# ਪੰਜਾਬ ਕੋਸ਼

## ਜਿਲਦ ਦੂਜੀ

ਮੁੱਖ ਸੰਪਾਦਕ
ਰਛਪਾਲ ਸਿੰਘ ਗਿੱਲ



ਭਾਸ਼ਾ ਵਿਭਾਗ, ਪੰਜਾਬ

# ਪੰਜਾਬ ਕੋਸ਼

## ਜਿਲਦ ਦੂਜੀ

## ਟ ਤੋਂ ੜ

ਮੁੱਖ ਸੰਪਾਦਕ

**ਰਛਪਾਲ ਸਿੰਘ ਗਿੱਲ**




ਭਾਸ਼ਾ ਵਿਭਾਗ ਪੰਜਾਬ

**PUNJAB KOSH-Vol. II**

**S. Rachhpal Singh Gill**
Director, Languages Deptt., Punjab

**ਪੰਜਾਬ ਕੋਸ਼—ਜਿਲਦ ਦੂਜੀ**

**ਸ. ਰਛਪਾਲ ਸਿੰਘ ਗਿੱਲ**
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ



ਪਹਿਲੀ ਵਾਰ : 2004
ਕਾਪੀਆਂ : 2000

ਕੀਮਤ : **477 ਰੁਪਏ 00 ਪੈਸੇ**

0520 ਪੰ.ਕੋ.1545

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਭਾਰਤੀਆ ਇਲੈਕਟ੍ਰਿਕ ਪ੍ਰੈੱਸ, ਜਲੰਧਰ
ਰਾਹੀਂ : ਕੰਟਰੋਲਰ, ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ

# ਸੰਪਾਦਕੀ ਮੰਡਲ

ਮੁੱਖ ਸੰਪਾਦਕ

ਰਛਪਾਲ ਸਿੰਘ ਗਿੱਲ

ਸੰਪਾਦਕ

ਹਰਜੀਤ ਕੌਰ

ਲੇਖਕ ਸੰਪਾਦਕ

ਧਰਮ ਸਿੰਘ ਕੰਮੇਆਣਾ     ਹਰਪ੍ਰੀਤ ਕੌਰ

ਚਿੱਤਰਕਾਰ

ਸਰਵਨ ਸਿੰਘ

ਕੈਮਰਾਮੈਨ

ਆਸਿਫ਼ ਅਲੀ ਖ਼ਾਨ

# ਸੋਧ ਕਮੇਟੀ

**ਧਰਮ**
1. ਡਾ. ਸ਼ੇਰ ਸਿੰਘ ਸ਼ੇਰ
2. ਡਾ. ਵਜ਼ੀਰ ਸਿੰਘ
3. ਡਾ. ਬਲਕਾਰ ਸਿੰਘ
4. ਪ੍ਰੋ. ਗੁਰਚਰਨ ਸਿੰਘ
5. ਡਾ. ਮਹਿੰਦਰ ਕੌਰ ਗਿੱਲ

**ਇਤਿਹਾਸ**
1. ਡਾ. ਕਿਰਪਾਲ ਸਿੰਘ
2. ਡਾ. ਐਸ.ਕੇ. ਬਜਾਜ
3. ਡਾ. ਡੀ. ਐਸ. ਢਿੱਲੋਂ
4. ਡਾ. ਮਹਿੰਦਰ ਸਿੰਘ
5. ਡਾ. ਜਸਪਾਲ ਕੌਰ
6. ਡਾ. ਸੁਖਨਿੰਦਰ ਕੌਰ ਢਿੱਲੋਂ

**ਭੂਗੋਲ**
1. ਡਾ. ਜੇ.ਪੀ. ਸਿੰਘ
2. ਡਾ. ਨਿਰਮਲ ਸਿੰਘ ਮਾਵੀ
3. ਡਾ. ਹਰਵੰਤ ਸਿੰਘ ਮਾਂਗਟ
4. ਸ. ਭਗਵਾਨ ਸਿੰਘ

**ਸਾਹਿਤ**
1. ਡਾ. ਰਘਬੀਰ ਸਿੰਘ
2. ਡਾ. ਗੁਰਚਰਨ ਸਿੰਘ ਅਰਸ਼ੀ
3. ਡਾ. ਸੁਤਿੰਦਰ ਸਿੰਘ ਨੂਰ
4. ਡਾ. ਸਤਿੰਦਰ ਸਿੰਘ
5. ਡਾ. ਗੁਰਬਚਨ ਸਿੰਘ ਰਾਹੀ

**ਲੋਕਯਾਨ ਤੇ ਫੁਟਕਲ**
1. ਪ੍ਰੋ. ਸਰਵਣ ਸਿੰਘ
2. ਪ੍ਰੋ. ਸਰੋਜ ਚਮਨ
3. ਡਾ. ਜੋਗਿੰਦਰ ਸਿੰਘ ਬਾਵਰਾ
4. ਡਾ. ਲਾਭ ਸਿੰਘ ਖੀਵਾ

**ਸੁਰੱਖਿਆ**
1. ਕਰਨਲ (ਡਾ.) ਦਲਵਿੰਦਰ ਸਿੰਘ ਗਰੇਵਾਲ
2. ਕਰਨਲ ਜਸਬੀਰ ਸਿੰਘ ਭੁੱਲਰ
3. ਸ੍ਰੀ ਗੁਰਬਚਨ ਸਿੰਘ ਭੁੱਲਰ

# ਭੂਮਿਕਾ

ਪ੍ਰਾਚੀਨ ਸਮੇਂ ਤੋਂ ਹੀ ਮਨੁੱਖ ਦੀ ਜਗਿਆਸਾ ਨੇ ਉਸ ਨੂੰ ਨਵੀਆਂ ਦਿਸ਼ਾਵਾਂ ਖੋਜਣ ਅਤੇ ਨਵਾਂ ਗਿਆਨ ਬੋਧ ਪ੍ਰਾਪਤ ਕਰਨ ਵੱਲ ਯਤਨਸ਼ੀਲ ਰੱਖਿਆ ਹੈ। ਕੁਝ ਨਵਾਂ ਜਾਣਨ ਅਤੇ ਬੀਤ ਚੁੱਕੇ ਬਾਰੇ ਗਿਆਨ ਪ੍ਰਾਪਤ ਕਰਨ ਦੀ ਮਨੁੱਖ ਦੀ ਇੱਛਾ ਨੂੰ ਹਰ ਯੁੱਗ ਦੇ ਵਿਦਵਾਨਾਂ ਨੇ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਅਤੇ ਆਪਣੇ ਗਿਆਨ ਭੰਡਾਰ ਨੂੰ ਆਪੋ ਆਪਣੀ ਭਾਸ਼ਾ ਦੇ ਗ੍ਰੰਥਾਂ ਵਿਚ ਸੰਕਲਿਤ ਕੀਤਾ। ਇਸ ਤਰ੍ਹਾਂ ਕੋਸ਼ਾਂ ਅਤੇ ਵਿਸ਼ਵ ਕੋਸ਼ਾਂ ਦੀ ਉਤਪਤੀ ਹੋਈ।

ਭਾਸ਼ਾ ਵਿਭਾਗ, ਪੰਜਾਬ ਨੇ ਵੀ 1960 ਵਿਚ ਇਸ ਉਦੇਸ਼ ਦੀ ਪੂਰਤੀ ਲਈ ਹਿੰਦੀ ਵਿਸ਼ਵ ਕੋਸ਼ ਦਾ ਪੰਜਾਬੀ ਵਿਚ ਅਨੁਵਾਦ ਕਰਨ ਦੀ ਯੋਜਨਾ ਬਣਾਈ ਅਤੇ ਕੰਮ ਆਰੰਭ ਕਰ ਦਿੱਤਾ ਪਰ ਤਕਨੀਕੀ ਅਤੇ ਕੁਝ ਹੋਰ ਮੁਸ਼ਕਲਾਂ ਕਾਰਨ ਇਸ ਯੋਜਨਾ ਨੂੰ ਵਿਚਕਾਰ ਹੀ ਛੱਡਣਾ ਪਿਆ ਅਤੇ ਪੰਜਾਬੀ ਵਿਚ ਇਕ ਵੱਖਰਾ ਕੋਸ਼ ਤਿਆਰ ਕਰਨ ਦਾ ਫੈਸਲਾ ਕੀਤਾ ਗਿਆ। ਹੁਣ ਤੀਕ ਪੰਜਾਬੀ ਵਿਸ਼ਵ ਕੋਸ਼ ਦੀਆਂ ਤੇਰ੍ਹਾਂ ਜਿਲਦਾਂ ਪ੍ਰਕਾਸ਼ਤ ਕੀਤੀਆਂ ਜਾ ਚੁੱਕੀਆਂ ਹਨ।

ਪੰਜਾਬੀ ਵਿਸ਼ਵ ਕੋਸ਼ ਦੀ ਤਿਆਰੀ ਦੌਰਾਨ ਇਹ ਮਹਿਸੂਸ ਕੀਤਾ ਗਿਆ ਕਿ ਇਸ ਵਿਚ ਪੰਜਾਬ ਨਾਲ ਸਬੰਧਤ ਐਂਟਰੀਆਂ ਬਹੁਤ ਘੱਟ ਹਨ ਜਦੋਂ ਕਿ ਪੰਜਾਬੀ ਪਾਠਕ ਦੀ ਬਹੁਤੀ ਦਿਲਚਸਪੀ ਪੰਜਾਬ ਬਾਰੇ ਜਾਨਣ ਦੀ ਹੋਵੇਗੀ। ਦੂਜੀ ਗੱਲ ਇਹ ਸੀ ਕਿ ਪੰਜਾਬੀ ਵਿਸ਼ਵ ਕੋਸ਼ ਮੁਕੰਮਲ ਹੋਣ ਵਿਚ ਅਜੇ ਬਹੁਤ ਸਮਾਂ ਹੋਰ ਲੱਗ ਜਾਣਾ ਹੈ। ਇਸ ਲਈ ਪੰਜਾਬੀ ਪਾਠਕਾਂ ਦੀ ਜ਼ਰੂਰਤ ਨੂੰ ਸਾਹਮਣੇ ਰੱਖਦੇ ਹੋਏ ਪੰਜਾਬ ਬਾਰੇ ਦੋ ਜਿਲਦਾਂ ਵਿਚ ਇਕ ਵਖਰਾ ਕੋਸ਼ ਤਿਆਰ ਕਰਨ ਦੀ ਯੋਜਨਾ ਬਣਾਈ ਗਈ । ਇਹ ਸੋਚ ਕੇ ਕਿ ਆਉਣ ਵਾਲੀਆਂ ਪੀੜ੍ਹੀਆਂ ਅਜੋਕੇ ਪੰਜਾਬ ਦੇ ਨਾਲ ਨਾਲ ਪੰਜ ਦਰਿਆਵਾਂ ਵਾਲੇ ਪੰਜਾਬ ਬਾਰੇ ਵੀ ਜਾਣਨਾ ਚਾਹੁਣਗੀਆਂ, ਇਸ ਲਈ ਇਸ ਦਾ ਘੇਰਾ ਪੁਰਾਣਾ ਮਹਾਰਾਜਾ ਰਣਜੀਤ ਸਿੰਘ ਵਾਲਾ ਪੰਜਾਬ ਤੇ ਬਰਤਾਨਵੀ ਹਕੂਮਤ ਵਾਲਾ ਪੰਜਾਬ ਹੀ ਰਖਿਆ ਗਿਆ ਹੈ। ਪੰਜਾਬ ਕੋਸ਼ ਵਿਚ ਪੰਜਾਬ ਦੇ ਇਤਿਹਾਸ, ਭੂਗੋਲ, ਧਰਮ, ਸਭਿਆਚਾਰ, ਸਾਹਿਤ ਤੇ ਭਾਸ਼ਾ ਅਤੇ ਪ੍ਰਮੁੱਖ ਵਿਅਕਤੀਆਂ ਬਾਰੇ ਜਾਣਕਾਰੀ ਦੇਣ ਦਾ ਯਤਨ ਕੀਤਾ ਗਿਆ ਹੈ। ਇਸ ਦੀ ਮੁਢਲੀ ਰੂਪ ਰੇਖਾ ਤਿਆਰ ਕਰਨ ਲਈ ਸਵਰਗਵਾਸੀ ਮਹਿੰਦਰ ਸਿੰਘ ਰੰਧਾਵਾ ਦੀ ਸਰਪ੍ਰਸਤੀ ਹੇਠ ਇਕ ਕਮੇਟੀ ਬਣਾਈ ਗਈ ਜਿਸ ਦੀਆਂ ਸਿਫਾਰਸ਼ਾਂ ਦੇ ਅਧਾਰ ਤੇ ਐਂਟਰੀਆਂ ਦੀ ਚੋਣ ਕੀਤੀ ਗਈ। ਵੱਖ ਵੱਖ ਵਿਸ਼ਿਆਂ ਨਾਲ ਸਬੰਧਤ ਐਂਟਰੀਆਂ ਤਿਆਰ ਕਰਨ ਲਈ ਹਵਾਲਾ ਪੁਸਤਕਾਂ ਦਾ ਪੂਰਾ ਅਧਿਐਨ ਕੀਤਾ ਗਿਆ। ਇਸ ਤੋਂ ਇਲਾਵਾ ਪੁਰਾਲੇਖ ਵਿਭਾਗ, ਪੰਜਾਬ, ਪਟਿਆਲਾ ਵਿਚ ਉਪਲੱਬਧ ਦਸਤਾਵੇਜ਼ ਅਤੇ ਲਾਇਬ੍ਰੇਰੀਆਂ ਵਿਚ ਪਏ ਖਰੜਿਆਂ ਅਤੇ ਪੁਸਤਕਾਂ ਦੀ ਮਦਦ ਲਈ ਗਈ। ਪੰਜਾਬ ਦੇ ਪ੍ਰਸਿੱਧ ਵਿਦਵਾਨਾਂ ਨਾਲ ਸੰਪਰਕ ਕੀਤਾ ਗਿਆ ਅਤੇ ਕਈ ਥਾਵਾਂ ਉੱਪਰ ਜਾਣਕਾਰੀ ਲੈਣ ਲਈ ਇਸ ਕਾਰਜ ਨਾਲ ਜੁਟੇ ਵਿਅਕਤੀਆਂ ਨੂੰ ਵੀ ਭੇਜਿਆ ਗਿਆ । ਐਂਟਰੀਆਂ ਲਿਖਣ ਦਾ ਬਹੁਤਾ ਕੰਮ ਭਾਵੇਂ ਵਿਭਾਗ ਵਿਚ ਹੀ ਕਰਵਾਇਆ ਗਿਆ ਪਰ ਮਹੱਤਵਪੂਰਨ ਐਂਟਰੀਆਂ ਬਾਹਰਲੇ ਪ੍ਰਸਿੱਧ ਵਿਦਵਾਨਾਂ ਤੋਂ ਲਿਖਵਾਈਆਂ ਗਈਆਂ ਹਨ। ਇਸੇ ਤਰ੍ਹਾਂ ਇਸ ਵਿਚ ਛਾਪੀਆਂ ਜਾਣ ਵਾਲੀਆਂ ਤਸਵੀਰਾਂ ਸਬੰਧੀ ਬਹੁਤ ਸਾਰੀਆਂ ਸੰਸਥਾਵਾਂ ਤੇ ਵਿਅਕਤੀਆਂ ਨਾਲ ਸੰਪਰਕ ਕੀਤਾ ਗਿਆ।

ਪੰਜਾਬ ਕੋਸ਼ ਨੂੰ ਹਰ ਪਖੋਂ ਸੰਪੂਰਨ ਅਤੇ ਭਵਿੱਖ ਵਿਚ ਇਕ ਪ੍ਰਮਾਣਿਕ ਹਵਾਲਾ ਗ੍ਰੰਥ ਬਣਾਉਣ ਲਈ ਹਰ ਸੰਭਵ ਯਤਨ ਕੀਤਾ ਗਿਆ ਹੈ। ਇਸ ਉਦੇਸ਼ ਨੂੰ ਸਾਹਮਣੇ ਰੱਖ ਕੇ ਵੱਖ ਵੱਖ ਵਿਸ਼ਿਆਂ ਜਿਵੇਂ ਇਤਿਹਾਸ, ਭੂਗੋਲ, ਰਾਜਨੀਤੀ, ਸਾਹਿਤ, ਧਰਮ ਆਦਿ ਬਾਰੇ ਸੋਧ ਕਮੇਟੀਆਂ ਬਣਵਾਈਆਂ ਗਈਆਂ ਅਤੇ ਇਨ੍ਹਾਂ ਕਮੇਟੀਆਂ ਵਿਚ ਬਾਹਰਲੇ ਪ੍ਰਸਿੱਧ ਵਿਦਵਾਨਾਂ ਅਤੇ ਵਿਸ਼ਾ ਮਾਹਰਾਂ ਨੂੰ ਸ਼ਾਮਲ ਕੀਤਾ ਗਿਆ । ਇਨ੍ਹਾਂ ਵਿਦਵਾਨਾਂ ਦੁਆਰਾ ਪਹਿਲਾਂ ਨਿੱਜੀ ਪੱਧਰ ਉੱਤੇ ਸੋਧ ਕੀਤੀ ਗਈ ਅਤੇ ਫਿਰ ਇਕੱਤਰਤਾਵਾਂ ਵਿਚ ਵਿਚਾਰ ਕਰਨ ਉਪਰੰਤ ਕੁਝ ਵਾਧੇ ਘਾਟੇ ਕਰਕੇ ਨਵੇਂ ਸਿਰੇ ਤੋਂ ਐਂਟਰੀਆਂ ਤਿਆਰ ਕਰ ਕੇ ਇਸ ਜਿਲਦ ਵਿਚ 'ਉੜਾ' ਤੋਂ 'ਵ' ਤੱਕ ਲਗਭਗ 2500 ਐਂਟਰੀਆਂ ਸ਼ਾਮਲ ਕੀਤੀਆਂ ਗਈਆਂ ਹਨ। ਹਰ ਅੱਖਰ ਸ਼ੁਰੂ ਹੋਣ ਤੋਂ ਪਹਿਲਾਂ ਸਬੰਧਤ ਅੱਖਰ ਦੀ ਤਸਵੀਰ ਅਤੇ ਉਸ ਦੇ ਪਿਛਲੇ ਪਾਸੇ ਉਸ ਅੱਖਰ ਨਾਲ ਸਬੰਧਤ ਕਿਸੇ ਐਂਟਰੀ ਦੀ ਤਸਵੀਰ ਵੀ ਦਿੱਤੀ ਗਈ ਹੈ ।

ਮੈਂ ਧੰਨਵਾਦ ਕਰਦਾ ਹਾਂ ਸੋਧ ਕਮੇਟੀ ਦਾ, ਲੇਖਕਾਂ, ਸਾਹਿਤਕਾਰਾਂ ਅਤੇ ਵਿਭਾਗ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਦਾ ਵਿਸ਼ੇਸ਼ ਕਰ ਕੇ ਡਾ. ਗੁਰਮੁਖ ਸਿੰਘ, ਕੰਵਲਜੀਤ ਕੌਰ, ਵੀਰਪਾਲ ਕੌਰ, ਡਾ. ਸਤਨਾਮ ਸਿੰਘ, ਚੰਦਨਦੀਪ, ਡਾ. ਸ਼ੈਲਜਾ ਅਤੇ ਸੁਖਪ੍ਰੀਤ ਕੌਰ ਦਾ ਜਿਨ੍ਹਾਂ ਨੇ ਐਂਟਰੀਆਂ ਲਿਖਣ, ਸੋਧਣ ਅਤੇ ਪਰੂਫ਼ ਰੀਡਿੰਗ ਵਿਚ ਵੱਡਮੁੱਲਾ ਯੋਗਦਾਨ ਪਾਇਆ ਹੈ । ਮੈਂ ਖਾਸ ਕਰਕੇ ਧੰਨਵਾਦੀ ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਿਸ ਨੇ ਵੱਡਮੁੱਲੀਆਂ ਤਸਵੀਰਾਂ ਮੁਹੱਈਆ ਕੀਤੀਆਂ ਅਤੇ ਡਾ. ਡੀ. ਐਸ. ਟਿਵਾਣਾ, ਐਸੋਸੀਏਟ ਪ੍ਰੋਫ਼ੈਸਰ, ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦਾ ਜਿਨ੍ਹਾਂ ਨੇ ਆਪਣੀ ਪੁਸਤਕ ਵਿਚੋਂ ਪੰਜਾਬ ਦਾ ਨਕਸ਼ਾ ਛਾਪਣ ਦੀ ਪਰਵਾਨਗੀ ਦਿੱਤੀ।

ਆਸ ਹੈ ਕਿ ਪਾਠਕ ਇਸ ਕੋਸ਼ ਤੋਂ ਲੋੜੀਂਦਾ ਗਿਆਨ ਪ੍ਰਾਪਤ ਕਰ ਸਕਣਗੇ ਅਤੇ ਇਹ ਉਨ੍ਹਾਂ ਲਈ ਲਾਭਦਾਇਕ ਹੋਣ ਦੇ ਨਾਲ ਨਾਲ ਰੌਚਕ ਵੀ ਸਿੱਧ ਹੋਵੇਗਾ। ਪੰਜਾਬ ਕੋਸ਼ ਵਿਚ ਜੋ ਊਣਤਾਈਆਂ ਅਤੇ ਗਲਤੀਆਂ ਪਾਠਕਾਂ ਦੇ ਦ੍ਰਿਸ਼ਟੀਗੋਚਰ ਹੋਣ ਉਹ ਵਿਭਾਗ ਨੂੰ ਲਿਖ ਕੇ ਭੇਜਣ ਦੀ ਕ੍ਰਿਪਾਲਤਾ ਕਰਨੀ ਤਾਂ ਕਿ ਅਗਲੇ ਸੰਸਕਰਣ ਵਿਚ ਲੋੜੀਂਦੀ ਸੋਧ ਹੋ ਸਕੇ।

**ਰਛਪਾਲ ਸਿੰਘ ਗਿੱਲ**
ਮੁੱਖ ਸੰਪਾਦਕ
ਪੰਜਾਬ ਕੋਸ਼

# ਪੰਜਾਬ ਕੋਸ਼ ਦੀ ਵਰਤੋਂ

1. ਐਂਟਰੀਆਂ ਦੀ ਤਰਤੀਬ ਮੁਢਲੇ ਤੌਰ ਤੇ ਗੁਰਮੁਖੀ ਦੀ ਪੈਂਤੀ ਦੇ ਅੱਖਰ ਕ੍ਰਮ ਅਨੁਸਾਰ ਰੱਖੀ ਗਈ ਹੈ ਜਿਵੇਂ ਕਿ ੳ, ਅ, ੲ.............ਲ, ਵ, ੜ। ਫਿਰ ਅੱਖਰਾਂ ਨੂੰ ਲਗਾਂ, ਮਾਤਰਾਂ ਦੇ ਹਿਸਾਬ ਨਾਲ ਤਰਤੀਬ ਦਿੱਤੀ ਗਈ ਹੈ : ਸ, ਸਾ, ਸਿ, ਸੀ, ਸੁ, ਸੂ, ਸੇ, ਸੈ, ਸੋ, ਸੌ। ਉਪਰੋਕਤ ਤਰਤੀਬ ਵਿਚ ਬਿੰਦੀ (ਸਾਂ), ਟਿੱਪੀ (ਸੰ) ਅਤੇ ਅੱਧਕ (ਸੱ) ਆਦਿ ਨੂੰ ਕੋਈ ਵਖਰਾ ਕ੍ਰਮ ਨਹੀਂ ਦਿੱਤਾ ਗਿਆ । ਇਸੇ ਤਰ੍ਹਾਂ ਹੀ ਜੇ ਕਿਸੇ ਐਂਟਰੀ ਦੇ ਸਿਰਲੇਖ ਵਿਚ ਕੌਮਾ (,) ਆਉਂਦਾ ਹੈ ਤਾਂ ਅੱਖਰ ਕ੍ਰਮ ਵਿਚ ਇਸ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ।
2. ਪੈਰੀਂ ਬਿੰਦੀ ਵਾਲੇ ਅੱਖਰਾਂ ਜਿਵੇਂ ਸ਼, ਜ਼, ਖ਼ ਆਦਿ ਨੂੰ ਵਖਰਾ ਨਹੀਂ ਮੰਨਿਆ ਗਿਆ।
3. ਕਿਸੇ ਅੱਖਰ ਦੇ ਪੈਰ ਵਿਚ ਆਉਣ ਵਾਲੇ 'ਰ' ਅਤੇ 'ਵ' ਨੂੰ ਕ੍ਰਮ ਦੇਣ ਲੱਗਿਆ ਪੂਰਾ 'ਰ' ਅਤੇ 'ਵ' ਮੰਨਿਆ ਗਿਆ ਹੈ। ਜਿਥੇ ਕਿਤੇ ਕਿਸੇ ਅੱਖਰ ਦੇ ਪੈਰ ਵਿਚ 'ਰ' ਆਇਆ ਹੈ ਅਤੇ ਉਸ ਅੱਖਰ ਨੂੰ ਕੋਈ ਲਗ ਮਾਤਰਾ ਲੱਗੀ ਹੋਈ ਹੈ ਤਾਂ ਅੱਖਰ ਕ੍ਰਮ ਵਿਚ ਉਹ ਲਗ ਮਾਤਰਾ 'ਰ' ਨੂੰ ਹੀ ਲੱਗੀ ਮੰਨੀ ਗਈ ਹੈ ਨਾ ਕਿ ਮੂਲ ਅੱਖਰ ਨੂੰ ਜਿਵੇਂ 'ਅੰਮ੍ਰਿਤ'
4. ਐਂਟਰੀ ਦਾ ਸਿਰਲੇਖ ਭਾਵੇਂ ਇਕ, ਦੋ ਜਾਂ ਬਹੁਤੇ ਸ਼ਬਦਾਂ ਦਾ ਹੈ ਤਰਤੀਬ ਪਹਿਲੇ ਸ਼ਬਦ ਨੂੰ ਮੁੱਖ ਰੱਖ ਕੇ ਹੀ ਦਿੱਤੀ ਗਈ ਹੈ।
5. ਕ੍ਰਾਸ ਹਵਾਲੇ ਵਾਲੀਆਂ ਐਂਟਰੀਆਂ ਦੀ ਸੂਰਤ ਵਿਚ ਯਤਨ ਕੀਤਾ ਗਿਆ ਹੈ ਕਿ ਐਂਟਰੀ ਨੂੰ ਉਸ ਦੇ ਅਜੋਕੇ ਨਾ ਹੇਠ ਦਿੱਤਾ ਜਾਵੇ ਅਤੇ ਉਸ ਦੇ ਦੂਜੇ ਨਾਂ ਨੂੰ ਕ੍ਰਾਸ ਹਵਾਲੇ ਵਜੋਂ ਉਸ ਦੇ ਬਣਦੇ ਅੱਖਰ ਕ੍ਰਮ ਅਨੁਸਾਰ ਦਿੱਤਾ ਜਾਵੇ ਜਿਵੇਂ ਕਿ ਐਂਟਰੀ 'ਹੁਮਾਂ' ਨਾਂ ਹੇਠ ਪਵੇਗੀ ਪਰ ਜਿਥੇ 'ਅਨਲ' ਆਵੇਗਾ ਉਥੇ ਲਿਖਿਆ ਹੋਵੇਗਾ—

   **ਅਨਲ : ਵੇਖੋ, ਹੁਮਾਂ**
6. ਇਕੋ ਹੀ ਨਾਂ ਦੀਆਂ ਜੀਵਨੀਆਂ ਦਾ ਕ੍ਰਮ ਉਨ੍ਹਾਂ ਦੇ ਜੀਵਨ-ਕਾਲ ਅਨੁਸਾਰ ਦਿੱਤਾ ਗਿਆ ਹੈ ਜਿਵੇਂ

   **1. ਦਯਾ ਕੌਰ (ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਾਤਾ ਜੀ)**
   **2. ਦਯਾ ਕੌਰ (ਮਹਾਰਾਜਾ ਰਣਜੀਤ ਸਿੰਘ ਦੀ ਰਾਣੀ)**
7. ਇਕੋ ਹੀ ਨਾਂ ਦੀਆਂ ਐਂਟਰੀਆਂ ਨੂੰ ਵਿਖੇਰਨ ਲਈ ਉਨ੍ਹਾਂ ਬਾਰੇ ਬ੍ਰੈੱਕਟ ਵਿਚ ਸੰਕੇਤ ਦਿੱਤਾ ਗਿਆ ਜਿਵੇਂ :-

   **ਸ਼ਹੀਦ ਗੰਜ (ਬਾਬਾ ਦੀਪ ਸਿੰਘ)**
   **ਸ਼ਹੀਦ ਗੰਜ (ਭਾਈ ਤਾਰੂ ਸਿੰਘ)**
8. ਜੀਵਨੀ ਨਾਲ ਸਬੰਧਤ ਐਂਟਰੀਆਂ ਵਿਚ ਵਿਅਕਤੀ ਦੇ ਉਪ ਨਾਂ ਨੂੰ ਪਹਿਲਾਂ ਅਤੇ ਅਸਲ ਨਾਂ ਨੂੰ ਪਿਛੇ ਰਖਿਆ ਗਿਆ ਹੈ ਜਿਵੇਂ

   **ਗਿੱਲ, ਲਛਮਣ ਸਿੰਘ;**
9. ਐਂਟਰੀ ਦੇ ਅਖ਼ੀਰ ਵਿਚ ਉਨ੍ਹਾਂ ਵਿਚ ਵਰਤੀਆਂ ਗਈਆਂ ਹਵਾਲਾ ਪੁਸਤਕਾਂ ਅਤੇ ਲੇਖਕਾਂ ਦਾ ਨਾਂ ਸੰਖੇਪ ਰੂਪ ਵਿੱਚ ਦਿੱਤਾ ਗਿਆ ਹੈ ਜਿਨ੍ਹਾਂ ਦਾ ਪੂਰਾ ਨਾਂ ਪਾਠਕ ਆਰੰਭ ਵਿਚ ਦਿੱਤੀ ਗਈ 'ਸ਼ਬਦ ਸੰਖੇਪ ਸੂਚੀ' ਵਿਚੋਂ ਵੇਖ ਸਕਦੇ ਹਨ।

# ਸ਼ਬਦ-ਸੰਖੇਪ ਸੂਚੀ

## ਹਵਾਲਾ ਪੁਸਤਕਾਂ

| | |
|---|---|
| ਅ.ਹਿ.ਇੰ.-ਸਮਿਥ | ਅਰਲੀ ਹਿਸਟਰੀ ਆਫ਼ ਇੰਡੀਆ-ਸਮਿਥ |
| ਅ.ਹਿ.ਇੰ.-ਘੋਸ਼ | ਅਰਲੀ ਹਿਸਟਰੀ ਆਫ਼ ਇੰਡੀਆ-ਘੋਸ਼ |
| ਐਡ.ਸ.ਹਿ.ਪੰ. | ਦਾ ਐਡਵਾਂਸਡ ਸਟਡੀ ਇਨ ਦੀ ਹਿਸਟਰੀ ਆਫ਼ ਦੀ ਪੰਜਾਬ-ਜੀ.ਐਸ.ਛਾਬੜਾ |
| ਐਡ.ਹਿ.ਇੰਡ. | ਐਡਵਾਂਸ ਹਿਸਟਰੀ ਆਫ਼ ਇੰਡੀਆ-ਆਰ.ਸੀ. ਮਜੂਮਦਾਰ |
| ਐਨ. ਉਰ. | ਐਨਸਾਈਕਲੋਪੀਡੀਆ ਆਫ਼ ਉਰਦੂ |
| ਐਨ. ਅਮੈ. | ਐਨਸਾਈਕਲੋਪੀਡੀਆ ਆਫ਼ ਅਮੈਰੀਕਾਨਾ |
| ਐਨ. ਇਸ. | ਐਨਸਾਈਕਲੋਪੀਡੀਆ ਆਫ਼ ਇਸਲਾਮ |
| ਐਨ. ਇੰਡ. | ਐਨਸਾਈਕਲੋਪੀਡੀਆ ਆਫ਼ ਇੰਡੀਕਾ |
| ਐਨ. ਬ੍ਰਿ. | ਐਨਸਾਈਕਲੋਪੀਡੀਆ ਆਫ਼ ਬ੍ਰਿਟੈਨਿਕਾ |
| ਐਨ. ਰਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ-ਵਰਜਿਲੀਅਸ |
| ਐਨ. ਰਿ. ਐਥਿ. | ਐਨਸਾਈਕਲੋਪੀਡੀਆ ਆਫ਼ ਰਿਲਿਜਨ ਐਂਡ ਐਥਿਕਸ |
| ਐਮ. ਫ੍ਰੀ. ਫਾ. ਪੰ. | ਐਮੀਨੈਂਟ ਫ੍ਰੀਡਮ ਫ਼ਾਈਟਰਜ਼ ਆਫ਼ ਪੰਜਾਬ-ਫ਼ੌਜਾ ਸਿੰਘ |
| ਇੰਡ. ਪਾਕਿ. | ਇੰਡੀਆ ਐਂਡ ਪਾਕਿਸਤਾਨ-ਓ. ਐਚ. ਕੇ. ਸਪੇਟ |
| ਇੰਡ. ਰਿ. ਜਗ. | ਇੰਡੀਆ, ਏ ਰਿਜਿਨਲ ਜੀਓਗ੍ਰਾਫ਼ੀ-ਆਰ. ਐੱਲ. ਸਿੰਘ |
| ਇੰਪ. ਗ. ਇੰਡ. | ਇੰਪੀਰੀਅਲ ਗਜ਼ਟੀਅਰ ਆਫ਼ ਇੰਡੀਆ |
| ਏ. ਇੰਡ. | ਏਨਸ਼ੀਐਂਟ ਇੰਡੀਆ-ਰ. ਕ. ਮੁਕਰਜੀ |
| ਏ. ਹਿ. ਪਰ. | ਏ ਹਿਸਟਰੀ ਆਫ਼ ਪਰਸ਼ੀਆ-ਸਾਈਕਸ |
| ਸਾ. ਸਾ. ਹਾ. | ਦੀ ਸਟੈਂਡਰਡ ਸਾਈਕਲੋਪੀਡੀਆ ਆਫ਼ ਹਾਰਟੀਕਲਚਰ |
| ਸਟੇ. ਯੀ. ਬੁ. | ਸਟੇਟਸਮੈਨ ਯੀਅਰ ਬੁੱਕ |
| ਸ. ਸੁ.—ਭਾ. ਵਿ. ਪੰ. | ਸਨਮਾਨ ਸੁਵੀਨਰ-ਭਾਸ਼ਾ ਵਿਭਾਗ, ਪੰਜਾਬ |
| ਸਿ. ਸ਼੍ਰਾ. ਵੈ. ਪਾਕਿ. | ਸਿੱਖ ਸ਼੍ਰਾਈਨਜ਼ ਇਨ ਵੈੱਸਟ ਪਾਕਿਸਤਾਨ-ਖ਼ਾਨ ਮੁਹੰਮਦ ਵਲੀਉੱਲਾ ਖ਼ਾਂ |
| ਸਿ. ਗੁ. ਐਂਡ. ਦਿ. ਸ਼੍ਰਾ. | ਸਿੱਖ ਗੁਰੂਜ਼ ਐਂਡ ਦਿਅਰ ਸ਼ਰਾਈਨਜ਼ |
| ਸਿ. ਪੋ. ਯੂ. ਆ. | ਸਿੱਖ ਪੋਰਟ੍ਰੇਟਸ ਬਾਈ ਯੂਰਪੀਅਨ ਆਰਟਿਸਟਸ |
| ਸਿ. ਮਿ. | ਸਿੱਖ ਮਿਸਲਾਂ-ਸੋਹਣ ਸਿੰਘ ਸੀਤਲ |
| ਸਿ. ਰਾ. ਸ਼ੇ. ਪੰ. | ਸਿੱਖ ਰਾਜ ਤੇ ਸ਼ੇਰੇ ਪੰਜਾਬ |
| ਹਿ. ਏ. ਇੰਡ. | ਹਿਸਟਰੀ ਆਫ਼ ਏਨਸ਼ੀਐਂਟ ਇੰਡੀਆ-ਡਾ. ਤ੍ਰਿਪਾਠੀ |
| ਹਿੰ. ਸਾ. ਇਤਿ. | ਹਿੰਦੀ ਸਾਹਿਤ ਕਾ ਇਤਿਹਾਸ-ਰਾਮ ਚੰਦਰ ਸ਼ੁਕਲ |
| ਹਿੰ. ਸਾ. ਕੋ. | ਹਿੰਦੀ ਸਾਹਿਤ ਕੋਸ਼ |
| ਹਿ. ਸਿ.-ਕਨਿੰਘਮ | ਹਿਸਟਰੀ ਆਫ਼ ਸਿੱਖਸ-ਕਨਿੰਘਮ |
| ਹਿ. ਸਿ.-ਖ਼ੁਸ਼ਵੰਤ ਸਿੰਘ | ਹਿਸਟਰੀ ਆਫ਼ ਸਿੱਖਸ-ਖ਼ੁਸ਼ਵੰਤ ਸਿੰਘ |
| ਹਿ. ਸਿ.—ਗੁਪਤਾ | ਹਿਸਟਰੀ ਆਫ਼ ਸਿੱਖਸ-ਹਰੀ ਰਾਮ ਗੁਪਤਾ |
| ਹਿੰ. ਕਾ. ਸੈ. | ਹਿੰਦੂ ਕਾਸਟਸ ਐਂਡ ਸੈਕਟਸ |
| ਹਿ. ਗੁ. | ਹਿਸਟਰੀ ਆਫ਼ ਗੁਪਤਾਜ਼ |
| ਹਿ. ਪੰ. | ਹਿਸਟਰੀ ਆਫ਼ ਦੀ ਪੰਜਾਬ-ਮੁਹੰਮਦ ਲਤੀਫ਼ |

| | |
|---|---|
| ਹਿ.ਪ. | ਹਿਸਟਰੀ ਆਫ਼ ਪਰਸ਼ੀਆ-ਸਾਈਕਸ |
| ਹਿ.ਫ਼੍ਰੀ.ਮੂ.ਇੰਡ. | ਹਿਸਟਰੀ ਆਫ਼ ਫ਼੍ਰੀਡਮ ਮੂਵਮੈਂਟ ਇੰਨ ਇੰਡੀਆ-ਮਜੂਮਦਾਰ |
| ਹਿੰ.ਮਿ.ਕੋ. | ਹਿੰਦੂ ਮਿਥਿਹਾਸ ਕੋਸ਼ |
| ਹਿ.ਮੈ.ਇੰਡ. | ਹਿਸਟਰੀ ਆਫ਼ ਮੈਡਿਈਵਲ ਇੰਡੀਆ-ਈਸ਼ਵਰੀ ਪ੍ਰਸਾਦ |
| ਹਿੰ.ਵ.ਹਿੰਦੂ ਵਰਲਡ | |
| ਹਿੰ.ਵਿ.ਕੋ. | ਹਿੰਦੀ ਵਿਸ਼ਵ ਕੋਸ਼ |
| ਹੂ.ਇੰਡੀ.ਮਾਰ. | ਹੂ-ਜ਼ ਹੂ ਆਫ਼ ਇੰਡੀਅਨ ਮਾਰਟਰਜ਼ |
| ਹੂ.ਇੰਡੀ.ਰਾਈ. | ਹੂ-ਜ਼ ਹੂ ਆਫ਼ ਇੰਡੀਅਨ ਰਾਈਟਰਜ਼ |
| ਹੈਂ.ਐ. | ਹੈਂਡਬੁੱਕ ਆਫ਼ ਐਗਰੀਕਲਚਰ-ਆਈ.ਸੀ.ਏ.ਆਰ. |
| ਕ.ਐਨ.ਲਿਟ. | ਕਲਾਸੀਕਲ ਐਨਸਾਈਕਲੋਪੀਡੀਆ ਆਫ਼ ਲਿਟਰੇਚਰ |
| ਕੰ.ਹਿ.ਇੰਡ. | ਕੰਪਰੀਹੈਨਸਿਵ ਹਿਸਟਰੀ ਆਫ਼ ਇੰਡੀਆ-ਨੀਲ ਕਾਂਤ ਸ਼ਾਸਤਰੀ |
| ਕਾ.ਇੰਡ. | ਕਾਸਟਸ ਇਨ ਇੰਡੀਆ |
| ਕਾ.ਟ੍ਰੀ. | ਕਾਮਨ ਟ੍ਰੀਜ਼-ਡਾ. ਐੱਚ. ਸੰਤਾਪੂ |
| ਕਾ.ਬ. | ਕਾਮਨ ਬਰਡਜ਼-ਸਲੀਮ ਅਲੀ ਅਤੇ ਲਾਇਕ ਫ਼ਤਿਹ ਅਲੀ |
| ਕੈਂ.ਹਿ.ਇਸ. | ਕੈਂਬਰਿਜ ਹਿਸਟਰੀ ਆਫ਼ ਇਸਲਾਮ |
| ਕੈਂ.ਹਿ.ਇੰਡ. | ਕੈਂਬਰਿਜ ਹਿਸਟਰੀ ਆਫ਼ ਇੰਡੀਆ-ਵੂਲਜ਼ਲੇ ਹੇਗ |
| ਕੋਲ.ਐਨ. | ਕੋਲੀਅਰਜ਼ ਐਨਸਾਈਕਲੋਪੀਡੀਆ |
| ਗ.ਇੰਡ.ਪਾਕਿ. | ਗਜ਼ਟੀਅਰ ਆਫ਼ ਇੰਡੀਆ ਐਂਡ ਪਾਕਿਸਤਾਨ |
| ਗ.ਇੰ.ਮੈ.ਪ. | ਗਲਾਸਰੀ ਆਫ਼ ਇੰਡੀਆ ਮੈਡੀਸਨਲ ਪਲਾਂਟਸ |
| ਗ.ਟ੍ਰਾ.ਕਾ. | ਗਲਾਸਰੀ ਆਫ਼ ਟੀ ਟ੍ਰਾਈਬਜ਼ ਐਂਡ ਕਾਸਟਸ ਆਫ਼ ਦੀ ਪੰਜਾਬ ਐਂਡ ਨਾਰਥ ਵੈੱਸਟ ਫ਼ਰੰਟੀਅਰਜ਼ ਪ੍ਰਾਵਿਨਸ |
| ਗ੍ਰੇ.ਮੈ.ਸਾ. | ਗ੍ਰੇਟ ਮੈਨ ਆਫ਼ ਸਾਇੰਸ-ਫ਼ਿਲਿਪ ਲੇਨਾਰਟ |
| ਗ.ਫ. | ਗਾਰਡਨ ਫ਼ਲਾਵਰਜ਼ - ਵਿਸ਼ਨੂੰ ਸਰੂਪ |
| ਗ.ਅੰ.ਗੁਪਤਾ ਅੰਪਾਇਰ-ਆਰ.ਕੇ.ਮੁਖਰਜੀ | |
| ਗੁ.ਗੋ.ਸਿੰ.ਮਾ. | ਗੁਰੂ ਗੋਬਿੰਦ ਸਿੰਘ ਮਾਰਗ-ਭਾਸ਼ਾ ਵਿਭਾਗ, ਪੰਜਾਬ |
| ਗੁ.ਨਾ.ਸ਼.ਰ. | ਗੁਰੂ ਨਾਨਕ ਸ਼ਬਦ ਰਤਨਾਕਰ-ਡਾ. ਕਾਲਾ ਸਿੰਘ ਬੇਦੀ |
| ਗੁ.ਨਾ.ਪ੍ਰ. | ਗੁਰੂ ਨਾਨਕ ਪ੍ਰਕਾਸ਼-ਭਾਈ ਸੰਤੋਖ ਸਿੰਘ |
| ਗੁ.ਪ੍ਰ.ਸੂ.ਗ੍ਰੰ. | ਗੁਰੂ ਪ੍ਰਤਾਪ ਸੂਰਜ ਗ੍ਰੰਥ-ਭਾਈ ਸੰਤੋਖ ਸਿੰਘ |
| ਗੁ.ਪਾ. 6ਵੀਂ | ਗੁਰਬਿਲਾਸ ਪਾਤਸ਼ਾਹੀ ਛੇਵੀਂ |
| ਗੁ.ਮਾ. | ਗੁਰਮਤਿ ਮਾਰਤੰਡ |
| ਗੁ.ਲਿ.ਜ.ਵਿ. | ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ-ਜੀ.ਬੀ.ਸਿੰਘ |
| ਚੀ.ਫੈ.ਨੋ.ਪੰ. | ਚੀਫ਼ਸ ਐਂਡ ਫ਼ੈਮਿਲੀਜ਼ ਆਫ਼ ਨੋਟ ਇਨ ਦਾ ਪੰਜਾਬ-ਐੱਲ.ਐੱਚ.ਗ੍ਰਿਫ਼ਨ |
| ਚੋ.ਇੰਡ.ਡ੍ਰ.ਇੰਡ. | ਚੋਪੜਾਜ਼ ਇੰਡਿਜਿਨਸ ਡ੍ਰਗਜ਼ ਆਫ਼ ਇੰਡੀਆ |
| ਜਗ.ਡਿ. | ਦੀ ਜੀਓਗ੍ਰਾਫ਼ੀਕਲ ਡਿਕਸ਼ਨਰੀ-ਐੱਨ.ਐੱਲ.ਡੇ |
| ਜਗ.ਡਿ.ਏ.ਐਂਡ.ਮੈ.ਇੰਡ. | ਜੀਓਗ੍ਰਾਫ਼ੀਕਲ ਡਿਕਸ਼ਨਰੀ ਆਫ਼ ਏਨਸ਼ੀਐਂਟ ਮੈਡਿਈਵਲ ਇੰਡੀਆ |
| ਜਗ.ਪਾਕਿ. | ਜੀਓਗ੍ਰਾਫ਼ੀ ਆਫ਼ ਪਾਕਿਸਤਾਨ (ਤੀਜੀ ਐਡੀਸ਼ਨ)—ਕਾਜ਼ੀ ਅਹਿਮਦ |
| ਟਾ.ਇੰਡ.ਡਾ. | ਦੀ ਟਾਈਮਜ਼ ਆਫ਼ ਇੰਡੀਆ ਡਾਇਰੈਕਟਰੀ ਐਂਡ ਯੀਅਰਜ਼ |
| ਡਿ.ਇਸ. | ਏ ਡਿਕਸ਼ਨਰੀ ਆਫ਼ ਇਸਲਾਮ |

| | |
|---|---|
| ਡਿ. ਹਿੰ. ਮਾਈ. | ਏ ਡਿਕਸ਼ਨਰੀ ਆਫ਼ ਹਿੰਦੂ ਮਾਈਥਾਲੋਜੀ |
| ਡਿ. ਜਗ. | ਏ ਡਿਕਸ਼ਨਰੀ ਆਫ਼ ਜੀਓਗ੍ਰਾਫ਼ੀ |
| ਡਿ. ਨੈ. ਬਾ. | ਡਿਕਸ਼ਨਰੀ ਆਫ਼ ਨੈਸ਼ਨਲ ਬਾਇਓਗ੍ਰਾਫ਼ੀ |
| ਡਿ. ਸੈਂ. ਹੈਂ. ਬੁ. | ਡਿਸਟ੍ਰਿਕਟ ਸੈਂਸਜ਼ ਹੈਂਡ ਬੁੱਕ |
| ਤ. ਗਾ. ਗੁ. | ਤਵਾਰੀਖ਼ ਤੇ ਗਾਈਡ ਗੁਰਦੁਆਰਿਆਂ |
| ਤਵਾ. ਗੁ. ਖਾ. | ਤਵਾਰੀਖ਼ ਗੁਰੂ ਖ਼ਾਲਸਾ-ਗਿਆਨੀ ਗਿਆਨ ਸਿੰਘ |
| ਤਾ. ਅ. ਉਰ.-ਇ. ਹੁਸੈਨ | ਤਾਰੀਖ਼ ਅਦਬਿ ਉਰਦੂ-ਇਜਾਜ਼ ਹੁਸੈਨ |
| ਤਾ. ਅ. ਉਰ.-ਸਕਸੈਨਾ | ਤਾਰੀਖ਼ ਅਦਬਿ ਉਰਦੂ-ਸਕਸੈਨਾ |
| ਦੇਹਲ-ਹਿ. ਐਂਡ. ਪਲੇ. ਇੰਟ. | ਦੇਹਲੀ-ਹਿਸਟੀ ਐਂਡ ਪਲੇਸਿਜ਼ ਆਫ਼ ਇੰਟਰੈਸਟ-ਡਾ. ਪ੍ਰਭਾ ਚੋਪੜਾ |
| ਪੰ. ਰੰਧਾਵਾ | ਪੰਜਾਬ-ਐਮ. ਐਸ. ਰੰਧਾਵਾ |
| ਪੰ. ਉ. ਖਿ. | ਪੰਜਾਬ ਦੇ ਉੱਘੇ ਖਿਡਾਰੀ-ਸਰਵਣ ਸਿੰਘ |
| ਪੰ. ਸਾ. ਇ.-ਕੋਹਲੀ | ਪੰਜਾਬੀ ਸਾਹਿਤ ਦਾ ਇਤਿਹਾਸ-ਡਾ. ਸੁਰਿੰਦਰ ਸਿੰਘ ਕੋਹਲੀ |
| ਪੰ. ਸਾ. ਇ.-ਦਰਦੀ | ਪੰਜਾਬੀ ਸਾਹਿਤ ਦਾ ਇਤਿਹਾਸ-ਡਾ. ਗੋਪਾਲ ਸਿੰਘ ਦਰਦੀ |
| ਪੰ. ਸਾ. ਇ.-ਨਰੂਲਾ | ਪੰਜਾਬੀ ਸਾਹਿਤ ਦਾ ਇਤਿਹਾਸ-ਸੁਰਿੰਦਰ ਸਿੰਘ ਨਰੂਲਾ |
| ਪੰ. ਸਾ. ਇ.-ਪੰਜਾਬ ਯੂਨੀਵਰਸਿਟੀ | ਪੰਜਾਬੀ ਸਾਹਿਤ ਦਾ ਇਤਿਹਾਸ-ਪੰਜਾਬ ਯੂਨੀਵਰਸਿਟੀ |
| ਪੰ. ਸਾ. ਇ.-ਪੰਜਾਬੀ ਯੂਨੀਵਰਸਿਟੀ | ਪੰਜਾਬੀ ਸਾਹਿਤ ਦਾ ਇਤਿਹਾਸ-ਪੰਜਾਬੀ ਯੂਨੀਵਰਸਿਟੀ |
| ਪੰ. ਸਾ. ਇ.-ਭਾ. ਵਿ. ਪੰ. | ਪੰਜਾਬੀ ਸਾਹਿਤ ਦਾ ਇਤਿਹਾਸ-ਭਾਸ਼ਾ ਵਿਭਾਗ ਪੰਜਾਬ |
| ਪੰ. ਸਾ. ਇ.-ਰਸ | ਪੰਜਾਬੀ ਸਾਹਿਤ ਦਾ ਇਤਿਹਾਸ-ਨਿਹਾਲ ਸਿੰਘ ਰਸ |
| ਪੰ. ਸਾ. ਸੰ. ਕੋ. | ਪੰਜਾਬੀ ਸਾਹਿਤ ਸੰਦਰਭ ਕੋਸ਼-ਡਾ. ਰਤਨ ਸਿੰਘ ਜੱਗੀ |
| ਪੰ. ਸਾ. ਕੋ. | ਪੰਜਾਬੀ ਸਾਹਿਤ ਕੋਸ਼-ਪੰਜਾਬੀ ਯੂਨੀਵਰਸਿਟੀ |
| ਪੰ. ਸ਼ਾ. ਤਜ਼. | ਪੰਜਾਬੀ ਸ਼ਾਇਰਾਂ ਦਾ ਤਜ਼ਕਰਾ-ਮੌਲਾ ਬਖ਼ਸ਼ ਕੁਸ਼ਤਾ |
| ਪੰ. ਕਾ. | ਪੰਜਾਬ ਕਾਸਟਸ-ਇਬੈਟਸਨ |
| ਪੰ. ਕੋ. | ਪੰਜਾਬੀ ਕੋਸ਼ |
| ਪੰ. ਖਿ. | ਪੰਜਾਬੀ ਖਿਡਾਰੀ-ਸਰਵਣ ਸਿੰਘ |
| ਪ. ਪੰ. | ਪਲਾਂਟਸ ਆਫ਼ ਦੀ ਪੰਜਾਬ |
| ਪੰ. ਪ੍ਰ. | ਪੰਥ ਪ੍ਰਕਾਸ਼-ਗਿ. ਗਿਆਨ ਸਿੰਘ |
| ਪ੍ਰਾ. ਚਰਿ. ਕੋ. | ਪ੍ਰਾਚੀਨ ਚਰਿੱਤਰ ਕੋਸ਼ |
| ਪ੍ਰਾ. ਪੰ. ਪ੍ਰ. | ਪ੍ਰਾਚੀਨ ਪੰਥ ਪ੍ਰਕਾਸ਼-ਰਤਨ ਸਿੰਘ ਭੰਗੂ |
| ਪ੍ਰਾ. ਲਿ. ਮਾ. | ਪ੍ਰਾਚੀਨ ਲਿਪੀ ਮਾਲਾ-ਪੰਡਤ ਗੌਰੀ ਸ਼ੰਕਰ ਓਝਾ |
| ਪੰ. ਲਿ. ਕੋ. | ਪੰਜਾਬੀ ਲਿਖਾਰੀ ਕੋਸ਼-ਜੋਗਿੰਦਰ ਸਿੰਘ ਰਾਮਦੇਵ |
| ਪੰ. ਲੋ. ਸ. | ਪੰਜਾਬ ਦੇ ਲੋਕ ਸਾਜ਼-ਅਨਿਲ ਨਰੂਲਾ |
| ਪੰ. ਲੋ. ਖੇ. | ਪੰਜਾਬ ਦੀਆਂ ਲੋਕ ਖੇਡਾਂ-ਸੁਖਦੇਵ ਮਾਦਪੁਰੀ |
| ਪੰ. ਲੋ. ਵਿ. ਕੋ. | ਪੰਜਾਬੀ ਲੋਕਧਾਰਾ ਵਿਸ਼ਵ ਕੋਸ਼-ਵਣਜਾਰਾ ਬੇਦੀ |
| ਪਾ. ਹੈਂ. ਇੰਡ. ਬ. | ਪਾਪੂਲਰ ਹੈਂਡ-ਬੁੱਕ ਆਫ਼ ਇੰਡੀਅਨ ਬਰਡਜ਼ |
| ਪੇਂਟ. ਸਿ. | ਪੇਟਿੰਗਜ਼ ਆਫ਼ ਦੀ ਸਿੱਖਸ-ਡਬਲਿਊ. ਆਰਚਰ |
| ਫ. ਸ਼੍ਰ. ਇੰ. | ਫ਼ਲਾਵਰਿੰਗ ਸ਼੍ਰੱਬਜ਼ ਇਨ ਇੰਡੀਆ-ਐੱਸ. ਐੱਲ. ਜਿੰਦਲ |
| ਫ਼. ਕ. ਇੰ. | ਫ਼ਰੂਟ ਕਲਚਰ ਇਨ ਇੰਡੀਆ-ਸ਼ਾਮ ਸਿੰਘ |
| ਫ. ਟ੍ਰੀ. ਸ਼੍ਰ. ਇੰ. | ਫਲਾਵਰਿੰਗ ਟ੍ਰੀਜ਼ ਐਂਡ ਸ਼੍ਰੱਬਜ਼ ਇਨ ਇੰਡੀਆ |

| | |
|---|---|
| ਫਾ. ਮੁ. ਐਂਪ. | ਫ਼ਾਲ ਆਫ਼ ਦੀ ਮੁਗ਼ਲ ਐਂਪਾਇਰ–ਜਾਦੂ ਨਾਥ ਸਰਕਾਰ |
| ਫ਼ੋ. ਸਿ. ਇੰਡ. | ਦੀ ਫ਼ੋਰਟੀਫਾਈਡ ਸਿਟੀਜ਼ ਆਫ਼ ਇੰਡੀਆ–ਸਿਡਨੀ ਟਾਇ |
| ਬ੍ਰਿ. ਰੂ. ਇੰ. ਆਫ਼ | ਬ੍ਰਿਟਿਸ਼ ਰੂਲ ਇਨ ਇੰਡੀਆ ਐਂਡ ਆਫ਼ਟਰ–ਵੀ. ਡੀ. ਮਹਾਜਨ |
| ਬੁ. ਇੰ. ਬ. | ਦੀ ਬੁੱਕ ਆਫ਼ ਇੰਡੀਅਨ ਬਰਡਜ਼–ਸਲੀਮ ਅਲੀ |
| ਬੇ. ਨੀ. ਵ. | ਬੇਸਿਕ ਨੀਡਲ ਵਰਕ–ਵਾਈਨ ਫ਼ਰੀਡ ਐਂਡ ਬੁੱਲ |
| ਭਾ. ਅਜਾ. | ਭਾਰਤ ਦੇ ਅਜਾਇਬ ਘਰ |
| ਭਾ. ਪਹਿ. | ਭਾਰਤ ਦੇ ਪਹਿਲਵਾਨ–ਬਲਵੀਰ ਸਿੰਘ ਕੰਵਲ |
| ਭਾ. ਪ੍ਰ. ਵਿ. | ਭਾਰਤ ਦੇ ਪ੍ਰਸਿੱਧ ਵਿਗਿਆਨੀ–ਜਗਜੀਤ ਸਿੰਘ |
| ਮ. ਕੋ. | ਮਹਾਨ ਕੋਸ਼ |
| ਮ. ਐਂਪਾ. | ਦੀ ਮੁਗ਼ਲ ਐਂਪਾਇਰ–ਡਾ. ਅਸ਼ਿਰਬਾਦੀ ਲਾਲ ਸ੍ਰੀਵਾਸਤਵਾ |
| ਮੈ. ਹੈ. ਐਨ. | ਮੈਡੀਕਲ ਐਂਡ ਹੈਲਥ ਐਨਸਾਈਕਲੋਪੀਡੀਆ |
| ਮੈ. ਪ. ਇੰ. ਪਾ. | ਮੈਡੀਸਿਨਲ ਪਲਾਂਟਸ ਆਫ਼ ਇੰਡੀਆ ਐਂਡ ਪਾਕਿਸਤਾਨ |
| ਮੈ. ਮੈ. | ਮੈੱਨ ਆਫ਼ ਮੈਥੇਮੈਟਿਕਸ–ਈ. ਟੀ. ਬੈੱਲ |
| ਰ. ਸਿ. | ਰਣਜੀਤ ਸਿੰਘ–ਸਰ ਲੈਪਲ ਗ੍ਰਿਫ਼ਿਨ |
| ਰਾ. ਸਿੱ. ਪਾ. ਪੰ. | ਰਾਈਜ਼ ਆਫ਼ ਦੀ ਸਿੱਖ ਪਾਵਰ ਇਨ ਦੀ ਪੰਜਾਬ–ਸੋਹਣ ਸਿੰਘ ਸੀਤਲ |
| ਰਾ. ਫਾ. ਮੁ. ਐਂਪ. | ਰਾਈਜ਼ ਐਂਡ ਫ਼ਾਲ ਆਫ਼ ਦੀ ਮੁਗ਼ਲ ਐਂਪਾਇਰ–ਆਰ. ਪੀ. ਤ੍ਰਿਪਾਠੀ |
| ਲਿੰ. ਸ. ਇੰਡ. | ਲਿੰਗੁਇਸਟਿਕ ਸਰਵੇ ਆਫ਼ ਇੰਡੀਆ–ਗ੍ਰੀਅਰਸਨ |
| ਵੈ. ਜਗ. ਡਿ. | ਵੈਬਸਟਰਜ਼ ਜੀਓਗ੍ਰਾਫ਼ੀਕਲ ਡਿਕਸ਼ਨਰੀ |

**ਟ** ਇਹ ਪੰਜਾਬੀ ਵਰਣਮਾਲਾ ਦਾ ਸੋਲ੍ਹਵਾਂ ਅੱਖਰ ਹੈ। ਇਹ ਟਵਰਗ (ਜਾਂ ਤਾਲੂ) ਦਾ ਪਹਿਲਾਂ ਅੱਖਰ ਹੈ। ਇਸ ਅੱਖਰ ਦਾ ਉਚਾਰਣ ਸਥਾਨ ਮੂਰਬਨੀ ਹੈ ਅਰਥਾਤ ਇਹ ਧੁਨੀ ਤਾਲੂ ਤੋਂ ਜ਼ਰਾ ਪਰੇ ਹਟ ਕੇ ਮੂਰਬਨ ਥਾਂ ਨਾਲ ਟਕਰਾ ਕੇ ਪੈਦਾ ਹੁੰਦੀ ਹੈ। ਇਸ ਦਾ ਉਚਾਰਣ ਕਰਨ ਲਈ ਜੀਭ ਦੇ ਅਗਲੇ ਭਾਗ ਨੂੰ ਤਾਲੂ ਨਾਲ ਲਗਾਉਣਾ ਪੈਂਦਾ ਹੈ ਅਰਥਾਤ ਇਸ ਅੱਖਰ ਦੇ ਉਚਾਰਣ ਵੇਲੇ ਜੀਭ ਦੀ ਨੋਕ ਨੂੰ ਉਲਟਾ ਕੇ ਉਸ ਦੇ ਨਿਕਲੇ ਭਾਗ ਨੂੰ ਕਠੋਰ ਤਾਲੂ ਦੇ ਮੱਧ ਦਾ ਸਪਰਸ਼ ਕੀਤਾ ਜਾਂਦਾ ਹੈ। ਇਹ ਅਲਪ ਪ੍ਰਾਣ ਅਘੋਸ਼ ਮੂਰਧਨਯ ਧੁਨੀ ਹੈ।

ਇਸ ਅੱਖਰ ਦੇ ਇਤਿਹਾਸ ਨੂੰ ਜਾਣਨ ਤੋਂ ਪਤਾ ਲਗਦਾ ਹੈ ਕਿ ਇਸ ਅੱਖਰ ਦਾ ਇਤਿਹਾਸ ਤਿੰਨ ਚਾਰ ਹਜ਼ਾਰ ਸਾਲ ਪੁਰਾਣਾ ਹੈ। ਸਿੰਧੂ ਘਾਟੀ ਦੀ ਲਿਪੀ ਵਿਚ ਇਸ ਅੱਖਰ ਦਾ ਸਭ ਤੋਂ ਪੁਰਾਤਨ ਰੂਪ ਮਿਲਦਾ ਹੈ। ਗੁਰਮੁਖੀ ਲਿਪੀ ਦਾ 'ਟ' ਅੱਖਰ ਨਾਗਰੀ ਲਿਪੀ ਦੇ 'ਟ' ਅੱਖਰ ਵਰਗਾ ਹੈ। ਸ਼ਾਰਦਾ ਅਤੇ ਉਤਰੀ ਹਿੰਦੀ ਦੀਆਂ ਬਾਕੀ ਸਭ ਲਿਪੀਆਂ ਵਿਚ ਇਸ ਅੱਖਰ ਦੀ ਸ਼ਕਲ ਇੰਜ ਹੀ ਮਿਲਦੀ ਹੈ। ਇਸ ਅੱਖਰ ਦੀ ਸ਼ਕਲ ਅਸ਼ੋਕਕਾਲੀਨ ਲੇਖਾਂ ਵਿਚ ਹੋਰਨਾਂ ਅੱਖਰਾਂ ਦੇ ਮੁਕਾਬਲੇ ਸਭ ਨਾਲੋਂ ਜ਼ਿਆਦਾ ਮਿਲਦੀ ਹੈ। ਪ੍ਰਾਚੀਨ ਭਾਰਤੀ ਲਿਪੀਆਂ ਵਿਚ ਇਸ ਅੱਖਰ ਦੀ ਸ਼ਕਲ ਅੱਧੇ ਦਾਇਰੇ ਵਰਗੀ ਹੈ ਅਤੇ ਇਹ ਰੋਮਨ ਅੱਖਰ 'C' ਨਾਲ ਕਾਫੀ ਮਿਲਦੀ ਜੁਲਦੀ ਹੈ। ਇਸ ਅਖਰ ਦੀਆਂ ਬਹੁਤੀਆਂ ਵੰਨਗੀਆਂ ਨਹੀਂ ਮਿਲਦੀਆਂ। ਏਕਾਦਸੀ ਮਹਾਤਮ ਵਿਚ ਇਸ ਦੀ ਪੁਰਾਣੀ ਵਾਲੀ ਸ਼ਕਲ ਹੀ ਮਿਲਦੀ ਹੈ। ਪਦਮਾਵਤ ਵਿਚ ਇਸ ਅੱਖਰ ਦੇ ਸਿਰੇ ਤੇ ਰੇਖਾ ਥੋੜ੍ਹੀ ਜਿਹੀ ਸੱਜੇ ਵੱਲ ਨੂੰ ਵਧੀ ਹੋਈ ਹੋਣ ਕਰਕੇ ਦੇਵਨਾਗਰੀ ਦੇ '੮' (ਅੱਠ) ਅੰਕ ਨਾਲ ਇਸ ਦੀ ਸ਼ਕਲ ਕਾਫ਼ੀ ਮਿਲਦੀ ਹੈ। ਸਮੁੱਚੇ ਤੌਰ ਤੇ ਇਸ ਅੱਖਰ ਨੇ ਪੁਰਾਣੀ ਵਾਲੀ ਸ਼ਕਲ ਨੂੰ ਹੀ ਕਾਇਮ ਰਖਿਆ ਹੈ ਕੇਵਲ ਇਸ ਦੇ ਸਿਰ ਤੇ ਰੇਖਾ ਲਗ ਗਈ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਆਸਾ ਰਾਗ ਵਿਚ ਉਚਾਰਨ ਕੀਤੀ ਪਟੀ ਵਿਚ ਅੱਖਰ ਬਾਰੇ ਇਉਂ ਫਰਮਾਉਂਦੇ ਹਨ।

''ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ''

ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ॥

ਪੋਥੀ ਦੂਜੀ ਪੰਨਾ (433)

ਹ.ਪੁ.–ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ; ਗੁਰਮੁਖੀ ਲਿਪੀ ਦਾ

| | | | |
|---|---|---|---|
| | ਅੱਜ ਦੀ ਗੁਰਮੁਖੀ | | ਟ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| | ਮੰਦਸੋਰ | ( 532 ਈ. ) | |
| ਕੁਟਿਲ ਲਿਪੀ | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| ਸ਼ਾਰਦਾ ਲਿਪੀ | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| ਗੁਰਮੁਖੀ ਲਿਪੀ | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | ਟ |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਟ |

ਜਨਮ ਤੇ ਵਿਕਾਸ-ਡਾ. ਤਰਲੋਚਨ ਸਿੰਘ ਬੇਦੀ; ਮ.ਕੋ.; ਗੁਰਮੁਖੀ ਲਿਪੀ ਦਾ ਵਿਗਿਆਨਕ ਅਧਿਐਨ

**ਟਹਿਕਨ ਦਾਸ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਦਰਬਾਰੀ ਕਵੀ, ਗੁਜਰਾਤ ਜ਼ਿਲ੍ਹੇ ਦੇ ਜਲਾਲਪੁਰ ਪਿੰਡ ਦੇ

ਨਿਵਾਸੀ, ਇਕ ਚੋਪੜਾ ਖੱਤਰੀ ਰੰਗੀਲ ਦਾਸ ਦੇ ਘਰ ਜਨਮਿਆ। ਇਹ ਚੰਗਾ ਪੜ੍ਹਿਆ ਲਿਖਿਆ ਅਤੇ ਸਾਹਿਤਕ ਮਨੋਵਿਰਤੀ ਵਾਲਾ ਵਿਅਕਤੀ ਸੀ ਪਰ ਆਪਣੇ ਸ਼ੌਕ ਨੂੰ ਇਕ ਪਾਸੇ ਰੱਖ, ਜੀਵਨ ਦੀਆਂ ਲੋੜਾਂ ਨੂੰ ਅਹਿਮੀਅਤ ਦੇ ਕੇ ਇਹ ਫ਼ੌਜ ਵਿਚ ਭਰਤੀ ਹੋ ਗਿਆ। ਇਸ ਨੇ 1669 ਈ. ਵਿਚ ਮਹਾਭਾਰਤ ਦੇ 'ਅਸ਼੍ਵਮੇਧ ਪਰਵ' ਦਾ ਅਨੁਵਾਦ ਕੀਤਾ। ਇਸ ਦੇ ਕੁੱਲ 73 ਅਧਿਆਇ ਹਨ। ਇਸ ਗ੍ਰੰਥ ਨੂੰ ਨਾਭੇ ਦੇ ਮਹਾਰਾਜਾ ਹੀਰਾ ਸਿੰਘ ਨੇ 'ਜੈਮਨੀ ਅਸ਼੍ਵਮੇਧ' ਦੇ ਨਾਂ ਹੇਠ 1898 ਈ. ਵਿਚ ਛਪਵਾਇਆ ਵੀ ਸੀ। ਇਸ ਛਪੇ ਗ੍ਰੰਥ ਦੇ ਕੁੱਲ 984 ਪੰਨੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਸਮੇਂ ਆਪਣੇ ਦਰਬਾਰ ਵਿਚ ਉੱਘੇ ਕਵੀਆਂ ਅਤੇ ਲਿਖਾਰੀਆਂ ਤੋਂ ਮਹਾਭਾਰਤ ਦਾ ਅਨੁਵਾਦ ਕਰਵਾਉਣ ਦੀ ਯੋਜਨਾ ਬਣਾਈ ਤਾਂ ਉਨ੍ਹਾਂ ਨੇ ਇਸ ਕਵੀ ਦੇ ਕੀਤੇ ਅਨੁਵਾਦ ਨੂੰ ਵੀ ਆਪਣੀ ਯੋਜਨਾ ਵਿਚ ਸ਼ਾਮਲ ਕਰ ਲਿਆ । ਅੰਮ੍ਰਿਤਸਰ ਦੀ ਸਿੱਖ ਰੈਫਰੈਂਸ ਲਾਇਬਰੇਰੀ ਵਿਚ ਮਿਲਦੇ ਇਕ ਗ੍ਰੰਥ (ਜੋ ਦਰਬਾਰੀ ਲਿਖਾਰੀ ਬਾਲਗੋਬਿੰਦ ਅਤੇ ਫ਼ਤਹਿ ਚੰਦ ਨੇ 1696 ਈ. ਵਿਚ ਲਿਖਿਆ) ਵਿਚ ਹਨੂਮਾਨ ਨਾਟਕ, ਸਾਮੁਦ੍ਰਿਕ ਭਾਖਾ, ਟਹਿਕਨ ਕ੍ਰਿਤ 'ਅਸ਼੍ਵਮੇਧ ਪਰਵ' ਅਤੇ 'ਸੁਰ ਸਾਗਰ' ਸ਼ਾਮਲ ਹਨ । ਇਹ ਲਿਖਤ ਟਕਸਾਲੀ ਅਤੇ ਸੁੰਦਰ ਹੈ । ਸੰਨ 1696 ਵਿਚ ਹੀ ਜਦੋਂ ਗੁਰੂ ਜੀ ਨੇ ਦੂਜੇ ਪਰਵਾਂ ਦਾ ਅਨੁਵਾਦ ਵੀ ਮੁਕੰਮਲ ਕਰਵਾ ਲਿਆ ਤਾਂ ਟਹਿਕਨ ਦਾਸ ਦੇ ਅਨੁਵਾਦਿਤ ਪਰਵ ਦਾ ਉਤਾਰਾ ਵੀ ਕਰਵਾਇਆ । ਗੁਰੂ ਗੋਬਿੰਦ ਸਿੰਘ ਜੀ ਕੋਲ ਇਹ ਕਵੀ ਆਪਣੀ ਵੱਡੀ ਉਮਰ ਵਿਚ ਕਾਫ਼ੀ ਸਮਾਂ ਰਿਹਾ । ਇਸ ਦੀ ਲਿਖੀ ਇਕ ਹੋਰ ਰਚਨਾ 'ਰਤਨਦਾਸ' ਵੀ ਮਿਲਦੀ ਹੈ, ਜੋ ਅਮਰ ਕੋਸ਼ ਦਾ ਅਨੁਵਾਦ ਹੈ। ਇਸ ਖਰੜੇ ਵਿਚ 1420 ਛੰਦ ਹਨ । ਅਮਰ ਕੋਸ਼ ਸੰਸਕ੍ਰਿਤ ਦਾ ਇਕ ਵੱਡਾ ਕੋਸ਼ ਹੈ ਜਿਸ ਨੂੰ ਕਵੀ ਨੇ ਹਿੰਦੀ ਵਿਚ ਅਨੁਵਾਦ ਕੀਤਾ।

ਇਸ ਦੇ ਜਨਮ ਤੇ ਮੌਤ ਦੀ ਪੱਕੀ ਮਿਤੀ ਉਪਲੱਬਧ ਨਹੀਂ ਪਰ ਇਹ ਪ੍ਰਤੱਖ ਹੈ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸੀ ।

ਹ. ਪੁ.—ਮ. ਕੋ.:845; ਗੁ. ਗੋ. ਸਿੰ. ਦ. ਰ.:144.

**ਟਹਿਲਪੁਰਾ** : ਇਹ ਫ਼ਤਹਿਗੜ੍ਹ ਸਾਹਿਬ ਜ਼ਿਲੇ ਦਾ ਇਕ ਪਿੰਡ ਹੈ । ਇਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬਿਰਾਜੇ ਸਨ। ਗੁਰੂ ਸਾਹਿਬ ਜਦੋਂ ਇਥੇ ਆਏ ਉਸ ਵਕਤ ਇਹ ਪਿੰਡ ਅਜੇ ਵਸਿਆ ਨਹੀਂ ਸੀ । ਗੁਰ ਸਾਹਿਬ ਜਿਸ ਪਿੱਪਲ ਹੇਠ ਬੈਠੇ ਸਨ ਉਹ ਅਜੇ ਤਕ ਮੌਜੂਦ ਹੈ। ਇਥੇ ਹੁਣ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ । ਕਿਹਾ ਜਾਂਦਾ ਹੈ ਕਿ ਇਹ ਪਿੰਡ ਸੰਮਤ 1887 ਵਿਚ ਵਸਿਆ ਸੀ ।

ਆਬਾਦੀ – 339 (1981)

ਹ.ਪੁ.—ਮ. ਕੋ.:548; ਡਿ. ਸੈਂ. ਹੈਂ.ਬੁ.—ਪਟਿਆਲਾ: 252

**ਟੰਡਨ** :ਇਹ ਖਤਰੀਆਂ ਦਾ ਇਕ ਗੋਤ ਹੈ। ਟੰਡਨ ਸ਼ਬਦ ਸੰਸਕ੍ਰਿਤ ਦੇ ਮਾਰਤੰਡ ਸ਼ਬਦ ਦਾ ਵਿਗੜਿਆ ਰੂਪ ਹੈ ਜਿਸ ਦਾ ਅਰਥ ਹੈ ਸੂਰਜ । ਇਸ ਗੋਤ ਦੇ ਲੋਕਾਂ ਅਨੁਸਾਰ ਟੰਡਨ ਸ਼ਬਦ 'ਤਣ' ਤੋਂ ਬਣਿਆ ਹੈ ਜਿਸ ਦਾ ਅਰਥ ਹੈ 'ਆਕੜ ਕੇ' (ਤਣ ਕੇ) ਖੜ੍ਹੇ ਹੋਣਾ ਅਰਥਾਤ ਇਹ ਕਿਸੇ ਦੀ ਈਨ ਨਹੀਂ ਮੰਨਦੇ ਅਤੇ ਕਿਸੇ ਅੱਗੇ ਝੁਕਦੇ ਨਹੀਂ । ਇਹ ਅਗਨੀ ਬੰਸੀ ਖਤਰੀ ਹਨ ਅਤੇ ਆਮ ਖਤਰੀਆਂ ਦੇ ਰੀਤਾਂ ਰਿਵਾਜਾਂ ਅਨੁਸਾਰ ਹੀ ਵਿਵਹਾਰ ਕਰਦੇ ਹਨ ।

ਹ. ਪੁ.—ਪੰ. ਕਾ.; ਪੰ. ਲੋ. ਵਿ. ਕੋ.

**ਟੰਡਨ, ਸਤੀਸ਼** : ਇਸ ਟੈਲੀਫ਼ਿਲਮ ਸਕ੍ਰਿਪਟ ਲੇਖਕ ਦਾ ਜਨਮ 21 ਜੁਲਾਈ, 1949 ਨੂੰ ਲੁਧਿਆਣਾ ਵਿਖੇ ਹੋਇਆ। ਇਸ ਨੇ ਬੁਨਿਆਦ, ਸਿਲਸਿਲਾ, ਸੂਲੀ ਲਟਕੇ ਪਲ, ਜ਼ਮੀਨ, ਸਬੰਧ, ਅਫ਼ਸਾਨੇ, ਮੈਂ ਕੀ ਕਰਾਂ, ਜਵਾਰ ਭਾਟਾ, ਮੁਨਾਸਿਬ, ਰਸਮ ਆਦਿ ਟੈਲੀ ਲੜੀਵਾਰਾਂ ਅਤੇ ਟੈਲੀ ਨਾਟਕਾਂ ਦੀ ਸਕ੍ਰਿਪਟ ਲਿਖੀ ਅਤੇ ਲਗਭਗ 15 ਹਿੰਦੀ ਟੈਲੀ ਨਾਟਕਾਂ ਅਤੇ ਟੈਲੀ ਫ਼ਿਲਮਾਂ ਦੀਆਂ ਕਹਾਣੀਆਂ ਲਿਖੀਆਂ ਜਿਨ੍ਹਾਂ ਵਿਚੋਂ ਆਗੋਸ਼, ਦੁਲਹਨ, ਬੇਬਸੀ, ਸੰਸੇ, ਨੈਕਲਸ, ਦੀਵਾਰੇਂ ਆਦਿ ਪ੍ਰਸਿੱਧ ਹਨ।

ਇਸ ਨੇ ਕੰਪਿਊਟਰ, ਪੰਖ ਉਦਯੋਗ, ਨੇਕ ਚੰਦ ਐਂਡ ਹਿਜ਼ ਰੱਕ ਗਾਰਡਨ ਜਿਹੀਆਂ ਦਸਤਾਵੇਜ਼ੀ ਫ਼ਿਲਮਾਂ ਦਾ ਨਿਰਦੇਸ਼ਨ ਵੀ ਕੀਤਾ । ਇਸ ਨੇ ਸ਼ਹਿਰੀ ਮੱਧ ਸ਼੍ਰੇਣੀ ਦੇ ਵਰਤਾਰਿਆਂ ਨੂੰ ਬੜੇ ਕਲਾਤਮਕ ਢੰਗ ਨਾਲ ਪੇਸ਼ ਕੀਤਾ ਅਤੇ ਵਾਰਤਾਲਾਪ ਨੂੰ ਦਿਲਚਸਪ ਅਤੇ ਚੁਸਤ ਫ਼ਿਕਰਿਆਂ ਵਿਚ ਬਿਆਨ ਕੀਤਾ ।

ਇਸ ਨੂੰ ਆਲ ਇੰਡੀਆ ਡਰਾਮਾ ਮੁਕਾਬਲਾ ਵਿਚ ਸਰਵੋਤਮ ਨਿਰਦੇਸ਼ਕ ਵਜੋਂ ਸਨਮਾਨਿਆ ਗਿਆ । ਸੰਨ 1992 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਟੈਲੀਫ਼ਿਲਮ ਸਕ੍ਰਿਪਟ ਲੇਖਕ ਵਜੋਂ ਸਨਮਾਨਿਤ ਕੀਤਾ ਗਿਆ।

ਹ.ਪੁ.—ਸ.-ਸ਼੍ਰ.-ਭਾ. ਵਿ. ਪੰ. (1991-92)

**ਟੰਡਨ, ਸੁਰਿੰਦਰ ਨਾਥ (ਵੀ. ਚ.)** :ਇਸ ਸੂਰਬੀਰ ਦਾ ਜਨਮ 29 ਦਸੰਬਰ, 1938 ਨੂੰ ਰਾਵਲਪਿੰਡੀ (ਪਾਕਿਸਤਾਨ) ਵਿਖੇ ਸ੍ਰੀ ਵਾਈ. ਐਲ. ਟੰਡਨ ਦੇ ਘਰ ਹੋਇਆ । ਇਸ ਨੇ ਦਿੱਲੀ ਪਬਲਿਕ ਸਕੂਲ, ਦਿੱਲੀ, ਐਮ. ਐਲ. ਐਮ. ਹਾਈ ਸਕੂਲ, ਫਿਰੋਜ਼ਪੁਰ ਤੋਂ ਸਕੂਲੀ ਅਤੇ ਹਿੰਦੂ ਕਾਲਜ, ਦਿੱਲੀ ਤੋਂ ਉਚੇਰੀ ਵਿਦਿਆ ਹਾਸਲ ਕੀਤੀ । ਇਸ ਨੇ 11 ਜੂਨ, 1961 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ । ਸੰਨ 1962 ਦੇ ਭਾਰਤ-ਚੀਨ ਯੁੱਧ ਸਮੇਂ ਇਹ 4 ਗੜ੍ਹਵਾਲ ਰਾਈਫਲਜ਼ ਵਿਚ ਸੈਕੰਡ ਲੈਫ਼ਟੀਨੈਂਟ ਸੀ ।

ਇਸ ਨੇ ਨੇਫ਼ਾ ਵਿਚ 'ਜੰਗ' ਅਤੇ 'ਨੂਰਨਾਗ' ਖੇਤਰਾਂ ਵਿਚਕਾਰ ਇਕ ਰੱਖਿਆਤਮਕ ਪੁਜ਼ੀਸ਼ਨ ਸੰਭਾਲਦੇ ਹੋਏ ਗੜ੍ਹਵਾਲ ਰਾਈਫਲਜ਼ ਦੀ ਇਕ ਕੰਪਨੀ ਦੀ ਕਮਾਨ ਬਾਖ਼ੂਬੀ ਸੰਭਾਲੀ । ਕੰਪਨੀ ਦੀ ਇਸ ਸਥਿਤੀ ਨੂੰ ਨਸ਼ਟ ਕੀਤੇ ਬਿਨਾਂ ਚੀਨੀ ਫੌਜਾਂ ਲਈ ਅੱਗੇ ਵਧਣਾ ਕਿਸੇ ਵੀ ਤਰ੍ਹਾਂ ਸੰਭਵ ਨਹੀਂ ਸੀ । ਉਪਰੋਕਤ ਸਥਿਤੀ ਨੂੰ ਮੁੱਖ ਰੱਖਦੇ ਹੋਏ ਚੀਨੀ ਫ਼ੌਜਾਂ ਨੇ 17 ਨਵੰਬਰ, 1961 ਨੂੰ ਇਸ ਕੰਪਨੀ ਦੀ ਅਗਲੀ ਪਲਾਟੂਨ ਉਤੇ ਪਹਿਲੀ ਵਾਰ ਹਮਲਾ ਕੀਤਾ । ਦੁਸ਼ਮਣ ਦੀਆਂ ਤੋਪਾਂ ਦੀ ਭਾਰੀ ਗੋਲਾਬਾਰੀ ਵਿਚਕਾਰ ਵੀ ਇਸ ਨੇ ਆਪਣੀਆਂ ਅਗੇ ਵਾਲੀਆਂ ਚੌਕੀਆਂ ਵਿਚ ਰਹਿ ਕੇ ਉਸ ਦੇ ਹਮਲੇ ਨੂੰ ਨਕਾਰਾ ਬਣਾ ਦਿੱਤਾ। ਤਿੰਨ ਘੰਟਿਆਂ ਦੌਰਾਨ ਦੁਸ਼ਮਣ ਨੇ ਇਸ ਚੌਕੀ ਉਤੇ ਦੋ ਹੋਰ ਹਮਲੇ ਕੀਤੇ ਜੋ ਇਸ ਦੀ ਦਲੇਰੀ ਤੇ ਸੁਚੱਜੀ ਅਗਵਾਈ ਕਾਰਨ

ਨਾਕਾਮਯਾਬ ਹੋ ਗਏ । ਇਨ੍ਹਾਂ ਹਮਲਿਆਂ ਦੌਰਾਨ ਦੁਸ਼ਮਣ ਦਾ ਭਾਰੀ ਜਾਨੀ ਨੁਕਸਾਨ ਹੋਇਆ ।

ਪੂਰੀ ਦਲੇਰੀ ਅਤੇ ਵੀਰਤਾ ਨਾਲ ਨਿਭਾਈ ਗਈ ਡਿਊਟੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਟੱਪਾ** : ਇਹ ਕਵਿਤਾ ਦੀ ਉਹ ਕਿਸਮ ਹੈ ਜਿਸ ਵਿਚ ਦਿਲ ਦੇ ਭਾਵ, ਨਿੱਕੇ ਨਿੱਕੇ ਛੰਦਾਂ ਰਾਹੀਂ ਪ੍ਰਗਟ ਕੀਤੇ ਜਾਂਦੇ ਹਨ। ਪੰਜਾਬ ਦੇ ਲੋਕ-ਗੀਤਾਂ ਦੀ ਸਭ ਤੋਂ ਪੁਰਾਣੀ ਵੰਨਗੀ ਟੱਪਾ ਹੈ। ਇਸ ਨੂੰ ਟੱਪਾ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਸ ਦੇ ਗਾਉਣ ਨਾਲ ਨੱਚਿਆ ਜਾਂ ਟੱਪਿਆ ਜਾ ਸਕਦਾ ਹੈ ।

ਪੰਜਾਬ ਦੇ ਪੇਂਡੂ ਜੀਵਨ ਅਤੇ ਸਭਿਆਚਾਰ ਵਿਚ ਟੱਪਿਆਂ ਦਾ ਇਕ ਵਿਸ਼ੇਸ਼ ਸਥਾਨ ਹੈ । ਵੱਖ ਵੱਖ ਸਮੇਂ,ਵਿਆਹ, ਮੇਲਾ, ਤ੍ਰਿੰਝਣ, ਤੀਆਂ ਅਤੇ ਹੋਰ ਖ਼ੁਸ਼ੀ ਦੇ ਮੌਕਿਆਂ ਉਤੇ ਨੱਚਣ-ਟੱਪਣ ਵੇਲੇ ਖਾਸ ਲਹਿਜ਼ੇ ਵਿਚ ਟੱਪੇ ਗਾਏ ਜਾਂਦੇ ਹਨ । ਇਸ ਦੇ ਨਾਲ ਹੀ ਇਨ੍ਹਾਂ ਦੀ ਤਾਲ ਉਤੇ ਨੱਚਿਆ ਜਾਂਦਾ ਹੈ । ਪੰਜਾਬੀਆਂ ਦੇ ਸੁਭਾਅ ਵਿਚ ਬਿਨਾਂ ਹੇਰ-ਫੇਰ ਅਤੇ ਵਲ ਵਲੇਵੇਂ ਤੋਂ ਸਿੱਧੀ, ਸਪੱਸ਼ਟ ਅਤੇ ਭਾਵ-ਪੂਰਨ ਢੁੱਕਵੀਂ ਗੱਲ ਕਹਿਣਾ ਇਕ ਵਿਸ਼ੇਸ਼ ਗੁਣ ਹੈ । ਇਸੇ ਲਈ ਨੌਜਵਾਨ ਮੁੰਡੇ-ਕੁੜੀਆਂ ਆਪਣੇ ਦਿਲ ਦੇ ਭਾਵਾਂ ਨੂੰ ਪ੍ਰਗਟ ਕਰਨ ਲਈ ਟੱਪਿਆਂ ਦੀ ਸਭ ਤੋਂ ਵੱਧ ਵਰਤੋਂ ਕਰਦੇ ਹਨ, ਜਿਵੇਂ–

1. ਕਿਹੜੀ ਗੱਲ ਦੀ ਹੋਈ ਦਿਲਗੀਰੀ
   ਕਿਹੜੀ ਗੱਲੋਂ ਮੁਖ ਮੋੜਿਆ ।
2. ਕੋਲੋਂ ਲੰਘ ਗਈ ਬੁਲਾਈ ਨਹੀਂ ਬੋਲਦੀ,
   ਭਰੀ ਹੋਈ ਹਰਖਾਂ ਦੀ ।

ਭੈਣ–ਭਰਾਵਾਂ ਵਿਚਕਾਰ ਪਿਆਰ ਇਸ ਤਰ੍ਹਾਂ ਦਰਸਾਇਆ ਜਾਂਦਾ ਹੈ–

1. ਭੈਣ ਵਰਗਾ ਸਾਕ ਨਾ ਕੋਈ,
   ਟੁਟ ਕੇ ਨਾ ਬਹਿ ਜੀਂ ਵੀਰਨਾ ।
2. ਮੇਰੇ ਵੀਰ ਨੇ ਸੰਧਾਰੇ ਵਿਚ ਭੇਜੀ,
   ਕਤਣੀ ਚਾਂਦੀ ਦੀ

ਸੱਸ–ਸਹੁਰੇ, ਮਾਂ–ਪਿਉ ਅਤੇ ਬਜ਼ੁਰਗਾਂ ਲਈ ਵੀ ਟੱਪੇ ਬਹੁਤ ਪ੍ਰਚਲਿਤ ਹਨ–

1. ਹੁਸਨ, ਜਵਾਨੀ, ਮਾਪੇ
   ਤਿੰਨ ਰੰਗ ਨਹੀਂ ਲੱਭਣੇ ।
2. ਵਿਹੜੇ ਵੜਦਾ ਖ਼ਬਰ ਨਹੀਂ ਕਰਦਾ,
   ਬਾਬੇ ਗਲ ਟੱਲ ਬੰਨ੍ਹ ਦਿਓ ।

ਪਰਮਾਤਮਾ ਲਈ ਵੀ ਪੰਜਾਬ ਦੇ ਸਭਿਆਚਾਰ ਵਿਚ ਟੱਪੇ ਗਾਏ ਜਾਂਦੇ ਹਨ–

1. ਰੋਟੀ ਦਿੰਦਾ ਜੋ ਪੱਥਰ ਵਿਚ ਕੀੜੇ ਨੂੰ
   ਤੈਨੂੰ ਕਿਉਂ ਨਾ ਦੇਵੇ ਬੰਦਿਆ ।
2. ਅੱਲਾ ਵਾਹਿਗੁਰੂ ਖ਼ੁਦਾ ਦਾ ਨਾਮ ਇਕ ਹੈ,
   ਭਰਮਾਂ 'ਚ ਪੈ ਗਈ ਦੁਨੀਆ ।

ਭਾਵੇਂ ਪੱਛਮੀ ਸਭਿਅਤਾ ਅਤੇ ਸੰਗੀਤ ਦਾ ਪ੍ਰਭਾਵ ਵਧਦਾ ਜਾ ਰਿਹਾ ਹੈ, ਫਿਰ ਵੀ ਟੱਪਿਆਂ ਦੀ ਹਾਲੇ ਵੀ ਆਪਣੀ ਨਵੇਕਲੀ ਥਾਂ ਹੈ ਅਤੇ ਇਹ ਸਮੇਂ ਦੇ ਨਾਲ ਤੁਰਨ ਦੀ ਤਾਕਤ ਰੱਖਦੇ ਹਨ–

1. ਵਿਦਿਆ ਪੜ੍ਹਾ ਦੇ ਬਾਬਲਾ
   ਮੈਂ ਮੰਗਦੀ ਹੋਰ ਨਾ ਗਹਿਣੇ ।

ਬਹੁਤ ਸਾਰੇ ਪੰਜਾਬੀ ਲੋਕ-ਗਾਇਕਾਂ ਨੇ ਟੱਪਿਆਂ ਨੂੰ ਫ਼ਿਲਮਾਂ ਵਿੱਚ ਤੇ ਆਡੀਓ ਕੈਸਟਾਂ ਵਿੱਚ ਰਿਕਾਰਡ ਕਰਵਾਇਆ ਹੈ।

ਹ. ਪੁ.- ਪੰ.-ਰੰਧਾਵਾ;-ਪੰ. ਸਾ. ਇ.-1. (ਭਾ.ਵਿ.ਪੰ.); ਪੰਜਾਬੀ ਸਭਿਆਚਾਰ ਬਾਰੇਜੀਤ ਸਿੰਘ ਜੋਸ਼ੀ; ਲੋਕਯਾਨ ਦਰਪਣ–ਡਾ. ਕੰਵਲਜੀਤ ਕੌਰ ਗਰੇਵਰ

**ਟੱਮਕ** : ਧੌਂਸੇ ਦੀ ਸ਼ਕਲ ਦਾ ਢੋਲ ਜਿਸ ਨੂੰ ਕਿਸੇ ਕਲਬੂਤ ਉਤੇ ਰੱਖ ਕੇ ਵਜਾਇਆ ਜਾਂਦਾ ਹੈ । ਵਿਆਹ ਸ਼ਾਦੀ ਵਿਚ ਟੱਮਕ ਵਜਾਉਣਾ ਸ਼ੁਭ ਸ਼ਗਨ ਸਮਝਿਆ ਜਾਂਦਾ ਹੈ, ਪਹਿਲਵਾਨਾਂ ਦੇ ਅਖਾੜੇ ਵਿਚ ਵੀ ਟੱਮਕ ਵੱਜਦੇ ਹਨ । ਗੁਰਬਾਣੀ ਵਿਚ ਵੀ ਇਸ ਦਾ ਹਵਾਲਾ ਆਇਆ ਹੈ–

''ਵਾਤ ਵਜਨਿ ਟੰਮਕ ਭੇਰੀਆ''

ਇਕ ਵੱਡਾ ਪਟਾਰਾ ਜਿਸ ਵਿਚ ਲਾੜੀ ਦੇ ਦਾਜ ਦੇ ਕੱਪੜੇ ਅਤੇ ਹਾਰ ਸ਼ਿੰਗਾਰ ਦੀਆਂ ਵਸਤਾਂ ਰੱਖੀਆਂ ਜਾਂਦੀਆਂ ਹਨ, ਨੂੰ ਵੀ ਟੱਮਕ ਕਹਿੰਦੇ ਹਨ । ਡੋਲੀ ਦੇ ਨਾਲ ਕਹਾਰ ਇਸ ਨੂੰ ਵੀ ਚੁੱਕ ਕੇ ਲਾੜੀ ਦੇ ਸਹੁਰੇ ਘਰ ਪਹੁੰਚਾ ਕੇ ਆਉਂਦੇ ਹਨ ।

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.

**ਟਾਹਲਾ ਸਾਹਿਬ** : ਇਹ ਅਸਥਾਨ ਮਾਨਸਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਰੇਲਵੇ ਸਟੇਸ਼ਨ ਮੌੜ ਤੋਂ ਦੱਖਣ ਦਿਸ਼ਾ ਵਿਚ ਤਿੰਨ ਕੁ ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ । ਇਹ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਥੇ ਬਿਰਾਜਨ ਦੀ ਯਾਦ ਵਿਚ ਬਣਿਆ ਹੋਇਆ ਹੈ ।

ਸ੍ਰੀ ਗੁਰੂ ਤੇਗ ਬਹਾਦਰ ਜੀ ਤਲਵੰਡੀ ਸਾਬੋ ਤੋਂ ਆ ਕੇ ਇਥੇ ਇਕ ਟਾਹਲੀ ਹੇਠਾਂ ਬਿਰਾਜੇ ਸਨ ਜਿਸ ਤੋਂ ਇਸ ਅਸਥਾਨ ਦਾ ਨਾਂ ਟਾਹਲਾ ਸਾਹਿਬ ਪੈ ਗਿਆ । ਇਹ ਬਿਰਖ ਹੁਣ ਸੁੱਕ ਚੁੱਕਾ ਹੈ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਦਮਦਮਾ ਸਾਹਿਬ (ਤਲਵੰਡੀ ਸਾਬੋ) ਬਿਰਾਜੇ ਸਨ ਤਾਂ ਉਥੋਂ ਕਈ ਵਾਰੀ ਸੈਰ ਅਤੇ ਸ਼ਿਕਾਰ ਕਰਨ ਲਈ ਇਥੇ ਆ ਕੇ ਠਹਿਰੇ ਸਨ। ਰਿਆਸਤ ਪਟਿਆਲਾ ਵੱਲੋਂ ਇਸ ਗੁਰਦੁਆਰੇ ਦੇ ਨਾਂ 250 ਏਕੜ ਜ਼ਮੀਨ ਲਗਵਾਈ ਗਈ ਸੀ ।

ਹ. ਪੁ.–ਮ. ਕੋ; ਤ. ਗਾ. ਗੁ.

**ਟਾਹਲੀ ਸਾਹਿਬ (ਗੁ.)** : ਟਾਹਲੀ ਸਾਹਿਬ ਸ਼ਬਦ ਸਤਿਕਾਰ ਵਜੋਂ ਉਸ ਟਾਹਲੀ ਲਈ ਵਰਤਿਆ ਜਾਂਦਾ ਹੈ ਜਿਸ ਦਾ ਗੁਰ-ਇਤਿਹਾਸ ਨਾਲ ਕੋਈ ਸਬੰਧ ਹੋਵੇ । ਇਸ ਤਰ੍ਹਾਂ ਦੀਆਂ ਕਈ ਟਾਹਲੀਆਂ ਪ੍ਰਸਿੱਧ ਹਨ ਜਿਥੇ ਬਾਅਦ ਵਿਚ ਗੁਰਦੁਆਰੇ ਬਣੇ । ਇਨ੍ਹਾਂ ਦਾ ਵੇਰਵਾ ਨਿਮਨ ਅਨੁਸਾਰ ਹੈ:–

1. ਅੰਮ੍ਰਿਤਸਰ ਵਿਚ ਸੰਤੋਖਸਰ ਦੇ ਕਿਨਾਰੇ ਉਹ ਟਾਹਲੀ ਜਿਸ ਹੇਠ ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਬਿਰਾਜਿਆ ਕਰਦੇ ਹਨ ।

2. ਡੇਰਾ ਬਾਬਾ ਨਾਨਕ ਤੋਂ ਲਗਭਗ 15 ਕਿ.ਮੀ. ਉੱਤਰ ਵੱਲ ਅਤੇ ਪਿੰਡ ਪੱਖੋਕੇ ਤੋਂ ਪੱਛਮ ਵੱਲ ਆਬਾਦੀ ਦੇ ਨਾਲ ਹੀ ਬਾਬਾ ਸ੍ਰੀ ਚੰਦ ਜੀ ਦੀ ਟਾਹਲੀ ਹੈ ਜਿਸ ਦੇ ਹੇਠ ਬੈਠ ਕੇ ਬਾਬਾ ਜੀ ਧਿਆਨ ਲਾਇਆ ਕਰਦੇ ਸਨ । ਇਥੇ ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਵੀ ਬਾਬਾ ਜੀ ਦੇ ਦਰਸ਼ਨ ਕਰਨ ਲਈ

ਕੁਝ ਸਮਾਂ ਠਹਿਰੇ ਸਨ । ਇਸ ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਹੈ। ਇਥੇ ਹਰ ਸਾਲ ਅਸੂ ਵਦੀ ਪੰਜ ਨੂੰ ਮੇਲਾ ਭਰਦਾ ਹੈ ।

3. ਜ਼ਿਲ੍ਹਾ ਗੁਰਦਾਸਪੁਰ 'ਤਹਿਸੀਲ ਸ਼ਕਰਗੜ੍ਹ' ਥਾਣਾ ਸ਼ਾਹ ਗ਼ਰੀਬ ਵਿਚ ਪਿੰਡ ਘੱਕਾ ਕੋਟਲੀ ਤੋਂ ਦੱਖਣ-ਪੂਰਬ ਵੱਲ ਆਬਾਦੀ ਦੇ ਕੋਲ ਹੀ ਇਕ ਟਾਹਲੀ ਹੇਠ ਗੁਰੂ ਹਰਿ ਰਾਏ ਜੀ ਬਿਰਾਜੇ ਸਨ। ਇਹ ਅਸਲ ਬਿਰਖ ਕੁਝ ਸਾਲ ਪਹਿਲਾਂ ਸੁਕ ਗਿਆ ਸੀ ਅਤੇ ਇਸ ਦੀ ਥਾਂ ਹੁਣ ਹੋਰ ਕਾਇਮ ਹੈ । ਲੋਕ ਰਵਾਇਤ ਅਨੁਸਾਰ ਇਸ ਥਾਂ ਤੇ ਗੁਰੂ ਹਰਿ ਰਾਏ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਮੂਲੇ ਨੂੰ ਖਰਗੋਸ਼ ਜੂਨੀ ਤੋਂ ਮੁਕਤੀ ਬਖਸ਼ੀ ਸੀ । ਇਸ ਦੀ ਸਮਾਧ ਪਿੰਡ ਕਲ੍ਹਾ ਬੂਹਾ ਦੇ ਕੋਲ ਸੜਕ ਦੇ ਕਿਨਾਰੇ ਹੈ । ਭਾਈ ਫ਼ਤਹਿ ਚੰਦ ਦੀ ਪ੍ਰੀਤੀ ਕਰਕੇ ਗੁਰੂ ਸਾਹਿਬ ਕੁਝ ਦਿਨ ਇਸ ਟਾਹਲੀ ਨੇੜੇ ਠਹਿਰੇ ਸਨ। ਇਸ ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਹੈ । ਇਥੇ ਵਿਸਾਖੀ ਨੂੰ ਮੇਲਾ ਲਗਦਾ ਹੈ ।

4. ਜ਼ਿਲ੍ਹਾ ਨਵਾਂ ਸ਼ਹਿਰ, ਥਾਣਾ ਰਾਹੋਂ ਦੇ ਪਿੰਡ ਦੌਲਤਪੁਰ ਤੋਂ ਉੱਤਰ ਪੱਛਮ ਆਬਾਦੀ ਦੇ ਨਾਲ ਹੀ ਬਾਬਾ ਸ੍ਰੀ ਚੰਦ ਜੀ ਦਾ ਅਸਥਾਨ ਹੈ । ਬਾਬਾ ਜੀ ਕੀਰਤਪੁਰ ਜਾਂਦੇ ਹੋਏ ਤਿੰਨ ਦਿਨ ਇਥੇ ਟਾਹਲੀ ਹੇਠ ਬਿਰਾਜੇ । ਇਸ ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਹੈ। ਇਥੇ 1 ਹਾੜ ਨੂੰ ਮੇਲਾ ਲਗਦਾ ਹੈ ।

5. ਜ਼ਿਲ੍ਹਾ ਹੁਸ਼ਿਆਰਪੁਰ, ਤਹਿਸੀਲ ਦਸੂਹਾ, ਥਾਣਾ ਟਾਂਡਾ ਦੇ ਪਿੰਡ ਮੂਣਕ ਦੇ ਬਾਹਰਵਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ । ਗੁਰੂ ਜੀ ਸ਼ਿਕਾਰ ਖੇਡਦੇ ਇਥੇ ਆਏ ਸਨ। ਟਾਹਲੀ ਦੇ ਨਾਲ ਗੁਰੂ ਜੀ ਨੇ ਜਿਥੇ ਘੋੜਾ ਬੱਧਾ ਸੀ ਉਥੇ ਗੁਰਦੁਆਰਾ ਮੰਜੀ ਸਾਹਿਬ ਬਣਿਆ ਹੋਇਆ ਹੈ । ਹਾੜ ਵਦੀ 1 ਨੂੰ ਇਥੇ ਮੇਲਾ ਲਗਦਾ ਹੈ । ਗੁਰਦੁਆਰੇ ਦੇ ਕੋਲ ਦੀ ਇਕ ਨਦੀ ਵਗਦੀ ਹੈ।

ਹ.ਪੁ.-ਮ. ਕੋ.

**ਟਾਲ੍ਹੀਆਣਾ** : ਇਹ ਇਤਿਹਾਸਕ ਅਸਥਾਨ ਲੁਧਿਆਣਾ ਜ਼ਿਲ੍ਹੇ ਦੀ ਜਗਰਾਉਂ ਤਹਿਸੀਲ ਵਿਚ ਰਾਏਕੋਟ ਦੇ ਨਜ਼ਦੀਕ ਸਥਿਤ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਚੱਲ ਕੇ ਇਥੇ ਇਕ ਛਪੜੀ ਦੇ ਕਿਨਾਰੇ ਟਾਹਲੀ ਦੇ ਬਿਰਖ ਹੇਠਾਂ ਬਿਰਾਜੇ ਸਨ । ਇਸ ਅਸਥਾਨ ਉੱਤੇ ਰਾਇ ਕੱਲਾ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਸੀ ਤੇ ਨੂਰੇ ਮਾਹੀ ਨੂੰ ਸਰਹਿੰਦ ਭੇਜ ਕੇ ਛੋਟੇ ਸਾਹਿਬਜ਼ਾਦਿਆਂ ਦੀ ਖ਼ਬਰ ਮੰਗਵਾਈ ਸੀ । ਇਸ ਅਸਥਾਨ ਉੱਤੇ ਹੁਣ ਗੁਰਦੁਆਰਾ ਟਾਲ੍ਹੀਆਣਾ ਬਣਿਆ ਹੋਇਆ ਹੈ ਜਿਸ ਦੇ ਨਾਂ ਕੁਝ ਜ਼ਮੀਨ ਵੀ ਹੈ ।

ਹ.ਪੁ.–ਮ. ਕੋ.; ਤ. ਗਾ.ਗੁ.

**ਟਾਕਰੀ** : ਇਸ ਲਿਪੀ ਦਾ ਪੰਜਾਬ ਦੀ ਪੁਰਾਣੀ ਲਿਪੀ ਸ਼ਾਰਦਾ ਵਰਗਾ ਹੀ ਰੂਪ ਹੈ ਜੋ ਜੰਮੂ ਤੇ ਪੰਜਾਬ ਦੇ ਉੱਤਰ ਵੱਲ ਦੇ ਇਲਾਕੇ ਵਿਚ ਵਰਤੀ ਜਾਂਦੀ ਸੀ। ਪੰਜਾਬ ਦੇ ਵੱਖ ਵੱਖ ਖੇਤਰਾਂ ਵਿਚ ਇਸ ਦੇ ਵੱਖ ਵੱਖ ਰੂਪ ਹਨ । ਭਾਰਤ ਦੀਆਂ ਹੋਰ ਵਰਤਮਾਨ ਲਿਪੀਆਂ ਵਾਂਗ ਇਸ ਦਾ ਪਿਛੋਕੜ ਵੀ ਪ੍ਰਾਚੀਨ ਬ੍ਰਹਮੀ ਲਿਪੀ ਨਾਲ ਜਾ ਮਿਲਦਾ ਹੈ । 500 ਈ. ਪੂ. ਦੇ ਲਗਭਗ ਬ੍ਰਹਮੀ ਪ੍ਰਚਲਿਤ ਸੀ। ਚੌਥੀ ਪੰਜਵੀਂ ਸਦੀ ਵਿਚ ਗੁਪਤਾ ਰਾਜ ਸਮੇਂ ਇਸ ਦਾ ਰੂਪ ਬਦਲਿਆ ਜਿਸ ਨੂੰ ਗੁਪਤ ਲਿਪੀ ਦਾ ਨਾਂ ਦਿੱਤਾ ਗਿਆ ਹੈ । ਸੱਤਵੀਂ, ਅੱਠਵੀਂ ਸਦੀ ਦੇ ਲਗਭਗ ਇਸ ਦੇ ਹੀ ਬਦਲੇ ਰੂਪ ਨੂੰ ਕੁਟਿਲ ਲਿਪੀ ਦਾ ਨਾਂ ਦਿੱਤਾ ਗਿਆ ਹੈ। ਦਸਵੀਂ ਸਦੀ ਦੇ ਨੇੜੇ ਤੇੜੇ ਕੁਟਿਲ ਲਿਪੀ ਤੋਂ ਨਿਕਲੀ ਹੋਈ ਸ਼ਾਰਦਾ ਲਿਪੀ ਦੀ ਹੋਂਦ ਮੰਨੀ ਜਾਂਦੀ ਹੈ। ਸ਼ਾਰਦਾ ਲਿਪੀ ਦੇ ਕੁਝ ਵਟੇ ਹੋਏ ਰੂਪ ਨੂੰ ਟਾਕਰੀ ਲਿਪੀ ਕਿਹਾ ਜਾਂਦਾ ਹੈ।

ਟਾਕਰੀ ਦੇ ਇਹ ਬਹੁਤੇ ਅੱਖਰ ਇ, ਈ, ਉ, ਏ, ਗ, ਘ, ਚ, ਵ, ਡ, ਢ, ਤ, ਥ, ਦ, ਧ, ਪ, ਭ, ਮ, ਯ, ਰ, ਲ ਅਤੇ ਹ ਵਰਤਮਾਨ ਸ਼ਾਰਦਾ ਦੇ ਅੱਖਰਾਂ ਨਾਲ ਹੀ ਮਿਲਦੇ ਜੁਲਦੇ ਹਨ । ਬਾਕੀ ਦੇ ਅੱਖਰਾਂ ਵਿਚ ਵੀ ਜੋ ਫ਼ਰਕ ਹੈ ਉਹ ਛੇਤੀ ਛੇਤੀ, ਚਲਦੀ ਕਲਮ ਨਾਲ ਲਿਖਣ ਕਰਕੇ ਹੋਇਆ ਜਾਪਦਾ ਹੈ। 'ਥ' ਦੀ ਥਾਂ ਇਸ ਵਿਚ ਸ਼ (ਥ) ਦੀ ਵਰਤੋਂ ਕੀਤੀ ਜਾਂਦੀ ਹੈ ।

ਜੰਮੂ ਦੇ ਇਲਾਕੇ ਵਿਚ ਵਰਤੀ ਜਾਂਦੀ ਲਿਪੀ ਨੂੰ ਡੋਗਰੀ ਅਤੇ ਚੰਬਾ ਵਿਚ ਲਿਖੀ ਜਾਂਦੀ ਲਿਪੀ ਨੂੰ ਚਮਿਆਲੀ ਕਹਿੰਦੇ ਹਨ।

ਟਾਕਰੀ ਦੀ ਉਤਪਤੀ ਬਾਰੇ ਨਿਰਣੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ । ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਸ਼ਾਇਦ ਰਾਜਪੂਤਾਂ, ਠਾਕੁਰਾਂ ਦੀ ਲਿਪੀ ਹੋਣ ਕਰਕੇ ਹੀ ਇਸ ਦਾ ਨਾਂ ਠਾਕਰੀ ਜਾਂ ਵਟ ਕੇ ਟਾਕਰੀ ਪਿਆ ਹੈ । ਕੁਝ ਦਾ ਵਿਚਾਰ ਹੈ ਕਿ ਪੰਜਾਬ ਨੂੰ ਟੈਕਸਲਾ ਸ਼ਹਿਰ ਦੇ ਤੇਜ ਪ੍ਰਤਾਪ ਕਾਰਨ 'ਟੱਕ ਦੇਸ਼' ਕਿਹਾ ਜਾਂਦਾ ਸੀ ਅਤੇ ਇਸ ਦੀ ਬੋਲੀ ਨੂੰ 'ਟਾਕੀ' ਜਾਂ 'ਟੱਕੀ' ਕਿਹਾ ਜਾਂਦਾ ਸੀ । ਸ਼ਾਇਦ ਇਸ ਬੋਲੀ ਲਈ ਵਰਤੀ ਜਾਂਦੀ ਲਿਪੀ ਦਾ ਨਾਂ ਹੀ 'ਟਾਕਰੀ' ਪਿਆ ਹੋਵੇ।

ਟਾਕਰੀ ਦਾ ਪੜ੍ਹਨਾ ਬਾਹਰ ਦੇ ਲੋਕਾਂ ਲਈ ਬਹੁਤ ਮੁਸ਼ਕਲ ਹੁੰਦਾ ਹੈ ਕਿਉਂਕਿ ਇਸ ਵਿਚ ਸੁਰਾਂ ਦੀਆਂ ਮਾਤ੍ਰਾਵਾਂ ਨਹੀਂ ਲਾਈਆਂ ਜਾਂਦੀਆਂ ।

ਹ.ਪੁ.–ਪ੍ਰਾ. ਭਾ. ਲਿ.; ਗੁ. ਲਿ. ਇ. –ਪਦਮ; ਗੁ. ਜਿ. ਜ. ਵਿ.

**ਟਾਂਗਰੀ** : ਇਹ ਹਰਿਆਣਾ ਦੀ ਇਕ ਬਰਸਾਤੀ ਨਦੀ ਹੈ ਜਿਹੜੀ ਬਰਸਾਤ ਦੇ ਮੌਸਮ ਵਿਚ ਕਾਫੀ ਭਿਆਨਕ ਰੂਪ ਗ੍ਰਹਿਣ ਕਰ ਜਾਂਦੀ ਹੈ ਅਤੇ ਇਸ ਦੇ ਕੰਢਿਆਂ ਦੇ ਇਲਾਕੇ ਇਸ ਦੀ ਮਾਰ ਵਿਚ ਅਕਸਰ ਆ ਜਾਂਦੇ ਹਨ । ਇਹ ਮੋਰਨੀ ਪਹਾੜੀਆਂ ਵਿਚੋਂ ਨਿਕਲਦੀ ਹੈ ਅਤੇ ਅੰਬਾਲਾ ਛਾਉਣੀ ਦੇ ਕੋਲੋਂ ਦੀ ਲੰਘਦੀ ਹੈ। ਇਸ ਨਦੀ ਦੇ ਕੰਢਿਆਂ ਉੱਤੇ ਬੰਨ੍ਹ ਮਾਰੇ ਹੋਏ ਹਨ ਤਾਂ ਕਿ ਆਸੇ ਪਾਸੇ ਦੇ ਇਲਾਕੇ ਦਾ ਹੜ੍ਹਾਂ ਨਾਲ ਨੁਕਸਾਨ ਨਾ ਹੋਵੇ । ਅੰਬਾਲੇ ਤੋਂ ਹੇਠਾਂ ਇਸ ਨਦੀ ਦੇ ਉੱਤੋਂ ਦੀ ਇਕ ਬਹੁਤ ਵੱਡਾ ਰੇਲਵੇ ਪੁਲ ਅਤੇ ਇਕ ਪੱਕਾ ਸੜਕੀ ਪੁਲ ਬਣਿਆ ਹੋਇਆ ਹੈ। ਇਸ ਤੋਂ ਪਿਛੋਂ ਉਮਲਾ (Umla) ਨਦੀ ਇਸ ਵਿਚ ਆ ਰਲਦੀ ਹੈ ।

ਹ. ਪੁ.–ਡਿ. ਸੈਂ. ਹੈਂ. ਬੁ–ਅੰਬਾਲਾ

**ਟਾਂਡਾ—ਉੜਮੁੜ** : ਟਾਂਡਾ ਤੇ ਉੜਮੁੜ ਦੋਵੇਂ ਕਸਬੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਦਸੂਹਾ ਤਹਿਸੀਲ ਵਿਚ ਇਕ ਦੂਜੇ ਤੋਂ ਲਗਭਗ 2 ਕਿ.ਮੀ. ਦੀ ਦੂਰੀ ਤੇ ਸਥਿਤ ਹਨ । ਇਨ੍ਹਾਂ ਦੋਹਾਂ ਕਸਬਿਆਂ ਦੀ ਮਿਉਂਸਪਲ ਕਮੇਟੀ ਸਾਂਝੀ ਹੋਣ ਕਰਕੇ ਇਨ੍ਹਾਂ ਨੂੰ ਇਕੋ ਨਾਂ 'ਟਾਂਡਾ ਉੜਮੁੜ' ਨਾਲ ਹੀ ਬੁਲਾਇਆ ਜਾਂਦਾ ਹੈ ।

ਟਾਂਡੇ ਤੋਂ ਬਾਹਰ ਬਸਤੀ ਵਿਚ 'ਸਖੀ ਸਰਵਰ' ਦੀ ਯਾਦਗਾਰ ਬਣੀ ਹੋਈ ਹੈ ਜਿਥੇ ਹਰ ਸਾਲ ਭਾਰੀ ਮੇਲਾ ਲਗਦਾ ਹੈ। ਇਸ ਦੇ ਨਜ਼ਦੀਕ ਹੀ ਚਾਰ ਹੋਰ ਮੁਸਲਮਾਨ ਫ਼ਕੀਰਾਂ ਦੀਆਂ

ਦਰਗਾਹਾਂ ਤੇ ਡੇਰਾ ਮਸਤਗੜ੍ਹ ਹੈ । ਉੜਮੁੜ ਵਿਖੇ ਬਾਬਾ ਹਰਗੋਬਿੰਦ ਦੀ ਸਮਾਧ ਹੈ ਜਿਥੇ ਹਰ ਸਾਲ ਮਾਰਚ-ਅਪ੍ਰੈਲ ਵਿਚ ਸੰਗੀਤ-ਸੰਮੇਲਨ ਆਯੋਜਿਤ ਕੀਤੇ ਜਾਂਦੇ ਹਨ ।

ਟਾਂਡਾ ਉੜਮੁੜ ਤੋਂ ਲਗਭਗ 5 ਕਿ.ਮੀ. ਦੂਰ ਟਾਂਡਾ-ਕਪੂਰਥਲਾ ਸੜਕ ਤੇ ਪੁਖਤਾ ਪਿੰਡ ਵਿਖੇ ਗੁਰੂ ਹਰਿਗੋਬਿੰਦ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ । ਇਥੇ ਗੁਰੂ ਜੀ ਗਰਨਾ ਸਾਹਿਬ ਜਾਂਦੇ ਹੋਏ ਠਹਿਰੇ ਸਨ । ਹਰ ਸਾਲ ਵਿਸਾਖੀ ਵਾਲੇ ਦਿਨ ਇਥੇ ਭਾਰੀ ਮੇਲਾ ਲਗਦਾ ਹੈ ।

ਇਹ ਰੂੰ, ਮਿੱਟੀ ਤੇ ਚੀਨੀ ਦੇ ਭਾਂਡਿਆਂ ਦਾ ਚੰਗਾ ਵਪਾਰਕ ਕੇਂਦਰ ਰਿਹਾ ਹੈ । ਇਥੇ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਕਾਲਜ, ਡਾਕਘਰ, ਡਿਸਪੈਂਸਰੀ ਤੇ ਸਿਹਤ ਕੇਂਦਰ ਵੀ ਮੌਜੂਦ ਹਨ ।

ਆਬਾਦੀ - 18,786 (1991)

ਹ.ਪੁ.—ਇੰਪ. ਇੰਡ. 23:221; ਡਿਸ. ਗਜ਼.—ਹੁਸ਼ਿਆਰਪੁਰ : 444; ਡਿ. ਸੈਂ. ਹੈਂ. ਬੁ.—ਹੁਸ਼ਿਆਰਪੁਰ : 16

**ਟਾਂਡਾ ਸਾਹਿਬ** : ਇਹ ਅਸਥਾਨ ਮੌੜ ਮੰਡੀ ਤੋਂ ਲਗਭਗ 8 ਕਿ.ਮੀ. ਦੂਰ ਅਤੇ ਦਮਦਮਾ ਸਾਹਿਬ (ਤਲਵੰਡੀ ਸਾਬੋ) ਤੋਂ ਲਗਭਗ 15 ਕਿ.ਮੀ. ਦੂਰ ਸਥਿਤ ਹੈ । ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਮਦਮਾ ਸਾਹਿਬ ਤੋਂ ਸ਼ਿਕਾਰ ਖੇਡਦੇ ਇਸ ਥਾਂ ਉੱਤੇ ਪੁੱਜੇ ਸਨ ਅਤੇ ਇਕ ਟਾਹਲੀ ਦੇ ਰੁੱਖ ਹੇਠਾਂ ਆਰਾਮ ਕੀਤਾ ਸੀ । ਇਸ ਟਾਹਲੀ ਦੇ ਨਾਲ ਗੁਰਦੁਆਰਾ ਬਣਿਆ ਹੋਇਆ ਹੈ । ਇਹ ਵੀ ਮੰਨਿਆ ਜਾਂਦਾ ਹੈ ਕਿ ਜਦੋਂ ਮੌੜ ਪਿੰਡ ਦੇ ਲੋਕਾਂ ਨੂੰ ਗੁਰੂ ਸਾਹਿਬ ਦੇ ਇਥੇ ਠਹਿਰਣ ਦਾ ਪਤਾ ਲੱਗਿਆ ਤਾਂ ਉਹ ਦੁੱਧ ਦੀਆਂ ਕੜ੍ਹਾਈਆਂ ਲੈ ਆਏ ਅਤੇ ਗੁਰੂ ਜੀ ਅਤੇ ਸਿੰਘਾਂ ਨੂੰ ਦੁੱਧ ਛਕਾਇਆ ।

ਹ. ਪੁ.—ਗੁ. ਗੋ. ਸਿੰ. ਮਾ. 69.

**ਟਾਂਡੀ** : ਅਣਵੰਡੇ ਪੰਜਾਬ ਦੇ ਸਪਿਤੀ ਜ਼ਿਲ੍ਹੇ (ਹੁਣ ਹਿਮਾਚਲ ਪ੍ਰਦੇਸ਼) ਵਿਚ ਇਹ ਇਕ ਪੁਰਾਣਾ ਪਿੰਡ ਹੈ । ਜਿਹੜਾ ਚੰਦਰ ਅਤੇ ਭਾਗਾ ਨਦੀਆਂ ਦੇ ਸੰਗਮ ਉਪਰ ਕੇਲਾਂਗ ਸ਼ਹਿਰ ਤੋਂ ਲਗਭਗ 6 ਕਿ.ਮੀ. ਦੂਰ ਵਸਿਆ ਹੋਇਆ ਹੈ । ਇਸ ਪਿੰਡ ਦੇ ਮੁੱਢ ਬਾਰੇ ਕਈ ਰਵਾਇਤਾਂ ਪ੍ਰਚਲਿਤ ਹਨ । ਇਕ ਰਵਾਇਤ ਅਨੁਸਾਰ ਪਹਾੜੀ ਰਾਜਾ ਰਾਣਾ ਚਾਂਦ ਰਾਮ ਨੇ ਇਸ ਪਿੰਡ ਦਾ ਮੁੱਢ ਬੰਨ੍ਹਿਆ ਅਤੇ ਇਸ ਦਾ ਨਾਂ ਚਾਂਦੀ ਰੱਖਿਆ । ਇਹ ਚਾਂਦੀ ਨਾਂ ਸਮੇਂ ਦੇ ਨਾਲ ਨਾਲ ਵਿਗੜ ਕੇ ਟਾਂਡੀ ਬਣ ਗਿਆ ।

ਇਕ ਹੋਰ ਰਵਾਇਤ ਅਨੁਸਾਰ ਪੰਜ ਪਾਂਡਵਾਂ ਦੀ ਰਾਣੀ ਦ੍ਰੋਪਦੀ ਨੇ ਆਪਣਾ ਸਰੀਰ ਇਸੇ ਥਾਂ ਤਿਆਗਿਆ ਸੀ । ਇਸੇ ਲਈ ਪਹਿਲਾਂ ਪਹਿਲ ਇਸ ਪਿੰਡ ਦਾ ਨਾਂ 'ਤਨ ਦੇਹੀ' ਪਿਆ ਅਤੇ ਫਿਰ ਵਿਗੜ ਕੇ ਟਾਂਡੀ ਬਣ ਗਿਆ । ਆਵਾਜਾਈ ਦੀ ਸਹੂਲਤ ਲਈ ਭਾਗਾ ਦਰਿਆ ਉਪਰ ਇਕ ਪੁਲ ਬਣ ਚੁੱਕਾ ਹੈ।

**ਟਾਂਡੀਆਂ, ਗੱਜਣ ਸਿੰਘ** : ਇਸ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਦਾ ਜਨਮ 1898 ਈ. ਵਿਚ ਜ਼ਿਲ੍ਹਾ ਮਾਨਸਾ ਦੇ ਟਾਂਡੀਆਂ ਪਿੰਡ ਵਿਖੇ ਸ. ਬਿਸ਼ਨ ਸਿੰਘ ਦੇ ਘਰ ਹੋਇਆ । ਅਕਾਲੀ ਲਹਿਰ ਤੋਂ ਪ੍ਰਭਾਵਤ ਹੋ ਕੇ ਇਹ ਆਜ਼ਾਦੀ ਸੰਗਰਾਮ ਵਿਚ ਕੁੱਦਿਆ । ਸੰਨ 1923 ਵਿਚ ਇਸ ਨੂੰ ਮਹਾਰਾਜਾ ਪਟਿਆਲਾ ਵਿਰੁੱਧ ਅੰਮ੍ਰਿਤਸਰ ਵਿਖੇ ਮੁਜ਼ਾਹਰਾ ਕਰਨ ਦੇ ਜੁਰਮ ਵਿਚ ਚਾਰ ਮਹੀਨੇ ਦੀ ਕੈਦ ਹੋਈ । ਇਹ ਸਜ਼ਾ ਇਸ ਨੇ ਮੁਲਤਾਨ ਵਿਖੇ ਭੁਗਤੀ ਅਤੇ ਅਜਿਹੇ ਹੀ ਇਕ ਹੋਰ ਕੇਸ ਵਿਚ ਤਿੰਨ ਮਹੀਨੇ ਦੀ ਸਜ਼ਾ ਲਾਹੌਰ ਵਿਖੇ ਭੁਗਤੀ।

ਸੰਨ 1938 ਵਿਚ ਜਦੋਂ ਕਿਸਾਨਾਂ ਉੱਤੇ ਭਾਰੀ ਤਸ਼ਦੱਦ ਹੋਇਆ ਤਾਂ ਇਸ ਦਾ ਝੁਕਾਅ ਕਮਿਊਨਿਸਟ ਪਾਰਟੀ ਵੱਲ ਹੋ ਗਿਆ । ਸੰਨ 1938 ਤੋਂ 1946 ਤਕ ਇਸ ਨੇ ਪਟਿਆਲਾ ਰਿਆਸਤ ਤੋਂ ਬਾਹਰ ਅੰਮ੍ਰਿਤਸਰ ਅਤੇ ਬੁਢਲਾਡਾ ਵਿਖੇ ਜਲਾਵਤਨੀ ਦੇ ਦਿਨ ਗੁਜ਼ਾਰੇ । ਇਸ ਸਮੇਂ ਦੌਰਾਨ ਇਸ ਦਾ ਘਰ ਬਾਰ ਨੀਲਾਮ ਹੋਣ ਦਾ ਹੁਕਮ ਹੋਇਆ ਪਰ ਇਸ ਦੀ ਕੁਰਬਾਨੀ ਨੂੰ ਮੁੱਖ ਰਖਦਿਆਂ ਪਿੰਡ ਦੇ ਕਿਸੇ ਵੀ ਵਿਅਕਤੀ ਨੇ ਬੋਲੀ ਨਾ ਦਿੱਤੀ। ਸੰਨ 1953 ਵਿਚ ਇਹ ਸਰਬ ਭਾਰਤੀ ਕਿਸਾਨ ਸਭਾ ਦਾ ਪ੍ਰਧਾਨ ਬਣਿਆ । ਬੈਟਲਮੈਂਟ ਨੇਵੀ ਦੇ ਮੋਰਚੇ ਸਮੇਂ ਵੀ ਇਸ ਨੇ ਵਧ ਚੜ੍ਹ ਕੇ ਹਿੱਸਾ ਲਿਆ । ਲਗਾਤਾਰ ਦਸ ਸਾਲ ਇਹ ਜਲਾਵਤਨ ਰਿਹਾ। ਇੰਨੀਆਂ ਕਠਿਨਾਈਆਂ ਝੱਲਣ ਦੇ ਬਾਵਜੂਦ ਇਸ ਨੇ ਸੁਤੰਤਰਤਾ ਸੰਗਰਾਮੀਆਂ ਨੂੰ ਮਿਲਣ ਵਾਲੀ ਪੈਨਸ਼ਨ ਨਹੀਂ ਲਈ ਅਤੇ ਮਾਰਕਸੀ ਪਾਰਟੀ ਵਿਚ ਉੱਘੇ ਆਗੂ ਦੇ ਤੌਰ ਤੇ ਮਜ਼ਦੂਰ ਕਿਸਾਨਾਂ ਲਈ ਕੰਮ ਕਰਦਾ ਰਿਹਾ । ਸੰਨ 1982 ਵਿਚ ਇਸ ਦਾ ਦੇਹਾਂਤ ਹੋ ਗਿਆ ।

**ਟਿਪਰੀ ਨਾਚ** : ਇਹ ਡੰਡੇ ਫੜ ਕੇ ਨੱਚਿਆ ਜਾਣ ਵਾਲਾ ਇਕ ਨਾਚ ਹੈ। ਕਿਸੇ ਇਲਾਕੇ ਦਾ ਲੋਕ-ਨਾਚ ਉਸ ਇਲਾਕੇ ਦੀ ਸਭਿਅਤਾ ਦਾ ਦਰਪਣ ਹੁੰਦਾ ਹੈ ਕਿਉਂਕਿ ਜਦੋਂ ਲੋਕ ਖੁਸ਼ੀ ਦੀ ਤਰੰਗ ਵਿਚ ਹੁੰਦੇ ਹਨ ਤਾਂ ਉਹ ਆਪਣੇ ਅਸਲੇ ਨੂੰ ਪ੍ਰਗਟ ਕਰਦੇ ਹਨ। ਇਸ ਤਰ੍ਹਾਂ ਖੁਸ਼ੀਆਂ ਦੀਆਂ ਘੜੀਆਂ ਲਈ ਲੋਕ-ਨਾਚ ਲੋਕਾਂ ਦਾ ਇਕ ਸਹਿਜ ਵਸੀਲਾ ਬਣ ਗਿਆ ਹੈ ਤੇ ਖੁਸ਼ੀ ਭਰੇ ਇਕੱਠਾਂ ਤੇ ਨੱਚਣਾ ਇਕ ਜ਼ਰੂਰੀ ਅੰਗ ਸਮਝਿਆ ਜਾਂਦਾ ਹੈ ।

ਜਿਥੇ ਗਿੱਧਾ, ਭੰਗੜਾ, ਕਿੱਕਲੀ ਤੇ ਹੋਰ ਨਾਚ ਪੰਜਾਬ ਦੇ ਸਭਿਆਚਾਰਕ ਵਿਰਸੇ ਦੇ ਮਹੱਤਵਪੂਰਣ ਅੰਗ ਹਨ ਉਥੇ 'ਟਿਪਰੀ ਨਾਚ' ਵੀ ਲੋਕ-ਨਾਚਾਂ ਵਿਚ ਆਪਣੀ ਨਵੇਕਲੀ ਥਾਂ ਰਖਦਾ ਹੈ । ਜਵਾਨ ਮੁੰਡੇ ਹੱਥ ਵਿਚ ਡੰਡੇ ਫੜ, ਇਕ ਦੂਜੇ ਦੇ ਡੰਡੇ ਨਾਲ ਡੰਡਾ ਮਾਰਦੇ ਹੋਏ ਚੱਕਰ ਵਿਚ ਨੱਚਦੇ ਹਨ। ਇਸ ਨਾਚ ਵਿਚ ਕਈ ਮੁੰਡੇ ਆਪਣੇ ਬੜੇ ਵਧੀਆ ਕਰਤੱਬ ਵਿਖਾਉਂਦੇ ਹਨ । ਕਦੇ ਕਦੇ ਨੱਚਣ ਵਾਲੇ ਦੋ ਬਾਂਸਾਂ ਉੱਤੇ ਬੰਨ੍ਹੇ ਹੋਏ ਲੰਮੇ ਬਾਂਸ ਦੇ ਵਿਚਾਲੇ ਬੱਧੀਆਂ ਹੋਈਆਂ ਰੰਗ-ਬਰੰਗੀਆਂ ਰੱਸੀਆਂ ਨੂੰ ਫੜ ਕੇ ਇਕ ਦੂਜੇ ਕੋਲੋਂ ਡੰਡੇ ਮਾਰਦੇ ਲੰਘਦੇ ਹਨ। ਇਸ ਤਰ੍ਹਾਂ ਚੱਕਰ ਵਿਚ ਨੱਚਦੇ-ਨੱਚਦੇ ਸਿਰਾਂ ਉੱਪਰ ਗੁੰਦੀਆਂ ਰੱਸੀਆਂ ਨੂੰ ਨੱਚ ਕੇ ਖੋਲ੍ਹਿਆ ਜਾਂਦਾ ਹੈ। ਪਟਿਆਲਾ ਸ਼ਹਿਰ ਵਿਚ ਇਹ ਨਾਚ ਬਾਵਨ ਦੁਆਦਸੀ ਦੇ ਮੇਲੇ ਤੇ ਮੁੰਬਈ ਧਾਰਮਕ ਸ਼ੋਭਾ ਯਾਤਰਾ ਸਮੇਂ ਨੱਚਿਆ ਜਾਂਦਾ ਹੈ । ਇਹ ਨਾਚ ਮੁੰਬਈ ਦੇ 'ਡਾਂਡੀਆ ਰਾਸ' ਜਾਂ ਰਾਜਸਥਾਨ ਦੇ 'ਟਿਪਲੀ' ਨਾਚ ਨਾਲ ਮਿਲਦਾ ਜੁਲਦਾ ਹੈ ।

ਹ.ਪੁ.—ਪੰ. ਰੰਧਾਵਾ: 128

**ਟਿੱਬਾ ਬਾਬਾ ਨਾਨਕ** : ਇਹ ਗੁਰਦੁਆਰਾ ਪੱਛਮੀ ਪੰਜਾਬ (ਪਾਕਿਸਤਾਨ) ਦੇ ਚੱਕ ਨੰ. 1 ਦੀ ਓਕਾੜਾ ਤਹਿਸੀਲ ਵਿਚ ਹੈ। ਗੁਰੂ ਨਾਨਕ ਦੇਵ ਜੀ ਇਥੇ ਆ ਕੇ ਠਹਿਰੇ ਸਨ ।

ਹ. ਪੁ.—ਮ. ਕੋ.

**ਟਿੱਬੀ ਸਾਹਿਬ** : ਇਹ ਗੁਰਦੁਆਰਾ ਜ਼ਿਲ੍ਹਾ ਫ਼ਰੀਦਕੋਟ ਵਿਚ, ਜੈਤੋ ਦੇ ਉੱਤਰ ਵੱਲ ਹੈ । ਇਸ ਥਾਂ ਤੇ ਬੈਠ ਕੇ ਗੁਰੂ ਗੋਬਿੰਦ ਸਿੰਘ ਜੀ ਰਹਿਰਾਸ ਦਾ ਦੀਵਾਨ ਸਜਾਇਆ ਕਰਦੇ ਸਨ। ਇਥੇ ਸਿਆਮੇ ਨਾਂ ਦੇ ਡੋਗਰ ਨੇ ਕਈ ਮਣ ਦੁੱਧ ਗੁਰੂ ਸਾਹਿਬ ਨੂੰ ਭੇਂਟ ਕੀਤਾ। ਗੁਰੂ ਜੀ ਦੇ ਹੁਕਮ ਅਨੁਸਾਰ ਸਾਰੀ ਸੰਗਤ ਨੇ ਦੁੱਧ ਪੀਤਾ । ਡੋਗਰ ਦੀ ਸੇਵਾ ਤੋਂ ਗੁਰੂ ਜੀ ਬਹੁਤ ਖੁਸ਼ ਹੋਏ। ਇਸ ਥਾਂ ਤੇ ਗੁਰੂ ਜੀ ਨੇ ਅਤਰਾ, ਚਤਰਾ ਆਦਿ ਧਾੜਵੀਆਂ ਜੋ ਚੋਰੀਆਂ ਕਰਦੇ ਸਨ, ਦਾ ਉਧਾਰ ਕੀਤਾ ।

ਹ.ਪੁ.–ਮ. ਕੋ.; ਤ. ਗੁ. ਖਾ.

**ਟਿੱਬੀ ਸਾਹਿਬ (ਢਿੱਲਵਾਂ ਕਲਾਂ)** : ਇਹ ਗੁਰਦੁਆਰਾ ਜ਼ਿਲ੍ਹਾ ਫ਼ਰੀਦਕੋਟ ਦੇ ਪਿੰਡ ਢਿੱਲਵਾਂ ਕਲਾਂ ਵਿਚ, ਕੋਟਕਪੂਰੇ ਤੋਂ 5 ਕਿ.ਮੀ. ਪੂਰਬ ਵਾਲੇ ਪਾਸੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਾਇਆ ਗਿਆ ਹੈ । ਗੁਰੂ ਜੀ ਇਸ ਨਗਰ ਵਿਚ ਕੌਲ ਸੋਢੀ ਨੂੰ ਮਿਲੇ ਸਨ । ਉਸ ਨੇ ਪੁੱਛਿਆ ਕਿ ਕਪੂਰੇ ਨੂੰ ਕੀ ਵਰ ਦੇ ਕੇ ਆਏ ਹੋਂ ਤਾਂ ਗੁਰੂ ਜੀ ਨੇ ਆਖਿਆ ਕਿ ਅਸੀਂ ਉਸ ਨੂੰ ਸਰਵਨਾਸ਼ ਦਾ ਸਰਾਪ ਦਿੱਤਾ ਹੈ । ਇਸ ਤੇ ਕੌਲ ਨੇ ਆਖਿਆ ਕਿ ਉਸ ਦੀਆਂ ਜੜ੍ਹਾਂ ਤਾਂ ਮੇਰੀਆਂ ਜੜ੍ਹਾਂ ਵਿਚ ਹਨ, ਇਸ ਦਾ ਭਾਵ ਮੇਰਾ ਵੀ ਸਰਵਨਾਸ਼ ਹੋਵੇਗਾ ਤਾਂ ਗੁਰੂ ਜੀ ਨੇ ਆਖਿਆ ਕਿ ਚੰਗਾ ਭਾਈ ਤੇਰੇ ਨਾਲ ਵੀ ਅਜਿਹਾ ਹੀ ਹੋਵੇਗਾ ।

ਸੋਢੀ ਕੌਲ ਨੇ ਸੋਚਿਆ ਕਿ ਗੁਰੂ ਜੀ ਦੇ ਬਚਨ ਕਦੇ ਵਿਅਰਥ ਨਹੀਂ ਜਾਂਦੇ । ਤਦ ਕੌਲ ਨੇ ਚਰਨ ਫੜ ਕੇ ਆਖਿਆ ਮਹਾਰਾਜ ਕੁਝ ਬਖ਼ਸ਼ੋ । ਤਦ ਗੁਰੂ ਜੀ ਬੋਲੇ ਅੱਧ-ਪਚੱਦ ਉਸ ਦੀ ਔਲਾਦ ਨੂੰ ਬਖਸ਼ਿਆ । ਕੌਲ ਉਸ ਦਿਨ ਆਪਣੇ ਵੱਡੇ ਵਡੇਰਿਆਂ ਦੇ ਸਰਾਧ ਦੀ ਤਿਆਰੀ ਵਿਚ ਸੀ । ਜਦ ਗੁਰੂ ਜੀ ਕੇਸੀ ਇਸ਼ਨਾਨ ਕਰਨ ਲੱਗੇ ਤਾਂ ਸੋਢੀ ਕੌਲ ਗੁਰੂ ਜੀ ਦੀ ਨੀਲੀ ਪੁਸ਼ਾਕ ਵੇਖ ਕੇ ਛੇਤੀ ਨਾਲ ਘਰੋਂ ਸਫ਼ੈਦ ਪੁਸ਼ਾਕ ਲੈ ਆਇਆ । ਉਸ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਇਹ ਨੀਲਾ ਪਹਿਰਾਵਾ ਤੁਰਕਾਂ ਦਾ ਹੈ ਜੋ ਆਪ ਨੂੰ ਨਹੀਂ ਸ਼ੋਭਦਾ, ਆਪ ਚਿੱਟੀ ਪੁਸ਼ਾਕ ਪਹਿਨੋ । ਤਦ ਗੁਰੂ ਜੀ ਨੇ ਸ਼ਬਦ ਉਚਾਰਿਆ:

''ਨੀਲ ਬਸਤਰ ਲੈ ਕਪੜੇ ਪਹਿਰੇ ਤੁਰਕ ਪਠਾਣੀ ਅਮਲ ਕੀਆ।''

ਗੁਰੂ ਜੀ ਨੇ ਚਿੱਟੀ ਪੁਸ਼ਾਕ ਪਹਿਨ ਲਈ ਤੇ ਨੀਲੀ ਪੁਸ਼ਾਕ ਦੀਆਂ ਲੀਰਾਂ ਕਰਕੇ ਪਾਸ ਹੀ ਬਲਦੀ ਅੱਗ ਵਿਚ ਸਾੜ ਦਿੱਤੀਆਂ। ਜਦੋਂ ਇਕ ਲੀਰ ਰਹਿ ਗਈ ਤਾਂ ਪਾਸ ਬੈਠੇ ਭਾਈ ਮਾਨ ਸਿੰਘ ਨੇ ਉਹ ਲੀਰ ਮੰਗ ਲਈ ਤੇ ਸਿਰ ਉਤੇ ਲਪੇਟ ਲਈ। ਸੱਜੀ ਹੋਈ ਲੀਰ ਵੇਖਕੇ ਗੁਰੂ ਜੀ ਨੇ ਬਚਨ ਕੀਤਾ ਕਿ ਇਹੋ ਜਿਹਾ ਤੇਰਾ ਪੰਥ ਚੱਲੇਗਾ । ਸੋ ਨਿਹੰਗ ਸਿੰਘ ਉਥੋਂ ਆਪਣੇ ਪੰਥ ਦਾ ਪ੍ਰਗਟ ਹੋਣਾ ਦੱਸਦੇ ਹਨ । ਇਥੇ ਹੀ ਬਾਅਦ ਵਿਚ ਕਪੂਰਾ ਆ ਮਿਲਿਆ ਤੇ ਬੋਲਿਆ ਸਤਿਗੁਰੂ ਜੀ ਮੈਨੂੰ ਮੁਆਫ਼ ਕਰੋ । ਤਦ ਗੁਰੂ ਜੀ ਨੇ ਉਸ ਨੂੰ ਖੰਡਾ ਤੇ ਢਾਲ ਬਖਸ਼ੀ ਤੇ ਉਸ ਤੋਂ ਜੰਗ ਲਈ ਕੋਈ ਆਗੂ ਮੰਗਿਆ। ਉਸ ਨੇ ਖਾਨਾ ਦੇ ਦਿੱਤਾ ਜੋ ਕਪੂਰੇ ਦੇ ਬੰਸ ਦਾ ਆਦਮੀ ਸੀ ।

ਹ.ਪੁ.–ਮ. ਕੋ.; ਤ. ਗੁ.ਖਾ.

**ਟਿੱਬੀ ਸਾਹਿਬ (ਮੁਕਤਸਰ)** : ਇਹ ਗੁਰਦੁਆਰਾ ਮੁਕਤਸਰ ਸ਼ਹਿਰ ਦੇ ਉੱਤਰ-ਪੱਛਮ ਵੱਲ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਾਇਆ ਹੋਇਆ ਹੈ । ਗੁਰੂ ਜੀ ਪਿੰਡ ਰਮੇਆਣੇ ਤੋਂ ਰੁਪਾਣੇ ਪਹੁੰਚੇ ਤਾਂ ਤੁਰਕ ਫ਼ੌਜਾਂ ਗੁਰੂ ਜੀ ਦਾ ਪਿੱਛਾ ਕਰਦੀਆਂ ਆ ਰਹੀਆਂ ਸਨ । ਗੁਰੂ ਜੀ ਨੂੰ ਪਿਆਸ



ਗੁ. ਟਿੱਬੀ ਸਾਹਿਬ (ਮੁਕਤਸਰ)

ਲੱਗੀ। ਇਕ ਸਿੰਘ ਨੇ ਜਲ ਲਿਆ ਕੇ ਉਨ੍ਹਾਂ ਨੂੰ ਛਕਾਇਆ । ਸਿੰਘਾਂ ਕਿਹਾ ਕਿ ਮਹਾਰਾਜ ਤੁਰਕ ਨੇੜੇ ਆ ਗਏ ਹਨ, ਇਥੋਂ ਦੋ ਕੋਹ (4 ਕਿ.ਮੀ.) ਤੇ ਖਿਦਰਾਣਾ ਹੈ । ਗੁਰੂ ਜੀ ਨੇ ਬਚਨ ਕੀਤਾ ਕਿ ਕੋਈ ਗੱਲ ਨਹੀਂ ਰੋਕਣ ਵਾਲੇ ਤੁਰਕਾਂ ਨੂੰ ਆਪ ਹੀ ਰੋਕ ਲੈਣਗੇ। ਉਹ ਜਾਣਦੇ ਸਨ ਕਿ ਤੁਰਕਾਂ ਅੱਗੇ ਮਝੈਲ ਆ ਰਹੇ ਹਨ ਜੋ ਬੇਦਾਵਾ ਦੇ ਗਏ ਸਨ । ਇੰਨੇ ਨੂੰ ਗੁਰੂ ਜੀ ਨੂੰ ਬਰਾੜ ਖਿਦਰਾਣੇ ਦੀ ਢਾਬ ਦੇ ਕੰਢੇ ਲੈ ਗਏ । ਸਿੰਘਾਂ ਦਾ ਵਿਚਾਰ ਸੀ ਕਿ ਪਾਣੀ ਰੋਕ ਲਿਆ ਜਾਵੇ ਤਾਂ ਤੁਰਕ ਤਿਹਾਏ ਮਰਦੇ ਆਪੇ ਵਾਪਸ ਚਲੇ ਜਾਣਗੇ । ਇਥੇ ਹੀ ਢਾਬ ਦੇ ਪੱਛਮ ਵਾਲੇ ਪਾਸੇ ਇਕ ਰੇਤ ਦੀ ਟਿੱਬੀ ਸੀ । ਗੁਰੂ ਜੀ ਉਸ ਟਿੱਬੀ ਉੱਤੇ ਜਾ ਖਲੋਤੇ ਤੇ ਜੰਗ ਬਾਰੇ ਵਿਚਾਰ ਕਰਨ ਲੱਗ ਪਏ । ਇੰਨੇ ਨੂੰ ਸ਼ਾਹੀ ਲਸ਼ਕਰ ਨੇੜੇ ਆ ਪੁੱਜਾ । ਸਿੱਖਾਂ ਦੇ ਪਿੱਛੇ ਆ ਰਹੇ ਮਝੈਲਾਂ ਨੇ ਢਾਬ ਦੇ ਪੂਰਬ ਵੱਲ ਮੋਰਚੇ ਬਣਾ ਲਏ । ਸਿੰਘਾਂ ਨੇ ਰੁੱਖਾਂ ਉੱਪਰ ਬਸਤਰ ਵਿਛਾ ਦਿੱਤੇ ਤਾਂ ਕਿ ਤੁਰਕ ਫ਼ੌਜਾਂ ਦਾ ਧਿਆਨ ਗੁਰੂ ਜੀ ਦੀ ਬਜਾਇ ਉਧਰ ਖਿੱਚਿਆ ਜਾ ਸਕੇ । ਬੜੀ ਜ਼ੋਰਦਾਰ ਲੜਾਈ ਹੋਈ । ਗੁਰੂ ਜੀ ਨੇ ਟਿੱਬੀ ਉੱਤੇ ਖਲੋ ਕੇ ਬੜੇ ਤੀਰ ਚਲਾਏ । ਬਹੁਤੇ ਸਿੰਘ ਝਾੜਾਂ ਵਿਚ ਲੁਕੇ ਹੋਏ ਸਨ ਪਰ ਜਦੋਂ ਤੁਰਕ ਫੌਜਾਂ ਨੂੰ ਇਹ ਪਤਾ ਲੱਗ ਗਿਆ ਕਿ ਗੁਰੂ ਜੀ ਇਥੇ ਹੀ ਹਨ, ਉਨ੍ਹਾਂ ਫਿਰ ਬੜਾ ਜ਼ੋਰ ਦਾ ਹੱਲਾ ਬੋਲਿਆ । ਵਿਸਾਖ ਦਾ ਮਹੀਨਾ ਸੀ, ਗਰਮੀ ਜ਼ੋਰਾਂ ਦੀ ਸੀ, ਤੁਰਕ ਸੈਨਾ ਨੂੰ ਪਾਣੀ ਤੱਕ ਨਾ ਪੀਣ ਦਿੱਤਾ ਗਿਆ । ਅਖ਼ੀਰ ਗੁਰੂ ਜੀ ਦੀ ਜਿੱਤ ਹੋਈ । ਇਸ ਥਾਂ ਹੀ ਸ. ਮਹਾਂ ਸਿੰਘ ਨੇ ਗੁਰੂ ਜੀ ਦੇ ਸਾਹਮਣੇ ਪ੍ਰਾਣ ਤਿਆਗ ਦਿੱਤੇ ਸਨ। ਗੁਰੂ ਜੀ ਨੇ ਉਨ੍ਹਾਂ ਦੇ ਸਰੀਰ ਨੂੰ ਅਗਨੀ ਹਵਾਲੇ ਕਰਕੇ ਸਿੰਘਾਂ ਨੂੰ ਉਪਦੇਸ਼ ਦਿੱਤਾ ਕਿ ਭਾਈ ਜਿਥੇ ਕੋਈ ਇਕ ਦੋ ਰਿਸ਼ੀ ਮੁਨੀ ਤਪ ਕਰਦੇ ਹਨ ਉਹ ਜਗ੍ਹਾ ਪੂਜਣ ਯੋਗ ਹੋ ਜਾਂਦੀ ਹੈ । ਇਥੇ ਤਾਂ ਬਹੁਤ ਯੋਧੇ ਮੇਰੇ ਸਨਮੁਖ ਧਰਮ ਲਈ ਜੂਝੇ ਹਨ ਇਸ ਵਾਸਤੇ ਜੋ ਕਈ ਇਸਤਰੀ ਪੁਰਸ਼ ਸ਼ਰਧਾ ਨਾਲ ਇਸ ਤੀਰਥ ਵਿਚ ਆ ਕੇ ਇਸ਼ਨਾਨ ਕਰੇਗਾ, ਉਹ ਜਮਰਾਜ ਦੀ ਪੁਰੀ ਨਾ ਦੇਖੇਗਾ, ਸਿੱਧਾ ਸੱਚਖੰਡ ਨੂੰ ਜਾਵੇਗਾ । ਇਥੇ ਮਾਘੀ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ ।

ਹ. ਪੁ.–ਮ. ਕੋ.;ਤ.ਗੁ.ਖਾ.

**ਟਿਵਾਣਾ, ਹਰਪਾਲ** : ਪੰਜਾਬੀ ਦੇ ਇਸ ਪ੍ਰਸਿੱਧ ਫ਼ਿਲਮਕਾਰ ਦਾ ਜਨਮ 1939 ਈ. ਵਿਚ ਸ. ਜਗੀਰ ਸਿੰਘ ਟਿਵਾਣਾ ਦੇ ਘਰ ਹੋਇਆ । ਨਾਟਕੀ ਪੇਸ਼ਕਾਰੀ ਦੇ ਮਾਹਰ ਇਸ ਪ੍ਰਭਾਵਸ਼ਾਲੀ ਨਿਰਦੇਸ਼ਕ ਦੀ ਸੂਖਮ ਪ੍ਰਤਿਭਾ ਤੇ ਵਿਲੱਖਣ



ਹਰਪਾਲ ਟਿਵਾਣਾ

ਤਕਨੀਕ ਦਾ ਸੁਮੇਲ ਨਾਟਕ ਖੇਡਣ, ਫ਼ਿਲਮਾਂ ਬਣਾਉਣ, ਸਕ੍ਰਿਪਟ ਲਿਖਣ ਅਤੇ ਨਿਰਦੇਸ਼ਨ ਕਰਨ ਸਮੇਂ ਉਘੜਵੇਂ ਰੂਪ ਵਿਚ ਦਰਸ਼ਕਾਂ ਦੇ ਸਾਹਮਣੇ ਆਉਂਦਾ ਹੈ ।

ਇਸ ਨੇ ਪੰਜਾਬੀ ਦੀਆਂ ਰੰਗੀਨ ਫ਼ਿਲਮਾਂ–ਲੌਂਗ ਦਾ ਲਿਸ਼ਕਾਰਾ, ਸਾਂਝੀ ਦੀਵਾਰ ਅਤੇ ਦੀਵਾ ਬਲੇ ਸਾਰੀ ਰਾਤ ਦਾ ਨਿਰਮਾਣ ਤੇ ਨਿਰਦੇਸ਼ਨ ਕੀਤਾ । ਇਸ ਨੇ ਸਰਹਿੰਦ ਦੀ ਦੀਵਾਰ, ਕੇਸਰੋ, ਲੋਹਾ ਕੁੱਟ ਆਦਿ ਤੋਂ ਇਲਾਵਾ ਸ਼ੈਕਸਪੀਅਰ ਦੇ ਵੀ ਬਹੁਤ ਸਾਰੇ ਨਾਟਕ ਖੇਡੇ । ਇਸਨੇ ਬਦੇਸ਼ਾਂ ਵਿਚ ਜਾ ਕੇ ਵੀ ਪੰਜਾਬੀ ਨਾਟਕਾਂ ਦੀ ਸਫ਼ਲ ਪੇਸ਼ਕਾਰੀ ਕੀਤੀ ।

ਸੰਨ 1984 ਵਿਚ ਇਸ ਨੂੰ ਫ਼ਿਲਮ ਲੌਂਗ ਦਾ ਲਿਸ਼ਕਾਰਾ ਲਈ ਪੰਜਾਬੀ ਸਾਹਿਤ ਅਕਾਦਮੀ ਵਲੋਂ ਪੁਰਸਕਾਰ ਪ੍ਰਦਾਨ ਕੀਤਾ ਗਿਆ । ਇਸ ਨੂੰ ਕੈਨੇਡਾ ਵਿਚ ਥੀਏਟਰ ਵਰਕਸ਼ਾਪ ਦੇ ਵਿਜ਼ਿਟਿੰਗ ਡਾਇਰੈਕਟਰ ਹੋਣ ਦਾ ਸਨਮਾਨ ਵੀ ਪ੍ਰਾਪਤ ਹੋਇਆ। ਸੰਨ 1994 ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਸ ਨੂੰ ਸ਼੍ਰੋਮਣੀ ਪੰਜਾਬੀ ਫ਼ਿਲਮਕਾਰ ਵਜੋਂ ਸਨਮਾਨਿਤ ਕੀਤਾ ਗਿਆ।

19 ਮਈ, 2002 ਨੂੰ ਇਕ ਸੜਕ ਦੁਰਘਟਨਾ ਵਿਚ ਇਸ ਦੀ ਮੌਤ ਹੋ ਗਈ।

ਹ.ਪੁ.–ਸ. ਸੁ.–ਭਾ.ਵਿ. ਪੰ. (1993-94)

**ਟਿਵਾਣਾ, ਦਲੀਪ ਕੌਰ** : ਪੰਜਾਬੀ ਦੀ ਇਸ ਸੁਪ੍ਰਸਿੱਧ ਗਲਪਕਾਰ ਦਾ ਜਨਮ 4 ਮਈ, 1932 ਨੂੰ ਪਿੰਡ ਰਬੋ ਉਚੀ, ਜ਼ਿਲ੍ਹਾ ਲੁਧਿਆਣਾ ਵਿਖੇ ਸ. ਕਾਕਾ ਸਿੰਘ ਦੇ ਘਰ ਹੋਇਆ । ਪੀ.ਐਚ. ਡੀ. ਤਕ ਦੀ ਉਚੇਰੀ ਵਿਦਿਆ ਗ੍ਰਹਿਣ ਕਰਨ ਉਪਰੰਤ ਪ੍ਰਾ. ਅਧਿਆਪਕ ਵਜੋਂ ਸੇਵਾ ਕੀਤੀ । ਪੰਜਾਬੀ ਯੂਨੀਵਰਸਿਟੀ, ਪਟਿਆਲਾ ਤੋਂ ਸੇਵਾ-ਮੁਕਤ ਹੋ ਕੇ ਅੱਜਕੱਲ੍ਹ ਪਟਿਆਲਾ ਵਿਖੇ ਹੀ ਰਹਿ ਕੇ ਨਿਰੰਤਰ ਸਾਹਿਤ ਸੇਵਾ ਕਰ ਰਹੀ ਹੈ ।

ਇਸ ਨੇ ਕਲਾ, ਕਹਾਣੀ, ਆਲੋਚਨਾ ਅਤੇ ਸ੍ਵੈ-ਜੀਵਨੀ ਸਮੇਤ ਕਈ ਪੁਸਤਕਾਂ ਲਿਖੀਆਂ। ਅਗਨੀ ਪ੍ਰੀਖਿਆ; ਏਹੁ ਹਮਾਰਾ ਜੀਵਣਾ; ਵਾਟ ਹਮਾਰੀ; ਹਸਤਾਖਰ; ਤੀਲੀ ਦਾ ਨਿਸ਼ਾਨ; ਦੂਸਰੀ ਸੀਤਾ; ਸੂਰਜ ਅਤੇ ਸਮੁੰਦਰ; ਸਭੁ ਦੇਸ ਪਰਾਇਆ; ਹੇ ਰਾਮ; ਸਰਕੰਡਿਆਂ ਦੇ ਦੇਸ਼; ਲੰਮੀ ਉਡਾਰੀ ; ਧੁੱਪ, ਛਾਂ ਤੇ ਰੁੱਖ; ਪੀਲੇ ਪੱਤਿਆਂ ਦੀ ਦਾਸਤਾਨ; ਸਾਧਨਾ, ਗਭਲੀ ਵੀਹੀ; ਪੈੜ ਚਾਲ; ਯਾਤਰਾ; ਤ੍ਰਾਟਾਂ; ਮਾਲਣ; ਕਿਸੇ ਦੀ ਧੀ; ਇਕ ਕੁੜੀ; ਤੇਰਾ ਕਮਰਾ ਮੇਰਾ ਕਮਰਾ; ਵੇਦਨਾ; ਫੁੱਲਾਂ ਦੀਆਂ ਕਹਾਣੀਆਂ; ਪੰਛੀਆਂ



ਡਾ. ਦਲੀਪ ਕੌਰ ਟਿਵਾਣਾ

ਦੀਆਂ ਕਹਾਣੀਆਂ; ਪੰਚਾਂ 'ਚ ਪਰਮੇਸ਼ਵਰ; ਪੰਜ ਪ੍ਰਮੁੱਖ ਕਹਾਣੀਕਾਰ; ਕਹਾਣੀ ਕਲਾ ਤੇ ਮੇਰਾ ਅਨੁਭਵ; ਨੰਗੇ ਪੈਰਾਂ ਦਾ ਸਫ਼ਰ ਆਦਿ ਇਸ ਦੀਆਂ ਪ੍ਰਮੁੱਖ ਪੁਸਤਕਾਂ ਹਨ ।

ਇਸ ਦੀਆਂ ਅਨੇਕਾਂ ਰਚਨਾਵਾਂ ਦਾ ਅਨੁਵਾਦ ਭਾਰਤੀ ਅਤੇ ਕਈ ਬਦੇਸ਼ੀ ਭਾਸ਼ਾਵਾਂ ਵਿਚ ਹੋ ਚੁੱਕਾ ਹੈ । ਇਸ ਨੇ ਆਪਣੀਆਂ ਕਿਰਤਾਂ ਵਿਚ ਔਰਤ ਉਪਰ ਹੋ ਰਹੇ ਅਤਿਆਚਾਰ ਨੂੰ ਅਤੇ ਔਰਤ ਦੇ ਮਨ ਦੀਆਂ ਡੂੰਘੀਆਂ ਭਾਵਨਾਵਾਂ ਨੂੰ ਬਹੁਤ ਹਮਦਰਦੀ ਅਤੇ ਵੇਦਨਾ ਨਾਲ ਪੇਸ਼ ਕੀਤਾ ਹੈ । ਇਸ ਨੇ ਆਪਣੇ ਨਾਵਲਾਂ ਵਿਚ ਸ੍ਵੈ-ਜੀਵਨੀ ਦੀ ਝਲਕ, ਆਲੋਚਨਾ ਵਿਚ ਮੌਲਿਕ ਸਾਹਿਤ ਦੀ ਸੁਗੰਧੀ, ਅਨੁਵਾਦ ਵਿਚ ਅਨੋਖੀ ਤਾਜ਼ਗੀ ਅਤੇ ਸ੍ਵੈ-ਜੀਵਨੀ ਵਿਚ ਜੀਵਨ ਦੀ ਯਥਾਰਥਕਤਾ ਨਾਲ ਪਾਠਕਾਂ ਨੂੰ ਪ੍ਰਭਾਵਿਤ ਕੀਤਾ ।

ਇਸ ਬਹੁਪੱਖੀ ਪ੍ਰਤਿਭਾ ਵਾਲੀ ਲੇਖਿਕਾ ਨੂੰ 1960-61 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਪੁਸਤਕ 'ਸਾਧਨਾ' ਉਪਰ ਪੁਰਸਕਾਰ ਦਿੱਤਾ । ਸੰਨ 1972 ਵਿਚ ਨਾਵਲ 'ਏਹੁ ਹਮਾਰਾ ਜੀਵਣਾ' ਲਈ ਸਾਹਿਤ ਅਕਾਦਮੀ ਪੁਰਸਕਾਰ; 1975 ਈ. ਵਿਚ 'ਪੰਚਾਂ ਵਿਚ ਪਰਮੇਸ਼ਵਰ' ਲਈ ਭਾਰਤ ਸਰਕਾਰ ਪੁਰਸਕਾਰ; 1980 ਈ. ਵਿਚ 'ਪੀਲੇ ਪੱਤਿਆਂ ਦੀ ਦਾਸਤਾਨ' ਉਪਰ ਨਾਨਕ ਸਿੰਘ ਨਾਵਲਕਾਰ ਪੁਰਸਕਾਰ; 1982 ਈ. ਵਿਚ ਸ੍ਵੈ-ਜੀਵਨੀ 'ਨੰਗੇ ਪੈਰਾਂ ਦਾ ਸਫ਼ਰ' ਲਈ ਗੁਰਮੁੱਖ ਸਿੰਘ ਮੁਸਾਫ਼ਿਰ ਪੁਰਸਕਾਰ ਤੇ 1985 ਈ. ਵਿਚ ਅੰਤਰਰਾਸ਼ਟਰੀ ਪੰਜਾਬੀ ਲੇਖਕ ਅਤੇ ਆਰਟਿਸਟ ਐਸੋਸੀਏਸ਼ਨ ਵਲੋਂ ਪੁਰਸਕਾਰ ਮਿਲਿਆ । ਪੰਜਾਬੀ ਸਾਹਿਤ ਨੂੰ ਇਸ ਦੀ ਵੱਡਮੁਲੀ ਦੇਣ ਸਦਕਾ ਭਾਸ਼ਾ ਵਿਭਾਗ ਪੰਜਾਬ ਨੇ 1988 ਈ. ਵਿਚ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਵਜੋਂ ਸਨਮਾਨਿਆ । ਪੰਜਾਬੀ ਸਾਹਿਤ ਖੇਤਰ ਇਸਦੇ ਵਡਮੁੱਲੇ ਯੋਗਦਾਨ ਕਾਰਨ ਇਸ ਨੂੰ ਭਾਰਤ ਸਰਕਾਰ ਵੱਲੋਂ ਸੰਨ

2002 ਵਿਚ ਸਰਸਵਤੀ ਐਵਾਰਡ ਨਾਲ ਵੀ ਸਨਮਾਨਿਆ ਗਿਆ।

ਹ. ਪੁ.–ਸ.ਸੁ.1988 (ਭਾ. ਵਿ. ਪੰ.);ਪੰ. ਸਾ. ਇ.–II ਭਾ. ਵਿ. ਪੰ; ਵਿਸ਼ਵ ਪੰਜਾਬੀ ਸਾਹਿਤ– ਸ੍ਰੀ ਰਵਿੰਦਰ ਰਵੀ; ਕਹਾਣੀ ਕਲਾ ਤੇ ਮੇਰਾ ਅਨੁਭਵ- ਡਾ. ਟਿਵਾਣਾ (ਭਾ. ਵਿ.ਪੰ.)

**ਟੀਹਰਾ ਸੁਜਾਨਪੁਰ** : ਇਹ ਕਾਂਗੜਾ ਜ਼ਿਲ੍ਹੇ ਦੀ ਹਮੀਰਪੁਰ ਤਹਿਸੀਲ ਦਾ ਇਕ ਸ਼ਹਿਰ ਹੈ । ਇਹ ਬਿਆਸ ਦਰਿਆ ਦੇ ਖੱਬੇ ਕਿਨਾਰੇ ਹਮੀਰਪੁਰ ਤੋਂ ਲਗਭਗ 24 ਕਿ.ਮੀ. ਦੀ ਦੂਰੀ ਦੇ ਸਥਿਤ ਹੈ। ਸੰਨ 1966 ਦੇ ਪੁਨਰਗਠਨ ਤੋਂ ਪਹਿਲਾਂ ਇਹ ਪੰਜਾਬ ਦਾ ਹੀ ਇਕ ਹਿੱਸਾ ਸੀ । ਇਸ ਨੂੰ 1748 ਈ. ਵਿਚ ਕਾਂਗੜੇ ਦੇ ਕਟੋਚ ਰਾਜਾ ਅਭੈ ਚੰਦ ਨੇ ਵਸਾਇਆ ਸੀ। ਕੁਝ ਵਿਦਵਾਨਾਂ ਵੱਲੋਂ ਇਸ ਨੂੰ ਆਬਾਦ ਕਰਨ ਦਾ ਸਾਲ 1761 ਈ. ਵੀ ਲਿਖਿਆ ਗਿਆ ਹੈ । ਇਸ ਉਪਰੰਤ ਇਸ ਨੂੰ ਰਾਜਾ ਸੰਸਾਰ ਚੰਦ ਨੇ ਹੋਰ ਪ੍ਰਫੁੱਲਤ ਕੀਤਾ ।

ਕਟੋਚ ਰਾਜਿਆਂ ਦਾ ਖ਼ਾਨਦਾਨ ਸੁਸ਼ਰਮਨ ਦੇ ਖ਼ਾਨਦਾਨ ਵਿਚੋਂ ਮੰਨਿਆ ਜਾਂਦਾ ਹੈ ਜਿਸ ਦਾ ਜ਼ਿਕਰ ਮਹਾਭਾਰਤ ਵਿਚ ਵੀ ਆਉਂਦਾ ਹੈ। ਇਹ ਖ਼ਾਨਦਾਨ ਪਹਿਲਾਂ ਮੁਲਤਾਨ ਰਹਿੰਦਾ ਸੀ । ਕੁਰੂਕਸ਼ੇਤਰ ਦੀ ਲੜਾਈ ਤੋਂ ਬਾਅਦ ਮੁਲਤਾਨ ਦਾ ਇਲਾਕਾ ਇਨ੍ਹਾਂ ਤੋਂ ਖੁਸ ਗਿਆ ਤੇ ਇਹ ਲੋਕ ਜਲੰਧਰ ਜ਼ਿਲ੍ਹੇ ਵਿਚ ਆ ਵਸੇ ਜਿਥੇ ਰਹਿੰਦਿਆਂ ਇਨ੍ਹਾਂ ਨੇ ਕਾਂਗੜੇ ਦਾ ਕਿਲਾ ਬਣਵਾਇਆ। ਕਾਂਗੜੇ ਦੇ ਪੱਛਮ ਵੱਲ ਦਾ ਇਲਾਕਾ ਵੀ ਕਟੋਚ ਹੀ ਅਖਵਾਉਂਦਾ ਸੀ ।

ਇਸ ਦੀ ਇਕ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਥੇ ਇਕ ਬਹੁਤ ਵੱਡਾ ਮੈਦਾਨ ਹੈ । ਅਜਿਹਾ ਮੈਦਾਨ ਸ਼ਾਇਦ ਹੀ ਹੋਰ ਕਿਸੇ ਪਹਾੜੀ ਇਲਾਕੇ ਵਿਚ ਹੋਵੇ । ਕਿਸੇ ਸਮੇਂ ਇਸ ਮੈਦਾਨ ਵਿਚ ਰਾਜਿਆਂ ਦੀਆਂ ਫ਼ੌਜਾਂ ਪਰੇਡ ਕਰਿਆ ਕਰਦੀਆਂ ਸਨ । ਇਸ ਮੈਦਾਨ ਦੇ ਇਕ ਕੋਨੇ ਵਿਚ ਰਾਜਾ ਸੰਸਾਰ ਚੰਦ ਦਾ ਬਣਾਇਆ ਹੋਇਆ ਇਕ ਮੰਦਰ ਹੈ ਜਿਸ ਵਿਚ ਰਾਧਾ ਕ੍ਰਿਸ਼ਨ ਦੀਆਂ ਮੂਰਤੀਆਂ ਹਨ । ਇਥੇ ਹੀ ਇਕ ਪੱਥਰ ਤੇ ਨਦੌਣ ਦੇ ਮਿਸਤਰੀ ਮਿਸਰੂ ਤੇ ਬਕਰੂ ਦੇ ਨਾਂ ਉਕਰੇ ਹੋਏ ਹਨ ।

ਕਾਂਗੜੇ ਵਿਚ ਇਹ ਇਲਾਕਾ ਕਲਾ ਦੇ ਖੇਤਰ ਵਿਚ ਵਿਸ਼ੇਸ਼ ਪ੍ਰਸਿੱਧੀ ਦਾ ਲਖਾਇਕ ਹੈ । ਸ਼ਹਿਰ ਦੇ ਬਾਹਰਵਾਰ ਬਿਆਸ ਦਰਿਆ ਦੇ ਕੰਢੇ ਤੇ ਨਰਬਦੇਸ਼ਵਰ ਨਾਂ ਦਾ ਇਕ ਸ਼ਿਵ ਮੰਦਰ ਹੈ ਜੋ ਰਾਜਾ ਸੰਸਾਰ ਚੰਦ ਦੀ ਸੁਕੇਤਨ ਰਾਣੀ ਨੇ 1823 ਈ. ਵਿਚ ਬਣਵਾਇਆ ਸੀ । ਇਸ ਮੰਦਰ ਦੀਆਂ ਕੰਧਾਂ ਉੱਤੇ ਬਣੇ ਚਿੱਤਰ ਉਸ ਸਮੇਂ ਦੀ ਚਿੱਤਰਕਾਰੀ ਦੀ ਯਾਦ ਆਪਣੀ ਬੁੱਕਲ ਵਿਚ ਸਮੋਈ ਬੈਠੇ ਹਨ । ਇਨ੍ਹਾਂ ਚਿੱਤਰਾਂ ਵਿਚ ਰਾਮਾਇਣ, ਮਹਾਭਾਰਤ ਤੇ ਭਾਗਵਤ ਦੇ ਦ੍ਰਿਸ਼ ਪੇਸ਼ ਕੀਤੇ ਗਏ ਹਨ । ਇਨ੍ਹਾਂ ਤੋਂ ਬਿਨਾਂ ਹਾਥੀ, ਘੋੜੇ, ਬਾਰਾਂਸਿੰਗੇ ਆਦਿ ਜਾਨਵਰਾਂ ਦੇ ਚਿੱਤਰ ਵੀ ਵੇਖਣ ਵਿਚ ਆਉਂਦੇ ਹਨ । ਇਨ੍ਹਾਂ ਚਿੱਤਰਾਂ ਵਿਚੋਂ ਬਹੁਤ ਸਾਰੇ ਅਜਿਹੇ ਚਿੱਤਰ ਹਨ ਜਿਹੜੇ ਅਜੇ ਤੱਕ ਆਪਣੇ ਮੁੱਢਲੇ ਰੰਗਾਂ ਨੂੰ ਬਰਕਰਾਰ ਰੱਖੀ ਬੈਠੇ ਹਨ । ਮੰਦਰ ਦੇ ਪਿੱਛੇ ਲਾਲ ਪੱਥਰ ਦੀ ਬਣੀ ਦੁਰਗਾ ਮਾਤਾ ਦੀ ਮੂਰਤੀ ਹੈ ਜਿਸ ਵਿਚ ਮਾਤਾ ਦੁਰਗਾ ਮਹਿਖਾਸੁਰ ਨੂੰ ਮਾਰ ਰਹੀ ਹੈ ।

ਸ਼ਹਿਰ ਦੇ ਉੱਪਰ ਵੱਲ ਪਹਾੜੀ ਤੇ ਰਾਜਾ ਸੰਸਾਰ ਚੰਦ ਦਾ ਮਹਿਲ ਹੈ ਜੋ ਕਿਸੇ ਸਮੇਂ ਬਹੁਤ ਖ਼ੂਬਸੂਰਤ ਸੀ । ਇਸ ਦੇ ਸੱਜੇ ਪਾਸੇ ਇਕ ਦਰਬਾਰ ਹਾਲ ਹੈ ਜਿਸ ਦੇ ਬਾਈ ਦਰਵਾਜ਼ੇ ਦੱਸੇ ਜਾਂਦੇ ਹਨ । ਇਸ ਹਾਲ ਦੇ ਹੇਠਾਂ ਇਕ ਤਲਾਅ ਹੈ ਜਿਹੜਾ ਹੋਲੀ ਦੇ ਦਿਨਾਂ ਵਿਚ ਰੰਗ ਨਾਲ ਭਰ ਦਿੱਤਾ ਜਾਂਦਾ ਸੀ ਤੇ ਇਸ ਸ਼ਹਿਰ ਦੇ ਲੋਕ ਰਾਜੇ ਨਾਲ ਹੋਲੀ ਖੇਡਿਆ ਕਰਦੇ ਸਨ ।

ਇਸ ਦੇ ਖੱਬੇ ਪਾਸੇ ਗੌਰੀ ਸ਼ੰਕਰ ਦਾ ਮੰਦਰ ਹੈ ਜਿਹੜਾ 1810 ਈ. ਵਿਚ ਬਣਾਇਆ ਗਿਆ। ਇਥੇ ਸ਼ਿਵ ਤੇ ਪਾਰਬਤੀ ਦੀਆਂ ਆਦਮ ਕੱਦ ਮੂਰਤੀਆਂ ਹਨ ਜਿਨ੍ਹਾਂ ਦੀ ਰਾਜਾ ਸੰਸਾਰ ਚੰਦ ਪੂਜਾ ਕਰਿਆ ਕਰਦਾ ਸੀ। ਦਰਬਾਰ ਹਾਲ ਉੱਤੇ ਚਮੁੰਡਾ ਦੇਵੀ ਦਾ ਮੰਦਰ ਹੈ । ਦੱਸਿਆ ਜਾਂਦਾ ਹੈ ਕਿ ਇਹ ਮੰਦਰ ਸਭ ਤੋਂ ਪਹਿਲੀ ਇਮਾਰਤ ਸੀ ਜਿਸ ਨੂੰ ਰਾਜਾ ਘੁਮੰਡ ਚੰਦ ਨੇ ਬਣਾਇਆ ਸੀ। ਮੰਦਰ ਦੇ ਪੂਰਬ ਵੱਲ ਮੰਡੀ ਦੀਆਂ ਵੀਰਾਨ ਪਹਾੜੀਆਂ ਅਤੇ ਦੱਖਣ ਵੱਲ ਹਮੀਰਪੁਰ ਦੇ ਖੁਸ਼ਕ ਇਲਾਕਿਆਂ ਦਾ ਨਜ਼ਾਰਾ ਵੇਖਣ ਨੂੰ ਮਿਲਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ 1820 ਈ. ਨੂੰ ਅੰਗਰੇਜ਼ ਸੈਲਾਨੀ ਮੂਰ ਕਰਾਫਟ ਵੀ ਕੁਝ ਸਮਾਂ ਇਸ ਇਲਾਕੇ ਵਿਚ ਰਿਹਾ। ਇਥੇ ਹੋਲੀ, ਜਨਮ ਅਸ਼ਟਮੀ ਤੇ ਦੁਸਹਿਰੇ ਦੇ ਤਿਉਹਾਰਾਂ ਸਮੇਂ ਮੇਲੇ ਲਗਦੇ ਹਨ। ਇਥੇ ਇਕ ਹਾਈ ਸਕੂਲ ਹੈ।

ਹ.ਪੁ.–ਡਿ. ਸੈਂ ਹੈਂ. ਬੁ. 7- ਕਾਂਗੜਾ ਜ਼ਿਲ੍ਹਾ,-ਮਹਿੰਦਰ ਸਿੰਘ ਰੰਧਾਵਾ

**ਟੀਪੂ ਬਣਾਉਣਾ** : ਇਹ ਖੇਡ ਪੰਜਾਬ ਦੀਆਂ ਅਲੋਪ ਹੋ ਰਹੀਆਂ ਖੇਡਾਂ ਵਿਚੋਂ ਇਕ ਹੈ । ਇਹ ਨਿਸ਼ਾਨਾ ਲਾਉਣ ਅਤੇ ਗੇਂਦ ਬੁਚਣ ਦੀ ਖੇਡ ਹੈ । ਇਸ ਖੇਡ ਵਿਚ ਬੱਚੇ ਦੋ ਬਰਾਬਰ ਟੋਲੀਆਂ ਬਣਾ ਲੈਂਦੇ ਹਨ । ਧਰਤੀ ਉੱਤੇ ਦਾਇਰਾ ਬਣਾ ਕੇ ਪੰਜ, ਸੱਤ ਜਾਂ ਨੌਂ ਠੀਕਰੀਆਂ ਉਪਰ ਹੇਠਾਂ ਚਿਣ ਦਿਤੀਆਂ ਜਾਂਦੀਆਂ ਹਨ, ਇਸ ਨੂੰ ਟੀਪੂ ਕਹਿੰਦੇ ਹਨ । ਦੋਹਾਂ ਟੋਲੀਆਂ ਦੇ ਲੀਡਰ ਪੁਗਦੇ ਹਨ ਅਤੇ ਜਿਸ ਸਿਰ ਦਾਈ ਆ ਜਾਵੇ ਉਹ ਟੋਲੀ ਟੀਪੂ ਦੇ ਸਾਹਮਣੇ ਖੜ੍ਹੀ ਹੋ ਜਾਂਦੀ ਹੈ ਅਤੇ ਦੂਜੀ ਟੋਲੀ ਦੇ ਬੱਚੇ 3 ਕੁ ਮੀਟਰ ਦੀ ਦੂਰੀ ਤੋਂ ਵਾਰੀ ਸਿਰ ਟੀਪੂ ਤੇ ਗੇਂਦ ਮਾਰ ਕੇ ਉਸ ਨੂੰ ਢਾਹੁਣ ਦੀ ਕੋਸ਼ਿਸ਼ ਕਰਦੇ ਹਨ। ਦਾਈ ਦੇਣ ਵਾਲੀ ਟੋਲੀ ਦੂਸਰੀ ਟੋਲੀ ਵਲੋਂ ਟੀਪੂ ਤੇ ਮਾਰੀ ਗੇਂਦ ਨੂੰ ਬੁਚਣ ਦੀ ਕੋਸ਼ਿਸ਼ ਕਰਦੀ ਹੈ । ਜੇ ਗੇਂਦ ਬੁਚ ਲਈ ਜਾਵੇ ਤਾਂ ਗੇਂਦ ਮਾਰਨ ਵਾਲੇ ਦੀ ਵਾਰੀ ਖ਼ਤਮ ਹੋ ਜਾਂਦੀ ਹੈ । ਇਸ ਤੋਂ ਬਾਅਦ ਟੋਲੀ ਦਾ ਦੂਜਾ ਬੱਚਾ ਆਉਂਦਾ ਹੈ ਤੇ ਟੀਪੂ ਤੇ ਗੇਂਦ ਨਾਲ ਨਿਸ਼ਾਨਾ ਲਗਾਉਂਦਾ ਹੈ। ਜੇ ਟੀਪੂ ਗੇਂਦ ਨਾਲ ਢਹਿ ਜਾਵੇ ਤਾਂ ਢਾਉਣ ਵਾਲੀ ਟੋਲੀ ਦੂਰ ਭਜਦੀ ਹੈ ਅਤੇ ਨਾਲ ਹੀ ਟੀਪੂ ਦੁਬਾਰਾ ਬਣਾਉਣ ਦੀ ਕੋਸ਼ਿਸ਼ ਕਰਦੀ ਹੈ । ਦੂਜੀ ਟੋਲੀ ਟੀਪੂ ਬਣਾਉਣ ਵਾਲਿਆਂ ਨੂੰ ਗੇਂਦ ਮਾਰਨ ਦੀ ਕੋਸ਼ਿਸ਼ ਕਰਦੀ ਹੈ ।

ਜੇ ਟੀਪੂ ਮੁੜ ਬਣਾਉਣ ਤੋਂ ਪਹਿਲਾਂ ਦੂਜੀ ਟੋਲੀ ਦੇ ਕਿਸੇ ਖਿਡਾਰੀ ਦੇ ਗੇਂਦ ਲਗ ਜਾਵੇ ਤਾਂ ਗੇਂਦ ਮਾਰਨ ਵਾਲੀ ਟੋਲੀ ਦੀ ਵਾਰੀ ਆ ਜਾਂਦੀ ਹੈ । ਜੇ ਟੀਪੂ ਪਹਿਲਾਂ ਬਣ ਜਾਵੇ ਤਾਂ ਟੀਪੂ ਬਣਾਉਣ ਵਾਲਿਆਂ ਦੀ ਵਾਰੀ ਵਧ ਜਾਂਦੀ ਹੈ । ਇਸ ਤਰ੍ਹਾਂ ਵਾਰੀ-ਵਾਰੀ ਦੋਹਾਂ ਟੋਲੀਆਂ ਦੇ ਬੱਚੇ ਟੀਪੂ ਢਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ ਅਤੇ ਖੇਡ ਲਗਾਤਾਰ ਚਲਦੀ ਰਹਿੰਦੀ ਹੈ । ਇਸ ਖੇਡ ਵਿਚ ਕੋਈ ਨਿਸ਼ਚਿਤ ਵਕਤ ਨਹੀਂ ਹੁੰਦਾ । ਜਦੋਂ ਬੱਚੇ ਥਕ ਜਾਂਦੇ ਹਨ ਤਾਂ ਖੇਡਣਾ ਬੰਦ ਕਰ ਦਿੰਦੇ ਹਨ ।

ਹ.ਪੁ–ਸੰਘੋਲ-ਸ. ਪੁ.–ਭਾ. ਵਿ.ਪੰ.:36

**ਟੁੱਟੀ ਗੰਢੀ ਸਾਹਿਬ (ਗੁ.)** : ਮੁਕਤਸਰ ਵਿਖੇ ਇਹ ਉਹ ਅਸਥਾਨ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਹਾਂ ਸਿੰਘ ਦੇ ਕਹਿਣ ਉੱਤੇ ਬੇਦਾਵਾ ਪਾੜ ਕੇ ਟੁੱਟੀ ਸਿੱਖੀ ਨੂੰ ਮੁੜ ਗੰਢਿਆ ਸੀ। ਮੁਕਤਸਰ ਜਿਸ ਦਾ ਪੁਰਾਣਾ ਨਾਂ ਖਿਦਰਾਣਾ ਸੀ, ਵਿਖੇ ਮਾਈ ਭਾਗੋ ਦੀ ਕਮਾਨ ਹੇਠ ਉਨ੍ਹਾਂ ਸਿੱਖਾਂ ਵਿਚੋਂ ਚਾਲੀ ਸਿੰਘਾਂ ਨੇ ਮੁਗ਼ਲ ਸੈਨਾ ਨਾਲ ਯੁੱਧ ਕੀਤਾ ਜਿਹੜੇ ਅਨੰਦਪੁਰ ਸਾਹਿਬ ਵਿਖੇ ਗੁਰ ਜੀ ਨੂੰ ਬੇਦਾਵਾ ਲਿਖ ਕੇ ਦੇ ਆਏ ਸਨ ਕਿ 'ਨਾ ਤੂੰ ਸਾਡਾ ਗੁਰੂ ਨਾ ਅਸੀਂ ਤੇਰੇ ਸਿੱਖ'। ਖਿਦਰਾਣੇ ਦੇ ਯੁੱਧ ਵਿਖੇ ਇਨ੍ਹਾਂ ਨੇ ਸ਼ਹੀਦੀ ਪ੍ਰਾਪਤ ਕੀਤੀ ਅਤੇ ਗੁਰੂ ਜੀ ਨੇ ਆਪਣੇ ਹੱਥੀਂ ਇਨ੍ਹਾਂ ਦਾ ਅੰਤਿਮ ਸੰਸਕਾਰ ਕਰ ਕੇ ਇਨ੍ਹਾਂ ਨੂੰ 'ਮੁਕਤੇ' ਆਖਿਆ । ਇਸ ਤੋਂ ਪਹਿਲਾਂ ਫੱਟੜ ਹਾਲਤ ਵਿਚ ਕੇਵਲ ਭਾਈ ਮਹਾਂ ਸਿੰਘ ਦੇ ਸੁਆਸ ਹੀ ਚਲ ਰਹੇ ਸਨ ਜਿਸ ਨੇ ਗੁਰੂ ਜੀ ਨੂੰ ਬੇਨਤੀ ਕਰ ਕੇ ਉਹ ਬੇਦਾਵਾ ਪੜਵਾ ਲਿਆ । ਸਰੋਵਰ ਦੇ ਕੰਢੇ ਸੁਸ਼ੋਭਿਤ ਇਸ ਗੁਰਦੁਆਰੇ ਨੂੰ ਵੱਡਾ ਦਰਬਾਰ ਸਾਹਿਬ ਵੀ ਕਹਿੰਦੇ ਹਨ ।

ਹ. ਪੁ.–ਮ. ਕੋ.; ਤ.ਗੁ. ਖਾ; ਕਲਗੀਧਰ ਚਮਤਕਾਰ–ਭਾਈ ਵੀਰ ਸਿੰਘ; ਗੁ. ਪ੍ਰ. ਸੂ. ਗ੍ਰੰ.

**ਟੁੰਡੀ ਲਾਟ, ਹਰਨਾਮ ਸਿੰਘ** : ਗ਼ਦਰ ਲਹਿਰ ਨਾਲ ਸਬੰਧਤ ਇਸ ਦੇਸ਼ ਭਗਤ ਅਤੇ ਪੰਜਾਬੀ ਦੇ ਕ੍ਰਾਂਤੀਕਾਰੀ ਕਵੀ ਦਾ ਜਨਮ ਕੋਟਲਾ ਨੌਧ ਸਿੰਘ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ 1884 ਈ. ਵਿਚ ਸ. ਗੁਰਦਿੱਤ ਸਿੰਘ ਦੇ ਘਰ ਹੋਇਆ। (ਇਹ ਹਰਨਾਮ ਸਿੰਘ 'ਟੁੰਡੀਲਾਟ'ਦੇ ਨਾਂ ਨਾਲ ਪ੍ਰਸਿੱਧ ਹੋਇਆ ਕਿਉਂਕਿ ਇਕ ਵਾਰ ਬੰਬ ਤਿਆਰ ਕਰਦਿਆਂ ਦੁਰਘਟਨਾ ਵਿਚ ਇਸ ਦਾ ਸੱਜਾ ਹੱਥ ਕੱਟਿਆ ਗਿਆ ਸੀ) ਇਕ ਗ਼ਰੀਬ ਕਿਰਸਾਣ ਦਾ ਪੁੱਤਰ ਹੋਣ ਕਰਕੇ ਇਹ ਪੰਜਵੀਂ ਤੋਂ ਅੱਗੇ ਸਕੂਲੀ ਵਿਦਿਆ ਜਾਰੀ ਨਾ ਰੱਖ ਸਕਿਆ। ਇਸ ਨੇ ਉਰਦੂ ਫ਼ਾਰਸੀ ਦੀ ਥੋੜ੍ਹੀ ਬਹੁਤ ਸਿਖਿਆ ਹੀ ਪ੍ਰਾਪਤ ਕੀਤੀ। ਸਿੰਘ ਸਭਾ ਲਹਿਰ ਦੇ ਪ੍ਰਚਾਰ ਨੇ ਇਸ ਨੂੰ ਬਹੁਤ ਪ੍ਰਭਾਵਿਤ ਕੀਤਾ ਜਿਸ ਕਰਕੇ ਇਹ ਸਮਾਜ ਅਤੇ ਧਰਮ ਦੀਆਂ ਧਾਰਨਾਵਾਂ ਪ੍ਰਤਿ ਜਾਗਰੂਕ ਹੋ ਗਿਆ।

ਚੜ੍ਹਦੀ ਜਵਾਨੀ ਵਿਚ ਕੁਝ ਸਾਲ ਇਸ ਨੇ ਭਾਰਤੀ ਫ਼ੌਜ ਵਿਚ ਸੇਵਾ ਕੀਤੀ । 22 ਸਾਲ ਦੀ ਉਮਰ ਵਿਚ ਇਹ ਅਮਰੀਕਾ ਚਲਾ ਗਿਆ । ਉਥੋਂ ਕੁਝ ਸਮੇਂ ਲਈ ਕੈਨੇਡਾ ਦਾ ਚੱਕਰ ਲਾ ਕੇ 1909-10 ਈ. ਵਿਚ ਫਿਰ ਅਮਰੀਕਾ ਆ ਗਿਆ ।

ਅਮਰੀਕਾ ਵਿਚ ਰਹਿੰਦਿਆਂ ਇਸ ਦਾ ਸੰਪਰਕ ਲਾਲਾ ਹਰਦਿਆਲ ਅਤੇ ਹੋਰ ਕ੍ਰਾਂਤੀਕਾਰੀਆਂ ਨਾਲ ਹੋਇਆ ਜਿਨ੍ਹਾਂ ਤੋਂ ਇਸ ਨੇ ਰਾਜਨੀਤਿਕ ਸਿਖਿਆ ਗ੍ਰਹਿਣ ਕੀਤੀ । ਸੰਨ 1914 ਵਿਚ ਇਹ ਗ਼ਦਰ ਲਹਿਰ ਵਿਚ ਸ਼ਾਮਲ ਹੋ ਗਿਆ । ਇਹ ਬਦੇਸ਼ੀ ਰਾਜ ਨੂੰ ਇਕ ਲਾਹਨਤ ਅਤੇ ਗ਼ੁਲਾਮੀ ਨੂੰ ਹੀ ਬਹੁਤੇ ਦੁਖਾਂ ਦਾ ਕਾਰਨ ਮੰਨਦਾ ਸੀ । ਇਸਦਾ ਵਿਸ਼ਵਾਸ ਸੀ ਕਿ ਹਥਿਆਰਬੰਦ ਕ੍ਰਾਂਤੀ ਦੁਆਰਾ ਹੀ ਭਾਰਤ ਨੂੰ ਆਜ਼ਾਦ ਕਰਵਾਇਆ ਜਾ ਸਕਦਾ ਹੈ ।

ਲਾਲਾ ਹਰਦਿਆਲ ਦਾ ਵਿਸ਼ਵਾਸਪਾਤਰ ਹੋਣ ਕਰਕੇ ਇਹ ਉਸ ਦਾ ਅੰਗ ਰੱਖਿਅਕ ਬਣ ਗਿਆ ਤੇ ਇਸ ਤਰ੍ਹਾਂ ਇਸ ਨੂੰ ਲਾਲਾ ਜੀ ਦੇ ਹਰ ਵੇਲੇ ਸੰਪਰਕ ਵਿਚ ਰਹਿਣ ਦਾ ਮੌਕਾ ਮਿਲਿਆ ਜਿਸ ਦੀ ਪ੍ਰੇਰਨਾਦਾਇਕ ਅਗਵਾਈ ਅਤੇ ਵਿਚਾਰਧਾਰਾ ਨੇ ਇਸ ਉੱਤੇ ਡੂੰਘਾ ਪ੍ਰਭਾਵ ਪਾਇਆ । ਇਹ ਪਾਰਟੀ ਦੇ ਮੈਗਜ਼ੀਨ 'ਗੂੰਜ' ਲਈ ਕਵਿਤਾਵਾਂ ਲਿਖਣ ਲਗਿਆ ਅਤੇ ਹੌਲੀ ਹੌਲੀ ਤਰੱਕੀ ਕਰਦਿਆਂ ਇਸ ਪਰਚੇ ਦੇ ਸੰਪਾਦਕੀ ਬੋਰਡ ਦਾ ਮੈਂਬਰ ਬਣ ਗਿਆ । ਆਮ ਬੋਲਚਾਲ ਦੀ ਭਾਸ਼ਾ ਵਿਚ ਲਿਖੀਆਂ ਇਸ ਦੀਆਂ ਕਵਿਤਾਵਾਂ ਭਾਰਤੀਆਂ ਨੂੰ ਆਜ਼ਾਦੀ ਪ੍ਰਾਪਤ ਕਰਨ ਲਈ ਸਿਰ ਧੜ ਦੀ ਬਾਜ਼ੀ ਲਾਉਣ ਦਾ ਸੰਦੇਸ਼ ਦਿੰਦੀਆਂ ਹਨ । ਸਾਨਫ਼ਰਾਂਸਿਸਕੋ ਵਿਚ ਰਹਿੰਦਿਆਂ ਇਸ ਨੇ ਮਿਸਟਰ ਜੈਕ ਤੋਂ ਬੰਬ ਤਿਆਰ ਕਰਨ ਦੀ ਤਕਨੀਕ ਸਿੱਖੀ ਅਤੇ ਇਥੇ ਹੀ ਇਕ ਦੁਰਘਟਨਾ ਵਿਚ ਇਸ ਦਾ ਸੱਜਾ ਹੱਥ ਕੱਟਿਆ ਗਿਆ ।

ਪਹਿਲੀ ਵੱਡੀ ਜੰਗ ਛਿੜਨ ਤੋਂ ਛੇਤੀ ਹੀ ਪਿਛੋਂ ਇਹ ਭਾਰਤ ਵਾਪਸ ਆ ਗਿਆ । ਪੰਜਾਬ ਵਿਚ ਦਾਖਲ ਹੋ ਕੇ ਇਸ ਨੇ ਪਿੰਡ ਪਿੰਡ ਜਾ ਕੇ ਬਦੇਸ਼ੀ ਰਾਜ ਦੇ ਵਿਰੁੱਧ ਵਿਦਰੋਹ ਦਾ ਪ੍ਰਚਾਰ ਕੀਤਾ । ਲਾਹੌਰ ਵਿਖੇ ਇਹ ਰਾਸ ਬਿਹਾਰੀ ਬੋਸ ਨੂੰ ਮਿਲਿਆ। ਭਾਰਤ ਦੇ ਕ੍ਰਾਂਤੀਕਾਰੀ ਖੇਤਰ ਵਿਚ ਇਸਨੇ ਸ. ਕਰਤਾਰ ਸਿੰਘ ਸਰਾਭਾ ਦੇ ਸੱਜੇ ਹੱਥ ਵਜੋਂ ਕੰਮ ਕੀਤਾ ।

ਸਰਕਾਰ ਨੂੰ ਇਸ ਦੀਆਂ ਸਰਗਰਮੀਆਂ ਉੱਤੇ ਸ਼ੱਕ ਹੋਇਆ ਤਾਂ ਇਸ ਨੇ ਕਰਤਾਰ ਸਿੰਘ ਸਰਾਭਾ ਨਾਲ ਦੇਸ਼ ਵਿਚੋਂ ਨੱਸ ਜਾਣ ਦੀ ਵਿਉਂਤ ਬਣਾਈ ਪਰ ਜਦੋਂ ਇਹ ਪਿਸ਼ਾਵਰ ਪਹੁੰਚਿਆ ਤਾਂ ਇਸ ਨੂੰ ਕਾਇਰਾਨਾ ਗੱਲ ਸਮਝਦਿਆਂ ਆਪਣਾ ਮਨ ਬਦਲ ਲਿਆ। ਥੋੜ੍ਹੇ ਚਿਰ ਪਿਛੋਂ ਇਹ ਗ੍ਰਿਫ਼ਤਾਰ ਹੋ ਗਿਆ ਅਤੇ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਇਸ ਉੱਤੇ ਮੁਕੱਦਮਾ ਚਲਾਇਆ ਗਿਆ। ਅਦਾਲਤ ਨੇ ਇਸ ਨੂੰ ਮੌਤ ਦੀ ਸਜ਼ਾ ਦਿੱਤੀ ਪਰ ਪਿਛੋਂ ਘਟਾ ਕੇ ਉਮਰ ਕੈਦ ਕਰ ਦਿੱਤੀ ਅਤੇ ਕਾਲੇ ਪਾਣੀ ਭੇਜ ਦਿੱਤਾ ਗਿਆ। ਜੇਲ੍ਹ ਵਿਚ ਇਸਨੇ ਸਾਥੀ ਕੈਦੀਆਂ ਦੀਆਂ ਮੰਗਾਂ ਮੰਨਵਾਉਣ ਲਈ ਭੁੱਖ ਹੜਤਾਲ ਕੀਤੀ । ਮਦਰਾਸ, ਮੁੰਬਈ, ਮੀਆਂਵਾਲੀ, ਅਤੇ ਅੰਬਾਲਾ ਵਿਚ ਕੈਦ ਕੱਟਣ ਪਿਛੋਂ 1930 ਈ. ਵਿਚ ਇਸ ਨੂੰ ਖਰਾਬ ਸਿਹਤ ਦੇ ਅਧਾਰ ਤੇ ਰਿਹਾਅ ਕਰ ਦਿੱਤਾ ਗਿਆ ।

ਰਿਹਾਅ ਹੋਣ ਪਿਛੋਂ ਇਹ ਭਾਰਤੀ ਕਿਸਾਨ ਪਾਰਟੀ ਵਿਚ ਸ਼ਾਮਲ ਹੋ ਗਿਆ ਫਿਰ ਇਸੇ ਪਾਰਟੀ ਵਿਚੋਂ ਉਪਜੀ ਕਮਿਊਨਿਸਟ ਪਾਰਟੀ ਦਾ ਮੈਂਬਰ ਬਣ ਗਿਆ । ਇਸ ਦੀਆਂ ਰਾਜਨੀਤਿਕ ਕਾਰਵਾਈਆਂ ਕਾਰਨ 1941 ਈ. ਵਿਚ ਇਸ ਨੂੰ ਮੁੜ ਕੈਦ ਕੀਤਾ ਗਿਆ ਅਤੇ ਇਹ 1945 ਈ. ਤਕ ਨਜ਼ਰਬੰਦ ਰਿਹਾ । ਸੰਨ 1962 ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ.ਪੁ.–ਐ. ਫ੍ਰੀ. ਫ਼ਾ. ਪੰ.; ਪੰ. ਸ਼ਾ. ਇ.–II ਭਾ. ਵਿ. ਪੰ.; ਪੰ. ਦੂ (ਬੀਰ ਕਾਵਿ ਅੰਕ)

**ਟੇਕ ਸਿੰਘ ਪਰਿਵਾਰ** : ਸਰਦਾਰ ਟੇਕ ਸਿੰਘ ਦੇ ਪਰਿਵਾਰ ਦਾ ਪਿਛੋਕੜ ਰਿਆਸਤ ਫ਼ਰੀਦਕੋਟ ਨਾਲ ਜੁੜਿਆ ਹੋਇਆ ਹੈ । ਪਟਿਆਲੇ ਦੀ ਰਿਆਸਤ ਵਿਚੋਂ ਧੌਲ ਨਾਂ ਦਾ ਇਕ ਸਰਦਾਰ ਹੋਇਆ ਜਿਸ ਦੇ ਵੰਸ਼ਜ ਸੰਘਰ ਕੋਲ ਫ਼ਰੀਦਕੋਟ ਰਿਆਸਤ ਦਾ ਰਾਜ ਆਇਆ। ਆਖਦੇ ਹਨ ਕਿ ਸੰਘਰ ਪਾਣੀਪਤ ਦੀ ਲੜਾਈ ਵਿਚ ਬਾਬਰ ਦੀ ਮਦਦ ਕਰਦਾ ਹੋਇਆ ਮਾਰਿਆ ਗਿਆ । ਬਾਬਰ ਨੇ ਉਸ ਦੇ ਵੱਡੇ ਪੁੱਤਰ ਭੱਲਣ ਨੂੰ ਬਰਾੜਾਂ ਦੇ ਇਲਾਕੇ ਦਾ ਚੌਧਰੀ ਬਣਾ ਦਿੱਤਾ । ਕੁਝ ਸਮੇਂ ਬਾਅਦ ਭੱਲਣ ਅਤੇ ਮਨਸੂਰ ਖ਼ਾਂ ਵਿਚ ਝਗੜਾ ਹੋਣ ਕਾਰਨ ਅਕਬਰ ਨੇ ਭੱਲਣ ਨੂੰ ਕੋਟਕਪੂਰਾ, ਫ਼ਰੀਦਕੋਟ, ਮਾੜੀ, ਮੁਦਕੀ ਤੇ ਮੁਕਤਸਰ ਦੇ ਪਰਗਣੇ ਦਿੱਤੇ । ਸੰਨ 1643 ਵਿਚ ਇਸ ਦੇ ਮਰਨ ਪਿੱਛੋਂ ਇਸ

ਦਾ ਛੋਟਾ ਭਰਾ ਲਾਲਾ ਚੌਧਰੀ ਬਣਿਆ । ਵੀਹ ਸਾਲ ਦੇ ਅਰਸੇ ਤੋਂ ਬਾਅਦ ਲਾਲੇ ਦਾ ਵੱਡਾ ਪੁੱਤਰ ਕਪੂਰਾ ਚੌਧਰੀ ਬਣਿਆ ।

ਕਪੂਰੇ ਨੇ ਲੜਾਈਆਂ ਨਾਲ ਆਪਣੇ ਇਲਾਕੇ ਦਾ ਘੇਰਾ ਵਧਾ ਲਿਆ । ਕੋਟਕਪੂਰੇ ਵਿਖੇ ਉਸ ਨੇ ਇਕ ਕਿਲਾ ਬਣਾਇਆ। ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਜਾਂਦੇ ਹੋਏ ਉਸ ਕੋਲ ਠਹਿਰੇ। ਗਵਰਨਰ ਸਰਹਿੰਦ ਨਾਲ ਲੜਾਈ ਕਰਨ ਲਈ ਗੁਰੂ ਜੀ ਨੇ ਉਸ ਤੋਂ ਕੋਟਕਪੂਰੇ ਦਾ ਕਿਲਾ ਮੰਗਿਆ ਪਰ ਮੁਗ਼ਲਾਂ ਤੋਂ ਡਰਦੇ ਮਾਰੇ ਉਸ ਨੇ ਅਜਿਹਾ ਕਰਨ ਤੋਂ ਨਾਂਹ ਕਰ ਦਿੱਤੀ । ਸੰਨ 1708 ਵਿਚ ਈਸਾਂ ਖ਼ਾਂ ਨੇ ਧੋਖੇ ਨਾਲ ਕਪੂਰੇ ਨੂੰ ਮਰਵਾ ਦਿੱਤਾ । ਕਪੂਰੇ ਦੇ ਤਿੰਨ ਪੁੱਤਰਾਂ, ਸੁੱਖਾ ਸਿੰਘ, ਸੋਜਾਉ (ਸਜਾਨਾ) , ਮੁੱਖੂ (ਮੁਖੀਆ) ਨੇ ਪਿਉ ਦੀ ਮੌਤ ਦਾ ਬਦਲਾ ਲੈਣ ਲਈ ਈਸਾਂ ਖ਼ਾਂ ਦਾ ਕਤਲ ਕਰ ਦਿੱਤਾ ਤੇ ਵੱਡਾ ਪੁੱਤਰ ਸੁੱਖਾ ਚੌਧਰੀ ਬਣਿਆ । ਸੁੱਖਾ 1731 ਈ. ਵਿਚ ਸਵਰਗਵਾਸ ਹੋ ਗਿਆ । ਸੁੱਖੇ ਦੇ ਤਿੰਨ ਪੁੱਤਰ ਜੋਧ ਸਿੰਘ, ਹਮੀਰ ਸਿੰਘ ਤੇ ਵੀਰ ਸਿੰਘ ਦੀ ਵੰਡ ਹੋ ਗਈ। ਕੋਟਕਪੂਰਾ ਜੋਧ ਸਿੰਘ ਦੇ, ਫ਼ਰੀਦਕੋਟ ਹਮੀਰ ਸਿੰਘ ਦੇ ਤੇ ਮਾੜੀ ਪਰਗਣਾ ਵੀਰ ਸਿੰਘ ਦੇ ਹਿੱਸੇ ਆਇਆ । ਜੋਧ ਸਿੰਘ ਦੇ ਅੱਗੇ 2 ਪੁੱਤਰ ਟੇਕ ਸਿੰਘ ਤੇ ਜੀਤ ਸਿੰਘ ਹੋਏ । 1767 ਵਿਚ ਸ. ਜੋਧ ਸਿੰਘ ਅਤੇ ਉਸ ਦਾ ਪੁੱਤਰ ਜੀਤ ਸਿੰਘ ਮਹਾਰਾਜਾ ਅਮਰ ਸਿੰਘ (ਪਟਿਆਲਾ)ਨਾਲ ਲੜਾਈ ਵਿਚ ਮਾਰੇ ਗਏ ਤੇ ਉਸ ਦੀ ਥਾਂ ਟੇਕ ਸਿੰਘ ਜਾਗੀਰ ਦਾ ਮਾਲਕ ਬਣਿਆ।

ਟੇਕ ਸਿੰਘ ਦੇ ਦੋ ਪੁੱਤਰ ਹੋਏ ਜਗਤ ਸਿੰਘ ਤੇ ਕਰਮ ਸਿੰਘ। ਪਿਉ ਪੁੱਤਰਾਂ ਵਿਚਕਾਰ ਝਗੜਾ ਹੋ ਗਿਆ । ਸੰਨ 1806 ਵਿਚ ਜਗਤ ਸਿੰਘ ਨੇ ਘਰ ਨੂੰ ਅੱਗ ਲਾ ਕੇ ਟੇਕ ਸਿੰਘ ਨੂੰ ਜਿਉਂਦੇ ਹੀ ਸਾੜ ਦਿੱਤਾ ਅਤੇ ਆਪ ਜਗੀਰ ਦਾ ਮਾਲਕ ਬਣ ਗਿਆ । ਕੁਝ ਅਰਸੇ ਬਾਅਦ ਜਗਤ ਸਿੰਘ ਤੇ ਕਰਮ ਸਿੰਘ ਦੋਹਾਂ ਵਿਚ ਝਗੜਾ ਹੋ ਗਿਆ ਜਿਸ ਦੇ ਸਿੱਟੇ ਵਜੋਂ 1807 ਈ. ਵਿਚ ਦੀਵਾਨ ਮੁਹਕਮ ਚੰਦ ਨੇ ਕੋਟਕਪੂਰੇ ਉੱਤੇ ਕਬਜ਼ਾ ਕਰ ਲਿਆ। ਸੰਨ 1825 ਵਿਚ ਜਗਤ ਸਿੰਘ ਦੀ ਮੌਤ ਹੋ ਗਈ। ਉਸ ਦੇ ਘਰ ਕੋਈ ਪੁੱਤਰ ਨਹੀਂ ਸੀ ਪਰ ਕਰਮ ਸਿੰਘ ਦੀ ਔਲਾਦ ਸੀ ।

ਹ. ਪ.–ਸਿ. ਮਿ.-ਸੀਤਲ

**ਟੋਕਾ ਸਾਹਿਬ (ਗੁ. )** : ਹਰਿਆਣਾ ਪ੍ਰਾਂਤ ਦੇ ਅੰਬਾਲਾ ਜ਼ਿਲ੍ਹੇ ਵਿਚ ਨਾਹਨ ਤੋਂ 16 ਕਿ.ਮੀ. ਦੂਰ ਪਿੰਡ ਟੋਕਾ ਵਿਖੇ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਗੁਰਦੁਆਰਾ ਹੈ ਜਿਥੇ ਗੁਰੂ ਜੀ ਭੰਗਾਣੀ ਦੇ ਯੁੱਧ ਤੋਂ ਪਿਛੋਂ 12 ਦਿਨ ਬਿਰਾਜੇ ਸਨ। ਇਸ ਥਾਂ ਲਾਹੇ ਪਿੰਡ ਦੇ ਰੰਘੜਾਂ ਨੇ ਗੁਰੂ ਸਾਹਿਬ ਦੇ ਊਠ ਚੁਰਾ ਲਏ ਜਿਸ ਕਾਰਨ ਉਨ੍ਹਾਂ ਨੂੰ ਯੋਗ ਦੰਡ ਦਿੱਤਾ ਗਿਆ ਅਤੇ ਲਾਹੇ ਪਿੰਡ ਦਾ ਨਾਂ ਬਦਲ ਕੇ ਟੋਕਾ ਰੱਖ ਦਿੱਤਾ ਗਿਆ । ਗੁਰਦੁਆਰੇ ਦੇ ਨਾਂ ਜ਼ਮੀਨ ਵੀ ਹੈ । ਜੇਠ ਸੁਦੀ 10ਵੀਂ ਨੂੰ ਇਥੇ ਭਾਰੀ ਮੇਲਾ ਲਗਦਾ ਹੈ ।

ਹ.ਪੁ.–ਮ.ਕੋ.

**ਟੋਡਰਮੱਲ** : ਅਕਬਰ ਦੇ ਦਰਬਾਰ ਦਾ ਇਹ ਰਤਨ ਜ਼ਿਲ੍ਹਾ ਲਾਹੌਰ ਪਿੰਡ ਚੂਹਣੀਆਂ ਦੇ ਵਾਸੀ ਇਕ ਗ਼ਰੀਬ ਖੱਤਰੀ ਸ੍ਰੀ ਭਗਵਤੀ ਦਾਸ ਦੇ ਘਰ 1523 ਈ. ਵਿਚ ਜਨਮਿਆ । ਇਹ ਕਾਫ਼ੀ ਹੁਸ਼ਿਆਰ ਸੀ ਅਤੇ ਆਪਣੀ ਵਿਦਵਤਾ ਨਾਲ ਤਰੱਕੀ ਕਰਕੇ ਅਕਬਰ ਬਾਦਸ਼ਾਹ ਦਾ ਦੀਵਾਨ ਬਣ ਗਿਆ । ਇਸ ਨੇ ਜਿਹੜੇ ਮਾਲ ਸਬੰਧੀ ਨਿਯਮ ਬਣਾਏ ਸਨ ਉਹ ਬਾਦਸ਼ਾਹ ਅਕਬਰ ਨੂੰ ਬਹੁਤ ਹੀ ਪਸੰਦ ਸਨ । ਟੋਡਰਮੱਲ ਇਕ ਬਹਾਦਰ ਜਰਨੈਲ ਵੀ ਸੀ । ਇਸ ਨੇ ਬੰਗਾਲ ਦੀ ਮੁਹਿੰਮ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਬਹਾਦਰੀ ਵਿਖਾਈ ਸੀ । ਸਭ ਤੋਂ ਪਹਿਲਾਂ ਇਸ ਨੇ ਹੀ ਦਫ਼ਤਰ ਦਾ ਕੰਮ ਹਿੰਦੀ ਤੋਂ ਫ਼ਾਰਸੀ ਵਿਚ ਚਲਾਇਆ । ਸੰਨ 1576 ਵਿਚ ਇਸ ਨੂੰ ਲਾਹੌਰ ਦਾ ਹਾਕਮ ਬਣਾਇਆ ਗਿਆ ।

ਟੋਡਰਮੱਲ ਦੀ ਅਕਬਰ ਦੇ ਨੌਂ ਰਤਨਾਂ ਵਿਚ ਗਿਣਤੀ ਕੀਤੀ ਜਾਂਦੀ ਹੈ । ਇਸ ਨੂੰ ਰਾਜਾ ਦਾ ਖ਼ਿਤਾਬ ਮਿਲਿਆ ਸੀ ਅਤੇ ਇਹ ਅਕਬਰ ਦਾ ਖ਼ਜ਼ਾਨਾ ਮੰਤਰੀ ਸੀ । ਕਈ ਵਿਦਵਾਨਾਂ ਨੇ ਇਸ ਨੂੰ ਕਾਇਰ ਤੇ ਬਾਣੀਆ ਵੀ ਦੱਸਿਆ ਹੈ । ਇਹ ਫ਼ਾਰਸੀ ਤੋਂ ਬਿਨਾਂ ਹਿੰਦੀ ਦਾ ਵੀ ਕਵੀ ਸੀ । ਇਸ ਦੀ ਇਕ ਰਚਨਾ ਇਸ ਤਰ੍ਹਾਂ ਹੈ:–

ਬਾਣ ਬਿਨ ਜਥੋ ਕਮਾਨ ਗੁਰੂ ਬਿਨ ਜੈਸੇ ਗਯਾਨ,
ਮਾਨ ਬਿਨ ਦਾਸ ਜੈਸੇ ਜਲ ਬਿਨ ਸਰ ਹੈ,
ਤਾਰ ਬਿਨ ਯੰਤ੍ਰ ਜੈਸੇ ਸਯਾਨੇ ਬਿਨ ਮੰਡ ਜੈਸੇ,
ਪਤਿ ਬਿਨ ਨਾਰਿ ਜੈਸੇ ਪੁਤ੍ਰ ਬਿਨ ਘਰ ਹੈ,
ਟੋਡਰ ਸੁ ਕਵਿ ਤੈਸੇ ਮਨ ਮੇ ਵਿਚਾਰ ਦੇਖੋ
ਧਰਮ ਵਿਹੀਨ ਧਨ ਪਕਸ਼ੀ ਬਿਨ ਪਰ ਹੈ ।

ਸੰਨ 1585 ਵਿਚ ਲਾਹੌਰ ਵਿਖੇ ਇਸ ਦੀ ਮੌਤ ਹੋ ਗਈ।

ਹ.ਪੁ.–ਮ. ਕੋ.

**ਟੋਡਾ** : ਇਹ ਪਿੰਡ ਹਰਿਆਣਾ ਰਾਜ ਦੇ ਅੰਬਾਲਾ ਜ਼ਿਲ੍ਹੇ ਦੀ ਤਹਿਸੀਲ ਨਾਰਾਇਣਗੜ੍ਹ ਵਿਚ ਸਥਿਤ ਇਕ ਇਤਿਹਾਸਕ ਪਿੰਡ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਆਉਂਦੇ ਸਮੇਂ 1787 ਈ. ਵਿਚ ਚਰਨ ਪਾਏ ਸਨ । ਇਥੋਂ ਚੱਲ ਕੇ ਗੁਰੂ ਜੀ ਨਾਰਾਇਣਗੜ੍ਹ ਤਹਿਸੀਲ ਦੇ ਹੀ ਪਿੰਡ ਖ਼ਾਨਪੁਰ ਤੇ ਮਾਣਕਟੱਬਰਾ ਪਹੁੰਚੇ ਸਨ । ਇਥੇ ਰਾਇਪੁਰ ਰਾਜ ਦੀ ਰਾਣੀ ਗੁਰੂ ਜੀ ਦੇ ਦਰਸ਼ਨਾਂ ਲਈ ਆਈ ਸੀ । ਗੁਰੂ ਜੀ ਰਾਣੀ ਦੇ ਕਹੇ ਰਾਇਪੁਰ ਚਲੇ ਗਏ ਤੇ ਉਥੋਂ ਪ੍ਰਸ਼ਾਦ ਛਕ ਕੇ ਸਾਢੌਰਾ ਆ ਕੇ ਦੋ ਦਿਨ ਰਹੇ । ਇਸ ਤੋਂ ਬਾਅਦ ਗੁਰੂ ਜੀ ਟੋਡਾ ਪਿੰਡ ਆ ਕੇ ਬਿਰਾਜੇ ਸਨ । ਇਸ ਪਿੰਡ ਤੋਂ ਗੁਰੂ ਜੀ ਅੰਬਾਲਾ, ਰੋਪੜ, ਘਨੌਲੀ ਤੇ ਕੀਰਤਪੁਰ ਸਾਹਿਬ ਹੁੰਦੇ ਹੋਏ, ਅਨੰਦਪੁਰ ਸਾਹਿਬ ਪਹੁੰਚੇ ਸਨ ।

ਹ. ਪੁ.–ਮ.ਕੋ.

**ਟੋਡੀ (ਰਾਗ)** : ਗੁਰਮਤਿ ਸੰਗੀਤ ਪੱਧਤੀ ਨਾ ਸਿਰਫ ਭਾਰਤੀ ਸੰਗੀਤ ਵਿਚ ਹੀ ਸਗੋਂ ਵਿਸ਼ਵ ਦੇ ਸੰਗੀਤ ਖੇਤਰ ਵਿਚ ਵਿਸ਼ੇਸ਼ ਮਹੱਤਵ ਰੱਖਦੀ ਹੈ । ਵੱਖ ਵੱਖ ਹਾਲਾਤਾਂ ਕਾਰਣ ਸੰਗੀਤ ਦੇ ਖੇਤਰ ਵਿਚ ਇਸ ਦਾ ਸਹੀ ਮੁਲਾਂਕਣ ਨਹੀਂ ਹੋ ਸਕਿਆ ਕਿਉਂਕਿ ਇਸ ਸੰਗੀਤ ਪੱਧਤੀ ਨੂੰ ਕੇਵਲ ਧਰਮ ਦੀ ਵਲਗਣ ਤਕ ਹੀ ਸੀਮਿਤ ਰੱਖਿਆ ਗਿਆ ।

ਗੁਰੂ ਗ੍ਰੰਥ ਸਾਹਿਬ ਵਿਚ ਜਪੁਜੀ, ਸਵੱਯੇ, ਵਾਰਾਂ ਅਤੇ ਸਲੋਕਾਂ ਤੋਂ ਬਿਨਾਂ ਸਮੁੱਚੀ ਬਾਣੀ ਰਾਗਬੱਧ ਹੈ । ਸ਼ਬਦ ਦੇ ਭਾਵ ਅਤੇ ਸੰਗੀਤ ਸ਼ਾਸਤਰ ਅਨੁਸਾਰ ਅਤਿ ਢੁਕਵੇਂ ਰਾਗਾਂ ਨੂੰ ਗਾਇਨ ਲਈ ਬਾਣੀ ਉਪਰ ਅੰਕਿਤ ਕੀਤਾ ਗਿਆ ਹੈ । ਗੁਰਮਤਿ ਵਿਦਵਾਨਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਚਲਿਤ 31 ਰਾਗਾਂ ਨੂੰ ਸਵੀਕਾਰਿਆ ਹੈ। ਇਨ੍ਹਾਂ 31 ਰਾਗਾਂ ਅਧੀਨ 29 ਰਾਗ

ਹੋਰ ਵੀ ਅੰਕਿਤ ਹਨ ਜਿਹੜੇ ਭਾਰਤੀ ਸੰਗੀਤ ਸ਼ਾਸਤਰ ਅਨੁਸਾਰ ਨਵੇਕਲੀ ਸੁਤੰਤਰ ਤੇ ਪਛਾਣਯੋਗ ਹੋਂਦ ਰੱਖਦੇ ਹਨ । ਟੋਡੀ ਰਾਗ ਉਪਰੋਕਤ 31 ਰਾਗਾਂ ਵਿਚੋਂ 12ਵਾਂ ਰਾਗ ਹੈ । ਰਾਗ ਟੋਡੀ ਇਕ ਸਰਲ ਤੇ ਮਧੁਰ ਰਾਗ ਹੈ । ਇਸ ਨੂੰ ਤੋੜੀ ਦੇ ਨਾਂ ਨਾਲ ਵੀ ਸੰਬੋਧਨ ਕੀਤਾ ਜਾਂਦਾ ਹੈ । ਉੱਤਰ ਭਾਰਤੀ ਸੰਗੀਤ ਪੱਧਤੀ ਦੇ ਦਸਾਂ ਥਾਟਾਂ ਵਿਚੋਂ ਇਹ ਤੋੜੀ ਥਾਟ ਦਾ ਆਸ਼ਰਯ ਰਾਗ ਵੀ ਹੈ । ਇਸ ਰਾਗ ਵਿਚ ਰਿਸ਼ਭ, ਗੰਧਾਰ, ਧੈਵਤ, ਕੋਮਲ, ਮਧਿਅਮ ਤੀਬਰ ਅਤੇ ਬਾਕੀ ਸਭ ਸੁਰ ਸ਼ੁੱਧ ਵਰਤੇ ਜਾਂਦੇ ਹਨ । ਇਹ ਉਤਰਾਗ ਪ੍ਰਧਾਨ ਰਾਗ ਹੈ ਜਿਸ ਦਾ ਵਿਸਥਾਰ ਤਿੰਨਾਂ ਸਪਤਕਾਂ ਵਿਚ ਕੀਤਾ ਜਾਂਦਾ ਹੈ । ਇਹ ਗੰਭੀਰ ਪ੍ਰਕ੍ਰਿਤੀ ਦਾ ਰਾਗ ਹੈ ।

ਥਾਟ=ਟੋਡੀ (ਤੋੜੀ) ਜਾਤੀ=ਸ਼ਾੜਵ=ਸੰਪੂਰਣ; ਵਾਦੀ=ਧੈਵਤ ਸੰਵਾਦੀ=ਗੰਧਾਰ, ਸਮਾਂ=ਦਿਨ ਦਾ ਦੂਜਾ ਪਹਿਰ।

ਆਰੋਹੀ– ਸ, ਰੇ, ਗ, ਮਂ, ਪ, ਧ, ਨੀ, ਸ, ਸਾਂ.

ਅਵਰੋਹੀ– ਸਂ, ਨੀ, ਧ, ਪ, ਮ, ਰੇ, ਗ.

ਇਸ ਰਾਗ ਨੂੰ ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ ਅਤੇ ਭਗਤ ਰਵਿਦਾਸ ਨੇ ਆਪਣੀ ਬਾਣੀ ਦੇ ਗਾਇਨ ਲਈ ਵਰਤਿਆ ।

ਹ.ਪੁ.–ਮ. ਕੋ.553; ਆ. ਗ੍ਰੰ. ਰਾ.ਕੋ.

**ਟੌਂਸਾ ਸ਼ਰੀਫ਼** : ਜ਼ਿਲ੍ਹਾ ਡੇਰਾ ਗਾਜ਼ੀਖਾਨ (ਪਾਕਿਸਤਾਨ) ਵਿਖੇ ਸਥਿਤ ਇਕ ਪਿੰਡ ਜਿਥੇ ਮੁਹੰਮਦ ਸੁਲੇਮਾਨ ਸ਼ਾਹ ਦੀ ਯਾਦ ਵਿਚ ਬਣਿਆ ਇਕ ਮਕਬਰਾ ਹੈ । ਮੁਹੰਮਦ ਸੁਲੇਮਾਨ ਸ਼ਾਹ ਦੇ ਪਰਿਵਾਰ ਦਾ ਮੁੱਢ ਬਕਜ਼ਈਆਂ ਨਾਲ ਮਿਲਦਾ ਹੈ, ਪਰ ਇਨ੍ਹਾਂ ਨੂੰ ਜਫ਼ਰ ਕਿਹਾ ਜਾਂਦਾ ਸੀ ਜੋ ਕਿ ਅਫ਼ਗਾਨਾਂ ਦਾ ਇਕ ਕਬੀਲਾ ਹੈ। ਮੁਹੰਮਦ ਸੁਲੇਮਾਨ ਇਥੇ ਸੰਨ 1796 ਵਿਚ ਆਏ ਅਤੇ ਸ਼ਾਹ ਖ਼ਵਾਜਾ ਨੂਰ ਮਹੰਮਦ ਦੇ ਮਰੀਦ ਬਣ ਗਏ । ਬਹੁਤ ਲੋਕ ਇਨ੍ਹਾਂ ਦੇ ਪੈਰੋਕਾਰ ਬਣ ਗਏ ਅਤੇ ਇਨ੍ਹਾਂ ਦੀ ਬੜੀ ਮਾਨਤਾ ਹੋਣ ਲਗੀ। ਨਟਕਾਲੀ ਦੇ ਚੌਧਰੀ ਤੇ ਬਹਾਵਲਪੁਰ ਦਾ ਨਵਾਬ ਇਨ੍ਹਾਂ ਦੇ ਸ਼ਰਧਾਲੂ ਸਨ । ਇਨ੍ਹਾਂ ਦਾ ਮਕਬਰਾ ਬਹਾਵਲਪੁਰ ਦੇ ਨਵਾਬ ਨੇ 85,000 ਰੁਪਏ ਖਰਚ ਕਰਕੇ ਬਣਵਾਇਆ ਸੀ, ਜਿਸ ਦੇ ਆਲੇ ਦੁਆਲੇ ਅਮੀਰ ਮੁਰੀਦਾਂ ਨੇ ਕਈ ਏਕੜਾਂ ਵਿਚ ਕਈ ਹੋਰ ਇਮਾਰਤਾਂ ਬਣਵਾ ਦਿਤੀਆਂ । ਮੁਲਤਾਨ ਦੇ ਗੁਲਾਮ ਮੁਸਤਫ਼ਾ ਖ਼ਾਨ ਸੈਦੋਜ਼ਈ ਨੇ ਦੋ ਰਿਹਾਇਸ਼ੀ ਮਕਾਨ ਅਤੇ ਇਕ ਸਰਾਂ ਬਣਵਾਈ ਜਿਥੇ ਯਾਤਰੂ ਮੁਫ਼ਤ ਰਹਿ ਸਕਦੇ ਹਨ । ਮੁਹੰਦਮ ਸੁਲੇਮਾਨ ਸ਼ਾਹ ਦੇ ਪੋਤਰੇ ਮੀਆਂ ਅੱਲਾ ਬਖ਼ਸ਼ ਨੇ ਆਪਣੇ ਮੁਰੀਦਾਂ ਤੋਂ ਪ੍ਰਾਪਤ ਹੋਣ ਵਾਲਾ ਬਹੁਤ ਸਾਰਾ ਚੜ੍ਹਾਵਾ ਇਮਾਰਤਾਂ ਦੀ ਉਸਾਰੀ ਉਤੇ ਖਰਚ ਕੀਤਾ । ਇਹ ਬਹੁਤ ਸਿਆਣਾ ਅਤੇ ਉਦਮੀ ਵਿਅਕਤੀ ਸੀ, ਜਿਸ ਨੂੰ ਇਮਾਰਤ ਉਸਾਰੀ ਦਾ ਵੀ ਬਹੁਤ ਸ਼ੌਕ ਸੀ । ਉਸ ਨੇ ਗੁੰਬਦ ਦੀਆਂ ਪੀਲੀਆਂ ਟਾਈਲਾਂ ਦੀ ਥਾਂ ਚਿੱਟੀਆਂ ਟਾਈਲਾਂ ਲਗਵਾ ਦਿੱਤੀਆਂ । ਮਕਬਰੇ ਦੇ ਨਾਲ ਇਕ ਛੋਟੀ ਜਿਹੀ ਮਸੀਤ ਬਣਵਾ ਦਿਤੀ । ਉਹ ਮਕਬਰੇ ਤੋਂ ਬਾਹਰ ਕਦੇ ਨਹੀਂ ਜਾਂਦਾ ਸੀ ਅਤੇ ਯਾਤਰੂਆਂ ਦਾ ਖਿੜੇ ਮੱਥੇ ਸੁਆਗਤ ਕਰਦਾ ਸੀ । ਮੀਆਂ ਅੱਲਾ ਬਖਸ਼ ਦੀ ਮੌਤ ਤੋਂ ਪਿਛੋਂ ਉਸ ਦਾ ਪੁੱਤਰ ਮੁਹੰਮਦ ਮੂਸਾ ਬਣਿਆ । 1931 ਵਿਚ ਇਸ ਦੀ ਮ੍ਰਿਤੂ ਤੋਂ ਪਿੱਛੋਂ ਇਸ ਦੇ ਪੁੱਤਰ ਹਾਫ਼ਿਜ਼ ਗਲਾਮ ਸੈਦੂਦੀਨ ਨੂੰ ਇਥੋ ਦਾ ਸੱਜਾਦਾ ਨੁਸ਼ੀਂ ਥਾਪਿਆ ਗਿਆ ।

**ਟੌਹੜਾਂ, ਗੁਰਚਰਨ ਸਿੰਘ ਜਥੇਦਾਰ**: ਇਸ ਸਿਰਮੌਰ ਸਿੱਖ ਸਿਆਸਤਦਾਨ ਅਤੇ ਅਕਾਲੀ ਨੇਤਾ ਦਾ ਜਨਮ ਪਟਿਆਲਾ (ਹੁਣ ਫਤਹਿਗੜ੍ਹ ਸਾਹਿਬ) ਜ਼ਿਲ੍ਹੇ ਦੇ ਪਿੰਡ ਟੌਹੜਾ ਵਿਖੇ ਸ. ਦਲੀਪ ਸਿੰਘ ਦੇ ਘਰ ਸਰਦਾਰਨੀ ਬੰਸਤ ਕੌਰ ਦੀ ਕੁੱਖੋਂ 24 ਸਤੰਬਰ, 1924 ਨੂੰ ਹੋਇਆ । ਸ. ਟੌਹੜਾ ਦਾ ਬਚਪਨ ਤੋਂ ਹੀ ਸਿੱਖੀ ਵੱਲ ਰੁਝਾਨ ਸੀ। 13 ਸਾਲ ਦੀ ਉਮਰ ਵਿਚ ਇਸ ਨੇ ਅੰਮ੍ਰਿਤ ਛਕ ਲਿਆ ਸੀ ਅਤੇ ਅੰਤ ਤਕ ਗੁਰਮਤਿ ਵਿਚਾਰਧਾਰਾ ਨੂੰ ਸਮਰਪਿਤ ਜੀਵਨ ਬਤੀਤ ਕੀਤਾ । ਇਸ ਨੇ ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਗਿਆਨੀ ਪਾਸ ਕ਼ੀਤੀ ਅਤੇ ਇਸ ਉਪਰੰਤ ਸੰਸਕ੍ਰਿਤ ਵਿਦਿਆਲਾ ਪਟਿਆਲਾ ਦਾ ਵਿਦਿਆਰਥੀ ਰਿਹਾ।

ਜਥੇਦਾਰ ਟੌਹੜਾ ਨੇ 14 ਸਾਲ ਦੀ ਉਮਰ ਵਿਚ ਸ਼੍ਰੋਮਣੀ ਅਕਾਲੀ ਦਲ ਵਿਚ ਸ਼ਾਮਲ ਹੋ ਕੇ ਆਪਣਾ ਸਿਆਸੀ ਜੀਵਨ ਸ਼ੁਰੂ ਕਰ ਲਿਆ ਸੀ। ਇਸ ਨੇ ਸਰਗਰਮ ਰਾਜਸੀ ਜੀਵਨ



ਜਥੇਦਾਰ ਗੁਰਚਰਨ ਸਿੰਘ ਟੌਹੜਾ

1944 ਈ.ਤੋਂ ਆਰੰਭ ਕੀਤਾ ਜਦੋਂ ਪਹਿਲੀ ਵਾਰ ਜੇਲ੍ਹ ਯਾਤਰਾ ਕੀਤੀ ਅਤੇ ਉਸ ਪਿੱਛੋਂ ਇਹ ਲਗਾਤਾਰ ਖ਼ਾਲਸਾ ਪੰਥ ਵੱਲੋਂ ਲੱਗੇ ਹਰ ਮੋਰਚੇ ਵਿਚ ਸ਼ਾਮਲ ਹੁੰਦਾ ਰਿਹਾ। ਸੰਨ 1948 ਵਿਚ ਇਹ ਪਹਿਲੀ ਵਾਰ ਰਿਆਸਤੀ ਅਕਾਲੀ ਦਲ ਦਾ ਸਕੱਤਰ ਅਤੇ 1957 ਈ. ਵਿਚ ਜ਼ਿਲ੍ਹਾ ਅਕਾਲੀ ਜੱਥਾ ਪਟਿਆਲਾ ਦਾ ਪ੍ਰਧਾਨ ਬਣਿਆ। ਸੰਨ 1959 ਵਿਚ ਮਾਸਟਰ ਤਾਰਾ ਸਿੰਘ ਨੇ ਇਸ ਨੂੰ ਸ਼੍ਰੋਮਣੀ ਅਕਾਲੀ ਦਲ ਦਾ ਮੀਤ ਪ੍ਰਧਾਨ ਬਣਾ ਦਿੱਤਾ। ਸੰਨ 1960 ਵਿਚ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਅਤੇ 6 ਜਨਵਰੀ, 1973 ਤੋਂ ਲਗਾਤਾਰ 26 ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦਾ ਅਹੁਦਾ ਸੰਭਾਲਿਆ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਿਹਾਸ ਵਿਚ ਇਹ ਇਕ ਰਿਕਾਰਡ ਹੀ ਹੈ। ਸ. ਟੌਹੜਾ ਸੰਨ 1969 ਤੋਂ

1976 ਤਕ ਰਾਜ ਸਭਾ, 1977 ਤੋਂ 1979 ਤਕ ਲੋਕ ਸਭਾ, 1980 ਤੋਂ 1988 ਤਕ ਅਤੇ ਫ਼ਿਰ 1998 ਤੋਂ ਰਾਜ ਸਭਾ ਦਾ ਮੈਂਬਰ ਰਿਹਾ । ਮਾਰਚ, 2004 ਵਿਚ ਇਸ ਨੂੰ ਇਕ ਵਾਰ ਫਿਰ ਰਾਜ ਸਭਾ ਦਾ ਮੈਂਬਰ ਨਾਮਜ਼ਦ ਕੀਤਾ ਗਿਆ ਪਰ ਸਹੁੰ ਚੁਕਣ ਤੋਂ ਪਹਿਲਾਂ ਹੀ ਇਸ ਦੀ ਸੰਸਾਰਕ ਯਾਤਰਾ ਸਮਾਪਤ ਹੋ ਗਈ। ਜਥੇਦਾਰ ਟੌਹੜਾ ਬਹੁਤ ਸਾਰੀਆਂ ਸੰਸਥਾਵਾਂ ਦਾ ਪ੍ਰਧਾਨ ਵੀ ਸੀ । ਉਨ੍ਹਾਂ ਵਿਚੋਂ ਕੇਂਦਰੀ ਸਿੰਘ ਸਭਾ; ਸਿਖ ਐਜੂਕੇਸ਼ਨ ਸੋਸਾਇਟੀ ਚੰਡੀਗੜ੍ਹ ਨਨਕਾਣਾ ਸਾਹਿਬ ਐਜੂਕੇਸ਼ਨ ਸੁਸਾਇਟੀ ਦਾ ਜ਼ਿਕਰ ਵਿਸ਼ੇਸ਼ ਤੌਰ ਤੇ ਕੀਤਾ ਜਾ ਸਕਦਾ ਹੈ। ਇਹ ਨੇ ਕਈ ਵਿਦਿਅਕ ਸੰਸਥਾਵਾਂ ਵੀ ਸਥਾਪਤ ਕੀਤੀਆਂ ਜਿਨ੍ਹਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਇੰਜੀਨੀਅਰਿੰਗ ਕਾਲਜ, ਫ਼ਤਹਿਗੜ੍ਹ ਸਾਹਿਬ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ। ਤਖਤ ਸ੍ਰੀ ਸੱਚਖੰਡ ਹਜ਼ੂਰ ਸਾਹਿਬ ਬੋਰਡ, ਨਾਂਦੇੜ ਨਾਲ ਵੀ ਇਹ ਕਿਸੇ ਨਾ ਕਿਸੇ ਰੂਪ ਵਿਚ ਸਬੰਧਤ ਰਿਹਾ ਹੈ। ਇਸ ਨੇ ਇਹ ਸਾਰੀਆਂ ਜ਼ਿੰਮੇਵਾਰੀਆਂ ਇਹ ਸਮਝ ਕੇ ਨਿਭਾਈਆਂ ਕਿ ਇਹ ਗੁਰੂ ਪਾਤਸ਼ਾਹ ਦੀ ਬਖਸ਼ਿਸ਼ ਹਨ ਅਤੇ ਇਨ੍ਹਾਂ ਨੂੰ ਸੰਗਤ ਦੀਆਂ ਅਸੀਸਾਂ ਨਾਲ ਹੀ ਨਿਭਾਇਆ ਜਾ ਸਕਦਾ ਹੈ ।

ਇਸ ਦਾ ਪਰਿਵਾਰ ਗੁਰਸਿੱਖੀ ਅਤੇ ਪੰਥਕ ਵਿਚਾਰਾਂ ਦਾ ਧਾਰਨੀ ਸੀ ਜਿਸ ਕਰ ਕੇ ਇਸ ਨੂੰ ਅਕਾਲੀਅਤ ਦਾ ਜਜ਼ਬਾ ਵਿਰਾਸਤ ਵਿਚ ਹੀ ਮਿਲਿਆ ਜਿਸ ਨੂੰ ਇਸ ਨੇ ਆਪਣੇ ਕਰਮਾਂ, ਮਿਹਨਤ, ਲਗਨ ਅਤੇ ਤੀਖਣ ਬੁੱਧੀ ਨਾਲ ਪ੍ਰਕਾਸ਼ਮਾਨ ਕੀਤਾ। ਇਸ ਨੇ ਆਪਣੀ ਨੈਤਿਕਤਾ, ਦਿਆਨਤਦਾਰੀ ਅਤੇ ਕਰਨੀ ਤੇ ਕਹਿਣੀ ਦਾ ਸਿੱਕਾ ਆਪਣਿਆਂ ਅਤੇ ਵਿਰੋਧੀਆਂ ਦੋਵਾਂ ਵਿਚ ਮਨਾਇਆ, ਇਹੀ ਕਾਰਨ ਸੀ ਕਿ ਰਾਜਸੀ ਤਾਕਤ ਵਿਚ ਨਾ ਹੁੰਦਿਆਂ ਹੋਇਆ ਵੀ ਜਥੇਦਾਰ ਟੌਹੜਾ ਦੀ ਸਰਦਾਰੀ ਕਾਇਮ ਰਹਿੰਦੀ ਸੀ ਅਤੇ ਜਥੇਦਾਰ ਟੌਹੜਾ ਖ਼ਾਲਸਾ ਪੰਥ ਦਾ ਰੀਸ ਕਰਣ ਯੋਗ ਲੀਡਰ ਹੋ ਗਿਆ ਸੀ । ਖੇਤਰੀ ਰਿਆਸਤ ਦਾ ਜੇ ਅਕਾਲੀ ਦਲ ਨੂੰ ਮੋਢੀ ਮੰਨਿਆ ਜਾ ਸਕਦਾ ਹੈ ਤਾਂ ਜਥੇਦਾਰ ਟੌਹੜਾ ਨਿਰਸੰਦੇਹ ਇਸ ਦੇ ਘਾੜਿਆਂ ਵਿਚੋ ਗਿਣਿਆ ਜਾ ਸਕਦਾ ਹੈ। ਇਸ ਨੇ ਪਰੰਪਰਕ ਸਿੱਖ ਸ਼ੈਲੀ ਵਿਚ ਧਰਮ ਅਤੇ ਸਿਆਸਤ ਦੀ ਸੰਤੁਲਤ ਵਰਤੋਂ ਕਰ ਕੇ ਦਿਖਾਈ । ਇਸ ਦੀ ਗਿਣਤੀ ਉਨ੍ਹਾਂ ਪ੍ਰਮੁੱਖ ਆਗੂਆਂ ਵਿਚ ਕੀਤੀ ਜਾਂਦੀ ਰਹੀ ਜਿਨ੍ਹਾਂ ਤੋਂ ਪੰਜਾਬ ਅਤੇ ਪੰਜਾਬੀਅਤ ਦੇ ਪੰਥਕ ਰੰਗ ਵਿਚ ਰੰਗੇ ਹੋਏ ਸਿਆਸੀ ਮੁੱਦਿਆਂ ਦਾ ਕੌਮੀ ਪ੍ਰਸੰਗ ਉਭਾਰੇ ਜਾਣ ਦੀ ਆਸ ਕੀਤੀ ਜਾ ਸਕਦੀ ਸੀ।

ਜਥੇਦਾਰ ਟੌਹੜਾ ਕੰਡਿਆਲੇ ਰਾਹਾਂ ਦਾ ਪਾਂਧੀ ਸੀ। ਜੇ ਜਥੇਦਾਰ ਟੌਹੜਾ ਨੂੰ ਧਿਆਨ ਨਾਲ ਸੁਣੀਏ ਤਾਂ ਪਤਾ ਲਗਦਾ ਸੀ ਕਿ ਗੱਲ ਕਰਨ ਤੋਂ ਪਹਿਲਾਂ ਹੀ ਇਸ ਵੱਲੋਂ ਕੀਤੀ ਜਾ ਰਹੀ ਗੱਲ ਨੂੰ ਰੰਗਤ ਦੇ ਲਈ ਅਤੇ ਇਸ ਨੂੰ ਕਈ ਵਾਰੀ ਬਿਨਾਂ ਜੁਰਮ ਤੋਂ ਸਜ਼ਾ ਦਾ ਭੁਗਤਾਨ ਕਰਨਾ ਪੈਂਦਾ ਸੀ। ਭਾਰਤੀ ਸਿਆਸਤ ਵਿਚ ਅਕਾਲੀ ਸਿਆਸਤ ਦੀ ਭੂਮਿਕਾ ਨੂੰ ਖੇਤਰੀ ਹੱਦਾਂ ਤੋਂ ਮੁਕਤ ਕਰ ਕੇ ਕੋਮੀ ਰੰਗ ਵਿਚ ਰੰਗਣ ਦੇ ਲੇਖੇ ਜੋਖੇ ਵਿਚੋ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੇ ਯੋਗਦਾਨ ਨੂੰ ਭੁਲਾਇਆ ਨਹੀਂ ਜਾ ਸਕਦਾ। ਜਥੇਦਾਰ ਟੌਹੜਾ ਵਿਵਾਦਾਂ ਦੇ ਘੇਰੇ ਵਿਚ ਵਿਚਰਦਾ ਰਿਹਾ । ਸਮਕਾਲੀ ਸਥਿਤੀ ਵਿਚ ਜਥੇਦਾਰ ਟੌਹੜਾ ਨੂੰ ਅਕਾਲੀਆਂ ਦਾ ਮਹਾਤਮਾ ਗਾਂਧੀ ਆਖਿਆ ਜਾ ਸਕਦਾ ਹੈ ਜਿਹੜਾ ਜਿਉਂਦੇ ਜੀਅ ਅਹੁਦਿਆਂ ਦੇ ਬੰਧਨਾਂ ਤੋਂ ਮੁਕਤ ਹੋ ਚੁਕਿਆ ਸੀ । ਜਥੇਦਾਰ ਟੌਹੜਾ ਦੀ ਸਿਆਸੀ ਮਲੰਗੀ ਦਾ ਇਹ ਆਲਮ ਸੀ ਕਿ ਉਸ ਨੇ ਇਸ ਦਾ ਲਾਭ ਲੈਣ ਦੀ ਕਦੇ ਕੋਸ਼ਿਸ਼ ਹੀ ਨਹੀਂ ਕੀਤੀ।

ਜਥੇਦਾਰ ਟੌਹੜਾ ਦੀ ਬਦਕਿਸਮਤੀ ਕਹੀ ਜਾ ਸਕਦੀ ਹੈ ਕਿ ਇਹ ਜਥੇਦਾਰ ਟੌਹੜਾ ਬਣ ਕੇ ਹੀ ਸੰਤੁਸ਼ਟ ਹੋ ਗਿਆ ਜਾਪਦਾ ਸੀ ਇਸ ਕਰ ਕੇ ਇਹ ਇਕ ਉਚ ਪ੍ਰਾਇ ਦਾ ਧਾਰਮਿਕ ਲੀਡਰ ਤਾਂ ਬਣ ਗਿਆ ਪਰ ਇਕ ਅਧਿਆਤਮਕ ਰੂਹ ਨਹੀਂ ਬਣ ਸਕਿਆ। ਇਸ ਨੇ ਆਪਣੀ ਕੋਈ ਲਾਬੀ ਸਥਾਪਤ ਨਹੀਂ ਕੀਤੀ। ਕਈ ਵਾਰ ਵਕਤੀ ਸਿਆਸਤ ਲਈ ਭਵਿੱਖ ਨੂੰ ਦਾਅ ਉੱਤੇ ਲਾਉਣ ਤੋਂ ਵੀ ਸੰਕੋਚ ਨਹੀਂ ਕੀਤਾ । ਕਈ ਵਾਰ ਇਤਰਾਜ਼ ਉਠਦਾ ਹੈ ਕਿ ਜਥੇਦਾਰ ਟੌਹੜਾ ਨੇ ਆਪਣਾ ਬਦਲ ਪੈਦਾ ਨਹੀਂ ਕੀਤਾ, ਪਰ ਇਹ ਹੋ ਹੀ ਨਹੀਂ ਸਕਦਾ ਸੀ ਕਿਉਂਕਿ ਇੰਨੀ ਘਾਲਣ ਵਾਲਾ ਹੈ ਕੌਣ ? ਜਥੇਦਾਰ ਟੌਹੜਾ ਨੂੰ ਜੇ ਸਮਕਾਲੀ ਸਿਆਸਤਦਾਨਾਂ ਦੇ ਪ੍ਰਸੰਗ ਵਿਚ ਵੇਖੀਏ ਤਾਂ ਨਿਰਸੰਦੇਹ ਇਹ ਇਕ ਵਿਲੱਖਣ ਸ਼ਖਸ਼ੀਅਤ ਸੀ । ਜਥੇਦਾਰ ਟੌਹੜਾ ਧਰਮ ਅਤੇ ਸਿਆਸਤ ਦੀ ਇਕਸੁਰਤਾ ਦਾ ਮੁਦਈ ਸੀ ਜਿਸ ਨੇ ਅਕਾਲੀ ਸਿਆਸਤ ਅਤੇ ਸਿੱਖ ਧਰਮ ਦਾ ਸੁੰਦਰ ਸੁਮੇਲ ਕਰ ਵਿਖਾਇਆ। ਇਸ ਦਾ ਵਿਸ਼ਵਾਸ ਸੀ ਕਿ ਅਕਾਲੀ ਹੋਣ ਲਈ ਸਿੱਖ ਹੋਣਾ ਜ਼ਰੂਰੀ ਹੈ ਅਤੇ ਅੰਮ੍ਰਿਤ ਵਿਹੂਣਾ ਸਿੱਖ ਅਕਾਲੀਅਤ ਦੀ ਪ੍ਰਤੀਨਿਧਤਾ ਨਹੀਂ ਕਰ ਸਕਦਾ । ਜਥੇਦਾਰ ਟੌਹੜਾ ਦਾ ਕੱਦ ਇਡਾ ਸੀ ਕਿ ਇਸ ਦੇ ਪਿੱਛੇ ਤਾਂ ਤੁਰਿਆ ਜਾ ਸਕਦਾ ਸੀ ਪਰ ਬਰਾਬਰ ਨਹੀਂ । ਕੁਝ ਦੇਰ ਬੀਮਾਰ ਰਹਿਣ ਉਪਰੰਤ 1 ਅਪ੍ਰੈਲ, 2004 ਨੂੰ ਇਸ ਦਰਵੇਸ਼ ਸਿਆਸਤਦਾਨ ਦਾ ਦੇਹਾਂਤ ਹੋ ਗਿਆ।

ਡਾ. ਬਲਕਾਰ ਸਿੰਘ

**ਠ** ਇਹ ਗੁਰਮੁਖੀ ਵਰਣਮਾਲਾ ਦਾ ਸਤਾਰਵਾਂ ਅੱਖਰ ਹੈ। ਇਹ ਟ ਵਰਗ (ਜਾਂ ਤਾਲੂ) ਦਾ ਦੂਜਾ ਵਰਣ ਹੈ। ਇਸ ਅੱਖਰ ਦੇ ਉਚਾਰਣ ਕਰਨ ਲਈ ਜੀਭ ਦੀ ਵਰਤੋਂ ਜ਼ਿਆਦਾ ਕਰਨੀ ਪੈਂਦੀ ਹੈ। ਇਸ ਅੱਖਰ ਦੇ ਉਚਾਰਣ ਵੇਲੇ ਜੀਭ ਤਾਲੂ ਨਾਲ ਲਗਦੀ ਹੈ। ਇਹ ਮਹਾਂਪ੍ਰਾਣ ਮੂਰਧਨਯ ਸਪਰਸ਼ ਹੈ। ਇਸ ਦਾ 'ਟ' ਅੱਖਰ ਨਾਲੋਂ ਫਰਕ ਕੇਵਲ ਇਹ ਹੈ ਕਿ ਇਹ ਮਹਾਂਪ੍ਰਾਣ ਹੈ।

ਇਸ ਅੱਖਰ ਦੇ ਇਤਿਹਾਸ ਨੂੰ ਜਾਣਨ ਤੋਂ ਪਤਾ ਲਗਦਾ ਹੈ ਕਿ ਪੁਰਾਤਨ ਲਿਪੀਆਂ ਵਿਚ ਇਸ ਅੱਖਰ ਲਈ ਇਸ ਗੋਲ ਦਾਇਰਾ ਜਿਹਾ ਵੀ ਵਰਤਿਆ ਮਿਲਦਾ ਹੈ। ਏਕਾਦਸੀ ਮਹਾਤਮ ਵਿਚ ਇਸ ਗੋਲ ਦਾਇਰੇ ਦੇ ਸਿਰ ਉਤੇ ਉਸ ਨੂੰ ਉਤੋਂ ਹੀ ਛੂੰਹਦੀ ਹੋਈ ਇਕ ਛੋਟੀ ਜਿਹੀ ਸਮਤਲ ਰੇਖਾ ਵੀ ਲੱਗੀ ਮਿਲਦੀ ਹੈ। ਪਦਮਾਵਤ ਵਿਚ ਦਾਇਰੇ ਤੇ ਸਮਤਲ ਰੇਖਾ ਨੂੰ ਮਿਲਾਉਣ ਲਈ ਇਕ ਛੋਟੀ ਜਿਹੀ ਲੰਬੀ ਰੇਖਾ ਵੀ ਵਰਤੀ ਹੋਈ ਮਿਲਦੀ ਹੈ। ਅਸ਼ੋਕ ਕਾਲੀਨ ਲੇਖਾਂ ਵਿਚ 'ਟ' ਦੀ ਸ਼ਕਲ ਇਕ ਅਰਧ ਦਾਇਰੇ ਤੋ ਮੁਕੰਮਲ ਦਾਇਰੇ ਦਾ ਰੂਪ ਧਾਰਨ ਕਰ ਜਾਂਦੀ ਹੈ। ਤਾਂ ਗੁਰਮੁਖੀ ਲਿਪੀ ਦਾ ਅਜੋਕਾ 'ਠ' ਅੱਖਰ ਦਾ ਰੂਪ ਬਣ ਜਾਂਦਾ ਹੈ। ਇਸ ਅੱਖਰ ਦਾ ਵਿਕਾਸ ਸਿੰਧੂ ਘਾਟੀ ਦੀ ਲਿਪੀ ਤੋਂ ਹੋਇਆ। ਇਸ ਤੋਂ ਬਾਅਦ ਇਹ ਅੱਖਰ ਸ਼ਾਰਦਾ ਅਤੇ ਨਾਗਰੀ ਲਿਪੀਆਂ ਵਿਚ ਵੀ ਆਉਂਦਾ ਹੈ। ਸ਼ਾਰਦਾ ਦਾ 'ਠ' ਅੱਖਰ ਨਾਗਰੀ ਦੇ 'ਠ' ਅੱਖਰ ਨਾਲੋਂ ਜਿਆਦਾ ਪੁਰਾਣਾ ਹੈ। ਇਹ ਟਾਕਰੀ ਲਿਪੀ ਵਿਚ ਵੀ ਮਿਲਦਾ ਹੈ। ਬ੍ਰਹਮੀ ਲਿਪੀ ਵਿਚ ਵੀ ਇਸ ਅੱਖਰ ਦੀ ਵਰਤੋਂ ਕੀਤੀ ਗਈ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਆਸਾ ਰਾਗ ਵਿਚ ਉਚਾਰਨ ਕੀਤੀ ਪਟੀ ਵਿਚ ਇਸ ਅੱਖਰ ਦਾ ਉਚਾਰਣ ਠੱਠਾ ਹੈ।

''ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ ਕਾ ਚਿਤ ਲਾਗਾ॥

ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ॥

ਹ. ਪੁ.–ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ; ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ -ਡਾ. ਤਰਲੋਚਨ ਸਿੰਘ ਬੇਦੀ; ਮ.ਕੋ; ਗੁਰਮੁਖੀ ਲਿਪੀ ਦਾ ਵਿਗਿਆਨਕ ਅਧਿਐਨ

| | | | |
|---|---|---|---|
| | ਅੱਜ ਦੀ ਗੁਰਮੁਖੀ | | ਠ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੌਰ | ( 532 ਈ. ) | |
| | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| ਸ਼ਾਰਦਾ ਲਿਪੀ | ਸਰਾਹਾਂ | ( 10 ਵੀ ਸਦੀ ) | |
| | ਸ਼ੁੰਗਲ | ( 11 ਵੀ ਸਦੀ ) | |
| | ਕਲੈਤ ( 11 ਵੀ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਠ |

**ਠੱਗ** : ਇਹ ਸ਼ਬਦ ਸੰਸਕ੍ਰਿਤ ਦੇ 'ਸਥਰਾ' ਸ਼ਬਦ ਤੋਂ ਨਿਕਲਿਆ ਹੈ । ਇਹ ਉਹ ਲੁਟੇਰਾ ਹੁੰਦਾ ਹੈ ਜੋ ਧੋਖੇ ਨਾਲ ਲੋਕਾਂ ਤੋ ਧਨ ਲੁੱਟਦਾ ਹੈ । ਇਹ ਪੇਸ਼ਾਵਰ ਕਾਤਲਾਂ ਦੇ ਇਕ ਸੰਗਠਿਤ ਦਲ ਦਾ ਮੈਂਬਰ ਹੁੰਦਾ ਹੈ ਜੋ ਕਿ ਪੂਰੇ ਭਾਰਤ ਵਿਚ 300 ਸਾਲਾਂ ਤੋਂ ਵੀ ਵੱਧ ਸਮੇਂ ਤੋਂ ਗਰੋਹਾਂ ਵਿਚ ਘੁੰਮਦੇ ਹਨ। ਇਹ ਲੋਕ ਰਾਹਗੀਰਾਂ ਤੇ ਆਪਣਾ ਵਿਸ਼ਵਾਸ ਜਮਾਉਂਦੇ ਹਨ ਅਤੇ ਮੌਕਾ ਮਿਲਣ ਤੇ ਨਵੇਂ-ਨਵੇਂ ਢੰਗਾਂ ਨਾਲ ਉਨ੍ਹਾਂ ਨੂੰ ਲੁੱਟਦੇ ਹਨ। ਇਹ ਲੋਕ ਆਪਣਾ ਮੁੱਢ ਸੱਤ ਮੁਸਲਮਾਨ ਕਬੀਲਿਆਂ ਵਿਚੋਂ ਦਸਦੇ ਹਨ ।

ਇਸ ਤਰ੍ਹਾਂ ਦੇ ਗਰੋਹਾਂ ਨੂੰ ਖ਼ਤਮ ਕਰਨ ਲਈ ਕਈ ਤਰ੍ਹਾਂ ਦੇ ਕਦਮ ਚੁੱਕੇ ਗਏ । ਲਾਰਡ ਵਿਲੀਅਮ ਬੈਂਟਿਕ ਦੇ ਪ੍ਰਮੁੱਖ ਪ੍ਰਤਿਨਿਧੀ ਕੈਪਟਨ ਸਲੀਮੈਨ ਨੇ ਕਈ ਰਿਆਸਤਾਂ ਦੇ ਰਾਜਿਆਂ ਦੀ ਸਹਾਇਤਾ ਨਾਲ ਇਸ ਬੁਰਾਈ ਦਾ ਖ਼ਾਤਮਾ ਕੀਤਾ । ਸੰਨ 1831-37 ਦੌਰਾਨ 3,266 ਠੱਗਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ, ਜਿਨ੍ਹਾਂ ਵਿਚੋਂ 412 ਨੂੰ ਫ਼ਾਂਸੀ ਦੇ ਦਿੱਤੀ ਗਈ, 483 ਸਰਕਾਰੀ ਗਵਾਹ ਬਣ ਗਏ ਅਤੇ ਬਾਕੀਆਂ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਗਈ ।

ਹ. ਪੁ.–ਐਨ. ਬ੍ਰਿ. ਮਾ. 9:983

**ਠੱਠਾ, ਕਿਸ਼ਨ ਸਿੰਘ** : ਫਿਰੋਜ਼ਪੁਰ ਜ਼ਿਲ੍ਹੇ ਦੀ ਜ਼ੀਰਾ ਤਹਿਸੀਲ ਦਾ ਇਹ ਪਿੰਡ 8 ਕਿ.ਮੀ. ਲੰਬੀ ਲਿੰਕ ਰੋਡ ਰਾਹੀਂ ਜ਼ੀਰਾ ਨਾਲ ਜੁੜਿਆ ਹੋਇਆ ਹੈ। ਇਸ ਪਿੰਡ ਦੇ ਇਤਿਹਾਸਕ ਪਿਛੋਕੜ ਬਾਰੇ ਕਈ ਧਾਰਨਾਵਾਂ ਹਨ। ਇਕ ਧਾਰਨਾ ਅਨੁਸਾਰ ਫ਼ਰੀਦਕੋਟ ਦੇ ਮਹਾਰਾਜੇ ਦੇ ਅਹਿਲਕਾਰਾਂ ਘੁਮੰਡ ਸਿੰਘ ਤੇ ਮੀਹਾਂ ਸਿੰਘ ਚਾਹਲ ਨੂੰ ਜਦੋਂ ਫ਼ਰੀਦਕੋਟ ਛੱਡਣਾ ਪਿਆ ਤਾਂ ਉਨ੍ਹਾਂ ਨੇ ਇਥੇ ਆ ਡੇਰੇ ਲਾਏ। ਇਸ ਪਿੰਡ ਦੇ ਗੁਆਂਢ ਵਿਚ ਵਸਦੇ ਪਿੰਡ ਲੋਹਕੇ ਦੇ ਵਸਨੀਕ ਰਾਤ ਨੂੰ ਇਥੇ ਆ ਕੇ ਉਨ੍ਹਾਂ ਦੀ ਮੋੜ੍ਹੀ ਪੁਟ ਜਾਂਦੇ ਜੋ ਅਗਲੇ ਦਿਨ ਫਿਰ ਗੱਡਣੀ ਪੈਂਦੀ। ਘੁਮੰਡ ਸਿੰਘ ਦੇ ਬੇਨਤੀ ਕਰਨ ਉੱਤੇ ਮਹਾਰਾਜਾ ਫ਼ਰੀਦਕੋਟ ਨੇ ਆਪਣੇ ਆਦਮੀ ਭੇਜੇ ਤਾਂ ਲੋਹਕੇ ਵਾਲੇ ਕਹਿਣ ਲੱਗੇ ਕਿ ਅਸੀਂ ਤਾਂ ਇਨ੍ਹਾਂ ਨਾਲ ਠੱਠਾ ਕਰਦੇ ਸੀ, ਸਾਨੂੰ ਇਨ੍ਹਾਂ ਦੇ ਇਥੇ ਵਸਣ ਉੱਤੇ ਕੋਈ ਇਤਰਾਜ਼ ਨਹੀਂ। ਇਸ ਤਰ੍ਹਾਂ ਇਸ ਪਿੰਡ ਦਾ ਨਾਂ ਹੀ 'ਠੱਠਾ' ਪੈ ਗਿਆ।

ਇਕ ਹੋਰ ਧਾਰਨਾ ਅਨੁਸਾਰ ਸਿੱਖਾਂ ਦੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਮਾਲਵੇ ਨੂੰ ਜਾਂਦੇ ਹੋਏ ਇਥੇ ਠਹਿਰੇ ਸਨ । ਇਥੋਂ ਦੇ ਵਾਸੀਆਂ ਕੋਲੋਂ ਆਪ ਨੇ ਦੁੱਧ ਦੀ ਮੰਗ ਕੀਤੀ। ਪਿੰਡ ਵਾਸੀਆਂ ਨੇ ਇਕ ਔਸਰ ਝੋਟੀ ਵੱਲ ਇਸ਼ਾਰਾ ਕਰਕੇ ਦੁੱਧ ਚੋ ਲੈਣ ਲਈ ਕਿਹਾ । ਉਸ ਝੋਟੀ ਨੇ ਦੁੱਧ ਤਾਂ ਚੁਆ ਲਿਆ ਪਰ ਗੁਰੂ ਸਾਹਿਬ ਨਾਲ ਮਖੌਲ ਕਰਨ ਕਰਕੇ ਇਸ ਪਿੰਡ ਦਾ ਨਾਂ ਠੱਠਾ ਪੈ ਗਿਆ ।

ਇਸ ਪਿੰਡ ਵਿਚ ਦੋ ਧਾਰਮਿਕ ਅਸਥਾਨ ਹਨ । ਪਿੰਡ ਦੀ ਮੋੜ੍ਹੀ ਗੱਡਣ ਵਾਲੀ ਥਾਂ ਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿਚ ਆਲੀਸ਼ਾਨ ਗੁਰਦੁਆਰਾ ਹੈ । ਗੁਰੂ ਸਾਹਿਬ ਡਰੋਲੀ ਜਾਂਦੇ ਹੋਏ ਇਥੇ ਠਹਿਰੇ ਸਨ । ਇਥੇ ਸਰੋਵਰ, ਦੀਵਾਨ ਹਾਲ ਅਤੇ ਲੰਗਰ ਦੀ ਇਮਾਰਤ ਵੀ ਹੈ । ਹਰ ਮੱਸਿਆ, ਮਾਘੀ ਤੇ ਵਿਸਾਖੀ ਨੂੰ ਭਾਰੀ ਮੇਲਾ ਲੱਗਦਾ ਹੈ । ਪਿੰਡ ਦੇ ਉੱਤਰ ਵੱਲ ਸੰਤ ਪੂਰਨਾ ਨੰਦ ਦੀ ਸਮਾਧ ਹੈ ਜਿਥੇ ਹਰ ਸਾਲ ਮੇਲਾ ਲੱਗਦਾ ਹੈ ।

ਇਸ ਪਿੰਡ ਵਿਚ ਹਾਈ ਸਕੂਲ, ਖਾਦ ਕੇਂਦਰ ਸੇਵਾ ਅਤੇ ਡਿਸਪੈਂਸਰੀ ਦੀਆਂ ਸਹੂਲਤਾਂ ਪ੍ਰਾਪਤ ਹਨ । ਇਸ ਪਿੰਡ ਵਿਚ ਬਹੁਤੀ ਆਬਾਦੀ ਸੰਧੂ ਜੱਟਾਂ ਦੀ ਹੈ।

ਹ.ਪੁ.–ਡਿ. ਸੈਂ. ਹੈਂ. ਬੁ. –ਫਿਰੋਜ਼ਪੁਰ; ਡਿਸ. ਗਜ਼.-ਫਿਰੋਜ਼ਪੁਰ

**ਠਠੀਅਰ ਨਾਚ** : ਇਹ ਹਿਮਾਚਲ ਪ੍ਰਦੇਸ਼ ਦੇ ਪ੍ਰਸਿੱਧ ਪਹਾੜੀ ਖੇਤਰ ਸਿਰਮੌਰ ਦਾ ਲੋਕ ਨਾਚ ਹੈ। ਇਸ ਇਲਾਕੇ ਦਾ ਬਹੁਤਾ ਭਾਗ ਸ਼ਿਮਲੇ ਵਿਚ ਹੋਣ ਕਰਕੇ ਇਥੋਂ ਦਾ ਸਮਾਜਕ ਤੇ ਸੰਸਕ੍ਰਿਤਕ ਆਦਾਨ ਪ੍ਰਦਾਨ ਸ਼ਿਮਲੇ ਦੇ ਪਹਾੜੀ ਲੋਕ ਜੀਵਨ ਨਾਲ ਜੁੜਿਆ ਹੋਇਆ ਹੈ । ਇਥੋਂ ਦਾ ਲੋਕ ਜੀਵਨ ਸਾਦਾ, ਸ਼ਾਂਤੀ ਭਰਪੂਰ ਤੇ ਧਾਰਮਕ ਸ਼ਰਧਾ ਵਾਲਾ ਹੈ। ਲੋਕਾਂ ਵਲੋਂ ਸਖ਼ਤ ਮਿਹਨਤ ਤੋਂ ਬਾਅਦ ਜੀਵਨ ਵਿਚ ਖੇੜਾ ਲਿਆਉਣ ਲਈ ਗੀਤ ਤੇ ਲੋਕ ਨਾਚ ਨੂੰ ਮਨੋਰੰਜਨ ਦੇ ਸਾਧਨ ਵਜੋਂ ਵਰਤਿਆ ਜਾਂਦਾ ਹੈ । ਇਸ ਨਾਚ ਦਾ ਪਿਛੋਕੜ ਕਬੀਲਿਆਂ ਦੀਆਂ ਆਪਸੀ ਲੜਾਈਆਂ ਰਿਹਾ ਹੈ । ਜਦੋਂ ਇਕ ਕਬੀਲੇ ਦੇ ਲੋਕ ਦੂਜੇ ਕਬੀਲੇ ਦੇ ਲੋਕਾਂ ਉੱਤੇ ਹਮਲਾ ਕਰਨ ਜਾਂਦੇ ਸਨ ਤਾਂ ਉਹ ਹੱਥਾਂ ਵਿਚ ਡਾਂਗਰੂ (ਗੰਡਾਸਾ), ਡੰਡਾ ਤੇ ਤੀਰ ਕਮਾਨ ਲੈ ਕੇ ਨਚਦੇ ਝੂਮਦੇ, ਲਲਕਾਰਦੇ ਹੋਏ ਇਕ ਦੂਜੇ ਵੱਲ ਵਧਿਆ ਕਰਦੇ ਸਨ । ਇਸ ਸਮੇਂ ਰਥੇਵਲਾ ਤਾਲ ਵਜਾਇਆ ਜਾਂਦਾ ਸੀ । ਅੱਜਕੱਲ੍ਹ ਇਹ ਨਾਚ ਜਾਤੀ ਦੁਸ਼ਮਣੀਆਂ ਛਡ ਕੇ ਲੋਕ ਨਾਚ ਬਣ ਗਿਆ ਹੈ। ਹੁਣ ਵੀ ਬੀਸ਼ੂ, ਰਿਮਲੀ, ਜਾਨ ਤੇ ਮੋਣ ਖੇਤਰਾਂ ਵਿਚ ਲੋਕ ਰਥੇਵਲੇ ਤਾਲ ਵਿਚ ਨਚਦੇ ਹੋਏ ਇਕ ਖ਼ਾਸ ਥਾਂ ਤੇ ਜਾਂਦੇ ਹਨ। ਨੱਚਣ ਵਾਲੇ ਇਹ ਲੋਕ ਵੱਖ-ਵੱਖ ਹੁੰਦੇ ਹਨ ਜਿਨ੍ਹਾਂ ਕੋਲ ਅਕਸਰ ਤੀਰ ਕਮਾਨ ਹੁੰਦਾ ਹੈ। ਇਨ੍ਹਾਂ ਨੱਚਣ ਵਾਲੇ ਪਾਤਰਾਂ ਨੂੰ ਖੂੰਦ ਕਿਹਾ ਜਾਂਦਾ ਹੈ । ਇਹ ਖੂੰਦ ਕੁਝ ਪਾਂਸ਼ਾ ਤੇ ਕੁਝ ਸ਼ਾਠਾ ਹੁੰਦੇ ਹਨ। ਇਹ ਸ਼ਾਠਾ ਤੇ ਪਾਂਸ਼ਾ ਕੌਰਵਾਂ ਤੇ ਪਾਂਡਵਾਂ ਦੀਆਂ ਦੋਵੇਂ ਕੁਲਾਂ ਤੇ ਪ੍ਰਤੀਕ ਹਨ। ਇਹ ਛੋਟੇ ਮੋਟੇ ਪਜਾਮੇ ਪਾ ਕੇ ਨਚਦੇ ਹਨ ਤੇ ਤੀਰ ਕਮਾਨ ਨਾਲ ਇਕ ਦੂਜੇ ਦੇ ਗੋਡਿਆਂ ਉਪਰ ਤੀਰ ਦਾ ਨਿਸ਼ਾਨਾ ਲੱਗਣ ਤੇ ਨਿਸ਼ਾਨਚੀ ਪੂਰੀ ਮਸਤੀ ਵਿਚ ਝੂਮਦੇ, ਨੱਚਦੇ ਤੇ ਗਾਉਂਦੇ ਹਨ । ਇਸ ਤਰ੍ਹਾਂ ਇਹ ਨਾਚ ਸੰਪੂਰਨ ਹੁੰਦਾ ਹੈ ।

ਹ. ਪੁ.–ਹਿਮਾਚਲ ਪ੍ਰਦੇਸ਼ ਕੇ ਲੋਕ ਨਰਿਤ–ਪ੍ਰੋ. ਹਰੀਰਾਮ ਜਸਟਾ: 100

**ਠੱਠੀਖਾਰਾ** : ਇਹ ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਦਾ ਇਕ ਇਤਿਹਾਸਕ ਪਿੰਡ ਹੈ ਜਿਹੜਾ ਤਰਨਤਾਰਨ ਤੋਂ 4 ਕਿ.ਮੀ ਦੂਰ ਸਥਿਤ ਹੈ। ਇਥੇ ਦੋ ਪਵਿੱਤਰ ਗੁਰਧਾਮ, ਗੁਰਦੁਆਰਾ ਮੰਜੀ ਸਾਹਿਬ ਅਤੇ ਗੁਰਦੁਆਰਾ ਦੁਖ ਨਿਵਾਰਨ ਸਾਹਿਬ ਹਨ ।

ਗੁਰਦੁਆਰਾ ਮੰਜੀ ਸਾਹਿਬ ਉਹ ਤੀਰਥ ਸਥਾਨ ਹੈ ਜਿਥੇ ਸਿੱਖਾਂ ਦੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦਰਬਾਰ ਸਾਹਿਬ ਤਰਨਤਾਰਨ ਦੀ ਸੇਵਾ ਕਰਵਾਉਣ ਸਮੇਂ ਠਹਿਰਿਆ ਕਰਦੇ ਸਨ ਅਤੇ ਮੰਜੀ ਉੱਤੇ ਵਿਸ਼ਰਾਮ ਕਰਿਆ ਕਰਦੇ ਸਨ । ਇਥੇ ਇਕ ਬਹੁਤ ਆਲੀਸ਼ਾਨ ਗੁਰਦੁਆਰਾ ਬਣਿਆ ਹੋਇਆ ਹੈ ਜਿਹੜਾ ਖਾਰਾ ਪਿੰਡ ਦੇ ਬਿਲਕੁਲ ਵਿਚਕਾਰ ਹੈ ।

ਦੂਸਰਾ ਗੁਰਧਾਮ ਉਹ ਅਸਥਾਨ ਹੈ ਜਿਥੇ ਬਹੁਤ ਚਿਰਾਂ ਤੋਂ ਵਿਛੜੇ ਗੁਰੂ ਅਰਜਨ ਦੇਵ ਜੀ ਦਾ ਸ੍ਰੀ ਗੁਰੂ ਹਰਿਗੋਬਿੰਦ ਜੀ ਨਾਲ ਮਿਲਾਪ ਹੋਇਆ ਅਤੇ ਇਸ ਮੌਕੇ ਤੇ ਗੁਰੂ ਜੀ ਨੇ ਇਥੇ ਦੁਖ ਦੂਰ ਹੋ ਗਿਆ ਦਾ ਬਚਨ ਆਪਣੇ ਮੁੱਖੋਂ ਉਚਰਿਆ ਸੀ । ਗੁਰੂ ਜੀ ਨੇ ਇਥੇ ਇਹ ਵਰ ਵੀ ਦਿੱਤਾ ਸੀ ਕਿ ਜਿਹੜੀ ਔਰਤ ਵੀ ਇਥੋਂ ਦੇ ਸਰੋਵਰ ਵਿਚ ਇਸ਼ਨਾਨ ਕਰੇਗੀ ਉਸ ਨੂੰ ਪੁੱਤਰ ਦੀ ਦਾਤ ਮਿਲੇਗੀ ਅਤੇ ਅਠਰਾਹ ਦੀ ਬੀਮਾਰੀ ਵਾਲੀ ਔਰਤ ਦੀ ਕੁੱਖ ਵੀ ਹਰੀ ਹੋ ਜਾਇਆ ਕਰੇਗੀ । ਇਥੇ ਇਕ ਅਠ ਗੁਠਾ ਖੂਹ ਵੀ ਹੈ ਜਿਥੇ ਅਠਰਾਹ ਦੀ ਬੀਮਾਰੀ ਵਾਲੀਆਂ ਔਰਤਾਂ ਇਸ਼ਨਾਨ ਕਰਕੇ ਬੱਚੇ ਦੀ ਦਾਤ ਪ੍ਰਾਪਤ ਕਰਦੀਆਂ ਹਨ ।

ਪਿੰਡ ਖਾਰਾ ਵਿਚ ਮੂਲ ਸ਼ਾਹ ਵਲੀ ਨਾਂ ਦੇ ਇੱਕ ਪਹੁੰਚੇ ਹੋਏ ਸੂਫ਼ੀ ਫ਼ਕੀਰ ਦਾ ਰੋਜ਼ਾ ਹੈ । ਕਿਹਾ ਜਾਦਾ ਹੈ ਕਿ ਫ਼ਕੀਰ

ਖਾਰਾ ਪਿੰਡ ਛੱਡ ਕੇ ਬਾਹਰ ਤਪੱਸਿਆ ਕਰਨ ਚਲਾ ਗਿਆ । 12 ਸਾਲ ਤੱਪਸਿਆ ਕਰਨ ਉਪਰੰਤ ਜਦੋਂ ਇਹ ਵਾਪਿਸ ਖਾਰੇ ਆਇਆ ਤਾਂ ਇਸ ਨੇ ਲੋਕਾਂ ਤੋਂ ਅੱਗ ਦੀ ਮੰਗ ਕੀਤੀ ਪਰ ਅਗੋਂ ਪਿੰਡ ਵਾਸੀਆਂ ਨੇ ਨਾਂਹ ਕਰ ਦਿੱਤੀ । ਇਸ ਤੇ ਫ਼ਕੀਰ ਨੇ ਆਪਣੇ ਚੇਲਿਆਂ ਨੂੰ ਆਪਣੀ 12 ਸਾਲ ਪਹਿਲਾਂ ਲਗੀ ਧੂਣੀ ਤੋਂ ਅੱਗ ਲਿਆਉਣ ਲਈ ਕਿਹਾ । ਚੇਲਿਆਂ ਨੂੰ ਉਹ ਧੂਣੀ ਧੁਖਦੀ ਹੀ ਮਿਲੀ। ਇਹ ਦੇਖ ਪਿੰਡ ਵਾਲੇ ਬਹੁਤ ਹੈਰਾਨ ਹੋ ਗਏ । ਕਿਹਾ ਜਾਂਦਾ ਹੈ ਕਿ ਸੂਫ਼ੀ ਫ਼ਕੀਰ ਨੇ ਪਿੰਡ ਵਾਲਿਆਂ ਨੂੰ ਖਾਰੇ ਹੋਣ ਦਾ ਸਰਾਪ ਦੇ ਦਿੱਤਾ। ਇਸ ਸਰਾਪ ਕਾਰਨ ਹੀ ਇਸ ਪਿੰਡ ਦਾ ਨਾਂ ਖਾਰਾ ਪਿਆ । ਖਾਰੇ ਪਿੰਡ ਵਿਚੋਂ ਹੀ ਇਕ ਹੋਰ ਵਿਅਕਤੀ ਨੇ ਵਖਰੀ 'ਠੱਠੀ' ਵਸਾ ਲਈ ਜਿਸ ਤੋਂ ਇਹ ਪਿੰਡ ਠੱਠੀਖਾਰਾ ਮਸ਼ਹੂਰ ਹੋਇਆ ।

ਗੁਰੂ ਅਰਜਨ ਦੇਵ ਜੀ ਦੇ ਇਕ ਸ਼ਰਧਾਲੂ ਭਾਈ ਲੰਮਾ ਜੀ ਨੇ ਵੀ ਗੁਰੂ ਸਾਹਿਬ ਨਾਲ ਇਥੇ ਕਾਫ਼ੀ ਸਮਾਂ ਗੁਜ਼ਾਰਿਆ। ਉਨ੍ਹਾਂ ਦੀ ਯਾਦ ਵਿਚ ਵੀ ਇਥੇ ਇਕ ਯਾਦਗਾਰ ਕਾਇਮ ਹੈ ।

ਕਰੋੜਸਿੰਘੀਆ ਮਿਸਲ ਦੇ ਸਰਦਾਰ ਬਘੇਲ ਸਿੰਘ ਦਾ ਵੀ ਇਸ ਪਿੰਡ ਨਾਲ ਸਬੰਧ ਦਸਿਆ ਜਾਂਦਾ ਹੈ । ਹਰਨਾਮ ਸਿੰਘ ਅਤੇ ਆਤਮਾ ਸਿੰਘ ਨਾਂ ਦੇ ਸੁੰਤਤਰਤਾ ਸੰਗਰਾਮੀ ਵੀ ਇਸੇ ਪਿੰਡ ਨਾਲ ਸਬੰਧਤ ਸਨ । ਇਨ੍ਹਾਂ ਦੇਸ਼ ਭਗਤਾਂ ਨੂੰ ਕਾਮਾਗਾਟਾ ਮਾਰੂ ਕੇਸ ਵਿਚ 1915 ਈ. ਵਿਚ ਲਾਹੌਰ ਜੇਲ ਵਿਚ ਫ਼ਾਂਸੀ ਦਿੱਤੀ ਗਈ ਸੀ।

ਇਸ ਪਿੰਡ ਵਿਚ ਇਕ ਪ੍ਰਾਇਮਰੀ ਤੇ ਇਕ ਮਿਡਲ ਸਕੂਲ ਹੈ । ਇਸ ਪਿੰਡ ਦਾ ਕੁੱਲ ਰਕਬਾ 177 ਹੈਕਟੇਅਰ ਹੈ ।

ਹ. ਪੁ. –ਡਿ. ਸੈਂ. ਹੈਂ. ਬੁ. –ਅੰਮ੍ਰਿਤਸਰ; ਮ.ਕੋ.

**ਠੱਲਾ** : ਇਹ ਜਲੰਧਰ ਜ਼ਿਲ੍ਹੇ ਦੀ ਫਿਲੌਰ ਤਹਿਸੀਲ ਵਿਚ ਇਕ ਇਤਿਹਾਸਕ ਮਹੱਤਤਾ ਵਾਲਾ ਪਿੰਡ ਹੈ ਜਿਹੜਾ ਫਿਲੌਰ ਸ਼ਹਿਰ ਤੋਂ 7 ਕਿ.ਮੀ. ਦੀ ਦੂਰੀ ਤੇ ਸਥਿਤ ਹੈ ।

ਇਸ ਪਿੰਡ ਵਿਚ ਇਕ ਲੱਧੜ ਜੱਟ ਸਿੱਖ, ਮਹਾਂ ਸਿੰਘ ਨੇ 1760 ਈ. ਵਿਚ ਸਰਦਾਰੀ ਕੀਤੀ । ਉਸਨੇ ਫਿਲੌਰ ਤਹਿਸੀਲ ਦੇ ਲਗਭਗ ਦਸ ਪਿੰਡਾਂ ਉਪਰ ਕਬਜ਼ਾ ਕਰ ਲਿਆ ਅਤੇ ਮਹਾਰਾਜਾ ਰਣਜੀਤ ਸਿੰਘ ਨੇ ਉਸਨੂੰ ਇਨ੍ਹਾਂ ਉਪਰ ਸਰਦਾਰੀ ਕਰਨ ਦੀ ਇਜਾਜ਼ਤ ਦੇ ਦਿੱਤੀ । ਮਹਾਂ ਸਿੰਘ ਅਤੇ ਉਸਦੇ ਪੁੱਤਰਾਂ ਨੇ ਮਹਾਰਾਜੇ ਦੀ ਬਹੁਤ ਸਹਾਇਤਾ ਕੀਤੀ ਅਤੇ ਕਈ ਯੁੱਧਾਂ ਵਿਚ ਵੀਰਤਾ ਦਿਖਾਈ।

ਇਸ ਪਿੰਡ ਵਿਚ ਇੱਕ ਪ੍ਰਾਇਮਰੀ ਅਤੇ ਇਕ ਮਿਡਲ ਸਕੂਲ ਤੋਂ ਇਲਾਵਾ ਡਾਕਖ਼ਾਨਾ ਵੀ ਸਥਾਪਤ ਹੈ । ਇਸ ਦਾ ਕੁੱਲ ਰਕਬਾ 352 ਹੈਕਟੇਅਰ ਹੈ ।

ਹ.ਪੁ.–ਡਿ. ਸੈਂ. ਹੈਂ.ਬੁ.–ਜਲੰਧਰ: 74; ਚੀ. ਫ਼ੈ. ਨੋ.ਪੰ.1: 189

**ਠੱਲਾ ਖ਼ਾਨਦਾਨ** : ਇਸ ਖ਼ਾਨਦਾਨ ਦਾ ਵਡੇਰਾ ਸ. ਮਹਾਂ ਸਿੰਘ ਲੱਧੜ ਜੱਟ ਸਿੱਖ ਸੀ ਜਿਸ ਨੇ 1760 ਈ. ਵਿਚ ਜਲੰਧਰ ਦੀ ਫਿਲੌਰ ਤਹਿਸੀਲ ਦੇ 10 ਪਿੰਡ ਕਬਜ਼ੇ ਵਿਚ ਕਰ ਲਏ ਸਨ। ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ 23 ਘੁੜਸਵਾਰਾਂ ਦੇ ਬਦਲੇ ਪਿੰਡ ਰੱਖਣ ਦੀ ਇਜਾਜ਼ਤ ਦੇ ਦਿੱਤੀ । ਉਸ ਦੇ ਪੁੱਤਰਾਂ ਨੇ ਕਈ ਲੜਾਈਆਂ ਵਿਚ ਚੋਖਾ ਹਿੱਸਾ ਪਾਇਆ ਅਤੇ ਪਰਿਵਾਰ ਦੇ ਇਕ ਤੋਂ ਵੱਧ ਬੰਦੇ ਮਹਾਰਾਜੇ ਲਈ ਲੜਦੇ ਹੋਏ ਮਾਰੇ ਗਏ । ਪੰਜਾਬ ਉੱਤੇ ਕਬਜ਼ਾ ਕਰਨ ਵੇਲੇ ਅੰਗਰੇਜ਼ਾਂ ਨੇ ਮਹਾਂ ਸਿੰਘ ਦੇ ਪ੍ਰਤੀਨਿਧ ਨਾਲ ਸਮਝੌਤਾ ਕਰ ਲਿਆ, ਜੋ ਦਸ ਪਿੰਡਾਂ ਲਈ 17,100 ਰੁਪਏ ਸਾਲਾਨਾ ਦੇਣਾ ਮੰਨ ਗਿਆ। ਇਨ੍ਹਾਂ ਵਿਚੋਂ ਚਾਰ ਪਿੰਡ ਸਰਕਾਰ ਨੇ ਫੇਰ ਘੁੜਸਵਾਰਾਂ ਦੀ ਸੇਵਾ ਦੇ ਬਦਲੇ ਵਿਚ ਸੰਭਾਲ ਲਏ । ਸੰਨ 1847-48 ਵਿਚ ਨਿਹਾਲ ਸਿੰਘ ਅਤੇ ਗੰਡਾ ਸਿੰਘ ਦੀ ਮੌਤ ਮਗਰੋਂ ਸਰਕਾਰ ਨੇ ਦੋ ਪਿੰਡ ਹੋਰ ਲੈ ਲਏ ਕਿਉਂਕਿ ਇਨ੍ਹਾਂ ਦੇ ਪਰਿਵਾਰਾਂ ਨੂੰ ਪੈਨਸ਼ਨ ਦਿੱਤੀ ਗਈ ਸੀ। ਪਰਿਵਾਰ ਦੇ ਦੂਜੇ ਮੈਂਬਰਾਂ ਦੀ ਮੌਤ ਤੇ ਬਾਕੀ ਪਿੰਡ ਵੀ ਸਰਕਾਰ ਲੈਂਦੀ ਗਈ। ਬੰਦੋਬਸਤ ਦੀ ਕਾਰਵਾਈ ਸਮਾਪਤ ਹੋਣ ਤਕ ਬਾਕੀ ਜਿਉਂਦੇ ਸਰਦਾਰਾਂ ਦੀ ਸਾਂਝੀ ਆਮਦਨ 2,720 ਰੁਪਏ ਸਾਲਾਨਾ ਸੀ । ਜਦੋਂ 1857 ਈ. ਵਿਚ ਫ਼ੌਜਾਂ ਨੇ ਜਲੰਧਰ ਵਿਚ ਬਗ਼ਾਵਤ ਕਰ ਦਿਤੀ ਤਾਂ ਗੰਡਾ ਸਿੰਘ ਦੇ ਪੁੱਤਰ ਜੈਮਲ ਸਿੰਘ ਅਤੇ ਬਿਸ਼ਨ ਸਿੰਘ ਨੂੰ ਸਤਲੁਜ ਉੱਤੇ ਲਸਾਰਾ ਬੇੜੀ ਦੇ ਗਾਰਡ ਲਾ ਦਿਤਾ ਗਿਆ । ਜੈਮਲ ਸਿੰਘ ਫਿਲੌਰ ਵਿਚ ਠੱਲਾ ਵਿਖੇ ਰਹਿੰਦਾ ਸੀ ਜਿਥੇ ਇਸ ਦੇ ਹਿੱਸੇ ਦੀ 520 ਵਿੱਘੇ ਜ਼ਮੀਨ ਸੀ । ਇਹ ਮੰਡਲੀ ਦਰਬਾਰੀ ਅਤੇ ਜ਼ੈਲਦਾਰ ਸੀ । ਇਸ ਦੀ ਮੌਤ 1895 ਈ. ਵਿਚ ਹੋਈ

ਇਸ ਦਾ ਲੜਕਾ ਦਲੀਪ ਸਿੰਘ ਸੱਤਵੀਂ ਬੰਗਾਲ ਨੇਜ਼ਾ ਬਰਦਾਰ ਪਲਟਣ ਵਿਚ ਦਫ਼ੇਦਾਰ ਸੀ । ਇਸ ਨੇ ਅਤੇ ਇਸ ਦੇ ਦੋ ਭਰਾਵਾਂ ਨੇ ਆਪਣੇ ਪਿਤਾ ਦੀ ਜਾਇਦਾਦ ਤਿੰਨ ਹਿੱਸਿਆਂ ਵਿਚ ਵੰਡ ਲਈ । ਨਿਹਾਲ ਸਿੰਘ ਦਾ ਪੋਤਰਾ ਨੱਥਾ ਸਿੰਘ ਵੀ ਸੱਤਵੀਂ ਬੰਗਾਲ ਨੇਜ਼ਾਬਰਦਾਰ ਪਲਟਣ ਵਿਚ ਦਫ਼ੇਦਾਰ ਸੀ । ਗੰਡਾ ਸਿੰਘ ਦਾ ਇਕ ਪੋਤਰਾ ਗੁਰਦਿੱਤ ਸਿੰਘ ਤਸੀਲਦਾਰ ਸੀ ।

ਸ਼ਰਦਾਰ ਦਲੀਪ ਸਿੰਘ ਲੋਕ ਭਲਾਈ ਦੇ ਕੰਮਾਂ ਵਿਚ ਕਾਫ਼ੀ ਰੁਚੀ ਰਖਦਾ ਸੀ । ਵੱਡੀ ਜੰਗ ਵਿਚ ਇਸ ਦੇ ਪੋਤੇ ਸ. ਉਜਾਗਰ ਸਿੰਘ ਨੂੰ ਪੰਜਾਬ ਦੀ ਡਬਲ ਕੰਪਨੀ ਵਿਚ ਭਰਤੀ ਕੀਤਾ ਗਿਆ । ਇਸ ਦੇ ਦੋ ਹੋਰ ਪੋਤਰਿਆਂ ਬੰਤਾ ਸਿੰਘ ਅਤੇ ਗੁਰਦਿਆਲ ਸਿੰਘ ਨੇ ਪਹਿਲੀ ਸੰਸਾਰ ਜੰਗ ਵਿਚ ਕਈ ਲੜਾਈਆਂ ਲੜੀਆਂ ਅਤੇ ਗੁਰਦਿਆਲ ਸਿੰਘ ਨੂੰ ਮੈਸੋਪੋਟਾਮੀਆ ਵਿਚ ਦਿਖਾਏ ਕਾਰਨਾਮਿਆਂ ਲਈ ਚਾਰ ਤਮਗ਼ੇ ਦਿੱਤੇ ਗਏ । ਸ. ਬੰਤਾ ਸਿੰਘ ਅਫ਼ਗਾਨ ਮੁਹਿੰਮ ਵਿਚ ਲੜਿਆ ਅਤੇ ਇਕ ਚਾਂਦੀ ਦਾ ਤਮਗ਼ਾ ਜਿੱਤਿਆ । ਇਸ ਦਾ ਪੋਤਰਾ ਗੁਰਦਿਆਲ ਸਿੰਘ 1919 ਈ. ਦੀ ਅਫ਼ਗਾਨ ਜੰਗ ਵਿਚ ਲੜਿਆ ਅਤੇ ਚਾਂਦੀ ਦੇ ਦੋ ਤਮਗ਼ੇ ਪ੍ਰਾਪਤ ਕੀਤੇ ।

ਹ.ਪੁ.–ਚੀ. ਫ਼ੈ. ਨੋ.ਪੰ.

**ਠਾਕੁਰ ਸਿੰਘ, ਸੰਤ** : ਬੱਬਰ ਅਕਾਲੀਆਂ ਦੇ ਹਮਦਰਦ ਇਸ ਮਹਾਂਪੁਰਖ ਦਾ ਜਨਮ ਸ. ਗੁਰਮੁਖ ਸਿੰਘ ਜ਼ੈਲਦਾਰ ਦੇ ਘਰ ਪਿੰਡ ਮੰਡਿਲ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ । ਜੁਆਨ ਹੋਣ ਤੇ ਇਹ 35 ਨੰ. ਪਲਟਣ ਵਿਚ ਭਰਤੀ ਹੋ ਗਿਆ ਉਥੇ ਹੀ ਗੁਰਮੁਖੀ ਦੀ ਪੜ੍ਹਾਈ ਲਿਖਾਈ ਸਿੱਖੀ । ਬਾਬਾ ਆਇਆ ਸਿੰਘ ਹੋਤੀ ਵਾਲੇ ਸੰਤਾਂ ਦੀ ਸੰਗਤ ਕਰਨ ਨਾਲ ਇਸ ਨੂੰ ਗੁਰਮਤਿ ਦੀ ਪ੍ਰੇਰਨਾ ਮਿਲੀ । ਇਸਨੇ ਨੌਕਰੀ ਵਿਚੋਂ ਨਾਂ ਕਟਾ ਕੇ ਆਪਣੇ ਪਿੰਡ ਤੋਂ ਡੇਢ ਕਿਲੋਮੀਟਰ ਦੂਰ ਕੁਟੀਆ ਬਣਾ ਲਈ ਅਤੇ ਭਜਨ ਬੰਦਗੀ ਵਿਚ ਜੀਵਨ ਗੁਜ਼ਾਰਨ ਲਗਿਆ । ਹੌਲੀ ਹੌਲੀ ਸੰਗਤਾਂ ਦਾ ਇਕੱਠ ਇਸ ਕੋਲ ਹੋਣ ਲਗ ਪਿਆ । ਅਕਾਲੀ ਲਹਿਰ ਦੇ ਸ਼ੁਰੂ ਹੋਣ ਤੇ ਇਹ ਅਕਾਲੀ ਸਜ ਕੇ ਬੱਬਰ ਅਕਾਲੀਆਂ ਦੀ ਸੇਵਾ ਕਰਦਾ ਰਿਹਾ । ਇਸ ਸੇਵਾ ਦੇ ਬਦਲੇ

ਪੁਲਿਸ ਨੇ ਇਸ ਨੂੰ 4 ਮਈ, 1923 ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਉੱਤੇ ਬੱਬਰਾਂ ਨੂੰ ਪਨਾਹ ਦੇਣ ਅਤੇ ਗੇਂਦਾ ਸਿੰਘ ਦੇ ਕਤਲ ਦੀ ਸਾਜ਼ਿਸ਼ ਰਚਣ ਦਾ ਦੋਸ਼ ਲਾਇਆ ਗਿਆ ।

ਹ. ਪੁ.–ਬ. ਲ. ਪੰ.

**ਠਾਕੁਰ ਸਿੰਘ, ਭੰਗੀ** : ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਵਿਚ ਸਥਿਤ ਪੰਜਵੜ ਦਾ ਵਸਨੀਕ ਸ. ਠਾਕੁਰ ਸਿੰਘ, ਇਸ ਮਿਸਲ ਦੇ ਬਾਨੀ ਸ. ਹਰੀ ਸਿੰਘ ਭੰਗੀ ਦੇ ਵੰਸ਼ ਵਿੱਚੋਂ ਸੀ। ਹਰੀ ਸਿੰਘ ਦਾ ਡੇਰਾ ਸਨੋਦ, ਪੰਜਵੜ ਦੇ ਕੋਲ ਹੀ ਸੀ । ਮਹਾਰਾਜਾ ਰਣਜੀਤ ਸਿੰਘ ਨੇ ਜਦੋਂ ਮਿਸਲ ਖਤਮ ਕੀਤੀ ਤਾਂ ਇਸ ਦੀ ਮਹਤੱਤਾ ਖੁੱਸ ਗਈ। ਸੰਨ 1914 ਵਿਚ ਠਾਕੁਰ ਸਿੰਘ ਕੋਲ ਕਾਫ਼ੀ ਜ਼ਮੀਨ ਸੀ ਅਤੇ ਇਹ ਪਿੰਡ ਦਾ ਜ਼ੈਲਦਾਰ ਸੀ। ਇਸ ਨੂੰ ਪ੍ਰਾਂਤਕ ਦਰਬਾਰ ਦੇ ਵਿਚ ਇਕ ਸੀਟ ਮਿਲੀ ਹੋਈ ਸੀ। ਇਹ ਤਰਨਤਾਰਨ ਦੇ ਲੋਕਲਬੋਰਡ ਦਾ ਅਤੇ ਅੰਮ੍ਰਿਤਸਰ ਦੇ ਡਿਸਟ੍ਰਿਕਟ ਬੋਰਡ ਦਾ ਮੈਂਬਰ ਸੀ । ਇਸ ਨੂੰ ਜਨਵਰੀ, 1914 ਵਿਚ ਇਸ ਦੀਆਂ ਸੇਵਾਵਾਂ ਬਦਲੇ 'ਸਰਦਾਰ ਬਹਾਦਰ' ਦਾ ਖ਼ਿਤਾਬ ਮਿਲਿਆ । ਇਸ ਕੋਲ ਅਤੇ ਇਸ ਦੇ ਭਰਾ ਹਾਕਮ ਸਿੰਘ ਕੋਲ 240 ਰੁਪਏ ਦੀ ਜਾਗੀਰ ਅਤੇ 500 ਵਿੱਘੇ ਜ਼ਮੀਨ ਸੀ।

ਹ. ਪੁ.–ਚੀ. ਫੈ.ਨੋ. ਪੰ.

**ਠਾਕੁਰ ਸਿੰਘ, ਭਾਈ** : ਬੱਬਰ ਅਕਾਲੀ ਭਾਈ ਠਾਕੁਰ ਸਿੰਘ ਦਾ ਜਨਮ ਜ਼ਿਲ੍ਹਾ ਜਲੰਧਰ ਦੇ ਪਿੰਡ ਦੌਲਤਪੁਰ ਦੇ ਰਹਿਣ ਵਾਲੇ ਸ. ਅਤਰ ਸਿੰਘ ਦੇ ਘਰ ਹੋਇਆ । ਬੱਬਰ ਅਕਾਲੀ ਲਹਿਰ ਦੇ ਆਰੰਭ ਵੇਲੇ ਇਹ ਜੱਥੇ ਦਾ ਮੈਂਬਰ ਬਣ ਗਿਆ। ਇਸੇ ਦੋਸ਼ ਵਿਚ ਇਸ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਇਸ ਉੱਤੇ ਡਾਕੇ ਵਿਚ ਸ਼ਾਮਲ ਹੋਣ ਦਾ ਦੋਸ਼ ਲਾਇਆ ਗਿਆ । ਇਸ ਨੂੰ ਹਾਈ ਕੋਰਟ ਨੇ ਸੱਤ ਸਾਲ ਦੀ ਸਜ਼ਾ ਦਿੱਤੀ।

**ਠਾਕੁਰ ਸਿੰਘ, ਭਾਈ** : ਇਸ ਬੱਬਰ ਅਕਾਲੀ ਦਾ ਜਨਮ ਜ਼ਿਲ੍ਹਾ ਜਲੰਧਰ ਦੇ ਪਿੰਡ ਪੰਡੋਰੀ ਨਿੱਝਰਾਂ ਵਿਖੇ ਸ੍ਰੀ ਮਹਾਂ ਸਿੰਘ ਦੇ ਘਰ ਹੋਇਆ । ਬੱਬਰ ਅਕਾਲੀ ਮੁਕੱਦਮੇ ਵਿਚ ਇਸ ਨੂੰ ਗ੍ਰਿਫ਼ਤਾਰ ਕਰ ਕੇ ਇਸ ਉੱਤੇ ਲਾਭ ਸਿੰਘ ਢਡਾ ਫ਼ਤਹਿਪੁਰ ਦੇ ਕਤਲ ਵਾਲੇ ਗਰੋਹ ਵਿਚ ਸ਼ਾਮਲ ਹੋਣ ਦਾ ਦੋਸ਼ ਲਾਇਆ ਗਿਆ।

ਹ.ਪੁ.–ਬ. ਲ. ਪੰ.

**ਠਾਕੁਰ ਦੁਆਰਾ** : ਇਹ ਠਾਕੁਰ ਦੁਆਰਾ ਰਾਜਾ ਤੇਜ ਸਿੰਘ ਨਾਲ ਸਬੰਧਤ ਹੈ । ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਵਿਚ ਰਾਜਾ ਤੇਜ ਸਿੰਘ ਸਿੱਖਾਂ ਦਾ ਚੀਫ਼ ਕਮਾਂਡਰ ਸੀ । ਇਸਦੀ ਮੌਤ 1883 ਈ. ਵਿਚ ਹੋਈ । ਮੋਤੀ ਬਜ਼ਾਰ ਦੇ ਅਖ਼ੀਰ ਵਿਚ ਬਣਿਆ ਇਹ ਠਾਕੁਰ ਦੁਆਰਾ ਦੋ ਮੰਜ਼ਲੀ ਇਮਾਰਤ ਹੈ । ਕੁਝ ਪੌੜੀਆਂ ਚੜ੍ਹਕੇ ਇਕ ਦਰਵਾਜ਼ੇ ਰਾਹੀਂ ਇਸ ਦੇ ਅਹਾਤੇ ਵਿਚ ਦਾਖਲ ਹੋਇਆ ਜਾਂਦਾ ਹੈ । ਇਸ ਮੰਦਰ ਦੇ ਅੰਦਰ ਦੀਆਂ ਦੀਵਾਰਾਂ ਪੱਥਰ ਦੀ ਉਕਰਾਈ ਨਾਲ ਸਜਾਈਆਂ ਹੋਈਆਂ ਹਨ । ਮੰਦਰ ਦੇ ਮੀਨਾਰ ਦੀ ਇਮਾਰਤ ਤਿੰਨ ਮੰਜ਼ਲੀ ਸਮਾਨਾਂਤਰ ਚਤੁਰਭੁਜ ਹੈ । ਇਸ ਮੀਨਾਰ ਦੇ ਸਿਰੇ ਤੇ ਸੁਨਿਹਰੀ ਕਲਸ਼ ਹੈ।

ਹ. ਪੁ.–ਸਿ. ਸ਼੍ਰਾ. ਵੈ. ਪ.

**ਠੀਕਰੀਵਾਲਾ, ਸੇਵਾ ਸਿੰਘ** : ਇਸ ਦੇਸ਼ ਭਗਤ ਦਾ ਜਨਮ ਸ. ਦੇਵਾ ਸਿੰਘ ਦੇ ਘਰ ਅਗਸਤ, 1878 ਵਿਚ, ਸੰਗਰੂਰ ਜ਼ਿਲ੍ਹੇ ਦੀ ਬਰਨਾਲਾ ਤਹਿਸੀਲ ਪਿੰਡ ਠੀਕਰੀਵਾਲਾ ਵਿਖੇ ਹੋਇਆ । ਦੇਵਾ ਸਿੰਘ ਰਿਆਸਤ ਪਟਿਆਲਾ ਦਾ ਮੰਨਿਆ ਪ੍ਰਮੰਨਿਆ ਅਹਿਲਕਾਰ ਸੀ ਤੇ ਉਸ ਨੇ ਸੇਵਾ ਸਿੰਘ ਨੂੰ ਵੀ ਚੰਗੀ ਆਸਾਮੀ ਉੱਤੇ ਲਗਵਾ ਦਿੱਤਾ । ਸਰਕਾਰੀ ਨੌਕਰੀ ਵਿਚ ਹੁੰਦਿਆਂ ਵੀ ਇਸ ਨੇ ਉਸ ਸਮੇਂ ਚਲ ਰਹੀ ਸਿੰਘ ਸਭਾ ਲਹਿਰ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ । ਇਸ ਸਮੇਂ ਰਿਆਸਤੀ ਰਜਵਾੜਾਸ਼ਾਹੀ ਵਿਰੁੱਧ ਪਰਜਾ ਮੰਡਲ ਲਹਿਰ ਹੋਂਦ ਵਿਚ ਆਈ ਸੀ ਅਤੇ ਇਹ ਉਸ ਦੇ ਮੋਢੀਆਂ ਵਿਚੋਂ ਸੀ । ਨਨਕਾਣਾ ਸਾਹਿਬ ਦੇ ਸਾਕੇ ਅਤੇ ਨਾਭਾ ਰਿਆਸਤ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਗੱਦੀ ਲਾਹੇ ਜਾਣ ਦੀ ਘਟਨਾ ਨੇ ਇਸ ਦੇ ਦਿਲ ਉੱਤੇ ਡੂੰਘਾ ਅਸਰ ਪਾਇਆ । ਮਹਾਰਾਜਾ ਭੂਪਿੰਦਰ ਸਿੰਘ ਦੇ ਵਰਜਣ ਦੇ ਬਾਵਜੂਦ ਇਸ ਦੀ ਰੁਚੀ ਸਿੱਖ ਅੰਦੋਲਨਾਂ ਵਿਚ ਵਧਦੀ ਹੀ ਗਈ। ਹੋਰ ਬਹੁਤ ਸਾਰੇ ਸਿੱਖ ਲੀਡਰਾਂ ਨਾਲ ਇਸਨੂੰ ਵੀ ਅਕਾਲੀ ਲਹਿਰ-ਸਾਜ਼ਿਸ਼ ਕੇਸ ਅਧੀਨ ਲਾਹੌਰ ਸੈਂਟਰਲ ਜੇਲ੍ਹ ਵਿਚ ਕੈਦ ਰਖਿਆ ਗਿਆ ।

ਸੰਨ 1925 ਦੇ ਗੁਰਦੁਆਰਾ ਐਕਟ ਦੇ ਪਾਸ ਹੋ ਜਾਣ ਉਪਰੰਤ ਪੰਜਾਬ ਸਰਕਾਰ ਨੇ ਅਕਾਲੀ ਕੈਦੀਆਂ ਨੂੰ ਕੁਝ ਸ਼ਰਤਾਂ ਉੱਤੇ ਰਿਹਾਅ ਕਰਨ ਦੀ ਪੇਸ਼ਕਸ ਕੀਤੀ ਪਰ ਸੇਵਾ ਸਿੰਘ ਨੇ ਇਸ ਪੇਸ਼ਕਸ਼ ਨੂੰ ਠੁਕਰਾ ਦਿੱਤਾ ਅਤੇ 1926 ਈ. ਵਿਚ ਇਸ ਨੂੰ ਬਿਨਾਂ ਸ਼ਰਤ ਰਿਹਾਅ ਕਰ ਦਿੱਤਾ ਗਿਆ । ਜੇਲ੍ਹ ਵਿਚੋਂ ਨਿਕਲਦੇ ਹੀ ਪਟਿਆਲਾ ਪੁਲਿਸ ਨੇ ਇਸ ਉਤੇ ਚੋਰੀ ਦਾ ਇਲਜ਼ਾਮ ਲਾ ਕੇ ਗ੍ਰਿਫ਼ਤਾਰ ਕਰ ਲਿਆ ਤੇ ਪਟਿਆਲਾ ਜੇਲ੍ਹ ਵਿਚ ਰਖਿਆ । ਜੇਲ੍ਹ ਵਿਚ ਚੰਗਾ ਸਲੂਕ ਨਾ ਹੋਣ ਕਰਕੇ ਇਸ ਨੇ ਰੋਸ ਵਜੋਂ ਭੁੱਖ ਹੜਤਾਲ ਕਰ ਦਿੱਤੀ ਅਤੇ ਜਦੋਂ ਇਸ ਦੀ ਹਾਲਤ ਗੰਭੀਰ ਹੋ ਗਈ ਤਾਂ 24 ਅਗਸਤ, 1928 ਨੂੰ ਇਸ ਨੂੰ ਰਿਹਾਅ ਕਰ ਦਿੱਤਾ ਗਿਆ ।

ਰਿਹਾਈ ਤੋਂ ਤੁਰੰਤ ਬਾਅਦ ਨਿਧੜਕ ਹੋ ਕੇ ਇਹ ਪਰਜਾ ਮੰਡਲ ਲਹਿਰ ਵਿਚ ਕੁੱਦ ਪਿਆ । ਇਸ ਨੂੰ ਇਸ ਮੰਡਲ ਦਾ ਪ੍ਰਧਾਨ ਚੁਣ ਲਿਆ ਗਿਆ । ਇਸ ਦੀ ਅਗਵਾਈ ਹੇਠ ਪਰਜਾ ਮੰਡਲ ਅੰਦੋਲਨ ਬਹੁਤ ਤੇਜ਼ ਹੋ ਗਿਆ । ਸੰਨ 1929 ਵਿਚ ਲਾਹੌਰ ਵਿਚ ਹੋਏ ਕਾਂਗਰਸ ਤੇ ਇਤਿਹਾਸਕ ਇਜਲਾਸ ਵਿਚ ਇਸ ਨੇ ਹਿੱਸਾ ਲਿਆ ਜਿਸ ਵਿਚ ਭਾਰਤ ਦੇ ਪੂਰਨ ਸਵਰਾਜ ਦਾ ਐਲਾਨ ਕੀਤਾ ਗਿਆ । ਉਸ ਸਮੇਂ ਬਰੈਂਡਲੋ ਹਾਲ ਵਿਖੇ ਸਟੇਟਸ ਪੀਪਲਜ਼ ਕਾਨਫ਼ਰੰਸ ਦੀ ਇਕੱਤਰਤਾ ਹੋਈ ਜਿਸ ਦੀ ਸੁਆਗਤੀ ਕਮੇਟੀ ਦਾ ਇਹ ਪ੍ਰਧਾਨ ਸੀ ।

ਲਾਹੌਰ ਸਮਾਗਮ ਤੋਂ ਥੋੜ੍ਹੀ ਦੇਰ ਬਾਅਦ ਇਸ ਦੀ ਅਗਵਾਈ ਹੇਠ ਲੁਧਿਆਣਾ ਵਿਖੇ ਪੰਜਾਬ ਰਿਆਸਤੀ ਪਰਜਾ ਮੰਡਲ ਦੀ ਇਕ ਕਾਨਫ਼ਰੰਸ ਹੋਈ ਜਿਸ ਵਿਚ ਰਜਵਾੜਾਸ਼ਾਹੀ ਦੇ ਅਤਿਆਚਾਰਾਂ ਵਿਰੁੱਧ ਮਤੇ ਪਾਸ ਕੀਤੇ ਗਏ । ਇਥੇ ਕੀਤੇ ਫ਼ੈਸਲੇ ਅਨੁਸਾਰ 1930 ਈ. ਵਿਚ ਸੇਵਾ ਸਿੰਘ ਦੀ ਅਗਵਾਈ ਹੇਠ ਇਕ ਪ੍ਰਤੀਨਿਧ ਵਾਇਸਰਾਏ ਨੂੰ ਦਿੱਲੀ ਮਿਲਿਆ ਅਤੇ ਮਹਾਰਾਜਾ ਪਟਿਆਲਾ ਵੱਲੋਂ ਢਾਹੇ ਜਾ ਰਹੇ ਜ਼ੁਲਮਾਂ ਸਬੰਧੀ ਮੈਮੋਰੈਂਡਮ ਪੇਸ਼ ਕੀਤਾ । ਇਸੇ ਸਾਲ ਇਥੇ ਹੀ ਹੋਈ ਇਕ ਹੋਰ ਕਾਨਫ਼ਰੰਸ ਤੋਂ ਤੁਰੰਤ ਬਾਅਦ ਹੀ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਪਟਿਆਲਾ ਜੇਲ੍ਹ ਵਿਚ ਰਖਿਆ ਗਿਆ । ਇਸ ਉਪਰ ਮੁਕੱਦਮਾ ਚਲਾਇਆ ਗਿਆ ਅਤੇ ਇਸ ਨੂੰ ਪੰਜ ਸਾਲ ਦੀ ਕੈਦ ਅਤੇ ਦਸ

ਹਜ਼ਾਰ ਰੁਪਏ ਜੁਰਮਾਨਾ ਸੁਣਾਇਆ ਗਿਆ ਪਰ ਚਾਰ ਮਹੀਨੇ ਬਾਅਦ ਹੀ ਇਸ ਨੂੰ ਰਿਹਾਅ ਕਰ ਦਿੱਤਾ ਗਿਆ ।

ਪਰਜਾ ਮੰਡਲ ਦੇ ਵਧਦੇ ਜ਼ੋਰ ਨੂੰ ਵੇਖ ਕੇ ਮਹਾਰਾਜਾ ਪਟਿਆਲਾ ਨੇ ਸੇਵਾ ਸਿੰਘ ਨਾਲ ਸਮਝੌਤੇ ਦੀ ਗੱਲ ਛੇੜੀ ਜੋ ਨੇਪਰੇ ਨਾ ਚੜ੍ਹ ਸਕੀ । ਸੰਨ 1931 ਵਿਚ ਇਹ ਪੰਜਾਬ ਰਿਆਸਤੀ ਪਰਜਾ ਮੰਡਲ ਦੀ ਤੀਜੀ ਕਾਨਫ਼ਰੰਸ ਵਿਚ ਹਿੱਸਾ ਲੈਣ ਲਈ ਸ਼ਿਮਲੇ ਗਿਆ ਪਰ ਗੜਬੜ ਪਾਉਣ ਵਾਲਿਆਂ ਨੇ ਕਾਨਫ਼ਰੰਸ ਨਾ ਹੋਣ ਦਿੱਤੀ । ਇਤਫ਼ਾਕ ਨਾਲ ਮਹਾਤਮਾ ਗਾਂਧੀ ਉਥੇ ਸਨ ਅਤੇ ਸੇਵਾ ਸਿੰਘ ਨੇ ਰਿਆਸਤੀ ਜਨਤਾ ਦੇ ਮਸਲਿਆਂ ਬਾਰੇ ਗਾਂਧੀ ਜੀ ਨਾਲ ਵਿਚਾਰ ਕੀਤੀ ।

ਜਨਵਰੀ, 1931 ਵਿਚ ਇਸ ਨੇ ਬੰਬਈ ਵਿਖੇ ਆਲ ਇੰਡੀਆ ਪੀਪਲਜ਼ ਕਾਨਫ਼ਰੰਸ ਵਿਚ ਭਾਗ ਲਿਆ । ਉਸੇ ਸਾਲ ਪਿੰਡ ਕੁਠਾਲਾ ਵਿਖੇ, ਜਿਥੇ 17 ਜੁਲਾਈ, 1927 ਨੂੰ ਪੁਲਿਸ ਦੀ ਗੋਲੀ ਨਾਲ ਦਸ ਕਿਸਾਨ ਮਾਰੇ ਗਏ ਸਨ, ਸ਼ਹੀਦੀ ਦੀਵਾਨ ਮਨਾਉਣ ਦੇ ਸਬੰਧ ਵਿਚ ਵੀ ਇਸ ਨੂੰ ਕਈ ਮਹੀਨੇ ਕੈਦ ਰਖਿਆ ਗਿਆ ।

15 ਮਈ, 1932 ਨੂੰ ਇਸ ਨੇ ਖੁਡਿਆਲੇ ਵਿਖੇ ਹੋਈ ਅਕਾਲੀ ਕਾਨਫ਼ਰੰਸ ਦੀ ਪ੍ਰਧਾਨਗੀ ਕੀਤੀ ਅਤੇ ਧੂੰਆਂਧਾਰ ਤਕਰੀਰ ਕੀਤੀ । ਅਪ੍ਰੈਲ, 1933 ਵਿਚ ਪੰਜਾਬ ਪਰਜਾ ਮੰਡਲ ਦੀ ਚੌਥੀ ਕਾਨਫ਼ਰੰਸ ਸਮੇਂ ਦਿੱਲੀ ਵਿਖੇ ਵੀ ਹਿੱਸਾ ਲਿਆ । ਇਸ ਦੀਆਂ ਸਰਗਰਮੀਆਂ ਕਾਰਨ ਇਸ ਨੂੰ ਅੰਮ੍ਰਿਤਸਰ ਅਤੇ ਲਾਹੌਰ ਦੇ ਜ਼ਿਲ੍ਹਿਆਂ ਵਿਚ ਦਾਖ਼ਲ ਹੋਣ ਦੀ ਮਨਾਹੀ ਕੀਤੀ ਗਈ । ਆਪਣੇ ਪਿੰਡ ਠੀਕਰੀਵਾਲੇ ਪੁੱਜਣ ਤੇ 25 ਅਗਸਤ, 1933 ਨੂੰ ਪਟਿਆਲਾ ਪੁਲਿਸ ਨੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਕਈ ਬੇ-ਬੁਨਿਆਦ ਕੇਸ ਇਸ ਦੇ ਸਿਰ ਮੜ੍ਹ ਦਿੱਤੇ । ਖੁਡਿਆਲਾ ਕਾਨਫ਼ਰੰਸ ਕੇਸ ਵਿਚ ਇਸ ਨੂੰ ਤਿੰਨ ਸਾਲਾਂ ਦੀ ਕੈਦ ਅਤੇ 500 ਰੁਪਏ ਜੁਰਮਾਨਾ ਕੀਤਾ । ਜੇਲ੍ਹ ਅੰਦਰ ਇਸ ਨੇ ਜੇਲ੍ਹ ਕਰਮਚਰੀਆਂ ਦੇ ਵਤੀਰੇ ਵਿਰੁੱਧ ਰੋਸ ਵਜੋਂ ਭੁੱਖ ਹੜਤਾਲ ਕਰ ਦਿੱਤੀ । ਸਰਕਾਰ ਨੇ ਇਸ ਦੀ ਸਿਹਤ ਵੱਲ ਯੋਗ ਧਿਆਨ ਨਾ ਦਿੱਤਾ ਜਿਸ ਕਰਕੇ 20 ਜਨਵਰੀ, 1935 ਨੂੰ ਇਸਦਾ ਦੇਹਾਂਤ ਹੋ ਗਿਆ । ਪਿੰਡ ਠੀਕਰੀਵਾਲਾ ਵਿਖੇ ਹਰ ਸਾਲ ਇਸ ਦੀ ਯਾਦ ਵਿਚ 20 ਜਨਵਰੀ ਨੂੰ ਕਾਨਫ਼ਰੰਸ ਕੀਤੀ ਜਾਂਦੀ ਹੈ । ਪਟਿਆਲਾ ਸ਼ਹਿਰ ਵਿਚ ਇਸ ਦਾ ਇਕ ਯਾਦਗਾਰੀ ਬੁੱਤ ਵੀ ਸਥਾਪਤ ਕੀਤਾ ਗਿਆ ਹੈ ।

ਹੰ. ਪੁ.—ਐ. ਫ਼੍ਰੀ. ਫਾ. ਪੰ.—ਫੌਜਾ ਸਿੰਘ

**ਠੁਮਰੀ**: ਇਹ ਇਕ ਸ਼ਿੰਗਾਰਕ ਗੀਤ ਵਿਸ਼ੇਸ਼ ਗਾਇਨ ਸ਼ੈਲੀ ਹੈ ਜੋ ਆਰੰਭ ਤੋਂ ਹੀ ਸ਼ਿੰਗਾਰਕ ਰਹੀ ਹੈ । ਠੁਮਰੀ ਸ਼ਬਦ ਦਾ ਨਿਰਮਾਣ ਠੁਮ+ਰੀ ਤੋਂ ਹੋਇਆ ਹੈ । ਠੁਮ, ਠੁਮਕ, ਠੁਮਕ, ਠੁਮਕਾ, ਠੁਮਕਨਾ ਆਦਿ ਕਿਸੇ ਜਿਗਰੀ ਦੋਸਤ ਨੂੰ ਦਿਲ ਦੀ ਗੱਲ ਕਹਿਣ ਦੇ ਪਰਿਆਇਵਾਚੀ ਹਨ । ਕਿਸੇ ਵਿਦਵਾਨ ਦਾ ਮਤ ਹੈ ਕਿ 'ਠੁਮ' ਦਾ ਅਰਥ ਹੈ ਠੁਮਕਤ ਚਾਲ ਅਤੇ 'ਰੀ' ਤੋਂ ਭਾਵ ਹੈ ਰਿਝਾਉਣਾ ਅਰਥਾਤ ਰਾਧਾ ਜੀ ਦਾ ਠੁਮਕ ਕੇ ਚਲਣਾ ਤੇ ਕ੍ਰਿਸ਼ਨ ਜੀ ਦੇ ਮਨ ਨੂੰ ਰਿਝਾਉਣਾ ਹੈ । ਠੁਮਰੀ ਦਾ ਸਬੰਧ ਮੂਲ ਤੋਂ ਨ੍ਰਿਤ ਨਾਲ ਸੀ ਪਰ ਸਮੇਂ ਦੇ ਪਰਿਵਰਤਨ ਨਾਲ ਇਹ ਇਕ ਵਿਸ਼ੇਸ਼ ਗਾਇਨ ਸ਼ੈਲੀ ਦੇ ਰੂਪ ਵਿਚ ਵਿਕਸਤ ਹੋਈ ।

ਠੁਮਰੀ ਦੇ ਸਬੰਧ ਵਿਚ ਕਈ ਵਿਚਾਰਕਾਂ ਦਾ ਵਿਚਾਰ ਹੈ ਕਿ ਸਾਰੰਗ ਦੇਵ ਦੇ ਯੁਗ ਵਿਚ ਪੰਜ ਗੀਤੀਆਂ-ਸ਼ੁਧਾ, ਭਿਨਾ, ਵੇਗਸੁਰਾ, ਗਾਉੜੀ ਅਤੇ ਸਾਧਾਰਨੀ ਪ੍ਰਚਲਿਤ ਸਨ । ਇਨ੍ਹਾਂ ਵਿਚੋਂ ਗਾਉਣੀ ਗੀਤੀ ਜਿਸ ਵਿਚ ਸੁਰ, ਸ਼ਬਦ, ਲੈਅ ਦੇ ਵਿਭਿੰਨ ਰੂਪ ਪ੍ਰਦਰਸ਼ਿਤ ਕੀਤੇ ਜਾਂਦੇ ਸਨ, ਲੈਅ ਦੀ ਗਤੀ ਮਧੁਰ, ਭਾਵੁਕ ਅਤੇ ਆਕਰਸ਼ਤ ਹੁੰਦੀ ਸੀ । ਸ਼ਿੰਗਾਰ ਅਤੇ ਕਰੁਣਾ ਰਸ ਪ੍ਰਧਾਨ ਲਲਿਤ ਅਤੇ ਭਾਵੁਕ ਸੁਰ ਲਹਿਰੀਆਂ ਦੁਆਰਾ ਭਾਵ ਪ੍ਰਗਟ ਕੀਤੇ ਜਾਂਦੇ ਸਨ । ਗਾਉੜੀ ਗੀਤੀ ਦਾ ਨਾਮ ਹੀ ਠੁਮਰੀ ਪ੍ਰਸਿੱਧ ਹੋ ਗਿਆ ਪਰ ਸਾਰੇ ਵਿਦਵਾਨ ਇਸ ਵਿਚਾਰ ਨਾਲ ਸਹਿਮਤ ਨਹੀਂ ਹਨ । ਠੁਮਰੀ ਦੇ ਇਤਿਹਾਸ 'ਤੇ ਝਾਤ ਮਾਰਨ ਤੋਂ ਪਤਾ ਲਗਦਾ ਹੈ ਕਿ ਨਵਾਬ ਆਸਫ਼-ਉਦ-ਦੌਲਾ ਦੇ ਸਮੇਂ ਅਰਥਾਤ 1775 ਈ. ਤੋਂ 1797 ਈ. ਵਿਚ ਠੁਮਰੀ ਦਾ ਲਖਨਊ ਵਿਖੇ ਬਹੁਤ ਪ੍ਰਚਾਰ ਹੋਇਆ। ਟੱਪਾ ਗਾਇਨ ਸ਼ੈਲੀ ਦਾ ਜਨਮ ਸਥਾਨ ਜਿਵੇਂ ਪੰਜਾਬ ਹੈ ਉਸੇ ਤਰ੍ਹਾਂ ਠੁਮਰੀ ਦਾ ਉੱਤਰ ਪ੍ਰਦੇਸ਼ ਹੈ । ਠੁਮਰੀ ਗੀਤਾਂ ਦੀ ਭਾਸ਼ਾ ਹਿੰਦੀ, ਅਵਧੀ, ਭੋਜਪੁਰੀ, ਬ੍ਰਜ ਅਤੇ ਪੰਜਾਬੀ ਹੁੰਦੀ ਹੈ ।

ਠੁਮਰੀ ਗਾਇਨ ਨੂੰ ਅਵਧ ਦੇ ਨਵਾਬ ਵਾਜਿੰਦ ਅਲੀ ਸ਼ਾਹ ਦੇ ਦਰਬਾਰ ਵਿਚ ਪ੍ਰਫੁਲਿਤ ਹੋਣ ਦਾ ਮਾਣ ਪ੍ਰਾਪਤ ਹੋਇਆ । ਵਾਜਿਦ ਅਲੀ ਸ਼ਾਹ ਦਾ ਉਰਦੂ ਸ਼ਾਇਰੀ, ਸੰਗੀਤ, ਕੱਥਕ ਨਰਿਤ ਅਤੇ ਠੁਮਰੀ ਗਾਇਨ ਸ਼ੈਲੀ ਵਿਚ ਮਹੱਤਵਪੂਰਨ ਅਤੇ ਵਿਸ਼ੇਸ਼ ਯੋਗਦਾਨ ਰਿਹਾ ਹੈ । ਨਵਾਬ ਨੇ ਖ਼ੁਦ 'ਅਖ਼ਤਰ ਪੀਆ' ਤਖ਼ੱਲਸ ਹੇਠ ਗੀਤਾਂ ਅਤੇ ਠੁਮਰੀ ਗੀਤਾਂ ਦੀ ਰਚਨਾ ਕੀਤੀ ।

ਠੁਮਰੀ ਗਾਇਕੀ ਵਿਚ ਦੋ ਅੰਗ ਪ੍ਰਸਿੱਧ ਹਨ । ਪਹਿਲਾ ਪੂਰਬ ਅੰਗ ਅਤੇ ਦੂਜਾ ਪੰਜਾਬ ਅੰਗ । ਪੂਰਬ ਅੰਗ ਦੀ ਠੁਮਰੀ ਦਾ ਖੇਤਰ ਲਖਨਊ ਅਤੇ ਬਨਾਰਸ ਰਿਹਾ ਹੈ । ਇਸ ਵਿਚ ਧੀਮੀ ਗਤੀ, ਮੀਂਡ, ਮੁਰਕੀ ਤੇ ਸ਼ਬਦ ਅਲਾਪ ਪ੍ਰਧਾਨ ਹੈ । ਇਸ ਸ਼ੈਲੀ ਦੇ ਪ੍ਰਸਿੱਧ ਗਾਇਕ ਅਤੇ ਗਾਇਕਾਵਾਂ ਸਿਧੇਸਵਰੀ ਦੇਵੀ, ਬੇਗ਼ਮ ਅਖ਼ਤਰੀ ਬਾਈ, ਗਿਰਜਾ ਦੇਵੀ, ਉਸਤਾਦ ਅਬਦੁਲ ਕਰੀਮ ਖ਼ਾਂ, ਉਸਤਾਦ ਫੈਅਜ਼ ਖ਼ਾਂ, ਰਸੂਲਨ ਬਾਈ, ਸੁਰੇਸ਼ ਬਾਬੂ, ਹੀਰਾ ਬਾਈ ਬੜੋਦਕਰ, ਸ. ਸੋਹਨ ਸਿੰਘ, ਪੰਡਤ ਭੀਮਸੈਨ ਜੋਸ਼ੀ, ਸਵਿਤਾ ਦੇਵੀ ਆਦਿ ਇਸ ਅੰਗ ਦੀ ਠੁਮਰੀ ਦੇ ਮਹਾਨ ਕਲਾਕਾਰ ਮੰਨੇ ਜਾਂਦੇ ਹਨ।

ਪੰਜਾਬ ਅੰਗ ਦੀ ਠੁਮਰੀ ਦਾ ਇਤਿਹਾਸ ਭਾਵੇਂ ਵਧੇਰੇ ਪੁਰਾਣਾ ਨਹੀ ਪਰ ਆਪਣੀ ਵਿਲੱਖਣਤਾ ਦੇ ਕਾਰਨ ਇਹ ਛੇਤੀ ਹੀ ਹਰਮਨ ਪਿਆਰੀ ਹੋ ਗਈ । ਇਸ ਵਿਚ ਪੇਚਦਾਰ ਅਲਾਪ, ਕਣ, ਮੁਰਕੀ, ਫੰਦਾ, ਖਟਕਾ, ਇਕ ਸੁਰ ਦੇ ਸ਼ੁਧ-ਵਿਦਰਭ ਦੋਵੇਂ ਰੂਪਾਂ ਦਾ ਪ੍ਰਯੋਗ, ਪੇਚਦਾਰ ਤਾਨ, ਸ਼ਿੰਗਾਰ ਰਸ ਦੀ ਪ੍ਰਧਾਨਤਾ, ਪੰਜਾਬੀ ਲੋਕ-ਧੁਨਾਂ ਦਾ ਆਧਾਰ ਆਦਿ ਇਸ ਅੰਗ ਨੂੰ ਵੱਖਰਾ ਰੂਪ ਪ੍ਰਦਾਨ ਕਰਦੇ ਹਨ । ਇਸ ਨੂੰ ਹਰਮਨ ਪਿਆਰਾ ਬਣਾਉਣ ਵਿਚ ਪਟਿਆਲੇ ਘਰਾਣੇ ਦੇ ਉਸਤਾਦ ਬੜੇ ਗ਼ੁਲਾਮ ਅਲੀ ਖ਼ਾਂ ਅਤੇ ਉਨ੍ਹਾਂ ਦੇ ਭਰਾ ਉਸਤਾਦ ਬਰਕਤ ਅਲੀ ਖ਼ਾਂ ਦਾ ਬੜਾ ਮਹੱਤਵਪੂਰਨ ਯੋਗਦਾਨ ਹੈ। ਸ਼ਾਮ ਚੌਰਾਸੀ ਘਰਾਣੇ ਤੇ ਉਸਤਾਦ ਨਜ਼ਾਕਤ ਅਲੀ, ਸਲਾਮਤ ਅਲੀ ਪੰਜਾਬ ਅੰਗ ਦੀ ਠੁਮਰੀ ਦੇ ਗਾਇਕ ਹਨ । ਪਟਿਆਲਾ ਘਰਾਣੇ ਦੇ ਉਸਤਾਦ ਮੁਨਵਰ ਅਲੀ ਖ਼ਾਂ ਇਸ ਅੰਗ ਦੀ ਪਰੰਪਰਾ ਨੂੰ ਕਾਇਮ ਰੱਖ ਰਹੇ ਹਨ ।

ਠੁਮਰੀ ਗਾਇਨ ਆਮ ਕਰਕੇ 14 ਮਾਤਰਾਵਾਂ ਦੇ ਤਾਲ

ਦੀਪਚੰਦੀ ਵਿਚ ਕੀਤਾ ਜਾਂਦਾ ਹੈ । ਦੀਪਚੰਦੀ ਤਾਲ ਨੂੰ ਚਾਚਰ ਤਾਲ ਵੀ ਕਿਹਾ ਜਾਂਦਾ ਹੈ । ਦੀਪਚੰਦੀ ਤੋਂ ਛੁਟ ਪੰਜਾਬੀ ਤੀਨ ਤਾਲ, ਜੱਤ, ਕਹਿਰਵਾ ਆਦਿ ਤਾਲਾਂ ਵਿਚ ਠੁਮਰੀ ਗਾਇਨ, ਵਾਦਨ ਕੀਤਾ ਜਾਂਦਾ ਹੈ । ਠੁਮਰੀ ਦਾ ਆਰੰਭ ਪਹਿਲਾਂ ਦੀਪਚੰਦੀ ਤਾਲ ਵਿਚ ਕੀਤਾ ਜਾਂਦਾ ਹੈ ਆਰੰਭ ਵਿਚ ਇਸ ਦੀ ਗਤੀ ਵਿਲੰਬਤ ਹੁੰਦੀ ਹੈ । ਅਲਾਪ, ਬੋਲ, ਅਲਾਪ, ਬਹਲਾਵੇ, ਛੋਟੀਆਂ-ਛੋਟੀਆਂ ਤਾਨਾਂ ਤੋਂ ਬਾਅਦ ਉਸੇ ਨੂੰ ਤੀਨ ਤਾਲ ਵਿਚ ਗਇਨ ਕੀਤਾ ਜਾਂਦਾ ਹੈ । ਇਸ ਅਵਸਰ ਤੇ ਤਬਲਾ ਵਾਦਕ 'ਲਗੀਆਂ' ਦਾ ਪ੍ਰਯੋਗ ਕਰਕੇ ਆਪਣੀ ਕਲਾ ਕੌਸ਼ਲਤਾ ਦੀ ਪ੍ਰਦਰਸ਼ਨੀ ਕਰਦਾ ਹੈ ਅਤੇ ਗਾਇਨ ਨੂੰ ਵਧ ਤੋਂ ਵਧ ਸੁਸਜਿਤ ਕਰਨ ਦਾ ਉਪਰਲਾ ਕਰਦਾ ਹੈ । ਠੁਮਰੀ ਉਤੇ ਆਧਾਰਿਤ ਗਾਇਨ ਹੀ ਨਹੀਂ ਬਲਕਿ ਨ੍ਰਿਤ ਵੀ ਕੀਤਾ ਜਾਂਦਾ ਹੈ । ਜੈਪੁਰ ਦਾ ਕੱਥਕ ਨ੍ਰਿਤ ਅੰਗ ਪ੍ਰਧਾਨ ਨ੍ਰਿਤ ਹੈ । ਸ੍ਰੀ ਸ਼ੰਭੂ ਮਹਾਰਾਜ ਠੁਮਰੀ ਨ੍ਰਿਤ ਦੇ ਮਾਹਿਰ ਸਨ । ਗਾਇਨ ਜਾਂ ਨ੍ਰਿਤ ਤੋਂ ਇਲਾਵਾ ਠੁਮਰੀ ਸਾਜ਼ ਤੇ ਵੀ ਵਜਾਈ ਜਾਂਦੀ ਹੈ । ਸਿਤਾਰ, ਸਰੋਦ, ਸਾਰੰਗੀ, ਵਾਇਲਨ, ਬੰਸਰੀ, ਵੀਣਾ ਆਦਿ ਸਾਜ਼ਾਂ ਉੱਤੇ ਉੱਘੇ ਕਲਾਕਾਰ ਠੁਮਰੀ ਪ੍ਰਸਤੁਤ ਕਰਦੇ ਹਨ ।

ਠੁਮਰੀ ਦੇ ਗੀਤਾਂ ਵਿਚ ਭਗਵਾਨ ਸ੍ਰੀ ਕ੍ਰਿਸ਼ਨ ਦੀ ਕੋਈ ਲੀਲਾ, ਹੋਲੀ, ਪ੍ਰੇਮੀ ਦਾ ਬਦੇਸ਼, ਗਮਨ, ਵਿਯੋਗ, ਸ਼ਿੰਗਾਰ ਆਦਿ ਦਾ ਵਰਣਨ ਕੀਤਾ ਜਾਂਦਾ ਹੈ । ਠੁਮਰੀ ਗਾਇਨ ਆਮ ਕਰਕੇ ਉਨ੍ਹਾਂ ਰਾਗਾਂ ਵਿਚ ਕੀਤਾ ਜਾਂਦਾ ਹੈ ਜੋ ਲੋਕ ਧੁਨਾਂ ਦੇ ਅਨੁਕੂਲ ਹੁੰਦੇ ਹਨ ਜਿਵੇਂ:—ਕਾਫ਼ੀ, ਭੈਰਵੀ, ਤਿਲਕ—ਕਾਮੋਦ, ਦੇਸ, ਸਿੰਘ—ਭੈਰਵੀ, ਪਹਾੜੀ, ਮਾਂਡ, ਜੰਗਲਾ, ਜ਼ਿਲਾ, ਧਾਨੀ, ਪੀਲੂ, ਬਰਵਾ, ਗਾਰਾ, ਤਿਲੰਗ, ਜੋਗੀਆਂ, ਸਿੰਧੂਰਾ, ਸੋਹਨੀ, ਪਰਜ, ਬਿਹਾਗ, ਖਮਾਜ ਆਦਿ।

ਕੁਝ ਪ੍ਰਸਿੱਧ ਠੁਮਰੀਆਂ ਦੇ ਬੋਲ :-

ਠੁਮਰੀ-ਰਾਗ ਪੀਲੂ

ਸਥਾਈ — ਮੋਰੀ ਅਖੀਓਂ ਨੇ ਬਰ ਕੀਆ । ਦੇਖੋ ਮੋਸੇ ਕਦਰ ਪੀਆ ॥

ਅੰਤਰਾ — ਆਪ ਲਰਤ ਔਰ ਮਨ ਕੋ ਫੰਸਾਵਤ । ਇਨ ਹੀ ਕਾਰਨ ਘਾਇਲ ਹੋਤ ਜੀਆ ॥

ਠੁਮਰੀ-ਰਾਗ ਭੈਰਵੀ

ਸਥਾਈ : ਬਾਬੁਲ ਮੋਰਾ ਨੇਹਰ ਛੂਟੋ ਹੀ ਜਾਏ ।

ਅੰਤਰਾ : ਚਾਰ ਕਹਾਰ ਮੋਰੀ ਡੁਲੀਆ ਉਠਾਏ,

ਅਪਨਾ ਬੈਗਾਨਾ ਛੂਟੋ ਹੀ ਜਾਏ ॥

ਠੁਮਰੀ-ਰਾਗ ਝਿੰਝੋਈ

ਪੀਆ ਬਿਨ ਆਵਤ ਨਾਹੀਂ ਚੈਨ । ਕਾਸੇ ਕਹੂੰ ਜੀ ਕੇ ਬੈਨ।

ਠੁਮਰੀ-ਪੰਜਾਬੀ ਭਾਸ਼ਾ

ਸਜਣਾ ਵੇ ਜੀ ਨਹੀਂ ਲਗਦਾ ਮੇਰਾ । ਹੁਣ ਦਸ ਕੀ ਕਰਾਂ।

ਠੁਮਰੀ-ਰਾਗ ਜੋਗੀਆਂ

ਪੀਆ ਕੇ ਮਿਲਨ ਕੀ ਆਸ ॥

ਉਪਰੋਕਤ ਠੁਮਰੀਆਂ ਬੜੀਆਂ ਪ੍ਰਸਿੱਧ ਹਨ । ਠੁਮਰੀ ਗੀਤਾਂ ਵਿਚ ਉਨ੍ਹਾਂ ਦੇ ਰਚਨਾਕਾਰਾਂ ਦਾ ਨਾਮ ਵੀ ਮਿਲਦਾ ਹੈ । ਕੁਝ ਪ੍ਰਸਿੱਧ ਨਾਮ ਇਸ ਪ੍ਰਕਾਰ ਹਨ:— ਸਰਸ ਪੀਆ, ਲਲਨ ਪੀਆ, ਸਨਦ ਪੀਆ, ਨਜ਼ਰ ਪੀਆ, ਪ੍ਰੇਮ ਪੀਆ, ਅਖ਼ਤਰ ਪੀਆ, ਚਾਂਦ ਪੀਆ, ਸੁਘਰ ਛੈਲ, ਕੁੰਵਰ ਸ਼ਾਮ, ਕਦਰ ਪੀਆ, ਬਿੰਦਾਦੀਨ ਬਿੰਦਾ ਆਦਿ ਪ੍ਰਸਿੱਧ ਰਚਨਾਕਾਰ ਤੇ ਠੁਮਰੀ ਗਾਇਕ ਹੋ ਚੁੱਕੇ ਹਨ।

**ਠੇਠਰ, ਲੱਖਾ ਸਿੰਘ** : ਇਹ ਠੇਠਰ ਘਰਾਣੇ ਦੇ ਪਹਿਲੇ ਅੰਮ੍ਰਿਤਧਾਰੀ ਸਿੱਖ ਸ. ਚੂਹੜ ਸਿੰਘ ਦਾ ਪੋਤਾ ਸੀ । ਚੂਹੜ ਸਿੰਘ ਠੇਠਰ ਪਿੰਡ (ਜ਼ਿਲ੍ਹਾ ਲਾਹੌਰ) ਦਾ ਚੌਧਰੀ ਸੀ । ਲੱਖਾ ਸਿੰਘ ਨੇ ਚੜ੍ਹਤ ਸਿੰਘ ਸ਼ੁਕਰਚੱਕੀਏ ਕੋਲ ਨੌਕਰੀ ਕਰਕੇ ਜਾਗੀਰ ਹਾਸਿਲ ਕਰ ਲਈ । ਲੱਖਾ ਸਿੰਘ ਦੇ ਭਰਾ ਸ਼ਮਸ਼ੇਰ ਸਿੰਘ ਨੇ ਮਹਾਰਾਜੇ ਦੇ ਹੁਕਮ ਨਾਲ ਕਿਲ੍ਹਾ ਗੋਬਿੰਦਗੜ੍ਹ (ਅੰਮ੍ਰਿਤਸਰ) ਬਣਵਾਇਆ ਅਤੇ ਆਪ ਉਥੋਂ ਦਾ ਕਿਲੇਦਾਰ ਬਣਿਆ ।

ਸੰਨ 1801 ਵਿਚ ਲੱਖਾ ਸਿੰਘ ਕਸੂਰ ਦੀ ਮੁਹਿਮ ਵਿਚ ਮਾਰਿਆ ਗਿਆ ।

ਹ. ਪੁ.—ਸਿੱ. ਮਿ.—ਸੀਤਲ :247.

**ਠੋਡਾ ਨਾਚ** : ਇਹ ਜਿਥੇ ਨਾਚ ਦੇ ਤੌਰ ਤੇ ਪ੍ਰਸਿੱਧ ਹੈ ਉਥੇ ਇਕ ਮਨੋਰੰਜਕ ਖੇਡ ਵੀ ਹੈ । ਇਹ ਹਿਮਾਚਲ ਰਾਜ ਦੇ ਸ਼ਿਮਲਾ ਅਤੇ ਸਿਰਮੌਰ ਦੇ ਇਲਾਕਿਆਂ ਵਿਚ ਪ੍ਰਸਿੱਧ ਹੈ । ਇਹ ਧਨੁੱਸ਼ ਬਾਣ ਦੀ ਖੇਡ ਹੈ ਜਿਸ ਵਿਚ ਖਿਡਾਰੀਆਂ ਦਾ ਨਾਚ ਵੀ ਹੁੰਦਾ ਹੈ । ਸਾਠਾ ਅਤੇ ਪਾਠਾ ਦੋ ਗਰੁੱਪ ਬਣਾ ਕੇ ਇਹ ਨਾਚ ਕੀਤਾ ਜਾਂਦਾ ਹੈ । ਸਾਠਾ ਅਤੇ ਪਾਠਾ ਦਾ ਸਬੰਧ ਮਹਾਭਾਰਤ ਦੇ ਕੌਰਵਾਂ ਅਤੇ ਪਾਂਡਵਾਂ ਦੇ ਬੰਸ ਤੋਂ ਦਸਿਆ ਜਾਂਦਾ ਹੈ । ਇਸ ਵਿਚ ਪਾਠਾ ਪਾਂਡਵਾਂ ਦੇ ਬੰਸ ਲਈ ਹੈ ਤੇ ਸਾਠਾ ਕੌਰਵਾਂ ਦੇ ਬੰਸ ਲਈ ਹੈ । ਇਸ ਵਿਚ ਵਰਤੇ ਜਾਣ ਵਾਲੇ ਧਨੁਸ਼ ਨੂੰ ਧਨੂ ਤੇ ਤੀਰ ਨੂੰ ਸ਼ੌਹੀ ਜਾਂ ਸ਼ਹੀ ਆਖਿਆ ਜਾਦਾ ਹੈ । ਇਸ ਨਾਚ ਵਿਚ ਹਿੱਸਾ ਲੈਣ ਵਾਲਿਆਂ ਨੂੰ ਠਠੋਰੀ ਕਹਿੰਦੇ ਹਨ। ਇਨ੍ਹਾਂ ਦਾ ਜਿਸਮ ਮੋਟੀ ਉੱਨ ਦੇ ਕਪੜਿਆਂ ਨਾਲ ਢਕਿਆ ਹੁੰਦਾ ਹੈ ।

ਹ.ਪੁ.—ਹਿਮਾਚਲੀ ਲੋਕ ਰੰਗ-ਡਾ. ਐਨ. ਡੀ. ਪੁਰੋਹਿਤ:96-98.



ਗੁਰਦੁਆਰਾ ਡੇਰਾ ਸਾਹਿਬ ਲਾਹੌਰ

**ਡ** ਇਹ ਪੰਜਾਬੀ ਵਰਣਮਾਲਾ ਦਾ ਅਠ੍ਹਾਰਵਾਂ ਤੇ ਟਵਰਗ ਦਾ ਤੀਜਾ ਅੱਖਰ ਹੈ । ਇਸ ਦਾ ਉਚਾਰਣ ਸਥਾਨ ਮੂਰਧਨ ਹੈ । ਜੀਭ ਦੀ ਨੋਕ ਦਾ ਉਲਟਾ ਹਿੱਸਾ ਮੂੰਹ ਦੀ ਛੱਤ ਨਾਲ ਟਕਰਾਉਣ ਸਮੇਂ ਇਹ ਧੁਨੀ ਪੈਦਾ ਹੁੰਦੀ ਹੈ।

ਸੰਗਿਆ ਦੇ ਤੌਰ ਤੇ ਇਹ ਅੱਖਰ ਸਮੁੰਦਰੀ ਘੋਗਾ ਸ਼ਬਦ ਧੁਨੀ, ਸ਼ਿਵ ਤੇ ਡਰ ਦੇ ਅਰਥ ਦਿੰਦਾ ਹੈ । ਲਹਿੰਦੀ ਪੰਜਾਬੀ ਅਤੇ ਸਿੰਧੀ ਵਿਚ ਇਹ 'ਦ' ਅੱਖਰ ਦੀ ਥਾਂ ਵੀ ਬੋਲਿਆ ਜਾਂਦਾ ਹੈ, ਜਿਵੇਂ ਦਰ ਦੀ ਥਾਂ ਡਰ, ਦੁੱਧ ਦੀ ਥਾਂ ਡੁਧ ਆਦਿ ਸ਼ਬਦਾਂ ਵਿਚ ।

ਇਸ ਅੱਖਰ ਦੀ ਟਾਕਰੀ ਲਿਪੀ ਨਾਲ ਸਮਾਨਤਾ ਹੈ। ਇਸ ਦਾ ਰੂਪ ਥੋੜ੍ਹਾ ਨਾਗਰੀ ਤੇ ਕੁਟਿਲ ਦੇ ਵੀ ਨੇੜੇ ਹੈ । ਭਾਰਤ ਦੀਆਂ ਸਾਰੀਆਂ ਲਿਪੀਆਂ ਦਾ ਆਧਾਰ ਬ੍ਰਹਮੀ ਲਿਪੀ ਹੈ । ਬਾਕੀ ਸਾਰੀਆਂ ਲਿਪੀਆਂ ਇਸ ਲਿਪੀ ਦੇ ਥੋੜ੍ਹੇ ਬਦਲਵੇਂ ਰੂਪ ਨਾਲ ਅੱਗੇ ਆ ਕੇ ਪ੍ਰਚਲਿਤ ਹੋਈਆਂ ।

ਅਸ਼ੋਕ ਦੇ ਸਮੇਂ ਦੀ ਪ੍ਰਾਪਤ ਲਿਪੀ ਜੋ ਈਸਵੀ ਪੂਰਵ ਤੀਜੀ ਸਦੀ ਦੀ ਹੈ ਵਿਚ ਡ ਦਾ ਪੁਰਾਣਾ ਰੂਪ (~) ਹੈ । ਮੰਦਸੌਰ ਦੀ ਲਿਪੀ ਜੋ ਛੇਵੀਂ ਸਦੀ ਦੀ ਹੈ ਵਿਚ ਡ ਅੱਖਰ ਦਾ ਰੂਪ ਗੁਰਮੁਖੀ ਦੇ ਤ ਅੱਖਰ ਵਰਗਾ ਬਣ ਗਿਆ । ਪੰਦਰਵੀਂ ਸਦੀ ਤਕ ਇਹ ਅੱਖਰ ਇਕ ਦੂਜੀ ਲਿਪੀ ਨਾਲ ਥੋੜ੍ਹੇ ਜਿਹੇ ਬਦਲਵੇਂ ਰੂਪ ਵਿਚ ਚਲਦਾ ਰਿਹਾ । ਸੋਲ੍ਹਵੀਂ ਸਦੀ ਵਿਚ ਪ੍ਰਚੱਲਿਤ ਲਿਪੀ ਜੋ ਕੁੱਲੂ ਦੇ ਰਾਜਾ ਬਹਾਦਰ ਸਿੰਘ ਦੇ ਦਾਨ ਪੱਤਰਾਂ ਤੋਂ ਵੇਖਣ ਨੂੰ ਮਿਲਦੀ ਹੈ ਵਿਚ ਡ ਅੱਖਰ ਦਾ ਰੂਪ ਅਜੋਕੇ ਰੂਪ ਦੇ ਕਾਫ਼ੀ ਨੇੜੇ ਆ ਗਿਆ। ਇਸ ਤੋਂ ਬਾਅਦ ਇਸ ਦਾ ਅਜੋਕਾ ਵਿਕਸਤ ਰੂਪ ਸਾਹਮਣੇ ਆਉਂਦਾ ਹੈ ।

ਗੁਰੂ ਨਾਨਕ ਦੇਵ ਜੀ ਵਲੋਂ ਲਿਖੀ ਗਈ 35 ਅੱਖਰੀ ਬਾਣੀ ਜੋ 'ਪੱਟੀ' ਦੇ ਨਾਂ ਨਾਲ ਜਾਣੀ ਜਾਂਦੀ ਹੈ ਵਿਚ ਇਹ ਸੋਲ੍ਹਵਾਂ ਅੱਖਰ ਹੈ। ਇਹ ਬਾਣੀ ਗੁਰਮੁਖੀ ਲਿਪੀ ਦੇ ਇਤਿਹਾਸ ਵਿਚ ਵਿਸ਼ੇਸ਼ ਮਹੱਤਵ ਰੱਖਦੀ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਆਸਾ ਰਾਗ ਵਿਚ ਉਚਾਰਨ ਕੀਤੀ ਪਟੀ ਵਿਚ ਇਸ ਅੱਖਰ ਦਾ ਉਚਾਰਨ ਡਡਾ ਹੈ।

''ਡਡੈ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭ ਚਲਣਾ ।''

ਤਿਸੈ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ।''

ਹ. ਪੁ.—ਭਾ. ਪ੍ਰਾ. ਲਿ. ਮ.; ਗੁ. ਲਿ. ਵਿ. ਅ-ਈਸ਼ਰ ਸਿੰਘ ਤਾਂਘ; ਮ.ਕੋ; ਗ. ਲਿ. ਬ.—ਡਾ. ਗੁਰਦੇਵ ਸਿੰਘ; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ

| | | | |
|---|---|---|---|
| | ਅੱਜ ਦੀ ਗੁਰਮੁਖੀ | | ਡ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | [illegible] |
| ਗੁਪਤ ਲਿਪੀ | ਬਾਵਰ | ( 400-500 ਈ. ) | [illegible] |
| ਕੁਟਿਲ ਲਿਪੀ | ਮੰਦਸੋਰ | ( 532 ਈ. ) | [illegible] |
| ਕੁਟਿਲ ਲਿਪੀ | ਹੋਰਯੂਜੀ | ( 500-550 ਈ. ) | [illegible] |
| ਕੁਟਿਲ ਲਿਪੀ | ਹਰਬ ਸਮੇਂ ਦੀ ਲਿਖਤ | ( 606-647 ਈ. ) | [illegible] |
| | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | [illegible] |
| | ਸਰਾਹਾਂ | ( 10 ਵੀਂ ਸਦੀ ) | |
| ਸ਼ਾਰਦਾ ਲਿਪੀ | ਸੁੰਗਲ | ( 11 ਵੀਂ ਸਦੀ ) | [illegible] |
| ਸ਼ਾਰਦਾ ਲਿਪੀ | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | [illegible] |
| | ਕੁੱਲੂ | ( 1559 ਈ. ) | [illegible] |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | [illegible] |
| | ਸ਼ਾਰਦਾ | ( ਮੌਜੂਦਾ ) | [illegible] |
| | ਟਾਕਰੀ | | [illegible] |
| | ਲੰਡੇ | | [illegible] |
| | ਡੋਗਰੀ | | [illegible] |
| | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| ਗੁਰਮੁਖੀ ਲਿਪੀ | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | [illegible] |
| ਗੁਰਮੁਖੀ ਲਿਪੀ | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | [illegible] |
| ਗੁਰਮੁਖੀ ਲਿਪੀ | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | [illegible] |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਡ |

**ਡਸਕਾ, ਗਿਆਨ ਸਿੰਘ** : ਇਹ ਇਕ ਕਵੀ ਸੀ ਜਿਸਦੇ ਵਡੇਰੇ ਭਾਟੜਾ ਪਰਿਵਾਰ ਨਾਲ ਸਬੰਧਤ ਸਨ। ਸਿਆਲਕੋਟ ਜ਼ਿਲ੍ਹੇ ਦੇ ਪਿੰਡ ਡਸਕਾ ਦੇ ਇਸ ਪਰਿਵਾਰ ਦਾ ਇਕ ਨਵਯੁਵਕ ਬਹਾਦਰ ਸਿੰਘ ਨਿਹੰਗਾਂ ਨਾਲ ਰਲ ਗਿਆ ਅਤੇ ਅੰਮ੍ਰਿਤਸਰ ਜਾ ਵਸਿਆ। ਇਥੇ ਹੀ ਕਿਸੇ ਯੁੱਧ ਵਿਚ ਉਹ ਸ਼ਹੀਦ ਹੋ ਗਿਆ। ਅੰਮ੍ਰਿਤਸਰ ਲਾਗੇ ਬਿਬੇਕਸਰ ਵਿਖੇ ਇਸ ਦਾ ਪੁੱਤਰ ਮਹਾਂ ਸਿੰਘ ਰਹਿੰਦਾ ਸੀ। ਇਸ ਦੇ ਦੋ ਪੁੱਤਰ ਸਨ,

ਬਿਸ਼ਨ ਸਿੰਘ ਅਤੇ ਜੁਆਲਾ ਸਿੰਘ। ਇਨ੍ਹਾਂ ਵਿਚੋਂ ਜੁਆਲਾ ਸਿੰਘ ਹੈਦਰਾਬਾਦ (ਦੱਖਣ) ਵਿਚ ਰਾਜਾ ਚੰਦੂ ਲਾਲ ਦੀ ਸੈਨਾ ਵਿਚ ਸਰਦਾਰ ਨਿਯੁਕਤ ਹੋਇਆ ਅਤੇ ਉਥੇ ਹੀ ਉਸਦਾ ਪਰਿਵਾਰ ਵੀ ਖ਼ਤਮ ਹੋ ਗਿਆ । ਦੂਜੇ ਭਰਾ ਬਿਸ਼ਨ ਸਿੰਘ ਦੇ ਪੰਜ ਪੁੱਤਰ ਸਨ ਅਤੇ ਇਨ੍ਹਾਂ ਵਿਚੋਂ ਇਕ ਹਵੇਲੀ ਸਿੰਘ, ਇਸ ਕਵੀ ਗਿਆਨ ਸਿੰਘ ਦਾ ਪਿਤਾ ਸੀ। ਬਿਬੇਕਸਰ ਵਾਲਾ ਘਰ ਢਹਿ ਜਾਣ ਕਾਰਨ ਗਿਆਨ ਸਿੰਘ ਦਾ ਪਰਿਵਾਰ ਮੁੜ ਡਸਕੇ ਆ ਵਸਿਆ। ਸੰਨ 1947 ਵਿਚ ਦੇਸ਼ ਦੀ ਵੰਡ ਤੋਂ ਬਾਅਦ ਇਹ ਅੰਬਾਲੇ ਆ ਗਿਆ ਅਤੇ ਇਥੇ ਹੀ 1948-49 ਈ. ਵਿਚ ਇਸ ਦਾ ਦੇਹਾਂਤ ਹੋ ਗਿਆ ।

ਇਸ ਕਵੀ ਦੀ ਪ੍ਰਸਿੱਧ ਰਚਨਾ 'ਅੰਮ੍ਰਿਤਸਰ ਅੰਮ੍ਰਿਤ ਪ੍ਰਕਾਸ਼' ਛਪੀ ਮਿਲਦੀ ਹੈ। ਇਸ ਦੀ ਇਕ ਹੋਰ ਰਚਨਾ 'ਭਾਟੜਾ ਵੰਸ਼ ਕਥਨ' ਵੀ ਮਿਲੀ ਹੈ ਜੋ ਕੁਝ ਸਮਾਂ ਪਹਿਲਾਂ ਹੀ ਪ੍ਰਕਾਸ਼ਿਤ ਕਰਵਾਈ ਗਈ । ਇਸ ਗ੍ਰੰਥ ਵਿਚ ਕਵੀ ਦੀ ਲਗਨ ਅਤੇ ਸ਼ਰਧਾ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ । ਕਵੀ ਨੇ ਸ੍ਰੀਲੰਕਾ ਅਤੇ ਹੋਰ ਦੂਰ ਦੂਰ ਥਾਵਾਂ ਤੋਂ ਇਸ ਗ੍ਰੰਥ ਲਈ ਤੱਥ ਇਕੱਤਰ ਕੀਤੇ, ਹਾਲਾਂਕਿ ਇਹ ਇਤਿਹਾਸ ਅਨੁਸਾਰ ਸਹੀ ਨਹੀਂ ਹਨ । ਇਸ ਦੀ ਕਵਿਤਾ ਸਿੱਧੀ ਸਾਦੀ ਅਤੇ ਬਿਆਨੀਆ ਪੱਧਰ ਦੀ ਹੈ ਅਤੇ ਭਾਸ਼ਾ ਵਿਚ ਬ੍ਰਜ-ਭਾਸ਼ਾ ਦਾ ਕਾਫ਼ੀ ਰੰਗ ਹੈ। ਹਿੰਦੀ ਰੋਜ਼ਾਨਾ ਬੋਲ ਚਾਲ ਵਾਲੀ ਹੀ ਹੈ ਅਤੇ ਪੰਜਾਬੀ ਦੀ ਖੁਲ੍ਹੀ ਵਰਤੋਂ ਹੈ । ਸਮੇਂ ਅਨੁਸਾਰ ਅਲੰਕਾਰਾਂ ਦੀ ਚੋਖੀ ਵਰਤੋਂ ਹੈ ਜੋ ਕਾਵਿ ਸ਼ਾਸ਼ਤਰ ਦੇ ਡੂੰਘੇ ਅਧਿਐਨ ਦੀ ਸੂਚਕ ਹੈ ।

ਹ.ਪੁ.– ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ-ਦੇਵਿੰਦਰ ਸਿੰਘ ਵਿਦਿਆਰਥੀ : 476

**ਡਗਸ਼ਈ** : ਇਹ ਹਿਮਾਚਲ ਪ੍ਰਦੇਸ਼ ਰਾਜ ਦੇ ਸੋਲਨ ਜ਼ਿਲ੍ਹੇ ਦੀ ਕੰਢਾਘਾਟ ਤਹਿਸੀਲ ਵਿਚ ਇਕ ਫ਼ੌਜੀ ਛਾਉਣੀ ਹੈ ਜੋ ਕਾਲਕਾ ਸ਼ਿਮਲਾ ਸੜਕ ਉੱਤੇ ਤਲ ਤੋਂ 1,707 ਮੀ.(5,600 ਫੁੱਟ) ਦੀ ਉਚਾਈ ਤੇ ਸਥਿਤ ਹੈ । ਸੰਨ 1966 ਦੀ ਵੰਡ ਤੋਂ ਪਹਿਲਾਂ ਇਹ ਪੰਜਾਬ ਦਾ ਹਿੱਸਾ ਸੀ । ਜਦ ਅੰਗਰੇਜ਼ਾਂ ਨੇ ਇਸ ਜਗ੍ਹਾ ਛਾਉਣੀ ਬਣਾਉਣ ਦੀ ਤਜ਼ਵੀਜ਼ ਬਣਾਈ ਤਾਂ ਇਸ ਮੰਤਵ ਲਈ ਲੋੜੀਂਦੀ ਜ਼ਮੀਨ ਮਹਾਰਾਜਾ ਪਟਿਆਲਾ ਤੋਂ ਪ੍ਰਾਪਤ ਕੀਤੀ ਗਈ ਕਿਉਂਕਿ ਉਸ ਸਮੇਂ ਇਹ ਇਲਾਕਾ ਮਹਾਰਾਜਾ ਪਟਿਆਲਾ ਦੇ ਅਧੀਨ ਸੀ। ਇਸਦੀ ਸਥਾਪਨਾ 1847 ਈ. ਵਿਚ ਕੀਤੀ ਗਈ। ਵੀਹਵੀਂ ਸਦੀ ਦੇ ਆਰੰਭ ਵਿਚ ਇਥੇ ਬਰਤਾਨਵੀ ਇਨਫੈਂਟਰੀ ਰਜਮੈਂਟ ਦਾ ਸਦਰ-ਮੁਕਾਮ ਸੀ। ਗਰਮੀਆਂ ਦੇ ਮਹੀਨਿਆਂ ਵਿਚ ਅੰਬਾਲਾ ਛਾਉਣੀ ਤੋਂ ਬਰਤਾਨਵੀ ਇਨਫੈਂਟਰੀ ਦੀ ਟੁਕੜੀ ਵੀ ਇਥੇ ਠਹਿਰਾਈ ਜਾਂਦੀ ਸੀ ।

ਸਿਹਤ-ਅਫ਼ਜ਼ਾ ਪੌਣ-ਪਾਣੀ ਹੋਣ ਕਰਕੇ ਇਥੇ ਇਕ ਫ਼ੌਜੀ ਪਬਲਿਕ ਸਕੂਲ ਸਥਾਪਿਤ ਕੀਤਾ ਗਿਆ ਹੈ ਜਿਸ ਵਿਚ ਵਧੇਰੇ ਸੈਨਿਕਾਂ ਦੇ ਬੱਚੇ ਵਿਦਿਆ ਪ੍ਰਾਪਤ ਕਰਦੇ ਹਨ । ਇਸ ਤੋਂ ਇਲਾਵਾ ਇਥੇ ਇਕ ਹੋਰ ਪਬਲਿਕ ਸਕੂਲ ਵੀ ਹੈ ਜਿਸਦਾ ਨਾਂ ਡਗਸ਼ਈ ਪਬਲਿਕ ਸਕੂਲ ਹੈ । ਡਗਸ਼ਈ ਵਿਖੇ ਇਕ ਮਿਲਟਰੀ ਫਾਰਮ ਵੀ ਹੈ ਜਿੱਥੋਂ ਲਾਗਲੀਆਂ ਛਾਉਣੀਆਂ ਨੂੰ ਦੁੱਧ ਅਤੇ ਦੁੱਧ ਤੋਂ ਬਣੇ ਪਦਾਰਥ ਮੁਹੱਈਆ ਕੀਤੇ ਜਾਂਦੇ ਹਨ । ਕਾਫ਼ੀ ਉਚਾਈ ਉੱਤੇ ਹੋਣ ਕਰਕੇ ਡਗਸ਼ਈ ਤੋਂ ਕਸੌਲੀ, ਸਪਾਟੂ ਅਤੇ ਕਈ ਹੋਰ ਕਸਬੇ ਤੇ ਰਾਤ ਨੂੰ ਸ਼ਿਮਲਾ ਆਦਿ ਪਹਾੜੀ ਦੀਆਂ ਬੱਤੀਆਂ ਬੜਾ ਆਕਰਸ਼ਕ ਦ੍ਰਿਸ਼ ਪੇਸ਼ ਕਰਦੀਆਂ ਹਨ ।

ਇਹ ਛਾਉਣੀ 3.3 ਵ.ਕਿ.ਮੀ. (1.28 ਵ. ਮੀਲ) ਦੇ ਖੇਤਰਫ਼ਲ ਵਿਚ ਫੈਲੀ ਹੋਈ ਹੈ ।

ਆਬਾਦੀ - 2,163 (1991)

ਹ. ਪੁ.–ਇੰਪ. ਗ. ਇੰਡ. 11:122; ਡਿ. ਸੈਂ: ਹੈਂ: ਬੁ–ਸ਼ਿਮਲਾ

**ਡਗਰੂ** : ਇਹ ਜ਼ਿਲ੍ਹਾ ਅਤੇ ਤਹਿਸੀਲ ਮੋਗਾ ਦਾ ਇਕ ਪਿੰਡ ਹੈ ਜੋ ਮੋਗੇ ਤੋਂ 12 ਕਿ.ਮੀ ਦੂਰ ਸਥਿਤ ਹੈ । ਪਿੰਡ ਤੋਂ ਦੋ ਕਿ.ਮੀ. ਪੱਛਮ ਵੱਲ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਇਕ ਗੁਰਦੁਆਰਾ ਹੈ । ਗੁਰੂ ਸਾਹਿਬ ਡਰੋਲੀ ਦੇ ਗੁਰਅਸਥਾਨ ਬਣਾਉਣ ਲਈ ਇਥੇ ਆਏ । ਇਥੋਂ ਹੀ ਚੂਨਾ, ਇੱਟਾਂ ਆਦਿ ਡਰੋਲੀ ਜਾਂਦਾ ਰਿਹਾ । ਜਿਸ ਵਣ ਦੇ ਦਰਖ਼ਤ ਹੇਠ ਗੁਰੂ ਜੀ ਦੀਵਾਨ ਲਗਾਇਆ ਕਰਦੇ ਸਨ ਉਹ ਹੁਣ ਵੀ ਮੌਜੂਦ ਹੈ । ਦਰਬਾਰ ਬਣਿਆ ਹੋਇਆ ਹੈ । ਇਸ ਗੁਰਦੁਆਰੇ ਨੂੰ ਤੰਬੂ ਸਾਹਿਬ ਵੀ ਆਖਦੇ ਹਨ ਕਿਉਂਕਿ ਸੱਤਵੇਂ ਗੁਰੂ ਸਾਹਿਬ ਨੇ ਇਥੇ ਤੰਬੂ ਲਗਾਏ ਸਨ ।

ਹ. ਪੁ.–ਮ. ਕੋ.:557; ਡਿ. ਸੈਂ. ਹੈਂ. ਬੁ.-ਫ਼ਰੀਦਕੋਟ : 38

**ਡੰਗੀ ਨਾਚ** : ਇਸਤਰੀਆਂ ਦਾ ਇਹ ਨਾਚ ਹਿਮਾਚਲ ਪ੍ਰਦੇਸ਼ ਵਿਚ ਚੰਬੇ ਦੇ ਇਲਾਕੇ ਵਿਚ ਪ੍ਰਚੱਲਿਤ ਹੈ। ਇਸ ਨਾਲ ਘੁਗਰੀ ਜਾਂ ਘੁਰਾਹੀ ਨਾਂ ਦਾ ਗੀਤ ਗਾਇਆ ਜਾਂਦਾ ਹੈ। ਇਸਤਰੀਆਂ ਇਹ ਨਾਚ ਯਾਤਰਾ ਦੇ ਮੌਕੇ ਉੱਤੇ ਨਚਦੀਆਂ ਹਨ। ਨਚਣ ਵਾਲੀਆਂ ਇਸਤਰੀਆਂ ਇਕ ਗੋਲ ਦਾਇਰੇ ਵਿਚ ਖੜੋ ਕੇ ਗੀਤ ਗਾਉਣ ਦੇ ਮੰਤਵ ਨਾਲ ਆਪਣੇ ਆਪ ਨੂੰ ਦੋ ਟੋਲੀਆਂ ਵਿਚ ਵੰਡ ਲੈਂਦੀਆਂ ਹਨ। ਇਹ ਗੀਤ ਗੱਲਬਾਤ ਜਾਂ ਸੁਆਲ-ਜਵਾਬ ਦਾ ਰੂਪ ਅਖ਼ਤਿਆਰ ਕਰ ਲੈਂਦਾ ਹੈ। ਇਕ ਗੀਤ ਵਿਚ ਰਾਜੇ ਅਤੇ ਨੀਵੇਂ ਘਰਾਣੇ ਦੀ ਇਕ ਲੜਕੀ, ਜਿਸ ਨਾਲ ਰਾਜੇ ਨੂੰ ਪਿਆਰ ਹੋ ਜਾਂਦਾ ਹੈ, ਵਿਚਕਾਰ ਗੱਲਖਾਤ ਹੁੰਦੀ ਹੈ । ਇਕ ਟੋਲੀ ਰਾਜੇ ਦੇ ਸ਼ਬਦਾਂ ਨੂੰ ਗਾਉਂਦੀ ਹੈ ਅਤੇ ਦੂਜੀ ਟੋਲੀ ਲੜਕੀ ਵਲੋਂ ਜਵਾਬ ਦਿੰਦੀ ਹੈ। ਇਕ ਹੋਰ ਗੀਤ ਹੈ ਜਿਸ ਵਿਚ ਇਕ ਵਪਾਰੀ ਨਾਲ ਗਲਬਾਤ ਹੁੰਦੀ ਹੈ ਜੋ ਮੈਦਾਨਾਂ ਤੋਂ ਆਉਂਦਾ ਹੈ।

ਇਹ ਨਾਚ ਪਹਿਲਾਂ ਧੀਮੀ ਗਤੀ ਨਾਲ ਸ਼ੁਰੂ ਹੁੰਦਾ ਹੈ ਪਰ ਹੌਲੀ-ਹੌਲੀ ਜਦੋਂ ਸਾਰੀਆਂ ਨਚਣ ਵਾਲੀਆਂ ਤੇਜ਼ ਘੁਮਾਟਣੀਆਂ ਲੈਣੀਆਂ ਸ਼ੁਰੂ ਕਰ ਦਿੰਦੀਆਂ ਹਨ, ਇਹ ਨਾਚ ਤੇਜ਼ ਹੋ ਜਾਂਦਾ ਹੈ।

ਹ.ਪੁ.–ਅਰੈਂਡੀਸ਼ਨਜ਼ ਆਫ਼ ਇੰਡੀਆ ਫੋਕ ਡਾਂਸ :-ਕਪਿਲ ਵਾਤਸਾਯਨ:42

**ਡਰੋਲੀ ਭਾਈ** : ਇਹ ਮੋਗਾ ਜ਼ਿਲ੍ਹਾ ਅਤੇ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਮੋਗੇ ਤੋਂ 10 ਕਿ.ਮੀ. ਦੂਰ ਸਥਿਤ ਹੈ। ਇਸ ਪਿੰਡ ਵਿਖੇ ਮਾਈ ਰਾਮੋ ਦਾ ਪਤੀ ਭਾਈ ਸਾਈਂ ਦਾਸ, ਗੁਰੂ ਹਰਿਗੋਬਿੰਦ ਸਾਹਿਬ ਦਾ ਸਾਂਢੂ ਰਹਿੰਦਾ ਸੀ। ਉਹ ਪਤੀ ਪਤਨੀ ਗੁਰੂ ਸਾਹਿਬ ਦੇ ਅਨਿੰਨ ਭਗਤ ਅਤੇ ਸੇਵਕ ਸਨ। ਇਨ੍ਹਾਂ ਦੇ ਪ੍ਰੇਮ ਵਸ ਹੋ ਕੇ ਛੇਵੇਂ ਗੁਰੂ ਜੀ ਕਈ ਵਾਰ ਕਾਫ਼ੀ ਕਾਫ਼ੀ ਸਮਾਂ ਡਰੋਲੀ ਆ ਕੇ ਰਹਿੰਦੇ ਰਹੇ । ਸੰਨ 1627 ਵਿਚ ਸਾਈ ਦਾਸ ਨੇ ਇਕ ਮਕਾਨ ਆਪਣੇ ਪਿੰਡ ਬਣਵਾਇਆ ਅਤੇ ਇਹ ਪ੍ਰਤਿਗਿਆ ਕੀਤੀ ਕਿ ਜਿੰਨਾ ਚਿਰ

ਇਸ ਵਿਚ ਆ ਕੇ ਗੁਰੂ ਜੀ ਨਾ ਵਸੱਣ ਚਿਰ ਉਹ ਇਹ ਮਕਾਨ ਵੀ ਨਹੀਂ ਵਰਤਣਗੇ। ਉਹ ਇਸ ਆਸ ਨਾਲ ਹੀ ਮਕਾਨ ਨੂੰ ਰੋਜ਼ ਧੂਪ ਦੀਪ ਦਿੰਦੇ ਅਤੇ ਲਿੱਪ ਪੋਚ ਕੇ ਰੱਖਦੇ ਸਨ।

ਇਨ੍ਹਾਂ ਦਿਨਾਂ ਵਿਚ ਹੀ ਨਾਨਕਮਤੇ ਤੋਂ ਅਲਮਸਤ ਸਾਧੂ ਦੇ ਭੇਜੇ ਹੋਏ ਸਾਧੂ ਗੁਰੂ ਜੀ ਪਾਸੋਂ ਸਹਾਇਤਾ ਲੈਣ ਵਾਸਤੇ ਆਏ। ਗੁਰੂ ਜੀ ਨੇ ਮਾਤਾ ਗੰਗਾ ਜੀ ਸਮੇਤ ਆਪਣੇ ਮਹਿਲਾਂ ਨੂੰ ਡਰੋਲੀ ਵੱਲ ਤੋਰ ਦਿੱਤਾ ਅਤੇ ਆਪ ਨਾਨਕਮਤੇ ਤੋਂ ਆ ਕੇ ਪੂਰਾ ਇਕ ਮਹੀਨਾ ਡਰੋਲੀ ਨਵੇਂ ਮਕਾਨ ਵਿਚ ਰਹੇ ।

ਸੰਨ 1630 ਵਿਚ ਗੁਰੂ ਜੀ ਫਿਰ ਸਾਈਂ ਦਾਸ ਦੇ ਸੱਦੇ ਉੱਤੇ ਆਏ। ਗੁਰੂ ਜੀ ਨੇ ਮਹਿਲਾਂ ਸਮੇਤ ਉਨ੍ਹਾਂ ਲਈ ਬਣਾਏ ਮਕਾਨ ਵਿਚ ਨਿਵਾਸ ਕੀਤਾ। ਸੈਨਾ ਕੁਝ ਪਿੰਡ ਵਿੱਚ ਰਹੀ ਤੇ ਕੁਝ ਲਈ ਬਾਹਰ ਤੰਬੂ ਲਾਏ ਗਏ । ਭਾਈ ਸਾਈਂ ਦਾਸ ਅਤੇ ਕਲਿਆਣੇ ਦੇ ਪੁੱਤਰ ਭਤੀਜੇ ਸੇਵਾ ਕਰਦੇ ਰਹੇ ਅਤੇ ਚੁੜ੍ਹੇਰੇ ਦੇ ਪਿੰਡ ਵੀ ਗੱਡੇ ਭਰ ਭਰ ਕੇ ਰਸਦ ਛੱਡ ਕੇ ਜਾਂਦੇ ਰਹੇ । ਗੁਰੂ ਜੀ ਦੇ ਇਥੇ ਠਹਿਰਣ ਦੀ ਖ਼ਬਰ ਸੁਣ ਕੇ ਮਾਲਵੇ ਦੀ ਸੰਗਤ ਆਉਣ ਲਗੀ। ਹਰ ਵੇਲੇ ਲੰਗਰ ਚਲਦਾ ਰਹਿੰਦਾ । ਸੰਨ 1631 ਵਿਚ ਗੁਰੂ ਜੀ ਨੇ ਇਥੇ ਇਕ ਖੂਹ ਲਗਵਾਇਆ ਜੋ 'ਗੁਰੂ ਕਾ ਖੂਹ' ਦੇ ਨਾਂ ਨਾਲ ਸੱਦਿਆ ਜਾਂਦਾ ਹੈ । ਮਾਤਾ ਦਮੋਦਰੀ ਜੀ ਦੇ ਕਹਿਣ ਤੇ ਗੁਰੂ ਜੀ ਨੇ ਸਾਰਾ ਪਰਿਵਾਰ ਪੋਤਰਾ (ਗੁਰੂ) ਹਰਿ ਰਾਏ ਜੀ, ਸੂਰਜ ਮੱਲ ਅਤੇ ਬੀਬੀ ਵੀਰੋ ਨੂੰ ਇਥੇ ਸਦਵਾਇਆ। ਇਥੇ ਹੀ 1631 ਈ. ਵਿਚ ਮਾਤਾ ਦਮੋਦਰੀ ਜੀ ਨੇ ਕੁਝ ਦਿਨ ਬਿਮਾਰ ਰਹਿ ਕੇ ਦੇਹ ਤਿਆਗੀ। ਮਾਤਾ ਜੀ ਦੀ ਯਾਦ ਵਿਚ ਇਥੇ ਦੇਹੁਰਾ ਬਣਿਆ ਹੋਇਆ ਹੈ ।

ਇਸੇ ਪਿੰਡ ਤੋਂ ਜਾ ਕੇ ਗੁਰੂ ਜੀ ਨੇ ਭਾਈ ਰੂਪ ਚੰਦ ਦਾ ਸੀਤਲ ਜਲ ਛਕਿਆ ਸੀ । ਬਾਬਾ ਗੁਰਦਿਤਾ ਜੀ ਦਾ ਜਨਮ ਇਸੇ ਪਿੰਡ ਵਿਚ ਹੋਇਆ। ਜਨਮ ਅਸਥਾਨ ਤੇ ਦਮਦਮਾ ਸਾਹਿਬ ਬਣਿਆ ਹੋਇਆ ਹੈ । ਇਥੇ ਨੰਦ ਚੰਦ ਵਾਲਾ ਗੁਰੂ ਗ੍ਰੰਥ ਸਾਹਿਬ ਹੈ ਜੋ ਉਸਨੇ ਉਦਾਸੀ ਸਾਧਾਂ ਤੋਂ ਖੋਹ ਲਿਆ ਸੀ ।

ਪਿੰਡ ਤੋਂ ਬਾਹਰ ਜਿਥੇ ਗੁਰੂ ਸਾਹਿਬ ਦੀਵਾਨ ਲਗਾਇਆ ਕਰਦੇ ਸਨ ਉਥੇ ਸੁੰਦਰ ਦਰਬਾਰ ਹੈ । ਇਸ ਨੂੰ 360 ਵਿੱਘੇ ਜ਼ਮੀਨ ਮਹਾਰਾਜਾ ਰਣਜੀਤ ਸਿੰਘ ਦੀ ਦਿੱਤੀ ਹੋਈ ਹੈ । ਵਿਸਾਖੀ ਅਤੇ ਮਾਘੀ ਨੂੰ ਮੇਲਾ ਲਗਦਾ ਹੈ ।

ਇਸ ਪਿੰਡ ਵਿਚ ਇਕ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਮੁੱਢਲਾ ਸਿਹਤ ਕੇਂਦਰ ਤੇ ਡਾਕਘਰ ਵੀ ਸਥਾਪਤ ਹਨ। ਇਸ ਦਾ ਕੁੱਲ ਰਕਬਾ 1,892 ਹੈਕਟੇਅਰ ਹੈ।

ਹ.ਪੁ.–ਮ. ਕੋ 558;-ਤਵਾ.ਗੁ. ਖਾ.; ਡਿ. ਸੈਂ. ਹੈਂ. ਬੁ.-ਫ਼ਰੀਦਕੋਟ

**ਡਲਹੌਜ਼ੀ** : ਉਨ੍ਹੀਵੀਂ ਸਦੀ ਦੇ ਅੱਧ ਵਿਚ ਅੰਗਰੇਜ਼ਾਂ ਵੱਲੋਂ ਪੰਜਾਬ ਦੇ ਮੈਦਾਨਾਂ ਦੀ ਗਰਮੀ ਤੋਂ ਬਚਣ ਲਈ ਬਣਾਇਆ ਗਿਆ ਇਹ ਇਕ ਮਨਮੋਹਕ ਪਹਾੜੀ ਸਟੇਸ਼ਨ ਹੈ । ਇਹ ਪਹਿਲਾਂ ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਵਿਚ ਸ਼ਾਮਲ ਸੀ ਪਰ ਅੱਜਕੱਲ੍ਹ ਹਿਮਾਚਲ ਪ੍ਰਦੇਸ਼ ਵਿਚ ਹੈ । ਪਠਾਨਕੋਟ ਦੇ ਉੱਤਰ ਪੂਰਬ ਵੱਲ 81 ਕਿ.ਮੀ. ਦੀ ਦੂਰੀ ਤੇ ਵਾਕਿਆ ਇਹ ਸਥਾਨ ਅਰੋਗਤਾ ਅਤੇ ਆਰਾਮਗਾਹ ਲਈ ਦੇਸ਼ ਭਰ ਵਿਚ ਪ੍ਰਸਿੱਧ ਹੈ । ਇਹ ਸ਼ਹਿਰ ਧੌਲਾਧਾਰ ਦੀਆਂ ਨਿਵਾਣਾਂ ਤੇ ਵਸਿਆ ਹੋਇਆ ਹੈ। ਸਮੁੰਦਰੀ ਤਲ ਤੋਂ ਇਸ ਦੀ ਉਚਾਈ 1525 ਵ. ਕਿ. ਮੀ. ਹੈ। ਇਹ ਇੱਕ ਤਰ੍ਹਾਂ ਚੰਬਾ ਘਾਟੀ ਦਾ ਮੁੱਖ ਦੁਆਰ ਹੈ । ਇਸ ਦੇ ਪੂਰਬ ਵੱਲ ਚੀਲ੍ਹ ਦੇ ਦਰਖਤਾਂ ਨਾਲ ਢਕੀ ਡੈਨ ਕੁੰਡ ਦੀ ਪਹਾੜੀ ਹੈ ਜੋ ਗਰਮੀਆਂ ਵਿਚ ਵੀ ਬਰਫ਼ ਨਾਲ ਢਕੀ ਰਹਿੰਦੀ ਹੈ । ਇਸ ਤੋਂ ਉਪਰ ਧੌਲਾਧਾਰ ਦੀਆਂ ਬਰਫ਼ਾਨੀ ਟੀਸੀਆਂ ਅਤੇ ਇਕ ਪਾਸੇ ਕਾਂਗੜੇ ਦੀ ਵਾਦੀ ਹੈ । ਇਹ ਪਹਾੜੀ ਸਥਾਨ ਪੰਜ ਪਹਾੜੀਆਂ ਬਲੂਨ, ਬਕਰੋਟਾ, ਪਤਰੇਨ, ਕਰਲਾਗ ਅਤੇ ਟੀਹਰਾ ਦਾ ਸਮੂਹ ਹੈ ।

ਇਸ ਦੇ ਪਿਛੋਕੜ ਉੱਤੇ ਝਾਤ ਮਾਰਿਆਂ ਪਤਾ ਲੱਗਦਾ ਹੈ ਕਿ ਇਹ ਨਗਰ ਗਰਮੀਆਂ ਦੇ ਰਹਿਣ ਵਾਸਤੇ ਬਰਤਾਨਵੀ ਸਰਕਾਰ ਦੇ ਆਦੇਸ਼ ਨਾਲ ਵਸਾਇਆ ਗਿਆ ਸੀ । ਸੰਨ 1851 ਵਿਚ ਇਸ ਪ੍ਰੌਜੈਕਟ ਲਈ ਕਰਨਲ ਨੇਪੀਅਰ ਜੋ ਉਸ ਸਮੇਂ ਪੰਜਾਬ ਦਾ ਚੀਫ਼ ਇੰਜਨੀਅਰ ਸੀ, ਦੀ ਡਿਊਟੀ ਲਗਾਈ ਗਈ। ਡੈਨ ਕੁੰਡ ਲਾਗੇ ਜਿਥੇ ਜਗ੍ਹਾ ਢੁਕਵੀਂ ਸੀ ਉਹ ਇਸ ਸ਼ਹਿਰ ਲਈ ਚੁਣ ਲਈ ਗਈ। ਸੰਨ 1853 ਵਿਚ ਪ੍ਰਵਾਨਗੀ ਤੋਂ ਬਾਅਦ ਰਾਜਾ ਚੰਬਾ ਤੋਂ ਇਹ ਜਗ੍ਹਾ ਖਰੀਦੀ ਗਈ ਕਿਉਂਕਿ ਉਸ ਸਮੇਂ ਇਹ ਇਲਾਕਾ ਚੰਬੇ ਦੇ ਰਾਜ ਅਧੀਨ ਸੀ। ਸਰਕਾਰ ਦੀ ਅੰਤਿਮ ਪ੍ਰਵਾਨਗੀ ਆਉਣ ਤੋਂ ਬਾਅਦ 1854 ਈ. ਵਿਚ ਸਰ ਡੋਨਾਲਡ ਮੈਕਲਿਓਡ ਦੀ ਸਿਫ਼ਾਰਸ਼ ਤੇ ਇਸ ਅਰੋਗਤਾ ਕੇਂਦਰ (ਸੈਨੇਟੋਰੀਅਮ) ਦਾ ਨਾਂ 'ਡਲਹੌਜ਼ੀ' ਰਖਿਆ ਗਿਆ । ਇਸਦਾ ਇਕ ਕਾਰਨ ਇਹ ਵੀ ਸੀ ਕਿ ਉਸ ਵਕਤ ਦੇ ਗਵਰਨਰ ਜਨਰਲ ਲਾਰਡ ਡਲਹੌਜ਼ੀ ਨੇ ਵੀ ਇਸ ਜਗ੍ਹਾ ਦਾ ਦੌਰਾ ਕੀਤਾ । ਸੰਨ 1859 ਤਕ ਡਲਹੌਜ਼ੀ ਵਿਖੇ ਬਣਨ ਵਾਲੀਆਂ ਇਮਾਰਤਾਂ, ਸੜਕਾਂ ਦੇ ਨਕਸ਼ੇ ਆਦਿ ਤਿਆਰ ਕਰ ਲਏ ਗਏ ਅਤੇ ਸਫ਼ਾਈ, ਦਰਖ਼ਤਾਂ ਦੀ ਰੱਖ ਰਖਾਈ ਲਈ ਨਿਯਮ ਬਣਾ ਲਏ ਗਏ ।

ਸੰਨ 1860 ਵਿਚ ਇਸ ਨੂੰ ਗੁਰਦਾਸਪੁਰ ਜ਼ਿਲ੍ਹੇ ਨਾਲ ਜੋੜ ਦਿੱਤਾ ਗਿਆ ਅਤੇ 25 ਜੁਲਾਈ, 1867 ਨੂੰ ਡਲਹੌਜ਼ੀ ਵਿਖੇ ਪਹਿਲੇ ਦਰਜੇ ਦੀ ਨਗਰ ਪਾਲਿਕਾ ਕਾਇਮ ਹੋਈ । ਸੰਨ 1868 ਵਿਚ ਇਸਦੇ ਨੇੜੇ ਬਲੂਨ ਦੇ ਸਥਾਨ ਤੇ ਫ਼ੌਜੀ ਛਾਉਣੀ ਕਾਇਮ ਕੀਤੀ ਗਈ ਅਤੇ ਆਉਣ ਜਾਣ ਦੇ ਸਾਧਨਾਂ ਦਾ ਵੀ ਵਿਸਥਾਰ ਕੀਤਾ ਗਿਆ।

ਸੰਨ 1947 ਵਿਚ ਦੇਸ਼ ਦੀ ਵੰਡ ਨੇ ਇਸ ਸ਼ਹਿਰ ਉੱਤੇ ਬਹੁਤ ਬੁਰਾ ਪ੍ਰਭਾਵ ਪਾਇਆ । ਯਾਤਰੂਆਂ ਦੀ ਆਵਾਜਾਈ ਬਿਲਕੁਲ ਠੱਪ ਹੋ ਗਈ । ਲਾਹੌਰ ਤੋਂ ਉਜੜ ਕੇ ਆਏ ਲੋਕ ਕਈ ਸਾਲ ਇਸ ਜਗ੍ਹਾ ਆਪਣੀ ਰੋਜ਼ੀ ਰੋਟੀ ਲਈ ਸੰਘਰਸ਼ ਕਰਦੇ ਰਹੇ। ਇਸਦੀ ਸ਼ਾਨ ਨੂੰ ਬਰਕਾਰਾਰ ਰੱਖਣ ਲਈ ਉਸ ਸਮੇਂ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਨੇ ਪੰਜਾਬ ਅਤੇ ਕੇਂਦਰੀ ਸਰਕਾਰ ਦਾ ਧਿਆਨ ਇਸ ਦੇ ਮੁੜ ਵਸੇਬੇ ਵੱਲ ਦਿਵਾਇਆ ।

ਰਾਵੀ ਦਰਿਆ ਦੇ ਲਾਗੇ ਵਸੇ ਹੋਏ ਇਸ ਸ਼ਹਿਰ ਦਾ ਆਲਾ ਦੁਆਲਾ ਜੋ ਕੋਨਧਾਰੀ ਅਤੇ ਬਲੂਤ ਰੁੱਖਾਂ, ਝਾੜੀਆਂ ਅਤੇ ਹੋਰ ਛੋਟਿਆਂ ਪੌਦਿਆਂ ਦੀ ਭਰਮਾਰ ਨਾਲ ਮਾਲਾ-ਮਾਲ ਹੈ ਇਕ ਵਾਰ ਫਿਰ ਯਾਤਰੂਆਂ, ਵਪਾਰੀਆਂ ਦੀ ਖਿੱਚ ਦਾ ਕੇਂਦਰ ਬਣ ਗਿਆ।

ਪਤਰੇਨ, ਪੇਹਰਾ, ਬਗਰੋਟਾ ਪਹਾੜੀਆਂ ਉੱਤੇ ਪਧਰੀਆਂ

ਸੜਕਾਂ ਦਿਲਚਸਪ ਸੈਰ ਲਈ ਆਕਰਸ਼ਿਤ ਕਰਦੀਆਂ ਹਨ । ਅਪਰ ਬਕਰੋਟਾ ਪਹਾੜੀ ਦੇ ਦੁਆਲੇ ਘੁੰਮਦੀ ਸਰਕੁਲਰ ਰੋਡ ਜਿਸ ਦੀ ਲੰਬਾਈ 5 ਕਿ.ਮੀ. ਦੇ ਕਰੀਬ ਹੈ, ਇਸ ਦੇ ਨਾਲ ਦੀ ਸ਼ਾਇਦ ਹੀ ਕੋਈ ਹੋਰ ਜਗ੍ਹਾ ਕਿਸੇ ਪਹਾੜੀ ਸਟੇਸ਼ਨ ਤੇ ਭਾਰਤ ਵਿਚ ਹੋਵੇ।

ਇਸ ਦਾ ਆਲਾ ਦੁਆਲਾ, ਢੁਕਵਾਂ ਜਲਵਾਯੂ ਅਤੇ ਦਿਲਖਿਚਵੇਂ ਦ੍ਰਿਸ਼ ਡਲਹੌਜ਼ੀ ਨੂੰ ਇਕ ਆਪਣੀ ਹੀ ਕਿਸਮ ਦਾ ਦਿਲਚਸਪ ਕੇਂਦਰ ਬਣਾਉਂਦੇ ਹਨ ਅਤੇ ਇਹ ਜਗ੍ਹਾ ਹਰ ਤਬੀਅਤ ਦੇ ਵਿਅਕਤੀ ਨੂੰ ਖ਼ੁਸ਼ਆਮਦੀਦ ਕਹਿੰਦੀ ਹੈ, ਭਾਵੇਂ ਉਹ ਮੈਦਾਨੀ ਇਲਾਕੇ ਦਾ ਅਕੇਵੇਂ ਭਰਪੂਰ ਯਾਤਰੂ, ਖਿਡਾਰੀ, ਛੁੱਟੀਆਂ ਬਿਤਾਉਣ ਵਾਲਾ, ਬਨਸਪਤੀ ਵਿਗਿਆਨੀ, ਸ਼ਿਕਾਰੀ, ਥਕਿਆ ਹੋਇਆ ਵਪਾਰੀ ਤੇ ਅਗਲੇਰੇ ਪੰਧਾਂ ਦਾ ਪਾਂਧੀ ਵੀ ਕਿਉਂ ਨਾ ਹੋਵੇ। ਇਥੇ ਆਰਟਿਸਟਾਂ ਲਈ ਵੀ ਢੁਕਵਾਂ ਭੂ-ਦ੍ਰਿਸ਼ ਹੈ । ਡਲਹੌਜ਼ੀ ਬਾਰੇ ਕਿਹਾ ਜਾਂਦਾ ਹੈ ਕਿ ਇਸਦੀ ਖ਼ੂਬਸੂਰਤੀ ਸ਼ਬਦਾਂ ਵਿਚ ਨਹੀਂ ਸਮੋਈ ਜਾ ਸਕਦੀ ਜਿੰਨੀ ਕਿ ਦੇਖ ਕੇ ਮਾਣੀ ਜਾ ਸਕਦੀ ਹੈ ।

ਇਥੇ ਪੁਜਣ ਲਈ ਰਸਤਾ ਪਠਾਨਕੋਟ ਤੋਂ ਹੈ । ਠਹਿਰਨ ਲਈ ਇਥੇ ਕਾਫ਼ੀ ਚੰਗੇ ਹੋਟਲ, ਟੂਰਿਸਟ ਬੰਗਲਾ, ਪੀ. ਡਬਲਊ. ਡੀ. ਰੈਸਟ ਹਾਊਸ ਤੇ ਸਰਕਟ ਹਾਊਸ ਤੋਂ ਇਲਾਵਾ ਯੂਥ ਹੋਸਟਲ ਵੀ ਹੈ । ਇਥੇ ਇਕ ਕਾਨਵੈਂਟ ਸਕੂਲ ਅਤੇ ਕਾਲਜ ਹੈ। ਇਨ੍ਹਾਂ ਤੋਂ ਇਲਾਵਾ ਡਲਹੌਜ਼ੀ ਪਬਲਿਕ ਸਕੂਲ ਵਰਗੇ ਕਈ ਹੋਰ ਵਿਦਿਅਕ ਅਦਾਰੇ ਵੀ ਹਨ।

ਆਬੋ ਹਵਾ ਚੰਗੀ ਹੋਣ ਕਰਕੇ ਡਲਹੌਜ਼ੀ, ਸੈਲਾਨੀਆਂ ਦੀ ਖਿੱਚ ਦਾ ਇਕ ਅਹਿਮ ਕੇਂਦਰ ਰਿਹਾ ਹੈ । ਵਧੇਰੇ ਕਰਕੇ ਲੋਕ ਇਥੋਂ ਦੇ ਅਰੋਗ ਪੌਣ-ਪਾਣੀ ਦਾ ਲਾਭ ਉਠਾਉਣ ਲਈ ਆਉਂਦੇ ਹਨ । ਇਸ ਦੇ ਨੇੜੇ ਕਈ ਦਿਲਚਸਪ ਦੇਖਣ ਯੋਗ ਥਾਵਾਂ ਹਨ, ਜਿਵੇਂ ਕਾਲਾ ਟੋਪ ਜੋ ਕਿ 2440 ਮੀ. ਦੀ ਉਚਾਈ ਤੇ ਹੈ । ਡਲਹੌਜ਼ੀ ਕਲੱਬ, ਪੋਸਟ ਆਫ਼ਿਸ ਸਕੁਏਰ, ਗਾਂਧੀ ਚੌਂਕ ਅਤੇ ਸੁਭਾਸ਼ ਚੌਂਕ ਅਜਿਹੀਆਂ ਥਾਵਾਂ ਹਨ ਜੋ ਸ਼ਾਮ ਨੂੰ ਯਾਤਰੂਆਂ ਨਾਲ ਭਰੀਆਂ ਹੁੰਦੀਆਂ ਹਨ। ਇਥੇ ਨੇੜੇ ਹੀ ਖਜਿਆਰ ਅਤੇ ਚੰਬਾ ਨਗਰ ਵੀ ਹਨ ਜੋ ਸੈਲਾਨੀਆਂ ਲਈ ਖਿੱਚ ਦੇ ਵਿਸ਼ੇਸ਼ ਕੇਂਦਰ ਹਨ। ਪੰਚਪੁਲਾ ਨਾਂ ਦੀ ਜਗ੍ਹਾ ਤੇ ਅਜ਼ਾਦੀ ਘੁਲਾਟੀਏ ਸ. ਅਜੀਤ ਸਿੰਘ ਦੀ ਸਮਾਧ ਵੀ ਹੈ । ਇਕ ਹੋਰ ਆਕਰਸ਼ਕ ਜਗ੍ਹਾ ਸਤਧਾਰਾ ਚਸ਼ਮਾ ਹੈ ਜਿਸ ਵਿਚੋਂ ਪਾਣੀ ਦੀਆਂ ਸਤ ਧਾਰਾਂ ਵਹਿੰਦੀਆਂ ਹਨ।

ਇਸ ਜਗ੍ਹਾ ਤੇ 1873 ਈ. ਵਿਚ ਰਾਬਿੰਦਰ ਨਾਥ ਟੈਗੋਰ ਨੇ ਆਪਣੇ ਪਿਤਾ ਨਾਲ ਸਨੋਡਨ ਬੇਸਲੇ ਵਿਚ ਤਿੰਨ ਮਹੀਨੇ ਬਿਤਾਏ। ਸੰਨ 1937 ਵਿਚ ਨੇਤਾ ਜੀ ਸੁਭਾਸ਼ ਚੰਦਰ ਬੋਸ ਵੀ ਇਥੇ ਕੁਝ ਸਮਾਂ ਠਹਿਰੇ । ਪੰਡਤ ਨਹਿਰੂ ਨੇ 1925 ਈ. ਵਿਚ ਪਹਿਲੀ ਵਾਰ ਡਲਹੌਜ਼ੀ ਵਿਖੇ ਦੌਰਾ ਕੀਤਾ । ਇਹ ਜਗ੍ਹਾ ਸਾਹਿਤਕਾਰਾਂ ਦਾ ਵੀ ਮਨਭਾਉਂਦਾ ਕੇਂਦਰ ਰਹੀ ਹੈ ।

ਡਲਹੌਜ਼ੀ ਦਾ ਸਿਹਤ ਵਰਧਕ ਪੌਣ ਪਾਣੀ, ਸ਼ਾਂਤਮਈ ਮਾਹੌਲ, ਸੁਹਾਵਣਾ ਵਾਤਾਵਰਣ ਅੱਜ ਵੀ ਹਜ਼ਾਰਾਂ ਸੈਲਾਨੀਆਂ ਲਈ ਖਿੱਚ ਦਾ ਕੇਂਦਰ ਹੈ ।

ਹ.ਪੁ. –ਇੰਪ. ਗ. ਇੰਡ.; ਡਲਹੌਜ਼ੀ –ਪੈਂਫਲਿਟ

**ਡਲਹੌਜ਼ੀ (ਲਾਰਡ)** : ਇਹ ਭਾਰਤ ਦਾ ਗਵਰਨਰ ਜਨਰਲ ਸੀ ਜੋ ਬਰਤਾਨੀਆ ਸਰਕਾਰ ਦੇ ਅਧਿਕਾਰ ਖੇਤਰ ਨੂੰ ਭਾਰਤ ਵਿਚ ਸਭ ਤੋਂ ਜ਼ਿਆਦਾ ਵਧਾਉਣ ਵਿਚ ਸਹਾਈ ਹੋਇਆ। ਇਸ ਦਾ ਪੂਰਾ ਨਾਂ ਜੇਮਜ਼ ਐਂਡਰਿਊ ਬ੍ਰਾਊਨ ਰੈਮਜ਼ੇ ਮਾਰਕੁਇਸ ਸੀ ਅਤੇ ਇਹ ਡਲਹੌਜ਼ੀ ਦਾ ਦਸਵਾਂ ਅਰਲ ਵੀ ਸੀ । ਇਹ ਭਾਰਤ ਵਿਚ 1847 ਈ. ਤੋਂ 1856 ਈ. ਤਕ ਗਵਰਨਰ ਜਨਰਲ ਰਿਹਾ । ਇਸ ਦੇ ਕਾਲ ਦੌਰਾਨ ਮੌਜੂਦਾ ਭਾਰਤ ਦਾ ਨਕਸ਼ਾ ਇਸ ਦੀਆਂ ਜਿੱਤਾਂ ਅਤੇ ਭਾਰਤੀ ਰਾਜਾਂ ਦਾ ਕੇਂਦਰੀਕਰਨ ਕਰਕੇ ਬਣਿਆ । ਇਹੀ ਇਸ ਦੀ ਪ੍ਰਸਿੱਧੀ ਦਾ ਕਾਰਨ ਵੀ ਸੀ ।

ਇਸ ਦਾ ਜਨਮ ਇੰਗਲੈਂਡ ਵਿਚ 22 ਅਪ੍ਰੈਲ, 1812 ਨੂੰ ਡਲਹੌਜ਼ੀ ਕੈਸਲ, ਮਿਡਲੋਥੀਅਨ ਵਿਖੇ ਸਕਾਟਲੈਂਡ ਵਿਚ ਹੋਇਆ। ਇਸ ਨੇ ਇੰਗਲੈਂਡ ਵਿਚ ਹੀ ਕ੍ਰਾਈਸਟ ਚਰਚ, ਆਕਸਫੋਰਡ ਵਿਖੇ ਆਪਣੀ ਵਿਦਿਆ ਹਾਸਲ ਕੀਤੀ । ਇਸ ਦਾ ਮੁੱਢਲਾ ਜੀਵਨ ਮਾਇਕ ਔਕੜਾਂ ਨਾਲ ਭਰਿਆ ਹੋਇਆ ਸੀ । ਇਹ ਡਲਹੌਜ਼ੀ ਦੇ 9ਵੇਂ ਅਰਲ ਦਾ ਤੀਸਰਾ ਪੁੱਤਰ ਸੀ। ਇਸ ਦੇ ਪਰਿਵਾਰ ਵਿਚ ਫ਼ੌਜੀ ਅਤੇ ਸਰਕਾਰੀ ਸੇਵਾ ਦੀ ਰਿਵਾਇਤ ਸੀ ਪਰ ਸਮੇਂ ਦੇ ਮੁਤਾਬਕ ਇਹ ਆਪਣੇ ਪਾਸ ਕਾਫ਼ੀ ਧਨ ਦੌਲਤ ਇਕੱਠੀ ਨਹੀਂ ਸੀ ਕਰ ਸਕਿਆ । ਇਸ ਕਾਰਨ ਇਸ ਨੂੰ ਅਕਸਰ ਮਾਇਕ ਤੰਗੀਆਂ ਦਾ ਸਾਹਮਣਾ ਕਰਨਾ ਪੈਂਦਾ ਸੀ । ਇਸ ਦਾ ਕੱਦ ਵੀ ਛੋਟਾ ਸੀ ਤੇ ਇਸ ਨੂੰ ਸਰੀਰਕ ਨਿਰਬਲਤਾ ਕਾਰਨ ਵੀ ਕਈ ਕਠਿਨਾਈਆਂ ਝੱਲਣੀਆਂ ਪਈਆਂ ।

ਇਸ ਦੀ ਸ਼ਾਦੀ 1826 ਈ. ਵਿਚ ਲੇਡੀ ਸੂਸਨ ਹੇਅ ਨਾਲ ਹੋਈ । ਸੰਨ 1837 ਵਿਚ ਇਹ ਪਾਰਲੀਮੈਂਟ ਵਿਚ ਸ਼ਾਮਲ ਹੋਇਆ ਅਤੇ 1843 ਈ. ਤੋਂ ਬੋਰਡ ਆਫ਼ ਟ੍ਰੇਡ ਦਾ ਵਾਈਸ ਪ੍ਰੈਜ਼ੀਡੈਂਟ ਅਤੇ 1845 ਈ. ਵਿਚ ਪ੍ਰੈਜ਼ੀਡੈਂਟ ਰਿਹਾ । ਇਥੋਂ ਦੇ ਪ੍ਰਬੰਧ ਵਿਚ ਇਸ ਨੇ ਕਾਫ਼ੀ ਕਾਰਜ ਕੁਸ਼ਲਤਾ ਦਿਖਾਈ ।

ਸੰਨ 1847 ਵਿਚ ਇਸ ਨੂੰ ਭਾਰਤ ਦਾ ਗਵਰਨਰ ਜਨਰਲ ਨਿਯੁਕਤ ਕੀਤਾ ਗਿਆ । ਇਹ ਇਕ ਬਹੁਤ ਹੀ ਚਤੁਰ, ਸੁਘੜ ਤੇ ਸੂਝਵਾਨ ਨੀਤੀਵਾਨ ਸੀ । ਇਸ ਤੋਂ ਪਹਿਲੇ ਗਵਰਨਰ ਜਨਰਲ ਲਾਰਡ ਹਾਰਡਿੰਗ ਨੇ, ਜਨਵਰੀ, 1848 ਵਿਚ ਇਸ ਨੂੰ ਅਹੁਦੇ ਦਾ ਚਾਰਜ ਸੰਭਾਲਿਆ । ਲਾਰਡ ਡਲਹੌਜ਼ੀ ਜਦ ਭਾਰਤ ਪਹੁੰਚਿਆ ਤਾਂ ਇਥੇ ਪੂਰੀ ਤਰ੍ਹਾਂ ਸ਼ਾਂਤੀ ਸੀ। ਇਸ ਲਈ ਹਾਰਡਿੰਗ ਨੇ ਇਸ ਨੂੰ ਹਦਾਇਤ ਕੀਤੀ ਕਿ ਆਉਣ ਵਾਲੇ ਕੁਝ ਸਾਲਾਂ ਵਿਚ ਭਾਰਤ ਵਿਚ ਇਕ ਵੀ ਗੋਲੀ ਚਲਾਉਣ ਦੀ ਲੋੜ ਨਹੀਂ ਪਵੇਗੀ ਪਰ ਪੰਜਾਬ ਵਿਚਲੀ ਫੈਲੀ ਹੋਈ ਬਦਅਮਨੀ ਨੇ ਇਸ ਨੂੰ ਲਾਹੌਰ ਦਰਬਾਰ ਵੱਲ ਨਵੀਂ ਨੀਤੀ ਅਪਣਾਉਣ ਲਈ ਮਜਬੂਰ ਕਰ ਦਿੱਤਾ । ਇਹ ਸ਼ਾਂਤਮਈ ਤਰੀਕੇ ਅਪਣਾ ਕੇ ਅਤੇ ਹਰ ਯੋਗ ਮੌਕੇ ਤੋਂ ਫਾਇਦਾ ਉਠਾ ਕੇ ਵਧ ਤੋਂ ਵਧ ਖਰਾਜ ਜਾਂ ਖੇਤਰ ਹਥਿਆਉਣ ਵਿਚ ਯਕੀਨ ਰੱਖਦਾ ਸੀ । ਇਸ ਸੂਰਤ ਵਿਚ ਇਸ ਨੂੰ ਇਕ ਢੁੱਕਵਾਂ ਬਹਾਨਾ ਮਿਲ ਗਿਆ। ਅਪ੍ਰੈਲ, 1848 ਵਿਚ ਮੁਲਤਾਨ ਵਿਚ ਬਗ਼ਾਵਤ ਹੋ ਗਈ । ਡਲਹੌਜ਼ੀ ਨੇ ਰੈਜ਼ੀਡੈਂਟ ਕਰੀ ਨਾਲ ਮਿਲੀ ਭੁਗਤ ਅਨੁਸਾਰ ਬਗ਼ਾਵਤ ਨੂੰ ਦਬਾਉਣ ਦੀ ਥਾਂ ਉਸ ਨੂੰ ਹੋਰ

ਭੜਕਾਉਣ ਦੇ ਢੰਗ ਵਰਤਨੇ ਸ਼ੁਰੂ ਕਰ ਦਿਤੇ। ਮਹਾਰਾਣੀ ਜਿੰਦਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ। ਇਸ ਤਰ੍ਹਾਂ ਉਤਪੰਨ ਹਾਲਤਾਂ ਅਤੇ ਅਤਿਆਚਾਰਾਂ ਤੋਂ ਤੰਗ ਆ ਕੇ ਖ਼ਾਲਸਾ ਫ਼ੌਜਾਂ ਭੜਕ ਉਠੀਆਂ। ਇਨ੍ਹਾਂ ਹਾਲਤਾਂ ਨੇ 'ਸਿੱਖਾਂ ਦੀ ਦੂਜੀ ਲੜਾਈ' ਦਾ ਮੁੱਢ ਬੰਨ੍ਹਿਆ। ਸਿੱਖਾਂ ਦੇ ਹਾਰ ਜਾਣ ਕਾਰਨ 28 ਮਾਰਚ, 1849 ਨੂੰ ਪੰਜਾਬ ਦੀ ਜ਼ਬਤੀ ਦੇ ਹੁਕਮ ਜਾਰੀ ਕਰ ਦਿੱਤੇ ਗਏ। ਬੇਸ਼ਕ ਇਸ ਕਾਰਵਾਈ ਦੀ ਆਲੋਚਨਾ ਵੀ ਹੋਈ ਕਿਉਂਕਿ ਦਰ ਹਕੀਕਤ ਦੀਵਾਨ ਮੂਲਰਾਜ ਦੀ ਬਗ਼ਾਵਤ ਅੰਗਰੇਜ਼ਾਂ ਪ੍ਰਤੀ ਨਾ ਹੋ ਕੇ ਸਿੱਖ ਦਰਬਾਰ ਦੀਆਂ ਨੀਤੀਆਂ ਵਿਰੁੱਧ ਸੀ। ਫਿਰ ਵੀ ਡਲਹੌਜ਼ੀ ਨੂੰ ਇਸ ਦੀ ਇਸ ਕਠਿਨ ਕੋਸ਼ਿਸ਼ ਦੇ ਨਤੀਜੇ ਵਜੋਂ ਮਾਰਕੁਇਸ ਦਾ ਅਹੁਦਾ ਦਿੱਤਾ ਗਿਆ।

ਬਰਮਾ ਉੱਪਰ ਵਪਾਰ ਕਾਰਨ ਹੋਈ ਲੜਾਈ ਵਿਚ ਰੰਗੂਨ ਜਿਹੀ ਮਹੱਤਵਪੂਰਨ ਸਮੁੰਦਰੀ ਬੰਦਰਗਾਹ ਉੱਤੇ ਕਬਜ਼ਾ ਹੋ ਜਾਣਾ ਵੀ ਲਾਰਡ ਡਲਹੌਜ਼ੀ ਦੀ ਹੀ ਜਿੱਤ ਵਿਚ ਸ਼ਾਮਲ ਸੀ ।

ਡਲਹੌਜ਼ੀ ਨੇ ਆਪਣੇ ਅਧਿਕਾਰ ਖੇਤਰ ਨੂੰ ਵਧਾਉਣ ਲਈ ਹਰੇਕ ਮੌਕੇ ਦਾ ਫਾਇਦਾ ਉਠਾਇਆ ਅਤੇ ਇਸ ਮੰਤਵ ਲਈ ਉਸ ਨੇ ਸ਼ਾਂਤਮਈ ਤਰੀਕਿਆਂ ਦੀ ਵਰਤੋਂ ਕੀਤੀ । ਈਸਟ ਇੰਡੀਆ ਕੰਪਨੀ ਜੋ ਕਿ ਇਕ ਕਾਰਪੋਰੇਸ਼ਨ ਨਾ ਰਹਿ ਕੇ ਸਿੱਧੇ ਤੌਰ ਤੇ ਬਰਤਾਨਵੀ ਹਕੂਮਤ ਦੇ ਅਧੀਨ ਸੀ, ਭਾਰਤ ਵਿਚ ਇਕ ਸ਼ਕਤੀਸ਼ਾਲੀ ਤਾਕਤ ਵਜੋਂ ਉਭਰ ਕੇ ਸਾਹਮਣੇ ਆਈ । ਇਸ ਨੇ ਕਈ ਭਾਰਤੀ ਸ਼ਾਸਕਾਂ ਨਾਲ ਅਹਿਦਨਾਮੇ ਕੀਤੇ ਤਾਂ ਕਿ ਉਨ੍ਹਾਂ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਦੀ ਮਦਦ ਕੀਤੀ ਜਾ ਸਕੇ ਜਿਸ ਦੇ ਬਦਲੇ ਉਨ੍ਹਾਂ ਤੋਂ ਇਸ ਨੇ ਕਈ ਰਿਆਇਤਾਂ ਵੀ ਲਈਆਂ ਜਿਵੇਂ ਕਿ ਰਾਜ ਵਿਚ ਬਰਤਾਨਵੀ ਰੈਜ਼ੀਡੈਂਟ ਅਤੇ ਕੁਝ ਬਰਤਾਨਵੀ ਫ਼ੌਜੀਆਂ ਦਾ ਰਖਣਾ ਆਦਿ । ਰਾਜਿਆਂ ਲਈ ਇਹ ਜ਼ਰੂਰੀ ਸੀ ਕਿ ਕੁਦਰਤੀ ਉਤਰਾਧਿਕਾਰੀ ਦੇ ਨਾ ਹੋਣ ਦੀ ਸੂਰਤ ਵਿਚ ਬਰਤਾਨਵੀ ਸਰਕਾਰ ਤੋਂ ਆਗਿਆ ਲੈਣ ਕਿ ਕੀ ਉਹ ਕਿਸੇ ਪੁੱਤਰ ਨੂੰ ਗੋਦ ਲੈ ਸਕਦੇ ਹਨ । ਡਲਹੌਜ਼ੀ ਨੇ ਇਸ ਦਾ ਇਹ ਸਿੱਟਾ ਕਢਿਆ ਕਿ, ਜੇਕਰ ਅਜਿਹੀ ਪ੍ਰਵਾਨਗੀ ਮਿਲ ਜਾਂਦੀ ਹੈ ਤਾਂ ਠੀਕ ਹੈ ਨਹੀਂ ਤਾਂ ਉਹ ਰਾਜ ਬਰਤਾਨਵੀ ਰਾਜ ਦਾ ਹਿੱਸਾ ਸਮਝ ਲਿਆ ਜਾਵੇਗਾ। ਇਸ ਆਧਾਰ ਤੇ 1848 ਈ. ਵਿਚ ਸਤਾਰਾ ਅਤੇ 1854 ਈ. ਵਿਚ ਝਾਂਸੀ ਅਤੇ ਨਾਗਪੁਰ ਕਬਜ਼ੇ ਵਿਚ ਲਏ ਗਏ।

ਸੰਨ 1856 ਵਿਚ ਅਵਧ ਰਾਜ ਦੇ ਇਸੇ ਸੂਰਤ ਵਿਚ ਬਰਤਾਨਵੀ ਰਾਜ ਵਿਚ ਸ਼ਾਮਲ ਕਰਨ ਨਾਲ ਗੰਭੀਰ ਸੰਕਟ ਪੈਦਾ ਹੋ ਗਿਆ । ਇਹ ਕਿਸੇ ਉਤਰਾਧਿਕਾਰੀ ਦੇ ਨਾ ਹੋਣ ਕਾਰਨ ਨਹੀਂ ਸੀ ਕੀਤਾ ਗਿਆ ਸਗੋਂ ਨਵਾਬ ਉੱਤੇ ਇਹ ਦੋਸ਼ ਲਾਇਆ ਗਿਆ ਸੀ ਕਿ ਉਹ ਪ੍ਰਸ਼ਾਸਨ ਸਹੀ ਢੰਗ ਨਾਲ ਨਹੀਂ ਚਲਾ ਰਿਹਾ । ਇਸ ਤਰ੍ਹਾਂ ਮੁਸਲਮਾਨਾਂ ਦੀ ਅਮੀਰ ਸ਼੍ਰੇਣੀ ਵਿਚ ਵਿਦਰੋਹ ਦੀ ਭਾਵਨਾ ਪੈਦਾ ਹੋਈ । ਪਹਿਲਾਂ ਪਹਿਲ ਜਦ ਅਵਧ ਦੀ ਫ਼ੌਜ ਬਰਤਾਨੀਆ ਦੀ ਭਾਰਤੀ ਫ਼ੌਜ ਵਿਚ ਅਹਿਮੀਅਤ ਰਖਦੀ ਸੀ, ਉਹ ਇਸ ਕਾਰਨ ਬਰਾਬਰ ਦੀ ਹਾਲਤ ਵਿਚ ਹੋ ਜਾਣ ਕਾਰਨ ਆਪਣੇ ਆਪ ਨੂੰ ਸ਼ਕਤੀਹੀਣ ਸਮਝਣ ਲਗੀ । ਇਸ ਤੋਂ ਇਲਾਵਾ ਡਲਹੌਜ਼ੀ ਦੇ 1856 ਈ. ਵਿਚ ਚਲੇ ਜਾਣ ਦੀ ਸੂਰਤ ਵਿਚ ਅਵਧ ਦੇ ਰਈਸਾਂ ਦੀਆਂ ਕਈ ਸਹੂਲਤਾਂ ਖੁੱਸ ਗਈਆਂ । ਅਵਧ ਰਾਜ ਉੱਤੇ ਕਬਜ਼ਾ ਹੋਣਾ ਕਈ ਤਰੀਕਿਆਂ ਨਾਲ ਆਉਂਦੇ ਸਾਲਾਂ ਵਿਚ ਗ਼ਦਰ ਦਾ ਕਾਰਨ ਬਣਿਆ ।

ਲਾਰਡ ਡਲਹੌਜ਼ੀ ਨੇ ਨਾ ਕੇਵਲ ਬਹੁਤ ਸਾਰੇ ਇਲਾਕੇ ਬਰਤਾਨਵੀ ਹਕੂਮਤ ਦੇ ਦਾਇਰੇ ਹੇਠ ਲਿਆਂਦੇ ਸਗੋਂ ਇਸ ਨੇ ਵੱਖ ਵੱਖ ਰਾਜਾਂ ਨੂੰ ਮਿਲਾ ਕੇ ਇਕ ਆਧੁਨਿਕ ਕੇਂਦਰੀ ਰਾਜ ਸਥਾਪਤ ਕਰਨ ਦੀ ਵੀ ਕੋਸ਼ਿਸ਼ ਕੀਤੀ । ਚੰਗਾ ਪ੍ਰਸ਼ਾਸਕ ਹੋਣ ਦੇ ਨਾਤੇ ਉਸ ਨੇ ਸੰਚਾਰ ਅਤੇ ਢੋਆ ਢੁਆਈ ਪ੍ਰਬੰਧ ਦੇ ਵਿਕਾਸ ਵੱਲ ਵੀ ਕਾਫ਼ੀ ਜ਼ੋਰ ਦਿਤਾ । ਪਹਿਲੀ ਰੇਲਵੇ ਸਿਸਟਮ ਪਲੈਨਿੰਗ ਲਈ ਇਸ ਨੇ ਕਾਫ਼ੀ ਧਿਆਨ ਦਿੱਤਾ । ਇਸ ਨੇ ਬਿਜਲਈ ਟੈਲੀਗ੍ਰਾਫ਼ ਲਾਈਨਾਂ ਦੇ ਪਸਾਰ ਦੀ ਯੋਜਨਾ ਤਿਆਰ ਕੀਤੀ । ਇਸ ਨੇ ਕਲੱਕਤਾ ਤੇ ਦਿੱਲੀ ਵਿਚਾਲੇ ਗ੍ਰੈਂਡ ਟ੍ਰੰਕ ਰੋਡ ਦੇ ਮੁਕੰਮਲ ਕਰਾਉਣ ਵਿਚ ਵੀ ਤੇਜ਼ੀ ਲਿਆਂਦੀ । ਇਸ ਨੇ ਇਕਸਾਰ ਕੇਂਦਰੀ ਡਾਕ ਸਿਸਟਮ ਨੂੰ ਸੁਧਾਰਿਆ ਅਤੇ ਵਿਕਸਤ ਕੀਤਾ । ਇਸ ਨੇ ਮਾਸੂਮ ਲੜਕੀਆਂ ਦੇ ਮਾਰਨ ਦੀ ਰਸਮ ਜੋ ਕਿ ਪੰਜਾਬ ਅਤੇ ਉੱਤਰ ਪੱਛਮ ਵਿਚ ਜ਼ਿਆਦਾ ਪ੍ਰਚੱਲਿਤ ਸੀ, ਨੂੰ ਦਬਾਉਣ ਲਈ ਕਰੜੇ ਕਦਮ ਚੁੱਕੇ । ਇਸ ਨੇ ਲੜਕੀਆਂ ਦੀ ਪੜ੍ਹਾਈ ਨੂੰ ਵੀ ਕਾਫ਼ੀ ਉਤਸ਼ਾਹਿਤ ਕੀਤਾ।

ਇਹ ਭਾਰਤ ਤੋਂ 1856 ਈ. ਵਿਚ ਰਿਟਾਇਰ ਹੋਇਆ । ਇਸ ਦੀਆਂ ਹੋਰ ਕਬਜ਼ਾ ਕਰਨ ਦੀਆਂ ਨੀਤੀਆਂ ਦੀ ਬਹੁਤ ਜ਼ਿਆਦਾ ਆਲੋਚਨਾ ਹੁੰਦੀ ਰਹੀ ਅਤੇ ਇਨ੍ਹਾਂ ਨੀਤੀਆਂ ਨੂੰ ਹੀ 1857 ਈ. ਦੇ ਗ਼ਦਰ ਦਾ ਕਾਰਨ ਮੰਨਿਆ ਗਿਆ । ਜਿਥੋਂ ਤਕ ਇਸ ਦੁਆਰਾ ਕੀਤਾ ਗਿਆ ਭਾਰਤ ਦੇ ਆਧੁਨਿਕੀਕਰਨ ਦਾ ਸੁਆਲ ਸੀ ਉਸ ਉੱਤੇ ਇਸ ਦੀਆਂ ਮਾਰੂ ਨੀਤੀਆਂ ਦਾ ਛਾਇਆ ਪਿਆ ਰਿਹਾ । ਬਹੁਤ ਜ਼ਿਆਦਾ ਆਲੋਚਨਾ, ਵਧੇਰੇ ਕੰਮ ਅਤੇ ਮਾੜੀ ਸਿਹਤ ਕਾਰਨ ਇਸ ਦੀ 1850 ਈ. ਵਿਚ ਇੰਗਲੈਂਡ ਵਿਖੇ ਮੌਤ ਹੋ ਗਈ।

ਹ.ਪੁ.—ਐਨ. ਬ੍ਰਿ. ਮਾ. 3:856; ਹਿ. ਪੰ.—ਲਤੀਫ.: 256.

**ਡੱਲਾ** : ਤਲਵੰਡੀ ਸਾਬੋ ਦਾ ਜੱਟ ਸਰਦਾਰ ਸੀ ਜਿਸਨੇ 1705 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਪ੍ਰੇਮ ਨਾਲ ਆਪਣੇ ਪਿੰਡ ਠਹਿਰਾਇਆ ਅਤੇ ਹਰ ਤਰ੍ਹਾਂ ਦੀ ਟਹਿਲ ਸੇਵਾ ਕੀਤੀ । ਜਦੋਂ ਗੁਰੂ ਜੀ ਪੱਕੇ ਪਿੰਡ ਤੋਂ ਚਲ ਕੇ ਤਲਵੰਡੀ ਵੱਲ ਤੁਰੇ ਤਾਂ ਡੱਲਾ ਚਾਰ ਸੌ ਆਦਮੀਆਂ ਸਮੇਤ ਬੜੀ ਸ਼ਰਧਾ ਨਾਲ ਪੰਜ ਕੋਹ ਚਲਕੇ ਗੁਰੂ ਜੀ ਦੇ ਸੁਆਗਤ ਲਈ ਆਇਆ ਤੇ ਗੁਰੂ ਜੀ ਨੂੰ ਇਕ ਘੋੜਾ ਅਤੇ ਸੌ ਰੁਪਈਆ ਨਕਦ ਭੇਟਾ ਦੇ ਕੇ ਨਾਲ ਲੈ ਗਿਆ ਪਰ ਗੁਰੂ ਜੀ ਉਸ ਦੇ ਘਰ ਨਾ ਉਤਰੇ ਸਗੋਂ ਤਲਵੰਡੀ ਦੇ ਕੋਲ, ਜਿਸ ਥਾਂ ਗੁਰੂ ਤੇਗ ਬਹਾਦਰ ਜੀ ਠਹਿਰੇ ਸਨ, ਟਿਕਾਣਾ ਕੀਤਾ । ਇਕ ਵਰਮੀ ਨੂੰ ਸਾਫ ਕਰਾ ਕੇ ਉਸ ਚੌਤਰੇ ਤੇ ਗੁਰੂ ਜੀ ਨੇ ਕਮਰਕਸ ਖੋਲ੍ਹ ਕੇ ਬਚਨ ਕੀਤਾ ਕਿ ਇਹ ਤਾਂ ਅਨੰਦਪੁਰ ਸਾਹਿਬ ਵਾਲਾ ਦਮਦਮਾ ਹੈ । ਪੰਜ ਦਿਨ ਤਕ ਲੰਗਰ ਡੱਲੇ ਦੇ ਘਰ ਚਲਦਾ ਰਿਹਾ ਤੇ ਫੇਰ ਗੁਰੂ ਜੀ ਨੇ ਬਾਹਰ ਕਰਵਾ ਲਿਆ ਪਰ ਰਸਦ ਪਾਣੀ ਡੱਲੇ ਦੇ ਘਰੋਂ ਹੀ ਆਉਂਦਾ ਰਿਹਾ । ਦਸ ਦਿਨ ਬਾਅਦ ਗੁਰੂ ਜੀ ਨੇ ਡੱਲੇ ਦੀ ਸਲਾਹ ਨਾਲ ਜਿਹੜੇ ਬਰਾੜ ਰੋਜ਼ੀਨਾ ਲੈਂਦੇ ਸਨ ਉਨ੍ਹਾਂ ਨੂੰ

ਤਲਬਾਂ ਦੇ ਕੇ ਵਿਦਾ ਕੀਤਾ। ਸ਼ਰਧਾਲੂ ਸਿੱਖ ਗੁਰੂ ਸਾਹਿਬ ਦੇ ਕੋਲ ਰਹੇ ।

ਤਲਵੰਡੀ ਵਿਚ ਰੋਜ਼ ਦੀਵਾਨ ਲਗਣ ਲਗੇ ਅਤੇ ਸੰਗਤਾਂ ਆਉਣੀਆਂ ਸ਼ੁਰੂ ਹੋ ਗਈਆਂ । ਅਨੰਦਪੁਰ ਦੀ ਲੜਾਈ ਦਾ ਪ੍ਰਸੰਗ ਛਿੜਨ ਤੇ ਭਾਈ ਡੱਲਾ ਗੁਰੂ ਜੀ ਨੂੰ ਅਕਸਰ ਕਹਿੰਦਾ ਹੁੰਦਾ ਸੀ ਕਿ ਹਜ਼ੂਰ ਨੇ ਉਸ ਵੇਲੇ ਉਸਨੂੰ ਕਿਉਂ ਨਾ ਬੁਲਾਇਆ। ਉਹ ਉਸੇ ਵੇਲੇ ਆਪਣੇ ਸੂਰਬੀਰ ਲੈ ਕੇ ਗੁਰੂ ਜੀ ਦੀ ਟਹਿਲ ਵਿਚ ਪਹੁੰਚ ਜਾਂਦਾ ਤੇ ਇਨ੍ਹਾਂ ਨੂੰ ਐਨਾ ਕਸ਼ਟ ਨਾ ਝਲਣਾ ਪੈਂਦਾ। ਗੁਰੂ ਜੀ ਡੱਲੇ ਦਾ ਹੰਕਾਰ ਨਵਿਰਤ ਕਰਨਾ ਚਾਹੁੰਦੇ ਸਨ ।

ਇਕ ਦਿਨ ਇਕ ਲੁਹਾਰ ਨੇ ਦੁਨਾਲੀ ਬੰਦੂਕ ਗੁਰੂ ਜੀ ਨੂੰ ਅਰਪਨ ਕੀਤੀ । ਗੁਰੂ ਜੀ ਨੇ ਭਰੇ ਦੀਵਾਨ ਵਿਚ ਡੱਲੇ ਨੂੰ ਕਿਹਾ ਕਿ ਆਪਣੇ ਯੋਧਿਆਂ ਵਿਚੋਂ ਕੋਈ ਦੋ ਬੰਦੇ ਸਾਹਮਣੇ ਖੜ੍ਹੇ ਕਰੇ ਤਾਂ ਜੋ ਉਹ ਬੰਦੂਕ ਦੇ ਨਿਸ਼ਾਨੇ ਦੀ ਪਰਖ ਕਰ ਲੈਣ ਕਿ ਗੋਲੀ ਦੋਹਾਂ ਵਿਚੋਂ ਆਰਪਾਰ ਨਿਕਲਦੀ ਹੈ ਕਿ ਨਹੀਂ । ਗੁਰੂ ਜੀ ਦਾ ਇਹ ਬਚਨ ਸੁਣਕੇ ਸਭ ਹੈਰਾਨ ਹੋ ਗਏ । ਭਾਈ ਡੱਲੇ ਦੇ ਆਦਮੀ ਖਿਸਕਣੇ ਸ਼ੁਰੂ ਹੋ ਗਏ । ਗੁਰੂ ਜੀ ਨੇ ਤਿੰਨ ਵਾਰ ਬਚਨ ਦੁਹਰਾਇਆ, ਸ਼ਰਮਿੰਦੇ ਹੋਏ ਭਾਈ ਡੱਲੇ ਨੇ ਕੋਈ ਜੁਆਬ ਨਾ ਦਿੱਤਾ। ਗੁਰੂ ਜੀ ਨੇ ਮੇਵੜੇ ਨੂੰ ਕਿਹਾ ਬਾਹਰ ਜਾ ਕੇ ਉਨ੍ਹਾਂ ਸਿੱਖਾਂ ਨੂੰ ਬੰਦੂਕ ਦਾ ਨਿਸ਼ਾਨਾ ਬਣਨ ਲਈ ਕਹੋ ਜਿਹੜੇ ਅਨੰਦਪੁਰ ਦੀਆਂ ਜੰਗਾਂ ਵਿਚ ਸਨ । ਜਦੋਂ ਮੇਵੜੇ ਨੇ ਬਾਹਰ ਜਾ ਕੇ ਅਵਾਜ਼ ਦਿੱਤੀ ਤਾਂ ਦੋ ਮੱਜ਼੍ਹਬੀ ਸਿੱਖਾਂ ਨੇ ਸਭ ਤੋਂ ਪਹਿਲਾਂ ਸੁਣੀ। ਉਹ ਦਸਤਾਰ ਬੰਨ੍ਹ ਰਹੇ ਸਨ। ਉਸੇ ਤਰ੍ਹਾਂ ਹੀ ਦੌੜੇ ਆਏ ਅਤੇ ਨਿਸ਼ਾਨਾ ਬਣਨ ਲਈ ਇਕ ਦੂਜੇ ਤੋਂ ਅੱਗੇ ਹੋਣ ਲਈ ਲੜਨ ਲੱਗੇ । ਭਾਈ ਡੱਲਾ ਉਨ੍ਹਾਂ ਦੀ ਸੂਰਬੀਰਤਾ ਵੇਖਕੇ ਦੰਗ ਰਹਿ ਗਿਆ । ਗੁਰੂ ਜੀ ਨੇ ਉਨ੍ਹਾਂ ਦੇ ਸਿਰਾਂ ਉਤੋਂ ਦੀ ਬੰਦੂਕ ਚਲਾ ਦਿੱਤੀ ਪਰ ਉਨ੍ਹਾਂ ਨੇ ਅੱਖ ਨਾ ਝਮਕੀ । ਇਹ ਕੌਤਕ ਵੇਖ ਕੇ ਭਾਈ ਡੱਲੇ ਦਾ ਹੰਕਾਰ ਦੂਰ ਹੋਇਆ ।

ਵਜ਼ੀਰ ਖ਼ਾਂ (ਸੂਬਾ ਸਰਹਿੰਦ) ਨੇ ਗੁਰੂ ਜੀ ਦੇ ਡੱਲੇ ਪਾਸ ਠਹਿਰਣ ਦੀ ਖ਼ਬਰ ਸੁਣ ਕੇ ਡੱਲੇ ਦੇ ਨਾਂ ਇਕ ਧਮਕੀ ਭਰਿਆ ਪੈਗ਼ਾਮ ਭੇਜਿਆ ਕਿ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਉਸ ਕੋਲ ਭੇਜੇ ਨਹੀਂ ਤਾਂ ਉਸਦੀ ਗੜ੍ਹੀ ਨੂੰ ਢਾਹ ਕੇ ਉਸ ਨੂੰ ਵੀ ਗੁਰੂ ਦੇ ਨਾਲ ਫੜ ਲਿਆ ਜਾਵੇਗਾ । ਪਰ ਭਾਈ ਡੱਲਾ ਨੇ ਵਜ਼ੀਰ ਖ਼ਾਂ ਦੀ ਇਹ ਗੱਲ ਮੰਨਣ ਤੋਂ ਸਾਫ਼ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਗੁਰੂ ਜੀ ਉਸਦੇ ਪ੍ਰਾਣ ਦੇ ਨਾਲ ਹਨ। ਉਹ ਇਨ੍ਹਾਂ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਹੈ ਅਤੇ ਉਸਦੇ ਲਸ਼ਕਰ ਦਾ ਡਟ ਕੇ ਮੁਕਾਬਲਾ ਕਰੇਗਾ । ਇਕ ਵਾਰ ਫੇਰ ਵਜ਼ੀਰ ਖ਼ਾਂ ਨੇ ਡੱਲੇ ਨੂੰ ਲਾਲਚ ਭਰਿਆ ਹੁਕਮ ਭੇਜਿਆ ਪਰ ਡੱਲੇ ਚੌਧਰੀ ਨੇ ਅੱਗੋਂ ਸੂਬਾ ਸਰਹਿੰਦ ਨੂੰ ਕਰਾਰਾ ਜਵਾਬ ਦਿਤਾ।

ਗੁਰੂ ਜੀ ਦੇ ਦਰਬਾਰ ਵਿਚ ਸੰਗਤਾਂ ਵੱਲੋਂ ਜੋ ਭੇਟਾ ਚੜ੍ਹਾਈ ਗਈ ਉਸ ਨਾਲ ਗੁਰੂ ਜੀ ਨੇ ਸਭ ਨੂੰ ਤਲਬਾਂ ਦਿੱਤੀਆਂ ਅਤੇ ਭਾਈ ਡੱਲੇ ਨੂੰ ਵੀ ਤਲਬ ਲੈਣ ਲਈ ਕਿਹਾ ਪਰ ਡੱਲੇ ਨੇ ਮੀਂਹ ਦੀ ਮੰਗ ਕੀਤੀ । ਡੱਲੇ ਦੇ ਵਾਰ ਵਾਰ ਮੀਂਹ ਮੰਗਣ ਤੇ 8 ਦਿਨ ਮੀਂਹ ਪਿਆ ।

ਇਕ ਰਾਤ ਭਾਈ ਡੱਲਾ ਆਪ ਹੀ ਸ਼ਸ਼ਤਰ ਪਹਿਨ ਕੇ ਗੁਰੂ ਕੇ ਪਲੰਘ ਦਾ ਪਹਿਰਾ ਦਿੰਦਾ ਰਿਹਾ । ਪੰਜ ਵਾਰੀ ਗੁਰੂ ਜੀ ਦੇ ਪੁਛਣ ਤੇ ਭਾਈ ਡੱਲਾ ਬੋਲਦਾ ਰਿਹਾ। ਖ਼ੁਸ਼ ਹੋ ਕੇ ਗੁਰੂ ਜੀ ਨੇ ਕੁਝ ਮੰਗਣ ਲਈ ਕਿਹਾ ਤਾਂ ਭਾਈ ਡੱਲੇ ਨੇ ਗੁਰੂ ਚਰਨਾਂ ਵਿਚ ਪੀਹੜੀ ਜਿੰਨੀ ਥਾਂ ਦੀ ਮੰਗ ਕੀਤੀ । ਗੁਰੂ ਜੀ ਨੇ ਇਸ ਦੀ ਇੱਛਾ ਪੂਰਤੀ ਲਈ ਖੰਡੇ ਦਾ ਅੰਮ੍ਰਿਤ ਛਕਣ ਦੀ ਸ਼ਰਤ ਲਾਈ । ਭਾਈ ਡੱਲਾ ਗੁਰੂ ਜੀ ਦਾ ਬਚਨ ਮੰਨ ਕੇ ਇਕ ਸੌ ਪੰਜ ਸਿੱਖਾਂ ਸਮੇਤ ਅੰਮ੍ਰਿਤ ਛਕ ਕੇ ਸਿੰਘ ਸਜਿਆ । ਗੁਰੂ ਸਾਹਿਬ ਨੇ ਖ਼ੁਸ਼ ਹੋ ਕੇ ਖੰਡਾ, ਢਾਲਾ ਅਤੇ ਦੋ ਹਜ਼ਾਰ ਦੇ ਜੜਾਊ ਕੜੇ ਉਤਾਰ ਕੇ ਬਖਸ਼ੇ ।

ਭਾਈ ਡੱਲੇ ਦੀ ਮੌਜੂਦਗੀ ਵਿਚ ਗੁਰੂ ਸਾਹਿਬ ਨੇ ਇਸ ਇਲਾਕੇ ਵਿਚ ਕਣਕ, ਅੰਬ, ਅਨਾਰ, ਅਤੇ ਨਹਿਰਾਂ ਦੇ ਵਰ ਦਿੱਤੇ ਪਰ ਭਾਈ ਡੱਲਾ ਗੁਰੂ ਜੀ ਦੀ ਗੁਝੀ ਰਮਜ਼ ਨੂੰ ਨਾ ਸਮਝ ਸਕਿਆ ਤੇ ਭੁਲੇਖੇ ਨਾਲ ਗੁਰੂ ਜੀ ਦਾ ਬਚਨ ਮੋੜਕੇ ਕਹਿਣ ਲੱਗਾ ਇਥੇ ਤਾਂ ਕਾਹੀ, ਜੰਡ, ਕਰੀਰ ਅਤੇ ਟਿੱਬੇ ਹਨ। ਗੁਰੂ ਜੀ ਨੇ ਕਿਹਾ ਜੇ ਤੂੰ ਸਤ ਬਚਨ ਕਹਿ ਦਿੰਦਾ ਤਾਂ ਇਹ ਚੀਜ਼ਾਂ ਹੁਣੇ ਹੋ ਜਾਣੀਆਂ ਸਨ, ਪਰ ਹੁਣ ਸਮਾਂ ਪਾ ਕੇ ਹੋ ਜਾਣਗੀਆਂ।

ਗੁਰੂ ਜੀ ਨੇ ਜਦੋਂ ਦੱਖਣ ਵੱਲ ਦੀ ਤਿਆਰੀ ਕੀਤੀ ਤਾਂ ਭਾਈ ਡੱਲੇ ਨੂੰ ਵੀ ਨਾਲ ਚਲਣ ਦਾ ਹੁਕਮ ਦਿੱਤਾ ਪਰ ਭਾਈ ਡੱਲੇ ਦਾ ਚਿਤ ਗੁਰੂ ਜੀ ਦੇ ਨਾਲ ਨਿਭ ਸਕਣ ਤੋਂ ਡੋਲ ਗਿਆ ਸੀ । ਇਸਨੇ ਬੇਨਤੀ ਕੀਤੀ ਕਿ ਜਿਨ੍ਹਾਂ ਝਾੜਾਂ ਦੇ ਦੇਸ਼ ਨੂੰ ਤੁਸੀਂ ਵਸਣ ਦਾ ਬਚਨ ਦਿੱਤਾ ਹੈ ਇਨ੍ਹਾਂ ਦੀ ਰਾਖੀ ਉਸ ਬਿਨਾਂ ਕੌਣ ਕਰੇਗਾ । ਗੁਰੂ ਜੀ ਨੇ ਕਿਹਾ ਤੂੰ ਦੇਸ਼ ਦਾ ਹੱਠਾ ਨਾ ਬਣ, ਅਕਾਲ ਪੁਰਖ ਸਭ ਦੀ ਪਾਲਣਾ ਕਰਦਾ ਹੈ । ਇਸ ਤਰ੍ਹਾਂ ਗੁਰੂ ਜੀ ਦੇ ਜ਼ੋਰ ਪਾਉਣ ਤੇ ਡੱਲਾ ਦੁਚਿੱਤੀ ਵਿਚ ਤਲਵੰਡੀ ਛੱਡ ਕੇ ਗੁਰੂ ਜੀ ਨੇ ਨਾਲ ਦੱਖਣ ਨੂੰ ਰਵਾਨਾ ਹੋਇਆ। ਕੇਵਲ ਅਤੇ ਝੋਰੜ ਪਿੰਡ ਇਕ ਰਾਤ ਠਹਿਰੇ। ਜਦੋਂ ਗੁਰੂ ਜੀ ਨੇ ਤੀਜੀ ਰਾਤ ਝੰਡੋ ਪਿੰਡ ਜਾ ਡੇਰਾ ਕੀਤਾ ਤਾਂ ਰਾਤ ਨੂੰ ਹੀ ਰਾਇ ਡੱਲਾ ਗੁਰੂ ਸਾਹਿਬ ਦੇ ਤੰਬੂ ਦੀ ਪਰਿਕਰਮਾ ਕਰਕੇ ਤਲਵੰਡੀ ਦੇ ਰਾਹ ਪੈ ਗਿਆ ।

ਹ. ਪੁ.-ਤ. ਗੁ. ਖਾ. ; ਮ. ਕੋ.

**ਡੱਲੇਵਾਲੀਆ ਮਿਸਲ** : ਸਿੱਖ ਰਾਜ ਦੇ ਸੰਗਠਨ ਤੋਂ ਪਹਿਲਾਂ 12 ਮਿਸਲਾਂ ਵਿਚੋਂ ਇਹ ਕਾਫ਼ੀ ਪ੍ਰਸਿੱਧ ਮਿਸਲ ਸੀ ਜਿਸ ਦਾ ਬਾਨੀ ਡੱਲੇਵਾਲ ਪਿੰਡ ਦਾ ਗੁਲਾਬਾ ਖੱਤਰੀ ਸੀ । ਗੁਲਾਬਾ ਅੰਮ੍ਰਿਤ ਛਕ ਕੇ 1726 ਈ. ਵਿਚ ਦਲ ਖ਼ਾਲਸਾ ਨਾਲ ਮਿਲਿਆ । ਉਹ ਲਾਹੌਰ, ਕਸੂਰ ਅਤੇ ਜਲੰਧਰ ਦੀਆ ਮੁਹਿੰਮਾਂ ਵਿਚ ਸਿੱਖ ਜੋਧਿਆਂ ਨਾਲ ਸ਼ਾਮਲ ਸੀ । ਗੁਲਾਬ ਸਿੰਘ ਦੇ ਦੋ ਭਰਾਵਾਂ, ਦਿਆਲ ਸਿੰਘ (ਹਰਦਿਆਲ ਸਿੰਘ) ਅਤੇ ਗੁਰਦਿਆਲ ਸਿੰਘ ਅਤੇ ਦੋ ਪੁੱਤਰਾਂ ਜੈਪਾਲ ਸਿੰਘ ਅਤੇ ਹਰਦਿਆਲ ਸਿੰਘ ਨੇ 1746 ਈ. ਵਿਚ ਛੋਟੇ ਘਲੂਘਾਰੇ ਵਿਚ ਹਿੱਸਾ ਲਿਆ । ਕਰੋੜ ਸਿੰਘੀਆ ਨਾਲ ਮਿਲ ਕੇ ਉਸ ਨੇ ਸਹਾਰਨਪੁਰ ਅਤੇ ਜੁਆਲਾਪੁਰ ਨੂੰ ਵੀ ਲੁਟਿਆ । ਗੁਲਾਬ ਸਿੰਘ 1759 ਈ. ਵਿਚ ਕਲਾਨੌਰ ਦੀ ਲੜਾਈ ਵਿਚ ਅੰਬੋ ਖ਼ਾਂ ਵਿਰੁੱਧ ਲੜਦਾ ਹੋਇਆ ਮਾਰਿਆ ਗਿਆ । ਉਸ ਦੇ ਦੋਵੇਂ ਪੁੱਤਰ ਉਸ ਤੋਂ ਪਹਿਲਾਂ ਹੀ ਬਸੌਲੀ ਦੀ ਲੜਾਈ ਵਿਚ ਮਾਰੇ ਗਏ ਸਨ । ਗੁਲਾਬ ਸਿੰਘ ਦਾ ਭਰਾ

ਗੁਰਦਿਆਲ ਸਿੰਘ ਮਿਸਲ ਦੀ ਸਰਦਾਰੀ ਸੰਭਾਲਣ ਦੇ ਇਕ ਸਾਲ ਬਾਅਦ ਹੀ ਮਰ ਗਿਆ । ਮਿਸਲ ਦੀ ਸਰਦਾਰੀ ਤਾਰਾ ਸਿੰਘ ਘੇਬਾ ਨੂੰ ਮਿਲ ਗਈ ਜੋ ਕੰਗ ਜਾਤ ਦਾ ਜੱਟ ਅਤੇ ਤੋੜਾ ਵਾਲੀ ਪਿੰਡ ਦਾ ਸੀ । ਤਾਰਾ ਸਿੰਘ ਦਾ ਜਨਮ 1707-08 ਈ. ਵਿਚ ਹੋਇਆ ਮੰਨਿਆ ਜਾਂਦਾ ਹੈ । ਰਵਾਇਤ ਅਨੁਸਾਰ ਪਸ਼ੂ ਚਾਰਨ ਗਿਆ ਤਾਰਾ ਸਿੰਘ ਅਚਾਨਕ ਕਈ ਵਾਰ ਜੰਗਲ ਵਿਚ ਅਲੋਪ ਹੋ ਜਾਂਦਾ ਸੀ ਜਿਸ ਤੋਂ ਉਸ ਦਾ ਨਾਂ ਘੇਬਾ ਪੈ ਗਿਆ। ਤਾਰਾ ਸਿੰਘ ਲਾਚਾਰੀ ਦੀ ਹਾਲਤ ਵਿਚ ਅੰਮ੍ਰਿਤ ਛਕ ਕੇ ਗੁਲਾਬ ਸਿੰਘ ਦੇ ਨਾਲ ਜਾ ਸ਼ਾਮਿਲ ਹੋਇਆ । ਤਾਰਾ ਸਿੰਘ ਨਾਲ ਉਸ ਦੇ ਕਈ ਮਿੱਤਰ ਅਤੇ ਰਿਸ਼ਤੇਦਾਰ ਵੀ ਸ਼ਾਮਲ ਹੋ ਗਏ ।

ਤਾਰਾ ਸਿੰਘ ਆਪਣੇ ਸਾਥੀਆਂ ਅਤੇ ਘੋੜਿਆਂ ਦੀ ਗਿਣਤੀ ਵਧਾਉਂਦਾ ਗਿਆ । ਉਸ ਨੇ ਅੰਮ੍ਰਿਤਸਰ ਆ ਕੇ ਆਹਲੂਵਾਲੀਆ ਅਤੇ ਸਿੰਘਪੁਰੀਆ ਨੂੰ ਆਪਣੀਆਂ ਸੇਵਾਵਾਂ ਭੇਟ ਕੀਤੀਆਂ । ਕੁਝ ਸਮੇਂ ਬਾਅਦ ਸਿੰਘਪੁਰੀਆ ਤਾਰਾ ਸਿੰਘ ਨੇ ਰਾਹੋਂ ਉੱਤੇ ਕਬਜ਼ਾ ਕਰ ਲਿਆ ਅਤੇ ਇਸ ਨੂੰ ਆਪਣਾ ਸਦਰ-ਮੁਕਾਮ ਬਣਾ ਲਿਆ। ਛੇਤੀ ਬਾਅਦ ਉਸ ਨੇ ਫਿਲੌਰ ਅਤੇ ਇਸ ਦੇ ਇਰਦ ਗਿਰਦ ਦੇ ਇਲਾਕੇ ਆਪਣੇ ਅਧੀਨ ਕਰ ਲਏ । ਤਾਰਾ ਸਿੰਘ ਨੇ ਨਕੋਦਰ ਤੇ ਵੀ ਕਬਜ਼ਾ ਕਰ ਲਿਆ। ਥੋੜ੍ਹੇ ਸਮੇਂ ਬਾਅਦ ਕੋਟ ਬਾਦਲ ਖ਼ਾਂ ਅਤੇ ਮੈਹਤਪੁਰ ਵੀ ਉਸ ਦੇ ਅਧੀਨ ਹੋ ਗਏ ।

ਤਾਰਾ ਸਿੰਘ ਦੀਆਂ ਤਿੰਨ ਸ਼ਾਦੀਆਂ ਹੋਈਆਂ ਜਿਨ੍ਹਾਂ ਵਿਚੋਂ ਨਾਮਾਵਰ, ਦਸੌਂਧਾ ਸਿੰਘ ਅਤੇ ਝੰਡਾ ਸਿੰਘ ਪੈਦਾ ਹੋਏ । ਮਈ, 1763 ਵਿਚ ਉਸ ਨੇ ਕਸੂਰ ਦੀ ਲੁੱਟ ਵਿਚ ਲਗਭਗ ਚਾਰ ਲੱਖ ਦੀ ਨਕਦੀ ਅਤੇ ਜ਼ੇਵਰ ਲੁਟੇ । ਜਨਵਰੀ, 1764 ਵਿਚ ਸਰਹਿੰਦ ਦੀ ਜਿੱਤ ਤੋਂ ਬਾਅਦ ਤਾਰਾ ਸਿੰਘ ਨੂੰ ਮੋਗਾ ਤਹਿਸੀਲ ਵਿਚ ਰਾਮੂਵਾਲਾ ਅਤੇ ਮਾੜੀ ਪ੍ਰਾਪਤ ਹੋਏ ਜਿਥੇ ਉਸ ਨੇ ਕਿਲੇ ਬਣਵਾਏ।

ਤਾਰਾ ਸਿੰਘ ਨੇ ਗੰਗਾ ਦੁਆਬ, ਰੋਹੇਲਖੰਡ ਅਤੇ ਦਿੱਲੀ ਉੱਤੇ ਧਾਵਿਆਂ ਸਮੇਂ ਵਧ ਚੜ੍ਹ ਕੇ ਹਿੱਸਾ ਲਿਆ । ਅਪ੍ਰੈਲ, 1775 ਵਿਚ ਜਮਨਾ ਪਾਰ ਕਰਕੇ ਉਨ੍ਹਾਂ ਨੇ ਕੁੰਜਪੁਰਾ, ਲਖਨੌਤੀ, ਦਿਉਬੰਦ, ਗੌਂਸਗੜ੍ਹ ਆਦਿ ਥਾਵਾਂ ਤੋਂ ਕਰ ਵਸੂਲ ਕੀਤਾ । ਮਾਰਚ, 1783 ਨੂੰ ਤਾਰਾ ਸਿੰਘ ਦੂਜੇ ਸਰਦਾਰਾਂ ਨਾਲ ਦਿੱਲੀ ਵਿਚ ਦਾਖਲ ਹੋਇਆ। ਉਹ ਲਾਲ ਕਿਲੇ ਵਿਚੋਂ ਦੋ ਤੋਪਾਂ ਰਾਹੋਂ ਲੈ ਆਇਆ । ਉਸ ਨੇ ਦਿੱਲੀ ਵਿਚ ਗੁਰਦੁਆਰੇ ਬਣਾਉਣ ਵਿਚ ਬਘੇਲ ਸਿੰਘ ਦੀ ਵੀ ਸਹਾਇਤਾ ਕੀਤੀ ।

ਤਾਰਾ ਸਿੰਘ ਨੇ ਪਟਿਆਲੇ ਦੇ ਰਾਜ ਘਰਾਣੇ ਨਾਲ ਚੰਗੇ ਸਬੰਧ ਰੱਖੇ । ਉਸ ਨੇ 1765 ਈ. ਵਿਚ ਕੰਵਰ ਹਿੰਮਤ ਸਿੰਘ ਦੀ ਬਗ਼ਾਵਤ ਦਬਾਉਣ ਵਿਚ ਰਾਜਾ ਅਮਰ ਸਿੰਘ ਦੀ ਸਹਾਇਤਾ ਕੀਤੀ ਸੀ । ਸੰਨ 1777 ਵਿਚ ਕੰਵਰ ਹਿੰਮਤ ਸਿੰਘ ਦੀ ਲੜਕੀ ਚੰਦ ਕੌਰ ਦਾ ਵਿਆਹ ਤਾਰਾ ਸਿੰਘ ਦੇ ਪੁੱਤਰ ਦਸੌਂਦਾ ਸਿੰਘ ਨਾਲ ਹੋਇਆ। ਸੰਨ 1778 ਵਿਚ ਤਾਰਾ ਸਿੰਘ ਨੇ ਹਰੀ ਸਿੰਘ ਸਿਆਲਬਾ ਅਤੇ ਜੱਸਾ ਸਿੰਘ ਰਾਮਗੜ੍ਹੀਆ ਦੇ ਹਮਲੇ ਨੂੰ ਪਛਾੜਣ ਲਈ ਰਾਜਾ ਅਮਰ ਸਿੰਘ ਦੀ ਮਦਦ ਕੀਤੀ । ਸੰਨ 1779 ਈ. ਵਿਚ ਦਿੱਲੀ ਦੇ ਮੰਤਰੀ ਅਬਦਲ ਅਹਦ ਵਿਰੁੱਧ ਤਾਰਾ ਸਿੰਘ ਨੇ ਰਾਜਾ ਅਮਰ ਸਿੰਘ ਦੀ ਮਦਦ ਕੀਤੀ । ਤਾਰਾ ਸਿੰਘ 15,000 ਸੈਨਿਕ ਲੈ ਕੇ ਪਟਿਆਲੇ ਪੁੱਜਾ । ਸੰਨ 1789 ਵਿਚ ਮਹਾਦਜੀ ਸਿੰਧੀਆ ਵਲੋਂ ਭੇਜੀ ਗਈ ਫ਼ੌਜ ਜੋ ਪਟਿਆਲੇ ਉੱਤੇ ਹਮਲਾ ਕਰਨ ਲਈ ਆਈ ਸੀ, ਵੀ ਤਾਰਾ ਸਿੰਘ ਦੀ ਮਦਦ ਨਾਲ ਵਾਪਸ ਭਜਾ ਦਿੱਤੀ ਗਈ। ਤਾਰਾ ਸਿੰਘ ਨੇ ਬਠਿੰਡੇ ਦੇ ਭੱਟੀਆਂ ਵਿਰੁੱਧ ਵੀ ਪਟਿਆਲੇ ਦੀ ਮਦਦ ਕੀਤੀ ਸੀ । ਸੰਨ 1799 ਵਿਚ ਤਾਰਾ ਸਿੰਘ ਨੇ ਜਾਰਜ ਟਾਮਸ ਵਿਰੁੱਧ ਫੂਲਕੀਆਂ ਹਾਕਮਾਂ ਦੀ ਮਦਦ ਕੀਤੀ ।

ਤਾਰਾ ਸਿੰਘ ਘੇਬਾ ਇਕ ਖ਼ੁਦਾਤਰਸ ਮਨੁੱਖ ਸੀ ਅਤੇ ਆਪਣੀ ਪਰਜਾ ਦੀ ਭਲਾਈ ਸਦਾ ਉਸ ਦੇ ਮਨ ਵਿਚ ਟਿਕੀ ਰਹਿੰਦੀ ਸੀ । ਉਹ ਬੜਾ ਸਾਦਾ ਲਿਬਾਸ ਪਹਿਨਦਾ ਸੀ । ਉਹ ਇਕ ਪੱਕਾ ਸਿੱਖ ਸੀ ਅਤੇ ਲੋੜਵੰਦਾਂ ਦੀ ਖੁਲ੍ਹ-ਦਿਲੀ ਨਾਲ ਸਹਾਇਤਾ ਕਰਦਾ ਸੀ । ਕਈ ਪੀਰਾਂ-ਫ਼ਕੀਰਾਂ ਨੂੰ ਉਸ ਨੇ ਜਾਗੀਰਾਂ ਲਾ ਛਡੀਆਂ ਸਨ । ਉਹ ਲੜਾਈ ਵਿਚ ਦਲੇਰ ਤੇ ਰਹਿਮਦਿਲ ਦਾਨੀ ਸੀ ।

ਜਦੋਂ ਤਾਰਾ ਸਿੰਘ ਬਜ਼ੁਰਗ ਹੋ ਰਿਹਾ ਸੀ ਤਾਂ ਰਣਜੀਤ ਸਿੰਘ ਇਕ ਵੱਡਾ ਰਾਜ ਸਥਾਪਿਤ ਕਰਨ ਵਿਚ ਰੁੱਝਾ ਹੋਇਆ ਸੀ। ਸੰਨ 1807 ਵਿਚ ਰਣਜੀਤ ਸਿੰਘ ਦੀ ਮਾਲਵੇ ਦੀ ਮੁਹਿੰਮ ਵਿਚ ਤਾਰਾ ਸਿੰਘ ਵੀ ਸ਼ਾਮਿਲ ਸੀ । ਉਸ ਨੇ ਨਾਰਾਇਣਗੜ੍ਹ ਦੀ ਲੜਾਈ ਵਿਚ ਹਿੱਸਾ ਲਿਆ । ਨਾਰਾਇਣਗੜ੍ਹ ਜਿੱਤ ਕੇ ਆਹਲੂਵਾਲੀਆ ਨੂੰ ਦੇ ਦਿਤਾ ਗਿਆ ਸੀ । ਕਿਹਾ ਜਾਂਦਾ ਹੈ ਕਿ ਤਾਰਾ ਸਿੰਘ ਦੀ ਮੌਤ ਨਾਰਾਇਣਗੜ੍ਹ ਦੇ ਸਥਾਨ ਤੇ ਹੀ ਹੋ ਗਈ ਸੀ । ਉਸ ਦੇ ਆਦਮੀ ਉਸ ਦੀ ਲਾਸ਼ ਨੂੰ ਚੁਪ ਚਾਪ ਰਾਹੋਂ ਲੈ ਆਏ । ਮਹਾਰਾਜਾ ਰਣਜੀਤ ਸਿੰਘ ਉਸ ਦਾ ਅਫ਼ਸੋਸ ਕਰਨ ਲਈ ਰਾਹੋਂ ਗਿਆ। ਕਿਲੇ ਦੇ ਅੰਦਰ ਦਾਖ਼ਲ ਹੋਇਆ ਤਾਂ ਉਸ ਨੇ ਕਿਲ੍ਹੇ ਉੱਤੇ ਕਬਜ਼ਾ ਕਰ ਲਿਆ । ਤਾਰਾ ਸਿੰਘ ਦੇ ਪਰਿਵਾਰ ਨੂੰ ਉਨ੍ਹਾਂ ਦੀ ਸਾਰੀ ਨਕਦੀ ਅਤੇ ਗਹਿਣਿਆਂ ਤੋਂ ਖਾਲੀ ਕਰ ਦਿੱਤਾ। ਦੱਖਣ ਦਾ ਇਲਾਕਾ ਦਸੌਂਦਾ ਸਿੰਘ ਪਾਸ ਅਤੇ ਨਕੋਦਰ ਅਤੇ ਮੈਹਤਪੁਰ ਝੰਡਾ ਸਿੰਘ ਪਾਸ ਰਹਿਣ ਦਿੱਤੇ ਗਏ । ਦਸੌਂਦਾ ਸਿੰਘ ਦੀ ਮੌਤ ਪਿਛੋਂ ਉਸ ਦੀ ਵਿਧਵਾ ਨੂੰ ਕੁਝ ਪਿੰਡ ਦੇ ਦਿੱਤੇ ਗਏ। ਕੁਝ ਦੇਰ ਬਾਅਦ ਝੰਡਾ ਸਿੰਘ ਪਾਸੋਂ ਨਕੋਦਰ ਅਤੇ ਮੈਹਤਪੁਰ ਰਣਜੀਤ ਸਿੰਘ ਨੇ ਲੈ ਲਏ ਅਤੇ ਉਸ ਨੂੰ ਗੁਜ਼ਾਰੇ ਲਈ ਚਾਰ ਪਿੰਡ ਦੇ ਦਿਤੇ ਗਏ ।

ਡੱਲੇਵਾਲੀਆ ਮਿਸਲ ਪਾਸ ਦਰਿਆ ਸਤਲੁਜ ਦੇ ਦੋਵੇਂ ਪਾਸੇ ਕਾਫ਼ੀ ਇਲਾਕੇ ਸਨ । ਉਸ ਦੇ ਇਲਾਕਿਆਂ ਵਿਚ ਕੰਗ, ਲੋਹੀਆ, ਰਾਸਾਪੁਰ, ਕੋਟਸ਼ਪ, ਕਿਲਾ ਮੋਹਰ ਸਿੰਘ, ਕਿਲਾ ਦਿਆਲ ਸਿੰਘ, ਪਾਸਲਾ, ਕੋਟ ਬਾਵਲ ਖ਼ਾਂ, ਨਕੋਦਰ, ਕਿਲਾ ਮੈਹਤਪੁਰ, ਫਿਲੌਰ, ਨਵਾਂ ਸ਼ਹਿਰ, ਰਾਹੋਂ ਆਦਿ ਸ਼ਾਮਲ ਸਨ।

ਹ.ਪੁ.–ਸਿ. ਮਿ. –ਸੀਤਲ; ਹਿ. ਪੰ. –ਲਤੀਫ਼: 321

–ਡਾ. ਭਗਤ ਸਿੰਘ

**ਡਿੱਖ** : ਇਹ ਬਠਿੰਡਾ ਜ਼ਿਲ੍ਹੇ ਦੀ ਰਾਮਪੁਰਾ ਫੂਲ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਰੇਲਵੇ ਸਟੇਸ਼ਨ ਮੌੜ ਤੋਂ 12 ਕਿ.ਮੀ. ਉੱਤਰ ਪੂਰਬ ਦਿਸ਼ਾ ਵਿਚ ਅਤੇ ਰਾਮਪੁਰਾ ਫੂਲ ਤੋਂ 16 ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ । ਇਥੇ ਗੁਰੂ ਤੇਗ ਬਹਾਦਰ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਾਇਆ

ਗਿਆ ਹੈ । ਗੁਰੂ ਜੀ ਮਾਲਵੇ ਵਿਚ ਵਿਚਰਦੇ ਸਮੇਂ ਖਿਆਲੇ, ਖਾਨੇ ਤੇ ਮੌੜ ਪਿੰਡਾਂ ਵਿਚ ਲੋਕਾਂ ਦਾ ਉਧਾਰ ਕਰਦੇ ਹੋਏ ਇਕ ਰਾਤ ਲਈ ਇਸ ਪਿੰਡ ਵਿਚ ਬਿਰਾਜੇ ਸਨ । ਇਸ ਥਾਂ ਤੇ ਰਾਤ ਰਹਿਣ ਤੋਂ ਬਾਅਦ ਉਹ ਦੂਜੇ ਦਿਨ ਦਮਦਮਾ ਸਾਹਿਬ ਨੂੰ ਚਲੇ ਗਏ ।

ਇਥੇ ਇਕ ਪ੍ਰਾਇਮਰੀ ਸਕੂਲ ਅਤੇ ਡਾਕ ਘਰ ਵੀ ਸਥਾਪਤ ਹੈ । ਇਕ ਦਾ ਕੁੱਲ ਰਕਬਾ 1,750 ਹੈਕਟੇਅਰ ਹੈ ।

ਹ. ਪੁ.–ਮ. ਕੋ.: 560; ਤ. ਗੁ. ਖਾ.–1: 664; ਡਿ. ਸੈਂ. ਹੈਂ. ਬੁ. -ਬਠਿੰਡਾ

**ਡਿੰਗਾ** : ਜ਼ਿਲ੍ਹਾ ਗੁਜਰਾਤ (ਪਾਕਿਸਤਾਨ), ਤਹਿਸੀਲ ਪਾਰੀਆਂ ਦਾ ਇਹ ਨਗਰ ਗੁਜਰਾਤ ਦੇ ਪੱਛਮ ਵੱਲ 35 ਕਿ.ਮੀ. ਦੂਰ ਉੱਤਰ-ਪੱਛਮੀ ਰੇਲਵੇ ਦੀ ਸਿੰਘ ਸਾਗਰ ਲਾਈਨ ਤੇ ਵਾਕਿਆ ਹੈ। ਸੰਨ 1874 ਵਿਚ ਇਥੇ ਮਿਉਂਸਪਲ ਕਮੇਟੀ ਬਣਾਈ ਗਈ । ਸੰਨ 1908 ਵਿਚ ਇਥੇ ਸਕਾਟਿਸ਼ ਮਿਸ਼ਨ ਵੱਲੋਂ ਐਂਗਲੋ-ਵਰਨੈਕੂਲਰ ਮਿਡਲ ਸਕੂਲ, ਇਕ ਸਰਕਾਰੀ ਸਹਾਇਤਾ ਪ੍ਰਾਪਤ ਐਂਗਲੋ ਵਰਨੈਕੂਲਰ ਮਿਡਲ ਸਕੂਲ ਅਤੇ ਇਕ ਸਰਕਾਰੀ ਡਿਸਪੈਂਸਰੀ ਸਥਾਪਤ ਕੀਤੀ ਗਈ ਸੀ ।

ਮੁਲਤਾਨ ਤੋਂ ਵਾਪਸ ਆਉਂਦੇ ਹੋਏ ਗੁਰੂ ਨਾਨਕ ਦੇਵ ਜੀ ਇਥੇ ਆਏ ਸਨ । ਇਥੇ ਗੁਰੂ ਜੀ ਨੇ ਇਕ ਜੋਗੀ ਨੂੰ ਸੱਚਾ ਉਪਦੇਸ਼ ਦਿੱਤਾ ਸੀ । ਇਕ ਮਕਾਨ ਅੱਗੇ ਲੋਕਾਂ ਦੀ ਭੀੜ ਦੇਖ ਕੇ ਗੁਰੂ ਜੀ ਨੇ ਕਾਰਨ ਪੁਛਿਆ ਤਾਂ ਲੋਕਾਂ ਤੋਂ ਪਤਾ ਲਗਾ ਕਿ ਇਥੇ ਇਕ ਜੋਗੀ ਰਹਿੰਦਾ ਹੈ ਜੋ 40 ਦਿਨ ਬਿਨਾਂ ਅੰਨ ਤੋਂ ਰਹਿ ਕੇ ਬਾਹਰ ਨਿਕਲਦਾ ਹੈ । ਅੱਜ ਉਸਦੇ ਨਿਕਲਣ ਦਾ ਦਿਨ ਹੈ, ਇਸ ਲਈ ਲੋਕੀਂ ਇੱਕਤਰ ਹੋਏ ਹਨ। ਗੁਰੂ ਜੀ ਨੇ ਕਿਹਾ ਕਿ ਉਹ ਮਾਣ ਦਾ ਭੁੱਖਾ ਹੈ । ਉਸਦੇ ਚੇਲੇ ਚਿੜ ਗਏ । ਗੁਰੂ ਜੀ ਨੇ ਆਪਣੇ ਬਚਨ ਨੂੰ ਪ੍ਰਤਖ ਕਰਨ ਲਈ ਕਿਹਾ ਕਿ ਸਾਰੇ ਨਗਰਾਂ ਵਿਚ ਢੋਲ ਵਜਵਾ ਦਿਓ ਕਿ ਅੱਜ ਜੋਗੀ ਨਹੀਂ ਨਿਕਲੇਗਾ । ਇਸੇ ਤਰ੍ਹਾਂ ਕੀਤਾ ਗਿਆ ਤਾਂ ਲੋਕਾਂ ਦਾ ਇਕੱਠ ਨਾ ਹੋਇਆ। ਜਦੋਂ ਜੋਗੀ ਨੇ ਬਾਹਰ ਆ ਕੇ ਵੇਖਿਆ ਕਿ ਕੋਈ ਉਸਨੂੰ ਵੇਖਣ ਨਹੀਂ ਆਇਆ ਤਾਂ ਹਉਕਾ ਲੈ ਕੇ ਬੇਹੋਸ਼ ਹੋ ਗਿਆ । ਬਾਬਾ ਜੀ ਨੇ ਕਿਹਾ ਹੁਣ ਲੋਕ ਇਕੱਠੇ ਕਰੋ । ਜਦੋਂ ਲੋਕ ਇਕੱਠੇ ਹੋ ਗਏ ਤਾਂ ਗੁਰੂ ਜੀ ਨੇ ਉਸਨੂੰ ਹੋਸ਼ ਵਿਚ ਲਿਆਂਦਾ । ਆਪਣੇ ਦੁਆਲੇ ਲੋਕਾਂ ਦਾ ਇਕੱਠ ਦੇਖ ਕੇ ਜੋਗੀ ਪ੍ਰਸੰਨ ਹੋ ਗਿਆ । ਗੁਰੂ ਜੀ ਨੇ ਨੂੰ ਉਸ ਨੂੰ ਮਾਣ ਦੀ ਭੁੱਖ ਤਿਆਗਣ ਦਾ ਉਪਦੇਸ਼ ਦਿੱਤਾ ।

ਸਥਿਤੀ - 32° 29′ ਉ. ਵਿਥ; 73°49′ ਪੂ. ਲੰਬ

ਹ. ਪੁ.–ਤ. ਗੁ.ਖਾ.;ਇੰਪ. ਗ. ਇੰਡ.

**ਡੁਮੇਲੀ** : ਕਪੂਰਥਲਾ ਜ਼ਿਲ੍ਹੇ ਦੀ ਫਗਵਾੜਾ ਤਹਿਸੀਲ ਦਾ ਇਹ ਇਕ ਇਤਿਹਾਸਕ ਪਿੰਡ ਹੈ ਜੋ ਫਗਵਾੜਾ ਸ਼ਹਿਰ ਤੋਂ ਲਗਭਗ 15 ਕਿ.ਮੀ. ਦੂਰ, ਫਗਵਾੜਾ-ਹੁਸ਼ਿਆਰਪੁਰ ਸੜਕ ਉੱਤੇ ਸਥਿਤ ਹੈ। ਦਿੱਲੀ ਦੇ ਨੇੜੇ ਬਲਭਗੜ੍ਹ ਤਹਿਸੀਲ ਦੇ ਪਿੰਡ ਨਿੱਜਰੋਲੀਆਂ ਤੋਂ ਨਿੱਜਰ ਜੱਟਾਂ ਨੇ ਇਸ ਥਾਂ ਪਿੰਡ ਦਾ ਮੁੱਢ ਬੰਨ੍ਹਿਆ । ਦੋ ਪ੍ਰਾਚੀਨ ਸਭਿਆਤਾਵਾਂ–ਮਹਿੰਜਦਾਰੋ ਅਤੇ ਹੜੱਪਾ ਦੇ ਮੇਲ ਕਾਰਨ ਇਸ ਥਾਂ ਦਾ ਨਾਂ ਦੋ-ਮੇਲ ਅਥਵਾ ਦੁਮੇਲੇ ਪੈ ਗਿਆ ਅਤੇ ਵਿਗੜ ਕੇ ਇਹ ਨਾਂ ਡੁਮੇਲੀ ਬਣ ਗਿਆ । ਇਸ ਪਿੰਡ ਦੀ ਥਾਂ ਤਿੰਨ ਪੁਰਾਤਨ ਥੇਹਾਂ ਮਿਲੀਆਂ ਹਨ ਜੋ ਪੱਥਰ-ਯੁੱਗ ਨਾਲ ਸਬੰਧਤ ਹਨ । ਇਸ ਪਿੰਡ ਦੇ ਨਾਂ ਬਾਰੇ ਇਹ ਵੀ ਪ੍ਰਚਲਿਤ ਹੈ ਕਿ ਇਥੇ ਦੋ ਦਰਿਆ ਸਤਲੁਜ ਅਤੇ ਬਿਆਸ ਮਿਲਦੇ ਸਨ ਜਿਸ ਕਾਰਨ ਇਸਨੂੰ ਦੋ-ਮੇਲ ਜਾਂ ਡੁਮੇਲੀ ਕਹਿਣ ਲੱਗੇ । ਹੁਣ ਵੀ ਇਨ੍ਹਾਂ ਤਿੰਨਾਂ ਥੇਹਾਂ ਦੇ ਪੱਛਮ ਵੱਲ ਤਿੰਨ ਨਦੀਆਂ ਸਫ਼ੈਦ ਬੇਈ, ਚੋ ਅਤੇ ਰੌ ਇਕੱਠੀਆਂ ਵਗਦੀਆਂ ਹਨ ਅਤੇ ਤ੍ਰਿਵੇਣੀ ਬਣਾ ਕੇ ਸਤਲੁਜ ਵਿਚ ਜਾ ਡਿਗਦੀਆਂ ਹਨ । ਨਿੱਜਰ ਜੱਟਾਂ ਨੇ ਇਸ ਜੰਗਲੀ ਇਲਾਕੇ ਨੂੰ ਆਬਾਦ ਕੀਤਾ । ਪੰਪ ਅਤੇ ਟਿਊਬਵੈੱਲ ਲਗਾਉਣ ਸਮੇਂ ਪੁਟਾਈ ਦੌਰਾਨ ਬੇੜੀਆਂ ਅਤੇ ਚੱਪੂ ਲੱਭੇ। ਖੁਦਾਈ ਵਿੱਚ ਹਾਥੀ, ਗੈਂਡੇ, ਬਾਰਾਂਸਿੰਗੇ ਆਦਿ ਜਾਨਵਰਾਂ ਦੀਆਂ ਹੱਡੀਆਂ ਮਿਲਦੀਆਂ ਹਨ ।

ਤਿੰਨਾਂ ਥੇਹਾਂ ਸਬੰਧੀ ਇਤਿਹਾਸਕਾਰ ਇਸ ਪ੍ਰਕਾਰ ਜਾਣਕਾਰੀ ਦਿੰਦੇ ਹਨ :-

**1. ਡੁਮੇਲੀ–ਪਲਾਹੀ ਵਾਲਾ ਥੇਹ–** ਪੱਥਰ ਯੁੱਗ ਦਾ ਇਹ ਥੇਹ ਡੁਮੇਲੀ ਤੋਂ ਇਕ ਕਿ.ਮੀ. ਪੱਛਮ ਵੱਲ ਵਾਕਿਆ ਹੈ । ਇਸ ਦਾ ਘੇਰਾ ਦੋ ਹਜ਼ਾਰ ਫੁੱਟ ਦੇ ਨੇੜੇ ਹੈ ਅਤੇ ਧਰਤੀ ਤੋਂ 7 ਫੁੱਟ ਉੱਚੀ ਥਾਂ ਤੇ ਹੈ । ਇਸ ਥੇਹ ਦੇ ਦੋ ਪਾਸੇ ਨਦੀਆਂ ਹਨ ।

ਇਥੇ ਮਿਲੀਆਂ ਚੀਜ਼ਾਂ ਤੋਂ ਇਹ ਪਤਾ ਲੱਗਦਾ ਹੈ ਕਿ ਜਿਸ ਸਮੇਂ ਪੰਜਾਬ ਉਪਰ ਰਾਜਾ ਜਲੰਧਰ ਦਾ ਰਾਜ ਸੀ,ਉਸ ਸਮੇਂ ਪਹਾੜੀ ਰਾਜੇ ਮਾਲੀਏ ਲੈ ਕੇ ਡੁਮੇਲੀ ਪਿੰਡ ਦੀ ਥੇਹ ਵਿੱਚੋਂ ਦੀ ਲੰਘਦੇ ਸਨ। ਇਥੋਂ ਦੀ ਵਸੋਂ ਬਹੁਤ ਸੰਘਣੀ ਸਮਝੀ ਜਾਂਦੀ ਹੈ ਅਤੇ ਇਹ ਵੀ ਅਨੁਮਾਨ ਲਾਇਆ ਜਾਂਦਾ ਹੈ ਕਿ ਇੱਥੇ ਠਹਿਰਨ ਦਾ ਕਾਰਨ ਪਾਣੀ-ਖੁਰਾਕ ਅਤੇ ਜਾਨਵਰਾਂ ਦਾ ਚਾਰਾ ਸੀ । ਇਥੋਂ ਮਿਲੀਆਂ ਲੱਭਤਾਂ ਤੋਂ ਪਤਾ ਲੱਗਦਾ ਹੈ ਕਿ ਇਹ ਤਜਾਰਤ ਦਾ ਕੇਂਦਰ ਸੀ । ਪੁਰਾਤੱਤਵ ਖੋਜੀਆਂ ਅਨੁਸਾਰ ਇੱਥੇ ਮਿਲੀਆਂ ਚੀਜ਼ਾਂ ਪੱਥਰ-ਯੁੱਗ ਦੇ ਸਮੇਂ ਤੋਂ ਹਰਸ਼ਵਰਧਨ ਦੇ ਸਮੇਂ ਤੱਕ ਦੀ ਇਤਿਹਾਸਕ ਲੜੀ ਨੂੰ ਜੋੜਦੀਆਂ ਹਨ ।

**2. ਡੁਮੇਲੀ ਪਿੰਡ ਦਾ ਥੇਹ–** ਇਸ ਥੇਹ ਉਪਰ ਪਿੰਡ ਵਸਿਆ ਹੋਇਆ ਹੈ । ਇਸ ਦਾ ਘੇਰਾ ਇੱਕ ਹਜ਼ਾਰ ਦੇ ਨੇੜੇ ਹੈ। ਇਥੇ ਮਿਲੇ ਮਿੱਟੀ ਦੇ ਭਾਂਡੇ, ਦੀਵੇ, ਚੌਮੁਖੀਏ ਦੀਵੇ, ਬੁੱਧੀਆਂ, ਘੜੇ, ਹੱਡੀਆਂ, ਇਨਸਾਨ ਤੇ ਪਸ਼ੂਆਂ ਦੇ ਪਿੰਜਰ ਆਦਿ ਇੱਥੋਂ ਦੀ ਸਭਿਅਤਾ ਨੂੰ ਮਹਿੰਜਦਾਰੋ ਦੇ ਸਮੇਂ ਨਾਲ ਜੋੜਦੇ ਹਨ । ਇਸ ਥੇਹ ਵਿਚ ਅਜੇ ਵੀ ਇਕ ਖੂਹੀ ਹੈ ਜੋ ਰਾਜਾ ਅਸ਼ੋਕ ਦੇ ਸਮੇਂ ਨਾਲ ਸਬੰਧਤ ਹੈ । ਇਸ ਖੂਹੀ ਦੀਆਂ ਇੱਟਾਂ ਪੁਰਾਤੱਤਵੀ ਪ੍ਰਯੋਗਸ਼ਾਲਾ ਦਿੱਲੀ ਵਿਚ ਰੱਖੀਆਂ ਹੋਈਆਂ ਹਨ । ਕਿਲੇ ਵਾਲੀ ਥਾਂ ਤੋਂ ਸਤਿਯੁਗੀ ਇੱਟਾਂ ਮਿਲੀਆਂ ਹਨ ।

**3. ਜਾਗੋਆਣੇ ਵਾਲਾ ਥੇਹ –** ਇਹ ਡੁਮੇਲੀ ਦੇ ਥੇਹ ਤੋਂ ਲਗਭਗ ਇਕ ਕਿ.ਮੀ. ਪੱਛਮ-ਉੱਤਰ ਵੱਲ ਹੈ ਅਤੇ ਸਮਰਾਟ ਅਸ਼ੋਕ ਦੇ ਸਮੇਂ ਨਾਲ ਸਬੰਧਤ ਹੈ । ਇਹ 500 ਫੁੱਟ ਦੇ ਘੇਰੇ ਵਿਚ ਹੈ । ਇਸ ਥਾਂ ਮਹਾਰਾਜਾ ਕਨਿਸ਼ਕ ਦੇ ਸਮੇਂ ਦਾ ਖੂਹ ਹੈ।

ਇਨ੍ਹਾਂ ਥੇਹਾਂ ਵਿਚੋਂ ਪੱਥਰ ਦੇ ਬਣੇ ਕੁਹਾੜੇ, ਛੈਣੀਆਂ ਆਦਿ ਹਥਿਆਰ ਮਿਲੇ ਹਨ ਜੋ ਇਹ ਪ੍ਰਮਾਣ ਦਿੰਦੇ ਹਨ ਕਿ ਮਹਿੰਜਦਾਰੋ ਅਤੇ ਹੜੱਪਾ ਤੋਂ ਪਹਿਲਾਂ ਵੀ ਇੱਥੇ ਕੋਈ ਸੱਭਿਅਤਾ ਮੌਜੂਦ ਸੀ । ਪੱਥਰ ਦੇ ਹਥਿਆਰਾਂ ਤੋਂ ਇਲਾਵਾ ਮਿੱਟੀ ਦੇ ਬੀਕਰ ਤੇ ਤਾਰਾ–ਕੋਟਾ ਬਰਤਨ ਮਿਲੇ ਹਨ ਜਿਨ੍ਹਾਂ

ਉੱਤੇ ਮੀਨਾਕਾਰੀ ਕੀਤੀ ਹੋਈ ਹੈ । ਇਸੇ ਮਿੱਟੀ ਦਾ ਬਣਿਆ ਸ਼ਿਵ ਜੀ ਦਾ ਬੈਲ, ਸ਼ਲਿੰਗ ਸਟੋਨਜ਼ ਆਦਿ ਵੀ ਮਿਲੇ ਹਨ । ਇਹ ਹਥਿਆਰ ਤਿੱਖੀਆਂ ਨੁੱਕਰਾਂ ਵਾਲੇ ਗੋਪੀਏ ਵਾਂਗ ਲੋਹੇ ਦੀਆਂ ਸੰਗਲੀਆਂ ਨਾਲ ਜੁੜੇ ਮਿਲੇ ਹਨ। ਹਥਿਆਰਾਂ ਲਈ ਤਾਂਬਾ, ਲੋਹਾ, ਕੈਂਰ ਆਦਿ ਹੋਰ ਧਾਤਾਂ ਵੀ ਵਰਤੀਆਂ ਜਾਂਦੀਆਂ ਸਨ। ਹਰ ਪ੍ਰਕਾਰ ਦੇ ਅਨਾਜ ਨੂੰ ਪੀਹਣ ਲਈ ਪੱਥਰ ਦੀਆਂ ਚੱਕੀਆਂ ਵੀ ਮਿਲੀਆਂ ਹਨ। ਪੱਥਰ ਦੇ ਬਣੇ ਇਕ ਠਾਕੁਰ ਜੀ ਵੀ ਮਿਲੇ ਹਨ ਜੋ ਅਨੋਖੇ ਪੱਥਰ ਨਾਲ ਬਣਾਏ ਗਏ ਹਨ ਤੇ ਦਰਸ਼ਨਯੋਗ ਹਨ । ਕੁਝ ਲੱਭਤਾਂ ਇਥੋਂ ਦੀ ਸਭਿਅਤਾ ਨੂੰ ਮਿਸਰ ਅਤੇ ਮੈਸੋਪੋਟਾਮੀਆ ਦੀ ਸਭਿਅਤਾ ਨਾਲ਼ ਜੋੜਦੀਆਂ ਹਨ ।

ਇਸ ਪਿੰਡ ਵਿਚ ਡਾਕਖਾਨਾ, ਪ੍ਰਾਇਮਰੀ ਹੈਲਥ ਸੈਂਟਰ, ਡਿਸਪੈਂਸਰੀ ਅਤੇ ਹਾਈ ਸਕੂਲ ਸਥਾਪਤ ਹਨ। ਇਥੇ ਗੁਰਦੁਆਰਾ ਥੰਮ ਸਾਹਿਬ ਵੀ ਬਹੁਤ ਪ੍ਰਸਿੱਧ ਹੈ ।

ਹ.ਪੁ.–ਪੰ. ਟ੍ਰਿ.–24 ਜੂਨ, 1984; ਡਿ. ਸੈਂ. ਹੈਂ.ਬੁ.–ਕਪੂਰਥਲਾ: 86.

**ਡੇਹਲੋਂ** : ਇਹ ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣਾ ਦਾ ਇਕ ਪਿੰਡ ਹੈ ਜਿਹੜਾ ਲੁਧਿਆਣਾ-ਅਹਿਮਦਗੜ੍ਹ ਸੜਕ ਉਪਰ, ਲੁਧਿਆਣਾ ਸ਼ਹਿਰ ਤੋਂ ਪੂਰਬ ਵੱਲ ਸਥਿਤ ਹੈ। ਇਥੇ ਸਿੱਖਾਂ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿਚ ਇਕ ਆਲੀਸ਼ਾਨ ਗੁਰਦੁਆਰਾ ਬਣਿਆ ਹੋਇਆ ਹੈ। ਇਕ ਸਾਖੀ ਅਨੁਸਾਰ ਗਵਾਲੀਅਰ ਦੇ ਕਿਲੇ ਤੋਂ 52 ਰਾਜਿਆਂ ਸਮੇਤ ਰਿਹਾ ਹੋ ਕੇ ਜਦ ਗੁਰੂ ਸਾਹਿਬ ਪੰਜਾਬ ਪਰਤੇ ਤਾਂ ਜਗੇੜੇ ਤੋਂ ਗੁੱਜਰਵਾਲ ਜਾਂਦੇ ਹੋਏ ਇਥੇ ਠਹਿਰੇ ਸਨ। ਇਥੇ ਹਰ ਸੰਗਰਾਂਦ ਨੂੰ ਭਾਰੀ ਮੇਲਾ ਲਗਦਾ ਹੈ।

ਇਥੇ ਇਕ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਸਿਵਲ ਹਸਪਤਾਲ, ਡਿਸਪੈਂਸਰੀ, ਡੰਗਰ ਹਸਪਤਾਲ ਅਤੇ ਤਾਰਘਰ ਤੇ ਪੁਲਿਸ ਸਟੇਸ਼ਨ ਵੀ ਸਥਾਪਤ ਹਨ। ਇਸਦਾ ਕੁੱਲ ਰਕਬਾ 602 ਹੈਕਟੇਅਰ ਹੈ।

ਹ.ਪੁ.–ਮ. ਕੋ.:362; ਡਿ. ਸੈਂ. ਹੈਂ. ਬੁ.-ਲੁਧਿਆਣਾ 76; ਡਿ. ਗ.-ਲੁਧਿਆਣਾ :642

**ਡੇਰਾ ਸੰਤਗੜ੍ਹ (ਹਰਖੋਵਾਲ)** : ਇਹ ਡੇਰਾ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਹੁਸ਼ਿਆਰਪੁਰ ਤੋਂ 13 ਕਿਲੋਮੀਟਰ ਦੂਰ ਫਗਵਾੜਾ ਜਾਣ ਵਾਲੀ ਸੜਕ ਉੱਤੇ ਵਾਕਿਆ ਹੈ ਜਿਹੜਾ ਮੁੱਖ ਸੜਕ ਤੋਂ 3 ਕਿ.ਮੀ. ਦੂਰ ਇਕ ਟੋਏ ਨਾਲ ਜੁੜਿਆ ਹੋਇਆ ਹੈ। ਇਹ ਡੇਰਾ ਸੰਤ ਜੁਆਲਾ ਸਿੰਘ ਜੀ ਦੇ ਧਰਮ ਪ੍ਰਚਾਰ ਦਾ ਕੇਂਦਰ ਸੀ। ਇਸ ਦੀ ਉਸਾਰੀ 1930 ਈ. ਵਿਚ ਆਰੰਭ ਕੀਤੀ ਗਈ ਅਤੇ 1932 ਈ. ਵਿਚ ਸਮਾਪਤ ਹੋਈ । ਸੰਤ ਜੁਆਲਾ ਸਿੰਘ ਜੀ 12 ਨਵੰਬਰ, 1957 ਨੂੰ ਚੋਲਾ ਛਡ ਗਏ । ਉਨ੍ਹਾਂ ਤੋਂ ਪਿਛੋਂ ਇਸ ਡੇਰੇ ਦੀ ਸੇਵਾ ਮਾਰਚ, 1984 ਤਕ ਸੰਤ ਮਹਿੰਦਰ ਸਿੰਘ ਜੀ ਨੇ ਕੀਤੀ। ਅੱਜਕੱਲ੍ਹ ਸੰਤ ਦੀਦਾਰ ਸਿੰਘ ਜੀ ਸੇਵਾ ਨਿਭਾ ਰਹੇ ਹਨ। ਹਰ ਸਾਲ ਦੋ ਦਿਨ ਲਈ ਸੰਤ ਜੁਆਲਾ ਸਿੰਘ ਜੀ ਦੀ ਬਰਸੀ ਦੇ ਅਵਸਰ ਤੇ ਇਕ ਮੇਲਾ ਭਰਦਾ ਹੈ ਜਿਸ ਵਿਚ ਬਹੁਗਿਣਤੀ ਵਿਚ ਲੋਕ ਹਾਜ਼ਰੀ ਭਰਨ ਆਉਂਦੇ ਹਨ। ਇਹ ਡੇਰਾ ਕਾਫ਼ੀ ਖੁੱਲ੍ਹੀ ਇਮਾਰਤ ਵਿਚ ਬਣਿਆ ਹੋਇਆ ਹੈ। ਯਾਤਰੂਆਂ ਦੇ ਠਹਿਰਨ ਲਈ ਲਗਭਗ ਚਾਲ੍ਹੀ ਕਮਰੇ ਬਣੇ ਹੋਏ ਹਨ। ਗੁਰੂ ਕਾ ਲੰਗਰ ਅਤੁਟ ਵਰਤਦਾ ਹੈ।

**ਡੇਰਾ ਸਾਹਿਬ(ਬਟਾਲਾ)** : ਗੁਰੂ ਨਾਨਕ ਦੇਵ ਜੀ ਦੇ ਵਿਆਹ ਨਾਲ ਸਬੰਧ ਰਖਣ ਵਾਲਾ ਇਹ ਗੁਰਦੁਆਰਾ ਬਟਾਲਾ ਸ਼ਹਿਰ (ਜ਼ਿਲ੍ਹਾ ਗੁਰਦਾਸਪੁਰ) ਵਿਚ ਹੈ । ਇਹ ਗੁਰਦੁਆਰਾ ਕੰਧ ਸਾਹਿਬ ਤੋਂ ਕੁਝ ਕੁ ਫ਼ਾਸਲੇ ਤੇ ਹੈ । ਸਾਧੂਆਂ ਵਾਲੀ ਬਿਰਤੀ ਵਲੋਂ ਧਿਆਨ ਮੋੜਨ ਲਈ ਗੁਰੂ ਜੀ ਦੇ ਘਰ ਵਾਲਿਆਂ ਨੇ ਇਨ੍ਹਾਂ ਦਾ ਵਿਆਹ ਕਰਨ ਦਾ ਫੈਸਲਾ ਕੀਤਾ । ਗੁਰੂ ਜੀ ਵੀ ਸੰਸਾਰਿਕ ਜ਼ਿੰਮੇਵਾਰੀਆਂ ਨਿਭਾਉਣ ਦੇ ਨਾਲ ਨਾਲ ਰੱਬ ਦੀ ਭਗਤੀ ਕਰਨੀ ਚੰਗੀ ਸਮਝਦੇ ਸਨ। ਇਸ ਲਈ ਇਨ੍ਹਾਂ ਦੀ ਸਹਿਮਤੀ ਨਾਲ ਇਨ੍ਹਾਂ ਦਾ ਵਿਆਹ ਮੂਲ ਚੰਦ ਚੋਥੇ ਖੱਤਰੀ ਦੀ ਸਪੁੱਤਰੀ ਮਾਤਾ ਸੁਲੱਖਣੀ ਜੀ ਨਾਲ 5 ਸਾਵਣ, 1551 ਬਿ.(1494 ਈ.) ਨੂੰ ਨੀਯਤ ਕਰ ਦਿਤਾ ਗਿਆ। ਮੂਲ ਚੰਦ ਜੀ ਗੁਰਦਾਸਪੁਰ ਦੇ ਪੱਖੋ ਪਿੰਡ ਦੇ ਵਸਨੀਕ ਸਨ। ਬਰਾਤ ਬਟਾਲੇ ਪਹੁੰਚਣ ਤੇ ਲੜਕੀ ਵਾਲਾ ਪਰਿਵਾਰ ਬਾਬਾ ਜੀ ਦੀ ਸਾਦਗੀ ਵੇਖ ਕੇ ਖੁਸ਼ ਨਾ ਹੋਇਆ ਤੇ ਉਨ੍ਹਾਂ ਬਰਾਤ ਨੂੰ ਇਕ ਡਿੱਗਣ ਵਾਲੀ ਕੰਧ ਪਾਸ ਬਿਠਾ ਦਿਤਾ । ਜਦੋਂ ਬਾਬਾ ਜੀ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਬਚਨ ਕੀਤਾ ਇਹ ਕੰਧ ਨਹੀਂ ਡਿਗੇਗੀ ਅਤੇ ਜੁਗਾਂ ਜੁਗਾਂਤਰਾਂ ਤਕ ਕਾਇਮ ਰਹੇਗੀ। ਇਸ ਉਪਰੰਤ ਗੁਰੂ ਜੀ ਦਾ ਵਿਆਹ ਹੋ ਗਿਆ। ਜਿਥੇ ਇਹ ਕੰਧ ਸੀ ਉਥੇ ਹੁਣ ਕੰਧ ਸਾਹਿਬ ਗੁਰਦੁਆਰਾ ਬਣਿਆ ਹੋਇਆ ਹੈ ਅਤੇ ਜਿਥੇ ਗੁਰੂ ਜੀ ਦਾ ਵਿਆਹ ਹੋਇਆ ਉਥੇ ਇਹ ਡੇਰਾ ਸਾਹਿਬ ਗੁਰਦੁਆਰਾ ਹੈ। ਕੁਝ ਵਿਦਵਾਨਾਂ ਨੇ ਇਸ਼ ਗੁਰਦੁਆਰੇ ਨੂੰ ਵਿਆਹ ਸਾਹਿਬ ਦੇ ਨਾਂ ਨਾਲ ਵੀ ਲਿਖਿਆ ਹੈ। ਇਸ ਗੁਰਦੁਆਰੇ ਦੇ ਨਾਂ ਕੁਝ ਜ਼ਮੀਨ ਲੱਗੀ ਹੋਈ ਹੈ। ਇਥੇ ਹਰ ਸਾਲ ਵਿਆਹ ਪੁਰਬ ਮਨਾਉਣ ਲਈ ਸੰਗਤਾਂ ਇਕੱਤਰ ਹੁੰਦੀਆਂ ਹਨ।

ਹ.ਪੁ.–ਤ.ਗੁ.ਖਾ.:53-54; ਸਿ.ਗੁ.ਸ੍ਰਾ : 106

**ਡੇਰਾ ਸਾਹਿਬ (ਲਾਹੌਰ)** : ਇਹ ਅਸਥਾਨ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨਾਲ ਸਬੰਧਤ ਹੈ। ਚੰਦੂ ਨਾਂ ਦਾ ਦੀਵਾਨ ਜਿਸਦੀ ਲੜਕੀ ਦਾ ਰਿਸ਼ਤਾ ਗੁਰੂ ਜੀ ਨੇ ਸੰਗਤ ਦੇ ਕਹਿਣ ਉਤੇ ਆਪਣੇ ਬੇਟੇ ਸ੍ਰੀ ਹਰਿਗੋਬਿੰਦ ਜੀ (ਬਾਅਦ ਵਿਚ ਗੁਰੂ ਹਰਿਗੋਬਿੰਦ ਸਾਹਿਬ) ਲਈ ਲੈਣ ਤੋਂ ਇਨਕਾਰ ਕੀਤਾ ਸੀ, ਨੇ ਗੁਰੂ ਅਰਜਨ ਦੇਵ ਜੀ ਵਿਰੁੱਧ ਸਾਜ਼ਿਸ਼ ਕੀਤੀ । ਉਸਨੇ ਬਾਦਸ਼ਾਹ ਨੂੰ ਝੂਠੀਆਂ ਕਹਾਣੀਆਂ ਸੁਣਾ ਕੇ ਇਸ ਗੱਲ ਦਾ ਯਕੀਨ ਦਿਵਾ ਦਿੱਤਾ ਕਿ ਬਾਦਸ਼ਾਹ ਦੇ ਪੁੱਤਰ ਖੁਸਰੋ ਨੇ ਗੁਰੂ ਅਰਜਨ ਦੇਵ ਜੀ ਦੇ ਭੜਕਾਉਣ ਉੱਤੇ ਬਗਾਵਤ ਕੀਤੀ ਸੀ। ਬਾਦਸ਼ਾਹ ਜਹਾਂਗੀਰ ਨੇ ਗੁਰੂ ਜੀ ਵਿਰੁੱਧ ਕਾਰਵਾਈ ਕਰਨ ਲਈ ਇਹ ਮੌਕਾ ਹੱਥੋਂ ਨਾ ਜਾਣ ਦਿੱਤਾ।

ਬਾਦਸ਼ਾਹ ਦੇ ਹੁਕਮ ਉੱਤੇ ਗੁਰੂ ਜੀ ਨੂੰ ਲਾਹੌਰ ਲਿਆ ਕੇ ਦੀਵਾਨ ਚੰਦੂ ਦੇ ਹਵਾਲੇ ਕੀਤਾ ਗਿਆ ਜਿਸ ਨੇ ਗੁਰੂ ਜੀ ਨੂੰ ਤਸੀਹੇ ਦੇਣ ਦੇ ਭੈੜੇ ਤਰੀਕੇ ਵਰਤੇ। ਗੁਰੂ ਜੀ ਨੂੰ ਗਰਮ ਲੋਹ ਉਪਰ ਬਿਠਾ ਕੇ ਸਿਰ ਉਪਰ ਗਰਮ ਰੇਤ ਪਾਈ ਗਈ। ਗੁਰੂ ਜੀ ਇਨ੍ਹਾਂ ਤਸੀਹਿਆਂ ਨੂੰ ਸਹਿੰਦੇ ਰਹੇ ਅਤੇ ਸ਼ਬਦ ਪਾਠ ਕਰਦੇ ਰਹੇ। ਉਨ੍ਹਾਂ ਦੇ ਮੂੰਹ ਉੱਤੇ ਰੱਬੀ ਨੂਰ ਝਲਕ ਰਿਹਾ ਸੀ।

ਇਕ ਮੁਸਲਮਾਨ ਫ਼ਕੀਰ ਹਜ਼ਰਤ ਮੀਆਂ ਮੀਰ ਜਿਸਨੇ ਹਰਿਮੰਦਰ ਸਾਹਿਬ ਦਾ ਨੀਂਹ-ਪੱਥਰ ਰਖਿਆ ਸੀ, ਇਹ ਦ੍ਰਿਸ਼ ਨਾ ਦੇਖ ਸਕਿਆ। ਇਸ ਤੇ ਗੁਰੂ ਜੀ ਨੇ ਉਸ ਨੂੰ ਸ਼ਾਂਤ ਹੋ ਕੇ, ਭਾਣਾ ਮੰਨਣ ਲਈ ਕਿਹਾ। ਗੁਰੂ ਜੀ ਨੇ ਇਨ੍ਹਾਂ ਤਸੀਹਿਆਂ ਨੂੰ ਰੱਬ ਦਾ ਭਾਣਾ ਮੰਨ ਕੇ ਖੁਸ਼ੀ ਨਾਲ ਸਹਾਰ ਲਿਆ । ਜਦੋਂ ਚੰਦੂ ਦੇ ਕਿਸੇ ਤਸੀਹੇ ਅੱਗੇ ਵੀ ਗੁਰੂ ਜੀ ਨਾ ਝੁਕੇ ਤਾਂ ਉਸਨੇ ਗੁਰੂ ਜੀ ਨੂੰ ਗਾਂ ਦੀ ਖੱਲ ਵਿਚ ਮੜ੍ਹ ਕੇ ਉਨ੍ਹਾਂ ਦਾ ਧਰਮ ਨਾਸ਼ ਕਰਨ ਦੀ ਵਿਉਂਤ ਬਣਾਈ। ਅਜਿਹਾ ਕਰਨ ਤੋਂ ਪਹਿਲਾਂ ਉਸਨੇ ਗੁਰੂ ਜੀ ਨੂੰ ਇਸ਼ਨਾਨ ਕਰਨ ਲਈ ਰਾਵੀ ਦਰਿਆ ਤੇ ਜਾਣ ਦੀ ਇਜਾਜ਼ਤ ਦੇ ਦਿੱਤੀ ਜਿਥੇ ਗੁਰੂ ਜੀ ਨੇ ਸਰੀਰ ਤਿਆਗ ਦਿੱਤਾ।

ਰਾਵੀ ਦੇ ਕੰਢੇ ਜਿਸ ਥਾਂ ਗੁਰੂ ਜੀ ਨੂੰ ਤਸੀਹੇ ਦਿੱਤੇ ਗਏ ਸਨ, ਬਾਅਦ ਵਿਚ ਉਥੇ ਇਕ ਗੁਰਦੁਆਰਾ ਬਣਾਇਆ ਗਿਆ। ਇਹ ਲਾਹੌਰ ਦੇ ਕਿਲੇ ਦੇ ਸਾਹਮਣੇ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਦੇ ਉੱਤਰ-ਪੂਰਬ ਵੱਲ ਹੈ। ਗੁਰੂ ਹਰਿਗੋਬਿੰਦ ਜੀ ਨੇ ਵੀ ਇਥੇ ਇਕ ਇਮਾਰਤ ਬਣਵਾਈ। ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਥੋਂ ਦੇ ਗੁਰਦੁਆਰੇ ਨੂੰ ਮੁੜ ਉਸਾਰਿਆ ਅਤੇ ਆਲੀਸ਼ਾਨ ਗੁੰਬਦ ਬਣਵਾਏ । ਚਿੱਟਾ ਅਤੇ ਕਾਲਾ ਸੰਗਮਰਮਰ ਇਮਾਰਤ ਵਿਚ ਵਰਤਿਆ ਗਿਆ ਅਤੇ ਚਾਰ ਨੁਕਰਾਂ ਉਪਰ ਬੁਰਜੀਆਂ ਬਣਵਾਈਆਂ ਗਈਆਂ। ਕੰਧਾਂ ਉਪਰ ਖ਼ੂਬਸੂਰਤ ਮੀਨਾਕਾਰੀ ਕੀਤੀ ਹੋਈ ਹੈ। ਇਸ ਗੁਰਦੁਆਰੇ ਵਿਚ ਹਰ ਸਾਲ, ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਮਨਾਇਆ ਜਾਂਦਾ ਹੈ।



ਗੁਰਦੁਆਰਾ ਡੇਰਾ ਸਾਹਿਬ, ਲਾਹੌਰ

ਹ.ਪੁ.-ਸਿ.ਗੁ.ਦਿ.ਸ਼੍ਰਾ.: 175;ਤ.ਗੁ.ਖ;.ਮ.ਕੋ.;ਗੁ.ਪ੍ਰਾ. ਸੂ. ਗ੍ਰੰ.-ਭਾਈ ਸੰਤੋਖ ਸਿੰਘ; ਅਸ਼ਟ ਗੁਰ ਚਮਤਕਾਰ-ਭਾਈ ਵੀਰ ਸਿੰਘ

**ਡੇਰਾ ਸਾਹਿਬ (ਲੁਹਾਰ-ਅੰਮ੍ਰਿਤਸਰ)** : ਇਹ ਅਸਥਾਨ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਹੈ ਜੋ ਤਰਨਤਾਰਨ ਤੋਂ 22 ਕਿਲੋਮੀਟਰ ਦੂਰ ਦੱਖਣ ਪੂਰਬ ਵੱਲ ਅਤੇ ਦਰਿਆ ਬਿਆਸ ਤੋਂ 8 ਕਿ.ਮੀ. ਦੂਰ ਪੱਛਮ ਵੱਲ ਹੈ। ਇਹ ਥਾਂ ਲੁਹਾਰ ਪਿੰਡ ਦੀ ਜ਼ਮੀਨ ਵਿਚ ਪੈਣ ਕਰਕੇ ਉਥੋਂ ਦੇ ਲੋਕ ਇਥੇ ਆ ਵਸੇ ਸਨ। ਇਸ ਦੀ ਆਬਾਦੀ 400 ਦੇ ਲਗਭਗ ਹੈ ਅਤੇ ਇਸ ਨੂੰ ਡੇਰਾ ਸਾਹਿਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਮੇਂ ਇਸ ਥਾਂ ਕਾਫ਼ੀ ਵੱਡਾ

ਪਿੰਡ ਪਠੇਵਿੰਡ ਸੀ। ਗੁਰੂ ਜੀ ਦੇ ਪਿਤਾ ਸ੍ਰੀ ਕਾਲੂ ਜੀ ਮੂਲ ਰੂਪ ਵਿਚ ਇਸ ਪਿੰਡ ਦੇ ਵਸਨੀਕ ਸਨ ਅਤੇ ਪਟਵਾਰੀ ਵੀ ਮੁਲਾਜ਼ਮਤ ਕਰਕੇ ਹੀ ਤਲਵੰਡੀ ਰਹਿੰਦੇ ਸਨ।

ਇਕ ਵਾਰ ਗੁਰੂ ਨਾਨਕ ਦੇਵ ਜੀ ਨੇ ਆਪਣੀ ਵੱਡੀ ਭੈਣ ਬੇਬੇ ਨਾਨਕੀ ਜੀ ਨੂੰ ਮਿਲਣ ਲਈ ਸੁਲਤਾਨਪੁਰ ਲੋਧੀ ਜਾਣ ਦੀ ਤਿਆਰੀ ਕੀਤੀ ਤਾਂ ਪਿਤਾ ਸ੍ਰੀ ਕਾਲੂ ਜੀ ਨੇ ਕਿਹਾ ਕਿ ਆਪਣੇ ਪੁਰਾਣੇ ਪਿੰਡ ਤੋਂ ਵੀ ਹੋ ਕੇ ਆਉਣਾ। ਪਿਤਾ ਜੀ ਦਾ ਕਹਿਣਾ ਮੰਨ ਕੇ ਗੁਰੂ ਜੀ ਇਥੇ ਆ ਕੇ ਠਹਿਰੇ ਪਰ ਉਥੋਂ ਦੇ ਬੇਦੀ ਕੁਲ ਦੇ ਲੋਕਾਂ ਨੇ ਗੁਰੂ ਜੀ ਦਾ ਉਥੇ ਠਹਿਰਨ ਤੇ ਵਿਰੋਧ ਕੀਤਾ ਕਿਉਂਕਿ ਗੁਰੂ ਜੀ ਨਾਲ ਉਨ੍ਹਾਂ ਦੇ ਖਿਆਲ ਨਹੀਂ ਮਿਲਦੇ ਸਨ। ਕੁਝ ਦਿਨਾਂ ਬਾਅਦ ਹੀ ਗੁਰੂ ਜੀ ਉਥੋਂ ਚਲ ਪਏ। ਜਾਣ ਤੋਂ ਪਹਿਲਾਂ ਗੁਰੂ ਜੀ ਨੇ ਇਕ ਖੂਹ ਦੇ ਕੰਢੇ ਪਿੱਪਲ ਦਾ ਦਰਖ਼ਤ ਲਾਇਆ ਅਤੇ ਵਚਨ ਕੀਤਾ ਜਿਹੜਾ ਵੀ ਸੋਕੜੇ ਦਾ ਸ਼ਿਕਾਰ ਬੱਚਾ ਪਿੱਪਲ ਥੱਲੇ ਇਸ਼ਨਾਨ ਕਰੇਗਾ ਉਹ ਠੀਕ ਹੋ ਜਾਵੇਗਾ।

ਉਸ ਤੋਂ ਬਾਅਦ ਇਹ ਪਿੰਡ ਉਜਾੜ ਥੇਹ ਬਣਿਆ ਰਿਹਾ। ਗੁਰੂ ਹਰਿਗੋਬਿੰਦ ਜੀ ਨੇ ਇਥੇ ਸਭ ਤੋਂ ਪਹਿਲਾਂ ਗੁਰਦੁਆਰਾ ਬਣਵਾਇਆ । ਨਵੇਂ ਗੁਰਦੁਆਰੇ ਦੀ ਉਸਾਰੀ ਤੋਂ ਪਹਿਲਾਂ ਇਥੇ ਇਕ ਛੋਟਾ ਜਿਹਾ ਕਮਰਾ ਸੀ ਤੇ ਆਲੇ ਦੁਆਲੇ ਥੇਹ ਹੀ ਥੇਹ ਸਨ। ਬਾਬਾ ਖੜਕ ਸਿੰਘ ਜੀ ਨੇ ਇਥੇ ਆਪ ਟੋਕਰੀ ਢੋਹ ਕੇ ਨਵੇਂ ਗੁਰਦੁਆਰੇ ਦੀ ਉਸਾਰੀ ਵਿਚ ਸੇਵਾ ਕੀਤੀ । ਇਥੇ ਹੁਣ ਤਿੰਨ ਮੰਜ਼ਲਾ ਗੁਰਦੁਆਰਾ ਹੈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਹੈ।

ਗੁਰੂ ਹਰਿਗੋਬਿੰਦ ਸਾਹਿਬ ਜਦੋਂ ਮਾਲਵੇ ਤੋਂ ਅੰਮ੍ਰਿਤਸਰ ਆਉਂਦੇ ਰਸਤੇ ਵਿਚ ਇਥੋਂ ਅੱਧਾ ਕਿਲੋਮੀਟਰ ਦੂਰ ਇਕ ਜਗ੍ਹਾ ਠਹਿਰੇ (ਜਿਸਨੂੰ ਰੋੜੀ ਸਾਹਿਬ ਕਹਿੰਦੇ ਹਨ) ਤਾਂ ਇਸ ਸਥਾਨ ਦਾ ਪਤਾ ਲਗਣ ਤੇ ਇਥੇ ਦਰਸ਼ਨ ਕਰਨ ਆਏ।

25 ਕੁ ਸਾਲ ਤੋਂ ਹੁਣ ਇਥੇ ਆਬਾਦੀ ਹੋਈ ਹੈ। ਇਥੇ ਇਕ ਹਾਈ ਸਕੂਲ, ਪਸ਼ੂਆਂ ਦਾ ਹਸਪਤਾਲ ਅਤੇ ਇਕ ਸਰਕਾਰੀ ਹਸਪਤਾਲ ਹੈ। ਹਰ ਮਹੀਨੇ ਪੂਰਨਮਾਸ਼ੀ ਨੂੰ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਵਸ ਤੇ ਦੋ ਦਿਨ ਅਤੇ ਮਾਘੀ ਦੇ ਦਿਨ ਭਾਰੀ ਮੇਲਾ ਲਗਦਾ ਹੈ।

ਹ.ਪੁ.-ਪੰ.ਟ੍ਰਿ.23-11-88

**ਡੇਰਾ ਗਾਜ਼ੀ ਖ਼ਾਂ** : ਇਹ ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲ੍ਹਾ ਡੇਰਾ ਗਾਜ਼ੀ ਖ਼ਾਂ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ-ਮੁਕਾਮ ਹੈ ਜਿਹੜਾ ਸਿੰਧ ਦਰਿਆ ਦੇ ਸੱਜੇ ਕੰਢੇ ਉਪਰ ਸਥਿਤ ਹੈ। ਇਸ ਕਸਬੇ ਦਾ ਨਾਂ ਮੀਰਾਨੀ ਸਰਦਾਰ ਗਾਜ਼ੀ ਖ਼ਾਂ ਦੇ ਨਾਂ ਤੇ ਪਿਆ ਜਿਸ ਨੇ ਪੰਦਰ੍ਹਵੀਂ ਸਦੀ ਦੇ ਅੰਤ ਵਿਚ ਇਸ ਨੂੰ ਵਸਾਇਆ । ਕਸਤੂਰੀ ਨਹਿਰ ਇਸ ਦੀ ਪੂਰਬੀ ਸਰਹੱਦ ਬਣਾਉਂਦੀ ਹੈ ਅਤੇ ਇਸ ਦੇ ਕੰਢਿਆਂ ਉੱਤੇ ਅੰਬਾਂ ਦੇ ਘਣੇ ਬਾਗ਼ ਹਨ ਅਤੇ ਘਾਟ ਵੀ ਬਣੇ ਹੋਏ ਹਨ। ਗਾਜ਼ੀ ਖ਼ਾਂ ਦੇ ਕਿਲੇ ਅਤੇ ਬਾਗ ਦੀ ਥਾਂ ਅਜੋਕੀਆਂ ਸਰਕਾਰੀ ਇਮਾਰਤਾਂ ਉਸਾਰੀਆਂ ਗਈਆਂ ਹਨ । ਇਸ ਸ਼ਹਿਰ ਵਿਚ ਗਾਜ਼ੀ ਖ਼ਾਂ, ਅਬਦੁਲ ਜ਼ਬਾਰ ਅਤੇ ਛੁਟਾ ਖ਼ਾਨ ਦੇ ਮਕਬਰੇ ਹਨ ।

ਬੰਨੂ ਅਤੇ ਡੇਰਾ ਇਸਮਾਈਲ ਖ਼ਾਂ ਤੋਂ ਜੈਕਬਾਬਾਦ ਨੂੰ ਇਸ ਕਸਬੇ ਵਿਚੋਂ ਦੀ ਸੜਕ ਜਾਂਦੀ ਹੈ । ਇਥੇ ਸਿਲਕ ਦਾ ਕਪੜਾ ਤਿਆਰ ਕਰਨ ਤੋਂ ਇਲਾਵਾ, ਪਿੱਤਲ ਦੇ ਬਰਤਨ ਅਤੇ ਹਾਥੀ ਦੰਦ ਦਾ ਸਾਮਾਨ ਵੀ ਬਣਦਾ ਹੈ । ਇਥੇ ਕਪਾਹ-ਵੇਲਣ ਦੀ ਫੈਕਟਰੀ ਹੈ ਜਿਥੇ ਤੇਲ ਵੀ ਕੱਢਿਆ ਜਾਂਦਾ ਹੈ । ਇਸ ਕਸਬੇ ਦੇ ਨਜ਼ਦੀਕ ਛਾਉਣੀ ਵੀ ਹੈ ।

ਸੰਨ 1856 ਵਿਚ ਸਿੰਧ ਦਰਿਆ ਵਿਚ ਹੜ੍ਹ ਆਉਣ ਕਾਰਨ ਇਹ ਕਸਬਾ ਅਤੇ ਛਾਉਣੀ ਤਬਾਹ ਹੋ ਗਏ ਸਨ । ਸੰਨ 1878 ਵਿਚ ਨਵੀਂ ਛਾਉਣੀ ਵੀ ਹੜ੍ਹ ਵਿਚ ਤਬਾਹ ਹੋ ਗਈ ਸੀ। ਸੰਨ 1889-91 ਵਿਚ ਦਰਿਆ ਦਾ ਕੰਢਾ ਪੱਕਾ ਬਣਾਇਆ ਗਿਆ। ਇਥੇ 1867 ਈ. ਵਿਚ ਮਿਉਂਸਪਲ ਕਮੇਟੀ ਬਣਾਈ ਗਈ । ਇਥੇ ਸਿਵਲ ਹਸਪਤਾਲ ਬਣ ਚੁੱਕਾ ਹੈ । ਕਣਕ, ਬਾਜਰਾ, ਦਾਲਾਂ ਅਤੇ ਖਜੂਰ ਦੀ ਕਾਸ਼ਤ ਕੀਤੀ ਜਾਂਦੀ ਹੈ। ਸੰਨ 1908-09 ਵਿਚ ਹੜ੍ਹ ਨਾਲ ਤਬਾਹ ਹੋਏ ਇਸ ਕਸਬੇ ਨੂੰ 1911 ਈ. ਵਿਚ ਮੁੜ ਵਸਾਇਆ ਗਿਆ । ਇਸ ਸ਼ਹਿਰ ਵਿਖੇ ਇਕ ਕਾਲਜ ਵੀ ਸਥਾਪਤ ਹੈ ਜਿਹੜਾ ਪੰਜਾਬ ਯੂਨੀਵਰਸਿਟੀ (ਪਾਕਿਸਤਾਨ) ਅਧੀਨ ਹੈ ।

ਹ.ਪੁ.—ਇੰਪ. ਗ. ਇੰਡ. 11 :248; ਐਨ. ਬ੍ਰਿ. ਮਾ. 4: 21

**ਡੇਰਾ ਬਾਬਾ ਜੈਮਲ ਸਿੰਘ** : ਪੰਜਾਬ ਵਿਚ ਰਾਧਾ ਸੁਆਮੀ ਮੱਤ ਦਾ ਮੁੱਖ ਕੇਂਦਰ, ਬਿਆਸ ਰੇਲਵੇ ਸਟੇਸ਼ਨ ਤੋਂ ਪੰਜ ਕਿ.ਮੀ. ਦੇ ਫ਼ਾਸਲੇ ਤੇ, ਬਿਆਸ ਦਰਿਆ ਦੇ ਪੱਛਮੀ ਕੰਢੇ, ਏਕਾਂਤ ਵਿਚ ਵਾਕਿਆ ਹੈ । ਇਹ ਡੇਰਾ ਪੰਜਾਬ ਵਿਚ ਇਸ ਮੱਤ ਦੇ ਸੰਸਥਾਪਕ ਬਾਬਾ ਜੈਮਲ ਸਿੰਘ ਨੇ ਵਸਾਇਆ ਸੀ। ਬਾਬਾ ਜੈਮਲ ਸਿੰਘ ਦਾ ਜਨਮ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਘੁਮਾਣ ਵਿਖੇ ਜੁਲਾਈ, 1839 ਵਿਚ ਹੋਇਆ । ਆਪ ਨੇ ਆਪਣੇ ਪਿੰਡ ਹੀ ਮਹਾਤਮਾ ਨਾਮਦੇਵ ਜੀ ਦੇ ਦੇਹਰੇ ਤੋਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਅਧਿਐਨ ਦੀ ਸਿਖਿਆ ਪ੍ਰਾਪਤ ਕੀਤੀ ਤੇ ਆਗਰੇ ਦੇ ਪਰਮ ਸੰਤ ਸੁਆਮੀ ਸ਼ਿਵ ਦਿਆਲ ਸਿੰਘ ਜੀ ਤੋਂ ਗੁਰੂ ਉਪਦੇਸ਼ ਲਿਆ । ਆਪ ਨੇ ਫ਼ੌਜ ਦੀ ਨੌਕਰੀ ਕਰ ਕੇ ਉਪਜੀਵਕਾ ਕਮਾਈ ਤੇ ਸੰਸਾਰ ਦੇ ਰਸਾਂ ਕਸਾਂ ਤੋਂ ਉਪਰਾਮ ਰਹਿੰਦਿਆਂ ਆਪਣਾ ਜੀਵਨ ਹਰੀ ਭਗਤੀ ਵਿਚ ਗੁਜ਼ਾਰਿਆ ਤੇ ਕਿੰਨੇ ਹੀ ਜੀਵਾਂ ਨੂੰ ਪ੍ਰਭੂ ਦੇ ਨਾਮ ਨਾਲ ਜੋੜਿਆਂ । ਐਮ. ਈ. ਐਸ. ਦੇ ਇੰਜੀਨੀਅਰ ਸ. ਸਾਵਣ ਸਿੰਘ ਬਾਬਾ ਜੀ ਦੀ ਸੇਵਾ ਵਿਚ ਆਏ ਤਾਂ ਉਨ੍ਹਾਂ ਨੇ ਪੱਕੇ ਕਮਰੇ ਬਣਾਵਾਏ, ਇਕ ਖੂਹ ਲਵਾਇਆ, ਦੋ ਸਤਿਸੰਗ ਘਰ ਉਸਾਰੇ ਤੇ ਸੰਗਤ ਦੇ ਵਿਸ਼ਰਾਮ ਲਈ ਕਈ ਬੈਠਕਾਂ ਦੀ ਉਸਾਰੀ ਕੀਤੀ । ਸੰਨ 1903 ਵਿਚ ਜਦ ਬਾਬਾ ਜੀ ਦੇ ਚੋਲਾ ਛੱਡਣ ਤੇ ਆਪ ਗੱਦੀ ਤੇ ਸੁਸ਼ੋਭਿਤ ਹੋਏ ਤਾਂ ਕਈ ਤਰ੍ਹਾਂ ਦੀਆਂ ਇਮਾਰਤਾਂ ਦੀ ਉਸਾਰੀ ਨਾਲ ਇਸ ਕਲੋਨੀ ਦਾ ਬਹੁਤ ਥੋੜ੍ਹੇ ਸਮੇਂ ਵਿਚ ਹੀ ਕਾਇਆ ਕਲਪ ਹੋ ਗਿਆ । ਮਹਾਰਾਜ ਸਾਵਣ ਸਿੰਘ ਦੇ ਉਤਰਾਧਿਕਾਰੀ ਸਰਦਾਰ ਬਹਾਦਰ ਜਗਤ ਸਿੰਘ ਨੇ 1948 ਈ. ਤੋਂ 1951 ਈ. ਤੱਕ ਆਪਣਾ ਕਾਰਜ-ਭਾਰ ਬੜੇ ਸਿਦਕ ਪ੍ਰੇਮ ਨਾਲ ਨਿਭਾਇਆ ਤੇ ਇਸ ਸੰਸਾਰ ਨੂੰ ਤਿਆਗਣ ਸਮੇਂ ਮਹਾਰਾਜ ਚਰਨ ਸਿੰਘ ਨੂੰ ਰਾਧਾ ਸੁਆਮੀ ਸਤਿਸੰਗ ਦੀ ਵਾਗਡੋਰ ਸੌਂਪ ਗਏ ਤੇ ਉਨ੍ਹਾਂ ਉਪਰੰਤ ਹੁਣ ਇਸ ਗੱਦੀ ਉਪਰ ਮਹਾਰਾਜ ਗੁਰਮੀਤ ਸਿੰਘ ਸੁਸ਼ੋਭਿਤ ਹੈ ।

ਪਿਛਲੇ 38 ਵਰ੍ਹਿਆਂ ਦੇ ਦੌਰਾਨ ਇਸ ਡੇਰੇ ਨੇ ਬਹੁਤ ਉੱਨਤੀ ਕੀਤੀ ਹੈ । ਅੱਜ ਇਸ ਕਾਲੋਨੀ ਦੀ ਚਾਰ-ਦੀਵਾਰੀ ਅੰਦਰ 500 ਪਰਿਵਾਰ ਆਰਾਮ ਵਸਦੇ ਹਨ ਤੇ ਉਨ੍ਹਾਂ ਤੋਂ ਬਿਨਾਂ ਤਿੰਨ ਕੁ ਲੱਖ ਯਾਤਰੀਆਂ ਦੇ ਨਾਲ ਠਹਿਰਨ ਦਾ ਪ੍ਰਬੰਧ ਹੈ । ਸੰਗਤ ਦੇ ਵਿਸਥਾਰ ਦਾ ਅਨੁਮਾਨ ਇਸ ਤੱਥ ਤੋਂ ਲੱਗ ਸਕਦਾ ਹੈ ਕਿ ਇਸ ਸਮੇਂ ਭਾਰਤ ਵਿਚ ਕਈ ਹਜ਼ਾਰ ਸਤਿਸੰਗ ਕੇਂਦਰ ਹਨ ਤੇ ਗ਼ੈਰ-ਮੁਲਕਾਂ ਵਿਚ ਵੀ ਇਨ੍ਹਾਂ ਦੀ ਗਿਣਤੀ 1500 ਤੋਂ ਵੱਧ ਹੈ। ਇਸ ਡੇਰੇ ਵਿਚ ਹਰ ਵਰ੍ਹੇ ਨਵੰਬਰ ਦੇ ਮਹੀਨੇ ਅੱਖਾਂ ਦੇ ਰੋਗੀਆਂ ਲਈ ਕੈਂਪ ਲਗਦਾ ਹੈ ਜਿਸ ਵਿਚ ਲਗਭਗ 6000 ਅਪ੍ਰੇਸ਼ਨ ਕੀਤੇ ਜਾਂਦੇ ਹਨ । ਦੇਸ਼ ਬਿਦੇਸ਼ ਦੀਆਂ ਕਿੰਨੀਆਂ ਹੀ ਥਾਵਾਂ ਤੋਂ, ਦੋ ਸੌ ਤੋਂ ਵੱਧ ਤਜਰਬੇਕਾਰ ਡਾਕਟਰ, ਨਰਸਾਂ ਤੇ ਮਰੀਜ਼ਾਂ ਦੀ ਸਹਾਇਤਾ ਸੰਭਾਲ ਲਈ ਪੰਜ ਕੁ ਹਜ਼ਾਰ ਸੇਵਾਦਾਰ ਡੇਰੇ ਪਹੁੰਚਦੇ ਹਨ । ਅਪ੍ਰੇਸ਼ਨ ਅਤੇ ਦਵਾਈਆਂ ਟੈਸਟਾਂ ਆਦਿ ਦੀ ਫ਼ੀਸ ਨਹੀਂ ਲਈ ਜਾਂਦੀ, ਵਧੀਆ ਖੁਰਾਕ, ਕੀਮਤੀ ਦਵਾਈਆਂ ਤੇ ਐਨਕਾਂ ਤਕ ਮੁਫ਼ਤ ਦਿੱਤੀਆਂ ਜਾਂਦੀਆਂ ਹਨ । ਸੰਨ 1965 ਤੋਂ ਸ਼ੁਰੂ ਹੋ ਕੇ ਹੁਣ ਤੱਕ ਅਜਿਹੇ 21 ਕੈਂਪ ਲਗ ਚੁੱਕੇ ਹਨ । ਡੇਰੇ ਵਿਚ ਐਲੋਪੈਥਿਕ ਤੇ ਕੁਦਰਤੀ ਇਲਾਜ ਲਈ ਅੱਡ-ਅੱਡ ਹਸਪਤਾਲ ਹਨ, ਇਕ ਹੋਮਿਓਪੈਥੀ ਦਾ ਕਲੀਨਿਕ, ਤੇ ਖ਼ੂਨ, ਪਿਸ਼ਾਬ ਆਦਿ ਦੀ ਜਾਂਚ ਲਈ ਲੈਬਾਰਟਰੀ ਬਣੀ ਹੋਈ ਹੈ। ਡੇਰੇ ਦੇ ਨੇੜੇ ਹੀ ਬਿਆਸ ਵਿਖੇ ਚਲ ਰਿਹਾ 300 ਬਿਸਤਰਿਆਂ ਵਾਲਾ ਮਹਾਰਾਜ ਸਾਵਣ ਸਿੰਘ ਚੈਰੀਟੇਬਲ ਹਸਪਤਾਲ ਡੇਰੇ ਦਾ ਹੀ ਅੰਗ ਹੈ । ਇਥੇ ਦੇਸ਼ ਦੇ ਸਰਬਉੱਤਮ ਹਸਪਤਾਲਾਂ ਜਿਹੀਆਂ ਸੇਵਾਵਾਂ ਸੁਲੱਭ ਹਨ ਅਤੇ ਡਾਕਟਰੀ ਸਹਾਇਤਾ ਵੀ ਮੁਫ਼ਤ ਦਿੱਤੀ ਜਾਂਦੀ ਹੈ ।

ਡੇਰੇ ਦੀ ਪੱਕੀ ਵਸੋਂ ਤਿੰਨ ਕੁ ਹਜ਼ਾਰ ਹੈ ਪਰ ਇਸਤੋਂ ਕਿੰਨੇ ਹੀ ਗੁਣਾ ਬਹੁਤੇ ਲੋਕ ਐਤਵਾਰਾਂ, ਸੰਗਰਾਂਦਾਂ ਜਿਹੇ ਦਿਨੀਂ ਸਤਿਸੰਗਾਂ ਵਿਚ ਸ਼ਾਮਲ ਹੋਣ ਲਈ ਪਹੁੰਚਦੇ ਹਨ । ਵਿਸ਼ੇਸ਼ ਰੌਣਕ ਸਾਲ ਦੇ ਸੱਤ ਭੰਡਾਰਿਆਂ ਸਮੇਂ ਹੁੰਦੀ ਹੈ ਜਦ ਬਾਹਰੋਂ ਆਉਣ ਵਾਲਿਆਂ ਦੀ ਸੰਖਿਆ ਪੰਜ ਛੇ ਲੱਖ ਤਕ ਅੱਪੜ ਜਾਂਦੀ ਹੈ । ਸਥਾਈ ਵਸਨੀਕਾਂ ਲਈ ਤਾਂ ਸਾਫ਼ ਸੁਥਰੇ ਮਕਾਨ ਬਣੇ ਹੋਏ ਹੀ ਹਨ, ਗ਼ੈਰਮੁਲਕੀ ਤੇ ਸਥਾਨਕ ਮਹਿਮਾਨਾਂ ਦੇ ਨਿਵਾਸ ਲਈ ਵੀ ਲੋੜੀਂਦੇ ਗੈਸਟ ਹਾਊਸਾਂ, ਸਰਾਵਾਂ, ਸ਼ੈਡਾਂ, ਸ਼ਾਮਿਆਨਿਆਂ ਦਾ ਪ੍ਰਬੰਧ ਕੀਤਾ ਗਿਆ ਹੈ ।

ਭੋਜਨ ਲਈ ਸਤਿਗੁਰੂ ਦਾ ਅਟੁਟ ਲੰਗਰ ਵਰਤਦਾ ਹੈ । ਇਸ ਵਿਚ ਅੱਸੀ ਹਜ਼ਾਰ ਵਿਅਕਤੀ ਇਕੋ ਸਮੇਂ ਪ੍ਰਸ਼ਾਦ ਛਕ ਸਕਦੇ ਹਨ । ਇਸ ਤੋਂ ਇਲਾਵਾ ਦੋ ਭੋਜਨ ਭੰਡਾਰ ਹਨ ਜਿਨ੍ਹਾਂ ਵਿਚ ਵਧੀਆ ਖਾਣਾ ਲਾਗਤ ਤੋਂ ਚੋਖਾ ਸਸਤਾ ਵਿਕਦਾ ਹੈ । ਇਕ ਸਨੈਕ ਬਾਰ, ਚਾਰ ਕਨਟੀਨਾਂ, ਫਰੂਟ ਜੂਸ ਤੇ ਸਾਫਟ ਡਰਿੰਕਸ ਦੇ ਸਟਾਲ ਉਸ ਤੋਂ ਅਲੱਗ ਹਨ । ਫ਼ਲ, ਸਬਜ਼ੀਆਂ ਤੇ ਹੋਰ ਨਿੱਤ ਵਰਤੋਂ ਦੀਆਂ ਚੀਜ਼ਾਂ ਵੀ ਡੇਰਾ ਪ੍ਰਸ਼ਾਸਨ ਦੀਆਂ ਦੁਕਾਨਾਂ ਉੱਤੇ ਬਜ਼ਾਰੋਂ ਘੱਟ ਕੀਮਤ ਉਤੇ ਵਿਕਦੀਆਂ ਹਨ ।

ਡੇਰੇ ਦੇ ਪ੍ਰਕਾਸ਼ਨ ਕੇਵਲ ਹਿੰਦੀ, ਪੰਜਾਬੀ, ਉਰਦੂ, ਮਰਾਠੀ, ਸਿੰਧੀ, ਗੁਜਰਾਤੀ, ਤਾਮਿਲ, ਤੈਲਗੂ, ਕੰਨੜ ਜਿਹੀਆਂ ਭਾਰਤੀ ਭਾਸ਼ਾਵਾਂ ਤਕ ਹੀ ਸੀਮਤ ਨਹੀਂ ਸਗੋਂ ਅੰਗਰੇਜ਼ੀ ਜਰਮਨ, ਫਰੈਂਚ, ਸਪੈਨਿਸ਼, ਅਰਬੀ, ਜਾਪਾਨੀ ਆਦਿ 37 ਬਦੇਸ਼ੀ ਜ਼ੁਬਾਨਾਂ ਵਿਚ ਵੀ ਛਪਦੇ ਹਨ । ਡੇਰੇ ਦੀ ਲਾਇਬ੍ਰੇਰੀ ਵਿਚ ਧਰਮ, ਦਰਸ਼ਨ ਆਦਿ ਵਿਸ਼ਿਆਂ ਨਾਲ ਸੰਬੰਧਿਤ ਭਰਪੂਰ ਸਾਹਿਤ ਮੌਜੂਦ ਹੈ । ਇਸ ਡੇਰੇ ਦਾ ਆਪਣਾ ਜ਼ਰਾਇਤੀ ਫ਼ਾਰਮ ਹੈ ਜਿਸ ਵਿਚ ਸੰਗਤ ਦੇ ਕੰਮ ਆਉਣ ਲਈ ਫ਼ਸਲਾਂ ਪੈਦਾ ਕੀਤੀਆਂ ਜਾਂਦੀਆਂ ਹਨ । ਇਸ ਨਿਕੀ ਜਿਹੀ ਬਸਤੀ ਵਿਚ ਟੈਲੀਫ਼ੋਨ ਐਕਸਚੇਂਜ, ਤਾਰ ਘਰ, ਡਾਕਖ਼ਾਨਾ, ਮੋਟਰ ਵਰਕਸ਼ਾਪ ਤੇ ਫਾਇਰ ਬ੍ਰਿਗੇਡ ਸਥਾਪਤ ਹੈ । ਆਬਾਦੀ ਅੰਦਰਲੀਆਂ ਪੱਕੀਆਂ ਸੜਕਾਂ ਆਪਣੇ ਆਦਰਸ਼ਕ ਰੱਖ ਰਖਾਉ ਦੇ ਪੱਖੋਂ ਕਿਸੇ ਵੀ ਪੌਸ਼ ਕਾਲੋਨੀ ਨੂੰ ਸ਼ਰਮਿੰਦਾ ਕਰਨ ਦੇ ਸਮਰੱਥ ਹਨ । ਵੱਡੇ ਤੋਂ ਵੱਡੇ ਇਕੱਠਾਂ ਸਮੇਂ ਵੀ ਏਥੋਂ ਦੀ ਸਫ਼ਾਈ ਪੂਰੀ ਤਰ੍ਹਾਂ ਬੇਦਾਗ਼ ਰਹਿੰਦੀ ਹੈ ਤੇ ਅਮਨ, ਸ਼ਾਂਤੀ ਬਣਾਈ ਰੱਖਣ ਲਈ ਪੁਲੀਸ ਨੂੰ ਤਾਂ ਛੱਡੋ ਸਤਿਸੰਗ ਦੀ ਆਪਣੀ ਸੇਵਾ-ਸੰਮਤੀ ਦੀ ਲੋੜ ਵੀ ਨਹੀਂ ਪੈਂਦੀ ।

ਡੇਰੇ ਦੀ ਸਮੁੱਚੀ ਸੰਪਤੀ ਮਹਾਰਾਜ ਚਰਨ ਸਿੰਘ ਜੀ ਦੇ ਸਥਾਪਿਤ ਕੀਤੇ ਇਕ ਟਰਸਟ ਦੇ ਅਧਿਕਾਰ ਅਧੀਨ ਹੈ ਤੇ ਇਸ ਦਾ ਪ੍ਰਬੰਧ ਦੋ ਰਜਿਸਟਰਡ ਸੋਸਾਇਟੀਆਂ ਚਲਾਉਂਦੀਆਂ ਹਨ ।

ਰਾਧਾ ਸੁਆਮੀ ਸਤਿਸੰਗ ਬਿਆਸ, ਜਿਸ ਦਾ ਇਹ ਡੇਰਾ ਹੈਡ-ਕੁਆਰਟਰ ਹੈ, ਕਿਸੇ ਵੱਖਰੇ ਧਰਮ ਜਾਂ ਮਤ ਦਾ ਪਰਚਾਰ ਨਹੀਂ ਕਰਦਾ ਸਗੋਂ ਇਸ ਵਲੋਂ ਦਿੱਤੀ ਜਾਂਦੀ ਸਿਖਿਆ ਓਹੀ ਹੈ ਜਿਹੜੀ ਸੰਸਾਰ ਦੇ ਸਰਬ ਸਾਂਝੇ ਸੰਤ ਆਦਿ ਜੁਗਾਦਿ ਤੋਂ ਦਿੰਦੇ ਆਏ ਹਨ ਜਿਵੇਂ ਕਿ (1) ਭਾਵੇਂ ਅੱਡ ਅੱਡ ਥਾਵੀਂ, ਅੱਡ-ਅੱਡ ਲੋਕ ਉਹਨੂੰ ਅਨੇਕਾਂ ਵੱਖਰੋ-ਵੱਖਰੇ ਨਾਵਾਂ ਨਾਲ ਯਾਦ ਕਰਦੇ ਹਨ, ਸ੍ਰਿਸ਼ਟੀ ਨੂੰ ਬਣਾਉਣ ਮਿਟਾਉਣ ਵਾਲਾ ਪਰਮੇਸ਼ਰ (ਸ਼ਬਦ ਜਾਂ ਸੁਆਮੀ) ਇਕ ਹੈ, ਇਹ ਇਸ ਸ੍ਰਿਸ਼ਟੀ ਦੇ ਸਾਰੇ ਜੀਵਾਂ ਅੰਦਰ ਵਰਤਦਾ ਸਕ੍ਰਿਆ ਤੱਤ, ਆਤਮਾ (ਸੁਰਤਿ ਜਾਂ ਰਾਧਾ) ਉਸ ਇਕ ਪਰਮੇਸ਼ਰ ਦਾ ਅੰਸ਼ ਹੈ (3) ਜੀਵ-ਆਤਮਾ ਦਾ ਸੰਸਾਰ ਵਿਚ ਆਉਣਾ ਜਾਣਾ ਓਨਾ ਚਿਰ ਖ਼ਤਮ ਨਹੀਂ ਹੁੰਦਾ ਜਦ ਤਕ ਪਰਮੇਸ਼ਰ ਦੀ ਇਹ ਅੰਸ਼ ਆਪਦੇ ਮੂਲ ਵਿਚ ਨਾ ਸਮਾਂ ਜਾਵੇ, (4) ਇਸ ਮਿਲਾਪ ਦਾ ਅਵਸਰ ਕੇਵਲ ਮਨੁੱਖੀ ਜਾਮੇ ਵਿਚ ਲਭਦਾ ਹੈ; (5) ਇਸ ਮਿਲਾਪ (ਸੁਰਤਿ-ਸ਼ਬਦ ਯੋਗ) ਦੀ ਜੁਗਤ ਕਿਸੇ ਸ਼ਬਦ-ਸਰੂਪੀ ਸਤਿਗੁਰੂ ਤੋਂ ਹੀ ਜਾਣੀ ਜਾ ਸਕਦੀ ਹੈ ।

ਸੰਤਾਂ ਦੀ ਇਹ ਸਿਖਿਆ ਜਾਤ ਵਰਣ ਦਾ ਕੋਈ ਵਿਤਕਰਾ ਨਹੀਂ ਅਪਣਾਉਂਦੀ ਤੇ ਨਾ ਹੀ ਕਿਸੇ ਰਸਮ-ਰੀਤ, ਕਰਮ-ਕਾਂਡ ਦੀ ਪਾਬੰਦੀ ਪ੍ਰਵਾਨ ਕਰਦੀ ਹੈ । ਕੋਈ ਵੀ ਵਿਅਕਤੀ ਆਪਣੇ ਘਰ ਪਰਿਵਾਰ ਵਿਚ ਵਸਦਾਂ ਤੇ ਸੁੱਚੀ ਕਿਰਤ ਦੇ ਆਧਾਰ ਤੇ ਜਿਊਂਦਾ, ਗੁਰ ਉਪਦੇਸ਼ ਅਨੁਸਾਰ ਅਭਿਆਸ ਕਰ ਕੇ ਪ੍ਰਭੂ ਪ੍ਰਾਪਤੀ ਦੀ ਮੰਜ਼ਲ ਤੇ ਪਹੁੰਚ ਸਕਦਾ ਹੈ । ਇਹ ਸਿਖਿਆ ਮਨੁੱਖਾਂ ਨੂੰ ਮਨੁੱਖਾਂ ਤੋਂ ਨਿਖੇੜਦੀ ਨਹੀਂ ਉਨ੍ਹਾਂ ਨੂੰ ਇਕ ਸੂਤ੍ਰ ਵਿਚ ਪਰੋਣ ਦਾ ਅਸਰ ਰਖਦੀ ਹੈ । ਇਹੀ ਕਾਰਨ ਹੈ ਕਿ ਹਿੰਦੂ, ਸਿੱਖ, ਈਸਾਈ, ਮੁਸਲਮਾਨ ਆਦਿ ਸਭ ਮਜ਼ਬ੍ਹਾਂ ਦੇ ਲੋਕ ਇਸ ਰਾਧਾ ਸੁਆਮੀ ਮਾਰਗ ਦੇ ਸ਼ਾਗਿਰਦਾਂ ਵਿਚ ਸ਼ਾਮਲ ਹਨ ।

—ਮਹਿੰਦਰ ਸਿੰਘ ਜੋਸ਼ੀ

**ਡੇਰਾ ਬਾਬਾ ਨਾਨਕ** : ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਨਗਰ ਡੇਰਾ ਬਾਬਾ ਨਾਨਕ, ਗੁਰਦਾਸਪੁਰ ਜ਼ਿਲ੍ਹੇ ਦੀ

ਬਟਾਲਾ ਤਹਿਸੀਲ ਵਿਚ ਰਾਵੀ ਦੇ ਖੱਬੇ ਕਿਨਾਰੇ ਭਾਰਤ-ਪਾਕਿ ਸਰਹੱਦ ਤੋਂ ਤਿੰਨ ਕਿ. ਮੀ., ਬਟਾਲੇ ਤੋਂ 30 ਕਿ.ਮੀ. ਤੇ ਅੰਮ੍ਰਿਤਸਰ ਤੋਂ 60 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਹ ਗੁਰਦਾਸਪੁਰ–ਫ਼ਤਹਿਗੜ੍ਹ ਚੂੜੀਆਂ ਬਟਾਲਾ ਤੇ ਅਜਨਾਲਾ ਸੜਕਾਂ ਨਾਲ ਜੁੜਿਆ ਹੋਇਆ ਹੈ ।

ਇਸ ਨਗਰ ਦਾ ਇਤਿਹਾਸਕ ਪਿਛੋਕੜ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਹੈ । ਡੇਰਾ ਬਾਬਾ ਨਾਨਕ ਤੋਂ 3 ਕਿ.ਮੀ. ਦੂਰ (ਪਾਕਿਸਤਾਨ ਵਿਚ) ਰਾਵੀ ਦਰਿਆ ਦੇ ਉੱਤਰੀ ਕਿਨਾਰੇ 1521 ਈ. ਵਿਚ ਗੁਰੂ ਜੀ ਨੇ ਕਰਤਾਰਪੁਰ ਨਗਰ ਵਸਾਇਆ ਸੀ । ਇਸਦੇ ਉੱਤਰ ਪੂਰਬ ਵੱਲ 6 ਕਿ.ਮੀ. ਦੂਰ ਪਿੰਡ ਪਖੋਕੇ ਰੰਧਾਵੇ ਜੋ ਰਾਵੀ ਤੋਂ ਪਾਰ ਹੈ, ਮਾਤਾ ਸੁਲੱਖਣੀ ਜੀ ਆਪਣੇ ਦੋ ਸਾਹਿਬਜ਼ਾਦਿਆਂ ਨਾਲ ਇਥੇ ਰਹਿੰਦੇ ਸ਼ਨ । ਆਪਣੀ ਚੌਥੀ ਉਦਾਸੀ ਤੋਂ ਪਿਛੋਂ ਗੁਰੂ ਜੀ ਇਸ ਪਿੰਡ ਵਿਚ ਆਏ ਸਨ । ਇਥੇ ਦੂਰ-ਦੂਰ ਤੋਂ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੀਆਂ ਸਨ। ਲੋਦੇ ਚੌਧਰੀ ਨੇ ਦਰਿਆ ਰਾਵੀ ਦੇ ਸੱਜੇ ਕੰਢੇ ਗੁਰੂ ਜੀ ਨੂੰ ਪਿੰਡ ਵਸਾਉਣ ਲਈ ਥਾਂ ਭੇਟ ਕੀਤੀ। ਇਥੇ ਗੁਰੂ ਜੀ ਨੇ ਕਰਤਾਰਪੁਰ ਨਗਰ ਵਸਾਇਆ ਅਤੇ ਇਥੇ ਰਹਿ ਕੇ ਧਰਮ ਉਪਦੇਸ਼ ਕੀਤਾ । ਗੁਰੂ ਜੀ ਇਥੇ ਹੀ ਜੋਤੀ ਜੋਤ ਸਮਾਏ ।

ਗੁਰੂ ਜੀ ਤੋਂ ਪਿਛੋਂ ਉਨ੍ਹਾਂ ਦੀ ਸੰਤਾਨ ਕਾਫੀ ਦੇਰ ਕਰਤਾਰਪੁਰ ਰਹਿੰਦੀ ਰਹੀ ਪਰ 1744 ਈ. ਵਿਚ ਜਦੋਂ ਦਰਿਆ ਰਾਵੀ ਦੇ ਵਹਿਣ ਨੇ ਕਰਤਾਰਪੁਰ ਨੂੰ ਢਾਹ ਲਾਉਣੀ ਸ਼ੁਰੂ ਕੀਤੀ ਤਾਂ ਬੇਦੀ ਵੰਸ਼ ਅਤੇ ਪਿੰਡ ਵਾਸੀਆਂ ਨੇ ਰਾਵੀ ਦੇ ਦੱਖਣੀ ਕੰਢੇ ਉਪਰ ਇਕ ਨਵਾਂ ਕਸਬਾ ਵਸਾਇਆ ਅਤੇ ਇਸਦਾ ਨਾਂ ਗੁਰੂ ਜੀ ਦੇ ਨਾਂ ਉਪਰ ਡੇਰਾ ਬਾਬਾ ਨਾਨਕ ਰਖਿਆ ।

ਇਥੇ ਤਿੰਨ ਪ੍ਰਮੁੱਖ ਗੁਰਦੁਆਰੇ ਹਨ:–

**ਗੁਰਦੁਆਰਾ ਦਰਬਾਰ ਸਾਹਿਬ**– ਇਸ ਕਸਬੇ ਵਿਚ ਇਕ ਆਲੀਸ਼ਾਨ ਗੁਰਦੁਆਰਾ ਦਰਬਾਰ ਸਾਹਿਬ ਬਣਿਆ ਹੋਇਆ ਹੈ, ਇਥੇ ਸਾਰੇ ਪੰਜਾਬ ਵਾਸੀ ਦਰਸ਼ਨਾਂ ਲਈ ਆਉਂਦੇ ਹਨ । ਕਰਤਾਰਪੁਰ ਵਿਚ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਏ ਸਨ ਅਤੇ ਉਥੇ ਗੁਰੂ ਜੀ ਦੀ ਆਗਿਆ ਦੇ ਖਿਲਾਫ਼ ਗੁਰੂ ਜੀ ਦੀ ਸਮਾਧ ਬਣਾਈ ਗਈ ਸੀ ਜੋ ਰਾਵੀ ਵਿਚ ਅਲੋਪ ਹੋ ਗਈ। ਡੇਰਾ ਬਾਬਾ ਨਾਨਕ ਨਾਂ ਦਾ ਕਸਬਾ ਜੋ ਦੁਬਾਰਾ ਵਸਾਇਆ ਗਿਆ ਸੀ ਉੱਥੇ ਗੁਰੂ ਜੀ ਦੀ ਨਵੀਂ ਸਮਾਧ ਬਣਾਈ ਗਈ, ਸਮਾਧ ਵਾਲੀ ਥਾਂ ਉਤੇ ਹੀ ਗੁਰਦੁਆਰਾ ਦਰਬਾਰ ਸਾਹਿਬ ਬਣਾਇਆ ਗਿਆ। ਸੰਨ 1825 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਦਰਬਾਰ ਸਾਹਿਬ ਦੀ ਸੇਵਾ ਲਈ ਮਾਇਆ ਭੇਟ ਕੀਤੀ। ਇਹ ਸੇਵਾ 1827 ਈ. ਵਿਚ ਪੂਰੀ ਹੋਈ । ਰਾਣੀ ਚੰਦ ਕੌਰ ਨੇ ਨਵੰਬਰ, 1840 ਤੋਂ ਜਨਵਰੀ, 1841 ਈ. ਤੱਕ ਆਪਣੇ ਰਾਜ ਕਾਲ ਦੇ ਸਮੇਂ ਦੌਰਾਨ ਦਰਬਾਰ ਸਾਹਿਬ ਦੇ ਗੁੰਬਦ ਉੱਤੇ ਸੋਨੇ ਦਾ ਪਤਰਾ ਚੜ੍ਹਵਾਇਆ। ਇਥੇ ਵਿਸਾਖੀ, 20 ਫੱਗਣ ਅਤੇ ਸਰਾਧਾਂ ਦੀ ਚੌਥ ਨੂੰ ਭਾਰੀ ਜੋੜ ਮੇਲੇ ਲੱਗਦੇ ਹਨ ।

**ਗੁਰਦੁਆਰਾ ਚੋਲਾ ਸਾਹਿਬ**– ਇਥੇ ਇਕ ਹੋਰ ਗੁਰਦੁਆਰਾ ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਚੋਲਾ ਸਾਹਿਬ ਕਰਕੇ ਪ੍ਰਸਿੱਧ ਹੈ । ਇਥੇ ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਚੋਲਾ, ਬੇਬੇ ਨਾਨਕੀ ਦੁਆਰਾ ਕੱਢਿਆ ਹੋਇਆ ਰੁਮਾਲ ਤੇ ਬਾਲੇ ਦੇ ਚੌਰ ਦੇ ਦਰਸ਼ਨ ਕਰਕੇ ਸੰਗਤਾਂ ਧੰਨ ਭਾਗ ਸਮਝਦੀਆਂ ਹਨ ।

**ਗੁਰਦੁਆਰਾ ਟਾਹਲੀ ਸਾਹਿਬ** – ਇਕ ਹੋਰ ਵੱਡਾ ਗੁਰ-ਦੁਆਰਾ ਟਾਹਲੀ ਸਾਹਿਬ ਹੈ । ਬਾਬਾ ਲਖਮੀ ਚੰਦ ਦੇ ਪੋਤਰੇ ਮਿਹਰ ਚੰਦ ਨੇ ਬਾਬਾ ਸ੍ਰੀ ਚੰਦ ਦੀ ਯਾਦ ਵਿਚ ਟਾਹਲੀ ਕੋਲ ਇਕ ਦੇਹਰਾ ਬਣਾਇਆ ਜਿਥੇ ਬੈਠ ਕੇ ਉਹ ਪ੍ਰਭੂ ਭਗਤੀ ਵਿਚ ਲੀਨ ਹੁੰਦੇ ਸਨ । ਹੜ੍ਹਾਂ ਕਾਰਨ 1876 ਈ. ਵਿਚ ਇਹ ਤਬਾਹ ਹੋ ਗਿਆ ਸੀ ਪਰ ਸ਼ਰਧਾਲੂਆਂ ਨੇ ਇਸ ਨੂੰ ਮੁੜ ਉਸਾਰਿਆ ।

ਸੰਨ 1867 ਵਿਚ ਇਥੇ ਨਗਰਪਾਲਿਕਾ ਬਣਾਈ ਗਈ ਸੀ। ਇਥੇ ਇਕ ਹਾਇਰ ਸੈਕੰਡਰੀ ਸਕੂਲ ਲੜਕਿਆਂ ਲਈ, ਇਕ ਹਾਈ ਸਕੂਲ ਲੜਕੀਆਂ ਲਈ, ਪਸ਼ੂਆਂ ਲਈ, ਹਸਪਤਾਲ, ਪੁਲਿਸ ਸਟੇਸ਼ਨ, ਡਾਕ ਤੇ ਤਾਰ ਘਰ, ਟੈਲੀਫ਼ੂਨ ਐਕਸਚੇਂਜ ਤੇ ਇਕ ਸਿਵਲ ਡਿਸਪੈਂਸਰੀ ਵੀ ਹੈ ।

ਸਥਿਤੀ - 32° 2′ ਉ.ਵਿਥ; 75° 7′ ਪੂ.ਲੰਬ

ਹ.ਪੁ.–ਡਿਸ. ਗਜ਼.-ਗੁਰਦਾਸਪੁਰ; ਡਿ. ਸੈਂ. ਹੈਂ. ਬੁ.–ਗੁਰਦਾਸਪੁਰ: 1981; ਮ.ਕੋ.; ਪੰਜਾਬ ਹਿਸਟਰੀ ਕਾਨਫਰੰਸ (26ਵਾਂ ਸੈਕਸ਼ਨ)

–**ਡੋਗਰ** : ਇਸ ਜਾਤ ਦਾ ਪਿਛੋਕੜ ਰਾਜਪੂਤਾਂ ਵਿਚੋਂ ਹੈ। ਹੁਣ ਬਹੁਤੇ ਡੋਗਰ ਮੁਸਲਮਾਨ ਹਨ ਜਿਹੜੇ ਗਾਵਾਂ, ਮੱਝਾਂ ਪਾਲਣ ਦਾ ਕੰਮ ਜ਼ਿਆਦਾ ਕਰਦੇ ਸਨ ਅਤੇ ਇਸੇ ਕਰਕੇ ਇਨ੍ਹਾਂ ਦੀਆਂ ਬਸਤੀਆਂ ਜ਼ਿਆਦਾਤਰ ਨਦੀਆਂ ਦੇ ਕਿਨਾਰੇ ਹੀ ਦੇਖੀਆਂ ਜਾਂਦੀਆਂ ਹਨ ।

ਡੋਗਰ ਸ਼ਬਦ ਦਾ ਮੂਲ ਸੰਸਕ੍ਰਿਤ ਦਾ ਸ਼ਬਦ ਦੋਗਧ੍ਰਿ ਹੈ ਜਿਸ ਦਾ ਭਾਵ ਹੈ ਦੁਹਨ (ਚੋਣ) ਵਾਲਾ । ਭਾਵ-ਇਹ ਲੋਕ ਗਾਂਵਾਂ ਮੱਝਾਂ ਦਾ ਦੁੱਧ ਚੋਅ ਕੇ ਵੇਚਦੇ ਹਨ ।

ਅੱਜਕੱਲ੍ਹ ਹੋਰਨਾਂ ਜਾਤਾਂ ਵਾਂਗ ਬਹੁਤ ਸਾਰੇ ਡੋਗਰਾਂ ਨੇ ਵੀ ਆਪਣੇ ਕੰਮ ਧੰਦੇ ਬਦਲ ਲਏ ਹਨ ।

ਹ.ਪੁ.–ਮ. ਕੋ.

**ਡੋਗਰੀ** : ਇਹ ਪੰਜਾਬੀ ਦੀ ਉਪਬੋਲੀ ਹੈ । ਪੁਰਾਣੇ ਸਮੇਂ ਤੋਂ ਪੰਜਾਬ ਦੀਆਂ ਹੱਦਾਂ ਸਿੰਧ ਦਰਿਆ ਤੋਂ ਲੈ ਕੇ ਸਰਸਵਤੀ ਦਰਿਆ ਤਕ ਰਹੀਆਂ ਹਨ ਤੇ ਕਿਸੇ ਸਮੇਂ ਵਿਚ ਕੰਧਾਰ, ਕਸ਼ਮੀਰ ਆਦਿ ਦਾ ਇਲਾਕਾ ਵੀ ਸਪਤ ਸਿੰਧੂ (ਪੰਜਾਬ) ਨਾਲ ਸਬੰਧਤ ਰਿਹਾ ਹੈ । ਭਾਵੇਂ ਰਾਜਨੀਤਿਕ ਅਦਲਾ-ਬਦਲੀਆਂ ਨੇ ਇਸ ਨੂੰ ਕਈ ਹਿੱਸਿਆਂ ਵਿਚ ਵੰਡੀ ਰੱਖਿਆ ਪਰ ਕੁਦਰਤੀ ਹੱਦਾਂ ਇਸ ਦੇ ਮੂਲ ਰੂਪ ਨੂੰ ਮੁੜ ਕਾਇਮ ਰੱਖਣ ਦੇ ਸਮਰੱਥ ਰਹੀਆਂ ਹਨ । ਡਾ. ਗ੍ਰੀਅਰਸਨ ਅਨੁਸਾਰ ਪੰਜਾਬੀ ਭਾਸ਼ਾ ਕੇਵਲ ਪੂਰਬੀ ਪੰਜਾਬ ਦੀ ਅਤੇ ਲਹਿੰਦੀ ਪੱਛਮੀ ਪੰਜਾਬ ਦੀ ਹੈ ਪਰ ਦੂਜੇ ਵਿਦਵਾਨਾਂ ਅਨੁਸਾਰ ਉੱਤਰ-ਪੱਛਮ ਵੱਲ ਅਟਕ ਦਰਿਆ ਤਕ ਅਤੇ ਦੱਖਣ ਵੱਲ ਘੱਗਰ ਦਰਿਆ ਤਕ ਪੰਜਾਬੀ ਬੋਲੀ ਜਾਂਦੀ ਹੈ ।

ਇਸ ਤਰ੍ਹਾਂ ਉੱਤਰੀ ਕੋਨੇ ਵੱਲ ਪਸ਼ਤੋ, ਦੱਖਣੀ ਪਾਸੇ ਵੱਲ ਪੱਛਮੀ ਹਿੰਦੀ ਤੇ ਪੱਛਮ ਵੱਲ ਸਿੰਧੀ ਤੇ ਪੂਰਬ ਵੱਲ ਬੀਕਾਨੇਰੀ ਬਾਂਗਰ ਜਾਂ ਰਾਜਸਥਾਨੀ ਇਸ ਨੂੰ ਸਮੇਟੀ ਬੈਠੀਆਂ ਹਨ । ਮੁਲਤਾਨੀ, ਪੋਠੋਹਾਰੀ, ਕਾਂਗੜੀ, ਡੋਗਰੀ, ਮਾਝੀ, ਮਲਵਈ, ਪੁਆਧੀ, ਦੁਆਬੀ ਤੇ ਭਟਨੇਰੀ ਵੀ ਇਸ ਦੀਆਂ ਉਪਭਾਸ਼ਾਵਾਂ

ਹਨ। ਡੋਗਰੀ ਵਿਚ ਜੰਮੂ ਦਾ ਪਹਾੜੀ ਇਲਾਕਾ ਆ ਜਾਂਦਾ ਹੈ ਕਿਉਂਕਿ ਡੁਗਰ ਜਾਂ ਡੂਗਰ ਪਹਾੜ ਨੂੰ ਕਿਹਾ ਜਾਂਦਾ ਹੈ । ਇਸੇ ਕਰਕੇ ਪੰਜਾਬ ਦਾ ਜੰਮੂ ਵਾਲਾ ਇਲਾਕਾ ਡੁੱਗਰ ਕਹਾਉਂਦਾ ਹੈ ਤੇ ਇਥੋਂ ਦੇ ਮੋਢੀ ਵਸਨੀਕ ਡੋਗਰੇ ਕਹਾਉਂਦੇ ਹਨ ਜਿਸ ਕਰਕੇ ਇਨ੍ਹਾਂ ਦੀ ਬੋਲੀ ਦਾ ਨਾਂ ਡੋਗਰੀ ਹੈ । ਪਹਾੜੀ ਇਲਾਕੇ ਕਰ ਕੇ ਇਸ ਨੂੰ ਪਹਾੜੀ ਵੀ ਕਹਿੰਦੇ ਹਨ । ਇਹ ਪਹਾੜੀ ਪੰਜਾਬੀ, ਪੰਜਾਬ ਦੇ ਪੂਰਬ-ਉੱਤਰੀ ਸਿਰੇ ਤੋਂ ਲੈ ਕੇ ਉੱਤਰ ਪੱਛਮੀ ਪਾਸੇ ਤਕ ਫੈਲੀ ਹੋਈ ਹੈ । ਪਹਾੜੀ ਘੇਰਿਆਂ ਵਿਚ ਹੋਣ ਕਰਕੇ ਇਸਨੂੰ ਕਈ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਡਾ. ਗ੍ਰੀਅਰਸਨ ਵੀ ਇਸ ਦੇ ਕੰਢਿਆਲੀ, ਭਟਿਆਲੀ ਤੇ ਕਾਂਗੜੀ ਤਿੰਨ ਰੂਪ ਮੰਨਦਾ ਹੈ । ਇਸ ਇਲਾਕੇ ਵਿਚ ਸਾਰੇ ਰਾਜਪੂਤ ਰਹਿੰਦੇ ਹੋਣ ਕਰਕੇ ਇਨ੍ਹਾਂ ਵਿਚ ਸਮਾਨਤਾ ਵੀ ਪਾਈ ਜਾਂਦੀ ਹੈ।

ਡੋਗਰੀ ਨੇ ਨਾਲ ਦੇ ਖੇਤਰਾਂ ਵਿਚ ਬੋਲੀਆਂ ਜਾਂਦੀਆਂ ਦੂਜੀਆਂ ਬੋਲੀਆਂ ਦੇ ਪ੍ਰਭਾਵਾਂ ਨੂੰ ਵੀ ਕਬੂਲਿਆ । ਡੋਗਰੀ ਦੀ ਲਿਪੀ ਟਾਕਰੀ ਕਿਸਮ ਦੀ ਲਿਪੀ ਹੈ ਤੇ ਇਹ ਕਾਂਗੜੀ ਵਿਚ ਲਿਖੀ ਜਾਂਦੀ ਹੈ । ਬੋਲੀ ਦਾ ਨਮੂਨਾ:-

''ਮਿੰਝੋ ਬੀ ਨਾਲ ਲਈ ਚਲਦਾ, ਕੰਨੋ ਰੋਟੀ ਲੇ ਚਲਨੀ,
ਉਥੈ ਜਾਇ ਕੈ ਖਾਹ ਲੈਹੂੰਗੇ, ਮੈਂ ਤੋਂ ਪੱਟੂ ਵੀ ਕੰਨੇ
ਲੀ ਛਡਣੈ, ਤਈ ਉਥੇ ਸੀਤ ਲਗੇ, ਓਢ ਲੇਹੂੰਗੇ ।

ਲੋਕ ਗੀਤ:

ਛੈਲਾ! ਮੈਂ ਕੂ ਬਿੰਦਲੂ ਲਈ ਦੇ,
ਬਿੰਦਲੂ ਲਈਦੇ ਟਿਕਲੂ ਲਈਦੇ, ਨਾਲੇ ਲਈਦੇ ਰੰਗਲਾ ਦਦਾਂਸੂ ।
ਗੋਟੇ ਕਿਨਾਰੀ ਕਾ ਘਗਰੂਆਂ ਲਈਦੇ, ਪੀਆ ਮਿਲਨੇ ਕੀ ਆਸੂ ॥

ਹ. ਪੁ.–ਪੰਜਾਬੀ ਬੋਲੀ ਦਾ ਇਤਿਹਾਸ–ਪਿਆਰਾ ਸਿੰਘ ਪਦਮ

**ਢ** ਇਹ ਪੰਜਾਬੀ ਵਰਣਮਾਲਾ ਦਾ ਉੱਨੀਵਾਂ ਅਤੇ ਟਵਰਗ ਦਾ ਚੌਥਾ ਅੱਖਰ ਹੈ। ਇਹ ਮੂਰਧਨੀ ਵਿਅੰਜਨ ਹੈ । ਜੀਭ ਦੀ ਨੋਕ ਦਾ ਉਲਟਾ ਹਿੱਸਾ ਮੂੰਹ ਦੀ ਛੱਤ ਨਾਲ ਟਕਰਾਉਣ ਤੇ ਇਸ ਦੀ ਧੁਨੀ ਬਣਦੀ। ਇਹ ਅੱਖਰ ਅਘੋਸ਼ ਅਲਪਪ੍ਰਾਣ ਵੀ ਹੈ ਤੇ ਸਘੋਸ਼ ਅਲਪਪ੍ਰਾਣ ਵੀ ਹੈ। ਇਹ ਅੱਖਰ ਕਿਸੇ ਸ਼ਬਦ ਦੇ ਜਦੋਂ ਮੁੱਢ ਵਿਚ ਆਉਂਦਾ ਹੈ ਤਾਂ ਅਘੋਸ਼ ਅਲਪਪ੍ਰਾਣ ਹੋ ਜਾਂਦਾ ਹੈ ਜਿਵੇਂ ਢਾਸਣ ਤੇ ਜਦੋਂ ਕਿਸੇ ਸ਼ਬਦ ਦੇ ਵਿਚਕਾਰ ਆ ਜਾਵੇ ਤਾਂ ਸਘੋਸ਼ ਅਲਪਪ੍ਰਾਣ ਹੋ ਜਾਂਦਾ ਹੈ ਜਿਵੇਂ ਕਢਾਈ ।

ਸੰਗਿਆ ਦੇ ਤੌਰ ਤੇ ਇਹ ਸ਼ਬਦ, ਢੋਲ, ਕੁੱਤਾ, ਸੱਪ ਦੇ ਅਰਥ ਦਿੰਦਾ ਹੈ ਅਤੇ ਵਿਸ਼ੇਸ਼ਣ ਦੇ ਤੌਰ ਤੇ ਇਹ ਗੁਣਹੀਨ, ਨਿਰਗੁਣ ਦੇ ਅਰਥ ਰੱਖਦਾ ਹੈ ।

ਇਹ ਅੱਖਰ ਬ੍ਰਹਮੀ ਲਿਪੀ ਦਾ ਵਿਕਸਿਤ ਰੂਪ ਹੈ । ਦਸਵੀਂ ਸਦੀ ਵਿਚ ਇਹ ਆਪਣੇ ਅਜੋਕੇ ਰੂਪ ਵਿਚ ਪੁੱਜ ਗਿਆ ਸੀ । ਇਸ ਤਰ੍ਹਾਂ ਇਹ ਲਗਭਗ ਦੋ ਹਜ਼ਾਰ ਸਾਲ ਪੁਰਾਣਾ ਹੈ । ਈਸਵੀ ਸੰਨ ਪੂਰਵ ਦੀ ਤੀਜੀ ਸਦੀ ਦੀ ਲਿਪੀ ਜੋ ਰਾਜਾ ਅਸ਼ੋਕ ਦੇ ਗਿਰਨਾਰ ਦੀ ਚਟਾਨ ਦੇ ਲੇਖ ਦੀ ਹੈ, ਵਿਚ ਢ ਦਾ ਰੂਪ ਗੁਰਮੁਖੀ ਲਿਪੀ ਦੇ 'ਫ' ਅੱਖਰ ਵਰਗਾ ਸੀ। ਦੂਜੀ ਸਦੀ ਵਿਚ ਹੀ ਇਸ ਅੱਖਰ ਦਾ ਰੂਪ ਅਜੋਕੇ ਰੂਪ ਦੇ ਕਾਫ਼ੀ ਨੇੜੇ ਪੁੱਜ ਗਿਆ ਸੀ । ਇਹ ਕਸਤ੍ਰਪ ਵੰਸੀ ਰਾਜਾ ਰੁੱਦ੍ਰਦਾਮਾ ਦੇ ਗਿਰਨਾਰ ਦੀ ਚਟਾਨ ਤੇ ਉਕਰੇ ਲੇਖ ਵਿਚ ਇਸ ਦਾ ਇਹ ਰੂਪ ਦੇਖਿਆ ਜਾ ਸਕਦਾ ਹੈ। (ਅੱਠਵਾਂ ਲਿਪੀ ਪੱਤਰ-ਪ੍ਰਾਚੀਨ ਲਿਪੀ ਮਾਲਾ) ਚੌਥੀ ਸਦੀ ਵਿਚ ਰਾਜਾ ਜਯਵਰਮਨ ਦੇ ਦਾਨ ਪੱਤਰ ਦੀ ਲਿਪੀ ਵਿਚ ਇਸ ਅੱਖਰ ਦੇ ਵਿਚਕਾਰ ਦੀ ਖੱਬੇ ਪਾਸੇ ਦੀ ਘੁੰਡੀ ਮੁੜੀ ਹੋਈ ਵੇਖਣ ਵਿਚ ਆਉਂਦੀ ਹੈ । ਰਾਜਾ ਸਮੁਦਗੁਪਤ ਦੇ ਅਲਾਹਾਬਾਦ ਦੇ ਲੇਖ ਦੀ ਲਿਪੀ ਵਿਚ ਇਹ ਘੁੰਡੀ ਪ੍ਰਤੱਖ ਰੂਪ ਵਿਚ ਨਜ਼ਰ ਆਉਂਦੀ ਹੈ । ਛੇਵੀਂ ਸਦੀ ਵਿਚ ਹੋਰਯੁਜੀ ਦੇ ਮਠ ਦੇ ਲੇਖ ਦੀ ਲਿਪੀ ਵਿਚ ਇਸ ਅੱਖਰ ਦਾ ਰੂਪ ਕਾਫ਼ੀ ਹੱਦ ਤਕ ਅਜੋਕੇ ਰੂਪ ਦੇ ਨੇੜੇ ਹੈ। ਵਿਕਾਸ ਕ੍ਰਮ ਦਾ ਸਫ਼ਰ ਤਹਿ ਕਰਦਾ ਹੋਇਆ ਇਹ ਤੇਰ੍ਹਵੀਂ ਸਦੀ ਤਕ ਆ ਪਹੁੰਚਿਆ। ਇਸ ਸਦੀ ਵਿਚ ਸ਼ਕੁੰਤਲਾ ਨਾਟਕ ਦੀ ਹੱਥ ਲਿਖਤ ਲਿਪੀ ਤੋਂ ਇਸਦਾ ਇਹ ਰੂਪ ਬਣ ਗਿਆ । ਇਸ ਉਪਰੰਤ ਟਾਕਰੀ, ਡੋਗਰੀ ਲਿਪੀਆਂ ਵਿਚ ਇਸ ਦਾ ਅਜੋਕਾ ਰੂਪ ਬਣ ਗਿਆ ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਾਗ ਆਸਾ ਵਿਚ ਉਚਾਰਣ ਕੀਤੀ ਪਟੀ ਵਿਚ ਇਸ ਅੱਖਰ ਦਾ ਉਚਾਰਣ 'ਢੱਢਾ' ਹੈ

''ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ॥''

ਬ੍ਰਹਮੀ ਲਿਪੀ ਦੇ ਰੂਪ ਤੋਂ ਲੈ ਕੇ ਅਜੋਕੇ ਰੂਪ ਤਕ ਇਹ ਅੱਖਰ ਥੋੜ੍ਹੇ ਥੋੜ੍ਹੇ ਬਦਲਵੇਂ ਰੂਪ ਵਿਚ ਵਿਕਸਤ ਹੋਇਆ ।

| | | | |
|---|---|---|---|
| | ਅੱਜ ਦੀ ਗੁਰਮੁਖੀ | | ਢ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| ਸ਼ਾਰਦਾ ਲਿਪੀ | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਸੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਢ |

ਪਹਿਲਾਂ ਇਸ ਦੇ ਵਿਚਕਾਰ ਦੀ ਖੱਬੇ ਪਾਸੇ ਦੀ ਘੁੰਡੀ ਨਹੀਂ ਸੀ, ਹੌਲੀ ਹੌਲੀ ਪੂਰੀ ਤਰ੍ਹਾਂ ਬਣਤਰ ਵਿਚ ਆ ਗਈ ।

ਹ.ਪੂ.–ਭਾ. ਪ੍ਰਾ. ਲਿ. ਮਾ.; ਗੁ. ਲਿ. ਵਿ. ਅ–ਡਾ. ਈਸ਼ਰ ਸਿੰਘ ਤਾਂਘ; ਗੁ. ਲਿ.–ਡਾ. ਗੁਰਦੇਵ ਸਿੰਘ; ਮ. ਕੋ.;ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ

**ਢਕੌਲੀ** : ਇਹ ਪਿੰਡ ਪੁਰਾਣੀ ਕਲਸੀਆ ਰਿਆਸਤ ਦੀ ਤਹਿਸੀਲ ਥਾਣਾ ਡੇਰਾਬਸੀ ਵਿਚ ਰੇਲਵੇ ਸਟੇਸ਼ਨ ਘੱਗਰ ਤੋਂ 4

ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਇਸ ਪਿੰਡ ਦੇ ਉੱਤਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਿਆ ਬਾਉਲੀ ਸਾਹਿਬ ਨਾਮੀ ਗੁਰਦੁਆਰਾ ਹੈ । ਪਾਉਂਟਾ ਸਾਹਿਬ ਤੋਂ ਆਨੰਦਪੁਰ ਸਾਹਿਬ ਜਾਂਦੇ ਹੋਏ ਗੁਰੂ ਸਾਹਿਬ ਕੁਝ ਦੇਰ ਲਈ ਇਸ ਅਸਥਾਨ ਉੱਤੇ ਠਹਿਰੇ ਸਨ । ਇਥੇ ਉਨ੍ਹਾਂ ਨੇ ਬਰਛਾ ਮਾਰ ਕੇ ਜਲ ਕਢਿਆ ਸੀ, ਜਿਥੇ ਹੁਣ ਸਰੋਵਰ ਹੈ ।

ਹ.ਪੁ.–ਮ. ਕੋ.

**ਢੱਡ** : ਇਹ ਪ੍ਰਾਚੀਨ ਸੰਗੀਤ ਸਾਜ਼ਾਂ ਵਿਚੋਂ ਇਕ ਹੈ । ਇਹ ਸਾਜ਼ ਡੌਰੂ, ਡਮਰੂ, ਕੁੜਵਾ ਅਤੇ ਡਿਮਡਿਮੀ ਆਦਿ ਸਾਜ਼ਾਂ ਦੀ ਜਾਤੀ ਵਿਚੋਂ ਹੈ । ਢੱਡ, ਡਮਰੂ ਤੋਂ ਥੋੜ੍ਹੀ ਜਿਹੀ ਵੱਡੀ ਹੁੰਦੀ ਹੈ । ਪੰਜਾਬ ਦੇ ਲੋਕ-ਗੀਤਾਂ ਵਿਚ ਢੱਡ ਨੂੰ ਸਾਰੰਗੀ ਦੇ ਬਰਾਬਰ ਸਥਾਨ ਦਿੱਤਾ ਜਾਂਦਾ ਹੈ । ਪੰਜਾਬ ਦੇ ਲੋਕ-ਗੀਤਾਂ ਵਿਚ ਇਹ ਦੋਵੇਂ ਸੰਗੀਤ ਸਾਜ਼ ਇੱਕਠੇ ਹੀ ਵਜਦੇ ਹਨ । ਸੰਗੀਤ ਵਿਚ ਜਿਸ ਤਰ੍ਹਾਂ ਸਾਰੰਗੀ ਆਪਣੇ ਸੁਰਾਂ ਨਾਲ ਚੁਾਰ ਚੰਨ ਲਗਾਉਂਦੀ ਹੈ ਉਸੀ ਤਰ੍ਹਾਂ ਢੱਡ ਤਾਲ ਕਸੌਟੀ ਲੈ ਕੇ ਸੋਨੇ ਤੇ ਸੁਹਾਗੇ ਵਾਲੀ ਗੱਲ ਕਰਦੀ ਹੈ ।

ਪੰਜਾਬ ਵਿਚ ਢਾਡੀ ਜੱਥੇ ਢੱਡ ਸਾਰੰਗੀ ਉੱਤੇ ਪ੍ਰਸਿੱਧ ਪ੍ਰੇਮ ਕਥਾਵਾਂ ਅਤੇ ਕਿੱਸੇ ਗਾਉਂਦੇ ਹਨ । ਕਿੱਸਿਆਂ ਤੋਂ ਇਲਾਵਾ ਢੱਡ ਸਾਰੰਗੀ ਉੱਤੇ ਕਾਫ਼ੀਆਂ ਵੀ ਗਾਈਆਂ ਜਾਂਦੀਆਂ ਹਨ ।

ਢੱਡ, ਅੰਬ, ਟਾਹਲੀ, ਤੂਤ, ਸ਼ੀਸਮ ਆਦਿ ਦੀ ਲੱਕੜੀ ਦਾ ਬਣਿਆ ਸੰਗੀਤ ਸਾਜ਼ ਹੈ । ਇਸ ਦੀ ਲੰਬਾਈ ਦਸ ਉਂਗਲ ਤੋਂ ਲੈ ਕੇ ਬਾਰਾਂ ਉਂਗਲ ਤਕ ਹੋ ਸਕਦੀ ਹੈ । ਡਮਰੂ ਦੀ ਤਰ੍ਹਾਂ ਇਸ ਦਾ ਵਿਚਲਾ ਹਿੱਸਾ ਪਿਚਕਿਆ ਹੁੰਦਾ ਹੈ । ਇਸ ਦੇ ਦੋਵੇਂ ਮੂੰਹ ਗੋਲਾਈ ਆਕਾਰ ਦੇ ਹੁੰਦੇ ਹਨ ਅਤੇ ਇਨ੍ਹਾਂ ਦੀ ਲੰਬਾਈ ਚੌੜਾਈ ਚਾਰ ਤੋਂ ਪੰਜ ਉਂਗਲ ਤਕ ਹੁੰਦੀ ਹੈ । ਆਮ ਤੌਰ ਤੇ ਇਸ ਦੀ ਲੰਬਾਈ 16 ਸੈਂ. ਮੀ. ਤੇ ਮੂੰਹ ਦੀ ਚੌੜਾਈ 9 ਸੈ.ਮੀ.ਹੁੰਦੀ ਹੈ । ਇਨ੍ਹਾਂ ਉੱਤੇ ਚਮੜੇ ਦੀ ਪਤਲੀ ਖੱਲ ਦੇ ਪੁੜੇ ਆਦਿ ਚੜ੍ਹਾਏ ਜਾਂਦੇ ਹਨ ਅਤੇ ਇਨ੍ਹਾਂ ਦੋਹਾਂ ਪੁੜਿਆਂ ਨੂੰ ਸੂਤ ਦੀ ਪਤਲੀ ਰੱਸੀ ਨਾਲ ਸੱਤ ਜਾਂ ਅੱਠ ਜਗ੍ਹਾਂ (ਘਰ) ਵਿਚ ਮੜ੍ਹ ਦਿਤਾ ਜਾਂਦਾ ਹੈ । ਥੋੜ੍ਹੀ ਜਿਹੀ ਰੱਸੀ ਫਾਲਤੂ ਰੱਖੀ ਜਾਂਦੀ ਹੈ ਜਿਸ ਨੂੰ ਵਜਾਉਣ ਵੇਲੇ ਵਿਚਲੇ ਹਿੱਸੇ ਉੱਤੇ ਲਪੇਟ ਕੇ ਹੱਥ ਨਾਲ ਖਿੱਚੀ ਜਾ ਢਿੱਲੀ ਕੀਤੀ ਜਾਂਦੀ ਹੈ। ਇਸ ਤਰ੍ਹਾਂ ਕਰਨ ਨਾਲ ਇਕ ਖ਼ਾਸ ਕਿਸਮ ਦੀ ਆਵਾਜ਼ ਪੈਦਾ ਹੁੰਦੀ ਹੈ ਜਿਸ ਨੂੰ ਸ਼ਾਸਤਰੀ ਸੰਗੀਤ ਵਿਚ ਗਮਕ ਕਿਹਾ ਜਾਂਦਾ ਹੈ ।

ਹ.ਪੁ.–ਪੰਜਾਬ ਦੇ ਲੋਕ ਸਾਜ਼–ਅਨਿਲ ਨਰੂਲਾ: 14

**ਢੰਡ** : ਇਹ ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਦਾ ਇਕ ਪਿੰਡ ਹੈ ਜੋ ਅੰਮ੍ਰਿਤਸਰ ਤੋਂ 11 ਕਿ.ਮੀ. ਅਤੇ ਰੇਲਵੇ ਸਟੇਸ਼ਨ ਖ਼ਾਸਾ ਤੋਂ 8 ਕਿ.ਮੀ. ਦੱਖਣ ਵੱਲ ਸਥਿਤ ਹੈ । ਇਹ ਪਿੰਡ ਬਾਬਾ ਫ਼ਰੀਦ ਜੀ ਦੇ ਸਮਕਾਲੀ, ਸਾਈਂ ਫ਼ੱਕਰ ਦੇ ਮਜ਼ਾਰ ਦੇ ਆਲੇ ਦੁਆਲੇ ਵਸਿਆ ਹੋਇਆ ਹੈ । ਇਸ ਪਿੰਡ ਦੇ ਨਜ਼ਦੀਕ ਹੀ ਪੱਛਮ ਵੱਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਗੁਰਦੁਆਰਾ ਹੈ ਜਿਥੇ ਗੁਰੂ ਜੀ ਪ੍ਰਚਾਰ ਲਈ ਆਏ ਤੇ ਕੁਝ ਦੇਰ ਠਹਿਰੇ ਸਨ । ਗੁਰਦੁਆਰੇ ਦੇ ਨਜ਼ਦੀਕ ਇਕ ਛੱਪੜ ਹੈ । ਕਿਹਾ ਜਾਂਦਾ ਹੈ ਕਿ ਗੁਰੂ ਜੀ ਇਸ ਛੱਪੜ ਨੇੜੇ ਕੁਝ ਚਿਰ ਠਹਿਰੇ । ਛੱਪੜ ਨੂੰ ਆਪ ਦੀ ਚਰਨ ਛੋਹ ਪ੍ਰਾਪਤ ਹੈ ਜਿਸ ਕਰਕੇ ਇਹ ਇਕ ਪਵਿੱਤਰ ਸਰੋਵਰ ਮੰਨਿਆ ਜਾਂਦਾ ਹੈ । ਇਥੇ ਭਾਦੋਂ ਦੀ ਮਸਿਆ ਨੂੰ ਇਕ ਭਾਰੀ ਮੇਲਾ ਲਗਦਾ ਹੈ ।

ਸਰਦਾਰ ਵਰਿਆਮ ਸਿੰਘ ਰਸਾਲਦਾਰ ਨੇ ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਲਗਵਾਈ ਹੈ। ਇਸ ਪਿੰਡ ਦੇ ਬਹੁਤੇ ਵਸਨੀਕ ਸਿੱਖ ਹੀ ਹਨ । ਪਿੰਡ ਦੀ ਜ਼ਮੀਨ ਬਹੁਤ ਉਪਜਾਊ ਹੈ ਜਿਸ ਦੀ ਸਿੰਜਾਈ ਪਿੰਡ ਦੇ ਕੋਲੋਂ ਲੰਘਦੀ ਨਹਿਰ ਅਤੇ ਟਿਊਬਵੈਲਾਂ ਦੁਆਰਾ ਕੀਤੀ ਜਾਂਦੀ ਹੈ । ਇਸ ਪਿੰਡ ਵਿਚ ਪ੍ਰਾਇਮਰੀ , ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਪ੍ਰਾਇਮਰੀ ਹੈਲਥ ਸੈਂਟਰ, ਡਿਸਪੈਂਸਰੀ ਅਤੇ ਡਾਕਘਰ ਵੀ ਸਥਾਪਤ ਹਨ । ਇਸ ਦਾ ਕੁੱਲ ਰਕਬਾ 870 ਹੈਕਟੇਅਰ ਹੈ ।

ਹ.ਪੁ.–ਮ. ਕੋ. :567; ਡਿ. ਸੈਂ. ਹੈਂ. ਬੁ.ਅੰਮ੍ਰਿਤਸਰ

**ਢਾਡੀ** : ਇਹ ਭਾਰਤ ਦੀ ਇਕ ਦੇਸੀ ਰਿਆਸਤ ਜੱਬਲ ਦੀ ਇੱਕ ਛੋਟੀ ਜਿਹੀ ਨਿਜ਼ਾਮਤ ਹੁੰਦੀ ਸੀ । ਰਾਜਾਂ ਦੇ ਪੁਨਰਗਠਨ ਸਮੇਂ ਇਹ ਪੰਜਾਬ ਰਾਜ ਵਿਚ ਸ਼ਾਮਲ ਕਰ ਦਿੱਤੀ ਗਈ । ਸੰਨ 1966 ਵਿਚ ਪੰਜਾਬ ਰਾਜ ਦੀ ਵੰਡ ਕਾਰਨ ਇਸ ਨਿਜ਼ਾਮਤ ਦਾ ਕੁਝ ਇਲਾਕਾ ਹਿਮਾਚਲ ਪ੍ਰਦੇਸ਼ ਅਧੀਨ ਚਲਾ ਗਿਆ । ਇਹ ਪਹਿਲਾਂ ਧਰੋਰ ਰਿਆਸਤ ਅਧੀਨ ਸੀ ਅਤੇ ਫਿਰ ਬਸ਼ਹਰ ਰਿਆਸਤ ਵਿਚ ਰਹੀ । ਗੋਰਖਿਆਂ ਦੀ ਹਕੂਮਤ ਸਮੇਂ ਢਾਡੀ ਨੂੰ ਰਵੈਨ ਵਿਚ ਸ਼ਾਮਲ ਕੀਤਾ ਗਿਆ ਅਤੇ 1896 ਈ. ਵਿਚ ਇਸ ਨੂੰ ਜੱਬਲ ਰਿਆਸਤ ਅਧੀਨ ਇਕ ਰਿਆਸਤ ਬਣਾ ਦਿੱਤਾ ਗਿਆ । ਠਾਕੁਰ ਧਰਮ ਸਿੰਘ ਨਾਂ ਦਾ ਇਕ ਰਾਜਪੂਤ ਇਸ ਰਿਆਸਤ ਦਾ ਮਾਲਕ ਸੀ । ਇਸ ਦੇ ਨਾਬਾਲਗ਼ ਹੋਣ ਕਾਰਨ ਸਾਰਾ ਪ੍ਰਬੰਧ ਇਸ ਦੇ ਰਿਸ਼ਤੇਦਾਰਾਂ ਅਧੀਨ ਸੀ । ਨਿਜ਼ਾਮਤ ਦੇ ਸਰਦਾਰਾਂ ਨੂੰ ਸਾਰੇ ਪ੍ਰਬੰਧਕੀ ਹੱਕ ਪ੍ਰਾਪਤ ਸਨ ਪਰ ਕਿਸੇ ਨੂੰ ਮੌਤ ਦੀ ਸਜ਼ਾ ਦੇਣ ਲਈ ਸ਼ਿਮਲਾ ਦੇ ਸੁਪਰਡੈਂਟ ਤੋਂ ਆਗਿਆ ਲੈਣੀ ਪੈਂਦੀ ਸੀ ।

ਹ.ਪੁ.–ਇੰਪ. ਗ. ਇੰਡ. 11:281.

**ਢਾਡੀ (ਢਾਢੀ)** : ਢਾਡੀ ਸ਼ਬਦ ਢੱਡ ਤੋਂ ਨਿਕਲਿਆ ਹੈ ਅਤੇ ਇਹ ਇਕ ਵਿਸ਼ੇਸ਼ ਪ੍ਰਕਾਰ ਦੇ ਸੰਗੀਤ ਕਲਾਕਾਰ ਲਈ ਵਰਤਿਆ ਜਾਂਦਾ ਹੈ । ਉਹ ਕਲਾਕਾਰ ਜਿਹੜੇ ਢੱਡ ਵਜਾ ਕੇ ਗਾਉਂਦੇ ਹਨ, ਨੂੰ ਢਾਡੀ ਕਿਹਾ ਜਾਂਦਾ ਹੈ ਜਿਵੇਂ ਰਬਾਬ ਵਜਾਉਣ ਵਾਲਿਆਂ ਨੂੰ ਰਬਾਬੀ ਕਿਹਾ ਜਾਂਦਾ ਹੈ ।



ਢਾਡੀ

ਢੱਡ, ਡਮਰੂ ਦੀ ਸ਼ਕਲ ਦਾ ਇਕ ਤਾਲ ਸਾਜ਼ ਹੈ। ਇਸ ਦੇ ਦੋਵੇਂ ਮੂੰਹਾਂ ਉੱਤੇ ਚਮੜਾ ਮੜ੍ਹਿਆ ਹੁੰਦਾ ਹੈ । ਇਸ ਨੂੰ ਖੱਬੇ ਹੱਥ

ਵਿਚ ਫੜ੍ਹ ਕੇ, ਸੱਜੇ ਹੱਥ ਦੀਆਂ ਉਂਗਲਾਂ ਨਾਲ ਚੋਟਾਂ ਮਾਰ ਕੇ ਵਜਾਇਆ ਜਾਂਦਾ ਹੈ । ਖੱਬੇ ਹੱਥ ਦੀਆਂ ਉਂਗਲਾਂ ਅਤੇ ਅੰਗੂਠੇ ਨਾਲ ਇਸ ਦੀਆਂ ਤਣੀਆਂ ਨੂੰ ਦਬਾ ਕੇ ਤੇ ਢਿੱਲਾ ਛੱਡ ਕੇ ਇਸ ਦੀ ਆਵਾਜ਼ ਵਿਚ ਅੰਤਰ ਪੈਦਾ ਕੀਤਾ ਜਾਂਦਾ ਹੈ ।

ਢਾਡੀ ਆਮ ਤੌਰ ਤੇ ਤਿੰਨ ਜਾਂ ਚਾਰ ਵਿਅਕਤੀਆਂ ਦੀ ਟੋਲੀ ਦੇ ਰੂਪ ਵਿਚ ਗਾਉਂਦੇ ਹਨ ਜਿਸ ਨੂੰ ਢਾਡੀ ਜੱਥਾ ਕਿਹਾ ਜਾਂਦਾ ਹੈ । ਦੋ ਵਿਅਕਤੀ ਢੱਡ ਵਜਾ ਕੇ ਗਾਉਂਦੇ ਹਨ । ਇਕ ਸਾਰੰਗੀ ਵਜਾਉਂਦਾ ਹੋਇਆ ਗਾਉਂਦਾ ਹੈ ਅਤੇ ਇਕ ਵਿਆਖਿਆ ਜਾਂ ਵਖਿਆਨ ਕਰਦਾ ਹੈ । ਵਿਦਵਾਨਾਂ ਨੇ ਢਾਡੀ ਪਰੰਪਰਾ ਦਾ ਸਬੰਧ ਯੂਨਾਨੀ ਪਰੰਪਰਾ ਨਾਲ ਜੋੜਿਆ ਹੈ । ਪ੍ਰਿੰਸੀਪਲ ਤੇਜਾ ਸਿੰਘ ਅਨੁਸਾਰ ਯੂਨਾਨ ਵਿਚ ਵੀ ਪੰਜਾਬ ਦੇ ਢਾਡੀ ਜੱਥਿਆਂ ਵਾਂਗ ਗਾਉਣ ਵਾਲੀਆਂ ਟੋਲੀਆਂ ਹੁੰਦੀਆਂ ਹਨ । ਉਨ੍ਹਾਂ ਕੋਲ ਵੀ ਢਾਡੀਆਂ ਜਿਹੇ ਸਾਜ਼ ਹੁੰਦੇ ਹਨ। ਗਾਉਣ ਦਾ ਢੰਗ ਵੀ ਕੁਝ ਮਿਲਦਾ ਜੁਲਦਾ ਹੈ । ਓਡ ਦੇ ਤਿੰਨ ਭਾਗ ਹੁੰਦੇ ਹਨ, ਇਕ ਸਟਰਾਫੀ, ਦੂਜਾ ਐਂਟੀ ਸਟਰਾਫੀ ਅਤੇ ਤੀਜਾ ਈਪੋਡ । ਸਟਰਾਫੀ ਇਕ ਵਿਅਕਤੀ ਗਾਉਂਦਾ ਹੈ, ਐਂਟੀ ਸਟਰਾਫੀ ਦੂਜਾ ਵਿਅਕਤੀ ਗਾਉਂਦਾ ਹੈ ਪਰ ਈਪੋਡ ਨੂੰ ਦੋਵੇਂ ਰਲ ਕੇ ਗਾਉਂਦੇ ਹਨ । ਪੰਜਾਬ ਵਿਚ ਵੀ ਢਾਡੀ ਵਾਰਾਂ ਕੁਝ ਇਸ ਤਰ੍ਹਾਂ ਹੀ ਗਾਇਨ ਕਰਦੇ ਹਨ । ਭਾਵੇਂ ਢਾਡੀਆਂ ਦੀ ਵਾਰ ਗਾਇਨ ਦਾ ਢੰਗ ਕੁਝ ਵਖਰਾ ਹੈ ਪਰ ਰਾਗੀਆਂ ਵਿਚ ਵਾਰ ਗਾਇਨ ਦੀ ਵਿਧੀ ਲਗਭਗ ਇਹੋ ਹੀ ਹੈ ਖਾਸ ਕਰਕੇ ਆਸਾ ਦੀ ਵਾਰ ਦਾ ਗਾਇਨ ਢੰਗ ਇਸ ਪੱਖੋਂ ਉਲੇਖਯੋਗ ਹੈ । ਆਸਾ ਦੀ ਵਾਰ ਨੂੰ ਟੁੰਡੇ ਅਸਰਾਜੇ ਦੀ ਵਾਰ ਦੀ ਧੁਨੀ ਉੱਤੇ ਗਾਉਣ ਦਾ ਨਿਰਦੇਸ਼ ਦਿੱਤਾ ਗਿਆ ਹੈ । ਇਸ ਵਾਰ ਨੂੰ ਗਾਉਣ ਲਗਿਆਂ ਪਹਿਲਾਂ ਇਕ ਵਿਅਕਤੀ ਇਕ ਸਲੋਕ ਗਾਉਂਦਾ ਹੈ, ਫਿਰ ਦੂਜਾ ਵਿਅਕਤੀ ਦੂਜਾ ਸਲੋਕ ਗਾਉਂਦਾ ਹੈ ਅਤੇ ਪਉੜੀ ਨੂੰ ਸਾਰੇ ਰਲ ਕੇ ਗਾਉਂਦੇ ਹਨ ।

ਢਾਡੀ ਆਮ ਤੌਰ ਤੇ ਬੀਰ ਰਸੀ ਕਾਵਿ ਗਾ ਕੇ ਲੋਕਾਂ ਵਿਚ ਜੋਸ਼ ਪੈਦਾ ਕਰਦੇ ਹਨ । ਪਿਆਰਾ ਸਿੰਘ ਪਦਮ ਅਨੁਸਾਰ ਪੁਰਾਣੇ ਜ਼ਮਾਨੇ ਵਿਚ ਹਰ ਬਹਾਦਰ ਕਬੀਲੇ ਦਾ ਜਸ ਗਾਉਣ ਵਾਲਾ ਭੱਟ ਜਾਂ ਢਾਡੀ ਹੁੰਦਾ ਸੀ ਜੋ ਆਪਣੇ ਮਾਲਕ ਅਤੇ ਉਸ ਦੇ ਬਜ਼ੁਰਗਾਂ ਦੀ ਵਡਿਆਈ ਗਾ ਕੇ ਸੁਣਾਉਂਦਾ ਸੀ ਅਤੇ ਲੋਕਾਂ ਨੂੰ ਉਸ ਦੇ ਪੂਰਨਿਆਂ ਉਤੇ ਚੱਲਣ ਦੀ ਪ੍ਰੇਰਨਾ ਦਿੰਦਾ ਸੀ । ਜੱਸ ਸੁਣਨ ਵਾਲੇ ਢਾਡੀ ਦੇ ਗਾਇਨ ਤੋਂ ਖੁਸ਼ ਹੋ ਕੇ ਉਸ ਨੂੰ ਗਹਿਣੇ, ਬਸਤਰ ਤੇ ਨਕਦ ਇਨਾਮ ਦਿੰਦੇ ਸਨ । ਕਈ ਉਨ੍ਹਾਂ ਨੂੰ ਜਾਗੀਰਾਂ ਵੀ ਦਿੰਦੇ ਸਨ । ਇਸ ਗਾਇਨ ਕੀਤੇ ਜਾਣ ਵਾਲੇ ਕਾਵਿ-ਰੂਪ ਨੂੰ ਵਾਰ ਕਿਹਾ ਜਾਂਦਾ ਹੈ । ਵਾਰ ਗਾਉਣਾ ਮੁੱਖ ਤੌਰ ਤੇ ਢਾਡੀਆਂ ਨਾਲ ਹੀ ਜੁੜਿਆ ਹੈ । ਪੰਜਾਬ ਵਿਚ ਢਾਡੀਆਂ ਦੀ ਪੁਰਾਤਨ ਪਰੰਪਰਾ ਦੇ ਅਨੇਕਾਂ ਸੰਕੇਤ ਮਿਲਦੇ ਹਨ । ਪੰਜਾਬੀ ਵਿਚ ਬੀਰ ਕਾਵਿ ਢਾਡੀਆਂ ਕਾਰਨ ਹੀ ਰਚਿਆ ਗਿਆ ਜਾਪਦਾ ਹੈ ।

ਇਨ੍ਹਾਂ ਰਾਹੀਂ ਰਚੀਆਂ ਵਾਰਾਂ ਪੰਜਾਬ ਵਿਚ ਬਹੁਤ ਪ੍ਰਚੱਲਤ ਰਹੀਆਂ ਹਨ । ਇਨ੍ਹਾਂ ਵਾਰਾਂ ਦੀਆਂ ਧੁਨੀਆਂ (ਤਰਜ਼ਾਂ) ਲੋਕਾਂ ਨੂੰ ਬਹੁਤ ਟੁੰਬਦੀਆਂ ਸਨ । ਇਸੇ ਲਈ ਗੁਰੂ ਸਾਹਿਬਾਨ ਨੇ ਆਪਣੀਆਂ ਕੁਝ ਵਾਰਾਂ ਇਨ੍ਹਾਂ ਢਾਡੀਆਂ ਰਾਹੀਂ ਰਚੀਆਂ ਵਾਰਾਂ ਦੀਆਂ ਧੁਨੀਆਂ ਉੱਤੇ ਗਾਉਣ ਦੇ ਨਿਰਦੇਸ਼ ਦਿੱਤੇ ਹਨ ਜਿਵੇਂ:–

1. ਵਾਰ ਮਾਝ ਕੀ ਤਥਾ ਸਲੋਕ
   ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ
2. ਗਉੜੀ ਕੀ ਵਾਰ ਮਹਲਾ ਪੰਜਵਾਂ
   ਰਾਇ ਕਮਾਲ ਦੀ ਮੋਜਦੀ ਕੀ ਵਾਰ ਕੀ ਧੁਨੀ
3. ਆਸਾ ਮਹਲਾ ਪਹਿਲਾ ਵਾਰ ਸਲੋਕਾ ਨਾਲ ਸਲੋਕ ਭੀ
   ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੇ ਕੀ ਧੁਨੀ
4. ਗੂਜਰੀ ਜੀ ਵਾਰ ਮਹਲਾ ਤੀਜਾ
   ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ
5. ਵਡਹੰਸ ਕੀ ਵਾਰ ਮਹਲਾ ਪੰਜਵਾਂ
   ਲਲਾ ਬਹਿਲੀਮਾ ਕੀ ਧੁਨੀ ਗਾਵਣੀ
6. ਰਾਮਕਲੀ ਦੀ ਵਾਰ ਮਹਲਾ ਤੀਜਾ
   ਜੋਧੇ ਵੀਰੈ ਪੂਰਬਾਣੀ ਕੀ ਧੁਨੀ
7. ਸਾਰੰਗ ਕੀ ਵਾਰ ਮਹਲਾ ਚੌਥਾ
   ਰਾਇ ਮਹਮੇ ਹਸਨੇ ਕੀ ਧੁਨੀ
8. ਵਾਰ ਮਲਾਰ ਕੀ ਮਹਲਾ ਪਹਿਲਾ
   ਰਾਏ ਕੈਲਾਸ ਤਥਾ ਮਾਲਦੇ ਕੀ ਧੁਨੀ
9. ਕਾਨੜੇ ਕੀ ਵਾਰ ਮਹਲਾ ਚੌਥਾ
   ਮੂਸੇ ਕੀ ਵਾਰ ਕੀ ਧੁਨੀ

ਢਾਡੀਆਂ ਦਾ ਸਮਾਜ ਵਿਚਾ ਰੁਤਬਾ ਕਾਫੀ ਉਚੇਰਾ ਅਤੇ ਪ੍ਰਚੱਲਿਤ ਸੀ । ਇਸ ਦਾ ਸਬੂਤ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਗੁਰੂ ਸਾਹਿਬਾਨ ਆਪਣੇ ਆਪ ਨੂੰ ਢਾਡੀ (ਢਾਢੀ) ਕਹਿੰਦੇ ਹਨ। ਗੁਰਬਾਣੀ ਵਿਚ ਅਨੇਕ ਤੁਕਾਂ ਅਜਿਹੀਆਂ ਮਿਲਦੀਆਂ ਹਨ ਜਿਨ੍ਹਾਂ ਵਿਚ ਗੁਰੂ ਕਵੀ ਆਪਣੇ ਆਪ ਨੂੰ ਪ੍ਰਮਾਤਮਾ ਦਾ ਜਸ ਗਾਇਨ ਕਰਨ ਵਾਲਾ ਢਾਡੀ ਕਹਿ ਕੇ ਪੁਕਾਰਦੇ ਹਨ:

1. ਹਉ ਢਾਢੀ ਵੇਕਾਰੁ ਕਾਰੈ ਲਾਇਆ ॥
   (ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 150)
2. ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ ॥
   ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ॥
   (ਗੁਰੂ ਰਾਮਦਾਸ ਜੀ,ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ650)

ਪੰਜਾਬ ਵਿਚ ਜਿਵੇਂ ਪੁਰਾਤਨ ਵਾਰਾਂ ਦੇ ਸੰਕੇਤ ਮਿਲਦੇ ਹਨ ਉਸੇ ਤਰ੍ਹਾਂ ਢਾਡੀਆਂ ਦੇ ਨਾਮ ਵੀ ਮਿਲ ਜਾਂਦੇ ਹਨ ।

ਗੁਰੂ ਹਰਿਗੋਬਿੰਦ ਸਾਹਿਬ ਨੇ ਢਾਡੀਆਂ ਦੀ ਗਾਇਨ ਸ਼ੈਲੀ ਨੂੰ ਬਹੁਤ ਉਤਸ਼ਾਹਿਤ ਕੀਤਾ । ਉਹ ਹਰ ਰੋਜ਼ ਸ਼ਾਮ ਨੂੰ ਜਿਹੜਾ ਦੀਵਾਨ ਸਜਾਉਂਦੇ ਸਨ ਉਸ ਵਿਚ ਢਾਡੀ ਬਹਾਦਰੀ ਦੇ ਕਿੱਸੇ ਸੁਣਾ ਕੇ ਸਿੱਖਾਂ ਵਿਚ ਜੋਸ਼ ਭਰਦੇ ਸਨ । ਉਸ ਸਮੇਂ ਦੇ ਨੱਥਾ ਅਤੇ ਅਬਦੁੱਲਾ ਪ੍ਰਸਿੱਧ ਢਾਡੀ ਹੋਏ ਹਨ ।

ਗੁਰੂ ਕਾਲ ਤੋਂ ਬਾਅਦ ਵੀ ਢਾਡੀ ਪਰੰਪਰਾ ਜਾਰੀ ਰਹੀ ਹੈ। ਕੁਝ ਢਾਡੀਆਂ ਦੇ ਨਾਮ ਇਸ ਪ੍ਰਕਾਰ ਮਿਲਦੇ ਹਨ–ਬਾਬਾ ਬਾਹੂ, ਮੋਦਨ ਢਾਡੀ, ਮੌਲਾ ਬਖਸ਼ ਆਦਿ ।

ਸਿੰਘ ਸਭਾ ਲਹਿਰ ਨੇ ਅਨੇਕ ਢਾਡੀਆਂ ਨੂੰ ਸਰਪ੍ਰਸਤੀ ਦਿੱਤੀ ਜਿਵੇਂ ਭਾਈ ਲਾਲ ਸਿੰਘ, ਕਿਸ਼ਨ ਸਿੰਘ ਕੜਤੋੜ, ਸੋਹਣ ਸਿੰਘ ਭੀਲਾ, ਸੋਹਣ ਸਿੰਘ ਘੁਕੇਵਾਲੀਆ, ਨਰਵੈਰ ਪਾਲ, ਊਧਮ ਸਿੰਘ ਅਤੇ ਜੁਝਾਰ ਸਿੰਘ । ਅਜੋਕੇ ਯੁੱਗ ਵਿਚ ਸੋਹਣ ਸਿੰਘ ਸੀਤਲ(ਸਵਰਗਵਾਸੀ), ਦਇਆ ਸਿੰਘ ਦਿਲਬਰ, ਈਦੂ ਖ਼ਾਨ,

ਦੇਸ ਰਾਜ ਲਚਕਾਣੀ ਆਦਿ ਅਨੇਕਾਂ ਢਾਡੀ ਜਥਿਆਂ ਨੇ ਇਸ ਪਰੰਪਰਾ ਨੂੰ ਅੱਗੇ ਤੋਰਿਆ ।

ਉਪਰੋਕਤ ਦੇ ਨਾਲ ਨਾਲ ਲੋਕ ਕਾਵਿ ਅਤੇ ਲੋਕ ਸੰਗੀਤ ਦੇ ਖੇਤਰ ਵਿਚ ਵੀ ਢਾਡੀਆਂ ਦਾ ਵਰਣਨ ਯੋਗ ਸਥਾਨ ਰਿਹਾ ਹੈ। ਇਹ ਢਾਡੀ ਪੰਜਾਬ ਵਿਚ ਲਗਦੇ ਮੇਲਿਆਂ ਉੱਤੇ ਆਪਣੇ ਤੌਰ ਤੇ ਹੀ ਪਹੁੰਚ ਕੇ ਲੋਕ ਕਾਵਿ ਸੁਣਾ ਕੇ ਲੋਕਾਂ ਦਾ ਮਨੋਰੰਜਨ ਕਰਦੇ ਸਨ । ਇਹ ਪਿਰਤ ਜਰਗ ਆਦਿ ਦੇ ਮੇਲਿਆਂ ਉੱਤੇ ਅਜੇ ਵੀ ਵੇਖਣ ਨੂੰ ਮਿਲਦੀ ਹੈ । ਢਾਡੀਆਂ ਰਾਹੀਂ ਗਾਇਨ ਕੀਤੇ ਲੋਕ ਕਾਵਿ ਦੇ ਕੁਝ ਰਿਕਾਰਡ ਮਿਲ ਜਾਂਦੇ ਹਨ । ਇਸ ਖੇਤਰ ਵਿਚ ਢਾਡੀ ਦੀਦਾਰ ਸਿੰਘ ਅਤੇ ਅਮਰ ਸਿੰਘ ਸ਼ੌਂਕੀ ਦਾ ਨਾਮ ਕਾਫੀ ਉੱਘਾ ਰਿਹਾ ਹੈ । ਅਜੋਕੇ ਦੌਰ 'ਚ ਪ੍ਰਚੱਲਿਤ ਹੋਏ ਸਭਿਆਚਾਰਕ ਮੇਲਿਆਂ ਉੱਤੇ ਵੀ ਢਾਡੀ ਜੱਥੇ ਆਪਣੀ ਕਲਾ ਦੇ ਜੌਹਰ ਦਿਖਾਉਂਦੇ ਅਕਸਰ ਮਿਲ ਜਾਂਦੇ ਹਨ ।

—ਡਾ. ਜਾਗੀਰ ਸਿੰਘ

**ਢਿਲਵਾਂ** : ਇਸ ਨਾਮ ਦੇ ਤਿੰਨ ਗੁਰ ਅਸਥਾਨ ਗੁਰੂ ਸਾਹਿਬਾਂ ਨਾਲ ਸਬੰਧਤ ਹਨ। ਦੋ ਅਸਥਾਨ ਢਿਲਵਾਂ ਨਾਮ ਦੇ ਪਿੰਡਾਂ ਵਿਚ ਹਨ ਜਦ ਕਿ ਇਕ ਢਿਲਵਾਂ ਕਲਾਂ ਜਾਂ ਢਿਲਵਾਂ ਸੋਢੀਆਂ ਕਰ ਕੇ ਜਾਣਿਆ ਜਾਂਦਾ ਹੈ । ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

1. ਇਹ ਗੁਰੂ ਅਸਥਾਨ ਰੇਲਵੇ ਸਟੇਸ਼ਨ ਅਟਾਰੀ ਤੋਂ 12 ਕਿ.ਮੀ. ਦੱਖਣ ਪੱਛਮ ਵਿਚ ਇਸੇ ਹੀ ਨਾਮ ਦੇ ਇਕ ਪਿੰਡ ਵਿਚ ਹੈ । ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ । ਗੁਰੂ ਜੀ ਕਈ ਪਿੰਡਾਂ ਵਿਚ ਉਪਦੇਸ਼ ਦਿੰਦੇ ਹੋਏ ਝੱਲੀਆਂ ਤੋਂ ਆ ਕੇ ਇਕ ਪਿੱਪਲ ਹੇਠ ਬੈਠੇ ਸਨ । ਗੁਰੂ ਜੀ ਦੀ ਯਾਦ ਵਿਚ ਇਥੇ ਗੁਰਦੁਆਰਾ ਬਣਿਆ ਹੋਇਆ ਹੈ । ਇਹ ਅਸਥਾਨ ਅੱਜਕੱਲ੍ਹ ਥਾਣਾ ਬਰਕੀ, ਤਹਿਸੀਲ ਤੇ ਜ਼ਿਲ੍ਹਾ ਲਾਹੌਰ, ਪਾਕਿਸਤਾਨ ਵਿਚ ਹੈ ।

2. ਜ਼ਿਲ੍ਹਾ ਸੰਗਰੂਰ ਵਿਚ ਧਨੌਲਾ ਦੇ ਨਜ਼ਦੀਕ ਇਕ ਪਿੰਡ ਹੈ ਜੋ ਕਿਸੇ ਸਮੇਂ ਪਟਿਆਲਾ ਅਤੇ ਨਾਭਾ ਰਿਆਸਤਾਂ ਦਾ ਸਾਂਝਾ ਪਿੰਡ ਸੀ, ਇਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸਬੰਧਤ ਦੋ ਗੁਰਦੁਆਰੇ ਹਨ ।

ਪਹਿਲਾ ਗੁਰਦੁਆਰਾ ਢਿਲਵਾਂ ਪਿੰਡ ਤੋਂ ਇਕ ਕਿ.ਮੀ. ਦੀ ਦੂਰੀ ਤੇ ਹੈ ਜਿਹੜਾ ਕਸਬਾ ਹੰਢਿਆਇਆ ਤੋਂ 9 ਕਿ.ਮੀ. ਹੈ। ਇਸ ਪਿੰਡ ਨੂੰ ਮੌੜ ਢਿਲੋਂ ਵੀ ਕਹਿੰਦੇ ਹਨ । ਜਦੋਂ ਹੰਢਿਆਏ ਤੋਂ ਚਲ ਕੇ ਗੁਰੂ ਜੀ ਧੌਲੇ ਪਿੰਡ ਦੇ ਕੋਲ ਪਹੁੰਚੇ ਤਾਂ ਘੋੜਾ ਅੜ ਗਿਆ ਅਤੇ ਇਸ ਉਪਰੰਤ ਗੁਰੂ ਜੀ ਨੇ ਪੰਜ ਇਸ਼ਨਾਨਾ ਕਰ ਕੇ ਘੋੜਾ ਬਦਲਿਆ ਅਤੇ ਫਿਰ ਅੱਗੇ ਨੂੰ ਤੁਰੇ। ਇਥੇ ਮੰਜੀ ਸਾਹਿਬ ਹੈ ।

ਦੂਸਰਾ ਗੁਰਦੁਆਰਾ ਇਸੇ ਪਿੰਡ ਦੇ ਦੱਖਣ ਵੱਲ ਥੋੜ੍ਹੀ ਦੂਰੀ ਤੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਰੇਲਵੇ ਸਟੇਸ਼ਨ ਤਪੇ ਤੋਂ ਚਾਰ ਕੁ ਕਿ.ਮੀ. ਦੀ ਦੂਰੀ ਤੇ ਉੱਤਰ ਪੂਰਬੀ ਦਿਸ਼ਾ ਵੱਲ ਬਣਿਆ ਹੋਇਆ ਹੈ ।

ਹ.ਪੁ.—ਮ. ਕੋ.

**ਢਿੱਲੋਂ, ਸੁਖਦੇਵ ਸਿੰਘ (ਵੀ. ਚ.)** : ਇਸ ਸੂਰਬੀਰ ਦਾ ਜਨਮ 15 ਮਾਰਚ, 1947 ਨੂੰ ਪਿੰਡ ਕਮਾਲੀਆ (ਪਾਕਿਸਤਾਨ) ਵਿਖੇ ਸ. ਕਰਤਾਰ ਸਿੰਘ ਢਿੱਲੋਂ ਦੇ ਘਰ ਹੋਇਆ। ਇਸ ਨੇ ਭਾਰਤੀ ਵਾਯੂ ਸੈਨਾ ਵਿਚ 31 ਦਸੰਬਰ, 1967 ਨੂੰ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੀ ਭਾਰਤ-ਪਾਕਿ ਲੜਾਈ ਸਮੇਂ ਇਹ ਹੈਲੀਕਾਪਟਰ ਯੂਨਿਟ ਵਿਚ ਫਲਾਈਂਗ ਅਫ਼ਸਰ ਦੇ ਤੌਰ ਤੇ ਤਾਇਨਾਤ ਸੀ । ਤੋਪਖ਼ਾਨੇ ਦੀ ਭਾਰੀ ਗੋਲਾਬਾਰੀ ਹੋ ਰਹੀ ਸੀ ਜਿਸ ਵਿਚੋਂ ਇਹ 87 ਫੱਟੜ ਜਵਾਨਾਂ ਨੂੰ ਬਾਹਰ ਕੱਢ ਕੇ ਲਿਆਇਆ । ਇਹ ਬੜੀ ਬਹਾਦਰੀ ਤੇ ਦਲੇਰੀ ਵਾਲਾ ਕੰਮ ਸੀ ਜਿਸ ਨੂੰ ਇਸ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਵੀ ਸਫ਼ਲਤਾ ਨਾਲ ਪੂਰਾ ਕੀਤਾ ।

ਇਸ ਬੀਰਤਾ ਤੇ ਦਲੇਰੀ ਸਦਕਾ ਇਸ ਨੂੰ 17 ਦਸੰਬਰ, 1971 ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

—ਕਰਨਲ (ਡਾ.) ਦਲਵਿੰਦਰ ਸਿੰਘ ਗਰੇਵਾਲ

**ਢਿੱਲੋਂ, ਜੋਗਿੰਦਰ ਸਿੰਘ (ਪਦਮ ਭੂਸ਼ਨ)**: ਲੈਫ਼ਟੀਨੈਂਟ ਜਨਰਲ ਜੋਗਿੰਦਰ ਸਿੰਘ ਢਿੱਲੋਂ, ਜਨਰਲ ਕਮਾਂਡਿੰਗ ਗਿਆਰਾਂ ਕੋਰ ਉਨ੍ਹਾਂ ਪਲਟਨਾਂ ਦਾ ਕਮਾਂਡਰ ਸੀ ਜੋ ਲਾਹੌਰ, ਬਰਕੀ ਅਤੇ ਖੇਮਕਰਨ ਵਿਚ ਪਾਕਿਸਾਤਨ ਦੇ ਵਿਰੁੱਧ ਲੜ ਰਹੀਆਂ ਸਨ । ਇਸ ਦੀਆਂ ਪਲਟਨਾਂ ਦੇ ਜ਼ੁੰਮੇ ਇਹ ਕੰਮ ਲਾਇਆ ਗਿਆ ਸੀ ਕਿ ਉਹ ਅਜਿਹੀਆਂ ਸੈਨਿਕ ਪੁਜ਼ੀਸ਼ਨਾਂ ਤੇ ਅੱਗੇ ਵੱਧ ਕੇ ਕਬਜ਼ਾ ਕਰਨ ਅਤੇ ਇਸ ਨਾਜ਼ਕ ਇਲਾਕੇ ਵਿਚ ਤਕੜੇ ਦੁਸ਼ਮਣ ਨੂੰ ਘੇਰ ਕੇ ਨਸ਼ਟ ਕਰਨ ।

ਪਲਟਨ ਮੁੱਢਲੀ ਜਥੇਬੰਦੀ ਦੇ ਮਗਰੋਂ ਝੱਟ ਹੀ ਪਾਕਿਸਤਾਨ ਵਿਚ ਦਾਖ਼ਲ ਹੋ ਗਈ । ਦੁਸ਼ਮਣ ਦੀ ਹਮਲਾ ਕਰਨ ਦੀ ਸੱਤਾ ਨਕਾਰਾ ਕਰਨ ਅਤੇ ਉਸਦੇ ਹਥਿਆਰਾਂ ਦੇ ਵੱਡੇ ਭਾਗ ਨੂੰ ਨਸ਼ਟ ਕਰਨ ਦਾ ਕੰਮ ਬੜੀ ਸ਼ਾਨਦਾਰ ਸਫਲਤਾ ਨਾਲ ਸਿਰੇ ਚਾੜ੍ਹਿਆ ਗਿਆ । ਇਸ ਖੇਤਰ ਵਿਚ ਜਿਥੇ ਦੁਸ਼ਮਣ ਤੇ ਬਾਰ ਬਾਰ ਜੁਆਬੀ ਹਮਲੇ ਕਰਨੇ ਸਨ, ਦਿਨ ਪ੍ਰਤੀ ਦਿਨ ਦੀਆਂ ਫ਼ੌਜੀ ਕਾਰਵਾਈਆਂ ਲਈ ਬੜੀ ਮਜ਼ਬੂਤੀ, ਪੱਕੇ ਦ੍ਰਿੜ ਇਰਾਦੇ ਅਤੇ ਸਖ਼ਤ ਮਨ ਦੀ ਲੋੜ ਸੀ । ਲੈਫ਼ਟੀਨੈਂਟ ਜਨਰਲ ਢਿੱਲੋਂ ਨੇ ਇਨ੍ਹਾਂ ਸਾਰੇ ਗੁਣਾਂ ਦਾ ਭਰਵਾਂ ਸਬੂਤ ਦਿੱਤਾ ਅਤੇ ਜੋ ਸਫ਼ਲਤਾ ਇਸ ਦੀਆਂ ਪਲਟਨਾਂ ਨੂੰ ਪ੍ਰਾਪਤ ਹੋਈ ਉਹ ਬਹੁਤ ਹੱਦ ਤਕ ਲੈਫ਼ਟੀਨੈਂਟ ਜਨਰਲ ਢਿੱਲੋਂ ਦੀ ਸ਼ਖ਼ਸੀਅਤ ਦੇ ਕਾਰਨ ਹੀ ਸੀ । ਹਰ ਸਮੇਂ ਅਗਲੀਆਂ ਚੌਕੀਆਂ ਤੇ ਜਾ ਕੇ ਵਰ੍ਹਦੀਆਂ ਗੋਲੀਆਂ ਤੇ ਗੋਲਿਆਂ ਵਿਚ ਜਿਸ ਤਰ੍ਹਾਂ ਨਿਡਰ ਹੋ ਕੇ ਹਾਲਾਤ ਦਾ ਜਾਇਜ਼ਾ ਜਨਰਲ ਢਿੱਲੋਂ ਨੇ ਲਿਆ ਤੇ ਆਪਣੀ ਜਾਨ ਦੀ ਪ੍ਰਵਾਹ ਨਾ ਕਰ ਦੇ ਹੋਏ ਫ਼ਰਜ਼ ਨੂੰ ਪਹਿਲ ਦਿੱਤੀ ਉਹ ਮਿਸਾਲ ਹੈ ।

ਜੇਕਰ ਅੱਜ ਇਛੋਗਲ ਨਹਿਰ, ਡੋਗਰਾਈ ਅਤੇ ਬਰਕੀ ਵਰਗੀਆਂ ਤਿੰਨ ਅਣਜਾਣੀਆਂ ਥਾਵਾਂ ਸੰਸਾਰ ਪ੍ਰਸਿੱਧ ਹੋ ਗਈਆਂ ਹਨ ਤਾਂ ਇਹ ਕੇਵਲ ਜਨਰਲ ਢਿੱਲੋਂ ਦੇ ਹੁਨਰ ਅਤੇ ਸਾਹਸ ਕਾਰਨ ਹੀ ਸੰਭਵ ਹੋ ਸਕਿਆ ਹੈ । ਕੋਈ 90 ਪਿੰਡ ਅਤੇ ਦਰਜਨਾਂ ਪੈਟਨ ਟੈਂਕਾਂ ਨੂੰ ਕਬਜ਼ੇ ਵਿਚ ਕਰ ਕੇ ਇਸ ਨੇ ਕੌਮ ਦਾ ਸਿਰ ਉੱਚਾ ਕੀਤਾ ਜਿਸ ਕਰ ਕੇ ਇਸ ਨੂੰ ਪਦਮ ਭੂਸ਼ਨ ਨਾਲ ਸਨਮਾਨਿਆ ਗਿਆ ।

—ਕਰਨਲ (ਡਾ. ) ਦਲਵਿੰਦਰ ਸਿੰਘ ਗਰੇਵਾਲ

**ਢਿੱਲੋਂ, ਧਰਮ ਚੰਦ (ਵੀ. ਚ.)** : ਇਸ ਦਾ ਜਨਮ 1 ਅਗਸਤ, 1943 ਨੂੰ ਜ਼ਿਲ੍ਹਾ ਮਹਿੰਦਰਗੜ੍ਹ (ਹਰਿਆਣਾ) ਦੇ

ਪਿੰਡ ਬੰਬਰੋਲੀ ਵਿਖੇ ਸ੍ਰੀ ਐਸ. ਐਲ. ਢਿੱਲੋਂ ਦੇ ਘਰ ਹੋਇਆ। ਇਹ 9 ਮਾਰਚ, 1961 ਨੂੰ ਸਿਗਨਲਮੈਨ ਤੇ ਤੌਰ ਤੇ ਭਰਤੀ ਹੋਇਆ ਤੇ 23 ਜੁਲਾਈ, 1978 ਨੂੰ ਅਫ਼ਸਰ ਦੇ ਤੌਰ ਤੇ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1962 ਦੀ ਭਾਰਤ-ਚੀਨ ਲੜਾਈ ਸਮੇਂ ਇਹ ਲਦਾਖ ਖੇਤਰ ਵਿਚ ਇਕ ਚੌਕੀ ਦੀ ਸਿਗਨਲ ਸੰਚਾਰ ਵਿਵਸਥਾ ਦੀ ਦੇਖਭਾਲ ਕਰ ਰਿਹਾ ਸੀ । 27 ਅਕਤੂਬਰ, 1962 ਨੂੰ ਚੀਨੀਆਂ ਨੇ ਇਸ ਚੌਕੀ ਤੇ ਤੋਪਖ਼ਾਨੇ ਨਾਲ ਭਾਰੀ ਹਮਲਾ ਕੀਤਾ । ਜਦੋਂ ਗੋਲਿਆਂ ਨਾਲ ਇਸ ਦਾ ਵਾਇਰਲੈੱਸ ਸੈੱਟ ਖ਼ਰਾਬ ਹੋ ਗਿਆ ਤਾਂ ਇਸ ਨੇ ਇਕ ਖਾਈ ਵਿਚ ਬੈਠਕੇ ਦੁਸ਼ਮਣ ਨਾਲ ਉਦੋਂ ਤਕ ਲੜਾਈ ਕੀਤੀ ਜਦੋਂ ਤਕ ਇਹ ਵੀਰਗਤੀ ਨੂੰ ਪ੍ਰਾਪਤ ਨਹੀਂ ਹੋ ਗਿਆ ।

ਇਸ ਬੇਮਿਸਾਲ ਵੀਰਤਾ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਢਿੱਲੋਂ, ਮਨਜੀਤ ਸਿੰਘ (ਵੀ.ਚ.)** : ਇਸਦਾ ਜਨਮ 1 ਫ਼ਰਵਰੀ, 1941 ਨੂੰ ਸੰਗਰੂਰ ਜ਼ਿਲ੍ਹੇ ਦੇ ਪਿੰਡ ਢਿਲਵਾਂ ਵਿਖੇ ਮੇਜਰ ਜਗਜੀਤ ਸਿੰਘ ਦੇ ਘਰ ਹੋਇਆ । ਇਸ ਨੇ ਹਵਾਈ ਸੈਨਾ ਵਿਚ 30 ਮਾਰਚ, 1963 ਨੂੰ ਕਮਿਸ਼ਨ ਪ੍ਰਾਪਤ ਕੀਤਾ।

ਦਸੰਬਰ, 1971 ਵਿਚ ਪਾਕਿਸਤਾਨ ਵਿਰੁੱਧ ਲੜਾਈ ਸਮੇਂ ਇਸ ਨੇ ਛੰਭ, ਸ਼ੱਕਰਗੜ੍ਹ ਤੇ ਪੁੰਛ ਸੈਕਟਰ ਵਿਚ ਲਗਭਗ 59 ਉਡਾਨਾਂ ਭਰੀਆਂ ਅਤੇ 6,8,10 ਅਤੇ 11 ਦਸੰਬਰ ਨੂੰ ਇਸ ਨੇ ਕਾਫੀ ਸੰਖਿਆ ਵਿਚ ਫੱਟੜ ਜਵਾਨਾਂ ਨੂੰ ਲੜਾਈ ਦੇ ਖੇਤਰ ਵਿਚੋਂ ਬਾਹਰ ਕਢਿਆ । 7 ਦਸੰਬਰ ਨੂੰ ਜਦੋਂ ਇਹ ਛੰਭ ਸੈਕਟਰ ਵਿਚ ਮਿਸ਼ਨ ਤੇ ਸੀ ਤਾਂ ਇਸਨੂੰ ਉਧਮਪੁਰ ਹਵਾਈ ਅੱਡੇ ਤੋਂ ਉਡਾਨ ਭਰਨੀ ਪਈ । ਦੁਸ਼ਮਣ ਦੇ ਹਵਾਈ ਜਹਾਜ਼ ਇਸ ਦੇ ਬਹੁਤ ਨੇੜੇ ਸਨ । ਰਸਤੇ ਵਿਚ ਹੀ ਇਸ ਨੂੰ ਦੁਸ਼ਮਣ ਦੇ 9 ਜਹਾਜ਼ ਆਉਂਦੇ ਹੋਏ ਨਜ਼ਰ ਪਏ । ਇਹ ਜੌੜੀਆਂ ਖੇਤਰ ਵਿਚ ਪਹੁੰਚਿਆ ਤਾਂ ਦੁਸ਼ਮਣ ਦੇ ਜਹਾਜ਼ ਤੇ ਤੋਪਾਂ ਭਾਰੀ ਗੋਲਾਬਾਰੀ ਕਰ ਰਹੀਆਂ ਸਨ। ਇਹ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ ਹੈਲੀਕਾਪਟਰ ਨੂੰ ਕਾਫ਼ੀ ਹੇਠਾਂ ਲੈ ਆਇਆ ਤੇ ਬੜੀ ਚਤੁਰਾਈ ਨਾਲ ਆਪਣਾ ਮਿਸ਼ਨ ਸਫ਼ਲਤਾਪੂਰਵਕ ਪੂਰਾ ਕਰਕੇ ਵਾਪਸ ਨਿਕਲ ਆਇਆ । 10 ਦਸੰਬਰ ਨੂੰ ਇਸ ਨੂੰ ਸੈਕਟਰ ਟੋਹ ਉਡਾਨ ਦੀ ਜ਼ਿੰਮੇਵਾਰੀ ਸੰਭਾਲੀ ਗਈ । ਦੁਸ਼ਮਣ ਵੱਲੋਂ ਕੀਤੀ ਜਾ ਰਹੀ ਭਾਰੀ ਗੋਲਾਬਾਰੀ ਦੇ ਬਾਵਜੂਦ ਇਸ ਨੇ ਆਪਣੇ ਜ਼ਿੰਮੇ ਲੱਗੀ ਡਿਊਟੀ ਬੜੀ ਸਫ਼ਲਤਾ ਨਾਲ ਨਿਭਾਈ । ਇਸ ਦਿਨ ਇਸ ਨੇ 15 ਹੋਰ ਫੱਟੜ ਜਵਾਨਾਂ ਨੂੰ ਬਾਹਰ ਕੱਢਿਆ । ਇਸੇ ਤਰ੍ਹਾਂ ਭਾਰੀ ਗੋਲਾਬਾਰੀ ਦੇ ਬਾਵਜੂਦ ਇਸ ਨੇ 11 ਦਸੰਬਰ ਨੂੰ ਸ਼ੱਕਰਗੜ੍ਹ ਖੇਤਰ ਵਿਚੋਂ 8 ਫੱਟੜ ਜਵਾਨਾਂ ਨੂੰ ਬਾਹਰ ਕੱਢਿਆ ।

ਪੂਰੀ ਲੜਾਈ ਵਿਚ ਇਸ ਵੱਲੋਂ ਵਿਖਾਈ ਗਈ ਬਹਾਦਰੀ, ਉਤਸ਼ਾਹ ਤੇ ਦਲੇਰੀ ਸਦਕਾ ਇਸ ਨੂੰ ਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ। ਇਸ ਤੋਂ ਬਿਨਾਂ ਇਸ ਨੇ 1970 ਈ. ਵਿਚ ਵਾਯੂ ਸੈਨਾ ਮੈਡਲ ਵੀ ਪ੍ਰਾਪਤ ਕੀਤਾ ।

**ਢੀਂਗਰਾ, ਮਦਨ ਲਾਲ** : ਭਾਰਤ ਦੀ ਸੁਤੰਤਰਤਾ ਲਈ ਲੜੀ ਗਈ ਲੜਾਈ ਵਿਚ ਆਪਣਾ ਆਪ ਕੁਰਬਾਨ ਕਰਨ ਵਾਲੇ ਇਸ ਦੇਸ਼ ਭਗਤ ਦਾ ਜਨਮ 1887 ਈ. ਵਿਚ ਅੰਮ੍ਰਿਤਸਰ ਦੇ ਇਕ ਰਈਸ ਸਾਹਿਬ ਦਿਆਲ (ਸਾਹਿਬ ਦਿੱਤਾ) ਢੀਂਗਰਾ ਦੇ ਘਰ ਹੋਇਆ । ਇਸ ਦਾ ਪਿਤਾ ਡਾਕਟਰ ਅਤੇ ਭਰਾ ਵਕੀਲ ਸੀ। ਮੁੱਢਲੀ ਸਿੱਖਿਆ ਅੰਮ੍ਰਿਤਸਰ ਤੋਂ ਪ੍ਰਾਪਤ ਕਰਨ ਉਪਰੰਤ ਇਸਨੇ ਉਚੇਰੀ ਸਿੱਖਿਆ ਲਈ ਲਾਹੌਰ ਕਾਲਜ ਵਿਚ ਦਾਖਲਾ ਲਿਆ ਫਿਰ ਇਹ ਇੰਜਨੀਅਰਿੰਗ ਦਾ ਕੋਰਸ ਕਰਨ ਲਈ ਇੰਗਲੈਂਡ ਚਲਾ ਗਿਆ ਅਤੇ 1906 ਈ. ਵਿਚ ਡਿਗਰੀ ਹਾਸਲ ਕੀਤੀ ।

ਉਨ੍ਹਾਂ ਦਿਨਾਂ ਵਿਚ ਭਾਰਤ ਵਿਚ ਆਜ਼ਾਦੀ ਦੀ ਲਹਿਰ ਬੜੀ ਜ਼ੋਰਾਂ ਤੇ ਸੀ ਅਤੇ ਇਸ ਤੋਂ ਪ੍ਰੇਰਿਤ ਹੋ ਕੇ ਇਹ ਇਸ ਲਹਿਰ ਵਿਚ ਸ਼ਾਮਲ ਹੋ ਗਿਆ । ਲੰਡਨ ਵਿਚ ਹੀ ਇਕ ਇਨਕਲਾਬੀ ਵੀਰ ਸਾਵਰਕਰ ਦੇ ਸੰਪਰਕ ਵਿਚ ਆਉਣ ਨਾਲ ਇਸਨੇ ਹਥਿਆਰਾਂ ਦੀ ਵਰਤੋਂ ਕਰਨੀ ਸਿੱਖੀ। ਸਾਵਰਕਰ ਇੰਡੀਆ ਹਾਊਸ ਲਈ ਬਹੁਤ ਕੰਮ ਕਰ ਰਿਹਾ ਸੀ ਇਸ ਲਈ ਮਦਨ ਲਾਲ ਵੀ ਉਸ ਸੰਸਥਾ ਦਾ ਮੈਂਬਰ ਬਣ ਗਿਆ। ਕੁਝ ਸਮੇਂ ਬਾਅਦ ਅੰਗਰੇਜ਼ ਸਰਕਾਰ ਨੇ ਸਾਵਰਕਰ, ਕੁਸ਼ਦੀ ਰਾਮ ਬੋਸ, ਕਨ੍ਹਈਆ ਲਾਲ, ਬਰਿੰਦਰ ਤੇ ਭੁਪਿੰਦਰ ਨੂੰ ਗ੍ਰਿਫ਼ਤਾਰ ਕਰਕੇ ਫਾਂਸੀ ਚੜ੍ਹਾ ਦਿੱਤਾ। ਇਸ ਘਟਨਾ ਤੋਂ ਬਾਅਦ ਇੰਗਲੈਂਡ ਵਿਚ ਰਹਿ ਰਹੇ ਨੌਜਵਾਨ ਇਨਕਲਾਬੀਆਂ ਵਿਚ ਬਹੁਤ ਜੋਸ਼ ਆ ਗਿਆ। ਉਨ੍ਹਾਂ ਨੇ ਸਰਕਾਰ ਦੇ ਜ਼ਾਲਮ ਵਤੀਰੇ ਵਿਰੁੱਧ ਆਵਾਜ਼ ਉਠਾਈ ਅਤੇ ਵਿਲੀਅਮ ਕਰਜ਼ਨ ਵਿਲੀ ਦਾ ਕਤਲ ਕਰਨ ਦੀ ਸਕੀਮ ਬਣਾਈ। ਵਿਲੀ ਮਦਨ ਲਾਲ ਦੇ ਪਿਤਾ ਦਾ ਚੰਗਾ ਦੋਸਤ ਸੀ ਪਰ ਫਿਰ ਵੀ ਇਸਨੇ ਉਸਨੂੰ ਕਤਲ ਕਰਨ ਦਾ ਫ਼ੈਸਲਾ ਨਹੀਂ ਬਦਲਿਆ। ਇਹ ਉਸਨੂੰ ਕਤਲ ਕਰਨ ਦੀ ਰੋਜ਼ ਤਿਆਰੀ ਕਰਨ ਲੱਗਾ ।

ਮਦਨ ਲਾਲ ਢੀਂਗਰਾ ਇੰਡੀਅਨ ਹੋਮ ਰੂਲ ਸੁਸਾਇਟੀ ਅਤੇ ਅਭਿਨਵ ਭਾਰਤ ਸੁਸਾਇਟੀ ਦਾ ਵੀ ਉੱਘਾ ਕਾਰਜਕਰਤਾ ਸੀ। ਇਸ ਨੇ ਇਨ੍ਹਾਂ ਦੋ ਸੰਸਥਾਵਾਂ ਲਈ ਵੀ ਬਹੁਤ ਕੰਮ ਕੀਤਾ। ਇਨਕਲਾਬੀਆਂ ਦੀ ਸਹਾਇਤਾ ਨਾਲ ਇਸਨੇ ਇਕ ਰਿਵਾਲਵਰ ਅਤੇ ਇਕ ਬੈਲਜੀਅਨ ਪਿਸਤੌਲ ਖਰੀਦਿਆ ਅਤੇ ਹਰ ਪਲ ਵਿਲੀ ਉਪਰ ਹਮਲਾ ਕਰਨ ਦੀ ਤਿਆਰੀ ਵਿਚ ਰਹਿਣ ਲੱਗਾ । ਭਾਰਤ ਵਿਚ ਇਸਦੇ ਪਰਿਵਾਰ ਨੂੰ ਇਸਦੀਆਂ ਸਰਗਰਮੀਆਂ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਇਸਨੂੰ ਅਜਿਹਾ ਕਰਨ ਤੋਂ ਰੋਕਿਆ ਪਰ ਜਵਾਬ ਵਿਚ ਇਸਨੇ ਆਪਣੇ ਭਰਾ ਨੂੰ ਇਕ ਫਿਟਕਾਰ ਭਰਿਆ ਪੱਤਰ ਲਿਖਿਆ । ਅਖ਼ੀਰ ਵਿਚ ਇਕ ਦਿਨ ਇੰਪੀਰੀਅਲ ਇੰਸਟੀਚਿਊਟ ਦੇ ਜਹਾਂਗੀਰ ਹਾਊਸ ਵਿਚ, ਇੰਡੀਅਨ ਨੈਸ਼ਨਲ ਐਸੋਸੀਏਸ਼ਨ ਦੀ ਸਾਲਾਨਾ ਇਕੱਤਰਤਾ ਦੌਰਾਨ 1 ਜੁਲਾਈ, 1909 ਨੂੰ ਇਸਨੇ ਮੌਕਾ ਦੇਖ ਕੇ ਵਿਲੀ ਨੂੰ ਬਹੁਤ ਨੇੜਿਓਂ ਗੋਲੀ ਦਾ ਨਿਸ਼ਾਨਾ ਬਣਾਇਆ। ਵਿਲੀ ਥਾਂ ਤੇ ਹੀ ਮਰ ਗਿਆ । ਮਦਨ ਲਾਲ ਨੇ ਭੱਜਣ ਦੀ ਕੋਸ਼ਿਸ਼ ਨਾ ਕੀਤੀ । ਉਥੇ ਹੀ ਰਿਵਾਲਵਰ ਸੁੱਟਿਆ ਤੇ ਗ੍ਰਿਫ਼ਤਾਰ ਹੋ ਗਿਆ । ਮਦਨ ਲਾਲ ਦੇ ਪਿਤਾ ਤੇ ਰਿਸ਼ਤੇਦਾਰਾਂ ਨੇ ਇਸ ਦੀ ਨਿੰਦਿਆ ਕੀਤੀ ਪਰ ਇਨਕਲਾਬੀਆਂ ਨੇ ਬਹੁਤ ਪ੍ਰਸੰਸਾ ਕੀਤੀ । ਇਸ ਕੇਸ ਵਿਚ ਇਸਨੂੰ ਫਾਂਸੀ ਦੀ ਸਜ਼ਾ ਹੋਈ ਅਤੇ 17 ਅਗਸਤ, 1909 ਨੂੰ ਇਸਨੂੰ ਫਾਂਸੀ ਚੜ੍ਹਾ ਦਿੱਤਾ ਗਿਆ । ਫਾਂਸੀ ਚੜ੍ਹਨ ਤੋਂ

ਪਹਿਲਾਂ ਇਸਨੇ ਆਪਣੇ ਖਿਆਲ ਪ੍ਰਗਟ ਕਰਦਿਆਂ ਕਿਹਾ ਕਿ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਮੈਂ ਆਪਣੇ ਦੇਸ਼ ਦੀ ਅਜ਼ਾਦੀ ਲਈ ਆਪਣੀ ਕੁਰਬਾਨੀ ਦੇਣ ਦਾ ਸੁਭਾਗ ਪ੍ਰਾਪਤ ਕੀਤਾ ਹੈ । ਇਸ ਨੇ ਇਹ ਸੰਦੇਸ਼ ਵੀ ਦਿੱਤਾ ਕਿ ਭਾਰਤ ਦੇ ਦੇਸ਼ਭਗਤ ਨੌਜਵਾਨਾਂ ਨੂੰ ਜਲਾਵਤਨ ਕੀਤੇ ਜਾਣ ਅਤੇ ਬੇਦਰਦੀ ਨਾਲ ਫਾਂਸੀ ਚੜ੍ਹਾਏ ਜਾਣ ਦੇ ਵਿਰੋਧ ਵਿਚ ਇਸ ਨੇ ਇਹ ਇਕ ਛੋਟਾ ਜਿਹਾ ਬਦਲਾ ਲਿਆ ਹੈ । ਇਸ ਤਰ੍ਹਾਂ ਇਹ ਨੌਜਵਾਨ ਆਪਣੇ ਦੇਸ਼ ਦੀ ਆਜ਼ਾਦੀ ਲਈ ਹਸਦੇ-ਹਸਦੇ ਸ਼ਹੀਦ ਹੋ ਗਿਆ ।

ਹ.ਪੁ.–ਐ. ਫ੍ਰੀ. ਫਾ. ਪੰ. :165; ਹੂ. ਇੰਡੀ. ਮਾਰ:94; ਡਿ. ਨੈ. ਬਾ. 1:459; ਪ੍ਰਸਿੱਧ ਜੀਵਨੀਆਂ-ਗੁਰਾਂਦਿੱਤਾ ਖੰਨਾ : 122; ਹੂ. ਵਾਜ਼. ਹੂ. 1900-1980:102

**ਢੀਂਡਸਾ, ਸੁਖਦੇਵ ਸਿੰਘ** : ਇਸ ਉੱਘੇ ਰਾਜਨੀਤੀਵਾਨ ਅਤੇ ਕੇਂਦਰੀ ਮੰਤਰੀ ਦਾ ਜਨਮ 9 ਅਪ੍ਰੈਲ, 1936 ਨੂੰ ਸੰਗਰੂਰ ਜ਼ਿਲ੍ਹੇ ਦੇ ਪਿੰਡ ਉੱਭਾਵਾਲ ਵਿਖੇ ਸ. ਰਤਨ ਸੰਘ ਦੇ ਘਰ ਹੋਇਆ । ਇਸ ਦੀ ਮਾਤਾ ਦਾ ਨਾ ਲਾਭ ਕੌਰ ਸੀ। ਮੁੱਢਲੀ ਸਿੱਖਿਆ ਇਸ ਨੇ ਗੁਰੂ ਨਾਨਕ ਸਕੂਲ, ਸੰਗਰੂਰ ਤੋਂ ਪ੍ਰਾਪਤ ਕੀਤੀ ਅਤੇ ਬੀ.ਏ.ਸਰਕਾਰੀ ਰਣਬੀਰ ਕਾਲਜ, ਸੰਗਰੂਰ ਤੋਂ ਕੀਤੀ। ਮਈ, 1962 ਵਿਚ ਇਸ ਦਾ ਵਿਆਹ ਬੀਬੀ ਹਰਜੀਤ ਕੌਰ ਨਾਲ ਹੋਇਆ ਅਤੇ ਇਸ ਦੇ ਘਰ ਇਕ ਪੁੱਤਰ ਅਤੇ ਦੋ ਧੀਆਂ ਨੇ ਜਨਮ ਲਿਆ।



ਸੁਖਦੇਵ ਸਿੰਘ ਢੀਂਡਸਾ

ਮੁੱਢ ਤੋਂ ਹੀ ਇਸ ਵਿਚ ਇਕ ਚੰਗੇ ਨੇਤਾ ਦੇ ਗੁਣ ਮੌਜੂਦ ਸਨ। ਇਹ ਆਪਣੇ ਕਾਲਜ ਸਮੇਂ ਦੌਰਾਨ ਵਿਦਿਆਰਥੀ ਯੂਨੀਅਨ ਦਾ ਪ੍ਰਧਾਨ ਰਿਹਾ ਅਤੇ ਬਾਅਦ ਵਿਚ ਆਪਣੇ ਪਿੰਡ ਉੱਭਾਵਾਲ ਦਾ ਸਰਪੰਚ ਵੀ ਰਿਹਾ । ਸੰਨ 1972 ਵਿਚ ਇਹ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਸੰਨ 1973 ਵਿਚ ਇਹ ਸ਼੍ਰੋਮਣੀ ਅਕਾਲੀ ਦਲ ਦਾ ਮੈਂਬਰ ਬਣਿਆ ਅਤੇ 1992 ਈ. ਤੋਂ ਇਹ ਦਲ ਦੇ ਬਾਦਲ ਧੜੇ ਦੇ ਜਨਰਲ ਸਕੱਤਰ ਦਾ ਅਹੁਦਾ ਸੰਭਾਲ ਰਿਹਾ ਹੈ। ਸੰਨ 1977, 1980 ਅਤੇ 1985 ਦੀਆਂ ਚੋਣਾਂ ਉਪਰੰਤ ਵੀ ਇਹ ਪੰਜਾਬ ਵਿਧਾਨ ਸਭਾ ਦਾ ਮੈਂਬਰ ਬਣਿਆ । ਸੰਨ 1977 ਤੋਂ 1980 ਤੱਕ ਇਹ ਪੰਜਾਬ ਸਰਕਾਰ ਦੇ ਖੇਡ, ਟੂਰਿਜ਼ਮ, ਸਭਿਆਚਾਰ ਅਤੇ ਸ਼ਹਿਰੀ ਹਵਾਬਾਜ਼ੀ ਮੰਤਰਾਲਿਆਂ ਦਾ ਰਾਜਮੰਤਰੀ ਰਿਹਾ। ਅਗਸਤ, 1997 ਤੋਂ ਮਾਰਚ, 1998 ਤਕ ਇਹ ਪੰਜਾਬ ਰਾਜ ਬਿਜਲੀ ਬੋਰਡ ਦਾ ਚੇਅਰਮੈਨ ਰਿਹਾ। ਅਪ੍ਰੈਲ, 1998 ਵਿਚ ਇਹ ਰਾਜ ਸਭਾ ਦਾ ਮੈਂਬਰ ਚੁਣਿਆ ਗਿਆ। ਸੰਨ 1998 ਤੋਂ 1999 ਤਕ ਸੰਚਾਰ ਮੰਤਰਾਲੇ ਦੀ ਸਲਾਹਕਾਰ ਕਮੇਟੀ ਦਾ ਮੈਂਬਰ ਰਿਹਾ। ਨਵੰਬਰ, 1999 ਵਿਚ ਇਸ ਨੂੰ ਸ਼ਹਿਰੀ ਰੋਜ਼ਗਾਰ ਅਤੇ ਗਰੀਬੀ ਨਿਵਾਰਣ ਮੰਤਰਾਲੇ ਦਾ ਕਾਰਜਭਾਰ ਸੌਂਪਿਆ ਗਿਆ ਅਤੇ ਫ਼ਰਵਰੀ, 2000 ਵਿਚ ਇਸ ਦੇ ਨਾਲ ਹੀ ਯੁਵਕ ਮਸਲੇ ਅਤੇ ਖੇਡ ਮੰਤਰਾਲੇ ਦਾ ਵਧੀਕ ਚਾਰਜ ਵੀ ਦਿਤਾ ਗਿਆ । ਮਈ, 2000 ਵਿਚ ਇਹ ਯੁਵਕ ਮਸਲੇ ਅਤੇ ਖੇਡ ਮੰਤਰੀ ਬਣਿਆ ਅਤੇ ਨਾਲ ਹੀ ਇਸ ਨੂੰ ਖਾਣਾਂ ਦਾ ਵਧੀਕ ਚਾਰਜ ਸੰਭਾਲਿਆ ਗਿਆ। ਨਵੰਬਰ, 2000 ਤੋਂ ਇਹ ਖਣਿਜ ਅਤੇ ਖਾਦ ਮੰਤਰੀ ਦੇ ਪਦ ਤੇ ਸੁਸ਼ੋਭਿਤ ਹੈ।

ਆਪਣੇ ਰਾਜਨੀਤਿਕ ਜੀਵਨ ਦੌਰਾਨ ਇਸ ਨੇ ਕਈ ਦੇਸ਼ਾਂ ਦਾ ਦੌਰਾ ਕੀਤਾ ਜਿਨ੍ਹਾਂ ਵਿਚ ਅਮਰੀਕਾ, ਕੈਨੇਡਾ, ਇੰਗਲੈਂਡ, ਫਰਾਂਸ, ਜਰਮਨੀ, ਥਾਈਲੈਂਡ, ਪਾਕਿਸਤਾਨ, ਹਾਂਗ ਕਾਂਗ, ਸਿੰਘਾਪੁਰ, ਰੂਸ, ਉਜ਼ਬੇਕਿਸਤਾਨ, ਬੁਲਗਾਰੀਆ, ਇਰਾਕ, ਦੱਖਣੀ ਕੋਰੀਆ, ਇੰਡੋਨੇਸ਼ੀਆ, ਬਰਾਜ਼ੀਲ, ਓਮਾਨ ਆਦਿ ਸ਼ਾਮਿਲ ਹਨ।

ਖੇਡਾਂ ਵਿਚ ਇਸ ਦੀ ਖਾਸ ਦਿਲਚਸਪੀ ਹੈ। ਇਹ ਭਾਰਤੀ ਸਾਈਕਲਿੰਗ ਫੈਡਰੇਸ਼ਨ, ਪੰਜਾਬ ਉਲਿੰਪਿਕ ਐਸੋਸੀਏਸ਼ਨ, ਪੰਜਾਬ ਬਾਕਸਿੰਗ ਐਸੋਸੀਏਸ਼ਨ ਅਤੇ ਪੰਜਾਬ ਰੋਇੰਗ ਐਸੋਸੀਏਸ਼ਨ ਦਾ ਪ੍ਰਧਾਨ ਹੈ। ਇਹ ਭਾਰਤੀ ਉਲਿੰਪਿਕ ਐਸੋਸੀਏਸ਼ਨ ਦੇ ਖੇਡ ਵਿਕਾਸ ਕਮਿਸ਼ਨ ਦਾ ਚੇਅਰਮੈਨ ਹੈ ਅਤੇ ਏਸ਼ੀਅਨ ਸਾਈਕਲਿੰਗ ਕਨਫੈਡਰੇਸ਼ਨ ਦਾ ਪ੍ਰਬੰਧਕੀ ਮੈਂਬਰ ਹੈ।

ਇਹ ਕਈ ਤਰ੍ਹਾਂ ਦੀਆਂ ਸਮਾਜ ਭਲਾਈ ਸੰਸਥਾਵਾਂ ਨਾਲ ਵੀ ਜੁੜਿਆ ਹੋਇਆ ਹੈ ਜਿਨ੍ਹਾਂ ਵਿਚ ਮੁੱਖ ਤੌਰ ਤੇ ਸੰਤ ਅਤਰ ਸਿੰਘ ਟਰੱਸਟ, ਮਸਤੂਆਣਾ, ਰਾਜਾ ਭਾਲਿੰਦਰ ਸਿੰਘ ਫਾਊਂਡੇਸ਼ਨ ਅਤੇ ਗਿਆਨੀ ਲਾਲ ਸਿੰਘ ਮੈਮੋਰੀਅਲ ਟਰੱਸਟ ਪਟਿਆਲਾ ਸ਼ਾਮਲ ਹਨ। ਪੰਜਾਬ ਦੀ ਜਨਤਾ ਨੂੰ ਆਪਣੇ ਇਸ ਨੇਤਾ ਤੋਂ ਭਵਿੱਖ ਵਿਚ ਵੀ ਬੜੀ ਆਸ ਹੈ।

ਹ.ਪੁ.–ਨਿਜੀ ਬਾਇਓਡੈਟਾ-ਸ.ਸੁਖਦੇਵ ਸਿੰਘ ਢੀਂਡਸਾ

**ਢੋਲ** : ਇਹ ਇਕ ਤਾਲ ਵਾਦਯ (ਸਾਜ਼) ਹੈ । ਇਸ ਦੀ ਕਾਢ ਬਾਰੇ ਕਈ ਲੋਕ ਕਹਿੰਦੇ ਹਨ ਕਿ ਅਮੀਰ ਖੁਸਰੋ ਨੇ ਇਸ ਦੀ ਕਾਢ ਕੱਢੀ ਪਰ ਮੰਨਿਆ ਜਾਂਦਾ ਹੈ ਕਿ ਢੋਲ ਬਹੁਤ ਪ੍ਰਾਚੀਨ ਵਾਦਯ ਹੈ। ਇਸਦਾ ਪ੍ਰਯੋਗ ਆਮ ਸਥਾਨ ਤੋਂ ਲੈ ਕੇ ਰਾਜ-ਦਰਬਾਰ ਤਕ ਹੁੰਦਾ ਰਿਹਾ ਹੈ । ਢੋਲ ਕੇਵਲ ਪੰਜਾਬ ਵਿਚ ਜਾਂ ਭਾਰਤ ਵਿਚ ਹੀ ਨਹੀਂ ਬਲਕਿ ਦੁਨੀਆ ਦੇ ਸਾਰੇ ਦੇਸ਼ਾਂ ਵਿਚ ਪ੍ਰਚੱਲਤ ਸਾਜ਼ ਹੈ । ਢੋਲ ਦਾ ਇਸਤੇਮਾਲ ਵਿਸ਼ੇਸ਼ ਕਰ ਕੇ ਲੋਕ ਸੰਗੀਤ ਵਿਚ ਹੀ ਹੁੰਦਾ ਹੈ । ਢੋਲ ਇਕਾਂਕੀ ਵਾਦਨ ਅਤੇ ਸੰਗੀਤ ਵਾਦਨ ਦੋਹਾਂ ਵਿਚ ਹੀ ਪ੍ਰਯੋਗ ਕੀਤਾ ਜਾਂਦਾ ਹੈ ।

ਇਹ ਲੱਕੜ ਦੇ ਖੋਲ ਤੋਂ ਤਿਆਰ ਕੀਤਾ ਜਾਂਦਾ ਹੈ । ਇਹ ਵਿਚੋਂ ਖੋਖਲਾ ਹੁੰਦਾ ਹੈ, ਇਸ ਕਾਰਨ ਇਸ ਨਾਲ ਇਕ ਕਹਾਵਤ ''ਢੋਲ ਦਾ ਪੋਲ'' ਜੁੜੀ ਹੋਈ ਹੈ। ਇਸ ਦੇ ਵਿਭਿੰਨ ਆਕਾਰ ਹੁੰਦੇ ਹਨ। ਇਸ ਦਾ ਆਕਾਰ 50 ਸੈਂ.ਮੀ. ਤੋਂ ਲੈ ਕੇ

60 ਸੈਂ.ਮੀ. ਤਕ ਹੁੰਦਾ ਹੈ। ਇਸ ਦੇ ਦੋਵੇਂ ਪਾਸੇ ਚਮੜੇ ਨਾਲ ਮੜ੍ਹੇ ਹੁੰਦੇ ਹਨ ਜਿਨ੍ਹਾਂ ਨੂੰ ਪੁੜ ਕਿਹਾ ਜਾਂਦਾ ਹੈ । ਇਹ ਪੁੜ 25 ਸੈਂ.ਮੀ. ਜਾਂ 30 ਸੈਂ.ਮੀ. ਆਕਾਰ ਦੇ ਹੁੰਦੇ ਹਨ। ਇਸ ਨੂੰ ਰੱਸੀ ਜਾਂ ਡੋਰੀ ਦੁਆਰਾ ਮੜ੍ਹਿਆ ਜਾਂਦਾ ਹੈ ਅਤੇ ਇਸ ਵਿਚ ਛੱਲੇ ਪਰੋਏ ਜਾਂਦੇ ਹਨ ਤਾਂ ਕਿ ਜ਼ਰੂਰਤ ਅਨੁਸਾਰ ਕਸਿਆ ਅਤੇ ਢਿੱਲਾ ਕੀਤਾ ਜਾ ਸਕੇ। ਕਈ ਢੋਲ ਵਾਦਕ ਰੰਗ ਬਰੰਗੀਆਂ ਡੋਰੀਆਂ, ਫੁੰਦਿਆਂ ਨਾਲ ਆਪਣੇ ਸਾਜ਼ ਨੂੰ ਸ਼ਿੰਗਾਰਦੇ ਹਨ।

ਇਸ ਨੂੰ ਕਮਾਨੀਆਂ ਨਾਲ ਵਜਾਇਆ ਜਾਂਦਾ ਹੈ । ਕਮਾਨੀ ਇਕ ਸਿੱਧੀ ਅਤੇ ਪਤਲੀ ਛਮਕ ਦੀ ਤਰ੍ਹਾਂ ਹੁੰਦੀ ਹੈ ਜੋ ਬਾਂਸ ਤੋਂ ਤਿਆਰ ਕੀਤੀ ਜਾਂਦੀ ਹੈ । ਦੂਜੀ ਕਮਾਨੀ ਜਿਸ ਨੂੰ ਡੱਗਾ ਵੀ ਕਿਹਾ ਜਾਂਦਾ ਹੈ ਥੋੜ੍ਹੀ ਜਿਹੀ ਖੂੰਡੀ ਦੀ ਤਰ੍ਹਾਂ ਮੁੜੀ ਹੁੰਦੀ ਹੈ । ਇਹ ਕਮਾਨੀ ਲੱਕੜੀ ਜਾਂ ਬੈਂਤ ਤੋਂ ਬਣਾਈ ਜਾਂਦੀ ਹੈ ।

ਢੋਲ ਦਾ ਪ੍ਰਯੋਗ ਅਨੇਕ ਸਥਾਨਾਂ ਤੇ ਹੁੰਦਾ ਹੈ ਜਿਵੇਂ ਮੱਲ ਯੁੱਧ, ਅਖਾੜਾ, ਪੀਰਾਂ-ਫ਼ਕੀਰਾਂ ਦੀਆਂ ਸਮਾਧਾਂ, ਢੰਢੋਰਾ, ਮੁਨਾਦੀ, ਘੋੜਾ ਨਰਿਤ, ਯੁੱਧ ਦਾ ਕੋਈ ਸੰਕੇਤ, ਪਹਿਲਾਂ ਪਹਿਲ ਬਰਾਤ ਦੇ ਅੱਗੇ ਅੱਗੇ ਢੋਲ ਹੀ ਵਜਾਇਆ ਜਾਂਦਾ ਸੀ । ਅੱਜਕੱਲ੍ਹ ਵੀ ਖੁਸ਼ੀ ਦੇ ਮੌਕੇ ਤੇ ਢੋਲ ਵਜਾਏ ਜਾਣ ਦਾ ਰਿਵਾਜ ਹੈ । ਇਹ ਸਾਜ਼ ਅਖਾੜੇ ਵਿਚ ਜੋਸ਼ ਭਰਦਾ ਹੈ । ਦੰਗਲ ਵਿਚ ਦੋ, ਤਿੰਨ ਜਾਂ ਚਾਰ ਢੋਲ ਇਕੱਠੇ ਵੀ ਵਜਦੇ ਹਨ । ਪੰਜਾਬ ਦੇ ਪ੍ਰਸਿੱਧ ਲੋਕ ਨਾਚ ਭੰਗੜੇ ਦੀ ਜਿੰਦ ਜਾਨ ਢੋਲ ਹੀ ਹੈ । ਢੋਲ ਦੀ ਥਾਪ ਹੀ ਪੈਰ ਜਾਂ ਚਾਲ ਬਦਲਣ ਦਾ ਸੰਕੇਤ ਕਰਦੀ ਹੈ । ਇਸ ਦੀ ਥਾਪ ਤੇ ਹੁਲਾਰੇ ਨਾਲ ਲੋਕਾਂ ਦੇ ਸਿਰ, ਪੈਰ ਵੀ ਹਿਲਣੇ ਆਰੰਭ ਹੋ ਜਾਂਦੇ ਹਨ । ਢੋਲ ਵਾਦਕ ਨੂੰ ਢੋਲੀ ਕਿਹਾ ਜਾਂਦਾ ਹੈ ਅਤੇ ਉਸਦੀ ਪੋਸ਼ਾਕ ਵੀ ਭੰਗੜਾ ਨਰਤਕਾਂ ਦੀ ਤਰ੍ਹਾਂ ਦੀ ਹੁੰਦੀ ਹੈ।

—ਡਾ. ਜੋਗਿੰਦਰ ਸਿੰਘ ਬਾਵਰਾ

**ਢੋਲਕ ਜਾਂ ਢੋਲਕੀ** : ਇਕ ਪ੍ਰਚੱਲਤ ਤਾਲ ਵਾਦਯ (ਸਾਜ਼) ਹੈ। ਇਹ ਢੋਲ ਦਾ ਹੀ ਛੋਟਾ ਰੂਪ ਹੈ । ਢੋਲਕ ਅਤੇ ਢੋਲਕੀ ਇਕੋ ਸਾਜ਼ ਦੇ ਨਾਮ ਹਨ । ਇਹ ਇਕ ਆਮ ਵਰਤੋਂ ਵਿਚ ਆਉਣ ਵਾਲਾ ਅਤੇ ਆਮ ਪ੍ਰਚੱਲਤ ਤਾਲ ਵਾਦਯ ਹੈ ।



ਢੋਲਕ

ਢੋਲਕ ਦਾ ਪ੍ਰਯੋਗ ਸਾਰੇ ਦੇਸ਼ਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਹੁੰਦਾ ਹੈ। ਇਹ ਲੱਕੜੀ ਦੇ ਖੋਲ ਤੋਂ ਤਿਆਰ ਕੀਤਾ ਜਾਂਦਾ ਹੈ । ਢੋਲਕ ਦੇ ਕਈ ਆਕਾਰ ਹੁੰਦੇ ਹਨ । ਇਸ ਦੀ ਆਕ੍ਰਿਤੀ ਢੋਲ ਵਰਗੀ ਹੀ ਹੁੰਦੀ ਹੈ ਪਰ ਆਕਾਰ ਵਿਚ ਕਾਫ਼ੀ ਛੋਟਾ ਹੁੰਦਾ ਹੈ। ਇਸ ਦੇ ਦੋਵੇਂ ਪਾਸੇ ਚਮੜੇ ਤੋਂ ਤਿਆਰ ਕੀਤੇ ਪੁੜਿਆਂ ਦੁਆਰਾ ਮੜ੍ਹੇ ਜਾਂਦੇ ਹਨ । ਢੋਲਕ ਦੀ ਲੰਬਾਈ ਵੱਧ ਤੋਂ ਵੱਧ ਲਗਭਗ 45 ਸੈਂ.ਮੀ. ਹੁੰਦੀ ਹੈ ਅਤੇ ਇਸ ਦੇ ਪੁੜੇ ਵੱਖ-ਵੱਖ ਆਕਾਰ ਦੇ ਹੁੰਦੇ ਹਨ। ਛੋਟਾ ਪੁੜਾ 15 ਸੈਂ. ਮੀ. ਤੋਂ 18 ਸੈਂ.ਮੀ. ਤੱਕ ਦਾ ਹੁੰਦਾ ਹੈ ਅਤੇ ਵੱਡਾ ਪੁੜਾ ਲਗਭਗ 20 ਸੈਂ.ਮੀ. ਦਾ ਹੁੰਦਾ ਹੈ। ਵੱਡੇ ਪੁੜੇ ਦੇ ਅੰਦਰ ਵੱਲ ਮਸਾਲਾ ਲਗਾਇਆ ਜਾਂਦਾ ਹੈ। ਜਿਸ ਤਰ੍ਹਾਂ ਤਬਲਾ, ਪਖਾਵਜ ਨੂੰ ਆਟਾ ਲਗਾਇਆ ਜਾਂਦਾ ਹੈ ਇਸ ਤਰ੍ਹਾਂ ਇਸ ਨੂੰ ਵਿਸ਼ੇਸ਼ ਮਸਾਲਾ ਲਗਾਇਆ ਜਾਂਦਾ ਹੈ ਤਾਂਕਿ ਇਸ ਤੋਂ ਗੰਭੀਰ ਧੁਨੀ (ਨਾਦ) ਦੀ ਉਤਪਤੀ ਹੋ ਸਕੇ । ਇਸ ਨੂੰ ਰੱਸੀ ਦੀ ਡੋਰੀ ਨਾਲ ਮੜ੍ਹਿਆ ਜਾਂਦਾ ਹੈ ਅਤੇ ਛੱਲੇ ਵੀ ਪਰੋਏ ਜਾਂਦੇ ਹਨ ਤਾਂਕਿ ਜ਼ਰੂਰਤ ਅਨੁਸਾਰ ਇਸ ਨੂੰ ਕਸਿਆ ਜਾਂ ਢਿੱਲਾ ਕੀਤਾ ਜਾ ਸਕੇ । ਇਸ ਦੇ ਪੁੜੇ ਵੱਖ ਵੱਖ ਧੁਨੀਆਂ ਉਤਪੰਨ ਕਰਦੇ ਹਨ । ਇਕ ਸਿਰਾ ਨਰ ਅਤੇ ਦੂਜਾ ਮਦੀਨ ਹੁੰਦਾ ਹੈ । ਇਸ ਨੂੰ ਹੱਥਾਂ ਦੁਆਰਾ ਵਜਾਇਆ ਜਾਂਦਾ ਹੈ ।

ਸੰਗੀਤ ਦੀ ਹਰ ਤਰ੍ਹਾਂ ਦੀ ਮਹਿਫ਼ਲ ਵਿਚ ਇਸ ਦੀ ਆਵਾਜ਼ ਸੁਣਾਈ ਦਿੰਦੀ ਹੈ । ਇਸ ਤੋਂ ਇਲਾਵਾ ਪੂਜਾ ਸਥਾਨਾਂ ਵਿਚ ਵੀ ਇਸਦੀ ਵਰਤੋਂ ਹੁੰਦੀ ਹੈ । ਖੁਸ਼ੀ ਦੇ ਅਵਸਰ ਉੱਤੇ ਇਸ ਵਿਚ ਕੋਈ ਦਿੱਕਤ ਪੇਸ਼ ਨਹੀਂ ਆਉਂਦੀ । ਆਮ ਬੱਚੇ ਇਸ ਨੂੰ ਜਲਦੀ ਹੀ ਸਿੱਖ ਜਾਂਦੇ ਹਨ । ਕਈ ਢੋਲਕ ਵਾਦਕ ਇਸ ਦੀ ਤਬਲਾ ਵਾਦਕਾਂ ਦੀ ਤਰ੍ਹਾਂ ਹੀ ਮੁਹਾਰਤ ਰੱਖਦੇ ਹਨ । ਇਸ ਦੇ ਮਾਹਰ ਕਲਾਕਾਰ ਕਾਇਦਾ, ਪਲਟਾ, ਤੋੜਾ, ਠੇਲਾ, ਤਿਹਾਈਆਂ ਬੜੀ ਖ਼ੂਬੀ ਨਾਲ ਵਜਾਉਂਦੇ ਹਨ ।

—ਡਾ. ਜੋਗਿੰਦਰ ਸਿੰਘ ਬਾਵਰਾ

**ਢੋਲਾ** : ਇਹ ਪੱਛਮੀ ਪੰਜਾਬ ਦਾ ਬਹੁਤ ਹਰਮਨ ਪਿਆਰਾ ਲੋਕ-ਗੀਤ ਹੈ । ਇਹ ਗੀਤ ਤਕਰੀਬਨ ਹਰ ਉਮਰ ਦੇ ਗੱਭਰੂ ਗਾਉਂਦੇ ਹਨ ਪਰ ਚੰਗੀ ਸੁਰ ਵਿਚ ਗਾਉਣ ਵਾਲੇ ਆਮ ਤੌਰ ਤੇ 15 ਤੋਂ 30 ਸਾਲ ਦੇ ਵਿਚਕਾਰ ਦੀ ਉਮਰ ਵਾਲੇ ਹੀ ਮਿਲਦੇ ਹਨ । ਪੰਜਾਬ ਦੇ ਕਿਸੇ ਮੇਲੇ ਵਿਚ ਜਿਥੇ ਕਬੱਡੀ ਖੇਡਣ ਵਾਲੇ, ਝੁੰਮਰ ਪਾਉਣ ਵਾਲੇ ਜਾਂ ਤੂੰਬੇ ਵਾਲੇ ਆਪਣੇ ਪਿੜ ਬੰਨ੍ਹਦੇ ਹਨ ਉਥੇ ਢੋਲੇ ਗਾਉਣ ਵਾਲਿਆਂ ਦੀਆਂ ਟੋਲੀਆਂ ਵੀ ਜ਼ਰੂਰ ਹੁੰਦੀਆਂ ਹਨ ।

ਢੋਲਾ ਖ਼ਾਸ ਕਰ ਕੇ ਬਾਰ ਦੇ ਲੋਕਾਂ ਵਿਚ ਬਹੁਤ ਪ੍ਰਚੱਲਿਤ ਹੈ। ਢੋਲਿਆਂ ਦੇ ਲਿਖਾਰੀ ਲੋਕ-ਕਵੀ ਹੀ ਹੁੰਦੇ ਹਨ । ਬਾਰ ਦੇ ਲੋਕ ਉਨ੍ਹਾਂ ਨੂੰ ਸ਼ਾਇਰ ਆਖਦੇ ਹਨ ਪਰ ਕਿਸੇ ਢੋਲੇ ਵਿਚ ਕਿਸੇ ਸ਼ਾਇਰ ਦਾ ਨਾਂ ਅੰਕਿਤ ਨਹੀਂ ਮਿਲਦਾ । ਇਹ ਸ਼ਾਇਰ ਆਮ ਤੌਰ ਤੇ ਅਨਪੜ੍ਹ ਹੀ ਹੁੰਦੇ ਹਨ ਪਰ ਲੋਕ ਜੀਵਨ ਨੂੰ ਇਨ੍ਹਾਂ ਸ਼ਾਇਰਾਂ ਨੇ ਇੰਨਾ ਨੇੜਿਓਂ ਦੇਖਿਆ ਹੁੰਦਾ ਹੈ ਕਿ ਉਹ ਆਪਣੇ ਬੋਲਾਂ ਵਿਚ ਆਪਣੇ ਸਮਾਜ ਦਾ ਬਿਲਕੁਲ ਸਹੀ ਚਿੱਤਰ ਖਿਚ ਦਿੰਦੇ ਹਨ । ਅੰਤਰ ਆਤਮਾ ਵਿਚ ਨਿਕਲੇ ਹੋਏ ਕਾਰਨ ਇਨ੍ਹਾਂ ਦੇ ਬੋਲਾਂ ਵਿਚ ਕਹਿਰ ਦਾ ਜਜ਼ਬਾ ਭਰਿਆ ਹੁੰਦਾ ਹੈ । ਢੋਲੇ ਦੀ ਬਣਤਰ ਬਹੁਤ ਸਾਦੀ ਹੁੰਦੀ ਹੈ । ਇਸ ਵਿਚ ਕਿਸੇ ਪ੍ਰਮਾਣਕ ਛੰਦ ਦੀ ਵਰਤੋਂ ਨਹੀਂ ਕੀਤੀ ਜਾਂਦੀ ਅਤੇ ਨਾ ਹੀ ਕਿਸੀ ਨਜ਼ਮ ਦੇ ਬਹਿਰ ਅਰੂਜ਼ ਤੇ ਅਧਾਰਿਤ ਹੁੰਦੀ ਹੈ ਸਗੋਂ ਇਹ ਪੰਜਾਬ ਦੀ ਪ੍ਰਾਚੀਨ ਆਜ਼ਾਦ ਕਵਿਤਾ ਹੈ ਜਿਸ ਵਿਚ ਵਜ਼ਨ (ਤੋਲ) ਨਾਲੋਂ

ਰਿਦਮ ਅਤੇ ਸੰਗੀਤ ਦਾ ਵਧੇਰੇ ਧਿਆਨ ਰੱਖਿਆ ਜਾਂਦਾ ਹੈ । ਇਸ ਕਰ ਕੇ ਹੀ ਢੋਲੇ ਦੇ ਚਰਣਾਂ ਵਿਚ ਭਾਵੇਂ ਮਾਤ੍ਰਿਕ ਸਮਾਨਤਾ ਨਾ ਹੋਵੇ ਪਰ ਗਾਉਣ ਤੇ ਇਕੋ ਜਿੰਨਾ ਸਮਾਂ ਖ਼ਰਚ ਹੁੰਦਾ ਹੈ । ਜੇ ਚਰਣ ਛੋਟਾ ਹੋਵੇ ਤਾਂ ਗਾਉਣ ਵਾਲਾ 'ਓ', 'ਆ' ਜਾਂ 'ਈ' ਆਦਿ ਦੀ ਸੁਰ ਨੂੰ ਲੰਮਾ ਕਰ ਲੈਂਦਾ ਹੈ ਅਤੇ ਇਸ ਤਰ੍ਹਾਂ ਚਰਣਾਂ ਵਿਚ ਸਮਤੁਲਤਾ ਪੈਦਾ ਕਰ ਲੈਂਦਾ ਹੈ।

ਢੋਲਾ ਗਾਉਣ ਵੇਲੇ ਗਾਇਕ ਆਪਣਾ ਸੱਜਾ ਹੱਥ ਕੰਨ ਤੇ ਰੱਖ ਕੇ ਗਾਉਣਾ ਸ਼ੁਰੂ ਕਰਦਾ ਹੈ । ਆਮ ਤੌਰ ਤੇ ਗਾਇਕ ਇਕ ਸਤਰ ਵਿਚ ਪੂਰਾ ਵਾਕ ਕਹਿ ਜਾਂਦਾ ਹੈ । ਇਸ ਤਰ੍ਹਾਂ ਢੋਲਾ ਕਈ ਵਾਰ ਵਾਰਤਕ ਗੀਤ ਲਗਦਾ ਹੈ। ਗਾਇਕ ਦੀ ਆਵਾਜ਼ ਇਕ ਸੁਰ ਨਹੀਂ ਚਲਦੀ, ਜਜ਼ਬੇ ਅਧੀਨ ਉਹ ਹਟਕੋਰੇ ਭਰਦਾ ਹੈ ਅਤੇ ਉਸ ਦੇ ਦਿਲ ਦੀ ਧੜਕਣ ਉੱਚੀ ਨੀਵੀਂ ਰਹਿੰਦੀ ਹੈ । ਇਸ ਕਰਕੇ ਹੀ ਹਲਕੇ ਫੁਲਕੇ ਗੀਤ ਸੁਣਨ ਵਾਲਿਆਂ ਨੂੰ ਪਹਿਲੀ ਵਾਰ ਢੋਲੇ ਦੇ ਗੀਤ ਦਾ ਰਸ ਨਹੀਂ ਆਉਂਦਾ । ਢੋਲੇ ਵਿਚ ਬਾਰ ਦੇ ਲੋਕਾਂ ਦੇ ਦਿਲਾਂ ਦੀਆਂ ਦਰਦ ਭਰੀਆਂ ਘਨਘੋਰਾਂ ਹੁੰਦੀਆਂ ਹਨ । ਬਾਰ ਦੇ ਜੀਵਨ ਨਾਲ ਜਾਣ ਪਛਾਣ ਰਖਣ ਵਾਲੇ ਇਸ ਦਾ ਰਸ ਵਧੇਰੇ ਮਾਣ ਸਕਦੇ ਹਨ । ਗੀਤ ਵਿਚ ਵਧੇਰੇ ਦਰਦ ਵਾਲੀ ਸਤਰ ਆਮ ਤੌਰ ਤੇ ਲੰਮੇਰੀ ਹੰਦੀ ਹੈ ਤੇ ਅੰਤਿਮ ਸੁਰ ਟੋਕੀ ਹੁੰਈ ਹੈ ਪਰ ਪ੍ਰਭਾਵ ਦੀ ਏਕਤਾ ਬਣਾਈ ਰੱਖਣ ਲਈ ਗਾਇਕ ਸਾਰੀਆਂ ਤੁੱਕਾਂ ਇਕੋ ਸਾਹੇ ਬੋਲ ਜਾਂਦਾ ਹੈ।

ਢੋਲੇ ਬਾਰ ਦੇ ਸਮੁੱਚੇ ਜੀਵਨ ਨੂੰ ਪੇਸ਼ ਕਰਦੇ ਹਨ । ਪਿਆਰ, ਬਾਰ, ਮੱਝਾਂ, ਊਠ, ਨੂੰਹ, ਸੱਸ, ਸੱਸੀ ਪੁੰਨੂੰ, ਡਾਕੂ, ਦੋ ਧੜਿਆਂ ਦੀਆਂ ਲੜਾਈਆਂ ਆਦਿ ਸਭ ਵਿਸ਼ਿਆਂ ਤੇ ਢੋਲੇ ਲਿਖੇ ਮਿਲਦੇ ਹਨ । ਪਿਆਰ ਦੇ ਗੀਤ ਬਹੁਤੇ ਮੁਟਿਆਰਾਂ ਵੱਲੋਂ ਹੁੰਦੇ ਹਨ ਪਰ ਉਨ੍ਹਾਂ ਨੂੰ ਤਿਆਰ ਕਰਨ ਵਾਲੇ ਅਤੇ ਗਾਉਣ ਵਾਲੇ ਗਭਰੂ ਮੁੰਡੇ ਹੀ ਹੁੰਦੇ ਹਨ । ਬਾਰ ਦੀ ਕੋਈ ਲੜਕੀ ਢੋਲੇ ਨਹੀਂ ਗਾਉਂਦੀ । ਕਈ ਖੋਜੀਆਂ ਅਨੁਸਾਰ ਢੋਲੇ ਦਾ ਸਬੰਧ ਰਾਜਸਥਾਨ ਦੇ ਢੋਲਾ-ਮਾਰੂ ਨਾਲ ਹੈ । ਢੋਲਾ ਮਾਰੂ ਨਾਂ ਦੀ ਇਸ ਰਾਜਸਥਾਨੀ ਕਥਾ ਅਨੁਸਾਰ ਬਚਪਨ ਵਿਚ ਹੀ ਦੋਹਾਂ ਦਾ ਵਿਆਹ ਹੋ ਗਿਆ ਸੀ ਮਗਰੋਂ ਆਪਣੇ ਦੇਸ਼ ਵਿਚ ਇਸ ਦਾ ਵਿਆਹ ਮਾਲਵਣੀ ਨਾਲ ਹੋ ਗਿਆ ਢੋਲਾ ਮਾਰੂ (ਮਾਰਵਣੀ) ਨੂੰ ਨਰਵਰ ਵਿਖੇ ਲਿਆਉਣਾ ਚਾਹੁੰਦਾ ਸੀ। ਪਰ ਮਾਲਵਣੀ ਅਜਿਹਾ ਹੋਣ ਨਹੀਂ ਸੀ ਦੇ ਰਹੀ। ਬਹੁਤ ਔਕੜਾਂ ਦਾ ਮੁਕਾਬਲਾ ਕਰਨ ਉਪਰੰਤ ਹੀ ਦੋਵੇਂ ਇਕਠੇ ਪਰ ਢੋਲਾ ਨਰਵਰ ਦੇ ਰਾਜਾ ਨਲ ਦਾ ਪੁੱਤਰ ਸੀ ਅਤੇ ਮਾਰੂ ਇਕ ਮਾਰਵਾੜੀ ਸ਼ਹਿਜ਼ਾਦੀ ਸੀ । ਇਨ੍ਹਾਂ ਦੋਹਾਂ ਦਾ ਆਪਸ ਵਿਚ ਬਹੁਤ ਪਿਆਰ ਸੀ । ਇਸ ਪ੍ਰੇਮ ਕਥਾ ਦਾ ਗਾਇਨ ਢੋਲੇ ਦੇ ਰੂਪ ਵਿਚ ਹੁੰਦਾ ਹੈ ।

ਇਸ ਪ੍ਰੇਮ ਕਥਾ ਦਾ ਗਾਇਨ ਢੋਲੇ ਦੇ ਰੂਪ ਵਿਚ ਇਉਂ ਆਇਆ ਹੈ :-

ਕੰਨਾਂ ਨੂੰ ਸੁਹਣੇ ਬੁੰਦੇ, ਗਲ ਮਸ਼ਰੂ ਦਾ ਜਾਮਾ,
ਤੁਕ ਗਿਆ ਸਜਣਾਂ ਦਾ ਸਾਨੂੰ ਰਾਂਹਿੰਦਾ ਏ ਵਾਹਮਾ,
ਕੋਈ ਨਰਵਰ ਕੋਟ ਸੁਹਾਇਆ ਨੇ, ਦੇਸ ਬਿਗਾਨਾ,
ਢੂੰਡਾਂ ਥਲ ਤੇ ਮਾਰੂ, ਬਾਰ ਜੰਗਲ ਦੀਆਂ ਲ੍ਹਾਮਾ,
ਉਹ ਡੱਭ ਵੀ ਨ ਚਰਦੇ ਓ, ਮਾਸ ਜਿਨ੍ਹਾਂ ਦਾ ਤਾਮਾ,
ਗਿਉਂ ਤਾਂ ਮਿਲਣੋਂ ਰਿਹੋਂ ਤੋੜੇ ਆਪਣੇ ਹੱਥਾਂ ਦਾ,
ਸਾਧਿਰ ਲਿਖ ਘਲੇਂ ਆ ਚ' ਨਾਮਾ

(ਨੈਂ ਝਨਾਂ)

ਢੋਲੇ ਬਾਰ ਦੇ ਲੋਕਾਂ ਦੇ ਜੀਵਨ ਦਾ ਚਿੱਤਰ ਪੇਸ਼ ਕਰਦੇ ਹਨ। ਦਿਲ ਦੀ ਹੂਕ, ਪ੍ਰੇਮ ਚੰਗਿਆਰੀ ਦੀਆਂ ਚਿਣਗਾਂ, ਪਸ਼ੂ ਧੰਨ ਦਾ ਪਿਆਰ ਜੰਗਲ ਦੇ ਖੁਲ੍ਹੇ ਜੀਵਨ ਦਾ ਪਿਆਰ, ਜੀਵਨ ਦੀਆਂ ਨਿਕੀਆਂ ਘਟਨਾਵਾਂ ਅਤੇ ਰੀਝਾਂ ਆਦਿ ਦੇ ਨਾਲ ਨਾਲ ਬਾਰ ਦੇ ਜੀਵਨ ਵਿਚ ਆਏ ਵਿਕਾਸ ਦੇ ਹਰ ਪੜ੍ਹਾਂ ਸਬੰਧੀ ਢੋਲੇ ਲਿਖੇ ਮਿਲਦੇ ਹਨ।

ਹ. ਪੁ.–ਪੰ. ਸਾ. ਕੋ. 1 : 293

**ਣ** ਇਹ ਪੰਜਾਬੀ ਵਰਣਮਾਲਾ ਦਾ ਵੀਹਵਾਂ ਤੇ ਟਵਰਗ ਦਾ ਪੰਜਵਾਂ ਅੱਖਰ ਹੈ । ਇਸਦਾ ਉਚਾਰਣ ਸਥਾਨ ਮੂਰਧਨ (ਮੂੰਹ ਦੀ ਛੱਤ) ਨਾਸਿਕਾ ਹੈ । ਜੀਭ ਦੀ ਨੋਕ ਦਾ ਉਲਟਾ ਸਿਰਾ ਮੂੰਹ ਦੀ ਛੱਤ ਦੇ ਨਾਲ ਟਕਰਾਉਣ ਤੇ ਨੱਕ ਦੀ ਸਹਾਇਤਾ ਨਾਲ ਇਸ ਦੀ ਧੁਨੀ ਉਤਪੰਨ ਹੁੰਦੀ ਹੈ ।

ਸੰਗਿਆ ਦੇ ਤੌਰ ਤੇ ਇਹ ਸ਼ਬਦ ਗਿਆਨ, ਨਿਰਣਯ, ਖੋਜ, ਗਹਿਣਾ, ਜਲ, ਸ਼ਿਵ, ਦਾਨ ਤੇ ਖੋਟਾ ਆਦਮੀ ਦੇ ਅਰਥ ਦਿੰਦਾ ਹੈ ।

ਇਹ ਅੱਖਰ ਕੁਟਿਲ, ਨਾਗਰੀ ਤੇ ਸ਼ਾਰਦਾ ਲਿਪੀ ਦਾ ਵਿਕਸਤ ਰੂਪ ਹੈ । ਇਨ੍ਹਾਂ ਸਾਰੀਆਂ ਲਿਪੀਆਂ ਦੀ ਜਨਮਦਾਤੀ ਬ੍ਰਹਮੀ ਲਿਪੀ ਹੈ । ਚੌਥੀ ਸਦੀ ਦੀ ਅਲਾਹਾਬਾਦ ਦੀ ਲਿਪੀ ਵਿਚ ਇਸ ਦੀ ਕੁਟਿਲ ਲਿਪੀ ਛੇਵੀਂ ਤੇ ਨੌਵੀਂ ਸਦੀ ਤਕ ਦੀ ਉੱਤਰੀ ਭਾਰਤ ਦੀ ਲਿਪੀ ਹੈ ਜੋ ਗੁਪਤ ਲਿਪੀ ਦਾ ਬਦਲਿਆ ਰੂਪ ਹੈ । ਕੁਟਿਲ ਵਿਚ ਅੱਖਰਾਂ ਦੀਆਂ ਖੜ੍ਹੀਆਂ ਲਕੀਰਾਂ ਹੇਠਾਂ ਵੱਲ ਖੱਬੇ ਪਾਸੇ ਮੁੜੀਆਂ ਹੁੰਦੀਆਂ ਹਨ ਅਤੇ ਸਵਰਾਂ ਦੀਆਂ ਮਾਤ੍ਰਾਵਾਂ ਜ਼ਿਆਦਾ ਟੇਡੀਆਂ ਮੇਡੀਆਂ ਅਤੇ ਲੰਬੀਆਂ ਹੁੰਦੀਆਂ ਸਨ। ਇਸ ਲਿਪੀ ਵਿਚ ਇਸ ਅੱਖਰ ਦਾ ਇਹ ( ) ਰੂਪ ਹੈ, ਇਸ ਅੱਖਰ ਨੂੰ ਜੇ ਥੋੜ੍ਹਾ ਖੱਬੇ ਪਾਸੇ ਨੂੰ ਕਰਕੇ ਲਿਖਿਆ ਜਾਵੇ ਤਾਂ ਇਹ ਪੂਰੀ ਤਰ੍ਹਾਂ 'ਣ' ਦੇ ਅਜੋਕੇ ਰੂਪ ਵਰਗਾ ਬਣ ਜਾਂਦਾ ਹੈ । ਇਹ ਹੋਰਯੂਜੀ ਦੇ ਮੱਠ ਦੀ ਲਿਪੀ ਦਾ ਚਿਤਰ ਹੈ ਜੋ ਛੇਵੀਂ ਸਦੀ ਦੀ ਹੈ । ਛੇਵੀਂ ਸਦੀ ਦੇ ਰਾਜਾ ਯਸ਼ੋਧਰਮਨ ਦੇ ਸਮੇਂ ਦੀ ਮੰਦਸੌਰ ਦੀ ਲਿਪੀ ਵਿਚ ਇਸ ਦਾ ਰੂਪ ( ) ਤਰ੍ਹਾਂ ਦਾ ਹੈ । 16ਵੀਂ ਸਦੀ ਤੱਕ ਇਸ ਦਾ ਰੂਪ ਨਾਗਰੀ ਦੇ ਲ ਅੱਖਰ ਨਾਲ ਰਲਦਾ ਮਿਲਦਾ ਜਿਹਾ ਹੀ ਚਲਦਾ ਰਿਹਾ । ਡੋਗਰੀ ਲਿਪੀ ਵਿਚ ਇਸ ਅੱਖਰ ਦੀ ਸੱਜੇ ਪਾਸੇ ਦੀ ਖੜ੍ਹਵੀਂ ਲਕੀਰ ਦੂਜੇ ਅੱਖਰਾਂ ਦੀ ਤਰ੍ਹਾਂ ਲੇਟਵੀਂ ਬਣ ਗਈ ਜਿਸ ਨਾਲ ਇਹ ਅੱਖਰ ਅਜੋਕੇ ਰੂਪ ਦੇ ਨੇੜੇ ਪੁੱਜ ਗਿਆ । ਇਸ ਲਿਪੀ ਵਿਚ ਇਸ ਅੱਖਰ ਦਾ ( ) ਰੂਪ ਵੇਖਣ ਵਿਚ ਆਉਂਦਾ ਹੈ। 17ਵੀਂ ਅਤੇ 18ਵੀਂ ਸਦੀ ਵਿਚ ਵੀ ਇਸ ਦੀ ਬਣਤਰ ਵਿਚ ਉਪਰੋਂ ਹੇਠਾਂ ਨੂੰ ਪਹਿਲੇ ਮੋੜ ਦੀ ਕੁੰਡੀ ਤੋਂ ਹੇਠਾਂ ਸੱਜੇ ਪਾਸੇ ਵੱਲ ਤਿਰਛੀ ਜਿਹੀ ਰੇਖਾ ਖਿਚ ਦਿੱਤੀ ਜਾਂਦੀ ਜੋ ਇਸ ਦਾ ਰੂਪ ਥੋੜ੍ਹਾ ਨਾਗਰੀ ਦੇ 'ਲ' ਨੇੜੇ ਤੇੜੇ ਜਿਹਾ ਬਣਾ ਦਿੰਦੀ ਹੈ। ਪਾਦਰੀਆਂ ਵਾਲੇ ਟਾਈਪ ਵਿਚ ਇਸ ਦੇ ਇਹ **ਣ** ਰੂਪ ਸੀ। ਇਸ ਤਰ੍ਹਾਂ ਇਹ ਅੱਖਰ ਰੂਪ ਵਿਕਾਸ ਦੀ ਮੰਜ਼ਲ ਤੈਅ ਕਰਦਾ ਹੋਇਆ ਪੂਰਨ ਰੂਪ ਵਿਚ ਵਿਕਸਿਤ ਹੋਇਆ ।

ਗੁਰੂ ਨਾਨਕ ਦੇਵ ਜੀ ਵਲੋਂ 'ਪਟੀ' ਸਿਰਲੇਖ ਹੇਠ ਰਚੀ ਗਈ ਬਾਣੀ ਵਿਚ ਇਹ ਅਠ੍ਹਾਰਵਾਂ ਅੱਖਰ ਹੈ । ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਹਿਬ ਦੇ ਰਾਗ ਆਸਾ ਵਿਚ ਦਰਜ ਹੈ । ਇਸਦਾ ਉਚਾਰਣ 'ਣਾਣਾ' ਹੈ :-

| | | | |
|---|---|---|---|
| | **ਅੱਜ ਦੀ ਗੁਰਮੁਖੀ** | | ਣ |
| ਗੁਪਤ ਲਿਪੀ | **ਅਲਾਹਾਬਾਦ** | ( 375 ਈ. ) | |
| | **ਬਾਵਰ** | ( 400-500 ਈ. ) | |
| | **ਮੰਦਸੋਰ** | ( 532 ਈ. ) | |
| ਕੁਟਿਲ ਲਿਪੀ | **ਹੋਰਯੂਜੀ** | ( 500-550 ਈ. ) | |
| | **ਹਰਸ਼ ਸਮੇਂ ਦੀ ਲਿਖਤ** | ( 606-647 ਈ. ) | |
| | **ਮੇਰੂ ਵਰਮਾ ਚੰਬਾ** | ( 800 ਈ. ) | |
| ਸ਼ਾਰਦਾ ਲਿਪੀ | **ਬਖਸ਼ਾਲੀ** | ( 800 ਈ. ) | |
| | **ਸਰਾਹਾਂ** | ( 10 ਵੀਂ ਸਦੀ ) | |
| | **ਸ਼ੁੰਗਲ** | ( 11 ਵੀਂ ਸਦੀ ) | |
| | **ਕਲੈਂਤ** ( 11 ਵੀਂ ਸਦੀ ) **ਬੈਜਨਾਥ** | ( 1204 ਈ. ) | |
| | **ਕੁੱਲੂ** | ( 1559 ਈ. ) | |
| | **ਸ਼ਕੁੰਤਲਾ** | ਖਰੜਾ ( 16 ਵੀਂ ਸਦੀ ) | |
| | **ਸ਼ਾਰਦਾ** | ( ਮੌਜੂਦਾ ) | |
| | **ਟਾਕਰੀ** | | |
| | **ਲੰਡੇ** | | |
| | **ਡੋਗਰੀ** | | |
| ਗੁਰਮੁਖੀ ਲਿਪੀ | **ਪੋਥੀਆਂ ਬਾਬਾ ਮੋਹਨ ਜੀ** | ( 1559-1574 ਈ. ) | |
| | **ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ** | (16 ਵੀਂ ਸਦੀ) | |
| | **ਸਾਖੀ ਵਲਾਇਤ ਵਾਲੀ** | ( 17 ਵੀਂ ਸਦੀ ) | |
| | **ਦਸ਼ਮੇਸ਼ ਦਾ ਸ਼ਿਕਸਤਾ** | ( ਲਗਭਗ 18 ਵੀਂ ਸਦੀ ) | |
| | **ਪਾਦਰੀਆਂ ਵਾਲਾ ਟਾਈਪ** | ( 1850 ਈ. ) | |

''ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ॥

ਚੌਥੀ ਸਦੀ ਤੋਂ ਲੈ ਕੇ ਇਸ ਅੱਖਰ ਦਾ ਰੂਪ ਲਗਭਗ ਕੁਟਿਲ ਲਿਪੀ ਵਾਲਾ ਹੀ ਰਿਹਾ ਜਿਸ ਵਿਚ ਉਪਰਲੀ ਲੇਟਵੀਂ ਰੇਖਾ ਸੱਜੇ ਪਾਸੇ ਖੜ੍ਹਵੇਂ ਰੁਖ ਰਹੀ । ਜਦੋਂ ਲਿਖਤ ਵਿਚ ਖੜਵੀਂ ਰੇਖਾ ਉਪਰ ਚਲੀ ਗਈ ਤੇ ਇਸਦੀ ਖੱਬੇ ਪਾਸੇ ਵਾਲੀ ਕਰਵ ਹੇਠਾਂ ਆ ਗਈ ਤਾਂ ਇਹ ਅਜੋਕ` ਰੂਪ ਵਿਚ ਆ ਗਿਆ ।

ਹ. ਪੁ.—ਭਾ.ਪ੍ਰਾ.ਲਿ.ਮਾ.; ਮ.ਕੋ.; ਗੁ.ਲਿ.—ਡਾ. ਗੁਰਦੇਵ ਸਿੰਘ; ਗੁ.ਲਿ.ਵਿ. ਅ.—ਡਾ.ਈਸ਼ਰ ਸਿੰਘ ਤਾਂਘ; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ



ਤਲਵੰਡੀ ਸਾਬੋ ਵਿਖੇ ਗੁ. ਦਮਦਮਾ ਸਾਹਿਬ

**ਤ** ਇਹ ਪੰਜਾਬੀ ਵਰਣਮਾਲਾ ਦਾ ਇੱਕੀਵਾਂ ਤੇ ਤਵਰਗ ਦਾ ਪਹਿਲਾ ਅੱਖਰ ਹੈ। ਇਸ ਦਾ ਉਚਾਰਣ ਸਥਾਨ ਦੰਤ (ਦੰਦ) ਹੈ। ਜੀਭ ਦੀ ਨੋਕ ਉਪਰਲੇ ਦੰਦਾਂ ਦੇ ਅੰਦਰਲੇ ਪਾਸੇ ਨਾਲ ਟਕਰਾਉਣ ਤੇ ਇਹ ਧੁਨੀ ਉਤਪੰਨ ਹੁੰਦੀ ਹੈ । ਇਹ ਅਘੋਸ਼ ਅਲਪਪ੍ਰਾਣ ਧੁਨੀ ਹੈ। ਸੰਗਿਆ ਦੇ ਤੌਰ ਤੇ ਇਹ ਅੱਖਰ ਰਤਨ, ਨੌਕਾ, ਚੋਰ, ਮਲੇਛ, ਪੂਛ, ਗਰਭ, ਗੋਦ ਆਦਿ ਦੇ ਅਰਥ ਦਿੰਦਾ ਹੈ।

ਇਸ ਅੱਖਰ ਦਾ ਰੂਪ ਸ਼ਾਰਦਾ ਤੇ ਟਾਕਰੀ ਲਿਪੀ ਨਾਲ ਸਮਾਨਤਾ ਰਖਦਾ ਹੈ। ਇਹ ਲਿਪੀ ਦਸਵੀਂ ਸਦੀ ਦੇ ਨੇੜੇ ਤੇੜੇ ਉਤਪੰਨ ਹੋਈ ਮੰਨੀ ਜਾਂਦੀ ਹੈ। ਇਸ ਸਮੇਂ ਇਸ ਅੱਖਰ ਦਾ ( ਤ ) ਰੂਪ ਵੇਖਣ ਵਿਚ ਆਉਂਦਾ ਹੈ ਜੋ ਇਸ ਦੇ ਅਜੋਕੇ ਰੂਪ ਦੇ ਕੁਝ ਨੇੜੇ ਹੈ ਜਦੋਂ ਕਿ ਪੰਜਵੀਂ ਛੇਵੀਂ ਸਦੀ ਵਿਚ ਇਹ ਅੱਖਰ ( ੭ ) ਰੂਪ ਵਿਚ ਵੇਖਣ ਵਿਚ ਆਉਂਦਾ ਹੈ ਜੋ ਮੰਦਸੋਰ ਦੇ ਸ਼ਿਲਾਲੇਖ ਦੀ ਲਿਪੀ ਹੈ। 12ਵੀਂ ਸਦੀ ਵਿਚ ਕਾਂਗੜੇ ਦੇ ਬੈਜਨਾਥ ਦੇ ਇਕ ਮੰਦਰ ਦੀ ਪ੍ਰਸ਼ਸਤੀ ਤੋਂ ਇਸ ਅੱਖਰ ਦਾ ਰੂਪ ਲਗਭਗ ਪਹਿਲਾਂ ਵਾਲਾ ਹੀ ਵੇਖਣ ਵਿਚ ਆਉਂਦਾ ਹੈ। ਸੋਲ੍ਹਵੀਂ ਸਦੀ ਵਿਚ ਕੁੱਲੂ ਦੇ ਰਾਜਾ ਬਹਾਦਰ ਸਿੰਘ ਦੇ ਦਾਨ ਪੱਤਰਾਂ ਤੋਂ ਇਸ ਅੱਖਰ ਦਾ ਰੂਪ ਲਗਭਗ ਅਜੋਕੇ ਰੂਪ ਦੇ ਨਾਲ ਹੀ ਆ ਮਿਲਦਾ ਹੈ। ਹੁਣ ਇਹ (3) ਰੂਪ ਵਿਚ ਆ ਗਿਆ ਜੋ ਉਕਤ ਬਾਰ੍ਹਵੀਂ ਸਦੀ ਦੇ ਰੂਪ ਨਾਲੋਂ ਕਾਫ਼ੀ ਵਿਕਸਿਤ ਰੂਪ ਹੈ । ਇਸ ਤਰ੍ਹਾਂ ਅੱਖਰ ਵਿਕਾਸ ਕ੍ਰਮ ਦੀਆਂ ਮੰਜ਼ਲਾਂ ਪਾਰ ਕਰਦਾ ਹੋਇਆ ਅਜੋਕੇ ਪੂਰਨ ਤੌਰ ਤੇ ਵਿਕਸਿਤ ਰੂਪ ਤਕ ਪਹੁੰਚਿਆ ਜੋ ਉੱਨੀਵੀਂ ਸਦੀ ਦਾ ਲੁਧਿਆਣੇ ਦੇ ਪਾਦਰੀਆਂ ਵਾਲਾ ਟਾਈਪ ਹੈ। ਇਹ ਪੂਰਨ ਰੂਪ ਵਿਚ ਗੁਰਮੁਖੀ ਅੱਖਰਾਂ ਦਾ ਵਿਕਸਿਤ ਰੂਪ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਪਟੀ ਸਿਰਲੇਖ ਹੇਠ ਰਚੀ ਗਈ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਵਿਚ ਦਰਜ ਹੈ, ਅਨੁਸਾਰ ਇਹ ਉੱਨੀਵਾਂ ਅੱਖਰ ਹੈ । ਗੁਰਮੁਖੀ ਲਿਪੀ ਦੇ ਵਿਕਾਸ ਤੇ ਉਤਪਤੀ ਦੀ ਜਾਣਕਾਰੀ ਲਈ ਇਹ ਬਾਣੀ ਵਿਸ਼ੇਸ਼ ਤੌਰ ਤੇ ਲਾਹੇਵੰਦ ਸਾਬਤ ਹੁੰਦੀ ਹੈ । ਇਹ ਬਾਣੀ ਪੈਂਤੀ ਸਲੋਕਾਂ ਵਿਚ ਹੈ ਅਤੇ ਹਰੇਕ ਸਲੋਕ ਸਬੰਧਤ ਵਰਣਮਾਲਾ ਦੇ ਅੱਖਰ ਨਾਲ ਹੀ ਸ਼ੁਰੂ ਹੁੰਦਾ ਹੈ।

''ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ॥''

ਪਹਿਲਾਂ ਦਿੱਤੇ ਲਿਪੀ ਚਿੱਤਰ ਵਿਚ ਦੱਸਵੀਂ ਸਦੀ ਤੋਂ ਪਹਿਲਾਂ ਇਸ ਅੱਖਰ ਦਾ ਸਰੂਪ ਅਜੋਕੇ ਰੂਪ ਨਾਲ ਕਾਫ਼ੀ ਭਿੰਨਤਾ ਦਰਸਾਉਂਦਾ ਹੈ ਪਰ ਚੰਬਾ ਰਾਜ ਦੇ ਸਰਾਹਾਂ ਦੇ ਲੇਖ ਦੀ ਲਿਪੀ

| | | | |
|---|---|---|---|
| | **ਅੱਜ ਦੀ ਗੁਰਮੁਖੀ** | | ਤ |
| ਗੁਪਤ ਲਿਪੀ | **ਅਲਾਹਾਬਾਦ** | ( 375 ਈ. ) | |
| | **ਬਾਵਰ** | ( 400-500 ਈ. ) | |
| ਕੁਟਿਲ ਲਿਪੀ | **ਮੰਦਸੋਰ** | ( 532 ਈ. ) | |
| | **ਹੋਰਯੂਜੀ** | ( 500-550 ਈ. ) | |
| | **ਹਰਸ਼ ਸਮੇਂ ਦੀ ਲਿਖਤ** | ( 606-647 ਈ. ) | |
| | **ਮੇਰੂ ਵਰਮਾ ਚੰਬਾ** | ( 800 ਈ. ) | |
| | **ਬਖਸ਼ਾਲੀ** | ( 800 ਈ. ) | ਤ |
| ਸ਼ਾਰਦਾ ਲਿਪੀ | **ਸਰਾਹਾਂ** | ( 10 ਵੀਂ ਸਦੀ ) | |
| | **ਸ਼ੁੰਗਲ** | ( 11 ਵੀਂ ਸਦੀ ) | |
| | **ਕਲੈਤ** ( 11 ਵੀਂ ਸਦੀ ) **ਬੈਜਨਾਥ** | ( 1204 ਈ. ) | |
| | **ਕੁੱਲੂ** | ( 1559 ਈ. ) | |
| | **ਸ਼ਕੁੰਤਲਾ** | ਖਰੜਾ ( 16 ਵੀਂ ਸਦੀ ) | |
| | **ਸ਼ਾਰਦਾ** | ( ਮੌਜੂਦਾ ) | |
| | **ਟਾਕਰੀ** | | |
| | **ਲੰਡੇ** | | |
| | **ਡੋਗਰੀ** | | |
| ਗੁਰਮੁਖੀ ਲਿਪੀ | **ਪੋਥੀਆਂ ਬਾਬਾ ਮੋਹਨ ਜੀ** | ( 1559-1574 ਈ. ) | |
| | **ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ** | (16 ਵੀਂ ਸਦੀ) | |
| | **ਸਾਖੀ ਵਲਾਇਤ ਵਾਲੀ** | ( 17 ਵੀਂ ਸਦੀ ) | |
| | **ਦਸ਼ਮੇਸ਼ ਦਾ ਸ਼ਿਕਸਤਾ** | ( ਲਗਭਗ 18 ਵੀਂ ਸਦੀ ) | |
| | **ਪਾਦਰੀਆਂ ਵਾਲਾ ਟਾਈਪ** | ( 1850 ਈ. ) | ਤ |

ਤੋਂ ਲੈ ਕੇ ਅਜੋਕੇ ਰੂਪ ਤਕ ਇਹ ਲਗਾਤਾਰ ਬਣਤਰ ਵਿਕਾਸ ਵਿਚ ਸਫ਼ਰ ਕਰਦਾ ਰਿਹਾ ਹੈ।

ਹ. ਪੁ.–ਪ੍ਰਾ.ਲਿ.ਮਾ.-ਭਾ.ਵਿ.ਪੰ.; ਗੁ. ਲਿ. ਵਿ. ਅ.-ਈਸ਼ਰ ਸਿੰਘ ਤਾਂਘ; ਮ.ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ

**ਤਸਨੀਮ, ਨਰਿੰਜਨ** : ਇਸ ਪ੍ਰਸਿੱਧ ਪੰਜਾਬੀ ਗਲਪਕਾਰ ਅਤੇ ਆਲੋਚਕ ਦਾ ਜਨਮ 2 ਮਈ, 1929 ਨੂੰ ਤਰਨਤਾਰਨ ਵਿਖੇ ਹੋਇਆ । ਇਸ ਨੇ ਐਮ.ਏ. (ਅੰਗਰੇਜ਼ੀ) ਤੱਕ ਸਿੱਖਿਆ ਪ੍ਰਾਪਤ ਕੀਤੀ। ਡਿਗਰੀ ਪ੍ਰਾਪਤ ਕਰਨ ਉਪਰੰਤ ਵੱਖ ਵੱਖ ਕਾਲਜਾਂ ਵਿਚ ਅੰਗਰੇਜ਼ੀ ਪੜ੍ਹਾਉਂਦਾ ਰਿਹਾ।



ਨਰਿੰਜਨ ਤਸਨੀਮ

ਪ੍ਰਤਿਭਾਸ਼ਾਲੀ ਗਲਪਕਾਰ ਨਰਿੰਜਨ ਤਸਨੀਮ ਨੇ ਆਪਣੀਆਂ ਗਲਪ ਰਚਨਾਵਾਂ ਵਿਚ ਜ਼ਿਆਦਾਤਰ ਮੱਧ-ਵਰਗੀ ਜੀਵਨ ਨੂੰ ਚਿਤਰਿਆ ਹੈ। ਇਸ ਦੀਆਂ ਰਚਨਾਵਾਂ ਵਿਚਲੇ ਪਾਤਰ ਕਲਪਿਤ ਘੱਟ ਤੇ ਜਿਉਂਦੇ ਜਾਗਦੇ ਵਧੇਰੇ ਪ੍ਰਤੀਤ ਹੁੰਦੇ ਹਨ। ਇਸ ਦੀਆਂ ਰਚਨਾਵਾਂ ਵਿਚੋਂ ਮੱਧ-ਵਰਗ ਦਾ ਤਣਾਓ ਪੂਰਨ ਜੀਵਨ, ਅਲਗਾਵ ਪ੍ਰਵਿਰਤੀ ਅਤੇ ਤੇਜ਼ੀ ਨਾਲ ਬਦਲ ਰਹੇ ਨੈਤਿਕ ਮੁੱਲ ਸਮੁੱਚਤਾ ਵਿਚ ਉਦੇ ਹੁੰਦੇ ਹਨ। ਗਲਪ ਰਚਨਾਵਾਂ ਦੇ ਨਾਲ ਨਾਲ ਇਸ ਨੇ ਪੰਜਾਬੀ ਤੇ ਅੰਗਰੇਜ਼ੀ ਵਿਚ ਆਲੋਚਨਾਤਮਕ ਪੁਸਤਕਾਂ ਵੀ ਲਿਖੀਆਂ ਜਿਨ੍ਹਾਂ ਵਿਚੋਂ ਇਸ ਦੀ ਵਿਵੇਕਮਈ ਬੁੱਧੀ ਦਾ ਜਲੌਅ ਭਲੀ ਭਾਂਤ ਪ੍ਰਗਟ ਹੁੰਦਾ ਹੈ।

ਤਸਨੀਮ ਦੇ 'ਪਰਛਾਵੇਂ', 'ਕਸਕ', 'ਤ੍ਰੇੜਾਂ ਦੇ ਰੂਪ' ਤੇ 'ਰੇਤ ਛਲ' ਸਮੇਤ ਪੰਜਾਬੀ ਵਿਚ ਅੱਠ ਨਾਵਲ ਛਪ ਚੁੱਕੇ ਹਨ। ਦੋ-ਦੋ ਨਾਵਲ ਉਰਦੂ, ਹਿੰਦੀ ਤੇ ਅੰਗਰੇਜ਼ੀ ਵਿਚ ਵੀ ਛਪ ਚੁੱਕੇ ਹਨ। ਇਸ ਨੇ ਪੰਜਾਬੀ ਤੇ ਅੰਗਰੇਜ਼ੀ ਵਿਚ ਤਿੰਨ-ਤਿੰਨ ਪੁਸਤਕਾਂ ਆਲੋਚਨਾ ਦੀਆਂ ਪ੍ਰਕਾਸ਼ਿਤ ਕਰਵਾਈਆਂ। ਅੰਗਰੇਜ਼ੀ ਵਿਚ ਇਕ ਲੇਖ ਸੰਗ੍ਰਹਿ ਤੋਂ ਇਲਾਵਾ ਪੰਜਾਬੀ ਦੇ ਵੱਖ-ਵੱਖ ਅਖ਼ਬਾਰਾਂ, ਰਸਾਲਿਆਂ ਵਿਚ ਤਸਨੀਮ ਦੇ ਪੰਜਾਬੀ ਸਾਹਿਤ ਨਾਲ ਸਬੰਧਤ ਲੇਖ ਤੇ ਮੁਲਾਕਾਤਾਂ ਆਦਿ ਵੀ ਅਕਸਰ ਹੀ ਛਪਦੇ ਰਹਿੰਦੇ ਹਨ।

ਸੰਨ 1978 ਵਿਚ ਇਸ ਨੂੰ 'ਪੰਜਾਬੀ ਸਾਹਿਤ ਸਮੀਖਿਆ ਬੋਰਡ, ਵੱਲੋਂ ਪ੍ਰਥਮ ਪੁਰਸਕਾਰ; 1994 ਈ. ਵਿਚ 'ਸਾਹਿਤ ਸੰਸਥਾਨ' ਵੱਲੋਂ ਸਰਵੋਤਮ ਗਲਪਕਾਰ ਪੁਰਸਕਾਰ ; 1994 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਨਾਨਕ ਸਿੰਘ ਪੁਰਸਕਾਰ; 1995 ਈ. ਵਿਚ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਵੱਲੋਂ ਧਾਲੀਵਾਲ ਪੁਰਸਕਾਰ ਅਤੇ 1995 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਆ ਗਿਆ।

ਹ. ਪੁ.–ਸ. ਸੁ. (1995) – ਭਾ. ਵਿ. ਪੰ.

**ਤਸਬੀਹ** : ਇਕ ਸੌ ਇਕ ਮਣਕਿਆਂ ਦੀ ਮਾਲਾ ਜੋ ਮੁਸਲਮਾਨ ਪੀਰ ਫ਼ਕੀਰ ਅਥਵਾ ਸੂਫ਼ੀ ਸੰਤ ਅੱਲ੍ਹਾ ਦੇ ਨਾਂ ਦੇ ਜਾਪ ਲਈ ਵਰਤਦੇ ਹਨ। ਇਸ ਮਾਲਾ ਦੇ ਮਣਕੇ ਮੋਟੇ ਹੁੰਦੇ ਹਨ ਅਤੇ ਸਿਰਮੌਰ ਮਣਕੇ ਨੂੰ ਇਮਾਮ ਕਿਹਾ ਜਾਂਦਾ ਹੈ। ਤਸਬੀਹ ਅਰਬੀ ਭਾਸ਼ਾ ਦੇ ਸ਼ਬਦ 'ਸਬਹ' ਤੋਂ ਬਣਿਆ ਹੈ ਜਿਸ ਨੂੰ ਸੁਬਹਾਨ ਵੀ ਕਹਿੰਦੇ ਹਨ ਅਰਥਾਤ ਪਵਿੱਤਰ ਵਸਤੂ ਦਾ ਜਾਪ ਕਰਨਾ। ਇਸ ਲਈ ਤਸਬੀਹ ਦਾ ਅਰਥ ਸੁਬਹਾਨ ਅੱਲ੍ਹਾ ਵੀ ਕੀਤਾ ਜਾਂਦਾ ਹੈ। ਕਈ ਸੰਤ ਮਾਲਾ ਫੇਰਦਿਆਂ ਇਸੇ ਸ਼ਬਦ ਦਾ ਜਾਪ ਕਰਦੇ ਹਨ ਅਤੇ ਅੱਲ੍ਹਾ ਦੀ ਪਵਿਤਰਤਾ ਦਾ ਭਾਵ ਦਿਲ ਵਿਚ ਸਮਾਈ ਰੱਖਦੇ ਹਨ।

ਆਮ ਤੌਰ ਤੇ ਮੁਸਲਮਾਨਾਂ ਦੁਆਰਾ ਦੋ ਤਰ੍ਹਾਂ ਦੇ ਜਾਪ ਤਸਬੀਹ ਰਾਹੀਂ ਕੀਤੇ ਜਾਂਦੇ ਹਨ- ਇਕ ਕਲਾਮ ਦਾ ਅਤੇ ਦੂਜਾ ਸਿਫ਼ਾਤੀ ਨਾਵਾਂ ਦਾ । ਸਿਫ਼ਾਤੀ ਨਾਂ ਪ੍ਰਭੂ ਦੇ ਗੁਣਵਾਚਕ ਨਾਵਾਂ ਨੂੰ ਕਿਹਾ ਜਾਂਦਾ ਹੈ। ਮਾਲਾ ਫੇਰਦਿਆਂ ਹਰੇਕ ਮਣਕੇ ਉੱਤੇ ਨਵੇਂ ਸਿਫ਼ਾਤੀ ਨਾਂ ਦਾ ਜਾਪ ਕਰਦਿਆਂ ਪੂਰੀ ਤਸਬੀਹ ਨਾਲ ਅੱਲ੍ਹਾ ਦੇ ਗੁਣਾਂ ਨੂੰ ਯਾਦ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਕੁਰਾਨ ਦੇ ਇਕ ਕਲਾਮ ਦਾ ਜਾਪ ਤਸਬੀਹ ਦੁਆਰਾ ਸੌ ਵਾਰ ਕੀਤਾ ਜਾਂਦਾ ਹੈ ਇਹ ਆਪਣੇ ਮੰਤਵ ਅਤੇ ਇੱਛਾ ਅਨੁਸਾਰ ਵੱਖੋ ਵੱਖਰਾ ਹੁੰਦਾ ਹੈ। ਅੱਲ੍ਹਾ ਦੇ ਜਿਹੜੇ ਸੌ ਸਿਫ਼ਾਤੀ ਨਾਂ ਤਸਬੀਹ ਨਾਲ ਯਾਦ ਕੀਤੇ ਜਾਂਦੇ ਹਨ ਉਹ ਹੇਠ ਲਿਖੇ ਹਨ :-

1. ਅਜ਼ੀਜ਼ (ਪ੍ਰਤਿਸ਼ਠਾ ਵਾਲਾ)
2. ਅਜ਼ੀਮ (ਬਹੁਤ ਵੱਡਾ)
3. ਅਦਲ (ਨਿਆਂ ਕਰਤਾ)
4. ਅਫ਼ੂੱਵ (ਮੁਆਫ਼ ਕਰਨ ਵਾਲਾ)
5. ਅਲੀ (ਵੱਡਾ)
6. ਅਲੀਮ (ਪੂਰਨ ਗਿਆਤਾ)
7. ਅੱਵਲ (ਪਹਿਲਾ)
8. ਆਖ਼ਿਰ(ਪਿਛਲਾ)
9. ਸ਼ਾਹਿਦ (ਗਵਾਹ/ਸਾਖੀ)
10. ਸ਼ਕੂਰ (ਕਦਰਦਾਨ)
11. ਸੱਤਾਰ (ਪਰਦਾ ਢਕਣ ਵਾਲਾ)
12. ਸਬੂਰ (ਸਬਰ ਵਾਲਾ)
13. ਸਮਦ(ਬੇਪਰਵਾਹ)
14. ਸਮੀਅ (ਬਹੁਤ ਸੁਣਨ ਵਾਲਾ)
15. ਸਲਾਮ (ਸਲਾਮਤ)
16. ਹਸੀਬ (ਹਿਸਾਬ ਕਰਨ ਵਾਲਾ)
17. ਹਕਮ(ਫੈਸਲਾ ਕਰਨ ਵਾਲਾ)
18. ਹਕੀਮ (ਹਿਕਮਤੀ)
19. ਹੱਕ (ਸਤ ਰੂਪ)
20. ਹਮੀਦ (ਸਲਾਹਿਆ ਹੋਇਆ)
21. ਹੱਯ (ਜੀਵਨ ਰੂਪ)
22. ਹਲੀਮ (ਸਹਿਨਸ਼ੀਲ)
23. ਹਾਫ਼ਿਜ਼ (ਰੱਖਿਅਕ)
24. ਕਹਾਰ (ਕਹਿਰ ਕਰਨ ਵਾਲਾ)

25. ਕਬੀਰ (ਬਹੁਤਾ ਵੱਡਾ)
26. ਕਰੀਮ (ਦਾਨ ਕਰਤਾ)
27. ਕਵੀਯ (ਪ੍ਰਬਲ)
28. ਕਾਦਿਰ (ਕੁਦਰਤ ਵਾਲਾ)
29. ਕਾਬਿਜ਼ (ਰੋਕਣ ਵਾਲਾ)
20. ਕੁੱਦੂਸ (ਪਵਿੱਤਰ)
31. ਕੈਯੁੱਮ (ਕਾਇਮ ਕਰਨ ਵਾਲਾ)
32. ਖ਼ਬੀਰ (ਖਬਰਦਾਰ)
33. ਖ਼ਾਫ਼ਿਜ਼ (ਦਰਜੇ ਤੋਂ ਡੇਗਣ ਵਾਲਾ)
34. ਖ਼ਾਲਿਕ (ਕਰਤਾਰ)
35. ਗ਼ਨੀ (ਬੇਪਰਵਾਹ)
36. ਗ਼ਫ਼ੂਰ (ਖਿਮਾਪਨ ਕਰਤਾ)
27. ਗ਼ੱਫ਼ਾਰ (ਬਖਸ਼ਣ ਵਾਲਾ)
38. ਜੱਬਾਰ (ਪ੍ਰਬਲ)
39. ਜਲੀਲ (ਪ੍ਰਕਾਸ਼ ਰੂਪ)
40. ਜ਼ਾਹਿਰ ( ਪ੍ਰਗਟ)
41. ਜਾਮਿਅ (ਜਮਾਂ ਕਰਨ ਵਾਲਾ)
42. ਜ਼ਾਰ (ਨੁਕਸਾਨ ਪੈਦਾ ਕਰਨ ਵਾਲਾ)
43. ਜੁਲ ਜਲਾਲੇ ਵਲ ਇਕਰਾਮ (ਬਜ਼ੁਰਗੀ ਅਤੇ ਮਹਿਮਾ ਵਾਲਾ)
44. ਤੱਵਾਬ(ਤੋਬਾ ਕਬੂਲ ਕਰਨ ਵਾਲਾ)
45. ਨਾਫ਼ਿਅ (ਨਫਾ ਦੇਣ ਵਾਲਾ)
46. ਨੂਰ (ਪ੍ਰਕਾਸ਼ਕ)
47. ਫ਼ੱਤਾਹ (ਖੋਲ੍ਹਣ ਵਾਲਾ)
48. ਬਸ਼ੀਰ (ਬਹੁਤ ਦੇਖਣ ਵਾਲਾ)
49. ਬਦੀਅ (ਨਵੀਂ ਰਚਨਾ ਕਰਨ ਵਾਲਾ)
50. ਬਰ (ਨੇਕੀ ਕਰਨ ਵਾਲਾ)
51. ਬਾਇਸ਼ (ਮੁਰਦਿਆਂ ਨੂੰ ਪ੍ਰਾਣ ਦੇਣ ਵਾਲਾ)
52. ਬਾਸਿਤ (ਬਹੁਤ ਦੇਣ ਵਾਲਾ)
53. ਬਾਕੀ (ਸਭ ਤੋਂ ਸ਼ੇਸ਼)
54. ਬਾਤਿਨ (ਗੁਪਤ)
55. ਬਾਰੀ (ਪੈਦਾ ਕਰਨ ਵਾਲਾ)
56. ਮਜੀਦ (ਬਜ਼ੁਰਗੀ ਵਾਲਾ)
57. ਮਤੀਨ (ਤਕੜਾ/ ਦ੍ਰਿੜ੍ਹ)
58. ਮਲਿਕ (ਬਾਦਸ਼ਾਹ)
59. ਮਾਜਿਦ (ਬਜ਼ੁਰਗੀ ਵਾਲਾ)
60. ਮਾਨਿਅ (ਵਰਜਣ ਵਾਲਾ/ਮਨਾ ਕਰਨ ਵਾਲਾ)
61. ਮਾਲਿਕੁਲਮੁਲਕ (ਦੇਸ਼ ਪਤੀ)
62. ਮੁਅੱਖ਼ਿਰ( ਪਿੱਛੇ ਹਟਾਉਣ ਵਾਲਾ)
63. ਮੁਅਰੀ (ਅਤਾ ਕਰਨ ਵਾਲਾ/ਦਾਨੀ)
64. ਮੁਇਜ਼ (ਇੱਜ਼ਤ ਦੇਣ ਵਾਲਾ)
65. ਮੁਈਦ (ਫ਼ਿਰ ਰਚਣ ਵਾਲਾ)
66. ਮੁਸੱਵਿਰ (ਸੂਰਤਾਂ ਰਚਣ ਵਾਲਾ)
67. ਮੁਹੱਈ (ਜ਼ਿੰਦਾ ਕਰਨ ਵਾਲਾ-ਪ੍ਰਾਣ ਦਾਤਾ)
68. ਮੁਹਸ਼ੀ (ਘੇਰਣ ਵਾਲਾ)
69. ਮੁਹੈਮਿਨ (ਨਿਗਹਬਾਨ/ਦ੍ਰਿਸ਼ਟਾ)
70. ਮੁਕਸਿਤ (ਮੁਨਸਿਫ਼)
71. ਮੁਕਤਦਿਰ(ਇਖ਼ਤਿਆਰ ਵਾਲਾ)
72. ਮੁਕੱਦਿਮ (ਅੱਗੇ ਕਰਨ ਵਾਲਾ)
73. ਮੁਕੀਤ (ਰੋਜ਼ੀ ਦੇਣ ਵਾਲਾ)
74. ਮੁਗਨੀ (ਬੇਪਰਵਾਹ ਕਰਨ ਵਾਲਾ)
75. ਮੁਜ਼ਿਲ (ਜ਼ਿੱਲਤ/ਖੁਆਰੀ ਦੇਣ ਵਾਲਾ)
76. ਮੁਜੀਬ (ਪ੍ਰਾਰਥਨਾ ਜਾਂ ਅਰਦਾਸ ਕਬੂਲ ਕਰਨ ਵਾਲਾ)
77. ਮੁਤਆਲੀ (ਉੱਚਾ/ਮਹਾਨ)
78. ਮੁਤਕੱਬਿਰ (ਵਡਿਆਈ ਵਾਲਾ)
79. ਮੁੰਤਕਿਮ (ਕਰਮ ਅਨੁਸਾਰ ਸਜ਼ਾ ਦੇਣ ਵਾਲਾ)
80. ਮੁਨਇਮ (ਨਿਆਮਤ ਦੇਣ ਵਾਲਾ)
81. ਮੁਬਦੀ (ਆਰੰਭ ਕਰਨ ਵਾਲਾ)
82. ਮੁਮੀਤ (ਮਾਰਨ ਵਾਲਾ)
83. ਮੋਮਿਨ (ਅਮਨ ਦੇਣ ਵਾਲਾ)
84. ਰਊਫ (ਮਿਹਰਬਾਨ)
85 ਰਸ਼ੀਦ (ਸਿੱਧਾ ਰਾਹ ਦਿਖਾਉਣ ਵਾਲਾ)
86. ਰਹਿਮਾਨ (ਕ੍ਰਿਪਾਲੂ)
87. ਰਹੀਮ (ਦਿਆਲੂ)
88. ਰਕੀਬ (ਨਿਗਾਹਬਾਨੀ ਕਰਨ ਵਾਲਾ)
89. ਰੱਜ਼ਾਕ (ਰਿਜ਼ਕ ਜਾਂ ਰੋਜ਼ੀ ਦੇਣ ਵਾਲਾ)
90. ਰਾਫਿਅ (ਵੱਡਾ ਦਰਜਾ ਕਰਨ ਵਾਲਾ)
91. ਲਤੀਫ਼ (ਸੂਖਮ ਦਸ਼ਾ)
92. ਵੱਹਾਬ (ਦਾਤਾ)
93. ਵਕੀਲ (ਕਾਰਸਾਜ਼)
94. ਵਦੂਦ (ਮੁਹੱਬਤ ਕਰਨ ਵਾਲਾ)
95. ਵਲੀ (ਮਾਲਿਕ)
96. ਵਾਸ਼ਿਅ (ਖੁਲ੍ਹ ਦੇਣ ਵਾਲਾ)
97. ਵਾਹਿਦ (ਇਕੱਲਾ, ਅਦੁੱਤੀ)
98. ਵਾਜਿਦ (ਸਭ ਕੁਝ ਰੱਖਣ ਵਾਲਾ)
99. ਵਾਰਿਸ (ਸਰਵਨਾਸ਼ ਹੋਣ ਪਿੱਛੋਂ ਬਾਕੀ ਰਹਿਣ ਵਾਲਾ)
100. ਵਾਲੀ (ਮਾਲਿਕ)

ਇਸ ਤਰ੍ਹਾਂ ਇਨ੍ਹਾਂ 100 ਨਾਂਵਾਂ ਦਾ ਜਾਪ ਕਰਨ ਉਪਰੰਤ ਇਮਾਮ ਨੂੰ ਮੱਥੇ ਅਤੇ ਅੱਖਾਂ ਨਾਲ ਛੁਹਾਂਦੇ ਹਨ।

ਪੀਰ ਫ਼ਕੀਰ ਤਸਬੀਹ ਨੂੰ ਗਲ ਵਿਚ ਪਾਉਂਦੇ ਹਨ ਅਤੇ ਜਦੋਂ ਤਸਬੀਹ/ਫੇਰਨੀ ਹੋਵੇ ਤਾਂ ਉਤਾਰ ਕੇ ਮਣਕੇ ਫੇਰਦੇ ਹੋਏ ਜਾਪ ਕਰਦੇ ਹਨ। ਅਸਲ ਵਿਚ ਤਸਬੀਹ ਦਾ ਰਿਵਾਜ ਬੋਧੀ ਭਿਖਸ਼ੂਆਂ ਦੇ ਪ੍ਰਭਾਵ ਹੇਠ ਪਿਆ । ਇਸ ਤੋਂ ਪਹਿਲਾਂ ਹਜ਼ਰਤ ਮੁਹੰਮਦ ਸਾਹਿਬ ਦੇ ਸਮੇਂ ਤਸਬੀਹ ਨਹੀਂ ਸੀ ਫੇਰੀ ਜਾਂਦੀ । ਹੁਣ ਵੀ ਕੱਟੜ ਮੁਸਲਮਾਨ

ਤਸਬੀਹ ਨੂੰ ਪਾਖੰਡ ਅਤੇ ਹਉਮੈ ਦਾ ਰੂਪ ਸਮਝ ਕੇ ਨਹੀਂ ਵਰਤਦੇ ਅਤੇ ਉਂਗਲਾਂ ਉੱਤੇ ਹੀ ਜਾਪ ਕਰਦੇ ਹਨ।

ਗੁਰਬਾਣੀ ਵਿਚ ਵੀ ਤਸਬੀਹ ਦਾ ਹਵਾਲਾ ਆਉਂਦਾ ਹੈ :-

1. ਫੇਰੇ ਤਸਬੀ ਕਰੇ ਖੁਦਾਇ ॥ (ਰਾਮਕਲੀ ਕੀ ਵਾਰ)
2. ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥

(ਮਾਰੂ ਸੋਲਹੇ ਮ.੫)

ਹ. ਪੁ.–ਮ. ਕੋ., ਪੰ. ਲੋ. ਵਿ. ਕੋ.

**ਤਸਲੀਮ** : ਮੁਸਲਮਾਨਾਂ ਵਿਚ ਪ੍ਰਣਾਮ ਜਾਂ ਸਲਾਮ ਕਰਨ ਦੀ ਇਕ ਵਿਧੀ ਜਿਸ ਵਿਚ ਜ਼ਮੀਨ ਉੱਤੇ ਝੁਕ ਕੇ ਸੱਜੇ ਹੱਥ ਦਾ ਪਿਛਲਾ ਹਿੱਸਾ ਜ਼ਮੀਨ ਨਾਲ ਛੁਹਾ ਕੇ ਹੌਲੀ ਹੌਲੀ ਉਦੋਂ ਤਕ ਉੱਚਾ ਚੁੱਕਿਆ ਜਾਂਦਾ ਹੈ ਜਦੋਂ ਤਕ ਸਰੀਰ ਸਿੱਧਾ ਨਾ ਹੋ ਜਾਵੇ। ਸਿੱਧੇ ਖੜ੍ਹੇ ਹੋਣ ਉਪਰੰਤ ਸੱਜੀ ਹਥੇਲੀ ਨੂੰ ਛਾਤੀ ਨਾਲ ਛੁਹਾ ਕੇ ਮੱਥੇ ਨਾਲ ਛੁਹਾਇਆ ਜਾਂਦਾ ਹੈ। ਮੁਗ਼ਲ ਬਾਦਸ਼ਾਹਾਂ ਦੇ ਸਮੇਂ ਬਾਦਸ਼ਾਹ ਨੂੰ ਸਲਾਮ ਕਰਨ ਦੀ ਇਹੀ ਵਿਧੀ ਪ੍ਰਚੱਲਿਤ ਸੀ । ਦਰਬਾਰ ਵਿਚ ਹਾਜ਼ਰ ਹੁੰਦੇਸਾਰ ਸਭ ਤੋਂ ਪਹਿਲਾਂ ਬਾਦਸ਼ਾਹ ਨੂੰ ਤਸਲੀਮ ਕੀਤੀ ਜਾਂਦੀ ਸੀ । ਅਕਬਰ ਦੇ ਰਾਜ ਕਾਲ ਵਿਚ ਤਿੰਨ ਵਾਰ ਤਸਲੀਮ ਕਰਨ ਦਾ ਆਦੇਸ਼ ਸੀ ਪਰ ਔਰੰਗਜ਼ੇਬ ਦੇ ਸਮੇਂ ਤਸਲੀਮ ਦੀ ਥਾਂ 'ਸਲਾਮ ਅਲੈਕਮ' ਕਹਿਣ ਦਾ ਰਿਵਾਜ ਪੈ ਗਿਆ ਜੋ ਹੁਣ ਵੀ ਮੁਸਲਮਾਨਾਂ ਵਿਚ ਪ੍ਰਚੱਲਿਤ ਹੈ।

ਹ. ਪੁ.–ਮ.ਕੋ; ਪੰ. ਲੋ. ਵਿ. ਕੋ.

**ਤਕਸ਼ਸ਼ਿਲਾ (ਤੱਕਸ਼ਿਲਾ)** :ਗਾਂਧਾਰ ਦੇਸ ਦੀ ਰਾਜਧਾਨੀ ਜਿਸ ਨੂੰ ਰਾਜਾ ਦਸ਼ਰਥ ਦੇ ਪੋਤਰੇ ਤਕਸ਼ ਜੋ ਭਰਤ ਦਾ ਵੱਡਾ ਪੁੱਤਰ ਸੀ, ਨੇ ਵਸਾਇਆ। ਮਹਾਂਭਾਰਤ ਦੇ ਯੁੱਧ ਤੋਂ ਬਾਅਦ ਭਾਰਤ ਵਿਚ ਚੋਖੀ ਰਾਜਸੀ ਅਦਲਾ ਬਦਲੀ ਹੋਈ । ਰਾਜਿਆਂ ਦੇ ਰਾਜ ਲੋਕ-ਰਾਜ ਬਣ ਗਏ । ਪੰਜਾਬ ਵਿਚ ਅਜਿਹੇ ਦੋ ਹੀ ਲੋਕ-ਰਾਜ ਜਾਂ ਜਨ-ਪਦ ਪ੍ਰਸਿੱਧ ਹੋਏ - ਪਹਿਲਾਂ ਜਿਥੇ ਕੁਰੂ ਲੋਕ ਵਸਦੇ ਸਨ ਅਤੇ ਦੂਜਾ ਜਿਥੇ ਮਦਰ ਲੋਕ ਵਸਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਨਗਰ ਨੂੰ ਵੀ ਮਦਰ ਦੇਸ਼ ਹੀ ਲਿਖਿਆ ਹੈ।

ਮਦਰ ਦੇਸ ਹਮ ਕੋ ਲੈ ਆਏ॥
ਭਾਂਤ ਭਾਂਤ ਦਈਅਨ ਦੁਲਰਾਏ॥

ਜਲੰਧਰ ਦੁਆਬ ਨੂੰ ਤ੍ਰਿ-ਗਰਤ ਆਖਦੇ ਸਨ ਜਿਸ ਵਿਚ ਚੰਬਾ, ਸੁਕੇਤ ਅਤੇ ਮੰਡੀ ਦੇ ਇਲਾਕੇ ਸ਼ਾਮਲ ਸਨ । ਇਸ ਦੇ ਪੱਛਮ ਵੱਲ ਗਾਂਧਾਰ ਦੇਸ਼ ਸੀ ਜਿਸ ਦੀ ਰਾਜਧਾਨੀ ਤੱਕਸ਼ਿਲਾ, ਉਸ ਸਮੇਂ ਵਿਦਿਆ ਦਾ ਇਕ ਉੱਚਾ ਅਤੇ ਜਗਤ ਪ੍ਰਸਿੱਧ ਕੇਂਦਰ ਸੀ । ਇਥੇ 60 ਪ੍ਰਕਾਰ ਦੇ ਵਿਸ਼ਿਆਂ, ਕਲਾ ਅਤੇ ਵਿਗਿਆਨ ਸਬੰਧੀ ਪੜ੍ਹਾਇਆ ਜਾਂਦਾ ਸੀ । ਕਸ਼ਮੀਰ ਦਾ ਇਲਾਕਾ ਵੀ ਗਾਂਧਾਰ ਦੇ ਅਧੀਨ ਹੀ ਸੀ।

ਮਹਾਭਾਰਤ ਅਨੁਸਾਰ ਜਿਸ ਸਮੇਂ ਰਾਜਾ ਜਨਮੇਜਾ ਨੇ ਤਕਸ਼ਿਲਾ ਉੱਪਰ ਅਧਿਕਾਰ ਕੀਤਾ, ਉਸ ਸਮੇਂ ਉਥੇ ਭਰਤ ਦਾ ਪੁੱਤਰ ਤਕਸ਼ ਹੀ ਰਾਜ ਕਰਦਾ ਸੀ ਜਾਂ ਕੋਈ ਹੋਰ ਰਾਜਾ ਇਹ ਸਪਸ਼ਟ ਪ੍ਰਮਾਣ ਨਹੀਂ ਮਿਲਦੇ । ਰਾਜਾ ਜਨਮੇਜਾ ਨੇ ਕੁਝ ਸਮਾਂ ਇਥੇ ਰਾਜ ਕੀਤਾ ਅਤੇ ਇਥੇ ਹੀ ਸਰਪ-ਯੱਗ ਵੀ ਕਰਾਇਆ । ਰਾਜਾ ਜਨਮੇਜਾ ਤੋਂ ਪਹਿਲਾਂ ਯੁਧਿਸ਼ਠਰ ਆਦਿ ਦੇ ਸਮੇਂ ਤਕਸ਼ਿਲਾ ਦਾ ਨਾਂ ਕਿਤੇ ਵੀ ਨਹੀਂ ਮਿਲਦਾ । ਪੁਰਾਤਨ ਵਿਦਵਾਨਾਂ ਅਤੇ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਨੂਰਾਨੀ ਜਾਤੀ ਤੋਂ ਉਤਪੰਨ ਹੋਈ ਤੱਕ ਜਾਤੀ ਨੇ ਤਕਸ਼ਿਲਾ ਨਗਰੀ ਦੀ ਸਥਾਪਨਾ ਕੀਤੀ । ਆਪਣੇ ਪੂਰਵਜ ਤਕਸ਼ਕ ਦੇ ਨਾਂ ਤੇ ਇਸ ਜਾਤੀ ਦਾ ਨਾਂ 'ਤਕ' ਪਿਆ । ਤਕ ਲੋਕ ਸਰਪ-ਪੂਜਾ ਵਿਚ ਵਿਸ਼ਵਾਸ ਰੱਖਦੇ ਸਨ। ਰਾਜਾ ਕਨਿਸ਼ਕ ਨੇ ਬੁੱਧ-ਧਰਮ ਦਾ ਪ੍ਰਚਾਰ ਕਰ ਕੇ ਨਾਗ ਪੂਜਾ ਬੰਦ ਕਰਵਾ ਦਿੱਤੀ। ਬਦੇਸ਼ੀ ਯਾਤਰੀਆਂ ਦੇ ਲੇਖਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਹ ਨਗਰ ਬੁੱਧ ਮਤ ਦੀ ਵਿਦਿਆ ਦਾ ਇਕ ਉੱਘਾ ਕੇਂਦਰ ਸੀ । ਰਾਜਾ ਬਿੰਬਸਾਰ ਦਾ ਵੈਦ 'ਜੀਵਕ' ਨੌਂ ਵਰ੍ਹੇ ਤਕ ਇਥੇ ਵੈਦ ਵਿਦਿਆ ਪੜ੍ਹਿਆ ਅਤੇ ਇਕ ਪ੍ਰਸਿੱਧ ਵੈਦ ਸਿੱਧ ਹੋਇਆ। ਰਾਜਾ ਅੰਭੀ ਦੇ ਸਮੇਂ ਸਿਕੰਦਰ ਮਹਾਨ ਨੇ ਤਕਸ਼ਿਲਾ ਉੱਪਰ ਹਮਲਾ ਕੀਤਾ ਅਤੇ ਫ਼ਤਹਿ ਪਾਈ। ਅਜੋਕੇ ਖੰਡਰਾਂ ਤੋਂ ਇਸ ਨਗਰ ਦੇ ਭਰਪੂਰ ਵਿਸਥਾਰ ਹੋਣ ਦੇ ਪ੍ਰਮਾਣ ਮਿਲਦੇ ਹਨ। ਇਸ ਸਮੇਂ ਇਸ ਥਾਂ ਦਾ ਨਾਂ ਢਰੀਸ਼ਾਰਾਂ ਵੱਜੋਂ ਵੀ ਪ੍ਰਸਿੱਧ ਹੈ।

ਇਸੇ ਨਾਂ ਦੇ ਹੀ ਇਕ ਹੋਰ ਨਗਰ ਦੇ ਖੰਡਰ, ਟੈਕਸਲਾ (ਜ਼ਿਲ੍ਹਾ ਰਾਵਲਪਿੰਡੀ, ਪਾਕਿਸਤਾਨ) ਦੇ ਨੇੜੇ ਮਿਲਦੇ ਹਨ। ਟਾਲਮੀ ਅਤੇ ਆਰੀਅਨ ਇਤਿਹਾਸਕਾਰਾਂ ਅਨੁਸਾਰ ਇਹ ਇਕ ਬਹੁਤ ਧਨੀ ਅਤੇ ਵੱਡੀ ਆਬਾਦੀ ਵਾਲਾ ਖ਼ੁਸ਼ਹਾਲ ਨਗਰ ਸੀ। ਇਹ ਭਾਰਤੀ, ਈਰਾਨੀ ਅਤੇ ਯੂਨਾਨੀ ਸਭਿਅਤਾਵਾਂ ਦਾ ਉੱਘਾ ਵਪਾਰਕ ਕੇਂਦਰ ਸੀ।

ਹ. ਪੁ.–ਪੰ.- ਰੰਧਾਵਾ:21; ਐਨ. ਬ੍ਰਿ. ਮਾ. 9:848

**ਤਖ਼ਤ** : 'ਤਖ਼ਤ' ਦਾ ਅਰਥ ਹੈ ਰਾਜ ਸਿੰਘਾਸਨ। ਇਹ ਅਰਬੀ ਦਾ ਸ਼ਬਦ ਹੈ । ਬੈਠਣ ਦੀ ਉੱਚੀ ਚੌਕੀ ਜਾਂ ਉੱਚਾ ਅਸਥਾਨ ਵੀ ਅਰਬੀ ਭਾਸ਼ਾ ਵਿਚ ਤਖ਼ਤ ਅਖ਼ਵਾਉਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

'ਤਖਤਿ ਬਹੈ ਤਖਤੈ ਕੀ ਲਾਇਕ॥'

ਸਿੱਖ ਸ਼ਬਦਾਵਲੀ ਵਿਚ ਤਖ਼ਤ ਉਹ ਅਸਥਾਨ ਹਨ ਜਿਥੇ ਸਿੰਘਾਸਨ ਉੱਪਰ ਬੈਠ ਕੇ ਗੁਰੂ ਸਾਹਿਬਾਨ ਸ੍ਰਿੱਖ ਪੰਥ ਦੇ ਧਾਰਮਿਕ ਕਾਰਜਾਂ ਦੇ ਨਾਲ ਨਾਲ ਦੁਨਿਆਵੀ ਕੰਮਾਂ ਦੀ ਵੀ ਨਿਗਰਾਨੀ ਕਰਦੇ ਸਨ। ਇਥੋਂ ਸੰਗਤਾਂ ਨੂੰ ਹੁਕਮਨਾਮੇ ਜਾਰੀ ਹੁੰਦੇ ਸਨ। ਧਾਰਮਿਕ ਤੇ ਪੰਥਕ ਮਾਮਲਿਆਂ ਉੱਪਰ ਵਿਚਾਰ ਕਰਨ ਲਈ ਇਥੇ ਸਿੱਖ ਸੰਗਤਾਂ ਜੁੜਦੀਆਂ ਸਨ ਅਤੇ ਹੁਣ ਵੀ ਜੁੜਦੀਆਂ ਹਨ। ਆਪਸੀ ਝਗੜੇ ਧਰਮ-ਨਿਆਂ ਰਾਹੀਂ ਇਥੋਂ ਨਿਪਟਾਏ ਜਾਂਦੇ ਹਨ। ਹੋਰ ਭੇਟਾਵਾਂ ਦੇ ਨਾਲ ਸੰਗਤਾਂ ਇਥੇ ਸ਼ਸਤਰ-ਅਸਤਰ ਵੀ ਭੇਟਾ ਕਰਦੀਆਂ ਸਨ। ਇਨ੍ਹਾਂ ਤਖ਼ਤਾਂ ਅਤੇ ਖ਼ਾਸ ਕਰ ਕੇ ਅਕਾਲ ਤਖ਼ਤ ਤੋਂ ਪੰਥਕ ਮੁਹਿੰਮਾਂ ਦੇ ਫੈਸਲੇ ਕੀਤੇ ਜਾਂਦੇ ਹਨ। ਇਸ ਤਰ੍ਹਾਂ ਸਰਕਾਰੀ ਸ਼ਾਸਨ ਦੇ ਮੁਕਾਬਲੇ ਵਿਚ ਪੰਥ ਦਾ ਆਪਣਾ ਸ਼ਾਸਨ ਸਥਾਪਤ ਹੁੰਦਾ ਹੈ।

ਤਖ਼ਤ ਉਹ ਸੰਸਥਾਵਾਂ ਅਥਵਾ ਕੇਂਦਰ ਹਨ ਜਿਥੋਂ ਸਮੂਹਕ ਕਾਰਜਾਂ ਲਈ ਗੁਰਮਤੇ ਦੇ ਰੂਪ ਵਿਚ ਗੁਰੂ ਦਾ ਹੁਕਮ ਪ੍ਰਾਪਤ ਕੀਤਾ ਜਾਂਦਾ ਹੈ ਅਤੇ ਅਕਾਲ ਪੁਰਖ ਦੀ ਆਗਿਆ ਲਈ ਜਾਂਦੀ ਹੈ।

ਖ਼ਾਲਸਾ ਪੰਥ ਦੇ ਪੰਜ ਤਖ਼ਤ ਹਨ। ਚੋਖਾ ਸਮਾਂ ਪੰਥ ਵਿਚ ਚਾਰ ਤਖ਼ਤ ਪਰਵਾਨ ਰਹੇ। ਇਹ ਸਨ (1) ਅਕਾਲ ਬੁੰਗਾ ਜਾਂ ਸ੍ਰੀ ਅਕਾਲ ਤਖ਼ਤ (ਅੰਮ੍ਰਿਤਸਰ) (2) ਤਖ਼ਤ ਸ੍ਰੀ ਪਟਨਾ ਸਾਹਿਬ (3) ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ) ਤੇ (4)

ਤਖ਼ਤ ਅਬਚਲ ਨਗਰ, ਹਜ਼ੂਰ ਸਾਹਿਬ (ਨਾਂਦੇੜ)। ਕੁਝ ਪੁਰਾਤਨ ਇਤਿਹਾਸਕ ਹਵਾਲਿਆਂ ਤੋਂ ਇਹ ਸਿੱਧ ਹੋ ਗਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਤਖ਼ਤ ਕਾਇਮ ਹੋ ਚੁੱਕਾ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ ਚਾਰ ਤਖ਼ਤ ਹੀ ਲਿਖੇ ਹਨ ਅਤੇ ਕੀਰਤਪੁਰ ਦੇ ਦਮਦਮਾ ਸਾਹਿਬ ਵਿਚ 'ਤਖ਼ਤ ਸਾਹਿਬ' ਨਾਉਂ ਦੇ ਗੁਰਦੁਆਰੇ ਦਸੇ ਹਨ ਪਰ ਪੰਜ ਤਖ਼ਤ ਇਸ ਤਰ੍ਹਾਂ ਦਸੇ ਹਨ :- ਅਕਾਲ ਬੁੰਗਾ, ਪਟਨਾ ਸਾਹਿਬ, ਕੇਸਗੜ੍ਹ ਸਾਹਿਬ, ਅਬਚਲ ਨਗਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਖ਼ਾਲਸਾ ਦੀਵਾਨ।

ਮਾਰਚ, 1960 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਰਦਾਸ ਵਿਚ ਸੋਧ ਕਰ ਕੇ 'ਚਾਰ ਤਖ਼ਤਾਂ' ਦੀ ਥਾਂ 'ਪੰਜ ਤਖ਼ਤਾਂ' ਨੂੰ ਸ਼ਾਮਲ ਕੀਤਾ । ਕਮੇਟੀ ਨੇ ਇਕ ਮਤੇ ਰਾਹੀਂ ਮੰਗ ਕੀਤੀ ਕਿ ਪੰਜਾਬ ਗੁਰਦੁਆਰਾ ਕਾਨੂੰਨ 1925 ਵਿਚ ਸੋਧ ਕਰ ਕੇ ਉਸ ਵਿਚ ਪੰਜਵਾਂ ਤਖ਼ਤ ਸ਼ਾਮਲ ਕੀਤਾ ਜਾਵੇ।

ਪੰਜਾਂ ਤਖ਼ਤਾਂ ਵਿਚੋਂ ਸਰਬ ਪ੍ਰਥਮ ਅਕਾਲ ਤਖ਼ਤ (ਅਕਾਲ ਬੁੰਗਾ) ਹੈ। ਇਹ ਤਖ਼ਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਮਤ 1665(ਸੰਨ 1609) ਵਿਚ ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੇ ਸਾਹਮਣੇ ਇਕ ਉੱਚੇ ਰਾਜ ਸਿੰਘਾਸਨ ਦੇ ਰੂਪ ਵਿਚ ਤਿਆਰ ਕੀਤਾ ਜਿਥੇ ਆਪ ਦੀਵਾਨ ਲਗਾ ਕੇ ਸੰਗਤਾਂ ਦੇ ਦੁਖ ਨਵਿਰਤ ਕਰਦੇ ਅਤੇ ਮਾਮਲੇ ਨਿਪਟਾਂਦੇ ਸਨ। ਗੁਰੂ ਜੀ ਦੇ ਦਰਬਾਰੀ ਢਾਡੀਆਂ ਅਬਦੁਲਾ ਤੇ ਨੱਥਾ ਨੇ ਗੁਰੂ ਜੀ ਦੇ ਤਖ਼ਤ-ਨਸ਼ੀਨ ਹੋਣ ਦੀ ਵਾਰਤਾ ਇਕ ਵਾਰ ਵਿਚ ਇਸ ਤਰ੍ਹਾਂ ਬਿਆਨ ਕੀਤੀ ਹੈ :-

''ਸੱਚਾ ਤਖ਼ਤ ਸੁਹਾਇਓ ਸ੍ਰੀ ਗੁਰੂ ਬਾਇਕੈ।  
ਛਬਿ ਵਰਨੀ ਨਹਿ ਜਾਇ, ਕਹਉ ਕਿਆ ਗਾਇਕੈ ?  
ਰਵਿ ਸਸਿ ਭਏ ਮਲੀਨ ਸੁ ਦਰਸ ਦਿਖਾਇਕੈ।  
ਸ੍ਰੀ ਗੁਰੂ ਤਖ਼ਤ ਬਿਰਾਜੇ ਪ੍ਰਭੂ ਧਿਆਇਕੈ।'

'ਅਕਾਲ ਤਖ਼ਤ' ਤੋਂ ਭਾਵ ਹੈ 'ਅਕਾਲ ਪੁਰਖ ਦਾ ਸਿੰਘਾਸਨ'। ਇਥੇ ਪੂਜਾ ਪਾਠ ਤੇ ਪ੍ਰਚਾਰ ਤੋਂ ਇਲਾਵਾ ਸਿੱਖਾਂ ਦੀ ਸਮੁੱਚੀ ਭਲਾਈ ਲਈ ਵਿਚਾਰ ਵਟਾਂਦਰਾ ਵੀ ਹੁੰਦਾ ਹੈ। ਸ਼ੁਰੂ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ 52 ਤਕੜੇ ਤੇ ਮਜ਼ਬੂਤ ਸਿੱਖਾਂ ਨੂੰ ਸੁਰੱਖਿਆ ਲਈ ਭਰਤੀ ਕੀਤਾ ਜੋ ਕਿ ਭਵਿੱਖ ਵਿਚ ਬਣਨ ਵਾਲੀ ਸਿੱਖ ਫ਼ੌਜ ਦਾ ਧੁਰਾ ਸਾਬਤ ਹੋਏ । ਛੇਤੀ ਹੀ ਮਾਝੇ, ਮਾਲਵੇ ਤੇ ਦੁਆਬੇ ਵਿਚੋਂ ਲਗਭਗ ਪੰਜ ਸੌ ਸਿੱਖਾਂ ਨੇ ਆਪਣੀਆਂ ਸੇਵਾਵਾਂ ਗੁਰੂ ਜੀ ਨੂੰ ਅਰਪਨ ਕੀਤੀਆਂ । ਉਨ੍ਹਾਂ ਕਿਹਾ ਕਿ ਸਾਨੂੰ ਤਨਖਾਹ ਨਹੀਂ ਚਾਹੀਦੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਇਕ ਇਕ ਘੋੜਾ ਦਿੱਤਾ ਅਤੇ ਜੰਗੀ ਹਥਿਆਰ ਵੀ ਦਿੱਤੇ । ਆਪ ਉਨ੍ਹਾਂ ਤੋਂ ਸ਼ਸਤਰਾਂ ਦੇ ਕਰਤਬ ਕਰਵਾਉਂਦੇ । ਅਕਾਲ ਤਖ਼ਤ ਤੇ ਬੀਰ ਰਸ ਦੀਆਂ ਵਾਰਾਂ ਗਾਈਆਂ ਜਾਣ ਲਗੀਆਂ ਅਤੇ ਤਖ਼ਤ ਦੇ ਸਾਹਮਣੇ ਸਿੱਖ ਸਰੀਰਕ ਕਸਰਤਾਂ ਕਰਦੇ।

ਇਥੇ ਗੁਰੂ ਸਾਹਿਬਾਨ ਅਤੇ ਸ਼ਹੀਦ ਸਿੰਘਾਂ ਦੇ ਕਈ ਸ਼ਸਤਰ ਸੁਰੱਖਿਅਤ ਹਨ ਜਿਨ੍ਹਾਂ ਵਿਚੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਮੀਰੀ ਤੇ ਪੀਰੀ ਦੇ ਸ੍ਰੀ ਸਾਹਿਬ ਅਤੇ ਹੋਰ ਸ਼ਸਤਰ; ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ੍ਰੀ ਸਾਹਿਬ ਅਤੇ ਤੀਰ; ਬਾਬਾ ਬੁੱਢਾ ਜੀ, ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਕਈ ਸ਼ਸਤਰ, ਬਾਬਾ ਗੁਰਬਖਸ਼ ਸਿੰਘ ਸ਼ਹੀਦ ਦੇ ਕੁਝ ਸ਼ਸਤਰ, ਭਾਈ ਬਿਧੀ ਚੰਦ, ਬਾਬਾ ਨੌਧ ਸਿੰਘ, ਭਾਈ ਬਚਿਤਰ ਸਿੰਘ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੇ ਸ਼ਸਤਰ ਵਰਣਨਯੋਗ ਹਨ।

ਪਟਨਾ ਸਾਹਿਬ ਦਾ ਹਰਿਮੰਦਰ ਸਾਹਿਬ ਖ਼ਾਲਸੇ ਦਾ ਦੂਜਾ ਤਖ਼ਤ ਹੈ। ਇਸ ਥਾਂ ਉੱਤੇ ਪਹਿਲਾਂ ਸਾਲਸ ਰਾਏ ਜੌਹਰੀ ਦੁਆਰਾ ਬਣਵਾਈ ਇਕ ਧਰਮਸ਼ਾਲਾ ਸੀ ਜਿਹੜਾ ਗੁਰੂ ਨਾਨਕ ਦੇਵ ਜੀ ਦਾ ਬਹੁਤ ਸ਼ਰਧਾਲੂ ਸਿੱਖ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਵੀ ਆਪਣੇ ਪਰਿਵਾਰ ਸਮੇਤ ਕੁਝ ਸਮਾਂ ਇਥੇ ਰਹੇ ਸਨ। ਇਸ ਅਸਥਾਨ ਦੀ ਇਮਾਰਤ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਈ ਸੀ, ਫ਼ਿਰ ਸਿੱਖ ਸੰਗਤਾਂ ਨੇ ਵੀ ਸੇਵਾ ਕੀਤੀ । ਸੰਨ 1934 ਵਿਚ ਜਦੋਂ ਬਿਹਾਰ ਵਿਚ ਬਹੁਤ ਵੱਡਾ ਭੁਚਾਲ ਆਇਆ ਤਾਂ ਇਥੋਂ ਦੀਆਂ ਇਮਾਰਤਾਂ ਨੂੰ ਭਾਰੀ ਨੁਕਸਾਨ ਪੁੱਜਾ। ਫ਼ਿਰ 1957 ਈ. ਵਿਚ ਇਸ ਦੀ ਉਸਾਰੀ ਵੱਡੇ ਪੈਮਾਨੇ ਤੇ ਆਰੰਭੀ ਗਈ । ਉਦੋਂ ਸੰਤ ਨਿਸਚਲ ਸਿੰਘ ਜੀ ਜਗਾਧਰੀ ਵਾਲਿਆਂ ਨੇ ਇਥੇ ਬੜੀ ਸੇਵਾ ਕੀਤੀ।

ਇਥੇ ਗੁਰੂ ਗੋਬਿੰਦ ਸਿੰਘ ਜੀ ਦੇ ਕੁਝ ਸ਼ਸਤਰ ਪਏ ਹਨ। ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਚੰਦਨ ਦੀਆਂ ਅਤੇ ਦਸਮੇਸ਼ ਪਿਤਾ ਦੀਆਂ ਹਾਥੀ ਦੰਦ ਦੀਆਂ ਖੜਾਵਾਂ ਅਤੇ ਇਕ ਪੰਘੂੜਾ ਵੀ ਹੈ। ਇਥੇ ਗੁਰੂ ਸਾਹਿਬ ਜੀ ਦੇ ਕੁਝ ਹੁਕਮਨਾਮੇ ਵੀ ਸਾਂਭੇ ਹੋਏ ਹਨ।

ਅਨੰਦਪੁਰ ਸਾਹਿਬ ਵਿਖੇ ਕੇਸਗੜ੍ਹ ਸਾਹਿਬ, ਖ਼ਾਲਸੇ ਦਾ ਤੀਜਾ ਤਖ਼ਤ ਹੈ। ਇਹ ਉਹ ਇਤਿਹਾਸਕ ਗੁਰ-ਅਸਥਾਨ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1756 (1699 ਈ.) ਵਿਚ ਵਿਸਾਖੀ ਦੇ ਦਿਨ ਪੰਜ ਪਿਆਰਿਆਂ ਦੀ ਚੋਣ ਕੀਤੀ। ਉਨ੍ਹਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਪਿਲਾ ਕੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਅਤੇ ਫਿਰ ਆਪ ਉਨ੍ਹਾਂ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ। ਇਸ ਨਾਤੇ ਇਹ ਖ਼ਾਲਸੇ ਦਾ ਜਨਮ ਅਸਥਾਨ ਹੈ ਅਤੇ ਇਸੇ ਲਈ ਖ਼ਾਲਸੇ ਨੂੰ ਅਨੰਦਪੁਰ ਸਾਹਿਬ ਦਾ ਵਾਸੀ ਕਿਹਾ ਜਾਂਦਾ ਹੈ। ਇਸ ਤਖ਼ਤ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਕਈ ਸ਼ਸਤਰ ਸਾਂਭੇ ਹੋਏ ਹਨ ਜਿਨ੍ਹਾਂ ਵਿਚ ਉਹ ਇਤਿਹਾਸਕ ਖੰਡਾ ਵੀ ਹੈ ਜਿਸ ਨਾਲ ਗੁਰੂ ਜੀ ਨੇ ਅੰਮ੍ਰਿਤ ਤਿਆਰ ਕੀਤਾ ਸੀ।

ਇਥੇ ਹੋਲੇ ਮਹੱਲੇ ਦਾ ਮੇਲਾ ਬਹੁਤ ਭਾਰੀ ਜੁੜਦਾ ਹੈ ਅਤੇ ਵਿਸਾਖੀ ਦਾ ਮੇਲਾ ਵੀ ਲਗਦਾ ਹੈ।

ਨਾਂਦੇੜ ਵਿਖੇ ਅਬਚਲ ਨਗਰ, ਹਜ਼ੂਰ ਸਾਹਿਬ ਸਿੱਖਾਂ ਦਾ ਚੌਥਾ ਤਖ਼ਤ ਹੈ । ਇਹ ਗੋਦਾਵਰੀ ਨਦੀ ਦੇ ਨੇੜੇ ਵਾਕਿਆ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਸੰਮਤ 1765 (ਸੰਨ 1708) ਵਿਚ ਜੋਤੀ ਜੋਤਿ ਸਮਾਏ ਸਨ। ਇਸ ਤਖ਼ਤ ਦੀ ਇਮਾਰਤ ਵੀ ਪਹਿਲੋਂ ਪਹਿਲ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਈ ਸੀ। ਮਗਰੋਂ ਸਿੱਖ ਸੰਗਤਾਂ ਨੇ ਇਸ ਤਖ਼ਤ ਨੂੰ ਹੋਰ ਵੀ ਸੁੰਦਰ ਬਣਾ ਦਿੱਤਾ ਹੈ।

ਇਥੇ ਦਸਮੇਸ਼ ਪਿਤਾ ਗੁਰੂ ਜੀ ਦੇ ਕੁਝ ਸ਼ਸਤਰ ਸੁਰੱਖਿਅਤ ਹਨ। ਦਸਮ ਗ੍ਰੰਥ ਦੀਆਂ ਹੱਥ ਲਿਖਤਾਂ, ਬੀੜਾਂ ਦੇ ਨੁਸਖੇ ਵੀ ਸਾਂਭੇ ਪਏ ਹਨ।

ਇਨ੍ਹਾਂ ਤਖ਼ਤਾਂ ਉੱਪਰ ਗੁਰੂ ਸਾਹਿਬਾਂ ਤੋਂ ਇਲਾਵਾ ਕੁਝ ਧਰਮਵੀਰ ਸ਼ਹੀਦਾਂ ਦੇ ਅਸਤਰ ਸ਼ਸਤਰ ਅਤੇ ਕੁਝ ਹੋਰ ਇਤਿਹਾਸਕ ਵਸਤੂਆਂ ਵੀ ਸਾਂਭੀਆਂ ਪਈਆਂ ਹਨ।

ਸਾਬੋ ਕੀ ਤਲਵੰਡੀ (ਜ਼ਿਲ੍ਹਾ ਬਠਿੰਡਾ) ਵਿਖੇ ਦਮਦਮਾ

ਸਾਹਿਬ ਖਾਲਸੇ ਦਾ ਪੰਜਵਾਂ ਤਖ਼ਤ ਹੈ। ਸੰਨ 1706 ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਸਾਢੇ ਨੌਂ ਮਹੀਨੇ ਨਿਵਾਸ ਕੀਤਾ ਸੀ। ਇਥੇ ਆਪ ਦੇ ਦਰਸ਼ਨਾਂ ਲਈ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨੂੰ ਨਾਲ ਲੈ ਕੇ ਦਿੱਲੀ ਤੋਂ ਆਏ। ਗੁਰੂ ਜੀ ਨੇ ਇਸੇ ਥਾਂ ਆਤਮਿਕ ਸ਼ਕਤੀ ਨਾਲ ਆਪਣੇ ਅਨੁਭਵ ਤੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਪਾਠ ਭਾਈ ਮਨੀ ਸਿੰਘ ਜੀ ਤੋਂ ਲਿਖਵਾਇਆ।

ਦਮਦਮਾ ਸਾਹਿਬ ਸਿੱਖ ਲਿਖਾਰੀਆਂ ਅਤੇ ਵਿਦਵਾਨਾਂ ਦੀ ਟਕਸਾਲ ਹੈ । ਇਸ ਨੂੰ 'ਸਿੱਖਾਂ ਦੀ ਕਾਸ਼ੀ' ਅਥਵਾ 'ਗੁਰੂ ਕੀ ਕਾਸ਼ੀ' ਕਿਹਾ ਜਾਂਦਾ ਹੈ। ਗੁਰੂ ਜੀ ਨੇ ਇਹ ਵਰ ਦਿੱਤਾ ਕਿ ਮੂਰਖ ਵੀ ਇਥੋਂ ਸਿੱਖਿਆ ਪ੍ਰਾਪਤ ਕਰ ਕੇ ਵਿਦਵਾਨ ਹੋਣਗੇ।

ਇਸ ਤਖ਼ਤ ਦੀ ਸੇਵਾ, ਪੰਥ ਨੇ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਸਪੁਰਦ ਕੀਤੀ ਜੋ ਮਗਰੋਂ ਉਨ੍ਹਾਂ ਦੀ ਬੰਸ ਦੇ ਹੱਥਾਂ ਵਿਚ ਰਹੀ। ਵੀਹਵੀਂ ਸਦੀ ਦੇ ਸ਼ੁਰੂ ਵਿਚ ਸੰਤ ਅਤਰ ਸਿੰਘ ਜੀ ਨੇ ਇਸ ਤਖ਼ਤ ਦੀ ਬਹੁਤ ਸੇਵਾ ਕਰਵਾਈ । ਇਥੇ ਵਿਸਾਖੀ ਦਾ ਭਾਰੀ ਮੇਲਾ ਲਗਦਾ ਹੈ।

ਇਨ੍ਹਾਂ ਤਖ਼ਤਾਂ ਦੇ ਜਥੇਦਾਰ ਸਾਹਿਬਾਂ ਦੀ ਸੱਤਾ ਨਿਰੀ ਧਾਰਮਿਕ ਨਹੀਂ ਸਗੋਂ ਸਮਾਜਿਕ ਤੇ ਦੁਨਿਆਵੀ ਵੀ ਹੈ। ਸਭ ਤਖ਼ਤ ਸਾਹਿਬਾਂ ਉੱਪਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਸਿੱਖਾਂ ਦੀ ਸਮਾਜਿਕ ਤੇ ਰਾਜਸੀ ਅਲੰਬਰਦਾਰੀ 'ਸ਼ਬਦ ਗੁਰੂ ਦੀ' ਪ੍ਰਭੂ-ਸੱਤਾ ਤੋਂ ਉੱਪਰ ਨਹੀਂ।

ਸਿੱਖ, ਇਨ੍ਹਾਂ ਤਖ਼ਤਾਂ ਨੂੰ ਨਿਤ ਦੀ ਅਰਦਾਸ ਵਿਚ ਚਿਤਵਦੇ ਹਨ ਤਾਂ ਜੋ ਗੁਰੂ ਗ੍ਰੰਥ ਸਾਹਿਬ ਦੀ ਪ੍ਰਭੂ ਸੱਤਾ ਦੇ ਨਾਲ ਨਾਲ ਪੰਥ ਦੀ ਰਾਜਸੀ ਤੇ ਸਮਾਜਿਕ ਸੱਤਾ ਨੂੰ ਵੀ ਧਿਆਨ ਵਿਚ ਲਿਆਂਦਾ ਜਾਏ।

ਹ. ਪੁ.–ਮ. ਕੋ.; ਏ.ਸ਼ਾ.ਹਿ.ਸਿ.-ਤੇਜਾ ਸਿੰਘ, ਗੰਡਾ ਸਿੰਘ; ਹੈਂ.ਬੁ.ਆ. ਸਿੱਖਸ.-ਐਸ.ਐਸ. ਜੀਰ; ਐਨ. ਆਫ. ਸਿੱਖੀ.-ਪ੍ਰੋ. ਹਰਬੰਸ ਸਿੰਘ

–ਪ੍ਰਿੰ. ਪ੍ਰਕਾਸ਼ ਸਿੰਘ

**ਤਖਤ ਸਿੰਘ (ਪ੍ਰਿੰ.)** : ਪੰਜਾਬੀ ਦੇ ਇਸ ਪ੍ਰਸਿੱਧ ਸ਼ਾਇਰ ਦਾ ਜਨਮ 15 ਸਤੰਬਰ, 1914 ਨੂੰ ਜ਼ਿਲ੍ਹਾ ਲਾਇਲਪੁਰ (ਪਾਕਿਸਤਾਨ) ਦੇ ਪਿੰਡ 50 ਚੱਕ ਈਸੜੂ ਵਿਖੇ ਸ. ਸੁੰਦਰ ਸਿੰਘ ਦੇ ਘਰ ਮਾਤਾ ਹਰਨਾਮ ਕੌਰ ਦੀ ਕੁੱਖੋਂ ਇਕ ਸਾਧਾਰਣ ਪਰਿਵਾਰ ਵਿਚ ਹੋਇਆ।

ਤਖਤ ਸਿੰਘ ਨੇ ਸਰਕਾਰੀ ਕਾਲਜ, ਲਾਇਲਪੁਰ ਤੋਂ ਬੀ.ਏ. ਤੇ ਲਾਹੌਰ ਤੋਂ ਬੀ.ਟੀ. ਕੀਤੀ ਤੇ ਅਧਿਆਪਕ ਬਣ ਗਿਆ । ਸੰਨ 1947 ਦੀ ਦੇਸ਼ ਵੰਡ ਉਪਰੰਤ ਇਹ ਭਾਰਤ ਆ ਕੇ ਫ਼ਿਰੋਜ਼ਪੁਰ ਦੇ ਜ਼ਿਲ੍ਹਾ ਬੋਰਡ ਸਕੂਲਾਂ ਵਿਚ ਪੜ੍ਹਾਉਂਦਾ ਰਿਹਾ। ਇਸ ਨੇ ਸਕੂਲਾਂ ਵਿਚ ਜ਼ਿਆਦਾਤਰ ਸੇਵਾ ਹੈੱਡ ਮਾਸਟਰ ਤੇ ਪ੍ਰਿੰਸੀਪਲ ਵੱਜੋਂ ਹੀ ਕੀਤੀ । ਸੇਵਾ ਮੁਕਤ ਹੋਣ ਪਿੱਛੋਂ ਇਸ ਨੇ ਜਗਰਾਉਂ ਨੂੰ ਆਪਣਾ ਨਿਵਾਸ ਸਥਾਨ ਬਣਾ ਲਿਆ ।

ਤਖਤ ਸਿੰਘ ਨੂੰ ਉਰਦੂ ਕਵਿਤਾ ਲਿਖਣ ਦੀ ਚੇਟਕ ਛੇਵੀਂ ਜਮਾਤ ਵਿਚ ਹੀ ਲੱਗ ਗਈ ਸੀ। ਸੰਨ 1955 ਵਿਚ ਇਸ ਦਾ ਛੋਟਾ ਭਰਾ ਕਰਨੈਲ ਸਿੰਘ ਜੋ ਭਾਰਤੀ ਫ਼ੌਜ ਵਿਚ ਸੀ, ਗੋਆ ਨੂੰ ਪੁਰਤਗਾਲੀਆਂ ਤੋਂ ਆਜ਼ਾਦ ਕਰਵਾਉਣ ਲਈ ਹੋਏ ਯੁੱਧ ਵਿਚ ਸ਼ਹੀਦ ਹੋ ਗਿਆ। ਇਸ ਘਟਨਾ ਅਤੇ ਪ੍ਰੋ. ਮੋਹਨ ਸਿੰਘ ਦੇ ਮਿਲਾਪ ਨੇ ਇਸ ਨੂੰ ਪੰਜਾਬੀ ਕਵਿਤਾ ਲਿਖਣ ਵਾਲੇ ਪਾਸੇ ਲੈ ਆਂਦਾ।

ਪ੍ਰਿੰ. ਤਖਤ ਸਿੰਘ ਦੀ ਗਿਣਤੀ ਪੰਜਾਬੀ ਦੇ ਸਿਰਕੱਢ ਕਵੀਆਂ ਵਿਚ ਕੀਤੀ ਜਾਂਦੀ ਹੈ। ਖਾਸ ਕਰ ਕੇ ਗ਼ਜ਼ਲ ਕਾਵਿ ਵਿਚ ਇਸ ਦਾ ਸਥਾਨ ਵਿਲੱਖਣ ਅਤੇ ਉਸਤਾਦਾਂ ਵਾਲਾ ਹੈ। ਇਸ ਨੇ ਪੰਜਾਬੀ ਗ਼ਜ਼ਲ ਨੂੰ ਪਰੰਪਰਾਗਤ ਮੁਹਾਵਰੇ ਵਿਚੋਂ ਕੱਢ ਕੇ ਨਵੀਨ ਮੁਹਾਵਰਾ ਸਿਰਜਣ ਵਿਚ ਮੁਲਵਾਨ ਯੋਗਦਾਨ ਪਾਇਆ।

ਇਸ ਦੀਆਂ ਪੁਸਤਕਾਂ ਵਿਚ ਵੰਗਾਰ, ਕਾਵਿ-ਹਲੂਣੇ, ਹੰਭਲੇ, ਸ਼ਹੀਦ ਕਰਨੈਲ ਸਿੰਘ, ਅਣਖ ਦੇ ਫ਼ੁੱਲ, ਮਹਿਕਾਂ ਭਰੀ ਸਵੇਰ ਆਦਿ ਦਾ ਨਾਂ ਲਿਆ ਜਾ ਸਕਦਾ ਹੈ।

ਪ੍ਰਿੰ. ਤਖਤ ਸਿੰਘ ਨੂੰ ਅਖ਼ੀਰਲੀ ਉਮਰੇ ਅਧਰੰਗ ਨੇ ਦਬੋਚ ਲਿਆ ਸੀ ਅਤੇ 26 ਫ਼ਰਵਰੀ, 1999 ਨੂੰ ਜਗਰਾਉਂ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਲਿ. ਕੋ.-ਰਮਦੇਵ; ਪੰ. ਸਾ. ਇ (ਭਾ. ਵਿ. ਪੰ)

**ਤਖ਼ਤ ਹਜ਼ਾਰਾ** : ਪਾਕਿਸਤਾਨ ਦੇ ਜ਼ਿਲ੍ਹਾ ਸ਼ਾਹਪੁਰ (ਸਰਗੋਧਾ) ਦਾ ਇਕ ਕਸਬਾ ਜੋ ਝਨਾਂ (ਚਨਾਬ) ਦੇ ਕੰਢੇ ਵਸਿਆ ਹੋਇਆ ਹੈ । ਰਵਾਇਤ ਹੈ ਕਿ ਪਹਿਲਾਂ ਇਹ ਇਕ ਬਹੁਤ ਵੱਡਾ ਕਸਬਾ ਸੀ ਜਿਹੜਾ ਇਕ ਹਜ਼ਾਰ ਏਕੜ ਤੋਂ ਵੱਧ ਰਕਬੇ ਵਿਚ ਫੈਲਿਆ ਹੋਇਆ ਸੀ । ਇਸ ਇਲਾਕੇ ਦੇ ਪੁਰਾਣੇ ਥੇਹ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ। ਇਸੇ ਕਾਰਨ ਇਸ ਦਾ ਨਾਂ ਤਖ਼ਤ ਹਜ਼ਾਰਾ ਪਿਆ । ਇਥੋਂ ਦੇ ਰਾਂਝਾ ਖਾਨਦਾਨ ਵਿਚ ਧੀਦੋ ਦਾ ਜਨਮ ਹੋਇਆ ਜਿਹੜਾ ਵੰਝਲੀ (ਬੰਸਰੀ) ਵਜਾਉਣ ਵਿਚ ਬਹੁਤ ਨਿਪੁੰਨ ਸੀ । ਇਹ ਖੇਤਾਂ ਵਿਚ ਕੰਮ ਕਰਨ ਤੋਂ ਟਲਦਾ ਸੀ ਇਸ ਲਈ ਭਰਜਾਈਆਂ ਦੇ ਮਿਹਣੇ ਸੁਣਨੇ ਪੈਂਦੇ ਸਨ। ਇਕ ਦਿਨ ਇਸੇ ਤਰ੍ਹਾਂ ਮਿਹਣਿਆਂ ਦਾ ਸਤਾਇਆ ਇਹ ਹੀਰ ਦੇ ਪਿੰਡ ਝੰਗ ਸਿਆਲ ਪਹੁੰਚ ਗਿਆ ਅਤੇ ਇਨ੍ਹਾਂ ਦੇ ਇਸ਼ਕ ਦੀ ਕਹਾਣੀ ਸੰਸਾਰ ਭਰ ਵਿਚ ਪ੍ਰਸਿੱਧ ਹੋਈ ।

ਸ਼ਾਹ ਹੁਸੈਨ ਨੇ ਪ੍ਰਮਾਤਮਾ ਦੇ ਦੇਸ਼ ਨੂੰ ਤਖ਼ਤ ਹਜ਼ਾਰਾ ਦਸਦਿਆਂ ਅਤੇ ਆਪਣੇ ਆਪ ਨੂੰ ਹੀਰ ਦੇ ਪਿੰਡ ਦੀਆਂ ਕੁੜੀਆਂ ਨਾਲ ਤੁਲਨਾ ਦਿੰਦਿਆਂ ਕਿਹਾ ਹੈ:-

ਜੇ ਤੂੰ ਤਖ਼ਤ ਹਜ਼ਾਰੇ ਦਾ ਸਾਈਂ,
ਅਸੀਂ ਸਿਆਲਾਂ ਦੀਆਂ ਕੁੜੀਆਂ।

ਹ. ਪੁ.–ਪੰ. ਲੋ. ਵਿ. ਕੋ.;ਪੰ. ਸਾ. ਸੰ. ਕੋ.

**ਤਖ਼ਤ ਮੱਲ** : ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਿੱਖ ਜੋ ਦੀਨੇ ਵਿਖੇ ਆਪਣੇ ਭਰਾਵਾਂ ਲਖਮੀਰ ਅਤੇ ਸ਼ਮੀਰ ਨਾਲ ਰਹਿੰਦਾ ਸੀ । ਇਹ ਤਿੰਨੇ ਭਰਾ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਪਰਮ ਸੇਵਕ ਰਾਇ ਜੋਧ ਦੇ ਪੋਤਰੇ ਸਨ ਜਿਸ ਨੇ ਗੁਰੂਸਰ ਦੀ ਜੰਗ ਵਿਚ ਗੁਰੂ ਜੀ ਦੀ ਅਗਵਾਈ ਹੇਠ ਸੂਰਬੀਰਤਾ ਨਾਲ ਯੁੱਧ ਕੀਤਾ ਸੀ।

ਗੁਰੂ ਗੋਬਿੰਦ ਸਿੰਘ ਜੀ ਜਦੋਂ ਧਲਿਆਈ ਚਕਰ, ਤਖ਼ਤਪੁਰਾ ਅਤੇ ਮਸੇਲ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਦੀਨੇ ਪਿੰਡ ਪਧਾਰੇ ਤਾਂ ਇਨ੍ਹਾਂ ਤਿੰਨਾਂ ਭਰਾਵਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਅਤੇ ਅਨੇਕਾਂ ਵਰ ਪ੍ਰਾਪਤ ਕੀਤੇ।

ਹ. ਪੁ.–ਮ. ਕੋ.; ਤ. ਗੁ. ਖਾ.; ਗੁ. ਪ੍ਰ. ਸੂ. ਗ੍ਰੰ.-ਭਾਈ ਸੰਤੋਖ ਸਿੰਘ; ਪੁਰਖ ਭਗਵੰਤ-ਪ੍ਰਿੰ. ਸਤਿਬੀਰ ਸਿੰਘ

**ਤਖਤੂ** : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਸਿੱਖ ਸੀ। ਗੁਰੂ ਅਰਜਨ ਦੇਵ ਜੀ ਤੋਂ ਬਾਅਦ ਇਹ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਕਰਨ ਲਗ ਪਿਆ । ਕਰਤਾਰਪੁਰ ਨਗਰ ਵਸਾਉਣ ਦੇ ਸਮੇਂ ਇਹ ਸਿਦਕੀ ਸਿੱਖ ਵੀ ਭਾਈ ਕਲਿਆਣਾ, ਤੀਰਥੀਆ, ਬਖਤਾ ਆਦਿ ਸਿੱਖਾਂ ਨਾਲ ਸੇਵਾ ਕਰਦਾ ਰਿਹਾ।

ਇਹ ਗੁਰੂ ਹਰਿਗੋਬਿੰਦ ਸਾਹਿਬ ਦੀ ਫ਼ੌਜ ਵਿਚ ਵੀ ਸ਼ਾਮਲ ਸੀ ਅਤੇ ਇਸ ਨੇ ਧਰਮਯੁਧਾਂ ਵਿਚ ਹਿੱਸਾ ਲਿਆ।

ਹ. ਪੁ.—ਮ. ਕੋ.; ਤ. ਗੁ. ਖਾ.

**ਤਖਤੂਪੁਰਾ** :ਮੋਗਾ ਜ਼ਿਲ੍ਹੇ ਵਿਚ ਮੋਗਾ ਤੋਂ 30 ਕਿ.ਮੀ. ਦੂਰ ਮੋਗਾ-ਬਰਨਾਲਾ ਸੜਕ ਉੱਤੇ ਸਥਿਤ ਤਖਤੂਪੁਰਾ ਪਿੰਡ ਹੈ । ਇਸ ਪਿੰਡ ਦੇ ਪੂਰਬ ਵੱਲ ਗੁਰੂ ਸਾਹਿਬਾਨ ਨਾਲ ਸਬੰਧਤ ਇਤਿਹਾਸਕ ਗੁਰਦੁਆਰੇ ਹਨ।

ਆਖਿਆ ਜਾਂਦਾ ਹੈ ਕਿ ਇਸ ਥਾਂ ਭਰਥਰੀ ਜੋਗੀ ਦਾ ਟਿੱਲਾ ਸੀ। ਗੁਰੂ ਨਾਨਕ ਦੇਵ ਜੀ ਗੋਪੀ ਚੰਦ, ਭਰਥਰੀ ਆਦਿ ਜੋਗੀਆਂ ਨਾਲ ਇਥੇ ਗੋਸ਼ਟਿ ਹੋਈ । ਇਸ ਦੇ ਨੇੜੇ ਹੀ ਇਕ ਛੱਪੜੀ ਸੀ ਜਿਥੇ ਹੁਣ ਸੁੰਦਰ ਸਰੋਵਰ ਬਣਿਆ ਹੋਇਆ ਹੈ । ਇਸ ਸਰੋਵਰ ਦੇ ਕਿਨਾਰੇ ਗੁਰੂ ਨਾਨਕ ਦੇਵ ਜੀ , ਗੁਰੂ ਹਰਿ ਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਬਣੇ ਹੋਏ ਹਨ।

ਚਮਕੌਰ ਦੀ ਜੰਗ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਘੋੜੇ ਸਮੇਤ ਇਸ ਛਪੜੀ ਵਿਚੋਂ ਲੰਘੇ ਸਨ ਅਤੇ ਕਈ ਦਿਨ ਇਸ ਦੇ ਕੰਢੇ ਬਿਰਾਜੇ ਸਨ। ਗੁਰੂ ਹਰਿਗੋਬਿੰਦ ਜੀ ਨੇ ਵੀ ਇਥੇ ਚਰਨ ਪਾਏ ਸਨ । ਇਸ ਦੀ ਮਹਤੱਤਾ ਨੂੰ ਵੇਖਦੇ ਹੋਏ ਗੁਰੂ ਗੋਬਿੰਦ ਸਿੰਘ ਮਾਰਗ ਦੀਆਂ 20 ਲਾਠਾਂ ਵਿਚੋਂ ਇਕ ਲਾਠ ਇਥੇ ਲਗਵਾਈ ਗਈ ਹੈ ।

ਭਰਥਰੀ ਜੋਗੀ ਦੇ ਟਿੱਲੇ ਤੇ ਹਰ ਵੀਹਾਂ ਸਾਲਾਂ ਬਾਅਦ ਮੇਲਾ ਲਗਦਾ ਹੈ ਜਿਸ ਵਿਚ ਦੂਰ ਦੂਰ ਤੋਂ ਜੋਗੀ ਸ਼ਾਮਲ ਹੁੰਦੇ ਸਨ। ਜੋਗੀਆਂ ਦਾ ਇਹ ਆਖ਼ਰੀ ਮੇਲਾ 1903 ਈ. ਵਿਚ ਲਗਿਆ। ਇਸ ਤੋਂ ਪਿੱਛੋਂ 40 ਮੁਕਤਿਆਂ ਦੀ ਯਾਦ ਵਿਚ ਇਥੇ ਮਾਘੀ ਵਾਲੇ ਦਿਨ ਮੇਲਾ ਲਗਣਾ ਸ਼ੁਰੂ ਹੋ ਗਿਆ । ਕੁਝ ਦਿਨ ਪਹਿਲਾਂ ਹੀ ਮੇਲੇ ਦੀਆਂ ਤਿਆਰੀਆਂ ਸ਼ੁਰੂ ਹੋ ਜਾਂਦੀਆਂ ਹਨ । ਮਾਘੀ ਤੋਂ ਇਕ ਦਿਨ ਪਹਿਲਾਂ ਲੋਹੜੀ ਦੇ ਦਿਨ ਪੰਜ ਪਿਆਰਿਆਂ ਦੀ ਅਗਵਾਈ ਵਿਚ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਸਮੇਤ ਪਿੰਡ ਵਿਚ ਨਗਰ ਕੀਰਤਨ ਕੀਤਾ ਜਾਂਦਾ ਹੈ । ਮੇਲੇ ਦੇ ਮੌਕੇ ਤੇ ਢਾਡੀ ਤੇ ਕਵੀਸ਼ਰ ਸੰਗਤਾਂ ਨੂੰ ਨਿਹਾਲ ਕਰਦੇ ਸਨ। ਇਸ ਮੇਲੇ ਵਿਚ ਨਾਮਧਾਰੀਆਂ ਅਤੇ ਸੰਤ ਲੋਪੋ ਵਾਲਿਆਂ ਦੇ ਭਾਰੀ ਦੀਵਾਨ ਸਜਦੇ ਹਨ।

ਹ. ਪੁ.—ਮ. ਕੋ.; ਤ. ਗੁ. ਖਾ.; ਗੁ. ਗੋ. ਸਿੰ. ਮਾ.-ਭਾ.ਵਿ. ਪੰ.

**ਤੰਗੌਰ ਖਾਨਦਾਨ** : ਪੰਜਾਬ ਦੇ ਸਤਲੁਜ ਪਾਰ ਦੇ ਸਿੱਖ ਘਰਾਣਿਆਂ ਵਿਚੋਂ ਇਸ ਖ਼ਾਨਦਾਨ ਦਾ ਸਬੰਧ ਸ਼ਹੀਦਾਂ ਮਿਸਲ ਨਾਲ ਸੀ। ਇਸ ਖ਼ਾਨਦਾਨ ਦਾ ਵਡੇਰਾ ਸ. ਗੁਰਬਖ਼ਸ਼ ਸਿੰਘ ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਦੇ ਪਿੰਡ ਗਗੋ ਬੂਹਾ ਤੋਂ ਆ ਕੇ ਕਰਨਾਲ ਦੇ ਇਸ ਇਲਾਕੇ ਵਿਚ ਵਸ ਗਿਆ। ਸ. ਗੁਰਬਖਸ਼ ਸਿੰਘ ਦਮਦਮਾ ਸਾਹਿਬ ਵਿਖੇ ਸੇਵਾ ਕਰਦਾ ਸੀ ਅਤੇ ਬਾਅਦ ਵਿਚ ਇਹ ਸ਼ਹੀਦ ਮਿਸਲ ਦਾ ਮਿਸਲਦਾਰ ਬਣਿਆ। ਇਸ ਨੇ ਸ਼ਾਹਜ਼ਾਦਪੁਰੀਏ ਸਰਦਾਰਾਂ ਕਰਮ ਸਿੰਘ ਅਤੇ ਧਰਮ ਸਿੰਘ ਨਾਲ ਰਲ ਕੇ ਸਤਲੁਜ ਦੇ ਦੱਖਣੀ ਇਲਾਕੇ ਤੇ ਕਬਜ਼ਾ ਕਰਨਾ ਸ਼ੁਰੂ ਕੀਤਾ । ਇਸ ਮੁਹਿੰਮ ਵਿਚੋਂ ਗੁਰਬਖ਼ਸ਼ ਸਿੰਘ ਨੂੰ ਮਾਰਕੰਡਾ ਦਰਿਆ ਦੇ ਬੇਟ ਦੇ ਇਲਾਕੇ ਵਿਚ ਬਹੁਤ ਸਾਰੇ ਪਿੰਡ ਮਿਲੇ। ਗੁਰਬਖ਼ਸ਼ ਸਿੰਘ ਦੇ ਲੜਕੇ ਦਰਿਆ ਸਿੰਘ ਦੀ ਮੌਤ ਤੋਂ ਬਾਅਦ ਇਸ ਖ਼ਾਨਦਾਨ ਦੀ ਜਾਗੀਰ ਤਿੰਨ ਹਿੱਸਿਆਂ ਵਿਚ ਵੰਡੀ ਗਈ । ਦੋ ਹਿੱਸੇ ਇਸ ਦੇ ਲੜਕਿਆਂ ਦੇ ਅਤੇ ਇਕ ਹਿੱਸਾ ਇਸ ਦੇ ਪੋਤਰੇ ਚਤਰ ਸਿੰਘ ਨੂੰ ਮਿਲਿਆ। ਇਸ ਦੇ ਇਕ ਲੜਕੇ ਲਾਲ ਸਿੰਘ ਨੂੰ ਜਾਗੀਰ ਦੇ ਹੱਕ ਤੋਂ, ਆਪਣੇ ਭਰਾ ਦੀ ਪਤਨੀ ਦੇ ਕਤਲ ਤੋਂ ਬਾਅਦ ਬਰਤਰਫ਼ ਕਰ ਦਿੱਤਾ ਗਿਆ । ਦੋ ਪਿੰਡ ਚਤਰ ਸਿੰਘ ਨੂੰ ਦੇ ਦਿੱਤੇ ਗਏ ਅਤੇ ਬਾਕੀ ਰਹਿੰਦੇ ਸ. ਹਰਨਾਮ ਸਿੰਘ ਨੂੰ ਮਿਲੇ ਜਿਸ ਦੀ 1844 ਈ. ਵਿਚ ਮੌਤ ਹੋ ਜਾਣ ਤੇ ਲਾਲ ਸਿੰਘ ਦੇ ਹੱਕ ਫਿਰ ਬਰਕਰਾਰ ਕਰ ਦਿੱਤੇ ਗਏ। ਸੰਨ 1847 ਵਿਚ ਚਤਰ ਸਿੰਘ ਦੀ ਮੌਤ ਤੋਂ ਬਾਅਦ ਸਰਕਾਰ ਨੇ ਇਹ ਹੱਕ ਆਪਣੇ ਕੋਲ ਲੈ ਲਏ ਅਤੇ ਬਾਕੀ ਦੇ ਉਸ ਦੇ ਚਾਚੇ ਜਵਾਹਰ ਸਿੰਘ ਨੂੰ ਦੇ ਦਿੱਤੇ ਗਏ। ਜਵਾਹਰ ਸਿੰਘ ਤੋਂ ਬਾਅਦ ਜਾਗੀਰ ਦੇ ਮਾਲਕ ਕਿਸ਼ਨ ਸਿੰਘ ਅਤੇ ਜਸਮੇਰ ਸਿੰਘ ਬਣੇ ਜਿਨ੍ਹਾਂ ਨੂੰ ਆਪਣੇ ਹੱਕ ਤੋਂ ਇਲਾਵਾ ਪਿਤਾ ਦੀ ਜਾਗੀਰ ਦਾ ਵੀ ਹਿੱਸਾ ਮਿਲਿਆ। ਜਵਾਹਰ ਸਿੰਘ ਦੇ ਲੜਕੇ ਕਿਸ਼ਨ ਸਿੰਘ ਅਤੇ ਜਸਮੇਰ ਸਿੰਘ ਪ੍ਰੋਵਿੰਸ਼ਲ ਦਰਬਾਰੀ ਸਨ । ਪਹਿਲੇ ਸੰਸਾਰ ਯੁੱਧ ਦੌਰਾਨ ਕਿਸ਼ਨ ਸਿੰਘ ਨੇ ਫੌਜ ਲਈ ਕੁਝ ਰੰਗਰੂਟਾਂ ਦੀ ਭਰਤੀ ਕਰਵਾਈ। ਉਸ ਦੀ ਮੌਤ 1934 ਈ. ਵਿਚ ਹੋਈ । ਕਿਸ਼ਨ ਸਿੰਘ ਦੇ ਦੋ ਲੜਕੇ ਹਰਨਾਮ ਸਿੰਘ ਅਤੇ ਹਰਬੰਸ ਸਿੰਘ ਸਨ । ਸ. ਜਸਮੇਰ ਸਿੰਘ ਦੀ ਮੌਤ 1920 ਈ. ਵਿਚ ਹੋ ਗਈ ਅਤੇ ਇਸ ਦੀ ਜਾਗੀਰ ਇਸ ਦੇ ਤਿੰਨ ਪੁੱਤਰਾਂ ਰਾਮਨਰੈਣ ਸਿੰਘ, ਸ਼ਿਵਨਰੈਣ ਸਿੰਘ ਅਤੇ ਹਰਨਰੈਣ ਸਿੰਘ ਵਿਚ ਵੰਡੀ ਗਈ। ਸ. ਰਾਮਨਰੈਣ ਸਿੰਘ ਨੇ ਵੀ ਯੁੱਧ ਦੌਰਾਨ ਰੰਗਰੂਟੀ ਦਾ ਕੰਮ ਕੀਤਾ ਅਤੇ 1925 ਈ. ਵਿਚ ਉਸ ਦੀ ਮੌਤ ਹੋ ਗਈ। ਸ. ਸ਼ਿਵਨਰੈਣ ਸਿੰਘ ਪੁਲਿਸ ਵਿਚ ਸਬ-ਇੰਸਪੈਕਟਰ ਸੀ ਅਤੇ 1925 ਈ. ਵਿਚ ਉਸ ਦਾ ਦੇਹਾਂਤ ਹੋ ਗਿਆ। ਸ. ਹਰਨਰੈਣ ਸਿੰਘ ਕੁਝ ਸਮੇਂ ਲਈ ਮਹਾਰਾਜਾ ਪਟਿਆਲਾ ਦਾ ਏ.ਡੀ. ਸੀ. ਰਿਹਾ।

ਸ. ਲਾਲ ਸਿੰਘ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰ ਕੇਹਰ ਸਿੰਘ ਅਤੇ ਸ਼ਮਸ਼ੇਰ ਸਿੰਘ ਨੂੰ ਪਿਤਾ ਦੀ ਜਾਗੀਰ ਬਹਾਲ ਕਰ ਦਿੱਤੀ ਗਈ । ਅੰਗਰੇਜ਼-ਸਿੱਖ ਲੜਾਈਆਂ ਸਮੇਂ ਇਸ ਖ਼ਾਨਦਾਨ ਨੇ ਅੰਗਰੇਜ਼ਾਂ ਪ੍ਰਤੀ ਵਫਾਦਾਰੀ ਨਿਭਾਈ ਅਤੇ 1857 ਈ. ਦੇ ਗਦਰ ਸਮੇਂ ਦਿੱਲੀ ਵਿਖੇ ਫ਼ੌਜਾਂ ਲਈ ਸਮਾਨ ਅਤੇ ਹੋਰ ਸਮੱਗਰੀ ਦਾ ਵੀ ਪ੍ਰਬੰਧ ਕਰਦੇ ਰਹੇ।

ਇਹ ਪਰਿਵਾਰ ਲਗਾਤਾਰ ਸਰਕਾਰ ਪ੍ਰਤਿ ਵਫ਼ਾਦਾਰ ਰਿਹਾ। ਇਸ ਪਰਿਵਾਰ ਦੇ ਲੋਕ ਹੁਣ ਸਾਧਾਰਣ ਜ਼ਿੰਦਗੀ ਬਸਰ ਕਰ ਰਹੇ ਹਨ।

ਹ. ਪੁ.—ਚੀ. ਫੈ. ਨੋ. ਪੰ. 1:43

**ਤੱਤ ਖ਼ਾਲਸਾ** : ਗੁਰੂ ਸਾਹਿਬ ਵੱਲੋਂ ਚਲਾਈ ਪ੍ਰਵਾਨਿਤ ਗੁਰ ਮਰਿਯਾਦਾ ਵਿਚ ਵਿਸ਼ਵਾਸ ਰੱਖਣ ਵਾਲੇ ਸਿੱਖਾਂ ਦੀ ਜਥੇਬੰਦੀ ਜਿਹੜੀ ਬਾਬਾ ਬੰਦਾ ਸਿੰਘ ਬਹਾਦਰ ਦੇ ਵਿਰੋਧ ਵਿਚ ਤਿਆਰ ਹੋਈ। ਬੰਦਾ ਬਹਾਦਰ ਨੇ ਜਦੋਂ ਗੁਰਮਤਿ ਮਰਿਯਾਦਾ ਤੋਂ

ਉਲਟ ਗੁਰੂ ਵਾਂਗ ਆਪਣਾ ਸਤਿਕਾਰ ਕਰਵਾਉਣਾ ਸ਼ੁਰੂ ਕਰ ਦਿੱਤਾ ਅਤੇ ਵਾਹਿਗੁਰੂ ਜੀ ਦੀ ਫ਼ਤਹਿ ਦੀ ਥਾਂ ਸੱਚੇ ਸਾਹਿਬ ਦੀ ਫ਼ਤਹਿ ਪ੍ਰਚੱਲਿਤ ਕਰਨੀ ਚਾਹੀ ਤਾਂ ਸਿਖ ਰਹੁ ਰੀਤ ਨੂੰ ਮੰਨਣ ਵਾਲੇ ਸਰਦਾਰਾਂ ਵਿਚ ਇਸ ਗੱਲ ਦਾ ਰੋਸ ਪੈਦਾ ਹੋ ਗਿਆ । ਮਾਤਾ ਸੁੰਦਰੀ ਜੀ ਨੂੰ ਜਦੋਂ ਬੰਦਾ ਬਹਾਦਰ ਦੀਆਂ ਇਨ੍ਹਾਂ ਹਰਕਤਾਂ ਦੀ ਖ਼ਬਰ ਪਹੁੰਚੀ ਤਾਂ ਉਨ੍ਹਾਂ ਨੇ ਵੀ ਸਿੰਘਾਂ ਦੇ ਨਾਂ ਬੰਦਾ ਬਹਾਦਰ ਦੇ ਖਿਲਾਫ਼ ਹੁਕਮਨਾਮਾ ਜਾਰੀ ਕੀਤਾ ।

ਸੰਨ 1717 ਦੀ ਵਿਸਾਖੀ ਦੇ ਅਵਸਰ ਤੇ ਬੰਦਾ ਬਹਾਦਰ ਹੰਕਾਰ ਨਾਲ ਅੰਮ੍ਰਿਤਸਰ ਵਿਚ ਗੱਦੀ ਲਾ ਕੇ ਬੈਠਿਆ ਅਤੇ ਬੰਦਈ ਸਿੱਖ ਅਰਦਾਸਾਂ ਕਰਵਾਉਣ ਲਗੇ ਤਾਂ ਬਾਵਾ ਕਾਹਨ ਸਿੰਘ ਭੱਲਾ, ਬਾਵਾ ਬਿਨੋਦ ਸਿੰਘ ਤ੍ਰੇਹਣ, ਫ਼ਤਹਿ ਸਿੰਘ, ਗੁਰਬਖ਼ਸ਼ ਸਿੰਘ (ਭਾਈ ਭਗਤੂ ਕੇ), ਪ੍ਰੇਮ ਸਿੰਘ, ਧਰਮ ਸਿੰਘ (ਭਾਈ ਰੂਪੇ ਕੇ), ਰਾਮ ਸਿੰਘ, ਤਿਲੋਕ ਸਿੰਘ (ਫੂਲ ਕੇ) ਦੀਵਾਨ ਦਰਬਾਰਾ ਸਿੰਘ, ਬਹਾਦਰ ਸਿੰਘ, ਕੇਸਰਾ ਸਿੰਘ, ਬਾਘ ਸਿੰਘ ਆਹਲੂਵਾਲੀਆ, ਤੇਜਾ ਸਿੰਘ, ਜਿਊਣ ਸਿੰਘ ਰੰਧਾਵਾ, ਨਗਾਹੀਆ ਸਿੰਘ, ਚੂਹੜ ਸਿੰਘ ਦੂਲਟ, ਤਾਰਾ ਸਿੰਘ, ਭੋਲਾ ਸਿੰਘ, ਹਰਾ ਸਿੰਘ ਬਰਾੜ ਆਦਿ ਨਾਮੀ ਸਰਦਾਰਾਂ ਨੇ ਸਲਾਹ ਕਰ ਕੇ ਬੰਦਾ ਬਹਾਦਰ ਨੂੰ ਉਠਾ ਦਿੱਤਾ। ਅਕਾਲ ਤਖ਼ਤ ਸਾਹਿਬ ਦੀਵਾਨ ਲਾ ਕੇ ਉਸ ਦੇ ਵਤੀਰੇ ਤੇ ਚਰਚਾ ਕੀਤੀ ਗਈ ਅਤੇ ਹੁਕਮ ਕੀਤਾ ਗਿਆ ਕਿ ਜੋ ਗੁਰੂ ਦਾ ਸਿੱਖ ਹੈ ਉਹ ਬੰਦਾ ਬਹਾਦਰ ਨੂੰ ਨਾ ਮੰਨੇ। ਇਸ ਤਰ੍ਹਾਂ ਦਾ ਐਲਾਨ ਕਰ ਕੇ ਬਿਬੇਕਸਰ ਦੇ ਕਿਨਾਰੇ ਪੰਥ ਖਾਲਸਾ ਨੇ ਆਪਣਾ ਝੰਡਾ ਜਾ ਲਾਇਆ। ਇਸ ਤਰ੍ਹਾਂ ਖਾਲਸੇ ਦੇ ਦੋ ਹਿੱਸੇ ਹੋ ਗਏ :- ਇਕ ਤੱਤ ਖਾਲਸਾ ਅਤੇ ਦੂਜਾ ਬੰਦਈ ਖ਼ਾਲਸਾ (ਜਿਨ੍ਹਾਂ ਨੂੰ ਬੰਦਾ ਬਹਾਦਰ ਦੀ ਅਗਵਾਈ ਤੇ ਭਰੋਸਾ ਸੀ)।

ਦੋਹਾਂ ਧੜਿਆਂ ਵਿਚ ਮਤਭੇਦ ਦਿਨੋ ਦਿਨ ਵਧਦਾ ਰਿਹਾ । ਇਕ ਦਿਨ ਸ੍ਰੀ ਅੰਮ੍ਰਿਤਸਰ ਸਰੋਵਰ ਦੇ ਕਿਨਾਰੇ ਦੋਹਾਂ ਜਥੇਬੰਦੀਆਂ ਦੇ ਬੰਦਿਆਂ ਦੀ ਲੜਾਈ ਹੋ ਗਈ ਜਿਸ ਵਿਚ ਕਈ ਬੰਦੇ ਫੱਟੜ ਹੋ ਗਏ । ਬਾਬਾ ਬੰਦਾ ਬਹਾਦਰ ਨੇ ਗੁਰਦਾਸਪੁਰ ਵੱਲ ਕੂਚ ਕਰ ਦਿੱਤਾ ।

ਬੰਦਾ ਬਹਾਦਰ ਦੀ ਅਗਵਾਈ ਵਿਚ ਸਿੰਘਾਂ ਨਾਲ ਲੜਦਿਆਂ ਹਕੂਮਤ ਦਾ ਕਾਫ਼ੀ ਨੁਕਸਾਨ ਹੋ ਚੁਕਿਆ ਸੀ । ਇਸ ਲਈ ਸਿੱਖਾਂ ਵਿਚ ਫੂਟ ਦਾ ਫ਼ਾਇਦਾ ਉਠਾਉਣ ਲਈ ਫਰੁਖਸੀਅਰ ਨੇ ਤੱਤ ਖਾਲਸਾ ਨਾਲ ਮੇਲ ਕਰ ਲਿਆ । ਨਾਮੀ ਸਿੰਘਾਂ ਨੂੰ ਦੁਸ਼ਾਲੇ ਭੇਜੇ ਗਏ । 51,000 ਦਾ ਖਰਚ ਅਤੇ ਜਾਗੀਰਾਂ ਦੇਣ ਦਾ ਹੁਕਮ ਸੂਬਾ ਲਾਹੌਰ ਦੇ ਨਾਂ ਹੋਇਆ । ਇਸ ਸਮਝੌਤੇ ਅਨੁਸਾਰ ਸਿੱਖਾਂ ਦੇ ਪੰਜ ਸੌ ਸਵਾਰ ਲਾਹੌਰ ਰਹਿਣ ਲਗੇ। ਇਨ੍ਹਾਂ ਵਿਚ ਬਾਬਾ ਕਾਨ੍ਹ ਸਿੰਘ, ਮੀਰੀ ਸਿੰਘ, ਭੱਲੇ ਸਾਹਿਬਜ਼ਾਦੇ ਤੇ ਫ਼ਤਹਿ ਸਿੰਘ (ਭਾਈ ਭਗਤੂ ਕੇ) ਸ਼ਾਮ ਸਿੰਘ ਨਾਰੰਗੀਵਾਲਾ ਸਰਦਾਰ ਬਣਾਏ ਗਏ । ਬਾਕੀ ਖ਼ਾਲਸਾ ਦਲ ਅੰਮ੍ਰਿਤਸਰ ਰਿਹਾ । ਉਨ੍ਹਾਂ ਨੂੰ ਪੰਜ ਹਜ਼ਾਰ ਰੁਪਿਆ ਨਗਦ ਮਹੀਨੇ ਦਾ ਖਰਚ ਅਤੇ ਪਰਗਣਾ ਝਬਾਲ ਜੋ ਪਹਿਲਾਂ ਵੀ ਗੁਰੂ ਸਾਹਿਬ ਦੇ ਨਾਂ ਤੇ ਮੁਆਫ਼ੀ ਸੀ, ਘੋੜਿਆਂ ਦੇ ਦਾਣੇ ਅਤੇ ਲੰਗਰ ਵਾਸਤੇ ਦਿੱਤਾ ਗਿਆ । ਇਕ ਇਕਰਾਰਨਾਮਾ ਕੀਤਾ ਗਿਆ ਜਿਸ ਦੀਆਂ ਸ਼ਰਤਾਂ ਨਿਮਨ ਅਨੁਸਾਰ ਸਨ :-

1. ਪੰਥ ਖਾਲਸਾ ਬਾਦਸ਼ਾਹ ਦੇ ਕਿਸੇ ਮੁਲਕ ਤੇ ਹਥ ਨਹੀਂ ਪਾਵੇਗਾ।
2. ਸਿੱਖ ਬੰਦਾ ਬਹਾਦਰ ਦੀ ਮਦਦ ਨਹੀਂ ਕਰਨਗੇ।
3. ਜਦੋਂ ਕੋਈ ਹਮਲਾਵਰ ਪੰਜਾਬ ਵੱਲ ਆਏ ਤਾਂ ਤੱਤ ਖਾਲਸਾ ਪੰਜਾਬ ਦੇ ਸੂਬੇ ਦੀ ਰੱਖਿਆ ਵਾਸਤੇ ਮਦਦ ਦੇਵੇਗਾ।
4. ਜੋ ਜਾਗੀਰ ਅਤੇ ਵਜੀਫ਼ਾ ਖ਼ਾਲਸੇ ਦਾ ਮੁਕਰੱਰ ਹੋਇਆ ਇਸ ਵਿਚ ਕਮੀ ਨਹੀਂ ਕੀਤੀ ਜਾਵੇਗੀ।
5. ਪੰਜਾਬ ਵਿਚ ਕਿਸੇ ਹਿੰਦੂ ਨੂੰ ਜ਼ੋਰੀ ਮੁਸਲਮਾਨ ਨਹੀਂ ਬਣਾਇਆ ਜਾਵੇਗਾ।
6. ਕਿਸੇ ਨੂੰ ਆਪਣੇ ਧਰਮ ਅਨੁਸਾਰ ਪੂਜਾ ਕਰਨ ਤੋਂ ਰੋਕਿਆ ਨਹੀਂ ਜਾਵੇਗਾ। ਕਿਸੇ ਤੇ ਜ਼ੁਲਮ ਨਹੀਂ ਕੀਤਾ ਜਾਵੇਗਾ।
7. ਪੰਜਾਬ ਦੇ ਹਿੰਦੂਆਂ ਤੋਂ ਜਜ਼ੀਆ ਨਹੀਂ ਲਿਆ ਜਾਵੇਗਾ।
8. ਜੇ ਕੋਈ ਸਿੱਖ ਖੇਤੀ ਕਰੇਗਾ ਉਸ ਤੋਂ ਅੱਧਾ ਮਾਲੀਆ ਲਿਆ ਜਾਵੇਗਾ।
9. ਪੰਜਾਬ ਵਿਚ ਗਊ-ਹੱਤਿਆ ਨਹੀਂ ਕੀਤੀ ਜਾਵੇਗੀ।
10. ਕਿਸੇ ਦੀ ਬਹੂ-ਬੇਟੀ ਨੂੰ ਮੁਸਲਮਾਨ ਹੱਥ ਨਹੀਂ ਪਾਵੇਗਾ।

ਸੰਨ 1720 ਵਿਚ ਬੰਦਾ ਬਹਾਦਰ ਦੀਵਾਲੀ ਦੇ ਅਵਸਰ ਤੇ ਫ਼ਿਰ ਅੰਮ੍ਰਿਤਸਰ ਆਇਆ ਅਤੇ ਪੰਥ ਨਾਲ ਮੇਲ ਕਰ ਲੈਣ ਲਈ ਖਾਲਸੇ ਕੋਲ ਆਪਣੇ ਵਕੀਲ ਭੇਜੇ । ਤੱਤ ਖਾਲਸੇ ਦੇ ਆਗੂਆਂ ਨੇ ਅੱਗੋਂ ਕਈ ਸ਼ਰਤਾਂ ਵਕੀਲਾਂ ਅੱਗੇ ਰੱਖੀਆਂ ਕਿ ਬੰਦਾ ਬਹਾਦਰ ਆਪਣੇ ਸਾਥੀਆਂ ਸਮੇਤ ਖਾਲਸੇ ਅੱਗੇ ਪੇਸ਼ ਹੋ ਕੇ ਆਪਣੀਆਂ ਭੁੱਲਾਂ ਬਖ਼ਸ਼ਾਵੇ, ਅੱਗੇ ਨੂੰ ਗੁਰਮਤਿ ਅਨੁਸਾਰ ਚਲਣ ਦਾ ਵਚਨ ਕਰੇ ਵਾਹਿਗੁਰੂ ਜੀ ਦੀ ਫ਼ਤਹਿ ਬੁਲਾਵੇ ਪਰ ਬੰਦਾ ਬਹਾਦਰ ਆਪਣੀ ਗੱਦੀ ਛਡਣ ਨੂੰ ਤਿਆਰ ਨਹੀਂ ਸੀ। ਇਸ ਲਈ ਮੇਲ ਨਾ ਹੋ ਸਕਿਆ।

ਸੰਨ 1721 ਵਿਚ ਬਾਬਾ ਬੰਦਾ ਬਹਾਦਰ ਦੇ ਸ਼ਹੀਦ ਹੋ ਜਾਣ ਤੇ ਹਕੂਮਤ ਨੇ ਤੱਤ ਖਾਲਸਾ ਨੂੰ ਖਿੰਡਾਉਣ ਦੀ ਕਾਰਵਾਈ ਸ਼ੁਰੂ ਕਰ ਦਿੱਤੀ । ਲਾਹੌਰ ਰਹਿਣ ਵਾਲੇ ਸਿੰਘਾਂ ਨੂੰ ਕਾਬਲ ਦੀਆਂ ਸਰਹੱਦਾਂ ਤੇ ਜਾਣ ਦਾ ਅਤੇ ਅੰਮ੍ਰਿਤਸਰ ਵਾਲੇ ਸਿੰਘਾਂ ਨੂੰ ਲਾਹੌਰ ਰਹਿਣ ਦਾ ਹੁਕਮ ਦਿੱਤਾ ਗਿਆ । ਸਿੰਘਾਂ ਨੇ ਜਦੋਂ ਇਹ ਹੁਕਮ ਨਾ ਮੰਨੇ ਤਾਂ ਹੁਕਮ ਅਦੂਲੀ ਦਾ ਬਹਾਨਾ ਕਰ ਕੇ 12 ਪਿੰਡ (ਮੁਆਫ਼ੀ ਦੇ) ਵਾਪਸ ਲੈ ਲਏ । ਸਿੱਖਾਂ ਨੂੰ ਅਧੇ ਮਾਮਲੇ ਤੇ ਖੇਤੀ ਕਰਨ ਲਈ ਕਿਹਾ ਗਿਆ । ਬਹੁਤੇ ਸਿੰਘ ਖੇਤੀ ਕਰਨ ਲਗੇ ਅਤੇ ਕੁਝ ਗੁਰਦੁਆਰਿਆਂ ਦੇ ਸੇਵਕ ਬਣ ਗਏ। ਚਾਰ ਪੰਜ ਹਜ਼ਾਰ ਜੁਆਨ ਰਾਜਸਥਾਨ ਦੀਆਂ ਰਿਆਸਤਾਂ ਵਿਚ ਨੌਕਰ ਹੋ ਗਏ । ਸੰਨ 1721 ਨੂੰ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਵਿਚ ਤੱਤ ਖਾਲਸਾ ਅਤੇ ਬੰਦਈ ਸਿੱਖ ਇਕੱਠੇ ਹੋਏ । ਦੋਹਾਂ ਦੀ ਇੱਛਾ ਸੀ ਕਿ ਦਰਬਾਰ ਸਾਹਿਬ ਦਾ ਪ੍ਰਬੰਧ ਉਨ੍ਹਾਂ ਦੇ ਹੱਥ ਵਿਚ ਆਏ। ਦੋਵੇਂ ਧਿਰਾਂ ਇਕ ਦੂਜੀ ਨਾਲ ਲੜਨ ਮਰਨ ਨੂੰ ਤਿਆਰ ਸਨ। ਦੋਹਾਂ ਵਿਚੋਂ ਕੋਈ ਵੀ ਆਪਣਾ ਹੱਕ ਛੱਡਣ ਨੂੰ ਤਿਆਰ ਨਹੀਂ ਸੀ। ਇਸ ਵੇਲੇ ਭਾਈ ਮਨੀ ਸਿੰਘ ਨੇ ਵਿਚ ਪੈ ਕੇ ਪਰਚੀਆਂ ਅੰਮ੍ਰਿਤਸਰ ਸਰੋਵਰ ਵਿਚ ਪਾਉਣ ਦਾ ਸਮਝੌਤਾ ਕਰਵਾਇਆ ਕਿ ਜਿਸ ਦੀ ਪਰਚੀ ਤਰ ਆਵੇ ਉਹ ਹਕਦਾਰ ਹੋਵੇਗਾ। ਇਕ ਪਰਚੀ ਤੇ 'ਦਰਸ਼ਨੀ ਫ਼ਤਹਿ' ਅਤੇ ਦੂਜੀ ਤੇ 'ਵਾਹਿਗੁਰੂ ਜੀ ਕੀ ਫ਼ਤਹਿ' ਲਿਖ ਕੇ ਦੋਵੇ ਪਰਚੀਆਂ ਸਰੋਵਰ ਵਿਚ ਸੁੱਟੀਆਂ ਗਈਆਂ। 'ਵਾਹਿਗੁਰੂ ਜੀ ਕੀ ਫ਼ਤਹਿ' ਵਾਲੀ ਪਰਚੀ ਤਰਦੀ

ਰਹੀ । ਬੰਦਈ ਸਿੱਖਾਂ ਵਿਚੋਂ ਬਹੁਤਿਆਂ ਨੇ ਉਸ ਵੇਲੇ ਅੰਮ੍ਰਿਤ ਛਕ ਲਿਆ ਅਤੇ ਬਾਕੀਆਂ ਨੇ ਦਾਅਵਾ ਛੱਡ ਦਿੱਤਾ।

ਬੰਦਾ ਬਹਾਦਰ ਦੀ ਸ਼ਹਾਦਤ ਤੋਂ ਪਿੱਛੋਂ 20 ਸਾਲ ਹਕੂਮਤ ਵੱਲੋਂ ਸਿੱਖਾਂ ਤੇ ਬਹੁਤ ਜ਼ੁਲਮ ਕੀਤੇ ਗਏ । ਸੂਬਾ ਲਾਹੌਰ ਨੇ ਸਾਰੇ ਪੰਜਾਬ ਵਿਚ ਐਲਾਨ ਕਰਵਾ ਦਿੱਤਾ ਕਿ ਜਿਸ ਕਿਸੇ ਤੇ ਵੀ ਬੰਦਾ ਬਹਾਦਰ ਦੇ ਸਮੇਂ ਵਿਚ ਜ਼ਿਆਦਤੀ ਹੋਈ ਹੈ ਉਹ ਉਸ ਦੇ ਵਿਰੁੱਧ ਅਰਜ਼ੀ ਦੇਵੇ । ਸਿੱਖਾਂ ਉੱਤੇ ਕਈ ਕਈ ਮੁਕਦਮੇ ਚਲਾਏ ਗਏ । ਉਨ੍ਹਾਂ ਦੇ ਸਿਰਾਂ ਦੇ ਮੁੱਲ ਪਾਏ ਗਏ। ਇਸ ਸਮੇਂ ਨਾ ਕੋਈ ਸਿੱਖਾਂ ਦੀ ਤਕੜੀ ਜਥੇਬੰਦੀ ਸੀ ਅਤੇ ਨਾ ਕੋਈ ਸਿਆਣਾ ਆਗੂ ਸੀ । ਇਸ ਲਈ ਸਾਰੇ ਪਰਿਵਾਰਾਂ ਨੇ ਵੱਖ ਵੱਖ ਥਾਵਾਂ ਉੱਤੇ ਜਿਥੇ ਕਿਤੇ ਕਿਸੇ ਨੂੰ ਸਨਮਾਨ ਮਿਲਿਆ, ਲੈ ਲਏ। ਇਸ ਸਮੇਂ ਵਿਚ ਭਾਈ ਮਨੀ ਸਿੰਘ ਨੇ ਬੰਦ ਬੰਦ ਕਟਵਾ ਕੇ ਸ਼ਹੀਦੀ ਦਿੱਤੀ। ਮੱਸੇ ਰੰਘੜ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਭੰਗ ਕੀਤੀ ਤੇ ਭਾਈ ਮਹਿਤਾਬ ਸਿੰਘ ਤੇ ਸੁੱਖਾ ਸਿੰਘ ਨੇ ਉਸ ਦਾ ਸਿਰ ਵੱਢਿਆ। ਸੰਨ 1738 ਤੋਂ 1748 ਤਕ ਮੁਗਲ ਰਾਜ ਵੀ ਲੜਖੜਾਉਣ ਲਗ ਪਿਆ ਸੀ। ਇਸ ਲਈ ਸਿੱਖਾਂ ਨੇ ਆਪਣੇ ਆਪ ਨੂੰ ਤਕੜਾ ਕਰਨਾ ਸ਼ੁਰੂ ਕੀਤਾ। 29 ਮਾਰਚ, 1748 ਨੂੰ ਵਿਸਾਖੀ ਦੇ ਅਵਸਰ ਤੇ ਸਾਰੇ ਜੱਥੇ ਅੰਮ੍ਰਿਤਸਰ ਇਕੱਠੇ ਹੋਏ ਅਤੇ ਨਵਾਬ ਕਪੂਰ ਸਿੰਘ ਦੀ ਸਿਫ਼ਾਰਸ਼ ਉੱਤੇ ਪੰਥ ਦੀ ਸਾਂਝੀ ਜਥੇਬੰਦੀ ਤਿਆਰ ਹੋਈ ਜਿਸ ਦਾ ਨਾਂ ਦਲ ਖ਼ਾਲਸਾ ਰੱਖਿਆ ਅਤੇ ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਸਰਬ ਸੰਮਤੀ ਨਾਲ ਇਸ ਦਾ ਜਥੇਦਾਰ ਚੁਣਿਆ ਗਿਆ ।

ਹ. ਪੁ.–ਤ. ਗੁ. ਖਾ.; ਸਿੱਖ ਰਾਜ ਕਿਵੇਂ ਬਣਿਆ-ਸੋਹਣ ਸਿੰਘ ਸੀਤਲ; ਹਿ. ਸਿ.–ਹਰੀ ਰਾਮ ਗੁਪਤਾ

**ਤੰਤਰ** : ਤਾਂਤ੍ਰਿਕ ਮਤ ਵਾਲਿਆਂ ਦੇ 64 ਗ੍ਰੰਥ ਜਿਨ੍ਹਾਂ ਵਿਚ ਸ਼ਕਤੀ ਦੀ ਉਪਾਸਨਾ ਦੇ ਨਾਲ ਨਾਲ ਜਾਦੂ ਟੂਣੇ ਤੇ ਮੰਤਰਾਂ ਦੀ ਰਹੱਸਮਈ ਸ਼ਕਤੀ ਦਾ ਵਰਣਨ ਹੈ । ਇਨ੍ਹਾਂ ਦੀ ਰਚਨਾ ਸ਼ਿਵ ਜੀ ਦੁਆਰਾ ਕੀਤੀ ਮੰਨੀ ਜਾਂਦੀ ਹੈ ਪਰ ਕਈ ਇਨ੍ਹਾਂ ਨੂੰ ਦੱਤਾਤ੍ਰੇਯ ਦੀ ਰਚਨਾ ਮੰਨਦੇ ਹਨ।

ਬਹੁਤੇ ਤੰਤਰ ਗੋਸ਼ਟਾਂ ਦੇ ਰੂਪ ਵਿਚ ਹਨ ਜੋ ਸ਼ਿਵ ਜੀ ਅਤੇ ਪਾਰਵਤੀ ਵਿਚਕਾਰ ਹੋਈਆਂ। ਵਿਸ਼ੇ ਪੱਖੋਂ ਇਨ੍ਹਾਂ ਗੋਸ਼ਟਾਂ ਵਿਚ ਕਾਲਾ ਚਿੱਟਾ ਜਾਦੂ, ਪਵਨ ਚੱਕਰ, ਤਵੀਤ, ਰੱਖਾਂ, ਨਕਸ਼ ਅਤੇ ਮੁਦਰਾ ਆਦਿ ਵਿਧੀਆਂ ਸ਼ਾਮਲ ਹਨ । ਕਿਹਾ ਜਾਂਦਾ ਹੈ ਕਿ ਤੰਤਰਾਂ ਦਾ ਉਚਾਰਣ ਸ਼ਿਵ ਜੀ ਦੇ ਪੰਜਵੇਂ ਮੂੰਹ ਤੋਂ ਹੋਇਆ । ਇਸ ਲਈ ਇਹ ਗੁਪਤ ਅਥਵਾ ਰਹੱਸਮਈ ਬੋਲੀ ਜਾਂ ਸ਼ਬਦਾਵਲੀ ਵਿਚ ਹਨ। ਤੰਤਰ ਵਿਦਿਆ ਦੇ ਮਾਹਰਾਂ ਨੂੰ 'ਤੰਤਰੀ' ਕਿਹਾ ਜਾਂਦਾ ਹੈ।

ਸਿਧਾਂਤਕ ਤੌਰ ਤੇ ਹਰ ਤੰਤਰ ਵਿਚ ਪੰਜ ਵਿਸ਼ਿਆਂ ਉੱਤੇ ਵਿਚਾਰ ਕੀਤੀ ਗਈ ਹੈ :- 1. ਸੰਸਾਰ ਦੀ ਉਤਪਤੀ 2. ਸੰਸਾਰ ਦਾ ਵਿਨਾਸ਼, 3. ਦੇਵ ਉਪਾਸਨਾ, 4. ਜਾਦੂ ਟੂਣੇ ਦੁਆਰਾ ਪਰਾ ਸਰੀਰਕ ਸ਼ਕਤੀ ਦੀ ਪ੍ਰਾਪਤੀ ਅਤੇ 5. ਬ੍ਰਹਮ ਵਿਚ ਲੀਨਤਾ ।

ਹ. ਪੁ.–ਮ.ਕੋ.;ਪੰ. ਲੋ. ਵਿ. ਕੋ.

**ਤਤਲੇ, ਸੰਤਾ ਸਿੰਘ** : ਕੈਨੇਡਾ ਵਿਚ ਰਹਿ ਕੇ ਪੰਜਾਬੀ ਅਤੇ ਗੁਰਮਤਿ ਸਾਹਿਤ ਨਾਲ ਜੁੜੇ ਇਸ ਸਾਹਿਤਕਾਰ ਦਾ ਜਨਮ 24 ਦਸੰਬਰ, 1920 ਨੂੰ ਪਿਸ਼ਾਵਰ ਵਿਖੇ ਸ. ਨਿਧਾਨ ਸਿੰਘ ਦੇ ਘਰ ਹੋਇਆ। ਇਸ ਦਾ ਪਿਛੋਕੜ ਗੁਰੂ ਘਰ ਦੇ ਮਹਾਨ ਸੇਵਕ ਚੌਧਰੀ ਲੰਗਾਹ ਨਾਲ ਮਿਲਦਾ ਹੈ । ਇਸ ਨੇ ਜ਼ਿੰਦਗੀ ਦਾ ਇਕ



ਸੰਤਾ ਸਿੰਘ ਤਤਲੇ

ਵੱਡਾ ਹਿੱਸਾ ਗੁਰਮਤਿ ਸਾਹਿਤ ਦੇ ਮਰਮ ਨੂੰ ਸਮਝਣ, ਉਸ ਦੀ ਵਿਆਖਿਆ ਕਰਨ ਅਤੇ ਪ੍ਰਚਾਰ ਤੇ ਪ੍ਰਸਾਰ ਨੂੰ ਸਮਰਪਿਤ ਕੀਤਾ ਹੈ । ਇਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਦੇ ਤੱਤਸਾਰ ਨੂੰ ਬੜੇ ਵਿਗਿਆਨਕ ਢੰਗ ਨਾਲ ਪ੍ਰਸਤੁਤ ਕਰਨ ਦਾ ਸ਼ਲਾਘਾਯੋਗ ਉਦਮ ਕੀਤਾ ਹੈ।

ਪੰਦਰਾਂ ਜਿਲਦਾਂ ਵਿਚ ਵਿਚਾਰ ਸਾਗਰ, ਗੁਰਬਾਣੀ ਤੱਤਸਾਰ, ਕਰਨੀ ਪ੍ਰਧਾਨ, ਪੰਜਵੀਂ ਇਲਹਾਮੀ ਜ਼ੀਨਤ, ਖ਼ਾਲਸਈ ਵਿਚਿਤ੍ਰਤਾ ਅਤੇ ਤਿੰਨ ਜਿਲਦਾਂ ਵਿਚ ਤੱਤ ਸਾਗਰ ਭਾਈ ਗੁਰਦਾਸ ਜੀ, ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਇਸ ਨੂੰ ਕੈਨੇਡਾ ਸਰਕਾਰ ਵੱਲੋਂ ਕਾਊਂਸਲਿੰਗ ਪੁਰਸਕਾਰ ਅਤੇ 1997 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਬਦੇਸ਼ੀ ਪੰਜਾਬੀ ਸਾਹਿਤਕਾਰ ਵੱਜੋਂ ਸਨਮਾਨਿਤ ਕੀਤਾ ਗਿਆ ।

ਹ. ਪੁ.–ਸ. ਸੁ.(1997)-ਭਾ. ਵਿ. ਪੰ.

**ਤਨਸੁਖ ਲਾਹੌਰੀ** : ਗੁਰੂ ਗੋਬਿੰਦ ਸਿੰਘ ਜੀ ਦਾ ਇਕ ਦਰਬਾਰੀ ਕਵੀ ਜਿਹੜਾ ਲਾਹੌਰ ਦਾ ਰਹਿਣ ਵਾਲਾ ਸੀ ਅਤੇ ਇਸੇ ਕਾਰਨ ਇਸ ਦੇ ਨਾਂ ਨਾਲ ਲਾਹੌਰੀ ਸ਼ਬਦ ਜੁੜਿਆ ।

ਸੰਨ 1691 ਵਿਚ ਇਸ ਨੇ ਹਿਤੋਪਦੇਸ਼ ਦਾ ਆਪਣੇ ਨਵੇਕਲੇ ਢੰਗ ਨਾਲ ਅਨੁਵਾਦ ਕੀਤਾ ਅਤੇ ਉਸ ਦਾ ਨਾਂ ਰਾਜਨੀਤੀ ਗ੍ਰੰਥ ਰੱਖਿਆ ।

ਇਸ ਦੇ ਤਿੰਨ ਪੁੱਤਰ ਸਨ ਜਿਨ੍ਹਾਂ ਵਿਚੋਂ ਦੋ ਗੁਰੂ ਸਾਹਿਬ ਦੇ ਸਾਹਿਤਕ ਦਰਬਾਰ ਵਿਚ ਸ਼ਾਮਲ ਸਨ।

ਹ. ਪੁ.–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ

**ਤਨਖ਼ਾਹ** : ਆਮ ਤੌਰ ਤੇ ਕਿਸੇ ਖਾਸ ਕੰਮ ਜਾਂ ਨੌਕਰੀ ਬਦਲੇ ਹਫ਼ਤੇ ਜਾਂ ਮਹੀਨੇ ਪਿੱਛੋਂ ਰੁਪਏ ਪੈਸੇ ਦੇ ਰੂਪ ਵਿਚ ਦਿੱਤੇ ਜਾਣ ਵਾਲੇ ਵੇਤਨ ਨੂੰ ਤਨਖ਼ਾਹ ਆਖਦੇ ਹਨ ਪਰ ਸਿੱਖ ਧਰਮ

ਵਿਚ ਰਹਿਤ ਮਰਿਯਾਦਾ ਭੰਗ ਕਰਨ ਤੇ ਕਿਸੇ ਅੰਮ੍ਰਿਤਧਾਰੀ ਸਿੱਖ ਨੂੰ ਦਿੱਤਾ ਧਾਰਮਿਕ ਦੰਡ ਵੀ ਤਨਖ਼ਾਹ ਅਖਵਾਉਂਦਾ ਹੈ। ਰਹਿਤਨਾਮਿਆਂ ਵਿਚ ਰਹਿਤ ਮਰਿਯਾਦਾ ਦੇ ਵੇਰਵੇ ਦੇ ਨਾਲ ਨਾਲ ਰਹਿਤ ਭੰਗ ਕਰਨ ਉੱਤੇ ਦੰਡ ਦਾ ਵੇਰਵਾ ਵੀ ਦਿੱਤਾ ਗਿਆ ਹੈ। ਜਿਸ ਸਿਖ ਪਾਸੋਂ ਰਹਿਤ ਵਿਚ ਕੋਈ ਉਕਾਈ ਹੋ ਗਈ ਹੋਵੇ, ਉਹ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖੜਾ ਹੋ ਕੇ ਪੰਜ ਪਿਆਰਿਆਂ ਨੂੰ ਆਪਣਾ ਦੋਸ਼ ਬਿਆਨ ਕਰਦਾ ਹੈ । ਪੰਜ ਪਿਆਰੇ ਆਪਸੀ ਸਲਾਹ ਨਾਲ ਉਸ ਨੂੰ ਤਨਖ਼ਾਹ ਲਾਉਂਦੇ ਹਨ ਜਿਸ ਵਿਚ ਕਿਸੇ ਬਾਣੀ ਦਾ ਨਿਯਮਿਤ ਵਾਰੀ ਪਾਠ, ਸਾਧ ਸੰਗਤ ਦੇ ਜੋੜੇ ਝਾੜਨਾ, ਲੰਗਰ ਵਿਚ ਸੇਵਾ ਕਰਨੀ, ਲੰਗਰ ਅਥਵਾ ਦੇਗ ਵਿਚ ਮਾਇਆ ਦੇਣੀ ਆਦਿ ਸ਼ਾਮਲ ਹੈ । ਰਹਿਤ ਮਰਿਯਾਦਾ ਦੀ ਉਕਾਈ ਤੋਂ ਇਲਾਵਾ ਕੋਈ ਵੀ ਸਿੱਖ ਜਿਹੜਾ ਅਕਾਲ ਤਖ਼ਤ ਤੋਂ ਜਾਰੀ ਹੁਕਮਨਾਮੇ ਦੀ ਉਲੰਘਣਾ ਕਰਦਾ ਹੈ, ਨੂੰ ਵੀ ਜਥੇਦਾਰ ਸਾਹਿਬਾਨ ਵੱਲੋਂ ਤਨਖ਼ਾਹ ਲਗਾਈ ਜਾਂਦੀ ਹੈ। ਜਿਸ ਸਿੱਖ ਜਾਂ ਪਤਿਤ ਸਿੱਖ ਨੂੰ ਤਨਖ਼ਾਹ ਲਗਾਈ ਜਾਂਦੀ ਹੈ ਉਸ ਨੂੰ ਤਨਖ਼ਾਹੀਆ ਕਹਿੰਦੇ ਹਨ ਅਤੇ ਤਨਖ਼ਾਹ ਭੁਗਤਣ ਤੋਂ ਬਾਅਦ ਉਹ ਬਖ਼ਸ਼ਿਆ ਜਾਂਦਾ ਹੈ।

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.

**ਤਨਖ਼ਾਹਨਾਮਾ :** ਸਿੱਖ ਰਹਿਤ ਮਰਿਯਾਦਾ ਨਾਲ ਸਬੰਧਤ ਇਕ ਪੁਸਤਕ ਜਿਸ ਵਿਚ ਅੰਮ੍ਰਿਤਧਾਰੀ ਸਿੱਖ ਲਈ ਰਹਿਤ ਬਹਿਤ ਵਰਣਨ ਹੈ ਅਤੇ ਉਨ੍ਹਾਂ ਨੂੰ ਭੰਗ ਕਰਨ ਉੱਤੇ ਦਿੱਤੇ ਜਾਣ ਵਾਲੇ ਧਾਰਮਿਕ ਦੰਡ ਅਥਵਾ ਤਨਖ਼ਾਹ ਦਾ ਵੇਰਵਾ ਦਿੱਤਾ ਹੈ । ਇਸ ਤਨਖ਼ਾਹਨਾਮੇ ਦੇ ਲੇਖਕ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਮਹਾਨ ਕੋਸ਼ ਅਨੁਸਾਰ ਇਹ ਕਿਸੇ ਪ੍ਰੇਮੀ ਸਿੱਖ ਦੀ ਰਚਨਾ ਹੈ ਪਰ ਕਈ ਵਿਦਵਾਨ ਇਸ ਨੂੰ ਭਾਈ ਨੰਦ ਲਾਲ ਜੀ ਦੀ ਰਚਨਾ ਮੰਨਦੇ ਹਨ ਕਿਉਂਕਿ ਇਸ ਪੁਸਤਕ ਵਿਚ ਇਕ ਦੋਹਰਾ ਲੇਖਕ ਦੇ ਸੰਮਤ 1752 (ਸੰਨ 1695) ਵਿਚ ਅਨੰਦਪੁਰ ਸਾਹਿਬ ਵਿਖੇ ਰਹਿਣ ਸਬੰਧੀ ਮਿਲਦਾ ਹੈ :-

ਸੰਮਤ ਸਤਰਹ ਸਹਸ ਸੁ ਬਾਵਨ।
ਮਘਰ ਸੁਦੀ ਨੌਮੀ ਸੁਖ ਦਾਵਨ।
ਸੁਰਗੁਰਵਾਰ ਸਤਦਰਵ ਤੀਰ।
ਬਚਨ ਕਹੇ ਨੰਦ ਲਾਲ ਸੁਬੀਰ।

ਇਸ ਤੋਂ ਇਲਾਵਾ ਇਸ ਤਨਖਾਹਨਾਮੇ ਦੇ ਮੁੱਢ ਵਿਚ ਲਿਖਿਆ ਹੈ 'ਸਿਰੀ ਗੁਰੂ ਵਾਕ' ਅਥਵਾ ਪ੍ਰਸ਼ਨ ਭਾਈ ਨੰਦ ਲਾਲ ਜੀ-ਵਾਕ ਗੁਰੂ ਗੋਬਿੰਦ ਸਿੰਘ ਜੀ। ਇਸ ਤੋਂ ਵੀ ਇਹ ਰਚਨਾ ਭਾਈ ਨੰਦ ਲਾਲ ਜੀ ਦੀ ਮੰਨੀ ਜਾਂਦੀ ਹੈ।

ਇਸ ਤਨਖਾਹਨਾਮੇ ਵਿਚ ਰਹਿਤਾਂ ਬਾਰੇ ਭਾਈ ਨੰਦ ਲਾਲ ਜੀ ਦੇ ਪ੍ਰਸ਼ਨ ਅਤੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਉਸ ਦਾ ਜੁਆਬ ਦਿੰਦਿਆਂ, ਦੰਡ ਨਿਰਧਾਰਿਤ ਕੀਤਾ ਲਿਖਿਆ ਹੋਇਆ ਹੈ:-

ਪ੍ਰਸ਼ਨ (ਨੰਦ ਲਾਲ) : ਲਗੇ ਦਿਵਾਨ ਮੂਲ ਨਹਿ ਜਾਵੇ।
ਰਹਿਤ ਬਿਨਾ ਪ੍ਰਸ਼ਾਦ ਬਰਤਾਵੇ।
ਸੂਹਾ ਪਹਿਰ ਲਏ ਨਸਵਾਰ।
ਉੱਤਰ(ਗੁਰੂ ਗੋਬਿੰਦ ਸਿੰਘ) :ਗੋਬਿੰਦ ਸਿੰਘ ਹੋਏ ਸੁ ਖੁਆਰ।
ਪ੍ਰਸ਼ਨ : ਧੀ ਭੈਣ ਕਾ ਪੈਸਾ ਖਾਇ।
ਉੱਤਰ : ਗੋਬਿੰਦ ਸਿੰਘ ਧਕੇ ਯਮ ਲਾਇ॥

ਇਸ ਪ੍ਰਕਾਰ ਇਸ ਤਨਖ਼ਾਹਨਾਮੇ ਵਿਚ ਸੈਂਕੜੇ ਪ੍ਰਸ਼ਨਾਂ ਦੇ ਉੱਤਰ ਹਨ।

ਗੁਰਦੁਆਰਿਆਂ ਅਥਵਾ ਹੋਰ ਧਾਰਮਿਕ ਸਮਾਗਮਾਂ ਸਮੇਂ ਅਰਦਾਸ ਤੋਂ ਬਾਅਦ ਪੜ੍ਹਿਆ ਜਾਣ ਵਾਲਾ ਇਹ ਦੋਹਰਾ :-

ਆਗਿਆ ਭਈ ਅਕਾਲ ਕੀ ਤਵੀ ਚਲਾਇਓ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।
ਵੀ ਇਸ ਤਨਖ਼ਾਹਨਾਮੇ ਵਿਚ ਸ਼ਾਮਲ ਹੈ ।

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.

**ਤਪਾ ਮੰਡੀ :** ਪੰਜਾਬ ਰਾਜ (ਭਾਰਤ) ਦੇ ਸੰਗਰੂਰ ਜ਼ਿਲ੍ਹੇ ਦਾ ਇਹ ਇਕ ਕਸਬਾ ਅਤੇ ਅੰਬਾਲਾ-ਬਠਿੰਡਾ ਰੇਲ-ਲਾਈਨ ਉੱਤੇ ਇਕ ਸਟੇਸ਼ਨ ਹੈ ਜਿਹੜਾ ਸੰਗਰੂਰ ਅਤੇ ਬਠਿੰਡਾ ਤੋਂ ਦੋਵੇਂ ਪਾਸਿਓਂ ਹੀ ਸੜਕ ਦੇ ਰਸਤਿਓਂ 56 ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ। ਇਹ ਕਪਾਹ ਦੀ ਵੀ ਇਕ ਵੱਡੀ ਮੰਡੀ ਹੈ । ਅੱਜ ਕੱਲ੍ਹ ਇਥੇ ਕਪਾਹ ਵੇਲਣ ਆਦਿ ਦੀਆਂ ਕਈ ਫ਼ੈਕਟਰੀਆਂ ਲੱਗੀਆਂ ਹੋਈਆਂ ਹਨ। ਇਥੇ ਇਕ ਵੱਡੀ ਧਾਗਾ ਮਿਲ ਵੀ ਹੈ। ਇਥੋਂ ਦੀ ਮੰਡੀ ਵਿਚ ਕਪਾਹ ਦੀਆਂ ਲਗਭਗ 30,000 ਗੰਢਾਂ ਹਰ ਸਾਲ ਵਿਕਰੀ ਲਈ ਆਉਂਦੀਆਂ ਹਨ । ਇਸ ਦੇ ਆਸ ਪਾਸ ਅੱਜਕੱਲ੍ਹ ਝੋਨੇ ਦੀ ਪੈਦਾਵਾਰ ਵੱਧ ਹੋਣ ਕਾਰਨ ਇਥੇ ਕਈ ਚਾਵਲ ਮਿਲਾਂ ਸਥਾਪਤ ਹੋ ਗਈਆਂ ਹਨ । ਇਥੇ ਗੱਤੇ ਦੀ ਫ਼ੈਕਟਰੀ ਸਥਾਪਤ ਹੋਣ ਨਾਲ ਇਸ ਦਾ ਸ਼ਹਿਰੀ ਵਿਕਾਸ ਤੇਜ਼ੀ ਨਾਲ ਹੋਣ ਲਗ ਗਿਆ ਹੈ। ਅੱਜਕੱਲ੍ਹ ਇਥੇ ਹੋਰ ਵੀ ਕਈ ਛੋਟੀਆਂ ਛੋਟੀਆਂ ਸਨੱਅਤਾਂ ਲਗ ਗਈਆਂ ਹਨ ਜਿਨ੍ਹਾਂ ਵਿਚ ਸਾਬਣ, ਪਲਾਸਟਿਕ ਵਸਤਾਂ, ਛਪਾਈ, ਸਟੇਸ਼ਨਰੀ, ਜ਼ਰਾਇਤੀ ਔਜ਼ਾਰ, ਮਸ਼ੀਨਾਂ, ਸ਼ਰਬਤ, ਦਵਾਈਆਂ ਆਦਿ ਤਿਆਰ ਕੀਤੀਆਂ ਜਾਂਦੀਆਂ ਹਨ। ਇਸ ਤੋਂ ਬਿਨਾਂ ਇਥੇ ਅਨੇਕਾਂ ਹੋਰ ਵਰਕਸ਼ਾਪਾਂ ਵੀ ਹਨ । ਮਿਉਂਸਪਲ ਕਮੇਟੀ ਵੱਲੋਂ ਸਿਹਤ ਅਤੇ ਸਿੱਖਿਆ ਦੀਆਂ ਸਹੂਲਤਾਂ ਤਾਂ ਮੁਹੱਈਆ ਹਨ ਪਰ ਇਥੇ ਮਨੋਰੰਜਨ ਦੇ ਸਾਧਨਾਂ ਦੀ ਘਾਟ ਹੈ। ਕੋਈ ਥੀਏਟਰ, ਪਾਰਕ, ਸੈਰਗਾਹ, ਸਟੇਡੀਅਮ ਵਗੈਰਾ ਨਹੀਂ ਹੈ।

ਇਹ ਇਤਿਹਾਸਕ ਪੱਖੋਂ ਪੁਰਾਣਾ ਪਿੰਡ ਹੈ ਜਿਹੜਾ ਹੌਲੀ ਹੌਲੀ ਕਸਬਾ ਬਣ ਗਿਆ । ਇਹ ਤਪੀਆਂ, ਫਕੀਰਾਂ, ਸੰਤਾਂ ਦੀ ਭੂਮੀ ਗਿਣੀ ਜਾਂਦੀ ਰਹੀ ਹੈ। ਇਥੇ ਬਣੇ ਕਈ ਮੰਦਰ, ਇਸ ਨੂੰ 'ਮੰਦਰਾਂ ਦਾ ਸ਼ਹਿਰ' ਹੋਣ ਦਾ ਨਾਂ ਪ੍ਰਦਾਨ ਕਰਦੇ ਹਨ । ਕਸਬੇ ਵਿਚ ਬਾਬਾ ਮੱਠ, ਡੇਰਾ ਬਾਬਾ ਇੰਦਰ ਦਾਸ, ਅੰਦਰਲਾ ਡੇਰਾ, ਡੇਰਾ ਮਹੰਤ ਜਾਗੀਰ ਦਾਸ, ਸਰਾਂ ਵਾਲਾ ਮੰਦਰ, ਗੀਤਾ ਭਵਨ, ਮਾਤਾ ਦਾਤੀ ਦਾ ਮੰਦਰ ਅਤੇ ਪੰਚਾਇਤੀ ਮੰਦਰ ਹਨ।

ਇਸ ਪਿੰਡ ਦੀ ਸਥਾਪਨਾ ਤਕਰੀਬਨ 500 ਸਾਲ ਪਹਿਲਾਂ ਹੋਈ ਸੀ। ਡੇਰਾ ਸੇਖ਼ਾਂ ਦੇ ਮਾਧੋਦਾਸ ਦਾ ਚੇਲਾ ਸੁਖਾਨੰਦ ਪਿੰਡ ਸੇਖਾਂ ਤੋਂ ਇਥੇ ਆ ਕੇ ਤਪ ਕਰਨ ਲਗ ਪਿਆ ਅਤੇ ਉਸ ਦੇ ਚੇਲੇ ਬਾਬਾ ਤਪਾ ਰਾਮ ਨੇ ਇਸ ਪਿੰਡ ਦੀ ਨੀਂਹ ਰੱਖੀ । ਇਕ ਲੋਕ-ਕਥਾ ਅਨੁਸਾਰ ਪਿੰਡ ਦਰਾਜ ਦਾ ਇਕ ਜ਼ਿਮੀਂਦਾਰ ਬਾਬਾ ਸੁਖਾਨੰਦ ਕੋਲ ਪੁੱਤਰ ਦੀ ਦਾਤ ਮੰਗਣ ਆਇਆ । ਉਨ੍ਹਾਂ ਨੇ ਖੁਸ਼ ਹੋ ਕੇ ਬੇਔਲਾਦ ਜ਼ਿਮੀਂਦਾਰ ਨੂੰ ਵਰ ਦਿੱਤਾ ਤੇ ਕਿਹਾ ਪਹਿਲਾ ਫਲ ਸਾਡੀ ਨਜ਼ਰ ਕਰਨਾ । ਜ਼ਿਮੀਂਦਾਰ ਦੇ ਘਰ ਪਹਿਲਾਂ ਲੜਕੀ ਤੇ ਫ਼ਿਰ ਲੜਕਾ ਪੈਦਾ ਹੋਇਆ । ਇਹੋ ਲੜਕਾ ਤਪਾ ਰਾਮ ਤੇ ਲੜਕੀ ਦਾਤੀ ਸਨ ਜਿਨ੍ਹਾਂ ਦੇ ਚੇਲਿਆਂ ਦੀ ਪਰੰਪਰਾ

ਚਲਦੀ ਰਹੀ ਜੋ ਹੁਣ ਤਕ ਵੀ ਚਲਦੀ ਹੈ । ਇਨ੍ਹਾਂ ਦੇ ਗਦੀਨਸ਼ੀਨਾਂ ਪਾਸ ਸੈਂਕੜੇ ਕਿੱਲੇ ਜ਼ਮੀਨ ਵੀ ਹੈ।

ਆਰਥਿਕ ਪੱਖੋਂ ਅੱਜਕੱਲ੍ਹ ਇਹ ਕਸਬਾ ਕਾਫ਼ੀ ਵਿਕਸਿਤ ਹੋ ਰਿਹਾ ਹੈ। ਮਾਰਕੀਟ ਕਮੇਟੀ ਅਤੇ ਮਿਉਂਸਪਲ ਕਮੇਟੀ ਵਿਕਾਸ ਯੋਜਨਾਵਾਂ ਵਿਚ ਅਹਿਮ ਯੋਗਦਾਨ ਪਾ ਰਹੀਆਂ ਹਨ।

ਆਬਾਦੀ – 14,161 (1991)

ਸਥਿਤੀ – 30° 15´ ਉ. ਵਿਥ.; 75° 20´ ਪੂ. ਲੰਬ.

ਹ. ਪੁ.–ਪੰ.ਟ੍ਰਿ.-22.7.85; ਡਿ. ਸੈਂ. ਹੈਂ. ਬੁ.–ਸੰਗਰੂਰ (1961)

**ਤਬਲਾ** : ਅਵਨੱਧ ਸਾਜ਼ਾਂ ਵਿਚੋਂ ਇਕ ਪ੍ਰਕਾਰ ਦਾ ਸਾਜ਼ ਜਿਸ ਦਾ ਸਬੰਧ ਤਾਲ ਨਾਲ ਹੈ। ਅਵਨੱਧ ਸਾਜ਼ ਚਮੜੇ ਨਾਲ ਮੜ੍ਹੇ ਹੋਏ ਸਾਜ਼ਾਂ ਨੂੰ ਕਹਿੰਦੇ ਹਨ ਅਤੇ ਇਨ੍ਹਾਂ ਦਾ ਸਿਰਜਣਹਾਰ ਬ੍ਰਹਮਾ ਜੀ ਨੂੰ ਮੰਨਿਆ ਜਾਂਦਾ ਹੈ। ਪ੍ਰਾਚੀਨ ਸਮੇਂ ਤੋਂ ਹੀ ਭਾਰਤੀ ਸੰਗੀਤ ਵਿਚ ਤਾਲ ਦਾ ਬੜਾ ਮਹੱਤਵ ਰਿਹਾ ਹੈ । ਸ਼ੁਰੂ ਤੋਂ ਹੀ ਗਾਇਨ ਆਦਿ ਦੀ ਸੰਗਤ ਲਈ ਤਾਲ ਸਾਜ਼ ਦੀ ਲੋੜ ਪੈਂਦੀ ਸੀ। ਭਾਰਤੀ ਤਾਲ ਸਾਜ਼ ਦੀ ਖੋਜ ਅਤੇ ਵਿਕਾਸ, ਗਾਇਨ ਦੀਆਂ ਸ਼ੈਲੀਆਂ ਦੇ ਨਾਲ ਹੀ ਹੋਇਆ । ਭਾਰਤ ਉੱਤੇ ਮੁਸਲਮਾਨਾਂ ਦਾ ਹਮਲਾ ਹੋਣ ਵੇਲੇ ਇਥੇ ਧਰੁਪਦ ਅਤੇ ਧਮਾਰ ਗਾਇਨ ਸ਼ੈਲੀਆਂ ਪ੍ਰਚੱਲਿਤ ਸਨ। ਇਨ੍ਹਾਂ ਗਾਇਨ ਸ਼ੈਲੀਆਂ ਲਈ ਪਖਾਵਜ ਸਾਜ਼ ਨੇ ਸਮੇਂ ਦੀ ਲੋੜ ਅਨੁਸਾਰ ਬੜਾ ਵਧੀਆ ਕੰਮ ਕੀਤਾ ਸੀ। ਮੁਸਲਮਾਨ ਆਪਣੇ ਨਾਲ ਗ਼ਜ਼ਲ ਅਤੇ ਕਵਾਲੀ ਦੀਆਂ ਗਾਉਣ ਸ਼ੈਲੀਆਂ ਵੀ ਲਿਆਏ ਜਿਨ੍ਹਾਂ ਦੇ ਸਾਥ ਲਈ ਪਖਾਵਜ ਸਾਜ਼ ਢੁਕਵਾਂ ਸਾਬਤ ਨਾ ਹੋ ਸਕਿਆ। ਇਸ ਲੋੜ ਦੀ ਪੂਰਤੀ ਲਈ ਤਬਲੇ ਦਾ ਜਨਮ ਹੋਇਆ ਅਤੇ ਅੱਗੇ ਚਲ ਕੇ ਖ਼ਿਆਲ ਗਾਇਕੀ ਦੇ ਬਾਅਦ ਟੱਪਾ ਤੇ ਠੁਮਰੀ ਦੀ ਹੋਂਦ ਦੇ ਨਾਲ ਨਾਲ ਤਬਲੇ ਦਾ ਲਗਾਤਾਰ ਵਿਕਾਸ ਹੁੰਦਾ ਰਿਹਾ ਜੋ ਅਜੋਕੇ ਰੂਪ ਤੇ ਪਹੁੰਚਿਆ।

ਤਬਲੇ ਦੀ ਉਤਪਤੀ ਬਾਰੇ ਇਸ ਨਾਲ ਇਕ ਮਿਥਿਹਾਸਕ ਕਹਾਣੀ ਵੀ ਚਲਦੀ ਹੈ ਜਿਸ ਦਾ ਸਬੰਧ ਭਗਵਾਨ ਸ਼ਿਵ ਨਾਲ ਜੁੜਦਾ ਹੈ । ਪੁਰਾਤਨ ਸਮੇਂ ਇਸ ਤਬਲੇ ਦੀ ਕਾਢ ਨਹੀਂ ਸੀ ਕੱਢੀ ਗਈ। ਕਹਿੰਦੇ ਹਨ ਜਿਸ ਸਮੇਂ ਵ੍ਰਿਤਾਸੁਰ ਰਾਖਸ਼ ਨੂੰ ਭਗਵਾਨ ਸ਼ੰਕਰ ਨੇ ਮਾਰਿਆ ਤਾਂ ਉਸ ਸਮੇਂ ਸ੍ਰੀ ਗਣੇਸ਼ ਜੀ ਨੇ ਖ਼ੁਸ਼ੀ ਮਨਾਉਣ ਲਈ ਧਰਤੀ ਤੇ ਟੋਇਆ ਪੁੱਟ ਕੇ ਉਸ ਉੱਤੇ ਵ੍ਰਿਤਾਸੁਰ ਰਾਖ਼ਸ਼ ਦੀ ਖੱਲ ਮੜ੍ਹ ਕੇ ਉਸ ਨੂੰ ਵਜਾਇਆ ਸੀ। ਇਸ ਤੋਂ ਵੀ ਇਸ ਸਾਜ਼ ਦੀ ਉਤਪਤੀ ਦਾ ਅਨੁਮਾਨ ਲਾਇਆ ਜਾਂਦਾ ਹੈ।

ਤਬਲੇ ਦੀ ਉਤਪਤੀ ਅਰਬੀ ਸ਼ਬਦ 'ਤਬਲ' ਤੋਂ ਹੋਈ ਜਿਸ ਦਾ ਅਰਥ ਹੈ 'ਨਗਾਰਾ'। ਕਿਹਾ ਜਾਂਦਾ ਹੈ ਕਿ ਅਮੀਰ ਖ਼ੁਸਰੋ ਨੇ ਤਬਲੇ ਨੂੰ ਉਸ ਦੀ ਵਰਤਮਾਨ ਸ਼ਕਲ ਵਿਚ ਜਨਮ ਦਿੱਤਾ ਪਰ ਹੁਣ ਤਕ ਹੋਈ ਖੋਜ ਤੋਂ ਇਹ ਪਤਾ ਲਗਦਾ ਹੈ ਕਿ ਉਸਤਾਦ ਸੁਧਾਰ ਖ਼ਾਂ ਸਭ ਤੋਂ ਪਹਿਲੇ ਤਬਲਾ ਵਾਦਕ ਹੋਏ ਹਨ ਜਿਨ੍ਹਾਂ ਨੂੰ ਦਿੱਲੀ ਦਰਬਾਰ ਵਿਚ ਸਰਪ੍ਰਸਤੀ ਮਿਲੀ । ਦਿੱਲੀ ਰਹਿਣ ਕਰ ਕੇ ਉਸਤਾਦ ਸੁਧਾਰ ਖਾਂ ਨੂੰ ਦਿੱਲੀ ਘਰਾਣੇ ਦੇ ਮੂਲ ਪਰਵਰਤਕ ਮੰਨਿਆ ਜਾਂਦਾ ਹੈ।

ਸੰਗੀਤ ਸਾਜ਼ਾਂ ਦੇ ਵਰਗੀਕਰਣ ਅਨੁਸਾਰ ਤਬਲਾ ਅਵਨੱਧ ਸਾਜ਼ ਦੇ ਵਰਗ ਵਿਚ ਆਉਂਦਾ ਹੈ ਜਿਨ੍ਹਾਂ ਵਿਚ ਆਵਾਜ਼ ਇਕ ਖੋਲ ਉੱਤੇ ਚਮੜਾ ਮੜ੍ਹ ਕੇ ਪੈਦਾ ਹੁੰਦੀ ਹੈ।

**ਬਣਤਰ** –ਤਬਲੇ ਦੇ ਦੋ ਰੂਪ ਹੁੰਦੇ ਹਨ (1) ਸੱਜਾ ਤਬਲਾ ਤੇ (2) ਖੱਬਾ ਤਬਲਾ (ਡੁੱਗੀ)। ਸਭ ਤੋਂ ਪਹਿਲਾਂ ਟਾਹਲੀ, ਨਿੰਮ, ਚੰਦਨ ਅਤੇ ਸਾਗਵਾਨ ਦੀਆਂ ਲੱਕੜਾਂ ਵਿਚੋਂ ਕਿਸੇ ਇਕ ਲੱਕੜ ਦਾ ਬਣਿਆ ਹੋਇਆ ਖੋਲ ਲਿਆ ਜਾਂਦਾ ਹੈ। ਖੱਬੇ ਤਬਲੇ ਲਈ ਧਾਤ ਦਾ ਖੋਲ ਵੀ ਵਰਤਿਆ ਜਾਂਦਾ ਹੈ। ਇਸ ਉਪਰੰਤ ਖੋਲ ਉੱਪਰ ਬਕਰੇ ਆਦਿ ਦੀ ਖੱਲ ਮੜ੍ਹੀ ਜਾਂਦੀ ਹੈ ਜਿਸ ਨੂੰ 'ਪੁੜੀ' ਜਾਂ 'ਪੁੜਾ' ਆਖਿਆ ਜਾਂਦਾ ਹੈ । ਇਸ ਪੁੜੇ ਦੇ ਵਿਚਕਾਰ ਗੋਲ ਟਿੱਕੇ ਵਾਂਗ ਕਾਲਾ ਮਸਾਲਾ ਜਮਾਇਆ ਜਾਂਦਾ ਹੈ ਜਿਸ ਨੂੰ ਸਿਆਹੀ ਕਿਹਾ ਜਾਂਦਾ ਹੈ । ਪੁੜੇ ਦੇ ਚਾਰ ਚੁਫ਼ੇਰੇ ਚਮੜੇ ਦਾ ਇਕ ਛੇਕਦਾਰ ਚੱਕਰ ਫਿਟ ਕੀਤਾ ਜਾਂਦਾ ਹੈ ਜਿਸ ਨੂੰ ਗਜਰਾ ਕਹਿੰਦੇ ਹਨ । ਤਬਲੇ ਦੇ ਹੇਠਲੇ ਪਾਸੇ ਚਮੜੇ ਜਾਂ ਪਤਲੀ ਰੱਸੀ ਦੀ ਇਕ ਮੀਢੀ ਬਣਾਉਂਦੇ ਹਨ ਜਿਸ ਨੂੰ ਮੁੰਡਰੀ ਜਾਂ ਕੁੰਡਲੀ ਕਿਹਾ ਜਾਂਦਾ ਹੈ । ਪੁੜੇ ਨੂੰ ਕੱਸਣ ਲਈ ਚਮੜੇ ਦੀ ਡੋਰੀ ਵਰਤੀ ਜਾਂਦੀ ਹੈ । ਚਮੜੇ ਦੀ ਇਹ ਡੋਰੀ ਗਜਰੇ ਦੇ ਛੇਕਾਂ ਵਿਚੋਂ ਦੀ ਲੰਘਾ ਕੇ ਹੇਠਾਂ ਮੁੰਡਰੀ ਨਾਲ ਜੋੜੀ ਜਾਂਦੀ ਹੈ। ਡੋਰੀ ਦੇ ਜੋੜਿਆਂ ਵਿਚ ਤਬਲੇ ਦੀ ਸੁਰ ਨੂੰ ਵੱਧ ਘੱਟ ਕਰਨ ਲਈ ਗੋਲਾਈਨੁਮਾ ਲੱਕੜ ਦੇ ਗੁੱਟੇ ਪਾਏ ਜਾਂਦੇ ਹਨ।

ਤਬਲੇ ਦੀ ਸੁਰ ਸੈਟ ਕਰਨ ਲਈ ਹਥੌੜੀ ਦੀ ਵਰਤੋਂ ਕੀਤੀ ਜਾਂਦੀ ਹੈ। ਸਭ ਤੋਂ ਪਹਿਲਾਂ ਤਬਲੇ ਨੂੰ ਵਜਾ ਕੇ ਵੇਖ ਲਿਆ ਜਾਂਦਾ ਹੈ। ਇਸ ਤੋਂ ਬਾਅਦ ਜੇ ਸੁਰ ਉੱਚਾ ਕਰਨਾ ਹੋਵੇ ਤਾਂ ਹਥੌੜੀ ਨਾਲ ਗੁੱਟਿਆਂ ਨੂੰ ਲੋੜ ਅਨੁਸਾਰ ਹੇਠਾਂ ਕੀਤਾ ਜਾਂਦਾ ਹੈ ਅਤੇ ਜੇ ਸੁਰ ਨੀਵਾਂ ਕਰਨਾ ਹੋਵੇ ਤਾਂ ਇਨ੍ਹਾਂ ਗੱਟਿਆਂ ਨੂੰ ਲੋੜ ਅਨੁਸਾਰ ਉੱਪਰ ਕੀਤਾ ਜਾਂਦਾ ਹੈ । ਗੁੱਟਿਆਂ ਨੂੰ ਤਰਤੀਬ ਵਾਰ ਇਕ ਇਕ ਕਰ ਕੇ ਠੋਕਿਆ ਜਾਂਦਾ ਹੈ। ਇਨ੍ਹਾਂ ਨੂੰ ਠੋਕਣ ਦੇ ਨਾਲ ਨਾਲ ਸੱਜੇ ਹੱਥ ਨਾਲ ਤਬਲੇ ਤੇ ਚੋਟ ਮਾਰਦੇ ਰਹਿੰਦੇ ਹਨ ਜਿਸ ਨਾਲ ਤਬਲੇ ਦੇ ਸੁਰ ਦਾ ਪਤਾ ਲਗਦਾ ਰਹਿੰਦਾ ਹੈ। ਇਸ ਤਰ੍ਹਾਂ ਤਬਲਾ ਨਿਸ਼ਚਿਤ ਸੁਰ ਉੱਤੇ ਆ ਜਾਂਦਾ ਹੈ ਤਾਂ ਗੁੱਟਿਆਂ ਨੂੰ ਠੀਕ ਕਰ ਕੇ ਗਜਰੇ ਉੱਤੇ ਚੋਟ ਲਾਉਂਦੇ ਹਨ । ਗਜਰੇ ਉੱਤੇ ਚੋਟ ਲਾਉਣ ਨਾਲ ਤਬਲੇ ਨੂੰ ਸਹੀ ਸੁਰ ਨਾਲ ਮਿਲਾਉਣ ਵਿਚ ਸਹਾਇਤਾ ਹੁੰਦੀ ਹੈ।

ਅਜੋਕੇ ਸਮੇਂ ਵਿਚ ਸੰਗੀਤ ਦੇ ਖੇਤਰ ਵਿਚ ਇਸ ਸਾਜ਼ ਦੀ ਵਿਸ਼ੇਸ਼ ਮਹੱਤਤਾ ਹੈ।

ਹ. ਪੁ.–ਸੰਗੀਤ ਸ਼ਾਸਤਰ ਦਰਪਣ-ਭਾਗ ਪਹਿਲਾ ਤੇ ਦੂਜਾ-ਪੰਜਾਬੀ ਯੂਨੀ. ਪਟਿਆਲਾ; ਰਵਾਇਤੀ ਤੇ ਨਵੀਨ ਸੰਗੀਤ ਸਾਜ਼-ਭਾ. ਵਿ. ਪੰ.

**ਤੰਬੂ ਸਾਹਿਬ (ਪਾਕਿਸਤਾਨ)** : ਇਹ ਗੁਰਦੁਆਰਾ ਨਨਕਾਣਾ ਸਾਹਿਬ (ਪਾਕਿਸਤਾਨ) ਵਿਖੇ ਸਥਿਤ ਹੈ। ਚੂੜਕਾਣੇ ਪਿੰਡ ਵਿਖੇ ਸੱਚਾ ਸੌਦਾ ਕਰਨ ਮਗਰੋਂ ਜਦੋਂ ਗੁਰੂ ਨਾਨਕ ਦੇਵ ਜੀ ਤਲਵੰਡੀ (ਨਨਕਾਣਾ ਸਾਹਿਬ ) ਵਾਪਸ ਪਰਤੇ ਤਾਂ ਆਪਣੇ ਪਿਤਾ ਮਹਿਤਾ ਕਾਲੂ ਜੀ ਦੇ ਡਰ ਕਾਰਨ ਉਹ ਘਰ ਨਾ ਗਏ ਅਤੇ ਪਿੰਡ ਦੇ ਬਾਹਰ ਹੀ ਇਕ ਬ੍ਰਿਛ ਹੇਠਾਂ ਬੈਠ ਗਏ। ਇਸ ਬ੍ਰਿਛ ਦੀਆਂ ਸ਼ਾਖਾਵਾਂ ਬਿਲਕੁਲ ਤੰਬੂ ਦੀ ਤਰ੍ਹਾਂ ਫੈਲੀਆਂ ਹੋਈਆਂ ਸਨ। ਗੁਰੂ ਜੀ ਦੀ ਯਾਦ ਵਿਚ ਹੁਣ ਇਥੇ ਇਕ ਗੁਰਦੁਆਰਾ ਸੁਸ਼ੋਭਿਤ ਹੈ ਜਿਸ ਨੂੰ ਤੰਬੂ ਸਾਹਿਬ ਆਖਿਆ ਜਾਂਦਾ ਹੈ।

ਹ. ਪੁ.–ਮ. ਕੋ; ਸਿ. ਗੁ. ਦਿ. ਸ੍ਰਾ.; ਗੁਰਦੁਆਰੇ ਗੁਰਧਾਮ-ਸ਼੍ਰੋ. ਗੁ. ਪ੍ਰ. ਕ.

**ਤੰਬੂ ਸਾਹਿਬ (ਮੁਕਤਸਰ)** : ਮੁਕਤਸਰ ਜ਼ਿਲ੍ਹੇ ਵਿਚ ਮੁਕਤਸਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨਾਲ

ਯਾਤਰੀਆਂ ਦੇ ਠਹਿਰਨ ਲਈ ਵਰਤਿਆ ਜਾਂਦਾ ਹੈ। ਸਰੋਵਰ ਦੀ ਪਰਿਕਰਮਾ ਦੇ ਇਕ ਪਾਸੇ ਗੁਰਦੁਆਰਾ ਮੰਜੀ ਸਾਹਿਬ ਹੈ । ਇਹ ਉਹ ਪਾਵਨ ਅਸਥਾਨ ਹੈ ਜਿਥੇ ਬੈਠ ਕੇ ਗੁਰੂ ਅਰਜਨ ਦੇਵ ਜੀ



ਗੁਰਦੁਆਰਾ ਮੰਜੀ ਸਾਹਿਬ ਤਰਨਤਾਰਨ

ਸਰੋਵਰ ਦੀ ਰਚਨਾ ਕਰਵਾਉਂਦੇ ਸਨ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੀਵਾਨ ਲਾਇਆ ਕਰਦੇ ਸਨ।

ਉਪਰੋਕਤ ਤੋਂ ਇਲਾਵਾ ਸ਼ਹਿਰ ਵਿਚ ਤਿੰਨ ਇਤਿਹਾਸਕ ਖੂਹ ਵੀ ਹਨ ਜਿਨ੍ਹਾਂ ਵਿਚੋਂ ਦੱਖਣ ਵੱਲ ਇਕ 'ਗੁਰੂ ਕਾ ਖੂਹ' ਹੈ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਣਵਾਇਆ ਸੀ। ਦੂਜਾ 'ਬੀਬੀ ਭਾਨੀ ਦਾ ਖੂਹ' ਹੈ ਅਤੇ ਇਕ ਹੋਰ ਖੂਹ ਗੁਰਦਵਾਰਾ ਸਾਹਿਬ ਦੇ ਵਿਚ ਹੀ ਹੈ । ਬਾਬਾ ਫੂਲਾ ਸਿੰਘ ਦੀ ਯਾਦ ਵਿਚ ਬਣਾਇਆ ਇਕ ਹੋਰ ਗੁਰਦੁਆਰਾ ਵੀ ਸ਼ਹਿਰ ਵਿਚ ਮੌਜੂਦ ਹੈ।

ਰਵਾਇਤ ਹੈ ਕਿ ਤਰਨਤਾਰਨ ਸਾਹਿਬ ਦੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਕੋਹੜ ਦਾ ਰੋਗ ਦੂਰ ਹੋ ਜਾਂਦਾ ਹੈ ਜਿਸ ਕਰ ਕੇ ਹਜ਼ਾਰਾਂ ਦੀ ਗਿਣਤੀ ਵਿਚ ਦੂਰੋਂ ਨੇੜਿਓਂ ਕੋਹੜ, ਖਾਰਸ਼ ਆਦਿ ਦੇ ਰੋਗੀ ਇਥੇ ਇਸ਼ਨਾਨ ਕਰਨ ਆਉਂਦੇ ਹਨ। ਗੁਰਦੁਆਰੇ ਤੋਂ ਥੋੜ੍ਹੀ ਦੂਰ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ੁਰੂ ਕੀਤਾ ਕੋਹੜੀਆਂ ਦਾ ਇਕ ਆਸ਼ਰਮ ਹੈ ਜੋ 1903 ਈ. ਵਿਚ 'ਕੋੜ੍ਹੀਆਂ ਦੇ ਮਿਸ਼ਨ' ਨਾਮੀ ਇਕ ਸੰਸਾਰ ਪ੍ਰਸਿੱਧ ਸੰਸਥਾ ਦੇ ਪ੍ਰਤੀਨਿਧ, ਗਿਲਫਰਡ ਨੂੰ ਸੌਂਪ ਦਿੱਤਾ ਗਿਆ ਸੀ। ਇਹ ਆਸ਼ਰਮ ਜੋ ਹੁਣ ਇਕ ਸੰਸਥਾ ਬਣ ਚੁਕਿਆ ਹੈ, ਕਾਫ਼ੀ ਤਰੱਕੀ ਕਰਦਾ ਆ ਰਿਹਾ ਹੈ। ਹੁਣ ਇਸ ਦਾ ਕੈਂਪਸ ਬਹੁਤ ਖ਼ੂਬਸੂਰਤ ਬਣਾ ਦਿੱਤਾ ਗਿਆ ਹੈ ਤੇ ਇਸ ਵਿਚ ਇਕੋ ਸਮੇਂ 250 ਰੋਗੀ ਰਹਿ ਸਕਦੇ ਹਨ। ਰੋਗੀ ਬੱਚਿਆਂ, ਮੁੰਡਿਆਂ ਤੇ ਕੁੜੀਆਂ ਲਈ ਅਲੱਗ ਅਲੱਗ ਬਹੁਤ ਚੰਗਾ ਪ੍ਰਬੰਧ ਹੈ ਤੇ ਇਨ੍ਹਾਂ ਲੋਕਾਂ ਨੂੰ ਆਤਮ ਨਿਰਭਰ ਕਰਨ ਲਈ ਕਈ ਪ੍ਰਕਾਰ ਦੇ ਕੰਮ ਧੰਦੇ ਵੀ ਸਿਖਾਏ ਜਾਂਦੇ ਹਨ।

ਸੰਨ 1875 ਤੋਂ ਇਥੇ ਮਿਉਂਸਪਲ ਕਮੇਟੀ ਬਣੀ ਹੋਈ ਹੈ। ਸ਼ਹਿਰ ਵਿਚ ਪੰਜ ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ, ਇਕ ਬੇਸਿਕ ਟਰੇਨਿੰਗ ਸਕੂਲ, ਇਕ ਸਿਵਲ ਹਸਪਤਾਲ, ਇਕ ਮਿਸ਼ਨ ਹਸਪਤਾਲ, ਸੇਂਟ ਮੇਰੀ ਜ਼ਨਾਨਾ ਹਸਪਤਾਲ ਤੇ ਇਕ ਕੇਂਦਰੀ ਚੀਫ਼ ਖਾਲਸਾ ਦੀਵਾਨ ਹਸਪਤਾਲ ਦੇ ਨਾਲ ਨਾਲ ਡੰਗਰਾਂ ਲਈ ਵੀ ਇਕ ਦਵਾਖਾਨਾ ਹੈ।

ਉਦਯੋਗਿਕ ਅਤੇ ਵਪਾਰਕ ਪੱਖੋਂ ਇਸ ਸ਼ਹਿਰ ਦਾ ਬਹੁਤਾ ਵਿਕਾਸ ਨਹੀਂ ਹੋਇਆ। ਇਥੇ ਕੇਵਲ ਲੋਹੇ ਦੇ ਬਰਤਨ ਬਣਾਏ ਜਾਂਦੇ ਹਨ ਜਾਂ ਰੂੰ ਦੀਆਂ ਗੱਠਾਂ ਬਣਾਉਣ ਦੇ ਕਾਰਖਾਨੇ ਹਨ।

ਇਥੇ ਹਰ ਮੱਸਿਆ ਨੂੰ ਮੇਲਾ ਲਗਦਾ ਹੈ। ਬੀਮਾਰੀਆਂ ਆਦਿ ਤੋਂ ਮੁਕਤੀ ਪਾਉਣ ਲਈ ਲੋਕ ਮੱਸਿਆ ਸੁੱਖਦੇ ਹਨ ਪਰ ਭਾਦੋਂ (ਅਗਸਤ) ਅਤੇ ਚੇਤ (ਅਪ੍ਰੈਲ) ਦੀ ਮੱਸਿਆ ਖਾਸ ਤੌਰ ਤੇ ਮਨਾਈ ਜਾਂਦੀ ਹੈ ਜਦੋਂ ਭਾਰੀ ਗਿਣਤੀ ਵਿਚ ਸ਼ਰਧਾਲੂ ਇਥੇ ਪਹੁੰਚਦੇ ਹਨ। ਇਸ ਤੋਂ ਇਲਾਵਾ ਵਿਸਾਖੀ ਅਤੇ ਦੁਸਹਿਰੇ ਨੂੰ ਵੀ ਸ਼ਰਧਾਲੂਆਂ ਦੀ ਕਾਫ਼ੀ ਭੀੜ ਹੁੰਦੀ ਹੈ।

ਆਬਾਦੀ – 55,587(2001)

31° 27′ ਉ. ਵਿਥ.; 74° 56′ ਪੂ. ਲੰਬ.

ਹ. ਪੁ.–ਮ. ਕੋ.; ਹਿੰ. ਵਿ. ਕੋ. 5:314; ਇੰਪ. ਗ. ਇੰਡ. 23:252; ਡਿਸ. ਗਜ਼. ਅੰਮ੍ਰਿਤਸਰ-1966, 1976

**ਤਰਲੋਕ ਸਿੰਘ (ਖਿਡਾਰੀ)** : ਲੰਬੀ ਦੌੜ ਦੇ ਇਸ ਪ੍ਰਸਿੱਧ ਖਿਡਾਰੀ ਦਾ ਜਨਮ 1 ਸਤੰਬਰ, 1936 ਨੂੰ ਜਲੰਧਰ ਜ਼ਿਲ੍ਹੇ ਦੇ ਇਕ ਪਿੰਡ ਵਿਚ ਹੋਇਆ ।

ਤਰਲੋਕ ਸਿੰਘ ਨੇ ਫ਼ੌਜ ਵਿਚ ਭਰਤੀ ਹੋਣ ਪਿੱਛੋਂ ਦੌੜਾਂ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ ਅਤੇ ਆਪਣੀ ਤਾਕਤ ਅਤੇ ਮਿਹਨਤ ਦੇ ਬਲਬੂਤੇ ਜਲਦੀ ਹੀ 10,000 ਮੀ. ਦੌੜ ਦਾ ਪ੍ਰਸਿੱਧ ਦੌੜਾਕ ਬਣ ਗਿਆ ।

ਇਸ ਨੇ ਸੈਨਾ ਦੀ ਟੀਮ ਵੱਲੋਂ ਜਲੰਧਰ ਵਿਖੇ ਹੋਏ ਕੌਮੀ ਅਥਲੈਟਿਕਸ ਮੁਕਾਬਲਿਆਂ ਵਿਚ ਭਾਗ ਲੈ ਕੇ 10,000 ਮੀ. ਦੀ ਲੰਬੀ ਦੌੜ ਵਿਚ 21 ਮਿੰਟ 9.2 ਸੈਕਿੰਡ ਸਮਾਂ ਕੱਢ ਕੇ ਕੌਮੀ ਰਿਕਾਰਡ ਬਣਾਇਆ।

ਤਰਲੋਕ ਸਿੰਘ ਕਿਸੇ ਅੰਤਰ-ਰਾਸ਼ਟਰੀ ਮੁਕਾਬਲੇ ਲਈ ਪਹਿਲੀ ਵਾਰ 1962 ਈ. ਵਿਚ ਭਾਰਤੀ ਅਥਲੈਟਿਕਸ ਟੀਮ ਵਿਚ ਸ਼ਾਮਲ ਕੀਤਾ ਗਿਆ। ਭਾਰਤੀ ਟੀਮ ਵਿਚ ਸ਼ਾਮਲ ਹੋ ਕੇ ਇਸ ਨੇ ਉੱਚ-ਪੱਧਰ ਦੇ ਮਾਹਿਰ ਕੋਚਾਂ ਦੀ ਨਿਗਰਾਨੀ ਹੇਠ ਬੰਗਲੌਰ ਵਿਖੇ ਵਿਸ਼ੇਸ਼ ਸਿਖਲਾਈ ਪ੍ਰਾਪਤ ਕੀਤੀ । ਜਕਾਰਤਾ ਵਿਖੇ ਹੋਈਆਂ ਏਸ਼ੀਆਈ ਖੇਡਾਂ ਵਿਚ ਭਾਗ ਲੈ ਕੇ ਇਸ ਨੇ 10,000 ਮੀ. ਦੀ ਦੌੜ 30 ਮਿੰਟ 21.4 ਸੈਕਿੰਡ ਵਿਚ ਪੂਰੀ ਕਰ ਕੇ ਸੋਨ ਤਮਗਾ ਪ੍ਰਾਪਤ ਕੀਤਾ । ਬਾਅਦ ਵਿਚ ਇਸ ਨੇ ਆਪਣੀ ਦੌੜ ਵਿਚ ਹੋਰ ਸੁਧਾਰ ਕਰ ਕੇ 10,000 ਮੀ. ਦੀ ਦੌੜ 30 ਮਿੰਟ 17.4 ਸੈਕਿੰਡ ਵਿਚ ਵੀ ਪੂਰੀ ਕੀਤੀ।

ਹ. ਪੁ.–ਪੰ. ਪ੍ਰ. ਖਿ.-ਜੁਗਿੰਦਰ ਜੋਗੀ (ਭਾ. ਵਿ. ਪੰ.)

**ਤਰਲੋਕ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਸਿੱਧਵਾਂ ਕਲਾਂ ਵਿਖੇ ਸ. ਹਰਨਾਮ ਸਿੰਘ ਦੇ ਘਰ 8 ਅਪ੍ਰੈਲ, 1935 ਨੂੰ ਹੋਇਆ। ਇਹ 9 ਅਕਤੂਬਰ, 1952 ਨੂੰ ਫੌਜ ਵਿਚ ਭਰਤੀ ਹੋਇਆ।

ਸੰਨ 1965 ਦੀ ਭਾਰਤ-ਪਾਕਿ ਜੰਗ ਵਿਚ ਇਸ ਨੇ ਬੜੀ ਵੀਰਤਾ ਦਿਖਾਈ। 7 ਸਤੰਬਰ ਤੋਂ 12 ਸਤੰਬਰ, 1965 ਦੌਰਾਨ ਇਸ ਨੇ ਖੇਮਕਰਨ ਸੈਕਟਰ ਵਿਚ ਦੁਸ਼ਮਣ ਦੇ ਚਾਰ ਟੈਂਕ ਤੇ ਇਕ ਰਿਕਾਇਲਲੈਸ ਗਨ ਤਬਾਹ ਕੀਤੀ । 12 ਸਤੰਬਰ ਨੂੰ ਜਦੋਂ ਇਸ ਦਾ ਸਕੁਆਰਡਨ ਖੇਮਕਰਨ ਨਹਿਰ ਤੇ ਦੁਸ਼ਮਣ ਤੇ

ਹਮਲਾ ਕਰ ਰਿਹਾ ਸੀ ਤਾਂ ਦੁਸ਼ਮਣ ਦੇ ਟੈਂਕ ਅਤੇ ਇਕ ਗਨ ਨੇ ਭਾਰਤੀ ਟੈਂਕਾਂ ਤੇ ਅਚਾਨਕ ਹਮਲਾ ਕਰਨਾ ਸ਼ੁਰੂ ਕਰ ਦਿੱਤਾ ਜਿਸ ਕਾਰਨ ਭਾਰਤੀ ਫ਼ੌਜ ਦਾ ਨਹਿਰ ਦੇ ਪਾਰ ਜਾਣਾ ਬੜਾ ਔਖਾ ਹੋ ਗਿਆ । ਇਸ ਨੇ ਬੜੀ ਦਲੇਰੀ ਨਾਲ ਦੁਸ਼ਮਣ ਦੇ ਇਸ ਟੈਂਕ ਤੇ ਗਨ ਨੂੰ ਆਪਣੇ ਹਮਲੇ ਨਾਲ ਤਬਾਹ ਕਰ ਦਿੱਤਾ ਜਿਸ ਨਾਲ ਭਾਰਤੀ ਫ਼ੌਜ ਦਾ ਨਹਿਰ ਦੇ ਦੂਜੇ ਪਾਸੇ ਜਾਣਾ ਆਸਾਨ ਹੋ ਗਿਆ ।

ਇਸ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਜਿਸ ਦਲੇਰੀ ਤੇ ਵੀਰਤਾ ਨਾਲ ਆਪਣੇ ਫਰਜ਼ ਦੀ ਪੂਰਤੀ ਕੀਤੀ ਉਸ ਬਦਲੇ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਤਰਲੋਚਨ ਸਿੰਘ** : ਰਾਸ਼ਟਰੀ ਅਲਪਸੰਖਿਅਕ ਕਮਿਸ਼ਨ ਦੇ ਚੇਅਰਮੈਨ ਅਤੇ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਦਾ ਜਨਮ 28 ਜੁਲਾਈ, 1933 ਨੂੰ ਸ. ਬਲਵੰਤ ਸਿੰਘ ਕੋਹਲੀ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਬੀਬੀ ਰਾਮ ਪਿਆਰੀ ਸੀ। ਇਸ ਦੇ ਮਾਤਾ ਪਿਤਾ ਗੁਰੂ ਘਰ ਦੇ ਅਨਿੰਨ ਸੇਵਕ ਸਨ ਅਤੇ ਸਿੱਖੀ ਵਿਸ਼ਵਾਸ ਦੀ ਗੁੜ੍ਹਤੀ ਇਸ ਨੂੰ ਘਰੋਂ ਹੀ ਪ੍ਰਾਪਤ ਹੋਈ। ਦੇਸ਼ ਵੰਡ ਤੋਂ ਬਾਅਦ ਇਹ ਪਰਿਵਾਰ ਢੁਡਿਆਲ (ਜ਼ਿਲ੍ਹਾ ਜਿਹਲਮ, ਪਕਿਸਤਾਨ) ਛੱਡ ਕੇ ਪਟਿਆਲੇ ਆ ਵਸਿਆ। ਇਥੇ ਇਸ ਨੇ ਮਹਿੰਦਰਾ ਕਾਲਜ ਵਿਖੇ ਉਚੇਰੀ ਸਿੱਖਿਆ ਹਾਸਲ ਕੀਤੀ ਅਤੇ 1955 ਈ. ਵਿਚ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਅਰਥ ਸ਼ਾਸਤਰ ਵਿਚ ਐਮ.ਏ. ਦੀ ਡਿਗਰੀ ਹਾਸਲ ਕੀਤੀ। ਇਸ ਦਾ ਵਿਆਹ ਬੀਬੀ ਉੱਤਮਜੀਤ ਕੌਰ ਨਾਲ ਹੋਇਆ ਅਤੇ ਇਸ ਦੇ ਘਰ ਦੋ ਧੀਆਂ ਤੇ ਇਕ ਪੁੱਤਰ ਨੇ ਜਨਮ ਲਿਆ।



ਤਰਲੋਚਨ ਸਿੰਘ

ਸੰਨ 1957 ਵਿਚ ਇਸ ਨੇ ਪੰਜਾਬ ਸਰਕਾਰ ਦੀ ਨੌਕਰੀ ਲੋਕ ਸੰਪਰਕ ਅਫ਼ਸਰ ਵਜੋਂ ਸ਼ੁਰੂ ਕੀਤੀ ਅਤੇ ਇਹ ਵੱਖ ਵੱਖ ਸਮਿਆਂ ਤੇ ਭਾਖੜਾ ਡੈਮ ਅਤੇ ਅੰਬਾਲਾ, ਪਟਿਆਲਾ, ਫ਼ਿਰੋਜ਼ਪੁਰ ਆਦਿ ਜ਼ਿਲ੍ਹਿਆਂ ਵਿਚ ਇਸ ਅਹੁਦੇ ਤੇ ਰਿਹਾ। ਸੰਨ 1972 ਤੋਂ 1977 ਤਕ ਇਹ ਮਾਰਕਫੈਡ ਦਾ ਸੰਯੁਕਤ ਸਕੱਤਰ ਰਿਹਾ। ਸੰਨ 1977 ਤੋਂ 1980 ਤਕ ਇਹ ਲੋਕ ਸੰਪਰਕ ਵਿਭਾਗ ਦਾ ਸੰਯੁਕਤ ਡਾਇਰੈਕਟਰ ਰਿਹਾ ਅਤੇ 1982 ਈ. ਤਕ ਟੂਰੀਜ਼ਮ, ਅਜਾਇਬਘਰ ਅਤੇ ਪੁਰਾਤੱਤਵ ਵਿਭਾਗ ਦਾ ਐਡੀਸ਼ਨਲ ਡਾਇਰੈਕਟਰ ਰਿਹਾ। ਸੰਨ 1982 ਵਿਚ ਨਵੀਂ ਦਿੱਲੀ ਵਿਖੇ ਨੌਂਵੀਆਂ ਏਸ਼ੀਆਈ ਖੇਡਾਂ ਦੀ ਪਬਲੀਸਿਟੀ ਨਾਲ ਸਬੰਧਤ ਆਰਗੇਨਾਈਜ਼ਿੰਗ ਕਮੇਟੀ ਦਾ ਡਾਇਰੈਕਟਰ ਰਿਹਾ। ਸੰਨ 1983 ਤੋਂ 1987 ਤਕ ਇਹ ਭਾਰਤ ਦੇ ਰਾਸ਼ਟਰਪਤੀ (ਗਿਆਨੀ ਜ਼ੈਲ ਸਿੰਘ) ਦਾ ਪ੍ਰੈਸ ਸਕੱਤਰ ਰਿਹਾ। ਇਸ ਤੋਂ ਬਾਅਦ ਇਹ ਦਿੱਲੀ ਅਤੇ ਭਾਰਤ ਸਰਕਾਰ ਟੂਰੀਜ਼ਮ ਵਿਭਾਗ ਦੇ ਉੱਚ ਅਹੁਦਿਆਂ ਤੇ ਨਿਯੁਕਤ ਰਿਹਾ ਅਤੇ 2001 ਈ. ਵਿਚ ਪਹਿਲੀ ਐਫ਼ਰੋ ਏਸ਼ੀਅਨ ਗੇਮਜ਼ ਦੀ ਪਬਲੀਸਿਟੀ ਅਤੇ ਲੋਕ ਸੰਪਰਕ ਕਮੇਟੀ ਦਾ ਚੇਅਰਮੈਨ ਰਿਹਾ।

ਇਸ ਤੋਂ ਇਲਾਵਾ ਇਹ ਕਈ ਸੰਸਥਾਵਾਂ ਅਤੇ ਕਮੇਟੀਆਂ ਦਾ ਮੈਂਬਰ ਹੈ ਜਿਵੇਂ ਰਾਸ਼ਟਰੀ ਜਨਸੰਖਿਆ ਕਮਿਸ਼ਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੀ ਸਿੰਡੀਕੇਟ, ਅਨੰਦਪੁਰ ਸਾਹਿਬ ਫਾਊਂਡੇਸ਼ਨ ਅਤੇ ਮੀਰੀ ਪੀਰੀ ਅਕਾਦਮੀ, ਛੇਹਰਟਾ ਦਾ ਟਰੱਸਟੀ ਵੀ ਹੈ। ਸੰਨ 1995 ਤੋਂ ਇਹ ਉੱਤਰ ਪ੍ਰਦੇਸ਼ ਦੀ ਟੂਰੀਜ਼ਮ ਵਿਕਾਸ ਕਾਰਪੋਰੇਸ਼ਨ ਦਾ ਡਾਇਰੈਕਟਰ ਹੈ।

ਖੇਡਾਂ ਦੇ ਖੇਤਰ ਵਿਚ ਵੀ ਇਹ ਵਿਸ਼ੇਸ਼ ਤੌਰ ਤੇ ਕਾਰਜਸ਼ੀਲ ਰਿਹਾ ਹੈ। ਇਹ ਤੀਰ ਅੰਦਾਜ਼ੀ ਐਸੋਸੀਏਸ਼ਨ ਅਤੇ ਉਲਿੰਪਿਕ ਐਸੋਸੀਏਸ਼ਨ ਦਾ ਉਪ ਪ੍ਰਧਾਨ ਹੈ ਅਤੇ ਇਸ ਐਸੋਸੀਏਸ਼ਨ ਦੇ ਨੁਮਾਇੰਦੇ ਵਜੋਂ ਇਸ ਨੇ ਹੇਠ ਲਿਖੇ ਖੇਡ ਸਮਾਗਮਾਂ ਵਿਚ ਸ਼ਮੂਲੀਅਤ ਕੀਤੀ। ਸੰਨ 1972 ਵਿਚ ਮਿਊਨਿਖ ਵਿਖੇ ਹੋਈਆਂ ਉਲਿੰਪਿਕ ਖੇਡਾਂ, 1974 ਈ. ਵਿਚ ਤਹਿਰਾਨ ਵਿਖੇ ਏਸ਼ੀਆਈ ਖੇਡਾਂ, 1978 ਈ. ਵਿਚ ਕੈਨੇਡਾ ਵਿਖੇ ਕਾਮਨਵੈਲਥ ਖੇਡਾਂ, 1980 ਈ. ਵਿਚ ਮਾਸਕੋ ਦੀਆਂ ਉਲਿੰਪਿਕ ਖੇਡਾਂ, 1982 ਈ. ਵਿਚ ਆਸਟ੍ਰੇਲੀਆ ਦੀਆਂ ਕਾਮਨਵੈਲਥ ਖੇਡਾਂ, 1984 ਈ. ਵਿਚ ਲਾਸ ਏਂਜਲਸ ਦੀਆਂ ਉਲਿੰਪਿਕ ਖੇਡਾਂ, 1986 ਈ. ਵਿਚ ਸੀਓਲ (ਕੋਰੀਆ) ਅਤੇ 1990 ਈ. ਵਿਚ ਬੀਜਿੰਗ (ਚੀਨ) ਦੀਆਂ ਏਸ਼ੀਆਈ ਖੇਡਾਂ, 1998 ਈ. ਵਿਚ ਕੋਆਲਾਲੰਮੁਰ ਦੀਆਂ ਕਾਮਨਵੈਲਥ ਅਤੇ ਬੈਂਕਾਕ ਦੀਆਂ ਏਸ਼ੀਆਈ ਖੇਡਾਂ। ਇਸ ਨੇ 2000 ਈ. ਵਿਚ ਬ੍ਰਾਜ਼ੀਲ ਵਿਖੇ ਵਰਲਡ ਨੈਸ਼ਨਲ ਉਲਿੰਪਿਕ ਐਸੋਸੀਏਸ਼ਨ ਦੀ ਮੀਟਿੰਗ ਵਿਚ ਭਾਗ ਲਿਆ ਅਤੇ 2001 ਈ. ਵਿਚ ਪਹਿਲੀਆਂ ਐਫ਼ਰੋ ਏਸ਼ੀਅਨ ਖੇਡਾਂ ਵਿਚ ਸ਼ਮੂਲੀਅਤ ਕੀਤੀ।

ਸੰਨ 1992 ਵਿਚ ਨਿਊਯਾਰਕ ਅਤੇ 1995 ਈ. ਵਿਚ ਸ਼ਿਕਾਗੋ ਵਿਖੇ ਅੰਤਰਰਾਸ਼ਟਰੀ ਪੰਜਾਬੀ ਕਾਨਫ਼ਰੰਸ ਵਿਚ ਭਾਗ ਲਿਆ। ਪੱਤਰਕਾਰੀ ਦੇ ਖੇਤਰ ਵਿਚ ਵੀ ਇਹ ਸਰਗਰਮ ਹੈ ਅਤੇ ਲਗਭਗ ਸਾਰੇ ਅਖ਼ਬਾਰਾਂ ਅਤੇ ਰਸਾਲਿਆਂ ਵਿਚ ਇਸ ਦੇ ਲੇਖ ਛਪਦੇ ਰਹਿੰਦੇ ਹਨ। ਇਹ ਅੰਤਰਰਾਸ਼ਟਰੀ ਪੰਜਾਬੀ ਸੁਸਾਇਟੀ ਰਸਾਲੇ ਦਾ ਸੰਪਾਦਕ ਵੀ ਹੈ।

ਵੱਖ ਵੱਖ ਸਮਿਆਂ ਤੇ ਇਸ ਨੂੰ ਕਈ ਮਾਣ ਸਨਮਾਨ ਪ੍ਰਾਪਤ ਹੋਏ। ਸੰਨ 1983 ਵਿਚ ਇਸ ਨੂੰ ਭਾਰਤ ਦੇ ਰਾਸ਼ਟਰਪਤੀ ਵੱਲੋਂ ਏਸ਼ੀਆਡ ਵਿਸ਼ਿਸ਼ਟ ਜਯੋਤੀ ਐਵਾਰਡ ਪ੍ਰਦਾਨ ਕੀਤਾ ਗਿਆ। ਇਸ ਤੋਂ ਇਲਾਵਾ ਇਸ ਨੂੰ ਇੰਦਰਾ ਗਾਂਧੀ ਐਵਾਰਡ ਆਫ਼ ਐਕਸੀਲੈਂਸ, ਪੰਜਾਬੀ ਐਸੋਸੀਏਸ਼ਨ, ਚੇਨਈ ਸਰਵੋਤਮ ਪੰਜਾਬੀ ਪੁਰਸਕਾਰ ਅਤੇ ਪੰਜਾਬ ਸਰਕਾਰ ਵੱਲੋਂ ਪੰਜਾਬੀ ਸਭਿਆਚਾਰ ਦੇ ਵਿਕਾਸ ਲਈ ਵਿਸ਼ੇਸ਼ ਪੁਰਸਕਾਰ ਪ੍ਰਦਾਨ ਕੀਤਾ ਗਿਆ।

ਹ. ਪੁ.–ਨਿੱਜੀ ਬਾਇਓਡੈਟਾ-ਤਰਲੋਚਨ ਸਿੰਘ

**ਤਰਾਨਾ** : ਇਕ ਗੀਤ ਸ਼ੈਲੀ ਜਿਹੜੀ ਨਿਬੱਧ-ਗਾਨ ਦੀ ਸ਼੍ਰੇਣੀ ਵਿਚ ਸ਼ਾਮਲ ਹੈ। ਭਾਰਤ ਵਿਚ ਬਹੁਤੀਆਂ ਗੀਤ ਸ਼ੈਲੀਆਂ ਮੁਸਲਮਾਨਾਂ ਦੇ ਇਥੇ ਆਉਣ ਨਾਲ ਪ੍ਰਚੱਲਿਤ ਹੋਈਆਂ । ਇਨ੍ਹਾਂ ਵਿਚ ਧ੍ਰੁਪਦ, ਧਮਾਰ, ਖ਼ਿਆਲ, ਟੱਪਾ, ਤਰਾਨਾ, ਠੁਮਰੀ ਆਦਿ ਆਉਂਦੇ ਹਨ। ਗਿਆਰਵੀਂ ਤੋਂ ਅਠਾਰ੍ਹਵੀਂ ਸਦੀ ਤਕ ਮੁਸਲਮਾਨਾਂ ਦਾ ਸਮਾਂ ਰਿਹਾ ਹੈ । ਇਸ ਸਮੇਂ ਸੰਗੀਤ ਦੇ ਖੇਤਰ ਵਿਚ ਕਾਫ਼ੀ ਵਿਕਾਸ ਹੋਇਆ।

ਗਾਨ ਦੋ ਤਰ੍ਹਾਂ ਦੇ ਮੰਨੇ ਜਾਂਦੇ ਹਨ- ਨਿਬੱਧ ਗਾਨ ਤੇ ਅਨਿਬੱਧ ਗਾਨ। ਨਿਬੱਧ ਗਾਨ ਵਿਚ ਉਹ ਰਚਨਾ ਜਾਂ ਗੀਤ ਆ ਜਾਂਦਾ ਹੈ ਜਿਹੜਾ ਤਾਲ ਵਿਚ ਬੱਝਾ ਹੋਵੇ। ਭਾਵ ਤਾਲ ਨਾਲ ਗਾਇਆ ਤੇ ਵਜਾਇਆ ਜਾਂਦਾ ਹੈ। ਅਨਿਬੱਧ ਗਾਨ ਵਿਚ ਤਾਲ ਵਿਚ ਬੱਝੇ ਹੋਣ ਦੀ ਬੰਦਿਸ਼ ਨਹੀਂ। ਤਰਾਨੇ ਵਿਚ ਕਦੇ ਕਦੇ ਸਰਗਮ, ਤਬਲਾ ਜਾਂ ਮਿਰਦੰਗ ਤੇ ਬੋਲ ਵੀ ਗਾਏ ਜਾਂਦੇ ਹਨ। ਤਰਾਨਿਆਂ ਦੀ ਲੈਅ ਦ੍ਰੁਤ ਹੁੰਦੀ ਹੈ - ਭਾਵ ਗਾਇਨ, ਵਾਦਨ ਜਾਂ ਨਰਿਤ ਦੀ ਸਾਧਾਰਣ ਚਾਲ ਤੋਂ ਦੁੱਗਣੀ ਤੇਜ਼ ਚਾਲ ਵਿਚ ਤਰਾਨਾ ਗਾਇਆ ਜਾਂਦਾ ਹੈ। ਇਸ ਕਰ ਕੇ ਇਸ ਗਾਇਨ ਵਿਚ ਲੈਅ ਦਾ ਵਧੇਰੇ ਮਹੱਤਵ ਹੁੰਦਾ ਹੈ। ਦ੍ਰੁਤ ਲੈਆਂ ਵਿਚ ਅਰਥਹੀਣ ਬੋਲਾਂ ਨੂੰ ਕਹਿਣ ਲਈ ਅਭਿਆਸ ਦੀ ਲੋੜ ਹੁੰਦੀ ਹੈ। ਇਸ ਵਿਚ ਲੈਅ ਸਹਿਜੇ ਸਹਿਜੇ ਵਧਾਉਂਦੇ ਜਾਂਦੇ ਹਨ। ਦ੍ਰੁਤ ਲੈਅ ਵਿਚ ਤਾਨਾਂ ਦੀ ਵਰਤੋਂ ਬਹੁਤ ਚੰਗੀ ਲਗਦੀ ਹੈ। ਕੁਝ ਲੋਕ ਦ੍ਰੁਤ-ਲੈਅ ਵਿਚ ਸਿਤਾਰ ਦੇ ਬੋਲਾਂ ਨੂੰ ਮੂੰਹ ਨਾਲ ਕਹਿੰਦੇ ਹਨ। ਖ਼ਿਆਲ ਗਾਇਕ ਆਮ ਕਰ ਕੇ ਖ਼ਿਆਲ ਗਾਉਣ ਪਿੱਛੋਂ ਦ੍ਰੁਤ-ਲੈਅ ਵਿਚ ਰਾਗ ਦਾ ਤਰਾਨਾ ਸ਼ੁਰੂ ਕਰ ਦਿੰਦੇ ਹਨ ਜੋ ਬਹੁਤ ਸੁੰਦਰ ਹੁੰਦਾ ਹੈ। ਬਹਾਦਰ ਹੁਸੈਨ ਖਾਂ, ਤਾਨਰਸ ਖਾਂ ਅਤੇ ਨੱਥੂ ਖਾਂ ਦੇ ਤਰਾਨੇ ਬਹੁਤ ਪ੍ਰਸਿੱਧ ਹਨ।

ਹ. ਪੁ.–ਸੰਗੀਤ ਸ਼ਾਸਤਰ ਦਰਪਣ (ਭਾਗ ਪਹਿਲਾ) ਪੰਜਾਬੀ ਯੂਨੀ. ਪਟਿਆਲਾ

**ਤਰਾਵੜੀ (ਤਰੌੜੀ)** : ਇਹ ਹਰਿਆਣਾ ਰਾਜ ਦੇ ਕਰਨਾਲ ਜ਼ਿਲ੍ਹੇ ਦਾ ਇਕ ਪਿੰਡ ਹੈ ਜਿਹੜਾ ਥਾਨੇਸਰ ਤੋਂ 22 ਕਿ. ਮੀ. ਦੱਖਣ ਵੱਲ ਅਤੇ ਦਿੱਲੀ ਤੋਂ 138 ਕਿ.ਮੀ. ਉੱਤਰ ਵੱਲ ਦਿੱਲੀ-ਅੰਬਾਲਾ-ਕਾਲਕਾ ਰੇਲਵੇ ਲਾਈਨ ਉੱਤੇ ਸਥਿਤ ਹੈ। ਇਹ ਪੰਜਾਬ ਦੇ ਇਤਿਹਾਸ ਨਾਲ ਡੂੰਘਾ ਜੁੜਿਆ ਹੋਇਆ ਹੈ ਇਹ ਉਹ ਜਗ੍ਹਾ ਹੈ ਜਿਥੇ 1191 ਈ. ਵਿਚ ਅਜਮੇਰ ਦੇ ਚੌਹਾਨ ਰਾਜੇ ਪ੍ਰਿਥਵੀ ਰਾਜ ਹੱਥੋਂ ਮੁਹੰਮਦ ਗੌਰੀ ਨੂੰ ਸ਼ਿਕਸਤ ਹੋਈ ਅਤੇ 1192 ਈ. ਵਿਚ ਪ੍ਰਿਥਵੀ ਰਾਜ, ਮੁਹੰਮਦ ਗੌਰੀ ਤੋਂ ਹਾਰਿਆ । ਤਰਾਵੜੀ ਜਾਂ ਤਰੌੜੀ ਨੂੰ ਅਜਮਾਬਾਦ-ਇ-ਤਲਾਵਰੀ ਵੀ ਕਿਹਾ ਜਾਂਦਾ ਹੈ ਜੋ ਆਜ਼ਮ ਸ਼ਾਹ ਦੇ ਨਾਂ ਤੇ ਰੱਖਿਆ ਗਿਆ ਜਿਹੜਾ ਔਰੰਗਜ਼ੇਬ ਦਾ ਪੁੱਤਰ ਸੀ ਅਤੇ ਇਸੇ ਹੀ ਕਸਬੇ ਵਿਚ ਜੰਮਿਆ ਸੀ। ਸੰਨ 1739 ਵਿਚ ਨਾਦਰ ਸ਼ਾਹ ਨੇ ਇਸ ਜਗ੍ਹਾ ਤੇ ਕਬਜ਼ਾ ਕਰ ਲਿਆ। ਉਦੋਂ ਇਹ ਜਗ੍ਹਾ ਪੂਰੀ ਕਿਲੇਬੰਦ ਸੀ। ਨਾਦਰ ਸ਼ਾਹ ਨੇ ਇਸ ਦੀਆਂ ਦੀਵਾਰਾਂ ਬੁਰੀ ਤਰ੍ਹਾਂ ਤਬਾਹ ਕਰ ਦਿੱਤੀਆਂ ਅਤੇ ਮੁਹੰਮਦ ਸ਼ਾਹ ਉੱਤੇ ਹਮਲਾ ਕਰਨ ਨੂੰ ਅਗਾਂਹ ਵਧਿਆ। ਇਥੇ ਕਿਲੇਬੰਦ ਸਰਾਇ ਜਾਂ ਰਬਾਤ ਅਜੇ ਵੀ ਮੌਜੂਦ ਹੈ।

ਆਬਾਦੀ–16,103 (1991)

ਹ. ਪੁ.–ਇੰਪ. ਗ. ਇੰਡ. 23:390; ਸੈਂ. ਆਫ. ਇੰਡ. I:404

**ਤਰਾੜ(ਤਰਾਰ)** : ਇਹ ਪੱਛਮੀ ਪੰਜਾਬ (ਪਾਕਿਸਤਾਨ ਦੇ ਜ਼ਿਲ੍ਹਾ ਗੁਜ਼ਰਾਂਵਾਲਾ) ਦੇ ਇਲਾਕੇ ਵਿਚ ਮਿਲਦੀ ਮੁਸਲਮਾਨਾਂ ਦੀ ਇਕ ਗੋਤ ਦਾ ਨਾਂ ਹੈ । ਕਿਹਾ ਜਾਂਦਾ ਹੈ ਕਿ ਇਹ ਗੁਜਰਾਤ ਤੋਂ ਆ ਕੇ ਗੁਜਰਾਂਵਾਲੇ ਜ਼ਿਲ੍ਹੇ ਦੀ ਹਾਫਿਜ਼ਾਬਾਦ ਤਹਿਸੀਲ ਵਿਚ ਵਸ ਗਏ । ਹਾਫਿਜ਼ਾਬਾਦ ਦੇ ਉੱਤਰ ਅਤੇ ਉੱਤਰ ਪੂਰਬ ਵੱਲ ਇਨ੍ਹਾਂ ਦੀਆਂ 53 ਜਗੀਰਾਂ ਸਨ । ਇਸ ਗੋਤ ਦੇ ਲੋਕ ਬਹੁਤ ਮਿਹਨਤੀ ਸਨ। ਕੁਝ ਪਰਿਵਾਰਾਂ ਨੂੰ ਛੱਡ ਕੇ ਜੋ ਕਿ ਕਾਫੀ ਅਮੀਰ ਅਤੇ ਵੱਧ ਵਸੀਲਿਆਂ ਵਾਲੇ ਸਨ, ਬਹੁਤੇ ਲੋਕ ਝਗੜਾਲੂ ਕਿਸਮ ਦੇ ਸਨ । ਬੇਵਾਕੂਫ਼ੀ ਅਤੇ ਜ਼ਿਆਦਾ ਖਰਚੀਲੀਆਂ ਆਦਤਾਂ ਕਾਰਨ ਬਹੁਤ ਸਾਰੇ ਲੋਕਾਂ ਨੇ ਆਪਣੀਆਂ ਸ਼ਾਨਦਾਰ ਜਾਇਦਾਦਾਂ ਖਤਮ ਕਰ ਦਿੱਤੀਆਂ । ਇਹ ਪੱਕੇ ਮੁਹੰਮਦੀ ਸਨ ਅਤੇ ਆਪਣੀ ਰਸਮਾਂ ਰਵਾਇਤਾਂ ਨੂੰ ਬਾਖੂਬੀ ਨਿਭਾਉਂਦੇ ਸਨ। ਕਬੀਲੇ ਦੀ ਗੰਢ ਇਨ੍ਹਾਂ ਵਿਚ ਬੜੀ ਮਜ਼ਬੂਤ ਸੀ । ਤਗਰ, ਰਸੂਲਪੁਰ ਅਤੇ ਵਨੀਕੇ ਇਸ ਗੋਤ ਦੇ ਜ਼ਿਆਦਾ ਪ੍ਰਸਿੱਧ ਪਰਿਵਾਰ ਸਨ।

ਹ. ਪੁ.–ਡਿਸ.ਗਜ਼.-ਗੁਜਰਾਂਵਾਲਾ(1935) ਪਾਰਟ ਏ:83

**ਤ੍ਰਿਸ਼ੰਕੂ** : ਇਕ ਸੂਰਜਬੰਸੀ ਰਾਜਾ ਜਿਹੜਾ ਇਕਸ਼ਵਾਕੂ ਦੀ ਕੁਲ ਵਿਚ ਤ੍ਰੈਯਾਗੁਨਿ ਦੇ ਘਰ ਪੈਦਾ ਹੋਇਆ । ਇਸ ਦਾ ਮੂਲ ਨਾਂ ਸਤਯਵ੍ਰਤ ਸੀ ਅਤੇ ਇਹ ਪ੍ਰਸਿੱਧ ਸਤਯਵਾਦੀ ਰਾਜਾ ਹਰੀਸ਼ਚੰਦਰ ਦਾ ਪਿਤਾ ਸੀ। ਰਾਮਾਇਣ ਅਨੁਸਾਰ ਇਸ ਨੇ ਦੇਹ ਸਮੇਤ ਸਵਰਗ ਵਿਚ ਜਾਣ ਲਈ ਯੱਗ ਕੀਤਾ ਜਿਸ ਦਾ ਵਸ਼ਿਸ਼ਟ ਨੇ ਤਾਂ ਵਿਰੋਧ ਕੀਤਾ ਪਰ ਵਿਸ਼ਵਾਮਿਤਰ ਨੇ ਯੱਗ ਸੰਪੂਰਨ ਕਰਾ ਕੇ ਇਸ ਨੂੰ ਦੇਹ ਸਹਿਤ ਸਵਰਗ ਭੇਜਿਆ । ਸਵਰਗ ਵਿਚ ਦਾਖ਼ਲ ਹੋਣ ਲੱਗਿਆਂ ਦੇਵਤਿਆਂ ਨੇ ਇਸ ਦਾ ਵਿਰੋਧ ਕੀਤਾ ਅਤੇ ਇੰਦਰ ਨੇ ਇਸ ਨੂੰ ਵਾਪਸ ਮਾਤਲੋਕ ਵੱਲ ਧੱਕ ਦਿੱਤਾ ਪਰ ਵਿਸ਼ਵਾਮਿਤਰ ਦੇ ਵਰਦਾਨ ਕਾਰਨ ਇਹ ਵਾਪਸ ਵੀ ਨਾ ਜਾ ਸਕਿਆ ਜਿਸ ਕਾਰਨ ਇਸ ਨੂੰ ਮਾਤ ਲੋਕ ਅਤੇ ਸਵਰਗ ਵਿਚਕਾਰ ਪੁੱਠੇ ਮੂੰਹ ਲਟਕਣਾ ਪਿਆ ।

ਦੇਵੀ ਭਾਗਵਤ ਪੁਰਾਣ ਅਨੁਸਾਰ ਇਸ ਦੁਆਰਾ ਬ੍ਰਾਹਮਣ ਕੰਨਿਆ ਉਧਾਲਣ, ਗਊ ਹੱਤਿਆ ਕਰਨ ਅਤੇ ਰਾਜ ਤੋਂ ਨਿਰਵਾਸਤ ਹੋਣ ਕਾਰਨ ਇਸ ਦੇ ਮੱਥੇ ਉੱਤੇ ਤ੍ਰਿਸ਼ੰਕੂ ਦਾ ਚਿੰਨ੍ਹ ਬਣ ਗਿਆ ਅਤੇ ਇਸ ਨੂੰ ਤ੍ਰਿਸ਼ੰਕੂ ਹੀ ਕਿਹਾ ਜਾਣ ਲਗ ਪਿਆ।

ਹ. ਪੁ.–ਮ. ਕੋ.;ਪੰ. ਲੋ. ਵਿ. ਕੋ.;ਪੰ. ਸਾ. ਸੰ. ਕੋ.

**ਤ੍ਰਿਸ਼ੂਲ** : ਤਿੰਨ ਫਲਾਂ ਵਾਲਾ ਇਕ ਸ਼ਸਤਰ ਜਿਸ ਨੂੰ ਸ਼ਿਵ ਜੀ ਨੇ ਧਾਰਨ ਕੀਤਾ ਹੋਇਆ ਹੈ। ਇਹ ਸੰਸਾਰ ਦੀਆਂ ਤਿੰਨ ਮਹਾਨ ਸ਼ਕਤੀਆਂ-ਉਤਪਾਦਨ, ਪਾਲਣ ਅਤੇ ਸੰਘਾਰਣ ਦਾ ਬੋਧਕ ਹੈ। ਕਈ ਵਿਦਵਾਨ ਇਸ ਨੂੰ ਸ਼ਾਂਤੀ, ਵੈਰਾਗ ਅਤੇ ਗਿਆਨ ਦਾ ਪ੍ਰਤੀਕ ਮੰਨਦੇ ਹਨ।

ਸ਼ਿਵ ਜੀ ਨੂੰ ਮੰਨਣ ਵਾਲੇ ਇਸ ਨੂੰ ਸ਼ਿਵ ਜੀ ਦੇ ਨਾਲ ਹੀ ਪ੍ਰਗਟ ਹੋਇਆ ਮੰਨਦੇ ਹਨ। ਇਸ ਲਈ ਇਸ ਨੂੰ ਅਥਾਹ ਸ਼ਕਤੀ ਦਾ ਪ੍ਰਤੀਕ, ਤ੍ਰਿਕਾਲਦਰਸ਼ੀ ਅਤੇ ਤਿੰਨ ਲੋਕਾਂ ਦਾ ਪਾਲਕ ਮੰਨਦੇ ਹਨ।

ਯੋਗ ਮਤ ਵਾਲਿਆਂ ਅਨੁਸਾਰ ਇਹ ਸਰੀਰ ਦੀਆਂ ਤਿੰਨ ਪ੍ਰਮੁੱਖ ਨਾੜੀਆਂ-ਇੜਾ, ਪਿੰਗਲਾ ਅਤੇ ਸੁਖਮਨਾ ਦਾ ਪ੍ਰਤੀਕ ਹੈ ਜਿਨ੍ਹਾਂ ਵਿਚ ਕੁੰਡਲਨੀ ਸ਼ਕਤੀ ਦਾ ਨਿਵਾਸ ਹੈ । ਉਨ੍ਹਾਂ ਅਨੁਸਾਰ ਸ਼ਿਵ ਜੀ ਸਭ ਤੋਂ ਵੱਡੇ ਯੋਗੀਰਾਜ ਅਤੇ ਯੋਗਮਤ ਦੇ ਮੋਢੀ ਹਨ

ਅਤੇ ਉਨ੍ਹਾਂ ਨੇ ਕੁੰਡਲਨੀ ਨੂੰ ਵੱਸ ਕੀਤਾ ਹੋਇਆ ਹੈ। ਇਸੇ ਲਈ ਉਨ੍ਹਾਂ ਦੇ ਹੱਥ ਵਿਚ ਤ੍ਰਿਸ਼ੂਲ ਹੈ।

ਹ. ਪੁ.—ਮ. ਕੋ; ਪੰ. ਲੋ. ਵਿ. ਕੋ.

**ਤ੍ਰਿੰਜਣ** : ਚਰਖਾ ਕੱਤਣ ਵਾਲੀਆਂ ਕੁੜੀਆਂ ਦਾ ਸਮੂਹ ਜਿਸ ਵਿਚ ਪਿੰਡ ਜਾਂ ਗਲੀ ਮੁਹੱਲੇ ਦੀਆਂ ਵਿਆਹੀਆਂ ਅਤੇ ਕੁਆਰੀਆਂ ਕੁੜੀਆਂ ਸ਼ਾਮਲ ਹੁੰਦੀਆਂ ਹਨ। ਕੁੜੀਆਂ ਦਾ ਇਹ ਸਮੂਹ ਕਿਸੇ ਇਕ ਤੀਵੀਂ ਦੇ ਘਰ ਹਾਸਾ ਮਖੌਲ ਕਰਦਿਆਂ ਅਤੇ ਗੀਤ ਗਾਉਂਦਿਆਂ ਚਰਖਾ ਕੱਤਣ ਦਾ ਕੰਮ ਕਰਦਾ ਹੈ। ਤ੍ਰਿੰਜਣ ਹਰ ਰੁਤ ਵਿਚ ਜੁੜਦੇ ਹਨ ਪਰ ਸਰਦੀਆਂ ਵਿਚ ਅਠ ਪਹਿਰੇ ਤ੍ਰਿੰਜਣ ਬਹੁਤ ਹੀ ਅਨੰਦ ਭਰੇ ਹੁੰਦੇ ਹਨ। ਸ਼ਾਮ ਪੈਣ ਤੋਂ ਪਹਿਲਾਂ ਹੀ ਕੁੜੀਆਂ ਆਪਣੇ ਚਰਖੇ ਅਤੇ ਪੂਣੀਆਂ ਉਸ ਘਰ ਰੱਖ ਆਉਂਦੀਆਂ ਹਨ ਜਿਥੇ ਤ੍ਰਿੰਜਣ ਜਾਂ ਭੰਡਾਰਾ ਮੇਲਣਾ ਹੁੰਦਾ ਹੈ। ਰਾਤ ਪੈਂਦਿਆਂ ਹੀ ਮੂੰਗਫਲੀਆਂ, ਗੁੜ, ਭੁੱਜੇ ਦਾਣੇ ਆਦਿ ਲੈ ਕੇ ਕੁੜੀਆਂ ਉਸ ਘਰ ਪਹੁੰਚ ਜਾਂਦੀਆਂ ਹਨ । ਫਿਰ ਸਾਰੀ ਰਾਤ ਚਰਖਾ ਕੱਤਦੀਆਂ ਹਨ ਅਤੇ ਵਿਚ ਵਿਹਲ ਮਿਲਣ ਤੇ ਖਾਈ ਵੀ ਜਾਂਦੀਆਂ ਹਨ। ਅਜਿਹੇ ਤ੍ਰਿੰਜਣ ਨੂੰ 'ਰਾਤ ਕੱਤਣੀ' ਵੀ ਕਿਹਾ ਜਾਂਦਾ ਹੈ । ਦਿਨ ਵੇਲੇ ਰੋਟੀ ਦੇ ਆਹਰ ਤੋਂ ਵਿਹਲੇ ਹੋ ਕੇ ਜਿਹੜਾ ਤ੍ਰਿੰਜਣ ਜੁੜਦਾ ਹੈ ਉਸ ਨੂੰ 'ਚਿੜੀ ਚਿੜੰਗਾ' ਕਿਹਾ ਜਾਂਦਾ ਹੈ ਕਿਉਂਕਿ ਉਸ ਵਿਚ ਮਿਲ ਬੈਠਣ ਅਤੇ ਕੱਤਣ ਦੀ ਹਿਰਸ ਪੂਰੀ ਨਹੀਂ ਹੁੰਦੀ।

ਤ੍ਰਿੰਜਣ ਵਿਚ ਕੱਤਣ ਦੇ ਮੁਕਾਬਲੇ ਵੀ ਹੁੰਦੇ ਹਨ ਜਿਨ੍ਹਾਂ ਨੂੰ ਛੋਪੇ ਕਿਹਾ ਜਾਂਦਾ ਹੈ। ਜਿਹੜੀ ਕੁੜੀ ਛੋਪੇ ਦੀਆਂ ਪੂਣੀਆਂ ਪਹਿਲਾਂ ਮੁਕਾ ਲੈਂਦੀ ਹੈ ਉਹ ਦੂਜੀਆਂ ਦਾ ਮਖੌਲ ਉਡਾਉਂਦੀ ਹੈ ਜਾਂ ਗੀਤ ਗਾਉਣ ਲਗ ਜਾਂਦੀ ਹੈ। ਇਨ੍ਹਾਂ ਗੀਤਾਂ ਦੀ ਮੁੱਢਲੀ ਤੁਕ ਵਿਚ ਚਰਖੇ, ਪੂਣੀਆਂ ਜਾਂ ਅਟੇਰਨ ਦਾ ਜ਼ਿਕਰ ਜ਼ਰੂਰ ਹੁੰਦਾ ਹੈ।

ਏਸ ਚਰਖੇ ਦੀ ਮਾਏ ਮਾਹਲ ਪੁਰਾਣੀ,
ਕਤ ਨਾ ਜਾਣੇ ਮੇਰੀ ਭਾਬੋ ਅੰਜਾਣੀ
ਏਸ ਚਰਖੇ ਦੇ ਮਾਏ ਕਾਹੂ ਦੇ ਮੁੰਨੇ
ਭੈਣਾਂ ਨੂੰ ਟੋਰ ਕੇ ਭਾਈ ਨੇ ਰੁੰਨੇ
ਏਸ ਚਰਖੇ ਦੀ ਮਾਏ ਲੋਹੇ ਦੀ ਗੁੱਡੀ,
ਨਨਾਣਾਂ ਟੋਰ ਕੇ ਭਾਬੀਆਂ ਪਾਈ ਲੁੱਡੀ

ਕਈ ਕੁੜੀਆਂ ਪੂਣੀ ਦੇ ਦੋਹਾਂ ਸਿਰਿਆਂ ਨੂੰ ਤੇਲ ਵਿਚ ਭਿਉਂ ਕੇ ਅੱਗ ਲਾ ਦਿੰਦੀਆਂ ਹਨ ਤੇ ਫ਼ਿਰ ਉਂਗਲਾਂ ਨਾਲ ਨਚਾਦੀਆਂ ਹਨ। ਇਸ ਨੂੰ 'ਕੰਜਰੀ ਨਚਾਣਾ' ਆਖਿਆ ਜਾਂਦਾ ਹੈ। ਕਈ ਸ਼ਰਾਰਤੀ ਕੁੜੀਆਂ ਇਹ ਬਲਦੀਆਂ ਪੂਣੀਆਂ ਇਕ ਦੂਜੇ ਉੱਤੇ ਵੀ ਸੁੱਟਦੀਆਂ ਹਨ ਪਰ ਘਰ ਦੀਆਂ ਵੱਡੀਆਂ ਤੀਵੀਆਂ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਟੋਕਦੀਆਂ ਹਨ ਤਾਂ ਕਿ ਕਿਸੇ ਦਾ ਨੁਕਸਾਨ ਨਾ ਹੋਵੇ ਅਤੇ ਹਾਸੇ ਠੱਠੇ ਲਈ ਬਣਿਆ ਤ੍ਰਿੰਜਣ ਲੜਾਈ ਵਿਚ ਨਾ ਬਦਲ ਜਾਵੇ।

ਤ੍ਰਿੰਜਣ ਨਾਲ ਸਬੰਧਤ ਕਈ ਲੋਕ ਗੀਤ ਪ੍ਰਚੱਲਿਤ ਹਨ –

(1) ਬੇੜੀ ਪੂਰ ਤ੍ਰਿੰਜਣ ਦੀਆਂ ਕੁੜੀਆਂ
ਸਬੱਬ ਨਾਲ ਹੋਣ ਕੱਠੀਆਂ।

(2) ਮੇਰਾ ਚਿਤ ਨਾ ਤ੍ਰਿੰਜਣ ਵਿਚ ਲਗਦਾ
ਮਾਹੀਆ ਬੀਮਾਰ ਪਿਆ।

(3) ਵੇ ਮੈ ਤ੍ਰਿੰਜਣਾਂ 'ਚ ਬੋਲ ਪਛਾਣਾਂ
ਗਲੀਆਂ 'ਚ ਫਿਰਦੇ ਦਾ।

ਹ. ਪੁ.—ਪੰ. ਲੋ. ਵਿ. ਕੋ.; ਪੰ.—ਰੰਧਾਵਾ; ਪੰਜਾਬੀ ਲੋਕ ਗੀਤ-ਅਵਤਾਰ ਸਿੰਘ ਦਲੇਰ

**ਤ੍ਰਿਪਤਾ, ਮਾਤਾ** : ਰੂਹਾਨੀ ਅਤੇ ਰੱਬੀ ਸ਼ਖਸੀਅਤ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਨਮ ਦੇਣ ਵਾਲੀ ਇਸ ਮਾਤਾ ਦਾ ਜਨਮ ਲਾਹੌਰ ਜ਼ਿਲ੍ਹੇ ਦੇ ਪਿੰਡ ਚਾਹਲ ਵਿਖੇ ਭਾਈ ਰਾਮਾ ਜੀ ਦੇ ਘਰ ਮਾਤਾ ਸੁਭਰਾਈ ਦੀ ਕੁੱਖੋਂ ਹੋਇਆ । ਇਨ੍ਹਾਂ ਦਾ ਇਕ ਵੀਰ ਵੀ ਸੀ ਜਿਸ ਦਾ ਨਾਂ ਕ੍ਰਿਸ਼ਣ ਸੀ । ਮਹਿਤਾ ਕਾਲੂ ਜੀ ਨਾਲ ਵਿਆਹ ਹੋਣ ਉਪਰੰਤ ਇਹ ਤਲਵੰਡੀ ਪਿੰਡ ਵਿਖੇ ਰਹੇ।

ਮਾਤਾ ਜੀ ਦੇ ਸੁਭਾਅ ਨੂੰ ਕੁਝ ਵਿਦਵਾਨਾਂ ਨੇ ਇਸ ਤਰ੍ਹਾਂ ਉਲੀਕਿਆ ਹੈ, ''ਇਹ ਵਿਭਿੰਨ ਸੁਭਾਓ ਤੇ ਰੁਚੀਆਂ ਵਾਲੀ ਸੁਘੜ ਤੇ ਸੁਸ਼ੀਲ ਸੁਆਣੀ ਸੀ । ਇਸ ਦਾ ਘਰੋਗੀ ਜੀਵਨ ਉਸ ਸਮੇਂ ਦੀਆਂ ਉਪਰਲੀਆਂ ਮੱਧ ਸ਼੍ਰੇਣੀ ਦੀਆਂ ਪੰਜਾਬਣਾਂ ਵਰਗਾ ਸੀ ਜੋ ਸਦੀਆਂ ਤੋਂ ਪਿਆਰ ਤੇ ਸਿਦਕ ਵਿਚ ਨੇਕ ਪਤਨੀ, ਨਿੱਘੀ ਭੈਣ ਤੇ ਜਾਨ ਨਿਸਾਰ ਕਰਨ ਵਾਲੀ ਮਾਂ ਬਣਨ ਦੇ ਫਰਜ਼ ਅਦਾ ਕਰਦੀਆਂ ਹੋਈਆਂ ਸਾਰਾ ਜੀਵਨ ਕੁਰਬਾਨ ਕਰ ਦਿੰਦੀਆਂ ਸਨ। ਜੰਗ ਵਿਚ, ਅਮਨ ਵਿਚ, ਅਮੀਰੀ-ਗਰੀਬੀ ਵਿਚ ਤਪਸ਼ ਤੇ ਸੀਤ ਕਾਲ ਵਿਚ ਇਨ੍ਹਾਂ ਦਾ ਜੀਵਨ ਘਰ ਦੀ ਇੱਜ਼ਤ, ਦੇਸ਼ ਦੀ ਆਜ਼ਾਦੀ ਲਈ ਨਿਰੰਤਰ ਬਲੀਦਾਨ ਤੇ ਤਪੱਸਿਆ ਭਰਪੂਰ ਸੀ।''

ਨਾਨਕ ਜਨਨੀ ਧੰਨੀ ਮਾਇ॥

(ਮਲਾਰ ਮ. ੧)

ਮਾਤਾ ਤ੍ਰਿਪਤਾ ਜੀ ਅਤੇ ਭੈਣ ਨਾਨਕੀ ਜੀ ਗੁਰੂ ਜੀ ਨੂੰ ਅਥਾਹ ਪਿਆਰ ਕਰਦੀਆਂ ਸਨ ਅਤੇ ਅਨੇਕਾਂ ਵੇਲੇ ਮਹਿਤਾ ਕਾਲੂ ਜੀ ਦੇ ਕ੍ਰੋਧ ਤੋਂ ਬਚਾਉਂਦੀਆਂ ਸਨ । ਗੁਰੂ ਜੀ ਦੇ ਮਨ ਵਿਚ ਵੀ ਆਪਣੀ ਮਾਤਾ ਅਤੇ ਭੈਣ ਲਈ ਸਦਾ ਕੋਮਲ ਭਾਵ ਰਹੇ ਅਤੇ ਉਨ੍ਹਾਂ ਦੀ ਹਰ ਆਗਿਆ ਦਾ ਪਾਲਣ ਕੀਤਾ।

ਮਾਤਾ ਜੀ ਦੇ ਪ੍ਰਲੋਕ ਸਿਧਾਰਨ ਸਮੇਂ ਗੁਰੂ ਜੀ ਤਲਵੰਡੀ ਮੌਜੂਦ ਸਨ ਅਤੇ ਮਾਤਾ ਜੀ ਨੇ ਉਨ੍ਹਾਂ ਦੇ ਹੱਥਾਂ ਵਿਚ ਹੀ ਪ੍ਰਾਣ ਤਿਆਗੇ।

ਤਵਾਰੀਖ ਗੁਰੂ ਖਾਲਸਾ ਅਨੁਸਾਰ ਆਪ ਦੇ ਪ੍ਰਲੋਕ ਸਿਧਾਰਨ ਦਾ ਦਿਨ 13 ਚੇਤ, ਸੰਮਤ 1576 ਬਿ. (ਸੰਨ 1519) ਹੈ ਪਰ ਮਹਾਨ ਕੋਸ਼ ਅਨੁਸਾਰ 1579 ਬਿ. (ਸੰਨ 1522) ਵਿਚ ਆਪ ਨੇ ਅਕਾਲ ਚਲਾਣਾ ਕੀਤਾ।

ਹ. ਪੁ.—ਮ. ਕੋ.; ਤ. ਗੁ. ਖਾ.; ਗੁ. ਪ੍ਰ. ਸੂ. ਗ੍ਰੰ.; ਮਾਤਾ ਤ੍ਰਿਪਤਾ-ਜਸਵੰਤ ਸਿੰਘ ਵਿਰਦੀ

**ਤ੍ਰਿਲੋਚਨ ਸਿੰਘ (ਪ੍ਰਿੰ.)** : ਗਿਆਨ ਵਿਗਿਆਨ ਦੇ ਵਿਸ਼ਿਆਂ ਨੂੰ ਸਰਲ ਪੰਜਾਬੀ ਵਿਚ ਬੱਚਿਆਂ ਤਕ ਪਹੁੰਚਾਉਣ ਵਾਲੇ ਇਸ ਲੇਖਕ ਦਾ ਜਨਮ 9 ਫ਼ਰਵਰੀ, 1935 ਨੂੰ ਸ. ਨਰਾਇਣ ਸਿੰਘ ਦੇ ਘਰ, ਕਾਲਿਆਂਵਾਲਾ (ਮੁਲਤਾਨ-ਪਾਕਿਸਤਾਨ) ਵਿਖੇ ਹੋਇਆ। ਇਸ ਨੇ ਐਮ. ਏ. ਦੀ ਡਿਗਰੀ ਭੂਗੋਲ ਵਿਸ਼ੇ ਵਿਚ ਪ੍ਰਾਪਤ ਕੀਤੀ ਅਤੇ ਮਗਰੋਂ ਬੀ.ਟੀ. ਅਤੇ ਆਨਰਜ਼ ਇਨ ਪੰਜਾਬੀ ਦੀਆਂ ਪ੍ਰੀਖਿਆਵਾਂ ਵੀ ਸਫ਼ਲਤਾਪੂਰਵਕ ਪਾਸ ਕੀਤੀਆਂ। ਲੇਖਕ ਹੋਣ ਦੇ ਨਾਲ ਹੀ ਇਸ ਨੇ ਅਧਿਆਪਨ ਨੂੰ ਕਿੱਤੇ ਵਜੋਂ ਅਪਣਾਇਆ।

ਇਸ ਨੇ ਬਾਲ ਅਤੇ ਗਿਆਨ ਸਾਹਿਤ ਲਈ ਲਗਭਗ ਡੇਢ ਦਰਜਨ ਪੁਸਤਕਾਂ ਲਿਖੀਆਂ। ਵਿਗਿਆਨਕ ਵਿਸ਼ਿਆਂ ਨੂੰ

ਕੁਦਰਤੀ ਨਜ਼ਾਰਿਆਂ ਦੇ ਰੂਪ ਵਿਚ ਪੇਸ਼ ਕਰ ਕੇ ਇਨ੍ਹਾਂ ਵਿਚ ਰੌਚਕਤਾ ਅਤੇ ਸੱਜਰਾਪਣ ਲੈ ਕੇ ਆਂਦਾ । ਬੱਚਿਆਂ ਨੂੰ ਇਨ੍ਹਾਂ ਔਖੇ ਵਿਸ਼ਿਆਂ ਸਬੰਧੀ ਸਹਿਜ ਅਤੇ ਸਰਲ ਢੰਗ ਨਾਲ ਜਾਣਕਾਰੀ ਦਿੱਤੀ। ਇਸ ਨੇ ਆਪਣੇ ਸਾਹਿਤਕ ਅੰਦਾਜ਼ ਅਤੇ ਵਿਗਿਆਨਕ ਸੋਚਣੀ ਰਾਹੀਂ ਬੱਚਿਆਂ ਨੂੰ ਚੰਨ, ਸੂਰਜ, ਬ੍ਰਹਿਮੰਡ ਅਤੇ ਗ੍ਰਹਿਆਂ ਬਾਰੇ ਪੁਰਾਣੇ ਭਰਮ ਛੱਡ ਕੇ ਨਵੇਂ ਸਿਰਿਉਂ ਗਿਆਨ ਪ੍ਰਾਪਤ ਕਰਨ ਲਈ ਉਤਸੁਕਤਾ ਜਗਾਈ।

ਇਸ ਦੀਆਂ ਰਚਨਾਵਾਂ ਵਿਚ ਕਹਾਣੀ ਦਾ ਸੁਆਦ, ਵਾਰਤਾਲਾਪ ਦੀ ਰੰਗਣ ਅਤੇ ਕਵਿਤਾ ਦਾ ਰਸ ਹੈ। ਔਖੇ ਤੋਂ ਔਖੇ ਵਿਸ਼ੇ ਨੂੰ ਵੀ ਸਰਲ ਭਾਸ਼ਾ ਵਿਚ ਇਸ ਨੇ ਬੱਚਿਆਂ ਤਕ ਪਹੁੰਚਾਇਆ ਹੈ । ਇਸ ਦੀਆਂ ਰਚਨਾਵਾਂ ਦੇ ਸਿਰਲੇਖ ਕਾਵਿਮਈ ਅਤੇ ਉਤਸੁਕਤਾ ਭਰਪੂਰ ਹੁੰਦੇ ਹਨ ਜੋ ਬੱਚਿਆਂ ਲਈ ਖਿੱਚ ਦਾ ਕੇਂਦਰ ਬਣ ਜਾਂਦੇ ਹਨ । ਭਾਸ਼ਾ ਵਿਚ ਮਿਠਾਸ ਅਤੇ ਰਵਾਨੀ ਕਾਰਨ ਬੱਚੇ ਇਸ ਦੇ ਲੇਖਾਂ ਨੂੰ ਪੜ੍ਹਨ ਲਈ ਬੇਵੱਸ ਹੋ ਜਾਂਦੇ ਹਨ। ਬੱਚਿਆਂ ਵਿਚ ਵਿਗਿਆਨਕ ਸੋਚਣੀ ਅਤੇ ਦ੍ਰਿਸ਼ਟੀਕੋਣ ਪੈਦਾ ਕਰਨ ਵਿਚ ਇਸ ਦੇ ਯਤਨ ਸਫ਼ਲ ਹੋਏ ਹਨ।

ਇਸ ਦੀਆਂ ਪ੍ਰਸਿੱਧ ਰਚਨਾਵਾਂ ਵਿਚੋਂ ਕੁਝ ਇਸ ਪ੍ਰਕਾਰ ਹਨ-ਤਾਰਿਆਂ ਵੱਲ; ਸੂਰਜ ਮੰਡਲ; ਜਵਾਲਾਮੁਖੀ; ਸਾਡਾ ਗ੍ਰਹਿ ਮੰਡਲ; ਠੰਡੀਆਂ ਛਾਵਾਂ ਰੁੱਖਾਂ ਦੀਆਂ; ਲਹਿਰਾਂ; ਕੈਨੇਡਾ; ਤਾਰਿਆਂ ਦੀ ਬਰਸਾਤ; ਕਹਾਣੀ; ਚੰਨ ਤਾਰੇ; ਗਲੀਲੀਓ; ਨਵੇਂ ਚੰਨ ਨਵੀਂ ਯਾਤਰਾ; ਨਰਮਦਾ; ਏਸ਼ੀਆਡ; ਭਾਰਤ ਦਾ ਆਰਥਿਕ ਭੂਗੋਲ; ਭੂਗੋਲ; ਭੂਗੋਲ-8; ਸ਼ਹੀਦੀ ਖੁਮਾਰੀਆਂ ਅਤੇ ਸਾਡਾ ਅੰਬਰ ਆਦਿ।

ਬੱਚਿਆਂ ਦੇ ਪੰਜਾਬੀ-ਸਾਹਿਤ ਵਿਚ ਇਸ ਦੀ ਉੱਘੀ ਦੇਣ ਸਦਕਾ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ 1962 ਈ. ਵਿਚ ਸਰਵੋਤਮ ਬਾਲ ਸਾਹਿਤ ਪੁਰਸਕਾਰ; ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ 1981-82 ਵਿਚ ਸਰਵੋਤਮ ਅਧਿਆਪਕ ਲੇਖਕ ਪੁਰਸਕਾਰ; ਰਾਸ਼ਟਰਪਤੀ ਵੱਲੋਂ 1984 ਵਿਚ ਰਾਸ਼ਟਰੀ ਅਧਿਆਪਕ ਪੁਰਸਕਾਰ ਅਤੇ ਕੌਂਸਲ ਆਫ਼ ਚਾਈਲਡ ਐਜੂਕੇਸ਼ਨ, ਨਵੀਂ ਦਿੱਲੀ ਵੱਲੋਂ 1988 ਈ. ਵਿਚ ਪੰਜਾਬੀ ਭਾਸ਼ਾ ਵਿਚ ਬਾਲ-ਸਾਹਿਤ ਦਾ ਯੋਗਦਾਨ ਆਦਿ ਪੁਰਸਕਾਰ ਪ੍ਰਦਾਨ ਕੀਤੇ ਗਏ। ਸੰਨ 1989 ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਇਸ ਦੀਆਂ ਸੇਵਾਵਾਂ ਵੱਜੋਂ ਇਸ ਨੂੰ ਸ਼੍ਰੋਮਣੀ ਲੇਖਕ ਦਾ ਸਨਮਾਨ ਪ੍ਰਦਾਨ ਕੀਤਾ।

ਹ. ਪੁ.– ਸ.ਸੁ.(1989)-ਭਾ.ਵਿ.ਪੰ.

**ਤ੍ਰਿਲੋਚਨ, ਭਗਤ** : ਇਸ ਮਧਕਾਲੀਨ ਭਗਤ ਦੇ ਜਨਮ ਕਿਧਰੇ ਵੀ ਵੇਰਵਾ ਨਹੀਂ ਮਿਲਦਾ। ਕੁਝ ਹਵਾਲਿਆਂ ਤੋਂ ਇਹ ਗਿਆਤ ਹੁੰਦਾ ਹੈ ਕਿ ਆਪ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ । ਭਾਈ ਗੁਰਦਾਸ ਜੀ ਅਨੁਸਾਰ ਆਪ ਰੋਜ਼ ਪੈਂਡਾ ਤੈਅ ਕਰ ਕੇ ਭਗਤ ਨਾਮਦੇਵ ਜੀ ਕੋਲ ਆਉਂਦੇ ਸਨ। ਆਪ ਜੀ ਨੂੰ ਪ੍ਰਭੂ ਪ੍ਰਾਪਤੀ ਦਾ ਰਾਹ ਭਗਤ ਨਾਮਦੇਵ ਜੀ ਨੇ ਹੀ ਦੱਸਿਆ। ਭਗਤ ਕਬੀਰ ਜੀ ਨੇ ਵੀ ਆਪਣੇ ਸਲੋਕਾਂ ਵਿਚ ਭਗਤ ਤ੍ਰਿਲੋਚਨ ਅਤੇ ਭਗਤ ਨਾਮਦੇਵ ਜੀ ਦਾ ਵਾਰਤਾਲਾਪ ਲਿਖਿਆ ਹੈ:-

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

ਅਰਥਾਤ ਤ੍ਰਿਲੋਚਨ ਜੀ ਨੇ ਨਾਮਦੇਵ ਨੂੰ ਪੁੱਛਿਆ ਕਿ ਤੁਸੀਂ ਹਰ ਵੇਲੇ ਕੰਮ ਵਿਚ ਰੁੱਝੇ ਰਹਿੰਦੇ ਹੋ (ਕੱਪੜੇ ਆਦਿ ਛਿੰਬਦੇ ਰਹਿੰਦੇ ਹੋ) ਰੱਬ ਦਾ ਨਾਮ ਕਿਹੜੇ ਵੇਲੇ ਜਪਦੇ ਹੋ ਤਾਂ ਨਾਮਦੇਵ ਜੀ ਨੇ ਆਖਿਆ ਕਿ ਮੈਂ ਹੱਥਾਂ ਪੈਰਾਂ ਨਾਲ ਕੰਮ ਕਰਦਾ ਹਾਂ ਪਰ ਦਿਲ ਵਿਚ ਪ੍ਰਭੂ ਦੀ ਯਾਦ ਅਤੇ ਜੀਭ ਨਾਲ ਉਸ ਦਾ ਨਾਂ ਜਪਦਾ ਰਹਿੰਦਾ ਹਾਂ।

ਭਗਤ ਤ੍ਰਿਲੋਚਨ ਜੀ ਅਨੁਸਾਰ ਜਿਹੜਾ ਮਨੁੱਖ ਹਰ ਵੇਲੇ ਧਨ ਦੌਲਤ, ਇਸਤਰੀ, ਬੱਚਿਆਂ, ਮਕਾਨਾਂ ਦੀ ਪਕੜ ਵਿਚ ਪਿਆ ਰਹਿੰਦਾ ਹੈ ਉਹ ਕਦੇ ਸੁੱਖ ਨਹੀਂ ਪਾ ਸਕਦਾ । ਉਸ ਦੀ ਭਟਕਣਾ ਬਣੀ ਰਹਿੰਦੀ ਹੈ ਪਰ ਜਿਸ ਨੇ ਸਿਮਰਨ ਪਕਾ ਲਿਆ ਅਤੇ ਅੰਤ ਸਮੇਂ ਵੀ ਪ੍ਰਭੂ ਦੀ ਯਾਦ ਨਹੀਂ ਭੁਲਾਈ ਉਹ ਮਾਇਆ ਦੀ ਪਕੜ ਵਿਚੋਂ ਨਿਕਲ ਜਾਂਦਾ ਹੈ :—

ਅੰਤਿ ਕਾਲਿ ਨਾਰਾਇਣੁ ਸਿਮਰੈ
ਐਸੀ ਚਿੰਤਾ ਮਹਿ ਜੇ ਮਰੈ॥
ਬਦਤਿ ਤਿਲੋਚਨੁ ਤੇ ਨਰ ਮੁਕਤਾ
ਪੀਤੰਬਰੁ ਵਾ ਕੇ ਰਿਦੈ ਬਸੈ॥

ਜੈ ਚੰਦ ਨਾਂ ਦੇ ਇਕ ਵਿਦਵਾਨ ਪੰਡਿਤ ਨੂੰ ਸਮਝਾਉਂਦੇ ਹੋਏ ਆਪ ਨੇ ਕਿਹਾ ਕਿ ਦੁਨੀਆ ਸੁੱਖ ਲੱਭਣ ਲਈ ਭਟਕ ਰਹੀ ਹੈ ਪਰ ਉਸ ਨੂੰ ਸੋਝੀ ਨਹੀਂ ਕਿ ਸੁਖ, ਸਹਜ, ਆਨੰਦ ਦਾ ਸੋਮਾ ਤਾਂ ਪ੍ਰਭੂ ਹੈ:-

ਭਰਮੇ ਭੂਲੀ ਰੇ ਜੈ ਚੰਦਾ॥
ਨਹੀਂ ਨਹੀ ਚੀਨ੍ਹਿਆ ਪਰਮਾਨੰਦਾ॥

ਆਪ ਨੇ ਲੋਕਾਂ ਨੂੰ ਕਰਮ ਕਾਂਡਾਂ ਦੇ ਪਾਣੀ ਰਿੜਕਣ ਤੋਂ ਰੋਕਿਆ ਅਤੇ ਕਿਹਾ ਕਿ ਇਸ ਨਾਲ ਕੁਝ ਵੀ ਹੱਥ ਪੱਲੇ ਨਹੀਂ ਆਉਣਾ। ਸਿਰਫ਼ ਜਗਤ ਦੇ ਮਾਲਕ ਦਾ ਸਿਮਰਨ ਕਰਨ ਲਈ ਪ੍ਰੇਰਿਆ:-

ਕਾਇ ਜਪਹੁ ਰੇ ਕਾਇ ਤਪਹੁ ਰੇ
ਕਾਇ ਬਿਲੋਵਹੁ ਪਾਣੀ॥
ਲਖ ਚਉਰਾਸੀਹ ਜਿਨ੍ਹਿ ਉਪਾਈ
ਸੋ ਸਿਮਰਹੁ ਨਿਰਬਾਣੀ॥

ਆਪ ਕਹਿੰਦੇ ਹਨ ਕਿ ਮਨੁੱਖ ਉੱਪਰ ਮਾਇਆ ਅਤੇ ਮੋਹ ਦਾ ਪਰਦਾ ਇਸ ਤਰ੍ਹਾਂ ਪਿਆ ਹੋਇਆ ਹੈ ਕਿ ਉਸ ਨੂੰ ਬੁਢਾਪਾ ਅਤੇ ਮੌਤ ਭੁਲ ਗਏ ਹਨ ਪਰ ਜਦੋਂ ਜਮਦੂਤ ਆ ਕੇ ਫੜਦੇ ਹਨ ਤਾਂ ਇਸ ਨੂੰ ਆਪਣੇ ਕੀਤੇ ਉੱਤੇ ਪਛਤਾਵਾ ਆਉਂਦਾ ਹੈ:-

ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ
ਜਰਾ ਮਰਣੁ ਭਉ ਵਿਸਰਿ ਗਇਆ॥
ਕੁੰਟਬੁ ਦੇਖਿ ਬਿਗਸਹਿ ਕਮਲਾ ਜਿਉ
ਪਰ ਘਰਿ ਜੋਹਹਿ ਕਪਟ ਨਰਾ॥੧॥
ਦੂੜਾ ਆਇਓਹਿ ਜਮਹਿ ਤਣਾ॥
ਤਿਨ ਆਗਲੜੈ ਮੈ ਰਹਣੁ ਨ ਜਾਇ॥

ਭਗਤ ਤ੍ਰਿਲੋਚਨ ਜੀ ਦੇ ਕੁੱਲ ਚਾਰ ਸ਼ਬਦ ਸ੍ਰੀ ਰਾਗ, ਗੂਜਰੀ ਅਤੇ ਧਨਾਸਰੀ ਰਾਗ ਵਿਚ ਦਰਜ ਹਨ।

ਹ. ਪੁ.—ਤੂ ਸਾਝਾ ਸਾਹਿਬ ਬਾਪੁ ਹਮਾਰਾ-ਪ੍ਰਿੰ. ਸਤਿਬੀਰ ਸਿੰਘ; ਨਾਵਾਂ ਤੇ ਥਾਵਾਂ ਦਾ ਕੋਸ਼-ਮਾ. ਮਹਿਤਾਬ ਸਿੰਘ

**ਤਰੁਨਾ ਦਲ** : ਤੱਤ ਖਾਲਸਾ ਦੀ ਇਕ ਜਥੇਬੰਦੀ ਜਿਸ ਵਿਚ ਨੌਜੁਆਨ ਸਿੰਘ ਸ਼ਾਮਲ ਸਨ। ਸੰਨ 1734 ਵਿਚ ਨਵਾਬ ਕਪੂਰ ਸਿੰਘ ਪੰਥ ਦਾ ਜਥੇਦਾਰ ਬਣਿਆ । ਇਸ ਸਮੇਂ ਤਕ ਸਿੰਘਾਂ ਦੀ ਗਿਣਤੀ ਕਾਫ਼ੀ ਵੱਧ ਚੁਕੀ ਸੀ। ਪ੍ਰਬੰਧ ਨੂੰ ਠੀਕ ਤਰ੍ਹਾਂ ਚਲਾਉਣ ਲਈ ਸਿੰਘਾਂ ਦੇ ਦੋ ਦਲ ਬਣਾ ਦਿੱਤੇ ਗਏ । ਕੁਝ ਨੌਜੁਆਨ ਸਿੰਘਾਂ ਨੂੰ ਸਮਾਨ ਦੇ ਕੇ ਬਿਬੇਕਸਰ ਵਿਖੇ ਉਤਾਰਾ ਦੇ ਦਿੱਤਾ ਗਿਆ ਅਤੇ ਇਸ ਦਾ ਨਾਂ ਤਰੁਨਾ ਦਲ ਮਸ਼ਹੂਰ ਹੋ ਗਿਆ। ਬਾਕੀ ਵੱਡੀ ਉਮਰ ਦੇ ਸਰਦਾਰਾਂ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਬੁੱਢਾ ਦਲ ਕਿਹਾ ਜਾਣ ਲਗਿਆ।

ਪ੍ਰਬੰਧ ਨੂੰ ਹੋਰ ਸੁਚੱਜਾ ਬਣਾਉਣ ਲਈ ਤਰੁਨਾ ਦਲ ਨੂੰ ਅੱਗੇ ਪੰਜ ਜਥਿਆਂ ਵਿਚ ਵੰਡਿਆ ਗਿਆ । ਇਹ ਵੀ ਅਰਦਾਸ ਕਰਵਾ ਦਿੱਤੀ ਕਿ ਜਿਸ ਸਿੰਘ ਦਾ ਮਨ ਜਿਸ ਜਥੇਦਾਰ ਕੋਲ ਜਾਂ ਜੱਥੇ ਵਿਚ ਰਹਿਣ ਨੂੰ ਚਾਹੇ ਉਹ ਬੇਸ਼ਕ ਉਥੇ ਜਾ ਸਕਦਾ ਹੈ ਪਹਿਲੇ ਪੰਜ ਜਥਿਆਂ ਦੇ ਨਾਂ ਇਸ ਪ੍ਰਕਾਰ ਹਨ :-

1. ਜੱਥਾ ਸ਼ਹੀਦਾਂ - ਇਸ ਵਿਚ (ਬਾਬਾ) ਦੀਪ ਸਿੰਘ, ਨੱਥਾ ਸਿੰਘ, ਗੁਰਬਖਸ਼ ਸਿੰਘ, ਪ੍ਰੇਮ ਸਿੰਘ ਆਦਿ ਸਰਦਾਰ ਸ਼ਾਮਲ ਸਨ।
2. ਜੱਥਾ ਅੰਮ੍ਰਿਤਸਰੀਆਂ - ਇਸ ਵਿਚ ਅੰਮ੍ਰਿਤਸਰ ਦਾ ਪ੍ਰੇਮ ਸਿੰਘ, ਧਰਮ ਸਿੰਘ ਆਦਿ ਸ਼ਾਮਲ ਸਨ।
3. ਜੱਥਾ ਡਲੇਵਾਲੀਆਂ- ਇਸ ਜੱਥੇ ਵਿਚ ਦਸੌਂਧਾ ਸਿੰਘ ਗਿੱਲ, ਫ਼ਤਹਿ ਸਿੰਘ (ਭਾਈ ਭਗਤੂ ਕੇ), ਕਰਮ ਸਿੰਘ, ਗੁਰਦਿਆਲ ਸਿੰਘ, ਹਰਿਦਿਆਲ ਸਿੰਘ ਖਤਰੀ (ਡੱਲੇ ਪਿੰਡ ਦਾ) ਆਦਿ ਸ਼ਾਮਲ ਸਨ।
4. ਜੱਥਾ ਸਾਹਿਬਜ਼ਾਦਿਆਂ - ਇਸ ਜੱਥੇ ਦੇ ਮੁਖੀਏ ਬਾਬਾ ਕਾਹਨ ਸਿੰਘ, ਬਿਨੋਦ ਸਿੰਘ, ਮੀਹੀ ਸਿੰਘ ਭੱਲੇ, ਹਰੀ ਸਿੰਘ ਢਿੱਲੋਂ, ਬਾਘ ਸਿੰਘ ਕਲਾਲ ਸਨ।
5. ਜੱਥਾ ਰਾਮਦਾਸੀਆਂ - ਇਸ ਵਿਚ ਬੀਰ ਸਿੰਘ, ਜਿਉਣ ਸਿੰਘ, ਮਦਨ ਸਿੰਘ ਅਤੇ ਅਮਰ ਸਿੰਘ ਆਦਿ ਨਾਮੀ ਸਰਦਾਰ ਸਨ।

ਸਿੱਖਾਂ ਦੀ ਗਿਣਤੀ ਵੱਧ ਜਾਣ ਕਰ ਕੇ ਮੁਗਲਾਂ ਵੱਲੋਂ ਦਿੱਤੀ ਜਾਗੀਰ ਨਾਲ ਲੰਗਰ ਪਾਣੀ ਦਾ ਖਰਚ ਮੁਸ਼ਕਿਲ ਨਾਲ ਚਲਦਾ ਸੀ। ਤਰੁਨਾ ਤਲ ਦੇ ਜੱਥੇ ਬਾਹਰਲੇ ਇਲਾਕਿਆਂ ਦਾ ਦੌਰਾ ਕਰਨ ਚਲੇ ਗਏ । ਬੁੱਢਾ ਦਲ ਅੰਮ੍ਰਿਤਸਰ ਹੀ ਰਿਹਾ। ਸਰਕਾਰ ਸਿੱਖਾਂ ਨੂੰ ਖਤਮ ਕਰਨਾ ਚਾਹੁੰਦੀ ਸੀ ਪਰ ਇਨ੍ਹਾਂ ਦੀ ਗਿਣਤੀ ਦਿਨੋਂ ਦਿਨ ਵੱਧ ਰਹੀ ਸੀ। ਲਾਹੌਰ ਦੇ ਸੂਬੇਦਾਰ ਨੇ ਜਦੋਂ ਦਿੱਤੀ ਹੋਈ ਜਾਗੀਰ ਜ਼ਬਤ ਕਰ ਲਈ ਤਾਂ ਫਿਰ ਸਿੰਘਾਂ ਦਾ ਅਤੇ ਸਰਕਾਰ ਦਾ ਟਕਰਾਉ ਸ਼ੁਰੂ ਹੋ ਗਿਆ । ਤਰੁਨਾ ਦਲ ਨੇ ਮੰਜਕੀ, ਜੰਡਿਆਲਾ, ਨਕੋਦਰ, ਨੂਰ ਮਹਿਲ, ਕੰਢੀ ਤੇ ਸ਼ਾਮ ਚੁਰਾਸੀ ਦੇ ਇਲਾਕਿਆਂ ਦੀ ਸੋਧ ਕੀਤੀ ਅਤੇ ਸ਼ਾਹੀ ਫ਼ੌਜਾਂ ਦੇ ਵਿਰੁੱਧ ਬੁੱਢੇ ਦਲ ਨਾਲ ਮਿਲ ਕੇ ਲੜਾਈਆਂ ਕੀਤੀਆਂ, ਅਨੇਕ ਤਰ੍ਹਾਂ ਦੇ ਕਸ਼ਟ ਸਹਾਰੇ ਅਤੇ ਕੁਰਬਾਨੀਆਂ ਦਿੱਤੀਆਂ।

ਸੰਨ 1748 ਨੂੰ ਵਿਸਾਖੀ ਵਾਲੇ ਦਿਨ ਸਿੱਖਾਂ ਦੀ ਇਕ ਸਰਬ ਸਾਂਝੀ ਜਥੇਬੰਦੀ ਕਾਇਮ ਕੀਤੀ ਗਈ ਜਿਸ ਦਾ ਨਾਂ 'ਦਲ ਖ਼ਾਲਸਾ' ਰਖਿਆ ਗਿਆ। ਇਸ ਦਾ ਜਥੇਦਾਰ ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਬਣਾਇਆ ਗਿਆ । ਸਾਰੇ ਦਲ ਨੂੰ ਗਿਆਰਾਂ ਮਿਸਲਾਂ ਵਿਚ ਵੰਡਿਆ ਗਿਆ। ਸੰਨ 1762 ਵਿਚ ਸਿੱਖ ਮਿਸਲਾਂ ਅਹਿਮਦ ਸ਼ਾਹ ਅਬਦਾਲੀ ਦਾ ਟਾਕਰਾ ਕਰਦੀਆਂ ਰਹੀਆਂ।

ਸੰਨ 1762 ਵਿਚ ਅਹਿਮਦ ਸ਼ਾਹ ਅਬਦਾਲੀ ਦੇ ਕਾਬਲ ਨੂੰ ਵਾਪਸ ਚਲੇ ਜਾਣ ਤੇ ਸਿੰਘ ਫ਼ਿਰ ਅੰਮ੍ਰਿਤਸਰ ਇਕੱਠੇ ਹੋਏ । ਦਲ ਖਾਲਸਾ ਨੂੰ ਫ਼ਿਰ ਬੁੱਢਾ ਦਲ ਅਤੇ ਤਰੁਨਾ ਦਲ ਵਿਚ ਵੰਡਿਆ ਗਿਆ । ਬੁੱਢੇ ਦਲ ਦਾ ਜਥੇਦਾਰ ਸ. ਜੱਸਾ ਸਿੰਘ ਆਹਲੂਵਾਲੀਆ ਨੂੰ ਬਣਾਇਆ ਗਿਆ । ਇਸ ਵਿਚ ਛੇ ਮਿਸਲਾਂ ਸ਼ਾਮਲ ਸਨ- ਆਹਲੂਵਾਲੀਆ, ਸਿੰਘਪੁਰੀਆ, ਕਰੋੜਸਿੰਘੀਆ, ਨਿਸ਼ਾਨਵਾਲੀਆ ਅਤੇ ਸ਼ਹੀਦਾਂ ਦੀ ਮਿਸਲ। ਸ. ਹਰੀ ਸਿੰਘ ਭੰਗੀ ਦੀ ਜਥੇਦਾਰੀ ਵਿਚ ਤਰੁਨਾ ਦਲ ਵਿਚ ਮਿਸਲ ਭੰਗੀ, ਰਾਮਗੜ੍ਹੀਆ, ਕਨ੍ਹਈਆ, ਨਕਈ ਅਤੇ ਸ਼ੁਕਰਚਕੀਆ ਪੰਜ ਮਿਸਲਾਂ ਸ਼ਾਮਲ ਹੋਈਆਂ। ਬੁੱਢਾ ਦਲ ਨੂੰ ਇਲਾਕੇ ਵਿਚ ਸੋਧ ਕਰਨ ਦਾ ਕੰਮ ਦਿੱਤਾ ਗਿਆ ਅਤੇ ਤਰੁਨਾ ਦਲ ਨੂੰ ਗੁਰਧਾਮਾਂ ਦੀ ਸੇਵਾ ਬਖਸ਼ੀ ਗਈ ।

ਤਰੁਨਾ ਦਲ ਨੇ ਪਹਿਲਾਂ ਕਸੂਰ ਦਾ ਇਲਾਕਾ ਫ਼ਤਹਿ ਕੀਤਾ ਅਤੇ ਫ਼ਿਰ ਬੁੱਢਾ ਦਲ ਨਾਲ ਮਿਲ ਕੇ ਬਟਾਲਾ ਅਤੇ ਸਰਹਿੰਦ ਫ਼ਤਹਿ ਕੀਤਾ । ਸੰਨ 1765 ਤਕ ਜਮਨਾ ਤੋਂ ਲੈ ਕੇ ਅਟਕ ਤਕ ਦਾ ਪੰਜਾਬ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ ।

ਹ. ਪੁ.–ਸਿ. ਮਿ; ਸ਼ਮਸ਼ੇਰ ਖ਼ਾਲਸਾ; ਦੀ ਸਿੱਖ ਐਂਪਾਇਰ-ਪਿਆਰਾ ਸਿੰਘ ਦਾਤਾ

**ਤਲੰਬਾ** : ਇਹ ਪਾਕਿਸਤਾਨ ਦੇ ਸੂਬਾ ਪੰਜਾਬ ਦੇ ਮੁਲਤਾਨ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜੋ ਮੁਲਤਾਨ ਸ਼ਹਿਰ ਤੋਂ 75 ਕਿ.ਮੀ. ਉੱਤਰ-ਪੂਰਬ ਵੱਲ ਰਾਵੀ ਦਰਿਆ ਦੇ ਖੱਬੇ ਕੰਢੇ ਤੋਂ 1.2 ਕਿ.ਮੀ. ਦੀ ਦੂਰੀ ਉੱਤੇ ਵਸਿਆ ਹੋਇਆ ਹੈ। ਇਹ ਸ਼ਹਿਰ ਇਸ ਤੋਂ ਕੁਝ ਦੂਰੀ ਤੇ ਸਥਿਤ ਗੜ੍ਹੀ ਤੋਂ ਇੱਟਾਂ ਲਿਆ ਕੇ ਬਣਵਾਇਆ ਗਿਆ ਸੀ। ਗੜ੍ਹੀ ਦੀ ਕਿਸੇ ਸਮੇਂ ਕਾਫ਼ੀ ਮਹੱਤਤਾ ਸੀ ਅਤੇ ਇਸ ਦੀ ਪਰੰਪਰਾਗਤ ਪੁਰਾਤਨਤਾ ਦਾ ਪਤਾ ਇਥੋਂ ਮਿਲੀਆਂ ਇੱਟਾਂ ਦੇ ਆਕਾਰ ਤੋਂ ਲਗਦਾ ਹੈ ਜਿਸ ਬਾਰੇ ਕਨਿੰਘਮ ਲਿਖਦਾ ਹੈ ਕਿ ਇਹ ਮੁਲਤਾਨ ਦੇ ਖੰਡਰਾਂ ਅਤੇ ਦੀਵਾਰਾਂ ਨਾਲ ਮਿਲਦੀਆਂ ਜੁਲਦੀਆਂ ਹਨ । ਇਸ ਦੀ ਪੁਰਾਤਨਤਾ ਦਾ ਜ਼ਿਕਰ ਇਸ ਤੋਂ ਵੀ ਲਗਦਾ ਹੈ ਕਿ ਇਹ ਜਗ੍ਹਾ ਸਿਕੰਦਰ ਨੇ ਕਬਜ਼ੇ ਵਿਚ ਕੀਤੀ ਅਤੇ ਆਰੀਆ ਲੋਕਾਂ ਦਾ ਵੀ ਇਸ ਨਾਲ ਸਬੰਧ ਰਿਹਾ ਹੈ । ਕਿਹਾ ਜਾਂਦਾ ਹੈ ਕਿ ਤਲੰਬਾ ਮਹਿਮੂਦ ਗਜ਼ਨੀ ਦੇ ਕਬਜ਼ੇ ਵਿਚ ਵੀ ਰਿਹਾ ਸੀ। ਇਸ ਤੋਂ ਬਾਅਦ ਤੈਮੂਰ ਨੇ ਇਸ ਨੂੰ ਬੁਰੀ ਤਰ੍ਹਾਂ ਲੁੱਟਿਆ ਅਤੇ ਇਸ ਦੇ ਵਸਨੀਕਾਂ ਦਾ ਕਤਲੇਆਮ ਕੀਤਾ ਪਰ ਗੜ੍ਹੀ ਨੂੰ ਬਿਲਕੁਲ ਕੋਈ ਨੁਕਸਾਨ ਨਾ ਪਹੁੰਚਾਇਆ। ਰਵਾਇਤ ਹੈ ਕਿ ਰਾਵੀ ਦੇ ਵਹਿਣ ਦੇ ਤਬਦੀਲ ਹੋਣ ਨਾਲ ਇਸ ਸ਼ਹਿਰ ਦੀ ਜਲ-ਪ੍ਰਣਾਲੀ ਉੱਤੇ ਬੁਰਾ ਅਸਰ ਪਿਆ ਅਤੇ ਇਹ ਜਗ੍ਹਾ ਉਜੜ ਗਈ। ਫ਼ਿਰ ਇਹ ਸ਼ਹਿਰ ਅਹਿਮਦ ਸ਼ਾਹ ਦੁਆਰਾ ਵੀ ਲੁਟਿਆ ਗਿਆ। ਕਨਿੰਘਮ ਇਨ੍ਹਾਂ ਖੰਡਰਾਤਾਂ ਨੂੰ ਦਰਸਾਉਂਦਾ ਹੋਇਆ ਲਿਖਦਾ ਹੈ ਕਿ ਇਹ ਇਕ ਖੁਲ੍ਹਾ ਸ਼ਹਿਰ ਸੀ ਜਿਸ ਦੀ ਰਾਖੀ ਲਈ ਇਕ ਵਡੀ ਗੜ੍ਹੀ (ਕਰੀਬ 1000 ਵਰਗ ਗਜ਼) ਸੀ। ਇਥੇ ਮਿਉਂਸਪਲ ਕਮੇਟੀ 1874 ਈ. ਵਿਚ ਸਥਾਪਤ ਹੋਈ। ਸ਼ਹਿਰ ਵਿਚ ਉਸ ਸਮੇਂ ਇਕ ਮਿਡਲ ਸਕੂਲ ਅਤੇ ਡਿਸਪੈਂਸਰੀ ਸੀ ਜਿਸ ਦਾ ਪ੍ਰਬੰਧ ਮਿਉਂਸਪਲ ਕਮੇਟੀ ਦੁਆਰਾ ਹੁੰਦਾ ਸੀ। ਇਹ ਵਪਾਰ ਦਾ ਕੇਂਦਰ ਰਿਹਾ ਅਤੇ

ਇਥੋਂ ਦੀ ਵਿਸ਼ੇਸ਼ਤਾ ਸੁੰਦਰ ਦਰੀਆਂ ਅਤੇ ਗਲੀਚਿਆਂ ਕਾਰਨ ਵੀ ਕਾਫ਼ੀ ਰਹੀ ਹੈ।

ਹ. ਪੁ.—ਇੰਪ. ਗ. ਇੰਡ. 23:211

**ਤਲਵੰਡੀ (ਰਾਇ ਭੋਇ)** : ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ ਜਿਸ ਨੂੰ ਅੱਜਕੱਲ੍ਹ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ । ਇਹ ਲਾਹੌਰ ਤੋਂ ਲਗਭਗ 76 ਕਿ. ਮੀ. ਪੱਛਮ ਵੱਲ ਜ਼ਿਲ੍ਹਾ ਸ਼ੇਖੂਪੁਰਾ ਵਿਚ ਹੈ । ਇਸ ਦਾ ਪਹਿਲਾ ਨਾਂ ਰਾਇਪੁਰ ਅਤੇ ਫਿਰ ਤਲਵੰਡੀ ਰਾਇ ਭੋਇ ਦੀ ਰੱਖਿਆ ਗਿਆ ।

(ਵਿਸਥਾਰ ਲਈ ਵੇਖੋ ਨਨਕਾਣਾ ਸਾਹਿਬ)

ਹ. ਪੁ.—ਮ. ਕੋ. 581; ਸਿ. ਗੁ. ਦਿ. ਸ਼੍ਰ.:37

**ਤਲਵੰਡੀ ਸਾਬੋ** : ਬਠਿੰਡਾ ਜ਼ਿਲ੍ਹੇ ਦੀ ਤਹਿਸੀਲ ਤਲਵੰਡੀ ਸਾਬੋ ਦਾ ਸਦਰ ਮੁਕਾਮ ਇਹ ਸ਼ਹਿਰ ਜਿਸ ਨੂੰ ਦਮਦਮਾ ਸਾਹਿਬ ਵੀ ਕਿਹਾ ਜਾਂਦਾ ਹੈ, ਬਠਿੰਡੇ ਤੋਂ 28 ਕਿ. ਮੀ. ਦੀ ਦੂਰੀ ਉੱਤੇ ਮਾਲਵੇ ਵਿਚ ਸਿੱਖ ਧਰਮ ਦਾ ਪ੍ਰਮੁੱਖ ਕੇਂਦਰ ਹੈ । ਇਥੇ ਸਥਿਤ ਤਖ਼ਤ ਦਮਦਮਾ ਸਾਹਿਬ, ਸਿੱਖ ਧਰਮ ਦੇ ਪੰਜ ਤਖ਼ਤਾਂ ਵਿਚੋਂ ਇਕ ਹੈ।

ਇਸ ਧਰਤੀ ਨੂੰ ਤਿੰਨ ਗੁਰੂ ਸਾਹਿਬਾਨ-ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਗ ਲਾਏ ।

ਗੁਰੂ ਨਾਨਕ ਦੇਵ ਜੀ ਸਿਰਸਾ—ਹਿਸਾਰ ਦੀ ਯਾਤਰਾ ਸਮੇਂ ਇਥੇ ਪਧਾਰੇ ਸਨ। ਜਿਸ ਤਲਾਅ ਦੇ ਕਿਨਾਰੇ ਗੁਰੂ ਸਾਹਿਬ ਨੇ ਆਸਣ ਲਾਇਆ ਸੀ ਉਸ ਨੂੰ ਨਾਨਕਸਰ ਕਿਹਾ ਜਾਂਦਾ ਹੈ ਜੋ ਤਖ਼ਤ ਦਮਦਮਾ ਸਾਹਿਬ ਦੇ ਉੱਤਰ ਵੱਲ 150 ਗਜ਼ ਦੀ ਦੂਰੀ ਉੱਤੇ ਹੈ । ਇਥੇ ਗੁਰੂ ਜੀ ਨੂੰ ਇਥੋਂ ਦਾ ਚੌਧਰੀ ਸਾਬੋ ਮਿਲਿਆ ਸੀ। ਸਾਬੋ ਧਾੜਵੀ ਸੀ ਜਿਸ ਕਰ ਕੇ ਇਸ ਜਗ੍ਹਾ ਦਾ ਨਾਂ ਚੋਰ ਮਾਰ ਪ੍ਰਚੱਲਿਤ ਸੀ। ਗੁਰੂ ਨਾਨਕ ਦੇਵ ਜੀ ਨੇ ਸਾਬੋ ਤੇ ਹੋਰਨਾਂ ਲੋਕਾਂ ਨੂੰ ਸੁੱਚੀ ਕਿਰਤ ਕਮਾਉਣ ਅਤੇ ਵੰਡ ਛਕਣ ਦਾ ਉਪਦੇਸ਼ ਦਿੱਤਾ ।

ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਮਾਲਵਾ ਰਟਨ ਸਮੇਂ ਇਥੇ ਬਿਰਾਜੇ ਸਨ । ਪ੍ਰਚੱਲਿਤ ਸਾਖੀ ਅਨੁਸਾਰ ਗੁਰੂ ਸਾਹਿਬ ਜਦੋਂ ਇਥੇ ਪਧਾਰੇ ਉਦੋਂ ਗਰਮੀ ਦਾ ਮੌਸਮ ਸੀ । ਉਨ੍ਹਾਂ ਨੇ ਇਕ ਬਰਮੀ ਦੇ ਨਜ਼ਦੀਕ ਡੇਰਾ ਕੀਤਾ। ਜਦ ਸਿੱਖਾਂ ਨੇ ਕਿਹਾ, ਮਹਾਰਾਜ ਬਰਮੀ ਦੇ ਉੱਪਰ ਹਵਾ ਠੰਡੀ ਆਵੇਗੀ ਇਸ ਲਈ ਆਪ ਉੱਪਰ ਜਾ ਕੇ ਬੈਠੋ ਤਾਂ ਗੁਰੂ ਸਾਹਿਬ ਨੇ ਕਿਹਾ ਦਸਵੇਂ ਜਾਮੇ ਵਿਚ ਗੁਰੂ ਮੁਕਤਸਰ (ਖਿਦਰਾਣੇ ਦੇ ਢਾਬ) ਤੋਂ ਮੁਗਲਾਂ ਨਾਲ ਧਰਮ ਯੁੱਧ ਕਰ ਕੇ ਕਮਰਕਸਾ ਖੋਲ੍ਹ ਕੇ ਇਸ ਉੱਚੀ ਬਰਮੀ ਤੇ ਦਮ ਲਵੇਗਾ। ਗੁਰੂ ਜੀ ਦੇ ਇਹ ਵਾਕ ਉਦੋਂ ਸੱਚ ਹੋਏ ਜਦ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ (ਖਿਦਰਾਣੇ ਦੀ ਢਾਬ) ਤੋਂ ਮੁਗਲਾਂ ਨਾਲ ਯੁੱਧ ਕਰ ਕੇ ਇਥੇ ਪਧਾਰੇ। ਗੁਰੂ ਜੀ ਵੱਲੋਂ ਇਥੇ ਆ ਕੇ ਦਮ ਲੈਣ ਨਾਲ ਇਸ ਜਗ੍ਹਾ ਦਾ ਨਾਂ ਦਮਦਮਾ ਸਾਹਿਬ ਪ੍ਰਚੱਲਿਤ ਹੋਇਆ ।

ਸ੍ਰੀ ਗੁਰੂ ਤੇਗ ਬਹਾਦਰ ਜੀ ਅਗਲੇ ਦਿਨ ਬਰਮੀ ਪਾਸੋਂ ਉਠ ਕੇ ਬਰਮੀ ਦੀ ਪੱਛਮ ਦਿਸ਼ਾ 150 ਗਜ਼ ਦੀ ਦੂਰੀ ਉੱਤੇ ਇਕ ਬੇਰੀ ਹੇਠਾਂ ਜਾ ਬਿਰਾਜੇ ਤੇ ਨਾਨਕਸਰ ਸਰੋਵਰ ਦੀ ਕਾਰ ਸੇਵਾ ਸ਼ੁਰੂ ਕਰਵਾਈ । ਸਭ ਤੋਂ ਪਹਿਲਾ ਟੱਕ ਗੁਰੂ ਸਾਹਿਬ ਨੇ ਆਪ ਲਾਇਆ ਤੇ ਪੰਜ ਵਾਰੀ ਦੁਸ਼ਾਲੇ ਵਿਚ ਪਾ ਕੇ ਮਿੱਟੀ ਬਾਹਰ ਕੱਢੀ। ਜਦ ਕਿਸੇ ਸਿੱਖ ਨੇ ਇਹ ਕਿਹਾ ਕਿ ਮਹਾਰਾਜ ਇਹ ਤਾਂ ਬੜਾ ਕੀਮਤੀ ਦੁਸ਼ਾਲਾ ਹੈ, ਤੁਸੀਂ ਇਸ ਨਾਲ ਮਿੱਟੀ ਕਿਉਂ ਕੱਢ ਰਹੇ ਹੋ ਤਾਂ ਗੁਰੂ ਜੀ ਨੇ ਫੁਰਮਾਇਆ, ਗੁਰੂ ਨਾਨਕ ਦੇਵ ਜੀ ਦਾ ਸਰੋਵਰ ਵੀ ਬੜਾ ਕੀਮਤੀ ਹੈ । ਇਥੇ ਗੁਰੂ ਜੀ 7 ਜਾਂ 9 ਦਿਨ ਸੇਵਾ ਕਰਵਾਉਂਦੇ ਰਹੇ। ਸੰਗਤਾਂ ਆਸ ਪਾਸ ਦੇ ਪਿੰਡਾਂ ਤੋਂ ਦੁੱਧ ਅਤੇ ਪ੍ਰਸ਼ਾਦਿਆਂ ਦੀ ਸੇਵਾ ਦੇ ਨਾਲ ਨਾਲ ਕਾਰ-ਸੇਵਾ ਕਰਨ ਲਈ ਪਹੁੰਚਦੀਆਂ ਰਹੀਆਂ। ਗੁਰੂ ਜੀ ਨੇ ਇਥੇ ਗੁਰਮਤਿ ਦੇ ਅਸੂਲਾਂ ਨੂੰ ਪ੍ਰਚਾਰਿਆ। (ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸ ਪਵਿੱਤਰ ਸਰੋਵਰ ਦੀ ਸੇਵਾ ਕਰਵਾਈ ਸੀ।) ਹੁਣ ਬੇਰੀ ਵਾਲੀ ਜਗ੍ਹਾ ਤੇ ਗੁਰਦੁਆਰਾ ਮੰਜੀ ਸਾਹਿਬ, ਗੁਰੂ ਸਰ ਪਾਤਸ਼ਾਹੀ ਨੌਵੀਂ ਤੇ ਦਸਵੀਂ ਸੁਸ਼ੋਭਿਤ ਹੈ। ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਤਖ਼ਤ ਦਮਦਮਾ ਸਾਹਿਬ ਦੇ ਨਾਲ ਹੀ ਉੱਤਰ ਦਿਸ਼ਾ ਵਿਚ ਗੁਰਦੁਆਰਾ ਪਾਤਸ਼ਾਹੀ ਨੌਵੀਂ ਬਣਿਆ ਹੋਇਆ ਹੈ।

ਗੁਰੂ ਗੋਬਿੰਦ ਸਿੰਘ ਜੀ ਮੁਗ਼ਲਾਂ ਨਾਲ ਹੋਈ ਆਪਣੀ ਆਖ਼ਰੀ ਜੰਗ ਤੋਂ ਪਿੱਛੋਂ ਮੁਕਤਸਰ (ਖਿਦਰਾਣੇ ਦੀ ਢਾਬ) ਤੋਂ ਇਥੇ ਬਿਰਾਜੇ ਸਨ ਤੇ ਭਾਈ ਡੱਲੇ ਦਾ ਪ੍ਰੇਮ ਵੇਖ ਕੇ ਇਥੇ ਸਵਾ ਨੌਂ ਮਹੀਨੇ ਨਿਵਾਸ ਕੀਤਾ ਸੀ। ਗੁਰੂ ਕੇ ਮਹਿਲ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰੀ ਜੀ ਦਿੱਲੀ ਤੋਂ ਭਾਈ ਮਨੀ ਸਿੰਘ ਨਾਲ ਇਥੇ ਆ ਕੇ ਗੁਰੂ ਜੀ ਨੂੰ ਮਿਲੇ ਸਨ। ਗੁਰੂ ਜੀ ਨੇ ਇਥੇ ਆਤਮਿਕ ਸ਼ਕਤੀ ਨਾਲ ਆਪਣੇ ਅਨੁਭਵ ਤੋਂ ਆਦਿ ਗ੍ਰੰਥ (ਗੁਰੂ ਗ੍ਰੰਥ ਸਾਹਿਬ) ਦਾ ਸੰਪੂਰਨ ਪਾਠ ਲਿਖਵਾਇਆ ਸੀ । ਫੂਲਕੀਆ ਰਿਆਸਤ ਦੇ ਵਡੇਰੇ ਤਿਲੋਕ ਸਿੰਘ ਅਤੇ ਰਾਮ ਸਿੰਘ ਨੇ ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤਪਾਨ ਕੀਤਾ ਸੀ। ਗੁਰੂ ਜੀ ਨੇ ਇਸ ਜੰਗਲੀ ਇਲਾਕੇ ਨੂੰ ਸਰਸਬਜ਼ ਕਰਨ ਲਈ ਨਹਿਰਾਂ ਦਾ ਵਰ ਇਸੇ ਜਗ੍ਹਾ ਹੀ ਬਖ਼ਸ਼ਿਆ ਸੀ। ਇਸ ਅਸਥਾਨ ਦੀ ਸੇਵਾ ਪੰਥ ਨੇ ਬਾਬ+ਾ ਦੀਪ ਸਿੰਘ ਜੀ ਸ਼ਹੀਦ ਦੇ ਸਪੁਰਦ ਕੀਤੀ ਸੀ।

ਤਲਵੰਡੀ ਸਾਬੋ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਇਤਿਹਾਸਕ ਅਸਥਾਨਾਂ ਅਤੇ ਯਾਦ-ਚਿੰਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ:-

**ਇਤਿਹਾਸਕ ਅਸਥਾਨ**

**1. ਗੁਰਦੁਆਰਾ ਨਿਵਾਸ ਅਸਥਾਨ ਪਾਤਸ਼ਾਹੀ ਦਸਵੀਂ—** ਇਸ ਅਸਥਾਨ ਤੇ ਗੁਰੂ ਜੀ ਨੇ ਤਲਵੰਡੀ ਸਾਬੋ ਵਿਖੇ ਆਪਣੇ ਪੜਾਅ ਦੌਰਾਨ ਨਿਵਾਸ ਕੀਤਾ। ਇਸ ਨੂੰ ਗੁ. ਦਮਦਮਾ ਸਾਹਿਬ ਪਾਤਸ਼ਾਹੀ ਦਸਵੀਂ ਵੀ ਕਿਹਾ ਜਾਂਦਾ ਹੈ।

**2. ਗੁਰਦੁਆਰਾ ਲਿਖਣਸਰ—** ਪਰੰਪਰਾ ਅਨੁਸਾਰ ਗੁਰੂ ਜੀ ਨੇ ਇਸ ਅਸਥਾਨ ਤੇ ਬੈਠ ਕੇ ਆਪਣੀ ਆਤਮਿਕ ਸ਼ਕਤੀ ਨਾਲ ਆਦਿ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਦਾ ਸੰਪੂਰਨ ਪਾਠ ਲਿਖਵਾਇਆ ਸੀ । ਇਹ ਗੁਰ-ਅਸਥਾਨ ਬਰਮੀ ਤੋਂ 20 ਗਜ਼ ਉੱਤਰ ਪੂਰਬ ਵੱਲ ਹੈ।

**3. ਕਲਮਸਰ—** ਗ੍ਰੰਥ ਸੰਪੂਰਨ ਕਰਨ ਪਿੱਛੋਂ ਸਾਰੀਆਂ ਕਲਮਾਂ ਇਸ ਸਰੋਵਰ ਵਿਚ ਪਾਈਆਂ ਗਈਆਂ ਸਨ। ਰਵਾਇਤ ਅਨੁਸਾਰ ਗੁਰੂ ਜੀ ਨੇ ਇਸ ਧਰਤੀ ਨੂੰ ਵਿਦਵਾਨ ਪੈਦਾ ਕਰਨ ਦਾ ਵਰ ਦਿੱਤਾ ਸੀ।

**4. ਗੁਰਦੁਆਰਾ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ—** ਇਹ ਅਸਥਾਨ ਬਰਮੀ ਦੇ ਦੱਖਣ ਪੱਛਮ ਕੋਣ ਵਿਚ

50 ਗਜ਼ ਦੀ ਦੂਰੀ ਤੇ ਸਥਿਤ ਹੈ । ਇਸ ਅਸਥਾਨ ਉੱਤੇ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਤੋਂ ਭਾਈ ਮਨੀ ਸਿੰਘ ਨਾਲ ਆ ਕੇ ਗੁਰੂ ਜੀ ਨੇ ਜੋ ਗੁਰੂ ਜੀ ਨੂੰ ਮਿਲੇ ਸਨ । ਇਥੇ ਹੀ ਮਾਤਾ ਸੁੰਦਰੀ ਜੀ ਨੇ ਸਾਹਿਬਜ਼ਾਦਿਆਂ ਬਾਰੇ ਪੁੱਛਿਆ ਸੀ ਤਾਂ ਗੁਰੂ ਸਾਹਿਬ ਨੇ ਮਾਲਵੇ ਵਿਚੋਂ ਨਵੇਂ ਸਜੇ ਹਜ਼ਾਰਾਂ ਸਿੰਘ ਦੀ ਸੰਗਤ ਵੱਲ ਇਸ਼ਾਰਾ ਕਰ ਕੇ ਜੋ ਕਿਹਾ ਸੀ, ਲੋਕ ਮਾਨਸ ਵਿਚ ਉਹ ਅੱਜ ਵੀ ਪ੍ਰੱਚਲਿਤ ਹੈ-

ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।

**5. ਭਾਈ ਡੱਲੇ ਦੀ ਸਮਾਧ**– ਗੁਰੂ ਜੀ ਦੇ ਸੇਵਕ ਭਾਈ ਡੱਲੇ ਦੀ ਸਮਾਧ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਗੁਰਦੁਆਰੇ ਦੇ ਨਜ਼ਦੀਕ ਹੀ ਉੱਤਰ ਦਿਸ਼ਾ ਵਿਚ ਹੈ ।

**6. ਬਾਬਾ ਦੀਪ ਸਿੰਘ ਸ਼ਹੀਦ ਦਾ ਬੁਰਜ**–ਇਹ ਬੁਰਜ ਬਾਬਾ ਦੀਪ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਹੈ ਅਤੇ ਤਖ਼ਤ



ਬੁਰਜ ਜਥੇਦਾਰ ਬਾਬਾ ਦੀਪ ਸਿੰਘ ਸ਼ਹੀਦ

ਸਾਹਿਬ ਦੇ ਨਾਲ ਹੀ ਸਸ਼ੋਭਿਤ ਹੈ।

**7. ਬਾਬਾ ਦੀਪ ਸਿੰਘ ਸ਼ਹੀਦ ਦਾ ਖੂਹ**–ਇਹ ਗੁਰਦੁਆਰਾ ਲਿਖਣਸਰ ਦੇ ਨਾਲ ਹੀ ਪੱਛਮ-ਦੱਖਣ ਕੋਣ ਵਿਚ ਹੈ।

**ਯਾਦ-ਚਿੰਨ੍ਹ (ਜੋ ਇਥੇ ਸੁਰੱਖਿਅਤ ਹਨ)**

1. ਚੰਦ ਰਾਸ ਗੋਲੀਆਂ (ਛੋਟੀ ਕਿਰਪਾਨ)

2. ਬਾਬਾ ਦੀਪ ਸਿੰਘ ਦਾ 18 ਸੇਰ ਦਾ ਖੰਡਾ, ਖਰਾ ਤੇਗਾ (ਛੋਟੀ ਕਿਰਪਾਨ ਵਜ਼ਨ ਢਾਈ ਸੇਰ ਪੱਕਾ)

3. ਇਕ ਲੰਬੀ ਬੰਦੂਕ ਜੋ ਉਦੇ ਸਿੰਘ ਮਿਸਤਰੀ ਲਾਹੌਰ ਤੋਂ ਲਿਆਇਆ ਸੀ । ਇਸ ਨਾਲ ਗੁਰੂ ਜੀ ਨੇ ਬਾਬਾ ਬੀਰ ਸਿੰਘ ਤੇ ਧੀਰ ਸਿੰਘ ਨੂੰ ਥੜ੍ਹਾ ਸਾਹਿਬ ਤੇ ਖੜ੍ਹਾ ਕਰ ਕੇ ਪਰਖਿਆ ਸੀ।

4. ਇਕ ਮੋਹਰ ਜਿਸ ਤੇ ਇਹ ਉਕਰਿਆ ਹੈ :-
ਅਕਾਲਿ ਸਹਾਏ ਗੁਰੂ ਗੋਬਿੰਦ ਸਿੰਘ
ਤਖਤ ਦਮਦਮਾ ਸਾਹਿਬ

5. ਸ਼ੀਸ਼ਾ ਜੋ ਦਿੱਲੀ ਤੋਂ ਕਿਸੇ ਪ੍ਰੇਮੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਟ ਕੀਤਾ ਸੀ । ਕਿਹਾ ਜਾਂਦਾ ਹੈ ਕਿ ਜੇ ਕਿਸੇ ਦਾ ਮੂੰਹ ਵਿੰਗਾ ਹੋ ਗਿਆ ਹੋਵੇ ਤਾਂ ਇਸ ਸ਼ੀਸੇ ਨੂੰ ਸੂਰਜ ਵੱਲ ਕਰ ਕੇ, ਇਸ ਵਿਚੋਂ ਮੂੰਹ ਦੇਖਣ ਨਾਲ ਠੀਕ ਹੋ ਜਾਂਦਾ ਹੈ।

6. ਭਾਈ ਡੱਲੇ ਦੇ ਭਰਾ ਭਾਈ ਬੀਰ ਸਿੰਘ ਦੇ ਖ਼ਾਨਦਾਨ ਕੋਲ ਗੁਰੂ ਜੀ ਦੀਆਂ ਬਖਸ਼ੀਆਂ ਇਹ ਸੁਗਾਤਾਂ ਪਈਆਂ ਹਨ-ਤੇਗਾ (ਖੜਗ), ਬੀੜ ਛੋਟੀ, ਮਾਤਾ ਜੀ ਦੇ ਕਪੜੇ (ਦੋ ਪਜਾਮੇ), ਗੁਰੂ ਜੀ ਦੇ ਕੱਪੜੇ (ਦੋ ਦਸਤਾਰੇ, ਦੋ ਚੋਲੇ),ਬਾਜ ਦੀ ਡੋਰ।

ਤਲਵੰਡੀ ਸਾਬੋ ਦੇ ਇਤਿਹਾਸਕ ਅਸਥਾਨਾਂ ਵਿਚ ਇਕ ਬੁੰਗਾ ਜੋ ਸੰਤ ਅਤਰ ਸਿੰਘ ਜੀ ਮਸਤੂਆਣਾ ਵੱਲੋਂ ਬਣਵਾਇਆ ਗਿਆ, ਵੀ ਸ਼ਾਮਲ ਹੈ।

ਸਿੱਖ ਸੰਪਰਦਾਇ ਦੇ ਇਸ ਇਤਿਹਾਸਕ ਅਸਥਾਨ ਦਾ ਪ੍ਰਬੰਧ, ਮੁੱਖ ਰੂਪ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ । ਇਸ ਅਸਥਾਨ ਦੇ ਨਾਂ ਲਗਭਗ 500 ਕਿੱਲੇ ਜ਼ਮੀਨ ਹੈ ਜਿਸ ਵਿਚੋਂ ਸਿਰਫ਼ 200 ਕਿੱਲਿਆਂ ਉੱਤੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕਬਜ਼ਾ ਹੈ; ਬਾਕੀ ਜ਼ਮੀਨ ਮਸਤੂਆਣਾ ਬੁੰਗਾ, ਨਿਹੰਗਾਂ ਦਾ ਬੁੰਗਾ ਤੇ ਨਾਨਕਸਰ ਬੁੰਗਾ ਆਦਿ ਦੇ ਕਬਜ਼ੇ ਵਿਚ ਹੈ।

ਤਲਵੰਡੀ ਸਾਬੋ (ਤਖ਼ਤ ਦਮਦਮਾ ਸਾਹਿਬ) ਵਿਖੇ ਮਾਲਵੇ ਦਾ ਸਭ ਤੋਂ ਵੱਡਾ ਵਿਸਾਖੀ ਮੇਲਾ ਲਗਦਾ ਹੈ ਜਿਸ ਵਿਚ ਲੋਕ ਦੂਰ-ਦੁਰਾਡਿਓਂ ਚੱਲ ਕੇ ਸ਼ਾਮਲ ਹੁੰਦੇ ਹਨ।

ਤਲਵੰਡੀ ਸਾਬੋ ਰੇਲਵੇ ਸਟੇਸ਼ਨ ਬਠਿੰਡੇ ਤੋਂ 28 ਕਿ.ਮੀ. ਦੀ ਦੂਰੀ ਤੇ ਸਥਿਤ ਹੈ ਅਤੇ ਆਸ ਪਾਸ ਦੇ ਖੇਤਰ ਨਾਲ ਸੜਕ ਦੇ ਰਸਤੇ ਜੁੜਿਆ ਹੋਇਆ ਹੈ । ਇਸ ਦਾ ਕੁੱਲ ਰਕਬਾ 2.75 ਵ.ਕਿ.ਮੀ. ਹੈ।

ਇਥੇ ਨੋਟੀਫ਼ਾਈਡ ਏਰੀਆ ਕਮੇਟੀ ਸਥਾਪਤ ਹੈ । ਪੀਣ ਦੇ ਪਾਣੀ ਲਈ ਵਾਟਰ ਵਰਕਸ ਦੇ ਨਾਲ ਨਾਲ ਖੂਹਾਂ ਅਤੇ ਨਲਕਿਆਂ ਦੀ ਵੀ ਵਰਤੋਂ ਕੀਤੀ ਜਾਂਦੀ ਹੈ। ਸੀਵਰੇਜ ਦੇ ਪ੍ਰਬੰਧ ਲਈ ਜ਼ਮੀਨਦੋਜ਼ ਨਾਲੀਆਂ ਤੇ ਖੁਲ੍ਹੀਆਂ ਨਾਲੀਆਂ ਬਣਾਈਆਂ ਗਈਆਂ ਹਨ।

ਤਲਵੰਡੀ ਸਾਬੋ ਵਿਖੇ ਬੱਚਿਆਂ ਦੀ ਪੜ੍ਹਾਈ ਲਈ 4 ਪ੍ਰਾਇਮਰੀ ਸਕੂਲ, 4 ਮਿਡਲ ਸਕੂਲ ਤੇ 3 ਹਾਈ/ਸੀਨੀਅਰ ਸੈਕੰਡਰੀ ਪੱਧਰ ਤਕ ਦੇ ਸਕੂਲ ਹਨ। ਇਥੋਂ ਦਾ ਗੁਰੂ ਕਾਸ਼ੀ ਕਾਲਜ ਵੀ ਮਾਲਵੇ ਦੀ ਪ੍ਰਸਿੱਧ ਸੰਸਥਾ ਹੈ।

ਨਾਗਰਿਕਾਂ ਦੀ ਸਿਹਤ ਲਈ ਜਿਥੇ ਹਸਪਤਾਲ, ਫ਼ੈਮਲੀ ਪਲੈਨਿੰਗ ਸੈਂਟਰ ਤੇ ਹੈਲਥ ਸੈਂਟਰ ਬਣਿਆ ਹੋਇਆ ਹੈ ਉਥੇ ਗਿਆਨ ਪ੍ਰਾਪਤੀ ਤੇ ਆਮ ਜਾਣਕਾਰੀ ਲਈ ਪਬਲਿਕ ਲਾਇਬ੍ਰੇਰੀ ਅਤੇ ਰੀਡਿੰਗ ਰੂਮ ਵੀ ਬਣਾਏ ਗਏ ਹਨ।

ਇਥੇ ਰੂੰ, ਸਰ੍ਹੋਂ, ਕਣਕ, ਖੰਡ, ਦਾਲਾਂ ਤੇ ਤੇਲਾਂ ਦੇ ਉਤਪਾਦਨ ਦੇ ਨਾਲ ਨਾਲ ਖੇਤੀਬਾੜੀ ਦੇ ਸੰਦ ਅਤੇ ਫ਼ਰਨੀਚਰ ਵੀ ਤਿਆਰ ਕੀਤਾ ਜਾਂਦਾ ਹੈ।

ਹ. ਪੁ.–ਮ. ਕੋ.; ਗੁਰੂ ਤੇਗ ਬਹਾਦਰ ਯਾਤਰਾ ਅਸਥਾਨ; ਪਰੰਪਰਾਵਾਂ ਤੇ ਯਾਦ ਚਿੰਨ੍ਹ-ਫ਼ੌਜਾ ਸਿੰਘ; ਤ. ਗਾ. ਗੁ.; ਡਿ. ਸੈਂ. ਹੈਂ. ਬੁ.ਬਠਿੰਡਾ (1981)

**ਤਲਵਣ** : ਜਲੰਧਰ ਜ਼ਿਲ੍ਹੇ ਦੀ ਫ਼ਿਲੌਰ ਤਹਿਸੀਲ ਦਾ ਇਹ ਇਕ ਇਤਿਹਾਸਕ ਅਤੇ ਧਾਰਮਿਕ ਮਹੱਤਤਾ ਵਾਲਾ ਪਿੰਡ ਹੈ ਜਿਹੜਾ ਨੂਰਮਹਿਲ ਤੋਂ ਲਗਭਗ 8 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਦਾ ਰਕਬਾ 2390 ਹੈਕਟੇਅਰ ਹੈ। ਸਵਾਮੀ ਸ਼ਰਧਾਨੰਦ ਦਾ ਜਨਮ ਵੀ ਇਥੇ ਹੀ ਹੋਇਆ ਸੀ ਅਤੇ ਉਨ੍ਹਾਂ ਦੀ ਯਾਦ ਵਿਚ ਇਕ ਸੁੰਦਰ ਮੰਦਰ ਵੀ ਬਣਾਇਆ ਗਿਆ ਹੈ । ਜਲੰਧਰ ਦੁਆਬ ਇਲਾਕੇ ਵਿਚ ਕਰੋੜਾ ਸਿੰਘ ਸਰਦਾਰ, ਜੋ ਆਪਣੀ ਮਿਸਲ ਦਾ ਬਾਨੀ ਸੀ, ਰਾਜ ਕਰਦਾ ਸੀ । ਇਸ ਦੀ ਮੌਤ ਅਜ਼ੀਮਾਬਾਦ, ਉੱਤਰ-ਪ੍ਰਦੇਸ਼ ਵਿਚ ਹੋਈ ਅਤੇ ਮਿਸਲ ਦਾ ਸਰਦਾਰ ਬਘੇਲ ਸਿੰਘ ਬਣਿਆ ਜੋ ਪੰਜਾਬ ਪਰਤ ਆਇਆ ਅਤੇ ਤਲਵਣ ਦੇ ਸਾਰੇ ਨੇੜਲੇਂ ਖੇਤਰ ਨੂੰ ਉਸ ਨੇ ਆਪਣੇ ਅਧੀਨ ਕਰ ਲਿਆ । ਪਹਿਲਾਂ ਇਸ ਖੇਤਰ ਉੱਪਰ ਮੰਜ ਰਾਜਪੂਤਾਂ ਦਾ ਕਬਜ਼ਾ ਸੀ ਅਤੇ ਇਥੇ ਮੀਆਂ ਮਹਿਮੂਦ ਖ਼ਾਨ ਰਾਜ ਕਰਦਾ ਸੀ । ਇਸ ਕੋਲ ਆਪਣੀ ਫੌਜ ਬਹੁਤ ਘੱਟ ਸੀ ਇਸ ਲਈ ਇਹ ਸਰਦਾਰ ਕਰੋੜਾ ਸਿੰਘ ਦੇ ਅਧੀਨ ਹੀ ਸੀ । ਤਲਵਣ ਖੇਤਰ ਦੇ ਇਕ ਪਾਸੇ ਨੂਰਮਹਿਲ ਦੇ ਆਹਲੂਵਾਲੀਆ ਸਰਦਾਰਾਂ ਦਾ ਇਲਾਕਾ ਸੀ ਅਤੇ ਦੂਜੇ ਪਾਸੇ ਡੱਲੇਵਾਲੀਆ ਮਿਸਲ ਦੇ ਸਰਦਾਰਾਂ ਦਾ ਇਲਾਕਾ ਸੀ। ਸੰਨ 1809-10 ਵਿਚ ਸ਼ੇਰਗੜ੍ਹ ਅਤੇ ਹਰਿਆਣਾ (ਹੁਸ਼ਿਆਰਪੁਰ ਜ਼ਿਲ੍ਹਾ) ਦੇ ਨਾਲ ਹੀ ਇਹ ਇਲਾਕਾ ਕਰੋੜ ਸਿੰਘੀਆ ਮਿਸਲ ਦੇ ਹੱਥੋਂ ਖੁੱਸ ਗਿਆ ।

ਇਸ ਪਿੰਡ ਵਿਚ ਗੁਰੂ ਅਰਜਨ ਦੇਵ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਹੈ । ਇਥੇ ਤਿੰਨ ਪ੍ਰਾਇਮਰੀ, ਤਿੰਨ ਮਿਡਲ ਅਤੇ ਤਿੰਨ ਹਾਈ ਸਕੂਲ ਹਨ । ਇਥੇ ਪ੍ਰਾਇਮਰੀ ਹੈਲਥ ਸੈਂਟਰ, ਡਿਸਪੈਂਸਰੀ ਅਤੇ ਡਾਕਖਾਨਾ ਵੀ ਹੈ।

ਹ. ਪੁ.–ਡਿਸ. ਗਜ਼.-ਜਲੰਧਰ; ਡਿ. ਸੈਂ. ਹੈਂ. ਬੁ.–ਜਲੰਧਰ(1981)

**ਤਲਵਾਰ ਨਾਚ** : ਕੁੱਲੂ ਦਾ ਇਕ ਪ੍ਰਸਿੱਧ ਨਾਚ ਹੈ ਜੋ ਹੱਥ ਵਿਚ ਤਲਵਾਰ ਫੜ ਕੇ ਨੱਚਿਆ ਜਾਂਦਾ ਹੈ ਅਤੇ ਪੁਰਾਤਨ ਸਭਿਅਤਾ ਦਾ ਨਮੂਨਾ ਹੈ । ਪਹਿਲਾਂ ਪਹਿਲ ਹਰ ਇਕ ਮਨੁੱਖ ਲਈ ਆਪਣੀ ਰੱਖਿਆ ਕਰਨ ਲਈ ਤਲਵਾਰ ਚਲਾਉਣ ਦੀ ਸਿੱਖਿਆ ਲੈਣੀ ਜ਼ਰੂਰੀ ਸੀ । ਅੱਜਕੱਲ੍ਹ ਤਲਵਾਰ ਆਪਣੀ ਸੁਰੱਖਿਆ ਜਾਂ ਲੜਾਈ ਲਈ ਕੋਈ ਬਹੁਤਾ ਚੰਗਾ ਹਥਿਆਰ ਨਹੀਂ ਮੰਨਿਆ ਜਾਂਦਾ ਪਰ ਕੁੱਲੂ ਦੇ ਲੋਕਾਂ ਨੇ 'ਤਲਵਾਰ ਨਾਚ' ਦੀ ਸ਼ਕਲ ਵਿਚ ਇਸ ਪੁਰਾਤਨ ਹਥਿਆਰ ਦਾ ਮਾਣ ਸੰਭਾਲ ਕੇ ਰਖਿਆ ਹੋਇਆ ਹੈ।

ਪਹਾੜੀ ਲੋਕ ਆਪਣੀ ਖੁਸ਼ੀ ਦਾ ਪ੍ਰਗਟਾਵਾ ਨਾਚ ਰਾਹੀਂ ਕਰਦੇ ਹਨ। ਧਾਰਮਿਕ ਮੇਲਿਆਂ ਸਮੇਂ ਨੱਚਣ ਨੂੰ ਤਾਂ ਕੁੱਲੂ ਦੇ ਲੋਕ ਆਪਣਾ ਧਰਮ ਸਮਝਦੇ ਹਨ।

ਤਲਵਾਰ ਨਾਚ ਵਿਚ ਢੋਲ, ਨਰਸਿੰਘਿਆਂ ਅਤੇ ਨਗਾਰਿਆਂ ਆਦਿ ਵਾਲੇ ਸਾਜ਼ਿੰਦੇ ਲੜਾਈ ਦੀ ਸੁਰ ਵਜਾਉਂਦੇ ਹਨ ਤਾਂ ਨੱਚਣ ਵਾਲੇ ਜੋਸ਼ ਵਿਚ ਮਸਤ ਹੋਏ ਸੱਜੇ ਹੱਥ ਵਿਚ ਨੰਗੀ ਤਲਵਾਰ ਅਤੇ ਖੱਬੇ ਹੱਥ ਵਿਚ ਮਿਆਨ ਫੜੀ ਮੈਦਾਨ ਵਿਚ ਨਿਕਲ ਆਉਂਦੇ ਹਨ। ਹਰ ਇਕ ਨੱਚਣ ਵਾਲਾ ਤਲਵਾਰ ਘੁਮਾਉਂਦਾ ਹੋਇਆ ਤਾਲ ਸਿਰ ਪੈਂਤੜੇ ਬਦਲਦਾ ਹੈ। ਹਰ ਆਦਮੀ ਕੁਝ ਚਿਰ ਇਕੱਲਿਆਂ ਆਪਣੇ ਕਰਤਬ ਦਿਖਾਉਂਦਾ ਹੈ। ਉਸ ਤੋਂ ਬਾਅਦ ਦੋ ਦੋ ਆਦਮੀਆਂ ਦੀਆਂ ਜੋਟੀਆਂ ਬਣਾ ਕੇ ਲੜਾਈ ਦਾ ਸੋਹਣਾ ਦ੍ਰਿਸ਼ ਪੇਸ਼ ਕਰਦੇ ਹਨ। ਜਿਉਂ ਜਿਉਂ ਢੋਲ ਦੀ ਤਾਲ ਤੇਜ਼ ਹੁੰਦੀ ਜਾਂਦੀ ਹੈ, ਨੱਚਣ ਵਾਲੇ ਵੱਖਰੇ ਹੋ ਕੇ ਤਲਵਾਰ ਨੂੰ ਘੁਮਾਉਣਾ ਸ਼ੁਰੂ ਕਰ ਦਿੰਦੇ ਹਨ। ਥੱਕਣ ਵਾਲੇ ਅਖਾੜੇ ਤੋਂ ਬਾਹਰ ਖੜੇ ਦਰਸ਼ਕਾਂ ਵਿਚ ਆ ਰਲਦੇ ਹਨ। ਆਖ਼ਰ ਢੋਲ ਬੰਦ ਹੋ ਜਾਂਦਾ ਹੈ ਤੇ ਨਾਚ ਵੀ ਬੰਦ ਹੋ ਜਾਂਦਾ ਹੈ। ਕਈ ਜਵਾਨ ਇਸ ਨਾਚ ਨੂੰ ਦੋਹਾਂ ਹੱਥਾਂ ਵਿਚ ਤਲਵਾਰਾਂ ਫੜ ਕੇ ਵੀ ਨੱਚਦੇ ਹਨ ਅਤੇ ਕਈ ਤਿੰਨ ਤਲਵਾਰਾਂ ਨਾਲ ਮੈਦਾਨ ਵਿਚ ਆਉਂਦੇ ਹਨ-ਦੋ ਤਲਵਾਰਾਂ ਨੂੰ ਦੋ ਹੱਥਾਂ ਵਿਚ ਅਤੇ ਤੀਜੀ ਨੂੰ ਦੰਦਾਂ ਨਾਲ ਫੜਦੇ ਹਨ।

ਇਹ ਨਾਚ ਵੇਖ ਕੇ ਮਹਾਭਾਰਤ ਦੀ ਲੜਾਈ ਦੀ ਯਾਦ ਆ ਜਾਂਦੀ ਹੈ। ਤਲਵਾਰ ਚਲਾਉਣ ਵਾਲੇ ਜਵਾਨਾਂ ਦੀ ਤੇਜ਼ੀ ਅਤੇ ਸਾਹਸ ਦੇਖ ਕੇ ਦਰਸ਼ਕ ਪ੍ਰਸੰਸਾ ਕਰੇ ਬਿਨਾਂ ਨਹੀਂ ਰਹਿ ਸਕਦੇ।

ਹ. ਪੁ.–ਪੰ.- ਰੰਧਾਵਾ : 131

**ਤਲਵਾੜ, ਮਨਮੋਹਨ ਵੀਰ ਸਿੰਘ (ਮ. ਵੀ. ਚ.)** : ਇਸ ਸੂਰਬੀਰ ਦਾ ਜਨਮ 10 ਅਪ੍ਰੈਲ, 1931 ਨੂੰ ਐਬਟਾਬਾਦ (ਪਾਕਿਸਤਾਨ) ਵਿਖੇ ਸ. ਕਰਤਾਰ ਸਿੰਘ ਦੇ ਘਰ ਹੋਇਆ। ਇਸ ਨੇ ਦੁਆਬਾ ਕਾਲਜ, ਜਲੰਧਰ ਤੋਂ ਐਮ.ਏ. ਤਕ ਵਿਦਿਆ ਪ੍ਰਾਪਤ ਕੀਤੀ ਅਤੇ 14 ਅਕਤੂਬਰ, 1953 ਨੂੰ ਵਾਯੂ ਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ-ਪਾਕਿ ਜੰਗ ਵਿਚ ਇਸ ਨੇ ਬੰਬ ਵਰਸਾਉਣ ਵਾਲੇ ਸਕੁਆਰਡਨ ਦੇ ਕਮਾਨ ਅਫ਼ਸਰ ਦੇ ਤੌਰ ਤੇ ਦੁਸ਼ਮਣ ਦੇ ਟਿਕਾਣਿਆਂ ਨੂੰ ਖ਼ਤਮ ਕਰਨ ਲਈ ਲੜਾਈ ਦੇ ਪਹਿਲੇ ਦਸ ਦਿਨਾਂ ਵਿਚ ਪੰਜ ਵਾਰ ਉਡਾਣਾਂ ਭਰੀਆਂ। ਇਨ੍ਹਾਂ ਵਿਚੋਂ ਇਕ ਉਡਾਣ ਦੌਰਾਨ ਇਸ ਨੇ ਸਰਗੋਧਾ ਵਿਖੇ ਪਾਕਿਸਤਾਨੀ ਚੌਕੀਆਂ ਨੂੰ ਭਾਰੀ ਨੁਕਸਾਨ ਪਹੁੰਚਾਇਆ। ਛੰਬ ਖੇਤਰ ਵਿਚ ਥਲ ਸੈਨਾ ਦੀ ਸਹਾਇਤਾ ਲਈ ਇਸ ਨੇ ਦਿਨ ਦੀ ਇਕ ਉਡਾਣ ਸਮੇਂ ਮੁਨਵੱਰ ਤਵੀ ਨਾਂ ਦੀ ਨਦੀ ਕੋਲ ਦੁਸ਼ਮਣ ਦੇ ਬੜੇ ਸੁਰੱਖਿਅਤ ਤੋਪ ਟਿਕਾਣੇ ਤੇ ਭਾਰੀ ਹਵਾਈ ਹਮਲਾ ਕੀਤਾ ਅਤੇ ਕਈ ਤੋਪਾਂ ਨੂੰ ਠੰਡਾ ਕਰ ਦਿੱਤਾ । ਇਸ ਦੀ ਇਸ ਬਹਾਦਰੀ ਦੇ ਸਿੱਟੇ ਵੱਜੋਂ ਭਾਰਤੀ ਸੈਨਾ ਨੂੰ ਇਸ ਪ੍ਰਦੇਸ਼ ਵਿਚ ਅੱਗੇ ਵਧਣ ਵਿਚ ਸਹਾਇਤਾ ਮਿਲੀ।

ਇਸ ਲੜਾਈ ਦੌਰਾਨ ਇਸ ਦਲੇਰ ਜਵਾਨ ਨੇ ਜਿਸ ਦ੍ਰਿੜ੍ਹ ਸੰਕਲਪ ਅਤੇ ਹੌਸਲਾਕੁਨ ਇਰਾਦੇ ਨਾਲ ਦੁਸ਼ਮਣ ਤੇ ਹਮਲੇ ਕੀਤੇ ਉਹ ਨਿਰਸੰਦੇਹ ਆਪਣੇ ਆਪ ਵਿਚ ਇਕ ਮਿਸਾਲ ਹੈ । ਇਸ ਬਹਾਦਰੀ ਦੇ ਸਿੱਟੇ ਵੱਜੋਂ ਇਸ ਨੂੰ 'ਮਹਾਂਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਤਲਵਾੜਾ** : ਜ਼ਿਲ੍ਹਾ ਹੁਸ਼ਿਆਰਪੁਰ ਦੀ ਦਸੂਹਾ ਤਹਿਸੀਲ ਦਾ ਇਹ ਪ੍ਰਸਿੱਧ ਕਸਬਾ ਹੈ ਜਿਹੜਾ ਮੁਕੇਰੀਆਂ ਤੋਂ 27 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਹ ਕਸਬਾ ਦਸੂਹਾ, ਮੁਕੇਰੀਆਂ ਗਗਰੇਟ ਅਤੇ ਡੇਰਾ ਗੋਪੀਪੁਰ (ਹਿਮਾਚਲ ਪ੍ਰਦੇਸ਼) ਨਾਲ ਸੜਕ ਰਾਹੀਂ ਜੁੜਿਆ ਹੋਇਆ ਹੈ। ਬਿਆਸ ਉੱਤੇ ਡੈਮ ਬਣਾਉਣ ਲਈ ਲੋੜੀਂਦੀ ਸਮੱਗਰੀ ਦੀ ਢੋਆ ਢੁਆਈ ਲਈ ਮੁਕੇਰੀਆਂ ਅਤੇ

ਤਲਵਾੜਾ ਵਿਖੇ ਰੇਲ ਦਾ ਸੰਪਰਕ ਵੀ ਹੈ ਜੋ ਜਨ ਸਾਧਾਰਣ ਲਈ ਖੁਲ੍ਹਾ ਨਹੀਂ ਹੈ ।

ਰਵਾਇਤ ਹੈ ਕਿ ਅਵਾਣ ਗੋਤ ਦੇ ਤਾਲੂ ਨਾਂ ਦੇ ਇਕ ਵਿਅਕਤੀ ਦੀ ਇਥੇ ਕਾਫ਼ੀ ਸਾਰੀ ਭੋਇ ਸੀ ਜਿਸ ਦੇ ਨਾਂ ਤੇ ਇਸ ਦਾ ਨਾਂ ਤਾਲੂਵਾਰਾ ਜਾਂ ਤਲਵਾੜਾ ਪੈ ਗਿਆ । ਇਹ ਬੇਔਲਾਦ ਹੀ ਮਰ ਗਿਆ ਅਤੇ ਇਸ ਤਰ੍ਹਾਂ ਪਿੰਡ ਉਜੜ ਗਿਆ। ਇਸ ਦੇ ਬਾਅਦ ਇਕ ਰਾਜੇ ਨੇ ਨਾਮੋਲੀ ਨਾਂ ਦੇ ਇਕ ਪਿੰਡ ਤੋਂ ਨਾਮੋਲ ਗੋਤ ਦੇ ਕੁਝ ਵਿਅਕਤੀ ਇਥੇ ਲਿਆਂਦੇ । ਜੜਿਆਲ ਗੋਤ ਦਾ ਇਕ ਰਾਜਪੂਤ ਦਸੂਹਾ ਤਹਿਸੀਲ ਦੇ ਬੁਰਾਵਰ ਪਿੰਡ ਜੋ ਇਸ ਦੇ ਨਜ਼ਦੀਕ ਸੀ, ਰਹਿਣ ਲਗ ਪਿਆ । ਉਸ ਨੇ ਆਪਣੀ ਲੜਕੀ ਦਾਤਾਰਪੁਰ ਦੇ ਰਾਜਾ ਕਮੰਡ ਚੰਦ ਨਾਲ ਵਿਆਹ ਦਿੱਤੀ, ਤਲਵਾੜੇ ਦੇ ਨਜ਼ਦੀਕ ਦਾ ਇਲਾਕਾ ਰਾਜੇ ਨੇ ਰਾਣੀ ਨੂੰ ਜਾਗੀਰ ਵੱਜੋਂ ਦੇ ਦਿੱਤਾ। ਉਸ ਨੇ ਇਸ ਦੇ ਆਸ ਪਾਸ ਲਗਦੇ ਪਿੰਡਾਂ ਵਿਚੋਂ ਕੁਝ ਇਲਾਕੇ ਹੋਰ ਸ਼ਾਮਲ ਕਰ ਲਏ । ਇਸ ਕਾਰਨ ਤਲਵਾੜੇ ਨੂੰ 'ਬੜਾ ਪਿੰਡ' ਵੀ ਕਿਹਾ ਜਾਂਦਾ ਰਿਹਾ ਹੈ। ਇਸ ਪਿੰਡ ਨੂੰ 'ਚੰਦਰਾ ਪਿੰਡ' ਵੀ ਕਿਹਾ ਜਾਂਦਾ ਰਿਹਾ ਹੈ ਕਿਉਂਕਿ ਇਸ ਜਗ੍ਹਾ ਤੇ ਕਬਜ਼ੇ ਲਈ ਲਾਗਲੇ ਮੁਖੀ ਆਪਸ ਵਿਚ ਝਗੜਦੇ ਰਹਿੰਦੇ ਸਨ।

ਤਲਵਾੜਾ, ਹੁਸ਼ਿਆਰਪੁਰ ਜ਼ਿਲ੍ਹੇ ਦਾ ਆਧੁਨਿਕ ਕਸਬਾ ਹੈ। ਇਹ ਦੋ ਹਿੱਸਿਆਂ ਵਿਚ ਵਸਿਆ ਹੈ । ਪੁਰਾਣਾ ਤਲਵਾੜਾ ਅਤੇ ਤਲਵਾੜਾ ਟਾਊਨਸ਼ਿਪ । ਪੁਰਾਣਾ ਤਲਵਾੜਾ ਨੀਮ ਪਹਾੜੀ ਖੇਤਰ ਹੈ ਜਦੋਂ ਕਿ ਤਲਵਾੜਾ ਟਾਊਨਸ਼ਿਪ ਚੰਗੀ ਤਰਤੀਬ ਨਾਲ ਚਾਰ ਸੈਕਟਰਾਂ ਵਿਚ ਵੰਡਿਆ ਹੋਇਆ ਹੈ ਜਿਥੇ ਜ਼ਮੀਨਦੋਜ਼ ਜਲ-ਨਿਕਾਸ ਦਾ ਪ੍ਰਬੰਧ ਹੈ । ਇਥੇ ਕਿਸੇ ਤਰ੍ਹਾਂ ਦੀ ਵੀ ਉਦਯੋਗਿਕ ਇਕਾਈ ਨਹੀਂ ਹੈ। ਨਿਤਾਪ੍ਰਤਿ ਦੀਆਂ ਵਸਤਾਂ ਹੋਰਨਾਂ ਥਾਵਾਂ ਤੋਂ ਲਿਆਈਆਂ ਜਾਂਦੀਆਂ ਹਨ ਅਤੇ ਇਥੋਂ ਦੇ ਵਸਨੀਕ ਬਿਆਸ ਡੈਮ ਅਤੇ ਹੋਰ ਹਾਈਡਲ ਪ੍ਰਾਜੈਕਟਾਂ ਵਿਚ ਕੰਮ ਕਰਦੇ ਹਨ ।

ਤਲਵਾੜਾ ਤੋਂ ਤਕਰੀਬਨ 10 ਕਿ. ਮੀ. ਦੀ ਦੂਰੀ ਤੇ ਬਿਆਸ ਦਰਿਆ ਉੱਪਰ ਪੌਂਗ ਡੈਮ ਉਸਾਰਿਆ ਗਿਆ ਹੈ । ਇਹ ਡੈਮ ਹਿਮਾਚਲ ਪ੍ਰਦੇਸ਼ ਦੇ ਕਾਂਗੜੇ ਜ਼ਿਲ੍ਹੇ ਦੇ ਘਮਰੂੜ ਪਿੰਡ ਦੇ ਸਾਹਮਣੇ ਪੈਂਦਾ ਹੈ । ਪੌਂਗ ਡੈਮ ਦੀ ਉਸਾਰੀ ਦਾ ਕੰਮ 1963 ਈ. ਵਿਚ ਆਰੰਭਿਆ ਗਿਆ ਅਤੇ ਇਹ 1974 ਈ. ਵਿਚ ਪੂਰਾ ਹੋਇਆ। ਮਿੱਟੀ ਅਤੇ ਚਟਾਨਾਂ ਦੀ ਰਲਵੀਂ ਬਣਤਰ ਦਾ ਇਹ ਡੈਮ ਦੇਸ਼ ਵਿਚ ਇਸ ਕਿਸਮ ਦੇ ਡੈਮਾਂ ਵਿਚੋਂ ਸਭ ਤੋਂ ਉੱਚਾ ਹੈ । ਇਸ ਵਿਚ 5 ਸੁਰੰਗਾਂ ਹਨ ਅਤੇ ਇਕ ਪਾਵਰ ਹਾਊਸ ਹੈ ਜਿਸ ਦੀ ਕੁੱਲ ਸਮਰਥਾ 240 ਮੈਗਾਵਾਟ (60 ਮੈ. ਵਾ. ਦੇ 4 ਯੂਨਿਟ) ਹੈ ਜਿਸ ਦੇ ਬਾਅਦ ਦੋ ਹੋਰ ਯੂਨਿਟ 60 ਮੈਗਾਵਾਟ ਦੇ ਵੀ ਲਗਾਏ ਗਏ । ਇਸ ਡੈਮ ਦੇ ਬਣਨ ਨਾਲ ਦਰਿਆ ਦੇ ਵਾਧੂ ਪਾਣੀ ਨਾਲ ਆਉਂਦੇ ਹੜ੍ਹਾਂ ਦਾ ਪ੍ਰਕੋਪ ਘਟਿਆ ਹੈ ਅਤੇ ਇਸ ਨਾਲ ਦਰਿਆ ਦੇ ਦੋਵੇਂ ਪਾਸੇ ਭੋਂ ਦੇ ਕਾਫ਼ੀ ਰਕਬੇ ਨੂੰ ਸੁਧਾਰਣ ਵਿਚ ਵੀ ਮਦਦ ਮਿਲੀ ਹੈ।

ਇਥੇ ਲੜਕੀਆਂ ਅਤੇ ਲੜਕਿਆਂ ਲਈ ਵਖੋ ਵਖਰੇ ਦੋ ਸੀਨੀਅਰ ਸੈਕੰਡਰੀ ਸਕੂਲ ਹਨ । ਇਸ ਦੇ ਨਾਲ ਹੀ ਇਕ ਹਾਈ ਅਤੇ ਦੋ ਪ੍ਰਾਇਮਰੀ ਸਕੂਲਾਂ ਤੋਂ ਇਲਾਵਾ ਤਾਰ ਘਰ, ਗੈਸਟ ਹਾਊਸ, ਜੰਗਲਾਤ ਮਹਿਕਮੇ ਦਾ ਰੈਸਟ ਹਾਊਸ, ਸ਼ਾਹ ਨਹਿਰ ਕੈਨਾਲ ਰੈਸਟ ਹਾਊਸ ਅਤੇ ਇਕ ਸੰਮਤੀ ਰੈਸਟ ਹਾਊਸ ਵੀ ਹੈ।

ਤਲਵਾੜਾ ਟਾਊਨਸ਼ਿਪ ਦੇ ਨੇੜੇ ਇਕ ਪੁਰਾਣਾ ਸ਼ਿਵ ਮੰਦਰ ਹੈ। ਕਿਹਾ ਜਾਂਦਾ ਹੈ ਕਿ ਇਹ ਮੰਦਰ ਪਾਂਡਵਾਂ ਦੁਆਰਾ ਬਣਵਾਇਆ ਗਿਆ ਸੀ । ਮੰਦਰ ਦੇ ਨਜ਼ਦੀਕ ਹੀ ਇਕ ਖੂਹ ਹੈ ਜਿਸ ਬਾਰੇ ਇਹ ਕਿਹਾ ਜਾਂਦਾ ਹੈ ਕਿ ਇਹ ਖੂਹ ਵੀ ਪਾਂਡਵਾਂ ਨੇ ਲਗਵਾਇਆ ਸੀ । ਇਸ ਖੂਹ ਤੋਂ ਪਾਣੀ ਲਿਆਉਣ ਲਈ 50 ਪੌੜੀਆਂ ਹੇਠਾਂ ਉਤਰਨਾ ਪੈਂਦਾ ਹੈ। ਹਰ ਸਾਲ ਸ਼ਿਵਰਾਤਰੀ ਦੇ ਦਿਨ ਇਥੇ ਮੇਲਾ ਲਗਦਾ ਹੈ ਜਿਥੇ ਵੱਡੀ ਗਿਣਤੀ ਵਿਚ ਸ਼ਰਧਾਲੂ ਆ ਜੁੜਦੇ ਹਨ।

ਆਬਾਦੀ - 22, 580 (2001)

ਹ. ਪੁ.–ਡਿਸ. ਗਜ਼-ਹੁਸ਼ਿਆਰਪੁਰ:443

**ਤਲੋਕਾ (ਤਿਲੋਕਾ)** : ਇਹ ਨਾਭੇ ਅਤੇ ਜੀਂਦ ਰਾਜਬੰਸ ਦਾ ਵਡੇਰਾ ਅਤੇ ਫੂਲਕੀਆਂ ਮਿਸਲ ਦੇ ਵਡੇਰੇ ਚੌਧਰੀ ਫੂਲ ਦਾ ਸਭ ਤੋਂ ਵੱਡਾ ਪੁੱਤਰ ਸੀ। ਬੰਸਾਵਲੀ ਤੋਂ ਪਤਾ ਲਗਦਾ ਹੈ ਕਿ ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ, ਭਦੌੜ, ਅਰਨੌਲੀ, ਕੈਥਲ, ਮਲੌਦ, ਦਿਆਲਪੁਰ, ਬਡਰੁੱਖਾਂ ਆਦਿ ਘਰਾਣੇ ਭੱਟੀ ਰਾਜਪੂਤ ਰਾਜਾ ਜੈਸਲ ਦੀ ਔਲਾਦ ਵਿਚੋਂ ਹਨ। ਜੈਸਲ ਦੀ ਔਲਾਦ ਵਿਚੋਂ ਕਈ ਪੀੜ੍ਹੀਆਂ ਬਾਅਦ ਉਸ ਸਮੇਂ ਦੇ ਚੌਧਰੀ ਮੋਹਨ ਦੇ ਦੋ ਪੁੱਤਰ ਰੂਪ ਚੰਦ ਅਤੇ ਕਾਲਾ ਹੋਏ। ਰੂਪ ਚੰਦ ਦੇ ਦੋ ਪੁੱਤਰ ਸੰਦਲੀ ਤੇ ਫੂਲ ਹੋਏ ਹਨ। ਫੂਲ ਨੇ ਵੱਡੇ ਹੋ ਕੇ ਫੂਲ ਕਸਬਾ ਵਸਾਇਆ । ਬਾਦਸ਼ਾਹ ਸ਼ਾਹਜਹਾਨ ਨੇ ਉਸ ਨੂੰ ਇਲਾਕੇ ਦਾ ਚੌਧਰੀ ਬਣਾ ਦਿੱਤਾ। ਫੂਲ ਦੇ ਛੇ ਪੁੱਤਰ ਸਨ। ਤਲੋਕਾ ਤੇ ਰਾਮਾ ਪਹਿਲੀ ਪਤਨੀ ਮਾਈ ਬਾਲੀ ਵਿਚੋਂ ਅਤੇ ਛੋਟੇ ਚਾਰੇ ਦੂਜੀ ਪਤਨੀ ਮਾਈ ਰੱਜੀ ਵਿਚੋਂ ਸਨ। ਸਭ ਤੋਂ ਵੱਡਾ ਤਲੋਕਾ ਚੌਧਰੀ ਬਣਿਆ। ਇਸ ਨੇ ਚੌਹਾਂ ਭਰਾਵਾਂ ਨੂੰ ਪਿੰਡ ਗੁਮਟੀ ਦੇ ਦਿੱਤਾ ਅਤੇ ਆਪ ਰਾਮੇ ਨਾਲ ਮਿਲ ਕੇ 1680 ਈ. ਵਿਚ ਆਪਣੇ ਦਾਦੇ ਦੇ ਨਾਂ ਤੇ ਪਿੰਡ 'ਭਾਈ ਰੂਪਾ' ਵਸਾਇਆ। ਕਈਆਂ ਦਾ ਖਿਆਲ ਹੈ ਕਿ 'ਭਾਈ ਰੂਪਾ' ਰੂਪ ਚੰਦ ਨੇ ਵਸਾਇਆ ਸੀ। ਕੁਝ ਚਿਰ ਪਿੱਛੋਂ ਭਾਈ ਰੂਪਾ ਪਿੰਡ, ਤਲੋਕੇ ਦੇ ਹਵਾਲੇ ਕਰ ਕੇ ਰਾਮੇ ਨੇ ਪਿੰਡ ਰਾਮਪੁਰਾ ਵਸਾ ਲਿਆ।

ਤਲੋਕੇ ਨੇ ਜੀਂਦ ਘਰਾਣੇ ਦੀ ਨੀਂਹ ਰੱਖੀ । ਇਹ ਘਰਾਣਾ ਪਟਿਆਲਾ ਰਾਜ ਘਰਾਣੇ ਤੋਂ ਮਹਤੱਤਾ ਪੱਖੋਂ ਦੂਜੇ ਨੰਬਰ ਤੇ ਆਉਂਦਾ ਸੀ । ਇਸ ਦੇ ਪੋਤਰੇ ਰਾਜਾ ਗਜਪਤ ਸਿੰਘ ਨੇ ਸਰਹਿੰਦ ਦੇ ਅਫ਼ਗਾਨ ਗਵਰਨਰ ਜ਼ੈਨ ਖਾਨ ਦੀ ਹਾਰ ਅਤੇ ਮੌਤ ਤੋਂ ਪਿੱਛੋਂ ਜੀਂਦ ਅਤੇ ਸਫੀਦੋਂ ਦਾ ਕਾਫ਼ੀ ਇਲਾਕਾ ਆਪਣੇ ਕਬਜ਼ੇ ਵਿਚ ਕਰ ਲਿਆ ਜਿਸ ਦੀ ਹੱਦ ਕਰਨਾਲ ਅਤੇ ਪਾਣੀਪਤ ਤਕ ਫੈਲੀ ਹੋਈ ਸੀ ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਸ ਨੇ ਆਪਣੇ ਛੋਟੇ ਭਰਾ ਰਾਮੇ ਨਾਲ ਮਿਲ ਕੇ ਦਮਦਮਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕ ਕੇ ਸਿੰਘ ਪਦ ਧਾਰਨ ਕੀਤਾ । ਇਸ ਤਰ੍ਹਾਂ ਇਨ੍ਹਾਂ ਉੱਤੇ ਕਲਗੀਧਰ ਦੀ ਅਪਾਰ ਕ੍ਰਿਪਾ ਹੋਈ ਜਿਸ ਦਾ ਅਨੁਮਾਨ ਹੇਠ ਲਿਖੇ ਹੁਕਮਨਾਮੇ ਤੋਂ ਹੋ ਸਕਦਾ ਹੈ :-

''ੴ ਸਤਿਗੁਰੂ ਜੀ''

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਤਲੋਕਾ ਭਾਈ ਰਾਮਾ ਸਰਬਤ ਸੰਗਤ ਗੁਰੂ ਰਖੈਗਾ ਤੁਧ ਜਮੀਅਤ ਲੈ ਕੇ

ਅਸਾਡੇ ਹਜ਼ੂਰ ਆਵਣਾ ਮੇਰੀ ਤੇਰੇ ਉਪਰਿ ਬਹੁਤ ਖੁਸ਼ੀ ਹੈ ਤੇਰਾ ਘਰੁ ਮੇਰਾ ਹੈ ਤੁਧੁ ਹੁਕਮੁ ਦੇਖਦਿਆਂ ਹੀ ਛੇਤੀ ਅਸਾਡੇ ਹਜ਼ੂਰ ਆਵਣਾ ਤੇਰਾ ਘਰੁ ਮੇਰਾ ਅਸੈ ਤੁਧੁ ਸਿਤਾਬੀ ਹੁਕਮ ਦੇਖਦਿਆਂ ਹੀ ਆਵਣਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੇ ਉਤੇ ਅਸਾਡੀ ਭਾਰੀ ਮਿਹਰਵਾਨਗੀ ਅਸੈ ਤੇ ਆਵਣਾ ਇਕ ਜੋੜਾ (ਪੋਸ਼ਾਕ, ਸਰੋਪਾ) ਭੇਜਾ ਹੈ ਰਖਾਵਣਾ ਭਾਦੋਂ 2 ਸੰਮਤ 43॥' (1753)

ਇਹ ਅਸਲ ਹੁਕਮਨਾਮਾ ਪਟਿਆਲਾ ਵਿਖੇ ਬਾਬਾ ਆਲਾ ਸਿੰਘ ਜੀ ਦੇ ਬੁਰਜ ਵਿਚ ਹੈ ਅਤੇ ਇਸ ਦੀ ਨਕਲ ਨਾਭੇ ਅਤੇ ਸੰਗਰੂਰ ਵਿਚ ਸੰਭਾਲੀ ਹੋਈ ਹੈ।

ਸੰਨ 1687 ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਹਿ. ਪੰ.-ਲਤੀਫ:330;ਮ. ਕੋ. 592; ਸਿ. ਮਿ. 164; ਚੀ. ਫੈ. ਨੋ. ਪੰ. 2:467

**ਤਵੀਤ** : ਅਰਬੀ ਭਾਸ਼ਾ ਦੇ ਤਾਅਵੀਜ਼ ਸ਼ਬਦ ਤੋਂ ਬਣੇ ਇਸ ਸ਼ਬਦ ਦੇ ਅਰਥ 'ਪਨਾਹ ਮੰਗਣਾ' ਹਨ । ਇਹ ਮੰਤਰ ਉਚਾਰ ਕੇ ਤਿਆਰ ਕੀਤੇ ਹੋਏ ਉਹ ਜੰਤਰ ਹਨ ਜਿਨ੍ਹਾਂ ਨੂੰ ਕੱਪੜੇ ਵਿਚ ਸਿਉਂ ਕੇ ਜਾਂ ਧਾਤ ਵਿਚ ਮੜ੍ਹ ਕੇ ਸਰੀਰ ਦੇ ਕਿਸੇ ਅੰਗ ਉੱਤੇ ਬੰਨ੍ਹਣ ਜਾਂ ਪਹਿਨਣ ਨਾਲ ਦੁਖ ਤਕਲੀਫ਼ਾਂ ਦੂਰ ਹੁੰਦੀਆਂ ਅਤੇ ਮੁਰਾਦਾਂ ਪੂਰੀਆਂ ਹੋਈਆਂ ਮੰਨੀਆਂ ਜਾਂਦੀਆਂ ਹਨ।

ਸਹਾਨੁਭੂਤੀ ਟੂਣੇ ਤੇ ਆਧਾਰਿਤ ਪੁਰਾਤਨ ਵਿਸ਼ਵਾਸ਼ ਅਨੁਸਾਰ ਲੋਕ ਕਿਸੇ ਰਿਸ਼ੀ-ਮੁਨੀ ਜਾਂ ਸੰਤ ਮਹਾਤਮਾ ਦੀ ਕੋਈ ਨਿਸ਼ਾਨੀ ਆਪਣੇ ਕੋਲ ਇਸ ਭਾਵਨਾ ਨਾਲ ਰੱਖ ਲੈਂਦੇ ਸਨ ਕਿ ਉਨ੍ਹਾਂ ਅੰਦਰ ਵੀ ਉਸ ਮਹਾਪੁਰਸ਼ ਦੇ ਗੁਣ ਰਚ ਜਾਣਗੇ । ਪੁਰਾਤਨ ਸਮੇਂ ਵਿਚ ਬਨਵਾਸੀ ਮਨੁੱਖ ਸ਼ਕਤੀ ਹਾਸਲ ਕਰਨ ਲਈ ਜੰਗਲੀ ਜਾਨਵਰਾਂ ਦੇ ਦੰਦ, ਹੱਡੀ ਜਾਂ ਵਾਲ ਆਪਣੀਆਂ ਬਾਹਾਂ ਨਾਲ ਬੰਨ੍ਹ ਲੈਂਦੇ ਸਨ ਤਾਂ ਕਿ ਉਸ ਪਸ਼ੂ ਦਾ ਬਲ ਉਨ੍ਹਾਂ ਅੰਦਰ ਪ੍ਰਵੇਸ਼ ਕਰ ਜਾਏ ।

ਪ੍ਰਭਾਵ ਪੱਖੋਂ ਤਵੀਤ ਤਿੰਨ ਤਰ੍ਹਾਂ ਦੇ ਹੁੰਦੇ ਹਨ- ਹਾਂ ਪੱਖੀ, ਨਾਂਹ ਪੱਖੀ ਅਤੇ ਆਭਾਵਾਤਮਕ। ਹਾਂ ਪੱਖੀ ਤਵੀਤ ਕਿਸੇ ਮੰਤਵ ਦੀ ਸਿੱਧੀ ਲਈ ਵਰਤੇ ਜਾਂਦੇ ਹਨ ਜਿਵੇਂ ਕਿਸੇ ਨੂੰ ਵਸ ਕਰਨ ਲਈ, ਔਲਾਦ ਪ੍ਰਾਪਤ ਕਰਨ ਲਈ, ਮੁਕਦਮਾ ਜਿੱਤਣ ਲਈ ਆਦਿ।

ਨਾਂਹ ਪੱਖੀ ਤਵੀਤ ਕਿਸੇ ਦੁਸ਼ਮਣ ਨੂੰ ਦੁਖ ਪਹੁੰਚਾਉਣ ਲਈ ਵਰਤੇ ਜਾਂਦੇ ਹਨ । ਇਨ੍ਹਾਂ ਤਵੀਤਾਂ ਨੂੰ ਦੁਸ਼ਮਣ ਦੇ ਘਰ ਕਿਸੇ ਥਾਂ ਦੱਬਿਆ ਜਾਂਦਾ ਹੈ ਜਾਂ ਖਾਣ ਪੀਣ ਦੀ ਕਿਸੇ ਚੀਜ਼ ਵਿਚ ਘੋਲ ਕੇ ਪਿਲਾ ਦਿੱਤਾ ਜਾਂਦਾ ਹੈ।

ਆਭਾਵਾਤਮਕ ਤਵੀਤ ਕਿਸੇ ਮਾੜੀ ਨਜ਼ਰ ਜਾਂ ਜਾਦੂ ਟੂਣੇ ਆਦਿ ਤੋਂ ਬਚਣ ਲਈ ਗਲੇ ਵਿਚ ਪਹਿਨਿਆ ਜਾਂਦਾ ਹੈ। ਅਜਿਹੇ ਤਵੀਤ ਨੂੰ 'ਰੱਖ' ਜਾਂ 'ਫੁੱਲ' ਵੀ ਕਿਹਾ ਜਾਂਦਾ ਹੈ। ਮਾੜੀ ਨਜ਼ਰ ਤੋਂ ਬਚਣ ਲਈ ਵਰਤੇ ਜਾਣ ਵਾਲੇ ਤਵੀਤ ਨੂੰ 'ਨਜ਼ਰ ਦਾ ਫੁੱਲ' ਕਿਹਾ ਜਾਂਦਾ ਹੈ। ਵਧੀਆ ਅਤੇ ਵਧੇਰੇ ਮੱਖਣ ਪ੍ਰਾਪਤ ਕਰਨ ਲਈ ਮਧਾਣੀ ਨਾਲ ਬੰਨ੍ਹੇ ਤਵੀਤ ਨੂੰ 'ਮਧਾਣੀ ਦਾ ਫੁੱਲ' ਕਹਿੰਦੇ ਹਨ।

ਤਵੀਤ ਜੰਤਰਾਂ ਤੋਂ ਇਲਾਵਾ ਕਾਗਜ਼ ਦੇ ਟੁਕੜੇ ਉੱਤੇ ਲਿਖੇ ਹੋਏ ਅੱਖਰ ਜਾਂ ਚਿੰਨ੍ਹ ਵੀ ਹੋ ਸਕਦੇ ਹਨ। ਕਾਗਜ਼ ਦੇ ਟੁਕੜਿਆਂ ਉੱਤੇ ਕੁਰਾਨ ਦੀ ਕੋਈ ਆਇਤ, ਸਵਾਸਤਿਕ ਦਾ ਚਿੰਨ੍ਹ ਜਾਂ ਓਮ ਆਦਿ ਉਕਰੇ ਹੁੰਦੇ ਹਨ। ਕਈ ਵੇਰ ਖਾਨੇ ਵਾਹ ਕੇ ਕੁਝ ਹਿੰਦਸੇ ਦਰਜ ਕੀਤੇ ਜਾਂਦੇ ਹਨ ਜਿਨ੍ਹਾਂ ਨੂੰ ਜਿਸ ਪਾਸਿਓਂ ਵੀ ਜੋੜੋ ਉਨ੍ਹਾਂ ਦਾ ਅੰਕ ਇਕੋ ਬੈਠਦਾ ਹੈ। ਕਈ ਲੋਕ ਦੇਵੀ ਦੇਵਤਿਆਂ ਜਾਂ ਗ੍ਰਹਿਆਂ ਦੇ ਚਿੰਨ੍ਹ ਉਕਰਵਾ ਕੇ ਵੀ ਤਵੀਤ ਤਿਆਰ ਕਰਵਾਉਂਦੇ ਹਨ । ਇਨ੍ਹਾਂ ਤਵੀਤਾਂ ਨੂੰ ਤਾਂਬੇ ਜਾਂ ਚਾਂਦੀ ਦੀ ਡੱਬੀ ਵਿਚ ਮੜ੍ਹਵਾ ਕੇ ਸਰੀਰ ਨਾਲ ਬੰਨ੍ਹਿਆ ਜਾਂਦਾ ਹੈ।

ਵਸਤੂਗਤ ਤਵੀਤ ਪਸ਼ੂ, ਪੰਛੀ ਦਾ ਕੋਈ ਅੰਗ ਜਿਵੇਂ ਖੁਰ, ਨਹੁੰ, ਸਿੰਗ, ਦੰਦ, ਵਾਲ ਆਦਿ ਹੁੰਦੇ ਹਨ ਜਿਹੜੇ ਆਮ ਤੌਰ ਤੇ ਮਰਦ ਆਪਣੇ ਡੌਲਿਆਂ ਨਾਲ ਬੰਨ੍ਹਦੇ ਹਨ । ਪਾਲਤੂ ਪਸ਼ੂਆਂ ਦੀ ਰੱਖਿਆ ਲਈ ਵੀ ਉਨ੍ਹਾਂ ਦੇ ਗਲ ਵਿਚ ਤਵੀਤ ਪਹਿਨਾਏ ਜਾਂਦੇ ਹਨ । ਖੇਤਾਂ ਦੀ ਉਪਜ ਵਧਾਉਣ ਲਈ ਕਈ ਕਿਸਾਨ ਤਵੀਤ ਧਰਤੀ ਵਿਚ ਦਬਦੇ ਹਨ ਅਤੇ ਕਈ ਕਾਰੀਗਰ ਆਪਣੇ ਕੰਮ ਕਾਰ ਦੀ ਬਰਕਤ ਲਈ ਆਪਣੇ ਸੰਦਾਂ ਨਾਲ ਤਵੀਤ ਬੰਨ੍ਹਦੇ ਹਨ।

ਤਵੀਤ ਦੀ ਸ਼ਕਲ ਵਰਗਾ ਛੋਟਾ ਗਹਿਣਾ ਜਿਸ ਨੂੰ ਤਵੀਤੜੀ ਆਖਦੇ ਹਨ, ਆਮ ਤੌਰ ਤੇ ਲਾਲ ਜਾਂ ਕਾਲੇ ਧਾਗੇ ਵਿਚ ਪਰੋ ਕੇ ਔਰਤਾਂ ਦੁਆਰਾ ਪਹਿਨਿਆ ਜਾਂਦਾ ਹੈ । ਤਵੀਤੜੀ ਪਾਨ ਦੇ ਪੱਤੇ ਵਰਗੀ ਸੋਨੇ ਜਾਂ ਚਾਂਦੀ ਦੀ ਬਣੀ ਹੁੰਦੀ ਹੈ ਅਤੇ ਕੁੰਡਿਆਂ ਨਾਲ ਬੰਨ੍ਹ ਕੇ ਸਿਰ ਦੀ ਰੱਖਿਆ ਲਈ ਸਿਰ ਦੇ ਅਗਲੇ ਤੇ ਪਿਛਲੇ ਪਾਸੇ ਲਟਕਾਈ ਜਾਂਦੀ ਹੈ।

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.

**ਤਾਨ, ਜਸਵੰਤ ਸਿੰਘ** : ਗੁਰੂ ਇਤਿਹਾਸ ਨੂੰ ਬੀਰ ਰਸ ਵਾਲੀ ਗਾਇਨ ਸ਼ੈਲੀ ਵਿਚ ਪੇਸ਼ ਕਰਨ ਵਾਲੇ ਇਸ ਢਾਡੀ ਦਾ ਜਨਮ 22 ਦਸੰਬਰ, 1993 ਨੂੰ ਫਤਹਿਗੜ੍ਹ ਸਹਿਬ ਜ਼ਿਲ੍ਹੇ ਦੇ



ਜਸਵੰਤ ਸਿੰਘ ਤਾਨ

ਪਿੰਡ ਖੇੜੀ ਬੀਰ ਸਿੰਘ ਵਿਖੇ ਹੋਇਆ। ਇਸ ਦੀ ਗਰਜਵੀਂ ਆਵਾਜ਼, ਜੋਸ਼ੀਲਾ ਭਾਸ਼ਣ ਅਤੇ ਜੰਗਜੂ ਸੰਗੀਤਕ ਧੁਨਾਂ ਜੰਗ ਦੇ ਮੈਦਾਨ ਜਿਹਾ ਨਜ਼ਾਰਾ ਪੇਸ਼ ਕਰਦੀਆਂ ਹਨ । ਇਤਿਹਾਸ ਦੀ ਵਿਆਖਿਆ ਸਮੇਂ ਸਹੀ ਤਾਰੀਖਾਂ ਦਾ ਜ਼ਿਕਰ ਅਤੇ ਢੁੱਕਵੀਂ ਸ਼ਬਦਾਵਲੀ ਦੀ ਵਰਤੋਂ ਇਸ ਦੀ ਢਾਡੀ ਕਲਾ ਦੇ ਵਿਸ਼ੇਸ਼ ਗੁਣ ਹਨ । ਇਸ ਨੇ ਆਪਣੇ ਢਾਡੀ ਜਥੇ ਸਹਿਤ ਦੇਸ ਪਰਦੇਸ ਵਿਚ

ਬੀਰ ਰਸੀ ਵਾਰਾਂ ਦਾ ਗਾਇਨ ਕੀਤਾ । ਇਸ ਦੀਆਂ ਲਗਭਗ 500 ਕਵਿਤਾਵਾਂ ਵੱਖ ਵੱਖ ਰਸਾਲਿਆਂ ਅਤੇ ਅਖਬਾਰਾਂ ਵਿਚ ਛੱਪ ਚੁੱਕੀਆਂ ਹਨ।

ਇਸ ਨੂੰ ਸਮੇਂ ਸਮੇਂ ਤੇ ਵੱਖ ਵੱਖ ਧਾਰਮਿਕ ਸੰਸਥਾਵਾਂ ਵੱਲੋਂ ਸਨਮਾਨਿਤ ਕੀਤਾ ਗਿਆ । ਸੰਨ 1995 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਢਾਡੀ ਵੱਜੋਂ ਸਨਮਾਨਿਤ ਕੀਤਾ ਗਿਆ।

ਹ. ਪੁ.–ਸ. ਸ਼ੁ. (1995)-ਭਾ. ਵਿ. ਪੰ.

**ਤਾਨਪੂਰਾ** : ਵੇਖੋ ਤੰਬੂਰਾ

**ਤਾਰਾ ਸਿੰਘ (ਕੰਵਰ)** : ਮਹਾਰਾਜਾ ਰਣਜੀਤ ਸਿੰਘ ਦਾ ਪੁੱਤਰ ਸੀ ਜੋ ਰਾਣੀ ਮਹਿਤਾਬ ਕੌਰ ਦੀ ਕੁੱਖੋਂ ਪੈਦਾ ਹੋਇਆ। ਮਹਾਰਾਜਾ ਰਣਜੀਤ ਸਿੰਘ ਜਦੋਂ ਗੋਰਖਿਆਂ ਨੂੰ ਹਰਾਉਣ ਤੋਂ ਬਾਅਦ ਕਾਂਗੜਾ ਤੋਂ ਜਵਾਲਾਮੁਖੀ ਆਉਂਦੇ ਹੋਏ ਅਜੇ ਪਹਾੜਾਂ ਵਿਚ ਹੀ ਸੀ ਤਾਂ ਉਸ ਨੂੰ ਖਬਰ ਮਿਲੀ ਕਿ ਉਸ ਦੀ ਪਹਿਲੀ ਪਤਨੀ ਮਹਿਤਾਬ ਕੌਰ ਦੇ ਘਰ ਜੌੜੇ ਪੁੱਤਰਾਂ ਨੇ ਜਨਮ ਲਿਆ ਹੈ। ਸ਼ਾਹੀ ਕੈਂਪ ਵਿਚ ਬਹੁਤ ਖੁਸ਼ੀ ਮਨਾਈ ਗਈ। ਮਹਾਰਾਜੇ ਨੇ ਬਹੁਤ ਸਾਰਾ ਧਨ ਖ਼ੈਰਾਤ ਵੱਜੋਂ ਵੰਡਿਆ ਅਤੇ ਲਾਹੌਰ ਸ਼ਹਿਰ ਕਈ ਰਾਤਾਂ ਤਕ ਰੌਸ਼ਨਾਇਆ ਗਿਆ। ਇਨ੍ਹਾਂ ਜੁੜਵੇਂ ਸ਼ਹਿਜ਼ਾਦਿਆਂ ਦੇ ਨਾਂ ਸ਼ੇਰ ਸਿੰਘ ਅਤੇ ਤਾਰਾ ਸਿੰਘ ਰਖੇ ਗਏ ।

ਮਹਾਰਾਜਾ ਰਣਜੀਤ ਸਿੰਘ ਦੇ ਸਬੰਧ ਆਪਣੀ ਸੱਸ ਸਦਾ ਕੌਰ ਨਾਲ ਕਿਉਂਕਿ ਕਾਫ਼ੀ ਵਿਗੜ ਚੁਕੇ ਸਨ ਇਸ ਲਈ ਉਸ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਕਿਹਾ ਕਿ ਖੜਕ ਸਿੰਘ ਨੂੰ ਕਾਫ਼ੀ ਜਾਗੀਰਾਂ ਦਿੱਤੀਆਂ ਜਾ ਚੁੱਕੀਆਂ ਹਨ, ਇਸ ਲਈ ਉਸ ਦੇ ਦੋਹਤਰੇ ਸ਼ੇਰ ਸਿੰਘ ਅਤੇ ਤਾਰਾ ਸਿੰਘ ਨੂੰ ਵੀ ਕੁਝ ਹਿੱਸਾ ਮਿਲਣਾ ਚਾਹੀਦਾ ਹੈ। ਗੱਲ ਕਰਨ ਦੇ ਬਹਾਨੇ ਮਹਾਰਾਜਾ ਰਣਜੀਤ ਸਿੰਘ ਨੇ ਸਦਾ ਕੌਰ ਨੂੰ ਲਾਹੌਰ ਬੁਲਾ ਭੇਜਿਆ ਅਤੇ ਕੈਦ ਕਰ ਲਿਆ । ਇਥੋਂ ਤਕ ਕਿ ਮਹਾਰਾਜਾ ਵੱਲੋਂ ਉਸ ਨੂੰ ਉਸਦੀ ਬਦਨੀ (ਸਤਲੁਜ ਪਾਰ) ਦੀ ਜਾਗੀਰ ਦਾ ਪ੍ਰਬੰਧ ਦੇਖਣ ਦਾ ਮੌਕਾ ਵੀ ਨਾ ਦਿੱਤਾ ਗਿਆ ।

ਸੰਨ 1825 ਵਿਚ ਮਿਸਰ ਦੀਵਾਨ ਚੰਦ ਦੀ ਮੌਤ ਹੋ ਗਈ। ਉਸ ਦੀ ਮੌਤ ਨਾਲ ਦਰਬਾਰ ਵਿਚ ਯੋਗ ਪੰਜਾਬੀ ਜਰਨੈਲਾਂ ਦੀ ਘਾਟ ਉਤਸੁਕਤਾ ਦਾ ਕਾਰਨ ਬਣਦੀ ਗਈ। ਮਹਾਰਾਜੇ ਦਾ ਧਿਆਨ ਹੁਣ ਯੂਰਪੀ ਜਰਨੈਲਾਂ ਖਾਸ ਕਰ ਕੇ ਜਰਨੈਲ ਵੈਨਤੂਰਾ ਵੱਲ ਜ਼ਿਆਦਾ ਖਿਚਿਆ ਗਿਆ । ਥੋੜ੍ਹੀ ਬਹੁਤ ਕਮਾਂਡ ਉਸ ਨੇ ਖੜਕ ਸਿੰਘ ਜਾਂ ਸ਼ੇਰ ਸਿੰਘ ਨੂੰ ਵੀ ਸੌਂਪੀ ਹੋਈ ਸੀ ਅਤੇ ਸ਼ੇਰ ਸਿੰਘ ਇਕ ਕਾਬਲ ਫ਼ੌਜੀ ਕਮਾਂਡਰ ਦੀ ਹੈਸੀਅਤ ਵਿਚ ਉਭਰ ਕੇ ਅਗੇ ਆ ਰਿਹਾ ਸੀ। ਇਸੇ ਲਈ ਸ਼ੇਰ ਸਿੰਘ ਦੀ ਵੱਧ ਰਹੀ ਲੋਕਪ੍ਰਿਯਤਾ ਨੇ ਖੜਕ ਸਿੰਘ ਅਤੇ ਉਸ ਦੀ ਮਾਤਾ ਰਾਜ ਕੌਰ ਨੂੰ ਪਰੇਸ਼ਾਨ ਕਰਨਾ ਸ਼ੁਰੂ ਕਰ ਦਿੱਤਾ ।

ਜਨਵਰੀ, 1826 ਵਿਚ ਜਦੋਂ ਮਹਾਰਾਜਾ ਰਣਜੀਤ ਸਿੰਘ ਬਾਹਰ ਦੌਰੇ ਤੇ ਗਿਆ ਤਾਂ ਉਸ ਨੇ ਆਪਣੀ ਜਗ੍ਹਾ ਸ਼ੇਰ ਸਿੰਘ ਨੂੰ ਕੰਮ ਕਾਜ ਦੇਖਣ ਲਈ ਨਿਯੁਕਤ ਕੀਤਾ । ਖੜਕ ਸਿੰਘ ਨੂੰ ਇਸ ਨਿਯੁਕਤੀ ਵਿਚ ਨਿੱਜੀ ਰੰਜਸ਼ ਦਾ ਅਹਿਸਾਸ ਹੋਇਆ । ਬਾਅਦ ਵਿਚ ਜਦ ਮਹਾਰਾਜਾ ਰਣਜੀਤ ਸਿੰਘ ਸਖ਼ਤ ਬੀਮਾਰ ਹੋ ਗਿਆ ਤਾਂ ਖੜਕ ਸਿੰਘ ਨੇ ਬਰਤਾਨਵੀ ਸ਼ਾਸਕਾਂ ਨਾਲ ਗੱਦੀ ਉੱਪਰ ਉਸ ਨੂੰ ਬਿਠਾਉਣ ਲਈ ਮਦਦ ਦੇਣ ਬਾਰੇ ਗੱਲਬਾਤ ਜਾਰੀ ਕੀਤੀ । ਇਸੇ ਗਲਬਾਤ ਰਾਹੀਂ ਇਕ ਹੋਰ ਅਫਵਾਹ ਵੀ ਫੈਲਾਈ ਗਈ ਕਿ ਨਾ ਸ਼ੇਰ ਸਿੰਘ ਅਤੇ ਨਾ ਹੀ ਤਾਰਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਅਸਲ ਪੁੱਤਰ ਹਨ ਸਗੋਂ ਸਦਾ ਕੌਰ ਵਲੋਂ ਮਹਾਰਾਜਾ ਤੋਂ ਜਾਗੀਰਾਂ ਹਾਸਲ ਕਰਨ ਲਈ ਠੋਸੇ ਗਏ ਹਨ।

ਕਈ ਇਤਿਹਾਸਕਾਰ ਵੀ ਇਸ ਨਾਲ ਸਹਿਮਤ ਹਨ ਕਿ ਇਹ ਦੋਵੇਂ ਪੁੱਤਰ ਮਹਿਤਾਬ ਕੌਰ ਦੀ ਕੁੱਖੋਂ ਪੈਦਾ ਨਹੀਂ ਸਨ ਹੋਏ ਸਗੋਂ ਕਿਸੇ ਨੀਵੀਂ ਜਾਤ ਦੀ ਇਸਤਰੀ ਦੇ ਪੁੱਤਰ ਸਨ ਜੋ ਮਹਾਰਾਜਾ ਦੇ ਪ੍ਰਵਾਨ ਚੜ੍ਹਾਏ ਗਏ । ਇਸ ਦੇ ਸਬੂਤ ਵਿਚ ਉਹ ਇਹ ਦਲੀਲ ਪੇਸ਼ ਕਰਦੇ ਹਨ ਕਿ ਮਹਿਤਾਬ ਕੌਰ ਨੇ ਬਹੁਤਾ ਸਮਾਂ ਆਪਣੀ ਮਾਂ ਸਦਾ ਕੌਰ ਕੋਲ ਹੀ ਬਿਤਾਇਆ ਸੀ ਅਤੇ ਪਹਿਲਾ ਜਨਮਿਆ ਬੱਚਾ ਖੜਕ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਚਹੇਤਾ ਬਣਿਆ । ਬੇਸ਼ਕ ਸ਼ੇਰ ਸਿੰਘ ਇਕ ਕਾਬਲ ਜਰਨੈਲ ਵੱਜੋਂ ਸਿੱਧ ਹੋਇਆ ਪਰ ਇਤਿਹਾਸ ਤਾਰਾ ਸਿੰਘ ਬਾਰੇ ਕੁਝ ਹੋਰ ਕਹਿਣ ਵਿਚ ਸਹਾਈ ਨਹੀਂ ਹੁੰਦਾ ।

ਹ. ਪੁ.–ਹਿ. ਸਿ.-ਖੁਸ਼ਵੰਤ ਸਿੰਘ: 5; ਰਣਜੀਤ ਸਿੰਘ ਮਹਾਰਾਜਾ ਆਫ਼ ਦੀ ਪੰਜਾਬ-ਖੁਸ਼ਵੰਤ ਸਿੰਘ: 67, 136

**ਤਾਰਾ ਸਿੰਘ, ਮਾਸਟਰ** : ਪੰਜਾਬ ਦੇ ਇਸ ਪ੍ਰਮੁੱਖ ਸਿਆਸਤਦਾਨ ਦਾ ਜਨਮ ਰਾਵਲਪਿੰਡੀ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਹਰਿਆਲ ਵਿਖੇ ਮਲਹੋਤਰਾ ਜਾਤੀ ਦੇ ਇਕ ਹਿੰਦੂ ਪਰਿਵਾਰ ਵਿਚ 24 ਜੂਨ, 1885 ਨੂੰ ਹੋਇਆ । ਜਦੋਂ ਇਹ ਸਕੂਲ ਵਿਚ ਵਿਦਿਆ ਹਾਸਲ ਕਰ ਰਿਹਾ ਸੀ ਤਾਂ ਇਸ ਨੇ ਸਿੱਖ ਧਰਮ



ਮਾਸਟਰ ਤਾਰਾ ਸਿੰਘ

ਅਪਣਾ ਲਿਆ। ਕੁਝ ਸਮਾਂ ਰਾਵਲਪਿੰਡੀ ਵਿਚ ਵਿਦਿਆ ਲੈਣ ਤੋਂ ਬਾਅਦ ਇਸ ਨੇ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲਾ ਲਿਆ ਅਤੇ 1907 ਈ. ਵਿਚ ਬੀ.ਏ. ਦੀ ਡਿਗਰੀ ਹਾਸਲ ਕੀਤੀ । ਇਸ ਨੇ ਲਾਇਲਪੁਰ ਵਿਖੇ ਖ਼ਾਲਸਾ ਹਾਈ ਸਕੂਲ ਦੀ ਸਥਾਪਨਾ ਵਿਚ ਕਾਫ਼ੀ ਸਹਾਇਤਾ ਕੀਤੀ ਅਤੇ ਉਥੇ ਹੀ ਇਹ ਮਾਸਟਰ ਲਗ ਗਿਆ । ਇਸ ਤਰ੍ਹਾਂ 'ਮਾਸਟਰ' ਦਾ ਤਖ਼ਲਸ ਇਸ ਦੇ ਨਾਂ ਨਾਲ ਉਸ ਸਮੇਂ ਤੋਂ ਹੀ ਚਲਦਾ ਆ ਰਿਹਾ ਸੀ।

ਇਹ ਅਕਾਲੀ ਦਲ ਦੇ ਸਥਾਪਨਾ ਸਮੇਂ ਤੋਂ ਹੀ ਉਸ ਵਿਚ ਸ਼ਾਮਲ ਹੋ ਗਿਆ ਅਤੇ 1930 ਈ. ਦੇ ਨੇੜੇ ਇਹ ਸਿੱਖ ਮਸਲਿਆਂ ਬਾਰੇ ਇਕ ਤਕੜੀ ਸ਼ਖਸੀਅਤ ਬਣ ਚੁੱਕਾ ਸੀ । ਦੇਸ਼ ਦੀ ਆਜ਼ਾਦੀ ਲਈ ਜਦ ਸੰਘਰਸ਼ ਤੇਜ਼ੀ ਫੜ ਰਿਹਾ ਸੀ ਅਤੇ ਥਾਂ ਥਾਂ ਤੇ ਅੰਗਰੇਜ਼ ਵਿਰੋਧੀ ਜਲਸੇ ਅਤੇ ਜਲੂਸ ਕੱਢੇ ਜਾ ਰਹੇ ਸਨ

ਤਾਂ ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਵਿਦਿਆਰਥੀਆਂ ਵੱਲੋਂ ਵੀ ਅਜਿਹਾ ਇਕ ਮੁਜ਼ਾਹਰਾ ਕੀਤਾ ਗਿਆ ਜਿਸ ਦੇ ਮੁੱਖ ਪ੍ਰਬੰਧਕਾਂ ਵਿਚ ਮਾਸਟਰ ਤਾਰਾ ਸਿੰਘ ਇਕ ਸੀ । ਇਸ ਨੇ ਗੁਰਦੁਆਰਾ ਸੁਧਾਰ ਲਹਿਰ ਵਿਚ ਵੀ ਕਾਫ਼ੀ ਵੱਧ ਚੜ੍ਹ ਕੇ ਹਿੱਸਾ ਲਿਆ । ਗੁਰੂ ਕੇ ਬਾਗ ਮੋਰਚੇ ਵਿਚ ਇਸ ਨੂੰ ਗ੍ਰਿਫ਼ਤਾਰ ਕੀਤਾ ਗਿਆ । ਸਿੱਖ ਗੁਰਦੁਆਰਾ ਐਕਟ ਦੇ ਪਾਸ ਹੋਣ ਸਮੇਂ ਜਦ ਅੰਗਰੇਜ਼ਾਂ ਵੱਲੋਂ ਸਿੱਖ ਨੇਤਾਵਾਂ ਨਾਲ ਗੱਲਬਾਤ ਕੀਤੀ ਜਾ ਰਹੀ ਸੀ ਤਾਂ ਲਾਰਡ ਹੈਲੇ (ਲੈਫਟੀਨੈਂਟ ਗਵਰਨਰ) ਵੱਲੋਂ ਲਾਹੌਰ ਕਿਲੇ ਵਿਚ ਕੈਦ ਕੀਤੇ ਸਿੱਖਾਂ ਨੂੰ ਸੋਧਿਆ ਹੋਇਆ ਗੁਰਦੁਆਰਾ ਬਿਲ ਦਿਖਾਇਆ ਗਿਆ । ਕੈਦੀ ਸਿੱਖ ਨੇਤਾਵਾਂ ਦੇ ਮਹਿਤਾਬ ਸਿੰਘ ਵਾਲੇ ਧੜੇ ਨੇ ਅੰਗਰੇਜ਼ਾਂ ਨੂੰ ਮਿਲਵਰਤਨ ਦੇਣ ਦਾ ਵਾਅਦਾ ਕੀਤਾ ਅਤੇ ਉਹ ਰਿਹਾਅ ਕਰ ਦਿੱਤੇ ਗਏ ਜਦ ਕਿ ਵੱਡੀ ਗਿਣਤੀ ਜਿਨ੍ਹਾਂ ਵਿਚ ਬਾਬਾ ਖੜਕ ਸਿੰਘ, ਮਾਸਟਰ ਤਾਰਾ ਸਿੰਘ ਵੀ ਸਨ, ਨੇ ਰਿਹਾਈ ਲਈ ਸ਼ਰਤਾਂ ਮੰਨਣ ਤੋਂ ਇਨਕਾਰ ਕਰ ਦਿੱਤਾ । ਇਸ ਤਰ੍ਹਾਂ ਇਹ ਇਸ ਲਹਿਰ ਦਾ ਇਕ ਸ਼ਕਤੀਸ਼ਾਲੀ ਨੇਤਾ ਬਣਨ ਵਿਚ ਕਾਮਯਾਬ ਹੋਇਆ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਂਦ ਵਿਚ ਆਉਣ ਨਾਲ ਵੱਖ ਵੱਖ ਧੜਿਆਂ ਵਿਚ ਇਸ ਉੱਤੇ ਕੰਟਰੋਲ ਲਈ ਅੰਦਰੂਨੀ ਲੜਾਈ ਜਾਰੀ ਰਹੀ ਪਰ ਫ਼ਿਰ ਵੀ ਮਾਸਟਰ ਤਾਰਾ ਸਿੰਘ ਦਾ ਧੜਾ (ਕੁਝ ਸਮਾਂ ਛੱਡ ਕੇ) ਚਾਰ ਦਹਾਕਿਆਂ ਤਕ ਇਸ ਉੱਪਰ ਹਾਵੀ ਰਿਹਾ।

ਸਾਈਮਨ ਕਮਿਸ਼ਨ ਦੇ ਭਾਰਤ ਆਉਣ ਵੇਲੇ ਇਕ ਸਰਬ ਪਾਰਟੀ ਕਾਨਫ਼ਰੰਸ (1927) ਵਿਚ ਮੋਤੀ ਲਾਲ ਨਹਿਰੂ ਨੂੰ ਭਾਰਤ ਦਾ ਸੰਵਿਧਾਨ ਉਲੀਕਣ ਬਾਰੇ ਨਿਯੁਕਤ ਕੀਤਾ ਗਿਆ । ਇਸ ਕਮੇਟੀ ਨੇ ਜੋ ਰਿਪੋਟ ਪੇਸ਼ ਕੀਤੀ ਉਸ ਨੂੰ ਸਿੱਖਾਂ ਨੇ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਮਾਸਟਰ ਤਾਰਾ ਸਿੰਘ ਨੇ ਕਰੜੇ ਸ਼ਬਦਾਂ ਵਿਚ ਇਸ ਦੀ ਵਿਰੋਧਤਾ ਕੀਤੀ ਕਿਉਂਕਿ ਇਹ ਸਿੱਖਾਂ ਦੀਆਂ ਔਕੜਾਂ ਨੂੰ ਹੱਲ ਕਰਨ ਵਿਚ ਸਹਾਈ ਨਹੀਂ ਸੀ ਹੋ ਸਕਦੀ। ਇਸ ਕਾਰਨ ਬਾਬਾ ਖੜਕ ਸਿੰਘ ਧੜੇ ਨੇ ਕਾਂਗਰਸੀਆਂ ਨਾਲੋਂ ਆਪਣੇ ਸਬੰਧ ਤੋੜ ਲਏ ਜਦ ਕਿ ਮਾਸਟਰ ਤਾਰਾ ਸਿੰਘ ਨੇ ਇਸ ਦੀ ਵਿਰੋਧਤਾ ਕਰਦਿਆਂ ਹੋਇਆਂ ਵੀ ਕਾਂਗਰਸ ਨੂੰ ਮਿਲਵਰਤਨ ਦੇਣਾ ਜਾਰੀ ਰਖਿਆ ।

ਭਾਰਤੀ ਲੋਕਾਂ ਨੂੰ ਰਾਜਨੀਤੀ ਵਿਚ ਪ੍ਰਤੀਨਿਧਤਾ ਦੇਣ ਲਈ ਜਦ ਕ੍ਰਿਪਸ ਮਿਸ਼ਨ ਮਾਰਚ-ਅਪ੍ਰੈਲ, 1942 ਵਿਚ ਭਾਰਤ ਆਇਆ ਤਾਂ ਵੱਖ ਵੱਖ ਜਥੇਬੰਦੀਆਂ ਵੱਲੋਂ ਆਪਣੇ ਵਿਚਾਰ ਇਸ ਕਮਿਸ਼ਨ ਅਗੇ ਪੇਸ਼ ਕਰਨ ਲਈ ਕਮੇਟੀਆਂ ਬਣਾਈਆਂ ਗਈਆਂ। ਸਿੱਖਾਂ ਦੀ ਪ੍ਰਤੀਨਿਧਤਾ ਕਰਨ ਲਈ ਮਾਸਟਰ ਤਾਰਾ ਸਿੰਘ, ਬਲਦੇਵ ਸਿੰਘ, ਸਰ ਜੋਗਿੰਦਰ ਸਿੰਘ ਅਤੇ ਉੱਜਲ ਸਿੰਘ ਨੂੰ ਚੁਣਿਆ ਗਿਆ ਪਰ ਮਾਸਟਰ ਤਾਰਾ ਸਿੰਘ ਵੱਲੋਂ ਇਸ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਗਿਆ ਕਿ ਇਸ ਨਾਲ ਭਾਰਤ ਦੀ ਵੰਡ ਹੋਣ ਦਾ ਖ਼ਤਰਾ ਪੈਦਾ ਹੁੰਦਾ ਸੀ। ਮਾਸਟਰ ਤਾਰਾ ਸਿੰਘ ਨੇ ਇਥੋਂ ਤਕ ਕਿਹਾ ਕਿ ਸਿੱਖ ਇਕ ਵੱਖਰੀ ਕੌਮ ਹੈ ਪਰ ਗਿਆਨੀ ਕਰਤਾਰ ਸਿੰਘ ਅਤੇ ਉੱਜਲ ਸਿੰਘ ਨੇ ਇਸ ਦੀ ਵਿਰੋਧਤਾ ਕਰਦਿਆਂ 'ਆਜ਼ਾਦ ਪੰਜਾਬ' ਸਕੀਮ ਨੂੰ ਪਾਕਿਸਤਾਨ ਦੇ ਬਦਲ ਵਜੋਂ ਹੋਂਦ ਵਿਚ ਲਿਆਉਣ ਤੇ ਜ਼ੋਰ ਦਿੱਤਾ ।

ਦੂਜੇ ਸੰਸਾਰ ਯੁਧ ਤੋਂ ਬਾਅਦ ਅੰਗਰੇਜ਼ਾਂ ਨੇ ਇਕ ਵਾਰ ਫ਼ਿਰ ਭਾਰਤੀ ਨੇਤਾਵਾਂ ਨੂੰ ਰਿਹਾਅ ਕਰ ਦਿੱਤਾ ਅਤੇ ਇਕ 21 ਮੈਂਬਰੀ ਕਮੇਟੀ ਜਿਸ ਵਿਚ ਮਾਸਟਰ ਤਾਰਾ ਸਿੰਘ ਵੀ ਸ਼ਾਮਲ ਸੀ, ਨੂੰ ਸੱਦਾ ਦਿੱਤਾ । ਇਸ ਕਮੇਟੀ ਦੀ ਮੀਟਿੰਗ ਸ਼ਿਮਲਾ ਵਿਖੇ ਹੋਈ ਪਰ ਮੁਸਲਿਮ ਲੀਗ ਵੱਲੋਂ ਸਖ਼ਤ ਰਵੱਈਆ ਅਪਨਾਉਣ ਕਰ ਕੇ ਭਾਰਤ ਦੇ ਬਟਵਾਰੇ ਦਾ ਕੰਮ ਸ਼ੁਰੂ ਹੋਇਆ।

ਸੰਨ 1946 ਵਿਚ ਮਿਸਟਰ ਐਟਲੀ ਜੋ ਕਿ ਬਰਤਾਨੀਆ ਦਾ ਪ੍ਰਧਾਨ ਮੰਤਰੀ ਸੀ, ਨੇ ਕੈਬਨਿਟ ਮੰਤਰੀਆਂ ਦੀ ਇਕ ਟੀਮ ਭਾਰਤ ਭੇਜਣ ਦਾ ਐਲਾਨ ਕੀਤਾ ਜੋ ਕਿ ਭਾਰਤ ਦੀ ਆਜ਼ਾਦੀ ਲਈ ਅਗਲੇਰੇ ਕਦਮਾਂ ਤੇ ਵਿਚਾਰ ਕਰ ਸਕੇ। ਇਸ ਕਮੇਟੀ ਵਿਚ ਸਿੱਖਾਂ ਦੀ ਪ੍ਰਤੀਨਿਧਤਾ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਹਰਨਾਮ ਸਿੰਘ ਅਤੇ ਬਲਦੇਵ ਸਿੰਘ ਨੇ ਕੀਤੀ । ਇਨ੍ਹਾਂ ਪ੍ਰਤੀਨਿਧਾਂ ਵੱਲੋਂ ਵੱਖ ਵੱਖ ਸੁਝਾਵਾਂ ਦੇ ਕਾਰਨ ਸਿੱਖਾਂ ਦੀ ਕੋਈ ਵੀ ਮੰਗ ਪ੍ਰਵਾਨ ਨਾ ਚੜ੍ਹ ਸਕੀ।

2 ਮਾਰਚ, 1946 ਨੂੰ ਖ਼ਿਜ਼ਰ ਹਯਾਤ ਖਾਂ ਦੀ ਪੰਜਾਬ ਸਰਕਾਰ ਨੇ ਅਸਤੀਫ਼ਾ ਦੇ ਦਿੱਤਾ। ਮਾਸਟਰ ਤਾਰਾ ਸਿੰਘ ਨੇ ਜੋਸ਼ ਵਿਚ ਆ ਕੇ ਭਰੇ ਇਕੱਠ ਵਿਚ ਆਪਣੀ ਕ੍ਰਿਪਾਨ ਮਿਆਨ ਵਿਚੋਂ ਕੱਢ ਕੇ ਪਾਕਿਸਤਾਨ ਦੀ ਹੋਂਦ ਦੇ ਵਿਰੁੱਧ ਰੋਸ ਪ੍ਰਗਟ ਕੀਤਾ। ਇਸ ਤੋਂ ਬਾਅਦ ਪੰਜਾਬ ਦੇ ਕਈ ਸ਼ਹਿਰਾਂ ਅੰਮ੍ਰਿਤਸਰ, ਰਾਵਲਪਿੰਡੀ, ਗੁਜਰਾਤ, ਮੁਲਤਾਨ ਅਤੇ ਕੈਂਬਲਪੁਰ ਵਿਚ ਦਹਿਸ਼ਤ ਦੀ ਲਹਿਰ ਫੈਲ ਗਈ । 13 ਅਪ੍ਰੈਲ, 1947 ਨੂੰ ਮਾਸਟਰ ਤਾਰਾ ਸਿੰਘ ਨੇ 280 ਜਥੇਦਾਰਾਂ ਨਾਲ ਅਕਾਲ ਤਖ਼ਤ ਸਾਹਿਬ ਉੱਤੇ ਸੰਪ੍ਰਦਾਇ ਨੂੰ ਕਤਲੇਆਮ ਤੋਂ ਬਚਾਉਣ ਲਈ ਪ੍ਰਣ ਕੀਤਾ। ਇਸ ਤੋਂ ਬਾਅਦ ਫਿਰਕੂ ਫ਼ਸਾਦਾਂ ਸਮੇਂ ਮਾਸਟਰ ਤਾਰਾ ਸਿੰਘ ਨੇ ਉੱਤਰ ਪੱਛਮੀ ਸਰਹੱਦੀ ਇਲਾਕੇ ਵਿਚੋਂ ਸਿੱਖਾਂ ਨੂੰ ਕੱਢ ਲਿਆਉਣ ਲਈ ਬੜੀ ਮਿਹਨਤ ਕੀਤੀ।

ਦੇਸ਼ ਦੀ ਵੰਡ ਉਪਰੰਤ 1953 ਈ. ਵਿਚ ਭਾਰਤੀ ਸਰਕਾਰ ਨੇ ਇਕ ਕਮਿਸ਼ਨ ਆਯੋਜਿਤ ਕੀਤਾ ਤਾਂ ਜੋ ਪ੍ਰਦੇਸ਼ਾਂ ਦੀ ਨਵੇਂ ਸਿਰਿਉਂ ਹਦਬੰਦੀ ਕੀਤੀ ਜਾ ਸਕੇ ਪਰ ਕਿਸੇ ਕਾਰਨ ਇਸ ਕਮਿਸ਼ਨ ਵਿਚ ਕਿਸੇ ਵੀ ਸਿੱਖ ਨੂੰ ਨਾ ਲਿਆ ਗਿਆ । ਇਸ ਉਪਰੰਤ ਅਕਾਲੀਆਂ ਨੇ ਪੰਜਾਬੀ ਸੂਬੇ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ ।

ਮਾਸਟਰ ਤਾਰਾ ਸਿੰਘ ਨੇ ਪੰਜਾਬੀ ਸੂਬੇ ਦੀ ਮੰਗ ਦੀ ਪੂਰਤੀ ਲਈ ਜੱਦੋਜਹਿਦ ਹੋਰ ਤੇਜ਼ ਕਰ ਦਿੱਤੀ । 30 ਅਪ੍ਰੈਲ, 1960 ਨੂੰ ਇਸ ਸਬੰਧੀ ਇਕ ਮਤਾ ਪਾਸ ਕੀਤਾ । ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਵੱਲੋਂ ਮਾਸਟਰ ਤਾਰਾ ਸਿੰਘ ਨੂੰ ਅਕਾਲੀ ਦਲ ਦੇ ਕਈ ਨੇਤਾਵਾਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ ।

ਮਾਸਟਰ ਤਾਰਾ ਸਿੰਘ ਨੇ ਅਕਾਲੀ ਦਲ ਦੀ ਇਕ ਹੋਰ ਹਸਤੀ ਸੰਤ ਫ਼ਤਹਿ ਸਿੰਘ ਨੂੰ ਪੰਜਾਬੀ ਸੂਬੇ ਲਈ ਚਲਾਏ ਮੋਰਚੇ ਦਾ ਡਿਕਟੇਟਰ ਥਾਪ ਦਿੱਤਾ। ਸਰਕਾਰ ਵੱਲੋਂ ਇਸ ਮੰਗ ਉੱਤੇ ਹਮਦਰਦੀ ਪੂਰਨ ਵਿਚਾਰ ਕਰਨ ਤੇ 9 ਜਨਵਰੀ, 1961 ਨੂੰ ਇਹ ਮੋਰਚਾ ਵਾਪਸ ਲੈ ਲਿਆ ਗਿਆ ਪਰ ਜਦ ਗੱਲ ਕਿਸੇ ਠੋਸ ਨਿਸ਼ਾਨੇ ਤੇ ਨਾ ਪਹੁੰਚੀ ਤਾਂ ਮਾਸਟਰ ਤਾਰਾ ਸਿੰਘ ਨੇ ਸੂਬੇ ਦੀ ਮੰਗ ਲਈ 15 ਅਗਸਤ, 1961 ਨੂੰ ਮਰਨ ਵਰਤ ਰੱਖ ਲਿਆ। ਇਹ ਮਰਨ ਵਰਤ ਹਰਿਮੰਦਰ ਸਾਹਿਬ ਵਿਖੇ ਹੀ ਰੱਖਿਆ ਗਿਆ। 43 ਦਿਨਾਂ ਦੀ ਭੁੱਖ ਹੜਤਾਲ ਤੋਂ ਬਾਅਦ ਮਾਸਟਰ

ਤਾਰਾ ਸਿੰਘ ਨੇ ਇਹ ਵਰਤ ਤੋੜ ਦਿੱਤਾ। ਇਸ ਨਾਲ ਮਾਸਟਰ ਤਾਰਾ ਸਿੰਘ ਦੀ ਜ਼ਿੰਦਗੀ ਤਾਂ ਬਚ ਗਈ ਪਰ ਇਸ ਦਾ ਰਾਜਨੀਤਿਕ ਕੈਰੀਅਰ ਖ਼ਤਮ ਹੋ ਗਿਆ। ਇਸ ਦੀ ਜਗ੍ਹਾ ਸਿੱਖ ਸੰਗਤ ਨੇ ਸੰਤ ਫ਼ਤਹਿ ਸਿੰਘ ਨੂੰ ਆਪਣਾ ਲੀਡਰ ਬਣਾ ਲਿਆ।

ਮਾਸਟਰ ਤਾਰਾ ਸਿੰਘ ਨੇ 'ਅਕਾਲ ਪ੍ਰਦੇਸੀ' ਦੀ ਸਥਾਪਨਾ ਕੀਤੀ ਅਤੇ 'ਬਾਬਾ ਤੇਗਾ ਸਿੰਘ' 'ਪ੍ਰੇਮ ਲਗਨ' ਅਤੇ 'ਮੇਰੀ ਯਾਦ' ਆਦਿ ਪੁਸਤਕਾਂ ਦੀ ਰਚਨਾ ਵੀ ਕੀਤੀ । ਇਸ ਦੀ ਸੰਸਾਰਕ ਯਾਤਰਾ 22 ਨਵੰਬਰ, 1967 ਨੂੰ ਪੂਰੀ ਹੋ ਗਈ ।

ਹ. ਪੁ.–ਹਿ. ਸਿ.-ਖੁਸ਼ਵੰਤ ਸਿੰਘ,;ਹੂ ਜ਼ ਹੂ: 336; ਐ. ਸ਼੍ਰੀ. ਡ਼ਾ. ਇ.

**ਤਾਰੂ ਸਿੰਘ, ਭਾਈ** : ਅੰਮ੍ਰਿਤਸਰ ਜ਼ਿਲ੍ਹੇ ਦੀ ਪੱਟੀ ਤਹਿਸੀਲ ਦੇ ਪੂਹਲਾ ਪਿੰਡ ਦਾ ਵਸਨੀਕ ਇਕ ਭਜਨੀਕ ਸਿੱਖ ਸੀ ਜਿਸ ਨੇ ਧਰਮ ਦੀ ਰੱਖਿਆ ਖਾਤਰ ਆਪਣੀ ਖੋਪਰੀ ਲੁਹਾਈ।



ਭਾਈ ਤਾਰੂ ਸਿੰਘ

ਜੰਡਿਆਲਾ ਨਿਵਾਸੀ ਨਿਰੰਜਨੀਏ ਮਹੰਤ ਨੇ ਲਾਹੌਰ ਦੇ ਸੂਬੇਦਾਰ ਨਵਾਬ ਜ਼ਕਰੀਆ ਖਾਨ ਕੋਲ ਭਾਈ ਸਾਹਿਬ ਦੀ ਝੂਠੀ ਸ਼ਿਕਾਇਤ ਲਗਾਈ ਕਿ ਇਹ ਡਾਕੂਆਂ ਨੂੰ ਪਨਾਹ ਦਿੰਦਾ ਹੈ ਅਤੇ ਚੋਰੀਆਂ ਕਰਵਾਉਂਦਾ ਹੈ। ਜ਼ਕਰੀਆ ਖਾਨ ਨੇ ਭਾਈ ਸਾਹਿਬ ਨੂੰ ਕੈਦ ਕਰਵਾਇਆ ਅਤੇ ਇਸਲਾਮ ਕਬੂਲਣ ਲਈ ਕਿਹਾ ਪਰ ਭਾਈ ਸਾਹਿਬ ਨੇ ਸਾਫ਼ ਇਨਕਾਰ ਕਰ ਦਿੱਤਾ। ਨਵਾਬ ਨੇ ਗੁੱਸੇ ਵਿਚ ਆ ਕੇ ਜੱਲਾਦ ਤੋਂ ਆਪ ਦੀ ਖੋਪਰੀ ਰੰਬੀ ਨਾਲ ਲੁਹਾ ਦਿੱਤੀ । ਭਾਈ ਸਾਹਿਬ ਨੇ 'ਉਫ਼' ਤਕ ਨਾ ਕੀਤੀ ਸਗੋਂ ਸ਼ਾਂਤ ਚਿਤ ਜਪੁ ਜੀ ਸਾਹਿਬ ਦਾ ਪਾਠ ਕਰਦੇ ਰਹੇ।

ਕਾਲਾਂਤਰ ਵਿਚ ਭਾਈ ਸਾਹਿਬ ਦੀ ਜੁੱਤੀ, ਨਵਾਬ ਦੇ ਸਿਰ ਉੱਤੇ ਮਾਰਨ ਨਾਲ ਉਸ ਦਾ ਪਿਸ਼ਾਬ ਦਾ ਬੰਨ੍ਹ ਖੁਲ੍ਹਿਆ।

ਮਹਾਨ ਕੋਸ਼ ਅਨੁਸਾਰ ਸੰਨ 1745 (ਸੰਮਤ 1802) ਵਿਚ ਅਤੇ ਤਵਾਰੀਖ ਗੁਰੂ ਖਾਲਸਾ ਅਨੁਸਾਰ ਸੰਨ 1746 (ਸੰਮਤ 1803) ਵਿਚ ਆਪ ਨੇ ਸ਼ਹੀਦੀ ਪ੍ਰਾਪਤ ਕੀਤੀ।

ਆਪ ਦਾ ਸ਼ਹੀਦਗੰਜ ਲਾਹੌਰ ਦੇ ਦਿੱਲੀ ਦਰਵਾਜ਼ੇ ਦੇ ਨੇੜੇ ਮੌਜੂਦ ਹੈ।

ਹ. ਪੁ.–ਮ. ਕੋ.; ਤ. ਗੁ. ਖਾ.

**ਤਾਲ** : ਸੰਗੀਤ ਵਿਚ ਤਾਲ ਦਾ ਮਹੱਤਵਪੂਰਨ ਸਥਾਨ ਹੈ। ਇਹ ਸੰਗੀਤ ਰੂਪੀ ਭਵਨ ਦਾ ਇਕ ਪ੍ਰਮੁੱਖ ਥੰਮ੍ਹ ਹੈ। ਤਾਲ ਸ਼ਬਦ ਦੀ ਉਤਪਤੀ 'ਤਲ' ਧਾਤੂ ਤੋਂ ਹੋਈ ਹੈ। 'ਤਲ' ਤੋਂ ਭਾਵ ਹੈ ਆਧਾਰ। ਸੰਗੀਤ ਰਤਨਾਕਰ ਅਨੁਸਾਰ ਤਾਲ ਦਾ ਅਰਥ ਹੈ ਜਿਸ ਦੇ ਨਾਲ ਗਾਇਨ, ਵਾਦਨ ਅਤੇ ਨਰਿਤ ਨੂੰ ਪ੍ਰਤਿਸ਼ਠਾ ਪ੍ਰਾਪਤ ਹੋਵੇ। ਪ੍ਰਤਿਸ਼ਠਾ ਤੋਂ ਭਾਵ ਹੈ ਆਧਾਰ ਦੇਣਾ, ਸਥਿਰਤਾ ਪ੍ਰਦਾਨ ਕਰਨਾ, ਕਾਇਦੇ ਵਿਚ ਕਰਨਾ ਆਦਿ। ਤਾਲ ਯੰਤਰਾਂ ਦੁਆਰਾ ਸੰਗੀਤ ਖੇਤਰ ਦੀਆਂ ਵੱਖ ਵੱਖ ਕਲਾਵਾਂ ਦੇ ਸਮੇਂ ਜਾਂ ਕਾਲ ਨੂੰ ਮਾਪਿਆ ਜਾਂਦਾ ਹੈ । ਗਾਉਣ, ਵਜਾਉਣ ਅਤੇ ਨੱਚਣ ਦੀ ਕ੍ਰਿਆ ਵਿਚ ਜੋ ਸਮਾਂ ਲੱਗਦਾ ਹੈ ਉਸ ਸਮੇਂ ਜਾਂ ਕਾਲ ਨੂੰ ਮਾਪਣ ਦੇ ਪੈਮਾਨੇ ਨੂੰ ਤਾਲ ਕਿਹਾ ਜਾਂਦਾ ਹੈ । ਤਾਲ ਇਕ ਅਜਿਹਾ ਸਾਧਨ, ਮਾਧਿਅਮ ਜਾਂ ਢੰਗ ਹੈ ਜਿਸ ਦੁਆਰਾ ਅਸੀਂ ਗਾਉਣ, ਵਜਾਉਣ ਦੀ ਕ੍ਰਿਆ ਵਿਚ ਲੱਗੇ ਸਮੇਂ ਨੂੰ ਮਾਪ ਸਕਦੇ ਹਾਂ। ਇਸ ਕਾਲ ਨੂੰ ਮਾਪਣ ਦੇ ਪੈਮਾਨੇ ਨੂੰ ਤਾਲ ਕਿਹਾ ਜਾਂਦਾ ਹੈ। ਤਾਲ ਦੀ ਗਤੀ ਨੂੰ ਲੈਅ ਕਿਹਾ ਜਾਂਦਾ ਹੈ । ਲੈਅ ਤੇ ਮਾਤਰਾ ਦਾ ਸਮੂਹ ਹੀ ਤਾਲ ਅਖਵਾਉਂਦਾ ਹੈ।

ਸੰਗੀਤ ਸ਼ਾਸਤਰੀਆਂ ਨੇ ਤਾਲ ਦੇ ਕਾਲ, ਮਾਰਗ, ਕ੍ਰਿਆ, ਅੰਗ, ਗ੍ਰੇਹ, ਜਾਤੀ, ਕਲਾ, ਲੈਅ, ਯਾਤੀ, ਪ੍ਰਸਤਾਰ ਆਦਿ ਦਸ ਪ੍ਰਾਣ ਸਵੀਕਾਰ ਕੀਤੇ ਹਨ। ਤਾਲ ਨੂੰ ਆਮ ਭਾਸ਼ਾ ਵਿਚ ਠੇਕਾ ਵੀ ਕਿਹਾ ਜਾਂਦਾ ਹੈ। ਹਰ ਤਾਲ ਦੀਆਂ ਕੁਝ ਮਾਤਰਾ ਨਿਸ਼ਚਿਤ ਹੁੰਦੀਆਂ ਹਨ। ਉਨ੍ਹਾਂ ਮਾਤਰਾਵਾਂ ਦੇ ਸਮੂਹ ਨੂੰ ਹੀ ਤਾਲ ਅਥਵਾ ਠੇਕਾ ਕਿਹਾ ਜਾਂਦਾ ਹੈ। ਤਾਲ ਦੇ ਮਾਪਣ ਦੇ ਸਾਧਨ ਨੂੰ ਮਾਤਰਾ ਕਿਹਾ ਜਾਂਦਾ ਹੈ। ਮਾਤਰਾ ਇਕ ਇਕਾਈ (ਯੂਨਿਟ) ਹੈ। ਕੁਝ ਇਕਾਈਆਂ ਦਾ ਸਮੂਹ ਹੀ ਤਾਲ ਦਾ ਰੂਪ ਧਾਰਨ ਕਰ ਲੈਂਦਾ ਹੈ।

ਹਰ ਤਾਲ ਦੀ ਪਛਾਣ ਲਈ ਕੋਈ ਨਾ ਕੋਈ ਨਾਂ ਰਖਿਆ ਜਾਂਦਾ ਹੈ ਜਿਵੇਂ ਛੇ ਮਾਤਰਾਵਾਂ ਦੇ ਤਾਲ ਨੂੰ ਦਾਦਰਾ ਤਾਲ ਕਿਹਾ ਜਾਂਦਾ ਹੈ। ਕਿਸੇ ਵੀ ਤਾਲ ਦੀਆਂ ਸਾਰੀਆਂ ਮਾਤਰਾਵਾਂ ਦੇ ਸਮੂਹ ਨੂੰ ਚਕਰ ਜਾਂ ਆਵਰਤਨ ਕਿਹਾ ਜਾਂਦਾ ਹੈ। ਤਾਲ ਦੇ ਇਕ ਆਵਰਤਨ ਦੇ ਬੋਲਾਂ ਦੇ ਸਮੂਹ ਨੂੰ ਜਦੋਂ ਕਿਸੇ ਤਾਲ ਯੰਤਰ ਤੇ ਵਜਾਇਆ ਜਾਂਦਾ ਹੈ ਤਾਂ ਉਸ ਨੂੰ ਠੇਕਾ ਕਹਿ ਕੇ ਸੰਬੋਧਨ ਕੀਤਾ ਜਾਂਦਾ ਹੈ। ਹਰ ਤਾਲ ਜਾਂ ਠੇਕੇ ਦੀ ਮਾਤਰਾਵਾਂ ਦੀ ਸੰਖਿਆ ਭਿੰਨ ਭਿੰਨ ਹੁੰਦੀ ਹੈ ਅਤੇ ਤਾਲ ਸਾਜ਼ ਉੱਤੇ ਵਜਾਏ ਜਾਣ ਵਾਲੇ ਬੋਲ ਵੀ ਭਿੰਨ ਹੁੰਦੇ ਹਨ । ਕਈ ਤਾਲਾਂ ਦੀ ਮਾਤਰਾ ਸੰਖਿਆ ਸਮਾਨ ਵੀ ਹੁੰਦੀ ਹੈ ਪਰ ਉਨ੍ਹਾਂ ਦੇ ਬੋਲ ਪ੍ਰਯੋਗ ਵਿਧੀ ਅਤੇ ਨਾਂ ਆਦਿ ਇਕ ਦੂਜੇ ਤੋਂ ਭਿੰਨ ਹੁੰਦੇ ਹਨ । ਤਾਲ ਦੇ ਪ੍ਰਥਮ ਬੋਲ ਅਥਵਾ ਮਾਤਰਾ ਨੂੰ 'ਸਮ' ਕਿਹਾ ਜਾਂਦਾ ਹੈ । ਹਰੇਕ ਤਾਲ ਦੇ ਵੱਖ ਵੱਖ ਭਾਗ ਹੁੰਦੇ ਹਨ। ਉਨ੍ਹਾਂ ਭਾਗਾਂ ਨੂੰ ਦੱਸਣ ਲਈ ਤਾਲੀ ਜਾਂ ਖਾਲੀ ਦਾ ਨਿਸ਼ਾਨ ਅਥਵਾ ਇਸ਼ਾਰਾ ਪ੍ਰਯੋਗ ਕੀਤਾ ਜਾਂਦਾ ਹੈ। ਕਿਸੇ ਵੀ ਤਾਲ ਦੇ ਕਿਸੇ ਭਾਗ ਦੀ ਪਹਿਲੀ ਮਾਤਰਾ ਤੇ ਤਾਲੀ ਜਾਂ ਖਾਲੀ ਦਾ ਚਿੰਨ੍ਹ ਲਗਾਇਆ ਜਾਂਦਾ ਹੈ ਅਤੇ ਹੱਥ ਨਾਲ ਤਾਲੀ ਵਜਾ ਕੇ ਸਪਸ਼ਟ ਕੀਤਾ ਜਾਂਦਾ ਹੈ । ਇਸ ਕਰ ਕੇ ਇਸ ਨੂੰ ਤਾਲੀ ਜਾਂ ਭਰੀ ਕਹਿੰਦੇ ਹਨ। ਤਲ ਤੋਂ ਤਾਲੀ ਅਤੇ ਤਾਲੀ ਤੋਂ ਤਾਲ

ਸ਼ਬਦ ਦੀ ਉਤਪਤੀ ਹੋਈ ਜਾਪਦੀ ਹੈ। ਹਕੀਕਤ ਵਿਚ ਤਾਲ ਸੰਗੀਤ ਦੀ ਰੂਹ ਅਤੇ ਜਾਨ ਹੈ।

—ਡਾ. ਜੋਗਿੰਦਰ ਸਿੰਘ ਬਾਵਰਾ

**ਤਾਲਿਬ, ਗੁਰਬਚਨ ਸਿੰਘ** : ਅੰਗਰੇਜ਼ੀ ਤੇ ਪੰਜਾਬੀ ਦੇ ਇਸ ਪ੍ਰਸਿੱਧ ਆਲੋਚਕ, ਅਨੁਵਾਦਕ ਤੇ ਵਾਰਤਾਕਾਰ ਦਾ ਜਨਮ 1911 ਈ. ਵਿਚ ਸ. ਕਰਤਾਰ ਸਿੰਘ ਦੇ ਘਰ ਸੰਗਰੂਰ ਵਿਖੇ ਹੋਇਆ । ਇਸ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਅੰਗਰੇਜ਼ੀ ਦੀ ਐਮ.ਏ. ਕੀਤੀ ਅਤੇ ਉਥੇ ਹੀ ਅੰਗਰੇਜ਼ੀ ਦਾ ਲੈਕਚਰਾਰ ਲਗ ਗਿਆ । ਸੰਨ 1940 ਵਿਚ ਇਹ ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਖੇ ਲੈਕਚਰਾਰ ਰਿਹਾ । ਦੇਸ਼ ਦੀ ਵੰਡ ਪਿੱਛੋਂ ਲਾਇਲਪੁਰ ਖ਼ਾਲਸਾ ਕਾਲਜ, ਜਲੰਧਰ; ਗੁਰੂ ਤੇਗ ਬਹਾਦਰ ਖ਼ਾਲਸਾ ਕਾਲਜ, ਦਿੱਲੀ (1951-52) ਅਤੇ ਇਸ ਉਪਰੰਤ ਗੁਰੂ ਨਾਨਕ ਖ਼ਾਲਸਾ ਕਾਲਜ, ਬੰਬਈ ਵਿਖੇ ਪ੍ਰਿੰਸੀਪਲ (1957-62)ਰਿਹਾ। ਇਸ ਤੋਂ ਮਗਰੋਂ ਕੁਰੂਕਸ਼ੇਤਰ ਯੂਨੀਵਰਸਿਟੀ ਵਿਖੇ ਰੀਡਰ, ਪੰਜਾਬ ਯੂਨੀਵਰਸਿਟੀ ਵਿਖੇ ਪ੍ਰੋਫ਼ੈਸਰ ਅਤੇ ਅਖ਼ੀਰ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ ਦਾ ਪ੍ਰੋਫ਼ੈਸਰ ਨਿਯੁਕਤ ਹੋਇਆ। ਇਥੋਂ ਰਿਟਾਇਰ ਹੋਣ ਉਪਰੰਤ ਇਸ ਨੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ।

ਪ੍ਰੋ. ਤਾਲਿਬ ਨੇ ਪੰਜਾਬੀ ਵਾਰਤਕ ਵਿਚ ਨਵੇਂ ਨਵੇਂ ਵਿਸ਼ੇ ਲਿਆਂਦੇ ਤੇ ਬੜੇ ਭਾਵਪੂਰਤ ਨਿਬੰਧ ਲਿਖੇ। 'ਅਣਪਛਾਤੇ ਰਾਹ' ਇਸ ਦੀ ਕਲਾਸੀਕਲ ਰਚਨਾ ਹੈ। ਆਲੋਚਨਾ ਦੇ ਖੇਤਰ ਵਿਚ ਮਿਆਰੀ ਆਲੋਚਨਾ ਕਰ ਕੇ ਆਉਣ ਵਾਲੀ ਪੀੜ੍ਹੀ ਦੀ ਅਗਵਾਈ ਕੀਤੀ ਤੇ ਪੰਜਾਬੀ ਸਾਹਿਤ ਬਾਰੇ ਨਿਰਪੱਖ ਆਲੋਚਨਾ ਕੀਤੀ । ਪ੍ਰਾਚੀਨ ਅਤੇ ਆਧੁਨਿਕ ਸਾਹਿਤਕਾਰਾਂ ਬਾਰੇ ਇਸ ਦੇ ਕੀਤੇ ਨਿਰਣੇ ਅੱਜ ਵੀ ਪ੍ਰਮਾਣਿਕ ਮੰਨੇ ਜਾਂਦੇ ਹਨ। ਇਸ ਨੇ ਪੰਜਾਬ ਦੇ ਸਾਹਿਤ ਬਾਰੇ ਅੰਗਰੇਜ਼ੀ ਵਿਚ ਵਿਸਥਾਰ ਸਹਿਤ ਲਿਖਿਆ। ਇਸ ਨੇ ਜਿਥੇ ਪ੍ਰਸਿੱਧ ਪੁਸਤਕਾਂ ਅੰਗਰੇਜ਼ੀ ਵਿਚ ਅਨੁਵਾਦ ਕੀਤੀਆਂ ਉਥੇ ਸਾਹਿਤਕ ਮੁਲਾਂਕਣ ਬਾਰੇ ਅੰਗਰੇਜ਼ੀ ਵਿਚ ਖੋਜ ਭਰਪੂਰ ਨਿਬੰਧ ਵੀ ਲਿਖੇ। ਅਖ਼ੀਰਲੇ ਕੁਝ ਸਾਲ ਇਸ ਨੇ ਸਿੱਖ ਧਰਮ ਅਤੇ ਗੁਰਬਾਣੀ ਬਾਰੇ ਬੜਾ ਠੋਸ ਕੰਮ ਕੀਤਾ ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਵਿਚ ਅਨੁਵਾਦ, ਆਧੁਨਿਕਤਮ ਵਿਚਾਰਾਂ ਦੇ ਪ੍ਰਸੰਗ ਵਿਚ ਸਿੱਖ ਧਰਮ ਦੀ ਵਿਆਖਿਆ ਅਤੇ ਸਿੱਖ ਧਰਮ ਦੀ ਵਿਲੱਖਣਤਾ ਨੂੰ ਉਜਾਗਰ ਕੀਤਾ । ਫ਼ਾਰਸੀ ਤੇ ਉਰਦੂ ਦਾ ਵਿਦਵਾਨ ਹੋਣ ਕਾਰਨ ਇਸ ਨੇ ਕੁਝ ਯਾਦਗਾਰੀ ਲੇਖ ਇਨ੍ਹਾਂ ਭਾਸ਼ਾਵਾਂ ਦੇ ਸਾਹਿਤ ਅਤੇ ਸਾਹਿਤਕਾਰਾਂ ਬਾਰੇ ਵੀ ਲਿਖੇ । ਇਸ ਤਰ੍ਹਾਂ ਪ੍ਰੋ. ਤਾਲਿਬ ਨੇ ਅੰਗਰੇਜ਼ੀ ਵਿਚ ਪੰਜਾਬੀ ਸਾਹਿਤ ਤੇ ਸਿੱਖ ਧਰਮ ਬਾਰੇ ਅੰਗਰੇਜ਼ੀ ਜਾਣਨ ਵਾਲਿਆਂ ਲਈ ਕਾਫ਼ੀ ਠੋਸ ਜਾਣਕਾਰੀ ਪ੍ਰਸਤੁਤ ਕੀਤੀ।

ਪ੍ਰੋ. ਤਾਲਿਬ ਨੇ ਪੰਜਾਬੀ ਤੇ ਅੰਗਰੇਜ਼ੀ ਵਿਚ ਕਾਫ਼ੀ ਪੁਸਤਕਾਂ ਲਿਖੀਆਂ ਜਿਨ੍ਹਾਂ ਵਿਚੋਂ ਹੇਠ ਲਿਖੀਆਂ ਬਹੁਤ ਪ੍ਰਸਿੱਧ ਹਨ—

**ਪੰਜਾਬੀ—** ਅਣਪਛਾਤੇ ਰਾਹ, ਅਧੁਨਿਕ ਪੰਜਾਬੀ ਸਾਹਿਤ (ਪੰਜਾਬੀ ਕਾਵਿ), ਆਧੁਨਿਕ ਪੰਜਾਬੀ ਵਾਰਤਕ-ਉੱਨਤੀ ਤੇ ਪੜਾਅ (ਸ.ਅਮੋਲ ਨਾਲ ਰਲ ਕੇ), ਆਧੁਨਿਕ ਵਾਰਤਕ ਲਿਖਾਰੀ, ਬਾਬਾ ਸ਼ੇਖ ਫਰੀਦ, ਪਵਿੱਤਰ ਜੀਵਨ ਕਥਾਵਾਂ, ਸੇਵਾ ਸਿੰਘ ਠੀਕਰੀ ਵਾਲਾ।

**ਅੰਗਰੇਜ਼ੀ—** ਸ੍ਰੀ ਗੁਰੂ ਗ੍ਰੰਥ ਸਾਹਿਬ (ਅੰਗਰੇਜ਼ੀ ਅਨੁਵਾਦ ਚਾਰ ਜਿਲਦਾਂ) ਮੁਸਲਿਮ ਲੀਗ : ਅਟੈਕ ਆੱਨ ਦੀ ਸਿਖਜ਼ ਐਂਡ ਹਿੰਦੂਜ਼ ਇਨ ਪੰਜਾਬ, ਦੀ ਇਮਪੈਕਟ ਆਫ਼ ਗੁਰੂ ਗੋਬਿੰਦ ਸਿੰਘ ਆੱਨ ਇੰਡੀਅਨ ਸੁਸਾਇਟੀ, ਗੁਰੂ ਨਾਨਕ : ਹਿਜ਼ ਪ੍ਰਸਨੈਲਟੀ ਐਂਡ ਵਿਜ਼ਨ, ਬਾਬਾ ਸ਼ੇਖ ਫ਼ਰੀਦ, ਵਿਨੋਬਾ ਭਾਵੇ : ਕੁਮੈਂਟਰੀ ਆੱਨ ਜਪੁਜੀ (ਸੰਪਾਦਨ), ਭਾਈ ਵੀਰ ਸਿੰਘ : ਪੋਇਟ ਆਫ਼ ਦੀ ਸਿੱਖਸ (ਸੰਪਾਦਨ ਹੋਰਨਾਂ ਨਾਲ ਰਲ ਕੇ), ਪਰਸਪੈਕਟਿਵ ਆੱਨ ਸ਼ੇਖ ਫ਼ਰੀਦ (ਸੰਪਾਦਨ), ਜਪੁ ਜੀ : ਦੀ ਇਮਮੋਰਟਲ ਪ੍ਰੇਅਰ ਚਾਂਟ, ਦੀ ਸਿੱਖ ਸੂਫ਼ੀ ਕੁਐਸਟ ਫ਼ਾਰ ਹਾਰਮਨੀ (ਸੰਪਾਦਨ), ਗੁਰੂ ਤੇਗ ਬਹਾਦਰ : ਮਾਸਟਰ ਐਂਡ ਟੀਚਰ, ਭਾਈ ਵੀਰ ਸਿੰਘ : ਲਾਈਫ਼, ਟਾਈਮਜ਼ ਐਂਡ ਵਰਕਸ (ਸਹਿ ਸੰਪਾਦਕ ਅਤਰ ਸਿੰਘ), ਗੁਰੂ ਤੇਗ ਬਹਾਦਰ : ਬੈਕਗਰਾਂਉਂਡ ਐਂਡ ਸੁਪਰੀਮ ਸੈਕਰੀਫਾਈਸ (ਸੰਪਾਦਨ), ਸਿਲੈਕਸ਼ਨ ਫਰਾਮ ਦੀ ਹੋਲੀ ਗ੍ਰੰਥ, ਬਾਣੀ ਆਫ਼ ਗੁਰੂ ਅਮਰਦਾਸ, ਗੁਰੂ ਨਾਨਕ, ਨਿਤਨੇਮ ਸਟਡੀਜ਼ ਇਨ ਇੰਡੀਅਨ ਪੋਇਟਰੀ : ਸੇਕਰਡ ਐਂਡ ਸੈਕੂਲਰ, ਦੀ ਐਪਿਕ ਆਫ਼ ਰਾਣਾ ਸੂਰਤ ਸਿੰਘ, ਕਮੈਗੋਰੇਟਿਵ ਵਾਲਿਊਮ ਆੱਨ ਬਾਬਾ ਸ਼ੇਖ ਫ਼ਰੀਦ (ਸੰਪਾਦਨ), ਗੁਰੂ ਨਾਨਕ ਕਮੈਗੋਰੇਸ਼ਨ ਵਾਲਿਊਮ (ਸੰਪਾਦਨ) ਐਨ ਐਡਵਾਂਸਡ ਬੁੱਕ ਆਫ਼ ਰਿਲੀਜਸ ਸਟਡੀਜ਼ (ਸੰਪਾਦਨ), ਦੀ ਸਪਿਰਟ ਆਫ਼ ਦੀ ਸਿਖਸ ਬਾਣੀ, ਪੂਰਨ ਸਿੰਘ (ਸੰਪਾਦਨ), ਦੀ ਉਰਿਜਨ ਐਂਡ ਡਿਵੈਲਪਮੈਂਟ ਆਫ਼ ਰਿਲੀਜਨ (ਸੰਪਾਦਨ), ਐਨ ਇੰਟ੍ਰੋਡਕਸ਼ਨ ਟੂ ਆਦਿ ਗ੍ਰੰਥ, ਬਾਬਾ ਨੋਧ ਸਿੰਘ—ਭਾਈ ਵੀਰ ਸਿੰਘ (ਅਨੁਵਾਦ)। ਇਸ ਤੋਂ ਇਲਾਵਾ ਇਸ ਦੇ ਲਗਭਗ ਪੰਜ ਦਰਜਨ ਖੋਜ ਪੱਤਰ ਛਪੇ ਮਿਲਦੇ ਹਨ। ਪੰਜਾਬੀ ਤੇ ਅੰਗਰੇਜ਼ੀ ਦੇ ਪ੍ਰਸਿੱਧ ਮੈਗਜ਼ੀਨਾਂ ਵਿਚ ਇਸ ਦੇ ਬਹੁਤ ਸਾਰੇ ਨਿਬੰਧ ਛਪੇ ਮਿਲਦੇ ਹਨ ਜੋ ਸਾਹਿਤ, ਸਭਿਆਚਾਰ ਤੇ ਕਲਾ ਨਾਲ ਸਬੰਧਤ ਹਨ।

ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਅਨੁਵਾਦ ਲਈ ਪਦਮਭੂਸ਼ਨ ਦੀ ਉਪਾਧੀ ਨਾਲ ਅਲੰਕ੍ਰਿਤ ਕੀਤਾ ਗਿਆ । ਇਹ ਭਾਰਤੀ ਗਿਆਨਪੀਠ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਵਿਦਿਅਕ ਸੰਸਥਾਵਾਂ ਦਾ ਮੈਂਬਰ ਰਿਹਾ ਹੈ। ਇਹ 1975-85 ਲਈ ਪੰਜਾਬੀ ਯੂਨੀਵਰਸਿਟੀ ਦਾ ਫ਼ੈਲੋ ਰਿਹਾ। ਸੰਨ 1985 ਮਗਰੋਂ ਇੰਡੀਅਨ ਕੌਂਸਲ ਆਫ਼ ਹਿਸਟਾੱਰੀਕਲ ਰਿਸਰਚ, ਨਵੀਂ ਦਿੱਲੀ ਦਾ ਵੀ ਫ਼ੈਲੋ ਰਿਹਾ।

9 ਅਪ੍ਰੈਲ, 1986 ਨੂੰ ਪਟਿਆਲਾ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਪ੍ਰੋ. ਜੀ. ਐਸ. ਤਾਲਿਬ : ਏ ਪਰਸਪੈਕਟਿਵ-ਡਾ. ਮਨਜੀਤਇੰਦਰ ਸਿੰਘ ਤੇ ਪ੍ਰੋ. ਗੁਰਚਰਨ ਸਿੰਘ; ਪੰ. ਸਾ. ਇ. (II)-ਭਾ.ਵਿ.ਪੰ.

**ਤਾਲਿਬ, ਨਿਰੰਜਨ ਸਿੰਘ** : ਇਸ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਅਤੇ ਰਾਜਨੀਤੀਵਾਨ ਦਾ ਜਨਮ 1901 ਈ. ਵਿਚ ਪਟਿਆਲਾ ਜ਼ਿਲ੍ਹੇ ਦੇ ਨਾਭਾ ਸ਼ਹਿਰ ਵਿਖੇ ਜ਼ੈਲਦਾਰ ਰਤਨ ਸਿੰਘ ਦੇ ਘਰ ਹੋਇਆ । ਇਸ ਨੇ ਨਾਭੇ ਦੇ ਸਟੇਟ ਹਾਈ ਸਕੂਲ ਤੋਂ ਦਸਵੀਂ ਤੇ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਉਚੇਰੀ ਵਿਦਿਆ ਹਾਸਲ ਕੀਤੀ। ਕਾਲਜ ਵਿਚ ਅਜੇ ਇਸ ਨੂੰ ਤਿੰਨ ਸਾਲ ਹੀ ਹੋਏ ਸਨ ਕਿ 1921 ਈ. ਵਿਚ ਮਹਾਤਮਾ ਗਾਂਧੀ ਦੀ ਨਾ ਮਿਲਵਰਤਣ ਲਹਿਰ ਦੇ ਸੱਦੇ ਤੇ ਇਸ ਨੇ ਪੜ੍ਹਾਈ ਛੱਡ ਦਿੱਤੀ।

ਇਸ ਉਪਰੰਤ ਇਹ ਮਹਾਰਾਜਾ ਨਾਭਾ ਦੇ ਨਿੱਜੀ ਅਮਲੇ ਵਿਚ ਭਰਤੀ ਹੋ ਗਿਆ । ਫ਼ਿਰ ਇਹ ਬਗ਼ਦਾਦ ਏਅਰ ਫ਼ੋਰਸ ਵਿਚ ਚਲਾ ਗਿਆ । ਸਾਮਰਾਜ ਵਿਰੋਧੀ ਸਿੱਖ ਲਹਿਰਾਂ ਨਾਲ ਇਸ ਦੀ ਡੂੰਘੀ ਹਮਦਰਦੀ ਅਤੇ ਅੰਗਰੇਜ਼ ਸਰਕਾਰ ਨਾਲ ਮਤਭੇਦ ਹੋਣ ਕਰ ਕੇ ਇਹ ਫ਼ਿਰ ਨਾਭੇ ਆ ਗਿਆ । ਇਸ ਸਮੇਂ ਮਹਾਰਾਜਾ ਸਾਹਿਬ ਨੂੰ ਗੱਦੀਓਂ ਉਤਾਰ ਦਿੱਤਾ ਗਿਆ ਸੀ ਅਤੇ ਉਸ ਨੂੰ ਕੋਡਾਈ ਕੈਨਾਲ (ਦੇਹਰਾਦੂਨ) ਵਿਖੇ ਨਜ਼ਰਬੰਦ ਕੀਤਾ ਹੋਇਆ ਸੀ। ਇਥੇ ਇਹ ਤਿੰਨ ਸਾਲ ਤਕ ਮਹਾਰਾਜਾ ਦੇ ਨਿੱਜੀ ਸਕੱਤਰ ਵੱਜੋਂ ਰਿਹਾ । ਇਸ ਨੂੰ ਆਪਣੀ ਜਨਮਭੂਮੀ ਵਿਖੇ ਦਾਖ਼ਲ ਹੋਣ ਦੀ ਇਜਾਜ਼ਤ ਨਹੀਂ ਸੀ ਦਿੱਤੀ ਗਈ ਜਿਸ ਕਰ ਕੇ ਇਹ ਕਲਕੱਤੇ ਵਿਖੇ ਰਹਿਣ ਲਗ ਪਿਆ । ਇਥੋਂ ਇਸ ਨੇ 1930 ਈ. ਵਿਚ ਪੰਜਾਬੀ ਦਾ ਰੋਜ਼ਾਨਾ ਅਖਬਾਰ 'ਦੇਸ਼ ਦਰਪਣ' ਕੱਢਣਾ ਸ਼ੁਰੂ ਕਰ ਦਿੱਤਾ ਜੋ ਦੂਨੀਆ ਦੀ ਦੂਜੀ ਵਡੀ ਜੰਗ ਤਕ ਚਲਦਾ ਰਿਹਾ । ਇਸ ਸਮੇਂ ਦੌਰਾਨ ਇਸ ਉੱਤੇ ਇਕ ਵਾਰ ਨਾਜਾਇਜ਼ ਹਥਿਆਰ ਰੱਖਣ ਅਤੇ ਕ਼ਈ ਵਾਰ ਬਾਗ਼ੀ ਲਿਖਤਾਂ ਕਾਰਨ ਕੇਸ ਚਲਾਇਆ ਗਿਆ । ਸਿੱਟੇ ਵੱਜੋਂ ਇਸ ਨੂੰ ਇਨ੍ਹਾਂ ਸਾਰੇ ਕੇਸਾਂ ਵਿਚ ਲਗਭਗ ਸਾਢੇ ਚਾਰ ਸਾਲ ਕੈਦ ਦੀ ਸਜ਼ਾ ਹੋਈ ਜੋ ਇਸ ਨੇ ਅਲੀਪੁਰ ਸੈਂਟਰਲ ਜੇਲ (ਕਲਕੱਤਾ), ਲਾਹੌਰ ਕਿਲਾ, ਮਿੰਟਗੁਮਰੀ ਸੈਂਟਰਲ ਜੇਲ੍ਹ, ਰਾਵਲਪਿੰਡੀ ਸੈਂਟਰਲ ਜੇਲ੍ਹ, ਝੰਗ ਜੇਲ੍ਹ, ਲਾਹੌਰ ਸੈਂਟਰਲ ਜੇਲ੍ਹ ਅਤੇ ਸਪੈਸ਼ਲ ਜੇਲ੍ਹ, ਗੁਜਰਾਤ ਵਿਖੇ ਕੱਟੀ।

ਕਲਕੱਤੇ ਵਿਖੇ ਇਹ ਨੇਤਾ ਜੀ ਸੁਭਾਸ਼ ਚੰਦਰ ਬੋਸ ਦੇ ਸੰਪਰਕ ਵਿਚ ਆਇਆ । ਨੇਤਾ ਜੀ ਦੇ ਕਲਕੱਤੇ ਤੋਂ ਗਾਇਬ ਹੋਣ ਤੇ ਇਸ ਨੂੰ ਗ੍ਰਿਫ਼ਤਾਰ ਕਰ ਕੇ ਪੁੱਛ ਪੜਤਾਲ ਲਈ ਲਾਹੌਰ ਕਿਲੇ ਵਿਚ ਲਿਆਂਦਾ ਗਿਆ ਤੇ ਇਸ ਉਪਰੰਤ ਇਸ ਉੱਤੇ ਕੇਸ ਚਲਾਇਆ ਗਿਆ । ਇਸ ਤੇ ਇਸ ਨੂੰ ਸੱਤ ਸਾਲ ਦੀ ਏਕਾਂਤਵਾਸ ਦੀ ਸਜ਼ਾ ਦਿੱਤੀ ਗਈ । ਫ਼ਿਰ ਨੇਤਾ ਜੀ ਨੂੰ ਭਾਰਤ ਵਿਚੋਂ ਭਜਾਉਣ ਲਈ ਸ਼ਹਿ ਦੇਣ ਅਤੇ ਸੁਰੱਖਿਆ ਪ੍ਰਦਾਨ ਕਰਨ ਦੇ ਜੁਰਮ ਵਿਚ ਇਸ ਨੂੰ ਪੰਜ ਸਾਲ ਲਈ ਕੈਦ ਵਿਚ ਰਖਿਆ ਗਿਆ ।

ਤਾਲਿਬ ਨੇ ਵੱਖ ਵੱਖ ਕੇਸਾਂ ਵਿਚ ਵੱਖ ਵੱਖ ਸਮੇਂ ਕੁੱਲ ਮਿਲਾ ਕੇ 9 ਸਾਲ ਕੈਦ ਦੀ ਸਜ਼ਾ ਕੱਟੀ ਅਤੇ ਇਹ 1923 ਈ. ਤੋਂ 1946 ਈ. ਤਕ 23 ਸਾਲ ਆਪਣੀ ਜਨਮਭੂਮੀ ਤੋਂ ਬਾਹਰ ਰਿਹਾ। ਜੇਲ੍ਹ ਤੋਂ ਰਿਹਾਅ ਹੋਣ ਤੋਂ ਬਾਅਦ ਇਸ ਨੇ 'ਦੇਸ਼ ਦਰਪਣ' ਅਖਬਾਰ ਦੁਬਾਰਾ ਸ਼ੁਰੂ ਕਰ ਦਿੱਤਾ। ਸੰਨ 1956 ਵਿਚ ਇਹ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਸ. ਪਰਤਾਪ ਸਿੰਘ ਕੈਰੋਂ ਦੇ ਕਹਿਣ ਤੇ ਸਿਆਸਤ ਵਿਚ ਹਿੱਸਾ ਲੈਣ ਲਈ ਮੁੜ ਪੰਜਾਬ ਆ ਗਿਆ । ਇਥੇ ਇਹ 1957 ਤੋਂ 1967 ਈ. ਤਕ ਪੰਜਾਬ ਵਿਧਾਨ ਸਭਾ ਵਿਚ ਉਪ ਮੰਤਰੀ ਅਤੇ ਰਾਜ ਮੰਤਰੀ ਦੇ ਤੌਰ ਤੇ ਸੇਵਾ ਕਰਦਾ ਰਿਹਾ। ਇਸ ਤੋਂ ਬਿਨਾਂ ਇਹ ਆਲ ਇੰਡੀਆ ਕਾਂਗਰਸ ਕਮੇਟੀ ਦਾ ਮੈਂਬਰ, ਪੰਜਾਬ ਪ੍ਰਦੇਸ਼ ਕਮੇਟੀ ਦਾ ਪ੍ਰਧਾਨ ਅਤੇ ਪੰਜਾਬ ਰਾਜ ਖਾਦੀ ਬੋਰਡ ਤੇ ਪੇਂਡੂ ਉਦਯੋਗ ਬੋਰਡ ਦਾ ਚੇਅਰਮੈਨ ਵੀ ਰਿਹਾ।

ਹ. ਪੁ.–ਐ. ਫ਼੍ਰੀ. ਫ਼ਾ. ਪੰ. -ਫ਼ੌਜਾ ਸਿੰਘ : 175-76; ਲਿ. ਕੋ. :201; ਜ਼ਿਲ੍ਹਾ ਪਟਿਆਲਾ ਦੇ ਸੁਤੰਤਰਤਾ ਸੰਗ੍ਰਾਮੀਏ-ਲੋਕ ਸੰਪਰਕ ਵਿਭਾਗ : 1-2

**ਤਾਲਿਬਪੁਰ ਪੰਡੋਰੀ** : ਗੁਰਦਾਸਪੁਰ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੀ ਤਹਿਸੀਲ ਦਾ ਧਾਰਮਿਕ ਮਹੱਤਤਾ ਵਾਲਾ ਇਕ ਪਿੰਡ ਹੈ ਜਿਹੜਾ ਪੰਡੋਰੀ ਮਹੰਤਾਂ ਦੇ ਨਾਂ ਨਾਲ ਵੀ ਪ੍ਰਸਿੱਧ ਹੈ । ਗੁਰਦਾਸਪੁਰ ਸ਼ਹਿਰ ਤੋਂ ਲਗਭਗ 10 ਕਿ. ਮੀ. (6 ਮੀਲ) ਦੂਰ ਇਹ ਪਿੰਡ ਇਕ ਮੁਸਲਮਾਨ ਫ਼ਕੀਰ ਤਾਲਿਬ ਸ਼ਾਹ ਬੈਂਸ ਨੇ ਵਸਾਇਆ ਜੋ ਇਸ ਇਲਾਕੇ ਵਿਚ ਵਿਆਹਿਆ ਗਿਆ ਅਤੇ ਹਮੇਸ਼ਾ ਲਈ ਇਥੇ ਹੀ ਵਸ ਗਿਆ । ਇਥੇ 'ਦਰਬਾਰ ਪੰਡੋਰੀ ਧਾਮ' ਨਾਂ ਦੀ ਸੰਸਥਾ ਸ੍ਰੀ ਭਗਵਾਨ ਨਰਾਇਣ ਸੰਸਕ੍ਰਿਤ ਕਾਲਜ ਚਲਾਉਂਦੀ ਹੈ ਜੋ ਪ੍ਰਗਿਆ, ਵਿਸ਼ਾਰਦ ਅਤੇ ਸ਼ਾਸ਼ਤਰੀ ਦੀਆਂ ਪ੍ਰੀਖਿਆਵਾਂ ਲਈ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨਾਲ ਜੁੜਿਆ ਹੋਇਆ ਹੈ। ਇਸ ਕਾਲਜ ਵਿਚ ਵੱਡੀ ਲਾਇਬ੍ਰੇਰੀ ਹੈ ਜਿਸ ਵਿਚ ਸੰਸਕ੍ਰਿਤ ਸਾਹਿਤ, ਜੋਤਿਸ਼ ਅਤੇ ਧਰਮ ਸਬੰਧੀ ਵੱਡੀ ਗਿਣਤੀ ਵਿਚ ਪੁਸਤਕਾਂ ਮੌਜੂਦ ਹਨ । ਤਿੰਨ ਸੌ ਸਾਲ ਤੋਂ ਵੀ ਪਹਿਲਾਂ ਦੀ ਸਥਾਪਤ ਵੈਸ਼ਨਵ ਸੰਸਥਾ ਵੀ ਮਹੱਤਵਪੂਰਨ ਮੰਨੀ ਜਾਂਦੀ ਹੈ । ਇਸ ਸੰਸਥਾ ਨੂੰ ਭਾਰਤ ਦੀਆਂ ਪ੍ਰਸਿੱਧ ਧਾਰਮਿਕ ਸੰਸਥਾਵਾਂ ਵਿਚ ਗਿਣਿਆ ਜਾਂਦਾ ਹੈ। ਪੰਡੋਰੀ ਦੀ ਗੱਦੀ ਦਾ ਵੈਸ਼ਨਵ ਸੰਪ੍ਰਦਾਇ ਵਿਚ ਉੱਘਾ ਸਥਾਨ ਹੈ । ਇਹ ਮੰਨਿਆ ਜਾਂਦਾ ਹੈ ਕਿ ਇਹ ਬੈਰਾਗੀ ਸੰਸਥਾਵਾਂ ਦੇ 52 ਵੈਸ਼ਨਵ ਦਵਾਰਾਂ ਵਿਚੋਂ ਇਕ ਹੈ । ਪੰਡੋਰੀ ਨੂੰ ਭਗਵਾਨ ਨਰਾਇਣ ਦਾ ਦਵਾਰ ਕਿਹਾ ਜਾਂਦਾ ਹੈ ਜੋ ਪੰਡੋਰੀ ਸੰਸਥਾ ਦੇ ਮੋਢੀ ਭਗਵਾਨ ਜੀ ਅਤੇ ਉਸ ਦੇ ਨਜ਼ਦੀਕੀ ਚੇਲੇ ਨਰਾਇਣ ਜੀ ਦੇ ਨਾਂ ਤੇ ਸਥਾਪਤ ਕੀਤਾ ਗਿਆ ।

'ਪੰਡੋਰੀ ਗੱਦੀ' ਦੇ ਮੋਢੀ ਭਗਵਾਨ ਜੀ ਦਾ ਜਨਮ ਇਥੋਂ 13 ਕਿ.ਮੀ. ਦੱਖਣ ਵੱਲ ਕਾਹਨੂੰਵਾਨ ਵਿਖੇ ਹੋਇਆ । ਇਥੇ ਇਕ ਸੁਰੰਗ ਵਿਚ ਛੋਟੀ ਉਮਰ ਵਿਚ ਇਸ ਨੇ ਬਹੁਤ ਤਪ ਕੀਤਾ। ਪੰਡੋਰੀ ਦੀ ਇਸ ਸੰਸਥਾ ਵਾਲੀ ਥਾਂ ਉੱਪਰ ਪਹਿਲਾਂ ਨਾਥਪੰਥੀ ਜੋਗੀਆਂ ਦਾ ਅਧਿਕਾਰ ਸੀ ਜਿਨ੍ਹਾਂ ਨੂੰ ਇੱਥੋਂ ਭਗਵਾਨ ਜੀ ਨੇ ਆਪਣੀ ਦੈਵੀ ਸ਼ਕਤੀ ਨਾਲ ਬਾਹਰ ਕੱਢਿਆ । ਇਹ ਜੋਗੀ ਦੀਨਾਨਗਰ ਦੇ ਨੇੜੇ ਧਰਮਸ਼ਾਲਾ ਵਿਖੇ ਜਾ ਵਸੇ।

ਕਿਸੇ ਵੀ ਨਵੇਂ ਮਹੰਤ ਨੂੰ ਗੱਦੀ ਉੱਪਰ ਬਿਠਾਉਣ ਸਮੇਂ ਇਕ ਸੇਲੀ (ਕਾਲਾ ਧਾਗਾ) ਅਤੇ ਇਕ ਟੋਪੀ ਜੱਖਬਾਰ ਦੇ ਜੋਗੀ ਦੁਆਰਾ ਦਿੱਤੀ ਜਾਂਦੀ ਹੈ । ਮਹੰਤਾਂ ਦੀਆਂ ਸਮਾਧਾਂ ਉੱਪਰ ਚੋਲਾ ਚੜ੍ਹਾਇਆ ਜਾਂਦਾ ਹੈ । ਇਸ ਰਸਮ ਤੋਂ ਬਿਨਾਂ ਇਹ ਸਮਾਗਮ ਅਧੂਰਾ ਸਮਝਿਆ ਜਾਂਦਾ ਹੈ। ਭਗਵਾਨ ਜੀ ਆਪਣੀ ਜਵਾਨੀ ਵਿਚ ਹੀ ਵੈਸ਼ਨਵ ਸੰਪ੍ਰਦਾਇ ਨਾਲ ਜੁੜ ਗਏ ਸੀ । ਇਹ ਪਰਿਵਰਤਨ ਪ੍ਰਸਿੱਧ ਵੈਸ਼ਨਵ ਸੰਤ ਰਾਮਾਨੰਦ ਦੇ ਚੇਲੇ ਅਨੰਤਨੰਦ ਦੇ ਇਕ ਵਿਸ਼ੇਸ਼ ਸ਼ਰਧਾਲੂ ਕਿਸ਼ਨਦਾਸ ਪਾਇਆਹਰੀ ਕਾਰਨ ਹੋਇਆ । ਪੰਡੋਰੀ ਗੱਦੀ ਦੁਆਰਾ ਵੈਸ਼ਨਵ ਮਤ ਦੇ ਵਿਚਾਰਾਂ ਦਾ ਪ੍ਰਚਾਰ ਇਸ ਪਹਾੜੀ ਇਲਾਕੇ ਵਿਚ ਕੀਤਾ ਗਿਆ ਅਤੇ ਇਹ ਸਥਾਨ ਇਕ ਉੱਘਾ ਵੈਸ਼ਨਵ ਕੇਂਦਰ ਬਣ ਗਿਆ । ਭਗਵਾਨ ਜੀ ਦਾ ਆਪਣੇ ਚੇਲੇ ਨਾਰਾਇਣ ਨਾਲ ਇੰਨਾ ਡੂੰਘਾ ਸਨੇਹ ਸੀ ਕਿ ਅਕਸਰ ਇਨ੍ਹਾਂ ਦਾ ਨਾਂ ਜੋੜ ਕੇ ਹੀ ਲਿਆ ਜਾਂਦਾ ਹੈ। ਇਕ ਕਹਾਵਤ ਹੈ ਕਿ ਇਕ ਵੇਰ ਨਰਾਇਣ ਜੀ ਨੇ ਮੌਨ ਵਰਤ ਰਖਿਆ ਸੀ ਅਤੇ ਜਹਾਂਗੀਰ ਦੇ ਬੁਲਾਉਣ ਤੇ ਵੀ ਨਾ ਬੋਲਿਆ। ਇਸ ਕਾਰਨ ਸ਼ਾਹੀ ਹੁਕਮ ਨਾਲ ਇਸ ਨੂੰ ਜ਼ਹਿਰ ਪਿਲਾਇਆ ਗਿਆ ਜਿਸ ਦਾ ਕੋਈ ਅਸਰ ਨਾ ਹੋਇਆ । ਇਹ ਕਰਾਮਾਤ ਦੇਖ ਕੇ ਜਹਾਂਗੀਰ ਪ੍ਰਭਾਵਿਤ ਹੋਇਆ ਤੇ ਉਸ ਨੇ ਸ੍ਰੀ ਨਾਰਾਇਣ ਪ੍ਰਤੀ

ਸਤਿਕਾਰ ਵੱਜੋਂ ਗੁੰਬਦ ਵਾਲਾ ਮਕਬਰਾ ਬਣਵਾਇਆ ਜਿਸ ਵਿਚੋਂ ਮੁਸਲਮਾਨੀ ਵਸਤੂ ਕਲਾ ਸਾਫ਼ ਝਲਕਦੀ ਹੈ।

ਬਿਆਸ ਦਰਿਆ ਦੇ ਨੇੜੇ ਇਹ ਪਿੰਡ ਬਹੁਤ ਸੁਹਣੀ ਥਾਂ ਵਸਿਆ ਹੋਇਆ ਹੈ । ਪੰਡੋਰੀ ਧਾਮ ਇਕ ਛੋਟੇ ਕਿਲੇ ਦੀ ਇਮਾਰਤ ਵਾਂਗ ਉਸਾਰਿਆ ਗਿਆ ਜਿਸ ਦਾ ਮੁੱਖ ਦੁਆਰ ਬਹੁਤ ਵੱਡਾ ਹੈ ਅਤੇ ਉੱਚੀ ਚਾਰਦੀਵਾਰੀ ਵੀ ਹੈ, ਅੰਦਰ ਕਈ ਵੱਡੀਆਂ ਇਮਾਰਤਾਂ ਦਾ ਸਮੂਹ ਹੈ । ਬਾਹਰੀ ਦੁਆਰ ਮਜ਼ਬੂਤ ਲਕੜੀ ਦਾ ਬਣਿਆ ਹੋਇਆ ਹੈ ਅਤੇ ਉੱਪਰ ਬੜੇ ਸੁੰਦਰ ਤੇ ਪੱਕੇ ਛੱਤਰੀਨੁਮਾ ਗੁੰਬਦ ਹਨ । ਥੋੜ੍ਹਾ ਜਿਹਾ ਅੰਦਰ ਜਾ ਕੇ ਇਕ ਹੋਰ ਦੁਆਰ ਹੈ ਜਿਸ ਦੇ ਅੰਦਰ ਖੱਬੇ ਪਾਸੇ ਵੱਲ ਪੰਡੋਰੀ ਦੇ ਸਾਬਕਾ ਮਹੰਤਾਂ ਦੀਆ ਸਮਾਧਾਂ ਬਣੀਆਂ ਹੋਈਆਂ ਹਨ । ਇਨ੍ਹਾਂ ਸਮਾਧਾਂ ਦੇ ਨਾਲ ਹੀ ਇਕ ਸੁੰਦਰ ਗੁੰਬਦ ਬਣਿਆ ਹੈ। ਕਿਹਾ ਜਾਂਦਾ ਹੈ ਕਿ ਇਸ ਨੂੰ ਬਾਦਸ਼ਾਹ ਜਹਾਂਗੀਰ ਨੇ ਭਗਵਾਨ ਜੀ ਦੇ ਸਨਮਾਨ ਵੱਜੋਂ ਬਣਵਾਇਆ ਸੀ । ਸਾਹਮਣੇ ਹੀ ਸ਼ਰਧਾਲੂ ਯਾਤਰੀਆਂ ਦੇ ਠਹਿਰਣ ਲਈ ਕਾਫ਼ੀ ਗਿਣਤੀ ਵਿਚ ਕਮਰੇ ਬਣੇ ਹੋਏ ਹਨ । ਇਥੇ ਹੀ ਸੰਸਥਾ ਵੱਲੋਂ ਚਲਾਈ ਜਾਂਦੀ ਇਕ ਸੰਸਕ੍ਰਿਤ ਪਾਠਸ਼ਾਲਾ ਹੈ । ਇਸ ਸਾਰੀ ਇਮਾਰਤ ਦੇ ਉੱਤਰ ਵੱਲ ਮੁੱਖ ਇਮਾਰਤ ਹੈ ਜਿਸ ਵਿਚ ਹੇਠਲੀ ਮੰਜ਼ਿਲ ਵਿਚ ਗੱਦੀ ਘਰ ਬਣਿਆ ਹੈ। ਇਥੇ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਮਹਾਰਾਣੀ ਜਿੰਦਾਂ ਵੱਲੋਂ ਭੇਟ ਕੀਤਾ ਇਕ ਚਾਂਦੀ ਦਾ ਤਖ਼ਤ ਪਿਆ ਹੈ ਜਿਸ ਉੱਪਰ ਖ਼ਾਸ ਮੌਕਿਆਂ ਤੇ ਮੌਜੂਦਾ ਗੱਦੀ ਦੇ ਮਹੰਤ ਬੈਠ ਕੇ ਸ਼ਰਧਾਲੂਆਂ ਨੂੰ ਦਰਸ਼ਨ ਦਿੰਦੇ ਹਨ। ਇਥੋਂ ਦੀਆਂ ਕੰਧਾਂ ਉੱਪਰ ਬਣੇ ਕੰਧ ਚਿੱਤਰ ਉੱਨੀਵੀਂ ਸਦੀ ਦੀ ਕਲਾ ਦੇ ਸੁੰਦਰ ਨਮੂਨੇ ਹਨ। ਉੱਪਰ ਮਹੰਤ ਦਾ ਨਿਵਾਸ ਸਥਾਨ ਹੈ ਅਤੇ ਵਿਸ਼ੇਸ਼ ਮਹਿਮਾਨਾਂ ਨੂੰ ਮਿਲਣ ਲਈ ਕਮਰਾ ਵੀ ਹੈ। ਹੋਰ ਉੱਪਰ ਰਘੁਨਾਥ ਮੰਦਰ ਬਣਿਆ ਹੈ ਜਿਸ ਦੇ ਨੇੜੇ ਭਗਵਾਨ ਜੀ ਦਾ ਤਪ-ਅਸਥਾਨ ਵੀ ਹੈ। ਇਸ ਥਾਂ ਭਗਵਾਨ ਜੀ ਦੇ ਇਕ ਚੇਲੇ ਬਾਬਾ ਮਹੇਸ਼ ਦਾਸ ਦੀ ਸਮਾਧ ਹੈ।

ਦਰਬਾਰ ਪੰਡੋਰੀ ਧਾਮ ਦੀਆਂ ਸਾਰੇ ਭਾਰਤ ਵਿਚ ਲਗਭਗ 60 ਸ਼ਾਖਾਵਾਂ ਹਨ । ਇਨ੍ਹਾਂ ਨੂੰ ਮੁਗਲ ਗਵਰਨਰਾਂ ਅਤੇ ਉੱਘੇ ਸਿੱਖ ਸ਼ਾਸਕਾਂ ਵੱਲੋਂ ਮਾਨਤਾ ਅਤੇ ਜਾਗੀਰਾਂ ਦੇ ਰੂਪ ਵਿਚ ਬਹੁਤ ਸਹਾਇਤਾ ਮਿਲੀ । ਸੰਸਕ੍ਰਿਤ ਕਾਲਜ ਤੋਂ ਇਲਾਵਾ ਪੰਡੋਰੀ ਧਾਮ ਕਈ ਥਾਵਾਂ ਤੇ ਵਿਦਿਅਕ ਸੰਸਥਾਵਾਂ ਦਾ ਵੀ ਪ੍ਰਬੰਧ ਕਰਦਾ ਹੈ । ਇਥੇ ਜਨਮ ਅਸ਼ਟਮੀ ਅਤੇ ਵਿਸਾਖੀ ਦੇ ਦਿਨ ਭਾਰੀ ਮੇਲੇ ਲਗਦੇ ਹਨ।

ਪਿੰਡ ਵਿਚ ਪ੍ਰਾਇਮਰੀ, ਮਿਡਲ, ਹਾਈ ਸਕੂਲ, ਡਿਸਪੈਂਸਰੀ ਅਤੇ ਡਾਕ ਘਰ ਵੀ ਹੈ । ਇਸ ਦਾ ਖੇਤਰਫਲ 964 ਹੈਕਟੇਅਰ ਹੈ।

ਹ. ਪੁ.–ਡਿਸ. ਗਜ਼.-ਗੁਰਦਾਸਪੁਰ.; ਡਿ. ਸੈਂ. ਹੈਂ. ਬੁ.-ਗੁਰਦਾਸਪੁਰ

**ਤਾਲਿਰੀ ਨਹਿਰ** : ਮੁਜ਼ਫਰਗੜ੍ਹ ਜ਼ਿਲ੍ਹੇ (ਪਾਕਿਸਤਾਨ) ਦੇ ਸਿੰਜਾਈ ਸੋਮਿਆਂ ਵਿਚੋਂ ਝਨਾਂ ਦਰਿਆ ਦੀਆਂ ਤਿੰਨ ਨਹਿਰਾਂ ਵਿਚੋਂ ਇਕ ਦਾ ਨਾਂ ਹੈ । ਤਾਲਿਰੀ ਨਹਿਰ ਦੀਆਂ ਦੋ ਵੱਡੀਆਂ ਸ਼ਾਖ਼ਾਵਾਂ ਹਾਜੀਵਾਹ ਅਤੇ ਫਨਾਕਾ ਹਨ । ਇਸ ਨਹਿਰ ਵਿਚ ਝੰਗਵਾਰ ਨਹਿਰ ਵੀ ਮਿਲਾ ਦਿੱਤੀ ਗਈ ਹੈ । ਇਹ ਨਹਿਰ ਨਵਾਬ ਬਹਾਵਲ ਖ਼ਾਂ ਨੇ ਬਣਵਾਈ ਸੀ। ਇਸ ਦੀਆਂ ਦੋ ਵੱਡੀਆਂ ਸ਼ਾਖ਼ਾਵਾਂ-ਪੀਰਵਾਹ ਅਤੇ ਮਖਨਾਨ ਨਵਾਬ ਬਹਾਵਲ ਖ਼ਾਂ ਦੇ ਸਮੇਂ ਜ਼ਿਮੀਂਦਾਰਾਂ ਵੱਲੋਂ ਖੁਦਵਾਈਆਂ ਗਈਆਂ । ਅਲੀ ਅਤੇ ਖਲੀ ਵੀ ਇਸੇ ਦੀਆਂ ਹੀ ਸ਼ਾਖ਼ਾਵਾਂ ਹਨ। ਪਹਿਲੀ ਦੀਵਾਨ ਸਾਵਣ ਮੱਲ ਦੇ ਵੇਲੇ ਅਤੇ ਪਿਛਲੀ ਨਵਾਬ ਬਹਾਵਲ ਖ਼ਾਂ ਦੇ ਵੇਲੇ ਖੁਦਵਾਈ ਗਈ ਸੀ । ਇਹ ਨਹਿਰਾਂ ਬਾਅਦ ਵਿਚ ਵਰਤੋਂ ਵਿਚ ਨਹੀਂ ਲਿਆਂਦੀਆਂ ਗਈਆਂ।

ਬਹੁਤ ਪੁਰਾਤਨ ਸਮੇਂ ਤੋਂ ਤਾਲਿਰੀ ਨਹਿਰ ਝਨਾਂ ਦਰਿਆ ਦੀ ਹੀ ਇਕ ਸ਼ਾਖ ਵੱਜੋਂ ਖੁਦਾਈ ਤੋਂ ਕਚੀ ਸੈਦੂ ਖ਼ਾਂ ਤਕ ਚਲਦੀ ਆ ਰਹੀ ਸੀ । ਦਰਿਆ ਦੇ ਵਹਿਣ ਮੁਤਾਬਕ ਇਸ ਨਹਿਰ ਦੇ ਸ੍ਰੋਤ ਨੂੰ ਸਮੇਂ-ਸਮੇਂ ਤੇ ਬਦਲਿਆ ਗਿਆ । ਇਸ ਦੇ ਨਾਲ ਹੀ ਇਸ ਨੂੰ 9 ਕਿ.ਮੀ. (6 ਮੀਲ) ਤਕ ਚੌੜਾ ਅਤੇ ਪੱਕਾ ਕੀਤਾ ਗਿਆ ।

ਇਸ ਨਹਿਰ ਦੀਆਂ ਹੇਠ ਲਿਖੀਆਂ ਛੋਟੀਆਂ ਸ਼ਾਖ਼ਾਵਾਂ ਹਨ:-

(1) ਪੁਰਾਣੀ ਤਾਲਿਰੀ– ਪੁਰਾਣੀ ਨਹਿਰ ਦਾ ਇਕ ਹਿੱਸਾ ਹੈ ਜੋ ਹੁਣ ਵੀ ਨਹਿਰ ਦੀ ਸ਼ਾਖ ਵੱਜੋਂ ਵਰਤੀ ਜਾਂਦੀ ਹੈ।

(2) ਵਫਾਦਾਰਪੁਰ–ਨਹਿਰੀ ਵਿਭਾਗ ਵੱਲੋਂ ਰਜਵਾਹ ਪੱਛਮੀ ਅਤੇ ਪੂਰਬੀ ਮਜ਼ਦੂਰਾਂ ਦੀ ਸਹਾਇਤਾ ਨਾਲ ਸੁਧਾਰਿਆ ਗਿਆ ।

(3) ਹਾਜੀਵਾਹ–ਸੰਨ 1788 ਵਿਚ ਨਵਾਬ ਮੁਹੰਮਦ ਜ਼ਫਰ ਖ਼ਾਂ ਦੇ ਵੇਲੇ ਇਸ ਨਹਿਰ ਦੀ ਖੁਦਾਈ ਕੀਤੀ ਗਈ । ਇਸ ਨਹਿਰ ਦੀ ਲੰਬਾਈ 17 ਕਿ. ਮੀ. (11 ਮੀਲ) ਦੇ ਕਰੀਬ ਹੈ।

(4) ਖਾਨਵਾਹ–ਇਹ ਵੀ ਨਵਾਬ ਮੁਹੰਮਦ ਜ਼ਫਰ ਖ਼ਾਂ ਦੁਆਰਾ ਖੁਦਵਾਈ ਗਈ ।

(5) ਗ਼ਜ਼ਨਫ਼ਰਵਾਹ–ਇਹ ਨਹਿਰ ਨਵਾਬ ਗ਼ਜ਼ਨਫ਼ਰ ਖ਼ਾਨ ਦੇ ਸਮੇਂ 4,000 ਰੁਪਏ ਦੀ ਲਾਗਤ ਨਾਲ ਬਣਵਾਈ ਗਈ ਸੀ।

(6) ਪੀਰਵਾਹ–ਸੰਨ 1788 ਵਿਚ ਨਵਾਬ ਸ਼ੁਜਾਅ ਖ਼ਾਨ ਦੇ ਵੇਲੇ 3,000 ਰੁਪਏ ਦੀ ਲਾਗਤ ਨਾਲ ਇਸ ਨਹਿਰ ਦੀ ਖੁਦਾਈ ਹੋਈ ।

(7) ਨੰਗੀਵਾਹ–ਇਹ ਨਹਿਰ ਜੋ ਅੱਜਕੱਲ੍ਹ ਵਰਤੋਂ ਵਿਚ ਨਹੀਂ ਲਿਆਂਦੀ ਜਾ ਰਹੀ, ਨਵਾਬ ਸ਼ੁਜਾਅ ਖ਼ਾਨ ਦੇ ਵਕਤ ਨਹਿਰੀ ਮਜ਼ਦੂਰਾਂ (ਖਾਸ ਕਰ ਕੇ ਨਹਿਰਾਂ ਦੀ ਖੁਦਾਈ ਕਰਨ ਵਾਲੇ) ਦੁਆਰਾ ਬਣਾਈ ਗਈ ।

(8) ਖੋਖਰ–ਇਹ ਨਹਿਰ ਵੀ ਨਵਾਬ ਸ਼ੁਜਾਅ ਖ਼ਾਨ ਦੇ ਵੇਲੇ 4,000 ਰੁਪਏ ਦੀ ਲਾਗਤ ਨਾਲ ਨਹਿਰੀ ਮਜ਼ਦੂਰਾਂ ਦੁਆਰਾ ਤਿਆਰ ਕੀਤੀ ਗਈ ।

(9) ਨੂਰਵਾਹ–ਇਸ ਨਹਿਰ ਦੀ ਖੁਦਾਈ ਵੀ ਨਵਾਬ ਸ਼ੁਜਾਅ ਖ਼ਾਨ ਦੇ ਵੇਲੇ 4,000 ਰੁਪਏ ਦੀ ਲਾਗਤ ਨਾਲ ਨਹਿਰੀ ਮਜ਼ਦੂਰਾਂ ਦੀ ਮਦਦ ਨਾਲ ਹੋਈ।

ਹ. ਪੁ.–ਡਿਸ. ਗਜ਼.-ਮੁਜ਼ਫਰਗੜ੍ਹ:155

**ਤਾੜੀ ਸਾਹਿਬ** : ਇਹ ਪ੍ਰਸਿੱਧ ਇਤਿਹਾਸਕ ਗੁਰਦੁਆਰਾ ਰੂਪ ਨਗਰ ਜ਼ਿਲ੍ਹੇ ਵਿਚ ਚਮਕੌਰ ਸਾਹਿਬ ਵਿਖੇ ਸਥਿਤ ਹੈ । ਸੰਨ 1705 ਵਿਚ ਜਦੋਂ ਚਮਕੌਰ ਦੇ ਜੰਗ ਸਮੇਂ ਗੜ੍ਹੀ ਅੰਦਰ ਗੁਰੂ ਗੋਬਿੰਦ ਸਿੰਘ ਜੀ ਨਾਲ ਸਿਰਫ਼ ਸੱਤ ਅੱਠ ਸਿੰਘ ਰਹਿ ਗਏ ਅਤੇ ਬਾਕੀ ਦੇ ਸਭ ਸ਼ਹੀਦ ਹੋ ਗਏ ਤਾਂ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ ਆਦਿ ਨੇ ਹੱਥ ਜੋੜ ਕੇ ਗੁਰੂ ਜੀ ਨੂੰ ਗੜ੍ਹੀ ਛੱਡ ਕੇ ਜਾਣ ਲਈ ਬੇਨਤੀ ਕੀਤੀ ਅਤੇ ਕਿਹਾ ਕਿ ਗੁਰੂ ਜੀ ਦੀ ਸਲਾਮਤੀ ਨਾਲ ਹੀ ਖ਼ਾਲਸਾ ਪੰਥ ਦੀ ਸਲਾਮਤੀ ਹੈ। ਗੁਰੂ ਜੀ ਉਨ੍ਹਾਂ ਨੂੰ ਛੱਡ ਕੇ ਜਾਣ ਲਈ ਨਾ ਮੰਨੇ ਤਾਂ ਪੰਜ ਸਿੰਘਾਂ

ਨੇ ਗੁਰਮਤਾ ਕਰ ਕੇ ਗੁਰੂ ਜੀ ਨੂੰ ਗੜ੍ਹੀ ਛੱਡਣ ਲਈ ਹੁਕਮ ਦਿੱਤਾ। ਗੁਰਮਤੇ ਅੱਗੇ ਸਿਰ ਨਿਵਾ ਕੇ ਗੁਰੂ ਗੋਬਿੰਦ ਸਿੰਘ ਜੀ ਭਾਈ ਦਇਆ ਸਿੰਘ ਜੀ, ਭਾਈ ਹਿੰਮਤ ਸਿੰਘ ਜੀ ਅਤੇ ਭਾਈ ਮਾਨ ਸਿੰਘ ਜੀ ਨੂੰ ਨਾਲ ਲੈ ਕੇ ਗੜ੍ਹੀ ਛੱਡ ਕੇ ਨਿਕਲ ਗਏ ।

ਗੁਰੂ ਜੀ ਚੁਪਚਾਪ ਭੱਜਣਾ ਨਹੀਂ ਸਨ ਚਾਹੁੰਦੇ। ਇਸ ਲਈ ਗੜ੍ਹੀ ਤੋਂ ਨਿਕਲ ਕੇ ਸੂਰਬੀਰਾਂ ਵਾਂਗ ਆਪ ਨੇ ਤਿੰਨ ਵਾਰੀ ਤਾੜੀ ਮਾਰ ਕੇ ਆਵਾਜ਼ ਦਿੱਤੀ ਕਿ, ''ਹਿੰਦ ਦਾ ਪੀਰ, ਸਿੱਖਾਂ ਦਾ ਗੁਰੂ, ਗੋਬਿੰਦ ਸਿੰਘ ਜਾ ਰਿਹਾ ਹੈ।'' ਦੋ ਮਿਸ਼ਾਲਚੀ ਅੱਗੇ ਵੱਧੇ ਜਿਨ੍ਹਾਂ ਨੂੰ ਗੁਰੂ ਜੀ ਨੇ ਤੀਰ ਨਾਲ ਮਾਰ ਦਿੱਤਾ। ਇਸ ਤੋਂ ਬਾਅਦ ਮੁਗਲ ਫ਼ੌਜ ਭੰਬਲ ਭੂਸੇ ਵਿਚ ਪੈ ਗਈ ਅਤੇ ਆਪਸ ਵਿਚ ਹੀ ਕੱਟ-ਵੱਢ ਹੋਣ ਲਗੀ । ਇਸ ਥਾਂ ਤੇ ਹੁਣ ਗੁਰੂ ਜੀ ਦੀ ਯਾਦ ਵਿਚ 'ਤਾੜੀ ਸਾਹਿਬ' ਗੁਰਦੁਆਰਾ ਬਣਿਆ ਹੋਇਆ ਹੈ।

ਹ. ਪੁ.–ਤ. ਗੁ. ਖਾ. 1:1994; ਗੁ. ਗੋ. ਸਿੰ. ਮਾ: 41;ਗੁ. ਪ੍ਰ. ਸੂ. ਗ੍ਰੰ; ਮ. ਕੋ.

**ਤਿਉੜ** : ਰੂਪਨਗਰ ਜ਼ਿਲ੍ਹੇ ਵਿਚ ਖਰੜ ਤਹਿਸੀਲ ਦਾ ਇਹ ਪਿੰਡ ਗੁਰੂ ਗੋਬਿੰਦ ਸਿੰਘ ਜੀ ਦੀਆਂ ਪੈੜਾਂ ਸਾਂਭੀ ਬੈਠਾ ਹੈ। ਇਹ ਖਰੜ-ਕੁਰਾਲੀ ਸੜਕ ਉੱਪਰ ਖਰੜ ਤੋਂ ਲਗਭਗ 8 ਕਿ.ਮੀ. ਦੂਰ ਹੈ।

ਇਸ ਪਿੰਡ ਦੇ ਪਿਛੋਕੜ ਸਬੰਧੀ ਇਹ ਦਸਿਆ ਜਾਂਦਾ ਹੈ ਕਿ ਲਗਭਗ 500 ਸਾਲ ਪਹਿਲਾਂ ਇਕ ਬਜ਼ੁਰਗ ਨੇ ਇਥੇ ਇਕ ਟੋਭੇ ਵਿਚ ਇਕ ਸ਼ੇਰ ਅਤੇ ਇਕ ਬੱਕਰੀ ਨੂੰ ਇਕੱਠੇ ਪਾਣੀ ਪੀਂਦੇ ਵੇਖਿਆ । ਇਸ ਥਾਂ ਨੂੰ ਸ਼ਾਂਤੀ ਭਰਪੂਰ ਥਾਂ ਮੰਨ ਕੇ ਉਸ ਬਜ਼ੁਰਗ ਨੇ ਇਥੇ ਪਿੰਡ ਬੰਨ੍ਹਿਆ । ਇਹ ਟੋਭਾ ਅਜੇ ਤੀਕ ਵੀ ਕਾਇਮ ਹੈ। ਇਸ ਥਾਂ ਬਾਂਗਰ ਦੇ ਇਲਾਕੇ ਵਿਚੋਂ ਮਡਾਹੜ ਗੋਤ ਦੇ ਲੋਕ, ਨੂਰਪੁਰ ਬੇਦੀ ਦੇ ਇਲਾਕੇ ਵਿਚੋਂ ਸੈਣੀ ਅਤੇ ਅੰਮ੍ਰਿਤਸਰ ਵੱਲੋਂ ਕੁਝ ਸਿੰਘ ਆ ਕੇ ਵਸੇ।

ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਨੂੰ ਜਾਂਦੇ ਇਸ ਪਿੰਡ ਵਿਚ ਠਹਿਰੇ ਸਨ । ਇਥੇ ਗੁਰੂ ਜੀ ਨੇ ਇਕ ਦਾਨੀ ਬਜ਼ੁਰਗ ਜਿਸ ਨੇ ਭੰਡਾਰਾ ਕੀਤਾ ਸੀ, ਨੂੰ ਸੰਜੋਅ ਦਿਤੀ ਸੀ। ਇਥੇ ਇਕ ਬੋਹੜ ਦਾ ਰੁੱਖ ਵੀ ਮੌਜੂਦ ਹੈ ਜਿਸ ਨਾਲ ਦਸਵੇਂ ਪਾਤਸ਼ਾਹ ਨੇ ਆਪਣੇ ਘੋੜੇ ਬੰਨ੍ਹੇ ਸਨ। ਇਥੇ ਗੁਰੂ ਸਾਹਿਬ ਦੀ ਯਾਦ ਵਿਚ ਭੰਡਾਰਾ ਸਾਹਿਬ ਗੁਰਦੁਆਰਾ ਬਣਿਆ ਹੋਇਆ ਹੈ।

ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਨੇ ਵੀ ਇਸ ਪਿੰਡ ਵਿਚ ਹੀ ਉਦਾਸੀ ਸੰਤ ਬਾਬਾ ਕੌਲਦਾਸ ਕੋਲੋਂ ਦਸ ਸਾਲ ਵਿਦਿਆ ਪ੍ਰਾਪਤ ਕੀਤੀ। ਇਸ ਪਿੰਡ ਵਿਚ ਮਿਡਲ ਅਤੇ ਹਾਈ ਸਕੂਲ ਹਨ। ਇਥੇ ਡਾਕਖ਼ਾਨਾ ਅਤੇ ਡੰਗਰ ਹਸਪਤਾਲ ਵੀ ਹੈ । ਕਣਕ, ਮੱਕੀ ਅਤੇ ਚਾਵਲ ਦੀਆਂ ਫਸਲਾਂ ਦੀ ਕਾਸ਼ਤ ਕੀਤੀ ਜਾਂਦੀ ਹੈ।

ਹ. ਪੁ.–ਪੰ. ਟ੍ਰਿ.-24 ਦਸੰਬਰ, 1983; ਡਿ. ਸੈਂ.ਹੈਂ. ਬੁ.-ਰੂਪਨਗਰ:86

**ਤਿਹਾੜਾ (ਮੰਡ ਤਿਹਾੜਾ)** : ਇਹ ਲੁਧਿਆਣਾ ਜ਼ਿਲ੍ਹੇ ਦੀ ਜਗਰਾਉਂ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਜਗਰਾਉਂ ਤੋਂ ਸਿੱਧਵਾਂ ਬੇਟ ਕਿਸ਼ਨਪੁਰਾ ਸੜਕ ਉੱਤੇ 22 ਕਿ. ਮੀ. ਅਤੇ ਧਰਮਕੋਟ ਤੋਂ 14 ਕਿ.ਮੀ. ਦੂਰ ਸਥਿਤ ਹੈ । ਇਸ ਨੂੰ ਮੰਡ ਤਿਹਾੜਾ ਵੀ ਕਿਹਾ ਜਾਂਦਾ ਹੈ। ਇਸ ਦੇ ਇਕ ਪਾਸੇ ਸਤਲੁਜ ਦਾ ਬੇਟ ਕਿਨਾਰਾ, ਦੂਜੇ ਪਾਸੇ ਪੂਰਬ ਵੱਲ ਪੁਆਧ ਅਤੇ ਤੀਜੇ ਪਾਸੇ ਦੱਖਣ-ਪੱਛਮ ਵੱਲ ਮਾਲਵਾ ਖੇਤਰ ਹੈ । ਇਨ੍ਹਾਂ ਤਿੰਨਾਂ ਖੇਤਰਾਂ ਨਾਲ ਘਿਰਿਆ ਹੋਣ ਕਰ ਕੇ ਇਸ ਨੂੰ ਤਿਹਾੜਾ ਕਿਹਾ ਜਾਂਦਾ ਹੈ। ਸੰਨ 1947 ਤੋਂ ਪਹਿਲਾਂ ਇਹ ਘੁਗ ਵਸਦਾ ਸ਼ਹਿਰ ਸੀ । ਉਸ ਤੋਂ ਬਾਅਦ ਇਹ ਜਗ੍ਹਾ ਉਜੜ ਗਈ ਅਤੇ ਆਪਣੀ ਪੁਰਾਣੀ ਇਤਿਹਾਸਕ ਮਹਾਨਤਾ ਵੀ ਗੁਆ ਬੈਠੀ।

ਇਥੇ ਇਕ ਮਕਬਰਾ ਹੈ । ਕਿਹਾ ਜਾਂਦਾ ਹੈ ਕਿ ਇਹ ਮਕਬਰਾ ਸ਼ਾਹ ਦੀਵਾਨ ਦਾ ਹੈ । ਇਥੇ ਵੀਰਵਾਰ ਨੂੰ ਲੋਕ ਚੜ੍ਹਾਵਾ ਚੜ੍ਹਾਉਂਦੇ ਅਤੇ ਸਰ੍ਹੋਂ ਦੇ ਤੇਲ ਦੇ ਮਿੱਟੀ ਦੇ ਦੀਵੇ ਜਗਾਉਂਦੇ ਹਨ । ਇਸ ਮਕਬਰੇ ਬਾਰੇ ਕਿਹਾ ਜਾਂਦਾ ਹੈ ਕਿ ਸ਼ਹਿਨਸ਼ਾਹ ਅਕਬਰ ਨੇ ਇਸ ਨੂੰ ਬਣਵਾਇਆ ਸੀ । ਇਥੇ ਇਕ ਪ੍ਰਾਇਮਰੀ ਸਕੂਲ ਤੋਂ ਇਲਾਵਾ ਪ੍ਰਾਇਮਰੀ ਹੈਲਥ ਸੈਂਟਰ ਅਤੇ ਡਾਕਘਰ ਵੀ ਹੈ । ਇਸ ਦਾ ਕੁੱਲ ਰਕਬਾ 193 ਹੈਕਟੇਅਰ ਹੈ।

ਹ. ਪੁ.–ਡਿਸ. ਗਜ਼.-ਲੁਧਿਆਣਾ :662;ਮ.ਕੋ.:589; ਡਿ. ਸੈਂ. ਹੈਂ. ਬੁ.-ਲੁਧਿਆਣਾ

**ਤਿੰਨ ਗੁਣ** : ਭਾਰਤੀ ਦਾਰਸ਼ਨਿਕਾਂ ਅਨੁਸਾਰ ਮਾਇਆ ਤਿੰਨ ਰੂਪਾਂ ਅਥਵਾ ਗੁਣਾਂ ਵਿਚ ਵਰਤਦੀ ਹੈ-ਤਮੋ, ਰਜੋ ਅਤੇ ਸਤੋ। ਤਾਮਸਿਕ ਪ੍ਰਭਾਵ ਅਧੀਨ ਅਥਵਾ ਤਮੋ ਗੁਣ ਵਾਲੇ ਜੀਵ ਨੀਵੇਂ ਪ੍ਰਕਾਰ ਦੇ ਹੁੰਦੇ ਹਨ । ਉਨ੍ਹਾਂ ਵਿਚ ਹਿੰਸਾ, ਕ੍ਰੋਧ, ਕਾਮ, ਚੋਰੀ ਆਦਿ ਦੀਆਂ ਪ੍ਰਵਿਰਤੀਆਂ ਪ੍ਰਬਲ ਹੁੰਦੀਆਂ ਹਨ। ਰਜੋ ਗੁਣੀ ਜੀਵਾਂ ਦੀਆਂ ਪ੍ਰਵਿਰਤੀਆਂ ਸਾਧਾਰਣ ਹੁੰਦੀਆਂ ਹਨ ਅਰਥਾਤ ਇਹ ਤਾਮਸਿਕ ਬਿਰਤੀ ਵਾਲੇ ਜੀਵਾਂ ਤੋਂ ਉੱਚੇ ਹੁੰਦੇ ਹਨ ਪਰ ਸਾਤਵਿਕ ਪ੍ਰਭਾਵ ਘੱਟ ਗ੍ਰਹਿਣ ਕਰਦੇ ਹਨ। ਸਤੋ ਗੁਣੀ ਜੀਵਾਂ ਦੀ ਜੀਵਨ ਜਾਚ ਉੱਤਮ ਮੰਨੀ ਜਾਂਦੀ ਹੈ। ਇਨ੍ਹਾਂ ਵਿਚ ਦਇਆ, ਪੁੰਨ, ਦਾਨ, ਮੈਤ੍ਰੀ ਆਦਿ ਗੁਣਾਂ ਦੀ ਹੋਂਦ ਹੁੰਦੀ ਹੈ।

ਗੁਰਮਤਿ ਅਨੁਸਾਰ ਇਨ੍ਹਾਂ ਤਿੰਨਾ ਗੁਣਾਂ ਤੋਂ ਉੱਪਰ ਉਠ ਕੇ ਤੁਰੀਆ ਪਦ ਤੇ ਪਹੁੰਚਣ ਨਾਲ ਪ੍ਰਭੂ ਦਾ ਮੇਲ ਸੰਭਵ ਹੈ । ਕਬੀਰ ਜੀ ਅਨੁਸਾਰ–

ਰਜਗੁਣ ਤਮਗੁਣ ਸਤਗੁਣ ਕਹੀਐ ਇਹ ਤੇਰੀ ਸਭ ਮਾਇਆ॥

ਚਉਥੇ ਪਦ ਕੋ ਜੋ ਨਰੁ ਚੀਨ੍ਹੈ ਤਿਨ੍ਹ ਹੀ ਪਰਮ ਪਦੁ ਪਾਇਆ॥

ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :-

ਤ੍ਰੈਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ॥

ਹ. ਪੁ.–ਮ. ਕੋ.;ਪੰ. ਸਾ. ਸੰ. ਕੋ.

**ਤਿੰਨ ਤਾਪ** : ਤਾਪ ਦਾ ਸ਼ਾਬਦਿਕ ਅਰਥ ਦੁਖ ਹੈ। ਸ਼ਾਸਤਰਾਂ ਅਨੁਸਾਰ ਤਾਪ ਅਥਵਾ ਦੁਖ ਤਿੰਨ ਤਰ੍ਹਾਂ ਦੇ ਮੰਨੇ ਗਏ ਹਨ। ਅਧਿਆਤਮਕ, ਅਧਿਭੌਤਿਕ ਅਤੇ ਅਧਿਦੈਵਿਕ-ਅਰਥਾਤ ਦੈਹਿਕ, ਭੌਤਿਕ ਅਤੇ ਦੈਵਿਕ। ਦੇਹ ਜਾਂ ਸਰੀਰ ਤੋਂ ਪੈਦਾ ਹੋਣ ਵਾਲੇ ਦੁਖ ਦੈਹਿਕ ਕਹਾਉਂਦੇ ਹਨ। ਇਨ੍ਹਾਂ ਵਿਚ ਮਾਨਸਿਕ ਸੰਤਾਪ ਜਿਵੇਂ ਕ੍ਰੋਧ, ਚਿੰਤਾ ਆਦਿ ਵੀ ਸ਼ਾਮਲ ਹਨ। ਬਾਹਰਲੇ ਭੌਤਿਕ ਪਦਾਰਥਾਂ ਤੋਂ ਉਤਪੰਨ ਹੋਣ ਵਾਲੇ ਤਾਪ ਅਧਿਭੌਤਿਕ ਤਾਪ ਹਨ ਜਿਵੇਂ ਇੱਟ ਵਜਣ ਨਾਲ ਹੋਇਆ ਦੁਖ, ਕੰਡਾ ਚੁਭਣ ਆਦਿ ਨਾਲ ਹੋਇਆ ਦੁਖ। ਬਾਹਰਲੇ ਆਲੌਕਿਕ ਕਾਰਨਾਂ ਤੋਂ ਉਤਪੰਨ ਹੋਏ ਤਾਪ, ਅਧਿਦੈਵਿਕ ਤਾਪ ਕਹਾਉਂਦੇ ਹਨ ਜਿਵੇਂ ਬਿਜਲੀ

ਡਿਗਣ, ਭੂਚਾਲ ਆਉਣ, ਜਵਾਲਾਮੁਖੀ ਫੱਟਣ ਜਾਂ ਹੜ੍ਹ ਆਦਿ ਆਉਣ ਨਾਲ ਉਤਪੰਨ ਹੋਏ ਦੁਖ।

ਮਧਕਾਲੀਨ ਸੰਤਾਂ/ਭਗਤਾਂ ਨੇ ਸਾਰੇ ਸੰਸਾਰ ਨੂੰ ਇਨ੍ਹਾਂ ਤਾਪਾਂ ਵਿਚ ਜਕੜੇ ਹੋਏ ਮੰਨਿਆ ਹੈ ਅਤੇ ਪ੍ਰਭੂ ਅੱਗੇ ਅਰਦਾਸ ਰਾਹੀਂ ਇਨ੍ਹਾਂ ਤੋਂ ਛੁਟਕਾਰਾ ਦਸਿਆ ਹੈ –

''ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥

ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥''

ਸੰਸਾਰ ਨੂੰ ਇਨ੍ਹਾਂ ਦੁਖਾਂ ਵਿਚ ਸੜਦਾ ਦੇਖ ਕੇ ਹੀ ਗੁਰੂ ਅਮਰਦਾਸ ਜੀ ਨੇ ਅਰਦਾਸ ਕੀਤੀ ਸੀ –

''ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥''

ਗੁਰੂ ਅਰਜਨ ਦੇਵ ਜੀ ਨੇ ਸਿਮਰਨ ਦੁਆਰਾ ਇਨ੍ਹਾਂ ਤਾਪਾਂ ਦਾ ਵਿਨਾਸ਼ ਦੱਸਦੇ ਹੋਏ ਫੁਰਮਾਨ ਕੀਤਾ ਹੈ –

ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ॥
ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ॥
ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ॥

ਹ. ਪੁ.–ਮ. ਕੋ.;ਪੰ. ਸਾ. ਸੰ. ਕੋ.

**ਤਿਲਕ** : ਕੇਸਰ, ਚੰਦਨ ਜਾਂ ਭਸਮ (ਸੁਆਹ) ਆਦਿ ਦਾ ਮੱਥੇ ਉੱਤੇ ਲਗਿਆ ਟਿੱਕਾ ਜਿਸ ਦਾ ਰਿਵਾਜ ਵੈਦਿਕ ਕਾਲ ਤੋਂ ਚਲਿਆ ਆ ਰਿਹਾ ਹੈ।

ਵੱਖ ਵੱਖ ਮਤਾਂ ਵਿਚ ਵੱਖ ਵੱਖ ਤਰ੍ਹਾਂ ਦੇ ਤਿਲਕ ਲਗਾਏ ਜਾਂਦੇ ਹਨ । ਵੈਸ਼ਨਵ ਮਤ ਵਾਲੇ ਖੜਾ ਤਿਲਕ ਲਗਾਉਂਦੇ ਹਨ। ਕਈ ਵੈਸ਼ਨਵ ਸਾਰੇ ਸਰੀਰ ਉੱਤੇ ਪ੍ਰਭੂ ਦੇ 12 ਨਾਂ ਲੈ ਕੇ ਤਿਲਕ ਲਗਾਉਂਦੇ ਹਨ ਅਤੇ ਸਾਰੇ ਸਰੀਰ ਨੂੰ ਪਵਿੱਤਰ ਹੋਇਆ ਮੰਨਦੇ ਹਨ।

ਸ਼ਿਵ ਜੀ ਨੂੰ ਮੰਨਣ ਵਾਲੇ ਦੂਜ ਦੇ ਚੰਦ ਵਾਂਗ ਟੇਡਾ ਤਿਲਕ ਲਗਾਉਂਦੇ ਹਨ ਜਿਸ ਨੂੰ ਤ੍ਰਿਪੁੰਡ ਕਿਹਾ ਜਾਂਦਾ ਹੈ।

ਯੋਗੀ ਭਸਮ ਦਾ ਤਿਲਕ ਲਗਾਉਂਦੇ ਹਨ ਅਤੇ ਨਰਸਿੰਘ ਦੇ ਉਪਾਸ਼ਕ ਕੇਸਰ ਦਾ ਤਿਲਕ ਲਗਾ ਕੇ ਭਿੱਜੇ ਹੋਏ ਚਾਵਲ ਉੱਪਰ ਚਿਪਕਾਉਂਦੇ ਹਨ।

ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਰਾਜਿਆਂ ਦੇ ਰਾਜ ਤਿਲਕ ਹੁੰਦੇ ਸਨ ਅਰਥਾਤ ਨਵੇਂ ਰਾਜੇ ਦੇ ਗੱਦੀ ਉੱਤੇ ਬੈਠਣ ਲੱਗਿਆਂ ਉਸ ਦੇ ਮੱਥੇ ਉੱਤੇ ਕੇਸਰ ਦਾ ਤਿਲਕ ਲਗਾਇਆ ਜਾਂਦਾ ਸੀ।

ਉੱਤਰ ਭਾਰਤ ਦੇ ਲੋਕਾਂ ਵਿਚ ਜਦੋਂ ਕੰਨਿਆ ਪੱਖ ਦੇ ਲੋਕ ਵਰ ਨੂੰ ਸ਼ਗਨ ਪਾਉਂਦੇ ਹਨ ਤਾਂ ਕੇਸਰ ਦਾ ਤਿਲਕ ਲਾਇਆ ਜਾਂਦਾ ਹੈ।

ਦੀਵਾਲੀ ਤੋਂ ਦੋ ਦਿਨ ਬਾਅਦ ਭਾਈ ਦੂਜ ਨੂੰ ਭੈਣਾਂ ਆਪਣੇ ਭਰਾਵਾਂ ਨੂੰ ਕੇਸਰ ਦਾ ਤਿਲਕ ਲਾਉਂਦੀਆਂ ਹਨ। ਕਈ ਸਿੱਖਾਂ ਵਿਚ ਕੱਤਕ ਦੀ ਪੂਰਨਮਾਸ਼ੀ ਨੂੰ ਭੈਣਾਂ ਆਪਣੇ ਭਰਾਵਾਂ ਨੂੰ ਤਿਲਕ ਲਗਾਉਂਦੀਆਂ ਹਨ।

ਕਈ ਥਾਈਂ ਜੁਆਈ ਦੇ ਘਰ ਆਉਣ ਤੇ ਅਤੇ ਫਿਰ ਜਦੋਂ ਉਹ ਆਪਣੀ ਪਤਨੀ ਨੂੰ ਲੈ ਕੇ ਵਾਪਸ ਜਾਣ ਲਗਦਾ ਹੈ ਤਾਂ ਵੀ ਉਸ ਨੂੰ ਤਿਲਕ ਲਗਾਇਆ ਜਾਂਦਾ ਹੈ।

ਅਸਲ ਵਿਚ ਤਿਲਕ ਲਗਾਉਣ ਦਾ ਆਧਾਰ ਜਾਦੂ ਟੂਣਾ ਹੀ ਹੈ । ਤਿਲਕ ਦਾ ਮਨੋਰਥ ਮਾੜੀਆਂ ਰੂਹਾਂ ਨੂੰ ਇਹ ਪ੍ਰਗਟ ਕਰਨਾ ਹੈ ਕਿ ਤਿਲਕ ਧਾਰਨ ਕਰਨ ਵਾਲਾ ਵਿਅਕਤੀ ਦੈਵੀ ਸੁਰੱਖਿਆ ਦੇ ਅਧੀਨ ਹੈ। ਇਸ ਲਈ ਉਹ ਉਸ ਤੋਂ ਦੂਰ ਰਹਿਣ।

ਹ. ਪੁ.–ਮ. ਕੋ.;ਪੰ. ਲੋ. ਵਿ. ਕੋ.; ਥਿੰਗਜ਼ ਇੰਡੀਅਨ

**ਤਿਲੰਗ (ਰਾਗ)** : ਬਿਲਾਵਲ ਥਾਟ ਦੀ ਔੜਵ ਜਾਤੀ ਦਾ ਰਾਗ ਜਿਸ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹਨ ਅਤੇ ਬਾਕੀ ਸਾਰੇ ਸੁਰ ਸ਼ੁੱਧ ਲਗਦੇ ਹਨ। ਇਸ ਵਿਚ ਨਿਸ਼ਾਦ ਅਤੇ ਪੰਚਮ ਦਾ ਮੇਲ ਹੈ । ਇਸ ਦਾ ਵਾਦੀ ਸੁਰ ਗਾਂਧਾਰ ਅਤੇ ਸੰਵਾਦੀ ਨਿਸ਼ਾਦ ਹੈ । ਇਸ ਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ਚੌਦ੍ਹਵਾਂ ਹੈ । ਕਈ ਸੰਗੀਤਕਾਰ ਇਸ ਰਾਗ ਵਿਚ ਧੈਵਤ ਸੁਰ ਲਗਾ ਕੇ ਇਸ ਨੂੰ ਸ਼ਾੜਵ ਜਾਤੀ ਦਾ ਮੰਨਦੇ ਹਨ।

ਆਰੋਹੀ : ਸ ਗ ਮ ਧ ਨੀ ਸਂ

ਅਵਰੋਹੀ : ਸਂ ਨੀ ਪ ਮ ਗ ਸ

ਹ. ਪੁ.–ਮ. ਕੋ; ਪੰ. ਸਾ. ਕੋ.; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਤਿਲਗੰਜੀ ਸਾਹਿਬ (ਗੁ.)** : ਤਾਮਿਲਨਾਡੂ ਰਾਜ ਵਿਚ ਰਾਮੇਸ਼ਵਰਮ ਤੋਂ ਲਗਭਗ 60 ਕਿ.ਮੀ. ਦੂਰ ਉੱਤਰ ਵੱਲ ਇਸੇ ਨਾਂ ਦੇ ਸ਼ਹਿਰ ਵਿਚ ਇਕ ਇਤਿਹਾਸਕ ਗੁਰਦੁਆਰਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸੰਗਲਾਦੀਪ (ਲੰਕਾ) ਗਏ ਤਾਂ ਵਾਪਸੀ ਤੇ ਇਸ ਸਥਾਨ ਆਏ ਸਨ ਅਤੇ ਗੁਰੂ ਜੀ ਨੇ ਸਿੱਧਾਂ ਨਾਲ ਗਿਆਨ ਗੋਸ਼ਟ ਕੀਤੀ ਸੀ । ਗੁਰੂ ਸਾਹਿਬ ਨੇ ਉਪਦੇਸ਼ ਦਿੰਦੇ ਹੋਏ ਇਹ ਕਿਹਾ ਕਿ ਭਾਵੇਂ ਥੋੜ੍ਹੀ ਜਿਹੀ ਚੀਜ਼ ਹੋਵੇ ਉਸ ਨੂੰ ਵੰਡ ਕੇ ਛਕਣਾ ਚਾਹੀਦਾ ਹੈ । ਇਹ ਸੁਣ ਕੇ ਸਿੱਧਾਂ ਨੇ ਗੁਰੂ ਸਾਹਿਬ ਨੂੰ ਇਕ ਤਿਲ ਦਿੱਤਾ ਅਤੇ ਸਾਰਿਆਂ ਨੂੰ ਵੰਡ ਕੇ ਦੇਣ ਲਈ ਕਿਹਾ । ਉਨ੍ਹਾਂ ਦਾ ਵਿਚਾਰ ਸੀ ਕਿ ਤਿਲ ਵਰਗੀ ਛੋਟੀ ਵਸਤੂ ਵੰਡੀ ਨਹੀਂ ਜਾ ਸਕਦੀ। ਗੁਰੂ ਸਾਹਿਬ ਨੇ ਉਹ ਤਿਲ ਰਗੜ ਕੇ ਪਾਣੀ ਵਿਚ ਮਿਲਾ ਦਿੱਤਾ ਅਤੇ ਉਹ ਪਾਣੀ ਸਾਰਿਆਂ ਵਿਚ ਵੰਡ ਦਿੱਤਾ । ਇਸ ਸਥਾਨ ਤੇ ਗੁਰੂ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ ਅਤੇ ਇਥੇ ਇਸ ਨੂੰ ਕੁੰਡੀ ਕੁੰਡਾਲਮ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਹ. ਪੁ.–ਤ. ਗਾ. ਗੁ.:12; ਮ. ਕੋ:443; ਤ. ਗੁ. ਖ਼ਾ.

**ਤਿਵਾੜੀ, ਵਿਸ਼ਵਾ ਨਾਥ (ਡਾ.)** : ਪੰਜਾਬੀ ਦੇ ਇਸ ਕਵੀ, ਕਹਾਣੀਕਾਰ, ਆਲੋਚਕ, ਪੰਜਾਬੀ ਦੇ ਮੁਦਈ ਅਤੇ ਬਹੁਪੱਖੀ ਸ਼ਖ਼ਸੀਅਤ ਦਾ ਜਨਮ 17 ਮਾਰਚ, 1936 ਨੂੰ ਸ੍ਰੀ ਵੈਦ ਨਾਥ ਤਿਵਾੜੀ ਦੇ ਘਰ ਹੋਇਆ । ਇਹ ਮੁੱਢਲੇ ਜੀਵਨ ਤੋਂ ਹੀ ਪੜ੍ਹਾਈ ਦੇ ਨਾਲ ਸਿਆਸਤ ਵਿਚ ਦਿਲਚਸਪੀ ਰੱਖਦਾ ਸੀ । ਸੰਨ 1950 ਵਿਚ ਮਹਿੰਦਰਾ ਕਾਲਜ, ਪਟਿਆਲਾ ਦਾ ਵਿਦਿਆਰਥੀ ਹੋਣ ਸਮੇਂ ਇਹ ਖੇਡਾਂ ਵਿਚ ਦਿਲਚਸਪੀ ਦੇ ਨਾਲ ਵਿਦਿਆਰਥੀ ਯੂਨੀਅਨ ਦਾ ਸਕੱਤਰ ਵੀ ਸੀ । ਸੰਨ 1955 ਵਿਚ ਇਸ ਨੇ ਭਾਰਤੀ ਗੁਡਵਿਲ ਮਿਸ਼ਨ ਦੀ ਅਗਵਾਈ ਕਰਦਿਆਂ ਪਾਕਿਸਤਾਨ ਦਾ ਦੌਰਾ ਕੀਤਾ । ਇਹ 1956 ਈ. ਵਿਚ ਸ੍ਰੀ ਲੰਕਾ ਵਿਚ ਹੋਈ ਨਾਨ ਗੌਰਮਿੰਟ ਆਰਗੇਨਾਈਜ਼ੇਸ਼ਨ ਕਾਨਫ਼ਰੰਸ ਵਿਚ ਵਫ਼ਦ ਦਾ ਮੁਖੀ ਬਣ ਕੇ ਗਿਆ । ਇਹ ਆਪਣੀ ਸਿਆਸਤ ਪ੍ਰਤੀ ਰੁਚੀ ਸਦਕਾ ਪੈਪਸੂ ਸਟੂਡੈਂਟਸ ਕਾਂਗਰਸ ਦਾ ਪ੍ਰਧਾਨ ਬਣਿਆ । ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿਚ ਰਹਿੰਦਿਆਂ ਇਸ ਨੇ ਨੈਸ਼ਨਲ ਟੀਚਰਜ਼ ਫ਼ੋਰਮ ਦੀ

ਸਥਾਪਨਾ ਕੀਤੀ। ਇਸ ਨੇ ਚੰਡੀਗੜ੍ਹ ਦੇ ਵਕੀਲਾਂ, ਡਾਕਟਰਾਂ, ਇੰਜੀਨੀਅਰਾਂ ਅਤੇ ਬੁੱਧੀਜੀਵੀਆਂ ਦੀਆਂ ਸਮੱਸਿਆਵਾਂ ਦੂਰ ਕਰਨ ਲਈ 'ਚੰਡੀਗੜ੍ਹ ਫ਼ੋਰ ਰਨਰਜ਼' ਸੋਸਾਇਟੀ ਕਾਇਮ ਕੀਤੀ । ਸੰਨ 1968 ਤੋਂ ਲਗਾਤਾਰ ਇਹ ਪੰਜਾਬ ਯੂਨੀਵਰਸਿਟੀ ਦਾ ਸੈਨੇਟਰ ਰਿਹਾ । ਇਸ ਤੋਂ ਇਲਾਵਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸੈਨੇਟ ਦਾ ਮੈਂਬਰ ਵੀ ਰਿਹਾ । ਸੰਨ 1974 ਵਿਚ ਇਹ ਡੀਨ ਲੈਂਗੁਏਜ ਫੈਕਲਟੀ ਬਣਿਆ। ਇਸ ਧਰਮ ਨਿਰਪੱਖ ਅਤੇ ਸੁਹਿਰਦ ਇਨਸਾਨ ਨੇ ਸਿਆਸੀ ਖੇਤਰ ਵਿਚ ਈਮਾਨਦਾਰੀ ਅਤੇ ਆਦਰਸ਼ਵਾਦ ਦੀ ਛਾਪ ਛੱਡੀ । ਭਾਰਤ ਦੀ ਰਾਜ ਸਭਾ ਦਾ ਮੈਂਬਰ ਬਣ ਕੇ ਇਸ ਨੇ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦਾ ਪ੍ਰਚਾਰ ਕੀਤਾ। ਤੀਸਰੀ ਵਿਸ਼ਵ ਪੰਜਾਬੀ ਕਾਨਫਰੰਸ (1983) ਵਿਚ ਇਸ ਨੇ ਮੁੱਖ ਰੋਲ ਅਦਾ ਕੀਤਾ।

ਇਸ ਨੇ ਅਧਿਆਪਨ ਕਾਰਜ, ਸੰਪਾਦਨ ਅਤੇ ਖੋਜ ਕਾਰਜ, ਅਲੋਚਨਾਤਮਕ ਅਤੇ ਸਿਰਜਣਾਤਮਕ ਸਾਹਿਤ ਵਿਚ ਰਚਨਾ ਕੀਤੀ। ਫੁਟਪਾਥ ਤੋਂ ਗਰਾਜ ਤਕ, ਨਿੱਕਾ ਜਿਹਾ ਜੀਵ, ਅੱਕ ਦੀ ਅੰਬੀ, ਯਾਦਾਂ ਤੋਂ ਯਾਦਾਂ, ਡੇਲੀਆ, ਤਨ ਦੀ ਚਿਖਾ, ਸਰਦਾਰ, ਲੈਂਗੁਏਜ ਆਫ਼ ਚੰਡੀਗੜ੍ਹ (ਅੰਗਰੇਜ਼ੀ) ਕ੍ਰਾਂਤੀਕਾਰੀ ਗੁਰੂ ਨਾਨਕ ਇਸ ਦੀਆਂ ਮੌਲਿਕ ਰਚਨਾਵਾਂ ਹਨ ਅਤੇ ਵਿਦਿਆ ਚਾਨਣ, ਗੁਰੂ ਨਾਨਕ ਦਾ ਸੰਦੇਸ਼, ਪਗੜੀ ਸੰਭਾਲ ਓਇ, ਨਾਨਕ ਸਿਮਰਨ, ਭਾਈ ਵੀਰ ਸਿੰਘ ਸੰਦਰਭ ਕੋਸ਼ ਅਤੇ ਪੰਜਾਬੀ ਕਵਿਤਾ (ਹਿੰਦੀ) ਇਸ ਦੀਆਂ ਸੰਪਾਦਤ ਪ੍ਰਸਿੱਧ ਰਚਨਾਵਾਂ ਹਨ।

ਸੰਨ 1981 ਵਿਚ ਇਸ ਨੂੰ ਸਾਹਿਤ ਅਕਾਦਮੀ ਪੁਰਸਕਾਰ ਨਾਲ ਸਨਮਾਨਿਆ ਗਿਆ ।

ਇਸ ਦਾ ਦੇਹਾਂਤ ਅਪ੍ਰੈਲ, 1984 ਵਿਚ ਚੰਡੀਗੜ੍ਹ ਵਿਖੇ ਹੋਇਆ।

ਹ. ਪੁ.—ਪੰ. ਸਾ. ਇ.; ਪੰ. ਸਾ.ਆ.ਇ.-ਡਾ. ਸੀਤਲ; ਵਿਸ਼ਵਨਾਥ ਤਿਵਾੜੀ ਜੀਵਨ ਤੇ ਰਚਨਾ-ਡਾ. ਮਨਜੀਤ ਸਿੰਘ

**ਤੀਆਂ** : ਪੰਜਾਬ ਦਾ ਇਕ ਮੌਸਮੀ ਤਿਉਹਾਰ ਹੈ ਜਿਹੜਾ ਸਾਵਣ ਦੇ ਚਾਨਣ ਪੱਖ ਦੀ ਤੀਜੀ ਤਿੱਥ ਨੂੰ ਮਨਾਇਆ ਜਾਂਦਾ ਹੈ ਅਤੇ ਕੁੜੀਆਂ (ਵਿਆਹੀਆਂ ਅਤੇ ਕੁਆਰੀਆਂ) ਇਸ ਦਿਨ ਨੱਚ ਗਾ ਕੇ ਆਪਣੇ ਮਨ ਦੀਆਂ ਸਧਰਾਂ ਨੂੰ ਖੁਲ੍ਹ ਕੇ ਪ੍ਰਗਟ ਕਰਦੀਆਂ ਹਨ। ਮਰਦਾਂ ਨੂੰ ਇਸ ਵਿਚ ਸ਼ਾਮਲ ਨਹੀਂ ਕੀਤਾ ਜਾਂਦਾ ਪਰ ਉਹ ਲੁਕ ਛਿਪ ਕੇ ਦੂਰੋਂ ਦੂਰੋਂ ਹੀ ਇਸ ਦੀ ਰੌਣਕ ਦਾ ਅਨੰਦ ਮਾਣਦੇ ਹਨ।

ਤੀਆਂ ਆਰੰਭ ਹੋਣ ਤੋਂ ਪਹਿਲਾਂ ਭਰਾ ਆਪਣੀਆਂ ਭੈਣਾਂ ਨੂੰ ਸਹੁਰੇ ਘਰੋਂ ਲੈ ਆਉਂਦੇ ਹਨ ਪਰ ਜਿਹੜੀਆਂ ਕੁੜੀਆਂ ਆਪਣੀ ਕਿਸੇ ਪਰਿਵਾਰਕ ਮਜਬੂਰੀ ਕਾਰਨ ਪੇਕੇ ਨਹੀਂ ਆ ਸਕਦੀਆਂ ਉਨ੍ਹਾਂ ਨੂੰ ਪੇਕੇ 'ਸੰਧਾਰਾ' ਭੇਜਦੇ ਹਨ ਜਿਸ ਵਿਚ ਮਹਿੰਦੀ, ਵੰਗਾਂ, ਪਰਾਂਦਾ ਅਤੇ ਕਈ ਵਾਰੀ ਸੋਨੇ ਜਾਂ ਚਾਂਦੀ ਦਾ ਕੋਈ ਜ਼ੇਵਰ ਵੀ ਸ਼ਾਮਲ ਹੁੰਦਾ ਹੈ। ਅਣਮੁਕਲਾਈਆਂ ਕੁੜੀਆਂ ਨੂੰ ਉਨ੍ਹਾਂ ਦੇ ਸਹੁਰੇ ਘਰੋਂ 'ਸੰਧਾਰਾ' ਆਉਂਦਾ ਹੈ। ਸੰਧਾਰੇ ਵਿਚਲੀਆਂ ਵਸਤਾਂ ਆਪਣੀ ਆਪਣੀ ਆਰਥਿਕ ਸਥਿਤੀ ਦੇ ਅਨੁਕੂਲ ਹੁੰਦੀਆਂ ਹਨ । ਜਿਸ ਕੁੜੀ ਦੇ ਪੇਕਿਓਂ ਸੰਧਾਰੇ ਵਿਚ ਕੀਮਤੀ ਸਮਾਨ ਆਵੇ ਉਸ ਦੀ ਸਹੁਰੇ ਘਰ ਬੜੀ ਸ਼ਾਨ ਹੁੰਦੀ ਹੈ :-

ਲੌਂਗ ਪੇਕਿਆਂ ਸੰਧਾਰੇ ਵਿਚ ਘਲਿਆ, ਸੂਰਜੇ ਦਾ ਨਗ ਜੜਿਆ।

ਪਿੰਡ ਸਹੁਰਿਆਂ ਦੇ ਬੈਠੀ ਜਦੋਂ ਪਾ ਕੇ, ਸ਼ਰੀਕਣੀ ਦੇ ਸੱਪ ਲੜਿਆ।

ਤੀਆਂ ਤੋਂ ਇਕ ਦਿਨ ਪਹਿਲਾਂ ਕੁੜੀਆਂ ਮਹਿੰਦੀ ਲਗਾਉਂਦੀਆਂ ਹਨ ਅਤੇ ਰੰਗ ਬਰੰਗੀਆਂ ਵੰਗਾਂ ਪਹਿਨਦੀਆਂ ਹਨ। ਤੀਆਂ ਵਾਲੇ ਦਿਨ ਰੱਜ ਕੇ ਗਿੱਧਾ ਪਾਉਂਦੀਆਂ ਹਨ, ਗੀਤ ਗਾਉਂਦੀਆਂ ਹਨ ਅਤੇ ਦਰਖ਼ਤਾਂ ਉੱਤੇ ਪੀਂਘਾਂ ਪਾ ਕੇ ਝੂਟਦੀਆਂ ਹਨ:-

ਸਾਉਣ ਮਹੀਨੇ ਬੱਦਲ ਪੈਂਦਾ ਨਿੰਮੀਆਂ ਪੈਣ ਫੁਹਾਰਾਂ।

ਕੱਠੀਆਂ ਹੋ ਕੇ ਆਈਆਂ ਗਿੱਧੇ ਵਿਚ ਇਕੋ ਜਿਹੀਆਂ ਮੁਟਿਆਰਾਂ।

ਗਿੱਧੇ ਦੇ ਵਿਚ ਲਿਸ਼ਕਣ ਏਦਾਂ ਜਿਉਂ ਸੋਨੇ ਦੀਆਂ ਤਾਰਾਂ।

ਦੂਹਰੀਆਂ ਹੋ ਕੇ ਨੱਚਣ ਲੱਗੀਆਂ ਜਿਉਂ ਕੂੰਜਾਂ ਦੀਆਂ ਡਾਰਾਂ।

ਜ਼ੋਰ ਜੁਆਨੀ ਦਾ, ਲੁੱਟ ਲਉ ਮੌਜ ਬਹਾਰਾਂ।

ਇਹ ਤਿਉਹਾਰ ਤੇਰ੍ਹਾਂ ਦਿਨ ਚਲਦਾ ਹੈ। ਤੇਰ੍ਹਵੇਂ ਦਿਨ ਸਾਵਣ ਦੀ ਪੂਰਨਮਾਸ਼ੀ ਨੂੰ ਰੱਖੜੀ ਦਾ ਤਿਉਹਾਰ ਮਨਾਇਆ ਜਾਂਦਾ ਹੈ ਅਤੇ ਭੈਣਾਂ ਆਪਣੇ ਭਰਾਵਾਂ ਨੂੰ ਰੱਖੜੀ ਬੰਨ੍ਹਣ ਉਪਰੰਤ ਆਪਣੇ ਸਹੁਰੇ ਘਰ ਵਾਪਸ ਜਾਂਦੀਆਂ ਹਨ। ਇਸ ਦਿਨ ਘਰਾਂ ਵਿਚ ਬੜੇ ਪਕਵਾਨ ਬਣਦੇ ਹਨ ਅਤੇ ਕੁੜੀਆਂ ਨੂੰ ਲੈਣ ਆਏ ਜਵਾਈਆਂ ਦੀ ਖਾਤਰ ਦੇ ਨਾਲ ਨਾਲ ਉਨ੍ਹਾਂ ਨੂੰ ਨੇਗ ਵੀ ਦਿੱਤਾ ਜਾਂਦਾ ਹੈ।

ਉੱਤਰੀ ਭਾਰਤ ਵਿਚ ਇਸ ਨੂੰ ਹਰਿਆਲੀ ਤੀਜ ਅਤੇ ਰਾਜਸਥਾਨ ਵਿਚ ਗੌਰੀ ਤ੍ਰਿਤੀਜ ਵੀ ਕਿਹਾ ਜਾਂਦਾ ਹੈ । ਇਸ ਦਿਨ ਤੀਵੀਆਂ ਪਾਰਬਤੀ ਦੇ ਨਮਿਤ ਵਰਤ ਰੱਖਦੀਆਂ ਹਨ ਅਤੇ ਪੂਜਾ ਕਰਦੀਆਂ ਹਨ। ਰਾਤ ਨੂੰ ਸੱਤੂ ਦੇ ਪਿੰਨੇ ਨੂੰ ਕੱਟ ਕੇ ਉਸ ਉੱਤੇ ਨਿੰਬੂ ਨਿਚੋੜ ਕੇ ਪਤੀ ਪਤਨੀ ਦੋਵੇਂ ਹੀ ਖਾਂਦੇ ਹਨ।

ਪੱਛਮੀ ਪੰਜਾਬ ਵਿਚ ਇਸ ਨੂੰ 'ਸਾਵਾ' ਕਿਹਾ ਜਾਂਦਾ ਹੈ ਜਿਸ ਦਾ ਅਰਥ ਹਰਾ ਹੈ। ਸਾਵਣ ਦੀ ਹਰਿਆਲੀ ਨਾਲ ਸਬੰਧਤ ਹੋਣ ਕਰ ਕੇ ਇਸ ਦਿਨ 'ਸਾਵੇ' ਨਾਲ ਸਬੰਧਤ ਗੀਤ ਗਾਏ ਜਾਂਦੇ ਹਨ :-

ਆਏ ਸਾਵੇ ਸਬਜ਼ ਬਹਾਰਾਂ।
ਸਹੀਆਂ ਖੇਡਣ ਨਾਲ ਭਤਾਰਾਂ।
ਲੈ ਅੰਗ ਲਾਵਣ ਹਾਰ ਸ਼ੀਗਾਰਾਂ।
ਕੂਚੇ ਗਲੀ ਮਹਿਲ ਬਜ਼ਾਰਾਂ।

ਅਜੋਕੇ ਮਸ਼ੀਨੀ ਯੁਗ ਵਿਚ ਸ਼ਹਿਰਾਂ ਵਿਚ ਤੀਆਂ ਦੇ ਤਿਉਹਾਰ ਨਾਲ ਫ਼ੈਸ਼ਨਪ੍ਰਸਤੀ ਰਲ ਗਈ ਹੈ । ਇਹ ਤਿਉਹਾਰ ਤੇਰ੍ਹਾਂ ਦਿਨਾਂ ਦੀ ਥਾਂ ਸੁੰਗੜ ਕੇ ਕੁਝ ਘੰਟਿਆਂ ਦਾ ਹੀ ਰਹਿ ਗਿਆ ਹੈ ਜਿਹੜਾ ਇਸਤਰੀ ਕਲੱਬਾਂ ਵਿਚ ਮਹਿੰਦੀ, ਰੰਗੋਲੀ, ਜਾਂ ਫ਼ੈਸ਼ਨ ਦੀ ਕਿਸੇ ਵਿਧਾ ਨਾਲ ਸਬੰਧਤ ਕੋਈ ਮੁਕਾਬਲਾ ਕਰਵਾ ਕੇ ਮਨਾਇਆ ਜਾਂਦਾ ਹੈ।

ਹ. ਪੁ.—ਪੰ. ਲੋ. ਵਿ. ਕੋ.; ਪੰ. ਸਾ. ਸੰ. ਕੋ.; ਪੰ. ਦੁ.(ਮੇਲੇ ਤੇ ਤਿਉਹਾਰ ਵਿਸ਼ੇਸ਼ ਅੰਕ)-ਭਾ. ਵਿ. ਪੰ.

**ਤੀਰ, ਗੁਰਨਾਮ ਸਿੰਘ (ਡਾ.)** : ਪੰਜਾਬੀ ਦੇ ਇਸ ਪ੍ਰਸਿੱਧ ਪੱਤਰਕਾਰ, ਹਾਸ ਵਿਅੰਗ ਲੇਖਕ ਅਤੇ ਕਵੀ ਦਾ ਜਨਮ

30 ਜੂਨ, 1930 ਨੂੰ ਫ਼ਰੀਦਕੋਟ ਜ਼ਿਲ੍ਹੇ ਦੇ ਕੋਟ ਸੁਖੀਆ ਪਿੰਡ ਵਿਖੇ ਸ. ਗੁਰਦਿਆਲ ਸਿੰਘ ਬਰਾੜ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਬੀਬੀ ਆਸ ਕੌਰ ਸੀ ।

ਇਸ ਨੇ ਕਾਫ਼ੀ ਉੱਚ ਵਿਦਿਆ ਪ੍ਰਾਪਤ ਕੀਤੀ ਜਿਸ ਵਿਚ ਐਮ.ਏ., ਹਾਸ ਵਿਅੰਗ ਵਿਸ਼ੇ ਤੇ ਪੀ.ਐਚ.ਡੀ. ਅਤੇ ਐਲ.ਐਲ.ਬੀ. ਸ਼ਾਮਲ ਹੈ। ਇਹ ਦੈਨਿਕ 'ਖ਼ਾਲਸਾ ਸੇਵਕ', ਅੰਮ੍ਰਿਤਸਰ; 'ਪੰਜਾਬੀ ਪੱਤਰਕਾ', ਲੁਧਿਆਣਾ; ਸਪਤਾਹਿਕ 'ਪੰਜਾਬ' ਅਤੇ 'ਦੁਨੀਆਦਾਰ', ਲੁਧਿਆਣਾ ਦੇ ਸੰਪਾਦਕ ਦੇ ਤੌਰ ਤੇ ਕੰਮ ਕਰਦਾ ਰਿਹਾ । ਇਸ ਉਪਰੰਤ 'ਦੇਸ਼ ਦਰਪਨ', ਕਲਕੱਤਾ ਦਾ ਵਿਸ਼ੇਸ਼ 'ਪੱਤਰ ਪ੍ਰੇਰਕ' ਅਤੇ 'ਸੁਖ ਜੀਵਨ', ਮੋਗਾ ਨਾਲ ਵੀ ਸਬੰਧਤ ਰਿਹਾ।

ਇਹ ਬਹੁਪੱਖੀ ਸ਼ਖ਼ਸੀਅਤ ਅਤੇ ਬਹੁਰੰਗੀ ਪ੍ਰਤਿਭਾ ਦਾ ਮਾਲਕ ਸੀ । ਇਸ ਦਾ ਨਾਂ ਸਾਹਿਤਕ ਖੇਤਰ ਵਿਚ ਹੀ ਨਹੀਂ ਸਗੋਂ ਸਮਾਜਕ, ਸਭਿਆਚਾਰਕ ਅਤੇ ਸਿਆਸੀ ਹਲਕਿਆਂ ਵਿਚ ਵੀ ਬਹੁਤ ਜਾਣਿਆ ਜਾਂਦਾ ਸੀ । ਇਸ ਦੀ ਸ਼ਖ਼ਸੀਅਤ ਵਿਚ ਅਧਿਆਪਕ, ਵਕੀਲ, ਸੰਪਾਦਕ, ਸਿਆਸੀ ਨੇਤਾ ਦਾ ਬੜਾ ਸੁਹਣਾ ਸੁਮੇਲ ਮਿਲਦਾ ਸੀ । ਪੱਤਰਕਾਰੀ ਦੇ ਖੇਤਰ ਵਿਚ ਇਸ ਦੀ ਵੱਡਮੁਲੀ ਦੇਣ ਹੈ । ਸਾਹਿਤ ਅਤੇ ਪੱਤਰਕਾਰੀ ਦੋਹਾਂ ਖੇਤਰਾਂ ਵਿਚ ਹਾਸ ਵਿਅੰਗ, ਡਾ. ਤੀਰ ਦਾ ਵਿਸ਼ੇਸ਼ ਗੁਣ ਸੀ । ਹਾਸਾ ਚਾਕਲੇਟੀ ਮਿਠਾਸ ਵਾਲਾ ਅਤੇ ਵਿਅੰਗ ਨਸ਼ਤਰ ਵਰਗਾ ਕਾਰਗਰ ਸੀ। ਲੱਖਾਂ ਦੀ ਗਿਣਤੀ ਵਿਚ ਪਾਠਕ ਇਸ ਦੇ ਫ਼ੀਚਰਾਂ ਦਾ ਬੜੀ ਬੇਤਾਬੀ ਨਾਲ ਇੰਤਜ਼ਾਰ ਕਰਦੇ ਸਨ।

ਇਸ ਨੇ ਕਵਿਤਾ, ਕਹਾਣੀ ਆਦਿ ਸਾਹਿਤ ਦੇ ਹਰ ਰੂਪ ਤੇ ਕਲਮ ਅਜ਼ਮਾਈ ਅਤੇ ਦਰਜਨ ਤੋਂ ਵੱਧ ਪੁਸਤਕਾਂ ਪ੍ਰਕਾਸ਼ਿਤ ਕਰਵਾਈਆਂ। ਮੈਨੂੰ ਮੈਥੋਂ ਬਚਾਵੋਂ, ਹਸਦੀ ਦੁਨੀਆ, ਗੁੜਤੀ, ਤੁੱਥ ਮੁੱਥ, ਮਿਠੀਆਂ ਪੀੜਾਂ, ਆਰਟਿਸਟ ਬੋਲਿਆ, ਅੱਧੀ ਰਾਤ ਦੀਆਂ ਹਾਕਾਂ, ਨਵੇਕਲੀਆਂ ਹੱਦਾਂ, ਵੈਸੇ ਸਰ ਸਕਦਾ ਹੈ, ਪੇਂਡੂ ਜੀਵਨ, ਗੁੱਡੀ ਪ੍ਰੀਤ, ਛੂ-ਮੰਤਰ, ਨਿਰੀ ਫੜ੍ਹ, ਬਾਰਾਂਦਰੀ, ਗੁੰਝਲਾਂ, ਦਾਨਿਸ਼ਮੰਦਾਂ ਦੀ ਪਤ, ਅਕਲ ਦਾੜ੍ਹ, ਚਾਚਾ ਚੰਡੀਗੜ੍ਹੀਆ ਆਦਿ ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ 1986 ਈ. ਦਾ ਸ਼੍ਰੋਮਣੀ ਪੱਤਰਕਾਰ ਦਾ ਸਨਮਾਨ ਦਿੱਤਾ ਗਿਆ ।

15 ਅਪ੍ਰੈਲ, 1991 ਨੂੰ ਚੰਡੀਗੜ੍ਹ ਵਿਖੇ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਸ. ਸੁ. (1987); -ਭਾ.ਵਿ.ਪੰ .ਪੱਤਰਕਾਰੀ : 59; ਪੰ. ਲਿ. ਕੋ.124; ਪੰ. ਸਾ. ਕੋ.-ਕੋਹਲੀ

**ਤੀਰ, ਵਿਧਾਤਾ ਸਿੰਘ** : ਪੰਜਾਬੀ ਦੇ ਇਸ ਪ੍ਰਸਿੱਧ ਕਵੀ ਦਾ ਜਨਮ 1901 ਈ. ਵਿਚ ਰਾਵਲਪਿੰਡੀ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਘਘਰੋਟ ਵਿਖੇ ਸ. ਹੀਰਾ ਸਿੰਘ ਦੇ ਘਰ ਹੋਇਆ। ਇਸ ਨੇ ਪੰਜ ਜਮਾਤਾਂ ਪਾਸ ਕਰਨ ਉਪਰੰਤ ਪੜ੍ਹਾਈ ਵਿਚੇ ਹੀ ਛੱਡ ਦਿੱਤੀ । ਬਚਪਨ ਤੋਂ ਹੀ ਇਸ ਅੰਦਰ ਕਵਿਤਾ ਲਿਖਣ ਦਾ ਸ਼ੌਕ ਪੈਦਾ ਹੋ ਗਿਆ ਅਤੇ ਇਸ ਨੂੰ ਪ੍ਰਸਿੱਧ ਕਵੀ ਹੀਰਾ ਸਿੰਘ ਦਰਦ ਦੀ ਸਾਹਿਤਕ ਸਰਪ੍ਰਸਤੀ ਮਿਲ ਗਈ ਜੋ ਕਿ ਇਸ ਦਾ ਨੇੜਲਾ ਰਿਸ਼ਤੇਦਾਰ ਸੀ।

ਇਸ ਤੋਂ ਬਾਅਦ ਇਹ ਰਾਵਲਪਿੰਡੀ ਛੱਡ ਕੇ ਅੰਮ੍ਰਿਤਸਰ ਗਿਆ ਅਤੇ 'ਦਰਦ' ਜੀ ਦੇ ਮਾਸਕ ਪੱਤਰ 'ਫੁਲਵਾੜੀ' ਵਿਚ ਕੰਮ ਕਰਨ ਲਗ ਪਿਆ । ਅਕਾਲੀ ਲਹਿਰ ਸਮੇਂ ਇਸ ਨੂੰ ਅੰਗਰੇਜ਼ੀ ਸਾਮਰਾਜ ਵਿਰੁੱਧ ਕਵਿਤਾ ਲਿਖਣ ਦੇ ਅਪਰਾਧ ਵਿਚ ਜੇਲ੍ਹ ਵੀ ਜਾਣਾ ਪਿਆ । ਇਸ ਨੇ ਅੰਮ੍ਰਿਤਸਰ ਵਿਖੇ ਗਿਆਨ ਵਿਦਿਆਲਾ ਵੀ ਚਲਾਇਆ ਜਿਥੇ ਪੰਜਾਬੀ ਸਾਹਿਤ ਦੇ ਵਿਦਿਆਰਥੀਆਂ ਨੂੰ ਪੜ੍ਹਾਇਆ ਜਾਂਦਾ ਸੀ। ਇਥੇ ਇਹ ਮਾਸਕ ਪੱਤਰ 'ਕਵਿਤਾ' ਦਾ ਮੁੱਖ ਸੰਪਾਦਕ ਵੀ ਰਿਹਾ।

ਤੀਰ ਆਪਣੇ ਜ਼ਮਾਨੇ ਦਾ ਪ੍ਰਸਿੱਧ ਸਟੇਜੀ ਕਵੀ ਸੀ। ਇਸ ਦੀ ਕਵਿਤਾ ਅਕਾਲੀ ਲਹਿਰ ਦੀ ਪ੍ਰੇਰਣਾ ਕਾਰਨ ਉਭਰੀ। ਇਸ ਨੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਵਾਂਗ ਸਿੱਖ ਇਤਿਹਾਸ ਨੂੰ ਕਵਿਤਾਉਣਾ ਸ਼ੁਰੂ ਕਰ ਦਿੱਤਾ। ਚਾਤ੍ਰਿਕ ਅਤੇ ਕਾਲੀਦਾਸ ਗੁਜਰਾਂਵਾਲੀਆ ਦੇ ਪ੍ਰਭਾਵ ਹੇਠ ਇਸ ਨੇ ਸਨਾਤਨੀ ਪ੍ਰੇਮ ਕਥਾਵਾਂ ਨੂੰ ਲੰਬੇ ਬਿਰਤਾਂਤਕ ਰੂਪ ਵਿਚ ਲਿਖਿਆ ਅਤੇ ਕੁਝ ਕਾਵਿ-ਸੰਗ੍ਰਹਿ ਛੋਟੀਆਂ ਕਵਿਤਾਵਾਂ ਦੇ ਵੀ ਪ੍ਰਕਾਸ਼ਿਤ ਕੀਤੇ।

ਇਹ ਖ਼ਾਸ ਕਰ ਕੇ ਕਰੁਣਾ ਰਸ ਦਾ ਕਵੀ ਸੀ। ਇਸ ਨੇ ਸਿੱਖ ਇਤਿਹਾਸ ਦੀਆਂ ਸਾਖੀਆਂ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਪਾਠਕਾਂ ਸਾਹਮਣੇ ਪੇਸ਼ ਕੀਤਾ। 'ਅਣਿਆਲੇ ਤੀਰ' ਅਤੇ 'ਗੂੰਗੇ ਗੀਤ' ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਸੰਨ 1973 ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਪੰ. ਸਾ. ਇ.-ਭਾ.ਵਿ.ਪੰ. ਪੰ. ਲਿ. ਕੋ.

**ਤੀਰਥ ਸਿੰਘ (ਵੀ. ਚ.)** : ਇਸ ਬਹਾਦਰ ਸੈਨਿਕ ਦਾ ਜਨਮ 6 ਫ਼ਰਵਰੀ, 1943 ਨੂੰ ਬੇਹਰੀ ਖੁਰਦ (ਪਾਕਿਸਤਾਨ) ਵਿਖੇ ਸ. ਅਮੀਰ ਸਿੰਘ ਦੇ ਘਰ ਹੋਇਆ। ਇਸ ਨੇ ਐਸ.ਡੀ. ਕਾਲਜ, ਪਠਾਨਕੋਟ ਤੋਂ ਸਿੱਖਿਆ ਹਾਸਲ ਕੀਤੀ। ਭਾਰਤੀ ਸੈਨਾ ਵਿਚ ਕਮਿਸ਼ਨ ਪ੍ਰਾਪਤ ਕਰਨ ਉਪਰੰਤ 15 ਜੂਨ, 1969 ਨੂੰ 52, ਫ਼ੀਲਡ ਰੈਜਮੈਂਟ ਵਿਚ ਇਸ ਦੀ ਨਿਯੁਕਤੀ ਹੋਈ ।

ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਹ ਪੂਰਬੀ ਸੈਕਟਰ ਵਿਚ ਦੁਸ਼ਮਣ ਦੀ ਇਕ ਚੌਕੀ ਤੇ ਹਮਲੇ ਦੌਰਾਨ ਇਕ ਰਾਈਫ਼ਲ ਕੰਪਨੀ ਨਾਲ ਅੱਗੇ ਪ੍ਰੇਖਣ ਅਫ਼ਸਰ ਸੀ। ਦੁਸ਼ਮਣ ਨੇ ਇਸ ਖੇਤਰ ਵਿਚ ਬੜੀ ਮਜ਼ਬੂਤ ਕਿਲੇਬੰਦੀ ਕੀਤੀ ਹੋਈ ਸੀ। ਇਸ ਦੇ ਨਾਲ ਉਸ ਪਾਸ ਮੀਡੀਅਮ ਮਸ਼ੀਨਗਨਾਂ ਵੀ ਸਨ। ਦੁਸ਼ਮਣ ਨੇ ਲਗਾਤਾਰ ਗੋਲਾਬਾਰੀ ਕਰ ਕੇ ਇਕ ਪਲਾਟੂਨ ਕਮਾਂਡਰ ਨੂੰ ਜ਼ਖ਼ਮੀ ਕਰ ਦਿੱਤਾ। ਤੀਰਥ ਸਿੰਘ ਨੇ ਹਾਲਾਤ ਦਾ ਜਾਇਜ਼ਾ ਲੈਣ ਉਪਰੰਤ ਤੁਰੰਤ ਇਨਫ਼ੈਂਟਰੀ ਪਲਾਟੂਨ ਦੀ ਕਮਾਨ ਸੰਭਾਲੀ ਅਤੇ ਦੁਸ਼ਮਣ ਦੇ ਮਜ਼ਬੂਤ ਮੋਰਚਿਆਂ ਉੱਤੇ ਧਾਵਾ ਬੋਲ ਦਿੱਤਾ । ਇਸ ਦੇ ਸਿੱਟੇ ਵੱਜੋਂ ਉਸ ਦਾ ਮੋਰਚਾ ਬੁਰੀ ਤਰ੍ਹਾਂ ਤਬਾਹ ਹੋ ਗਿਆ ।

ਇਸ ਦੀ ਇਸ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਤੁਖਾਰੀ (ਰਾਗਣੀ)** : ਸੰਪੂਰਨ ਜਾਤੀ ਦੀ ਇਕ ਰਾਗਣੀ ਜਿਸ ਦਾ ਗ੍ਰਹਿ ਸੁਰ ਸ਼ੜਜ ਹੈ । ਇਸ ਵਿਚ ਰਿਸ਼ਭ ਵਾਦੀ, ਪੰਚਮ ਸੰਵਾਦੀ ਅਤੇ ਮੱਧਮ ਅਨੁਵਾਦੀ ਹੈ। ਇਸ ਵਿਚ ਦੋਵੇਂ ਗਾਂਧਾਰ ਅਤੇ ਦੋਵੇਂ ਮੱਧਮ ਲਗਦੇ ਹਨ।

ਕਈ ਸੰਗੀਤਕਾਰ ਇਸ ਵਿਚ ਪੰਚਮ ਸੁਰ ਵਰਜਿਤ ਮੰਨ ਕੇ ਇਸ ਨੂੰ ਸ਼ਾੜਵ ਜਾਤੀ ਦੀ ਰਾਗਣੀ ਗਿਣਦੇ ਹਨ । ਉਹ ਇਸ ਵਿਚ ਸ਼ੜਜ, ਗਾਂਧਾਰ ਅਤੇ ਨਿਸ਼ਾਦ ਸ਼ੁੱਧ ਲਗਾਉਂਦੇ ਹਨ

ਜਦੋਂ ਕਿ ਰਿਸ਼ਭ ਅਤੇ ਧੈਵਤ ਕੋਮਲ ਅਤੇ ਮੱਧਮ ਤੀਬਰ ਲਗਾਉਂਦੇ ਹਨ। ਅਜਿਹੀ ਹਾਲਤ ਵਿਚ ਮੱਧਮ ਵਾਦੀ ਅਤੇ ਸ਼ੜਜ ਸੰਵਾਦੀ ਹੁੰਦਾ ਹੈ।

ਇਸ ਰਾਗਣੀ ਦੇ ਗਾਉਣ ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਤੇ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ ਬਾਈਵਾਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਿਆ ਬਾਰਹਮਾਹ ਇਸੇ ਰਾਗ (ਰਾਗਣੀ) ਵਿਚ ਦਰਜ ਹੈ।

ਹ. ਪੁ.–ਮ. ਕੋ.;ਪੰ. ਸਾ. ਕੋ.;ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਤੁਣ** : ਸਿਲ੍ਹੀਆਂ ਥਾਵਾਂ ਤੇ ਪਾਏ ਜਾਣ ਵਾਲੇ ਇਸ ਬਹੁਰੁਤੀ ਪੌਦੇ ਦਾ ਵਿਗਿਆਨਕ ਨਾਂ ਪੌਲੀਗੋਨਮ ਬਾਰਬੇਟਮ (Polygonam barbatum) ਹੈ ਅਤੇ ਇਹ ਪੋਲੀਗੋਨੇਸੀ (Polygonaceae) ਕੁਲ ਨਾਲ ਸਬੰਧਤ ਹੈ।

ਇਸ ਦਾ ਤਣਾ ਲੂੰ ਰਹਿਤ ਅਤੇ ਗੰਢ ਉੱਤੋਂ ਗਿਲਾਫ ਵਾਲਾ ਹੁੰਦਾ ਹੈ । ਪੱਤੇ ਲੰਬੇ ਅਤੇ ਲੂੰ ਰਹਿਤ ਹੁੰਦੇ ਹਨ। ਸਾਰਾ ਸਾਲ ਖਿੜੇ ਰਹਿਣ ਵਾਲੇ ਹਲਕੇ ਗੁਲਾਬੀ ਰੰਗ ਦੇ ਫੁੱਲ ਪੁਸ਼ਪਾਵਲੀ ਬਣਾਉਂਦੇ ਹਨ। ਫੁੱਲ ਛੋਟੇ ਛੋਟੇ ਗੋਲਾਕਾਰ ਹੁੰਦੇ ਹਨ।

ਇਸ ਬੂਟੇ ਦੀਆਂ ਜੜਾਂ ਕਬਜ਼ਕੁਸ਼ਾ ਅਤੇ ਬੀਜ ਪੌਸ਼ਟਿਕ ਹੁੰਦੇ ਹਨ। ਟਾਹਣੀਆਂ ਦਾ ਕਾੜ੍ਹਾ ਫ਼ੋੜਿਆਂ ਨੂੰ ਧੋਣ ਲਈ ਵਰਤਿਆ ਜਾਂਦਾ ਹੈ। ਪੱਤਿਆਂ ਨੂੰ ਸੁਕਾ ਕੇ ਉਨ੍ਹਾਂ ਦਾ ਚੂਰਾ ਪਸ਼ੂਆਂ ਦੇ ਜ਼ਖਮਾਂ ਉੱਤੇ ਲਾਇਆ ਜਾਂਦਾ ਹੈ। ਇਸ ਬੂਟੇ ਤੋਂ ਨੀਲਾ ਰੰਗ (Indigo) ਵੀ ਤਿਆਰ ਕੀਤਾ ਜਾਂਦਾ ਹੈ।

ਹ. ਪੁ.–ਪ. ਇ. ਇੰ. ਪੰ.-ਡਾ. ਚੰਦਰ ਸ਼ੇਖਰ ;ਗ. ਇੰ. ਮੈ. ਪ.

**ਤੁਰੰਜਬੀਨ** : ਸ਼ੱਕਰ ਵਰਗੀ ਇਕ ਵਸਤੂ ਹੈ ਜੋ ਖ਼ੁਰਾਸਾਨ ਵਿਚ ਊਂਟਕਟਾਰੇ ਦੇ ਬੂਟਿਆਂ ਨੂੰ ਲਗਦੀ ਹੈ। ਸੰਸਕ੍ਰਿਤ ਵਿਚ ਇਸ ਦਾ ਨਾਂ ਯਵਾਸ ਸ਼ੱਕਰਾ ਹੈ। ਯੂਨਾਨੀ ਹਕੀਮਾਂ ਦੇ ਮਤ ਅਨੁਸਾਰ ਇਸ ਦੀ ਤਾਸੀਰ ਗਰਮ, ਤਰ ਅਤੇ ਦ੍ਰਾਵਕ ਹੈ। ਵੈਦਿਕ ਗ੍ਰੰਥਾਂ ਵਿਚ ਤੁਰੰਜਬੀਨ ਨੂੰ ਸਰਦ ਤਰ ਦੱਸਿਆ ਗਿਆ ਹੈ।

ਇਹ ਖਾਂਸੀ ਠੀਕ ਕਰਨ ਲਈ, ਛਾਤੀ ਦਰਦ ਹਟਾਉਣ ਲਈ ਅਤੇ ਅੰਤੜੀਆਂ ਵਿਚੋਂ ਮਲ ਬਾਹਰ ਕੱਢਣ ਲਈ ਦਵਾਈ ਦੇ ਤੌਰ ਤੇ ਵਰਤੀ ਜਾਂਦੀ ਹੈ।

ਹ. ਪੁ.–ਮ. ਕੋ.;ਗ.ਇੰ.ਮੈ.ਪ.

**ਤੁਰਿਣ ਨਾਚ** : ਹਿਮਾਚਲ ਪ੍ਰਦੇਸ਼ ਦੇ ਸ਼ਿਮਲਾ ਖੇਤਰ ਵਿਚ ਤਿਉਹਾਰਾਂ ਅਤੇ ਵਿਆਹ ਆਦਿ ਸਮੇਂ ਖੁਸ਼ੀ ਪ੍ਰਗਟਾਉਣ ਲਈ ਮਰਦਾਂ ਅਤੇ ਇਸਤਰੀਆਂ ਵੱਲੋਂ ਲੋਕ ਗੀਤ ਗਾਏ ਜਾਂਦੇ ਹਨ ਅਤੇ ਨਾਲ ਹੀ ਨੱਚਿਆ ਵੀ ਜਾਂਦਾ ਹੈ। ਤੁਰਿਣ ਨਾਚ ਨੂੰ ਡਾਕੀ ਨਾਚ ਵੀ ਕਿਹਾ ਜਾਂਦਾ ਹੈ ਅਤੇ ਤੁਰਿਣਾਂ ਜਾਂ ਢਾਕਿਣ ਔਰਤਾਂ ਇਸ ਨੂੰ ਵਧੇਰੇ ਨੱਚਦੀਆਂ ਹਨ । ਤੁਰੀ ਜਾਂ ਢਾਕੀ ਜਾਤ ਦੇ ਲੋਕ ਦੇਵੀ ਦੇਵਤਿਆਂ, ਰਾਜਿਆਂ ਅਤੇ ਲੋਕਾਂ ਦੇ ਚੱਲੇ ਆ ਰਹੇ ਰੀਤੀ-ਰਿਵਾਜਾਂ ਅਨੁਸਾਰ, ਆਪਣੇ ਖੇਤਰ ਵਿਚ ਉੱਘੇ ਲੋਕ-ਗਾਇਕ ਅਤੇ ਲੋਕ-ਵਾਦਕ ਰਹੇ ਹਨ। ਇਨ੍ਹਾਂ ਲੋਕਾਂ ਦੀਆਂ ਔਰਤਾਂ ਵੀ ਨਾਲ ਨਾਚ ਨਚਦੀਆਂ ਹਨ । ਇਹ ਔਰਤਾਂ ਆਪਣੇ ਪਿੰਡ ਦੇ ਮੰਦਰ ਸਾਹਮਣੇ, ਵੱਡੇ ਘਰਾਂ ਸਾਹਮਣੇ ਅਤੇ ਕਿਸੇ ਵੀ ਵਿਸ਼ੇਸ਼ ਉਤਸਵ ਉੱਪਰ ਚਮਕੀਲੇ ਅਤੇ ਸ਼ੋਖ਼ ਰੰਗਾਂ ਦੇ ਚੋਲੂ ਜਾਂ ਘੱਘਰੇ ਪਹਿਨ ਕੇ ਗਾਉਂਦੀਆਂ ਹੋਈਆਂ ਨਚਦੀਆਂ ਹਨ। ਇਨ੍ਹਾਂ ਔਰਤਾਂ ਦੇ ਪਤੀ ਵੱਖ ਵੱਖ ਕਿਸਮ ਦੇ ਸਾਜ਼ ਜਿਵੇਂ ਢੋਲਕ ਅਤੇ ਸ਼ਹਿਨਾਈ ਆਦਿ ਵਜਾਉਂਦੇ ਹਨ ਅਤੇ ਨਾਲ ਨਾਲ ਗੀਤ ਗਾਉਂਦੇ ਹਨ। ਇਹ ਲੋਕ ਹਮੇਸ਼ਾ ਨਵੇਂ ਗੀਤ ਗਾ ਕੇ ਮੌਕੇ ਨੂੰ ਹੋਰ ਵੀ ਰੰਗੀਨ ਅਤੇ ਖੁਸ਼ਗਵਾਰ ਬਣਾਉਂਦੇ ਹਨ। ਇਨ੍ਹਾਂ ਦੇ ਨੱਚਣ ਬਦਲੇ ਪਿੰਡ ਵਾਲੇ ਇਨ੍ਹਾਂ ਨੂੰ ਅੰਨ ਅਤੇ ਖਾਣ ਵਾਲੀਆਂ ਵਸਤਾਂ ਦਿੰਦੇ ਹਨ। ਇਹ ਹਰ ਤਿਉਹਾਰ ਅਤੇ ਹਰ ਖੁਸ਼ੀ ਦੇ ਮੌਕੇ ਨਾਚ ਨੱਚਦੇ ਹਨ ਅਤੇ ਇਨਾਮ ਪ੍ਰਾਪਤ ਕਰਦੇ ਹਨ।

ਹ. ਪੁ.–ਹਿ. ਪ੍ਰ. ਕੇ ਲੋਕ ਨਰਿੱਤ-ਹਰੀਰਾਮ ਜਸਟਾ : 96

**ਤੁਲਸੀ** : ਹਿੰਦੂ ਘਰਾਂ ਅਤੇ ਮੰਦਰਾਂ ਵਿਚ ਪਵਿੱਤਰ ਸਮਝ ਕੇ ਲਗਾਏ ਜਾਣ ਵਾਲੇ ਇਸ ਬੂਟੇ ਦਾ ਵਿਗਿਆਨਕ ਨਾਂ ਔਸਿਮਮ ਸੈਂਕਟਮ (Ocimum sanctum) ਹੈ ਜਿਹੜਾ ਲੇਬੀਏਟੀ (Liabiateae) ਕੁਲ ਨਾਲ ਸਬੰਧਤ ਹੈ।

ਇਹ ਪੌਦਾ ਸਖ਼ਤ ਮੁੱਢ ਅਤੇ ਕਈ ਸ਼ਾਖ਼ਾਂ ਵਾਲਾ ਹੁੰਦਾ ਹੈ ਜਿਨ੍ਹਾਂ ਉੱਤੇ ਲੂੰਦਾਰ, ਖੁਸ਼ਬੂਦਾਰ ਅਤੇ ਛੋਟੇ ਛੋਟੇ ਨਿਸ਼ਾਨਾਂ ਵਾਲੇ ਹਰੇ ਪੱਤੇ ਹੁੰਦੇ ਹਨ। ਜਾਮਨੀ ਗੁਲਾਬੀ ਰੰਗ ਦੇ ਖੁਸ਼ਬੂਦਾਰ ਪੁਸ਼ਪ ਕ੍ਰਮ ਇਕ ਗੁੱਛੇ ਦੇ ਰੂਪ ਵਿਚ ਅਕਤੂਬਰ ਵਿਚ ਖਿੜਨੇ ਸ਼ੁਰੂ ਹੋ ਜਾਂਦੇ ਹਨ।

ਇਸ ਦੇ ਪੱਤੇ ਸਲਾਦ ਅਤੇ ਭੋਜਨ ਦੀਆਂ ਹੋਰ ਵਸਤੂਆਂ ਵਿਚ ਮਿਲਾਏ ਜਾਂਦੇ ਹਨ। ਇਸ ਪੌਦੇ ਦੇ ਕਈ ਰੋਗ ਨਾਸ਼ਕ ਗੁਣ ਹਨ । ਪੱਤੇ ਅਤੇ ਉਨ੍ਹਾਂ ਦਾ ਰਸ ਨਜ਼ਲਾ, ਜ਼ੁਕਾਮ ਅਤੇ ਸਾਹ ਨਲੀ ਦੀ ਸੋਜਸ਼ ਦੂਰ ਕਰਨ ਲਈ ਵਰਤਿਆ ਜਾਂਦਾ ਹੈ ਅਤੇ ਜੜ੍ਹ ਦਾ ਕਾੜ੍ਹਾ ਮਲੇਰੀਏ ਦੇ ਮਰੀਜ਼ ਨੂੰ ਪਸੀਨਾ ਲਿਆਉਣ ਲਈ ਦਿੱਤਾ ਜਾਂਦਾ ਹੈ।

ਹਿੰਦੂ ਅਤੇ ਖਾਸ ਕਰ ਕੇ ਵੈਸ਼ਨਵ ਇਸ ਨੂੰ ਬੜਾ ਪਵਿੱਤਰ ਮੰਨ ਕੇ ਸਵੇਰੇ ਇਸ ਦੀ ਪੂਜਾ ਕਰਦੇ ਹਨ । ਪੌਰਾਣਿਕ ਕਥਾ ਅਨੁਸਾਰ ਤੁਲਸੀ ਜਲੰਧਰ ਦੈਂਤ ਦੀ ਪਤਨੀ ਸੀ ਅਤੇ ਇਸ ਦਾ ਨਾਂ ਵਰਿੰਦਾ ਸੀ। ਵਿਸ਼ਨੂੰ ਭਗਵਾਨ ਦੇ ਸਰਾਪ ਕਾਰਨ ਇਹ ਤੁਲਸੀ ਦਾ ਬੂਟਾ ਬਣ ਗਈ ਅਤੇ ਇਸ ਦੇ ਸਰਾਪ ਕਾਰਨ ਭਗਵਾਨ ਪੱਥਰ (ਸਾਲਗਰਾਮ) ਬਣ ਗਏ । ਇਸ ਲਈ ਅੱਜ ਵੀ ਲੋਕ ਸਾਲਗਰਾਮ ਨੂੰ ਵਿਸ਼ਨੂੰ ਅਤੇ ਤੁਲਸੀ ਨੂੰ ਵਰਿੰਦਾ ਦਾ ਪ੍ਰਤੀਕ ਮੰਨ ਕੇ ਪੂਜਦੇ ਹਨ । ਕਈ ਹਿੰਦੂ 11 ਸੁਦੀ ਕਤਕ ਨੂੰ ਸਾਲਗਰਾਮ ਅਤੇ ਤੁਲਸੀ ਦਾ ਵਿਆਹ ਵੀ ਰਚਾਂਦੇ ਹਨ ।

ਕਈਆਂ ਅਨੁਸਾਰ ਜੇਕਰ ਮ੍ਰਿਤਕ ਦੇ ਹੱਥ ਵਿਚ ਤੁਲਸੀ ਦਾ ਪੱਤਾ ਹੋਵੇ ਤਾਂ ਜਮਦੂਤ ਉਸ ਦੀ ਆਤਮਾ ਨੂੰ ਖਿਚਦੇ ਧੂੰਹਦੇ ਨਹੀਂ ਅਤੇ ਆਦਰ ਸਹਿਤ ਸਵਰਗ ਵਿਚ ਲੈ ਜਾਂਦੇ ਹਨ।

ਕਈ ਧਨੀ ਲੋਕ ਜਿਨ੍ਹਾਂ ਦੇ ਘਰ ਧੀ ਨਹੀਂ ਹੁੰਦੀ ਉਹ ਤੁਲਸੀ ਦਾ ਕਿਸੇ ਬ੍ਰਾਹਮਣ ਨੂੰ ਕੰਨਿਆਦਾਨ ਕਰਦੇ ਹਨ । ਤੁਲਸੀ ਨੂੰ ਡੋਲੀ ਵਿਚ ਪਾ ਕੇ ਵਿਦਾ ਕੀਤਾ ਜਾਂਦਾ ਹੈ ਅਤੇ ਦਾਜ ਵੀ ਦਿੱਤਾ ਜਾਂਦਾ ਹੈ। ਬ੍ਰਾਹਮਣ ਨੂੰ ਉਸ ਘਰ ਦਾ ਜਵਾਈ ਮੰਨ ਕੇ ਹਮੇਸ਼ਾ ਹੀ ਆਦਰ ਸਤਿਕਾਰ ਦਿੱਤਾ ਜਾਂਦਾ ਹੈ।

ਜਦੋਂ ਕੋਈ ਆਦਮੀ ਤੀਜੀ ਵਾਰ ਵਿਆਹ ਕਰਨ ਲਗੇ ਤਾਂ ਤਿੰਨ ਅੰਕ ਨੂੰ ਅਸ਼ੁਭ ਗਿਣਦਿਆਂ ਹੋਇਆ ਪਹਿਲਾਂ ਉਸ ਦਾ ਵਿਆਹ ਤੁਲਸੀ ਨਾਲ ਕੀਤਾ ਜਾਂਦਾ ਹੈ।

ਸੂਰਜ ਜਾਂ ਚੰਨ ਗ੍ਰਹਿਣ ਸਮੇਂ ਘਰ ਦੀ ਪਵਿੱਤਰਤਾ

ਕਾਇਮ ਰੱਖਣ ਲਈ ਕਈ ਤੀਵੀਆਂ ਤੁਲਸੀ ਦੇ ਪੱਤਿਆਂ ਉੱਤੇ ਗੰਗਾ ਜਲੀ ਦਾ ਛਿੱਟਾ ਮਾਰ ਕੇ ਭਾਂਡਿਆਂ ਵਿਚ ਰੱਖ ਦਿੰਦੀਆਂ ਹਨ ਅਤੇ ਇਸ ਤਰ੍ਹਾਂ ਰਸੋਈ ਨੂੰ ਗ੍ਰਹਿਣ ਦੇ ਪ੍ਰਭਾਵ ਤੋਂ ਦੂਰ ਰੱਖਣ ਦਾ ਯਤਨ ਕਰਦੀਆਂ ਹਨ।

ਹ. ਪੁ.–ਮ. ਕੋ.; ਪੰ. ਗੁ. ਪੋ.-ਡਾ. ਸ਼ਰਮਾ; ਪੰ. ਲੋ. ਵਿ. ਕੋ.; ਪੰ. ਸਾ. ਸੰ. ਕੋ.

**ਤੁਲਸੀ, ਇੰਦਰਜੀਤ ਸਿੰਘ** : ਪੰਜਾਬੀ ਦੇ ਇਸ ਪ੍ਰਸਿੱਧ ਸਟੇਜੀ ਕਵੀ, ਗੀਤਕਾਰ ਅਤੇ ਲੇਖਕ ਦਾ ਜਨਮ ਲਾਹੌਰ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਕਾਨਾ ਕਾਛਾ ਵਿਖੇ ਫ਼ਾਰਸੀ ਦੇ ਉੱਘੇ ਕਵੀ ਸ. ਮੂਲ ਸਿੰਘ ਦੇ ਘਰ 2 ਅਪ੍ਰੈਲ, 1926 ਨੂੰ ਹੋਇਆ । ਬਚਪਨ ਵਿਚ ਹੀ ਇਸ ਦੇ ਸਿਰ ਤੋਂ ਪਿਤਾ ਦਾ ਸਾਇਆ ਉੱਠ ਗਿਆ। ਇਸ ਲਈ ਇਸ ਦੇ ਜੀਵਨ ਉੱਪਰ ਇਸ ਦੀ ਮਾਤਾ ਦੀ ਸ਼ਖ਼ਸੀਅਤ ਦਾ ਬੜਾ ਡੂੰਘਾ ਪ੍ਰਭਾਵ ਸੀ । ਉਹ ਸਿਰੜ ਵਾਲੀ, ਲਗਨ ਦੀ ਪੱਕੀ ਅਤੇ ਕੋਮਲਚਿਤ ਔਰਤ ਸੀ । ਉਹ ਇਸ ਨੂੰ ਕਾਨੇ ਕਾਛੇ ਤੋਂ 8 ਕਿ. ਮੀ. ਤਕ ਕੰਧਾੜੇ ਚੁੱਕ ਕੇ ਜਾਂ ਉਂਗਲ ਲਾ ਕੇ ਸਕੂਲ ਛੱਡਣ ਜਾਂਦੀ ਰਹੀ। ਉਸ ਨੇ ਤੁਲਸੀ ਨੂੰ 1929 ਈ. ਵਿਚ ਰਾਵੀ ਕੰਢੇ ਹੋਈ ਕਾਂਗਰਸ ਦੀ ਇਤਿਹਾਸਕ ਕਾਨਫ਼ਰੰਸ ਘਨੇੜੇ ਚੁੱਕ ਕੇ ਵਿਖਾਈ ਸੀ । ਅੱਠ ਸਾਲ ਦੀ ਉਮਰ ਵਿਚ ਹੀ ਤੁਲਸੀ ਨੂੰ ਅੰਗਰੇਜ਼ ਸਰਕਾਰ ਵਿਰੁੱਧ ਗੀਤ ਗਾਉਣ ਦੇ ਦੋਸ਼ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ।

ਐੱਫ.ਏ. ਕਰਨ ਪਿੱਛੋਂ ਇਹ ਲਾਹੌਰ ਵਿਖੇ ਉਰਦੂ ਦੇ ਇਕ ਮਾਸਕ ਰਸਾਲੇ 'ਉਜਾਲਾ' ਦਾ ਮੁੱਖ ਸੰਪਾਦਕ ਲਗ ਗਿਆ। ਇਸ ਸਮੇਂ ਇਸ ਦੇ ਦਿਮਾਗ਼ ਵਿਚ ਮਾਂ ਦੀਆਂ ਮਜਬੂਰੀਆਂ, ਦੇਸ਼ ਦੀ ਗ਼ਰੀਬੀ, ਸਰਹੱਦਾਂ ਉੱਤੇ ਖਲੋਤੇ ਜਵਾਨ, ਨਵੇਂ ਸਮਾਜ ਲਈ ਜੂਝ ਰਿਹਾ ਮਨੁੱਖ, ਖਾਣਾਂ ਪੁੱਟਣ ਵਾਲੇ ਕਾਮਿਆਂ ਦੇ ਹਨੇਰਿਆਂ ਵਿਚ ਲਿਸ਼ਕਦੇ ਪਿੰਡੇ ਆਦਿ ਘੁੰਮ ਰਹੇ ਸਨ । ਇਹੀ ਸਭ ਕੁਝ ਇਸ ਦੀਆਂ ਕਵਿਤਾਵਾਂ ਵਿਚ ਰਚਣ ਮਿਚਣ ਲਗ ਪਿਆ। 'ਉਜਾਲਾ' ਦੀ ਸੰਪਾਦਕੀ ਤੋਂ ਬਾਅਦ ਇਹ ਰੇਲਵੇ ਵਿਚ ਨੌਕਰੀ ਕਰਨ ਲਗ ਪਿਆ । ਇਸ ਸਮੇਂ ਤਕ ਇਹ ਬਹੁਤੀ ਚੰਗੀ ਕਵਿਤਾ ਲਿਖ ਲੈਂਦਾ ਸੀ । ਸੰਨ 1950 ਵਿਚ ਇਸ ਦੁਆਰਾ ਰਚਿਤ ਕਵਿਤਾ 'ਵਾਘੇ ਤੋਂ ਉਸ ਪਾਰ' ਲੋਕਾਂ ਵੱਲੋਂ ਬੜੀ ਸਲਾਹੀ ਗਈ। ਇਹ ਸਟੇਜ ਦਾ ਧਨੀ ਸੀ । ਇਹ ਸੁਭਾਅ ਦਾ ਮਿਲਾਪੜਾ ਤੇ ਪੱਕਾ ਦੇਸ਼ ਭਗਤ ਸੀ । ਇਸ ਨੇ ਗਿਆਰਾਂ ਸੌ ਰੁਪਏ ਵਿਚ ਆਪਣੇ ਪੈੱਨ, ਘੜੀ ਤੇ ਆਪਣੇ ਆਟੋਗ੍ਰਾਫ ਵੇਚ ਕੇ ਨੈਸ਼ਨਲ ਡਿਫ਼ੈਂਸ ਫ਼ੰਡ ਵਿਚ ਦਿੱਤੇ।

ਸੰਨ 1962 ਵਿਚ ਇਸ ਨੂੰ ਪੰਜਾਬ ਦਾ ਰਾਜ ਕਵੀ ਬਣਾਇਆ ਗਿਆ । ਇਸ ਉਪਰੰਤ ਇਸ ਨੂੰ 1966 ਈ. ਵਿਚ 'ਪਦਮ ਸ਼੍ਰੀ' ਦੇ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ।

ਚੀਨੀ ਹਮਲੇ ਸਮੇਂ ਇਸ ਨੇ ਨੇਫ਼ਾ ਅਤੇ ਲੱਦਾਖ ਦੇ ਖੇਤਰਾਂ ਵਿਚ ਜਾ ਕੇ ਫ਼ੌਜੀ ਜਵਾਨਾਂ ਅੰਦਰ ਜੋਸ਼ ਭਰਨ ਵਾਲੀਆਂ ਬੜੀਆਂ ਸੁੰਦਰ ਕਵਿਤਾਵਾਂ ਉਨ੍ਹਾਂ ਨੂੰ ਸੁਣਾਈਆਂ।

ਇਸ ਦੀਆਂ ਪ੍ਰਸਿੱਧ ਰਚਨਾਵਾਂ–ਸੁਰ ਸ਼ਿੰਗਾਰ, ਬਰਫ਼ ਬਣੀ ਅੰਗਾਰੇ (ਹਿੰਦੀ, ਉਰਦੂ) ਬਾਦਸ਼ਾਹ ਦਰਵੇਸ਼, ਪਰਮ ਪੁਰਖ, ਗੋਬਿੰਦਾਇਣ, ਬਰਫ ਥੱਲੇ ਅੰਗਿਆਰ ਹਨ। ਇਸ ਨੇ ਹਿੰਦੀ ਤੇ ਪੰਜਾਬੀ ਫ਼ਿਲਮਾਂ ਲਈ ਬਹੁਤ ਸਾਰੇ ਗੀਤ ਲਿਖੇ ਜੋ ਬੜੇ ਮਕਬੂਲ ਹੋਏ ।

ਹ. ਪੁ.–ਪੰ. ਲਿ. ਕੋ.: 175; ਪੰਜਾਬੀ ਪਤਵੰਤੇ : 231; ਪੰ. ਸਾ. ਕੋ.-ਕੋਹਲੀ

**ਤੁਲਸੀ ਦਾਸ** : ਰਾਮ ਚਰਿਤ ਮਾਨਸ ਦੇ ਰਚਣਹਾਰ ਅਤੇ ਹਿੰਦੀ ਦੇ ਇਸ ਪ੍ਰਸਿੱਧ ਵਿਦਵਾਨ ਦਾ ਜਨਮ ਬ੍ਰਾਹਮਣ ਜਾਤੀ ਦੇ ਦੂਬੇ ਗੋਤ ਦੇ ਸ੍ਰੀ ਆਤਮਾ ਰਾਮ ਦੇ ਘਰ ਮਾਤਾ ਤੁਲਸੀ ਦੀ ਕੁੱਖੋਂ ਹੋਇਆ ।

ਇਸ ਦੀ ਜਨਮ ਮਿਤੀ ਅਤੇ ਥਾਂ ਸਬੰਧੀ ਵਿਦਵਾਨਾਂ ਵਿਚ ਕੁਝ ਮਤਭੇਦ ਪਾਇਆ ਜਾਂਦਾ ਹੈ। ਕੁਝ ਵਿਦਵਾਨ ਇਸ ਦਾ ਜਨਮ 'ਗੋਸਾਈਂ ਚਰਿਤਰ' ਅਤੇ 'ਤੁਲਸੀ ਚਰਿਤਰ' ਅਨੁਸਾਰ ਸੰਮਤ 1594 (1537 ਈ.) ਮੰਨਦੇ ਹਨ । ਸ਼ਿਵ ਸਿੰਘ ਸਰੋਜ ਵਿਚ ਲਿਖਿਆ ਹੈ ਕਿ ਸਵਾਮੀ ਜੀ ਸੰਮਤ 1583 (1526 ਈ.) ਦੇ ਲਗਭਗ ਪੈਦਾ ਹੋਏ । ਮਿਰਜ਼ਾਪੁਰ ਦੇ ਪ੍ਰਸਿੱਧ ਰਾਮਭਗਤ ਅਤੇ ਰਾਮਾਇਣੀ ਪੰਡਿਤ ਰਾਮ ਗੁਲਾਮ ਵਿਵੇਦੀ ਅਨੁਸਾਰ ਇਹ ਸੰਮਤ 1589(1532 ਈ.) ਵਿਚ ਪੈਦਾ ਹੋਇਆ। ਕੁੱਝ ਵਿਦਵਾਨ ਇਸ ਦਾ ਜਨਮ ਸਥਾਨ ਰਾਜਾਪੁਰ ਜ਼ਿਲ੍ਹੇ ਦੇ ਬਾਂਦਾ ਨਾਂ ਦੇ ਨਗਰ ਵਿਚ ਮੰਨਦੇ ਹਨ ਜਦੋਂ ਕਿ ਕੁਝ ਸੋਰੋਂ (ਜ਼ਿਲ੍ਹਾ ਝੇਟਾ) ਨੂੰ ਵੀ ਇਸ ਦਾ ਜਨਮ ਸਥਾਨ ਮੰਨਦੇ ਹਨ।

ਰਾਮਾ ਨੰਦ ਜੀ ਦੀ ਸ਼ਿਸ਼ ਪਰੰਪਰਾ ਨੇ ਜਿਥੇ ਭਾਰਤ ਵਿਚ ਭਗਤੀ ਲਹਿਰ ਦੀ ਉਸਾਰੀ ਲਈ ਮਹੱਤਵਪੂਰਨ ਭੂਮਿਕਾ ਨਿਭਾਈ ਉਥੇ 17 ਵੀਂ ਸਦੀ ਵਿਚ ਹਿੰਦੀ ਸਾਹਿਤ ਦੇ ਖੇਤਰ ਵਿਚ ਇਸ ਦੀ ਰਚਨਾ ਨਾਲ ਭਗਤੀ ਵਿਚ ਨਵੀਂ ਰੌਸ਼ਨੀ ਆਈ। ਇਹੀ ਕਾਰਨ ਹੈ ਕਿ ਇਸ ਦੀ ਰਚਨਾ 'ਰਾਮ ਚਰਿਤ ਮਾਨਸ' ਨੇ ਮਨੁੱਖੀ ਦਿਲਾਂ ਵਿਚ ਡੂੰਘਾ ਘਰ ਕਰ ਲਿਆ ਅਤੇ ਇਸ ਉੱਚ ਕੋਟੀ ਦੇ ਵਿਦਵਾਨ ਦਾ ਨਾਂ ਅੱਜ ਪਹਿਲਾਂ ਨਾਲੋਂ ਵੀ ਵਧੇਰੇ ਸਤਿਕਾਰ ਨਾਲ ਲਿਆ ਜਾਂਦਾ ਹੈ।

ਇਸ ਦਾ ਬਚਪਨ ਬੜਾ ਹੀ ਸੰਕਟ ਭਰਿਆ ਬੀਤਿਆ । ਗੋਸਾਈਂ ਚਰਿਤਰ ਵਿਚ ਦਸਿਆ ਹੈ ਕਿ ਜਨਮ ਸਮੇਂ ਹੀ ਇਸ ਦਾ ਚਿਹਰਾ ਮੁਹਰਾ ਪੰਜ ਸਾਲਾਂ ਦੇ ਬੱਚੇ ਦੇ ਬਰਾਬਰ ਸੀ ਅਤੇ ਇਸ ਦੇ ਪੂਰੇ ਦੰਦ ਸਨ। ਇਹ ਵੀ ਦਸਿਆ ਜਾਂਦਾ ਹੈ ਕਿ ਜਨਮ ਸਮੇਂ ਰੋਣ ਦੀ ਬਜਾਏ ਇਸ ਦੇ ਮੂੰਹ ਵਿਚੋਂ ਕੇਵਲ 'ਰਾਮ' ਸ਼ਬਦ ਹੀ ਸੁਣਿਆ ਗਿਆ । ਪਿਤਾ ਨੇ ਇਸ ਸਭ ਕੁੱਝ ਨੂੰ ਠੀਕ ਨਾ ਸਮਝਦੇ ਹੋਏ ਇਸ ਤੋਂ ਮੂੰਹ ਮੋੜ ਲਿਆ ਪਰ ਮਾਂ ਦੀ ਮਮਤਾ ਨੇ ਇਸ ਦਾ ਸਾਥ ਨਾ ਛੱਡਿਆ ਅਤੇ ਉਸ ਨੇ ਇਸ ਦਾ ਪਾਲਣ ਪੋਸ਼ਣ ਆਪਣੀ ਦਾਸੀ ਮੁਨੀਆ ਨੂੰ ਸੌਂਪ ਦਿੱਤਾ । ਉਹ ਇਸ ਨੂੰ ਨਾਲ ਲੈ ਕੇ ਆਪਣੇ ਸਹੁਰੇ ਚਲੀ ਗਈ । ਕੁਝ ਸਮਾਂ ਪਾ ਕੇ ਦਾਸੀ ਮੁਨੀਆ ਸਵਰਗਵਾਸ ਹੋ ਗਈ ਤਾਂ ਰਾਜਾਪੁਰ ਵਿਖੇ ਇਸ ਦੇ ਮਾਤਾ ਪਿਤਾ ਨੂੰ ਇਸ ਨੂੰ ਸਵੀਕਾਰ ਕਰਨ ਲਈ ਸੁਨੇਹਾ ਭੇਜਿਆ ਗਿਆ ਪਰ ਉਹ ਰਾਜ਼ੀ ਨਾ ਹੋਏ। ਕਿਸੇ ਨਾ ਕਿਸੇ ਤਰ੍ਹਾਂ ਕੁਝ ਸਮਾਂ ਇਸ ਨੇ ਆਪ ਆਪਣਾ ਪੇਟ ਪਾਲਿਆ। ਅੰਤ ਵਿਚ ਬਾਬਾ ਨਰਹਰੀ ਦਾਸ ਜੀ ਨੇ ਇਸ ਨੂੰ ਆਪਣੇ ਕੋਲ ਰੱਖ ਲਿਆ। ਬਾਬਾ ਨਰਹਰੀ ਦਾਸ ਪਾਸੋਂ ਹੀ ਇਸ ਨੇ ਮੁੱਢਲੀ ਸਿੱਖਿਆ ਪ੍ਰਾਪਤ ਕੀਤੀ ਅਤੇ ਰਾਮ ਕਥਾ ਸੁਣੀ। ਇਸ ਉਪਰੰਤ ਇਹ ਆਪਣੇ ਗੁਰੂ ਬਾਬਾ ਨਰਹਰੀ ਦਾਸ ਜੀ ਨਾਲ ਕਾਸ਼ੀ ਆ ਗਿਆ ਅਤੇ ਪੰਚ ਗੰਗਾ ਘਾਟ ਤੇ ਰਾਮਾਨੰਦ ਜੀ ਦੇ ਸਥਾਨ ਤੇ ਰਹਿਣ ਲਗ ਪਿਆ। ਇਥੇ ਇਸ ਨੇ ਉੱਚ ਕੋਟੀ ਦੇ ਵਿਦਵਾਨ ਮਹਾਤਮਾ ਸ਼ੇਸ਼ਸਟਾਤਨ ਜੀ ਦੀ ਅਗਵਾਈ ਵਿਚ ਵੇਦਾਂ ਪੁਰਾਣਾਂ ਤੇ ਹੋਰ ਧਾਰਮਿਕ ਗ੍ਰੰਥਾਂ ਦਾ ਬੜੀ ਸੰਜੀਦਗੀ ਨਾਲ ਅਧਿਐਨ ਕੀਤਾ । ਪੰਦਰ੍ਹਾਂ ਵਰ੍ਹੇ ਦੇ ਅਧਿਐਨ ਤੋਂ ਬਾਅਦ ਇਹ ਆਪਣੀ ਮਾਤਭੂਮੀ

ਰਾਜਾਪੁਰ ਵਾਪਸ ਪਰਤਿਆ। ਇਸ ਸਮੇਂ ਇਥੇ ਨਾ ਤਾਂ ਇਸ ਦੇ ਪਰਿਵਾਰ ਦਾ ਕੋਈ ਵਿਅਕਤੀ ਜਿਉਂਦਾ ਸੀ ਅਤੇ ਨਾ ਹੀ ਮਕਾਨ ਦੀ ਹਾਲਤ ਠੀਕ ਸੀ।

ਇਥੇ ਹੀ ਇਸ ਦਾ ਵਿਆਹ ਪੰਡਿਤ ਦੀਨ ਬੰਧੂ ਦੀ ਧੀ ਰਤਨਾਵਲੀ ਨਾਲ ਹੋ ਗਿਆ ਅਤੇ ਉਸ ਵੱਲੋਂ ਹੀ ਵਿਅੰਗ ਕਰਨ ਤੇ ਇਸ ਦੇ ਮਨ ਵਿਚ ਅਜਿਹਾ ਵੈਰਾਗ ਉਤਪੰਨ ਹੋਇਆ ਕਿ ਇਹ ਤੀਰਥ ਯਾਤਰਾ ਤੇ ਨਿਕਲ ਪਿਆ। ਅਯੁੱਧਿਆ, ਜਗਨ ਨਾਥਪੁਰੀ, ਰਾਮੇਸ਼ਵਰਮ, ਦੁਆਰਕਾ ਆਦਿ ਹੁੰਦੇ ਹੋਇਆ ਕੈਲਾਸ਼ ਅਤੇ ਮਾਨਸਰੋਵਰ ਵੱਲ ਨੂੰ ਨਿਕਲ ਗਿਆ। ਅੰਤ ਚਿਤਰਕੂਟ ਆ ਕੇ ਕੁਝ ਸਮਾਂ ਰਿਹਾ ਜਿਥੇ ਇਸ ਦੀ ਕਈ ਸਾਧੂਆਂ ਸੰਤਾਂ ਨਾਲ ਮੁਲਾਕਾਤ ਹੋਈ । ਇਸ ਉਪਰੰਤ ਇਹ ਮੁੜ ਅਯੁੱਧਿਆ ਆ ਗਿਆ ਜਿਥੇ ਇਸ ਨੇ 1574 ਈ. ਵਿਚ 'ਰਾਮ ਚਰਿਤ ਮਾਨਸ' ਦੀ ਸ਼ੁਰੂਆਤ ਕੀਤੀ । ਇਸ ਵੱਡਮੁੱਲੇ ਗ੍ਰੰਥ ਨੂੰ ਇਸ ਨੇ ਦੋ ਸਾਲ ਸੱਤ ਮਹੀਨੇ ਵਿਚ ਸੰਪੂਰਨ ਕੀਤਾ ਅਤੇ ਇਸ ਅਦੁੱਤੀ ਕਿਰਤ ਦਾ ਸਦਕਾ ਇਸ ਦੀ ਗਿਣਤੀ ਉੱਚਕੋਟੀ ਦੇ ਵਿਦਵਾਨਾਂ ਵਿਚ ਹੋਣ ਲਗ ਪਈ।

'ਰਾਮ ਚਰਿਤ ਮਾਨਸ' ਦੀ ਸਮਾਪਤੀ ਤੋਂ ਬਾਅਦ ਇਸ ਦਾ ਸਾਰਾ ਸਮਾਂ ਲਗਭਗ ਕਾਸ਼ੀ ਵਿਚ ਹੀ ਬੀਤਿਆ । ਇਥੇ ਇਸ ਨਾਲ ਸਬੰਧਤ ਚਾਰ ਸਥਾਨ ਹਨ ਜਿਨ੍ਹਾਂ ਦੇ ਨਾਂ ਹਨ—ਤੁਲਸੀ ਘਾਟ (ਅੱਸਰੀ ਘਾਟ ਉੱਤੇ), ਤੁਲਸੀ ਦਾਸ ਜੀ ਕੀ ਬੈਠਕ (ਗੋਪਾਲ ਮੰਦਰ ਦੇ ਅਹਾਤੇ ਵਿਚ), ਪ੍ਰਹਿਲਾਦ ਘਾਟ ਅਤੇ ਸੰਕਟ ਮੋਚਨ। ਇਹ ਵਧੇਰੇ ਕਰ ਕੇ ਤੁਲਸੀ ਘਾਟ ਤੇ ਹੀ ਰਿਹਾ ਕਰਦਾ ਸੀ ਅਤੇ ਇਥੇ ਇਸ ਦੁਆਰਾ ਵਰਤੀਆਂ ਗਈਆਂ ਵਸਤਾਂ-ਇਕ ਬੇੜੀ ਦਾ ਹਿੱਸਾ, ਖੜਾਵਾਂ ਅਤੇ 'ਰਾਮ ਚਰਿਤ ਮਾਨਸ' ਦੀ ਹੱਥ ਲਿਖਤ ਦਾ ਇਕ ਭਾਗ ਮੌਜੂਦ ਹੈ।

ਤੁਲਸੀਦਾਸ ਦੁਆਰਾ ਰਚਿਤ ਕੁੱਲ 54 ਰਚਨਾਵਾਂ ਹਨ ਜਿਨ੍ਹਾਂ ਵਿਚੋਂ ਕੁਝ ਕੁ ਨੂੰ ਵਿਦਵਾਨ ਪ੍ਰਮਾਣਿਕਤਾ ਦੀ ਦ੍ਰਿਸ਼ਟੀ ਤੋਂ ਦਰੁਸਤ ਨਹੀਂ ਮੰਨਦੇ । ਇਨ੍ਹਾਂ ਸਾਰੀਆਂ ਰਚਨਾਵਾਂ ਵਿਚੋਂ ਜੋ ਗ੍ਰੰਥ ਵਧੇਰੇ ਪ੍ਰਸਿੱਧ ਹੋਇਆ, ਉਹ 'ਰਾਮ ਚਰਿਤ ਮਾਨਸ' ਹੈ ਜਿਸ ਵਿਚ ਮਰਿਯਾਦਾ ਪੁਰਸ਼ੋਤਮ ਸ੍ਰੀ ਰਾਮ ਚੰਦਰ ਜੀ ਦੇ ਜੀਵਨ ਚਰਿਤਰ ਦਾ ਵਰਣਨ ਕੀਤਾ ਗਿਆ ਹੈ।

ਇਹ ਰਚਨਾ ਸੱਤ ਕਾਂਡਾਂ ਵਿਚ ਸੰਪੂਰਨ ਕੀਤੀ ਗਈ ਹੈ। ਇਸ ਵਿਚ ਦੋਹਾ, ਚੌਪਈ ਛੰਦ ਹੀ ਵਧੇਰੇ ਵਰਤਿਆ ਗਿਆ ਹੈ। ਗ੍ਰੰਥ ਦੀ ਭਾਸ਼ਾ ਮੂਲ ਰੂਪ ਵਿਚ ਅਵਧੀ ਹੈ ਪਰ ਵਿਚ ਬ੍ਰਜ ਭਾਸ਼ਾ ਦੇ ਅੰਸ਼ ਵੀ ਮਿਲਦੇ ਹਨ।

ਇਸ ਦੀ ਦਾਰਸ਼ਨਿਕ ਵਿਚਾਰਧਾਰਾ ਨੂੰ ਜਨਸਾਧਾਰਣ ਬੜੀ ਆਸਾਨੀ ਨਾਲ ਸਮਝ ਸਕਦਾ ਹੈ। ਇਸ ਨੇ ਮਨ ਦੀ ਸਰਲਤਾ, ਬਚਨ ਦੀ ਸਰਲਤਾ ਅਤੇ ਕਰਮ ਦੀ ਸਰਲਤਾ ਵਾਲੀ ਭਾਵਨਾ ਨੂੰ ਭਗਤੀ ਮੰਨਿਆ ਹੈ। ਇਸ ਅਨੁਸਾਰ, ਭਗਤੀ ਗਰੀਬ, ਅਮੀਰ ਸਭ ਦੀ ਚੀਜ਼ ਹੈ ਅਰਥਾਤ ਇਸ ਉੱਤੇ ਕਿਸੇ ਇਕ ਦਾ ਅਧਿਕਾਰ ਨਹੀਂ। ਅਡੋਲ ਸ਼ਰਧਾ ਅਤੇ ਵਿਸ਼ਵਾਸ ਹੀ ਭਗਤੀ ਦੇ ਮੁੱਖ ਗੁਣ ਹਨ।

ਇਸ ਦੀਆਂ ਹੋਰ ਪ੍ਰਸਿੱਧ ਰਚਨਾਵਾਂ ਦੋਹਾਵਲੀ, ਕਵਿੱਤ ਰਾਮਾਇਣ, ਗੀਤਾਵਲੀ, ਵਿਨੇ ਪੱਤ੍ਰਿਕਾ, ਵੈਰਾਗ ਸੰਦੀਪਨੀ, ਕ੍ਰਿਸ਼ਣ ਗੀਤਾਵਲੀ, ਰਾਮਾਗਿਆ ਪ੍ਰਸ਼ਨਾਵਲੀ ਆਦਿ ਹਨ।

ਹ. ਪੁ.—ਹਿੰਦੀ ਸਾਹਿਤ ਦਾ ਇਤਿਹਾਸ-ਰਾਮ ਚੰਦਰ ਸ਼ੁਕਲ; ਚ. ਕੋ; ਹਿੰ. ਵਿ. ਕੋ.

**ਤੁੜ** : ਇਹ ਪਿੰਡ ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਵਿਚ ਤਰਨਤਾਰਨ ਤੋਂ 13 ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ। ਇਥੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਸੁਸ਼ੋਭਿਤ ਹੈ।

ਪ੍ਰਚੱਲਿਤ ਸਾਖੀ ਅਨੁਸਾਰ ਇਕ ਵਾਰ ਅਜਿਹੀ ਔੜ ਲੱਗੀ ਕਿ ਮੀਂਹ ਦੀ ਕਣੀ ਵੀ ਨਾ ਡਿੱਗੀ। ਚਾਰ ਚੁਫ਼ੇਰੇ ਹਾਹਾਕਾਰ ਮਚ ਗਈ। ਸਾਰੇ ਲੋਕ ਇਕੱਠੇ ਹੋ ਕੇ ਖਡੂਰ ਵਿਖੇ ਰਹਿ ਰਹੇ ਤਪੇ ਪਾਸ ਆਏ ਅਤੇ ਵਰਖਾ ਲਈ ਬੇਨਤੀ ਕੀਤੀ । ਉਸ ਨੇ ਈਰਖਾ ਵਸ ਲੋਕਾਂ ਨੂੰ ਕਿਹਾ, ''ਜਦ ਤਕ ਗੁਰੂ ਅੰਗਦ ਦੇਵ ਇਥੇ ਵਸਦੇ ਹਨ ਤਦ ਤਕ ਵਰਖਾ ਨਹੀਂ ਪਵੇਗੀ। ਜੇਕਰ ਉਹ ਇਥੋਂ ਚਲੇ ਜਾਣ ਤਾਂ ਵਰਖਾ ਹੋ ਜਾਵੇਗੀ'' ਇਹ ਗੱਲ ਲੋਕਾਂ ਨੇ ਜਾ ਕੇ ਗੁਰੂ ਜੀ ਨੂੰ ਦੱਸੀ । ਗੁਰੂ ਜੀ ਰਾਤ ਸਮੇਂ ਖਡੂਰ ਤੋਂ ਇਕੱਲੇ ਹੀ ਚੱਲ ਕੇ ਇਥੇ ਆ ਬਿਰਾਜੇ। ਇਸ ਥਾਂ ਤੋਂ ਪਿੰਡ ਛਾਪਰੀ ਦੀ ਸੰਗਤ ਗੁਰੂ ਜੀ ਨੂੰ ਆਪਣੇ ਪਿੰਡ ਲੈ ਗਈ । ਇਥੇ ਕੁਝ ਸਮਾਂ ਠਹਿਰਣ ਉਪਰੰਤ ਗੁਰੂ ਜੀ ਖਡੂਰ ਵਾਸੀਆਂ ਦੀ ਪਸ਼ਚਾਤਾਪ ਭਰੀ ਅਰਜ਼ੋਈ ਨੂੰ ਮੰਨ ਕੇ ਪਿੰਡ ਤਰੋਵਾਲ ਹੁੰਦੇ ਹੋਏ ਮੁੜ ਖਡੂਰ ਸਾਹਿਬ ਪਧਾਰੇ।

ਪਿੰਡ ਤੁੜ ਵਿਖੇ ਬਣੇ ਇਸ ਗੁਰਦੁਆਰੇ ਦੇ ਨਾਂ ਪਿੰਡ ਦੇ ਕੁਝ ਲੋਕਾਂ ਵੱਲੋਂ ਦਾਨ ਕੀਤੀ ਜ਼ਮੀਨ ਵੀ ਹੈ।

ਹ. ਪੁ.—ਮ. ਕੋ.; ਡਿ. ਸੈਂ. ਹੈਂ. ਬੁ.-ਅੰਮ੍ਰਿਤਸਰ

**ਤੂਤ** : ਸੁੰਡੀਆਂ ਦੇ ਆਕਾਰ ਦੇ ਮਿੱਠੇ, ਰਸਦਾਰ ਫਲਾਂ ਵਾਲੇ ਇਸ ਪਤਝੜੀ ਰੁੱਖ ਦਾ ਵਿਗਿਆਨਕ ਨਾਂ ਮੋਰਸ ਅਲਬਾ (Morus alba) ਹੈ ਜਿਹੜਾ ਮੋਰੇਸੀ (Moraceae) ਕੁਲ ਨਾਲ ਸਬੰਧਤ ਹੈ।

ਆਮ ਤੌਰ ਤੇ ਇਸ ਦਰਮਿਆਨੇ ਕੱਦ ਦੇ ਦਰਖ਼ਤ ਨੂੰ ਉਗਾਇਆ ਜਾਂਦਾ ਹੈ ਪਰ ਕਈ ਵਾਰੀ ਇਹ ਖਾਲੀ ਵਾੜਾਂ ਵਿਚ ਆਪੇ ਵੀ ਉੱਗ ਪੈਂਦਾ ਹੈ। ਇਸ ਦੇ ਨਰ ਅਤੇ ਮਾਦਾ ਫੁੱਲ ਅਲੱਗ ਅਲੱਗ ਉੱਗਦੇ ਹਨ ਪਰ ਨਰ ਫੁਲ ਛੇਤੀ ਹੀ ਝੜ ਜਾਂਦੇ ਹਨ।

ਇਸ ਦੇ ਪੱਤੇ ਰੇਸ਼ਮ ਦੇ ਕੀੜੇ ਦਾ ਆਹਾਰ ਹਨ ਅਤੇ ਇਹ ਕੀੜਾ ਆਪਣੇ ਜੀਵਨ ਦਾ ਲਗਭਗ ਤਿੰਨ ਚੌਥਾਈ ਹਿੱਸਾ ਤੂਤ ਦੇ ਪੱਤਿਆਂ ਉੱਪਰ ਹੀ ਗੁਜ਼ਾਰਦਾ ਹੈ। ਤੂਤ ਦੇ ਫਲ ਖਾਣ ਤੋਂ ਇਲਾਵਾ, ਸ਼ਰਾਬ ਕੱਢਣ ਦੇ ਕੰਮ ਵੀ ਆਉਂਦੇ ਹਨ। ਇਸ ਦੀ ਲੱਕੜ ਲਚਕੀਲੀ ਹੋਣ ਕਾਰਨ ਖੇਡਾਂ ਦਾ ਸਾਮਾਨ ਖਾਸ ਕਰ ਕੇ ਕ੍ਰਿਕਟ ਬੈਟ, ਵਿਕਟਾਂ, ਹਾਕੀ, ਟੈਨਿਸ ਅਤੇ ਬੈਡਮਿੰਟਨ ਦੇ ਰੈਕਟ ਬਣਾਉਣ ਲਈ ਵਰਤੀ ਜਾਂਦੀ ਹੈ । ਇਸ ਦੀ ਲੱਕੜ ਤੋਂ ਤਿਆਰ ਕੀਤਾ ਰਸ ਚਮੜਾ ਰੰਗਣ ਲਈ ਵਰਤਿਆ ਜਾਂਦਾ ਹੈ। ਇਸ ਦੇ ਪੱਤਿਆਂ ਨੂੰ ਮਾਲਸ਼ ਕਰਨ ਅਤੇ ਪਸੀਨਾ ਲਿਆਉਣ ਲਈ ਵਰਤਿਆ ਜਾਂਦਾ ਹੈ। ਫਲ ਠੰਡਾ, ਪੌਸ਼ਟਿਕ ਅਤੇ ਕਿਰਮ ਕੱਢ ਹੁੰਦਾ ਹੈ। ਇਹ ਪਿਆਸ ਘਟਾਉਣ ਅਤੇ ਬਦਹਜ਼ਮੀ ਠੀਕ ਕਰਨ ਲਈ ਵੀ ਵਰਤਿਆ ਜਾਂਦਾ ਹੈ । ਇਹ ਤਿੱਲੀ ਦੇ ਰੋਗ ਦੂਰ ਕਰਨ, ਆਂਦਰਾਂ ਦੇ ਜ਼ਖ਼ਮ ਠੀਕ ਕਰਨ ਅਤੇ ਕਮਰ ਦਰਦ ਦੂਰ ਕਰਨ ਦੇ ਨਾਲ ਨਾਲ ਖ਼ੂਨ ਵਰਧਕ ਵੀ ਹੈ। ਤੂਤ ਦੇ ਕਾਠੇ ਫਲ ਨੂੰ ਬੇਦਾਨਾ ਕਹਿੰਦੇ ਹਨ ਜਿਹੜਾ ਬੱਚਿਆਂ ਨੂੰ ਖ਼ਸਰਾ, ਚੇਚਕ ਆਦਿ ਨਿਕਲਣ ਤੇ ਪਾਣੀ ਵਿਚ ਉਬਾਲ ਕੇ

ਦਿੱਤਾ ਜਾਂਦਾ ਹੈ। ਪੰਜਾਬੀ ਦੇ ਕਈ ਪ੍ਰਸਿੱਧ ਗੀਤਾਂ ਵਿਚ ਤੂਤਾਂ ਦਾ ਜ਼ਿਕਰ ਹੈ :-

ਤੂਤਕ ਤੂਤਕ ਤੂਤਕ ਤੂਤੀਆਂ
ਹਈ ਜਮਾਲੋ।
ਆ ਜਾ ਤੂਤਾਂ ਵਾਲੇ ਖੂਹ ਤੇ
ਹਈ ਜਮਾਲੋ।

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.; ਪੰ. ਗੁ. ਪੌ.-ਡਾ. ਸ਼ਰਮਾ

**ਤੂਤ ਸਾਹਿਬ** : ਇਹ ਅਸਥਾਨ ਅੰਮ੍ਰਿਤਸਰ ਸਹਿਬ ਦੀ ਦੱਖਣ ਦਿਸ਼ਾ ਵਿਚ ਸੁਲਤਾਨਵਿੰਡ ਦੇ ਇਲਾਕੇ ਵਿਚ ਹੈ । ਸ੍ਰੀ ਗੁਰੂ ਅਰਜਨ ਦੇਵ ਜੀ ਕਦੇ ਕਦੇ ਇਥੇ ਸਥਿਤ ਇਕ ਤੂਤ ਦੇ ਰੁੱਖ ਹੇਠਾਂ ਆ ਕੇ ਬਿਰਾਜਦੇ ਸਨ। ਉਹ ਤੂਤ ਇਥੇ ਅਜੇ ਵੀ ਮੌਜੂਦ ਹੈ ਜਿਸ ਦਾ ਮੁੱਢ ਸਧਾਰਨ ਤੂਤ ਦੇ ਰੁੱਖ ਨਾਲੋਂ ਕਾਫੀ ਮੋਟਾ ਹੈ। ਤੂਤ ਦੇ ਰੁੱਖ ਕਾਰਨ ਹੀ ਇਸ ਅਸਥਾਨ ਦਾ ਨਾਂ ਤੂਤ ਸਾਹਿਬ ਪ੍ਰਸਿੱਧ ਹੋ ਗਿਆ ।

ਹ. ਪੁ.–ਮ. ਕੋ.

**ਤੂੰਬੀ (ਇਕਤਾਰਾ)** : ਤੰਤੀ ਸਾਜ਼ਾਂ ਦੀ ਸ਼੍ਰੇਣੀ ਦਾ ਇਕ ਸਾਜ਼ ਹੈ ਜਿਸ ਨੂੰ ਇਕਤਾਰਾ ਵੀ ਕਿਹਾ ਜਾਂਦਾ ਹੈ।




ਤੂੰਬੀ

ਤੰਤੀ ਸਾਜ਼ਾਂ ਦਾ ਜਨਮ ਧਨੁਸ਼ ਤੋਂ ਮੰਨਿਆ ਜਾਂਦਾ ਹੈ । ਆਦਿ ਕਾਲ ਵਿਚ ਮਨੁੱਖ ਨੇ ਜਦੋਂ ਧਨੁਸ਼ ਨੂੰ ਤਾਣਿਆ ਅਤੇ ਢਿੱਲਾ ਕੀਤਾ ਤਾਂ ਉਸ ਵਿਚੋਂ ਇਕ ਪ੍ਰਕਾਰ ਦੀ ਧੁਨੀ ਉਤਪੰਨ ਹੋਈ ਜਿਸ ਨੇ ਅੱਗੋਂ ਤੰਤੀ ਸਾਜ਼ਾਂ ਦਾ ਰੂਪ ਧਾਰਨ ਕੀਤਾ।

ਤੂੰਬੀ ਜਾਂ ਇਕਤਾਰਾ ਅਤਿ ਪ੍ਰਾਚੀਨ ਕਾਲ ਦਾ ਸਾਜ਼ ਹੈ ਅਤੇ ਉਦੋਂ ਤੋਂ ਲੈ ਕੇ ਹੁਣ ਤਕ ਇਹ ਬਹੁਤਾ ਸਾਧੂਆਂ ਸੰਤਾਂ ਦਾ ਸਾਜ਼ ਰਿਹਾ ਹੈ । ਸਾਧੂ ਸੰਤ ਇਸ ਨਾਲ ਰੱਬ ਦੇ ਨਾਂ ਦਾ ਜਾਪ ਕਰਿਆ ਕਰਦੇ ਸਨ । ਮੀਰਾ ਬਾਈ ਨੇ ਇਕਤਾਰੇ ਦੇ ਨਾਲ ਭਜਨ ਗਾਉਂਦੇ ਹੋਏ ਹੀ ਭਗਵਾਨ ਕ੍ਰਿਸ਼ਨ ਨੂੰ ਪਾਇਆ।

ਪ੍ਰਾਚੀਨ ਕਾਲ ਵਿਚ ਸ਼ਾਸਤਰੀ ਸੰਗੀਤ ਦਾ ਅਭਿਆਸ ਕਰਨ ਲਈ ਇਸੇ ਸਾਜ਼ ਦਾ ਪ੍ਰਯੋਗ ਹੁੰਦਾ ਸੀ। ਹੌਲੀ ਹੌਲੀ ਇਸ ਸਾਜ਼ ਨੇ ਤਰੱਕੀ ਕੀਤੀ ਤੇ ਇਹ ਲੋਕ ਗੀਤਾਂ ਵਿਚ ਵੀ ਪ੍ਰਯੋਗ ਹੋਣ ਲੱਗਾ। ਇਕਤਾਰੇ ਦੇ ਰੂਪ ਨੂੰ ਛੋਟਾ ਕਰ ਕੇ ਤੂੰਬੀ ਬਣਾਈ ਗਈ ਜਿਹੜੀ ਪੰਜਾਬ ਦੇ ਲੋਕ ਗੀਤਾਂ ਵਿਚ ਅੱਜ ਵੀ ਪ੍ਰਯੋਗ ਕੀਤੀ ਜਾਂਦੀ ਹੈ। ਪੰਜਾਬ ਵਿਚ ਮਿਰਜ਼ਾ, ਜੁਗਨੀ ਅਤੇ ਕਈ ਹੋਰ ਪੰਜਾਬੀ ਲੋਕ ਗੀਤਾਂ ਨਾਲ ਤੂੰਬੀ ਵਜਾਈ ਜਾਂਦੀ ਹੈ।

ਤੂੰਬੀ ਇਕ ਸਾਧਾਰਣ ਬਨਾਵਟ ਦਾ ਸਾਜ਼ ਹੈ । ਇਸ ਲਈ ਆਮ ਤੌਰ ਤੇ ਕੱਦੂ (ਲੌਕੀ) ਜਾਂ ਲੱਕੜੀ ਨੂੰ ਖੋਖਲਾ ਕਰ ਕੇ ਇਕ ਖੋਲ ਬਣਾ ਲਿਆ ਜਾਂਦਾ ਹੈ । ਇਸ ਵਿਚ ਇਕ ਸਿਰੇ ਤੇ ਇਕ ਫੁਟ ਤੋਂ ਲੈ ਕੇ ਡੇਢ ਫੁਟ ਤਕ ਲੱਕੜ ਦਾ ਗੋਲ ਡੰਡਾ ਲਗਾ ਦਿੱਤਾ ਜਾਂਦਾ ਹੈ । ਲੌਕੀ ਦੇ ਖੋਲ ਦੀ ਚੌੜਾਈ ਲਗਭਗ 9 ਸੈਂ.ਮੀ. ਹੁੰਦੀ ਹੈ । ਇਸ ਖੋਲ ਦੇ ਮੂੰਹ ਉੱਤੇ ਇਕ ਪਤਲੀ ਖੱਲ ਮੜ੍ਹੀ ਜਾਂ ਚੜ੍ਹਾਈ ਜਾਂਦੀ ਹੈ ਅਤੇ ਡੰਡੇ ਦੇ ਉੱਪਰਲੇ ਸਿਰੇ ਤੇ ਇਕ ਲੱਕੜ ਦੀ ਖੂੰਟੀ ਲਗਾਈ ਜਾਂਦੀ ਹੈ । ਇਸ ਖੂੰਟੀ ਵਿਚ ਤਾਰ ਪਰੋ ਕੇ ਡੰਡੇ ਦੇ ਹੇਠਲੇ ਪਾਸੇ ਤਾਰ ਨੂੰ ਮਰੋੜੀ ਦੇ ਕੇ ਬੰਨ੍ਹ ਦਿੱਤਾ ਜਾਂਦਾ ਹੈ। ਚਮੜੇ ਦੇ ਖੋਲ ਦੇ ਅਗਲੇ ਪਾਸੇ (ਥੋੜ੍ਹਾ ਅੰਦਰ ਨੂੰ ਕਰ ਕੇ) ਬਾਂਸ ਜਾਂ ਲੱਕੜ ਦਾ ਇਕ ਟੁਕੜਾ ਰੱਖਿਆ ਜਾਂਦਾ ਹੈ ਜਿਸ ਉੱਤੇ ਤਾਰ ਟਿਕਦੀ ਹੈ। ਇਸ ਤਰ੍ਹਾਂ ਤਾਰ ਦਾ ਇਕ ਪਾਸਾ ਖੋਲ ਦੇ ਸਿਰੇ ਤੇ ਡੰਡੇ ਨਾਲ ਅਤੇ ਦੂਜਾ ਪਾਸਾ ਖੂੰਟੀ ਨਾਲ ਇੱਛਾ ਅਨੁਸਾਰ ਕਸ ਕੇ ਮਿਲਾ ਦਿੱਤਾ ਜਾਂਦਾ ਹੈ ਜਾਂ ਬੰਨ੍ਹ ਦਿੱਤਾ ਜਾਂਦਾ ਹੈ।

ਤੂੰਬੀ ਨੂੰ ਵਜਾਉਣ ਲਈ ਸੱਜੇ ਹੱਥ ਦੀ ਪਹਿਲੀ ਉਂਗਲ ਵਿਚ ਸਿਤਾਰ ਦੀ ਮਿਜ਼ਰਾਬ ਪਾ ਕੇ ਵਜਾਉਂਦੇ ਹਨ ਅਤੇ ਉਪਰਲੇ ਪਾਸੇ ਖੱਬੇ ਹੱਥ ਦੀਆਂ ਉਂਗਲਾਂ ਨਾਲ ਤਾਰ ਨੂੰ ਲੋੜ ਅਨੁਸਾਰ ਦਬਾ ਕੇ ਸੁਰ ਕੱਢੇ ਜਾਂਦੇ ਹਨ। ਪਹਿਲਾਂ ਇਸ ਨੂੰ ਖਾਲੀ ਉਂਗਲ ਨਾਲ ਹੀ ਵਜਾਉਣ ਦਾ ਰਿਵਾਜ ਸੀ। ਅੱਜਕੱਲ੍ਹ ਵੀ ਕਈ ਲੋਕ ਇਸ ਨੂੰ ਬਿਨਾਂ ਮਿਜ਼ਰਾਬ ਦੀ ਵਰਤੋਂ ਕੀਤਿਆਂ ਹੀ ਵਜਾਉਂਦੇ ਹਨ।

ਹ. ਪੁ.–ਪੰਜਾਬ ਦੇ ਲੋਕ ਸਾਜ਼ :21

**ਤੇਜ ਸਿੰਘ (ਮਿਸਰ)** : ਸਿੱਖ ਕੌਮ ਦੇ ਗ਼ਦਾਰ ਵੱਜੋਂ ਬਦਨਾਮ ਤੇਜ ਸਿੰਘ, ਨਿੱਧੇ ਮਿਸਰ ਦਾ ਪੁੱਤਰ ਤੇ ਜਮਾਂਦਾਰ ਨਾਇਬ ਸੂਬੇਦਾਰ ਖ਼ੁਸ਼ਹਾਲ ਸਿੰਘ ਦਾ ਭਤੀਜਾ ਸੀ।

ਸੰਨ 1845 ਵਿਚ ਜਦੋਂ ਸਿੱਖ ਰਾਜ ਦੇ ਵਜ਼ੀਰ ਅਤੇ ਨਾਬਾਲਗ ਮਹਾਰਾਜਾ ਦਲੀਪ ਸਿੰਘ ਦੇ ਮਾਮੇ ਸ. ਜਵਾਹਰ ਸਿੰਘ ਨੂੰ ਉਸ ਦੀਆਂ ਆਪਹੁਦਰੀਆਂ ਤੋਂ ਤੰਗ ਆ ਕੇ ਫ਼ੌਜਾਂ ਨੇ ਕਤਲ ਕਰ ਦਿੱਤਾ ਤਾਂ ਸਿੱਖ ਸੱਤਾ ਦੀ ਤਾਕਤ ਮਿਸਰ ਲਾਲ ਸਿੰਘ ਅਤੇ ਤੇਜ ਸਿੰਘ ਦੇ ਹੱਥ ਆ ਗਈ । ਲਾਲ ਸਿੰਘ ਨੂੰ ਵਜ਼ੀਰ ਅਤੇ ਤੇਜ ਸਿੰਘ ਨੂੰ ਕਮਾਂਡਰ ਇਨ ਚੀਫ਼ ਬਣਾਇਆ ਗਿਆ ਪਰ ਇਹ ਦੋਨੋਂ ਖ਼ਾਲਸਾ ਫੌਜ ਕੋਲੋਂ ਭੈਅ ਖਾਂਦੇ ਸਨ ਤੇ ਆਪਣੀਆਂ ਪਦਵੀਆਂ ਬਣਾਈ ਰੱਖਣ ਅਤੇ ਜਾਨਾਂ ਬਚਾਈ ਰੱਖਣ ਲਈ ਲਾਹੌਰ ਦਰਬਾਰ ਦੀਆਂ ਫ਼ੌਜਾਂ ਨੂੰ ਅੰਗਰੇਜ਼ਾਂ ਨਾਲ ਜੰਗ ਵਿਚ ਉਲਝਾ ਕੇ ਖੇਰੂੰ ਖੇਰੂੰ ਕਰਨਾ ਚਾਹੁੰਦੇ ਸਨ। ਇਨ੍ਹਾਂ ਨੇ ਅੰਗਰੇਜ਼ਾਂ ਨਾਲ ਵੀ ਗੰਢ ਤਰੁੱਪ ਕਰ ਲਈ ਸੀ ਤਾਂ ਕਿ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਉਪਰੰਤ ਇਨ੍ਹਾਂ ਦੀਆਂ ਸਰਦਾਰੀਆਂ ਕਾਇਮ ਰਹਿਣ ।

ਇਸ ਨੇ ਸਿੱਖ ਅੰਗਰੇਜ਼ ਲੜਾਈ (1845 ਈ.) ਸਮੇਂ ਹਮੇਸ਼ਾ ਹੀ ਸਿੱਖ ਫ਼ੌਜ ਨੂੰ ਗੁਮਰਾਹ ਕੀਤਾ ਤੇ ਸਹੀ ਅਗਵਾਈ ਨਾ ਮਿਲਣ ਕਾਰਨ ਜਾਂਬਾਜ਼ ਖ਼ਾਲਸਾ ਫ਼ੌਜ ਨੂੰ ਹਾਰ ਦੀ ਨਮੋਸ਼ੀ ਝਲਣੀ ਪਈ । 21-22 ਦਸੰਬਰ, 1845 ਨੂੰ ਫੇਰੂ ਸ਼ਹਿਰ ਦੀ

ਜੰਗ ਸਮੇਂ ਇਹ ਫ਼ੌਜ ਨੂੰ ਛੱਡ ਕੇ ਪਿੱਛੇ ਭੱਜ ਗਿਆ ਤੇ ਸਤਲੁਜ ਦਰਿਆ ਦਾ ਪੁਲ ਤੋੜ ਦਿੱਤਾ । ਇਸ ਯੁੱਧ ਸਮੇਂ ਜੇ ਇਹ ਵਫ਼ਾਦਾਰੀ ਤੇ ਦਲੇਰੀ ਨਾਲ ਸਿੱਖ ਫ਼ੌਜ ਦੀ ਅਗਵਾਈ ਕਰਦਾ ਤਾਂ ਅੰਗਰੇਜ਼ੀ ਫ਼ੌਜਾਂ ਨੂੰ ਭੱਜਣ ਲਈ ਥਾਂ ਨਹੀਂ ਸੀ ਲੱਭਣੀ।

ਜਦੋਂ ਪੰਜਾਬ ਅੰਗਰੇਜ਼ਾਂ ਦੀ ਅਧੀਨਗੀ ਵਿਚ ਆ ਗਿਆ ਅਤੇ ਸਿੱਖ ਬਾਦਸ਼ਾਹੀ ਨਾਂ ਦੀ ਹੀ ਰਹਿ ਗਈ ਤਾਂ ਅੰਗਰੇਜ਼ਾਂ ਦੇ ਪਿੱਠੂ ਸਰਦਾਰ ਜਿਨ੍ਹਾਂ ਨੇ ਸਿੱਖ ਕੌਮ ਨਾਲ ਧ੍ਰੋਹ ਕੀਤਾ ਸੀ, ਅੰਗਰੇਜ਼ਾਂ ਤੋਂ ਆਪਣੀ ਕਮੀਨਗੀ ਦਾ ਮੁੱਲ ਮੰਗਣ ਲੱਗੇ। ਗੁਲਾਬ ਸਿੰਘ ਨੂੰ ਜੰਮੂ ਦਾ ਖ਼ੁਦਮੁਖ਼ਤਾਰ ਰਾਜਾ ਬਣਾਇਆ ਗਿਆ ਤਾਂ ਤੇਜ ਸਿੰਘ ਨੇ ਆਪਣੇ ਭ੍ਰਿਸ਼ਟ ਤਰੀਕਿਆਂ ਨਾਲ ਕਮਾਈ ਹੋਈ ਮਾਇਆ ਵਿਚੋਂ ਅੰਗਰੇਜ਼ਾਂ ਨੂੰ 25 ਲੱਖ ਰੁਪਏ ਦੇਣ ਦੀ ਪੇਸ਼ਕਸ਼ ਕੀਤੀ ਤਾਂ ਜੋ ਉਸ ਨੂੰ ਪੰਜਾਬ ਤੋਂ ਵੱਖ ਕਰ ਕੇ ਕੋਈ ਸੂਬਾ ਬਣਾ ਕੇ ਉਸ ਦਾ ਰਾਜਾ ਬਣਾ ਦਿੱਤਾ ਜਾਵੇ। ਅੰਗਰੇਜ਼ਾਂ ਨੇ ਇਸ ਦੀ ਇੱਛਾ ਨੂੰ ਨਫ਼ਰਤ ਨਾਲ ਠੁਕਰਾ ਦਿੱਤਾ।

ਸਿੱਖ ਰਾਜ ਦੀਆਂ ਜੜ੍ਹਾਂ ਵਿਚ ਤੇਲ ਦੇਣ ਵਾਲੇ ਤੇਜ ਸਿੰਘ ਦੀ 1862 ਈ. ਵਿਚ ਮੌਤ ਹੋ ਗਈ।

ਹ. ਪੁ.—ਸਿ. ਇ.-ਕਨਿੰਘਮ; ਸਿ. ਹਿ.-ਗੁਪਤਾ; ਸਿ. ਮਿ.-ਸੀਤਲ; ਮ. ਕੋ.

**ਤੇਜ ਭਾਨ** : ਇਹ ਮਹਾਪੁਰਖ ਸ੍ਰੀ ਗੁਰੂ ਅਮਰਦਾਸ ਜੀ ਦੇ ਪਿਤਾ ਸਨ ਜੋ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਬਾਸਰਕੇ ਦੇ ਵਸਨੀਕ ਸਨ। ਇਹ ਸ੍ਰੀ ਰਾਮ ਚੰਦਰ ਜੀ ਦੇ ਭਰਾ ਭਰਤ ਦੇ ਬੰਸ ਵਿਚੋਂ ਭੱਲੇ ਖਤਰੀ ਸਨ । ਇਨ੍ਹਾਂ ਦੇ ਚਾਰ ਪੁੱਤਰ ਸਨ । ਤਿੰਨ ਪੁੱਤਰ ਤਾਂ ਖੇਤੀ ਕਰਦੇ ਸਨ ਜਦੋਂ ਕਿ ਸ੍ਰੀ ਅਮਰਦਾਸ ਜੀ ਲੂਣ ਮਿਰਚ ਆਦਿ ਘੋੜੇ ਉੱਤੇ ਲਦ ਕੇ ਪਿੰਡਾਂ ਵਿਚ ਵੇਚਿਆ ਕਰਦੇ ਸਨ।

ਹ. ਪੁ.—ਮ. ਕੋ.; ਤ. ਗੁ. ਖਾ.

**ਤੇਜਾ ਸਿੰਘ (ਪ੍ਰਿੰ)** : ਪੰਜਾਬੀ ਦੇ ਇਸ ਪ੍ਰਸਿੱਧ ਵਿਦਵਾਨ ਲੇਖਕ ਦਾ ਜਨਮ ਰਾਵਲਪਿੰਡੀ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਅਡਿਆਲਾ ਵਿਖੇ ਸਰਦਾਰ ਭਲਾਕਰ ਸਿੰਘ ਦੇ ਘਰ 2 ਜੂਨ, 1894 ਨੂੰ ਹੋਇਆ । ਤੇਜਾ ਸਿੰਘ ਦੇ ਬਾਲ-ਮਨ ਨੇ ਆਪਣੇ ਦਾਦਾ ਅਤੇ ਮਾਤਾ ਪਿਤਾ ਦੀ ਛਤਰਛਾਇਆ ਤੋਂ ਚੰਗੇ ਪ੍ਰਭਾਵ ਗ੍ਰਹਿਣ ਕੀਤੇ । ਦਾਦਾ ਸ. ਨਰਾਇਣ ਸਿੰਘ ਆਪ ਲੋਕ ਗੀਤ ਰਚ ਕੇ ਪੋਤਰੇ ਦਾ ਦਿਲ ਪਰਚਾਉਂਦਾ ਅਤੇ ਗੁਰਦੁਆਰੇ ਲਿਜਾ ਕੇ ਪਾਠ ਸੁਣਵਾਉਂਦਾ । ਮਾਤਾ ਸੁਰਮਤੀ ਹਿੰਦੂ ਘਰਾਣੇ ਦੀ ਜੰਮਪਲ, ਉੱਚੇ ਇਖਲਾਕ ਦੀ ਕੋਮਲ ਭਾਵੀ ਇਸਤਰੀ ਸੀ । ਭਾਈ ਭਲਾਕਰ ਸਿੰਘ ਨੇ ਉਰਦੂ ਫ਼ਾਰਸੀ ਪੜ੍ਹੀ ਹੋਈ ਸੀ ਅਤੇ ਉਸ ਨੇ ਤੇਜਾ ਸਿੰਘ ਨੂੰ ਫ਼ਾਰਸੀ ਪੜ੍ਹਨ ਲਈ ਮਸੀਤੇ ਭੇਜਿਆ।

ਇਸ ਨੇ 3 ਸਾਲ ਦੀ ਉਮਰ ਵਿਚ ਪੜ੍ਹਾਈ ਸ਼ੁਰੂ ਕਰ ਦਿੱਤੀ ਸੀ। ਪਿੰਡ ਦੀ ਧਰਮਸ਼ਾਲਾ ਅਤੇ ਮਸੀਤ ਵਿਚ ਪੜ੍ਹਾਈ ਕਰਨ ਉਪਰੰਤ ਢੱਲੇ ਦੇ ਪ੍ਰਾਇਮਰੀ ਸਕੂਲ ਵਿਚ ਦਾਖਲਾ ਲਿਆ। ਸੰਨ 1902 ਵਿਚ ਪੰਜਵੀਂ ਜਮਾਤ ਪਾਸ ਕੀਤੀ ਪਰ ਘਰ ਵਿਚ ਵਸੀਲਾ ਨਾ ਹੋਣ ਕਰ ਕੇ ਪੜ੍ਹਾਈ ਜਾਰੀ ਨਾ ਰੱਖ ਸਕਿਆ । ਤਿੰਨ ਸਾਲ ਡੰਗਰ ਚਾਰਨ ਅਤੇ ਬਾਲਣ ਲਿਆਉਣ ਦਾ ਕੰਮ ਕਰਦਾ ਰਿਹਾ । ਡੰਗਰ ਚਾਰਨ ਵੇਲੇ ਵੀ ਇਹ ਕਿੱਸੇ ਕਥਾਵਾਂ ਪੜ੍ਹਦਾ ਰਹਿੰਦਾ । ਸੰਨ 1905 ਵਿਚ ਚੋਰੀ ਘਰ ਛਡ ਕੇ ਰਾਵਲਪਿੰਡੀ ਚਲਾ ਗਿਆ ਅਤੇ ਮੁੰਡੂ ਬਣ ਕੇ ਕਿਸੇ ਦੇ ਘਰ ਨੌਕਰੀ ਕਰਨ ਲਗ ਪਿਆ । ਸੰਨ 1906 ਵਿਚ ਆਪਣੇ ਭਰਾ ਅਤੇ ਕਾਹਨ ਸਿੰਘ ਦੀ ਸਹਾਇਤਾ ਨਾਲ ਸਰਗੋਧੇ ਦੇ ਮਿਡਲ ਸਕੂਲ ਵਿਚ ਦਾਖਲਾ ਲਿਆ ਅਤੇ ਮਿਡਲ ਪਰੀਖਿਆ ਵਿਚੋਂ ਅੱਵਲ ਰਹਿਣ ਤੇ ਵਜ਼ੀਫ਼ਾ ਪ੍ਰਾਪਤ ਕੀਤਾ। ਸੱਤਵੀਂ ਜਮਾਤ ਵਿਚ ਹੀ ਤੇਜਾ ਸਿੰਘ ਇਕ ਅੰਗਰੇਜ਼ੀ ਲੇਖਕ ਦੇ ਰੂਪ ਵਿਚ ਉਭਰ ਕੇ ਸਾਹਮਣੇ ਆ ਗਿਆ। ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਦਸਮੇਸ਼ ਜੀ ਦੀ ਅਗੰਮੀ ਸ਼ਖ਼ਸੀਅਤ ਬਾਰੇ ਇਸ ਨੇ ਅੰਗਰੇਜ਼ੀ ਵਿਚ ਨਾਟਕ ਲਿਖਿਆ। ਸੰਨ 1908 ਵਿਚ ਖ਼ਾਲਸਾ ਕਾਲਜ ਵਿਚ ਹਾਈ ਕਲਾਸਾਂ ਦੀ ਪੜ੍ਹਾਈ ਲਈ ਦਾਖ਼ਲਾ ਲਿਆ । ਟੈਮਪ੍ਰੈਂਸ ਸੁਸਾਇਟੀ ਲਈ ਟਰੈਕਟ ਲਿਖ ਕੇ ਅਤੇ ਟਿਊਸ਼ਨਾਂ ਪੜ੍ਹਾ ਕੇ ਇਹ ਪੜ੍ਹਾਈ ਦਾ ਖਰਚਾ ਪੂਰਾ ਕਰਦਾ ਰਿਹਾ। ਸੰਨ 1910 ਵਿਚ ਦਸਵੀਂ ਜਮਾਤ ਵਿਚ ਵਜ਼ੀਫ਼ਾ ਪ੍ਰਾਪਤ ਕਰਨ ਉਪਰੰਤ ਇਸ ਨੇ ਰਾਵਲਪਿੰਡੀ ਦੇ ਗਾਰਡਨ ਕਾਲਜ ਵਿਚ ਦਾਖ਼ਲਾ ਲੈ ਲਿਆ ਅਤੇ 1914 ਈ. ਵਿਚ ਬੀ.ਏ. ਪਾਸ ਕਰਨ ਤੋਂ ਪਹਿਲਾਂ ਹੀ ਇਸੇ ਕਾਲਜ ਵਿਚ ਅੰਗਰੇਜ਼ੀ ਅਤੇ ਇਤਿਹਾਸ ਦਾ ਲੈਕਚਰਾਰ ਨਿਯੁਕਤ ਕੀਤਾ ਗਿਆ । ਕੁਝ ਹੀ ਵਰ੍ਹਿਆਂ ਵਿਚ ਇਸ ਦੀ ਪ੍ਰਸਿੱਧੀ ਫੈਲ ਗਈ । ਸੰਨ 1919 ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਵਾਲੇ ਜ਼ੋਰ ਪਾ ਕੇ ਇਸ ਨੂੰ ਆਪਣੇ ਕਾਲਜ ਲੈ ਗਏ ਜਿਥੇ 1945 ਈ. ਤਕ 27 ਸਾਲ ਇਸ ਨੇ ਅੰਗਰੇਜ਼ੀ ਸਾਹਿਤ, ਇਤਿਹਾਸ ਅਤੇ ਸਿੱਖ ਧਰਮ ਬਾਰੇ ਵਿਦਿਆਰਥੀਆਂ ਨੂੰ ਪੜ੍ਹਾਇਆ।

ਸੰਨ 1945 ਵਿਚ ਇਸ ਨੇ ਖ਼ਾਲਸਾ ਕਾਲਜ, ਬੰਬਈ ਦੇ ਪ੍ਰਿੰਸੀਪਲ ਵੱਜੋਂ ਚਾਰਜ ਸੰਭਾਲਿਆ । ਘਾਟੇ ਅਤੇ ਡਾਵਾਂਡੋਲ ਹਾਲਤ ਵਿਚ ਚਲਣ ਵਾਲੇ ਇਸ ਕਾਲਜ ਨੂੰ ਇਸ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਨੇ ਇਕ ਮਜ਼ਬੂਤ ਸੰਸਥਾ ਵਿਚ ਬਦਲ ਦਿੱਤਾ। ਸੰਨ 1948 ਵਿਚ ਪੰਜਾਬ ਯੂਨੀਵਰਸਿਟੀ ਦੇ ਪਬਲੀਕੇਸ਼ਨ ਬਿਊਰੋ ਦਾ ਇਸ ਨੂੰ ਪਹਿਲਾ ਸਕੱਤਰ ਨਿਯੁਕਤ ਕੀਤਾ ਗਿਆ । ਸ. ਗਿਆਨ ਸਿੰਘ, ਮੁੱਖ ਮੰਤਰੀ ਪੈਪਸੂ ਦੀ ਪ੍ਰੇਰਣਾ ਨਾਲ 2 ਜਨਵਰੀ, 1949 ਨੂੰ ਮਹਿੰਦਰਾ ਕਾਲਜ, ਪਟਿਆਲਾ ਦਾ ਪ੍ਰਿੰਸੀਪਲ ਬਣ ਕੇ ਪਟਿਆਲੇ ਆ ਗਿਆ। ਇਸ ਸਮੇਂ ਮਹਿਕਮਾ ਪੰਜਾਬੀ ਦੀ ਸਥਾਪਨਾ ਤਾਂ ਹੋ ਚੁਕੀ ਸੀ ਪਰ ਇਹ ਅਜੇ ਪੂਰੀ ਤਰ੍ਹਾਂ ਚਲ ਨਹੀਂ ਸਕਿਆ ਸੀ। ਇਸ ਨੂੰ ਕਾਲਜ ਦੇ ਨਾਲ ਨਾਲ ਇਸ ਮਹਿਕਮੇ ਦੇ ਸਕੱਤਰ ਅਤੇ ਡਾਇਰੈੱਕਟਰ ਦੀ ਜ਼ਿੰਮੇਵਾਰੀ ਵੀ ਸੌਂਪ ਦਿੱਤੀ ਗਈ। ਦਸੰਬਰ, 1957 ਵਿਚ ਪੈਪਸੂ ਦੀ ਨੌਕਰੀ ਤੋਂ ਰਿਟਾਇਰ ਹੋ ਕੇ ਵੀ ਸਾਹਿਤਕ ਸਰਗਰਮੀਆਂ ਵਿਚ ਹਿੱਸਾ ਲੈਂਦਾ ਰਿਹਾ।

ਇਹ ਆਪਣੇ ਆਪ ਵਿਚ ਇਕ ਸੰਸਥਾ ਸੀ ਜਿਸ ਨੇ ਵਿਦਿਆ ਦਾਨ ਦੇਣ ਦੇ ਨਾਲ ਸਾਹਿਤ ਦੇ ਖੇਤਰ ਵਿਚ ਬਹੁਪੱਖੀ ਯੋਗਦਾਨ ਪਾਇਆ । ਇਕ ਸਫ਼ਲ ਨਿਬੰਧਕਾਰ, ਸੁੱਘੜ ਆਲੋਚਕ, ਪੁੰਗਰਦੇ ਸਾਹਿਤਕਾਰਾਂ ਦਾ ਰਹਿਬਰ ਹੋਣ, ਤੋਂ ਇਲਾਵਾ ਇਸ ਨੇ ਪੰਜਾਬੀ ਭਾਸ਼ਾ ਦੀ ਉੱਨਤੀ ਲਈ ਸ਼ਬਦਜੋੜ, ਵਿਆਕਰਣ, ਕੋਸ਼ਕਾਰੀ, ਟੀਕਾਕਾਰੀ, ਉਲਥਾਕਾਰੀ ਦੇ ਖੇਤਰ ਵਿਚ ਵੀ ਨਵੀਆਂ ਲੀਹਾਂ ਪਾਈਆਂ। ਅਨੇਕ ਰਚਨਾਵਾਂ ਦੀਆਂ ਭੂਮਿਕਾਵਾਂ ਲਿਖ ਕੇ ਪਾਠਕਾਂ ਨਾਲ ਲੇਖਕਾਂ ਦੀ ਜਾਣ ਪਛਾਣ ਕਰਵਾਈ।

ਪੰਜਾਬੀ ਸਾਹਿਤ ਵਿਚ ਇਸ ਨੂੰ ਨਿਬੰਧ ਰਚਨਾ ਦਾ ਬਾਨੀ ਕਿਹਾ ਜਾ ਸਕਦਾ ਹੈ । ਇਸ ਦੇ ਨਿਬੰਧ ਪੰਜਾਬੀ ਸਾਹਿਤ ਦੇ ਸ੍ਰੇਸ਼ਟ ਨਿਬੰਧ ਮੰਨੇ ਜਾਂਦੇ ਹਨ। ਵਿਸ਼ਾ ਕੋਈ ਵੀ ਹੋਵੇ ਇਸ ਦੇ ਨਿਬੰਧ ਪੂਰਨ ਹੁਨਰੀ ਰਚਨਾ ਦਾ ਨਮੂਨਾ ਹਨ। ਇਸ ਦੀ ਵਿਚਾਰਧਾਰਾ ਅਤੇ ਬਿਆਨ ਸ਼ਕਤੀ 'ਸ਼ਹਿਰ ਦਾ ਨਲਕਾ', 'ਵਿਹਲੀਆਂ ਗੱਲਾਂ' ਆਦਿ ਵਰਗੇ ਵਿਸ਼ਿਆਂ ਨੂੰ ਇਕ ਸੁੰਦਰ ਸਾਹਿਤਕ ਰਚਨਾ ਬਣਾ ਦਿੰਦੀ ਹੈ। ਇਸ ਦੀ ਸ਼ੈਲੀ ਸਰਲ, ਸੰਖੇਪ ਅਤੇ ਚੁਸਤ ਹੈ । ਇਸ ਨੇ ਲੰਬੀਆਂ ਭੂਮਿਕਾਵਾਂ ਬੰਨ੍ਹਣ ਅਤੇ ਬਹੁਤ ਬੋਝਲ ਸਿੱਖਿਆ ਉਪਦੇਸ਼ ਕਰਨ ਤੋਂ ਸੰਕੋਚ ਕੀਤਾ । ਆਪਣੇ ਵਿਸ਼ੇ ਸਬੰਧੀ ਪੂਰੀ ਜਾਣਕਾਰੀ ਦਿੰਦੇ ਹੋਏ ਇਸ ਦੇ ਨਿਬੰਧ ਰਵਾਨੀ ਅਤੇ ਰਸ ਨਾਲ ਭਰਪੂਰ ਹਨ।

ਪ੍ਰਿੰਸੀਪਲ ਤੇਜਾ ਸਿੰਘ ਨੇ ਆਪਣੇ ਯੁਗ ਦੇ ਧਾਰਮਿਕ ਅਤੇ ਰਾਜਨੀਤਿਕ ਖੇਤਰ ਵਿਚ ਵੀ ਸਰਗਰਮ ਹਿੱਸਾ ਲਿਆ । ਇਸ ਨੇ ਖ਼ਾਲਸਾ ਕਾਲਜ ਦਾ ਪ੍ਰਬੰਧ ਸਿੱਖਾਂ ਦੇ ਹਵਾਲੇ ਕਰਨ ਦੀ ਮੰਗ ਦੇ ਹੱਕ ਵਿਚ ਖਾਲਸਾ ਕਾਲਜ ਦੀ ਪ੍ਰੋਫ਼ੈਸਰੀ ਤੋਂ ਅਸਤੀਫ਼ਾ ਦੇ ਦਿੱਤਾ ਸੀ । ਗੁਰਦੁਆਰਾ ਸੁਧਾਰ ਲਹਿਰ ਵਿਚ ਇਹ ਦੋ ਵਾਰ ਜੇਲ੍ਹ ਗਿਆ । ਅਕਾਲੀ ਮੋਰਚਿਆਂ ਦੀ ਯੋਗ ਪਬਲਿਸਿਟੀ ਕਰ ਕੇ ਇਸ ਨੇ ਦੂਜੇ ਧਰਮਾਂ ਦਾ ਮਿਲਵਰਤਣ ਪ੍ਰਾਪਤ ਕੀਤਾ । ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਵੀ ਰਿਹਾ।

ਇਹ ਪਿਆਰ ਅਤੇ ਸਿਆਣਪ ਭਰੀ ਇਕ ਸ਼ਖ਼ਸੀਅਤ ਸੀ ਜਿਸ ਨੂੰ ਆਪਣੇ ਸਮਕਾਲੀ ਸਾਹਿਤਕ ਸਾਥੀਆਂ ਅਤੇ ਸ਼ਾਗਿਰਦਾਂ ਵੱਲੋਂ, ਪੂਰਾ ਪਿਆਰ ਅਤੇ ਸਤਿਕਾਰ ਪ੍ਰਾਪਤ ਹੋਇਆ। ਇਸ ਦੀਆਂ ਸਾਹਿਤਕ ਰਚਨਾਵਾਂ ਦਾ ਵੇਰਵਾ ਨਿਮਨ ਅਨੁਸਾਰ ਹੈ:-

**ਲੇਖ**— ਨਵੀਆਂ ਸੋਚਾਂ, ਸ਼ਹਿਰ ਦਾ ਨਲਕਾ, ਵਿਹਲੀਆਂ ਗੱਲਾਂ, ਸਹਿਜ ਸੁਭਾ, ਸਭਿਆਚਾਰ, ਘਰ ਦਾ ਪਿਆਰ, ਸਿਮਰਤੀਆਂ।

**ਟੀਕਾ ਅਤੇ ਕੋਸ਼ਕਾਰੀ**— ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਜਪੁ ਜੀ ਸਟੀਕ, ਆਸਾ ਦੀ ਵਾਰ ਸਟੀਕ, ਪੰਜਾਬੀ ਸ਼ਬਦ ਜੋੜ:ਐਂਗਲੋ ਪੰਜਾਬੀ ਡਿਕਸ਼ਨਰੀ।

**ਆਲੋਚਨਾ**— ਸਾਹਿਤ ਦਰਸ਼ਨ, ਚੋਣਵੀਂ ਪੰਜਾਬੀ ਕਵਿਤਾ ਅਤੇ ਪੰਜਾਬੀ ਭੌਰੇ।

**ਅੰਗਰੇਜ਼ੀ ਰਚਨਾਵਾਂ**— ਸਾਂਗ ਆੱਫ਼ ਪੀਸ, ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ, ਐਸੇਜ਼ ਇਨ ਸਿੱਖਿਜ਼ਮ, ਹਾਈ ਰੋਡਜ਼ ਆਫ਼ ਸਿੱਖ ਹਿਸਟਰੀ।

ਇਸ ਦੀ ਮਹਾਨ ਸਾਹਿਤਕ ਘਾਲਣਾ ਨੂੰ ਮੁੱਖ ਰਖਦੇ ਹੋਏ 1956 ਈ. ਵਿਚ ਪੰਜਾਬ ਸਰਕਾਰ ਵੱਲੋਂ ਇਸ ਨੂੰ ਸ਼੍ਰੋਮਣੀ ਸਾਹਿਤਕਾਰ ਵੱਜੋਂ ਸਨਮਾਨਿਆ ਗਿਆ । 10 ਜਨਵਰੀ, 1958 ਨੂੰ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.—ਤੇਜਾ ਸਿੰਘ ਅਭਿਨੰਦਨ ਗ੍ਰੰਥ; ਪੰ.ਲਿ.ਕੋ.; ਪੰ. ਸਾ. ਕੋ.

**ਤੇਜਾ ਸਿੰਘ (ਵੀ. ਚ.)** : ਇਸ ਸੂਰਬੀਰ ਦਾ ਜਨਮ ਪਟਿਆਲਾ ਸ਼ਹਿਰ ਵਿਖੇ 31 ਮਾਰਚ, 1925 ਨੂੰ ਸ. ਧਰਮ ਸਿੰਘ ਦੇ ਘਰ ਹੋਇਆ । 31 ਮਾਰਚ, 1943 ਨੂੰ ਇਹ ਫ਼ੌਜ ਵਿਚ ਭਰਤੀ ਹੋਇਆ।

ਸੰਨ 1948 ਵਿਚ ਕਬਾਇਲੀਆਂ ਨਾਲ ਹੋਈ ਮੁੱਠਭੇੜ ਦੌਰਾਨ ਇਸ ਨੂੰ ਮਛੋਈ ਖੇਤਰ ਵਿਚ ਇਕ ਸੈਕਸ਼ਨ ਪਿਕਟ ਦੇ ਬੇਤਾਰ ਅੱਪਰੇਟਰ ਦੀ ਡਿਊਟੀ ਤੇ ਤਾਇਨਾਤ ਕੀਤਾ ਗਿਆ ਸੀ। ਦੁਸ਼ਮਣ ਦੀ ਇਕ ਮਾਰਟਰ ਦੀ ਸਿੱਧੀ ਮਾਰ ਨਾਲ ਇਸ ਦਾ ਅੱਪਰੇਟਰ ਸੈੱਟ ਬਿਲਕੁਲ ਤਬਾਹ ਹੋ ਗਿਆ ਅਤੇ ਨਾਲ ਹੀ ਇਸ ਦੀ ਖੱਬੀ ਬਾਂਹ ਵੀ ਜ਼ਖ਼ਮੀ ਹੋ ਗਈ । ਹੁਣ ਇਸ ਕੋਲ ਆਪਣੇ ਕਮਾਂਡਰ ਨੂੰ ਇਸ ਬਾਰੇ ਸੂਚਨਾ ਭੇਜਣ ਲਈ ਕੋਈ ਸਾਧਨ ਨਾ ਰਿਹਾ। ਫ਼ਿਰ ਵੀ ਇਸ ਨੇ ਹੌਸਲਾ ਨਾ ਹਰਿਆ। ਮੀਡੀਅਮ ਮਸ਼ੀਨਗਨ ਦੀ ਫ਼ਾਇਰਿੰਗ ਦੌਰਾਨ ਇਹ 300 ਗਜ਼ ਅੱਗੇ ਟੈਲੀਫ਼ੋਨ ਤਕ ਪਹੁੰਚ ਗਿਆ । ਇਸ ਦੌਰਾਨ ਇਸ ਦੀ ਲੱਤ ਉੱਤੇ ਮੁੜ ਗੋਲੀ ਲੱਗੀ ਪਰ ਇਹ ਆਪਣੇ ਕਮਾਂਡਰ ਨੂੰ ਸੁਨੇਹਾ ਭੇਜਣ ਵਿਚ ਸਫ਼ਲ ਹੋ ਗਿਆ । ਆਪਣੀ ਜਾਨ ਦੀ ਪਰਵਾਹ ਨਾ ਕਰਦਾ ਹੋਇਆ ਅਤੇ ਆਪਣੇ ਫ਼ਰਜ਼ ਦੀ ਪਾਲਣਾ ਲਈ ਉਵੇਂ ਹੀ ਜਿਸਮ ਵਿਚੋਂ ਵਗਦੇ ਖ਼ੂਨ ਸਹਿਤ ਵਾਪਸ ਮੁੜਿਆ । ਅਜੇ ਇਹ ਆਪਣੀ ਪਿਕਟ ਤੋਂ ਕੇਵਲ ਵੀਹ ਗਜ਼ ਦੂਰ ਹੀ ਸੀ ਕਿ ਦੁਸ਼ਮਣ ਦੀ ਮੀਡੀਅਮ ਮਸ਼ੀਨਗਨ ਦੀਆਂ ਗੋਲੀਆਂ ਦੀ ਬੁਛਾੜ ਵਿਚ ਘਿਰ ਗਿਆ ਅਤੇ ਉਥੇ ਹੀ ਸ਼ਹੀਦ ਹੋ ਗਿਆ ।

ਇਸ ਬਹਾਦਰੀ ਕਾਰਨ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਤੇਜਾ ਸਿੰਘ, ਲੈਫ਼ਟੀਨੈਂਟ (ਵੀ.ਚ.)** :ਇਸ ਬਹਾਦਰ ਸੈਨਿਕ ਦਾ ਜਨਮ ਹੁਸ਼ਿਆਰਪੁਰ ਜ਼ਿਲ੍ਹੇ ਦੇ ਕੁਕਾਨਾਤੀ ਪਿੰਡ ਵਿਖੇ 25 ਅਗਸਤ, 1935 ਨੂੰ ਸ੍ਰੀ. ਡੀ.ਆਰ. ਰਾਜਪੂਤ ਦੇ ਘਰ ਹੋਇਆ। 11 ਦਸੰਬਰ, 1962 ਨੂੰ ਇਸ ਨੇ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1965 ਦੇ ਭਾਰਤ-ਪਾਕਿ ਯੁੱਧ ਦੌਰਾਨ ਇਸ ਨੂੰ ਖੇਮਕਰਨ ਸੈਕਟਰ ਵਿਚ ਆਪਣੀ ਕੰਪਨੀ ਦੇ ਕਮਾਨ ਅਫ਼ਸਰ ਵੱਜੋਂ ਤਾਇਨਾਤ ਕੀਤਾ ਗਿਆ । 6 ਅਤੇ 7 ਸਤੰਬਰ ਨੂੰ ਇਸ ਇਲਾਕੇ ਵਿਚ ਦੁਸ਼ਮਣ ਨੇ ਭਾਰੀ ਜ਼ਮੀਨੀ ਅਤੇ ਹਵਾਈ ਗੋਲਾਬਾਰੀ ਕੀਤੀ । ਇਹ ਆਪਣੀ ਕੰਪਨੀ ਸਮੇਤ ਆਪਣੇ ਮੋਰਚਿਆਂ ਵਿਚ ਪੂਰੀ ਬਹਾਦਰੀ ਨਾਲ ਡਟਿਆ ਰਿਹਾ । ਲੜਾਈ ਦੌਰਾਨ ਇਸ ਦੀ ਕੰਪਨੀ ਦਾ ਗੋਲਾ ਬਾਰੂਦ ਅਤੇ ਪਾਣੀ ਆਦਿ ਸਭ ਕੁਝ ਖ਼ਤਮ ਹੋ ਗਿਆ । ਬਟਾਲੀਅਨ ਦੀ ਸੰਚਾਰ ਵਿਵਸਥਾ ਤਬਾਹ ਹੋਣ ਕਰ ਕੇ ਇਹ ਆਪਣੇ ਹੈਡਕੁਆਟਰ ਨਾਲ ਵੀ ਸੰਪਰਕ ਸਥਾਪਤ ਨਾ ਕਰ ਸਕਿਆ ਫ਼ਿਰ ਵੀ ਇਸ ਨੇ ਹੌਸਲਾ ਨਹੀਂ ਛੱਡਿਆ ਅਤੇ ਦੁਸ਼ਮਣ ਦੀ ਗੋਲਾਬਾਰੀ ਦੌਰਾਨ ਹੀ ਆਪਣੀ ਬਟਾਲੀਅਨ ਨੂੰ ਯੋਜਨਾ ਅਨੁਸਾਰ ਸੁਰੱਖਿਅਤ ਥਾਂ ਉੱਤੇ ਲੈ ਆਂਦਾ। ਅਜਿਹਾ ਕਰਨ ਨਾਲ ਜਵਾਨਾਂ ਦਾ ਹੌਸਲਾ ਵੀ ਬੁਲੰਦ ਰਿਹਾ।

ਇਸ ਬਹਾਦਰੀ ਅਤੇ ਦਲੇਰੀ ਕਾਰਨ ਇਸ ਨੂੰ ਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

**ਤੇਜੇ, ਉਜਾਗਰ ਸਿੰਘ (ਵੀ.ਚ.)** : ਇਸ ਬਹਾਦਰ ਸੈਨਿਕ ਦਾ ਜਨਮ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਮੌਰਾਂਵਾਲੀ ਵਿਖੇ 10 ਜੂਨ, 1915 ਨੂੰ ਹੋਇਆ। 3 ਜੂਨ, 1951 ਨੂੰ ਇਸ ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਹੋਇਆ।

ਲੈਫ਼ਟੀਨੈਂਟ ਉਜਾਗਰ ਸਿੰਘ ਤੇਜੇ ਜੰਮੂ ਕਸ਼ਮੀਰ ਵਿਚ ਆਪਣੀ ਕੰਪਨੀ ਦੀ ਕਮਾਨ ਕਰ ਰਿਹਾ ਸੀ । 22 ਸਤੰਬਰ, 1964 ਨੂੰ ਅਚਾਨਕ ਇਸ ਦੀ ਪਲਾਟੂਨ ਉੱਤੇ 50 ਪਾਕਿਸਤਾਨੀ

ਘੁਸਪੈਠੀਆਂ ਨੇ ਮਾਰਟਰ ਅਤੇ ਮੀਡੀਅਮ ਮਸ਼ੀਨਗਨ ਨਾਲ ਹਮਲਾ ਕਰ ਦਿੱਤਾ। ਇਸ ਨੇ ਆਪਣੀ ਕੰਪਨੀ ਦੇ ਕਮਾਨ ਅਫ਼ਸਰ ਵੱਜੋਂ ਬੜੀ ਦਲੇਰੀ ਨਾਲ ਦੁਸ਼ਮਣ ਉੱਤੇ ਜਵਾਬੀ ਹਮਲਾ ਕੀਤਾ ਜਿਸ ਨਾਲ ਉਸ ਦਾ ਭਾਰੀ ਨੁਕਸਾਨ ਹੋਇਆ ਅਤੇ ਮਜ਼ਬੂਰ ਹੋ ਕੇ ਉਸ ਨੂੰ ਪਿੱਛੇ ਹਟਣਾ ਪਿਆ ਪਰ ਇਸ ਦੌਰਾਨ ਇਸ ਨੂੰ ਇਕ ਗੋਲੀ ਲਗੀ ਜਿਸ ਨਾਲ ਇਹ ਵੀਰਗਤੀ ਨੂੰ ਪ੍ਰਾਪਤ ਹੋਇਆ।

ਤਨਦੇਹੀ ਅਤੇ ਵਫ਼ਾਦਾਰੀ ਨਾਲ ਆਪਣੀ ਡਿਊਟੀ ਨਿਭਾਉਣ ਬਦਲੇ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਤੈਮੂਰ ਲੰਗ** : ਤੈਮੂਰ ਪਰਸ਼ੀਆ ਅਤੇ ਅਫ਼ਗਾਨਿਸਤਾਨ ਦਾ ਬਾਦਸ਼ਾਹ ਸੀ। ਇਸ ਦਾ ਜਨਮ ਟ੍ਰਾਂਸ ਆੱਕਸਿਆਨਾ ਦੇ ਨਗਰ ਸਹਰ-ਏ-ਸਬਜ਼ ਵਿਖੇ 1336 ਈ. ਵਿਚ ਹੋਇਆ। ਇਹ ਬਾਰਲਸ ਤੁਰਕ ਘਰਾਣੇ ਨਾਲ ਸਬੰਧ ਰੱਖਦਾ ਸੀ । ਸੰਨ 1369 ਈ. ਵਿਚ ਸਮਰਕੰਦ ਦੇ ਤਖ਼ਤ ਉੱਪਰ ਬੈਠਣ ਪਿੱਛੋਂ, ਇਸ ਨੇ ਛੇਤੀ ਹੀ ਪਰਸ਼ੀਆ ਅਤੇ ਅਫ਼ਗਾਨਿਸਤਾਨ ਨੂੰ ਜਿੱਤ ਕੇ ਆਪਣੇ ਕਬਜ਼ੇ ਅਧੀਨ ਕਰ ਲਿਆ। ਇਸ ਦਾ ਅਸਲੀ ਨਾਂ ਅਮੀਰ ਤੈਮੂਰ ਸੀ ਪਰ ਲੜਾਈ ਵਿਚ ਲੱਤ ਉੱਤੇ ਤੀਰ ਵੱਜਣ ਨਾਲ ਇਹ ਲੰਗੜਾ ਹੋ ਗਿਆ ਅਤੇ ਇਤਿਹਾਸ ਵਿਚ ਤੈਮੂਰ ਲੰਗ ਦੇ ਨਾਂ ਨਾਲ ਜਾਣਿਆ ਜਾਣ ਲੱਗਾ। ਇਸ ਨੇ ਆਪਣੇ ਜੀਵਨ ਦਾ ਲੰਬਾ ਸਮਾਂ ਲੜਾਈਆਂ ਲੜਨ ਵਿਚ ਬਿਤਾਇਆ ਜਿਸ ਦੇ ਫਲਸਰੂਪ ਇਹ ਇਕ ਵੱਡੇ ਸਾਮਰਾਜ ਦਾ ਹਾਕਮ ਬਣਿਆ ਜਿਸ ਵਿਚ ਟ੍ਰਾਂਸ ਆੱਕਸਿਆਨਾ, ਤੁਰਕਿਸਤਾਨ, ਅਫ਼ਗਾਨਿਸਤਾਨ, ਪਰਸ਼ੀਆ, ਸੀਰੀਆ, ਖੁਰਦਿਸਤਾਨ ਅਤੇ ਏਸ਼ੀਆ ਮਾਈਨਰ ਦਾ ਵੱਡਾ ਹਿੱਸਾ ਸ਼ਾਮਲ ਸੀ। ਆਪਣੇ ਰਾਜ ਦੇ ਅੰਤਲੇ ਸਾਲਾਂ ਵਿਚ ਇਸ ਨੇ ਭਾਰਤ ਉੱਤੇ ਹਮਲਾ ਕਰਨ ਦੀ ਯੋਜਨਾ ਵੀ ਬਣਾਈ। ਤੈਮੂਰ ਨੇ ਆਪਣੀ ਸਵੈ-ਜੀਵਨੀ ਵਿਚ ਭਾਰਤ ਉੱਤੇ ਹਮਲਾ ਕਰਨ ਦਾ ਮੁੱਖ ਉਦੇਸ਼ ਕਾਫ਼ਰਾਂ ਨੂੰ ਮਾਰ ਕੇ ਗਾਜ਼ੀ ਦੀ ਉਪਾਧੀ ਲੈਣਾ ਦੱਸਿਆ ਹੈ।

ਸੰਨ 1397 ਵਿਚ ਇਸ ਨੇ ਆਪਣੇ ਪੋਤਰੇ 'ਪੀਰ ਮੁਹੰਮਦ' ਨੂੰ ਭਾਰਤ ਉੱਤੇ ਹਮਲਾ ਕਰਨ ਲਈ ਭੇਜਿਆ ਅਤੇ ਉਹ ਉੱਚ ਅਤੇ ਮੁਲਤਾਨ ਉੱਤੇ ਕਬਜ਼ਾ ਕਰਨ ਵਿਚ ਸਫ਼ਲ ਹੋਇਆ। 1 ਮਾਰਚ, 1398 ਵਿਚ ਇਸ ਨੇ ਖ਼ੁਦ 92,000 ਘੋੜ-ਸਵਾਰਾਂ ਨਾਲ ਭਾਰਤ ਉੱਤੇ ਹਮਲਾ ਕਰਨ ਲਈ ਸਮਰਕੰਦ ਤੋਂ ਕੂਚ ਕੀਤਾ। ਸਤੰਬਰ, 1398 ਵਿਚ ਤੈਮੂਰ ਨੇ ਦਰਿਆ ਸਿੰਧ ਨੂੰ ਪਾਰ ਕੀਤਾ ਅਤੇ ਜਿਹਲਮ ਅਤੇ ਚਨਾਬ ਵਿਚਕਾਰ ਇਸ ਨੇ ਬਹੁਤ ਸਾਰੇ ਸਥਾਨਕ ਹਾਕਮਾਂ ਨੂੰ ਹਰਾਇਆ। ਛੇਤੀ ਹੀ ਇਸ ਨੇ ਤੁਲੰਬਾ, ਦੀਪਾਲਪੁਰ ਅਤੇ ਸਮਾਣਾ ਉੱਤੇ ਆਪਣਾ ਕਬਜ਼ਾ ਕਰ ਲਿਆ । ਤੈਮੂਰ ਨੇ ਦਿੱਲੀ ਵੱਲ ਮਾਰਚ ਸ਼ੁਰੂ ਕਰਨ ਤੋਂ ਪਹਿਲਾਂ ਆਪਣੀ ਪੁਜ਼ੀਸ਼ਨ ਨੂੰ ਪੰਜਾਬ ਵਿਚ ਪੱਕਾ ਕੀਤਾ । ਇਸ ਨੇ ਅਮੀਰ ਸ਼ਾਹ ਮਲਿਕ ਅਤੇ ਦੌਲਤ ਤਵਾਚੀ ਦੀ ਕਮਾਨ ਹੇਠ ਆਪਣੀ ਮੁੱਖ ਫ਼ੌਜ ਨੂੰ ਦੀਪਾਲਪੁਰ ਅਤੇ ਸਮਾਣਾ ਦੇ ਰਸਤੇ ਦਿੱਲੀ ਵੱਲ ਕੂਚ ਕਰਨ ਦਾ ਹੁਕਮ ਦਿੱਤਾ ਅਤੇ ਆਪ ਪਾਕਪਟਨ ਦੇ ਰਸਤਿਓਂ ਸ਼ੇਖ ਫ਼ਰੀਦ-ਉਦ-ਦੀਨ ਗੰਜ-ਏ-ਸ਼ਕਰ ਦੇ ਮਕਬਰੇ ਦੇ ਦਰਸ਼ਨ ਕਰਦਾ ਹੋਇਆ ਦਿੱਲੀ ਵੱਲ ਵਧਣ ਲੱਗਿਆ। ਇਸ ਸਮੇਂ ਭਟਨੀਰ ਦਾ ਹਾਕਮ ਭੱਟੀ ਰਾਜਪੂਤ ਦੂਲ ਚੰਦ ਸੀ। ਭਟਨੀਰ ਦਾ ਕਿਲਾ ਭਾਰਤ ਦੇ ਬਹੁਤ ਹੀ ਮਜ਼ਬੂਤ ਕਿਲਿਆਂ ਵਿਚੋਂ ਗਿਣਿਆ ਜਾਂਦਾ ਸੀ। ਤੈਮੂਰ ਨੇ ਭਟਨੀਰ ਦੇ ਇਸ ਕਿਲੇ ਉੱਤੇ ਵੀ ਕਬਜ਼ਾ ਕੀਤਾ ਅਤੇ 500 ਦੇ ਕਰੀਬ ਲੋਕਾਂ ਨੂੰ ਬੜੀ ਬੇਰਹਿਮੀ ਨਾਲ ਕਤਲ ਕਰਵਾ ਦਿੱਤਾ । ਭਟਨੀਰ ਉੱਤੇ ਤੈਮੂਰ ਦਾ ਕਬਜ਼ਾ ਇਕ ਵਿਸ਼ੇਸ਼ ਮਹੱਤਤਾ ਰੱਖਦਾ ਹੈ। ਭਟਨੀਰ ਤੋਂ ਫ਼ੀਰੋਜ਼ਾਬਾਦ, ਆਰੋਨੀ ਅਤੇ ਟੋਹਾਨੇ ਰਾਹੀਂ ਹੁੰਦਾ ਹੋਇਆ ਇਹ ਸਰਸਾ ਪਹੁੰਚ ਕੇ ਆਪਣੀ ਮੁੱਖ ਫ਼ੌਜ ਨਾਲ ਆ ਮਿਲਿਆ।

10 ਦਸੰਬਰ, 1398 ਨੂੰ ਤੈਮੂਰ ਨੇ ਦਿੱਲੀ ਉੱਤੇ ਹੱਲਾ ਬੋਲ ਦਿੱਤਾ ਅਤੇ ਆਪਣੇ ਸੈਨਿਕਾਂ ਨੂੰ ਕਤਲੇਆਮ ਕਰਨ ਦਾ ਹੁਕਮ ਦੇ ਦਿੱਤਾ। ਦਿੱਲੀ ਦਾ ਕਮਜ਼ੋਰ ਸੁਲਤਾਨ ਮਹਿਮੂਦ ਹਾਰ ਜਾਣ ਉਪਰੰਤ ਭੱਜ ਗਿਆ ਅਤੇ ਇਸ ਦੌਰਾਨ ਇਕ ਲੱਖ ਹਿੰਦੂਆਂ ਨੂੰ ਬਹੁਤ ਹੀ ਬੇਰਹਿਮੀ ਨਾਲ ਕਤਲ ਕੀਤਾ ਗਿਆ । ਇਤਿਹਾਸ ਵਿਚ ਬੇਰਹਿਮੀ ਦੀ ਸ਼ਾਇਦ ਇਹ ਸਭ ਤੋਂ ਵੱਡੀ ਘਟਨਾ ਸੀ ਜਦੋਂ ਇੰਨੀ ਵੱਡੀ ਗਿਣਤੀ ਵਿਚ ਨਿਹੱਥੇ ਨਰ, ਨਾਰੀਆਂ ਅਤੇ ਬੱਚਿਆਂ ਨੂੰ ਮਾਰਿਆ ਗਿਆ । ਤੈਮੂਰ ਨੇ ਦਿੱਲੀ ਉੱਤੇ ਕਬਜ਼ਾ ਕਰ ਕੇ ਆਪਣੇ ਆਪ ਨੂੰ ਭਾਰਤ ਦਾ ਬਾਦਸ਼ਾਹ ਘੋਸ਼ਿਤ ਕਰ ਦਿੱਤਾ। ਦਿੱਲੀ ਦੇ ਤਖ਼ਤ ਤੇ ਇਹ ਸਿਰਫ਼ 15 ਕੁ ਦਿਨ ਹੀ ਬੈਠਿਆ ਤੇ ਇੰਨੇ ਥੋੜ੍ਹੇ ਜਿਹੇ ਅਰਸੇ ਦੌਰਾਨ ਇਸ ਨੇ ਜਿਥੇ ਬਹੁਤ ਜ਼ਿਆਦਾ ਦੌਲਤ ਲੁੱਟੀ, ਉਥੇ ਨਾਲ ਹੀ ਹਜ਼ਾਰਾਂ ਔਰਤਾਂ ਅਤੇ ਕਾਰੀਗਰਾਂ ਨੂੰ ਆਪਣੇ ਨਾਲ ਲੈ ਜਾਣ ਲਈ ਬੰਦੀ ਬਣਾ ਲਿਆ ਅਤੇ ਮੇਰਠ, ਹਰਿਦੁਆਰ ਆਦਿ ਥਾਵਾਂ ਤੇ ਲੁੱਟਮਾਰ ਕਰਦਾ ਹੋਇਆ ਅੰਬਾਲੇ ਪਹੁੰਚਿਆ। ਇਥੋਂ ਇਹ ਸ਼ਿਵਾਲਕ ਦੇ ਪਹਾੜੀ ਇਲਾਕਿਆਂ ਨੂੰ ਜਿੱਤਦਾ ਅਤੇ ਲੁੱਟ ਮਾਰ ਕਰਦਾ ਹੋਇਆ ਜੰਮੂ ਪਹੁੰਚ ਗਿਆ। ਇਸ ਤਰ੍ਹਾਂ ਉੱਤਰੀ ਭਾਰਤ ਵਿਚ ਹਮਲੇ ਕਰਨ ਅਤੇ ਇਥੋਂ ਦੇ ਨਗਰਾਂ ਨੂੰ ਲੁੱਟਣ ਵਿਚ ਲਗਭਗ ਇਕ ਸਾਲ ਲਗ ਗਿਆ ਜਿਸ ਦੌਰਾਨ ਇਸ ਨੇ ਹਜ਼ਾਰਾਂ ਹਿੰਦੂਆਂ ਦਾ ਕਤਲ ਕੀਤਾ। ਵਾਪਸੀ ਤੇ ਲਾਹੌਰ, ਮੁਲਤਾਨ ਅਤੇ ਦੀਪਾਲਪੁਰ ਦੇ ਇਲਾਕਿਆਂ ਨੂੰ ਆਪਣੇ ਵਿਸ਼ਵਾਸਯੋਗ ਲੈਫ਼ਟੀਨੈਂਟ ਖ਼ਿਜ਼ਰ ਖ਼ਾਨ ਦੇ ਹਵਾਲੇ ਕਰ ਕੇ ਵਾਪਸ ਸਮਰਕੰਦ ਨੂੰ ਮੁੜ ਗਿਆ ।

ਤੈਮੂਰ ਲੰਗ ਦੇ ਭਾਰਤ ਉੱਤੇ ਹਮਲੇ ਨੇ ਕਾਫ਼ੀ ਡੂੰਘੇ ਪ੍ਰਭਾਵ ਪਾਏ। ਇਸ ਦੇ ਹਮਲਿਆਂ ਦੇ ਨਤੀਜੇ ਵੱਜੋਂ ਤੁਗਲਕ ਘਰਾਣੇ ਦਾ ਅੰਤ ਹੋ ਗਿਆ ਅਤੇ ਦੇਸ਼ ਵਿਚ ਰਾਜਨੀਤਿਕ ਅਸਥਿਰਤਾ ਫ਼ੈਲ ਗਈ । ਦੇਸ਼ ਦੀ ਆਰਥਿਕ ਦਸ਼ਾ ਇੰਨੀ ਖਰਾਬ ਹੋ ਗਈ ਕਿ ਦੇਸ਼ ਵਿਚ ਕਾਲ ਪੈ ਗਿਆ । ਦਿੱਲੀ ਅਤੇ ਇਸ ਦੇ ਗਿਰਦ ਇੰਨੀ ਵੱਡੀ ਗਿਣਤੀ ਵਿਚ ਕਤਲੇਆਮ ਕਰਨ ਕਰ ਕੇ ਵਾਤਾਵਰਣ ਵੀ ਦੂਸ਼ਿਤ ਹੋ ਗਿਆ। ਇਸ ਦੇ ਹਮਲੇ ਦਾ ਸਭ ਤੋਂ ਵੱਡਾ ਪ੍ਰਭਾਵ ਇਹ ਪਿਆ ਕਿ ਦਿੱਲੀ ਸ਼ਹਿਰ ਆਪਣੀ ਪਹਿਲਾਂ ਵਾਲੀ ਸ਼ਾਨ ਫ਼ਿਰ ਕਦੇ ਪ੍ਰਾਪਤ ਨਹੀਂ ਕਰ ਸਕਿਆ ।

ਜਨਵਰੀ, 1405 ਵਿਚ ਇਸ ਦਾ ਦੇਹਾਂਤ ਹੋ ਗਿਆ।

—ਡਾ. ਮਹਿੰਦਰ ਸਿੰਘ

**ਤੈਰਾਕੀ** : ਮਨੁੱਖ ਪ੍ਰਾਚੀਨ ਕਾਲ ਤੋਂ ਹੀ ਪਾਣੀਆਂ ਵਿਚ ਤਰਦਾ ਰਿਹਾ ਹੈ। ਸਮੁੰਦਰ, ਨਦੀਆਂ, ਤਲਾਬਾਂ ਅਤੇ ਛੱਪੜਾਂ ਵਿਚ ਤੈਰ ਕੇ ਮਨੁੱਖ ਆਪਣਾ ਮਨਪਰਚਾਵਾ ਕਰਦਾ ਰਿਹਾ ਹੈ ਅਤੇ ਕਰ ਰਿਹਾ ਹੈ । ਤੈਰਾਕੀ ਜਿਥੇ ਸਰੀਰ ਨੂੰ ਤੰਦਰੁਸਤ ਰੱਖਣ ਲਈ ਵਧੀਆ ਕਸਰਤ ਹੈ ਉਥੇ ਜਾਣੇ ਅਨਜਾਣੇ ਡੂੰਘੇ ਪਾਣੀਆਂ ਵਿਚ ਘਿਰਿਆ ਮਨੁੱਖ ਇਸ ਰਾਹੀਂ ਆਪਣੀ ਜਾਨ ਵੀ ਬਚਾ

ਸਕਦਾ ਹੈ। ਤੈਰਾਕੀ ਤੋਂ ਅਨਜਾਣ ਵਿਅਕਤੀ ਹਮੇਸ਼ਾ ਡੂੰਘੇ ਪਾਣੀਆਂ ਦੇ ਨੇੜੇ ਜਾਣ ਤੋਂ ਘਬਰਾਉਂਦਾ ਰਹਿੰਦਾ ਹੈ।

ਅੱਜਕੱਲ੍ਹ ਤੈਰਾਕੀ ਇਕ ਅੰਤਰਰਾਸ਼ਟਰੀ ਖੇਡ ਹੈ ਜਿਸ ਦੇ ਮੁਕਾਬਲੇ ਕਰਵਾਉਣ ਲਈ ਕੁਝ ਨਿਯਮ ਨਿਰਧਾਰਿਤ ਕੀਤੇ ਗਏ ਹਨ।

**ਪੂਲ**– ਤੈਰਾਕੀ ਦੇ ਮੁਕਾਬਲੇ ਕਿਸੇ ਪੂਲ ਵਿਚ ਕਰਵਾਏ ਜਾਂਦੇ ਹਨ । ਪੂਲ ਦੀ ਲੰਬਾਈ ਘੱਟ ਤੋਂ ਘੱਟ 50 ਮੀ., ਚੌੜਾਈ ਘੱਟ ਤੋਂ ਘੱਟ 21 ਮੀ. ਅਤੇ ਪਾਣੀ ਦੀ ਗਹਿਰਾਈ 1.8 ਮੀ. ਹੋਣੀ ਜ਼ਰੂਰੀ ਹੈ। ਪੂਲ ਦੇ ਆਸ ਪਾਸ ਤੈਰਾਕੀ ਮੁਕਾਬਲੇ ਦੇਖਣ ਵਾਲੇ ਦਰਸ਼ਕਾਂ ਦੇ ਬੈਠਣ ਦਾ ਪ੍ਰਬੰਧ ਵੀ ਹੋਣਾ ਚਾਹੀਦਾ ਹੈ। ਪੂਲ ਦਾ ਪਾਣੀ ਸਮੇਂ ਸਿਰ ਬਦਲਦੇ ਰਹਿਣਾ ਜਾਂ ਕੀਟਾਣੂ ਰਹਿਤ ਕਰਨਾ ਜ਼ਰੂਰੀ ਹੁੰਦਾ ਹੈ।

**ਅਮਲਾ**– ਤੈਰਾਕੀ ਮੁਕਾਬਲੇ ਕਰਵਾਉਣ ਲਈ ਨਿਮਨ ਲਿਖਤ ਅਨੁਸਾਰ ਅਮਲੇ ਦੀ ਜ਼ਰੂਰਤ ਪੈਂਦੀ ਹੈ–

ਰੈਫ਼ਰੀ, ਸਟਾਰਟਰ, ਟਾਈਮ ਕੀਪਰ (ਤਿੰਨ) ਮੁੱਖ ਟਾਈਮ ਕੀਪਰ, ਫ਼ਿਨਸ਼ਿੰਗ ਜੱਜ (ਹਰੇਕ ਲਾਈਨ ਵਿਚ ਤਿੰਨ), ਮੋੜ (Turns) ਦੇ ਇੰਸਪੈਕਟਰ (ਲਾਈਨ ਦੇ ਦੋਹਾਂ ਸਿਰਿਆਂ ਤੇ ਇਕ ਇਕ), ਸਟਰੋਕ ਦੇ ਜੱਜ (ਦੋ), ਮੁੱਖ ਜੱਜ, ਰੀਕਾਰਡਰ, ਕੋਰਸ ਦਾ ਕਲਰਕ, ਅਨਾਊਂਸਰ, ਲਾਈਫ਼ ਸੇਵੀਅਰ, ਡਾਕਟਰ ਅਤੇ ਸਹਾਇਕ (ਇਹ ਘੱਟ ਤੋਂ ਘੱਟ ਦੋ ਹੋਣੇ ਚਾਹੀਦੇ ਹਨ) ।

**ਪੁਸ਼ਾਕ**– ਤੈਰਾਕੀ ਲਈ ਆਦਮੀਆਂ ਅਤੇ ਔਰਤਾਂ ਲਈ ਅੱਡ-ਅੱਡ ਪੁਸ਼ਾਕ ਹੁੰਦੀ ਹੈ। ਆਦਮੀਆਂ ਲਈ ਤੈਰਨ ਦਾ ਜਾਂਘੀਆ ਅਤੇ ਔਰਤਾਂ ਲਈ ਇਕੋ ਕੱਪੜੇ ਦਾ ਬਣਿਆ ਵਿਸ਼ੇਸ਼ ਕਿਸਮ ਦਾ ਕਾਸਟੀਊਮ ਹੁੰਦਾ ਹੈ। ਕੋਈ ਵੀ ਤੈਰਾਕ ਅਜਿਹੀ ਪੁਸ਼ਾਕ ਨਹੀਂ ਪਾ ਸਕਦਾ ਜੋ ਉਸ ਦੀ ਤੈਰਨ ਵਿਚ ਵਾਧੂ ਸਹਾਇਤਾ ਕਰੇ ਜਾਂ ਰਫ਼ਤਾਰ ਵਧਾਵੇ।

**ਡਾਕਟਰੀ ਜਾਂਚ**– ਖੇਡ ਸ਼ੁਰੂ ਹੋਣ ਤੋਂ ਪਹਿਲਾਂ ਤੈਰਾਕਾਂ ਦੀ ਡਾਕਟਰੀ ਜਾਂਚ ਜ਼ਰੂਰੀ ਹੁੰਦੀ ਹੈ ਤਾਂ ਕਿ ਕੋਈ ਛੂਤ ਦੀ ਬੀਮਾਰੀ ਜਾਂ ਚਮੜੀ ਰੋਗ ਵਾਲਾ ਰੋਗੀ ਹੋਰਨਾਂ ਨੂੰ ਰੋਗੀ ਨਾ ਬਣਾ ਦੇਵੇ।

**ਹੀਟਾਂ**– ਤੈਰਾਕਾਂ ਦੀ ਗਿਣਤੀ ਮੁਤਾਬਕ ਪੂਲ ਵਿਚ ਹੀਟਾਂ ਬਣਾਈਆਂ ਜਾਂਦੀਆਂ ਹਨ ਅਤੇ ਉਨ੍ਹਾਂ ਵੱਲੋਂ ਪਹਿਲਾਂ ਕਿਸੇ ਮੁਕਾਬਲੇ ਵਿਚ ਕੱਢੇ ਗਏ ਸਮੇਂ ਮੁਤਾਬਕ ਉਨ੍ਹਾਂ ਨੂੰ ਪਹਿਲੀ ਦੂਜੀ ਵਿਚਕਾਰਲੀ ਜਾਂ ਅਖ਼ੀਰਲੀ ਲਾਈਨ ਦਿੱਤੀ ਜਾਂਦੀ ਹੈ।

**ਤੈਰਨ ਦੇ ਸਟਾਈਲ**– ਤੈਰਾਕੀ ਵਿਚ ਆਮ ਤੌਰ ਤੇ ਫ਼੍ਰੀ ਸਟਾਈਲ, ਬ੍ਰੈਸਟ ਸਟਾਈਲ, ਬਟਰਫ਼ਲਾਈ ਸਟਾਈਲ ਅਤੇ ਬੈਕ ਸਟ੍ਰੋਕ ਸਟਾਈਲ ਪ੍ਰਚੱਲਿਤ ਹਨ।

**ਗੋਤਾ ਲਗਾਣਾ**– ਗੋਤਾ ਲਗਾਣਾ (Diving) ਤੈਰਾਕੀ ਕਲਾ ਦਾ ਇਕ ਖ਼ੂਬਸੂਰਤ ਨਮੂਨਾ ਹੈ। ਇਸ ਵਿਚ ਗੋਤਾਮਾਰ (Diver) ਡਾਈਵਿੰਗ ਬੋਰਡ ਤੋਂ ਕਈ ਕਿਸਮਾਂ ਦੇ ਕਲਾਮਈ ਗੋਤੇ ਲਾਉਂਦਾ ਹੈ ਜਿਵੇਂ ਸਾਹਮਣੇ ਗੋਤਾ (Forward Dive), ਬੈਕ ਗੋਤਾ, ਉਲਟਾ ਗੋਤਾ (Reverse Dive) ਸਮਰਸਾਲਟ ਤੇ ਘੁੰਮਵਾਂ ਗੋਤਾ (Revolve Dive)।

**ਵਾਟਰ ਪੋਲੋ**– ਅੱਜਕੱਲ੍ਹ ਤੈਰਾਕੀ ਵਿਚ ਇਹ ਨਵਾਂ ਈਵੈਂਟ ਸ਼ਾਮਲ ਕੀਤਾ ਗਿਆ ਹੈ। ਇਹ ਪਾਣੀ ਵਿਚ ਬਾਲ ਰਾਹੀਂ ਖੇਡੀ ਜਾਂਦੀ ਹੈ। ਦੋਹਾਂ ਟੀਮਾਂ ਦੇ 7-7 ਖਿਡਾਰੀ ਹੁੰਦੇ ਹਨ ਅਤੇ ਵੱਧ ਗੋਲ ਕਰਨ ਵਾਲੀ ਟੀਮ ਜਿੱਤ ਜਾਂਦੀ ਹੈ।

**ਫ਼ਾਊਲ**– ਤੈਰਾਕੀ ਦੇ ਬ੍ਰੈਸਟ ਸਟ੍ਰੋਕ ਸਟਾਈਲ ਵਿਚ ਜੇ ਤੈਰਾਕ ਹਰੇਕ ਮੋੜ ਉੱਤੇ ਦੋਵੇਂ ਹੱਥ ਅਤੇ ਇਕ ਸਤਹਿ ਉੱਤੇ ਪੂਲ ਦੀ ਦੀਵਾਰ ਨਾਲ ਨਹੀਂ ਛੂੰਹਦਾ ਤਾਂ ਇਹ ਫ਼ਾਊਲ ਗਿਣਿਆ ਜਾਂਦਾ ਹੈ।

ਬਟਰਫ਼ਲਾਈ ਸਟਾਈਲ ਵਿਚ ਵੀ ਤੈਰਾਕ ਵੱਲੋਂ ਹਰੇਕ ਮੋੜ ਉੱਤੇ ਪੂਲ ਦੀ ਦੀਵਾਰ ਨੂੰ ਛੂਹਣਾ ਜ਼ਰੂਰੀ ਹੁੰਦਾ ਹੈ।

ਬੈਕ ਸਟ੍ਰੋਕ ਸਟਾਈਲ ਵਿਚ ਜੇ ਕੋਈ ਤੈਰਾਕ ਕਿਸੇ ਵੀ ਸਮੇਂ ਸਿੱਧਾ ਤੈਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਫ਼ਾਊਲ ਗਿਣਿਆ ਜਾਂਦਾ ਹੈ। ਰੇਸ ਦੀ ਸਮਾਪਤੀ ਵੇਲੇ ਵੀ ਪਹਿਲਾਂ ਹੱਥ ਦੀਵਾਰ ਨੂੰ ਛੂਹਣੇ ਚਾਹੀਦੇ ਹਨ।

ਮੁਕਾਬਲੇ ਸਮੇਂ ਰੇਸ ਦੇ ਵਿਚਕਾਰ ਤੈਰਾਕ ਨੂੰ ਕਿਸੇ ਕਿਸਮ ਦੀ ਕੋਚਿੰਗ ਨਹੀਂ ਦਿੱਤੀ ਜਾ ਸਕਦੀ।

**ਅੰਕ ਪ੍ਰਾਪਤ ਕਰਨਾ**– ਤੈਰਾਕੀ ਵਿਚ ਹਰੇਕ ਈਵੈਂਟ ਨੂੰ ਜਿੱਤਣ ਵੇਲੇ ਤਿੰਨ ਸਥਾਨਾਂ ਤਕ ਅੰਕ ਪ੍ਰਾਪਤ ਕੀਤੇ ਜਾ ਸਕਦੇ ਹਨ ਜਿਨ੍ਹਾਂ ਅਨੁਸਾਰ ਤੈਰਾਕੀ ਦੀ ਜਨਰਲ ਚੈਂਪੀਅਨਸ਼ਿਪ ਜਿੱਤੀ ਜਾਂਦੀ ਹੈ।

(ੳ) ਰੇਸਾਂ ਵਿਚ ਅੰਕ : ਪ੍ਰਥਮ ਸਥਾਨ (5ਅੰਕ), ਦੂਸਰਾ ਸਥਾਨ (3 ਅੰਕ), ਤੀਜਾ ਸਥਾਨ (1 ਅੰਕ) ।

(ਅ) ਰਿਲੇ ਰੇਸਾਂ ਵਿਚ ਅੰਕ :ਪ੍ਰਥਮ ਸਥਾਨ(16 ਅੰਕ), ਦੂਸਰਾ ਸਥਾਨ (6 ਅੰਕ), ਤੀਸਰਾ ਸਥਾਨ (2 ਅੰਕ)।

ਹ. ਪੁ.–ਸਵਿਮਿੰਗ(ਪੈਂਫ਼ਲੈਟ)-ਐਨ.ਆਈ.ਐਸ.

**ਤੋਰੀਆ** : ਇਹ ਸਰ੍ਹੋਂ ਜਾਤੀ ਦਾ ਇਕ ਪੌਦਾ ਹੈ ਜੋ ਹਾੜ੍ਹੀ ਸਾਉਣੀ ਦੋਹਾਂ ਫ਼ਸਲੀ ਚੱਕਰਾਂ ਵਿਚ ਹੀ ਹੋ ਜਾਂਦਾ ਹੈ ਪਰ ਇਸ ਦੀ ਜ਼ਿਆਦਾ ਬੀਜਾਈ ਹਾੜ੍ਹੀ ਦੀ ਫ਼ਸਲ ਦੇ ਰੂਪ ਵਿਚ ਕੀਤੀ ਜਾਂਦੀ ਹੈ। ਇਸ ਨੂੰ ਹੋਰਨਾਂ ਹਰਾ ਚਾਰਾ ਫ਼ਸਲਾਂ ਨਾਲ ਮਿਲਾ ਕੇ ਪਸ਼ੂਆਂ ਦੇ ਚਾਰੇ ਲਈ ਵਰਤਣ ਵਾਸਤੇ ਵੀ ਬੀਜ ਲਿਆ ਜਾਂਦਾ ਹੈ। ਤੋਰੀਏ ਦੀਆਂ ਕੂਲੀਆਂ ਗੰਦਲਾਂ ਦੀ ਵਰਤੋਂ ਸਾਗ ਬਣਾਉਣ ਲਈ ਵੀ ਕੀਤੀ ਜਾਂਦੀ ਹੈ। ਤੋਰੀਏ ਦੇ ਬੀਜਾਂ ਵਿਚੋਂ ਤੇਲ ਕੱਢ ਕੇ ਕੁਝ ਸੁਧਾਈ ਉਪਰੰਤ ਖਾਧ ਪਦਾਰਥ ਦੇ ਤੌਰ ਤੇ ਵਰਤੋਂ ਕੀਤੀ ਜਾਂਦੀ ਹੈ। ਭਾਵੇਂ ਇਸ ਦੇ ਸੋਧੇ ਤੇਲ ਵਿਚ ਕੁਝ ਕੁੜੱਤਣ ਹੁੰਦੀ ਹੈ ਪਰ ਕੁਝ ਲੋਕ ਇਸ ਨੂੰ ਸਰ੍ਹੋਂ ਦੇ ਤੇਲ ਵਾਂਗ ਕੇਸਾਂ ਨੂੰ ਲਗਾਉਣ ਜਾਂ ਮਾਲਸ਼ ਆਦਿ ਲਈ ਵੀ ਵਰਤ ਲੈਂਦੇ ਹਨ। ਬੀਜਾਂ ਵਿਚੋਂ ਤੇਲ ਕੱਢਣ ਉਪਰੰਤ ਬਣਦੀ ਖਲ ਨੂੰ ਪਸ਼ੂਆਂ ਦੇ ਚਾਰੇ ਵਿਚ ਵੰਡ ਦੇ ਰੂਪ ਵਿਚ ਰਲਾਉਣ ਲਈ ਵਰਤ ਲਿਆ ਜਾਂਦਾ ਹੈ।

ਤੋਰੀਏ ਦਾ ਜ਼ਿਕਰ ਪੰਜਾਬੀ ਦੇ ਲੋਕ ਗੀਤਾਂ ਵਿਚ ਵੀ ਮਿਲਦਾ ਹੈ।

ਉਰਲੇ ਖੇਤ ਵਿਚ ਸਰ੍ਹੋਂ ਤੋਰੀਆ
ਪਰਲੇ ਖੇਤ ਵਿਚ ਰਾਈ ਵੇ।
ਭਰਮਾਂ ਦਿਆ ਪੱਟਿਆ
ਸਾਗ ਤੋੜ ਕੇ ਲਿਆਈ ਵੇ।

ਹ. ਪੁ.–ਮ. ਕੋ.

**ਥ** ਇਹ ਪੰਜਾਬੀ ਵਰਣਮਾਲਾ ਦਾ ਬਾਈਵਾਂ ਅਤੇ ਤਵਰਗ ਦਾ ਦੂਜਾ ਅੱਖਰ ਹੈ । ਇਸ ਦਾ ਉਚਾਰਣ ਸਥਾਨ ਦੰਤ (ਦੰਦ) ਹੈ । ਜੀਭ ਦੀ ਨੋਕ, ਉੱਪਰਲੇ ਦੰਦਾਂ ਦੇ ਅੰਦਰਲੇ ਪਾਸੇ ਨਾਲ ਟਕਰਾਉਣ ਤੇ ਇਹ ਧੁਨੀ ਉਤਪੰਨ ਹੁੰਦੀ ਹੈ। ਇਹ ਸਘੋਸ਼ ਅਲਪਪ੍ਰਾਣ ਧੁਨੀ ਹੈ। ਸੰਗਿਆ ਦੇ ਤੌਰ ਤੇ ਇਹ ਡਰ, ਮੰਗਲ, ਰੱਖਿਆ, ਪਹਾੜ ਅਤੇ ਆਹਾਰ ਜਾਂ ਭੋਜਨ ਦੇ ਅਰਥ ਦਿੰਦਾ ਹੈ।

ਇਸ ਅੱਖਰ ਦਾ ਇਤਿਹਾਸ ਬਹੁਤ ਪੁਰਾਣਾ ਹੈ । ਗੁਰਮੁਖੀ ਲਿਪੀ ਦੇ ਅਠਾਰਾਂ ਅੱਖਰ ਇਹੋ ਜਿਹੇ ਹਨ ਜੋ ਕੁਝ ਇਸ ਤੋਂ ਵਿਕਸਿਤ ਹੋਏ ਹਨ ਅਤੇ ਕੁਝ ਇਸ ਲਿਪੀ ਦਾ ਆਧਾਰ ਹਨ। ਇਨ੍ਹਾਂ ਅੱਖਰਾਂ ਵਿਚ ੲ, ਕ, ਗ, ਟ, ਠ, ਥ ਅਤੇ ਬ ਅੱਖਰ ਬ੍ਰਹਮੀ ਤੋਂ ਵੀ ਪਹਿਲਾਂ ਪ੍ਰਚਲਿਤ ਸਨ ਜੋ ਸਿੰਧੂ ਘਾਟੀ ਦੀ ਲਿਪੀ ਨਾਲ ਜਾ ਮਿਲਦੇ ਹਨ। ਥ ਅੱਖਰ ਵੀ ਇਨ੍ਹਾਂ ਅੱਖਰਾਂ ਵਿਚੋਂ ਇਕ ਹੈ। ਇਸ ਤਰ੍ਹਾਂ ਇਸ ਅੱਖਰ ਦਾ ਇਤਿਹਾਸ ਤਿੰਨ ਚਾਰ ਹਜ਼ਾਰ ਸਾਲ ਪੁਰਾਣਾ ਹੈ। ਸਿੰਧੂ ਘਾਟੀ ਦੀ ਲਿਪੀ ਵਿਚ ਇਸ ਅੱਖਰ ਦਾ ( ) ਰੂਪ ਵੇਖਣ ਵਿਚ ਆਉਂਦਾ ਹੈ। ਬ੍ਰਹਮੀ ਲਿਪੀ ਵਿਚ ਪਹੁੰਚ ਕੇ ਇਸ ਦਾ ਰੂਪ ਬਦਲ ਗਿਆ। ਉਪਰੋਕਤ ਰੂਪ ਵਿਚ ਚੱਕਰ ਦੇ ਉੱਪਰ ਹੇਠਾਂ ਦੀਆਂ ਤਿਰਛੀਆਂ ਲਾਈਨਾਂ ਕਟ ਗਈਆਂ ਤੇ ਇਹ ( ) ਰੂਪ ਵਿਚ ਆ ਗਿਆ । ਇਹ ਅਸ਼ੋਕ ਦੇ ਸਮੇਂ ਦੀ ਲਿਪੀ ਹੈ। ਚੌਥੀ ਸਦੀ ਦੇ ਅੱਧ ਵਿਚ ਆ ਕੇ ਇਸ ਦਾ ਰੂਪ ਹੋਰ ਸੁਧਰ ਗਿਆ। ਹੁਣ ਇਸ ਚੱਕਰ ਦੀ ਸ਼ਕਲ ਲੰਬਾਈ ਵਿਚ ਆ ਗਈ ਤੇ ਵਿਚਕਾਰ ਵਾਲੀ ਬਿੰਦੀ ਦੀ ਥਾਂ ਲੇਟਵੇਂ ਰੁਖ ਰੇਖਾ ਲਗਣ ਲਗ ਪਈ( )। ਇਹ ਰਾਜਾ ਸਮੁੰਦਰ ਗੁਪਤ ਦੇ ਅਲਾਹਾਬਾਦ ਦੇ ਲੇਖ ਦੀ ਲਿਪੀ ਹੈ (ਪ੍ਰਾਚੀਨ ਲਿਪੀ ਮਾਲਾ-ਲਿਪੀ ਪੱਤਰ ਨੰ: 16)। ਛੇਵੀਂ ਸਦੀ ਵਿਚ ਇਸ ਦਾ ਰੂਪ ਥੋੜ੍ਹਾ ਹੋਰ ਆਧੁਨਿਕ ਰੂਪ ਦੇ ਨੇੜੇ ਪੁੱਜ ਗਿਆ। ਇਥੇ ਇਸ ਦਾ ਇਹ ( ) ਰੂਪ ਬਣ ਗਿਆ (ਲਿਪੀ ਮਾਲਾ ਪੁਸਤਕ ਦਾ ਲਿਪੀ ਪੱਤਰ ਨੰ :17)। ਸੱਤਵੀਂ ਸਦੀ ਵਿਚ ਇਹ ਅੱਖਰ ਵਿਕਸਿਤ ਹੋ ਕੇ ਆਧੁਨਿਕ ਰੂਪ ਬਣ ਗਿਆ (ਰਾਜਾ ਹਰਸ਼ ਦੇ ਦਾਨ ਪੱਤਰ, ਲਿਪੀ ਪੱਤਰ ਨੰ :12)। 12ਵੀਂ ਸਦੀ ਦੀ ਕਲੈਤ ਬੈਜਨਾਥ ਦੇ ਮੰਦਰ ਦੀ ਪ੍ਰਾਪਤ ਲਿਪੀ ਅਨੁਸਾਰ ਇਸ ਅੱਖਰ ਦਾ ਰੂਪ ਪੂਰੀ ਤਰ੍ਹਾਂ ਅਜੋਕੇ ਰੂਪ ਦੇ ਨਾਲ ਮਿਲ ਗਿਆ (ਲਿਪੀ ਪੱਤਰ ਨੰ:30)। ਇਸ ਅਨੁਸਾਰ ਅੱਖਰ ਦਾ ਇਹ ਰੂਪ (ਥ) ਬਣ ਗਿਆ।

ਗੁਰੂ ਨਾਨਕ ਦੇਵ ਜੀ ਦੁਆਰਾ ਪਟੀ ਸਿਰਲੇਖ ਹੇਠ ਰਚੀ ਗਈ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਵਿਚ ਦਰਜ ਹੈ, ਅਨੁਸਾਰ ਇਹ ਵੀਹਵਾਂ ਅੱਖਰ ਹੈ। ਗੁਰਮੁਖੀ ਲਿਪੀ ਦੀ ਉਤਪਤੀ ਅਤੇ ਵਿਕਾਸ ਦੀ ਜਾਣਕਾਰੀ. ਸਬੰਧੀ ਇਹ ਬਾਣੀ ਵਿਸ਼ੇਸ਼ ਤੌਰ ਤੇ ਲਾਹੇਵੰਦ ਸਾਬਤ ਹੁੰਦੀ ਹੈ ਇਹ ਬਾਣੀ ਪੈਂਤੀ ਸਲੋਕਾਂ ਵਿਚ ਰਚੀ ਗਈ ਹੈ ਅਤੇ ਹਰੇਕ ਸਲੋਕ ਸਬੰਧਤ ਅੱਖਰ ਦੇ ਪਹਿਲੇ ਅੱਖਰ ਨਾਲ ਸ਼ੁਰੂ ਹੁੰਦਾ ਹੈ।

| | | | |
|---|---|---|---|
| | ਅੱਜ ਦੀ ਗੁਰਮੁਖੀ | | ਥ. |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੂਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| ਸ਼ਾਰਦਾ ਲਿਪੀ | ਸਰਾਹਾਂ | ( 10 ਵੀਂ ਸਦੀ ) | |
| | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਤਕਰੀਬਨ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਥ |

''ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ॥'' ਅੱਠਵੀਂ ਸਦੀ ਤੋਂ ਪਹਿਲਾਂ ਦੇ ਲਿਪੀ ਚਿੱਤਰਾਂ ਤੋਂ ਪਤਾ ਲਗਦਾ ਹੈ ਕਿ ਇਸ ਅੱਖਰ ਦੀ ਬਣਤਰ ਅਜੋਕੇ ਰੂਪ ਨਾਲੋਂ ਕਾਫੀ ਭਿੰਨ ਸੀ। ਸਿੰਧੂ ਘਾਟੀ ਦੀ ਲਿਪੀ ਤੋਂ ਇਸ ਅੱਖਰ ਦੀ ਅਜੋਕੇ ਰੂਪ ਦੇ ਮੁਕਾਬਲੇ ਪਛਾਣ ਵੀ ਔਖੀ ਹੋ ਜਾਂਦੀ ਹੈ। ਬ੍ਰਹਮੀ ਲਿਪੀ ਵਿਚ ਇਸ ਅੱਖਰ ਦੀ ਬਣਤਰ ਤੋਂ ਲੈ ਕੇ ਸੱਤਵੀਂ ਸਦੀ ਤਕ ਰਾਜਾ ਹਰਸ਼ ਦੇ ਦਾਨ ਪੱਤਰਾਂ ਦੀ ਲਿਪੀ ਤਕ ਇਹ ਅੱਖਰ ਵਿਕਾਸ ਕਰਦਾ ਹੋਇਆ ਅਜੋਕੇ ਰੂਪ ਤਕ ਪਹੁੰਚਿਆ।

ਹ. ਪੁ.–ਪ੍ਰਾ. ਲਿ. ਮਾ.; ਗੁ. ਲਿ. ਜ. ਵਿ-ਜੀ. ਬੀ. ਸਿੰਘ; ਗੁ. ਲਿ. ਵਿ. ਅ.-ਈਸ਼ਰ ਸਿੰਘ ਤਾਂਘ; ਮ.ਕੋ

**ਥੰਮ੍ਹ ਸਾਹਿਬ (ਉੱਦੋਕੇ)** : ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਉੱਦੋਕੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਗੁਰਦੁਆਰਾ ਹੈ ਜਿਹੜਾ ਕੱਥੂਨੰਗਲ ਰੇਲਵੇ ਸਟੇਸ਼ਨ ਤੋਂ ਪੂਰਬ ਵੱਲ ਲਗਭਗ 6 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਥੇ ਗੁਰੂ ਨਾਨਕ ਦੇਵ ਜੀ ਆਪਣੇ ਇਕ ਸਿੱਖ ਦੇ ਘਰ ਨੌਂ ਦਿਨ ਰਹੇ ਸਨ। ਗੁਰੂ ਜੀ ਜਿਸ ਥੰਭ ਨਾਲ ਸਹਾਰਾ ਲੈ ਕੇ ਬੈਠਿਆ ਕਰਦੇ ਸਨ, ਉਸ ਦੇ ਨਾਂ ਨਾਲ ਹੀ ਗੁਰਦੁਆਰੇ ਦਾ ਨਾਂ ਥੰਭ ਜਾਂ ਥੰਮ੍ਹ ਸਾਹਿਬ ਪੈ ਗਿਆ।

ਹ. ਪੁ.–ਮ. ਕੋ.:302,384,427,613;ਤ. ਗੁ. ਖਾ.;ਤ.ਗਾ.ਗੁ.

**ਥੰਮ੍ਹ ਸਾਹਿਬ (ਹਵੇਲੀ ਸਾਹਿਬ)** : ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਵਿਖੇ ਹਵੇਲੀ ਸਾਹਿਬ ਗੁਰਦੁਆਰੇ ਦੇ ਬਰਾਂਡੇ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਗੁਰਿਆਈ ਅਸਥਾਨ ਹੈ। ਇਸ਼ ਬਰਾਂਡੇ ਵਿਚ ਬੀਬੀ ਭਾਨੀ ਜੀ ਦਾ ਚੁੱਲ੍ਹਾ ਹੈ ਜੋ ਹੁਣ ਸੰਗਮਰਮਰ ਦਾ ਬਣਾ ਦਿੱਤਾ ਗਿਆ ਹੈ। ਇਸ ਚੁੱਲ੍ਹੇ ਦੇ ਕੋਲ ਹੀ ਉਹ ਥੰਮ੍ਹ ਮੌਜੂਦ ਹੈ ਜਿਸ ਦੇ ਸਹਾਰੇ ਬਾਲ ਅਵਸਥਾ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਖੜ੍ਹਿਆ ਕਰਦੇ ਸਨ । ਇਸ ਦੇ ਨੇੜੇ ਹੀ ਇਕ ਕੋਠੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਵਤਾਰ ਧਾਰਨ ਦੇ ਅਸਥਾਨ ਕੋਲ ਬਾਬਾ ਪ੍ਰਿਥੀ ਚੰਦ ਅਤੇ ਮਹਾਦੇਵ ਜੀ ਦਾ ਜਨਮ ਅਸਥਾਨ ਹੈ।

ਹ. ਪੁ.–ਮ. ਕੋ.:302,384,427,613;ਤ. ਗੁ. ਖਾ.;ਤ.ਗਾ.ਗੁ.

**ਥੰਮ੍ਹ ਸਾਹਿਬ (ਕਰਤਾਰਪੁਰ)** : ਕਰਤਾਰਪੁਰ ਵਿਚ ਗੁਰੂ ਕੇ ਮਹਿਲ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਦੀਵਾਨਖ਼ਾਨਾ ਬਣਵਾਇਆ ਸੀ ਜਿਸ ਦੇ ਵਿਚਕਾਰ ਇਕ ਪੱਕੇ ਸਤੂਪ (ਥੰਭ) ਦੀ ਥਾਂ ਇਕ ਟਾਹਲੀ ਦਾ ਥੰਮ੍ਹ ਸੀ। ਇਸ ਤੋਂ ਥੰਮ੍ਹ ਸਾਹਿਬ ਨਾਂ ਪੈ ਗਿਆ । ਹੁਣ ਇਸ ਥਾਂ ਤੇ ਇਕ ਬਹੁਤ ਉੱਚੀ ਇਮਾਰਤ ਗੁਰਦੁਆਰੇ ਦੇ ਰੂਪ ਵਿਚ ਬਣੀ ਹੋਈ ਹੈ।

ਹ. ਪੁ.–ਮ. ਕੋ.:302,384,427,613;ਤ. ਗੁ. ਖਾ.;ਤ.ਗਾ.ਗੁ.

**ਥੰਮ੍ਹ ਸਾਹਿਬ (ਖੇਮਕਰਨ)** : ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਇਹ ਗੁਰਦੁਆਰਾ ਅੰਮ੍ਰਿਤਸਰ ਜ਼ਿਲ੍ਹੇ ਦੀ ਪੱਟੀ ਤਹਿਸੀਲ ਵਿਚ ਖੇਮਕਰਨ ਕਸਬੇ ਵਿਖੇ ਵਾਕਿਆ ਹੈ। ਗੁਰੂ ਜੀ ਬਹੁਤ ਥੋੜ੍ਹਾ ਸਮਾਂ ਹੀ ਇਥੇ ਠਹਿਰੇ ਸਨ । ਉਸ ਸਮੇਂ ਦੀ ਯਾਦਗਾਰ ਵਜੋਂ ਇਕ ਗੁਰਦੁਆਰਾ ਬਣਿਆ ਹੋਇਆ ਹੈ । ਇਸ ਗੁਰਦੁਆਰੇ ਵਿਚ ਗੁਰੂ ਸਾਹਿਬ ਦੇ ਸਮੇਂ ਦਾ ਇਕ ਥੰਮ੍ਹ ਦੱਸਿਆ ਜਾਂਦਾ ਹੈ। ਇਸ ਲਈ ਇਹ ਗੁਰਦੁਆਰਾ ਵੀ ਥੰਮ੍ਹ ਸਾਹਿਬ ਨਾਂ ਨਾਲ ਪ੍ਰਸਿੱਧ ਹੈ।

ਹ. ਪੁ.–ਮ. ਕੋ.:302,384,427,613;ਤ. ਗੁ. ਖਾ.;ਤ.ਗਾ.ਗੁ.

**ਥੰਮ੍ਹ ਸਾਹਿਬ (ਡੁਮੇਲੀ)** :ਇਹ ਗੁਰਦੁਆਰਾ ਕਪੂਰਥਲਾ ਜ਼ਿਲ੍ਹੇ ਦੀ ਫ਼ਗਵਾੜਾ ਤਹਿਸੀਲ ਦੇ ਪਿੰਡ ਡੁਮੇਲੀ ਵਿਖੇ ਵਾਕਿਆ ਹੈ । ਇਥੇ ਇਕ ਚੌਕੋਣਾ ਥੰਮ੍ਹ ਹੈ ਜੋ 1.5 ਮੀ. ਉੱਚਾ ਹੈ। ਇਸ ਨੂੰ 'ਥੰਮ੍ਹ ਜੀ' ਜਾਂ ਥੰਮ੍ਹ ਸਾਹਿਬ ਆਖਦੇ ਹਨ। ਇਸ ਕਾਰਨ ਹੀ ਗੁਰਦੁਆਰੇ ਦਾ ਨਾਂ ਵੀ ਥੰਮ੍ਹ ਸਾਹਿਬ ਪੈ ਗਿਆ ਹੈ।

ਹ. ਪੁ.–ਮ. ਕੋ.:302,384,427,613;ਤ. ਗੁ. ਖਾ.;ਤ.ਗੁ.ਗਾ.

**ਥੰਮਨ ਸਿੰਘ** : ਇਹ ਪੁਰਾਣੀ ਪਟਿਆਲਾ ਰਿਆਸਤ ਦੀ ਬਰਨਾਲਾ ਨਿਜ਼ਾਮਤ ਦੇ ਪਿੰਡ ਫ਼ਰਵਾਹੀ ਤੇਲੀਆਂ ਵਾਲੀ ਦਾ ਇਕ ਜ਼ਿਮੀਂਦਾਰ ਤਪੱਸਵੀ ਸੀ ਜੋ ਲੰਗਰ ਪਹਿਲਾਂ ਦੂਜਿਆਂ ਨੂੰ ਵਰਤਾ ਕੇ ਫਿਰ ਆਪ ਛੱਕਦਾ ਸੀ। ਇਕ ਵਾਰੀ ਇਸ ਦੀ ਹਾਲਤ ਅਜਿਹੀ ਮਸਤਾਨੀ ਹੋਈ ਕਿ ਇਸ ਨੇ ਜ਼ਿਮੀਂਦਾਰਾਂ ਤੋਂ ਬਹੁਤ ਤੇਲ ਇਕੱਠਾ ਕਰਵਾ ਕੇ ਰੌਸ਼ਨੀ ਕਰਵਾਈ ਅਤੇ ਕਹਿਣ ਲੱਗਾ ਕਿ ਇਹ ਰੂਸ ਦੇ ਹਿੰਦ ਵਿਚ ਆਉਣ ਦੀ ਖ਼ੁਸ਼ੀ ਵਿਚ ਕੀਤੀ ਗਈ ਹੈ ਜੋ ਪੰਜਾਬ ਦੀਆਂ ਸਿੱਖ ਰਿਆਸਤਾਂ ਉੱਤੇ ਚਹੁੰਬਲਦਾ ਸੁਹਾਗਾ ਫੇਰੇਗਾ। ਲੋਕਾਂ ਨੇ ਇਸ ਦੀ ਸ਼ਕਾਇਤ ਉਸ ਵੇਲੇ ਦੇ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਕੋਲ ਕੀਤੀ । ਮਹਾਰਾਜੇ ਨੇ ਇਸ ਦੀ ਜੀਭ ਕਟਵਾ ਦਿੱਤੀ। ਇਸ ਘਟਨਾ ਤੋਂ ਬਹੁਤ ਸਾਲ ਪਿੱਛੋਂ ਇਸ ਦਾ ਦੇਹਾਂਤ ਪਿੰਡ ਬਛੋਆਣੇ (ਬੁਢਲਾਡਾ ਤਹਿਸੀਲ) ਵਿਖੇ ਹੋਇਆ। ਇਥੇ ਥੰਮਨ ਸਿੰਘ ਦੀ ਆਲੀਸ਼ਾਨ ਸਮਾਧ ਬਣੀ ਹੋਈ ਹੈ। ਫ਼ਰਵਾਹੀ ਵਿਚ ਵੀ ਇਸ ਦੇ ਨਾਂ ਦਾ ਸੁੰਦਰ ਡੇਰਾ ਹੈ।

ਹ. ਪੁ.–ਮ.ਕੋ.

**ਥਰੋਕ** : ਅਣਵੰਡੇ ਪੰਜਾਬ ਦੀਆਂ ਸ਼ਿਮਲਾ ਪਹਾੜੀ ਰਿਆਸਤਾਂ ਵਿਚੋਂ ਇਕ ਰਿਆਸਤ ਜਿਹੜੀ ਜਮਨਾ ਦੀ ਸਹਾਇਕ ਨਦੀ ਟੌਂਸ ਦੇ ਕਿਨਾਰੇ ਤੇ ਜੁਬਲ ਤੋਂ ਉੱਪਰ ਡੇਹਰਾਦੂਨ ਦੇ ਨਾਲ ਸਥਿਤ ਸੀ। ਇਹ ਪਹਿਲਾਂ ਸਿਰਮੌਰ ਰਿਆਸਤ ਦਾ ਇਕ ਹਿੱਸਾ ਸੀ। ਇਹ ਜਦੋਂ ਬਰਤਾਨਵੀ ਰਾਜ ਵਿਚ ਸ਼ਾਮਲ ਹੋਈ ਉਸ ਵੇਲੇ ਇਥੋਂ ਦਾ ਪ੍ਰਧਾਨ ਕਰਮ ਸਿੰਘ ਸੀ ਪਰ ਉਸ ਦੀ ਵੱਡੀ ਉਮਰ ਕਰ ਕੇ ਉਸ ਦਾ ਭਰਾ ਝੋਬੂ (Jhobu) ਰਿਆਸਤ ਦਾ ਪ੍ਰਬੰਧ ਚਲਾਉਂਦਾ ਸੀ। ਝੋਬੂ ਨੂੰ ਇਥੋਂ ਦਾ ਰਾਜਾ ਮੰਨ ਲਿਆ ਗਿਆ ਪਰ 1838 ਈ. ਵਿਚ ਕਰਮ ਸਿੰਘ ਦੇ ਪੁੱਤਰ ਠਾਕੁਰ ਰਣਜੀਤ ਸਿੰਘ ਨੇ ਗੱਦੀ ਉੱਤੇ ਆਪਣਾ ਹੱਕ ਜਤਾਇਆ। ਅਖ਼ੀਰ 1943 ਈ. ਇਸ ਰਿਆਸਤ ਦੀ ਸਨਦ ਠਾਕੁਰ ਰਣਜੀਤ ਸਿੰਘ ਦੇ ਨਾਂ ਕਰ ਦਿੱਤੀ ਗਈ । ਇਸ ਦਾ ਰਕਬਾ 171 ਵ. ਕਿ.ਮੀ. (67 ਵ. ਮੀਲ)ਸੀ।

ਹ. ਪੁ.–ਇੰਪ. ਗ. ਇੰਡ. 23:316

**ਥਲ** : ਇਹ ਅਣਵੰਡੇ ਭਾਰਤ ਦੇ ਪੰਜਾਬ ਸੂਬੇ ਦੇ ਸਿੰਘ ਸਾਗਰ ਦੁਆਬ ਵਿਚਕਾਰ ਸਥਿਤ ਵਿਸ਼ਾਲ ਘਾਹ ਦਾ ਮੈਦਾਨ ਹੈ ਜਿਹੜਾ ਸਾਲਟ ਰੇਂਜ ਦੀ ਤਲਹੱਟੀ ਤੋਂ ਸ਼ੁਰੂ ਹੋ ਕੇ ਦੱਖਣ ਵੱਲ 240 ਕਿ.ਮੀ. (150 ਮੀਲ) ਦੀ ਲੰਬਾਈ ਤਕ ਮੁਜ਼ੱਫ਼ਰਗੜ੍ਹ ਜ਼ਿਲ੍ਹੇ ਦੀ ਹੱਦ ਤਕ ਫੈਲਿਆ ਹੋਇਆ ਹੈ। ਇਸ ਵਿਚ ਵਧੇਰੇ ਕਰ ਕੇ ਮੀਆਂਵਾਲੀ ਦਾ ਸਿੰਧ ਤੋਂ ਉਰਾਰ ਦਾ ਇਲਾਕਾ ਅਤੇ ਸ਼ਾਹਪੁਰ ਜ਼ਿਲੇ ਦੀ ਖੁਸ਼ਾਬ ਤਹਿਸੀਲ ਦਾ ਕੁਝ ਹਿੱਸਾ ਆਉਂਦਾ ਹੈ। ਕਈ ਥਾਵਾਂ ਤੇ ਇਸ ਦੀ ਚੌੜਾਈ 80 ਕਿ.ਮੀ. (50 ਮੀਲ) ਤੋਂ ਵੀ ਵੱਧ ਜਾਂਦੀ ਹੈ। ਬਹੁਤ ਥੋੜ੍ਹੀ ਵਰਖਾ, ਰੁੱਖਾਂ ਤੋਂ ਰਹਿਤ ਰੇਤਲੀ ਮਿੱਟੀ, ਵਿਰਲੀਆਂ ਚਰਾਂਦਾਂ ਕਾਰਨ ਇਹ ਇਲਾਕਾ ਬਹੁਤ ਬੇਰੌਣਕਾ ਹੈ । ਇਸ ਦਾ ਬਹੁਤਾ ਹਿੱਸਾ ਤਾਂ ਮਾਰੂਥਲ ਹੈ ਜੋ

ਮਨੁੱਖੀ ਵਸੋਂ, ਪਸ਼ੂ ਪੰਛੀ ਅਤੇ ਹਰਿਆਲੀ ਰਹਿਤ ਉਜਾੜ ਬੀਆਬਾਨ ਹੈ। ਓਪਰੀ ਨਜ਼ਰੇ ਵੇਖਿਆਂ ਇਹ ਮੈਦਾਨ ਇਕ ਮੁਕੰਮਲ ਮਾਰੂਥਲ ਲਗਦਾ ਹੈ ਪਰ ਯਥਾਰਥ ਵਿਚ ਇਸ ਦੀਆਂ ਕਈ ਕਿਸਮਾਂ ਹਨ। ਇਸ ਦੇ ਉੱਤਰੀ ਭਾਗ ਦੀ ਮਿੱਟੀ ਕੁਝ ਸਖ਼ਤ ਹੈ ਜਿਸ ਵਿਚ ਦੱਖਣ ਤੋਂ ਉੱਤਰੀ ਦਿਸ਼ਾ ਵੱਲ ਰੇਤਲੀਆਂ ਪਹਾੜੀਆਂ ਹਨ। ਇਹ ਉੱਚਾ ਨੀਵਾਂ ਘਾਹ ਦਾ ਮੈਦਾਨ ਹੈ ਜੋ ਚੰਗੀ ਵਰਖਾ ਦੇ ਸਮੇਂ ਘਾਹ ਅਤੇ ਝਾੜੀਆਂ ਨਾਲ ਭਰ ਜਾਂਦਾ ਹੈ। ਖੇਤੀ ਛੋਟੀਆਂ ਛੋਟੀਆਂ ਟੁਕੜੀਆਂ ਵਿਚ ਹੁੰਦੀ ਹੈ। ਪਾਣੀ ਦੀ ਡੂੰਘਾਈ 12-18 ਮੀ. (40 ਤੋਂ 60 ਫੁਟ) ਤਕ ਹੈ ਅਤੇ ਟਾਵੀਂ ਟਾਵੀਂ ਵਸੋਂ ਇੱਜੜਾਂ ਅਤੇ ਵੱਗਾਂ ਦੇ ਆਸਰੇ ਗੁਜ਼ਾਰਾ ਕਰਦੀ ਹੈ। ਇਸ ਵਿਚੋਂ ਉੱਤਰ-ਪੱਛਮੀ ਰੇਲਵੇ ਦੀ ਸਿੰਧ ਸਾਗਰ ਸ਼ਾਖਾ ਗੁਜ਼ਰਦੀ ਹੈ ਜੋ ਇਕਦਮ ਦੱਖਣ ਵੱਲ ਮੁੜ ਕੇ ਥਲ ਦੀ ਪੱਛਮੀ ਸਰਹੱਦ ਦੇ ਨਾਲ-ਨਾਲ ਸਿੰਧ ਦੇ ਬਰਾਬਰ ਜਾਂਦੀ ਹੈ।

ਇਸ ਦੇ ਪੂਰਬੀ ਹਿੱਸੇ ਨੂੰ ਥਲ ਕਲਾਂ ਕਿਹਾ ਜਾਂਦਾ ਹੈ। ਇਸ ਵਿਚ ਉੱਤਰ-ਪੂਰਬ ਤੋਂ ਦੱਖਣ-ਪੱਛਮ ਵੱਲ ਰੇਤਲੀਆਂ ਪਹਾੜੀਆਂ ਅਤੇ ਵਿਚ ਵਿਚ ਮੈਦਾਨ ਹਨ ਜਿਨ੍ਹਾਂ ਦੀ ਮਿੱਟੀ ਕਈ ਥਾਂ ਸਖ਼ਤ ਪਰ ਵਧੇਰੇ ਕਰ ਕੇ ਰੇਤ ਨਾਲ ਢਕੀ ਹੋਈ ਹੈ । ਪੱਛਮ ਵੱਲ ਪਹਾੜੀਆਂ ਕੁਝ ਨੀਵੀਆਂ ਅਤੇ ਘੱਟ ਰੇਤਲੀਆਂ ਹਨ। ਇਥੋਂ ਦੇ ਲੋਕਾਂ ਦਾ ਪੇਸ਼ਾ ਚਰਾਂਦਾਂ ਦੀ ਥਾਂ ਖੇਤੀ ਹੈ ਅਤੇ ਲੇਹ ਤਹਿਸੀਲ ਵਿਚ ਪਧਰੇ ਮੈਦਾਨ ਦੀ ਇਕ ਚੌੜੀ ਪੱਟੀ ਫ਼ਤਹਿਪੁਰ ਤੋਂ ਮੀਰਾਂਹ ਤਕ ਹੈ । ਇਹ ਹਿੱਸਾ ਉੱਤਰ ਵਿਚ ਡਗਰ ਅਤੇ ਦੱਖਣ ਵਿਚ ਜੰਡੀ ਥਲ ਕਹਾਉਂਦਾ ਹੈ । ਡਗਰ ਦਾ ਮੁੱਖ ਲੱਛਣ ਇਸ ਦਾ ਵਿਚਕਾਰਲਾ ਹਿੱਸਾ ਹੈ ਜੋ ਇਕ ਪੱਕੀ, ਪੱਧਰੀ ਅਤੇ ਉਪਜਾਊ ਮਿੱਟੀ ਦੇ ਰੂਪ ਵਿਚ, ਉੱਤਰ ਤੋਂ ਦੱਖਣ ਦਿਸ਼ਾ ਵਿਚ ਦਰਿਆ ਵਾਂਗ, ਲੰਬੀ ਪੱਟੀ ਦੀ ਸ਼ਕਲ ਵਿਚ ਹੈ। ਇਸ ਇਲਾਕੇ ਵਿਚ ਖੂਹਾਂ ਦੀ ਕਤਾਰ ਤੋਂ ਇਸ ਦਾ ਨਾਂ ਡਗਰ ਪਿਆ ਹੈ । ਇਹ ਉਪਜਾਊ ਧਰਤੀ ਖ਼ਾਨਪੁਰ ਦੇ ਨੇੜੇ ਰੇਤਲੇ ਇਲਾਕੇ ਵਿਚ ਖ਼ਤਮ ਹੋ ਜਾਂਦੀ ਹੈ। ਇਸ ਤੋਂ ਅੱਗੇ ਕਰੋਰ ਦੇ ਕੋਲ ਫ਼ਿਰ ਉਪਜਾਊ ਪੱਟੀ ਸ਼ੁਰੂ ਹੋ ਜਾਂਦੀ ਹੈ ਜੋ ਜੰਡੀ ਥਲ ਦੇ ਬਿਲਕੁਲ ਵਿਚਕਾਰ ਹੈ । ਇਸ ਵਿਚ ਸ਼ੱਕ ਨਹੀਂ ਕਿ ਇਸੇ ਉਪਜਾਊ ਪੱਟੀ ਵਾਲੀ ਥਾਂ ਕਿਸੇ ਵੇਲੇ ਸਿੰਧ ਦਰਿਆ ਵਗਦਾ ਸੀ।

ਪੋਵਾਹ ਇਕ ਉੱਚੀ ਕਿਸਮ ਦੀ ਧਰਤੀ ਹੈ ਜੋ ਸਿੰਧ ਦਰਿਆ ਦਾ ਉੱਚਾ ਕਿਨਾਰਾ ਸਿੱਧ ਹੁੰਦੀ ਹੈ । ਇਸ ਦੀ ਚੌੜਾਈ 5 ਕਿ.ਮੀ. (3 ਮੀਲ) ਹੈ । ਉੱਤਰ ਵਿਚ ਇਹ ਕਿਨਾਰਾ ਦਰਿਆ ਦੀ ਸਤਹਿ ਤੋਂ 12 ਮੀ. (40 ਫੁਟ) ਉੱਚਾ ਹੈ। ਦੱਖਣ ਵੱਲ ਇਹ ਘਟਦਾ ਜਾਂਦਾ ਹੈ ਅਤੇ ਕੋਟ ਸੁਲਤਾਨ ਕੋਲ ਬਿਲਕੁਲ ਖ਼ਤਮ ਹੋ ਜਾਂਦਾ ਹੈ । ਵੱਡੇ ਪਿੰਡ ਜਿਨ੍ਹਾਂ ਦੀ ਜ਼ਮੀਨ, ਹੇਠਾਂ ਦਰਿਆ ਦੇ ਖੇਤਰ ਵਿਚ ਆਉਂਦੀ ਹੈ, ਇਸ ਪੋਵਾਹ ਤੇ ਵਸੇ ਹੋਏ ਹਨ ਕਿਉਂਕਿ ਇਥੇ ਹੜ੍ਹਾਂ ਦੀ ਪਹੁੰਚ ਘੱਟ ਹੁੰਦੀ ਹੈ। ਥਲ ਵਿਚ ਵਧੇਰੇ ਕਰ ਕੇ ਜੱਟ ਕਬੀਲੇ ਰਹਿੰਦੇ ਹਨ ਅਤੇ ਕੁਝ ਸਿਆਲ, ਖੋਖਰ ਅਤੇ ਹੋਰ ਰਾਜਪੂਤ ਵੀ ਰਹਿੰਦੇ ਹਨ। ਇਸ ਦੇ ਕੁਦਰਤੀ ਲੱਛਣਾਂ ਦਾ ਇਥੋਂ ਦੇ ਲੋਕਾਂ ਦੇ ਮਨਾਂ ਤੇ ਬਹੁਤ ਪ੍ਰਭਾਵ ਹੈ। ਉਨ੍ਹਾਂ ਦੀ ਆਪਣੀ ਬੋਲੀ ਵਿਚ ਉਹ 'ਊਠਾਂ ਦੇ ਦਿਲਾਂ ਵਾਲੇ' ਹੁੰਦੇ ਹਨ।

ਹ. ਪੁ.–ਇੰਪ. ਗ. ਇੰਡ. 23:285, 286

**ਥੜ੍ਹਾ ਸਾਹਿਬ** : ਥੜ੍ਹੇ ਤੋਂ ਭਾਵ ਉੱਚਾ ਚਬੂਤਰਾ ਹੈ। ਸਿੱਖ ਧਰਮ ਵਿਚ ਉਸ ਸਥਾਨ ਨੂੰ ਥੜ੍ਹਾ ਸਾਹਿਬ ਕਿਹਾ ਜਾਂਦਾ ਹੈ ਜਿਥੇ ਸਤਿਗੁਰੂ ਬਿਰਾਜੇ। ਇਸ ਨਾਂ ਦੇ ਕਈ ਸਥਾਨ ਹਨ।



ਗੁ. ਥੜ੍ਹਾ ਸਾਹਿਬ (ਖਡੂਰ ਸਾਹਿਬ)

1. ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਅੰਮ੍ਰਿਤ ਸਰੋਵਰ ਦੇ ਕਿਨਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਿਰਾਜਣ ਦਾ ਚੌਂਤਰਾ ਜਿਥੇ ਬੈਠ ਕੇ ਗੁਰੂ ਜੀ ਹਰਿਮੰਦਰ ਸਾਹਿਬ ਦੀ ਰਚਨਾ ਕਰਾਉਂਦੇ ਤੇ ਸੰਗਤਾਂ ਨੂੰ ਉਪਦੇਸ਼ ਦਿੰਦੇ ਸਨ।

2. ਅਕਾਲ ਬੁੰਗੇ (ਅਕਾਲ ਤਖ਼ਤ ਸਾਹਿਬ) ਦੇ ਨਜ਼ਦੀਕ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਬਿਰਾਜਣ ਦਾ ਸਥਾਨ।

3. ਰਾਮਸਰ (ਅੰਮ੍ਰਿਤਸਰ) ਦੇ ਕਿਨਾਰੇ ਉਹ ਚੌਂਤਰਾ ਜਿਥੇ ਬੈਠ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ ਸਾਹਿਬ' ਦੀ ਰਚਨਾ ਕੀਤੀ ਸੀ।

4. ਖਡੂਰ ਸਾਹਿਬ ਵਿਖੇ ਉਹ ਸਥਾਨ ਜਿਥੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਬਖ਼ਸ਼ੀ।

5. ਗੋਇੰਦਵਾਲ ਵਿਖੇ ਮੋਹਨ ਦੇ ਚੁਬਾਰੇ ਪਾਸ ਉਹ ਸਥਾਨ ਜਿਥੇ ਬੈਠ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ' ਸ਼ਬਦ ਗਾਇਆ ਸੀ।

ਹ. ਪੁ.–ਮ. ਕੋ.

**ਥਾਪਰ ਇਨਸਟੀਚਿਊਟ ਆਫ਼ ਇੰਜਨੀਅਰਿੰਗ ਐਂਡ ਟੈਕਨਾਲੋਜੀ** : ਪਟਿਆਲਾ ਸ਼ਹਿਰ ਵਿਖੇ ਇੰਜਨੀਅਰਿੰਗ ਅਤੇ ਤਕਨੀਕੀ ਸਿੱਖਿਆ ਨਾਲ ਸਬੰਧਤ ਇਕ ਵਿਦਿਅਕ ਸੰਸਥਾ ਜਿਸ ਦੀ ਸਥਾਪਨਾ 1956 ਈ. ਵਿਚ ਪੈਪਸੂ ਰਾਜ ਸਰਕਾਰ, ਕੇਂਦਰੀ ਭਾਰਤ ਸਰਕਾਰ ਅਤੇ ਪਟਿਆਲਾ ਤਕਨੀਕੀ ਸਿੱਖਿਆ ਟਰੱਸਟ ਦੇ ਪਰਸਪਰ ਸਹਿਯੋਗ ਨਾਲ ਹੋਈ। ਟਰੱਸਟ ਦੀ ਸਥਾਪਨਾ ਇਸ ਦੇ ਮੋਢੀ ਸਵਰਗਵਾਸੀ ਲਾਲਾ ਕਰਮ ਚੰਦ ਥਾਪਰ ਨੇ ਕੀਤੀ ਸੀ। ਟਰੱਸਟ ਦੇ ਇਕਰਾਰਨਾਮੇ ਤੋਂ ਇਸ ਦੇ ਇਰਾਦੇ ਅਤੇ ਟੀਚਿਆਂ ਦਾ ਪਤਾ ਲਗਦਾ ਹੈ ਜਿਸ ਅਨੁਸਾਰ ਇੰਜਨੀਅਰਿੰਗ ਤੇ ਟੈਕਨਾਲੋਜੀ ਦੀ ਅੰਡਰ ਗ੍ਰੈਜੂਏਟ, ਪੋਸਟ ਗ੍ਰੈਜੂਏਟ ਅਤੇ ਡਾਕਟਰੇਟ ਪੱਧਰ ਦੀ ਸਿੱਖਿਆ ਮੁਹੱਈਆ ਕਰਨਾ, ਉਦਯੋਗਾਂ ਨਾਲ ਨੇੜੇ ਦਾ ਸਬੰਧ ਰੱਖਣ ਤੋਂ ਇਲਾਵਾ ਮੁੱਢਲੀ ਅਤੇ ਵਿਹਾਰਕ ਖੋਜ ਲਈ ਉਚੇਰਾ ਪ੍ਰਬੰਧ ਕਰਨਾ, ਇਸ ਦਾ ਮੰਤਵ ਹੈ।

ਪਿਛਲੇ ਚਾਰ ਦਹਾਕਿਆਂ ਦੌਰਾਨ ਇਸ ਸੰਸਥਾ ਨੇ ਆਪਣੇ ਆਕਾਰ ਵਿਚਲੇ ਵਾਧੇ ਦੇ ਨਾਲ ਆਪਣੀਆਂ ਗਤੀਵਿਧੀਆਂ ਵਿਚ ਵੀ ਉਨਾ ਹੀ ਵਾਧਾ ਕੀਤਾ ਹੈ । ਸੰਸਥਾ ਦੇ ਸਿਲਵਰ ਜੁਬਲੀ ਸਮਾਗਮ (1981-82) ਸਮੇਂ ਟਰੱਸਟ ਅਤੇ ਪ੍ਰਬੰਧਕ ਕਮੇਟੀ ਨੇ ਇਕ ਮਹੱਤਵਪੂਰਨ ਫ਼ੈਸਲਾ ਕੀਤਾ ਕਿ ਇਸ ਸੰਸਥਾ ਨੂੰ ਸਿੱਖਿਆ ਅਤੇ ਖੋਜ ਦੀਆਂ ਪ੍ਰਮੁੱਖ ਸੰਸਥਾਵਾਂ ਵਿਚੋਂ ਇਕ ਬਣਾਉਣ ਲਈ

ਵਿਕਾਸ ਕੀਤਾ ਜਾਵੇ। ਇਸ ਆਸ਼ੇ ਦੀ ਪੂਰਤੀ ਲਈ ਅਨੇਕਾਂ ਮਹੱਤਵਪੂਰਨ ਕੰਮ ਆਰੰਭੇ ਜਿਸ ਕਾਰਨ ਸੰਸਥਾ ਅਤੇ ਵਿਦਿਆਰਥੀਆਂ ਅੰਦਰ ਖੋਜ ਪ੍ਰਤੀ ਸਬੰਧ ਬਣੇ, ਪ੍ਰਯੋਗਸ਼ਾਲਾਵਾਂ ਦਾ ਆਧੁਨਿਕੀਕਰਣ ਹੋਇਆ, ਗਤੀਵਿਧੀਆਂ ਸਬੰਧੀ ਵੱਡੇ ਪੱਧਰ ਉੱਤੇ ਪੁਨਰਵਿਚਾਰ ਕੀਤਾ ਗਿਆ ਅਤੇ ਉਦਯੋਗਾਂ ਤੇ ਸੰਸਥਾ ਦੇ ਆਪਸੀ ਸੰਪਰਕ ਬਣਾਉਣ ਲਈ ਨਵੇਂ ਪ੍ਰੋਗਰਾਮ ਉਲੀਕਣ ਲਈ ਥਾਪਰ ਕਾਰਪੋਰੇਟ ਰੀਸਰਚ ਐਂਡ ਡਿਵੈਲਪਮੈਂਟ ਸੈਂਟਰ ਇਸ ਦੇ ਅਦਾਰੇ ਅੰਦਰ ਸਥਾਪਤ ਹੋਇਆ।



ਥਾਪਰ ਇਨਸਟੀਚਿਊਟ ਆਫ਼ ਇੰਜਨੀਅਰਿੰਗ ਐਂਡ ਟੈਕਨਾਲੋਜੀ

ਇਸ ਸੰਸਥਾ ਦੇ ਵਿਕਾਸ ਅਤੇ ਦੂਜੀਆਂ ਸੰਸਥਾਵਾਂ ਨਾਲੋਂ ਅੱਗੇ ਵੱਧਣ ਦਾ ਸਬੂਤ ਇਥੋਂ ਮਿਲ ਜਾਂਦਾ ਹੈ ਕਿ ਯੂ.ਜੀ.ਸੀ. ਨੇ ਇਸ ਨੂੰ ਦਸੰਬਰ, 1985 ਤੋਂ ਸੰਭਾਵੀ ਯੂਨੀਵਰਸਿਟੀ ਦੇ ਤੌਰ ਤੇ ਮਾਨਤਾ ਪ੍ਰਦਾਨ ਕਰ ਦਿੱਤੀ ਹੈ । ਇਸ ਨੂੰ ਸੰਭਾਵੀ ਯੂਨੀਵਰਸਿਟੀ ਦੇ ਤੌਰ ਤੇ ਮਾਨਤਾ ਮਿਲਣ ਦਾ ਕਾਰਨ ਸਿੱਖਿਆ ਤੇ ਖੋਜ ਲਈ ਭਵਿੱਖ ਵਾਲੇ ਸਮੇਂ ਦੌਰਾਨ ਕੀਤੇ ਜਾਣ ਵਾਲੇ ਵਿਲੱਖਣ ਤੇ ਵਿਸ਼ੇਸ਼ ਉਪਰਾਲੇ ਹਨ । ਇਸ ਸੰਸਥਾ ਦੇ ਅਦਾਰੇ ਅੰਦਰ ਨਿਮਨਲਿਖਤ ਸਿੱਖਿਆ ਅਤੇ ਖੋਜ ਕੇਂਦਰ ਹਨ।

1. **ਥਾਪਰ ਇਨਸਟੀਚਿਊਟ ਆਫ਼ ਇੰਜਨੀਅਰਿੰਗ ਐਂਡ ਟੈਕਨਾਲੋਜੀ**– ਇਹ ਸੰਸਥਾ (B.E) ਬੈਚੁਲਰ ਆਫ਼ ਇੰਜਨੀਅਰਿੰਗ ਦੀ ਡਿਗਰੀ ਲਈ ਅਕਾਦਮਿਕ ਸਿੱਖਿਆ ਪ੍ਰਦਾਨ ਕਰਨ ਦੇ ਨਾਲ ਨਾਲ (M.E.) ਮਾਸਟਰ ਆਫ਼ ਇੰਜਨੀਅਰਿੰਗ ਦੀ ਡਿਗਰੀ, (M.C.A.) ਮਾਸਟਰ ਆਫ਼ ਕੰਪਿਊਟਰ ਐਪਲੀਕੇਸ਼ਨਜ਼ ਦੀ ਡਿਗਰੀ, (M.Sc.) ਮਾਸਟਰ ਆਫ਼ ਸਾਇੰਸ ਅਤੇ (Ph.D.) ਡਾਕਟਰ ਆਫ਼ ਫਿਲਾਸਫ਼ੀ ਦੀ ਡਿਗਰੀ ਲਈ ਵੀ ਅਕਾਦਮਿਕ ਸਿੱਖਿਆ ਮੁਹੱਈਆ ਕਰਦੀ ਹੈ । ਬੈਚੁਲਰ ਆਫ਼ ਇੰਜਨੀਅਰਿੰਗ ਦੀ ਪੜ੍ਹਾਈ, ਸਿਵਲ ਇੰਜਨੀਅਰਿੰਗ, ਇਲੈਕਟ੍ਰੀਕਲ ਇੰਜਨੀਅਰਿੰਗ, ਇਲੈਕਟ੍ਰਾਨਿਕਸ ਅਤੇ ਇਲੈਕਟ੍ਰੀਕਲ ਕਮਿਊਨੀਕੇਸ਼ਨ ਇੰਜਨੀਅਰਿੰਗ, ਇਲੈਕਟ੍ਰਾਨਿਕਸ ਇਨਸਟਰੂਮੈਨਟੇਸ਼ਨ ਐਂਡ ਕੰਟਰੋਲ ਇੰਜਨੀਅਰਿੰਗ, ਮਕੈਨੀਕਲ ਅਤੇ ਇੰਡਸਟ੍ਰੀਅਲ ਇੰਜਨੀਅਰਿੰਗ ਦੇ ਟਰੇਡਾਂ ਲਈ ਕਰਵਾਈ ਜਾਂਦੀ ਹੈ। ਪੋਸਟਗ੍ਰੈਜੂਏਟ ਪੜ੍ਹਾਈ-ਸਟਰੱਕਚਰਲ ਇੰਜਨੀਅਰਿੰਗ, ਇਨਵਾਇਰਮੈਂਟਲ ਇੰਜਨੀਅਰਿੰਗ, ਇਲੈਕਟ੍ਰੀਕਲ ਪਾਵਰ ਐਂਡ ਮਸ਼ੀਨਜ਼ ਇੰਜਨੀਅਰਿੰਗ, ਹੀਟ ਪਾਵਰ ਇੰਜਨੀਅਰਿੰਗ, ਇੰਡਸਟ੍ਰੀਅਲ ਇੰਜਨੀਅਰਿੰਗ ਅਤੇ ਕੰਪਿਊਟਰ ਸਾਇੰਸ ਲਈ ਕਰਵਾਈ ਜਾਂਦੀ ਹੈ।

2. **ਥਾਪਰ ਪਾਲੀਟੈਕਨਿਕ**– ਥਾਪਰ ਪਾਲੀਟੈਕਨਿਕ ਸੰਸਥਾ ਦੇਸ਼ ਦੀ ਡਿਪਲੋਮਾ ਪੱਧਰ ਦੀ ਸਿੱਖਿਆ ਪ੍ਰਦਾਨ ਕਰਨ ਵਾਲੀਆਂ ਪ੍ਰਮੁੱਖ ਸੰਸਥਾਵਾਂ ਵਿਚੋਂ ਇਕ ਹੈ ਜਿਥੇ ਭਾਰਤ ਸਰਕਾਰ ਵੱਲੋਂ ਪੇਂਡੂ ਵਿਕਾਸ ਦੇ ਕੰਮਾਂ ਹਿਤ ਕਮਿਊਨਟੀ ਪਾਲੀਟੈਕਨਿਕ ਵਿੰਗ ਖੋਲ੍ਹੇ ਹੋਏ ਹਨ । ਇਹ ਸੰਸਥਾ ਅਪ੍ਰਚਲਿਤ ਊਰਜਾ ਸੋਮਿਆਂ ਦੇ ਵਿਭਾਗ ਅਧੀਨ ਵਿਕਸਿਤ ਚੁਲ੍ਹੇ ਦੇ ਸਬੰਧ ਵਿਚ ਕੌਮੀ ਪ੍ਰੋਗਰਾਮ ਲਈ ਤਕਨੀਕੀ ਬੈਕਅੱਪ ਸਪਰੋਟ ਯੂਨਿਟ ਵੱਜੋਂ ਵੀ ਕੰਮ ਕਰਦੀ ਹੈ। ਇਥੇ ਸਿਵਲ, ਇਲੈਕਟ੍ਰੀਕਲ, ਮਕੈਨੀਕਲ, ਕੰਪਿਊਟਰ, ਆਰਕੀਟੈਕਚਰਲ, ਅਸਿਸਟੈਂਟਸ਼ਿਪ ਕੋਰਸਾਂ ਦੀ ਡਿਪਲੋਮਾ ਪੱਧਰ ਦੀ ਪੜ੍ਹਾਈ ਕਰਵਾਈ ਜਾਂਦੀ ਹੈ।

3. **ਥਾਪਰ ਸੈਂਟਰ ਫ਼ਾਰ ਇੰਡਸਟਰੀਅਲ ਕਾਰਪੋਰੇਟ ਰੀਸਰਚ ਐਂਡ ਡਿਵੈਲਪਮੈਂਟ**– ਥਾਪਰ ਗਰੁਪ ਆਫ਼ ਇੰਡਸਟ੍ਰੀਜ਼ ਦੁਆਰਾ ਇਥੇ ਥਾਪਰ ਕਾਰਪੋਰੇਟ ਰੀਸਰਚ ਐਂਡ ਡਿਵੈਲਪਮੈਂਟ ਸੈਂਟਰ ਸਥਾਪਤ ਕੀਤਾ ਗਿਆ ਹੈ। ਇਹ ਸੈਂਟਰ ਕੈਮੀਕਲ ਅਤੇ ਬਾਈਓ ਟੈਕਨਾਲੋਜੀ ਇੰਜਨੀਅਰਿੰਗ, ਕੰਪਿਊਟਰ ਏਡਿਡ ਇੰਜੀਨੀਅਰਿੰਗ ਡਿਜ਼ਾਈਨ, ਮੈਟੀਰੀਅਲ ਸਾਇੰਸ ਅਤੇ ਕੰਪਿਊਟਰ ਸਾਫ਼ਟਵੇਅਰ ਡਿਵਲਪਮੈਂਟ ਸਬੰਧੀ ਖੋਜ, ਡਿਜ਼ਾਈਨ ਅਤੇ ਵਿਕਾਸ ਸਬੰਧੀ ਕੰਮ ਕਰਦਾ ਹੈ।

ਇਸ ਸੈਂਟਰ ਵਿਚ ਤਜਰਬੇਕਾਰ ਸਾਇੰਸਦਾਨ ਅਤੇ ਵਿਗਿਆਨੀ ਹਨ ਜਿਨ੍ਹਾਂ ਨੂੰ ਅਨੇਕਾਂ ਖੇਤਰਾਂ ਵਿਚ ਮੁਹਾਰਤ ਹਾਸਲ ਹੈ। ਇਸ ਤੋਂ ਇਲਾਵਾ ਹਰ ਤਰ੍ਹਾਂ ਦੀ ਆਧੁਨਿਕ ਸੁਵਿਧਾ ਮੁਹੱਈਆ ਕੀਤੀ ਗਈ ਹੈ। ਇਸ ਸੈਂਟਰ ਦੀ ਸਥਾਪਨਾ ਦਾ ਮੁੱਖ ਮੰਤਵ ਸੰਸਥਾ ਅਤੇ ਸੈਂਟਰ ਵਿਚਕਾਰ ਆਪਸੀ ਤਾਲਮੇਲ ਰਾਹੀਂ ਲਾਹੇਵੰਦ ਪ੍ਰਾਜੈਕਟ ਚਾਲੂ ਕਰਨਾ ਹੈ ਜਿਸ ਨਾਲ ਦੋਹਾਂ ਨੂੰ ਲਾਭ ਪਹੁੰਚਦਾ ਹੋਵੇ। ਸੈਂਟਰ ਵਿਖੇ ਆਧੁਨਿਕ ਕੰਪਿਊਟਰ ਸਿਸਟਮ, ਲਾਇਬ੍ਰੇਰੀ ਅਤੇ ਇਨਫ਼ਰਮੇਸ਼ਨ ਸਰਵਿਸ ਅਤੇ ਅਨੇਕ ਆਧੁਨਿਕ ਸਾਜ਼ੋ ਸਮਾਨ ਵਰਗੀਆਂ ਸਹੂਲਤਾਂ ਹਨ । ਇਨ੍ਹਾਂ ਸਹੂਲਤਾਂ ਦਾ ਲਾਭ ਫ਼ੈਕਲਟੀ ਦੇ ਮੈਂਬਰ ਅਤੇ ਸੰਸਥਾ ਦੇ ਵਿਦਿਆਰਥੀ ਪ੍ਰਾਪਤ ਕਰ ਸਕਦੇ ਹਨ । ਸੈਂਟਰ ਦੇ ਵਿਗਿਆਨੀਆਂ ਅਤੇ ਇੰਜਨੀਅਰਾਂ ਨੂੰ ਸੰਸਥਾ ਦੇ ਖੋਜ ਸਬੰਧੀ ਕੰਮ ਲਈ ਉਤਸ਼ਾਹਿਤ ਕੀਤਾ ਜਾਂਦਾ ਹੈ। ਸੈਂਟਰ ਦੇ ਅਨੇਕਾਂ ਵਿਗਿਆਨੀ ਅਤੇ ਇੰਜਨੀਅਰ ਸੰਸਥਾ ਦੀ ਫ਼ੈਕਲਟੀ ਦੇ ਐਡਜੂਟੈਂਟ ਪ੍ਰੋਫ਼ੈਸਰ ਹਨ । ਹੁਣ ਇਸ ਸੈਂਟਰ, ਸੰਸਥਾ ਅਤੇ ਪਾਲੀਟੈਕਨਿਕ ਵਿਚਲੇ ਥਾਪਰ ਇਨਸਟੀਚਿਊਟ ਵਿਚ ਹਰ ਇਕ ਸਿਖਿਆਰਥੀ ਅਤੇ ਅਧਿਆਪਕ ਲਈ ਲਾਇਬ੍ਰੇਰੀ, ਕੰਪਿਊਟਰ ਸੈਂਟਰ ਅਤੇ ਵਰਕਸ਼ਾਪ ਵਰਗੀਆਂ ਸਹੂਲਤਾਂ ਦਾ ਪ੍ਰਬੰਧ ਹੈ। ਇਸ ਸੰਸਥਾ ਦੀ ਲਾਇਬ੍ਰੇਰੀ ਵਿਚ ਦੇਸ਼ ਬਦੇਸ਼ ਤੋਂ ਅਨੇਕਾਂ ਖੇਤਰਾਂ ਸਬੰਧੀ ਪੁਸਤਕਾਂ ਅਤੇ ਰਸਾਲੇ ਮੰਗਵਾਏ ਜਾਂਦੇ ਹਨ। ਇਥੇ ਬੁਕ ਬੈਂਕ ਵੀ ਹੈ ਜਿਸ ਦੁਆਰਾ ਲੋੜਵੰਦ ਗ਼ਰੀਬ ਸਿਖਿਆਰਥੀਆਂ ਦੀ ਮਦਦ ਕੀਤੀ ਜਾਂਦੀ ਹੈ। ਫ਼ੋਟੋਸਟੈਟ ਮਸ਼ੀਨਾਂ ਵੀ ਰੱਖੀਆਂ ਹੋਈਆਂ ਹਨ ਤਾਂ ਜੋ ਖੋਜ ਤੇ ਪੜ੍ਹਾਈ ਨਾਲ ਸਬੰਧਤ ਲਿਟਰੇਚਰ ਦੀਆਂ ਫ਼ੋਟੋਕਾਪੀਆਂ ਤੁਰੰਤ ਮੁਹੱਈਆ ਕੀਤੀਆਂ ਜਾ ਸਕਣ ।

ਇਥੇ ਇਕ ਏਅਰ ਕੰਡੀਸ਼ਨਡ ਆਡੀਟੋਰੀਅਮ ਵੀ ਹੈ ਜਿਸ ਵਿਚ 500 ਸੀਟਾਂ ਹਨ । ਇਥੇ ਖੇਡਾਂ ਤੇ ਕਸਰਤ ਲਈ ਉਚਿਤ ਪ੍ਰਬੰਧ ਹੈ। ਵਿਦਿਆਰਥੀਆਂ ਦੇ ਰਹਿਣ ਲਈ ਤਿੰਨ ਹੋਸਟਲ ਏ.ਬੀ.ਅਤੇ ਸੀ. ਲੜਕਿਆਂ ਲਈ ਹਨ। ਲੜਕੀਆਂ ਦੇ ਠਹਿਰਨ ਲਈ ਹੋਸਟਲ ਬਣ ਗਿਆ ਹੈ ਜਿਸ ਵਿਚ 100 ਲੜਕੀਆਂ ਦੇ ਰਹਿਣ ਦਾ ਪ੍ਰਬੰਧ ਹੈ। ਉਕਤ ਤੋਂ ਇਲਾਵਾ ਡਿਸਪੈਂਸਰੀ,

ਲਗਾਤਾਰ ਬਣਤਰ ਵਿਚ ਵਿਕਾਸ ਕਰਦਾ ਹੋਇਆ ਆਧੁਨਿਕ ਰੂਪ ਤਕ ਪਹੁੰਚਿਆ।

ਹ. ਪੁ.—ਭਾ. ਲਿ. ਮਾ.; ਗੁ. ਲਿ. ਜ. ਵਿ.-ਜੀ. ਬੀ. ਸਿੰਘ; ਗ. ਲਿ. ਵਿ. ਅ-ਈਸ਼ਰ ਸਿੰਘ ਤਾਂਘ; ਮ. ਕੋ.

**ਦਇਆ ਸਿੰਘ, ਸਾਧੂ** : ਮਾਲਵੇ ਦੀ ਸਾਫ਼-ਸੁਥਰੀ, ਉੱਚੀਆਂ ਤੇ ਸੁੱਚੀਆਂ ਕਦਰਾਂ ਕੀਮਤਾਂ ਵਾਲੀ, ਸਦਾਚਾਰਕ ਅਤੇ ਉਪਦੇਸ਼ਾਤਮਕ ਕਿੱਸਾਕਾਰੀ ਦੀ ਪ੍ਰਤੀਨਿਧਤਾ ਕਰਨ ਵਾਲਾ ਇਕ ਪ੍ਰਸਿੱਧ ਕਿੱਸਾਕਾਰ ਜਿਸ ਦਾ ਜਨਮ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਜਲਾਲਾਬਾਦ ਪੂਰਬੀ ਵਿਖੇ ਸ. ਸੰਤਾ ਸਿੰਘ ਦੇ ਘਰ 26 ਦਸੰਬਰ, 1894 ਨੂੰ ਹੋਇਆ । ਇਸ ਨੇ ਮੁੱਢਲੀ ਵਿਦਿਆ ਪਿੰਡ ਦੇ ਗੁਰਦੁਆਰੇ ਵਿਚ ਹੀ ਪ੍ਰਾਪਤ ਕੀਤੀ ਅਤੇ ਕੁਝ ਉਰਦੂ ਅਤੇ ਫ਼ਾਰਸੀ ਦਾ ਗਿਆਨ ਵੀ ਹਾਸਲ ਕੀਤਾ। ਸ਼ਾਦੀ ਖਾਂ ਦੇ ਤਕੀਏ ਤੋਂ ਇਸ ਨੇ ਕੁਰਾਨ ਸ਼ਰੀਫ ਦਾ ਪਾਠ ਸਿੱਖਿਆ ਅਤੇ ਬਾਬਾ ਸਾਵਨ ਦਾਸ ਪਾਸੋਂ ਸੰਸਕ੍ਰਿਤ ਦਾ ਗਿਆਨ ਪ੍ਰਾਪਤ ਕੀਤਾ । ਇਸ ਦਾ ਵਿਆਹ 1918 ਈ. ਵਿਚ ਬੀਬੀ ਇੰਦਰ ਕੌਰ ਨਾਲ ਹੋਇਆ ।

ਸਾਧੂ ਦਇਆ ਸਿੰਘ ਉੱਤੇ ਕਿਸ਼ਨ ਸਿੰਘ ਦੀ 'ਹੀਰ', ਕਾਲੀਦਾਸ ਗੁੱਜਰਾਂਵਾਲੀਆ ਦੇ 'ਪੂਰਨ ਭਗਤ' ਮੌਲਵੀ ਅਬਦੁਲ ਸਤਾਰ ਦੀ 'ਯੂਸਫ਼ ਜ਼ੁਲੈਖਾਂ' ਅਤੇ ਕਵੀ ਦੌਲਤ ਰਾਮ ਦੇ 'ਰੂਪ ਬਸੰਤ' ਆਦਿ ਕਿੱਸਾ ਰਚਨਾਵਾਂ ਦਾ ਬੜਾ ਡੂੰਘਾ ਪ੍ਰਭਾਵ ਪਿਆ। ਇਹ ਕਿੱਸੇ ਆਮ ਲੋਕਾਂ ਵਿਚ ਬੜੇ ਮਕਬੂਲ ਸਨ । ਇਨ੍ਹਾਂ ਤੋਂ ਇਸ ਨੇ ਅਨੁਭਵ ਕਰ ਲਿਆ ਕਿ ਪਾਠਕ ਅਜੇ ਵੀ ਕਿੱਸਾ-ਕਾਵਿ ਕਿਰਤਾਂ ਅਤੇ ਪੁਰਾਣੀਆਂ ਅਧਿਆਤਮਕ ਕਿਰਤਾਂ ਵਿਚ ਵਧੇਰੇ ਦਿਲਚਸਪੀ ਲੈਂਦੇ ਹਨ। ਇਸ ਸਮੇਂ ਦੇ ਵਧੇਰੇ ਕਵੀਆਂ ਨੇ ਕਿੱਸਾ ਸਾਹਿਤ ਨੂੰ ਹੀ ਆਪਣੀਆਂ ਰਚਨਾਵਾਂ ਦਾ ਮਾਧਿਅਮ ਬਣਾਇਆ।

ਫ਼ਨਾਹ ਦਾ ਮੁਕਾਮ, ਸਪੁੱਤਰ ਬਿਲਾਸ, ਜ਼ਿੰਦਗੀ ਬਿਲਾਸ ਇਸ ਦੇ ਪ੍ਰਮੁੱਖ ਕਿੱਸੇ ਹਨ। ਇਸ ਦੀ ਪ੍ਰਸਿੱਧੀ ਇਨ੍ਹਾਂ ਰਚਨਾਵਾਂ ਕਰ ਕੇ ਹੀ ਹੈ । ਫ਼ਨਾਹ ਦਾ ਮੁਕਾਮ ਲੋਕਾਂ ਵਿਚ ਬੜੀ ਹਰਮਨ ਪਿਆਰੀ ਕਿਰਤ ਰਹੀ ਹੈ। ਇਸ ਵਿਚ ਕਵੀ ਨੇ ਜੀਵਨ ਦੀ ਨਾਸ਼ਮਾਨਤਾ ਦਰਸਾ ਕੇ ਵੈਰਾਗ ਦੇ ਭਾਵਾਂ ਨੂੰ ਸਿਧ ਪਧਰੀ ਬੋਲੀ ਵਿਚ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਬਿਆਨਿਆ ਹੈ। ਇਸ ਦਾ ਦ੍ਰਿਸ਼ਟੀਕੋਣ ਲੌਕਿਕ ਅਤੇ ਗ਼ੈਰ-ਸੰਪ੍ਰਦਾਇਕ ਹੈ—

'ਚਾਰ ਵਰਣ ਦੀ ਜਾਣ ਕਿਤਾਬ ਸਾਂਝੀ,
ਦੀਨ ਮਜ਼੍ਹਬ ਦਾ ਬੀਚ ਬਿਆਨ ਨਾਹੀ।'

ਇਸ ਦੀ ਦੂਜੀ ਪ੍ਰਸਿੱਧ ਰਚਨਾ ਜ਼ਿੰਦਗੀ ਬਿਲਾਸ ਹੈ। ਇਸ ਦੇ 70 ਤੋਂ ਵੀ ਵੱਧ ਐਡੀਸ਼ਨ ਛਪ ਚੁੱਕੇ ਹਨ। ਦੇਸ਼ ਦੀ ਵੰਡ ਤੋਂ ਪਹਿਲਾਂ ਇਸ ਕਿੱਸੇ ਦੀ ਉਰਦੂ ਅੱਖਰਾਂ ਵਿਚ ਵੀ ਵਧੇਰੇ ਮੰਗ ਰਹੀ ਹੈ । ਲੋਕਪ੍ਰਿਅਤਾ ਦੇ ਪੱਖ ਤੋਂ ਹੀਰ ਵਾਰਸ ਨੂੰ ਛੱਡ ਕੇ ਦੂਜੇ ਸਥਾਨ ਤੇ ਇਹ ਕਿੱਸਾ ਹੀ ਆਉਂਦਾ ਹੈ।

ਇਸ ਦੀ ਤੀਜੀ ਰਚਨਾ ਸਪੁੱਤਰ ਬਿਲਾਸ ਹੈ। ਇਹ ਕਿੱਸਾ ਵੀ ਲੱਖਾਂ ਦੀ ਗਿਣਤੀ ਵਿਚ ਛਪਿਆ । ਇਸ ਦੀਆਂ ਕਾਫ਼ੀ ਰਚਨਾਵਾਂ ਅਣਛਪੀਆਂ ਵੀ ਹਨ ਜਿਨ੍ਹਾਂ ਵਿਚ ਗੁਰੂ ਸਾਹਿਬਾਨ ਦੇ ਪ੍ਰਸੰਗ ਅਤੇ ਸਿੱਖ ਇਤਿਹਾਸਕ ਘਟਨਾਵਾਂ ਤੇ ਵਿਅਕਤੀਆਂ ਨਾਲ ਸਬੰਧਤ ਕਿੱਸੇ ਸ਼ਾਮਲ ਹਨ। ਸੰਸਾਰ ਦੀ ਨਾਸ਼ਮਾਨਤਾ, ਆਵਾਗਵਨ ਤੋਂ ਮੁਕਤੀ ਲਈ ਮਨੁੱਖ ਦਾ ਯਤਨ, ਮੌਤ ਦਾ ਡਰ, ਪ੍ਰਭੂ ਭਗਤੀ, ਸੱਚ ਦੀ ਵਿਆਖਿਆ, ਨਸ਼ਿਆਂ ਦਾ ਖੰਡਨ, ਨੇਕ ਅਮਲ, ਹੰਕਾਰ ਦਾ ਨਾਸ਼ ਆਦਿ ਇਸ ਦੀ ਕਵਿਤਾ ਦੇ ਮੁੱਖ ਵਿਸ਼ੇ ਹਨ।

ਇਸ ਦੀ ਬੋਲੀ ਠੇਠ ਹੈ ਪਰ ਮਲਵਈ ਰੰਗ ਪ੍ਰਧਾਨ ਹੈ। ਇਸ ਵਿਚ ਛੰਦਾਂ ਤੇ ਅਲੰਕਾਰਾਂ ਦੀ ਬੜੀ ਸੁਚੱਜੀ ਵਰਤੋਂ ਕੀਤੀ ਗਈ ਹੈ।

6 ਅਕਤੂਬਰ, 1946 ਨੂੰ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.—ਪੰ. ਸਾ. ਆ. ਇ.; ਪੰ.ਸਾ. ਇ.-ਭਾ. ਵਿ. ਪੰ.; ਸਾਧੂ ਦਯਾ ਸਿੰਘ ਆਰਿਫ਼-ਹਮਰਾਹੀ

**ਦਇਆ ਸਿੰਘ, ਭਾਈ** : ਪੰਜ ਪਿਆਰਿਆਂ ਵਿਚੋਂ ਪਹਿਲਾ ਪਿਆਰਾ ਜਿਸ ਦਾ ਜਨਮ ਡੱਲਾ ਨਿਵਾਸੀ ਭਾਈ ਪਾਰੋ ਦੇ ਵੰਸ਼ਜ ਭਾਈ ਸੁੱਧੇ ਦੇ ਘਰ, ਲਾਹੌਰ ਵਿਖੇ ਹੋਇਆ । ਪੁਰਾਣੀਆਂ ਲਿਖਤਾਂ ਵਿਚ ਇਸ ਦਾ ਨਾਂ ਭਾਈ ਦਇਆ ਰਾਮ ਸੋਪਤੀ ਖਤਰੀ ਜਾਂ ਮੁਨਸ਼ੀ ਲਿਖਿਆ ਮਿਲਦਾ ਹੈ। ਇਸ ਤੋਂ ਇਹ ਵੀ ਪਤਾ ਲਗਦਾ ਹੈ ਕਿ ਇਹ ਗੁਰੂ ਸਾਹਿਬ ਦੇ ਦਰਬਾਰ ਵਿਚ ਲਿਖਾ-ਪੜ੍ਹੀ ਦਾ ਕੰਮ ਬਤੌਰ ਮੁਨਸ਼ੀ ਕਰਦਾ ਰਿਹਾ ਹੋਵੇਗਾ। ਇਹ 1677 ਈ. (1734 ਬਿ.) ਤੋਂ ਗੁਰੂ ਸਾਹਿਬ ਕੋਲ ਟਿਕਿਆ ਹੋਇਆ ਸੀ । ਜਦੋਂ ਗੁਰੂ ਸਾਹਿਬ ਨੇ ਖਾਲਸਾ ਸਾਜਣ ਲਈ ਪੰਜ ਸੀਸਾਂ ਦੀ ਭੇਟ ਮੰਗੀ ਤਾਂ ਇਹ ਸਭ ਤੋਂ ਪਹਿਲਾ ਸ਼ਰਧਾਲੂ ਸੀ ਜਿਸ ਨੇ ਪਹਿਲ ਕਰ ਕੇ ਮੁਖੀ ਪਿਆਰਾ ਹੋਣ ਦਾ ਮਾਣ ਪ੍ਰਾਪਤ ਕੀਤਾ। ਗੁਰੂ ਸਾਹਿਬ ਇਸ ਉੱਤੇ ਬਹੁਤ ਖੁਸ਼ ਸਨ ਅਤੇ ਇਸ ਨੂੰ ਆਪਣੇ ਨੇੜਲੇ ਸਿੰਘਾਂ ਵਿਚ ਗਿਣਦੇ ਸਨ।

ਇਸ ਦੀ ਪ੍ਰੀਖਿਆ ਦਾ ਦੂਜਾ ਮੌਕਾ ਉਸ ਸਮੇਂ ਆਇਆ ਜਦ ਗੁਰੂ ਸਾਹਿਬ ਨੇ ਔਰੰਗਜ਼ੇਬ ਦੇ ਨਾਮ ਲਿਖਿਆ ਖ਼ਤ 'ਜ਼ਫਰਨਾਮਾ' ਬਾਦਸ਼ਾਹ ਤਕ ਅਹਿਮਦ ਨਗਰ ਪਹੁੰਚਾਉਣਾ ਸੀ। ਇਸ ਕੰਮ ਲਈ ਭਾਈ ਦਇਆ ਸਿੰਘ ਨੂੰ ਚੁਣਿਆ ਗਿਆ ਜੋ ਨੀਲਾ ਬਾਣਾ ਪਹਿਨ ਕੇ ਰਾਜਨੀਤਕ ਅਤੇ ਰਸਤੇ ਦੀਆਂ ਅਨੇਕ ਔਕੜਾਂ ਦੇ ਬਾਵਜੂਦ, ਦੱਖਣ ਵੱਲ ਗਿਆ । ਲੰਬੇ ਸਫ਼ਰ ਤੋਂ ਬਾਅਦ ਜਦੋਂ ਇਹ ਅਹਿਮਦ ਨਗਰ ਪੁੱਜਾ ਤਾਂ ਬਾਦਸ਼ਾਹ ਨਾਲ ਮੁਲਾਕਾਤ ਵਿਚ ਇਸ ਨੂੰ ਕਈ ਔਕੜਾਂ ਦਾ ਸਾਹਮਣਾ ਕਰਨਾ ਪਿਆ ਕਿਉਂਕਿ ਬਾਦਸ਼ਾਹ ਦੇ ਮੁਸਲਮਾਨ ਅਹਿਲਕਾਰ ਇਹ ਮੁਲਾਕਤ ਨਹੀਂ ਸਨ ਚਾਹੁੰਦੇ । ਭਾਈ ਧਰਮ ਸਿੰਘ ਅਤੇ ਸ਼ਿਵ ਸਿੰਘ ਦੱਖਣੀ, ਤਲਵੰਡੀ ਸਾਬੋ ਕੀ ਤੋਂ ਗੁਰੂ ਜੀ ਪਾਸੋਂ ਵਿਸ਼ੇਸ਼ ਆਦੇਸ਼ ਲੈ ਕੇ ਭਾਈ ਦਇਆ ਸਿੰਘ ਕੋਲ ਪੁੱਜੇ ਅਤੇ ਫ਼ਿਰ ਬਾਦਸ਼ਾਹ ਨਾਲ ਮੁਲਾਕਾਤ ਦਾ ਸਾਧਨ ਬਣਿਆ। ਇਹ ਆਪਣੀ ਸਿਆਣਪ ਕਾਰਨ ਹੀ ਬਾਦਸ਼ਾਹ ਨੂੰ ਮਿਲ ਸਕਿਆ । ਫ਼ਿਰ ਜਦ ਗੁਰੂ ਸਾਹਿਬ ਸ਼ਾਹੀ ਸੱਦੇ ਤੇ ਦੱਖਣ ਵੱਲ ਗਏ ਤਾਂ ਵੀ ਭਾਈ ਦਇਆ ਸਿੰਘ ਨਾਲ ਸੀ।

ਭਾਈ ਦਇਆ ਸਿੰਘ ਦਾ ਗੁਰੂ ਦਰਬਾਰ ਵਿਚ ਜੋ ਮਾਣ ਸਤਿਕਾਰ ਸੀ, ਉਹ ਇਸ ਗੱਲ ਤੋਂ ਸਾਫ਼ ਪਤਾ ਲਗਦਾ ਹੈ ਕਿ ਜਦ ਗੁਰੂ ਸਾਹਿਬ ਨੇ ਭਰੇ ਦਰਬਾਰ ਵਿਚ ਸੰਗਤ ਨੂੰ ਕਿਹਾ ਕਿ ਜੋ ਕੋਈ ਵੀ ਪਰਮਾਰਥ ਦਾ ਸਵਾਲ ਪੁੱਛਣਾ ਚਾਹੇ, ਉਸ ਦਾ ਉੱਤਰ ਦਇਆ ਸਿੰਘ ਹੀ ਦੇਵੇਗਾ।

ਦਇਆ ਸਿੰਘ ਇਕ ਬੁੱਧੀਮਾਨ ਅਤੇ ਬਿਬੇਕੀ ਪੁਰਸ਼ ਸੀ ਅਤੇ ਇਸ ਨੇ ਇਕ ਛੋਟਾ ਗ੍ਰੰਥ ਰਹਿਤਨਾਮਾ (ਵਾਰਤਕ) ਵੀ

**ਦ** ਇਹ ਪੰਜਾਬੀ ਵਰਣਮਾਲਾ ਦਾ ਤੇਈਵਾਂ ਅਤੇ ਤਵਰਗ ਦਾ ਤੀਜਾ ਅੱਖਰ ਹੈ। ਇਸ ਦਾ ਉਚਾਰਣ ਸਥਾਨ ਦੰਦ ਹੈ। ਜੀਭ ਦੀ ਨੋਕ ਦਾ ਅਗਲਾ ਸਿਰਾ ਉੱਪਰਲੇ ਦੰਦਾਂ ਦੇ ਅੰਦਰਲੇ ਪਾਸੇ ਟਕਰਾਉਣ ਨਾਲ ਇਸ ਅੱਖਰ ਦੀ ਧੁਨੀ ਉਤਪੰਨ ਹੁੰਦੀ ਹੈ। ਸੰਗਿਆ ਦੇ ਤੌਰ ਤੇ ਇਹ ਅੱਖਰ ਦੰਦ, ਰੱਖਿਆ ਅਤੇ ਭਾਰਜਾ ਜਾਂ ਵਹੁਟੀ ਦੇ ਅਰਥ ਰੱਖਦਾ ਹੈ।

ਪ੍ਰਾਚੀਨਤਾ ਦੀ ਦ੍ਰਿਸ਼ਟੀ ਤੋਂ ਇਹ ਅੱਖਰ ਬ੍ਰਹਮੀ ਲਿਪੀ ਦੇ 'ਦ' ਦਾ ਵਿਕਸਿਤ ਰੂਪ ਹੈ ਜੋ ਅੱਠਵੀਂ ਸਦੀ ਦੇ ਨੇੜੇ ਤੇੜੇ ਆਪਣੇ ਆਧੁਨਿਕ ਰੂਪ ਤਕ ਪੁੱਜ ਚੁੱਕਾ ਸੀ। ਬ੍ਰਹਮੀ ਲਿਪੀ 350 ਈ. ਪੂ. ਤੋਂ ਲੈ ਕੇ 500 ਈ. ਤਕ ਦੇ ਆਸਪਾਸ ਹੋਈ ਮੰਨੀ ਜਾਂਦੀ ਹੈ। ਤੀਜੀ ਸਦੀ ਈਸਵੀ ਪੂਰਵ ਦੇ ਸਮੇਂ ਦੀ ਲਿਪੀ ਵਿਚ ਇਸ ਅੱਖਰ ਦਾ ਰੂਪ ਅਜੋਕੇ ਰੂਪ ਨਾਲੋਂ ਬਿਲਕੁਲ ਭਿੰਨ ਹੈ। ਇਥੇ ਇਸ ਦਾ ( ) ਰੂਪ ਵੇਖਣ ਵਿਚ ਆਉਂਦਾ ਹੈ। ਇਹ ਲਿਪੀ ਰਾਜਾ ਅਸ਼ੋਕ ਦੇ ਸਮੇਂ ਦੀ ਹੈ। ਈਸਵੀ ਸੰਨ ਦੀ ਪਹਿਲੀ ਅਤੇ ਦੂਜੀ ਸਦੀ ਵਿਚ ਇਸ ਦਾ ਰੂਪ ਉਪਰੋਕਤ ਰੂਪ ਤੋਂ ਬਦਲ ਕੇ ਅਜੋਕੇ ਰੂਪ ਵੱਲ ਨੂੰ ਚਲ ਪਿਆ । ਇਥੇ ਇਸ ਦਾ ਰੂਪ ( ) ਵੇਖਣ ਵਿਚ ਆਉਂਦਾ ਹੈ ਜੋ ਟ ਅੱਖਰ ਨਾਲ ਮਿਲਦਾ ਜੁਲਦਾ ਹੈ (ਭਾਰਤੀ ਪ੍ਰਾਚੀਨ ਲਿਪੀ ਮਾਲਾ-ਲਿਪੀ ਪੱਤਰ:6)। ਚੌਥੀ ਸਦੀ ਦੇ ਮੱਧ ਦੇ ਆਸਪਾਸ ਇਸ ਦਾ ਰੂਪ ਥੋੜ੍ਹਾ ਹੋਰ ਸੁਧਰਿਆ । ਇਹ ਰਾਜਾ ਸਮੁਦਰ ਗੁਪਤ ਦੇ ਇਲਾਹਾਬਾਦ ਦੇ ਲੇਖ ਦੀ ਲਿਪੀ ਹੈ। ਇਥੇ ਇਸ ਦਾ ( ) ਰੂਪ ਬਣ ਗਿਆ (ਭਾਰਤੀ ਪ੍ਰਾਚੀਨ ਲਿਪੀ ਮਾਲਾ-ਲਿਪੀ ਪੱਤਰ :16)। ਛੇਵੀਂ ਸਦੀ ਵਿਚ ਮੰਦਸੋਰ ਦੀ ਲਿਪੀ ਵਿਚ ਇਸ ਅੱਖਰ ਦਾ ਰੂਪ ਕਾਫ਼ੀ ਹੱਦ ਤਕ ਅਜੋਕੇ ਰੂਪ ਦੇ ਨੇੜੇ ਪੁੱਜ ਗਿਆ । ਇਥੇ ਇਸ ਦੀ ਬਣਤਰ ਵਿਚ ਵਿਚਕਾਰ ਖੱਬੇ ਪਾਸੇ ਕੁੰਡੀ ਬਣ ਗਈ ਅਤੇ ਹੇਠਾਂ ਤੋਂ ਮੂੰਹ ਵੀ ਕੁਝ ਉੱਪਰ ਉੱਠ ਗਿਆ। ਹੁਣ ਇਥੇ ਇਸ ਦਾ ( ) ਰੂਪ ਬਣ ਗਿਆ । (ਭਾਰਤੀ ਪ੍ਰਾਚੀਨ ਲਿਪੀ ਮਾਲਾ-ਲਿਪੀ ਪੱਤਰ ਨੰ:18)। ਅੱਠਵੀਂ ਸਦੀ ਵਿਚ ਚੰਬਾ ਦੇ ਰਾਜਾ ਮੇਰੂ ਵਰਮਾ ਦੇ ਲੇਖਾਂ ਦੀ ਲਿਪੀ ਤੋਂ ਇਸ ਅੱਖਰ ਦਾ ਅਜੋਕਾ ਰੂਪ ਵੇਖਣ ਵਿਚ ਆਉਂਦਾ ਹੈ। ਹੁਣ ਇਸ ਦਾ ( ) ਰੂਪ ਬਣ ਗਿਆ ਹੈ (ਭਾਰਤੀ ਪ੍ਰਾਚੀਨ ਲਿਪੀ ਮਾਲਾ-ਲਿਪੀ ਪੱਤਰ ਨੰ:22)। ਦਸਵੀਂ ਸਦੀ ਵਿਚ ਇਸ ਅੱਖਰ ਦਾ ਸੁਧਰਿਆ ਹੋਇਆ ਰੂਪ ਵੇਖਣ ਨੂੰ ਮਿਲਦਾ ਹੈ ਜਦੋਂ ਇਹ ਅਜੋਕੇ ਰੂਪ ਵਿਚ ਆ ਚੁੱਕਾ ਸੀ (ਦ )।

ਗੁਰੂ ਨਾਨਕ ਦੇਵ ਜੀ ਦੁਆਰਾ ਪਟੀ ਸਿਰਲੇਖ ਹੇਠ ਰਚੀ ਗਈ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਵਿਚ ਦਰਜ ਹੈ ਅਨੁਸਾਰ ਇਹ ਇੱਕੀਵਾਂ ਅੱਖਰ ਹੈ । ਇਹ ਪਟੀ

| | | | |
|---|---|---|---|
| | ਅੱਜ ਦੀ ਗੁਰਮੁਖੀ | | ਦ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| ਸ਼ਾਰਦਾ ਲਿਪੀ | ਸਰਾਹਾਂ | ( 10 ਵੀਂ ਸਦੀ ) | |
| | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | 2 |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਦ |

ਪੰਜਾਬੀ ਵਰਣਮਾਲਾ ਦੇ ਅੱਖਰਾਂ ਜਿੰਨੇ ਸਲੋਕਾਂ ਵਿਚ ਰਚੀ ਗਈ ਹੈ । ਇਸ ਬਾਣੀ ਦਾ ਹਰੇਕ ਸਲੋਕ ਸਬੰਧਤ ਅੱਖਰ ਨਾਲ ਹੀ ਸ਼ੁਰੂ ਹੁੰਦਾ ਹੈ :-

''ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥''

ਚੌਥੀ ਸਦੀ ਦੀ ਅਲਾਹਾਬਾਦ ਦੇ ਲੇਖ ਦੀ ਲਿਪੀ ਤੋਂ ਲੈ ਕੇ ਚੰਬਾ ਦੇ ਰਾਜ ਮੇਰੂ ਵਰਮਾ ਦੀ ਲਿਪੀ ਤਕ ਇਹ ਅੱਖਰ

ਪਾਣੀ ਦੀਆਂ ਲੋੜਾਂ ਦੀ ਪੂਰਤੀ ਲਈ ਬਹੁਮੰਤਵੀ ਪ੍ਰਾਜੈਕਟ ਹੋਂਦ ਵਿਚ ਆਏ ਅਤੇ ਥੀਨ ਡੈਮ ਇਸੇ ਹੀ ਦਿਸ਼ਾ ਵੱਲ ਰਾਸ਼ਟਰੀ ਮਹੱਤਤਾ ਦਾ ਇਕ ਸ਼ਾਨਦਾਰ ਪ੍ਰਾਜੈਕਟ ਹੈ।

ਥੀਨ ਡੈਮ ਪ੍ਰਾਜੈਕਟ ਜਿਸ ਨੂੰ ਰਣਜੀਤ ਸਾਗਰ ਡੈਮ ਪ੍ਰਾਜੈਕਟ ਵੀ ਕਿਹਾ ਜਾਂਦਾ ਹੈ ਉੱਤੇ 3800 ਕਰੋੜ ਰੁਪਏ ਖਰਚਾ ਆਇਆ । ਰਾਵੀ ਦਰਿਆ ਉੱਤੇ ਉਸਾਰੇ ਗਏ ਇਸ ਬੰਨ੍ਹ ਦੀ ਉਚਾਈ 160 ਮੀ. ਹੈ ਜਿਸ ਦੀ ਬਿਜਲੀ ਤਿਆਰ ਕਰਨ ਦੀ ਸਮਰੱਥਾ 600 ਮੈਗਾਵਾਟ ਹੈ ਕਿਉਂਕਿ ਇਥੇ 150 ਮੈਗਾਵਾਟ ਸਮਰੱਥਾ ਵਾਲੇ ਚਾਰ ਬਿਜਲੀਘਰ ਹਨ। ਇਥੇ 12 ਮੀ. ਵਿਆਸ ਵਾਲੀਆਂ 4 ਡਾਈਵਰਸ਼ਨ ਟਨਲਜ਼ (ਸੁਰੰਗਾਂ) ਉਸਾਰੀਆਂ ਗਈਆਂ ਜਿਨ੍ਹਾਂ ਦੀ ਕੁਲ ਲੰਬਾਈ 3195 ਮੀ. ਬਣਦੀ ਹੈ। ਇਨ੍ਹਾਂ ਵਿਚ ਦੋ ਸੁਰੰਗਾਂ ਦਾ ਉਪਯੋਗ ਬਿਜਲੀ ਉਤਪਾਦਨ ਲਈ ਜਦੋਂ ਕਿ ਬਾਕੀ 2 ਦਾ ਕੇਵਲ ਸਿੰਜਾਈ ਲਈ ਹੀ ਕੀਤਾ ਜਾ ਰਿਹਾ ਹੈ।

ਮਾਧੋਪੁਰ ਹੈੱਡ ਵਰਕਸ ਤੋਂ ਥੀਨ ਡੈਮ ਦੀ ਦੂਰੀ 24 ਕਿ.ਮੀ. ਹੈ। ਇਹ ਡੈਮ ਤਿੰਨ ਰਾਜਾਂ ਦੀ ਧਰਤੀ ਉੱਤੇ ਉਸਾਰਿਆ ਗਿਆ ਹੈ ਭਾਵ ਪੰਜਾਬ, ਜੰਮੂ ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼। ਇਸੇ ਕਾਰਨ ਪੰਜਾਬ ਅਤੇ ਬਾਕੀ ਦੋਵਾਂ ਰਾਜਾਂ ਵਿਚਾਲੇ ਹੋਏ ਸਮਝੌਤੇ ਅਨੁਸਾਰ ਇਥੇ ਉਸਾਰੀ ਸੰਭਵ ਹੋ ਸਕੀ ਹੈ। ਬਾਕੀ ਬਹੁਮੰਤਵੀ ਪ੍ਰਾਜੈਕਟਾਂ ਦੀ ਤਰ੍ਹਾਂ ਇਹ ਵੀ ਬਿਜਲੀ, ਪਾਣੀ ਦੀਆਂ ਲੋੜਾਂ ਦੀ ਪੂਰਤੀ ਕਰਨ ਅਤੇ ਹੜ੍ਹਾਂ ਉੱਤੇ ਕਾਬੂ ਪਾਉਣ ਲਈ ਸਹਾਈ ਹੋਣ ਦੇ ਨਾਲ ਨਾਲ ਇਲਾਕੇ ਦੇ ਬਹੁਪੱਖੀ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਪਾ ਰਿਹਾ ਹੈ। ਇਸ ਪ੍ਰਾਜੈਕਟ ਦੇ ਮੁਕੰਮਲ ਹੋਣ ਉਪਰੰਤ 3 ਲੱਖ 48 ਹਜ਼ਾਰ ਹੈਕਟੇਅਰ ਦੇ ਲਗਭਗ ਹੋਰ ਭੂਮੀ ਸਿੰਜਾਈ ਹੇਠ ਆਈ ਹੈ ਅਤੇ ਸਾਲਾਨਾ 2100 ਮਿਲੀਅਨ ਕਿਲੋਵਾਟ ਬਿਜਲੀ ਪੈਦਾ ਹੋ ਰਹੀ ਹੈ । ਇਸ ਤਰ੍ਹਾਂ 550 ਕਰੋੜ ਰੁਪਏ ਦਾ ਸਿੱਧਾ ਸੱਨਅਤੀ ਤੇ ਜ਼ਰਾਇਤੀ ਉਤਪਾਦਨ ਹੋਣ ਦਾ ਅਨੁਮਾਨ ਸਿਰੇ ਚੜ੍ਹਿਆ ਹੈ।

ਥੀਨ ਡੈਮ ਦੀਆਂ ਸੁਰੰਗਾਂ ਜਿਨ੍ਹਾਂ ਦੇ ਵਿਆਸ 14.5 ਮੀ. ਤੋਂ 18.5 ਮੀ. ਤਕ ਹਨ, ਭਾਰਤ ਵਿਚ ਸਭ ਤੋਂ ਵੱਡੀਆਂ ਹਨ। ਇਸ ਪ੍ਰਾਜੈਕਟ ਦੀ ਉਸਾਰੀ ਲਈ ਲਗਭਗ ਇਕ ਹਜ਼ਾਰ ਇੰਜਨੀਅਰ ਤੇ ਕਈ ਹਜ਼ਾਰ ਕਾਮਿਆਂ ਨੇ ਦਿਨ ਰਾਤ ਕੀਤਾ। ਉਸਾਰੀ ਲਈ ਵਰਤਿਆ ਗਿਆ ਸਾਰਾ ਸਾਜ਼ੋ-ਸਾਮਾਨ ਭਾਰਤ ਵਿਚ ਹੀ ਤਿਆਰ ਕੀਤਾ ਹੋਇਆ ਸੀ। ਇਹ ਡੈਮ ਪੰਜਾਬ ਸਿੰਜਾਈ ਅਤੇ ਬਿਜਲੀ ਵਿਭਾਗ ਵੱਲੋਂ ਉਸਾਰਿਆ ਗਿਆ ਹੈ। ਛੇ ਸਾਲਾਂ ਦੀ ਕਰੜੀ ਮਿਹਨਤ ਉਪਰੰਤ 1991 ਈ. ਵਿਚ ਇਸ ਦਾ ਪਹਿਲਾ ਯੂਨਿਟ ਮੁਕੰਮਲ ਹੋ ਗਿਆ। ਇਹ ਡੈਮ ਨਦੀ-ਘਾਟੀ ਯੋਜਨਾ ਦੀ ਇਕ ਸ਼ਾਨਦਾਰ ਮੂੰਹ ਬੋਲਦੀ ਤਸਵੀਰ ਹੈ।

ਥੀਨ ਡੈਮ ਦਾ ਪਾਣੀ ਇਕੱਤਰ ਕਰਨ ਵਾਲਾ ਖੇਤਰਫਲ (ਕੈਚਮੈਂਟ ਏਰੀਆ) 6085 ਵ.ਕਿ.ਮੀ., ਪਾਣੀ ਜਮ੍ਹਾਂ ਕਰਨ ਵਾਲੇ ਖੇਤਰ ਦਾ ਖੇਤਰਫਲ 87.60 ਵ.ਕਿ.ਮੀ., ਪਾਣੀ ਜਮ੍ਹਾ ਕਰਨ ਦੀ ਕੁਲ ਸਮਰੱਥਾ 3280 ਮਿਲੀਅਨ ਕਿਊਬਿਕ ਮੀ. ਅਤੇ ਹਮੇਸ਼ਾ 2344 ਮਿਲੀਅਨ ਕਿਊਬਿਕ ਮੀ. ਪਾਣੀ ਜਮ੍ਹਾਂ ਰੱਖਣ ਦੀ ਸਮਰੱਥਾ ਹੈ। ਡੈਮ ਦੀ ਉਸਾਰੀ ਮੁਕੰਮਲ ਹੋਣ ਉਪਰੰਤ ਥੀਨ ਡੈਮ ਦੀ ਉੱਪਰਲੀ ਕੁੱਲ ਲੰਬਾਈ 565.00 ਮੀ., ਡੈਮ ਦੀ ਲੰਬਾਈ 160.00 ਮੀ., ਸਿਖਰ ਲੈਵਲ 540.00 ਮੀ. ਉੱਪਰਲੀ ਚੌੜਾਈ 14.00 ਮੀ. ਅਤੇ ਆਧਾਰ ਚੌੜਾਈ 692.00 ਮੀ. ਹੈ। ਇਸ ਡੈਮ ਦੇ ਸਪਿਲਵੇ ਵਿਚੋਂ ਪਾਣੀ ਦਾ ਪਰਤੱਖ ਰਸਤਾ 112 ਮੀ., ਸਿਖਰ ਲੈਵਲ 512 ਮੀ. ਅਤੇ ਵੱਧ ਤੋਂ ਵੱਧ ਪਾਣੀ ਦਾ ਨਿਕਾਸ 21890 ਕਿਊਬਿਕ ਮੀ. ਹੈ। ਡੈਮ ਦੇ ਪੈਨ ਸਟਾਕ ਹੈਡਰ 2 ਤੇ ਪੈਨ ਸਟਾਕ ਸ਼ਾਖਾਵਾਂ ਦੀ ਗਿਣਤੀ 4 ਹੈ। ਹਰ ਇਕ ਪੈਨ ਸਟਾਕ ਹੈਡਰ ਦਾ ਵਿਆਸ 8.5 ਮੀ. ਅਤੇ ਹਰ ਇਕ ਪੈਨ ਸਟਾਕ ਸ਼ਾਖਾ ਦਾ ਵਿਆਸ 6.0 ਮੀ. ਰੱਖਿਆ ਗਿਆ ਹੈ । ਥੀਨ ਡੈਮ ਦੇ ਪਾਵਰ ਪਲਾਂਟ ਵਿਚ ਵਰਟੀਕਲ ਭਾਵ ਖੜ੍ਹੇ-ਦਾਅ ਸ਼ਾਫ਼ਟ ਵਾਲੀਆਂ ਟਰਬਾਈਨਾਂ ਲਗੀਆਂ ਹਨ ਜਿਨ੍ਹਾਂ ਦਾ ਵੱਧ ਤੋਂ ਵੱਧ ਕੁੱਲ ਹੈੱਡ 123.44 ਮੀ. ਅਤੇ ਘੱਟ ਤੋਂ ਘੱਟ ਕੁੱਲ ਹੈੱਡ 75.09 ਮੀ. ਹੈ। ਇਸ ਤਰ੍ਹਾਂ ਦੇ 4 ਯੂਨਿਟ ਹੈ ਅਤੇ ਹਰ ਇਕ ਯੂਨਿਟ ਦੀ ਬਿਜਲੀ ਉਤਪਾਦਨ ਸਮਰੱਥਾ 150 ਮੈਗਾਵਾਟ ਹੈ।

ਦਸੰਬਰ, 1998 ਵਿਚ ਡੈਮ ਮੁਕੰਮਲ ਹੋਇਆ। ਫ਼ਰਵਰੀ, 1999 ਵਿਚ ਝੀਲ ਵਿਚ ਪਾਣੀ ਜਮ੍ਹਾਂ ਕੀਤਾ ਗਿਆ ਅਤੇ ਮਾਰਚ, 1999 ਵਿਚ ਬਿਜਲੀਘਰ ਸੰਪੂਰਨ ਹੋ ਗਿਆ। ਮਾਰਚ, 1999 ਵਿਚ ਹੀ ਸਪਿਲਵੇ ਸੰਪੂਰਨ ਹੋ ਗਏ ਅਤੇ ਅਗਸਤ, 2000 ਵਿਚ ਬਿਜਲੀ ਉਤਪਾਦਨ ਸ਼ੁਰੂ ਹੋ ਗਿਆ। 4 ਮਾਰਚ, 2001 ਨੂੰ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਈ ਨੇ ਇਸ ਦਾ ਰਸਮੀ ਉਦਘਾਟਨ ਕੀਤਾ।

ਥੀਨ ਡੈਮ ਦੀ ਉਸਾਰੀ ਮੁਕੰਮਲ ਹੋਣ ਨਾਲ ਪੰਜਾਬ, ਜੰਮੂ-ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਦੇ ਵਿਕਾਸ ਉੱਤੇ ਬਹੁਤ ਚੰਗਾ ਪ੍ਰਭਾਵ ਪਿਆ ਹੈ । ਅਨੇਕਾਂ ਲੋਕਾਂ ਨੂੰ ਸਿੱਧੇ ਅਤੇ ਅਸਿੱਧੇ ਤੌਰ ਤੇ ਰੋਜ਼ਗਾਰ ਮਿਲਿਆ ਹੈ। ਇਹ ਡੈਮ ਉਕਤ ਤਿੰਨੇ ਰਾਜਾਂ ਦੀ ਖੁਸ਼ਹਾਲੀ ਵਿਚ ਹੋਰ ਵੀ ਮਹੱਤਵਪੂਰਨ ਵਾਧਾ ਕਰਨ ਦੀਆਂ ਸੰਭਾਵਨਾਵਾਂ ਰੱਖਦਾ ਹੈ।

ਹ. ਪੁ.—ਪਾਰਟੀਸ਼ਨ ਆਫ਼ ਪੰਜਾਬ-ਸਤਿਆ ਐਮ.-ਰਾਏ: 171; ਪੰ. ਟ੍ਰਿ. 4 ਮਾਰਚ, 2001

**ਥੇਹੜੀ** : ਇਹ ਪਿੰਡ ਮੁਕਤਸਰ ਜ਼ਿਲ੍ਹੇ ਵਿਚ ਗਿੱਦੜਬਾਹਾ ਤੋਂ 8 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਗੁਰੂ ਗੋਬਿੰਦ ਸਿੰਘ ਜੀ ਗੁਰੂਸਰ ਤੋਂ ਇਥੇ ਪਹੁੰਚੇ ਸਨ। ਪਿੰਡ ਦੇ ਨੇੜੇ ਹੀ ਗੁਰਦੁਆਰਾ ਜੰਡ ਸਾਹਿਬ ਬਣਿਆ ਹੈ । ਗੁਰੂ ਸਾਹਿਬ ਨੇ ਜਿਨ੍ਹਾਂ ਜੰਡਾਂ ਨਾਲ ਸ਼ਸਤਰ-ਬਸਤਰ ਟੰਗੇ ਸਨ, ਉਹ ਅਜੇ ਵੀ ਮੌਜੂਦ ਹਨ । ਇਨ੍ਹਾਂ ਦੇ ਵਿਚਕਾਰ ਮੰਜੀ ਸਾਹਿਬ ਹੈ ਅਤੇ ਨਾਲ ਹੀ ਗੁਰਦੁਆਰਾ ਹੈ। ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਇਕ ਮੁਸਲਮਾਨ (ਦਾਦੂ ਭਗਤ) ਦੀ ਕਬਰ ਨੇੜਿਓਂ ਲੰਘਦੇ ਹੋਏ ਤੀਰ ਨਾਲ ਨਮਸਕਾਰ ਕੀਤਾ। ਇਸ ਤੇ ਖਾਲਸੇ ਵੱਲੋਂ ਗੁਰੂ ਜੀ ਨੂੰ ਤਨਖਾਹ (ਦੰਡ) ਲਾਈ ਗਈ ਅਤੇ ਪੁੱਛਿਆ ਕਿ ਮੜ੍ਹੀ, ਗੌਰ ਆਦਿ ਮੰਨਣ ਤੋਂ ਤਾਂ ਉਨ੍ਹਾਂ ਨੇ ਸੰਗਤ ਨੂੰ ਆਪ ਮਨ੍ਹਾਂ ਕੀਤਾ ਫ਼ਿਰ ਖ਼ੁਦ ਨਮਸਕਾਰ ਕਿਉਂ ਕੀਤਾ? ਇਸ ਤੇ ਗੁਰੂ ਜੀ ਨੇ ਕਿਹਾ ਕਿ ਉਹ ਤਾਂ ਉਨ੍ਹਾਂ ਦੀ ਪ੍ਰੀਖਿਆ ਲੈ ਰਹੇ ਸਨ। ਗੁਰੂ ਜੀ ਨੇ ਪੰਜ ਪਿਆਰਿਆਂ ਵੱਲੋਂ ਲਾਈ ਤਨਖ਼ਾਹ ਨੂੰ ਪ੍ਰਵਾਨ ਕੀਤਾ।

ਇਹ ਵੀ ਕਿਹਾ ਜਾਂਦਾ ਹੈ ਕਿ ਇਸ ਥਾਂ ਗੁਰੂ ਜੀ ਨੇ ਇਕ ਕਰਾਮਾਤੀ ਜੋਗੀ ਬਾਲਕ ਨਾਥ ਦਾ ਹੰਕਾਰ ਵੀ ਤੋੜਿਆ ਸੀ ।

ਇਸ ਪਿੰਡ ਵਿਚ ਇਕ ਪ੍ਰਾਇਮਰੀ, ਇਕ ਮਿਡਲ ਤੇ ਇਕ ਹਾਈ ਸਕੂਲ ਤੋਂ ਇਲਾਵਾ ਡਾਕਘਰ ਵੀ ਸਥਾਪਤ ਹੈ। ਇਸ ਦਾ ਰਕਬਾ 1,725 ਹੈਕਟੇਅਰ ਹੈ।

ਹ. ਪੁ.–ਗੁ.ਗੋ.ਸਿ.ਮਾ.:63; ਸਫ਼ਰਨਾਮਾ ਤੇ ਜ਼ਫ਼ਰਨਾਮਾ-ਗਿ. ਈਸ਼ਰ ਸਿੰਘ ਨਾਰਾ; ਮ. ਕੋ.

ਕੋਆਪਾਰੇਟਿਵ ਸਟੋਰ, ਬੈਂਕ ਅਤੇ ਡਾਕਘਰ, ਕੈਫ਼ੇਟੇਰੀਆ ਤੇ ਗੈਸਟ ਹਾਊਸ ਅਤੇ ਪੀ.ਸੀ.ਓ. ਦੀਆਂ ਸਹੂਲਤਾਂ ਵੀ ਉਪਲੱਬਧ ਹਨ।

ਸਟਾਫ਼ ਲਈ ਵੱਖਰੇ ਤੌਰ ਤੇ ਕਾਲੋਨੀ ਬਣਾਈ ਹੋਈ ਹੈ। ਇਸ ਸੰਸਥਾ ਦੀ ਮਾਲੀ ਹਾਲਤ ਅਤੇ ਪ੍ਰਬੰਧ ਉੱਤੇ ਨਜ਼ਰ ਮਾਰਿਆਂ, ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਇਸ ਦਾ ਭਵਿੱਖ ਬਹੁਤ ਉੱਜਲ ਅਤੇ ਜਨਤਾ ਦੀ ਸੇਵਾ ਕਰਨ ਹਿਤ ਸਿੱਧ ਹੋਵੇਗਾ।

ਹ. ਪੁ.–ਹੈਂਡ ਬੁਕ ਆਫ਼ ਇਨਫ਼ਰਮੇਸ਼ਨ-ਦਸੰਬਰ 1989; ਈ. ਆਈ. ਟੀ. ਟੀ. ਪਟਿਆਲਾ

**ਥਾਲ (ਆਲ ਮਾਲ ਹੋਇਆ ਪੂਰਾ ਥਾਲ)**:ਇਹ ਛੋਟੇ ਬੱਚਿਆਂ ਦੀ ਇਕ ਬਹੁਤ ਦਿਲਚਸਪ ਅਤੇ ਰੌਚਕ ਖੇਡ ਹੈ ਜਿਹੜੀ ਛੋਟੇ ਮੁੰਡੇ ਕੁੜੀਆਂ ਰਲ ਕੇ ਖੇਡਦੇ ਹਨ। ਇਸ ਖੇਡ ਲਈ ਕੋਈ ਵਿਸ਼ੇਸ਼ ਥਾਂ ਜਾਂ ਸਾਮਾਨ ਦੀ ਲੋੜ ਨਹੀਂ ਪੈਂਦੀ, ਸਿਰਫ਼ ਇਕ ਛੋਟੀ ਜਿਹੀ ਰਬੜ ਦੀ ਗੇਂਦ ਚਾਹੀਦੀ ਹੈ । ਘਰਾਂ ਵਿਚ ਹੀ ਬੱਚੇ ਇਕੱਲੇ ਇਕੱਲੇ ਜਾਂ ਟੋਲੀਆਂ ਬਣਾ ਕੇ ਇਹ ਖੇਡ, ਖੇਡ ਲੈਂਦੇ ਹਨ।

ਕਿਸੇ ਵੀ ਥਾਂ ਬੱਚੇ ਜ਼ਮੀਨ ਉੱਤੇ ਇਕ ਜਾਂ ਡੇਢ ਫੁਟ ਦੇ ਵਿਆਸ ਦਾ ਇਕ ਗੋਲਾ ਵਾਹ ਲੈਂਦੇ ਹਨ ਅਤੇ ਇਸ ਦੇ ਆਸ ਪਾਸ ਬੈਠ ਜਾਂਦੇ ਹਨ। ਇਸ ਗੋਲ ਦਾਇਰੇ ਨੂੰ ਥਾਲ ਕਹਿੰਦੇ ਹਨ। ਖੇਡ ਸ਼ੁਰੂ ਕਰਨ ਤੋਂ ਪਹਿਲਾਂ ਬੱਚੇ ਪੁੱਗਦੇ ਹਨ । ਪਹਿਲਾਂ ਪੁਗਿਆ ਬੱਚਾ ਸਭ ਤੋਂ ਪਹਿਲਾਂ ਵਾਰੀ ਲੈਂਦਾ ਹੈ। ਵਾਰੀਆਂ ਮਿਥ ਲੈਣ ਤੋਂ ਬਾਅਦ ਪਹਿਲੀ ਵਾਰੀ ਵਾਲਾ ਬੱਚਾ ਗੇਂਦ ਲੈ ਕੇ 'ਥਾਲ' ਵਿਚ ਹੱਥ ਨਾਲ ਇਸ ਗੇਂਦ ਦੇ ਟੱਪੇ ਪੁਆਉਂਦਾ ਹੈ। ਵੀਹ ਟੱਪੇ ਲਗਾਤਾਰ ਪੈਣ ਨਾਲ ਇਕ ਥਾਲ ਗਿਣਿਆ ਜਾਂਦਾ ਹੈ। ਸਭ ਤੋਂ ਵੱਧ ਥਾਲ ਬਣਾਉਣ ਵਾਲਾ ਖਿਡਾਰੀ ਜਿੱਤ ਜਾਂਦਾ ਹੈ। ਟੋਲੀਆਂ ਵਿਚ ਖੇਡਣ ਤੇ ਵੀ ਜਿੱਤ ਥਾਲਾਂ ਦੀ ਵੱਧ ਗਿਣਤੀ ਨਾਲ ਹੀ ਮੰਨੀ ਜਾਂਦੀ ਹੈ।

ਕਈ ਵਾਰੀ ਬੱਚੇ ਥਾਲ ਵਿਚ ਗੇਂਦ ਟਪਾਉਣ ਦੇ ਨਾਲ ਨਾਲ ਗੀਤ ਵੀ ਗਾਉਂਦੇ ਹਨ ਜਿਵੇਂ :-

ਪਹਿਲਾ ਥਾਲ ਹਸਪਤਾਲ, ਮਾਂ ਮੇਰੀ ਦੇ ਲੰਮੇ ਵਾਲ,
ਪਿਉ ਮੇਰਾ ਸ਼ਾਹੂਕਾਰ, ਸ਼ਾਹੂਕਾਰ ਨੇ ਖੂਹ ਲਵਾਇਆ,
ਆਡੋਂ ਪਾਣੀ ਰਿੜ੍ਹਦਾ ਆਇਆ,
ਰਿੜ੍ਹ ਰਿੜ੍ਹ ਪਾਣੀਆਂ, ਸੁਰਮੇਦਾਨੀਆਂ,
ਸੁਰਮਾ ਪਾਵਾਂ, ਕੱਜਲ ਪਾਵਾਂ, ਸੋਨੇ ਦੀ ਗੁਲਾਲੀ ਲਾਵਾਂ,
ਨਿੱਕੀ ਜਿਹੀ ਬਿੰਦੀ ਲਾਵਾਂ, ਲਾਵਾਂ ਫੁੱਲ ਗੁਲਾਬ ਦਾ,
ਆਲ ਮਾਲ ਹੋਇਆ ਪੂਰਾ ਥਾਲ।

ਇਸ ਗੀਤ ਦੇ ਮੁੱਕਣ ਨਾਲ ਹੀ ਇਕ ਥਾਲ ਪੂਰਾ ਗਿਣਿਆ ਜਾਂਦਾ ਹੈ । ਇਸੇ ਤਰ੍ਹਾਂ ਦਸ ਥਾਲ ਪੂਰੇ ਕਰਨ ਲਈ ਵੱਖ ਵੱਖ ਗੀਤ ਹਨ। ਦਸਵੇਂ ਥਾਲ ਲਈ ਇਹ ਗੀਤ ਗਾਇਆ ਜਾਂਦਾ ਹੈ:-

ਦੱਸ ਦੱਸ ਦੱਸ, ਮੇਰੀ ਡੱਬੀ ਦੇ ਵਿਚ ਨੱਥ
ਕਦੀ ਲਾਹਵਾਂ ਕਦੀ ਪਾਵਾਂ, ਕਦੀ ਪੇਕਿਆਂ ਨੂੰ ਜਾਵਾਂ
ਕਦੀ ਸਹੁਰਿਆਂ ਨੂੰ ਜਾਵਾਂ
ਸਹੁਰੇ ਪੈਰੀਂ ਜੁੱਤੀ, ਜੀਵੇ ਕਾਲੀ ਕੁੱਤੀ
ਕੁੱਤੀ ਦੇ ਕਤੂਰੇ, ਮੇਰੇ ਸਭੇ ਥਾਲ ਪੂਰੇ।

ਇਸ ਤਰ੍ਹਾਂ ਥਾਲ ਪੂਰੇ ਹੋਣ ਨਾਲ ਖੇਡ ਪੂਰੀ ਹੋ ਜਾਂਦੀ ਹੈ। ਥਾਲ ਖੇਡਣ ਲਈ ਇਕਾਗਰਤਾ ਅਤੇ ਸਬਰ ਦੀ ਬਹੁਤ ਲੋੜ ਹੁੰਦੀ ਹੈ। ਗੋਲ ਦਾਇਰੇ ਤੋਂ ਗੇਂਦ ਬਾਹਰ ਜਾਣ ਨਾਲ ਬੱਚੇ ਦੀ ਵਾਰੀ ਆਊਟ ਹੋ ਜਾਂਦੀ ਹੈ। ਫ਼ਿਰ ਦੂਜੇ ਬੱਚੇ ਦੀ ਵਾਰੀ ਆ ਜਾਂਦੀ ਹੈ। ਜਿਸ ਥਾਲ ਤੇ ਵਾਰੀ ਆਊਟ ਹੁੰਦੀ ਹੈ, ਉਹ ਬੱਚਾ ਮੁੜ ਉਸੇ ਥਾਲ ਤੋਂ ਵਾਰੀ ਸ਼ੁਰੂ ਕਰਦਾ ਹੈ। ਆਪਣੇ ਥਾਲਾਂ ਦੀ ਗਿਣਤੀ ਹਰ ਬੱਚਾ ਆਪ ਹੀ ਰੱਖਦਾ ਹੈ। ਸਭ ਤੋਂ ਵੱਧ ਥਾਲ ਪਾਉਣ ਵਾਲਾ ਬੱਚਾ ਜੇਤੂ ਗਿਣਿਆ ਜਾਂਦਾ ਹੈ।

ਹ. ਪੁ.–ਪੰ.ਖੇ.

**ਥਿਉਗ** : ਇਹ ਪੰਜਾਬ ਦੀਆਂ ਦੇਸੀ ਰਿਆਸਤਾਂ ਵਿਚੋਂ ਕਿਉਂਥਲ ਰਿਆਸਤ ਦੀ ਜਾਗੀਰ ਸੀ ਜਿਹੜੀ 368 ਵ. ਕਿ.ਮੀ. (144 ਵ. ਮੀਲ) ਦੇ ਖੇਤਰ ਵਿਚ ਫੈਲੀ ਹੋਈ ਸੀ।

ਠਾਕੁਰ ਪਦਮ ਚੰਦ ਦਾ ਪਰਿਵਾਰ, ਕਿਉਂਥਲ ਦੇ ਵਡੇਰਿਆਂ ਦੇ ਅਧੀਨ, ਕਈ ਸਦੀਆਂ ਪਹਿਲਾਂ ਬਿਲਾਸਪੁਰ ਤੋਂ ਆ ਕੇ ਇਥੇ ਵਸਿਆ ਸੀ। ਠਾਕੁਰ ਪਰਿਵਾਰ ਨੇ ਜੇਕਰ ਕਿਉਂਥਲ ਰਿਆਸਤ ਦਾ ਲਗਾਨ ਅਦਾ ਕੀਤਾ ਹੁੰਦਾ ਤਾਂ ਕਿਉਂਥਲ ਦਾ ਰਾਜਾ ਥਿਉਗ ਦੇ ਪ੍ਰਬੰਧ ਵਿਚ ਕੋਈ ਦਖ਼ਲਅੰਦਾਜ਼ੀ ਨਹੀਂ ਸੀ ਕਰ ਸਕਦਾ। ਇਸ (ਠਾਕੁਰ ਪਰਿਵਾਰ) ਨੂੰ ਆਪਣੀ ਜਾਗੀਰ ਵਿਚ ਦੀਵਾਨੀ ਅਤੇ ਫ਼ੌਜਦਾਰੀ ਸਾਰੇ ਅਧਿਕਾਰ ਪ੍ਰਾਪਤ ਸਨ ਪਰ ਫਾਂਸੀ ਦੀ ਸਜ਼ਾ ਦੀ ਪੁਸ਼ਟੀ ਪੁਲੀਟਕਲ ਏਜੰਟ ਪੰਜਾਬ ਹਿਲ ਸਟੇਟਸ ਏਜੰਸੀ ਵੱਲੋਂ ਕੀਤੀ ਜਾਂਦੀ ਸੀ।

ਇਥੋਂ ਦੇ ਵੱਡੇ ਵਡੇਰੇ ਠਾਕੁਰ ਭੂਪ ਸਿੰਘ ਨੂੰ ਦੁਰਾਚਾਰ ਕਰ ਕੇ 1856 ਈ. ਵਿਚ ਹਟਾ ਕੇ ਉਸ ਦੀ ਥਾਂ ਉਸ ਦੇ ਪੁੱਤਰ ਹਰੀਚੰਦ ਨੂੰ ਮੁਖੀ ਥਾਪਿਆ ਗਿਆ । ਸੰਨ 1893 ਵਿਚ ਉਸ ਦੀ ਮੌਤ ਪਿੱਛੋਂ ਉਸ ਦਾ ਪੁੱਤਰ ਸ਼ਮਸ਼ੇਰ ਚੰਦ ਜਾਗੀਰ ਦਾ ਮਾਲਕ ਬਣਿਆ। ਫ਼ਿਰ 1909 ਈ. ਵਿਚ ਉਸ ਦੇ ਪੁੱਤਰ ਠਾਕੁਰ ਪਦਮਚੰਦ ਨੂੰ ਜਾਗੀਰ ਦਿੱਤੀ ਗਈ।

ਹ. ਪੁ.–ਚੀ.ਫੈ. ਨੋ. ਪੰ. II: 609; ਇੰਪ. ਗ. ਇੰਡ. 23:356

**ਥੀਨ ਡੈਮ** : ਰਾਵੀ ਦਰਿਆ ਦੇ ਪਾਣੀ ਦੀ ਅਸਰਦਾਈ ਵਰਤੋਂ ਕਰ ਕੇ ਬਿਜਲੀ ਉਤਪਾਦਨ ਕਰਨ ਲਈ ਇਸ ਉੱਤੇ ਬੰਨ੍ਹ ਉਸਾਰਣ ਲਈ ਥਾਂ ਦੀ ਚੋਣ ਸਬੰਧੀ ਸਭ ਤੋਂ ਪਹਿਲਾਂ 1921 ਈ. ਵਿਚ ਵਿਚਾਰ ਕੀਤਾ ਗਿਆ । ਸਤਲੁਜ ਅਤੇ ਬਿਆਸ ਦੇ ਪਾਣੀਆਂ ਦੀ ਠੀਕ ਵਰਤੋਂ ਕਰ ਕੇ ਭਾਖੜਾ ਤੇ ਬਿਆਸ ਦੇ ਬਹੁਮੰਤਵੀ ਪ੍ਰਾਜੈਕਟ ਤਿਆਰ ਹੋ ਚੁੱਕੇ ਸਨ । ਸੰਨ 1926-27 ਵਿਚ ਥੀਨ ਡੈਮ ਸਬੰਧੀ ਬਣਾਈ ਗਈ ਕਮੇਟੀ ਦੀਆਂ ਸਿਫ਼ਾਰਸ਼ਾਂ ਨੂੰ 1954 ਈ. ਤਕ ਅਮਲੀ ਰੂਪ ਨਾ ਦਿੱਤਾ ਜਾ ਸਕਿਆ । ਭਾਰਤ ਅਤੇ ਪਾਕਿਸਤਾਨ ਵਿਚਾਲੇ ਹੋਈ 1960 ਈ. ਦੀ 'ਸਿੰਧ ਜਲ ਸੰਧੀ' ਅਨੁਸਾਰ ਭਾਰਤ ਨੂੰ ਰਾਵੀ, ਬਿਆਸ ਅਤੇ ਸਤਲੁਜ ਦਰਿਆਵਾਂ ਦੇ ਵਾਧੂ ਪਾਣੀ ਦੀ ਵਰਤੋਂ ਕਰਨ ਦਾ ਅਧਿਕਾਰ ਮਿਲ ਗਿਆ ਸੀ। ਇਸ ਲਈ 1964 ਈ. ਵਿਚ ਇਸ ਬਹੁਮੰਤਵੀ ਪ੍ਰਾਜੈਕਟ ਸਬੰਧੀ ਇਕ ਵਿਸਥਾਰਪੂਰਵਕ ਰਿਪੋਰਟ ਭਾਰਤ ਸਰਕਾਰ ਨੂੰ ਪੇਸ਼ ਕੀਤੀ ਗਈ ਜਿਸ ਨੂੰ 1982 ਈ. ਵਿਚ ਯੋਜਨਾ ਕਮਿਸ਼ਨ ਨੇ ਅੰਤਿਮ ਪ੍ਰਵਾਨਗੀ ਦੇ ਦਿੱਤੀ। ਇਹ ਸੁਭਾਵਕ ਗੱਲ ਹੈ ਕਿ ਜਦੋਂ ਬਿਜਲੀ ਉਤਪਾਦਨ ਲੋੜ ਨਾਲੋਂ ਘੱਟ ਹੋਵੇ ਤਾਂ ਉਸ ਇਲਾਕੇ ਦੇ ਵਪਾਰ, ਜ਼ਰਾਇਤੀ ਅਤੇ ਸੱਨਅਤੀ ਅਦਾਰਿਆਂ ਉੱਤੇ ਬਹੁਤ ਅਸਰ ਪੈਂਦਾ ਹੈ। ਬਿਜਲੀ ਤੇ



ਸਿੱਖ ਰਾਜ ਦਾ ਅਖ਼ੀਰਲਾ ਮਹਾਰਾਜਾ ਦਲੀਪ ਸਿੰਘ ਜੀ

ਲਿਖਿਆ ਹੈ। ਇਸ ਦਾ ਅੱਸੂ ਮਹੀਨੇ ਵਿਚ 1708 ਈ. (1765 ਬਿ.) ਨੂੰ ਅਬਚਲ ਨਗਰ (ਨਾਂਦੇੜ) ਵਿਖੇ ਦੇਹਾਂਤ ਹੋ ਗਿਆ ।

ਹ. ਪੁ.—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ:77; ਗੁਰੂ ਗੋਬਿੰਦ ਸਿੰਘ-ਪ੍ਰੋ.ਦਰਸ਼ਨ ਸਿੰਘ; ਮ.ਕੋ.

**ਦਇਆ ਕੌਰ, ਰਾਣੀ** : ਇਹ ਸ. ਦੀਵਾਨ ਸਿੰਘ ਵਿਰਕ ਦੀ ਪੁੱਤਰੀ ਸੀ ਜਿਸ ਦਾ ਵਿਆਹ ਗੁਜਰਾਤ ਇਲਾਕੇ ਦੇ ਸਰਦਾਰ ਸਾਹਿਬ ਸਿੰਘ ਭੰਗੀ ਨਾਲ ਹੋਇਆ । ਆਪਣੇ ਪਤੀ ਦੀ ਮੌਤ ਉਪਰੰਤ ਇਹ ਸਰਦਾਰ ਸਾਹਿਬ ਸਿੰਘ ਭੰਗੀ ਦੀ ਦੂਜੀ ਪਤਨੀ ਰਤਨ ਕੌਰ ਦੇ ਨਾਲ ਹੀ ਮਹਾਰਾਜਾ ਰਣਜੀਤ ਸਿੰਘ ਦੇ ਹਰਮ ਵਿਚ ਆ ਗਈ । ਸੰਨ 1811 ਵਿਚ ਮਹਾਰਾਜੇ ਨੇ ਇਨ੍ਹਾਂ ਨਾਲ ਕਰੇਵੇ ਦੀ ਰਸਮ ਕਰ ਕੇ ਆਪਣੀਆਂ ਰਾਣੀਆਂ ਬਣਾ ਲਿਆ।

ਰਾਣੀ ਦਇਆ ਕੌਰ ਦੀ ਕੁੱਖੋਂ ਕੰਵਰ ਕਸ਼ਮੀਰਾ ਸਿੰਘ ਤੇ ਕੰਵਰ ਮੁਲਤਾਨਾ ਸਿੰਘ ਪੈਦਾ ਹੋਏ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਬੇਟਿਆਂ ਦੇ ਇਹ ਨਾਂ ਕਸ਼ਮੀਰ ਤੇ ਮੁਲਤਾਨ ਦੀਆਂ ਜਿੱਤਾਂ ਦੇ ਸੰਦਰਭ ਵਿਚ ਰੱਖੇ ਸਨ ਕਿਉਂਕਿ ਜਦੋਂ ਇਨ੍ਹਾਂ ਸ਼ਹਿਜ਼ਾਦਿਆਂ ਦਾ ਜਨਮ ਹੋਇਆ ਤਾਂ ਮਹਾਰਾਜੇ ਨੂੰ ਕ੍ਰਮਵਾਰ ਕਸ਼ਮੀਰ ਤੇ ਮੁਲਤਾਨ ਦੀਆਂ ਜਿੱਤਾਂ ਦੇ ਸਮਾਚਾਰ ਮਿਲੇ ਸਨ।

ਰਾਣੀ ਦਇਆ ਕੌਰ ਦਾ ਦੇਹਾਂਤ 1843 ਈ. ਵਿਚ ਹੋਇਆ।

ਹ. ਪੁ.—ਹੂ ਜ਼ ਹੂ ਇਨ ਹਿ.ਪੰ.-ਬਲਰਾਜ ਸਾਗਰ; ਸਿ. ਰਾ. ਸ਼ੇ. ਪੰ.-ਸੀਤਲ; ਹਿ. ਸਿ.-ਗੁਪਤਾ

**ਦਸਤਾਰਬੰਦੀ** : ਕਿਸੇ ਵਡੇਰੇ ਦੇ ਮਰਨ ਉਪਰੰਤ ਉਸ ਦੇ ਪੁੱਤਰ ਅਥਵਾ ਅਧਿਕਾਰੀ ਨੂੰ ਰਿਸ਼ਤੇਦਾਰਾਂ ਅਤੇ ਭਾਈਚਾਰੇ ਵੱਲੋਂ ਦਿੱਤੀ ਜਾਣ ਵਾਲੀ ਪੱਗ ਬੰਨ੍ਹਣ ਦੀ ਰਸਮ ਨੂੰ ਦਸਤਾਰਬੰਦੀ ਕਿਹਾ ਜਾਂਦਾ ਹੈ। ਦਸਤਾਰਬੰਦੀ ਕਿਸੇ ਨੂੰ ਮਾਣ ਸਨਮਾਨ ਦੇਣ ਦਾ ਪ੍ਰਤੀਕ ਹੈ।

ਮੁਸਲਮਾਨੀ ਹਕੂਮਤ ਸਮੇਂ ਕਿਸੇ ਵਿਅਕਤੀ ਨੂੰ ਧਰਮ ਜਾਂ ਨਿਆਂ ਅਧਿਕਾਰੀ ਦਾ ਅਹੁਦਾ ਸੌਂਪਣ ਸਮੇਂ ਪੱਗ ਭੇਟ ਕੀਤੀ ਜਾਂਦੀ ਸੀ ਤੇ ਇਸ ਕ੍ਰਿਆ ਨੂੰ ਵੀ ਦਸਤਾਰਬੰਦੀ ਕਿਹਾ ਜਾਂਦਾ ਸੀ।

ਹ. ਪੁ.—ਮ. ਕੋ.

**ਦਸਮੇਸ਼ ਅਕੈਡਮੀ** : ਪੰਜਾਬ ਦਾ ਇਕ ਉੱਚ ਕੋਟੀ ਦਾ ਪਬਲਿਕ ਸਕੂਲ ਜਿਹੜਾ ਅਨੰਦਪੁਰ ਸਾਹਿਬ ਸ਼ਹਿਰ ਤੋਂ ਪੂਰਬ ਵੱਲ ਲਗਭਗ ਚਾਰ ਕਿ.ਮੀ. ਦੀ ਦੂਰੀ ਤੇ ਸਥਿਤ ਹੈ। 220 ਏਕੜ ਵਿਚ ਫ਼ੈਲੀ ਹੋਈ ਇਸ ਅਕੈਡਮੀ ਲਈ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਕਿਲਾ ਅਨੰਦਗੜ੍ਹ ਸਾਹਿਬ ਲਿੰਕ ਸੜਕ ਵਿਚੋਂ ਟੂਰਿਸਟ ਹਟਜ਼ ਨੇੜਿਓਂ ਰਸਤਾ ਨਿਕਲਦਾ ਹੈ। ਸ਼ਿਵਾਲਿਕ ਦੀਆਂ ਪਹਾੜੀਆਂ ਦੇ ਪੈਰਾਂ ਵਿਚ ਸਥਿਤ ਇਸ ਅਕੈਡਮੀ ਦੇ ਉੱਤਰ-ਪੂਰਬ ਵਿਚ ਨੈਨਾ ਦੇਵੀ ਦਾ ਮੰਦਰ ਆਪਣੀ ਸ਼ੋਭਾ, ਪ੍ਰਤਿਸ਼ਠਾ ਅਤੇ ਗੌਰਵਤਾ ਫ਼ੈਲਾ ਰਿਹਾ ਹੈ। ਪੱਛਮ ਵੱਲ ਦੋ ਸਮਾਨਾਂਤਰ ਨਹਿਰਾਂ, ਭਾਖੜਾ ਨਹਿਰ ਅਤੇ ਅਨੰਦਪੁਰ ਹਾਈਡਲ ਨਹਿਰ ਇਸ ਦੇ ਨੇੜਿਓਂ ਲੰਘਦੀਆਂ ਹਨ । ਇਸ ਸਕੂਲ ਦੀ ਬਨਸਪਤੀ ਤੇ ਫ਼ਲ ਫੁੱਲਾਂ ਦੇ ਬਾਗ਼ ਬਗ਼ੀਚੇ, ਵਿਸ਼ਾਲ ਖੇਡਾਂ ਦੇ ਮੈਦਾਨ, ਖੁੱਲ੍ਹੇ ਚੌੜੇ ਅਤੇ ਵਲ ਖਾਂਦੇ ਮਾਰਗ ਇਸ ਦੀ ਸੁੰਦਰਤਾ ਨੂੰ ਚਾਰ ਚੰਨ ਲਾਉਂਦੇ ਹਨ। ਸ਼ਹਿਰ ਦੇ ਰੌਲੇ ਰੱਪੇ ਤੋਂ ਦੂਰ ਇਥੋਂ ਦਾ ਵਾਤਾਵਰਣ ਸਵੱਛ ਅਤੇ ਨਰੋਆ ਹੈ।

ਇਸ ਅਕੈਡਮੀ ਦਾ ਨੀਂਹ ਪੱਥਰ 24 ਸਤੰਬਰ, 1978 ਵਿਚ ਉਸ ਸਮੇਂ ਦੇ ਰਾਸ਼ਟਰਪਤੀ ਸ੍ਰੀ ਨੀਲਮ ਸੰਜੀਵਾ ਰੈਡੀ ਨੇ ਰਖਿਆ। ਜੁਲਾਈ, 1980 ਵਿਚ ਇਸ ਸਕੂਲ ਦਾ ਪਹਿਲਾ ਵਿਦਿਅਕ ਸੈਸ਼ਨ ਸ਼ੁਰੂ ਹੋਇਆ।



ਸ੍ਰੀ ਦਸਮੇਸ਼ ਅਕੈਡਮੀ

ਅਕੈਡਮੀ ਦਾ ਖ਼ਿਆਲ ਸ. ਪ੍ਰਕਾਸ਼ ਸਿੰਘ ਬਾਦਲ ਦੇ ਮਨ ਵਿਚ ਫੁਰਿਆ ਸੀ । ਉਹ ਚਾਹੁੰਦੇ ਸਨ ਕਿ ਫ਼ੌਜੀਆਂ ਦੇ ਬੱਚਿਆਂ ਨੂੰ ਮੁਫ਼ਤ ਰਿਹਾਇਸ਼ ਅਤੇ ਵਿਦਿਆ ਦਿੱਤੀ ਜਾਵੇ ਅਤੇ ਉਨ੍ਹਾਂ ਵਿਚੋਂ ਉੱਚ ਕੋਟੀ ਦੇ ਅਫ਼ਸਰ, ਡਾਕਟਰ, ਇੰਜੀਨੀਅਰ, ਖੇਤੀਬਾੜੀ ਦੇ ਮਾਹਰ ਅਤੇ ਖ਼ਾਸ ਕਰ ਕੇ ਉੱਚ ਪਾਏ ਦੇ ਸੈਨਿਕ ਅਫ਼ਸਰ ਪੈਦਾ ਕੀਤੇ ਜਾਣ ।

**ਪ੍ਰਬੰਧ**— ਸ੍ਰੀ ਦਸਮੇਸ਼ ਅਕੈਡਮੀ ਦਾ ਪ੍ਰਬੰਧ ਸ੍ਰੀ ਦਸਮੇਸ਼ ਅਕੈਡਮੀ ਟਰੱਸਟ ਵੱਲੋਂ ਚਲਾਇਆ ਜਾ ਰਿਹਾ ਹੈ। ਸ. ਪ੍ਰਕਾਸ਼ ਸਿੰਘ ਬਾਦਲ ਇਸ ਟਰੱਸਟ ਦੇ ਸਥਾਈ ਚੇਅਰਮੈਨ ਹਨ। ਬੋਰਡ ਆਫ਼ ਗਵਰਨਰਜ਼ ਦੇ ਚੇਅਰਮੈਨ ਪੰਜਾਬ ਦੇ ਮੁੱਖ ਮੰਤਰੀ 'ਅਹੁਦੇ ਵੱਜੋਂ ਹੋਣਗੇ ਅਤੇ ਜੇ ਪੰਜਾਬ ਵਿਚ ਚੁਣੀ ਹੋਈ ਸਰਕਾਰ ਨਾ ਹੋਵੇ ਤਾਂ ਪੰਜਾਬ ਦੇ ਗਵਰਨਰ ਹੋਣਗੇ। ਇਸ ਦੀ ਪ੍ਰਬੰਧਕ ਕਮੇਟੀ ਵਿਚ ਹਰ ਵਰਗ ਦੇ ਸੁਘੜ ਅਤੇ ਤਜਰਬੇਕਾਰ ਵਿਅਕਤੀ ਲਏ ਗਏ ਹਨ। ਚੀਫ਼ ਮਾਰਸ਼ਲ ਅਰਜਨ ਸਿੰਘ ਪ੍ਰਬੰਧਕ ਕਮੇਟੀ ਦੇ ਉਪ-ਚੇਅਰਮੈਨ ਹਨ। ਇਸ ਤੋਂ ਇਲਾਵਾ ਸਕੱਤਰ ਵਿੱਤ ਵਿਭਾਗ, ਪੰਜਾਬ, ਸਕੱਤਰ ਵਿਦਿਆ ਵਿਭਾਗ, ਪੰਜਾਬ ਅਤੇ ਸਕੱਤਰ ਸੈਨਿਕ ਭਲਾਈ ਵਿਭਾਗ, ਪੰਜਾਬ ਅਹੁਦੇ ਵੱਜੋਂ ਪ੍ਰਬੰਧਕ ਕਮੇਟੀ ਦੇ ਮੈਂਬਰ ਹਨ। ਅਕੈਡਮੀ ਦੇ ਰੋਜ਼ਾਨਾ ਪ੍ਰਬੰਧ ਦੀ ਜ਼ਿੰਮੇਵਾਰੀ ਪ੍ਰਿੰਸੀਪਲ-ਕਮ- ਡਾਇਰੈਕਟਰ ਉੱਪਰ ਹੈ। ਅਕੈਡਮੀ ਦਾ ਨਿਰਮਾਣ ਕਰਨ ਵਾਲੇ ਪਹਿਲੇ ਡਾਇਰੈੱਕਟਰ, ਸੈਕੰਡਰੀ ਵਿਦਿਆ ਦੇ ਮਾਹਰ ਅਤੇ ਸੂਝਵਾਨ ਵਿਅਕਤੀ ਸਵਰਗਵਾਸੀ ਗੁਰਦਿਆਲ ਸਿੰਘ ਢਿੱਲੋਂ ਸਨ।

**ਮੁਫ਼ਤ ਵਿਦਿਆ**— ਅਕੈਡਮੀ ਵਿਚ 50 ਪ੍ਰਤੀਸ਼ਤ ਬੱਚਿਆਂ ਨੂੰ ਬਿਲਕੁਲ ਮੁਫ਼ਤ ਵਿਦਿਆ ਦਿੱਤੀ ਜਾਂਦੀ ਹੈ ਅਰਥਾਤ ਉਨ੍ਹਾਂ ਤੋਂ ਰਿਹਾਇਸ਼, ਖਾਣਾ ਅਤੇ ਫ਼ੀਸ ਦਾ ਕੋਈ ਪੈਸਾ ਨਹੀਂ ਲਿਆ ਜਾਂਦਾ। ਇਹ ਸਹੂਲਤ ਸੇਵਾ ਕਰ ਰਹੇ ਸੈਨਿਕਾਂ ਜਾਂ ਸਾਬਕਾ ਫ਼ੌਜੀਆਂ ਦੇ ਅਤੇ ਅਰਧ-ਸੈਨਿਕਾ ਬਲਾਂ ਦੇ ਬੱਚਿਆਂ ਨੂੰ ਪ੍ਰਦਾਨ ਕੀਤੀ ਜਾਂਦੀ ਹੈ। ਸੈਨਿਕ ਅਤੇ ਅਰਧ-ਸੈਨਿਕ ਅਫ਼ਸਰਾਂ ਦੇ

ਬੱਚਿਆਂ ਪਾਸੋਂ 50 ਪ੍ਰਤੀਸ਼ਤ ਖਰਚਾ ਲਿਆ ਜਾਂਦਾ ਹੈ ਅਤੇ ਉਨ੍ਹਾਂ ਲਈ 10 ਪ੍ਰਤੀਸ਼ਤ ਸੀਟਾਂ ਰਾਖਵੀਆਂ ਰੱਖੀਆਂ ਗਈਆਂ ਹਨ । 5 ਪ੍ਰਤੀਸ਼ਤ ਸੀਟਾਂ ਉਨ੍ਹਾਂ ਪੰਜਾਬੀਆਂ ਦੇ ਬੱਚਿਆਂ ਲਈ ਰਾਖਵੀਆਂ ਰੱਖੀਆਂ ਗਈਆਂ ਹਨ ਜੋ ਬਾਹਰਲੇ ਦੇਸ਼ਾਂ ਵਿਚ ਜਾ ਵਸੇ ਹਨ। ਬਾਕੀ ਸੀਟਾਂ ਆਮ ਲੋਕਾਂ ਲਈ ਹਨ। ਉੱਪਰ ਦਸੇ ਹਰ ਵਰਗ ਵਿਚ 80 ਪ੍ਰਤੀਸ਼ਤ ਸੀਟਾਂ ਪੇਂਡੂ ਬੱਚਿਆਂ ਲਈ ਰਾਖਵੀਆਂ ਹਨ।

**ਉਦੇਸ਼ ਤੇ ਮੰਤਵ**– ਅਕੈਡਮੀ ਵਿਚ ਪੁਰਾਣੀ ਭਾਰਤੀ ਸੰਸਕ੍ਰਿਤੀ, ਗੁਰੂ ਸਾਹਿਬਾਨਾਂ ਵੱਲੋਂ ਦਰਸਾਏ ਗਏ ਮਾਰਗ ਅਤੇ ਆਧੁਨਿਕ ਵਿਦਿਆ ਦੇ ਸੁਮੇਲ ਨੂੰ ਮੁੱਖ ਫੋਕਸ ਬਿੰਦੂ ਵੱਜੋਂ ਚੁਣਿਆ ਗਿਆ ਅਤੇ ਹੇਠ ਲਿਖੇ ਉਦੇਸ਼ ਅਤੇ ਮੰਤਵ ਉਲੀਕੇ ਗਏ :-

1. ਬੱਚਿਆਂ ਵਿਚ ਚੰਗੇ ਨੇਤਾ ਦੇ ਗੁਣ ਪੈਦਾ ਕਰਨਾ, ਚੰਗਾ ਆਚਰਣ ਪੈਦਾ ਕਰਨਾ ਅਤੇ ਅਨੁਸ਼ਾਸਨ ਦੀ ਭਾਵਨਾ ਪੈਦਾ ਕਰਨਾ ਤਾਂ ਜੋ ਉਹ ਆਪਣੀ ਜ਼ਿੰਦਗੀ ਵਿਚ ਬਿਹਤਰ ਇਨਸਾਨ ਵੱਜੋਂ ਵਿਚਰਣ ਅਤੇ ਦੇਸ਼ ਤੇ ਕੌਮ ਦੀ ਲਗਨ, ਤਿਆਗ ਅਤੇ ਵਿਲਖੱਣਤਾ ਨਾਲ ਸੇਵਾ ਕਰਨ।
2. ਸੀਨੀਅਰ ਸੈਕੰਡਰੀ (ਦਸ+ਦੋ ਪ੍ਰਨਾਲੀ) ਦੀ ਵਿਗਿਆਨਕ ਢੰਗ ਨਾਲ ਸਿੱਖਿਆ ਦੇਣਾ।
3. ਬੱਚਿਆਂ ਦਾ ਸਰਬਪੱਖੀ ਵਿਕਾਸ ਕਰਨਾ ਤਾਂ ਜੋ ਉਹ ਹਰ ਖੇਤਰ ਵਿਚ ਨਿਪੁੰਨ ਵਿਅਕਤੀ ਬਣ ਸਕਣ।
4. ਵਿਦਿਆਰਥੀਆਂ ਨੂੰ ਉੱਚੇ ਅਹੁਦਿਆਂ ਲਈ ਤਿਆਰ ਕਰਨਾ।
5. ਬੱਚਿਆਂ ਵਿਚ ਨੈਤਿਕ, ਸਦਾਚਾਰੀ ਅਤੇ ਨੇਕ-ਸੀਰਤ ਵਾਲੇ ਗੁਣ ਪੈਦਾ ਕਰਨਾ ਅਤੇ ਉਨ੍ਹਾਂ ਨੂੰ ਆਪਣੇ ਸਭਿਆਚਾਰਕ ਵਿਰਸੇ ਤੋਂ ਜਾਣੂੰ ਕਰਵਾਉਣਾ।
6. ਬੱਚਿਆਂ ਨੂੰ ਖੇਡਾਂ, ਘੋੜ ਦੌੜ, ਤੈਰਾਕੀ, ਟ੍ਰੈਕਿੰਗ ਅਤੇ ਹਾਈਕਿੰਗ ਵਰਗੀਆਂ ਸਹੂਲਤਾਂ ਪ੍ਰਦਾਨ ਕਰਨਾ, ਉਨ੍ਹਾਂ ਨੂੰ ਚੰਗੀ ਸਿਖਲਾਈ ਦੇਣਾ ਤਾਂ ਜੋ ਉਹ ਇਨ੍ਹਾਂ ਖੇਤਰਾਂ ਵਿਚ ਦੇਸ਼ ਅਤੇ ਬਦੇਸ਼ ਵਿਚ ਉੱਚੀਆਂ ਮੱਲਾਂ ਮਾਰਨ।

**ਇਮਾਰਤ**– ਅਕੈਡਮੀ ਦੀ ਵਿਸ਼ਾਲ ਇਮਾਰਤ ਪੁਰਾਤਨ ਅਤੇ ਨਵੀਨ ਆਰਕੀਟੈਕਚਰ ਦਾ ਸੁਮੇਲ ਪ੍ਰਗਟਾਉਂਦੀ ਹੈ। ਵਧੀਆ ਤਰਤੀਬ ਬੱਧ ਅਤੇ ਫ਼ੈਲੀ ਹੋਈ ਇਮਾਰਤ ਇੱਟਾਂ ਅਤੇ ਪੱਥਰ ਦੀ ਬਣੀ ਕਲਾ ਦਾ ਖ਼ੂਬਸੂਰਤ ਨਮੂਨਾ ਹੈ। ਵਿਦਿਆਰਥੀਆਂ ਲਈ ਤਿੰਨ ਹੋਸਟਲ ਹਨ ਜੋ ਸਤਲੁਜ ਹਾਊਸ, ਬਿਆਸ ਹਾਊਸ ਅਤੇ ਰਾਵੀ ਹਾਊਸ ਦੇ ਨਾਂ ਨਾਲ ਜਾਣੇ ਜਾਂਦੇ ਹਨ। ਅਧਿਆਪਕਾਂ ਲਈ ਨਵੀਨਤਮ ਢੰਗ ਨਾਲ ਉਸਾਰੀਆਂ ਹੋਈਆਂ ਸਹੂਲਤਾਂ ਭਰਪੂਰ ਕੋਠੀਆਂ ਉਪਲਬਧ ਹਨ। ਇਮਾਰਤ ਦਾ ਵਿਸ਼ਾਲ ਪ੍ਰਬੰਧਕੀ ਵਿੰਗ, ਕਲਾਸ ਰੂਮ ਅਤੇ ਵਿਗਿਆਨ ਪ੍ਰਯੋਗਸ਼ਾਲਾ ਵੇਖਣਯੋਗ ਹਨ। ਵਿਦਿਆਰਥੀਆਂ ਦੇ ਖਾਣਾ ਖਾਣ ਲਈ ਬਣੀ ਮੈੱਸ, ਖਾਣਾ ਬਣਾਉਣ ਵਾਲੇ ਸਵੈਚਾਲਕ ਯੰਤਰ, ਪਾਣੀ ਦੇ ਹੀਟਰ, ਕੂਲਰ, ਗੈਸ, ਰੈਫ਼ਰੀਜਰੇਟਰ ਅਤੇ ਡੀਪ ਫ਼ਰੀਜ਼ਰ ਨਾਲ ਪੂਰੀ ਤਰ੍ਹਾਂ ਲੈਸ ਹੈ। ਇਸ ਵਿਚ ਇਕੋ ਵਾਰ ਇਕ ਹਜ਼ਾਰ ਵਿਦਿਆਰਥੀ ਖਾਣਾ ਖਾ ਸਕਦੇ ਹਨ।

**ਬਾਗ਼ ਤੇ ਫਾਰਮ**– ਇਸ ਅਕੈਡਮੀ ਦਾ ਆਪਣਾ ਬਹੁਤ ਵੱਡਾ ਬਾਗ ਅਤੇ ਖੇਤੀਬਾੜੀ ਫਾਰਮ ਹੈ । ਇਥੇ ਅੰਬ, ਸੰਤਰਾ, ਨਿੰਬੂ, ਅਮਰੂਦ ਅਤੇ ਪਪੀਤਾ ਆਦਿ ਦੀ ਪੈਦਾਵਾਰ ਬੜੇ ਚੰਗੇ ਢੰਗ ਨਾਲ ਕੀਤੀ ਜਾਂਦੀ ਹੈ। ਲਹਿਲਹਾਉਂਦੇ ਹੋਏ ਦਰਖ਼ਤ ਅਤੇ ਫੁੱਲਾਂ ਨਾਲ ਲੱਦੀਆਂ ਵੇਲਾਂ ਹਰ ਆਉਣ ਵਾਲੇ ਵਿਅਕਤੀ ਦਾ ਨਿੱਘਾ ਸਵਾਗਤ ਕਰਦੀਆਂ ਹਨ । ਸਜਾਵਟ ਲਈ ਅੰਦਰ ਤੇ ਬਾਹਰ ਲਾਉਣ ਵਾਲੇ ਪੌਦਿਆਂ ਦੀ ਅਕੈਡਮੀ ਦੀ ਆਪਣੀ ਨਰਸਰੀ ਹੈ।

**ਵਿਦਿਅਕ ਪੱਖ**– ਇਹ ਅਕੈਡਮੀ ਆਲ ਇੰਡੀਆ ਸੀਨੀਅਰ ਸੈਕੰਡਰੀ ਬੋਰਡ ਆਫ਼ ਐਜੂਕੇਸ਼ਨ, ਨਵੀ ਦਿੱਲੀ ਨਾਲ ਸਬੰਧਤ ਹੈ। ਇਹ ਬੱਚਿਆਂ ਨੂੰ ਸੀਨੀਅਰ ਸੈਕੰਡਰੀ ਪ੍ਰੀਖਿਆ ਲਈ ਤਿਆਰ ਕਰਦੀ ਹੈ। ਇਸ ਵਿਚ ਬਾਰ੍ਹਵੀਂ ਜਮਾਤ ਤਕ (ਦਸ+ਦੋ ਪ੍ਰਨਾਲੀ ਦੀ ਵਿਦਿਆ ਅਧੀਨ) ਮੈਡੀਕਲ, ਨਾਨਮੈਡੀਕਲ, ਕਾੱਮਰਸ ਅਤੇ ਆਰਟਸ ਦੇ ਵਿਸ਼ੇ ਪੜ੍ਹਾਏ ਜਾਂਦੇ ਹਨ। ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਹੈ ਪਰ ਹਿੰਦੀ ਅਤੇ ਪੰਜਾਬੀ ਲਾਜ਼ਮੀ ਵਿਸ਼ੇ ਵੱਜੋਂ ਪੜ੍ਹਾਈ ਜਾਂਦੀ ਹੈ।

**ਖੇਡਾਂ ਅਤੇ ਵਿਸ਼ੇਸ਼ ਰੁਚੀਆਂ**– ਅਕੈਡਮੀ ਵਿਚ ਸਿਲੇਬਸ ਦੀ ਪੜ੍ਹਾਈ ਦੇ ਨਾਲ ਨਾਲ ਬੱਚਿਆਂ ਦੇ ਸਰਬਪੱਖੀ ਵਿਕਾਸ, ਖ਼ਾਸ ਕਰ ਕੇ ਸਰੀਰਕ ਅਤੇ ਮਾਨਸਿਕ ਵਿਕਾਸ ਲਈ ਫਾਈਨ ਆਰਟਸ, ਬੁੱਤ ਤਰਾਸ਼ੀ, ਲੱਕੜ ਤਰਾਸ਼ੀ, ਮੀਨਾਕਾਰੀ, ਮੋਟਰ ਰੀਪੇਅਰ, ਜਿਮਨਾਸਟਿਕ, ਤੈਰਾਕੀ, ਹਾਈਕਿੰਗ, ਟਰੈਕਿੰਗ, ਐਨ. ਸੀ.ਸੀ. ਅਤੇ ਬਾਗ਼ਬਾਨੀ ਵਰਗੀਆਂ ਵਿਸ਼ੇਸ਼ ਰੁਚੀਆਂ ਦੀ ਸਿਖਲਾਈ ਦਾ ਪ੍ਰਬੰਧ ਵੀ ਕੀਤਾ ਗਿਆ ਹੈ। ਬੱਚਿਆਂ ਵਿਚ ਪਬਲਿਕ ਸਪੀਕਿੰਗ ਦੀ ਸਿਖਲਾਈ ਸਮੇਤ ਹਰ ਹਫ਼ਤੇ ਲਾਜ਼ਮੀ ਵਾਦ-ਵਿਵਾਦ ਪ੍ਰਤਿਯੋਗਤਾਵਾਂ, ਭਾਸ਼ਨ ਪ੍ਰਤਿਯੋਗਤਾਵਾਂ ਅਤੇ ਸੈਮੀਨਾਰ ਕਰਵਾਏ ਜਾਂਦੇ ਹਨ। ਅਕੈਡਮੀ ਦੇ ਹਰ ਬੱਚੇ ਲਈ ਫੁਟਬਾਲ, ਹਾਕੀ, ਕ੍ਰਿਕੇਟ, ਟੈਨਿਸ ਜਾਂ ਹੋਰ ਕਿਸੇ ਇਕ ਖੇਡ ਵਿਚ ਹਿੱਸਾ ਲੈਣਾ ਲਾਜ਼ਮੀ ਹੈ। ਬੱਚਿਆਂ ਦੀ ਸਰੀਰਕ ਸਿੱਖਿਆ ਅਤੇ ਕਸਰਤ ਵਲ ਖ਼ਾਸ ਧਿਆਨ ਦਿੱਤਾ ਜਾਂਦਾ ਹੈ।

**ਦਾਖ਼ਲਾ**– ਅਕੈਡਮੀ ਵਿਚ ਦਾਖ਼ਲਾ ਤੀਜੀ ਜਮਾਤ ਤੋਂ ਸ਼ੁਰੂ ਹੁੰਦਾ ਹੈ। ਇਸ ਵਿਚ 7 ਤੋਂ 10 ਸਾਲ ਦੀ ਉਮਰ ਦੇ ਬੱਚਿਆਂ ਨੂੰ ਦਾਖ਼ਲ ਕੀਤਾ ਜਾਂਦਾ ਹੈ। ਦਾਖ਼ਲਾ ਕਾਬਲੀਅਤ ਅਤੇ ਉੱਤਮਤਾ ਨੂੰ ਮੁੱਖ ਰਖ ਕੇ ਲਿਖਤੀ ਟੈਸਟ ਅਤੇ ਇੰਟਰਵਿਊ ਦੇ ਆਧਾਰ ਤੇ ਕੀਤਾ ਜਾਂਦਾ ਹੈ। ਸੀਟਾਂ ਦੀ ਵੰਡ ਉੱਪਰ ਦੱਸੀ ਵਿਧੀ ਅਨੁਸਾਰ ਹੁੰਦੀ ਹੈ।

**ਸਟਾਫ਼**– ਅਕੈਡਮੀ ਵਿਚ 30 ਤੋਂ ਵੱਧ ਅਧਿਆਪਕ ਅਤੇ ਲਗਭਗ 100 ਹੋਰ ਕਰਮਚਾਰੀ ਹਨ। ਅਧਿਆਪਕਾਂ ਦੀ ਨਿਯੁਕਤੀ ਯੋਗਤਾ ਅਤੇ ਉੱਤਮਤਾ ਦੇ ਆਧਾਰ ਤੇ ਕੀਤੀ ਜਾਂਦੀ ਹੈ। ਬਾਕੀ ਕਰਮਚਾਰੀਆਂ ਵਿਚ ਸਾਬਕਾ ਫ਼ੌਜੀਆਂ ਨੂੰ ਪਹਿਲ ਦਿੱਤੀ ਜਾਂਦੀ ਹੈ। ਅਧਿਆਪਕਾਂ ਦੇ ਦੋ ਬੱਚਿਆਂ ਨੂੰ ਮੁਫ਼ਤ ਵਿਦਿਆ ਦੀ ਸਹੂਲਤ ਪ੍ਰਦਾਨ ਕੀਤੀ ਗਈ ਹੈ।

ਇਹ ਅਕੈਡਮੀ ਸਿਰਫ਼ ਇਕ ਪਬਲਿਕ ਸਕੂਲ ਹੀ ਨਹੀਂ ਸਗੋਂ ਇਹ ਇਸ ਮਹਾਨ ਮਿਸ਼ਨ ਨੂੰ ਲੈ ਕੇ ਖੋਲ੍ਹੀ ਗਈ ਹੈ ਕਿ ਪੇਂਡੂ ਅਤੇ ਸੈਨਿਕਾਂ ਦੇ ਬੱਚੇ ਆਪਣੀ ਪੇਂਡੂ ਸਭਿਅਤਾ ਨੂੰ ਵਿਗਿਆਨਿਕ ਦ੍ਰਿਸ਼ਟੀਕੋਣ ਦੀ ਪੁੱਠ ਚੜ੍ਹਾਉਣ ਤਾਂ ਜੋ ਉਹ ਸਮਾਜ ਦੀ ਅਗਲੀ ਕਤਾਰ ਵਿਚ ਖੜ੍ਹੇ ਸਕਣ । ਇਸ ਕਾਰਜ ਨੂੰ

ਨੇਪਰੇ ਚਾੜ੍ਹਨ ਲਈ ਪੰਜਾਬ ਡਿਫ਼ੈਂਸ ਸਿਕਿਉਰਟੀ ਰੀਲੀਫ਼ ਫ਼ੰਡ ਕਮੇਟੀ ਨੇ ਅਕੈਡਮੀ ਦੀ ਉਸਾਰੀ ਲਈ ਤਿੰਨ ਕਰੋੜ ਦੀ ਮਾਲੀ ਸਹਾਇਤਾ ਦਿੱਤੀ ਅਤੇ ਇੰਨੀ ਹੀ ਰਕਮ ਪੰਜਾਬ ਸਰਕਾਰ ਨੇ ਗ੍ਰਾਂਟ ਵੱਜੋਂ ਦਿੱਤੀ । ਭਾਰਤੀ ਰੱਖਿਆ ਸੇਵਾ ਵਿਭਾਗ ਵੱਲੋਂ ਮਾਲੀ ਸਹਾਇਤਾ ਤੋਂ ਇਲਾਵਾ ਅਕੈਡਮੀ ਵਿਚ ਸੀ.ਐਸ.ਡੀ. ਕੰਟੀਨ ਦੀ ਸਹੂਲਤ ਉਪਲਬਧ ਕਰਵਾਈ ਗਈ ਹੈ ਜਿਸ ਵਿਚੋਂ ਕਰਮਚਾਰੀ ਅਤੇ ਵਿਦਿਆਰਥੀ ਸਸਤੇ ਦਰਾਂ ਤੇ ਰੋਜ਼ਾਨਾ ਵਰਤੋਂ ਦੀਆਂ ਵਸਤਾਂ ਖਰੀਦ ਸਕਦੇ ਹਨ। ਇਸ ਅਕੈਡਮੀ ਤੋਂ ਪੰਜਾਬੀਆਂ ਨੂੰ ਬਹੁਤ ਵੱਡੀ ਆਸ ਹੈ।

–ਪ੍ਰੋ. ਪ੍ਰਕਾਸ਼ ਸਿੰਘ

**ਦਸ਼ਮੇਸ਼ ਨਗਰ** : ਅੰਮ੍ਰਿਤਸਰ ਜ਼ਿਲ੍ਹੇ ਦੀ ਬਾਬਾ ਬਕਾਲਾ ਤਹਿਸੀਲ ਦਾ ਇਹ ਪਿੰਡ ਜੰਡਿਆਲਾ ਗੁਰੂ ਰੇਲਵੇ ਸਟੇਸ਼ਨ ਤੋਂ 8 ਕਿ.ਮੀ.(5 ਮੀਲ) ਦੀ ਦੂਰੀ ਤੇ ਸਥਿਤ ਹੈ। ਇਹ ਪੱਕੀਆਂ ਸੜਕਾਂ ਰਾਹੀਂ ਬਟਾਲਾ, ਤਰਨਤਾਰਨ, ਅੰਮ੍ਰਿਤਸਰ ਅਤੇ ਮਲੋਵਾਲ ਨਾਲ ਜੁੜਿਆ ਹੋਇਆ ਹੈ। ਪਿੰਡ ਦੇ ਮੁੱਢ ਸਬੰਧੀ ਕਿਹਾ ਜਾਂਦਾ ਹੈ ਕਿ ਸੋਹੀਆਂ ਪਿੰਡ ਵਿਚ ਇਕ ਬਹੁਤ ਦਲੇਰ ਵਿਅਕਤੀ ਲੱਲਾ ਰਹਿੰਦਾ ਸੀ। ਉਸ ਦੀ ਬਹਾਦਰੀ ਅਤੇ ਵਫ਼ਾਦਾਰੀ ਤੋਂ ਖੁਸ਼ ਹੋ ਕੇ ਉਸ ਸਮੇਂ ਦੇ ਹਾਕਮ ਨੇ 1808 ਈ. ਵਿਚ ਉਸ ਨੂੰ 'ਘੋੜਾ ਫੇਰ ਲੈਣ' ਦਾ ਇਨਾਮ ਦਿੱਤਾ। ਇਸ ਤਰ੍ਹਾਂ ਇਸ ਨੇ 886 ਹੈਕਟੇਅਰ ਜ਼ਮੀਨ ਤੇ ਕਬਜ਼ਾ ਕਰ ਲਿਆ ਅਤੇ ਇਕ ਟਿੱਬੇ ਉੱਤੇ ਲਲ੍ਹੇਵਾਲ ਪਿੰਡ ਦਾ ਮੁੱਢ ਬੰਨ੍ਹਿਆ । ਇਹ ਨਾਂ ਵਿਗੜਦਾ ਹੋਇਆ 'ਲੋਲਾ' ਹੀ ਰਹਿ ਗਿਆ ਅਤੇ ਅੱਜਕੱਲ੍ਹ 'ਦਸ਼ਮੇਸ਼ ਨਗਰ' ਦੇ ਨਾਂ ਨਾਲ ਪ੍ਰਸਿੱਧ ਹੈ।

ਪਿੰਡ ਦੇ ਬਾਨੀ ਲੱਲੇ ਦੇ ਚਾਰ ਪੁੱਤਰ - ਹੰਦਾਲ, ਦੋਨਾ, ਬਾਘਾ ਅਤੇ ਮੱਲ੍ਹਣ ਸਨ। ਇਨ੍ਹਾਂ ਦੇ ਨਾਂ ਤੇ ਪਿੰਡ ਵਿਚ ਚਾਰ ਪੱਤੀਆਂ ਹਨ। ਇਸ ਪਿੰਡ ਵਿਚ ਜੱਟਾਂ ਦੇ ਸੋਹੀ ਗੋਤ ਦੇ ਬਹੁਤੇ ਵਸਨੀਕ ਹਨ। ਇਥੇ ਤਰਖਾਣ, ਲੋਹਾਰ, ਸੁਨਿਆਰੇ, ਜੁਲਾਹੇ, ਅਰੋੜੇ, ਨਾਈ, ਬੈਰਾਗੀ ਅਤੇ ਮਜ਼੍ਹਬੀ ਸਿੱਖ ਵੀ ਰਹਿੰਦੇ ਹਨ। ਇਸ ਪਿੰਡ ਵਿਚ ਤਿੰਨ ਗੁਰਦੁਆਰੇ, ਇਕ ਠਾਕੁਰਦੁਆਰਾ ਅਤੇ ਇਕ ਮੁਸਲਮਾਨ ਫਕੀਰ 'ਮੀਆਂ ਰਾਂਝੇ' ਦਾ ਮਜ਼ਾਰ ਹੈ। ਮਜ਼ਾਰ ਤੇ ਹਰ ਵੀਰਵਾਰ ਮੁਸਲਮਾਨ ਦੀਵਾ ਬਾਲਦੇ ਹਨ।

ਇਸ ਪਿੰਡ ਦਾ ਕੁੱਲ ਰਕਬਾ 886 ਹੈਕਟੇਅਰ ਹੈ।

ਹ. ਪੁ.–ਡਿ.ਸੈਂ. ਹੈਂ. ਬੁ.-ਅੰਮ੍ਰਿਤਸਰ;ਪੰ. ਟ੍ਰਿ. 11.2.84

**ਦਸ਼ਰਥ** : ਅਜੁੱਧਿਆ ਦਾ ਇਹ ਰਾਜਾ ਸ੍ਰੀ ਰਾਮ ਚੰਦਰ ਦਾ ਪਿਤਾ ਅਤੇ ਇਕਸ਼ਵਾਕੂ ਦੀ ਬੰਸ ਦੇ ਰਾਜਾ ਅਜ ਦਾ ਪੁੱਤਰ ਸੀ। ਕੌਸ਼ਲਿਆ, ਕੈਕੇਯੀ ਅਤੇ ਸੁਮਿਤ੍ਰਾ ਇਸ ਦੀਆਂ ਤਿੰਨ ਪਤਨੀਆਂ ਸਨ। ਬੇਔਲਾਦ ਹੋਣ ਕਰ ਕੇ ਇਸ ਨੇ ਅਸ਼੍ਵਮੇਧ ਯੱਗ ਕੀਤਾ। ਇਸ ਯੱਗ ਉਪਰੰਤ ਤਿੰਨਾਂ ਰਾਣੀਆਂ ਤੋਂ ਦਸ਼ਰਥ ਦੇ ਘਰ ਚਾਰ ਪੁੱਤਰ ਹੋਏ । ਕੌਸ਼ਲਿਆ ਨੇ ਰਾਮ, ਕੈਕੇਯੀ ਨੇ ਭਰਤ ਅਤੇ ਸੁਮਿਤ੍ਰਾ ਨੇ ਲਛਮਣ ਅਤੇ ਸ਼ਤਰੂਘਨ ਨੂੰ ਜਨਮ ਦਿੱਤਾ।

ਸ੍ਰੀ ਰਾਮ, ਭਗਵਾਨ ਵਿਸ਼ਨੂੰ ਦੇ ਅੱਧੇ ਅੰਸ਼, ਭਰਤ ਚੌਥੇ ਅੰਸ਼ ਅਤੇ ਲਕਸ਼ਮਣ ਤੇ ਸ਼ਤਰੂਘਨ ਬਾਕੀ ਦੇ ਚੌਥੇ ਅੰਸ਼ ਦਾ ਅਵਤਾਰ ਮੰਨੇ ਜਾਂਦੇ ਹਨ। ਰਾਮਾਇਣ ਵਿਚ ਵਿਸ਼ਨੂੰ ਜੀ ਦੇ ਇਸ ਅਵਤਾਰ ਸਬੰਧੀ ਲਿਖਿਆ ਹੈ ਕਿ ਵਿਸ਼ਨੂੰ ਜੀ ਨੇ ਦੇਵਤਿਆਂ ਨਾਲ ਇਕਰਾਰ ਕੀਤਾ ਕਿ ਉਹ ਮਨੁੱਖੀ ਰੂਪ ਧਾਰ ਕੇ ਰਾਵਣ ਦਾ ਨਾਸ਼ ਕਰਨਗੇ। ਉਨ੍ਹਾਂ ਨੇ ਦਸ਼ਰਥ ਨੂੰ ਆਪਣਾ ਮਾਨਵ ਪਿਤਾ ਚੁਣਿਆ। ਸੰਤਾਨ ਪ੍ਰਾਪਤੀ ਲਈ ਜਦੋਂ ਰਾਜਾ ਯੱਗ ਕਰ ਰਿਹਾ ਸੀ ਤਾਂ ਅਗਨੀ ਵਿਚੋਂ ਇਕ ਦਿੱਬ ਪ੍ਰਾਣੀ ਪ੍ਰਗਟ ਹੋਇਆ ਅਤੇ ਰਾਜੇ ਨੂੰ ਇਕ ਅੰਮ੍ਰਿਤ ਦਾ ਭਰਿਆ ਪਿਆਲਾ ਰਾਣੀਆਂ ਨੂੰ ਪਿਲਾਉਣ ਲਈ ਦਿੱਤਾ। ਦਸ਼ਰਥ ਨੇ ਅੱਧਾ ਪਿਆਲਾ ਕੌਸ਼ਲਿਆ ਅਤੇ ਬਾਕੀ ਦਾ ਅੱਧਾ ਦੂਜੀਆਂ ਦੋਹਾਂ ਰਾਣੀਆਂ ਸੁਮਿਤ੍ਰਾ ਅਤੇ ਕੈਕੇਯੀ ਨੂੰ ਦੇ ਦਿੱਤਾ। ਸਿੱਟੇ ਵੱਜੋਂ ਤਿੰਨੇ ਰਾਣੀਆਂ ਗਰਭਵਤੀ ਹੋ ਗਈਆਂ ਅਤੇ ਉਨ੍ਹਾਂ ਦੀ ਸੰਤਾਨ ਵਿਚ ਉਸ ਹਿਸਾਬ ਨਾਲ ਹੀ ਦੈਵੀ ਅੰਸ਼ ਮੂਰਤੀਮਾਨ ਹੋਇਆ ਜਿਸ ਹਿਸਾਬ ਨਾਲ ਉਨ੍ਹਾਂ ਨੇ ਅੰਮ੍ਰਿਤ ਪੀਤਾ ਸੀ।

ਯੱਗ ਕਰਨ ਤੋਂ ਪਹਿਲਾਂ ਇਕ ਵਾਰ ਰਾਜਾ ਦਸ਼ਰਥ ਸ਼ਿਕਾਰ ਖੇਡਣ ਗਿਆ ਤਾਂ ਇਸ ਨੇ ਸ਼ਬਦ ਬੇਧੀ ਤੀਰ ਨਾਲ ਅੰਧ ਮੁਨੀ ਦੇ ਪੁੱਤਰ ਸਰਵਣ ਨੂੰ ਹਿਰਨ ਸਮਝ ਕੇ ਮਾਰ ਦਿੱਤਾ। ਇਸ ਤੇ ਅੰਧ ਮੁਨੀ ਨੇ ਦਸ਼ਰਥ ਨੂੰ ਸਰਾਪ ਦਿੱਤਾ ਕਿ ਇਸ ਨੂੰ ਵੀ ਉਸ ਦੇ ਵਾਂਗ ਪੁੱਤਰ ਵਿਯੋਗ ਵਿਚ ਹੀ ਪ੍ਰਾਣ ਤਿਆਗਣੇ ਪੈਣ। ਇਸ ਸਰਾਪ ਤੋਂ ਦੁਖੀ ਹੋ ਕੇ ਰਾਜਾ ਦਸ਼ਰਥ ਘਰ ਆਇਆ । ਬਾਅਦ ਵਿਚ ਕੈਕੇਯੀ ਦੇ ਤ੍ਰੀਆਜਾਲ ਵਿਚ ਫਸ ਕੇ ਰਾਜਾ ਦਸ਼ਰਥ ਨੇ ਸ੍ਰੀ ਰਾਮ ਨੂੰ 14 ਸਾਲ ਲਈ ਬਨਵਾਸ ਦਾ ਹੁਕਮ ਤਾਂ ਦੇ ਦਿੱਤਾ ਪਰ ਆਪ ਮਗਰੋਂ ਪੁੱਤਰ ਵਿਯੋਗ ਨਾ ਸਹਿ ਸਕਣ ਕਾਰਨ ਆਪਣੇ ਪ੍ਰਾਣ ਤਿਆਗ ਦਿੱਤੇ।

ਹ. ਪੁ.–ਚ. ਕੋ.:206; ਹਿੰ. ਮਿ. ਕੋ.:279; ਬਾਲਮੀਕੀ ਰਾਮਾਇਣ (ਪੰਜਾਬੀ ਅਨੁਵਾਦ)

**ਦਸਵੰਧ** : ਦਸਵੰਧ ਤੋਂ ਭਾਵ ਹੈ ਆਮਦਨ ਦਾ ਦਸਵਾਂ ਹਿੱਸਾ ਜੋ ਕਿਸੇ ਧਾਰਮਿਕ ਕਾਰਜ ਲਈ ਜਾਂ ਪੁੰਨ ਦਾਨ ਵੱਜੋਂ ਦਿੱਤਾ ਜਾਵੇ। ਦਸਵੰਧ ਕੱਢਣਾ ਗੁਰਮਤਿ ਜੀਵਨ ਸ਼ੈਲੀ ਦਾ ਇਕ ਵਿਸ਼ੇਸ਼ ਲੱਛਣ ਹੈ।

ਗੁਰੂ ਦੇ ਹਜ਼ੂਰ ਵਿਚ ਭੇਟਾ ਅਰਪਣ ਕਰਨ ਦੀ ਪ੍ਰਥਾ ਭਾਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ ਪਰ ਸਿੱਖਾਂ ਵਿਚ ਦਸਵੰਧ ਕੱਢਣ ਦੀ ਰੀਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਪ੍ਰਚਲਿਤ ਹੋਈ।

ਦਸਵੰਧ ਇਕੱਠਾ ਕਰਨ ਲਈ ਗੁਰੂ ਸਾਹਿਬ ਵੱਲੋਂ ਮਸੰਦ ਨਿਯੁਕਤ ਕੀਤੇ ਗਏ ਸਨ ਜੋ ਗੁਰਸਿੱਖਾਂ ਦੇ ਘਰੀਂ ਜਾ ਕੇ ਦਸਵੰਧ ਇਕੱਠਾ ਕਰਦੇ ਅਤੇ ਅੱਗੇ ਗੁਰੂ ਜੀ ਤਕ ਪਹੁੰਚਾਉਂਦੇ ਸਨ। ਦਸਵੰਧ ਪੈਸੇ ਟਕੇ ਜਾਂ ਕਿਸੇ ਵੀ ਵਸਤੂ ਦੇ ਰੂਪ ਵਿਚ ਹੋ ਸਕਦਾ ਸੀ। ਸਮਾਂ ਪਾ ਕੇ ਮਸੰਦ ਭ੍ਰਿਸ਼ਟਾਚਾਰੀ ਹੋ ਗਏ ਤੇ ਗੁਰੂ ਘਰ ਲਈ ਪ੍ਰਾਪਤ ਕੀਤੇ ਦਸਵੰਧ ਦੀ ਵਰਤੋਂ ਨਿੱਜੀ ਸੁਆਰਥਾਂ ਲਈ ਕਰਨ ਲੱਗ ਪਏ ਜਿਸ ਕਾਰਨ ਗੁਰੂ ਜੀ ਨੇ ਮਸੰਦ ਸੰਸਥਾ ਖਤਮ ਕਰ ਦਿੱਤੀ ਤੇ ਵਿਭਚਾਰੀ ਮਸੰਦਾਂ ਨੂੰ ਦੰਡ ਦਿੱਤਾ। ਮਸੰਦ ਸੰਸਥਾ ਭਾਵੇਂ ਖਤਮ ਹੋ ਗਈ ਪਰ ਸਿੱਖ ਆਪਣੀ ਨੇਕ ਕਮਾਈ ਵਿਚੋਂ ਇਕੱਠਾ ਕੀਤਾ ਦਸਵੰਧ ਗੁਰੂ ਜੀ ਤਕ ਖ਼ੁਦ ਹੀ ਪਹੁੰਚਦਾ ਕਰ ਦਿੰਦੇ ਸਨ।

ਦਸਾਂ ਨਹੁੰਆਂ ਦੀ ਸੁੱਚੀ ਕਿਰਤ ਕਮਾਈ ਵਿਚੋਂ ਧਾਰਮਿਕ ਕਾਰਜਾਂ ਜਾਂ ਪੁੰਨ ਦਾਨ ਲਈ ਹਿੱਸਾ ਕੱਢਣ ਦੀ ਰੀਤ ਕਾਫ਼ੀ ਪ੍ਰਾਚੀਨ ਹੈ ਤੇ ਇਹ ਦੁਨੀਆ ਦੇ ਅਨੇਕਾਂ ਮੱਤਾਂ ਵਿਚ ਪ੍ਰਚਲਿਤ ਹੈ। ਮੁਸਲਮਾਨ ਦਸਵੰਧ ਕੱਢਣ ਨੂੰ 'ਉਸ਼ਰ' ਕਹਿੰਦੇ ਹਨ।

ਹ. ਪੁ.–ਪੰ. ਲੋ. ਵਿ. ਕੋ.;ਮ.ਕੋ

**ਦਸੂਹਾ** : ਤਹਿਸੀਲ–ਇਹ ਹੁਸ਼ਿਆਰਪੁਰ ਜ਼ਿਲ੍ਹੇ ਦੀ

ਇਕ ਤਹਿਸੀਲ ਹੈ ਜਿਸ ਦੀ ਉੱਤਰ-ਪੂਰਬੀ ਅਤੇ ਪੱਛਮੀ ਸਰਹੱਦ ਬਿਆਸ ਦਰਿਆ ਬਣਾਉਂਦਾ ਹੈ। ਇਸ ਨਾਂ ਦਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ। ਇਸ ਤਹਿਸੀਲ ਦਾ ਦੱਖਣੀ ਹਿੱਸਾ ਬਹੁਤ ਉਪਜਾਊ ਮੈਦਾਨੀ ਪੱਟੀ ਹੈ। ਸ਼ਿਵਾਲਿਕ ਪਹਾੜੀਆਂ ਦੇ ਨਾਲ ਲਗਦਾ ਖੇਤਰ ਅਤੇ ਸ਼ਿਵਾਲਿਕ ਪਹਾੜੀਆਂ ਦਾ ਉੱਤਰੀ ਸਿਰਾ ਇਸ ਤਹਿਸੀਲ ਦੀ ਉੱਚ-ਭੂਮੀ ਬਣਾਉਂਦਾ ਹੈ। ਦਸੂਹੇ ਤੋਂ ਇਲਾਵਾ ਤਲਵਾੜਾ, ਮੁਕੇਰੀਆਂ ਅਤੇ ਟਾਂਡਾ ਇਸ ਤਹਿਸੀਲ ਦੇ ਹੋਰ ਪ੍ਰਸਿੱਧ ਸ਼ਹਿਰ ਹਨ।

ਆਬਾਦੀ - 3,40,485 (2001)

ਹ. ਪੁ.–ਇੰਪ. ਗ.ਇੰਡ 2:194; ਡਿ. ਸੈਂ. ਹੈਂ. ਬੁ.-ਹੁਸ਼ਿਆਰਪੁਰ

**ਦਸੂਹਾ** :ਸ਼ਹਿਰ–ਹੁਸ਼ਿਆਰਪੁਰ ਜ਼ਿਲ੍ਹੇ ਦੀ ਦਸੂਹਾ ਤਹਿਸੀਲ ਦਾ ਸਦਰ ਮੁਕਾਮ ਹੈ ਜਿਹੜਾ ਜਲੰਧਰ ਪਠਾਨਕੋਟ ਰੇਲਵੇ ਲਾਈਨ ਉੱਤੇ ਜਲੰਧਰ ਤੋਂ 56 ਕਿ.ਮੀ. (35 ਮੀਲ) ਦੂਰ ਵਾਕਿਆ ਹੈ। ਹੁਸ਼ਿਆਰਪੁਰ ਤੋਂ ਇਹ 41 ਕਿ.ਮੀ. (25.5 ਮੀਲ) ਦੂਰ ਸਥਿਤ ਹੈ।

ਦਸੂਹਾ ਇਕ ਪੁਰਾਤਨ ਸ਼ਹਿਰ ਹੈ। ਇਸ ਦਾ ਜ਼ਿਕਰ ਮਹਾਭਾਰਤ ਵਿਚ ਵੀ ਆਉਂਦਾ ਹੈ। ਮਹਾਭਾਰਤ ਅਨੁਸਾਰ ਇਹ ਰਾਜਾ ਵੀਰਤ ਦੀ ਰਾਜਧਾਨੀ ਸੀ ਅਤੇ ਇਸ ਦਾ ਪੁਰਾਣਾ ਨਾਂ 'ਵੀਰਤ ਦੀ ਨਗਰੀ' ਸੀ। ਸ਼ਹਿਰ ਦੀਆਂ ਉੱਘੜ ਦੁੱਘੜੀਆਂ ਗਲੀਆਂ ਤੇ ਥੇਹਾਂ ਦੀ ਹੋਂਦ ਇਸ ਸ਼ਹਿਰ ਦੀ ਪੁਰਾਤਨਤਾ ਦੀ ਗਵਾਹੀ ਦਿੰਦੇ ਹਨ। ਇਥੇ ਇਕ ਪੁਰਾਤਨ ਕਿਲਾ ਵੀ ਹੈ ਜਿਸ ਦਾ ਕਾਫ਼ੀ ਹਿੱਸਾ 1884 ਈ. ਵਿਚ ਗਿਰ ਗਿਆ ਸੀ । ਇਸ ਕਿਲੇ ਦਾ ਜ਼ਿਕਰ 'ਆਈਨ-ਇ-ਅਕਬਰੀ' ਵਿਚ ਵੀ ਆਇਆ ਹੈ। ਇਹ ਕਿਲਾ ਬਾਅਦ ਵਿਚ ਕੁਝ ਦੇਰ ਰਾਮਗੜ੍ਹੀਆਂ ਦਾ ਗੜ੍ਹ ਵੀ ਰਿਹਾ। ਸੰਨ 1817 ਤੋਂ ਇਹ ਕਿਲਾ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਵਿਚ ਸੀ । 14 ਸਾਲ ਮਹਾਰਾਜੇ ਦੇ ਕਬਜ਼ੇ ਵਿਚ ਰਹਿਣ ਉਪਰੰਤ ਮਹਾਰਾਜੇ ਨੇ ਕੁਝ ਪਿੰਡ ਤੇ ਇਹ ਕਿਲਾ ਤਾਰਾ ਸਿੰਘ ਨੂੰ ਦੇ ਦਿੱਤਾ ਸੀ। ਕਿਲੇ ਦੀ ਇਕ ਬੁਰਜੀ ਅੱਜਕੱਲ੍ਹ ਵੀ ਮੌਜੂਦ ਹੈ ਅਤੇ ਉਥੇ ਲੜਕੀਆਂ ਦਾ ਸਰਕਾਰੀ ਸਕੂਲ ਹੈ। ਕਿਲੇ ਤੋਂ ਇਲਾਵਾ ਇਥੇ ਇਕ ਪੁਰਾਣਾ ਖੂਹ ਅਤੇ ਤਲਾਅ ਹੈ। ਕਿਹਾ ਜਾਂਦਾ ਹੈ ਕਿ ਇਹ ਤਲਾਅ ਪਾਂਡਵਾਂ ਨੇ ਆਪਣੇ ਬਨਵਾਸ ਦੇ ਸਮੇਂ ਬਣਵਾਇਆ ਸੀ।

ਸੰਨ 1867 ਤੋਂ ਇਥੇ ਮਿਉਂਸਪਲ ਕਮੇਟੀ ਦੀ ਸਥਾਪਨਾ ਹੋਈ। ਹੁਣ ਸ਼ਹਿਰ ਵਿਚ ਲੜਕੀਆਂ ਦੇ ਸਰਕਾਰੀ ਹਾਈ ਸਕੂਲ ਤੋਂ ਇਲਾਵਾ ਸੈਕੰਡਰੀ ਸਕੂਲ, ਦੋ ਕਾਲਜ, ਸਿਵਲ ਹਸਪਤਾਲ ਤੇ ਹੋਰ ਜ਼ਰੂਰੀ ਸਰਕਾਰੀ ਅਦਾਰੇ ਮੌਜੂਦ ਹਨ।

ਆਬਾਦੀ – 20, 118 (2001)

ਹ. ਪੁ.–ਇੰਪ. ਗ. ਇੰਡ.11:194; ਡਿ. ਸੈਂ. ਹੈਂ. ਬੁ.-ਹੁਸ਼ਿਆਰਪੁਰ

**ਦਹਿਣੀ (ਗੁ.)** : ਰੂਪ ਨਗਰ ਜ਼ਿਲ੍ਹੇ ਦੀ ਅਨੰਦਪੁਰ ਸਾਹਿਬ ਤਹਿਸੀਲ ਵਿਚ ਕੀਰਤਪੁਰ ਸਾਹਿਬ ਤੋਂ ਬਿਲਾਸਪੁਰ ਨੂੰ ਜਾਣ ਵਾਲੀ ਸੜਕ ਉੱਪਰ ਵਾਕਿਆ ਗੁਰੂ ਹਰਿਗੋਬਿੰਦ ਸਾਹਿਬ ਨਾਲ ਸਬੰਧਤ ਇਕ ਇਤਿਹਾਸਕ ਪਿੰਡ ਹੈ। ਛੇਵੇਂ ਪਾਤਿਸ਼ਾਹ ਕੀਰਤਪੁਰ ਸਾਹਿਬ ਤੋਂ ਪਹਾੜੀ ਇਲਾਕਿਆਂ ਵੱਲ ਸ਼ਿਕਾਰ ਲਈ ਜਾਂਦੇ ਸਮੇਂ ਇਸ ਪਿੰਡ ਵਿਚ ਕਈ ਵਾਰ ਠਹਿਰੇ ਸਨ । ਇਥੋਂ ਦੇ ਵਸਨੀਕਾਂ ਦੀ ਸ਼ਰਧਾ, ਸੇਵਾ ਅਤੇ ਨੇਕਦਿਲੀ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਨੇ ਇਸ ਪਿੰਡ ਨੂੰ ਵਰ ਦਿੱਤਾ ਸੀ ਕਿ ਇਥੋਂ ਦੇ ਵਸਨੀਕ ਹਮੇਸ਼ਾ ਲੋੜਵੰਦਾਂ ਨੂੰ ਕੁਝ ਨਾ ਕੁੱਝ ਦੇਣ ਦੀ ਭਾਵਨਾ ਆਪਣੇ ਮਨਾਂ ਵਿਚ ਰਖਣਗੇ, ਕਿਸੇ ਤੋਂ ਖੋਹਣ ਜਾਂ ਲੈਣ ਦੀ ਲਾਲਸਾ ਨਹੀਂ ਹੋਵੇਗੀ। ਇਸੇ ਕਾਰਨ ਇਸ ਪਿੰਡ ਦਾ ਨਾਂ ਵੀ ਦਹਿਣੀ (ਦੇਹਣੀ) ਹੀ ਪ੍ਰਸਿੱਧ ਹੋਇਆ । ਗੁਰੂ ਜੀ ਦੀ ਯਾਦ ਵਿਚ ਇਥੇ 'ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ' ਬਣਿਆ ਹੋਇਆ ਹੈ।

ਇਸ ਪਿੰਡ ਦਾ ਰਕਬਾ 224 ਹੈਕਟੇਅਰ ਹੈ।

ਹ. ਪੁ.–ਮ. ਕੋ. 617; ਗੁਰ ਭਾਰੀ-ਪ੍ਰਿੰ. ਸਤਿਬੀਰ ਸਿੰਘ

**ਦਕਸ਼ ਪ੍ਰਜਾਪਤੀ** : ਭਾਰਤੀ ਮਿਥਿਹਾਸ ਵਿਚ ਵਰਣਿਤ ਪ੍ਰਜਾਪਤੀਆਂ ਵਿਚੋਂ ਪ੍ਰਮੁੱਖ ਗਿਣੇ ਜਾਂਦੇ ਇਸ ਪ੍ਰਜਾਪਤੀ ਦੀ ਉਤਪਤੀ ਬਾਰੇ ਵੱਖ ਵੱਖ ਪੁਰਾਣਾਂ ਵਿਚ ਵੱਖ ਵੱਖ ਮਤ ਪਾਏ ਜਾਂਦੇ ਹਨ । ਕਾਲਿਕਾ ਪੁਰਾਣ ਵਿਚ ਲਿਖਿਆ ਹੈ ਕਿ ਜਗਤ ਦੀ ਸਿਰਜਣਾ ਕਰਨ ਲਈ ਭਗਵਾਨ ਨੇ ਅੱਧੇ ਮਨੁੱਖ ਤੇ ਅੱਧੀ ਔਰਤ ਵਾਲਾ ਇਕ ਸਰੀਰ ਧਾਰਨ ਕੀਤਾ ਤੇ ਉਸੇ ਔਰਤ ਦੇ ਪੇਟ ਤੋਂ ਵਿਰਾਟ ਮਨੁੱਖ ਪੈਦਾ ਹੋਇਆ । ਇਸ ਵਿਰਾਟ ਮਨੁੱਖ ਨੇ ਪਹਿਲਾਂ ਮਨੁ ਨੂੰ ਜਨਮ ਦਿੱਤਾ। ਇਸ ਮਨੁ ਨੇ ਤਪੱਸਿਆ ਕਰ ਕੇ ਬ੍ਰਹਮਾ ਜੀ ਨੂੰ ਪ੍ਰਸੰਨ ਕੀਤਾ ਤੇ ਬ੍ਰਹਮਾ ਜੀ ਨੇ ਸ੍ਰਿਸ਼ਟੀ ਲਈ ਦਕਸ਼ ਪੈਦਾ ਕੀਤਾ। ਦਕਸ਼ ਨੇ ਯੋਗ ਮਾਇਆ (ਭਗਵਤੀ, ਆਲੌਕਿਕ ਸ਼ਕਤੀ) ਦੀ ਪੂਜਾ ਕਰ ਕੇ ਇਹ ਵਰ ਪ੍ਰਾਪਤ ਕੀਤਾ ਕਿ ਯੋਗ ਮਾਇਆ ਉਸ ਦੀ ਕੰਨਿਆ ਦੇ ਰੂਪ ਵਿਚ ਜਨਮ ਲੈ ਕੇ ਮਹਾਦੇਵ ਦੀ ਗ੍ਰਹਿਣੀ ਬਣੇਗੀ। ਦਕਸ਼ ਪ੍ਰਜਾਪਤੀ ਬਿਨਾ ਇਸਤਰੀ ਸੰਗ ਤੋਂ ਸ੍ਰਿਸ਼ਟੀ ਦੀ ਸਿਰਜਨਾ ਕਰਨ ਲੱਗ ਪਿਆ । ਇਸ ਤਰ੍ਹਾਂ ਦਕਸ਼ ਨੇ ਜਿੰਨੇ ਪੁੱਤਰ ਪੈਦਾ ਕੀਤੇ ਉਹ ਸਭ ਨਾਰਦ ਦੇ ਕਹਿਣ ਤੇ ਪ੍ਰਿਥਵੀ ਲੋਕ ਦਾ ਭ੍ਰਮਣ ਕਰਨ ਲਗ ਗਏ ਜਿਸ ਨਾਲ ਪਰਜਾ ਦਾ ਵਾਧਾ ਰੁਕ ਗਿਆ । ਫ਼ਿਰ ਦਕਸ਼ ਨੇ ਇਸਤਰੀ ਪੁਰਸ਼ ਦੇ ਸੰਜੋਗ ਨਾਲ ਉਤਪੰਨ ਹੋਣ ਵਾਲੀ ਸ੍ਰਿਸ਼ਟੀ ਸਿਰਜਨਾ ਲਈ ਅਸਿਕਨੀ ਨਾਲ ਵਿਆਹ ਕੀਤਾ । ਇਸ ਦੇ ਪੇਟ ਤੋਂ ਯੋਗ ਮਾਇਆ ਪੈਦਾ ਹੋਈ ਜਿਸ ਦਾ ਨਾਂ ਸਤੀ ਸੀ।

ਗਰੁੜ ਪੁਰਾਣ ਅਨੁਸਾਰ ਪ੍ਰਜਾਪਤੀ ਬ੍ਰਹਮਾ ਨੇ ਮਨੁੱਖ ਦੀ ਸਿਰਜਣਾ ਕਰਨ ਲਈ ਧਰਮ, ਰੁਦ੍ਰ, ਮਨੁ, ਸਨਕ, ਭ੍ਰਿਗੁ ਆਦਿ ਮਾਨਸ ਪੁੱਤਰਾਂ ਨੂੰ ਪੈਦਾ ਕੀਤਾ। ਉਸ ਨੇ ਸੱਜੇ ਅੰਗੂਠੇ ਵਿਚੋਂ ਦਕਸ਼ ਅਤੇ ਖੱਬੇ ਅੰਗੂਠੇ ਵਿਚੋਂ ਦਕਸ਼ ਦੀ ਇਸਤਰੀ ਪੈਦਾ ਕੀਤੀ। ਦਕਸ਼ ਨੇ ਬਹੁਤ ਕੰਨਿਆ ਉਤਪੰਨ ਕੀਤੀਆਂ ਜਿਨ੍ਹਾਂ ਵਿਚੋਂ ਸਤੀ ਨਾਂ ਦੀ ਇਕ ਕੰਨਿਆ ਰੁਦ੍ਰ ਨੂੰ ਵਿਆਹੀ ਗਈ ।

ਹਰਿਵੰਸ਼ ਪੁਰਾਣ ਵਿਚ ਲਿਖਿਆ ਹੈ ਕਿ ਸੋਮਦੇਵ ਤੇ ਮਾਰੀਸ਼ਾ ਦੇ ਸੰਜੋਗ ਨਾਲ ਮਾਰੀਸ਼ਾ ਦੇ ਉਦਰ ਤੋਂ ਦਕਸ਼ ਉਤਪੰਨ ਹੋਇਆ। ਇਸ ਨੇ ਬਹੁਤ ਲੜਕੀਆਂ ਨੂੰ ਪੈਦਾ ਕੀਤਾ। ਇਨ੍ਹਾਂ ਵਿਚੋਂ 10 ਧਰਮ ਨਾਲ 13 ਕਸ਼ਯਪ ਨਾਲ ਤੇ 21 ਸੋਮਦੇਵ ਨਾਲ ਵਿਆਹੀਆਂ ਗਈਆਂ। ਇਨ੍ਹਾਂ ਲੜਕੀਆਂ ਦੀ ਕੁੱਖੋਂ ਦੈਂਤ, ਨਾਗ, ਪਸ਼ੂ, ਪੰਛੀ ਅਤੇ ਕਈ ਕਿਸਮ ਦੇ ਜੀਵ ਜੰਤੂ ਪੈਦਾ ਹੋਏ। ਇਸ ਦੇ ਦੂਜੇ ਤੇ ਤੀਜੇ ਅਧਿਆਇ ਵਿਚ ਲਿਖਿਆ ਹੈ ਕਿ ਬ੍ਰਹਮਾ ਨੇ ਸੱਜੇ ਅੰਗੂਠੇ ਤੋਂ ਦਕਸ਼ ਅਤੇ ਖੱਬੇ ਅੰਗੂਠੇ ਤੋਂ ਇਸ ਦੀ ਪਤਨੀ ਪੈਦਾ ਕੀਤੀ। ਇਸ ਨੇ ਪਹਿਲਾਂ ਦੇਵਤਾ, ਗੰਧਰਵ, ਪਸ਼ੂ, ਪੰਛੀ ਆਦਿ ਦੀ ਸਿਰਜਨਾ ਕਰ ਕੇ ਵੇਖਿਆ ਕਿ ਅਜਿਹਾ ਕਰਨ ਨਾਲ ਮਨੁੱਖੀ ਸਿਰਜਣਾ ਵਿਚ ਵਾਧਾ ਨਹੀਂ ਹੋ ਸਕਦਾ ਜਿਸ ਕਰ ਕੇ ਇਸ ਨੇ ਔਰਤ ਤੇ ਮਰਦ ਦੇ ਸੰਜੋਗ ਨਾਲ ਹੀ

ਸਿਰਜਣਾ ਕਰਨੀ ਠੀਕ ਸਮਝੀ । ਇਸ ਉਪਰੰਤ ਦਕਸ਼ ਨੇ ਵੀਰਣ ਪ੍ਰਜਾਪਤੀ ਦੀ ਕੰਨਿਆ ਅਸਿਕਨੀ ਨਾਲ ਵਿਆਹ ਕਰਵਾਇਆ । ਅਸਿਕਨੀ ਦੀ ਕੁੱਖੋਂ ਇਸ ਨੇ 5 ਹਜ਼ਾਰ ਪੁੱਤਰ ਪੈਦਾ ਕੀਤੇ ਪਰ ਨਾਰਦ ਨੇ ਹ੍ਰਯਅਸ਼ਵ ਤੇ ਸਰਲਾਸ਼ਵ ਆਦਿ ਪੁੱਤਰਾਂ ਨੂੰ ਨਕਾਰਾ ਬਣਾ ਦਿੱਤਾ। ਇਸ ਤਰ੍ਹਾਂ ਦਕਸ਼ ਦੇ ਪੁੱਤਰ ਸ੍ਰਿਸ਼ਟੀ ਸਿਰਜਣਾ ਦੇ ਕੰਮ ਤੋਂ ਉਪਰਾਮ ਹੋ ਗਏ। ਇਹ ਦੇਖ ਕੇ ਦਕਸ਼ ਨੇ ਨਾਰਦ ਦਾ ਖਾਤਮਾ ਕਰ ਦਿੱਤਾ। ਫ਼ਿਰ ਦਕਸ਼ ਦੁਬਾਰਾ ਬ੍ਰਹਮਾ ਜੀ ਕੋਲ ਨਾਰਦ ਦੇ ਜੀਵਨ-ਦਾਨ ਲਈ ਆਇਆ। ਦਕਸ਼ ਨੇ ਬ੍ਰਹਮਾ ਜੀ ਅੱਗੇ ਬੇਨਤੀ ਕੀਤੀ ਕਿ ਇਸ ਦੀ ਲੜਕੀ ਕਸ਼ਯਪ ਨੂੰ ਦੇ ਦਿੱਤੀ ਜਾਵੇ ਅਤੇ ਉਸ ਦੀ ਕੁੱਖੋਂ ਨਾਰਦ ਦਾ ਮੁੜ ਜਨਮ ਹੋਵੇਗਾ। ਇਸ ਤਰ੍ਹਾਂ ਬ੍ਰਹਮਾ ਜੀ ਨੇ ਦਕਸ਼ ਕੰਨਿਆ ਕਸ਼ਯਪ ਨੂੰ ਦੇ ਦਿੱਤੀ ਅਤੇ ਉਸ ਦੀ ਕੁੱਖੋਂ ਨਾਰਦ ਦਾ ਮੁੜ ਜਨਮ ਹੋਇਆ।

ਭਾਗਵਤ ਪੁਰਾਣ ਅਨੁਸਾਰ ਦਕਸ਼ ਬ੍ਰਹਮਾ ਜੀ ਦਾ ਪੁੱਤਰ ਸੀ। ਦਕਸ਼ ਨੇ ਮਨੁ ਦੇ ਲੜਕੀ ਪ੍ਰਸੂਤੀ ਨਾਲ ਵਿਆਹ ਕੀਤਾ ਜਿਸ ਦੀ ਕੁੱਖੋਂ ਇਸ ਦੇ 16 ਲੜਕੀਆਂ ਪੈਦਾ ਹੋਈਆਂ। ਇਨ੍ਹਾਂ 16 ਵਿਚੋਂ 13 ਧਰਮ ਨੂੰ, ਇਕ ਅਗਨੀ ਨੂੰ, ਇਕ ਪਿਤਰਾਂ ਨਾਲ ਤੇ ਇਕ ਸ਼ਿਵ ਨਾਲ ਵਿਆਹੀ ਗਈ । ਇਕ ਵਾਰ ਦੇਵਤਿਆਂ ਨੇ ਬਹੁਤ ਵੱਡਾ ਯੱਗ ਕਰਨ ਦਾ ਫ਼ੈਸਲਾ ਕੀਤਾ। ਉਸ ਵਿਚ ਸਾਰੇ ਦੇਵਤੇ ਹਾਜ਼ਰ ਸਨ। ਜਦੋਂ ਦਕਸ਼ ਯੱਗ ਵਿਚ ਹਾਜ਼ਰ ਹੋਇਆ ਤਾਂ ਸਾਰੇ ਦੇਵਤਿਆਂ ਨੇ ਖੜੇ ਹੋ ਕੇ ਇਸ ਦਾ ਸੁਆਗਤ ਕੀਤਾ ਪਰ ਮਹਾਦੇਵ ਬੈਠੇ ਹੀ ਰਹੇ । ਇਸ ਨਾਲ ਦਕਸ਼ ਬਹੁਤ ਨਾਰਾਜ਼ ਹੋ ਗਿਆ । ਇਸ ਨੇ ਸ਼ਿਵ ਜੀ ਨੂੰ ਸਰਾਪ ਦਿੱਤਾ ਕਿ ਅੱਜ ਤੋਂ ਉਹ ਯੱਗ ਵਿਚ ਹਿੱਸਾ ਨਹੀਂ ਪਾ ਸਕਿਆ ਕਰਨਗੇ। ਇਹ ਕਹਿ ਕੇ ਦਕਸ਼ ਯੱਗ ਵਿਚੋਂ ਉਠ ਕੇ ਚਲਾ ਗਿਆ ।

ਥੋੜ੍ਹੇ ਦਿਨਾਂ ਬਾਅਦ ਬ੍ਰਹਮਾ ਜੀ ਨੇ ਦਕਸ਼ ਨੂੰ ਸਾਰੇ ਦੇਵਤਿਆਂ ਦਾ ਮੁਖੀਆ ਬਣਾ ਦਿੱਤਾ । ਇਸ ਦਾ ਹੰਕਾਰ ਹੋਰ ਵੱਧ ਗਿਆ । ਦੇਵਤਿਆਂ ਨੇ ਬ੍ਰਹਸਪਤ ਨਾਂ ਦਾ ਇਕ ਯੱਗ ਕਰਨ ਦਾ ਫ਼ੈਸਲਾ ਕੀਤਾ। ਇਸ ਯੱਗ ਵਿਚ ਮਹਾਦੇਵ ਅਤੇ ਸਤੀ ਨੂੰ ਛਡ ਕੇ ਬਾਕੀ ਸਾਰਿਆਂ ਨੂੰ ਬੁਲਾਇਆ ਗਿਆ । ਪਿਤਾ ਦੇ ਘਰ ਹੋ ਰਹੇ ਯੱਗ ਦੀ ਖ਼ਬਰ ਸੁਣ ਕੇ ਸਤੀ ਤੋਂ ਰਿਹਾ ਨਾ ਗਿਆ। ਉਸ ਨੇ ਆਪਣੇ ਪਤੀ ਤੋਂ ਜਾਣ ਦੀ ਆਗਿਆ ਮੰਗੀ ਪਰ ਸ਼ਿਵ ਜੀ ਨੇ ਇਨਕਾਰ ਕਰ ਦਿੱਤਾ ਪਰ ਉਹ ਬਿਨਾਂ ਪਤੀ ਦੀ ਆਗਿਆ ਦੇ ਹੀ ਯੱਗ ਵਿਚ ਸ਼ਾਮਲ ਹੋ ਗਈ । ਦਕਸ਼ ਉਸ ਕੋਲ ਮੁੜ ਉਸ ਦੇ ਪਤੀ ਦੀ ਨਿੰਦਾ ਕਰਨ ਲਗਿਆ । ਪਤੀ ਦੇ ਇਸ ਅਪਮਾਨ ਨੂੰ ਸਤੀ ਸਹਾਰ ਨਾ ਸਕੀ। ਉਸ ਨੇ ਯੱਗ ਵਾਲੀ ਥਾਂ ਤੇ ਹੀ ਆਪਣਾ ਸਰੀਰ ਤਿਆਗ ਦਿੱਤਾ। ਜਦੋਂ ਨਾਰਦ ਰਾਹੀਂ ਸਤੀ ਦੇ ਸਰੀਰ ਤਿਆਗਣ ਬਾਰੇ ਸ਼ਿਵ ਜੀ ਨੂੰ ਪਤਾ ਲਗਾ ਤਾਂ ਉਹ ਬੜੇ ਦੁਖੀ ਹੋਏ । ਉਨ੍ਹਾਂ ਨੇ ਆਪਣੀਆਂ ਜਟਾਂ ਦੀ ਇਕ ਲਟ ਕੱਟ ਕੇ ਧਰਤੀ ਤੇ ਸੁੱਟ ਦਿਤੀ ਜਿਸ ਵਿਚੋਂ ਵੀਰਭਦ੍ਰ ਪੈਦਾ ਹੋਇਆ । ਵੀਰਭਦ੍ਰ ਸ਼ਿਵ ਜੀ ਦੇ ਸਾਥੀਆਂ ਨੂੰ ਨਾਲ ਲੈ ਕੇ ਦਕਸ਼ ਦੇ ਯੱਗ ਵਿਚ ਵਿਘਨ ਪਾਉਣ ਲਈ ਚਲ ਪਿਆ । ਉਸ ਨੇ ਭ੍ਰਿਗੂ ਤੇ ਪੂਸ਼ਾ ਦੀ ਕਾਫ਼ੀ ਬੇਇਜ਼ਤੀ ਕੀਤੀ ਤੇ ਦਕਸ਼ ਦਾ ਸਿਰ ਕੱਟ ਕੇ ਯੱਗ ਦੇ ਅਗਨੀ ਕੁੰਡ ਵਿਚ ਭਸਮ ਕਰ ਦਿੱਤਾ । ਇਸ ਸਾਰੀ ਗੱਲ ਦਾ ਜਦੋਂ ਬ੍ਰਹਮਾ ਜੀ ਨੂੰ ਪਤਾ ਲਗਾ ਤਾਂ ਉਹ ਦੇਵਤਿਆਂ ਨੂੰ ਨਾਲ ਲੈ ਕੇ ਕੈਲਾਸ਼ ਪਰਬਤ ਉੱਤੇ ਗਏ ਅਤੇ ਮਹਾਦੇਵ ਦੀ ਪ੍ਰਸ਼ੰਸਾ ਕਰ ਕੇ ਉਸ ਤੋਂ ਦਕਸ਼ ਦੇ ਜੀਵਨ ਦਾਨ ਲਈ ਬੇਨਤੀ ਕੀਤੀ । ਮਹਾਦੇਵ ਨੇ ਕਿਹਾ ਕਿ ਇਸ ਦਾ ਸਿਰ ਜਲ ਚੁਕਾ ਹੈ ਇਸ ਲਈ ਇਸ ਦੇ ਧੜ ਉੱਤੇ ਬਕਰੇ ਦਾ ਸਿਰ ਲਾ ਦਿੱਤਾ ਜਾਵੇ। ਬ੍ਰਹਮਾ ਜੀ ਨੇ ਇਵੇਂ ਹੀ ਕੀਤਾ । ਦਕਸ਼ ਜੀਵਿਤ ਹੋ ਗਿਆ । ਇਸ ਨੇ ਯੱਗ ਖ਼ਤਮ ਕਰ ਕੇ ਅਰਾਧਨਾ ਨਾਲ ਮਹਾਦੇਵ ਨੂੰ ਪ੍ਰਸੰਨ ਕੀਤਾ।

ਮਹਾਭਾਰਤ ਦੇ ਪਹਿਲੇ ਅਧਿਆਇ ਦੇ ਪੰਜਵੇਂ ਭਾਗ ਅਨੁਸਾਰ ਪ੍ਰੇਚਤਾ ਦੇ ਘਰ ਦਕਸ਼ ਨਾਂ ਦਾ ਇਕ ਪੁੱਤਰ ਪੈਦਾ ਹੋਇਆ। ਦਕਸ਼ ਤੋਂ ਸਾਰੀ ਸ੍ਰਿਸ਼ਟੀ ਪੈਦਾ ਹੋਈ ਮੰਨੀ ਜਾਂਦੀ ਹੈ ਇਸ ਲਈ ਇਸ ਨੂੰ ਪਿਤਾਮਾ ਕਿਹਾ ਜਾਂਦਾ ਹੈ। ਇਸ ਨੇ ਵੀਰਣੀ ਦੀ ਕੁੱਖੋਂ ਇਕ ਹਜ਼ਾਰ ਪੁੱਤਰ ਤੇ ਪੰਜਾਹ ਲੜਕੀਆਂ ਪੈਦਾ ਕੀਤੀਆਂ। ਇਨ੍ਹਾਂ ਲੜਕੀਆਂ ਵਿਚੋਂ ਦਸ ਧਰਮ ਨਾਲ, ਤੇਰ੍ਹਾਂ ਕਸ਼ਯਪ ਨਾਲ ਤੇ ਸਤਾਈ ਚੰਦਰਮਾ ਨਾਲ ਵਿਆਹੀਆਂ ਗਈਆਂ। ਕਸ਼ਯਪ ਦੀਆਂ ਇਸਤਰੀਆਂ ਵਿਚੋਂ ਕਾਕਸ਼ਾਇਣੀ ਸਭ ਨਾਲੋਂ ਚੰਗੀ ਸੀ। ਉਸ ਦੀ ਕੁੱਖੋਂ ਆਦਿਤਿ ਬਾਹਰਾਂ ਦਾ ਜਨਮ ਹੋਇਆ। ਕਸ਼ਯਪ ਤੋਂ ਹੀ ਇੰਦਰ ਤੇ ਵਿਵਸਵਾਨ ਆਦਿ ਪੈਦਾ ਹੋਏ । ਅੱਗੇ ਜਾ ਕੇ ਵਿਵਸਵਾਨ ਦੇ ਵੈਵਸਵਤ ਮਨੁ ਅਤੇ ਯਮ ਦੋ ਪੁੱਤਰ ਹੋਏ ।

ਹ. ਪੁ.–ਚ.ਕੋ. 1:99;ਮ. ਕੋ.; ਪੰ. ਸਾ. ਸੰ. ਕੋ.

**ਦਖਣੀ ਓਅੰਕਾਰੁ** : ਰਾਮਕਲੀ ਰਾਗ ਦੀ ਦਖਣੀ ਜਾਤੀ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਣ ਕੀਤੀ ਹੋਈ ਬਾਣੀ ਜਿਹੜੀ ਪੈਂਤੀ ਅੱਖਰੀ ਦੇ ਰੂਪ ਵਿਚ ਵਰਣਮਾਲਾ ਕ੍ਰਮ ਅਨੁਸਾਰ ਰਚੀ ਗਈ ਹੈ।

ਪੁਰਾਤਨ ਜਨਮਸਾਖੀ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਇਹ ਬਾਣੀ ਪਹਿਲੀ ਉਦਾਸੀ ਸਮੇਂ ਬਨਾਰਸ ਵਿਖੇ ਪੰਡਿਤ ਚਤਰ ਦਾਸ ਦੀ ਬੇਨਤੀ ਤੇ ਉਚਾਰੀ :-

ਤਬ ਪੰਡਤ ਕਿਹਾ, ''ਜੀ, ਵਚਨ ਪਾਰਬ੍ਰਹਮ ਕੇ ਸਿਉ ਪਹਿਲੀ ਪਟੀ ਪੜਾਵਉ ਸੰਸਾਰ ਜੋਗੁ।'' ਤਬ ਬਾਬਾ ਬੋਲਿਆ : ਰਾਮਕਲੀ ਮ:੧ ਦਖਣੀ ਓਅੰਕਾਰੁ।

ਮਹਾਨ ਕੋਸ਼ ਅਤੇ ਗੁਰਮਤਿ ਨਿਰਣਯ ਸਾਗਰ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਮੱਧ ਭਾਰਤ ਦੇ ਨਿਮਾਰ ਜ਼ਿਲ੍ਹੇ ਵਿਚ ਮਾਂਧਾਤਾ ਟਾਪੂ ਦੇ ਓਅੰਕਾਰ ਮੰਦਰ ਵਿਚ ਪੁਜਾਰੀਆਂ ਨੂੰ ਸੁਮਤਿ ਦੇਣ ਲਈ ਇਹ ਬਾਣੀ ਰਚੀ।

ਤਵਾਰੀਖ ਗੁਰੂ ਖਾਲਸਾ ਅਨੁਸਾਰ ਇਹ ਬਾਣੀ ਗੁਰੂ ਜੀ ਦੁਆਰਾ ਪੰਡਿਤ ਬੈਜਨਾਥ ਪ੍ਰਤੀ ਬਚਪਨ ਵਿਚ ਉਚਾਰੀ ਗਈ।

ਪ੍ਰਾਣਸੰਗਲੀ ਦੇ ਪੈਂਤੀਵੇਂ ਅਧਿਆਇ ਅਨੁਸਾਰ ਇਹ ਬਾਣੀ ਰਾਜਕੁਮਾਰਾਂ ਨੂੰ ਪੜ੍ਹਾਉਣ ਵਾਲੇ ਪੰਡਿਤ ਪ੍ਰਤੀ ਉਚਾਰੀ ਗਈ ।

ਇਸ ਬਾਣੀ ਵਿਚ ਅੱਖਰਾਂ ਰਾਹੀਂ ਸਿੱਖਿਆ ਦਿੱਤੀ ਗਈ ਹੈ। ਇਸ ਬਾਣੀ ਦਾ ਆਰੰਭ 'ਓ' ਅੱਖਰ ਦੀ ਅਧਿਆਤਮਕ ਭਾਵਭੂਮੀ ਤੋਂ ਹੁੰਦਾ ਹੈ:-

ਓਅੰਕਾਰਿ ਬ੍ਰਹਮਾ ਉਤਪਤਿ॥
ਓਅੰਕਾਰੁ ਕੀਆ ਜਿਨਿ ਚਿਤਿ॥
ਓਅੰਕਾਰਿ ਸੈਲ ਜੁਗ ਭਏ॥
ਓਅੰਕਾਰਿ ਬੇਦ ਨਿਰਮਏ॥
ਓਅੰਕਾਰਿ ਸਬਦਿ ਉਧਰੇ॥

ਓਅੰਕਾਰਿ ਗੁਰਮੁਖਿ ਤਰੇ॥
ਓਨਮ ਅਖਰ ਸੁਣਹੁ ਬੀਚਾਰੁ॥
ਓਨਮ ਅਖਰੁ ਤ੍ਰਿਭਵਣ ਸਾਰੁ॥

54 ਪਦਿਆਂ ਦੀ ਇਸ ਬਾਣੀ ਵਿਚ ਇਕ ਦੋ ਥਾਂਵਾਂ ਨੂੰ ਛੱਡ ਕੇ ਹੋਰ ਕਿਧਰੇ ਵੀ ਅੱਖਰ ਜਾਂ ਮਾਤਰਾ ਦਾ ਉਚਾਰਣ ਨਹੀਂ ਦਿੱਤਾ ਗਿਆ । ਹਰ ਇਕ ਪਦ ਦੇ ਪਹਿਲੇ ਸ਼ਬਦ ਤੋਂ ਹੀ ਉਸ ਵਿਚਲੇ ਅੱਖਰ ਜਾਂ ਮਾਤਰਾ ਦਾ ਅੰਦਾਜ਼ਾ ਲਗਾਉਣਾ ਪੈਂਦਾ ਹੈ।

ਇਸ ਬਾਣੀ ਵਿਚ ਗੁਰੂ ਜੀ ਦੇ ਦਾਰਸ਼ਨਿਕ ਅਤੇ ਧਾਰਮਿਕ ਵਿਚਾਰ ਕਿਸੇ ਨਾ ਕਿਸੇ ਰੂਪ ਵਿਚ ਮਿਲ ਜਾਂਦੇ ਹਨ। ਇਸ ਬਾਣੀ ਦਾ ਕੇਂਦਰੀ ਭਾਵ ਰਹਾਉ ਦੀਆਂ ਪੰਕਤੀਆਂ ਵਿਚ ਹੈ:-

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥

'ਰਾਮਨਾਮ' ਦੀ ਹੀ ਵਿਆਖਿਆ ਸਾਰੀ ਬਾਣੀ ਵਿਚ ਹੋਈ ਹੈ। ਸਾਧਸੰਗਤ ਕੀਤਿਆਂ ਮਨ ਨੂੰ ਧੀਰਜ ਦਾ ਉੱਤਮ ਉਦੇਸ਼ ਨਿਸ਼ਚਿਤ ਕੀਤਾ ਗਿਆ ਹੈ। ਗੁਰੂ ਜੀ ਅਨੁਸਾਰ ਸਹੀ ਅਰਥਾਂ ਵਿਚ ਪੰਡਿਤ/ਪੜ੍ਹਿਆ ਲਿਖਿਆ/ ਸਿਆਣਾ ਉਹੀ ਹੈ ਜਿਸ ਦੀ ਆਤਮਾ ਰੂਪੀ ਗਲੇ ਵਿਚ ਪ੍ਰਭੂ ਨਾਮ ਦੀ ਮਾਲਾ ਸੁਸ਼ੋਭਿਤ ਹੈ :-

ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ
ਜਿਸੁ ਰਾਮ ਨਾਮੁ ਗਲਿ ਹਾਰੁ॥

ਭਾਸ਼ਾ ਪੱਖੋਂ ਇਹ ਬਾਣੀ ਕੇਂਦਰੀ ਜਾਂ ਟਕਸਾਲੀ ਪੰਜਾਬੀ ਦੇ ਨੇੜੇ ਹੈ। ਇਸ ਵਿਚ ਠੇਠ ਮੁਹਾਵਰੇ ਜਿਵੇਂ ਖੁਆਰ ਹੋਣਾ, ਨਾਲ ਚਲਣਾ, ਢਾਹ ਉਸਾਰਨਾ, ਖਪ ਖਪ ਮਰਨਾ ਆਦਿ ਦਾ ਪ੍ਰਯੋਗ ਹੋਇਆ ਹੈ। ਗੁਰੂ ਸਾਹਿਬ ਦੇ ਸ਼ਬਦਾਂ ਨਾਲ ਪੰਦਰ੍ਹਵੀਂ ਸਦੀ ਦੀ ਪੰਜਾਬੀ, ਆਧੁਨਿਕ ਰੂਪ ਧਾਰਦੀ ਦਿਸਦੀ ਹੈ।

ਹ. ਪੁ.–ਮ. ਕੋ.;ਤ. ਗੁ. ਖਾ.; ਗੁਰਮਤਿ ਨਿਰਣਯ ਸਾਗਰ-ਪੰਡਤ ਤਾਰਾ ਸਿੰਘ ਨਰੋਤਮ; ਪੰ. ਸਾ. ਸੰ. ਕੋ.; ਪੰ. ਸਾ. ਆ. ਇ.-ਡਾ. ਜੀਤ ਸਿੰਘ ਸੀਤਲ

**ਦਖਣੀ ਰਾਇ** : ਇਹ ਬਾਬਾ ਪ੍ਰਿਥੀਚੰਦ ਦੇ ਬੰਸ ਵਿਚੋਂ ਹੋਇਆ। ਇਕ ਬਹੁਤ ਪ੍ਰਤਾਪੀ ਅਤੇ ਕਰਨੀ ਵਾਲਾ ਸ਼ਖ਼ਸ ਸੀ। ਪਟਿਆਲਾ ਰਿਆਸਤ ਵੱਲੋਂ ਇਸ ਨੂੰ ਕਪਿਆਲ ਅਤੇ ਬਟਰਿਆਨਾ ਪਿੰਡ ਜਾਗੀਰ ਵਿਚ ਦਿੱਤੇ ਗਏ । ਇਸ ਦਾ ਨਿਵਾਸ ਘਰਾਚੋਂ (ਨਿਜ਼ਾਮਤ ਭਵਾਨੀਗੜ੍ਹ) ਵਿਚ ਸੀ। ਤਿਲੋਕ ਰਾਮ ਉਦਾਸੀ ਸਾਧੂ ਵੀ ਇਸੇ ਬੰਸ ਦਾ ਹੀ ਸੀ । ਸੰਨ 1755 (ਸੰਮਤ 1812) ਵਿਚ ਦਖਣੀ ਰਾਇ ਦਾ ਦੇਹਾਂਤ ਹੋ ਗਿਆ । ਇਸ ਦੀ ਔਲਾਦ ਬਾਅਦ ਵਿਚ ਘਰਾਚੋਂ ਵਿਖੇ ਹੀ ਰਹਿੰਦੀ ਰਹੀ।

ਦਖਣੀ ਰਾਇ ਦੀ ਬੰਸਾਵਲੀ ਇਸ ਪ੍ਰਕਾਰ ਹੈ :-

ਗੁਰੂ ਰਾਮਦਾਸ ਜੀ



ਬਾਬਾ ਪ੍ਰਿਥੀ ਚੰਦ ਜੀ



ਮਿਹਰਬਾਨ ਜੀ



ਕਰਨ ਮੱਲ ਜੀ



ਸੋਹਨ ਮੱਲ ਜੀ



ਨਿਰੰਜਨ ਰਾਇ ਜੀ



ਦਖਣੀ ਰਾਇ ਜੀ

ਹ. ਪੁ.–ਮ. ਕੋ. : 618; ਉਦਾਸੀ ਸਿੱਖਾਂ ਦੀ ਵਿਥਿਆ-ਭਾਈ ਰਣਧੀਰ ਸਿੰਘ; ਪੰਥ ਪ੍ਰਕਾਸ਼-ਗਿ.ਗਿਆਨ ਸਿੰਘ; ਸੋਢੀ ਬੰਸ-ਗੁਰਦਰਸ਼ਨ ਸਿੰਘ

**ਦੱਤ, ਕ੍ਰਿਸ਼ਨ ਗੋਪਾਲ** :ਇਹ ਇਕ ਬੌਧਿਕ ਵਿਲੱਖਣਤਾ ਵਾਲਾ ਮਨੁੱਖ ਅਤੇ ਉੱਘਾ ਸੁਤੰਤਰਤਾ ਸੰਗਰਾਮੀ ਸੀ ਜਿਸ ਦਾ ਜਨਮ 1899 ਈ. ਵਿਚ ਸਿਆਲਕੋਟ (ਪਾਕਿਸਤਾਨ) ਦੇ ਇਕ ਧਨੀ ਵਪਾਰੀ ਪੰਡਿਤ ਵੈਸ਼ ਨਾਥ ਦੱਤ ਦੇ ਘਰ ਹੋਇਆ। ਇਸ ਨੇ ਸਿਆਲਕੋਟ ਦੇ ਹੀ ਮਰੀ ਕਾਲਜ ਤੋਂ ਵਿਦਿਆ ਹਾਸਲ ਕੀਤੀ ਅਤੇ 1923 ਈ. ਵਿਚ ਲਾਹੌਰ ਦੇ ਲਾਜਪਤ ਰਾਇ ਨੈਸ਼ਨਲ ਕਾਲਜ ਤੋਂ ਗ੍ਰੈਜੂਏਸ਼ਨ ਕੀਤੀ । ਵਿਦਿਆਰਥੀ ਜੀਵਨ ਵਿਚ ਹੀ ਭਾਰਤ ਦੇ ਰਾਸ਼ਟਰੀ ਅੰਦੋਲਨਾਂ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ 1921 ਈ. ਵਿਚ ਇਸ ਨੇ ਨਾਮਿਲਵਰਤਨ ਅੰਦੋਲਨ ਵਿਚ ਹਿੱਸਾ ਲਿਆ । ਇਸ ਅੰਦੋਲਨ ਦੇ ਵਾਪਸ ਲਏ ਜਾਣ ਉਪਰੰਤ ਇਸ ਨੇ ਸੀ.ਆਰ.ਦਾਸ ਅਤੇ ਮੋਤੀ ਲਾਲ ਨਹਿਰੂ ਦੀ ਸਵਰਾਜ ਪਾਰਟੀ ਵਿਚ ਸ਼ਾਮਲ ਹੋ ਕੇ ਦੇਸ਼ ਦੀ ਆਜ਼ਾਦੀ ਲਈ ਲੜਾਈ ਜਾਰੀ ਰਖੀ । ਇਸ ਦੀ ਲਗਨ ਅਤੇ ਮਿਹਨਤ ਸਦਕਾ ਇਸ ਨੂੰ ਪੰਜਾਬ ਸ਼ਾਖਾ ਦਾ ਜਨਰਲ ਸਕੱਤਰ ਨਿਯੁਕਤ ਕੀਤਾ ਗਿਆ ।

ਅਗਲੇ ਦਸ ਸਾਲਾਂ ਦੌਰਾਨ ਇਸ ਨੇ ਰਾਜਨੀਤੀ ਵਿਚ ਬਹੁਤ ਜ਼ਿਆਦਾ ਉਤਾਰ ਚੜ੍ਹਾਅ ਦੇਖੇ ਅਤੇ ਕਈ ਵਾਰੀ ਕੈਦ ਵੀ ਕੱਟੀ। ਪੰਜਾਬ ਵਿਚ ਸਾਈਮਨ ਕਮਿਸ਼ਨ ਦੇ ਵਿਰੋਧ ਵਿਚ ਇਸ ਨੇ ਕਈ ਬਾਈਕਾਟ ਮੁਜ਼ਾਹਰੇ ਕੀਤੇ। ਸੰਨ 1937 ਵਿਚ ਜਦੋਂ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਹੋਈਆਂ ਉਸ ਵਿਚ ਇਸ ਨੂੰ ਕਾਂਗਰਸ ਵਿਧਾਨ ਪਾਰਟੀ ਦਾ ਪ੍ਰਧਾਨ ਸੁਚੇਤਕ ਨਿਯੁਕਤ ਕੀਤਾ ਗਿਆ। ਸੰਨ 1938 ਵਿਚ ਇਹ ਵਿਰੋਧੀ ਪਾਰਟੀ ਦਾ ਉਪ-ਨੇਤਾ ਚੁਣਿਆ ਗਿਆ । ਬਾਅਦ ਵਿਚ ਜਦੋਂ ਕਾਂਗਰਸ ਨੇ ਸਰਕਾਰ ਦੀ ਯੁੱਧ ਨੀਤੀ ਦੇ ਵਿਰੋਧ ਵਿਚ ਵਿਧਾਨ ਛੱਡਿਆ ਤਾਂ ਇਸ ਨੇ 'ਭਾਰਤ ਛੱਡੋ' ਅਤੇ ਹੋਰ ਅੰਦੋਲਨਾਂ ਵਿਚ ਸਰਗਰਮ ਹਿੱਸਾ ਲਿਆ ਜਿਸ ਦੇ ਪਰਿਣਾਮ ਵੱਜੋਂ ਇਸ ਨੂੰ ਕੈਦ ਹੋਈ।

ਭਾਰਤ ਨੂੰ ਆਜ਼ਾਦੀ ਮਿਲਣ ਤੋਂ ਪਹਿਲਾਂ ਇਹ ਆਜ਼ਾਦੀ ਲਈ ਲੋਕਾਂ ਵਿਚ ਜੋਸ਼ ਪੈਦਾ ਕਰਨ ਲਈ ਤਿੰਨ ਵਾਰੀ ਯੂਰਪ ਅਤੇ ਇਕ ਵਾਰ ਅਮਰੀਕਾ ਗਿਆ । ਇਹ ਇਕ ਬਹੁਤ ਸਰਗਰਮ ਰਾਜਨੀਤੀਵਾਨ ਹੋਣ ਦੇ ਨਾਲ ਨਾਲ ਇਕ ਪ੍ਰਸਿੱਧ ਪੱਤਰਕਾਰ ਅਤੇ ਪ੍ਰਤਿਭਾਸ਼ਾਲੀ ਬੁਲਾਰਾ ਸੀ। ਇਸ ਨੇ ਆਪਣੇ ਇਹ ਗੁਣ ਦੇਸ਼ ਸੇਵਾ ਲਈ ਅਰਪਿਤ ਕੀਤੇ । ਇਸ ਵਿਚ ਦੇਸ਼-ਭਗਤੀ ਅਤੇ ਸੁਲਝੇ ਸਭਿਆਚਾਰ ਦਾ ਮੇਲ ਨਜ਼ਰ ਆਉਂਦਾ ਸੀ।

ਹ. ਪੁ.–ਐ. ਫ੍ਰੀ. ਫ਼ਾ. ਪੰ. :161

**ਦੱਤਾ, ਵੀਰੇਂਦਰ ਕੁਮਾਰ(ਵੀ.ਚ.)** : ਇਸ ਬਹਾਦਰ ਸੈਨਿਕ ਦਾ ਜਨਮ 2 ਜੁਲਾਈ, 1947 ਨੂੰ ਰਾਵਲਪਿੰਡੀ (ਪਾਕਿਸਤਾਨ) ਵਿਖੇ ਸ੍ਰੀ ਅਰਜਨ ਦਾਸ ਦੱਤਾ ਦੇ ਘਰ ਹੋਇਆ। ਇਸ ਨੇ ਐਮ. ਐਲ. ਐਨ. ਕਾਲਜ, ਯਮੁਨਾ ਨਗਰ (ਹਰਿਆਣਾ) ਅਤੇ ਕੇ. ਕੇ. ਕਾਲਜ, ਲਖਨਊ ਤੋਂ ਵਿਦਿਆ ਪ੍ਰਾਪਤ ਕੀਤੀ । ਇਸ ਨੇ ਭਾਰਤੀ ਸੈਨਾ ਵਿਚ 18 ਮਈ, 1968

ਨੂੰ ਅਤੇ ਪੀ.ਆਰ.ਸੀ ਵਿਚ 16 ਅਗਸਤ, 1975 ਨੂੰ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੇ ਭਾਰਤ-ਪਾਕਿ ਯੁੱਧ ਦੌਰਾਨ ਇਹ ਭਾਰਤੀ ਜਲ ਸੈਨਾ ਦੇ ਹਵਾਈ ਜਹਾਜ਼ ਦਾ ਪਾਇਲਟ ਸੀ। ਬੰਗਲਾ ਦੇਸ਼ ਵਿਚ ਦੁਸ਼ਮਣ ਵੱਲੋਂ ਜ਼ਿਆਦਾਤਰ ਬੰਦਰਗਾਹਾਂ ਉੱਤੇ ਹਮਲੇ ਕੀਤੇ ਗਏ । ਇਸ ਨੇ ਦੁਸ਼ਮਣ ਦੇ ਅਤਿ ਸੁਰੱਖਿਅਤ ਟਿਕਾਣੇ ਚਿਟਾਗਾਂਵ, ਖੁਲਨਾ ਅਤੇ ਮੋਂਗਲਾ ਬੰਦਰਗਾਹਾਂ ਉੱਤੇ ਅੱਠ ਵਾਰ ਹਮਲੇ ਕੀਤੇ। 12 ਦਸੰਬਰ, 1971 ਨੂੰ ਜਦੋਂ ਇਹ ਚਿਟਾਗਾਂਵ ਹਵਾਈ ਅੱਡੇ ਤੇ ਬੰਬਾਂ ਦੀ ਵਰਖਾ ਕਰ ਰਿਹਾ ਸੀ ਤਦ ਦੁਸ਼ਮਣ ਦੀਆਂ ਜਹਾਜ਼ ਗਿਰਾਉਣ ਵਾਲੀਆਂ ਤੋਪਾਂ ਦੀ ਗੋਲਾਬਾਰੀ ਨਾਲ ਇਸ ਦੇ ਜਹਾਜ਼ ਦੇ ਸਾਹਮਣੇ ਵਾਲਾ ਸ਼ੀਸ਼ਾ ਟੁੱਟ ਕੇ ਟੁਕੜੇ ਟੁਕੜੇ ਹੋ ਗਿਆ । ਇਸ ਦੇ ਬਾਵਜੂਦ ਇਸ ਨੇ ਆਪਣੀ ਜਾਨ ਦੀ ਕੋਈ ਪਰਵਾਹ ਨਾ ਕੀਤੀ ਅਤੇ ਨਿਡਰਤਾ ਤੇ ਦਲੇਰੀ ਨਾਲ ਹਮਲਾ ਜਾਰੀ ਰਖਿਆ। ਆਪਣੇ ਟੀਚੇ ਦੀ ਪ੍ਰਾਪਤੀ ਲਈ ਲਗਾਤਾਰ ਸਹੀ ਨਿਸ਼ਾਨੇ ਤੇ ਹਮਲਾ ਕਰਦਾ ਰਿਹਾ ਜਿਸ ਨਾਲ ਦੁਸ਼ਮਣ ਦਾ ਤੋਪਖਾਨਾ ਬੁਰੀ ਤਰ੍ਹਾਂ ਨਾਲ ਤਬਾਹ ਹੋ ਗਿਆ । ਇਸ ਤਰ੍ਹਾਂ ਲੈਫਟੀਨੈਂਟ ਦੱਤਾ ਨੇ ਲਗਾਤਾਰ ਉੱਚ ਕੋਟੀ ਦੀ ਵੀਰਤਾ ਤੇ ਬੇਮਿਸਾਲ ਸੂਝਬੂਝ ਨਾਲ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ ਜਿਸ ਦੇ ਸਿੱਟੇ ਵੱਜੋਂ ਇਸ ਨੂੰ 'ਵੀਰ ਚਕਰ' ਨਾਲ ਸਨਮਾਨਿਤ ਕੀਤਾ ਗਿਆ ।

**ਦਦੇਹਰ ਸਾਹਿਬ** : ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਦਾ ਇਕ ਪਿੰਡ ਜਿਹੜਾ ਸਰਹਾਲੀ ਤੋਂ 3 ਕਿ.ਮੀ. ਦੱਖਣ ਵੱਲ ਵਾਕਿਆ ਹੈ। ਪਿੰਡ ਦੇ ਮੁੱਢ ਬਾਰੇ ਇਹ ਕਿਹਾ ਜਾਂਦਾ ਹੈ ਕਿ 400 ਸਾਲ ਪਹਿਲਾਂ ਮਾਲਵੇ ਤੋਂ ਦੋ ਸੰਧੂ ਜੱਟਾਂ ਨੇ ਆ ਕੇ ਇਥੇ ਮੋੜੀ ਗੱਡੀ ਸੀ ਅਤੇ ਇਹ ਦੋਵੇਂ ਵਿਅਕਤੀ ਆਪਸ ਵਿਚ ਚਾਚਾ ਭਤੀਜਾ ਸਨ। ਇਹ ਆਪਣੇ ਨਾਲ ਪਸ਼ੂ ਲੈ ਕੇ ਆਏ ਸਨ । ਇਸ ਇਲਾਕੇ ਵਿਚ ਪਾਣੀ ਦੀ ਬਹੁਤ ਕਮੀ ਸੀ। ਇਸ ਲਈ ਉਹ ਬਹੁਤ ਪਰੇਸ਼ਾਨ ਸਨ । ਇਕ ਦਿਨ ਉਨ੍ਹਾਂ ਦਾ ਇਕ ਪਸ਼ੂ ਕਿਧਰੋਂ ਪਾਣੀ ਵਿਚ ਨਹਾ ਕੇ ਆਇਆ ਤਾਂ ਅਗਲੇ ਦਿਨ ਉਹ ਉਸ ਦੇ ਪਿੱਛੇ ਪਿੱਛੇ ਇਕ ਢਾਬ ਦੇ ਕਿਨਾਰੇ ਰਹਿੰਦੇ ਇਕ ਯੋਗੀ ਦੇ ਡੇਰੇ ਵਿਚ ਪਹੁੰਚ ਗਏ । ਯੋਗੀ ਨੇ ਉਨ੍ਹਾਂ ਨੂੰ ਕਿਹਾ ਕਿ ਉਹ ਉਸ ਕੋਲੋਂ ਦੋ ਘੋੜੇ ਲੈ ਕੇ ਫੇਰ ਲੈਣ ਅਤੇ ਉਸ ਜ਼ਮੀਨ ਵਿਚ ਦੋ ਵੱਖਰੇ ਪਿੰਡ ਵਸਾਉਣ । ਭਤੀਜਾ ਅਗਲੀ ਸਵੇਰ ਜਲਦੀ ਉੱਠ ਕੇ ਘੋੜਾ ਨਾਲ ਲੈ ਕੇ ਜ਼ਮੀਨ ਤੇ ਕਬਜ਼ਾ ਕਰਨ ਤੁਰ ਪਿਆ ਪਰ ਚਾਚਾ ਕੁਝ ਸਮਾਂ ਬਾਅਦ ਉਠਿਆ। ਭਤੀਜਾ ਘੋੜਾ ਫੇਰਦਾ ਹੋਇਆ ਸਰਹਾਲੀ ਦੇ ਨੇੜੇ ਪਹੁੰਚ ਗਿਆ ਪਰ ਯੋਗੀ ਨੇ ਉਸ ਨੂੰ ਆਪਣੇ ਚਾਚੇ ਨਾਲ ਧੋਖਾ ਕਰਨ ਦੇ ਕਸੂਰ ਕਾਰਨ ਸਰਾਪ ਦੇ ਦਿੱਤਾ । ਸਰਾਪ ਤੋਂ ਨਵਿਰਤ ਹੋਣ ਲਈ ਯੋਗੀ ਨੇ ਉਸ ਨੂੰ ਗੰਗਾ ਦਰਿਆ ਵੱਲ ਤੋਰ ਦਿੱਤਾ । ਦਦੇਹਰ ਪਿੰਡ ਦੇ ਨੇੜੇ 22 ਪਿੰਡਾਂ ਵਿਚ ਸੰਧੂ ਗੋਤ ਦੇ ਵਸਨੀਕ ਮਿਲਦੇ ਹਨ। ਅੰਮ੍ਰਿਤਸਰ ਜ਼ਿਲ੍ਹੇ ਵਿਚ ਵੀ ਇਹ ਗੋਤ ਕਾਫ਼ੀ ਮਿਲਦਾ ਹੈ।

ਇਸ ਪਿੰਡ ਵਿਚ ਦੋ ਇਤਿਹਾਸਕ ਗੁਰਦੁਆਰੇ ਅਤੇ ਇਕ ਪੀਰ ਦੀ ਮਸੀਤ ਹੈ। ਪਿੰਡ ਦੀ ਜ਼ਮੀਨ ਬਹੁਤ ਉਪਜਾਊ ਹੈ। ਲੋਕ ਵੀ ਪੜ੍ਹੇ ਲਿਖੇ ਹਨ ਪਰ ਉੱਨਤ ਪਿੰਡਾਂ ਵਾਲੀਆਂ ਸਹੂਲਤਾਂ ਦੀ ਕਮੀ ਹੈ। ਇਸ ਪਿੰਡ ਨੂੰ ਇਸ ਗੱਲ ਤੇ ਵੀ ਮਾਣ ਹੈ ਕਿ ਇਥੋਂ ਦਾ ਇਕ ਗ਼ਦਰੀ, ਬਾਬਾ ਵਿਸਾਖਾ ਸਿੰਘ (1914-15) ਗ਼ਦਰ ਦੌਰਾਨ ਸਾਰੇ ਭਾਰਤ ਵਿਚ ਪ੍ਰਸਿੱਧ ਹੋਇਆ । ਇਸ ਪਿੰਡ ਦੇ ਹੋਰ ਵੀ ਕਈ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਹੋਏ ਹਨ ਜਿਨ੍ਹਾਂ ਨੇ ਇਸ ਪਿੰਡ ਦਾ ਨਾਂ ਉੱਚਾ ਕੀਤਾ।

ਹ. ਪੁ.–ਡਿ. ਸੈਂ. ਹੈਂ. ਬੁ.-ਅੰਮ੍ਰਿਤਸਰ (1981); ਪੰ. ਟ੍ਰਿ. 8.9.84

**ਦਧਯੰਚ (ਦਧੀਚ)** : ਇਹ ਵੈਦਿਕ ਰਿਸ਼ੀ, ਪ੍ਰਸਿੱਧ ਪੁਰੋਹਿਤ ਅਥਰਵਨ ਦਾ ਪੁੱਤਰ ਸੀ। ਰਿਗਵੇਦ ਅਨੁਸਾਰ ਇੰਦਰ ਨੇ ਇਸ ਨੂੰ ਵਿਗਿਆਨ ਪੜ੍ਹਾਉਣ ਤੋਂ ਬਾਅਦ ਧਮਕੀ ਦਿੱਤੀ ਕਿ ਜੇ ਇਹ ਉਹ ਵਿਗਿਆਨ ਅੱਗੋਂ ਕਿਸੇ ਹੋਰ ਨੂੰ ਪੜ੍ਹਾਵੇਗਾ ਤਾਂ ਉਹ ਇਸ ਦਾ ਸਿਰ ਕੱਟ ਦੇਵੇਗਾ। ਅਸ੍ਵਿਨਾਂ ਨੇ ਦਧੀਚ ਨੂੰ ਇਹ ਵਿਗਿਆਨ ਪੜ੍ਹਾਉਣ ਲਈ ਪ੍ਰੇਰਿਆ ਅਤੇ ਇੰਦਰ ਦੇ ਕ੍ਰੋਧ ਤੋਂ ਇਸ ਨੂੰ ਬਚਾਉਣ ਲਈ ਇਸ ਦਾ ਸਿਰ ਕੱਟ ਕੇ ਉਸ ਦੀ ਥਾਂ ਘੋੜੇ ਦਾ ਸਿਰ ਲਗਾ ਦਿੱਤਾ। ਇੰਦਰ ਨੇ ਜਦੋਂ ਰਿਸ਼ੀ ਦਾ ਘੋੜੇ ਦਾ ਲਗਿਆ ਸਿਰ ਕੱਟ ਦਿੱਤਾ ਤਾਂ ਅਸ੍ਵਿਨਾਂ ਨੇ ਇਸ ਦਾ ਆਪਣਾ ਸਿਰ ਦੁਬਾਰਾ ਲਗਾ ਦਿੱਤਾ।

ਇਸ ਸਬੰਧ ਵਿਚ ਭਾਸਕਰ ਲਿਖਦਾ ਹੈ ਕਿ ਜਿੰਨਾ ਚਿਰ ਦਧਯੰਚ ਇਸ ਪ੍ਰਿਥਵੀ ਉੱਤੇ ਰਿਹਾ ਇਸ ਦੀ ਸ਼ਕਲ ਨੇ ਰਾਖਸ਼ਾਂ ਨੂੰ ਕਾਬੂ ਵਿਚ ਅਤੇ ਸ਼ਾਂਤ ਰਖਿਆ । ਜਦੋਂ ਦਧਯੰਚ ਸਵਰਗ ਵਿਚ ਚਲਾ ਗਿਆ ਤਾਂ ਰਾਖਸ਼ ਪ੍ਰਿਥਵੀ ਉੱਤੇ ਛਾ ਗਏ । ਇੰਦਰ ਨੇ ਦਧਯੰਚ ਦੀ ਕੋਈ ਨਿਸ਼ਾਨੀ ਲੱਭਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਘੋੜ-ਸਿਰ ਬਾਰੇ ਪਤਾ ਲਗਿਆ । ਕੁਰੂਕਸ਼ੇਤਰ ਦੇ ਨੇੜੇ ਇਕ ਝੀਲ ਵਿਚੋਂ ਘੋੜ-ਸਿਰ ਲੱਭ ਪਿਆ ਤਾਂ ਇੰਦਰ ਨੇ ਦਧਯੰਚ ਦੀਆਂ ਹੱਡੀਆਂ ਨੂੰ ਸ਼ਸਤਰ ਬਣਾ ਕੇ ਵਰਤਿਆ ਅਤੇ ਉਨ੍ਹਾਂ ਨਾਲ ਅਸੁਰਾਂ ਦਾ ਨਾਸ਼ ਕੀਤਾ।

ਵੈਦਿਕ ਰਿਚਾਂ ਅਨੁਸਾਰ ਉਸ ਨੇ ਅਸੁਰਾਂ ਜਾਂ ਵ੍ਰਿਤ੍ਰਾਂ ਦੀਆਂ 90 ਚਾਲਾਂ ਨੂੰ ਨੌਂ ਵਾਰ ਨਿਸ਼ਫਲ ਕੀਤਾ ਪਰ ਮਹਾਭਾਰਤ ਤੇ ਹੋਰ ਪੁਰਾਣਾਂ ਅਨੁਸਾਰ ਰਿਸ਼ੀ ਨੇ ਆਪ ਹੀ ਆਪਣੀ ਜਾਨ ਦੇ ਦਿੱਤੀ ਤਾਂ ਕਿ ਇੰਦਰ ਅਤੇ ਹੋਰ ਦੇਵਤੇ, ਵ੍ਰਿਤ੍ਰ ਤੇ ਅਸੁਰਾਂ ਦਾ ਨਾਸ਼ ਕਰਨ ਲਈ ਇਸ ਦੀਆਂ ਹੱਡੀਆਂ ਨਾਲ ਵਜਰ ਨਾਲੋਂ ਵੀ ਪ੍ਰਬਲ ਸ਼ਸਤਰ ਤਿਆਰ ਕਰ ਸਕਣ।

ਹ. ਪੁ.–ਹਿੰ. ਮਿ. ਕੋ.:285, ਚ.ਕੋ. : ਵੈਦਿਕ ਇਨਡੈਕਸ-ਮੈਕਸਮੂਲਰ

**ਦਫ਼ਤਰੀਵਾਲਾ, ਵਜ਼ੀਰ ਸਿੰਘ** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ ਅਣਵੰਡੇ ਪੰਜਾਬ ਦੀ ਪਟਿਆਲਾ ਰਿਆਸਤ ਦੇ ਪਿੰਡ ਦਫ਼ਤਰੀਵਾਲਾ ( ਹੁਣ ਸੰਗਰੂਰ ਜ਼ਿਲ੍ਹੇ ਵਿਚ) ਵਿਖੇ ਸ. ਕਾਕੂ ਸਿੰਘ ਦੇ ਘਰ ਹੋਇਆ । ਅੱਠ ਸਾਲ ਦੀ ਉਮਰ ਵਿਚ ਹੀ ਇਸ ਨੂੰ ਇਸ ਦੇ ਦਾਦਾ ਜੀ ਲਾਇਲਪੁਰ ਲੈ ਗਏ । ਉਥੇ ਇਹ ਚਾਰ ਸਾਲ ਰਿਹਾ ਅਤੇ ਇਨ੍ਹਾਂ ਚਾਰ ਸਾਲਾਂ ਵਿਚ ਇਸ ਨੂੰ ਸਿਰਫ਼ ਧਾਰਮਿਕ ਸਿੱਖਿਆ ਹੀ ਦਿੱਤੀ ਗਈ । ਇਸ ਦਾ ਅਸਲ ਨਾਂ ਸਾਵਣ ਸਿੰਘ ਸੀ। 17 ਸੀਲ ਦੀ ਉਮਰ ਵਿਚ ਇਹ ਪਟਿਆਲਾ ਰਿਆਸਤ ਦੀ ਸ਼ਾਹੀ ਫ਼ੌਜ (ਰਜਿੰਦਰਾ ਲਾਂਸਰਸ) ਵਿਚ ਭਰਤੀ ਹੋ ਗਿਆ । ਦੂਜੇ ਸੰਸਾਰ ਯੁੱਧ ਸਮੇਂ 1916 ਈ. ਵਿਚ ਇਸ ਨੂੰ ਮੈਸੋਪੋਟਾਮੀਆ (Mesopotamia) ਤੇ ਫ਼ਿਰ 1919-20 ਈ. ਵਿਚ ਉੱਤਰ-ਪੱਛਮੀ ਸਰਹੱਦੀ ਪ੍ਰਾਂਤ ਵਿਚ ਭੇਜਿਆ ਗਿਆ । ਸੰਨ 1923 ਤਕ ਇਹ ਫ਼ੌਜ ਵਿਚ ਹੀ ਰਿਹਾ ਜਿਥੋਂ ਇਸ ਨੂੰ ਦੇਸ਼ ਭਗਤੀ ਦੀ ਮੁੱਢਲੀ ਸਿੱਖਿਆ ਮਿਲੀ। ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਨੇ ਇਸ ਦੀ ਆਤਮਾ ਨੂੰ ਹਲੂਣ ਦਿੱਤਾ। ਇਸ ਕਰ ਕੇ ਹੀ ਨੌਕਰੀ ਤੋਂ ਬਾਅਦ ਇਸ ਨੇ ਰਾਜਨੀਤਿਕ ਸਰਗਰਮੀਆਂ ਵਿਚ

ਹਿੱਸਾ ਲੈਣਾ ਅਰੰਭ ਕਰ ਦਿੱਤਾ ਅਤੇ ਪਟਿਆਲਾ ਰਿਆਸਤ ਵਿਚ ਅਕਾਲੀ ਜੱਥਾ ਸਥਾਪਤ ਕੀਤਾ । ਜੇਲ੍ਹ ਵਿਚ ਇਸ ਨੂੰ ਬਹੁਤ ਤਸੀਹੇ ਦਿੱਤੇ ਗਏ।

ਇਸ ਦੀਆਂ ਸਰਗਰਮੀਆਂ ਨੂੰ ਵੇਖਦੇ ਹੋਏ ਅਧਿਕਾਰੀਆਂ ਨੂੰ ਇਸ ਤੇ ਸ਼ੱਕ ਹੋਣ ਲਗਾ। 9 ਜੁਲਾਈ, 1923 ਨੂੰ 'ਨਾਭਾ ਦਿਵਸ' ਵਾਲੇ ਦਿਨ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਇਕ ਸਾਲ ਦੀ ਸਖ਼ਤ ਸਜ਼ਾ ਸੁਣਾਈ ਗਈ। ਕੈਦ ਤੋਂ ਰਿਹਾਅ ਹੋ ਕੇ ਇਸ ਨੇ ਜੱਥੇ ਇਕੱਠੇ ਕਰ ਕੇ ਭਾਈ ਫੇਰੂ ਅਤੇ ਜੈਤੋ ਗੁਰਦੁਆਰਿਆਂ ਵਿਚ ਭੇਜੇ। ਚਾਰ ਸਾਲ ਬਾਅਦ ਇਸ ਨੇ 'ਭੂਪਿੰਦਰ ਸਾਗਰ' ਦੇ ਸਬੰਧ ਵਿਚ ਹੋਏ ਜਲਸਿਆਂ ਵਿਚ ਵੀ ਵੱਧ ਚੜ੍ਹ ਕੇ ਹਿੱਸਾ ਲਿਆ। ਮਹਾਰਾਜਾ ਪਟਿਆਲਾ ਨੇ ਭੂਪਿੰਦਰਾ ਸਾਗਰ ਸੈਰਗਾਹ ਦੇ ਤੌਰ ਤੇ ਬਣਵਾਇਆ ਸੀ ਜਿਸ ਦੇ ਬਣਨ ਨਾਲ ਕਈ ਸੈਂਕੜੇ ਏਕੜ ਵਾਹੀ ਵਾਲੀ ਜ਼ਮੀਨ ਨੂੰ ਨੁਕਸਾਨ ਪਹੁੰਚਿਆ ਸੀ ਅਤੇ ਜਿਸ ਦੇ ਫਲਸਰੂਪ ਕਿਸਾਨ ਬਹੁਤ ਨਰਾਜ਼ ਸਨ।

ਬਾਬਾ ਖੜਕ ਸਿੰਘ ਜਦੋਂ ਸੇਵਾ ਸਿੰਘ ਠੀਕਰੀਵਾਲੇ ਦੀ ਰਿਹਾਈ ਲਈ ਕੋਸ਼ਿਸ਼ ਕਰ ਰਿਹਾ ਸੀ, ਉਸ ਵੇਲੇ ਵਜ਼ੀਰ ਸਿੰਘ ਵੀ ਕੈਦ ਵਿਚ ਸੀ। ਰਿਹਾਈ ਤੋਂ ਬਾਅਦ ਇਸ ਨੇ ਵੀ ਪਰਜਾ ਮੰਡਲ ਲਈ ਸਰਗਰਮੀ ਨਾਲ ਕੰਮ ਕੀਤਾ । ਸੰਨ 1932 ਵਿਚ ਧੂਰੀ ਵਿਖੇ ਇਕ ਦੀਵਾਨ ਵਿਚ ਸਰਕਾਰ ਵਿਰੁੱਧ ਬੋਲਣ ਦੇ ਜੁਰਮ ਵਿਚ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਦੋ ਸਾਲ ਦੀ ਸਖ਼ਤ ਸਜ਼ਾ ਦਾ ਹੁਕਮ ਹੋਇਆ।

ਸੰਨ 1941 ਵਿਚ ਵਜ਼ੀਰ ਸਿੰਘ ਨੂੰ ਸ਼ਾਂਤੀ ਭੰਗ ਕਰਨ ਦੇ ਜੁਰਮ ਵਿਚ ਫ਼ਿਰ ਗ੍ਰਿਫ਼ਤਾਰ ਕਰ ਲਿਆ ਅਤੇ ਕੁਝ ਮਹੀਨਿਆਂ ਲਈ ਪਟਿਆਲਾ ਜੇਲ੍ਹ ਵਿਚ ਰਖਿਆ ਗਿਆ । ਆਜ਼ਾਦੀ ਮਿਲਣ ਮਗਰੋਂ ਵੀ ਇਹ ਪੱਕੇ ਤੌਰ ਤੇ ਕਾਂਗਰਸੀ ਹੀ ਰਿਹਾ।

ਹ. ਪੁ.–ਐ.ਫ੍ਰੀ.ਫ਼ਾ.ਪੰ.:242

**ਦੰਭੋਦਭਵ** : ਇਸ ਰਾਜੇ ਦੀ ਕਥਾ ਮਹਾਭਾਰਤ ਵਿਚ ਹੰਕਾਰ ਦੇ ਨਿਵਾਰਨ ਲਈ ਦਿੱਤੀ ਗਈ ਹੈ। ਇਸ ਨੂੰ ਆਪਣੀ ਬਹਾਦਰੀ ਉੱਤੇ ਬਹੁਤ ਮਾਣ ਸੀ । ਬ੍ਰਾਹਮਣਾਂ ਦੇ ਇਹ ਦੱਸਣ ਤੇ ਵੀ ਕਿ ਗੰਧਮਾਦਨਾ ਪਰਬਤ ਤੇ ਯੋਗੀਆਂ ਦੇ ਰੂਪ ਵਿਚ ਰਹਿ ਰਹੇ ਨਰ ਅਤੇ ਨਾਰਾਇਣ ਨਾਲ ਟਾਕਰਾ ਨਹੀਂ ਕਰ ਸਕਦਾ, ਦੰਭੋਦਭਵ ਨੇ ਇਸ ਗੱਲ ਵੱਲ ਕੋਈ ਧਿਆਨ ਨਾ ਦਿੱਤਾ ਅਤੇ ਉਨ੍ਹਾਂ ਉੱਤੇ ਚੜ੍ਹਾਈ ਕਰ ਦਿੱਤੀ। ਨਰ ਅਤੇ ਨਾਰਾਇਣ ਨੇ ਇਹ ਲੜਾਈ ਟਾਲਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਇਹ ਲੜਾਈ ਕਰਨ ਦੀ ਜ਼ਿੱਦ ਉੱਤੇ ਅੜਿਆ ਰਿਹਾ । ਨਰ ਨੇ ਕੁਸ਼ਾ ਦੀ ਇਕ ਮੁਠ ਭਰ ਕੇ ਉਨ੍ਹਾਂ ਨੂੰ ਉੜਨ ਅਸਤਰਾਂ ਵਾਂਗ ਇਸ ਉੱਤੇ ਚਲਾਇਆ। ਉਨ੍ਹਾਂ ਨਾਲ ਸਾਰਾ ਪੁਲਾੜ ਚਿੱਟਾ ਹੋ ਗਿਆ ਅਤੇ ਉਹ ਵੈਰੀਆਂ ਦੀਆਂ ਅੱਖਾਂ, ਕੰਨਾਂ ਤੇ ਨੱਕ ਵਿਚ ਖੁਭਣ ਲਗੇ। ਅਖ਼ੀਰ ਵਿਚ ਦੰਭੋਦਭਵ ਨਰ ਦੇ ਚਰਨਾਂ ਉੱਤੇ ਡਿਗ ਪਿਆ ਅਤੇ ਮਾਫ਼ੀ ਮੰਗਦੇ ਹੋਏ ਸ਼ਾਂਤੀ ਲਈ ਬੇਨਤੀ ਕੀਤੀ।

ਹ. ਪੁ.–ਹਿੰ.ਮਿ. ਕੋ.:277;ਮਹਾਭਾਰਤ-ਭਾ.ਵਿ.ਪੰ. (ਪੰਜਾਬੀ ਅਨੁਵਾਦ)

**ਦਮਦਮਾ ਸਾਹਿਬ (ਚਮਕੌਰ ਸਹਿਬ)** : ਇਹ ਪ੍ਰਸਿੱਧ ਇਤਿਹਾਸਕ ਅਤੇ ਧਾਰਮਿਕ ਗੁਰਦੁਆਰਾ ਰੂਪ ਨਗਰ ਜ਼ਿਲ੍ਹੇ ਦੇ ਚਮਕੌਰ ਸਾਹਿਬ ਸ਼ਹਿਰ ਵਿਖੇ ਸਥਿਤ ਹੈ। ਚਮਕੌਰ ਸਾਹਿਬ ਮੋਰਿੰਡੇ ਤੋਂ 15 ਕਿ. ਮੀ. ਅਤੇ ਰੂਪ ਨਗਰ ਸ਼ਹਿਰ ਤੋਂ 16 ਕਿ. ਮੀ. ਦੂਰ ਸਰਹਿੰਦ ਨਹਿਰ ਦੇ ਕੰਢੇ ਤੇ ਵਸਿਆ ਹੋਇਆ ਹੈ। ਦਸੰਬਰ, 1704 ਵਿਚ ਜਦੋਂ ਮੁਗ਼ਲ ਸੈਨਾ ਗੁਰੂ ਗੋਬਿੰਦ ਸਿੰਘ ਜੀ ਦਾ ਪਿੱਛਾ ਕਰ ਰਹੀ ਸੀ ਤਾਂ ਆਪ ਆਪਣੇ ਦੋ ਵੱਡੇ ਸਾਹਿਬਜ਼ਾਦਿਆਂ ਅਤੇ 40 ਸ਼ਰਧਾਲੂ ਸਿੰਘਾਂ ਨਾਲ, ਕੋਟਲਾ ਨਿਹੰਗ ਤੋਂ ਇਸ ਥਾਂ ਪਧਾਰੇ ਸਨ। ਗੁਰੂ ਜੀ ਰਾਜਾ ਬਿਧੀ ਚੰਦ ਦੇ ਬਾਗ ਵਿਚ ਠਹਿਰੇ ਸਨ ਜਿਥੇ ਹੁਣ ਗੁਰਦੁਆਰਾ ਦਮਦਮਾ ਸਾਹਿਬ ਬਣਿਆ ਹੋਇਆ ਹੈ। ਰਾਜਾ ਗੁਰੂ ਸਾਹਿਬ ਨੂੰ ਅਨੰਦਪੁਰ ਸਾਹਿਬ ਵਿਖੇ ਅਕਸਰ ਮਿਲਣ ਜਾਂਦਾ ਸੀ ਅਤੇ ਆਪਣੀਆਂ ਸੇਵਾਵਾਂ ਸਵੀਕਾਰ ਕਰਨ ਦੀ ਬੇਨਤੀ ਕਰਿਆ ਕਰਦਾ ਸੀ। ਰਾਜੇ ਦੀਆਂ ਬੇਨਤੀਆਂ ਨੂੰ ਧਿਆਨ ਵਿਚ ਰੱਖ ਕੇ ਗੁਰੂ ਸਾਹਿਬ ਨੇ ਉਸ ਨੂੰ ਬੁਲਾ ਭੇਜਿਆ ਅਤੇ ਯੁੱਧ ਕਰਨ ਲਈ ਮੁਨਾਸਬ ਥਾਂ ਬਾਰੇ ਬੁਝਿਆ ਤਾਂ ਉਸ ਨੇ ਕੋਈ ਹੁੰਗਾਰਾ ਨਾ ਭਰਦੇ ਹੋਏ ਕਿਹਾ ਕਿ ਉਸ ਕੋਲ ਕੇਵਲ ਇਕ ਘਰ ਹੈ ਜਿਥੇ ਪਰਿਵਾਰ ਦੀਆਂ ਔਰਤਾਂ ਰਹਿੰਦੀਆਂ ਹਨ। ਇਸ ਤੇ ਗੁਰੂ ਸਾਹਿਬ ਨੇ ਨੇੜੇ ਹੀ ਦੋ ਰਾਜਪੂਤ ਭਰਾਵਾਂ ਜਗਤ ਰਾਇ ਅਤੇ ਰੂਪ ਚੰਦ ਦੇ ਗਾਰੇ ਦੀ ਚਿਣਾਈ ਵਾਲੇ ਕਿਲੇ ਵਿਚ ਦੋ ਸਾਹਿਬਜ਼ਾਦੇ ਅਤੇ 40 ਸਿੰਘਾਂ ਨਾਲ ਪਨਾਹ ਲਈ । ਇਸ ਕਿਲੇ ਨੂੰ ਗੜ੍ਹੀ ਕਹਿੰਦੇ ਸਨ ਅਤੇ ਇਥੇ ਜੋ ਗੁਰਦੁਆਰਾ ਬਣਿਆ ਹੈ ਉਸ ਨੂੰ ਗੜ੍ਹੀ ਸਾਹਿਬ ਕਹਿੰਦੇ ਹਨ।

ਹ. ਪੁ.–ਡਿਸ.ਗਜ਼.-ਰੂਪ ਨਗਰ:444; ਗੁਰਤੀਰਥ ਸੰਗ੍ਰਹਿ-ਤਾਰਾ ਸਿੰਘ ਨਰਤੋਮ

**ਦਮਦਮਾ ਸਾਹਿਬ (ਤਲਵੰਡੀ ਸਾਬੋ)** : ਬਠਿੰਡਾ ਤੋਂ 27 ਕਿ.ਮੀ. ਦੂਰ ਤਲਵੰਡੀ ਸਾਬੋ ਵਿਖੇ ਸਿੱਖਾਂ ਦਾ ਪੰਜਵਾਂ ਤਖ਼ਤ ਹੈ। ਮੁਕਤਸਰ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਕੁਝ ਸਮਾਂ ਲੱਖੀ ਜੰਗਲ ਵਿਚ ਰਹੇ। ਗੁਰੂ ਜੀ ਕਈ ਪਿੰਡਾਂ ਵਿਚ ਗਏ ਅਤੇ ਗੁਰਬਾਣੀ ਕੀਰਤਨ ਅਤੇ ਆਸਾ ਦੀ ਵਾਰ ਦੇ ਸ਼ਬਦ ਗਾਇਨ ਨਾਲ ਹਰ ਥਾਂ ਅਨੰਦਪੁਰ ਸਾਹਿਬ ਵਰਗਾ ਵਾਤਾਵਰਣ ਪੈਦਾ ਕੀਤਾ। ਘੁੰਮਦੇ ਘੁੰਮਦੇ ਗੁਰੂ ਸਾਹਿਬ ਸਾਬੋ-ਕੀ-ਤਲਵੰਡੀ ਪਿੰਡ ਵਿਚ ਪਹੁੰਚੇ ਜਿਸ ਨੂੰ ਅੱਜਕੱਲ੍ਹ ਦਮਦਮਾ ਸਾਹਿਬ ਵੀ ਕਹਿੰਦੇ ਹਨ। ਇਸ ਨੂੰ ਇਹ ਨਾਂ ਇਸ ਲਈ ਵੀ ਦਿੱਤਾ ਗਿਆ ਕਿਉਂਕਿ ਗੁਰੂ ਸਾਹਿਬ ਧਰਮ ਦੀ ਰੱਖਿਆ ਲਈ ਲੜਾਈਆਂ ਲੜਦੇ ਇਥੇ ਆਰਾਮ ਕਰਨ ਲਈ ਰੁਕੇ ਸਨ। ਇਥੇ ਭਰਪੂਰ ਸ਼ਾਂਤੀ ਸੀ ਅਤੇ ਗੁਰੂ ਜੀ ਦਾ ਇਕ ਸ਼ਰਧਾਲੂ ਸੇਵਕ ਚੌਧਰੀ ਡੱਲਾ ਇਥੋਂ ਦਾ ਮੁਖੀਆ ਸੀ। ਸਭ ਉਸ ਦਾ ਆਦਰ ਕਰਦੇ ਸਨ ਅਤੇ ਕਿਸੇ ਰਾਜੇ ਵਾਂਗ ਉਸ ਦੇ ਦਿੱਤੇ ਹੁਕਮ ਦੀ ਪਾਲਣਾ ਕਰਦੇ ਸਨ । ਚੌਧਰੀ ਡੱਲੇ ਨੂੰ ਜਦੋਂ ਗੁਰੂ ਸਾਹਿਬ ਦੇ ਉਥੇ ਪਹੁੰਚਣ ਦੀ ਖ਼ਬਰ ਮਿਲੀ ਤਾਂ ਉਹ ਚਾਰ ਸੌ ਸਿਪਾਹੀ ਲੈ ਕੇ ਗੁਰੂ ਜੀ ਦੇ ਸ਼ਾਹੀ-ਸੁਆਗਤ ਲਈ ਪਹੁੰਚਿਆ। ਉਸ ਨੇ ਗੁਰੂ ਜੀ ਨੂੰ ਇਕ ਘੋੜਾ ਅਤੇ ਬਹੁਤ ਸਾਰੇ ਵੱਡਮੁੱਲੇ ਤੋਹਫ਼ੇ ਦਿੱਤੇ।

ਤਲਵੰਡੀ-ਸਾਬੋ ਵਿਖੇ ਦੀਵਾਨ ਸੱਜਣ ਲਗੇ ਅਤੇ ਨਾਮ ਦਾਨ ਬਖਸ਼ਿਆ ਜਾਣ ਲੱਗਾ। ਚੌਧਰੀ ਡੱਲੇ ਨੇ ਗੁਰੂ ਜੀ ਨੂੰ ਦੱਸਿਆ ਕਿ ਉਸ ਨੂੰ ਮੁਗ਼ਲਾਂ ਹੱਥੋਂ ਹੋਏ ਸਿੱਖਾਂ ਦੇ ਨੁਕਸਾਨ ਸਬੰਧੀ ਪਤਾ ਨਹੀਂ ਸੀ, ਨਹੀਂ ਤਾਂ ਉਹ ਪਹਿਲਾਂ ਹੀ ਫ਼ੌਜ ਲੈ ਕੇ ਗੁਰੂ ਸਾਹਿਬ ਦੀ ਮਦਦ ਲਈ ਪਹੁੰਚਦਾ ਅਤੇ ਮੁਗ਼ਲਾਂ ਨੂੰ ਮੂੰਹ ਤੋੜ ਜਵਾਬ ਦਿੰਦਾ। ਠੀਕ ਉਸ ਸਮੇਂ ਗੁਰੂ ਜੀ ਦੇ ਇਕ ਸ਼ਰਧਾਲੂ ਸਿੱਖ ਨੇ ਲਾਹੌਰ ਤੋਂ ਲਿਆਂਦੀ ਨਵੀਂ ਕਿਸਮ ਦੀ

ਬੰਦੂਕ, ਗੁਰੂ ਸਾਹਿਬ ਨੂੰ ਭੇਟਾ ਕੀਤੀ। ਇਥੇ ਗੁਰੂ ਜੀ ਨੇ ਡੱਲੇ ਦਾ ਇਮਤਿਹਾਨ ਲਿਆ ਅਤੇ ਕਿਸੇ ਸਿਪਾਹੀ ਨੂੰ ਨਿਸ਼ਾਨਾ ਬਣਾਉਣ ਲਈ ਬੁਲਾਇਆ। ਕੋਈ ਵੀ ਸਿਪਾਹੀ ਅੱਗੇ ਨਾ ਆਇਆ। ਇਸ ਤੇ ਭਾਈ ਡੱਲਾ ਬਹੁਤ ਸ਼ਰਮਿੰਦਾ ਹੋਇਆ। ਗੁਰੂ ਜੀ ਨੇ ਲੰਗਰ ਵਿਚ ਕੰਮ ਕਰਦੇ ਦੋ ਸਿੰਘਾਂ ਬੀਰ ਸਿੰਘ ਤੇ ਧੀਰ ਸਿੰਘ ਨੂੰ ਬੁਲਾਇਆ । ਦੋਵੇਂ ਕੰਮ ਛੱਡ ਕੇ ਭੱਜੇ ਆਏ ਅਤੇ ਇਕ ਦੂਜੇ ਤੋਂ ਅੱਗੇ ਖੜੇ ਹੋਣ ਲਈ ਝਗੜਨ ਲਗੇ। ਗੁਰੂ ਜੀ ਨੇ ਗੋਲੀ ਚਲਾਈ ਜੋ ਸਿੰਘਾਂ ਦੇ ਸਿਰ ਉੱਪਰੋਂ ਲੰਘ ਗਈ ਪਰ ਸਿੰਘ ਅਡੋਲ ਖੜ੍ਹੇ ਰਹੇ। ਡੱਲਾ ਇਸ ਤੇ ਬਹੁਤ ਸ਼ਰਮਿੰਦਾ ਹੋਇਆ ਅਤੇ ਮਾਫ਼ੀ ਮੰਗੀ। ਦੂਰੋਂ ਦੂਰੋਂ ਸੰਗਤ ਇਥੇ ਪੁੱਜਣ ਲਗੀ। ਇਸੇ ਥਾਂ ਗੁਰੂ ਜੀ ਨੇ ਜੰਗਲ ਨੂੰ ਸਰਸਬਜ਼ ਕਰਨ ਲਈ ਨਹਿਰਾਂ ਦਾ ਵਰ ਬਖ਼ਸ਼ਿਆ।

ਇਸੇ ਥਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ, ਦਿੱਲੀ ਤੋਂ ਭਾਈ ਮਨੀ ਸਿੰਘ ਜੀ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਆਏ ਸਨ। ਭਰੇ ਦੀਵਾਨ ਵਿਚ ਆਪਣੇ ਚਾਰ ਸਾਹਿਬਜ਼ਾਦੇ ਨਾ ਦੇਖ ਕੇ ਮਾਤਾ ਜੀ ਨੇ ਉਨ੍ਹਾਂ ਬਾਰੇ ਪੁੱਛਿਆ ਤਾਂ ਗੁਰੂ ਸਾਹਿਬ ਨੇ ਸੰਗਤ ਵੱਲ ਇਸ਼ਾਰਾ ਕਰ ਕੇ ਜੋ ਫੁਰਮਾਇਆ, ਲੋਕ-ਮਾਨਸ ਅਨੁਸਾਰ ਉਸ ਦੀ ਅਭਿਵਿਅਕਤੀ ਇਸ ਤਰ੍ਹਾਂ ਹੈ—

'ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।'

'ਸ੍ਰੀ ਆਦਿ ਗ੍ਰੰਥ ਸਾਹਿਬ' ਵਿਚ ਨੌਵੇਂ ਪਾਤਸ਼ਾਹ ਦੀ ਬਾਣੀ ਅਨੰਦਪੁਰ ਸਾਹਿਬ ਵਿਖੇ ਦਰਜ ਕੀਤੀ ਗਈ ਪਰ ਬੀੜ ਨਾਲ ਨਹੀਂ ਸੀ ਲਿਆਂਦੀ ਗਈ । ਇਸ ਥਾਂ ਮੁੜ ਸਾਰੀ ਬਾਣੀ ਲਿਖਵਾਈ ਗਈ ਜੋ ਦਮਦਮੀ ਬੀੜ ਕਰ ਕੇ ਪ੍ਰਸਿੱਧ ਹੈ ਅਤੇ ਜਿਸ ਨੂੰ ਸ੍ਰੀ ਹਜ਼ੂਰ ਸਾਹਿਬ ਵਿਖੇ ਗੁਰ-ਗੱਦੀ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਜਾ ਦਿੱਤਾ ਗਿਆ । ਭਾਈ ਮਨੀ ਸਿੰਘ ਜੀ ਨੇ ਜਿਸ ਸਥਾਨ ਤੇ ਗੁਰੂ ਜੀ ਦੀ ਹਜ਼ੂਰੀ ਵਿਚ ਬੈਠ ਕੇ ਇਹ ਬੀੜ ਤਿਆਰ ਕੀਤੀ ਉਸ ਨੂੰ ਤਖ਼ਤ ਸਾਹਿਬ ਕਿਹਾ ਜਾਂਦਾ ਹੈ। ਵਿਦਿਆ ਦਾ ਗੜ੍ਹ ਬਣਨ ਨਾਲ ਇਹ ਤਲਵੰਡੀ 'ਗੁਰੂ ਕੀ ਕਾਸ਼ੀ' ਬਣ ਗਈ। ਇਥੇ ਹੀ ਫੂਲ ਬੰਸ ਦੇ ਵਡੇਰਿਆਂ ਭਾਈ ਤਿਲੋਕਾ ਅਤੇ ਭਾਈ ਰਾਮਾ ਨੇ ਦਸਮੇਸ਼ ਜੀ ਤੋਂ ਅੰਮ੍ਰਿਤਪਾਨ ਕੀਤਾ।

ਕੁਝ ਸਮੇਂ ਉਪਰੰਤ ਸੂਬਾ ਸਰਹਿੰਦ ਨੇ ਭਾਈ ਡੱਲੇ ਨੂੰ ਗੁਰੂ ਸਾਹਿਬ ਨੂੰ ਉਸ ਦੇ ਹਵਾਲੇ ਕਰ ਦੇਣ ਦਾ ਸੁਨੇਹਾ ਭੇਜਿਆ। ਔਰੰਗਜ਼ੇਬ ਤੋਂ ਇਨਾਮ ਦਿਵਾਉਣ ਅਤੇ ਡਰਾਵੇ ਦੇਣ ਤੇ ਵੀ ਭਾਈ ਡੱਲਾ ਕਿਸੇ ਕਿਸਮ ਦੇ ਪ੍ਰਭਾਵ ਹੇਠ ਨਾ ਆਇਆ ਅਤੇ ਪਰਤਾ ਕੇ ਲਿਖ ਭੇਜਿਆ ਕਿ ਜੇ ਇਧਰ ਦੁਬਾਰਾ ਹਮਲਾ ਕੀਤਾ ਤਾਂ ਪਹਿਲਾਂ ਨਾਲੋਂ ਵੀ ਬੁਰੀ ਹਾਲਤ ਕੀਤੀ ਜਾਵੇਗੀ।

ਗੁਰੂ ਸਾਹਿਬ ਇਥੇ 9 ਮਹੀਨੇ 9 ਦਿਨ ਰਹੇ। ਇਥੋਂ ਹੀ 30 ਅਕਤੂਬਰ, 1706 ਨੂੰ ਗੁਰੂ ਜੀ ਦੱਖਣ ਵੱਲ ਚਲੇ ਗਏ। ਇਸ ਦਰਬਾਰ ਦੀ ਸੇਵਾ ਬਾਬਾ ਦੀਪ ਸਿੰਘ ਜੀ ਨੇ ਕੀਤੀ। ਇਸ ਗੁਰਦੁਆਰੇ ਵਿਚ ਵਿਸਾਖੀ ਦੇ ਮੇਲੇ ਤੇ ਭਾਰੀ ਇਕੱਠ ਹੁੰਦਾ ਹੈ ਅਤੇ ਦੀਵਾਨ ਸਜਦੇ ਹਨ। ਗੁਰਦੁਆਰੇ ਵਿਚ ਗੁਰੂ ਜੀ ਦੇ ਕੁਝ ਸ਼ਸਤਰ ਜਿਵੇਂ-ਸ੍ਰੀ ਸਾਹਿਬ, ਸ਼ੀਸ਼ਾ, ਬੰਦੂਕ, ਤਸਵੀਰ (ਦਸਵੇਂ ਪਾਤਸ਼ਾਹ ਦੀ), ਪੋਥੀ ਸਾਹਿਬ ਅਤੇ ਈਰਾਨੀ ਖੜਗ, ਦਰਸ਼ਨ ਕਰਵਾਉਣ ਲਈ ਅਜੇ ਤੀਕ ਸੰਭਾਲੇ ਹੋਏ ਹਨ।

ਹ. ਪੁ.—ਸਿ. ਗੁ.ਦਿ. ਸ੍ਰਾ.:283; ਗੁ. ਗੋ. ਸਿੰ. ਮਾ.:66; ਤ. ਗੁ.ਖਾ.

**ਦਮਦਮਾ ਸਾਹਿਬ (ਦਿੱਲੀ)** : ਇਹ ਗੁਰਦੁਆਰਾ ਨਵੀਂ ਦਿੱਲੀ ਵਿਚ ਹਮਾਯੂੰ ਦੇ ਮਕਬਰੇ ਨੇੜੇ ਸਥਿਤ ਹੈ। ਅਕਤੂਬਰ, 1706 ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤ ਦੇ ਦੱਖਣੀ ਇਲਾਕੇ ਵੱਲ ਜਾਣ ਦਾ ਫ਼ੈਸਲਾ ਕੀਤਾ। ਇਸ ਫ਼ੈਸਲੇ ਦਾ ਪ੍ਰਮਾਣ ਗੁਰੂ ਸਾਹਿਬ ਦੇ ਭਾਈ ਰੂਪਾ ਕਸਬੇ ਦੀ ਸੰਗਤ ਦੇ ਨਾਂ ਲਿਖੇ ਹੁਕਮਨਾਮੇ ਤੋਂ ਮਿਲਦਾ ਹੈ। ਇਸ ਹੁਕਮਨਾਮੇ ਤੋਂ ਇਹ ਵੀ ਪਤਾ ਲਗਦਾ ਹੈ ਕਿ ਔਰੰਗਜ਼ੇਬ ਨੇ ਗੁਰੂ ਜੀ ਨਾਲ ਮੁਲਾਕਾਤ ਕਰਨ



ਗੁ. ਦਮਦਮਾ ਸਾਹਿਬ (ਦਿੱਲੀ)

ਦੀ ਇੱਛਾ ਪ੍ਰਗਟ ਕੀਤੀ ਸੀ । ਔਰੰਗਜ਼ੇਬ ਨੇ ਸਰਹਿੰਦ ਦੇ ਨਵਾਬ ਵਜ਼ੀਰ ਖ਼ਾਨ ਨੂੰ ਇਹ ਵੀ ਹਦਾਇਤ ਕੀਤੀ ਸੀ ਕਿ ਉਹ ਗੁਰੂ ਜੀ ਨੂੰ ਕਿਸੇ ਪੱਖੋਂ ਤੰਗ ਨਾ ਕਰੇ ਅਤੇ ਉਨ੍ਹਾਂ ਦੀ ਦੱਖਣ ਵੱਲ ਯਾਤਰਾ ਸਮੇਂ ਸੁਰੱਖਿਆ ਨੂੰ ਯਕੀਨੀ ਬਣਾਵੇ। ਗੁਰੂ ਜੀ ਵੀ ਬਾਦਸ਼ਾਹ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਦੇ ਇੱਛੁਕ ਸਨ ਅਤੇ ਉਸ ਨੂੰ ਉਸ ਦੇ ਅਫ਼ਸਰਾਂ ਅਤੇ ਸਾਥੀਆਂ ਦੇ ਭੈੜੇ ਵਤੀਰੇ ਤੋਂ ਜਾਣੂ ਕਰਵਾਉਣਾ ਚਾਹੁੰਦੇ ਸਨ।

ਸੰਨ 1707 ਵਿਚ ਜਦ ਗੁਰੂ ਸਾਹਿਬ ਭਗੌਰ ਪਹੁੰਚੇ ਤਾਂ ਬਾਦਸ਼ਾਹ ਔਰੰਗਜ਼ੇਬ ਦੇ ਦੇਹਾਂਤ ਦੀ ਖ਼ਬਰ ਮਿਲੀ। ਇਸ ਨਾਲ ਸਾਰੇ ਦੇਸ਼ ਦੀ ਰਾਜਨੀਤਕ ਹਾਲਤ ਉੱਤੇ ਬਹੁਤ ਅਸਰ ਪਿਆ । ਗੁਰੂ ਜੀ ਦਿੱਲੀ ਪਰਤ ਆਏ। ਆਪ ਜਿਸ ਸਥਾਨ ਤੇ ਠਹਿਰੇ ਉਥੇ ਹੁਣ ਗੁਰਦੁਆਰਾ ਮੌਜੂਦ ਹੈ।

ਹ. ਪੁ.—ਦਿੱਲੀ ਦੇ ਗੁਰਦੁਆਰੇ

**ਦਮਦਮਾ ਸਾਹਿਬ (ਧੂਬਰੀ)** : ਆਸਾਮ ਰਾਜ ਵਿਚ ਦਰਿਆ ਬ੍ਰਹਮਪੁੱਤਰ ਦੇ ਕੰਢੇ ਇਹ ਇਕ ਛੋਟਾ ਜਿਹਾ ਕਸਬਾ ਹੈ ਜਿਥੇ ਪਹਿਲਾਂ ਗੁਰੂ ਨਾਨਕ ਦੇਵ ਜੀ ਪਧਾਰੇ ਅਤੇ ਬਾਅਦ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਇਥੇ ਜਾ ਕੇ ਲੋਕਾਂ ਨੂੰ ਉਪਦੇਸ਼ ਦਿੱਤਾ ਸੀ। ਪੂਰਬੀ ਇਲਾਕੇ ਵੱਲ ਦੌਰਾ ਕਰਦਿਆਂ ਗੁਰੂ ਸਾਹਿਬ ਢਾਕਾ ਤੋਂ ਆਪਣੇ ਇਕ ਸ਼ਰਧਾਲੂ ਰਾਜਾ ਰਾਮ ਰਾਇ ਨਾਲ ਅੱਗੇ ਵੱਲ ਤੁਰ ਪਏ । ਇਸ ਸ਼ਰਧਾਲੂ ਨੇ ਲੰਬੀ ਅਤੇ ਥਕਾਨ ਭਰੀ ਯਾਤਰਾ ਨੂੰ ਸੁਖਾਵਾਂ ਬਣਾਉਣ ਲਈ ਸਾਰੇ ਪ੍ਰਬੰਧ ਕਰ ਦਿੱਤੇ ਸਨ। ਗੁਰੂ ਜੀ ਕੁਝ ਦਿਨਾਂ ਵਿਚ ਹੀ ਸਿਲਹਟ ਪੁੱਜ ਗਏ । ਸਿਲਹਟ ਉਸ ਸਮੇਂ ਤਿੰਨ ਰਾਜਾਂ -ਲੌਰ, ਗੋਰ ਅਤੇ ਜਤੀਆ ਵਿਚ ਵੰਡਿਆ ਹੋਇਆ ਸੀ। ਰਾਜਾ ਰਾਮ ਰਾਇ ਇਨ੍ਹਾਂ ਵਿਚੋਂ ਕੇਵਲ ਇਕ ਰਾਜ ਦਾ ਸ਼ਾਸਕ ਸੀ। ਸਿਲਹਟ ਵਿਖੇ ਗੁਰੂ ਜੀ ਕੋਲ ਭਾਰੀ ਗਿਣਤੀ

ਵਿਚ ਸੰਗਤ ਆਉਣ ਲਗੀ। ਇਸ ਸਾਲ (1667ਈ.) ਭਾਰੀ ਮੀਂਹ ਕਾਰਨ ਗੁਰੂ ਜੀ ਉਥੇ ਹੀ ਟਿਕੇ ਰਹੇ। ਗੁਰੂ ਜੀ ਨੇ ਸੰਗਤ ਨੂੰ ਨਾਮ ਜਪਣ ਦਾ ਉਪਦੇਸ਼ ਦਿੱਤਾ ਅਤੇ ਸੰਗਤ ਅੰਦਰ ਇਕ ਨਵਾਂ ਜੋਸ਼ ਪੈਦਾ ਕੀਤਾ। ਇਸ ਇਲਾਕੇ ਵਿਚ ਕਾਫ਼ੀ ਸੂਫ਼ੀ ਸੰਤ ਰਹਿੰਦੇ ਸਨ ਜੋ ਗੁਰੂ ਜੀ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਗੁਰੂ ਜੀ ਦੇ ਦੱਸੇ ਨਵੇਂ ਰਾਹ ਤੇ ਚਲਣ ਨਾਲ ਉਨ੍ਹਾਂ ਨੂੰ ਰੂਹਾਨੀ ਸ਼ਾਂਤੀ ਪ੍ਰਾਪਤ ਹੋਈ । ਅਕਾਲ ਪੁਰਖ ਦੇ ਨਾਂ ਦਾ ਹਰ ਪਾਸੇ ਜਾਪ ਹੋਣ ਲਗਾ।

ਸੰਨ 1667 ਵਿਚ ਦਸੰਬਰ ਦੇ ਮਹੀਨੇ ਬਾਦਸ਼ਾਹ ਔਰੰਗਜ਼ੇਬ ਨੂੰ ਇਹ ਸੂਚਨਾ ਮਿਲੀ ਕਿ ਕਾਮਰੂਪ ਦੇ ਰਾਜੇ ਨੇ ਗੁਹਾਟੀ ਉੱਪਰ ਕਬਜ਼ਾ ਕਰ ਲਿਆ ਹੈ। ਔਰੰਗਜ਼ੇਬ ਨੇ ਉਸ ਨੂੰ ਦਬਾਉਣ ਲਈ ਰਾਜਾ ਰਾਮ ਸਿੰਘ ਨੂੰ ਭੇਜਿਆ। ਉਸ ਦੇ ਨਾਲ ਭਾਰੀ ਗਿਣਤੀ ਵਿਚ ਫ਼ੌਜ ਭੇਜੀ ਗਈ । ਰਾਜਾ ਜਦੋਂ ਢਾਕੇ ਪੁੱਜਾ ਤਾਂ ਉਥੋਂ ਦੇ ਗਵਰਨਰ ਸ਼ਾਇਸਤਾ ਖ਼ਾਨ ਨੇ ਉਸ ਦਾ ਸੁਆਗਤ ਕੀਤਾ। ਰਾਜਾ ਰਾਮ ਸਿੰਘ ਆਪਣੇ ਸਾਥੀਆਂ ਸਮੇਤ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ । ਗੁਰੂ ਜੀ ਨੇ ਉਸ ਨੂੰ ਇੰਨੀ ਦੂਰ ਆਉਣ ਦਾ ਮੰਤਵ ਪੁੱਛਿਆ ਅਤੇ ਕਿਹਾ ਕਿ ''ਅਸੀਂ ਵੀ ਕਾਮਰੂਪ ਜਾਣਾ ਹੈ।'' ਇਹ ਸੁਣ ਕੇ ਰਾਜਾ ਰਾਮ ਸਿੰਘ ਬਹੁਤ ਖ਼ੁਸ਼ ਹੋਇਆ। ਰਾਜਾ ਰਾਮ ਸਿੰਘ ਨੇ ਇਹ ਵੀ ਬੇਨਤੀ ਕੀਤੀ ਕਿ ਗੁਰੂ ਜੀ ਕਾਮਰੂਪ ਦੇ ਇਲਾਕੇ ਵਿਚ ਵੀ ਲੋਕਾਂ ਨੂੰ ਪਰਮਾਤਮਾ ਦਾ ਨਾਂ ਜਪਣ ਦਾ ਉਪਦੇਸ਼ ਦੇਣ । ਗੁਰੂ ਜੀ ਨੇ ਇਸ ਸਮੇਂ ਤਕ ਲਗਭਗ ਸਾਰੇ ਬੰਗਾਲ ਦੀ ਯਾਤਰਾ ਖ਼ਤਮ ਕਰ ਲਈ ਸੀ ਅਤੇ ਲੋਕਾਂ ਨੇ ਉਨ੍ਹਾਂ ਦੇ ਬਚਨਾਂ ਤੋਂ ਭਰਪੂਰ ਲਾਭ ਉਠਾਇਆ। ਇਸੇ ਸਮੇਂ ਦੌਰਾਨ ਗੁਰੂ ਜੀ ਦੇ ਸ਼ਰਧਾਲੂਆਂ ਦੀ ਗਿਣਤੀ ਬਹੁਤ ਵੱਧ ਗਈ ਸੀ । ਗੁਰੂ ਜੀ, ਗੁਰੂ ਨਾਨਕ ਦੇਵ ਜੀ ਦੇ ਸ਼ੁਰੂ ਕੀਤੇ ਧਰਮ ਪ੍ਰਚਾਰ ਨੂੰ ਵਧਾਉਣਾ ਚਾਹੁੰਦੇ ਸਨ। ਗੁਰੂ ਜੀ ਦੀ ਇਹ ਵੀ ਇੱਛਾ ਸੀ ਕਿ ਧੂਬਰੀ ਅਤੇ ਕਾਮਾਖੀਆ ਵਿਖੇ ਗੁਰਦੁਆਰੇ ਬਣਾਏ ਜਾਣ। ਇਨ੍ਹਾਂ ਦੋਹਾਂ ਥਾਂਵਾਂ ਤੇ ਗੁਰੂ ਨਾਨਕ ਦੇਵ ਜੀ ਵੀ ਪਧਾਰੇ ਸਨ। ਗੁਰੂ ਜੀ ਕੇਵਲ ਇਸ ਮੰਤਵ ਲਈ ਕਾਮਰੂਪ ਜਾਣਾ ਚਾਹੁੰਦੇ ਸਨ ਪਰ ਉਨ੍ਹਾਂ ਨੇ ਰਾਜਾ ਰਾਮ ਸਿੰਘ ਅਤੇ ਕਾਮਰੂਪ ਦੇ ਰਾਜੇ ਵਿਚਕਾਰ ਸੰਧੀ ਵੀ ਕਰਵਾਈ। ਕਾਮਰੂਪ ਜਾਂਦਿਆਂ ਰਸਤੇ ਵਿਚ ਜਿਥੇ ਕਿਤੇ ਵੀ ਗੁਰੂ ਜੀ ਰੁਕੇ ਉਨ੍ਹਾਂ ਨੇ ਸੰਗਤ ਨੂੰ ਉਪਦੇਸ਼ ਦਿੱਤਾ। ਦਸੰਬਰ, 1668 ਵਿਚ ਗੁਰੂ ਜੀ ਆਸਾਮ ਵੱਲ ਰਵਾਨਾ ਹੋਏ ਅਤੇ ਫ਼ਰਵਰੀ, 1669 ਵਿਚ ਧੂਬਰੀ ਪਹੁੰਚੇ। ਗੁਰੂ ਜੀ ਇਥੇ ਗੁਰੂ ਨਾਨਕ ਦੇਵ ਜੀ ਦੇ ਗੁਰਦੁਆਰੇ ਵਿਚ ਹੀ ਰੁਕੇ ਅਤੇ ਰਾਜਾ ਰਾਮ ਸਿੰਘ ਇਥੋਂ 24 ਕਿ. ਮੀ. ਦੂਰ ਰੰਗਾਮਾਟੀ ਵਿਖੇ ਠਹਿਰਿਆ।

ਕੁਝ ਸਮਾਂ ਇਥੇ ਠਹਿਰਨ ਉਪਰੰਤ ਗੁਰੂ ਸਾਹਿਬ ਅੱਗੇ ਤੁਰ ਪਏ । ਉਨ੍ਹਾਂ ਨੇ ਇਸ ਇਲਾਕੇ ਦੇ ਅੰਧਵਿਸ਼ਵਾਸੀ ਲੋਕਾਂ ਨੂੰ ਪਰਮਾਤਮਾ ਨੂੰ ਯਾਦ ਰੱਖਣ ਦਾ ਉਪਦੇਸ਼ ਦਿੱਤਾ ਅਤੇ ਨਾਲ ਹੀ ਇਹ ਵੀ ਸਮਝਾਇਆ ਕਿ ਉਹ ਜਾਦੂਗਰ ਔਰਤਾਂ ਤੋਂ ਦੂਰ ਰਹਿਣ, ਉਨ੍ਹਾਂ ਦੇ ਭੁਲੇਵਿਆਂ ਵਿਚ ਨਾ ਆਉਣ । ਕੇਵਲ ਪਰਮਾਤਮਾ ਹੀ ਹਰ ਦੁੱਖ ਦੂਰ ਕਰਨ ਦੀ ਸਮਰੱਥਾ ਰੱਖਦਾ ਹੈ। ਗੁਰੂ ਜੀ ਕੁਝ ਸਮੇਂ ਬਾਅਦ ਬਿਹਾਰ ਵੱਲ ਆਪਣੇ ਧਰਮ ਪ੍ਰਚਾਰ ਦੇ ਮਨੋਰਥ ਨੂੰ ਪੂਰਾ ਕਰਨ ਲਈ ਤੁਰ ਪਏ । ਗੁਰੂ ਜੀ ਨੇ ਆਸਾਮ ਦੇ ਨਿਵਾਸੀਆਂ ਅਤੇ ਰਾਜਾ ਰਾਮ ਸਿੰਘ ਨੂੰ ਸ਼ਾਂਤੀ ਨਾਲ ਸੰਧੀ ਕਰਨ ਦੀ ਪੇਸ਼ਕਸ਼ ਕੀਤੀ ਜੋ ਦੋਹਾਂ ਧਿਰਾਂ ਨੇ ਪਰਵਾਨ ਕੀਤੀ । ਧੂਬਰੀ ਵਿਖੇ ਇਸ ਥਾਂ 'ਦਮਦਮਾ ਸਾਹਿਬ' ਨਾਂ ਦਾ ਵੱਡਾ ਗੁਰਦੁਆਰਾ ਬਣਿਆ ਹੈ ਜੋ ਬ੍ਰਹਮਪੁੱਤਰ ਦਰਿਆ ਦੇ ਕੰਢੇ ਉੱਪਰ ਹੈ।

ਹ. ਪੁ.–ਸਿ.ਗੁ.ਦਿ.ਸ੍ਰਾ.:207;ਮ. ਕੋ:620; ਗੁਰੂ ਤੇਗ ਬਹਾਦਰ-ਤ੍ਰਿਲੋਚਨ ਸਿੰਘ

**ਦਮਲਾ** : ਇਹ ਹਰਿਆਣਾ ਦੇ ਯਮੁਨਾ ਨਗਰ ਜ਼ਿਲ੍ਹੇ ਦਾ ਇਕ ਪਿੰਡ ਹੈ ਜਿਹੜਾ ਅਬਦੁੱਲਾਪੁਰ ਰੇਲਵੇ ਸਟੇਸ਼ਨ ਤੋਂ 8 ਕਿ.ਮੀ. (5 ਮੀਲ) ਦੀ ਦੂਰੀ ਤੇ ਹੈ। ਹੁਣ ਇਹ ਥਾਂ ਕਾਫ਼ੀ ਹੱਦ ਤਕ ਢਹਿ ਢੇਰੀ ਹੋ ਚੁੱਕੀ ਹੈ ਪਰ ਜਾਪਦਾ ਹੈ ਕਿਸੇ ਸਮੇਂ ਇਹ ਕਾਫ਼ੀ ਪ੍ਰਫੁੱਲਤ ਰਹੀ ਹੋਵੇਗੀ। ਇਸ ਥਾਂ ਦਾ ਨਾਂ 'ਦਾਮ ਲੀਆ' ਭਾਵ 'ਮੁੱਲ ਲਿਆ' ਸ਼ਬਦਾਂ ਤੋਂ ਬਣਿਆ ਹੈ। ਇਸ ਇਲਾਕੇ ਨੂੰ ਵਸਾਉਣ ਵਾਲਾ ਸੱਯਦ ਹੈਦਰ ਸ਼ਾਹ ਦੱਸਿਆ ਜਾਂਦਾ ਹੈ ਜੋ ਇਕ ਸੰਤ ਸੀ ਅਤੇ ਪੰਜ ਸੌ ਸਾਲ ਪਹਿਲਾਂ ਉਸ ਨੂੰ ਕਾਫ਼ੀ ਪ੍ਰਸਿੱਧੀ ਪ੍ਰਾਪਤ ਸੀ। ਕਹਾਣੀ ਇਸ ਤਰ੍ਹਾਂ ਦੱਸੀ ਜਾਂਦੀ ਹੈ ਕਿ ਇਕ ਵਾਰ ਸੰਤ ਨੇ ਨੇੜੇ ਵਸਦੇ ਇਕ ਗੁੱਜਰ ਸਰਦਾਰ ਦੀ ਲੜਕੀ ਨੂੰ ਚਿੰਬੜਿਆ ਕੋਈ ਜਿੰਨ ਭੂਤ ਉਤਾਰਿਆ ਜਿਸ ਕਰ ਕੇ ਸਰਦਾਰ ਉਸ ਦਾ ਅਹਿਸਾਨਮੰਦ ਸੀ। ਸਾਧੂ ਦੀ ਇਕੋ ਇਕ ਇੱਛਾ ਸੀ ਕਿ ਸਰਦਾਰ ਉਸ ਨੂੰ ਉਹ ਜੰਗਲ ਵੇਚ ਦੇਵੇ ਜਿਥੇ ਉਸ ਦੀ ਕੁਟੀਆ ਹੈ। ਇਸ ਗੱਲ ਨਾਲ ਸਰਦਾਰ ਸਹਿਮਤ ਹੋ ਗਿਆ ਤੇ ਉਸ ਨੇ ਮੁੱਠੀ ਭਰ ਸਿੱਕਿਆਂ ਵਿਚ ਜੰਗਲ ਵੇਚ ਦਿੱਤਾ। ਸੰਯੋਗਵਸ ਸਰਹਿੰਦ ਦੇ ਕੁਝ ਤਰਿਨ ਪਠਾਣ ਸਾਧੂ ਦੇ ਦੋਸਤ ਬਣ ਗਏ ਜਿਹੜੇ ਹਰਿਦੁਆਰ ਘੋੜੇ ਵੇਚਣ ਜਾਣ ਸਮੇਂ ਅਕਸਰ ਉਸ ਦੀ ਕੁਟੀਆ ਦੇ ਨੇੜੇ ਰਾਤ ਗੁਜ਼ਾਰਿਆ ਕਰਦੇ ਸਨ। ਜੰਗਲ ਕਬਜ਼ੇ ਵਿਚ ਲੈਣ ਤੋਂ ਬਾਅਦ ਸੱਯਦ ਹੈਦਰ ਸ਼ਾਹ ਨੇ ਆਪਣੇ ਇਨ੍ਹਾਂ ਤਰਿਨ ਦੋਸਤਾਂ ਨੂੰ ਇਸ ਥਾਂ ਤੇ ਆਬਾਦ ਕਰ ਦਿੱਤਾ। ਸਾਧੂ ਦੇ ਸੱਚੇ ਸੇਵਕ ਹੋਣ ਕਰ ਕੇ ਉਸ ਨੇ ਇਨ੍ਹਾਂ ਦੇ ਖ਼ੁਸ਼ਹਾਲ ਭਵਿੱਖ ਦਾ ਬਚਨ ਦਿੱਤਾ । ਸਾਧੂ ਦੀ ਮੌਤ ਤੋਂ ਬਾਅਦ ਉਸ ਦੇ ਦਫ਼ਨ ਵਾਲੀ ਥਾਂ ਤੇ ਸਮਾਧ ਜਾਂ ਦਰਗਾਹ ਬਣਾਈ ਗਈ ਜਿਸ ਦਾ ਉਸ ਦੀ ਇੱਛਾ ਅਨੁਸਾਰ ਗੁੰਬਦ ਨਹੀਂ ਸੀ ਬਣਾਇਆ ਗਿਆ । ਬਾਅਦ ਵਿਚ ਗੁੰਬਦ ਬਣਾ ਦਿੱਤਾ ਗਿਆ ਜਿਹੜਾ ਕਿ ਬਹੁਤ ਛੇਤੀ ਢਹਿ ਗਿਆ । ਪਠਾਣ ਬਹੁਤ ਵਧੇ ਫੁੱਲੇ । ਉਨ੍ਹਾਂ ਨੇ ਆਪਣੇ ਵਾਸਤੇ ਕਿਲੇ ਬਣਾ ਲਏ ਅਤੇ ਭਾੜੇ ਦੇ ਸਿਪਾਹੀ ਬਣ ਗਏ । ਉਹ ਵੱਧ ਤੋਂ ਵੱਧ ਕੀਮਤ ਦੇਣ ਵਾਲੇ ਨੂੰ ਆਪਣੀਆਂ ਸੇਵਾਵਾਂ ਦਿਆ ਕਰਦੇ ਸਨ। ਆਖ਼ਰਕਾਰ ਉਨ੍ਹਾਂ ਦੀ ਕਿਸਮਤ ਦਾ ਢਲਵਾਂ ਸਮਾਂ ਸ਼ੁਰੂ ਹੋ ਗਿਆ ।

ਪੀਰ ਦੀ ਦਰਗਾਹ ਦੀ ਅਜੇ ਵੀ ਪੂਰੀ ਮਾਨਤਾ ਹੈ ਅਤੇ ਇਥੇ ਹਰ ਸਾਲ ਮੇਲਾ ਲਗਦਾ ਹੈ। ਪਠਾਣਾਂ ਦੀ ਹਾਲਤ ਹੁਣ ਢਹਿੰਦੀਆਂ ਕਲਾ ਵਿਚ ਹੈ। ਮੁੱਢਲੇ ਸਥਾਪਨ ਵੇਲੇ ਉਹ ਬੜੀ ਸ਼ਾਨ ਨਾਲ ਅੰਗਰੇਜ਼ ਅਫ਼ਸਰਾਂ ਅੱਗੇ ਕਲੇਮ ਲਈ ਪੇਸ਼ ਹੋਏ ਸਨ ਪਰ ਹੁਣ ਉਨ੍ਹਾਂ ਦੇ ਕਿਲੇ ਢਹਿ ਢੇਰੀ ਹੋ ਚੁੱਕੇ ਹਨ ਜਿਨ੍ਹਾਂ ਦੀ ਸਮੱਗਰੀ ਸੜਕਾਂ ਅਤੇ ਨਹਿਰਾਂ ਦੇ ਕਿਨਾਰੇ ਬਣਾਉਣ ਲਈ ਵਰਤੀ ਜਾਂਦੀ ਹੈ। ਇਸ ਪਿੰਡ ਦਾ ਖੇਤਰਫਲ 9 ਵ.ਕਿ.ਮੀ. (3.53 ਵ. ਮੀ.) ਹੈ।

ਹ. ਪੁ.–ਡਿਸ. ਗਜ਼.-ਅੰਬਾਲਾ:143-44.; ਡਿ. ਸੈਂ. ਹੈਂ. ਬੁ.-ਅੰਬਾਲਾ: 452

**ਦਮੋਦਰ** : ਪੰਜਾਬੀ ਦਾ ਪਹਿਲਾ ਕਿੱਸਾਕਾਰ ਜਿਸ ਨੇ ਹੀਰ ਰਾਂਝੇ ਦਾ ਕਿੱਸਾ ਲਿਖਿਆ। ਇਹ ਬਹੁਤ ਥੋੜ੍ਹਾ ਪੜ੍ਹਿਆ ਹੋਇਆ ਸੀ। ਇਸ ਦੇ ਆਪਣੇ ਕਥਨ ਅਨੁਸਾਰ ਇਹ ਝੰਗ ਸਿਆਲ ਵਿਚ ਹੀਰ ਦੇ ਪਿਤਾ ਚੂਚਕ ਪਾਸ ਆ ਕੇ ਹੱਟੀ ਕਰਨ ਲੱਗ ਪਿਆ । ਗੰਗਾ ਸਿੰਘ ਅਨੁਸਾਰ ਦਮੋਦਰ ਪਿੰਡ ਵਲਹਾਰਾ (ਤਹਿਸੀਲ ਚਨਿਓਟ, ਜ਼ਿਲ੍ਹਾ ਝੰਗ) ਦਾ ਵਸਨੀਕ ਸੀ। ਸਰ ਰਿਚਰਡ ਟੈਂਪਲ ਅਨੁਸਾਰ ਇਹ ਹੱਟੀ ਕਰਨ ਤੋਂ ਬਾਅਦ ਪਟਵਾਰੀ ਵੀ ਲੱਗਾ ਰਿਹਾ । ਇਸ ਦੇ ਆਪਣੇ ਕਥਨ ਅਨੁਸਾਰ:-

ਨਾਉਂ ਦਮੋਦਰ ਜਾਤ ਗੁਲਾਟੀ, ਆਇਆ ਸਿਕ ਸਿਆਲੀ।

.............................................

ਆਪਣੇ ਮਨ ਵਿਚ ਮਸਲਤ ਕੀਤੀ, ਬਹਿਕੇ ਇਥਾਈ ਜਾਨੀ।

.............................................

ਆਖ ਦਮੋਦਰ ਹੋਯਾ ਦਿਲਾਸਾ, ਹੱਟੀ ਇਥੇ ਬਣਾਈ।

ਇਸ ਦੇ ਜੀਵਨ ਕਾਲ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਕੁਝ ਵਿਦਵਾਨ ਇਸ ਦਾ ਕਾਲ ਪੰਦਰ੍ਹਵੀਂ ਸਦੀ ਮੰਨਦੇ ਹਨ ਕਿਉਂਕਿ 'ਤਵਾਰੀਖ ਝੰਗ ਸਿਆਲ' ਅਨੁਸਾਰ ਹੀਰ ਦਾ ਦੇਹਾਂਤ 1452 ਈ. ਵਿਚ ਹੋਇਆ ਜਦੋਂ ਬਹਿਲੋਲ ਲੋਧੀ ਦਾ ਰਾਜ ਸੀ। ਭਾਈ ਕਾਨ੍ਹ ਸਿੰਘ ਅਨੁਸਾਰ ਹੀਰ ਦਾ ਦੇਹਾਂਤ ਰਾਂਝੇ ਦੀ ਮੌਤ ਦੀ ਖ਼ਬਰ ਸੁਣ ਕੇ 1443 ਈ. (ਸੰਮਤ 1500) ਵਿਚ ਹੋਇਆ ਜਦੋਂ ਕਿ ਦਮੋਦਰ ਹੀਰ ਰਾਂਝੇ ਦਾ ਮੇਲ 1472 ਈ.(ਸੰਮਤ 1529) ਵਿਚ ਦੱਸਦਾ ਹੈ ਜੋ ਠੀਕ ਨਹੀਂ ਜਾਪਦਾ ਕਿਉਂਕਿ ਝੰਗ ਸਿਆਲ ਦੀ ਤਵਾਰੀਖ ਅਨੁਸਾਰ ਚੂਚਕ ਦੀ ਮੌਤ 1462 ਈ. ਵਿਚ ਦੱਸੀ ਗਈ ਹੈ। ਇਸ ਤਰ੍ਹਾਂ ਜੇ ਦਮੋਦਰ ਦੀ ਗੱਲ 'ਆਖ ਦਮੋਦਰ ਅੱਖੀਂ ਡਿਠਾ' ਨੂੰ ਮੰਨਿਆ ਜਾਵੇ ਤਾਂ ਇਸ ਦਾ ਕਾਲ ਪੰਦਰ੍ਹਵੀਂ ਸਦੀ ਬਣਦਾ ਹੈ। ਡਾ. ਮੋਹਨ ਸਿੰਘ ਵੀ ਇਸ ਨੂੰ ਪੰਦਰ੍ਹਵੀਂ ਸਦੀ ਵਿਚਕਾਰ ਰੱਖਦਾ ਹੈ ਜਦੋਂ ਕਿ ਡਾ. ਜੀਤ ਸਿੰਘ ਸੀਤਲ ਇਸ ਨੂੰ ਸਤਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਹੋਇਆ ਮੰਨਦਾ ਹੈ ਕਿਉਂਕਿ ਕਿੱਸਾ ਰਚਣ ਦਾ ਕਾਲ ਅਕਬਰ ਦੇ ਕਾਲ ਨਾਲ ਮੇਲ ਨਹੀਂ ਖਾਂਦਾ ਭਾਵੇਂ ਕਿੱਸੇ ਵਿਚ ਵਰਣਨ ਹੈ, 'ਪਾਤਸ਼ਾਹੀ ਜੋ ਅਕਬਰ ਸੰਦੀ ਦਿਨ ਦਿਨ ਵਧੇ ਸਵਾਈ।' ਇਉਂ ਜਾਪਦਾ ਹੈ ਜਿਵੇਂ ਕਵੀ ਨੇ ਹੀਰ ਰਾਂਝੇ ਦੀ ਪ੍ਰੇਮ-ਖੇਡ ਨੂੰ ਜਵਾਨੀ ਦੀ ਉਮਰ ਵਿਚ ਵਾਪਰਦਿਆਂ ਦੇਖਿਆ ਹੋਣਾ ਹੈ ਤੇ ਬੁਢਾਪੇ ਵਿਚ ਜਾ ਕੇ ਅਕਬਰ ਦੇ ਕਾਲ ਵਿਚ ਲਿਖਿਆ ਹੋਣਾ ਹੈ ਜਦੋਂ ਮੁਗ਼ਲ ਸਾਮਰਾਜ ਦੀਆਂ ਜੜ੍ਹਾਂ ਜ਼ਰਾ ਮਜ਼ਬੂਤ ਹੋ ਗਈਆਂ ਸਨ। ਇਸ ਲਈ ਇਸ ਦੇ ਕਾਲ ਬਾਰੇ ਡਾ. ਮੋਹਨ ਸਿੰਘ ਦੀ ਗੱਲ ਜ਼ਿਆਦਾ ਸਹੀ ਜਾਪਦੀ ਹੈ ਜਿਸ ਵਿਚ ਉਹ ਦਮੋਦਰ ਦਾ ਕਾਲ ਪੰਦਰ੍ਹਵੀਂ ਸਦੀ ਮੰਨਦਾ ਹੈ।

ਦਮੋਦਰ ਦੇ ਵੇਲੇ ਪੰਜਾਬ ਵਿਚ ਝੰਗ, ਸ਼ਾਹਪੁਰ ਦੇ ਇਲਾਕੇ ਵਿਚ ਵਿਦਿਆ ਦਾ ਪ੍ਰਚਾਰ ਬਹੁਤ ਘੱਟ ਸੀ । ਵੱਡੇ ਵੱਡੇ ਸਰਦਾਰ ਵੀ ਪੜ੍ਹੇ ਹੋਏ ਨਹੀਂ ਸਨ। ਜਦ ਕਿਸੇ ਨੇ ਚਿੱਠੀ ਘਲਣੀ ਹੁੰਦੀ ਤਾਂ ਮੁੱਲਾਂ ਪਾਸੋਂ ਲਿਖਵਾਈ ਜਾਂਦੀ ਜਾਂ ਕਿਸੇ ਕੋਲ ਚਿੱਠੀ ਆਉਂਦੀ ਤਾਂ ਮੁੱਲਾਂ ਜਾਂ ਕਾਜ਼ੀ ਪਾਸੋਂ ਪੜ੍ਹਾਈ ਲਿਖਾਈ ਜਾਂਦੀ ਸੀ। ਹਿੰਦੂ ਲੋਕ ਅਕਸਰ ਦੁਕਾਨਦਾਰੀ ਕਰਦੇ ਸਨ। ਇਸ ਲਈ ਹਿਸਾਬ ਕਿਤਾਬ ਰੱਖਣ ਲਈ ਇਹ ਲੰਡੇ ਪੜ੍ਹ ਲੈਂਦੇ ਸਨ। ਦਮੋਦਰ ਵੀ ਪਹਿਲਾਂ ਹੱਟੀ ਕਰਦਾ ਸੀ ਤੇ ਵਿਦਵਾਨਾਂ ਅਨੁਸਾਰ ਫ਼ਿਰ ਪਟਵਾਰੀ ਹੋ ਗਿਆ। ਇਹ ਲੰਡੇ ਅਤੇ ਥੋੜ੍ਹੀ ਬਹੁਤੀ ਫ਼ਾਰਸੀ ਜਾਣਦਾ ਹੋਣਾ ਹੈ।

ਦਮੋਦਰ ਦੇ ਵਿਚਾਰ ਆਮ ਹਿੰਦੂਆਂ ਵਰਗੇ ਹੀ ਜਾਪਦੇ ਹਨ। ਉਸ ਦੀ ਰਚਨਾ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਉਸ ਨੂੰ ਹਿੰਦੂ ਧਰਮ ਦੀ ਕੋਈ ਖਾਸ ਵਾਕਫ਼ੀਅਤ ਨਹੀਂ ਸੀ। ਉਸ ਦੀ ਰਚਨਾ ਦੇ ਮੰਗਲਾਚਰਨ ਤੋਂ ਲਗਦਾ ਹੈ ਕਿ ਉਹ ਸਾਧੂ ਸੰਤਾਂ ਦੀ ਸੰਗਤ ਕਰਦਾ ਸੀ। ਉਸ ਦੇ ਸਮੇਂ ਦੇ ਸਾਧੂ ਸੰਤ ਅਕਸਰ ਰਮਤੇ ਫ਼ਕੀਰ ਹੁੰਦੇ ਸਨ। ਇਹ ਸਾਰੀਆਂ ਜਾਤਾਂ ਦੇ ਰਲੇ ਮਿਲੇ ਹੁੰਦੇ ਸਨ।

ਇਸ ਨੇ ਕਿੱਸੇ ਵਿਚ ਆਪਣੇ ਸਮੇਂ ਦੀ ਸਭਿਆਚਾਰਕ ਅਵਸਥਾ, ਸਾਧੂ ਸੰਤਾਂ ਦੀਆਂ ਕਰਾਮਾਤਾਂ, ਔਰਤ ਦੀ ਪ੍ਰੇਮਿਕਾ ਦੇ ਰੂਪ ਵਿਚ ਪੇਸ਼ਕਾਰੀ ਅਤੇ ਪਿਆਰ ਲਈ ਸਮਾਜਿਕ ਬੰਧਨ, ਭ੍ਰਿਸ਼ਟਾਚਾਰ, ਕਬੀਲਿਆਂ ਦੀਆਂ ਆਪਸ ਵਿਚ ਅਣਖ-ਪਾਲ ਲੜਾਈਆਂ, ਮਜ਼੍ਹਬ ਦੇ ਪਰਦੇ ਹੇਠ ਕੁਕਰਮ ਤੇ ਕੁਧਰਮ, ਰਾਜਸੀ ਉਤਾਰ ਚੜ੍ਹਾਅ ਆਦਿ ਨੂੰ ਬੜੇ ਸਰਲ ਤੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ।

ਦਮੋਦਰ ਦੀ ਹੀਰ ਦੀ ਬੋਲੀ ਝੰਗ ਸਿਆਲਾਂ ਦੀ ਖੇਤਰੀ ਉਪਭਾਸ਼ਾ ਹੈ। ਇਸ ਵਿਚ ਝਾਂਗੀ, ਲਹਿੰਦੀ ਜਾਂ ਮੁਲਤਾਨੀ ਦਾ ਰੰਗ ਸਪਸ਼ਟ ਦਿੱਸਦਾ ਹੈ। ਇਸ ਨੇ ਅਲੰਕਾਰ ਤੇ ਰਸਾਂ ਦਾ ਸੁਚੱਜਾ ਪ੍ਰਯੋਗ ਕੀਤਾ ਹੈ। ਵਾਰਸ ਵਿਚ ਜੇ ਵਿਸਥਾਰ ਹੈ ਤਾਂ ਦਮੋਦਰ ਵਿਚ ਸੰਖੇਪ, ਸੰਕੋਚ ਤੇ ਸੰਜਮ ਹੈ। ਦਮੋਦਰ ਵੱਲੋਂ ਵਰਤੀ ਗਈ ਉਪ-ਭਾਸ਼ਾ ਵਿਚ ਹੋਰ ਵੀ ਬਹੁਤ ਸਾਹਿਤ ਮਿਲਦਾ ਹੈ ਜੋ ਪੰਜਾਬੀ ਸਾਹਿਤ ਦਾ ਵਡਮੁੱਲਾ ਤੇ ਜ਼ਰੂਰੀ ਅੰਗ ਹੈ। ਅਲੰਕਾਰਾਂ ਵਿਚੋਂ ਅਨੁਪ੍ਰਾਸ, ਰੂਪਕ, ਦ੍ਰਿਸ਼ਟਾਂਤ, ਉਪਮਾ ਤੇ ਅਤਿਕਥਨੀ ਆਦਿ ਦਾ ਸੁਚੱਜਾ ਪ੍ਰਯੋਗ ਕੀਤਾ ਗਿਆ ਹੈ। ਰਚਨਾ, ਚਾਲੀ ਮਾਤਰਾ ਤੁਕਾਂ ਵਿਚ ਰਚੀ ਹੋਈ ਹੈ, ਹਰ ਤੁਕ ਦੇ 20-20 ਮਾਤਰਾ ਦੇ ਦੋ ਦੋ ਟੁਕੜੇ ਹਨ। ਹਰ ਟੁਕੜੇ ਦੇ ਅਖ਼ੀਰਲੇ ਚਾਰ ਅੱਖਰ ਗੁਰੂ ਲਘੂ, ਗੁਰੂ ਗੁਰੂ ਹਨ ਜਿਨ੍ਹਾਂ ਕਰ ਕੇ ਰਹਾਉ ਨਾਲ ਲੰਮਿਆ ਕੇ ਗਾਏ ਜਾ ਸਕਦੇ ਹਨ।

ਹ. ਪੁ.–ਪੰ. ਸਾ. ਇ.–ਭਾ.ਵਿ.ਪੰ.;ਪੰ.ਸਾ. ਇ. ਭਾਗ ਦੂਜਾ- ਪੰ. ਯੂ. ਚੰਡੀਗੜ੍ਹ; ਪੰ. ਸਾ. ਇ- ਗੋਪਾਲ ਸਿੰਘ ਦਰਦੀ; ਪੰ.ਸਾ.ਅ.ਇ-ਡਾ. ਸੀਤਲ

**ਦਮੋਦਰੀ, ਮਾਤਾ** : ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਧਰਮ ਪਤਨੀ ਅਤੇ ਦੁਆਬੇ ਦੇ ਡੱਲੇ ਪਿੰਡ (ਜ਼ਿਲ੍ਹਾ ਕਪੂਰਥਲਾ) ਦੇ ਵਸਨੀਕ ਨਰੈਣ ਦਾਸ ਦੀ ਸਪੁੱਤਰੀ ਸਨ। ਇਸ ਪਿੰਡ ਵਿਖੇ 22 ਭਾਦੋਂ, ਸੰਮਤ 1661 (1604 ਈ.) ਨੂੰ ਮਾਤਾ ਦਮੋਦਰੀ ਜੀ ਦਾ ਵਿਆਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਹੋਇਆ । ਮਾਤਾ ਜੀ ਦੀ ਕੁੱਖੋਂ ਬੀਬੀ ਵੀਰੋ, ਬਾਬਾ ਗੁਰਦਿਤਾ ਜੀ ਤੇ ਬਾਬਾ ਅਣੀਰਾਇ ਜੀ ਨੇ ਜਨਮ ਲਿਆ । ਇਨ੍ਹਾਂ ਤਿੰਨਾਂ ਨੇ ਅੱਗੇ ਜਾ ਕੇ ਸਿੱਖ ਧਰਮ ਤੇ ਸਮਾਜ ਵਿਚ ਆਪਣੀ ਸ਼ਖ਼ਸੀਅਤ ਦਾ ਭਰਪੂਰ ਚਾਨਣ ਬਖੇਰਿਆ।

ਸੰਨ 1631 (ਹਾੜ ਸੁਦੀ ਪੰਚਮੀ ਸੰਮਤ 1688) ਨੂੰ 27 ਸਾਲ ਦੀ ਆਯੂ ਭੋਗਣ ਉਪਰੰਤ ਮਾਤਾ ਜੀ ਅਕਾਲ ਚਲਾਣਾ ਕਰ ਗਏ।

ਹ. ਪੁ.–ਤ. ਗੁ. ਖਾ.; ਮ. ਕੋ.

**ਦਯਾਕ੍ਰਿਸ਼ਨ ਕੌਲ, ਦੀਵਾਨ** : ਇਹ ਲਾਹੌਰ ਦੇ ਕੌਲ ਖ਼ਾਨਦਾਨ ਦਾ ਇਕ ਪ੍ਰਸਿੱਧ ਵਿਅਕਤੀ ਸੀ ਜੋ ਰਾਇ ਬਹਾਦਰ

ਰਾਜਾ ਸੂਰਜ ਮਲ ਦਾ ਪੁੱਤਰ ਸੀ। ਇਸ ਦਾ ਜਨਮ 1872 ਈ. ਵਿਚ ਹੋਇਆ । ਇਸ ਦੇ ਦੋ ਹੋਰ ਭਰਾ ਰਾਇ ਬਹਾਦਰ ਡਾ. ਬਾਲਕ੍ਰਿਸ਼ਨ ਕੌਲ ਅਤੇ ਰਾਜਾ ਹਰੀਕ੍ਰਿਸ਼ਨ ਕੌਲ ਸਨ। ਇਸ ਨੇ 1893 ਈ. ਵਿਚ ਸਰਕਾਰੀ ਕਾਲਜ, ਲਾਹੌਰ ਤੋਂ ਗ੍ਰੈਜੂਏਸ਼ਨ ਕੀਤੀ । ਇਹ 1899 ਤੋਂ 1909 ਈ. ਤਕ ਜੰਮੂ ਕਸ਼ਮੀਰ ਦੇ ਮਹਾਰਾਜਾ ਦੇ ਪ੍ਰਾਈਵੇਟ ਸਕੱਤਰ ਦੇ ਤੌਰ ਤੇ ਸੇਵਾ ਕਰਦਾ ਰਿਹਾ। ਇਸ ਨੂੰ ਰਾਇ ਸਾਹਿਬ ਦਾ ਖ਼ਿਤਾਬ ਦਿੱਤਾ ਗਿਆ। ਇਸ ਨੂੰ 'ਦੀਵਾਨ' ਦੇ ਖ਼ਿਤਾਬ ਨਾਲ ਵੀ ਸਨਮਾਨਿਤ ਕੀਤਾ ਗਿਆ ਅਤੇ 1908 ਈ. ਵਿਚ ਇਸ ਨੂੰ ਸੀ.ਆਈ.ਈ. (Companion of the Indian Empire) ਦਾ ਰੁਤਬਾ ਵੀ ਪ੍ਰਾਪਤ ਹੋਇਆ । ਸੰਨ 1911-16 ਤਕ ਇਹ ਅਲਵਰ ਵਿਖੇ ਸੀਨੀਅਰ ਮੰਤਰੀ ਰਿਹਾ। ਇਥੇ ਇਸ ਨੂੰ ਦੀਵਾਨ ਬਹਾਦੁਰ ਦਾ ਖ਼ਿਤਾਬ ਦਿੱਤਾ ਗਿਆ । ਇਸ ਨੇ ਕਈ ਸਾਲ ਪਟਿਆਲਾ ਰਿਆਸਤ ਵਿਚ ਵਿੱਤ ਅਤੇ ਬਦੇਸ਼ ਸਕੱਤਰ ਦੇ ਤੌਰ ਤੇ ਨੌਕਰੀ ਕੀਤੀ। ਬਾਅਦ ਵਿਚ ਇਹ ਮੁੱਖ ਸਕੱਤਰ ਅਤੇ ਪ੍ਰਧਾਨ ਮੰਤਰੀ ਬਣਾ ਦਿੱਤਾ ਗਿਆ ਜਿਥੇ ਇਹ 1925 ਈ. ਦੇ ਅੰਤ ਤਕ ਕੰਮ ਕਰਦਾ ਰਿਹਾ । ਸੰਨ 1923 ਵਿਚ ਮਹਾਰਾਜਾ ਪਟਿਆਲਾ ਨੇ ਇਸ ਨੂੰ ਰਾਜਾ ਦਾ ਖ਼ਿਤਾਬ ਅਤੇ ਜੱਦੀ ਜਾਗੀਰ ਵੀ ਦਿੱਤੀ।

ਹ. ਪੁ.—ਚੀ. ਫ਼ੈ. ਨੋ. ਪੰ.-ਗ੍ਰਿਫ਼ਨ: 375-77

**ਦਯਾ ਕੌਰ, ਮਾਤਾ** : ਇਹ ਸ੍ਰੀ ਗੁਰੂ ਰਾਮ ਦਾਸ ਜੀ ਦੇ ਮਾਤਾ ਜੀ ਸਨ ਜਿਨ੍ਹਾਂ ਦਾ ਪੇਕਾ ਘਰ ਪਿੰਡ ਬਾਸਰਕੇ ਸੀ। ਇਥੇ ਹੀ ਸ੍ਰੀ ਗੁਰੂ ਅਮਰਦਾਸ ਜੀ ਦਾ ਪਰਿਵਾਰ ਸੀ। ਬਾਬਾ ਠਾਕੁਰ ਦਾਸ ਜੀ ਦੇ ਸਪੁੱਤਰ ਬਾਬਾ ਹਰਿਦਾਸ ਜੀ ਨਾਲ ਵਿਆਹ ਹੋਣ ਉਪਰੰਤ ਇਹ ਆਪਣੇ ਸਹੁਰੇ ਘਰ ਰਹਿਣ ਲਗ ਪਏ ਜੋ ਪੁਰਾਤਨ ਪੰਜਾਬ ਦੀ ਰਾਜਧਾਨੀ ਲਾਹੌਰ ਸ਼ਹਿਰ ਵਿਚ ਚੂਨਾ ਮੰਡੀ ਵਿਖੇ ਸਥਿਤ ਸੀ।

ਸੰਨ 1534 (26 ਅੱਸੂ, ਕੱਤਕ ਵਦੀ 2 ਸੰਮਤ 1591) ਨੂੰ ਆਪ ਦੀ ਕੁੱਖੋਂ ਜੇਠਾ ਜੀ (ਗੁਰੂ ਰਾਮਦਾਸ ਜੀ) ਨੇ ਅਵਤਾਰ ਧਾਰਿਆ।

ਹ. ਪੁ.—ਤ.ਗੁ.ਖਾ.; ਮ. ਕੋ.: ਮਾਤਾ ਤੂੰ ਮਹਾਨ-ਜਸਵੰਤ ਸਿੰਘ ਵਿਰਦੀ

**ਦਯਾਨੰਦ ਸਰਸਵਤੀ** : ਪ੍ਰਸਿੱਧ ਹਿੰਦੂ ਧਾਰਮਕ ਲਹਿਰ 'ਆਰੀਆ ਸਮਾਜ' ਦੇ ਸੰਸਥਾਪਕ ਇਸ ਮਹਾਪੁਰਸ਼ ਦਾ ਜਨਮ ਕਾਠੀਆਵਾੜ ਦੇ ਮੋਰਵੀ ਰਾਜਾ ਦੇ ਟੰਕਾਰਾ ਕਸਬੇ ਵਿਖੇ 1824 ਈ. ਵਿਚ ਸ੍ਰੀ ਅੰਬਾਸ਼ੰਕਰ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਦਇਆਵਤੀ ਕੁਲਕਾਮਿਨੀ ਸੀ। ਇਸ ਦੇ ਪਿਤਾ ਇਲਾਕੇ ਦੇ ਜ਼ਿਮੀਂਦਾਰ ਤੇ ਸ਼ਾਹੂਕਾਰ ਸਨ। ਉਹ ਬੜੇ ਧਾਰਮਕ ਵਿਚਾਰਾਂ ਤੇ ਉੱਚੇ ਚਰਿੱਤਰ ਵਾਲੇ ਵਿਅਕਤੀ ਸਨ ਅਤੇ ਸ਼ਿਵ ਜੀ ਦੇ ਪੱਕੇ ਸ਼ਰਧਾਲੂ ਸਨ । ਪੰਜ ਸਾਲ ਦੀ ਉਮਰ ਵਿਚ ਹੀ ਬਾਲਕ ਦਯਾਨੰਦ ਨੇ ਵੇਦ ਮੰਤਰ ਦਾ ਅਭਿਆਸ ਕਰਨਾ ਸ਼ੁਰੂ ਕਰ ਦਿੱਤਾ ਸੀ। ਦਯਾਨੰਦ ਦਾ ਪਹਿਲਾ ਨਾਂ ਮੂਲਸ਼ੰਕਰ ਸੀ । ਇਸ ਨੂੰ ਸੰਸਕ੍ਰਿਤ ਦੀ ਸਿੱਖਿਆ ਦਿੱਤੀ ਗਈ । ਅੱਠ ਸ਼ਾਲ ਦੀ ਉਮਰ ਵਿਚ ਇਸ ਨੇ ਜਨੇਊ ਪਾਇਆ । ਇਸ ਸਮੇਂ ਇਹ ਯਜੁਰਵੇਦ ਪੜ੍ਹਨ ਲਗ ਪਿਆ ਸੀ । ਚੌਦਾਂ ਸਾਲ ਦੀ ਉਮਰ ਤਕ ਇਸ ਨੇ ਯਜੁਰਵੇਦ ਦੇ ਬਾਕੀ ਰਹਿੰਦੇ ਭਾਗਾਂ ਤੇ ਸਮੁੱਚੀ ਵਿਆਕਰਣ ਆਦਿ ਦਾ ਅਧਿਐਨ ਕਰ ਲਿਆ ਸੀ।

ਸ਼ਿਵ ਭਗਤ ਹੋਣ ਕਾਰਨ ਇਸ ਦੇ ਪਿਤਾ ਸ਼ਿਵਰਾਤਰੀ ਤੇ ਵਰਤ ਰਖਿਆ ਕਰਦੇ ਸਨ। ਉਨ੍ਹਾਂ ਨੇ ਇਸ ਨੂੰ ਵੀ ਵਰਤ ਰੱਖਣ ਲਈ ਕਿਹਾ। ਪਿਤਾ ਦੇ ਹੁਕਮ ਦੀ ਪਾਲਣਾ ਕਰ ਕੇ ਇਸ ਨੇ ਵਰਤ ਰਖਿਆ । ਰਾਤ ਸਮੇਂ ਇਹ ਵੀ ਜਾਗਦਾ ਰਿਹਾ। ਇਕ ਛੋਟਾ ਜਿਹਾ ਚੂਹਾ ਭਗਵਾਨ ਸ਼ਿਵ ਜੀ ਦੀ ਮੂਰਤੀ ਅੱਗੇ ਪਏ ਪ੍ਰਸ਼ਾਦ ਨੂੰ ਬੜੇ ਮਜ਼ੇ ਨਾਲ ਉਛਲ ਉਛਲ ਕੇ ਖਾ ਰਿਹਾ ਸੀ । ਇਸ ਦੇ ਮਨ ਵਿਚ ਇਹ ਸ਼ੰਕਾ ਪੈਦਾ ਹੋ ਗਈ ਕਿ ਭਗਵਾਨ ਇਸ ਚੂਹੇ ਨੂੰ ਕੁਝ ਨਹੀਂ ਕਹਿ ਰਿਹਾ ਜੋ ਸੁੱਚਾ ਪ੍ਰਸ਼ਾਦ ਜੂਠਾ ਕਰ ਰਿਹਾ ਹੈ। ਇਸ ਵਿਚਾਰ ਦਾ ਮਨ ਹੀ ਮਨ ਮੰਥਨ ਕਰਦੇ ਕਰਦੇ ਇਹ ਇਸ ਸ਼ੰਕਾ ਵਿਚ ਫਸ ਗਿਆ ਕਿ ਭਗਵਾਨ ਦੀ ਮੂਰਤੀ ਕੇਵਲ ਪੱਥਰ ਦੀ ਮੂਰਤੀ ਹੀ ਹੈ ਅਰਥਾਤ ਜੇ ਇਹ ਸਾਖਿਆਤ ਭਗਵਾਨ ਹੁੰਦੇ ਤਾਂ ਕੀ ਇਹ ਇਸ ਛੋਟੇ ਜਿਹੇ ਚੂਹੇ ਨੂੰ ਪ੍ਰਸ਼ਾਦ ਖਾਣ ਤੋਂ ਰੋਕ ਨਹੀਂ ਸਨ ਸਕਦੇ ? ਇਸ ਦਾ ਮਨ ਇਸ ਦੁਬਿਧਾ ਵਿਚ ਪੈ ਗਿਆ ਕਿ ਕੀ ਮੇਰੇ ਸਾਹਮਣੇ ਤ੍ਰਿਸ਼ੂਲ ਧਾਰੀ ਮਹਾਦੇਵ ਜੀ ਹੀ ਹਨ? ਕੀ ਇਹ ਉਹ ਹੀ ਕੈਲਾਸ਼ਪਤੀ ਪਰਮੇਸ਼ਵਰ ਹੈ ਜਿਸ ਦਾ ਪੁਰਾਣਾਂ ਤੇ ਵੇਦਾਂ ਵਿਚ ਵਾਰ ਵਾਰ ਜ਼ਿਕਰ ਆਉਂਦਾ ਹੈ? ਆਪਣੇ ਹੀ ਮਨ ਅੰਦਰ ਵਿਚਾਰ ਕਰਦੇ ਕਰਦੇ ਇਸ ਨੇ ਇਸ ਸ਼ੰਕਾ ਨੂੰ ਨਵਿਰਤ ਕਰਨ ਲਈ ਆਪਣੇ ਪਿਤਾ ਤੋਂ ਇਹ ਸਵਾਲ ਪੁੱਛਿਆ । ਪਿਤਾ ਦੇ ਉੱਤਰ ਨਾਲ ਇਸ ਦੀ ਸ਼ੰਕਾ ਘਟਣ ਦੀ ਬਜਾਇ ਹੋਰ ਵੱਧ ਗਈ । ਇਸ ਨੇ ਉਸੇ ਸਮੇਂ ਮੂਰਤੀ ਪੂਜਾ ਛੱਡਣ ਦਾ ਮਨ ਵਿਚ ਨਿਸ਼ਚਾ ਕਰ ਲਿਆ ਪਰ ਪਿਤਾ ਦੇ ਡਰ ਕਰ ਕੇ ਇਹ ਇਸ ਵਿਚਾਰ ਨੂੰ ਉਨ੍ਹਾਂ ਸਾਹਮਣੇ ਪ੍ਰਗਟ ਨਾ ਕਰ ਸਕਿਆ ਪਰ ਇਸ ਘਟਨਾ ਨੇ ਇਸ ਦੀ ਜੀਵਨਧਾਰਾ ਵਿਚ ਬਹੁਤ ਵੱਡੀ ਤਬਦੀਲੀ ਲਿਆਂਦੀ।

ਇਨ੍ਹਾਂ ਦਿਨਾਂ ਵਿਚ ਹੀ ਇਸ ਦੀ ਇਕ ਭੈਣ ਇਕ ਘਾਤਕ ਬੀਮਾਰੀ ਨਾਲ ਦੋ ਘੰਟੇ ਦੇ ਅੰਦਰ ਅੰਦਰ ਤੜਫ ਤੜਫ ਕੇ ਅਕਾਲ ਚਲਾਣਾ ਕਰ ਗਈ । ਮੌਤ ਦੀ ਅਜਿਹੀ ਘਟਨਾ ਇਸ ਵਾਸਤੇ ਪਹਿਲੀ ਸੀ ਜਿਸ ਨੂੰ ਇਹ ਸਹਿਣ ਨਾ ਕਰ ਸਕਿਆ । ਮੌਤ ਦੀ ਇਸ ਦਰਦਨਾਕ ਘਟਨਾ ਨੂੰ ਵੇਖ ਕੇ ਇਸ ਦੇ ਦਿਲ ਵਿਚ ਮੁਕਤੀ ਦੀ ਪ੍ਰਾਪਤੀ ਲਈ ਇੱਛਾ ਪ੍ਰਬਲ ਰੂਪ ਧਾਰਨ ਕਰ ਗਈ ਅਰਥਾਤ ਕਿਵੇਂ ਨਾ ਕਿਵੇਂ ਮੌਤ ਦੇ ਇਸ ਦੁੱਖ ਤੋਂ ਅਵੱਸ਼ ਛੁਟਕਾਰਾ ਪਾਉਣਾ ਚਾਹੀਦਾ ਹੈ। ਇਹ ਸੰਸਾਰ ਤੋਂ ਲਗਭਗ ਉਪਰਾਮ ਹੋ ਗਿਆ । ਇਹ ਸਭ ਵੇਖ ਕੇ ਇਸ ਦੇ ਪਿਤਾ ਨੇ ਇਸ ਨੂੰ ਜ਼ਿਮੀਂਦਾਰੀ ਵਿਚ ਪਾਉਣ ਦੀ ਕੋਸ਼ਿਸ ਕੀਤੀ ਜਿਸ ਨੂੰ ਇਸ ਨੇ ਪਰਵਾਨ ਨਾ ਕੀਤਾ। ਕੋਈ ਹੋਰ ਉਪਾਅ ਨਾ ਸੁਝਦਾ ਵੇਖ ਕੇ ਮਾਤਾ ਪਿਤਾ ਨੇ 1846 ਈ. ਵਿਚ ਇਸ ਦੀ ਸ਼ਾਦੀ ਕਰਨ ਦਾ ਫ਼ੈਸਲਾ ਕੀਤਾ। ਇਸ ਨੇ ਮਾਤਾ ਪਿਤਾ ਨੂੰ ਅਜਿਹਾ ਕਰਨ ਤੋਂ ਬਹੁਤ ਰੋਕਿਆ ਪਰ ਜਦੋਂ ਇਸ ਨੇ ਦੇਖਿਆ ਕਿ ਉਹ ਆਪਣੇ ਇਸ ਇਰਾਦੇ ਤੇ ਪੂਰੀ ਤਰ੍ਹਾਂ ਡਟੇ ਹੋਏ ਹਨ ਤਾਂ ਇਹ 1848 ਈ. ਵਿਚ ਘਰੋਂ ਭੱਜ ਗਿਆ ਤੇ ਸੰਨਿਆਸੀ ਬਣ ਗਿਆ । ਕੁਝ ਦਿਨਾਂ ਤਕ ਇਸ ਦਾ ਕੋਈ ਪਤਾ ਨਾ ਲੱਗਾ। ਫ਼ਿਰ ਵੀ ਪਿੱਛੇ ਪੈ ਕੇ ਅਖ਼ੀਰ ਪਿਤਾ ਨੇ ਇਸ ਨੂੰ ਇਕ ਮਠ ਵਿਚੋਂ ਫੜ ਲਿਆ ਤੇ ਘਰ ਲੈ ਆਇਆ। ਘਰ ਆ ਕੇ ਪਿਤਾ ਨੇ ਇਸ ਨੂੰ ਪਹਿਰੇ ਵਿਚ ਰੱਖਣ ਦਾ ਪ੍ਰਬੰਧ ਕੀਤਾ ਪਰ ਇਕ ਦਿਨ ਜਿਵੇਂ ਹੀ ਪਹਿਰੇਦਾਰ ਸੁੱਤੇ ਤਾਂ ਮੌਕਾ ਤਾੜ ਕੇ ਇਹ ਫ਼ਿਰ ਘਰ ਤੋਂ ਭੱਜ ਗਿਆ ਕਿਉਂਕਿ ਇਸ ਦਾ ਮਨ ਤਾਂ ਕੇਵਲ ਸੱਚੇ ਸ਼ਿਵ ਦੀ ਖੋਜ ਵਿਚ ਭਟਕ ਰਿਹਾ ਸੀ।

ਘਰੋਂ ਜਾਣ ਤੋਂ ਬਾਅਦ ਇਹ ਸਾਧੂ ਸੰਤਾਂ ਦੀ ਭਾਲ ਵਿਚ ਅਹਿਮਦਾਬਾਦ ਹੁੰਦੇ ਹੋਏ ਬੜੌਦਾ ਪਹੁੰਚਿਆ। ਇਸ ਮਾਰਗ ਵਿਚ ਇਸ ਦਾ ਮੇਲ ਬ੍ਰਹਮਾਨੰਦ ਨਾਂ ਦੇ ਇਕ ਸੰਨਿਆਸੀ ਨਾਲ ਹੋਇਆ। ਇਸ ਤੋਂ ਇਸ ਨੂੰ ਜੀਵ ਅਤੇ ਬ੍ਰਹਮ ਦੀ ਏਕਤਾ ਦੇ ਸਿਧਾਂਤ ਦਾ ਗਿਆਨ ਮਿਲਿਆ । ਸੰਨ 1848 ਵਿਚ ਇਸ ਨੇ ਸਵਾਮੀ ਪਰਮਾਨੰਦ ਪਰਮਹੰਸ ਤੋਂ ਸੰਨਿਆਸ ਦੀ ਦੀਖਿਆ ਲਈ। ਇਸ ਉਪਰੰਤ ਇਹ ਦਯਾਨੰਦ ਸਰਸਵਤੀ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ। ਨਰਮਦਾ ਨਦੀ ਦੇ ਕਿਨਾਰੇ ਸੈਰ ਕਰਦੇ ਸਮੇਂ ਇਸ ਨੂੰ ਬਹੁਤ ਸਾਰੇ ਸਾਧੂ ਸੰਤਾਂ ਦੀ ਸੰਗਤ ਕਰਨ ਦਾ ਮੌਕਾ ਮਿਲਿਆ। ਇਨ੍ਹਾਂ ਦਿਨਾਂ ਵਿਚ ਇਸ ਦੀ ਰੁਚੀ ਯੋਗ ਵੱਲ ਵਧੀ ਤੇ ਇਸ ਨੇ ਯੋਗ ਅਭਿਆਸ ਸਿੱਖਿਆ । ਇਸ ਉਪਰੰਤ ਇਸ ਨੇ ਦੂਰ ਦੂਰ ਤਕ ਪਹੁੰਚੇ ਹੋਏ ਯੋਗੀਆਂ ਦੀ ਭਾਲ ਕੀਤੀ ਪਰ ਇਸ ਦੇ ਮਨ ਦੀ ਭਟਕਣ ਖ਼ਤਮ ਨਾ ਹੋਈ । ਯੋਗ ਸਬੰਧੀ ਇਸ ਨੇ ਕਈ ਗ੍ਰੰਥ ਵੀ ਪੜ੍ਹੇ ਪਰ ਇਕ ਦਿਨ ਇਸ ਨੇ ਨਦੀ ਵਿਚ ਇਕ ਲਾਸ਼ ਰੁੜ੍ਹਦੀ ਜਾਂਦੀ ਵੇਖੀ। ਲਾਸ਼ ਦੀ ਚੀਰ ਫਾੜ ਕਰਨ ਤੇ ਜਦੋਂ ਯੋਗ ਵਿਚ ਵਰਣਿਤ ਚੱਕਰ ਅਤੇ ਹੋਰ ਨਾੜੀਆਂ ਨਾ ਮਿਲੀਆਂ ਤਾਂ ਇਸ ਨੂੰ ਯੋਗ ਤੋਂ ਵੀ ਨਫ਼ਰਤ ਹੋ ਗਈ । ਇਸ ਨੇ ਯੋਗ ਸਬੰਧੀ ਸਾਰੀਆਂ ਪੁਸਤਕਾਂ ਉਥੇ ਹੀ ਲਾਸ਼ ਦੇ ਨਾਲ ਨਦੀ ਵਿਚ ਸੁੱਟ ਦਿਤੀਆਂ। ਅਜੇ ਤਕ ਇਸ ਦੀ ਸੱਚੇ ਮਾਰਗ ਦੇ ਗਿਆਨ ਦੀ ਪ੍ਰਾਪਤੀ ਸਬੰਧੀ ਇੱਛਾ ਅਧੂਰੀ ਹੀ ਸੀ ।

ਗੰਗਾ ਦੇ ਕਿਨਾਰੇ ਯਾਤਰਾ ਕਰਦੇ ਸਮੇਂ ਇਸ ਦਾ ਮੇਲ ਬਿਰਧ ਸਵਾਮੀ ਪੂਰਨਾਨੰਦ ਜੀ ਨਾਲ ਹੋਇਆ । ਇਸ ਨੇ ਉਨ੍ਹਾਂ ਤੋਂ ਗਿਆਨ ਪ੍ਰਾਪਤੀ ਦੀ ਮੰਗ ਕੀਤੀ ਪਰ ਸਵਾਮੀ ਪੂਰਨਾਨੰਦ ਜੀ ਨੇ ਬਿਰਧ ਅਵਸਥਾ ਹੋਣ ਕਰ ਕੇ ਅਜਿਹਾ ਕਰਨ ਤੋਂ ਆਪਣੀ ਅਸਮਰਥਾ ਪ੍ਰਗਟ ਕੀਤੀ ਅਤੇ ਇਸ ਨੂੰ ਆਪਣੇ ਸ਼ਾਗਿਰਦ ਸਵਾਮੀ ਵਿਰਜਾਨੰਦ ਕੋਲ ਮਥਰਾ ਜਾਣ ਦੀ ਸਲਾਹ ਦਿੱਤੀ। ਵਿਰਜਾਨੰਦ ਉੱਚ ਕੋਟੀ ਦੇ ਵਿਦਵਾਨ ਪਰ ਨੇਤਰਹੀਣ ਸਨ। ਇਹ 1868 ਈ. ਵਿਚ ਵਿਰਜਾਨੰਦ ਕੋਲ ਮਥਰਾ ਆ ਗਿਆ । ਇਥੇ ਆ ਕੇ ਇਸ ਨੇ ਤਨੋਂ ਮਨੋਂ ਗੁਰੂ ਦੀ ਸੇਵਾ ਕੀਤੀ ਅਤੇ ਵੇਦ, ਵਿਆਕਰਣ ਦਾ ਅਧਿਐਨ ਪੂਰਾ ਕੀਤਾ। ਵਿਰਜਾਨੰਦ ਵੀ ਕਿਸੇ ਅਜਿਹੇ ਸ਼ਾਗਿਰਦ ਦੀ ਤਲਾਸ਼ ਵਿਚ ਸੀ ਜੋ ਕੁਰਾਹੇ ਜਾ ਰਹੇ ਪ੍ਰਾਣੀ ਮਾਤਰ ਨੂੰ ਵੇਦਾਂ ਦੇ ਗਿਆਨ ਨਾਲ ਸਿੱਧਾ ਰਾਹ ਦਿਖਾ ਕੇ ਵੈਦਿਕ ਧਰਮ ਦਾ ਪ੍ਰਚਾਰ ਕਰ ਸਕੇ। ਇਹ ਗੁਣ ਦਯਾਨੰਦ ਵਿਚ ਨਜ਼ਰ ਆਇਆ ਅਤੇ ਆਪਣੀ ਸਿੱਖਿਆ ਦਾ ਸਾਰਾ ਖ਼ਜ਼ਾਨਾ ਇਸ ਦੀ ਝੋਲੀ ਵਿਚ ਪਾ ਦਿੱਤਾ ।

ਵਿਦਿਆ ਸਮਾਪਤੀ ਤੇ ਦਯਾਨੰਦ, ਗੁਰੂ ਨੂੰ ਉਸ ਦੀ ਸਭ ਤੋਂ ਪਿਆਰੀ ਚੀਜ਼ ਦੀਖਿਆ ਵੱਜੋਂ ਲੈ ਕੇ ਉਸ ਦੀ ਸੇਵਾ ਵਿਚ ਹਾਜ਼ਰ ਹੋਇਆ ਜੋ ਲੌਂਗਾਂ ਦੇ ਥਾਲ ਦੇ ਰੂਪ ਵਿਚ ਸੀ। ਅੱਗੋਂ ਗੁਰੂ ਨੇ ਕਿਹਾ ਕਿ "ਬੇਟਾ ਤੂੰ ਮੇਰਾ ਸਭ ਤੋਂ ਹੋਣਹਾਰ ਸ਼ਿਸ਼ ਹੈਂ। ਮੈਨੂੰ ਤੇਰੇ ਕੋਲੋਂ ਰੁਪਏ ਪੈਸੇ ਦੀ ਚਾਹ ਨਹੀਂ। ਭਾਰਤ ਵਿਚ ਪ੍ਰਚਲਿਤ ਮਤਾਂ ਦਾ ਖੰਡਨ ਕਰ ਕੇ ਉਨ੍ਹਾਂ ਦੀਆਂ ਕੁਰੀਤੀਆਂ ਦਾ ਨਿਵਾਰਣ ਕਰ, ਸ਼ੁੱਧ ਵੈਦਿਕ ਧਰਮ ਦਾ ਪ੍ਰਚਾਰ ਕਰ, ਦੀਨ ਦੁਖੀਆਂ ਦਾ ਉਧਾਰ ਕਰ। ਮੇਰਾ ਅਸ਼ੀਰਵਾਦ ਸਦਾ ਤੇਰੇ ਨਾਲ ਹੈ। ਸਰਵਸ਼ਕਤੀਮਾਨ ਪਰਮੇਸ਼ਵਰ ਤੈਨੂੰ ਬਲ ਦੇਵੇ।"

ਗੁਰੂ ਦਾ ਇਹ ਆਦੇਸ਼ ਪਾ ਕੇ 1863 ਈ. ਵਿਚ ਇਹ ਵੈਦਿਕ ਧਰਮ ਦੇ ਪ੍ਰਚਾਰ ਵਿਚ ਜੁੱਟ ਗਿਆ। ਇਸ ਨੇ ਬੰਗਾਲ, ਬਿਹਾਰ, ਪੰਜਾਬ, ਮਹਾਰਾਸ਼ਟਰ ਵਿਚ ਪ੍ਰਚਾਰ ਸ਼ੁਰੂ ਕੀਤਾ। ਸੰਨ 1867 ਵਿਚ ਇਹ ਹਰਿਦੁਆਰ ਵਿਖੇ ਕੁੰਭ ਦੇ ਮੇਲੇ ਤੇ ਪਹੁੰਚ ਗਿਆ ਜਿਥੇ ਹਰ ਤਰ੍ਹਾਂ ਦੇ ਮਤਾਂ ਦੇ ਸਾਧੂ ਸੰਤਾਂ ਨਾਲ ਇਸ ਨੇ ਅੰਧ ਵਿਸ਼ਵਾਸ਼ਾਂ ਅਤੇ ਧਰਮ ਦੇ ਮਾਰਗ ਵਿਚ ਆਈਆਂ ਕੁਰੀਤੀਆਂ ਵਿਰੁੱਧ ਦਲੀਲਾਂ ਦੇ ਕੇ ਆਪਣੇ ਮਤ ਦੇ ਪ੍ਰਚਾਰ ਦਾ ਝੰਡਾ ਬੁਲੰਦ ਕੀਤਾ । ਸੰਨ 1872 ਵਿਚ ਇਹ ਕਲਕੱਤੇ ਵਿਖੇ ਕੇਸ਼ਵਚੰਦਰ ਸੇਨ ਦੇ ਸੰਪਰਕ ਵਿਚ ਆਇਆ ਜੋ ਉਸ ਸਮੇਂ ਦੇ ਸੁਲਝੇ ਹੋਏ ਧਰਮ ਪ੍ਰਚਾਰਕ ਸਨ । ਉਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਇਸ ਨੇ ਨਗਨ ਰਹਿਣਾ ਛਡ ਕੇ ਸੰਨਿਆਸੀ ਦਾ ਭੇਸ ਅਪਣਾਇਆ ਅਤੇ ਹਿੰਦੀ ਨੂੰ ਆਪਣੇ ਪ੍ਰਚਾਰ ਦਾ ਮਾਧਿਅਮ ਬਣਾਇਆ । ਸੰਨ 1875 ਵਿਚ ਇਸ ਨੇ ਆਪਣੀ ਪ੍ਰਸਿੱਧ ਪੁਸਤਕ 'ਸਤਿਆਰਥ ਪ੍ਰਕਾਸ਼' ਪੂਰੀ ਕੀਤੀ । ਇਸੇ ਸਾਲ ਇਸ ਨੇ ਬੰਬਈ ਜਾ ਕੇ ਪ੍ਰਾਰਥਨਾ ਸਮਾਜ ਨਾਲ ਸੰਪਰਕ ਸਥਾਪਤ ਕੀਤਾ। ਸੰਨ 1875 ਵਿਚ ਇਹ ਮੁੜ ਬੰਬਈ ਗਿਆ ਅਤੇ ਇਥੇ ਇਸ ਨੇ 10 ਅਪ੍ਰੈਲ, 1875 ਨੂੰ ਆਰੀਆ ਸਮਾਜ ਦੀ ਸਥਾਪਨਾ ਕੀਤੀ।

ਆਰੀਆ ਸਮਾਜ ਲਈ ਬਣਾਏ ਗਏ ਦਸ ਨਿਯਮ ਲਗਭਗ ਉਨ੍ਹਾਂ ਸਾਰੇ ਸਿਧਾਂਤਾਂ ਦੀ ਹੀ ਪ੍ਰਤੀਨਿਧਤਾ ਕਰਦੇ ਹਨ ਜੋ ਇਸ ਸਮੇਂ ਤੋਂ ਪਹਿਲਾਂ ਸੂਫ਼ੀਆਂ, ਸੰਤਾਂ ਅਤੇ ਭਗਤਾਂ ਨੇ ਸਥਾਪਤ ਕੀਤੇ ਸਨ। ਇਨ੍ਹਾਂ ਵਿਚ ਈਸ਼ਵਰ ਨੂੰ ਨਿਰਗੁਣ, ਨਿਰਾਕਾਰ, ਸਰਵਸ਼ਕਤੀਮਾਨ ਗੁਣਾਂ ਨਾਲ ਯਾਦ ਕੀਤਾ ਗਿਆ । ਇਸੇ ਤਰ੍ਹਾਂ, ਇਕ ਮਨੁੱਖ ਨੂੰ ਦੂਜੇ ਦੇ ਕੰਮ ਆਉਣਾ ਚਾਹੀਦਾ ਹੈ; ਸਾਰੇ ਧਰਮਾਂ ਦਾ ਆਦਰ ਕਰਨਾ ਚਾਹੀਦਾ ਹੈ, ਸਮਾਜ ਦੇ ਅਨੁਸ਼ਾਸਨ ਵਿਚ ਚਲਣਾ ਚਾਹੀਦਾ ਹੈ; ਜਾਤ ਪਾਤ ਦਾ ਵਿਰੋਧ ਕਰਨਾ ਚਾਹੀਦਾ ਹੈ ਆਦਿ। ਇਨ੍ਹਾਂ ਮੁੱਖ ਸਿਧਾਂਤਾਂ ਤੋਂ ਭਲੀ ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਦਯਾਨੰਦ ਇਕ ਉੱਚੇ ਤੇ ਸੁੱਚੇ ਮਨੁੱਖੀ ਧਰਮ ਦਾ ਪ੍ਰਵਰਤਕ ਸੀ। ਸਮੁੱਚੀ ਮਨੁੱਖ ਜਾਤੀ ਦੇ ਕਲਿਆਣ ਲਈ ਉੱਚੀਆਂ ਕਦਰਾਂ ਕੀਮਤਾਂ ਦੀ ਸਥਾਪਤੀ ਹੀ ਇਸ ਲਹਿਰ ਦਾ ਮੂਲ ਮੰਤਵ ਸੀ । ਇਹੀ ਕਾਰਨ ਹੈ ਕਿ ਵਿਸ਼ਵ ਪੱਧਰ ਤੇ ਇਸ ਮਤ ਦਾ ਪ੍ਰਚਾਰ ਹੋਇਆ ।

ਆਰੀਆ ਸਮਾਜ ਦੀ ਸਥਾਪਨਾ ਉਪਰੰਤ ਇਸ ਨੇ ਮੁੜ ਧਰਮ ਪ੍ਰਚਾਰ ਲਈ ਸਾਰੇ ਭਾਰਤ ਦੀ ਯਾਤਰਾ ਸ਼ੁਰੂ ਕੀਤੀ । ਸੰਨ 1877 ਵਿਚ ਜਦੋਂ ਇਹ ਦਿੱਲੀ ਸੀ ਤਾਂ ਇਸ ਨੂੰ ਪੰਜਾਬ ਵਾਸੀਆਂ ਨੇ ਇਥੇ ਆਉਣ ਲਈ ਸੱਦਾ ਦਿੱਤਾ । 24 ਜੂਨ, 1877 ਨੂੰ ਇਸ ਨੇ ਲਾਹੌਰ ਵਿਖੇ ਆਰੀਆ ਸਮਾਜ ਦੀ ਸਥਾਪਨਾ ਕੀਤੀ । ਲਗਭਗ 18 ਮਹੀਨੇ ਪੰਜਾਬ ਵਿਚ ਰਹਿ ਕੇ ਇਸ ਨੇ ਇਸ ਦੇ ਗਿਆਰਾਂ ਸ਼ਹਿਰਾਂ ਵਿਚ ਆਰੀਆਂ ਸਮਾਜ ਦੀਆਂ ਸ਼ਾਖਾਵਾਂ ਸਥਾਪਤ ਕੀਤੀਆਂ। ਸਿੱਖ ਗੁਰੂ ਸਾਹਿਬਾਨ ਅਤੇ ਧਰਮ ਖ਼ਿਲਾਫ ਲੈਕਚਰ ਕਰਨ ਤੇ ਸਤਿਆਰਥ ਪ੍ਰਕਾਸ਼ ਵਿਚ ਉਨ੍ਹਾਂ ਲਈ ਅਪਸ਼ਬਦਾਂ ਦੀ ਵਰਤੋਂ ਕਰਨ ਕਰ ਕੇ, ਸਿੱਖ, ਆਰੀਆ ਸਮਾਜ ਨਾਲੋਂ ਟੁੱਟ ਗਏ ਤੇ ਪ੍ਰਸਿੱਧ ਵਿਦਵਾਨ ਗਿਆਨੀ ਦਿੱਤ ਸਿੰਘ ਜੀ ਨੇ ਦਯਾਨੰਦ ਨਾਲ ਸ਼ਾਸਤਰਾਰਥ ਕਰ ਕੇ ਪੰਜਾਬ ਵਿਚ ਇਸ ਦੇ ਪੈਰ ਉਖਾੜ ਦਿੱਤੇ । ਇਸ ਉਪਰੰਤ ਇਹ ਦੇਹਰਾਦੂਨ (ਉੱਤਰ ਪ੍ਰਦੇਸ਼) ਵਾਪਸ ਆ ਗਿਆ । ਸੰਨ 1879 ਵਿਚ ਥਿਓਸੋਫਿਸਟ ਸੋਸਾਇਟੀ ਦੇ ਸੰਸਥਾਪਕ ਕਰਨਲ ਔਲਕੋਟ ਤੇ ਉਸ ਦੀ ਪਤਨੀ

ਬਲਾਵਤਸਕੀ ਇਸ ਨੂੰ ਮਿਲਣ ਲਈ ਭਾਰਤ ਆਏ । ਉਨ੍ਹਾਂ ਨੇ ਆਪਣੀ ਸੰਸਥਾ ਨੂੰ ਆਰੀਆ ਸਮਾਜ ਵਿਚ ਮਿਲਾਉਣ ਦਾ ਪ੍ਰਸਤਾਵ ਪੇਸ਼ ਕੀਤਾ । ਸਹਾਰਨਪੁਰ ਵਿਚ ਇਸ ਜੋੜੇ ਦੀ ਦਯਾਨੰਦ ਨਾਲ ਮੁਲਾਕਾਤ ਹੋਈ। ਦੋਵਾਂ ਸੰਸਥਾਵਾਂ ਦੇ ਏਕੀਕਰਨ ਲਈ ਸਹਿਮਤੀ ਹੋ ਗਈ ਪਰ 1881 ਈ. ਵਿਚ ਇਨ੍ਹਾਂ ਦੀ ਗਲਬਾਤ ਟੁੱਟ ਗਈ ਜਿਸ ਦਾ ਕਾਰਨ ਕੁਝ ਕੁ ਸਿਧਾਂਤਾਂ ਦਾ ਮਤਭੇਦ ਸੀ। ਇਸ ਨੇ ਦੇਸ਼ ਬਦੇਸ਼ ਵਿਚ ਆਰੀਆ ਸਮਾਜ ਲਹਿਰ ਦਾ ਝੰਡਾ ਪੂਰੀ ਤਰ੍ਹਾਂ ਲਹਿਰਾ ਦਿੱਤਾ। ਅੰਗਰੇਜ਼ੀ ਸ਼ਾਸਨ ਕਾਲ ਦੇ ਆਖ਼ਰੀ ਪੜਾਅ ਵਿਚ ਆਰੀਆ ਸਮਾਜ ਦਾ ਵਿਸਥਾਰ ਪੂਰੇ ਦੇਸ਼ ਵਿਚ ਹੋ ਗਿਆ। ਸਿੱਟੇ ਵੱਜੋਂ ਪੰਜਾਬ ਵਿਚ 737, ਉੱਤਰ ਪ੍ਰਦੇਸ਼ ਵਿਚ 398, ਮੱਧ ਪ੍ਰਦੇਸ਼ ਵਿਚ 42, ਰਾਜਸਥਾਨ ਵਿਚ 52, ਬਿਹਾਰ ਅਤੇ ਉੜੀਸਾ ਵਿਚ 12-12 ਆਰੀਆ ਸਮਾਜ ਸਥਾਪਤ ਹੋ ਚੁੱਕੇ ਸਨ। ਇਹ ਜਿਥੇ ਵੀ ਜਾਂਦਾ ਵੱਖ ਵੱਖ ਧਰਮਾਂ ਦੇ ਵਿਦਵਾਨਾਂ ਨਾਲ ਸ਼ਾਸਤਰਾਰਥ ਕਰਦਾ, ਆਰੀਆ ਸਮਾਜੀ ਸਕੂਲ ਕਾਲਜ ਖੋਲ੍ਹਦਾ ਅਤੇ ਲੋਕਾਂ ਵਿਚ ਸਮਾਜ ਸੁਧਾਰ ਦਾ ਪ੍ਰਚਾਰ ਕਰਦਾ ਰਿਹਾ।

ਦੇਸ਼ ਦੇ ਕੋਨੇ ਕੋਨੇ ਵਿਚ ਵੈਦਿਕ ਧਰਮ ਦਾ ਪ੍ਰਚਾਰ ਕਰਦੇ ਹੋਏ ਆਖ਼ਰੀ ਪੜਾਅ ਵਿਚ ਇਸ ਨੇ ਰਾਜਪੁਤਾਨੇ ਦੇ ਦੇਸੀ ਰਾਜਾਂ ਨੂੰ ਆਪਣੇ ਪ੍ਰਚਾਰ ਦਾ ਖੇਤਰ ਬਣਾਇਆ । ਇਸ ਖੇਤਰ ਵਿਚ ਅਲਵਰ, ਉਦੇਪੁਰ, ਜੋਧਪੁਰ ਅਤੇ ਹੋਰ ਦੂਜੇ ਕਈ ਰਾਜੇ ਵੀ ਇਸ ਦੇ ਭਗਤ ਤੇ ਚੇਲੇ ਬਣ ਗਏ । ਇਨ੍ਹਾਂ ਨੂੰ ਇਹ ਇਕਾਂਤ ਵਿਚ ਮਨੁਸਿਮਰਤੀ ਪੜ੍ਹਾਇਆ ਕਰਦਾ ਅਤੇ ਰਾਜ ਧਰਮ ਦੀ ਸਿੱਖਿਆ ਦਿਆ ਕਰਦਾ ਸੀ। ਇਹ ਇਨ੍ਹਾਂ ਰਾਜਿਆਂ ਦੇ ਵਿਲਾਸਮਈ ਜੀਵਨ ਦੀ ਬੜੀ ਨਿਡਰਤਾ ਨਾਲ ਅਲੋਚਨਾ ਕਰਦਾ ਸੀ। ਇਕ ਵਾਰ ਜੋਧਪੁਰ ਦੇ ਰਾਜੇ ਜਸਵੰਤ ਸਿੰਘ ਨੇ ਇਸ ਨੂੰ ਆਪਣੇ ਮਹਿਲਾਂ ਵਿਚ ਆਉਣ ਦਾ ਸੱਦਾ ਦਿੱਤਾ । ਇਹ ਉਥੇ ਚਲਾ ਗਿਆ । ਉਸੇ ਦਿਨ ਉਥੇ 'ਨੰਨ੍ਹੀਜਾਨ' ਨਾਂ ਦੀ ਇਕ ਵੇਸਵਾ ਆਈ ਜੋ ਰਾਜੇ ਦੀ ਦਰਬਾਰੀ ਵੇਸਵਾ ਸੀ । ਉਹ ਪਾਲਕੀ ਵਿਚ ਆਈ ਸੀ। ਪਾਲਕੀ ਨੂੰ ਰਾਜੇ ਵੱਲੋਂ ਮੋਢਾ ਦਿੰਦੇ ਵੇਖ ਕੇ ਇਸ ਨੇ ਰਾਜੇ ਨੂੰ ਸਮਝਾਉਂਦੇ ਹੋਏ ਵੇਸਵਾ ਲਈ ਕੁਝ ਅਪਸ਼ਬਦਾਂ ਦੀ ਵਰਤੋਂ ਕੀਤੀ ਜਿਸ ਨੂੰ ਨੰਨ੍ਹੀਜਾਨ ਨੇ ਬਹੁਤ ਮਹਿਸੂਸ ਕੀਤਾ । ਉਸ ਦੇ ਮਨ ਵਿਚ ਬਦਲੇ ਦੀ ਭਾਵਨਾ ਆ ਗਈ ਅਤੇ ਉਸ ਨੇ ਇਸ ਦੇ ਬ੍ਰਾਹਮਣ ਰਸੋਈਏ ਜਗਨਨਾਥ ਨੂੰ ਲਾਲਚ ਦੇ ਕੇ ਇਸ ਨੂੰ ਖਾਣੇ ਵਿਚ ਜ਼ਹਿਰ ਦੁਆ ਦਿੱਤਾ । 59 ਸਾਲ ਦੀ ਉਮਰ ਭੋਗ ਕੇ 30 ਅਕਤੂਬਰ, 1883 ਨੂੰ ਅਜਮੇਰ ਵਿਖੇ ਇਹ ਸਵਰਗ ਸਿਧਾਰ ਗਿਆ ।

ਆਪਣੇ ਜੀਵਨਕਾਲ ਵਿਚ ਇਸ ਨੇ ਕਈ ਗ੍ਰੰਥ, ਪਾਠਕਾਂ/ ਸਮਾਜ ਦੇ ਅਰਪਣ ਕੀਤੇ ਜਿਨ੍ਹਾਂ ਵਿਚ ਸਤਿਆਰਥ ਪ੍ਰਕਾਸ਼ (1874); ਸੰਸਕਾਰ ਵਿਧਿ; ਯਜੁਰਵੇਦ ਭਾਸ਼ਯ (ਸੰਪੂਰਣ); ਰਿਗਵੇਦ ਭਾਸ਼ਯ (ਅਪੂਰਨ); ਰਿਗਵੇਦਾਦਿ ਭਾਸ਼ਯ ਭੂਮਿਕਾ ਆਦਿ ਸ਼ਾਮਲ ਹਨ। ਇਨ੍ਹਾਂ ਵਿਚੋਂ ਵਧੇਰੇ ਪ੍ਰਸਿੱਧ ਸਤਿਆਰਥ ਪ੍ਰਕਾਸ਼ ਹੈ । ਇਹ ਗ੍ਰੰਥ ਇਸ ਦੀ ਆਪਣੀ ਵਿਚਾਰਧਾਰਾ ਦੀ ਪ੍ਰਤੀਨਿਧਤਾ ਕਰਦਾ ਹੈ। ਇਸ ਵਿਚ ਇਸ ਨੇ ਲਿਖਿਆ ਹੈ ਕਿ 'ਮੈਂ ਉਸ ਧਰਮ ਨੂੰ ਮੰਨਦਾ ਹਾਂ ਜੋ ਚਾਰੇ ਪਾਸੇ ਤੇ ਸਭ ਤੇ ਲਾਗੂ ਹੋਣ ਵਾਲੇ ਸਿਧਾਂਤਾਂ ਤੇ ਆਧਾਰਤ ਹੈ; ਜਿਨ੍ਹਾਂ ਨੂੰ ਮਨੁੱਖ ਜਾਤੀ ਹਮੇਸ਼ਾ ਮੰਨਦੀ ਆਈ ਹੈ ਤੇ ਮੰਨਦੀ ਰਹੇਗੀ।' ਇਸੇ ਗ੍ਰੰਥ ਵਿਚ ਸਵੈਦੇਸ਼ ਸ਼ਾਸਨ ਦੀ ਮਹੱਤਤਾ ਦੱਸਦੇ ਹੋਏ ਇਸ ਨੇ ਲਿਖਿਆ ਕਿ ''ਚੰਗੇ ਤੋਂ ਚੰਗਾ ਬਦੇਸ਼ੀ ਰਾਜ ਵੀ ਸਵੈਦੇਸ਼ੀ ਰਾਜ ਦੀ ਤੁਲਨਾ ਨਹੀਂ ਕਰ ਸਕਦਾ''।

ਇਸ ਨੇ ਹਿੰਦੂ ਧਰਮ ਦੀ ਪੁਨਰ ਸਥਾਪਨਾ ਤੇ ਵੈਦਿਕ ਰੀਤੀ ਰਿਵਾਜਾਂ ਨੂੰ ਮੁੜ ਪ੍ਰਚਲਿਤ ਕਰ ਕੇ ਹਿੰਦੂ ਧਰਮ ਦੇ ਅਨੁਯਾਈਆਂ ਵਿਚ ਅਤੀਤ ਲਈ ਮੋਹ ਪੈਦਾ ਕੀਤਾ ।

ਹ. ਪੁ.–ਭਾਰਤੀਯ ਧਰਮ ਏਵਮ ਸੰਸਕ੍ਰਿਤੀ-ਬੁੱਧ ਪ੍ਰਕਾਸ਼. :237-41; ਭਾਰਤ ਕਾ ਸਾਂਸਕ੍ਰਿਤਕ ਇਤਿਹਾਸ-ਹਰੀਦੱਤ ਵੇਦਲੰਕਾਰ :269-71; ਚ. ਕੋ. 104-5; ਮ. ਕੋ.; ਬਾਲਕੋਂ ਕੀ ਧਰਮ ਸ਼ਿਕਸ਼ਾ-ਸਤਦੇਵ ਵਿਦਿਆਲੰਕਾਰ :18-25;ਪੰਜਾਬ-ਡਾ. ਗੰਡਾ ਸਿੰਘ

**ਦਯਾ ਨੰਦਰ ਰਾਮ (ਵੀ.ਚ.)** : ਇਸ ਬਹਾਦਰ ਸੈਨਿਕ ਦਾ ਜਨਮ 5 ਦਸੰਬਰ, 1936 ਨੂੰ ਹਰਿਆਣਾ ਰਾਜ ਦੇ ਭਵਾਨੀ ਜ਼ਿਲ੍ਹੇ ਦੇ ਚੰਦਨੀ ਪਿੰਡ ਵਿਖੇ ਸ੍ਰੀ ਰਾਮਪਤ ਰਾਮ ਦੇ ਘਰ ਹੋਇਆ । ਇਹ 5 ਦਸੰਬਰ , 1951 ਨੂੰ ਫ਼ੌਜ ਵਿਚ ਭਰਤੀ ਹੋਇਆ। ਸੰਨ 1971 ਦੇ ਭਾਰਤ-ਪਾਕਿ ਯੁੱਧ ਦੌਰਾਨ ਇਹ 3 ਰਾਜਪੁਤਾਨਾ ਰਾਈਫ਼ਲਜ਼ ਵਿਚ ਬਤੌਰ ਹਵਲਦਾਰ ਨਿਯੁਕਤ ਸੀ।

ਇਹ ਰਾਜਸਥਾਨ ਸੈਕਟਰ ਵਿਚ ਦੁਸ਼ਮਣ ਦੀ ਇਸਲਾਮ ਗੜ੍ਹ ਚੌਕੀ ਅਤੇ ਬਟਾਲੀਅਨ ਵੱਲੋਂ ਕੀਤੇ ਗਏ ਹਮਲੇ ਦੌਰਾਨ ਇਕ ਪਲਾਟੂਨ ਦੀ ਅਗਵਾਈ ਕਰ ਰਿਹਾ ਸੀ । ਇਸ ਚੌਕੀ ਤੇ ਦੁਸ਼ਮਣ ਭਾਰੀ ਸੰਖਿਆ ਵਿਚ ਮੌਜੂਦ ਸੀ ਅਤੇ ਮੋਰਚਾਬੰਦੀ ਕੀਤੀ ਹੋਈ ਸੀ । ਹਮਲੇ ਦੌਰਾਨ ਇਸ ਦੀ ਪਲਾਟੂਨ ਦੁਸ਼ਮਣ ਦੇ ਛੋਟੇ ਹਥਿਆਰਾਂ ਦੀ ਭਾਰੀ ਗੋਲਾਬਾਰੀ ਵਿਚ ਫਸ ਗਈ ਜਿਸ ਨਾਲ ਇਹ ਜ਼ਖ਼ਮੀ ਹੋ ਗਿਆ । ਜ਼ਖ਼ਮੀ ਹੋਣ ਦੇ ਬਾਵਜੂਦ ਇਸ ਨੇ ਆਪਣੀ ਸੁਰੱਖਿਆ ਦੀ ਜ਼ਰਾ ਵੀ ਪਰਵਾਹ ਨਾ ਕਰਦੇ ਹੋਏ ਦੁਸ਼ਮਣ ਦੀ ਇਸ ਚੌਕੀ ਉੱਤੇ ਹਮਲਾ ਕਰ ਦਿੱਤਾ । ਜ਼ਖ਼ਮਾਂ ਦੀ ਤਾਬ ਨਾ ਝਲਦੇ ਹੋਏ ਇਹ ਇਸ ਚੌਕੀ ਉੱਤੇ ਕਬਜ਼ਾ ਕਰਨ ਉਪਰੰਤ ਵੀਰਗਤੀ ਨੂੰ ਪ੍ਰਾਪਤ ਹੋ ਗਿਆ ।

ਇਸ ਦੀ ਇਸ ਨਿਸ਼ਠਾ ਤੇ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਦਯਾ ਰਾਮ, ਪੁਰੋਹਿਤ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਿੱਖ ਜਿਹੜਾ ਗੁਰੂ ਘਰ ਦਾ ਖ਼ਾਨਦਾਨੀ ਪੁਰੋਹਿਤ ਸੀ। ਇਸ ਦਾ ਪਿਤਾ ਜਾਤੀ ਮਲਿਕ ਵੀ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਸੇਵਾ ਵਿਚ ਹੀ ਰਿਹਾ ਸੀ। ਇਸ ਨੇ ਭੰਗਾਣੀ ਦੇ ਯੁੱਧ ਵਿਚ ਬੀਰਤਾ ਦਿਖਾਈ ਅਤੇ ਦੁਸ਼ਮਣ ਦਾ ਡਟ ਕੇ ਮੁਕਾਬਲਾ ਕੀਤਾ। ਬਚਿਤ੍ਰ ਨਾਟਕ ਦੇ ਅੱਠਵੇਂ ਅਧਿਆਇ ਵਿਚ ਇਸ ਬਾਰੇ ਇੰਜ ਲਿਖਿਆ ਹੈ :-

''ਕੁਪਯੋ ਦੇਵਤੇਸੰ ਦਯਾਰਾਮ ਜੁਧੰ,
ਕਿਯੋ ਦ੍ਰੋਣਕੀ ਜਯੋਂ ਮਹਾਂ ਜੁੱਧ ਸੁਧੰ''

ਹ. ਪੁ.–ਮ. ਕੋ.: 621

**ਦਰਸ਼ਨ ਸਿੰਘ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 28 ਜੁਲਾਈ, 1929 ਨੂੰ ਲੁਧਿਆਣਾ ਵਿਖੇ ਸ੍ਰੀ ਹਰੀ ਸਿੰਘ ਦੇ ਘਰ ਹੋਇਆ। 28 ਜੁਲਾਈ, 1948 ਨੂੰ ਇਹ ਫ਼ੌਜ ਵਿਚ ਭਰਤੀ ਹੋਇਆ।

ਸੰਨ 1965 ਦੀ ਭਾਰਤ-ਪਾਕਿ ਜੰਗ ਸਮੇਂ 2 ਨਵੰਬਰ, 1965 ਨੂੰ ਇਹ ਸਿੱਖ ਲਾਈਟ ਇਨਫ਼ੈਂਟਰੀ ਦੀ ਕੰਪਨੀ ਦੀ

ਅੱਗੇ ਵਾਲੀ ਇਕ ਸੈਕਸ਼ਨ ਦੀ ਕਮਾਨ ਕਰ ਰਿਹਾ ਸੀ। ਇਸ ਨੂੰ ਜੰਮੂ ਕਸ਼ਮੀਰ ਦੇ ਮੇਂਘਰ ਇਲਾਕੇ ਵਿਚ ਯੁੱਧ ਵਿਰਾਮ ਦੀ ਉਲੰਘਣਾ ਕਰ ਕੇ ਦੁਸ਼ਮਣ ਵੱਲੋਂ ਇਕ ਬੰਕਰ ਵਿਚ ਲਾਈ ਗਈ ਬ੍ਰਾਊਨਿੰਗ ਮਸ਼ੀਨਗਨ ਦੀ ਸਫ਼ਾਈ ਕਰਨ ਦਾ ਆਦੇਸ਼ ਦਿੱਤਾ ਗਿਆ ਸੀ । ਇਸ ਇਲਾਕੇ ਵਿਚ ਪਹੁੰਚਣ ਦਾ ਰਸਤਾ ਬੜਾ ਮੁਸ਼ਕਿਲ ਅਤੇ ਬਾਰੂਦੀ ਸੁਰੰਗਾਂ ਨਾਲ ਭਰਿਆ ਪਿਆ ਸੀ। ਇਸ ਤੋਂ ਬਿਨਾਂ ਇਹ ਇਲਾਕਾ ਛੋਟੇ ਹਥਿਆਰਾਂ ਦੀ ਮਾਰ ਦੇ ਪ੍ਰਭਾਵ ਹੇਠ ਵੀ ਆਉਂਦਾ ਸੀ।

ਇਹ ਬਹਾਦਰ ਜਿਉਂ ਹੀ ਆਪਣੇ ਜਵਾਨਾਂ ਨੂੰ ਲੈ ਕੇ ਵਧਿਆ ਤਾਂ ਇਕ ਸੁਰੰਗ ਫਟਣ ਨਾਲ ਇਸ ਦੀ ਖੱਬੀ ਲੱਤ ਉੱਡ ਗਈ । ਇਸ ਹਾਦਸੇ ਦੇ ਬਾਵਜੂਦ ਇਹ ਰੇਂਗਦਾ ਹੋਇਆ ਅੱਗੇ ਵਧਿਆ ਅਤੇ ਆਪਣੇ ਜਵਾਨਾਂ ਨੂੰ ਧਾਵਾ ਜਾਰੀ ਰੱਖਣ ਲਈ ਉਤਸ਼ਾਹਿਤ ਕਰਦਾ ਰਿਹਾ। ਇਹ ਜਦੋਂ ਤਾਰ ਦੀ ਵਾੜ ਕੱਟ ਰਿਹਾ ਸੀ ਤਾਂ ਇਕ ਹੋਰ ਸੁਰੰਗ ਫਟਣ ਨਾਲ ਇਹ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ । ਆਪਣੇ ਜ਼ਖਮਾਂ ਦੀ ਪਰਵਾਹ ਨਾ ਕਰਦੇ ਹੋਏ ਇਸ ਨੇ ਆਪਣੇ ਆਪ ਨੂੰ ਦੁਸ਼ਮਣ ਦੇ ਬੰਕਰ ਵੱਲ ਘਸੀਟਦੇ ਹੋਏ ਉਸ ਵਿਚ ਇਕ ਹਥਗੋਲਾ ਸੁੱਟਿਆ । ਇਸ ਦੇ ਇਸ ਉਤਸ਼ਾਹ ਤੋਂ ਪ੍ਰੇਰਿਤ ਹੋ ਕੇ ਇਸ ਦੀ ਸੈਕਸ਼ਨ ਦੇ ਬਚੇ ਬਾਕੀ ਜਵਾਨਾਂ ਨੇ ਬੰਕਰ ਤੇ ਹੱਲਾ ਬੋਲ ਦਿੱਤਾ ਅਤੇ ਦੁਸ਼ਮਣ ਦੀ ਬ੍ਰਾਊਨਿੰਗ ਮਸ਼ੀਨਗਨ ਸ਼ਾਂਤ ਕਰਨ ਵਿਚ ਸਫ਼ਲ ਹੋ ਗਏ । ਸੈਕਸ਼ਨ ਦੇ ਸਾਰੇ ਜਵਾਨ ਜ਼ਖ਼ਮੀ ਹੋ ਚੁੱਕੇ ਸਨ ਪਰ ਇਨ੍ਹਾਂ ਨੇ ਆਪਣੀ ਕੰਪਨੀ ਲਈ ਸਫ਼ਲਤਾ ਦਾ ਰਾਹ ਖੋਲ੍ਹ ਦਿੱਤਾ । ਇਸ ਉਪਰੰਤ ਇਸ ਨੇ ਜ਼ੋਰ ਨਾਲ ਆਵਾਜ਼ ਮਾਰ ਕੇ ਆਪਣੀ ਸੈਨਾ ਨੂੰ ਅੱਗੇ ਵਧਣ ਲਈ ਕਿਹਾ ਕਿਉਂਕਿ ਉਨ੍ਹਾਂ ਨੇ ਇਥੋਂ ਬਾਰੂਦੀ ਸੁਰੰਗਾਂ ਸਾਫ਼ ਕਰ ਦਿੱਤੀਆਂ ਸਨ । ਇਸ ਕੰਮ ਤੋਂ ਬਾਅਦ ਇਹ ਵੀਰਗਤੀ ਨੂੰ ਪ੍ਰਾਪਤ ਹੋ ਗਿਆ।

ਸੈਨਾ ਦੀ ਪਰੰਪਰਾ ਅਨੁਸਾਰ ਇਸ ਨੇ ਉੱਚਕੋਟੀ ਦਾ ਸਾਹਸ ਤੇ ਵੀਰਤਾ ਦਿਖਾਈ ਤੇ ਨਿਸ਼ਠਾ ਨਾਲ ਆਪਣੀ ਡਿਊਟੀ ਨਿਭਾਈ ਜਿਸ ਦੇ ਸਿੱਟੇ ਵੱਜੋਂ ਇਸ ਨੂੰ 'ਮਹਾਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਦਰਸ਼ਨ ਸਿੰਘ, ਰਾਗੀ** : ਗੁਰਬਾਣੀ ਕੀਰਤਨ ਵਿਚ ਬੇਜੋੜ ਸ਼ਖ਼ਸੀਅਤ ਵਾਲੇ ਇਸ ਪ੍ਰਸਿੱਧ ਰਾਗੀ ਦਾ ਜਨਮ ਜ਼ਿਲ੍ਹਾ ਮਿੰਟਗੁਮਰੀ (ਪਾਕਿਸਤਾਨ) ਦੇ ਸੂਰਾ ਸਿੰਘ ਵਾਲਾ ਵਿਖੇ ਸ. ਗੁਰਬਖ਼ਸ਼ ਸਿੰਘ ਦੇ ਘਰ 26 ਨਵੰਬਰ, 1940 ਨੂੰ ਹੋਇਆ । ਇਸ ਨੇ ਸੰਗੀਤ ਵਿਚ ਐਮ.ਏ. ਤਕ ਦੀ ਵਿਦਿਆ ਹਾਸਲ ਕੀਤੀ ਅਤੇ ਗੁਰਬਾਣੀ ਕੀਰਤਨ ਨੂੰ ਕਿੱਤੇ ਵਜੋਂ ਅਪਣਾਇਆ। ਇਸ ਨੂੰ ਕੀਰਤਨ ਦੀ ਇਹ ਦਾਤ,ਦ੍ਰਿੜ੍ਹ ਨਿਸ਼ਚਾ ਅਤੇ ਵਿਸ਼ਵਾਸ ਆਪਣੇ ਨਾਨਾ ਜੀ ਭਾਈ ਅਰਜਨ ਸਿੰਘ ਤੋਂ ਪ੍ਰਾਪਤ ਹੋਈ ਜੋ ਕਲੇਰਾਂ ਵਾਲੇ ਸੰਤ ਨੰਦ ਸਿੰਘ ਜੀ ਦੀ ਸੰਗਤ ਵਿਚ ਕੀਰਤਨ ਕਰਦੇ ਸਨ।

ਮਾਨਵ-ਮਨ ਦੀ ਪੀੜਾ ਅਤੇ ਪਰਮਾਤਮਾ ਨਾਲ ਮਿਲਣ ਦੀ ਪ੍ਰਬਲ ਇੱਛਾ ਨੂੰ ਇਸ ਨੇ ਬਾਣੀ ਦੇ ਗਾਇਨ ਰਾਹੀਂ ਮੂਰਤੀਮਾਨ ਕੀਤਾ ਹੈ। ਰਾਗ ਵਿਦਿਆ ਦੇ ਮਾਹਿਰ ਇਸ ਰਾਗੀ ਵਿਚ ਰਸ ਭਿੰਨੇ ਕੀਰਤਨ ਦੁਆਰਾ ਸੰਗਤਾਂ ਵਿਚ ਵਿਸਮਾਦੀ ਅਵਸਥਾ ਉਤਪੰਨ ਕਰਨ ਦੀ ਸਮਰੱਥਾ ਹੈ। ਗੁਰਮਤਿ ਪ੍ਰਚਾਰ ਲਈ ਇਹ ਕਈ ਵਾਰੀ ਬਦੇਸ਼ ਵੀ ਜਾ ਆਇਆ ਹੈ । ਇਸ ਦੇ ਐਲ.ਪੀ. ਜੀ ਅਤੇ ਡੇਢ ਸੌ ਦੇ ਕਰੀਬ ਕੈਸਟਾਂ ਬਣ ਚੁਕੀਆਂ ਹਨ। ਇਸ ਦੁਆਰਾ ਰਚਿਤ ਗੁਰਬਾਣੀ ਕੀਰਤਨ ਦੀ ਪੁਸਤਕ ਵਿਆਖਿਆ ਸਹਿਤ ਪ੍ਰਕਾਸ਼ਿਤ ਹੋ ਚੁੱਕੀ ਹੈ । ਇਸ ਵੱਲੋਂ ਭਗਤ ਬਾਣੀ ਅਤੇ ਵਿਆਖਿਆ ਸਹਿਤ ਆਸਾ ਦੀ ਵਾਰ ਵੀ ਰਿਕਾਰਡ ਕਰਵਾਈ ਜਾ ਚੁੱਕੀ ਹੈ। ਗੁਰਬਾਣੀ ਕੀਰਤਨ ਦੀ ਦੁਨੀਆ ਵਿਚ ਇਸ ਦੀ ਨਿਵੇਕਲੀ ਥਾਂ ਹੈ ਅਤੇ ਮਧੁਰ ਕੀਰਤਨ ਵਿਚ ਸੰਗਤਾਂ ਨੂੰ ਟੁੰਬਣ ਵਾਲਾ ਜਾਦੂ ਅਤੇ ਕੁਦਰਤੀ ਸ਼ਕਤੀ ਹੈ। ਇਸ ਖੇਤਰ ਵਿਚ ਇਸ ਦੀ ਲਗਨ, ਅਣਥਕ ਮਿਹਨਤ ਅਤੇ ਯੋਗਦਾਨ ਨੂੰ ਦੇਖਦੇ ਹੋਏ ਭਾਸ਼ਾ ਵਿਭਾਗ, ਪੰਜਾਬ ਵੱਲੋਂ 1985 ਈ. ਵਿਚ ਇਸ ਨੂੰ ਸ਼੍ਰੋਮਣੀ ਰਾਗੀ ਵੱਜੋਂ ਸਨਮਾਨਿਤ ਕੀਤਾ ਗਿਆ।

ਸੰਨ 1984 ਉਪਰੰਤ ਕੁਝ ਸਮਾਂ ਇਹ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਰਿਹਾ ਤੇ ਇਸ ਨੇ ਸਿੱਖ ਕੌਮ ਦੀ ਰੂਹਾਨੀ ਤੇ ਸਿਆਸੀ ਰਹਿਨੁਮਾਈ ਕੀਤੀ ।

ਹ. ਪੁ.–ਸ.ਸੁ.(1985)-ਭਾ. ਵਿ. ਪੰ.

**ਦਰਦ, ਹੀਰਾ ਸਿੰਘ** : ਇਸ ਪ੍ਰਸਿੱਧ ਸੁਤੰਤਰਤਾ ਸੰਗਰਾਮੀ, ਪੰਜਾਬੀ ਦੇ ਕਵੀ, ਸੰਪਾਦਕ ਤੇ ਵਾਰਤਾਕਾਰ ਦਾ ਜਨਮ 30 ਸਤੰਬਰ, 1889 ਨੂੰ ਜ਼ਿਲ੍ਹਾ ਰਾਵਲਪਿੰਡੀ (ਪਾਕਿਸਤਾਨ) ਦੇ ਪਿੰਡ ਘਘਰੋਟ ਵਿਖੇ ਭਾਈ ਹਰੀ ਸਿੰਘ ਨਿਰੰਕਾਰੀ ਦੇ ਘਰ ਹੋਇਆ । ਤੀਜੀ ਜਮਾਤ ਤੋਂ ਹੀ ਇਸ ਨੂੰ ਕਵਿਤਾ ਲਿਖਣ ਦਾ ਸ਼ੌਕ ਪੈਦਾ ਹੋ ਗਿਆ । ਇਸ ਨੇ ਦਸਵੀਂ ਤੋਂ ਬਾਅਦ ਗਿਆਨੀ ਪਾਸ ਕੀਤੀ । ਇਹ ਸ਼ੁਰੂ ਤੋਂ ਹੀ ਬਾਗ਼ੀਆਨਾ ਤਬੀਅਤ ਦਾ ਆਦਮੀ ਸੀ । ਸਤਾਰਾਂ ਵਰ੍ਹਿਆਂ ਦੀ ਉਮਰ ਵਿਚ ਹੀ ਇਹ ਜੀਵਨ-ਸੰਗਰਾਮ ਵਿਚ ਜੂਝਣ ਲਗ ਪਿਆ। ਇਸ ਨੇ ਅਕਾਲੀ ਲਹਿਰ ਅਤੇ ਆਜ਼ਾਦੀ ਦੀ ਲਹਿਰ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ।

ਸੰਨ 1909 ਵਿਚ ਇਸ ਨੇ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਵਿਚ ਇਕ ਨਜ਼ਮ ਪੜ੍ਹੀ ਜੋ ਬਹੁਤ ਸਲਾਹੀ ਗਈ। ਇਸ ਤੋਂ ਬਾਅਦ ਇਸ ਨੇ 1918-19 ਦੀ ਪੁਲਿਟੀਕਲ ਕਾਨਫ਼ਰੰਸ ਅਤੇ ਅਕਾਲੀ ਲ਼ਹਿਰ ਤੋਂ ਪ੍ਰਭਾਵਿਤ ਹੋ ਕੇ ਕਾਫੀ ਨਜ਼ਮਾਂ ਲਿਖੀਆਂ । ਇਹ ਪਹਿਲਾਂ ਆਪਣਾ ਤਖ਼ੱਲਸ ਦੁਖੀਆ ਲਿਖਿਆ ਕਰਦਾ ਸੀ ਅਤੇ ਬਾਅਦ ਵਿਚ 'ਦਰਦ' ਅਖ਼ਤਿਆਰ ਕਰ ਲਿਆ । ਇਹ 1907 ਈ. ਵਿਚ ਕਲਰਕ ਅਤੇ ਫਿਰ 1910 ਈ. ਵਿਚ ਪ੍ਰਾਇਮਰੀ ਸਕੂਲ ਦਾ ਅਧਿਆਪਕ ਲੱਗਾ ਰਿਹਾ । ਇਸ ਉਪਰੰਤ ਇਸ ਨੇ ਰਾਵਲਪਿੰਡੀ ਦੇ ਗਿਆਨੀ ਕਾਲਜ ਵਿਚ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਸੰਨ 1920 ਵਿਚ ਇਸ ਨੇ ਸ. ਮੰਗਲ ਸਿੰਘ ਤੇ ਸ. ਸੁੰਦਰ ਸਿੰਘ ਨਾਲ ਰਲ ਕੇ ਲਾਹੌਰ ਤੋਂ ਅਕਾਲੀ ਅਖ਼ਬਾਰ ਕੱਢਣਾ ਸ਼ੁਰੂ ਕਰ ਦਿੱਤਾ । ਅਖ਼ਬਾਰਨਵੀਸੀ ਸਮੇਂ ਦੌਰਾਨ ਇਸ ਨੇ 3 ਸਾਲ ਜੇਲ੍ਹ ਵੀ ਕੱਟੀ। ਇਸ ਤੋਂ ਬਾਅਦ ਇਸ ਨੇ 1924 ਈ. ਵਿਚ ਮਾਸਕ 'ਫੁਲਵਾੜੀ' ਜਾਰੀ ਕੀਤਾ ਜੋ ਵੰਡ ਪਿੱਛੋਂ ਵੀ ਛੇ ਸੱਤ ਸਾਲ ਚਲਦਾ ਰਿਹਾ । ਸੰਨ 1925 ਵਿਚ ਇਸ ਨੇ ਚਾਤ੍ਰਿਕ, ਮੁਸ਼ਤਾਕ, ਕੁਸ਼ਤਾ ਆਦਿ ਨਾਲ ਮਿਲ ਕੇ ਪੰਜਾਬੀ ਸਭਾ ਦੀ ਨੀਂਹ ਰੱਖੀ । ਇਹ ਚੰਗਾ ਕਾਮਾ ਸੀ ਤੇ ਸਿੱਖ ਲੀਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਕਾਂਗਰਸ ਪਾਰਟੀ ਵਿਚ ਵੀ ਕੰਮ ਕਰਦਾ ਰਿਹਾ । ਇਸ ਸਮੇਂ ਦੌਰਾਨ ਇਹ ਚਾਰ ਵਾਰ ਜੇਲ੍ਹ ਗਿਆ । ਵੰਡ ਤੋਂ ਬਾਅਦ ਇਸ ਨੇ ਕੇਂਦਰੀ ਪੰਜਾਬੀ

ਲੇਖਕ ਸਭਾ, ਜਲੰਧਰ ਦੀ ਬੁਨਿਆਦ ਰੱਖੀ । ਇਸ ਤੋਂ ਬਿਨਾਂ ਇਹ ਪੰਜਾਬੀ ਸਾਹਿਤ ਅਕਾਦਮੀ ਦਾ ਮੀਤ ਪ੍ਰਧਾਨ ਵੀ ਰਿਹਾ।

ਇਸ ਦੀ ਕਵਿਤਾ ਵਿਚ ਰਸ, ਸਾਦਗੀ, ਸੋਚ ਤੇ ਉੱਚ ਖਿਆਲੀ ਕਾਫ਼ੀ ਮਾਤਰਾ ਵਿਚ ਵੇਖਣ ਨੂੰ ਮਿਲਦੀ ਹੈ। ਇਸ ਦੇ ਸ਼ਿਅਰਾਂ ਵਿਚੋਂ ਪੰਜਾਬੀ ਪਿਆਰ ਡੁਲ੍ਹ ਡੁਲ੍ਹ ਪੈਂਦਾ ਹੈ। ਇਸ ਦੇ ਨਾਲ ਨਾਲ ਦੇਸ਼ ਪਿਆਰ ਅਤੇ ਸਿੱਖੀ ਲਈ ਪਿਆਰ ਬਾਰੇ ਇਸ ਦੀ ਕਵਿਤਾ ਇਕ ਨਮੂਨਾ ਕਹੀ ਜਾ ਸਕਦੀ ਹੈ। ਇਸ ਦੀ ਰਚਨਾ ਭਾਵੇਂ ਰਾਜਸੀ ਹੋਵੇ ਭਾਵੇਂ ਇਨਕਲਾਬੀ ਪਰ ਇਸ ਨੇ ਸੁਧਾਰ ਜਾਂ ਮਨੋਰੰਜਨ ਨੂੰ ਕਦੇ ਵੀ ਆਪਣੇ ਸਾਹਿਤਕ ਮੰਤਵ ਵੱਜੋਂ ਪਰਵਾਨ ਨਹੀਂ ਕੀਤਾ। ਇਸ ਦੀ ਧਾਰਮਿਕ ਕਵਿਤਾ ਵਿਚ ਉਪਾਸਨਾ ਜਾਂ ਸ਼ਰਧਾ ਅਤੇ ਉਸਤਤੀ ਦੀ ਥਾਂ ਇਨਕਲਾਬੀ ਪਿਛੋਕੜ ਤੋਂ ਪ੍ਰੇਰਣਾ ਲੈਣ ਦੀ ਰੁਚੀ ਤੇ ਰਾਜਸੀ ਕਵਿਤਾ ਵਿਚ ਨਿਡਰ ਯੁਗ ਪਲਟਾਊ ਆਸ਼ਾਵਾਦ ਦੀ ਪ੍ਰਬਲਤਾ ਵੇਖਣ ਨੂੰ ਮਿਲਦੀ ਹੈ।

'ਦਰਦ' ਦਾ ਸਾਹਿਤਕ ਖੇਤਰ ਵਿਚ ਬਹੁਤ ਵੱਡਾ ਯੋਗਦਾਨ ਹੈ। ਦਰਦ ਸੁਨੇਹੇ; ਹੋਰ ਅਗੇਰੇ; ਚੋਣਵੇਂ ਦਰਦ ਸੁਨੇਹੇ; ਕਿਸਾਨ ਦੀਆਂ ਆਹੀਂ; ਉਪਕਾਰਾਂ ਦੀ ਵੰਨਗੀ ਆਦਿ ਇਸ ਦੇ ਪ੍ਰਸਿੱਧ ਕਾਵਿ ਸੰਗ੍ਰਹਿ; ਸਿੱਖ ਬੱਚਿਓ ਜਾਗੋ (1923) ਅਤੇ ਪੰਜਾਬੀ ਸਧਰਾਂ (ਸੰਪਾਦਿਤ ਕਹਾਣੀਆਂ); ਨਵੀਨ ਭਾਰਤ ਦੇ ਰਾਜਸੀ ਆਗੂ (ਜੀਵਨੀਆਂ); ਮੇਰੀਆਂ ਕੁਝ ਇਤਿਹਾਸਕ ਯਾਦਾਂ, ਮਲਾਇਆ ਦੀ ਯਾਤਰਾ ਆਦਿ ਵਾਰਤਕ ਦੀਆਂ ਪੁਸਤਕਾਂ ਹਨ।

'ਦਰਦ ਸੁਨੇਹੇ' ਇਸ ਦੀ ਵਿਚਾਰਧਾਰਾ ਦਾ ਪ੍ਰਤਿਨਿੱਧ ਕਾਵਿ-ਸੰਗ੍ਰਹਿ ਹੈ ਜੋ ਧਾਰਮਿਕ, ਸਮਾਜਿਕ ਤੇ ਰਾਜਨੀਤਕ ਭਾਵਾਂ ਦਾ ਮਿਸ਼ਰਣ ਹੈ। ਇਸ ਦੀ ਇਸ ਸਾਹਿਤਕ ਦੇਣ ਦਾ ਸਦਕਾ ਭਾਸ਼ਾ ਵਿਭਾਗ, ਪੰਜਾਬ ਵੱਲੋਂ 1961 ਈ. ਵਿਚ ਇਸ ਨੂੰ ਸਨਮਾਨਿਆ ਗਿਆ ।

26 ਜੂਨ, 1964 ਨੂੰ ਜਲੰਧਰ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਪੰ. ਸਾ. ਇ. ਭਾਗ ਦੂਜਾ—ਭਾ.ਵਿ. ਪੰ.; ਪੰ. ਸਾ. ਆ. ਇ.; ਪੰ. ਲਿ. ਕੋ.; ਪੰ. ਸਾ. ਕੋ.-ਕੋਹਲੀ

**ਦਰਦੀ, ਗੋਪਾਲ ਸਿੰਘ (ਡਾ.)** : ਪੰਜਾਬ ਦੇ ਇਸ ਵਿਸ਼ਵ ਪ੍ਰਸਿੱਧ ਲੇਖਕ, ਅਨੁਵਾਦਕ ਅਤੇ ਸਿਆਸਤਦਾਨ ਦਾ ਜਨਮ 29 ਨਵੰਬਰ, 1917 ਨੂੰ ਭਾਰਤ ਦੇ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਹਜ਼ਾਰਾ ਜ਼ਿਲ੍ਹੇ ਦੇ ਪਿੰਡ ਸਰਾਏ ਨਿਆਮਤ ਖਾਂ (ਪਾਕਿਸਤਾਨ) ਵਿਖੇ ਹੋਇਆ। ਇਸ ਨੇ ਐਮ.ਏ. ਅੰਗਰੇਜ਼ੀ ਅਤੇ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ।

ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਵਿਚ ਵੀ ਇਸ ਦਾ ਬਹੁਤ ਯੋਗਦਾਨ ਰਿਹਾ। ਪ੍ਰਸਿੱਧ ਲੇਖਕ ਹੋਣ ਕਰ ਕੇ 1962 ਈ. ਵਿਚ ਇਸ ਨੂੰ 6 ਸਾਲਾਂ ਲਈ ਭਾਰਤ ਦੀ ਰਾਜ ਸਭਾ ਦਾ ਮੈਂਬਰ ਨਾਮਜ਼ਦ ਕੀਤਾ ਗਿਆ । ਫ਼ਿਰ 1970 ਈ. ਤੋਂ 1976 ਈ. ਤਕ ਇਸ ਨੂੰ ਬੁਲਗਾਰੀਆ ਅਤੇ ਕੈਰਿਬੀਅਨ ਦੇਸ਼ਾਂ ਵਿਚ ਭਾਰਤੀ ਰਾਜਦੂਤ ਨਿਯੁਕਤ ਕੀਤਾ ਗਿਆ । ਇਹ ਪੰਜਾਬ ਸਕੂਲ ਸਿੱਖਿਆ ਬੋਰਡ ਦਾ ਚੇਅਰਮੈਨ ਅਤੇ ਗੋਆ ਰਾਜ ਦਾ ਗਵਰਨਰ ਵੀ ਰਿਹਾ।

ਡਾ. ਗੋਪਾਲ ਸਿੰਘ ਵੱਖ ਵੱਖ ਧਰਮਾਂ ਦੇ ਆਪਸੀ ਪਿਆਰ ਤੇ ਮੇਲ ਮਿਲਾਪ ਦਾ ਬਹੁਤ ਵੱਡਾ ਸਮਰਥਕ ਸੀ। ਵੱਖ ਵੱਖ ਧਰਮਾਂ ਦੀਆਂ ਅੰਤਰਰਾਸ਼ਟਰੀ ਕਾਨਫ਼ਰੰਸਾਂ ਵਿਚ ਇਸ ਨੂੰ ਪ੍ਰਮੁੱਖ ਬੁਲਾਰੇ ਦੇ ਤੌਰ ਤੇ ਬੁਲਾਇਆ ਜਾਂਦਾ ਰਿਹਾ ਅਤੇ ਕਈ ਪੁਰਸਕਾਰਾਂ ਨਾਲ ਸਨਮਾਨਿਤ ਵੀ ਕੀਤਾ ਗਿਆ। ਸੰਨ 1980-84 ਦੌਰਾਨ ਇਸ ਨੂੰ ਘੱਟ ਗਿਣਤੀਆਂ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਹੋਰ ਪਛੜੇ ਵਰਗਾਂ ਲਈ ਬਣਾਏ ਗਏ ਉੱਚ ਪਧਰੀ ਕਮਿਸ਼ਨ ਦਾ ਚੇਅਰਮੈਨ ਬਣਾਇਆ ਗਿਆ ।

ਡਾ. ਗੋਪਾਲ ਸਿੰਘ ਇਕ ਉੱਤਮ ਕਵੀ ਅਤੇ ਵਿਸ਼ਵ ਪ੍ਰਸਿੱਧ ਲੇਖਕ ਸੀ। ਇਸ ਦੀ ਸਭ ਤੋਂ ਮਹੱਤਵਪੂਰਨ ਕ੍ਰਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਹੈ ਜਿਸ ਨੂੰ ਡਾ. ਰਾਧਾ ਕ੍ਰਿਸ਼ਨਨ, ਪੰਡਿਤ ਜਵਾਹਰ ਲਾਲਾ ਨਹਿਰੂ, ਪਰਲ ਐਸ. ਬੱਕ, ਆਰਨਲਡ ਟਾੱਇਨਬੀ ਅਤੇ ਈ.ਐਮ. ਫ਼ਾਰਸਟਰ ਵਰਗੀਆਂ ਹਸਤੀਆਂ ਨੇ ਬਹੁਤ ਹੀ ਸਲਾਹਿਆ ਅਤੇ ਇਸ ਲਈ ਇਸ ਦੇ ਨਾਂ ਦੀ ਨੋਬਲ ਪੁਰਸਕਾਰ ਲਈ ਸਿਫ਼ਾਰਸ਼ ਕੀਤੀ । ਇਸ ਦੀ ਸਾਹਿਤਕ ਪ੍ਰਤਿਭਾ ਕਰ ਕੇ ਇਸ ਨੂੰ ਵਰਲਡ ਪੰਜਾਬੀ ਕਾਨਫ਼ਰੰਸ ਦੀ ਪ੍ਰੀਜ਼ੀਡੀਅਮ ਦਾ ਚੇਅਰਮੈਨ ਬਣਾਇਆ ਗਿਆ । ਸੰਸਾਰ ਭਰ ਦੇ ਵੱਖ ਵੱਖ ਹਿੱਸਿਆਂ ਵਿਚ ਇਸ ਨੂੰ ਬੇਸ਼ੁਮਾਰ ਇਨਾਮਾਂ, ਗੋਲਡ ਮੈਡਲਾਂ ਅਤੇ ਸਨਮਾਨ ਪੱਤਰਾਂ ਨਾਲ ਸਨਮਾਨਿਆ ਗਿਆ । ਭਾਸ਼ਾ ਵਿਭਾਗ, ਪੰਜਾਬ ਵੱਲੋਂ 1961ਈ. ਵਿਚ ਇਸ ਦਾ ਸ਼੍ਰੋਮਣੀ ਸਾਹਿਤਕਾਰ ਵੱਜੋਂ ਸਨਮਾਨ ਕੀਤਾ ਗਿਆ।

ਸ਼ੁਰੂ ਵਿਚ ਡਾ. ਗੋਪਾਲ ਸਿੰਘ ਨੇ ਅੰਗਰੇਜ਼ੀ ਕਵਿਤਾ ਦੀਆਂ ਪੁਸਤਕਾਂ 'ਦੀ ਅਨਸਟਰੱਕ ਮੈਲੋਡੀ' ਅਤੇ 'ਦੀ ਮੈਨ ਹੂ ਨੇਵਰ ਡਾਈਡ' ਛਪਵਾਈਆਂ। ਜੀਸਸ ਕ੍ਰਾਈਸਟ ਸਬੰਧੀ ਲਿਖੀ ਇਸ ਦੀ ਪੁਸਤਕ ਉੱਤੇ ਇਕ ਫ਼ਿਲਮ ਵੀ ਬਣਾਈ ਗਈ ਅਤੇ ਜਰਮਨ ਭਾਸ਼ਾ ਵਿਚ ਅਨੁਵਾਦ ਵੀ ਕੀਤਾ ਗਿਆ ।

ਡਾ. ਗੋਪਾਲ ਸਿੰਘ ਦੀਆਂ ਕਵਿਤਾਵਾਂ ਵਿਚ ਪਿਆਰ ਤੇ ਰੋਮਾਂਸ ਸਹਿਤ ਜ਼ਿੰਦਗੀ ਦੇ ਅਨੇਕਾਂ ਵਿਸ਼ੇ ਨਿੱਜੀ ਰੰਗਣ, ਢੁਕਵੀਂ ਸ਼ਬਦਾਵਲੀ ਅਤੇ ਢੁਕਵੇਂ ਅਲੰਕਾਰਾਂ ਰਾਹੀਂ ਬਿਆਨੇ ਗਏ ਹਨ । ਕਵਿਤਾਵਾਂ ਵਿਚੋਂ ਇਸ ਦੀ ਕਾਵਿ-ਸੂਝ ਅਤੇ ਨਰੋਏ ਜੀਵਨ ਦੀ ਝਲਕ ਅਨੁਭਵ ਹੁੰਦੀ ਹੈ । ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ: ਕਵਿਤਾ-ਜੰਨਾ, ਹਨੇਰੇ ਸਵੇਰੇ, ਅਨਹਦ ਨਾਦ, ਨਾਟਕ-ਰਾਣੀ ਜਿੰਦਾਂ, ਲਾਲੀ, ਜੀਵਨੀ-ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ; ਆਲੋਚਨਾ- ਪੰਜਾਬੀ ਸਾਹਿਤ ਦਾ ਇਤਿਹਾਸ, ਸਾਹਿਤ ਦੀ ਪਰਖ, ਰੁਮਾਂਟਿਕ ਪੰਜਾਬੀ ਕਵੀ, ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ, ਦੀ ਟੈਨਥ ਮਾਸਟਰ, ਏ ਹਿਸਟਰੀ ਆਫ਼ ਦੀ ਸਿੱਖ ਪੀਪਲ, ਦੀ ਰਿਲੀਜਨ ਆਫ਼ ਦੀ ਸਿੱਖਜ਼ ਆਦਿ।

8 ਅਗਸਤ, 1990 ਨੂੰ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.—ਪੰ.ਵਿ. ਕੋ.: ਪੰ. ਸਾ. ਇ.-ਪੰ; ਗੋਪਾਲ ਸਿੰਘ ਦਰਦੀ-ਭਾ. ਵਿ.ਪੰ.; ਪੰ. ਸਾ. ਕੋ- ਕੋਹਲੀ

**ਦਰਦੀ, ਜਗਜੀਤ ਸਿੰਘ** : ਪੰਜਾਬੀ ਦੇ ਇਸ ਸ਼੍ਰੋਮਣੀ ਪੱਤਰਕਾਰ ਦਾ ਜਨਮ 19 ਜਨਵਰੀ, 1949 ਈ. ਨੂੰ ਸ. ਹਰਨਾਮ ਸਿੰਘ ਦੇ ਘਰ ਕੁਰੂਕਸ਼ੇਤਰ ਵਿਖੇ ਹੋਇਆ।

'ਰੋਜ਼ਾਨਾ ਚੜ੍ਹਦੀਕਲਾ' ਪਟਿਆਲਾ ਦੇ ਮਾਲਕ ਤੇ ਸੰਪਾਦਕ ਜਗਜੀਤ ਸਿੰਘ ਦਰਦੀ ਦੀ ਲੇਖਣੀ ਵਿਚੋਂ ਰਵਾਨੀ, ਜੋਸ਼ ਅਤੇ ਅਗਾਂਹਵਧੂ ਦ੍ਰਿਸ਼ਟੀਕੋਣ ਦਾ ਸੁਮੇਲ ਪ੍ਰਗਟ ਹੁੰਦਾ ਹੈ। ਨੈਤਿਕਤਾ

ਦਾ ਪੱਲਾ ਫੜ ਕੇ ਨਿਰਪੱਖ ਖਿਆਲਾਂ ਨੂੰ ਵਜ਼ਨਦਾਰ ਢੰਗ ਨਾਲ ਪ੍ਰਗਟ ਕਰਨਾ ਇਸ ਦੀ ਪੱਤਰਕਾਰੀ ਸ਼ੈਲੀ ਦਾ ਮੀਰੀ ਗੁਣ ਹੈ । ਇਸ ਦੀ ਪੱਤਰਕਾਰੀ ਵਿਚੋਂ ਧਾਰਮਿਕ ਅਤੇ ਸਦਾਚਾਰਕ ਗੁਣ ਵੀ



ਜਗਜੀਤ ਸਿੰਘ, ਦਰਦੀ

ਭਲੀਭਾਂਤ ਦ੍ਰਿਸ਼ਟੀਗੋਚਰ ਹੁੰਦੇ ਹਨ।

ਜਗਜੀਤ ਸਿੰਘ ਦਰਦੀ 1981 ਈ. ਤੋਂ ਲਗਾਤਾਰ ਛਪ ਰਹੇ 'ਰੋਜ਼ਾਨਾ ਚੜ੍ਹਦੀਕਲਾ' ਦਾ ਸੰਪਾਦਕ ਹੋਣ ਦੇ ਨਾਲ ਨਾਲ 'ਰੋਜ਼ਾਨਾ ਭਾਰਤ ਦੇਸ਼ ਹਮਾਰਾ' (ਹਿੰਦੀ, ਸਥਾਪਤੀ ਸਾਲ 1985)ਅਤੇ 'ਪੰਦਰਵਾੜਾ ਚੜ੍ਹਦੀਕਲਾ' (ਸਥਾਪਤੀ ਸਾਲ 1970-71) ਦਾ ਵੀ ਸੰਪਾਦਕ ਹੈ। ਇਸ ਨੇ 'ਪ੍ਰਿੰਸੀਪਲ ਸਤਿਬੀਰ ਸਿੰਘ ਅਭਿਨੰਦਨ ਗ੍ਰੰਥ' ਅਤੇ 'ਡਾ. ਬਲਬੀਰ ਸਿੰਘ ਅਭਿਨੰਦਨ ਗ੍ਰੰਥ' ਦਾ ਵੀ ਸੰਪਾਦਨ ਕੀਤਾ।

ਪੰਜਾਬੀ ਪੱਤਰਕਾਰੀ ਵਿਚ ਪਾਏ ਇਸ ਦੇ ਯੋਗਦਾਨ ਦੇ ਫਲਸਰੂਪ ਭਾਸ਼ਾ ਵਿਭਾਗ, ਪੰਜਾਬ ਵੱਲੋਂ ਜਗਜੀਤ ਸਿੰਘ ਦਰਦੀ ਨੂੰ 1992 ਈ. ਵਿਚ ਸ਼੍ਰੋਮਣੀ ਪੱਤਰਕਾਰ ਵੱਜੋਂ ਸਨਮਾਨਿਆ ਗਿਆ ।

ਹ. ਪੁ.–ਸ. ਸੁ. (1991-92)-ਭਾ.ਵਿ.ਪੰ.

**ਦਰਦੀ, ਰਾਮ ਨਰੈਣ ਸਿੰਘ** : ਪੰਜਾਬ ਦੇ ਇਸ ਪ੍ਰਸਿੱਧ ਸਟੇਜੀ ਕਵੀ ਦਾ ਜਨਮ 4 ਦਸੰਬਰ, 1919 ਈ. ਨੂੰ ਜ਼ਿਲ੍ਹਾ ਲਾਇਲਪੁਰ ਦੇ ਚੱਕ ਨੰ. 286, ਤਹਿਸੀਲ ਟੋਬਾ ਟੇਕ ਸਿੰਘ ਵਿਖੇ ਸ੍ਰੀ ਮੋਹਰੀ ਰਾਮ ਦੇ ਘਰ ਹੋਇਆ। ਇਸ ਦਾ ਬਚਪਨ ਜੰਗਲੀ ਇਲਾਕੇ ਵਿਚ ਬੀਤਿਆ। ਇਸ ਉਪਰੰਤ ਇਹ ਕਮਾਲੀਏ ਆ ਗਿਆ । ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲਿਆਂ ਦੀ ਸੰਗਤ ਵਿਚ ਆ ਕੇ ਇਹ ਕੇਸਧਾਰੀ ਬਣ ਗਿਆ। ਇਸ ਤੋਂ ਪਹਿਲਾਂ ਇਹ ਆਰੀਆ ਸਮਾਜੀ ਪ੍ਰਭਾਵ ਹੇਠ ਰਿਹਾ। ਵੰਡ ਸਮੇਂ ਇਹ ਲੁਧਿਆਣੇ ਆ ਗਿਆ । ਇਥੇ ਇਸ ਨੇ ਗੁਰੂ ਅੰਗਦ ਦੇਵ ਕਾਲਜ ਖੋਲ੍ਹ ਲਿਆ । ਇਸ ਨੇ ਅਕਾਲੀ ਅੰਦੋਲਨਾਂ ਵਿਚ ਵੀ ਭਾਗ ਲਿਆ ਤੇ ਸਿੱਟੇ ਵੱਜੋਂ ਜੇਲ੍ਹ ਵਿਚ ਵੀ ਰਿਹਾ।

ਸਭ ਤੋਂ ਪਹਿਲਾਂ ਇਸ ਨੇ ਆਰੀਆ ਸਮਾਜੀ ਪ੍ਰਭਾਵ ਹੇਠ 'ਸ਼ੁਧੀ ਦਾ ਰਸਤਾ' ਨਾਂ ਦੀ ਪੁਸਤਕ ਲਿਖੀ । ਪਹਿਲੇ ਪਹਿਲ ਇਸ ਦੀ ਪ੍ਰਸਿੱਧੀ ਸਟੇਜੀ ਤੇ ਜਾਂਗਲੀ ਲਹਿੰਦੀ ਰੰਗ ਦੀਆਂ ਕਵਿਤਾਵਾਂ ਕਾਰਨ ਸੀ ਪਰ ਮਗਰੋਂ 'ਮੇਜਰ ਭੁਪਿੰਦਰ ਸਿੰਘ ਦੀ ਵਾਰ', 'ਗੋਆ ਦਾ ਜੇਤੂ' ਅਤੇ 'ਸੀਸ ਦੀਆ ਪਰ ਸਿਰਰ ਨਾ ਦੀਆ' ਕਾਵਿ-ਰਚਨਾਵਾਂ ਨਾਲ ਇਸ ਨੇ ਸਾਹਿਤ ਜਗਤ ਵਿਚ ਆਪਣੀ ਥਾਂ ਬਣਾ ਲਈ । ''ਮੇਜਰ ਭੁਪਿੰਦਰ ਸਿੰਘ ਦੀ ਵਾਰ' 1965 ਦੇ ਹਿੰਦ-ਪਾਕਿ ਯੁੱਧ ਵਿਚ ਇਕ ਯੋਧੇ ਦੀ ਵੀਰਤਾ ਦਾ ਅਦੁੱਤੀ ਸਾਕਾ ਬਿਆਨ ਕੀਤਾ ਗਿਆ ਹੈ। ਇਹ ਰਚਨਾ ਜਿਥੇ ਪ੍ਰਭਾਵਸ਼ਾਲੀ ਹੈ ਉਥੇ ਇਤਿਹਾਸਕ ਤੱਥਾਂ ਦੀ ਵਾਸਤਵਿਕ ਖੋਜ ਪੜ੍ਹਤ ਤੇ ਵੀ ਆਧਾਰਤ ਹੈ । ਇਹ ਬੀਰ ਰਸੀ ਭਾਵਾਂ ਦੀ ਸੁੰਦਰ ਰਚਨਾ ਹੈ । ਇਸ ਤਰ੍ਹਾਂ 'ਗੋਆ ਦਾ ਜੇਤੂ' ਵਿਚ ਮੇਜਰ ਸ਼ਿਵਦੇਵ ਸਿੰਘ ਦੀ ਗੋਆ ਦੀ ਜਿੱਤ ਤੇ ਪੁਰਤਗਾਲੀਆਂ ਦੀ ਕੈਦ ਵਿਚ ਗੋਆ ਦੇ ਲੀਡਰਾਂ ਨੂੰ ਛੁਡਵਾਉਣ ਦੀ ਦਾਸਤਾਨ ਦੱਸੀ ਗਈ ਹੈ। ਇਸ ਤੋਂ ਬਿਨਾਂ ਇਸ ਦੀ ਇਕ ਹੋਰ ਪ੍ਰਸਿੱਧ ਬ੍ਰਿਤਾਂਤਕ ਰਚਨਾ 'ਰਾਵੀ ਦਾ ਸਾਈਂ' ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸਬੰਧਤ ਪ੍ਰਸਿੱਧ ਗਾਥਾ ਅੰਸ਼ਾਂ ਨੂੰ ਸਥਾਨਕ ਲਹਿੰਦੀ ਭਾਸ਼ਾ ਦੇ ਰੰਗ ਵਿਚ ਵਰਣਨ ਕੀਤਾ ਹੈ। 'ਸੀਸ ਦੀਆ ਪਰ ਸਿਰਰ ਨ ਦੀਆ' ਰਚਨਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਮਹਾਨ ਸਾਕੇ ਦੀ ਦਾਸਤਾਨ ਹੈ। ਇਸ ਦੀ ਇਕ ਪ੍ਰਸਿੱਧ ਰਚਨਾ 'ਇਸ਼ਕ ਅਸਾਂ ਨੂੰ ਲੋਰੀਆਂ ਦਿਤੀਆਂ' ਹੈ ਜਿਸ ਵਿਚ ਲਹਿੰਦੀ ਬੋਲੀ ਵਿਚ ਰਚੀ ਗਈ ਦੋਹਾ ਵੰਨਗੀ ਦੀਆਂ ਕਵਿਤਾਵਾਂ ਹਨ। ਇਨ੍ਹਾਂ ਵਿਚ ਪਿਆਰ, ਭਗਤੀ, ਦੇਸ਼ ਭਗਤੀ ਤੇ ਇਖਲਾਕ ਦੇ ਕਈ ਰੰਗ ਵੇਖੇ ਜਾ ਸਕਦੇ ਹਨ। 'ਨਾਲ ਪਿਆਰੇ ਨੇਹੁੰ' ਫੁਟਕਲ ਕਵਿਤਾਵਾਂ ਦਾ ਸੰਗ੍ਰਹਿ ਹੈ। ਇਨ੍ਹਾਂ ਰਚਨਾਵਾਂ ਨਾਲ ਸਾਹਿਤ ਵਿਚ ਇਸ ਨੇ ਆਪਣੀ ਨਵੇਕਲੀ ਥਾਂ ਬਣਾ ਲਈ ਸੀ।

28 ਫ਼ਰਵਰੀ, 1994 ਨੂੰ ਲੁਧਿਆਣੇ ਵਿਖੇ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਪੰ.ਲਿ. ਕੋ.:290; ਪੰ. ਸਾ. ਇ.II- ਭਾ.ਵਿ.ਪੰ.:ਆਧੁਨਿਕ ਪੰਜਾਬੀ ਸਾਹਿਤ ਦਾ ਆਲੋਚਨਾਤਮਕ ਅਧਿਐਨ-ਡਾ. ਜੀਤ ਸਿੰਘ ਸੀਤਲ: 202; ਪੰ. ਟ੍ਰਿ.-1.3.94

**ਦਰਬਾਰ ਸਾਹਿਬ (ਤਰਨਤਾਰਨ)** : ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਦੇ ਇਸੇ ਹੀ ਨਾਂ ਦੇ ਸ਼ਹਿਰ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਯਾਦ ਨਾਲ ਸਬੰਧਤ ਇਕ ਗੁਰਦੁਆਰਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਾਝੇ ਦੇ ਇਲਾਕੇ ਦਾ ਦੂਰ ਦੂਰ ਤਕ ਦੌਰਾ ਕਰਦੇ ਹੋਏ ਪਿੰਡ ਖਾਰਾ ਪਹੁੰਚੇ। ਉਨ੍ਹਾਂ ਨੂੰ ਇਹ ਥਾਂ ਬਹੁਤ ਪਸੰਦ ਆਈ। ਪਿੰਡ ਦੇ ਮੁਖੀਏ ਨੇ ਗੁਰੂ ਸਾਹਿਬ ਦਾ ਨਿੱਘਾ ਸਵਾਗਤ ਕੀਤਾ । ਗੁਰੂ ਸਾਹਿਬ ਨੇ ਇਹ ਸਾਰਾ ਮਾਹੌਲ ਦੇਖਦੇ ਹੋਏ ਇਥੇ ਇਕ ਸਰੋਵਰ ਬਣਾਉਣ ਦਾ ਨਿਸ਼ਚਾ ਕੀਤਾ। ਇਸ ਪਵਿੱਤਰ ਕਾਰਜ ਲਈ ਪਿੰਡ-ਵਾਸੀਆਂ ਨੇ ਗੁਰੂ ਜੀ ਨੂੰ ਜਗ੍ਹਾ ਦਿੱਤੀ । ਇਹ ਸਰੋਵਰ ਸਿੱਖਾਂ ਦੇ ਧਾਰਮਿਕ ਕਾਰਜ ਪੂਰੇ ਕਰਨ ਲਈ ਬਣਾਇਆ ਗਿਆ ਸੀ ਜਿਸ ਦਾ ਨਾਂ 'ਤਰਨਤਾਰਨ' ਰੱਖਿਆ ਗਿਆ । ਭਾਵ ਇਹ ਸੀ ਕਿ ਇਹ

ਸ਼ਰਧਾਲੂਆਂ ਨੂੰ ਸੰਸਾਰ ਰੂਪੀ ਅਥਾਹ ਸਾਗਰ ਤੋਂ ਪਾਰ ਕਰਨ ਵਾਲਾ ਬੇੜਾ ਸੀ।

ਇਸ ਸਰੋਵਰ ਨੂੰ ਬਣਾਉਣ ਦਾ ਕੰਮ 1590 ਈ. ਵਿਚ ਸ਼ੁਰੂ ਹੋਇਆ । ਗੁਰੂ ਸਾਹਿਬ ਨੇ ਬਹੁਤ ਖਰਚਾ ਕਰ ਕੇ ਇੱਟਾਂ ਬਣਾਉਣ ਲਈ ਚੂਨੇ ਦੇ ਭੱਠੇ ਬਣਵਾਏ । ਇਸ ਸਭ ਦੀ ਖ਼ਬਰ ਸਥਾਨਕ ਗਵਰਨਰ ਕੋਲ ਪਹੁੰਚੀ ਤਾਂ ਉਸ ਨੇ ਗੁੱਸੇ ਵਿਚ ਭੱਠੇ ਕਬਜ਼ੇ ਵਿਚ ਕਰ ਲਏ ਅਤੇ ਬਾਦਸ਼ਾਹ ਦੇ ਹੁਕਮ ਅਨੁਸਾਰ ਜਨਤਾ ਲਈ ਨਿਵਾਸ ਸਥਾਨ ਬਣਾਉਣੇ ਸ਼ੁਰੂ ਕਰ ਦਿੱਤੇ । ਸਿੱਖ ਬਹੁਤ ਪਰੇਸ਼ਾਨ ਸਨ ਅਤੇ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਬਾਦਸ਼ਾਹ ਨੂੰ ਸਰੋਵਰ ਮੁਕੰਮਲ ਕਰ ਲੈਣ ਦੇਣ ਦੀ ਇਜਾਜ਼ਤ ਲਈ ਲਿਖਣ । ਗੁਰੂ ਜੀ ਨੇ ਸਹਿਜ ਸੁਭਾਅ ਇਸ ਬੇਨਤੀ ਵੱਲ ਕੋਈ ਧਿਆਨ ਨਾ ਦਿੱਤਾ ਅਤੇ ਰੱਬ ਦਾ ਭਾਣਾ ਮੰਨ ਕੇ ਚੁੱਪ ਹੋ ਗਏ । ਸਰੋਵਰ ਬਣਾਉਣ ਦਾ ਕੰਮ ਰੋਕ ਦਿੱਤਾ ਗਿਆ ਅਤੇ ਗੁਰੂ ਸਾਹਿਬ ਨੇ ਮੁਆਫ਼ੀ ਨੂੰ ਹੀ ਧਰਮ ਦਾ ਅਸਲੀ ਆਧਾਰ ਸਮਝ ਕੇ ਸਿੱਖਾਂ ਨੂੰ ਸ਼ਾਂਤ ਕਰ ਦਿੱਤਾ।

ਸੰਨ 1775 ਵਿਚ ਫ਼ੈਜ਼ਲਪੁਰ ਦੇ ਖੁਸ਼ਹਾਲ ਸਿੰਘ ਅਤੇ ਰਾਮਗੜ੍ਹ ਦੇ ਜੱਸਾ ਸਿੰਘ ਨੇ ਗਵਰਨਰ ਦੀ ਹਵੇਲੀ ਤਬਾਹ ਕਰ ਦਿੱਤੀ ਅਤੇ ਇੱਟਾਂ ਸਰੋਵਰ ਬਣਾਉਣ ਲਈ ਵਰਤ ਲਈਆਂ। ਤਰਨਤਾਰਨ ਦਾ ਗੁਰਦੁਆਰਾ ਬੜਾ ਖ਼ੂਬਸੂਰਤ ਹੈ। ਸਰੋਵਰ ਬਹੁਤ ਵੱਡਾ ਹੈ ਅਤੇ ਲਗਭਗ 300 ਵਰਗ ਮੀਟਰ ਦੇ ਰਕਬੇ ਵਿਚ ਬਣਿਆ ਹੈ। ਇਸ ਗੁਰਦੁਆਰੇ ਨੂੰ ਗੁਰੂ ਅਰਜਨ ਦੇਵ ਜੀ ਨੇ ਬਣਵਾਇਆ ਪਰ ਮੁਕੰਮਲ 1830 ਈ. ਵਿਚ ਹੋਇਆ । ਸਰੋਵਰ ਦੇ ਜਲ ਨੂੰ ਪਵਿੱਤਰ ਮੰਨਿਆ ਜਾਂਦਾ ਹੈ ਅਤੇ ਕਿਹਾ ਜਾਂਦਾ ਹੈ ਕਿ ਇਸ ਜਲ ਨਾਲ ਕੋਹੜ ਠੀਕ ਹੋ ਜਾਂਦਾ ਹੈ।

ਗੁਰਦੁਆਰੇ ਦੀ ਇਮਾਰਤ ਉੱਚੇ ਥੜ੍ਹੇ ਉੱਪਰ ਬਣੀ ਹੋਈ ਹੈ ਅਤੇ ਸੰਗਮਰਮਰ ਦੀਆਂ ਕੰਧਾਂ ਉੱਪਰ ਬਹੁਤ ਖ਼ੂਬਸੂਰਤ ਮੀਨਾਕਾਰੀ ਕੀਤੀ ਹੋਈ ਹੈ। ਕੰਧਾਂ ਉੱਪਰ ਸਿੱਖ ਗੁਰੂਆਂ ਦੇ ਜੀਵਨ ਦਰਸਾਉਂਦੇ ਚਿੱਤਰ ਵੀ ਉੱਕਰੇ ਹੋਏ ਹਨ । ਹਰ ਮਹੀਨੇ ਮੱਸਿਆ ਦੇ ਦਿਨ ਇਥੇ ਭਾਰੀ ਇਕੱਠ ਹੁੰਦਾ ਹੈ ਅਤੇ ਦੂਰ-ਦੂਰ ਤੋਂ ਸ਼ਰਧਾਲੂ ਇਸ਼ਨਾਨ ਕਰਨ ਆਉਂਦੇ ਹਨ।

ਹ. ਪੁ.–ਸਿ.ਗੁ. ਦਿ. ਸ੍ਰਾ.:162;ਤ.ਗੁ.ਖਾ.

**ਦਰਬਾਰ ਸਾਹਿਬ (ਕਰਤਾਰਪੁਰ ਰਾਵੀ)** : ਪਾਕਿਸਤਾਨ ਵਿਚ ਰਾਵੀ ਦਰਿਆ ਦੇ ਕੰਢੇ ਗੁਰੂ ਨਾਨਕ ਦੇਵ ਜੀ ਦੁਆਰਾ ਵਸਾਏ ਪਿੰਡ ਕਰਤਾਰਪੁਰ ਵਿਖੇ ਗੁਰੂ ਜੀ ਦੀ ਯਾਦ ਨਾਲ ਸਬੰਧਤ ਇਹ ਇਕ ਇਤਿਹਾਸਕ ਗੁਰਦੁਆਰਾ ਹੈ । ਆਪਣੇ ਜੀਵਨ ਦਾ ਅੰਤਮ ਸਮਾਂ ਗੁਰੂ ਜੀ ਨੇ ਕਰਤਾਰਪੁਰ ਵਿਖੇ ਹੀ ਬਤੀਤ ਕੀਤਾ ਅਤੇ ਇਥੇ ਹੀ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਸੌਂਪੀ ਸੀ। ਇਸ ਪਵਿੱਤਰ ਅਸਥਾਨ ਤੇ ਗੁਰੂ ਸਾਹਿਬ ਨੇ ਸਰੀਰ ਤਿਆਗਿਆ ਸੀ। ਸੰਨ 1911-12 ਵਿਚ ਇਸ ਪਵਿੱਤਰ ਅਸਥਾਨ ਦੀ ਨਵ ਉਸਾਰੀ ਕਰ ਕੇ ਸੁੰਦਰ ਗੁਰਦੁਆਰਾ ਬਣਾਇਆ ਗਿਆ।

ਹ. ਪੁ.–ਸਿ. ਗੁ. ਦਿ. ਸ੍ਰਾ; ਤ. ਗੁ. ਖਾ.

**ਦਰਬਾਰਾ ਸਿੰਘ** : ਇਸ ਉੱਘੇ ਦੇਸ਼ ਭਗਤ ਤੇ ਸੁਤੰਤਰਤਾ ਸੰਗਰਾਮੀ ਦਾ ਜਨਮ 4 ਮਾਰਚ, 1916 ਈ. ਨੂੰ ਜਲੰਧਰ ਜ਼ਿਲ੍ਹੇ ਦੇ ਜੰਡਿਆਲਾ ਪਿੰਡ ਵਿਖੇ ਹੋਇਆ । ਸੰਨ1916 ਤੋਂ 1932 ਤਕ ਦੀ ਮੁੱਢਲੀ ਵਿਦਿਆ ਇਸ ਨੇ ਸਥਾਨਕ ਸਕੂਲ ਤੋਂ ਪ੍ਰਾਪਤ ਕੀਤੀ। ਇਸ ਤੋਂ ਬਾਅਦ ਇਹ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲ ਹੋ ਗਿਆ । ਇਸ ਦੇ ਵਿਦਿਆਰਥੀ ਜੀਵਨ ਸਮੇਂ ਦੇਸ਼ ਵਿਚ ਅੰਗਰੇਜ਼ ਹਕੂਮਤ ਵਿਰੁੱਧ ਆਜ਼ਾਦੀ ਦੀ ਜੰਗ ਚਲ ਰਹੀ ਸੀ । ਮਹਾਤਮਾ ਗਾਂਧੀ ਅਤੇ ਜਵਾਹਰ ਲਾਲ ਨਹਿਰੂ ਆਦਿ ਨੇਤਾਵਾਂ ਵੱਲੋਂ ਨਾ-ਮਿਲਵਰਤਨ, ਸਤਿਆਗ੍ਰਹਿ ਅਤੇ ਸਵਦੇਸ਼ੀ ਦੀ ਹੀ ਵਰਤੋਂ ਸਬੰਧੀ ਚਲਾਈਆਂ ਜਾ ਰਹੀਆਂ ਲਹਿਰਾਂ ਜ਼ੋਰਾਂ ਤੇ ਸਨ। ਪੰਜਾਬ ਵੀ ਇਨ੍ਹਾਂ ਵਿਚ ਵੱਧ ਚੜ੍ਹ ਕੇ ਹਿੱਸਾ ਪਾ ਰਿਹਾ ਸੀ ਜਿਸ ਕਰ ਕੇ ਵਿਦਿਆਰਥੀ ਵੀ ਇਨ੍ਹਾਂ ਲਹਿਰਾਂ ਤੋਂ ਪ੍ਰਭਾਵਤ ਹੋਏ ਬਿਨਾਂ ਨਾ ਰਹਿ ਸਕੇ। ਦਰਬਾਰਾ ਸਿੰਘ ਉਸ ਸਮੇਂ ਬਾਰ੍ਹਵੀਂ ਜਮਾਤ ਵਿਚ ਪੜ੍ਹਦਾ ਸੀ । ਪੜ੍ਹਾਈ ਵਿਚੇ ਛੱਡ ਕੇ ਇਸ ਨੇ ਕੌਮੀ ਅੰਦੋਲਨਾਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ।

ਸਰਕਾਰ ਵੱਲੋਂ ਇਸ ਦੀਆਂ ਗਤੀਵਿਧੀਆਂ ਉੱਤੇ ਵੀ ਨਜ਼ਰ ਰੱਖੀ ਜਾਣ ਲਗ ਪਈ । ਇਸ ਸਮੇਂ ਦੌਰਾਨ ਇਸ ਨੂੰ ਕਈ ਵਾਰ ਜੇਲ੍ਹ ਜਾਣਾ ਪਿਆ । 8 ਅਗਸਤ, 1942 ਨੂੰ ਇੰਡੀਅਨ ਨੈਸ਼ਨਲ ਕਾਂਗਰਸ ਵੱਲੋਂ 'ਭਾਰਤ ਛੱਡੋ' ਲਹਿਰ ਦੀ ਸ਼ੁਰੂਆਤ ਕੀਤੀ ਗਈ । ਕਾਂਗਰਸ ਦੇ ਇਸ ਪ੍ਰਸਤਾਵ ਨੂੰ ਅਮਲੀ ਜਾਮਾ ਪਹਿਨਾਉਣ ਲਈ ਇਸ ਨੇ ਵੱਧ ਚੜ੍ਹ ਕੇ ਜ਼ੋਰ ਲਾਇਆ ਅਤੇ ਜਿਸ ਦੇ ਸਿੱਟੇ ਵੱਜੋਂ ਇਸ ਨੂੰ ਤਿੰਨ ਸਾਲ ਲਈ ਜੇਲ੍ਹ ਭੇਜ ਦਿੱਤਾ ਗਿਆ ।

ਦੇਸ਼ ਦੀ ਵੰਡ ਸਮੇਂ ਪੰਜਾਬ ਪ੍ਰਦੇਸ਼ ਕਾਂਗਰਸ ਦਾ ਦਫ਼ਤਰ ਲਾਹੌਰ ਤੋਂ ਜਲੰਧਰ ਆ ਗਿਆ । ਇਸ ਸਮੇਂ ਕਾਂਗਰਸ ਲਈ ਸਭ ਤੋਂ ਵਡੀ ਸਮੱਸਿਆ ਪਾਕਿਸਤਾਨ ਤੋਂ ਆਏ ਲੋਕਾਂ ਨੂੰ ਮੁੜ ਵਸਾਉਣ ਦੀ ਸੀ ਜਿਸ ਵਿਚ ਇਸ ਨੇ ਮਹੱਤਵਪੂਰਨ ਯੋਗਦਾਨ ਪਾਇਆ । ਉਸ ਸਮੇਂ ਇਹ ਸੁਚੱਜਾ ਲੋਕ ਸੇਵਕ ਬਣ ਕੇ ਉਭਰਿਆ ਜਿਸ ਦੇ ਸਿੱਟੇ ਵੱਜੋਂ ਇਸ ਨੂੰ ਕਾਂਗਰਸ ਦਾ ਜਨਰਲ ਸਕੱਤਰ ਬਣਾਇਆ ਗਿਆ । ਉਸ ਸਮੇਂ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਸ. ਪ੍ਰਤਾਪ ਸਿੰਘ ਕੈਰੋਂ ਸਨ। ਪੱਕਾ ਦੇਸ਼ ਭਗਤ ਤੇ ਸੈਕੂਲਰ ਵਿਚਾਰਧਾਰਾ ਦਾ ਹੋਣ ਕਰ ਕੇ ਇਹ ਲੋਕਾਂ ਦਾ ਹਰਮਨ ਪਿਆਰਾ ਨੇਤਾ ਬਣ ਗਿਆ ।

ਆਜ਼ਾਦ ਭਾਰਤ ਵਿਚ 1952 ਈ. ਵਿਚ ਪਹਿਲੀ ਵਾਰ ਵਿਧਾਨ ਸਭਾ ਦੀਆਂ ਚੋਣਾਂ ਹੋਈਆਂ ਅਤੇ ਇਹ ਆਪਣੇ ਪਿੰਡ ਜੰਡਿਆਲੇ ਤੋਂ ਭਾਰੀ ਬਹੁਮਤ ਨਾਲ ਜਿੱਤਿਆ । ਇਸ ਨੇ ਸ. ਪ੍ਰਤਾਪ ਸਿੰਘ ਕੈਰੋਂ ਦੀ ਵਜ਼ਾਰਤ ਵਿਚ 5 ਸਾਲ ਗ੍ਰਹਿ ਮੰਤਰੀ ਦੇ ਤੌਰ ਤੇ ਕੰਮ ਕੀਤਾ । ਸੰਨ 1956 ਦੀਆਂ ਵਿਧਾਨ ਸਭਾ ਦੀਆਂ ਚੋਣਾਂ ਵਿਚ ਇਸ ਨੇ ਫ਼ਿਰ ਜਿੱਤ ਹਾਸਲ ਕੀਤੀ ਅਤੇ ਕੈਰੋਂ ਵਜ਼ਾਰਤ ਵਿਚ ਮੁੜ ਮੰਤਰੀ ਦੇ ਤੌਰ ਤੇ ਜ਼ਿੰਮੇਵਾਰੀ ਨਿਭਾਈ। ਜੰਡਿਆਲੇ ਦੇ ਖੇਤਰ ਵਿਚੋਂ ਚੋਣਾਂ ਵਿਚ ਹਰ ਵਾਰ ਇਸ ਦਾ ਮੁਕਾਬਲਾ ਉੱਘੇ ਕਮਿਊਨਿਸਟ ਨੇਤਾ ਹਰਕਿਸ਼ਨ ਸਿੰਘ ਸੁਰਜੀਤ ਨਾਲ ਹੁੰਦਾ ਰਿਹਾ ਜੋ ਜੰਡਿਆਲੇ ਦੇ ਨਾਲ ਲਗਦੇ ਬਡਾਲਾ ਪਿੰਡ (ਜ਼ਿਲ੍ਹਾ ਜਲੰਧਰ) ਦਾ ਹੀ ਸੀ । ਕੈਰੋਂ ਵਜ਼ਾਰਤ ਵਿਚ ਇਹ ਸ. ਪ੍ਰਤਾਪ ਸਿੰਘ ਕੈਰੋਂ ਸਾਬਕਾ ਮੁੱਖ ਮੰਤਰੀ ਦੀ ਸੱਜੀ ਬਾਂਹ ਸਮਝਿਆ ਜਾਂਦਾ ਸੀ।

ਸੰਨ 1977 ਦੀਆਂ ਚੋਣਾਂ ਵਿਚ ਕਾਂਗਰਸ ਨੂੰ ਲੋਕ ਰਾਇ ਨੇ ਅਸਵੀਕਾਰ ਕਰ ਦਿੱਤਾ । ਕਾਫ਼ੀ ਨੇਤਾ ਕਾਂਗਰਸ ਦਾ ਸਾਥ ਛੱਡ ਗਏ ਪਰ ਇਸ ਨੇ ਕਾਂਗਰਸ ਦਾ ਪੂਰਾ ਸਾਥ ਦਿੱਤਾ । ਇਸ

ਨੇ ਜਨਤਾ ਸਰਕਾਰ ਦੀਆਂ ਨੀਤੀਆਂ ਵਿਰੁੱਧ ਆਵਾਜ਼ ਉਠਾਈ ਅਤੇ ਪੰਜਾਬ ਵਿਚ ਕਾਂਗਰਸ ਨੂੰ ਨਵੇਂ ਸਿਰਿਓਂ ਜਥੇਬੰਦ ਕੀਤਾ । ਇਸ ਦੀ ਅਗਵਾਈ ਵਿਚ ਹਜ਼ਾਰਾਂ ਲੋਕਾਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ । ਇਸ ਤਰ੍ਹਾਂ ਇਸ ਨੇ ਪਾਰਟੀ ਪ੍ਰਤੀ ਵਫ਼ਾਦਾਰੀ ਨਿਭਾਈ।

ਸੰਨ 1980 ਦੀਆਂ ਚੋਣਾਂ ਵਿਚ ਪੰਜਾਬ ਵਿਚ ਫ਼ਿਰ ਕਾਂਗਰਸ ਨੂੰ ਜਿੱਤ ਪ੍ਰਾਪਤ ਹੋਈ । ਪਾਰਟੀ ਮੈਂਬਰਾਂ ਨੇ ਇਸ ਨੂੰ ਆਪਣੇ ਨੇਤਾ ਚੁਣਿਆ । 7 ਜੂਨ, 1980 ਨੂੰ ਇਸ ਨੇ ਬਤੌਰ ਮੁੱਖ ਮੰਤਰੀ ਸਹੁੰ ਚੁੱਕੀ। ਪੰਜਾਬ ਦਾ ਮੁੱਖ ਮੰਤਰੀ ਬਣਨ ਤੋਂ ਪਹਿਲਾਂ ਦੀਆਂ ਨਿਡਰ, ਦਲੇਰ ਅਤੇ ਦੇਸ਼ ਭਗਤੀ ਦੀਆਂ ਮਹੱਤਵਪੂਰਨ ਪ੍ਰਾਪਤੀਆਂ ਕਰ ਕੇ ਇਲਾਕੇ ਦੇ ਲੋਕ ਇਸ ਨੂੰ 'ਸ਼ੇਰੇ ਦੁਆਬਾ' ਕਿਹਾ ਕਰਦੇ ਸਨ। ਆਪਣੀ 64 ਸਾਲ ਦੀ ਉਮਰ ਵਿਚ ਵੀ ਇਸ ਨੇ 18 ਘੰਟੇ ਰੋਜ਼ਾਨਾ ਕੰਮ ਕਰ ਕੇ ਇਕ ਮਿਸਾਲ ਕਾਇਮ ਕੀਤੀ । ਆਪਣੇ ਮੁੱਖ ਮੰਤਰੀ ਪਦ ਦੇ ਦੌਰਾਨ ਇਸ ਨੇ ਸਫਲ ਪ੍ਰਸ਼ਾਸਕ ਵੱਜੋਂ ਸੇਵਾ ਨਿਭਾਈ। 11 ਮਾਰਚ, 1990 ਨੂੰ ਇਸ ਰਾਜਨੀਤੀਵਾਨ ਦਾ ਦਿਲ ਦਾ ਦੌਰਾ ਪੈਣ ਕਾਰਨ ਦੇਹਾਂਤ ਹੋ ਗਿਆ।

**ਦਰਬਾਰਾ ਸਿੰਘ (ਗਵਰਨਰ)** : ਇਸ ਦਾ ਜਨਮ 25 ਫ਼ਰਵਰੀ, 1927 ਨੂੰ ਸ. ਮੰਗਲ ਸਿੰਘ ਦੇ ਘਰ ਚੱਕ ਨੰ:26 ਜੇ. ਬੀ, ਜ਼ਿਲ੍ਹਾ ਲਾਇਲਪੁਰ (ਪਾਕਿਸਤਾਨ) ਵਿਖੇ ਹੋਇਆ ।



ਦਰਬਾਰਾ ਸਿੰਘ

ਇਸ ਨੇ 1947 ਈ. ਵਿਚ ਲਾਇਲਪੁਰ ਖ਼ਾਲਸਾ ਕਾਲਜ ਤੋਂ ਗ੍ਰੈਜੂਏਸ਼ਨ ਕੀਤੀ ਅਤੇ 1950 ਈ. ਵਿਚ ਪੰਜਾਬ ਇੰਜੀਨੀਅਰਿੰਗ ਕਾਲਜ ਰੁੜਕੀ ਤੋਂ ਬੀ.ਐਸ.ਸੀ. ਮਕੈਨੀਕਲ ਦੀ ਡਿਗਰੀ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਪਾਸੋਂ ਪ੍ਰਾਪਤ ਕੀਤੀ। ਆਪਣੀ ਰਾਜਨੀਤਕ ਸੋਚ ਨੂੰ ਇਸ ਨੇ 1942 ਈ. ਵਿਚ 'ਅੰਗਰੇਜ਼ੋ ! ਭਾਰਤ ਛੱਡੋ' ਲਹਿਰ ਦੌਰਾਨ ਯੋਗਦਾਨ ਪਾ ਕੇ ਉਭਾਰਿਆ।

ਸੰਨ 1951 ਵਿਚ ਇਸ ਨੇ ਮਲਸੀਆਂ ਖੇਤਰ ਵਿਚ ਪੇਪਰ ਮਿਲ ਲਗਾ ਕੇ ਉਦਯੋਗਿਕ ਜੀਵਨ ਦੀ ਸ਼ੁਰੂਆਤ ਕੀਤੀ ਅਤੇ ਪੰਡਿਤ ਨਹਿਰੂ ਵੱਲੋਂ ਦਿੱਤੇ ਸੁਝਾਅ ਅਨੁਸਾਰ ਨਵੀਨਤਮ ਖੇਤੀ ਵੱਲ ਆਪਣੇ ਸ਼ੇਰੋਵਾਲੀਆ ਪਰਿਵਾਰ ਨੂੰ ਪ੍ਰੇਰਨਾ ਦੇ ਕੇ ਇਸ ਖੇਤਰ ਵਿਚ ਵਾਹ ਵਾਹ ਖੱਟੀ।

ਸਮਾਜ ਸੇਵਾ ਇਸ ਦੇ ਜੀਵਨ ਵਿਚ ਕੁੱਟ ਕੁੱਟ ਕੇ ਭਰੀ ਹੋਈ ਸੀ ਜਿਸ ਦੇ ਸਦਕਾ ਆਪਣੇ ਪਿੰਡ ਮਲਸੀਆਂ ਤੋਂ 1964 ਈ. ਵਿਚ ਇਹ ਸਰਪੰਚ, ਪੰਚਾਇਤ ਸਮੰਤੀ, ਸ਼ਾਹਕੋਟ ਦਾ ਚੇਅਰਮੈਨ ਅਤੇ ਜ਼ਿਲ੍ਹਾ ਪ੍ਰੀਸ਼ਦ, ਜਲੰਧਰ ਦਾ ਮੈਂਬਰ ਬਣਿਆ।

ਨਕੋਦਰ ਖੇਤਰ ਵਿਚ ਕੋਈ ਕਾਲਜ ਨਾ ਹੋਣ ਕਾਰਨ ਦਸਵੀਂ ਪਾਸ ਕਰਨ ਉਪਰੰਤ ਨੌਜਵਾਨ ਲੜਕੇ ਤੇ ਲੜਕੀਆਂ ਨੂੰ ਬਾਹਰਲੇ ਕਾਲਜਾਂ ਵਿਚ ਪੜ੍ਹਨ ਜਾਣ ਲਈ ਬੱਸਾਂ ਵਿਚ ਖੱਜਲ ਖੁਆਰ ਹੁੰਦੇ ਇਸ ਤੋਂ ਜਰਿਆ ਨਾ ਗਿਆ ਅਤੇ ਜਦੋਂ ਲੋਕਾਂ ਨੇ ਉਸ ਵੇਲੇ ਦੇ ਪਤਵੰਤੇ ਆਗੂਆਂ ਨੂੰ ਕਾਲਜ ਆਰੰਭ ਕਰਨ ਲਈ ਮਜਬੂਰ ਕੀਤਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਦਿਵਸ ਦੇ ਮੌਕੇ ਤੇ ਗੁਰੂ ਨਾਨਕ ਨੈਸ਼ਨਲ ਕਾਲਜ ਦੀ ਸ਼ੁਰੂਆਤ ਹੋਈ ਜਿਸ ਲਈ ਦਰਬਾਰਾ ਸਿੰਘ ਨੇ ਦੇਸ਼ ਬਦੇਸ਼ ਵਿਚੋਂ ਲੱਖਾਂ ਰੁਪਏ ਇਕੱਠੇ ਕਰ ਕੇ ਵੱਡਾ ਯੋਗਦਾਨ ਪਾਇਆ ਅਤੇ ਇਹ ਗੁਰੂ ਨਾਨਕ ਨੈਸ਼ਨਲ ਕਾਲਜ ਦੀ ਪ੍ਰਬੰਧਕ ਕਮੇਟੀ ਦਾ ਆਖ਼ਰੀ ਦਮ ਤਕ ਪ੍ਰਧਾਨ ਰਿਹਾ। ਇਸ ਦੌਰਾਨ 1967 ਈ. ਵਿਚ ਇਹ ਪਹਿਲੀ ਵਾਰ ਪੰਜਾਬ ਵਿਧਾਨ ਸਭਾ ਦਾ ਨਕੋਦਰ ਹਲਕੇ ਤੋਂ ਅਜ਼ਾਦ ਉਮੀਦਵਾਰ ਵੱਜੋਂ ਮੈਂਬਰ ਚੁਣਿਆ ਗਿਆ ।। ਸੰਨ 1968 ਤੋਂ 1969 ਤਕ ਇਸ ਨੇ ਡਿਪਟੀ ਮਨਿਸਟਰ ਵੱਜੋਂ ਸੇਵਾ ਕੀਤੀ । ਸੰਨ 1969 ਵਿਚ ਦੁਬਾਰਾ ਹੋਈਆ ਚੋਣਾਂ ਸਮੇਂ ਇਹ ਫ਼ਿਰ ਜੇਤੂ ਰਿਹਾ ਅਤੇ 1973 ਈ. ਤਕ ਵਿਧਾਨ ਸਭਾ ਦੇ ਸਫਲ ਸਪੀਕਰ ਵੱਜੋਂ ਵਾਹ ਵਾਹ ਖੱਟੀ।

ਸੰਨ 1996 ਵਿਚ ਇਸ ਨੇ 23 ਸਾਲ ਦੇ ਰਾਜਨੀਤਕ ਸੰਨਿਆਸ ਉਪਰੰਤ ਸ਼੍ਰੋਮਣੀ ਅਕਾਲੀ ਦਲ ਦੇ ਟਿਕਟ ਤੇ ਲੋਕ ਸਭਾ ਲਈ ਜਲੰਧਰ ਹਲਕੇ ਤੋਂ ਚੋਣ ਜਿੱਤੀ।

ਸੰਨ 1997 ਵਿਚ ਜਦੋਂ ਲੋਕ ਸਭਾ ਦੀਆਂ ਮੱਧਕਾਲੀ ਚੋਣਾਂ ਹੋਈਆਂ ਤਾਂ ਇਸ ਨੇ ਭਾਰਤ ਦੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਤੇ ਪੰਜਾਬ ਦੇ ਮਹਾਨ ਸਪੂਤ ਸ੍ਰੀ ਇੰਦਰ ਕੁਮਾਰ ਗੁਜਰਾਲ ਦੇ ਹੱਕ ਵਿਚ ਇਹ ਕਹਿ ਕੇ ਚੋਣ ਨਾ ਲੜੀ ਕਿ ਉਹ ਹਰ ਤਰ੍ਹਾਂ ਇਸ ਤੋਂ ਸੂਝਵਾਨ ਤੇ ਸੀਨੀਅਰ ਹਨ ਅਤੇ ਸ੍ਰੀ ਗੁਜਰਾਲ ਦੀ ਸ਼ਾਨਦਾਰ ਜਿੱਤ ਲਈ ਸਾਰੀ ਵਾਹ ਲਗਾ ਦਿੱਤੀ।

ਇਸ ਦੀ ਇਸ ਕੁਰਬਾਨੀ ਤੇ ਯੋਗਤਾ ਸਦਕਾ ਸ਼੍ਰੋਮਣੀ ਅਕਾਲੀ ਦਲ ਦੀ ਹਾਈ ਕਮਾਂਡ ਨੇ ਇਸ ਦੇ ਨਾਂ ਦੀ ਰਾਜਸਥਾਨ ਦੇ ਗਵਰਨਰ ਬਣਾਏ ਜਾਣ ਲਈ ਸਿਫ਼ਾਰਸ਼ ਕੀਤੀ ਜਿਸ ਦੇ ਅਨੁਸਾਰ ਦਰਬਾਰਾ ਸਿੰਘ ਨੇ 1 ਮਈ, 1998 ਨੂੰ ਜੈਪੁਰ ਵਿਖੇ ਇਕ ਵਿਸ਼ਾਲ ਸਮਾਗਮ ਵਿਚ ਇਸ ਅਹੁਦੇ ਦੀ ਸਹੁੰ ਚੁੱਕੀ ਜਿਸ ਦਾ ਭਰਪੂਰ ਸੁਆਗਤ ਕੀਤਾ ਗਿਆ ।

ਇਸ ਪਿੱਛੋਂ ਇਸ ਪ੍ਰਾਂਤ ਦੇ ਮੁੱਖ ਮੰਤਰੀ ਸ੍ਰੀ ਭੈਰੋਂ ਸਿੰਘ ਸ਼ੇਖਾਵਤ ਅਤੇ ਉਨ੍ਹਾਂ ਦੀ ਵਜ਼ਾਰਤ ਨਾਲ ਇਸ ਨੇ ਰਾਜਸਥਾਨ ਨੂੰ

ਪੰਜਾਬ ਦੀ ਤਰ੍ਹਾਂ ਖੇਤੀ ਪ੍ਰਧਾਨ ਪ੍ਰਾਂਤ ਬਣਾਉਣ ਲਈ ਵਿਚਾਰ ਵਟਾਂਦਰੇ ਆਰੰਭੇ ਪਰ ਈਸ਼ਵਰ ਨੂੰ ਕੁਝ ਹੋਰ ਹੀ ਮਨਜ਼ੂਰ ਸੀ।

ਇਸੇ ਮਹੀਨੇ ਕੇਂਦਰੀ ਸਰਕਾਰ ਨੇ ਪੋਖਰਨ ਵਿਖੇ ਪ੍ਰਮਾਣੂ ਧਮਾਕੇ ਕਰ ਕੇ ਆਪਣੀ ਸ਼ਕਤੀ ਦੀ ਧਾਕ ਬਿਠਾਈ। ਇਹ ਪ੍ਰਧਾਨ ਮੰਤਰੀ ਸ੍ਰੀ ਅਟਲ ਬਿਹਾਰੀ ਵਾਜਪਾਈ ਨਾਲ ਰਾਜਪਾਲ ਹੋਣ ਦੇ ਨਾਤੇ ਦੌਰਾ ਕਰਨ ਗਿਆ। ਕੁਝ ਘਬਰਾਹਟ ਮਹਿਸੂਸ ਹੋਣ ਕਾਰਨ ਇਸ ਨੂੰ ਦਿੱਲੀ ਦੇ ਇਕ ਹਸਪਤਾਲ ਵਿਚ ਮੈਡੀਕਲ ਚੈਕਅਪ ਲਈ ਭਰਤੀ ਕਰਾਇਆ ਗਿਆ ਜਿਥੇ 24 ਮਈ, 1998 ਨੂੰ ਇਹ ਅਕਾਲ ਚਲਾਣਾ ਕਰ ਗਿਆ।

-ਪਰਗਟ ਸਿੰਘ (ਉਲਿੰਪੀਅਨ)

**ਦਰਬਾਰਾ ਸਿੰਘ, ਬਾਬਾ** : ਨਿਰੰਕਾਰੀ ਲਹਿਰ ਦੇ ਇਸ ਆਗੂ ਦਾ ਜਨਮ 13 ਅਪ੍ਰੈਲ, 1814 ਨੂੰ ਰਾਵਲਪਿੰਡੀ (ਪਾਕਿਸਤਾਨ) ਵਿਖੇ ਬਾਬਾ ਦਿਆਲ ਜੀ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਮੂਲ ਦੇਵੀ ਸੀ। ਪਿਤਾ ਦੀ ਥਾਂ ਸੰਭਾਲਣ ਪਿੱਛੋਂ ਇਸ ਨੇ ਨਿਰੰਕਾਰੀ ਲਹਿਰ ਦੇ ਵਿਕਾਸ ਲਈ ਨਿੱਗਰ ਯਤਨ ਕੀਤੇ ਅਤੇ ਆਪਣੇ ਮਤ ਦਾ ਤਕੜਾ ਪ੍ਰਚਾਰਕ ਸਿੱਧ ਹੋਇਆ।

ਅਨੰਦਕਾਰਜ ਦੀ ਰਸਮ ਆਮ ਸਿੱਖਾਂ ਵਿਚ ਪ੍ਰਚਲਿਤ ਕਰਨ ਦੀ ਪਹਿਲ ਵੀ ਬਾਬਾ ਦਰਬਾਰਾ ਸਿੰਘ ਨੇ ਹੀ ਕੀਤੀ। 12 ਮਾਰਚ, 1855 ਨੂੰ ਬਾਬਾ ਦਰਬਾਰਾ ਸਿੰਘ ਨੇ ਨਿਰੰਕਾਰੀ ਸਿੱਖਾਂ ਦਾ ਇਕ ਇਕੱਠ ਬੁਲਾਇਆ ਅਤੇ ਇਸ ਇਕੱਠ ਵਿਚ ਸਿੱਖਾਂ ਪਾਸੋਂ ਇਕ ਲੜਕੀ ਅਤੇ ਲੜਕੇ ਦਾ ਸਿਰ ਮੰਗਿਆ। ਦੋ ਸਿੱਖ ਇਸ ਪ੍ਰੀਖਿਆ ਵਿਚ ਨਿੱਤਰੇ । ਭਾਈ ਨਿਹਾਲ ਸਿੰਘ ਨੇ ਆਪਣੇ ਲੜਕੇ ਭੋਲਾ ਸਿੰਘ ਅਤੇ ਭਾਈ ਵਾਹਗੁਰੂ ਸਿੰਘ ਨੇ ਆਪਣੀ ਸਪੁੱਤਰੀ ਨਿਹਾਲ ਕੌਰ ਨੂੰ ਸਾਹਮਣੇ ਲਿਆ ਖੜਾ ਕੀਤਾ। ਇਨ੍ਹਾਂ ਦੋਹਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੂਰਨ ਗੁਰ ਮਰਿਯਾਦਾ ਅਨੁਸਾਰ ਅਨੰਦਕਾਰਜ ਕੀਤਾ ਗਿਆ । ਰਾਵਲਪਿੰਡੀ ਦੇ ਇਲਾਕੇ ਵਿਚ ਅਨੰਦਕਾਰਜ ਦੀ ਇਹ ਪਹਿਲੀ ਰਸਮ ਸੀ। ਅਨੰਦਕਾਰਜ ਦੀ ਦੂਜੀ ਰਸਮ ਖਾਟੜੇ ਦੇ ਇਲਾਕੇ ਪਿੰਡ ਫ਼ਤਹਿ ਜੰਗ ਵਿਚ ਬਾਬਾ ਦਰਬਾਰਾ ਸਿੰਘ ਜੀ ਦੀ ਮੌਜੂਦਗੀ ਵਿਚ ਕਰਵਾਈ ਗਈ ਸੀ । ਇਸ ਤਰ੍ਹਾਂ ਸਿੱਖਾਂ ਵਿਚ ਅਨੰਦ ਕਾਰਜਾਂ ਦਾ ਉਤਸ਼ਾਹ ਵਧਿਆ ।

ਅਨੰਦਕਾਰਜ ਦੀ ਮਰਿਯਾਦਾ ਤੋਰਨ ਤੋਂ ਇਲਾਵਾ ਬਾਬਾ ਦਰਬਾਰਾ ਸਿੰਘ ਨੇ ਸਿੱਖਾਂ ਵਿਚੋਂ ਸੂਤਕ-ਪਾਤਕ ਦੇ ਵਹਿਮ ਦੂਰ ਕਰਨ ਲਈ ਵੀ ਤਕੜੀ ਮੁਹਿੰਮ ਚਲਾਈ। ਗੁਰਮਤਿ ਦੇ ਪ੍ਰਚਾਰ ਲਈ ਬਾਬਾ ਜੀ ਨੇ ਧਾਰਮਿਕ ਇਨਕਲਾਬ ਦਾ ਝੰਡਾ ਖੜ੍ਹਾ ਕਰ ਕੇ ਪਿੰਡਾਂ ਵਿਚ ਸਿੱਖ ਸੰਗਤਾਂ ਕਾਇਮ ਕੀਤੀਆਂ ਅਤੇ ਉਨ੍ਹਾਂ ਦੀ ਜਥੇਦਾਰੀ ਦਾ ਕੰਮ ਨਵੇਂ ਬੀੜੇਦਾਰਾਂ (ਸੂਬੇਦਾਰ) ਦੇ ਸਪੁਰਦ ਕੀਤਾ। ਸੰਗਤਾਂ ਨੂੰ ਗੁਰਮਤਿ ਦੀਆਂ ਰਹੁਰੀਤਾਂ ਦਸਣ ਲਈ ਹੁਕਮਨਾਮੇ (ਪ੍ਰਵਾਨੇ ) ਜ਼ਾਰੀ ਕੀਤੇ। ਸਿੱਖਾਂ ਨੂੰ ਮਨਮਤਿ ਦੇ ਭਾਰ ਹੇਠੋਂ ਕਢਣ ਲਈ ਫੋਕਟ ਕਰਮ ਕਾਂਡ, ਬੁੱਤ ਪੂਜਾ, ਪਿੰਡ ਪੱਤਲ, ਤੀਰਥ ਯਾਤਰਾ ਆਦਿ ਕੰਮਾਂ ਤੋਂ ਵਰਜਿਆ ।

13 ਫ਼ਰਵਰੀ, 1870 ਨੂੰ ਇਸ ਨਿਰੰਕਾਰੀ ਆਗੂ ਦਾ ਦੇਹਾਂਤ ਹੋ ਗਿਆ ।

ਹ. ਪੁ.—ਪੰਜਾਬ ਦੀਆਂ ਲਹਿਰਾਂ-ਸ਼ਮਸ਼ੇਰ ਸਿੰਘ ਅਸ਼ੋਕ:21; ਪੰਜਾਬ-ਡਾ. ਗੰਡਾ ਸਿੰਘ; ਮੇਰੀਆਂ ਇਤਿਹਾਸਕ ਯਾਦਾਂ-ਹੀਰਾ ਸਿੰਘ ਦਰਦ

**ਦਰਵੇਸ਼, ਕਰਤਾਰ ਸਿੰਘ** : ਇਸ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਦਾ ਜਨਮ ਸੰਗਰੂਰ ਵਿਖੇ 1907 ਈ. ਵਿਚ ਸ. ਸਦਾ ਸਿੰਘ ਦੇ ਘਰ ਹੋਇਆ।

ਇਸ ਨੇ ਬਹੁਤ ਛੋਟੀ ਉਮਰ ਵਿਚ ਹੀ ਸਿਆਸੀ ਕੰਮਾਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ । ਇਸ ਨੇ 'ਨਾਭਾ ਦਿਵਸ' ਮਨਾਉਣ ਦੇ ਪ੍ਰੋਗਰਾਮਾਂ ਵਿਚ ਬਹੁਤ ਸਰਗਰਮੀ ਨਾਲ ਹਿੱਸਾ ਲਿਆ ਜਿਸ ਦੇ ਫਲਸਰੂਪ 9 ਸਤੰਬਰ, 1923 ਨੂੰ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਰਿਹਾਅ ਹੋਣ ਉਪਰੰਤ ਇਸ ਨੇ ਅਕਾਲੀਆਂ ਦੇ ਇਤਿਹਾਸਕ ਰੋਲ ਸਬੰਧੀ ਅਖ਼ਬਾਰਾਂ ਵਿਚ ਸ਼ਲਾਘਾ ਭਰੇ ਲੇਖ ਪ੍ਰਕਾਸ਼ਿਤ ਕਰਵਾਏ ਜਿਸ ਕਾਰਨ 1924 ਈ. ਵਿਚ ਇਸ ਨੂੰ ਫਿਰ ਹਿਰਾਸਤ ਵਿਚ ਲੈ ਲਿਆ ਗਿਆ । ਪਟਿਆਲੇ ਦੇ ਮਹਾਰਾਜਾ ਭੁਪਿੰਦਰ ਸਿੰਘ ਦੀ ਜਬਰ ਨੀਤੀ ਅਤੇ ਅਕਾਲੀਆਂ ਵਿਰੁੱਧ ਅਪਣਾਏ ਰਵੱਈਏ ਦਾ ਵਿਰੋਧ ਕਰਨ ਕਾਰਨ 1929 ਈ. ਵਿਚ ਇਸ ਨੂੰ ਫਿਰ ਗ੍ਰਿਫ਼ਤਾਰ ਕਰ ਲਿਆ ਗਿਆ।

ਸੰਗਰੂਰ ਵਿਖੇ 26 ਜਨਵਰੀ, 1930 ਨੂੰ ਭਾਰਤ ਦੇ ਆਜ਼ਾਦੀ ਦੇ ਐਲਾਨ ਦੀ ਪਹਿਲੀ ਵਰ੍ਹੇਗੰਢ ਨੂੰ ਪਬਲਿਕ ਤੌਰ ਤੇ ਮਨਾਉਣ ਲਈ ਵੀ ਕਰਤਾਰ ਸਿੰਘ ਨੂੰ ਹੀ ਜ਼ਿੰਮੇਵਾਰ ਠਹਿਰਾਇਆ ਗਿਆ ਅਤੇ ਇਸ ਦੇ ਦੰਡ ਵੱਜੋਂ ਇਸ ਨੂੰ ਇਕ ਸਾਲ ਦੀ ਕੈਦ ਹੋਈ । ਸੰਨ 1931 ਵਿਚ ਜੀਂਦ ਰਿਆਸਤ ਵਿਚ ਲਗੇ ਮੋਰਚਿਆਂ ਵਿਚ ਵੀ ਇਸ ਨੇ ਵੱਧ ਚੜ੍ਹ ਕੇ ਹਿੱਸਾ ਲਿਆ ਜਿਸ ਕਰ ਕੇ ਇਸ ਨੂੰ ਛੇ ਮਹੀਨਿਆਂ ਲਈ ਨਜ਼ਰਬੰਦ ਕਰ ਦਿੱਤਾ ਗਿਆ । ਸੰਨ 1933 ਵਿਚ ਜੀਂਦ ਰਿਆਸਤ ਦੇ ਹਾਕਮਾਂ ਨੇ 'ਫੂਲਕੀਆਂ ਸਟੇਟ ਐਕਟ' ਅਧੀਨ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਇਕ ਸਾਲ ਕੈਦ ਦੀ ਸਜ਼ਾ ਦਿੱਤੀ ਗਈ।

ਦੂਜਾ ਵਿਸ਼ਵ ਯੁੱਧ ਲੱਗਣ ਤੋਂ ਬਾਅਦ ਅਕਤੂਬਰ, 1940 ਨੂੰ ਜੀਂਦ ਰਿਆਸਤ ਦੇ ਸੁਰੱਖਿਆ ਐਕਟ ਅਧੀਨ ਇਸ ਨੂੰ ਫ਼ਿਰ ਗ੍ਰਿਫ਼ਤਾਰ ਕਰ ਕੇ ਮਾਰਚ, 1941 ਤਕ ਦਾਦਰੀ ਵਿਖੇ ਸਥਾਪਤ ਨਜ਼ਰਬੰਦੀ ਕੈਂਪ ਵਿਚ ਬੰਦੀ ਰਖਿਆ ਗਿਆ । ਰਿਹਾਅ ਹੋਣ ਤੋਂ ਬਾਅਦ ਇਸ ਦੀਆਂ ਸਰਗਰਮੀਆਂ ਸੰਗਰੂਰ ਮਿਉਂਸਪਲ ਕਮੇਟੀ ਦੀ ਸੀਮਾ ਦੇ ਅੰਦਰ ਹੀ ਸੀਮਤ ਕਰ ਦਿੱਤੀਆਂ ਗਈਆਂ ਅਤੇ ਇਕ ਸਾਲ ਲਈ ਇਸ ਨੂੰ ਸੰਗਰੂਰ ਪੁਲਿਸ ਸਟੇਸ਼ਨ ਵਿਚ ਦੋ ਵਾਰ ਹਾਜ਼ਰੀ ਦੇਣ ਸਬੰਧੀ ਹੁਕਮ ਜਾਰੀ ਸੀ।

ਸੰਨ 1945 ਵਿਚ ਇਹ ਅਕਾਲੀ ਜੱਥਾ, ਸੰਗਰੂਰ ਦਾ ਸਕੱਤਰ ਬਣਿਆ ਅਤੇ ਇਸ ਨੇ ਜੀਂਦ ਰਿਆਸਤ ਦੇ ਪ੍ਰਧਾਨ ਮੰਤਰੀ ਅਤੇ ਅੰਗਰੇਜ਼ਾਂ ਦੇ ਪਿੱਠੂ ਦੀ ਅਨਿਆਂਪੂਰਨ ਅਤੇ ਅਤਿਆਚਾਰੀ ਹਕੂਮਤ ਵਿਰੁੱਧ ਅੰਦੋਲਨ ਦੀ ਅਗਵਾਈ ਕੀਤੀ । ਇਸ ਦੇ ਨਤੀਜੇ ਵੱਜੋਂ ਇਸ ਨੂੰ ਫਿਰ ਨਜ਼ਰਬੰਦ ਕਰ ਦਿੱਤਾ ਗਿਆ ।

ਆਜ਼ਾਦੀ ਤੋਂ ਬਾਅਦ ਇਸ ਨੇ ਸੰਗਰੂਰ ਵਿਖੇ ਸੰਤ ਅਤਰ ਸਿੰਘ ਪ੍ਰਿੰਟਿੰਗ ਪ੍ਰੈਸ ਸਥਾਪਤ ਕੀਤੀ ਅਤੇ ਆਪਣੇ ਸਪਤਾਹਿਕ ਅਖ਼ਬਾਰ ਰਾਹੀਂ ਪੰਜਾਬੀ ਪੱਤਰਕਾਰੀ ਦੀ ਸੇਵਾ ਕੀਤੀ।

ਹ. ਪੁ.—ਐ. ਫ਼੍ਰੀ.ਫ਼ਾ. ਪੰ.:146

**ਦ੍ਰਿਗਪਾਲ ਸਿੰਘ (ਮ.ਵੀ.ਚ.)** : ਇਸ ਬਹਾਦਰ ਸਿਪਾਹੀ ਨੇ 1971 ਈ. ਦੀ ਭਾਰਤ-ਪਾਕਿ ਜੰਗ ਵੇਲੇ ਆਪਣੀ ਬਹਾਦਰੀ ਦੇ ਜੌਹਰ ਦਿਖਾਏ । ਇਸ ਜੰਗ ਦੌਰਾਨ ਇਹ ਪੱਛਮੀ ਮੋਰਚੇ ਤੇ ਰਾਜਪੂਤ ਰੈਜਮੈਂਟ ਦੀ ਬਟਾਲੀਅਨ ਦੇ ਇਕ ਸੈਕਸ਼ਨ

ਦੀ ਕਮਾਨ ਬਤੌਰ ਲਾਂਸ-ਨਾਇਕ ਕਰ ਰਿਹਾ ਸੀ। ਜ਼ੋਰਦਾਰ ਲੜਾਈ ਤੋਂ ਬਾਅਦ ਇਸ ਦੀ ਪਲਟਨ ਨੇ ਚੌਕੀ ਉੱਤੇ ਕਬਜ਼ਾ ਕਰ ਲਿਆ ਪਰ ਦੁਸ਼ਮਣ ਦੀਆਂ ਮਸ਼ੀਨਗਨਾਂ ਤੋਂ ਗੋਲੀਆਂ ਉਸੇ ਤਰ੍ਹਾਂ ਵਰ੍ਹਦੀਆਂ ਰਹੀਆਂ। ਇਸ ਨੇ ਸੋਚਿਆ ਕਿ ਇਨ੍ਹਾਂ ਮਸ਼ੀਨਗਨਾਂ ਦਾ ਮੂੰਹ ਬੰਦ ਕਰਨਾ ਜ਼ਰੂਰੀ ਹੈ ਸੋ ਇਹ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਦੋ ਜਵਾਨਾਂ ਸਮੇਤ ਢਿੱਡ ਭਾਰ ਧਰਤੀ ਤੇ ਰਿੜ੍ਹ ਰਿੜ੍ਹ ਕੇ ਅਗੇ ਵੱਧ ਗਿਆ । ਰਸਤੇ ਵਿਚ ਇਨ੍ਹਾਂ ਤਿੰਨਾਂ ਨੂੰ ਕਈ ਗੋਲੀਆਂ ਲਗੀਆਂ ਪਰ ਜ਼ਖ਼ਮੀ ਹਾਲਤ ਵਿਚ ਵੀ ਇਹ ਅੱਗੇ ਵੱਧਦੇ ਗਏ। ਇਹ ਹੱਥ ਵਿਚ ਫੜਿਆ ਗਰਨੇਡ ਬੰਕਰ ਤੇ ਸੁੱਟਣ ਹੀ ਲਗੇ ਸਨ ਕਿ ਗੋਲੀਆਂ ਦੀ ਜ਼ੋਰਦਾਰ ਬੁਛਾੜ ਦੀ ਲਪੇਟ ਵਿਚ ਆ ਗਏ ਜਿਸ ਨਾਲ ਇਹ ਤਿੰਨੋਂ ਸ਼ਹੀਦ ਹੋ ਗਏ ਪਰ ਇਨ੍ਹਾਂ ਦੀ ਬਹਾਦਰੀ ਦੇ ਇਸ ਕਾਰਨਾਮੇ ਨੇ ਦੁਸ਼ਮਣ ਦਾ ਦਿਲ ਹਿਲਾ ਦਿੱਤਾ ਤੇ ਦੁਸ਼ਮਣ ਗੋਲਾ ਬਾਰੂਦ ਉਥੇ ਹੀ ਛਡ ਕੇ ਦੌੜ ਗਏ।

ਇਸ ਦੀ ਵੀਰਤਾ ਅਤੇ ਪੱਕੇ ਇਰਾਦੇ ਨੂੰ ਸਨਮਾਨਦੇ ਹੋਏ ਇਸ ਨੂੰ 'ਮਹਾਂਵੀਰ ਚੱਕਰ' ਪ੍ਰਦਾਨ ਕੀਤਾ ਗਿਆ ।

ਹ. ਪੁ.—ਵੀ. ਸ. ਸ.-ਗੁਰਮੁਖ ਸਿੰਘ ਮੁਸਾਫ਼ਿਰ: 178

**ਦਰੁਪਦ** : ਇਹ ਚੰਦਰਬੰਸੀ ਪ੍ਰਿਸ਼ੁਤ ਰਾਜੇ ਦਾ ਪੁੱਤਰ ਸੀ। ਇਸ ਨਾਲ ਭਾਰਦਵਾਜ ਰਿਸ਼ੀ ਦੀ ਮਿੱਤਰਤਾ ਸੀ। ਰਿਸ਼ੀ ਭਾਰਦਵਾਜ ਦਾ ਵੀ ਇਕ ਪੁੱਤਰ ਦ੍ਰੋਣ ਸੀ ਅਤੇ ਦਰੁਪਦ, ਦ੍ਰੋਣ ਦਾ ਸਹਿਪਾਠੀ ਸੀ । ਦ੍ਰੋਣ ਪਾਂਡਵਾਂ ਤੇ ਕੌਰਵਾਂ ਦਾ ਸ਼ਸਤਰ ਗੁਰੂ ਸੀ। ਪਿਤਾ ਦੀ ਮੌਤ ਤੋਂ ਬਾਅਦ ਦਰੁਪਦ ਪੰਚਾਲ ਦੇਸ਼ ਦਾ ਰਾਜਾ ਬਣਿਆ । ਭਾਰਦਵਾਜ ਰਿਸ਼ੀ ਦੇ ਮਰਨ ਤੋਂ ਬਾਅਦ ਦ੍ਰੋਣ ਤਪੱਸਿਆ ਕਰਨ ਲਈ ਚਲਾ ਗਿਆ। ਦਰੁਪਦ ਪੁਰਾਣੀ ਦੋਸਤੀ ਨੂੰ ਭੁੱਲ ਗਿਆ । ਤਪੱਸਿਆ ਤੋਂ ਵਾਪਸ ਆ ਕੇ ਦ੍ਰੋਣ ਨੇ ਦਰੁਪਦ ਨੂੰ ਪੁਰਾਣੀ ਦੋਸਤੀ ਯਾਦ ਦੁਆਈ ਪਰ ਦਰੁਪਦ ਨੇ ਉਸ ਦਾ ਅਪਮਾਨ ਕੀਤਾ। ਕੌਰਵਾਂ ਪਾਂਡਵਾਂ ਦੀ ਸ਼ਸਤਰ ਵਿਦਿਆ ਪੂਰੀ ਹੋਣ ਤੇ ਦ੍ਰੋਣ ਨੇ ਉਨ੍ਹਾਂ ਤੋਂ ਗੁਰੂ ਦੱਖਣਾ ਦੇ ਰੂਪ ਵਿਚ ਦਰੁਪਦ ਨੂੰ ਬੰਦੀ ਬਣਾਉਣ ਲਈ ਕਿਹਾ । ਪਾਂਡਵ ਇਸ ਨੂੰ ਕੈਦ ਕਰ ਕੇ ਲੈ ਆਏ । ਦ੍ਰੋਣ ਨੇ ਇਸ ਦੀ ਜਾਨ ਬਖਸ਼ ਦਿੱਤੀ ਪਰ ਰਾਜ ਅੱਧਾ ਹੀ ਵਾਪਸ ਕੀਤਾ । ਦ੍ਰੋਣ ਤੋਂ ਬਦਲਾ ਲੈਣ ਲਈ ਦਰੁਪਦ ਨੇ ਇਕ ਯੱਗ ਕੀਤਾ ਜਿਸ ਦੇ ਫਲਸਰੂਪ ਇਸ ਦੇ ਧ੍ਰਿਸ਼ਟਦਯੁਮਨ ਤੇ ਕ੍ਰਿਸ਼ਣਾ ਜੋ ਦ੍ਰੋਪਦੀ ਦੇ ਨਾਂ ਨਾਲ ਪ੍ਰਸਿੱਧ ਹੈ, ਦੋ ਬੱਚੇ ਹੋਏ । ਦਰੁਪਦ ਪਾਂਡਵਾਂ ਦਾ ਸਹੁਰਾ ਸੀ । ਇਸ ਲਈ ਇਸ ਦਾ ਮਹਾਂਯੁੱਧ ਵਿਚ ਭਾਗ ਲੈਣਾ ਕੁਦਰਤੀ ਹੀ ਸੀ । ਲੜਾਈ ਦੇ ਚੌਦ੍ਹਵੇਂ ਦਿਨ ਦਰੁਪਦ ਦ੍ਰੋਣ ਹੱਥੋਂ ਮਾਰਿਆ ਗਿਆ । ਫ਼ਿਰ ਅਗਲੇ ਦਿਨ ਧ੍ਰਿਸ਼ਟਦਯੁਮਨ ਨੇ ਲੜਾਈ ਵਿਚ ਦ੍ਰੋਣ ਨੂੰ ਮਾਰ ਦਿੱਤਾ । ਧ੍ਰਿਸ਼ਟਦਯੁਮਨ ਨੂੰ ਦਰੁਪਦ ਨੇ ਦ੍ਰੋਣ ਨੂੰ ਮਾਰਨ ਲਈ ਹੀ ਯੱਗ ਦੇ ਕੁੰਡ ਵਿਚੋਂ ਪ੍ਰਾਪਤ ਕੀਤਾ ਸੀ । ਉਪਰੋਕਤ ਤੋਂ ਇਲਾਵਾ ਦਰੁਪਦ ਦਾ ਇਕ ਹੋਰ ਲੜਕਾ ਤੇ ਲੜਕੀ ਸਨ ਜਿਨ੍ਹਾਂ ਦੇ ਨਾਂ ਸ਼ਿਖੰਡੀ ਤੇ ਸ਼ਿਖੰਡਿਨੀ ਸਨ । ਦੱਸਿਆ ਜਾਂਦਾ ਹੈ ਕਿ ਸ਼ਿਖੰਡੀ ਨਪੁੰਸਕ ਸੀ ਅਤੇ ਇਸ ਦੇ ਹੱਥੋਂ ਭੀਸ਼ਮ ਪਿਤਾਮਾ ਦੀ ਮੌਤ ਹੋਈ।

ਹ. ਪੁ.—ਚ. ਕੋ; ਹਿੰ.ਮਿ.ਕੋ.;ਮ.ਕੋ.

**ਦ੍ਰੋਣ** : ਇਹ ਮਹਾਭਾਰਤ ਦਾ ਇਕ ਮਹੱਤਵਪੂਰਨ ਪਾਤਰ ਅਤੇ ਭਾਰਦਵਾਜ ਰਿਸ਼ੀ ਦਾ ਪੁੱਤਰ ਸੀ । ਭਾਰਦਵਾਜ ਰਿਸ਼ੀ ਦਾ ਆਸ਼ਰਮ ਗੰਗਾ ਦੇ ਕਿਨਾਰੇ ਸੀ । ਇਕ ਵਾਰ ਦੀ ਗੱਲ ਹੈ ਕਿ ਰਿਸ਼ੀ ਭਾਰਦਵਾਜ ਗੰਗਾ ਤੇ ਇਸ਼ਨਾਨ ਕਰਨ ਜਾ ਰਹੇ ਸਨ। ਰਸਤੇ ਵਿਚ ਘ੍ਰਿਤਾਚੀ ਨਾਂ ਦੀ ਇਕ ਅਪਸਰਾ ਉੱਤੇ ਰਿਸ਼ੀ ਦੀ ਨਜ਼ਰ ਪਈ ਅਤੇ ਉਸ ਦਾ ਵੀਰਜ ਪਾਤ ਹੋ ਗਿਆ । ਉਸ ਨੇ ਇਸ ਵੀਰਜ ਨੂੰ ਦ੍ਰੋਣ ਨਾਂ ਦੇ ਇਕ ਭਾਂਡੇ ਵਿਚ ਪਾ ਲਿਆ ਜਿਸ ਤੋਂ ਦ੍ਰੋਣ ਦਾ ਜਨਮ ਹੋਇਆ। ਦੱਸਿਆ ਜਾਂਦਾ ਹੈ ਇਸ ਦਾ ਨਾਂ ਕੂਟਜ ਵੀ ਹੈ ।

ਰਿਸ਼ੀ ਭਾਰਦਵਾਜ ਦਾ ਇਕ ਦੋਸਤ ਰਾਜਾ ਪ੍ਰਿਸ਼ੁਤ ਸੀ। ਪ੍ਰਿਸ਼ੁਤ ਦੇ ਪੁੱਤਰ ਦਾ ਨਾਂ ਦਰੁਪਦ ਸੀ । ਇਸ ਤਰ੍ਹਾਂ ਦ੍ਰੋਣ ਤੇ ਦਰੁਪਦ ਦਾ ਬਚਪਨ ਇਕੱਠੇ ਹੀ ਬੀਤਿਆ । ਦੋਵੇਂ ਇਕ ਦੂਜੇ ਦੇ ਪੱਕੇ ਦੋਸਤ ਸਨ। ਭਾਰਦਵਾਜ ਰਿਸ਼ੀ ਦਾ ਇਕ ਅਗਨੀਵੇਸ਼ ਨਾਂ ਦਾ ਸ਼ਾਗਿਰਦ ਸੀ ਜਿਸ ਨੂੰ ਉਸ ਨੇ ਅਗਨੀ ਸ਼ਸਤਰਾਂ ਦੀ ਸਿੱਖਿਆ ਦਿੱਤੀ ਸੀ। ਰਿਸ਼ੀ ਭਾਰਦਵਾਜ ਨੇ ਦ੍ਰੋਣ ਦੀ ਸਿੱਖਿਆ ਦੀਖਿਆ ਲਈ ਉਸ ਨੂੰ ਅਗਨੀਵੇਸ਼ ਕੋਲ ਭੇਜਿਆ। ਰਿਸ਼ੀ ਅਗਨੀਵੇਸ਼ ਨੇ ਗੁਰੂ ਪੁੱਤਰ ਨੂੰ ਬੜੇ ਵਧੀਆ ਢੰਗ ਨਾਲ ਧਨੁਸ਼ ਵਿਦਿਆ ਅਤੇ ਅਗਨੀ ਸ਼ਸਤਰਾਂ ਦੀ ਵਿਦਿਆ ਦਿੱਤੀ । ਇਸ ਤੋਂ ਬਿਨਾਂ ਇਸ ਨੇ ਮਹੇਂਦਰ ਪਰਬਤ ਤੇ ਜਾ ਕੇ ਪਰਸ਼ੁਰਾਮ ਤੋਂ ਵੀ ਅਸਤਰ- ਸ਼ਸਤਰ ਵਿਦਿਆ ਸਿੱਖੀ। ਦਰੁਪਦ ਨੇ ਦ੍ਰੋਣ ਨੂੰ ਬਚਨ ਦਿੱਤਾ ਕਿ ਜਦੋਂ ਉਹ ਰਾਜਾ ਬਣੇਗਾ ਆਪਣਾ ਅੱਧਾ ਰਾਜ ਉਸ ਨੂੰ ਦੇ ਦੇਵੇਗਾ। ਇਸ ਤਰ੍ਹਾਂ ਦ੍ਰੋਣ ਤੇ ਦਰੁਪਦ ਦੋਵੇਂ ਜਵਾਨ ਹੋ ਗਏ।

ਕੁਝ ਸਮੇਂ ਬਾਅਦ ਪਿਤਾ ਦੇ ਆਦੇਸ਼ ਅਨੁਸਾਰ ਇਸ ਦਾ ਵਿਆਹ ਸ਼ਾਰਦਵਾਨ ਦੀ ਲੜਕੀ ਕ੍ਰਿਪੀ ਨਾਲ ਹੋ ਗਿਆ । ਰਿਸ਼ੀ ਭਾਰਦਵਾਜ ਦੀ ਮੌਤ ਤੋਂ ਬਾਅਦ ਇਹ ਤਪੱਸਿਆ ਕਰਨ ਲਗ ਪਿਆ । ਇਸ ਦੇ ਘਰ ਇਕ ਪੁੱਤਰ ਨੇ ਜਨਮ ਲਿਆ । ਉਸ ਬੱਚੇ ਨੇ ਜਨਮ ਸਮੇਂ ਘੋੜੇ (ਅਸ਼ਵ) ਦੀ ਆਵਾਜ਼ ਦੀ ਤਰ੍ਹਾਂ ਆਵਾਜ਼ ਕੀਤੀ ਜਿਸ ਕਰ ਕੇ ਉਸ ਦਾ ਨਾਂ ਅਸ਼ਵਥਾਮਾ ਰੱਖਿਆ ਗਿਆ । ਇਸ ਦੀ ਆਰਥਿਕ ਹਾਲਤ ਮੰਦੀ ਪੈ ਗਈ । ਇਸ ਨੂੰ ਬਚਪਨ ਦੀ ਦਰੁਪਦ ਦੀ ਮਿੱਤਰਤਾ ਯਾਦ ਆਈ ਜੋ ਹੁਣ ਰਾਜਾ ਸੀ । ਦਰੁਪਦ ਹੁਣ ਮਿੱਤਰਤਾ ਭੁੱਲ ਚੁੱਕਾ ਸੀ । ਉਸ ਨੇ ਇਸ ਨੂੰ ਅਪਮਾਨਿਤ ਕਰ ਕੇ ਵਾਪਸ ਕਰ ਦਿੱਤਾ । ਇਸ ਨੇ ਇਸ ਅਪਮਾਨ ਦਾ ਬਦਲਾ ਲੈਣ ਦੀ ਠਾਣ ਲਈ ।

ਕੁਝ ਸਮੇਂ ਬਾਅਦ ਇਸ ਨੂੰ ਕੌਰਵਾਂ-ਪਾਂਡਵਾਂ ਨੂੰ ਸ਼ਸਤਰ ਵਿਦਿਆ ਦੇਣ ਲਈ ਨਿਯੁਕਤ ਕੀਤਾ ਗਿਆ । ਪਾਂਡਵਾਂ ਤੇ ਕੌਰਵਾਂ ਵਿਚ ਇਸ ਦਾ ਸਭ ਤੋਂ ਪਿਆਰਾ ਸ਼ਾਗਿਰਦ ਅਰਜਨ ਸੀ। ਸਾਰੇ ਰਾਜਕੁਮਾਰਾਂ ਨੂੰ ਵਿਦਿਆ ਵਿਚ ਨਿਪੁੰਨ ਕਰ ਕੇ ਇਸ ਨੇ ਕੌਰਵਾਂ-ਪਾਂਡਵਾਂ ਤੋਂ ਗੁਰੂ ਦੱਖਣਾ ਮੰਗੀ ਜਿਸ ਦਾ ਉਦੇਸ਼ ਦਰੁਪਦ ਨੂੰ ਬੰਦੀ ਬਣਾਉਣਾ ਸੀ। ਗੁਰੂ ਦੇ ਇਸ ਬਚਨ ਦੀ ਪੂਰਤੀ ਪਾਂਡਵਾਂ ਨੇ ਕੀਤੀ । ਇਸ ਤਰ੍ਹਾਂ ਇਸ ਨੇ ਦਰੁਪਦ ਤੋਂ ਆਪਣੇ ਅਪਮਾਨ ਦਾ ਬਦਲਾ ਲਿਆ ।

ਸ਼ਸਤਰ ਵਿਦਿਆ ਵਿਚ ਇਹ ਬੜਾ ਯੋਗ ਤੇ ਨਿਪੁੰਨ ਸੀ। ਇਸ ਪਾਸ ਉਨ੍ਹਾਂ ਅਗਨੀ ਸ਼ਸਤਰਾਂ ਦਾ ਵੀ ਗਿਆਨ ਸੀ ਜੋ ਉਸ ਕਾਲ ਵਿਚ ਲੜਾਈ ਸਮੇਂ ਵਰਤੇ ਜਾਂਦੇ ਸਨ । ਇਨ੍ਹਾਂ ਵਿਚੋਂ ਇਕ ਨਾਲੀਕ ਸ਼ਸਤਰ ਸੀ ਜੋ ਅਜੋਕੇ ਸਮੇਂ ਦੀ ਬੰਦੂਕ ਨਾਲ ਮਿਲਦਾਂ ਜੁਲਦਾ ਸੀ। ਇਸੇ ਤਰ੍ਹਾਂ ਹੀ ਤੁਲਾਗੁੜਾ ਨਾਂ ਦਾ ਇਕ ਸ਼ਸਤਰ ਸੀ ਜੋ ਅਜੋਕੇ ਸਮੇਂ ਦੀ ਤੋਪ ਨਾਲ ਮਿਲਦਾ ਜੁਲਦਾ

ਸੀ। ਦੇਵਤੇ ਇਨ੍ਹਾਂ ਹਥਿਆਰਾਂ ਦੀ ਵਰਤੋਂ ਨੂੰ ਚੰਗਾ ਨਹੀਂ ਸਨ ਸਮਝਦੇ ਕਿਉਂਕਿ ਇਨ੍ਹਾਂ ਦੀ ਵਰਤੋਂ ਨਾਲ ਯੋਧਾ ਨੂੰ ਆਪਣਾ ਬਲ ਦਿਖਾਉਣ ਦਾ ਮੌਕਾ ਨਹੀਂ ਸੀ ਮਿਲਦਾ।

ਲੜਾਈ ਸਮੇਂ ਇਸ ਨੇ ਕੌਰਵਾਂ ਦਾ ਸਾਥ ਦਿੱਤਾ ਅਤੇ ਪਾਂਡਵਾਂ ਦੇ ਵਿਰੁੱਧ ਲੜਿਆ । ਇਸ ਨੇ ਲੜਾਈ ਸਮੇਂ ਬੜੀ ਤਬਾਹੀ ਮਚਾਈ। ਪਾਂਡਵਾਂ ਦੀ ਸੈਨਾ ਤੇ ਇਹ ਬੁਰੀ ਤਰ੍ਹਾਂ ਛਾਇਆ ਰਿਹਾ । ਕੋਈ ਵਾਹ ਪੇਸ਼ ਨਾ ਜਾਂਦੀ ਵੇਖ ਕੇ ਇਹ ਅਫ਼ਵਾਹ ਫੈਲਾਈ ਗਈ ਕਿ ਅਸ਼ਵਥਾਮਾ ਮਾਰਿਆ ਗਿਆ ਜਦੋਂ ਕਿ ਇਹ ਦ੍ਰੋਣ ਦੇ ਪੁੱਤਰ ਦੀ ਬਜਾਇ ਇਕ ਹਾਥੀ ਸੀ। ਇਸ ਨੇ ਸਮਝਿਆ ਕਿ ਇਸ ਦਾ ਪੁੱਤਰ ਮਾਰਿਆ ਗਿਆ ਹੈ ਜਿਸ ਕਰ ਕੇ ਇਸ ਨੇ ਹਥਿਆਰ ਸੁੱਟ ਦਿੱਤੇ। ਇਸੇ ਸਮੇਂ ਧ੍ਰਿਸ਼ਟਦਯੁਮਨ ਜੋ ਦਰੁਪਦ ਨੇ ਵਿਸ਼ੇਸ਼ ਕਰ ਕੇ ਇਸੇ ਦੀ ਮੌਤ ਲਈ ਯੱਗ ਕਰਕੇ ਅਗਨੀ ਕੁੰਡ ਵਿਚੋਂ ਪ੍ਰਾਪਤ ਕੀਤਾ ਸੀ, ਨੇ ਇਸ ਦਾ ਸਿਰ ਕੱਟ ਦਿੱਤਾ।

ਹ. ਪੁ.–ਚ. ਕੋ.:222-23; ਹਿੰ. ਮਿ. ਕੋ.; ਮ. ਕੋ.; ਮਹਾਭਾਰਤ (ਪੰਜਾਬੀ ਅਨੁਵਾਦ)-ਭ. ਵਿ. ਪੰ.

**ਦ੍ਰੋਪਦੀ (ਦ੍ਰੋਪਤੀ)** : ਇਹ ਪੰਚਾਲ ਦੇ ਰਾਜਾ ਦਰੁਪਦ ਦੀ ਪੁੱਤਰੀ ਅਤੇ ਪੰਜ ਪਾਂਡਵਾਂ ਦੀ ਪਤਨੀ ਸੀ। ਇਹ ਬਹੁਤ ਸੁੰਦਰ ਸੀ । ਇਸ ਨਾਲ ਕਈ ਰਾਜਕੁਮਾਰ ਵਿਆਹ ਕਰਵਾਉਣਾ ਚਾਹੁੰਦੇ ਸਨ। ਇਸ ਲਈ ਇਸ ਦੇ ਪਿਤਾ ਨੇ ਸਵੰਬਰ ਰਚਾਉਣ ਦਾ ਅਤੇ ਦ੍ਰੋਪਦੀ ਨੂੰ ਆਪਣੀ ਮਨ ਮਰਜ਼ੀ ਦਾ ਪਤੀ ਚੁਣਨ ਦੀ ਆਗਿਆ ਦੇਣ ਦਾ ਨਿਸ਼ਚਾ ਕੀਤਾ । ਸਵੰਬਰ ਦਾ ਐਲਾਨ ਹੋ ਗਿਆ ਅਤੇ ਦੇਸ਼ ਦੇਸ਼ਾਂਤਰਾਂ ਵਿਚੋਂ ਰਾਜਕੁਮਾਰ ਇਸ ਨਾਲ ਵਿਆਹ ਕਰਵਾਉਣ ਦੀ ਇੱਛਾ ਨਾਲ ਇਕੱਠੇ ਹੋ ਗਏ । ਭਾਵੇਂ ਅਜਿਹੇ ਸਵੰਬਰ ਵਿਚ ਰਾਜਕੁਮਾਰੀਆਂ ਨੂੰ ਆਪਣੀ ਇੱਛਾ ਅਨੁਸਾਰ ਪਤੀ ਚੁਣਨ ਦਾ ਅਧਿਕਾਰ ਹੁੰਦਾ ਹੈ ਪਰ ਆਮ ਤੌਰ ਤੇ ਉਸ ਦੇ ਪਤੀ ਦਾ ਸਵੰਬਰ ਵਿਚ ਜੇਤੂ ਹੋਣਾ ਵੀ ਜ਼ਰੂਰੀ ਹੁੰਦਾ ਹੈ। ਸ਼ਸਤਰਾਂ ਦੇ ਅਦਭੁਤ ਕਰਤਬ ਵਿਖਾਏ ਗਏ ਪਰ ਅਰਜਨ ਦੇ ਧਨੁਸ਼ ਦੇ ਕਰਾਮਾਤੀ ਕਮਾਲ ਨੇ ਸਭ ਨੂੰ ਮਾਤ ਪਾ ਦਿੱਤਾ ਅਤੇ ਉਹ ਹੀ ਦ੍ਰੋਪਦੀ ਦਾ ਪਤੀ ਚੁਣਿਆ ਗਿਆ । ਜਦੋਂ ਪੰਜੇ ਪਾਂਡਵ ਆਪਣੀ ਮਾਤਾ ਕੁੰਤੀ ਕੋਲ ਵਾਪਸ ਆਏ ਤਾਂ ਉਨ੍ਹਾਂ ਨੇ ਉਸ ਨੂੰ ਕਿਹਾ ਕਿ ਉਹ ਇਕ ਅਦਭੁਤ ਵਸਤੂ ਲੈ ਕੇ ਆਏ ਹਨ। ਮਾਂ ਨੇ ਕਿਹਾ ਆਪਸ ਵਿਚ ਵੰਡ ਲਵੋ। ਇਸ ਗੱਲ ਨੇ ਬੜੀ ਮੁਸੀਬਤ ਪੈਦਾ ਕਰ ਦਿੱਤੀ ਕਿਉਂਕਿ ਇਸ ਗੱਲ ਨੂੰ ਚਲਾਕੀ ਨਾਲ ਟਾਲਿਆ ਵੀ ਨਹੀਂ ਜਾ ਸਕਦਾ ਸੀ ਅਤੇ ਮੰਨਣਾ ਵੀ ਜ਼ਰੂਰੀ ਸੀ। ਇੰਨੇ ਵਿਚ ਵਿਆਸ ਰਿਸ਼ੀ ਆ ਗਏ । ਉਸ ਨੇ ਇਹ ਕਹਿ ਕੇ ਸਮੱਸਿਆ ਹੱਲ ਕਰ ਦਿੱਤੀ ਕਿ 'ਦ੍ਰੋਪਦੀ ਨੂੰ ਪਹਿਲਾਂ ਹੀ ਦੇਵਤਿਆਂ ਨੇ ਇਹ ਦੱਸਿਆ ਹੋਇਆ ਹੈ, ਇਸ ਲਈ ਇਸ ਨੂੰ ਪੰਜਾਂ ਭਰਾਵਾਂ ਦੀ ਪਤਨੀ ਬਣਨ ਦਿਓ।' ਇਸ ਤਰ੍ਹਾਂ ਇਹ ਉਨ੍ਹਾਂ ਦੀ ਸਾਂਝੀ ਪਤਨੀ ਬਣ ਗਈ ।

ਅਰਜਨ ਇਸ ਦਾ ਚਹੇਤਾ ਪਤੀ ਸੀ ਅਤੇ ਜਦੋਂ ਉਸ ਨੇ ਸੁਭਦਰਾ ਨਾਲ ਵਿਆਹ ਕਰਵਾਇਆ ਤਾਂ ਇਸ ਨੇ ਉਸ ਕੋਲ ਬੜਾ ਰੋਸ ਪ੍ਰਗਟ ਕੀਤਾ । ਹਸਤਨਾਪੁਰ ਵਿਚ ਆਪਣੇ ਚਚੇਰੇ ਭਰਾਵਾਂ ਕੌਰਵਾਂ ਨਾਲ ਜੂਆ ਖੇਡਦਿਆਂ ਹੋਇਆਂ ਯੁਧਿਸ਼ਠਰ ਰਾਜਭਾਗ, ਭਰਾ, ਆਪਣਾ ਆਪ ਅਤੇ ਪਤਨੀ ਦ੍ਰੋਪਦੀ ਸਭ ਕੁਝ ਹਾਰ ਗਿਆ । ਇਸ ਤਰ੍ਹਾਂ ਇਹ ਦਾਸੀ ਬਣ ਗਈ ਅਤੇ ਦੁਰਯੋਧਨ ਨੇ ਇਸ ਨੂੰ ਆਪਣੇ ਕਮਰੇ ਵਿਚ ਝਾੜੂ ਦੇਣ ਲਈ ਕਿਹਾ। ਇਸ ਨੇ ਇਨਕਾਰ ਕਰ ਦਿੱਤਾ । ਇਸ ਤੇ ਦੁਸ਼ਾਸਨ ਨੇ ਇਸ ਨੂੰ ਵਾਲਾਂ ਤੋਂ ਫੜ ਕੇ ਸਾਰੇ ਮੁਖੀਆਂ ਕੋਲ ਦਰਬਾਰ ਵਿਚ ਖਿੱਚ ਕੇ ਲੈ ਆਂਦਾ ਅਤੇ ਕਿਹਾ ਕਿ ਇਹ ਹੁਣ ਇਕ ਦਾਸੀ ਹੈ ਅਤੇ ਗ਼ੈਰ ਮਨੁੱਖਾਂ ਦੇ ਛੂਹ ਜਾਣ ਤੋਂ ਇਸ ਨੂੰ ਸ਼ਿਕਾਇਤ ਕਰਨ ਦਾ ਕੋਈ ਹੱਕ ਨਹੀਂ। ਉਸ ਨੇ ਦ੍ਰੋਪਦੀ ਨੂੰ ਬੜਾ ਬੁਰਾ ਭਲਾ ਕਿਹਾ ਅਤੇ ਇਸ ਦੇ ਸਾਰੇ ਕੱਪੜੇ ਫਾੜਨ ਅਤੇ ਦੁਰਯੋਧਨ ਨੇ ਇਸ ਨੂੰ ਆਪਣੇ ਪੱਟ ਉੱਤੇ ਬੈਠਣ ਲਈ ਵੀ ਆਖਿਆ । ਭਗਵਾਨ ਕ੍ਰਿਸ਼ਨ ਨੂੰ ਇਸ ਦੀ ਹਾਲਤ ਤੇ ਤਰਸ ਆ ਗਿਆ । ਇਸ ਕਰ ਕੇ ਜਿੰਨੀ ਤੇਜ਼ੀ ਨਾਲ ਇਸ ਦੇ ਚੀਰਹਰਨ ਕੀਤੇ ਜਾਂਦੇ, ਉਸ ਦੀ ਥਾਂ ਨਵੇਂ ਕੱਪੜੇ ਆਪਣੇ ਆਪ ਆ ਜਾਂਦੇ। ਇਸ ਨੇ ਆਪਣੇ ਪਤੀਆਂ ਕੋਲ ਆਪਣੇ ਬਚਾ ਲਈ ਕੂਕ ਪੁਕਾਰ ਕੀਤੀ ਪਰ ਉਨ੍ਹਾਂ ਨੂੰ ਯੁਧਿਸ਼ਠਰ ਨੇ ਰੋਕ ਲਿਆ । ਭੀਮ ਨੂੰ ਬੜਾ ਗੁੱਸਾ ਆਇਆ ਪਰ ਉਸ ਨੂੰ ਵੀ ਕੁਝ ਨਾ ਕਰਨ ਦਿੱਤਾ ਗਿਆ ਪਰ ਉਸ ਨੇ ਉੱਚੀ ਆਵਾਜ਼ ਵਿਚ ਪ੍ਰਣ ਕੀਤਾ ਕਿ ਉਹ ਦੁਸ਼ਾਸਨ ਦਾ ਲਹੂ ਪੀਵੇਗਾ ਅਤੇ ਦੁਰਯੋਧਨ ਦਾ ਪੱਟ ਤੋੜ ਦੇਵੇਗਾ ਅਤੇ ਉਸ ਨੇ ਇਹ ਪ੍ਰਣ ਪੂਰਾ ਵੀ ਕੀਤਾ । ਦ੍ਰੋਪਦੀ ਨੇ ਪ੍ਰਣ ਕੀਤਾ ਕਿ ਉਂਨੀ ਦੇਰ ਇਸ ਦੇ ਵਾਲ ਖੁੱਲ੍ਹੇ ਹੀ ਰਹਿਣਗੇ ਜਿੰਨੀ ਦੇਰ ਭੀਮ ਦੁਸ਼ਾਸਨ ਦੇ ਖ਼ੂਨ ਨਾਲ ਭਿੱਜੇ ਹੱਥਾਂ ਨਾਲ ਉਨ੍ਹਾਂ ਨੂੰ ਨਹੀਂ ਬੰਨ੍ਹੇਗਾ। ਜੂਏਬਾਜ਼ੀ ਦੇ ਸਿੱਟੇ ਵੱਜੋਂ ਪੰਜੇ ਪਾਡਵਾਂ ਨੂੰ ਦ੍ਰੋਪਦੀ ਸਮੇਤ ਬਾਰ੍ਹਾਂ ਸਾਲਾਂ ਲਈ ਬਨਵਾਸ ਮਿਲ ਗਿਆ ਅਤੇ ਤੇਰ੍ਹਵੇਂ ਸਾਲ ਵਿਚ ਉਨ੍ਹਾਂ ਨੇ ਗੁਪਤ ਰੂਪ ਵਿਚ ਰਹਿਣਾ ਸੀ । ਤੇਰ੍ਹਾਂ ਸਾਲ ਦਾ ਬਨਵਾਸ ਪੂਰਾ ਕਰ ਲੈਣ ਤੇ ਉਨ੍ਹਾਂ ਨੂੰ ਵਾਪਸ ਆਉਣ ਦੀ ਸੁਤੰਤਰਤਾ ਸੀ। ਦੇਸ਼ ਨਿਕਾਲੇ ਦੇ 12 ਸਾਲ ਬਨ ਵਿਚ ਗੁਜ਼ਾਰੇ ਗਏ । ਇਸ ਸਮੇਂ ਦੌਰਾਨ ਸਿੰਧੂ ਦੇਸ਼ ਦਾ ਰਾਜਾ ਜਯਦ੍ਰਥ ਉਨ੍ਹਾਂ ਦੇ ਘਰ ਆਇਆ । ਪੰਜੇ ਪਾਂਡਵ ਸ਼ਿਕਾਰ ਲਈ ਬਾਹਰ ਗਏ ਹੋਏ ਸਨ। ਦ੍ਰੋਪਦੀ ਨੇ ਉਸ ਦੀ ਚੰਗੀ ਆਓ ਭਗਤ ਕੀਤੀ ਅਤੇ ਉਹ ਇਸ ਦੀ ਸੁੰਦਰਤਾ ਤੇ ਮੋਹਤ ਹੋ ਗਿਆ । ਉਸ ਨੇ ਦ੍ਰੋਪਦੀ ਨੂੰ ਆਪਣੇ ਨਾਲ ਜਾਣ ਲਈ ਉਕਸਾਇਆ ਪਰ ਕੋਰਾ ਜਵਾਬ ਮਿਲਣ ਤੇ ਉਹ ਦ੍ਰੋਪਦੀ ਨੂੰ ਜਬਰੀ ਰੱਥ ਵਿਚ ਬਿਠਾ ਕੇ ਲੈ ਗਿਆ। ਜਦੋਂ ਪਾਂਡਵ ਘਰ ਵਾਪਸ ਆਏ ਤਾਂ ਉਨ੍ਹਾਂ ਨੂੰ ਦ੍ਰੋਪਦੀ ਦੇ ਚੁੱਕੇ ਜਾਣ ਦਾ ਪਤਾ ਲਗਾ, ਉਨ੍ਹਾਂ ਨੇ ਜਯਦ੍ਰਥ ਦਾ ਪਿੱਛਾ ਕੀਤਾ। ਉਹ ਨਜ਼ਦੀਕ ਪਹੁੰਚੇ ਹੀ ਸਨ ਕਿ ਉਸ ਨੇ ਦ੍ਰੋਪਦੀ ਨੂੰ ਬਾਹਰ ਸੁੱਟ ਦਿੱਤਾ ਅਤੇ ਆਪ ਬਚਣ ਲਈ ਭੱਜ ਪਿਆ । ਭਾਵੇਂ ਯੁਧਿਸ਼ਠਰ ਨੇ ਇਹ ਆਖਿਆ ਕਿ ਜਯਦ੍ਰਥ ਉਨ੍ਹਾਂ ਦਾ ਰਿਸ਼ਤੇਦਾਰ ਹੈ ਉਸ ਨੂੰ ਮਾਰਨਾ ਚੰਗਾ ਨਹੀਂ ਪਰ ਭੀਮ ਉਸ ਨੂੰ ਫੜਨ ਲਈ ਅਤੇ ਸਜ਼ਾ ਦੇਣ ਲਈ ਬਜ਼ਿਦ ਹੀ ਰਿਹਾ । ਦ੍ਰੋਪਦੀ ਨੇ ਬਦਲਾ ਲੈਣ ਲਈ ਬੜਾ ਚੀਕ ਚਿਹਾੜਾ ਪਾਇਆ । ਇਸ ਤੇ ਭੀਮ ਅਤੇ ਅਰਜਨ ਨੇ ਉਸ ਦਾ ਪਿੱਛਾ ਕੀਤਾ। ਭੀਮ ਨੇ ਜਯਦ੍ਰਥ ਨੂੰ ਰਥ ਵਿਚੋਂ ਹੇਠਾਂ ਸੁੱਟ ਕੇ ਇੰਨੇ ਠੁੱਡੇ ਮਾਰੇ ਅਤੇ ਕੁਟਿਆ ਕਿ ਉਹ ਬੇਹੋਸ਼ ਹੋ ਗਿਆ ਪਰ ਉਸ ਨੂੰ ਜਾਨ ਤੋਂ ਨਾ ਮਾਰਿਆ । ਭੀਮ ਨੇ ਪੰਜ ਲਿਟਾਂ ਛਡ ਕੇ ਉਸ ਦੇ ਸਾਰੇ ਵਾਲ ਮੁੰਨ ਦਿੱਤੇ ਅਤੇ ਉਸ ਨੂੰ ਸਾਰੇ ਲੋਕਾਂ ਦੇ ਸਾਹਮਣੇ ਆਪਣੀ ਗੁਲਾਮੀ ਮੰਨਣ ਲਈ ਮਜਬੂਰ ਕੀਤਾ। ਦ੍ਰੋਪਦੀ ਦੇ ਬਦਲੇ ਵੀ ਭਾਵਨਾ ਠੰਢੀ ਹੋ ਗਈ ਅਤੇ ਇਸ ਦੇ ਕਹਿਣ ਤੇ ਉਸ ਨੂੰ ਛੱਡ ਦਿੱਤਾ ਗਿਆ । ਤੇਰ੍ਹਵੇਂ ਸਾਲ ਵਿਚ ਇਸ ਨੇ ਅਤੇ ਇਸ ਦੇ ਪਤੀਆਂ ਨੇ ਛੁਪ ਕੇ ਰਹਿਣਾ

ਸੀ । ਇਸ ਕਰ ਕੇ ਇਹ ਰਾਜੇ ਵਿਰਾਟ ਦੇ ਸੇਵਾਦਾਰ ਬਣ ਗਏ ਅਤੇ ਦ੍ਰੋਪਦੀ ਆਪਣੇ ਪਤੀਆਂ ਨਾਲ ਬਿਨਾਂ ਕੋਈ ਰਿਸ਼ਤਾ ਦੱਸਣ ਦੇ ਰਾਣੀ ਦੀ ਦਾਸੀ ਬਣ ਗਈ। ਇਸ ਨੇ ਇਹ ਸ਼ਰਤ ਰੱਖੀ ਕਿ ਉਹ ਪੈਰ ਧੋਣ ਅਤੇ ਜੂਠਾ ਭੋਜਨ ਖਾਣ ਤੋਂ ਸਿਵਾ ਹੋਰ ਸਾਰੇ ਕੰਮ ਕਰਿਆ ਕਰੇਗੀ। ਇਸ ਨੇ ਰਾਣੀ ਦੇ ਮਨ ਵਿਚ ਇਸ ਦੀ ਸੁੰਦਰਤਾ ਤੋਂ ਪੈਦਾ ਹੋਏ ਈਰਖਾ ਦੇ ਡਰ ਨੂੰ ਇਹ ਕਹਿ ਕੇ ਸ਼ਾਂਤ ਕੀਤਾ ਕਿ ਇਸ ਦੀ ਰਾਖੀ ਪੰਜ ਗੰਧਰਵ ਕਰਦੇ ਹਨ ਜਿਹੜੇ ਕੋਈ ਅਯੋਗ ਗੱਲ ਨਹੀਂ ਹੋਣ ਦੇਣਗੇ। ਦ੍ਰੋਪਦੀ ਨੇ ਕੁਝ ਸਮਾਂ ਤਾਂ ਬੜੇ ਆਰਾਮ ਨਾਲ ਗੁਜ਼ਾਰਿਆ ਪਰ ਇਸ ਦੀ ਸੁੰਦਰਤਾ ਨੇ ਰਾਣੀ ਦੇ ਭਰਾ ਕੀਚਕ ਦੇ ਮਨ ਵਿਚ ਹਲਚਲ ਮਚਾ ਦਿੱਤੀ । ਕੀਚਕ ਰਾਜੇ ਦਾ ਸੈਨਾਪਤੀ ਅਤੇ ਰਾਜ ਦਰਬਾਰ ਦਾ ਮੁਖੀਆ ਸੀ । ਇਹ ਉਸ ਦੀਆਂ ਛੇੜਖਾਨੀਆਂ ਤੇ ਨਾਜਾਇਜ਼ ਹਰਕਤਾਂ ਤੋਂ ਬੜੀ ਤੰਗ ਆਈ ਪਰ ਰਾਣੀ ਵੱਲੋਂ ਇਸ ਦੀ ਕੋਈ ਸੁਣਵਾਈ ਨਾ ਹੋਈ । ਇਸ ਨੇ ਯੁਧਿਸ਼ਠਰ ਕੋਲ ਗਿਲਾ ਕੀਤਾ ਪਰ ਉਸ ਨੇ ਇਸ ਨੂੰ ਚੁਪ ਰਹਿਣ ਲਈ ਕਿਹਾ। ਇਸ ਵਿਚ ਬਦਲੇ ਦੀ ਭਾਵਨਾ ਭੜਕ ਪਈ ਅਤੇ ਇਸ ਨੇ ਸਦਾ ਵਾਂਗ ਭੀਮ ਕੋਲ ਬੇਨਤੀ ਕੀਤੀ ਜਿਸ ਦੇ ਕ੍ਰੋਧੀ ਸੁਭਾਅ ਨੂੰ ਭੜਕਾਉਣਾ ਇਹ ਚੰਗੀ ਤਰ੍ਹਾਂ ਜਾਣਦੀ ਸੀ। ਭੀਮ ਨੇ ਬਦਲਾ ਲੈਣ ਦਾ ਇਕਰਾਰ ਕੀਤਾ । ਭੀਮ ਦੀ ਸਲਾਹ ਨਾਲ ਦ੍ਰੋਪਦੀ ਨੇ ਕੀਚਕ ਨਾਲ ਸਮਾਂ ਨਿਸ਼ਚਿਤ ਕਰ ਕੇ ਭੀਮ ਨੂੰ ਦੱਸ ਦਿੱਤਾ । ਜਦੋਂ ਇਹ ਦੋਨੋਂ ਇਕੱਠੇ ਹੋਏ ਤਾਂ ਭੀਮ ਨੇ ਇਕ ਦਮ ਕੀਚਕ ਨੂੰ ਫੜ ਕੇ ਮਾਰ ਸੁੱਟਿਆ ਅਤੇ ਉਸ ਦੇ ਮਾਸ ਤੇ ਹੱਡੀਆਂ ਦਾ ਗੋਲਾ ਜਿਹਾ ਬਣਾ ਦਿੱਤਾ ਤਾਂ ਕਿ ਉਸ ਦੀ ਮੌਤ ਦਾ ਕਿਸੇ ਨੂੰ ਪਤਾ ਨਾ ਲਗ ਸਕੇ। ਕਤਲ ਦਾ ਇਲਜ਼ਾਮ ਦ੍ਰੋਪਦੀ ਦੇ ਗੰਧਰਵਾਂ ਦੇ ਸਿਰ ਮੜ੍ਹਿਆ ਗਿਆ ਅਤੇ ਇਸ ਨੂੰ ਕੀਚਕ ਦੀ ਚਿਤਾ ਨਾਲ ਸੜ ਜਾਣ ਦਾ ਦੰਡ ਦਿੱਤਾ ਗਿਆ । ਉਸ ਵੇਲੇ ਭੀਮ ਨੇ ਭੇਸ ਬਦਲ ਕੇ ਇਕ ਦਰਖਤ ਉਖਾੜ ਕੇ ਗਦਾ ਬਣਾ ਲਈ ਅਤੇ ਇਸ ਦੀ ਰੱਖਿਆ ਲਈ ਪਹੁੰਚ ਗਿਆ । ਹਰੇਕ ਨੇ ਉਸ ਨੂੰ ਗੰਧਰਵ ਸਮਝਿਆ ਅਤੇ ਇਕ ਇਕ ਕਰ ਕੇ ਉਹ ਸਾਰੇ ਉੱਥੋਂ ਨੱਸ ਗਏ । ਉਸ ਨੇ ਦ੍ਰੋਪਦੀ ਨੂੰ ਬਚਾ ਲਿਆ ਅਤੇ ਦੋਨੋਂ ਵੱਖਰੇ ਵੱਖਰੇ ਰਾਹਾਂ ਵਿਚ ਦੀ ਹੁੰਦੇ ਹੋਏ ਸ਼ਹਿਰ ਵਿਚ ਪੁਹੰਚ ਗਏ। ਇਸ ਪਿੱਛੋਂ ਬਨਵਾਸ ਦਾ ਸਮਾਂ ਖਤਮ ਹੋ ਗਿਆ । ਹੁਣ ਪਾਂਡਵ ਤੇ ਦ੍ਰੋਪਦੀ ਆਪਣੇ ਘਰ ਵਾਪਸ ਆਉਣ ਲਈ ਸੁਤੰਤਰ ਸਨ। ਦ੍ਰੋਪਦੀ ਆਪਣੇ ਪਤੀਆਂ ਨਾਲੋਂ ਇਸ ਵੇਲੇ ਵਧੇਰੇ ਖੁਸ਼ ਸੀ। ਇਸ ਦੇ ਹਰੇਕ ਪਤੀ ਵਿਚੋਂ ਇਕ ਇਕ ਕਰ ਕੇ ਪੰਜ ਪੁੱਤਰ ਸਨ। ਇਸ ਤਰ੍ਹਾਂ ਪ੍ਰਤਿਵਿੰਧਯ ਯੁਧਿਸ਼ਠਰ ਦਾ, ਸ਼ਰੁਤਸੋਮ ਭੀਮ ਦਾ, ਸ਼ਰੁਤਕੀਰਤਿ ਅਰਜਨ ਦਾ, ਸ਼ਤਾਨਿਕ ਨਕੁਲ ਦਾ ਅਤੇ ਸ਼ਰੁਤ-ਕਰਮਨ ਸਹਦੇਵ ਦਾ ਪੁੱਤਰ ਸੀ। ਇਹ ਮਹਾਂ ਯੁੱਧ ਦੀ ਅਠਾਰ੍ਹਵੀਂ ਅਤੇ ਅੰਤਲੀ ਰਾਤ ਨੂੰ ਆਪਣੇ ਪੰਜਾਂ ਪੁੱਤਰਾਂ ਸਮੇਤ ਆਪਣੇ ਸ਼ਿਵਰ ਵਿਚ ਸੁੱਤੀ ਹੋਈ ਸੀ ਅਤੇ ਪਾਂਡਵ ਹਾਰੀ ਹੋਈ ਸੈਨਾ ਦੇ ਸ਼ਿਵਰ ਵਿਚ ਸਨ। ਅਸ਼ਵਥਾਮਾ ਨੇ ਆਪਣੇ ਦੋ ਸਾਥੀਆਂ ਸਮੇਤ ਪਾਂਡਵਾਂ ਦੇ ਤੰਬੂ ਵਿਚ ਵੜ ਕੇ ਪੰਜੇ ਪੁੱਤਰਾਂ ਦੇ ਸਿਰ ਵੱਢ ਸੁੱਟੇ। ਦ੍ਰੋਪਦੀ ਨੇ ਅਸ਼ਵਥਾਮਾ ਕੋਲੋਂ ਬਦਲਾ ਲੈਣ ਲਈ ਕਿਹਾ । ਯੁਧਿਸ਼ਠਰ ਨੇ ਇਸ ਦੇ ਗੁੱਸੇ ਨੂੰ ਠੰਢਾ ਕਰਨ ਦੀ ਕੋਸ਼ਿਸ਼ ਕੀਤੀ ਪਰ ਕੋਈ ਅਸਰ ਨਾ ਹੋਇਆ । ਦ੍ਰੋਪਦੀ ਨੇ ਭੀਮ ਕੋਲ ਬੇਨਤੀ ਕੀਤੀ । ਅਰਜਨ ਨੇ ਅਸ਼ਵਥਾਮਾ ਦਾ ਪਿੱਛਾ ਕੀਤਾ ਅਤੇ ਉਸ ਨੂੰ ਫੜ ਲਿਆ ਪਰ ਉਸ ਮਣੀ ਨੂੰ ਲੈ ਕੇ ਛੱਡ ਦਿੱਤਾ ਜਿਹੜੀ ਉਹ ਆਪਣੇ ਸਿਰ ਤੇ ਪਾਈ ਰੱਖਦਾ ਸੀ। ਅਰਜਨ ਨੇ ਇਹ ਮਣੀ ਦ੍ਰੋਪਦੀ ਨੂੰ ਭੇਟਾ ਦੇਣ ਲਈ ਭੀਮ ਨੂੰ ਦਿੱਤੀ। ਮਣੀ ਮਿਲਣ ਤੇ ਦ੍ਰੋਪਦੀ ਦੇ ਕਾਲਜੇ ਵਿਚ ਕੁਝ ਠੰਢ ਪਈ ਅਤੇ ਇਸ ਨੇ ਇਹ ਮਣੀ ਪਰਿਵਾਰ ਦੇ ਮੁਖੀ ਯੁਧਿਸ਼ਠਰ ਨੂੰ ਭੇਟਾ ਕਰ ਦਿੱਤੀ। ਜਦੋਂ ਇਸ ਦੇ ਪਤੀ ਸੰਸਾਰ ਨੂੰ ਤਿਆਗ ਕੇ ਹਿਮਾਲਿਆ ਉੱਤੇ ਅਤੇ ਸਵਰਗ ਨੂੰ ਗਏ ਤਾਂ ਦ੍ਰੋਪਦੀ ਵੀ ਉਨ੍ਹਾਂ ਦੇ ਨਾਲ ਹੀ ਗਈ ਅਤੇ ਸਭ ਤੋਂ ਪਹਿਲਾਂ ਇਸ ਦਾ ਹੀ ਅੰਤ ਹੋਇਆ।

ਦ੍ਰੋਪਦੀ ਦਾ ਅਸਲ ਨਾਂ ਕ੍ਰਿਸ਼ਣਾ ਸੀ । ਇਸ ਨੂੰ ਆਪਣੇ ਪਿਤਾ ਦੇ ਨਾਂ ਦੇ ਆਧਾਰ ਤੇ ਦ੍ਰੋਪਦੀ ਅਤੇ ਯਾਜ਼ਨ ਸੇਨੀ ਅਤੇ ਪ੍ਰਿਸ਼ੁਤ ਦਾਦੇ ਦੇ ਨਾਂ ਦੇ ਆਧਾਰ ਤੇ ਪਾਰਸ਼ਤੀ, ਆਪਣੇ ਦੇਸ਼ ਦੇ ਆਧਾਰ ਤੇ ਪਾਂਚਾਲੀ ਵੀ ਕਿਹਾ ਜਾਂਦਾ ਹੈ। ਇਸ ਨੂੰ ਸੈਰਿੰਧ੍ਰੀ ਵਿਰਾਟ ਦੀ ਰਾਣੀ ਦੀ ਦਾਸੀ', ਪੰਚਮੀ- 'ਪੰਜ ਪਤੀਆਂ ਵਾਲੀ' ਅਤੇ ਨਿਤ ਯੌਵਨੀ - 'ਸਦਾ ਜਵਾਨ' ਵੀ ਕਿਹਾ ਜਾਂਦਾ ਹੈ।

ਹ. ਪੁ.–ਚ.ਕੋ.;ਮ.ਕੋ.;ਮਹਾਭਾਰਤ-ਪੰਜਾਬੀ ਅਨੁਵਾਦ-ਭ.ਵਿ.ਪੰ.

**ਦਰੌੜੀ ਨਾਚ** : ਪੁਰਾਤਨ ਪੰਜਾਬ ਦੇ ਪਹਾੜੀ ਖੇਤਰਾਂ ਵਿਚ ਦੇਵ-ਨਾਚਾਂ ਵਿਚੋਂ ਇਕ ਪ੍ਰਸਿੱਧ ਨਾਚ ਦਰੌੜੀ ਹੈ ਜੋ ਹੁਣ ਵੀ ਸਿਰਮੌਰ ਦੇ ਖੇਤਰ ਵਿਚ ਲੋਕਪ੍ਰਿਯ ਹੈ। ਦੇਵ-ਨਾਚ ਹੋਣ ਕਾਰਨ ਜਿਸ ਸਮੇਂ ਪਾਂਜੜਾ, ਭਾਰਤੋਂ ਅਤੇ ਪੋਆੜਾ ਲੋਕਗੀਤ ਗਾਏ ਜਾਂਦੇ ਹਨ ਤਾਂ ਕਈ ਛੋਟੇ ਛੋਟੇ ਦੇਵੀ-ਦੇਵਤੇ ਮਨੁੱਖਾਂ ਅੰਦਰ ਪ੍ਰਵੇਸ਼ ਕਰ ਕੇ ਬੇਸੁਧ ਹੋ ਕੇ ਨੱਚਦੇ ਮੰਨੇ ਜਾਂਦੇ ਹਨ। ਲੋਕ ਗੀਤ ਗਾਉਣ ਵਾਲੇ ਗਾਇਕ ਖੰਜਰੀ ਵਜਾਉਂਦੇ ਹੋਏ ਝੂਮ-ਝੂਮ ਕੇ ਨੱਚਦੇ ਹਨ। ਇਸ ਨਾਚ ਵਿਚ ਗਾਇਕ ਹੁਲਕੀ ਜਾਂ ਹੁੜਕ ਸਾਜ਼ ਦੀ ਵੀ ਵਰਤੋਂ ਕਰਦੇ ਹਨ। ਇਹ ਨਾਚ ਕੇਵਲ ਮਨੋਰੰਜਨ ਦਾ ਸਾਧਨ ਨਹੀਂ ਹੁੰਦਾ ਸਗੋਂ ਕਿਸੇ ਵੀ ਕੰਮ ਦੀ ਸਫ਼ਲਤਾ ਦੀ ਮਾਨਤਾ ਵਜੋਂ ਨੱਚਿਆ ਜਾਂਦਾ ਹੈ। ਦਰੌੜੀ ਵਰਗ ਦੇ ਹਰੀਜਨਾਂ ਵਿਚ ਇਸ ਨਾਚ ਨੂੰ ਦੇਵ ਅਰਾਧਨਾ ਲਈ ਦੇਵ-ਯੱਗ ਵੀ ਮੰਨਿਆ ਜਾਂਦਾ ਹੈ।

ਹ. ਪੁ.–ਹਿ. ਪ੍ਰ. ਕੇ ਲੋਕ-ਨਰਿੱਤ-ਹਰੀ ਰਾਮ ਜਸਟਾ : 101

**ਦਲ ਸਿੰਘ** : ਸਿੱਖ ਰਾਜ ਵੇਲੇ ਦਾ ਇਹ ਪ੍ਰਸਿੱਧ ਸਰਦਾਰ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਦਾ ਮਾਮਾ ਸੀ। ਸ. ਮਹਾਂ ਸਿੰਘ ਸ਼ੁਕਰਚਕੀਏ ਦੇ ਅਕਾਲ ਚਲਾਣਾ ਕਰ ਜਾਣ ਉਪਰੰਤ ਪ੍ਰਸ਼ਾਸਨ ਅਤੇ ਹੋਰ ਜ਼ਿੰਮੇਵਾਰੀਆਂ ਲਈ ਰਣਜੀਤ ਸਿੰਘ ਨੂੰ ਅਜੇ ਪੂਰਾ ਯੋਗ ਨਹੀਂ ਸੀ ਸਮਝਿਆ ਗਿਆ । ਇਸ ਲਈ ਉਸ ਦੇ ਪਿਤਾ ਦੇ ਸਮੇਂ ਤੋਂ ਚਲੇ ਆ ਰਹੇ ਦੀਵਾਨ ਲਖਪਤ ਰਾਇ ਨੂੰ ਹੀ ਰਾਜ-ਪ੍ਰਬੰਧ ਚਲਾਉਣ ਲਈ ਕਿਹਾ ਗਿਆ ਕਿਉਂਕਿ ਰਣਜੀਤ ਸਿੰਘ ਦੀ ਮਾਤਾ ਨੂੰ ਲਖਪਤ ਰਾਇ ਦੀ ਈਮਾਨਦਾਰੀ ਤੇ ਕੋਈ ਸ਼ੱਕ ਨਹੀਂ ਸੀ ਪਰ ਉਸ ਦਾ ਭਰਾ ਦਲ ਸਿੰਘ ਰਾਜ ਪ੍ਰਬੰਧ ਦੀ ਵਾਗ ਡੋਰ ਆਪਣੇ ਹੱਥ ਵਿਚ ਲੈਣ ਲਈ ਬਹੁਤ ਉਤਾਵਲਾ ਸੀ । ਇਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਹੋਣ ਵਾਲੀ ਸੱਸ ਸਦਾ ਕੌਰ ਨਾਲ ਇਸ ਮਾਮਲੇ ਵਿਚ ਮਦਦ ਲਈ ਇਕ ਮੁਹਾਇਦਾ ਕੀਤਾ । ਮਹਾਰਾਜਾ ਰਣਜੀਤ ਸਿੰਘ ਨੇ ਇਸ ਘਰੇਲੂ ਖਾਨਾਜੰਗੀ ਜੋ ਉਸ ਦੀ ਮਾਂ, ਸੱਸ, ਮਾਮੇ, ਰਿਸ਼ਤੇਦਾਰਾਂ ਅਤੇ ਦੋਸਤਾਂ ਵਿਚਕਾਰ ਚਲ ਰਹੀ ਸੀ, ਤੋਂ ਤੰਗ ਆ ਕੇ ਆਪਣਾ ਬਹੁਤਾ ਸਮਾਂ ਸ਼ਿਕਾਰ ਖੇਡਣ ਅਤੇ ਨੌਕਰਾਂ ਨਾਲ ਬਿਤਾਉਣਾ ਸ਼ੁਰੂ ਕਰ ਦਿੱਤਾ ।

ਸ਼ੁਕਰਚਕੀਆ ਮਿਸਲ ਦਾ ਪ੍ਰਬੰਧ ਲਖਪਤ ਰਾਇ ਅਤੇ

ਦਲ ਸਿੰਘ ਵਿਚਕਾਰ ਅਣਬਣ ਹੋਣ ਕਾਰਨ ਬਹੁਤ ਹੱਦ ਤਕ ਥੱਲੇ ਡਿੱਗ ਗਿਆ ਸੀ। ਮਾਲੀਆ ਇਕੱਠਾ ਕਰਨ ਲਈ ਗਏ ਲਖਪਤ ਰਾਇ ਦਾ ਕਤਲ ਹੋ ਗਿਆ । ਬੇਸ਼ਕ ਉਸ ਦੇ ਕਾਤਲ ਤਾਂ ਨਾ ਮਿਲ ਸਕੇ ਪਰ ਇਹ ਅਫ਼ਵਾਹਾਂ ਫੈਲਣ ਲਗੀਆਂ ਕਿ ਇਸ ਕਤਲ ਵਿਚ ਦਲ ਸਿੰਘ ਦਾ ਹੱਥ ਸੀ। ਮਹਾਰਾਜਾ ਰਣਜੀਤ ਸਿੰਘ ਨੇ ਮਹਿਸੂਸ ਕੀਤਾ ਕਿ ਹੁਣ ਵਕਤ ਆ ਚੁਕਾ ਹੈ ਜਦ ਉਸ ਨੂੰ ਬਹੁਤ ਸਾਰੇ ਸਲਾਹਕਾਰਾਂ ਤੋਂ ਛੁਟਕਾਰਾ ਪਾ ਕੇ ਮਿਸਲ ਦਾ ਪ੍ਰਬੰਧ ਆਪਣੇ ਹੱਥ ਵਿਚ ਲੈ ਲੈਣਾ ਚਾਹੀਦਾ ਹੈ। 17 ਸਾਲ ਦੀ ਉਮਰ ਵਿਚ ਮਹਾਰਾਜਾ ਰਣਜੀਤ ਸਿੰਘ ਸ਼ੁਕਰਚਕੀਆ ਵਿਰਾਸਤ ਦਾ ਅਸਲੀ ਮਾਲਕ ਬਣ ਗਿਆ ।

ਦਲ ਸਿੰਘ ਨੇ ਦੀਵਾਨ ਮੋਹਕਮ ਚੰਦ ਸਮੇਤ ਮਹਾਰਾਜੇ ਵੱਲੋਂ ਕਸ਼ਮੀਰ ਫ਼ਤਹਿ ਕਰਨ ਲਈ ਭੇਜੀ ਗਈ ਫ਼ੌਜ ਦੀ ਅਗਵਾਈ ਕੀਤੀ ਅਤੇ ਅਫ਼ਗਾਨਿਸਤਾਨ ਦੇ ਜਲਾਵਤਨ ਹੋਏ ਸ਼ਾਸਕ ਸ਼ਾਹ ਸ਼ੁਜਾਅ ਦੀ ਮਦਦ ਕੀਤੀ ਜਿਸ ਦੇ ਬਦਲੇ ਇਸ ਨੂੰ ਕੋਹਿਨੂਰ ਹੀਰਾ ਪ੍ਰਾਪਤ ਹੋਇਆ ।

ਹ. ਪੁ.–ਰਣਜੀਤ ਸਿੰਘ-ਖੁਸ਼ਵੰਤ ਸਿੰਘ : 24- 106

**ਦਲ ਸਿੰਘ (ਸਰਦਾਰ)** : ਲੁਧਿਆਣੇ ਜ਼ਿਲ੍ਹੇ ਦੇ ਪ੍ਰਸਿੱਧ ਖ਼ਾਨਦਾਨੀ ਕਸਬੇ ਮਲੌਧ ਵਿਚ ਸ. ਦਲ ਸਿੰਘ ਦਾ ਜਨਮ 1868 ਈ. ਵਿਚ ਰਾਜਾ ਬਦਨ ਸਿੰਘ ਦੇ ਗ੍ਰਹਿ ਵਿਖੇ ਹੋਇਆ । ਮਲੌਧ ਬੇਰ ਅਤੇ ਪੱਖੋਕੇ ਵਿਚ ਇਸ ਖ਼ਾਨਦਾਨ ਦੀਆਂ ਜਾਗੀਰਾਂ ਸਨ । ਸ. ਦਲ ਸਿੰਘ ਨੂੰ ਉਸ ਸਮੇਂ ਜਾਗੀਰ ਦੇ ਸਾਰੇ ਇਲਾਕੇ ਤੇ ਆਨਰੇਰੀ ਮੈਜਿਸਟਰੇਟ ਦੀਆਂ ਪਹਿਲੇ ਦਰਜੇ ਦੀਆਂ ਤਾਕਤਾਂ ਹਾਸਲ ਸਨ । ਇਹ ਆਪਣੇ ਸਮੇਂ ਦਾ ਪ੍ਰੋਵਿਸ਼ਨਲ ਦਰਬਾਰੀ ਵੀ ਸੀ । ਲੋਕਾਂ ਵਿਚ ਇਸ ਦੀ ਲੋਕਪ੍ਰਿਯਤਾ ਸੀ ਅਤੇ ਇਸ ਨੇ ਇਸ ਦਾ ਕਈ ਵਾਰ ਸਰਕਾਰ ਦੇ ਪ੍ਰਤੀ ਢੁਕਵੀਂ ਸਹਾਇਤਾ ਦੇ ਕੰਮ ਕਰ ਕੇ ਇਜ਼ਹਾਰ ਵੀ ਕੀਤਾ । ਆਪਣੇ ਪਿਤਾ ਵਾਂਗ ਇਸ ਨੇ ਪਹਿਲੇ ਵਿਸ਼ਵ ਯੁੱਧ ਲਈ ਕਾਫ਼ੀ ਮਾਇਕ ਮਦਦ ਦਿੱਤੀ। ਇਸ ਤੋਂ ਇਲਾਵਾ 275 ਰੰਗਰੂਟ ਵੀ ਭਾਰਤੀ ਸੈਨਾ ਵਿਚ ਸ਼ਾਮਲ ਕਰਨ ਹਿਤ ਦਿੱਤੇ । ਅੰਗਰੇਜ਼ਾਂ ਪ੍ਰਤੀ ਇਸ ਦੀ ਵਫ਼ਾਦਾਰੀ ਕਾਰਨ ਇਸ ਨੂੰ ਵਾਇਸਰਾਇ, ਕਮਾਂਡਰ ਇਨ ਚੀਫ਼ ਅਤੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਵੱਲੋਂ ਸਨਦਾਂ ਅਤੇ ਸਰਟੀਫਿਕੇਟ ਹਾਸਲ ਹੋਏ । ਸੰਨ 1911 ਵਿਚ ਇਸ ਨੂੰ ਸਰਦਾਰ ਬਹਾਦਰ ਦਾ ਖਿਤਾਬ ਮਿਲਿਆ ਅਤੇ 1919 ਈ. ਵਿਚ ਜੰਗੀ ਮਹਿਕਮੇ ਵੱਲੋਂ ਇਕ ਸ਼ਮਸ਼ੀਰ ਭੇਟ ਕੀਤੀ ਗਈ । ਸਿਵਲ ਨਾਫੁਰਮਾਨੀ ਵੇਲੇ ਇਸ ਦੀਆਂ ਸੇਵਾਵਾਂ ਦਾ ਲਾਭ ਅਮਨ ਤੇ ਕਾਨੂੰਨ ਦੀ ਹਾਲਤ ਵਿਚ ਸੁਧਾਰ ਲਿਆਉਣ ਲਈ ਉਠਾਇਆ ਗਿਆ ।

ਹ. ਪੁ.–ਚੀ. ਫ਼ੈ. ਨੋ. ਪੰ.1:194

**ਦਲ ਸਿੰਘ, ਭਾਈ** : ਇਹ ਪਟਿਆਲਾ ਦਰਬਾਰ ਦਾ ਇਕ ਕਵੀ ਸੀ ਜਿਸ ਨੇ ਬ੍ਰਜ ਤੇ ਖੜੀ ਬੋਲੀ ਵਿਚ ਕਾਫ਼ੀ ਕਾਵਿ ਰਚਨਾ ਕੀਤੀ ।

ਇਸ ਦਾ ਜਨਮ ਅਠ੍ਹਾਰਵੀਂ ਸਦੀ ਵਿਚ ਜਲੰਧਰ ਵਿਖੇ ਹੋਇਆ ਦਸਿਆ ਜਾਂਦਾ ਹੈ। ਇਹ ਪਟਿਆਲਾ ਰਿਆਸਤ ਦੇ ਮਹਾਰਾਜਾ ਕਰਮ ਸਿੰਘ ਦਾ ਦਰਬਾਰੀ ਕਵੀ ਸੀ ਜਿਸ ਦਾ ਸਮਾਂ (1797-1845 ਈ.) ਵਿਚਕਾਰ ਦਾ ਹੈ। ਇਹ ਆਪਣੇ ਮਾਪਿਆਂ ਦਾ ਇਕਲੌਤਾ ਪੁੱਤਰ ਸੀ । ਨਵਾਂ ਸ਼ਹਿਰ ਦੁਆਬਾ ਦੇ ਪ੍ਰਸਿੱਧ ਵਿਦਵਾਨ ਭਾਈ ਨੱਥਾ ਸਿੰਘ ਤੋਂ ਇਸ ਨੇ ਵਿਦਿਆ ਪ੍ਰਾਪਤ ਕੀਤੀ।

ਵਿਦਿਆ ਵਿਚ ਨਿਪੁੰਨਤਾ ਹਾਸਲ ਕਰਨ ਤੋਂ ਬਾਅਦ ਇਸ ਨੇ ਮਾਲਵੇ ਦੇ ਇਲਾਕੇ ਵੱਲ ਮੂੰਹ ਕੀਤਾ । ਇਥੇ ਇਹ ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਦੇ ਦਰਬਾਰ ਵਿਚ ਹਾਜ਼ਰ ਹੋਇਆ । ਇਥੇ ਇਸ ਨੂੰ ਆਪਣੇ ਅੰਦਰ ਲੁਕੀ ਪ੍ਰਤਿਭਾ ਉਜਾਗਰ ਕਰਨ ਦਾ ਮੌਕਾ ਮਿਲਿਆ । ਇਸ ਨੇ ਮਹਾਰਾਜੇ ਦੀ ਆਗਿਆ ਨਾਲ ਕਈ ਗ੍ਰੰਥ ਰਚੇ ਜਿਨ੍ਹਾਂ ਵਿਚ ਫ਼ਾਰਸੀ ਦੀ ਪੁਸਤਕ 'ਇਖ਼ਲਾਕੁਲ ਮੁਹੱਸਨੀ' ਦਾ ਅਨੁਵਾਦ ਵੀ ਸ਼ਾਮਲ ਹੈ। ਇਸ ਦਾ ਇਹ ਕੰਮ ਮਹਾਰਾਜੇ ਨੂੰ ਬਹੁਤ ਪਸੰਦ ਆਇਆ ਜਿਸ ਦੇ ਸਿੱਟੇ ਵੱਜੋਂ ਮਹਾਰਾਜੇ ਨੇ ਇਸ ਨੂੰ ਇਕ ਘੋੜਾ, ਦੋ ਸੋਨੇ ਦੇ ਕੰਗਣ, ਜ਼ਮੀਨ ਅਤੇ ਧਨ ਦੌਲਤ ਨਾਲ ਸਨਮਾਨਿਤ ਕੀਤਾ । ਇਸ ਤੋਂ ਬਾਅਦ ਇਸ ਨੇ 'ਆਨੰਦ ਪ੍ਰਕਾਸ਼ ਸਤਸਈ' ਨਾਂ ਦੀ ਇਕ ਹੋਰ ਪੁਸਤਕ ਤਿਆਰ ਕੀਤੀ। ਇਸ ਦੇ ਇਵਜ਼ ਵਿਚ ਵੀ ਇਸ ਨੂੰ ਕਾਫ਼ੀ ਇਨਾਮ ਮਿਲੇ । ਇਹ ਪੁਸਤਕ ਭਾਸ਼ਾ ਵਿਭਾਗ, ਪੰਜਾਬ ਵੱਲੋਂ ਦੇਵ ਨਾਗਰੀ ਵਿਚ ਛਾਪੀ ਗਈ ਹੈ।

ਇਹ ਆਪਣੀਆਂ ਕਵਿਤਾਵਾਂ ਵਿਚ ਆਪਣੇ ਨਾਂ ਦੀ ਥਾਂ ਤੇ 'ਪਤਰ ਪੁੰਡਰੀਕ' ਸ਼ਬਦ ਦਾ ਇਸਤੇਮਾਲ ਕਰਿਆ ਕਰਦਾ ਸੀ । ਹਰ ਰਚਨਾ ਦੇ ਆਰੰਭ ਵਿਚ ਉਸ ਸਰਬਸ਼ਕਤੀਮਾਨ ਈਸ਼ਵਰ ਦੀ ਉਸਤਤ ਕਰਨਾ ਇਸ ਦੀ ਕਾਵਿ ਕਲਾ ਦਾ ਮੁੱਖ ਗੁਣ ਸੀ । ਇਸ ਦੀਆਂ ਰਚਨਾਵਾਂ ਦੀ ਭਾਸ਼ਾ ਬੜੀ ਸਰਲ ਹੈ।

ਹ. ਪੁ.–ਪੰਜਾਬ ਦਾ ਹਿੰਦੀ ਸਾਹਿਤ-ਸ਼ਮਸ਼ੇਰ ਸਿੰਘ ਅਸ਼ੋਕ:6

**ਦਲ ਖ਼ਾਲਸਾ** : ਦਲ ਖ਼ਾਲਸਾ 1747 ਈ. ਵਿਚ ਸ. ਜੱਸਾ ਸਿੰਘ ਆਹਲੂਵਾਲੀਆ ਦੇ ਅਧੀਨ ਸਾਰੀਆਂ ਸਿੱਖ ਜਥੇਬੰਦੀਆਂ ਨੂੰ ਇਕੱਠਾ ਕਰ ਕੇ ਸਥਾਪਤ ਕੀਤਾ ਗਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦ ਹੋਣ ਪਿੱਛੋਂ ਦਸ ਸਾਲ ਸਿੰਘਾਂ ਵੱਲੋਂ ਕੋਈ ਕਾਰਵਾਈ ਨਾ ਕੀਤੀ ਗਈ। ਸੰਨ 1726 (ਫ਼ੱਗਣ, 1782 ਬਿ.) ਵਿਚ ਭਾਈ ਤਾਰਾ ਸਿੰਘ (ਪਿੰਡ 'ਵਾਂ' ਵਾਲੇ) ਸ਼ਾਹੀ ਫ਼ੌਜ ਨਾਲ ਲੜ ਕੇ ਸ਼ਹੀਦ ਹੋਇਆ। ਇਸ ਘਟਨਾ ਤੋਂ ਸਿੰਘ ਫਿਰ ਭੜਕ ਉਠੇ। ਉਨ੍ਹਾਂ ਨੇ ਥਾਂ ਥਾਂ ਲੁੱਟ ਮਾਰ ਸ਼ੁਰੂ ਕਰ ਦਿੱਤੀ। ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਅਤੇ ਲਾਹੌਰ ਦੇ ਸੂਬੇਦਾਰ ਨੇ ਸਿੰਘਾਂ ਨੂੰ ਸ਼ਾਂਤ ਕਰਨ ਬਦਲੇ ਇਕ ਲੱਖ ਸਾਲਾਨਾ ਜਾਗੀਰ ਤੇ ਨਵਾਬੀ ਦਾ ਖ਼ਿਤਾਬ ਦਿੱਤਾ । ਖ਼ਾਲਸਾ ਪੰਥ ਵੱਲੋਂ ਵਿਸਾਖੀ ਵਾਲੇ ਦਿਨ 1733 ਈ. (1790 ਬਿ.) ਵਿਚ ਸ. ਕਪੂਰ ਸਿੰਘ ਫੈਜ਼ਲਪੁਰੀਏ ਨੂੰ ਨਵਾਬ ਦਾ ਖਿਤਾਬ ਦਿੱਤਾ ਗਿਆ। ਉਸ ਦਿਨ ਤੋਂ ਇਹ 'ਨਵਾਬ ਕਪੂਰ ਸਿੰਘ' ਦੇ ਨਾਂ ਨਾਲ ਪ੍ਰਸਿੱਧ ਹੋਇਆ । ਬੰਦਾ ਸਿੰਘ ਦੇ ਸ਼ਹੀਦ ਹੋਣ ਪਿੱਛੋਂ ਪੰਥ ਦਾ ਜਥੇਦਾਰ ਦੀਵਾਨ ਦਰਬਾਰਾ ਸਿੰਘ ਨੂੰ ਮੰਨਿਆ ਜਾਂਦਾ ਸੀ । ਉਸ ਦੇ ਸਵਰਗਵਾਸ ਹੋਣ ਤੋਂ ਪਿੱਛੋਂ ਪੰਥ ਦਾ ਜਥੇਦਾਰ ਨਵਾਬ ਕਪੂਰ ਸਿੰਘ ਬਣਿਆ। ਇਸ ਸਮੇਂ ਤਕ ਸਿੰਘਾਂ ਦੀ ਗਿਣਤੀ ਕਾਫ਼ੀ ਵਧ ਚੁੱਕੀ ਸੀ । ਇਸ ਲਈ ਪ੍ਰਬੰਧ ਦੀ ਸੌਖ ਵਾਸਤੇ ਖਾਲਸਾ ਫ਼ੌਜ ਦੇ ਦੋ ਦਲ - ਬੁੱਢਾ ਦਲ ਤੇ ਤਰੁਨਾ ਦਲ ਬਣਾ ਦਿੱਤੇ ਗਏ । ਬੁੱਢਾ ਦਲ, ਨਵਾਬ ਕਪੂਰ ਸਿੰਘ ਦੀ ਜਥੇਦਾਰੀ ਹੇਠਾਂ ਅਕਾਲ ਬੁੰਗੇ ਹੀ ਰਿਹਾ। ਤਰੁਨਾ ਦਲ ਨੂੰ ਅੱਗੇ ਪੰਜਾਂ ਜਥਿਆਂ ਵਿਚ ਵੰਡ ਦਿੱਤਾ ਗਿਆ । ਉਹ ਪੰਜ ਜੱਥੇ ਇਹ ਸਨ:-

1. **ਜੱਥਾ ਸ਼ਹੀਦਾਂ**– ਇਸ ਦੇ ਜਥੇਦਾਰ ਬਾਬਾ ਦੀਪ

ਸਿੰਘ ਜੀ ਸਨ। ਉਨ੍ਹਾਂ ਦੇ ਨਾਲ ਨੱਥਾ ਸਿੰਘ ਤੇ ਗੁਰਬਖਸ਼ ਸਿੰਘ ਪ੍ਰਸਿੱਧ ਸਰਦਾਰ ਸਨ।

2. **ਜੱਥਾ ਅੰਮ੍ਰਿਤਸਰੀਆਂ**– ਇਸ ਦੇ ਜਥੇਦਾਰ ਸ. ਕਰਮ ਸਿੰਘ ਤੇ ਸ. ਧਰਮ ਸਿੰਘ ਅੰਮ੍ਰਿਤਸਰੀਏ ਖੱਤਰੀ ਸਨ ।

3. **ਜੱਥਾ ਬਾਬਾ ਕਾਹਨ ਸਿੰਘ**– ਇਸ ਜੱਥੇ ਦਾ ਜਥੇਦਾਰ ਬਾਬਾ ਕਾਹਨ ਸਿੰਘ ਤ੍ਰੇਹਣ ਸੀ । ਉਸ ਦੇ ਨਾਲ ਹੀ ਸ. ਮੀਰੀ ਸਿੰਘ ਤ੍ਰੇਹਣ, ਸ. ਹਰੀ ਸਿੰਘ ਢਿੱਲੋਂ ਤੇ ਬਾਘ ਸਿੰਘ ਹਲੋਵਾਲੀਆ ਸਨ।

4. **ਜੱਥਾ ਡੱਲੇਵਾਲੀਆ**– ਇਸ ਦਾ ਜਥੇਦਾਰ ਦਸੌਂਧਾ ਸਿੰਘ ਗਿੱਲ ਜੱਟ, ਪਿੰਡ ਬੁਢੇ ਦਾ ਸੀ।

5. **ਰੰਗਰੇਟੇ ਸਿੰਘਾਂ ਦਾ ਜੱਥਾ**– ਇਸ ਵਿਚ ਬੀਰ ਸਿੰਘ, ਜਿਉਣ ਸਿੰਘ, ਮਦਨ ਸਿੰਘ, ਅਮਰ ਸਿੰਘ ਨਾਮੀ ਸਰਦਾਰ ਸਨ।

ਤਰੁਨਾ ਦਲ ਦੇ ਜੱਥੇ ਬਾਹਰ ਦੌਰਾ ਕਰਨ ਚਲੇ ਗਏ । ਪਿੱਛੋਂ ਸਰਕਾਰ ਨੇ ਸਿੰਘਾਂ ਦੀ ਜਾਗੀਰ ਜ਼ਬਤ ਕਰ ਲਈ। ਇਸ ਤੋਂ ਭੜਕ ਕੇ ਸਿੰਘਾਂ ਨੇ ਫ਼ਿਰ ਲੁੱਟ ਮਾਰ ਸ਼ੁਰੂ ਕਰ ਦਿੱਤੀ। ਸੰਨ 1738 ਵਿਚ ਨਾਦਰ ਸ਼ਾਹ ਨੇ ਹਿੰਦੁਸਤਾਨ ਉੱਤੇ ਹਮਲਾ ਕੀਤਾ। ਇਸ ਹਮਲੇ ਕਾਰਨ ਦਿੱਲੀ ਦਾ ਮੁਗਲ ਰਾਜ ਜੜ੍ਹਾਂ ਤਕ ਹਿੱਲ ਗਿਆ । ਉਸ ਸਮੇਂ ਪੰਜਾਬ ਵਿਚ ਅਮਲੀ ਤੌਰ ਤੇ ਕੋਈ ਵੀ ਸਰਕਾਰ ਨਹੀਂ ਸੀ। ਇਸ ਸਮੇਂ ਨੂੰ ਗ਼ਨੀਮਤ ਸਮਝ ਕੇ ਸਿੰਘ ਸਾਰੇ ਪੰਜਾਬ ਵਿਚ ਜ਼ੋਰ ਪਕੜ ਗਏ । ਸਿੰਘਾਂ ਨੇ ਪਹਿਲਾਂ ਕੱਚਾ ਕਿਲਾ ਰਾਵੀ ਦੇ ਕੰਢੇ ਉੱਤੇ 'ਡੱਲੇਵਾਲ' ਬਣਾਇਆ ਜੋ ਪਿੱਛੋਂ ਖ਼ਾਨ ਬਹਾਦਰ ਨੇ ਢਾਹ ਦਿੱਤਾ। ਸਰਕਾਰ ਨਾਲ ਸਿੰਘਾਂ ਦਾ ਇਹ ਘੋਲ ਜਾਰੀ ਰਿਹਾ ਜਿਸ ਨੂੰ ਸਰਕਾਰ ਜਿਉਂ ਜਿਉਂ ਦਬਾਉਂਦੀ ਰਹੀ ਤਿਉਂ ਤਿਉਂ ਸਿੰਘ ਵਧਦੇ ਗਏ । 14 ਅਕਤੂਬਰ, 1745 ਨੂੰ ਦਲ ਖਾਲਸੇ ਨੂੰ ਅੱਗੇ ਤੀਹ ਛੋਟੇ ਜੱਥਿਆਂ ਵਿਚ ਵੰਡਿਆ ਗਿਆ। ਇਨ੍ਹਾਂ ਵਿਚ ਨਾਮਵਾਰ ਸ. ਕਪੂਰ ਸਿੰਘ ਤੋਂ ਇਲਾਵਾ ਕਲਸੀਆ, ਡੱਲੇਵਾਲ, ਸ਼ੁਕਰਚਕੀਏ, ਸ਼ਹੀਦ, ਕਨ੍ਹਈਆ, ਨਕਈ, ਆਹਲੂਵਾਲੀਏ ਅਤੇ ਕਈ ਮਜ਼ਬੀ ਸਰਦਾਰ ਸ਼ਾਮਲ ਹੋਏ।

ਇਹ ਜੱਥੇ ਆਪਣੇ ਆਪਣੇ ਸਰਦਾਰਾਂ ਦੇ ਅਧੀਨ ਕੰਮ ਕਰਨ ਵਿਚ ਸੁਤੰਤਰ ਸਨ ਪਰ ਜਦੋਂ ਸਾਂਝੀ ਭੀੜ ਸਮੁੱਚੇ ਪੰਥ ਤੇ ਪੈਂਦੀ ਤਦ ਪੰਥ ਦੇ ਸਾਰੇ ਜਥੇਦਾਰ ਇਕੋ ਜਥੇਦਾਰ ਦੇ ਅਧੀਨ ਸਮਝੇ ਜਾਂਦੇ ਸਨ।

ਜਨਵਰੀ, 1748 ਤੋਂ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਸ਼ੁਰੂ ਹੋ ਗਏ । ਪੰਜਾਬ ਦੇ ਰਾਜ ਦਾ ਦਾਅਵੇਦਾਰ ਇਕ ਹੋਰ ਪੈਦਾ ਹੋ ਗਿਆ । ਸੋ ਆਪਣੇ ਨਿਸ਼ਾਨੇ ਤਕ ਪਹੁੰਚਣ ਲਈ ਸਿੰਘਾਂ ਦਾ ਕੰਮ ਹੋਰ ਔਖਾ ਹੋ ਗਿਆ । ਇਸ ਸਮੇਂ ਤਕ ਸਿੰਘਾਂ ਦੇ ਛੋਟੇ ਛੋਟੇ ਜੱਥਿਆਂ ਦੀ ਗਿਣਤੀ ਦੂਣੀ ਨਾਲੋਂ ਵੀ ਵੱਧ ਗਈ ਸੀ। ਪਹਿਲਾਂ 30 ਸਰਦਾਰ ਜਥੇਬੰਦੀ ਹੇਠ ਕਾਰਵਾਈ ਕਰਦੇ ਸਨ। ਹੁਣ ਕੁਝ ਹੋਰ ਸਰਦਾਰਾਂ ਅਤੇ ਆਪਸੀ ਮੇਲ ਮਿਲਾਪ ਨਾਲ ਇਨ੍ਹਾਂ ਦੀ ਗਿਣਤੀ 66 ਤਕ ਪੁੱਜ ਚੁੱਕੀ ਸੀ।

29 ਮਾਰਚ, 1748 ਨੂੰ ਵਿਸਾਖੀ ਵਾਲੇ ਦਿਨ ਇਹ ਸਾਰੇ ਜੱਥੇ ਅੰਮ੍ਰਿਤਸਰ ਇਕੱਠੇ ਹੋਏ । ਨਵਾਬ ਕਪੂਰ ਸਿੰਘ ਨੇ ਮਤਾ ਪਾਸ ਕੀਤਾ ਕਿ ਪੰਥ ਦੀ ਮਜ਼ਬੂਤ ਜਥੇਬੰਦੀ ਬਣਾਈ ਜਾਵੇ। ਇਹ ਮਤਾ ਸਾਰਿਆਂ ਨੇ ਪਰਵਾਨ ਕਰ ਲਿਆ ਤੇ ਸਾਰੇ ਪੰਥ ਦੀ ਸਾਂਝੀ ਜਥੇਬੰਦੀ ਦਾ ਨਾਂ 'ਦਲ ਖਾਲਸਾ' ਰੱਖਿਆ ਗਿਆ । ਦਲ ਖਾਲਸਾ ਦਾ ਜਥੇਦਾਰ ਸਰਬ ਸੰਮਤੀ ਨਾਲ ਜੱਸਾ ਸਿੰਘ ਆਹਲੂਵਾਲੀਆ ਚੁਣਿਆ ਗਿਆ । ਉਸ ਦੇ ਅਧੀਨ ਗਿਆਰਾਂ ਮਿਸਲਾਂ ਬਣਾਈਆਂ ਗਈਆਂ ਜੋ ਇਸ ਪ੍ਰਕਾਰ ਹਨ :- 1. ਮਿਸਲ ਆਹਲੂਵਾਲੀਆ, 2. ਮਿਸਲ ਫ਼ੈਜ਼ਲਪੁਰੀਆ ਜਾਂ ਸਿੰਘਪੁਰੀਆ, 3. ਮਿਸਲ ਸ਼ੁਕਰਚਕੀਆ, 4. ਮਿਸਲ ਭੰਗੀਆਂ, 5.ਮਿਸਲ ਨਿਸ਼ਾਨਾਂ ਵਾਲੀ (ਇਸ ਮਿਸਲ ਦਾ ਜਥੇਦਾਰ ਦਲ ਖਾਲਸਾ ਦਾ ਨਿਸ਼ਾਨ ਬਰਦਾਰ ਸੀ) 6. ਮਿਸਲ ਕਨ੍ਹਈਆ, 7. ਮਿਸਲ ਨਕਈ, 8. ਮਿਸਲ ਡੱਲੇਵਾਲੀਆ, 9. ਮਿਸਲ ਸ਼ਹੀਦਾਂ, 10. ਮਿਸਲ ਕਰੋੜਸਿੰਘੀਆ,11. ਮਿਸਲ ਰਾਮਗੜ੍ਹੀਆ (ਮਿਸਲ ਫੂਲਕੀਆਂ ਇਨ੍ਹਾਂ ਤੋਂ ਵੱਖਰੀ ਸੀ ਜਿਸ ਦਾ ਬਾਨੀ ਸ. ਆਲਾ ਸਿੰਘ ਪਟਿਆਲਾ ਸੀ।)

ਵਿਸਾਖੀ ਵਾਲੇ ਦਿਨ ਪੰਥ ਵਿਚ ਮਿਸਲਾਂ ਦਾ ਐਲਾਨ ਕੀਤਾ ਗਿਆ। ਫ਼ਿਰ ਹਰ ਇਕ ਸਿੱਖ ਸਿਪਾਹੀ ਤੇ ਸਰਦਾਰ ਨੂੰ ਆਗਿਆ ਦਿੱਤੀ ਗਈ ਕਿ ਉਹ ਜਿਸ ਮਿਸਲ ਵਿਚ ਸ਼ਾਮਲ ਹੋਣਾ ਚਾਹੇ ਹੋ ਜਾਵੇ। ਸਰਬ ਸੰਮਤੀ ਨਾਲ ਫ਼ੈਸਲਾ ਕੀਤਾ ਗਿਆ। ਹਰ ਮਿਸਲ ਅੰਦਰੂਨੀ ਮਾਮਲਿਆਂ ਵਿਚ ਸੁਤੰਤਰ ਹੋਵੇਗੀ ਪਰ ਪੰਥ ਦੇ ਸਾਂਝੇ ਕੰਮ ਲਈ ਸਭ ਨੂੰ ਦਲ ਖਾਲਸਾ ਦੇ ਜਥੇਦਾਰ ਦਾ ਹੁਕਮ ਮੰਨਣਾ ਪਵੇਗਾ।

ਸੰਨ 1755-56 ਵਿਚ ਸਿੰਘਾਂ ਨੇ ਪੰਜਾਬ ਦੇ ਬਹੁਤ ਸਾਰੇ ਇਲਾਕੇ ਉੱਤੇ 'ਰਾਖੀ' ਦਾ ਪ੍ਰਬੰਧ ਸਥਾਪਤ ਕਰ ਦਿੱਤਾ । ਸਿੱਖਾਂ ਦੀ 'ਰਾਖੀ' ਵਿਚ ਜਿਹੜੇ ਇਲਾਕੇ ਆ ਗਏ ਉਹ ਫਸਲ ਵਿਚੋਂ 'ਦਲ ਖਾਲਸਾ' ਨੂੰ ਪੰਜਵਾਂ ਹਿੱਸਾ ਦੇਣਾ ਮੰਨ ਗਏ। ਸਿੰਘ ਉਨ੍ਹਾਂ ਇਲਾਕਿਆਂ ਵਿਚ ਲੁੱਟਮਾਰ ਨਾ ਕਰਦੇ ਸਗੋਂ ਉਨ੍ਹਾਂ ਇਲਾਕਿਆਂ ਨੂੰ ਹੋਰ ਲੁਟੇਰਿਆਂ ਹੱਥੋਂ ਲੁੱਟੇ ਜਾਣ ਤੋਂ ਬਚਾਉਂਦੇ। ਸਿੱਖ ਮਿਸਲਾਂ ਅੱਡੋ ਅੱਡ ਇਲਾਕਿਆਂ ਤੇ ਕਬਜ਼ਾ ਕਰ ਕੇ ਰਾਖੀ ਕਰਦੀਆਂ।

ਸਿੰਘਾਂ ਦਾ ਇਹ ਪ੍ਰਬੰਧ ਬਹੁਤਾ ਚਿਰ ਨਾ ਰਿਹਾ ਕਿਉਂਕਿ ਅਬਦਾਲੀ ਨੇ ਨਵੰਬਰ, 1756 ਵਿਚ ਚੋਥਾ ਹਮਲਾ ਕਰ ਦਿੱਤਾ। ਇਸ ਹਮਲੇ ਵਿਚ ਅਬਦਾਲੀ ਨੇ ਚੌਖਾ ਇਲਾਕਾ ਆਪਣੇ ਕਬਜ਼ੇ ਵਿਚ ਕਰ ਲਿਆ । ਇਸ ਤੋਂ ਬਾਅਦ ਵੱਡਾ ਘਲੂਘਾਰਾ ਹੋਇਆ ਜਿਸ ਵਿਚ ਸਿੰਘਾਂ ਦੀ ਕਾਫ਼ੀ ਗਿਣਤੀ ਸ਼ਹੀਦ ਹੋਈ।

ਦਸੰਬਰ, 1762 ਵਿਚ ਅਬਦਾਲੀ ਵਾਪਸ ਕਾਬਲ ਗਿਆ ਤਾਂ ਸਿੰਘ ਫ਼ਿਰ ਅੰਮ੍ਰਿਤਸਰ ਇਕੱਠੇ ਹੋਏ । ਦਲ ਖਾਲਸੇ ਦੀ ਜਥੇਬੰਦੀ ਨਵੇਂ ਸਿਰਿਉਂ ਪੱਕੀ ਕੀਤੀ ਗਈ । ਸਾਰੇ ਪੰਥ ਦੇ ਦੋ ਵੱਡੇ ਜੱਥੇ 'ਬੁੱਢਾ ਦਲ' ਤੇ 'ਤਰੁਨਾ ਦਲ' ਬਣਾਏ ਗਏ । ਬੁੱਢਾ ਦਲ ਦਾ ਜਥੇਦਾਰ ਸ. ਜੱਸਾ ਸਿੰਘ ਆਹਲੂਵਾਲੀਆ ਬਣਿਆ। ਕਾਫ਼ੀ ਸਮਾਂ ਇਹ ਦਲ ਇਕੱਲੇ ਇਕੱਲੇ ਜਾਂ ਕਈ ਵਾਰ ਇਕੱਠੇ ਵੀ ਹੋਏ ਪਰ ਸਰਹਿੰਦ ਦੀ ਲੜਾਈ ਤੋਂ ਬਾਅਦ ਸਿੱਖ ਮਿਸਲਾਂ ਸੁਤੰਤਰ ਤੌਰ ਤੇ ਕੰਮ ਕਰਨ ਲਗੀਆਂ। ਕੁਝ ਇਕੱਠੇ ਰਹਿ ਗਏ ਕੁਝ ਅਲੱਗ ਅਲੱਗ ਤੇ ਫ਼ਿਰ ਮਿਸਲਾਂ ਦਾ ਇਤਿਹਾਸ ਵੱਖਰਾ ਵੱਖਰਾ ਹੋਇਆ । ਇਸ ਤਰ੍ਹਾਂ ਦਲ ਖਾਲਸਾ ਮਿਸਲਾਂ ਵਿਚ ਹੀ ਸੰਮਿਲਤ ਹੋ ਗਿਆ ।

ਹ. ਪੁ.–ਸਿ. ਮਿ.–ਸੀਤਲ; ਹਿ. ਪੰ.-ਨਾਰੰਗ :326; ਹਿ.ਸਿ.ਗੁਪਤਾ; ਐਡਵਾਂਸ ਹਿਸਟਰੀ ਆਫ਼ ਪੰਜਾਬ-ਜੀ.ਐਸ. ਛਾਬੜਾ

**ਦਲਜੀਤ ਸਿੰਘ (ਸਰ, ਰਾਜਾ)** : ਕਪੂਰਥਲਾ ਰਿਆਸਤ ਦੇ ਇਸ ਵਿਦਵਾਨ ਰਾਜੇ ਅਤੇ ਕਸ਼ਮੀਰ ਰਾਜ ਦੇ ਮੁੱਖ ਮੰਤਰੀ

ਦਾ ਜਨਮ 1879 ਈ. ਵਿਚ ਹੋਇਆ । ਇਹ ਕੰਵਰ ਬਿਕਰਮ ਸਿੰਘ ਦਾ ਛੋਟਾ ਪੁੱਤਰ ਸੀ । ਇਸ ਨੇ ਆਪਣੀ ਵਿਦਿਆ ਐਚੀਸਨ ਕਾਲਜ, ਲਾਹੌਰ ਤੋਂ ਪ੍ਰਾਪਤ ਕੀਤੀ। ਇਸ ਹੋਣਹਾਰ ਵਿਦਿਆਰਥੀ ਨੇ ਬਹੁਤਾ ਸਮਾਂ ਧਰਮ ਸ਼ਾਸ਼ਤਰ ਅਤੇ ਦਰਸ਼ਨ ਸ਼ਾਸਤਰ ਦੇ ਅਧਿਐਨ ਵਿਚ ਬਿਤਾਇਆ । ਇਸ ਨੂੰ ਹਿੰਦੂ ਸ਼ਾਸਤਰੀ ਸੰਗੀਤ ਦਾ ਵੀ ਚੰਗਾ ਗਿਆਨ ਸੀ । ਇਸ ਨੇ ਸਿੱਖ ਧਰਮ ਬਾਰੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਅਤੇ ਕੁਝ ਧਰਮ ਦੇ ਦਰਸ਼ਨ ਸ਼ਾਸਤਰ ਉੱਪਰ ਵੀ ਲਿਖੀਆਂ। ਜਦ ਇਸ ਦੇ ਪਿਤਾ ਦੀ ਮੌਤ ਹੋ ਗਈ ਤਾਂ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਵੱਲੋਂ ਇਸ ਦੇ ਪਰਿਵਾਰ ਨੂੰ 36,000 ਰੁਪਏ ਦੀ ਰਕਮ ਭੱਤੇ ਵੱਜੋਂ ਮੁਕਰੱਰ ਕੀਤੀ ਗਈ। ਇਨ੍ਹਾਂ ਦੋਵੇਂ ਭਰਾਵਾਂ-ਸਰਦਾਰ ਪ੍ਰਤਾਪ ਸਿੰਘ ਅਤੇ ਦਲਜੀਤ ਸਿੰਘ ਨੂੰ ਇਹ ਅਲਾਊਂਸ ਅਤੇ ਅਵਧ ਦੀਆਂ ਜਾਗੀਰਾਂ ਤੋਂ ਹੋਣ ਵਾਲੀ ਆਮਦਨ ਮਿਲਦੀ ਰਹੀ ਅਤੇ 1911 ਈ. ਵਿਚ ਪ੍ਰਤਾਪ ਸਿੰਘ ਦੇ ਸਵਰਗਵਾਸ ਹੋ ਜਾਣ ਉਪਰੰਤ ਉਸ ਦੇ ਹਿੱਸੇ ਦੀ 12,000 ਰੁਪਏ ਦੀ ਰਕਮ ਅਤੇ 3,000/- ਦਾ ਅਲਾਊਂਸ ਉਸ ਦੇ ਪਰਿਵਾਰ ਨੂੰ ਸਦਾ ਲਈ ਮਨਜ਼ੂਰ ਕਰ ਦਿੱਤਾ ਗਿਆ।

ਰਾਜਾ ਸਰ ਦਲਜੀਤ ਸਿੰਘ ਜਲੰਧਰ ਵਿਖੇ ਆਨਰੇਰੀ ਮੈਜਿਸਟ੍ਰੇਟ ਵੱਜੋਂ ਸੇਵਾ ਕਰਦਾ ਰਿਹਾ । ਸੰਨ 1913 ਵਿਚ ਇਸ ਨੂੰ ਪੰਜਾਬ ਲੈਜਿਸਲੇਟਿਵ ਕੌਂਸਲ ਲਈ ਨਾਮਜ਼ਦ ਕੀਤਾ ਗਿਆ ਅਤੇ ਇਹ ਉਸੇ ਸਾਲ ਇੰਪੀਰੀਅਲ ਲੈਜਿਸਲੇਟਿਵ ਕੌਂਸਲ ਲਈ ਵੀ ਚੁਣ ਲਿਆ ਗਿਆ। ਸੰਨ 1914 ਵਿਚ ਇਸ ਨੂੰ ਸੀ. ਐੱਸ. ਆਈ. ਬਣਾ ਕੇ ਸੈਕਟਰੀ ਆਫ਼ ਸਟੇਟ ਫਾਰ ਇੰਡੀਆ ਦੀ ਕੌਂਸਲ ਲਈ ਨਾਮਜ਼ਦ ਕੀਤਾ ਗਿਆ । ਪਹਿਲੇ ਸੰਸਾਰ ਯੁੱਧ ਦੌਰਾਨ ਇਸ ਨੇ ਵਾਰ ਫ਼ੰਡ ਲਈ ਇਕ ਲੱਖ ਰੁਪਏ ਦੀ ਰਕਮ ਦਿੱਤੀ । ਉੱਤਰ ਪੱਛਮੀ ਸਰਹੱਦ ਦੀ ਗੜਬੜ ਸਮੇਂ ਇਸ ਨੇ ਕੁਝ ਕਾਰਾਂ ਸਰਕਾਰ ਦੀ ਮਦਦ ਵਾਸਤੇ ਵੀ ਦਿੱਤੀਆਂ। ਸੰਨ 1917 ਵਿਚ ਇਸ ਨੂੰ ਰਾਜੇ ਦਾ ਖਿਤਾਬ ਦਿੱਤਾ ਗਿਆ ਅਤੇ ਇਸੇ ਹੀ ਸਾਲ ਇਸ ਨੂੰ ਕਸ਼ਮੀਰ ਰਾਜ ਦਾ ਮੁੱਖ ਮੰਤਰੀ ਬਣਾ ਦਿੱਤਾ ਗਿਆ। ਇਹ ਇਸ ਪਦਵੀ ਤੇ 1921 ਤਕ ਕੰਮ ਕਰਦਾ ਰਿਹਾ। ਸੰਨ 1919 ਵਿਚ ਇਸ ਨੂੰ ਨਾਈਟ ਦਾ ਖਿਤਾਬ ਹਾਸਲ ਹੋਇਆ।

ਹ. ਪੁ.—ਚੀ. ਫ਼ੈ. ਨੋ. ਪੰ. 2:503

**ਦਲਜੀਤ ਸਿੰਘ (ਖਿਡਾਰੀ)**: ਇਸ ਪ੍ਰਸਿੱਧ ਦੌੜਾਕ ਦਾ ਜਨਮ 21 ਨਵੰਬਰ, 1935 ਨੂੰ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਲਲਤੋਂ ਵਿਖੇ ਹੋਇਆ । ਦੇਸ਼ ਭਰ ਵਿਚ ਮਧਿਅਮ ਦਰਜੇ ਦੀਆਂ ਦੌੜਾਂ ਵਿਚ ਇਸ ਦੀ ਚੜ੍ਹਤ ਰਹੀ।

ਦਲਜੀਤ ਸਿੰਘ ਸ਼ੁਰੂ ਵਿਚ ਭਾਵੇਂ 200 ਤੋਂ 400 ਮੀ. ਦੀਆਂ ਦੌੜਾਂ ਵਿਚ ਵੀ ਹਿੱਸਾ ਲੈਂਦਾ ਰਿਹਾ ਤੇ ਰਾਸ਼ਟਰੀ ਪੱਧਰ ਤੇ ਕੁਝ ਪਛਾਣ ਵੀ ਬਣਾਈ ਪਰ ਇਸ ਨੇ ਅਸਲ ਮੁਕਾਮ 800 ਮੀ. ਦੀ ਦੌੜ ਵਿਚ ਪ੍ਰਾਪਤ ਕੀਤਾ।

ਭਾਰਤੀ ਫ਼ੌਜ ਵਿਚ ਸੇਵਾ ਕਰਦਿਆਂ ਇਸ ਨੂੰ ਅੰਤਰ-ਰਾਸ਼ਟਰੀ ਮੁਕਾਬਲਿਆਂ ਵਿਚ ਦੌੜਨ ਦਾ ਮਾਣ ਪ੍ਰਾਪਤ ਹੋਇਆ। ਸੰਨ 1958 ਵਿਚ ਟੋਕੀਓ (ਜਪਾਨ) ਵਿਖੇ ਹੋਈਆਂ ਏਸ਼ੀਆਈ ਖੇਡਾਂ ਵਿਚ ਇਸ ਨੇ ਭਾਰਤੀ ਟੀਮ ਵੱਲੋਂ ਹਿੱਸਾ ਲਿਆ । ਉਸੇ ਸਾਲ ਹੀ ਇਸ ਨੇ ਕਾਮਨਵੈੱਲਥ ਖੇਡਾਂ ਵਿਚ ਵੀ ਭਾਗ ਲਿਆ । ਸੰਨ 1962 ਵਿਚ ਜਕਾਰਤਾ ਵਿਖੇ ਹੋਈਆਂ ਏਸ਼ੀਆਈ ਖੇਡਾਂ ਵਿਚ 800 ਮੀ. ਦੀ ਦੌੜ 1 ਮਿੰਟ 52.6 ਸੈਕਿੰਡ ਵਿਚ ਦੌੜ ਕੇ ਇਸ ਨੇ ਚਾਂਦੀ ਦਾ ਤਮਗਾ ਪ੍ਰਾਪਤ ਕੀਤਾ। ਇਨ੍ਹਾਂ ਏਸ਼ੀਆਈ ਮੁਕਾਬਲਿਆਂ ਵਿਚ ਇਸ ਨੇ ਭਾਰਤੀ ਟੀਮ ਵੱਲੋਂ 4×400 ਮੀਟਰ ਰੀਲੇਅ ਦੌੜ ਵੀ ਦੌੜੀ। ਸੰਨ 1960 ਵਿਚ ਲਾਹੌਰ ਵਿਖੇ ਇੰਡੋ-ਪਾਕਿ ਮੀਟ ਵਿਚ ਹਿੱਸਾ ਲੈ ਕੇ ਇਸ ਨੇ 800 ਮੀ. ਦੀ ਦੌੜ ਵਿਚ ਜਿੱਤ ਪ੍ਰਾਪਤ ਕੀਤੀ। 800 ਮੀ. ਦੌੜ ਵਿਚ ਇਸ ਨੇ 1 ਮਿੰਟ 5.17 ਸੈਕਿੰਡ ਦਾ ਸਮਾਂ ਵੀ ਕੱਢਿਆ।

ਹ. ਪੁ.—ਪੰ. ਪ੍ਰ. ਖਿ.-ਜੁਗਿੰਦਰ ਜੋਗੀ

**ਦਲਜੀਤ ਸਿੰਘ (ਡਾ.)** : ਭਾਰਤ ਦਾ ਇਹ ਪ੍ਰਸਿੱਧ ਅੱਖਾਂ ਦਾ ਡਾਕਟਰ ਅਤੇ ਪੰਜਾਬੀ ਲੇਖਕ, ਗੁਰਬਾਣੀ ਦੇ ਮਹਾਨ ਟੀਕਾਕਾਰ ਤੇ ਪੰਜਾਬੀ ਦੇ ਪਾਣਿਨੀ ਪ੍ਰੋ. ਸਾਹਿਬ ਸਿੰਘ ਦਾ ਪੁੱਤਰ ਹੈ । ਪਦਮ ਸ੍ਰੀ ਡਾ. ਦਲਜੀਤ ਸਿੰਘ ਦਾ ਜਨਮ 11 ਅਕਤੂਬਰ, 1934 ਨੂੰ ਅੰਮ੍ਰਿਤਸਰ ਵਿਖੇ ਹੋਇਆ । ਇਸ ਨੇ ਚਿਕਿਤਸਾ ਖੇਤਰ ਵਿਚ ਐਮ.ਬੀ.ਬੀ.ਐਸ., ਡੀ.ਓ.ਐਮ.ਐਸ., ਐਮ. ਐਸ. ਦੀਆਂ ਡਿਗਰੀਆਂ ਹਾਸਲ ਕੀਤੀਆਂ ਅਤੇ ਅੱਖਾਂ ਦੇ ਮਾਹਰ ਵੱਜੋਂ ਪ੍ਰਸਿੱਧ ਹੋਇਆ । ਇਸ ਨੇ ਅੱਖਾਂ ਦੇ ਮਾਹਰ ਡਾਕਟਰ ਵੱਜੋਂ ਗਰੀਬਾਂ ਅਤੇ ਪੀੜਤਾਂ ਦੀ ਦਿਲੋਂ ਸੇਵਾ ਕੀਤੀ। ਪੰਜਾਬ ਅਤੇ ਇਸ ਦੇ ਵਾਸੀਆਂ ਨਾਲ ਡੂੰਘਾ ਪਿਆਰ ਇਸ ਨੂੰ ਵਿਰਸੇ ਵਿਚ ਆਪਣੇ ਪਿਤਾ ਪਾਸੋਂ ਮਿਲਿਆ । ਇਸ ਦੀ ਡੂੰਘੀ ਲਗਨ ਅਤੇ ਸੇਵਾ ਸਦਕਾ ਇਸ ਨੂੰ ਰਾਸ਼ਟਰੀ ਪੱਧਰ ਦਾ ਪ੍ਰਸਿੱਧ ਡਾਕਟਰ ਮੰਨਿਆ ਜਾਂਦਾ ਹੈ । ਆਪਣੀ ਇਸ ਅਮੁੱਲ ਕਲਾ ਕੌਸ਼ਲਤਾ ਸਬੰਧੀ ਸਾਧਾਰਣ ਪਾਠਕਾਂ ਦੇ ਗਿਆਨ ਵਿਚ ਵਾਧਾ ਕਰਨ ਲਈ ਇਸ ਨੇ ਅੱਖਾਂ ਦੇ ਰੋਗ ਅਤੇ ਉਨ੍ਹਾਂ ਦੇ ਇਲਾਜ ਸਬੰਧੀ ਪੰਜਾਬੀ ਵਿਚ ਕਈ ਪੁਸਤਕਾਂ ਲਿਖੀਆਂ । ਇਨ੍ਹਾਂ ਵਿਚੋਂ 'ਨੇਤਰ ਰੋਗ'



ਡਾ. ਦਲਜੀਤ ਸਿੰਘ

ਪੁਸਤਕ ਨੂੰ ਪੰਜਾਬੀ ਯੂਨੀਵਰਸਿਟੀ ਅਤੇ 'ਨਰੋਈ ਅੱਖ' ਪੁਸਤਕ ਨੂੰ ਭਾਸ਼ਾ ਵਿਭਾਗ, ਪੰਜਾਬ ਨੇ ਵਧੀਆ ਪੁਸਤਕਾਂ ਵੱਜੋਂ ਇਨਾਮ ਦਿੱਤੇ।

ਇਸ ਦੀਆਂ ਕਿਰਤਾਂ ਵਿਚ ਵਿਸ਼ਾ ਵਸਤੂ ਅਤੇ ਭਾਸ਼ਾ ਉੱਪਰ ਇਕੋ ਜਿਹੀ ਪਕੜ ਕਾਰਨ ਇਹ ਲਿਖਤਾਂ ਸਾਦਗੀ ਅਤੇ ਸੁਹਿਰਦਤਾ ਭਰਪੂਰ ਹਨ। ਇਸ ਦੀਆਂ ਪ੍ਰਸਿੱਧ ਰਚਨਾਵਾਂ ਵਿਚ

'ਅੱਖਾਂ ਦੀ ਸੰਭਾਲ', 'ਧਰਤੀ ਤ੍ਰਿਹਾਈ' ਅਤੇ 'ਸਿਧਰੇ ਬੋਲ'(ਕਾਵਿ ਸੰਗ੍ਰਹਿ) ਵੀ ਵਿਸ਼ੇਸ਼ ਸਥਾਨ ਰੱਖਦੀਆਂ ਹਨ। ਇਸ ਨੇ ਕਈ ਪ੍ਰਸਿੱਧ ਮੈਡੀਕਲ ਜਰਨਲਜ਼ ਵਿਚ ਵੀ ਲੇਖ ਲਿਖੇ ਹਨ। ਅੰਗਰੇਜ਼ੀ ਵਿਚ ਇੰਟਰਲੈਨਜ਼ ਓਕੂਲਰ ਲੈਨਜ਼ ਅਤੇ ਓਪਥੈਲਮਿਕ ਪ੍ਰੈਕਟਿਸ, ਇੰਮਪਲਾਂਟਸ ਅਤੇ ਏਸ਼ੀਆ ਪੈਸੀਫ਼ਿਕ ਜਰਨਲ ਆੱਫ਼ ਓਪਥੈਲਮੋਲੋਜੀ ਵਰਗੇ ਪ੍ਰਸਿੱਧ ਮੈਡੀਕਲ ਪਰਚਿਆਂ ਦਾ ਸੰਪਾਦਨ ਕੀਤਾ ਹੈ।

ਇਸ ਦੀ ਜਨਤਾ ਪ੍ਰਤੀ ਸੇਵਾ ਅਤੇ ਆਪਣੇ ਖੇਤਰ ਵਿਚ ਅਣਥਕ ਲਗਨ ਸਦਕਾ ਭਾਰਤ ਸਰਕਾਰ ਨੇ ਇਸ ਨੂੰ 1987 ਈ. ਵਿਚ ਪਦਮ-ਸ੍ਰੀ ਸਨਮਾਨ ਦਿੱਤਾ । ਸੰਨ 1987 ਵਿਚ ਹੀ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ ਸ਼੍ਰੋਮਣੀ ਪੰਜਾਬੀ ਲੇਖਕ ਵੱਜੋਂ ਸਨਮਾਨਿਆ। ਇਹ ਸ਼ਿਵਾ ਰੈਡੀ ਓਰੇਸ਼ਨ ਗੋਲਡ ਮੈਡਲ ਵੀ ਪ੍ਰਾਪਤ ਕਰ ਚੁੱਕਾ ਹੈ।

ਅੱਜਕੱਲ੍ਹ ਅੰਮ੍ਰਿਤਸਰ ਵਿਖੇ ਇਸ ਨੇ ਆਪਣਾ ਹੀ ਅੱਖਾਂ ਦਾ ਹਸਪਤਾਲ ਖੋਲ੍ਹਿਆ ਹੋਇਆ ਹੈ ਅਤੇ ਲੋਕਾਂ ਨੂੰ ਨੇਤਰ ਰੌਸ਼ਨੀ ਬਖ਼ਸ਼ ਰਿਹਾ ਹੈ।

ਹ. ਪੁ.–ਸ. ਸੁ - (1987) ., ਭਾ. ਵਿ. ਪੰ.

**ਦਲੱਥ ਰਿਆਸਤ** : ਦਲੱਥ ਰਿਆਸਤ ਆਪਣੇ ਆਪ ਵਿਚ ਪੂਰੀ ਤਰ੍ਹਾਂ ਸੁਤੰਤਰ ਰਿਆਸਤਾਂ ਵਿਚੋਂ ਨਹੀਂ ਸੀ । ਅਸਲ ਵਿਚ ਇਹ ਰਿਆਸਤ ਦੀ ਇਕ ਸ਼ਾਖ (Tributary) ਸੀ। ਇਸ ਲਈ ਦਲੱਥ ਰਿਆਸਤ ਵੱਲੋਂ ਬੁਸ਼ੈਹਰ ਦੇ ਰਾਜੇ ਦੀ ਅਧੀਨਗੀ ਮੰਨਦੇ ਹੋਏ 150/- ਰੁਪਏ ਪ੍ਰਤਿ ਸਾਲ ਦਿੱਤੇ ਜਾਂਦੇ ਸਨ। ਦਲੱਥ ਦੇ ਠਾਕੁਰ ਤੋਂ ਬੁਸ਼ੈਹਰ ਦੇ ਵਜ਼ੀਰ ਨੂੰ 30 ਰੁਪਏ ਦਾ ਅਲਾਊਂਸ ਲੈਣ ਦਾ ਵੀ ਹੱਕ ਸੀ । ਅਖ਼ੀਰਲਾ ਠਾਕੁਰ ਦੇਵੀ ਸਿੰਘ ਜੋ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਗੱਦੀ ਉਪਰ ਬੈਠਾ, ਨੂੰ ਸਿਵਾਏ ਫ਼ਾਂਸੀ ਦੀ ਸਜ਼ਾ ਦੇਣ ਤੋਂ ਹੋਰ ਸਭ ਤਰ੍ਹਾਂ ਦੇ ਅਖ਼ਤਿਆਰ ਹਾਸਲ ਸਨ। ਫ਼ਾਂਸੀ ਦੀ ਸਜ਼ਾ ਦੇ ਫ਼ੈਸਲੇ ਪੰਜਾਬ ਹਿੱਲ ਸਟੇਟਸ ਦੇ ਪੋਲੀਟੀਕਲ ਏਜੰਟ ਵੱਲੋਂ ਤਸਦੀਕ ਕਰਵਾਉਣੇ ਪੈਂਦੇ ਸਨ। ਪਹਿਲਾਂ ਪਹਿਲ ਇਸ ਰਿਆਸਤ ਦਾ ਪੰਜਾਬ ਸਰਕਾਰ ਨਾਲ ਰਾਜਨੀਤਕ ਸਬੰਧ ਹਿਲ ਸਟੇਟਸ ਦੇ ਸੁਪਰਡੰਟ ਰਾਹੀਂ ਹੁੰਦਾ ਸੀ ਪਰ 1 ਅਕਤੂਬਰ, 1936 ਨੂੰ ਨਵੀਂ ਬਣੀ ਪੰਜਾਬ ਹਿੱਲ ਸਟੇਟਸ ਏਜੰਸੀ ਰਾਹੀਂ ਹੱਕ ਤਬਦੀਲ ਕਰ ਦਿੱਤੇ ਗਏ ।

ਹ. ਪੁ.–ਚੀ. ਫੈ. ਨੋ. ਪੰ.2:605

**ਦਲਾਲ, ਨਫੇ ਸਿੰਘ (ਵੀ.ਚ.)** : ਇਸ ਸੂਰਬੀਰ ਸੈਨਿਕ ਦਾ ਜਨਮ 1 ਮਾਰਚ, 1935 ਨੂੰ ਰੋਹਤਕ (ਹਰਿਆਣਾ) ਵਿਖੇ ਸ੍ਰੀ ਰਿਸਾਲ ਸਿੰਘ ਦੇ ਘਰ ਹੋਇਆ। ਇਸ ਨੇ ਜਾਟ ਹਾਈ ਸਕੂਲ, ਰੋਹਤਕ ਤੋਂ ਸਿੱਖਿਆ ਪ੍ਰਾਪਤ ਕੀਤੀ । ਇਸ ਨੇ 8 ਜਨਵਰੀ, 1971 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ। ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਹ 40, ਸੀਮਾ ਸੁਰੱਖਿਆ ਬਲ ਵਿਚ ਬਤੌਰ ਅਸਿਸਟੈਂਟ ਕਮਾਂਡਰ ਪੱਛਮੀ ਸੈਕਟਰ ਵਿਚ ਇਕ ਕੰਪਨੀ ਦੀ ਕਮਾਨ ਕਰ ਰਿਹਾ ਸੀ। ਇਸ ਇਲਾਕੇ ਵਿਚ ਜਦੋਂ ਦੁਸ਼ਮਣ ਨੇ ਮੋਰਚਾਬੰਦੀ ਕਰਨੀ ਸ਼ੁਰੂ ਕਰ ਦਿੱਤੀ ਤਾਂ ਇਸ ਨੂੰ ਇਕ ਗਸ਼ਤੀ ਪਲਾਟੂਨ ਦੀ ਅਗਵਾਈ ਕਰਨ ਦਾ ਆਦੇਸ਼ ਮਿਲਿਆ। ਅਜੇ ਇਸ ਗਸ਼ਤੀ ਦਲ ਦੀ ਅਗਲੀ ਟੁਕੜੀ ਦੁਸ਼ਮਣ ਦੀ ਪੁਜ਼ੀਸ਼ਨ ਤੋਂ ਲਗਭਗ 45ਮੀ. ਪਿੱਛੇ ਹੀ ਸੀ ਕਿ ਉਸ ਨੇ ਸਵੈ-ਚਾਲਿਤ ਤੇ ਛੋਟੇ ਹਥਿਆਰਾਂ ਦੀ ਭਾਰੀ ਗੋਲਾਬਾਰੀ ਕਰਨੀ ਸ਼ੁਰੂ ਕਰ ਦਿੱਤੀ । ਇਸ ਨੇ ਹਲਕੀ ਮਸ਼ੀਨਗਨ ਖ਼ੁਦ ਸੰਭਾਲ ਲਈ ਅਤੇ ਅੱਗੇ ਵੱਧ ਕੇ ਦੁਸ਼ਮਣ ਦੀ ਉਸ ਮੀਡੀਅਮ ਮਸ਼ੀਨਗਨ ਤੇ ਗੋਲਾਬਾਰੀ ਕਰਨ ਲਗ ਪਿਆ ਜਿਸ ਦੀਆਂ ਗੋਲੀਆਂ ਗਸ਼ਤੀ ਦਲ ਤੇ ਸਿਧੀਆਂ ਲਗ ਰਹੀਆਂ ਸਨ। ਇਸ ਨੇ ਉਸ ਮਸ਼ੀਨਗਨ ਨੂੰ ਤਾਂ ਸ਼ਾਂਤ ਕਰ ਦਿੱਤਾ ਪਰ ਦੂਜੇ ਪਾਸੇ ਤੋਂ ਮੀਡੀਅਮ ਮਸ਼ੀਨਗਨ ਦੀ ਬੁਛਾੜ ਇਸ ਨੂੰ ਲੱਗੀ। ਗੰਭੀਰ ਰੂਪ ਵਿਚ ਲਹੂ ਲੁਹਾਣ ਹੋਣ ਦੇ ਬਾਵਜੂਦ ਇਹ ਆਪਣੀ ਮਸ਼ੀਨਗਨ ਉਦੋਂ ਤਕ ਚਲਾਉਂਦਾ ਰਿਹਾ ਜਦੋਂ ਤਕ ਇਸ ਦੇ ਸਾਰੇ ਜਵਾਨ ਆਪਣੀ ਦੂਜੀ ਪੁਜ਼ੀਸ਼ਨ ਤੋਂ ਪਿੱਛੇ ਨਾ ਹਟ ਗਏ । ਮੰਤਵ ਪੂਰਾ ਹੋਣ ਤੇ ਜ਼ਖ਼ਮਾਂ ਦੀ ਤਾਬ ਨਾ ਝਲਦਾ ਹੋਇਆ ਇਹ ਵੀਰਗਤੀ ਨੂੰ ਪ੍ਰਾਪਤ ਹੋ ਗਿਆ ।

ਇਸ ਦੀ ਇਸ ਬਹਾਦਰੀ ਸਦਕਾ ਇਸ ਨੂੰ 'ਵੀਰ ਚਕਰ' (ਮਰਨ ਉਪਰੰਤ ) ਨਾਲ ਸਨਮਾਨਿਤ ਕੀਤਾ ਗਿਆ ।

**ਦਲੀਪ ਸਿੰਘ (ਬੱਬਰ)** : ਬੱਬਰ ਅਕਾਲੀ ਲਹਿਰ ਦੇ ਇਸ ਸ਼ਹੀਦ ਦਾ ਜਨਮ ਹੁਸ਼ਿਆਰਪੁਰ ਜ਼ਿਲ੍ਹੇ ਦੇ ਧਾਮੀਆਂ ਕਲਾਂ ਪਿੰਡ ਵਿਖੇ 1907 ਈ. ਵਿਚ ਸ. ਲਾਭ ਸਿੰਘ ਦੇ ਘਰ ਹੋਇਆ। ਦਲੀਪ ਸਿੰਘ ਨੂੰ ਬਚਪਨ ਤੋਂ ਹੀ ਧਾਰਮਿਕ ਦੀਵਾਨਾਂ ਵਿਚ ਜਾਣ, ਸੂਰਬੀਰ ਯੋਧਿਆਂ ਅਤੇ ਗੁਰੂ ਸਾਹਿਬਾਨਾਂ ਦੇ ਜੀਵਨ ਸਬੰਧੀ ਘਟਨਾਵਾਂ ਸੁਣਨ ਦਾ ਬਹੁਤ ਸ਼ੌਕ ਸੀ। ਸਿੱਖ ਸ਼ਹੀਦਾਂ ਅਤੇ ਸਾਹਿਬਜ਼ਾਦਿਆਂ ਦੀ ਬੇਮਿਸਾਲ ਕੁਰਬਾਨੀ ਨੇ ਇਸ ਦੇ ਮਨ ਤੇ ਬਹੁਤ ਪ੍ਰਭਾਵ ਪਾਇਆ। ਇਸ ਨੇ ਆਪਣੇ ਮਨ ਵਿਚ ਦੇਸ਼ ਨੂੰ ਅੰਗਰੇਜ਼ਾਂ ਤੋਂ ਅਤੇ ਗੁਰਦੁਆਰਿਆਂ ਨੂੰ ਵਿਲਾਸੀ ਤੇ ਕੁਕਰਮੀ ਮਹੰਤਾਂ ਤੋਂ ਆਜ਼ਾਦ ਕਰਵਾਉਣ ਦਾ ਪ੍ਰਣ ਕਰ ਲਿਆ । ਇਸ ਪ੍ਰਣ ਨੂੰ ਪੂਰਾ ਕਰਨ ਲਈ ਇਹ ਜਥੇਦਾਰ ਕਿਸ਼ਨ ਸਿੰਘ ਗੜਗੱਜ ਨਾਲ ਮਿਲ ਕੇ 'ਬੱਬਰ ਲਹਿਰ' ਵਿਚ ਸ਼ਾਮਲ ਹੋ ਗਿਆ । ਸ਼ੁਰੂ ਵਿਚ ਇਸ ਨੂੰ ਅਖ਼ਬਾਰਾਂ ਵੰਡਣ ਅਤੇ ਸੂਚਨਾਵਾਂ ਪ੍ਰਾਪਤ ਕਰਨ ਜਾਂ ਇਤਲਾਹ ਦੇਣ ਦੇ ਛੋਟੇ ਛੋਟੇ ਕੰਮ ਸੌਂਪੇ ਗਏ ਪਰ ਬਾਅਦ ਵਿਚ ਇਸ ਦੇ ਅਟਲ ਜਜ਼ਬੇ ਨੂੰ ਦੇਖ ਕੇ ਇਸ ਨੂੰ ਟੋਡੀਆਂ (ਅੰਗਰੇਜ਼ ਤੇ ਸਰਕਾਰੀ ਪਿੱਠੂਆਂ) ਨੂੰ ਸੁੱਧਾਰਨ ਵਾਲੀ ਮੁਹਿੰਮ ਵਿਚ ਸ਼ਾਮਲ ਕਰ ਲਿਆ ਗਿਆ । ਬੱਬਰਾਂ ਦੀ ਗਿਣਤੀ ਚਾਹੇ ਘੱਟ ਸੀ ਪਰ ਇਨ੍ਹਾਂ ਦੀ ਦਹਿਸ਼ਤ ਬਹੁਤ ਜ਼ਿਆਦਾ ਸੀ । ਸਰਕਾਰੀ ਪਿੱਠੂਆਂ ਨੇ ਬੱਬਰਾਂ ਨੂੰ ਪਕੜਾਉਣ ਵਿਚ ਕੋਈ ਕਸਰ ਬਾਕੀ ਨਾ ਛੱਡੀ।

12 ਅਕਤੂਬਰ, 1923 ਨੂੰ ਜਵਾਲਾ ਸਿੰਘ ਨਾਂ ਦੇ ਇਕ ਟੋਡੀ ਜਿਹੜਾ ਬੱਬਰਾਂ ਵਿਚ ਹੀ ਸ਼ਾਮਲ ਸੀ, ਨੇ ਧੋਖੇ ਨਾਲ ਦਲੀਪ ਸਿੰਘ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਸੰਨ 1924 ਵਿਚ 91 ਬੱਬਰਾਂ ਨੂੰ ਐਡੀਸ਼ਨਲ ਜੱਜ ਮਿਸਟਰ ਟੋਪ ਦੀ ਅਦਾਲਤ ਵਿਚ ਪੇਸ਼ ਕੀਤਾ ਗਿਆ । ਦਲੀਪ ਸਿੰਘ ਨੇ ਅਦਾਲਤ ਨਾਲ ਨਾ-ਮਿਲਵਰਤਨ ਆਰੰਭ ਕਰ ਦਿੱਤਾ ਅਤੇ ਸਰਕਾਰੀ ਖਰਚ ਅਤੇ ਵਕੀਲ ਕਰਨ ਤੋਂ ਕੋਰਾ ਜਵਾਬ ਦੇ ਦਿੱਤਾ । ਮਿਸਟਰ ਟੋਪ ਦਲੀਪ ਸਿੰਘ ਦੀ ਮਾਸੂਮੀਅਤ ਅਤੇ ਜਵਾਨੀ ਤੋਂ ਬਹੁਤ ਪ੍ਰਭਾਵਿਤ ਹੋਇਆ । ਉਸ ਨੇ ਦਲੀਪ ਸਿੰਘ ਨੂੰ ਫ਼ਾਂਸੀ ਦੀ ਸਜ਼ਾ ਤੋਂ ਬਚਾਉਣ ਦੀ ਕੋਸ਼ਿਸ਼ ਵੀ ਕੀਤੀ ਪਰ ਦਲੀਪ ਸਿੰਘ ਨੇ ਆਪਣਾ ਇਕਬਾਲੀਆ ਬਿਆਨ ਦੇ ਦਿੱਤਾ ਜਿਸ ਕਾਰਨ ਜੱਜ ਨੂੰ ਨਾ ਚਾਹੁੰਦੇ ਹੋਏ ਵੀ ਇਸ ਨੂੰ ਫ਼ਾਂਸੀ ਦੀ ਸਜ਼ਾ ਸੁਣਾਉਣੀ ਪਈ ।

27 ਫ਼ਰਵਰੀ, 1926 ਨੂੰ ਮੁਲਤਾਨ ਜੇਲ੍ਹ ਵਿਚ ਇਸ ਨੂੰ ਇਸ ਦੇ ਪੰਜ ਸਾਥੀਆਂ ਸਮੇਤ ਫ਼ਾਂਸੀ ਲਗਾ ਦਿੱਤੀ ਗਈ ।

ਹ. ਪੁ.–ਹੂ. ਇੰਡੀ. ਮਾ: 76; ਪੰ. ਟ੍ਰਿ. 27.2.85; ਅਕਾਲੀ ਲਹਿਰ ਦਾ ਇਤਿਹਾਸ-ਮਿਲਖਾ ਸਿੰਘ ਨਿੱਝਰ:412,420

**ਦਲੀਪ ਸਿੰਘ, ਬ੍ਰਿਗੇਡੀਅਰ (ਖਿਡਾਰੀ)** : ਇਸ ਅਥਲੀਟ ਦਾ ਜਨਮ 27 ਅਪ੍ਰੈਲ, 1899 ਨੂੰ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਦੋਲੋਂ ਵਿਖੇ ਹੋਇਆ। ਇਸ ਨੇ ਮੁੱਢਲੀ ਸਿੱਖਿਆ ਲੁਧਿਆਣੇ ਦੇ ਮਿਸ਼ਨ ਸਕੂਲ ਤੋਂ ਪ੍ਰਾਪਤ ਕੀਤੀ । ਸਕੂਲ ਸਮੇਂ ਵੀ ਇਸ ਨੂੰ ਚੰਗਾ ਖਿਡਾਰੀ ਮੰਨਿਆ ਜਾਂਦਾ ਸੀ। ਉਚੇਰੀ ਪੜ੍ਹਾਈ ਲਈ ਇਹ ਲਾਹੌਰ ਚਲਾ ਗਿਆ ਤੇ ਉਥੇ ਈਸਾਈ ਕਾਲਜ ਅਤੇ ਲਾਅ ਕਾਲਜ ਦਾ ਵਿਦਿਆਰਥੀ ਰਿਹਾ । ਇਨ੍ਹੀਂ ਦਿਨੀਂ ਪੰਜਾਬ ਯੂਨੀਵਰਸਿਟੀ ਦੇ ਅਥਲੈਟਿਕਸ ਮੁਕਾਬਲਿਆਂ ਵਿਚ ਕੋਈ ਇਸ ਦਾ ਸਾਨੀ ਨਹੀਂ ਸੀ। ਇਸ ਨੇ ਯੂਨੀਵਰਸਿਟੀ ਦੇ ਅਥਲੈਟਿਕਸ ਮੁਕਾਬਲਿਆਂ ਵਿਚੋਂ 100 ਗਜ਼, 220ਗਜ਼, ਲੰਬੀ ਛਾਲ ਅਤੇ 120 ਗਜ਼ ਹਰਡਲ ਵਿਚ ਪਹਿਲੇ ਸਥਾਨ ਪ੍ਰਾਪਤ ਕੀਤੇ।

ਸੰਨ 1924 ਵਿਚ ਇਹ ਪਟਿਆਲਾ ਰਿਆਸਤ ਦੀ ਫ਼ੌਜ ਵਿਚ ਭਰਤੀ ਹੋ ਗਿਆ । ਮਹਾਰਾਜਾ ਪਟਿਆਲਾ ਖੇਡਾਂ ਦਾ ਸ਼ੌਕੀਨ ਸੀ ਜਿਸ ਕਾਰਨ ਦਲੀਪ ਸਿੰਘ ਦੀ ਖੇਡ ਪ੍ਰਤਿਭਾ ਹੋਰ ਵੀ ਚਮਕੀ।

ਦਲੀਪ ਸਿੰਘ ਨੇ 1928 ਈ. ਦੀਆਂ ਐਮਸਟਰਡਮ ਉਲਿੰਪਿਕ ਖੇਡਾਂ ਵਿਚ ਭਾਰਤ ਦੀ ਅਥਲੈਟਿਕਸ ਟੀਮ ਦੀ ਕਪਤਾਨੀ ਕੀਤੀ। ਸੰਨ 1951 ਤੋਂ 1958 ਤਕ ਇਹ ਪਟਿਆਲਾ ਯੂਨੀਅਨ ਉਲਿੰਪਿਕ ਦਾ ਸਕੱਤਰ ਵੀ ਰਿਹਾ ਤੇ ਇਸ ਨੇ ਚੰਗਾ ਖੇਡ ਪ੍ਰਬੰਧਕ ਹੋਣ ਦਾ ਸਬੂਤ ਦਿੱਤਾ।

ਜਦ ਪਹਿਲੀਆਂ ਏਸ਼ੀਆਈ ਖੇਡਾਂ ਨਵੀਂ ਦਿੱਲੀ ਵਿਖੇ ਹੋਈਆਂ ਤਾਂ ਨੈਸ਼ਨਲ ਸਟੇਡੀਅਮ ਵਿਖੇ ਉਲਿੰਪਿਕ ਜੋਤ ਲਿਆਉਣ ਦਾ ਮਾਣ ਦਲੀਪ ਸਿੰਘ ਨੂੰ ਪ੍ਰਾਪਤ ਹੋਇਆ।

ਇਹ 1951 ਈ. ਵਿਚ ਫੌਜ ਵਿਚ ਬ੍ਰਿਗੇਡੀਅਰ ਦੇ ਰੈਂਕ ਤੋਂ ਸੇਵਾ ਮੁਕਤ ਹੋਇਆ।

ਹ. ਪੁ.–ਪੰ. ਪ੍ਰ. ਖਿ.-ਜੁਗਿੰਦਰ ਜੋਗੀ

**ਦਲੀਪ ਸਿੰਘ, ਮਹਾਰਾਜਾ** : ਮਹਾਰਾਜਾ ਦਲੀਪ ਸਿੰਘ ਸੁਤੰਤਰ ਪੰਜਾਬ ਦਾ ਆਖ਼ਰੀ ਮਹਾਰਾਜਾ ਹੋਇਆ ਹੈ। ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਾਉਣ ਲਈ ਇਸ ਨੂੰ 1849 ਈ. ਵਿਚ ਗੱਦੀ ਤੋਂ ਉਤਾਰਿਆ ਗਿਆ । ਆਪਣੀ ਆਖ਼ਰੀ ਉਮਰ ਵਿਚ ਮਹਾਰਾਜਾ ਦਲੀਪ ਸਿੰਘ ਨੇ ਰੂਸ ਦੀ ਸਹਾਇਤਾ ਨਾਲ ਭਾਰਤ ਨੂੰ ਆਜ਼ਾਦ ਕਰਵਾਉਣ ਦਾ ਯਤਨ ਕੀਤਾ ਪਰ ਸਫ਼ਲ ਨਾ ਹੋਇਆ । ਉਸ ਦਾ ਸਾਰਾ ਜੀਵਨ ਦੁਖਾਂਤ ਭਰਿਆ ਅਤੇ ਉਤਰਾਅ ਚੜ੍ਹਾਅ ਵਾਲਾ ਸੀ।

ਮਹਾਰਾਜਾ ਦਲੀਪ ਸਿੰਘ ਦਾ ਜਨਮ ਸਤੰਬਰ, 1838 ਈ. ਨੂੰ ਲਾਹੌਰ ਦੇ ਸ਼ਾਹੀ ਕਿਲੇ ਵਿਚ ਹੋਇਆ। ਇਹ ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਛੋਟਾ ਸ਼ਹਿਜ਼ਾਦਾ ਸੀ ਜਿਹੜਾ ਰਾਣੀ ਜਿੰਦ ਕੌਰ ਦੀ ਕੁੱਖ ਤੋਂ ਪੈਦਾ ਹੋਇਆ ਸੀ। ਇਹ ਹਾਲੀਂ ਦਸ ਮਹੀਨਿਆਂ ਦਾ ਹੀ ਸੀ ਜਦੋਂ 1839 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋ ਗਿਆ । ਇਸ ਲਈ ਸ਼ਹਿਜ਼ਾਦਾ ਦਲੀਪ ਸਿੰਘ ਆਪਣੀ ਮਾਂ ਦੀ ਸਰਪ੍ਰਸਤੀ ਹੇਠਾਂ ਹੀ ਵੱਡਾ ਹੋਇਆ।

ਮਹਾਰਾਜਾ ਦਲੀਪ ਸਿੰਘ ਨੂੰ ਰਾਜ ਬਹੁਤ ਖ਼ੂਨ ਖਰਾਬੇ ਪਿੱਛੋਂ ਮਿਲਿਆ । ਮਹਾਰਾਜਾ ਰਣਜੀਤ ਸਿੰਘ ਪਿੱਛੋਂ ਉਸ ਦਾ ਵੱਡਾ ਸ਼ਹਿਜ਼ਾਦਾ ਖੜਕ ਸਿੰਘ ਤਖ਼ਤ ਤੇ ਬੈਠਾ । ਪੂਰੇ ਇਕ ਸਾਲ ਬਾਅਦ 1840 ਈ. ਵਿਚ ਉਸ ਦੀ ਮੌਤ ਹੋ ਗਈ । ਉਸ ਦਾ ਸੰਸਕਾਰ ਕਰ ਕੇ ਆਉਂਦਿਆਂ ਕਿਲੇ ਦਾ ਛੱਜਾ ਉਸ ਦੇ ਪੁੱਤਰ ਨੌਨਿਹਾਲ ਸਿੰਘ ਉੱਤੇ ਡਿਗ ਪਿਆ । ਇਸ ਤਰ੍ਹਾਂ ਦੋਵੇਂ ਪਿਓ ਪੁੱਤਰਾਂ ਦਾ ਇਕੱਠਾ ਹੀ ਖਾਤਮਾ ਹੋ ਗਿਆ । ਇਸ ਮਗਰੋਂ ਰਾਜ ਦੂਸਰੇ ਸ਼ਹਿਜ਼ਾਦੇ ਸ਼ੇਰ ਸਿੰਘ ਨੂੰ ਮਿਲਿਆ। ਮਹਾਰਾਜਾ ਸ਼ੇਰ ਸਿੰਘ ਨੂੰ 1843 ਈ. ਵਿਚ ਅਜੀਤ ਸਿੰਘ ਸੰਧਾਵਾਲੀਏ ਨੇ ਗੋਲੀ ਮਾਰ ਕੇ ਖਤਮ ਕਰ ਦਿੱਤਾ। ਇਸ ਦੇ ਪਿੱਛੋਂ ਧਿਆਨ ਸਿੰਘ ਜੋ ਮਹਾਰਾਜਾ ਸ਼ੇਰ ਸਿੰਘ ਦਾ ਵਜ਼ੀਰ ਸੀ, ਨੂੰ ਵੀ ਮਾਰ ਦਿੱਤਾ ਗਿਆ। ਧਿਆਨ ਸਿੰਘ ਦਾ ਪੁੱਤਰ ਹੀਰਾ ਸਿੰਘ ਵਜ਼ੀਰ ਬਣਿਆ ਤੇ ਪੰਜ ਸਾਲ ਦੇ ਸ਼ਹਿਜ਼ਾਦੇ ਦਲੀਪ ਸਿੰਘ ਨੂੰ ਰਾਜ ਗੱਦੀ ਤੇ ਬਿਠਾਇਆ ਗਿਆ ਅਤੇ ਰਾਣੀ ਜਿੰਦਾਂ ਇਸ ਦੀ ਸਰਪ੍ਰਸਤ ਬਣੀ।

ਮਹਾਰਾਜਾ ਦਲੀਪ ਸਿੰਘ ਦਾ ਰਾਜ ਸਤੰਬਰ, 1843 ਤੋਂ ਮਾਰਚ, 1849 ਤਕ ਰਿਹਾ । ਇਹ ਸਾਢੇ ਪੰਜ ਸਾਲ ਦਾ ਸਮਾਂ ਬਹੁਤ ਘਟਨਾਵਾਂ ਭਰਪੂਰ ਹੈ ਅਤੇ ਪੰਜਾਬ ਦੇ ਇਤਿਹਾਸ ਵਿਚ ਬਹੁਤ ਅਹਿਮੀਅਤ ਰੱਖਦਾ ਹੈ। ਫੌਜ ਨੂੰ ਆਪਣੇ ਵੱਲ ਕਰਨ ਲਈ ਹੀਰਾ ਸਿੰਘ ਨੇ ਫ਼ੌਜੀਆਂ ਦੀਆਂ ਤਨਖਾਹਾਂ ਵਧਾਈਆਂ। ਘਾਟਾ ਪੂਰਾ ਕਰਨ ਲਈ ਕਈਆਂ ਸਰਦਾਰਾਂ ਦੀਆਂ ਜਾਗੀਰਾਂ ਜ਼ਬਤ ਕਰ ਲਈਆਂ ਗਈਆਂ। ਉਹ ਸਰਦਾਰ ਆਪਣੇ ਪਰਿਵਾਰਾਂ ਅਤੇ ਫ਼ੌਜੀਆਂ ਸਮੇਤ ਬਾਬਾ ਬੀਰ ਸਿੰਘ ਨੌਰੰਗਾਬਾਦੀ ਦੇ ਡੇਰੇ ਆ ਗਏ। ਅਤਰ ਸਿੰਘ ਸੰਧਾਵਾਲੀਆ ਜਿਹੜਾ ਹੀਰਾ ਸਿੰਘ ਦਾ ਰਾਜਸੀ ਵੈਰੀ ਸੀ, ਸਤਲੁਜ ਪਾਰ ਤੋਂ ਬਾਬਾ ਜੀ ਦੇ ਡੇਰੇ ਆ ਗਿਆ । ਹੀਰਾ ਸਿੰਘ ਨੇ ਬਹੁਤ ਸਾਰੀਆਂ ਡੋਗਰਾ ਫ਼ੌਜਾਂ ਭੇਜ ਕੇ ਬਾਬਾ ਬੀਰ ਸਿੰਘ ਦੇ ਡੇਰੇ ਨੂੰ ਘੇਰ ਲਿਆ। ਡੋਗਰਾ ਫੌਜ ਦੀਆਂ ਗੋਲੀਆਂ ਨਾਲ ਬਾਬਾ ਬੀਰ ਸਿੰਘ ਮਾਰੇ ਗਏ । ਇਸ ਨਾਲ ਹੀਰਾ ਸਿੰਘ ਸਿੱਖ ਫ਼ੌਜੀਆਂ ਵਿਚ ਬਹੁਤ ਬਦਨਾਮ ਹੋ ਗਿਆ । ਫੌਜੀਆਂ ਤੋ ਡਰਦਾ ਹੀਰਾ ਸਿੰਘ ਤੇ ਉਸ ਦਾ ਵਿਸ਼ੇਸ਼ ਮਸ਼ੀਰ ਪੰਡਤ ਜਲ੍ਹਾ ਨਸ ਗਏ । ਫ਼ੌਜੀਆਂ ਨੇ ਇਨ੍ਹਾਂ ਦਾ ਪਿੱਛਾ ਕੀਤਾ ਅਤੇ ਦੋਹਾਂ ਨੂੰ ਮਾਰ ਦਿੱਤਾ। ਜਵਾਹਰ ਸਿੰਘ ਇਸ ਤੋਂ ਪਿੱਛੋਂ 1845 ਈ. ਵਿਚ ਵਜ਼ੀਰ ਬਣਿਆ ਪਰ ਛੇਤੀ ਹੀ ਉਹ ਵੀ ਮਾਰਿਆ ਗਿਆ ।

ਅੰਗਰੇਜ਼ ਈਸਟ ਇੰਡੀਆ ਕੰਪਨੀ ਦੇ ਕਰਮਚਾਰੀ ਇਹ ਸਭ ਹਾਲ ਵੇਖ ਰਹੇ ਸਨ। ਉਨ੍ਹਾਂ ਦੇ ਰਿਕਾਰਡ ਦੱਸਦੇ ਹਨ ਕਿ ਉਹ ਕਈ ਸਾਲਾਂ ਤੋਂ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਾਉਣ ਦਾ ਯਤਨ ਕਰ ਰਹੇ ਸਨ । ਅੰਗਰੇਜ਼ ਕਰਮਚਾਰੀ ਜੇ.ਡੀ. ਕਨਿੰਘਮ ਲਿਖਦਾ ਹੈ ਕਿ ਅੰਗਰੇਜ਼ਾਂ ਦੀ ਲਾਹੌਰ ਦਰਬਾਰ ਨਾਲ ਅਮਨ ਜਾਰੀ ਰੱਖਣ ਦੀ ਨੀਤੀ ਨਹੀਂ ਸੀ। ਅੰਬਾਲਾ, ਫ਼ਿਰੋਜ਼ਪੁਰ ਅਤੇ ਲੁਧਿਆਣਾ ਵਿਚ ਫ਼ੌਜਾਂ ਬਹੁਤ ਵਧਾ ਦਿੱਤੀਆਂ ਗਈਆਂ। ਅੰਗਰੇਜ਼ਾਂ ਨੇ ਨਵੀਆਂ ਵੱਡੀਆਂ ਬੇੜੀਆਂ ਬਣਵਾ ਕੇ ਸਤਲੁਜ ਦਰਿਆ ਵਿਚ ਉਨ੍ਹਾਂ ਦਾ ਪ੍ਰਗਟਾਅ ਕੀਤਾ ਜਿਸ ਨਾਲ ਲਾਹੌਰ ਦਰਬਾਰ ਨੂੰ ਯਕੀਨ ਹੋ ਗਿਆ ਕਿ ਅੰਗਰੇਜ਼ ਜੰਗ ਦੀਆਂ ਤਿਆਰੀਆਂ ਕਰ ਰਹੇ ਹਨ। ਲਾਹੌਰ ਦਰਬਾਰ ਦੀ ਫ਼ੌਜੀ ਹਲਚਲ ਵੇਖਦਿਆਂ ਹਾਰਡਿੰਗ ਨੇ ਸਤਲੁਜ ਪਾਰ ਲਾਹੌਰ ਦਰਬਾਰ ਦੇ ਇਲਾਕੇ ਜ਼ਬਤ ਕਰ ਲਏ । ਫ਼ਿਰ ਵੀ ਅੰਗਰੇਜ਼ ਮੁਦਕੀ, ਫੇਰੂਸ਼ਾ

ਅਲੀਵਾਲ ਅਤੇ ਸਭਰਾਉਂ ਦੀਆਂ ਲੜਾਈਆਂ ਵਿਚ ਮੁਸ਼ਕਲ ਨਾਲ ਹੀ ਜਿੱਤੇ । ਸ਼ਾਹ ਮੁਹੰਮਦ ਨੇ ਠੀਕ ਲਿਖਿਆ ਹੈ "ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ"

ਮਹਾਰਾਜਾ ਦਲੀਪ ਸਿੰਘ ਹਾਲੀ ਨਾਬਾਲਗ ਸੀ । ਇਸ ਲਈ ਲਾਹੌਰ ਦੀ 1846 ਈ. ਦੀ ਸੰਧੀ ਅਨੁਸਾਰ ਅੰਗਰੇਜ਼ ਰੈਜ਼ੀਡੈਂਟ ਨਿਯੁਕਤ ਕਰ ਕੇ ਉਸ ਦੇ ਅਧੀਨ ਕੌਂਸਲ ਆਫ਼ ਰੀਜੈਂਸੀ ਬਣਾ ਦਿੱਤੀ ਗਈ ਅਤੇ ਸਾਰੇ ਅਖ਼ਤਿਆਰ ਕੌਂਸਲ ਆਫ਼ ਰੀਜੈਂਸੀ ਨੂੰ ਦੇ ਦਿੱਤੇ। 16 ਦਸੰਬਰ, 1846 ਈ. ਦੀ ਦੂਜੀ ਸੰਧੀ ਵਿਚ ਇਹ ਸਪਸ਼ਟ ਕੀਤਾ ਗਿਆ ਕਿ ਇਹ ਰਾਜਸੀ ਪ੍ਰਬੰਧ ਮਹਾਰਾਜਾ ਦਲੀਪ ਸਿੰਘ ਦੇ ਬਾਲਗ ਹੋਣ ਤਕ ਭਾਵ 1854 ਈ. ਤਕ ਰਹੇਗਾ। ਜਦੋਂ ਦੀਵਾਨ ਮੂਲ ਰਾਜ ਦੀ ਬਗ਼ਾਵਤ ਹੋਈ ਤਾਂ ਅੰਗਰੇਜ਼ੀ ਫ਼ੌਜਾਂ ਇਸ ਐਲਾਨ ਨਾਲ ਪੰਜਾਬ ਵਿਚ ਦਾਖ਼ਲ ਹੋਈਆਂ ਕਿ ਉਹ ਮਹਾਰਾਜਾ ਦਲੀਪ ਸਿੰਘ ਦੇ ਰਾਜ ਦੀ ਰੱਖਿਆ ਲਈ ਆਈਆਂ ਹਨ। ਇਸ ਲਈ ਸਾਰੇ ਕਰਮਚਾਰੀ ਅਤੇ ਲੋਕ ਅੰਗਰੇਜ਼ੀ ਫ਼ੌਜਾਂ ਦੀ ਸਹਾਇਤਾ ਕਰਨ। ਇਕ ਗ਼ੈਰ-ਅੰਗਰੇਜ਼ ਕਰਮਚਾਰੀ ਫ਼੍ਰੈਡਰਿਕ ਕਰੀ ਜੋ ਉਸ ਵੇਲੇ ਬਦੇਸ਼ੀ ਮਾਮਲਿਆਂ ਦਾ ਸਕੱਤਰ ਸੀ ਅਤੇ ਹੋਰ ਵੀ ਮਹੱਤਵਪੂਰਨ ਪਦਵੀਆਂ ਤੇ ਨਿਯੁਕਤ ਅਫ਼ਸਰ ਆਪਣੀਆਂ ਲਿਖਤਾਂ ਵਿਚ ਇਹ ਮੰਨਦੇ ਹਨ ਕਿ ਅੰਗਰੇਜ਼ਾਂ ਨੇ ਸਿੱਖਾਂ ਨਾਲ ਦੂਜੀ ਜੰਗ ਮਹਾਰਾਜਾ ਦਲੀਪ ਸਿੰਘ ਵੱਲੋਂ ਲੜ ਕੇ ਜਿੱਤੀ ਸੀ। ਇਸ ਲਈ ਪੰਜਾਬ ਨੂੰ ਅੰਗਰੇਜ਼ੀ ਰਾਜ ਨਾਲ ਮਿਲਾਉਣਾ ਇਖਲਾਕੀ ਤੌਰ ਤੇ ਠੀਕ ਨਹੀਂ ਸੀ ਪਰ ਲਾਰਡ ਡਲਹੌਜ਼ੀ ਨੇ ਇਕ ਨਾ ਸੁਣੀ ਅਤੇ ਮਹਾਰਾਜਾ ਦਲੀਪ ਸਿੰਘ ਨੂੰ 19 ਮਾਰਚ, 1849 ਵਿਚ ਆਖ਼ਰੀ ਦਰਬਾਰ ਕਰ ਕੇ ਗੱਦੀ ਤੋਂ ਲਾਹ ਦਿੱਤਾ। ਪੰਜਾਬੀ ਕਹਾਵਤ ਹੈ "ਡਾਢੇ ਦਾ ਸੱਤੀ ਵੀਹੀਂ ਸੌ""ਜਿਦ੍ਹੇ ਕੋਲ ਦਾਣੇ ਉਹਦੇ ਕਮਲੇ ਵੀ ਸਿਆਣੇ।"

ਮਹਾਰਾਜਾ ਦਲੀਪ ਸਿੰਘ ਦੇ ਗੱਦੀ ਤੋਂ ਲਾਹੇ ਜਾਣ ਤੋਂ ਪਹਿਲਾਂ ਉਸ ਨੂੰ ਆਪਣੀ ਮਾਂ ਜਿੰਦ ਕੌਰ ਤੋਂ ਵਿਛੋੜਿਆ ਗਿਆ। ਉਸ ਦਾ ਕਾਰਨ ਤੇਜ ਸਿੰਘ ਨੂੰ ਸਨਮਾਨਿਤ ਕਰਨਾ ਸੀ । ਅੰਗਰੇਜ਼ਾਂ ਅਤੇ ਸਿੱਖਾਂ ਦੀ ਪਹਿਲੀ ਜੰਗ ਸਮੇਂ ਉਸ ਨੇ ਲਾਹੌਰ ਦਰਬਾਰ ਨਾਲ ਗਦਾਰੀ ਕੀਤੀ ਸੀ ਅਤੇ ਅੰਗਰੇਜ਼ਾਂ ਦਾ ਪੱਖ ਪਾਲਿਆ ਸੀ । ਅੰਗਰੇਜ਼ ਉਸ ਨੂੰ ਭਰੇ ਦਰਬਾਰ ਵਿਚ ਮਹਾਰਾਜਾ ਦਲੀਪ ਸਿੰਘ ਕੋਲੋਂ ਰਾਜਾ ਦਾ ਖ਼ਿਤਾਬ ਦੁਆਉਣਾ ਚਾਹੁੰਦੇ ਸਨ ਪਰ ਭਰੇ ਦਰਬਾਰ ਵਿਚ ਮਹਾਰਾਜਾ ਦਲੀਪ ਸਿੰਘ ਨੇ ਇਹ ਉਪਾਧੀ ਦੇਣ ਤੋਂ ਇਨਕਾਰ ਕਰਦਿਆਂ ਦੋਵੇਂ ਹੱਥ ਪਿੱਛੇ ਕਰ ਲਏ। ਅੰਗਰੇਜ਼ ਸਮਝ ਗਏ ਕਿ ਇਹ ਰਾਣੀ ਜਿੰਦਾਂ ਦੀ ਸਿਖਾਯਤ ਹੈ । ਇਸ ਲਈ ਉਨ੍ਹਾਂ ਨੇ ਰਾਣੀ ਨੂੰ ਪਹਿਲਾਂ ਸ਼ੇਖੂਪੁਰੇ ਦੇ ਕਿਲੇ ਵਿਚ, ਫ਼ਿਰ ਅਲਾਹਾਬਾਦ ਦੇ ਕਿਲੇ ਅਤੇ ਫ਼ਿਰ ਚੁਨਾਰ ਦੇ ਕਿਲੇ ਵਿਚ ਕੈਦ ਕੀਤਾ ਜਿਥੋਂ ਚੋਰੀ ਨਸ ਕੇ ਉਹ ਨੇਪਾਲ ਚਲੀ ਗਈ।

ਗੱਦੀਓਂ ਲੱਥਣ ਸਮੇਂ ਮਹਾਰਾਜਾ ਦਲੀਪ ਸਿੰਘ ਦੀ ਉਮਰ ਕੇਵਲ ਸਾਢੇ ਦੱਸ ਸਾਲ ਦੀ ਸੀ । ਉਸ ਲਈ ਈਸਾਈ ਉਸਤਾਦ ਅਤੇ ਈਸਾਈ ਸਰਪ੍ਰਸਤ ਲੱਗਨ ਅਤੇ ਲੇਡੀ ਲੱਗਨ ਰੱਖੇ ਗਏ। ਪੰਜਾਬ ਤੋਂ ਬਾਹਰ ਪਹਿਲਾਂ ਇਸ ਨੂੰ ਫ਼ਤਹਿਗੜ੍ਹ ਅਤੇ ਫ਼ਿਰ ਡੇਹਰਾਦੂਨ ਰੱਖਿਆ ਮਗਰੋਂ ਇਸ ਨੂੰ ਈਸਾਈ ਬਣਾ ਲਿਆ ਗਿਆ। ਈਸਾਈ ਬਣ ਕੇ ਇਹ ਇੰਗਲੈਂਡ ਚਲਾ ਗਿਆ ਅਤੇ ਲੰਡਨ ਰਹਿਣ ਲੱਗਾ। ਇਸ ਦਾ ਸਾਰਾ ਪ੍ਰਬੰਧ 1859 ਈ. ਤਕ ਲੱਗਨ ਹੀ ਕਰਦਾ ਰਿਹਾ । ਇਸ ਸਾਰੇ ਸਮੇਂ ਉਸ ਦੇ ਮਨ ਵਿਚ ਆਪਣੀ ਮਾਂ ਨੂੰ ਮਿਲਣ ਦੀ ਤਾਂਘ ਪ੍ਰਬਲ ਹੁੰਦੀ ਗਈ । ਸੰਨ 1860 ਵਿਚ ਸ਼ੇਰਾਂ ਦੇ ਸ਼ਿਕਾਰ ਦੇ ਬਹਾਨੇ ਉਹ ਭਾਰਤ ਵਿਚ ਮਾਂ ਨੂੰ ਮਿਲਣ ਆਇਆ ਪਰ ਇਸ ਨੂੰ ਪੰਜਾਬ ਵਿਚ ਆਉਣ ਦੀ ਆਗਿਆ ਨਾ ਮਿਲੀ। ਕਲਕੱਤੇ ਵਿਚ ਰਾਣੀ ਜਿੰਦਾਂ ਆਪਣੇ ਪੁੱਤਰ ਨੂੰ ਚੌਦਾਂ ਸਾਲ ਪਿੱਛੋਂ ਮਿਲੀ। ਹੁਣ ਮਾਂ ਪੁੱਤਰ ਵਿਛੜਨਾ ਨਹੀਂ ਸਨ ਚਾਹੁੰਦੇ। ਇਸ ਲਈ ਮਹਾਰਾਜਾ ਦਲੀਪ ਸਿੰਘ ਆਪਣੀ ਮਾਂ ਨੂੰ ਇੰਗਲੈਂਡ ਲੈ ਗਿਆ । ਇਥੇ ਉਸ ਦਾ ਦਿਹਾਂਤ 1863 ਈ. ਵਿਚ ਹੋਇਆ। ਮਾਂ ਦੀ ਖਾਹਿਸ਼ ਅਨੁਸਾਰ ਉਸ ਦੇ ਫੁੱਲਾਂ ਨੂੰ ਜਲ ਪ੍ਰਵਾਹ ਕਰਨ ਲਈ ਮਹਾਰਾਜਾ ਦਲੀਪ ਸਿੰਘ ਪੰਜਾਬ ਆਣ ਲੱਗਾ ਪਰ ਰਸਤੇ ਵਿਚ ਨਾਸਿਕ ਵਿਖੇ ਹੀ ਇਸ ਨੂੰ ਰੋਕ ਦਿੱਤਾ ਗਿਆ ਅਤੇ ਇਸ ਨੇ ਗੋਦਾਵਰੀ ਵਿਚ ਫੁੱਲ ਜਲ ਪ੍ਰਵਾਹ ਕੀਤੇ।

ਸੰਨ 1864 ਵਿਚ ਭਾਰਤ ਤੋਂ ਇੰਗਲੈਂਡ ਜਾਂਦਿਆਂ ਮਿਸਰ ਵਿਚ ਮਹਾਰਾਜਾ ਦਲੀਪ ਸਿੰਘ ਨੇ ਇਕ ਜਰਮਨ ਵਪਾਰੀ ਦੀ ਪੁੱਤਰੀ ਬੰਬਾ ਨਾਲ ਵਿਆਹ ਕਰ ਲਿਆ। ਮਹਾਰਾਜਾ ਦਲੀਪ ਸਿੰਘ ਦੇ ਛੇ ਬੱਚੇ, ਤਿੰਨ ਮੁੰਡੇ ਤੇ ਤਿੰਨ ਕੁੜੀਆਂ ਹੋਏ- ਵਿਕਟਰ ਦਲੀਪ ਸਿੰਘ (ਦੇਹਾਂਤ 1918), ਫ਼੍ਰੈਡਰਿਕ ਦਲੀਪ ਸਿੰਘ (ਦੇਹਾਂਤ 1926) ਅਤੇ ਤੀਜਾ ਐਡਵਰਡ ਦਲੀਪ ਸਿੰਘ ਜੋ ਬਚਪਨ ਵਿਚ ਮਹਾਰਾਜਾ ਦਲੀਪ ਸਿੰਘ ਦੇ ਦੇਹਾਂਤ ਤੋਂ ਕੁਝ ਸਮਾਂ ਪਹਿਲਾਂ ਗੁਜ਼ਰ ਗਿਆ। ਮਹਾਰਾਜਾ ਦਲੀਪ ਸਿੰਘ ਦੀਆਂ ਤਿੰਨ ਲੜਕੀਆਂ ਬੰਬਾ, ਸੋਫ਼ੀਆ ਅਤੇ ਕੈਥਰੀ ਸਨ। ਸਭ ਤੋਂ ਵੱਡੀ ਬੰਬਾ ਦਾ ਦੇਹਾਂਤ ਮਾਰਚ, 1957 ਨੂੰ ਲਾਹੌਰ ਵਿਖੇ ਹੋਇਆ।

ਇੰਗਲੈਂਡ ਵਿਚ ਰਹਿੰਦਿਆਂ ਮਹਾਰਾਜਾ ਦਲੀਪ ਸਿੰਘ ਈਸਾਈ ਧਰਮ ਅਤੇ ਅੰਗਰੇਜ਼ਾਂ ਤੋਂ ਉਪਰਾਮ ਹੁੰਦਾ ਗਿਆ । ਰਾਣੀ ਜਿੰਦਾਂ ਨੇ ਆਪਣੇ ਪੁੱਤਰ ਦੇ ਮਨ ਵਿਚ ਸਿੱਖੀ ਪਿਆਰ ਜਗਾਇਆ। ਠਾਕਰ ਸਿੰਘ ਸੰਧਾਵਾਲੀਆ ਜੋ ਉਸ ਦੇ ਖਾਨਦਾਨ ਵਿਚੋਂ ਸੀ, 1885 ਈ. ਵਿਚ ਜਦੋਂ ਇੰਗਲੈਂਡ ਗਿਆ ਤਾਂ ਉਸ ਨੇ ਵੀ ਇਸ ਨੂੰ ਸਿੱਖੀ ਵੱਲ ਪ੍ਰੇਰਿਆ। ਅੰਗਰੇਜ਼ੀ ਸਰਕਾਰ ਮਹਾਰਾਜਾ ਦਲੀਪ ਸਿੰਘ ਨੂੰ ਭਾਰਤ ਆਉਣ ਤੋਂ ਰੋਕਦੀ ਸੀ ਪਰ 1886 ਈ. ਵਿਚ ਮਹਾਰਾਜਾ ਧੱਕੇ ਨਾਲ ਅਦਨ ਤਕ ਆ ਗਿਆ ਤੇ ਇਸ ਨੇ ਇਥੇ ਅੰਮ੍ਰਿਤ ਛੱਕ ਲਿਆ ਤੇ ਸਿੱਖ ਬਣ ਗਿਆ । ਮਹਾਰਾਜਾ ਦਲੀਪ ਸਿੰਘ ਨੂੰ ਇਹ ਨਿਸ਼ਚਾ ਹੋ ਗਿਆ ਸੀ ਕਿ ਅੰਗਰੇਜ਼ੀ ਸਰਕਾਰ ਇਸ ਨਾਲ ਬੇਇਨਸਾਫੀ ਅਤੇ ਧੱਕਾ ਕਰ ਰਹੀ ਹੈ ਤੇ ਇਸ ਕੋਲੋਂ ਨਾਜਾਇਜ਼ ਤਰੀਕੇ ਨਾਲ ਨਾ ਸਿਰਫ਼ ਰਾਜ ਹੀ ਖੋਹਿਆ ਗਿਆ ਸੀ ਸਗੋਂ ਇਸ ਦੀ ਜ਼ਾਤੀ ਜਾਇਦਾਦ ਵੀ ਜ਼ਬਤ ਕਰ ਲਈ ਗਈ ਸੀ ਅਤੇ ਬਦਲੇ ਵਿਚ ਬਹੁਤ ਥੋੜ੍ਹੀ ਪੈਨਸ਼ਨ ਦਿੱਤੀ ਗਈ । ਇਸ ਨੇ ਇਕ ਲੰਬੀ ਚਿੱਠੀ ਟਾਈਮਜ਼ ਆਫ਼ ਲੰਡਨ ਨੂੰ ਲਿਖੀ ਜੋ 31 ਅਗਸਤ, 1862 ਈ. ਨੂੰ ਛਪੀ ਪਰ ਉਸ ਦਾ ਕੋਈ ਅਸਰ ਨਾ ਹੋਇਆ। ਮਗਰੋਂ ਇਸ ਨੇ ਭਾਰਤ ਦੀ ਇਕ ਅਖਬਾਰ ਟਾਈਮਜ਼ ਆਫ਼ ਇੰਡੀਆ ਨੂੰ ਦੋ ਚਿੱਠੀਆਂ ਲਿਖੀਆਂ। ਇਸ ਨੇ ਇਕ ਪੁਸਤਕ ਲਿਖੀ ਜਿਸ ਦਾ ਸਿਰਲੇਖ ਸੀ "ਮਹਾਰਾਜਾ ਦਲੀਪ ਸਿੰਘ ਐਂਡ ਗੌਰਮੈਂਟ"। ਇਹ 1884 ਈ. ਵਿਚ ਛਪਵਾ ਕੇ ਵੰਡੀ ਪਰ ਸਰਕਾਰ ਨੇ ਵਤੀਰਾ ਨਾ ਬਦਲਿਆ।

ਸੰਨ 1886 ਵਿਚ ਸਿੰਘ ਸਜਣ ਤੋਂ ਪਿੱਛੋਂ ਇਹ ਇੰਗਲੈਂਡ ਕਦੇ ਨਾ ਗਿਆ ।

ਮਹਾਰਾਜਾ ਦਲੀਪ ਸਿੰਘ ਨੇ ਰੂਸ ਦੀ ਸਹਾਇਤਾ ਨਾਲ ਭਾਰਤ ਨੂੰ ਅੰਗਰੇਜ਼ੀ ਸਾਮਰਾਜ ਤੋਂ ਆਜ਼ਾਦ ਕਰਾਉਣ ਦਾ ਯਤਨ ਕੀਤਾ । ਇਸ ਮੰਤਵ ਨਾਲ ਇਹ ਕੁਝ ਸਮਾਂ ਮਾਸਕੋ ਰਿਹਾ । ਇਸ ਦਾ ਰੂਸੀ ਮਿੱਤਰ ਕਟਕਾਫ਼ ਤੇ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਜੋ ਪਾਂਡੀਚਰੀ ਚਲਾ ਗਿਆ ਸੀ, ਇਸ ਦੀ ਸਹਾਇਤਾ ਕਰਦੇ ਸਨ। ਦੋਵੇਂ ਅੰਗਰੇਜ਼ੀ ਸਰਕਾਰ ਦੀਆਂ ਨਜ਼ਰਾਂ ਵਿਚ ਰੜਕਦੇ ਸਨ । ਇਹ ਦੋਵੇਂ ਹੀ ਮਾਰੇ ਗਏ । ਠਾਕਰ ਸਿੰਘ ਸੰਧਾਵਾਲੀਏ ਨੂੰ ਜ਼ਹਿਰ ਦਿੱਤਾ ਗਿਆ । ਅਖ਼ੀਰ ਮਹਾਰਾਜਾ ਦਲੀਪ ਸਿੰਘ ਉਪਰਾਮ ਹੋ ਕੇ ਪੈਰਿਸ ਦੇ ਇਕ ਹੋਟਲ ਵਿਚ ਆ ਕੇ ਰਹਿਣ ਲਗਾ। ਸਭ ਤੋਂ ਵੱਡਾ ਪੁੱਤਰ ਵਿਕਟਰ ਦਲੀਪ ਸਿੰਘ ਪੈਰਿਸ ਆ ਕੇ ਇਸ ਕੋਲ ਰਿਹਾ। ਜਦੋਂ ਇਸ ਨੂੰ ਅਧਰੰਗ ਹੋਇਆ ਉਹ ਮਹਾਰਾਜਾ ਨੂੰ ਇੰਗਲੈਡ ਲਿਜਾਣਾ ਚਾਹੁੰਦਾ ਸੀ ਪਰ ਮਹਾਰਾਜਾ ਨਾ ਮੰਨਿਆ। ਅਖ਼ੀਰ 23 ਅਕਤੂਬਰ, 1893 ਨੂੰ ਪੈਰਿਸ ਵਿਖੇ ਇਸ ਦਾ ਦੇਹਾਂਤ ਹੋ ਗਿਆ। ਮਹਾਰਾਜਾ ਦਲੀਪ ਸਿੰਘ ਦੀ ਬੀਮਾਰੀ ਵਿਚ ਹੀ ਸੈਕਟਰੀ ਆਫ਼ ਸਟੇਟ ਲਾਰਡ ਕਰਾਸ ਨੇ ਇਕ ਚਿੱਠੀ ਮਿਤੀ 27 ਜੁਲਾਈ, 1890 ਨੂੰ ਅਖਬਾਰਾਂ ਵਿਚ ਪ੍ਰਕਾਸ਼ਿਤ ਕਰਵਾਈ ਜਿਹੜੀ ਲਾਰਡ ਕਰਾਸ ਵੱਲ ਲਿਖੀ ਸੀ। ਉਸ ਵਿਚ ਮਹਾਰਾਜਾ ਦਲੀਪ ਸਿੰਘ ਨੇ ਮਹਾਰਾਣੀ ਵਿਕਟੋਰੀਆ ਕੋਲੋਂ ਮੁਆਫ਼ੀ ਮੰਗੀ ਅਤੇ ਅਗੋਂ ਲਈ ਮਹਾਰਾਣੀ ਵਿਕਟੋਰੀਆ ਦੀ ਤਾਬਿਆਦਾਰੀ ਦਾ ਵਾਇਦਾ ਕੀਤਾ ਅਤੇ ਨਾਲ ਮੁਆਫੀ ਦਿੱਤੀ ਜਾਣ ਦੀ ਚਿੱਠੀ ਮਿਤੀ 1 ਅਗਸਤ, 1890 ਨੂੰ ਪ੍ਰਕਾਸ਼ਿਤ ਕੀਤੀ। ਜੇਕਰ ਇਹ ਦੋਵੇਂ ਚਿੱਠੀਆਂ ਅਸਲ ਅਤੇ ਠੀਕ ਹੁੰਦੀਆਂ ਤਾਂ ਕੋਈ ਕਾਰਨ ਨਹੀਂ ਜਾਪਦਾ ਕਿ ਮਹਾਰਾਜਾ ਦਲੀਪ ਸਿੰਘ ਇੰਗਲੈਂਡ ਨਾ ਜਾਂਦਾ ਜਦੋਂ ਕਿ ਇਸ ਦਾ ਵੱਡਾ ਪੁੱਤਰ ਇਸ ਨੂੰ ਇੰਗਲੈਂਡ ਜਾਣ ਲਈ ਜ਼ੋਰ ਦੇ ਰਿਹਾ ਸੀ। ਅਖ਼ੀਰ ਇਸ ਦੇ ਮੁਰਦਾ ਸਰੀਰ ਨੂੰ ਇੰਗਲੈਂਡ ਲੈ ਗਏ ਜਿਥੇ ਇਸ ਦੀ ਐਸਟੇਟ ਐਲਬੀਡਨ ਵਿਚ ਇਸ ਨੂੰ ਦਫਨਾਇਆ ਗਿਆ । ਇਸ ਦੀ ਕਬਰ ਹੁਣ ਵੀ ਉਥੇ ਮੌਜੂਦ ਹੈ।

ਹ. ਪੁ.—ਹਿਸਟਰੀ ਆਫ਼ ਸਿੱਖਸ -ਜੇ.ਡੀ.ਕਨਿੰਘਮ; ਕੈਰੀਅਰ ਆਫ਼ ਮੇਜਰ ਬਰਾਡਫੁਟ- ਬਰੌਡਫੁਟ; ਸਰ ਜੌਨ ਲੌਗਨ ਐਂਡ ਦਲੀਪ ਸਿੰਘ -ਲੇਡੀ ਲੌਗਨ;ਰੇਨਿੰਗ ਫ਼ੈਮਲੀ ਆਫ਼ ਲਹੌਰ-ਸਮਿੱਥ ਕਾਰਮਾਈਕਲ; ਅਨੇਕਸੈਸ਼ਨ ਆਫ਼ ਪੰਜਾਬ ਐਂਡ ਮਹਾਰਾਜਾ ਦਲੀਪ ਸਿੰਘ-ਮੇਜਰ ਈਬਨ ਬੈਲ;ਸੋਹਨਲਾਲ ਸੂਰੀ ਉਮਦਾਤੁਲ ਤਵਾਰੀਖ਼; ਡੀਸਾਈਸਿਵ ਬੈਟਲਜ਼ ਆਫ਼ ਪੰਜਾਬ; ਮੈਲੀਥਨ ਚੀਫਜ਼ ਆਫ਼ ਪੰਜਾਬ- ਸਰ ਲੈਪਲ ਗ੍ਰਿਫ਼ਨ; ਹਿਸਟਰੀ ਆਫ਼ ਪੰਜਾਬ; ਮੁਹੰਮਦ ਲਤੀਫ; ਮਹਾਰਾਜਾ ਦਲੀਪ ਸਿੰਘ-ਸੰਪਾਦਕ ਪ੍ਰਿਥੀਪਾਲ ਸਿੰਘ ਕਪੂਰ; ਸਨਸੈਟ ਆਫ ਸਿਖ ਐਂਪਾਇਰ -ਸੰਤ ਰਾਮ ਕੋਹਲੀ

— ਡਾ. ਕਿਰਪਾਲ ਸਿੰਘ

**ਦਲੀਪ ਸਿੰਘ, ਮਾਸਟਰ** : ਇਸ ਪ੍ਰਸਿੱਧ ਬੱਬਰ ਆਗੂ ਦਾ ਜਨਮ ਜਲੰਧਰ ਜ਼ਿਲ੍ਹੇ ਦੇ ਪਿੰਡ ਗੋਸਲਾਂ ਵਿਖੇ ਭਾਈ ਅੱਛਰ ਸਿੰਘ ਦੇ ਘਰ ਹੋਇਆ । ਇਸ ਦਾ ਪਿਤਾ ਨੰਬਰਦਾਰ ਸੀ। ਇਸ ਨੇ ਮੈਟ੍ਰਿਕ ਤਕ ਵਿਦਿਆ ਪ੍ਰਾਪਤ ਕੀਤੀ । ਇਹ ਬੱਬਰ ਲਹਿਰ ਤੋਂ ਪ੍ਰਭਾਵਿਤ ਹੋ ਕੇ ਇਸ ਦਾ ਮੈਂਬਰ ਬਣ ਗਿਆ । ਬੱਬਰ ਜੱਥੇ ਦੀਆਂ ਹੋਣ ਵਾਲੀਆਂ ਬਹੁਤੀਆਂ ਮੀਟਿੰਗਾਂ ਵਿਚ ਅਕਸਰ ਇਹ ਹਾਜ਼ਰ ਹੁੰਦਾ ਸੀ । ਇਸ ਲਹਿਰ ਵਿਚ ਪਹਿਲਾਂ ਕਈ ਧੜੇ ਸਨ। ਅਗਸਤ, 1922 ਵਿਚ ਸਾਰੇ ਜੱਥਿਆਂ ਨੂੰ ਇਕੱਠੇ ਕਰਨ ਦੇ ਇਰਾਦੇ ਨਾਲ ਸੰਤ ਠਾਕਰ ਸਿੰਘ ਰਾਜੋਵਾਲ ਦੀ ਕੁਟੀਆ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਕ ਮੀਟਿੰਗ ਕੀਤੀ ਗਈ ਜਿਸ ਵਿਚ ਇਸ ਸਮੇਤ ਉੱਘੇ ਬੱਬਰ ਆਗੂ ਹਾਜ਼ਰ ਹੋਏ। ਸਾਰੇ ਕੰਮ ਲਈ ਇਕ ਕਮੇਟੀ ਬਣਾਈ ਗਈ ਜਿਸ ਵਿਚ ਬੱਬਰ ਕਿਸ਼ਨ ਸਿੰਘ ਨੂੰ ਜਥੇਦਾਰ ਤੇ ਇਸ ਨੂੰ ਸਕੱਤਰ ਚੁਣਿਆ ਗਿਆ। ਉਸ ਸਮੇਂ ਪੁਲਿਸ ਦੇ ਮੁਖਬਰਾਂ ਅਰਥਾਤ ਝੋਲੀਚੁੱਕਾਂ ਨੂੰ ਸੋਧਣ ਦਾ ਫ਼ੈਸਲਾ ਕੀਤਾ ਗਿਆ। ਇਥੇ ਹੀ ਜੱਥੇ ਵੱਲੋਂ ਬੱਬਰ ਅਕਾਲੀ ਦੁਆਬਾ ਅਖ਼ਬਾਰਾਂ ਕੱਢਣ ਦਾ ਵੀ ਫ਼ੈਸਲਾ ਹੋਇਆ। ਇਹ ਬੜਾ ਖਾੜਕੂ ਬੁਲਾਰਾ ਸੀ। ਉਕਤ ਅਖ਼ਬਾਰ ਦੇ ਕਾਲਮ ਵੀ ਇਹ ਆਪ ਲਿਖਿਆ ਕਰਦਾ ਸੀ। 20 ਦਸੰਬਰ, 1922 ਨੂੰ ਇਸ ਨੇ ਜਥੇਦਾਰ ਕਿਸ਼ਨ ਸਿੰਘ ਦੀ ਸਲਾਹ ਨਾਲ ਮਾਇਆ ਇਕੱਤਰ ਕਰ ਕੇ ਜੱਥੇ ਦੇ ਬੱਬਰਾਂ ਦੀ ਵਰਤੋਂ ਲਈ 150 ਪਿਸਤੌਲ ਖਰੀਦਣ ਦੀ ਕੋਸ਼ਿਸ ਵੀ ਕੀਤੀ। 25 ਅਤੇ 30 ਦਸੰਬਰ, 1922 ਨੂੰ ਹਰੀ ਸਿੰਘ ਜਸੋਵਾਲ ਦੀ ਹਵੇਲੀ ਵਿਚ ਇਸ ਵੱਲੋਂ ਮੁੜ ਮੀਟਿੰਗਾਂ ਕੀਤੀਆਂ ਗਈਆਂ ਜਿਸ ਵਿਚ ਮੁਖਬਰਾਂ ਨੂੰ ਖ਼ਤਮ ਕਰਨ ਲਈ ਬੱਬਰਾਂ ਦੀਆਂ ਡਿਊਟੀਆਂ ਲਾਈਆਂ ਗਈਆਂ।

ਇਸ ਤਰ੍ਹਾਂ ਲਗਭਗ ਪੰਜਾਬ ਦੇ ਸਾਰੇ ਇਲਾਕਿਆਂ ਵਿਚ ਹਕੂਮਤ ਬੱਬਰਾਂ ਹੱਥੋਂ ਬੁਰੀ ਤਰ੍ਹਾਂ ਦੁਖੀ ਸੀ । ਸਰਕਾਰ ਨੇ ਇਸ ਸਮੇਤ ਸਾਰੇ ਸਿਰਕੱਢ ਆਗੂਆਂ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿੱਤੇ ਸਨ । ਦੂਜੇ ਉੱਘੇ ਲੀਡਰਾਂ ਨਾਲ ਇਸ ਦੀ ਗ੍ਰਿਫ਼ਤਾਰੀ ਲਈ ਵੀ 500/- ਰੁਪਏ ਦਾ ਇਨਾਮ ਰੱਖਿਆ ਗਿਆ। ਹਥਿਆਰ ਖਰੀਦਣ ਲਈ ਇਸ ਦੇ ਜੱਥੇ ਵੱਲੋਂ ਬੂਹਮਾ ਸਿੰਘ ਠੇਕੇਦਾਰ ਦੀ ਡਿਊਟੀ ਲਾਈ ਗਈ ਕਿ ਉਹ ਕਲਕੱਤੇ ਜਾ ਕੇ ਇਸ ਮੰਤਵ ਲਈ ਮਾਇਆ ਇਕੱਠੀ ਕਰ ਕੇ ਭੇਜੇਗਾ। ਜਦੋਂ ਕਾਫ਼ੀ ਦਿਨਾਂ ਤਕ ਕਲਕੱਤੇ ਤੋਂ ਕੋਈ ਉੱਤਰ ਨਾ ਆਇਆ ਤਾਂ ਜੱਥੇ ਵੱਲੋਂ ਕਰਮ ਸਿੰਘ ਝਿੰਗੜ ਦੀ ਕਲਕੱਤਾ ਜਾਣ ਲਈ ਡਿਊਟੀ ਲਾਈ ਗਈ । ਕਰਮ ਸਿੰਘ ਨੂੰ ਕਿਸੇ ਜ਼ਰੂਰੀ ਕੰਮ ਆਪਣੇ ਪਿੰਡ ਆਉਣਾ ਪੈ ਗਿਆ । ਇਸ ਸਮੇਂ ਉਸ ਨਾਲ ਇਹ ਵੀ ਸੀ । ਇਨ੍ਹਾਂ ਨੇ ਆਪਣੀ ਗ੍ਰਿਫ਼ਤਾਰੀ ਤੋਂ ਬਚਣ ਲਈ ਪੁਲਿਸ ਦੀ ਨਿਗਰਾਨੀ ਵਾਸਤੇ ਬੱਬਰ ਆਤਮਾ ਸਿੰਘ ਦੀ ਡਿਊਟੀ ਲਾਈ। ਇਸ ਸਮੇਂ ਇਹ ਬੰਗਿਆਂ ਦੇ ਪਿੰਡ ਝਿੰਗੜ ਵਿਚ ਸਨ । ਜਦੋਂ ਆਤਮਾ ਸਿੰਘ ਨੇ ਦੇਖਿਆ ਕਿ ਬੰਗਿਆਂ ਤੋਂ ਝਿੰਗੜ ਲਈ ਪੁਲਿਸ ਤਿਆਰ ਹੋ ਰਹੀ ਹੈ ਤਾਂ ਇਸ ਨੇ ਹਦਾਇਤ ਅਨੁਸਾਰ ਬੱਬਰ ਕਿਹਰ ਸਿੰਘ ਨੂੰ ਸੂਚਿਤ ਕੀਤਾ ਪਰ ਕਿਹਰ ਸਿੰਘ ਧੋਖਾ ਦੇ ਗਿਆ। ਉਸ ਨੇ ਇਨ੍ਹਾਂ ਨੂੰ ਆਖਿਆ ਕਿ ਫਿਕਰ ਕਰਨ ਵਾਲੀ ਕੋਈ ਗੱਲ ਨਹੀਂ ਤੇ ਇਨ੍ਹਾਂ ਨੂੰ ਥੋੜਾ ਇਧਰ ਉਧਰ ਕਰ ਦਿੱਤਾ । ਥੋੜ੍ਹੇ ਸਮੇਂ ਬਾਅਦ ਪੁਲਿਸ ਆ ਗਈ । ਪੁਲਿਸ ਨੇ ਇਸ ਸਮੇਤ ਕਰਮ ਸਿੰਘ ਤੇ ਆਤਮਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ । ਕਰਮ ਸਿੰਘ ਦੀ ਗ੍ਰਿਫ਼ਤਾਰੀ ਲਈ ਵੀ ਦੋ ਹਜ਼ਾਰ ਦਾ ਇਨਾਮ ਰਖਿਆ ਗਿਆ ਸੀ । ਇਸ ਉੱਤੇ ਬਾਗੀਆਨਾ ਤਕਰੀਰਾਂ ਕਰਨ ਕਰ ਕੇ ਦਫ਼ਾ 124-ਓ ਅਤੇ 153-ਓ ਅਧੀਨ ਮੁਕੱਦਮਾ ਚਲਾਇਆ ਗਿਆ।

ਇਹ ਪਹਿਲਾਂ ਮੁਲਤਾਨ ਜੇਲ੍ਹ ਵਿਚ ਸੀ। ਫ਼ਿਰ ਸਾਰੇ ਗ੍ਰਿਫ਼ਤਾਰ ਬੱਬਰ ਜਲੰਧਰ ਇਕੱਠੇ ਕਰ ਕੇ ਲਾਹੌਰ ਲਿਆਂਦੇ ਗਏ। 15 ਅਗਸਤ, 1923 ਨੂੰ ਦੂਜੇ ਬੱਬਰਾਂ ਦੇ ਨਾਲ ਇਸ ਨੂੰ ਵੀ ਮੈਜਿਸਟ੍ਰੇਟ ਸਾਹਮਣੇ ਪੇਸ਼ ਕੀਤਾ ਗਿਆ । ਇਸ ਸਮੇਂ ਲਾਹੌਰ

ਸੈਂਟਰਲ ਜੇਲ੍ਹ ਦੇ ਇਕ ਅਹਾਤੇ ਤੋਂ ਹੀ ਅਦਾਲਤ ਦਾ ਕੰਮ ਲਿਆ ਗਿਆ । ਮਿਸਟਰ ਜੇ. ਕੇ. ਟੌਪ ਦੀ ਅਦਾਲਤ ਵਿਚ ਇਨ੍ਹਾਂ ਦਾ ਕੇਸ ਸੀ। ਇਸ ਨੇ ਆਪਣੇ ਪੰਜ ਹੋਰ ਸਾਥੀਆਂ ਸਮੇਤ ਅਦਾਲਤ ਨਾਲ ਨਾਮਿਲਵਰਤਨ ਦਾ ਫ਼ੈਸਲਾ ਕੀਤਾ। ਜੱਜ ਵੱਲੋਂ ਇਨ੍ਹਾਂ ਨੂੰ ਆਪਣਾ ਵਕੀਲ ਕਰਨ ਲਈ ਆਖਿਆ ਗਿਆ ਪਰ ਇਨ੍ਹਾਂ ਛੇ. ਬੱਬਰਾਂ ਨੇ ਸਾਫ਼ ਜਵਾਬ ਦੇ ਦਿੱਤਾ। ਅਖ਼ੀਰ ਜੱਜ ਨੇ ਹੁਕਮ ਦਿੱਤਾ ਕਿ ਇਨ੍ਹਾਂ ਲਈ ਲਾਲਾ ਰਾਮ ਲਾਲ ਵਕੀਲ ਨਿਯਤ ਕੀਤਾ ਜਾਵੇ। ਕਾਫ਼ੀ ਲੰਬਾ ਸਮਾਂ ਕੇਸ ਚਲਦਾ ਰਿਹਾ । ਅਖ਼ੀਰ 28 ਫ਼ਰਵਰੀ, 1925 ਨੂੰ ਜੱਜ ਨੇ ਆਪਣਾ ਫ਼ੈਸਲਾ ਸੁਣਾ ਦਿੱਤਾ ਅਤੇ ਜਿਹੜੇ ਕਤਲਾਂ ਪਿੱਛੇ ਇਸ ਦਾ ਹੱਥ ਨਹੀਂ ਸੀ, ਉਨ੍ਹਾਂ ਸਾਰਿਆਂ ਲਈ ਵੀ ਇਸ ਨੂੰ ਜ਼ਿੰਮੇਵਾਰ ਠਹਿਰਾਇਆ ਗਿਆ ਅਤੇ ਇਸ ਨੂੰ ਉਮਰ ਕੈਦ ਦੀ ਸਜ਼ਾ ਹੋਈ ।

ਹ. ਪੁ.–ਬੱਬਰ ਅਕਾਲੀ ਲਹਿਰ-ਸੁੰਦਰ ਸਿੰਘ ਬੱਬਰ; ਬੱਬਰ ਲਹਿਰ ਪੰਜਾਬ-ਗੁਰਬਚਨ ਸਿੰਘ

**ਦਲੀਪ ਸਿੰਘ, ਰਾਇ** : ਇਹ ਪੁਰਾਤਨ ਕੁੱਲੂ ਰਿਆਸਤ ਦਾ ਇਕ ਜਾਗੀਰਦਾਰ ਸੀ ਜੋ 1870 ਈ. ਵਿਚ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਜਾਗੀਰ ਦਾ ਮਾਲਕ ਬਣਿਆ। ਇਨ੍ਹਾਂ ਦੇ ਵਡੇ ਵਡੇਰਿਆਂ ਬਾਰੇ ਕਿਹਾ ਜਾਂਦਾ ਹੈ ਕਿ ਸੁਧ ਸਿੰਘ ਨਾਂ ਦੇ ਇਕ ਰਾਜਪੂਤ ਨੇ ਕੁੱਲੂ ਨੂੰ ਇਕ ਰਿਆਸਤ ਵਿਚ ਬਦਲ ਦਿੱਤਾ ਅਤੇ ਇਸ ਦੀ ਔਲਾਦ ਕੋਲੀ ਰਾਜੇ ਦੇ ਲਕਬ ਨਾਲ ਰਾਜ ਕਰਦੀ ਰਹੀ। ਕੁੱਲੂ ਘਰਾਣੇ ਨੂੰ ਸਥਾਪਤ ਹੋਣ ਲਈ ਬਹੁਤ ਸੰਘਰਸ਼ ਕਰਨਾ ਪਿਆ । ਕਾਫ਼ੀ ਦੇਰ ਬਾਅਦ ਖ਼ੁਸ਼ਹਾਲੀ ਦਾ ਸਮਾਂ ਆਇਆ । ਕੁੱਲੂ ਰਾਜਿਆਂ ਦਾ ਪਹਾੜੀ ਰਿਆਸਤਾਂ ਵਿਚ ਮਾਣ ਵਧਿਆ। ਸਤਲੁਜ ਦਰਿਆ ਦੇ ਨਾਲ ਨਾਲ ਬੁਸ਼ੈਹਰ ਤਕ ਅਤੇ ਕਾਂਗੜਾ ਵਾਦੀ ਦੇ ਉਪੱਰਲੇ ਹਿੱਸੇ ਤਕ ਇਨ੍ਹਾਂ ਦੀ ਚੜ੍ਹਤ ਹੋ ਗਈ ਪਰ ਅਖ਼ੀਰ ਸਿੱਖ ਰਾਜ ਅੱਗੇ ਸਿਰ ਝੁਕਾਉਣਾ ਪਿਆ ਜਿਸ ਅਨੁਸਾਰ ਸਤਲੁਜ ਦੇ ਉੱਤਰ ਅਤੇ ਪੱਛਮ ਦੇ ਰਾਜ ਲਾਹੌਰ ਵਿਚ ਮਿਲਾ ਲਏ ਗਏ ।

ਸੰਨ 1852 ਵਿਚ ਠਾਕੁਰ ਸਿੰਘ ਜੋ ਜਾਗੀਰਦਾਰ ਸੀ, ਦੀ ਮੌਤ ਤੋਂ ਬਾਅਦ ਇਹ ਪ੍ਰਸ਼ਨ ਉਠਿਆ ਕਿ ਉਸ ਦੀ ਸਾਰੀ ਜਾਗੀਰ ਹੀ ਕਿਉਂ ਨਾ ਜ਼ਬਤ ਕਰ ਲਈ ਜਾਵੇ ਕਿਉਂਕਿ ਉਸ ਦੇ ਇਕਲੌਤੇ ਪੁੱਤਰ ਗਿਆਨ ਸਿੰਘ ਦੀ ਮਾਂ ਨੂੰ ਪਤਨੀ ਦਾ ਦਰਜਾ ਹਾਸਲ ਨਹੀਂ ਸੀ । ਇਸ ਲਈ ਗਿਆਨ ਸਿੰਘ ਨੂੰ ਅੱਧੀ ਜਾਗੀਰ ਹੀ ਬਹਾਲ ਕੀਤੀ ਗਈ। ਇਸ ਦੇ ਨਾਲ ਉਸ ਨੂੰ ਰਾਜਸੀ ਸ਼ਕਤੀ ਵੀ ਹਾਸਲ ਨਹੀਂ ਸੀ। ਤਿੰਨ ਸਾਲ ਬਾਅਦ ਉਸ ਦੇ ਹੱਕਾਂ ਉੱਤੇ ਦੁਬਾਰਾ ਵਿਚਾਰ ਕਰਦਿਆਂ ਜ਼ਬਤ ਕੀਤਾ ਹੋਇਆ ਹਿੱਸਾ ਬਹਾਲ ਕਰ ਦਿੱਤਾ ਗਿਆ । ਸਰਕਾਰ ਵੱਲੋਂ ਉਸ ਨੂੰ ਅਦਾਲਤੀ ਹੱਕ ਨਾ ਦਿੱਤੇ ਗਏ ਅਤੇ ਸਾਰੀ ਜਾਗੀਰ ਵਿਚੋਂ ਲੱਕੜੀ ਕਟਣ ਦੇ ਹੱਕ ਵੀ ਰਾਖਵੇਂ ਕਰ ਦਿੱਤੇ ਗਏ ।

ਰਾਇ ਗਿਆਨ ਸਿੰਘ ਦੀ 1870 ਈ. ਵਿਚ ਮੌਤ ਹੋ ਗਈ ਤਾਂ ਜਾਗੀਰ ਦਾ ਉਤਰਾਧਿਕਾਰੀ ਰਾਇ ਦਲੀਪ ਸਿੰਘ ਬਣਿਆ। ਦਲੀਪ ਸਿੰਘ ਆਪਣੇ ਪਿਤਾ ਦੀ ਮੌਤ ਵੇਲੇ ਅਜੇ ਨਾਬਾਲਗ ਸੀ । ਇਸ ਲਈ ਜਾਗੀਰ ਕੋਰਟ ਆਫ਼ ਵਾਰਡਜ਼ ਦੇ ਅਧੀਨ ਰਹੀ ਅਤੇ ਬਾਅਦ ਵਿਚ ਦਲੀਪ ਸਿੰਘ ਨੂੰ ਮਿਲ ਗਈ। ਇਸ ਦੀ ਜਾਗੀਰ ਵਿਚ ਕੋਟ ਕੰਡੀ, ਚੁੰਗਾ, ਹਰਕੰਡੀ, ਕਨਾਵਰ, ਬੈਹਲਾਂ ਅਤੇ ਕੁੱਲੂ ਵਿਚਲਾ ਸੈਸਰ ਵੀ ਸ਼ਾਮਲ ਸੀ । ਇਸ ਜਾਗੀਰ ਦੀ ਚੱਕਬੰਦੀ 1876-77 ਵਿਚ ਹੋਈ ਅਤੇ ਇਸ ਵਿਚਲੀ ਆਮਦਨ ਦਾ ਅੰਦਾਜ਼ਾ 10,000 ਦੇ ਕਰੀਬ ਲਗਾਇਆ ਗਿਆ । ਦਲੀਪ ਸਿੰਘ ਨੇ ਜਾਗੀਰ ਵਿਚ ਕਾਫ਼ੀ ਸੁਧਾਰ ਲਿਆਂਦਾ ਅਤੇ ਕਰਜ਼ੇ ਤੋਂ ਮੁਕਤੀ ਦੁਆਈ। ਇਸ ਦੀ ਜਾਗੀਰ ਵਿਚ ਇਕ ਗਰੰਟੀ ਅਧੀਨ ਮੁਜਾਰਿਆਂ ਨੂੰ ਜ਼ਮੀਨ ਦੇ ਹੱਕ ਦਿੱਤੇ ਗਏ ਸਨ। ਜਾਗੀਰ ਵਿਚ ਮਿਲਣ ਵਾਲੇ ਕੀਮਤੀ ਲੱਕੜੀ ਦੇ ਜੰਗਲਾਂ ਨੂੰ ਸਰਕਾਰ ਦੀ ਮਲਕੀਅਤ ਵੱਜੋਂ ਰਾਖਵਾਂ ਕਰ ਦਿੱਤਾ ਗਿਆ । ਰਾਇ ਦਲੀਪ ਸਿੰਘ ਕਾਂਗੜਾ ਡਿਸਟ੍ਰਿਕਟ ਬੋਰਡ ਅਤੇ ਕੁੱਲੂ ਲੋਕਲ ਬੋਰਡ ਦਾ ਮੈਂਬਰ ਸੀ । ਆਪਣੀ ਪਤਨੀ ਵੱਲੋਂ ਇਸ ਦੇ ਨਦੌਣ ਅਤੇ ਮੰਡੀ ਦੇ ਰਾਜਿਆਂ ਨਾਲ ਸਬੰਧ ਸਨ। ਸੰਨ 1892 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਚੀ. ਫੈ. ਨੋ. ਪੰ.1:98.

**ਦਲੇਲ ਸਿੰਘ** : ਚੰਬੇ ਦਾ ਇਹ ਰਾਜਾ, ਰਘੂਨਾਥ ਸਿੰਘ ਦਾ ਲੜਕਾ ਸੀ । ਉਜਾਗਰ ਸਿੰਘ ਜਦੋਂ ਚੰਬੇ ਦਾ ਰਾਜਾ ਬਣਿਆ ਤਾਂ ਉਸ ਨੂੰ ਦਲੇਲ ਸਿੰਘ ਜੋ ਉਸ ਦਾ ਚਚੇਰਾ ਭਰਾ ਸੀ, ਦੇ ਖਿਲਾਫ਼ ਸ਼ੱਕ ਪੈਦਾ ਹੋ ਗਿਆ । ਦਲੇਲ ਸਿੰਘ ਅਜੇ ਬਾਲਕ ਸੀ ਅਤੇ ਜੰਮੂ ਖੇਤਰ ਵਿਚ ਆਪਣੇ ਮਾਮੇ ਪਾਸ ਰਹਿੰਦਾ ਸੀ। ਮੁਗ਼ਲਾਂ ਨੇ ਜਦੋਂ ਇਸ ਖੇਤਰ ਉੱਤੇ ਕਬਜ਼ਾ ਕਰ ਲਿਆ ਤਾਂ ਦਲੇਲ ਸਿੰਘ ਨੂੰ ਲਾਹੌਰ ਲਿਆਂਦਾ ਗਿਆ ਜਿਥੇ ਇਸ ਨੂੰ ਕੈਦੀ ਵੱਜੋਂ ਰਖਿਆ ਗਿਆ । ਉਜਾਗਰ ਸਿੰਘ ਪਹਿਲਾਂ ਪਹਿਲ ਕਾਫ਼ੀ ਹਰਮਨਪਿਆਰਾ ਸੀ। ਜਿਉਂ ਜਿਉਂ ਸਮਾਂ ਲੰਘਦਾ ਗਿਆ ਤਾਂ ਦਰਬਾਰੀ ਉਸ ਦੇ ਵਿਰੁੱਧ ਹੁੰਦੇ ਗਏ। ਉਹ ਦਲੇਲ ਸਿੰਘ ਨੂੰ ਗੱਦੀ ਉੱਪਰ ਬਿਠਾਉਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਚੋਖੀ ਰਕਮ ਨਜ਼ਰਾਨੇ ਵੱਜੋਂ ਦੇ ਕੇ ਦਲੇਲ ਸਿੰਘ ਨੂੰ ਛੁਡਵਾਇਆ ਅਤੇ ਇਕ ਸਨਦ ਹਾਸਲ ਕੀਤੀ ਜਿਸ ਵਿਚ ਦਲੇਲ ਸਿੰਘ ਨੂੰ ਚੰਬੇ ਦਾ ਰਾਜਾ ਨਿਯੁਕਤ ਕੀਤਾ ਗਿਆ। ਇਸ ਨਿਯੁਕਤੀ ਨੂੰ ਮੁਗ਼ਲਾਂ ਦੀ ਫ਼ੌਜ ਦੀ ਹਮਾਇਤ ਹਾਸਲ ਸੀ । ਉਜਾਗਰ ਸਿੰਘ ਨੂੰ ਜਦੋਂ ਇਸ ਕਾਰਵਾਈ ਬਾਰੇ ਪਤਾ ਲਗਾ ਤਾਂ ਉਸ ਨੇ ਕੋਈ ਵਿਰੋਧ ਨਾ ਕੀਤਾ ਸਗੋਂ ਰਾਵੀ ਦਰਿਆ ਉੱਪਰ ਬਣੇ ਹੋਏ ਪੁਲ ਨੂੰ ਤੁੜਵਾ ਦਿੱਤਾ ਅਤੇ ਸ਼ਹਿਰ ਨੂੰ ਅੱਗ ਲਗਵਾ ਦਿੱਤੀ । ਦਲੇਲ ਸਿੰਘ ਨੇ ਜਦੋਂ ਰਾਜ-ਪ੍ਰਬੰਧ ਚੰਗੀ ਤਰ੍ਹਾਂ ਸੰਭਾਲ ਲਿਆ ਤਾਂ ਇਸ ਨੇ ਉਜਾਗਰ ਸਿੰਘ ਦੇ ਲੜਕੇ ਉਮੇਦ ਸਿੰਘ ਨੂੰ ਲਾਹੌਰ ਵਿਚ ਕੈਦ ਕਰ ਦਿੱਤਾ ਜਿਥੇ ਉਹ 13 ਸਾਲ ਰਿਹਾ। ਦਲੇਲ ਸਿੰਘ ਨੇ ਉਨ੍ਹਾਂ ਵਿਅਕਤੀਆਂ ਨੂੰ ਜਿਨ੍ਹਾਂ ਨੇ ਇਸ ਦੀ ਰਿਆਸਤ ਸਥਾਪਤ ਕਰਨ ਵਿਚ ਕਾਫ਼ੀ ਮਦਦ ਕੀਤੀ ਸੀ, ਨੂੰ ਬਹੁਤ ਸਾਰੇ ਇਨਾਮ ਦਿੱਤੇ ਅਤੇ ਜਬਰੀ ਟੈਕਸਾਂ ਤੋਂ ਛੋਟ ਦੇ ਕੇ ਆਪਣੇ ਆਪ ਨੂੰ ਬਹੁਤ ਹਰਮਨਪਿਆਰਾ ਬਣਾ ਲਿਆ ।

ਕਿਹਾ ਜਾਂਦਾ ਹੈ ਕਿ ਉਮੇਦ ਸਿੰਘ ਦੇ ਬਹੁਤ ਸਾਰੇ ਦੋਸਤ ਮਿੱਤਰ ਉਸ ਨੂੰ ਤਖ਼ਤ ਦੇ ਉੱਪਰ ਬਿਠਾਉਣਾ ਚਾਹੁੰਦੇ ਸਨ ਅਤੇ ਉਹ ਕਿਸੇ ਅਜਿਹੇ ਮੌਕੇ ਦੀ ਤਾੜ ਵਿਚ ਸਨ ਕਿ ਉਨ੍ਹਾਂ ਦੇ ਹੱਕ ਬਹਾਲ ਹੋ ਸਕਣ । ਬਹੁਤ ਸਾਰੀਆਂ ਕੋਸ਼ਿਸ਼ਾਂ ਤੋਂ ਬਾਅਦ ਇਕ ਨੌਕਰ ਰਾਹੀਂ ਇਹ ਸੰਭਵ ਹੋ ਸਕਿਆ । ਨੌਕਰ ਦੀ ਸ਼ਕਲ ਅਤੇ ਉਮਰ ਉਮੇਦ ਸਿੰਘ ਨਾਲ ਮਿਲਦੀ ਜੁਲਦੀ ਸੀ । ਨੌਕਰ ਨੇ ਉਮੇਦ ਸਿੰਘ ਦੇ ਕੱਪੜੇ ਪਾ ਲਏ ਅਤੇ ਇਸ ਤਰ੍ਹਾਂ ਉਹ ਬਾਹਰ ਨਿਕਲ ਆਇਆ ਪਰ ਉਸ ਦੀ ਇਹ ਚਾਲ ਸਫਲ ਨਾ ਹੋ ਸਕੀ ਕਿਉਂਕਿ ਉਸ ਨੂੰ ਦੁਬਾਰਾ ਗ੍ਰਿਫ਼ਤਾਰ ਕਰ ਲਿਆ ਗਿਆ।

ਵਾਇਸਰਾਇ ਇਸ ਗੱਲ ਨਾਲ ਸਹਿਮਤ ਸੀ ਕਿ ਉਮੇਦ ਸਿੰਘ ਚੰਬਾ ਰਾਜ ਦਾ ਅਸਲੀ ਵਾਰਸ ਸੀ । ਇਸ ਲਈ ਉਸ ਨੂੰ ਇਕ ਸਨਦ ਅਤੇ ਨਾਲ ਕੁਝ ਫ਼ੌਜ ਵੀ ਦਿੱਤੀ ਗਈ ਤਾਂ ਜੋ ਉਹ ਆਪਣੀ ਰਿਆਸਤ ਮੁੜ ਪ੍ਰਾਪਤ ਕਰ ਸਕੇ। ਜਸਰੋਟਾ ਪਰਿਵਾਰ ਦੀ ਇਕ ਲੜਕੀ ਨਾਲ ਉਸ ਦਾ ਵਿਆਹ ਹੋਣ ਕਾਰਨ ਉਮੇਦ ਸਿੰਘ ਜਸਰੋਟੇ ਦੇ ਰਸਤੇ ਆਇਆ । ਦਲੇਲ ਸਿੰਘ ਨੂੰ ਇਸ ਦੇ ਦਰਬਾਰੀਆਂ ਨੇ ਉਮੇਦ ਸਿੰਘ ਦਾ ਟਾਕਰਾ ਕਰਨ ਲਈ ਕਿਹਾ ਪਰ ਦਲੇਲ ਸਿੰਘ ਨੇ ਅਜਿਹਾ ਕਰਨ ਤੋਂ ਨਾਂਹ ਕਰ ਦਿੱਤੀ ਅਤੇ ਉਮੇਦ ਸਿੰਘ ਦੇ ਆਉਣ ਤੇ ਰਿਆਸਤ ਉਸ ਨੂੰ ਸੌਂਪ ਦਿੱਤੀ। ਦਲੇਲ ਸਿੰਘ ਨਾਲ ਚੰਗਾ ਵਿਵਹਾਰ ਕੀਤਾ ਗਿਆ । ਇਹ ਕਾਫ਼ੀ ਦੇਰ ਚੰਬਾ ਵਿਖੇ ਹੀ ਰਹਿੰਦਾ ਰਿਹਾ ਅਤੇ ਬਾਅਦ ਵਿਚ ਸਾਧੂ ਬਣ ਗਿਆ । ਜਵਾਲਾਮੁਖੀ ਵਿਖੇ ਇਸ ਦੀ ਮੌਤ ਹੋ ਗਈ।

ਹ. ਪੁ.—ਗਜ਼ਟੀਅਰ ਆਫ਼ ਚੰਬਾ ਸਟੇਟ : 96-97

**ਦਵਿੰਦਰ (ਦੇਵਿੰਦਰ) ਸਿੰਘ, ਰਾਜਾ** : ਇਹ ਪੁਰਾਤਨ ਨਾਭਾ ਰਿਆਸਤ ਦੇ ਰਾਜਾ ਜਸਵੰਤ ਸਿੰਘ ਦਾ ਲੜਕਾ ਸੀ ਜੋ 1822 ਈ. ਵਿਚ ਰਾਣੀ ਹਰ ਕੌਰ ਦੀ ਕੁੱਖੋਂ ਪੈਦਾ ਹੋਇਆ । ਇਹ 18 ਸਾਲ ਦੀ ਉਮਰ ਵਿਚ ਗੱਦੀ ਤੇ ਬੈਠਾ। ਇਸ ਦੀ ਗੱਦੀਨਸ਼ੀਨੀ ਦੀ ਰਸਮ 15 ਅਕਤੂਬਰ, 1840 ਨੂੰ ਅਦਾ ਹੋਈ। ਉਸ ਵਕਤ ਅੰਗਰੇਜ਼ ਹਕੂਮਤ ਦੇ ਅਹਿਲਕਾਰ ਅਜਿਹੇ ਮੌਕੇਂ ਤੇ ਖ਼ੁਦ ਹਾਜ਼ਰ ਹੋ ਕੇ ਨਜ਼ਰਾਨੇ ਆਦਿ ਭੇਟਾ ਕਰਦੇ ਸਨ । ਇਸੇ ਤਰ੍ਹਾਂ ਇਸ ਜਲਸੇ ਵਿਚ ਅੰਗਰੇਜ਼ ਏਜੰਟ, ਗਵਰਨਰ ਜਨਰਲ ਅੰਬਾਲਾ ਅਤੇ ਸਤਲੁਜ ਤੋਂ ਪਾਰਲੇ ਇਲਾਕੇ ਦੇ ਕੁੱਲ ਰਈਸ ਸ਼ਾਮਲ ਹੋਏ। ਸਰਕਾਰ ਵੱਲੋਂ ਇਸ ਨੂੰ ਇਕ ਜ਼ਰਦੋਜ਼ੀ ਝੁੱਲ ਵਾਲਾ ਹਾਥੀ, ਚਾਂਦੀ ਦੇ ਸਮਾਨ ਸਮੇਤ ਇਕ ਘੋੜਾ, ਕੱਪੜੇ ਅਤੇ ਹੋਰ ਚੀਜ਼ਾਂ ਤੋਂ ਇਲਾਵਾ ਖਿਲਅਤ ਵੀ ਦਿੱਤੀ ਗਈ ।

ਇਸ ਦੇ ਅਹਿਦ ਵਿਚ ਸਿੱਖਾਂ ਦੀ ਅੰਗਰੇਜ਼ਾਂ ਨਾਲ ਪਹਿਲੀ ਲੜਾਈ ਲੜੀ ਗਈ। ਇਸ ਦੀ ਹਮਦਰਦੀ ਕਿਉਂਕਿ ਲਾਹੌਰ ਦਰਬਾਰ ਨਾਲ ਸੀ ਇਸ ਲਈ ਇਨ੍ਹਾਂ ਦਿਨਾਂ ਵਿਚ ਅੰਗਰੇਜ਼ ਸਰਕਾਰ ਨੂੰ ਸਮਾਨ, ਰਸਦ ਆਦਿ ਦੇਣ ਦਾ ਜੋ ਵਾਅਦਾ ਸੀ, ਰਾਜੇ ਵੱਲੋਂ ਪੂਰਾ ਨਾ ਕੀਤਾ ਗਿਆ । ਇਨ੍ਹਾਂ ਹੀ ਦਿਨਾਂ ਵਿਚ ਰਾਮ ਸਿੰਘ ਜੋ ਲਾਹੌਰ ਦਰਬਾਰ ਦੀਆਂ ਫੌਜਾਂ ਦਾ ਅਫਸਰ ਸੀ, ਨਾਭੇ ਆਇਆ ਹੋਇਆ ਸੀ। ਉਸ ਦੀ ਇਥੇ ਮੌਜੂਦਗੀ ਤੋਂ ਅੰਗਰੇਜ਼ ਸਰਕਾਰ ਨੂੰ ਹੋਰ ਵੀ ਸ਼ੱਕ ਹੋ ਗਿਆ ।

ਇਸ ਨੂੰ ਮੇਜਰ ਬਾਰੱਡਫੁਟ ਨੇ ਲਿਖਿਆ ਕਿ ਇਹ ਆਪਣੀ ਸੈਨਾ ਲੈ ਕੇ ਅੰਗਰੇਜ਼ ਸਰਕਾਰ ਦੇ ਲਸ਼ਕਰ ਵਿਚ ਸ਼ਾਮਲ ਹੋ ਜਾਵੇ ਪਰ ਇਸ ਨੇ ਇਸ ਨੋਟਿਸ ਦੀ ਕੋਈ ਪਰਵਾਹ ਨਾ ਕੀਤੀ । ਇਸ ਦਾ ਇਕ ਕਾਰਨ ਇਹ ਵੀ ਸੀ ਕਿ ਇਨ੍ਹਾਂ ਦਿਨਾਂ ਵਿਚ ਹੀ ਮਹਾਰਾਜਾ ਪਟਿਆਲਾ ਚਲਾਣਾ ਕਰ ਗਿਆ ਸੀ ਜਿਸ ਵਾਸਤੇ ਇਸ ਨੂੰ ਦੋ ਤਿੰਨ ਵੇਰ ਪਟਿਆਲੇ ਆਉਣਾ ਪਿਆ ।

ਬਾਅਦ ਵਿਚ ਫੇਰੂ ਤੇ ਮੁਦਕੀ ਦੀਆਂ ਲੜਾਈਆਂ ਦੇ ਮਗਰੋਂ ਨਾਭਾ ਰਿਆਸਤ ਵੱਲੋਂ ਅੰਗਰੇਜ਼ਾਂ ਨੂੰ ਫ਼ੌਜ ਤੇ ਰਸਦ ਦੀ ਮਦਦ ਪਹੁੰਚਾਈ ਗਈ ਅਤੇ ਇਸ ਨੇ ਆਪਣੇ ਪਿਛਲੇ ਕੰਮਾਂ ਬਾਬਤ ਆਪਣੇ ਸਫ਼ਾਈ ਬਿਆਨ ਵੀ ਪੇਸ਼ ਕੀਤੇ ਪਰ ਅੰਗਰੇਜ਼ਾਂ ਦਾ ਸ਼ੱਕ ਦੂਰ ਹੋਣਾ ਅਸੰਭਵ ਸੀ । ਅੰਗਰੇਜ਼ਾਂ ਵੱਲੋਂ ਅਮਲੋਹ ਅਤੇ ਇਸ ਦੇ ਇਲਾਕੇ ਜ਼ਬਤ ਕਰ ਲਏ ਗਏ । ਲੜਾਈ ਪਿੱਛੋਂ ਅੰਗਰੇਜ਼ਾਂ ਨੇ ਇਸ ਨੂੰ ਗੱਦੀ ਤੋਂ ਉਤਾਰ ਕੇ 50,000 ਰੁਪਏ ਸਾਲਾਨਾ ਪੈਨਸ਼ਨ (ਨਾਭਾ ਦੇ ਮਾਮਲੇ ਵਿਚ) ਦੇ ਕੇ ਮਥਰਾ ਭੇਜ ਦਿੱਤਾ। ਨਾਭਾ ਰਿਆਸਤ ਦੇ ਇਲਾਕੇ ਦਾ ਚੌਥਾ ਹਿੱਸਾ ਜ਼ਬਤ ਕਰ ਲਿਆ ਗਿਆ । ਉਸ ਵਿਚੋਂ 35,612 ਰੁਪਏ ਦਾ ਇਲਾਕਾ ਪਟਿਆਲਾ ਰਾਜ ਨੂੰ ਤੇ ਇੰਨਾ ਹੀ ਫ਼ਰੀਦਕੋਟ ਨੂੰ ਦੇ ਦਿੱਤਾ ਗਿਆ । ਬਾਕੀ ਦਾ ਇਲਾਕਾ ਜਿਸ ਦੀ ਆਮਦਨ ਕੋਈ 40,966 ਰੁਪਏ ਦੀ ਬਣਦੀ ਸੀ, ਅੰਗਰੇਜ਼ ਰਾਜ ਵਿਚ ਮਿਲਾ ਦਿੱਤਾ ਗਿਆ। 8 ਦਸੰਬਰ, 1855 ਨੂੰ ਇਸ ਨੂੰ ਮਥਰਾ ਤੋਂ ਲਾਹੌਰ ਭੇਜ ਦਿੱਤਾ ਗਿਆ । ਨਵੰਬਰ, 1865 ਵਿਚ ਇਹ ਇਥੇ ਹੀ ਸਵਰਗਵਾਸ ਹੋ ਗਿਆ । ਇਸ ਤੋਂ ਬਾਅਦ ਇਸ ਦੇ ਸੱਤ ਸਾਲਾਂ ਦੇ ਲੜਕੇ ਭਰਪੂਰ ਸਿੰਘ ਨੂੰ ਗੱਦੀ ਉੱਤੇ ਬਿਠਾਇਆ ਗਿਆ ।

ਹ. ਪੁ.—ਹਿ. ਪੰ.-ਲਤੀਫ; ਚੀ. ਫ਼ੈ. ਨੋ. ਪੰ. II: 480; ਸਿ. ਮਿ. :160; ਸ਼ਮਸ਼ੇਰ ਖਾਲਸਾ: 1643

**ਦਵਿੰਦਰ ਪਾਲ ਸਿੰਘ (ਵੀ.ਚ.)** : ਇਸ ਬਹਾਦਰ ਸੈਨਿਕ ਦਾ ਜਨਮ ਜਲੰਧਰ ਜ਼ਿਲ੍ਹੇ ਦੇ ਕਰਤਾਰਪੁਰ ਸ਼ਹਿਰ ਵਿਖੇ ਸ. ਪ੍ਰੀਤਮ ਸਿੰਘ ਦੇ ਘਰ 24 ਮਾਰਚ, 1942 ਨੂੰ ਹੋਇਆ । 11 ਦਸੰਬਰ, 1962 ਨੂੰ ਇਸ ਨੇ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ

ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਹ ਬਿਹਾਰ ਰੈਜਮੈਂਟ ਦੀ ਇਕ ਕੰਪਨੀ ਦੀ ਕਮਾਨ ਕਰ ਰਿਹਾ ਸੀ । ਦੁਸ਼ਮਣ ਵੱਲੋਂ ਕੀਤੀ ਜਾ ਰਹੀ ਭਾਰੀ ਗੋਲਾਬਾਰੀ ਅਤੇ ਛੋਟੇ ਹਥਿਆਰਾਂ ਦੀ ਮਾਰ ਦੇ ਬਾਵਜੂਦ ਇਸ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ ਬੜੀ ਨਿਪੁੰਨਤਾ ਤੇ ਦਲੇਰੀ ਨਾਲ ਆਪਣੇ ਜਵਾਨਾਂ ਦੀ ਅਗਵਾਈ ਕੀਤੀ । ਜ਼ੋਰਦਾਰ ਲੜਾਈ ਤੋਂ ਬਾਅਦ ਇਹ ਆਪਣੇ ਨਿਸ਼ਚਿਤ ਇਲਾਕੇ ਉੱਤੇ ਕਬਜ਼ਾ ਕਰਨ ਵਿਚ ਪੂਰੀ ਤਰ੍ਹਾਂ ਸਫ਼ਲ ਹੋ ਗਿਆ । ਇਸ ਦੇ ਨਾਲ ਹੀ ਇਸ ਨੇ ਦੁਸ਼ਮਣ ਦੀ 105 ਮੀਡੀਅਮ ਮਸ਼ੀਨਗਨ ਨੂੰ ਵੀ ਕਬਜ਼ੇ ਵਿਚ ਲੈ ਲਿਆ ।

ਇਸ ਦੀ ਇਸ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਦਾਊਦ ਜਹਾਨੀਆ ਦੀ ਮਸਜਿਦ** : ਇਹ ਦਰਗਾਹ ਮੁਜ਼ੱਫ਼ਰਗੜ੍ਹ (ਪਾਕਿਸਤਾਨ) ਤੋਂ ਦੱਖਣ ਵੱਲ ਨੂੰ ਲਗਭਗ 5 ਕਿ. ਮੀ. ਦੀ ਦੂਰੀ ਤੇ ਪਿੰਡ ਰਾਮਪੁਰ ਵਿਖੇ ਸਥਿਤ ਹੈ। ਲੋਕ ਇਸ ਨੂੰ ਧੁੱਧੂ ਜਹਾਨੀਆਂ ਵੀ ਕਹਿੰਦੇ ਸਨ। ਇਸ ਨੂੰ ਸ਼ੇਖ ਅਲਾਹਾਬਾਦ ਕੁਰੈਸ਼ੀ ਨੇ ਬਣਾਇਆ ਜੋ ਅਰਬ ਤੋਂ ਆਇਆ ਸੀ ਤੇ ਮਖ਼ਦੂਮ ਜਹਾਨੀਆ ਜਹਾਨ ਗਸ਼ਤ ਸ਼ਾਹ ਦਾ ਸ਼ਰਧਾਲੂ ਸੀ । ਇਸ ਉਪਰੰਤ ਇਸ ਦਰਗਾਹ ਦੀ ਸੇਵਾ ਮਖ਼ਦੂਮ ਪੈਰੋਕਾਰਾਂ ਨੇ ਹੀ ਕੀਤੀ । ਨਵਾਬ ਮੁਜ਼ੱਫਰ ਖ਼ਾਨ ਨੇ ਵੀ ਮਕਬਰੇ ਨੂੰ ਬਣਾਉਣ ਵਿਚ ਕਾਫ਼ੀ ਯੋਗਦਾਨ ਪਾਇਆ । ਇਸ ਉਪਰੰਤ ਦੀਵਾਨ ਸਾਵਨ ਮੱਲ ਨੇ ਇਸ ਦੀ ਮੁਰੰਮਤ ਆਦਿ ਵੀ ਕਰਵਾਈ ।

ਹਿੰਦੂ ਅਤੇ ਮੁਸਲਮਾਨ ਦੋਹਾਂ ਫਿਰਕਿਆਂ ਦੇ ਲੋਕ ਇਸ ਅਸਥਾਨ ਦੇ ਦਰਸ਼ਨਾਂ ਲਈ ਆਉਂਦੇ ਹਨ । ਇਹ ਦਰਗਾਹ ਮੁਜ਼ੱਫਰਗੜ੍ਹ-ਅਲੀਪੁਰ ਪੱਕੀ ਸੜਕ ਨਾਲ ਜੁੜਿਆ ਹੋਇਆ ਹੈ। ਭਾਵੇਂ ਇਥੇ ਹਰ ਵੀਰਵਾਰ ਨੂੰ ਮੇਲਾ ਲਗਦਾ ਹੈ ਪਰ ਚੇਤਰ ਅਤੇ ਸਾਉਣ ਦੇ ਮਹੀਨਿਆਂ ਵਿਚ ਵਿਸ਼ੇਸ਼ ਤੌਰ ਤੇ ਮੇਲਾ ਲਗਦਾ ਹੈ । ਇਨ੍ਹਾਂ ਮਹੀਨਿਆਂ ਵਿਚ ਇਥੇ ਭਾਰੀ ਸੰਖਿਆ ਵਿਚ ਸ਼ਰਧਾਲੂ ਆਉਂਦੇ ਹਨ। ਇਥੇ ਸੁੱਖੀ ਜਾਣ ਵਾਲੀ ਸੁੱਖਣਾ ਨੂੰ 'ਆਟਾ ਘਾਟਾ' (Atta Ghatta) ਦੇ ਨਾਂ ਨਾਲ ਜਾਣਿਆ ਜਾਂਦਾ ਹੈ।

'ਆਟਾ ਘਾਟਾ' ਸ਼ਬਦ ਆਟਾ ਅਤੇ ਭੇਡ ਲਈ ਵਰਤਿਆ ਜਾਂਦਾ ਹੈ। ਸੁੱਖਣਾ ਪੂਰੀ ਹੋਣ ਵਾਲਾ ਸ਼ਰਧਾਲੂ ਪਰਿਵਾਰ ਸਮੇਤ ਦਰਗਾਹ ਉੱਤੇ ਸੁੱਖਣਾ ਵੱਜੋਂ ਦੇਣ ਲਈ 20 ਸੇਰ ਆਟਾ ਅਤੇ ਇਕ ਭੇਡ ਨਾਲ ਲੈ ਕੇ ਆਉਂਦਾ ਹੈ। ਰਸਮ ਅਨੁਸਾਰ ਭੇਡ ਦਾ ਸਿਰ ਹੇਠਾਂ ਤੇ ਅਗਲੀਆਂ ਲੱਤਾਂ (ਭਾਵ ਮੋਢੇ) 5 ਪੈਸਿਆਂ ਨਾਲ ਦਰਗਾਹ ਦੇ ਸੇਵਾਦਾਰ ਨੂੰ ਦੇ ਦਿੱਤੇ ਜਾਂਦੇ ਹਨ ਤੇ ਬਾਕੀ ਬਚੀ ਸਾਮੱਗਰੀ ਰਿੰਨ੍ਹ ਪਕਾ ਕੇ ਗਰੀਬ ਲੋਕਾਂ ਨੂੰ ਵੰਡ ਦਿੱਤੀ ਜਾਂਦੀ ਹੈ। ਦਰਗਾਹ ਦੇ ਸੇਵਾਦਾਰ ਵੱਲੋਂ ਦੋਸ਼ੀਆਂ ਲਈ ਤੱਤੀ ਤੇ ਠੰਡੀ ਰੇਤ ਦੇ ਕੁੰਡ ਆਦਿ ਵੀ ਤਿਆਰ ਕੀਤੇ ਜਾਂਦੇ ਹਨ ਜਿਨ੍ਹਾਂ ਨੂੰ ਰੰਗਿਨ (Rangin) ਆਖਿਆ ਜਾਂਦਾ ਹੈ ਜਿਸ ਦਾ ਭਾਵ ਉਸ ਬਰਤਨ ਤੋਂ ਹੈ ਜਿਸ ਵਿਚ ਕੱਪੜੇ ਰੰਗੇ ਜਾਂਦੇ ਹਨ।

ਹ. ਪੁ.–ਡਿਸ. ਗਜ਼. ਮੁਜ਼ੱਫਰਗੜ੍ਹ :84-85

**ਦਾਉਦਜ਼ਾਈ, ਦਿਲੇਰ ਖਾਂ** :ਵੇਖੋ, ਦਿਲੇਰ ਖ਼ਾਂ ਦਾਉਦਜ਼ਾਈ

**ਦਾਈਆਂ ਦੂਹਕੜੇ** :ਛੋਟੀ ਉਮਰ ਦੇ ਮੁੰਡੇ ਕੁੜੀਆਂ ਦੀ ਇਕ ਆਨੰਦਦਾਇਕ ਖੇਡ ਹੈ ਜਿਸ ਨੂੰ ਛੂਹ-ਛੁਹਾਈ ਵੀ ਕਿਹਾ ਜਾਂਦਾ ਹੈ। ਬਹੁਤ ਛੋਟੀ ਉਮਰ ਦੇ ਬੱਚੇ ਇਸ ਨੂੰ ਬੜੇ ਚਾਅ ਨਾਲ ਖੇਡਦੇ ਹਨ। ਇਸ ਖੇਡ ਲਈ ਕਿਸੇ ਵਿਸ਼ੇਸ਼ ਮੈਦਾਨ ਜਾਂ ਸਾਮਾਨ ਦੀ ਲੋੜ ਨਹੀਂ ਹੁੰਦੀ । ਬੱਚਿਆਂ ਦੀ ਗਿਣਤੀ ਵੀ ਨਿਸ਼ਚਿਤ ਨਹੀਂ ਹੁੰਦੀ । ਕਈ ਬੱਚੇ ਇਕੱਠੇ ਹੋ ਕੇ ਥੋੜ੍ਹੀ ਜਿਹੀ ਥਾਂ ਜਾਂ ਘਰ ਦੇ ਅੰਦਰ ਵੀ ਇਸ ਖੇਡ ਨੂੰ ਬੜੇ ਅਰਾਮ ਨਾਲ ਖੇਡ ਲੈਂਦੇ ਹਨ।

ਖੇਡ ਸ਼ੁਰੂ ਕਰਨ ਸਮੇਂ ਬੱਚੇ ਪੁੱਗਦੇ ਹਨ ਅਤੇ ਪੁੱਗਣੋਂ ਰਹਿ ਗਏ ਬੱਚੇ ਸਿਰ ਦਾਈ ਹੁੰਦੀ ਹੈ। ਦਾਈ ਵਾਲਾ ਬੱਚਾ ਉਸ ਥਾਂ ਤੇ ਖੜ੍ਹਾ ਹੋ ਜਾਂਦਾ ਹੈ ਜਿਥੇ ਆ ਕੇ ਬਾਕੀ ਬੱਚਿਆਂ ਨੇ ਹੱਥ ਲਾਉਣਾ ਹੁੰਦਾ ਹੈ। ਦਾਈ ਵਾਲਾ ਬੱਚਾ ਅੱਖਾਂ ਬੰਦ ਕਰ ਕੇ ਉਸ ਥਾਂ ਖੜ੍ਹਾ ਹੋ ਕੇ ਉੱਚੀ ਆਵਾਜ਼ ਵਿਚ ਪੁੱਛਦਾ ਹੈ-

ਲੁਕ ਛਿਪ ਜਾਣਾ,<br>
ਨਵੀਂ ਕਣਕ ਦਾ ਦਾਣਾ,<br>
ਰਾਜੇ ਦੀ ਬੇਟੀ ਆਈ ਜੇ।

ਬਾਕੀ ਸਾਰੇ ਬੱਚੇ ਭੱਜ ਕੇ ਇਧਰ ਉਧਰ ਲੁਕ ਜਾਂਦੇ ਹਨ ਅਤੇ ਜਦੋਂ ਸਾਰੇ ਲੁਕ ਜਾਣ, ਇਕ ਬੱਚਾ ਉੱਚੀ ਆਵਾਜ਼ ਵਿਚ ਕਹਿੰਦਾ ਹੈ–

ਆ ਜਾ।

ਦਾਈ ਵਾਲਾ ਬੱਚਾ ਹੋਰਨਾਂ ਨੂੰ ਲੱਭਣ ਦੀ ਕੋਸ਼ਿਸ ਕਰਦਾ ਹੈ ਅਤੇ ਦੂਜੇ ਬੱਚੇ ਦੌੜ ਕੇ ਦਾਈਆਂ ਵਾਲੀ ਥਾਂ ਨੂੰ ਜਾ ਕੇ ਹੱਥ ਲਗਾਉਂਦੇ ਹਨ ਅਤੇ ਬੋਲਦੇ ਹਨ–

ਦਾਈਆਂ ਦੂਹਕੜੇ।

ਜਿਹੜਾ ਬੱਚਾ ਇਸ ਦਾਈਆਂ ਵਾਲੀ ਥਾਂ ਤੇ ਪਹੁੰਚਣ ਤੋਂ ਪਹਿਲਾਂ ਛੁਹਿਆ ਜਾਵੇ ਉਸ ਸਿਰ ਵਾਰੀ ਆ ਜਾਂਦੀ ਹੈ। ਇਸ ਤਰ੍ਹਾਂ ਖੇਡ ਦੁਬਾਰਾ ਸ਼ੁਰੂ ਹੋ ਜਾਂਦੀ ਹੈ। ਜੇਕਰ ਦਾਈਆਂ ਵਾਲੇ ਬੱਚੇ ਤੋਂ ਕੋਈ ਵੀ ਖਿਡਾਰੀ ਛੁਹਿਆ ਨਾ ਜਾਵੇ ਤਾਂ ਮੁੜ ਦਾਈ ਉਸੇ ਬੱਚੇ ਨੂੰ ਦੇਣੀ ਪੈਂਦੀ ਹੈ।

ਹ. ਪੁ.–ਪੰ. ਲੋ. ਖੇ.-ਸੁਖਦੇਵ ਮਾਦਪੁਰੀ

**ਦਾਸ ਕਮਿਸ਼ਨ** : ਕੇਂਦਰ ਸਰਕਾਰ ਵੱਲੋਂ 1963 ਈ. ਵਿਚ ਉਸ ਸਮੇਂ ਦੇ ਪੰਜਾਬ ਦੇ ਮੁੱਖ ਮੰਤਰੀ ਸ. ਪਰਤਾਪ ਸਿੰਘ ਕੈਰੋਂ ਦੇ ਖਿਲਾਫ ਕੁਝ ਮਾਮਲਿਆਂ ਦੀ ਪੜਤਾਲ ਕਰਨ ਬਾਰੇ ਸ੍ਰੀ ਸੁਧੀਰ ਰੰਜਨ ਦਾਸ ਦੀ ਚੇਅਰਮੈਨਸ਼ਿਪ ਅਧੀਨ ਬਿਠਾਇਆ ਇਕ ਕਮਿਸ਼ਨ ਸੀ । ਪਰਤਾਪ ਸਿੰਘ ਕੈਰੋਂ 23 ਜਨਵਰੀ, 1956 ਤੋਂ 5 ਫ਼ਰਵਰੀ, 1964 ਤਕ ਪੰਜਾਬ ਦਾ ਮੁੱਖ ਮੰਤਰੀ ਸੀ ਜਿਸ ਨੇ ਪੰਜਾਬ ਦੇ ਨਿਰਮਾਣ ਵਿਚ ਨੁਮਾਇਆਂ ਹਿੱਸਾ ਪਾਇਆ ਪਰ ਇਸ ਦੌਰਾਨ ਤੇ ਵਿਸ਼ੇਸ਼ ਕਰ ਕੇ 1963 ਈ. ਵਿਚ, ਕਈ ਰਾਜਸੀ ਪਾਰਟੀਆਂ, ਆਗੂਆਂ ਅਤੇ ਆਮ ਲੋਕਾਂ ਵੱਲੋਂ ਉਸ ਵਿਰੁੱਧ ਰਿਸ਼ਵਤਖੋਰੀ, ਕੁਨਬਾਪਰਵਰੀ ਆਦਿ ਦੇ ਦੋਸ਼ ਲਗਾਏ ਗਏ। ਲੋਕਾਂ ਵਿਚ ਇਹ ਚਰਚਾ ਆਮ ਸੀ ਕਿ ਮੁੱਖ ਮੰਤਰੀ ਨੇ ਆਪਣੇ ਕਾਰਜ ਕਾਲ ਵਿਚ ਨਾਜਾਇਜ਼ ਤਰੀਕਿਆਂ ਨਾਲ ਧਨ ਦੌਲਤ ਤੇ ਜ਼ਮੀਨ-ਜਾਇਦਾਦ ਇਕੱਠੀ ਕੀਤੀ ਹੈ। ਆਪਣੇ ਪਰਿਵਾਰ ਦੇ ਮੈਂਬਰਾਂ, ਰਿਸ਼ਤੇਦਾਰਾਂ, ਸਾਥੀਆਂ ਤੇ ਆਪਣੇ ਨਾਲ ਜੁੜੇ ਸਰਕਾਰੀ ਅਫ਼ਸਰਾਂ ਜਾਂ ਮੁਲਾਜ਼ਮਾਂ ਨੂੰ ਲਾਭ ਪਹੁੰਚਾਉਣ ਲਈ ਬੇਜ਼ਾਬਤਗੀਆਂ, ਪ੍ਰਬੰਧਕੀ ਕੁਤਾਹੀਆਂ, ਅਹੁਦੇ ਦੇ ਪ੍ਰਭਾਵ ਅਤੇ ਅਧਿਕਾਰਾਂ ਦੀ ਦੁਰਵਰਤੋਂ ਕੀਤੀ ਹੈ ਅਤੇ ਵਿਰੋਧੀਆਂ ਪ੍ਰਤੀ ਦੁਰਭਾਵਨਾਪੂਰਨ ਰਵੱਈਆ ਅਪਣਾਇਆ ਹੈ।

ਜਨਤਕ ਜੀਵਨ ਵਿਚ ਈਮਾਨਦਾਰੀ, ਪਾਰਦਰਸ਼ਤਾ ਅਤੇ ਜਵਾਬਦੇਹੀ ਅਤੇ ਸੁਨਹਿਰੀ ਲੋਕਤੰਤਰੀ ਅਸੂਲਾਂ ਨੂੰ ਬਣਾਈ ਰੱਖਣ ਲਈ ਕੇਂਦਰ ਸਰਕਾਰ ਨੇ ਸ. ਕੈਰੋਂ ਵਿਰੁੱਧ ਕਥਿਤ ਦੋਸ਼ਾਂ ਦੀ ਪੜਤਾਲ ਕਰਨ ਲਈ ਇਕ ਕਮਿਸ਼ਨ ਦਾ ਗਠਨ ਕੀਤਾ। ਇਸ ਇਕ-ਮੈਂਬਰੀ ਕਮਿਸ਼ਨ ਦਾ ਚੇਅਰਮੈਨ ਸ੍ਰੀ ਸੁਧੀਰ ਰੰਜਨ ਦਾਸ ਸੀ। ਇਸੇ ਕਰ ਕੇ ਇਹ ਕਮਿਸ਼ਨ 'ਦਾਸ ਕਮਿਸ਼ਨ' ਦੇ ਨਾਂ ਨਾਲ ਮਸ਼ਹੂਰ ਹੋਇਆ।

ਇਸ ਕਮਿਸ਼ਨ ਦਾ ਗਠਨ ਕੇਂਦਰੀ ਸਰਕਾਰ ਨੇ ਕਮਿਸ਼ਨਜ਼ ਆਫ਼ ਇਨਕੁਆਇਰੀ ਐਕਟ, 1952 (1952 ਦਾ ਐਕਟ ਨੰ. 60) ਦੀ ਧਾਰਾ 3 ਅਧੀਨ ਕੀਤਾ ਸੀ। ਇਸ ਦੇ ਗਠਨ ਸਬੰਧੀ ਗ੍ਰਹਿ ਮੰਤਰਾਲੇ ਵੱਲੋਂ 1 ਨਵੰਬਰ, 1963 ਨੂੰ ਅਧਿਸੂਚਨਾ ਨੰਬਰ 3109 ਜਾਰੀ ਕੀਤੀ ਗਈ ਜਿਹੜੀ ਕਿ ਉਸੇ ਦਿਨ ਭਾਰਤ ਸਰਕਾਰ ਦੇ ਗਜ਼ਟ (ਅਸਾਧਾਰਣ) ਦੇ ਭਾਗ II ਸੈਕਸ਼ਨ 3-ਸਬ-ਸੈਕਸ਼ਨ (II) ਵਿਚ ਪ੍ਰਕਾਸ਼ਿਤ ਹੋਈ।

ਇਸ ਕਮਿਸ਼ਨ ਨੂੰ ਇਹ ਅਧਿਕਾਰ ਸੀ ਕਿ ਉਹ ਕਿਸੇ ਵੀ ਵਿਅਕਤੀ ਜਿਹੜਾ ਇਸ ਕੇਸ ਸਬੰਧੀ ਲਾਹੇਵੰਦ ਹੋਵੇ, ਨੂੰ ਨੋਟਿਸ ਜਾਰੀ ਕਰ ਸਕਦਾ ਹੈ ਤੇ ਅਜਿਹੇ ਨੋਟਿਸ ਵਿਚ ਦਰਜ ਮਾਮਲਿਆਂ ਸਬੰਧੀ ਉਨ੍ਹਾਂ ਤੋਂ ਬਿਆਨ ਲੈ ਸਕਦਾ ਹੈ; ਪੜਤਾਲ ਅਧੀਨ ਮਾਮਲਿਆਂ ਵਿਚ ਵਿਅਕਤੀਆਂ ਨੂੰ ਐਫ਼ੀਡੈਵਿਟ ਦੇਣ ਲਈ ਨੋਟੀਫ਼ਿਕੇਸ਼ਨ ਜਾਰੀ ਕਰ ਸਕਦਾ ਹੈ ਅਤੇ ਇਸ ਤਰ੍ਹਾਂ ਪ੍ਰਾਪਤ ਕੀਤੇ ਬਿਆਨਾਂ ਦੇ ਪਰੀਖਣ ਉਪਰੰਤ ਜੇ ਜ਼ਰੂਰੀ ਸਮਝੇ ਤਾਂ ਕਮਿਸ਼ਨ ਗਵਾਹੀ ਰਿਕਾਰਡ ਕਰੇਗਾ ਤੇ ਅਜਿਹੇ ਕਿਸੇ ਵਿਅਕਤੀ ਨੂੰ ਬਿਆਨ ਦੇਣ ਲਈ ਸੱਦਣ ਦਾ ਅਧਿਕਾਰ ਹੋਵੇਗਾ।

ਪਰਤਾਪ ਸਿੰਘ ਕੈਰੋਂ ਦੇ ਵਿਰੁੱਧ ਮੁੱਖ ਦੋਸ਼ ਇਹ ਸੀ ਕਿ ਉਸ ਨੇ ਮੁੱਖ ਮੰਤਰੀ ਬਣਨ ਪਿੱਛੋਂ ਬੇਸ਼ੁਮਾਰ ਧਨ-ਦੌਲਤ ਇਕੱਠੀ ਕੀਤੀ ਤੇ ਹੇਠ ਲਿਖੀਆਂ ਮਿਲਖਾਂ-ਜਾਇਦਾਦਾਂ ਬਣਾਈਆਂ:-

ਅੰਮ੍ਰਿਤਸਰ ਕੋਆਪਰੇਟਿਵ ਕੋਲਡ ਸਟੋਰ ਲਿਮਟਿਡ; ਕੈਰੋਂ ਬ੍ਰਿਕ ਕਿਲਨ ਸੁਸਾਇਟੀ; ਪ੍ਰਕਾਸ਼ ਸਿਨੇਮਾ; ਮੁਕਟ ਹਾਊਸ; ਨੈਸ਼ਨਲ ਮੋਟਰਜ਼; ਨੀਲਮ ਸਿਨੇਮਾ, ਚੰਡੀਗੜ੍ਹ; ਕੈਪੀਟਲ

ਸਿਨੇਮਾ, ਪਟਿਆਲਾ; ਤੇਗ ਕੋਲਡ ਸਟੋਰੇਜ, ਪਟਿਆਲਾ; ਲੁਧਿਆਣਾ ਕੋਆਪਰੇਟਿਵ ਕੋਲਡ ਸਟੋਰੇਜ; ਏਲਿਟ ਸਿਨੇਮਾ, ਹਿਸਾਰ; ਨੰਦਨ ਸਿਨੇਮਾ ਐਂਡ ਪੰਜਾਬ ਕੋਲਡ ਸਟੋਰੇਜ; ਨੀਲਮ ਸਿਨੇਮਾ, ਫ਼ਰੀਦਾਬਾਦ ਤੇ ਕਈ ਹੋਰ ਜਾਇਦਾਦਾਂ।

ਦਾਸ ਕਮਿਸ਼ਨ ਇਸ ਕਥਿਤ ਦੋਸ਼ ਦੀ ਪੜਤਾਲ ਕਰਨ ਉਪਰੰਤ ਇਸ ਨਿਰਣੇ ਉੱਤੇ ਪੁੱਜਿਆ ਕਿ ਇਹ ਦੋਸ਼ ਨਿਰਾਧਾਰ ਹਨ ਅਤੇ ਸਿੱਧੇ ਤੌਰ ਉੱਤੇ ਕੈਰੋਂ ਨੇ ਕਿਸੇ ਤੋਂ ਰਿਸ਼ਵਤ ਨਹੀਂ ਲਈ ।

ਕੁਨਬਾਪਰਵਰੀ, ਅਧਿਕਾਰਾਂ ਦੀ ਦੁਰਵਰਤੋਂ ਤੇ ਪਖਪਾਤੀ ਰਵੱਈਏ ਦੇ ਕਥਿਤ ਦੋਸ਼ਾਂ ਵਿਚ ਸੰਗਰੂਰ ਦੀਆਂ ਮਿਲਖਾਂ, ਹਰੀਜਨਾਂ ਦੇ ਵਸੇਬੇ ਲਈ ਜ਼ਮੀਨ, ਬੀਜ ਫਾਰਮਾਂ, ਕਣਕ ਦੇ ਬੀਜਾਂ ਦੀ ਖਰੀਦ, ਸਰਾਇ ਨਾਗਾ ਬ੍ਰਿਕ ਕਿਲਨ ਲਾਇਸੈਂਸ ਆਦਿ ਦੇਣ ਵਿਚ ਤਰਫ਼ਦਾਰੀ; ਡਾ. ਹਰਚਰਨ ਸਿੰਘ ਢਿੱਲੋਂ ਦੀਆਂ ਸੇਵਾਵਾਂ ਤੇ ਕੌਮੀ-ਸੰਕਟਕਾਲੀ ਹਾਲਤਾਂ ਦੀ ਦੁਰਵਰਤੋਂ, ਸਰਦਾਰਨੀ ਪਰਤਾਪ ਸਿੰਘ ਕੈਰੋਂ ਨੂੰ ਦਵਾਈਆਂ ਸਪਲਾਈ ਕਰਨ ਦੀ ਦੁਰਵਰਤੋਂ ਤੇ ਅਫ਼ਸਰਾਂ/ਕਰਮਚਾਰੀਆਂ ਪ੍ਰਤੀ ਦੁਰਭਾਵਨਾ ਪੂਰਨ ਮੁਕੱਦਮਿਆਂ ਦੇ ਮਾਮਲਿਆਂ ਦੀ ਪੜਤਾਲ ਵੀ ਕਮਿਸ਼ਨ ਨੇ ਕੀਤੀ। ਪੜਤਾਲ ਕਰਨ ਉਪਰੰਤ ਕੁਨਬਾਪਰਵਰੀ, ਪੱਖਪਾਤ ਅਤੇ ਆਪਣੇ ਅਹੁਦੇ ਦੇ ਪ੍ਰਭਾਵ ਅਤੇ ਅਧਿਕਾਰਾਂ ਦੀ ਦੁਰਵਰਤੋਂ ਦੇ ਦੋਸ਼ਾਂ ਵਿਚ ਉਸ ਨੂੰ ਦੋਸ਼ੀ ਠਹਿਰਾਇਆ ਗਿਆ । ਦਾਸ ਕਮਿਸ਼ਨ ਇਸ ਨਤੀਜੇ ਉੱਤੇ ਪੁੱਜਾ ਕਿ ਕੁਝ ਦੋਸ਼ਾਂ ਵਿਚ ਜਿਹੜੇ ਪਰਤਾਪ ਸਿੰਘ ਕੈਰੋਂ ਦੇ ਪਰਿਵਾਰਕ ਮੈਂਬਰਾਂ ਜਾਂ ਉਸ ਨਾਲ ਸਬੰਧਤ ਹੋਰ ਵਿਅਕਤੀਆਂ ਸਬੰਧੀ ਹਨ, ਕੁਝ ਗ਼ੈਰ ਜ਼ਾਬਤਗੀਆਂ ਜ਼ਰੂਰ ਕੀਤੀਆਂ ਗਈਆਂ ਹਨ ਤੇ ਕਮਿਸ਼ਨ ਨੇ ਮੰਨਿਆ ਕਿ ਇਨ੍ਹਾਂ ਬਾਰੇ ਨਿੱਜੀ ਤੌਰ ਉੱਤੇ ਕੈਰੋਂ ਨੂੰ ਭਾਵੇਂ ਖਬਰ ਨਾ ਹੋਵੇ ਪਰ ਕਮਿਸ਼ਨ ਦਾ ਵਿਚਾਰ ਸੀ ਕਿ ਅਜਿਹੇ ਉੱਚ-ਅਹੁਦੇ ਉੱਤੇ ਬੈਠੇ ਵਿਅਕਤੀ ਨੂੰ ਅਜਿਹੀਆਂ ਬੇਜ਼ਾਬਤਗੀਆਂ ਲਈ ਜ਼ਿੰਮੇਵਾਰ ਠਹਿਰਾਇਆ ਜਾਵੇਗਾ ਤੇ ਇਹ ਵੀ ਸਪਸ਼ਟ ਹੈ ਕਿ ਪ੍ਰਬੰਧਕੀ ਮਾਮਲਿਆਂ ਵਿਚ ਵੀ ਕੁਝ ਬੇਜ਼ਾਬਤਗੀਆਂ ਕੀਤੀਆਂ ਗਈਆਂ ਹਨ।

ਦਾਸ ਕਮਿਸ਼ਨ ਨੇ ਮੰਨਿਆ ਕਿ ਕੋਈ ਵੀ ਪਿਤਾ ਕਾਨੂੰਨੀ ਜਾਂ ਨੈਤਿਕ ਤੌਰ ਉੱਤੇ ਆਪਣੇ ਪੁੱਤਰਾਂ ਨੂੰ ਕੋਈ ਵੀ ਕੰਮ-ਧੰਦਾ ਕਰਨ ਤੋਂ ਨਹੀਂ ਰੋਕ ਸਕਦਾ ਪਰ ਅਜਿਹਾ ਪਿਤਾ ਜੋ ਮੁੱਖ ਮੰਤਰੀ ਦੇ ਉੱਚ-ਅਹੁਦੇ ਉੱਤੇ ਹੋਵੇ, ਆਪਣੇ ਪੁੱਤਰਾਂ ਜਾਂ ਰਿਸ਼ਤੇਦਾਰਾਂ ਜਾਂ ਕਿਸੇ ਹੋਰ ਨੂੰ ਆਪਣੇ ਪ੍ਰਭਾਵ ਅਤੇ ਅਧਿਕਾਰਾਂ ਦੀ ਖੁਲ੍ਹਮ ਖੁਲ੍ਹਾ ਤਜਾਰਤ ਕਰਨ ਦੀ ਖੁਲ੍ਹ ਵੀ ਨਹੀਂ ਦੇ ਸਕਦਾ। ਇਸ ਲਈ ਪਰਤਾਪ ਸਿੰਘ ਕੈਰੋਂ ਦੇ ਪੁੱਤਰਾਂ, ਰਿਸ਼ਤੇਦਾਰਾਂ, ਸਾਥੀਆਂ ਤੇ ਉਨ੍ਹਾਂ ਨਾਲ ਜੁੜੇ ਸਰਕਾਰੀ ਅਮਲੇ ਵੱਲੋਂ ਮੁੱਖ ਮੰਤਰੀ ਦੇ ਅਹੁਦੇ, ਪ੍ਰਭਾਵ ਅਤੇ ਅਧਿਕਾਰਾਂ ਦੀ ਦੁਰਵਰਤੋਂ ਕੀਤੇ ਜਾਣਾ ਠੀਕ ਨਹੀਂ ਠਹਿਰਾਇਆ ਜਾ ਸਕਦਾ। ਭਾਵੇਂ ਇਹ ਮੰਨ ਲਿਆ ਜਾਵੇ ਕਿ ਕੈਰੋਂ ਨੇ ਆਪਣੇ ਪੁੱਤਰਾਂ, ਰਿਸ਼ਤੇਦਾਰਾਂ ਆਦਿ ਨੂੰ ਲਾਭ ਪਹੁੰਚਾਉਣ ਲਈ ਕੋਈ ਮਦਦ ਨਾ ਕੀਤੀ ਹੋਵੇ ਪਰ ਮੁੱਖ ਮੰਤਰੀ ਹੋਣ ਦੇ ਨਾਤੇ ਆਪਣੇ ਪੁੱਤਰਾਂ, ਰਿਸ਼ਤੇਦਾਰਾਂ ਆਦਿ ਦੇ ਕਥਿਤ ਵਿਵਹਾਰ ਬਾਰੇ ਚਿਤਾਵਨੀ ਦੇਣੀ ਬਣਦੀ ਸੀ ਜਦ ਕਿ ਇਹ ਪੂਰੀ ਤਰ੍ਹਾਂ ਸਪਸ਼ਟ ਸੀ ਕਿ ਉਸ ਦੇ ਪੁੱਤਰ, ਰਿਸ਼ਤੇਦਾਰ ਆਦਿ ਸਭ ਉਸ ਦੇ ਅਧਿਕਾਰਾਂ ਜਾਂ ਪ੍ਰਭਾਵ ਦੀ ਦੁਰਵਰਤੋਂ ਕਰ ਰਹੇ ਸਨ ਪਰ ਮੁੱਖ ਮੰਤਰੀ ਨੇ ਉਨ੍ਹਾਂ ਨੂੰ ਨਾ ਕੋਈ ਚਿਤਾਵਨੀ ਦਿੱਤੀ, ਨਾ ਉਨ੍ਹਾਂ ਦੇ ਵਿਵਹਾਰ ਦੀ ਪੜਤਾਲ ਕੀਤੀ ਤੇ ਨਾ ਹੀ ਇਸ ਦੁਰਵਰਤੋਂ ਨੂੰ ਰੋਕਣ ਲਈ ਕੋਈ ਹੋਰ ਕਦਮ ਹੀ ਚੁਕਿਆ ਸਗੋਂ ਸਰਦਾਰ ਕੈਰੋਂ ਨੇ ਇਸ ਦੁਰਵਰਤੋਂ ਨੂੰ ਬਦਸਤੂਰ ਜਾਰੀ ਰਹਿਣ ਦਿੱਤਾ। ਇਸ ਦੁਰਵਰਤੋਂ ਬਾਰੇ ਕਮਿਸ਼ਨ ਦਾ ਵਿਚਾਰ ਸੀ, ਕਿ ਕੈਰੋਂ ਨੂੰ ਪਤਾ ਸੀ ਪਰ ਉਸ ਨੇ ਇਸ ਵੱਲ ਕੋਈ ਧਿਆਨ ਨਹੀਂ ਦਿੱਤਾ।

ਇਸ ਆਸ਼ੇ ਦੀ ਰਿਪੋਟ ਜਦ ਸੁਧੀਰ ਰੰਜਨ ਦਾਸ ਕਮਿਸ਼ਨ ਨੇ ਕੇਂਦਰ ਸਰਕਾਰ ਨੂੰ ਪੇਸ਼ ਕੀਤੀ ਤਾਂ ਇਸ ਦੇ ਨਿਰਣਿਆਂ ਨੂੰ ਮੁੱਖ ਰੱਖਦਿਆਂ ਪਰਤਾਪ ਸਿੰਘ ਕੈਰੋਂ ਨੂੰ 6 ਫ਼ਰਵਰੀ, 1964 ਨੂੰ ਮੁੱਖ ਮੰਤਰੀ ਦੇ ਅਹੁਦੇ ਤੋਂ ਅਸਤੀਫ਼ਾ ਦੇਣਾ ਪਿਆ । ਭਾਰਤ ਵਿਚ ਉਹ ਪਹਿਲਾ ਮੁੱਖ ਮੰਤਰੀ ਸੀ ਜਿਸ ਨੂੰ ਭ੍ਰਿਸ਼ਟਾਚਾਰ ਦੇ ਦੋਸ਼ ਵਿਚ ਮੁੱਖ ਮੰਤਰੀ ਦੇ ਅਹੁਦੇ ਤੋਂ ਹਟਣਾ ਪਿਆ ।

ਦਾਸ ਕਮਿਸ਼ਨ ਦਾ ਨਾਂ ਅੱਜ ਵੀ ਪੰਜਾਬ ਦੇ ਜਨਤਕ ਲੀਡਰਾਂ ਦੇ ਦਿਲਾਂ ਵਿਚ ਖੌਫ਼ ਪੈਦਾ ਕਰਦਾ ਹੈ।

—ਪ੍ਰੇਮ ਭੂਸ਼ਨ ਗੋਇਲ

**ਦਾਸ ਲਾਲ ਸਿੰਘ** : ਇਸ ਕਵੀ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਨਾਨੋਕੇ ਵਿਖੇ ਹੋਇਆ। ਇਸ ਨੇ ਆਪਣੀ ਸਾਰੀ ਉਮਰ ਨਾਭੇ ਵਿਚ ਮਹਾਰਾਜਾ ਭਰਪੂਰ ਸਿੰਘ ਕੋਲ ਗੁਜ਼ਾਰੀ । ਇਸ ਦੇ ਦੋ ਗ੍ਰੰਥ 'ਫੂਲ ਰਾਮਾਯਣ' ਅਤੇ 'ਓਜ ਬਿਲਾਸ' ਮਿਲਦੇ ਹਨ। ਇਹ ਗ੍ਰੰਥ, ਹੋਰਨਾਂ ਕਵੀਆਂ ਦੀ ਰਚਨਾ ਨਾਲ ਮਿਲ ਕੇ ਤਿਆਰ ਕੀਤੇ ਕਾਵਿ-ਕੋਸ਼ ਹਨ। ਇਸ ਦੇ ਬਹੁਤ ਸਾਰੇ ਛੰਦ 'ਭਾਰਤੀ ਭੰਡਾਰ' ਹੱਥ ਲਿਖਤ ਗ੍ਰੰਥ, ਵੀ ਮਿਲਦੇ ਹਨ ਜੋ ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਦੇ ਹਵਾਲਾ ਭਾਗ ਵਿਚ ਸੁਰੱਖਿਅਤ ਹਨ ਅਤੇ ਅਜੇ ਤੱਕ ਅਣਛਪੇ ਹਨ ਪਰ ਇਸ ਦੀ ਕੋਈ ਸੁਤੰਤਰ ਰਚਨਾ ਨਹੀਂ ਦੱਸੀ ਗਈ । ਇਸ ਦੀ ਕਾਵਿ-ਛਾਪ 'ਦਾਸ' ਹੈ । ਇਸ ਦੀ ਭਾਸ਼ਾ ਸਾਹਿਤਕ ਬ੍ਰਜ ਅਤੇ ਕਵਿਤਾ ਉੱਤਮ ਦਰਜੇ ਦੀ ਹੈ। ਵਧੀਆ ਕਵੀਆਂ ਦੀ ਕਵਿਤਾ ਦੀ ਚੋਣ ਕਰਦਿਆਂ ਇਸ ਨੇ ਆਪਣੀ ਕਾਵਿ-ਕਲਾ ਨੂੰ ਵੀ ਨਿਖਾਰਿਆ ਹੈ।

ਹ. ਪੁ.—ਗੁਰੂ ਗੋਬਿੰਦ ਸਿੰਘ ਅਭਿਨੰਦਨ-ਦੇਵਿੰਦਰ ਸਿੰਘ ਵਿਦਿਆਰਥੀ

**ਦਾਸੂ, ਬਾਬਾ** : ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਇਨ੍ਹਾਂ ਦਾ ਜਨਮ 1524 ਈ. ਵਿਚ ਮਾਤਾ ਖੀਵੀ ਜੀ ਦੇ ਉਦਰ ਤੋਂ ਹੋਇਆ ਸੀ।

ਹ. ਪੁ.—ਮ. ਕੋ.

**ਦਾਖਾ, ਕਰਤਾਰ ਸਿੰਘ (ਪੰਡਿਤ)** : ਪੰਜਾਬੀ ਦਾ ਇਕ ਪ੍ਰਸਿੱਧ ਵਿਦਵਾਨ ਲੇਖਕ ਹੋਇਆ ਹੈ ਜਿਸ ਨੇ ਸਿੱਖ ਧਰਮ, ਫ਼ਲਸਫ਼ੇ ਅਤੇ ਇਤਿਹਾਸ ਬਾਰੇ ਕਈ ਦਰਜਨ ਪੁਸਤਕਾਂ ਲਿਖੀਆਂ। ਇਸ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਦਾਖਾ ਪਿੰਡ ਵਿਖੇ 13 ਸਤੰਬਰ, 1888 ਨੂੰ ਸ. ਰਾਮ ਸਿੰਘ ਦੇ ਘਰ ਹੋਇਆ। ਇਸ ਦੇ ਪਿਤਾ ਸ਼ਾਹੂਕਾਰਾ ਕਰਦੇ ਸਨ। ਪੰਡਿਤ ਬਸੰਤ ਸਿੰਘ, ਪਟਿਆਲਾ ਤੋਂ ਇਸ ਨੇ ਸੰਸਕ੍ਰਿਤ ਦੀ ਵਿਦਿਆ ਪ੍ਰਾਪਤ ਕੀਤੀ । ਕੁਝ ਸਮਾਂ ਇਹ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਦਾ ਪ੍ਰਿੰਸੀਪਲ ਰਿਹਾ। ਸ੍ਰੀ ਦਮਦਮਾ ਸਾਹਿਬ ਵਿਖੇ ਗੁਰਮਤਿ ਉਪਦੇਸ਼ਕ ਕਾਲਜ ਖੋਲ੍ਹਿਆ ਅਤੇ ਇਥੇ ਕਾਫ਼ੀ ਵਿਦਿਆਰਥੀਆਂ ਨੇ ਇਸ ਤੋਂ ਸਿੱਖਿਆ ਪ੍ਰਾਪਤ ਕੀਤੀ । ਇਸ ਉਪਰੰਤ ਇਸ ਨੇ 'ਗੁਰੂ ਕਾਂਸ਼ੀ' ਨਾਂ ਦਾ ਮਾਸਕ ਪੱਤਰ ਕੱਢਣਾ ਸ਼ੁਰੂ ਕਰ ਦਿੱਤਾ ।

ਕੁਝ ਸਮਾਂ 'ਕਸ਼ਮੀਰ ਸਿੱਖ ਸਮਾਚਾਰ' ਨਾਂ ਦਾ ਮਾਸਕ ਪੱਤਰ ਵੀ ਕੱਢਦਾ ਰਿਹਾ। ਕਾਫ਼ੀ ਸਮਾਂ ਇਹ ਭਾਸ਼ਾ ਵਿਭਾਗ, ਪੰਜਾਬ ਵਿਚ ਵੀ ਰਿਹਾ ਸੀ ਜੋ ਉਸ ਸਮੇਂ ਮਹਿਕਮਾ ਪੰਜਾਬੀ ਦੇ ਨਾਂ ਨਾਲ ਜਾਣਿਆ ਜਾਂਦਾ ਸੀ।

ਇਸ ਦੁਆਰਾ ਰਚਿਆ ਸਾਹਿਤ ਸਾਂਝੀ ਪੰਜਾਬੀ ਕੌਮੀਅਤ ਦੀ ਉਸਾਰੀ ਕਰਨ ਵਾਲਾ ਹੈ। ਇਸ ਨੇ ਹਿੰਦੂ ਅਤੇ ਸਿੱਖ ਧਰਮ ਬਾਰੇ ਗਿਆਨ ਭਰਪੂਰ ਪੁਸਤਕਾਂ ਲਿਖੀਆਂ। ਇਸ ਨੇ ਵਾਰਤਕ ਵਿਚ ਹੀ ਬਹੁਤਾ ਸਾਹਿਤ ਰਚਿਆ । ਵੱਖ ਵੱਖ ਵਿਸ਼ਿਆਂ ਤੇ ਇਸ ਦੀਆਂ ਲਗਭਗ 42 ਪੁਸਤਕਾਂ ਮਿਲਦੀਆਂ ਹਨ ਜਿਨ੍ਹਾਂ ਵਿਚੋਂ ਕੁਝ ਪ੍ਰਸਿੱਧ ਇਹ ਹਨ- 1. ਦਸ ਦੋਹਿਰੇ ਅਤੇ ਵੀਹ ਸਵੱਈਏ, 2. ਗੁਰੂ ਕਾਵਯ ਦਰਸ਼ਨ ਪਿੰਗਲ, 3. ਭਗਉਤੀ-ਮੰਡਲ, 4. ਨਿਆਇ-ਪਰਿਭਾਸ਼ਾ, 5. ਅਲੰਕਾਰ ਨਿਰਣਯ, 6. ਗੁਰਮੁਖੀ ਤੇ ਹਿੰਦੀ ਦਾ ਟਾਕਰਾ, 7. ਮਾਲਵੇ ਦਾ ਪੁਲਿਟੀਕਲ ਇਤਿਹਾਸ, 8. ਗੁਰੂ ਪਦਾਰਥ ਨਿਰਣਯ, 9. ਖੜਗ ਖਾਲਸਾ, 10. ਪੰਜਾਬੀ ਬੋਲੀ ਦੀ ਵਿਸ਼ੇਸ਼ਤਾ, 11. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼੍ਰੋਮਣੀ ਵਿਆਕਰਣ, 12. ਸ੍ਰੀ ਜਪੁ ਨੀਸਾਣ (ਵਿਆਖਿਆ ਸਹਿਤ), 13. ਪੰਜਾਬੀ ਸਾਹਿਤ ਦਾ ਵਿਕਾਸ, 14. ਓਮ ਓਮੰ ਓਨਮ ਤੇ ਓਅੰਕਾਰ ਦਾ ਨਿਰਣਾ, 15. ਸਿੱਖ ਧਰਮ ਤੇ ਬੁੱਧ ਧਰਮ, 16. ਸ੍ਰੀ ਗੁਰੂ ਭੱਟ ਬਾਣੀ ਸਟੀਕ, 17. ਸ੍ਰੀ ਗੁਰੂ ਭੱਟ ਬਾਣੀ ਪ੍ਰਕਾਸ਼, 18. ਮੂਲਮੰਤ੍ਰ ਪ੍ਰਕਾਸ਼, 19. ਸਾਖ ਦਰਸ਼ਨ ਵਾਸ, 20. ਸਿਮ੍ਰਤੀ ਸਾਰ, 21. ਅਲੰਕਾਰ ਦਰਸ਼ਨ, 22. ਨਿਤਨੇਮ ਸਟੀਕ, 23. ਰਾਮ ਰਹੱਸ, 24. ਦਰਸ਼ਨ ਪਰਿਭਾਸ਼ਾ, 25. ਛੰਦ ਰਤਨਾਵਲੀ, 26. ਪੰਜਾਬੀ ਭਾਸ਼ਾ ਦੀ ਪ੍ਰਾਚੀਨਤਾ, 27. ਨਿਆਇ ਸਰਬਸ, 28. ਪੰਜਾਬੀ ਭਾਸ਼ਾ ਦੀ ਵਿਸ਼ੇਸ਼ਤਾ, 29. ਪੰਜਾਬੀ ਭਾਸ਼ਾ ਤੇ ਸਾਹਿਤ ਦਾ ਇਤਿਹਾਸ ਆਦਿ।

ਇਸ ਦੀਆਂ ਬਹੁਤ ਸਾਰੀਆਂ ਅਣਛਪੀਆਂ ਰਚਨਾਵਾਂ ਇਸ ਦੀ ਮੌਤ ਉਪਰੰਤ ਇਸ ਦੀ ਲਾਇਬ੍ਰੇਰੀ ਨੂੰ ਅੱਗ ਲੱਗਣ ਕਾਰਨ ਨਸ਼ਟ ਹੋ ਗਈਆਂ। 25 ਨਵੰਬਰ, 1958 ਈ. ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਪੰ. ਸਾ. ਕੋ; ਪੰ. ਲਿ. ਕੋ.: ਸਾਹਿਤ ਆਚਾਰੀਆ ਪੰਡਿਤ ਕਰਤਾਰ ਸਿੰਘ ਦਾਖਾ-ਜਸਵੰਤ ਸਿੰਘ ਸਪਰਾ

**ਦਾਜਲ** : ਪਾਕਿਸਤਾਨ ਦੇ ਪੰਜਾਬ ਸੂਬੇ ਵਿਚ ਜ਼ਿਲ੍ਹਾ ਡੇਰਾ ਗਾਜ਼ੀ ਖ਼ਾਂ ਦੀ ਜਾਮਪੁਰ ਤਹਿਸੀਲ ਦਾ ਇਹ ਇਕ ਸ਼ਹਿਰ ਹੈ ਜਿਹੜਾ ਚਾਚਰ ਦੱਰੇ ਦੇ ਪ੍ਰਵੇਸ਼ ਦੁਆਰ ਉੱਤੇ ਡੇਰਾ ਗਾਜ਼ੀ ਖ਼ਾਂ ਕਸਬੇ ਤੋਂ ਦੱਖਣ ਵੱਲ 77 ਕਿ.ਮੀ. (48 ਮੀਲ) ਦੀ ਦੂਰੀ ਤੇ ਵਾਕਿਆ ਹੈ । ਇਹ ਸ਼ਹਿਰ ਪਹਿਲਾਂ ਪਹਿਲ ਨਾਹਰਾਂ ਦੇ ਰਾਜਕਾਲ ਵੇਲੇ ਕਾਫ਼ੀ ਪ੍ਰਸਿੱਧ ਹੋਇਆ । ਨਾਹਰਾਂ ਦੇ ਕਬਜ਼ੇ ਤੋਂ ਇਸ ਨੂੰ ਗਾਜ਼ੀ ਖਾਂ ਨੇ ਛੁਡਵਾ ਲਿਆ ਅਤੇ ਬਾਅਦ ਵਿਚ ਕਲਾਤ ਦੇ ਖ਼ਾਨਾਂ ਦੇ ਹੱਥਾਂ ਵਿਚ ਆ ਗਿਆ । ਕਾਫੀ ਸਮਾਂ ਪਹਿਲਾਂ ਚਾਚਰ ਦੱਰੇ ਰਾਹੀਂ ਦਾਜਲ ਤੋਂ ਕਾਫ਼ੀ ਵਪਾਰ ਹੁੰਦਾ ਸੀ ਜੋ ਹੌਲੀ ਹੌਲੀ ਘੱਟ ਹੋ ਗਿਆ । ਇਥੇ ਭਾਰੀ ਮਾਤਰਾ ਵਿਚ ਤੇਲ ਨਪੀੜਿਆ ਅਤੇ ਬਾਹਰ ਭੇਜਿਆ ਜਾਂਦਾ ਸੀ। ਇਸ ਸ਼ਹਿਰ ਦੇ ਨਾਲ ਨੌਸ਼ਹਿਰਾ ਪਿੰਡ ਮਿਲਾਉਣ ਨਾਲ ਇਥੇ 1873 ਈ. ਵਿਚ ਇਕ ਮਿਉਂਸਪਲਟੀ ਸਥਾਪਤ ਕੀਤੀ ਗਈ ਸੀ।

ਹ. ਪੁ.–ਇੰਪ. ਗ. ਇੰਡ. 11:123

**ਦਾਤਾ, ਪਿਆਰਾ ਸਿੰਘ** : ਪੰਜਾਬੀ ਦੇ ਹਾਸ ਵਿਅੰਗ ਦੇ ਇਸ ਪ੍ਰਸਿੱਧ ਲੇਖਕ ਦਾ ਜਨਮ ਰਾਵਲਪਿੰਡੀ ਜ਼ਿਲ੍ਹੇ (ਪਾਕਿਸਤਾਨ) ਦੇ ਦਾਤਾ ਪਿੰਡ ਵਿਖੇ 15 ਜੁਲਾਈ, 1910 ਈ. ਨੂੰ ਗਿਆਨੀ ਰਾਮ ਸਿੰਘ ਦੇ ਘਰ ਹੋਇਆ । ਸੰਨ 1929 ਵਿਚ ਇਸ ਨੇ ਦਸਵੀਂ ਕੀਤੀ । ਇਸ ਉਪਰੰਤ ਗਿਆਨੀ ਅਤੇ ਐਫ.ਏ. ਪਾਸ ਕੀਤੀ । ਸੰਨ 1930 ਵਿਚ ਇਹ ਕੁਹਮਰੀ-ਕਸ਼ਮੀਰੀ ਲਾਈਨ ਉੱਤੇ ਪਾਸਪੋਰਟ ਦਾ ਕੰਮ ਕਰਦਾ ਰਿਹਾ। ਸੰਨ 1937 ਵਿਚ ਮੈਗਜ਼ੀਨ ਪ੍ਰੀਤਲੜੀ ਦੇ ਦਫ਼ਤਰ ਵਿਚ ਕਲਰਕ ਰਿਹਾ। ਸੰਨ 1938 ਵਿਚ ਇਸ ਨੇ ਰਾਵਲਪਿੰਡੀ ਵਿਚ ਡੇਅਰੀ ਖੋਲ੍ਹੀ । ਸੰਨ 1940 ਵਿਚ ਪ੍ਰੀਤਲੜੀ ਦੀ ਲ਼ਾਹੌਰ ਬ੍ਰਾਂਚ ਦਾ ਮੈਨੇਜਰ ਲੱਗਾ ਰਿਹਾ । ਸੰਨ 1946 ਵਿਚ ਇਸ ਨੇ ਨੈਸ਼ਨਲ ਬੁੱਕ ਸ਼ਾਪ ਨਾਂ ਦੀ ਪੁਸਤਕਾਂ ਦੀ ਦੁਕਾਨ ਖੋਲ੍ਹੀ ਅਤੇ ਫ਼ਿਰ ਨੈਸ਼ਨਲ ਪ੍ਰੈੱਸ ਆਫ਼ ਇੰਡੀਆ ਦਾ ਮਾਲਕ ਬਣ ਗਿਆ।

ਇਸ ਨੇ ਹਾਸ ਵਿਅੰਗ, ਕਹਾਣੀ ਤੇ ਵਾਰਤਕ ਰੂਪ ਵਿਚ ਲਿਖ ਕੇ ਸਾਹਿਤ ਵਿਚ ਕਾਫ਼ੀ ਵਾਧਾ ਕੀਤਾ । ਸੰਨ 1947 ਤੋਂ ਬਾਅਦ ਦੇ ਕਹਾਣੀਕਾਰ ਅਤੇ ਹਾਸ ਵਿਅੰਗ ਸਾਹਿਤਕਾਰਾਂ ਵਿਚ ਇਸ ਦੀ ਵਿਸ਼ੇਸ਼ ਥਾਂ ਮੰਨੀ ਜਾਂਦੀ ਹੈ। ਇਹ ਭਾਵੇਂ ਜਨ ਸਾਧਾਰਨ ਦਾ ਲੇਖਕ ਰਿਹਾ ਪਰ ਆਪਣੀ ਰਚਨਾ ਵਿਚਲੀ ਹਾਸ ਰਸੀ ਸਾਮੱਗਰੀ ਕਾਰਨ ਇਸ ਨੇ ਆਪਣੇ ਪਾਠਕਾਂ ਦੇ ਘੇਰੇ ਨੂੰ ਚੋਖਾ ਵਿਸ਼ਾਲ ਕਰ ਲਿਆ । ਇਸ ਦੀ ਲਿਖਣ ਕਲਾ ਵੀ ਬਹੁਪੱਖੀ ਹੈ। ਲਿਖਣ ਢੰਗ ਬੜਾ ਸਰਲ ਤੇ ਸਪਸ਼ਟ ਹੈ ਅਤੇ ਭਾਸ਼ਾ ਠੇਠ ਤੇ ਸਰਲ ਹੈ। ਇਸ ਤੋਂ ਇਲਾਵਾ ਇਸ ਨੇ ਜੀਵਨੀਆਂ, ਕੌਮੀ ਇਤਿਹਾਸ, ਸੰਸਕ੍ਰਿਤੀ ਦੇ ਵਿਕਾਸ ਸਬੰਧੀ ਵੀ ਕੁਝ ਸਾਹਿਤ ਰਚਿਆ ।

ਇਸ ਨੇ ਵੱਖ ਵੱਖ ਰੂਪਾਂ ਵਿਚ ਲਗਭਗ ਤਿੰਨ ਦਰਜਨ ਪੁਸਤਕਾਂ ਪਾਠਕਾਂ ਨੂੰ ਦਿੱਤੀਆਂ । ਸਿੱਖ ਰਾਜ ਦੇ ਆਖ਼ਰੀ ਦਿਨ, ਜੀਵਨ ਕਾਰਲ ਮਾਰਕਸ, ਜੀਵਨ ਕਹਾਣੀ ਪੰਡਤ ਜਵਾਹਰ ਲਾਲ ਨਹਿਰੂ, ਨੇਤਾ ਜੀ ਸੁਭਾਸ਼ ਚੰਦਰ ਬੋਸ, ਮਹਾਰਾਜਾ ਦਲੀਪ ਸਿੰਘ, ਸਿੱਖ ਰਾਜ ਦੇ ਖ਼ੂਨੀ ਪਤਰੇ, ਸਿੱਖ ਸ਼ਹੀਦ, ਇਨਕਲਾਬੀ ਯੋਧਾ ਗੁਰੂ ਗੋਬਿੰਦ ਸਿੰਘ ਜੀ, 1942 ਦੇ ਬਾਗੀ ਇਨਕਲਾਬੀ ਪਰਵਾਨੇ ਆਦਿ ਇਸ ਦੀਆਂ ਇਤਿਹਾਸ ਤੇ ਜੀਵਨੀ ਸਬੰਧੀ ਪ੍ਰਸਿੱਧ ਪੁਸਤਕਾਂ ਹਨ। 'ਮਾਂਗਵੇਂ ਖੰਭ' (ਅਨੁਵਾਦ), ਮਹਾਪੁਰਸ਼ਾਂ ਦੇ ਪ੍ਰੇਮ ਚਿਤਰ, ਬਦੇਸ਼ੀ ਮਹਾਪੁਰਸ਼ਾਂ ਦੇ ਪ੍ਰੇਮ ਚਿਤਰ, ਮਹਾਪੁਰਸ਼ਾਂ ਦੇ ਦੁਖਾਂਤ ਚਿਤਰ, ਮੇਰੀ ਪਹਿਲੀ ਪ੍ਰੀਤ ਕਹਾਣੀ ਸੰਗ੍ਰਹਿ ਤੋਂ ਇਲਾਵਾ ਇਸ ਨੇ ਦੋ ਨਾਵਲ, ਇਕ ਸਫ਼ਰਨਾਮਾ ਬਿਖੜੇ ਪੈਂਡੇ ਅਤੇ ਹਾਸ ਵਿਅੰਗ ਦੀਆਂ ਪੁਸਤਕਾਂ ਲਿਖੀਆਂ ।

ਹ. ਪੁ.–ਪੰ.ਲਿ. ਕੋ; ਪੰ. ਸਾ. ਇ. 2-ਭਾ.ਵਿ.ਪੰ.

**ਦਾਤਾਰ ਕੌਰ** : ਇਹ ਨਕਈ ਮਿਸਲ ਦੇ ਸਰਦਾਰ ਰਣ ਸਿੰਘ ਸੰਧੂ ਦੀ ਸਪੁੱਤਰੀ ਸੀ। ਸੰਨ 1798 ਵਿਚ ਇਸ ਦਾ ਵਿਆਹ ਮਹਾਰਾਜਾ ਰਣਜੀਤ ਸਿੰਘ ਨਾਲ ਹੋਇਆ। ਇਸ ਦੀ ਕੁੱਖੋਂ ਮਹਾਰਾਜਾ ਖੜਕ ਸਿੰਘ ਦਾ ਜਨਮ ਹੋਇਆ।

ਇਸ ਦਾ ਅਸਲ ਨਾਂ ਰਾਜ ਕੌਰ ਸੀ ਪਰੰਤੂ ਮਹਾਰਾਜਾ ਰਣਜੀਤ ਸਿੰਘ ਦੀ ਮਾਤਾ ਦਾ ਨਾਂ ਰਾਜ ਕੌਰ ਹੋਣ ਕਾਰਨ ਮਹਾਰਾਜਾ ਨੇ ਇਸ ਦਾ ਨਾਂ ਬਦਲ ਕੇ ਦਾਤਾਰ ਕੌਰ ਰੱਖ ਦਿੱਤਾ। ਮਹਾਰਾਜਾ ਖ਼ੁਦ ਇਸ ਨੂੰ ਨਕਈ ਮਿਸਲ ਨਾਲ ਸਬੰਧਤ

ਹੋਣਕਾਰਨ 'ਨਕੈਣ' ਕਿਹਾ ਕਰਦਾ ਸੀ। ਸੰਨ 1818 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਮ. ਕੋ.:628

**ਦਾਤੂ, ਬਾਬਾ** : ਗੁਰੂ ਅੰਗਦ ਦੇਵ ਜੀ ਦਾ ਛੋਟਾ ਸਾਹਿਬਜ਼ਾਦਾ ਜਿਸ ਦਾ ਜਨਮ ਮਾਤਾ ਖੀਵੀ ਦੇ ਉਦਰ ਤੋਂ 1537 ਈ. ਵਿਚ ਖਡੂਰ ਸਾਹਿਬ ਵਿਖੇ ਹੋਇਆ।

ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਆਪਣੇ ਦੋਹਾਂ ਪੁੱਤਰਾਂ ਬਾਬਾ ਦਾਸੂ ਅਤੇ ਦਾਤੂ ਦੀ ਬਜਾਇ ਯੋਗ ਮਹਾਂਪੁਰਖ ਅਮਰਦਾਸ ਜੀ ਨੂੰ ਸੌਂਪ ਦਿੱਤੀ। ਗੁਰੂ ਅਮਰ ਦਾਸ ਜੀ ਦੀ ਬਹੁਤ ਮਹਿਮਾ ਫੈਲੀ। ਦੂਰ ਦੂਰ ਤੋਂ ਸੰਗਤਾਂ ਉਨ੍ਹਾਂ ਦੇ ਦਰਸ਼ਨਾਂ ਨੂੰ ਆਉਂਦੀਆਂ ਅਤੇ ਦਰਸ਼ਨ ਭੇਟਾ ਵੀ ਬਹੁਤ ਇਕੱਠੀ ਹੁੰਦੀ । ਇਹ ਵੇਖ ਕੇ ਬਾਬਾ ਦਾਤੂ ਦਾ ਦਿਲ ਗੁਰੂ ਅਮਰਦਾਸ ਜੀ ਤੋਂ ਗੱਦੀ ਖੋਹਣ ਦਾ ਕਰਨ ਲਗ ਪਿਆ । ਸੰਨ 1557 ਵਿਚ ਇਹ ਗੋਇੰਦਵਾਲ ਸਾਹਿਬ ਗਿਆ ਤਾਂ ਅੱਗੇ ਬਹੁਤ ਸੰਗਤਾਂ ਆਈਆਂ ਹੋਈਆਂ ਸਨ । ਮਾਇਆ ਚੜ੍ਹਦੀ ਦੇਖ ਕੇ ਇਸ ਦੇ ਮਨ ਵਿਚ ਲੋਭ ਆ ਗਿਆ। ਲੋਭ ਤੇ ਈਰਖਾ ਦੀ ਭਾਵਨਾ ਕਾਰਨ ਇਸ ਨੇ ਪਿੱਛੋਂ ਦੀ ਹੋ ਕੇ ਗੁਰੂ ਜੀ ਨੂੰ ਲੱਤ ਮਾਰੀ। ਕਾਫ਼ੀ ਬਿਰਧ ਹੋਣ ਕਾਰਨ ਗੁਰੂ ਜੀ ਅੱਗੇ ਨੂੰ ਡਿੱਗ ਪਏ ਪਰ ਛੇਤੀ ਹੀ ਉਠ ਕੇ ਬਾਬਾ ਦਾਤੂ ਦੇ ਪੈਰ ਨੂੰ ਦਬਾਉਣ ਲੱਗ ਪਏ ਅਤੇ ਉਨ੍ਹਾਂ ਆਖਿਆ ਕਿ ਤੁਹਾਡੇ ਚਰਨਾਂ ਨੂੰ ਸੱਟ ਲਗੀ ਹੋਏਗੀ। ਤੁਹਾਡਾ ਯੋਗ ਸੁਆਗਤ ਨਾ ਕਰ ਸਕਣ ਕਰ ਕੇ ਜੋ ਦੰਡ ਮੈਨੂੰ ਦਿੱਤਾ ਹੈ, ਉਹ ਚੰਗਾ ਕੀਤਾ ਹੈ।

ਸੰਗਤਾਂ ਬਾਬਾ ਦਾਤੂ ਨੂੰ ਬੁਰਾ ਭਲਾ ਕਹਿਣ ਲਗੀਆਂ ਪਰ ਗੁਰੂ ਜੀ ਨੇ ਸਭ ਨੂੰ ਅਜਿਹਾ ਕਰਨ ਤੋਂ ਰੋਕਿਆ ਤੇ ਕਿਹਾ ਕਿ ਇਹ ਸਾਡੇ ਸਤਿਗੁਰਾਂ ਦੇ ਸਪੁੱਤਰ ਹਨ। ਇਨ੍ਹਾਂ ਤੋਂ ਬਿਨਾਂ ਸਾਨੂੰ ਹੋਰ ਕੌਣ ਤਾੜ ਸਕਦਾ ਹੈ। ਰਾਤ ਨੂੰ ਗੁਰੂ ਜੀ ਚੁਪਚਾਪ ਗੋਇੰਦਵਾਲ ਤੋਂ ਤੁਰ ਪਏ। ਉਸ ਦਿਨ ਦਾ ਸਾਰਾ ਚੜ੍ਹਾਵਾ ਬਾਬਾ ਦਾਤੂ ਨੇ ਖੱਚਰ ਤੇ ਲਦਵਾ ਦਿੱਤਾ ਅਤੇ ਵਾਪਸ ਜਾਣ ਦੀ ਤਿਆਰੀ ਕਰ ਲਈ । ਰਸਤੇ ਵਿਚ ਜਾਂਦਿਆਂ ਚੋਰਾਂ ਨੇ ਮਾਰ ਕੁੱਟ ਕੇ ਦੌਲਤ ਸਮੇਤ ਖੱਚਰ ਖੋਹ ਲਈ । ਜਿਹੜੀ ਲੱਤ ਬਾਬਾ ਦਾਤੂ ਨੇ ਗੁਰੂ ਅਮਰ ਦਾਸ ਜੀ ਨੂੰ ਮਾਰੀ ਸੀ ਉਸ ਵਿਚ ਅਜਿਹੀ ਦਰਦ ਠਹਿਰੀ ਕਿ ਇਹ ਦਿਨ ਰਾਤ ਤੜਪਦਾ ਰਹਿਣ ਲਗਾ। ਅਖ਼ੀਰ ਇਹ ਦਰਦ ਗੁਰੂ ਅਰਜਨ ਦੇਵ ਜੀ ਦੀ ਦਇਆ ਨਾਲ ਦੂਰ ਹੋਇਆ।

ਹ. ਪੁ.–ਮ. ਕੋ.:628;ਤ. ਗੁ. ਖਾ.: 321; ਗੁ. ਪ੍ਰ. ਸੂ. ਗ੍ਰੰ.: ਮਹਿਮਾ ਪ੍ਰਕਾਸ਼-ਸਰੂਪ ਦਾਸ ਭੱਲਾ

**ਦਾਦਨ ਖ਼ਾਂ** : ਇਹ ਜਿਹਲਮ ਜ਼ਿਲ੍ਹੇ (ਪਾਕਿਸਤਾਨ) ਦੇ ਅਹਿਮਦਾਬਾਦ ਅਤੇ ਦਾਦਨ ਖਾਂ ਪਿੰਡ ਦੇ ਖੋਖਰ ਰਾਜਿਆਂ ਦੇ ਖ਼ਾਨਦਾਨ ਵਿਚੋਂ ਸੀ ਜਿਨ੍ਹਾਂ ਦੇ ਇਤਿਹਾਸ ਬਾਰੇ 1623 ਈ. ਤੋਂ ਪਹਿਲਾਂ ਕੋਈ ਜਾਣਕਾਰੀ ਨਹੀਂ ਮਿਲਦੀ। ਖੋਖਰ ਰਾਜਪੂਤ ਮੁਗ਼ਲ ਸਮਰਾਟ ਜਹਾਂਗੀਰ ਦੇ ਰਾਜ ਵਿਚ ਨੌਕਰੀ ਕਰਦੇ ਸਨ। ਲੂਣ ਦੀ ਪਹਾੜੀ ਲੜੀ ਦੇ ਪੈਰਾਂ ਵਿਚ ਜਿਹਲਮ ਵਿਖੇ ਇਹ ਵਸਣ ਲਗ ਪਏ। ਦਾਦਨ ਖਾਂ ਨੇ ਇਥੇ ਪੁਰਾਤਨ ਪਿੰਡ ਸ਼ਮਸਾਬਾਦ ਨਿਮਕਸਰ ਨੇੜੇ ਇਕ ਨਗਰ ਵਸਾਇਆ ਜੋ ਇਸ ਦੇ ਆਪਣੇ ਨਾਂ ਉੱਤੇ ਸੀ। ਛੇਤੀ ਹੀ ਇਹ ਇਕ ਪ੍ਰਫੁੱਲਤ ਸ਼ਹਿਰ ਤੇ ਲੂਣ ਦੇ ਵਪਾਰ ਦਾ ਕੇਂਦਰ ਬਣ ਗਿਆ । ਇਸ ਦੇ ਤਿੰਨ ਲੜਕੇ-ਸੂਫ਼ੀ ਖ਼ਾਨ, ਫਤਹਿ ਮੁਹੰਮਦ ਖ਼ਾਨ ਅਤੇ ਫ਼ਿਰੋਜ਼ ਖ਼ਾਨ ਸਨ। ਇਨ੍ਹਾਂ ਨੇ ਹੀ ਅੱਗੇ ਜਾ ਕੇ ਅਹਿਮਦਾਬਾਦ ਤੇ ਪਿੰਡ ਦਾਦਨ ਖ਼ਾਂ ਖ਼ਾਨਦਾਨਾਂ ਦੀ ਪ੍ਰਤੀਨਿਧਤਾ ਕੀਤੀ। ਵੱਡੇ ਸੂਫ਼ੀ ਖ਼ਾਨ ਨੇ ਗੁੱਜਰਾਂ ਤੇ ਜੰਜੂਆਂ ਦੇ ਧਾਵਿਆਂ ਨੂੰ ਰੋਕਣ ਲਈ ਪਿੰਡ ਦਾਦਨ ਖ਼ਾਂ ਦੇ ਉੱਤਰ-ਪੂਰਬ ਵੱਲੋਂ 9 ਕਿ. ਮੀ. ਦੀ ਦੂਰੀ ਤੇ ਪਹਾੜਾਂ ਦੇ ਪੈਰਾਂ ਵਿਚ ਇਕ ਕਿਲਾ ਬਣਾਇਆ ਜਦੋਂ ਕਿ ਇਸ ਦੇ ਭਰਾ ਫ਼ਤਹਿ ਮੁਹੰਮਦ ਨੇ ਪਿੰਡ ਦਾਦਨ ਖਾਂ ਵਿਖੇ ਹੀ ਕਿਲਾ ਬਣਾਇਆ ਜੋ ਚੱਕ ਸ਼ਾਫ਼ੀ ਤੋਂ 3 ਕਿ. ਮੀ. ਦੀ ਦੂਰੀ ਤੇ ਹੈ। ਇਸ ਤਰ੍ਹਾਂ ਇਸ ਖ਼ਾਨਦਾਨ ਦੀਆਂ ਕਈ ਪੁਸ਼ਤਾਂ ਆਪਣੇ ਨੇੜੇ ਦੇ ਗੱਖੜਾਂ ਤੇ ਜੰਜੂਆਂ ਨਾਲ ਲੜਾਈ ਕਰ ਕੇ ਆਸ ਪਾਸ ਦੇ ਇਲਾਕੇ ਜਿੱਤ ਕੇ ਆਪਣਾ ਘੇਰਾ ਵਧਾਉਂਦੀਆਂ ਰਹੀਆਂ । ਸੂਫ਼ੀ ਖ਼ਾਨ ਤੋਂ ਪੰਜਵੀਂ ਪੀੜ੍ਹੀ ਵਿਚ ਅਮਰ ਖ਼ਾਨ ਨੇ ਪਿੰਡ ਦਾਦਨ ਖ਼ਾਂ ਦੇ ਨੇੜੇ ਸੁਲਤਾਨ ਕੋਟ ਕਿਲਾ ਬਣਾਇਆ ਜਦੋਂ ਕਿ ਫ਼ਤਹਿ ਮੁਹੰਮਦ ਦੇ ਪੋਤੇ ਨੇ ਸ਼ਹਿਰ ਦੇ ਦੂਜੇ ਪਾਸੇ ਕੋਟ ਸਾਹਿਬ ਖ਼ਾਨ ਬਣਾਇਆ। ਇਨ੍ਹਾਂ ਦੇ ਖ਼ਾਨਦਾਨ ਨੇ ਅੱਗੇ ਜਾ ਕੇ ਸ. ਚੜ੍ਹਤ ਸਿੰਘ ਜੋ ਮਹਾਰਾਜਾ ਰਣਜੀਤ ਸਿੰਘ ਦਾ ਦਾਦਾ ਸੀ, ਨਾਲ ਵੀ ਲੜਾਈ ਕੀਤੀ ਜਿਸ ਵਿਚ ਇਹ ਹਾਰ ਗਏ ਪਰ ਇਨ੍ਹਾਂ ਦੀ ਸਰਦਾਰੀ ਉਵੇਂ ਹੀ ਬਹਾਲ ਰਹੀ। ਇਸ ਤੋਂ ਬਾਅਦ ਇਨ੍ਹਾਂ ਨੂੰ ਜਾਗੀਰਾਂ ਵੀ ਦਿੱਤੀਆਂ ਗਈਆਂ ਅਤੇ ਇਨ੍ਹਾਂ ਦੇ ਖ਼ਾਨਦਾਨ ਦੇ ਮੈਂਬਰ ਚੰਗੇ ਅਹੁਦਿਆਂ ਤੇ ਲੱਗੇ ਰਹੇ।

ਹ. ਪੁ.–ਚੀ. ਫੈ. ਨੋ. ਪੰ. II.: 250-53

**ਦਾਦਰੀ** : ਇਹ ਹਰਿਆਣਾ ਰਾਜ ਦੇ ਜ਼ਿਲ੍ਹੇ ਭਵਾਨੀ ਦੀ ਦੱਖਣੀ ਤਹਿਸੀਲ ਹੈ। ਇਹ ਤਹਿਸੀਲ ਲਗਭਗ 1,513 ਵ. ਕਿ. ਮੀ. (591 ਵ. ਮੀ.) ਦੇ ਘੇਰੇ ਵਿਚ ਫੈਲੀ ਹੋਈ ਹੈ। ਇਸ ਦੀਆਂ ਹੱਦਾ ਪੂਰਬ ਵੱਲ ਰੋਹਤਕ ਜ਼ਿਲ੍ਹੇ, ਦੱਖਣ ਵੱਲ ਮਹਿੰਦਰਗੜ੍ਹ ਜ਼ਿਲ੍ਹੇ ਅਤੇ ਪੱਛਮ ਵੱਲ ਇਸੇ ਹੀ ਜ਼ਿਲ੍ਹੇ ਦੀਆਂ ਤਹਿਸੀਲਾਂ ਨਾਲ ਲਗਦੀਆਂ ਹਨ। ਇਸ ਦਾ ਕੁਝ ਹਿੱਸਾ ਹਰਿਆਣਾ ਤੇ ਕੁਝ ਬਾਂਗੜ ਵਿਚ ਪੈ ਜਾਂਦਾ ਹੈ। ਰੇਤਲਾ ਖਿੱਤਾ ਹੋਣ ਕਰ ਕੇ ਇਥੇ ਕਾਫ਼ੀ ਸਾਰੇ ਟਿੱਬੇ ਹਨ। ਇਸ ਦਾ ਪੌਣ-ਪਾਣੀ ਗਰਮ ਤੇ ਖੁਸ਼ਕ ਹੈ, ਗਰਮੀਆਂ ਵਿਚ ਬੀਕਾਨੇਰ ਤੋਂ ਆਉਣ ਵਾਲੀਆਂ ਰੇਤ ਨਾਲ ਭਰੀਆਂ ਤੂਫ਼ਾਨੀ ਹਵਾਵਾਂ ਚਲਦੀਆਂ ਹਨ। ਇਸ ਤਹਿਸੀਲ ਵਿਚ ਤਿੰਨ ਸ਼ਹਿਰ ਦਾਦਰੀ, ਕਲਿਆਣਾ ਤੇ ਬੌਂਡ ਪੈਂਦੇ ਹਨ । ਦਾਦਰੀ ਸ਼ਹਿਰ ਇਸ ਤਹਿਸੀਲ ਦਾ ਸਦਰਮੁਕਾਮ ਹੈ। ਇਸ ਤਹਿਸੀਲ ਵਿਚ ਕੁੱਲ 187 ਪਿੰਡ ਹਨ । ਸੰਨ 1896 ਤੇ 1899 ਵਿਚ ਕਾਲ ਪੈਣ ਕਾਰਨ ਇਥੋਂ ਦੀ ਵਸੋਂ ਕਾਫ਼ੀ ਘੱਟ ਗਈ।

28° 24′ ਤੋਂ 28° 48′ ਉ ਵਿਥ.; 75° 55′ ਪੂ. ਲੰਬ ਤੋਂ 76° 30′ ਪੂ ਲੰਬ.

ਹ. ਪੁ.–ਇੰਪ.ਗ. ਇੰਡ. 11:120; ਐਨ. ਡਿਸ. ਗਜ. ਆਫ਼. ਇੰਡ. 3:81 -ਐਸ.ਸੀ.ਭੱਟ

**ਦਾਦਰੀ** : ਇਹ ਉੱਤਰ-ਪ੍ਰਦੇਸ਼ ਰਾਜ ਦੇ ਗਾਜ਼ੀਆਬਾਦ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜਿਹੜਾ ਰਾਜਪੁਤਾਨਾ-ਮਾਲਵਾ ਮੇਨ ਰੇਲਵੇ ਲਾਈਨ ਦੀ ਰਿਵਾੜੀ-ਬਠਿੰਡਾ ਬ੍ਰਾਂਚ ਲਾਈਨ ਤੇ ਦਿੱਲੀ ਤੋਂ 140 ਕਿ. ਮੀ. (87 ਮੀਲ) ਦੱਖਣ ਪੱਛਮ ਵੱਲ, ਜੀਂਦ ਤੋਂ 96 ਕਿ.ਮੀ. (60 ਮੀਲ) ਦੱਖਣ ਵੱਲ ਸਥਿਤ ਹੈ। ਸ਼ਹਿਰ ਦਾ ਨਾਂ 'ਦਾਦੁਰ' ਸ਼ਬਦ ਤੋਂ ਪਿਆ ਹੈ ਜਿਸ ਦਾ ਅਰਥ ਡੱਡੂ ਹੈ।

ਇਹ ਇਕ ਪੁਰਾਤਨ ਸ਼ਹਿਰ ਹੈ ਅਤੇ ਪਹਿਲੇ ਪੰਜਾਬ ਵਿਚ ਇਹ ਜੀਂਦ ਰਿਆਸਤ ਦਾ ਸ਼ਹਿਰ ਸੀ। ਸੰਨ 1857 ਵਿਚ ਇਸ ਸ਼ਹਿਰ ਵਿਚ ਨਵਾਬ ਝੱਜਰ ਦੇ ਰਿਸ਼ਤੇਦਾਰ ਨਵਾਬ ਬਹਾਦਰ ਜੰਗ ਦੀ ਹਕੂਮਤ ਸੀ। ਇਸ ਉਪਰੰਤ ਇਹ ਸ਼ਹਿਰ ਜੀਂਦ ਦੇ ਰਾਜੇ ਨੂੰ ਬਗਾਵਤ ਸਮੇਂ ਉਸ ਦੀਆਂ ਚੰਗੀਆਂ ਸੇਵਾਵਾਂ ਦੇ ਇਵਜ਼ ਵਿਚ ਇਨਾਮ ਦੇ ਤੌਰ ਤੇ ਦੇ ਦਿੱਤਾ ਗਿਆ ਸੀ । ਹਾਕਮ ਮੁਹੰਮਦ ਸ਼ਾਹ ਦੇ ਖ਼ਜ਼ਾਨਚੀ ਸੀਤਾ ਰਾਮ ਵਲੋਂ ਇਸ ਸ਼ਹਿਰ ਵਿਚ ਕੁਝ ਇਮਾਰਤਾਂ ਤੇ ਰਮੇਸ਼ਵਰ ਸਰੋਵਰ ਬਣਾਇਆ ਗਿਆ ਜੋ ਇਸ ਦੀ ਪ੍ਰਾਚੀਨਤਾ ਦਾ ਪ੍ਰਤੀਕ ਹੈ ਇਥੋਂ ਦਾ ਵਪਾਰ ਝੱਜਰ ਦੇ ਨਵਾਬ ਤੇ ਭਿਵਾਨੀ ਦੇ ਟਕਰਾਅ ਕਾਰਨ ਬਰਬਾਦ ਹੋ ਗਿਆ ਤੇ ਮੁੜ ਵੱਧ ਨਾ ਸਕਿਆ । ਇਸ ਸ਼ਹਿਰ ਦੀ ਨਗਰਪਾਲਿਕਾ ਦੀ ਆਮਦਨ ਦਾ ਮੁੱਖ ਸੋਮਾ ਕੇਵਲ ਚੂੰਗੀ ਹੀ ਹੈ। ਇਸ ਸ਼ਹਿਰ ਵਿਚ ਚਮੜੇ ਤੇ ਖਰਾਦ ਨਾਲ ਸਬੰਧ ਰੱਖਣ ਵਾਲੀਆਂ ਵਸਤਾਂ ਬਣਦੀਆਂ ਹਨ।

ਹ. ਪੁ.–ਇੰਪ. ਗ. ਇੰਡ 1:120; ਮ. ਕੋ.; ਡਿਕ.ਆਫ਼ ਸਿਟੀਜ਼ ਐਂਡ ਟਾਊਨਜ਼

**ਦਾਦੂ, ਭਗਤ** : ਮੱਧ ਯੁਗ ਦਾ ਇਕ ਪ੍ਰਸਿੱਧ ਧਰਮ ਸਾਧਕ ਹੋਇਆ ਹੈ ਜਿਸ ਦੇ ਜਨਮ ਅਤੇ ਹੋਰ ਜੀਵਨ ਬ੍ਰਿਤਾਂਤ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ। ਵੱਖ ਵੱਖ ਸੂਤਰਾਂ ਨੂੰ ਜੋੜਨ ਉਪਰੰਤ ਇਸ ਦਾ ਜਨਮ ਭਾਰਤ ਦੇ ਗੁਜਰਾਤ ਰਾਜ ਦੇ ਅਹਿਮਦਾਬਾਦ ਸ਼ਹਿਰ ਵਿਚ 1544 ਈ. (ਫ਼ੱਗਣ ਸੁਦੀ 8, 1601 ਬਿ.) ਵਿਚ ਹੋਇਆ ਮੰਨਿਆ ਜਾਂਦਾ ਹੈ। ਇਹ ਰੂੰ ਪਿੰਜਣ ਵਾਲੇ ਪੇਂਜਿਆਂ ਦੀ ਜਾਤੀ ਨਾਲ ਸਬੰਧ ਰੱਖਦਾ ਸੀ।

ਇਸ ਨੂੰ ਇਕ ਸਾਧੂ ਨੇ ਪਹਿਲਾਂ ਗਿਆਰ੍ਹਵੇਂ ਤੇ ਫਿਰ ਅਠਾਰ੍ਹਵੇਂ ਸਾਲ ਦਰਸ਼ਨ ਦੇ ਕੇ ਗੁਰ ਦੀਖਿਅਤ ਕੀਤਾ । 30 ਸਾਲ ਦੀ ਉਮਰ ਵਿਚ ਇਹ ਰਾਜਸਥਾਨ ਦੇ ਸਾਂਭਰ ਸ਼ਹਿਰ ਵਿਚ ਆ ਕੇ ਰਹਿਣ ਲੱਗ ਪਿਆ ਅਤੇ 6 ਸਾਲ ਮਗਰੋਂ ਆਮੇਰ ਚਲਾ ਗਿਆ ਜਿਥੇ ਇਹ 14 ਸਾਲ ਰਿਹਾ ਅਤੇ ਇਥੇ ਹੀ ਇਸ ਨੇ ਬ੍ਰਹਮ ਸੰਪ੍ਰਦਾਇ ਦੀ ਸਥਾਪਨਾ ਕੀਤੀ ਜਿਸ ਦਾ ਬਾਅਦ ਵਿਚ ਨਾਂ ਦਾਦੂ ਪੰਥ ਪੈ ਗਿਆ । ਸੰਨ 1586 ਵਿਚ ਸੀਕਰੀ ਵਿਖੇ ਇਸ ਦੀ ਮੁਲਾਕਾਤ ਬਾਦਸ਼ਾਹ ਅਕਬਰ ਨਾਲ ਵੀ ਹੋਈ । ਸਾਂਭਰ ਅਤੇ ਆਮੇਰ ਵਿਖੇ ਇਸ ਨੇ ਬਹੁਤ ਸਾਰੀ ਬਾਣੀ ਰਚੀ ਜਿਹੜੀ ਵੱਖ ਵੱਖ ਸੰਪਾਦਕਾਂ ਦੁਆਰਾ ਸੰਕਲਿਤ ਕੀਤੀ ਗਈ । ਪੰਡਿਤ ਚੰਦ੍ਰਿਕਾ ਪ੍ਰਸਾਦ ਤ੍ਰਿਪਾਠੀ ਦੁਆਰਾ ਤਿਆਰ ਕੀਤੇ ਸੰਸਕਰਣ ਵਿਚ 2652 ਸਾਖੀਆਂ ਅਤੇ 445 ਪਦ ਸੰਕਲਿਤ ਹਨ।

ਇਹ ਬੜਾ ਕੋਮਲ, ਸੱਤਵਾਦੀ ਅਤੇ ਦਿਆਲੂ ਸੁਭਾਅ ਦਾ ਸੀ। ਇਸ ਲਈ ਇਸ ਦੇ ਨਾਂ ਨਾਲ ਦਿਆਲ ਸ਼ਬਦ ਵੀ ਜੋੜ ਦਿੱਤਾ ਜਾਂਦਾ ਹੈ।

ਇਸ ਨੇ ਗੁਜਰਾਤ, ਰਾਜਸਥਾਨ, ਕਾਸ਼ੀ, ਬਿਹਾਰ ਅਤੇ ਬੰਗਾਲ ਆਦਿ ਖੇਤਰਾਂ ਦੀ ਯਾਤਰਾ ਕੀਤੀ ਅਤੇ ਅਨੇਕਾਂ ਨੂੰ ਪ੍ਰਮਾਰਥ ਵੱਲ ਪ੍ਰੇਰਿਆ । ਇਸ ਦੇ 52 ਚੇਲਿਆਂ ਵਿੱਚੋਂ ਰੱਜਬ, ਗਰੀਬਦਾਸ ਅਤੇ ਸੁੰਦਰਦਾਸ ਬਹੁਤ ਪ੍ਰਸਿੱਧ ਹਨ। ਦਾਦੂ ਪੰਥੀਆਂ ਦਾ ਪ੍ਰਮੁੱਖ ਸਥਾਨ ਦਾਦੂ ਦੁਆਰ ਨਰਾਣੇ ਵਿਖੇ ਹੈ ਜਿਥੇ ਇਸ ਦੀਆਂ ਕੁਝ ਵਸਤੂਆਂ ਅਤੇ ਬਾਣੀ ਸੰਗ੍ਰਹਿ ਮੌਜੂਦ ਹਨ।

ਸੰਨ 1707 ਵਿਚ ਦੱਖਣ ਨੂੰ ਜਾਂਦਿਆਂ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਾਦੂ ਦੁਆਰੇ ਕੋਲੋਂ ਲੰਘੇ ਤਾਂ ਉਨ੍ਹਾਂ ਨੇ ਆਪਣੇ ਤੀਰ ਦੀ ਨੋਕ ਨਾਲ ਇਸ ਦੀ ਸਮਾਧੀ ਨੂੰ ਪ੍ਰਣਾਮ ਕੀਤਾ । ਸਿੱਖ ਰਹਿਤ ਮਰਿਯਾਦਾ ਅਨੁਸਾਰ ਕਿਸੇ ਕਬਰ ਜਾਂ ਸਮਾਧ ਨੂੰ ਪ੍ਰਣਾਮ ਕਰਨਾ ਜਾਂ ਮੱਥਾ ਟੇਕਣਾ ਵਰਜਿਤ ਹੈ ਅਤੇ ਅਜਿਹਾ ਕਰਨ ਵਾਲੇ ਸਿੰਘ ਨੂੰ ਤਨਖਾਹ ਲਾਈ ਜਾਂਦੀ ਹੈ। ਗੁਰੂ ਜੀ ਨੇ ਇਹ ਪ੍ਰਣਾਮ ਖਾਲਸੇ ਦੀ ਪਰਖ ਲਈ ਕੀਤਾ ਤਾਂ ਕਿ ਪਤਾ ਲਗ ਸਕੇ ਕਿ ਕੀ ਗੁਰੂ ਖਾਲਸਾ ਉਨ੍ਹਾਂ ਨੂੰ ਤਨਖਾਹ ਲਗਾਉਂਦਾ ਹੈ ਜਾਂ ਨਹੀਂ ਪਰ ਉਨ੍ਹਾਂ ਨੂੰ ਅਤਿ ਪ੍ਰਸੰਨਤਾ ਹੋਈ ਜਦੋਂ ਖਾਲਸਾ ਉਨ੍ਹਾਂ ਦੀ ਕਸਵੱਟੀ ਉੱਤੇ ਪੂਰਾ ਉਤਰਿਆ ਅਤੇ ਪੰਜ ਸਿੰਘਾਂ ਨੇ ਉਨ੍ਹਾਂ ਨੂੰ ਤਨਖਾਹ ਲਗਾਈ। ਗੁਰੂ ਜੀ ਨੇ ਉਸ ਤਨਖਾਹ ਦਾ ਪਾਲਣ ਕੀਤਾ। ਇਥੇ ਹੀ ਗੁਰੂ ਜੀ ਨੇ ਉਸ ਸਮੇਂ ਦੇ ਮਹੰਤ ਨੂੰ ਭਗਤ ਦਾਦੂ ਦੀ ਬਾਣੀ ਵਿਚੋਂ ਕੁਝ ਅੰਸ਼ ਸੁਣਾਉਣ ਲਈ ਕਿਹਾ ਤਾਂ ਉਸ ਨੇ ਇਕ ਸਾਖੀ (ਸਲੋਕ) ਸੁਣਾਈ :-

ਦਾਦੂ ਦਾਵਾ ਦੂਰਿ ਕਰ ਕਲਿ ਕਾ ਲੀਜੈ ਭਾਇ॥
ਜੋ ਕੋ ਮਾਰੇ ਈਂਟ ਢੇਮ ਲੀਜੈ ਸੀਸ ਚਢਾਇ॥

ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਇਸ ਸਲੋਕ ਦਾ ਪਾਠ ਬਦਲ ਕੇ ਇਸ ਤਰ੍ਹਾਂ ਕਰਨ ਲਈ ਕਿਹਾ :-

ਦਾਦੂ ਦਾਵਾ ਰਖਿ ਕੇ ਕਲਿ ਕਾ ਲੀਜੈ ਭਾਇ॥
ਜੋ ਕੋ ਮਾਰੇ ਈਂਟ ਢੇਮ ਪਾਥਰ ਹਨੈ ਰਿਸਾਇ॥

ਸੰਨ 1603 (ਜੇਠ ਵਦੀ 8,1660) ਵਿਚ ਨਰਾਣੇ ਦੀ ਇਕ ਗੁਫ਼ਾ ਵਿਖੇ ਭਗਤੀ ਕਰਦਿਆਂ ਇਸ ਨੇ ਸਥਾਈ ਸਮਾਧੀ ਲੈ ਲਈ ਅਤੇ ਇਸ ਦੇ ਦੇਹਾਂਤ ਮਗਰੋਂ ਇਸ ਦੇ ਸ਼ਾਗਿਰਦਾਂ ਨੇ ਦਾਦੂ ਪੰਥ ਦੀ ਸਥਾਪਨਾ ਕੀਤੀ।

ਹ. ਪੁ.–ਮ. ਕੋ.; ਪੰ.ਸਾ.ਸੰ.ਕੋ.; ਤ.ਗੁ.ਖਾ.; ਗੁ. ਪ੍ਰ.ਸੂ.ਗ੍ਰੰ.

**ਦਾਨ ਸਿੰਘ** : ਇਹ ਮਹਿਮਾ ਸਰਾਜ ਦਾ ਰਹਿਣ ਵਾਲਾ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਿੱਖ ਸੀ ਜਿਹੜਾ ਅਨੰਦਪੁਰ ਅਤੇ ਮਾਲਵੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਕਾਫ਼ੀ ਦੇਰ ਰਿਹਾ। ਮੁਕਤਸਰ ਦੀ ਲੜਾਈ ਸਮੇਂ ਇਸ ਨੇ ਬਹੁਤ ਬਹਾਦਰੀ ਵਿਖਾਈ। ਜਦ ਬੈਰਾੜਾਂ ਨੇ ਗੁਰੂ ਜੀ ਪਾਸੋਂ ਤਨਖਾਹ ਲਈ ਤਾਂ ਗੁਰੂ ਜੀ ਨੇ ਦਾਨ ਸਿੰਘ ਨੂੰ ਵੀ ਕੁਝ ਧਨ ਦੌਲਤ ਲੈਣ ਲਈ ਆਖਿਆ । ਦਾਨ ਸਿੰਘ ਨੇ ਗੁਰੂ ਜੀ ਨੂੰ ਅੱਗੋਂ ਇਸ ਪ੍ਰਕਾਰ ਬੇਨਤੀ ਕੀਤੀ :

''ਸੁਨ ਕੈ ਦਾਨ ਸਿੰਘ ਕਰ ਜੋਰੇ।
ਦੂਧ ਪੂਤ ਧਨ ਸਭ ਘਰ ਮੋਰੇ।
ਕ੍ਰਿਪਾ ਕਰਹੁ ਸਿੱਖੀ ਮੁਝ ਦੀਜੈ।
ਅਪਨੋ ਜਾਨ ਬਖ਼ਸ਼ ਕਰ ਲੀਜੈ।''

ਹ. ਪੁ.–ਮ. ਕੋ.: 628; ਗੁ. ਪ੍ਰ. ਸੂ. ਗ੍ਰੰ.-ਭਾਈ ਸੰਤੋਖ ਸਿੰਘ

**ਦਾਰਾ ਸ਼ਿਕੋਹ** : ਮੁਗ਼ਲ ਸਮਰਾਟ ਸ਼ਾਹਜਹਾਂ ਅਤੇ ਮੁਸਤਾਜ਼ ਬੇਗ਼ਮ ਦਾ ਵੱਡਾ ਪੁੱਤਰ ਸੀ ਜਿਸ ਦਾ ਜਨਮ 20 ਮਾਰਚ, 1615 ਨੂੰ ਹੋਇਆ । ਇਸ ਦਾ ਵਿਆਹ 1637 ਈ. ਵਿਚ ਨਾਦਿਰਾ ਬੇਗ਼ਮ ਨਾਲ ਹੋਇਆ ਜੋ ਇਕ ਨੇਕ ਅਤੇ ਸਾਊ ਸੁਭਾਅ ਦੀ ਔਰਤ ਸੀ। ਸੰਨ 1648 ਵਿਚ ਇਹ ਗੁਜਰਾਤ ਸੂਬੇ ਦਾ ਸੂਬੇਦਾਰ ਮੁਕੱਰਰ ਹੋਇਆ ਅਤੇ 1652 ਈ. ਤਕ ਇਸ ਅਹੁਦੇ ਤੇ ਰਿਹਾ । ਦਾਰਾ ਸ਼ਿਕੋਹ ਸੂਫ਼ੀ ਖ਼ਿਆਲਾਂ ਵਾਲਾ ਮੁਸਲਮਾਨ ਸੀ। ਇਹ ਗੁਰੂ ਹਰਿਰਾਇ ਸਾਹਿਬ ਦਾ ਸਾਦਕ ਅਤੇ ਵਿਦਵਾਨ ਸੱਜਣ ਸੀ । ਇਸ ਨੇ ਕਈ ਗ੍ਰੰਥ ਲਿਖੇ ਅਤੇ ਇਸ ਦੀ ਛਾਪ 'ਕਾਦਿਰੀ' ਸੀ।

ਅਜਿਹੇ ਵਕਤ ਸ਼ਾਹਜਹਾਂ ਦੀ ਸ਼ਾਹੀ ਅਦਾਲਤ ਵਿਚ ਇਕ ਇਤਾਲਵੀ ਚਿਕਿਤਸਕ ਮੈਨਿਯੂਸੀ ਦੇ ਆਉਣ ਦਾ ਜ਼ਿਕਰ ਵੀ ਮਿਲਦਾ ਹੈ। ਉਹ ਜਿਥੇ ਬਾਦਸ਼ਾਹ ਦੀ ਲਿਆਕਤ, ਉਸ ਦੀ ਤਾਕਤ ਅਤੇ ਸ਼ਹਿਜ਼ਾਦਿਆਂ ਦਾ ਜ਼ਿਕਰ ਕਰਦਾ ਹੈ ਉਥੇ ਉਹ ਦਾਰਾ ਸ਼ਿਕੋਹ ਬਾਰੇ ਜ਼ਿਕਰ ਕਰਦਾ ਹੈ ਕਿ ਇਹ ਸ਼ਹਿਨਸ਼ਾਹ ਦਾ ਲਾਡਲਾ ਅਤੇ ਹਰ ਪਲ ਨਾਲ ਰਹਿਣ ਵਾਲਾ ਸ਼ਹਿਜ਼ਾਦਾ ਸੀ ਅਤੇ ਇਸ ਨੂੰ ਸਰਕਾਰੀ ਕੰਮ ਕਾਜ ਵਿਚ ਕਾਫ਼ੀ ਤਾਕਤ ਹਾਸਲ ਸੀ। ਇਹ ਉੱਚ-ਕੋਟੀ ਦਾ ਵਿਦਵਾਨ, ਪਾਕਿ ਰੂਹ, ਤਰਸਵਾਨ ਸ਼ਹਿਜ਼ਾਦਾ ਸੀ ਅਤੇ ਆਪਣੇ ਪੜਦਾਦਾ (ਅਕਬਰ) ਵਾਂਗ ਹਿੰਦੂ ਮਤ ਦੀ ਵਿਦਿਆ ਦੇ ਪਸਾਰ ਹਿਤ ਰੁਚੀ ਰੱਖਦਾ ਸੀ। ਇਹ ਯੂਰਪੀ ਰਸਮਾਂ ਬਾਰੇ ਵੀ ਕਾਫ਼ੀ ਦਿਲਚਸਪੀ ਰੱਖਦਾ ਸੀ।

ਇਹ ਆਪਣੇ ਪਿਤਾ (ਸ਼ਾਹਜਹਾਂ) ਵੱਲੋਂ ਹੋ ਕੇ ਔਰੰਗਜ਼ੇਬ ਨਾਲ ਲੜਿਆ। ਇਸ ਨੇ 28 ਮਈ, 1658 ਨੂੰ ਸ਼ਾਮਗੜ੍ਹ (ਆਗਰੇ ਤੋਂ ਪੂਰਬ ਵੱਲ ਲਗਭਗ 15 ਕਿ. ਮੀ.) ਦੇ ਮੈਦਾਨ ਵਿਚ ਹਾਰ ਖਾਧੀ। ਇਹ ਜਦੋਂ ਮੈਦਾਨ ਵਿਚੋਂ ਭਜ ਰਿਹਾ ਸੀ ਤਾਂ ਔਰੰਗਜ਼ੇਬ ਨੇ ਇਸ ਦਾ ਪਿੱਛਾ ਕੀਤਾ। ਜਦੋਂ ਇਹ ਦਰਿਆ ਬਿਆਸ ਦੇ ਨੇੜੇ ਪਹੁੰਚਿਆ ਤਾਂ ਗੁਰੂ ਹਰਿਰਾਇ ਸਾਹਿਬ ਦੇ ਬਾਈ ਸੌ ਸਵਾਰਾਂ ਨੇ ਇਸ ਨੂੰ ਬਚਾਉਣ ਲਈ ਦਰਿਆ ਦਾ ਕੰਢਾ ਰੋਕੀ ਰੱਖਿਆ ਅਤੇ ਔਰੰਗਜ਼ੇਬ ਦੀ ਫ਼ੌਜ ਨੂੰ ਵਧਣ ਨਾ ਦਿੱਤਾ। ਇਸ ਦੌਰਾਨ ਦਾਰਾ ਮੁਲਤਾਨ ਵੱਲ ਨਿਕਲ ਗਿਆ । ਇਹ ਬਹੁਤ ਥਾਵਾਂ ਤੇ ਭਟਕਦਾ ਫ਼ਿਰਦਾ ਰਿਹਾ ਅਤੇ ਅੰਤ ਦਾਦਰ (ਦੱਰਾ ਬੋਲਾਨ) ਦੇ ਲਾਗੇ ਇਕ ਧੋਖੇਬਾਜ਼ ਸਰਦਾਰ ਜੀਵਨ ਮੱਲ ਦੇ ਰਾਹੀਂ ਫੜਿਆ ਗਿਆ ਅਤੇ ਕੈਦੀ ਦੀ ਦਸ਼ਾ ਵਿਚ ਦਿੱਲੀ ਲਿਆਂਦਾ ਗਿਆ । 29 ਅਗਸਤ, 1659 ਨੂੰ ਔਰੰਗਜ਼ੇਬ ਦੇ ਇਸ਼ਾਰੇ ਨਾਲ ਇਸ ਤੇ ਕਾਫ਼ਰ ਹੋਣ ਦਾ ਫ਼ਤਵਾ ਦਿੱਤਾ ਗਿਆ। 30 ਅਗਸਤ, 1659 ਦੀ ਰਾਤ ਨੂੰ ਦਾਰਾ ਸ਼ਿਕੋਹ ਦਾ ਸਿਰ ਵੱਢਿਆ ਗਿਆ ਅਤੇ ਇਸ ਨੂੰ ਹਮਾਯੂੰ ਦੇ ਮਕਬਰੇ ਵਿਚ ਦਫ਼ਨ ਕਰ ਦਿੱਤਾ ਗਿਆ।

ਹ. ਪੁ.–ਹਿ. ਪੰ.-ਲਤੀਫ਼:169;ਮ. ਕੋ.;ਸਿੱ. ਮਿ.

**ਦਾਰਾ ਸਿੰਘ** : ਇਸ ਵਿਸ਼ਵ ਪ੍ਰਸਿੱਧ ਪਹਿਲਵਾਨ ਤੇ ਅਦਾਕਾਰ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਧਰਮੂ ਚੱਕ ਪਿੰਡ ਵਿਖੇ 19 ਨਵੰਬਰ, 1928 ਨੂੰ ਸ. ਸੁਰਤਾ ਸਿੰਘ ਦੇ ਘਰ ਹੋਇਆ। ਅੱਠਵੀਂ ਦੀ ਪੜ੍ਹਾਈ ਵਿਚੇ ਛੱਡ ਕੇ ਇਹ ਛੋਟੀ ਉਮਰੇ ਹੀ ਸਿੰਘਾਪੁਰ ਆਪਣੇ ਚਾਚਿਆਂ ਕੋਲ ਰੁਜ਼ਗਾਰ ਦੀ ਤਲਾਸ਼ ਵਿਚ ਚਲਾ ਗਿਆ। ਇਥੇ ਪ੍ਰੋਫ਼ੈਸ਼ਨਲ ਦੰਗਲ ਆਮ ਹੁੰਦੇ ਸਨ। ਇਨ੍ਹਾਂ ਨੂੰ ਵੇਖ ਕੇ ਇਸ ਦੇ ਦਿਲ ਵਿਚ ਵੀ ਪ੍ਰੋਫ਼ੈਸ਼ਨਲ ਪਹਿਲਵਾਨ ਬਣਨ ਦਾ ਸ਼ੌਕ ਪੈਦਾ ਹੋ ਗਿਆ। ਇਸ ਦੇ ਗਠੀਲੇ ਜਿਸਮ ਉੱਤੇ ਹਰਨਾਮ ਦਾਸ ਨਾਮੀ ਇਕ ਪਹਿਲਵਾਨ ਦੀ ਨਜ਼ਰ ਪਈ ਅਤੇ ਉਸ ਨੇ ਇਸ ਨੂੰ ਕੁਸ਼ਤੀ ਦੇ ਦਾਅ-ਪੇਚ ਸਿਖਾਉਣ ਦਾ ਮਨ ਬਣਾ ਲਿਆ । ਇਸ ਉਪਰੰਤ ਇਸ ਨੇ ਇਕ ਸਾਲ ਜੋਗਿੰਦਰ ਸਿੰਘ ਸ਼ੇਰੋਂ ਤੋਂ ਕੁਸ਼ਤੀ ਦੀ ਜਾਚ ਸਿੱਖੀ। ਫ਼ਿਰ ਇਹ ਉਸ ਸਮੇਂ ਦੇ ਪ੍ਰਸਿੱਧ ਪਹਿਲਵਾਨ ਹਰਨਾਮ ਸਿੰਘ ਦੇ ਸੰਪਰਕ ਵਿਚ ਆਇਆ। ਪਹਿਲਵਾਨ ਹਰਨਾਮ ਸਿੰਘ ਹੀ ਸਹੀ ਅਰਥਾਂ ਵਿਚ ਇਸ ਦਾ ਗੁਰੂ ਅਤੇ ਸਲਾਹਕਾਰ ਬਣਿਆ ਜਿਸ ਦਾ ਜੱਸ ਦਾਰਾ ਸਿੰਘ ਅੱਜ ਵੀ ਗਾਉਂਦਾ ਹੈ।

ਇੱਕੀ ਸਾਲ ਦੀ ਉਮਰ ਵਿਚ (1949 ਵਿਚ) ਇਸ ਨੇ



ਦਾਰਾ ਸਿੰਘ

ਅਖਾੜਿਆਂ ਵਿਚ ਕੁਸ਼ਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਹ ਪਹਿਲੀ ਵਾਰ 11 ਦਸੰਬਰ, 1957 ਨੂੰ ਲੰਡਨ ਵਿਖੇ ਹੋਈ ਗ਼ੈਰ ਮਾਨਤਾ ਪ੍ਰਾਪਤ ਚੈਂਪੀਅਨ ਵਿਚ ਹਿੱਸਾ ਲੈਣ ਲਈ ਗਿਆ । ਸੰਨ 1959 ਵਿਚ ਇਸ ਦਾ ਮੁਕਾਬਲਾ ਜਾਰਜ ਗੋਲਡੀਅਨ ਨਾਲ ਹੋਇਆ ਜੋ ਇਸ ਦੀ ਜ਼ਿੰਦਗੀ ਦਾ ਸਭ ਤੋਂ ਔਖਾ ਮੁਕਾਬਲਾ ਸੀ । ਭਾਰਤ ਦੇ ਇਸ ਪਹਿਲਵਾਨ ਲਈ ਉਹ ਬੜੇ ਮਾਣ ਦਾ ਸਮਾਂ ਸੀ ਜਦੋਂ ਇਸ ਜਿੱਤ ਦੀ ਖੁਸ਼ੀ ਵਿਚ ਹਜ਼ਾਰਾਂ ਭਾਰਤੀਆਂ ਨਾਲ ਨੱਚਦੇ ਟੱਪਦੇ ਹੋਏ ਲੋਕਾਂ ਦੇ ਇਕ ਜਲੂਸ ਦੀ ਸ਼ਕਲ ਵਿਚ ਇਹ ਲੰਡਨ ਦੇ ਗਲੀਆਂ, ਬਾਜ਼ਾਰਾਂ ਵਿਚ ਜਾ ਰਿਹਾ ਸੀ । ਸੰਨ 1968 ਵਿਚ ਇਸ ਨੇ ਇਕ ਵਾਰ ਫ਼ਿਰ ਵਿਸ਼ਵ ਚੈਂਪੀਅਨਸ਼ਿਪ ਦਾ ਮੁਕਾਬਲਾ ਜਿੱਤ ਕੇ ਭਾਰਤ ਦਾ ਮਾਣ ਵਧਾਇਆ। ਇਸ ਸਮੇਂ ਦੌਰਾਨ ਇਸ ਨੇ ਵਿਸ਼ਵ ਪ੍ਰਸਿੱਧ ਪਹਿਲਵਾਨਾਂ ਕਿੰਗ ਕਾਂਗ, ਗੋਲਡਸਟੇਨ, ਜਾਰਜ ਗਾਰਡਨੀਕੋ, ਪੁਰਾੱਸਿਨਕੋ ਤੇ ਕ੍ਰੀਮਰ ਆਦਿ ਨਾਲ ਮੁਕਾਬਲੇ ਕੀਤੇ। ਸੰਨ 1983 ਤਕ ਗ਼ੈਰ ਮਾਨਤਾ ਪ੍ਰਾਪਤ ਫ੍ਰੀ ਸਟਾਈਲ ਕੁਸ਼ਤੀ ਦੀ ਵਿਸ਼ਵ ਚੈਂਪੀਅਨਸ਼ਿਪ (ਲਗਭਗ 25 ਸਾਲ) ਇਸ ਨੇ ਆਪਣੇ ਕੋਲ ਰੱਖੀ। ਇਸ ਨੇ ਪੰਜ ਛੇ ਸੌ ਕੁਸ਼ਤੀਆਂ ਘੁਲੀਆਂ ਤੇ ਸਦਾ ਅਜਿੱਤ ਰਿਹਾ।

ਪਹਿਲਵਾਨੀ ਸਮੇਂ ਦੌਰਾਨ 2 ਮੁਰਗਿਆਂ ਦੀ ਯਖਨੀ, 3-4 ਕਿਲੋ ਦੁੱਧ, 250 ਗ੍ਰਾਮ ਦੇਸੀ ਘਿਓ, ਅੱਧਾ ਕਿਲੋ ਬਦਾਮ ਅਤੇ ਫਲ ਆਦਿ ਇਸ ਦੀ ਰੋਜ਼ਾਨਾ ਖ਼ੁਰਾਕ ਵਿਚ ਸ਼ਾਮਲ ਸਨ। ਇਹ ਚਟਪਟੀ ਅਤੇ ਮਸਾਲੇਦਾਰ ਖ਼ੁਰਾਕ ਤੋਂ ਹਮੇਸ਼ਾਂ ਪ੍ਰਹੇਜ਼ ਕਰਦਾ ਸੀ। ਅੰਮ੍ਰਿਤਸਰ ਦੇ ਹਾਲ ਗੇਟ ਦੇ ਨੇੜੇ ਅਖਾੜੇ ਵਿਚ ਇਹ ਰੋਜ਼ਾਨਾ ਕਸਰਤ ਕਰਿਆ ਕਰਦਾ ਸੀ।

ਸੰਨ 1961 ਵਿਚ ਜਦੋਂ ਇਸ ਦੀ ਪ੍ਰਸਿੱਧੀ ਬਤੌਰ ਪਹਿਲਵਾਨ ਜ਼ੋਰਾਂ ਤੇ ਸੀ ਤਾਂ ਇਹ ਫ਼ਿਲਮ ਪ੍ਰੋਡਿਊਸਰ ਦੇਵੀ ਸ਼ਰਮਾ ਦੇ ਸੰਪਰਕ ਵਿਚ ਆਇਆ ਜਿਸ ਨੇ ਇਸ ਨੂੰ ਫ਼ਿਲਮੀ ਦੁਨੀਆ ਵਿਚ ਸ਼ਾਮਲ ਕਰ ਲਿਆ ।

ਇਸ ਤਰ੍ਹਾਂ ਇਸ ਨੇ ਹੁਣ ਤਕ ਲਗਭਗ 120 ਪੰਜਾਬੀ ਤੇ ਹਿੰਦੀ ਫ਼ਿਲਮਾਂ ਵਿਚ ਕੰਮ ਕੀਤਾ ਜਿਨ੍ਹਾਂ ਵਿਚੋਂ ਕਿੰਗ ਕਾਂਗ, ਹਰਕੁਲਿਸ, ਸੈਮਸਨ, ਰੁਸਤਮਿ-ਏ-ਬਗਦਾਦ, ਰੁਸਤਮਿ-ਏ-ਹਿੰਦ, ਬਾਕਸਰ, ਆਂਧੀ ਔਰ ਤੂਫਾਨ, ਆਇਆ ਤੂਫ਼ਾਨ, ਸਿਕੰਦਰ-ਏ-ਆਜ਼ਮ ਤੇ ਕਰਮਾ ਆਦਿ ਵਧੇਰੇ ਪ੍ਰਸਿੱਧ ਹਨ। ਇਸ ਨੇ ਪ੍ਰਿਥਵੀ ਰਾਜ ਕਪੂਰ ਤੇ ਪ੍ਰਸਿੱਧ ਫ਼ਿਲਮ ਸਟਾਰ ਮੁਮਤਾਜ਼ ਨਾਲ ਬਹੁਤ ਸਾਰੀਆਂ ਫਿਲਮਾਂ ਵਿਚ ਕੰਮ ਕੀਤਾ। ਪ੍ਰਸਿੱਧ ਟੀ.ਵੀ. ਸੀਰੀਅਲ 'ਰਾਮਾਇਣ' ਵਿਚ ਦਾਰਾ ਸਿੰਘ ਵੱਲੋਂ ਅਦਾ ਕੀਤਾ ਗਿਆ 'ਹਨੂਮਾਨ' ਦਾ ਰੋਲ ਦਰਸ਼ਕਾਂ ਵੱਲੋਂ ਬਹੁਤ ਪਸੰਦ ਕੀਤਾ ਗਿਆ।

ਸਮਾਂ ਪਾ ਕੇ ਇਸ ਨੇ 'ਦਾਰਾ ਪ੍ਰੋਡਕਸ਼ਨ' ਦੇ ਬੈਨਰ ਹੇਠ ਨਿਰਮਾਤਾ ਨਿਰਦੇਸ਼ਕ ਤੇ ਅਦਾਕਾਰ ਵੱਜੋਂ ਖ਼ੁਦ ਵੀ ਕਈ ਪੰਜਾਬੀ/ਹਿੰਦੀ ਫਿਲਮਾਂ ਦਾ ਨਿਰਮਾਣ ਕੀਤਾ ਜਿਨ੍ਹਾਂ ਵਿਚ ਭਗਤ ਧੰਨਾ ਜੱਟ, ਜੱਗਾ, ਧਿਆਨੂੰ ਭਗਤ, ਰੁਸਤਮ, ਸਵਾ ਲਾਖ ਸੇ ਏਕ ਲੜਾਊਂ, ਮੇਰਾ ਦੇਸ਼ ਮੇਰਾ ਧਰਮ, ਅਣਖੀਲੀ ਮੁਟਿਆਰ, ਤੇ ਨਾਨਕ ਦੁਖੀਆ ਸਭ ਸੰਸਾਰ, ਆਦਿ ਦਾ ਜ਼ਿਕਰ ਕੀਤਾ ਜਾ ਸਕਦਾ ਹੈ । ਇਸ ਦੀਆਂ ਫ਼ਿਲਮਾਂ ਨੇ ਸਮਾਜ ਤੇ ਧਰਮ ਦੀਆਂ ਸੁੱਚੀਆਂ ਤੇ ਨਰੋਈਆਂ ਕਦਰਾਂ ਕੀਮਤਾਂ ਦੀ ਸਥਾਪਤੀ ਲਈ ਵੱਡਮੁੱਲਾ ਯੋਗਦਾਨ ਪਾਇਆ। ਸੰਨ 1965 ਵਿਚ ਬੰਬਈ (ਮੁੰਬਈ) ਸਿਨੇਮਾ ਘਰਾਂ ਵਿਚ ਇਸ ਦੀਆਂ 25 ਤੋਂ ਵੱਧ ਫ਼ਿਲਮਾਂ ਇਕੋ ਵੇਲੇ ਲੱਗੀਆਂ ਜੋ ਕਿ ਵਿਸ਼ਵ ਰਿਕਾਰਡ ਹੈ।

ਇਸ ਨੇ 'ਮੇਰੀ ਆਤਮ ਕਥਾ' ਨਾਂ ਨਾਲ ਆਪਣੀ ਸ੍ਵੈ-ਜੀਵਨੀ ਵੀ ਲਿਖੀ ਹੈ ਜੋ ਪੰਜਾਬੀ ਜੀਵਨੀ ਸਾਹਿਤ ਵਿਚ ਵਾਧਾ ਕਰਦੀ ਹੈ।

ਸੰਨ 1964 ਵਿਚ ਦਾਰਾ ਸਿੰਘ ਨੂੰ ਪੰਜਾਬੀ ਫ਼ਿਲਮ ਜੱਗਾ, ਲਈ ਵਧੀਆ ਫ਼ਿਲਮ ਤੇ ਵਧੀਆ ਕਲਾਕਾਰ ਦੇ ਐਵਾਰਡ ਪ੍ਰਦਾਨ ਕੀਤੇ ਗਏ। ਸੰਨ 1993 ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ ਸ਼੍ਰੋਮਣੀ ਪੰਜਾਬੀ ਫ਼ਿਲਮ ਪੁਰਸਕਾਰ ਪ੍ਰਦਾਨ ਕੀਤਾ। ਬੰਬਈ (ਮੁੰਬਈ) ਵਸਦਾ ਦਾਰਾ ਸਿੰਘ ਵਡੇਰੀ ਉਮਰ ਕਾਰਨ ਪਹਿਲਵਾਨੀ ਖੇਤਰ ਵਿਚੋਂ ਤਾਂ ਭਾਵੇ ਬਾਹਰ ਹੋ ਗਿਆ ਹੈ ਪਰ ਫ਼ਿਲਮਾਂ ਅਤੇ ਟੀ.ਵੀ. ਸੀਰੀਅਲਾਂ ਵਿਚ ਇਸ ਦੀ ਚੜ੍ਹਤ ਅੱਜ ਵੀ ਬਰਕਰਾਰ ਹੈ। ਇਸ ਦੀ ਸ਼ੁਹਰਤ ਪੰਜਾਬੀ ਲੋਕਯਾਨ ਦਾ ਅੰਗ ਬਣ ਚੁੱਕੀ ਹੈ। ਪੰਜਾਬੀ ਅੱਜ ਵੀ ਕਿਸੇ ਦੀ ਤਾਕਤ ਦੀ ਗੱਲ ਕਰਦਿਆਂ ਕਹਿੰਦੇ ਹਨ, ''ਤੂੰ ਕੀ ਦਾਰਾ ਭਲਵਾਨ ਏਂ'' ਜਾਂ ''ਇਹ ਗੱਭਰੂ ਤਾਂ ਦਾਰੇ ਭਲਵਾਨ ਅਰਗਾ ਏ।''

ਹ. ਪੁ.–ਇੰਡੀਅਨ ਐਕਸਪ੍ਰੈਸ ਵੀਕਐਂਡ- 26, ਮਈ, 1990; ਸ. ਸੂ. 1993-94-ਭਾ.ਵਿ.ਪੰ.

**ਦਿਆਲ ਅਨੇਮੀ** : ਪੰਜਾਬੀ ਦੇ ਇਸ ਪ੍ਰਸਿੱਧ ਕਵੀ ਦਾ ਜਨਮ 1624 ਈ. ਵਿਚ ਹੋਇਆ। ਇਸ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਇਹ ਉਦਾਸੀ ਸਾਧੂ ਸੀ। ਇਸ ਦੀ ਗੱਦੀ ਪਰੰਪਰਾ ਇਸ ਤਰ੍ਹਾਂ ਦੱਸੀ ਜਾਂਦੀ ਹੈ–ਬਾਬਾ ਸ੍ਰੀ ਚੰਦ ਜੀ–ਬਾਬਾ ਗੁਰਦਿੱਤਾ ਜੀ–ਬਾਬਾ ਹਸਨਾ–ਪੂਰਨ ਦਾਸ ਤੇ ਦਿਆਲ ਅਨੇਮੀ।

ਇਹ ਉੱਚ ਕੋਟੀ ਦਾ ਵਿਦਵਾਨ ਸੀ ਤੇ ਇਸ ਦੀਆਂ ਅਗਿਆਨ ਬੋਧਨੀ, ਅਪ੍ਰੋਖ ਅਨੁਭਵ, ਸ਼ਾਂਤ ਭੂਮਿਕਾ ਤੇ ਅਸਤੋਤਰ ਗੰਗਾ ਜੀ ਆਦਿ ਰਚਨਾਵਾਂ ਪ੍ਰਾਪਤ ਹਨ ਜੋ ਅਜੇ ਤਕ ਅਣਛਪੀਆਂ ਹਨ। ਕਵਿਤਾ ਵਿਚ ਇਸ ਨੇ ਦੋਹਿਰਾ, ਕਬਿਤ, ਸਵੱਈਏ, ਚੌਪਈ ਆਦਿ ਕਈ ਛੰਦਾਂ ਦਾ ਪ੍ਰਯੋਗ ਕੀਤਾ ਹੈ। ਇਸ ਦੀਆਂ ਰਚਨਾਵਾਂ ਵਿਚ ਸਾਧ ਭਾਸ਼ਾ ਦੀ ਪ੍ਰਧਾਨਤਾ ਹੈ।

'ਸਾਧ ਜਾਨ ਉਪਮਾ ਨਹੀਂ ਕਰੈ
ਦੁਸ਼ਟ ਜਾਨ ਨਿੰਦਾ ਪਰ ਹਰੈ
ਸਮ ਦੁਖ ਸੁਖ ਨਿਤ ਤ੍ਰਿਪਤ ਨਿਰਾਸ
ਨਹੀਂ ਕੁਛ ਭਾ ਮੈ ਤ੍ਰਾਸ

ਸੰਨ 1690 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਪੰ. ਸਾ. ਇ.- ਭਾ. ਵਿ. ਪੰ; ਪੰ. ਸ. ਆ.ਇ.; ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼-ਮੋਹਨ ਸਿੰਘ ਦੀਵਾਨਾ

**ਦਿਆਲ ਸਿੰਘ (ਵੀ.ਚ.)** : ਇਸ ਬਹਾਦਰ ਸੈਨਿਕ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਦੇ ਪੱਟੀ ਖੇੜਾ ਪਿੰਡ ਵਿਖੇ 15 ਜਨਵਰੀ, 1931 ਨੂੰ ਸ. ਬੇਅੰਤ ਸਿੰਘ ਦੇ ਘਰ ਹੋਇਆ। ਇਹ 15 ਜਨਵਰੀ, 1949 ਨੂੰ ਫ਼ੌਜ ਵਿਚ ਭਰਤੀ ਹੋਇਆ।

ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਸ਼ੱਕਰਗੜ ਖੇਤਰ ਵਿਚ ਤਾਇਨਾਤ ਸ਼ਿੰਡੇ ਹਾਰਸ ਦੇ ਇਕ ਟਰੂਪ ਦੀ ਕਮਾਨ ਦੇ ਸਮੇਂ ਇਸ ਨੇ ਦੁਸ਼ਮਣ ਦੇ ਇਕ ਮੋਰਚੇ ਉੱਤੇ ਹਮਲਾ ਕੀਤਾ। ਦੁਸ਼ਮਣ ਵੱਲੋਂ ਕੀਤੇ ਗਏ ਸਖ਼ਤ ਮੁਕਾਬਲੇ ਦੇ ਬਾਵਜੂਦ ਇਸ ਨੇ ਉਸ ਦੇ ਦੋ ਟੈਂਕ ਪੂਰੀ ਤਰ੍ਹਾਂ ਨਾਲ ਤਬਾਹ ਕਰ ਦਿੱਤੇ। ਇਸ ਦੀ ਇਸ ਸਾਹਸਪੂਰਨ ਕਾਰਵਾਈ ਨਾਲ ਭਾਰਤੀ ਜਵਾਨਾਂ ਨੇ ਉਸ ਚੌਕੀ ਉੱਤੇ ਕਬਜ਼ਾ ਕਰ ਲਿਆ।

ਇਸ ਦਲੇਰੀ ਅਤੇ ਸਾਹਸ ਭਰੇ ਕਰਤੱਵ ਪਾਲਣ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਦਿਆਲ ਸਿੰਘ (ਵੀ.ਚ.)** : ਇਸ ਬਹਾਦਰ ਸੈਨਿਕ ਦਾ ਜਨਮ ਬਠਿੰਡਾ ਜ਼ਿਲ੍ਹੇ ਦੇ ਪਿੰਡ ਗਿਆਨਾ ਵਿਖੇ ਸ. ਗੰਗਾ ਸਿੰਘ ਦੇ ਘਰ 8 ਜੁਲਾਈ, 1927 ਨੂੰ ਹੋਇਆ । 8 ਜੁਲਾਈ, 1945 ਨੂੰ ਇਹ ਸਿੱਖ ਰੈਜਮੈਂਟ ਵਿਚ ਭਰਤੀ ਹੋਇਆ।

ਫ਼ਰਵਰੀ, 1948 ਵਿਚ 1 ਸਿੱਖ ਰੈਜਮੈਂਟ ਦੀ ਕੰਪਨੀ ਹਦਵਾੜਾ ਖੇਤਰ ਵਿਚ ਹਮਲਾਵਰਾਂ (ਕਬਾਇਲੀਆਂ) ਦੇ ਇਕ ਗਰੁੱਪ ਦਾ ਪਿੱਛਾ ਕਰ ਰਹੀ ਸੀ । ਹਮਲਾਵਰ ਕੁਪਵਾੜਾ ਦੇ ਇਕ ਪੁਲ ਤੋਂ ਬਚ ਕੇ ਨਿਕਲ ਗਏ ਅਤੇ ਜਾਂਦੇ ਹੋਏ ਇਸ ਪੁਲ ਨੂੰ ਅੱਗ ਲਾ ਗਏ ਤਾਂ ਕਿ ਭਾਰਤੀ ਜਵਾਨ ਉਨ੍ਹਾਂ ਦਾ ਪਿੱਛਾ ਨਾ ਕਰ ਸਕਣ। ਕੰਪਨੀ ਨੇ ਪੁਲ ਨੇੜੇ ਇਕ ਮੋਰਚਾ ਸੰਭਾਲਿਆ ਅਤੇ ਅੱਗ ਬੁਝਾਉਣ ਵਾਲੇ ਜਵਾਨਾਂ ਦੀਆਂ ਸੇਵਾਵਾਂ ਦੀ ਮੰਗ ਕੀਤੀ ਜਿਸ ਲਈ ਇਸ ਦਲੇਰ ਸਿਪਾਹੀ ਨੇ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ।

ਭਾਰੀ ਗੋਲਾਬਾਰੀ ਦੇ ਬਾਵਜੂਦ ਇਹ ਆਪਣੇ ਨਾਲ ਦੋ ਹੋਰ ਜਵਾਨਾਂ ਨੂੰ ਲੈ ਕੇ ਬੜੀ ਸੂਝਬੂਝ ਨਾਲ ਪੁਲ ਤੇ ਪਹੁੰਚ ਗਿਆ ਅਤੇ ਅੱਗ ਬੁਝਾਉਣੀ ਸ਼ੁਰੂ ਕਰ ਦਿੱਤੀ। ਇਸ ਦੌਰਾਨ ਲਾਈਟ ਮਸ਼ੀਨਗਨ ਦੀਆਂ ਗੋਲੀਆਂ ਦੀ ਇਕ ਬੁਛਾੜ ਇਸ ਦੀ ਲੱਤ ਤੇ ਆ ਲਗੀ ਪਰ ਇਸ ਨੇ ਜ਼ਖ਼ਮ ਦੀ ਪਰਵਾਹ ਨਾ ਕਰਦੇ ਹੋਏ ਅੱਗ ਬੁਝਣ ਤਕ ਇਥੇ ਹੀ ਡਟੇ ਰਹਿਣਾ ਠੀਕ ਸਮਝਿਆ । ਜਵਾਬੀ ਹਮਲੇ ਨਾਲ ਦੁਸ਼ਮਣ ਆਪਣੇ ਮੋਰਚੇ ਛੱਡ ਕੇ ਕਾਫ਼ੀ ਪਿੱਛੇ ਹਟ ਗਿਆ ਅਤੇ ਪੁਲ ਬਚ ਗਿਆ ।

ਇਸ ਦੀ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਦਿਆਲ ਜੀ, ਬਾਬਾ** : ਨਿਰੰਕਾਰੀ ਲਹਿਰ ਦੇ ਇਸ ਮੂਲ ਪ੍ਰਵਰਤਕ ਦਾ ਜਨਮ 17 ਮਈ, 1783 ਨੂੰ ਪਿਸ਼ਾਵਰ (ਪਾਕਿਸਤਾਨ) ਵਿਖੇ ਭਾਈ ਰਾਮ ਸਹਾਇ ਮਲਹੋਤਰਾ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਲਡਿੱਕੀ ਸੀ। ਇਸ ਦੇ ਪਰਿਵਾਰ ਦੇ ਵੱਡੇ ਵਡੇਰੇ, ਪੜਦਾਦਾ ਭਾਈ ਦੇਵੀ ਸਹਾਇ ਅਤੇ ਨਾਨਾ ਭਾਈ ਵਿਸਾਖਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਪੱਕੇ ਸ਼ਰਧਾਲੂ ਸਨ। ਉਹ ਕਾਫ਼ੀ ਸਮਾਂ ਗੁਰੂ ਸਾਹਿਬ ਪਾਸ ਅਨੰਦਪੁਰ ਵਿਖੇ ਹੀ ਰਹੇ। ਇਸ ਪ੍ਰਕਾਰ ਬਾਬਾ ਦਿਆਲ ਜੀ ਨੂੰ ਸਿੱਖੀ ਦਾਤ ਵਿਰਸੇ ਵਿਚ ਮਿਲੀ। ਇਸ ਦੇ ਮਾਤਾ ਪਿਤਾ ਰੋਜ਼ਾਨਾ ਸਵੇਰੇ ਭਾਈ ਜੋਗਾ ਸਿੰਘ ਦੇ ਗੁਰਦੁਆਰੇ ਜਾਂਦੇ ਅਤੇ ਉਥੇ ਜਾ ਕੇ ਆਸਾ ਦੀ ਵਾਰ ਦਾ ਕੀਰਤਨ ਸੁਣਨਾ, ਨਾਮ ਜਪਣਾ, ਗੁਰੂ ਕੇ ਲੰਗਰ ਦੇ ਭਾਂਡੇ ਮਾਂਜਣਾ, ਸੰਗਤਾਂ ਦੇ ਜੋੜਿਆਂ ਦੀ ਸੇਵਾ ਕਰਨੀ ਆਦਿ ਸੇਵਾ ਦੇ ਕੰਮਾਂ ਤੋਂ ਵਿਹਲੇ ਹੋ ਕੇ ਘਰ ਪਰਤਦੇ। ਬਾਲਕ ਦਿਆਲ ਜੀ ਨੂੰ ਵੀ ਇਹ ਨਾਲ ਹੀ ਲੈ ਜਾਇਆ ਕਰਦੇ ਸਨ। ਗੁਰਮੁਖ ਪਰਿਵਾਰ ਦੀ ਇਸ ਰਹਿਣੀ-ਬਹਿਣੀ ਦਾ ਇਸ ਉੱਤੇ ਬਹੁਤ ਚੰਗਾ ਪ੍ਰਭਾਵ ਪਿਆ।

ਛੇ ਕੁ ਸਾਲ ਦੀ ਉਮਰ ਵਿਚ ਇਸ ਨੂੰ ਇਸ ਦੀ ਮਾਤਾ ਨੇ ਘਰ ਵਿਚ ਹੀ ਪੰਜਾਬੀ ਪੜ੍ਹਾਈ ਤੇ ਉਰਦੂ, ਫ਼ਾਰਸੀ ਅਤੇ ਪਸ਼ਤੋ ਪੜ੍ਹਨ ਲਈ ਸਰਕਾਰੀ ਸਕੂਲ ਵਿਚ ਭੇਜਿਆ ਗਿਆ । ਇਸ ਦਾ ਧਿਆਨ ਬਚਪਨ ਦੇ ਸੰਸਕਾਰਾਂ ਅਨੁਸਾਰ ਦੁਨਿਆਂਵੀ ਵਿੱਦਿਆ ਦੀ ਬਜਾਇ ਬ੍ਰਹਮ ਗਿਆਨ ਵੱਲ ਵਧੇਰੇ ਸੀ। ਇਸ ਲਈ ਇਸ ਨੇ ਗੁਜ਼ਾਰੇ ਮਾਤਰ ਹੀ ਸਕੂਲੀ ਵਿੱਦਿਆ ਪ੍ਰਾਪਤ ਕੀਤੀ । 16-17 ਸਾਲਾਂ ਦੀ ਉਮਰ ਤਕ ਇਸ ਨੇ ਗੁਰਬਾਣੀ ਦੇ ਗਿਆਨ ਤੇ ਸਿੱਖ-ਇਤਿਹਾਸ ਦੀ ਜਾਣਕਾਰੀ ਬਾਰੇ ਚੰਗੀ ਮੁਹਾਰਤ ਹਾਸਲ ਕਰ ਲਈ ਸੀ ।

ਛੋਟੀ ਉਮਰ ਵਿਚ ਹੀ ਪਹਿਲਾਂ ਇਸ ਦੇ ਪਿਤਾ ਅਤੇ ਫ਼ਿਰ ਥੋੜ੍ਹੇ ਸਮੇਂ ਬਾਅਦ ਹੀ ਮਾਤਾ ਜੀ ਗੁਜ਼ਰ ਗਏ ਪਰ ਇਸ ਨੇ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ। ਪਿਸ਼ਾਵਰ ਵਿਖੇ ਹੀ ਇਸ ਦਾ ਮੇਲ ਬਾਬਾ ਬਾਲਕ ਸਿੰਘ ਜੀ ਨਾਲ ਹੋਇਆ ਜੋ ਪਹੁੰਚੇ ਹੋਏ ਮਹਾਂਪੁਰਸ਼ ਸਨ।

ਸੰਨ 1808 ਵਿਚ ਇਹ ਪਿਸ਼ਾਵਰ ਤੋਂ ਰਾਵਲਪਿੰਡੀ ਆ ਗਿਆ ਜਿਥੇ ਇਸ ਨੇ ਭਾਈ ਵਿਸਾਖਾ ਸਿੰਘ ਨਾਲ ਮਿਲ ਕੇ ਪੰਸਾਰੀ ਦੀ ਦੁਕਾਨ ਕੀਤੀ। ਬੁੱਧੂ ਸ਼ਾਹ ਨਾਮੀ ਇਕ ਸੰਤ ਦੀ ਪ੍ਰੇਰਣਾ ਨਾਲ ਇਸ ਦਾ ਵਿਆਹ ਚਰਨ ਦਾਸ ਕਪੂਰ (ਭੇਰਾ ਨਿਵਾਸੀ) ਦੀ ਸਪੁੱਤਰੀ ਮੂਲ ਦੇਵੀ ਨਾਲ ਹੋਇਆ ਜਿਸ ਨੇ ਭਾਈ ਦਰਬਾਰਾ ਸਿੰਘ, ਭਾਗ ਮੱਲ ਅਤੇ ਰਤਨ ਚੰਦ ਨਾਮੀ ਤਿੰਨ ਪੁੱਤਰਾਂ ਨੂੰ ਜਨਮ ਦਿੱਤਾ।

ਗ੍ਰਿਹਸਥ ਆਸ਼ਰਮ ਵਿਚ ਦਾਖ਼ਲ ਹੋ ਕੇ ਵੀ ਇਸ ਨੇ ਗੁਰਮਤਿ ਦੇ ਪ੍ਰਚਾਰ ਵਿਚ ਕੋਈ ਫ਼ਰਕ ਨਾ ਪੈਣ ਦਿੱਤਾ। ਇਸ ਦੇ ਨਾਲ ਨਾਲ ਹੀ ਇਸ ਨੇ ਸਮਾਜ ਸੁਧਾਰ ਲਈ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਵਿਆਹ ਸ਼ਾਦੀਆਂ ਤੇ ਫ਼ਜ਼ੂਲ ਖ਼ਰਚ, ਨਾਚ ਗਾਣੇ ਤੇ ਭੈੜੀਆਂ ਰਸਮਾਂ ਬੰਦ ਕਰਵਾਉਣੀਆਂ, ਇਸ ਦੀਆਂ ਸਰਗਰਮੀਆਂ ਦੇ ਮੁੱਖ ਮੰਤਵ ਸਨ। ਗੁਰਮਤਿ ਦੇ ਸਿਧਾਂਤਾਂ ਅਨੁਸਾਰ ਇਹ ਸੰਗਤ ਨੂੰ ਮੜ੍ਹੀ-ਮਸਾਣੀ ਤੇ ਜਾਦੂ ਟੂਣੇ ਆਦਿ ਵਿਚ ਵਿਸ਼ਵਾਸ ਨਾ ਕਰ ਕੇ ਕੇਵਲ ਗੁਰਬਾਣੀ ਦੇ ਨਿਤਨੇਮ ਦੇ ਸਿਮਰਨ ਲਈ ਹੀ ਪ੍ਰੇਰਦਾ ਸੀ।

ਸੰਨ 1823 ਵਿਚ ਮਹਾਰਾਜਾ ਰਣਜੀਤ ਸਿੰਘ ਪਿਸ਼ਾਵਰ ਦੀ ਫ਼ਤਹਿ ਤੋਂ ਬਾਅਦ ਰਾਵਲਪਿੰਡੀ ਵਿਚੋਂ ਦੀ ਲੰਘਦੇ ਸਮੇਂ ਸ਼ਰਧਾ ਨਾਲ ਇਸ ਨੂੰ ਮਿਲਣ ਲਈ ਆਇਆ ਅਤੇ ਪ੍ਰੇਮ ਭੇਟ ਵੱਜੋਂ ਉਸ ਨੇ ਕਾਫ਼ੀ ਜਾਗੀਰ ਲੰਗਰ ਦੇ ਖ਼ਰਚ ਲਈ ਦਿੱਤੀ ਜੋ ਦੇਸ਼ ਦੇ ਬਟਵਾਰੇ ਤਕ ਨਿਰੰਕਾਰੀ ਦਰਬਾਰ ਦੇ ਕਬਜ਼ੇ ਵਿਚ ਹੀ ਰਹੀ।

ਬ੍ਰਾਹਮਣੀ ਮਤ ਦੇ ਕੁਝ ਲੋਕਾਂ ਨੇ ਇਸ ਦੇ ਸਿਧਾਂਤਾਂ ਦਾ ਵਿਰੋਧ ਕੀਤਾ ਅਤੇ ਅੰਗਰੇਜ਼ ਸਰਕਾਰ ਦੇ ਕੁਝ ਪਾਲਤੂ ਕਰਮਚਾਰੀਆਂ ਨੇ ਵੀ ਇਸ ਨਾਲ ਟੱਕਰ ਲਈ ਪਰ ਇਹ ਘਬਰਾਇਆ ਨਹੀਂ ਸਗੋਂ ਇਸ ਨੇ ਰਾਵਲਪਿੰਡੀ ਦੇ ਬਾਹਰਵਾਰ ਪਈ ਕੁਝ ਬੇਆਬਾਦ ਜ਼ਮੀਨ ਖਰੀਦ ਕੇ ਉਥੇ 3 ਦਸੰਬਰ, 1851 ਨੂੰ ਨਿਰੰਕਾਰੀ ਭਵਨ ਦੀ ਸਥਾਪਨਾ ਕੀਤੀ ਜੋ ਬਾਅਦ ਵਿਚ ਗੁਰਦੁਆਰਾ ਦਿਆਲ ਸਰ ਦੇ ਨਾਂ ਨਾਲ ਪ੍ਰਸਿੱਧ ਹੋਇਆ ।

ਨਿਰੰਕਾਰੀ ਦਰਬਾਰ ਦੀ ਸਥਾਪਤੀ ਤੋਂ ਤਿੰਨ ਸਾਲ ਬਾਅਦ 1853 ਈ. ਵਿਚ ਰਾਵਲਪਿੰਡੀ ਵਿਚ ਬਗ਼ਾਵਤ ਫ਼ੈਲ ਗਈ ਜਿਸ ਦਾ ਬਾਬਾ ਜੀ ਤੇ ਕੁਝ ਅਸਰ ਨਾ ਹੋਇਆ। ਇਸ ਉਪਰੰਤ ਹੌਲੀ ਹੌਲੀ ਨਿਰੰਕਾਰੀ ਲਹਿਰ ਦਿੱਲੀ, ਆਗਰੇ ਅਤੇ ਭਾਰਤ ਦੇ ਹੋਰ ਸ਼ਹਿਰਾਂ ਵਿਚ ਵੀ ਫੈਲ ਗਈ ।

13 ਜਨਵਰੀ, 1855 ਨੂੰ ਇਹ 72 ਵਰ੍ਹੇ, 7 ਮਹੀਨੇ ਤੇ 13 ਦਿਨਾਂ ਦੀ ਉਮਰ ਭੋਗ ਕੇ ਰਾਵਲਪਿੰਡੀ ਵਿਖੇ ਹੀ ਅਕਾਲਪੁਰਖ ਪਾਸ ਜਾ ਬਿਰਾਜਿਆ ਅਤੇ ਗੱਦੀ ਇਸ ਦੇ ਵੱਡੇ ਪੁੱਤਰ ਬਾਬਾ ਦਰਬਾਰਾ ਸਿੰਘ ਨੂੰ ਦਿੱਤੀ ਗਈ ।

ਹ. ਪੁ.—ਪੰਜਾਬ ਦੀਆਂ ਲਹਿਰਾਂ-ਸਮਸ਼ੇਰ ਸਿੰਘ ਅਸ਼ੋਕ.: 14-20; ਪੰਜਾਬ-ਡਾ. ਗੰਡਾ ਸਿੰਘ

**ਦਿਆਲਪੁਰਾ ਸੋਢੀਆਂ** : ਇਹ ਪਟਿਆਲਾ ਜ਼ਿਲ੍ਹੇ ਦੀ ਰਾਜਪੁਰਾ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਡੇਰਾਬਸੀ ਤੋਂ 8 ਕਿ. ਮੀ. (5 ਮੀਲ) ਦੀ ਦੂਰੀ ਤੇ ਵਾਕਿਆ ਹੈ। ਛੱਤ ਬਨੂੜ ਦੇ ਨੇੜੇ ਵਸਿਆ ਇਹ ਪਿੰਡ ਪਟਿਆਲੇ ਦੇ ਮਹਾਰਾਜਾ ਸਾਹਿਬ ਸਿੰਘ ਨੇ ਕੀਰਤਪੁਰ ਸਾਹਿਬ ਦੇ ਸੋਢੀ ਬੰਸ ਨੂੰ ਸੰਮਤ 1858 ਵਿਚ ਅਰਦਾਸ ਕਰਵਾਇਆ ਸੀ । ਇਨ੍ਹਾਂ ਸੋਢੀਆਂ ਦੇ ਵਡੇਰੇ ਮਨੀਮਾਜਰੇ ਵਿਚ ਮਾਤਾ ਰਾਜ ਕੌਰ ਦੇ ਅਸਥਾਨ ਦੇ ਪੁਜਾਰੀ ਸਨ ਅਤੇ ਇਨ੍ਹਾਂ ਦਾ ਇਥੇ ਗੁਜ਼ਾਰਾ ਨਾ ਹੁੰਦਾ ਵੇਖ ਕੇ ਪਟਿਆਲਾ ਰਿਆਸਤ ਵੱਲੋਂ ਇਹ ਪਿੰਡ ਇਨ੍ਹਾਂ ਨੂੰ ਦੇ ਦਿੱਤਾ ਗਿਆ ।

ਇਸ ਪਿੰਡ ਵਿਚ ਇਕ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਡਿਸਪੈਂਸਰੀ, ਪਰਿਵਾਰ ਨਿਯੋਜਨ ਕੇਂਦਰ

ਅਤੇ ਡਾਕਘਰ ਵੀ ਮੌਜੂਦ ਹਨ। ਇਸ ਦਾ ਕੁੱਲ ਰਕਬਾ 293 ਹੈਕਟੇਅਰ ਹੈ।

ਹ. ਪੁ.–ਮ.ਕੋ.; ਡਿ.ਸੈਂ. ਹੈਂ.ਬੁ.-ਪਟਿਆਲਾ-(1981)

**ਦਿਆਲਪੁਰਾ ਭਾਈ ਕਾ** : ਇਹ ਪ੍ਰਸਿੱਧ ਇਤਿਹਾਸਕ ਪਿੰਡ ਬਠਿੰਡਾ ਜ਼ਿਲ੍ਹੇ ਦੀ ਰਾਮਪੁਰਾ ਫੂਲ ਤਹਿਸੀਲ ਵਿਚ ਰਾਮਪੁਰਾ ਫੂਲ ਤੋਂ ਉੱਤਰ ਵੱਲ ਲਗਭਗ 25 ਕਿ. ਮੀ. ਦੀ ਦੂਰੀ ਤੇ ਸਥਿਤ ਹੈ ਜਿਸ ਨੂੰ ਭਾਈ ਰੂਪ ਚੰਦ ਦੇ ਵੰਸ਼ਜ ਬਾਬਾ ਦਿਆਲ ਸਿੰਘ ਨੇ ਵਸਾਇਆ ਸੀ । ਇਹ ਥਾਂ ਪਹਿਲਾਂ ਪਹਿਲ ਕਾਂਗੜ ਨਗਰ ਦਾ ਹੀ ਇਕ ਹਿੱਸਾ ਸੀ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਥੇ ਚਰਨ ਪਾਉਣ ਤੋਂ ਬਾਅਦ ਇਹ ਥਾਂ ਦਿਆਲਪੁਰਾ ਦੇ ਨਾਂ ਨਾਲ ਪ੍ਰਸਿੱਧ ਹੋਈ । ਇਹ ਪਿੰਡ ਕਾਫ਼ੀ ਸਮਾਂ ਰਾਇ ਜੋਧ ਅਤੇ ਉਸ ਦੀ ਔਲਾਦ ਦੇ ਕਬਜ਼ੇ ਵਿਚ ਹੀ ਰਿਹਾ। ਇਸ ਪਰਿਵਾਰ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤ ਸ਼ਰਧਾ ਨਾਲ ਸੇਵਾ ਕੀਤੀ।

ਇਸ ਪਿੰਡ ਵਿਚ ਦੋ ਇਤਿਹਾਸਕ ਗੁਰਦੁਆਰੇ ਬਣੇ ਹੋਏ ਹਨ। ਇਕ ਗੁਰਦੁਆਰਾ ਉਸ ਅਸਥਾਨ ਤੇ ਬਣਿਆ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਬੈਠ ਕੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫਰਨਾਮਾ ਲਿਖਿਆ ਸੀ । ਸੰਤ ਮਨੀ ਸਿੰਘ ਜੀ ਨੇ ਇਸ ਅਸਥਾਨ ਦੀ ਸੇਵਾ ਕਰ ਕੇ ਇਥੇ ਇਕ ਬਹੁਤ ਸੁੰਦਰ ਗੁਰਦੁਆਰਾ ਬਣਵਾਇਆ । ਇਸ ਗੁਰਦੁਆਰੇ ਨੂੰ ਜ਼ਫਰਨਾਮਾ ਸਾਹਿਬ ਕਹਿੰਦੇ ਹਨ। ਪੰਜਾਬ ਦੀ ਸਾਬਕਾ ਰਿਆਸਤ ਨਾਭਾ ਵੱਲੋਂ ਇਸ ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਲਗੀ ਹੋਈ ਸੀ । ਇਕ ਹੋਰ ਗੁਰਦੁਆਰਾ ਛੇਵੇਂ ਪਾਤਸ਼ਾਹ ਦੀ ਯਾਦ ਵਿਚ ਬਣਿਆ ਹੋਇਆ ਹੈ ਰਾਇ ਜੋਧ ਦਾ ਪ੍ਰੇਮ ਅਤੇ ਸ਼ਰਧਾ ਦੇਖ ਕੇ ਗੁਰੂ ਜੀ ਉਸ ਕੋਲ ਕਾਂਗੜ ਤੋਂ ਇਸ ਥਾਂ ਪੁੱਜੇ ਸਨ। ਜੰਡ ਦੇ ਜਿਸ ਰੁੱਖ ਨਾਲ ਗੁਰੂ ਜੀ ਨੇ ਘੋੜਾ ਬੰਨ੍ਹਿਆ ਸੀ ਉਹ ਅਜੇ ਤੀਕ ਵੀ ਮੌਜੂਦ ਹੈ।

ਹ. ਪੁ.–ਮ. ਕੋ.; ਡਿ. ਸੈਂ. ਹੈਂ. ਬੁ.-ਬਠਿੰਡਾ (1981)

**ਦਿਆਲਾ, ਭਾਈ** : ਇਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਅਤਿ ਸ਼ਰਧਾਲੂ ਸਿੱਖ ਸੀ ਜੋ ਦਿੱਲੀ ਵਿਚ ਗੁਰੂ ਸਾਹਿਬ ਨਾਲ ਜੇਲ੍ਹ ਵਿਚ ਵੀ ਰਿਹਾ। ਭਾਈ ਮਤੀ ਦਾਸ ਜੀ ਨੂੰ ਜਦੋਂ ਆਰੇ ਨਾਲ ਚੀਰਿਆ ਗਿਆ ਤਾਂ ਉਸ ਵੇਲੇ ਭਾਈ ਦਿਆਲੇ ਨੂੰ ਵੀ ਉਬਲਦੀ ਦੇਗ਼ ਵਿਚ ਬਿਠਾ ਕੇ ਸ਼ਹੀਦ ਕੀਤਾ ਗਿਆ । ਇਸ ਧਰਮਵੀਰ ਨੇ ਇੰਨੇ ਜ਼ਿਆਦਾ ਤਸੀਹੇ ਭਰੀ ਮੌਤ ਨੂੰ ਵੀ ਹੱਸ ਕੇ ਪ੍ਰਵਾਨ ਕੀਤਾ ਅਤੇ ਗੁਰਬਾਣੀ ਦਾ ਪਾਠ ਕਰਦੇ ਹੋਏ ਸ਼ਹੀਦੀ ਪ੍ਰਾਪਤ ਕੀਤੀ।

ਹ. ਪੁ.–ਮ. ਕੋ.:631; ਗੁਰੂ ਤੇਗ਼ ਬਹਾਦਰ-ਡਾ. ਤ੍ਰਿਲੋਚਨ ਸਿੰਘ; ਤੇਗ਼ ਬਹਾਦਰ ਸਿਮਰੀਐ-ਪ੍ਰੋ. ਪਿਆਰਾ ਸਿੰਘ ਪਦਮ

**ਦਿੱਤ ਸਿੰਘ, ਗਿਆਨੀ** : ਪੰਜਾਬ ਦੇ ਇਸ ਸੁਪ੍ਰਸਿੱਧ ਸਿੱਖ ਵਿਦਵਾਨ, ਕਵੀ ਅਤੇ ਪੱਤਰਕਾਰ ਦਾ ਜਨਮ 21 ਅਪ੍ਰੈਲ, 1853 ਨੂੰ ਪੰਜਾਬ ਰਾਜ ਦੇ ਪਟਿਆਲਾ ਜ਼ਿਲ੍ਹੇ ਦੇ ਪਿੰਡ ਕਲੌੜ ਵਿਖੇ ਹੋਇਆ। ਚਮਕੌਰ ਸਾਹਿਬ ਦੇ ਨੇੜੇ ਝੱਲੀਆਂ ਇਸ ਦਾ ਜੱਦੀ ਪਿੰਡ ਸੀ ਪਰ ਇਸ ਦੇ ਪਿਤਾ ਸ. ਦੀਵਾਨ ਸਿੰਘ ਆਪਣੀ ਪਤਨੀ ਦੇ ਪਿੰਡ ਕਲੌੜ ਵਿਖੇ ਰਹਿਣ ਲਗ ਪਏ। ਦੀਵਾਨ ਸਿੰਘ ਰਵਿਦਾਸੀਆ ਸਿੱਖ ਸੀ ਅਤੇ ਜੁਲਾਹੇ ਦਾ ਕੰਮ ਕਰਦਾ ਸੀ। ਇਸ ਦਾ ਪਿਤਾ ਧਾਰਮਿਕ ਬਿਰਤੀ ਵਾਲਾ ਵਿਅਕਤੀ ਅਤੇ ਗੁਲਾਬਦਾਸੀ ਸੰਪ੍ਰਦਾਇ ਦਾ ਪ੍ਰਸ਼ੰਸਕ ਸੀ। ਇਸ ਨੇ ਆਪਣੇ ਬੇਟੇ ਦਿੱਤ ਸਿੰਘ ਨੂੰ ਨੌਂ ਸਾਲ ਦੀ ਉਮਰੇ ਗੁਲਾਬਦਾਸੀਆਂ ਦੇ ਡੇਰੇ ਵਿਚ ਸੰਤ ਗੁਰਬਖਸ਼ ਸਿੰਘ ਤੋਂ ਸਿੱਖਿਆ ਹਾਸਲ ਕਰਨ ਲਈ ਭੇਜਿਆ। ਡੇਰੇ ਵਿਚ ਇਸ ਨੇ ਗੁਰਮੁਖੀ, ਪਿੰਗਲ (ਛੰਦ ਸ਼ਾਸਤਰੀ) ਵੇਦਾਂਤ ਅਤੇ ਨੀਤੀ ਸ਼ਾਸਤਰ ਦੀ ਸਿੱਖਿਆ ਹਾਸਲ ਕੀਤੀ। ਸੰਤ ਦੇਸਾ ਸਿੰਘ ਤੋਂ ਸਿੱਖਿਆ ਪ੍ਰਾਪਤ ਕਰ ਕੇ ਇਹ ਗੁਲਾਬਦਾਸੀ ਸੰਪ੍ਰਦਾਇ ਦਾ ਪ੍ਰਚਾਰਕ ਬਣ ਗਿਆ । ਇਸ ਤੋਂ ਕੁਝ ਸਮੇਂ ਬਾਅਦ ਹੀ ਇਹ ਭਾਈ ਜਵਾਹਰ ਸਿੰਘ ਜੋ ਪਹਿਲਾਂ ਗੁਲਾਬਦਾਸੀ ਸੰਪ੍ਰਦਾਇ ਦਾ ਪੈਰੋਕਾਰ ਸੀ ਅਤੇ ਫ਼ਿਰ ਆਰੀਆ ਸਮਾਜ ਦਾ ਮੈਂਬਰ ਬਣ ਗਿਆ ਸੀ, ਦੇ ਸੰਪਰਕ ਵਿਚ ਆ ਕੇ ਆਰੀਆ ਸਮਾਜੀ ਬਣ ਗਿਆ। ਸੰਨ 1877 ਵਿਚ ਲਾਹੌਰ ਵਿਖੇ ਇਨ੍ਹਾਂ ਦੋਹਾਂ ਦੀ ਮੁਲਾਕਾਤ ਆਰੀਆ ਸਮਾਜ ਦੇ ਮੋਢੀ ਸੁਆਮੀ ਦਯਾਨੰਦ ਨਾਲ ਹੋਈ ਅਤੇ ਵਕਤੀ ਤੌਰ ਤੇ ਆਰੀਆ ਸਮਾਜ ਦਾ ਪ੍ਰਚਾਰਕ ਬਣ ਗਿਆ ਪਰ ਆਪਣੀ ਤੀਖਣ ਬੁੱਧੀ ਅਤੇ ਡੂੰਘੇ ਅਨੁਭਵ ਕਰ ਕੇ ਇਸ ਨੂੰ ਆਰੀਆ ਸਮਾਜ ਨੂੰ ਸਮਝਣ ਵਿਚ ਦੇਰ ਨਾ ਲੱਗੀ ਅਤੇ ਇਸ ਨੇ ਆਰੀਆ ਸਮਾਜ ਨੂੰ ਉੱਨੇ ਹੀ ਜ਼ੋਰ ਨਾਲ ਵਿਦਾ ਆਖੀ। ਇਸ ਤੋਂ ਬਾਅਦ ਜਲਦੀ ਹੀ ਭਾਈ ਗੁਰਮੁਖ ਸਿੰਘ ਦੇ ਸੰਪਰਕ ਵਿਚ ਆਇਆ ਤੇ ਸਿੰਘ ਸਭਾ ਲਹਿਰ ਦਾ ਸਰਗਰਮ ਮੈਂਬਰ



ਗਿਆਨੀ ਦਿੱਤ ਸਿੰਘ

ਬਣ ਗਿਆ। ਸੰਨ 1886 ਵਿਚ ਭਾਈ ਗੁਰਮੁਖ ਸਿੰਘ ਵੱਲੋਂ ਚਲਾਏ ਜਾ ਰਹੇ ਅਖ਼ਬਾਰ 'ਲਾਹੌਰ ਖਾਲਸਾ ਦੀਵਾਨ' ਦੇ ਬਰਾਬਰ ਅੰਮ੍ਰਿਤਸਰ ਵਿਚ ਸਪਤਾਹਿਕ ਅਖ਼ਬਾਰ 'ਖਾਲਸਾ ਅਖ਼ਬਾਰ' ਕੱਢਣਾ ਸ਼ੁਰੂ ਕਰ ਦਿੱਤਾ। ਇਸ ਅਖ਼ਬਾਰ ਦੇ ਪਹਿਲੇ ਸੰਪਾਦਕ ਭਾਵੇਂ ਗਿਆਨੀ ਝੰਡਾ ਸਿੰਘ (ਫ਼ਰੀਦਕੋਟ) ਸਨ ਪਰ ਗਿਆਨੀ ਦਿੱਤ ਸਿੰਘ ਇਸ ਅਖ਼ਬਾਰ ਦਾ ਮੁੱਖ ਸਹਿਯੋਗੀ ਸੀ ਜਿਸ ਕਰ ਕੇ ਇਸ ਨੂੰ ਜਲਦੀ ਹੀ ਇਸ ਦੀ ਸੰਪਾਦਕੀ ਵੀ ਮਿਲ

ਗਈ। ਸੰਨ 1886 ਵਿਚ ਇਸ ਨੇ ਗਿਆਨੀ ਦੀ ਪ੍ਰੀਖਿਆ ਪਾਸ ਕੀਤੀ ਅਤੇ ਓਰੀਐਂਟਲ ਕਾਲਜ ਵਿਚ ਅਧਿਆਪਕ ਲਗ ਗਿਆ। ਗਿਆਨੀ ਦਿੱਤ ਸਿੰਘ ਵੱਲੋਂ ਚਲਾਇਆ ਜਾ ਰਿਹਾ ਸਪਤਾਹਿਕ 'ਖਾਲਸਾ ਅਖ਼ਬਾਰ' ਸਿੰਘ ਸਭਾ ਦੀ ਵਿਚਾਰਧਾਰਾ/ਸਿਧਾਂਤਾਂ ਨੂੰ ਉਸ ਸਮੇਂ ਦੇ ਲੋਕਾਂ ਵਿਚ ਫੈਲਾਉਣ ਦਾ ਇਕ ਵੱਡਾ ਸਾਧਨ ਬਣ ਗਿਆ। 16 ਅਪ੍ਰੈਲ, 1887 ਨੂੰ ਗਿਆਨੀ ਦਿੱਤ ਸਿੰਘ ਨੇ ਖਾਲਸਾ ਅਖ਼ਬਾਰ ਦਾ ਸਪੈਸ਼ਲ ਸਪਲੀਮੈਂਟ ਕੱਢਿਆ ਜਿਸ ਵਿਚ ਅੰਮ੍ਰਿਤਸਰ ਦੇ ਲੀਡਰਾਂ ਤੇ ਉਨ੍ਹਾਂ ਦੇ ਸਮਰਥਕਾਂ ਦੀ ਹਲਕੀ ਜਿਹੀ ਖਿੱਲੀ ਵੀ ਉਡਾਈ ਅਰਥਾਤ ਵਿਅੰਗ ਕੱਸੇ। ਇਨ੍ਹਾਂ ਵਿਅੰਗ ਡੇ ਸ਼ਿਕਾਰ ਹੋਏ ਵਿਅਕਤੀਆਂ ਵਿਚ ਇਕ ਬਾਵਾ ਉਦੇ ਸਿੰਘ ਨੇ ਗਿਆਨੀ ਦਿੱਤ ਸਿੰਘ ਵਿਰੁੱਧ ਲਾਹੌਰ ਦੀ ਅਦਾਲਤ ਵਿਚ ਮਾਨਹਾਨੀ ਦਾ ਮੁਕੱਦਮਾ ਦਾਇਰ ਕੀਤਾ। 30 ਅਪ੍ਰੈਲ, 1888 ਨੂੰ ਇਸ ਨੂੰ ਪੰਜ ਰੁਪਏ ਜੁਰਮਾਨਾ ਕੀਤਾ ਗਿਆ ਤੇ ਸੈਸ਼ਨ ਕੋਰਟ ਵੱਲੋਂ ਇਸ ਨੂੰ ਬਰੀ ਕਰ ਦਿੱਤਾ ਗਿਆ। ਗਿਆਨੀ ਦਿੱਤ ਸਿੰਘ ਨੇ 5 ਜਨਵਰੀ, 1889 ਨੂੰ ਲਾਹੌਰ ਤੋਂ ਭਗਤ ਲਛਮਣ ਸਿੰਘ ਦੁਆਰਾ ਸ਼ੁਰੂ ਕੀਤੇ ਅੰਗਰੇਜ਼ੀ ਭਾਸ਼ਾ ਵਿਚ ਸਪਤਾਹਿਕ ਅਖ਼ਬਾਰ 'ਖਾਲਸਾ' ਦੀ ਸਹਾਇਤਾ ਕੀਤੀ।

25 ਨਵੰਬਰ, 1888 ਨੂੰ ਲਾਹੌਰ ਵਿਖੇ ਆਰੀਆ ਸਮਾਜ ਦੀ ਗਿਆਰ੍ਹਵੀ ਜਯੰਤੀ ਤੇ ਜਦੋਂ ਸਰਕਾਰੀ ਕਾਲਜ, ਲਾਹੌਰ ਦੇ ਪੰਡਿਤ ਗੁਰੂ ਦੱਤ ਅਤੇ ਲਾਲਾ ਮੁਰਲੀਧਰ ਨੇ ਸਿੱਖ ਗੁਰੂਆਂ ਬਾਰੇ ਅਪਮਾਨਜਨਕ ਸ਼ਬਦ ਬੋਲੇ ਤਾਂ ਇਸ ਦੀਆਂ ਭਾਵਨਾਵਾਂ ਨੂੰ ਬਹੁਤ ਠੇਸ ਪਹੁੰਚੀ । ਇਸ ਤੋਂ ਬਾਅਦ ਇਸ ਨੇ ਆਪਣੇ ਸਾਥੀਆਂ ਸਮੇਤ ਸਿੰਘ ਸਭਾ ਲਈ ਤਨੋ ਮਨੋ ਕੰਮ ਕਰਨਾ ਸ਼ੁਰੂ ਕੀਤਾ।

ਗਿਆਨੀ ਦਿੱਤ ਸਿੰਘ ਨੇ ਵਧੀਆ ਪੱਤਰਕਾਰੀ ਦੇ ਨਾਲ ਨਾਲ ਵਾਰਤਕ ਅਤੇ ਕਵਿਤਾ ਵਿਚ ਬਹੁਤ ਸਾਰੀਆਂ ਰਚਨਾਵਾਂ ਵੀ ਲਿਖੀਆਂ। ਇਸ ਨੇ ਸਿੱਖ ਇਤਿਹਾਸ, ਵਿਚਾਰਧਾਰਾ ਅਤੇ ਉਸ ਸਮੇਂ ਚਲ ਰਹੇ ਵਾਦ ਵਿਵਾਦ ਉੱਤੇ 40 ਤੋਂ ਵੀ ਵੱਧ ਪੁਸਤਕਾਂ ਅਤੇ ਪੈਂਫਲਿਟ ਲਿਖੇ ਜਿਨ੍ਹਾਂ ਵਿਚੋਂ ਗੁਰੂ ਨਾਨਕ ਪ੍ਰਬੋਧ, ਗੁਰੂ ਅਰਜਨ ਚਰਿਤਰ, ਦੰਭਵਿਦਾਰਨ, ਦੁਰਗਾ ਪ੍ਰਬੋਧ, ਪੰਥ ਪ੍ਰਬੋਧ, ਰਾਜ ਪ੍ਰਬੋਧ, ਮੇਰਾ ਅਤੇ ਸਾਧੂ ਦਯਾਨੰਦ ਦਾ ਸਬੰਧ, ਨਕਲੀ ਸਿੱਖ ਪ੍ਰਬੋਧ ਅਤੇ ਪੱਥ ਸੁਧਾਰ ਬਿਨੈ ਪੱਤਰ ਮਹੱਤਵਪੂਰਨ ਰਚਨਾਵਾਂ ਹਨ। ਇਸ ਨੇ ਤਾਰਾ ਸਿੰਘ, ਸੁਬੇਗ ਸਿੰਘ, ਮਹਿਤਾਬ ਸਿੰਘ, ਤਾਰੂ ਸਿੰਘ ਅਤੇ ਬੋਤਾ ਸਿੰਘ ਦੀਆਂ ਸ਼ਹੀਦੀਆਂ ਬਾਰੇ ਵੀ ਲਿਖਿਆ।

ਇਹ ਗਿਆਨੀ ਦਿੱਤ ਸਿੰਘ ਹੀ ਸੀ ਜਿਸ ਨੇ ਸਿੱਖ ਧਰਮ ਦੇ ਥੱਕੇ ਟੁੱਟੇ ਤੇ ਗੁੰਮਰਾਹ ਹੋ ਰਹੇ ਲੋਕਾਂ ਨੂੰ ਹਲੂਣਿਆ ਅਤੇ ਸਿਦਕ ਤੇ ਦ੍ਰਿੜਤਾ ਨਾਲ ਸਿੱਖ ਧਰਮ ਤੇ ਪਹਿਰਾ ਦੇਣ ਲਈ ਮੁੜ ਖੜ੍ਹਾ ਕੀਤਾ। ਇਹ ਕਹਿਣ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਸਿੱਖ ਧਰਮ ਦੀ ਸੁਤੰਤਰ ਹਸਤੀ ਦੀ ਪਛਾਣ ਸਥਾਪਤ ਕਰਨ ਵਾਲਾ ਗਿਆਨੀ ਦਿੱਤ ਸਿੰਘ ਸੀ। ਇਕ ਤਰ੍ਹਾਂ ਇਹ ਸਿੱਖ ਧਰਮ ਦੀ ਸੁਤੰਤਰ ਹੋਂਦ ਦਾ ਮਸੀਹਾ ਸੀ। ਸਿੱਖ ਇਤਿਹਾਸ ਅਤੇ ਵਿਚਾਰਧਾਰਾ ਦਾ ਡੂੰਘਾ ਗਿਆਨ ਰੱਖਣ ਵਾਲੇ ਇਸ ਵਿਦਵਾਨ ਦਾ 6 ਸਤੰਬਰ, 1901 ਨੂੰ ਲਾਹੌਰ ਵਿਖੇ ਦੇਹਾਂਤ ਹੋ ਗਿਆ। ਗਿਆਨੀ ਦਿੱਤ ਸਿੰਘ ਦੀ ਯਾਦ ਵਿਚ ਭਾਈ ਸਾਹਿਬ ਅਰਜਨ ਸਿੰਘ ਬਾਗੜੀਆਂ ਦੇ ਨਿਰਦੇਸ਼ਨ ਹੇਠ ਇਕ 15 ਮੈਂਬਰੀ ਯਾਦਗਾਰੀ ਕਮੇਟੀ ਬਣਾਈ ਗਈ। ਗਿਆਨੀ ਦਿੱਤ ਸਿੰਘ ਜੀ ਦੀ ਯਾਦ ਵਿਚ ਲਾਹੌਰ ਵਿਖੇ ਗਿਆਨੀ ਦਿੱਤ ਸਿੰਘ ਖਾਲਸਾ ਬੋਰਡਿੰਗ ਹਾਊਸ ਅਤੇ ਫ਼ਿਰੋਜ਼ਪੁਰ ਵਿਚ ਭਾਈ ਤਖਤ ਸਿੰਘ ਨੇ ਸਿੱਖ ਕੰਨਿਆ ਮਹਾਂਵਿਦਿਆਲਾ ਵਿਖੇ ਭਾਈ ਦਿੱਤ ਸਿੰਘ ਲਾਇਬ੍ਰੇਰੀ ਖੋਲ੍ਹੀ।

ਗਿਆਨੀ ਦਿੱਤ ਸਿੰਘ ਦੀ ਮਹਾਨਤਾ ਦਾ ਇਥੋਂ ਪਤਾ ਲਗਦਾ ਹੈ ਕਿ ਭਾਈ ਵੀਰ ਸਿੰਘ ਵਰਗੇ ਮਹਾਨ ਸਿੱਖ ਵਿਦਵਾਨ ਨੇ ਇਸ ਦੀ ਮੌਤ ਉੱਤੇ 'ਕੌਮ ਲੁੱਟੀ ਗਈ' ਸਿਰਲੇਖ ਹੇਠ ਇਕ ਵੱਡਾ ਲੇਖ ਲਿਖ ਕੇ 'ਖਾਲਸਾ ਸਮਾਚਾਰ' ਵਿਚ ਛਪਵਾਇਆ ਅਤੇ ਹੇਠ ਲਿਖੀ ਕਵਿਤਾ ਵੀ ਲਿਖੀ।

ਜਾਗੋ ਜਾਗੋ ਜੀ ਦਿਤ ਸਿੰਘ ਪਿਆਰੇ
ਕੌਮ ਬੈਠੀ ਸਿਰ੍ਹਾਣੇ ਜਗਾਵੇ।
ਕਿਉਂ ਕੀਤੀ ਨੀਂਦ ਪਿਆਰੀ
ਕਿਉਂ ਜਾਗ ਤੁਹਾਨੂੰ ਨਾ ਆਵੇ।
ਹਾਂ ਜਗਾਇਕੇ ਕੌਮ ਭੁਲੱਕੜ
ਆਪ ਸੌਂ ਗਏ ਹੋਇ ਬੇਦਾਵੇ।

ਹ. ਪੁ.–ਐਨ.ਸਿਖਿ.:589;ਗਿਆਨੀ ਦਿੱਤ ਸਿੰਘ ਦੀ ਰਚਨਾਵਾਂ ਦੀ ਸਾਰਥਿਕਤਾ, ਖੋਜ ਪੱਤਰ-ਹਰਿੰਦਰ ਸਿੰਘ ਮਹਿਬੂਬ

**ਦਿਦਾਰ ਅਲੀ** : ਇਹ ਮੁਗ਼ਲ ਸਮਰਾਟ ਸ਼ਾਹਜਹਾਂ ਦੀ ਸੈਨਾ ਦਾ ਇਕ ਸਰਦਾਰ ਸੀ ਜਿਸ ਨੇ ਬਾਦਸ਼ਾਹ ਵੱਲੋਂ ਹੋ ਕੇ ਲੋਹਗੜ੍ਹ ਦੇ ਸਥਾਨ ਤੇ ਗੁਰੂ ਹਰਿਗੋਬਿੰਦ ਜੀ ਨਾਲ ਯੁੱਧ ਕੀਤਾ ਅਤੇ ਭਾਈ ਤੋਤੇ ਦੇ ਤੀਰ ਨਾਲ ਮਾਰਿਆ ਗਿਆ ।

ਹ. ਪੁ.–ਮ.ਕੋ.:633;ਤ.ਗੁ.ਖਾ.

**ਦਿਨੇਸ਼, ਦੇਵ ਰਾਜ** : ਹਿੰਦੀ ਦੇ ਇਸ ਉੱਘੇ ਕਵੀ ਤੇ ਲੇਖਕ ਦਾ ਜਨਮ 22 ਜਨਵਰੀ, 1922 ਨੂੰ ਜਾਖਲ ਵਿਖੇ ਸ੍ਰੀ ਗਿਆਨ ਚੰਦ ਸੱਭਰਵਾਲ ਦੇ ਘਰ ਹੋਇਆ । ਕੌਮੀ ਏਕਤਾ ਤੇ ਦੇਸ਼ਭਗਤੀ ਦੀਆਂ ਭਾਵਨਾਵਾਂ ਇਸ ਦੀਆਂ ਕਵਿਤਾਵਾਂ ਵਿਚ ਆਮ ਵੇਖਣ ਵਿਚ ਆਉਂਦੀਆਂ ਹਨ। ਭਾਰਤ-ਚੀਨ ਅਤੇ ਭਾਰਤ-ਪਾਕਿ ਯੁੱਧ ਸਮੇਂ ਇਸ ਨੇ ਦੇਸ਼ ਦੀਆਂ ਸੀਮਾਵਾਂ ਤੇ ਜਾ ਕੇ 'ਭਾਰਤ ਮਾਂ ਕੀ ਲੋਰੀ', 'ਜੀਵਨ ਔਰ ਜਵਾਨੀ' ਵਰਗੀਆਂ ਪ੍ਰੇਰਣਾਦਾਇਕ ਰਚਨਾਵਾਂ ਨਾਲ ਸਰਹੱਦ ਉੱਤੇ ਫ਼ੌਜੀਆਂ ਦਾ ਮਨੋਬਲ ਵਧਾਇਆ । ਕਵਿਤਾਵਾਂ ਲਿਖਣ ਤੋਂ ਇਲਾਵਾ ਇਹ ਇਕ ਚੰਗਾ ਨਾਟਕਕਾਰ ਤੇ ਸਫ਼ਲ ਵਿਅੰਗ ਲੇਖਕ ਵੀ ਸੀ।

ਅੰਤਰ ਗੀਤ, ਪੁਰਵਈਯਾ ਕੀ ਨੂਪੁਰ, ਭਾਰਤ ਮਾਂ ਕੀ ਲੋਰੀ, ਗੰਧ ਔਰ ਪਰਾਗ, ਜੀਵਨ ਔਰ ਜਵਾਨੀ ਇਸ ਦੀਆਂ ਪ੍ਰਸਿੱਧ ਕਾਵਿ-ਰਚਨਾਵਾਂ ਹਨ। ਮਾਨਵ ਪ੍ਰਤਾਪ, ਰਾਵਣ, ਯਸ਼ਸਵੀ ਭੋਜ ਅਤੇ ਜੀਵਨ ਔਰ ਜਾਗ੍ਰਤੀ ਇਸ ਦੇ ਨਾਟਕ ਅਤੇ ਬਿਨਾਂ ਬੁਲਾਏ ਪੰਚ, ਸਮਸੱਯਾ ਸੁਲਝ ਗਈ ਅਤੇ ਬਰਗਦ ਦੀ ਛਾਯਾ ਇਸ ਦੇ ਪ੍ਰਸਿੱਧ ਇਕਾਂਗੀ ਹਨ। ਇਸ ਨੇ ਰਿਸ਼ਵਤ ਕੇ ਅਨੇਕ ਢੰਗ, ਦੁਨੀਆ ਰੰਗ ਬਰੰਗੀ, ਕਾਠ ਕੀ ਹੰਡੀਆ, ਫ਼ਾਇਦੇ ਮੇਂ ਹੂੰ ਆਦਿ ਨਿਬੰਧ ਲਿਖੇ । ਇਸ ਨੇ ਬੱਚਿਆਂ ਲਈ ਵੀ ਪੁਸਤਕਾਂ ਲਿਖੀਆਂ ਜਿਵੇਂ, ਝੂਠ ਕਾ ਦਾਨ, ਆਉ ਕਹਾਨੀ ਬਨਾਏਂ, ਕਿਰਨ ਜਾਦੂ ਕੇ ਦੇਸ਼ ਮੇਂ, ਬੱਚੋਂ ਕੇ ਕਵੀ ਸੰਮੇਲਨ, ਭਾਮਾ ਸ਼ਾਹ, ਗੋਰਾ ਬਾਦਲ ਆਦਿ।

ਇਹ ਕੁਝ ਸਮਾਂ ਪੰਜਾਬ ਦਾ ਰਾਜਕਵੀ ਵੀ ਰਿਹਾ।

ਸੰਨ 1985 ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ ਸ਼੍ਰੋਮਣੀ ਹਿੰਦੀ ਸਾਹਿਤਕਾਰ ਦੇ ਤੌਰ ਤੇ ਸਨਮਾਨ ਪ੍ਰਦਾਨ ਕੀਤਾ।

ਹ. ਪੁ.–ਸ.ਸ.(1985) -ਭਾ.ਵਿ.ਪੰ.

**ਦਿਲਬਰ, ਹਰੀ ਸਿੰਘ** : ਪੰਜਾਬੀ ਦੇ ਇਸ ਗਲਪਕਾਰ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਲਲਤੋਂ ਕਲਾਂ ਪਿੰਡ ਵਿਖੇ ਸ. ਇੰਦਰ ਸਿੰਘ ਦੇ ਘਰ 1919 ਈ. ਵਿਚ ਹੋਇਆ। ਇਸ ਨੇ 1931 ਈ. ਵਿਚ ਮਾਲਵਾ ਖ਼ਾਲਸਾ ਸਕੂਲ ਤੋਂ ਦਸਵੀਂ ਪਾਸ ਕੀਤੀ । ਸੰਨ 1934 ਵਿਚ ਗੌਰਮਿੰਟ ਕਾਲਜ, ਲੁਧਿਆਣਾ ਤੋਂ ਐਫ. ਐਸ. ਸੀ. ਪਾਸ ਕਰਨ ਉਪਰੰਤ ਬੀ. ਐਸ. ਸੀ. ਲਈ ਦਾਖ਼ਲਾ ਲਿਆ ਪਰ ਕਿਸੇ ਕਾਰਨ ਪੜ੍ਹਾਈ ਵਿੱਚੇ ਛੱਡ ਕੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ । ਸੰਨ 1943 ਵਿਚ ਇਸ ਨੇ ਪ੍ਰਾਈਵੇਟ ਤੌਰ ਤੇ ਗਿਆਨੀ ਪਾਸ ਕੀਤੀ। ਸੰਨ 1941 ਵਿਚ ਇਹ ਕਟਾਣੀ ਪਿੰਡ ਵਿਖੇ ਅਧਿਆਪਕ ਨਿਯੁਕਤ ਹੋਇਆ ਅਤੇ 22 ਸਾਲ ਅਧਿਆਪਕ ਵੱਜੋਂ ਸੇਵਾ ਕਰਨ ਪਿੱਛੋਂ 1950 ਈ. ਵਿਚ ਆਪਣੇ ਪਿੰਡ ਦੇ ਮਿਡਲ ਸਕੂਲ ਲਲਤੋਂ ਤੋਂ ਰਿਟਾਇਰ ਹੋ ਗਿਆ।

ਇਹ ਆਪਣੀਆਂ ਰਚਨਾਵਾਂ ਵਿਚ ਮਾਲਵੇ ਦੇ ਪੇਂਡੂ ਜੀਵਨ ਅਤੇ ਵਿਸ਼ੇਸ਼ ਕਰ ਕੇ ਕਿਰਸਾਣੀ-ਪ੍ਰਧਾਨ ਸਮਾਜ ਦਾ ਸਥਾਨਕ ਰੰਗ ਵਿਚ ਰੰਗ ਕੇ ਚਿੱਤਰ ਪੇਸ਼ ਕਰਦਾ ਹੈ। ਇਸ ਦਾ ਦ੍ਰਿਸ਼ਟੀਕੋਣ ਆਦਰਸ਼ਵਾਦੀ ਅਤੇ ਭਾਵੁਕ ਹੈ ਭਾਵੇਂ ਜੀਵਨ ਦਾ ਯਥਾਰਥ ਭਰਪੂਰ ਰੂਪ ਇਸ ਦੀ ਕਹਾਣੀ ਵਿਚ ਗੁੰਦਿਆ ਹੁੰਦਾ ਹੈ। ਪਹਿਲੀ ਵਾਰ 1937 ਈ. ਵਿਚ ਫੁਲਵਾੜੀ ਵਿਚ ਇਸ ਦੀਆਂ ਤਿੰਨ ਕਵਿਤਾਵਾਂ 'ਮੋਰ ਦੀ ਕੂਕ', 'ਦੇਸ਼ ਪਿਆਰ' ਅਤੇ 'ਕੁਝ ਫੁੱਲ' ਛਪੀਆਂ ਅਤੇ ਉਸ ਉਪਰੰਤ 29 ਦੇ ਕਰੀਬ ਪੁਸਤਕਾਂ ਛਪੀਆਂ ਜਿਨ੍ਹਾਂ ਵਿਚੋਂ ਝੱਖੜ, ਮੱਸਿਆ ਦੇ ਦੀਵੇ ਅਤੇ ਹਿਲੂਣੇ ਆਦਿ ਮਹੱਤਵਪੂਰਨ ਕਹਾਣੀ ਸੰਗ੍ਰਹਿ ਹਨ। ਇਹ ਮਾਨਵ ਹਿਤਕਾਰੀ, ਸੁਹਿਰਦ ਭਾਵਨਾ ਅਧੀਨ ਲਿਖੀਆਂ ਭਾਵੁਕ-ਆਦਰਸ਼ਵਾਦੀ ਪ੍ਰਵਿਰਤੀ ਦੀਆਂ ਧਾਰਣੀ ਕਹਾਣੀਆਂ ਦੇ ਸੰਗ੍ਰਹਿ ਹਨ। ਇਸ ਦੀਆਂ ਰਚਨਾਵਾਂ ਦੀ ਸ਼ੈਲੀ ਭਾਵੇਂ ਬਹੁਤੀ ਮਾਂਜੀ ਸੰਵਰੀ ਹੋਈ ਨਹੀਂ ਹੈ ਫ਼ਿਰ ਵੀ ਇਸ ਦੀ ਆਪਣੀ ਸੁਹਿਰਦਤਾ ਆਪਣੇ ਪਾਠਕਾਂ ਨੂੰ ਆਪਣੇ ਨਾਲ ਜੋੜੀ ਰੱਖਣ ਦੇ ਸਮਰੱਥ ਹੈ । ਇਸ ਦੀਆਂ ਰਚਨਾਵਾਂ ਵਿਚ 13 ਨਾਵਲ, 11 ਕਹਾਣੀ ਸੰਗ੍ਰਹਿ, 2 ਕਾਵਿ ਸੰਗ੍ਰਹਿ ਅਤੇ ਕੁਝ ਹੋਰ ਰਚਨਾਵਾਂ ਆਉਂਦੀਆਂ ਹਨ। ਇਸ ਦੇ ਪ੍ਰਸਿੱਧ ਨਾਵਲਾਂ ਵਿਚ ਜੋਰੀ ਮੰਗੇ ਦਾਨ, ਹਲਵਾਰਾ ਅਤੇ ਹਾਲ ਮੁਰੀਦਾਂ ਦਾ ਕਹਿਣਾ ਆਦਿ ਹਨ।

10 ਨਵੰਬਰ, 1998 ਨੂੰ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਪੰ. ਸਾ. ਇ.-ਭਾ.ਵਿ.ਪੰ.; ਪੰ. ਸਾ. ਆ. ਇ.; ਪੰ. ਟ੍ਰਿ. 18 ਫ਼ਰਵਰੀ, 1990

**ਦਿਲਬਰ, ਦਿਆ ਸਿੰਘ** : ਸੰਨ 1933 ਦੇ ਲਗਭਗ ਜਨਮੇ ਢਾਡੀ ਗਾਇਕੀ ਦੇ ਥੰਮ੍ਹ ਦਿਆ ਸਿੰਘ ਦਿਲਬਰ ਦਾ ਢਾਡੀ ਪਰੰਪਰਾ ਨੂੰ ਅਗਾਂਹ ਤੋਰਨ ਵਿਚ ਕਾਫ਼ੀ ਯੋਗਦਾਨ ਹੈ। ਢਾਡੀ ਕਲਾ ਨੂੰ ਨਿਖਾਰਨ ਵਾਲੇ ਇਸ ਵਿਅਕਤੀ ਨੇ ਇਸ ਕਲਾ ਸਬੰਧੀ ਕਈ ਪੁਸਤਕਾਂ ਦੀ ਰਚਨਾ ਵੀ ਕੀਤੀ ਹੈ। ਲਗਭਗ ਪਿਛਲੇ 40 ਸਾਲਾਂ ਤੋਂ ਇਹ ਢੱਡ-ਸਾਰੰਗੀ ਨਾਲ ਧਰਮ-ਪ੍ਰਚਾਰ ਵੀ ਕਰਦਾ ਆ ਰਿਹਾ ਹੈ । ਇਸ ਨੇ ਪੰਜਾਬ ਤੋਂ ਇਲਾਵਾ ਭਾਰਤ ਦੇ ਹੋਰਨਾਂ ਰਾਜਾਂ ਤੇ ਬਦੇਸ਼ਾਂ ਵਿਚ ਵੀ ਆਪਣੇ ਜੱਥੇ ਸਮੇਤ ਪ੍ਰੋਗਰਾਮ ਪੇਸ਼ ਕੀਤੇ ਹਨ।

ਇਸ ਦੀ ਪਤਨੀ ਸੰਤ ਕੌਰ ਅਗਾਂਹਵਧੂ ਖ਼ਿਆਲਾਂ ਦੀ ਮਾਲਕ ਇਕ ਪੜ੍ਹੀ ਲਿਖੀ ਸੁਆਣੀ ਹੈ। ਇਸ ਦਾ ਪੁੱਤਰ ਕੁਲਜੀਤ ਸਿੰਘ ਦਿਲਬਰ ਵੀ ਢਾਡੀ ਹੈ।

ਇਸ ਦੀਆਂ ਹੁਣ ਤਕ ਸੋਲ੍ਹਾਂ ਪੁਸਤਕਾਂ ਛਪ ਚੁੱਕੀਆਂ ਹਨ ਜਿਵੇਂ ਕਿ ਸੱਥਰਾਂ ਤੇ ਸੌਣ ਵਾਲਿਆ, ਚੰਡੀ ਖੜਕੇਗੀ, ਦਿਲਬਰ ਪ੍ਰਸੰਗ, ਦਿਲਬਰ ਵਾਰਾਂ ਤੇ ਰੰਗੀਲਾ ਜੋਬਨ ਆਦਿ।

ਇਸ ਢਾਡੀ ਨੂੰ ਕਈ ਪੁਰਸਕਾਰਾਂ ਨਾਲ ਸਨਮਾਨਿਤ ਕੀਤਾ ਗਿਆ । ਸੰਨ 1977 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪੰਜਾਬ ਸਰਕਾਰ ਵੱਲੋਂ ਅੰਮ੍ਰਿਤਸਰ ਦੇ 300 ਸਾਲਾ ਉਤਸਵ



ਦਿਆ ਸਿੰਘ ਦਿਲਬਰ

ਸਮੇਂ ਇਸ ਦੇ ਜੱਥੇ ਦਾ ਸਨਮਾਨ ਕੀਤਾ ਗਿਆ । ਫ਼ਰਵਰੀ, 1989 ਨੂੰ ਇਸ ਨੂੰ ਸ਼ੇਰਪੁਰ (ਸੰਗਰੂਰ) ਵਿਖੇ ਸਨਮਾਨਿਤ ਕੀਤਾ ਗਿਆ। 'ਢਾਡੀ ਅਮਰ ਸਿੰਘ ਸ਼ੌਂਕੀ ਯਾਦਗਰੀ ਟਰੱਸਟ' ਵੱਲੋਂ 1989 ਦਾ ਸ਼ੌਂਕੀ ਐਵਾਰਡ ਵੀ ਇਸ ਨੂੰ ਪ੍ਰਦਾਨ ਕੀਤਾ ਗਿਆ। 26 ਦਸੰਬਰ, 1988 ਨੂੰ ਫ਼ਤਹਿਗੜ੍ਹ ਸਾਹਿਬ ਜੋੜ ਮੇਲੇ ਤੇ ਵੀ ਇਸ ਨੂੰ ਸਨਮਾਨਿਆ ਗ੍ਰਿਆ । ਸੰਨ 1993 ਵਿਚ ਪ੍ਰੋ. ਮੋਹਨ ਸਿੰਘ ਮੇਲਾ (ਲੁਧਿਆਣਾ) ਉੱਤੇ ਇਸ ਨੂੰ ਜ਼ੈਲਦਾਰ ਕਰਤਾਰ ਸਿੰਘ ਜੱਸੋਵਾਲ ਪੁਰਸਕਾਰ ਨਾਲ ਸਨਮਾਨਿਆ ਗਿਆ । ਸੰਨ 1993 ਵਿਚ ਹੀ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਢਾਡੀ ਵੱਜੋਂ ਸਨਮਾਨਿਤ ਕੀਤਾ ਗਿਆ।

ਹ. ਪੁ.–ਸੁਵੀਨਰ-ਮੇਲਾ ਮੋਹਨ ਸਿੰਘ ਦਾ-1993; ਸ. ਸੁ.(1993-94) -ਭਾ. ਵਿ. ਪੰ.

**ਦਿਲਬਾਗ ਸਿੰਘ (ਵੀ. ਚ.)** : ਇਸ ਸੂਰਬੀਰ ਦਾ ਜਨਮ 5 ਅਪ੍ਰੈਲ, 1943 ਨੂੰ ਗੁਰਦਾਸਪੁਰ ਜ਼ਿਲ੍ਹੇ ਦੇ ਜਹਾਨਪੁਰ ਪਿੰਡ ਵਿਖੇ ਸ. ਬਿਸ਼ਨ ਸਿੰਘ ਦੇ ਘਰ ਹੋਇਆ। ਇਹ 22 ਮਈ, 1961 ਨੂੰ ਫ਼ੌਜ ਵਿਚ ਭਰਤੀ ਹੋਇਆ । ਸੰਨ 1971 ਦੇ ਭਾਰਤ-ਪਾਕਿ ਯੁੱਧ ਸਮੇਂ ਇਹ ਸ਼ੱਕਰਗੜ੍ਹ ਖੇਤਰ ਵਿਚ ਪੰਜਾਬ ਰੈਜਮੈਂਟ ਦੀ ਇਕ ਬਟਾਲੀਅਨ ਦੇ ਪਾਇਨੀਰ ਪਲਾਟੂਨ ਵਿਚ ਸੈਕਸ਼ਨ ਕਮਾਂਡਰ ਸੀ। ਸ਼ਾਹਪੁਰ ਮੋਰਚੇ ਤੇ ਕਬਜ਼ਾ ਕਰਨ ਤੋਂ

ਬਾਅਦ 600 ਗਜ਼ ਦੇ ਸੁਰੰਗੀ ਖੇਤਰ ਵਿਚ ਰਾਹ ਬਣਾਉਣ ਦਾ ਕੰਮ ਇਸ ਨੂੰ ਸੌਂਪਿਆ ਗਿਆ। ਇਹ ਕੰਮ ਕਾਫ਼ੀ ਮੁਸ਼ਕਲ ਸੀ। ਦੁਸ਼ਮਣ ਦੀ ਭਾਰੀ ਗੋਲਾਬਾਰੀ ਦੇ ਬਾਵਜੂਦ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਇਸ ਨੇ ਬਾਰੂਦੀ ਸੁਰੰਗਾਂ ਦਾ ਪਤਾ ਲਾਉਣ ਤੇ ਉਨ੍ਹਾਂ ਨੂੰ ਹਟਾਉਣ ਦਾ ਕੰਮ ਜਾਰੀ ਰੱਖਿਆ। ਇਹ ਲਗਭਗ ਸੁਰੱਖਿਅਤ ਰਸਤਾ ਬਣਾ ਚੁੱਕਿਆ ਸੀ ਜਦੋਂ ਕਿ ਇਕ ਸੁਰੰਗ ਨੂੰ ਸਾਫ਼ ਕਰਦੇ ਹੋਏ ਇਹ ਦੁਸ਼ਮਣ ਦੀ ਗੋਲਾਬਾਰੀ ਨਾਲ ਸ਼ਹੀਦ ਹੋ ਗਿਆ ।

ਇਸ ਵੱਲੋਂ ਬਹਾਦਰੀ ਤੇ ਦਲੇਰੀ ਨਾਲ ਨਿਭਾਈ ਗਈ ਡਿਊਟੀ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਦਿਲਰੁਬਾ** : ਇਹ ਇਕ ਤੰਤੀ ਸਾਜ਼ ਹੈ ਜੋ ਤਾਰਾਂ ਛੇੜਨ ਨਾਲ ਸੁਰ ਪੈਦਾ ਕਰਦਾ ਹੈ।

ਇਸ ਸਾਜ਼ ਦਾ ਹੇਠਲਾ ਹਿੱਸਾ ਸਾਰੰਗੀ ਵਰਗਾ ਹੁੰਦਾ ਹੈ ਅਤੇ ਉੱਪਰਲਾ ਸਿਤਾਰ ਨਾਲੋਂ ਜ਼ਰਾ ਛੋਟਾ ਹੁੰਦਾ ਹੈ । ਇਸ ਉੱਤੇ ਖੂੰਟੀਆਂ ਲੱਗੀਆਂ ਹੁੰਦੀਆਂ ਹਨ। ਇਸ ਵਿਚ ਚਾਰ ਮੁੱਖ ਤਾਰਾਂ ਹੁੰਦੀਆਂ ਹਨ ਜਿਨ੍ਹਾਂ ਵਿਚੋਂ ਦੋ ਪਿੱਤਲ ਦੀਆਂ ਅਤੇ ਦੋ ਸਟੀਲ ਦੀਆਂ ਹੁੰਦੀਆਂ ਹਨ । ਇਨ੍ਹਾਂ ਦੀਆਂ ਅੱਗੋਂ ਸੱਤ ਸਹਾਇਕ ਤਾਰਾਂ ਹੁੰਦੀਆਂ ਹਨ। ਸਾਰੰਗੀ ਦੀ ਤਰ੍ਹਾਂ ਇਹ ਸਾਜ਼ ਗਜ਼ ਨਾਲ ਵਜਾਇਆ ਜਾਂਦਾ ਹੈ । ਇਸ ਦੇ ਉੱਪਰਲੇ ਭਾਗ ਦੀ ਲੰਬਾਈ ਨਿਸ਼ਚਿਤ ਹੁੰਦੀ ਹੈ ਤੇ ਲਗਭਗ 15 ਤੋਂ 17 ਤਕ ਖੂੰਟੀਆਂ ਲਾਈਆਂ ਜਾਂਦੀਆਂ ਹਨ। ਇਸ ਨੂੰ ਸ ਪ ਸ ਗ ਸੁਰਾਂ ਨਾਲ ਮਿਲਾਇਆ ਜਾਂਦਾ ਹੈ।

ਇਸੇ ਕਿਸਮ ਦਾ ਇਕ ਹੋਰ ਸਾਜ਼ ਹੈ ਜਿਸ ਨੂੰ ਇਸਰਾਜ ਕਿਹਾ ਜਾਂਦਾ ਹੈ। ਇਹ ਦਿਲਰੁਬਾ ਨਾਲੋਂ ਜ਼ਰਾ ਛੋਟਾ ਹੁੰਦਾ ਹੈ । ਦਿਲਰੁਬਾ ਸਾਜ਼ ਦੀ ਕਾਢ ਮੁਸਲਿਮ ਕਾਲ ਵਿਚ ਹੋਈ । ਇਹ ਸਾਰੰਗੀ ਤੋਂ ਬਣਾਇਆ ਗਿਆ ਹੈ । ਸਾਰੰਗੀ ਕੇਵਲ ਮਰਦ ਹੀ ਵਜਾ ਸਕਦੇ ਸਨ। ਔਰਤਾਂ ਉਸ ਨੂੰ ਇਸ ਕਰ ਕੇ ਨਹੀਂ ਵਜਾ ਸਕਦੀਆਂ ਸਨ ਕਿਉਂਕਿ ਉਸ ਨਾਲ ਨਹੁੰਆਂ ਦੀ ਖ਼ੂਬਸੂਰਤੀ ਖਰਾਬ ਹੁੰਦੀ ਸੀ ਜਿਸ ਕਰ ਕੇ ਦਿਲਰੁਬਾ ਸਾਜ਼ ਹੋਂਦ ਵਿਚ ਆਇਆ ।

ਹ. ਪੁ.–ਦੀ ਸਟੋਰੀ ਆਫ਼ ਇੰਡੀਅਨ ਮਿਊਜ਼ਿਕ-ਓ. ਗੋਸਵਾਮੀ : 305

**ਦਿਲਾਵਰ ਖ਼ਾਨ** : ਇਹ ਔਰੰਗਜ਼ੇਬ ਦਾ ਇਕ ਪੰਜ ਹਜ਼ਾਰੀ ਫ਼ੌਜੀ ਸਰਦਾਰ ਸੀ । ਇਹ ਜਦੋਂ ਪਹਾੜੀ ਰਾਜਿਆਂ ਨੂੰ ਸਰ ਕਰਨ ਗਿਆ ਤਾਂ ਇਸ ਨੇ ਆਪਣੇ ਪੁੱਤਰ ਨੂੰ ਅਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨਾਲ ਲੜਨ ਭੇਜਿਆ। ਇਸ ਨੂੰ ਗੁਰੂ ਸਾਹਿਬ ਨਾਲ ਲੜਨ ਦਾ ਮੌਕਾ ਨਹੀਂ ਮਿਲਿਆ । ਇਹ ਸਿੱਖਾਂ ਤੋਂ ਡਰ ਕੇ ਹੀ ਵਾਪਸ ਭੱਜ ਗਿਆ ਸੀ ।

ਹ. ਪੁ.–ਮ.ਕੋ.:634; ਕਲਗੀਧਰ ਚਮਤਕਾਰ-ਭਾਈ ਵੀਰ ਸਿੰਘ

**ਦਿਲੇਰ ਖਾਂ, ਦਾਉਦਜ਼ਾਈ** : ਇਹ ਮੁਗ਼ਲ ਬਾਦਸ਼ਾਹ ਸ਼ਾਹਜਹਾਂ ਦੇ ਦਰਬਾਰ ਦਾ ਇਕ ਬਹਾਦਰ ਸਰਦਾਰ ਸੀ । ਇਸ ਦਾ ਅਸਲੀ ਨਾਂ ਜਲਾਲ ਖ਼ਾਂ ਸੀ। ਇਸ ਦੀ ਬਹਾਦਰੀ ਕਰ ਕੇ ਹੀ ਇਸ ਨੂੰ ਦਿਲੇਰ ਖ਼ਾਂ ਦਾ ਰੁਤਬਾ ਮਿਲਿਆ ਸੀ । ਬਾਦਸ਼ਾਹ ਨੇ ਇਸ ਨੂੰ ਕਾਲਪੀ ਅਤੇ ਕਨੌਜ ਦੀਆਂ ਸਰਕਾਰਾਂ ਦਾ ਫ਼ੌਜਦਾਰ ਬਣਾਇਆ ਸੀ । ਇਸ ਤੋਂ ਪਹਿਲਾਂ ਇਹ ਸਥਾਨ ਇਸ ਦੇ ਵੱਡੇ ਭਰਾ ਬਹਾਦੁਰ ਖ਼ਾਂ ਕੋਲ ਜਾਗੀਰ ਵੱਜੋਂ ਸਨ । ਇਸ ਨੂੰ ਮੁਅਜ਼ਮ ਖ਼ਾਂ ਮੀਰ ਜੁਮਲਾ ਦੇ ਸਹਾਇਕ ਦੇ ਰੂਪ ਵਿਚ ਦੱਖਣ ਵੱਲ ਵੀ ਭੇਜਿਆ ਗਿਆ। ਕਲਿਆਣ ਦੇ ਕਿਲੇ ਨੂੰ ਫ਼ਤਹਿ ਕਰਨ ਸਮੇਂ ਇਸ ਨੇ ਵਿਸ਼ੇਸ਼ ਵੀਰਤਾ ਦਿਖਾਈ ਜਿਸ ਤੋਂ ਬਾਦਸ਼ਾਹ ਬਹੁਤ ਖ਼ੁਸ਼ ਹੋਇਆ। ਇਹ ਮੁਹੰਮਦ ਸ਼ੁਜ਼ਾਅ ਦੇ ਵਿਦਰੋਹ ਨੂੰ ਦਬਾਉਣ ਵਿਚ ਵੀ ਸਫ਼ਲ ਹੋਇਆ। ਮਿਰਜ਼ਾ ਰਾਜਾ ਜਯ ਸਿੰਘ ਦੀ ਸਹਿਮਤੀ ਨਾਲ ਇਹ ਔਰੰਗਜ਼ੇਬ ਦੀ ਸੇਵਾ ਵਿਚ ਹਾਜ਼ਰ ਹੋਇਆ। ਔਰੰਗਜ਼ੇਬ ਨੇ ਇਸ ਨੂੰ ਸ਼ੇਖ ਮੀਰ ਦੇ ਨਾਲ ਦਾਰਾ ਸ਼ਿਕੋਹ ਦਾ ਪਿੱਛਾ ਕਰਨ ਲਈ ਭੇਜਿਆ। ਅਜਮੇਰ ਵਿਚ ਦੋਹਾਂ ਦਾ ਟਾਕਰਾ ਹੋਇਆ ਅਤੇ ਦਾਰਾ ਸ਼ਿਕੋਹ ਨੂੰ ਭੱਜਣਾ ਪਿਆ ।

ਸੰਨ 1649 ਵਿਚ ਇਸ ਨੇ ਬਹੁਤ ਦਲੇਰੀ ਅਤੇ ਬਹਾਦਰੀ ਨਾਲ ਸ਼ੁਜ਼ਾਅ ਨੂੰ ਬੰਗਾਲ ਵਿਚੋਂ ਕਢ ਦਿੱਤਾ । ਆਸਾਮ ਵਿਚ ਸ਼ਾਮਲਗੜ੍ਹ ਦੇ ਕਿਲੇ ਨੂੰ ਫ਼ਤਹਿ ਕਰਨ ਵਿਚ ਵੀ ਦਿਲੇਰ ਖਾਂ ਸਫ਼ਲ ਹੋਇਆ । ਇਸ ਨੂੰ ਮਿਰਜ਼ਾ ਰਾਜਾ ਜਯ ਸਿੰਘ ਦੇ ਨਾਲ ਸ਼ਿਵਾ ਜੀ ਨੂੰ ਦਬਾਉਣ ਲਈ ਵੀ ਭੇਜਿਆ ਗਿਆ ਪਰ ਸ਼ਿਵਾ ਜੀ ਨੇ ਇਸ ਨਾਲ ਸੰਧੀ ਕਰ ਲਈ । ਕੁਝ ਸਮੇਂ ਲਈ ਇਹ ਮੁਲਤਾਨ ਦਾ ਸੂਬੇਦਾਰ ਰਿਹਾ ਤੇ ਫ਼ਿਰ ਇਸ ਨੂੰ ਦੱਖਣ ਵੱਲ ਭੇਜ ਦਿੱਤਾ ਗਿਆ। ਦੱਖਣ ਵਿਚ ਰਹਿੰਦੇ ਸਮੇਂ ਇਸ ਨੇ 'ਮੰਗਲਸਫ਼ਰ' ਨਾਂ ਦਾ ਕਿਲਾ ਸ਼ਿਵਾ ਜੀ ਤੋਂ ਲੈ ਲਿਆ । ਔਰੰਗਜ਼ੇਬ ਨੇ ਇਸ ਨੂੰ ਬੀਜਾਪੁਰ ਉੱਤੇ ਹਮਲਾ ਕਰਨ ਲਈ ਚੁਣਿਆ ਸੀ ਪਰ ਇਸ ਹਮਲੇ ਤੋਂ ਪਹਿਲਾਂ ਹੀ 1683 ਈ. ਵਿਚ ਇਸ ਦੀ ਮੌਤ ਹੋ ਗਈ ।

ਹ. ਪੁ.–ਹਿੰ. ਵਿ. ਕੋ. 6:54

**ਦੀਕਸ਼ਿਤ, ਮੋਹਨ (ਵੀ.ਚ.)** : ਇਸ ਸੂਰਬੀਰ ਦਾ ਜਨਮ 28 ਅਪ੍ਰੈਲ, 1947 ਨੂੰ ਸ਼ਿਮਲਾ (ਹਿਮਾਚਲ ਪ੍ਰਦੇਸ਼) ਵਿਖੇ ਸ੍ਰੀ ਸੂਰਜ ਕੁਮਾਰ ਦੀਕਸ਼ਿਤ ਦੇ ਘਰ ਹੋਇਆ । ਇਸ ਨੇ ਭਾਰਤੀ ਵਾਯੂ ਸੈਨਾ ਵਿਚ 31 ਦਸੰਬਰ, 1967 ਨੂੰ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੇ ਭਾਰਤ-ਪਾਕਿ ਯੁੱਧ ਦੌਰਾਨ ਇਹ ਬੰਬ ਵਰਸਾਉਣ ਵਾਲੇ ਲੜਾਕੂ ਹਵਾਈ ਜਹਾਜ਼ ਦਾ ਫ਼ਲਾਈਂਗ ਅਫ਼ਸਰ ਸੀ । ਇਸ ਨੇ ਦੁਸ਼ਮਣ ਦੇ ਇਲਾਕੇ ਉੱਤੇ ਕਈ ਮਹੱਤਵਪੂਰਨ ਉਡਾਣਾਂ ਭਰੀਆਂ। ਇਸ ਨੇ ਇਕ ਹਮਲੇ ਦੌਰਾਨ ਬਿਗਮੈਨ ਦੇ ਰੂਪ ਵਿਚ ਉਡਾਣ ਭਰੀ ਤੇ ਦੁਸ਼ਮਣ ਦੀ ਭਾਰੀ ਮੋਰਚਾਬੰਦੀ ਦੇ ਬਾਵਜੂਦ ਇਕ ਪੁਲ ਤੋੜਨ ਵਿਚ ਸਫ਼ਲ ਹੋ ਗਿਆ । ਪਠਾਨਕੋਟ ਖੇਤਰ ਵਿਚ ਇਸ ਨੇ ਚਾਰ ਮਾਰਸ਼ਲਿੰਗ ਯਾਰਡਾਂ ਤੇ ਇਕ ਨਹਿਰ ਦੀ ਮੁੱਖ ਸਥਾਪਨਾ ਨੂੰ ਵੀ ਹਾਨੀ ਪਹੁੰਚਾਈ । ਛੰਭ ਖੇਤਰ ਵਿਚ ਇਕ ਨਿਕਟ ਵਾਯੂ ਸਹਾਇਤਾ ਉਡਾਣ ਦੌਰਾਨ ਕੁਝ ਤੋਪਾਂ ਵੀ ਤਬਾਹ ਕਰ ਦਿੱਤੀਆਂ ।

ਇਸ ਵੱਲੋਂ ਬੀਰਤਾ ਨਾਲ ਨਿਭਾਈ ਗਈ ਡਿਊਟੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਦੀਨਗੜ੍ਹ (ਕਿਲਾ)** : ਇਹ ਕਿਲਾ ਬਹਾਵਲਪੁਰ (ਪਾਕਿਸਤਾਨ) ਦੀ ਤਹਿਸੀਲ ਸਦੀਕਾਬਾਦ ਦੇ ਚੋਲਿਸਤਾਨ ਇਲਾਕੇ ਵਿਚ ਸਥਿਤ ਹੈ ਜਿਸ ਨੂੰ 1757 ਈ. ਵਿਚ ਬਹਾਦਰ ਖ਼ਾਨ ਹਲਾਨੀ ਨੇ ਬਣਵਾਇਆ ਸੀ । ਇਹ ਕਿਲਾ ਤਿਰਹਾਰਾ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ ਜੋ ਪ੍ਰਾਚੀਨਤਾ ਦੇ ਪੱਖੋਂ ਵੀ ਵਿਸ਼ੇਸ਼ ਮਹੱਤਵਪੂਰਨ ਹੈ ਤੇ ਜੈਸਲਮੇਰ ਦੀ ਸੀਮਾ ਤੇ ਹੈ । ਇਕ ਹੋਰ ਪ੍ਰਥਾ ਅਨੁਸਾਰ ਇਹ ਕਿਲਾ ਮੁਹੰਮਦ ਮਰੂਤ ਕਹਿਰਾਨੀ ਦੇ

ਸਪੁੱਤਰ ਬ੍ਰਾਹਿਮ ਖ਼ਾਨ ਨੇ 1156 ਈ. ਵਿਚ ਬਣਵਾਉਣਾ ਸ਼ੁਰੂ ਕੀਤਾ ਅਤੇ ਇਸ ਦੇ ਭਤੀਜੇ ਖ਼ੁਦਾ ਬਖ਼ਸ਼ ਖ਼ਾਨ ਜੋ ਮੁਹੰਮਦ ਨਰੂਫ ਖ਼ਾਨ ਦਾ ਲੜਕਾ ਸੀ, ਨੇ ਪੂਰਾ ਕਰਵਾਇਆ । ਇਸ ਦੇ ਮੁੱਖ ਦੁਆਰ ਦੇ ਅੰਦਰਲੇ ਪਾਸੇ ਮੁਹੰਮਦ ਕੋਲੀਮਾ ਉਕਰਿਆ ਹੋਇਆ ਹੈ ਅਤੇ ਖ਼ੁਦਾ ਬਖ਼ਸ਼ ਖ਼ਾਨ ਦਾ ਨਾਂ ਦਰਵਾਜ਼ੇ ਦੀ ਚੁਗਾਠ ਤੇ ਅਜੇ ਤਕ ਵੀ ਪੜ੍ਹਿਆ ਜਾ ਸਕਦਾ ਹੈ।

ਹ. ਪੁ.—ਡਿਸ. ਗਜ਼.-ਬਹਾਵਲਪੁਰ : 362

**ਦੀਨ ਪਨਾਹ** : ਇਹ ਧਾਰਮਿਕ ਸਥਾਨ ਮੁਜ਼ੱਫਰਗੜ੍ਹ ਜ਼ਿਲ੍ਹੇ ਦੇ ( ਪਾਕਿਸਤਾਨ) ਦੀਨ ਪਨਾਹੀ ਸ਼ਹਿਰ ਵਿਖੇ ਸਥਿਤ ਹੈ। ਦੀਨ ਪਨਾਹ ਬੁਖ਼ਾਰੀ ਸੱਯਦ ਸੀ ਜਿਹੜਾ ਇਥੇ ਲਗਭਗ ਤਿੰਨ ਸੌ ਸਾਲ ਪਹਿਲਾਂ ਰਹਿੰਦਾ ਸੀ । ਇਹ ਇਕ ਮਕਵਲ ਜਟ ਕਬੀਲੇ ਦੇ ਆਕੂ ਨਾਂ ਦੇ ਵਿਅਕਤੀ ਦੀ ਪਤਨੀ ਮੁਸੱਮਤ ਸੁਹਾਗਨ ਦੇ ਘਰ ਰਹਿਣ ਲਗ ਪਿਆ । ਕਿਹਾ ਜਾਂਦਾ ਹੈ ਕਿ ਇਹ ਔਰਤ ਕਾਅਬੇ ਦੀ ਬੜੀ ਸ਼ਰਧਾਲੂ ਸੀ ਤੇ ਉਥੋਂ ਉਸ ਨੇ ਇਕ ਪੁੱਤਰ ਦੀ ਮੰਗ ਲਈ ਸੁੱਖਣਾ ਮੰਗੀ ਸੀ । ਦੀਨ ਪਨਾਹ ਜਦੋਂ ਕਾਅਬੇ ਗਿਆ ਤਾਂ ਇਹ ਉਸ ਔਰਤ ਨੂੰ ਪੁੱਤਰ ਵੱਜੋਂ ਦਿੱਤਾ ਗਿਆ ਅਤੇ ਇਹ ਮਾਈ ਸੁਹਾਗਨ ਦੇ ਘਰ ਉਸ ਦੇ ਨਾਲ ਆ ਗਿਆ। ਇਹ ਵੀ ਆਖਿਆ ਜਾਂਦਾ ਹੈ ਕਿ ਦੀਨ ਪਨਾਹ ਮਾਈ ਸੁਹਾਗਨ ਨੂੰ ਸਿੰਧ ਦਰਿਆ ਦੇ ਕਿਨਾਰੇ ਤੋਂ ਮਿਲਿਆ । ਪਤੀ ਦੀ ਆਗਿਆ ਨਾਲ ਮਾਈ ਨੇ ਇਸ ਨੂੰ ਘਰ ਲੈ ਆਂਦਾ ਤੇ ਆਪਣਾ ਦੁੱਧ ਚੁੰਘਾਉਣਾ ਸ਼ੁਰੂ ਕਰ ਦਿੱਤਾ ਤੇ ਇਸ ਨੂੰ ਪਾਲ ਲਿਆ। ਜਦੋਂ ਇਹ ਵੱਡਾ ਹੋਇਆ ਤਾਂ ਇਸ ਨੇ ਮੁਸੱਮਤ ਸੁਹਾਗਨ ਦੀ ਸਾਰੀ ਜਾਇਦਾਦ ਦਾਨ ਵਿਚ ਦੇ ਦਿੱਤੀ ਅਤੇ ਜਦੋਂ ਮਾਈ ਸੁਹਾਗਨ ਦੀ ਪੁੱਤਰੀ ਮੁਸੱਮਤ ਰਵੀ ਦੀ ਸ਼ਾਦੀ ਦਾ ਸਮਾਂ ਆਇਆ ਤਾਂ ਉਸ ਨੂੰ ਦਾਜ ਦੇਣ ਲਈ ਘਰ ਕੁਝ ਵੀ ਨਹੀਂ ਸੀ। ਦੀਨ ਪਨਾਹ ਨੇ ਦਾਜ ਵੱਜੋਂ ਮੁਸੱਮਤ ਰਵੀ ਦੇ ਨਾਲ ਜਾਣ ਲਈ ਆਪਣੇ ਆਪ ਨੂੰ ਪੇਸ਼ ਕੀਤਾ । ਰਵੀ ਸੰਘਰ ਵਿਖੇ ਵਿਆਹੀ ਗਈ ਸੀ ਤੇ ਦੀਨ ਪਨਾਹ ਨੇ ਉਸ ਦੇ ਨਾਲ ਜਾ ਕੇ ਆਪਣੇ ਜੀਵਨ ਦਾ ਬਾਕੀ ਸਮਾਂ ਉਥੇ ਹੀ ਗੁਜ਼ਾਰਿਆ। ਆਖ਼ਿਆ ਜਾਂਦਾ ਹੈ ਕਿ ਇਥੇ ਇਸ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਗਿਆ । ਸਿੰਧ ਦੇ ਪੱਛਮੀ ਕਿਨਾਰੇ ਇਸ ਨੂੰ ਦਫ਼ਨਾ ਕੇ ਮਕਬਰਾ ਬਣਾਇਆ ਗਿਆ ।

ਸਿੰਧ ਦੇ ਪੂਰਬੀ ਕਿਨਾਰੇ ਦੇ ਮਕਵਲਾਂ ਨੇ ਇਸ ਦੇ ਤਾਬੂਜ਼ ਨੂੰ ਚੁਰਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਅਜਿਹਾ ਨਾ ਕਰ ਸਕੇ ਜਿਸ ਕਰ ਕੇ ਸਿੰਧ ਦੇ ਪੂਰਬੀ ਤੇ ਪੱਛਮੀ ਕਿਨਾਰੇ ਦੇ ਲੋਕਾਂ ਵਿਚ ਆਪਸੀ ਦੁਸ਼ਮਣੀ ਪੈਦਾ ਹੋ ਗਈ । ਆਖ਼ਰਕਾਰ ਦੀਨ ਪਨਾਹ ਰਾਤ ਨੂੰ ਸੁਫ਼ਨੇ ਵਿਚ ਆਕੂ (ਮਾਈ ਸੁਹਾਗਨ ਦਾ ਪਤੀ) ਦੇ ਭਰਾ ਦੇ ਸਾਹਮਣੇ ਪ੍ਰਗਟ ਹੋਇਆ ਤੇ ਉਸ ਨੂੰ ਆਖਿਆ ਕਿ ਦਰਿਆ ਦੇ ਪੂਰਬੀ ਕਿਨਾਰੇ ਵੀ ਇਸ ਦੀ ਸਮਾਧ ਬਣਾ ਦਿੱਤੀ ਜਾਵੇ ਜਿਸ ਵਿਚ ਪੱਛਮੀ ਕਿਨਾਰੇ ਦੀ ਸਮਾਧ ਦੀ ਤਰ੍ਹਾਂ ਹੀ ਤਾਬੂਜ਼ ਹੋਵੇ। ਉਦੋਂ ਤੋਂ ਸਿੰਧ ਦੇ ਦੋਵਾਂ ਕਿਨਾਰਿਆਂ ਤੇ ਇਸ ਦੀਆਂ ਸਮਾਧਾਂ ਹਨ । ਇਸ ਦਾ ਗੁੰਬਦਨੁਮਾ ਮਕਬਰਾ ਬੜਾ ਖ਼ੂਬਸੂਰਤ ਬਣਿਆ ਹੋਇਆ ਹੈ ਜੋ ਨੀਲੀਆਂ ਅਤੇ ਸਫ਼ੈਦ ਸੰਗਮਰਮਰੀ ਟਾਈਲਾਂ ਨਾਲ ਸਜਿਆ ਹੋਇਆ ਹੈ । ਜ਼ਿਲ੍ਹੇ ਦੇ ਪ੍ਰਬੰਧਕਾਂ ਨੇ ਇਸ ਦੀ ਖ਼ੂਬਸੂਰਤੀ ਕਾਇਮ ਰੱਖਣ ਲਈ ਵਿਸ਼ੇਸ਼ ਧਿਆਨ ਦਿੱਤਾ । ਇਸ ਉਪਰੰਤ ਇਸ ਦਰਗਾਹ ਦੀ ਸੇਵਾ ਮਕਵਲ ਪੈਰੋਕਾਰ ਹੀ ਕਰ ਰਹੇ ਹਨ ਜਿਨ੍ਹਾਂ ਨੂੰ ਖ਼ਾਦਿਮ ਕਿਹਾ ਜਾਂਦਾ ਹੈ। ਪਰਿਵਾਰ ਦੇ ਮੁਖੀਏ ਨੂੰ ਆਮ ਤੌਰ ਤੇ ਖਾਦਿਮ ਦੀ ਬਜਾਇ ਮਖ਼ਦੂਮ ਕਿਹਾ ਜਾਂਦਾ ਹੈ।

ਇਹ ਹਿੰਦੂਆਂ ਅਤੇ ਮੁਸਲਮਾਨਾਂ ਦਾ ਇਕ ਤੀਰਥ ਅਸਥਾਨ ਹੈ ਅਤੇ ਇਹ ਪਵਿੱਤਰ ਥਾਂ ਬੱਚਿਆਂ ਦੇ ਝੰਡ ਜਾਂ ਮੁੰਡਨ ਉਤਾਰਨ ਲਈ ਵੀ ਪ੍ਰਸਿੱਧ ਹੈ। ਇਥੇ ਕੋਈ ਵਿਸ਼ੇਸ਼ ਮੇਲਾ ਨਹੀਂ ਲਗਦਾ ਪਰ ਹਾੜ੍ਹ ਅਤੇ ਭਾਦੋਂ ਦੇ ਮਹੀਨਿਆਂ ਵਿਚ ਇਸ ਜ਼ਿਲ੍ਹੇ ਵਿਚੋਂ ਅਤੇ ਭੱਕਰ ਡੇਰਾ ਇਸਮਾਈਲ ਖ਼ਾਂ ਝੰਗ ਅਤੇ ਮਿੰਟਗੁਮਰੀ ਦੇ ਇਲਾਕਿਆਂ ਤੋਂ ਸ਼ਰਧਾਲੂ ਇਸ ਅਸਥਾਨ ਦੇ ਦਰਸ਼ਨਾਂ ਲਈ ਬਹੁਤ ਆਉਂਦੇ ਹਨ । ਇਸ ਅਸਥਾਨ ਤੇ ਔਰਤਾਂ ਦੇ ਭੂਤ ਪ੍ਰੇਤ ਕੱਢਣ ਦੀ ਪ੍ਰਥਾ ਹੈ ।

ਹ. ਪੁ.—ਡਿਸ. ਗਜ਼.— ਮੁਜ਼ੱਫਰਗੜ੍ਹ : 81-82

**ਦੀਨਾ-ਕਾਂਗੜ** : ਇਹ ਦੋ ਜੁੜਵੇਂ ਪਿੰਡ ਹਨ। ਇਤਿਹਾਸ ਦੇ ਤਾਣੇ ਬਾਣੇ ਵਿਚ ਇਕੋ ਕਰ ਕੇ ਜਾਣੇ ਜਾਣ ਵਾਲੇ ਇਹ ਪਿੰਡ ਅੱਜਕੱਲ੍ਹ ਦੋ ਵੱਖਰੇ ਜ਼ਿਲ੍ਹਿਆਂ ਵਿਚ ਸਥਿਤ ਹਨ । ਦੀਨਾ, ਮੋਗਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਸਥਿਤ ਹੈ ਜੋ ਭਦੌੜ ਤੋਂ ਤਕਰੀਬਨ 10 ਕਿ. ਮੀ. (6 ਮੀਲ) ਅਤੇ ਰਾਮਪੁਰਾ ਫੂਲ ਤੋਂ 30 ਕਿ. ਮੀ. (18.5 ਮੀਲ) ਦੀ ਦੂਰੀ ਤੇ ਵਾਕਿਆ ਹੈ। ਕਾਂਗੜ ਅੱਜਕੱਲ੍ਹ ਬਠਿੰਡੇ ਜ਼ਿਲ੍ਹੇ ਦੀ ਰਾਮਪੁਰਾ ਫੂਲ ਤਹਿਸੀਲ ਵਿਚ ਵਾਕਿਆ ਹੈ ।

ਇਹ ਸਥਾਨ ਪੰਜਾਬ ਲਈ ਬਹੁਤ ਅਹਿਮੀਅਤ ਰੱਖਦਾ ਹੈ ਕਿਉਂਕਿ ਇਸ ਥਾਂ ਤੋਂ ਹੀ ਕਲਮ ਦੀ ਛੂਹ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਵਿਰੁੱਧ ਆਵਾਜ਼ ਉਠਾਈ ਸੀ । ਰਾਇ ਕੱਲੇ ਤੋਂ ਬਾਅਦ ਜਦੋਂ ਗੁਰੂ ਗੋਬਿੰਦ ਸਿੰਘ ਜੀ ਕਾਂਗੜ ਹੁੰਦੇ ਹੋਏ ਦੀਨੇ ਪਿੰਡ ਪਹੁੰਚੇ ਤਾਂ ਰਾਇ ਜੋਧ ਦੇ ਪੋਤਰੇ ਲਖ਼ਮੀਰ ਤੇ ਸ਼ਮੀਰ ਚੌਧਰੀਆਂ ਨੇ ਗੁਰੂ ਸਾਹਿਬ ਨੂੰ ਭਾਈ ਦੇਸੂ ਦੇ ਘਰ ਦੇ ਚੁਬਾਰੇ ਵਿਚ ਠਹਿਰਾ ਕੇ ਬਹੁਤ ਸੇਵਾ ਕੀਤੀ । ਗੁਰੂ ਸਾਹਿਬ ਜਿਥੇ ਠਹਿਰੇ ਹੁਣ ਉਥੇ ਗੁਰਦੁਆਰਾ 'ਲੋਹਗੜ੍ਹ' ਸਥਾਪਤ ਹੈ।

ਇਥੇ ਇਕਾਂਤ ਮਾਹੌਲ ਮਿਲਣ ਤੇ ਗੁਰੂ ਸਾਹਿਬ ਨੇ ਮੁਗ਼ਲਾਂ ਦੇ ਜ਼ੁਲਮ ਅਤੇ ਸ਼ਾਹੀ ਅਫ਼ਸਰਾਂ ਦੇ ਝੂਠੇ ਵਾਅਦਿਆਂ ਨੂੰ ਯਾਦ ਕਰਾਉਣ ਲਈ ਫ਼ਾਰਸੀ ਜ਼ਬਾਨ ਵਿਚ ਇਕ ਖ਼ਤ (ਜ਼ਫਰਨਾਮਾ) ਲਿਖ ਕੇ ਭਾਈ ਦਇਆ ਸਿੰਘ ਜੀ ਦੇ ਹੱਥ ਔਰੰਗਜ਼ੇਬ ਕੋਲ ਭੇਜਿਆ। ਔਰੰਗਜ਼ੇਬ ਉਸ ਸਮੇਂ ਦੱਖਣ ਵਿਚ ਸੀ । ਜ਼ਫ਼ਰਨਾਮੇ ਵਿਚ ਗੁਰੂ ਜੀ ਨੇ ਅਕਾਲ ਪੁਰਖ ਦੀ ਸਮਰੱਥਾ ਤੇ ਮਿਹਰਬਾਨੀ ਬਾਰੇ ਲਿਖਣ ਤੋਂ ਇਲਾਵਾ ਔਰੰਗਜ਼ੇਬ ਦੇ ਸ਼ਾਹੀ ਅਫ਼ਸਰਾਂ ਦੇ ਝੂਠੇ ਇਕਰਾਰਾਂ, ਜ਼ੁਲਮਾਂ ਅਤੇ ਫਰੇਬਾਂ ਬਾਰੇ ਵੀ ਲਿਖਿਆ । 'ਜ਼ਫ਼ਰਨਾਮਾ' ਨਾਂ ਦਾ ਇਹ ਖ਼ਤ ਜੋ ਕਾਵਿ ਕਲਾ ਤੇ ਸੰਗੀਤ ਦੇ ਨਾਲ ਅਣਿਆਲਾ ਤੀਰ ਬਣਾਇਆ ਗਿਆ ਸੀ, ਨੇ ਔਰੰਗਜ਼ੇਬ ਨੂੰ ਵਿੰਨ੍ਹ ਕੇ ਰੱਖ ਦਿੱਤਾ। ਇਹ ਖ਼ਤ ਸੁਣ ਕੇ ਔਰੰਗਜ਼ੇਬ ਦੀ ਜ਼ਮੀਰ ਬੋਲ ਉਠੀ। ਉਸ ਦੇ ਕੀਤੇ ਕਾਰਨਾਮੇ ਉਸ ਸਾਹਮਣੇ ਆ ਖੜੋਤੇ ਅਤੇ ਔਰੰਗਜ਼ੇਬ ਇਸ ਤੋਂ ਬਾਅਦ ਛੇਤੀ ਹੀ ਚਲ ਵਸਿਆ ।

ਜ਼ਫ਼ਰਨਾਮੇ ਦੇ ਸੰਦੇਸ਼ ਪਿੱਛੋਂ ਪੰਜਾਬੀਆਂ ਨੇ ਤਲਵਾਰ ਚੁੱਕ ਲਈ ਅਤੇ ਸੱਤ ਸੌ ਸਾਲ ਦੀ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਕੇ ਪਰ੍ਹੇ ਸੁੱਟ ਦਿੱਤਾ ।

ਕਿਲੇ ਵਾਂਗ ਪੂਰੀ ਤਰ੍ਹਾਂ ਸੁਰੱਖਿਅਤ ਸਥਾਨ ਹੋਣ ਕਾਰਨ ਹੀ ਗੁਰੂ ਜੀ ਨੇ ਗੁਰਦੁਆਰੇ ਨੂੰ ਲੋਹਗੜ੍ਹ ਦਾ ਨਾਂ ਦਿੱਤਾ । ਦਰਬਾਰ ਸਾਹਿਬ ਦੋ ਮੰਜ਼ਲਾ ਬਣਿਆ ਹੋਇਆ ਹੈ । ਪਹਿਲੀ ਮੰਜ਼ਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਅਤੇ ਦੂਜੀ ਮੰਜ਼ਲ ਉੱਤੇ ਇਕ ਪਲੰਘ ਅਤੇ ਕੁਝ ਸ਼ਸਤਰ ਹਨ । ਨਿਸ਼ਾਨ ਸਾਹਿਬ ਦਰਬਾਰ ਸਾਹਿਬ ਦੇ ਸਾਹਮਣੇ ਹੈ । ਦਰਬਾਰ ਸਾਹਿਬ ਦੀਆਂ ਕੰਧਾਂ ਅਤੇ ਛੱਤ ਉੱਤੇ ਕੀਤੀ ਚਿਤਰਕਾਰੀ ਦੀ ਸੁੰਦਰਤਾ ਅਜੇ ਤਕ ਵੀ ਕਾਇਮ ਹੈ । ਕੰਧਾਂ ਉੱਤੇ ਗੁਰੂਆਂ ਅਤੇ ਭਗਤਾਂ ਦੇ ਜੀਵਨ ਸਬੰਧੀ ਚਿੱਤਰ ਹਨ।

ਦੀਨੇ ਪਿੰਡ ਵਿਚ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲਾਂ ਤੋਂ ਇਲਾਵਾ ਸਰਕਾਰੀ ਡਿਸਪੈਂਸਰੀ ਅਤੇ ਡਾਕਖਾਨਾ ਹੈ। ਕਾਂਗੜ ਵਿਖੇ ਵੀ ਪ੍ਰਾਇਮਰੀ ਤੇ ਮਿਡਲ ਸਕੂਲ ਸਥਾਪਤ ਹਨ। ਦੀਨੇ ਦਾ ਰਕਬਾ 1,212 ਹੈਕ. ਅਤੇ ਕਾਂਗੜ ਦਾ ਰਕਬਾ 685 ਹੈਕ. ਹੈ।

ਹ. ਪੁ.–ਮ. ਕੋ.;ਦੀਨਾ-ਕਾਂਗੜ-ਸ. ਪੁ.-ਭਾ. ਵਿ. ਪੰ.; ਡਿ. ਸੈਂ. ਹੈਂ. ਬੁ.-ਫ਼ਰੀਦਕੋਟ; ਡਿ. ਸੈ. ਹੈਂ. ਬੁ.-ਬਠਿੰਡਾ

**ਦੀਨਾ ਨਗਰ** : ਇਹ ਗੁਰਦਾਸਪੁਰ ਜ਼ਿਲ੍ਹੇ ਦੇ ਇਸੇ ਨਾਂ ਦੀ ਤਹਿਸੀਲ ਦਾ ਸ਼ਹਿਰ ਹੈ ਜੋ ਅੰਮ੍ਰਿਤਸਰ-ਪਠਾਨਕੋਟ ਸੜਕ ਤੇ ਪਠਾਨਕੋਟ ਤੋਂ 24 ਕਿ. ਮੀ. (14 ਮੀਲ) ਅਤੇ ਗੁਰਦਾਸਪੁਰ ਤੋਂ 12 ਕਿ. ਮੀ. (7.5 ਮੀਲ) ਦੂਰ ਵਾਕਿਆ ਹੈ।

ਇਸ ਨਗਰ ਦਾ ਪੁਰਾਤਨ ਨਾਂ ਅਦੀਨਾ ਨਗਰ ਸੀ ਜੋ ਅਦੀਨਾ ਬੇਗ ਦੇ ਨਾਂ ਤੇ ਰੱਖਿਆ ਗਿਆ ਸੀ । ਸੰਨ 1730 ਵਿਚ ਅਦੀਨਾ ਬੇਗ ਨੇ ਹੰਸਲੀ ਦੇ ਕਿਨਾਰੇ ਇਸ ਨਗਰ ਦੀ ਨੀਂਹ ਆਪਣਾ ਨਿਵਾਸ ਸਥਾਨ ਤੇ ਛਾਉਣੀ ਬਣਵਾ ਕੇ ਰੱਖੀ। ਜ਼ਕਰੀਆ ਖ਼ਾਨ (ਸੂਬੇਦਾਰ ਲਾਹੌਰ) ਨੇ ਅਦੀਨਾ ਬੇਗ ਨੂੰ ਬਹਿਰਾਮਪੁਰ ਦਾ ਗਵਰਨਰ ਬਣਾਇਆ। ਇਸ ਲਈ ਜਲੰਧਰ-ਦੁਆਬ ਦਾ ਚਾਰਜ ਵੀ ਇਸ ਅਧੀਨ ਹੀ ਸੀ । ਅਦੀਨਾ ਬੇਗ ਇਥੇ ਰਹਿ ਕੇ ਹੀ ਆਪਣਾ ਕਾਰਜ ਪ੍ਰਬੰਧ ਸੰਭਾਲਦਾ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਵੇਲੇ ਦੀਨਾ ਨਗਰ ਨੂੰ ਗਰਮੀਆਂ ਲਈ ਰਾਜਧਾਨੀ ਬਣਾਇਆ ਗਿਆ । ਇਹ ਗਰਮੀਆਂ ਲਈ ਇਕ ਚੰਗੀ ਸੈਰਗਾਹ ਮੰਨੀ ਜਾਂਦੀ ਸੀ। ਮਹਾਰਾਜਾ ਗਰਮੀਆਂ ਵਿਚ ਇਥੇ ਕਾਫ਼ੀ ਸਮਾਂ ਗੁਜ਼ਾਰਿਆ ਕਰਦਾ ਸੀ। ਸਰਦਾਰ ਦਿਆਲ ਸਿੰਘ ਮਜੀਠੀਆ ਇਸ ਅਸਟੇਟ ਦਾ ਪ੍ਰਮੁੱਖ ਜਾਗੀਰਦਾਰ ਸੀ । ਹੰਸਲੀ ਨਹਿਰ ਦੇ ਕਿਨਾਰਿਆਂ ਤੇ ਅੰਬਾਂ ਦੇ ਦਰਖਤਾਂ ਵਿਚਾਲੇ ਬਾਰਾਂਦਰੀ ਬਣਾਈ ਗਈ । ਇਸ਼ਨਾਨ ਕਰਨ ਲਈ ਹੰਸਲੀ ਦੇ ਕਿਨਾਰੇ ਘਾਟ ਵੀ ਬਣਾਏ ਗਏ ਪਰ ਜਦੋਂ ਹੰਸਲੀ, ਬਾਰੀ ਦੁਆਬ ਨਾਲ ਮਿਲਾਈ ਗਈ ਤਾਂ ਘਾਟ ਤੋੜਨੇ ਪਏ । ਮਹਾਰਾਜਾ ਰਣਜੀਤ ਸਿੰਘ ਦੀਆਂ ਰਾਣੀਆਂ ਦੇ ਨਿਵਾਸ ਸਥਾਨ ਵਾਲੀ ਥਾਂ ਹੁਣ ਮਿਉਂਸਪਲ ਕਮੇਟੀ ਦਾ ਦਫ਼ਤਰ ਅਤੇ ਜਰਨੈਲ ਵੈਨਤੁਰਾ ਦੇ ਨਿਵਾਸ ਸਥਾਨ ਦੀ ਥਾਂ ਰੈਸਟ ਹਾਊਸ ਸਥਾਪਤ ਹਨ। ਇਕ ਵਾਰ ਦੀਨਾ ਨਗਰ ਨੂੰ ਜ਼ਿਲ੍ਹੇ ਦਾ ਸਦਰ ਮੁਕਾਮ ਬਣਾਇਆ ਗਿਆ ਪਰ ਬਾਅਦ ਵਿਚ ਗੁਰਦਾਸਪੁਰ ਹੀ ਸਦਰਮੁਕਾਮ ਬਣਿਆ।

ਸੰਨ 1938 ਵਿਚ ਦੀਨਾ ਨਗਰ ਵਿਖੇ ਦਇਆ ਨੰਦ ਮੱਤ ਦੀ ਸਥਾਪਨਾ ਹੋਈ ਜਿਥੇ ਹੁਣ ਸੰਸਕ੍ਰਿਤ ਮਹਾਂ ਵਿਦਿਆਲਾ ਅਤੇ ਆਯੁਰਵੈਦਿਕ ਫ਼ਾਰਮੇਸੀ, ਆਯੁਰਵੈਦਿਕ ਡਿਸਪੈਂਸਰੀ ਤੇ ਲਾਇਬ੍ਰੇਰੀ ਚਲ ਰਹੇ ਹਨ।

ਦੀਨਾ ਨਗਰ ਵਿਚ ਅੰਬਾਂ ਦੇ ਕਾਫ਼ੀ ਬਾਗ਼ ਹਨ। ਇਥੇ ਬਿਜਲੀ ਦੀਆਂ ਪਾਈਪਾਂ, ਰਬੜ ਦੀਆਂ ਪੇਟੀਆਂ, ਟਾਂਗਿਆਂ ਦੇ ਲੱਕੜ ਦੇ ਛੱਤ ਅਤੇ ਬਚਿਆਂ ਲਈ ਤਖਤੀਆਂ ਵੀ ਬਣਾਈਆਂ ਜਾਂਦੀਆਂ ਹਨ। 'ਦੋਹਰਾ ਪਲ' ਨਾਂ ਦਾ ਇਕ ਉਰਦੂ ਅਖ਼ਬਾਰ ਪੰਦਰਾਂ ਦਿਨਾਂ ਬਾਅਦ ਪ੍ਰਕਾਸ਼ਿਤ ਹੁੰਦਾ ਹੈ। ਪਿੰਡ ਵਿਚ ਦੋ ਪ੍ਰਾਇਮਰੀ, ਇਕ ਮਿਡਲ (ਕੁੜੀਆਂ ਲਈ) ਇਕ ਹਾਈ (ਕੁੜੀਆਂ ਲਈ) ਤੇ ਦੋ ਸੀਨੀਅਰ ਸੈਕੰਡਰੀ ਸਕੂਲ (ਮੁੰਡਿਆਂ ਲਈ) ਤੋਂ ਇਲਾਵਾ ਲੜਕੀਆਂ ਲਈ ਕਾਲਜ, ਸੰਸਕ੍ਰਿਤ ਮਹਾਂ ਵਿਦਿਆਲਾ, ਮਨੁੱਖਾਂ ਤੇ ਡੰਗਰਾਂ ਲਈ ਹਸਪਤਾਲ, ਡਾਕ-ਤਾਰ ਘਰ, ਮਿਉਂਸਪਲ ਲਾਇਬ੍ਰੇਰੀ, ਪੁਲਿਸ ਸਟੇਸ਼ਨ ਆਦਿ ਸਥਾਪਤ ਹਨ।

ਆਬਾਦੀ – 21,494 (2001)

ਹ. ਪੁ.–ਡਿ. ਸੈਂ. ਹੈਂ. ਬੁ.-ਗੁਰਦਾਸਪੁਰ

**ਦੀਨਾ ਨਾਥ, ਦੀਵਾਨ** : ਸਿੱਖ ਰਾਜ ਦੇ ਅੰਤਲੇ ਸਾਲਾਂ ਵਿਚ ਰਾਜਾ ਦੀਨਾ ਨਾਥ ਪ੍ਰਮੁੱਖ ਦਰਬਾਰੀਆਂ ਵਿਚ ਗਿਣਿਆ ਜਾਂਦਾ ਸੀ । ਸਿੱਖ ਰਾਜ ਦੀ ਉਥਲ ਪੁਥਲ ਅਤੇ ਘਰੋਗੀ ਜੰਗ ਵਿਚ ਦੀਨਾ ਨਾਥ ਨੂੰ ਕੋਈ ਨੁਕਸਾਨ ਨਹੀਂ ਹੋਇਆ । ਇਸ ਦੀ ਸ਼ਕਤੀ ਅਤੇ ਸਤਿਕਾਰ ਉਸੇ ਤਰ੍ਹਾਂ ਬਣੇ ਰਹੇ । ਇਹ ਭਾਵੇਂ ਆਪਣੇ ਸਮਕਾਲੀਆਂ ਨਾਲੋਂ ਵਧੇਰੇ ਦੇਸ਼ਭਗਤ ਸੀ ਪਰ ਆਪਣੀ ਨਿੱਜੀ ਸੰਪਤੀ ਦੀ ਰੱਖਿਆ ਲਈ ਇਹ ਆਪਣੇ ਆਪ ਨੂੰ ਹਾਲਾਤ ਅਨੁਸਾਰ ਢਾਲ ਲੈਂਦਾ ਸੀ । ਆਪਣੇ ਸਾਰੇ ਸਮਕਾਲੀਆਂ ਨਾਲੋਂ ਇਹ ਵਧੇਰੇ ਦੂਰਦਰਸ਼ੀ ਵੀ ਸੀ । ਇਸ ਤਰ੍ਹਾਂ ਆਉਣ ਵਾਲੇ ਹਰ ਸੰਕਟ ਨੂੰ ਇਹ ਪਹਿਲਾਂ ਬੁਝ ਲੈਂਦਾ ਸੀ।

ਦੀਨਾ ਨਾਥ ਦੇ ਪਰਿਵਾਰ ਦੇ ਬਜ਼ੁਰਗ ਕਸ਼ਮੀਰ ਦੇ ਰਹਿਣ ਵਾਲੇ ਸਨ ਜਿਥੇ ਸ਼ਾਹ ਜ਼ਹਾਨ ਦੇ ਸਮੇਂ ਕਸ਼ਮੀਰ ਵਿਚ ਇਨ੍ਹਾਂ ਨੂੰ ਅਦਾਲਤੀ ਪਦਵੀ ਹਾਸਲ ਸੀ । ਮੁਹੰਮਦ ਸ਼ਾਹ ਦੇ ਸਮੇਂ ਇਨ੍ਹਾਂ ਦਾ ਬਜ਼ੁਰਗ ਲਾਚੀ ਰਾਮ ਕਸ਼ਮੀਰ ਤੋਂ ਲਾਹੌਰ ਆ ਕੇ ਨੌਕਰੀ ਕਰਨ ਲਗਾ ਤੇ ਫਿਰ ਦਿੱਲੀ ਚਲਾ ਗਿਆ । ਇਸ ਦਾ ਪੁੱਤਰ ਦੀਨਾ ਰਾਮ ਅਵਧ ਦੇ ਨਵਾਬ ਕੋਲ ਨੌਕਰ ਸੀ। ਫਿਰ ਇਸ ਨੇ ਅੰਗਰੇਜ਼ਾਂ ਦੀ ਨੌਕਰੀ ਕਰ ਲਈ । ਦੀਨਾ ਨਾਥ ਦਾ ਪਿਤਾ ਬਖ਼ਤ ਮਲ ਦਿੱਲੀ ਵਿਚ ਨੌਕਰ ਸੀ । ਸੰਨ 1815 ਵਿਚ ਦੀਨਾ ਨਾਥ ਨੂੰ ਇਸ ਦੇ ਰਿਸ਼ਤੇਦਾਰ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਦੀਵਾਨ ਗੰਗਾ ਰਾਮ ਨੇ ਲਾਹੌਰ ਬੁਲਾਇਆ । ਦੀਵਾਨ ਗੰਗਾ ਰਾਮ ਸ਼ਾਹੀ ਦਫ਼ਤਰ ਦਾ ਮੁਖੀ ਸੀ । ਇਸੇ ਦਫ਼ਤਰ ਵਿਚ ਦੀਨਾ ਨਾਥ ਨੂੰ ਲਾ ਦਿੱਤਾ ਗਿਆ । ਸੰਨ 1818 ਵਿਚ ਦੀਨਾ ਨਾਥ ਮਹਾਰਾਜਾ ਰਣਜੀਤ ਸਿੰਘ ਦੀਆਂ ਨਜ਼ਰਾਂ ਵਿਚ ਚੜ੍ਹ ਗਿਆ ਜਦੋਂ ਇਸ ਨੇ ਇਨਾਮ ਪ੍ਰਾਪਤ ਕਰਨ ਵਾਲਿਆਂ ਦੀ ਸਪਸ਼ਟਤਾ ਨਾਲ ਤਿਆਰ ਕੀਤੀ ਸੂਚੀ ਭੇਜੀ। ਇਸ ਤੋਂ ਛੇਤੀ ਹੀ ਮਗਰੋਂ ਇਸ ਨੇ ਮੁਲਤਾਨ ਦਾ ਲੇਖਾ ਠੀਕ ਕੀਤਾ ਜੋ ਇਸ ਤੋਂ ਪਹਿਲੇ ਨਾਜ਼ਿਮ ਸੁਖਦਿਆਲ ਨੇ ਉਲਝਾ ਦਿੱਤਾ ਸੀ । ਸੰਨ 1826 ਵਿਚ ਦੀਵਾਨ ਗੰਗਾ ਰਾਮ ਦੇ ਮਰ ਜਾਣ ਤੇ ਸ਼ਾਹੀ ਮੋਹਰ ਇਸ ਦੇ ਸਪੁਰਦ ਕੀਤੀ ਗਈ । ਸੰਨ 1834 ਵਿਚ ਦੀਵਾਨ ਭਵਾਨੀ ਦਾਸ ਦੇ ਗੁਜ਼ਰ ਜਾਣ ਤੇ ਇਸ ਨੂੰ ਸਿਵਲ ਅਤੇ ਵਿੱਤੀ ਦਫ਼ਤਰ ਦਾ ਮੁਖੀ ਬਣਾ ਦਿੱਤਾ ਗਿਆ । ਸੰਨ 1838 ਵਿਚ ਇਸ ਨੂੰ ਦੀਵਾਨ ਦਾ ਆਨਰੇਰੀ ਖ਼ਿਤਾਬ ਪ੍ਰਾਪਤ ਹੋਇਆ । ਮਹਾਰਾਜਾ ਰਣਜੀਤ ਸਿੰਘ ਨੂੰ ਇਸ ਦੀ ਰਾਇ ਉੱਤੇ ਬਹੁਤ ਵਿਸ਼ਵਾਸ ਸੀ ਅਤੇ ਉਸ ਦੇ ਅੰਤਲੇ ਸਾਲਾਂ ਵਿਚ ਇਸ ਦਾ ਪ੍ਰਭਾਵ ਕਾਫ਼ੀ ਵੱਧ ਗਿਆ ਸੀ।

ਹਰ ਮਹੱਤਵਪੂਰਨ ਮੌਕੇ ਤੇ ਇਸ ਦੀ ਸਲਾਹ ਲਈ ਜਾਂਦੀ ਸੀ। ਅੰਮ੍ਰਿਤਸਰ, ਦੀਨਾਨਗਰ ਅਤੇ ਕਸੂਰ ਜ਼ਿਲ੍ਹੇ ਵਿਚ ਇਸ ਨੂੰ 9,900 ਸਾਲਾਨਾ ਦੀ ਜਾਗੀਰ ਦਿੱਤੀ ਗਈ । ਮਹਾਰਾਜਾ ਖੜਕ ਸਿੰਘ ਅਤੇ ਨੌਨਿਹਾਲ ਸਿੰਘ ਦੇ ਸਮੇਂ ਵੀ ਦੀਨਾ ਨਾਥ ਆਪਣੇ ਅਹੁਦੇ ਤੇ ਲਗਿਆ ਰਿਹਾ ਅਤੇ ਨਵੀਆਂ ਜਾਗੀਰਾਂ ਪ੍ਰਾਪਤ ਕੀਤੀਆਂ । ਮਹਾਰਾਜਾ ਸ਼ੇਰ ਸਿੰਘ ਵੀ ਇਸ ਦੀ ਉਹੋ ਹੀ ਕਦਰ ਕਰਦਾ ਸੀ । ਜਦੋਂ ਹੀਰਾ ਸਿੰਘ ਆਪਣੇ ਚਾਚੇ ਗੁਲਾਬ ਸਿੰਘ ਨਾਲ ਲੜਿਆ ਸੀ ਤਾਂ ਦੀਵਾਨ ਦੀਨਾ ਨਾਥ ਨੂੰ ਭਾਈ ਰਾਮ ਸਿੰਘ ਅਤੇ ਸ਼ੇਰ ਇਮਾਮੁਦੀਨ ਦੇ ਮਾਮਲੇ ਨੂੰ ਨੱਜਿਠਣ ਲਈ ਭੇਜਿਆ ਗਿਆ ਸੀ । ਹੀਰਾ ਸਿੰਘ ਤੋਂ ਪਿੱਛੋਂ ਜਵਾਹਰ ਸਿੰਘ ਦੀ ਵਜ਼ਾਰਤ ਸਮੇਂ ਵੀ ਦੀਵਾਨ ਦੀਨਾ ਨਾਥ ਆਪਣੇ ਅਹੁਦੇ ਤੇ ਕਾਇਮ ਸੀ।

ਪਿਸ਼ੌਰਾ ਸਿੰਘ ਦੇ ਕਤਲ ਤੋਂ ਪਿੱਛੋਂ ਜਦੋਂ ਸਿੱਖ ਫ਼ੌਜਾਂ ਨੇ ਬਗ਼ਾਵਤ ਕਰ ਦਿੱਤੀ ਤਾਂ ਜਵਾਹਰ ਸਿੰਘ ਨੇ ਡਰਦਿਆਂ ਦੀਨਾ ਨਾਥ, ਅਤਰ ਸਿੰਘ ਕਾਲਿਆਂ ਵਾਲਾ ਅਤੇ ਫਕੀਰ ਨੂਰ-ਉਦ-ਦੀਨ ਨੂੰ ਫ਼ੌਜਾਂ ਨਾਲ ਗੱਲਬਾਤ ਕਰਨ ਲਈ ਭੇਜਿਆ। ਫ਼ੌਜਾਂ ਨੇ ਅਤਰ ਸਿੰਘ ਅਤੇ ਦੀਨਾ ਨਾਥ ਨੂੰ ਬੰਦੀ ਬਣਾ ਲਿਆ । ਇਨ੍ਹਾਂ ਨੂੰ ਜਵਾਹਰ ਸਿੰਘ ਦੇ ਕਤਲ ਤੋਂ ਪਿੱਛੋਂ ਛਡਿਆ ਗਿਆ ਤਾਂ ਜੋ ਇਹ ਰਾਣੀ ਜਿੰਦਾਂ ਨੂੰ ਸ਼ਾਂਤ ਕਰ ਸਕਣ । ਇਹ ਦੋਵੇਂ ਮਹਾਰਾਣੀ ਨੂੰ ਵਾਪਸ ਕਿਲੇ ਵਿਚ ਲੈ ਗਏ । ਚਾਰ ਰਾਣੀਆਂ ਸਮੇਤ ਜਵਾਹਰ ਸਿੰਘ ਦੇ ਸਸਕਾਰ ਸਮੇਂ ਦੀਵਾਨ ਦੀਨਾ ਨਾਥ, ਰਾਣੀ ਜਿੰਦਾਂ ਵੱਲੋਂ ਮੌਜੂਦ ਸੀ। ਸਤੀ ਹੋਣ ਵਾਲੀਆਂ ਰਾਣੀਆਂ ਨਾਲ ਫ਼ੌਜ ਨੇ ਦੁਰਵਿਵਹਾਰ ਕੀਤਾ ਅਤੇ ਉਨ੍ਹਾਂ ਦੀਆਂ ਟੂੰਮਾਂ ਲਾਹ ਲਈਆਂ । ਦੀਨਾ ਨਾਥ ਨੇ ਉਨ੍ਹਾਂ ਦੇ ਪੈਰਾਂ ਤੇ ਗਿਰ ਕੇ ਮੁਆਫ਼ੀ ਮੰਗੀ।

ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਤੋਂ ਪਹਿਲਾਂ ਸ਼ਾਲਾਮਾਰ ਬਾਗ਼ ਵਿਚ ਇਕ ਵਡੀ ਇਕੱਤਰਤਾ ਸੱਦੀ ਗਈ ਜਿਸ ਵਿਚ ਦੀਵਾਨ ਦੀਨਾ ਨਾਥ ਨੇ ਇੰਨਾ ਪ੍ਰਭਾਵਸ਼ਾਲੀ ਅਤੇ ਜੋਸ਼ੀਲਾ ਭਾਸ਼ਣ ਦਿੱਤਾ ਕਿ ਫ਼ੌਜਾਂ ਨੇ ਇਕਦਮ ਲੜਾਈ ਦਾ ਐਲਾਨ ਕਰ ਦਿੱਤਾ । ਲੜਾਈ ਤੋਂ ਪਿੱਛੋਂ 9 ਮਾਰਚ, 1846 ਦੀ ਸੰਧੀ ਤੇ ਹਸਤਾਖ਼ਰ ਕਰਨ ਵਾਲਿਆਂ ਵਿਚੋਂ ਦੀਵਾਨ ਦੀਨਾ ਨਾਥ ਵੀ ਇਕ ਸੀ । ਇਸ ਨੂੰ ਰੀਜੈਂਸੀ ਕੌਂਸਲ ਦਾ ਮੈਂਬਰ ਬਣਾਇਆ ਗਿਆ। ਨਵੰਬਰ, 1847 ਵਿਚ ਇਸ ਨੂੰ ਕਲਾਨੌਰ ਦਾ ਰਾਜਾ ਬਣਾ ਦਿੱਤਾ ਗਿਆ। ਇਸ ਮੌਕੇ ਤੇ ਇਸ ਨੂੰ ''ਅਮਾਰਤ ਵਾਅਯਾਲਤ ਦਸਤਗਾਹ; ਖ਼ੈਰ ਅੰਦੇਸ਼-ਇ-ਦੌਲਤ- ਇ-ਮਾਲੀਆ, ਦਿਆਨਤਦਾਰ, ਮਸ਼ੀਰ-ਇ-ਖ਼ਾਸ ਮਦਾਰ-ਉਲ- ਮਹਾਮ'' ਦਾ ਖ਼ਿਤਾਬ ਮਿਲਿਆ । ਕਲਾਨੌਰ ਦੇ ਇਲਾਕੇ ਵਿਚ ਇਸ ਨੂੰ 20,000 ਰੁਪਏ ਸਾਲਾਨਾ ਦੀ ਜਾਗੀਰ ਦਿੱਤੀ ਗਈ।

ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਮਿਲਾਏ ਜਾਣ ਪਿੱਛੋਂ ਇਸ ਲਈ 46,460 ਰੁਪਏ ਸਾਲਾਨਾ ਦੀ ਜਗੀਰ ਉਮਰ ਭਰ ਤਕ ਪੱਕੀ ਕਰ ਦਿੱਤੀ ਗਈ । ਸੰਨ 1857 ਵਿਚ ਇਸ ਦਾ ਦੇਹਾਂਤ ਹੋ ਗਿਆ ।

**ਦੀਪ ਸਿੰਘ, ਬਾਬਾ (ਸ਼ਹੀਦ)** : ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਅੰਮ੍ਰਿਤ ਛਕਣ ਵਾਲੇ ਇਸ ਹਜ਼ੂਰੀ ਸਿੰਘ ਅਤੇ ਮਿਸਲ ਸ਼ਹੀਦਾਂ ਦੇ ਬਾਨੀ ਬਾਬਾ ਦੀਪ ਸਿੰਘ (ਸ਼ਹੀਦ) ਦਾ ਜਨਮ 1682 ਈ. (14 ਮਾਘ, ਸੰਮਤ 1739) ਵਿਚ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਪੋਹੂਵਿੰਡ ਵਿਖੇ ਭਾਈ ਭਗਤੂ ਦੇ ਘਰ ਮਾਤਾ ਊਨੀ ਜੀ ਦੀ ਕੁੱਖੋਂ ਹੋਇਆ। ਮਾਤਾ ਪਿਤਾ ਨੇ ਆਪ ਦਾ ਨਾਂ ਦੀਪਾ ਰਖਿਆ। ਅੰਮ੍ਰਿਤ ਛਕਣ ਉਪਰੰਤ ਆਪ ਦਾ ਨਾਂ ਦੀਪ ਸਿੰਘ ਰਖਿਆ ਗਿਆ। ਗੁਰੂ ਘਰ ਦੀ ਮਰਿਯਾਦਾ, ਕੀਰਤਨ, ਕਥਾ, ਲੰਗਰ, ਸਿੰਘਾਂ ਦੀ ਬਹਾਦਰਾਂ ਵਾਲੀ ਪੌਸ਼ਾਕ ਤੇ ਸ਼ਸਤਰਾਂ ਤੋਂ ਆਪ ਇੰਨੇ ਪ੍ਰਭਾਵਿਤ ਹੋਏ ਕਿ ਮਾਪਿਆਂ ਦੀ ਆਗਿਆ ਲੈ ਕੇ ਗੁਰੂ ਜੀ ਕੋਲ ਅਨੰਦਪੁਰ ਸਾਹਿਬ ਹੀ ਰਹਿਣ ਲਗੇ।

ਇਥੇ ਆਪ ਨੇ ਗੁਰਮੁਖੀ ਅੱਖਰਾਂ ਦਾ ਗਿਆਨ ਹਾਸਲ ਕੀਤਾ ਅਤੇ ਫ਼ਿਰ ਸਿੱਖ ਵਿਦਵਾਨ ਭਾਈ ਮਨੀ ਸਿੰਘ ਜੀ (ਸ਼ਹੀਦ) ਤੋਂ ਗੁਰਬਾਣੀ ਦਾ ਗਿਆਨ ਲਿਆ ਅਤੇ ਬਾਣੀ ਕੰਠ ਕੀਤੀ। ਇਥੇ ਹੀ ਘੋੜਸਵਾਰੀ ਅਤੇ ਸ਼ਸਤਰ ਵਿਦਿਆ ਵਿਚ ਮੁਹਾਰਤ ਹਾਸਲ ਕੀਤੀ । ਗੁਰੂ ਗੋਬਿੰਦ ਸਿੰਘ ਜੀ ਨਾਲ ਸ਼ਿਕਾਰ ਕਰਦਿਆਂ ਆਪ ਨੂੰ ਇਕ ਵਾਰ ਸ਼ੇਰ ਮਾਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ । ਕੁਝ ਸਮੇਂ ਬਾਅਦ ਆਪ ਦੀ ਸ਼ਾਦੀ ਕਰਨ ਲਈ ਆਪ ਨੂੰ ਘਰ ਵਾਪਸ ਬੁਲਾ ਲਿਆ ਗਿਆ ਪਰ ਸ਼ਾਦੀ ਹੋਣ ਤੋਂ ਪਹਿਲਾਂ ਹੀ ਆਪ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛੱਡਣ ਅਤੇ ਚਾਰੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਮਿਲ ਗਈ । ਇਹ ਖ਼ਬਰ ਸੁਣਦਿਆਂ ਹੀ ਆਪ ਆਪਣਾ ਘੋੜਾ ਲੈ ਕੇ ਗੁਰੂ ਜੀ ਦੀ ਭਾਲ ਵਿਚ ਨਿਕਲ ਪਏ ਅਤੇ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਖੇ ਗੁਰੂ ਮਹਾਰਾਜ ਦੇ ਚਰਨਾਂ ਤੇ ਜਾ ਸੀਸ ਰੱਖਿਆ ਅਤੇ ਔਖੇ ਸਮੇਂ ਅਨੰਦਪੁਰ ਸਾਹਿਬ ਤੋਂ ਗ਼ੈਰਹਾਜ਼ਰ ਹੋਣ ਲਈ ਮਾਫ਼ੀ ਮੰਗੀ। ਗੁਰੂ ਜੀ ਨੇ ਬਾਬਾ ਦੀਪ ਸਿੰਘ ਜੀ ਨੂੰ ਪਿਆਰ ਦਿੱਤਾ ਤੇ ਭਾਈ ਮਨੀ



ਸ਼ਹੀਦ ਬਾਬਾ ਦੀਪ ਸਿੰਘ ਜੀ

ਸਿੰਘ ਜੀ ਨਾਲ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕਰਨ ਦੀ ਸੇਵਾ ਲਾਈ । ਗੁਰੂ ਸਾਹਿਬ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਬਾਬਾ ਜੀ ਨੇ ਬਾਕੀ ਦਾ ਜੀਵਨ ਤਲਵੰਡੀ ਸਾਬੋ ਵਿਖੇ ਬਿਤਾਇਆ ਅਤੇ ਇਥੇ ਰਹਿ ਕੇ ਗੁਰੂ ਗ੍ਰੰਥ ਸਾਹਿਬ ਦੀ ਬੀੜ (ਜੋ ਗੁਰੂ ਗੋਬਿੰਦ ਸਿੰਘ ਜੀ ਨੇ ਤਿਆਰ ਕਰਵਾਈ ਸੀ) ਤੋਂ ਹੱਥੀਂ ਕਈ ਉਤਾਰੇ ਕੀਤੇ ਜਿਨ੍ਹਾਂ ਵਿਚੋਂ ਇਕ ਬੀੜ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ, ਇਕ ਪਟਨਾ ਸਾਹਿਬ ਅਤੇ ਇਕ ਸ੍ਰੀ ਅਨੰਦਪੁਰ ਸਾਹਿਬ ਭੇਜੀ ਗਈ। ਚੌਥੀ ਬੀੜ ਸ੍ਰੀ ਦਮਦਮਾ ਸਾਹਿਬ ਹੀ ਰੱਖੀ ਗਈ।

ਸੰਨ 1709 ਵਿਚ ਬਾਬਾ ਬੰਦਾ ਸਿੰਘ ਬਹਾਦਰ ਜਦੋਂ ਜ਼ਾਲਮਾਂ ਨੂੰ ਸੋਧਣ ਪੰਜਾਬ ਆਇਆ ਤਾਂ ਬਾਬਾ ਜੀ ਸਿੰਘਾਂ ਦਾ ਇਕ ਭਾਰੀ ਜੱਥਾ ਲੈ ਕੇ ਉਸ ਨੂੰ ਮਿਲੇ। ਇਨ੍ਹਾਂ ਨੇ ਸਰਹਿੰਦ ਅਤੇ ਸਢੌਰਾ ਫ਼ਤਹਿ ਕਰਨ ਵੇਲੇ ਵੱਧ ਚੜ੍ਹ ਕੇ ਯੁੱਧ ਵਿਚ ਹਿੱਸਾ ਲਿਆ। ਯੁੱਧ ਵਿਚ ਹਮੇਸ਼ਾ ਅੱਗੇ ਹੋ ਕੇ ਲੜਨ ਕਾਰਨ ਬਾਬਾ ਜੀ ਦਾ ਲਕਬ-ਸ਼ਹੀਦ ਪੈ ਗਿਆ ਅਤੇ ਆਪ ਦੇ ਜੱਥੇ ਨੂੰ ਸ਼ਹੀਦਾਂ ਦਾ ਜੱਥਾ ਕਿਹਾ ਜਾਣ ਲੱਗਾ।

ਸੰਨ 1746 ਵਿਚ ਸਿੰਘਾਂ ਦਾ ਖੁਰਾ ਖੋਜ ਮਿਟਾਉਣ ਲਈ ਪੰਜਾਬ ਦੇ ਗਵਨਰ ਯਹੀਆ ਖ਼ਾਨ ਅਤੇ ਦੀਵਾਨ ਲਖਪਤ ਰਾਏ ਨੇ ਕਾਹਨੂੰਵਾਨ ਦੇ ਜੰਗਲ ਵਿਚ ਇਕੱਠੇ ਹੋਏ ਸਿੰਘਾਂ ਨੂੰ ਸ਼ਾਹੀ ਫ਼ੌਜਾਂ ਨਾਲ ਘੇਰ ਲਿਆ । ਇਥੇ ਵੀ ਬਾਬਾ ਜੀ ਆਪਣੇ ਜੱਥੇ ਸਮੇਤ ਹਾਜ਼ਰ ਸਨ। ਬਹੁਤ ਦੇਰ ਲੜਾਈ ਚਲੀ ਅਤੇ ਅਖ਼ੀਰ ਲਖਪਤ ਰਾਏ ਨੇ ਜੰਗਲ ਨੂੰ ਅੱਗ ਲਗਵਾ ਦਿੱਤੀ । ਸਿੱਖ ਇਤਿਹਾਸ ਵਿਚ ਇਸ ਸਾਕੇ ਨੂੰ ਛੋਟੇ ਘਲੂਘਾਰੇ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਇਸ ਤੋਂ ਬਾਅਦ ਜਦੋਂ ਸਿੰਘਾਂ ਦੀਆਂ ਬਾਰਾਂ ਮਿਸਲਾਂ ਬਣੀਆਂ ਤਾਂ ਬਾਬਾ ਜੀ ਨੇ ਸ਼ਹੀਦ ਮਿਸਲ ਦਾ ਮੁੱਢ ਬੰਨ੍ਹਿਆ। ਇਸ ਮਿਸਲ ਦੇ ਸਿੰਘਾਂ ਵਿਚ ਕਈ ਲਿਖਾਰੀ, ਕੀਰਤਨੀਏ ਅਤੇ ਵਿਦਵਾਨ ਸਨ।

ਸੰਨ 1756 ਵਿਚ ਜਦੋਂ ਅਹਿਮਦਸ਼ਾਹ ਅਬਦਾਲੀ ਨੇ ਮੁਗ਼ਲਾਨੀ ਬੇਗਮ ਦੇ ਸੱਦੇ ਉੱਤੇ ਹਿੰਦੁਸਤਾਨ ਉੱਪਰ ਚੌਥਾ ਹਮਲਾ ਕੀਤਾ ਤਾਂ ਵੀ ਆਪ ਨੇ ਸਿੰਘਾਂ ਨਾਲ ਵੱਧ ਚੜ੍ਹ ਕੇ ਹਿੱਸਾ ਲਿਆ। ਵਾਪਸ ਜਾਂਦੇ ਅਬਦਾਲੀ ਨੇ ਆਪਣੇ ਪੁੱਤਰ ਤੈਮੂਰ ਸ਼ਾਹ ਨੂੰ ਪੰਜਾਬ ਦਾ ਸੂਬੇਦਾਰ ਅਤੇ ਜਹਾਨ ਖ਼ਾਨ ਨੂੰ ਸੈਨਾਪਤੀ ਬਣਾ ਦਿੱਤਾ । ਇਨ੍ਹਾਂ ਦੋਹਾਂ ਨੇ ਅਬਦਾਲੀ ਦੇ ਹੁਕਮ ਅਨੁਸਾਰ ਸਿੱਖਾਂ ਉਤੇ ਬਹੁਤ ਤਸ਼ੱਦਦ ਕੀਤੇ। ਅੰਮ੍ਰਿਤਸਰ ਦੇ ਪਵਿੱਤਰ ਹਰਿਮੰਦਰ ਸਾਹਿਬ ਨੂੰ ਢਾਹ ਢੇਰੀ ਕਰਨ ਅਤੇ ਸਰੋਵਰ ਨੂੰ ਮਲਬੇ ਨਾਲ ਪੂਰਨ ਦੇ ਮੰਤਵ ਨਾਲ ਜਹਾਨ ਖ਼ਾਨ ਭਾਰੀ ਫ਼ੌਜ ਲੈ ਕੇ ਅੰਮ੍ਰਿਤਸਰ ਪਹੁੰਚਿਆ । ਸਿੰਘਾਂ ਨੇ ਅਗੋਂ ਡੱਟ ਕੇ ਮੁਕਾਬਲਾ ਕੀਤਾ ਅਤੇ ਕਾਫ਼ੀ ਸਿੰਘ ਸ਼ਹੀਦ ਹੋ ਗਏ । ਜਹਾਨ ਖ਼ਾਨ ਨੇ ਆਲੇ ਦੁਆਲੇ ਦੇ ਮਕਾਨ ਢਾਹ ਕੇ ਪਵਿੱਤਰ ਸਰੋਵਰ ਨੂੰ ਪੂਰ ਦਿੱਤਾ ਅਤੇ ਹਰਿਮੰਦਰ ਸਾਹਿਬ ਦੀ ਸ਼ਾਨਦਾਰ ਇਮਾਰਤ ਨੂੰ ਢਾਹ ਦਿੱਤਾ । ਅਬਦਾਲੀ ਨੂੰ ਇਹ ਯਕੀਨ ਸੀ ਕਿ ਸਿੱਖ ਸਰੋਵਰ ਦਾ ਪਵਿੱਤਰ ਅੰਮ੍ਰਿਤ ਜਲ ਛਕ ਕੇ ਫ਼ਿਰ ਨਰੋਏ ਹੋ ਜਾਂਦੇ ਹਨ। ਇਸ ਲਈ ਜਿੰਨੀ ਦੇਰ ਸਰੋਵਰ ਪੂਰਿਆ ਨਹੀਂ ਜਾਂਦਾ ਉਨੀ ਦੇਰ ਇਨ੍ਹਾਂ ਨੂੰ ਹਰਾਉਣਾ ਮੁਸ਼ਕਿਲ ਹੈ।

ਅੰਮ੍ਰਿਤ ਸਰੋਵਰ ਪੂਰਨ ਤੋਂ ਬਾਅਦ ਸਖ਼ਤ ਫ਼ੌਜੀ ਪਹਿਰਾ ਲਗਾ ਕੇ ਅਬਦਾਲੀ ਆਪ ਲਾਹੌਰ ਪਰਤ ਗਿਆ । ਇਕ ਸਿੱਖ ਨੇ ਇਸ ਘਟਨਾ ਦੀ ਖ਼ਬਰ ਦਮਦਮਾ ਸਾਹਿਬ ਵਿਖੇ ਬਾਬਾ ਜੀ ਨੂੰ ਦਿੱਤੀ । ਖ਼ਬਰ ਸੁਣਦਿਆਂ ਹੀ ਆਪ ਨੇ ਨਗਾਰੇ ਤੇ ਚੋਟ ਲਗਾਈ ਤਾਂ ਨਗਰ ਦੇ ਸਾਰੇ ਸਿੰਘ ਇਕੱਠੇ ਹੋ ਗਏ । ਬਾਬਾ ਜੀ ਨੇ ਸਿੰਘਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਅਸੀਂ ਜ਼ਾਲਮਾਂ ਤੋਂ ਪਵਿੱਤਰ ਸਰੋਵਰ ਅਤੇ ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਬਦਲਾ ਜ਼ਰੂਰ ਲੈਣਾ ਹੈ ਅਤੇ ਸ਼ਹੀਦੀਆਂ ਪ੍ਰਾਪਤ ਕਰ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਨੀਆਂ ਹਨ। ਇਹ ਹੁਕਮ ਸੁਣਦੇ ਹੀ ਸਿੰਘਾਂ ਨੇ ਜੈਕਾਰੇ ਛੱਡ ਦਿੱਤੇ ਅਤੇ ਬਾਬਾ ਜੀ ਦਾ ਹੁਕਮ ਪਿੰਡੋ ਪਿੰਡ ਸਭ ਸਿੱਖਾਂ ਤਕ ਪਹੁੰਚਾਉਣ ਲਈ ਘੋੜਿਆਂ ਤੇ ਸਵਾਰ ਹੋ ਕੇ ਤੁਰ ਪਏ। ਗੁਰੂ ਘਰ ਦੀ ਬੇਅਦਬੀ ਦੀ ਖ਼ਬਰ ਸੁਣ ਕੇ ਸਾਰੇ ਸਿੰਘ ਕਮਰ ਕੱਸ ਕੇ ਅਤੇ ਸ਼ਸਤਰਬਧ ਹੋ ਕੇ ਦਮਦਮਾ ਸਾਹਿਬ ਪਹੁੰਚ ਗਏ।

ਸਿੰਘਾਂ ਦੇ ਦਮਦਮਾ ਸਾਹਿਬ ਇਕੱਠੇ ਹੋਣ ਉਪਰੰਤ ਬਾਬਾ ਜੀ ਨੇ ਖੰਡੇ ਨਾਲ ਇਕ ਲਕੀਰ ਖਿੱਚੀ ਤੇ ਕਿਹਾ ਕਿ ਕੇਵਲ ਉਹ ਹੀ ਲਕੀਰ ਟੱਪੇ ਜਿਸ ਨੇ ਯੁੱਧ ਵਿਚ ਪਿੱਠ ਨਹੀਂ ਦਿਖਾਉਣੀ ਅਤੇ ਧਰਮ ਤੋਂ ਜਾਨ ਵਾਰ ਕੇ ਸ਼ਹੀਦੀ ਪ੍ਰਾਪਤ ਕਰਨੀ ਹੈ । ਇਹ ਸੁਣ ਕੇ ਲਗਭਗ 500 ਸਿੰਘ ਲਕੀਰ ਟੱਪ ਕੇ ਬਾਬਾ ਜੀ ਦੀ ਸਰਦਾਰੀ ਹੇਠ ਅੰਮ੍ਰਿਤਸਰ ਵੱਲ ਰਵਾਨਾ ਹੋ ਗਏ । ਰਸਤੇ ਵਿਚ ਹੋਰ ਸਿੰਘ ਨਾਲ ਰਲਦੇ ਗਏ ਅਤੇ ਤਰਨਤਾਰਨ ਪਹੁੰਚਣ ਤਕ ਸਿੰਘਾਂ ਦੀ ਗਿਣਤੀ 10,000 ਦੇ ਲਗਭਗ ਹੋ ਗਈ । ਸਿੰਘਾਂ ਦੇ ਇਸ ਇਕੱਠ ਦੀਆਂ ਖ਼ਬਰਾਂ ਲਾਹੌਰ ਦਰਬਾਰ ਤਕ ਵੀ ਪਹੁੰਚ ਗਈਆਂ। ਜਹਾਨ ਖ਼ਾਨ 20,000 ਫ਼ੌਜ ਲੈ ਕੇ ਅੰਮ੍ਰਿਤਸਰ ਤੋਂ 7 ਕਿ. ਮੀ. ਦੂਰ ਗੋਲ੍ਹਵੜ ਕੋਲ ਪਹੁੰਚਿਆ ਤਾਂ 11 ਨਵੰਬਰ, 1757 ਨੂੰ ਸਿੰਘਾਂ ਨਾਲ ਉਸ ਦੀ ਫ਼ੌਜ ਦਾ ਟਾਕਰਾ ਹੋ ਗਿਆ। ਸਿੰਘ ਬਹੁਤ ਬਹਾਦਰੀ ਨਾਲ ਲੜੇ ਅਤੇ ਜਹਾਨ ਖ਼ਾਨ ਦੀ ਫ਼ੌਜ ਵਿਚ ਭਗਦੜ ਮਚਾ ਦਿੱਤੀ । ਭਾਈ ਦਿਆਲ ਸਿੰਘ ਨੇ ਅਮੀਰ ਜਹਾਨ ਖ਼ਾਨ ਨੂੰ ਮੌਤ ਦੇ ਘਾਟ ਉਤਾਰ ਦਿੱਤਾ । ਇਸ ਤਰ੍ਹਾਂ ਲੜਦੇ ਲੜਦੇ ਸਿੰਘ ਰਾਮਸਰ ਕੋਲ ਪਹੁੰਚ ਗਏ ਅਤੇ ਸ਼ਾਹੀ ਫ਼ੌਜਾਂ ਦਾ ਇਕ ਹੋਰ ਜਰਨੈਲ ਹੋਰ ਫ਼ੌਜ ਲੈ ਕੇ ਆ ਗਿਆ । ਅੰਤ ਚਾਟੀਵਿੰਡ ਦੇ ਦਰਵਾਜ਼ੇ ਅੱਗੇ (ਗੁਰਦੁਆਰਾ ਰਾਮਸਰ ਕੋਲ) ਬਾਬਾ ਦੀਪ ਸਿੰਘ ਜੀ ਜਹਾਨ ਖ਼ਾਨ ਨਾਲ ਲੜਦੇ ਸ਼ਹੀਦ ਹੋ ਗਏ। ਦੋਹਾਂ ਜਰਨੈਲਾਂ ਦੇ ਸਾਂਝੇ ਵਾਰ ਨਾਲ ਸਿਰ ਲੱਥੇ।

ਕਿਹਾ ਜਾਂਦਾ ਹੈ ਕਿ ਬਾਬਾ ਜੀ ਨੇ ਪ੍ਰਣ ਕੀਤਾ ਸੀ ਕਿ ਸਿਰ ਹਰਿਮੰਦਰ ਸਾਹਿਬ ਦੇ ਸਰੋਵਰ ਦੀ ਪਰਿਕਰਮਾ ਵਿਚ ਦੇਣਾ ਹੈ। ਇਸ ਪ੍ਰਣ ਨੂੰ ਪੂਰਾ ਕਰਨ ਲਈ ਵਾਰ ਹੋਣ ਤੋਂ ਬਾਅਦ ਇਨ੍ਹਾਂ ਨੇ ਆਪਣਾ ਸੀਸ ਖੱਬੇ ਹੱਥ ਨਾਲ ਸੰਭਾਲੀ ਰੱਖਿਆ ਅਤੇ ਸੱਜੇ ਹੱਥ ਨਾਲ ਖੰਡਾ ਖੜਕਾਉਂਦੇ ਗੁਰਦੁਆਰਾ ਰਾਮਸਰ ਕੋਲ ਜਾ ਪਹੁੰਚੇ ਤੇ ਸਰੋਵਰ ਕੰਢੇ ਪ੍ਰਾਣ ਤਿਆਗ ਦਿੱਤੇ। ਇਨ੍ਹਾਂ ਦੀ ਯਾਦ ਵਿਚ ਉਸ ਥਾਂ ਤੇ ਹੀ ਹੁਣ ਸ਼ਹੀਦਗੰਜ ਗੁਰਦੁਆਰਾ ਹੈ।

ਇਸ ਗੁਰਦੁਆਰੇ ਵਿਚ ਬਾਬਾ ਜੀ ਦਾ 11 ਸੇਰ (10.3 ਕਿਲੋਗ੍ਰਾਮ) ਦਾ ਖੰਡਾ ਜਿਸ ਨਾਲ ਆਪ ਨੇ ਯੁੱਧ ਕੀਤਾ ਸੀ, ਸਾਂਭਿਆ ਪਿਆ ਹੈ।

ਹ. ਪੁ.–ਸਿੱ. ਮਿ. : 87; ਡਿਸ. ਗਜ਼.- ਅੰਮ੍ਰਿਤਸਰ: 584; ਮ. ਕੋ.; ਖ਼ੂਨ ਸ਼ਹੀਦਾਂ ਦਾ -ਸਿੱਖ ਮਿਸ਼ਨਰੀ ਕਾਲਜ; ਗੁ. ਪ੍ਰ. ਸੂ. ਗ੍ਰੰ.-ਭਾਈ ਸੰਤੋਖ ਸਿੰਘ

**ਦੀਪਕ ਜੈਤੋਈ** : ਪੰਜਾਬੀ ਸਾਹਿਤ ਵਿਚ 'ਬਾਬਾ-ਏ-ਗ਼ਜ਼ਲ' ਦੇ ਤੌਰ ਤੇ ਜਾਣੇ ਜਾਂਦੇ ਗੁਰਚਰਨ ਸਿੰਘ ਦੀਪਕ ਜੈਤੋਈ ਦਾ ਜਨਮ 13 ਅਪ੍ਰੈਲ, 1925 ਨੂੰ ਜੈਤੋ ਵਿਖੇ ਹੋਇਆ।

ਇਸ ਨੇ ਕਿਸੇ ਸੰਸਥਾ ਵਿਚ ਬਕਾਇਦਾ ਵਿਦਿਆ ਭਾਵੇਂ ਘੱਟ ਹੀ ਪ੍ਰਾਪਤ ਕੀਤੀ ਪਰ ਚੰਗੀਆਂ ਪੁਸਤਕਾਂ ਪੜ੍ਹ ਕੇ ਅਤੇ ਵਿਦਵਾਨਾਂ ਨਾਲ ਗੁਫ਼ਤਗੂ ਕਰ ਕੇ ਇਸ ਨੇ ਆਪਣੀ ਵਿਦਵਤਾ ਨੂੰ ਵਧਾਇਆ।

ਰੋਜ਼ੀ ਰੋਟੀ ਦੇ ਸਾਧਨ ਵੱਜੋਂ ਇਸ ਨੇ ਆਪਣੇ ਖ਼ਾਨਦਾਨੀ ਕਿੱਤੇ ਸੁਨਿਆਰਗਿਰੀ (ਗਹਿਣੇ ਘੜਣਾ) ਨੂੰ ਅਪਣਾਇਆ। ਥੋੜ੍ਹੀ ਬਹੁਤੀ ਆਮਦਨ ਕਵਿਤਾ ਵਾਲੇ ਪਾਸਿਉਂ ਵੀ ਹੁੰਦੀ ਰਹੀ । ਅੱਜਕੱਲ੍ਹ ਇਸ ਦੇ ਗੁਜ਼ਾਰੇ ਦਾ ਮੁੱਖ ਸਾਧਨ ਕਵੀ-ਦਰਬਾਰਾਂ ਤੋਂ ਮਿਲਦੇ ਕੁਝ ਪੈਸੇ ਤੇ ਭਾਸ਼ਾ ਵਿਭਾਗ, ਪੰਜਾਬ ਵੱਲੋਂ ਮਿਲਦੀ ਮਹੀਨਾਵਾਰ ਪੈਨਸ਼ਨ ਹੀ ਹੈ।

ਇਸ ਨੇ 'ਦੀਪਕ ਗ਼ਜ਼ਲ ਸਕੂਲ' ਰਾਹੀਂ ਨਵੇਂ ਕਵੀਆਂ ਨੂੰ ਗ਼ਜ਼ਲ ਦੀ ਤਕਨੀਕੀ ਸੂਝ ਦੇਣ ਦਾ ਮੁਲਵਾਨ ਕਾਰਜ ਵੀ ਕੀਤਾ ਅਤੇ ਨਿਰੰਤਰ ਕਰ ਰਿਹਾ ਹੈ।

'ਆਹ ਲੈ ਮਾਏ ਸਾਂਭ ਕੁੰਜੀਆਂ' ਤੇ 'ਕਾਲੀਆਂ ਲਿਆ ਦੇ ਐਨਕਾਂ' ਵਰਗੇ ਇਸ ਦੇ ਕਈ ਗੀਤ ਪੰਜਾਬੀ ਗਾਇਕ-ਗਾਇਕਾਵਾਂ ਦੀਆਂ ਅਵਾਜ਼ਾਂ ਵਿਚ ਰਿਕਾਰਡ ਹੋ ਕੇ ਲੋਕ-ਬੁੱਲ੍ਹਾਂ ਤੇ ਚੜ੍ਹ ਚੁੱਕੇ ਹਨ।



ਦੀਪਕ ਜੈਤੋਈ

ਇਸ ਦੀਆਂ ਰਚਨਾਵਾਂ ਵਿਚ ਸਮਾਜਕ ਸਮੱਸਿਆਵਾਂ ਤੇ ਮਨੁੱਖੀ ਸੰਬੰਧਾਂ ਦੇ ਵਰਣਨ ਦੇ ਨਾਲ ਸਮਾਜਿਕ ਤੇ ਰਾਜਨੀਤਿਕ ਭ੍ਰਿਸ਼ਟਾਚਾਰ ਉੱਪਰ ਵਿਅੰਗ ਦੀ ਅਭਿਵਿਅਕਤੀ ਵੀ ਮਿਲਦੀ ਹੈ। ਇਸ ਦੀਆਂ ਰਚਨਾਵਾਂ ਖ਼ਿਆਲ ਅਤੇ ਤਕਨੀਕ ਦੀ ਪ੍ਰਪੱਕਤਾ ਦਾ ਸੁਮੇਲ ਹਨ

ਰਚਨਾਵਾਂ– ਮਾਲਾ ਕਿਉਂ ਤਲਵਾਰ ਬਣੀ (ਮਹਾਂਕਾਵਿ), ਸ਼ਿਵਾ ਜੀ (ਕਾਵਿ-ਨਾਟ), ਭਰਥਰੀ ਹਰੀ, ਮਾਂ, ਮਾਡਰਨ (ਗ਼ਜ਼ਲ ਸੰਗ੍ਰਹਿ,) ਜਬਲੀਆਂ ਕੌਲਾਂ (ਨਾਟਕ), ਸਮਾਂ ਜ਼ਰੂਰ ਆਵੇਗਾ (ਨਾਟਕ), ਸਕੰਦ-ਗੁਪਤ (ਨਾਟਕ ਸੰਗ੍ਰਹਿ), ਭੁਲੇਖਾ ਪੈ ਗਿਆ (ਕਹਾਣੀਆਂ), ਤਬਸਰਾ (ਇਸਲਾਮੀ ਕਹਾਣੀਆਂ), ਸ਼ੀਸ਼ਾ (ਆਲੋਚਨਾ) ਆਦਿ।

ਪੁਰਸਕਾਰ– ਪੰਜਾਬੀ ਗ਼ਜ਼ਲ ਦੇ ਵਿਕਾਸ ਵਿਚ ਪਾਏ ਇਸ ਦੇ ਯੋਗਦਾਨ ਦੇ ਫ਼ਲਸਰੂਪ ਇਸ ਨੂੰ ਅਨੇਕਾਂ ਸਾਹਿਤਕ ਤੇ ਸਭਿਆਚਾਰਕ ਸੰਸਥਾਵਾਂ ਵੱਲੋਂ ਮਾਣ ਸਨਮਾਨ ਦਿੱਤਾ ਗਿਆ। ਸੰਨ 1992 ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਦੀਪਕ ਜੈਤੋਈ ਨੂੰ ਸ਼੍ਰੋਮਣੀ ਪੰਜਾਬੀ ਕਵੀ ਦੇ ਪੁਰਸਕਾਰ ਨਾਲ ਨਿਵਾਜਿਆ।

ਇਹ ਅੱਜਕੱਲ੍ਹ ਆਪਣੀ ਜਨਮਭੂਮੀ ਜੈਤੋ ਵਿਖੇ ਹੀ ਨਿਵਾਸ ਰੱਖ ਰਿਹਾ ਹੈ।

ਹ. ਪੁ.–ਸ. ਸੂ (1991-92)- ਭਾ. ਵਿ. ਪੰ.

**ਦੀਪ ਕੌਰ, ਬੀਬੀ** : ਜਲੰਧਰ ਜ਼ਿਲ੍ਹੇ ਦੀ ਫ਼ਿਲੌਰ ਤਹਿਸੀਲ ਦੇ ਤਲਵਣ ਪਿੰਡ ਦੀ ਰਹਿਣ ਵਾਲੀ ਗੁਰੂ ਘਰ ਦੀ ਸ਼ਰਧਾਲੂ ਇਕ ਦਲੇਰ ਬੀਬੀ ਸੀ ਜਿਸ ਨੇ ਇਕੱਲਿਆਂ ਹੀ ਮੁਗ਼ਲ ਸਿਪਾਹੀਆਂ ਦੇ ਇਕ ਦਸਤੇ ਨਾਲ ਯੁੱਧ ਕੀਤਾ ।

ਇਕ ਵਾਰ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਜਾ ਰਹੀ ਮਾਝੇ ਦੀ ਸੰਗਤ ਦੀ ਉਡੀਕ ਵਿਚ ਪਿੰਡ ਦੇ ਬਾਹਰਵਾਰ ਖੜ੍ਹੀ ਸੀ ਤਾਂ ਮੁਗ਼ਲ ਸਿਪਾਹੀਆਂ ਦਾ ਇਕ ਦਸਤਾ ਉਥੇ ਆ ਗਿਆ। ਸਿਪਾਹੀਆਂ ਦੇ ਮੁਖੀ ਨੇ ਮਾੜੀ ਨੀਅਤ ਨਾਲ ਇਸ ਨੂੰ ਕਾਬੂ ਕਰਨਾ ਚਾਹਿਆ ਅਤੇ ਜਿਉਂ ਹੀ ਇਸ ਨੂੰ ਫੜਨ ਲਈ ਹੱਥ ਅੱਗੇ ਵਧਾਇਆ ਤਾਂ ਇਸ ਨੇ ਝੱਟ ਮਿਆਨ ਵਿਚੋਂ ਤਲਵਾਰ ਸੂਤ ਲਈ ਅਤੇ ਸ਼ੇਰਨੀ ਦੀ ਤਰ੍ਹਾਂ ਝਪਟ ਕੇ ਮੁਖੀ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ । ਇਸ ਉਪਰੰਤ ਉਸੇ ਦੀ ਬੰਦੂਕ ਖੋਹ ਕੇ ਉਸੇ ਦੇ ਘੋੜੇ ਤੇ ਸਵਾਰ ਹੋ ਗਈ ।

ਆਪਣੇ ਸਰਦਾਰ ਦੀ ਹੱਤਿਆ ਵੇਖ ਕੇ ਬਾਕੀ ਬਚੇ ਨੌਂ ਸੈਨਿਕਾਂ ਨੇ ਇਸ ਉੱਤੇ ਹਮਲਾ ਕੀਤਾ । ਇਸ ਨੇ ਤੁਰੰਤ ਦੋ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ । ਘੋੜੇ ਦੀ ਵਾਗ ਮੂੰਹ ਵਿਚ ਦਬਾ ਕੇ ਦੂਜੇ ਦੋਹਾਂ ਉੱਤੇ ਤਲਵਾਰ ਨਾਲ ਹਮਲਾ ਕੀਤਾ । ਦੋ ਹੋਰਾਂ ਨੇ ਝਪਟ ਕੇ ਇਸ ਉੱਤੇ ਬਰਛੇ ਨਾਲ ਹਮਲਾ ਕੀਤਾ ਜਿਸ ਨਾਲ ਇਹ ਜ਼ਖ਼ਮੀ ਹੋ ਗਈ ਪਰ ਨਾਲ ਹੀ ਇਕ ਹੋਰ ਸੈਨਿਕ ਨੂੰ ਮਾਰ ਦਿੱਤਾ । ਇਨ੍ਹਾਂ ਵਿਚੋਂ ਦੋ ਤਾਂ ਡਰਦੇ ਦੌੜ ਗਏ ਅਤੇ ਦੂਸਰੇ ਦੋਹਾਂ ਦਾ ਇਹ ਮੁਕਾਬਲਾ ਕਰ ਰਹੀ ਸੀ । ਇੰਨੇ ਵਿਚ ਮਾਝੇ ਦੀ ਉਹ ਸੰਗਤ ਆ ਪਹੁੰਚੀ ਜਿਸ ਦਾ ਇਸ ਵੱਲੋਂ ਇੰਤਜ਼ਾਰ ਕੀਤਾ ਜਾ ਰਿਹਾ ਸੀ । ਉਨ੍ਹਾਂ ਨੇ ਇਸ ਦੇ ਜ਼ਖ਼ਮਾਂ ਦੀ ਮਲ੍ਹਮ ਪੱਟੀ ਕੀਤੀ ਤੇ ਡੋਲੇ ਵਿਚ ਪਾ ਕੇ ਨਾਲ ਹੀ ਇਸ ਨੂੰ ਅਨੰਦਪੁਰ ਸਾਹਿਬ ਲੈ ਗਏ । ਸੰਗਤ ਨੇ ਇਥੇ ਡੇਰੇ ਵਿਚ ਹੀ ਇਸ ਨੂੰ ਸੁਆ ਦਿੱਤਾ।

ਜਦੋਂ ਇਹ ਸੰਗਤ ਦਰਬਾਰ ਵਿਚ ਪਹੁੰਚੀ ਤਾਂ ਗੁਰੂ ਸਾਹਿਬ ਨੇ ਉੱਚੀ ਆਵਾਜ਼ ਵਿਚ ਕਿਹਾ ਕਿ ਮੇਰੀ ਬੇਟੀ ਕਿਥੇ ਹੈ? ਸੰਗਤ ਨੇ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਦੀ ਮੁਰਾਦ ਕਿਸ ਤੋਂ ਹੈ? ਇਸ ਤੇ ਗੁਰੂ ਸਾਹਿਬ ਨੇ ਫੁਰਮਾਇਆ ਕਿ ਮੇਰੀ ਪਿਆਰੀ ਬੇਟੀ ਦੀਪ ਕੌਰ ਜਿਸ ਨੇ ਬਹਾਦਰੀ ਨਾਲ ਆਪਣੇ ਧਰਮ ਦੀ ਰੱਖਿਆ ਕੀਤੀ । ਗੁਰੂ ਜੀ ਦੀ ਆਗਿਆ ਨਾਲ ਦੀਪ ਕੌਰ ਨੂੰ ਦਰਬਾਰ ਵਿਚ ਲਿਆਂਦਾ ਗਿਆ । ਗੁਰੂ ਸਾਹਿਬ ਨੇ ਆਪ ਇਸ ਦੇ ਜ਼ਖ਼ਮਾਂ ਦੀ ਮਲ੍ਹਮ ਪੱਟੀ ਕੀਤੀ ਅਤੇ ਪਿਆਰ ਨਾਲ ਸਿਰ ਤੇ ਹੱਥ ਰੱਖ ਇਸ ਨੂੰ ਆਸ਼ੀਰਵਾਦ ਦਿੱਤਾ। ਜਦੋਂ ਦਰਬਾਰ ਵਿਚ ਬੀਬੀ ਨੇ ਸਾਰੀ ਸੰਗਤ ਨੂੰ ਆਪਣੀ ਆਪ

ਬੀਤੀ ਸੁਣਾਈ ਤਾਂ ਸਾਰੀ ਸੰਗਤ ਇਸ ਦੀ ਬਹਾਦਰੀ ਸੁਣ ਕੇ ਅਤਿ ਪ੍ਰਸੰਨ ਹੋਈ।

ਹ. ਪੁ.–ਸਿੱਖ ਇਤਿਹਾਸ-ਠਾਕੁਰ ਦੇਸਰਾਜ : 533; ਗੁਰੂ ਗੋਬਿੰਦ ਸਿੰਘ–ਪ੍ਰੋ. ਕਰਤਾਰ ਸਿੰਘ; ਤ. ਗੁ. ਖਾ.

**ਦੀਪਾਲਪੁਰ** : ਤਹਿਸੀਲ – ਇਹ ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲ੍ਹਾ ਮਿੰਟਗੁਮਰੀ ਦੀ ਤਹਿਸੀਲ ਹੈ ਜਿਹੜੀ ਬਾਰੀ ਦੁਆਬ ਅਤੇ ਸਤਲੁਜ ਦੇ ਵਿਚਕਾਰ ਦੀ ਪਠਾਰ ਦੀ ਨੀਵੀਂ ਧਰਤੀ ਹੈ ਅਤੇ ਇਸ ਦਾ ਉੱਤਰ-ਪੂਰਬੀ ਕਿਨਾਰਾ ਸਤਲੁਜ ਦਰਿਆ ਨਾਲ ਲਗਦਾ ਹੈ। ਇਸ ਤਹਿਸੀਲ ਵਿਚ ਦੀਪਾਲਪੁਰ ਇਕ ਇਤਿਹਾਸਕ ਮਹੱਤਤਾ ਵਾਲਾ ਪਿੰਡ ਹੈ। ਇਸ ਦੇ ਦੱਖਣੀ ਇਲਾਕੇ ਦੀ ਧਰਤੀ ਬੇਕਾਰ ਹੈ ਪਰ ਵਧੇਰੇ ਇਲਾਕੇ ਵਿਚ ਖ਼ਾਨਵਾਹ ਅਤੇ ਅੱਪਰ ਲੋਅਰ ਸੋਹਾਗ (Sohag) ਨਹਿਰਾਂ ਰਾਹੀਂ ਸਿੰਜਾਈ ਆਦਿ ਕੀਤੀ ਜਾਂਦੀ ਹੈ।

ਹ. ਪੁ.–ਇੰਪ. ਗ. ਇੰਡ. 11:358-59

**ਦੀਪਾਲਪੁਰ** : ਸ਼ਹਿਰ– ਇਹ ਪਾਕਿਸਤਾਨ ਦੇ ਜ਼ਿਲ੍ਹਾ ਮਿੰਟਗੁਮਰੀ ਦਾ ਇਕ ਸ਼ਹਿਰ ਹੈ। ਇਸ ਦਾ ਪੁਰਾਤਨ ਨਾਂ ਦੀਬਾਲਪੁਰ ਜਾਂ ਦਿਓਬਾਲਪੁਰ ਸੀ । ਇਸ ਸ਼ਹਿਰ ਦੀ ਇਤਿਹਾਸਕ ਅਤੇ ਧਾਰਮਿਕ ਮਹੱਤਤਾ ਬਹੁਤ ਹੈ। ਇਥੋਂ ਇੰਡੋ-ਸਿਥੀਅਨ ਦੇ ਪੁਰਾਣੇ ਸਿੱਕੇ ਵੀ ਮਿਲੇ ਹਨ। ਤੇਰ੍ਹਵੀਂ ਸਦੀ ਵਿਚ ਇਥੇ ਸ਼ੇਰ ਖ਼ਾਨ ਆਇਆ । ਚੌਦ੍ਹਵੀਂ ਤੇ ਪੰਦਰ੍ਹਵੀਂ ਸਦੀ ਵਿਚ ਦਿੱਲੀ ਨੂੰ ਮੰਗੋਲਾਂ ਦੇ ਹੱਲਿਆਂ ਤੋਂ ਬਚਾਉਣ ਲਈ ਇਸ ਨੂੰ ਲਾਹੌਰ ਤੇ ਸਮਾਣਾ ਸਮੇਤ ਸੀਮਾ ਦੀ ਗੜ੍ਹੀ ਬਣਾਇਆ ਗਿਆ। ਸੰਨ 1285 ਵਿਚ ਸੁਲਤਾਨ ਬਲਬਨ ਦਾ ਪੁੱਤਰ ਮੁਹੰਮਦ, ਦੀਪਾਲਪੁਰ ਦੇ ਨੇੜੇ ਮੰਗੋਲਾਂ ਨਾਲ ਲੜਾਈ ਵਿਚ ਮਾਰਿਆ ਗਿਆ ਅਤੇ ਪ੍ਰਸਿੱਧ ਕਵੀ ਅਮੀਰ ਖੁਸਰੋ ਨੂੰ ਕੈਦ ਕਰ ਲਿਆ ਗਿਆ । ਅਲਾਉਦੀਨ ਦੇ ਸਮੇਂ ਇਹ ਗਾਜ਼ੀ ਮਲਿਕ ਦਾ ਸਦਰ ਮੁਕਾਮ ਸੀ । ਇਸ ਤੋਂ ਬਾਅਦ ਸੁਲਤਾਨ ਤੁਗਲਕ ਸ਼ਾਹ ਆਇਆ ਜਿਸ ਨੇ ਮੰਗੋਲ ਹੱਲਿਆਂ ਨੂੰ ਪਛਾੜ ਦਿੱਤਾ । ਫਿਰੋਜ਼ਸ਼ਾਹ ਤੁਗ਼ਲਕ, ਚੌਦ੍ਹਵੀਂ ਸਦੀ ਵਿਚ ਇਸ ਸ਼ਹਿਰ ਵਿਖੇ ਆਇਆ ਅਤੇ ਉਸ ਨੇ ਇਸ ਸ਼ਹਿਰ ਦੇ ਬਾਹਰ ਬਹੁਤ ਸਾਰੀਆਂ ਮਸੀਤਾਂ ਬਣਾਈਆਂ ਅਤੇ ਸਤਲੁਜ ਵਿਚੋਂ ਨਹਿਰ ਕੱਢੀ। ਸੰਨ 1358 ਵਿਚ ਇਸ ਨਹਿਰ ਦੇ ਨੇੜੇ ਮੰਗੋਲ ਫੌਜਾਂ ਦੀ ਹਾਰ ਹੋਈ। ਇਹ ਸ਼ਹਿਰ 1398 ਵਿਚ ਤੈਮੂਰ ਪਾਸ ਆ ਗਿਆ ਅਤੇ ਇਸ ਦਾ ਗਵਰਨਰ ਮੰਗੋਲ ਸੀ । ਇਸ ਉੱਤੇ ਲੋਕਾਂ ਨੇ ਅਚਾਨਕ ਹਮਲਾ ਕਰ ਦਿੱਤਾ ਅਤੇ ਇਸ ਦੀ ਰਾਖੀ ਲਈ ਤਾਇਨਾਤ ਰੱਖਿਆ ਸੈਨਿਕ ਭਟਨੇਰ ਵੱਲ ਨੂੰ ਭੱਜ ਗਏ । ਸੰਨ 1423 ਵਿਚ ਜਸ਼ਰਥ ਖੋਖਰ ਨੇ ਦੀਪਾਲਪੁਰ ਨੂੰ ਘੇਰ ਲਿਆ । ਮੰਗੋਲ ਲੀਡਰ ਸ਼ੇਖ ਅਲੀ ਨੇ 1413 ਵਿਚ ਇਸ ਨੂੰ ਹਥਿਆਉਣ ਦੀ ਕੋਸ਼ਿਸ਼ ਕੀਤੀ ਪਰ ਮਲਿਕ-ਉਲ-ਸ਼ਰਕ ਤੇ ਇਮਾਦ-ਉਲ-ਮਲਿਕ ਨੇ ਗੜ੍ਹੀ ਵਿਚ ਫ਼ੌਜਾਂ ਤਾਇਨਾਤ ਕੀਤੀਆਂ ਜਿਸ ਕਰ ਕੇ ਮੰਗੋਲਾਂ ਨੂੰ ਪਿੱਛੇ ਮੁੜਨਾ ਪਿਆ । ਸੰਨ 1524 ਵਿਚ ਇਸ ਉੱਤੇ ਬਾਬਰ ਨੇ ਧਾਵਾ ਬੋਲਿਆ ਅਤੇ ਅਕਬਰ ਦੇ ਸਮੇਂ ਵਿਚ ਇਹ ਮੁਲਤਾਨ ਦੇ ਇਕ ਸੂਬੇ ਦੀ ਸਰਕਾਰ ਦਾ ਸਦਰ ਮੁਕਾਮ ਬਣਿਆ । ਸੰਨ 1758 ਵਿਚ ਇਸ ਉੱਤੇ ਮਰਾਠਿਆਂ ਦਾ ਕਬਜ਼ਾ ਹੋਇਆ ਪਰ ਉਨ੍ਹਾਂ ਕੋਲੋਂ ਇਹ ਛੇਤੀ ਹੀ ਖੁਸ ਗਿਆ। ਇਸ ਉਪਰੰਤ ਇਸ ਉੱਤੇ ਇਕ ਅਫ਼ਗਾਨ ਧਾੜਵੀ ਪਰਿਵਾਰ ਦਾ ਕਬਜ਼ਾ ਹੋ ਗਿਆ ਤੇ ਇਹ ਇਨ੍ਹਾਂ ਦੇ ਕਬਜ਼ੇ ਵਿਚ ਤਿੰਨ ਪੁਸ਼ਤਾਂ ਤਕ ਰਿਹਾ । ਸੰਨ 1807 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਦਾ ਕਬਜ਼ਾ ਖ਼ਤਮ ਕਰ ਦਿੱਤਾ।

ਦੀਪਾਲਪੁਰ ਸ਼ਹਿਰ ਦਾ ਸਿੱਖ ਇਤਿਹਾਸ ਵਿਚ ਵੀ ਕਾਫ਼ੀ ਮਹੱਤਵ ਹੈ । ਇਸ ਸ਼ਹਿਰ ਦੇ ਬਾਹਰਵਾਰ ਦੱਖਣ-ਪੂਰਬ ਵੱਲ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ ਹੈ। ਇਸ ਥਾਂ ਤੇ ਗੁਰੂ ਨਾਨਕ ਦੇਵ ਜੀ ਬਿਰਾਜੇ ਸਨ । ਗੁਰੂ ਜੀ ਨੇ ਇਥੇ ਇਕ ਸੁੱਕੇ ਪਿੱਪਲ ਹੇਠਾਂ ਡੇਰਾ ਲਾਇਆ । ਉਨ੍ਹਾਂ ਦੀ ਚਰਨ ਛੋਹ ਨਾਲ ਇਹ ਸੁੱਕਾ ਹੋਇਆ ਪਿੱਪਲ ਹਰਾ ਭਰਾ ਹੋ ਗਿਆ । ਇਥੇ ਹੀ ਗੁਰੂ ਜੀ ਨੂੰ ਨੂਰੀ (ਨੌਰੰਗਾ) ਨਾਮੀ ਇਕ ਕੋਹੜੀ ਨਜ਼ਰੀਂ ਪਿਆ ਜਿਸ ਦੇ ਜਿਸਮ ਵਿਚੋਂ ਖੂਨ ਤੇ ਪੀਕ ਵੱਗ ਰਹੀ ਸੀ । ਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਇਹ ਕੋਹੜੀ ਅਰੋਗ ਹੋ ਗਿਆ। ਗੁਰਦੁਆਰੇ ਦੇ ਕੋਲ ਹੀ ਇਸ ਨੂਰੀ ਨਾਮੀ ਕੋਹੜੀ ਦੀ ਕਬਰ ਹੈ। ਇਥੇ ਕੱਤਕ ਦੀ ਪੂਰਨਮਾਸ਼ੀ ਨੂੰ ਮੇਲਾ ਲਗਦਾ ਹੈ।

ਇਸ ਸ਼ਹਿਰ ਵਿਚ ਭਾਈ ਨੱਥੂ ਰਾਮ ਦੀ ਸੰਤਾਨ ਵਿਚੋਂ ਭਾਈ ਹਜ਼ੂਰ ਸਿੰਘ ਸਹਿਜਧਾਰੀ ਸਿੱਖ ਦੇ ਘਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਬਖ਼ਸ਼ੀ ਹੋਈ ਮੰਜੀ ਹੈ ਜੋ ਪੌਣੇ ਛੇ ਫੁੱਟ ਲੰਬੀ, ਤਿੰਨ ਫੁੱਟ ਚੌੜੀ ਅਤੇ ਸਵਾ ਫੁੱਟ ਉੱਚੀ ਹੈ। ਇਹ ਚਿੱਟੇ ਅਤੇ ਲਾਲ ਸੂਤ ਨਾਲ ਬੁਣੀ ਹੋਈ ਹੈ। ਇਸ ਦੀਆਂ ਬਾਹੀਆਂ ਕਾਲੀ ਲੱਕੜ ਦੀਆਂ ਬਣੀਆਂ ਹੋਈਆਂ ਹਨ ਤੇ ਇਸ ਦੇ ਪਾਵੇ ਰੰਗੀਲੇ ਹਨ, ਇਕ ਵੇਲਦਾਰ ਚਿੱਤਰੀ ਹੋਈ ਲੱਕੜ ਦੀ ਅਲਮਾਰੀ ਹੈ ਜੋ ਬਹੁਤ ਪੁਰਾਣੀ ਹੈ । ਕਹਿੰਦੇ ਹਨ, ਇਹ ਅਲਮਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੇਤ ਭਾਈ ਨੱਥੂ ਨੂੰ ਬਖ਼ਸ਼ੀ ਸੀ ।

ਇਸ ਸ਼ਹਿਰ ਵਿਚ ਬਾਬਾ ਲਾਲੂ ਜਸਰਾਜ ਦੀ ਸਮਾਧ ਹੈ ਅਤੇ ਇਸ ਸੰਤ ਦਾ ਖੱਤਰੀ ਘਰਾਣਿਆਂ ਵੱਲੋਂ ਬਹੁਤ ਸਤਿਕਾਰ ਕੀਤਾ ਜਾਂਦਾ ਹੈ । ਇਥੇ ਇਕ ਐਂਗਲੋ ਵਰਨੈਕੁਲਰ ਮਿਡਲ ਸਕੂਲ ਤੋਂ ਇਲਾਵਾ ਇਕ ਸਿਹਤ ਕੇਂਦਰ ਹੈ ਤੇ ਕਪਾਹ ਦੀਆਂ ਦੋ ਮਿੱਲਾਂ ਹਨ।

ਹ. ਪੁ.–ਇੰਪ. ਗ. ਇੰਡ. 11:359-60; ਮ. ਕੋ.: 634, 693-94

**ਦੀਵਾਨ, ਅਸ਼ਵਨੀ ਕੁਮਾਰ ਕੈਪਟਨ (ਵੀ.ਚ.)** : ਇਸ ਸੂਰਬੀਰ ਦਾ ਜਨਮ 22 ਅਗਸਤ, 1935 ਨੂੰ ਸ਼ਿਮਲਾ (ਹਿਮਾਚਲ ਪ੍ਰਦੇਸ਼) ਵਿਖੇ ਸ੍ਰੀ ਕੇ. ਐਲ. ਦੀਵਾਨ ਦੇ ਘਰ ਹੋਇਆ । ਇਸ ਨੇ 4 ਦਸੰਬਰ, 1954 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1962 ਦੀ ਭਾਰਤ-ਚੀਨ ਜੰਗ ਸਮੇਂ ਚੀਨੀ ਫ਼ੌਜੀਆਂ ਨੇ 18 ਨਵੰਬਰ, 1962 ਨੂੰ ਤੋਪਖਾਨੇ ਤੇ ਮਾਰਟਰਾਂ ਦੀ ਭਾਰੀ ਗੋਲਾਬਾਰੀ ਤੋਂ ਬਾਅਦ ਚੁਸ਼ੂਲ ਖੇਤਰ ਵਿਚ ਗੁਰੂੰਗ ਪਹਾੜੀ ਉੱਤੇ ਹਮਲਾ ਕਰ ਦਿੱਤਾ । ਇਸ ਸਮੇਂ ਇਹ ਸੁਰੱਖਿਆ ਲਈ ਤਾਇਨਾਤ ਕੀਤੀ ਗਈ ਫ਼ੌਜ ਦੀ ਸਹਾਇਤਾ ਕਰ ਰਿਹਾ ਸੀ। ਭਾਰੀ ਖ਼ਤਰੇ ਦੇ ਬਾਵਜੂਦ ਇਸ ਨੇ ਆਪਣੇ ਟੈਂਕਾਂ ਨੂੰ ਅੱਗੇ ਵਧਾਇਆ ਤੇ ਆਪ ਗਤੀਸ਼ੀਲਤਾ ਅਤੇ ਨਿਗਰਾਨੀ ਲਈ ਇਕ ਖੁੱਲ੍ਹੀ ਜੀਪ ਵਿਚ ਸਵਾਰ ਹੋ ਗਿਆ । ਇਸ ਦੌਰਾਨ ਇਸ ਨੇ ਆਪਣੀ ਜਾਨ ਦੀ ਬਿਲਕੁਲ ਪਰਵਾਹ ਨਾ ਕਰਦੇ ਹੋਏ ਆਪਣੇ ਟੈਂਕਾਂ ਦੇ ਟਰੂਪ ਦੀ ਗੋਲਾਬਾਰੀ ਦਾ ਸੰਚਾਲਨ ਤੇ ਨਿਯੰਤਰਣ ਕੀਤਾ ਜਿਸ ਨਾਲ ਦੁਸ਼ਮਣ ਦਾ ਭਾਰੀ ਨੁਕਸਾਨ ਹੋਇਆ । ਇਸ

ਨੇ ਸਾਰੀ ਪੈਦਲ ਸੈਨਾ ਜੋ ਅਗਲੀਆਂ ਰਖਿਅਕ ਪੰਕਤੀਆਂ ਵਿਚ ਸੀ, ਨੂੰ ਗੋਲੀਬਾਰੀ ਦੀ ਮਾਰ ਤੋਂ ਬਚਾਉਣ ਲਈ ਉਨ੍ਹਾਂ ਦੀ ਪਿੱਛੇ ਹਟਣ ਵਿਚ ਵੀ ਬੜੀ ਸਹਾਇਤਾ ਕੀਤੀ ।

ਇਸ ਦੀ ਇਸ ਉੱਚ ਕੋਟੀ ਦੀ ਵੀਰਤਾ, ਦਲੇਰੀ ਤੇ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਦੀਵਾਨ ਸਾਵਣ ਮੱਲ** : ਵੇਖੋ, ਸਾਵਣ ਮੱਲ, ਦੀਵਾਨ

**ਦੀਵਾਨ ਸਿੰਘ (ਭੰਗੀ)** : ਇਹ ਭੰਗੀ ਮਿਸਲ ਦੇ ਸਰਦਾਰ ਹਰੀ ਸਿੰਘ ਦਾ ਪੁੱਤਰ ਸੀ ਜਿਹੜਾ ਹਰੀ ਸਿੰਘ ਦੀ ਦੂਸਰੀ ਪਤਨੀ ਦੇ ਉਦਰ ਤੋਂ ਪੈਦਾ ਹੋਇਆ । ਚੜ੍ਹਤ ਸਿੰਘ ਅਤੇ ਦੇਸੂ ਸਿੰਘ ਇਸ ਦੇ ਸਕੇ ਭਰਾ ਅਤੇ ਝੰਡਾ ਸਿੰਘ ਤੇ ਗੰਡਾ ਸਿੰਘ ਇਸ ਦੇ ਮਤਰੇਏ ਭਰਾ ਸਨ । ਇਸ ਬਾਰੇ ਇਤਿਹਾਸ ਇਸ ਤੋਂ ਜ਼ਿਆਦਾ ਕੁਝ ਨਹੀਂ ਦੱਸਦਾ।

ਹ. ਪੁ.-ਸਿ. ਹਿ-ਗੁਪਤਾ;ਸਿੱ. ਮਿ.-ਸੀਤਲ

**ਦੀਵਾਨ ਸਿੰਘ, ਪ੍ਰੋ.** : ਪੰਜਾਬੀ ਦੇ ਇਸ ਪ੍ਰਸਿੱਧ ਵਿਦਵਾਨ, ਆਲੋਚਕ ਅਤੇ ਲੇਖਕ ਦਾ ਜਨਮ 1921 ਈ. ਵਿਚ ਜ਼ਿਲ੍ਹਾ ਸਰਗੋਧਾ (ਪੱਛਮੀ ਪੰਜਾਬ) ਦੇ ਚੱਕ 115 ਜਨੂਬੀ ਵਿਖੇ ਸ. ਉਜਾਗਰ ਸਿੰਘ ਦੇ ਘਰ ਹੋਇਆ । ਇਸ ਨੂੰ ਵਿਦਵਤਾ ਵਿਰਸੇ ਵਿਚ ਹੀ ਮਿਲੀ ਕਿਉਂਕਿ ਪਿਤਾ ਗੁਰਬਾਣੀ ਦਾ ਗੂੜ੍ਹਾ ਗਿਆਨ ਰੱਖਦੇ ਸਨ ਅਤੇ ਇਸ ਦੇ ਦਾਦਾ ਸਰਗੋਧੇ ਦੇ ਜ਼ੈਲਦਾਰ ਆਨਰੇਰੀ ਮੈਜਿਸਟਰੇਟ ਅਤੇ ਅੰਗਰੇਜ਼ੀ ਤੇ ਫ਼ਾਰਸੀ ਦੇ ਵਿਦਵਾਨ ਸਨ । ਇਸ ਨੇ ਦਸਵੀਂ ਖ਼ਾਲਸਾ ਸਕੂਲ, ਸਰਗੋਧਾ ਤੋਂ ਅਤੇ ਐਮ. ਏ. ਅੰਗਰੇਜ਼ੀ 1942 ਈ. ਵਿਚ ਅਤੇ ਐਮ. ਏ. ਫ਼ਾਰਸੀ 1943 ਈ. ਵਿਚ ਲਾਹੌਰ ਤੋਂ ਪਾਸ ਕੀਤੀ । ਇਸ ਉਪਰੰਤ ਇਹ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਉਰਦੂ-ਫ਼ਾਰਸੀ ਵਿਭਾਗ ਦਾ ਮੁੱਖੀ ਲੱਗ ਗਿਆ। ਸੰਨ 1951 ਵਿਚ ਇਸ ਨੇ ਪਹਿਲੇ ਦਰਜੇ ਵਿਚ ਪੰਜਾਬੀ ਦੀ ਐਮ.ਏ.ਪਾਸ ਕੀਤੀ । ਗੁਰੂ ਨਾਨਕ ਦੇਵ ਯੂਨੀਵਰਸਿਟੀ ਬਣਨ ਉਪਰੰਤ ਇਹ ਪੰਜਾਬੀ ਵਿਭਾਗ ਦਾ ਮੁਖੀ ਲਗ ਗਿਆ ਤੇ ਹੁਣ ਉਥੋਂ ਸੇਵਾ ਮੁਕਤ ਹੋ ਕੇ ਅੰਮ੍ਰਿਤਸਰ ਵਿਖੇ ਰਹਿ ਰਿਹਾ ਹੈ।

ਪੰਜਾਬੀ ਗ਼ਜ਼ਲ ਤੇ ਆਲੋਚਨਾ ਦੇ ਖੇਤਰ ਵਿਚ ਇਸ ਦੀ ਵਿਸ਼ੇਸ਼ ਥਾਂ ਹੈ। ਉਰਦੂ ਤੇ ਫ਼ਾਰਸੀ ਨਾਲ ਡੂੰਘੀ ਅਦਬੀ ਸਾਂਝ ਕਾਰਨ ਇਸ ਨੇ ਪੰਜਾਬੀ ਗ਼ਜ਼ਲ ਵਿਚ ਸੂਖਮਤਾ, ਸੌਂਦਰਯ, ਬੌਧਿਕਤਾ, ਰਹੱਸਮਈ ਚਿੰਤਨ ਤੇ ਸੂਫ਼ੀਆਨਾ ਇਸ਼ਕ ਦੀ ਲੱਜ਼ਤ ਲਿਆਂਦੀ। ਇਸ ਦਾ ਮਧੁਰ ਕਾਵਿ-ਸੁਰ ਦਿਲ ਨੂੰ ਟੁੰਬਦਾ ਹੈ ਤੇ ਆਪਣਾ ਅਮਿੱਟ ਪ੍ਰਭਾਵ ਛੱਡ ਜਾਂਦਾ ਹੈ । ਆਲੋਚਨਾ ਦੇ ਖੇਤਰ ਵਿਚ ਇਸ ਦੀ ਸ਼ੈਲੀ ਰਸਿਕ, ਅਨੁਭਵੀ ਛੋਹਾਂ ਤੇ ਸਿਰਜਨਾਤਮਕ ਵਹਾਓ ਨਾਲ ਭਰਪੂਰ ਹੈ। ਇਹ ਅਧਿਆਤਮਕ ਚਿੰਤਨ ਤੇ ਆਦਰਸ਼ਵਾਦੀ ਵਿਚਾਰਧਾਰਾ ਦੇ ਨਾਲ ਨਾਲ ਕਲਾਸਕੀ ਕਦਰਾਂ ਕੀਮਤਾਂ ਦਾ ਯੋਗ ਕਦਰਦਾਨ ਤੇ ਸੁਚੱਜਾ ਵਿਆਖਿਆਕਾਰ ਅਤੇ ਸੁਹਿਰਦ ਲਗਨ ਨਾਲ ਇਕ ਨਿਸ਼ਚਿਤ ਸੇਧ ਵਿਚ ਵਿਕਾਸ ਕਰਨ ਵਾਲਾ ਲੇਖਕ ਹੈ । ਇਸ ਨੇ ਸੰਪਾਦਨਾ ਦੇ ਨਾਲ ਨਾਲ ਸਿਧਾਂਤਕ ਅਗਵਾਈ ਵੀ ਦਿੱਤੀ ਹੈ । ਇਸ ਦੇ ਭਿੰਨ-ਭਿੰਨ ਵਿਸ਼ਿਆਂ ਤੇ ਲਿਖੇ ਗਏ ਆਲੋਚਨਾਤਮਕ ਲੇਖ, ਇਸ ਦੀ ਲਗਨ, ਗੰਭੀਰਤਾ ਤੇ ਸ਼ੈਲੀ ਦੇ ਸੁਹਜਮਈ ਹੋਣ ਦੀ ਸਾਖੀ ਭਰਦੇ ਹਨ। ਵਾਰਤਕ ਸਾਹਿਤ ਦੇ ਖੇਤਰ ਵਿਚ ਇਸ ਨੇ ਮਹੱਤਵਪੂਰਨ ਵਾਧਾ ਕੀਤਾ ਹੈ।

ਪ੍ਰੋ. ਦੀਵਾਨ ਸਿੰਘ ਨੇ ਵਾਰਤਕ, ਕਵਿਤਾ ਅਤੇ ਜੀਵਨੀ ਬਾਰੇ ਕਈ ਪੁਸਤਕਾਂ ਲਿਖੀਆਂ ਹਨ ਅਤੇ ਇਨ੍ਹਾਂ ਤੋਂ ਇਲਾਵਾ ਬਹੁਤ ਸਾਰੀਆਂ ਪੁਸਤਕਾਂ ਦਾ ਸੰਪਾਦਨ ਵੀ ਕੀਤਾ ਹੈ ਜਿਨ੍ਹਾਂ ਵਿਚੋਂ 'ਬਾਬਾ ਫਰੀਦ ਦਰਸ਼ਨ', 'ਸਾਹਿਤ ਆਦਰਸ਼' ਅਤੇ 'ਮੇਰਾ ਜੀਵਨ ਪੰਥ' ਵਿਸ਼ੇਸ਼ ਕਰ ਕੇ ਵਰਣਨਯੋਗ ਹਨ।

ਹ. ਪੁ.—ਪੰ. ਲਿ. ਕੋ.:186; ਪੰ. ਸਾ. ਇ.2: 557-58-ਭਾ. ਵਿ.-ਪੰ.; ਅ. ਪੰ. ਸਾ. ਆ. ਇ.-ਜੀਤ ਸਿੰਘ ਸੀਤਲ :196-97; ਮੇਰਾ ਜੀਵਨ ਪੰਧ-ਡਾ. ਦੀਵਾਨ ਸਿੰਘ

**ਦੀਵਾਨ ਕਿਦਾਰਨਾਥ** : ਵੇਖੋ, ਕਿਦਾਰਨਾਥ, ਦੀਵਾਨ

**ਦੀਵਾਨ ਖ਼ਾਨਾ (ਲਾਹੌਰ)** : ਚੂਨਾ ਮੰਡੀ, ਲਾਹੌਰ (ਪਾਕਿਸਤਾਨ) ਵਿਖੇ ਸਥਿਤ ਇਹ ਦੀਵਾਨ ਖ਼ਾਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਦੀਆਂ ਧਾਰਮਿਕ ਇਕੱਤਰਤਾਵਾਂ ਲਈ ਬਣਵਾਇਆ ਸੀ । ਇਹ ਇਮਾਰਤ ਮਹਾਰਾਜਾ ਰਣਜੀਤ ਸਿੰਘ ਵੱਲੋਂ ਦੁਬਾਰਾ ਬਣਵਾਈ ਗਈ ਜਿਸ ਦਾ ਮਿਉਂਸਪਲ ਕਾਰਪੋਰੇਸ਼ਨ ਲਾਹੌਰ ਦੇ ਰਿਕਾਰਡ ਵਿਚ H/2145 ਨੰਬਰ ਹੈ। ਦੀਵਾਨ ਖ਼ਾਨੇ ਦੀ ਇਹ ਇਮਾਰਤ 102′×89′ ਦੇ ਖੇਤਰ ਵਿਚ ਫੈਲੀ ਹੋਈ ਹੈ। ਇਸ ਦੇ ਉੱਤਰੀ ਭਾਗ ਨਾਲ ਬਾਜ਼ਾਰ ਲਗਦਾ ਹੈ ਜਿਸ ਵਿਚ ਕੁਝ ਕੁ ਦੁਕਾਨਾਂ ਹਨ । ਇਸ ਦੇ ਦੱਖਣ-ਪੂਰਬੀ ਕੋਨੇ ਉੱਤੇ ਇਕ ਪੁਰਾਣਾ ਖੂਹ ਸੀ ਜੋ ਹੁਣ ਬੰਦ ਕਰ ਦਿੱਤਾ ਗਿਆ ਹੈ। ਇਸ ਦਾ 62′×30′ ਦਾ ਵਿਹੜਾ ਟਾਈਲਾਂ ਨਾਲ ਸਜਾਇਆ ਗਿਆ ਹੈ । ਇਸ ਇਮਾਰਤ ਦੇ ਹਾਲ ਦਾ ਫ਼ਰਸ਼ ਸੰਗਮਰਮਰ ਦੀਆਂ ਕਾਲੀਆਂ ਤੇ ਸਫ਼ੈਦ ਟਾਈਲਾਂ ਨਾਲ ਬਣਾਇਆ ਤੇ ਸਜਾਇਆ ਗਿਆ ਹੈ । ਇਹ ਟਾਈਲਾਂ ਲਾਲ ਰੰਗ ਦੇ ਸੀਮਿੰਟ ਤੇ ਸੰਗਮਰਮਰ ਨਾਲ ਜੋੜੀਆਂ ਗਈਆਂ ਹਨ। ਪੱਛਮੀ ਹਿੱਸੇ ਵਿਚ ਸੰਗਮਰਮਰ ਦਾ ਚੌਂਤਰਾ ਬਣਿਆ ਹੋਇਆ ਹੈ ਜਿਸ ਤੇ ਪੰਜਾਬੀ ਉਕਰੀ ਹੋਈ ਹੈ।

ਹ. ਪੁ.—ਸਿ. ਸ੍ਰਾ. ਵੈ. ਪਾ-ਖ਼ਾਨ ਮੁਹੰਮਦ ਵਲੀ ਉਲਾ ਖ਼ਾਨ: 31-32; ਸਿ. ਗੁ. ਦਿ.ਸ਼੍ਰਾ-ਸੁਰਿੰਦਰ ਸਿੰਘ ਜੌਹਰ :175

**ਦੀਵਾਨ ਚੰਦ (ਮਿਸਰ)** : ਮਹਾਰਾਜਾ ਰਣਜੀਤ ਸਿੰਘ ਦਾ ਇਕ ਫ਼ੌਜਦਾਰ ਸੀ ਜਿਹੜਾ ਪਹਿਲਾਂ ਅਨਾਜ ਤੋਲਣ ਦਾ ਕੰਮ ਕਰਦਾ ਸੀ । ਇਸ ਉਪਰੰਤ ਇਸ ਨੇ ਨੌਧ ਸਿੰਘ ਨਕਾ ਦੇ ਮੋਦੀਖ਼ਾਨੇ ਵਿਚ ਨੌਕਰੀ ਕਰ ਲਈ । ਇਕ ਵਾਰ ਇਸ ਦੇ ਹਿਸਾਬ ਵਿਚ ਕੁਝ ਘਾਟਾ ਪੈ ਗਿਆ ਜਿਸ ਤੇ ਨੌਧ ਸਿੰਘ ਨਕਾ ਨੇ ਇਸ ਨੂੰ ਕੈਦ ਕਰ ਕੇ ਬੜੇ ਤਸੀਹੇ ਦਿੱਤੇ । ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਇਸ ਦੀ ਖ਼ਬਰ ਮਿਲੀ ਤਾਂ ਉਸ ਨੇ ਨੌਧ ਸਿੰਘ ਦਾ ਘਾਟਾ ਪੂਰਾ ਕਰ ਕੇ ਇਸ ਨੂੰ ਰਿਹਾਅ ਕਰਵਾਇਆ ਅਤੇ ਗੌਸ ਖ਼ਾਂ ਦੇ ਤੋਪਖ਼ਾਨੇ ਵਿਚ ਕਲਰਕ ਨਿਯੁਕਤ ਕਰ ਲਿਆ ।

ਸੰਨ 1814 ਵਿਚ ਗੌਸ ਖ਼ਾਂ ਦੀ ਮੌਤ ਤੋਂ ਬਾਅਦ ਉਸ ਦਾ ਕੰਮ ਕਾਰ ਦੀਵਾਨ ਚੰਦ ਦੇ ਸਪੁਰਦ ਕਰ ਦਿੱਤਾ ਗਿਆ। ਮਹਾਰਾਜਾ ਇਸ ਦੀ ਸੂਝ ਬੂਝ ਤੋਂ ਬਹੁਤ ਪ੍ਰਭਾਵਿਤ ਸੀ । ਇਸ ਸਮੇਂ ਪ੍ਰਸਿੱਧ ਜਰਨੈਲ ਮੋਹਕਮ ਚੰਦ ਦੀ ਮੌਤ ਹੋ ਚੁੱਕੀ ਸੀ । ਦੀਵਾਨ ਦੀ ਆਪਣੀ ਬੇਨਤੀ ਤੇ ਇਸ ਨੂੰ 1818 ਦੀ ਮੁਲਤਾਨ ਮੁਹਿੰਮ ਦਾ ਇੰਚਾਰਜ ਬਣਾ ਦਿੱਤਾ ਗਿਆ ਭਾਵੇਂ ਇਸ ਦੀ

ਸਮੁੱਚੀ ਕਮਾਨ ਕੰਵਰ ਖੜਕ ਸਿੰਘ ਨੂੰ ਹੀ ਦਿੱਤੀ ਗਈ ਸੀ । ਇਸ ਮੁਹਿੰਮ ਦਾ ਮੁੱਖ ਮੰਤਵ ਮੁਲਤਾਨ ਉੱਪਰ ਕਬਜ਼ਾ ਕਰਨਾ ਸੀ। ਮੁਲਤਾਨ ਜਿੱਤਣ ਲਈ ਮਹਾਰਾਜੇ ਨੇ 15 ਸਾਲ ਦੇ ਸਮੇਂ ਵਿਚ ਸੱਤ ਮੁਹਿੰਮਾਂ ਭੇਜੀਆਂ ਅਤੇ ਇਹ ਆਖ਼ਰੀ ਮੁਹਿੰਮ ਸੀ । ਸੰਨ 1816 ਦੀ ਪੰਜਵੀਂ ਮੁਹਿੰਮ ਦੌਰਾਨ ਵੀ ਇਸ ਨੇ ਮਹਾਰਾਜੇ ਦੇ ਹੁਕਮ ਨਾਲ ਮੁਲਤਾਨ ਤੇ ਚੜ੍ਹਾਈ ਕੀਤੀ ਸੀ ਪਰ ਨਵਾਬ ਮੁਜ਼ੱਫਰ ਖ਼ਾਨ ਨੇ ਲਾਹੌਰ ਦੀਆਂ ਫ਼ੌਜਾਂ ਨੂੰ 80,000 ਰੁਪਏ ਨਜ਼ਰਾਨਾ ਦੇ ਕੇ ਵਾਪਸ ਭੇਜ ਦਿੱਤਾ । ਇਸ ਆਖ਼ਰੀ ਮੁਹਿੰਮ ਵਿਚ ਲਾਹੌਰ ਦਰਬਾਰ ਦੀਆਂ ਫ਼ੌਜਾਂ ਨੇ ਪਹਿਲਾਂ ਖਾਨਗੜ੍ਹ ਅਤੇ ਮੁਜ਼ੱਫਰਗੜ੍ਹ ਦੇ ਕਿਲਿਆਂ ਉੱਪਰ ਕਬਜ਼ਾ ਕੀਤਾ ਅਤੇ ਫ਼ਿਰ ਮੁਲਤਾਨ ਨੂੰ ਘੇਰ ਲਿਆ । ਲੜਾਈ ਵਿਚ ਮੁਜ਼ੱਫਰ ਖ਼ਾਨ ਦੀ ਹਾਰ ਹੋਈ ਤੇ ਮੁਲਤਾਨ ਦੀ ਮੁਹਿੰਮ ਫ਼ਤਹਿ ਕਰਨ ਤੋਂ ਬਾਅਦ ਜਦੋਂ ਇਹ ਵਾਪਸ ਲਾਹੌਰ ਪਰਤਿਆ ਤਾਂ ਇਸ ਨੂੰ ਮਹਾਰਾਜਾ ਵੱਲੋਂ 'ਜ਼ਫ਼ਰ ਜੰਗ ਬਹਾਦਰ' ਦਾ ਖ਼ਿਤਾਬ ਦਿੱਤਾ ਗਿਆ ।

ਸੰਨ 1819 ਵਿਚ ਲਾਹੌਰ ਫ਼ੌਜਾਂ ਵੱਲੋਂ, ਕਸ਼ਮੀਰ ਉੱਤੇ ਚੜ੍ਹਾਈ ਕੀਤੀ ਗਈ । ਇਸ ਮੁਹਿੰਮ ਵਿਚ ਫ਼ੌਜ ਤਿੰਨ ਭਾਗਾਂ ਵਿਚ ਵੰਡੀ ਗਈ ਜਿਸ ਵਿਚੋਂ ਇਕ ਹਿੱਸੇ ਦੀ ਕਮਾਂਡ ਸ਼ਾਮ ਸਿੰਘ ਅਟਾਰੀਵਾਲੇ ਕੋਲ ਸੀ ਅਤੇ ਵਿਚ ਇਨ੍ਹਾਂ ਨੇ ਕਸ਼ਮੀਰ ਉੱਤੇ ਕਬਜ਼ਾ ਕਰ ਲਿਆ। ਇਸ ਤੋਂ ਬਿਨਾਂ ਇਸ ਨੇ ਪਿਸ਼ਾਵਰ ਦੀ ਦੂਜੀ ਮੁਹਿੰਮ ਵਿਚ ਵੀ ਕੰਵਰ ਖੜਕ ਸਿੰਘ ਨਾਲ 12,000 ਸੈਨਿਕਾਂ ਦੀ ਫ਼ੌਜ ਦੀ ਅਗਵਾਈ ਕੀਤੀ ਪਰ ਕਾਬਲ ਦੇ ਦੋਸਤ ਮੁਹੰਮਦ ਖ਼ਾਨ ਨੇ ਲਾਹੌਰ ਦਰਬਾਰ ਨੂੰ ਇਕ ਲੱਖ ਰੁਪਏ ਸਾਲਾਨਾ ਨਜ਼ਰਾਨਾ ਦੇਣਾ ਮੰਨ ਲਿਆ ਜਿਸ ਤੇ ਪਿਸ਼ਾਵਰ ਅਫ਼ਗਾਨਾਂ ਪਾਸ ਹੀ ਰਹਿਣ ਦਿੱਤਾ ਗਿਆ । ਸੰਨ 1821 ਵਿਚ ਇਸ ਨੇ ਮਾਨਕੇਰਾ ਇਲਾਕੇ ਤੇ ਕਬਜ਼ਾ ਕੀਤਾ । 19 ਜੁਲਾਈ, 1825 ਨੂੰ ਸਿਰਫ਼ ਦੋ ਦਿਨ ਅਧਰੰਗ ਰਹਿਣ ਨਾਲ ਇਸ ਦਾ ਦੇਹਾਂਤ ਹੋ ਗਿਆ । ਇਸ ਦੀ ਮੌਤ ਦਾ ਮਹਾਰਾਜਾ ਰਣਜੀਤ ਸਿੰਘ ਦੇ ਮਨ ਤੇ ਬੜਾ ਡੂੰਘਾ ਅਸਰ ਹੋਇਆ ਅਤੇ ਉਸ ਨੇ ਕਿਹਾ ''ਮਿਸਰ ਦੀਵਾਨ ਚੰਦ ਆਪਣੇ ਜ਼ਮਾਨੇ ਦਾ ਲਾਸਾਨੀ ਆਦਮੀ ਸੀ । ਦੀਵਾਨ ਚੰਦ ਅਸਾਧਾਰਨ ਅਕਲ ਦਾ ਮਾਲਕ ਸੀ ਅਤੇ ਉਸ ਦੇ ਮਨ ਵਿਚ ਨਿਆਂ ਪ੍ਰਤੀ ਬਹੁਤ ਡੂੰਘੀ ਭਾਵਨਾ ਸੀ । ਉਹ ਉੱਤਮ, ਸੂਝਵਾਨ, ਸਖੀ ਸੁਭਾਅ ਅਤੇ ਸੁਲਝੀ ਹੋਈ ਸੀਰਤ ਦਾ ਸਵਾਮੀ ਸੀ।''

ਹ. ਪੁ.—ਹਿ. ਪੰ.-ਲਤੀਫ: 410, 418; ਮਹਾਰਾਜਾ ਰਣਜੀਤ ਸਿੰਘ-ਡਾ. ਭਗਤ ਸਿੰਘ : 36-37, 43, 83, 133; ਮਹਾਰਾਜਾ ਰਣਜੀਤ ਸਿੰਘ:ਖੁਸ਼ਵੰਤ ਸਿੰਘ : 119-20 123, 149-50, 155

**ਦੀਵਾਨ ਜਸਪਤ ਰਾਇ** :ਵੇਖੋ,ਜਸਪਤ ਰਾਇ, ਦੀਵਾਨ

**ਦੀਵਾਨ ਦੀਨਾ ਨਾਥ** : ਵੇਖੋ, ਦੀਨਾ ਨਾਥ, ਦੀਵਾਨ

**ਦੀਵਾਨ ਮਨੀ ਸਿੰਘ (ਭਾਈ)** : ਵੇਖੋ, ਮਨੀ ਸਿੰਘ (ਭਾਈ), ਦੀਵਾਨ

**ਦੀਵਾਨ ਮੁਹਕਮ ਚੰਦ** : ਵੇਖੋ, ਮੁਹਕਮ ਚੰਦ, ਦੀਵਾਨ

**ਦੀਵਾਨ ਮੂਲ ਰਾਜ** : ਵੇਖੋ, ਮੂਲ ਰਾਜ, ਦੀਵਾਨ

**ਦੀਵਾਨ ਮੋਤੀ ਰਾਮ** : ਵੇਖੋ, ਮੋਤੀ ਰਾਮ, ਦੀਵਾਨ

**ਦੀਵਾਨ ਲਖਪਤ ਰਾਇ** : ਵੇਖੋ, ਲਖਪਤ ਰਾਇ, ਦੀਵਾਨ

**ਦੀਵਾਨਾ, ਮੋਹਨ ਸਿੰਘ (ਡਾ.)**: ਭਾਰਤੀ ਸਾਹਿਤ, ਦਰਸ਼ਨ ਅਤੇ ਇਤਿਹਾਸ ਦੇ ਵਿਦਵਾਨ, ਪੰਜਾਬੀ ਸਾਹਿਤ ਦੇ ਖੋਜੀ ਅਤੇ ਉਰਦੂ ਤੇ ਹਿੰਦੀ ਦੇ ਇਸ ਬਹੁ-ਪੱਖੀ ਲੇਖਕ ਦਾ ਜਨਮ 17 ਮਾਰਚ, 1899 ਨੂੰ ਜ਼ਿਲ੍ਹਾ ਰਾਵਲਪਿੰਡੀ (ਪਾਕਿਸਤਾਨ) ਦੇ ਪਿੰਡ ਦੇਵੀ ਵਿਖੇ ਮੁਨਸ਼ੀ ਸ਼ੇਰ ਸਿੰਘ ਦੇ ਘਰ ਹੋਇਆ । ਇਸ ਨੇ ਮੁੱਢਲੀ ਵਿਦਿਆ ਖ਼ਾਲਸਾ ਮਿਡਲ ਸਕੂਲ, ਸੱਯਦ ਤੋਂ ਅਤੇ ਮੈਟ੍ਰਿਕ ਸਰਕਾਰੀ ਹਾਈ ਸਕੂਲ, ਸਿਆਲਕੋਟ ਤੋਂ ਕੀਤੀ । ਸੰਨ 1918 ਵਿਚ ਬੀ. ਏ. ਕਰਨ ਪਿੱਛੋਂ ਇਹ ਲਾਹੌਰ ਤੋਂ ਛਪਦੇ ਪੰਦਰਵਾੜੇ ਪੱਤਰ 'ਦੀ ਮੈਸੇਜ ਆਫ਼ ਹਿੰਦੂਇਜ਼ਮ' ਦਾ ਸੰਪਾਦਕ ਬਣਿਆ ਅਤੇ ਇਸ ਨੇ 'ਖ਼ਾਲਸਾ ਐਡਵੋਕੇਟ' ਤੇ 'ਡੇਲੀ ਗਜ਼ਟ ਕਰਾਚੀ' ਦਾ ਵੀ ਸੰਪਾਦਨ ਕੀਤਾ। ਸੰਨ 1924 ਵਿਚ ਕਲਕੱਤਾ ਯੂਨੀਵਰਸਿਟੀ ਤੋਂ ਐਮ.ਏ. (ਅੰਗਰੇਜ਼ੀ) ਕਰਨ ਤੋਂ ਬਾਅਦ 1928 ਈ. ਵਿਚ ਪੰਜਾਬ ਯੂਨੀਵਰਸਿਟੀ ਦੇ ਓਰੀਐਂਟਲ ਕਾਲਜ ਵਿਚ ਅੰਗਰੇਜ਼ੀ/ਪੰਜਾਬੀ ਦਾ ਪ੍ਰੋਫ਼ੈਸਰ ਲੱਗ ਗਿਆ । ਸੰਨ 1931 ਵਿਚ 'ਆਧੁਨਿਕ ਉਰਦੂ ਕਵਿਤਾ' ਵਿਸ਼ੇ ਉੱਤੇ ਸ਼ੋਧ-ਪ੍ਰਬੰਧ ਲਿਖ ਕੇ ਕਲਕੱਤਾ ਯੂਨੀਵਰਸਿਟੀ ਤੋਂ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਸੰਨ 1933 ਵਿਚ ਪੰਜਾਬ ਯੂਨੀਵਰਸਿਟੀ ਨੇ ਇਸ ਨੂੰ 'ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ' ਲਿਖਣ ਤੇ ਡੀ. ਲਿਟ. ਦੀ ਡਿਗਰੀ ਦਿੱਤੀ । ਸੰਨ 1955 ਵਿਚ ਭਾਸ਼ਾ ਵਿਭਾਗ, ਪੰਜਾਬ (ਮਹਿਕਮਾ ਪੰਜਾਬੀ) ਨੇ ਇਸ ਨੂੰ ਸ਼੍ਰੋਮਣੀ ਸਾਹਿਤਕਾਰ ਵੱਜੋਂ ਸਨਮਾਨਿਤ ਕੀਤਾ । ਬਸਰਾ, ਸਿੰਧ, ਬਰਮਾ, ਬੰਗਾਲ ਅਤੇ ਯੂ.ਪੀ. ਦੀ ਯਾਤਰਾ ਵਿਚ ਪੱਤਰਕਾਰ, ਸਕੂਲ ਮਾਸਟਰ, ਸੰਪਾਦਕ, ਅਕਾਊਂਟੈਂਟ ਅਤੇ ਦੁਭਾਸ਼ੀਆ ਆਦਿ ਦੇ ਕੰਮਾਂ ਵਿਚੋਂ ਲੰਘਦੇ ਹੋਏ ਇਹ ਪੰਜਾਬ ਯੂਨੀਵਰਸਿਟੀ ਵਿਚ ਰੀਡਰ ਦੀ ਪਦਵੀ ਤਕ ਪਹੁੰਚ ਕੇ 1959 ਈ. ਵਿਚ ਰਿਟਾਇਰ ਹੋਇਆ। ਕੁਝ ਚਿਰ ਬਿੰਦਰਾਬਨ ਇੰਸਟੀਚਿਊਟ ਦਾ ਡਾਇਰੈਕਟਰ ਵੀ ਲੱਗਾ ਰਿਹਾ । ਇਸ ਦੀ ਪ੍ਰਤਿਭਾ, ਖੋਜ, ਆਲੋਚਨਾ ਅਤੇ ਸਿਰਜਣਾ-ਤਿੰਨਾਂ ਪੱਖਾਂ ਵਿਚ ਹੀ ਭਰਪੂਰ ਰੂਪ ਵਿਚ ਨਿਖਰੀ। ਇਸ ਨੇ ਆਪਣੀ ਕਵਿਤਾ ਅਤੇ ਕਹਾਣੀ ਵਿਚ ਕਿਸੇ ਸੁਚੇਤ ਜਾਂ ਅਚੇਤ ਮਨੋਰਥਵਾਦ ਦੀ ਟੇਕ ਲੈਣ ਦੀ ਥਾਂ ਆਪਣੇ ਅਨੁਭਵ ਦੀ ਅਮੀਰੀ ਨੂੰ ਵਿਅਕਤ ਕਰਨਾ ਵਧੇਰੇ ਮਹੱਤਵਪੂਰਨ ਸਮਝਿਆ । ਇਸ ਆਪੇ ਦੀ ਬਣਤਰ ਵਿਚ ਕਿਉਂਕਿ ਦਾਰਸ਼ਨਿਕ ਵਾਦ-ਵਿਵਾਦ ਦਾ ਰੰਗ ਬਹੁਤ ਗੂੜ੍ਹਾ ਹੈ, ਇਸ ਲਈ ਕਿਤੇ ਕਿਤੇ ਕਵਿਤਾ ਵਿਚ ਵੇਦਾਂਤ ਦਾ ਝੌਲਾ ਪੈਂਦਾ ਹੈ ਪਰ ਇਹ ਰੰਗ ਇਸ ਦੀ ਪਿਛਲੇਰੀ ਕਵਿਤਾ ਵਿਚ ਹੀ ਜ਼ਿਆਦਾ ਗੂੜ੍ਹਾ ਹੈ। ਇਸ ਦੀਆਂ ਮੁੱਢਲੀਆਂ ਕਵਿਤਾਵਾਂ ਮਸਤਮੌਲਾ ਮਨ ਦੇ ਆਪ-ਮੁਹਾਰੇ ਵਹਿਣ ਹਨ। ਇਹ ਪ੍ਰੌੜ੍ਹ ਵਿਅਕਤਿੱਤਵ, ਵਿਸ਼ਾਲ ਅਧਿਐਨ ਅਤੇ ਮੌਲਿਕ ਚਿੰਤਨ ਵਾਲਾ ਪਹਿਲਾ ਪੰਜਾਬੀ ਸਾਹਿਤਕਾਰ ਸੀ ਜਿਸ ਨੇ ਬੌਧਿਕਤਾ ਪ੍ਰਧਾਨ ਰਚਨਾਂ ਕੀਤੀ । ਇਸ ਦੇ ਵਿਅਕਤਿੱਤਵ ਵਾਂਗ ਹੀ ਇਸ ਦੀਆਂ ਕਵਿਤਾਵਾਂ ਪੂਰਬੀ ਤੇ ਪੱਛਮੀ, ਪਰੰਪਰਾਗਤ ਤੇ ਆਧੁਨਿਕ ਵਿਚਾਰਾਂ ਦਾ ਸੁਮੇਲ ਹਨ।

ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਕਬੀਰ ਐਂਡ ਭਗਤੀ ਮੂਵਮੈਂਟ, ਨਿਊ ਲਾਈਟ ਆਨ ਸ੍ਰੀ ਕ੍ਰਿਸ਼ਨਾ'ਜ਼ ਭਗਵਤ-ਗੀਤਾ, ਐਨ ਇੰਟਰੋਡੱਕਸ਼ਨ ਟੂ ਪੰਜਾਬੀ ਲਿਟਰੇਚਰ, ਗੁਰੂ ਨਾਨਕ ਐਂਡ ਮੈਡੀਵਲ ਮਿਸਟੀਸਿਜ਼ਮ ਇਸ ਦੀਆਂ ਅੰਗਰੇਜ਼ੀ ਰਚਨਾਵਾਂ ਹਨ। ਸਦਾ ਗੁਲਾਬ (ਕਹਾਣੀ ਸੰਗ੍ਰਹਿ),

ਸਰਾਵਲੀ (ਨਾਟਕ) ਅਤੇ ਭਗਤ ਸ਼੍ਰੋਮਣੀ ਨਾਮਦੇਵ ਕੀ ਨਈ ਜੀਵਨੀ, ਨਈ ਪਦਾਵਲੀ (ਖੋਜ)ਇਸ ਦੀਆਂ ਹਿੰਦੀ ਰਚਨਾਵਾਂ ਹਨ। ਉਰਦੂ ਵਿਚ ਵੀ ਇਸ ਨੇ ਅਨੇਕਾਂ ਖੋਜ ਪੱਤਰ ਅਤੇ ਲੇਖ ਲਿਖੇ । ਪੰਜਾਬੀ ਸਾਹਿਤ ਦਾ ਸੰਖੇਪ ਇਤਿਹਾਸ, ਸੂਫ਼ੀਆਂ ਦਾ ਕਲਾਮ, ਆਧੁਨਿਕ ਪੰਜਾਬੀ ਕਵਿਤਾ, ਕਾਫ਼ੀਆਂ ਸ਼ਾਹ ਹੁਸੈਨ, ਹੀਰ ਵਾਰਸ ਸ਼ਾਹ, ਜਪੁ ਤੇ ਸਿਧ ਗੋਸਟਿ ਦਾ ਟੀਕਾ, ਜਪੁ ਭਾਸ਼ਾ ਵਿਗਿਆਨ, ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ ਆਦਿ ਇਸ ਦੇ ਪੰਜਾਬੀ ਵਿਚ ਲਿਖੇ ਖੋਜ ਪ੍ਰਬੰਧ ਹਨ। ਧੁੱਪ ਛਾਂ, ਜਗਤ ਤਮਾਸ਼ਾ, ਮਸਤੀ, ਸੋਮਰਸ ਇਸ ਦੇ ਪੰਜਾਬੀ ਕਾਵਿ-ਸੰਗ੍ਰਹਿ ਅਤੇ ਦਵਿੰਦਰ ਬਤੀਸੀ, ਰੰਗ ਤਮਾਸ਼ੇ ਤੇ ਪਰਾਂਦੀ ਪੰਜਾਬੀ ਕਹਾਣੀ-ਸੰਗ੍ਰਹਿ ਹਨ।

25 ਮਈ, 1985 ਨੂੰ ਇਸ ਬਹੁਪੱਖੀ ਸਾਹਿਤਕਾਰ ਦਾ ਦੇਹਾਂਤ ਹੋ ਗਿਆ ।

ਹ. ਪੁ.–ਪੰ. ਸਾ. ਇ. II-ਭਾ. ਵਿ. ਪੰ.; ਪੰ. ਦੁ.-ਮਾਰਚ-ਅਪ੍ਰੈਲ-ਮਈ, 1975; ਪੰ. ਸਾ. ਇ.-ਪ੍ਰੋ. ਸੁਰਿੰਦਰ ਸਿੰਘ ਨਰੂਲਾ

**ਦੀਵਾਨੇ ਆਮ** : ਆਮ ਲੋਕਾਂ ਜਾਂ ਜਨ ਸਾਧਾਰਣ ਦੇ ਇਕੱਤਰ ਹੋਣ ਦੀ ਥਾਂ ਜਿਥੇ ਬੈਠ ਕੇ ਸਾਧਾਰਨ ਮਸਲਿਆਂ ਤੇ ਵਿਚਾਰ ਵਟਾਂਦਰਾ ਕੀਤਾ ਜਾ ਸਕੇ।

ਮੁਗ਼ਲ ਬਾਦਸ਼ਾਹਾਂ ਦੇ ਸਮੇਂ ਦਿੱਲੀ, ਆਗਰਾ, ਲਾਹੌਰ ਆਦਿ ਵਿਖੇ ਅਜਿਹੇ ਦਰਬਾਰ ਹਾਲਾਂ ਦਾ ਨਿਰਮਾਣ ਕੀਤਾ ਗਿਆ ਜਿਥੇ ਆਮ ਪਰਜਾ ਆ ਕੇ ਬਾਦਸ਼ਾਹ ਨੂੰ ਮਿਲ ਸਕਦੀ ਸੀ ਅਤੇ ਇਥੇ ਬੈਠ ਕੇ ਬਾਦਸ਼ਾਹ ਉਨ੍ਹਾਂ ਦੀਆਂ ਸ਼ਿਕਾਇਤਾਂ ਸੁਣਦਾ ਅਤੇ ਮਸਲੇ ਨਜਿੱਠਦਾ ਸੀ । ਸੰਨ 1628 ਵਿਚ ਅਜਿਹਾ ਹੀ ਇਕ ਦੀਵਾਨੇ ਆਮ ਬਾਦਸ਼ਾਹ ਸ਼ਾਹਜਹਾਂ ਨੇ ਲਾਹੌਰ ਦੇ ਕਿਲੇ ਵਿਚ ਆਪਣੇ ਸਹੁਰੇ ਆਸਫ਼ ਖ਼ਾਨ ਰਾਹੀਂ ਬਣਵਾਇਆ ਸੀ ਜਿਸ ਦੀ ਇਮਾਰਤ ਚਾਲੀ ਸਤੂਪਾਂ (ਥੰਮ੍ਹਾਂ) ਤੇ ਖੜ੍ਹੀ ਹੈ।

ਹ. ਪੁ.–ਮ. ਕੋ.

**ਦੀਵਾਨੇ ਖ਼ਾਸ** : ਖ਼ਾਸ ਜਾਂ ਵਿਸ਼ੇਸ਼ ਰੁਤਬੇ ਵਾਲੇ ਲੋਕਾਂ ਦੇ ਇਕੱਤਰ ਹੋਣ ਦੀ ਥਾਂ ਜਿਥੇ ਕਿਸੇ ਖ਼ਾਸ ਮਸਲੇ ਉੱਤੇ ਵਿਚਾਰ ਵਟਾਂਦਰਾ ਕੀਤਾ ਜਾਵੇ।

ਮੁਗ਼ਲ ਬਾਦਸ਼ਾਹਾਂ ਦੁਆਰਾ ਕੁਝ ਅਜਿਹੇ ਦਰਬਾਰ ਹਾਲ ਬਣਵਾਏ ਗਏ ਜਿਥੇ ਬਾਦਸ਼ਾਹ ਦੇ ਖ਼ਾਸ ਅਹੁਦੇਦਾਰ ਅਤੇ ਅਹਿਲਕਾਰ ਹੀ ਬੈਠਣ ਦਾ ਅਧਿਕਾਰ ਰੱਖਦੇ ਸਨ । ਇਸ ਦਰਬਾਰ ਵਿਚ ਸ਼ਹਿਜ਼ਾਦੇ, ਅਮੀਰ, ਵਜ਼ੀਰ, ਸੈਨਾਪਤੀ ਆਦਿ ਆਪਣੀ ਨਿਸ਼ਚਿਤ ਥਾਂ ਤੇ ਹੀ ਬੈਠਦੇ ਸਨ।

ਹ. ਪੁ.-ਮ. ਕੋ.

**ਦੀਵਾਲੀ** : ਇਹ ਹਿੰਦੂਆਂ ਅਤੇ ਸਿੱਖਾਂ ਦਾ ਸਾਂਝਾ ਪ੍ਰਸਿੱਧ ਤਿਉਹਾਰ ਹੈ ਜਿਹੜਾ ਕੱਤਕ ਵਦੀ 15 (ਕੱਤਕ ਮਹੀਨੇ ਦੀ ਮੱਸਿਆ) ਦੀ ਰਾਤ ਨੂੰ ਦੀਵਿਆਂ/ਮੋਮਬੱਤੀਆਂ ਦੀ ਰੌਸ਼ਨੀ ਨਾਲ ਮਨਾਇਆ ਜਾਂਦਾ ਹੈ ਅਤੇ ਅਕਸਰ ਹਰ ਸਾਲ ਅਕਤੂਬਰ-ਨਵੰਬਰ ਦੇ ਮਹੀਨੇ ਆਉਂਦਾ ਹੈ । ਦੀਵਾਲੀ ਆਉਣ ਤੋਂ ਪਹਿਲਾਂ ਘਰਾਂ ਦੀਆਂ ਸਫ਼ਾਈਆਂ ਪੂਰੇ ਜ਼ੋਰ ਸ਼ੋਰ ਨਾਲ ਕੀਤੀਆਂ ਜਾਂਦੀਆਂ ਹਨ। ਘਰਾਂ ਅਤੇ ਕੋਠੀਆਂ ਉੱਤੇ ਸਫ਼ੈਦੀ ਅਤੇ ਰੰਗ ਰੋਗਨ ਆਦਿ ਕਰਵਾਏ ਜਾਂਦੇ ਹਨ। ਕੱਚੇ ਘਰ ਵੀ ਚੰਗੀ ਤਰ੍ਹਾਂ ਲਿਪੇ-ਪੋਚੇ ਜਾਂਦੇ ਹਨ ਅਤੇ ਇਸ ਤਰ੍ਹਾਂ ਸਾਰੀਆਂ ਟੁੱਟਾਂ ਫੁੱਟਾਂ ਦੂਰ ਕੀਤੀਆਂ ਜਾਂਦੀਆਂ ਹਨ। ਵਿਸ਼ਵਾਸ਼ ਕੀਤਾ ਜਾਂਦਾ ਹੈ ਅਜਿਹਾ ਕਰਨ ਨਾਲ ਲੱਛਮੀ ਖੁਸ਼ ਹੁੰਦੀ ਹੈ ।

ਇਸ ਦਿਨ ਬਜ਼ਾਰ ਤਰ੍ਹਾਂ ਤਰ੍ਹਾਂ ਦੀਆਂ ਮਠਿਆਈਆਂ ਅਤੇ ਪਟਾਕਿਆਂ ਨਾਲ ਸਜਾਏ ਜਾਂਦੇ ਹਨ । ਬੱਚਿਆਂ ਤੋਂ ਲੈ ਕੇ ਵੱਡਿਆਂ ਤਕ ਖੁਸ਼ੀ ਪ੍ਰਗਟ ਕਰਨ ਲਈ ਪਟਾਕੇ ਚਲਾਉਂਦੇ ਹਨ । ਸਾਰਾ ਅਸਮਾਨ ਪਟਾਕਿਆਂ ਦੇ ਖੜਾਕ ਨਾਲ ਗੂੰਜਿਆ ਹੁੰਦਾ ਹੈ। ਇਸ ਦਿਨ ਕੁੜੀਆਂ ਆਪਣਾ ਨਿੱਕਾ ਜਿਹਾ ਘਰ ਜਿਸ ਨੂੰ ਹਟੜੀ ਕਹਿੰਦੇ ਹਨ, ਬਣਾ ਕੇ ਉਸ ਵਿਚ ਮਠਿਆਈਆਂ ਅਤੇ ਘਰ ਵਿਚ ਬਣਾਈਆਂ ਖਾਣ ਪੀਣ ਵਾਲੀਆਂ ਵਸਤਾਂ ਰੱਖ ਕੇ ਇਸ ਦੁਆਲੇ ਦੀਵੇ ਅਤੇ ਮੋਮਬੱਤੀਆਂ ਜਗਾਉਂਦੀਆਂ ਹਨ ਅਤੇ ਸਾਰੇ ਪਰਿਵਾਰ ਦੇ ਜੀਅ ਕੋਈ ਚੀਜ਼ ਖਾਣ ਤੋਂ ਪਹਿਲਾਂ ਇਕੱਠੇ ਬੈਠ ਕੇ ਹਟੜੀ ਦੁਆਲੇ ਲੱਛਮੀ ਦੀ ਪੂਜਾ ਕਰਦੇ ਹਨ ਅਤੇ ਮਗਰੋਂ ਮਠਿਆਈਆਂ ਆਦਿ ਵੰਡ ਕੇ ਖਾਂਦੇ ਹਨ । ਇਸ ਦਿਨ ਰਿਸ਼ਤੇਦਾਰਾਂ ਅਤੇ ਸਾਕ ਸਬੰਧੀਆਂ ਨੂੰ ਮਠਿਆਈਆਂ ਭੇਜੀਆਂ ਜਾਂਦੀਆਂ ਹਨ।

ਦੀਵਾਲੀ ਵਾਲੀ ਰਾਤ ਕਈ ਲੋਕ ਤਾਸ਼ ਅਤੇ ਜੂਆ ਖੇਡਦੇ ਹਨ ਅਤੇ ਜਿਹੜਾ ਕੋਈ ਨਹੀਂ ਖੇਡਦਾ ਉਸ ਨੂੰ ਅਜਿਹੇ ਖਿਡਾਰੀ ਚੰਗਾ ਨਹੀਂ ਸਮਝਦੇ।

ਹਿੰਦੂ ਦੀਵਾਲੀ ਇਸ ਲਈ ਮਨਾਉਂਦੇ ਹਨ ਕਿ ਇਸ ਦਿਨ ਸ੍ਰੀ ਰਾਮ ਚੰਦਰ ਜੀ 14 ਸਾਲਾਂ ਦਾ ਬਨਵਾਸ ਕੱਟ ਕੇ, ਰਾਵਣ ਦਾ ਅੰਤ ਕਰ ਕੇ ਅਤੇ ਸੀਤਾ ਨੂੰ ਵਾਪਸ ਲੈ ਕੇ ਅਯੁੱਧਿਆ ਪਹੁੰਚੇ ਸਨ । ਸਾਰੇ ਅਯੁੱਧਿਆ-ਵਾਸੀਆਂ ਨੇ ਉਸ ਦਿਨ ਖੁਸ਼ੀ ਵਿਚ ਦੀਵੇ ਜਗਾ ਕੇ ਰੌਸ਼ਨੀ ਕੀਤੀ ਸੀ । ਇਹ ਤਿਉਹਾਰ ਉਸ ਦਿਨ ਤੋਂ ਸ਼ੁਰੂ ਹੋਇਆ ਮੰਨਿਆ ਜਾਂਦਾ ਹੈ । ਸਿੱਖ ਇਹ ਤਿਉਹਾਰ ਇਸ ਲਈ ਮਨਾਉਂਦੇ ਹਨ ਕਿ ਇਸ ਦਿਨ ਸ੍ਰੀ ਗੁਰੂ ਹਰਿਗੋਬਿੰਦ ਜੀ ਗਵਾਲੀਅਰ ਦੇ ਕਿਲੇ ਵਿਚੋਂ ਬਵੰਜਾ ਰਾਜਿਆਂ ਨੂੰ ਛੁਡਾ ਕੇ ਅੰਮ੍ਰਿਤਸਰ ਪੁੱਜੇ ਸਨ ਅਤੇ ਦੀਵੇ ਜਗਾ ਕੇ ਗੁਰੂ ਜੀ ਦਾ ਸੁਆਗਤ ਕਰਨ ਦਾ ਫੁਰਨਾ ਬਾਬਾ ਬੁੱਢਾ ਜੀ ਨੂੰ ਫੁਰਿਆ ਸੀ। ਇਸ ਤੋਂ ਬਾਅਦ ਗੁਰੂ ਜੀ ਕੀਰਤਪੁਰ ਜਾ ਵਸੇ ਅਤੇ ਹਰ ਸਾਲ ਦੀਵਾਲੀ ਮਨਾਉਣ ਦੀ ਪਿਰਤ ਨਾ ਪੈ ਸਕੀ ਪਰ ਭਾਈ ਮਨੀ ਸਿੰਘ ਜੀ ਦੇ ਸ਼ਹੀਦੀ ਸਾਕੇ ਤੋਂ ਬਾਅਦ ਸਿੱਖ ਮਿਸਲਾਂ ਦੇ ਜਥੇਦਾਰਾਂ ਨੇ ਹਰ ਸਾਲ ਦੀਵਾਲੀ ਦੇ ਮੌਕੇ ਅੰਮ੍ਰਿਤਸਰ ਇਕੱਠੇ ਹੋਣ ਦਾ ਇਕ ਨਿਯਮ ਜਿਹਾ ਬਣਾ ਲਿਆ । ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿਚ ਅੰਮ੍ਰਿਤਸਰ ਦੀ ਦੀਵਾਲੀ ਇਕ ਵੱਡੇ ਮੇਲੇ ਦਾ ਰੂਪ ਧਾਰਨ ਕਰ ਗਈ ਜਿਸ ਦੌਰਾਨ ਮਾਲ ਮੰਡੀ ਵੀ ਲਗਦੀ ਅਤੇ ਅੱਠ ਦਸ ਦਿਨ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿਚ ਬਹੁਤ ਰੌਣਕ ਰਹਿੰਦੀ ਸੀ । ਹੌਲੀ ਹੌਲੀ ਜਲੌ ਲਗਣੇ ਅਤੇ ਆਤਿਸ਼ਬਾਜ਼ੀ ਵੀ ਸ਼ੁਰੂ ਹੋ ਗਈ। ਅਜਿਹੀ ਰੌਣਕ ਕਾਰਨ ਹੀ ਇਹ ਮੁਹਾਵਰਾ ਪ੍ਰਚਲਿਤ ਹੈ :-

ਦਾਲ ਰੋਟੀ ਘਰ ਦੀ, ਦੀਵਾਲੀ ਅੰਮ੍ਰਿਤਸਰ ਦੀ।

ਹ. ਪੁ.–ਪੰ.-ਰੰਧਾਵਾ; ਹਿੰ.ਵਿ.ਕੋ.6:61; ਮ.ਕੋ.:636; ਪੰ.ਸਾ.ਸੰ.ਕੋ.

**ਦੀਵਾਲੀ ਨਾਚ** : ਮੁੱਖ ਤੌਰ ਤੇ ਸ਼ਿਮਲਾ ਖੇਤਰ ਦਾ ਇਹ ਇਕ ਲੋਕ ਨਾਚ ਹੈ ਜਿਹੜਾ ਸਿਰਮੌਰ ਅਤੇ ਕੁਝ ਕੁ ਹੋਰ ਪਹਾੜੀ ਖੇਤਰਾਂ ਵਿਚ ਵੀ ਨੱਚਿਆ ਜਾਂਦਾ ਹੈ । ਇਸ ਨਾਚ ਵਿਚ ਕੇਵਲ ਆਦਮੀ ਹੀ ਹਿੱਸਾ ਲੈਂਦੇ ਹਨ । ਇਹ ਨਾਚ ਆਮ ਤੌਰ ਤੇ ਦੀਵਾਲੀ ਤੋਂ ਪਹਿਲਾਂ ਜਾਂ ਫ਼ਿਰ ਦੀਵਾਲੀ ਵਾਲੀ ਰਾਤ ਨੂੰ

ਪੇਸ਼ ਕੀਤਾ ਜਾਂਦਾ ਹੈ । ਕਿਸੇ ਖੁੱਲ੍ਹੇ ਮੈਦਾਨ ਵਿਚਕਾਰ ਬਹੁਤ ਸਾਰੀਆਂ ਲੱਕੜੀਆਂ ਇਕੱਠੀਆਂ ਕਰ ਕੇ ਉਨ੍ਹਾਂ ਨੂੰ ਰਾਤ ਸਮੇਂ ਜਲਾਇਆ ਜਾਂਦਾ ਹੈ । ਇਨ੍ਹਾਂ ਜਲ ਰਹੀਆਂ ਲੱਕੜੀਆਂ ਦੇ ਚਾਰੇ ਪਾਸੇ ਗੋਲ ਘੇਰਾ ਬਣਾ ਕੇ ਨੱਚਣ ਵਾਲੇ ਲੋਕ ਦੀਵਾਲੀ ਦਾ ਇਹ ਨਾਚ ਨੱਚਦੇ ਅਤੇ ਗੀਤ ਗਾਉਂਦੇ ਹਨ । ਦੋ ਦੋ ਨਾਚਿਆਂ ਦੀ ਜੋੜੀ ਇਕ ਦੂਜੇ ਦੀ ਕਮਰ ਤੇ ਹੱਥ ਰੱਖ ਕੇ ਅਤੇ ਦੂਜੇ ਹੱਥ ਵਿਚ ਮਸ਼ਾਲ ਜਾਂ ਰੁਮਾਲ ਲੈ ਕੇ ਢੋਲ ਜਾਂ ਖੰਜਰੀ ਸਾਜ਼ਾਂ ਨਾਲ ਦੀਵਾਲੀ ਦੇ ਗੀਤ ਗਾਉਂਦੀ ਅਤੇ ਨੱਚਦੀ ਹੈ । ਇਸ ਵਿਚ ਨੱਚਣ ਵਾਲੇ ਵਾਰੀ ਵਾਰੀ ਕਦਮ ਉਠਾਉਂਦੇ, ਛਲਾਂਗਾਂ ਲਗਾਉਂਦੇ ਹੋਏ ਇਕ ਦੂਜੇ ਦੇ ਅੱਗੇ ਪਿੱਛੇ ਅਗਾਂਹ ਵਧਦੇ ਹਨ ਅਤੇ ਗੋਲ ਦਾਇਰੇ ਵਿਚ ਨੱਚਦੇ ਹਨ।

ਦੀਵਾਲੀ ਦੇ ਇਸ ਨਾਚ ਵਿਚ ਆਮ ਤੌਰ ਤੇ ਸ੍ਰੀ ਰਾਮ ਚੰਦਰ ਜੀ, ਸ੍ਰੀ ਕ੍ਰਿਸ਼ਨ ਜੀ ਅਤੇ ਰਾਜਾ ਵਲੀ ਦੀ ਕੀਰਤੀ ਦੇ ਗੀਤ ਹੀ ਗਾਏ ਜਾਂਦੇ ਹਨ। ਇਵੇਂ ਹੀ ਪੌਰਾਨਿਕ ਗੀਤਾਂ ਨੂੰ ਸਥਾਨਕ ਲੋਕ ਗੀਤਾਂ ਦੇ ਸਾਂਚੇ ਵਿਚ ਢਾਲਿਆ ਗਿਆ ਜਿਨ੍ਹਾਂ ਨੂੰ ਦਰਸ਼ਕ ਬੜੀ ਉਤਸੁਕਤਾ ਨਾਲ ਸੁਣਦੇ ਹਨ । ਕਦੇ ਕਦੇ ਦੋਵੇਂ ਦਲ ਛੁਲੇ, ਛੁਲਨਾਂ ਜਾਂ ਠਾਂਬਰੂ (ਖੁਟੀ) ਖੇਡ ਵੀ ਖੇਡਦੇ ਹਨ ਅਤੇ ਨਾਲ ਹੀ ਗਾਉਂਦੇ ਹਨ :

''ਸਾਬਾਸੇ ਮੇਰਿਆ ਹਨੁਵਾ ਵੀਰਾ,

ਲਾਂ ਕੈ ਰੀਧਾਰੀ ਦਾ ਜੀਂਵਦਾ ਫ਼ੀਰਾ ।''

ਇਸ ਵਿਚ ਅੱਗੇ ਦੀ ਜੋੜੀ ਲੰਗੜੀ ਦੇਣ ਦੀ ਕੋਸ਼ਿਸ਼ ਲਈ ਤਿਆਰ ਹੋ ਕੇ ਨੱਚਦੀ ਹੈ ਜਦੋਂ ਕਿ ਪਿਛਲਾ ਦਲ ਵੀ ਲੰਗੜੀ ਦੇ ਕੇ ਗਿਰਾਉਣ ਦੀ ਕੋਸ਼ਿਸ਼ ਕਰਦਾ ਹੈ। ਇਸ ਪ੍ਰਕਾਰ ਹਸਦਿਆਂ ਖੇਡਦਿਆਂ ਇਹ ਨਾਚ ਪੂਰਾ ਹੁੰਦਾ ਹੈ।

ਹ. ਪੁ.—ਹਿਮਾਚਲ ਪ੍ਰਦੇਸ਼ ਦੇ ਲੋਕ ਨਰਿਤ-ਪ੍ਰੋ. ਹਰੀ ਰਾਮ ਜਸਟਾ

**ਦੁਆਬੀ** : ਇਹ ਪੰਜਾਬੀ ਦੀ ਇਕ ਉਪ-ਭਾਸ਼ਾ ਹੈ। ਕਿਸੇ ਖੇਤਰ ਜਨਸਮੂਹ ਵਿਚ ਆਮ ਲੋਕਾਂ ਦੀ ਬੋਲਚਾਲ ਦੀ ਪੱਧਰ ਵਾਲੀ ਬੋਲੀ ਉਪ-ਭਾਸ਼ਾ ਅਖਵਾਉਂਦੀ ਹੈ। ਇਸ ਦਾ ਆਪਣਾ ਗਠਨ ਅਤੇ ਸਮੁੱਚਾ ਵਤੀਰਾ ਹੁੰਦਾ ਹੈ ਜਿਹੜਾ ਇਸ ਇਕਾਈ ਨੂੰ ਪੂਰਨ ਤੌਰ ਤੇ ਆਦਾਨ ਪ੍ਰਦਾਨ ਦਾ ਵਸੀਲਾ ਬਣਾਈ ਰੱਖਦਾ ਹੈ। ਕਿਸੇ ਜਨਸਮੂਹ ਦੀ ਬੋਲ ਚਾਲ ਦੀ ਭਾਸ਼ਾ ਦੀਆਂ ਬਹੁਤ ਸਾਰੀਆਂ ਇਕਾਈਆਂ ਮਿਲ ਕੇ ਇਕ ਭਾਸ਼ਾਸਮੂਹ ਬਣਾਉਂਦੀਆਂ ਹਨ ।

ਦੁਆਬੀ ਦੋ ਆਬਾਂ ਅਰਥਾਤ ਦੋ ਦਰਿਆਵਾਂ ਦੇ ਵਿਚਕਾਰ ਦੇ ਖੇਤਰ ਵਿਚ ਬੋਲੀ ਜਾਂਦੀ ਭਾਸ਼ਾ ਹੈ । ਇਹ ਦਰਿਆ ਸਤਲੁਜ ਅਤੇ ਬਿਆਸ ਹਨ। ਇਨ੍ਹਾਂ ਵਿਚ ਜਲੰਧਰ, ਹੁਸ਼ਿਆਰਪੁਰ ਅਤੇ ਕਪੂਰਥਲਾ ਜ਼ਿਲ੍ਹਿਆਂ ਦੇ ਇਲਾਕੇ ਆਉਂਦੇ ਹਨ । ਹੁਸ਼ਿਆਰਪੁਰ ਦੇ ਉੱਤਰ ਅਤੇ ਪੂਰਬ ਦੀਆਂ ਪਹਾੜੀਆਂ ਵਿਚ ਬੋਲੀ ਜਾਣ ਵਾਲੀ ਭਾਸ਼ਾ ਨੂੰ ਪਹਾੜੀ ਆਖਿਆ ਜਾਂਦਾ ਹੈ ਜੋ ਦੁਆਬੀ ਦੇ ਕਾਫ਼ੀ ਨੇੜੇ ਹੈ । ਵਧੇਰੇ ਵਿਦਵਾਨ ਦੁਆਬੀ ਨੂੰ ਮਲਵਈ ਦਾ ਹੀ ਇਕ ਰੂਪ ਮੰਨਦੇ ਹਨ ਕਿਉਂਕਿ ਇਸ ਦੀ ਆਪਣੀ ਕੋਈ ਵੱਖਰੀ ਉਘੜਵੀਂ ਵਿਸ਼ੇਸ਼ਤਾ ਨਹੀਂ । ਇਨ੍ਹਾਂ ਦੋਵਾਂ ਦਾ ਅੰਤਰ ਨਿਗੂਣਾ ਜਿਹਾ ਹੈ ਜੋ ਉਪ ਬੋਲੀ ਦੇ ਪੱਧਰ ਦਾ ਨਹੀਂ । ਵਿਦਵਾਨਾਂ ਨੇ ਪੰਜਾਬੀ ਦੀਆਂ ਉਪ-ਭਾਸ਼ਾਵਾਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੈ: ਪੂਰਬੀ ਪੰਜਾਬੀ, ਪੱਛਮੀ ਪੰਜਾਬੀ ਜਾਂ ਲਹਿੰਦੀ ਤੇ ਪਹਾੜੀ ਪੰਜਾਬੀ । ਇਸ ਤਰ੍ਹਾਂ ਦੁਆਬੀ, ਮਾਝੀ, ਮਲਵਈ ਤੇ ਪੁਆਧੀ ਪੂਰਬੀ ਪੰਜਾਬੀ ਦੇ ਪਰਿਵਾਰ ਦੀਆਂ ਉਪ-ਭਾਸ਼ਾਵਾਂ ਹਨ।

ਹ. ਪੁ.—ਪੰਜਾਬੀ ਭਾਸ਼ਾ-ਡਾ. ਦਰਸ਼ਨ ਸਿੰਘ :18 ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ-ਹਰਕੀਰਤ ਸਿੰਘ, ਉੱਜਲ ਸਿੰਘ ਬਾਹਰੀ : 139-155

**ਦੁਸਹਿਰਾ** : ਦੁਸਹਿਰਾ ਜਾਂ ਵਿਜੈ-ਦਸ਼ਮੀ ਭਾਰਤ ਵਾਸੀਆਂ ਦਾ ਰਾਸ਼ਟਰੀ ਤਿਉਹਾਰ ਹੈ ਜਿਹੜਾ ਬਦੀ ਉੱਤੇ ਨੇਕੀ ਦੀ ਜਿੱਤ ਦੇ ਪ੍ਰਤੀਕ ਵੱਜੋਂ ਮਨਾਇਆ ਜਾਂਦਾ ਹੈ । ਇਸ ਤਿਉਹਾਰ ਦੇ ਜਸ਼ਨ ਦਸ ਦਿਨ ਅਤੇ ਰਾਤ ਮਨਾਏ ਜਾਂਦੇ ਹਨ ਜਿਨ੍ਹਾਂ ਵਿਚੋਂ ਪਹਿਲੀਆਂ ਨੌਂ ਰਾਤਾਂ 'ਨਵਰਾਤਰੀ' ਕਹਾਉਂਦੀਆਂ ਹਨ । ਇਹ ਰਾਤਾਂ ਕੁਝ ਥਾਵਾਂ ਤੇ ਦੁਰਗਾ ਦੇ ਕਈ ਪਹਿਲੂਆਂ ਦੀ ਪੂਜਾ ਅਤੇ ਕਈ ਥਾਵਾਂ ਤੇ ਲੱਛਮੀ ਅਤੇ ਸਰਸਵਤੀ ਦੀ ਪੂਜਾ ਲਈ ਸਮਰਪਿਤ ਹਨ। ਉੱਤਰੀ ਭਾਰਤ ਵਿਚ ਦੁਸਹਿਰੇ ਦੇ ਸਾਰੇ ਦਸ ਦਿਨ ਰਾਤ ਨੂੰ ਰਾਮਲੀਲਾ ਖੇਡੀ ਜਾਂਦੀ ਹੈ ਜਿਸ ਵਿਚ ਰਾਮਾਇਣ ਦੀ ਕਥਾ ਨੂੰ ਨਾਟਕੀ ਰੰਗ ਦਿੱਤਾ ਗਿਆ ਹੁੰਦਾ ਹੈ । ਇਸ ਵਿਚ ਅਖ਼ੀਰਲੇ ਦਿਨ ਰਾਵਣ ਦੇ ਪੁਤਲੇ ਸਾੜੇ ਜਾਂਦੇ ਹਨ ।

ਰਾਮਾਇਣ ਮਹਾਂਕਾਵਿ ਦੀ ਕਹਾਣੀ ਤੋਂ ਲਗਭਗ ਸਭ ਜਾਣੂ ਹਨ। ਯੁਵਰਾਜ ਰਾਮ ਅਤੇ ਉਸ ਦਾ ਛੋਟਾ ਭਰਾ ਯੁਵਰਾਜ ਲਛਮਣ ਸ਼ਹਿਜ਼ਾਦੀ ਸੀਤਾ ਦੀ ਰਿਹਾਈ ਲਈ ਲੰਕਾ ਗਏ ਕਿਉਂਕਿ ਸੀਤਾ ਨੂੰ ਲੰਕਾ ਦੇ ਰਾਜਾ ਰਾਵਣ ਨੇ ਅਗਵਾ ਕਰ ਲਿਆ ਸੀ । ਇਨ੍ਹਾਂ ਯੁਵਰਾਜਾਂ ਦੀ ਸਹਾਇਤਾ ਲਈ ਇਨ੍ਹਾਂ ਨਾਲ ਹਨੂਮਾਨ ਜੀ ਅਤੇ ਉਸ ਦੀ ਸੈਨਾ ਵੀ ਗਈ ਸੀ । ਇਨ੍ਹਾਂ ਵਿਚਕਾਰ ਦਸ ਦਿਨ ਤਕ ਯੁੱਧ ਚਲਦਾ ਰਿਹਾ । ਆਖ਼ਰਕਾਰ ਮੇਘਨਾਦ (ਰਾਵਣ ਦਾ ਪੁੱਤਰ) ਕੁੰਭਕਰਣ, (ਰਾਵਣ ਦਾ ਭਰਾ) ਅਤੇ ਰਾਵਣ ਖ਼ੁਦ ਮਾਰੇ ਗਏ ਅਤੇ ਸ੍ਰੀ ਰਾਮਚੰਦਰ ਜੀ ਦੀ ਜਿੱਤ ਹੋ ਗਈ । ਸੀਤਾ ਸਮੇਤ ਇਹ ਸਾਰੇ ਬੜੀ ਧੂਮਧਾਮ ਨਾਲ ਅਯੁੱਧਿਆ ਪਰਤੇ ।

ਜਦੋਂ ਬਰਸਾਤਾਂ ਖ਼ਤਮ ਹੋ ਜਾਂਦੀਆਂ ਹਨ ਤਾਂ ਫ਼ਸਲਾਂ ਕੱਟਣ ਅਤੇ ਇਕੱਠੀਆਂ ਕਰਨ ਉਪਰੰਤ ਹਰ ਕੋਈ ਰਾਮਲੀਲਾ ਦੀਆਂ ਤਿਆਰੀਆਂ ਸ਼ੁਰੂ ਕਰ ਦਿੰਦਾ ਹੈ । ਪਿੰਡਾਂ ਵਿਚ ਪੰਚਾਇਤ ਹਰ ਘਰ ਵਿੱਚੋਂ ਉਗਰਾਹੀ ਕਰ ਕੇ ਸਥਾਨਕ ਮੰਡਲੀਆਂ ਬਣਾਉਂਦੀ ਹੈ ਜਿਹੜੀਆਂ ਰਾਮਲੀਲਾ ਦੀ ਤਿਆਰੀ ਲਈ ਰਿਹਰਸਲਾਂ ਸ਼ੁਰੂ ਕਰ ਦਿੰਦੀਆਂ ਹਨ । ਪਿੰਡਾਂ ਅਤੇ ਸ਼ਹਿਰਾਂ ਦੇ ਮੈਦਾਨਾਂ ਵਿਚ ਸਟੇਜ ਬਣਾ ਕੇ ਸ਼ਾਮ ਨੂੰ ਦਸ ਦਿਨ ਲਗਾਤਾਰ ਰਾਮਾਇਣ ਦੀਆਂ ਮੁੱਖ ਘਟਨਾਵਾਂ ਨਾਟਕੀ ਰੂਪ ਵਿਚ ਖੇਡੀਆਂ ਜਾਂਦੀਆਂ ਹਨ । ਅਖ਼ੀਰਲੇ ਦਿਨ ਬਾਂਸਾਂ, ਕਾਗਜ਼ਾਂ, ਘਾਹ-ਫੂਸ ਅਤੇ ਪਟਾਕਿਆਂ ਨਾਲ ਭਰ ਕੇ ਰਾਵਣ, ਮੇਘਨਾਦ ਅਤੇ ਕੁੰਭਕਰਣ ਦੇ ਵੱਡੇ ਵੱਡੇ ਪੁਤਲੇ ਮੈਦਾਨ ਵਿਚ ਖੜ੍ਹੇ ਕੀਤੇ ਜਾਂਦੇ ਹਨ ਅਤੇ ਸੂਰਜ ਡੁੱਬਣ ਵੇਲੇ ਇਨ੍ਹਾਂ ਨੂੰ ਅੱਗ ਲਾ ਦਿੱਤੀ ਜਾਂਦੀ ਹੈ ।

ਇਸ ਤਿਉਹਾਰ ਵਾਲੇ ਦਿਨ ਭੈਣਾਂ ਆਪਣੇ ਭਰਾਵਾਂ ਦੇ ਸਿਰ ਵਿਚ ਜੌਂ ਟੰਗਦੀਆਂ ਹਨ। ਇਨ੍ਹਾਂ ਦਿਨਾਂ ਵਿਚ ਕਿਸਾਨ ਆਪਣੇ ਖੇਤ ਦੀ ਸੁਨਹਿਰੀ ਫ਼ਸਲ ਨੂੰ ਅਨਾਜ ਦੇ ਰੂਪ ਵਿਚ ਆਪਣੇ ਘਰ ਲਿਆ ਕੇ ਭਗਵਾਨ ਰਾਮ ਚੰਦਰ ਜੀ ਦੀ ਪੂਜਾ ਕਰਦੇ ਹਨ। ਇਸ ਤਿਉਹਾਰ ਦਾ ਉਦੇਸ਼ ਇਹ ਹੈ ਕਿ ਸਾਨੂੰ ਸਭ ਨੂੰ ਮਿਲ ਕੇ ਇਹ ਪ੍ਰਣ ਕਰਨਾ ਚਾਹੀਦਾ ਹੈ ਕਿ ਬੁਰਾਈਆਂ ਦਾ

ਡਟ ਕੇ ਮੁਕਾਬਲਾ ਕਰੀਏ ਅਤੇ ਇਨ੍ਹਾਂ ਉੱਤੇ ਜਿੱਤ ਪ੍ਰਾਪਤ ਕਰੀਏ।

ਹ. ਪੁ.—ਫ਼ੈ. ਇੰਡ. : 62; ਭਾ. ਤਿ.-ਸੁਰੇਸ਼ ਚੰਦਰ ਸ਼ਰਮਾ; ਹਿੰ. ਤਿ.: 15; ਰੰਗ ਰੰਗੀਲੇ ਯੇ ਤਿਉਹਾਰ : 17

**ਦੁਸ਼ਯੰਤ** : ਪੁਰੂ ਬੰਸ ਦਾ ਇਕ ਚੰਦਰਬੰਸੀ ਰਾਜਾ ਸੀ ਜਿਸ ਦਾ ਵਿਆਹ ਸ਼ਕੁੰਤਲਾ ਨਾਂ ਦੀ ਅਪਸਰਾ ਨਾਲ ਹੋਇਆ ਜੋ ਮੇਨਕਾ ਦੀ ਕੁੱਖੋਂ ਪੈਦਾ ਹੋਈ ਰਿਸ਼ੀ ਵਿਸ਼ਵਾਮਿਤਰ ਦੀ ਪੁੱਤਰੀ ਸੀ। ਦੁਸ਼ਯੰਤ ਦੇ ਘਰ 'ਭਰਤ' ਨਾਂ ਦਾ ਪੁੱਤਰ ਜਨਮਿਆ ਜਿਸ ਦੇ ਨਾਂ ਤੇ ਇਸ ਦੇਸ਼ ਦਾ ਨਾਂ 'ਭਾਰਤ' ਪਿਆ ।

ਮਹਾਭਾਰਤ ਵਿਚ ਦੁਸ਼ਯੰਤ ਦੇ ਵੰਸ਼ਜਾਂ ਦੀਆਂ ਲੜਾਈਆਂ ਦਾ ਵਰਨਣ ਕੀਤਾ ਗਿਆ ਹੈ । ਸੰਸਕ੍ਰਿਤ ਦੇ ਪ੍ਰਸਿੱਧ ਕਵੀ ਕਾਲੀਦਾਸ ਦੇ ਸੁਪ੍ਰਸਿੱਧ ਨਾਟਕ 'ਅਭਿਗਯਾਨ ਸ਼ਾਕੁੰਤਲਮ' ਦਾ ਵਿਸ਼ਾ ਵੀ ਦੁਸ਼ਯੰਤ ਅਤੇ ਸ਼ਕੁੰਤਲਾ ਦਾ ਪ੍ਰੇਮ ਵਿਆਹ, ਵਿਛੋੜਾ ਅਤੇ ਪੁਨਰ ਮਿਲਾਪ ਹੀ ਹੈ।

ਮਹਾਭਾਰਤ ਅਨੁਸਾਰ ਸ਼ਕੁੰਤਲਾ ਨੂੰ ਜੰਮਦਿਆਂ ਹੀ ਜੰਗਲ ਵਿਚ ਇਕਲਿਆਂ ਛੱਡ ਦਿੱਤਾ ਗਿਆ ਜਿਥੇ ਪਸ਼ੂ ਪੰਛੀ ਉਸ ਦੀ ਪਾਲਣਾ ਕਰਨ ਲਗੇ। ਕੁਝ ਚਿਰ ਬਾਅਦ ਕਣਵ ਰਿਸ਼ੀ ਉਸ ਨੂੰ ਚੁੱਕ ਕੇ ਆਪਣੇ ਆਸ਼ਰਮ ਵਿਚ ਲੈ ਗਿਆ ਅਤੇ ਆਪਣੀ ਲੜਕੀ ਦੀ ਤਰ੍ਹਾਂ ਪਾਲਣ ਲਗਾ । ਇਕ ਦਿਨ ਰਾਜਾ ਦੁਸ਼ਯੰਤ ਸ਼ਿਕਾਰ ਖੇਡਦਿਆਂ ਕਣਵ ਰਿਸ਼ੀ ਦੇ ਆਸ਼ਰਮ ਵਿਚ ਆ ਗਿਆ ਅਤੇ ਸ਼ਕੁੰਤਲਾ ਨੂੰ ਦੇਖ ਕੇ ਉਸ ਤੇ ਮੋਹਿਤ ਹੋ ਗਿਆ। ਦੋਹਾਂ ਨੇ ਗੰਧਰਵ ਵਿਆਹ ਕਰ ਲਿਆ । ਇਹ ਜਦੋਂ ਆਪਣੀ ਰਾਜਧਾਨੀ ਵਾਪਸ ਆਉਣ ਲੱਗਾ ਤਾਂ ਇਸ ਨੇ ਸ਼ਕੁੰਤਲਾ ਨੂੰ ਬਤੌਰ ਨਿਸ਼ਾਨੀ ਇਕ ਅੰਗੂਠੀ ਦਿੱਤੀ । ਸ਼ਕੁੰਤਲਾ ਆਪਣੇ ਪਤੀ ਦੀ ਯਾਦ ਵਿਚ ਮਸਤ ਰਹਿਣ ਲਗੀ । ਇਕ ਦਿਨ ਦੁਰਬਾਸਾ ਰਿਸ਼ੀ ਆਸ਼ਰਮ ਵਿਚ ਆਏ ਪਰ ਸ਼ਕੁੰਤਲਾ ਨੂੰ ਉਨ੍ਹਾਂ ਦੇ ਆਉਣ ਬਾਰੇ ਪਤਾ ਹੀ ਨਾ ਲਗਿਆ । ਰਿਸ਼ੀ ਨੇ ਗੁੱਸੇ ਵਿਚ ਆ ਕੇ ਸ਼ਕੁੰਤਲਾ ਨੂੰ ਸਰਾਪ ਦਿੱਤਾ ਕਿ ਜਿਸ ਦੀ ਯਾਦ ਵਿਚ ਉਹ ਇੰਨੀ ਮਸਤ ਹੋ ਰਹੀ ਸੀ ਉਹੀ ਉਸ ਨੂੰ ਭੁਲ ਜਾਏਗਾ। ਬਾਅਦ ਵਿਚ ਸ਼ਕੁੰਤਲਾ ਵੱਲੋਂ ਬੇਨਤੀ ਕਰਨ ਤੇ ਉਸ ਨੇ ਸਰਾਪ ਕੁਝ ਨਰਮ ਕਰ ਦਿੱਤਾ ਤੇ ਕਿਹਾ ਕਿ ਜਿਸ ਵਕਤ ਰਾਜਾ ਦੁਸ਼ਯੰਤ ਆਪਣੀ ਅੰਗੂਠੀ ਦੇਖੇਗਾ ਉਸ ਵਕਤ ਇਸ ਦੀ ਯਾਦ ਉਸ ਦੇ ਦਿਲ ਵਿਚ ਦੁਬਾਰਾ ਆ ਜਾਏਗੀ।

ਗਰਭਵਤੀ ਸ਼ਕੁੰਤਲਾ ਆਪਣੇ ਬੱਚੇ ਨੂੰ ਰਾਜਾ ਦੁਸ਼ਯੰਤ ਦੇ ਮਹਿਲਾਂ ਵਿਚ ਜਨਮ ਦੇਣਾ ਚਾਹੁੰਦੀ ਸੀ, ਇਸ ਲਈ ਉਹ ਮਹਿਲ ਵੱਲ ਨੂੰ ਚਲ ਪਈ । ਰਸਤੇ ਵਿਚ ਉਸ ਨੇ ਇਕ ਤੀਰਥ ਅਸਥਾਨ ਤੇ ਇਸ਼ਨਾਨ ਕੀਤਾ ਜਿਥੇ ਉਸ ਦੀ ਅੰਗੂਠੀ ਪਾਣੀ ਵਿਚ ਡਿੱਗ ਪਈ। ਸ਼ਕੁੰਤਲਾ ਜਦੋਂ ਰਾਜੇ ਦੇ ਮਹਿਲ ਵਿਚ ਪਹੁੰਚੀ ਤਾਂ ਰਾਜੇ ਨੇ ਉਸ ਨੂੰ ਪਛਾਣਨ ਤੋਂ ਇਨਕਾਰ ਕਰ ਦਿੱਤਾ। ਬਹੁਤ ਯਾਦ ਕਰਵਾਉਣ ਤੇ ਵੀ ਜਦੋਂ ਰਾਜੇ ਨੂੰ ਕੁਝ ਵੀ ਯਾਦ ਨਾ ਆਇਆ ਤਾਂ ਕਣਵ ਰਿਸ਼ੀ ਦੀ ਪਤਨੀ ਉਸ ਨੂੰ ਜੰਗਲ ਵਿਚ ਲੈ ਗਈ ਜਿਥੇ ਉਸ ਨੇ ਭਰਤ ਨੂੰ ਜਨਮ ਦਿੱਤਾ। ਕੁਝ ਚਿਰ ਬਾਅਦ ਇਕ ਮਛਿਆਰੇ ਨੇ ਇਕ ਵਡੀ ਸਾਰੀ ਮੱਛੀ ਫੜੀ ਜਿਸ ਨੂੰ ਚੀਰਨ ਮਗਰੋਂ ਉਸ ਦੇ ਪੇਟ ਵਿਚੋਂ ਉਸ ਨੂੰ ਦੁਸ਼ਯੰਤ ਨਾਂ ਵਾਲੀ ਅੰਗੂਠੀ ਲਭ ਪਈ । ਮਛਿਆਰਾ ਉਹ ਅਗੂੰਠੀ ਇਸ ਕੋਲ ਲੈ ਆਇਆ। ਅੰਗੂਠੀ ਦੇਖ ਕੇ ਇਸ ਨੂੰ ਸਭ ਕੁਝ ਯਾਦ ਆ ਗਿਆ ਅਤੇ ਇਸ ਨੇ ਸ਼ਕੁੰਤਲਾ ਅਤੇ ਆਪਣੇ ਪੁੱਤਰ ਭਰਤ ਨੂੰ ਆਪਣੇ ਕੋਲ ਬੁਲਾ ਲਿਆ।

ਹ. ਪੁ.—ਮ. ਕੋ.: 641; ਹਿੰ. ਮਿ. ਕੋ. : 79,302; ਚ. ਕੋ. : 216 ਸ਼ੰਕੁਤਲਾ ਨਾਟਕ-ਕਾਲੀਦਾਸ

**ਦੁਸ਼ਾਸਨ** : ਇਹ ਧ੍ਰਿਤਰਾਸ਼ਟਰ ਦਾ ਪੁੱਤਰ ਅਤੇ ਦੁਰਯੋਧਨ ਦਾ ਛੋਟਾ ਭਰਾ ਸੀ । ਦੁਰਯੋਧਨ ਲਗਭਗ ਹਰ ਕੰਮ ਕਰਨ ਤੋਂ ਪਹਿਲਾਂ ਇਸ ਦੀ ਸਲਾਹ ਲਿਆ ਕਰਦਾ ਸੀ । ਮਹਾਭਾਰਤ ਦੇ ਯੁੱਧ ਦੇ ਕਾਰਨਾਂ ਵਿਚ ਵੀ ਦੁਸ਼ਾਸਨ ਦਾ ਕਾਫੀ ਹੱਥ ਸੀ । ਜਦੋਂ ਪਾਂਡਵ ਜੂਏ ਵਿਚ ਸਭ ਕੁਝ ਹਾਰ ਗਏ ਸਨ ਤਾਂ ਦੁਸ਼ਾਸਨ ਹੀ ਦਰੋਪਦੀ ਨੂੰ ਕੇਸਾਂ ਤੋਂ ਫੜ ਕੇ ਭਰੀ ਸਭਾ ਵਿਚ ਲੈ ਕੇ ਆਇਆ ਸੀ।

ਇਸ ਅਪਮਾਨ ਦਾ ਬਦਲਾ ਲੈਣ ਲਈ ਹੀ ਭੀਮ ਨੇ ਇਹ ਪ੍ਰਣ ਕੀਤਾ ਸੀ ਕਿ ਉਹ ਇਸ ਦੀ ਛਾਤੀ ਦੇ ਖੂਨ ਨਾਲ ਦ੍ਰੋਪਦੀ ਦੇ ਕੇਸ ਧੋਵੇਗਾ। ਕੁਰੂਕਸ਼ੇਤਰ ਦੀ ਜੰਗ ਦੇ ਸੋਲ੍ਹਵੇਂ ਦਿਨ ਭੀਮ ਨੇ ਆਪਣਾ ਇਹ ਪ੍ਰਣ ਪੂਰਾ ਕੀਤਾ ਸੀ।

ਹ. ਪੁ.—ਚ. ਕੋ. : 213; ਨਾਵਾਂ ਤੇ ਥਾਵਾਂ ਦਾ ਕੋਸ਼-ਮਾਸਟਰ ਮਹਿਤਾਬ ਸਿੰਘ

**ਦੁਸਾਂਝ ਕਲਾਂ** : ਇਹ ਜਲੰਧਰ ਜ਼ਿਲ੍ਹੇ ਦੀ ਫ਼ਿਲੌਰ ਤਹਿਸੀਲ ਦਾ ਇਕ ਪਿੰਡ ਹੈ ਜੋ ਮੰਡਾਲੀ ਰੇਲਵੇ ਸਟੇਸ਼ਨ ਤੋਂ ਲਗਭਗ 4 ਕਿ.ਮੀ. (2.5 ਮੀਲ) ਦੱਖਣ ਵੱਲ ਅਤੇ ਫ਼ਗਵਾੜਾ ਤੋਂ 8 ਕਿ.ਮੀ. (5 ਮੀਲ) ਦੂਰ ਸਥਿਤ ਹੈ । ਪਿੰਡ ਦੇ ਨਜ਼ਦੀਕ ਹੀ ਗੁਰੂ ਹਰਿਰਾਇ ਸਾਹਿਬ ਦਾ ਗੁਰਦੁਆਰਾ ਹੈ । ਗੁਰੂ ਜੀ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਜਾਂਦੇ ਇਥੇ ਠਹਿਰੇ ਸਨ । ਵਿਸਾਖੀ ਵਾਲੇ ਦਿਨ ਇਥੇ ਭਾਰੀ ਮੇਲਾ ਭਰਦਾ ਹੈ।

ਇਸ ਪਿੰਡ ਵਿਚ ਦੋ ਪ੍ਰਾਇਮਰੀ, ਦੋ ਮਿਡਲ ਤੇ ਦੋ ਹਾਈ ਸਕੂਲ ਤੋਂ ਇਲਾਵਾ ਦੋ ਹਸਪਤਾਲ, ਮੁੱਢਲਾ ਸਿਹਤ ਕੇਂਦਰ, ਪਰਿਵਾਰ ਨਿਯੋਜਨ ਕੇਂਦਰ ਤੇ ਡਾਕ ਘਰ ਵੀ ਸਥਾਪਤ ਹਨ। ਇਸ ਦਾ ਖੇਤਰਫਲ 503 ਹੈਕਟੇਅਰ ਹੈ।

ਹ. ਪੁ.—ਮ. ਕੋ.; ਡਿ.ਸੈਂ. ਹੈਂ.ਬੁ.-ਜਲੰਧਰ

**ਦੁਸਾਂਝ ਖੁਰਦ** : ਨਵਾਂਸ਼ਹਿਰ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਹ ਪਿੰਡ ਬੰਗਾ ਰੇਲਵੇ ਸਟੇਸ਼ਨ ਤੋਂ ਸਿਰਫ 2 ਕਿ.ਮੀ. (1.2ਮੀਲ) ਦੱਖਣ ਵੱਲ ਵਾਕਿਆ ਹੈ । ਇਥੇ ਗੁਰੂ ਹਰਿਰਾਇ ਸਾਹਿਬ ਦਾ ਗੁਰਦੁਆਰਾ ਹੈ।

ਹ. ਪੁ.—ਮ. ਕੋ.; ਡਿ. ਸੈਂ. ਹੈਂ. ਬੁ.-ਜਲੰਧਰ

**ਦੁਸ਼ਾਲਾ** : ਇਹ ਧ੍ਰਿਤਰਾਸ਼ਟਰ ਦੀ ਪੁੱਤਰੀ ਅਤੇ ਦੁਰਯੋਧਨ ਦੀ ਛੋਟੀ ਭੈਣ ਸੀ । ਇਸ ਦਾ ਵਿਆਹ ਸਿੰਧੂ ਦੇਸ਼ ਦੇ ਰਾਜਾ ਜਯਦਰਥ (ਜੈਦਰਥ)ਨਾਲ ਹੋਇਆ। ਜਯਦਰਥ ਨੇ ਕਠਿਨ ਤਪੱਸਿਆ ਕਰ ਕੇ ਮਹਾਦੇਵ ਤੋਂ ਇਹ ਵਰ ਪ੍ਰਾਪਤ ਕਰ ਲਿਆ ਸੀ ਕਿ ਉਹ ਇਕੋ ਹੀ ਰੱਥ ਤੇ ਬੈਠ ਕੇ ਅਰਜਨ ਤੋਂ ਸਿਵਾਇ ਚਾਰੇ ਪਾਂਡਵਾਂ ਨੂੰ ਹਰਾ ਸਕੇਗਾ। ਇਸ ਦੇ ਪੁੱਤਰ ਦਾ ਨਾਂ ਸੁਰਥ ਸੀ । ਮਹਾਭਾਰਤ ਦੇ ਯੁੱਧ ਦੌਰਾਨ ਜਦੋਂ ਅਰਜਨ ਨੇ ਜਯਦਰਥ ਨੂੰ ਮਾਰਿਆ ਉਦੋਂ ਸੁਰਥ ਅਜੇ ਬਾਲਕ ਹੀ ਸੀ । ਇਸ ਲਈ ਦੁਸ਼ਾਲਾ ਆਪਣੇ ਪੁੱਤਰ ਦੀ ਥਾਂ ਸਿੰਧੂ ਰਾਜ ਦੀ ਸ਼ਾਸਕ ਬਣੀ। ਅਰਜਨ ਜਦੋਂ ਯੁਧਿਸ਼ਟਰ ਦੇ ਅਸ਼ਵਮੇਧ ਯੱਗ ਦਾ ਘੋੜਾ ਲੈ ਕੇ ਸਿੰਧੂ ਰਾਜ ਗਿਆ ਤਾਂ ਸੁਰਥ ਡਰ ਨਾਲ ਹੀ ਮਰ ਗਿਆ । ਇਹ

ਸੁਣਨ ਉਪਰੰਤ ਅਰਜਨ ਨੇ ਸੁਰਥ ਦੇ ਪੁੱਤਰ ਨੂੰ ਸਿੰਧੂ ਦੀ ਰਾਜ-ਗੱਦੀ ਤੇ ਬਿਠਾ ਦਿੱਤਾ ।

ਹ. ਪੁ.–ਚ. ਕੋ. : 216; ਹਿੰ. ਮਿ. ਕੋ.-ਭਾ. ਵਿ. ਪੰ.

**ਦੁਖਭੰਜਨੀ ਸਾਹਿਬ** : ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਸਰੋਵਰ ਦੇ ਪੂਰਬ ਵੱਲ ਵਾਕਿਆ, ਇਕ ਬੇਰੀ ਵਾਲੇ ਘਾਟ ਦਾ ਨਾਂ ਹੈ।

ਦੁਨੀ ਚੰਦ ਖੱਤਰੀ ਨਾਂ ਦੇ ਇਕ ਹੰਕਾਰੀ ਰਾਜੇ ਨੇ ਇਕ ਵਾਰ ਆਪਣੀਆਂ ਸੱਤੇ ਪੁੱਤਰੀਆਂ ਨੂੰ ਬੁਲਾ ਕੇ ਪੁੱਛਿਆ ਕਿ ਉਨ੍ਹਾਂ ਦਾ ਅੰਨ ਦਾਤਾ ਕੌਣ ਹੈ ? ਛੇ ਲੜਕੀਆਂ ਨੇ ਪਿਤਾ ਨੂੰ ਹੀ ਆਪਣਾ ਅੰਨ ਦਾਤਾ ਦੱਸਿਆ ਪਰ ਸਤਵੀਂ ਨੇ ਅਕਾਲ ਪੁਰਖ ਨੂੰ ਆਪਣਾ ਅੰਨ ਦਾਤਾ ਦੱਸਿਆ ਜਿਸ ਤੇ ਇਹ ਹੰਕਾਰੀ ਬਾਪ ਨਰਾਜ਼ ਹੋ ਗਿਆ ਅਤੇ ਗੁੱਸੇ ਵਿਚ ਉਸ ਲੜਕੀ ਦਾ ਵਿਆਹ ਇਕ ਪਿੰਗਲੇ ਆਦਮੀ ਨਾਲ ਕਰ ਦਿੱਤਾ। ਲੜਕੀ ਬਹੁਤ ਸਿਦਕ ਵਾਲੀ ਸੀ । ਉਸ ਨੇ ਆਪਣੇ ਪਿੰਗਲੇ ਪਤੀ ਦੀ ਬਹੁਤ ਸੇਵਾ ਕੀਤੀ ਅਤੇ ਉਸ ਨੂੰ ਆਪ ਸਿਰ ਤੇ ਚੁੱਕ ਕੇ ਕਈ ਤੀਰਥਾਂ ਤੇ ਲੈ ਕੇ ਗਈ।

ਹਰਿਮੰਦਰ ਸਾਹਿਬ ਵਿਖੇ ਵਾਕਿਆ ਇਸ ਬੇਰੀ ਵਾਲੇ ਘਾਟ ਤੇ ਜਦੋਂ ਉਸ ਦੇ ਪਿੰਗਲੇ ਪਤੀ ਨੇ ਇਸ਼ਨਾਨ ਕੀਤਾ ਤਾਂ ਉਸ ਦੇ ਸਾਰੇ ਰੋਗ ਦੂਰ ਹੋ ਗਏ ਤੇ ਉਹ ਸੁੰਦਰ ਸਰੂਪ ਵਾਲਾ ਆਦਮੀ ਬਣ ਗਿਆ। ਇਸ ਕਰ ਕੇ ਇਸ ਦਾ ਨਾਂ ਦੁਖਭੰਜਨੀ ਬੇਰੀ ਪੈ ਗਿਆ । ਹੁਣ ਇਥੇ ਛੋਟਾ ਜਿਹਾ ਗੁਰਦੁਆਰਾ ਬਣਿਆ ਹੈ ਜਿੱਥੇ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ । ਦੂਰ ਦੂਰ ਤੋਂ ਸ਼ਰਧਾਲੂ ਇਥੇ ਇਸ਼ਨਾਨ ਕਰਨ ਲਈ ਆਉਂਦੇ ਹਨ।

ਹ. ਪੁ.–ਮ. ਕੋ. : 77, 642

**ਦੁਖੀ, ਮੁਨਸ਼ਾ ਸਿੰਘ** : ਇਸ ਪ੍ਰਸਿੱਧ ਗਦਰੀ ਸੂਰਮੇ ਤੇ ਪੰਜਾਬੀ ਦੇ ਕਵੀ ਦਾ ਜਨਮ ਜਲੰਧਰ ਜ਼ਿਲ੍ਹੇ ਦੇ ਜੰਡਿਆਲਾ (ਮੰਜਕੀ) ਪਿੰਡ ਵਿਖੇ ਸ. ਨਿਹਾਲ ਸਿੰਘ ਦੇ ਘਰ 1 ਜੁਲਾਈ, 1890 ਨੂੰ ਹੋਇਆ । ਮੁੱਢਲੀ ਵਿਦਿਆ ਆਪਣੇ ਪਿੰਡ ਤੋਂ ਪ੍ਰਾਪਤ ਕੀਤੀ ਅਤੇ ਅੱਗੇ ਪੜ੍ਹ ਨਹੀਂ ਸਕਿਆ ਪਰ ਅਭਿਆਸ ਕਾਰਨ. ਇਹ ਅੰਗਰੇਜ਼ੀ, ਉਰਦੂ, ਪੰਜਾਬੀ, ਬੰਗਾਲੀ ਅਤੇ ਹਿੰਦੀ ਵਿਚ ਨਿਪੁੰਨ ਹੋ ਗਿਆ ।

ਆਪਣਾ ਅਤੇ ਪਰਿਵਾਰ ਦਾ ਆਰਥਿਕ ਪੱਖ ਵਧੇਰੇ ਚੰਗਾ ਬਣਾਉਣ ਲਈ, ਬਿਸਤ-ਜਲੰਧਰ ਦੁਆਬ ਇਲਾਕੇ ਦੇ ਹੋਰ ਲੋਕਾਂ ਵਾਂਗ ਇਹ ਵੀ ਬਦੇਸ਼ ਚਲਾ ਗਿਆ । ਅਮਰੀਕਾ ਵਿਚ ਸਾਂ-ਫ੍ਰਾਂਸਿਸਕੋ ਵਿਖੇ ਇਹ ਜਾ ਵਸਿਆ ਅਤੇ ਲਾਲਾ ਹਰਦਿਆਲ, ਸੋਹਣ ਸਿੰਘ ਭਕਨਾ ਅਤੇ ਹੋਰ ਗਦਰੀ ਨੇਤਾਵਾਂ ਦੇ ਸਹਿਯੋਗ ਨਾਲ ਯੁਗਾਂਤਰ ਆਸ਼ਰਮ ਦੀ ਨੀਂਹ ਰੱਖੀ । ਬਾਅਦ ਵਿਚ ਜਦ ਗਦਰੀ ਸਿਪਾਹੀ ਭਾਰਤ ਵਿਚ ਗਦਰ ਮਚਾਉਣ ਲਈ ਭਾਰਤ ਪਰਤਣ ਲਗੇ ਤਾਂ ਇਕ ਜੱਥੇ ਨਾਲ ਇਹ ਵੀ ਵਾਪਸ ਪਰਤ ਆਇਆ । ਇਸ ਨੂੰ ਜਲਦੀ ਗ੍ਰਿਫਤਾਰ ਕਰ ਕੇ ਜੇਲ੍ਹ ਭੇਜ ਦਿੱਤਾ ਗਿਆ ਅਤੇ 1916 ਈ. ਵਿਚ ਦੂਜੇ ਸਪਲੀਮੈਂਟਰੀ ਕੇਸ, ਲਾਹੌਰ ਅਧੀਨ ਮੁਕੱਦਮਾ ਚਲਾ ਕੇ ਉਮਰ ਕੈਦ ਦੀ ਸਜ਼ਾ ਦਿੱਤੀ ਅਤੇ ਸਾਰੀ ਜਾਇਦਾਦ ਜ਼ਬਤ ਕਰ ਲਈ ਗਈ । ਮੁਨਸ਼ਾ ਸਿੰਘ ਦੇ ਨਾਲ ਬਤਨ ਸਿੰਘ ਕਾਹਰੀ, ਫ਼ਜ਼ਲਦੀਨ ਫ਼ਤਹਿਗੜ੍ਹ ਅਤੇ ਕਿਹਰ ਸਿੰਘ ਸਾਨ੍ਹੇਵਾਲ ਨੂੰ ਵੀ ਇਹੀ ਸਜ਼ਾ ਸੁਣਾਈ ਗਈ । ਇਸ ਸਜ਼ਾ ਲਈ ਇਸ ਨੂੰ ਹਜ਼ਾਰੀ ਬਾਗ ਸੈਂਟਰਲ ਜੇਲ੍ਹ, ਲਾਹੌਰ, ਕੈਂਬਲਪੁਰ ਅਤੇ ਮੁਲਤਾਨ ਦੀਆਂ ਜੇਲ੍ਹਾਂ ਵਿਚ ਕੈਦ ਰੱਖਿਆ ਗਿਆ । ਸੰਨ 1920 ਵਿਚ ਇਕ ਸ਼ਾਹੀ-ਰਹਿਮ ਅਧੀਨ ਇਸ ਨੂੰ ਹੋਰ ਕੈਦੀਆਂ ਨਾਲ ਰਿਹਾਅ ਕਰ ਦਿੱਤਾ ਗਿਆ । ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ, ਡਾ. ਅਰੂੜ ਸਿੰਘ, ਡਾ. ਭਗਵਾਨ ਸਿੰਘ, ਪੂਰਨ ਸਿੰਘ ਜੰਡਿਆਲਾ ਆਦਿ ਉੱਘੇ ਦੇਸ਼ ਭਗਤ ਵੀ ਇਸ ਦੇ ਨਾਲ ਸਨ।

ਭਾਰਤ ਦੀ ਆਜ਼ਾਦੀ ਤੋਂ ਬਾਅਦ ਇਸ ਨੂੰ ਰਾਜਨੀਤਕ ਤੌਰ ਤੇ ਪੀੜਤ ਐਲਾਨ ਕਰ ਕੇ ਮਾਹਵਾਰੀ ਪੈਨਸ਼ਨ ਵੀ ਦਿੱਤੀ ਗਈ। ਇਹ ਪੰਜਾਬੀ ਭਾਸ਼ਾ ਦਾ ਇਕ ਸੁਲਝਿਆ ਹੋਇਆ ਕਵੀ ਅਤੇ ਤਜਰਬੇਕਾਰ ਪੱਤਰਕਾਰ ਸੀ । ਇਸ ਨੇ ਗਦ ਅਤੇ ਕਵਿਤਾ ਦੀਆਂ ਕਈ ਪੁਸਤਕਾਂ ਲਿਖੀਆਂ। ਪੰਜਾਬੀ ਕਵੀ ਵੱਜੋਂ ਪੰਜਾਬ ਸਰਕਾਰ ਨੇ ਇਸ ਨੂੰ ਸਨਮਾਨ ਵੀ ਪ੍ਰਦਾਨ ਕੀਤਾ । ਸੰਨ 1969 ਵਿਚ ਜਲ੍ਹਿਆਂਵਾਲਾ ਬਾਗ਼ ਵਿਚ ਇਕ ਕਵੀ ਦਰਬਾਰ ਦੀ ਪ੍ਰਧਾਨਗੀ ਕਰਨ ਲਈ ਪੰਜਾਬ ਦੇ ਮੁੱਖ ਮੰਤਰੀ ਨੇ ਇਸ ਨੂੰ ਵਿਸ਼ੇਸ਼ ਸੱਦਾ ਭੇਜਿਆ। 26 ਜਨਵਰੀ, 1971 ਨੂੰ ਫ਼ਗਵਾੜਾ ਵਿਖੇ ਇਹ ਸਵਰਗਵਾਸ ਹੋ ਗਿਆ । ਇਸ ਦੀਆਂ ਬਹੁਤ ਸਾਰੀਆਂ ਰਚਨਾਵਾਂ ਅਣਛਪੀਆਂ ਪਈਆਂ ਹਨ।

ਹ. ਪੁ.–ਐ. ਫ੍ਰੀ. ਫਾ.ਪੰ. :174; ਗ. ਲ.; ਗ. ਪਾ. ਇ.

**ਦੁੱਗਲ, ਕਰਤਾਰ ਸਿੰਘ** : ਇਹ ਪੰਜਾਬੀ ਭਾਸ਼ਾ ਦਾ ਸਿਰਮੌਰ ਕਥਾ-ਸ਼ਿਲਪੀ ਹੈ। ਕਹਾਣੀ ਘੜਨ ਵਿਚ ਇਹ ਮਾਹਰ ਹੈ। ਇਸ ਨੇ ਪੰਜਾਬੀ ਦੇ ਹੋਰ ਕਿਸੇ ਵੀ ਲੇਖਕ ਨਾਲੋਂ ਗਿਣਤੀ ਵਿਚ ਵੱਧ ਕਹਾਣੀਆਂ ਲਿਖੀਆਂ ਹਨ-ਲਗਭਗ ਪੰਜ ਸੌ ਤੋਂ ਉੱਤੇ ਹਨ। ਇਸ ਦੇ ਹੁਣ ਤਕ 22 ਕਹਾਣੀ-ਸੰਗ੍ਰਹਿ ਪ੍ਰਕਾਸ਼ਿਤ ਹੋ ਚੁੱਕੇ ਹਨ। ਇਸ ਦਾ ਪਹਿਲਾ ਕਹਾਣੀ-ਸੰਗ੍ਰਹਿ 'ਸਵੇਰ ਸਾਰ' 1940 ਈ. ਵਿਚ ਅਤੇ ਨਵਾਂ ਕਹਾਣੀ-ਸੰਗ੍ਰਹਿ 'ਪੈਣਗੇ ਵੈਣ ਡੂੰਘੇ' 1993 ਈ. ਵਿਚ ਛਪਿਆ ਸੀ।

1 ਮਾਰਚ, 1917 ਨੂੰ ਜਨਮੇ ਦੁੱਗਲ ਦੀ ਵਿਦਿਅਕ ਯੋਗਤਾ ਐਮ.ਏ. ਅੰਗਰੇਜ਼ੀ ਤੇ ਗਿਆਨੀ ਹੈ। ਸੰਨ 1942 ਤੋਂ 1966 ਤਕ ਇਹ ਆਲ ਇੰਡੀਆ ਰੇਡੀਓ ਦਾ ਸਟੇਸ਼ਨ ਡਾਇਰੈਕਟਰ ਰਿਹਾ। ਸੰਨ 1966 ਤੋਂ 1973 ਤਕ ਨੈਸ਼ਨਲ ਬੁੱਕ ਟਰਸਟ, ਇੰਡੀਆ ਦਾ ਪਹਿਲਾ ਸਕੱਤਰ ਅਤੇ ਫਿਰ ਡਾਇਰੈਕਟਰ ਰਿਹਾ। ਸੰਨ 1973 ਤੋਂ 1976 ਤਕ ਯੋਜਨਾ ਕਮਿਸ਼ਨ ਵਿਚ ਸੂਚਨਾ ਸਲਾਹਕਾਰ ਰਿਹਾ।

ਕਰਤਾਰ ਸਿੰਘ ਦੁੱਗਲ ਦੇ ਸਾਹਿਤਕ ਯੋਗਦਾਨ ਦਾ ਮੁੱਲ ਪਾਉਂਦੇ ਹੋਏ ਇਸ ਨੂੰ ਵੱਡੇ-ਵੱਡੇ ਇਨਾਮਾਂ-ਪੁਰਸਕਾਰਾਂ ਨਾਲ ਸਨਮਾਨਿਆ ਗਿਆ ਜਿਨ੍ਹਾਂ ਵਿਚੋਂ ਕੁਝ ਇਕ ਦਾ ਵਰਣਨ ਇਸ ਪ੍ਰਕਾਰ ਹੈ–

ਸ਼੍ਰੋਮਣੀ ਸਾਹਿਤਕਾਰ ਭਾਸ਼ਾ ਵਿਭਾਗ, ਪੰਜਾਬ (1962); ਸਾਹਿਤ ਅਕਾਦਮੀ ਪੁਰਸਕਾਰ (1965); ਸੋਵੀਅਤ ਲੈਂਡ ਨਹਿਰੂ ਐਵਾਰਡ (1981); ਭਾਰਤੀਯ ਭਾਸ਼ਾ ਪ੍ਰੀਸ਼ਦ ਐਵਾਰਡ (1985)।

ਇਸ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ 1994 ਈ. ਵਿਚ ਡੀ.ਲਿਟ ਦੀ ਡਿਗਰੀ ਦਿੱਤੀ ਗਈ ਅਤੇ 1988 ਵਿਚ ਰਾਸ਼ਟਰਪਤੀ ਵੱਲੋਂ ਇਸ ਨੂੰ ਪਦਮ ਭੂਸ਼ਨ ਦੀ ਉਪਾਧੀ ਨਾਲ ਸਨਮਾਨਿਆ ਗਿਆ ।

ਦੁੱਗਲ ਪੰਜਾਬੀ ਤੋਂ ਇਲਾਵਾ ਹਿੰਦੀ, ਉਰਦੂ ਅਤੇ

ਅੰਗਰੇਜ਼ੀ ਵਿਚ ਵੀ ਉਨੀ ਹੀ ਮੁਹਾਰਤ ਨਾਲ ਲਿਖਦਾ ਹੈ । ਹਿੰਦੀ ਵਿਚ ਇਸ ਦੇ ਦਸ ਕਹਾਣੀ-ਸੰਗ੍ਰਹਿ ਅਤੇ ਅੱਠ ਨਾਵਲ ਪ੍ਰਕਾਸ਼ਿਤ ਹੋਏ ਹਨ । ਕੁਝ ਨਾਟਕ ਵੀ ਹਿੰਦੀ ਵਿਚ ਛਪੇ ਹਨ। ਹਿੰਦੀ, ਉਰਦੂ ਅਤੇ ਅੰਗਰੇਜ਼ੀ ਵਿਚ ਕਹਾਣੀਆਂ ਛਪਦੀਆਂ ਹੀ



ਕਰਤਾਰ ਸਿੰਘ ਦੁੱਗਲ

ਰਹਿੰਦੀਆਂ ਹਨ, ਉਨ੍ਹਾਂ ਦੇ ਅਨੁਵਾਦ ਗੁਜਰਾਤੀ, ਮਰਾਠੀ, ਤਾਮਿਲ, ਕੰਨੜ, ਉੜੀਆ, ਬੰਗਾਲੀ ਅਤੇ ਆਸਾਮੀ ਵਿਚ ਵੀ ਛਪੇ ਹਨ। ਦੁੱਗਲ ਦੀ ਇਕ ਕਹਾਣੀ 'ਕਮ ਬੈਕ ਮਾਈ ਮਾਸਟਰ' ਸੰਸਾਰ ਦੀਆਂ ਮਹਾਨ ਕਹਾਣੀਆਂ ਦੇ ਸੰਗ੍ਰਹਿ ਵਿਚ ਸ਼ਾਮਲ ਹੈ। ਅੰਗਰੇਜ਼ੀ ਵਿਚ ਕਰਤਾਰ ਸਿੰਘ ਦੁੱਗਲ ਦੀਆਂ 25 ਪੁਸਤਕਾਂ ਪ੍ਰਕਾਸ਼ਿਤ ਹਨ।

ਦੁੱਗਲ ਦੇ ਪੰਜਾਬੀ ਵਿਚ ਅੱਠ ਨਾਵਲ ਛਪੇ ਹਨ । ਪਹਿਲਾ ਨਾਵਲ 'ਆਂਦਰਾਂ' 1949 ਈ. ਵਿਚ ਅਤੇ ਨਵਾਂ ਨਾਵਲ 'ਸਰਬਤ ਦਾ ਭਲਾ' 1992 ਈ. ਵਿਚ ਛਪਿਆ। ਇਕਾਂਗੀ ਅਤੇ ਪੂਰੇ ਨਾਟਕਾਂ ਦੀਆਂ 13 ਪੁਸਤਕਾਂ ਪ੍ਰਕਾਸ਼ਿਤ ਹਨ। 'ਚੋਲੀ ਦਾਮਨ' 13 ਕਿਸ਼ਤਾਂ ਵਿਚ ਦੂਰਦਰਸ਼ਨ ਤੋਂ ਸੀਰੀਅਲ ਦਿਖਾਇਆ ਗਿਆ। ਦੁੱਗਲ ਕਿਉਂਕਿ ਆਪ ਸਾਰੀ ਉਮਰ ਰੇਡੀਓ ਨਾਲ ਜੁੜਿਆ ਰਿਹਾ, ਇਸ ਲਈ ਇਸ ਦੇ ਬਹੁਤੇ ਨਾਟਕ ਰੇਡੀਓ ਤੋਂ ਹੀ ਪੇਸ਼ ਹੋਏ ।

'ਕੰਢੇ ਕੰਢੇ' (1941) ਅਤੇ 'ਬੰਦ ਦਰਵਾਜ਼ੇ' (1959) ਇਸ ਦੇ ਦੋ ਕਾਵਿ-ਸੰਗ੍ਰਹਿ ਵੀ ਛਪੇ ਅਤੇ ਆਲੋਚਨਾ ਦੀਆਂ ਤਿੰਨ ਹੋਰ ਪੁਸਤਕਾਂ ਵੀ ਛਪ ਚੁੱਕੀਆਂ ਹਨ । ਵਾਰਤਕ ਵਿਚ ਲਿਖੀਆਂ ਦਸ ਹੋਰ ਪੁਸਤਕਾਂ ਵੀ ਪ੍ਰਕਾਸ਼ਿਤ ਹਨ ਜਿਨ੍ਹਾਂ ਵਿਚੋਂ ਇਸ ਦੀ ਸਵੈ-ਜੀਵਨੀ 'ਕਿਸ ਪਹਿ ਖੋਲਹੁ ਗੰਠੜੀ' (1985), 'ਕਹਾਣੀ ਕਲਾ ਤੇ ਮੇਰਾ ਅਨੁਭਵ' (1987), 'ਮੈਂ ਤੇ ਮੇਰੇ ਸਮਕਾਲੀ' ਬਹੁਤ ਪ੍ਰਸਿੱਧ ਹਨ।

ਦੁੱਗਲ ਉਨ੍ਹਾਂ ਲੇਖਕਾਂ ਵਿਚੋਂ ਇਕ ਹੈ ਜਿਹੜੇ ਲਗਾਤਾਰ ਲਿਖਣ ਵਿਚ ਯਕੀਨ ਰੱਖਦੇ ਹਨ। ਇਹ ਛਿਆਸੀ ਸਾਲ ਦੀ ਉਮਰ ਦਾ ਹੋ ਕੇ ਵੀ ਇਕ ਤਕੜੇ ਇਨਸਾਨ ਵਾਂਗ ਕਲਮ ਦੀ ਕਮਾਈ ਕਰਦਾ ਜਾ ਰਿਹਾ ਹੈ। ਅਜਿਹੀ ਅਣਥੱਕ ਕਲਮ ਹੀ ਸਾਹਿਤ ਦੇ ਇਤਿਹਾਸ ਵਿਚ ਪੱਕੀਆਂ ਪੈੜਾਂ ਛੱਡਦੀ ਹੈ। ਪੰਜਾਬੀ ਵਿਚ ਹੀ ਇਸ ਦੀਆਂ ਪੁਸਤਕਾਂ ਦੀ ਗਿਣਤੀ ਸੱਠ ਤੋਂ ਉੱਤੇ ਚਲੀ ਜਾਂਦੀ ਹੈ।

ਦੁੱਗਲ ਨੇ ਲਗਭਗ ਹਰ ਵਿਸ਼ੇ ਉੱਤੇ ਕਲਮ-ਅਜ਼ਮਾਈ ਹੈ। ਇਸ ਦਾ ਮਨ-ਭਾਉਂਦਾ ਵਿਸ਼ਾ ਚਾਹੇ ਮਨੁੱਖੀ ਰਿਸ਼ਤੇ ਅਤੇ ਔਰਤ-ਮਰਦ ਸਬੰਧ ਹੈ ਪਰ ਵੇਲੇ ਦੀਆਂ ਸਮਾਜਿਕ ਅਤੇ ਰਾਜਨੀਤਕ ਸਰਗਰਮੀਆਂ ਵੀ ਇਸ ਦੀਆਂ ਗਲਪ-ਰਚਨਾਵਾਂ ਨੂੰ ਡੂੰਘਾ ਪ੍ਰਭਾਵਿਤ ਕਰਦੀਆਂ ਹਨ । ਕਰਤਾਰ ਸਿੰਘ ਦੁੱਗਲ ਪੰਜਾਬੀ ਦੇ ਉਨ੍ਹਾਂ ਪੰਜ-ਸੱਤ ਨਾਮਵਰ ਲੇਖਕਾਂ ਵਿਚੋਂ ਹੈ ਜਿਨ੍ਹਾਂ ਦਾ ਜ਼ਿਕਰ ਭਾਰਤੀ ਪ੍ਰਤਿਭਾ-ਪੱਧਰ ਉੱਤੇ ਕੀਤਾ ਜਾ ਸਕਦਾ ਹੈ,

ਦੁੱਗਲ ਪੰਜਾਬੀ ਦੀਆਂ ਕਈ ਮਹੱਤਵਪੂਰਨ ਸੰਸਥਾਵਾਂ ਜਿਵੇਂ ਸਾਹਿਤ ਅਕੈਡਮੀ, ਦਿੱਲੀ; ਪੰਜਾਬੀ ਅਕੈਡਮੀ, ਦਿੱਲੀ, ਪੰਜਾਬੀ ਅਕੈਡਮੀ, ਚੰਡੀਗੜ੍ਹ ਆਦਿ ਵਿਚ ਉਚ ਅਹੁਦਿਆਂ ਉੱਤੇ ਰਹਿ ਚੁੱਕਾ ਹੈ। ਇਸ ਸਮੇਂ ਇਹ ਰਾਜ ਸਭਾ ਦਾ ਮੈਂਬਰ ਹੈ.।

–ਰਾਮ ਸਰੂਪ ਅਣਖੀ

**ਦੁੱਗਲ, ਮਨਜੀਤ ਸਿੰਘ, ਮੇਜਰ (ਵੀ. ਚ.)** : ਇਸ ਸੂਰਬੀਰ ਦਾ ਜਨਮ 7 ਅਗਸਤ, 1939 ਨੂੰ ਬੰਨੂ (ਪਾਕਿਸਤਾਨ) ਵਿਖੇ ਸ. ਸ਼ਮਸ਼ੇਰ ਸਿੰਘ ਦੁੱਗਲ ਦੇ ਘਰ ਹੋਇਆ। ਇਸ ਨੇ ਕਾਨਵੈਂਟ ਆਫ਼ ਜੀਸਸ ਐਂਡ ਮੇਰੀ ਸਕੂਲ, ਅੰਬਾਲਾ ਕੈਂਟ ਤੋਂ ਸਕੂਲੀ ਵਿਦਿਆ ਪ੍ਰਾਪਤ ਕੀਤੀ । ਉਚੇਰੀ ਵਿਦਿਆ ਲਈ ਇਹ ਹਿੰਦੂ ਕਾਲਜ, ਦਿੱਲੀ ਅਤੇ ਐਨ. ਡੀ. ਏ. ਖੜਕਵਾਸਲਾ ਵਿਖੇ ਪੜ੍ਹਦਾ ਰਿਹਾ । ਇਸ ਨੇ 11 ਜੂਨ, 1961 ਈ. ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੇ ਭਾਰਤ-ਪਾਕਿ ਯੁੱਧ ਦੌਰਾਨ ਇਹ ਪੂਰਬੀ ਸੈਕਟਰ ਵਿਚ ਡੋਗਰਾ ਰੈਜਮੈਂਟ ਦੀ ਬਟਾਲੀਅਨ ਵਿਚ ਬੈਟਰੀ ਕਮਾਂਡਰ ਦੇ ਤੌਰ ਤੇ ਤਾਇਨਾਤ ਸੀ । ਇਸ ਪੂਰੀ ਕਾਰਵਾਈ ਦੌਰਾਨ ਇਸ ਨੇ ਤੋਪਖਾਨੇ ਨੂੰ ਬੜੀ ਪ੍ਰਭਾਵਸ਼ਾਲੀ ਸਹਾਇਤਾ ਦਿੱਤੀ। ਛੋਟੇ ਹਥਿਆਰ ਤੇ ਮਾਰਟਰਾਂ ਦੀ ਗੋਲਾਬਾਰੀ ਦੇ ਬਾਵਜੂਦ ਇਹ ਦੁਸ਼ਮਣ ਦੇ ਨਿਸ਼ਾਨਿਆਂ ਤੇ ਗੋਲਾਬਾਰੀ ਕਰਨ ਲਈ ਵਾਰ ਵਾਰ ਖੁੱਲ੍ਹੇ ਥਾਂ ਤੇ ਆਉਂਦਾ ਰਿਹਾ । ਇਸ ਨਾਲ ਦੁਸ਼ਮਣ ਦਾ ਭਾਰੀ ਨੁਕਸਾਨ ਹੋਇਆ। ਇਸ ਵੱਲੋਂ ਕੀਤਾ ਗਿਆ ਕੰਮ ਦੂਜਿਆਂ ਲਈ ਪ੍ਰੇਰਣਾਦਾਇਕ ਸੀ ਅਤੇ ਬਟਾਲੀਅਨ ਵੱਲੋਂ ਕੀਤੀ ਗਈ ਕਾਰਵਾਈ ਦੌਰਾਨ ਕਾਫ਼ੀ ਲਾਹੇਵੰਦ ਸਿੱਧ ਹੋਇਆ ।

ਇਸ ਨੇ ਜਿਸ ਉੱਚ ਕੋਟੀ ਦੀ ਵੀਰਤਾ, ਸਾਹਸ ਬਹਾਦਰੀ ਨਾਲ ਡਿਊਟੀ ਨਿਭਾਈ ਉਸ ਸਦਕਾ ਇਸ ਨੂੰ 'ਵੀਰ ਚਕਰ' ਨਾਲ ਸਨਮਾਨਿਤ ਕੀਤਾ ਗਿਆ ।

**ਦੁੱਘਰੀ** : ਜ਼ਿਲ੍ਹਾ ਤੇ ਤਹਿਸੀਲ ਰੂਪਨਗਰ ਦਾ ਇਹ ਪਿੰਡ ਚਮਕੌਰ ਸਾਹਿਬ ਤੋਂ 5 ਕਿ. ਮੀ. (3.1 ਮੀਲ) ਪੂਰਬ ਵੱਲ ਅਤੇ ਰੂਪਨਗਰ ਤੋਂ 9 ਕਿ. ਮੀ. (5.6 ਮੀਲ)

ਦੱਖਣ-ਪੱਛਮ ਵੱਲ ਸਥਿਤ ਹੈ। ਚਮਕੌਰ ਸਾਹਿਬ ਜਾਂਦੇ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਪਿੰਡ ਵਿਚ ਬਿਰਾਜੇ ਸਨ । ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਮੰਜੀ ਸਾਹਿਬ ਵੀ ਇਸ ਪਿੰਡ ਵਿਚ ਹੈ । ਇਸ ਦਾ ਕੁੱਲ ਰਕਬਾ 152 ਹੈਕਟਅਰ ਹੈ।

ਇਸ ਪਿੰਡ ਵਿਚ ਇਕ ਪ੍ਰਾਇਮਰੀ ਅਤੇ ਮਿਡਲ ਸਕੂਲ ਹੈ।

ਹ. ਪੁ.–ਮ. ਕੋ.;ਡਿ. ਸੈਂ. ਹੈਂ. ਬੁ.– ਰੂਪਨਗਰ

**ਦੁਜਾਨਾ** : ਰਿਆਸਤ– ਪੰਜਾਬ ਦੀਆਂ ਦੇਸੀ ਰਿਆਸਤਾਂ ਵਿਚੋਂ ਇਹ ਇਕ ਰਿਆਸਤ ਸੀ । ਇਸ ਦਾ ਮੁੱਖ ਖੇਤਰ ਮੌਜੂਦਾ ਰੋਹਤਕ ਜ਼ਿਲ੍ਹੇ ਦੇ ਦੱਖਣ-ਪੱਛਮ ਵਿਚ ਪੈਂਦਾ ਸੀ। ਇਹ 256 ਵ. ਕਿ. ਮੀ. (100 ਵ. ਮੀ.) ਵਿਚ ਫੈਲੀ ਹੋਈ ਸੀ । ਇਸ ਵਿਚ ਰੋਹਤਕ ਜ਼ਿਲ੍ਹੇ ਦੀਆਂ ਦੁਜਾਨਾ ਅਤੇ ਮਹਿਰਾਨਾ ਤਹਿਸੀਲਾਂ ਤੋਂ ਇਲਾਵਾ 30 ਪਿੰਡ ਅਤੇ ਦੁਜਾਨਾ ਸ਼ਹਿਰ ਸ਼ਾਮਲ ਸਨ। ਇਸ ਦਾ ਇਲਾਕਾ ਮੈਦਾਨੀ ਸੀ ਅਤੇ ਕਿਤੇ ਕਿਤੇ ਰੇਤ ਦੇ ਟਿੱਬੇ ਵੀ ਸਨ । ਇਹ ਖੇਤਰ ਨਹਿਰਾਂ ਤੇ ਦਰਿਆਵਾਂ ਤੋਂ ਵਾਂਝਾ ਸੀ ਅਤੇ ਸਿੰਜਾਈ ਦਾ ਸਾਧਨ ਕੇਵਲ ਖੂਹ ਹੀ ਸਨ।

ਦੁਜਾਨਾ ਰਿਆਸਤ ਦਾ ਮੁੱਢ ਝੱਜਰ ਦੇ ਇਕ ਪਠਾਣ ਯੂਸਫ਼ਜ਼ਾਈ ਪਾਸ ਆਇਆ ਤੇ ਇਹ ਇਥੇ ਉਦੋਂ ਤਕ ਰਿਹਾ ਜਦ ਤਕ ਇਥੋਂ ਦਾ ਪਹਿਲਾ ਨਵਾਬ ਅਬਦ-ਉਸ-ਸਮਦ ਖ਼ਾਨ ਨਹੀਂ ਬਣਿਆ। ਇਸ ਦਾ ਪਿਤਾ ਦਿੱਲੀ ਵਿਚ ਛੋਟੀ ਜਿਹੀ ਘੋੜ-ਸਵਾਰ ਫ਼ੌਜ ਦੀ ਕਮਾਨ ਕਰਦਾ ਸੀ । ਇਹ ਘਰ ਦੇ ਨੇੜੇ ਦੇ ਚਾਰ ਪਿੰਡਾਂ ਦਾ ਜਾਗੀਰਦਾਰ ਸੀ । ਅਬਦ-ਉਸ-ਸਮਦ ਖਾਨ ਜੋ 1764 ਈ. ਵਿਚ ਜੰਮਿਆ ਸੀ, ਵੱਡਾ ਹੋ ਕੇ ਪੇਸ਼ਵਾ ਬਾਜੀ ਰਾਓ ਪਾਸ ਰਿਸਾਲਦਾਰ ਦੇ ਤੌਰ ਤੇ ਨੌਕਰ ਹੋ ਗਿਆ । ਲਾਰਡ ਲੇਕ ਵੱਲੋਂ ਸਿੰਧੀਆਂ ਵਿਰੁੱਧ ਚਲਾਈ ਗਈ ਮੁਹਿੰਮ ਸਮੇਂ ਇਸ ਨੂੰ ਮਰਾਠਾ ਫ਼ੌਜ ਵਿਚ ਉੱਚ ਕਮਾਂਡਰ ਦਾ ਪਦ ਮਿਲਿਆ ਹੋਇਆ ਸੀ । ਇਸ ਸਮੇਂ ਕੀਤੀ ਗਈ ਚੰਗੀ ਕਾਰਗੁਜ਼ਾਰੀ ਬਦਲੇ ਇਸ ਨੂੰ ਨਾਹਰ ਅਤੇ ਬਾਹੂ ਦੋ ਪਰਗਣੇ ਇਨਾਮ ਵੱਜੋਂ ਦਿੱਤੇ ਗਏ ਅਤੇ ਨਵਾਬ ਦੀ ਉਪਾਧੀ ਵੀ ਦਿੱਤੀ ਗਈ । ਉਪਰੋਕਤ ਇਨਾਮ ਇਸ ਨੂੰ ਇਸ ਸ਼ਰਤ ਉੱਤੇ ਦਿੱਤਾ ਗਿਆ ਕਿ ਇਹ ਆਪਣੀ ਰਿਆਸਤ ਦਾ ਰਾਜ ਪ੍ਰਬੰਧ ਅੰਗਰੇਜ਼ਾਂ ਦੀ ਸਹਾਇਤਾ ਤੋਂ ਬਿਨਾਂ ਚਲਾਏਗਾ ਪਰ ਇਹ ਅਜਿਹਾ ਕਰਨ ਵਿਚ ਸਫ਼ਲ ਨਾ ਹੋਇਆ । ਲੋਕਾਂ ਨੇ ਇਸ ਵਿਰੁੱਧ ਬਗਾਵਤ ਕਰ ਦਿੱਤੀ । ਸਿੱਟੇ ਵੱਜੋਂ ਇਸ ਦੇ ਜਵਾਈ ਤੇ ਲੜਕੇ ਨੂੰ ਮਾਰ ਦਿੱਤਾ ਗਿਆ । ਇਸ ਨੂੰ 1809 ਈ. ਵਿਚ ਇਹ ਇਲਾਕਾ ਛੱਡਣਾ ਪਿਆ ਤੇ ਬਦਲੇ ਵਿਚ ਇਸ ਨੂੰ ਦੁਜਾਨਾ ਅਤੇ ਮਹਿਰਾਨਾ ਛੋਟੇ ਖਿੱਤੇ ਦੇ ਦਿੱਤੇ ਗਏ । ਸੰਨ 1857 ਦੇ ਗਦਰ ਵਿਚ ਨਵਾਬ ਹਸਨ-ਅਲੀ ਨੇ ਬਹੁਤ ਵਧੀਆ ਕਾਰਗੁਜ਼ਾਰੀ ਦਾ ਪ੍ਰਦਰਸ਼ਨ ਕੀਤਾ। ਇਸ ਨੇ ਸਿੱਧੇ ਤੌਰ ਤੇ ਨਾ ਅੰਗਰੇਜ਼ਾਂ ਦੀ ਮਦਦ ਕੀਤੀ ਤੇ ਨਾ ਹੀ ਉਨ੍ਹਾਂ ਦੇ ਵਿਰੁੱਧ ਕੁਝ ਕੀਤਾ, ਜਿਸ ਕਰ ਕੇ ਰਿਆਸਤ ਦੇ ਝੱਜਰ ਤੇ ਬਹਾਦਰਗੜ੍ਹ ਇਲਾਕੇ ਬਚ ਗਏ । ਇਸ ਉਪਰੰਤ ਇਸ ਦੇ ਉਤਰਾਧਿਕਾਰੀ ਸਾਦਾਤ ਅਲੀ ਖ਼ਾਨ ਨੇ ਇਥੇ 12 ਸਾਲ ਰਾਜ ਕੀਤਾ ।

ਸਾਦਾਤ ਅਲੀ ਖ਼ਾਨ 1879 ਈ. ਵਿਚ ਸਵਰਗ ਸਿਧਾਰ ਗਿਆ । ਉਦੋਂ ਉਸ ਦਾ ਲੜਕਾ ਮੁਹੰਮਦ ਮੁਸਤਾਜ ਅਲੀ ਖ਼ਾਨ ਅਜੇ ਛੋਟਾ ਹੀ ਸੀ ਜਿਸ ਕਰ ਕੇ ਰਿਆਸਤ ਦੇ ਪ੍ਰਬੰਧ ਦੀ ਦੇਖ ਰੇਖ ਇਸ ਦੇ ਚਾਚਾ ਨਜਾਬਤ ਅਲੀ ਖ਼ਾਨ ਨੇ ਕੀਤੀ । ਮੁਮਤਾਜ਼ ਅਲੀ ਖ਼ਾਨ 1908 ਵਿਚ ਬੇ-ਔਲਾਦਾ ਹੀ ਮਰ ਗਿਆ ਤੇ ਰਾਜ ਭਾਗ ਦਾ ਕੰਮ ਇਸ ਦੇ ਚਾਚੇ ਦੇ ਲੜਕੇ ਨਵਾਬ ਮੁਹੰਮਦ ਖੁਰਸ਼ੀਦ ਅਲੀ ਖ਼ਾਨ ਨੇ ਸੰਭਾਲਿਆ । ਵੱਡੀ ਲੜਾਈ ਵਿਚ ਇਸ ਨੇ ਆਪਣੀਆਂ ਸੇਵਾਵਾਂ ਅਤੇ ਆਪਣੀ ਰਿਆਸਤ ਦੇ ਸਾਰੇ ਸਾਧਨਾਂ ਨਾਲ ਸਰਕਾਰ ਦੀ ਸਹਾਇਤਾ ਕੀਤੀ ਜਿਸ ਦੇ ਸਿੱਟੇ ਵਜੋਂ ਇਸ ਨੂੰ ਕ੍ਰਮਵਾਰ 1919 ਅਤੇ 1921 ਵਿਚ ਕਮਾਂਡਰ ਆਫ਼ ਦੀ ਬ੍ਰਿਟਿਸ਼ ਐਂਪਾਇਰ (ਸੀ. ਬੀ. ਈ.) ਤੇ ਕੰਪੈਨੀਅਨ ਆਫ਼ ਦੀ ਇੰਡੀਅਨ ਐਂਪਾਇਰ (ਸੀ. ਆਈ. ਈ.) ਦੀਆਂ ਉਪਾਧੀਆਂ ਮਿਲੀਆਂ । ਇਹ 1925 ਵਿਚ ਮਰ ਗਿਆ । ਬਾਅਦ ਵਿਚ ਇਸ ਦੇ ਪੁੱਤਰਾਂ ਮੁਹੰਮਦ ਇਫ਼ਤਿਖ਼ਾਰ ਅਲੀ ਖ਼ਾਨ ਤੇ ਮੀਆਂ ਇਕਤੀਦਾਰ ਖ਼ਾਨ ਨੇ ਇਸ ਰਿਆਸਤ ਵਿਚ ਰਾਜ ਕੀਤਾ ।

ਹ. ਪੁ.–ਇੰਪ. ਗ. ਇੰਡ. 11:375-76; ਚੀ. ਫੈ. ਨੋ. ਪੰ. 2:567-68

**ਦੁਨੀਆ ਪੁਰ** : ਇਹ ਪੱਛਮੀ ਪੰਜਾਬ (ਪਾਕਿਸਤਾਨ) ਦਾ ਇਕ ਸ਼ਹਿਰ ਹੈ। ਇਸ ਦਾ ਜ਼ਿਕਰ ਆਈਨੇ-ਅਕਬਰੀ ਵਿਚ ਆਉਂਦਾ ਹੈ। ਸੋਲਵੀਂ ਸਦੀ ਦੇ ਆਰੰਭ ਵਿਚ ਇਥੇ ਜੈਸਲਮੇਰ ਦੇ ਰਾਵਲ ਚਾਚਿਕ ਭੱਟੀ ਚੀਫ਼ ਅਤੇ ਮੁਲਤਾਨ ਦੇ ਲੰਗਾਹ ਰਾਜਕੁਮਾਰਾਂ ਵਿਚ ਲੜਾਈ ਹੋਈ ਸੀ । ਸੰਨ 1893 ਵਿਚ ਇਥੇ ਮਿਉਂਸਪੈਲਟੀ ਖ਼ਤਮ ਕਰ ਦਿੱਤੀ ਪਰ ਪ੍ਰਬੰਧ ਨੋਟੀਫਾਈਡ ਏਰੀਆ ਕਮੇਟੀ ਕੋਲ ਰਿਹਾ।

ਹ. ਪੁ.–ਇੰਪ. ਗ. ਇੰਡ. 11:386

**ਦੁਨੀ ਚੰਦ** : ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਸੀ ਅਤੇ ਭਾਈ ਸਾਲੋ ਦਾ ਪੋਤਾ ਸੀ ਜੋ ਗੁਰੂ ਘਰ ਦਾ ਪੱਕਾ ਸ਼ਰਧਾਲੂ ਸੀ । ਇਸ ਨੇ ਅਨੰਦਪੁਰ ਦੀ ਦੂਜੀ ਲੜਾਈ ਵਿਚ ਗੁਰੂ ਦੀ ਫ਼ੌਜ ਲਈ ਮਾਝੇ ਤੋਂ ਪੰਜ ਸੌ ਦੇ ਕਰੀਬ ਮਝੈਲਾਂ ਦਾ ਜੱਥਾ ਲਿਆਂਦਾ ਸੀ ।

ਇਸ ਲੜਾਈ ਵਿਚ ਪਹਾੜੀ ਰਾਜਿਆਂ ਦਾ ਕਾਫ਼ੀ ਨੁਕਸਾਨ ਹੋਇਆ । ਕਿਸੇ ਤਰ੍ਹਾਂ ਵੀ ਉਨ੍ਹਾਂ ਤੋਂ ਅਨੰਦਗੜ੍ਹ ਕਿਲੇ ਦਾ ਦਰਵਾਜ਼ਾ ਨਾ ਟਪਿਆ ਜਾ ਸਕਿਆ । ਅਖ਼ੀਰ ਜਸਵਾਲੀਆ ਕੇਸਰੀ ਚੰਦ ਨੇ ਤਰਕੀਬ ਬਣਾਈ ਕਿ ਇਕ ਹਾਥੀ ਨੂੰ ਸ਼ਰਾਬ ਦੇ ਨਸ਼ੇ ਵਿਚ ਮਸਤ ਕਰ ਕੇ ਅਤੇ ਹਥਿਆਰਾਂ ਨਾਲ ਲੈਸ ਕਰਕੇ ਅਨੰਦਗੜ੍ਹ ਕਿਲੇ ਦਾ ਮੁੱਖ ਦੁਆਰ ਤੋੜਨ ਲਈ ਭੇਜਿਆ ਜਾਵੇ।

ਦੁਸ਼ਮਣ ਦੀ ਇਸ ਚਾਲ ਦਾ ਗੁਰੂ ਜੀ ਨੂੰ ਵੀ ਪਤਾ ਲਗਾ ਤਾਂ ਉਨ੍ਹਾਂ ਨੇ ਕਿਹਾ ਕਿ ਗੁਰੂ ਘਰ ਦਾ ਹਾਥੀ ਭਾਈ ਦੁਨੀ ਚੰਦ ਪਹਾੜੀਆਂ ਦੇ ਹਾਥੀ ਨਾਲ ਲੜੇਗਾ ਕਿਉਂਕਿ ਇਹ ਨਿਰਾ ਮਸੰਦ ਹੀ ਨਹੀਂ, ਸੂਰਬੀਰ ਵੀ ਹੈ ਅਤੇ ਆਪੇ ਭਾਈ ਸਾਲੋ ਦੇ ਨਾਮ ਦੀ ਲਾਜ ਪਾਲੇਗਾ। ਸੁਣਦੇ ਸਾਰ ਹੀ ਇਸ ਦੇ ਮੂੰਹ ਤੇ ਪਿਲੱਤਣ ਛਾ ਗਈ ਤੇ ਇਹ ਮੈਦਾਨ ਵਿਚੋਂ ਨੱਸ ਜਾਣ ਲਈ ਤਿਆਰ ਹੋ ਗਿਆ। ਭਾਈ ਦਇਆ ਸਿੰਘ ਤੇ ਹੋਰ ਸਿੰਘਾਂ ਨੇ ਬੜਾ ਸਮਝਾਇਆ ਤੇ ਕਿਹਾ ਕਿ ਤੂੰ ਮਰਨੋਂ ਨਾ ਡਰ। ਗੁਰੂ ਜੀ ਨੇ ਤੈਨੂੰ ਮਰਵਾਉਣਾ ਨਹੀਂ ਸਗੋਂ ਹਾਥੀ ਨਾਲੋਂ ਹਜ਼ਾਰ ਗੁਣਾ ਵਧੇਰਾ ਬਲ ਬਖ਼ਸ਼ ਕੇ, ਸ਼ੇਰ ਬਣਾ ਕੇ ਲੜਾਉਣਗੇ, ਨਾਲੇ ਤੁਸੀਂ ਗੁਰੂ ਜੀ ਦੇ ਘਰੋਂ ਪਲੇ ਹੋ, ਜੰਗ ਵੇਲੇ ਮਾਲਕ ਤੋਂ ਬੇਮੁੱਖ ਹੋਣਾ ਸਿੱਧਾ ਨਰਕ ਵਿਚ ਪੈਣਾ ਹੈ ਪਰ ਇਹ ਨਾ ਮੰਨਿਆ ਅਤੇ ਮਝੈਲਾਂ ਸਮੇਤ ਅੱਧੀ ਰਾਤ ਵੇਲੇ ਕਿਲੇ ਦੀ ਕੰਧ ਨੂੰ ਰੱਸਾ ਬੰਨ੍ਹ ਕੇ ਨਿਕਲਣ ਦੀ ਕੀਤੀ ਜਦੋਂ ਇਹ ਉਤਰਣ

ਲਗਾ ਤਾਂ ਰੱਸਾ ਟੁੱਟ ਗਿਆ ਅਤੇ ਡਿਗਣ ਨਾਲ ਇਸ ਦੀ ਲੱਤ ਟੁੱਟ ਗਈ। ਮਝੈਲ ਇਸ ਨੂੰ ਚੁੱਕ ਕੇ ਮਜੀਠੇ ਲੈ ਗਏ ਜਿਥੇ ਸੱਪ ਲੜਨ ਨਾਲ ਇਸ ਦੀ ਮੌਤ ਹੋ ਗਈ।

ਹ. ਪੁ.–ਮ. ਕੋ.:643;ਤ.ਗੁ.ਖਾ: 899;ਪੁਰਖੁ ਭਗਵੰਤ-ਸਤਿਬੀਰ ਸਿੰਘ :165-66

**ਦੁਨੀ ਚੰਦ** : ਲਾਹੌਰ (ਪਾਕਿਸਤਾਨ) ਦੇ ਇਸ ਪ੍ਰਸਿੱਧ ਬੈਰਿਸਟਰ, ਕਾਂਗਰਸੀ ਨੇਤਾ ਅਤੇ ਸੁਤੰਤਰਤਾ ਸੰਗਰਾਮੀ ਦਾ ਜਨਮ 1870 ਈ. ਵਿਚ ਹੋਇਆ । ਇਸ ਨੇ ਲਾਹੌਰ ਵਿਚ ਹੀ ਫ਼ੋਰਮੈਨ ਕ੍ਰਿਸਚੀਅਨ ਕਾਲਜ ਅਤੇ ਸਰਕਾਰੀ ਕਾਲਜ ਤੋਂ ਸਿੱਖਿਆ ਪ੍ਰਾਪਤ ਕੀਤੀ। ਇਸ ਤੋਂ ਬਾਅਦ 1893 ਵਿਚ ਇਹ ਕਾਨੂੰਨ ਦੀ ਉਚੇਰੀ ਸਿੱਖਿਆ ਪ੍ਰਾਪਤ ਕਰਨ ਲਈ ਇੰਗਲੈਂਡ ਚਲਾ ਗਿਆ । ਉਥੇ ਇਹ ਗਰੇਵੀਜ਼ ਇਨ ਸੰਸਥਾ ਵਿਚ ਸ਼ਾਮਲ ਹੋ ਗਿਆ ਅਤੇ 1896 ਵਿਚ ਇਸ ਨੂੰ ਵਕਾਲਤ ਕਰਨ ਦੀ ਪਰਵਾਨਗੀ ਮਿਲ ਗਈ।

ਭਾਰਤ ਪਰਤ ਕੇ ਇਸ ਨੇ ਲਾਹੌਰ ਵਿਖੇ ਹਾਈ ਕੋਰਟ ਵਿਚ ਵਕਾਲਤ ਸ਼ੁਰੂ ਕੀਤੀ ਅਤੇ ਥੋੜ੍ਹੇ ਸਮੇਂ ਵਿਚ ਹੀ ਸ਼ਹਿਰ ਦੇ ਉੱਘੇ ਵਕੀਲਾਂ ਵਿਚ ਗਿਣਿਆ ਜਾਣ ਲਗਾ। ਵਕਾਲਤ ਕਰਨ ਦੇ ਨਾਲ ਨਾਲ ਇਸ ਦਾ ਝੁਕਾਅ ਦੇਸ਼ ਦੀ ਸੇਵਾ ਵੱਲ ਵੀ ਸੀ। ਇਹ ਲਾਹੌਰ ਮਿਉਂਸਪਲ ਕਮੇਟੀ ਦੇ ਕਾਰਜਾਂ ਅਤੇ ਅੰਗਰੇਜ਼ੀ ਰਾਜ ਤੋਂ ਆਜ਼ਾਦੀ ਲਈ ਚਲ ਰਹੇ ਰਾਸ਼ਟਰੀ ਸੰਘਰਸ਼ ਵਿਚ ਵਧ ਚੜ੍ਹ ਕੇ ਹਿੱਸਾ ਲੈਂਦਾ ਸੀ ।

ਕਈ ਵਰ੍ਹੇ ਤੀਕ ਇਹ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦਾ ਪ੍ਰਧਾਨ ਰਿਹਾ । ਸੰਨ 1919 ਵਿਚ ਪੰਜਾਬ ਵਿਚ, ਅੰਗਰੇਜ਼ ਸਰਕਾਰ ਵਿਰੁੱਧ ਹੋਏ ਅੰਦੋਲਨਾਂ ਵਿਚ ਇਸ ਨੇ ਅਹਿਮ ਭੂਮਿਕਾ ਨਿਭਾਈ ਅਤੇ ਮਾਈਕਲ ਓਡਵਾਇਰ ਦਾ ਵਿਰੋਧੀ ਹੋਣ ਦੇ ਨਤੀਜੇ ਵੱਜੋਂ ਇਸ ਨੂੰ ਦੇਸ਼-ਨਿਕਾਲੇ ਦੀ ਸਜ਼ਾ ਸੁਣਾਈ ਗਈ । ਬਾਅਦ ਵਿਚ ਇਹ ਸਜ਼ਾ ਉਮਰਕੈਦ ਵਿਚ ਬਦਲ ਦਿੱਤੀ ਗਈ। ਇਹ ਸਜ਼ਾ ਇਸ ਨੇ ਪੂਰੀ ਨਹੀਂ ਕੱਟੀ ਅਤੇ ਦਸੰਬਰ, 1919 ਵਿਚ ਰਿਹਾਅ ਕਰ ਦਿੱਤਾ ਗਿਆ । ਦੋ ਸਾਲ ਬਾਅਦ, 1921 ਈ. ਵਿਚ ਇਸ ਨੇ ਨਾ-ਮਿਲਵਰਤਨ ਲਹਿਰ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਮਹਾਤਮਾ ਗਾਂਧੀ ਦੇ ਬੁਲਾਵੇ ਦੀ ਪ੍ਰਤਿਕ੍ਰਿਆ ਅਧੀਨ ਵਕਾਲਤ ਛੱਡ ਦਿੱਤੀ। ਸੰਨ 1921 ਵਿਚ ਹੀ ਇਸ ਨੇ ''ਲਾਰੈਂਸ ਸਟੈਚੂ'' ਦੇ ਸਬੰਧ ਵਿਚ ਸਤਿਆਗ੍ਰਹਿ ਦੀ ਪ੍ਰਤਿਨਿਧਤਾ ਕੀਤੀ ਜਿਸ ਦੇ ਫਲਸਰੂਪ ਇਹ ਸਰਕਾਰ ਦੀ ਨਜ਼ਰ ਹੇਠ ਆ ਗਿਆ ਅਤੇ ਇਸ ਨੂੰ ਅੱਠ ਮਹੀਨੇ ਦੀ ਕੈਦ ਹੋਈ । ਨੌਂ ਸਾਲ ਉਪਰੰਤ, ਪੰਜਾਬ ਦੇ ਹੋਰ ਉੱਘੇ ਨੇਤਾਵਾਂ ਨਾਲ ਰਲ ਕੇ ਇਸ ਨੇ ਸਿਵਲ-ਨਾਫ਼ੁਰਮਾਨੀ ਲਹਿਰ ਦੀ ਪੰਜਾਬ ਰਾਜ ਵਿਚ ਅਗਵਾਈ ਕੀਤੀ । ਇਸ ਦੇ ਨਤੀਜੇ ਵੱਜੋਂ ਇਸ ਨੂੰ ਹੋਰ ਕੈਦ ਕੱਟਣੀ ਪਈ। ਭਾਰਤ ਛੱਡੋ ਅੰਦੋਲਨ ਵਿਚ ਸ਼ਾਮਲ ਹੋਣ ਕਾਰਨ ਇਸ ਨੂੰ ਦੁਬਾਰਾ ਕੈਦ ਹੋਈ ਪਰ ਅਧਰੰਗ ਦਾ ਦੌਰਾ ਪੈਣ ਕਾਰਨ ਇਸ ਨੂੰ ਰਿਹਾਅ ਕਰ ਦਿੱਤਾ ਗਿਆ ਅਤੇ 1945 ਈ. ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਐ. ਫ਼੍ਰੀ. ਫਾ. ਪੰ.: 93; ਹੂ ਜ਼ ਹੂ (1900-1980):106

**ਦੁਨੀ ਚੰਦ** : ਇਸ ਉੱਘੇ ਸੁਤੰਤਰਤਾ ਸੰਗਰਾਮੀ ਦਾ ਜਨਮ 1873 ਈ. ਵਿਚ ਹੋਇਆ ਅਤੇ ਇਸ ਨੇ ਬੀ. ਏ. ਤਕ ਪੜ੍ਹਾਈ ਫੋਰਮੈਨ ਕ੍ਰਿਸਚੀਅਨ ਕਾਲਜ, ਲਾਹੌਰ ਤੋਂ ਪ੍ਰਾਪਤ ਕੀਤੀ। ਸੰਨ 1894 ਵਿਚ ਇਸ ਨੇ ਓਰੀਐਂਟਲ ਕਾਲਜ, ਲਾਹੌਰ ਤੋਂ ਫ਼ਾਰਸੀ ਭਾਸ਼ਾ ਅਤੇ ਸਾਹਿਤ ਵਿਚ ਆੱਨਰਜ਼ ਦੀ ਪ੍ਰੀਖਿਆ ਪਾਸ ਕੀਤੀ। ਸੰਨ 1921 ਤਕ ਇਸ ਨੇ ਵਕਾਲਤ ਕੀਤੀ ਅਤੇ ਫ਼ਿਰ ਮਹਾਤਮਾ ਗਾਂਧੀ ਦੇ ਨਾ-ਮਿਲਵਰਤਨ ਅੰਦੋਲਨ ਸ਼ੁਰੂ ਕਰਨ ਤੇ ਵਕਾਲਤ ਛੱਡ ਕੇ ਉਨ੍ਹਾਂ ਦਾ ਸਾਥ ਦਿੱਤਾ ।

ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਵਿਚ ਇਸ ਦਾ ਉੱਘਾ ਸਥਾਨ ਸੀ ਅਤੇ ਇਸੇ ਯੋਗਦਾਨ ਸਦਕਾ 1920 ਈ. ਵਿਚ ਇਹ ਆਲ-ਇੰਡੀਆ ਕਾਂਗਰਸ ਕਮੇਟੀ ਦਾ ਮੈਂਬਰ ਚੁਣਿਆ ਗਿਆ। ਆਪਣੇ ਲੰਬੇ ਰਾਜਨੀਤਕ ਜੀਵਨ-ਪੰਧ ਦੌਰਾਨ ਇਸ ਨੇ ਇਹ ਮੈਂਬਰਸ਼ਿਪ ਨਹੀਂ ਛੱਡੀ। ਸਿਵਲ ਨਾਫੁਰਮਾਨੀ ਅੰਦੋਲਨ ਸਮੇਂ ਕਾਂਗਰਸ ਸੰਸਥਾ ਨੂੰ ਗ਼ੈਰਕਾਨੂੰਨੀ ਕਰਾਰ ਦਿੱਤਾ ਗਿਆ ਅਤੇ ਲਾਲਾ ਦੁਨੀ ਚੰਦ ਨੂੰ ਕਾਂਗਰਸ ਕਾਰਜਕਾਰੀ ਕਮੇਟੀ ਦਾ ਮੈਂਬਰ ਹੋਣ ਕਾਰਨ ਛੇ ਮਹੀਨੇ ਦੀ ਕੈਦ ਸੁਣਾਈ ਗਈ । ਸੰਨ 1935 ਵਿਚ ਪੱਕੇ ਚੁਣੇ ਪ੍ਰਧਾਨ ਡਾ. ਸਤਪਾਲ ਦੀ ਗ਼ੈਰਹਾਜ਼ਰੀ ਵਿਚ ਇਸ ਨੂੰ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦਾ ਪ੍ਰਧਾਨ ਚੁਣਿਆ ਗਿਆ। ਦੇਸ਼ ਦੀ ਆਜ਼ਾਦੀ ਤੋਂ ਬਾਅਦ ਵੀ ਇਸ ਨੇ ਬਗ਼ੈਰ ਕਿਸੇ ਉੱਚੇ ਅਹੁਦੇ ਦੇ ਦੇਸ਼ ਦੀ ਭਲਾਈ ਲਈ ਕੰਮ ਕੀਤੇ।

ਹ. ਪੁ.–ਐ. ਫ਼੍ਰੀ. ਫਾ. ਪੰ. :92

**ਦੁਨੀ ਚੰਦ ਦੀ ਹਵੇਲੀ** : ਗੁਰਦਾਸਪੁਰ ਵਿਚ ਸਥਿਤ ਇਹ ਹਵੇਲੀ ਇਕ ਇਤਿਹਾਸਕ ਥਾਂ ਹੈ ਜਿਸ ਨੂੰ 1715 ਈ. (ਸੰਮਤ 1772) ਵਿਚ ਸਿੱਖਾਂ ਦੇ ਬਹਾਦਰ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਨੇ ਲੜਾਈ ਸਮੇਂ ਇਕ ਗੜ੍ਹੀ ਦੇ ਤੌਰ ਤੇ ਵਰਤਿਆ ।

ਕੋਟ ਨੈਣੇ ਦੀ ਜੰਗ ਜਿੱਤਣ ਤੋਂ ਬਾਅਦ ਬੰਦਾ ਬਹਾਦਰ ਨੇ ਕੋਟ ਮਿਰਜ਼ਾ ਜਾਨ ਪਾਸ ਆਪਣਾ ਕਿਲਾ ਉਸਾਰਨਾ ਸ਼ੁਰੂ ਕਰ ਦਿੱਤਾ। ਇਹ ਕੋਸੀ ਨਦੀ ਦੇ ਕਿਨਾਰੇ ਸੀ ਜਿਸ ਦੇ ਇਕ ਪਾਸੇ ਜੰਗਲ ਤੇ ਦੂਜੇ ਪਾਸੇ ਪਾਣੀ ਸੀ । ਬਾਦਸ਼ਾਹ ਫ਼ਰੁਖ਼ਸ਼ੀਅਰ ਨੂੰ ਜਦੋਂ ਇਸ ਬਾਰੇ ਪਤਾ ਲਗਿਆ ਤਾਂ ਉਸ ਨੇ ਇਹ ਸਭ ਕੁਝ ਰੋਕਣ ਅਤੇ ਬੰਦਾ ਬਹਾਦਰ ਨੂੰ ਫੜਨ ਲਈ ਲਾਹੌਰ ਦੇ ਨਾਜ਼ਮ ਨੂੰ ਲਿਖਿਆ ਅਤੇ ਮਦਦ ਲਈ ਕੁਝ ਫ਼ੌਜ ਦਿੱਲੀ ਤੋਂ ਭੇਜੀ। ਇਸ ਗੱਲ ਦਾ ਬੰਦਾ ਬਹਾਦਰ ਨੂੰ ਵੀ ਪਤਾ ਲੱਗ ਗਿਆ । ਉਸ ਨੇ ਗੁਰਦਾਸਪੁਰ ਵਿਚ ਦੁਨੀ ਚੰਦ ਦੀ ਇਸ ਹਵੇਲੀ ਤੇ ਕਬਜ਼ਾ ਕਰ ਲਿਆ ਅਤੇ ਸੱਤ ਅੱਠ ਹਜ਼ਾਰ ਸਿੰਘਾਂ ਨਾਲ ਲੜਾਈ ਦੀ ਤਿਆਰੀ ਸ਼ੁਰੂ ਕੀਤੀ, ਉਧਰੋਂ ਸ਼ਾਹੀ ਫ਼ੌਜਾਂ ਦਾ ਪੰਦਰਾਂ ਹਜ਼ਾਰ ਦੇ ਲਗਭਗ ਲਸ਼ਕਰ ਵੀ ਢੋਲ, ਨਗਾਰੇ ਵਜਾਉਂਦਾ ਹੋਇਆ ਆ ਪਹੁੰਚਿਆ । ਲੜਾਈ ਸ਼ੁਰੂ ਹੋ ਗਈ । ਇਹ ਲੜਾਈ ਚਾਰ ਮਹੀਨੇ ਚਲਦੀ ਰਹੀ । ਅੰਤ ਵਿਚ ਬੰਦਾ ਬਹਾਦਰ ਨੇ ਬਚੇ ਖੁਚੇ ਤੇ ਭੁੱਖੇ ਪਿਆਸੇ ਸਿੰਘਾਂ ਨਾਲ ਗੜ੍ਹੀ ਤੋਂ ਬਾਹਰ ਆ ਕੇ ਲੜਨਾ ਸ਼ੁਰੂ ਕਰ ਦਿੱਤਾ ਤੇ ਅਖ਼ੀਰ ਤੁਰਕੀ ਫ਼ੌਜ ਨੇ ਘੇਰੇ ਵਿਚ ਲੈ ਕੇ ਉਸ ਨੂੰ ਗ੍ਰਿਫਤਾਰ ਕਰ ਲਿਆ ।

ਹ. ਪੁ.–ਮ. ਕੋ.;ਤ. ਗੁ. ਖਾ.

**ਦੁਬੱਲੀ** : ਇਹ ਅੰਮ੍ਰਿਤਸਰ ਜ਼ਿਲ੍ਹੇ ਦੀ ਪੱਟੀ ਤਹਿਸੀਲ ਦਾ ਇਕ ਪਿੰਡ ਹੈ ਜੋ ਪੱਟੀ ਤੋਂ ਕੋਟ ਬੁੱਢਾ ਜਾਣ ਵਾਲੀ ਸੜਕ ਤੇ ਪੱਟੀ ਤੋਂ 11 ਕਿ.ਮੀ. (7 ਮੀਲ) ਦੂਰ ਵਾਕਿਆ ਹੈ। ਇਹ ਅਠਾੜ ਇਲਾਕੇ ਦਾ ਮਸ਼ਹੂਰ ਪਿੰਡ ਹੈ। ਤਿੰਨ ਸੌ ਸਾਲ ਪਹਿਲਾਂ

ਇਥੇ ਬਹੁਤ ਵੱਡੇ ਵੱਡੇ ਥੇਹ ਹੁੰਦੇ ਸਨ ਅਤੇ ਨਾਲ ਹੀ ਦਰਿਆ ਵਗਦਾ ਸੀ । ਪਹਿਲਾਂ ਪਹਿਲ ਬਠਿੰਡੇ ਜ਼ਿਲ੍ਹੇ ਦੇ ਮਲਾ ਪਿੰਡ ਦੇ ਲੋਕ ਇਥੇ ਆ ਕੇ ਆਬਾਦ ਹੋਏ । ਇਨ੍ਹਾਂ ਨੇ ਪਹਿਲਾਂ ਬਿਆਸ ਅਤੇ ਸਤਲੁਜ ਦੇ ਸੱਜੇ ਕਿਨਾਰੇ ਵੱਲ ਦੋ ਬਸਤੀਆਂ ਵਸਾਈਆਂ ਜਿਨ੍ਹਾਂ ਦਾ ਨਾਂ ਬੱਲੜਕੇ ਤੇ ਭੋਜੇਕੇ ਰੱਖਿਆ । ਦਰਿਆਵਾਂ ਦਾ ਵਹਿਣ ਤੇਜ਼ ਹੋਣ ਕਰ ਕੇ ਇਹ ਲੋਕ ਇਥੋਂ ਹਟ ਕੇ ਨੇੜੇ ਹੀ ਇਕ ਹੋਰ ਥੇਹ ਉੱਤੇ ਇਕੱਠੇ ਰਹਿਣ ਲਗ ਪਏ ਜਿਸ ਦਾ ਨਾਂ ਦੋਬਲ ਥੇਹ ਰੱਖਿਆ ਗਿਆ। ਇਸ ਨਾਲ ਮੌਜੂਦਾ ਪਿੰਡ ਦਾ ਮੁੱਢ ਬੱਝਿਆ। ਹੌਲੀ ਹੌਲੀ ਇਹ ਨਾਂ ਵਿਗੜ ਕੇ ਦੁਬੱਲੀ ਬਣ ਗਿਆ। ਪਿੰਡ ਵਿਚ ਹੁਣ ਵੀ ਪੁਰਾਣੀਆਂ ਬਸਤੀਆਂ ਦੇ ਨਾਂ ਵਾਲੀਆਂ ਦੋ ਪੱਤੀਆਂ ਬੱਲੜਕੇ ਅਤੇ ਭੋਜੇਕੇ ਹਨ।

ਇਸ ਪਿੰਡ ਵਿਚ ਇਕ ਬਹੁਤ ਵੱਡਾ ਗੁਰਦੁਆਰਾ ਬਣਿਆ ਹੋਇਆ ਹੈ । ਇਸ ਗੁਰਦੁਆਰੇ ਦੀ ਨੀਂਹ 1906 ਵਿਚ ਸੋਹਨ ਸਿੰਘ ਬਿਧੀਚੰਦੀਏ ਨੇ ਰੱਖੀ ਸੀ । ਇਸ ਗੁਰਦੁਆਰੇ ਦੀ ਇਮਾਰਤ ਦੀ ਸੇਵਾ ਪਿੰਡ ਵਾਲਿਆਂ ਨੇ ਆਪ ਤਨ, ਮਨ, ਧਨ ਲਗਾ ਕੇ ਕੀਤੀ । ਇਥੇ ਹਰ ਸਾਲ ਸੰਤ ਬਾਬਾ ਖਾਲਸਾ ਜੀ ਦੀ ਯਾਦ ਵਿਚ ਮੇਲਾ ਲਗਦਾ ਹੈ। ਰਵਾਇਤ ਹੈ ਇਸ ਗੁਰਦੁਆਰਾ ਸਾਹਿਬ ਦੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਬੱਚਿਆਂ ਦਾ ਸੋਕੇ ਦਾ ਰੋਗ ਦੂਰ ਹੋ ਜਾਂਦਾ ਹੈ।

ਇਸ ਪਿੰਡ ਦੇ ਦੱਖਣ ਵੱਲ ਪੀਰ ਬਾਬਾ ਸ਼ਾਹ ਕਮਾਲ ਦੀ ਕਬਰ ਹੈ ਜਿਥੇ ਹਰ ਵੀਰਵਾਰ ਨੂੰ ਸ਼ਰਧਾਲੂ ਤੇਲ ਚੜ੍ਹਾਉਂਦੇ ਹਨ। ਸਾਲ ਵਿਚ ਇਕ ਵਾਰ ਇਥੇ ਭਾਰੀ ਮੇਲਾ ਵੀ ਲਗਦਾ ਹੈ। ਬਾਬਾ ਭੂਰੀ ਵਾਲੇ ਦੀ ਸਮਾਧ ਤੇ ਵੀ 7 ਪੋਹ ਨੂੰ ਮੇਲਾ ਲਗਦਾ ਹੈ।

ਇਸ ਪਿੰਡ ਵਿਚ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲਾਂ ਤੋਂ ਇਲਾਵਾ ਡਿਸਪੈਂਸਰੀ ਤੇ ਡਾਕਘਰ ਵੀ ਸਥਾਪਤ ਹਨ । ਇਸ ਦਾ ਕੁੱਲ ਰਕਬਾ 1,024 ਹੈਕਟੇਅਰ ਹੈ।

ਹ. ਪੁ.–ਪੰ. ਟ੍ਰਿ. 13.8.84.; ਡਿ. ਸੈਂ. ਹੈਂ.ਬੁ.ਅੰਮ੍ਰਿਤਸਰ

**ਦੁਮਹਲ ਨਾਚ** : ਇਹ ਕਸ਼ਮੀਰ ਦੀ ਵੱਟਲ ਜਾਤੀ ਦੇ ਪੁਰਸ਼ਾਂ ਦਾ ਇਕ ਵਿਸ਼ੇਸ਼ ਨਾਚ ਹੈ। ਇਹ ਨਾਚ ਨੱਚਣ ਵਾਲੇ ਵਿਅਕਤੀ ਲੰਬਾ ਰੰਗਦਾਰ ਚੋਗਾ, ਲੰਬੀਆਂ ਸ਼ੁੰਕੂਨੁਮਾ ਟੋਪੀਆਂ ਜਿਸ ਵਿਚ ਮੋਤੀ ਤੇ ਸਿੱਪੀਆਂ ਜੜੀਆਂ ਹੁੰਦੀਆਂ ਹਨ, ਪਹਿਨਦੇ ਹਨ। ਨਾਚ ਵਾਲੀ ਪਾਰਟੀ ਰੀਤ ਅਨੁਸਾਰ ਹੱਥਾਂ ਵਿਚ ਝੰਡੇ ਫੜੀ ਜਲੂਸ ਦੀ ਸ਼ਕਲ ਵਿਚ ਆਉਂਦੀ ਹੈ। ਨਾਚ ਵਿਖਾਉਣ ਲਈ ਪਾਰਟੀ ਯੋਗ ਥਾਂ ਲਭਦੀ ਹੈ । ਇਸ ਥਾਂ ਝੰਡੇ ਜ਼ਮੀਨ ਵਿਚ ਗੱਡੇ ਗਏ ਲੰਬੇ ਖੰਭਿਆਂ ਨਾਲ ਬੰਨ੍ਹ ਦਿੱਤੇ ਜਾਂਦੇ ਹਨ ਫ਼ਿਰ ਨਾਚ ਪਾਰਟੀ ਦੇ ਸਮੂਹ ਮੈਂਬਰ ਇਕ ਘੇਰਾ ਬਣਾ ਕੇ ਨੱਚਣਾ ਸ਼ੁਰੂ ਕਰ ਦਿੰਦੇ ਹਨ। ਇਸ ਨਾਚ ਵਿਚ ਸਾਜ਼ ਦੇ ਤੌਰ ਤੇ ਢੋਲ ਵਰਤਿਆ ਜਾਂਦਾ ਹੈ। ਢੋਲ ਦੀ ਆਵਾਜ਼ ਨਾਲ ਇਹ ਗਾਉਂਦੇ ਵੀ ਹਨ। ਨਾਚ ਮੱਧਮ ਤਾਲ ਨਾਲ ਸ਼ੁਰੂ ਹੁੰਦਾ ਹੈ ਅਤੇ ਇਸ ਵਿਚ ਹੌਲੀ ਹੌਲੀ ਜੋਸ਼ ਤੇ ਤੇਜ਼ੀ ਆਉਂਦੀ ਜਾਂਦੀ ਹੈ। ਇਹ ਨਾਚ ਖ਼ਾਸ ਮੌਕਿਆਂ ਤੇ ਪੇਸ਼ ਕੀਤਾ ਜਾਂਦਾ ਹੈ ਅਤੇ ਅੱਜਕੱਲ੍ਹ ਇਹ ਗੁਲਾਬ ਦੇ ਤਿਉਹਾਰ ਸਮੇਂ ਨਿਸ਼ਾਤ ਬਾਗ, ਅਨੰਤ ਨਾਗ ਆਦਿ ਵਿਖੇ ਨੱਚਿਆ ਜਾਂਦਾ ਹੈ। ਇਹ ਕਹਿਣਾ ਮੁਸ਼ਕਿਲ ਹੈ ਕਿ ਦੁਮਹਲ ਨਾਚ ਦੀ ਰਸਮ ਪ੍ਰਾਚੀਨ ਕਾਲ ਤੋਂ ਚਲੀ ਆਉਂਦੀ ਹੈ ਜਾਂ ਨਵੀਂ ਹੈ ਪਰ ਇਹ ਸਪਸ਼ਟ ਹੈ ਕਿ ਇਹ ਨਾਚ ਬਹਾਰ ਨੂੰ ਤੇ ਨਿਰੰਤਰ ਜੀਵਨ ਚੱਕਰ ਨੂੰ ਸ਼ਬਦਾਂ, ਗੀਤਾਂ ਅਤੇ ਸਰੀਰਕ ਹਰਕਤਾਂ ਰਾਹੀਂ ਬਿਆਨ ਕਰਦਾ ਹੈ।

ਹ. ਪੁ.–ਟ੍ਰਡਿਸ਼ਨ ਆਫ਼ ਇੰਡੀਅਨ ਫ਼ੋਕ ਡਾਂਸਿਜ਼-ਕਪਿਲ ਵਾਤਸਾਇਨ

**ਦੁਮਾਲਾ** : ਇਸ ਦੇ ਸ਼ਬਦੀ ਅਰਥ ਹਨ-ਸ਼ਮਲਾ, ਟੌਰਾ ਜਾਂ ਪਗੜੀ/ਸਾਫ਼ੇ ਦਾ ਲਟਕਦਾ ਹੋਇਆ ਸਿਰਾ । ਕਲਗੀ ਵਾਂਗ ਸਿਰ ਤੇ ਫ਼ਹਿਰਾਉਣ ਵਾਲੇ ਪਗੜੀ/ਸਾਫ਼ੇ ਦੇ ਲੜ ਨੂੰ ਵੀ ਦੁਮਾਲਾ ਕਿਹਾ ਜਾਂਦਾ ਹੈ।

ਜਦ ਕੋਈ ਪਹਿਲਵਾਨ ਅਖਾੜੇ ਵਿਚ ਜਿੱਤ ਪ੍ਰਾਪਤ ਕਰਦਾ ਹੈ ਤਾਂ ਉਸ ਨੂੰ ਸਰਬੰਦ ਪ੍ਰਾਪਤ ਹੁੰਦਾ ਹੈ ਜਿਸ ਦਾ ਉੱਚਾ ਲੜ ਤੁਰਰੇ ਦੀ ਤਰ੍ਹਾਂ ਉਹ ਆਪਣੇ ਸਿਰ ਤੇ ਫ਼ਹਿਰਾ ਕੇ ਆਪਣੀ ਫਤਹਿ ਦਾ ਪ੍ਰਗਟਾਵਾ ਕਰਦਾ ਹੈ।

ਨਿਹੰਗ ਸਿੰਘਾਂ ਨੂੰ ਦੁਮਾਲਾ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਬਖ਼ਸ਼ਿਸ਼ ਹੈ । ਨਿਹੰਗ ਸਿੰਘ ਸਿਰ ਉੱਪਰ ਫ਼ਰਹਰੇਦਾਰ ਦਸਤਾਰ ਸਜਾਉਂਦੇ ਹਨ।

ਹ. ਪੁ.–ਮ. ਕੋ.

**ਦੁਰਗਾ** : ਹਿੰਦੂ ਧਰਮ ਵਿਚ ਇਹ ਸ਼ਕਤੀ ਦੀ ਦੇਵੀ ਦਾ ਨਾਂ ਹੈ। ਦੇਵੀ ਪੁਰਾਣ ਅਨੁਸਾਰ ਇਹ ਸ਼ਕਤੀ ਹੀ ਸਰਬ ਸਮਰਥ, ਆਦਿ ਅਤੇ ਅਨਾਦਿ ਹੈ। ਇਹ ਹੀ ਜਗਤ ਦਾ ਕਾਰਨ ਤੇ ਸਰੂਪ ਹੈ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਵੀ ਇਸ ਸ਼ਕਤੀ ਅਧੀਨ ਹਨ ਅਤੇ ਉਹ ਇਸੇ ਦੀ ਇੱਛਾ ਅਨੁਸਾਰ ਕ੍ਰਮਵਾਰ ਸੰਸਾਰ ਦੀ ਰਚਨਾ, ਪਾਲਣ ਤੇ ਸੰਘਾਰ ਦਾ ਕੰਮ ਕਰ ਰਹੇ ਹਨ। ਭਾਵੇਂ ਇਹ ਦੇਵੀ ਰੂਪੀ ਸ਼ਕਤੀ ਅਰੂਪ, ਨਿਰਾਕਾਰ ਤੇ ਅਜਨਮ ਹੈ ਪਰ ਇਹ ਦੇਵਤਿਆਂ ਦਾ ਕਾਰਜ ਸਿੱਧ ਕਰਨ ਲਈ ਤੇ ਪਾਪੀਆਂ ਦਾ ਨਾਸ਼ ਕਰਨ ਲਈ ਕਦੇ ਦੁਰਗਾ, ਕਦੇ ਪਾਰਬਤੀ, ਕਦੇ ਇੰਦਰਾਣੀ ਅਤੇ ਕਦੇ ਸ਼ਾਰਦਾ ਆਦਿ ਰੂਪਾਂ ਵਿਚ ਪ੍ਰਗਟ ਹੁੰਦੀ ਹੈ। ਦੇਵੀ ਭਾਗਵਤ ਪੁਰਾਣ ਵਿਚ ਵਿਸ਼ਨੂੰ ਜੀ ਵੀ ਇਹ ਮੰਨਦੇ ਹਨ ਕਿ ਉਹ ਸੁਤੰਤਰ ਇੱਛਾ ਨਹੀਂ ਰੱਖਦੇ ਅਤੇ ਦੇਵੀ ਦੇ ਹੁਕਮ ਅਨੁਸਾਰ ਸੰਸਾਰ ਨੂੰ ਚਲਾ ਰਹੇ ਹਨ।

ਇਸ ਸ਼ਕਤੀ ਦੇ ਦੋ ਰੂਪ ਮੰਨੇ ਜਾਂਦੇ ਹਨ-ਇਕ ਸਨਿਮਰ ਅਤੇ ਦੂਜਾ ਭਿਅੰਕਰ । ਸਨਿਮਰ ਰੂਪ ਵਿਚ ਇਹ ਦੇਵੀ, ਉਮਾ, ਗੌਰੀ, ਪਾਰਬਤੀ ਤੇ ਭਵਾਨੀ ਆਦਿ ਦੇ ਰੂਪਾਂ ਵਿਚ ਪੂਜੀ ਜਾਂਦੀ ਹੈ, ਜਦੋਂ ਕਿ ਭਿਅੰਕਰ ਰੂਪ ਵਿਚ ਇਸ ਨੂੰ ਦੁਰਗਾ, ਕਾਲੀ, ਚੰਡੀ ਅਤੇ ਭੈਰਵੀ ਆਦਿ ਨਾਵਾਂ ਨਾਲ ਪੂਜਿਆ ਜਾਂਦਾ ਹੈ ਅਤੇ ਇਸ ਦੀ ਤ੍ਰਿਪਤੀ ਲਈ ਪਸ਼ੂਆਂ ਆਦਿ ਦੀ ਬਲੀ ਦਿੱਤੀ ਜਾਂਦੀ ਹੈ। ਦੁਰਗਾ ਦੇ ਰੂਪ ਵਿਚ ਇਸ ਦੀਆਂ ਦਸ ਬਾਹਵਾਂ ਹਨ । ਇਹ ਸ਼ਸਤਰ-ਧਾਰੀ ਹੈ ਅਤੇ ਸ਼ੇਰ ਦੀ ਸਵਾਰੀ ਕਰਦੀ ਹੈ ਜਦੋਂ ਕਿ ਕਾਲੀ ਦੇ ਰੂਪ ਵਿਚ ਇਸ ਦਾ ਚਿਹਰਾ ਬੜਾ ਡਰਾਉਣਾ ਅਤੇ ਸਰੀਰ ਕਾਲਾ ਸਿਆਹ ਹੈ।

ਦੇਵੀ ਦੇ ਰੂਪ ਵਿਚ ਇਸ ਸ਼ਕਤੀ ਦੀ ਪੂਜਾ ਪ੍ਰਾਚੀਨ ਕਾਲ ਤੋਂ ਹੀ ਚਲੀ ਆ ਰਹੀ ਹੈ । ਮਹਿੰਜੋਦਾਰੋ ਦੀ ਖੁਦਾਈ ਸਮੇਂ ਦੇਵੀ ਮਾਤਾ ਦੀਆਂ ਅਨੇਕ ਮੂਰਤੀਆਂ ਮਿਲੀਆਂ ਹਨ। ਦੁਰਗਾ ਨੂੰ ਦੁੱਖਾਂ ਦਾ ਨਾਸ਼ ਕਰਨ ਵਾਲੀ ਅਤੇ ਮਹਿਖਾਸੁਰ ਰਾਖਸ਼ ਨੂੰ ਮਾਰਨ ਵਾਲੀ ਦੇਵੀ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਮਾਰਕੰਡੇ ਪੁਰਾਣ ਦੇ ਦੇਵੀ ਮਹੱਤਵ ਭਾਗ ਦੇ ਸ੍ਰੀ ਚੰਡੀ ਕਾਂਡ ਵਿਚ ਦੁਰਗਾ ਦੀ ਕਥਾ ਅਨੁਸਾਰ ਇਕ ਵਾਰ ਮਹਿਖਾਸੁਰ ਦੈਂਤ ਨੇ ਦੇਵਤਿਆਂ

ਨੂੰ ਖ਼ਤਮ ਕਰਨ ਲਈ ਇਨ੍ਹਾਂ ਨਾਲ ਯੁੱਧ ਛੇੜ ਲਿਆ । ਦੇਵਤੇ ਹੌਲੀ ਹੌਲੀ ਹਾਰਨ ਲੱਗ ਪਏ । ਉਹ ਇਕੱਠੇ ਹੋ ਕੇ ਵਿਸ਼ਨੂੰ, ਬ੍ਰਹਮਾ ਤੇ ਮਹੇਸ਼ ਕੋਲ ਗਏ । ਇਨ੍ਹਾਂ ਤਿੰਨਾਂ ਨੇ ਇਕੱਠੇ ਹੋ ਕੇ ਆਪਣੀ ਸ਼ਕਤੀ ਦੇ ਜ਼ੋਰ ਨਾਲ ਦੁਰਗਾ ਨੂੰ ਪ੍ਰਗਟ ਕਰਕੇ ਮਹਿਖਾਸੁਰ ਦੇ ਨਾਸ਼ ਲਈ ਭੇਜਿਆ। ਦੁਰਗਾ ਨੇ ਲੜਾਈ ਕਰ ਕੇ ਮਹਿਖਾਸੁਰ ਨੂੰ ਮਾਰ ਦਿੱਤਾ ਜਿਸ ਤੇ ਦੇਵਤੇ ਪ੍ਰਸੰਨ ਹੋ ਗਏ ਤੇ ਉਹ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਨ ਲਗੇ। ਦੁਰਗਾ ਦੇ ਰੂਪ ਵਿਚ ਇਹ ਸੁੰਦਰ ਅਤੇ ਪੀਲੇ ਰੰਗ ਵਾਲੀ ਦੇਵੀ ਹੈ ਜਿਹੜੀ ਸ਼ੇਰ ਉੱਤੇ ਸਵਾਰੀ ਕਰਦੀ ਹੈ ਜਿਸ ਦਾ ਪ੍ਰਭਾਵ ਭਿਅੰਕਰ ਅਤੇ ਵਿਨਾਸ਼ਕਾਰੀ ਹੈ ਜਦੋਂ ਕਿ ਕਾਲੀ ਦੇ ਰੂਪ ਵਿਚ ਇਸ ਦੇ ਮੂੰਹ ਵਿਚੋਂ ਖ਼ੂਨ ਨੁਚੜ ਰਿਹਾ ਹੁੰਦਾ ਹੈ ਤੇ ਇਸ ਦੇ ਗਲੇ ਵਿਚ ਆਦਮੀਆਂ ਦੀਆਂ ਖੋਪਰੀਆਂ ਦੀ ਮਾਲਾ ਪਾਈ ਹੁੰਦੀ ਹੈ। ਨੌਰਾਤਿਆਂ ਦੌਰਾਨ ਇਸ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਅਸ਼ਟਮੀ ਵਾਲੇ ਦਿਨ ਦੇਵੀ ਦੇ ਮੰਦਰ ਵਿਖੇ ਸ਼ਰਾਬ ਦਾ ਪ੍ਰਸ਼ਾਦ ਅਤੇ ਬਲੀ ਆਦਿ ਚੜ੍ਹਾਈ ਜਾਂਦੀ ਹੈ।

ਹ. ਪੁ.–ਚ. ਕੋ.; ਪੰ. ਲੋ. ਵਿ. ਕੋ.; ਹਿੰਦੂ ਧਰਮ ਕੋਸ਼-ਡਾ. ਰਾਜਬਲੀ ਪਾਂਡੇ

**ਦੁਰਗਾਪੁਰ** : ਨਵਾਂਸ਼ਹਿਰ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਨਵਾਂਸ਼ਹਿਰ ਤੋਂ ਲਗਭਗ ਇਕ ਕਿ.ਮੀ. (0.6) ਪੂਰਬ ਵੱਲ ਸਥਿਤ ਹੈ। ਇਸ ਪਿੰਡ ਦੇ ਨਜ਼ਦੀਕ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ ਜਿਥੇ ਗੁਰੂ ਸਾਹਿਬ ਜੀਦੋਵਾਲ ਤੋਂ ਕੀਰਤਪੁਰ ਜਾਂਦੇ ਠਹਿਰੇ ਸਨ। ਪਹਿਲਾਂ ਗੁਰੂ ਜੀ ਦੇ ਬੈਠਣ ਵਾਲੀ ਥਾਂ ਤੇ ਨਿਸ਼ਾਨ ਸਾਹਿਬ ਸੁਸ਼ੋਭਿਤ ਸੀ ਪਰ ਬਾਅਦ ਵਿਚ (ਸੰਮਤ 1820) ਸੰਗਤਾਂ ਦੇ ਉਦਮ ਨਾਲ ਗੁਰਦੁਆਰਾ ਬਣਵਾਇਆ ਗਿਆ। ਪਿੰਡ ਵਾਲਿਆਂ ਨੇ ਗੁਰਦੁਆਰੇ ਦੇ ਨਾਂ ਕੁਝ ਜ਼ਮੀਨ ਵੀ ਲਗਵਾਈ ਹੈ।

ਇਸ ਪਿੰਡ ਵਿਚ ਇਕ ਪ੍ਰਾਇਮਰੀ ਸਕੂਲ ਤੇ ਇਕ ਡਿਸਪੈਂਸਰੀ ਤੇ ਡਾਕਖ਼ਾਨਾ ਹੈ। ਇਸ ਦਾ ਖੇਤਰਫਲ 91 ਹੈਕਟਰ ਹੈ।

ਹ. ਪੁ.–ਮ.ਕੋ.;ਡਿ.ਸੈ. ਹੈ. ਬੁ.-ਜਲੰਧਰ

**ਦੁਰਗਾ ਭਾਬੀ** : ਇਸ ਕ੍ਰਾਂਤੀਕਾਰੀ ਇਸਤਰੀ ਦਾ ਜਨਮ 7 ਅਕਤੂਬਰ, 1907 ਨੂੰ ਹੋਇਆ। ਇਹ ਪ੍ਰਸਿੱਧ ਕ੍ਰਾਂਤੀਕਾਰੀ ਭਗਵਤੀ ਚਰਣ ਵੋਹਰਾ ਦੀ ਪਤਨੀ ਸੀ । ਸੰਨ 1928 ਵਿਚ ਸਾਈਮਨ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਲਾਗੂ ਹੋਣ ਸਮੇਂ ਆਜ਼ਾਦੀ ਦੇ ਘੋਲ ਵਿਚ ਨਵਾਂ ਮੁਕਾਮ ਆ ਗਿਆ । ਇਨ੍ਹਾਂ ਸਿਫ਼ਾਰਸ਼ਾਂ ਵਿਰੁੱਧ ਥਾਂ ਥਾਂ ਜਲਸੇ ਅਤੇ ਜਲੂਸ ਕੱਢੇ ਗਏ । ਲਾਹੌਰ ਵਿਖੇ ਅਜਿਹੇ ਹੀ ਇਕ ਜਲੂਸ ਦੀ ਅਗਵਾਈ ਲਾਲਾ ਲਾਜਪਤ ਰਾਇ ਕਰ ਰਹੇ ਸਨ । ਪੁਲਿਸ ਨੇ ਇਸ ਜਲੂਸ ਉੱਤੇ ਬੇਰਹਿਮੀ ਨਾਲ ਲਾਠੀ ਚਾਰਜ ਕੀਤਾ ਜਿਸ ਕਾਰਨ ਲਾਲਾ ਜੀ ਸ਼ਹੀਦ ਹੋ ਗਏ। ਉਨ੍ਹਾਂ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਸ. ਭਗਤ ਸਿੰਘ, ਚੰਦਰ ਸ਼ੇਖਰ ਆਜ਼ਾਦ, ਸੁਖਦੇਵ ਅਤੇ ਰਾਜਗੁਰੂ ਆਦਿ ਨੇ ਇਕ ਯੋਜਨਾ ਬਣਾਈ ਜਿਸ ਅਧੀਨ ਭਗਤ ਸਿੰਘ ਨੇ ਅੰਗਰੇਜ਼ ਸਾਰਜੰਟ ਸਾਂਡਰਸ ਨੂੰ ਦਿਨ ਦਿਹਾੜੇ ਗੋਲੀ ਮਾਰ ਕੇ ਮਾਰ ਦਿੱਤਾ । ਭਗਤ ਸਿੰਘ ਦਾ ਪਿੱਛਾ ਕਰ ਰਹੇ ਸਬ-ਇੰਸਪੈਕਟਰ ਨੂੰ ਚੰਦਰ ਸ਼ੇਖਰ ਨੇ ਮਾਰ ਦਿੱਤਾ ਅਤੇ ਇਹ ਇਨਕਲਾਬੀ ਸਾਥੀ ਫ਼ਰਾਰ ਹੋ ਗਏ । ਸਾਰੇ ਸ਼ਹਿਰ ਦੀਆਂ ਦੀਵਾਰਾਂ ਤੇ ਪੋਸਟਰ ਚਿਪਕਾ ਦਿੱਤੇ ਗਏ ਕਿ ਇਹ ਕਤਲ ਲਾਲਾ ਲਾਜਪਤ ਰਾਇ ਦੀ ਸ਼ਹਾਦਤ ਦਾ ਬਦਲਾ ਹਨ।

ਕ੍ਰਾਂਤੀਕਾਰੀਆਂ ਦੀ ਇਸ ਹਰਕਤ ਤੇ ਅੰਗਰੇਜ਼ ਸਰਕਾਰ ਬੌਖ਼ਲਾ ਗਈ । ਲਾਹੌਰ ਤੋਂ ਬਾਹਰ ਜਾਣ ਦੇ ਸਾਰੇ ਰਸਤੇ ਬੰਦ ਕਰ ਦਿੱਤੇ ਗਏ । ਇਨ੍ਹਾਂ ਕ੍ਰਾਂਤੀਕਾਰੀਆਂ ਨੂੰ ਪਕੜਨ ਲਈ ਲਾਹੌਰ ਵਿਚ ਚੱਪੇ ਚੱਪੇ ਤੇ ਪੁਲਿਸ ਤਾਇਨਾਤ ਕਰ ਦਿੱਤੀ ਗਈ ਅਤੇ ਜਾਸੂਸ ਛਡੇ ਗਏ ਪਰ ਫ਼ਿਰ ਵੀ ਇਹ ਕ੍ਰਾਂਤੀਕਾਰੀ ਪਕੜੇ ਨਹੀਂ ਗਏ ਸਗੋਂ ਦੁਰਗਾ ਭਾਬੀ ਦੀ ਮਦਦ ਨਾਲ ਇਹ ਲਾਹੌਰ ਤੋਂ ਬਾਹਰ ਨਿਕਲਣ ਵਿਚ ਸਫ਼ਲ ਹੋ ਗਏ । ਭਗਤ ਸਿੰਘ ਨੇ ਆਪਣੇ ਵਾਲ ਕਟਵਾ ਦਿੱਤੇ ਅਤੇ ਅੰਗਰੇਜ਼ ਬਣ ਕੇ ਦੁਰਗਾ ਭਾਬੀ ਅਤੇ ਉਸ ਦੇ ਲੜਕੇ ਨਾਲ ਲਾਹੌਰ ਤੋਂ ਕਲਕੱਤੇ ਤਕ ਆਰਾਮ ਨਾਲ ਪਹੁੰਚ ਗਿਆ । ਰਾਜਗੁਰੂ ਇਸ ਸਫ਼ਰ ਵਿਚ ਇਨ੍ਹਾਂ ਨਾਲ ਨੌਕਰ ਦੇ ਰੂਪ ਵਿਚ ਨਿਕਲ ਗਿਆ ।

ਦੁਰਗਾ ਭਾਬੀ ਅਕਸਰ ਆਪਣੇ ਪਤੀ ਦੇ ਕ੍ਰਾਂਤੀਕਾਰੀ ਸਾਥੀਆਂ ਨੂੰ ਆਪਣੇ ਘਰ ਆਸਰਾ ਦਿੰਦੀ ਅਤੇ ਸੇਵਾ ਕਰਦੀ । ਲੋੜ ਪੈਣ ਤੇ ਉਹ ਕਿਸੀ ਦੀ ਪਤਨੀ, ਭਾਬੀ ਜਾਂ ਭੈਣ ਬਣ ਕੇ ਔਖਾ ਵੇਲਾ ਵੀ ਕਟਵਾ ਦਿੰਦੀ । ਇਸ ਦੇ ਪਤੀ ਭਗਵਤੀ ਚਰਣ ਵੋਹਰਾ ਨੂੰ ਬਹੁਤ ਵਾਰ ਜੇਲ੍ਹ ਜਾਣਾ ਪਿਆ ਪਰ ਇਕੱਲੀ ਰਹਿ ਕੇ ਵੀ ਇਹ ਡੋਲੀ ਨਹੀਂ ਸਗੋਂ ਕ੍ਰਾਂਤੀਕਾਰੀ ਗਤੀਵਿਧੀਆਂ ਵਿਚ ਇਸ ਨੇ ਵਧ ਚੜ੍ਹ ਕੇ ਹਿੱਸਾ ਲਿਆ। 28 ਮਈ, 1930 ਨੂੰ ਬੰਬਾਂ ਦੀ ਫ਼ੈਕਟਰੀ ਜੋ ਇਨ੍ਹਾਂ ਕ੍ਰਾਂਤੀਕਾਰੀਆਂ ਨੇ ਲਗਾਈ, ਵਿਚ ਵਿਸਫ਼ੋਟ ਹੋਣ ਤੇ ਦੁਰਗਾ ਭਾਬੀ ਦੇ ਪਤੀ ਦਾ ਦੇਹਾਂਤ ਹੋ ਗਿਆ ਪਰ ਦੁਰਗਾ ਭਾਬੀ ਪਤੀ ਦੇ ਸਾਥੀਆਂ ਨਾਲ ਕ੍ਰਾਂਤੀਕਾਰੀ ਕੰਮਾਂ ਵਿਚ ਰੁੱਝੀ ਰਹੀ । ਬੰਬ ਦੀ ਫ਼ੈਕਟਰੀ ਵਿਚ ਦੁਬਾਰਾ ਵਿਸਫੋਟ ਹੋਣ ਤੇ ਦੁਰਗਾ ਭਾਬੀ ਫ਼ਰਾਰ ਹੋ ਗਈ । ਇਸ ਅਰਸੇ ਦੌਰਾਨ ਦੁਰਗਾ ਭਾਬੀ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਗਈ ਅਤੇ ਇਸ ਦੇ ਨਾਂ ਗ੍ਰਿਫ਼ਤਾਰੀ ਦੇ ਵਰੰਟ ਕੱਢੇ ਗਏ । ਇਸ ਸਮੇਂ ਭਗਤ ਸਿੰਘ ਤੇ ਉਸ ਦੇ ਸਾਥੀ ਦਿੱਲੀ ਅਸੈਂਬਲੀ ਵਿਚ ਬੰਬ ਸੁਟਣ ਦੇ ਜੁਰਮ ਵਿਚ ਜੇਲ੍ਹ ਵਿਚ ਕੈਦ ਸਨ । ਦੁਰਗਾ ਭਾਬੀ ਨੇ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਛੁਡਾਉਣ ਲਈ ਹਰ ਸੰਭਵ ਕੋਸ਼ਿਸ਼ ਕੀਤੀ । ਇਹ ਗਾਂਧੀ ਜੀ ਨੂੰ ਵੀ ਮਿਲੀ ਪਰ ਇਸ ਦੀਆਂ ਸਭ ਕੋਸ਼ਿਸ਼ਾਂ ਅਸਫ਼ਲ ਰਹੀਆਂ । ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਚੜ੍ਹਾ ਦਿੱਤਾ ਗਿਆ । ਇਸ ਘਟਨਾ ਤੇ ਦੁਰਗਾ ਭਾਬੀ ਨੂੰ ਬਹੁਤ ਸਦਮਾ ਪਹੁੰਚਿਆ।

ਦੁਰਗਾ ਭਾਬੀ ਨੇ ਕਈ ਰੂਪ ਬਦਲੇ ਜਿਵੇਂ ਮਾਰਵਾੜੀ ਇਸਤਰੀ ਦੇ ਰੂਪ ਵਿਚ ਅਸਲਾ ਇਧਰੋਂ ਉਧਰ ਪਹੁੰਚਾਉਂਦੀ ਰਹੀ। ਕ੍ਰਾਂਤੀਕਾਰੀਆਂ ਦੇ ਮੁਕੱਦਮੇ ਲੜਨ ਲਈ ਵੀ ਪੈਸਾ ਇਕੱਠਾ ਕਰਦੀ ਰਹੀ। ਅਜਿਹੇ ਕੰਮ ਕਰਦਿਆਂ ਇਸ ਨੂੰ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਸੀ। ਇਸ ਲਈ ਇਸ ਨੇ ਆਪਣਾ ਇਕਲੌਤਾ ਪੁੱਤਰ ਵੀ ਕਿਸੇ ਨੂੰ ਸੌਂਪ ਦਿੱਤਾ ਅਤੇ ਆਪ ਬੰਬਈ ਦੇ ਕਮਿਸ਼ਨਰ ਨੂੰ ਮਾਰਨ ਲਈ ਪ੍ਰਿਥਵੀ ਸਿੰਘ ਨਾਲ ਬੰਬਈ ਗਈ । ਇਨ੍ਹਾਂ ਦਾ ਨਿਸ਼ਾਨਾ ਗਲਤ ਰਿਹਾ ਅਤੇ ਦੁਰਗਾ ਭਾਬੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਪੁਲਿਸ ਨੂੰ ਇਸ ਦੇ ਵਿਰੁੱਧ

ਠੋਸ ਸਬੂਤ ਨਾ ਮਿਲੇ ਜਿਸ ਕਾਰਨ ਇਸ ਨੂੰ ਕੁਝ ਦੇਰ ਨਜ਼ਰਬੰਦ ਰੱਖ ਕੇ ਰਿਹਾਅ ਕਰ ਦਿੱਤਾ ਗਿਆ ।

ਹ. ਪੁ.–ਕ੍ਰਾਂਤੀਕਾਰੀ ਮਹਿਲਾਏਂ :83

**ਦੁਰਗਿਆਣਾ ਮੰਦਰ** : ਅੰਮ੍ਰਿਤਸਰ ਸ਼ਹਿਰ ਵਿਚ ਸਥਿਤ ਇਹ ਪ੍ਰਸਿੱਧ ਹਿੰਦੂ-ਤੀਰਥ ਹੈ ਜਿਹੜਾ ਸ਼ਹਿਰ ਦੇ ਹਾਥੀ ਗੇਟ ਤੋਂ ਬਾਹਰ ਵੱਲ ਹਰਿਮੰਦਰ ਸਾਹਿਬ ਦੇ ਨਕਸ਼ੇ ਤੇ ਬਣਾਇਆ ਗਿਆ ਹੈ। ਸ੍ਰੀ ਲਕਸ਼ਮੀ ਨਾਰਾਇਣ ਦਾ ਇਹ ਮੰਦਰ ਸ਼ਰਧਾਲੂਆਂ ਵਿਚ ਦੁਰਗਿਆਣਾ ਮੰਦਰ ਵੱਜੋਂ ਹੀ ਪ੍ਰਸਿੱਧ ਹੈ । ਸੰਨ 1922 ਵਿਚ ਨੱਥੂ ਮਲ ਰੰਗਵਾਲਾ ਅਤੇ ਗੁਰ ਸਹਾਇ ਮਲ ਦੇ ਰਲਵੇਂ ਯਤਨਾਂ ਨਾਲ ਇਸ ਮੰਦਰ ਦੀ ਸਥਾਪਨਾ ਕੀਤੀ ਗਈ । ਇਹ ਮੰਦਰ ਇਕ ਵੱਡੇ ਸਰੋਵਰ ਜੋ 162 ਮੀਟਰ ਲੰਬਾ ਅਤੇ 130 ਮੀਟਰ ਚੌੜਾ ਹੈ, ਦੇ ਵਿਚਕਾਰ ਬਣਿਆ ਹੋਇਆ ਹੈ। ਬਾਹਰੀ ਪਰਿਕਰਮਾ ਤੋਂ ਇਸ ਮੰਦਰ ਤਕ ਪਹੁੰਚਣ ਲਈ 76 ਮੀਟਰ ਲੰਬਾ ਅਤੇ 5.6 ਮੀਟਰ ਚੌੜਾ ਇਕ ਪੁਲ ਬਣਿਆ ਹੋਇਆ ਹੈ। ਇਸ ਮੰਦਰ ਦੀ ਮੁੱਖ ਇਮਾਰਤ ਵਿਚ ਲਕਸ਼ਮੀ ਅਤੇ ਨਾਰਾਇਣ ਦੀਆਂ ਮੂਰਤੀਆਂ ਸਥਾਪਤ ਹਨ । ਇਨ੍ਹਾਂ ਦੇ ਖੱਬੇ ਪਾਸੇ ਵੱਲ ਰਾਮ ਅਤੇ ਸੀਤਾ ਦੀਆਂ ਅਤੇ ਸੱਜੇ ਪਾਸੇ ਵੱਲ ਰਾਧਾ ਅਤੇ ਕ੍ਰਿਸ਼ਨ ਦੀਆਂ ਮੂਰਤੀਆਂ ਸਥਾਪਤ ਹਨ।

ਇਸ ਮੰਦਰ ਦੇ ਨੇੜੇ ਹੀ ਸੰਤ ਤੁਲਸੀ ਦਾਸ ਮੰਦਰ, ਸਤ ਨਾਰਾਇਣ ਮੰਦਰ, ਹਨੂਮਾਨ ਮੰਦਰ, ਰਾਧੇ-ਸ਼ਿਆਮ ਮੰਦਰ ਅਤੇ ਸ਼ਿਵਾਲਾ ਵੀ ਬਣੇ ਹੋਏ ਹਨ।

ਇਸ ਮੰਦਰ ਦੀ ਧਰਤੀ ਪਹਿਲਾਂ-ਪਹਿਲ ਇਕ ਘਣੇ ਜੰਗਲ ਨਾਲ ਘਿਰੀ ਹੋਈ ਸੀ ਅਤੇ ਵਸੋਂ ਤੋਂ ਕਾਫੀ ਦੂਰ ਸੀ। ਦੁਰਗਾ ਨਾਂ ਦਾ ਇਕ ਬ੍ਰਾਹਮਣ ਇਥੇ ਰਹਿੰਦਾ ਸੀ । ਇਹ ਭਗਵਤੀ ਮਾਤਾ ਦਾ ਪੁਜਾਰੀ ਸੀ । ਇਸ ਨੇ ਸੀਤਲਾ ਮੰਦਰ ਦੀ ਸਥਾਪਨਾ ਕੀਤੀ ਜੋ ਦੁਰਗਿਆਣਾ ਮੰਦਰ ਦੇ ਮੁੱਖ ਦੁਆਰ ਤੋਂ ਉੱਤਰ ਵੱਲ ਸਥਿਤ ਹੈ। ਇਸ ਸੀਤਲਾ ਮੰਦਰ ਦੇ ਸਾਹਮਣੇ ਉਸਨੇ ਇਕ ਤਲਾਅ ਖੁਦਵਾਇਆ ਜਿਸ ਨੂੰ ਦੁਰਗਿਆਣਾ ਕਿਹਾ ਜਾਂਦਾ ਸੀ। ਇਸ ਤਲਾਅ ਨੂੰ ਵਧਾ ਕੇ ਇਕ ਵੱਡਾ ਸਰੋਵਰ ਬਣਾਇਆ ਗਿਆ ਅਤੇ ਇਸ ਦੇ ਵਿਚਕਾਰ ਮੰਦਰ ਸਥਾਪਤ ਕੀਤਾ ਗਿਆ ।

ਇਸ ਮੰਦਰ ਦੀ ਹੱਦ ਦੇ ਅੰਦਰ ਸ੍ਰੀ ਲਕਸ਼ਮੀ ਨਾਰਾਇਣ ਸੰਸਕ੍ਰਿਤ ਕਾਲਜ ਅਤੇ ਸ੍ਰੀ ਲਕਸ਼ਮੀ ਨਾਰਾਇਣ ਆਯੁਰਵੈਦਿਕ ਕਾਲਜ ਵੀ ਸਥਾਪਤ ਹਨ। ਇਸ ਮੰਦਰ ਦੇ ਮੁੱਖ ਦੁਆਰ ਸਾਹਮਣੇ ਇਕ ਧਰਮਸ਼ਾਲਾ ਹੈ ਜਿਸ ਦਾ ਨਾਂ ਧਨਵੰਤ ਕੌਰ ਧਰਮਸ਼ਾਲਾ ਹੈ ਅਤੇ ਇਥੇ ਮੁਫਤ ਰਿਹਾਇਸ਼ ਦਾ ਪ੍ਰਬੰਧ ਕੀਤਾ ਹੈ।

ਹ. ਪੁ.–ਡਿਸ. ਗਜ਼.-ਅੰਮ੍ਰਿਤਸਰ :ਭਾਰਤ ਦੇ ਪ੍ਰਸਿੱਧ ਮੰਦਿਰ-ਅੰਮ੍ਰਿਤਸਰ (ਲੋ. ਸੰ. ਵਿ.)

**ਦੁਰਯੋਧਨ** : ਇਹ ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ ਅਤੇ ਮਹਾਂਭਾਰਤ ਦੇ ਯੁੱਧ ਵਿਚ ਕੌਰਵ ਰਾਜਕੁਮਾਰਾਂ ਦਾ ਮੁਖੀ ਸੀ। ਦੁਰਯੋਧਨ ਦੇ ਜਨਮ ਸਬੰਧੀ ਇਕ ਧਾਰਨਾ ਅਨੁਸਾਰ ਇਕ ਵਾਰ ਵਿਆਸ ਰਿਸ਼ੀ ਨੇ ਗਾਂਧਾਰੀ ਦੀ ਨਿਮਰ ਪ੍ਰਾਹੁਣਚਾਰੀ ਤੇ ਪ੍ਰਸੰਨ ਹੋ ਕੇ ਉਸ ਨੂੰ ਵਰ ਮੰਗਣ ਲਈ ਕਿਹਾ ਤਾਂ ਉਸ ਨੇ ਸੌ ਪੁੱਤਰਾਂ ਦੀ ਮੰਗ ਕੀਤੀ । ਇਸ ਵਰਦਾਨ ਉਪਰੰਤ ਉਹ ਗਰਭਵਤੀ ਹੋ ਗਈ ਅਤੇ ਅਜਿਹੀ ਅਵਸਥਾ ਵਿਚ ਦੋ ਸਾਲ ਰਹੀ । ਅਖ਼ੀਰ ਉਸ ਨੇ ਮਾਸ ਦੇ ਇਕ ਲੋਥੜੇ ਨੂੰ ਜਨਮ ਦਿੱਤਾ । ਵਿਆਸ ਰਿਸ਼ੀ ਨੇ ਇਸ ਮਾਸ ਦੇ ਲੋਥੜੇ ਨੂੰ 101 ਟੁਕੜਿਆਂ ਵਿਚ ਵੰਡ ਕੇ ਇੰਨੇ ਹੀ ਘੜਿਆਂ ਵਿਚ ਪਾ ਦਿੱਤਾ । ਯੋਗ ਸਮੇਂ ਵਿਚ ਦੁਰਯੋਧਨ ਦਾ ਜਨਮ ਹੋਇਆ ਪਰ ਉਸ ਦੇ ਜਨਮ ਸਮੇਂ ਬਹੁਤ ਬਦਸ਼ਗਨ ਹੋਏ ਜਿਸ ਕਰ ਕੇ ਧ੍ਰਿਤਰਾਸ਼ਟਰ ਨੇ ਉਸ ਨੂੰ ਛੱਡਣਾ ਚਾਹਿਆ ਪਰ ਉਹ ਛੱਡ ਨਾ ਸਕਿਆ । ਦੁਰਯੋਧਨ ਦੇ ਜਨਮ ਤੋਂ ਇਕ ਮਹੀਨਾ ਬਾਅਦ ਗਾਂਧਾਰੀ ਦੇ 99 ਪੁੱਤਰਾਂ ਦਾ ਅਤੇ ਇਕ ਲੜਕੀ ਦੁਸ਼ਾਲਾ ਦਾ ਜਨਮ ਹੋਇਆ ।

ਧ੍ਰਿਤਰਾਸ਼ਟਰ ਆਪਣੇ ਭਰਾ ਪਾਂਡੂ ਦੀ ਮੌਤ ਉਪਰੰਤ ਉਸ ਦੇ ਪੰਜ ਪੁੱਤਰਾਂ (ਪਾਂਡਵਾਂ) ਨੂੰ ਆਪਣੇ ਦਰਬਾਰ ਵਿਚ ਲੈ ਆਇਆ ਅਤੇ ਆਪਣੇ ਸੌ ਪੁੱਤਰਾਂ ਨਾਲ ਹੀ ਉਨ੍ਹਾਂ ਨੂੰ ਵੀ ਪੜ੍ਹਾਉਣ ਲੱਗਾ। ਸ਼ੁਰੂ ਤੋਂ ਹੀ ਕੌਰਵਾਂ ਅਤੇ ਪਾਂਡਵਾਂ ਵਿਚਕਾਰ ਈਰਖਾ ਤੇ ਸਾੜਾ ਸ਼ੁਰੂ ਹੋ ਗਿਆ । ਦੁਰਯੋਧਨ ਅਤੇ ਭੀਮ ਵਿਚਕਾਰ ਇਹ ਈਰਖਾ ਲੋੜ ਤੋਂ ਵੱਧ ਪੈਦਾ ਹੋ ਗਈ । ਭੀਮ ਗਦਾ ਚਲਾਉਣ ਵਿਚ ਬਹੁਤ ਮਾਹਰ ਸੀ । ਦੁਰਯੋਧਨ ਨੇ ਗਦਾ ਚਲਾਉਣ ਦੀ ਸਿੱਖਿਆ ਬਲਰਾਮ ਤੋਂ ਲਈ ਸੀ । ਇਨ੍ਹਾਂ ਵਿਚਕਾਰ ਈਰਖਾ ਇੰਨੀ ਵੱਧ ਗਈ ਕਿ ਇਕ ਦਿਨ ਦੁਰਯੋਧਨ ਨੇ ਭੀਮ ਨੂੰ ਜ਼ਹਿਰ ਦੇ ਦਿੱਤੀ ਅਤੇ ਉਸ ਨੂੰ ਗੰਗਾ ਵਿਚ ਸੁੱਟ ਦਿੱਤਾ। ਭੀਮ ਡੁਬ ਕੇ ਨਾਗ ਲੋਕ ਵਿਚ ਚਲਾ ਗਿਆ ਜਿਥੇ ਉਸ ਨੇ ਸਿਹਤ ਅਤੇ ਤਾਕਤ ਦੁਬਾਰਾ ਪ੍ਰਾਪਤ ਕਰ ਲਈ ।

ਧ੍ਰਿਤਰਾਸ਼ਟਰ ਨੇ ਜਦੋਂ ਯੁਧਿਸ਼ਟਰ ਨੂੰ ਤਖ਼ਤ ਦਾ ਵਾਰਸ ਬਣਾਉਣ ਲਈ ਸਲਾਹ ਕੀਤੀ ਤਾਂ ਦੁਰਯੋਧਨ ਨੇ ਕਰੜਾ ਵਿਰੋਧ ਕੀਤਾ । ਦੁਰਯੋਧਨ ਦੇ ਕਹਿਣ ਤੇ ਹੀ ਧ੍ਰਿਤਰਾਸ਼ਟਰ ਨੇ ਕੁੰਤੀ ਅਤੇ ਉਸ ਦੇ ਪੰਜ ਪੁਤਰਾਂ ਨੂੰ ਰਾਜਧਾਨੀ ਤੋਂ ਕੱਢ ਕੇ ਵਾਰਨਾਵਤ (ਵਾਰਣਾਵਤ) ਨਗਰ ਭੇਜ ਦਿੱਤਾ। ਦੁਰਯੋਧਨ ਨੇ ਵਾਰਨਾਵਤ ਵਿਚ ਪਾਂਡਵਾਂ ਨੂੰ ਸਾੜ ਦੇਣ ਦੀ ਸਾਜ਼ਸ਼ ਰਚੀ ਪਰ ਪਾਂਡਵ ਵਾਲ ਵਾਲ ਬਚ ਗਏ ਅਤੇ ਵਾਰਨਾਵਤ ਛੱਡ ਕੇ ਪਾਂਚਾਲ ਰਾਜ ਪਹੁੰਚ ਗਏ। ਪਾਂਡਵਾਂ ਦੇ ਇੰਦਰਪ੍ਰਸਥ ਵਿਚ ਮੁੜ ਰਾਜ ਸਥਾਪਤ ਕਰਨ ਉਪਰੰਤ ਯੁਧਿਸ਼ਟਰ ਨੇ ਰਾਜਸੂਯ ਯੱਗ ਕੀਤਾ ਜਿਸ ਨਾਲ ਦੁਰਯੋਧਨ ਦਾ ਕ੍ਰੋਧ ਹੋਰ ਭੜਕ ਗਿਆ । ਇਸ ਨੇ ਆਪਣੇ ਪਿਤਾ ਨੂੰ ਪਾਂਡਵਾਂ ਨੂੰ ਜੂਆ ਖੇਡਣ ਲਈ ਹਸਤਨਾਪੁਰ ਸੱਦਾ ਦੇਣ ਲਈ ਮਨਾ ਲਿਆ । ਜੂਏ ਵਿਚ ਆਪਣੇ ਮਾਮਾ ਸ਼ਕੁਨੀ ਦੀ ਸਹਾਇਤਾ ਨਾਲ ਦੁਰਯੋਧਨ ਨੇ ਯੁਧਿਸ਼ਟਰ ਤੋਂ ਜੋ ਕੁਝ ਵੀ ਉਸ ਦੇ ਕੋਲ ਸੀ ਸਭ ਕੁਝ ਜਿੱਤ ਲਿਆ । ਇਥੋਂ ਤਕ ਕਿ ਯੁਧਿਸ਼ਟਰ ਆਪਣੀ ਪਤਨੀ ਦ੍ਰੋਪਦੀ ਵੀ ਹਾਰ ਗਿਆ। ਦੁਸ਼ਾਸਨ ਦ੍ਰੋਪਦੀ ਨੂੰ ਵਾਲਾਂ ਤੋਂ ਫੜ ਕੇ ਘਸੀਟ ਲਿਆਇਆ ਅਤੇ ਦੁਰਯੋਧਨ ਨੇ ਉਸ ਨੂੰ ਆਪਣੇ ਕਮਰੇ ਵਿਚ ਝਾੜੂ ਦੇਣ ਲਈ ਅਤੇ ਆਪਣੇ ਪੱਟ ਤੇ ਬੈਠਣ ਲਈ ਕਿਹਾ । ਭੀਮ ਨੇ ਪ੍ਰਣ ਕੀਤਾ ਕਿ ਉਹ ਦੁਸ਼ਾਸਨ ਦੇ ਲਹੂ ਨਾਲ ਦ੍ਰੋਪਦੀ ਦੇ ਵਾਲ ਰੰਗੇਗਾ ਅਤੇ ਦੁਰਯੋਧਨ ਦੇ ਪੱਟ ਨੂੰ ਚੂਰ ਚੂਰ ਕਰ ਦੇਵੇਗਾ। ਜੂਏ ਦੀ ਖੇਡ ਦੇ ਪਰਿਣਾਮ ਵੱਜੋਂ ਪਾਂਡਵਾਂ ਨੂੰ 13 ਸਾਲ ਦਾ ਬਨਵਾਸ ਮਿਲ ਗਿਆ । ਬਨਵਾਸ ਦੌਰਾਨ ਇਕ ਵਾਰ ਦੁਰਯੋਧਨ ਪਾਂਡਵਾਂ ਦੀ ਇਸ ਭੈੜੀ ਹਾਲਤ ਨੂੰ ਅੱਖੀਂ ਦੇਖਣ ਲਈ ਗਿਆ । ਇਸ ਤੇ ਗੰਧਰਵਾਂ ਨੇ ਹਮਲਾ ਕੀਤਾ ਅਤੇ ਦੁਰਯੋਧਨ ਨੂੰ ਕੈਦੀ ਬਣਾ ਲਿਆ ਪਰ ਪਾਂਡਵਾਂ ਨੇ ਆ ਕੇ ਉਸ ਨੂੰ ਛੁੜਾ ਲਿਆ। ਇਸ ਘਟਨਾ ਨਾਲ ਦੁਰਯੋਧਨ ਨੂੰ ਬਹੁਤ ਸ਼ਰਮ ਆਈ।

ਪਾਂਡਵਾਂ ਦੇ ਬਨਵਾਸ ਖ਼ਤਮ ਹੋਣ ਉਪਰੰਤ, ਕੌਰਵਾਂ ਤੇ ਪਾਂਡਵਾਂ ਵਿਚਕਾਰ ਯੁੱਧ ਹੋਣਾ ਨਿਸ਼ਚਿਤ ਹੀ ਸੀ । ਦੁਰਯੋਧਨ ਨੇ ਕ੍ਰਿਸ਼ਨ ਜੀ ਤੋਂ ਸਹਾਇਤਾ ਮੰਗੀ ਪਰ ਜਦੋਂ ਇਸ ਨੂੰ ਇਕੱਲੇ ਕ੍ਰਿਸ਼ਨ ਜੀ ਜਾਂ ਉਨ੍ਹਾਂ ਦੀ ਪੂਰੀ ਸੈਨਾ ਵਿਚੋਂ ਇਕ ਚੁਣਨ ਲਈ ਕਿਹਾ ਗਿਆ ਤਾਂ ਇਸ ਨੇ ਕ੍ਰਿਸ਼ਨ ਜੀ ਦੀ ਸੈਨਾ ਨੂੰ ਨਿੱਜੀ ਸੇਵਾ ਵਿਚ ਰੱਖਣਾ ਪਸੰਦ ਕੀਤਾ। ਰਣ ਭੂਮੀ ਵਿਚ ਅਠਾਰਵੇਂ ਦਿਨ ਜਦੋਂ ਇਸ ਦੀ ਸੈਨਾ ਬੁਰੀ ਤਰ੍ਹਾਂ ਹਾਰ ਗਈ ਤਾਂ ਇਹ ਦੌੜ ਕੇ ਇਕ ਝੀਲ ਵਿਚ ਜਾ ਕੇ ਲੁਕ ਗਿਆ ਪਰ ਇਸ ਨੂੰ ਲੱਭ ਕੇ ਅਤੇ ਕਾਫੀ ਤਾਹਨੇ, ਮਿਹਣੇ ਦੇ ਕੇ ਭੀਮ ਨਾਲ ਗਦਾ ਨਾਲ ਯੁੱਧ ਕਰਨ ਲਈ ਉਕਸਾਇਆ ਗਿਆ । ਇਨ੍ਹਾਂ ਦੋਹਾਂ ਵਿਚਕਾਰ ਲੜਾਈ ਬਹੁਤ ਜੋਸ਼ੀਲੀ ਸੀ ਅਤੇ ਇਸ ਦਾ ਪੱਲਾ ਭਾਰੀ ਸੀ ਪਰ ਲੜਦੇ ਲੜਦੇ ਭੀਮ ਨੂੰ ਆਪਣਾ ਪ੍ਰਣ ਯਾਦ ਆ ਗਿਆ । ਲੱਕ ਤੋਂ ਥੱਲੇ ਵਾਰ ਕਰਨਾ ਭਾਵੇਂ ਅਯੋਗ ਸੀ ਪਰ ਭੀਮ ਨੇ ਇਸ ਦੇ ਪੱਟ ਉੱਤੇ ਇੰਨੇ ਜ਼ੋਰ ਨਾਲ ਵਾਰ ਕੀਤਾ ਕਿ ਪੱਟ ਦੀ ਹੱਡੀ ਚੂਰ ਚੂਰ ਹੋ ਗਈ ਅਤੇ ਕੁਝ ਦੇਰ ਬਾਅਦ ਇਹ ਮਰ ਗਿਆ ।

ਹ. ਪੁ.—ਚ. ਕੋ.:213; ਹਿੰ. ਮਿ. ਕੋ.:303;ਮ. ਕੋ.

**ਦੁਰਵਾਸਾ** : ਸ਼ਿਵ ਜੀ ਦਾ ਇਕ ਅਵਤਾਰ ਜਿਸ ਦਾ ਜਨਮ ਅਤਰੀ ਦੀ ਪਤਨੀ ਅਨਸੂਯਾ ਦੀ ਕੁੱਖੋਂ ਹੋਇਆ । ਇਸ ਦੇ ਕ੍ਰੋਧਵਾਨ ਸੁਭਾਅ ਕਰ ਕੇ ਕਈ ਮਨੁੱਖ ਇਸ ਦੇ ਸਰਾਪ ਦੇ ਭਾਗੀ ਹੋਏ । ਇਸ ਦੇ ਸਰਾਪ ਕਾਰਨ ਸ਼ਕੁੰਤਲਾ ਨੇ ਬਹੁਤ ਸਮਾਂ ਆਪਣੇ ਪਤੀ ਦੁਸ਼ਯੰਤ ਦਾ ਵਿਛੋੜਾ ਸਹਿਆ।

ਇਸ ਦੇ ਵਰ ਕਾਰਨ ਕੁੰਤੀ ਕਰਣ ਅਤੇ ਪੰਜ ਪਾਂਡਵਾਂ ਦੀ ਮਾਂ ਬਣੀ । ਵਿਸ਼ਨੂੰ ਪੁਰਾਣ ਅਨੁਸਾਰ ਇਸ ਦੁਆਰਾ ਸਤਿਕਾਰ ਵੱਜੋਂ ਭੇਟਾ ਕੀਤੇ ਹਾਰ ਦਾ ਅਪਮਾਨ ਕਰਨ ਕਾਰਨ ਇਸ ਨੇ ਇੰਦਰ ਨੂੰ ਸਰਾਪ ਦਿੱਤਾ ਕਿ ਉਸ ਦੀ ਤਿੰਨ ਲੋਕਾਂ ਦੀ ਪਾਤਸ਼ਾਹੀ ਨਸ਼ਟ ਹੋ ਜਾਵੇ। ਇਸ ਨਾਲ ਇੰਦਰ ਅਤੇ ਬਾਕੀ ਦੇ ਦੇਵਤੇ ਕਮਜ਼ੋਰ ਹੋ ਗਏ ਅਤੇ ਉਨ੍ਹਾਂ ਉੱਤੇ ਅਸੁਰਾਂ ਨੇ ਕਾਬੂ ਪਾ ਲਿਆ।

ਮਹਾਂਭਾਰਤ ਅਨੁਸਾਰ ਇਕ ਵਾਰ ਸ੍ਰੀ ਕ੍ਰਿਸ਼ਨ ਨੇ ਇਸ ਦੀ ਬਹੁਤ ਮਹਿਮਾਨਨਿਵਾਜ਼ੀ ਕੀਤੀ ਪਰ ਇਸ ਦੇ ਚਰਨ ਉੱਤੋਂ ਅੰਨ ਦੀ ਜੂਠ ਪੂੰਝਣਾ ਭੁਲ ਗਏ ਜਿਸ ਕਾਰਨ ਇਸ ਨੂੰ ਕ੍ਰੋਧ ਆ ਗਿਆ ਅਤੇ ਇਸ ਨੇ ਸ੍ਰੀ ਕਿਸ਼ਨ ਦੀ ਮੌਤ ਬਾਰੇ ਭਵਿੱਖ ਬਾਣੀ ਕੀਤੀ । ਕਿਹਾ ਜਾਂਦਾ ਹੈ ਕਿ ਸ੍ਰੀ ਕ੍ਰਿਸ਼ਨ ਦੀ ਮੌਤ ਪੈਰ ਵਿਚ ਤੀਰ ਲਗਣ ਕਾਰਨ ਹੀ ਹੋਈ। ਇਕ ਹੋਰ ਕਥਾ ਅਨੁਸਾਰ ਯਾਦਵਾਂ (ਸ੍ਰੀ ਕ੍ਰਿਸ਼ਨ ਜੀ ਦੀ ਬੰਸ) ਦੇ ਬੱਚਿਆਂ ਨੇ ਇਸ ਨੂੰ ਮਖੌਲ ਕੀਤਾ ਜਿਸ ਕਾਰਨ ਸਾਰਾ ਯਾਦਵ ਬੰਸ ਇਸ ਦੇ ਸਰਾਪ ਦਾ ਭਾਗੀ ਬਣਿਆ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਘਟਨਾ ਦਾ ਉਲੇਖ ਕੀਤਾ ਗਿਆ ਹੈ :-

ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥

(ਪੰਨ 693)

ਹ. ਪੁ.—ਚ.ਕੋ.:215; ਹਿੰ.ਮਿ.ਕੋ.:305;ਸ਼ਕੁੰਤਲਾ ਨਾਟਕ-ਕਾਲੀਦਾਸ; ਗੁਰੂ ਗ੍ਰੰਥ ਸਾਹਿਬ ਸੰਕੇਤ ਕੋਸ਼-ਪਿਆਰਾ ਸਿੰਘ ਪਦਮ

**ਦੁਲੱਦੀ** : ਇਹ ਪਿੰਡ ਪਟਿਆਲਾ ਜ਼ਿਲ੍ਹੇ ਦੀ ਨਾਭਾ ਤਹਿਸੀਲ ਵਿਚ ਨਾਭੇ ਤੋਂ 12 ਕਿ.ਮੀ. ਦੂਰ ਸਥਿਤ ਹੈ।

ਇਸ ਪਿੰਡ ਦੀ ਹੱਦ ਸਬੰਧੀ ਪਟਿਆਲਾ ਤੇ ਨਾਭਾ ਰਿਆਸਤਾਂ ਵਿਚਕਾਰ ਝਗੜਾ ਰਹਿਣ ਕਾਰਨ ਕਾਫ਼ੀ ਜਾਨੀ ਤੇ ਮਾਲੀ ਨੁਕਸਾਨ ਹੋਇਆ । ਇਸ ਝਗੜੇ ਨੂੰ ਨਿਬੇੜਣ ਵਾਸਤੇ 1806 ਈ. ਵਿਚ ਮਿੱਤਰਭਾਵ ਨਾਲ ਮਹਾਰਾਜਾ ਰਣਜੀਤ ਸਿੰਘ ਖ਼ੁਦ ਆਇਆ ਸੀ ।

ਹ. ਪੁ.—ਮ. ਕੋ.; ਡਿ. ਸੈਂ.ਹੈਂ.ਬੁ-ਪਟਿਆਲਾ

**ਦੁੱਲਾ ਭੱਟੀ** : ਇਹ ਪੰਜਾਬ ਦਾ ਪ੍ਰਸਿੱਧ ਲੋਕ-ਨਾਇਕ ਹੈ ਜਿਸ ਦਾ ਜ਼ਿਕਰ ਪੰਜਾਬੀ ਕਿੱਸਿਆਂ, ਕਹਾਣੀਆਂ ਅਤੇ ਕਵਿਤਾਵਾਂ ਵਿਚ ਮਿਲਦਾ ਹੈ। ਇਸ ਦੇ ਜੀਵਨ ਉੱਤੇ ਆਧਾਰਿਤ ਪ੍ਰਸਿੱਧ ਪੰਜਾਬੀ ਫ਼ਿਲਮ 'ਦੁੱਲਾ ਭੱਟੀ' ਵੀ ਬਣੀ। ਲੋਕ ਪ੍ਰਚਲਿਤ ਕਥਾ ਮੁਤਾਬਕ ਦੁੱਲੇ ਦਾ ਜਨਮ ਪਿੰਡੀ ਦੇ ਵਸਨੀਕ ਭੱਟੀ ਰਾਜਪੂਤ ਫ਼ਰੀਦ ਖ਼ਾਨ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਲਧੀ ਸੀ। ਜਦੋਂ ਇਹ ਗਭਰੂ ਹੋਇਆ ਤਾਂ ਮਜ਼ਲੂਮਾਂ ਉੱਤੇ ਜ਼ੁਲਮ ਕਰਨ ਵਾਲੇ ਜਾਬਰਾਂ ਨਾਲ ਲੋਹਾ ਲੈਣ ਲੱਗਾ । ਇਹ ਅਮੀਰਾਂ ਨੂੰ ਲੁੱਟ ਕੇ, ਲੁੱਟੀ ਹੋਈ ਦੌਲਤ ਗਰੀਬਾਂ ਵਿਚ ਵੰਡ ਦਿੰਦਾ ਸੀ। ਵਿਰੋਧੀਆਂ ਨੇ ਇਸ ਨੂੰ ਡਾਕੂ ਦੇ ਤੌਰ ਤੇ ਬਦਨਾਮ ਕਰ ਦਿੱਤਾ। ਦੁੱਲੇ ਭੱਟੀ ਵੱਲੋਂ ਇਕ ਮੁਸਲਮਾਨ ਹਾਕਮ ਦੁਆਰਾ ਇਕ ਗ਼ਰੀਬ ਬ੍ਰਾਹਮਣ ਦੀਆਂ ਉਧਾਲੀਆਂ ਲੜਕੀਆਂ ਸੁੰਦਰੀ ਤੇ ਮੁੰਦਰੀ ਨੂੰ ਛੁਡਵਾਉਣ ਤੇ ਫ਼ਿਰ ਉਨ੍ਹਾਂ ਦਾ ਹੱਥੀ ਵਿਆਹ ਕਰਨ ਦੀ ਕਹਾਣੀ ਅੱਜ ਵੀ ਇਕ ਲੋਕ-ਗੀਤ ਦੇ ਰੂਪ ਵਿਚ ਪ੍ਰਚਲਿਤ ਹੈ—

ਸੁੰਦਰ, ਮੁੰਦਰੀਏ, ਤੇਰਾ ਕੌਣ ਵਿਚਾਰਾ ਹੋ
ਦੁੱਲਾ ਭੱਟੀ ਵਾਲਾ ਹੋ........

ਦੁੱਲੇ ਦਾ ਚਾਚਾ ਜਲਾਲੁੱਦੀਨ ਇਸ ਨਾਲ ਖਾਰ ਖਾਂਦਾ ਸੀ। ਉਸ ਨੇ ਬਾਦਸ਼ਾਹ ਅਕਬਰ ਕੋਲ ਸ਼ਿਕਾਇਤ ਕੀਤੀ ਕਿ ਦੁੱਲੇ ਨੇ ਸਾਂਦਲ ਬਾਰ ਦੇ ਇਲਾਕੇ ਵਿਚ ਲੁੱਟ ਮਾਰ ਮਚਾਈ ਹੋਈ ਹੈ। ਬਾਦਸ਼ਾਹ ਨੇ ਮਿਰਜ਼ਾ ਅਲਾਉੱਦੀਨ ਨੂੰ ਬਾਰਾਂ ਹਜ਼ਾਰ ਸੈਨਿਕ ਦੇ ਕੇ ਦੁੱਲੇ ਵਿਰੁੱਧ ਮੁਹਿੰਮ ਤੇ ਭੇਜਿਆ। ਅਲਾਉੱਦੀਨ ਨੇ ਆਪਣੀ ਸੈਨਿਕ ਟੁਕੜੀ ਨੂੰ ਦੋ ਹਿੱਸਿਆਂ ਵਿਚ ਵੰਡਿਆ । ਇਕ ਟੁਕੜੀ ਆਪਣੇ ਪਾਸ ਰੱਖੀ ਤੇ ਨੈਨਾਬਾਸ ਨਾਂ ਦੇ ਪਿੰਡ ਪਹੁੰਚਿਆ ਜਿਥੇ ਦੁੱਲਾ ਹੋਲੀ ਮਨਾ ਰਿਹਾ ਸੀ ਅਤੇ ਦੂਜੀ ਟੁਕੜੀ ਜ਼ਿਆਉੱਦੀਨ ਦੀ ਕਮਾਨ ਹੇਠਾਂ ਪਿੰਡੀ ਨੂੰ ਭੇਜੀ। ਨੈਨਾਬਾਸ ਵਿਖੇ ਇਕ ਗਵਾਲਣ ਨੇ (ਜਿਸ ਉੱਪਰ ਦੁੱਲੇ ਨੇ ਕਾਫ਼ੀ ਪਰਉਪਕਾਰ ਕੀਤੇ ਹੋਏ ਸਨ) ਅਲਾਉੱਦੀਨ ਨੂੰ ਆਪਣੀਆਂ ਅਦਾਵਾਂ ਨਾਲ ਮੋਹਿਤ ਕਰ ਕੇ ਕਤਲ ਕਰ ਦਿੱਤਾ । ਦੂਜੇ ਪਾਸੇ ਜ਼ਿਆਉੱਦੀਨ ਨੇ ਦੁੱਲੇ ਦੇ ਸਾਰੇ ਪਰਿਵਾਰ ਨੂੰ ਬੰਦੀ ਬਣਾ ਲਿਆ । ਜਦ ਦੁੱਲੇ ਦੇ ਸਾਥੀ ਮੇਹਰੂ ਪੋਸਤੀ ਰਾਹੀਂ ਦੁੱਲੇ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਇਸ ਨੇ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਸ਼ਾਹੀ ਸੈਨਾ ਉੱਤੇ ਹੱਲਾ ਬੋਲ ਦਿੱਤਾ ਤੇ ਜਿੱਤ ਪ੍ਰਾਪਤ ਕਰ ਕੇ ਆਪਣੇ ਪਰਿਵਾਰ ਨੂੰ ਮੁਕਤ ਕਰਵਾਇਆ। ਇਹ ਵੀ ਪ੍ਰਚਲਿਤ ਹੈ ਕਿ ਅਕਬਰ ਬਾਦਸ਼ਾਹ ਨੇ ਇਸ ਨੂੰ ਧੋਖੇ ਨਾਲ ਕੈਦ ਕਰ ਕੇ ਕਤਲ ਕਰਵਾ ਦਿੱਤਾ ਸੀ ।

ਪ੍ਰਸਿੱਧ ਨਾਟਕਕਾਰ ਗੁਰਸ਼ਰਨ ਸਿੰਘ ਨੇ ਆਪਣੇ ਨਾਟਕ 'ਧਮਕ ਨਗਾਰੇ ਦੀ' ਵਿਚ ਦੁੱਲਾ ਭੱਟੀ ਨੂੰ ਰਜਵਾੜਾਸ਼ਾਹੀ ਜ਼ੁਲਮਾਂ ਦੇ ਖਿਲਾਫ਼ ਉਭਰੀ ਕਿਸਾਨੀ ਲਹਿਰ ਦੇ ਆਗੂ ਵੱਜੋਂ ਚਿਤਰਿਆ ਹੈ।

ਹ. ਪੁ.—ਪੰ. ਲੋ. ਵਿ. ਕੋ-ਵਣਜਾਰਾ ਬੇਦੀ; ਪੰ. ਸਾ. ਸੰ. ਕੋ-ਡਾ. ਰਤਨ ਸਿੰਘ ਜੱਗੀ

**ਦੂਖਨਿਵਾਰਨ ਸਾਹਿਬ (ਗੁ.)** : ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਵਿੱਤਰ ਯਾਦ ਨਾਲ ਸਬੰਧਤ ਇਹ ਗੁਰਦੁਆਰਾ ਪਟਿਆਲਾ, ਸਰਹਿੰਦ ਸੜਕ ਤੇ ਰੇਲਵੇ ਸਟੇਸ਼ਨ ਤੋਂ ਲਗਭਗ ਅੱਧੇ ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ। ਰਵਾਇਤ ਅਨੁਸਾਰ ਗੁਰੂ ਸਾਹਿਬ ਪਹਿਲਾਂ 1665 ਈ. ਅਤੇ ਫਿਰ 1675 ਈ. ਵਿਚ ਦੋ ਵਾਰੀ ਇਥੇ ਆਏ । ਉਸ ਸਮੇਂ ਲਹਿਲ ਨਾਮੀ ਪਿੰਡ ਵਿਖੇ ਠਹਿਰੇ ਇਹ ਇਕ ਸ਼ਾਂਤਮਈ ਸਥਾਨ ਸੀ ਅਤੇ ਇਥੇ ਇਕ ਟੋਭਾ ਅਤੇ ਬੋਹੜ ਦਾ ਦਰਖ਼ਤ ਸੀ। ਕਿਹਾ ਜਾਂਦਾ ਹੈ ਕਿ ਇਸ ਸਥਾਨ ਉਤੇ ਗੁਰੂ ਸਾਹਿਬ ਦੀ ਅਸੀਸ ਨਾਲ ਕਰਮੋ ਨਾਮੀ ਇਕ ਬੀਬੀ ਦਾ ਬੱਚਾ ਜੋ ਅਠਰਾਏ ਦੀ ਬੀਮਾਰੀ ਨਾਲ ਗ੍ਰਸਿਆ ਹੋਇਆ ਸੀ, ਅਰੋਗ ਹੋਇਆ ਸੀ। ਇਸ ਸਬੰਧ ਵਿਚ ਗੁਰੂ ਸਾਹਿਬ ਨੇ ਇਕ ਪਵਿੱਤਰ ਹੁਕਮਨਾਮਾ ਬਖ਼ਸ਼ਿਆ ਜੋ ਇਸ ਪ੍ਰਕਾਰ ਹੈ :-

ੴ ਸਤਿਗੁਰ ਪ੍ਰਸਾਦਿ

ੴਕਾਰ ਸ੍ਰੀ ਅਕਾਲ ਜੀ ਸਹਾਏ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਭਾਗ ਰਾਮ ਝਿਊਰ ਬੇਨਤੀ ਕਰਤ ਭਇ ਜੀ ਲਾਹਲ ਗਾਂਵੇ ਵਿਚ ਬਿਮਾਰੀ ਜਾਂਦੀ ਨਹੀਂ ਸਚੇ ਸਾਹਿਬ ਸੈਫ਼ਾਬਾਦ ਤੇ ਉਠ ਕੇ ਲਾਹਲ ਗਾਂਵੇ ਦੇ ਪਹਾੜ ਓਰ ਕਰੀਬਣ ਸਾਤ ਆਠ ਸੌ ਤੌਰ ਬੋਹੜ ਦੇ ਤਲੇ ਆਣ ਬਰਾਜਤ ਭਏ, ਯੀਹਾਂ ਟੋਬੜ ਮੈਂ ਚਰਨ ਧੋਬਤ ਭਏ, ਹੁਕਮ ਹੋਇਆ ਏਥੇ ਜੋ ਕੋਈ ਰੋਗੀ ਸ਼ਰਧਾ ਸਹਿਤ ਇਸ਼ਨਾਨ ਕਰੇਗਾ ਉਸ ਦੇ ਸਭ ਰੋਗ ਖੰਡੀਏਗੇ। ਇਥੇ ਥੜਾ ਬਣਾਓ ਲੰਗਰ ਚਲਾਓ ਹੁਕਮ ਹੋਇਆ ਜੋ ਇਥੇ ਬਸੰਤ ਪੰਚਮੀ ਨੂੰ ਇਸ਼ਨਾਨ ਕਰੇਗਾ, ਉਸ ਨੂੰ ਸਭ ਤੀਰਥਾਂ ਕਾ ਫਲ ਪਰਾਪਤ ਹੋਏਗਾ। ਸੰਗਤ ਬੇਨਤੀ ਕਰਤ ਭਈ ਜੀ ਇਥੇ ਆਬਾਦੀ ਹੁੰਦੀ ਨਹੀਂ ਆਬਾਦੀ ਹੋਵੇ ਜੀ। ਹੁਕਮ ਹੋਇਆ ਇਥੇ ਰੌਣਕ ਬਹੁਤ ਹੋਵੇਗੀ। ਇਥੇ ਗੁਰੂ ਸਿੰਘ ਹੋਸੀ ਰਾਜਧਾਨ ਸੇਵਾ ਕਰਸੀ ਗੁਰਧਾਮ ਉਗਾ ਹੋਸੀ ਸਭ ਜਹਾਨ, ਜੋ ਕੋਈ ਸੇਵ ਕਮਾਵੇ ਮਨ ਬਾਂਛਤ ਫਲ ਪਾਵੈ ਕਰਮਾਂ ਦੇਵੀ ਖਤਰਾਣੀ ਚਰਨੀ ਡਿਗੀ ਜੀ ਅਠਰਾਏ ਨਾਲ ਬਾਲ ਸ਼ਾਂਤ ਹੋ ਜਾਂਦੇ ਹੈ ਜੀ ਹੁਕਮ ਹੋਇਆ ਇਥੇ ਇਸ਼ਨਾਨ ਕਰਸੋ ਦੂਰ ਹੋਸੀ, ਕੋਈ ਰੋਗ ਨਾ ਰਹਿਸੀ। ਇਥੇ ਦਿਨ ਖੋੜਸ ਮਾਘ ਸੁਕਲ ਪੰਚਮੀ ਸਤਾਰਾਂ ਸੌ ਅਠਾਈਸ ਸਭ ਸੰਗਤ ਕੋ ਖੁਸ਼ੀ ਕਰਤ ਭਏ । ਜੋ ਹੁਕਮਨਾਮੇ ਦੇ ਦਰਸ਼ਨ ਪਾਵੇਗਾ ਸੋ ਮੇਰੇ ਦਰਸ਼ਨ ਪਾਵੇਗਾ ਗੁਰਧਾਮ ਕੋ ਜਾਵੇਗਾ ਸਭ ਸੁਖ ਪਾਵੇਗਾ ਜਮ ਧਾਮ ਨਾ ਜਾਵੇਗਾ।



ਗੁਰਦੁਆਰਾ ਦੂਖਨਿਵਾਰਨ ਸਾਹਿਬ ਪਟਿਆਲਾ ਦੀ ਪੁਰਾਣੀ ਇਮਾਰਤ ਜਿਸ ਥਾਂ ਹੁਣ ਨਵੀਂ ਉਸਾਰੀ ਕੀਤੀ ਜਾ ਰਹੀ ਹੈ।

ਹਰ ਮਹੀਨੇ ਦੀ ਪੰਚਮੀ ਅਤੇ ਖਾਸ ਕਰਕੇ ਬਸੰਤ ਪੰਚਮੀ ਤੇ ਇਥੇ ਇਸ਼ਨਾਨ ਕਰਨ ਸ਼ਰਧਾਲੂ ਦੂਰ ਦੂਰ ਤੋਂ ਆਉਂਦੇ ਹਨ। ਗੁਰੂ ਸਾਹਿਬਾਨ ਦੇ ਅਵਤਾਰ ਧਾਰਨ, ਗੁਰਗੱਦੀ ਦਿਵਸ ਅਤੇ ਜੋਤੀ ਜੋਤ ਸਮਾਉਣ ਦੇ ਦਿਵਸ ਨਾਲ ਸਬੰਧਤ ਸਾਰੇ ਗੁਰਪੁਰਬ ਇਥੇ ਮਨਾਏ ਜਾਂਦੇ ਹਨ ਪਰ ਗੁਰੂ ਤੇਗ ਬਹਾਦਰ ਜੀ ਦਾ ਅਵਤਾਰ ਗੁਰਪੁਰਬ ਅਤੇ ਸ਼ਹੀਦੀ ਗੁਰਪੁਰਬ ਵਿਸ਼ੇਸ਼ ਧੂਮਧਾਮ ਅਤੇ ਸ਼ਰਧਾ ਨਾਲ ਮਨਾਇਆ ਜਾਂਦਾ ਹੈ।

ਹ. ਪੁ–ਮ. ਕੋ.; ਗੁ. ਦੁਖ ਨਿਵਾਰਣ-ਸ੍ਰੋ. ਗੁ.- ਪ੍ਰੰ. ਕ.

**ਦੇਊ ਖੇਲ ਨਾਚ** : ਇਹ ਨਾਚ ਦੇਵੀ ਦੇਵਤਿਆਂ ਦੀ ਅਰਾਧਨਾ ਅਤੇ ਸ਼ਕਤੀ ਪੂਜਾ ਦਾ ਸਭ ਤੋਂ ਪੁਰਾਣਾ ਰੂਪ ਹੈ। ਕੁੱਲੂ, (ਹਿਮਾਚਲ ਪ੍ਰਦੇਸ਼) ਦੇ ਇਲਾਕੇ ਵਿਚ ਲੋਕ ਦੇਵੀ ਦੇਵਤਿਆਂ ਦੀ ਬਹੁਤ ਪੂਜਾ ਕਰਦੇ ਹਨ ਅਤੇ ਅਜਿਹੇ ਮੌਕਿਆਂ

ਉਪਰ ਨੱਚਦੇ ਅਤੇ ਭਗਤੀ-ਗੀਤ ਜਾਂ ਭਜਨ ਗਾਉਂਦੇ ਹਨ। ਦੇਉ ਖੇਲ ਨਾਚ ਵਿਚ ਹਰ ਦੇਵਤਾ ਦੇ ਭੰਡਾਰ ਵਿਚ ਸੰਭਾਲੇ ਹੋਏ ਸ਼ਸਤਰ ਬਾਹਰ ਕੱਢੇ ਜਾਂਦੇ ਹਨ। ਇਨ੍ਹਾਂ ਵਿਚ ਖੰਡਾ, ਲੋਹੇ ਦੀਆਂ ਜ਼ੰਜੀਰਾਂ, ਮਾਲਾ, ਕਈ ਕਿਸਮ ਦੀਆਂ ਲੋਹੇ ਦੀਆਂ ਕਟਾਰਾਂ ਆਦਿ ਹੁੰਦੀਆਂ ਹਨ । ਕਈ ਵਾਰ ਇਨ੍ਹਾਂ ਸ਼ਸਤਰਾਂ ਵਿਚ ਲੋਹੇ ਦੀਆਂ ਜ਼ੰਜੀਰਾਂ ਵਿਚ ਬੰਨ੍ਹਿਆ ਇਕ ਕੰਡੇਦਾਰ ਗੋਲਾ ਵੀ ਹੁੰਦਾ ਹੈ। ਇਨ੍ਹਾਂ ਸ਼ਸਤਰਾਂ ਨੂੰ ਦੇਵਤਾ ਦੇ ਇਕ ਵਿਸ਼ੇਸ਼ ਚੇਲੇ ਜਿਸ ਨੂੰ ਗੁਰੂ ਕਿਹਾ ਜਾਂਦਾ ਹੈ, ਅੱਗੇ ਧਰਤੀ ਵਿਚ ਗੱਡਿਆ ਜਾਂਦਾ ਹੈ। ਇਸ ਉਪਰੰਤ ਚੇਲਾ ਆਪਣੇ ਬਸਤਰ ਉਤਾਰ ਦਿੰਦਾ ਹੈ ਅਤੇ ਸਾਰੇ ਸ਼ਸਤਰਾਂ ਨੂੰ ਆਪਣੇ ਨੰਗੇ ਸਰੀਰ ਉਪਰ ਵਰਤੋਂ ਕਰ ਕੇ ਪ੍ਰਦਰਸ਼ਨ ਕਰਦਾ ਹੈ। ਕਟਾਰਾਂ ਨੂੰ ਆਪਣੇ ਸਰੀਰ ਉਪਰ ਚਲਾਉਂਦਾ ਹੈ ਅਤੇ ਨਾਲ ਆਪਣੇ ਨੰਗੇ ਸਰੀਰ ਨੂੰ ਕੁੱਟਦਾ ਹੈ।

ਇਸ ਦੇ ਨਾਲ ਨਾਲ ਢੋਲ ਅਤੇ ਹੋਰ ਸਾਜ਼ ਵਜਾਏ ਜਾਂਦੇ ਹਨ। ਇਨ੍ਹਾਂ ਸਾਜ਼ਾਂ ਦੀ ਤਾਲ ਅਨੁਸਾਰ ਇਹ ਭਗਤ ਨਾਚ ਵੀ ਕਰਦਾ ਰਹਿੰਦਾ ਹੈ ਜਿਸ ਨੂੰ ਸ਼ਕਤੀ ਦੀ ਪੂਜਾ ਮੰਨਿਆ ਜਾਂਦਾ ਹੈ। ਇਸ ਨਾਚ ਦੇ ਨਾਲ ਕੋਈ ਵੀ ਲੋਕ ਗੀਤ ਨਹੀਂ ਗਾਇਆ ਜਾਂਦਾ। ਇਸ ਨਾਚ ਵਿਚ ਬਹੁਤੇ ਅਤੇ ਅਨੁਭਵੀ ਕਲਾਕਾਰਾਂ ਦੀ ਲੋੜ ਨਹੀਂ ਹੁੰਦੀ, ਕੇਵਲ ਇਕ ਦੇਵਤਾ ਦਾ ਭਗਤ ਹੀ ਇਹ ਸਭ ਕੁਝ ਕਰ ਵਿਖਾਉਂਦਾ ਹੈ।

ਹ. ਪੁ.–ਹਿ. ਪ੍ਰ. ਲੋ. ਨਾ.-ਹਰੀਰਾਮ ਜਸਟਾ: 82

**ਦੇਸ ਰਾਜ** : ਇਹ ਅੰਮ੍ਰਿਤਸਰ ਦਾ ਵਸਨੀਕ ਇਕ ਖਤਰੀ ਸੀ ਜਿਸ ਨੂੰ ਗੁਰੂ ਘਰ ਵਿਚ ਬਹੁਤ ਸ਼ਰਧਾ ਸੀ। ਸੰਨ 1768 ਵਿਚ ਖ਼ਾਲਸੇ ਨੇ ਚਾਰ ਲੱਖ ਰੁਪਏ ਦੇ ਕੇ ਅਹਿਮਦ ਸ਼ਾਹ ਦੁਰਾਨੀ ਦੁਆਰਾ ਢਾਏ ਹਰਿਮੰਦਰ ਸਾਹਿਬ ਦੀ ਮੁੜ ਉਸਾਰੀ ਦਾ ਕੰਮ ਇਸ ਨੂੰ ਸੌਂਪਿਆ । ਇਸ ਸੇਵਾ ਨੂੰ ਦੇਸ ਰਾਜ ਨੇ ਤਨ, ਮਨ ਅਤੇ ਧਨ ਲਾ ਕੇ ਬਹੁਤ ਸ਼ਰਧਾ ਨਾਲ ਨਿਭਾਇਆ ਅਤੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਹ. ਪੁ.–ਮ. ਕ੍ਰੋ. : 648

**ਦੇਸ ਰਾਜ (ਵੀ. ਚ.)** : ਇਸ ਦਾ ਜਨਮ 13 ਮਾਰਚ, 1936 ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੇ ਨੇਹਰੀ ਖਾਲਸਾ ਪਿੰਡ ਵਿਖੇ ਸ੍ਰੀ ਰਨ ਸਿੰਘ ਦੇ ਘਰ ਹੋਇਆ । ਇਸ ਨੇ ਐਸ. ਡੀ. ਆਰ. ਹਾਈ ਸਕੂਲ, ਅੰਬ (ਜ਼ਿਲ੍ਹਾ ਊਨਾ-ਹਿਮਾਚਲ ਪ੍ਰਦੇਸ਼) ਤੋਂ ਮੁਢਲੀ ਸਿਖਿਆ ਪ੍ਰਾਪਤ ਕੀਤੀ। 13 ਮਾਰਚ, 1956 ਨੂੰ ਇਹ 9 ਪੰਜਾਬ ਰੈਜਮੈਂਟ ਵਿਚ ਭਰਤੀ ਹੋਇਆ ।

ਸੰਨ 1971 ਦੇ ਭਾਰਤ-ਪਾਕਿ ਯੁੱਧ ਸਮੇਂ ਇਹ ਇਕ ਬਟਾਲੀਅਨ ਦੀ ਕੰਪਨੀ ਦਾ ਪਲਾਟੂਨ ਕਮਾਂਡਰ ਸੀ । ਇਹ ਕੰਪਨੀ ਪੱਛਮੀ ਮੋਰਚੇ ਉਤੇ ਇਕ ਚੌਕੀ ਤੇ ਤਾਇਨਾਤ ਸੀ । 3 ਦਸੰਬਰ, 1971 ਦੀ ਰਾਤ ਨੂੰ ਦੁਸ਼ਮਣ ਨੇ ਇਸ ਚੌਕੀ ਤੇ ਬੜੀ ਭਾਰੀ ਸੰਖਿਆ ਵਿਚ ਹਮਲਾ ਕਰ ਦਿੱਤਾ ਅਤੇ ਉਹ ਅਗਲੀ ਰੱਖਿਆ ਲਾਈਨ ਨੂੰ ਤੋੜ ਕੇ ਅੰਦਰ ਵੜ ਆਇਆ । ਇਹ ਆਪਣੀ ਸੁਰੱਖਿਆ ਦੀ ਪਰਵਾਹ ਨਾ ਕਰਦਾ ਹੋਇਆ ਆਪਣੇ ਬੰਕਰ ਤੋਂ ਬਾਹਰ ਨਿਕਲ ਆਇਆ ਅਤੇ ਬਹੁਤ ਨੇੜੇ ਹੋ ਕੇ ਦੁਸ਼ਮਣ ਤੇ ਗੋਲੀਆਂ ਚਲਾਉਣ ਲਗ ਪਿਆ ਜਿਸ ਦੇ ਸਿੱਟੇ ਵਜੋਂ ਇਹ ਵੀ ਜ਼ਖ਼ਮੀ ਹੋ ਗਿਆ ਅਤੇ ਇਸੇ ਹਾਲਤ ਵਿਚ ਆਪਣੇ ਜਵਾਨਾਂ ਦੀ ਹੌਸਲਾ ਅਫ਼ਜ਼ਾਈ ਕਰਦਾ ਰਿਹਾ । ਇਸ ਦੀ ਇਸ ਦਲੇਰੀ ਤੇ ਬਹਾਦਰੀ ਸਦਕਾ ਦੁਸ਼ਮਣ ਦਾ ਹਮਲਾ ਨਾਕਾਮਯਾਬ ਰਿਹਾ।

ਇਸ ਦੀ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਦੇਸਾ ਸਿੰਘ** : ਭੰਗੀ ਮਿਸਲ ਦਾ ਇਕ ਨਾਮਵਰ ਸਰਦਾਰ ਜਿਹੜਾ ਸਰਦਾਰ ਗੰਡਾ ਸਿੰਘ ਦਾ ਪੁੱਤਰ ਸੀ। ਭੰਗੀ ਮਿਸਲ ਦਾ ਬਾਨੀ ਸ. ਛੱਜਾ ਸਿੰਘ ਜੱਟ ਅੰਮ੍ਰਿਤਸਰ ਜ਼ਿਲ੍ਹੇ ਦੇ ਪੰਜਵੜ ਪਿੰਡ ਦਾ ਰਹਿਣ ਵਾਲਾ ਸੀ। ਇਸ ਨੇ ਬਾਬਾ ਬੰਦਾ ਸਿੰਘ ਬਹਾਦਰ ਤੋਂ ਅੰਮ੍ਰਿਤ ਛਕਿਆ। ਮੁੱਢ ਤੋਂ ਹੀ ਕਾਫੀ ਅਸਰ ਰਸੂਖ ਕਾਰਨ ਬੜੇ ਨਾਮਵਰ ਸਰਦਾਰ ਇਸ ਮਿਸਲ ਵਿਚ ਸ਼ਾਮਲ ਸਨ। ਲਾਹੌਰ ਉਪਰ ਕਬਜ਼ਾ ਹੋਣ ਪਿਛੋਂ ਇਸ ਮਿਸਲ ਦੀ ਚੜ੍ਹਤ ਹੋਰ ਵੀ ਵੱਧ ਗਈ ।

ਕਿਸੇ ਸਮੇਂ ਪਠਾਨਕੋਟ ਭੰਗੀ ਮਿਸਲ ਦੇ ਸ. ਨੰਦ ਸਿੰਘ (ਉਰਫ ਮਨਸਾ ਸਿੰਘ) ਦੇ ਕਬਜ਼ੇ ਵਿਚ ਸੀ । ਸੰਨ 1774 ਵਿਚ ਸ. ਨੰਦ ਸਿੰਘ ਸੁਰਗਵਾਸ ਹੋ ਗਿਆ । ਉਸ ਦੀ ਵਿਧਵਾ ਨੇ ਆਪਣੀ ਲੜਕੀ ਤਾਰਾ ਸਿੰਘ (ਸ. ਹਕੀਕਤ ਸਿੰਘ ਕਨ੍ਹਈਆ ਦੇ ਭਰਾ) ਨਾਲ ਵਿਆਹ ਦਿੱਤੀ ਅਤੇ ਪਠਾਨਕੋਟ ਉਸ ਨੂੰ ਜਾਗੀਰ ਵਜੋਂ ਦੇ ਦਿੱਤਾ । ਸ. ਗੰਡਾ ਸਿੰਘ ਭੰਗੀ ਨੇ ਇਹ ਜਾਗੀਰੀ ਪਤਾ ਪਰਵਾਨ ਨਾ ਕੀਤਾ । ਉਸ ਨੇ ਰਾਮਗੜ੍ਹੀਆ ਮਿਸਲ ਦੇ ਸਰਦਾਰਾਂ ਦੀ ਮਦਦ ਨਾਲ ਪਠਾਨਕੋਟ ਤੇ ਚੜ੍ਹਾਈ ਕਰ ਦਿੱਤੀ । ਸ. ਤਾਰਾ ਸਿੰਘ ਦੀ ਮਦਦ ਵਾਸਤੇ ਸ. ਹਕੀਕਤ ਸਿੰਘ ਅਤੇ ਗੁਰਬਖਸ਼ ਸਿੰਘ ਆ ਗਏ । ਦੀਨਾ ਨਗਰ ਕੋਲ ਦਸ ਦਿਨ ਲੜਾਈ ਹੁੰਦੀ ਰਹੀ। ਸ.ਗੰਡਾ ਸਿੰਘ ਬੀਮਾਰ ਹੋ ਕੇ ਮਰ ਗਿਆ। ਉਸਦਾ ਪੁੱਤਰ ਦੇਸਾ ਸਿੰਘ ਅਜੇ ਬਾਲਕ ਸੀ ਇਸ ਲਈ ਗੰਡਾ ਸਿੰਘ ਦਾ ਭਰਾ ਚੜ੍ਹਤ ਸਿੰਘ ਮਿਸਲ ਦਾ ਨੇਤਾ ਬਣਿਆ । ਇਸੇ ਲੜਾਈ ਵਿਚ ਸ. ਚੜ੍ਹਤ ਸਿੰਘ ਵੀ ਮਾਰਿਆ ਗਿਆ। ਭੰਗੀ ਮਿਸਲ ਦੇ ਸਰਦਾਰ ਲੜਾਈ ਛੱਡ ਕੇ ਅੰਮ੍ਰਿਤਸਰ ਆ ਗਏ। ਫਿਰ ਦੇਸਾ ਸਿੰਘ ਮਿਸਲ ਦਾ ਨੇਤਾ ਬਣਿਆ ਤੇ ਸ. ਗੁਜਰ ਸਿੰਘ ਉਸ ਦਾ ਵਜ਼ੀਰ।

ਇਹ ਇਕ ਕਾਬਲ ਅਤੇ ਸਾਹਸੀ ਆਗੂ ਸੀ ਅਤੇ ਇਸ ਨੇ ਸ. ਮਹਾਂ ਸਿੰਘ ਸ਼ੁਕਰਚੱਕੀਏ ਨਾਲ ਕਈ ਵਾਰ ਯੁੱਧ ਕੀਤੇ। ਅਹਿਮਦ ਸ਼ਾਹ ਅਬਦਾਲੀ ਦੇ ਪੁੱਤਰ ਤੈਮੂਰ ਨੇ ਹਿੰਦੁਸਤਾਨ ਤੇ ਕਬਜ਼ੇ ਲਈ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਤੈਮੂਰ ਭਾਰੀ ਫ਼ੌਜ ਲੈ ਕੇ ਦਰਿਆ ਅਟਕ ਦੇ ਨਾਲ ਨਾਲ ਵਧਿਆ । ਲੜਾਈ ਹੋਣ ਉਪਰੰਤ 18 ਫ਼ਰਵਰੀ, 1780 ਨੂੰ ਤੈਮੂਰ ਨੇ ਕਿਲਾ ਮੁਲਤਾਨ ਉੱਤੇ ਕਬਜ਼ਾ ਕਰ ਲਿਆ । ਮੁਲਤਾਨ ਹਥੋਂ ਨਿਕਲ ਜਾਣ ਕਾਰਨ ਭੰਗੀ ਮਿਸਲ ਦਾ ਮੋਢੀ ਘਰਾਣਾ ਅਸਲੋਂ ਕਮਜ਼ੋਰ ਹੋ ਗਿਆ । ਇਨ੍ਹਾਂ ਲੜਾਈਆਂ ਵਿਚੋਂ ਹੀ ਇਕ ਲੜਾਈ ਵਿਚ 1782 ਈ. ਨੂੰ ਦੇਸਾ ਸਿੰਘ ਮਾਰਿਆ ਗਿਆ ।

ਹ. ਪੁ.–ਸਿ. ਮਿ.: 28; ਹਿ. ਪੰ.-ਲਤੀਫ਼:62

**ਦੇਸਾ ਸਿੰਘ (ਭੱਟ )** :ਗੁਰੂ ਦਰਬਾਰ ਦਾ ਪ੍ਰਸਿੱਧ ਕਵੀ ਦੇਸੂ ਭੱਟ ਜੋ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਛਕ ਕੇ ਦੇਸਾ ਸਿੰਘ ਬਣਿਆ, ਕੇਸੋ ਸਿੰਘ ਭੱਟ ਦਾ ਭਰਾ ਅਤੇ ਬੋਹਥ ਦਾ ਪੁੱਤਰ ਸੀ।

ਸੰਨ 1693 ਵਿਚ ਜਦੋਂ ਭਾਈ ਮਨੀ ਸਿੰਘ ਜੀ ਨੇ ਅਨੰਦਪੁਰ ਵਿਖੇ ਆਪਣੇ ਦੋ ਸਪੁੱਤਰਾਂ ਦਾ ਵਿਆਹ ਕੀਤਾ ਤਾਂ ਉਸ ਸਮੇਂ ਇਸ ਨੇ ਉਸਤਤ ਦੀਆਂ ਜੋ ਪਉੜੀਆਂ ਗਾਈਆਂ, ਉਨ੍ਹਾਂ ਵਿਚ ਇਸ ਦਾ ਨਾਂ ਦੇਸੂ ਆਉਂਦਾ ਹੈ ਪਰ 1706 ਈ. ਵਿਚ ਭਾਈ ਮਨੀ ਸਿੰਘ ਦੇ ਪੋਤਰੇ ਦੀ ਵਧਾਈ ਦੇਣ ਲਈ ਇਸ ਨੇ ਜੋ ਪਉੜੀ ਗਾਈ ਉਸ ਵਿਚ ਇਸ ਦਾ ਨਾਂ ਦੇਸਾ ਸਿੰਘ ਮਿਲਦਾ ਹੈ।

ਦੇਸਾ ਸਿੰਘ ਦੇ ਪੁੱਤਰ ਭੀਮ ਸਿੰਘ ਅਤੇ ਅਮਰ ਸਿੰਘ ਵੀ ਚੰਗੇ ਕਵੀ ਸਨ। 11 ਅਕਤੂਬਰ, 1711 ਨੂੰ ਲਾਹੌਰ ਪਰਗਣੇ ਦੇ ਅਲੋਵਾਲ ਪਿੰਡ ਦੇ ਨਜ਼ਦੀਕ ਮੁਗ਼ਲਾਂ ਦੇ ਹੁਕਮ ਨਾਲ ਜਿਹੜੇ 7 ਭੱਟਾਂ ਨੂੰ ਧਰਤੀ ਵਿਚ ਗੱਡ ਕੇ ਮਾਰਿਆ ਗਿਆ ਉਨ੍ਹਾਂ ਵਿਚ ਦੇਸਾ ਸਿੰਘ ਭੱਟ ਵੀ ਸ਼ਾਮਲ ਸੀ।

ਹ. ਪੁ.—ਦਰਬਾਰੀ ਰਤਨ-ਪਿਆਰਾ ਸਿੰਘ ਪਦਮ : 214

**ਦੇਸੋ ਰਾਣੀ** : ਇਹ ਰਿਆਸਤ ਨਾਭਾ ਦੀ ਰਾਣੀ ਅਤੇ ਰਾਜਾ ਹਮੀਰ ਸਿੰਘ ਦੀ ਪਤਨੀ ਸੀ । ਰਾਜਾ ਹਮੀਰ ਸਿੰਘ ਨੂੰ ਜਦੋਂ ਜੀਂਦ ਦੇ ਰਾਜਾ ਰਾਜਪਤ ਸਿੰਘ ਨੇ ਕੈਦ ਕਰ ਲਿਆ ਅਤੇ ਅਮਲੋਹ ਤੇ ਭਾਦਸੋਂ ਉੱਤੇ ਕਬਜ਼ਾ ਕਰਨ ਉਪਰੰਤ ਸੰਗਰੂਰ ਨੂੰ ਘੇਰਾ ਪਾ ਲਿਆ ਤਾਂ ਸੰਗਰੂਰ ਦੇ ਕਿਲੇ ਅੰਦਰ ਰਾਣੀ ਦੇਸੋ ਤੇ ਦੂਜੀਆਂ ਰਾਣੀਆਂ ਸਨ । ਰਾਣੀ ਦੇਸੋ ਨੇ ਚਾਰ ਮਹੀਨੇ ਤਕ ਬੜੀ ਬਹਾਦਰੀ ਨਾਲ ਲੜਾਈ ਕੀਤੀ ਅਤੇ ਰਿਆਸਤ ਦਾ ਕਾਰਜ ਭਾਰ ਸੰਭਾਲਿਆ। ਇਸ ਉਪਰੰਤ ਮਹਾਰਾਜਾ ਪਟਿਆਲਾ ਨੂੰ ਸੁਲ੍ਹਾ ਲਈ ਬੁਲਾਇਆ ਗਿਆ । ਮਹਾਰਾਜਾ ਪਟਿਆਲਾ ਨੇ ਸੰਗਰੂਰ ਦਾ ਇਲਾਕਾ ਮਹਾਰਾਜਾ ਜੀਂਦ ਨੂੰ ਦੁਆਉਣ ਦਾ ਵਾਅਦਾ ਕੀਤਾ ਜਿਸ ਤੇ ਮਹਾਰਾਜਾ ਜੀਂਦ ਨੇ ਰਾਜਾ ਹਮੀਰ ਸਿੰਘ ਨੂੰ ਰਿਹਾਅ ਕਰ ਦਿੱਤਾ। ਰਾਜਾ ਹਮੀਰ ਸਿੰਘ ਨੇ ਵਾਪਸ ਆ ਕੇ ਅਮਲੋਹ ਅਤੇ ਭਾਦਸੋਂ ਦੇ ਇਲਾਕੇ ਦੁਬਾਰਾ ਵਾਪਸ ਲੈ ਲਏ । ਸੰਨ 1783 ਵਿਚ ਰਾਜੇ ਦਾ ਦਿਹਾਂਤ ਹੋ ਗਿਆ । ਉਸ ਸਮੇਂ ਉਸ ਦਾ ਲੜਕਾ ਜਸਵੰਤ ਸਿੰਘ ਕੇਵਲ ਸੱਤ ਸਾਲ ਦਾ ਹੀ ਸੀ। ਇਸ ਲਈ ਜਸਵੰਤ ਸਿੰਘ ਨੂੰ ਰਾਣੀ ਦੇਸੋ ਦੀ ਸਰਪ੍ਰਸਤੀ ਵਿਚ ਗੱਦੀ ਤੇ ਬਿਠਾ ਦਿੱਤਾ ਗਿਆ ।

ਰਾਣੀ ਨੇ ਸੱਤ ਸਾਲ ਤਕ ਬੜੀ ਨਿਪੁੰਨਤਾ ਨਾਲ ਰਾਜ ਦਾ ਕਾਰਜਭਾਰ ਸੰਭਾਲਿਆ । ਫ਼ੌਜ ਦਾ ਸੰਚਾਲਨ ਇਸ ਦੇ ਦੋਵੇਂ ਜਵਾਈ ਸਾਹਿਬ ਸਿੰਘ ਗੁਜਰਾਤ ਤੇ ਜੈ ਸਿੰਘ ਕਨ੍ਹਈਆ ਕਰਦੇ ਸਨ । ਸੰਨ 1790 ਵਿਚ ਇਸ ਦਾ ਦਿਹਾਂਤ ਹੋ ਗਿਆ। ਕੁਝ ਵਿਦਵਾਨ ਇਸ ਦੀ ਮੌਤ ਦਾ ਸਾਲ 1799 ਵੀ ਲਿਖਦੇ ਹਨ।

ਹ. ਪੁ.—ਸਿੱਖ ਇਤਿਹਾਸ-ਠਾਕੁਰ ਦੇਸ ਰਾਜ ਪੰ. 399-401; ਸਿ. ਮਿ. ਪੰ. 156-59; ਚੀ. ਫੈ. ਨੋ. ਪੰ.-ਗ੍ਰਿਫਨ; 404 II ਪੰ. 489-90

**ਦੇਗ ਦਰਿਆ** : ਇਹ ਇਕ ਬਰਸਾਤੀ ਦਰਿਆ ਹੈ ਜਿਸ ਦਾ ਵਹਾਅ ਨਿਰੋਲ ਮੀਂਹ ਦੇ ਪਾਣੀ ਤੇ ਨਿਰਭਰ ਹੈ। ਇਹ ਪਰਮੰਡਲ ਨਾਂ ਦੇ ਇਲਾਕੇ ਦੀ ਜੰਮੂ ਪਹਾੜੀ ਤੋਂ ਵੱਡਾ ਹੁੰਦਾ ਹੈ ਤੇ ਸਿਆਲਕੋਟ, ਗੁਜਰਾਂਵਾਲਾ ਤੇ ਲਾਹੌਰ ਵਿਚ ਦੀ ਹੁੰਦਾ ਹੋਇਆ ਬਚੇਕੀ ਨੇੜੇ ਠੱਠਾ ਸੁਰਤਨ ਨਾਮੀ ਥਾਂ ਤੇ ਮਿੰਟਗੁਮਰੀ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੈ। ਲਗਭਗ 56 ਕਿ. ਮੀ. (35 ਮੀਲ) ਦਾ ਇਲਾਕਾ ਤੈਅ ਕਰ ਕੇ ਇਹ ਘੱਟਾ ਫੱਕਣੀ ਹਿਠਾਰ ਨਾਂ ਦੀ ਥਾਂ ਤੇ ਰਾਵੀ ਦਰਿਆ ਵਿਚ ਆ ਮਿਲਦਾ ਹੈ। ਇਥੋਂ ਇਹ 20 ਮੀ. (66 ਫੁੱਟ) ਚੌੜਾ ਅਤੇ 3 ਮੀ. (11 ਫੁੱਟ) ਡੂੰਘਾ ਹੈ। ਇਸ ਦੇ ਉਪਰਲੇ ਇਲਾਕੇ ਵਿਚ ਜਦੋਂ ਵਰਖਾ ਹੁੰਦੀ ਹੈ ਤਾਂ ਇਸ ਵਿਚ ਹੜ੍ਹ ਆ ਜਾਂਦਾ ਹੈ ਅਤੇ ਇਸ ਦਾ ਪਾਣੀ ਕਿਨਾਰਿਆਂ ਤੋਂ ਬਾਹਰ ਹੋ ਕੇ ਦੂਰ ਦੂਰ ਤਕ ਉੱਚੀਆਂ ਨੀਵੀਆਂ ਥਾਵਾਂ ਵਿਚ ਭਰ ਕੇ ਵਗਦਾ ਹੈ । ਇਸ ਦੇ ਪਾਣੀ ਦੇ ਭਰਪੂਰ ਵਹਾਅ ਤੋਂ ਝਲਾਰਾਂ ਤੇ ਛੋਟੇ ਨਾਲਿਆਂ ਨਾਲ ਸਿੰਜਾਈ ਦੇ ਸਾਧਨ ਦਾ ਮੰਤਵ ਪੂਰਾ ਕੀਤਾ ਜਾਂਦਾ ਹੈ । ਆਮ ਹਾਲਤ ਵਿਚ ਜਦੋਂ ਇਸ ਦਾ ਪਾਣੀ ਦਾ ਤਲ ਕਾਫ਼ੀ ਨੀਵਾਂ ਹੋ ਜਾਂਦਾ ਹੈ ਤਾਂ ਝਲਾਰਾਂ ਤੇ ਨਾਲਿਆਂ ਆਦਿ ਦਾ ਪਾਣੀ ਵਾਪਸ ਦਰਿਆ ਵਿਚ ਚਲਾ ਜਾਂਦਾ ਹੈ ਜਿਸ ਕਰ ਕੇ ਸਿੰਜਾਈ ਦਾ ਕੰਮ ਰੁਕ ਜਾਂਦਾ ਹੈ। ਇਸ ਦੇ ਪਾਣੀ ਨਾਲ ਸਲਾਬ ਨਹੀਂ ਆਉਂਦੀ । ਰਾਵੀ ਦਰਿਆ ਵਿਚੋਂ ਦੇਗ ਵਿਚ ਪਾਣੀ ਲਿਆਉਣ ਲਈ ਸਮੇਂ ਦੀਆਂ ਸਰਕਾਰਾਂ ਨੇ ਕਈ ਵਾਰ ਯੋਜਨਾ ਬਣਾਈ । ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵੀ ਅਜਿਹੀ ਇਕ ਯੋਜਨਾ ਬਣਾਈ ਗਈ ਤੇ ਇਸ ਨੂੰ ਅਮਲੀ ਰੂਪ ਦੇਣ ਲਈ ਸ਼ਾਹਦਰਾ ਵਿਖੇ ਇਕ ਨਹਿਰ ਵੀ ਪੁੱਟੀ ਗਈ ਤਾਂ ਜੋ ਰਾਵੀ ਤੇ ਦੇਗ ਨੂੰ ਮਿਲਾਇਆ ਜਾ ਸਕੇ ਪਰ ਇਸ ਸਕੀਮ ਦਾ ਕੋਈ ਸਾਰਥਕ ਸਿੱਟਾ ਨਾ ਨਿਕਲਿਆ । ਇਸ ਉਪਰੰਤ ਇਕ ਵਾਰ ਗੁਜਰਾਂਵਾਲੇ ਦੇ ਬੰਦੋਬਸਤ ਅਫ਼ਸਰ ਮਿ. ਮੋਰੇ ਨੇ ਵੀ ਅਜਿਹੀ ਇਕ ਯੋਜਨਾ ਬਣਾਈ ਜੋ ਅਮਲੀ ਰੂਪ ਨਾ ਧਾਰਨ ਕਰ ਸਕੀ।

ਹ. ਪੁ.—ਡਿਸ. ਗ. ਮਿੰਟਗੁਮਰੀ : 5

**ਦੇਵ** : ਪੰਜਾਬੀ ਦੇ ਇਸ ਕਵੀ ਤੇ ਚਿਤਰਕਾਰ ਦਾ ਜਨਮ ਫ਼ਰਵਰੀ, 1947 ਵਿਚ ਜਗਰਾਓਂ ਵਿਖੇ ਹੋਇਆ । ਇਸ ਨੇ ਵਿਦਿਆ ਪ੍ਰਾਪਤੀ ਉਪਰੰਤ ਚਿਤਰਕਾਰੀ ਨੂੰ ਕਿੱਤੇ ਵਜੋਂ ਅਪਣਾਇਆ। ਦੇਵ ਆਰਟ ਗੈਲਰੀ, ਰੂਬੀਗਨ, ਬਰਨ (ਸਵਿਟਜ਼ਰਲੈਂਡ) ਅੱਜਕੱਲ੍ਹ ਰੋਜ਼ੀ-ਰੋਟੀ ਦੇ ਸਾਧਨ ਦੇ ਨਾਲ ਨਾਲ ਦੇਵ ਦੀ ਕਲਾ ਸਾਧਨਾ ਦਾ ਵੀ ਸਥਾਨ ਬਣ ਚੁੱਕੀ ਹੈ।



ਦੇਵ

ਇਸ ਦੀ ਸ਼ਾਇਰੀ ਕਦੀ ਵਿਦਰੋਹ ਦੀ ਸੁਰ ਅਲਾਪਦੀ ਹੈ ਤੇ ਕਦੀ ਦੂਸਰੇ ਕਿਨਾਰੇ ਦੀ ਤਲਾਸ਼ ਵਿਚ ਭਟਕਦੀ ਹੈ। ਇਕ ਭਾਵੁਕ ਕਵੀ ਤੇ ਸੂਖ਼ਮ ਭਾਵੀ ਚਿਤਰਕਾਰ ਹੋਣ ਦੇ ਨਾਤੇ ਇਹ ਆਪਣੀਆਂ ਕਵਿਤਾਵਾਂ ਵਿਚ ਗੂੜ੍ਹੇ ਰੰਗ ਤੇ ਚਿਤਰਾਂ ਵਿਚ ਡੂੰਘੇ ਅਰਥ ਭਰਦਾ ਹੈ।

ਵਿਦਰੋਹ, ਦੂਸਰੇ ਕਿਨਾਰੇ ਦੀ ਤਲਾਸ਼, ਮਤਾਬੀ ਮਿੱਟੀ, ਪ੍ਰਸ਼ਨ ਤੇ ਪ੍ਰਵਾਜ਼ ਇਸ ਦੀਆਂ ਪ੍ਰਸਿੱਧ ਕਾਵਿ ਪੁਸਤਕਾਂ ਹਨ।

ਸੰਨ 1991 ਵਿਚ ਇਸ ਨੂੰ ਪੰਜਾਬੀ ਅਕੈਡਮੀ ਦਿੱਲੀ ਵੱਲੋਂ ਸਰਵੋਤਮ ਕਵੀ ਅਤੇ 1992 ਈ. ਵਿਚ ਭਾਸ਼ਾ ਵਿਭਾਗ ਪੰਜਾਬ ਵੱਲੋਂ ਸ਼੍ਰੋਮਣੀ ਬਦੇਸ਼ੀ ਪੰਜਾਬੀ ਸਾਹਿਤਾਰ ਵਜੋਂ ਸਨਮਾਨਿਤ ਕੀਤਾ ਗਿਆ ।

ਹ: ਪੁ.–ਸ. ਸੁ.-ਭਾ.ਵਿ.ਪੰ.(1991-92)

**ਦੇਵਗੰਧਾਰੀ(ਰਾਗਣੀ)** : ਬਿਲਾਵਲ ਥਾਟ ਦੀ ਸੰਪੂਰਨ ਜਾਤੀ ਦੀ ਇਕ ਰਾਗਣੀ ਜਿਸ ਦੇ ਸਾਰੇ ਸੁਰ ਸ਼ੁੱਧ ਹਨ। ਇਸ ਵਿਚ ਸ਼ੜਜ ਵਾਦੀ ਅਤੇ ਪੰਚਮ ਸੰਵਾਦੀ ਹੈ । ਗਾਂਧਾਰ ਦੁਰਬਲ ਹੋ ਕੇ ਲਗਦਾ ਹੈ। ਇਸ ਰਾਗਣੀ ਦੇ ਗਾਉਣ ਦਾ ਸਮਾਂ ਚਾਰ ਘੜੀ ਦਿਨ ਚੜ੍ਹੇ ਤੇ ਹੈ। ਕਈ ਸੰਗੀਤਕਾਰ ਇਸ ਰਾਗਣੀ ਵਿਚ ਸ਼ੜਜ, ਪੰਚਮ ਅਤੇ ਮੱਧਮ ਸ਼ੁੱਧ ਲਗਾਉਂਦੇ ਹਨ ਪਰ ਰਿਸ਼ਭ, ਗਾਂਧਾਰ ਧੈਵਤ ਅਤੇ ਨਿਸ਼ਾਦ ਕੋਮਲ ਲਗਾਉਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ ਛੇਵਾਂ ਹੈ।

ਆਰੋਹੀ : ਸ ਰੇ ਮ ਪ ਧ ਸਂ

ਅਵਰੋਹੀ : ਸਂ ਨੀ ਧ ਮ ਗ ਰੇ ਸ

ਹ. ਪੁ.–ਪੰ. ਸਾ. ਕੋ.; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਦੇਵਨਾਗਰੀ ਲਿਪੀ** : ਇਕ ਲਿਪੀ ਜਿਸ ਦਾ ਵਿਕਾਸ ਕੁਟਿਲ ਲਿਪੀ ਤੋਂ ਹੋਇਆ। ਵਿਦਵਾਨਾਂ ਦੇ ਵਿਚਾਰ ਅਨੁਸਾਰ ਕਿਸੇ ਸਮੇਂ ਮੱਧ ਭਾਰਤ ਦੇ ਉਜੈਨ ਨਗਰ ਨੂੰ ਦੇਵਨਗਰ ਕਿਹਾ ਜਾਂਦਾ ਸੀ। ਇਹ ਨਗਰ ਬ੍ਰਾਹਮਣੀ ਸਭਿਅਤਾ ਅਤੇ ਵਿਦਿਆ ਦਾ ਗੜ੍ਹ ਸੀ। ਇਸ ਇਲਾਕੇ ਵਿਚ ਵਰਤੀ ਜਾਣ ਵਾਲੀ ਲਿਪੀ ਦਾ ਨਾਂ ਹੀ ਦੇਵਨਾਗਰੀ ਪਿਆ। ਇਸ ਵਿਚ ਸ਼ਾਸਤਰ ਲਿਖੇ ਜਾਣ ਕਰਕੇ ਪਿਛੋਂ ਇਹ ਸ਼ਾਸਤਰੀ ਕਹੀ ਜਾਣ ਲਗ ਪਈ। ਕੁਝ ਵਿਦਵਾਨਾਂ ਦੇ ਵਿਚਾਰ ਅਨੁਸਾਰ ਦੇਵਤਿਆਂ ਦੀ ਪੂਜਾ ਕਰਨ ਲਈ ਕੁਝ ਸੰਕੇਤਕ ਚਿੰਨ੍ਹਾਂ ਦੀ ਵਰਤੋਂ ਕੀਤੀ ਗਈ ਸੀ ਜਿਨ੍ਹਾਂ ਨੂੰ ਦੇਵਨਾਗਰੀ ਜਾਂ ਨਾਗਰੀ ਕਿਹਾ ਜਾਂਦਾ ਸੀ। ਦੱਖਣ ਦੇ ਅੱਡ ਅੱਡ ਹਿੱਸਿਆਂ ਵਿਚ ਜਿਥੇ ਤੇਲਗੂ, ਕੰਨੜੀ ਅਤੇ ਤਾਮਿਲ ਲਿਪੀਆਂ ਦਾ ਪ੍ਰਚਾਰ ਰਿਹਾ ਉਥੇ ਉਨ੍ਹਾਂ ਦੇ ਨਾਲ ਨਾਲ ਇਸ ਲਿਪੀ ਦਾ ਵੀ ਆਦਰ ਬਣਿਆ ਰਿਹਾ। ਇਥੇ ਇਸ ਨੂੰ 'ਨੰਦੀ ਨਾਗਰੀ' ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ ਹੁਣ ਤਕ ਦੱਖਣ ਵਿਚ ਸੰਸਕ੍ਰਿਤ ਭਾਸ਼ਾ ਦੀਆਂ ਪੁਸਤਕਾਂ ਇਸੇ ਲਿਪੀ ਵਿਚ ਲਿਖੀਆਂ ਜਾਂਦੀਆਂ ਹਨ।

ਪ੍ਰਾਚੀਨ ਸਮੇਂ ਵਿਚ ਭਾਰਤ ਵਿਚ ਕੇਵਲ ਦੋ ਲਿਪੀਆਂ ਪ੍ਰਚਲਿਤ ਸਨ ਬ੍ਰਹਮੀ ਤੇ ਖਰੋਸ਼ਠੀ। ਬ੍ਰਹਮੀ ਖੱਬੇ ਤੋਂ ਸੱਜੇ ਨੂੰ ਅਤੇ ਖਰੋਸ਼ਠੀ ਸੱਜੇ ਤੋਂ ਖੱਬੇ ਨੂੰ ਲਿਖੀ ਜਾਂਦੀ ਸੀ। ਇਨ੍ਹਾਂ ਵਿਚੋਂ ਬ੍ਰਹਮੀ ਦਾ ਖੇਤਰ ਵਿਸ਼ਾਲ ਸੀ ਜਦੋਂ ਕਿ ਖਰੋਸ਼ਠੀ ਸੀਮਤ ਖੇਤਰ ਵਿਚ ਹੋਣ ਕਰਕੇ ਬਹੁਤੀ ਵਿਕਸਿਤ ਨਹੀਂ ਹੋਈ । ਲਗਭਗ 350 ਈ. ਵਿਚ ਬ੍ਰਹਮੀ ਉੱਤਰੀ ਸ਼ੈਲੀ ਅਤੇ ਦੱਖਣੀ ਸ਼ੈਲੀ ਵਿਚ ਵੰਡੀ ਗਈ । ਉੱਤਰੀ ਸ਼ੈਲੀ ਦੀ ਲਿਪੀ ਦੀ ਪਹਿਲੀ ਕਿਸਮ ਗੁਪਤ ਲਿਪੀ ਅਤੇ ਦੂਜੀ ਕੁਟਿਲ ਲਿਪੀ ਸੀ । ਇਸ ਦੇ ਅੱਖਰਾਂ ਦੀ ਬਣਤਰ ਵਿੰਗੀ ਟੇਡੀ ਹੋਣ ਕਰਕੇ ਇਸ ਦਾ ਨਾਂ ਕੁਟਿਲ ਲਿਪੀ ਪਿਆ ਅਤੇ ਨੌਵੀਂ ਸਦੀ ਦੇ ਆਖ਼ਰੀ ਪੜਾਅ ਦੇ ਨੇੜੇ ਤੇੜੇ ਇਸ ਲਿਪੀ ਤੋਂ ਦੇਵਨਾਗਰੀ ਲਿਪੀ ਦਾ ਵਿਕਾਸ ਹੋਇਆ । ਦਸਵੀਂ ਸਦੀ ਦੇ ਸ਼ੁਰੂ ਤੋਂ ਲੈ ਕੇ ਹੁਣ ਤਕ ਭਾਰਤ ਦੇ ਬਹੁਤੇ ਹਿੱਸਿਆਂ ਅਰਥਾਤ ਰਾਜਪੂਤਾਨਾ, ਗੁਜਰਾਤ, ਕਾਠੀਆਵਾੜ, ਕੱਛ, ਮੱਧ ਭਾਰਤ ਵਿਚ ਇਸ ਦਾ ਅਟੱਲ ਰਾਜ ਰਿਹਾ ਹੈ। ਬਿਹਾਰ ਅਤੇ ਬੰਗਾਲ ਵਿਚ ਵੀ 10 ਵੀਂ ਸਦੀ ਤਕ ਇਹੋ ਲਿਪੀ ਵਰਤੀ ਜਾਂਦੀ ਰਹੀ ਜੋ ਬਾਅਦ ਵਿਚ ਕੁਝ ਕੁ ਬਦਲੇ ਰੂਪ ਨਾਲ ਬੰਗਲਾ ਦਾ ਰੂਪ ਧਾਰਨ ਕਰ ਗਈ । ਪੰਜਾਬ ਅਤੇ ਕਸ਼ਮੀਰ ਵਿਚ ਇਸ ਦੀ ਭੈਣ ਸ਼ਾਰਦਾ ਦਾ ਪ੍ਰਚਾਰ ਹੋਣ ਲੱਗਾ। ਉੱਤਰੀ ਭਾਰਤ ਵਿਚ ਨਾਗਰੀ ਦਾ ਪ੍ਰਯੋਗ 10 ਵੀਂ ਸਦੀ ਦੇ ਆਰੰਭ ਦੇ ਨੇੜੇ ਤੇੜੇ ਮਿਲਦਾ ਹੈ ਅਤੇ ਇਹ ਪਹਿਲਾਂ ਕਨੌਜ ਦੇ ਪ੍ਰਤਿਹਾਰ ਰਾਜਾ ਮਹਿੰਦਰ ਪਾਲ (ਪਹਿਲਾ) ਦੇ ਦਿਵਘਾਟ ਬੋਲੀ ਤੋਂ ਮਿਲੇ ਦਾਨਪੱਤਰਾਂ ਅਤੇ ਉਸੇ ਬੰਸ ਦੇ ਦੂਜੇ ਰਾਜਿਆਂ ਦੇ ਸ਼ਿਲਾਲੇਖਾਂ ਅਤੇ ਦਾਨਪੱਤਰਾਂ ਦੇ ਲੇਖਾਂ ਤੋਂ ਹੁਣ ਤਕ ਮਿਲਦੀ ਹੈ। ਦਸਵੀਂ ਸਦੀ ਵਿਚ ਉੱਤਰੀ ਭਾਰਤ ਦੀ ਦੇਵਨਾਗਰੀ ਲਿਪੀ ਵਿਚ ਕੁਟਿਲ ਲਿਪੀ ਦੀ ਤਰ੍ਹਾਂ ਅੱਖਰਾਂ ਦੇ ਸਿਰ ਦੋ ਹਿੱਸਿਆਂ ਵਿਚ ਵੰਡੇ ਮਿਲਦੇ ਹਨ। ਗਿਆਰਵੀਂ ਸਦੀ ਤੋਂ ਇਨ੍ਹਾਂ ਦੇ ਸਿਰ ਦੇ ਦੋਵੇਂ ਸਿਰੇ ਮਿਲ ਕੇ ਇਕ ਲਕੀਰ ਬਣ ਜਾਂਦੀ ਹੈ। ਇਸ ਸਮੇਂ ਦੀ ਨਾਗਰੀ ਲਿਪੀ ਵਰਤਮਾਨ ਦੇਵਨਾਗਰੀ ਨਾਲ ਕਾਫ਼ੀ ਹਦ ਤਕ ਮਿਲਦੀ ਜੁਲਦੀ ਹੈ ਜੋ ਬਾਰ੍ਹਵੀਂ ਸਦੀ ਤਕ ਵਰਤਮਾਨ ਦੇਵਨਾਗਰੀ ਬਣ ਗਈ ।

ਤਿੰਨ ਕਿਸਮ ਦੀਆਂ ਲਿਪੀਆਂ ਭਾਵ ਲਿਪੀ, ਚਿਤਰ ਲਿਪੀ ਅਤੇ ਅੱਖਰ ਲਿਪੀ ਵਿਚੋਂ ਅੱਗੇ ਆ ਕੇ ਅੱਖਰ ਲਿਪੀ ਦੀ ਕਿਸਮ ਦਾ ਹੀ ਵਧੇਰੇ ਵਿਕਾਸ ਹੋਇਆ ਹੈ। ਦੇਵਨਾਗਰੀ ਲਿਪੀ ਵੀ ਅੱਖਰ ਲਿਪੀ ਹੈ । ਵਿਗਿਆਨਕ ਦ੍ਰਿਸ਼ਟੀ ਤੋਂ ਇਸ ਲਿਪੀ ਦੀ ਵਰਣਮਾਲਾ ਦੁਨੀਆ ਦੀ ਸਮੂਹ ਲਿਪੀਆਂ ਦੀ ਵਰਣਮਾਲਾ ਤੋਂ ਸੁਚੱਜੀ ਮੰਨੀ ਗਈ ਹੈ ਕਿਉਂਕਿ ਵਿਗਿਆਨਕ ਲਿਪੀ ਵਿਚ ਆਮ ਤੌਰ ਤੇ ਦੋ ਗੱਲਾਂ ਮੁੱਖ ਹੁੰਦੀਆਂ ਹਨ–ਪਹਿਲੀ ਜਿਸ ਭਾਸ਼ਾ ਵਿਚ ਜਿੰਨੀਆਂ ਉਚਾਰਣ ਧੁਨੀਆਂ ਹੋਣ ਉਨ੍ਹਾਂ ਸਾਰੀਆਂ ਲਈ ਵੱਖ ਵੱਖ ਲਿਪੀ ਚਿੰਨ੍ਹ ਹੋਣ, ਦੂਜਾ ਹਰ ਲਿਪੀ ਚਿੰਨ੍ਹ ਤੋਂ ਕੇਵਲ ਇਕ ਹੀ ਉਚਾਰਣ ਧੁਨੀ ਦਾ ਬੋਧ ਹੋਵੇ ਭਾਵੇਂ ਇਸ ਗਿਣਤੀ ਦੇ ਕੁਝ ਕੁ ਅਜਿਹੇ ਲਿਪੀ ਚਿੰਨ੍ਹ ਵੀ ਹਨ ਜੋ ਵਾਧੂ ਲਗਦੇ ਹਨ ਜਿਵੇਂ श् ਤੇ ष् ਆਦਿ ਪਰ ਇਸ ਦੇ ਬਾਵਜੂਦ ਇਹ ਲਿਪੀ ਦੂਜੀਆਂ ਲਿਪੀਆਂ ਦੇ ਮੁਕਾਬਲੇ ਵਧੇਰੇ ਵਿਗਿਆਨਕ ਜਾਪਦੀ ਹੈ । ਇਸ ਦੀ ਵਰਣਮਾਲਾ ਦਾ ਕ੍ਰਮ ਵਿਗਿਆਨਕ ਅਤੇ ਭਾਸ਼ਾ ਵਿਗਿਆਨਕ ਹੈ। ਪਹਿਲਾਂ ਸਵਰ ਆਉਂਦੇ ਹਨ ਜਿਨ੍ਹਾਂ ਦੀ ਗਿਣਤੀ ਤੇਰ੍ਹਾਂ ਹੈ। (अ, आ, इ, ई, उ, ऊ, ए, ऐ, ओ, औ ऋ, अं अः)ਇਸ ਉਪਰੰਤ 25 ਸਪਰਸ਼ ਵਿਅੰਜਨ ਹਨ : ਜੋ ਪੰਜ ਪੰਜ ਕਰਕੇ ਕ੍ਰਮਵਾਰ ਕਵਰਗ, (क ख ग, घ, ङ ) ਚਵਰਗ (च, छ, ज, झ, ञ) ਟਵਰਗ (ट, ठ, ड, ढ, ण) ਤਵਰਗ (त, थ, द, ध, न) ਤੇ ਪਵਰਗ (प, फ, ब, भ, म) ਹਨ ਇਸ ਉਪਰੰਤ 4 ਅੰਤਰਸਥ (य, र, ल, व) ਹਨ। ਇਸ ਤੋਂ ਬਾਅਦ 3 ਉਸ਼ਮ ਧੁਨੀਆਂ ਹਨ (श, ष, स) ਅਤੇ ह।

ਇਹ ਲਿਪੀ ਭਾਰਤ ਵਿਚ ਹੀ ਨਹੀਂ ਸਗੋਂ ਸੰਸਕ੍ਰਿਤ, ਪਾਲੀ, ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਰਾਹੀਂ ਸਾਰੀ ਦੁਨੀਆ ਵਿਚ ਫੈਲੀ ਹੋਈ ਹੈ ਚਾਹੇ ਭਾਰਤ ਅਤੇ ਬਿਦੇਸ਼ਾਂ ਵਿਚ ਸੰਸਕ੍ਰਿਤ ਆਦਿ ਦੇ ਗ੍ਰੰਥ ਬੰਗਲਾ, ਗੁਜਰਾਤੀ, ਤੇਲਗੂ ਤੇ ਰੋਮਨ ਆਦਿ ਲਿਪੀ ਸੰਕੇਤਾਂ ਵਿਚ ਲਿਖੇ ਜਾਂਦੇ ਹਨ। ਫਿਰ ਵੀ ਮੈਕਸਮਿਊਲਰ ਤੇ ਹੋਰ ਕਈ ਬਦੇਸ਼ੀ ਵਿਦਵਾਨਾਂ ਦੇ ਯਤਨਾਂ ਨਾਲ ਭਾਰਤ ਤੋਂ ਬਾਹਰ

ਦੂਜੇ ਵਿਕਸਿਤ ਤੇ ਵਿਕਾਸਸ਼ੀਲ ਦੇਸ਼ਾਂ ਵਿਚ ਇਸ ਲਿਪੀ ਦਾ ਪ੍ਰਚਾਰ ਹੋ ਗਿਆ ਹੈ। ਮੌਜੂਦਾ ਭਾਰਤ ਦੀ ਰਾਸ਼ਟਰ ਭਾਸ਼ਾ ਹਿੰਦੀ ਦੀ ਲਿਪੀ ਵੀ ਇਹੋ ਹੋਣ ਕਰ ਕੇ ਇਹ ਰਾਸ਼ਟਰ ਲਿਪੀ ਵੀ ਬਣ ਗਈ ਹੈ।

ਹ. ਪੁ.–ਹਿੰ. ਵਿ. ਕੋ. 6:114-116; ਭਾ. ਪ੍ਰ. ਲਿ. ਮਾ. -ਗੌਰੀ ਸ਼ੰਕਰ ਓਝਾ 83-90; ਗੁ. ਲਿ. ਇ.-ਈਸ਼ਰ ਸਿੰਘ ਤਾਂਘ : 19-32

**ਦੇਵਯਾਨੀ** : ਇਹ ਦੈਂਤਾਂ ਤੇ ਪੁਰੋਹਿਤ ਸ਼ੁਕ੍ਰ ਦੀ ਪੁੱਤਰੀ ਅਤੇ ਰਾਜਾ ਯਯਾਤੀ ਦੀ ਪਤਨੀ ਸੀ । ਇਸ ਨੂੰ ਆਪਣੇ ਪਿਤਾ ਦੇ ਸ਼ਾਗਿਰਦ ਬ੍ਰਿਹਸਪਤੀ ਦੇ ਪੁੱਤਰ ਕਚ ਨਾਲ ਪ੍ਰੇਮ ਹੋ ਗਿਆ, ਪਰ ਗੁਰੂ ਪੁੱਤਰੀ ਹੋਣ ਕਰ ਕੇ ਉਸ ਨੇ ਇਸ ਦੇ ਪ੍ਰੇਮ ਭਾਵ ਨੂੰ ਠੁਕਰਾ ਦਿੱਤਾ, ਜਿਸ ਕਾਰਨ ਇਸ ਨੇ ਕਚ ਨੂੰ ਸਰਾਪ ਦਿੱਤਾ ਅਤੇ ਬਦਲੇ ਵਿਚ ਕਚ ਨੇ ਵੀ ਇਸ ਨੂੰ ਸਰਾਪ ਦਿੱਤਾ ਕਿ ਬ੍ਰਾਹਮਣ ਦੀ ਧੀ ਹੋ ਕੇ ਵੀ ਇਸ ਦਾ ਵਿਆਹ ਇਕ ਖੱਤਰੀ ਨਾਲ ਹੋਵੇਗਾ।

ਦੈਂਤਾਂ ਦੇ ਰਾਜੇ ਦੀ ਪੁੱਤਰੀ ਸਰਮਿਸ਼ਠਾ ਇਸ ਦੀ ਸਹੇਲੀ ਸੀ । ਇਕ ਦਿਨ ਜਦੋਂ ਇਹ ਇਕੱਠੀਆਂ ਇਸ਼ਨਾਨ ਕਰਨ ਗਈਆਂ ਤਾਂ ਵਾਯੂ ਦੇਵਤੇ ਨੇ ਇਨ੍ਹਾਂ ਦੇ ਕੱਪੜੇ ਬਦਲ ਦਿੱਤੇ । ਕੱਪੜੇ ਪਹਿਨਣ ਤੋਂ ਬਾਅਦ ਇਹ ਕੱਪੜਿਆਂ ਦੀ ਬਦਲੀ ਕਾਰਨ ਇਕ ਦੂਜੇ ਨਾਲ ਝਗੜਨ ਲਗ ਪਈਆਂ। ਇਹ ਇੰਨੇ ਗੁੱਸੇ ਵਿਚ ਬੋਲੀ ਕਿ ਸਰਮਿਸ਼ਠਾ ਨੇ ਇਸ ਦੇ ਮੂੰਹ ਤੇ ਇਕ ਥੱਪੜ ਮਾਰ ਕੇ ਇਸ ਨੂੰ ਸੁੱਕੇ ਖੂਹ ਵਿਚ ਧੱਕਾ ਦੇ ਦਿੱਤਾ। ਇਸ ਨੂੰ ਯਯਾਤੀ ਨਾਂ ਦੇ ਰਾਜੇ ਨੇ ਬਚਾ ਲਿਆ ਅਤੇ ਇਸ ਦੇ ਪਿਤਾ ਕੋਲ ਲੈ ਗਿਆ। ਸ਼ੁਕ੍ਰ ਨੇ ਆਪਣੀ ਧੀ ਨਾਲ ਹੋਈ ਬਦਸਲੂਕੀ ਲਈ ਦੈਂਤ ਰਾਜੇ ਤੋਂ ਸਪਸ਼ਟੀਕਰਨ ਮੰਗਿਆ। ਦੇਵਯਾਨੀ ਦੀ ਮੰਗ ਅਨੁਸਾਰ ਦੈਂਤ ਰਾਜੇ ਨੇ ਮੰਨ ਲਿਆ ਕਿ ਉਸ ਦੀ ਪੁੱਤਰੀ ਸਰਮਿਸ਼ਠਾ ਇਸ ਦੀ ਦਾਸੀ ਬਣ ਕੇ ਰਹੇਗੀ ਅਤੇ ਇਸ ਦੇ ਵਿਆਹ ਤੋਂ ਬਾਅਦ ਵੀ ਇਸ ਦੇ ਪਤੀ ਦੇ ਘਰ ਦਾਸੀ ਬਣ ਕੇ ਨਾਲ ਜਾਵੇਗੀ।

ਇਸ ਦਾ ਵਿਆਹ ਖੱਤਰੀ ਰਾਜੇ ਯਯਾਤੀ ਨਾਲ ਹੋਇਆ ਅਤੇ ਸਰਮਿਸ਼ਠਾ ਇਸ ਦੀ ਦਾਸੀ ਬਣ ਕੇ ਨਾਲ ਗਈ। ਕੁਝ ਚਿਰ ਵਿਚ ਹੀ ਸਰਮਿਸ਼ਠਾ ਨੇ ਯਯਾਤੀ ਨੂੰ ਮੋਹ ਲਿਆ ਅਤੇ ਉਸ ਦੀ ਕੁੱਖੋਂ ਰਾਜੇ ਦਾ ਇਕ ਪੁੱਤਰ ਵੀ ਜੰਮਿਆ। ਇਸ ਬਾਰੇ ਪਤਾ ਲਗਣ ਤੇ ਇਸ ਨੂੰ ਬਹੁਤ ਗੁੱਸਾ ਆਇਆ ਅਤੇ ਇਹ ਆਪਣੇ ਪਤੀ ਅਤੇ ਬੱਚਿਆਂ ਨੂੰ ਛਡ ਕੇ ਆਪਣੇ ਪਿਤਾ ਕੋਲ ਚਲੀ ਗਈ ਜਿਸ ਨੇ ਯਯਾਤੀ ਨੂੰ ਬੁੱਢੇ ਹੋਣ ਦਾ ਸਰਾਪ ਦਿੱਤਾ ਪਰ ਪਿਛੋਂ ਉਸ ਨੇ ਇਹ ਸਰਾਪ ਯਯਾਤੀ ਦੇ ਕਿਸੇ ਵੀ ਪੁੱਤਰ ਲਈ ਜਿਹੜਾ ਉਸ ਨੂੰ ਧਾਰਨ ਕਰਨ ਲਈ ਤਿਆਰ ਹੋਵੇ, ਵਿਚ ਤਬਦੀਲ ਕਰ ਦਿੱਤਾ। ਸਰਮਿਸ਼ਠਾ ਦੇ ਪੁੱਤਰ ਪੁਰੂ ਤੋਂ ਇਲਾਵਾ ਯਯਾਤੀ ਦੇ ਕਿਸੇ ਪੁੱਤਰ ਨੇ ਵੀ ਇਹ ਸਰਾਪ ਝੱਲਣ ਤੋਂ ਇਨਕਾਰ ਕਰ ਦਿੱਤਾ । ਪੁਰੂ ਨੇ ਇਕ ਹਜ਼ਾਰ ਸਾਲ ਤਕ ਪਿਤਾ ਦਾ ਇਹ ਸਰਾਪ ਝੱਲੀ ਰਖਿਆ। ਯਯਾਤੀ ਨੇ ਆਪਣਾ ਰਾਜ ਪੁਰੂ ਨੂੰ ਦਿੱਤਾ ਅਤੇ ਬਾਕੀ ਪੁੱਤਰਾਂ ਨੂੰ ਰਾਜ ਤੋਂ ਬੇਦਖ਼ਲ ਕਰ ਦਿੱਤਾ। ਪਿਤਾ ਪਿਛੋਂ ਪੁਰੂ ਹੀ ਮਹਾਰਾਜਾ ਬਣਿਆ ਅਤੇ ਇਸ ਦੀ ਬੰਸ ਵਿਚ ਹੀ ਕੌਰਵਾਂ ਅਤੇ ਪਾਂਡਵਾਂ ਨੇ ਜਨਮ ਲਿਆ ।

ਹ. ਪੁ.–ਚ. ਕੋ.:221; ਹਿੰ. ਮਿ. ਕੋ.:307;ਮ. ਕੋ.

**ਦੇਵਰਾਜ (ਵੀ.ਚ.)** : ਇਸ ਬਹਾਦਰ ਸੈਨਿਕ ਦਾ ਜਨਮ 11 ਅਕਤੂਬਰ, 1942 ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੀ ਗੜ੍ਹਸ਼ੰਕਰ ਤਹਿਸੀਲ ਦੇ ਨੈਣਵਾਂ ਪਿੰਡ ਵਿਖੇ ਸ੍ਰੀ ਮੂਲਾ ਰਾਮ ਦੇ ਘਰ ਹੋਇਆ। ਇਹ 11 ਅਕਤੂਬਰ, 1961 ਨੂੰ ਫ਼ੌਜ ਵਿਚ ਭਰਤੀ ਹੋਇਆ, ਜਿਥੇ ਇਹ 19 ਪੰਜਾਬ ਰੈਜਮੈਂਟ ਵਿਚ ਲਾਂਸ ਨਾਇਕ ਸੀ।

ਸੰਨ 1965 ਦੀ ਭਾਰਤ-ਪਾਕਿ ਜੰਗ ਦੌਰਾਨ ਪੰਜਾਬ ਬਟਾਲੀਅਨ ਦੀ ਇਕ ਕੰਪਨੀ ਨੂੰ ਜੰਮੂ-ਕਸ਼ਮੀਰ ਦੇ ਉੜੀ ਖੇਤਰ ਵਿਚ ਇਕ ਥਾਂ ਤੇ ਕਬਜ਼ਾ ਕਰਨ ਦਾ ਆਦੇਸ਼ ਹੋਇਆ ਸੀ। ਇਹ ਇਸ ਕੰਪਨੀ ਵਿਚ ਮੀਡੀਅਮ ਮਸ਼ੀਨਗਨ ਦਾ ਤੋਪਚੀ ਸੀ। 15 ਸਤੰਬਰ ਦੀ ਰਾਤ ਨੂੰ ਜਦੋਂ ਦੁਸ਼ਮਣ ਨੂੰ ਭਾਰਤੀ ਫ਼ੌਜਾਂ ਦੇ ਇਸ ਮੋਰਚੇ ਤੇ ਕਬਜ਼ੇ ਬਾਰੇ ਪਤਾ ਲਗਾ ਤਾਂ ਉਸ ਨੇ ਮੀਡੀਅਮ ਮਸ਼ੀਨਗਨਾਂ ਤੇ ਹੋਰ ਸਵੈ-ਚਾਲਿਤ ਹਥਿਆਰਾਂ ਨਾਲ ਹਮਲਾ ਕਰ ਦਿੱਤਾ । ਇਸ ਸਮੇਂ ਇਹ ਦੁਸ਼ਮਣ ਦੀ ਤੋਪ ਦਾ ਟਾਕਰਾ ਕਰਨ ਲਈ ਆਪਣੀ ਟੁਕੜੀ ਨੂੰ ਨਾਲ ਲੈ ਕੇ ਅੱਗੇ ਵਧਿਆ। ਇਸ ਟੁਕੜੀ ਦਾ ਇੰਚਾਰਜ ਜਦੋਂ ਜ਼ਖ਼ਮੀ ਹੋ ਗਿਆ ਤਾਂ ਇਸ ਨੇ ਆਪ ਕਮਾਨ ਸੰਭਾਲ ਲਈ । ਇਹ ਦੁਸ਼ਮਣ ਦੇ ਜਵਾਬੀ ਹਮਲੇ ਨੂੰ ਨਾਕਾਮ ਕਰਨ ਲਈ ਬੜੀ ਨਿਡਰਤਾ ਨਾਲ ਅਗਲੇ ਮੋਰਚੇ ਤੇ ਡਟਿਆ ਰਿਹਾ । ਦੁਸ਼ਮਣ ਨੇ ਹੋਰ ਰਸਤੇ ਤੋਂ ਆ ਕੇ ਇਸ ਨੂੰ ਗੋਲੀਆਂ ਦੀ ਬੁਛਾੜ ਦਾ ਨਿਸ਼ਾਨਾ ਬਣਾਇਆ । ਦੁਸ਼ਮਣ ਜਦੋਂ ਕੇਵਲ 100 ਗਜ਼ ਦੀ ਦੂਰੀ ਤੇ ਰਹਿ ਗਿਆ ਤਾਂ ਇਸ ਨੇ ਜ਼ਖ਼ਮੀ ਹਾਲਤ ਵਿਚ ਬੜੇ ਸਾਹਸ ਨਾਲ ਉਸ ਦਾ ਮੁਕਾਬਲਾ ਕੀਤਾ ਅਤੇ ਉਸ ਨੂੰ ਅੱਗੇ ਵਧਣ ਤੋਂ ਰੋਕੀ ਰੱਖਿਆ। ਇਸ ਇਕੱਲੇ ਨੇ ਹੀ ਦੁਸ਼ਮਣ ਦੇ ਜਵਾਬੀ ਹਮਲੇ ਦਾ ਮੂੰਹ ਤੋੜ ਜਵਾਬ ਦਿੱਤਾ। ਇਸ ਦੇ ਇਸ ਬਹਾਦਰੀ ਭਰੇ ਕੰਮ ਨੇ ਪੂਰੀ ਕੰਪਨੀ ਅਤੇ ਮੀਡੀਅਮ ਮਸ਼ੀਨਗਨ ਨੂੰ ਬਚਾ ਲਿਆ।

ਇਸ ਦੀ ਇਸ ਵੀਰਤਾ ਤੇ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਦੇਵਾ ਸਿੰਘ** : ਇਹ ਪ੍ਰਸਿੱਧ ਸਿੱਖ ਜਰਨੈਲ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦਾ ਦਾਦਾ ਸੀ। ਇਸ ਦਾ ਜਨਮ ਆਹਲੂ ਪਿੰਡ (ਜਿਸ ਤੋਂ ਮਿਸਲ ਦਾ ਨਾਂ ਆਹਲੂਵਾਲੀਆ ਪਿਆ) ਵਿਖੇ ਸਰਦਾਰ ਗੋਪਾਲ ਸਿੰਘ ਦੇ ਘਰ ਹੋਇਆ ਸੀ ਜਿਸ ਦਾ ਦਾਦਾ ਸਰਦਾਰ ਗੰਡਾ ਸਿੰਘ ਪੰਜ ਪਿੰਡਾਂ (ਆਹਲੂ, ਹਲੋ ਕੇ, ਸਾਧੋ ਕੇ, ਤੂਰ ਤੇ ਚੱਕ) ਦਾ ਮਾਲਕ ਸੀ ਅਤੇ ਆਹਲੂਵਾਲੀਆ ਮਿਸਲ ਦਾ ਵਡੇਰਾ ਸੀ।

ਹ. ਪੁ.–ਹਿ.ਪੰ.-ਲਤੀਫ: 323; ਸਿ.ਮਿ.:130-31

**ਦੇਵਿੰਦਰ ਸਿੰਘ (ਅਹਿਲਾਵਤ)** : ਭਾਰਤੀ ਫ਼ੌਜ ਵਿਚ ਡੋਗਰਾ ਰੈਜਮੈਂਟ ਦੀ ਇਕ ਕੰਪਨੀ ਵਿਚ ਇਹ ਬਹਾਦਰ ਸੈਨਿਕ ਕੈਪਟਨ ਦੇ ਅਹੁਦੇ ਤੇ ਸੀ। ਇਸ ਦਾ ਪਿਤਾ ਐਸ.ਸੀ.ਅਹਿਲਾਵਤ ਵੀ ਫ਼ੌਜ ਵਿਚ ਹੀ ਮੇਜਰ ਸੀ । ਸੰਨ 1971 ਦੇ ਭਾਰਤ-ਪਾਕਿ ਯੁੱਧ ਸਮੇਂ 'ਡੇਰਾ ਬਾਬਾ ਨਾਨਕ' ਦੇ ਫਰੰਟ ਉਪਰ ਦੁਸ਼ਮਣ ਨੇ ਇਕ ਪੁਲ ਉਪਰ ਕਬਜ਼ਾ ਕਰ ਲਿਆ ਸੀ । ਇਸ ਦੀ ਕੰਪਨੀ ਦੀ ਇਸ ਪੁਲ ਨੂੰ ਮੁੜ ਕਬਜ਼ੇ ਅਧੀਨ ਕਰਨ ਦੀ ਡਿਊਟੀ ਲਗੀ। ਕੈਪਟਨ ਅਹਿਲਾਵਤ ਨੂੰ ਇਸ ਕੰਮ ਦਾ ਭਾਰ ਸੌਂਪਿਆ ਗਿਆ । ਇਸ ਨੇ ਆਪਣੇ ਸਿਪਾਹੀਆਂ ਨੂੰ ਦੁਸ਼ਮਣ ਦੇ ਪਿਲ-ਬਾਕਸ ਉਤੇ ਹਮਲਾ ਕਰਨ ਦਾ ਆਦੇਸ਼ ਦਿਤਾ। ਇਹ ਖ਼ੁਦ ਜਾਨ ਤਲੀ ਤੇ ਰੱਖ ਕੇ ਦੁਸ਼ਮਣ ਦੇ ਪਿਲ-ਬਾਕਸ ਨੇੜੇ ਪਹੁੰਚਿਆ । ਇਕ ਹੱਥ

ਨਾਲ ਮਸ਼ੀਨਗਨ ਦੀ ਗਰਮ ਬੈਰਲ ਫੜੀ ਅਤੇ ਦੂਜੇ ਨਾਲ ਹੱਥ-ਗੋਲਾ ਅੰਦਰ ਸੁੱਟ ਦਿਤਾ । ਦੇਸ਼ ਲਈ ਇਸ ਨੇ ਫ਼ਰਜ਼ ਪੂਰਾ ਕਰਦਿਆਂ ਸ਼ਹੀਦੀ ਪ੍ਰਾਪਤ ਕੀਤੀ ਤੇ ਪੁਲ ਉਪਰ ਕਬਜ਼ਾ ਕਰ ਲਿਆ। ਇਸ ਦੀ ਇਸ ਬਹਾਦਰੀ ਅਤੇ ਮਜ਼ਬੂਤ ਇਰਾਦੇ ਸਦਕਾ, ਇਸ ਨੂੰ 'ਮਹਾਵੀਰ ਚੱਕਰ (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਦੇਵਿੰਦਰ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 10 ਜਨਵਰੀ, 1947 ਨੂੰ ਕਰਨਾਲ (ਹਰਿਆਣਾ) ਦੇ ਉਪਲਾਨਾ ਪਿੰਡ ਵਿਖੇ ਸ੍ਰੀ ਛੱਜੂ ਸਿੰਘ ਦੇ ਘਰ ਹੋਇਆ। ਇਸ ਨੇ 2 ਮਾਰਚ, 1968 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੇ ਭਾਰਤ-ਪਾਕਿ ਯੁੱਧ ਸਮੇਂ ਇਹ 4 ਰਾਜਪੂਤ ਰੈਜਮੈਂਟ ਵਿਚ ਬਤੌਰ ਕਪਤਾਨ ਕੰਮ ਕਰ ਰਿਹਾ ਸੀ। ਇਸ ਨੂੰ ਪੂਰਬੀ ਮੋਰਚੇ ਤੇ ਦੁਸ਼ਮਣ ਦੇ ਇਕ ਤੋਪਖਾਨੇ ਦੇ ਟਿਕਾਣੇ ਤੇ ਛਾਪਾ ਮਾਰਨ ਦਾ ਕੰਮ ਸੌਂਪਿਆ ਗਿਆ। ਇਸ ਦੀ ਅਗਵਾਈ ਵਿਚ ਜਦੋਂ ਅਗਲੀ ਪਲਾਟੂਨ ਦੁਸ਼ਮਣ ਦੇ ਅਗਲੇ ਬੰਕਰਾਂ ਤੇ ਪਹੁੰਚੀ ਤਾਂ ਉਸ ਨੇ ਛੋਟੇ ਹਥਿਆਰਾਂ ਨਾਲ ਭਾਰੀ ਮਾਤਰਾ ਵਿਚ ਗੋਲਾਬਾਰੀ ਕੀਤੀ । ਆਪਣੀ ਜਾਨ ਦੀ ਜ਼ਰਾ ਵੀ ਪਰਵਾਹ ਨਾ ਕਰਦੇ ਹੋਏ ਇਸ ਨੇ ਖ਼ੁਦ ਪਲਾਟੂਨ ਦੀ ਅਗਵਾਈ ਕੀਤੀ ਅਤੇ ਦੁਸ਼ਮਣ ਦੇ ਆਹਮੋ-ਸਾਹਮਣੇ ਹੋ ਕੇ ਲੜਾਈ ਕੀਤੀ। ਇਸ ਦੀ ਇਸ ਦਲੇਰੀ ਤੋਂ ਪ੍ਰੇਰਨਾ ਲੈ ਕੇ ਪਲਾਟੂਨ ਨੇ ਦੁਸ਼ਮਣ ਦੇ ਮਸ਼ੀਨਗਨ ਟਿਕਾਣਿਆਂ ਦਾ ਸਫਾਇਆ ਕਰਨ ਵਿਚ ਸਫ਼ਲਤਾ ਪ੍ਰਾਪਤ ਕੀਤੀ । ਸੱਜੀ ਲੱਤ ਤੇ ਸੱਟ ਲਗ ਜਾਣ ਦੇ ਬਾਵਜੂਦ ਇਹ ਆਪਣੀ ਪਲਾਟੂਨ ਦੀ ਉਦੋਂ ਤਕ ਅਗਵਾਈ ਕਰਦਾ ਰਿਹਾ ਜਦ ਤਕ ਹਮਲੇ ਵਿਚ ਇਨ੍ਹਾਂ ਨੂੰ ਸਫ਼ਲਤਾ ਨਾ ਮਿਲ ਗਈ।

ਇਸ ਕਾਰਵਾਈ ਵਿਚ ਇਸ ਨੇ ਜਿਸ ਦਲੇਰੀ ਨਾਲ ਆਪਣੀ ਡਿਊਟੀ ਨਿਭਾਈ ਉਸ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਦੇਵੀਦਾਸ (ਪੰਡਿਤ)** : ਗੁਰੂ ਗੋਬਿੰਦ ਸਿੰਘ ਜੀ ਦਾ ਇਕ ਦਰਬਾਰੀ ਕਵੀ ਸੀ ਜਿਹੜਾ ਦਸ਼ਮੇਸ਼ ਪਿਤਾ ਜੀ ਨੂੰ ਬਚਪਨ ਵਿਚ ਕਥਾ ਸੁਣਾਇਆ ਕਰਦਾ ਸੀ । ਗੁਰੂ ਦਰਬਾਰ ਦੇ ਸ਼੍ਰੋਮਣੀ ਕਵੀ ਚੰਦ੍ਰਸੇਨ ਸੈਨਾਪਤੀ ਨੇ ਇਸ ਨੂੰ ਆਪਣਾ ਉਤਸਾਦ ਦੱਸਿਆ ਹੈ।

ਇਹ ਬੁੰਦੇਲ ਖੰਡ ਦਾ ਨਿਵਾਸੀ ਸੀ ਅਤੇ ਕਰੌਲੀ (ਰਾਜਸਥਾਨ) ਦੇ ਰਾਜਾ ਰਤਨਪਾਲ ਕੋਲ ਰਹਿੰਦਾ ਸੀ । ਇਸਨੇ 1685 ਈ. ਵਿਚ 'ਪ੍ਰੇਮਰਤਨਾਕਰ' ਨਾਂ ਦੀ ਰਚਨਾ ਕੀਤੀ । 'ਰਾਜਨੀਤਿ' ਅਤੇ 'ਸੋਮਬੰਸ ਕੀ ਬੰਸਾਵਲੀ' ਇਸ ਦੀਆਂ ਹੋਰ ਰਚਨਾਵਾਂ ਹਨ। ਪੰਜਾਬੀ ਹੱਥ ਲਿਖਤਾਂ ਵਿਚ 'ਰਾਜਨੀਤਿ' ਰਚਨਾ ਕਈ ਥਾਂ ਮਿਲਦੀ ਹੈ । ਕਈ ਖਰੜਿਆਂ ਵਿਚ ਸੈਨਾਪਤੀ ਦੀ 'ਚਾਣਿਕਯ ਰਾਜਨੀਤਿ' ਅਤੇ ਦੇਵੀਦਾਸ ਦੀ 'ਰਾਜਨੀਤਿ' ਇਕੱਠੇ ਸੰਕਲਿਤ ਮਿਲਦੇ ਹਨ। ਕਈ ਖਰੜੇ ਅਜਿਹੇ ਹਨ ਜਿਨ੍ਹਾਂ ਵਿਚ ਇਸ ਦੁਆਰਾ ਰਚੀ 'ਸਿੰਘ ਗਊ ਕੀ ਕਥਾ' ਵੀ ਨਾਲ ਸ਼ਾਮਿਲ ਕੀਤੀ ਮਿਲਦੀ ਹੈ। ਇਸ ਨੇ 'ਰਾਜਨੀਤਿ' ਦੀ ਰਚਨਾ ਅਨੰਦਪੁਰ ਸਾਹਿਬ ਆਉਣ ਤੋਂ ਪਹਿਲਾਂ ਕੀਤੀ ਅਤੇ 'ਸਿੰਘ ਗਊ ਕੀ ਕਥਾ' ਗੁਰੂ-ਦਰਬਾਰ ਵਿਚ ਕੀਤੀ । 'ਰਾਜਨੀਤਿ' ਵਿਚ 118 ਛੰਦ ਤੇ ਵਧੇਰੇ ਕਬਿੱਤ ਹਨ। ਇਸ ਦੀ ਇਕ ਹੋਰ ਪੰਜਾਬੀ ਰਚਨਾ 'ਲਵ ਕੁਸ਼ ਦੀ ਵਾਰ' ਵੀ ਉਪਲੱਬਧ ਹੈ।

ਹ. ਪੁ.–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ : 88

**ਦੇਵੀ ਦਿਆਲ** : ਕਬੱਡੀ ਦੇ ਇਸ ਪ੍ਰਸਿੱਧ ਖਿਡਾਰੀ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੀ ਸਮਰਾਲਾ ਤਹਿਸੀਲ ਦੇ ਕੁੱਬਾ ਪਿੰਡ ਵਿਖੇ 2 ਦਸੰਬਰ, 1947 ਨੂੰ ਹੋਇਆ। ਅਠਵੀਂ ਜਮਾਤ ਤਕ ਤਾਂ ਇਹ ਪਿੰਡ ਵਿਚ ਹੀ ਪੜ੍ਹਿਆ ਅਤੇ ਖਾਲਸਾ ਹਾਈ ਸਕੂਲ, ਘੁਲਾਲ ਤੋਂ ਦਸਵੀਂ ਪਾਸ ਕੀਤੀ। ਇਹ ਕਾਲਜ ਦੇ ਦਿਨਾਂ ਤੋਂ ਹੀ ਚੰਗੀ ਕਬੱਡੀ ਖੇਡਦਾ ਸੀ। ਡੀ.ਏ.ਵੀ. ਕਾਲਜ ਪੜ੍ਹਦਿਆਂ ਇਸ ਦੀ ਟੀਮ ਤਿੰਨ ਵਾਰੀ ਪੰਜਾਬ ਯੂਨੀਵਰਸਿਟੀ ਦੀ ਚੈਂਪੀਅਨ ਬਣੀ।

ਇਹ ਪੰਜਾਬ ਯੂਨੀਵਰਸਿਟੀ ਅਤੇ ਪੰਜਾਬ ਪ੍ਰਾਂਤ ਦੀਆਂ ਕਬੱਡੀ ਟੀਮਾਂ ਦਾ ਕਪਤਾਨ ਰਿਹਾ। ਪੰਜਾਬ ਦੇ ਪਿੰਡਾਂ ਦਾ ਸ਼ਾਇਦ ਹੀ ਅਜਿਹਾ ਕੋਈ ਟੂਰਨਾਮੈਂਟ ਹੋਵੇ ਜਿਥੇ ਇਹ ਖੇਡਣ ਨਾ ਗਿਆ ਹੋਵੇ। ਰਾਜਨੀਤਕ ਸ਼ਾਸਤਰ ਦੀ ਐਮ.ਏ. ਕਰਨ ਉਪਰੰਤ 1970 ਈ. ਵਿਚ ਇਹ ਪੰਜਾਬ ਪੰਚਾਇਤੀ ਰਾਜ ਖੰਡ ਪਰੀਸ਼ਦ ਵਿਚ ਕੋਚ ਲਗ ਗਿਆ । ਇਸ ਤੋਂ ਬਾਅਦ ਇਸ ਦੇ ਤਿੰਨ ਮੁੱਖ ਕੰਮਾਂ; ਕਬੱਡੀ ਲਈ ਖਿਡਾਰੀ ਤਿਆਰ ਕਰਨੇ, ਕਬੱਡੀ ਦੀਆਂ ਟੀਮਾਂ ਟੂਰਨਾਮੈਂਟਾਂ ਵਿਚ ਲਿਜਾਣੀਆਂ ਅਤੇ ਕਬੱਡੀ ਖੇਡਣ ਨੂੰ ਹੀ ਜ਼ਿੰਦਗੀ ਦਾ ਮਕਸਦ ਸਮਝਿਆ।

ਸੰਨ 1974 ਵਿਚ ਪੰਜਾਬ ਦੀ ਕਬੱਡੀ ਟੀਮ ਇੰਗਲੈਂਡ ਗਈ । ਇਹ ਇਸ ਟੀਮ ਦਾ ਮੀਤ ਕਪਤਾਨ ਸੀ । ਇੰਗਲੈਂਡ ਵਿਚ ਇਨ੍ਹਾਂ ਨੇ ਸੱਤ ਮੈਚਾਂ ਵਿਚੋਂ ਤਿੰਨ ਮੈਚ ਜਿੱਤੇ । ਸੰਨ 1977 ਵਿਚ ਪੰਜਾਬ ਦੀ ਟੀਮ ਦੂਜੀ ਵਾਰ ਇੰਗਲੈਂਡ ਗਈ । ਇਸ ਵਾਰ ਇਸ ਨੇ ਕਮਾਲ ਦੀ ਖੇਡ ਦਿਖਾਈ ਤੇ ਇਸ ਦੀ ਟੀਮ ਨੇ ਨੌਂ ਦੇ ਨੌਂ ਮੈਚ ਜਿੱਤ ਲਏ । ਸੰਨ 1980 ਵਿਚ ਗਰੇਵਜੈਂਡ ਕਬੱਡੀ ਕਲੱਬ ਦੇ ਵਿਸ਼ੇਸ਼ ਸੱਦੇ ਉਤੇ ਇਹ ਤੀਜੀ ਵਾਰ ਇੰਗਲੈਂਡ ਗਿਆ ਅਤੇ ਕਾਫ਼ੀ ਦੇਰ ਉਥੇ ਹੀ ਰਿਹਾ।

ਇਸ ਦਾ ਕੌਡੀ ਪਾਉਣ ਦਾ ਅੰਦਾਜ਼ ਘੱਟ ਤੋਂ ਘੱਟ ਜ਼ੋਰ ਲਾ ਕੇ ਵੱਧ ਤੋਂ ਵੱਧ ਪੁਆਇੰਟ ਹਾਸਲ ਕਰਨ ਵਾਲਾ ਹੈ। ਇਸ ਮਕਸਦ ਲਈ ਇਹ ਜੱਫ਼ੀ ਨਾਲ ਉਲਝਣ ਦੀ ਥਾਂ ਹੱਥ ਛੁਹਾਉਣ ਅਤੇ ਤੇਜ਼ ਦੌੜ ਤੋਂ ਕੰਮ ਲੈਂਦਾ ਹੈ। ਇਸ ਦੀ ਖੇਡ ਦੀ ਦੂਜੀ ਵਿਸ਼ੇਸ਼ਤਾ ਸਰੀਰ ਤੇ ਮਿੱਟੀ ਨਾ ਲੁਆਉਣ ਦੀ ਹੈ। ਕਦੇ ਕਦਾਈਂ ਜੇ ਜੱਫ਼ੀ ਨਾਲ ਉਲਝ ਵੀ ਜਾਵੇ ਤਾਂ ਮਜ਼ਬੂਤੀ ਨਾਲ ਪੈਰ ਧਰਤੀ ਤੇ ਟਿਕਾਈ ਰਖਦਾ ਹੈ ਤੇ ਡਿੱਗਣੋਂ ਬਚਿਆ ਰਹਿੰਦਾ ਹੈ।

ਪੰਜਾਬੀਆਂ ਦੇ ਦਿਲਾਂ ਵਿਚ ਤਾਂ ਇਸ ਲਈ ਤਾਂਘ ਹੈ ਹੀ ਪਰ ਜਦੋਂ ਵੀ ਪੰਜਾਬ ਦੀ ਟੀਮ ਇੰਗਲੈਂਡ ਖੇਡਣ ਗਈ ਤਾਂ ਇਸ ਦੀ ਖੇਡ ਦੇਖਣ ਲਈ ਜਰਮਨੀ, ਡੈਨਮਾਰਕ ਅਤੇ ਹੋਰ ਯੂਰਪੀ ਦੇਸ਼ਾਂ ਵਿਚ ਰਹਿੰਦੇ ਪੰਜਾਬੀ ਉਚੇਚੇ ਤੌਰ ਤੇ ਇੰਗਲੈਂਡ ਇਸ ਦੀ ਖੇਡ ਦੇਖਣ ਆਏ।

ਹ. ਪੁ.–ਪੰ. ਖਿ.-ਸਰਵਣ ਸਿੰਘ; 142

**ਦੇਵੀ ਮੰਦਰ (ਚੰਬਾ)** : ਇਹ ਹਿਮਾਚਲ ਪ੍ਰਦੇਸ਼ ਦੇ ਪ੍ਰਸਿੱਧ ਸ਼ਹਿਰ ਚੰਬਾ, ਜੋ ਪੁਰਾਤਨ ਪੰਜਾਬ ਦਾ ਪਹਾੜੀ ਸ਼ਹਿਰ ਸੀ, ਵਿਖੇ ਇਕ ਮੰਦਰ ਹੈ। ਚੰਬਾ ਵਿਖੇ ਤਿੰਨ ਮੰਦਰ ਅਜਿਹੇ ਹਨ ਜੋ ਪਹਾੜੀ ਲੱਕੜ ਤੇ ਕੀਤੀ ਗਈ ਖ਼ੂਬਸੂਰਤ ਉਕਰਾਈ ਦੀ

ਕਲਾ ਕਾਰਨ ਬਹੁਤ ਪ੍ਰਸਿੱਧ ਹਨ। ਇਨ੍ਹਾਂ ਵਿਚ ਬ੍ਰਾਹਮੌਰ ਵਿਖੇ ਲਕਸ਼ਣਾ ਮੰਦਰ, ਛੱਤਰੀ ਵਿਖੇ ਸ਼ਕਤੀ ਮੰਦਰ ਅਤੇ ਮੀਰਕਲਾ ਵਿਖੇ ਕਾਲੀ ਮੰਦਰ ਸ਼ਾਮਲ ਹਨ। ਇਹ ਤਿੰਨੇ ਦੇਵੀ ਦੇ ਹੀ ਮੰਦਰ ਹਨ। ਬ੍ਰਾਹਮੌਰ ਅਤੇ ਛੱਤਰੀ ਦੇ ਮੰਦਰਾਂ ਦੀਆਂ ਪਿੱਤਲ ਦੀਆਂ ਮੂਰਤੀਆਂ ਤੇ ਮੇਰੂਵਰਮਾ ਵਲੋਂ ਉਨ੍ਹਾਂ ਦੇ ਨਿਰਮਾਣ ਬਣਤਰ ਦਾ ਸਮਾਂ ਲਗਭਗ ਉਕਰਿਆ ਹੋਇਆ ਹੈ ਅਤੇ ਉਨ੍ਹਾਂ ਨੂੰ ਬਣਾਉਣ ਵਾਲੇ ਵਿਅਕਤੀਆਂ ਦਾ ਸਮਾਂ ਵੀ 700 ਈ. ਉਕਰਿਆ ਹੈ । ਵਿਦਵਾਨਾਂ ਅਨੁਸਾਰ ਮੰਦਰਾਂ ਦੀ ਉਸਾਰੀ ਅਤੇ ਮੂਰਤੀਆਂ ਦੀ ਬਣਤਰ ਦੇ ਸਮਕਾਲੀਨ ਹੋਣ ਬਾਰੇ ਸ਼ੰਕਾ ਦੀ ਗੁੰਜਾਇਸ਼ ਹੈ। ਇਹ ਵੀ ਯਾਦ ਰੱਖਣਯੋਗ ਗੱਲ ਹੈ ਕਿ ਇਨ੍ਹਾਂ ਮੰਦਰਾਂ ਵਿਚ ਹਿਮਾਲੀਆ ਦੇ ਪਹਾੜਾਂ ਵਿਚ ਹੋਣ ਵਾਲੇ ਦਿਓਦਾਰ ਰੁੱਖ ਦੀ ਲੱਕੜ ਵਰਤੀ ਗਈ ਹੈ ਜੋ ਕਾਫ਼ੀ ਪਾਇਦਾਰ ਹੈ। ਲਕਸ਼ਣਾ ਮੰਦਰ ਦੇ ਅਗਲੇ ਪਾਸੇ ਦੀ ਕੀਤੀ ਗਈ ਖੁਦਾਈ ਵਾਲੀ ਲੱਕੜ ਹੁਣ ਬੋਦੀ ਹੋ ਚੁੱਕੀ ਹੈ ਪਰ ਰਿਹਾਇਸ਼ ਦੀ ਥਾਂ ਦੀ ਖੁਦਾਈ ਚੰਗੀ ਦੇਖ ਰੇਖ ਕਾਰਨ ਠੀਕ ਹਾਲਤ ਵਿਚ ਹੈ।

ਹ. ਪੁ.–ਡਿਸ. ਚੰਬਾ. : 45; ਪੰਜਾਬ-ਐਮ.ਐਸ.ਰੰਧਾਵਾ

**ਦੈਤਯ** : ਇਨ੍ਹਾਂ ਨੂੰ ਦਿਓ ਵੀ ਕਹਿੰਦੇ ਹਨ। ਇਹ ਕਸ਼ਯਪ ਅਤੇ ਦਿੱਤੀ ਦੀ ਸੰਤਾਨ ਸਨ। ਇਹ ਰਾਖਸ਼ਾਂ ਅਤੇ ਦੈਂਤਾਂ ਦੀ ਉਹ ਨਸਲ ਹੈ ਜਿਹੜੇ ਦੇਵਤਿਆਂ ਵਿਰੁੱਧ ਲੜਾਈਆਂ ਕਰਦੇ ਸਨ ਅਤੇ ਯੱਗਾਂ ਵਿਚ ਵਿਘਨ ਪਾਉਂਦੇ ਸਨ । ਇਹ ਕਈ ਵਾਰ ਲੜਾਈ ਜਿੱਤਦੇ ਰਹੇ ਅਤੇ ਕਈ ਵਾਰ ਹਾਰਦੇ ਵੀ ਰਹੇ। ਯੱਗਾਂ ਦੇ ਵੈਰੀ ਹੋਣ ਕਰ ਕੇ ਇਨ੍ਹਾਂ ਨੂੰ 'ਕ੍ਰਤੁਦ੍ਵਿਸ਼' ਵੀ ਕਿਹਾ ਜਾਂਦਾ ਹੈ।

ਹ. ਪੁ.–ਹਿ. ਮਿ. ਕੋ.: 311; ਮ. ਕੋ.

**ਦੋਸਤ ਮੁਹੰਮਦ ਖ਼ਾਂ** : ਇਹ ਕਾਬਲ ਦਾ ਅਫ਼ਗਾਨ ਬਾਦਸ਼ਾਹ ਸੀ। ਇਸ ਦੇ ਤਿੰਨ ਹੋਰ ਭਰਾਵਾਂ ਦਾ ਵੀ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ, ਜਿਨ੍ਹਾਂ ਦੇ ਨਾਂ ਯਾਰ ਮੁਹੰਮਦ ਖ਼ਾਂ, ਸੁਲਤਾਨ ਮੁਹੰਮਦ ਖ਼ਾਂ ਤੇ ਪੀਰ ਮੁਹੰਮਦ ਖ਼ਾਂ ਸਨ। ਇਹ ਮਹਾਰਾਜਾ ਰਣਜੀਤ ਸਿੰਘ ਦਾ ਸਮਕਾਲੀ ਸੀ । ਇਸ ਦੇ ਭਰਾਵਾਂ ਪਾਸ ਵੱਖ ਵੱਖ ਥਾਵਾਂ ਦਾ ਰਾਜ ਸੀ ਪਰ ਇਹ ਲਗਭਗ ਇਕ ਦੂਜੇ ਦੇ ਵਿਰੁੱਧ ਹੀ ਚਲਦੇ ਸਨ। ਇਨ੍ਹਾਂ ਦੇ ਖ਼ਾਨਦਾਨ ਕੋਲ ਕਾਫ਼ੀ ਸਮਾਂ ਕਾਬਲ ਦਾ ਰਾਜ ਰਿਹਾ । ਮਹਾਰਾਜਾ ਰਣਜੀਤ ਸਿੰਘ ਸਮੇਂ ਪਿਸ਼ਾਵਰ ਬੜਾ ਸ਼ਕਤੀਸ਼ਾਲੀ ਤੇ ਮਹੱਤਵਪੂਰਨ ਇਲਾਕਾ ਸੀ ਜੋ ਕਾਬਲ ਦੇ ਹਾਕਮਾਂ ਅਧੀਨ ਸੀ । ਉਹ ਇਸ ਨੂੰ ਫਤਹਿ ਕਰਨ ਲਈ ਕਾਫ਼ੀ ਚਿਰ ਤੋਂ ਸੋਚ ਰਹੇ ਸਨ । ਸੰਨ 1818 ਵਿਚ ਮਹਾਰਾਜਾ ਦੀ ਸੈਨਾ ਅਟਕ ਦਰਿਆ ਵਿਚ ਦੀ ਹੁੰਦੀ ਹੋਈ ਪਿਸ਼ਾਵਰ ਪਹੁੰਚੀ ਤੇ ਇਸ ਤੇ ਕਬਜ਼ਾ ਕਰ ਲਿਆ । ਫ਼ੌਜਾਂ ਦੇ ਵਾਪਸ ਲਾਹੌਰ ਮੁੜਨ ਤੇ ਯਾਰ ਮੁਹੰਮਦ ਖ਼ਾਂ ਨੇ ਮੁੜ ਪਿਸ਼ਾਵਰ ਤੇ ਕਬਜ਼ਾ ਕਰ ਲਿਆ । ਇਹ ਸੁਣ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਗੁੱਸਾ ਆ ਗਿਆ ਤੇ ਉਸ ਨੇ 12000 ਫ਼ੌਜ ਮੁੜ ਪਿਸ਼ਾਵਰ ਵਲ ਰਵਾਨਾ ਕਰ ਦਿੱਤੀ । ਇਸ ਦੇ ਦੋਸਤ ਮੁਹੰਮਦ ਖ਼ਾਂ ਨੇ ਮਹਾਰਾਜੇ ਪਾਸ ਇਹ ਸੁਨੇਹਾ ਭੇਜਿਆ ਕਿ ਜੇ ਪਿਸ਼ਾਵਰ ਉਸ ਨੂੰ ਸੌਂਪ ਦਿੱਤਾ ਜਾਵੇ ਤਾਂ ਉਹ ਇਸ ਦੇ ਬਦਲੇ ਲਾਹੌਰ ਦਰਬਾਰ ਨੂੰ ਇਕ ਲੱਖ ਰੁਪਏ ਸਲਾਨਾ ਕਰ ਦੇਵੇਗਾ । ਮਹਾਰਾਜੇ ਨੇ ਇਸ ਬੇਨਤੀ ਨੂੰ ਯੋਗ ਸਮਝਿਆ ਤੇ ਇਹ ਅਫ਼ਗਾਨਾਂ ਪਾਸ ਹੀ ਰਹਿਣ ਦਿੱਤਾ । ਸੰਨ 1823 ਵਿਚ ਦੋਸਤ ਮੁਹੰਮਦ ਨੇ ਕਾਬਲ ਤੇ ਕਬਜ਼ਾ ਕਰ ਲਿਆ ।

ਸੰਨ 1831 ਵਿਚ ਸੱਯਦ ਅਹਿਮਦ ਖ਼ਾਂ ਨੇ ਪਿਸ਼ਾਵਰ ਉਤੇ ਕਬਜ਼ਾ ਕਰ ਲਿਆ । ਮਹਾਰਾਜੇ ਨੇ ਮੁੜ ਇਸ ਪਾਸੋਂ ਪਿਸ਼ਾਵਰ ਆਜ਼ਾਦ ਕਰਵਾ ਕੇ ਦੋਸਤ ਮੁਹੰਮਦ ਖ਼ਾਂ ਦੇ ਭਰਾ ਸੁਲਤਾਨ ਮੁਹੰਮਦ ਖ਼ਾਂ ਨੂੰ ਇਸ ਦਾ ਗਵਰਨਰ ਨਿਯੁਕਤ ਕਰ ਦਿੱਤਾ । ਸੰਨ 1834 ਵਿਚ ਸੁਲਤਾਨ ਮੁਹੰਮਦ ਖ਼ਾਂ ਤੋਂ ਪਿਸ਼ਾਵਰ ਖਾਲੀ ਕਰਵਾ ਲਿਆ ਗਿਆ ਤੇ ਇਥੋਂ ਦਾ ਗਵਰਨਰ ਕੰਵਰ ਨੌਨਿਹਾਲ ਸਿੰਘ ਨੂੰ ਲਾਇਆ ਗਿਆ ਜੋ ਅਜੇ ਕੇਵਲ 14 ਸਾਲਾਂ ਦਾ ਹੀ ਸੀ । ਦੋਸਤ ਮੁਹੰਮਦ ਖ਼ਾਂ ਨੇ ਆਪਣੇ ਭਰਾ ਵਲੋਂ ਪਿਸ਼ਾਵਰ ਖਾਲੀ ਕਰਨ ਲਈ ਬੜੀ ਨਰਾਜ਼ਗੀ ਪ੍ਰਗਟਾਈ ਤੇ ਸਿੱਟੇ ਵਜੋਂ ਉਸ ਨੇ ਖ਼ੁਦ ਲਾਹੌਰ ਦਰਬਾਰ ਨਾਲ ਟੱਕਰ ਲੈਣ ਦੀ ਧਾਰਨਾ ਧਾਰ ਲਈ। ਇਸ ਸਮੇਂ ਇਸ ਨੇ ਲਾਹੌਰ ਦਰਬਾਰ ਵਿਰੁੱਧ ਜਹਾਦ ਦਾ ਨਾਅਰਾ ਦਿੱਤਾ ਤੇ ਇਸ ਦੇ ਨਿਪਟਾਰੇ ਲਈ ਇਸ ਨੇ ਕੰਧਾਰ, ਡੇਰਾਜਾਤ ਅਤੇ ਬਹਾਵਲਪੁਰ ਦੇ ਹੁਕਮਰਾਨਾਂ ਤੋਂ ਸਹਾਇਤਾ ਦੀ ਮੰਗ ਕੀਤੀ ਪਰ ਕੋਈ ਵੀ ਸਹਾਇਤਾ ਨਾ ਮਿਲੀ । ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਦੋ ਪ੍ਰਤੀਨਿਧੀ ਫ਼ਕੀਰ ਅਜ਼ੀਜ਼-ਉਦ-ਦੀਨ ਦੀ ਅਗਵਾਈ ਵਿਚ ਦੋਸਤ ਮੁਹੰਮਦ ਖ਼ਾਂ ਪਾਸ ਭੇਜੇ ਪਰ ਇਸ ਨੇ ਉਨ੍ਹਾਂ ਨੂੰ ਰਸਤੇ ਵਿਚ ਹੀ ਰੋਕ ਲਿਆ। ਮੁਹੰਮਦ ਖ਼ਾਂ ਨੇ ਮਹਾਰਾਜੇ ਨੂੰ ਇਕ ਚਿੱਠੀ ਲਿਖੀ ਕਿ "ਮਹਾਰਾਜ ਸਾਹਿਬ ਜੇ ਤੁਸੀਂ ਆਪਣੀ ਦਿਆਲਤਾ ਸਦਕੇ ਪਿਸ਼ਾਵਰ ਸਾਡੇ ਸਪੁਰਦ ਕਰ ਦਿਓ ਤਾਂ ਅਸੀਂ ਤੁਹਾਨੂੰ ਉੱਨਾ ਹੀ ਕਰ ਭਰਦੇ ਰਹਾਂਗੇ ਜਿੰਨਾ ਸੁਲਤਾਨ ਮੁਹੰਮਦ ਖ਼ਾ ਭਰਦਾ ਸੀ, ਪਰ ਜੇ ਮਹਾਰਾਜ ਹੰਕਾਰ ਵਿਚ ਆ ਕੇ ਸਾਡੀ ਬੇਨਤੀ ਵੱਲ ਧਿਆਨ ਨਹੀਂ ਦੇਵੇਗਾ ਤਾਂ ਮੈਂ ਆਪਣੀ ਕਮਰ ਕਸ ਕੇ ਉਸ ਵਿਰੁੱਧ ਲੜਾਈ ਲੜਾਂਗਾ ਅਤੇ ਉਸ ਦੇ ਸਿਹਨ ਦੇ ਗੁਲਸਤਾਨ ਵਿਚ ਇਕ ਕੰਡਾ ਬਣ ਜਾਵਾਂਗਾ। ਮੈਂ ਜਹਾਦੀਆਂ ਦੀ ਇਕ ਸੈਨਾ ਇਕੱਠੀ ਕਰਾਂਗਾ ਜੋ ਮਰ ਮਿਟਣ ਤੋਂ ਬਿਨਾਂ ਕੁਝ ਨਹੀਂ ਜਾਣਦੀ । ਮੈਂ ਸਭ ਪਾਸੀਂ ਤੂਫ਼ਾਨ ਮਚਾ ਦੇਵਾਂਗਾ ਤੇ ਹਰ ਥਾਂ ਕਿਆਮਤ ਦਾ ਹੀ ਦ੍ਰਿਸ਼ ਦਿਖਾਈ ਦੇਵੇਗਾ।" ਇਕ ਸੰਖਿਪਤ ਜਵਾਬ ਵਿਚ ਮਹਾਰਾਜਾ ਸਾਹਿਬ ਨੇ ਲਿਖਿਆ "ਅਸੀ ਬਹੁਤ ਸਾਰੇ ਬਾਗ਼ੀ ਹਾਕਮਾਂ ਦੇ ਸਿਰ ਭੰਨੇ ਹਨ ਅਤੇ ਦੁਸ਼ਮਣਾਂ ਦੇ ਪੈਰਾਂ ਵਿਚ ਬੇੜੀਆਂ ਪਾਈਆਂ ਹਨ । ਜੇ ਦੋਸਤ ਮੁਹੰਮਦ ਖ਼ਾਂ ਕਿਸੇ ਲਾਲਚ ਵਸ ਆਪਣੀ ਛੋਟੀ ਜਿਹੀ ਸੈਨਾ ਲੈ ਕੇ ਸਾਡੇ ਨਾਲ ਲੜਨਾ ਚਾਹੁੰਦਾ ਹੈ ਤਾਂ ਉਸ ਨੂੰ ਆਉਣ ਦੀ ਇਜਾਜ਼ਤ ਹੈ ਅਤੇ ਅਸੀਂ ਉਸ ਨੂੰ ਰਣਭੂਮੀ ਵਿਚ ਟਕਰਾਂਗੇ।" ਇਸ ਨਾਲ ਦੋਸਤ ਮੁਹੰਮਦ ਖ਼ਾਂ ਪਿਸ਼ਾਵਰ ਤੇ ਕਬਜ਼ਾ ਕਰਨ ਦੀ ਹਿੰਮਤ ਨਾ ਕਰ ਸਕਿਆ । ਸੰਨ 1934 ਵਿਚ ਪਿਸ਼ਾਵਰ ਲਾਹੌਰ ਦਰਬਾਰ ਵਿਚ ਸ਼ਾਮਲ ਕਰ ਲਿਆ ਗਿਆ ।

ਸੰਨ 1836 ਵਿਚ ਲਾਰਡ ਆਕਲੈਂਡ ਈਸਟ ਇੰਡੀਆ ਕੰਪਨੀ ਦਾ ਨਵਾਂ ਗਵਰਨਰ ਜਨਰਲ ਬਣ ਕੇ ਭਾਰਤ ਆਇਆ । ਇਨ੍ਹਾਂ ਦਿਨਾਂ ਵਿਚ ਰੂਸ ਅਤੇ ਈਰਾਨ ਅਫ਼ਗਾਨਿਸਤਾਨ ਵਿਚ ਆਪਣਾ ਅਸਰ ਰਸੂਖ ਵਧਾ ਰਹੇ ਸਨ ਜੋ ਅੰਗਰੇਜ਼ਾਂ ਲਈ ਚਿੰਤਾ ਦਾ ਕਾਰਨ ਸੀ । ਇਸ ਸਮੇਂ ਦੋਸਤ ਮੁਹੰਮਦ ਖ਼ਾਂ ਵਲੋਂ ਰੂਸ ਦੇ ਇਕ ਪੁਲੀਟੀਕਲ ਏਜੰਟ ਦਾ ਬੜਾ ਨਿੱਘਾ ਸਵਾਗਤ ਵੀ ਕੀਤਾ ਗਿਆ । ਅੰਗਰੇਜ਼ਾਂ ਨੇ ਇਹ ਸਭ ਵੇਖ ਕੇ ਅਲੈਗਜ਼ੈਂਡਰ ਬਰਨਜ਼ ਨੂੰ ਕਾਬਲ ਭੇਜਿਆ ਤਾਂ ਜੋ ਅੰਗਰੇਜ਼ਾਂ ਅਤੇ ਅਫ਼ਗਾਨਿਸਤਾਨ

ਵਿਚ ਮਿੱਤਰਤਾ ਦੀ ਸੰਧੀ ਹੋ ਜਾਵੇ ਪਰ ਇਸ ਨੇ ਸੰਧੀ ਲਈ ਸ਼ਰਤ ਰੱਖੀ ਕਿ ਉਹ ਮਹਾਰਾਜਾ ਰਣਜੀਤ ਸਿੰਘ ਪਾਸੋਂ ਪਿਸ਼ਾਵਰ ਵਾਪਸ ਅਫ਼ਗ਼ਾਨਾਂ ਨੂੰ ਦਿਵਾਉਣ ਤਾਂ ਉਹ ਸੰਧੀ ਲਈ ਤਿਆਰ ਹੈ। ਉਧਰ ਮਹਾਰਾਜਾ ਵੀ ਪਿਸ਼ਾਵਰ ਤੇ ਆਪਣਾ ਹੱਕ ਛੱਡਣ ਲਈ ਤਿਆਰ ਨਹੀਂ ਸੀ । ਅਫ਼ਗ਼ਾਨਾਂ, ਅੰਗਰੇਜ਼ਾਂ ਤੇ ਲਾਹੌਰ ਦਰਬਾਰ ਵਿਚ ਇਕ ਸੰਧੀ ਹੋਈ । ਸਭ ਕੁਝ ਸੋਚ ਸਮਝ ਕੇ ਮਹਾਰਾਜੇ ਨੇ ਜੂਨ, 1838 ਵਿਚ ਇਸ ਤ੍ਰੈ-ਪੱਖੀ ਸੰਧੀ ਤੇ ਹਸਤਾਖਰ ਕਰ ਦਿੱਤੇ। ਸੰਨ 1839 ਵਿਚ ਅੰਗਰੇਜ਼ਾਂ ਦੀ ਸਹਾਇਤਾ ਨਾਲ ਕਾਬਲ ਫਤਹਿ ਕਰ ਕੇ ਸ਼ਾਹ ਸ਼ੁਜਾਹ ਨੂੰ ਇਸ ਤਖ਼ਤ ਤੇ ਬਿਠਾ ਦਿਤਾ ਗਿਆ । ਇਸ ਸਮੇਂ ਕਾਬਲ ਦੇ ਤਖ਼ਤ ਤੇ ਬੈਠਾ ਭਾਵੇਂ ਸ਼ਾਹ ਸੀ ਪਰ ਰਾਜ ਅੰਗਰੇਜ਼ ਹੀ ਕਰਦੇ ਸਨ । ਇਸ ਉਪਰੰਤ ਇਕ ਵਾਰ ਮੁੜ ਦੋਸਤ ਮੁਹੰਮਦ ਨੇ ਕਾਬਲ ਫ਼ਤਿਹ ਕਰਨ ਦਾ ਯਤਨ ਕੀਤਾ ਪਰ ਨਾਕਾਮਯਾਬ ਹੋ ਕੇ ਅੰਗਰੇਜ਼ਾਂ ਪਾਸ ਗਿਆ । ਅੰਗਰੇਜ਼ਾਂ ਵਲੋਂ ਇਸ ਨੂੰ ਕੈਦ ਕਰ ਲਿਆ ਗਿਆ । ਇਥੇ ਭੜਕੀ ਬਗ਼ਾਵਤ ਨੂੰ ਸ਼ਾਂਤ ਕਰ ਕੇ ਦੋਸਤ ਮੁਹੰਮਦ ਖ਼ਾਂ ਨੇ ਸ. ਚਤਰ ਸਿੰਘ ਦੀ ਅਗਵਾਈ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਜਿਸ ਵਿਚ ਇਸ ਦਾ ਇਕ ਲੜਕਾ ਮਾਰਿਆ ਵੀ ਗਿਆ। ਇਸ ਬਦਲੇ ਵਿਚ ਇਸ ਨੂੰ ਪਿਸ਼ਾਵਰ ਦੇਣ ਦਾ ਵਾਅਦਾ ਵੀ ਕੀਤਾ ਗਿਆ ਸੀ । 9 ਜੂਨ, 1862 ਨੂੰ ਇਸ ਦੀ ਮੌਤ ਹੋ ਗਈ।

ਹ. ਪੁ.–ਹਿ. ਪੰ.-ਲਤੀਫ:416,462,63,470-71 564,585; ਮਹਾਰਾਜਾ ਰਣਜੀਤ ਸਿੰਘ-ਡਾ. ਭਗਤ ਸਿੰਘ; 90-91,50,51,70,71,ਸਿੱਖ ਇਤਿਹਾਸ-ਕਨਿੰਘਮ;243, 254-55, 266-67

**ਦੋਹਰਾ ਜਾਂ ਦੋਹਾ** : ਇਹ ਇਕ ਮਾਤ੍ਰਿਕ ਛੰਦ ਹੈ। ਇਸ ਦੇ ਦੋ ਚਰਨ (ਤੁਕਾਂ) ਹੁੰਦੇ ਹਨ ਅਤੇ ਹਰੇਕ ਚਰਨ ਵਿਚ 24 ਮਾਤਰਾਂ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 13 ਤੇ ਅਤੇ ਦੂਜਾ 11 ਤੇ, ਹੁੰਦਾ ਹੈ ਅਤੇ ਅੰਤ ਗੁਰੂ ਲਘੂ ਹੁੰਦੇ ਹਨ। ਇਸ ਲੱਛਣ ਤੋਂ ਛੁੱਟ ਵਿਦਵਾਨਾਂ ਨੇ ਇਹ ਵੀ ਨਿਯਮ ਰੱਖਿਆ ਹੈ ਕਿ ਦੋਹੇ ਦੇ ਆਦਿ ਜਗਣ ਰੂਪ ਵਿਚ ਇਕ ਸ਼ਬਦ ਨਾ ਆਵੇ । ਦੋਹੇ ਦੀ ਚਾਲ ਉਦੋਂ ਸੁੰਦਰ ਰਹਿੰਦੀ ਹੈ ਜਦੋਂ ਆਦਿ ਦੋ ਭਗਣ ਰਖਿਆ ਜਾਵੇ ਅਰਥਾਤ ਚੌਕਲ ਦਾ ਦੋਕਲ ਨਾਲ ਅਤੇ ਤ੍ਰਿਕਲ ਦਾ ਤ੍ਰਿਕਲ ਨਾਲ ਸੰਯੋਗ ਕੀਤਾ ਜਾਏ । ਦੋ ਮਾਤ੍ਰਿਕ ਗਣਾਂ ਦੇ ਸੰਯੋਗ ਕਰਕੇ ਹੀ ਇਸ ਛੰਦ ਨੂੰ ਦੋਹਾ ਕਿਹਾ ਜਾਂਦਾ ਹੈ।

ਮਾਤ੍ਰਿਕ ਗਣਾਂ ਦੇ ਹੇਰ ਫੇਰ ਕਰਕੇ, ਦੋਹੇ ਦੇ ਵਿਦਵਾਨਾਂ ਨੇ ਕਈ ਭੇਦ ਕਲਪੇ ਹਨ । ਇਸ ਦੇ ਇਹ ਭੇਦ ਲਘੂ ਗੁਰੂ ਦੀ ਸੰਖਿਆ ਤੇ ਆਧਾਰਤ ਹਨ। ਗਣ ਦਾ ਭਾਵ ਹੈ ਤਿੰਨ ਅਖਰਾਂ ਦੇ ਸਮੂਹ । ਇਹ ਗਿਣਤੀ ਵਿਚ ਅੱਠ ਹਨ, ਜਿਸ ਵਿਚ ਗੁਰੂ ਤੇ ਲਘੂ ਦੀ ਗਿਣਤੀ ਵੱਖ ਵੱਖ ਹੈ। ਇਹ ਹਨ : 1) ਮਗਣ, 2) ਭਗਣ, 3)ਜਗਣ, 4)ਸਗਣ, 5) ਨਗਣ, 6) ਯਗਣ, 7)ਰਗਣ, 8) ਤਗਣ। ਇਨ੍ਹਾਂ ਗਣਾਂ ਦੇ ਲੱਛਣ ਹਨ:1. ਸਭ ਅੱਖਰ ਗੁਰੂ ਜਿਵੇਂ ਬਾਬਾ ਜੀ, 2. ਆਦਿ ਗੁਰੂ ਜਿਵੇਂ ਨਾਨਕ; 3. ਮਧਯ ਗੁਰੂ ਜਿਵੇਂ ਅਨੰਤ; 4. ਅੰਤ ਗੁਰੂ ਜਿਵੇਂ ਗੁਰੂ ਜੀ; 5. ਸਭ ਲਘੂ ਜਿਵੇਂ ਅਮਰ; 6. ਆਦਿ ਲਘੂ ਜਿਵੇਂ ਅਨਾਦੀ; 7. ਮਧਯ ਲਘੂ ਜਿਵੇਂ ਸਾਧਨਾ; 8. ਅੰਤ ਲਘੂ ਜਿਵੇਂ ਆਨੰਦ।

ਗੁਰਮਤਿ ਕਾਵਿ ਵਿਚ ਦੋਹੇ ਦੇ 18 ਰੂਪ ਵਰਤੇ ਗਏ ਹਨ। (1) ਵਯਾਲ-ਇਹ ਚਾਰ ਗੁਰੂ ਅਤੇ 40 ਲਘੂ ਵਾਲਾ ਦੋਹਰਾ ਹੈ। (2) ਅਹਿਵਰ-ਇਹ 5 ਗੁਰੂ ਤੇ 38 ਲਘੂ ਵਾਲਾ ਦੋਹਰਾ ਹੈ। (3) ਸ਼ਾਰਦੂਲ–ਇਹ 6 ਗੁਰੂ ਤੇ 36 ਲਘੂ ਵਾਲਾ ਦੋਹਰਾ ਹੈ (4) ਮੱਛ-ਇਹ ਸਤ ਗੁਰੂ ਤੇ 34 ਲਘੂ ਵਾਲਾ ਦੋਹਾ ਹੈ; (5) ਕੋਛਪ-ਇਹ ਅੱਠ ਗੁਰੂ ਤੇ 32 ਲਘੂ ਵਾਲਾ ਦੋਹਰਾ ਹੈ; (6) ਤ੍ਰਿਕੌਲ ਇਸ ਦੋਹਰੇ ਵਿਚ 9 ਗੁਰੂ ਤੇ 30 ਲਘੂ ਹਨ; (7) ਬਾਨਰ-ਇਸ ਵਿਚ 10 ਗੁਰੂ 28 ਲਘੂ ਹਨ (8) ਚਲ ਅਥਵਾ ਬਲ–ਇਹ 11 ਗੁਰੂ ਤੇ 26 ਲਘੂ ਵਾਲਾ ਦੋਹਾ ਹੈ; (9) ਚਾਰਨੀ ਅਥਵਾ ਯੋਧਰ ਇਹ 12 ਗੁਰੂ ਤੇ 24 ਲਘੂ ਵਾਲਾ ਹੈ; (10) ਗਯੰਦ ਅਥਵਾ ਮਦਕਲ ਇਹ 13 ਗੁਰੂ ਅਤੇ 22 ਲਘੂ ਵਾਲਾ ਹੈ; (11) ਹੰਸ–ਇਹ ਚੌਦਾਂ ਗੁਰੂ ਤੇ ਵੀਹ ਲਘੂ ਵਾਲਾ ਦੋਹਾ ਹੈ; 12. ਨੂਰ–ਇਹ ਪੰਦਰਾ ਗੁਰੂ ਤੇ 18 ਲਘੂ ਵਾਲਾ ਦੋਹਾ ਹੈ; (13) ਕਰਭ–ਇਹ 16 ਗੁਰੂ ਤੇ 16 ਲਘੂ ਵਾਲਾ ਦੋਹਰਾ ਹੈ; (14) ਮਾਹਕਟ–ਇਹ 17 ਗੁਰੂ ਤੇ 14 ਲਘੂ ਵਾਲਾ ਦੋਹਾ ਹੈ; (15) ਮੁੰਡੂਕ–ਇਹ 18 ਗੁਰੂ ਤੇ 12 ਲਘੂ ਵਾਲਾ ਦੋਹਾ ਹੈ; (16) ਸ਼ਯਨ–ਇਹ 19 ਗੁਰੂ ਤੇ ਦਸ ਲਘੂ ਵਾਲਾ ਦੋਹਾ ਹੈ; (17) ਭ੍ਰਾਮਰ– ਇਹ 21 ਗੁਰੂ ਅਤੇ 6 ਲਘੂ ਵਾਲਾ ਦੋਹਾ ਹੈ; 18. ਦੋਹਰਾ ਵੱਡਾ–ਇਹ 28 ਮਾਤ੍ਰਾ ਦਾ ਦੋਹਾ ਹੈ ਜਿਸ ਵਿਚ ਪਹਿਲਾ ਵਿਸ਼ਰਾਮ 15 ਉਪਰ ਤੇ ਦੂਜਾ 13 ਤੇ ਆਉਂਦਾ ਹੈ। ਅੰਤ ਗੁਰੂ ਤੇ ਲਘੂ ਆਉਂਦੇ ਹਨ।

ਹ. ਪੁ.–ਗੁ. ਛੰ. ਦਿ.; ਸ.ਕੋ.(ਪੰ.ਯੂ.)

**ਦੋਹੜਾ** : ਦੋਹੜਾ ਇਕ ਚੌਤੁਕਾ ਪਦ ਹੈ ਤੇ ਸਾਰੀਆਂ ਤੁਕਾਂ ਦਾ ਆਪੋ ਵਿਚ ਤੁਕਾਂਤ ਮਿਲਦਾ ਹੁੰਦਾ ਹੈ। ਇਸ ਦੇ ਹਰ ਇਕ ਪਦ ਵਿਚ ਦੋ ਸ਼ਿਅਰ ਹੁੰਦੇ ਹਨ ਅਤੇ ਇਸੇ ਤੋਂ ਹੀ ਇਸ ਦਾ ਨਾਂ ਦੋਹੜਾ ਪਿਆ। ਦੋਹਰੇ ਵਾਲਾ ਮਾਤ੍ਰਿਕ ਨਿਯਮ ਇਸ ਉੱਤੇ ਲਾਗੂ ਨਹੀਂ ਹੁੰਦਾ ਤੇ ਕਲਾ ਪੱਖ ਤੋਂ ਇਹ ਚੌਪਈ ਨਾਲੋਂ ਵੀ ਵੱਖਰੀ ਕਿਸਮ ਦਾ ਹੈ। ਇਸ ਨੂੰ ਰੁਬਾਈ ਨਾਲ ਵੀ ਨਹੀਂ ਮੇਲਿਆ ਜਾ ਸਕਦਾ ।

ਆਮ ਤੌਰ ਤੇ ਦੋਹੜੇ ਦੀ ਹਰ ਤੁਕ ਵਿਚ 30 ਮਾਤ੍ਰਾ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 16 ਉੱਤੇ ਅਤੇ ਅੰਤ ਗੁਰੂ ਹੁੰਦਾ ਹੈ।

ਨਾ ਮੈਂ ਹਿੰਦੂ ਨਾ ਮੈਂ ਮੁਸਲਿਮ, ਨਾ ਮੈਂ ਮੁੱਲਾਂ ਕਾਜ਼ੀ ਹੂ।  
ਨਾ ਦਿਲ ਦੋਜ਼ਖ ਮੰਗੇ ਮੇਰਾ, ਨਾ ਸ਼ੌਕ ਬਹਿਸ਼ਤੀ ਰਾਜ਼ੀ ਹੂ।  
ਨਾ ਮੈਂ ਤੀਹੇ ਰੋਜ਼ੇ ਰੱਖੇ, ਨਾ ਮੈਂ ਪਾਕ ਨਮਾਜ਼ੀ ਹੂ।  
ਬਾਝ ਵਿਸਾਲ ਰੱਬ ਦੇ ਬਾਹੂ, ਹੋਰ ਝੂਠੀ ਸਭ ਬਾਜ਼ੀ ਹੂ।  
–ਸੁਲਤਾਨ ਬਾਹੂ

ਹ. ਪੁ.–ਪੰਜਾਬੀ ਸ਼ਾਇਰਾਂ ਦਾ ਤਜ਼ਕਰਾ–ਮੌਲਾ ਬਖ਼ਸ਼ ਕੁਸ਼ਤਾ,; ਪੰ. ਸਾ.ਇ.-1; ਭਾ. ਵਿ. ਪੰ.;ਸ.ਕੋ.

**ਦੋ-ਤਾਰਾ** : ਇਹ ਭਾਰਤੀ ਸੰਗੀਤ ਵਿਚ ਪ੍ਰਯੋਗ ਹੋਣ ਵਾਲਾ ਸੰਗੀਤ ਸਾਜ਼ ਹੈ। ਲੋਕ ਸੰਗੀਤ ਵਿਚ ਪਹਿਲਾਂ ਇਕ-ਤਾਰੇ ਦੀ ਵਰਤੋਂ ਹੁੰਦੀ ਸੀ ਪਰ ਬਾਅਦ ਵਿਚ ਦੋ-ਤਾਰੇ ਅਤੇ ਚੌਤਾਰੇ ਦਾ ਪ੍ਰਯੋਗ ਵੀ ਹੋਣ ਲਗ ਪਿਆ । ਇਕ-ਤਾਰੇ ਨੂੰ ਥੋੜ੍ਹਾ ਵੱਡਾ ਕਰਨ ਨਾਲ ਅਤੇ ਇਕ ਹੋਰ ਤਾਰ ਲਗਾਉਣ ਨਾਲ ਹੀ ਦੋ-ਤਾਰਾ ਬਣ ਜਾਂਦਾ ਹੈ ਪਰੰਤੂ ਪੰਜਾਬ ਦੇ ਲੋਕ ਗੀਤਾਂ ਵਿਚ ਜੋ ਸਥਾਨ ਇਕ-ਤਾਰੇ ਨੂੰ ਮਿਲਿਆ ਹੈ ਉਹ ਦੋ-ਤਾਰੇ ਨੂੰ ਨਹੀਂ ਮਿਲ ਸਕਿਆ। ਸ਼ਾਸਤਰੀ ਸੰਗੀਤ ਵਿਚ ਦੋ-ਤਾਰਾ ਇਕ ਤਾਰੇ ਨਾਲੋਂ ਜ਼ਿਆਦਾ ਉਚਿਤ ਹੈ ਕਿਉਂਕਿ ਇਸ ਵਿਚ ਲਗੀਆਂ ਦੋ ਤਾਰਾਂ

'ਸ' ਅਤੇ 'ਪ' ਦੇ ਸੁਰਾਂ ਉਤੇ ਮਿਲੀਆਂ ਹੁੰਦੀਆਂ ਹਨ। ਇਨ੍ਹਾਂ ਦੋਹਾਂ ਤਾਰਾਂ ਉਤੇ ਪੂਰੀ ਸਰਗਮ ਕੱਢੀ ਜਾ ਸਕਦੀ ਹੈ। ਇਕ ਤਾਰੇ ਤੋਂ ਸਿਰਫ਼ ਤਿੰਨ ਚਾਰ ਸੁਰ ਹੀ ਆਸਾਨੀ ਨਾਲ ਮਿਲਦੇ ਹਨ ਪਰ ਫਿਰ ਵੀ ਇਕ-ਤਾਰੇ ਨੂੰ ਹੀ ਪੰਜਾਬੀ ਲੋਕ ਗੀਤਾਂ ਵਿਚ ਦੋ-ਤਾਰੇ ਨਾਲੋਂ ਵਧੇਰੇ ਉਚਿਤ ਸਥਾਨ ਪ੍ਰਾਪਤ ਹੈ।

ਦੋ-ਤਾਰੇ ਦੀ ਲੰਬਾਈ ਆਮ ਤੌਰ ਤੇ 70 ਸੈਂ. ਮੀ. ਅਤੇ ਖੋਲ ਦੀ ਚੌੜਾਈ 15 ਸੈਂ. ਮੀ. ਹੁੰਦੀ ਹੈ । ਕੱਦੂ ਜਾਂ ਲੱਕੜੀ ਨੂੰ ਖੋਖਲਾ ਕਰਕੇ ਇਕ ਖੋਲ ਬਣਾ ਲਿਆ ਜਾਂਦਾ ਹੈ। ਇਸ ਵਿਚ ਲੱਕੜੀ ਦਾ ਡੰਡਾ ਤਰਾਸ਼ ਕੇ ਜਿਹੜਾ ਗੋਲਾਈ ਵਿਚ ਹੇਠਲੇ ਪਾਸਿਉਂ ਪਤਲਾ ਉਪਰੋ ਮੋਟਾ ਹੁੰਦਾ ਹੈ ਤੂੰਬੇ ਜਾਂ ਲੱਕੜੀ ਵਿਚ ਆਰਪਾਰ ਲਗਾ ਦਿੱਤਾ ਜਾਂਦਾ ਹੈ। ਤੂੰਬੇ ਦੇ ਪਿਛਲੇ ਪਾਸੇ ਲੱਕੜੀ ਦੇ ਡੰਡੇ ਦਾ ਪਤਲਾ ਪਾਸਾ ਹੇਠਲੇ ਪਾਸਿਓ ਥੋੜ੍ਹਾ ਜਿਹਾ ਬਾਹਰ ਨਿਕਲਿਆ ਹੁੰਦਾ ਹੈ ਤਾਂ ਜੋ ਇਸ ਵਿਚ ਮਰੋੜ ਕੇ ਤਾਰਾਂ ਲਗਾਈਆਂ ਜਾ ਸਕਣ। ਦੋ-ਤਾਰੇ ਦੇ ਕੱਦੂ ਜਾਂ ਲੱਕੜ ਦੇ ਖੋਲ ਉਤੇ ਪਤਲੀ ਖਲ ਮੜ੍ਹ ਦਿੱਤੀ ਗਈ ਹੈ ਅਤੇ ਖੱਲ ਉਤੇ ਇਕ ਬਾਂਸ ਦੀ ਘੋੜੀ ਰੱਖੀ ਜਾਂਦੀ ਹੈ। ਡੰਡੇ ਦੇ ਉਪਰਲੇ ਪਾਸੇ ਦੋ ਤਾਰਾਂ ਲਈ ਖੂੰਟੀਆਂ ਹੁੰਦੀਆਂ ਹਨ। ਇਨ੍ਹਾਂ ਦੋਹਾਂ ਤਾਰਾਂ ਨੂੰ 'ਸ' ਅਤੇ 'ਪ' ਦੇ ਸੁਰਾਂ ਤੇ ਮਿਲਾਇਆ ਜਾਂਦਾ ਹੈ।

ਪਹਿਲੋਂ ਪਹਿਲ ਲੋਕ ਇਸ ਨੂੰ ਵਜਾਉਣ ਲਈ ਸੱਜੇ ਹੱਥ ਦੀ ਪਹਿਲੀ ਉਂਗਲੀ ਵਰਤਦੇ ਸਨ ਪਰ ਅੱਜਕੱਲ੍ਹ ਸੱਜੇ ਹੱਥ ਦੀ ਪਹਿਲੀ ਉਂਗਲ ਵਿਚ ਸਿਤਾਰ ਦੀ ਮਿਜ਼ਰਾਬ ਪਾ ਕੇ ਇਸ ਨੂੰ ਵਜਾਇਆ ਜਾਂਦਾ ਹੈ ਅਤੇ ਖੱਬੇ ਹੱਥ ਦੀਆਂ ਉਂਗਲਾਂ ਨਾਲ ਉਪਰਲੇ ਪਾਸੇ ਦੋਹਾਂ ਤਾਰਾਂ ਨੂੰ ਦਬਾ ਕੇ ਸੁਰ ਕੱਢੇ ਜਾਂਦੇ ਹਨ।

ਹ. ਪੁ.–ਪੰਜਾਬ ਦੇ ਲੋਕ ਸਾਜ਼-ਅਨਿਲ ਨਰੂਲਾ : 29

**ਦੋ ਮੰਜ਼ਲੀ (ਇੰਝ ਕਰਾਂਗੇ, ਇੰਝ ਕਰਾਂਗੇ)** : ਪੰਜਾਬ ਦੀਆਂ ਅਲੋਪ ਹੋ ਰਹੀਆਂ ਖੇਡਾਂ ਵਿਚ ਇਹ ਛੋਟੀਆਂ ਕੁੜੀਆਂ ਦੀ ਬੜੀ ਹਰਮਨ ਪਿਆਰੀ ਖੇਡ ਹੈ । ਛੋਟੀਆਂ ਕੁੜੀਆਂ ਕਿਸੇ ਵੀ ਥਾਂ ਇਹ ਖੇਡ ਖੇਡ ਲੈਂਦੀਆਂ ਹਨ। ਇਸ ਲਈ ਕਿਸੇ ਵਿਸ਼ੇਸ਼ ਸਮਾਨ ਦੀ ਲੋੜ ਨਹੀਂ ਹੁੰਦੀ । ਖਾਲੀ ਹੱਥੀਂ ਚਾਰ ਕੁੜੀਆਂ ਇਕ ਟੋਲੀ ਬਣਾ ਕੇ ਖੇਡ ਸ਼ੁਰੂ ਕਰਦੀਆਂ ਹਨ। ਆਹਮੋ ਸਾਹਮਣੇ ਖਲੋ ਕੇ ਸਾਹਮਣੇ ਵਾਲੀ ਕੁੜੀ ਦੇ ਹੱਥ ਫੜ ਲੈਂਦੀਆਂ ਹਨ। ਇਸ ਉਪਰੰਤ ਮਧਾਣੀ ਦੁਆਲੇ ਲਪੇਟੇ ਰੱਸੇ ਨੂੰ ਖਿੱਚਣ ਵਾਂਗ ਕੁੜੀਆਂ ਬਾਹਵਾਂ ਹਿਲਾਉਂਦੀਆਂ ਹਨ। ਜਿਨ੍ਹਾਂ ਕੁੜੀਆਂ ਦੇ ਹੱਥ ਉਪਰ ਹੁੰਦੇ ਹਨ ਉਹ ਇਉਂ ਬੋਲਦੀਆਂ ਹਨ–

'ਸਾਡਾ ਉਪਰਲਾ ਚੁਬਾਰਾ'.....

ਹੇਠਾਂ ਬਾਹਵਾਂ ਵਾਲੀਆਂ ਕੁੜੀਆਂ ਤੁਰੰਤ ਜਵਾਬ ਦਿੰਦੀਆਂ ਹਨ–

'ਸਾਡਾ ਹੇਠਲਾ ਚੁਬਾਰਾ'.......

ਉਪਰਲੇ ਹੱਥਾਂ ਵਾਲੀਆਂ ਕੁੜੀਆਂ ਫਿਰ ਗਾ ਕੇ ਬੋਲਦੀਆਂ ਹਨ–

'ਅਸੀਂ ਚਾਰ ਕਬੂਤਰ ਮਾਰੇ'......

ਦੂਜੀਆਂ ਕੁੜੀਆਂ ਵੀ ਜਵਾਬ ਵਿਚ ਕਹਿੰਦੀਆਂ ਹਨ–

'ਅਸੀਂ ਛੇ ਬਹਾਦਰ ਮਾਰੇ'.....

ਉਪਰਲੀਆਂ ਕੁੜੀਆਂ ਵੀ ਜਵਾਬ ਵਿਚ ਕਹਿੰਦੀਆਂ ਹਨ–

'ਅਸੀਂ ਛੇ ਬਹਾਦਰ ਮਾਰੇ'....

ਇਸ ਉਪਰੰਤ ਉਪਰਲੇ ਚੁਬਾਰੇ ਵਾਲੀਆਂ ਕੁੜੀਆਂ ਬਹੁਤ ਸੁਹਣੇ ਢੰਗ ਨਾਲ ਤੇਜ਼-ਤੇਜ਼ ਬਾਹਵਾਂ ਹਿਲਾ ਕੇ ਗਾਉਂਦੀਆਂ ਹਨ–

ਇੰਝ ਕਰਾਂਗੇ, ਇੰਝ ਕਰਾਂਗੇ<br>
ਭੋਲੀ ਦਾ ਵਿਆਹ ਕਰਾਂਗੇ<br>
ਡੋਲੀ ਦੇ ਵਿਚ ਬੰਦ ਕਰਾਂਗੇ

ਇਸ ਦੇ ਨਾਲ ਹੀ ਹੇਠਲੇ ਚੁਬਾਰੇ ਵਾਲੀ ਇਕ ਕੁੜੀ, ਜਿਸਦਾ ਨਾਂ ਭੋਲੀ ਹੈ, ਨੂੰ ਇਕ ਇਕ ਬਾਂਹ ਉਸਦੇ ਗਲ ਪਾ ਕੇ ਬੰਦ ਕਰ ਲੈਂਦੀਆਂ ਹਨ ਅਤੇ ਫਿਰ ਦੂਜੀ ਇਕ ਇਕ ਬਾਂਹ ਹਿਲਾ ਕੇ ਬੋਲਦੀਆਂ ਹਨ–

ਇੰਝ ਕਰਾਂਗੇ ਇੰਝ ਕਰਾਂਗੇ<br>
ਰਾਣੀ ਦਾ ਵਿਆਹ ਕਰਾਂਗੇ<br>
ਡੋਲੀ ਦੇ ਵਿਚ ਬੰਦ ਕਰਾਂਗੇ

ਇਹ ਗੀਤ ਖ਼ਤਮ ਹੋਣ ਸਾਰ ਉਹ ਦੂਜੀ ਕੁੜੀ ਰਾਣੀ ਨੂੰ ਵੀ ਬਾਹਵਾਂ ਵਿਚ ਫੜ ਲੈਂਦੀਆਂ ਹਨ । ਇਸ ਉਪਰੰਤ ਹੇਠਲੇ ਚੁਬਾਰੇ ਵਾਲੀਆਂ ਕੁੜੀਆਂ ਪਹਿਲਾਂ ਵਾਂਗ ਤੇਜ਼ ਤੇਜ਼ ਬਾਹਵਾਂ ਹਿਲਾ ਕੇ ਗਾਉਂਦੀਆਂ ਹਨ–

ਇੰਝ ਕਰਾਂਗੇ ਇੰਝ ਕਰਾਂਗੇ<br>
ਗੀਤਾ ਦਾ ਵਿਆਹ ਕਰਾਂਗੇ<br>
ਡੋਲੀ ਦੇ ਵਿਚ ਬੰਦ ਕਰਾਂਗੇ

ਇਸੇ ਤਰ੍ਹਾਂ ਚੌਥੀ ਕੁੜੀ ਪੰਮੀ ਲਈ ਗੀਤ ਗਾਉਂਦੀਆਂ ਹਨ ਅਤੇ ਫਿਰ ਦੋਹਾਂ ਨੂੰ ਬਾਹਵਾਂ ਗਲ ਵਿਚ ਪਾ ਕੇ ਫੜ ਲੈਂਦੀਆਂ ਹਨ । ਹੁਣ ਚਾਰੋ ਕੁੜੀਆਂ ਇਕ ਦੂਜੀ ਦੇ ਗਲ ਬਾਹਵਾਂ ਪਾ ਕੇ ਇਕੱਠੀਆਂ ਗੋਲ-ਗੋਲ ਘੁੰਮਦੀਆਂ ਹਨ ਅਤੇ ਮਿੱਠੀ ਆਵਾਜ਼ ਵਿਚ ਰਲ ਕੇ ਗਾਉਂਦੀਆਂ ਹਨ–

ਚਲ ਮੇਰੀ ਚੱਕੀ ਸੁਬਹਾ ਸ਼ਾਮ<br>
ਆਟਾ ਪੀਹਣਾ ਤੇਰਾ ਕਾਮ।<br>
ਅਤੇ<br>
ਚੱਕੀ ਚਲਾਈ ਦੇ ਦੇਹ ਦੋ ਪੈਸੇ<br>
ਚੱਕੀ ਚਲਾਈ ਦੇ ਦੇਹ ਦੋ ਪੈਸੇ।

ਇਸ ਤਰ੍ਹਾਂ ਗਾਉਂਦੀਆਂ ਅਤੇ ਘੁੰਮਦੀਆਂ ਜਦੋਂ ਕੁੜੀਆਂ ਥੱਕ ਜਾਂਦੀਆਂ ਹਨ ਤਾਂ ਹੱਸ ਹੱਸ ਕੇ ਲੋਟ-ਪੋਟ ਹੁੰਦੀਆਂ ਜ਼ਮੀਨ ਉੱਤੇ ਡਿੱਗ ਪੈਂਦੀਆਂ ਹਨ। ਕੁਝ ਚਿਰ ਆਰਾਮ ਕਰ ਕੇ ਦੁਬਾਰਾ ਖੇਡ ਸ਼ੁਰੂ ਕਰ ਦਿੰਦੀਆਂ ਹਨ।

ਹ. ਪੁ.–ਗੇਂਦ ਗੀਟੇ-ਪੰ. ਸ.ਟੈ.ਬੁ.ਬੋ.

**ਦੋਰਾਹਾ** : ਲੁਧਿਆਣਾ ਜ਼ਿਲ੍ਹੇ ਦੀ ਖੰਨਾ ਤਹਿਸੀਲ ਦਾ ਇਕ ਕਸਬਾ ਹੈ ਜਿਹੜਾ ਲੁਧਿਆਣੇ ਤੋਂ 21 ਕਿ. ਮੀ. ਦੂਰ ਸ਼ੇਰਸ਼ਾਹ ਸੂਰੀ ਸ਼ਾਹਰਾਹ ਉੱਤੇ ਸਰਹਿੰਦ ਨਹਿਰ ਦੇ ਕੰਢੇ ਤੇ ਵਾਕਿਆ ਹੈ ਅਤੇ ਅੰਮ੍ਰਿਤਸਰ ਤੋਂ ਦਿੱਲੀ ਜਾਂਦੀ ਰੇਲ ਲਾਈਨ ਵੀ ਇਥੋਂ ਦੀ ਲੰਘਦੀ ਹੈ। ਦੋਰਾਹੇ ਤੋਂ ਇਕ ਕਿ. ਮੀ. (0.6 ਮੀਲ) ਦੀ ਵਿਥ ਤੇ ਇਕ ਪੁਰਾਣੀ ਸਰਾਂ ਹੈ ਜੋ ਬਾਦਸ਼ਾਹ ਔਰੰਗਜ਼ੇਬ ਦੇ ਸਮੇਂ ਬਣੀ ਮੰਨੀ ਜਾਂਦੀ ਹੈ। ਇਹ ਸਰਾਂ ਕਿਸੇ ਸਮੇਂ ਬਹੁਤ ਹੀ ਸੁੰਦਰ ਇਮਾਰਤ ਸੀ ਪਰ ਹੁਣ ਖੰਡਰ ਦੇ ਰੂਪ ਵਿਚ ਹੈ। ਇਸ ਥਾਂ ਛੇਵੀਂ ਪਾਤਸ਼ਾਹੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿਚ ਇਕ ਇਤਿਹਾਸਕ ਗੁਰਦੁਆਰਾ ਵੀ ਬਣਿਆ ਹੋਇਆ ਹੈ।

ਦੋਰਾਹਾ ਬਹੁਤ ਸਮਾਂ ਪਹਿਲਾਂ ਤੋਂ ਹੀ ਇਕ ਖੁਸ਼ਹਾਲ ਇਲਾਕਾ ਰਿਹਾ ਹੈ। ਇਹ ਇਕ ਪ੍ਰਸਿੱਧ ਲੱਕੜ-ਉਦਯੋਗ ਕੇਂਦਰ

ਸੀ। ਸਤਲੁਜ ਦਰਿਆ ਰਾਹੀਂ ਪਹਾੜਾਂ ਵਿਚੋਂ ਆਉਂਦੀ ਲੱਕੜ ਸਰਹਿੰਦ ਨਹਿਰ ਰਾਹੀਂ ਇਥੇ ਪੁੱਜਦੀ ਹੈ। ਭਾਖੜਾ ਬੰਨ੍ਹ ਬੰਨ੍ਹਣ ਨਾਲ ਇਹ ਉਦਯੋਗ ਠੱਪ ਹੋ ਗਿਆ । ਇਸ ਥਾਂ ਨੇ ਵਪਾਰਕ ਖੇਤਰ ਵਿਚ ਆਪਣੀ ਹੋਂਦ ਬਣਾ ਲਈ ਹੈ। ਲੋਹੇ ਅਤੇ ਕਈ ਹੋਰ ਕਿਸਮ ਦੇ ਕਾਰਖ਼ਾਨੇ ਲਗਣ ਨਾਲ ਇਸ ਦੀ ਮਹੱਤਤਾ ਵਧ ਗਈ ਹੈ। ਇਸ ਥਾਂ ਮੋਟਰ ਅਤੇ ਟਰੱਕਾਂ ਦੇ ਐਕਸਲ ਬਣਾਏ ਜਾਂਦੇ ਹਨ ਅਤੇ ਉਨ੍ਹਾਂ ਦੀ ਬਾਡੀਆਂ ਵੀ ਲਾਈਆਂ ਜਾਂਦੀਆਂ ਹਨ। ਇਸ ਦਾ ਕੁਲ ਰਕਬਾ 597 ਹੈਕਟੇਅਰ ਹੈ।

ਆਬਾਦੀ - 9,585 (1991)

ਹ. ਪੁ.–ਡਿਸ. ਗਜ.-ਲੁਧਿਆਣਾ ;ਡਿ. ਸੈਂ.ਹੈਂ. ਬੁ-ਲੁਧਿਆਣਾ-.

**ਦੋਰਾਂਗਲਾ** :ਇਹ ਜ਼ਿਲ੍ਹਾ ਤੇ ਤਹਿਸੀਲ ਗੁਰਦਾਸਪੁਰ ਦਾ ਇਹ ਕਸਬਾ ਗੁਰਦਾਸਪੁਰ ਤੋਂ 13 ਕਿ. ਮੀ. (8 ਮੀਲ) ਦੀ ਦੂਰੀ ਤੇ ਵਾਕਿਆ ਹੈ। ਦੋਰਾਂਗਲਾ ਬਲਾਕ ਦਾ ਇਹ ਸਦਰ ਮੁਕਾਮ ਹੈ। ਸੰਨ 1947 ਦੀ ਦੇਸ਼ ਵੰਡ ਤੋਂ ਪਹਿਲਾਂ ਇਹ ਬਹੁਤ ਖੁਸ਼ਹਾਲ ਪਿੰਡ ਹੋਇਆ ਕਰਦਾ ਸੀ ਅਤੇ ਗੁਰਦਾਸਪੁਰ ਸ਼ਕਰਗੜ੍ਹ ਸੜਕ ਤੇ ਸਥਿਤ ਹੋਣ ਕਾਰਨ ਇਹ ਇਕ ਚੰਗੀ ਵਪਾਰਕ ਮੰਡੀ ਸੀ। ਸੰਨ 1947 ਦੀ ਵੰਡ ਤੋਂ ਬਾਅਦ ਸ਼ਕਰਗੜ੍ਹ ਪਾਕਿਸਤਾਨ ਵਿਚ ਚਲਾ ਗਿਆ ਅਤੇ ਇਸ ਥਾਂ ਦੀ ਮਹਤੱਤਾ ਵੀ ਘੱਟ ਗਈ। ਇਸ ਪਿੰਡ ਦਾ ਖੇਤਰਫਲ 168 ਹੈਕਟੇਅਰ ਹੈ।

ਹ. ਪੁ.–ਡਿਸ.ਗਜ.ਗੁਰਦਾਸਪੁਰ ;ਡਿ.ਸੈਂ.ਹੈਂ.ਬੁ.ਗੁਰਦਾਸਪੁਰ; ਗ. ਇ. ਪਾਕਿ. 11:349

**ਦੌਧਰ** : ਇਹ ਮੋਗਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਪਿੰਡ ਹੈ ਜੋ ਜਗਰਾਉਂ ਤੋਂ 14 ਕਿ. ਮੀ. ਦੀ ਦੂਰੀ ਤੇ ਸਥਿਤ ਹੈ।

ਇਸ ਪਿੰਡ ਦੀ ਉੱਤਰ ਦਿਸ਼ਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਗੁਰਦੁਆਰਾ ਹੈ। ਇਥੋਂ 1 ਅਕਤੂਬਰ, 1914 ਨੂੰ ਜ਼ਮੀਨ ਵਿਚੋਂ ਦੋ ਤਾਂਬੇ ਦੇ ਪੱਤਰ ਨਿਕਲੇ ਸਨ। ਪਹਿਲੇ ਉਪਰ ਇਕ ਪਾਸੇ ਗੁਰਮੁਖੀ ਲਿਪੀ ਵਿਚ ਲਿਖਿਆ ਹੋਇਆ ਹੈ ''ਨਾਨਕ ਤਪਾ ਈਹਾ ਰਮੇ'' ਅਤੇ ਦੂਜੇ ਪਾਸੇ ਅੰਕਿਤ ਹੈ ''ਪਹਿਲੀ ਪਾਤਸ਼ਾਹੀ ਛੇਮੀ ਆਏ''। ਦੂਜਾ ਪੱਤਰਾ ਮੋਹਰ ਦੀ ਸ਼ਕਲ ਦਾ ਹੈ, ਜਿਸ ਉਪਰ 'ਨਾਨਕ' ਲਿਖਿਆ ਹੋਇਆ ਹੈ। ਇਨ੍ਹਾਂ ਤਾਂਬੇ ਦੇ ਪੱਤਰਾਂ ਕਰਕੇ ਗੁਰਦੁਆਰੇ ਦੀ ਕਾਫ਼ੀ ਪ੍ਰਸਿੱਧਤਾ ਤੇ ਮਾਨਤਾ ਹੈ।

ਹ.ਪੁ.–ਮ.ਕੋ.;ਤ.ਗੁ.ਖਾ.; ਡਿ.ਸੈਂ.ਹੈਂ.ਬੁ.-ਫਰੀਦਕੋਟ (1981)

**ਦੌਲਤ ਸਿੰਘ** : ਪੰਜਾਬ ਦੇ ਇਸ ਪ੍ਰਸਿੱਧ ਕਵੀਸ਼ਰ ਅਤੇ ਕਿੱਸਾਕਾਰ ਦਾ ਜਨਮ 1881 ਵਿਚ ਲੁਧਿਆਣਾ ਜ਼ਿਲ੍ਹੇ ਦੇ ਭੈਣੀ ਬੜਿੰਗਾ ਪਿੰਡ ਵਿਖੇ ਸ. ਜੀਉਣ ਸਿੰਘ ਦੇ ਘਰ ਹੋਇਆ। ਆਰੰਭ ਤੋਂ ਹੀ ਇਸ ਨੂੰ ਕਵੀਸ਼ਰੀ ਦਾ ਸ਼ੌਕ ਸੀ। ਇਸ ਨੇ ਇਸ਼ਕ-ਮਿਜਾਜ਼ੀ ਤੋਂ ਲੈ ਕੇ ਇਸ਼ਕ-ਹਕੀਕੀ ਤਕ, ਗ਼ਰੀਬੀ ਤੋਂ ਅਮੀਰੀ ਤਕ, ਸੁੱਖ ਤੋਂ ਦੁੱਖ ਤਕ, ਹਲੀਮੀ ਤੋਂ ਲੈ ਕੇ ਸੂਰਬੀਰਤਾ ਤਕ ਅਤੇ ਵਿਅਕਤੀ ਤੋਂ ਲੈ ਕੇ ਸਮਾਜ ਤਕ ਨੂੰ ਆਪਣੇ ਕਿੱਸਿਆਂ ਦਾ ਵਿਸ਼ਾ ਬਣਾਇਆ । ਇਸ ਦਾ ਸੁਭਾਅ ਬਹੁਤ ਮਖੌਲੀਆ ਸੀ । ਇਹ ਵੀਹਵੀਂ ਸਦੀ ਦੇ ਸ਼ੁਰੂ ਦੇ ਉਨ੍ਹਾਂ ਕਿੱਸਾਕਾਰਾਂ ਵਿਚੋਂ ਇਕ ਸੀ ਜਿਨ੍ਹਾਂ ਨੇ ਧਾਰਮਿਕ ਪੁਨਰ-ਉਥਾਨ ਦੀ ਭਾਵਨਾ ਤੋਂ ਪ੍ਰੇਰਤ ਹੋ ਕੇ ਸ਼ਾਇਰੀ ਕੀਤੀ।

ਇਸ ਨੇ ਬਹੁਤ ਸਾਰੇ ਕਿੱਸੇ ਲਿਖੇ ਹਨ ਜਿਵੇਂ ਰੂਪ ਬਸੰਤ, ਰਾਜਾ ਰੂਪ ਚੰਦ, ਸੀਤਾ ਬਨਵਾਸ, ਲਛਮਣ ਮੂਰਛਾ, ਬਾਬਰ ਦੀ ਚੱਕੀ, ਰਾਣੀ ਦਰੋਪਤੀ ਦੇ ਚੀਰ, ਰਾਣੀ ਸਲੋਚਨਾ, ਪੰਚਮ ਪਾਤਸ਼ਾਹ ਦੀ ਸ਼ਹੀਦੀ, ਗੋਪੀ ਚੰਦ, ਪੰਜ ਪਿਆਰੇ, ਅੰਮ੍ਰਿਤ ਪਤਾਸਿਆ ਦਾ, ਸਾਹਿਬ ਕੌਰ ਦੀ ਸ਼ਾਦੀ, ਬੰਦਾ ਬਹਾਦਰ, ਰਾਜਾ ਰਸਾਲੂ, ਸ਼ਾਮੋ ਨਾਰ ਅਤੇ ਸੁੱਚਾ ਸਿੰਘ ਸੂਰਮਾ ਆਦਿ।

ਇਸ ਦਾ ਨਾਂ ਤਾਂ ਭਾਵੇਂ ਦੌਲਤ ਸਿੰਘ ਸੀ ਪਰ ਕਿੱਸਿਆਂ ਦੇ ਪ੍ਰਕਾਸ਼ਕਾਂ ਨੇ ਇਸ ਦਾ ਨਾਂ ਦੌਲਤ ਰਾਮ ਮਸ਼ਹੂਰ ਕਰ ਦਿੱਤਾ। ਰਾਮਗੜ੍ਹ ਵਾਲਾ ਦੌਲਤ ਰਾਮ ਇਸ ਦਾ ਸਮਕਾਲੀ ਕਵੀ ਸੀ ਅਤੇ ਉਸ ਦਾ ਕਿੱਸਾ ਰੂਪ ਬਸੰਤ ਬਹੁਤ ਹਰਮਨ ਪਿਆਰਾ ਹੋ ਚੁਕਾ ਸੀ। ਇਸ ਲਈ ਕਈ ਲੋਕ ਇਨ੍ਹਾਂ ਦੋਹਾਂ ਬਾਰੇ ਭੁਲੇਖਾ ਖਾ ਜਾਂਦੇ ਸਨ।

ਸੰਨ 1965 ਵਿਚ ਇਸ ਦੀ ਅਧਰੰਗ ਕਾਰਨ ਮੌਤ ਹੋ ਗਈ ।

ਹ. ਪੁ.–ਸਰਵੇ ਪੁਸਤਕ ਰਾਇਕੋਟ (ਭਾ. ਵਿ. ਪੰ.)52; ਪੰਜਾਬੀ ਕਵਿਨਾਦ ਵਿਕਾਸ-ਡਾ. ਧਰਮਪਾਲ ਸਿੰਗਲ

**ਦੌਲਤ ਸਿੰਘ, ਲੈਫ਼ਟੀਨੈਂਟ ਜਨਰਲ** :ਇਸ ਸੂਰਬੀਰ ਦਾ ਜਨਮ 4 ਜਨਵਰੀ, 1911 ਨੂੰ ਹੋਇਆ । ਇੰਗਲੈਂਡ ਦੇ ਸੈਂਡਹਰਸਟ ਮਿਲਟਰੀ ਕਾਲਜ ਵਿਚੋਂ ਸਿਖਲਾਈ ਪ੍ਰਾਪਤ ਕਰਨ ਉਪਰੰਤ ਇਸ ਨੇ ਆਪਣੀਆਂ ਸੇਵਾਵਾਂ ਦੇਸ਼ ਨੂੰ ਅਰਪਣ ਕਰ ਦਿਤੀਆਂ । 27 ਅਗਸਤ, 1931 ਨੂੰ ਇਸ ਨੇ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ । ਇਸ ਨੇ ਵੱਖ ਵੱਖ ਮਹੱਤਵਪੂਰਨ ਕਮਾਨਾਂ ਅਤੇ ਸਟਾਫ਼ ਨਿਯੁਕਤੀਆਂ ਤੇ ਕੰਮ ਕੀਤਾ। ਇਸ ਨੇ ਦੂਜੇ ਵਿਸ਼ਵ ਯੁੱਧ ਵਿਚ ਵੀ ਭਾਗ ਲਿਆ । ਭਾਰਤ ਦੀ ਵੰਡ ਤੋਂ ਬਾਅਦ ਅਗਸਤ, 1947 ਵਿਚ ਇਸ ਨੂੰ ਆਜ਼ਾਦ ਭਾਰਤ ਦੀਆਂ ਸੈਨਾਵਾਂ ਦੇ ਪਹਿਲੇ ਕਮਾਡਿੰਗ-ਇਨ-ਚੀਫ਼ ਜਨਰਲ ਸਰ ਰੋਬ ਲਾਕਹਾਰਟ ਦਾ ਸੈਨਿਕ ਸਹਾਇਕ ਨਿਯੁਕਤ ਕੀਤਾ ਗਿਆ । ਸੰਨ 1951 ਵਿਚ ਇਸ ਦੀ ਨਿਯੁਕਤੀ ਥਲ ਸੈਨਾ ਦੇ ਹੈਡ ਕੁਆਟਰ ਵਿਚ ਹਥਿਆਰਾਂ ਅਤੇ ਸੈਨਿਕ ਸਾਜ਼ੋ-ਸਮਾਨ ਦੇ ਨਿਰਦੇਸ਼ਕ ਦੇ ਅਹੁਦੇ ਤੇ ਹੋਈ । ਅਗਲੇ ਹੀ ਸਾਲ 1952 ਈ. ਵਿਚ ਇਸ ਨੇ ਮਿਲਟਰੀ ਅਪ੍ਰੇਸ਼ਨ ਦੇ ਸੰਚਾਲਕ-ਪਦ ਤੇ ਕੰਮ ਕੀਤਾ । ਮੇਜਰ-ਜਰਨਲ ਦਾ ਦਰਜਾ ਹਾਸਲ ਕਰਨ ਤੇ ਇਸ ਨੂੰ ਬੰਗਾਲ ਵਿਚ ਤਾਇਨਾਤ ਇਨਫ਼ੈਂਟਰੀ ਡਵੀਜ਼ਨ ਦਾ ਜਨਰਲ ਕਮਾਡਿੰਗ ਅਫ਼ਸਰ ਲਗਾਇਆ ਗਿਆ । ਜਨਵਰੀ, 1953 ਵਿਚ ਇਸ ਨੂੰ ਇੰਗਲੈਂਡ ਵਿਖੇ ਇਮਪੀਰੀਅਲ ਡਿਫ਼ੈਂਸ ਸਟਾਫ਼ ਕਾਲਜ ਵਿਚ ਸਿਖਲਾਈ ਲਈ ਭੇਜਿਆ ਗਿਆ । ਮਿਲਟਰੀ ਦਾ ਨਵਾਂ ਕੋਰਸ ਕਰਨ ਪਿਛੋਂ ਇਸ ਦੀ ਡਿਊਟੀ ਪੂਰਬੀ ਪੰਜਾਬ ਖੇਤਰ ਵਿਚ ਤਾਇਨਾਤ ਸੈਨਾਵਾਂ ਦੇ ਜਨਰਲ ਕਮਾਡਿੰਗ ਅਫ਼ਸਰ ਵਜੋਂ ਲਗਾਈ ਗਈ ਅਤੇ ਬਾਅਦ ਵਿਚ ਇਸੇ ਅਹੁਦੇ ਤੇ ਇਸ ਨੇ ਬੰਬਈ ਖੇਤਰ ਵਿਚ ਕੰਮ ਕੀਤਾ । ਫ਼ਰਵਰੀ, 1957 ਵਿਚ ਥਲ ਸੈਨਾ ਦੇ ਹੈੱਡ ਕੁਆਟਰ ਵਿਚ ਕੁਆਟਰ ਮਾਸਟਰ ਜਨਰਲ ਦੇ ਤੌਰ ਤੇ ਨਿਯੁਕਤ ਹੋਣ ਤੋਂ ਪਹਿਲਾਂ ਇਸ ਨੇ ਮੇਜਰ ਜਨਰਲ ਦੇ ਅਹੁਦੇ ਤੇ ਆਰਮਡ ਡਵੀਜ਼ਨ ਦੀ ਅਗਵਾਈ ਕੀਤੀ।

ਜਨਵਰੀ, 1959 ਵਿਚ ਇਸ ਨੂੰ ਲੈਫ਼ਟੀਨੈਂਟ ਜਨਰਲ ਦਾ ਰੁਤਬਾ ਦੇ ਕੇ ਕੋਰ ਕਮਾਂਡਰ ਨਿਯੁਕਤ ਕਰ ਦਿੱਤਾ ਗਿਆ । ਮਈ, 1961 ਵਿਚ ਇਸ ਨੇ ਪੂਰਬੀ ਕਮਾਨ ਦੇ ਜਨਰਲ ਅਫ਼ਸਰ ਕਮਾਂਡਿੰਗ-ਇਨ-ਚੀਫ਼ ਵਜੋਂ ਕਾਰਜ ਭਾਗ ਸੰਭਾਲਿਆ ਅਤੇ 1962 ਈ. ਵਿਚ ਚੀਨ ਵਿਰੁੱਧ ਹੋਈ ਲੜਾਈ ਵਿਚ ਪੂਰੀ ਬਹਾਦਰੀ ਤੇ

ਸੂਝ ਬੂਝ ਨਾਲ ਲੜਿਆ । 22 ਨਵੰਬਰ, 1963 ਨੂੰ ਇਸ ਦੀ ਜੰਮੂ ਕਸ਼ਮੀਰ ਰਿਆਸਤ ਵਿਚ ਇਕ ਹਵਾਈ ਦੁਰਘਟਨਾ ਦੌਰਾਨ ਮੌਤ ਹੋ ਗਈ । ਇਸ ਦੀਆਂ ਸੈਨਿਕ ਯੋਗਤਾਵਾਂ ਅਤੇ ਸੇਵਾਵਾਂ ਨੂੰ ਮੁੱਖ ਰੱਖਦੇ ਇਸ ਨੂੰ ਵਾਰ ਮੈਡਲ, ਵਸ਼ਿਸ਼ਟ ਸੇਵਾ ਮੈਡਲ (ਦਰਜਾ ਪਹਿਲਾ) ਨਾਲ ਸਨਮਾਨਿਤ ਕੀਤਾ ਗਿਆ।

**ਦੌਲਾਸ਼ਾਹ** : ਅਣਵੰਡੇ ਪੰਜਾਬ ਦੇ ਗੁਜਰਾਤ ਸ਼ਹਿਰ (ਪਾਕਿਸਤਾਨ) ਦਾ ਇਕ ਵਸਨੀਕ ਜਿਹੜਾ ਮਹਾਤਮਾ ਅਤੇ ਦਰਵੇਸ਼ ਕਿਸਮ ਦਾ ਬੰਦਾ ਸੀ। ਸ੍ਰੀ ਗੁਰ ਹਰਿਗੋਬਿੰਦ ਜੀ ਦੇ ਸਮੇਂ ਇਸ ਦਾ ਮਿਲਾਪ ਭਾਈ ਗੜ੍ਹੀਏ ਨਾਲ ਹੋਇਆ । ਭਾਈ ਗੜ੍ਹੀਆ ਇਸ ਸਮੇਂ ਧਰਮ ਪ੍ਰਚਾਰ ਯਾਤਰਾ ਤੇ ਕਸ਼ਮੀਰ ਵੱਲ ਜਾ ਰਿਹਾ ਸੀ । ਉਸ ਦੇ ਮੂੰਹੋਂ ਸੁਖਮਨੀ ਸਾਹਿਬ ਦਾ ਪਾਠ ਸੁਣ ਕੇ ਦੌਲਾਸ਼ਾਹ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ ਅਤੇ ਉਨ੍ਹਾਂ ਦੇ ਦਰਸ਼ਨ ਕਰ ਕੇ ਨਿਹਾਲ ਹੋ ਗਿਆ । ਇਸ ਦਾ ਦੇਹਾਂਤ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੋਇਆ । ਇਸ ਨੇ ਬੜੀ ਸ਼ਰਧਾ ਨਾਲ ਗੁਰੂ ਜੀ ਨੂੰ ਲਗਭਗ 100 ਤੋਲੇ ਸੋਨਾ ਭੇਟ ਕੀਤਾ ਸੀ। ਇਸ ਦੇ ਨਾਂ ਤੇ ਹੀ ਗੁਜਰਾਤ ਦਾ ਨਾਂ 'ਦੌਲਾ ਕੀ ਗੁਜਰਾਤ' ਪਿਆ।

ਹ. ਪੁ.–ਮ. ਕੋ.:654.

**ਦੌਲੋਵਾਲ** : ਰੂਪਨਗਰ ਜ਼ਿਲ੍ਹੇ ਦੀ ਅਨੰਦਪੁਰ ਸਾਹਿਬ ਤਹਿਸੀਲ ਦਾ ਇਕ ਪਿੰਡ ਹੈ, ਜਿਹੜਾ ਅਨੰਦਪੁਰ ਸਾਹਿਬ ਤੋਂ 10 ਕਿ. ਮੀ. (6.2 ਮੀਲ) ਗੜ੍ਹਸ਼ੰਕਰ ਰੇਲਵੇ ਸਟੇਸ਼ਨ ਤੋਂ ਲਗਭਗ 51 ਕਿ. ਮੀ. (32 ਮੀਲ) ਰੂਪ ਨਗਰ ਸ਼ਹਿਰ ਤੋਂ 24 ਕਿ. ਮੀ. (15 ਮੀਲ) ਦੀ ਦੂਰੀ ਤੇ ਸਥਿਤ ਹੈ । ਇਥੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਇਕ ਗੁਰਦੁਆਰਾ ਹੈ। ਗੁਰੂ ਜੀ ਚੌਮਾਸੇ ਦੀ ਰੁੱਤ ਵਿਚ ਇਥੇ ਅਕਸਰ ਆ ਜਾਂਦੇ ਸਨ ਕਿਉਂਕਿ ਗੁਰੂ ਜੀ ਦੇ ਘੋੜਿਆਂ ਦੀ ਇਹ ਚੌਂਕੀ ਸੀ। ਹੋਲੇ ਮਹੱਲੇ ਦੇ ਦਿਨ ਇਥੇ ਮੇਲਾ ਲਗਦਾ ਹੈ ਅਤੇ ਸ਼ਰਧਾਲੂ ਮੱਥਾ ਟੇਕਣ ਆਉਂਦੇ ਹਨ

ਇਸ ਪਿੰਡ ਦਾ ਕੁੱਲ ਰਕਬਾ 446 ਹੈਕਟੇਅਰ ਹੈ।

ਹ. ਪੁ.–ਮ. ਕੋ. ਡਿ. ਸੈਂ. ਹੈਂ. ਬੁ.-ਰੂਪਨਗਰ



ਗੁ. ਧਮਤਾਨ ਸਾਹਿਬ

**ਧ** ਇਹ ਪੰਜਾਬੀ ਵਰਣਮਾਲਾ ਦਾ ਚੌਵੀਵਾਂ ਤੇ ਤਵਰਗ ਦਾ ਚੌਥਾ ਅੱਖਰ ਹੈ । ਇਸ ਦਾ ਉਚਾਰਣ ਸਥਾਨ ਦੰਦ ਹੈ। ਜੀਭ ਦੀ ਨੋਕ ਦਾ ਅਗਲਾ ਹਿੱਸਾ ਦੰਦਾਂ ਦੇ ਪਿਛਲੇ ਪਾਸੇ ਟਕਰਾਉਣ ਨਾਲ ਇਹ ਧੁਨੀ ਉਤਪੰਨ ਹੁੰਦੀ ਹੈ। ਸੰਗਿਆ ਦੇ ਤੌਰ ਤੇ ਇਹ ਅੱਖਰ ਧਨ, ਧਰਮ, ਕੁਬੇਰ ਅਤੇ ਬ੍ਰਹਮਾ ਦੇ ਅਰਥ ਦਿੰਦਾ ਹੈ।

ਵਿਦਵਾਨਾਂ ਅਨੁਸਾਰ ਇਹ ਅੱਖਰ ਬ੍ਰਹਮੀ ਲਿਪੀ ਦੇ ਧ ਅੱਖਰ ਦਾ ਹੀ ਵਿਕਸਿਤ ਰੂਪ ਹੈ । ਗੁਰਮੁਖੀ ਲਿਪੀ ਦੇ ਅਠਾਰਾਂ ਅੱਖਰ ਅਜਿਹੇ ਹਨ ਜਿਨ੍ਹਾਂ ਵਿਚੋਂ ਅੱਠ (ਘ,ਚ,ਛ,ਟ,ਠ,ਧ,ਫ,ਬ) ਬ੍ਰਹਮੀ ਨਾਲ ਸਮਾਨਤਾ ਰੱਖਦੇ ਹਨ, ਬਾਕੀ ਦਾ ਆਧਾਰ ਬ੍ਰਹਮੀ ਹੈ। ਉਪਰੋਕਤ ਅੱਖਰਾਂ ਵਿਚੋਂ ਧ ਵੀ ਇਕ ਹੈ। ਬ੍ਰਹਮੀ ਲਿਪੀ 250 ਈ. ਪੂ. ਮਹਾਰਾਜਾ ਅਸ਼ੋਕ ਦੇ ਲਿਖਾਏ ਸ਼ਿਲਾਲੇਖਾਂ ਤੋਂ ਮਿਲਦੀ ਹੈ। ਇਸ ਤਰ੍ਹਾਂ ਇਸ ਅੱਖਰ ਦਾ ਇਤਿਹਾਸ ਲਗਭਗ ਦੋ ਹਜ਼ਾਰ ਸਾਲ ਪੁਰਾਣਾ ਹੈ। ਮਹਾਰਾਜਾ ਅਸ਼ੋਕ ਦੇ ਸਮੇਂ ਉਪਲਬਧ ਲਿਪੀ ਪੱਤਰ ਜੋ ਈ. ਪੂ. ਤੀਸਰੀ ਸਦੀ ਦਾ ਹੈ, ਵਿਚ ਇਸ ਅੱਖਰ ਦਾ ਰੂਪ ਅੰਗਰੇਜ਼ੀ ਦੀ ਕੈਪੀਟਲ ਡੀ (D) ਵਰਗਾ ਹੈ (ਲਿਪੀ ਪੱਤਰ ਨੰ.1 ਭਾਰਤੀ ਪ੍ਰਾਚੀਨ ਲਿਪੀ ਮਾਲਾ-ਗੌਰੀ ਸ਼ੰਕਰ ਉਝਾ) ਜਦੋਂ ਕਿ ਪਹਿਲੀ ਅਤੇ ਦੂਸਰੀ ਸਦੀ ਵਿਚ ਇਸ ਅੱਖਰ ਦਾ ਆਕਾਰ ਅੰਗਰੇਜ਼ੀ ਦੀ ਕੈਪੀਟਲ ਡੀ ਤੋਂ ਉਲਟ ਹੈ, ਭਾਵ ਇਸ ਦੀ ਖੜ੍ਹਵੀਂ ਰੇਖਾ ਅੱਗੇ ਦੀ ਬਜਾਇ ਪਿੱਛੇ ਨੂੰ ਹੈ। ਲਿਪੀ ਪੱਤਰ ਨੰ.ਅੱਠ) ਚੌਥੀ ਸਦੀ ਦੇ ਆਰੰਭ ਦੇ ਆਸਪਾਸ ਇਸ ਦਾ ਰੂਪ ਥੋੜ੍ਹਾ ਹੋਰ ਬਦਲਿਆ ਹੋਇਆ ਵੇਖਣ ਵਿਚ ਆਉਂਦਾ ਹੈ ਜੋ ਰਾਜਾ ਸਕੰਦਵਰਮਨ ਦੇ ਦਾਨ ਪੱਤਰਾਂ ਦੀ ਲਿਪੀ ਹੈ । ਭਾਰਤੀ ਪ੍ਰਾਚੀਨ ਲਿਪੀ ਮਾਲਾ, ਲਿਪੀ ਪੱਤਰ ਨੰ. ਪੰਦਰਾਂ/ਅੱਠਵੀਂ ਸਦੀ ਦੀ ਚੰਬਾ ਦੇ ਰਾਜਾ ਮੇਰੂ ਵਰਮਾ ਦੇ ਲੇਖ ਦੀ ਲਿਪੀ ਅਨੁਸਾਰ ਇਸ ਅੱਖਰ ਦੀ ਬਣਤਰ ਅਜੋਕੇ ਰੂਪ ਨਾਲ ਰਲਦੀ ਮਿਲਦੀ ਨਜ਼ਰੀ ਪੈਂਦੀ ਹੈ ਲਿਪੀ ਪੱਤਰ ਨੰ. 22 ਭਾਰਤੀ ਪ੍ਰਾਚੀਨ ਲਿਪੀ ਮਾਲਾ)। ਇਸ ਤਰ੍ਹਾਂ ਇਹ ਅੱਖਰ ਵਿਕਾਸ ਕ੍ਰਮ ਦੀਆਂ ਮੰਜ਼ਲਾਂ ਲੰਘਦਾ ਹੋਇਆ ਪੰਦਰਵੀਂ ਸੋਲ੍ਹਵੀਂ ਸਦੀ ਦੇ ਨੇੜੇ ਤੇੜੇ ਅਜੋਕਾ ਰੂਪ ਧਾਰਨ ਕਰ ਗਿਆ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਵਿਚ ਦਰਜ ਗੁਰੂ ਨਾਨਕ ਦੇਵ ਜੀ ਵਲੋਂ 'ਪਟੀ' ਸਿਰਲੇਖ ਹੇਠ ਰਚੀ ਗਈ ਬਾਣੀ ਅਨੁਸਾਰ ਇਹ ਬਾਈਵਾਂ ਅੱਖਰ ਹੈ। ਇਸ ਬਾਣੀ ਦਾ ਸਲੋਕ ਸਬੰਧਤ ਅੱਖਰ ਨਾਲ ਸ਼ੁਰੂ ਹੁੰਦਾ ਹੈ।

''ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ॥

ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ॥''

| | | | |
|---|---|---|---|
| | ਅੱਜ ਦੀ ਗੁਰਮੁਖੀ | | ਧ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| | ਮੰਦਸੋਰ | ( 532 ਈ. ) | |
| ਕੁਟਿਲ ਲਿਪੀ | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| ਸ਼ਾਰਦਾ ਲਿਪੀ | ਸਰਾਹਾਂ | ( 10 ਵੀਂ ਸਦੀ ) | |
| | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| ਗੁਰਮੁਖੀ ਲਿਪੀ | ਬੀੜ ਧਰਮਸ਼ਾਲਾ ਹਕੀਮਂ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਧ |

ਬ੍ਰਹਮੀ ਲਿਪੀ ਦੀ ਉਤਪਤੀ ਤੋਂ ਲੈ ਕੇ ਅਜੋਕੇ ਰੂਪ ਤਕ ਪਹੁੰਚਣ ਲਈ ਇਸ ਅੱਖਰ ਨੇ ਸਮੇਂ ਨਾਲ ਕਾਫ਼ੀ ਰੂਪ ਬਦਲਿਆ ਹੈ।

ਹ. ਪੁ.—ਭਾ. ਪ੍ਰਾ. ਲਿ.ਮਾ.-ਗੌਰੀ ਸ਼ੰਕਰ ਓਝਾ; ਗੁ. ਲਿ. ਜ. ਵਿ.-ਜੀ. ਬੀ ਸਿੰਘ;ਗੁ. ਲਿ. ਵਿ.ਆ.ਆ-ਈਸ਼ਰ ਸਿੰਘ ਤਾਂਘ; ਮ. ਕੋ.

**ਧਤੂਰਾ** : ਇਸ ਝਾੜੀਨੁਮਾ ਇਕ ਰੁੱਤੀ ਪੌਦੇ ਦਾ ਵਿਗਿਆਨਕ ਨਾਂ ਡਾਟੂਰਾ ਇੱਨੋਕਸੀਆ (Datura innaxia) ਹੈ ਜਿਹੜਾ ਸੋਲੇਨੇਸੀ (Solanaceae) ਕੁੱਲ ਨਾਲ ਸਬੰਧਤ ਹੈ। ਇਸ ਪੌਦੇ ਦਾ ਮੁੱਢ ਸਖ਼ਤ ਅਤੇ ਬਾਕੀ ਤਣਾ ਚਿਪਚਿਪੇ ਲੂੰਆਂ ਵਾਲਾ ਹੁੰਦਾ ਹੈ। ਇਹ ਉਜਾੜ ਥਾਵਾਂ ਅਤੇ ਗੰਦਗੀ ਦੇ ਢੇਰਾਂ ਉਪਰ ਉਗਿਆ ਆਮ ਮਿਲਦਾ ਹੈ। ਇਸ ਦੇ ਪੱਤਿਆਂ ਦੇ ਦੋਹੀਂ ਪਾਸੇ ਮੁਲਾਇਮ ਲੂੰ ਹੁੰਦੇ ਹਨ ਅਤੇ ਮੁੱਖ ਸ਼ਿਰਾ ਹੇਠਲੇ ਪਾਸੇ ਉਭਰਵੀਂ ਹੁੰਦੀ ਹੈ। ਇਸ ਤੇ ਸਤੰਬਰ ਵਿਚ ਚਿੱਟੇ ਰੰਗ ਦੇ ਲੂੰਦਾਰ ਡੰਡੀਆਂ ਵਾਲੇ ਫੁੱਲ ਖਿੜਨੇ ਸ਼ੁਰੂ ਹੋ ਜਾਂਦੇ ਹਨ ਅਤੇ ਮਾਰਚ ਤਕ ਇਸ ਦਾ ਕੰਡੇਦਾਰ ਫੱਲ ਪੱਕ ਜਾਂਦਾ ਹੈ। ਫੁੱਲਾਂ ਵਿਚ ਪੀਲੇ ਭੂਰੇ ਰੰਗ ਦੇ ਗੁਰਦਾ ਆਕਾਰ ਚਪਟੇ ਬੀਜ ਮੌਜੂਦ ਹੁੰਦੇ ਹਨ।

ਇਸ ਦੇ ਪੱਤੇ ਫੋੜਿਆਂ ਅਤੇ ਛਾਲਿਆਂ ਨੂੰ ਸੁਕਾਉਣ ਲਈ ਵਰਤੇ ਜਾਂਦੇ ਹਨ । ਫੁਲਾਂ ਦਾ ਰਸ ਕੰਨ ਦੇ ਦਰਦ ਲਈ ਅਤੇ ਫਲਾਂ ਦਾ ਰਸ ਸਿਕਰੀ ਦੂਰ ਕਰਨ ਲਈ ਵਰਤਿਆ ਜਾਂਦਾ ਹੈ। ਇਸ ਦਾ ਫਲ ਸ਼ਾਂਤਕਾਰੀ ਅਤੇ ਹਲਕੇ ਨਸ਼ੇ ਵਾਲਾ ਹੁੰਦਾ ਹੈ। ਧਤੂਰੇ ਵਿਚੋਂ ਸਟਰਾਮੋਨੀਅਮ ਤਿਆਰ ਕੀਤਾ ਜਾਂਦਾ ਹੈ ਜਿਹੜਾ ਕੁੜੱਲ ਰੋਕਣ, ਗਲਾ ਠੀਕ ਕਰਨ, ਖੰਘ ਅਤੇ ਦਮਾ ਹਟਾਉਣ ਲਈ ਬਣਾਈਆਂ ਜਾਣ ਵਾਲੀਆਂ ਦਵਾਈਆਂ ਵਿਚ ਵਰਤਿਆ ਜਾਂਦਾ ਹੈ। ਇਸ ਦੇ ਬੀਜ ਜ਼ਹਿਰੀਲੇ ਹੁੰਦੇ ਹਨ, ਇਸ ਲਈ ਜ਼ਹਿਰ ਦੇ ਤੌਰ ਤੇ ਚੂਹੇ ਆਦਿ ਮਾਰਨ ਲਈ ਵਰਤੇ ਜਾਂਦੇ ਹਨ।

ਸ਼ਿਵ ਜੀ ਨੂੰ ਮੰਨਣ ਵਾਲੇ ਧਤੂਰੇ ਦੇ ਫੁੱਲਾਂ ਨੂੰ ਸ਼ਿਵ ਜੀ ਦਾ ਮਨ ਪਸੰਦ ਫੁਲ ਮੰਨ ਕੇ ਸੁਖਣਾ ਸੁੱਖਣ ਲਗਿਆਂ ਸ਼ਿਵਲਿੰਗ ਉੱਤੇ ਚੜ੍ਹਾਉਂਦੇ ਹਨ। ਸ਼ਿਵ ਜੀ ਦੀ ਪ੍ਰਸੰਨਤਾ ਲਈ ਕਈ ਜੋਗੀ ਧਤੂਰਾ ਪੀਂਦੇ ਹਨ ਅਤੇ ਵਿਸ਼ਵਾਸ਼ ਕਰਦੇ ਹਨ ਕਿ ਹਲਕੇ ਸਰੂਰ ਕਾਰਨ ਉਨ੍ਹਾਂ ਦੀ ਸਮਾਧੀ ਵਧੀਆ ਲਗਦੀ ਹੈ। ਪੁਰਾਣੇ ਸਮਿਆਂ ਵਿਚ ਠੱਗ ਮੁਸਾਫਰਾਂ ਆਦਿ ਨੂੰ ਲੁੱਟਣ ਲਈ ਕਿਸੇ ਖਾਣ ਵਾਲੇ ਪਦਾਰਥ ਵਿਚ ਧਤੂਰੇ ਦੇ ਬੀਜ ਕੁੱਟ ਕੇ ਖੁਆ ਦਿੰਦੇ ਸਨ ਅਤੇ ਬੇਹੋਸ਼ੀ ਦੀ ਹਾਲਤ ਵਿਚ ਉਨ੍ਹਾਂ ਨੂੰ ਲੁੱਟ ਲੈਂਦੇ ਸਨ।

ਹ. ਪੁ.–ਮ. ਕੋ.;ਪੰ. ਗੁ. ਪੌ.-ਡਾ. ਸ਼ਰਮਾ; ਪੰ. ਲੋ. ਵਿ. ਕੋ

**ਧਨੰਤਰ/ਧਨਵੰਤਰੀ** : ਦੇਵਤਿਆਂ ਦਾ ਵੈਦ ਸੀ ਜਿਹੜਾ ਦੇਵਾਂ ਤੇ ਦੈਂਤਾਂ ਵਲੋਂ ਖੀਰ ਸਾਗਰ ਨੂੰ ਰਿੜਕਣ ਸਮੇਂ ਨਿਕਲੇ ਚੌਦਾਂ ਰਤਨਾਂ ਵਿਚੋਂ ਇਕ ਸੀ । ਪੁਰਾਣਾਂ ਅਨੁਸਾਰ ਇਹ ਕੱਤਕ ਵਦੀ ਤੇਰ੍ਹਾਂ ਨੂੰ ਹੱਥ ਵਿਚ ਅੰਮ੍ਰਿਤ ਦਾ ਕੁੰਭ ਲੈ ਕੇ ਪ੍ਰਗਟ ਹੋਇਆ ਸੀ। ਇਸੇ ਕਾਰਨ ਇਸ ਨੂੰ ਸੁਧਾਪਾਨਿ (ਹੱਥ ਵਿਚ ਅੰਮ੍ਰਿਤ ਰੱਖਣ ਵਾਲਾ) ਦੀ ਉਪਾਧੀ ਪ੍ਰਾਪਤ ਹੋਈ ।

ਆਯੁਰਵੈਦ ਨਾਲ ਸਬੰਧਤ ਲੋਕ ਧਨੰਤਰ ਨੂੰ ਆਯੁਰਵੈਦ ਦਾ ਮੋਢੀ ਮੰਨਦੇ ਹਨ ਤੇ ਧਨ-ਤੇਰਸ ਨੂੰ ਧਨੰਤਰ ਵੈਦ ਦੇ ਜਨਮ ਦਿਨ ਵਜੋਂ ਮਨਾਉਂਦੇ ਹਨ। ਇਸ ਤਿਉਹਾਰ ਦਾ ਨਾਂ ਧਨ-ਤੇਰਸ ਧਨੰਤਰ ਦੇ ਨਾਂ ਉੱਤੇ ਹੀ ਪਿਆ ਹੈ। ਲੋਕ ਵਿਸ਼ਵਾਸ ਅਨੁਸਾਰ ਇਸ ਦਿਨ ਨਵਾਂ ਭਾਂਡਾ ਖਰੀਦਣ ਨਾਲ ਰੋਗ ਘਰ ਦੇ ਨੇੜੇ ਨਹੀਂ ਫੜਕਦਾ।

ਪੰਜਾਬੀ ਸਾਹਿਤ ਵਿਚ ਧਨੰਤਰ ਦਾ ਕਾਫ਼ੀ ਜ਼ਿਕਰ ਆਇਆ ਹੈ।

ਹ. ਪੁ.–ਪੰ. ਲੋ. ਵਿ. ਕੋ.-ਵਣਜਾਰਾ ਬੇਦੀ; ਹਿੰ. ਮਿ. ਕੋ.

**ਧਨ-ਤੇਰਸ**: ਇਹ ਤਿਉਹਾਰ ਦੀਵਾਲੀ ਤੋਂ ਦੋ ਦਿਨ ਪਹਿਲਾਂ ਮਨਾਇਆ ਜਾਂਦਾ ਹੈ। ਇਸ ਦਿਨ ਲੋਕ ਨਵੇਂ ਭਾਂਡੇ ਖਰੀਦਦੇ ਹਨ ਜਿਨ੍ਹਾਂ ਵਿਚ ਮਠਿਆਈ, ਫਲ ਅਤੇ ਹੋਰ ਪਕਵਾਨ ਪਾ ਕੇ ਰੱਖੇ ਜਾਂਦੇ ਹਨ ਅਤੇ ਘਰ ਦੇ ਸਾਰੇ ਜੀਆਂ ਨੂੰ ਪੂਜਾ ਤੋਂ ਪਿੱਛੋਂ ਇਸ ਵਿਚੋਂ ਖਾਣ ਲਈ ਪ੍ਰਸਾਦ ਦਿੱਤਾ ਜਾਂਦਾ ਹੈ। ਧਨ-ਤੇਰਸ ਦਾ ਦਿਨ ਧਨਵੰਤਰੀ ਭਗਵਾਨ ਨਾਲ ਜੁੜਿਆ ਹੋਇਆ ਹੈ। ਧਨ-ਤੇਰਸ ਅਸਲ ਵਿਚ ਧਨਵੰਤਰੀ ਤ੍ਰਯੋਦਸੀ ਦਾ ਹੀ ਵਿਗੜਿਆ ਹੋਇਆ ਰੂਪ ਹੈ। ਨਵੇਂ ਭਾਂਡਿਆਂ ਵਿਚੋਂ ਲਿਆ ਗਿਆ ਤਾਜ਼ਾ ਤੇ ਸੱਜਰਾ ਪ੍ਰਸਾਦ ਸਫਾਈ ਅਤੇ ਸੁੱਚਤਾ ਦਾ ਪ੍ਰਤੀਕ ਹੈ ਜੋ ਸਾਰੇ ਸਾਲ ਲਈ ਸਿਹਤ ਤੇ ਤੰਦਰੁਸਤੀ ਦਾ ਸੰਦੇਸ਼ ਹੈ।

ਦਸਮ ਗ੍ਰੰਥ ਵਿਚ ਜਿਥੇ ਚਉਬੀਸ ਅਵਤਾਰਾਂ ਦਾ ਵਰਣਨ ਕੀਤਾ ਗਿਆ ਹੈ ਉਥੇ ਧਨਵੰਤਰੀ ਨੂੰ ਵਿਸ਼ਨੂੰ ਦਾ ਅਵਤਾਰ ਦੱਸਿਆ ਗਿਆ ਹੈ। ਦੁਨੀਆ ਦੇ ਪ੍ਰਾਣੀ ਜਦੋਂ ਸੁੱਖ ਸਾਧਨਾਂ ਦੀ ਬਹੁਲਤਾ ਕਾਰਨ ਸੁਆਦਾਂ ਵਿਚ ਪੈ ਗਏ ਤਾਂ ਅਨੇਕ ਰੋਗਾਂ ਦੇ ਸ਼ਿਕਾਰ ਹੋ ਗਏ । ਉਸ ਵੇਲੇ ਪਤਵੰਤਿਆਂ ਨੇ ਪ੍ਰਮਾਤਮਾ ਕੋਲ ਰੋਗਾਂ ਦੀ ਮੁਕਤੀ ਲਈ ਪ੍ਰਾਰਥਨਾ ਕੀਤੀ । ਪ੍ਰਮਾਤਮਾ ਨੇ ਵਿਸ਼ਨੂੰ ਭਗਵਾਨ ਨੂੰ ਬੁਲਾਇਆ ਅਤੇ ਹੁਕਮ ਕੀਤਾ ਕਿ ਉਹ ਭਲਾਈ ਤੇ ਰੋਗਾਂ ਦੇ ਨਿਪਟਾਰੇ ਲਈ ਧਨਵੰਤਰੀ ਦਾ ਅਵਤਾਰ ਧਾਰ ਕੇ ਧਰਤੀ ਉੱਤੇ ਜਾਵੇ । ਦੇਵਤਿਆਂ ਨੇ ਮਿਲ ਕੇ ਸਮੁੰਦਰ ਦਾ ਮੰਥਨ ਕੀਤਾ ਅਤੇ ਪਰਜਾ ਦੇ ਹਿਤ ਤੇ ਰੋਗਾਂ ਦਾ ਵਿਨਾਸ਼ ਕਰਨ ਲਈ ਧਨਵੰਤਰੀ ਭਗਵਾਨ ਸਮੁੰਦਰ ਵਿਚੋਂ ਪੈਦਾ ਹੋਏ । ਮਹਾਭਾਰਤ ਅਤੇ ਭਾਗਵਤ ਪੁਰਾਣ ਅਨੁਸਾਰ ਦੇਵਤਿਆਂ ਅਤੇ ਰਾਕਸ਼ਾਂ ਨੇ ਜਦੋਂ ਸਮੁੰਦਰ ਮੰਥਨ ਕੀਤਾ ਤਾਂ ਉਸ ਸਮੇਂ ਜੋ ਚੌਦਾਂ ਰਤਨ ਨਿਕਲੇ ਉਨ੍ਹਾਂ ਵਿਚ ਇਕ ਭਗਵਾਨ ਧਨਵੰਤਰੀ ਵੀ ਸੀ ਜਿਸ ਦੇ ਇਕ ਹੱਥ ਵਿਚ ਹਰੜ ਤੇ ਦੂਜੇ ਹੱਥ ਵਿਚ 'ਅੰਮ੍ਰਿਤ ਕਲਸ਼' ਸੀ।

'ਹਰੀਵੰਸ਼ ਪੁਰਾਣ' ਵਿਚ ਦਿੱਤੀ ਗਈ ਬੰਸਾਵਲੀ ਤੋਂ ਪਤਾ ਲਗਦਾ ਹੈ ਕਿ ਧਨਵੰਤਰੀ ਕਾਸ਼ ਰਾਜੇ ਦੀ ਚੌਥੀ ਪੀੜ੍ਹੀ ਵਿਚ ਹੋਇਆ ਹੈ। ਕਾਸ਼ ਰਾਜੇ ਨੇ ਕਾਸ਼ੀ ਵਸਾਈ ਸੀ ਅਤੇ ਆਪਣੇ ਸਮੇਂ ਦਾ ਬਹਾਦਰ ਯੋਧਾ ਅਤੇ ਧਰਮੀ ਰਾਜਾ ਮੰਨਿਆ ਜਾਂਦਾ ਸੀ। ਇਸ ਨੇ ਆਪਣੀ ਜ਼ਿੰਦਗੀ ਵਿਚ ਕਈ ਜੰਗ ਜਿੱਤੇ। ਇਸ ਦੇ ਖ਼ਾਨਦਾਨ ਦੀ ਚੌਥੀ ਪੀੜ੍ਹੀ ਵਿਚ ਧਨਵੰਤਰੀ ਪੈਦਾ ਹੋਇਆ ਜਿਸ ਨੇ ਆਪਣੇ ਆਯੁਰਵੇਦ ਗਿਆਨ ਨਾਲ ਦੁਖੀ ਮਨੁੱਖਤਾ ਦੇ ਦਿਲਾਂ ਵਿਚ ਆਪਣਾ ਘਰ ਬਣਾ ਲਿਆ । ਜੀਉਂਦੇ ਜੀਅ ਇਸ ਦਾ ਜੱਸ ਚਾਰੇ ਕੂੰਟਾਂ ਵਿਚ ਫੈਲ ਗਿਆ । ਇਥੋਂ ਤੱਕ ਕਿ ਆਪਣੇ ਸਮੇਂ ਵਿਚ ਹੀ ਇਸ ਨੇ ਦੇਵਤਾ ਦਾ ਦਰਜਾ ਪ੍ਰਾਪਤ ਕਰ ਲਿਆ । ਯੱਗ ਦੀਆਂ ਆਹੂਤੀਆਂ ਵਿਚ ਦੂਜੇ ਦੇਵਤਿਆਂ ਨਾਲ ਧਨਵੰਤਰੀ ਦਾ ਨਾਂ ਵੀ ਲਿਆ ਜਾਣ ਲਗਾ। ਧਨਵੰਤਰੀ ਪਿੱਛੋਂ ਇਸ ਖ਼ਾਨਦਾਨ ਦੀ ਚੌਥੀ ਪੀੜ੍ਹੀ ਵਿਚ ਦਿਵੋਦਾਸ ਹੋਇਆ ਜੋ ਕਾਸ਼ੀ ਦਾ ਰਾਜਾ ਸੀ ਅਤੇ ਆਪਣੇ ਪੜਦਾਦੇ ਵਾਂਗ ਹੀ ਆਯੁਰਵੇਦ ਸ਼ਾਸਤਰਾਂ ਦਾ ਜਾਣੂ ਸੀ । ਉਸ ਸਮੇਂ ਦੇ ਲੋਕ ਦਿਵੋਦਾਸ ਨੂੰ ਆਪਣੇ ਪੜਦਾਦੇ ਦਾ ਦੂਜਾ ਰੂਪ ਸਮਝਣ ਲਗੇ ਅਤੇ ਉਸ ਨੂੰ ਧਨਵੰਤਰੀ ਹੀ ਕਹਿਣ ਲਗ ਪਏ । ਬਾਰ੍ਹਾਂ ਚੇਲਿਆਂ ਨੇ ਦਿਵੋਦਾਸ ਧਨਵੰਤਰੀ ਤੋਂ ਆਯੁਰਵੇਦ ਪੜ੍ਹਿਆ। ਇਨ੍ਹਾਂ ਸਾਰਿਆਂ ਨੇ ਆਪੋ

ਆਪਣੇ ਗ੍ਰੰਥ ਲਿਖੇ ਪਰ ਅੱਜਕੱਲ੍ਹ ਇਸ ਦੇ ਸਿਰਫ ਇਕ ਚੇਲੇ ਸੁਸ਼ਰਤ ਦੀ ਪੁਸਤਕ 'ਸੁਸ਼ਰਤ ਸੰਹਿਤਾ' ਪ੍ਰਾਪਤ ਹੈ।

ਦਿਵੋਦਾਸ ਨੇ ਵੀ ਆਪਣੇ ਬਜ਼ੁਰਗਾਂ ਦੀ ਵਿਰਾਸਤ ਤੇ ਹੰਕਾਰ ਨਾ ਕਰਦਿਆਂ ਬੜੇ ਸਤਿਕਾਰ ਨਾਲ ਆਪਣੇ ਪੜਦਾਦੇ ਦਾ ਨਾਮ ਵਧਾਇਆ। ਉਸ ਨੇ ਕਿਹਾ, ''ਮੈਨੂੰ ਆਦਿ ਦੇਵ ਧਨਵੰਤਰੀ ਹੀ ਸਮਝੋ। ਮੈਂ ਉਨ੍ਹਾਂ ਦੇ ਗਿਆਨ ਦੇ ਖਜ਼ਾਨੇ ਨੂੰ ਹੀ ਲੋਕ ਭਲਾਈ ਲਈ ਵੰਡਣ ਵਾਸਤੇ ਧਰਤੀ ਤੇ ਜਨਮ ਲਿਆ ਹੈ।''

**ਧਨਾਸਰੀ (ਰਾਗਣੀ)** : ਕਾਫੀ ਥਾਟ ਦੀ ਸੰਪੂਰਨ ਜਾਤੀ ਦੀ ਇਕ ਰਾਗਣੀ ਹੈ ਜਿਸ ਦੀ ਆਰੋਹੀ ਵਿਚ ਭੀਮ ਪਲਾਸੀ ਦਾ ਅੰਗ ਹੈ ਅਤੇ ਅਵਰੋਹੀ ਵਿਚ ਪੂਰਬੀ ਅਤੇ ਮੁਲਤਾਨੀ ਦੀ ਰੰਗਤ ਹੈ। ਅਵਰੋਹੀ ਵਿਚ ਧੈਵਤ ਦੁਰਬਲ ਹੋ ਕੇ ਲਗਦਾ ਹੈ ਅਤੇ ਪੰਚਮ ਅਤੇ ਗਾਂਧਾਰ ਦੀ ਸੰਗਤ ਹੈ। ਇਸ ਦਾ ਪੰਚਮ ਸੁਰ ਵਾਦੀ ਹੈ। ਇਸ ਵਿਚ ਸ਼ੜਜ, ਗਾਂਧਾਰ, ਪੰਚਮ ਅਤੇ ਨਿਸ਼ਾਦ ਸ਼ੁੱਧ ਲਗਦੇ ਹਨ ਜਦੋਂ ਕਿ ਰਿਸ਼ਭ ਅਤੇ ਧੈਵਤ ਕੋਮਲ ਪਰ ਮੱਧਮ ਤੀਬਰ ਲਗਦਾ ਹੈ।

ਕਈ ਸੰਗੀਤਕਾਰ ਸ਼ੜਜ, ਪੰਚਮ ਅਤੇ ਧੈਵਤ ਸ਼ੁੱਧ ਲਗਾਉਂਦੇ ਹਨ ਜਦੋਂ ਕਿ ਗਾਂਧਾਰ, ਮੱਧਮ ਅਤੇ ਨਿਸ਼ਾਦ ਕੋਮਲ ਲਗਾਉਂਦੇ ਹਨ।

ਇਸ ਰਾਗਣੀ ਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧਨਾਸਰੀ ਦਾ ਨੰਬਰ ਦਸਵਾਂ ਹੈ।

ਆਰੋਹੀ : ਸ ਰੇ ਗ ਮ ਪ ਧ ਨੀ

ਅਵਰੋਹੀ : ਨੀ ਧ ਪ ਮ ਗ ਰੇ ਸ

ਹ. ਪੁ.–ਮ. ਕੋ.; ਪੰ. ਸਾ. ਕੋ.; ਗਾਵਹੁ ਸਚੀ ਬਾਣੀ-ਡਾ ਰਘਬੀਰ ਸਿੰਘ

**ਧੰਨਾ ਸਿੰਘ** : ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਉੱਘੇ ਕਵੀਆਂ ਵਿਚ ਇਸ ਦਾ ਨਾਂ ਵੀ ਗਿਣਿਆ ਜਾਂਦਾ ਹੈ। ਇਕ ਵਾਰ ਚੰਦਨ ਕਵੀ ਨੇ ਹੰਕਾਰ ਵਿਚ ਦਰਬਾਰ ਵਿਚ ਹਾਜ਼ਰ ਕਵੀਆਂ ਤੋਂ ਆਪਣੇ ਰਚੇ ਸਵੱਈਏ ਦਾ ਅਰਥ ਪੁੱਛਿਆ ਤਾਂ ਇਸ ਨੇ ਤੁਰੰਤ ਉਸ ਦੇ ਸਵੱਈਏ ਦੇ ਅਰਥ ਕੀਤੇ ਅਤੇ ਉਸ ਦਾ ਹੰਕਾਰ ਤੋੜਿਆ । ਇਸ ਉਪਰੰਤ ਇਸ ਨੇ ਆਪਣੇ ਰਚੇ ਸਵੱਈਏ ਦੇ ਅਰਥ ਚੰਦਨ ਕਵੀ ਤੋਂ ਪੁੱਛੇ ਤਾਂ ਉਹ ਕਾਫ਼ੀ ਸਮਾਂ ਯਤਨ ਕਰਨ ਉਪਰੰਤ ਵੀ ਨਾ ਦਸ ਸਕਿਆ ਅਤੇ ਉਸ ਨੇ ਆਪਣੀ ਹਾਰ ਸਵੀਕਾਰ ਕੀਤੀ। ਇਹ ਕਵੀ ਹੋਣ ਦੇ ਨਾਲ ਨਾਲ ਇਕ ਯੋਧਾ ਵੀ ਸੀ। ਇਹ ਮੁਕਤਸਰ ਦੀ ਜੰਗ ਵਿਚ ਜੂਝਦਾ ਸ਼ਹੀਦ ਹੋ ਗਿਆ।

ਹ. ਪੁ.–ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ : 207

**ਧੰਨਾ ਸਿੰਘ (ਮਲਵਈ)** : ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਇਕ ਸਰਦਾਰ ਸੀ ਜਿਸ ਦੇ ਪਿਤਾ ਦਾ ਨਾਂ ਮੱਲ ਸਿੰਘ ਸੀ ਅਤੇ ਜੋ ਲਾਹੌਰ ਦੇ ਮਲਵਈ ਖ਼ਾਨਦਾਨ ਦਾ ਮੁਖੀਆ ਸੀ। ਮੱਲ ਸਿੰਘ ਨੇ 1760 ਈ. ਵਿਚ ਚੜ੍ਹਤ ਸਿੰਘ ਸ਼ੁਕਰਚਕੀਆ ਕੋਲ ਨੌਕਰੀ ਕੀਤੀ ਤੇ ਕੁਝ ਸਾਲਾਂ ਬਾਅਦ ਹੀ ਸਵਰਗਵਾਸ ਹੋ ਗਿਆ ਅਤੇ ਪਿਤਾ ਤੋਂ ਬਾਅਦ ਇਹ 1800 ਈ. ਵਿਚ ਫ਼ਤਹਿ ਸਿੰਘ ਕਾਲਿਆਂਵਾਲਾ ਦੀ ਫ਼ੌਜ ਵਿਚ ਭਰਤੀ ਹੋਇਆ ਅਤੇ ਇਸ ਨੇ ਆਪਣੇ ਜੀਵਨ ਕਾਲ ਦੇ 69 ਸਾਲਾਂ ਵਿਚੋਂ 43 ਸਾਲ ਸਿੱਖ ਰਾਜ ਦੇ ਵਿਸਥਾਰ ਅਤੇ ਸੁਰੱਖਿਆ ਲਈ ਕੀਤੇ ਗਏ ਸੰਘਰਸ਼ਾਂ ਵਿਚ ਗੁਜ਼ਾਰੇ। ਇਹ ਕਾਲਿਆਂਵਾਲਾ, ਭੱਟੀ ਅਤੇ ਕਸੂਰ ਮੁਹਿੰਮਾਂ ਵਿਚ ਲੜਿਆ। ਨਰਾਇਣਗੜ੍ਹ ਦੀ ਲੜਾਈ ਵਿਚ ਸ. ਫਤਹਿ ਸਿੰਘ ਮਾਰਿਆ ਗਿਆ ਤੇ ਇਹ ਵੀ ਬੁਰੀ ਤਰ੍ਹਾਂ ਫੱਟੜ ਹੋ ਗਿਆ । ਇਸ ਉਪਰੰਤ ਇਹ ਮਹਾਰਾਜੇ ਨਾਲ ਸਿੱਧੇ ਤੌਰ ਤੇ ਜੁੜ ਗਿਆ। ਮਹਾਰਾਜੇ ਨੇ ਇਸ ਨੂੰ ਤਰਨਤਾਰਨ (ਅੰਮ੍ਰਿਤਸਰ) ਨੇੜੇ ਬਿਲਾਸੌਰ ਵਿਖੇ ਜਾਗੀਰ ਬਖ਼ਸ਼ੀ।

ਇਸ ਨੂੰ ਪਹਿਲੀ ਵਾਰ ਸਾਹੀਵਾਲ ਤੇ ਖੁਸ਼ਾਬ ਇਲਾਕੇ ਵਿਚ ਤਲਵਾਰ ਦੇ ਜੌਹਰ ਵਿਖਾਉਣ ਦਾ ਮੌਕਾ ਮਿਲਿਆ । ਸਾਹੀਵਾਲ ਦਾ ਨਵਾਬ ਫਤਹਿ ਖ਼ਾਨ ਬਲੋਚ ਮਹਾਰਾਜੇ ਦਾ ਬਾਜਗੁਜ਼ਾਰ ਸੀ । ਬਾਜਗੁਜ਼ਾਰੀ ਤਾਰਨ ਲਈ ਟਾਲਮਟੋਲ ਕਰਨ ਦੇ ਸਿੱਟੇ ਵਜੋਂ ਮਹਾਰਾਜਾ ਵਲੋਂ ਇਸ ਦੇ ਇਲਾਕੇ ਦਾ ਦੌਰਾ ਕੀਤਾ ਗਿਆ । ਇਸ਼ ਨੇ ਇਕ ਮਹੀਨੇ ਦੀ ਮੁਹਲਤ ਮੰਗੀ । ਮਹਾਰਾਜਾ ਨੇ ਇਸ ਸਮੇਂ ਦੌਰਾਨ ਇਸ ਨੂੰ ਖੁਸ਼ਾਬ ਦੇ ਰਈਸ ਮੁਜ਼ੱਫਰ ਖ਼ਾਨ ਨਾਲ ਨਿਬੜਣ ਲਈ ਕਿਹਾ। ਸਿੱਖ ਫ਼ੌਜਾਂ ਖੁਸ਼ਾਬ ਵਿਚ ਦਾਖ਼ਲ ਹੋ ਗਈਆਂ। ਰਈਸ ਤੇ ਧੰਨਾ ਸਿੰਘ ਵਿਚਕਾਰ ਸਿੱਧੀ ਟੱਕਰ ਹੋ ਗਈ। ਉਹ ਫੱਟੜ ਹੋ ਕੇ ਘੋੜੇ ਤੋਂ ਡਿਗ ਪਿਆ ਅਤੇ ਉਸ ਦੇ ਹਥਿਆਰ ਸੁੱਟਣ ਤੇ ਸਿੱਖ ਫ਼ੌਜਾਂ ਨੇ ਕਿਲੇ ਉਤੇ ਕਬਜ਼ਾ ਕਰ ਲਿਆ।

ਖੁਸ਼ਾਬ ਦੀ ਮੁਹਿੰਮ ਤੋਂ ਬਾਅਦ ਇਸ ਨੇ 25 ਅਪ੍ਰੈਲ, 1810 ਨੂੰ ਸਵੇਰੇ ਸਾਹੀਵਾਲ ਤੇ ਧਾਵਾ ਬੋਲ ਦਿੱਤਾ। ਦੁਪਹਿਰ ਤੱਕ ਦੋਹਾਂ ਪਾਸਿਆਂ ਵਲੋਂ ਜ਼ੋਰਦਾਰ ਲੜਾਈ ਹੋਈ । ਰਾਤ ਨੂੰ ਨਵਾਬ ਖੁਲ੍ਹੇ ਮੈਦਾਨ ਦੀ ਲੜਾਈ ਛੱਡ ਕੇ ਕਿਲੇ ਵਿਚ ਜਾ ਵੜਿਆ। ਸਵੇਰ ਹੁੰਦੇ ਸਾਰ ਹੀ ਸਿੰਘਾਂ ਨੇ ਕਿਲੇ ਤੇ ਹਮਲਾ ਕੀਤਾ ਅਤੇ ਦੁਪਹਿਰ ਤੱਕ ਹੀ ਇਹ ਕਿਲੇ ਦਾ ਦਰਵਾਜ਼ਾ ਡੇਗ ਕੇ ਅੰਦਰ ਜਾ ਵੜੇ। ਅੰਦਰ ਨਵਾਬ ਨਾਲ ਇਸ ਦੀ ਜ਼ੋਰਦਾਰ ਲੜਾਈ ਹੋਈ ਅਤੇ ਸਿੰਘਾਂ ਨੇ ਦੁਸ਼ਮਣ ਦਾ ਸਫ਼ਾਇਆ ਕਰ ਦਿੱਤਾ । ਮਹਾਰਾਜੇ ਨੇ ਨਵਾਬ ਦਾ ਇਲਾਕਾ ਸਿੱਖ ਰਾਜ ਵਿਚ ਸ਼ਾਮਲ ਕਰ ਲਿਆ ਅਤੇ ਇਸ ਨੂੰ ਝੰਗ ਵਿਚ 14,400 ਰੁਪਏ ਦੀ ਜਾਗੀਰ ਦਿੱਤੀ।

ਇਸ ਦੇ ਜੀਵਨ ਦੀ ਅਗਲੀ ਮਹੱਤਵਪੂਰਨ ਘਟਨਾ 1812 ਦੀ ਹੈ ਜਿਸ ਵਿਚ ਇਸ ਨੂੰ ਕਾਬਲ ਦੇ ਵਜ਼ੀਰ ਫਤਹਿ ਖ਼ਾਨ ਬਾਰਕਜ਼ਈ ਦੇ ਲਾਹੌਰ ਆਉਣ ਤੇ ਕੀਤੇ ਜਾਣ ਵਾਲੇ ਪ੍ਰਬੰਧ ਲਈ ਜ਼ਿੰਮੇਵਾਰੀ ਸੌਂਪੀ ਗਈ । ਉਹ ਕਸ਼ਮੀਰ ਨੂੰ ਅਤਾ ਮੁਹੰਮਦ ਖ਼ਾਨ ਨੂੰ ਦਿਵਾਉਣਾ ਚਾਹੁੰਦਾ ਸੀ ਅਤੇ ਮਹਾਰਾਜਾ ਰਣਜੀਤ ਸਿੰਘ ਕੋਲ ਇਸ ਕੰਮ ਲਈ ਸਹਾਇਤਾ ਲੈਣ ਆਇਆ ਸੀ। ਇਸ ਨੇ ਦੋਹਾਂ ਹਾਕਮਾਂ ਦੀ ਮਿਲਣੀ ਦਾ ਪ੍ਰਬੰਧ ਦਸੰਬਰ, 1812 ਵਿਚ ਜਿਹਲਮ ਦੇ ਖੁੱਲ੍ਹੇ ਮੈਦਾਨ ਵਿਚ ਕੀਤਾ । ਇਸ ਮੁਲਾਕਾਤ ਦੌਰਾਨ ਦੋਹਾਂ ਹਾਕਮਾਂ ਵਲੋਂ ਕਸ਼ਮੀਰ ਉਤੇ ਸਾਂਝੇ ਹਮਲੇ ਲਈ ਸਮਝੌਤਾ ਹੋਇਆ । ਮੀਟਿੰਗ ਦੇ ਸੁਚੱਜੇ ਪ੍ਰਬੰਧ ਲਈ ਮਹਾਰਾਜ ਵੱਲੋਂ ਇਸ ਨੂੰ ਜਿਹਲਮ ਜ਼ਿਲ੍ਹੇ ਦੇ ਤਲੰਗਨ ਇਲਾਕੇ ਵਿਚ 33,000 ਰੁਪਏ ਦੀ ਜਾਗੀਰ ਹੋਰ ਦਿੱਤੀ ਗਈ।

ਸੰਨ 1818 ਦੀ ਮੁਲਤਾਨ ਦੀ ਆਖ਼ਰੀ ਮੁਹਿੰਮ ਦੌਰਾਨ ਇਸ ਦਾ ਬਹੁਤ ਯੋਗਦਾਨ ਰਿਹਾ। ਮੁਲਤਾਨ ਦੇ ਨਵਾਬ ਮੁਜ਼ੱਫ਼ਰ ਖਾਂ ਨੇ ਅਫ਼ਗਾਨਿਸਤਾਨ ਦੀ ਸ਼ਹਿ ਤੇ ਮਹਾਰਾਜ ਨਾਲ ਕੀਤੇ ਸਮਝੌਤੇ ਵਾਰ ਵਾਰ ਤੋੜੇ ਜਿਸ ਕਰ ਕੇ ਲਾਹੌਰ ਦਰਬਾਰ ਨੇ ਤੰਗ

ਆ ਕੇ ਸਿੱਖ ਫ਼ੌਜਾਂ ਨੂੰ ਮੁਲਤਾਨ ਤੇ ਚੜ੍ਹਾਈ ਦਾ ਹੁਕਮ ਦਿੱਤਾ । ਹੁਕਮ ਮਿਲਦੇ ਸਾਰ ਸਿੱਖ ਫ਼ੌਜਾਂ ਦਾ 15,000 ਦਾ ਲਸ਼ਕਰ ਨਵਾਬ ਦੇ 40,000 ਫ਼ੌਜਾਂ ਦੇ ਲਸ਼ਕਰ ਨਾਲ ਜਾ ਟਕਰਾਇਆ। ਦੀਵਾਨ ਭਵਾਨੀ ਦਾਸ ਅੰਦਰ ਖਾਤੇ ਨਵਾਬ ਨਾਲ ਮਿਲ ਗਿਆ ਜਿਸ ਕਰ ਕੇ ਲਾਹੌਰ ਦਰਬਾਰ ਇਹ ਬਾਜ਼ੀ ਜਿੱਤ ਨਾ ਸਕਿਆ । ਧੰਨਾ ਸਿੰਘ ਦੀ ਅਗਵਾਈ ਹੇਠ ਮੁੜ 10,000 ਫ਼ੌਜ ਮੁਲਤਾਨ ਵੱਲ ਰਵਾਨਾ ਕੀਤੀ ਗਈ । 2 ਜੂਨ ਨੂੰ ਫ਼ੌਜ ਖਿਜਰੀ ਦਰਵਾਜ਼ੇ ਤੇ ਕੀਤੀ ਗਈ ਗੋਲਾਬਾਰੀ ਨਾਲ ਫ਼ਸੀਲ ਤੋੜ ਕੇ ਅੰਦਰ ਜਾ ਵੜੀ। ਇਸ ਸਮੇਂ ਇਸ ਨਾਲ ਅਕਾਲੀ ਫੂਲਾ ਸਿੰਘ, ਸ. ਸ਼ਾਮ ਸਿੰਘ ਅਟਾਰੀ ਅਤੇ ਸ. ਹਰੀ ਸਿੰਘ ਨਲਵਾ ਵੀ ਸਨ । ਪਹਿਲਾਂ ਅਕਾਲੀ ਫੂਲਾ ਸਿੰਘ ਤੇ ਨਵਾਬ ਵਿਚ ਸਿੱਧੀ ਟੱਕਰ ਹੋਈ । ਉਨ੍ਹਾਂ ਦੇ ਪਹਿਲੇ ਵਾਰ ਨਾਲ ਨਵਾਬ ਲੜਖੜਾ ਗਿਆ ਅਤੇ ਇਸ ਨੇ ਬੜੀ ਫੁਰਤੀ ਨਾਲ ਅੱਗੇ ਵੱਧ ਕੇ ਪਹਿਲਾਂ ਖ਼ਾਨ ਦੀ ਤਲਵਾਰ ਖੋਹ ਲਈ ਅਤੇ ਫਿਰ ਹੇਠਾਂ ਸੁੱਟ ਕੇ ਉਸ ਦੀ ਢਾਲ ਖੋਹ ਲਈ। ਜਦੋਂ ਖ਼ਾਨ ਦੀ ਇਹ ਤਲਵਾਰ ਤੇ ਢਾਲ ਮਹਾਰਾਜਾ ਨੂੰ ਦਿਖਾਈ ਗਈ ਤਾਂ ਉਸ ਨੇ ਇਸ ਨੂੰ 5000/-ਰੁਪਏ ਇਨਾਮ ਦਿੱਤਾ।

ਸੰਨ 1819 ਦੀ ਕਸ਼ਮੀਰ ਮੁਹਿੰਮ ਤੇ ਇਸ ਉਪਰੰਤ 1821 ਈ. ਵਿਚ ਮਾਨਕੇਰਾ ਦੀ ਲੜਾਈ ਵਿਚ ਇਸ ਨੇ ਚੰਗੇ ਜੌਹਰ ਵਿਖਾਏ। ਮਾਨਕੇਰਾ ਦੀ ਲੜਾਈ ਵਿਚ ਇਹ ਤੀਜੀ ਵਾਰ ਬੁਰੀ ਤਰ੍ਹਾਂ ਜ਼ਖ਼ਮੀ ਹੋਇਆ । ਇਨ੍ਹਾਂ ਮੁਹਿੰਮਾਂ ਦੀ ਕਾਮਯਾਬੀ ਤੋਂ ਬਾਅਦ ਇਹ ਮਹਾਰਾਜਾ ਦੇ ਬਹੁਤ ਨੇੜੇ ਆ ਗਿਆ । ਉਸ ਸਮੇਂ ਕੁਝ ਕੁ ਗਿਣਤੀ ਦੇ ਸਰਦਾਰ ਹੀ ਸਨ ਜੋ ਮਹਾਰਾਜਾ ਵਲੋਂ ਬਹੁਤ ਸਤਿਕਾਰੇ ਜਾਂਦੇ ਸਨ, ਜਿਨ੍ਹਾਂ ਵਿਚੋਂ ਇਕ ਇਹ ਵੀ ਸੀ । ਇਸ ਨੇ 1823 ਈ. ਵਿਚ ਜਹਾਂਗੀਰਾਂ ਅਤੇ ਤੇੜੀ ਦੀਆਂ ਮੁਹਿੰਮਾਂ ਵਿਚ ਵੱਧ ਚੜ੍ਹ ਕੇ ਭਾਗ ਲਿਆ । ਇਸ ਨੇ ਪਿਸ਼ਾਵਰ ਦੀ ਮੁਹਿੰਮ ਵਿਚ ਵੀ ਕੰਵਰ ਖੜਕ ਸਿੰਘ ਅਤੇ ਸਰਦਾਰ ਬੁੱਧ ਸਿੰਘ ਸੰਧਾਵਾਲੀਏ ਦਾ ਸਾਥ ਦਿੱਤਾ। ਇਸ ਦੇ ਦੋ ਲੜਕੇ ਬਚਿੱਤਰ ਸਿੰਘ ਅਤੇ ਹੁਕਮ ਸਿੰਘ ਸਨ । ਸੰਨ 1827 ਵਿਚ ਬਚਿੱਤਰ ਸਿੰਘ ਫ਼ੌਜ ਵਿਚ ਭਰਤੀ ਹੋਇਆ। ਸੰਨ 1834 ਵਿਚ ਪਿਸ਼ਾਵਰ ਦੀ ਲੜਾਈ ਸਮੇਂ ਇਸ ਦੇ ਦੋਵੇਂ ਪੁੱਤਰ ਇਸ ਨਾਲ ਮਿਲ ਕੇ ਬੜੀ ਬਹਾਦਰੀ ਨਾਲ ਲੜੇ। ਇਸ ਇਲਾਕੇ ਨੂੰ ਫ਼ਤਹਿ ਕਰਨ ਉਪਰੰਤ ਬਚਿੱਤਰ ਸਿੰਘ ਨੂੰ ਮਿਚਨੀ ਦਾ ਕਿਲੇਦਾਰ ਬਣਾਇਆ ਗਿਆ.

ਸੰਨ 1839 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਵੀ ਇਹ ਪਰਿਵਾਰ ਸਮੇਤ ਸਿੱਖ ਰਾਜ ਦੀ ਭਰਪੂਰ ਸੇਵਾ ਕਰਦਾ ਰਿਹਾ । ਮਹਾਰਾਜੇ ਵਲੋਂ ਦਿੱਤੀਆਂ ਗਈਆਂ ਜਾਗੀਰਾਂ ਇਸ ਦੇ ਪਰਿਵਾਰ ਕੋਲ ਉਵੇਂ ਹੀ ਬਹਾਲ ਸਨ । ਸੰਨ 1840 ਵਿਚ ਬਚਿੱਤਰ ਸਿੰਘ ਦੀ ਮੌਤ ਹੋ ਗਈ ਅਤੇ ਤਿੰਨ ਕੁ ਸਾਲ ਬਾਅਦ ਮਈ, 1843 ਵਿਚ ਇਸ ਦਾ ਵੀ ਦੇਹਾਂਤ ਹੋ ਗਿਆ ।

ਹ. ਪੁ.–ਚੀ. ਫ਼ੈ. ਨੋ. ਪੰ.-ਗ੍ਰਿਫ਼ਨ.:353-54; ਸਿਖ ਰਾਜ ਦੇ ਵੀਰ ਨਾਇਕ-ਕੁਲਦੀਪ ਸਿੰਘ ਧੀਰ: 152-155; ਤ. ਗੁ.ਖਾ.I:337-59; ਮਹਾਰਾਜਾ ਰਣਜੀਤ ਸਿੰਘ-ਡਾ. ਭਗਤ ਸਿੰਘ: 36-38

**ਧੰਨਾ, ਭਗਤ** : ਇਕ ਭਗਤ ਸੀ ਜਿਸ ਦਾ ਕੰਮ ਖੇਤੀ ਕਰਨਾ ਸੀ ਜਿਸ ਕਾਰਨ ਇਹ ਧੰਨਾ ਜੱਟ ਕਰਕੇ ਵੀ ਜਾਣਿਆ ਜਾਂਦਾ ਹੈ । ਆਪ ਦੀ ਜਨਮ ਮਿਤੀ ਬਾਰੇ ਸਹੀ ਤੱਥ ਪ੍ਰਾਪਤ ਨਹੀਂ ਹੁੰਦੇ। ਮੈਕਾਲਫ ਅਤੇ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਦਾ ਜਨਮ ਪੰਦਰ੍ਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਹੋਇਆ ਜਦ ਕਿ ਪੰਡਤ ਪਰਸਰਾਮ ਚਤਰਵੇਦੀ ਆਪ ਦਾ ਜਨਮ ਸੋਲ੍ਹਵੀਂ ਸਦੀ ਦੇ ਪਹਿਲੇ ਜਾਂ ਦੂਜੇ ਦਹਾਕੇ ਵਿਚ ਹੋਇਆ ਮੰਨਦੇ ਹਨ।

ਆਪ ਰਾਜਸਥਾਨ ਦੇ ਟਾਂਕ ਖੇਤਰ ਦੇ ਧੁਆਨ ਪਿੰਡ ਵਿਚ ਰਹਿੰਦੇ ਸਨ। ਇਹ ਪਿੰਡ ਦੇਵਲੀ ਤੋਂ ਲਗਭਗ 32 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਆਪ ਨੇ ਇਕ ਸਾਧਾਰਣ ਕਿਸਾਨ ਪਰਿਵਾਰ ਵਿਚ ਜਨਮ ਲਿਆ । ਬਚਪਨ ਤੋਂ ਹੀ ਸੁਭਾਅ ਵਿਚ ਸਰਲਤਾ ਤੇ ਨਿਸ਼ਕਪਟਤਾ ਸੀ । ਬ੍ਰਾਹਮਣਾਂ ਨੂੰ ਮੂਰਤੀ ਪੂਜਾ ਕਰਦਿਆਂ ਵੇਖ ਕੇ ਆਪ ਨੇ ਵੀ ਠਾਕੁਰ (ਭਗਵਾਨ) ਪ੍ਰਾਪਤ ਕਰਨ ਦੀ ਜ਼ਿਦ ਕੀਤੀ । ਪੁਜਾਰੀ ਨੇ ਇਕ ਸਾਲਗਰਾਮ (ਪੱਥਰ) ਆਪ ਨੂੰ ਦੇ ਦਿੱਤਾ । ਆਪ ਨੇ ਬੜੀ ਨਿਮਰਤਾ ਨਾਲ ਉਸ ਦੀ ਪੂਜਾ ਕੀਤੀ । ਆਪ ਦੀ ਨਿਸ਼ਕਾਮ ਭਗਤੀ ਨੂੰ ਵੇਖ ਕੇ ਭਗਵਾਨ ਨੇ ਦਰਸ਼ਨ ਦਿੱਤੇ ਅਤੇ ਭਗਤ ਜੀ ਦੁਆਰਾ ਭੇਟ ਕੀਤਾ ਗਿਆ ਅੰਨ ਜਲ ਗ੍ਰਹਿਣ ਕੀਤਾ।

ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਦੀ ਤੇਰ੍ਹਵੀਂ ਪਉੜੀ ਵਿਚ ਆਪ ਦੇ ਸਰਲ ਮਨ ਅਤੇ ਭੋਲੇ ਸੁਭਾਅ ਦੀ ਗਵਾਹੀ ਭਰਦਿਆਂ ਹੋਇਆਂ ਇਸ ਸਾਰੀ ਕਥਾ ਦਾ ਵਰਣਨ ਕੀਤਾ ਹੈ:-

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ॥
ਧੰਨੈ ਡਿਠਾ ਚਲਿਤੁ ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ॥
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ॥
ਧੰਨਾ ਕਰਦਾ ਜੋਦੜੀ ਮੈਂ ਭਿ ਦੇਹ ਇਕ ਜੇ ਤੁਧੁ ਭਾਵੈ॥
ਪਥਰੁ ਇਕ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ॥
ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ॥
ਹਥਿ ਜੋੜਿ ਮਿੰਨਤਾਂ ਕਰੈ ਪੈਰੀਂ ਪੈ ਪੈ ਬਹੁਤ ਮਨਾਵੈ॥
ਹਉਂ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈਂ ਕਿਹੁ ਨ ਸੁਖਾਵੈ॥
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੋਹਿ ਲਾਵੈ॥
ਭੋਲਾ ਭਾਉ ਗੋਬਿੰਦ ਮਿਲਾਵੈ॥

ਗੁਰੂ ਅਰਜਨ ਦੇਵ ਜੀ ਆਪ ਦੀ ਉਪਮਾ ਵਿਚ ਉਚਾਰਦੇ ਹਨ :-

ਧੰਨੈ ਸੇਵਿਆ ਬਾਲ ਬੁਧਿ॥

(ਪੰਨਾ 1192)

ਆਪ ਦੇ ਨਾਂ ਨਾਲ ਕਈ ਕਰਾਮਾਤਾਂ ਪ੍ਰਚਲਿਤ ਹਨ। ਰਵਾਇਤ ਅਨੁਸਾਰ ਇਕ ਵਾਰ ਆਪ ਨੇ ਖੇਤ ਬੀਜਣ ਲਈ ਵਧੀਆ ਕਣਕ ਲਿਆ ਕੇ ਰੱਖੀ ਪਰ ਕੁਝ ਸਾਧੂਆਂ ਦੇ ਆ ਜਾਣ ਕਰ ਕੇ ਉਸ ਦਾ ਭੋਜਨ ਤਿਆਰ ਕੀਤਾ ਅਤੇ ਉਨ੍ਹਾਂ ਨੂੰ ਛਕਾ ਦਿੱਤਾ । ਪਿਤਾ ਤੋਂ ਡਰਦਿਆਂ ਬਿਨਾਂ ਬੀਜ ਪਾਏ ਖੇਤ ਵਾਹ ਦਿੱਤਾ ਪਰ ਰੱਬ ਦੀ ਕਿਰਪਾ ਦੁਆਰਾ ਆਪਣੇ ਆਪ ਵਧੀਆ ਫ਼ਸਲ ਉੱਗੀ।

ਆਪ ਆਪਣੀ ਬਾਣੀ ਵਿਚ ਉਚਾਰਣ ਕਰਦੇ ਹਨ ਕਿ ਦੂਜੇ ਭਗਤਾਂ ਦੀਆਂ ਪ੍ਰਭੂ ਮਿਲਾਪ ਦੀਆਂ ਕਥਾਵਾਂ ਸੁਣ ਕੇ ਮੇਰੇ ਮਨ ਵਿਚ ਵੀ ਚਾਅ ਉਪਜਿਆ ਅਤੇ ਭਗਤੀ ਕਰਨ ਨਾਲ ਪ੍ਰਭੂ ਦੇ ਪ੍ਰਤੱਖ ਦਰਸ਼ਨ ਪ੍ਰਾਪਤ ਹੋਏ :-

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥

ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥੨॥

ਆਪ ਜੀ ਦੇ ਤਿੰਨ ਸ਼ਬਦ ਆਸਾ ਅਤੇ ਧਨਾਸਰੀ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਆਪ ਦੀ ਵਿਚਾਰਧਾਰਾ ਪ੍ਰੇਮ ਭਗਤੀ ਦੀ ਹੈ ਅਤੇ ਪ੍ਰਭੂ ਵਿਚ ਅਨਿੰਨ ਵਿਸ਼ਵਾਸ਼ ਆਪ ਦੀ ਰਚਨਾ ਦਾ ਪ੍ਰਮੁੱਖ ਲੱਛਣ ਹੈ।

ਵਾਰਸ ਸ਼ਾਹ ਨੇ ਵੀ ਆਪਣੀ ਰਚਨਾ ਹੀਰ ਵਿਚ ਆਪ ਦਾ ਹਵਾਲਾ ਦਿੱਤਾ ਹੈ :-

ਨਾਲ ਸਿਦਕ ਯਕੀਨ ਦੇ ਬੰਨ੍ਹ ਤਕਵਾ,
ਧੰਨੇ ਰੱਬ ਨੂੰ ਪਥਰੋਂ ਪਾਇਆ ਈ॥

ਆਪ ਦੇ ਦੇਹਾਂਤ ਦੇ ਸਮੇਂ ਅਤੇ ਸਥਾਨ ਬਾਰੇ ਕੋਈ ਤੱਥ ਪ੍ਰਾਪਤ ਨਹੀਂ ਹੈ।

ਹ. ਪੁ.–ਤੂੰ ਸਾਂਝਾ ਸਾਹਿਬੁ ਬਾਪੁ ਹਮਾਰਾ-ਪ੍ਰਿੰ. ਸਤਿਬੀਰ ਸਿੰਘ; ਪੰ. ਸਾ. ਸੰ. ਕੋ.-ਡਾ. ਰਤਨ ਸਿੰਘ ਜੱਗੀ; ਨਾਵਾਂ ਅਤੇ ਥਾਵਾਂ ਦਾ ਕੋਸ਼-ਮਾਸਟਰ ਮਹਿਤਾਬ ਸਿੰਘ

**ਧਨੀਆ** : ਇਕ ਛੋਟੇ ਅਕਾਰ ਦਾ ਪੌਦਾ ਜੋ ਸਿਆਲ ਵਿਚ ਵਧੇਰੇ ਹੁੰਦਾ ਹੈ। ਇਸ ਨੂੰ ਸੁਗੰਧ ਵਾਲੇ ਫ਼ਲ ਲੱਗਦੇ ਹਨ ਜਿਨ੍ਹਾਂ ਦੀ ਵਰਤੋਂ ਮਸਾਲੇ ਵਿਚ ਹੁੰਦੀ ਹੈ। ਇਸ ਦੇ ਹਰੇ ਪੱਤਿਆਂ ਦੀ ਵਰਤੋਂ ਚਟਨੀ ਅਤੇ ਦਾਲ ਬਣਾਉਣ ਸਮੇਂ ਕੀਤੀ ਜਾਂਦੀ ਹੈ।

ਧਨੀਏ ਦੀ ਤਾਸੀਰ ਸਰਦ ਤਰ ਹੈ। ਇਸ ਦਾ ਤੇਲ ਵੀ ਗੁਣਕਾਰੀ ਹੁੰਦਾ ਹੈ।

ਹ. ਪੁ.–ਮ. ਕੋ.

**ਧਨੌਲਾ** : ਸੰਗਰੂਰ ਜ਼ਿਲ੍ਹੇ ਦੀ ਬਰਨਾਲਾ ਤਹਿਸੀਲ ਦਾ ਇਹ ਕਸਬਾ ਸੰਗਰੂਰ-ਬਰਨਾਲਾ ਸੜਕ ਉੱਤੇ ਸੰਗਰੂਰ ਤੋਂ 18 ਕਿ. ਮੀ. (11 ਮੀਲ) ਅਤੇ ਬਰਨਾਲੇ ਤੋਂ 8 ਕਿ. ਮੀ. (5 ਮੀਲ)ਦੂਰ ਵਾਕਿਆ ਹੈ। ਇਸ ਦੀ ਨੀਂਹ 1775 ਈ. ਵਿਚ ਫੂਲਵੰਸ਼ੀ ਤਲੋਕੇ ਦੇ ਵਡੇ ਲੜਕੇ ਗੁਰਦਿੱਤਾ ਨੇ ਰੱਖੀ।

ਇਥੇ ਹਨੂੰਮਾਨ ਜੀ ਦਾ ਇਕ ਪ੍ਰਸਿੱਧ ਮੰਦਰ ਹੈ। ਕਿਹਾ ਜਾਂਦਾ ਹੈ ਕਿ ਇਸ ਥਾਂ ਤੇ ਜ਼ਮੀਨ ਦੀ ਖੁਦਾਈ ਕਰਦਿਆਂ ਹਨੂੰਮਾਨ ਜੀ ਦੀ ਮੂਰਤੀ ਮਿਲੀ ਸੀ ਜਿਸ ਦੀ ਸਥਾਪਨਾ ਉਸੇ ਮੰਦਰ ਵਿਚ ਕੀਤੀ ਹੋਈ ਹੈ। ਇਥੇ ਹਰ ਮੰਗਲਵਾਰ ਨੂੰ ਮੇਲਾ ਲਗਦਾ ਹੈ।

ਦੁਰਗਾ ਦੇਵੀ ਦੀ ਯਾਦ ਵਿਚ ਵੀ ਹਰ ਸਾਲ ਮਾਰਚ-ਅਪ੍ਰੈਲ ਅਤੇ ਸਤੰਬਰ-ਅਕਤੂਬਰ ਵਿਚ ਇਕ ਇਕ ਦਿਨ ਦਾ ਮੇਲਾ ਲਗਦਾ ਹੈ। ਕਈ ਲੋਕ ਇਸ ਮੇਲੇ ਵਾਲੇ ਦਿਨ ਬੱਚਿਆਂ ਦਾ ਪਹਿਲਾ ਮੁੰਡਨ-ਸੰਸਕਾਰ ਕਰਦੇ ਹਨ। ਇਥੇ ਪੀਰ ਖਾਂ ਦਾ ਡੇਰਾ ਵੀ ਹੈ ਜਿਥੇ ਹਰ ਸਾਲ ਭਾਦੋਂ (ਅਗਸਤ-ਸਤੰਬਰ), ਮਘਰ (ਨਵੰਬਰ-ਦਸੰਬਰ) ਅਤੇ ਫੱਗਣ (ਫ਼ਰਵਰੀ-ਮਾਰਚ) ਦੇ ਪਹਿਲੇ ਵੀਰਵਾਰ ਮੇਲਾ ਲਗਦਾ ਹੈ।

ਇਥੇ ਲੜਕੀਆਂ ਅਤੇ ਲੜਕਿਆਂ ਲਈ ਵੱਖੋ ਵੱਖ ਹਾਈ ਸਕੂਲਾਂ ਤੋਂ ਇਲਾਵਾ ਹਸਪਤਾਲ ਵੀ ਸਥਾਪਿਤ ਹੈ। ਇੱਥੇ ਪਸ਼ੂ ਮੇਲੇ ਵੀ ਲਗਦੇ ਰਹਿੰਦੇ ਹਨ।

ਹ. ਪੁ.–ਡਿਸ. ਗਜ਼.-ਸੰਗਰੂਰ :442

**ਧਮੱਕੜਾ** : ਤੀਵੀਆਂ ਦਾ ਇਕ ਲੋਕ ਨਾਚ ਹੈ ਜਿਹੜਾ ਲੁੱਡੀ ਨਾਲ ਮੇਲ ਖਾਂਦਾ ਹੈ। ਇਸ ਨਾਚ ਦੌਰਾਨ ਧਰਤੀ ਉਤੇ ਜ਼ੋਰ ਜ਼ੋਰ ਦੀ ਪੈਰ ਮਾਰ ਕੇ ਧਮਕ ਪੈਦਾ ਕੀਤੀ ਜਾਂਦੀ ਹੈ ਜਿਹੜੀ ਘੋੜੇ ਦੀ ਟਾਪ ਵਾਂਗ ਉੱਚੀ ਅਤੇ ਸਪਸ਼ਟ ਹੁੰਦੀ ਹੈ। ਧਮਕ ਪੈਦਾ ਕਰਨ ਕਾਰਨ ਹੀ ਇਸ ਨੂੰ ਧਮੱਕੜਾ ਨਾਚ ਕਿਹਾ ਜਾਂਦਾ ਹੈ।

ਹ. ਪੁ.–ਪੰ. ਲੋ. ਵਿ. ਕੋ.; ਪੰ.-ਰੰਧਾਵਾ

**ਧਮਤਾਨ** : ਇਹ ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੀ ਹੱਦ ਨਾਲ ਲੱਗਦਾ ਇਕ ਪਿੰਡ ਹੈ ਜੋ ਹਰਿਆਣਾ ਪ੍ਰਾਂਤ ਦੇ ਜੀਂਦ ਜ਼ਿਲ੍ਹੇ ਵਿਚ ਸਥਿਤ ਹੈ। ਇਸ ਪਿੰਡ ਦੇ ਉੱਤਰ ਵੱਲ ਗੁਰੂ ਤੇਗ਼ ਬਹਾਦਰ ਸਾਹਿਬ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਬਾਂਗਰ ਤੋਂ ਆਗਰੇ ਨੂੰ ਜਾਂਦੇ ਕੁਝ ਦਿਨ ਇਥੇ ਠਹਿਰੇ ਸਨ। ਇਥੋਂ ਦੇ ਵਸਨੀਕ ਦੱਗੋ ਜ਼ਿਮੀਦਾਰ ਨੇ ਦੁੱਧ ਆਦਿ ਨਾਲ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਉਸ ਨੂੰ ਕੁਝ ਧਨ ਦੇ ਕੇ ਲੋਕ ਭਲਾਈ ਲਈ ਕੁਝ ਖੂਹ ਲਗਵਾਉਣ ਲਈ ਕਿਹਾ। ਦੱਗੋ ਦੇ ਦਿਲ ਵਿਚ ਲਾਲਚ ਆ ਗਿਆ ਤੇ ਉਸ ਨੇ ਖੂਹ ਆਪਣੀ ਜ਼ਮੀਨ ਵਿਚ ਲਗਵਾ ਲਿਆ। ਉਹ ਗਰਕ ਹੋਇਆ ਖੂਹ ਹੁਣ ਵੀ ਗੁਰਦੁਆਰੇ ਕੋਲ ਵੇਖਿਆ ਜਾਂਦਾ ਹੈ।

ਗੁਰੂ ਜੀ ਦੀ ਯਾਦ ਵਿਚ ਉਸਾਰੇ ਗਏ ਇਸ ਗੁਰਦੁਆਰੇ ਦੀ ਸੇਵਾ ਮਹਾਰਾਜਾ ਕਰਮ ਸਿੰਘ ਨੇ ਕਰਵਾਈ । ਪਟਿਆਲਾ ਅਤੇ ਨਾਭਾ ਰਿਆਸਤ ਵਲੋਂ ਕਾਫੀ ਜ਼ਮੀਨ ਇਸ ਗੁਰਦੁਆਰੇ ਦੇ ਨਾਂ ਤੇ ਲਗਵਾਈ ਗਈ । ਹੋਲੇ ਅਤੇ ਦੁਸਹਿਰੇ ਤੇ ਇਥੇ ਮੇਲੇ ਲਗਦੇ ਹਨ।

ਇਸ ਸਥਾਨ ਤੇ ਹੀ ਰਾਮਦੇਵ ਨਾਮਕ ਇਕ ਸ਼ਰਧਾਲੂ ਗੁਰੂ ਜੀ ਦਾ ਸੇਵਕ ਬਣਿਆ ਜੋ ਲੰਗਰ ਦਾ ਜਲ ਭਰਨ ਅਤੇ ਛਿੜਕਾਉ ਦੀ ਸੇਵਾ ਕਰਦਾ ਸੀ। ਇਸ ਸਥਾਨ ਉੱਤੇ ਹੀ ਗੁਰੂ ਜੀ ਨੇ ਉਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਇਸ ਦਾ ਨਾਂ ਭਾਈ ਮੀਹਾਂ ਰੱਖਿਆ ਅਤੇ ਨਗਾਰਾ, ਨਿਸ਼ਾਨ ਅਤੇ ਲੰਗਰ ਚਲਾਉਣ ਦੀ ਲੋਹ ਬਖਸ਼ ਕੇ ਮਹੰਤ ਥਾਪਿਆ। ਭਾਈ ਮੀਹਾਂ ਨੇ ਦਸ਼ਮੇਸ਼ ਪਿਤਾ ਦੀ ਵੀ ਬਹੁਤ ਸੇਵਾ ਕੀਤੀ ਜਿਸ ਤੇ ਪ੍ਰਸੰਨ ਹੋ ਕੇ ਦਸ਼ਮੇਸ਼ ਪਿਤਾ ਨੇ ਦਸਤਾਰ ਤੇ ਸ਼ਸਤਰ ਬਖਸ਼ੇ। ਇਸ ਦੀ ਸੰਪ੍ਰਦਾਇ ਦੇ ਉਦਾਸੀ ਸਾਧੂ ਮੀਹਾਂਸ਼ਾਹੀ ਅਰ ਮੀਹਾਂਦਾਸੀਏ ਕਹਾਉਂਦੇ ਹਨ।

ਹ. ਪੁ.–ਮ. ਕੋ.

**ਧਮਾਲ** : ਮੁਲਤਾਨ ਫ਼ਕੀਰਾਂ ਦਾ ਲੋਕ ਨਾਚ ਹੈ ਜਿਹੜਾ ਪੰਜਾਬ ਦੇ ਨਾਲ ਨਾਲ ਪਾਕਿਸਤਾਨ ਦੇ ਲਹਿੰਦੇ ਖੇਤਰ ਵਿਚ ਵੀ ਬਹੁਤ ਪ੍ਰਚਲਿਤ ਹੈ । ਜਲਾਲੀ ਨਾਂ ਦਾ ਮੁਸਲਮਾਨ ਫ਼ਕੀਰਾਂ ਦਾ ਇਕ ਫਿਰਕਾ ਤਾਂ ਕੇਵਲ ਇਸ ਨਾਚ ਕਾਰਨ ਧਮਾਲੀ ਅਖਵਾਉਣ ਲਗ ਪਿਆ। ਇਸ ਨਾਚ ਦੀ ਕੋਈ ਵਿਸ਼ੇਸ਼ ਸ਼ੈਲੀ ਨਹੀਂ। ਇਸ ਨਾਚ ਵਿਚ ਦੋਵੇਂ ਬਾਹਵਾਂ ਉਪਰ ਫੈਲਾ ਕੇ ਨੱਚ ਕੁੱਦ ਕੇ ਮਨ ਦੀ ਖੁਸ਼ੀ ਪ੍ਰਗਟ ਕੀਤੀ ਜਾਂਦੀ ਹੈ। ਪਹਿਲਾਂ ਪਹਿਲ ਸੂਫ਼ੀਆਂ ਦੇ ਡੇਰੇ ਤੇ ਧਮਾਲ ਬਹੁਤ ਪਾਏ ਜਾਂਦੇ ਸਨ ਪਰ ਹੌਲੀ ਹੌਲੀ ਇਹ ਰਿਵਾਜ ਘੱਟ ਗਿਆ।

ਝੁੰਮਰ ਨਾਚ ਦੇ ਇਕ ਤਾਲ ਨੂੰ ਵੀ ਧਮਾਲ ਕਹਿੰਦੇ ਹਨ।

ਇਹ ਨਾਚ ਤਿੰਨ ਤਾਲਾਂ ਤੇ ਨੱਚਿਆ ਜਾਂਦਾ ਹੈ। ਪਹਿਲੇ ਹਲਕੇ ਤਾਲ ਨੂੰ ਝੂੰਮਰ ਦਾ ਤਾਲ, ਦੂਜੇ ਤੇਜ਼ ਤਾਲ ਨੂੰ ਚੀਣਾ ਛੜਨ ਦਾ ਤਾਲ ਅਤੇ ਤੀਜੇ ਬਹੁਤ ਤੇਜ਼ ਤਾਲ ਨੂੰ ਧਮਾਲ ਦਾ ਤਾਲ ਕਹਿੰਦੇ ਹਨ।

ਹ. ਪੁ.–ਪੰ. ਲੋ. ਵਿ. ਕੋ.; ਪੰ–ਰੰਧਾਵਾ

**ਧਮਿਆਲ** : ਪਾਕਿਸਤਾਨ ਵਿਚ ਰਾਵਲਪਿੰਡੀ ਜ਼ਿਲ੍ਹੇ ਦੀ ਇਸੇ ਨਾਂ ਦੀ ਤਹਿਸੀਲ ਦਾ ਇਕ ਇਤਿਹਾਸਕ ਪਿੰਡ ਹੈ ਜੋ ਰੇਵਲੇ ਸਟੇਸ਼ਨ ਰਾਵਲਪਿੰਡੀ ਤੋਂ ਲਗਭਗ 5 ਕਿ. ਮੀ. (3 ਮੀਲ) ਦੱਖਣ-ਪੱਛਮ ਵੱਲ ਵਾਕਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਨੇ ਇਥੋਂ ਦੇ ਵਸਨੀਕ ਕੋਚਾਰਾਮ ਅਤੇ ਅਨਾਰ ਸਿੰਘ ਨੂੰ ਅਨੰਦਪੁਰ ਸਾਹਿਬ ਵਿਚ ਸੰਗਤ ਦੀ ਪ੍ਰੇਮ ਭਾਵ ਨਾਲ ਸੇਵਾ ਕਰਦੇ ਵੇਖਿਆ ਅਤੇ ਖੁਸ਼ ਹੋ ਕੇ ਆਪਣੇ ਤਿੱਲੇਦਾਰ ਜੋੜੇ ਇਨ੍ਹਾਂ ਨੂੰ ਬਖਸ਼ ਦਿੱਤੇ। ਇਨ੍ਹਾਂ ਜੋੜਿਆਂ ਦਾ ਇਕ-ਇਕ ਪੈਰ ਉਨ੍ਹਾਂ ਦੀ ਸੰਤਾਨ ਕੋਲ ਹੈ। ਗੁਰੂ ਸਾਹਿਬ ਦਾ ਜੋੜਾ ਲਗਭਗ ਗਿਆਰਾਂ ਇੰਚ ਲੰਬਾ ਅਤੇ ਤਿੰਨ ਇੰਚ ਚੌੜਾ ਹੈ । ਮਾਤਾ ਜੀ ਦਾ ਜੋੜਾ ਨੌਂ ਇੰਚ ਲੰਬਾ ਤੇ ਤਿੰਨ ਇੰਚ ਚੌੜਾ ਹੈ।

ਹ. ਪੁ.-ਮ. ਕੋ; ਗ. ਇੰਡ.ਪਾਕਿ. 1:317

**ਧਮੋਟ** : ਇਹ ਲੁਧਿਆਣਾ ਜ਼ਿਲ੍ਹੇ ਦੀ ਖੰਨਾ ਤਹਿਸੀਲ ਦਾ ਇਕ ਪਿੰਡ ਹੈ ਜੋ ਰੇਵਲੇ ਸਟੇਸ਼ਨ ਚਾਵਾ ਪਾਇਲ ਤੋਂ ਲਗਭਗ 12 ਕਿ. ਮੀ. (8 ਮੀਲ) ਦੱਖਣ-ਪੱਛਮ ਵੱਲ ਅਤੇ ਦੋਰਾਹੇ ਤੋਂ 13 ਕਿ. ਮੀ. (8 ਮੀਲ) ਦੂਰ ਵਾਕਿਆ ਹੈ। ਇਸ ਪਿੰਡ ਦੇ ਨਜ਼ਦੀਕ ਹੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ। ਗੁਰੂ ਜੀ ਘੁੜਾਣੀ ਤੋਂ ਸੈਰ ਲਈ ਆਏ ਇਥੇ ਬਿਰਾਜੇ ਸਨ। ਪਹਿਲਾਂ ਇਥੇ ਸਾਧਾਰਨ ਗੁਰਦੁਆਰਾ ਬਣਿਆ ਹੋਇਆ ਸੀ ਪਰ ਬਾਅਦ ਵਿਚ ਗੁਰਦੁਆਰੇ ਦੀ ਸੁੰਦਰ ਇਮਾਰਤ ਬਣਵਾਈ ਗਈ।

ਇਸ ਪਿੰਡ ਵਿਚ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਤੋਂ ਇਲਾਵਾ ਸਰਕਾਰੀ ਡਿਸਪੈਂਸਰੀ, ਪਰਿਵਾਰ ਨਿਯੋਜਨ ਕੇਂਦਰ ਡਾਕ ਤਾਰ ਘਰ ਆਦਿ ਵੀ ਸਥਾਪਿਤ ਹਨ । ਇਸ ਦਾ ਕੁੱਲ ਰਕਬਾ 1,922 ਹੈਕਟੇਅਰ ਹੈ।

ਹ. ਪੁ.–ਮ. ਕੋ.;ਡਿ. ਸੈਂ. ਹੈਂ. ਬੁ.-ਲੁਧਿਆਣਾ

**ਧਰਮ-ਸ਼ਾਸਤ੍ਰ** : ਧਰਮ ਦੇ ਨਿਯਮ ਦੱਸਣ ਵਾਲੇ ਗ੍ਰੰਥ ਨੂੰ ਧਰਮ-ਸ਼ਾਸਤ੍ਰ ਕਿਹਾ ਜਾਂਦਾ ਹੈ । ਆਮ ਤੌਰ ਤੇ ਇਸ ਪਦ ਵਿਚ ਸਮੁੱਚੇ ਹਿੰਦੂ ਵਿਧਾਨ ਸ਼ਾਸਤਰਾਂ ਨੂੰ ਲਿਆ ਜਾਂਦਾ ਹੈ ਪਰ ਇਹ ਪਦ ਵਿਸ਼ੇਸ਼ ਕਰਕੇ ਮਨੂ, ਯਾਗਵਲਕ ਅਤੇ ਹੋਰ ਇਲਹਾਮ ਪ੍ਰਾਪਤ ਮੁਨੀਆਂ ਦੇ ਵਿਧਾਨਾਂ ਨਾਲ ਵਧੇਰੇ ਸਬੰਧਤ ਹੈ ਜਿਨ੍ਹਾਂ ਨੇ ਪਹਿਲਾਂ ਸਿਮ੍ਰਿਤੀਆਂ ਨੂੰ ਦੈਵੀ ਸੋਮੇ ਤੋਂ ਪ੍ਰਾਪਤ ਕੀਤਾ । ਆਮ ਤੌਰ ਤੇ ਇਨ੍ਹਾਂ ਗ੍ਰੰਥਾਂ ਦੇ ਤਿੰਨ ਭਾਗ ਹਨ -1. ਆਚਾਰ (ਵਰਤੋਂ ਵਿਹਾਰ ਦੇ ਨਿਯਮ); 2. ਵਯਵਹਾਰ (ਰਾਜ ਪ੍ਰਬੰਧ); 3. ਪ੍ਰਾਯਸ਼ਚਿਤ (ਦੰਡ)।

ਇਲਹਾਮੀ ਸ਼ਾਸਤਰਕਾਰਾਂ ਦੀ ਗਿਣਤੀ ਅਠਾਰ੍ਹਾਂ ਮੰਨੀ ਜਾਂਦੀ ਹੈ ਪਰ ਪੁਰਾਤਨ ਸ਼ਾਸਤਰਕਾਰਾਂ ਦੀ ਗਿਣਤੀ 42 ਤੱਕ ਵੀ ਮਿਲਦੀ ਹੈ। ਮਨੂ ਅਤੇ ਯਾਗਵਲਕ ਇਨ੍ਹਾਂ ਸਾਰੇ ਲੇਖਕਾਂ ਦੇ ਸਿਰਮੌਰ ਹਨ। ਇਨ੍ਹਾਂ ਤੋਂ ਪਿੱਛੋਂ 18 ਹੋਰ ਇਲਹਾਮੀ ਮੁਨੀ ਵੀ ਮੰਨੇ ਜਾਂਦੇ ਹਨ ਜਿਹੜੇ ਮਹਾਨ ਸ਼ਾਸਤਰਕਾਰ ਸਨ ਅਤੇ ਉਨ੍ਹਾਂ ਦੀਆਂ ਰਚਨਾਵਾਂ ਸੰਪੂਰਣ ਜਾਂ ਸੰਖੇਪ ਰੂਪ ਵਿਚ ਅਜੇ ਵੀ ਮਿਲਦੀਆਂ ਹਨ। ਇਨ੍ਹਾਂ ਮੁਨੀਆਂ ਦੇ ਨਾਂ ਅਤ੍ਰੀ; ਵਿਸ਼ਣੂ; ਹਾਰੀਤ; ਉਸ਼ਨਸ; ਅੰਗਿਰਸ; ਯਮ; ਅਪਸਤੰਬ; ਸਮਵਰਤ; ਕਾਤਾਯਾਯਨ; ਬ੍ਰਿਹਸਪਤੀ; ਪਰਾਸ਼ਰ; ਵਯਾਸ; ਸ਼ੰਖ; ਲਿਖਿਤ; ਦਕਸ਼; ਗੌਤਮ; ਸ਼ਾਤਾਤਪ ਅਤੇ ਵਸ਼ਿਸ਼ਠ ਹਨ।

ਕੁਝ ਹੋਰ ਲੇਖਕ ਵੀ ਹਨ ਜਿਨ੍ਹਾਂ ਦਾ ਇਨ੍ਹਾਂ ਵਿਚੋਂ ਕਈਆਂ ਨਾਲੋਂ ਵਧੇਰੇ ਵਰਣਨ ਕੀਤਾ ਜਾਂਦਾ ਹੈ ਜਿਵੇਂ ਨਾਰਦ; ਭ੍ਰਿਗੂ; ਮਰੀਚੀ; ਕਸ਼ਯਪ; ਵਿਸ਼ਵਾਮਿੱਤਰ ਅਤੇ ਬੋਧਾਯਨ। ਇਨ੍ਹਾਂ ਤੋਂ ਇਲਾਵਾ ਕੁਝ ਹੋਰ ਨਾਂ ਜਿਵੇਂ ਪੁਲਸਤਯ; ਗਾਰਗਯ; ਪੈਥੀਨਸ਼ੀ; ਸੁਮੰਤੂ; ਲੋਕਾਕਸ਼ੀ; ਕੁਥੁਮੀ ਅਤੇ ਧੌਮਯ ਵੀ ਹਨ। ਇਨ੍ਹਾਂ ਵਿਚੋਂ ਕੁਝ ਸ਼ਾਸ਼ਤਰਕਾਰਾਂ ਦੀਆਂ ਰਚਨਾਵਾਂ ਵੱਖੋ ਵੱਖਰੇ ਰੂਪਾਂ ਵਿਚ ਪ੍ਰਕਾਸ਼ਤ ਵੀ ਹੋ ਚੁਕੀਆਂ ਹਨ ਅਤੇ ਵਰਣਨਾਤਮਕ ਉਪਾਧੀਆਂ ਨਾਲ ਜਿਵੇਂ ਵ੍ਰਿੱਧ 'ਪ੍ਰਾਚੀਣ' ਬ੍ਰਿਹਤ 'ਮਹਾਨ' ਅਤੇ ਲਘੂ 'ਛੋਟੀ' ਇਨ੍ਹਾਂ ਦਾ ਸੰਕੇਤ ਵੀ ਦਿੱਤਾ ਜਾਂਦਾ ਹੈ।

ਹ. ਪੁ.–ਮ. ਕੋ:662; ਹਿੰ. ਮਿ. ਕੋ.:313; ਧਰਮ ਸ਼ਾਸਤ੍ਰ ਦਾ ਇਤਿਹਾਸ-ਕਾਣੇ (ਹਿੰਦੀ ਅਨੁਵਾਦ)

**ਧਰਮਸ਼ਾਲਾ** : ਇਹ ਹਿਮਾਚਲ ਪ੍ਰਦੇਸ਼ ਰਾਜ ਦੇ ਕਾਂਗੜੇ ਜ਼ਿਲ੍ਹੇ ਵਿਚ ਧੌਲਾਧਾਰ ਪਹਾੜ ਦੀ ਟੀਸੀ (ਮੁਢਲੀ ਢਲਾਣ) ਤੇ ਵਸਿਆ ਇਕ ਸ਼ਹਿਰ ਹੈ ਜਿਹੜਾ ਕਾਂਗੜਾ ਸ਼ਹਿਰ ਤੋਂ 26 ਕਿ. ਮੀ. (16 ਮੀਲ) ਦੂਰ ਸਥਿਤ ਹੈ।

ਇਹ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ—ਉਪਰਲਾ ਧਰਮਸ਼ਾਲਾ ਤੇ ਹੇਠਲਾ ਧਰਮਸ਼ਾਲਾ। ਇਤਿਹਾਸ ਤੋਂ ਪਤਾ ਲਗਦਾ ਹੈ ਕਿ ਸਭ ਤੋਂ ਪਹਿਲਾਂ 1849 ਈ. ਵਿਚ ਇਹ ਥਾਂ ਕਾਂਗੜੇ ਦੀਆਂ ਫ਼ੌਜਾਂ ਦੀ ਛਾਉਣੀ ਲਈ ਚੁਣੀ ਗਈ । ਇਹ ਧੌਲਾਧਾਰ ਪਹਾੜ ਦੀ ਢਲਾਨ ਤੇ ਪਈ ਬੇਕਾਰ ਥਾਂ ਸੀ ਜਿਸ ਉੱਤੇ ਕੇਵਲ ਇਕ ਹਿੰਦੂ ਵਿਸ਼ਰਾਮ ਘਰ ਭਾਵ ਧਰਮਸ਼ਾਲਾ ਬਣੀ ਹੋਈ ਸੀ। ਇਸ ਧਰਮਸ਼ਾਲਾ ਤੋਂ ਹੀ ਇਸ ਨਵੀਂ ਫ਼ੌਜੀ ਛਾਉਣੀ ਦਾ ਨਾਂ ਧਰਮਸ਼ਾਲਾ ਰੱਖਿਆ ਗਿਆ । ਸਿਵਲ ਅਧਿਕਾਰੀ ਇਸ ਥਾਂ ਦੀ ਖ਼ੂਬਸੂਰਤੀ ਤੇ ਜਲਵਾਯੂ ਤੋਂ ਬਹੁਤ ਪ੍ਰਭਾਵਤ ਹੋਏ ਤੇ ਉਨ੍ਹਾਂ ਨੇ ਛਾਉਣੀ ਦੇ ਆਸੇ ਪਾਸੇ ਆਪਣੀ ਰਿਹਾਇਸ਼ ਲਈ ਮਕਾਨ ਬਣਾ ਲਏ । ਸੰਨ 1855 ਵਿਚ ਇਸ ਨਵੇਂ ਸਟੇਸ਼ਨ ਨੂੰ ਜ਼ਿਲ੍ਹੇ ਦੇ ਸਦਰਮੁਕਾਮ ਵਜੋਂ ਮਾਨਤਾ ਦੇ ਦਿੱਤੀ ਗਈ । ਸੰਨ 1905 ਦੇ ਭੁਚਾਲ ਤੋਂ ਪਹਿਲਾਂ ਇਸ ਥਾਂ ਦੇ ਉਪਰਲੇ ਭਾਗ (ਹੇਠਲੇ ਧਰਮਸ਼ਾਲਾ) ਵਿਚ ਜੋ ਕਿ 2,167 ਮੀ. (7,112 ਫ਼ੁੱਟ) ਦੀ ਉਚਾਈ ਤੇ ਹੈ, ਕੁਝ ਯੂਰਪੀਅਨ ਘਰ, ਚਰਚ, ਆਫੀਸਰ ਮੈਸੱ, ਬਾਗ਼, ਫੌਰਸਿਥਗੰਜ ਤੇ ਮੈਕਲੋਡਗੰਜ ਦੋ ਬਾਜ਼ਾਰ ਬਣ ਗਏ ਸਨ। ਲੋਅਰ ਧਰਮਸ਼ਾਲਾ ਜੋ 1,372 ਮੀ.(4,500 ਫ਼ੁੱਟ) ਦੀ ਉਚਾਈ ਤੇ ਹੈ, ਵਿਚ ਵੀ ਦਫ਼ਤਰ, ਬਾਜ਼ਾਰ ਤੇ ਕੁਝ ਯੂਰਪੀਅਨ ਮਕਾਨ ਬਣੇ ਹੋਏ ਹਨ। ਉਪਰਲਾ ਤੇ ਹੇਠਲਾ ਧਰਮਸ਼ਾਲਾ ਦੇ ਸਟੇਸ਼ਨ ਕਈ ਸੜਕਾਂ ਰਾਹੀਂ ਇਕ ਦੂਜੇ ਨਾਲ ਜੁੜੇ ਹੋਏ ਹਨ। ਇਨ੍ਹਾਂ ਵਿਚੋਂ ਕੁਝ ਸੜਕਾਂ ਦੀ ਢਲਾਨ ਹੇਠਾਂ ਵਲ ਸਿੱਧੀ ਹੈ । ਉਪਰਲਾ ਧਰਮਸ਼ਾਲਾ ਸਟੇਸ਼ਨ ਤੇ ਪਹਾੜੀ ਦੇ ਸਮਾਨਾਂਤਰ ਤਿੰਨ ਸੜਕਾਂ ਹਨ ਜਿਨ੍ਹਾਂ ਵਿਚ ਹੇਠਾਂ ਵਾਲੀ ਨੂੰ ਮਾਲ ਰੋਡ ਆਖਿਆ ਜਾਂਦਾ ਹੈ ਜੋ ਲਗਭਗ 3 ਕਿ. ਮੀ. (2 ਮੀਲ) ਲੰਬੀ ਹੈ। ਇਸ ਦਾ ਇਕ ਪਾਸਾ ਸਰਕਾਰੀ ਬਾਗ਼ ਅਤੇ ਗੋਰਖਾ ਰੈਜਮੈਂਟ ਦੀ ਮੈੱਸ ਨਾਲ ਜਾ ਲਗਦਾ ਹੈ ਜਦੋਂ ਕਿ ਦੂਜਾ ਮੈਕਲੋਡਗੰਜ ਬਾਜ਼ਾਰ ਨਾਲ। ਇਸ ਬਾਜ਼ਾਰ ਦਾ ਨਾਂ ਇਸ ਇਲਾਕੇ ਦੇ ਪਹਿਲੇ ਲੈਫ਼ਟੀਨੈਂਟ ਗਵਰਨਰ ਸਰ ਡੀ. ਮੈਕਲੋਡ ਦੇ ਨਾਂ ਤੇ

ਪਿਆ । ਭੁਚਾਲ ਤੋਂ ਪਹਿਲਾਂ ਇਥੇ ਬੜੇ ਸ਼ੌਕ ਨਾਲ ਬਾਗ਼ ਬਣਵਾਇਆ ਗਿਆ ਜਿਸ ਵਿਚ ਖ਼ੂਬਸੂਰਤ ਬਗ਼ੀਚਾ, ਵਧੀਆ ਕਿਸਮ ਦੇ ਦੇਸੀ ਰੁੱਖ, ਫੁੱਲਦਾਰ ਬੂਟੇ ਆਦਿ ਤੋਂ ਇਲਾਵਾ ਹਾਲ, ਲਾਇਬ੍ਰੇਰੀ, ਰੀਡਿੰਗ ਰੂਮ, ਬਿਲੀਅਰਡ ਖੇਡਣ ਲਈ ਬਿਲੀਅਰਡ ਰੂਮ ਆਦਿ ਵੀ ਬਣਵਾਏ ਗਏ। ਪਹਾੜੀ ਤੇ ਇਕ ਖ਼ੂਬਸੂਰਤ ਚਰਚ ਬਣਾਇਆ ਗਿਆ । ਇਸ ਚਰਚ ਦੇ ਅਹਾਤੇ ਵਿਚ ਲਾਰਡ ਐਲਗਨ ਦੀ ਯਾਦ ਵਿਚ ਇਕ ਸਮਾਰਕ ਹੈ। ਲਾਰਡ ਐਲਗਨ ਦਾ 1863 ਈ. ਵਿਚ ਇਥੇ ਸੁਰਗਵਾਸ ਹੋਇਆ ਸੀ । 4 ਅਪ੍ਰੈਲ, 1905 ਨੂੰ ਇਥੇ ਇਕ ਭੁਚਾਲ ਵਿਚ 112 ਗੋਰਖਾ ਰਖਿਅਕ ਸੈਨਿਕ, 25 ਯੂਰਪੀਅਨਾਂ ਸਮੇਤ ਕੁਲ 1,625 ਜਾਨਾਂ ਗਈਆਂ। ਮਕਾਨ ਬੁਰੀ ਤਰ੍ਹਾਂ ਢਹਿਢੇਰੀ ਹੋ ਗਏ।

ਸਮੁੱਚੇ ਤੌਰ ਤੇ ਧਰਮਸ਼ਾਲਾ ਦਾ ਪਹਾੜੀ ਖੇਤਰ ਕੁਦਰਤ ਵਲੋਂ ਫੁੱਲਦਾਰ ਝਾੜੀਆਂ, ਚੀਲ ਤੇ ਬਲੂਤ (ਓਕ) ਦੇ ਰੁੱਖਾਂ ਨਾਲ ਸ਼ਿੰਗਾਰਿਆ ਗਿਆ ਹੈ। ਇਥੇ ਇਕ ਸਵਰਗ ਆਸ਼ਰਮ ਹੈ ਜਿਥੇ ਕਿਸੇ ਸਮੇਂ ਦਲਾਈ ਲਾਮਾ ਠਹਿਰਿਆ ਕਰਦਾ ਸੀ । ਠੰਡੇ ਪਾਣੀ ਦਾ 'ਭਾਗਸੂ ਨਾਗ' ਝਰਨਾ ਹੈ ਜਿਹੜਾ ਸੈਲਾਨੀਆਂ ਲਈ ਮੁੱਖ ਆਕਰਸ਼ਣ ਕੇਂਦਰ ਹੈ। ਮੈਕਲੋਡਗੰਜ ਤੋਂ ਧਰਮਕੋਟ ਰਾਹੀਂ ਜਾਣ ਵਾਲੇ ਰਸਤੇ ਤੇ ਟਿਰੰਡ (Tirund) ਨਾਂ ਦਾ ਇਕ ਹੋਰ ਸੈਰਸਪਾਟਾ ਕੇਂਦਰ ਹੈ। ਇਹ ਥਾਂ 2,743 ਮੀ. (9,000 ਫੁੱਟ) ਦੀ ਉਚਾਈ ਤੇ ਹੈ। ਇਥੇ ਇਕ ਜੰਗਲਾਤ ਦਾ ਰੈਸਟ ਹਾਊਸ ਵੀ ਹੈ। ਫੋਰਸਿਥਗੰਜ ਤੋਂ ਡੇਢ ਕੁ ਕਿ. ਮੀ. ਤੇ ਡਲ ਝੀਲ ਹੈ ਜਿਥੇ ਸਤੰਬਰ ਦੇ ਮਹੀਨੇ ਵਿਚ ਭਾਰੀ ਮੇਲਾ ਲਗਦਾ ਹੈ। ਗੱਦੀ ਅਤੇ ਹੋਰ ਜਾਤਾਂ ਦੇ ਲੋਕ ਹੁਮ ਹੁਮਾ ਕੇ ਇਸ ਮੇਲੇ ਵਿਚ ਭਾਗ ਲੈਂਦੇ ਹਨ। ਇਸ ਤੋਂ ਥਿਨਾ ਥੋੜ੍ਹੀ ਹੋਰ ਉਚਾਈ ਤੇ ਕਰੇਰੀ ਅਤੇ ਲਮ ਡਲ ਨਾਂ ਦੀਆਂ ਕੁਝ ਹੋਰ ਝੀਲਾਂ ਵੀ ਹਨ। ਹੇਠਲਾ ਧਰਮਸ਼ਾਲਾ ਤੋਂ ਛੇ ਕਿ. ਮੀ. ਤੇ ਘਨਿਆਰਾ (Ghaniara) ਨਾਂ ਦਾ ਇਕ ਸਥਾਨ ਹੈ। ਇਥੇ ਵੀ ਹਰ ਸਾਲ ਮਾਰਚ ਦੇ ਅੰਤ ਵਿਚ ਮੇਲਾ ਭਰਦਾ ਹੈ।

ਇਸ ਖੇਤਰ ਵਿਚ ਵਰਖਾ ਕਾਫ਼ੀ ਹੁੰਦੀ ਹੈ ਜਿਸ ਕਰਕੇ ਬਰਸਾਤ ਦੇ ਤਿੰਨ ਮਹੀਨੇ, ਵਾਤਾਵਰਣ ਵਿਚ ਖ਼ਾਸ ਤੌਰ ਤੇ ਨਮੀ ਰਹਿੰਦੀ ਹੈ। ਇਥੇ ਔਸਤਨ 320 ਸੈਂ.ਮੀ.(126 ਇੰਚ) ਸਲਾਨਾ ਵਰਖਾ ਹੁੰਦੀ ਹੈ ਜੋ ਆਸੇ ਪਾਸੇ ਦੇ ਸਾਰੇ ਇਲਾਕਿਆਂ ਨਾਲੋਂ ਵਧੇਰੇ ਹੈ। ਇਥੇ ਵਧੇਰੇ ਕਰਕੇ ਗੱਦੀ ਤੇ ਗੋਰਖਿਆਂ ਦੀ ਆਬਾਦੀ ਹੈ। ਗੱਦੀ ਲੋਕ ਬੜੇ ਸਿੱਧੇ ਸਾਦੇ ਤੇ ਭੋਲੇ ਭਾਲੇ ਹੁੰਦੇ ਹਨ। ਇਸ ਖੇਤਰ ਵਿਚ ਇਨ੍ਹਾਂ ਦਾ ਮੁੱਖ ਕੰਮ ਭੇਡਾਂ ਪਾਲਣਾ ਹੈ । ਇਹ ਭੇਡਾਂ ਦੇ ਇੱਜੜਾਂ ਸਮੇਤ ਗਰਮੀਆਂ ਵਿਚ ਉਪਰ ਪਹਾੜਾਂ ਤੇ ਰਹਿੰਦੇ ਹਨ ਤੇ ਸਰਦੀਆਂ ਵਿਚ ਮੈਦਾਨਾਂ ਵਿਚ ਆ ਜਾਂਦੇ ਹਨ।

ਇਥੇ 1867 ਈ. ਤੋਂ ਨਗਰਪਾਲਕਾ ਬਣੀ ਹੋਈ ਹੈ। ਇਥੇ ਦੋ ਸਿਵਲ ਹਸਪਤਾਲ ਤੇ ਇਕ ਬੱਤ੍ਰਸ਼ਾਹ ਆਯੁਰਵੈਦਿਕ ਚੈਰੀਟੇਬਲ ਹਸਪਤਾਲ ਹੈ। ਇਥੇ ਇਕ ਡੰਗਰ ਹਸਪਤਾਲ ਵੀ ਹੈ ਜਿਥੇ ਪਸ਼ੂਆਂ ਦੀ ਚੰਗੀ ਨਸਲ ਤਿਆਰ ਕਰਨ ਦਾ ਪ੍ਰਬੰਧ ਹੈ। ਸ਼ਹਿਰ ਵਿਚ ਕਈ ਵਿਦਿਅਕ ਸੰਸਥਾਵਾਂ ਹਨ ਜਿਨ੍ਹਾਂ ਵਿਚ ਡਿਗਰੀ ਕਾਲਜ, ਜੂਨੀਅਰ ਤੇ ਸੀਨੀਅਰ ਬੇਸਿਕ ਟ੍ਰੇਨਿੰਗ ਕਾਲਜ (ਲੜਕੇ ਤੇ ਲੜਕੀਆਂ ਲਈ), ਇਕ ਹਾਇਰ ਸੈਕੰਡਰੀ ਸਕੂਲ (ਲੜਕੇ ਤੇ ਲੜਕੀਆਂ ਲਈ), ਗੌਰਮਿੰਟ ਇੰਡਸਟ੍ਰੀਅਲ ਟ੍ਰੇਨਿੰਗ ਸਕੂਲ ਫਾਰ ਗਰਲਜ਼। ਇਸ ਤੋਂ ਇਲਾਵਾ ਚਾਰ ਤਿਬਤੀ ਨਰਸਰੀਆਂ ਹਨ। ਕੋਤਵਾਲੀ ਬਾਜ਼ਾਰ ਨੇੜੇ ਜ਼ਿਲ੍ਹਾ ਲਾਇਬ੍ਰੇਰੀ ਵੀ ਹੈ। ਮਨੋਰੰਜਨ ਦੇ ਸਾਧਨਾਂ ਵਜੋਂ ਰਘਬੀਰ ਸਿੰਘ ਕਲੱਬ ਤੇ ਹਿਮਾਲੀਆ ਸਿਨੇਮਾ ਹੈ। ਇਸ ਤੋਂ ਇਲਾਵਾ ਇਥੇ ਪੁਲਿਸ ਗਰਾਊਂਡ, ਧੌਲਾ ਧਾਰ ਸਟੇਡੀਅਮ ਤੇ ਪੁਲਿਸ ਹਸਪਤਾਲ ਦੇ ਸਾਹਮਣੇ ਪਾਰਕ ਵੀ ਹਨ। ਇਸ ਦਾ ਕੁੱਲ ਰਕਬਾ 4.49 ਵ. ਮੀ. ਹੈ।

ਆਬਾਦੀ – 17,493 (1991)

ਹ. ਪੁ.–ਡਿ.ਸੈਂ. ਹੈਂ.ਬੁ- ਕਾਂਗੜਾ: 20-21; ਇੰਪ. ਗਜ. ਇੰਡ. 11:301, 302

**ਧਰਮ ਸਿੰਘ (ਭਾਈ)** : ਇਹ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖ਼ਾਲਸਾ ਪੰਥ ਸਾਜਣ ਵੇਲੇ ਚੁਣੇ ਗਏ ਪੰਜ ਪਿਆਰਿਆਂ ਵਿਚੋਂ ਇਕ ਸੀ ਜਿਸ ਦਾ ਪਹਿਲਾ ਨਾਂ ਧਰਮ ਦਾਸ ਸੀ । ਇਸ ਦਾ ਜਨਮ ਸਹਾਰਨਪੁਰ ਜ਼ਿਲ੍ਹੇ ਦੇ ਜਟਵਾੜਾ ਪਿੰਡ ਵਿਖੇ 1667 ਈ. ਵਿਚ ਸੰਤ ਰਾਮ (ਜੱਟ) ਦੇ ਘਰ ਮਾਤਾ ਜੱਸੀ ਦੀ ਕੁੱਖੋਂ ਹੋਇਆ। ਇਹ 1678 ਈ. ਵਿਚ ਗੁਰੂ ਜੀ ਦੀ ਸ਼ਰਨ ਵਿਚ ਆਇਆ ਅਤੇ 1699 ਈ. ਵਿਸਾਖੀ ਵਾਲੇ ਦਿਨ ਜਦੋਂ ਗੁਰੂ ਜੀ ਨੇ ਖ਼ਾਲਸਾ ਸਾਜਣ ਲਈ ਕੌਤਕ ਕੀਤਾ ਤਾਂ ਧਰਮ ਦਾਸ ਨੇ ਆਪਣਾ ਸੀਸ ਗੁਰੂ ਜੀ ਨੂੰ ਭੇਟ ਕੀਤਾ ਅਤੇ ਗੁਰੂ ਜੀ ਪਾਸੋਂ ਅੰਮ੍ਰਿਤ ਛਕ ਤੇ ਧਰਮ ਦਾਸ ਤੋਂ ਧਰਮ ਸਿੰਘ ਬਣ ਗਿਆ । ਇਸ ਤੋਂ ਬਾਅਦ ਇਹ ਹਰ ਵੇਲੇ ਗੁਰੂ ਜੀ ਦੀ ਹਜ਼ੂਰੀ ਵਿਚ ਰਿਹਾ ਅਤੇ ਗੁਰੂ ਜੀ ਦੇ ਧਰਮ ਯੁੱਧਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦਾ ਰਿਹਾ।

ਸੰਨ 1708 ਵਿਚ ਹਜ਼ੂਰ ਸਾਹਿਬ ਵਿਖੇ ਆਪ ਪਰਲੋਕ ਸਿਧਾਰੇ

ਹ. ਪੁ.–ਮ. ਕੋ.:792; ਤ. ਗੁ. ਖਾ.

**ਧਰਮ ਸਿੰਘ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਦਰਬਾਰੀ ਕਵੀ ਜਿਹੜਾ ਭਟਾਣਾ ਗੋਤ ਦਾ ਜ਼ਿਮੀਦਾਰ ਸੀ ਅਤੇ ਮੁਜ਼ੱਫ਼ਰਗੜ੍ਹ ਜ਼ਿਲ੍ਹੇ ਦੇ ਖ਼ੈਰਪੁਰ ਸਾਂਦਾਤ ਪਿੰਡ ਦਾ ਵਸਨੀਕ ਸੀ। ਇਸ ਦਾ ਪਿਤਾ ਛਬੀਲ ਸਿੰਘ ਗੁਰੂ ਘਰ ਦਾ ਸ਼ਰਧਾਲੂ ਸੀ। ਇਸ ਦੇ ਤਿੰਨ ਹੋਰ ਭਰਾ ਜੇਠਾ, ਸੱਦਾ ਅਤੇ ਗੁਰਦਾਸ ਸਨ । ਅਨੰਦਪੁਰ ਸਾਹਿਬ ਰਹਿੰਦਿਆਂ ਇਸ ਦਾ ਆਪਣੇ ਇਲਾਕੇ ਦੇ ਭਾਈ ਮਨੀ ਸਿੰਘ ਨਾਲ ਵਿਸ਼ੇਸ਼ ਪ੍ਰੇਮ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਇਹ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਵੀ ਪੜ੍ਹਾਉਂਦਾ ਸੀ। ਜਿਸ ਸਮੇਂ ਗੁਰੂ ਸਾਹਿਬ ਜੋਤੀ ਜੋਤ ਸਮਾਏ, ਇਹ ਭਾਈ ਮਨੀ ਸਿੰਘ ਨਾਲ ਝੰਗ (ਪਾਕਿਸਤਾਨ) ਜ਼ਿਲ੍ਹੇ ਦੇ ਪਿੰਡ ਬਾਗਾਂ ਵਾਲੇ ਵਿਚ ਸਥਿਤ ਗੁਰਦੁਆਰਾ ਨਾਨਕਸਰ ਵਿਖੇ ਕੁਝ ਸਮਾਂ ਜਾ ਠਹਿਰਿਆ ਅਤੇ ਇਥੇ ਇਹ ਗੁਰੂ ਜੀ ਨਾਲ ਸਬੰਧਤ ਵੀਰਤਾ ਭਰਪੂਰ ਪ੍ਰਸੰਗ ਸੁਣਦਾ ਅਤੇ ਸੁਣਾਉਂਦਾ ਰਿਹਾ।

ਪ੍ਰਸਿੱਧ ਕਵੀ ਸੋਹਨ ਵੀ ਇਸ ਦਾ ਚੇਲਾ ਸੀ ਅਤੇ ਇਸ ਦੀ ਪ੍ਰੇਰਨਾ ਨਾਲ ਹੀ ਉਸ ਨੇ 'ਗੁਰ ਬਿਲਾਸ' ਦੀ ਰਚਨਾ ਕੀਤੀ। ਭੱਟ ਇਤਿਹਾਸ ਅਨੁਸਾਰ 1711 ਈ. ਵਿਚ ਅੱਲੋਵਾਲ (ਲਾਹੌਰ) ਵਿਖੇ ਸੱਤ ਭੱਟ ਜ਼ਮੀਨ ਵਿਚ ਗੱਡ ਕੇ ਸ਼ਹੀਦ ਕੀਤੇ । ਇਨ੍ਹਾਂ ਸੱਤਾਂ ਵਿਚ ਧਰਮ ਸਿੰਘ ਵੀ ਸ਼ਾਮਲ ਸੀ। ਧਰਮ ਸਿੰਘ ਦੀਆਂ ਉਪਲੱਬਧ ਰਚਨਾਵਾਂ ਪੰਚਤੰਤ੍ਰ, ਕੋਕ ਸੰਵਾਦ ਅਤੇ ਕਥਾ ਰਾਜੇ ਭਰਥਰੀ ਹਰੀ ਕੀ ਹਨ। ਕੋਕ ਸੰਵਾਦ ਵਾਰਤਕ ਵਿਚ ਹੈ

ਅਤੇ ਇਸ ਦੇ 14 ਅਧਿਆਇ ਹਨ । ਇਸ ਦੇ ਆਰੰਭ ਵਿਚ ਮੰਗਲਾਚਰਣ ਲਈ ਸਵੱਈਏ ਲਿਖੇ ਹਨ।

ਹ. ਪੁ.–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ: 187

**ਧਰਮ ਸਿੰਘ** : ਇਹ ਪਟਿਆਲਾ ਦਰਬਾਰ ਦਾ ਕਵੀ ਸੀ ਜਿਹੜਾ ਅਠ੍ਹਾਰਵੀਂ ਸਦੀ ਵਿਚ ਹੋਇਆ ਦਸਿਆ ਜਾਂਦਾ ਹੈ। ਇਹ ਮਹਾਰਾਜਾ ਕਰਮ ਸਿੰਘ (ਮਹਾਰਾਜਾ ਪਟਿਆਲਾ) ਜਿਸ ਦਾ ਸਮਾਂ 1798 ਤੋਂ 1845 ਦੇ ਵਿਚਕਾਰ ਦਾ ਹੈ, ਦਾ ਦਰਬਾਰੀ ਕਵੀ ਸੀ। ਮਹਾਰਾਜਾ ਕਰਮ ਸਿੰਘ ਸਾਹਿਤ ਪ੍ਰੇਮੀ ਸੀ। ਉਸ ਦੇ ਦਰਬਾਰ ਵਿਚ ਬਹੁਤ ਸਾਰੇ ਵਿਦਵਾਨ ਸਨ ਤੇ ਉਹ ਕਿਸੇ ਵਿਦਵਾਨ ਦੀ ਚੰਗੀ ਸਾਹਿਤਕ ਸੇਵਾ ਲਈ ਅਕਸਰ ਇਨਾਮ ਆਦਿ ਦਿਆ ਕਰਦਾ ਸੀ। ਇਸ ਵਲੋਂ 'ਪੰਚਤੰਤਰ' ਨਾਮੀ ਇਕ ਗ੍ਰੰਥ ਦੀ ਰਚਨਾ ਕੀਤੀ ਗਈ ਜੋ ਵਿਸ਼ਨੂੰ ਸ਼ਰਮਾ ਦੁਆਰਾ ਰਚਿਤ 'ਪੰਚ ਤੰਤਰ' ਨਾਲੋਂ ਵੱਖਰੀ ਕਿਸਮ ਦਾ ਸੀ। ਇਸ ਨੇ ਆਪਣੇ ਗ੍ਰੰਥ ਵਿਚ ਇਸ ਦਾ ਨਾਂ ਨੀਤੀ ਰਤਨਾਕਰ ਲਿਖਿਆ ਤੇ ਇਹ ਸਿੱਧ ਕੀਤਾ ਕਿ ਕਾਲੀਦਾਸ ਨੇ ਇਹ ਨੀਤੀ ਰਾਜਾ ਵਿਕ੍ਰਮਾਦਿਤ ਨੂੰ ਸੁਣਾਈ। ਉਸ ਉਪਰੰਤ ਇਹ ਨੀਤੀ ਕਿਸੇ ਪੰਡਤ ਤੋਂ ਰਾਜਾ ਭੋਜ ਨੇ ਸੁਣੀ ਜਿਸ ਆਧਾਰ ਤੇ ਵਿਸ਼ਨੂੰ ਸ਼ਰਮਾ ਦਾ ਪੰਚ ਤੰਤਰ ਬਣਿਆ ਅਤੇ ਜਿਸ ਨੂੰ ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿਚ ਤਨਸੁਖ ਲਾਹੌਰੀ ਨੇ ਭਾਸ਼ਾ ਦਾ ਰੂਪ ਦਿੱਤਾ । ਭਾਈ ਧਰਮ ਸਿੰਘ ਨੂੰ ਇਸ ਵਿਚ ਪੰਛੀਆਂ ਦੀਆਂ ਅਨੋਖੀਆਂ ਗੱਲਾਂ ਪੜ੍ਹ ਕੇ ਕਈ ਸ਼ੰਕੇ ਪੈਦਾ ਹੋ ਗਏ । ਅਖ਼ੀਰ ਇਸ ਨੂੰ ਇਕ ਕਸ਼ਮੀਰੀ ਪੰਡਤ ਤੋਂ ਇਕ ਪੰਚਤੰਤਰ ਮਿਲਿਆ ਜੋ ਪ੍ਰਾਕ੍ਰਿਤ ਭਾਸ਼ਾ ਵਿਚ ਸੀ । ਇਸ ਨੇ ਬੜੀ ਸੂਝ ਬੂਝ ਨਾਲ ਉਸ ਦਾ ਹਿੰਦੀ ਵਿਚ ਅਨੁਵਾਦ ਕੀਤਾ । ਮਹਾਰਾਜਾ ਕਰਮ ਸਿੰਘ ਨੂੰ ਇਹ ਬੜਾ ਚੰਗਾ ਲੱਗਾ ਅਤੇ ਉਸ ਨੇ ਇਸ ਨੂੰ ਸਨਮਾਨਿਤ ਕੀਤਾ।

ਹ. ਪੁ.–ਪੰਜਾਬ ਕਾ ਹਿੰਦੀ ਸਾਹਿਤ-ਸ਼ਮਸੇਰ ਸਿੰਘ ਅਸ਼ੋਕ: 7-8

**ਧਰਮ ਸਿੰਘ (ਵੀ. ਚ.)** : ਇਸ ਦਾ ਜਨਮ 16 ਦਸੰਬਰ, 1945 ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਖੇੜੇ ਬਾਲਾਚੱਕ ਪਿੰਡ ਵਿਖੇ ਸ. ਮੱਖਣ ਸਿੰਘ ਦੇ ਘਰ ਹੋਇਆ। 16 ਦਸੰਬਰ, 1963 ਨੂੰ ਇਹ 6 ਸਿੱਖ ਲਾਈਟ ਇਨਫੈਂਟਰੀ ਵਿਚ ਬਤੌਰ ਸਿਪਾਹੀ ਭਰਤੀ ਹੋਇਆ।

ਸੰਨ 1965 ਦੇ ਭਾਰਤ-ਪਾਕਿ ਯੁੱਧ ਦੌਰਾਨ 4 ਅਕਤੂਬਰ ਨੂੰ ਸਿੱਖ ਲਾਈਟ ਇਨਫੈਂਟਰੀ ਦੀ ਇਕ ਕੰਪਨੀ ਨੂੰ ਜਿਸ ਵਿਚ ਇਹ ਵੀ ਸੀ, ਜੰਮੂ ਕਸ਼ਮੀਰ ਦੇ ਕਾਲੀਧਾਰ ਖੇਤਰ ਨੇੜੇ ਦੁਸ਼ਮਣ ਦੇ ਉਸ ਟਿਕਾਣੇ ਦਾ ਸਫ਼ਾਇਆ ਕਰਨ ਦਾ ਆਦੇਸ਼ ਹੋਇਆ ਜਿਸ ਤੇ ਉਸ ਨੇ ਯੁੱਧ ਵਿਰਾਮ ਦੀ ਉਲੰਘਣਾ ਕਰਕੇ ਕਬਜ਼ਾ ਕਰ ਲਿਆ ਸੀ । ਇਸ ਖੇਤਰ ਤੇ ਕਬਜ਼ਾ ਕਰਨ ਲਈ ਦੁਸ਼ਮਣ ਦੇ ਸੁਰੰਗੀ ਖੇਤਰ ਨੂੰ ਤਬਾਹ ਕਰਨਾ ਜ਼ਰੂਰੀ ਸੀ ਜਿਸ ਨੂੰ ਉਸ ਦੀ ਮੀਡੀਅਮ ਮਸ਼ੀਨਗੰਨ ਸੁਰੱਖਿਆ ਦੇ ਰਹੀ ਸੀ। ਇਸ ਮੀਡੀਅਮ ਮਸ਼ੀਨਗਨ ਦੇ ਫਾਇਰ ਤੇ ਗੋਲਾਬਾਰੀ ਕਾਰਨ ਭਾਰਤੀ ਫ਼ੌਜ ਦਾ ਅੱਗੇ ਵਧਣਾ ਰੁਕਿਆ ਹੋਇਆ ਸੀ। ਇਸ ਨੇ ਉਸ ਸੁਰੰਗੀ ਖੇਤਰ ਨੂੰ ਪਾਰ ਕਰਨ ਲਈ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ ਅਤੇ ਅੱਗੇ ਲਗ ਕੇ ਉਸ ਨੂੰ ਪਾਰ ਕਰਨ ਲਈ ਆਪਣੇ ਜਵਾਨਾਂ ਦਾ ਮਾਰਗ ਦਰਸ਼ਨ ਕੀਤਾ । ਇਸ ਦੇ ਇਸ ਵੀਰਤਾ ਭਰਪੂਰ ਯਤਨ ਸਦਕਾ ਫ਼ੌਜੀ ਕੰਪਨੀ ਨੂੰ ਕਾਮਯਾਬੀ ਹਾਸਲ ਹੋਈ । ਇਸ ਹਮਲੇ ਦੌਰਾਨ ਇਸ ਨੇ ਦੁਸ਼ਮਣ ਦੇ ਦੋ ਜਵਾਨਾਂ ਨੂੰ ਵੀ ਮਾਰ ਦਿੱਤਾ ਜੋ ਇਸ ਵਲ ਵਧੇ ਆ ਰਹੇ ਸਨ।

ਇਸ ਦੀ ਇਸ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਧਰਮ ਸਿੰਘ (ਮ. ਵੀ. ਚ.)** : ਇਸ ਦਾ ਜਨਮ 8 ਫ਼ਰਵਰੀ, 1912 ਨੂੰ ਭਵਾਨੀ ਜ਼ਿਲ੍ਹੇ (ਹਰਿਆਣਾ) ਦੇ ਬਡਸਰਾ ਪਿੰਡ ਵਿਖੇ ਸੂਬੇਦਾਰ ਮੇਜਰ ਉਜਾਲਾ ਸਿੰਘ ਦੇ ਘਰ ਹੋਇਆ । 15 ਮਈ, 1941 ਨੂੰ ਇਸ ਨੇ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1948 ਵਿਚ ਕਬਾਇਲੀਆਂ ਨਾਲ ਹੋਈ ਮੁੱਠਭੇੜ ਦੌਰਾਨ ਇਹ 1 (ਪੈਰਾ) ਬਟਾਲੀਅਨ-3 ਕਮਾਊ ਰੈਜਮੈਂਟ ਵਿਚ ਬਤੌਰ ਲੈਫ਼ਟੀਨੈਂਟ ਕਰਨਲ ਡਿਊਟੀ ਨਿਭਾ ਰਿਹਾ ਸੀ। ਰਾਤ ਨੂੰ ਇਸ ਨੇ ਦੁਸ਼ਮਣ ਦੇ ਯੁੱਧ ਟਿਕਾਣੇ ਤੇ ਹਮਲਾ ਕਰਨ ਲਈ ਆਪਣੀ ਬਟਾਲੀਅਨ ਦੀ ਬੜੇ ਸਾਹਸਪੂਰਨ ਢੰਗ ਨਾਲ ਅਗਵਾਈ ਕੀਤੀ। ਦੁਸ਼ਮਣ ਦੇ ਇਨ੍ਹਾਂ ਅਤਿ ਕਠਿਨ ਯੁੱਧ ਟਿਕਾਣਿਆਂ ਤੇ ਕਬਜ਼ਾ ਕਰਨ ਲਈ ਇਸ ਨੇ ਤੋਪਖਾਨੇ ਦੀ ਸਹਾਇਤਾ ਤੋਂ ਬਿਨਾਂ ਹੀ ਘੁੱਪ ਹਨੇਰੇ ਵਿਚ ਪੰਜ ਵਾਰ ਲੜਾਈ ਕੀਤੀ ।

ਆਪਣੇ ਫਰਜ਼ ਨੂੰ ਪੂਰੀ ਤਰ੍ਹਾਂ ਨਿਭਾਉਂਦੇ ਹੋਏ ਇਹ ਹਮੇਸ਼ਾਂ ਅੱਗੇ ਵਾਲੀ ਕੰਪਨੀ ਨਾਲ ਰਿਹਾ, ਆਪਣੀ ਜਾਨ ਦੀ ਪਰਵਾਹ ਨਹੀਂ ਕੀਤੀ । ਇਸ ਦੇ ਹੌਂਸਲੇ ਤੋਂ ਸਾਰੇ ਜਵਾਨ ਬਹੁਤ ਪ੍ਰਭਾਵਤ ਹੋਏ ਜਿਸ ਦੇ ਸਿੱਟੇ ਵੱਜੋਂ ਦੁਸ਼ਮਣ ਦੇ ਯੁੱਧ ਟਿਕਾਣਿਆਂ ਤੇ ਸਵੇਰ ਸਾਰ ਹੀ ਕਬਜ਼ਾ ਕਰ ਲਿਆ ਗਿਆ ।

ਇਸ ਦੀ ਕਰਤੱਵ ਨਿਸ਼ਠਾ, ਸਾਹਸ ਅਤੇ ਬਹਾਦਰੀ ਸਦਕਾ ਇਸ ਨੂੰ 'ਮਹਾਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਧਰਮਕੋਟ** : ਇਹ ਫ਼ਿਰੋਜ਼ਪੁਰ ਜ਼ਿਲ੍ਹੇ ਦੀ ਜ਼ੀਰਾ ਤਹਿਸੀਲ ਦਾ ਇਕ ਸ਼ਹਿਰ ਹੈ ਜੋ ਫ਼ਿਰੋਜ਼ਪੁਰ ਸ਼ਹਿਰ ਤੋਂ 66 ਕਿ. ਮੀ. (41 ਮੀਲ) ਪੂਰਬ ਵੱਲ ਸਥਿਤ ਹੈ। ਇਸ ਸ਼ਹਿਰ ਦਾ ਨਾਂ ਪਹਿਲਾਂ ਕੋਤਲਪੁਰ ਸੀ ਪਰ 1760 ਈ. ਵਿਚ ਸਿੱਖ ਸਰਦਾਰ ਤਾਰਾ ਸਿੰਘ ਡੱਲੇਵਾਲੀਆ ਨੇ ਇਸ ਥਾਂ ਉਪਰ ਕਬਜ਼ਾ ਕਰਕੇ ਇਕ ਕਿਲਾ ਬਣਵਾਇਆ (ਜੋ ਹੁਣ ਢਹਿ ਚੁੱਕਾ ਹੈ) ਅਤੇ ਇਸ ਸ਼ਹਿਰ ਦਾ ਨਾਂ ਧਰਮਕੋਟ ਰੱਖਿਆ । ਦੀਵਾਨ ਮੋਹਕਮ ਚੰਦ ਨੇ ਉਸ ਦੇ ਪੁੱਤਰ ਝੰਡਾ ਸਿੰਘ ਤੋਂ ਇਹ ਇਲਾਕਾ ਹਥਿਆ ਕੇ ਸ਼ਾਹੀ ਰਾਜ ਵਿਚ ਮਿਲਾ ਦਿੱਤਾ।

ਇਹ ਕਸਬਾ ਪਹਿਲਾਂ ਪੈਪਸੂ ਦੇ ਬੱਧਣੀ ਜ਼ਿਲ੍ਹੇ ਵਿਚ ਸ਼ਾਮਲ ਸੀ ਪਰ 1847 ਈ. ਵਿਚ ਇਹ ਜ਼ਿਲ੍ਹਾ ਟੁੱਟਣ ਕਾਰਨ ਇਸ ਨੂੰ ਫ਼ਿਰੋਜ਼ਪੁਰ ਜ਼ਿਲ੍ਹੇ ਵਿਚ ਮਿਲਾ ਦਿੱਤਾ ਗਿਆ । ਇਥੇ 1867 ਈ. ਵਿਚ ਮਿਉਂਸਪਲ ਕਮੇਟੀ ਸਥਾਪਿਤ ਕੀਤੀ ਗਈ । ਜੀ.ਟੀ. ਰੋਡ ਦੇ ਨੇੜੇ ਸਥਿਤ ਹੋਣ ਕਾਰਨ ਇਹ ਸ਼ਹਿਰ ਇਕ ਉੱਘਾ ਵਪਾਰਕ ਕੇਂਦਰ ਬਣ ਗਿਆ । ਇਹ ਇਕ ਪ੍ਰਸਿੱਧ ਮੰਡੀ ਵਜੋਂ ਵੀ ਪ੍ਰਸਿੱਧ ਹੈ। ਇਥੇ ਪਸ਼ੂ ਮੇਲੇ ਲਗਦੇ ਹਨ ਅਤੇ ਵੇਅਰ-ਹਾਊਸਿੰਗ ਕਾਰਪੋਰੇਸ਼ਨ ਵੀ ਹੈ। ਇਥੋਂ ਲੁਧਿਆਣਾ ਸ਼ਹਿਰ ਰਾਹੀਂ ਵਪਾਰਕ ਸਮਾਨ ਵੱਡੇ ਵੱਡੇ ਕੇਂਦਰਾਂ ਤੱਕ ਪਹੁੰਚਾਇਆ ਜਾਂਦਾ ਹੈ।

ਸੰਨ 1863 ਵਿਚ ਇਥੇ ਸਭ ਤੋਂ ਪਹਿਲਾਂ ਇਕ ਪ੍ਰਾਇਮਰੀ

ਸਕੂਲ ਖੋਲ੍ਹਿਆ ਗਿਆ ਜੋ 1871 ਈ. ਵਿਚ ਮਿਡਲ ਸਕੂਲ ਵਿਚ ਪਰਿਵਰਤਿਤ ਕਰ ਦਿੱਤਾ ਗਿਆ। ਸੰਨ 1971 ਵਿਚ ਇਕ ਉੱਘੇ ਜ਼ਿਮੀਂਦਾਰ ਅਰਜਨ ਦਾਸ ਨੇ ਇਥੇ ਇਕ ਸਾਂਝਾ ਵਿੱਦਿਆ ਕਾਲਜ ਖੋਲ੍ਹਿਆ ਜੋ ਅਰਜਨ ਦਾਸ ਕਾਲਜ ਦੇ ਨਾਂ ਨਾਲ ਪ੍ਰਸਿੱਧ ਹੈ । ਇਥੇ ਇਕ ਸਰਕਾਰੀ ਡਿਸਪੈਂਸਰੀ ਵੀ ਮੌਜੂਦ ਹੈ।

ਆਬਾਦੀ – 11,981(1991)

ਹ. ਪੁ.–ਡਿਸ.ਗਜ਼.-ਫਿਰੋਜ਼ਪੁਰ :39; ਇੰਪ. ਗਜ਼. ਇੰਡ :11:300

**ਧਰਮ ਚੰਦ** : ਇਹ ਦੀਵਾਨ ਦਰਗਾਹ ਮੱਲ ਛਿੱਬਰ ਦਾ ਪੁੱਤਰ ਸੀ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖਜ਼ਾਨੇ ਦਾ ਕੰਮ ਸੌਂਪਿਆ। ਇਹ ਗੁਰੂ ਸਾਹਿਬ ਦਾ ਦਰਬਾਰੀ ਦੀਵਾਨ ਸੀ। ਇਸ ਦੇ ਪੋਤਰੇ ਕੇਸਰ ਸਿੰਘ ਨੇ 1769 ਈ. (1826 ਬਿ.) ਵਿਚ 'ਬੰਸਾਵਲੀਨਾਮਾ' ਲਿਖਿਆ।

ਹ. ਪੁ.–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਦਮ:28

**ਧਰਮਪੁਰ** : ਹੁਸ਼ਿਆਰਪੁਰ ਜ਼ਿਲ੍ਹੇ ਦੀ ਦਸੂਹਾ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਤਲਵਾੜਾ-ਮੁਬਾਰਕਪੁਰ ਸੜਕ ਉੱਤੇ ਤਲਵਾੜੇ ਤੋਂ 12 ਕਿ. ਮੀ. ਦੂਰ ਸਥਿਤ ਹੈ।

ਇਸ ਪਿੰਡ ਨੂੰ ਪਹਿਲਾਂ ਘਰਤਾ (Gharta) ਕਿਹਾ ਜਾਂਦਾ ਸੀ । ਇਸ ਪਿੰਡ ਵਿਚ ਦੇਵੀ ਦੀਆਂ ਕੁਝ ਮੂਰਤੀਆਂ ਮਿਲਣ ਕਾਰਨ ਇਸ ਥਾਂ ਦਾ ਨਾਂ ਧਰਮਪੁਰ ਪੈ ਗਿਆ । ਦੇਵੀ ਦਾ ਮੰਦਰ ਪਿੰਡ ਵਿਚ ਸਥਾਪਤ ਹੈ। ਇਹ ਮੰਦਰ ਸ਼ਿਵਾਲਕ ਦੀਆਂ ਪਹਾੜੀਆਂ ਵਿਚ ਹੈ ਅਤੇ ਲਗਭਗ ਤਿੰਨ ਸੌ ਸਾਲ ਪੁਰਾਣਾ ਦਸਿਆ ਜਾਂਦਾ ਹੈ। ਮੰਦਰ ਦੇ ਨਾਲ ਇਕ ਸਰੋਵਰ (ਤਲਾਬ) ਵੀ ਹੈ ਪਰ ਉਸ ਨੂੰ ਵਰਤੋਂ ਵਿਚ ਨਹੀਂ ਲਿਆਂਦਾ ਗਿਆ । ਸਾਲ ਵਿਚ ਦੋ ਵਾਰ ਚੇਤ ਅਤੇ ਅੱਸੂ ਵਿਚ ਇਥੇ ਮੇਲੇ ਲਗਦੇ ਹਨ। ਦੂਰ ਦੂਰ ਤੋਂ ਸ਼ਰਧਾਲੂ ਦਰਸ਼ਨਾ ਲਈ ਆਉਂਦੇ ਹਨ ਅਤੇ ਕਈ ਲੋਕ ਇਥੇ ਬੱਚਿਆਂ ਦਾ ਮੁੰਡਨ ਵੀ ਕਰਦੇ ਹਨ।

ਇਸ ਪਿੰਡ ਵਿਚ ਪ੍ਰਾਈਮਰੀ, ਮਿਡਲ ਤੇ ਹਾਈ ਸਕੂਲਾਂ ਤੋਂ ਇਲਾਵਾ ਸਰਕਾਰੀ ਡਿਸਪੈਂਸਰੀ ਤੇ ਡਾਕ ਘਰ ਵੀ ਮੌਜੂਦ ਹਨ।

ਹ. ਪੁ.–ਡਿਸ.ਗਜ਼.–ਹੁਸ਼ਿਆਰਪੁਰ ਡਿ. ਸੈਂ. ਹੈਂ.ਬੁ.-ਹੁਸ਼ਿਆਰਪੁਰ

**ਧ੍ਰਿਤਰਾਸ਼ਟਰ** : ਧ੍ਰਿਤਰਾਸ਼ਟਰ ਇਕ ਕੌਰਵ ਰਾਜਾ ਦੁਰਯੋਧਨ ਦਾ ਪਿਤਾ, ਵਿਚਿਤ੍ਰਵੀਰਯ ਜਾਂ ਵਿਆਸ ਦਾ ਵੱਡਾ ਪੁੱਤਰ ਅਤੇ ਪਾਂਡੂ ਦਾ ਭਰਾ ਸੀ। ਇਸ ਦੀ ਮਾਤਾ ਦਾ ਨਾਂ ਅੰਬਿਕਾ ਸੀ ਜੋ ਕਾਸ਼ੀਰਾਜ ਦੀ ਧੀ ਸੀ। ਧ੍ਰਿਤਰਾਸ਼ਟਰ ਜਨਮ ਤੋਂ ਹੀ ਅੰਨ੍ਹਾ ਸੀ, ਇਸ ਦਾ ਵਿਆਹ ਗੰਧਾਰੀ ਨਾਲ ਹੋਇਆ। ਆਪਣੇ ਪਤੀ ਦੇ ਅੰਨ੍ਹਾ ਹੋਣ ਕਾਰਨ ਗੰਧਾਰੀ ਦਿਨ ਰਾਤ ਆਪਣੀਆਂ ਅੱਖਾਂ ਤੇ ਪੱਟੀ ਬੰਨ੍ਹੀ ਰਖਦੀ ਸੀ। ਗੰਧਾਰੀ ਦੇ ਗਰਭ ਤੋਂ ਇਸ ਦੇ ਸੌ ਪੁੱਤਰ ਪੈਦਾ ਹੋਏ ਜਿਨ੍ਹਾਂ ਵਿਚ ਦੁਰਯੋਧਨ ਸਭ ਤੋਂ ਵੱਡਾ ਸੀ । ਕੁਰੂ ਇਨ੍ਹਾਂ ਦੇ ਪੂਰਵਜ (ਵਡੇਰੇ) ਸਨ ਜਿਸ ਕਰ ਕੇ ਧ੍ਰਿਤਰਾਸ਼ਟਰ ਦੇ ਪੁੱਤਰਾਂ ਨੂੰ ਕੋਰਵ ਕਿਹਾ ਜਾਂਦਾ ਹੈ। ਧ੍ਰਿਤਰਾਸ਼ਟਰ ਅਤੇ ਇਸ ਦੇ ਭਰਾ ਪਾਂਡੂ ਨੇ ਵਾਰੋ ਵਾਰੀ ਇਕ-ਇਕ ਕਰਕੇ ਤਖਤਾਂ ਨੂੰ ਛੱਡ ਦਿੱਤਾ ਤਾਂ ਦੋਵਾਂ ਦੇ ਪੁੱਤਰਾਂ ਵਿਚ ਰਾਜ ਗੱਦੀ ਲਈ ਯੁੱਧ ਛਿੜਿਆ ਜਿਸ ਨੂੰ ਮਹਾਭਾਰਤ ਕਿਹਾ ਜਾਂਦਾ ਹੈ। ਅੰਨ੍ਹੇ ਅਤੇ ਰੋਗੀ ਹੋਣ ਕਾਰਨ ਦੋਵਾਂ ਭਰਾਵਾਂ ਨੇ ਆਪਣਾ ਰਾਜ ਭਾਗ ਆਪਣੇ ਬੱਚਿਆਂ ਨੂੰ ਦੇਣਾ ਚਾਹਿਆ ਸੀ। ਮਹਾਭਾਰਤ ਦੀ ਕਥਾ ਅਨੁਸਾਰ ਪੁਰੂ ਵੰਸ਼ ਵਿਚ ਇਕ ਰਾਜਾ ਸ਼ਾਂਤਨੂੰ ਹੋਏ ਹਨ ਜਿਨ੍ਹਾਂ ਨੇ ਗੰਗਾ ਨਾਲ ਵਿਆਹ ਕੀਤਾ ਸੀ। ਗੰਗਾ ਦੇ ਗਰਭ ਤੋਂ ਪੈਦਾ ਹੋਏ ਦੇਵਵ੍ਰਤ ਨਾਂ ਦੇ ਲੜਕੇ ਨੂੰ ਭੀਸ਼ਮ ਦੇ ਨਾਂ ਨਾਲ ਪ੍ਰਸਿੱਧੀ ਪ੍ਰਾਪਤ ਹੋਈ। ਭੀਸ਼ਮ ਨੇ ਵਿਆਹ ਨਾ ਕਰਵਾਉਣ ਦੀ ਕਸਮ ਖਾ ਲਈ ਸੀ ਇਸ ਨੇ ਇਸ ਲਈ ਆਪਣੇ ਪਿਤਾ ਦਾ ਵਿਆਹ ਸਤਯਵਤੀ (ਮਤਸਯਗੰਧਾ) ਨਾਲ ਹੋਣ ਦੀ ਰਜ਼ਾਮੰਦੀ ਦੇ ਦਿੱਤੀ। ਜਦੋਂ ਸਤਯਵਤੀ ਅਜੇ ਕੰਵਾਰੀ ਸੀ ਉਦੋਂ ਉਸੇ ਦੇ ਗਰਭ ਤੋਂ ਪਰਾਸ਼ਰ ਦੇ ਸੰਯੋਗ ਨਾਲ ਇਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਂ ਦੈਪਾਯਨ ਪਿਆ ਫਿਰ ਇਹ ਦੈਪਾਯਨ ਮਹਾਭਾਰਤ ਦੇ ਕਰਤਾ ਪ੍ਰਸਿੱਧ ਮਹਾਂਰਿਸ਼ੀ ਦੇਵ ਵਿਆਸ ਹੋਏ ਮਗਰੋਂ ਸਤਯਵਤੀ ਦੇ ਗਰਭ ਤੋਂ ਸ਼ਾਂਤਨੂੰ ਦੇ ਦੋ ਪੁੱਤਰ ਹੋਏ ਜਿਨ੍ਹਾਂ ਦਾ ਨਾਂ ਵਿਚਿਤ੍ਰਵੀਰਯ ਅਤੇ ਚਿਤਰਾਂਗਦ ਸੀ। ਚਿਤਰਾਂਗਦ ਭਰ ਜਵਾਨੀ ਵਿਚ ਹੀ ਇਕ ਗੰਧਰਵ ਹੱਥੋਂ ਮਾਰਿਆ ਗਿਆ। ਵਿਚਿਤ੍ਰਵੀਰਯ ਰਾਜਾ ਬਣਿਆ ਅਤੇ ਉਸ ਨੇ ਅੰਬਿਕਾ ਅਤੇ ਅੰਬਾਲਿਕਾ ਨਾਂ ਦੀਆਂ ਦੋ ਲੜਕੀਆਂ ਨਾਲ ਸ਼ਾਦੀ ਕੀਤੀ ਪਰੰਤੂ ਇਸ ਤੋਂ ਕੁਝ ਦਿਨ ਪਿਛੋਂ ਵਿਚਿਤ੍ਰਵੀਰਯ ਬਿਨਾਂ ਕੋਈ ਸੰਤਾਨ ਪੈਦਾ ਕੀਤੇ ਮਰ ਗਿਆ। ਆਪਣਾ ਵੰਸ਼ ਚਲਾਉਣ ਲਈ ਸਤਯਵਤੀ ਨੇ ਆਪਣੇ ਪੁੱਤਰ ਮਹਾਂਰਿਸ਼ੀ ਵੇਦ ਵਿਆਸ ਨੂੰ ਬੁਲਾ ਕੇ ਆਪਣੀਆਂ ਦੋਹਾਂ ਨੂੰਹਾਂ ਨਾਲ ਸਹਿਵਾਸ (ਸੰਭੋਗ) ਕਰਨ ਨੂੰ ਕਿਹਾ ਅੰਬਿਕਾ ਨੇ ਵੇਦ ਵਿਆਸ ਦੀਆਂ ਜਟਾਵਾਂ ਅਤੇ ਕ਼ਾਲਾ ਰੰਗ ਦੇਖ ਕੇ ਸੰਭੋਗ ਸਮੇਂ ਅੱਖਾਂ ਬੰਦ ਕਰ ਲਈਆਂ। ਅਜਿਹਾ ਹੋਣ ਪਿੱਛੋਂ ਵੇਦ ਵਿਆਸ ਨੇ ਵਚਨ ਕੀਤਾ ਕਿ ਇਸ ਦੇ ਗਰਭ ਤੋਂ ਧਰਮ ਪ੍ਰਤਾਪੀ ਤੇਜੱਸਵੀ ਪੁੱਤਰ ਪੈਦਾ ਹੋਏਗਾ। ਪਰ ਉਹ ਆਪਣੀ ਮਾਤਾ ਦੇ ਇਸ ਦੋਸ਼ ਕਾਰਨ ਅੰਨ੍ਹਾ ਹੋਵੇਗਾ। ਪਾਂਡੂ ਨੂੰ ਪੀਲੀਏ ਦੀ ਬੀਮਾਰੀ ਸੀ, ਮਹਾਭਾਰਤ ਵਿਚ ਵਰਣਿਤ ਯੁੱਧ ਇਨ੍ਹਾਂ ਦੋਹਾਂ ਦੇ ਲੜਕਿਆਂ ਵਿਚਕਾਰ ਹੋਇਆ ਸੀ ਜਿਨ੍ਹਾਂ ਵਿਚੋਂ ਇਕ ਧਿਰ ਕੌਰਵਾਂ ਦੀ ਅਤੇ ਦੂਜੀ ਪਾਂਡਵਾ ਦੀ ਸੀ। ਯੁੱਧ ਨੂੰ ਟਾਲਣ ਲਈ ਧ੍ਰਿਤਰਾਸ਼ਟਰ ਨੇ ਆਪਣੇ ਪੁੱਤਰਾਂ ਨੂੰ ਸਹੀ ਰਸਤੇ ਪਾਉਣ ਦਾ ਕੋਈ ਉਪਰਾਲਾ ਨਾ ਕੀਤਾ। ਯੁੱਧ ਵਿਚ ਆਪਣੇ ਪੁੱਤਰ ਦੁਰਯੋਧਨ ਦੀ ਮੌਤ ਤੋਂ ਬਾਅਦ ਇਹ ਆਪ ਵੀ ਪ੍ਰਾਣ ਤਿਆਗਣ ਲਈ ਤਿਆਰ ਹੋ ਗਿਆ ਪਰ ਬਾਅਦ ਵਿਚ ਵਿਦੁਰ ਅਤੇ ਵਿਆਸ ਦੇ ਸਮਝਾਉਣ ਤੇ ਇਸ ਨੇ ਅਜਿਹਾ ਨਾ ਕੀਤਾ। ਪਾਂਡਵਾਂ ਨੇ ਇਸ ਦੀ ਬਹੁਤ ਸੇਵਾ ਕੀਤੀ ਪਰ ਬਾਅਦ ਵਿਚ ਇਸ ਨੇ ਆਪਣੀ ਪਤਨੀ ਗੰਧਾਰੀ ਸਹਿਤ ਜੰਗਲ ਵਿਚ ਜਾਣ ਦਾ ਨਿਰਣਾ ਲਿਆ। ਪਾਂਡਵਾਂ ਦੀ ਮਾਂ ਕੁੰਤੀ ਵੀ ਇਨ੍ਹਾਂ ਦੇ ਨਾਲ ਹੀ ਜੰਗਲ ਵਿਚ ਗਈ। ਪਹਿਲਾਂ ਇਹ ਤਿੰਨੋਂ ਕੁਰੂਕਸ਼ੇਤਰ ਵਿਚ ਸਤਯੂਪ ਰਿਸ਼ੀ ਦੇ ਆਸ਼ਰਮ ਵਿਚ ਠਹਿਰੇ। ਉਥੇ ਇਨ੍ਹਾਂ ਨੂੰ ਮਿਲਣ ਲਈ ਪੰਜੇ ਪਾਂਡਵ ਪਰਿਵਾਰ ਸਹਿਤ ਪਹੁੰਚੇ। ਪਾਂਡਵਾਂ ਦੇ ਵਾਪਸ ਪਰਤਮ ਤੇ ਧ੍ਰਿਤਰਾਸ਼ਟਰ ਗੰਧਾਰੀ ਅਤੇ ਕੁੰਤੀ ਨੂੰ ਨਾਲ ਲੈ ਕੇ ਹਰਿਦੁਆਰ ਚਲਿਆ ਗਿਆ। ਉਥੇ ਜੰਗਲ ਵਿਚ ਅੱਗ ਲਗ ਜਾਣ ਕਰਕੇ ਇਨ੍ਹਾਂ ਤਿੰਨਾਂ ਦੀ ਮੌਤ ਹੋ ਗਈ। ਜਦੋਂ ਪਾਂਡਵਾਂ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਇਨ੍ਹਾਂ ਤਿੰਨਾ ਦੇ ਫੁੱਲ ਚੁਗ ਕੇ ਗੰਗਾ ਵਿਚ ਪਾਏ ਤੇ ਹੋਰ ਕ੍ਰਿਆ ਕਰਮ ਕੀਤੇ। ਇਕ ਵਾਰ ਜੰਗਲ 'ਚ ਅੱਗ ਲੱਗ ਜਾਣ ਕਾਰਨ ਧ੍ਰਿਤਰਾਸ਼ਟਰ ਅਤੇ ਗੰਧਾਰੀ ਦੀ ਇੱਕਠਿਆਂ ਹੀ ਸੜ ਕੇ ਮੌਤ ਹੋ ਗਈ।

ਜਨਮੇਜਯ ਦੇ ਇਕ ਪੁੱਤਰ ਦਾ ਨਾਂ ਵੀ ਧ੍ਰਿਤਰਾਸ਼ਟਰ ਸੀ। ਪੁਰਾਣਾਂ ਵਿਚ ਵਰਣਿਤ ਇਸੇ ਨਾਂ ਦੇ ਇਕ ਬਹੁਤ ਬਲੀ ਅਤੇ

ਭਾਰੀ ਸੱਪ ਜਿਸ ਦੇ ਕਈ ਸਿਰ ਸਨ, ਦਾ ਵੀ ਵਰਣਨ ਮਿਲਦਾ ਹੈ।

ਹ. ਪੁ.–ਹਿੰ.ਵਿ.ਕੋ. 6:197; ਹਿ. ਸੰ. ਸਾ. 5:2480; ਪੰ. ਲੋ. ਵਿ. ਕੋ; 6:1580; ਹਿ. ਮਿ. ਕੋ.316; ਪੰ.ਸਾ.ਸੰ.ਕੋ.-ਡਾ.ਜੱਗੀ

**ਧਰਿਤਵਰਮਾ** : ਇਹ ਤ੍ਰਿਗੁਤ ਦੇਸ਼ ਦਾ ਇਕ ਸ਼ਕਤੀਸ਼ਾਲੀ ਯੋਧਾ ਸੀ ਜੋ ਮਹਾਭਾਰਤ ਦੇ ਯੁਧ ਵਿਚ ਕੌਰਵਾਂ ਦੇ ਪੱਖ ਵਿਚ ਲੜਿਆ । ਸੂਰਯਵਰਮਾ ਅਤੇ ਕੇਤੁਵਰਮਾ ਇਸ ਦੇ ਦੋ ਭਰਾ ਸਨ। ਪਾਂਡਵਾਂ ਦੇ ਅਸ਼ਵਮੇਧ ਯੱਗ ਸਮੇਂ ਅਰਜਨ ਨੇ ਤ੍ਰਿਗੁਤ ਦੇਸ਼ ਤੇ ਹਮਲਾ ਕੀਤਾ ਜਿਸ ਵਿਚ ਸੂਰਯਵਰਮਾ ਹਾਰ ਗਿਆ ਅਤੇ ਕੇਤੁਵਰਮਾ ਮਾਰਿਆ ਗਿਆ । ਇਸ ਯੁੱਧ ਦੌਰਾਨ ਹੀ ਧਰਿਤਵਰਮਾ ਰਣਭੂਮੀ ਵਿਚ ਆਇਆ ਅਤੇ ਇਸ ਦੇ ਇਕ ਉਤੇਜਸਵੀ ਤੀਰ ਨਾਲ ਅਰਜਨ ਦੇ ਹੱਥ ਦੀ ਕਮਾਨ ਹੇਠਾਂ ਗਿਰ ਗਈ । ਕਾਫੀ ਦੇਰ ਇਨ੍ਹਾਂ ਦੋਹਾਂ ਵਿਚਕਾਰ ਯੁੱਧ ਹੁੰਦਾ ਰਿਹਾ, ਅਖ਼ੀਰ ਜਿੱਤ ਅਰਜਨ ਦੀ ਹੋਈ।

ਹ. ਪੁ.–ਚ. ਕੋ: 229; ਮ. ਕੋ.; ਹਿੰ. ਮਿ. ਕੋ.

**ਧਰੂ, ਭਗਤ** : ਆਕਾਸ਼ ਵਿਚ ਸਥਿਤ ਧਰੁਵ ਤਾਰੇ ਕਰ ਕੇ ਜਾਣਿਆ ਜਾਂਦਾ ਇਹ ਬਾਲ ਭਗਤ ਰਾਜਾ ਉੱਤਾਨਪਾਦ ਦਾ ਪੁੱਤਰ ਸੀ। ਇਸ ਨੂੰ ਗ੍ਰਹਾਧਾਰ ਅਤੇ ਔਤਾਨਪਾਦਿ ਵੀ ਕਿਹਾ ਜਾਂਦਾ ਹੈ। ਰਾਜੇ ਦੀਆਂ ਦੋ ਰਾਣੀਆਂ ਸੁਨੀਤੀ ਅਤੇ ਸੁਰੁਚੀ ਸਨ। ਸੁਨੀਤੀ ਦੀ ਕੁੱਖੋਂ ਧਰੂ ਅਤੇ ਸੁਰੁਚੀ ਦੀ ਕੁੱਖੋਂ ਉੱਤਮ ਪੈਦਾ ਹੋਇਆ। ਰਾਜੇ ਦਾ ਸੁਰੁਚੀ ਨਾਲ ਜ਼ਿਆਦਾ ਪਿਆਰ ਸੀ। ਇਕ ਦਿਨ ਜਦੋਂ ਰਾਜਾ ਉੱਤਮ ਨੂੰ ਗੋਦੀ ਵਿਚ ਬਿਠਾ ਕੇ ਲਾਡ ਕਰ ਰਿਹਾ ਸੀ ਤਾਂ ਧਰੂ ਨੇ ਪਿਤਾ ਦੀ ਗੋਦੀ ਵਿਚ ਬੈਠਣ ਦੀ ਇੱਛਾ ਪ੍ਰਗਟ ਕੀਤੀ ਪਰ ਸੁਰੁਚੀ ਨੇ ਇਸ ਨੂੰ ਅਜਿਹਾ ਨਾ ਕਰਨ ਦਿੱਤਾ।

ਇਹ ਸੁਣ ਕੇ ਧਰੁਵ ਰੋਂਦਾ ਹੋਇਆ ਆਪਣੀ ਮਾਂ ਕੋਲ ਆਇਆ ਅਤੇ ਸਾਰੀ ਗੱਲ ਦੱਸੀ। ਸੁਨੀਤੀ ਬਹੁਤ ਸਨਿਮਰ ਅਤੇ ਸੁਸ਼ੀਲ ਔਰਤ ਸੀ। ਉਸ ਨੇ ਇਸ ਨੂੰ ਸਮਝਾਇਆ ਕਿ ਸੁਰੁਚੀ ਠੀਕ ਆਖਦੀ ਹੈ ਤੂੰ ਮੇਰੀ ਕੁੱਖੋਂ ਜਨਮ ਲਿਆ ਹੈ ਇਸ ਲਈ ਤੂੰ ਰਾਜਆਸਣ ਤੇ ਨਹੀਂ ਬੈਠ ਸਕਦਾ। ਜੇ ਤੇਰੇ ਮਨ ਵਿਚ ਉੱਚੇ ਪਦ ਦੀ ਇੱਛਾ ਹੈ ਤਾਂ ਭਗਵਾਨ ਦੀ ਆਰਾਧਨਾ ਤੇ ਤਪੱਸਿਆ ਕਰ। ਮਾਂ ਦੀ ਗੱਲ ਸੁਣ ਕੇ ਇਹ ਘਰ ਤੋਂ ਤਪੱਸਿਆ ਕਰਨ ਲਈ ਤੁਰ ਪਿਆ । ਰਸਤੇ ਵਿਚ ਇਸ ਨੂੰ ਸੱਤ ਰਿਸ਼ੀ ਮਿਲੇ ਜਿਨ੍ਹਾਂ ਨੇ ਇਸ ਨੂੰ ਗੁਰ ਮੰਤ੍ਰ ਦਿੱਤਾ। ਇਸ ਨੇ ਮਧੁਵਨ ਵਿਚ ਜਾ ਕੇ ਘੋਰ ਤਪੱਸਿਆ ਕੀਤੀ । ਇੰਦਰ ਆਦਿ ਦੇਵਤਿਆਂ ਨੇ ਇਸ ਦੀ ਤਪੱਸਿਆ ਭੰਗ ਕਰਨ ਦੀ ਕੋਸ਼ਿਸ ਕੀਤੀ ਪਰ ਅਸਫਲ ਰਹੇ। ਇਸ ਤਪੱਸਿਆ ਦੇ ਫਲਸਰੂਪ ਵਿਸ਼ਨੂੰ ਨੇ ਆਪ ਦਰਸ਼ਨ ਦੇ ਕੇ ਇਸ ਦੀ ਮਨੋ ਕਾਮਨਾ ਪੂਰੀ ਕੀਤੀ । ਇਨ੍ਹਾਂ ਹੀ ਦਿਨਾਂ ਵਿਚ ਸ਼ਿਕਾਰ ਖੇਡਣ ਗਿਆ ਉੱਤਮ ਯਕਸ਼ਾਂ ਦੇ ਹੱਥੋਂ ਮਾਰਿਆ ਗਿਆ। ਇਹ ਜਦੋਂ ਘਰ ਵਾਪਸ ਆਇਆ ਤਾਂ ਪਿਤਾ ਨੇ ਬਹੁਤ ਆਦਰ ਨਾਲ ਇਸ ਨੂੰ ਰਾਜ ਸਿੰਘਾਸਨ ਦਿੱਤਾ ਅਤੇ ਇਸ ਨੇ ਆਪਣੇ ਭਰਾ ਨੂੰ ਮਾਰਨ ਵਾਲੇ ਯਕਸ਼ਾਂ ਨੂੰ ਸਜ਼ਾ ਦਿੱਤੀ।

ਰਾਜ ਪ੍ਰਾਪਤ ਕਰਨ ਉਪਰੰਤ ਇਸ ਨੇ ਸ਼ਿਸ਼ਮਾਰ ਦੀ ਲੜਕੀ ਭ੍ਰਮੀ ਨਾਲ ਵਿਆਹ ਕਰਵਾਇਆ । ਇਸ ਦੀ ਦੂਜੀ ਪਤਨੀ ਦਾ ਨਾਂ ਇਲਾ ਸੀ । ਭ੍ਰਮੀ ਦੀ ਕੁੱਖੋਂ ਕਲਪ ਅਤੇ ਵਤਸਰ ਦੋ ਪੁੱਤਰ ਅਤੇ ਇਲਾ ਦੀ ਕੁੱਖੋਂ ਉਤਕਲ ਨਾਂ ਦੇ ਪੁੱਤਰ ਨੇ ਜਨਮ ਲਿਆ । 36 ਹਜ਼ਾਰ ਸਾਲ ਰਾਜ ਕਰਨ ਉਪਰੰਤ ਧਰੁਵ ਭਗਵਾਨ ਵਿਸ਼ਨੂੰ ਦੇ ਦਿੱਤੇ ਅਚਲ ਅਸਥਾਨ (ਧਰੂ ਲੋਕ/ਧਰੂ ਤਾਰਾ) ਤੇ ਜਾ ਬਿਰਾਜਿਆ।

ਗੁਰਮਤਿ ਕਾਵਿ ਵਿਚ ਇਸ ਦੀ ਅਦੁੱਤੀ ਭਗਤੀ ਦੇ ਕਈ ਹਵਾਲੇ ਮਿਲਦੇ ਹਨ :-

ਰਾਮ ਜਪਉ ਜੀਅ ਐਸੇ ਐਸੇ॥
ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥
— — — — — — — — —
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥
— — — — — — — — —
ਧ੍ਰੂ ਕਉ ਮਿਲਿਆ ਹਰਿ ਨਿਸੰਗ॥

ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਦੀ ਪਹਿਲੀ ਪਉੜੀ ਵਿਚ ਇਸ ਦੀ ਸਾਰੀ ਕਥਾ ਬਿਆਨ ਕੀਤੀ ਹੈ :-

ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ॥
ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ॥
ਡਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ॥
ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ॥
ਕਿਸੁ ਉਦਮ ਤੇ ਰਾਜ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ॥
ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ॥
ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ॥
ਨਾਰਦਿ ਮੁਨਿ ਉਪਦੇਸਿਆ ਨਾਮ ਨਿਧਾਨੁ ਅਮਿਓ ਰਸੁ ਪੀਤਾ॥
ਪਿਛਹੁੰ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ॥
ਹਾਰਿ ਚਲੇ ਗੁਰਮੁਖਿ ਜਗ ਜੀਤਾ ॥੧॥

ਹ. ਪੁ.–ਮ. ਕੋ.: 674; ਚ. ਕੋ.: 231; ਹਿੰ. ਮਿ. ਕੋ.: 314; ਪੰ. ਸਾ. ਸੰ. ਕੋ; ਨਾਵਾਂ ਤੇ ਥਾਵਾਂ ਦਾ ਕੋਸ਼–ਮਾਸਟਰ ਮਹਿਤਾਬ ਸਿੰਘ

**ਧਰੇਕ** : ਸੜਕਾਂ ਦੇ ਕਿਨਾਰੇ ਅਤੇ ਖੂਹਾਂ ਦੀ ਮੌਣ ਨੇੜੇ ਉਗਾਏ ਜਾਣ ਵਾਲੇ ਇਸ ਪਤਝੜੀ ਰੁੱਖ ਦਾ ਵਿਗਿਆਨਕ ਨਾਂ ਮੀਲੀਆ ਐਜ਼ਾਡਰੈਕ ਹੈ ਜਿਹੜਾ ਮੀਲੀਏਸੀ ਕੁੱਲ ਨਾਲ ਸਬੰਧਤ ਹੈ। ਇਸ ਦੀ ਛਿੱਲ ਕਾਲੇ ਭੂਰੇ ਰੰਗ ਦੀ ਹੁੰਦੀ ਹੈ ਜਿਸ ਉਪਰ ਚੀਰ ਪਏ ਹੁੰਦੇ ਹਨ । ਇਸ ਦੇ ਦੋ ਪੰਖੜੀਏ ਪੱਤਿਆਂ ਉੱਤੇ ਤਿੰਨ ਜਾਂ ਚਾਰ ਜੋੜੇ ਖੰਭੜੇ ਹੁੰਦੇ ਹਨ ਜਿਨ੍ਹਾਂ ਵਿਚ ਤਿੰਨ ਤੋਂ ਗਿਆਰਾਂ ਪੱਤੀਆਂ ਹੁੰਦੀਆਂ ਹਨ। ਇਸ ਦੇ ਫੁਲ ਹਲਕੇ ਵੈਂਗਣੀ ਰੰਗ ਦੇ ਗੁੱਛਿਆਂ ਦੇ ਰੂਪ ਵਿਚ ਲਗਦੇ ਹਨ । ਨਵੰਬਰ-ਦਸੰਬਰ ਤੱਕ ਫਲ ਪਕ ਕੇ ਪੀਲੇ ਹੋ ਜਾਂਦੇ ਹਨ । ਹਰੇਕ ਫਲ ਵਿਚ ਤਿੰਨ ਤੋਂ ਛੇ ਬੀਜ ਹੁੰਦੇ ਹਨ।

ਇਸ ਦੇ ਪੱਤੇ ਹਰੀ ਖਾਦ ਵਜੋਂ ਵਰਤੇ ਜਾਂਦੇ ਹਨ । ਪੱਤਿਆਂ ਨੂੰ ਸੁਕਾ ਕੇ ਕਪੜਿਆਂ ਅਤੇ ਕਿਤਾਬਾਂ ਵਿਚ ਰੱਖਿਆ ਜਾਂਦਾ ਹੈ ਜਿਸ ਨਾਲ ਕੀੜਾ ਨਹੀਂ ਲਗਦਾ । ਇਸ ਦਾ ਫੁਲ ਜ਼ਹਿਰੀਲਾ ਹੁੰਦਾ ਹੈ । ਇਸ ਲਈ ਚੂਹੇ ਆਦਿ ਮਾਰਨ ਲਈ ਵਰਤਿਆ ਜਾਂਦਾ ਹੈ । ਪੱਤਿਆਂ ਦਾ ਕਾੜ੍ਹਾ ਮਿਹਦੇ ਦੇ ਰੋਗ ਦੂਰ ਕਰਨ ਅਤੇ ਫੁਲਾਂ ਦੀ ਪੁਲਟਸ ਜ਼ਖ਼ਮਾਂ ਨੂੰ ਠੀਕ ਕਰਨ ਅਤੇ ਜੂੰਆਂ ਮਾਰਨ ਲਈ ਵਰਤੀ ਜਾਂਦੀ ਹੈ। ਛਿੱਲ ਦਾ ਕਾੜ੍ਹਾ ਪੇਟ ਦੇ

ਕੀੜੇ ਮਾਰਦਾ ਹੈ ਅਤੇ ਬੀਜ ਗਠੀਏ ਦੇ ਇਲਾਜ ਲਈ ਵਰਤੇ ਜਾਂਦੇ ਹਨ। ਇਸ ਦੀ ਲੱਕੜ ਖਿਡੌਣੇ, ਖੇਤੀਬਾੜੀ ਦੇ ਸੰਦ, ਮੂਰਤੀਆਂ, ਅਸਲਾ ਪੇਟੀਆਂ ਅਤੇ ਸਾਜ਼ ਬਣਾਉਣ ਦੇ ਕੰਮ ਆਉਂਦੀ ਹੈ।

ਪੁਰਾਣੇ ਸਮੇਂ ਵਿਚ ਮਹਾਂਮਾਰੀ ਦੇ ਦਿਨਾਂ ਵਿਚ ਬੀਜਾਂ ਦੀਆਂ ਲੜੀਆਂ ਪਰੋ ਕੇ ਦਰਵਾਜ਼ੇ, ਬਰਾਂਡਿਆਂ ਆਦਿ ਵਿਚ ਲਟਕਾਈਆਂ ਜਾਂਦੀਆਂ ਸਨ ਤਾਂ ਕਿ ਬੀਮਾਰੀ ਦਾ ਪ੍ਰਭਾਵ ਅਸਰ ਨਾ ਕਰੇ। ਬੀਜਾਂ ਨੂੰ ਮਿਆਦੀ ਬੁਖ਼ਾਰ ਉਤਾਰਨ ਅਤੇ ਪੀਸਣ ਉਪਰੰਤ ਖੁਰਮਾਨੀ ਨਾਲ ਮਿਲਾ ਕੇ ਜੋੜਾਂ ਜਾਂ ਗੋਡਿਆਂ ਦਾ ਦਰਦ ਦੂਰ ਕਰਨ ਲਈ ਲੇਪਣ ਵਜੋਂ ਵਰਤਿਆ ਜਾਂਦਾ ਹੈ । ਲੋਕ ਧਾਰਾ ਅਨੁਸਾਰ ਜੇਕਰ ਧਰੇਕ ਦੇ ਸੱਤ ਪੱਤੇ ਨਵਾਂ ਚੰਨ ਵੇਖ ਕੇ ਕਿਸੇ ਬੱਚੇ ਤੋਂ ਸੱਤ ਵਾਰੀ ਵਾਰੇ ਜਾਣ ਤਾਂ ਉਸ ਚੰਦ੍ਰਮਾਸ ਬੱਚੇ ਨੂੰ ਬੁਰੀ ਨਜ਼ਰ ਨਹੀਂ ਲਗਦੀ।

ਹ. ਪੁ.–ਮ. ਕੋ; ਮੈ. ਪ. ਇੰ. ਪਾ.; ਪੰ. ਗੁ. ਪੌ. ਇੰ. ਮੈ. ਪ.; ਪੰ. ਲੋ. ਵਿ. ਕੋ.

**ਧਲੇਵਾਂ (ਧਲੇਉ)** : ਇਹ ਮਾਨਸਾ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਬੁਢਲਾਡੇ ਤੋਂ 10 ਕਿ. ਮੀ. ਦੀ ਦੂਰੀ ਤੇ ਸਥਿਤ ਹੈ।

ਪਿੰਡ ਦੇ ਉੱਤਰ ਵਾਲੇ ਪਾਸੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ। ਗੁਰੂ ਜੀ ਗੰਡੂ ਤੋਂ ਚੱਲ ਕੇ ਇਥੇ ਬਿਰਾਜੇ ਸਨ ਤੇ ਇਕ ਜੋਗੀ ਦਾ ਕਲਿਆਣ ਕੀਤਾ ਸੀ। ਇਹ ਜੋਗੀ ਛੇਵੀਂ ਪਾਤਸ਼ਾਹੀ ਦੇ ਸਮੇਂ ਤੋਂ ਹੀ ਗੁਰੂ ਦਰਸ਼ਨ ਨੂੰ ਤਾਂਘ ਰਿਹਾ ਸੀ।

ਹ. ਪੁ.–ਮ. ਕੋ.; ਤ. ਗਾ. ਗੁ. ਡਿ. ਸੈਂ. ਹੈ. ਬ੍ਰ.-ਬਠਿੰਡਾ

**ਧਵਨ, ਸਤੀਸ਼ (ਡਾ.)** : ਪੰਜਾਬ ਦੇ ਜੰਮਪਲ ਇਸ ਪ੍ਰਸਿੱਧ ਪੁਲਾੜ ਵਿਗਿਆਨੀ ਦਾ ਜਨਮ 25 ਸਤੰਬਰ, 1920 ਨੂੰ ਹੋਇਆ । ਅੰਗਰੇਜ਼ੀ ਸਾਹਿਤ ਦੀ ਐਮ. ਏ. ਕਰਨ ਤੋਂ ਬਾਅਦ ਮੈਕੈਨੀਕਲ ਇੰਜੀਨੀਅਰਿੰਗ ਦੀ ਡਿਗਰੀ ਹਾਸਲ ਕੀਤੀ । ਏਅਰੋਨਾਇਕ ਇੰਜੀਨੀਅਰਿੰਗ ਵਿਚ ਇਸ ਦੀ ਕਾਫ਼ੀ ਦਿਲਚਸਪੀ ਸੀ, ਇਸ ਲਈ ਇਸ ਵਿਸ਼ੇ ਤੇ ਹੀ ਇਸ ਨੇ ਪੀ. ਐਚ. ਡੀ. ਦੀ ਡਿਗਰੀ ਹਾਸਲ ਕੀਤੀ।

ਸੰਨ 1951 ਵਿਚ ਇਹ ਇੰਡੀਅਨ ਇੰਸਟੀਚਿਊਟ ਆਫ਼ ਸਾਇੰਸਜ਼ ਦੇ ਏਅਰੋਨਾਟਿਕਸ ਵਿਭਾਗ ਵਿਚ ਸੀਨੀਅਰ ਸਾਇੰਟਿਫਿਕ ਅਫ਼ਸਰ ਦੇ ਅਹੁਦੇ ਤੇ ਨਿਯੁਕਤ ਹੋਇਆ । ਇਸੇ ਵਿਭਾਗ ਵਿਚ 1955-62 ਈ. ਤੱਕ ਇਸ ਨੇ ਪ੍ਰੋਫੈਸਰ ਅਤੇ ਮੁੱਖੀ ਦੇ ਤੌਰ ਤੇ ਵੀ ਕੰਮ ਕੀਤਾ। ਇਸ ਤੋਂ ਬਾਅਦ ਇਹ ਇੰਡੀਅਨ ਇੰਸਟੀਚਿਊਟ ਆਫ਼ ਸਾਇੰਸ, ਬੰਗਲੌਰ ਦਾ ਡਾਇਰੈੱਕਟਰ ਰਿਹਾ। ਇਹ 1964 ਤੋਂ 1971 ਤੱਕ ਕਾਮਨਵੈਲਥ ਐਡਵਾਈਜ਼ਰੀ ਏਅਰੋਨੌਟਿਕਲ ਰਿਸਰਚ ਕੌਂਸਲ ਵਿਚ ਭਾਰਤੀ ਡੈਲੀਗੇਟ ਵਜੋਂ ਪ੍ਰਤੀਨਿਧਤਾ ਕਰਦਾ ਰਿਹਾ । ਇਹ ਹਿੰਦੁਸਤਾਨ ਏਅਰੋਨਾੱਟਿਕਸ ਲਿਮਟਿਡ ਦੇ ਬੋਰਡ ਆਫ਼ ਡਾਇਰੈਕਟਰਜ਼ ਦਾ (1964-72) ਮੈਂਬਰ ਰਿਹਾ । ਇਹ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ (1966-71) ਮੰਤਰੀ ਮੰਡਲ ਦੀ ਸੀਨੀਅਰ ਐਡਵਾਈਜ਼ਰੀ ਕਮੇਟੀ (65-68); ਨੈਸ਼ਨਲ ਕਮੇਟੀ ਆਨ ਸਾਇੰਸ ਐਂਡ ਟੈਕਨਾਲੋਜੀ(77-80); ਏਅਰੋਨੌਟਿਕਸ ਕਮੇਟੀ (67-69); ਏਅਰੋਨੌਟਿਕਸ ਰਿਸਰਚ ਐਂਡ ਡਿਵੈਲਪਮੈਂਟ ਬੋਰਡ (71); ਪਰਮਾਣਵੀ ਊਰਜਾ ਕਮਿਸ਼ਨ (71-76 ਅਤੇ 80); ਇਲੈਕਟ੍ਰਾੱਨਿਕਸ ਕਮਿਸ਼ਨ (77); ਨੈਸ਼ਨਲ ਰੀਮੋਟ ਸੈਨਸਿੰਗ ਏਜੰਸੀ ਗਵਰਨਿੰਗ ਕੌਂਸਲ (81) ਦਾ ਵੀ ਮੈਂਬਰ ਰਿਹਾ । ਇਨ੍ਹਾਂ ਤੋਂ ਇਲਾਵਾ ਕਈ ਭਾਰਤੀ ਅਤੇ ਬਦੇਸ਼ੀ ਸੰਸਥਾਵਾਂ ਦਾ ਆਨਰੇਰੀ ਫੈਲੋ ਵੀ ਰਹਿ ਚੁਕਾ ਹੈ।

ਸੰਨ 1973 ਵਿਚ ਇਸ ਨੂੰ ਐਨਰੋ ਐਚ. ਐਚ-748 ਹਵਾਈ ਜਹਾਜ਼ ਦਾ ਮੁਲਾਂਕਣ ਕਰਨ ਲਈ ਇਕ ਮੈਂਬਰੀ ਕਮੇਟੀ ਵਜੋਂ ਚੁਣਿਆ ਗਿਆ । ਇਹ 1972 ਈ. ਤੋਂ ਪੁਲਾੜ ਵਿਭਾਗ, ਭਾਰਤ ਸਰਕਾਰ ਦਾ ਸਕੱਤਰ ਅਤੇ ਭਾਰਤੀ ਪੁਲਾੜ ਖ਼ੋਜ ਸੰਸਥਾ ਅਤੇ ਪੁਲਾੜ ਕਮਿਸ਼ਨ ਦਾ ਚੇਅਰਮੈਨ ਵੀ ਹੈ। ਇਸ ਨੂੰ ਇਸ ਦੀਆਂ ਵਿਸ਼ੇਸ਼ ਸੇਵਾਵਾਂ ਲਈ ਪਦਮ ਭੂਸ਼ਨ ਨਾਲ ਸਨਮਾਨਤ ਕੀਤਾ ਗਿਆ ਹੈ। ਇਸ ਨੂੰ 1983 ਈ. ਵਿਚ ਆਰੀਆ ਭੱਟ ਮੈਡਲ ਵੀ ਪ੍ਰਦਾਨ ਕੀਤਾ ਗਿਆ। ਇਸ ਨੂੰ ਕਈ ਭਾਰਤੀ ਅਤੇ ਬਦੇਸ਼ੀ ਸੰਸਥਾਵਾਂ ਅਤੇ ਯੂਨੀਵਰਸਿਟੀਆਂ ਵਲੋਂ ਆਨਰੇਰੀ ਡਾਕਟਰ ਆਫ਼ ਸਾਇੰਸ ਨਾਲ ਵੀ ਸੁਸ਼ੋਭਿਤ ਕੀਤਾ ਗਿਆ ਹੈ।

ਹ. ਪੁ.–ਇੰਡੀਆ ਹੂ. ਜ. ਹੂ-85:399

**ਧਵਨ, ਪੁਰਸ਼ੋਤਮ ਲਾਲ (ਵੀ. ਚ. ਬਾਰ)** : ਇਸ ਸੂਰਬੀਰ ਦਾ ਜਨਮ ਮਿੰਟਗੁਮਰੀ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਚੱਕ ਲਾਲਾ ਨਿਹਾਲ ਚੰਦ ਵਿਖੇ 26 ਅਪ੍ਰੈਲ, 1924 ਨੂੰ ਸ੍ਰੀ ਲਾਲ ਚੰਦ ਧਵਨ ਦੇ ਘਰ ਹੋਇਆ । ਇਸ ਨੇ ਮੁੱਢਲੀ ਵਿਦਿਆ ਮਾਡਲ ਸਕੂਲ, ਲਾਹੌਰ ਅਤੇ ਉਚੇਰੀ ਵਿਦਿਆ ਗੌਰਮਿੰਟ ਕਾਲਜ, ਲਾਹੌਰ ਤੋਂ ਪ੍ਰਾਪਤ ਕੀਤੀ । ਭਾਰਤੀ ਵਾਯੂ ਸੈਨਾ ਵਿਚ 29 ਮਾਰਚ, 1943 ਨੂੰ ਇਸ ਨੇ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1950 ਵਿਚ ਕਮੀਸ਼ਨ ਕਾਰਵਾਈ ਦੌਰਾਨ ਇਸ ਨੇ ਬਤੌਰ ਫ਼ਲਾਇਟ ਲੈਫ਼ਟੀਨੈਂਟ 144 ਉਡਾਨਾਂ ਭਰੀਆਂ। ਦੁਸ਼ਮਣ ਦੀ ਭਾਰੀ ਗੋਲਾਬਾਰੀ ਦੇ ਬਾਵਜੂਦ ਇਸ ਨੇ ਨੌਸ਼ਹਿਰਾ, ਝੰਗਰ, ਮੀਰਪੁਰ, ਕੋਟਲੀ ਪੁੰਛ ਤੇ ਬਾਰਾਮੂਲਾ ਵਿਚ ਘਿਰੀ ਹੋਈ ਭਾਰਤੀ ਫ਼ੌਜ ਨੂੰ ਸਪਲਾਈ ਪਹੁੰਚਾਈ। ਇਸ ਕਾਰਵਾਈ ਦੌਰਾਨ ਕਈ ਵਾਰ ਇਸ ਦੇ ਜਹਾਜ਼ ਨੂੰ ਨੁਕਸਾਨ ਵੀ ਪੁੱਜਾ ਪਰ ਇਹ ਆਪਣੇ ਇਰਾਦੇ ਉੱਤੇ ਦ੍ਰਿੜ ਰਿਹਾ।

ਰਾਤ ਸਮੇਂ (ਡਕੋਟਾ ਜਹਾਜ਼ ਨਾਲ) ਇਸ ਨੇ ਦੁਸ਼ਮਣ ਦੇ ਟਿਕਾਣਿਆਂ ਉੱਤੇ ਬੰਬ ਵਰਸਾਏ ਅਤੇ ਸਫ਼ਲਤਾ ਹਾਸਲ ਕੀਤੀ। ਇਸ ਦੀ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

ਸੰਨ 1962 ਵਿਚ ਭਾਰਤ ਚੀਨ ਯੁੱਧ ਸਮੇਂ ਇਹ ਜੰਮੂ ਕਸ਼ਮੀਰ ਖੇਤਰ ਵਿਚ ਇਕ ਯਾਤਾਯਾਤ ਸਕੁਆਰਡਨ ਦੀ ਕਮਾਨ ਕਰ ਰਿਹਾ ਸੀ। ਲਦਾਖ ਖੇਤਰ ਵਿਚ ਲੜਾਈ ਸ਼ੁਰੂ ਹੋਣ ਤੋਂ ਬਾਅਦ ਇਸ ਕੋਲ ਸੂਚਨਾ ਆਈ ਕਿ ਚੰਦਨੀ ਨਾਂ ਦੀ ਚੌਕੀ ਉੱਤੇ ਭਾਰੀ ਗੋਲਾਬਾਰੀ ਹੋ ਰਹੀ ਹੈ ਜਦੋਂ ਕਿ ਇਕ ਦੂਜੇ ਖੇਤਰ ਦੌਲਤਬੇਗ ਔਲ ਦੀ ਚੌਕੀ ਦੀ ਸਥਿਤੀ ਬਾਰੇ ਇਨ੍ਹਾਂ ਕੋਲ ਕੋਈ ਜਾਣਕਾਰੀ ਨਹੀਂ ਸੀ । ਇਸ ਖੇਤਰ ਵਿਚ ਉਤਰਨਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ ਪਰ ਇਸ ਨੇ ਇਸ ਖੇਤਰ ਦੀ ਅਸਲ ਸਥਿਤੀ ਬਾਰੇ ਅਗਲੀਆਂ ਭਾਰਤੀ ਚੌਕੀਆਂ ਤੋਂ ਲੋੜੀਂਦੀ ਜਾਣਕਾਰੀ ਪ੍ਰਾਪਤ ਕਰ ਲਈ ਅਤੇ ਇਥੇ ਸਰਦੀ ਦੇ ਬਚਾਅ ਲਈ ਲੋੜੀਂਦੇ ਬਸਤਰ ਤੇ ਖਾਣ ਪੀਣ ਦਾ ਹੋਰ ਲੋੜੀਂਦਾ ਸਾਮਾਨ ਹੇਠਾਂ ਸੁਟਿਆ।

ਇਸ ਸਾਮਾਨ ਤੋਂ ਬਿਨਾਂ ਇਸ ਖੇਤਰ ਵਿਚ ਜਵਾਨਾਂ ਦਾ ਜ਼ਿੰਦਾ ਰਹਿਣਾ ਮੁਸ਼ਕਲ ਸੀ।

ਇਸ ਦੀ ਵੀਰਤਾ ਭਰਪੂਰ ਕਾਰਵਾਈ ਅਤੇ ਆਪਣੇ ਫ਼ਰਜ਼ ਨੂੰ ਤਨ ਦੇਹੀ ਨਾਲ ਨਿਭਾਉਣ ਸਦਕਾ ਇਸ ਨੂੰ 'ਵੀਰ ਚੱਕਰ (ਬਾਰ)' ਨਾਲ ਸਨਮਾਨਿਤ ਕੀਤਾ ਗਿਆ ।

**ਧਾਮੀ ਰਿਆਸਤ** : ਅਣਵੰਡੇ ਪੰਜਾਬ ਦੀਆਂ ਸ਼ਿਮਲਾ ਪਹਾੜੀ ਰਿਆਸਤਾਂ ਵਿਚੋਂ ਇਕ ਰਿਆਸਤ ਸੀ ਜੋ ਸ਼ਿਮਲੇ ਤੋਂ 26 ਕਿ. ਮੀ. (16 ਮੀਲ) ਪੱਛਮ ਵੱਲ ਤੇ ਜਤੋਗ ਤੋਂ 16 ਕਿ. ਮੀ. ( 10 ਮੀਲ) ਤੇ ਸੀ । ਇਹ 67 ਵ. ਕਿ. ਮੀ. (26 ਵ. ਮੀਲ) ਦੇ ਖੇਤਰ ਵਿਚ ਫੈਲੀ ਹੋਈ ਸੀ। ਭਾਰਤ ਉੱਤੇ ਮੁਹੰਮਦ ਗੌਰੀ ਦੇ ਹਮਲਿਆਂ ਸਮੇਂ ਇਸ ਰਿਆਸਤ ਦਾ ਬਾਨੀ ਜੋ ਚੌਹਾਨ ਰਾਜਪੂਤ ਸੀ, ਅੰਬਾਲੇ ਜ਼ਿਲ੍ਹੇ ਦੇ ਰਾਣੀ ਕਾ ਰਾਏਪੁਰ ਤੋਂ ਭੱਜ ਕੇ ਧਾਮੀ ਇਲਾਕੇ ਵਿਚ ਆ ਵਸਿਆ । ਸ਼ੁਰੂ ਵਿਚ ਇਹ ਰਿਆਸਤ ਬਿਲਾਸਪੁਰ ਅਧੀਨ ਸੀ ਪਰ 1815 ਈ. ਵਿਚ ਗੋਰਖਿਆਂ ਦੇ ਇਥੋਂ ਨਿਕਲ ਜਾਣ ਨਾਲ ਇਹ ਆਜ਼ਾਦ ਹੋ ਗਈ ।

ਰਿਆਸਤ ਆਜ਼ਾਦ ਹੋਣ ਤੋਂ ਬਾਅਦ ਇਹ ਰਾਣਾ ਗੋਵਰਧਨ ਸਿੰਘ ਨੂੰ ਦੇ ਦਿੱਤੀ ਗਈ ਜਿਹੜਾ ਬਾਰ੍ਹਾਂ ਸਾਲ ਦੀ ਉਮਰ ਵਿਚ ਹੀ ਗੋਰਖਿਆਂ ਵਿਰੁੱਧ ਲੜਿਆ ਸੀ। ਬਗ਼ਾਵਤ ਸਮੇਂ ਰਾਣੇ ਦੀ ਇਸ ਵਫ਼ਾਦਾਰੀ ਦੀ ਸੇਵਾ ਬਦਲੇ ਉਸ ਨੂੰ ਉਮਰ ਭਰ ਰਿਆਸਤ ਦਾ ਅੱਧਾ ਕਰ ਜੋ ਲਗਭਗ 720 ਰੁਪਏ ਸੀ, ਮੁਆਫ਼ ਕਰ ਦਿੱਤਾ ਗਿਆ । ਇਸ ਰਿਆਸਤ ਦੀ ਉਸੇ ਸਮੇਂ ਸਾਲਾਨਾ ਆਮਦਨ ਲਗਭਗ 30,000 ਰੁਪਏ ਸੀ । ਇਸ ਨੂੰ ਇਹ ਅਧਿਕਾਰ ਦੇ ਦਿੱਤਾ ਗਿਆ ਕਿ ਆਮਦਨ ਚਾਹੇ ਨਕਦ ਲੈ ਲਵੇ ਚਾਹੇ ਭੱਜੀ (Bhajji) ਖੇਤਰ ਦੇ ਭਰਾਰਾ (Bharara) ਪਿੰਡ ਵਜੋਂ ਲੈ ਲਵੇ ਅਤੇ ਉਸ ਦੇ ਉਤਰਾਧਿਕਾਰੀਆਂ ਵੱਲੋਂ ਇਹ ਸਿਲਸਿਲਾ ਅਖ਼ੀਰ ਤੱਕ ਜਾਰੀ ਰਿਹਾ। ਸੰਨ 1857 ਵਿਚ ਰਾਣਾ ਗੋਵਰਧਨ ਸਿੰਘ ਦਾ ਵੱਡਾ ਲੜਕਾ ਰਾਣਾ ਫ਼ਤਹਿ ਸਿੰਘ ਖ਼ਾਨਦਾਨ ਦਾ ਮੁਖੀਆ ਬਣਿਆ ਅਤੇ 1880 ਈ. ਵਿਚ ਇਸ ਨੂੰ ਅੱਧਾ ਕਰ ਮੁਆਫ਼ ਕਰ ਦਿੱਤਾ ਗਿਆ ।

ਰਾਣਾ ਹੀਰਾ ਸਿੰਘ ਜੋ ਰਾਣਾ ਫ਼ਤਹਿ ਸਿੰਘ ਦਾ ਪੁੱਤਰ ਸੀ, 1894 ਈ. ਵਿਚ ਖ਼ਾਨਦਾਨ ਦਾਂ ਮੁਖੀਆ ਬਣਿਆ। ਇਹ ਦੂਜਿਆਂ ਨਾਲੋਂ ਵਧੇਰੇ ਸਿਆਣਾ ਹਾਕਮ ਸੀ । ਇਸ ਦੀ ਆਮਦਨ ਦੇ ਕਰ ਦਾ ਅੱਧਾ ਭਾਗ 1902 ਈ. ਵਿਚ ਮੁਆਫ਼ ਕੀਤਾ ਗਿਆ ਅਤੇ ਚੰਗੇ ਰਾਜ-ਪ੍ਰਬੰਧ ਲਈ ਇਸ ਨੂੰ ਕੰਪੈਨੀਅਨ ਆਫ਼ ਦੀ ਇੰਡੀਅਨ ਐਂਪਾਇਰ (ਸੀ.ਆਈ. ਈ.) ਦੇ ਤੌਰ ਤੇ ਸਨਮਾਨਿਆ ਵੀ ਗਿਆ। ਸੰਨ 1920 ਵਿਚ ਇਸ ਦੀ ਮੌਤ ਤੋਂ ਬਾਅਦ, ਰਾਣਾ ਦਲੀਪ ਸਿੰਘ ਦੇ ਹੋਣ ਕਾਰਨ ਰਿਆਸਤ ਦਾ ਪ੍ਰਬੰਧ ਕੌਂਸਲ ਅਧੀਨ ਹੋ ਗਿਆ । ਰਾਣਾ ਦਲੀਪ ਸਿੰਘ ਐਚੀਸਨ ਕਾਲਜ ਲਾਹੌਰ ਤੇ ਬਿਸ਼ਪ ਕਾਟਨ ਸਕੂਲ ਸ਼ਿਮਲਾ ਤੋਂ ਪੜ੍ਹਿਆ । ਸੰਨ 1925 ਵਿਚ ਥਰੋਚ ਦੇ ਠਾਕੁਰ ਦੀ ਲੜਕੀ ਨਾਲ ਇਸ ਦੀ ਸ਼ਾਦੀ ਹੋਈ । ਲੋੜੀਂਦੀ ਪ੍ਰਬੰਧਕੀ ਟ੍ਰੇਨਿੰਗ ਪ੍ਰਾਪਤ ਕਰਨ ਤੋਂ ਬਾਅਦ ਇਹ 1927 ਈ. ਵਿਚ ਧਾਮੀ ਕੌਂਸਲ ਦਾ ਪ੍ਰਧਾਨ ਨਿਯੁਕਤ ਕੀਤਾ ਗਿਆ ਅਤੇ 1930 ਈ. ਵਿਚ ਇਸ ਨੂੰ ਰਾਜ ਦੇ ਪੂਰੇ ਅਖ਼ਤਿਆਰ ਦੇ ਦਿੱਤੇ ਗਏ । ਇਹ ਅਖ਼ਤਿਆਰ ਇਸ ਸ਼ਰਤ ਅਧੀਨ ਸਨ ਕਿ ਕਿਸੇ ਦੀ ਮੌਤ ਦੀ ਸਜ਼ਾ ਦੀ ਤਸਦੀਕ ਪੰਜਾਬ ਪਹਾੜੀ ਰਿਆਸਤ ਏਜੈਂਸੀ ਦੇ ਪੁਲੀਟੀਕਲ ਏਜੰਟ ਵੱਲੋਂ ਕੀਤੀ ਜਾਵੇਗੀ।

ਹ. ਪੁ.–ਇੰਪ. ਗ. ਇੰਡ. 11:282; ਚੀ. ਫੈ. ਨੋ. ਪੰ-ਗ੍ਰਿਫ਼ਨ ਭਾਗ-II: 587-88

**ਧਾਰਾ ਸਿੰਘ** : ਇਹ ਲਾਹੌਰ ਦੇ ਨਕੱਈ ਖ਼ਾਨਦਾਨ ਵਿਚੋਂ ਸ. ਮੇਹਰ ਸਿੰਘ ਦਾ ਲੜਕਾ ਸੀ । ਇਸ ਖ਼ਾਨਦਾਨ ਦਾ ਇਲਾਕਾ ਲਾਹੌਰ ਤੇ ਗੁਗੇਰਾ ਦੇ ਵਿਚਕਾਰ ਸੀ । ਗੁਗੇਰਾ ਵਿਚੋਂ ਧਾਰਾ ਸਿੰਘ ਤੇ ਬੈਹਰਵਾਲ ਵਿਚੋਂ ਕਾਹਨ ਸਿੰਘ ਪ੍ਰਸਿੱਧ ਸਨ । ਗਵਾਂਢੀ ਹੋਣ ਦੇ ਬਾਵਜੂਦ ਇਨ੍ਹਾਂ ਦੋਵਾਂ ਖ਼ਾਨਦਾਨਾਂ ਵਿਚ ਕੋਈ ਸਾਂਝ ਨਹੀਂ ਸੀ ਤੇ ਇਕ ਦੂਜੇ ਨਾਲ ਹਮੇਸ਼ਾਂ ਝਗੜਾ ਕਰਦੇ ਰਹਿੰਦੇ ਸਨ। ਸ. ਮੇਹਰ ਸਿੰਘ ਦੀ 1843 ਈ. ਵਿਚ ਹੋਈ ਮੌਤ ਤੋਂ ਬਾਅਦ ਧਾਰਾ ਸਿੰਘ ਨੇ ਖ਼ਾਨਦਾਨ ਦੀ ਵਾਗਡੋਰ ਸੰਭਾਲੀ ਤੇ ਫ਼ਿਰੋਜ਼ਪੁਰ ਮੁਹਿੰਮ ਦੌਰਾਨ ਇਸ ਨੇ ਬੜੀ ਲੁੱਟ ਮਚਾਈ । ਇਸ ਦੇ ਸਿੱਟੇ ਵਜੋਂ ਦਰਬਾਰ ਵਲੋਂ ਇਸ ਦੀ ਜਾਗੀਰ ਜ਼ਬਤ ਕਰ ਲਈ ਗਈ । ਸੰਨ 1948 ਵਿਚ ਇਹ ਆਪਣੇ ਸੈਨਿਕਾਂ ਸਮੇਤ ਮੁਲਤਾਨ ਵਿਖੇ ਰਾਜਾ ਸ਼ੇਰ ਸਿੰਘ ਨਾਲ ਜਾ ਮਿਲਿਆ । ਇਥੋਂ ਇਹ ਛੇਤੀ ਹੀ ਘਰ ਵਾਪਸ ਆ ਗਿਆ ਪਰ ਪ੍ਰਸਿੱਧ ਖਰਲ ਆਗੂ ਅਹਿਮਦ ਖ਼ਾਨ ਨੇ ਇਸ ਨੂੰ ਅੰਗਰੇਜ਼ਾਂ ਵਿਰੁੱਧ ਕਾਰਵਾਈ ਕਰਨ ਲਈ ਮਨਾ ਲਿਆ। ਇਹ ਇਸ ਲਈ ਰਾਜ਼ੀ ਹੋ ਗਿਆ ਪਰ ਇਸ ਦੇ ਸਹਿਯੋਗੀਆਂ ਨੇ ਇਸ ਨੂੰ ਧੋਖਾ ਦਿੱਤਾ ਅਤੇ ਇਸ ਵਿਰੁੱਧ ਫ਼ੌਜ ਲਿਆ ਕੇ ਇਸ ਨੂੰ ਹਰਾ ਦਿੱਤਾ । ਇਸ ਉਪਰੰਤ ਇਹ ਸਿੱਖ ਫ਼ੌਜ ਵਿਚ ਸ਼ਾਮਲ ਹੋ ਗਿਆ ਤੇ ਰਾਮ ਨਗਰ ਤੇ ਗੁਜਰਾਤ ਦੀਆਂ ਲੜਾਈਆਂ ਵਿਚ ਦੁਸ਼ਮਣ ਵਿਰੁੱਧ ਲੜਿਆ । ਕੁਝ ਸਮਾਂ ਬਾਅਦ ਇਸ ਦੀ ਤੰਗੀ ਦੀ ਹਾਲਤ ਸਮੇਂ ਇਸ ਨੂੰ 300/- ਰੁਪਏ ਦੀ ਪੈਨਸ਼ਨ ਦਿੱਤੀ ਗਈ ।

ਸੰਨ 1857 ਦੇ ਗਦਰ ਸਮੇਂ ਇਸ ਨੂੰ ਆਪਣੇ ਦੁਸ਼ਮਣ ਅਹਿਮਦ ਖ਼ਾਨ ਤੋਂ ਬਦਲਾ ਲੈਣ ਦਾ ਮੌਕਾ ਮਿਲ ਗਿਆ । ਖਰਲਾਂ ਦਾ ਸਰਦਾਰ ਅਹਿਮਦ ਖਾਂ ਉਸ ਸਮੇਂ ਚੰਗੇ ਪ੍ਰਭਾਵ ਵਿਚ ਸੀ ਅਤੇ ਬਗ਼ਾਵਤ ਵਿਚ ਕੀਤੀ ਜਾਣ ਵਾਲੀ ਲੁੱਟ ਮਾਰ ਦੇ ਮੌਕੇ ਨੂੰ ਹੱਥੋਂ ਗਵਾਉਣਾ ਨਹੀਂ ਸੀ ਚਾਹੁੰਦਾ । ਉਸ ਨੇ ਕਬੀਲੇ ਨੂੰ ਹਥਿਆਰ ਬੰਦ ਕੀਤਾ ਤੇ ਇਸ ਨੂੰ ਵੀ ਇਸ ਵਿਚ ਸ਼ਾਮਲ ਹੋਣ ਦਾ ਸੱਦਾ ਦਿੱਤਾ । ਇਸ ਨੇ ਅਹਿਮਦ ਖਾਂ ਦੀ ਨੀਅਤ ਬਾਰੇ ਸਰਕਾਰ ਨੂੰ ਸੂਚਨਾ ਦੇ ਦਿੱਤੀ ਜਿਸ ਦੇ ਬਦਲੇ ਇਸ ਨੂੰ ਗਸ਼ ਕੌਰੀ ਤੇ ਵਨ ਮੇਹਰ ਸਿੰਘ ਨਾਂ ਦੇ ਦੋ ਪਿੰਡਾਂ ਸਮੇਤ 300/- ਰੁਪਏ ਸਾਲਾਨਾ ਦੀ ਵਾਧੂ ਜਗੀਰ ਆਮਦਨ ਇਨਾਮ ਵਜੋਂ ਦਿੱਤੀ ਗਈ । ਸੰਨ 1860 ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਚੀ. ਫੈ. ਨੋ. ਪੰ.-ਗ੍ਰਿਫ਼ਨ:286-88

**ਧਾਰੀਵਾਲ** : ਗੁਰਦਾਸਪੁਰ ਜ਼ਿਲ੍ਹੇ ਦਾ ਇਹ ਸ਼ਹਿਰ ਅੰਮ੍ਰਿਤਸਰ-ਪਠਾਨਕੋਟ ਸੜਕ ਉੱਤੇ ਅੰਮ੍ਰਿਤਸਰ ਤੋਂ 59 ਕਿ. ਮੀ. (36 ਮੀਲ) ਅਤੇ ਪਠਾਨਕੋਟ ਤੋਂ 48 ਕਿ. ਮੀ. (30 ਮੀਲ) ਦੇ ਫ਼ਾਸਲੇ ਤੇ ਵਾਕਿਆ ਹੈ । ਗੁਰਦਾਸਪੁਰ ਤੋਂ ਇਹ ਸਿਰਫ਼ 12 ਕਿ. ਮੀ. (7 ਮੀਲ) ਦੀ ਵਿਥ ਤੇ ਹੈ। ਅਪਰ ਬਾਰੀ ਦੁਆਬ ਨਹਿਰ ਅਤੇ ਜਰਨੈਲੀ ਸੜਕ ਇਸ ਕਸਬੇ ਨੂੰ ਦੋ ਹਿੱਸਿਆਂ ਵਿਚ ਵੰਡਦੇ ਹਨ।

ਧਾਰੀਵਾਲ ਕਣਕ ਅਤੇ ਚੌਲ ਦੀ ਵੱਡੀ ਮੰਡੀ ਹੈ। ਇਥੇ ਚੌਲ ਕਢਣ ਦੇ 8 ਸ਼ੈਲਰ ਹਨ। ਇਹ ਥਾਂ ਊਨੀ ਕੱਪੜੇ ਦੀਆਂ

ਮਿੱਲਾਂ ਕਰਕੇ ਵੀ ਬਹੁਤ ਮਸ਼ਹੂਰ ਹੈ। ਸੰਨ 1880 ਵਿਚ ਇਥੇ ਨਿਊ ਅਗਰਟਨ ਵੂਲਨ ਮਿੱਲ ਦੀ ਸਥਾਪਨਾ ਹੋਈ । ਇੱਥੋਂ ਦੀਆਂ ਬਣੀਆਂ ਵਸਤਾਂ ਬਾਹਰ ਵੀ ਜਾਂਦੀਆਂ ਹਨ।

ਗੁਰੂ ਅਰਜਨ ਦੇਵ ਜੀ ਦੀ ਯਾਦ ਵਿਚ ਇਥੇ ਬੁਰਜ ਸਾਹਿਬ ਗੁਰਦੁਆਰਾ ਹੈ ਜਿਥੇ ਹਰ ਮਹੀਨੇ ਮੱਸਿਆਂ ਵਾਲੇ ਦਿਨ ਮੇਲਾ ਲਗਦਾ ਹੈ। ਇਥੇ ਪ੍ਰਾਇਮਰੀ, ਮਿਡਲ (ਕੁੜੀਆਂ ਲਈ) ਅਤੇ ਹਾਈ ਸਕੂਲ (ਚਾਰ ਮੁੰਡਿਆਂ ਲਈ ਤੇ ਦੋ ਕੁੜੀਆਂ ਲਈ) ਤੋਂ ਇਲਾਵਾ ਕੁੜੀਆਂ ਲਈ ਡਿਗਰੀ ਕਾਲਜ, ਮਿਲਟਰੀ ਹਸਪਤਾਲ, ਸਿਵਲ ਡਿਸਪੈਂਸਰੀ, ਡੰਗਰ ਹਸਪਤਾਲ, ਪੁਲਿਸ ਸਟੇਸ਼ਨ, ਡਾਕ-ਤਾਰ ਘਰ ਅਤੇ ਕੈਨਾਲ ਰੈਸਟ ਹਾਊਸ ਸਥਾਪਿਤ ਹਨ।

ਹ. ਪੁ.–ਡਿ. ਗ.-ਗੁਰਦਾਸਪੁਰ; ਡਿ. ਸੈਂ. ਹੈਂ. ਬੁ.-ਗੁਰਦਾਸਪੁਰ

**ਧਾਰੀਵਾਲ** : ਜੱਟਾਂ ਦਾ ਇਕ ਗੋਤ ਜਾਂ ਕਬੀਲਾ ਹੈ ਜਿਹੜਾ ਦੱਖਣ ਵਲੋਂ ਧਾਰਾ ਨਗਰੀ ਤੋਂ ਪੰਜਾਬ ਵੱਲ ਆਇਆ ਮੰਨਿਆ ਜਾਂਦਾ ਹੈ । ਧਾਲੀਵਾਲ ਭੱਟੀ ਕਬੀਲੇ ਦੀ ਹੀ ਇਕ ਸ਼ਾਖ ਹਨ ਅਤੇ ਇਹ ਮੋਗਾ ਜ਼ਿਲ੍ਹੇ ਦੇ ਦੱਖਣ–ਪੂਰਬੀ ਹਿੱਸੇ ਵੱਲ ਜਿਆਦਾ ਵਸੇ ਹੋਏ ਹਨ ਜਿਸ ਕਾਰਨ ਇਸ ਇਲਾਕੇ ਨੂੰ ਧਾਲੀਵਾਲ ਟੱਪਾ ਕਿਹਾ ਜਾਂਦਾ ਹੈ। ਇਸ ਇਲਾਕੇ ਦਾ ਪੁਰਾਣਾ ਨਾਂ ਕੰਗੜ ਹੈ ਜਿਹੜਾ ਰਿਆਸਤਾਂ ਦੇ ਸਮੇਂ ਪਟਿਆਲੇ ਦਾ ਹਿੱਸਾ ਹੁੰਦਾ ਸੀ। ਇਸ ਦੀ ਪੁਰਾਤਨਤਾ ਦਾ ਜ਼ਿਕਰ ਧਾਲੀਵਾਲਾਂ ਦੇ ਘਰ ਵਿਆਹ ਸ਼ਾਦੀਆਂ ਵਿਚ ਹੁਣ ਵੀ ਕੀਤਾ ਜਾਂਦਾ ਹੈ । ਲਾੜ੍ਹੇ ਦਾ ਪਿਉ ਲਾਗੀਆਂ ਨੂੰ ਲਾਗ ਦੇਣ ਤੋਂ ਪਹਿਲਾਂ ਅਵਾਜ਼ ਲਗਾਂਦਾ ਹੈ:-

''ਨਿਕਾਲੋ ਕੰਗੜ ਦਾ ਮਰਾਸੀ ਕੰਗੜ ਪਹਿਲਾ ਮਕਾਨ ਹੈ।''

ਇਸ ਇਲਾਕੇ ਦੇ ਮਰਾਸੀ ਸਭ ਤੋਂ ਵੱਧ ਲਾਗ ਲੈਂਦੇ ਹਨ। ਧਾਲੀਵਾਲ ਕਬੀਲੇ ਦੇ ਇਕ ਪ੍ਰਮੁੱਖ ਵਿਅਕਤੀ ਮਿਹਰ ਮਿੱਠੇ ਆਪਣੀ ਧੀ ਦਾ ਵਿਆਹ ਬਾਦਸ਼ਾਹ ਅਕਬਰ ਨਾਲ ਕੀਤਾ ਸੀ।

ਹ. ਪੁ.-ਗ. ਟ੍ਰਾ. ਕਾ.; ਪੰ. ਕਾ.;ਪੰ. ਲੋ. ਵਿ. ਕੋ.

**ਧਾਲੀਵਾਲ, ਹਰਇਕਬਾਲ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 6 ਅਗਸਤ, 1933 ਨੂੰ ਮੋਗਾ ਜ਼ਿਲ੍ਹੇ ਦੇ ਕਸਬੇ ਬਾਘਾ ਪੁਰਾਣਾ ਵਿਖੇ ਸ. ਉਮਰਾਉ ਸਿੰਘ ਧਾਲੀਵਾਲ ਦੇ ਘਰ ਹੋਇਆ । ਇਸ ਨੇ ਗੌਰਮਿੰਟ ਬ੍ਰਜਿੰਦਰਾ ਕਾਲਜ, ਫਰੀਦਕੋਟ ਤੋਂ ਬੀ. ਏ ਅਤੇ ਯੂਨੀਵਰਸਿਟੀ ਲਾਅ ਕਾਲਜ, ਜਲੰਧਰ ਤੋਂ ਐਲ. ਐਲ. ਬੀ. ਪਾਸ ਕੀਤੀ । ਇਸ ਨੇ 9 ਫ਼ਰਵਰੀ, 1964 ਨੂੰ 17 ਹਾਰਸ/ਪੂਨਾ ਹਾਰਸ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1965 ਦੇ ਭਾਰਤ-ਪਾਕਿ ਯੁੱਧ ਦੌਰਾਨ ਇਹ ਸਿਆਲਕੋਟ ਖੇਤਰ ਵਿਚ ਪੂਨਾ ਹਾਰਸ ਦੀ ਅਗਲੀ ਸਕੁਆਰਡਨ ਦੇ ਇਕ ਟਰੂਪ ਦੀ ਬਤੌਰ ਸੈਕੰਡ ਲੈਫ਼ਟੀਨੈਂਟ ਅਗਵਾਈ ਕਰ ਰਿਹਾ ਸੀ । ਫ਼ਿਲੌਰਾ ਚੌਰਾਹੇ ਦੇ ਉੱਤਰ ਵਿਚ ਇਸ ਟਰੂਪ ਦਾ ਦੁਸ਼ਮਣ ਦੇ ਪੰਜ ਪੈਟਨ ਟੈਂਕਾਂ ਨਾਲ ਪਹਿਲਾਂ ਮੁਕਾਬਲਾ ਹੋਇਆ। ਇਸ ਨੇ ਜਦੋਂ ਆਪਣੇ ਟਰੂਪ ਦੇ ਜਵਾਨਾਂ ਨੂੰ ਮੋਰਚੇ ਲਾਉਣ ਦਾ ਆਦੇਸ਼ ਦਿੱਤਾ ਤਾਂ ਤੋਪ ਦਾ ਇਕ ਗੋਲਾ ਇਸ ਦੇ ਟੈਂਕ ਵਿਚ ਆ ਵੱਜਾ ਜਿਸ ਨਾਲ ਟੈਂਕ ਨੂੰ ਅੱਗ ਲਗ ਗਈ । ਜਲਦੇ ਹੋਏ ਟੈਂਕ ਨੂੰ ਛਡ ਕੇ ਤੁਰੰਤ ਇਹ ਅਤੇ ਇਸ ਦੇ ਸਹਿਯੋਗੀ ਜਵਾਨ ਟੈਂਕ ਤੋਂ ਹੇਠਾਂ ਉਤਰ ਆਏ ਅਤੇ ਹੇਠਾਂ ਇਕ ਖੱਡ ਵਿਚ ਬੈਠ ਗਏ । ਟੈਂਕ ਚਾਲਕ ਅੱਗ ਨਾਲ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਕੇ ਟੈਂਕ ਕੋਲ ਡਿਗ ਪਿਆ। ਜਾਨ ਲੇਵਾ ਖ਼ਤਰੇ ਦੇ ਬਾਵਜੂਦ ਇਹ ਦੁਸ਼ਮਣ ਦੀ ਗੋਲਾਬਾਰੀ ਵਿਚ ਦੀ ਹੁੰਦਾ ਹੋਇਆ ਅੱਗੇ ਭੱਜਿਆ ਤੇ ਟੈਂਕ ਚਾਲਕ ਨੂੰ ਚੁੱਕ ਕੇ ਅਤੇ ਆਪਣੇ ਸਹਿਯੋਗੀਆਂ ਨੂੰ ਨਾਲ ਲੈ ਕੇ ਸਕੁਆਰਡਨ ਦੇ ਪਿਛਲੇ ਟਿਕਾਣੇ ਉੱਤੇ ਆ ਪਹੁੰਚਿਆ।

ਇਸ ਕਾਰਵਾਈ ਦੌਰਾਨ ਇਸ ਨੇ ਜਿਸ ਅਸਾਧਾਰਨ ਸਾਹਸ ਤੇ ਤੀਖਣ ਬੁੱਧੀ ਦਾ ਪ੍ਰਦਰਸ਼ਨ ਕੀਤਾ ਉਹ ਦੂਜੇ ਜਵਾਨਾਂ ਲਈ ਪ੍ਰੇਰਨਾ ਬਣ ਗਿਆ । ਇਸ ਦੀ ਇਸ ਦਲੇਰੀ ਤੇ ਵੀਰਤਾ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਧਾਲੀਵਾਲ, ਕੇਵਲ** : ਪੰਜਾਬੀ ਰੰਗਮੰਚ ਨਾਲ ਜੁੜੇ ਇਸ ਬਹੁਪਖੀ ਸ਼ਖ਼ਸ਼ੀਅਤ ਦੇ ਮਾਲਕ ਦਾ ਜਨਮ ਅੰਮ੍ਰਿਤਸਰ ਵਿਖੇ ਸ. ਸ਼ਿਵ ਸਿੰਘ ਦੇ ਘਰ 7 ਅਕਤੂਬਰ, 1964 ਨੂੰ ਹੋਇਆ । ਇਸ ਦੀ ਮਾਤਾ ਦਾ ਨਾਂ ਬੀਬੀ ਮਹਿੰਦਰ ਕੌਰ ਸੀ। ਇਸ ਨੇ ਪੰਜਾਬੀ ਰੰਗਮੰਚ ਵਿਚ ਉਸ ਸਮੇਂ ਪ੍ਰਵੇਸ਼ ਕੀਤਾ ਜਦੋਂ ਅਤਿਵਾਦ ਆਪਣੀ ਸਿਖਰ ਉੱਤੇ ਸੀ। ਅਜਿਹੇ ਸਮੇਂ ਦੌਰਾਨ ਇਸ ਨੇ ਬੜੀ ਦਲੇਰੀ ਅਤੇ ਹੌਂਸਲੇ ਨਾਲ ਰੰਗਮੰਚ ਦੇ ਵਿਕਾਸ ਲਈ ਕਈ ਨਿੱਗਰ ਉਪਰਾਲੇ ਕੀਤੇ । ਇਸ ਨੇ 'ਮੰਚ ਰੰਗ ਮੰਚ' ਦੇ ਝੰਡੇ ਹੇਠ ਆਧੁਨਿਕ ਰੰਗ ਮੰਚੀ ਤਕਨੀਕਾਂ ਨਾਲ ਮਾਹਿਰ



ਕੇਵਲ ਧਾਲੀਵਾਲ

ਕਲਾਕਾਰਾਂ ਰਾਹੀਂ ਪੰਜਾਬੀ ਦਰਸ਼ਕਾਂ ਦੇ ਮਨਾਂ ਵਿਚ ਆਪਣੀ ਵਿਲਖਣ ਥਾਂ ਬਣਾਈ ਹੈ। ਇਸ ਦਾ ਨਾਟਕ 'ਕੁਦੇਸਣ' ਦਰਸ਼ਕਾਂ ਵਲੋਂ ਬਹੁਤ ਸਲਾਹਿਆ ਗਿਆ ।

ਵਣਜਾਰੇ, ਸ਼ਹਿਰ ਸਲੇਟੀ, ਪੁਲਸੀਏ, ਮਾਂਵਾਂ, ਧੁਖਦਾ ਰੋਹ, ਇਤਿਹਾਸ ਦੇ ਸਫੇ, 10 ਬਾਲ ਨਾਟਕ, 10 ਨੁਕੜ ਨਾਟਕ ਲਿਖੇ। 'ਇਤੁ ਮਾਰਗ ਪੈਰ ਧਰੀਜੇ' ਅਤੇ 'ਹਾਦਸਾ ਦਰ ਹਾਦਸਾ' ਇਸ ਦੇ ਪ੍ਰਸਿੱਧ ਨਾਟਕ ਹਨ।

ਸੰਨ 1986 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵਲੋਂ

ਵਧੀਆ ਅਦਾਕਾਰ ਅਤੇ ਨਿਰਦੇਸ਼ਕ ਪੁਰਸਕਾਰ; 1987 ਈ. ਵਿਚ ਪੰਜਾਬ ਨਾਟਕ ਅਕਾਦਮੀ, ਅੰਮ੍ਰਿਤਸਰ ਵਲੋਂ ਸਨਮਾਨ; 1993 ਈ. ਵਿਚ ਪੰਜਾਬ ਕਲਾ ਮੰਚ ਵਲੋਂ ਸਫ਼ਦਰ ਹਾਸ਼ਮੀ ਪੁਰਸਕਾਰ; 1997 ਈ. ਵਿਚ ਰਵਨੀਤ ਯਾਦਗਾਰੀ ਪੁਰਸਕਾਰ ਅਤੇ ਪੰਜਾਬੀ ਅਕਾਦਮੀ, ਦਿੱਲੀ ਵਲੋਂ ਨਾਟਕ 'ਕੁਦੇਸਣ' ਤੇ ਵਧੀਆ ਨਿਰਦੇਸ਼ਕ ਪੁਰਸਕਾਰ ਪ੍ਰਦਾਨ ਕੀਤਾ ਗਿਆ।

ਸੰਨ 1997 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਨਾਟਕਕਾਰ ਵੱਜੋਂ ਸਨਮਾਨਿਤ ਕੀਤਾ ਗਿਆ ।

ਹ. ਪੁ.–ਸ. ਸੁ.-ਭਾ. ਵਿ. ਪੰ. (1997)

**ਧਿਆਨ ਸਿੰਘ, ਰਾਜਾ** : ਸਿੱਖ ਰਾਜ ਨੂੰ ਖੇਰੂੰ ਖੇਰੂੰ ਕਰਨ ਵਾਲੀਆਂ ਸਾਜ਼ਿਸ਼ਾਂ ਦਾ ਮੋਢੀ ਅਤੇ ਖ਼ੁਦ ਵੀ ਇਨ੍ਹਾਂ ਸਾਜ਼ਿਸ਼ਾਂ ਦੀ ਭੇਟ ਚੜ੍ਹ ਜਾਣ ਵਾਲਾ ਰਾਜਾ ਧਿਆਨ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਤਾਕਤਵਰ ਵਜ਼ੀਰ ਸੀ । ਇਹ ਜੰਮੂ ਦਾ ਡੋਗਰਾ ਸੀ ਜੋ ਆਪਣੇ ਆਪ ਨੂੰ ਰਣਜੀਤ ਦੇਓ ਦੇ ਖ਼ਾਨਦਾਨ ਵਿਚੋਂ ਮੰਨਦਾ ਸੀ । ਇਸ ਦਾ ਵੱਡਾ ਭਰਾ ਗੁਲਾਬ ਸਿੰਘ ਪਹਿਲਾਂ ਪਹਿਲ ਜਮਾਂਦਾਰ ਖੁਸ਼ਹਾਲ ਸਿੰਘ ਦੀ ਟੁਕੜੀ ਵਿਚ ਘੋੜ ਚੜ੍ਹੇ ਦੇ ਤੌਰ ਤੇ ਭਰਤੀ ਹੋਇਆ ਜਿਸ ਨੇ ਕੁਝ ਚਿਰ ਬਾਅਦ ਆਪਣੇ ਛੋਟੇ ਭਰਾ ਧਿਆਨ ਸਿੰਘ ਨੂੰ ਵੀ ਲਾਹੌਰ ਬੁਲਾ ਲਿਆ । ਇਹ ਦੋਵੇਂ ਭਰਾ ਮਹਾਰਾਜਾ ਰਣਜੀਤ ਸਿੰਘ ਨੂੰ ਚੰਗੇ ਲਗੇ, ਇਸ ਲਈ ਮਹਾਰਾਜਾ ਦੇ ਨਾਲ ਰਹਿਣ ਵਾਲੇ ਪੈਦਲ ਦੌੜਾਕਾਂ ਵਜੋਂ ਨੌਕਰੀ ਤੇ ਰੱਖ ਲਏ ਗਏ । ਉਸ ਵੇਲੇ ਕੋਈ ਨਹੀਂ ਸੀ ਕਹਿ ਸਕਦਾ ਕਿ ਇਨ੍ਹਾਂ ਦੋਵੇਂ ਭਰਾਵਾਂ ਨੂੰ ਰਣਜੀਤ ਸਿੰਘ ਦੇ ਰਾਜ ਵਿਚ ਵਡੀ ਪਦਵੀ ਅਤੇ ਤਾਕਤ ਹਾਸਲ ਹੋਵੇਗੀ ਅਤੇ ਇਹ ਪਹਾੜ ਦੇ ਰਾਜੇ ਬਣ ਜਾਣਗੇ ।

ਸੰਨ 1816 ਵਿਚ ਜਮਾਂਦਾਰ ਖੁਸ਼ਹਾਲ ਸਿੰਘ ਉੱਤੇ ਨਰਾਜ਼ ਹੋਏ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਡਿਉਢੀਦਾਰ ਦੇ ਅਹੁਦੇ ਤੋਂ ਹਟਾ ਦਿੱਤਾ ਅਤੇ ਉਸ ਦੀ ਥਾਂ ਧਿਆਨ ਸਿੰਘ ਨੂੰ ਜੋ ਮਹਾਰਾਜੇ ਦਾ ਚਹੇਤਾ ਬਣ ਗਿਆ ਸੀ ਡਿਉਢੀਦਾਰ ਬਣਾ ਦਿੱਤਾ। ਧਿਆਨ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਨੇੜੇ ਰਹਿਣ ਦਾ ਕਾਫ਼ੀ ਮੌਕਾ ਮਿਲਦਾ ਰਿਹਾ । ਇਸ ਨੇ ਮਹਾਰਾਜੇ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਅਤੇ 1827 ਈ. ਵਿਚ ਇਸ ਨੂੰ ਵਜ਼ੀਰ ਬਣਾ ਦਿੱਤਾ ਗਿਆ ਅਤੇ ਇਹ ਖਿਤਾਬ ਦਿੱਤਾ ਗਿਆ–'ਰਾਜਾ ਇ-ਰਾਜਗਾਨ ਰਾਜਾ ਹਿੰਦਪਤ ਰਾਜਾ ਬਹਾਦਰ।' ਮਹਾਰਾਜਾ ਰਣਜੀਤ ਸਿੰਘ ਨੂੰ ਇਸ ਦੇ ਪੁੱਤਰ ਹੀਰਾ ਸਿੰਘ ਨਾਲ ਬਹੁਤ ਪਿਆਰ ਸੀ।

ਧਿਆਨ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਭਾਵ ਹੇਠ ਆਪਣੇ ਲੜਕੇ ਹੀਰਾ ਸਿੰਘ ਦਾ ਵਿਆਹ ਕਟੋਚ ਦੇ ਰਾਜਾ ਸੰਸਾਰ ਚੰਦ ਦੀ ਲੜਕੀ ਨਾਲ ਕਰਨਾ ਚਾਹਿਆ ਪਰ ਇਸ ਵਿਚ ਕਾਮਯਾਬ ਨਾ ਹੋ ਸਕਿਆ ਕਿਉਂਕਿ ਪਹਾੜੀ ਰਾਜਾ ਆਪਣੇ ਖ਼ਾਨਦਾਨ ਨੂੰ ਬਹੁਤ ਉੱਚਾ ਸਮਝਦਾ ਸੀ ਅਤੇ ਇਸ ਵਿਆਹ ਨੂੰ ਆਪਣੀ ਹਤਕ ਸਮਝਦਾ ਸੀ।

ਸੰਨ 1833 ਵਿਚ ਸਰਕਾਰ ਵਲੋਂ ਹੁਕਮ ਕੀਤਾ ਗਿਆ ਕਿ ਧਿਆਨ ਸਿੰਘ ਨੂੰ 'ਰਾਜਾ ਕਲਾਂ ਬਹਾਦਰ' ਦੇ ਖਿਤਾਬ ਨਾਲ ਸੰਬੋਧਨ ਕੀਤਾ ਜਾਵੇ। 5 ਮਾਰਚ, 1837 ਨੂੰ ਕੰਵਲ ਨੌਨਿਹਾਲ ਸਿੰਘ ਦੇ ਵਿਆਹ ਸਮੇਂ ਬਰਤਾਨਵੀ ਮੰਡਲ ਦੇ ਸਵਾਗਤ ਲਈ ਕੰਵਰ ਖੜਕ ਸਿੰਘ ਅਤੇ ਰਾਜਾ ਧਿਆਨ ਸਿੰਘ ਗਏ । ਇਸ ਵੇਲੇ ਸਬੰਧੀ ਫੇਨ ਲਿਖਦਾ ਹੈ ਕਿ ਧਿਆਨ ਸਿੰਘ ਹੀਰੇ ਜਵਾਹਰਾਤ ਅਤੇ ਸੋਨੇ ਚਾਂਦੀ ਦੀ ਪੁਸ਼ਾਕ ਨਾਲ ਚਮਕ ਰਿਹਾ ਸੀ। ਘੋੜੇ ਦੀ ਲਗਾਮ ਅਤੇ ਕਾਠੀ ਤੇ ਵੀ ਸੋਨੇ ਚਾਂਦੀ ਦੀ ਕਢਾਈ ਕੀਤੀ ਗਈ ਸੀ। ਘੋੜੇ ਦੀਆਂ ਗੋਡੇ ਤੱਕ ਲੱਤਾਂ ਅਤੇ ਪੂਛ ਲਾਲ ਰੰਗ ਨਾਲ ਰੰਗੀ ਹੋਈ ਸੀ।

30 ਅਪ੍ਰੈਲ, 1837 ਨੂੰ ਜਮਰੌਦ ਦੀ ਲੜਾਈ ਵਿਚ ਜਰਨੈਲ ਹਰੀ ਸਿੰਘ ਨਲਵਾ ਦੇ ਘੇਰੇ ਜਾਣ ਤੇ ਮਹਾਰਾਜਾ ਰਣਜੀਤ ਸਿੰਘ ਨੇ ਰਾਜਾ ਧਿਆਨ ਸਿੰਘ ਨੂੰ ਆਪਣੇ ਤੋਂ ਪਹਿਲਾਂ ਅਗਾਉਂ ਫ਼ੌਜ ਦੇ ਕੇ ਭੇਜਿਆ ।

ਸੰਨ 1838 ਵਿਚ ਲਾਰਡ ਆਕਲੈਂਡ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸੰਦੇਸ਼ ਭੇਜਿਆ ਕਿ ਉਹ ਚਾਹੇ ਤਾਂ ਕਾਬਲ ਵਿਚ ਸ਼ਾਹ ਸ਼ੁਜਾਅ ਨੂੰ ਗੱਦੀ ਆਪਣੇ ਤੌਰ ਤੇ ਇਕਲਿਆਂ ਦਿਵਾ ਸਕਦਾ ਹੈ ਜੇ ਚਾਹੇ ਤਾਂ ਬਰਤਾਨਵੀ ਸਰਕਾਰ ਦੀ ਸਹਾਇਤਾ ਵੀ ਲੈ ਸਕਦਾ ਹੈ। ਧਿਆਨ ਸਿੰਘ ਚਾਹੁੰਦਾ ਸੀ ਕਿ ਮਹਾਰਾਜਾ ਬਰਤਾਨਵੀ ਸਰਕਾਰ ਦੀ ਮਦਦ ਤੋਂ ਬਿਨਾ ਹੀ ਸ਼ਾਹ ਸ਼ੁਜਾਅ ਨੂੰ ਗੱਦੀ ਦਿਵਾਵੇ ਪਰ ਮਹਾਰਾਜਾ ਅੰਗਰੇਜ਼ਾਂ ਨਾਲ ਦੋਸਤੀ ਰੱਖਣਾ ਚਾਹੁੰਦਾ ਸੀ। ਇਸ ਲਈ ਉਸ ਨੇ ਬਰਤਾਨਵੀ ਸਹਾਇਤਾ ਦੀ ਪੇਸ਼ਕਸ ਮਨਜ਼ੂਰ ਕਰ ਲਈ।

ਸੰਨ 1839 ਵਿਚ ਗੰਭੀਰ ਰੂਪ ਵਿਚ ਬਿਮਾਰ ਹੋਣ ਤੇ ਮਰਨ ਤੋਂ ਕੁਝ ਦਿਨ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਇਕ ਵਿਸ਼ੇਸ਼ ਦਰਬਾਰ ਬੁਲਾਇਆ ਜਿਸ ਵਿਚ ਕੰਵਰ ਖੜਕ ਸਿੰਘ ਨੂੰ ਰਾਜ ਤਿਲਕ ਦਿੱਤਾ ਗਿਆ । ਉਸ ਦੀ ਬਾਂਹ ਧਿਆਨ ਸਿੰਘ ਦੇ ਹੱਥ ਵਿਚ ਫੜਾ ਕੇ ਵਫ਼ਾਦਾਰ ਰਹਿਣ ਦਾ ਪ੍ਰਣ ਲਿਆ ਗਿਆ ਅਤੇ ਧਿਆਨ ਸਿੰਘ ਦੇ ਪ੍ਰਧਾਨ ਮੰਤਰੀ ਹੋਣ ਦਾ ਐਲਾਨ ਕੀਤਾ ਗਿਆ। ਇਸ ਸਮੇਂ ਧਿਆਨ ਸਿੰਘ ਦੇ ਸਨਮਾਨ ਵਿਚ ਇਹ ਖਿਤਾਬ ਦਿੱਤਾ ਗਿਆ 'ਨਾਇਬ-ਉਲ-ਸੁਲਤਾਨ-ਇ-ਉਜ਼ਮਾ, ਖ਼ੈਰ ਖ਼ਾਹੀ ਸਮੀਮੀ, ਦੌਲਤ-ਇ-ਸਰਦਾਰ, ਵਜ਼ੀਰ-ਏ-ਮੁਆਜ਼ਿਮ, ਦਸਤੂਰਾਇ-ਮੁਕਰੱਮ, ਮੁਖ਼ਤਾਰ ਵਾ ਮੁਦਾਰੁਲ ਮਹੱਮ ਕੁਲ'।

ਮਹਾਰਾਜਾ ਰਣਜੀਤ ਸਿੰਘ ਦੇ ਸਸਕਾਰ ਸਮੇਂ ਰਾਜਾ ਧਿਆਨ ਸਿੰਘ ਨੇ ਕਈ ਵਾਰ ਮਹਾਰਾਜੇ ਦੀ ਚਿਤਾ ਨਾਲ ਸੜ ਮਰਨ ਦੀ ਜ਼ਿਦ ਕੀਤੀ ਪਰ ਇਸ ਨੂੰ ਅਜਿਹਾ ਨਾ ਕਰਨ ਦਿੱਤਾ ਗਿਆ ।

ਮਹਾਰਾਜਾ ਖੜਕ ਸਿੰਘ ਵਜ਼ੀਰ ਧਿਆਨ ਸਿੰਘ ਦੀ ਤਾਕਤ ਘਟਾਉਣਾ ਚਾਹੁੰਦਾ ਸੀ । ਉਸ ਨੇ ਸ. ਚੇਤ ਸਿੰਘ ਨੂੰ ਆਪਣਾ ਖਾਸ ਸਲਾਹਕਾਰ ਬਣਾਇਆ ਅਤੇ ਧਿਆਨ ਸਿੰਘ ਨੇ ਮਹਾਰਾਜਾ ਖੜਕ ਸਿੰਘ ਖਿਲਾਫ਼ ਇਹ ਅਫ਼ਵਾਹ ਫੈਲਾ ਦਿੱਤੀ ਕਿ ਮਹਾਰਾਜਾ ਅੰਗਰੇਜ਼ਾਂ ਦੀ ਅਧੀਨਗੀ ਮੰਨਣ ਲਈ ਤਿਆਰ ਹੋ ਗਿਆ ਹੈ । ਇਸ ਲਈ ਮਾਲੀਏ ਦਾ 6 ਆਨੇ ਰੁਪਿਆ ਅੰਗਰੇਜ਼ਾਂ ਨੂੰ ਦਿੱਤਾ ਜਾਏਗਾ, ਸਿੱਖ ਫ਼ੌਜ ਤੋੜ ਦਿੱਤੀ ਜਾਵੇਗੀ ਅਤੇ ਸਿੱਖ ਸਰਦਾਰਾਂ ਦੀ ਥਾਂ ਅੰਗਰੇਜ਼ ਅਫ਼ਸਰ ਲੈ ਲੈਣਗੇ। ਲਾਹੌਰ ਵਿਚ ਖੜਕ ਸਿੰਘ ਦੀ ਨਿੰਦਾ ਹੋਣ ਲਗੀ। ਸਿੱਖ ਸਿਪਾਹੀ ਮਹਾਰਾਜੇ ਨੂੰ ਗ਼ਦਾਰ ਸਮਝਣ ਲਗੇ। ਇਥੋਂ ਤੱਕ ਕਿ ਖੜਕ ਸਿੰਘ ਦੀ ਪਤਨੀ ਰਾਣੀ ਚੰਦ ਕੌਰ ਵੀ ਉਸ ਦੀ ਦੁਸ਼ਮਣ ਬਣ ਗਈ । ਇਸ ਲਈ ਉਸ ਨੇ ਵੀ ਮਹਾਰਾਜਾ ਖੜਕ ਸਿੰਘ ਨੂੰ ਗੱਦੀਉਂ ਲਾਹੁਣ ਲਈ ਰਜ਼ਾਮੰਦੀ ਦੇ ਦਿੱਤੀ । ਕੰਵਰ ਨੌਨਿਹਾਲ ਸਿੰਘ ਜੋ ਇਸ ਵੇਲੇ ਪਿਸ਼ਾਵਰ ਟਿਕਿਆ ਹੋਇਆ ਸੀ ਨੂੰ ਛੇਤੀ ਲਾਹੌਰ ਪਹੁੰਚਣ ਲਈ

ਕਿਹਾ ਗਿਆ । ਕੰਵਰ ਨੂੰ ਲੈਣ ਲਈ ਧਿਆਨ ਸਿੰਘ ਦਾ ਭਰਾ ਰਾਜਾ ਗੁਲਾਬ ਸਿੰਘ ਭੇਜਿਆ ਗਿਆ ਜਿਸ ਨੇ ਰਸਤੇ ਵਿਚ ਆਉਂਦਿਆ ਕੰਵਰ ਨੂੰ ਸਿਖਾ ਕੇ ਪੂਰੀ ਤਰ੍ਹਾਂ ਆਪਣੇ ਪਿਤਾ ਖੜਕ ਸਿੰਘ ਦੇ ਵਿਰੁੱਧ ਕਰ ਦਿੱਤਾ । ਕੰਵਰ ਦੇ ਲਾਹੌਰ ਪਹੁੰਚਣ ਤੇ ਸ. ਚੇਤ ਸਿੰਘ ਨੂੰ ਕਤਲ ਕਰਨ ਦੀ ਸਾਜਿਸ਼ ਬਣਾਈ ਗਈ ।

8 ਅਕਤੂਬਰ, 1839 ਦੀ ਰਾਤ ਨੂੰ ਦਿਨ ਚੜ੍ਹਨ ਤੋਂ 2 ਘੰਟੇ ਪਹਿਲਾਂ ਵਜ਼ੀਰ ਧਿਆਨ ਸਿੰਘ, ਇਸ ਦੇ ਭਰਾ ਗੁਲਾਬ ਸਿੰਘ, ਸੁਚੇਤ ਸਿੰਘ, ਸੰਧਾਵਾਲੀਏ ਸਰਦਾਰ ਕਿਲੇ ਅੰਦਰ ਦਾਖ਼ਲ ਹੋਏ ਅਤੇ ਮਹਾਰਾਜਾ ਖੜਕ ਸਿੰਘ ਦੇ ਸਾਹਮਣੇ ਧਿਆਨ ਸਿੰਘ ਨੇ ਆਪਣੇ ਹੱਥਾਂ ਨਾਲ ਚੇਤ ਸਿੰਘ ਨੂੰ ਕਤਲ ਕੀਤਾ । ਖੜਕ ਸਿੰਘ ਦੀ ਥਾਂ ਕੰਵਰ ਨੌਨਿਹਾਲ ਸਿੰਘ ਦੇ ਮਹਾਰਾਜਾ ਹੋਣ ਦਾ ਐਲਾਨ ਕੀਤਾ ਗਿਆ ।

ਖੜਕ ਸਿੰਘ ਨੂੰ ਇਕ ਵੱਖਰੀ ਕੋਠੀ ਵਿਚ ਰੱਖਿਆ ਗਿਆ ਜਿਥੇ ਉਹ ਬਿਮਾਰ ਹੋ ਗਿਆ ਅਤੇ ਉਸ ਦੀ ਹਾਲਤ ਵਿਗੜਦੀ ਹੀ ਗਈ । ਰਾਜਾ ਧਿਆਨ ਸਿੰਘ ਨੇ ਕੰਵਰ ਨੂੰ ਆਪਣੇ ਪਿਤਾ ਦੇ ਵਿਰੁੱਧ ਇੰਨਾ ਭੜਕਾ ਦਿੱਤਾ ਸੀ ਕਿ ਉਸ ਨੂੰ ਪਿਤਾ ਨਾਲ ਇਤਨੀ ਸਖ਼ਤ ਨਫ਼ਰਤ ਹੋ ਗਈ ਕਿ ਉਹ ਖੜਕ ਸਿੰਘ ਦੇ ਮੱਥੇ ਨਹੀਂ ਲਗਣਾ ਚਾਹੁੰਦਾ ਸੀ । ਅਖ਼ੀਰ ਵੇਲੇ ਖੜਕ ਸਿੰਘ ਨੇ ਕੰਵਰ ਨੂੰ ਮਿਲਣ ਲਈ ਬਹੁਤ ਵਾਸਤੇ ਪਾਏ ਪਰ ਉਸ ਦੀਆਂ ਪੁਕਾਰਾਂ, ਪਿਤਾ ਦੀਆਂ ਫਿਟਕਾਰਾਂ ਦੇ ਰੂਪ ਵਿਚ ਕੰਵਰ ਤੱਕ ਪਹੁੰਚਾਈਆਂ ਗਈਆਂ। ਇਸ ਤਰ੍ਹਾਂ ਧਿਆਨ ਸਿੰਘ ਨੇ ਜੀਂਦੇ ਜੀ ਕੰਵਰ ਨੂੰ ਮਹਾਰਾਜਾ ਖੜਕ ਸਿੰਘ ਤੋਂ ਦੂਰ ਰੱਖਿਆ ।

ਮਹਾਰਾਜਾ ਖੜਕ ਸਿੰਘ ਦੇ ਸਸਕਾਰ ਪਿੱਛੋਂ ਜਦੋਂ ਕੰਵਰ ਨੌਨਿਹਾਲ ਸਿੰਘ ਜ਼ਖਮੀ ਹੋ ਗਿਆ ਤਾਂ ਧਿਆਨ ਸਿੰਘ ਉਸ ਨੂੰ ਪਾਲਕੀ ਵਿਚ ਬਿਠਾ ਕੇ ਕਿਲੇ ਵਿਚ ਲੈ ਗਿਆ। ਕਿਲੇ ਅੰਦਰ ਸਿਰਫ਼ ਧਿਆਨ ਸਿੰਘ, ਗੁਲਾਬ ਸਿੰਘ ਅਤੇ ਕੁਝ ਪਹਾੜੀਏ ਹੀ ਸਨ। ਹੋਰ ਸਰਦਾਰਾਂ ਨੂੰ ਕਿਲੇ ਵਿਚ ਦਾਖ਼ਲ ਨਾ ਹੋਣ ਦਿੱਤਾ ਗਿਆ । ਇਥੋਂ ਤੱਕ ਕਿ ਕੰਵਰ ਦੀ ਮਾਂ ਰਾਣੀ ਚੰਦ ਕੌਰ ਵੀ ਤਰਲੇ ਲੈ ਹਟੀ, ਉਸ ਲਈ ਵੀ ਦਰਵਾਜ਼ਾ ਨਾ ਖੋਲ੍ਹਿਆ ਗਿਆ। ਕੰਵਰ ਦੀ ਮੌਤ ਦੀ ਖ਼ਬਰ ਤਿੰਨ ਦਿਨ ਗੁਪਤ ਰੱਖੀ ਗਈ ਸਿਰਫ਼ ਰਾਣੀ ਚੰਦ ਕੌਰ ਨੂੰ ਦੱਸਿਆ ਗਿਆ । ਉਸ ਨੂੰ ਵੀ ਧਿਆਨ ਸਿੰਘ ਨੇ ਇਹ ਕਹਿ ਕੇ ਚੁਪ ਕਰਵਾ ਦਿੱਤਾ ਕਿ ਜੇ ਉਸ ਨੇ ਰਾਜ ਸਾਂਭਣਾ ਹੈ ਤਾਂ ਇਹ ਖ਼ਬਰ ਗੁਪਤ ਰੱਖੇ। ਇਤਨੇ ਚਿਰ ਵਿਚ ਧਿਆਨ ਸਿੰਘ ਨੇ ਗੱਦੀ ਦੇ ਇਕ ਹੋਰ ਵਾਰਿਸ ਕੰਵਰ ਸ਼ੇਰ ਸਿੰਘ ਨੂੰ ਬੁਲਵਾ ਲਿਆ। ਕੰਵਰ ਸ਼ੇਰ ਸਿੰਘ ਦੇ ਪਹੁੰਚਣ ਤੇ ਨੌਨਿਹਾਲ ਸਿੰਘ ਦਾ ਸਸਕਾਰ ਕੀਤਾ ਗਿਆ ।

ਧਿਆਨ ਸਿੰਘ ਸ਼ੇਰ ਸਿੰਘ ਨੂੰ ਗੱਦੀ ਤੇ ਬਿਠਾਉਣ ਦੇ ਹੱਕ ਵਿਚ ਸੀ ਪਰ ਸੰਧਾਵਾਲੀਏ ਰਾਣੀ ਚੰਦ ਕੌਰ ਦੇ ਹੱਕ ਵਿਚ ਸਨ। ਅਖ਼ੀਰ ਇਹ ਸਮਝੌਤਾ ਹੋਇਆ ਕਿ ਮਹਾਰਾਣੀ ਚੰਦ ਕੌਰ, ਕੰਵਰ ਦੀ ਵਿਧਵਾ ਪਤਨੀ ਦੇ ਬੱਚੇ ਦੀ ਰੀਜੈਂਟ ਬਣ ਕੇ ਰਾਜ ਕਰੇਗੀ। ਮਹਾਰਾਣੀ ਚੰਦ ਕੌਰ ਨੇ ਅਤਰ ਸਿੰਘ ਸੰਧਾਵਾਲੀਆ ਨੂੰ ਵਜ਼ੀਰ ਬਣਾ ਦਿੱਤਾ । ਰਾਜਾ ਧਿਆਨ ਸਿੰਘ ਜੰਮੂ ਚਲਾ ਗਿਆ । ਇਸ ਦਾ ਭਰਾ ਗੁਲਾਬ ਸਿੰਘ ਰਾਣੀ ਦਾ ਪੱਖੀ ਬਣ ਬੈਠਾ।

ਧਿਆਨ ਸਿੰਘ ਦੀ ਸਲਾਹ ਨਾਲ ਸ਼ੇਰ ਸਿੰਘ ਨੇ ਰਾਜ ਪ੍ਰਾਪਤ ਕਰਨ ਲਈ ਤਾਕਤ ਦੀ ਵਰਤੋਂ ਕੀਤੀ । ਗੁਲਾਬ ਸਿੰਘ ਨੇ ਕਿਲੇ ਦੇ ਅੰਦਰੋਂ ਸ਼ੇਰ ਸਿੰਘ ਦਾ ਟਾਕਰਾ ਕੀਤਾ ਅਤੇ ਕਈ ਦਿਨ ਰੋਕੀ ਰੱਖਿਆ । ਇਸ ਦੌਰਾਨ ਧਿਆਨ ਸਿੰਘ ਜੰਮੂ ਤੋਂ ਆਇਆ ਅਤੇ ਇਸ ਨੇ ਗਲਬਾਤ ਕਰ ਕੇ ਸ਼ੇਰ ਸਿੰਘ ਨੂੰ ਗੱਦੀ ਤੇ ਬਿਠਾ ਦਿੱਤਾ ਅਤੇ ਰਾਣੀ ਚੰਦ ਕੌਰ ਨੂੰ ਜੰਮੂ ਦੇ ਇਲਾਕੇ ਵਿਚ ਨੌਂ ਲੱਖ ਸਾਲਾਨਾ ਦੀ ਜਾਗੀਰ ਦਿੱਤੀ ਗਈ ਅਤੇ ਜਾਗੀਰ ਦਾ ਪ੍ਰਬੰਧਕ ਗੁਲਾਬ ਸਿੰਘ ਨੂੰ ਥਾਪਿਆ । ਸਮਝੌਤੇ ਦੀ ਇਕ ਸ਼ਰਤ ਇਹ ਵੀ ਸੀ ਕਿ ਸ਼ੇਰ ਸਿੰਘ ਰਾਣੀ ਚੰਦ ਕੌਰ ਨਾਲ ਵਿਆਹ ਨਹੀਂ ਕਰਵਾਏਗਾ। ਫਿਰ ਵੀ ਸ਼ੇਰ ਸਿੰਘ ਰਾਣੀ ਚੰਦ ਕੌਰ ਨੂੰ ਅਪਨਾਉਣਾ ਚਾਹੁੰਦਾ ਸੀ ਪਰ ਰਾਣੀ ਦੇ ਮਨ ਵਿਚ ਗੁਲਾਬ ਸਿੰਘ ਨੇ ਡਰ ਪਾ ਦਿੱਤਾ ਅਤੇ ਧਿਆਨ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਨੂੰ ਇੰਨਾ ਭੜਕਾਇਆ ਕਿ ਉਹ ਗੁਪਤ ਤੌਰ ਤੇ ਰਾਣੀ ਨੂੰ ਕਤਲ ਕਰਵਾਉਣ ਲਈ ਤਿਆਰ ਹੋ ਗਿਆ। ਦੋ ਗੋਲੀਆ ਨੂੰ ਜਾਗੀਰ ਦਾ ਲਾਲਚ ਦੇ ਕੇ ਰਾਣੀ ਚੰਦ ਕੌਰ ਦਾ ਕਤਲ ਕਰਵਾਇਆ ਗਿਆ । ਧਿਆਨ ਸਿੰਘ ਨੇ ਬਾਅਦ ਵਿਚ ਇਨ੍ਹਾਂ ਗੋਲੀਆ ਦੇ ਕੰਨ, ਨੱਕ ਤੇ ਹੱਥ ਕਟਵਾਏ।

ਮਹਾਰਾਜਾ ਸ਼ੇਰ ਸਿੰਘ ਧਿਆਨ ਸਿੰਘ ਦੀ ਸ਼ਕਤੀ ਨੂੰ ਘਟਾਉਣਾ ਚਾਹੁੰਦਾ ਸੀ । ਇਸ ਲਈ ਉਸ ਨੇ ਸੰਧਾਵਾਲੀਏ ਸਰਦਾਰਾ ਦੀਆਂ ਜਾਗੀਰਾਂ ਵਾਪਸ ਦੇ ਦਿੱਤੀਆਂ ਅਤੇ ਉਨ੍ਹਾਂ ਨੂੰ ਦਰਬਾਰ ਵਿਚ ਬੁਲਾ ਲਿਆ । ਸੰਧਾਵਾਲੀਏ ਸਰਦਾਰਾਂ ਦੇ ਅੰਦਰ ਰਾਣੀ ਚੰਦ ਕੌਰ ਦੇ ਬਦਲੇ ਦੀ ਅੱਗ ਭੜਕ ਰਹੀ ਸੀ । ਉਨ੍ਹਾਂ ਨੇ ਮਹਾਰਾਜਾ ਸ਼ੇਰ ਸਿੰਘ ਤੋਂ ਧਿਆਨ ਸਿੰਘ ਨੂੰ ਕਤਲ ਕਰਨ ਦੀ ਮਾਫ਼ੀ ਦੇ ਕਾਗਜ਼ ਤੇ ਹਸਤਾਖ਼ਰ ਕਰਵਾ ਲਏ ਅਤੇ ਇਹ ਕਾਗਜ਼ ਵਿਖਾ ਕੇ ਧਿਆਨ ਸਿੰਘ ਨੂੰ ਸ਼ੇਰ ਸਿੰਘ ਦੇ ਕਤਲ ਲਈ ਸਾਥੀ ਬਣਾ ਲਿਆ ।

ਸੰਧਾਵਾਲੀਏ ਅਜੀਤ ਸਿੰਘ ਅਤੇ ਲਹਿਣਾ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਅਤੇ ਉਸ ਦੇ ਪੁੱਤਰ ਪਰਤਾਪ ਸਿੰਘ ਨੂੰ ਕਤਲ ਕਰ ਦਿੱਤਾ। ਕਿਲੇ ਵੱਲ ਆਉਂਦਿਆਂ ਇਨ੍ਹਾਂ ਨੂੰ ਰਸਤੇ ਵਿਚ ਧਿਆਨ ਸਿੰਘ ਮਿਲ ਗਿਆ ਜੋ ਕਿਲੇ ਵਿਚੋਂ ਕੁਝ ਵਿਅਕਤੀਆਂ ਨਾਲ ਸਹਿਜ ਸੁਭਾਅ ਆ ਰਿਹਾ ਸੀ ਅਤੇ ਇਸ ਨੂੰ ਇਹ ਨਹੀਂ ਪਤਾ ਸੀ ਕਿ ਸ਼ੇਰ ਸਿੰਘ ਨੂੰ ਕਤਲ ਕਰ ਦਿੱਤਾ ਗਿਆ ਹੈ। ਸੰਧਾਵਾਲੀਆ ਨੇ ਕਤਲ ਦੀ ਖ਼ਬਰ ਧਿਆਨ ਸਿੰਘ ਨੂੰ ਦਿੱਤੀ ਅਤੇ ਆਪਣੇ ਨਾਲ ਕਿਲੇ ਵਿਚ ਜਾਣ ਲਈ ਕਿਹਾ । ਧਿਆਨ ਸਿੰਘ ਇਸ ਹਾਲਤ ਵਿਚ ਇਨ੍ਹਾਂ ਨਾਲ ਜਾਣਾ ਤਾਂ ਨਹੀਂ ਸੀ ਚਾਹੁੰਦਾ ਕਿਉਂਕਿ ਸੰਧਾਵਾਲੀਆਂ ਨਾਲ ਬਹੁਤ ਜ਼ਿਆਦਾ ਸਿਪਾਹੀ ਸਨ ਪਰ ਇਹ ਕੁਝ ਨਹੀਂ ਸੀ ਕਰ ਸਕਦਾ। ਇਸ ਲਈ ਆਪਣਾ ਡਰ ਛੁਪਾ ਕੇ ਉਨ੍ਹਾਂ ਨਾਲ ਤੁਰ ਪਿਆ । ਕਿਲੇ ਵਿਚ ਜਾਂਦੇ ਧਿਆਨ ਸਿੰਘ ਅਤੇ ਸੰਧਾਵਾਲੀਆ ਵਿਚਕਾਰ ਗੱਦੀ ਦੇ ਅਗਲੇ ਵਾਰਿਸ ਬਾਰੇ ਗਲਬਾਤ ਹੋਈ । ਧਿਆਨ ਸਿੰਘ ਦਲੀਪ ਸਿੰਘ ਨੂੰ ਗੱਦੀ ਤੇ ਬਿਠਾ ਕੇ ਆਪ ਵਜ਼ੀਰ ਬਣਨਾ ਚਾਹੁੰਦਾ ਸੀ। ਅਜੀਤ ਸਿੰਘ ਸੰਧਾਵਾਲੀਏ ਨੇ ਇਸ ਨੂੰ ਆਪਣੇ ਸਿਪਾਹੀਆਂ ਤੋਂ ਇਸੇ ਵੇਲੇ (ਸਤੰਬਰ, 1843) ਕਤਲ ਕਰਵਾ ਦਿੱਤਾ ।

ਹ. ਪੁ.--ਹਿ. ਸਿ-ਗੁਪਤ, ਸਿ ਇ.-ਕਨਿੰਘਮ; ਸਿੱ. ਰਾ. ਸੇ. ਪੰ.-ਸੀਤਲ

**ਧਿਆਨ ਸਿੰਘ (ਨਿਸ਼ਾਨਵਾਲੀਆ)** : ਇਹ ਇਸ ਮਿਸਲ ਦੇ ਦੂਸਰੇ ਸਰਦਾਰ ਸੰਗਤ ਸਿੰਘ ਦੀ ਮੌਤ (1774 ਈ.) ਉਪਰੰਤ ਉਸ ਦੇ ਨਾਬਾਲਗ ਬੱਚਿਆਂ ਦਾ ਸਰਪ੍ਰਸਤ ਰਿਹਾ। ਸਰਦਾਰ ਸੰਗਤ ਸਿੰਘ ਨੇ ਅੰਬਾਲੇ ਦੀ ਹਕੂਮਤ ਸਰਦਾਰ ਗੁਰਬਖ਼ਸ਼ ਸਿੰਘ ਨੂੰ ਦੇ ਦਿੱਤੀ ਸੀ ਤੇ ਖ਼ੁਦ ਪਿੰਡ ਸਿੰਘਾਵਾਲਾ

(ਜ਼ਿਲ੍ਹਾ ਫਿਰੋਜ਼ਪੁਰ) ਦੀ ਜਾਗੀਰ ਤੇ ਆ ਕੇ ਰਹਿਣ ਲੱਗਾ ਸੀ। ਧਿਆਨ ਸਿੰਘ ਨੇ ਇਸੇ ਜਾਗੀਰ ਦੀ ਸਰਪ੍ਰਸਤੀ ਕੀਤੀ।

ਹ. ਪੁ.–ਸਿ. ਮਿ.-ਸੀਤਲ; ਹਿ. ਸਿ.-ਗੁਪਤਾ

**ਧਿਆਨਪੁਰ** : ਇਹ ਗੁਰਦਾਸਪੁਰ ਜ਼ਿਲ੍ਹੇ ਦੀ ਬਟਾਲਾ ਤਹਿਸੀਲ ਦਾ ਇਕ ਧਾਰਮਿਕ ਮਹੱਤਤਾ ਵਾਲਾ ਪਿੰਡ ਹੈ ਜੋ ਬਟਾਲਾ-ਡੇਰਾ ਬਾਬਾ ਨਾਨਕ ਸੜਕ ਤੇ ਡੇਰਾ ਬਾਬਾ ਨਾਨਕ ਤੋਂ 10 ਕਿ. ਮੀ. ਦੀ ਦੂਰੀ ਤੇ ਸਥਿਤ ਹੈ । ਇਹ ਬੈਰਾਗੀ ਰਾਮਾਨੰਦ ਨਾਲ ਸਬੰਧਿਤ ਫਿਰਕੇ ਦਾ ਇਕ ਤੀਰਥ ਸਥਾਨ ਹੈ । ਇਥੇ ਇਸੇ ਫਿਰਕੇ ਦੇ ਬਾਬਾ ਲਾਲ ਜੀ ਨੇ ਇਕ ਡੇਰਾ ਸਥਾਪਿਤ ਕੀਤਾ ਜਿਨ੍ਹਾਂ ਨੂੰ ਸ਼ਾਹ ਜਹਾਨ ਦਾ ਸਮਕਾਲੀ(1627-1658 ਈ.) ਮੰਨਿਆ ਜਾਂਦਾ ਹੈ। ਸ਼ਾਹ ਜਹਾਨ ਦੇ ਵੱਡੇ ਲੜਕੇ ਦਾਰਾ ਸ਼ਿਕੋਹ ਅਤੇ ਬਾਬਾ ਲਾਲ ਵਿਚਕਾਰ ਧਾਰਮਿਕ ਮਸਲਿਆਂ ਉੱਤੇ ਕਾਫ਼ੀ ਚਰਚਾ ਹੁੰਦੀ ਰਹਿੰਦੀ ਸੀ। ਇਨ੍ਹਾਂ ਦੀ ਚਰਚਾ ਦਾ ਵਿਸ਼ਾ ਆਮ ਤੌਰ ਤੇ ਇਕ ਈਸ਼ਵਰਵਾਦ ਸਿਧਾਂਤ ਹੁੰਦਾ ਸੀ। ਦਾਰਾ ਸ਼ਿਕੋਹ ਦੀ ਬਾਬਾ ਲਾਲ ਨਾਲ ਇਸ ਨੇੜਤਾ ਕਾਰਨ ਮੁਸਲਮਾਨ ਉਸ ਨੂੰ ਕਾਫ਼ਰ ਕਹਿਣ ਲਗ ਪਏ ਸਨ। ਬਾਬਾ ਲਾਲ ਤੇ ਗੁਰੂ ਨਾਨਕ ਦੇਵ ਜੀ ਦਾ ਮਿਲਾਪ ਵੀ ਹੋਇਆ। ਇਨ੍ਹਾਂ ਦੋਹਾਂ ਮਹਾਂਪੁਰਸ਼ਾਂ ਦਰਮਿਆਨ ਗੋਸ਼ਟ ਹੋਈ ਜਿਸ ਵਿਚ ਫ਼ਕੀਰੀ ਦੇ ਅਹਿਮ ਨੁਕਤਿਆਂ ਬਾਰੇ ਸੂਤਰ ਸ਼ੈਲੀ ਵਿਚ ਵਿਚਾਰ ਅੰਕਿਤ ਕੀਤੇ ਗਏ ਹਨ। ਬਾਬਾ ਲਾਲ ਨੇ ਕਾਫੀ ਬਾਣੀ ਵੀ ਰਚੀ ਹੈ ਜੋ ਡੇਰੇ ਵੱਲੋਂ ਦੇਵਨਾਗਰੀ ਵਿਚ ਪ੍ਰਕਾਸ਼ਿਤ ਕੀਤੀ ਗਈ ਹੈ ।

ਡੇਰੇ ਦੀ ਮੁੱਖ ਇਮਾਰਤ ਵਿਚ ਕੁਝ ਕੰਧ ਚਿਤਰ ਹਨ ਜਿਨ੍ਹਾਂ ਵਿਚ ਦਾਰਾ ਸ਼ਿਕੋਹ ਤੇ ਬਾਬਾ ਲਾਲ ਧਾਰਮਿਕ ਮਸਲਿਆਂ ਤੇ ਵਿਚਾਰ ਵਟਾਂਦਰਾ ਕਰਦੇ ਵਿਖਾਏ ਗਏ ਹਨ । ਡੇਰੇ ਦੇ ਨਾਂ ਲਗਭਗ 500 ਏਕੜ ਜ਼ਮੀਨ ਦੀ ਜਾਗੀਰ ਲਗੀ ਹੋਈ ਸੀ।

ਧਾਰਨਾ ਹੈ ਕਿ ਇਸ ਗੱਦੀ ਦੇ ਬਾਰ੍ਹਵੇਂ ਮਹੰਤ ਬਾਬਾ ਹਰਨਾਮ ਦਾਸ ਨੂੰ ਸੁਪਨੇ ਵਿਚ ਦੇਵੀ ਨੇ ਵਰਦਾਨ ਦਿੱਤਾ ਕਿ ਡੇਰੇ ਵਿਖੇ ਸਥਾਪਿਤ ਬਾਉਲੀ ਵਿਚ ਜੇ ਕੋਈ ਬਾਂਝ ਔਰਤ ਇਸ਼ਨਾਨ ਕਰੇਗੀ ਤਾਂ ਉਸ ਨੂੰ ਬੱਚੇ ਦੀ ਦਾਤ ਮਿਲੇਗੀ। ਇਸ ਵਿਸ਼ਵਾਸ ਨਾਲ ਇਸ ਡੇਰੇ ਵਿੱਚ ਦੂਰ ਦੂਰ ਤੋਂ ਬਹੁਤ ਔਰਤਾਂ ਆਉਂਦੀਆਂ ਹਨ।

ਹਰ ਸਾਲ ਵਿਸਾਖੀ ਵਾਲੇ ਦਿਨ ਅਤੇ ਮਾਘ ਮਹੀਨੇ ਦੇ ਚਾਨਣ ਪੱਖ ਦੇ ਸ਼ਨਿੱਚਰਵਾਰ ਅਤੇ ਐਤਵਾਰ ਨੂੰ ਮੇਲੇ ਲਗਦੇ ਹਨ।

ਇਥੇ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਹਸਪਤਾਲ , ਮੁੱਢਲਾ ਸਹਿਤ ਕੇਂਦਰ, ਪਰਿਵਾਰ ਨਿਯੋਜਨ ਕੇਂਦਰ ਅਤੇ ਡਾਕ ਘਰ ਵੀ ਸਥਾਪਿਤ ਹਨ।

ਹ. ਪੁ.–ਡਿਸ. ਗਜ਼.-ਗੁਰਦਾਸਪੁਰ-457; ਡਿ. ਸੈਂ. ਹੈਂ. ਬੁ.-ਗੁਰਦਾਸਪੁਰ :136

**ਧਿੰਗਣ (ਧਿੰਗੜ)** : ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰੇਮੀ ਸਿੱਖ ਸੀ ਅਤੇ ਲੰਗਰ ਵਾਸਤੇ ਲੱਕੜਾਂ ਕੱਟਿਆ ਕਰਦਾ ਸੀ । ਇਸ ਦਾ ਭਰਾ ਮਦੂ ਵੀ ਹਰ ਵਕਤ ਗੁਰਸਿੱਖਾਂ ਦੀ ਸੇਵਾ ਵਿਚ ਲਗਾ ਰਹਿੰਦਾ ਸੀ । ਗੁਰੂ ਸਾਹਿਬ ਇਸ ਦੀ ਸੇਵਾ ਭਾਵਨਾ ਤੋਂ ਬਹੁਤ ਪ੍ਰਸੰਨ ਸਨ। ਇਸ ਦੀ ਦੇਹ ਦਾ ਸਸਕਾਰ ਵੀ ਗੁਰੂ ਜੀ ਨੇ ਆਪਣੇ ਹੱਥੀ ਕੀਤਾ ਸੀ।

ਹ. ਪੁ.–ਮ. ਕੋ.

**ਧੀਰ, ਸੰਤੋਖ ਸਿੰਘ** : ਪੰਜਾਬੀ ਦੇ ਇਸ ਪ੍ਰਸਿੱਧ ਕਵੀ ਤੇ ਗਲਪਕਾਰ ਦਾ ਜਨਮ ਆਪਣੇ ਨਾਨਕੇ ਘਰ 2 ਦਸੰਬਰ, 1920 ਨੂੰ ਬਸੀ ਪਠਾਣਾ ਜ਼ਿਲ੍ਹਾ ਫਤਹਿਗੜ੍ਹ ਵਿਚ ਗਿਆਨੀ ਈਸ਼ਰ ਸਿੰਘ ਦਰਦ ਦੇ ਘਰ ਹੋਇਆ । ਇਸ ਦਾ ਜੱਦੀ ਪਿੰਡ ਗੋਬਿੰਦਗੜ੍ਹ ਦੇ ਨਾਲ ਲਗਦਾ ਪਿੰਡ ਡਡਹੇੜੀ ਹੈ ਜੋ ਲੁਧਿਆਣਾ ਜ਼ਿਲ੍ਹੇ ਵਿਚ ਹੈ । ਦਸਵੀਂ ਪਾਸ ਕਰਨ ਤੋਂ ਬਾਅਦ ਇਹ ਕੁਝ



ਸੰਤੋਖ ਸਿੰਘ ਧੀਰ

ਚਿਰ ਕਲਰਕ ਦੀ ਆਸਾਮੀ ਤੇ ਕੰਮ ਕਰਦਾ ਰਿਹਾ । ਬਾਅਦ ਵਿਚ ਇਸ ਨੇ ਸਾਹਿਤਕਾਰੀ ਨੂੰ ਪੇਸ਼ੇ ਵੱਜੋਂ ਆਪਣਾ ਲਿਆ ।

ਇਹ ਇਕ ਪ੍ਰਗਤੀਵਾਦੀ ਲੇਖਕ ਹੈ ਜੋ ਆਪਣੀ ਹਰ ਰਚਨਾ ਵਿਚ ਅਗਰਗਾਮੀ ਕਦਰਾਂ ਕੀਮਤਾਂ ਦਾ ਸਮਰਥਨ ਕਰਦਾ ਹੈ। ਇਸ ਨੇ ਆਪਣਾ ਸਾਹਿਤਕ ਸਫ਼ਰ ਇਕ ਕਵੀ ਵਜੋਂ ਸ਼ੁਰੂ ਕੀਤਾ ਪਰ ਇਹ ਬਾਅਦ ਵਿਚ ਕਹਾਣੀਕਾਰ ਵਜੋਂ ਵੱਧ ਪ੍ਰਵਾਨ ਹੋਇਆ । ਇਸ ਦੀਆਂ ਕਹਾਣੀਆਂ ਵਿਚੋਂ ਪੰਜਾਬ ਦੇ ਪੇਂਡੂ ਜੀਵਨ, ਕਿਰਤੀਆਂ ਤੇ ਕਿਰਸਾਨਾਂ ਦੀਆਂ ਸਮਸਿਆਵਾਂ ਤੇ ਭਾਵਨਾਵਾਂ ਦੀ ਝਲਕ ਪ੍ਰਤੱਖ ਰੂਪ ਵਿਚ ਝਲਕਦੀ ਹੈ। ਇਸ ਦੀਆਂ ਪੇਂਡੂ ਜੀਵਨ ਬਾਰੇ ਲਿਖੀਆਂ ਕੁਝ ਕਹਾਣੀਆਂ ਨੇ ਜਿਥੇ ਪਾਤਰਾਂ ਦੀ ਸਰੀਰਕਤਾ ਨਾਲ ਪੰਜਾਬ ਦੇ ਬਾਹਰਵਰਤੀ ਵਾਤਾਵਰਨ ਨੂੰ ਉਜਾਗਰ ਕੀਤਾ ਉਥੇ ਇਨ੍ਹਾਂ ਪਾਤਰਾਂ ਦੀ ਮਾਨਸਿਕਤਾ ਨੂੰ ਚਿਤਰਦੇ ਸਮੇਂ ਉਨ੍ਹਾਂ ਵਿਚ ਉਸ ਦੇ ਪੇਂਡੂ ਪੰਜਾਬੀਅਤ ਦੀ ਰੂਹ ਵੀ ਭਰੀ ਹੈ। 'ਕੋਈ ਇਕ ਸਵਾਰ' ਕਹਾਣੀ ਵਿਚ ਇਸ ਨੇ ਸੱਨਅਤੀ ਤਰੱਕੀ ਤੇ ਮਸ਼ੀਨੀ ਉਤਪਾਦਨ ਦੀ ਪ੍ਰਗਤੀ ਕਾਰਨ ਪਿਸ ਰਹੇ ਪ੍ਰੰਪਰਕ ਕਿੱਤਾਕਾਰ ਵਰਗ ਦੀ ਜ਼ਿੰਦਗੀ ਦਾ ਇਕ ਕਰੁਣਾਮਈ ਚਿਤਰ ਪੇਸ਼ ਕੀਤਾ ਹੈ । ਇਹ ਕਹਾਣੀ ਪੰਜਾਬੀ ਅਤੇ ਹੋਰ ਭਾਰਤੀ ਭਾਸ਼ਾਵਾਂ ਤੋਂ ਬਿਨਾਂ ਬਦੇਸ਼ੀ ਭਾਸ਼ਾਵਾਂ ਵਿਚ ਅਨੁਵਾਦ ਹੋ ਕੇ ਵੀ ਨਾਮਣਾ ਖਟ ਚੁੱਕੀ ਹੈ। ਇਸ ਤਰ੍ਹਾਂ 'ਭੇਤ ਵਾਲੀ ਗਲ', 'ਸਾਂਝੀ ਕੰਧ', 'ਸਿੱਟਿਆਂ ਦੀ ਛਾਂ', 'ਤਾਈ ਨਿਹਾਲੋ' ਤੇ 'ਸਵੇਰ ਹੋਣ ਤਕ' ਆਦਿ ਅਜਿਹੀਆਂ ਕਹਾਣੀਆਂ ਹਨ ਜਿਨ੍ਹਾਂ ਵਿਚ ਪੇਂਡੂ ਲੋਕਾਂ ਨਾਲ ਇਸ ਦਾ

ਪਰਸਪਰ ਮੇਲ ਹੀ ਇਨ੍ਹਾਂ ਵਿਚ ਧੂਹ ਪਾਉਂਦੇ ਪੰਜਾਬੀਅਤ ਦੇ ਜਜ਼ਬੇ ਦਾ ਰਾਜ਼ ਹੈ।

ਗੁੱਡੀਆਂ ਪਟੋਲੇ (1944) ਇਸ ਦੀਆਂ ਕਾਵਿ ਪੁਸਤਕਾਂ ਵਿਚੋਂ ਪੱਤਝੜੇ ਪੁਰਾਣੇ (1955) ਤੇ ਕਾਲੀ ਬਰਛੀ (1980) ਆਦਿ ਦਾ ਜ਼ਿਕਰ ਕੀਤਾ ਜਾ ਸਕਦਾ ਹੈ।

ਇਸ ਨੇ ਕਹਾਣੀ ਤੇ ਕਵਿਤਾ ਤੋਂ ਬਿਨਾਂ ਨਾਵਲ ਤੇ ਵੀ ਹੱਥ ਅਜ਼ਮਾਇਆ । ਇਸ ਨੇ ਸਭ ਤੋਂ ਪਹਿਲਾਂ ਲਘੂ ਉਪਨਿਆਸ 'ਸ਼ਰਾਬੀ' ਲਿਖਿਆ । ਇਸ ਪਿੱਛੋਂ 'ਉਹ ਦਿਨ' ਅਤੇ 'ਯਾਦਗਾਰ' ਤੇ 'ਨਵਾਂ ਜਨਮ' ਨਾਵਲ ਲਿਖੇ। 'ਬ੍ਰਹਿਸਪਤੀ' ਧੀਰ ਦੀ ਸ੍ਵੈ-ਜੀਵਨੀ ਹੈ।

ਧੀਰ ਦੀ ਸਾਹਿਤ-ਸਾਧਨਾ ਦੇ ਸਤਿਕਾਰ ਵਜੋਂ ਇਸ ਨੂੰ ਅਨੇਕਾਂ ਮਾਣ-ਸਨਮਾਨ ਮਿਲ ਚੁੱਕੇ ਹਨ ਜਿਨ੍ਹਾਂ ਵਿਚ ਭਾਰਤੀ ਸਾਹਿਤ ਅਕੈਡਮੀ ਐਵਾਰਡ ਤੇ 1991 ਈ. ਵਿਚ ਭਾਸ਼ਾ-ਵਿਭਾਗ ਪੰਜਾਬ ਵਲੋਂ ਮਿਲੇ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਸਨਮਾਨ ਦਾ ਜ਼ਿਕਰ ਵਿਸ਼ੇਸ ਤੌਰ ਤੇ ਕੀਤਾ ਜਾ ਸਕਦਾ ਹੈ। ਇਹ ਸੂਖ਼ਮ ਭਾਵੀ ਰੋਮਾਂਚਕ ਲੇਖਕ ਹੈ ਜੋ ਪ੍ਰਗਤੀਵਾਦ ਦਾ ਪੂਰਨ ਤੌਰ ਤੇ ਹਾਮੀ ਹੈ। ਅੱਜਕੱਲ੍ਹ ਇਹ ਸੁਤੰਤਰ ਲਿਖਾਰੀ ਬਣ ਕੇ ਜ਼ਿੰਦਗੀ ਬਸਰ ਕਰ ਰਿਹਾ ਹੈ ਅਤੇ ਮੁਹਾਲੀ ਵਿਖੇ ਰਹਿੰਦਾ ਹੈ।

ਹ. ਪੁ.–ਲਿ. ਕੋ.:190; ਆਧੁਨਿਕ ਪੰਜਾਬੀ ਸਾਹਿਤ ਦਾ ਅਧਿਐਨ-ਡਾ. ਜੀਤ ਸਿੰਘ ਸੀਤਲ-206-7; 332-33; ਪੰ. ਸਾ. ਇ.-11:315,376

**ਧੀਰ, ਕੇਵਲ (ਡਾ.)** : ਪੰਜਾਬ ਦੇ ਇਸ ਪ੍ਰਸਿੱਧ ਉਰਦੂ ਗਲਪਕਾਰ ਅਤੇ ਵਾਰਤਕਕਾਰ ਦਾ ਜਨਮ ਮਿੰਟਗੁਮਰੀ (ਪਾਕਿਸਤਾਨ) ਜ਼ਿਲ੍ਹੇ ਦੇ ਪਿੰਡ ਗੱਗੋ ਵਿਖੇ 5 ਅਕਤੂਬਰ, 1938 ਨੂੰ ਸ੍ਰੀ ਹੰਸ ਰਾਜ ਧੀਰ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਸ੍ਰੀਮਤੀ ਪਦਮਾਵਤੀ ਸੀ।

ਬੁਨਿਆਦੀ ਤੌਰ ਤੇ ਭਾਵੇਂ ਇਹ ਅਫ਼ਸਾਨਾ ਨਿਗਾਰ ਹੈ ਪਰ ਇਸ ਨੇ ਸਫ਼ਰਨਾਮਾ, ਜੀਵਨੀ ਸਾਹਿਤ ਅਤੇ ਬਾਲ ਸਾਹਿਤ ਵਿਚ ਵੀ ਹੱਥ ਅਜ਼ਮਾਇਆ ਹੈ । ਡਾਕਟਰ ਹੋਣ ਦੇ ਨਾਤੇ ਇਸ ਨੇ ਮਨੋਵਿਗਿਆਨ, ਮਨੁੱਖੀ ਵਿਵਹਾਰ ਅਤੇ ਮੈਡੀਕਲ ਸਿੱਖਿਆ ਦੇ ਵਿਸ਼ਿਆਂ ਤੇ ਵੀ ਪੁਸਤਕਾਂ ਲਿਖੀਆਂ ਹਨ। ਵਿਸ਼ਵ ਅਮਨ ਅਤੇ ਸਮਾਜਿਕ ਚੇਤਨਾਂ ਇਸ ਦੀਆਂ ਲਿਖਤਾਂ ਦੇ ਪ੍ਰਮੁੱਖ ਵਿਸ਼ੇ ਹਨ ਜਿਸ ਰਾਹੀਂ ਇਸ ਨੇ ਸਮੇਂ ਦੇ ਸੱਚ ਨੂੰ ਬਿਆਨ ਕੀਤਾ ਹੈ। ਇਹ ਸਮਾਜ ਵਿਚਲੇ ਗੁਨਾਹਾਂ ਦੇ ਨਾਸੂਰਾਂ ਦਾ ਕਲਮ ਦੀ ਨੋਕ ਤੇ ਸੂਖ਼ਮਤਾ ਸਹਿਤ ਆਪਰੇਸ਼ਨ ਕਰਦਾ ਹੈ ਤਾਂ ਕਿ ਨਰੋਏ ਅਤੇ ਸਿਹਤਮੰਦ ਸਮਾਜ ਦੀ ਸਿਰਜਣਾ ਹੋ ਸਕੇ। ਇਸ ਦੀ ਸੋਚਣੀ ਅਨੁਸਾਰ ਇਨਸਾਨੀ ਰਿਸ਼ਤੇ ਖੁਸ਼ਬੂਆਂ ਵਾਂਗ ਹਨ ਜਿਨ੍ਹਾਂ ਦਰਮਿਆਨ ਹੱਦਾਂ ਜਾਂ ਲਕੀਰਾਂ ਨਹੀਂ ਖਿੱਚੀਆਂ ਜਾਣੀਆਂ ਚਾਹੀਦੀਆਂ ਸਗੋਂ ਇਨ੍ਹਾਂ ਦਾ ਨਿੱਘ ਮਾਣਨਾ ਚਾਹੀਦਾ ਹੈ।

ਬਿਖ਼ਰੀ ਹੁਈ ਜ਼ਿੰਦਗੀ, ਅਪਨਾ ਦਾਮਨ ਅਪਣੀ ਆਗ (ਕਹਾਣੀ ਸੰਗ੍ਰਹਿ) ਸ਼ੀਸ਼ੇ ਕੀ ਦੀਵਾਰ, ਰਾਖ ਕੀ ਪਰਤੇਂ (ਨਾਵਲ) ਲਕੀਰੇਂ (ਨਾਟਕ) ਮੰਟੋ ਮੇਰਾ ਦੋਸਤ ਅਤੇ ਜਵਾਹਰ ਲਾਲ ਨਹਿਰੂ (ਜੀਵਨੀ) ਇਸ ਦੀਆਂ ਪ੍ਰਸਿੱਧ ਉਰਦੂ ਰਚਨਾਵਾਂ ਹਨ। ਲਹੂ ਦਾ ਰੰਗ ਅਤੇ ਮਹਿਕ ਦਾ ਸਫ਼ਰ ਇਸ ਦੀਆਂ ਪੰਜਾਬੀ ਰਚਨਾਵਾਂ ਅਤੇ ਬਾਂਡਸ ਆਫ਼ ਲਵ ਇਸ ਦਾ ਅੰਗਰੇਜ਼ੀ ਵਿਚ ਕਹਾਣੀ ਸੰਗ੍ਰਹਿ ਹੈ। ਹਿੰਦੀ ਵਿਚ ਇਸ ਨੇ ਧਰਤੀ ਰੋ ਪੜੀ ਅਤੇ ਲਹੂ ਕਾ ਰੰਗ ਕਹਾਣੀ ਸੰਗ੍ਰਹਿ, ਸਾਂਝ ਕੀ ਪਰਛਾਈਆਂ, ਇਤਨੀ ਸੀ ਬਾਤ ਅਤੇ ਸ਼ੀਸ਼ੇ ਕੀ ਦੀਵਾਰ ਨਾਵਲ ਲਿਖੇ। ਇਸ ਨੇ 14 ਤੋਂ ਵੱਧ ਪੁਸਤਕਾਂ ਦੇ ਭਾਰਤੀ ਅੰਗਰੇਜ਼ੀ ਅਤੇ ਹੋਰ ਬਦੇਸ਼ੀ ਭਾਸ਼ਾਵਾਂ ਵਿਚ ਅਨੁਵਾਦ ਕੀਤੇ ਹਨ।

ਇਸ ਨੂੰ ਵੱਖ ਵੱਖ ਸਮੇਂ ਤੇ ਬਿਹਾਰ ਪ੍ਰਗਤੀਸ਼ੀਲ ਸਾਹਿਤ ਪਰਿਸ਼ਦ ਵਲੋਂ ਪੁਰਸਕਾਰ, ਪੰਜਾਬ ਸਰਕਾਰ ਵਲੋਂ ਤਕਨੀਕੀ ਸਾਹਿਤ ਪੁਰਸਕਾਰ, ਭਾਰਤ-ਪਾਕਿ ਅਦਬੀ ਐਵਾਰਡ ਅਤੇ ਮੁਨਸ਼ੀ ਪ੍ਰੇਮ ਚੰਦ ਐਵਾਰਡ ਪ੍ਰਦਾਨ ਕੀਤੇ ਗਏ ।

ਸੰਨ 1997 ਵਿਚ ਇਸੇ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਉਰਦੂ ਸਾਹਿਤਕਾਰ ਵਜੋਂ ਸਨਮਾਨਿਤ ਕੀਤਾ ਗਿਆ ।

ਹ. ਪੁ.–ਸ. ਸੁ. ਭਾ. ਵਿ. ਪੰ.(1997)

**ਧੀਰਮੱਲ** : ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਇਸ ਵੱਡੇ ਭਰਾ ਅਤੇ ਗੁਰੂ ਘਰ ਦੇ ਵਿਰੋਧੀ ਦਾ ਜਨਮ 13 ਮਾਘ, 1683 (ਜਨਵਰੀ, 1676) ਨੂੰ ਮਾਤਾ ਨੇਤੀ ਜੀ ਦੀ ਕੁੱਖੋਂ ਬਾਬਾ ਗੁਰਦਿੱਤਾ ਜੀ ਦੇ ਘਰ ਕਰਤਾਰਪੁਰ ਵਿਖੇ ਹੋਇਆ ।

ਗੁਰੂ ਹਰਿ ਰਾਇ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਗੁਰੂ ਹਰਿ ਕ੍ਰਿਸ਼ਨ ਜੀ ਦੇ ਗੁਰ ਗੱਦੀ ਦੇ ਬੈਠਣ ਸਮੇਂ ਇਸ ਨੇ ਗੁਰ ਗੱਦੀ ਬਾਰੇ ਝਗੜਾ ਖੜਾ ਕੀਤਾ । ਗੁਰੂ ਹਰਿ ਕ੍ਰਿਸ਼ਨ ਜੀ ਮਾਰਚ, 1664 ਵਿਚ ਅੱਠ ਸਾਲ ਦੀ ਉਮਰ ਵਿਚ ਹੀ ਜੋਤੀ ਜੋਤ ਸਮਾ ਗਏ । ਆਪ ਆਪਣੇ ਅੰਤਿਮ ਸਮੇਂ ਗੁਰਗੱਦੀ ਬਾਰੇ 'ਬਾਬਾ ਬਕਾਲੇ' ਆਖ ਗਏ ਸਨ । ਗੁਰ ਗੱਦੀ ਦੇ ਝਗੜੇ ਨੂੰ ਛੱਡ (ਗੁਰੂ) ਤੇਗ ਬਹਾਦਰ ਜੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਆਪਣੇ ਨਾਨਕੇ ਬਕਾਲੇ ਚਲੇ ਗਏ ਸਨ। 'ਬਾਬਾ ਬਕਾਲੇ' ਦਾ ਨਾਂ ਸੁਣ ਕੇ ਧੀਰਮੱਲ ਸਮੇਤ ਸਾਰੇ ਸੋਢੀ ਬਕਾਲੇ ਪਹੁੰਚ ਗਏ ਅਤੇ ਬਾਈ ਮੰਜੀਆਂ ਲਗਾਕੇ ਗੁਰੂ ਬਣ ਬੈਠੇ ਪਰ ਇਹ ਧਰਮ, ਕਰਮ ਤੇ ਭਗਤੀ, ਉਪਾਸਨਾ ਆਦਿ ਦੇ ਗਿਆਨ ਤੋਂ ਸਖਣੇ ਸਨ। ਦੂਜੇ ਪਾਸੇ ਗੁਰੂ ਤੇਗ ਬਹਾਦਰ ਜੀ ਇਕਾਂਤ ਵਿਚ ਹਮੇਸ਼ਾ ਭਜਨ ਬੰਦਗੀ ਵਿਚ ਰੱਤੇ ਰਹਿੰਦੇ ਸਨ । ਸੰਗਤਾਂ ਹੁੰਮ ਹੁਮਾ ਕੇ ਬਕਾਲੇ ਆਉਣ ਲਗ ਪਈਆਂ ਪਰ ਅੱਗੇ ਗੁਰਿਆਈ ਦੇ ਬਾਈ ਦਾਅਵੇਦਾਰ ਵੇਖ ਕੇ ਸਭ ਸਿੱਖ ਨਿਰਾਸ਼ ਹੋ ਜਾਂਦੇ।

ਇਸ ਸਮੇਂ ਇਕ ਲੁਬਾਣਾ ਸਿੱਖ ਮੱਖਣ ਸ਼ਾਹ ਜੋ ਸੌਦਾਗਰ ਸੀ, ਵੀ ਪਰਿਵਾਰ ਸਮੇਤ ਪੰਜ ਸੌ ਮੋਹਰਾਂ ਦੀ ਸੁਖਣਾਂ ਦੇਣ ਲਈ ਬਕਾਲੇ ਪਹੁੰਚਿਆ । ਇਸ ਦਾ ਜਹਾਜ਼ ਤੂਫ਼ਾਨ ਦੀ ਲਪੇਟ ਵਿਚ ਆ ਕੇ ਬਰੇਤੀ ਵਿਚ ਫਸ ਗਿਆ ਸੀ ਜੋ ਗੁਰੂ ਜੀ ਦੀ ਅਪਾਰ ਕ੍ਰਿਪਾ ਨਾਲ ਨਿਕਲਿਆ। ਬਕਾਲੇ ਪਹੁੰਚ ਕੇ ਅਤੇ ਗੁਰਗੱਦੀ ਦੇ ਬਾਈ ਦਾਅਵੇਦਾਰ ਵੇਖ ਕੇ ਇਸ ਨੇ ਸੋਚਿਆ ਕਿ ਸਭ ਨੂੰ ਦੋ ਦੋ ਮੋਹਰਾਂ ਮੱਥਾਂ ਟੇਕ ਦੇਣਾ ਉਚਿਤ ਰਹੇਗਾ। ਜੋ ਸੱਚਾ ਸਤਿਗੁਰੂ ਹੋਵੇਗਾ। ਆਪੇ 500 ਮੋਹਰਾਂ ਦੀ ਸੁੱਖਣਾ ਯਾਦ ਕਰਵਾ ਦੇਵੇਗਾ। ਸਭ ਤੋਂ ਪਹਿਲਾਂ ਇਹ ਧੀਰਮੱਲ ਕੋਲ ਗਿਆ ਜੋ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਤ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਸੇਵਾ ਕਰ ਰਿਹਾ ਸੀ । ਇਸ ਨੇ ਇਥੇ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ ਤੇ ਥੋੜ੍ਹੀ ਦੇਰ ਬੈਠਾ। ਉਸ ਦੇ ਵਿਚਾਰ ਸੁਣਦਾ ਰਿਹਾ ਤੇ ਅਗਲੇ ਕੋਲ ਚਲਾ ਗਿਆ । ਕਿਸੇ ਕੋਲ ਉਸ ਦੀ ਤਸੱਲੀ ਨਾ ਹੋਈ ਪਰ ਜਦੋਂ ਮੱਖਣ ਸ਼ਾਹ ਪੁੱਛਦਾ ਪੁਛਾਉਂਦਾ ਗੁਰੂ ਤੇਗ ਬਹਾਦਰ ਜੀ ਕੋਲ ਪੁੱਜਾ ਤਾਂ ਉਸ ਨੇ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ । ਅੱਗੋਂ ਗੁਰੂ ਸਾਹਿਬ ਨੇ ਬਚਨ ਕੀਤਾ, 'ਭਾਈ ਸਿੱਖਾ

ਸੁਖਣਾ ਤਾਂ ਤੂੰ 500 ਮੋਹਰ ਦੀ ਸੁੱਖੀ ਸੀ ਤੇ ਭੇਟਾ ਸਿਰਫ਼ ਦੋ ਮੋਹਰਾਂ ਕਰ ਰਿਹਾ ਹੈ। ਅਜੇ ਤਾਂ ਸਾਡੇ ਮੋਢੇ ਤੇ ਉਹ ਜ਼ਖਮ ਵੀ ਹਰਾ ਹੈ ਜਿਹੜਾ ਤੇਰੇ ਜਹਾਜ਼ ਨੂੰ ਕੱਢਣ ਲੱਗਿਆਂ ਕਿਲ ਲੱਗਣ ਨਾਲ ਹੋਇਆ ਸੀ ।' ਅਜਿਹਾ ਕਹਿੰਦਿਆਂ ਗੁਰੂ ਜੀ ਨੇ ਆਪਣੇ ਮੋਢੇ ਦਾ ਜਖ਼ਮ ਵੀ ਦਿਖਾਇਆ। ਇਹ ਸੁਣ ਕੇ ਮੱਖਣ ਸ਼ਾਹ ਦੀ ਖੁਸ਼ੀ ਦੀ ਹੱਦ ਨਾ ਰਹੀ। ਉਹ ਇਕ ਢੋਲ ਲੈ ਕੇ ਕੋਠੇ ਤੇ ਚੜ੍ਹ ਗਿਆ ਤੇ 'ਗੁਰ ਲਾਧੋ ਰੇ' ਦੀ ਦੁਹਾਈ ਪਾ ਦਿੱਤੀ । ਸੰਗਤਾਂ ਹੜ੍ਹ ਦੀ ਤਰ੍ਹਾਂ ਉਮੜ ਪਈਆਂ। ਗੁਰੂ ਜੀ ਦੇ ਪ੍ਰਗਟ ਹੋਣ ਤੇ ਸਾਰੇ ਨਕਲੀ ਗੁਰੂ ਹੌਲੀ ਹੌਲੀ ਖਿਸਕਣ ਲਗ ਪਏ । ਧੀਰਮੱਲ ਨੇ ਵੀ ਜਾਣ ਦੀ ਤਿਆਰੀ ਸ਼ੁਰੂ ਕੀਤੀ।

ਇਸ ਦੇ ਮਸੰਦ ਸ਼ੀਹੇਂ ਨੇ ਇਸ ਨਾਲ ਮਿਲ ਕੇ ਗੁਰਿਆਈ ਦੀ ਬਾਜ਼ੀ ਜਾਂਦੀ ਵੇਖ ਕੇ ਇਕ ਹੋਰ ਮਤਾ ਪਕਾਇਆ। ਪੰਜ ਕੁ ਆਦਮੀ ਨਾਲ ਲੈ ਕੇ ਸ਼ੀਹੇਂ ਨੇ ਗੁਰੂ ਤੇਗ ਬਹਾਦਰ ਜੀ ਤੇ ਬੰਦੂਕ ਚਲਾਈ । ਸਿੱਟੇ ਵਜੋਂ ਗੋਲੀ ਮੱਥੇ ਦੇ ਕੋਲ ਦੀ ਜਰਾ ਕੁ ਨਿਸ਼ਾਨ ਕਰਕੇ ਅੱਗੇ ਕੰਧ ਵਿਚ ਜਾ ਲਗੀ। ਇਸ ਦੇ ਬਾਵਜੂਦ ਸ਼ਾਂਤੀ ਦੇ ਪੁੰਜ ਗੁਰੂ ਜੀ ਨੇ ਕੋਈ ਕੌੜਾ ਬਚਨ ਨਾ ਕੀਤਾ । ਜਦੋਂ ਮਾਤਾ ਨਾਨਕੀ ਨੂੰ ਗੋਲੀ ਚਲਣ ਦੀ ਅਵਾਜ਼ ਆਈ ਤਾਂ ਉਨ੍ਹਾਂ ਨੇ ਸ਼ੀਹੇ ਨੂੰ ਵੇਖ ਕੇ ਰੌਲਾ ਪਾ ਦਿੱਤਾ। ਧੀਰਮੱਲ ਸਮੇਤ ਸਾਰੇ ਲੁਟੇਰੇ ਮਾਲ ਲੈ ਕੇ ਖਿਸਕ ਗਏ । ਪਿੰਡੋਂ ਬਾਹਰ ਮੱਖਣ ਸ਼ਾਹ ਨੂੰ ਇਸ ਘਟਨਾ ਦਾ ਪਤਾ ਲਗਾ। ਉਸ ਨੇ ਆਪਣੇ ਆਦਮੀ ਪਿੱਛੇ ਚੜ੍ਹਾ ਦਿੱਤੇ ਤੇ ਧੀਰਮੱਲ ਸਮੇਤ ਸਾਰਿਆਂ ਨੂੰ ਘੇਰ ਲਿਆ ਪਰ ਤੀਰਾਂ ਗੋਲੀਆਂ ਦੀ ਵਰਖਾ ਹੁੰਦੀ ਵੇਖ ਇਹ ਘੋੜਾ ਭਜਾ ਕੇ ਨਿਕਲ ਗਿਆ । ਸਿੱਖ ਇਨ੍ਹਾਂ ਤੋਂ ਸ੍ਰੀ ਆਦਿ ਗ੍ਰੰਥ ਸਾਹਿਬ ਵੀ ਖੋਹ ਲਿਆਏ । ਗੁਰੂ ਸਾਹਿਬ ਅਤਿ ਦਰਜੇ ਦੇ ਦਿਆਲੂ ਸਨ। ਉਨ੍ਹਾਂ ਧੀਰਮੱਲ ਨੂੰ ਸਾਰਾ ਸਾਮਾਨ ਵਾਪਸ ਕਰਵਾ ਦਿੱਤਾ । ਇਸ ਦੇ ਬਾਵਜੂਦ ਧੀਰਮੱਲ ਗੁਰੂ ਘਰ ਨਾਲ ਸਦਾ ਵੈਰ ਰੱਖਦਾ ਰਿਹਾ । ਗੁਰਿਆਈ ਦੀ ਇੱਛਾ ਲਈ ਸਾਰੇ ਸੋਢੀਆਂ ਨੇ ਧੀਰਮੱਲ ਦੇ ਘਰ ਮਤਾ ਪਕਾਇਆ ਤੇ ਗੁਰੂ ਸਾਹਿਬ ਵਿਰੁਧ ਰਾਮਰਾਇ ਨੂੰ ਔਰੰਗਜ਼ੇਬ ਕੋਲ ਦਿੱਲੀ ਜਾਣ ਲਈ ਸਲਾਹ ਦਿੱਤੀ। ਇਸ ਨੇ ਆਖ਼ਰੀ ਦਮਾਂ ਤੱਕ ਗੁਰਗੱਦੀ ਲਈ ਸਿਰਤੋੜ ਯਤਨ ਕੀਤਾ। ਸੰਨ 1677 ਵਿਚ ਕਰਤਾਰਪੁਰ ਵਿਖੇ ਇਸ ਦੀ ਮੌਤ ਹੋ ਗਈ ।

ਹ. ਪੁ.–ਚੀ. ਫੈ. ਨੋ.ਪੰ.-ਗ੍ਰਿਫ਼ਨ ਭਾਗ–I: 165-170; ਤ. ਗੁ.ਖਾ.-ਭਾਗ II: 642-652; ਮ. ਕੋ.: 668,302

**ਧੀਰ, ਰਵਿੰਦਰ ਦਾਸ (ਵੀ. ਚ.)** : ਇਸ ਸੂਰਬੀਰ ਦਾ ਜਨਮ 7 ਅਕਤੂਬਰ, 1936 ਨੂੰ ਲਾਹੌਰ (ਪਾਕਿਸਤਾਨ) ਵਿਖੇ ਸ੍ਰੀ ਹਰੀ ਦਾਸ ਧੀਰ ਦੇ ਘਰ ਹੋਇਆ । ਇਸ ਨੇ 1 ਮਈ, 1958 ਨੂੰ ਭਾਰਤੀ ਜਲ ਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ-ਪਾਕਿ ਜੰਗ ਸਮੇਂ ਇਹ ਭਾਰਤੀ ਜਲਸੈਨਾ ਦੇ ਉਸ ਜਹਾਜ਼ ਦਾ ਪਾਇਲਟ ਸੀ ਜਿਸ ਨੇ ਬੰਗਲਾ ਦੇਸ਼ ਵਿਚ ਦੁਸ਼ਮਣ ਦੀ ਬੰਦਰਗਾਹ ਉੱਤੇ ਕਈ ਹਮਲੇ ਕੀਤੇ । 5 ਦਸੰਬਰ ਦੀ ਰਾਤ ਨੂੰ ਇਕ ਬੰਦਰਗਾਹ ਦੀ ਬੰਬਾਰੀ ਦੌਰਾਨ ਇਸ ਦਾ ਜਹਾਜ਼ ਬੰਦਰਗਾਹ ਤੇ ਖੜੇ ਦੁਸ਼ਮਣ ਦੇ ਸਮੁੰਦਰੀ ਜਹਾਜ਼ ਦੀ ਗੋਲਾਬਾਰੀ ਦੀ ਲਪੇਟ ਵਿਚ ਆ ਗਿਆ । ਇਸ ਦੇ ਬਾਵਜੂਦ ਇਸ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਦੁਸ਼ਮਣ ਤੇ ਕੀਤਾ ਜਾ ਰਿਹਾ ਹਮਲਾ ਸਫ਼ਲਤਾ ਪੂਰਵਕ ਨੇਪਰੇ ਚਾੜ੍ਹਿਆ ਤੇ ਬੰਦਰਗਾਹ ਤੇ ਪੁਜ਼ੀਸ਼ਨ ਲਈ ਖੜੇ ਇਕ ਸਮੁੰਦਰੀ ਜਹਾਜ਼ ਨੂੰ ਬੁਰੀ ਤਰ੍ਹਾਂ ਨੁਕਸਾਨ ਪਹੁੰਚਾਇਆ। ਇਸੇ ਹਮਲੇ ਦੌਰਾਨ ਇਕ ਜਹਾਜ਼ ਡੁੱਬ ਵੀ ਗਿਆ । ਮਿਸ਼ਨ ਤੋਂ ਮੁੜਦੇ ਸਮੇਂ ਇਸ ਨੇ ਬੰਦਰਗਾਹ ਤੇ ਛੁਪਾਈਆਂ ਗਈਆਂ ਦੋ ਗੋਲੇ ਵਰਸਾਉਣ ਵਾਲੀਆਂ ਕਿਸ਼ਤੀਆਂ (ਗਨ ਬੋਟਸ) ਨੂੰ ਪਛਾਣ ਲਿਆ । ਜਹਾਜ਼ ਡੇਗਣ ਵਾਲੀਆਂ ਤੋਪਾਂ ਦੀ ਭਾਰੀ ਗੋਲਾਬਾਰੀ ਦੇ ਬਾਵਜੂਦ ਇਸ ਨੇ ਇਨ੍ਹਾਂ ਕਿਸ਼ਤੀਆਂ ਤੇ ਹਮਲਾ ਕਰ ਦਿੱਤਾ । ਇਸ ਦੇ ਇਸ ਹਮਲੇ ਨਾਲ ਇਕ ਕਿਸ਼ਤੀ ਤਾਂ ਡੁੱਬ ਗਈ ਅਤੇ ਦੂਜੀ ਚਲਣੋਂ ਬੰਦ ਹੋ ਗਈ ।

ਇਸ ਦੀ ਇਸ ਉੱਚ ਕੋਟੀ ਦੀ ਵੀਰਤਾ ਤੇ ਕਲਾ ਕੌਸ਼ਲਤਾ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ। 18 ਅਗਸਤ, 1979 ਨੂੰ ਇਸ ਦਾ ਦੇਹਾਂਤ ਹੋ ਗਿਆ।

**ਧੁੰਨੀ** : ਇਹ ਪਾਕਿਸਤਾਨ ਵਿਚ ਪੰਜਾਬ ਦੇ ਗੁੱਜਰਾਂਵਾਲਾ ਜ਼ਿਲ੍ਹੇ ਦੀ ਤਹਿਸੀਲ ਹਾਫ਼ਜ਼ਾਬਾਦ ਦਾ ਇਕ ਪਿੰਡ ਹੈ ਜਿਹੜਾ ਰੇਲਵੇ ਸਟੇਸ਼ਨ (ਹਾਫ਼ਜ਼ਾਬਾਦ) ਤੋਂ ਲਗਭਗ 11 ਕਿ. ਮੀ. (7 ਮੀਲ) ਦੂਰ ਸਥਿਤ ਹੈ। ਇਥੋਂ ਦਾ ਭਾਈ ਚੈਨਾ ਮੱਲ (ਪੇਰੋਮੱਲ) ਗੁਰੂ ਅਮਰਦਾਸ ਜੀ ਦਾ ਪ੍ਰੇਮੀ ਸਿੱਖ ਸੀ । ਗੁਰੂ ਜੀ ਨੇ ਪ੍ਰਸੰਨ ਹੋ ਕੇ ਉਸ ਨੂੰ ਆਪਣਾ ਜੋੜਾ ਬਖਸ਼ਿਆ । ਜੋੜੇ ਦਾ ਇਕ ਪੈਰ ਜੋ 11 ਇੰਚ ਲੰਮਾ ਤੇ 3 1/2 ਇੰਚ ਚੌੜਾ (ਪਬ ਤੋਂ) ਹੈ, ਹੁਣ ਵੀ ਇਥੇ ਮੌਜੂਦ ਹੈ। ਦੂਜਾ ਪੈਰ ਨਾਨਕਿਆਣਾ ਸਾਹਿਬ ਦੇ ਪਿੰਡ ਮਦ ਵਿਚ ਹੈ । ਇਨ੍ਹਾਂ ਦੋਹਾਂ ਪਿੰਡਾਂ ਵਿਚ ਭਾਈ ਪੇਰੋਮੱਲ ਦੀ ਸੰਤਾਨ ਹੈ । ਅਜਿਹੀ ਰਵਾਇਤ ਹੈ ਕਿ ਹਜੀਰਾਂ ਦੇ ਰੋਗੀ ਇਨ੍ਹਾਂ ਦੋਹਾਂ ਥਾਵਾਂ ਤੇ ਜਾ ਕੇ ਜੋੜੇ ਨੂੰ ਆਪਣੇ ਗਲ ਨਾਲ ਛੁਹਾਉਂਦੇ ਹਨ ਅਤੇ ਰੋਗ ਤੋਂ ਛੁਟਕਾਰਾ ਪਾਉਂਦੇ ਹਨ। ਪਿੰਡ ਵਿਚ ਉਸ ਥਾਂ ਤੇ ਇਕ ਗੁਰਦੁਆਰਾ ਬਣਿਆ ਹੋਇਆ ਹੈ।

ਹ. ਪੁ.–ਮ. ਕੋ.:670

**ਧੁੱਪੜ, ਦੁਨੀ ਚੰਦ** : ਲਾਹੌਰ ਨਿਵਾਸੀ ਇਕ ਧਨਾਢ ਖੱਤਰੀ ਸੀ ਜਿਹੜਾ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਗ੍ਰਹਿਣ ਕਰਕੇ ਪਰਮਾਰਥ ਦਾ ਧਾਰਨੀ ਹੋਇਆ।

ਇਸ ਦੀ ਹਵੇਲੀ ਉੱਤੇ ਸੱਤ ਝੰਡੇ ਲਹਿਰਾਉਂਦੇ ਸਨ ਜਿਹੜੇ ਇਸ ਦੇ ਸੱਤ ਲੱਖ ਰੁਪਏ ਦੇ ਮਾਲਕ ਹੋਣ ਦੀ ਗਵਾਹੀ ਭਰਦੇ ਸਨ । ਇਸ ਨੇ ਆਪਣੇ ਪਿਤਾ ਦੇ ਨਮਿਤ ਸਰਾਧ ਕੀਤਾ ਅਤੇ ਗੁਰੂ ਜੀ ਨੂੰ ਵੀ ਭੋਜਨ ਛਕਣ ਦਾ ਨਿਉਤਾ ਦਿੱਤਾ ਤਾਂ ਗੁਰੂ ਜੀ ਨੇ ਕਿਹਾ ਕਿ ਇਸ ਸਰਾਧ ਦਾ ਕੋਈ ਲਾਭ ਨਹੀਂ ਕਿਉਂਕਿ ਤੇਰਾ ਪਿਤਾ ਤਾਂ ਬਘਿਆੜ ਦੀ ਜੂਨ ਵਿਚ ਪਿਆ ਜੰਗਲ ਵਿਚ ਭੁੱਖਾ ਬੈਠਾ ਹੈ। ਇਸ ਦਾ ਨਿਸ਼ਚਾ ਕਰਾਉਣ ਲਈ ਗੁਰੂ ਜੀ ਨੇ ਇਸ ਨੂੰ ਇਸ ਦੇ ਪਿਤਾ ਨਾਲ ਮਿਲਾਇਆ ਅਤੇ ਫਿਰ ਉਸ ਦਾ ਕਲਿਆਣ ਕੀਤਾ। ਇਸ ਦੇ ਮਨ ਵਿਚੋਂ ਧਨ ਦਾ ਮੋਹ ਦੂਰ ਕਰਨ ਲਈ ਗੁਰੂ ਜੀ ਨੇ ਇਸ ਨੂੰ ਇਕ ਸੂਈ ਦਿੱਤੀ ਤੇ ਬਚਨ ਕੀਤਾ ਕਿ ਇਹ ਅਸੀ ਪਰਲੋਕ ਵਿਚ ਤੇਰੇ ਕੋਲੋਂ ਵਾਪਸ ਲੈ ਲਵਾਂਗੇ। ਇਸ ਨੇ ਉਤਰ ਦਿੱਤਾ ਕਿ ਪਰਲੋਕ ਵਿਚ ਤਾਂ ਇਹ ਸੂਈ ਮੇਰੇ ਨਾਲ ਨਹੀਂ ਜਾਣੀ ਤਾਂ ਗੁਰੂ ਜੀ ਨੇ ਫੁਰਮਾਇਆ ਕਿ ਕੀ ਤੇਰੇ ਇਕੱਠੇ ਕੀਤੇ ਸੱਤ ਲੱਖ ਰੁਪਏ ਨਾਲ ਜਾਣਗੇ? ਇਸ ਬਚਨ ਨੇ

ਇਸ ਦੇ ਮਨ ਤੇ ਡੂੰਘਾ ਅਸਰ ਕੀਤਾ ਅਤੇ ਇਸ ਨੇ ਸਾਰਾ ਧਨ ਪੁੰਨ ਅਰਥ ਖ਼ਰਚ ਕੀਤਾ।

ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਦੀਆਂ ਪਹਿਲੀਆਂ ਨੌਂ ਪਉੜੀਆਂ ਇਸ ਨੂੰ ਉਪਦੇਸ਼ ਕਰਨ ਲਈ ਹੀ ਉਚਾਰਣ ਕੀਤੀਆਂ ਅਤੇ ਇਨ੍ਹਾਂ ਰਾਹੀਂ ਸਮਝਾਇਆ ਕਿ ਇਨਸਾਨ ਆਪਣੇ ਕੀਤੇ ਕਰਮਾਂ ਦਾ ਫਲ ਹੀ ਆਪ ਭੋਗਦਾ ਹੈ:-

ਆਪੀਨੈ ਭੋਗ ਭੋਗਿ ਕੈ ਹੋਇ ਭਸਮੜ ਭਉਰ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥
ਮਨਿ ਅੰਧੈ ਜਨਮੁ ਗਵਾਇਆ॥

ਹ. ਪੁ.—ਮ. ਕੋ.ਐਨ. ਸਿ.-ਪ੍ਰੋ. ਹਰਬੰਸ ਸਿੰਘ; ਗੁ. ਪ੍ਰ. ਸੂ. ਗ੍ਰੰ; ਤ. ਗੁ. ਖਾ; ਗੁਰੂ ਨਾਨਕ ਚਮਤਕਾਰ-ਭਾਈ ਵੀਰ ਸਿੰਘ

**ਧੂਰੀ** : ਇਹ ਸੰਗਰੂਰ ਜ਼ਿਲ੍ਹੇ ਦੀ ਮਲੇਰਕੋਟਲਾ ਤਹਿਸੀਲ ਦਾ ਇਕ ਸ਼ਹਿਰ ਹੈ ਜੋ ਲੁਧਿਆਣਾ-ਜਾਖਲ ਅਤੇ ਬਠਿੰਡਾ-ਅੰਬਾਲਾ ਰੇਲਵੇ ਲਾਈਨਾਂ ਦਾ ਜੰਕਸ਼ਨ ਹੈ ਅਤੇ ਸੰਗਰੂਰ ਤੋਂ 14 ਕਿ. ਮੀ. (9 ਮੀ.); ਮਲੇਰਕੋਟਲੇ ਤੋਂ 18 ਕਿ. ਮੀ. (11 ਮੀਲ) ਅਤੇ ਲੁਧਿਆਣੇ ਤੋਂ 61 ਕਿ. ਮੀ. (38 ਮੀਲ) ਦੀ ਦੂਰੀ ਤੇ ਸਥਿਤ ਹੈ।

ਧੂਰੀ ਕਸਬਾ ਬਹੁਤ ਤੇਜ਼ੀ ਨਾਲ ਉਨਤੀ ਕਰ ਰਿਹਾ ਹੈ। ਇਥੇ ਚੀਨੀ ਦੀ ਇਕ ਮਿੱਲ ਤੋਂ ਇਲਾਵਾ ਕਈ ਲਘੂ ਕਾਰਖਾਨੇ ਹਨ ਜਿਨ੍ਹਾਂ ਵਿਚ ਖੇਤੀਬਾੜੀ ਦੇ ਸੰਦ ਬਣਾਏ ਜਾਂਦੇ ਹਨ। ਧੂਰੀ ਸਟੀਲ ਦੇ ਫਰਨੀਚਰ ਲਈ ਵੀ ਕਾਫ਼ੀ ਪ੍ਰਸਿੱਧ ਹੈ।

ਇਥੇ ਲੜਕੀਆਂ ਅਤੇ ਲੜਕਿਆਂ ਲਈ ਵੱਖੋ ਵੱਖਰੇ ਹਾਈ ਸਕੂਲਾਂ ਤੋਂ ਇਲਾਵਾ ਪ੍ਰਾਈਵੇਟ ਹਾਇਰ ਸੈਕੰਡਰੀ ਸਕੂਲ, ਹਸਪਤਾਲ, ਰੇਲਵੇ ਵਾਲਿਆਂ ਦਾ ਸਿਹਤ ਕੇਂਦਰ, ਵਰਧਮਾਨ ਮਹਾਂਵੀਰ ਜੈਨ ਅੱਖਾਂ ਦਾ ਖਰਾਇਤੀ ਹਸਪਤਾਲ, ਜਿਮੀਂਦਾਰਾਂ ਰੈਸਟ ਹਾਊਸ, ਕਈ ਗੁਦਾਮ ਅਤੇ ਮਿਉਂਸਪਲ ਕਮੇਟੀ ਸਥਾਪਿਤ ਹਨ।

ਆਬਾਦੀ – 37,410 (1991)

ਹ. ਪੁ.—ਡਿਸ. ਗਜ.-ਸੰਗਰੂਰ:443

**ਧੇਨੁਕ** : ਇਕ ਇਕ ਦੈਂਤ ਸੀ ਜੋ ਬਲਰਾਮ ਦੇ ਹੱਥੋਂ ਮਾਰਿਆ ਗਿਆ ਸੀ। ਬਾਲ ਅਵਸਥਾ ਵਿਚ ਇਕ ਵਾਰ ਕ੍ਰਿਸ਼ਨ ਅਤੇ ਬਲਰਾਮ ਨੇ ਧੇਨੁਕ ਦੀ ਬਗ਼ੀਚੀ ਵਿਚੋਂ ਕੁਝ ਫਲ ਤੋੜ ਲਏ। ਇਹ ਵੇਖ ਕੇ ਧੇਨੁਕ ਗਧੇ ਦਾ ਰੂਪ ਧਾਰ ਕੇ ਬਲਰਾਮ ਨੂੰ ਦੁਲੱਤੇ ਮਾਰਨ ਲਈ ਉਸ ਵੱਲ ਦੌੜਿਆ। ਬਲਰਾਮ ਨੇ ਇਸ ਨੂੰ ਖੁਰਾਂ ਤੋਂ ਫੜ ਲਿਆ ਅਤੇ ਇੰਨੇ ਜ਼ੋਰ ਨਾਲ ਘੁਮਾਇਆ ਕਿ ਇਹ ਮਰ ਗਿਆ ਅਤੇ ਇਸ ਦੀ ਲਾਸ਼ ਨੂੰ ਖਜੂਰ ਦੇ ਦਰਖ਼ਤ ਉੱਤੇ ਟੰਗ ਦਿੱਤਾ । ਇਸ ਦੇ ਹੋਰ ਸਾਥੀ ਜਦੋਂ ਇਸ ਦੀ ਸਹਾਇਤਾ ਲਈ ਆਏ ਤਾਂ ਉਨ੍ਹਾਂ ਦਾ ਵੀ ਇਹੋ ਹਾਲ ਹੋਇਆ।

ਹ. ਪੁ.—ਚ. ਕੋ.: 320; ਹਿੰ. ਮਿ. ਕੋ.:317

**ਧੌਲ (ਬਲਦ)** : ਇਹ ਚਿੱਟੇ ਰੰਗ ਦਾ ਬਲਦ ਹੈ ਜਿਸ ਨੂੰ ਧਰਮ ਦਾ ਪ੍ਰਤੀਕ ਵੀ ਮੰਨਿਆ ਗਿਆ ਹੈ। ਪੁਰਾਣ ਸਾਹਿਤ ਵਿਚ ਲਿਖਿਆ ਹੈ ਕਿ ਧੌਲ (ਬਲਦ) ਕਛੂਏ ਦੀ ਪਿੱਠ ਉੱਤੇ ਖਲੋਤਾ ਹੈ ਜਿਸ ਨੇ ਸਾਰੀ ਧਰਤੀ ਦੇ ਭਾਰ ਨੂੰ ਆਪਣੇ ਇਕ ਸਿੰਗ ਉੱਤੇ ਚੁੱਕਿਆ ਹੈ। ਇਸ ਬਾਰੇ ਇਹ ਵੀ ਕਿਹਾ ਜਾਂਦਾ ਹੈ ਕਿ ਜਦੋਂ ਕਦੇ ਵੀ ਇਹ ਇਕ ਸਿੰਗ ਤੇ ਧਰਤੀ ਦਾ ਭਾਰ ਬਦਲਦਾ ਹੈ ਤਾਂ ਧਰਤੀ ਡੋਲਦੀ ਹੈ ਜਿਸ ਨੂੰ ਅਸੀਂ ਭੁਚਾਲ ਕਹਿੰਦੇ ਹਨ। ਗੁਰਬਾਣੀ ਵਿਚ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ:

''ਧੌਲ ਧਰਮੁ ਦਇਆ ਕਾ ਪੂਤੁ॥''

ਚਾਰ ਯੁਗਾਂ ਵਿਚ ਧਰਮ ਦੀ ਨਿਘਰਦੀ ਸਥਿਤੀ ਨੂੰ ਧੌਲ ਰਾਹੀਂ ਹੀ ਸਪਸ਼ਟ ਕੀਤਾ ਗਿਆ ਹੈ। ਕਿਹਾ ਜਾਂਦਾ ਹੈ ਕਿ ਸਤਿਯੁਗ ਵਿਚ ਬਦਲ ਦੇ ਚਾਰੇ ਪੈਰ ਕਛੂਏ ਦੀ ਪਿੱਠ ਤੇ ਟਿਕੇ ਹੁੰਦੇ ਸਨ। ਇਸ ਕਰ ਕੇ ਸਤਿਯੁਗ ਨੂੰ ਧਾਰਮਿਕ ਪੱਖ ਤੋਂ ਵਧੀਆ ਯੁੱਗ ਕਿਹਾ ਗਿਆ ਹੈ। ਤ੍ਰੇਤਾ ਯੁਗ ਵਿਚ ਇਕ ਇਕ ਪੈਰ ਧਰਤੀ ਤੋਂ ਚੁੱਕ ਲੈਂਦਾ ਹੈ, ਦੁਆਪਰ ਯੁਗ ਵਿਚ ਦੋ ਪੈਰਾਂ ਦੇ ਭਾਰ ਤੇ ਖੜ੍ਹਾ ਹੈ। ਕਲਯੁਗ ਤਕ ਪਹੁੰਚ ਕੇ ਧਰਮ ਦੀ ਸਥਿਤੀ ਇੰਨੀ ਨਿਘਰ ਗਈ ਕਿ ਇਕ ਪੈਰ ਤੇ ਖੜ੍ਹਾ ਹੈ ਇਸ ਕਰ ਕੇ ਕਲਯੁਗ ਨੂੰ ਸਭ ਤੋਂ ਘਟੀਆ ਯੁਗ ਕਿਹਾ ਗਿਆ ਹੈ। ਕਿਉਂਕਿ ਇਸ ਯੁਗ ਵਿਚ ਧਰਮ ਤੇ ਕਰਮ ਨਾਂ ਮਾਤਰ ਹੀ ਰਹਿ ਗਏ ਹਨ.

ਹ. ਪੁ.—ਮ.ਕੋ 659 ਪੰ. ਸਾ. ਸੰ. ਕੋ.-ਡਾ. ਜੱਗੀ

**ਧੌਲਰ ਕਿਲਾ** : ਇਹ ਕਿਲਾ ਗੌਜਰਾ (ਪਾਕਿਸਤਾਨ) ਤੋਂ 16 ਕਿ. ਮੀ. (10 ਮੀਲ) ਦੱਖਣ-ਪੱਛਮ ਵੱਲ ਸਥਿਤ ਹੈ ਜਿਥੇ ਪਹਿਲਾਂ ਸਿੰਜਾਈ ਵਿਭਾਗ ਦਾ ਇਨਸਪੈਕਸ਼ਨ ਹਾਊਸ ਸੀ । ਇਹ ਇਕ ਪੁਰਾਣਾ ਕਿਲਾ ਹੈ ਜੋ ਰਾਜਾ ਰਸਾਲੂ ਵਲੋਂ ਬਣਾਇਆ ਗਿਆ ਦੱਸਿਆ ਜਾਂਦਾ ਹੈ। ਧੌਲਰ ਸ਼ਬਦ ਦਾ ਭਾਵ ਹੈ ਕਿਲਾ ਅਤੇ ਇਸ ਇਮਾਰਤ ਦਾ ਪੂਰਾ ਨਾਂ ਰਾਜਾ ਰਸਾਲੂ ਕਾ ਧੌਲਰ ਹੈ। ਇਸ ਦੇ ਬਾਹਰਵਾਰ ਚਾਰੇ ਪਾਸੇ ਇਕ ਦੀਵਾਰ ਹੈ, ਫਿਰ ਖਾਈ ਜਾਂ ਖੰਦਕ ਬਣਾਈ ਗਈ ਹੈ । ਇਸ ਉਪਰੰਤ ਇਕ ਹੋਰ ਦੋ ਮੰਜ਼ਲੀ ਦੀਵਾਰ ਅੰਦਰ ਜਾਣ ਲਈ ਬਣਾਈ ਗਈ ਹੈ । ਦੱਸਿਆ ਜਾਂਦਾ ਹੈ ਕਿ ਸਿਆਲ ਖ਼ਾਨਦਾਨ ਦੇ ਮੁਖੀਏ ਅਹਿਮਦ ਖ਼ਾਨ ਨੇ ਦੂਜੀ ਮੰਜ਼ਲ ਵੱਖ ਕਰ ਕੇ ਉਸ ਵਿਚ ਮਸਜਿਦ ਬਣਾਈ ਤੇ ਉਸ ਦੇ ਬਾਕੀ ਕਮਰੇ ਮੁਰੰਮਤ ਕਰਵਾਏ । ਉਸ ਨੇ ਇਸ ਦਾ ਨਾਂ ਅਹਿਮਦਾਬਾਦ ਰੱਖ ਦਿੱਤਾ ਤੇ ਇਥੇ ਕੁਝ ਸੇਵਾਦਾਰ ਵੀ ਰੱਖ ਦਿੱਤੇ ਪਰ ਇਕ ਸਥਾਨਕ ਕਹਾਣੀ ਅਨੁਸਾਰ ਅਹਿਮਦ ਖ਼ਾਨ ਇਸ ਨਾਂ ਲਈ ਲੋਕਾਂ ਨੂੰ ਰਜ਼ਾਮੰਦ ਕਰਨ ਵਿਚ ਅਸਫ਼ਲ ਰਿਹਾ ਤੇ ਇਹ ਰਾਜਾ ਰਸਾਲੂ ਕਾ ਧੌਲਰ ਦੇ ਨਾਂ ਨਾਲ ਹੀ ਚਲਦਾ ਰਿਹਾ। ਅਹਿਮਦਾਬਾਦ ਦੇ ਨਾਂ ਨਾਲ ਇਹ ਥੋੜ੍ਹੀ ਦੇਰ ਲਈ ਉਦੋਂ ਚਲਿਆ ਜਦੋਂ ਇਥੇ ਅੰਗਰੇਜੀ ਹਕੂਮਤ ਦਾ ਪੁਲਿਸ ਸਟੇਸ਼ਨ ਸੀ।

ਹ. ਪੁ.—ਗਜ਼. ਚਨਾਬ ਕਾਲੋਨੀ :25

**ਧੌਲਾ** : ਇਹ ਪਿੰਡ ਸੰਗਰੂਰ ਜ਼ਿਲ੍ਹੇ ਦੀ ਬਰਨਾਲਾ ਤਹਿਸੀਲ ਵਿਚ ਰੇਲਵੇ ਸਟੇਸ਼ਨ ਹੰਡਿਆਇਆ ਤੋਂ 4 ਕਿ. ਮੀ ਦੀ ਦੂਰੀ ਤੇ ਸਥਿਤ ਹੈ।

ਇਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ। ਰਿਆਸਤੀ ਸਮਿਆਂ ਵਿਚ ਰਿਆਸਤ ਨਾਭਾ ਨੇ ਗੁਰਦੁਆਰੇ ਦੇ ਨਾਂ 70 ਘੁਮਾਂ ਜ਼ਮੀਨ ਲਗਵਾਈ ਸੀ।

ਸ. ਸੰਪੂਰਨ ਸਿੰਘ ਧੌਲਾ (ਸਾਬਕਾ ਵਜ਼ੀਰ), ਸ. ਸੁਰਜੀਤ ਸਿੰਘ ਬਰਨਾਲਾ (ਸਾਬਕਾ ਮੁਖ ਮੰਤਰੀ, ਪੰਜਾਬ) ਤੇ ਸ੍ਰੀ ਰਾਮ ਸਰੂਪ ਅਣਖੀ (ਪ੍ਰਸਿੱਧ ਸਾਹਿਤਕਾਰ) ਦਾ ਇਹ ਜੱਦੀ ਪਿੰਡ ਹੈ।

ਹ. ਪੁ.—ਮ. ਕੋ.; ਤ. ਗਾ. ਗੁ.

**ਧੌਲਾ ਧਾਰ** : ਇਹ ਹਿਮਾਚਲ ਪ੍ਰਦੇਸ਼ ਰਾਜ ਦੇ ਕਾਂਗੜੇ

ਜ਼ਿਲ੍ਹੇ ਵਿਚ ਸ਼ਿਵਾਲਕ ਦੀਆਂ ਪਹਾੜੀਆਂ ਪਿੱਛੇ ਬਰਫ਼ ਨਾਲ ਲੱਦੀਆਂ ਚੋਟੀਆਂ ਦੀ ਇਕ ਕਤਾਰ ਹੈ ਜੋ ਕਾਂਗੜੇ ਤੇ ਚੰਬੇ ਦੀ ਹਦਬੰਦੀ ਕਰਦੀ ਹੈ ।

ਇਹ ਪੋਹ ਦੇ ਮਹੀਨੇ ਬਰਫ਼ ਪੈਣ ਕਾਰਨ ਉਜਾਗਰ ਹੁੰਦੀ ਹੈ ਤੇ ਵਿਸਾਖ ਦੇ ਮਹੀਨੇ ਫਿਰ ਧੂੜ ਤੇ ਧੁੰਦ ਵਿਚ ਅਲੋਪ ਹੋ ਜਾਂਦੀ ਹੈ। ਸ਼ਿਵਾਲਕ ਦੀਆਂ ਪਹਾੜੀਆਂ ਦੇ ਪਿਛੋਕੜ ਵਿਚ ਇਹ ਅਤਿ ਸੁੰਦਰ ਮਲੂਮ ਹੁੰਦੀ ਹੈ। ਇਉਂ ਜਾਪਦੀ ਹੈ ਜਿਵੇਂ ਇਹ ਪੰਜਾਬ ਦੇ ਮੈਦਾਨਾਂ ਦਾ ਤਾਜ ਹੋਵੇ।

ਇਨ੍ਹਾਂ ਚੋਟੀਆਂ ਦੀ ਢਲਾਨ ਬਹੁਤ ਤਿੱਖੀ ਹੈ ਅਤੇ ਕਾਂਗੜਾ ਵਾਦੀ ਤੋਂ 3,962 ਮੀ. (13,000 ਫੁੱਟ) ਦੀ ਉਚਾਈ ਤੇ ਹੈ । ਇਹ ਪਰਬਤ ਮਾਲਾ ਸਲੇਟੀ ਪੱਥਰਾਂ (ਗ੍ਰੇਨਾਈਟ) ਦੀ ਬਣੀ ਹੋਈ ਹੈ ਜਿਸ ਦੇ ਪੱਥਰਾਂ ਦੀਆਂ ਪਰਤਾਂ ਇਕ ਦੂਜੀ ਵਿਚ ਫਸੀਆਂ ਹੋਈਆਂ ਖੜ੍ਹਵੀਂ ਤਰਾਂ ਉਪਰ ਵੱਲ ਨੂੰ ਪਉੜੀਆਂ ਜਿਹੀਆਂ ਬਣਾਉਂਦੀਆਂ ਹਨ । ਖੜਵੇਂ ਰੁੱਖ ਦੇ ਇਹ ਪੱਥਰ ਬਰਫ਼ ਦੇ ਟਿਕੇ ਰਹਿਣ ਵਿਚ ਸਹਾਈ ਹੁੰਦੇ ਹਨ । ਇਨ੍ਹਾਂ ਚੋਟੀਆਂ ਦੀ ਢਲਾਨ ਹੇਠਾਂ ਨੂੰ ਚੀਲ ਤੇ ਬਲੂਤ ਦੇ ਰੁੱਖਾਂ ਵਿਚ ਦੀ ਹੁੰਦੀ ਹੋਈ ਬਾਰਾਮਾਸੀ ਨਦੀ ਨਾਲਿਆਂ ਨਾਲ ਸਿੰਜੀ ਜਾਂਦੀ ਉਪਜਾਊ ਵਾਦੀ ਨਾਲ ਆ ਮਿਲਦੀ ਹੈ। ਇਸ ਦੀ ਸਭ ਤੋਂ ਉੱਚੀ ਚੋਟੀ ਦੀ ਸਮੁੰਦਰ-ਤਲ ਤੋਂ ਉਚਾਈ 4,863 ਮੀ. (15,956 ਫੁੱਟ) ਹੈ ਜਦੋਂ ਕਿ ਵਾਦੀ ਕੇਵਲ 610 ਮੀ. (2,000 ਫੁੱਟ) ਦੀ ਉਚਾਈ ਤੇ ਹੀ ਹੈ। ਜ਼ਿਲ੍ਹਾ ਕਾਂਗੜਾ (ਹਿਮਾਚਲ ਪ੍ਰਦੇਸ਼) ਦਾ ਧਰਮਸ਼ਾਲਾ ਸ਼ਹਿਰ ਧੌਲਾ ਧਾਰ ਦੇ ਦੱਖਣੀ ਕੋਣੇ ਤੇ ਸਥਿਤ ਹੈ।

ਇਸ ਦੀ ਵਾਦੀ ਦੇ ਸੰਘਣੇ ਜੰਗਲਾਂ ਵਿਚ ਵਧੇਰੇ ਕਰ ਕੇ ਗੱਦੀ ਲੋਕ ਰਹਿੰਦੇ ਹਨ।

ਹ. ਪੁ.–ਇੰਪ.ਗ. ਇੰਡ.II:287; ਕਾਂਗੜਾ-ਐਮ. ਐਸ. ਰੰਧਾਵਾ: 3,4,5



ਨਨਕਾਣਾ ਸਾਹਿਬ ਵਿਖੇ ਗੁਰਦੁਆਰਾ ਜਨਮ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ, ਦੀ ਵਿਸ਼ਾਲ ਦਰਸ਼ਨੀ ਡਿਉਢੀ
ਸਿੱਖ ਇਮਾਰਤਕਲਾ ਦਾ ਅਨੂਠਾ ਨਮੂਨਾ

**ਨ** ਗੁਰਮੁਖੀ ਵਰਣਮਾਲਾ ਦਾ ਪੱਚੀਵਾਂ ਤੇ ਤਵਰਗ ਦਾ ਪੰਜਵਾਂ ਅੱਖਰ ਹੈ । ਇਸ ਦਾ ਉਚਾਰਣ ਸਥਾਨ ਦੰਦ ਤੇ ਨੱਕ ਹੈ। ਜੀਭ ਦੀ ਨੋਕ ਉਪਰਲੇ ਦੰਦਾਂ ਦੇ ਅੰਦਰਲੇ ਪਾਸੇ ਟਕਰਾਉਣ ਤੇ ਇਹ ਧੁਨੀ ਉਤਪੰਨ ਹੁੰਦੀ ਹੈ। ਸੰਗਿਆ ਦੇ ਤੌਰ ਤੇ ਇਹ ਅੱਖਰ ਉਪਮਾ, ਮਿਸਾਲ, ਰਤਨ ਤੇ ਬੰਧਕ ਦੇ ਅਰਥ ਰੱਖਦਾ ਹੈ।

ਪ੍ਰਾਚੀਨਤਾ ਦੀ ਦ੍ਰਿਸ਼ਟੀ ਤੋਂ ਇਹ ਅੱਖਰ ਬ੍ਰਹਮੀ ਲਿਪੀ ਦੇ 'ਨ' ਅੱਖਰ ਤੇ ਅਧਾਰਿਤ ਹੈ । ਗੁਰਮੁਖੀ ਲਿਪੀ ਦੇ 18 ਅੱਖਰ ਅਜਿਹੇ ਹਨ ਜਿਨ੍ਹਾਂ ਵਿਚ ਅੱਠ ਅੱਖਰਾਂ ਦੀ ਇਸ ਲਿਪੀ ਨਾਲ ਸਮਾਨਤਾ ਹੈ ਬਾਕੀ ਦਸ ਅਜਿਹੇ ਹਨ ਜਿਨ੍ਹਾਂ ਦਾ ਆਧਾਰ ਬ੍ਰਹਮੀ ਹੈ । ਇਹ 10 ਅੱਖਰ ਹਨ (ੲ, ਸ, ਹ, ਕ, ਗ, ਥ, ਦ, ਨ, ਪ, ਸ਼)। ਬ੍ਰਹਮੀ ਲਿਪੀ 350 ਈ. ਪੂ. ਤੋਂ 500ਈ. ਤਕ ਦੇ ਆਸ ਪਾਸ ਵਧੀ ਫੁੱਲੀ ਮੰਨੀ ਜਾਂਦੀ ਹੈ। ਇਸ ਤਰ੍ਹਾਂ ਇਹ ਅੱਖਰ 2000 ਸਾਲ ਤੋਂ ਵੀ ਵੱਧ ਪੁਰਾਣਾ ਹੈ । ਬ੍ਰਹਮੀ ਲਿਪੀ ਦੇ 'ਨ' ਅੱਖਰ ਦੀ ਹੇਠਲੀ ਰੇਖਾ ਗੁਲਾਈ ਵਿਚ ਮੁੜਨ ਨਾਲ ਗੁਰਮੁਖੀ ਦਾ 'ਨ' ਅੱਖਰ ਬਣ ਗਿਆ ।

ਤੀਜੀ ਸਦੀ ਈ. ਪੂ. 'ਨ' ਅੱਖਰ ਜੋ ਰਾਜਾ ਅਸ਼ੋਕ ਦੇ ਗਿਰਨਾਰ ਦੀ ਚਟਾਨ ਦਾ ਲੇਖ ਹੈ, ਅਨੁਸਾਰ ਇਹ ( ) ਸ਼ਕਲ ਵਿਚ ਸੀ। ਚੌਥੀ ਸਦੀ ਦੇ ਆਸ ਪਾਸ ਗੁਪਤ ਵੰਸ਼ੀ ਰਾਜਾ ਸਮੁਦ੍ਰਗੁਪਤ ਦੇ ਸਤੰਭ ਦੇ ਲੇਖ ਦੀ ਲਿਪੀ ਵਿਚ ਇਸ ਅੱਖਰ ਦੀ ਸੱਜੇ ਪਾਸਿਓਂ ਹੇਠਲੀ ਗੁਲਾਈ ਕਾਫ਼ੀ ਮੁੜ ਗਈ ਜਦੋਂ ਕਿ ਖੱਬੇ ਪਾਸੇ ਕੇਵਲ ਕੁੰਡੀ ਹੀ ਬਣੀ ਵਿਖਾਈ ਦਿੰਦੀ ਹੈ। ਇਸ ਤਰ੍ਹਾਂ ਇਥੇ ਇਸ ਦਾ ( ) ਰੂਪ ਬਣ ਗਿਆ। (ਭਾਰਤੀ ਪ੍ਰਾਚੀਨ ਲਿਪੀ ਮਾਲਾ ਲਿਪੀ ਪੱਤਰ ਨੰ : 16) ਚੌਥੀ ਸਦੀ ਤੋਂ ਦਸਵੀਂ ਸਦੀ ਤਕ ਇਸ ਅੱਖਰ ਦਾ ਰੂਪ ਕਿਤੇ ਕਿਤੇ ਦੇਵਨਾਗਰੀ ਦੇ ਨੇੜੇ ਹੈ ਤੇ ਕਿਤੇ ਕਿਤੇ ਗੁਰਮੁਖੀ ਦੇ ਇਸ ਅੱਖਰ ਦੀ ਥੋੜ੍ਹੀ ਅਜੋਕੀ ਬਣਤਰ ਨਾਲ ਰਲਦਾ ਮਿਲਦਾ ਦਿਖਦਾ ਹੈ। ਇਸ ਤਰ੍ਹਾਂ ਇਹ ਅੱਖਰ ਬਣਤਰ ਦੇ ਵਿਕਾਸਕ੍ਰਮ ਦੀਆਂ ਮੰਜ਼ਲਾਂ ਤੈਅ ਕਰਦਾ ਹੋਇਆ ਅਜੋਕੇ ਪੂਰਨ ਵਿਕਸਿਤ ਰੂਪ ਤਕ ਪੁੱਜਿਆ ।

ਗੁਰੂ ਨਾਨਕ ਦੇਵ ਜੀ ਵੱਲੋਂ ਪਟੀ ਸਿਰਲੇਖ ਹੇਠ ਰਚੀ ਗਈ ਬਾਣੀ ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਵਿਚ ਦਰਜ ਹੈ, ਅਨੁਸਾਰ ਇਹ ਤੇਈਵਾਂ ਅੱਖਰ ਹੈ। ਇਸ ਬਾਣੀ ਦੇ ਸਲੋਕ ਸਬੰਧਤ ਅੱਖਰ ਨਾਲ ਹੀ ਸ਼ੁਰੂ ਹੁੰਦੇ ਹੈ।

''ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮਲਿਆ॥''
(ਪੰਨਾ 433)

| | | |
|---|---|---|
| | ਅੱਜ ਦੀ ਗੁਰਮੁਖੀ | ਨ |
| ਗੁਪਤ ਲਿਪੀ | ਅਲਾਹਾਬਾਦ ( 375 ਈ. ) | |
| | ਬਾਵਰ ( 400-500 ਈ. ) | |
| | ਮੰਦਸੋਰ ( 532 ਈ. ) | |
| ਕੁਟਿਲ ਲਿਪੀ | ਹੋਰਯੁਜੀ ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ ( 606-647 ਈ. ) | |
| | ਮੇਰੂ ਵਰਮਾ ਚੰਬਾ ( 800 ਈ. ) | |
| | ਬਖਸ਼ਾਲੀ ( 800 ਈ. ) | |
| ਸ਼ਾਰਦਾ ਲਿਪੀ | ਸਰਾਹਾਂ ( 10 ਵੀਂ ਸਦੀ ) | |
| | ਸੁੰਗਲ ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ ( 1204 ਈ. ) | |
| | ਕੁੱਲੂ ( 1559 ਈ. ) | |
| | ਸ਼ਕੁੰਤਲਾ ਖਰੜਾ ( 16 ਵੀਂ ਸਦੀ ) | |
| | ਸ਼ਾਰਦਾ ( ਮੌਜੂਦਾ ) | |
| | ਟਾਕਰੀ | |
| | ਲੰਡੇ | |
| | ਡੋਗਰੀ | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ ( 1850 ਈ. ) | ਨ |

ਹ. ਪੁ.-ਭਾ. ਲਿ. ਮਾ.; ਗੁ. ਲਿ. ਜ. ਵਿ.-ਜੀ. ਬੀ. ਸਿੰਘ; ਗੁ. ਲਿ. ਵਿ.-ਈਸ਼ਰ ਸਿੰਘ ਤਾਂਘ; ਮ. ਕੋ; ਸ਼ਬਦਾਰਥ ਗੁਰੂ ਗ੍ਰੰਥ ਸਹਿਬ-ਪੋਥੀ ਦੂਜੀ

**ਨਈਅਰ, ਹਰਦੇਵ ਸਿੰਘ (ਵੀ. ਚ.)** : ਇਸ ਸੂਰਬੀਰ ਦਾ ਜਨਮ 15 ਸਤੰਬਰ, 1947 ਨੂੰ ਗੁਰਦਾਸਪੁਰ ਵਿਖੇ ਸ੍ਰੀ. ਜੀ. ਡੀ. ਨਈਅਰ ਦੇ ਘਰ ਹੋਇਆ । ਇਸ ਨੇ ਡੀ. ਏ.

ਵੀ. ਹਾਇਰ ਸੈਕੰਡਰੀ ਸਕੂਲ, ਦਸੂਹਾ (ਹੁਸ਼ਿਆਰਪੁਰ) ਤੋਂ ਮੈਟ੍ਰਿਕ ਅਤੇ ਦੇਸ਼ਬੰਧੂ ਕਾਲਜ, ਨਵੀਂ ਦਿੱਲੀ ਤੋਂ ਉਚੇਰੀ ਵਿਦਿਆ ਹਾਸਲ ਕੀਤੀ । ਇਸ ਨੇ 6 ਸਤੰਬਰ, 1970 ਈ. ਨੂੰ 8, ਸਿੱਖ ਲਾਈਟ ਇਨਫੈਂਟਰੀ ਵਿਚ ਬਤੌਰ ਸੈਕੰਡ ਲੈਫ਼ਟੀਨੈਂਟ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਹਿੰਦ-ਪਾਕਿ ਲੜਾਈ ਸਮੇਂ ਇਸ ਨੂੰ ਪੱਛਮੀ ਸੈਕਟਰ ਵਿਚ ਦੁਸ਼ਮਣ ਦੀ ਇਕ ਚੌਕੀ ਤੇ ਹਮਲਾ ਕਰਨ ਦਾ ਕੰਮ ਸੌਂਪਿਆ ਗਿਆ ਸੀ । ਇਸ ਸਮੇਂ ਇਹ ਹਮਲਾ ਕਰਨ ਵਾਲੀ ਇਕ ਕੰਪਨੀ ਦਾ ਪਲਾਟੂਨ ਕਮਾਂਡਰ ਸੀ । ਦੁਸ਼ਮਣ ਵਲੋਂ ਹਮਲੇ ਦੌਰਾਨ ਕੀਤੀ ਜਾਣ ਵਾਲੀ ਭਾਰੀ ਗੋਲਾਬਾਰੀ ਕਰਕੇ ਇਸ ਦੀ ਪਲਾਟੂਨ ਰੁਕ ਗਈ । ਇਹ ਰੀਂਗਦਾ ਹੋਇਆ ਦੁਸ਼ਮਣ ਦੇ ਮੋਰਚਿਆਂ ਕੋਲ ਪਹੁੰਚਿਆ ਤੇ ਦੋ ਹੱਥ-ਗੋਲੇ ਸੁੱਟ ਕੇ ਇਸ ਨੇ ਇਨ੍ਹਾਂ ਮੋਰਚਿਆਂ ਦੀ ਗੋਲਾਬਾਰੀ ਨੂੰ ਸ਼ਾਂਤ ਕਰ ਦਿੱਤਾ । ਤੀਜੇ ਬੰਕਰ ਤੇ ਧਾਵਾ ਬੋਲਦੇ ਸਮੇਂ ਇਹ ਦੁਸ਼ਮਣ ਦੀ ਮੀਡੀਅਮ ਮਸ਼ੀਨਗਨ ਦੀਆਂ ਗੋਲੀਆਂ ਦੀ ਬੁਛਾਰ ਹੇਠ ਆ ਗਿਆ ਜਿਸ ਨਾਲ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ । ਜ਼ਖ਼ਮੀ ਹਾਲਤ ਵਿਚ ਵੀ ਇਹ ਇਸ ਚੌਕੀ ਤੇ ਕਬਜ਼ਾ ਹੋਣ ਤਕ ਆਪਣੇ ਜਵਾਨਾਂ ਨੂੰ ਉਤਸ਼ਾਹਿਤ ਕਰਦਾ ਰਿਹਾ । ਟੀਚੇ ਦੀ ਪ੍ਰਾਪਤੀ ਉਪਰੰਤ ਇਹ ਵੀਰਗਤੀ ਨੂੰ ਪ੍ਰਾਪਤ ਹੋਇਆ।

ਇਸ ਦੀ ਇਸ ਬਹਾਦਰੀ ਸਦਕਾ ਭਾਰਤ ਸਰਕਾਰ ਨੇ ਇਸ ਨੂੰ ਵੀਰ ਚੱਕਰ (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ।

**ਨਈਅਰ, ਦਿਨੇਸ਼ ਚੰਦਰ (ਵੀ. ਚ.)** : ਇਸ ਸੂਰਬੀਰ ਦਾ ਜਨਮ 30 ਜਨਵਰੀ, 1945 ਈ. ਨੂੰ ਫਿਲੌਰ (ਜ਼ਿਲ੍ਹਾ ਜਲੰਧਰ) ਵਿਖੇ ਸ੍ਰੀ ਆਰ. ਆਰ. ਐਮ. ਨਈਅਰ ਦੇ ਘਰ ਹੋਇਆ । ਇਸ ਨੇ 25 ਦਸੰਬਰ, 1964 ਈ. ਨੂੰ ਭਾਰਤੀ ਹਵਾਈ ਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੀ ਹਿੰਦ-ਪਾਕਿ ਲੜਾਈ ਸਮੇਂ ਇਹ ਪੂਰਬੀ ਸੈਕਟਰ ਵਿਚ ਪਾਕਿਸਤਾਨ ਵਿਰੁੱਧ ਕੀਤੀਆਂ ਜਾਣ ਵਾਲੀਆਂ ਲੜਾਕੂ ਕਾਰਵਾਈਆਂ ਲਈ ਇਕ ਲੜਾਕੂ ਬੰਬ ਵਰਸਾਉਣ ਵਾਲੀ ਸਕੁਆਰਡਨ ਵਿਚ ਕੰਮ ਕਰ ਰਿਹਾ ਸੀ । ਲੜਾਈ ਦੌਰਾਨ ਇਸ ਨੇ ਵੱਖ ਵੱਖ ਹਮਲਿਆਂ ਲਈ 11 ਉਡਾਨਾਂ ਭਰੀਆਂ। ਢਾਕਾ ਹਵਾਈ ਅੱਡੇ ਉੱਤੇ ਇਕ ਜਵਾਬੀ ਹਮਲੇ ਦੌਰਾਨ ਇਸ ਦੇ ਜਹਾਜ਼ ਉੱਤੇ ਹਵਾ ਵਿਚ ਮਾਰ ਕਰਨ ਵਾਲੀਆਂ ਤੋਪਾਂ ਨਾਲ ਭਾਰੀ ਗੋਲਾਬਾਰੀ ਕੀਤੀ ਗਈ । ਇਨ੍ਹਾਂ ਭਾਰੀ ਹਮਲਿਆਂ ਦੇ ਬਾਵਜੂਦ ਆਪਣੀ ਜਾਨ ਦੀ ਜ਼ਰਾ ਵੀ ਪਰਵਾਹ ਕੀਤੇ ਬਗ਼ੈਰ ਇਸ ਨੇ ਆਪਣੇ ਹਮਲੇ ਜਾਰੀ ਰੱਖੇ ਤੇ ਦੁਸ਼ਮਣ ਦੇ ਹਵਾਈ ਅੱਡੇ ਦੀਆਂ ਤੋਪਾਂ ਦੇ ਮੂੰਹ ਬੰਦ ਕਰ ਦਿੱਤੇ । ਇਸ ਦੇ ਇਨ੍ਹਾਂ ਹਮਲਿਆਂ ਨਾਲ ਦੁਸ਼ਮਣ ਦਾ ਜ਼ਮੀਨ ਤੇ ਖੜ੍ਹਾ ਇਕ ਸੈਬਰ ਜੈੱਟ ਜਹਾਜ਼ ਵੀ ਤਬਾਹ ਹੋ ਗਿਆ । ਇਸ ਉਪਰੰਤ ਇਸ ਨੇ ਦੁਸ਼ਮਣ ਦੇ ਇਕ ਛੁਪੇ ਹੋਏ ਤੇਲ ਦੇ ਭੰਡਾਰ ਦਾ ਵੀ ਪਤਾ ਲਾਇਆ ਤੇ ਇਸ ਨੂੰ ਵੀ ਹਮਲੇ ਨਾਲ ਬੁਰੀ ਤਰ੍ਹਾਂ ਤਬਾਹ ਕਰ ਦਿੱਤਾ ।

ਇਸ ਦੀ ਇਸ ਬਹਾਦਰੀ ਤੇ ਡਿਊਟੀ ਪ੍ਰਤੀ ਨਿਸ਼ਠਾ ਸਦਕਾ ਭਾਰਤ ਸਰਕਾਰ ਨੇ ਇਸ ਨੂੰ 'ਵੀਰ ਚੱਕਰ ' ਨਾਲ ਸਨਮਾਨਿਤ ਕੀਤਾ ।

**ਨਸੀਰੁੱਦੀਨ ਖ਼ਾਨ (ਸਰਦਾਰ)** : ਇਹ ਅਣਵੰਡੇ ਪੰਜਾਬ ਦੇ ਲਾਹੌਰ ਜ਼ਿਲ੍ਹੇ (ਪਾਕਿਸਤਾਨ) ਵਿਚ ਕਸੂਰ ਇਲਾਕੇ ਦੇ ਖਲਫ਼ਜ਼ਈ ਖ਼ਾਨਦਾਨ ਦਾ ਇਕ ਉੱਘਾ ਸਰਦਾਰ ਸੀ ਜਿਹੜਾ ਸਰਦਾਰ ਕਮਰ-ਉਦ-ਦੀਨ ਦਾ ਲੜਕਾ ਸੀ। ਸੰਨ 1525 ਵਿਚ ਅਫ਼ਗਾਨਿਸਤਾਨ ਤੋਂ ਖੇਸ਼ਗੀ ਅਫ਼ਗਾਨ ਪੰਜਾਬ ਵਿਚ ਦਾਖ਼ਲ ਹੋਏ ਅਤੇ ਬਾਬਰ ਦੀ ਸੈਨਾ ਵਿਚ ਆਪਣੀ ਬਹਾਦਰੀ ਕਾਰਨ ਚੰਗੇ ਸਿਪਾਹੀਆਂ ਵਜੋਂ ਥਾਂ ਬਣਾ ਕੇ ਜਾਗੀਰਾਂ ਪ੍ਰਾਪਤ ਕਰਨ ਤੋਂ ਬਾਅਦ ਕਸੂਰ (ਪਾਕਿਸਤਾਨ) ਦੇ ਇਲਾਕੇ ਵਿਚ ਵਸ ਗਏ । ਸੰਨ 1580 ਵਿਚ ਇਹ ਪੁਰਾਣੇ ਸ਼ਕਰਪੁਰ ਜੋ ਬਾਅਦ ਵਿਚ ਕਸੂਰ ਦਾ ਇਲਾਕਾ ਕਰਕੇ ਜਾਣਿਆ ਜਾਂਦਾ ਸੀ, ਵਿਖੇ ਜਾਗੀਰਾਂ ਲੈ ਕੇ ਸਰਦਾਰੀਆਂ ਕਰਨ ਲਗੇ।

ਨਾਦਰ ਸ਼ਾਹ ਦੇ ਭਾਰਤ ਉਪਰ ਹਮਲੇ ਦੌਰਾਨ ਖੇਸ਼ਗੀ ਅਫ਼ਗਾਨਾਂ ਨੇ ਤਿਹਾੜਾ ਦੇ ਇਲਾਕੇ ਵਿਚ ਇਸ ਹਮਲੇ ਦਾ ਵਿਰੋਧ ਕੀਤਾ । ਕਸੂਰ ਦੇ ਖਲਫ਼ਜ਼ਈ ਖ਼ਾਨਦਾਨ ਦਾ ਸਰਦਾਰ ਨਵਾਬ, ਸ਼ਾਹਦਾਦ ਖ਼ਾਨ ਲੜਾਈ ਵਿਚ ਮਾਰਿਆ ਗਿਆ ਅਤੇ ਉਸ ਪਿੱਛੋਂ ਬਣਿਆ ਸਰਦਾਰ ਨਵਾਬ ਵਲੀ ਦਾਦ ਖ਼ਾਨ, ਅਹਿਮਦ ਸ਼ਾਹ ਅਬਦਾਲੀ ਸਾਹਮਣੇ ਪੇਸ਼ ਹੋ ਗਿਆ ਅਤੇ ਉਸ ਦੀ ਫ਼ੌਜ ਵਿਚ ਰਲ ਗਿਆ। ਇਸ ਨੂੰ ਨਵਾਬ ਅਤੇ ਸੈਫ਼-ਉਦ-ਦੌਲਾ ਦੇ ਖ਼ਿਤਾਬ ਦਿੱਤੇ ਗਏ । ਇਸ ਦੀ ਮੌਤ ਪਿਛੋਂ ਹਰੀ ਸਿੰਘ ਭੰਗੀ ਅਤੇ ਜੱਸਾ ਸਿੰਘ ਆਹਲੂਵਾਲੀਆ ਨੇ 1764 ਈ. ਵਿਚ ਕਸੂਰ ਉਪਰ ਹਮਲਾ ਕਰ ਦਿੱਤਾ। ਇਸ ਹਮਲੇ ਵਿਚ ਸ਼ਹਿਰ ਨੂੰ ਅੱਗ ਲਗਾ ਦਿੱਤੀ ਗਈ ਜਿਸ ਵਿਚ ਬਹੁਤ ਸਾਰੇ ਅਮੁੱਲ ਖਰੜੇ ਅਤੇ ਕਿਤਾਬਾਂ ਸੜ ਗਈਆਂ। ਸ਼ਾਹਬਾਜ਼ ਖ਼ਾਨ ਨੇ ਇਸ ਇਲਾਕੇ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਪਰ ਗੰਡਾ ਸਿੰਘ ਅਤੇ ਝੰਡਾ ਸਿੰਘ ਭੰਗੀ ਨੇ ਇਥੇ ਆਪਣਾ ਕਬਜ਼ਾ ਕਰ ਲਿਆ । ਸੰਨ 1804 ਵਿਚ ਸ਼ਾਹਬਾਜ਼ ਖ਼ਾਨ ਨੇ ਭੰਗੀ ਸਰਦਾਰਾਂ ਦੇ ਕਬਜ਼ੇ ਵਿਚੋਂ ਥਾਣਾ ਮੁੜ ਆਪਣੇ ਕਬਜ਼ੇ ਅਧੀਨ ਕਰ ਲਿਆ ਅਤੇ ਸਾਰਾ ਕਬੀਲਾ ਆਜ਼ਾਦ ਹੋ ਗਿਆ । ਸ਼ਾਹਬਾਜ਼ ਖ਼ਾਨ ਦੀ ਮੌਤ ਤੋਂ ਕੁਝ ਸਮਾਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਇਸ ਦੀ ਸਾਰੀ ਜਾਗੀਰ ਖੋਹ ਲਈ ਸੀ।

ਨਸੀਰੁੱਦੀਨ ਖ਼ਾਨ ਅਤੇ ਜਾਂਬਾਜ਼ ਖ਼ਾਨ ਦੋਹਾਂ ਨੇ ਕੰਵਰ ਨੌਨਿਹਾਲ ਸਿੰਘ ਦੀ ਫ਼ੌਜ ਵਿਚ ਭਰਤੀ ਹੋ ਕੇ ਜਾਗੀਰਾਂ ਪ੍ਰਾਪਤ ਕੀਤੀਆਂ। ਮਹਾਰਾਜਾ ਸ਼ੇਰ ਸਿੰਘ ਨੇ ਇਨ੍ਹਾਂ ਦੀਆਂ ਜਾਗੀਰਾਂ ਜ਼ਬਤ ਕਰ ਲਈਆਂ ਸਨ ਪਰ ਅਜੀਤ ਸਿੰਘ ਸੰਧਾਵਾਲੀਆ ਉਸ ਦਾ ਕਤਲ ਕਰਕੇ ਆਪ ਨਾਬਾਲਗ਼ ਕੰਵਰ ਦਲੀਪ ਸਿੰਘ ਦਾ ਸਰਪ੍ਰਸਤ ਬਣ ਬੈਠਾ ਅਤੇ ਖਲਫ਼ਜ਼ਈ ਪਰਿਵਾਰ ਨੂੰ ਕਸੂਰ ਦਾ ਇਲਾਕਾ ਵਾਪਸ ਦਿਵਾਉਣ ਦਾ ਵਾਅਦਾ ਕੀਤਾ।

ਨਸੀਰੁੱਦੀਨ ਖ਼ਾਨ ਨੇ ਸਿੱਖ ਦਰਬਾਰ ਦੀ ਕਾਫ਼ੀ ਸਮਾਂ ਸੇਵਾ ਕੀਤੀ । ਇਸ ਨੇ ਦੀਵਾਨ ਸਾਵਣ ਮੱਲ ਦੇ ਇਕ ਕਾਰਦਾਰ ਦੀਵਾਨ ਸੂਰਜ ਭਾਨ ਨੂੰ ਹਰਾ ਕੇ ਮਾਰ ਦਿੱਤਾ । ਇਸ ਬਦਲੇ ਇਸ ਨੂੰ ਕਸੂਰ ਨੇੜੇ ਸ਼ੇਖ਼ ਉਮਦ ਦਾ ਪਿੰਡ ਜਾਗੀਰ ਵਜੋਂ ਇਨਾਮ ਵਿਚ ਦਿੱਤਾ ਗਿਆ । ਇਸ ਨੇ ਮੁਲਤਾਨ ਵਿਚ ਵਿਦਰੋਹ ਸਮੇਂ ਸਰ ਫ੍ਰੈਡਰਿਕ ਕਿਊਰੀ ਦੀ ਅਗਵਾਈ ਹੇਠ ਵਿਦਰੋਹ ਦਬਾਉਣ ਲਈ ਬਹੁਤ ਕੰਮ ਕੀਤਾ । ਇਸ ਨੇ ਚਿਨਿਓਟ ਦਾ ਕਿਲਾ ਜਿੱਤ ਕੇ ਜਨਰਲ ਵਿਸ਼ ਨੂੰ ਸੌਂਪ ਦਿਤਾ।

ਪੰਜਾਬ ਵਿਚ ਚੌਥੀ ਪੰਜਾਬ ਕੈਵਲਰੀ ਸਥਾਪਤ ਕਰਨ ਸਮੇਂ

ਵੀ ਇਸ ਨੇ ਮੇਜਰ ਐਡਵਰਡਜ਼ ਅਤੇ ਕੱਕਸ ਦੀ ਬਹੁਤ ਮਦਦ ਕੀਤੀ । ਨਸੀਰੁੱਦੀਨ ਖ਼ਾਨ ਦੀ ਬਹਾਦਰੀ ਅਤੇ ਵਫ਼ਾਦਾਰੀ ਸਦਕਾ ਇਸ ਨੂੰ ਇਨਾਮ ਵਜੋਂ ਇਕ ਬੰਦੂਕ ਅਤੇ ਖਿੱਲਤ ਦਿੱਤੀ ਗਈ। ਇਸ ਵਾਇਸਰਾਇ ਦੇ ਦਰਬਾਰੀ ਦਾ 1875 ਈ. ਵਿਚ ਕਸੂਰ ਵਿਖੇ ਦੇਹਾਂਤ ਹੋ ਗਿਆ।

ਹ. ਪੁ.-ਚੀ.ਫੈ.ਨੋ.ਪੰ.I: 387-393

**ਨਹੁਸ਼** : ਇਹ ਪੁਰੁਰਵਾ ਦੇ ਵੱਡੇ ਪੁੱਤਰ ਆਯੁਸ਼ ਦਾ ਪੁੱਤਰ ਸੀ । ਇਸ ਦੇ ਪੁੱਤਰ ਦਾ ਨਾਂ ਯਯਾਤੀ ਸੀ । ਮਨੂ ਅਨੁਸਾਰ ਇਸ ਦਾ ਬ੍ਰਾਹਮਣਾਂ ਨਾਲ ਕਾਫ਼ੀ ਵਿਰੋਧ ਹੋ ਗਿਆ ਸੀ। ਇਸ ਦੀ ਕਹਾਣੀ ਮਹਾਭਾਰਤ ਤੇ ਹੋਰ ਕਈ ਪੁਰਾਣਾਂ ਵਿਚ ਵੱਖ ਵੱਖ ਰੂਪਾਂ ਵਿਚ ਵਰਣਨ ਕੀਤੀ ਗਈ ਹੈ ਪਰ ਹਰ ਥਾਂ ਇਸ ਕਹਾਣੀ ਦਾ ਮੰਤਵ ਇਕੋ ਹੈ ਕਿ ਜੋ ਮਨੁੱਖ ਬ੍ਰਾਹਮਣਾਂ ਦਾ ਤ੍ਰਿਸਕਾਰ ਕਰਦਾ ਹੈ ਅੰਤ ਉਸ ਦੀ ਹਾਲਤ ਬੁਰੀ ਹੁੰਦੀ ਹੈ।

ਮਨੂ ਲਿਖਦਾ ਹੈ ਕਿ ਰਾਜਾ ਨਹੁਸ਼ ਨੇ ਆਪਣੀ ਕਠੋਰ ਤਪੱਸਿਆ, ਆਤਮ-ਸੰਜਮ, ਯੋਗ ਸੰਪਾਦਨ, ਵੇਦ ਅਧਿਐਨ ਅਤੇ ਆਪਣੀ ਸੂਰਬੀਰਤਾ ਕਾਰਨ ਤਿੰਨਾਂ ਲੋਕਾਂ ਦਾ ਰਾਜ ਪ੍ਰਾਪਤ ਕਰ ਲਿਆ ਸੀ ਪਰ ਧਾਰਮਿਕ ਗਿਰਾਵਟ ਕਾਰਨ ਉਸ ਦਾ ਨਾਸ਼ ਹੋ ਗਿਆ । ਇਕ ਵਾਰ ਜਦੋਂ ਇੰਦਰ ਬ੍ਰਹਮ ਹਤਿਆ ਕਾਰਨ ਲੁਕ ਗਿਆ ਤਾਂ ਨਹੁਸ਼ ਨੇ ਇੰਦਰ ਦੀ ਪਤਨੀ ਇੰਦਰਾਣੀ ਨੂੰ ਆਪਣੇ ਅਧਿਕਾਰ ਵਿਚ ਆਉਣ ਲਈ ਕਿਹਾ । ਹਜ਼ਾਰਾਂ ਵੱਡੇ ਵੱਡੇ ਰਿਸ਼ੀ ਆਕਾਸ਼ ਦੇ ਰਸਤੇ ਜਾਂਦਿਆਂ ਇਸ ਦੇ ਰੱਥ ਨੂੰ ਚੁਕਿਆ ਕਰਦੇ ਸਨ । ਇਕ ਦਿਨ ਰਸਤੇ ਵਿਚ ਜਾਂਦਿਆਂ ਇਸ ਨੇ ਅਗਸਤ ਰਿਸ਼ੀ ਜਿਹੜਾ ਕਿ ਇਸ ਦਾ ਰੱਥ ਚੁਕੀ ਜਾ ਰਿਹਾ ਸੀ, ਨੂੰ ਲੱਤ ਮਾਰੀ। ਅਗਸਤ ਰਿਸ਼ੀ ਨੇ ਗੁੱਸੇ ਵਿਚ ਆ ਕੇ ਇਸ ਨੂੰ ਸਰਾਪ ਦਿੱਤਾ ਕਿ "ਤੂੰ ਸੱਪ ਬਣ ਕੇ ਡਿਗ ਜਾ" ਇਹ ਸੁਣਦੇ ਹੀ ਨਹੁਸ਼ ਸ਼ਾਹੀ ਰੱਥ ਤੋਂ ਡਿਗ ਪਿਆ ਤੇ ਸੱਪ ਬਣ ਗਿਆ । ਨਹੁਸ਼ ਦੇ ਬੇਨਤੀ ਕਰਨ ਤੇ ਰਿਸ਼ੀ ਨੇ ਸਰਾਪ ਦੀ ਸੀਮਾ ਨਿਸ਼ਚਿਤ ਕਰ ਦਿੱਤੀ।

ਇਕ ਹੋਰ ਧਾਰਨਾ ਅਨੁਸਾਰ ਨਹੁਸ਼ ਦੀ ਮੁਕਤੀ ਯੁਧਿਸ਼ਠਰ ਨਾਲ ਵਾਰਤਾਲਾਪ ਕਰਨ ਤੋਂ ਬਾਅਦ ਹੋਈ। ਇਸ ਮਗਰੋਂ ਇਹ ਸੱਪ ਦਾ ਰੂਪ ਤਿਆਗ ਕੇ ਸਵਰਗ ਨੂੰ ਚਲਾ ਗਿਆ ।

ਹ. ਪੁ.–ਹਿੰ. ਮਿ. ਕੋ.:307

**ਨਕੱਈ ਮਿਸਲ** : ਅਬਦਾਲੀ ਦੇ ਹਮਲਿਆਂ ਸਮੇਂ ਸਿੱਖ ਛੋਟੇ ਛੋਟੇ ਜਥਿਆਂ ਵਿਚ ਵੰਡੇ ਹੋਏ ਸਨ । 29 ਮਾਰਚ, 1748 ਨੂੰ ਦਲ ਖਾਲਸਾ ਦੀ ਸਥਾਪਨਾ ਸਮੇਂ ਸ. ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ 11 ਸਿੱਖ ਮਿਸਲਾਂ ਦੀ ਸਥਾਪਨਾ ਕੀਤੀ ਗਈ ਜਿਨ੍ਹਾਂ ਵਿਚੋਂ ਨਕੱਈ ਮਿਸਲ ਵੀ ਇਕ ਸੀ।

ਸ. ਹੀਰਾ ਸਿੰਘ ਸਪੁੱਤਰ ਚੌਧਰੀ ਹੇਮ ਰਾਮ ਸੰਧੂ ਜੱਟ ਪਿੰਡ ਭੜਵਾਲ, ਪਰਗਣਾ ਚੂਨੀਆ, ਜ਼ਿਲ੍ਹਾ ਲਾਹੌਰ ਇਸ ਮਿਸਲ ਦਾ ਮਾਲਕ ਸੀ । ਇਸ ਦਾ ਜਨਮ 1706 ਈ. (1763 ਬਿ.) ਵਿਚ ਹੋਇਆ । ਵੱਡਾ ਹੋ ਕੇ ਇਹ ਸਿੰਘਾਂ ਦੇ ਜੱਥਿਆਂ ਵਿਚ ਭਰਤੀ ਹੋ ਗਿਆ ਤੇ ਦੇਸ਼, ਕੌਮ ਦੀ ਸੇਵਾ ਕਰਨ ਲਗ ਪਿਆ । ਇਸ ਨੇ ਸਰਹਿੰਦ ਤੇ ਕਸੂਰ ਦੀਆਂ ਲੜਾਈਆਂ ਵਿਚ ਬੜਾ ਨਾਮਣਾ ਖੱਟਿਆ। ਇਸ ਉਪਰੰਤ ਇਸ ਨੇ ਆਪਣਾ ਇਕ ਜੱਥਾ ਬਣਾ ਲਿਆ । ਹੌਲੀ ਹੌਲੀ ਇਹ ਦੂਜੇ ਇਲਾਕਿਆਂ ਉੱਤੇ ਵੀ ਕਬਜ਼ਾ ਕਰਨ ਲਗ ਪਿਆ । ਸੰਨ 1759 (1816 ਬਿ.) ਵਿਚ ਇਸ ਨੇ ਕਲਨਕਾਂ ਦੇ ਇਲਾਕੇ ਤੇ ਕਬਜ਼ਾ ਕਰ ਲਿਆ ਜਿਸ ਕਾਰਨ ਇਸ ਇਲਾਕੇ ਦੇ ਸਰਦਾਰ ਸ. ਕਰਮ ਸਿੰਘ ਚੀਮਾ, ਲਾਲ ਸਿੰਘ, ਰੂਪਾ ਸਿੰਘ ਗੱਲਾ, ਲੈਲ ਸਿੰਘ ਵੈੜਾਂ, ਲਾਲ ਸਿੰਘ ਧਬੀ, ਨੱਥਾ ਸਿੰਘ ਧੌਲ ਆਦਿ ਵੀ ਇਸ ਨਾਲ ਆ ਮਿਲੇ । ਜਦੋਂ ਮਿਸਲਾਂ ਬਣਨ ਸਮੇਂ ਬਾਕੀ ਮਿਸਲਾਂ ਨੇ ਇਲਾਕੇ ਮੱਲੇ ਤਾਂ ਇਸ ਮਿਸਲ ਨੇ 1764 ਈ. ਵਿਚ ਨੱਕਾ ਤੇ ਲੰਮਾਂ ਦੇ ਇਲਾਕਿਆਂ ਉੱਤੇ ਕਬਜ਼ਾ ਕਰ ਲਿਆ ਜਿਸ ਕਾਰਨ ਇਹ ਮਿਸਲ ਨਕੱਈ ਮਿਸਲ ਦੇ ਨਾਂ ਨਾਲ ਪ੍ਰਸਿੱਧ ਹੋ ਗਈ । ਇਸ ਮਿਸਲ ਵਿਚ 8 ਹਜ਼ਾਰ ਦੇ ਲਗਭਗ ਘੋੜ ਸਵਾਰ ਸਨ । ਇਸ ਉਪਰੰਤ ਇਨ੍ਹਾਂ ਨੇ ਦੀਪਾਲਪੁਰ, ਕੰਗਨਪੁਰ, ਜੇਠੂਪੁਰਾ, ਖਡੀਆਂ, ਮੁਸਤਫਾਬਾਦ ਅਤੇ ਸ਼ੇਰਗੜ੍ਹ ਆਦਿ ਇਲਾਕਿਆਂ ਉੱਤੇ ਵੀ ਕਬਜ਼ਾ ਕਰ ਲਿਆ।

ਸੰਨ 1769 ਵਿਚ ਹੀਰਾ ਸਿੰਘ ਨਕੱਈ ਨੇ ਸ਼ੇਖ ਸ਼ੁਬਹਾਨ ਖਾਂ ਕੁਰੈਸ਼ੀ, ਪਾਕਪਟਨ ਤੇ ਹਮਲਾ ਕਰ ਦਿੱਤਾ। ਉਧਰ ਮੁਸਲਮਾਨ ਵੀ ਇਕੱਠੇ ਹੋ ਗਏ ਸਨ । ਪਾਕਪਟਨ ਦੇ ਦੀਵਾਨ ਨਾਲ ਹੀਰਾ ਸਿੰਘ ਦੀ ਬੜੀ ਸਖ਼ਤ ਲੜਾਈ ਹੋਈ ਜਿਸ ਵਿਚ ਸ. ਹੀਰਾ ਸਿੰਘ ਗੋਲੀ ਨਾਲ ਮਾਰਿਆ ਗਿਆ । ਨਕੱਈ ਫ਼ੌਜ ਲੜਾਈ ਛਡ ਕੇ ਬਹਿੜਵਾਲ ਵਾਪਸ ਪਰਤ ਆਈ । ਸ. ਹੀਰਾ ਸਿੰਘ ਦਾ ਲੜਕਾ ਦਲ ਸਿੰਘ ਅਜੇ ਨਾਬਾਲਗ ਸੀ ਜਿਸ ਕਰਕੇ ਹੀਰਾ ਸਿੰਘ ਦੇ ਭਤੀਜੇ ਨਾਹਰ ਸਿੰਘ ਨੂੰ ਮਿਸਲ ਦਾ ਸਰਦਾਰ ਬਣਾਇਆ ਗਿਆ। ਨਾਹਰ ਸਿੰਘ ਨੌਂ ਮਹੀਨੇ ਮਿਸਲ ਦਾ ਸਰਦਾਰ ਰਿਹਾ ਤੇ ਅਖ਼ੀਰ ਕੋਟ ਕਮਾਲੀਆ ਵਿਖੇ ਖਰਲਾਂ ਨਾਲ ਲੜਾਈ ਵਿਚ ਮਾਰਿਆ ਗਿਆ । ਸ. ਨਾਹਰ ਸਿੰਘ ਤੋਂ ਬਾਅਦ ਇਸ ਦਾ ਛੋਟਾ ਭਰਾ ਰਣ ਸਿੰਘ ਮਿਸਲਦਾਰ ਬਣਿਆ । ਇਸ ਮਿਸਲ ਵਿਚ ਇਹ ਸਭ ਨਾਲੋਂ ਵਧੇਰੇ ਤਾਕਤਵਰ ਸਾਬਤ ਹੋਇਆ। ਇਸ ਨੇ ਬੁੱਚੋਕੇ, ਫਰੀਦਾਬਾਦ, ਜੇਠਪੁਰ, ਸ਼ਰਕਪੁਰ ਤੇ ਗੁਰੇਰਾ ਆਦਿ ਨਵੇਂ ਇਲਾਕੇ ਆਪਣੇ ਕਬਜ਼ੇ ਹੇਠ ਕਰ ਲਏ। ਇੰਜ 9 ਲਖ ਰੁਪਏ ਸਾਲਾਨਾ ਆਮਦਨ ਦਾ ਇਲਾਕਾ ਇਸ ਮਿਸਲ ਅਧੀਨ ਸੀ।

ਇਸ ਮਿਸਲ ਦੇ ਸਾਥੀ ਸਰਦਾਰ ਕਰਮ ਸਿੰਘ, ਵਜ਼ੀਰ ਸਿੰਘ (ਭਰਾ), ਲਾਲ ਸਿੰਘ ਤੇ ਰੂਪਾ ਸਿੰਘ ਸਨ । ਇਨ੍ਹਾਂ ਵਿਚੋਂ ਕਰਮ ਸਿੰਘ ਤੇ ਵਜ਼ੀਰ ਸਿੰਘ ਦੋਵੇਂ ਪ੍ਰਸਿੱਧ ਸਨ । ਕੋਟ ਕਮਾਲੀਆ ਵਿਚੋਂ ਕੁਝ ਹਿੱਸਾ ਕਰਮ ਸਿੰਘ ਦੇ ਕਬਜ਼ੇ ਵਿਚ ਸੀ। ਕਰਮ ਸਿੰਘ ਤੇ ਵਜ਼ੀਰ ਸਿੰਘ ਨੇ ਸਮਦਵਾਲਾ ਨੂੰ ਆਪਣੀ ਰਾਜਧਾਨੀ ਬਣਾ ਲਿਆ ਜਦੋਂ ਕਿ ਰਣ ਸਿੰਘ ਦੀ ਰਾਜਧਾਨੀ ਬਹਿੜਵਾਲ ਸੀ । ਕਰਮ ਸਿੰਘ ਤੇ ਰਣ ਸਿੰਘ ਵੀ ਆਪਸ ਵਿਚ ਲਗਭਗ ਲੜਦੇ ਹੀ ਰਹਿੰਦੇ ਹਨ। ਕਰਮ ਸਿੰਘ ਦੀ 1780 ਈ. ਵਿਚ ਮੌਤ ਹੋਣ ਨਾਲ ਇਸ ਦੇ ਇਲਾਕੇ ਦਾ ਸਰਦਾਰ ਇਸ ਦਾ ਭਰਾ ਵਜ਼ੀਰ ਸਿੰਘ ਬਣਿਆ। ਸੰਨ 1781 ਵਿਚ ਰਣ ਸਿੰਘ ਸਵਰਗਵਾਸ ਹੋ ਗਿਆ ਤਾਂ ਉਸ ਦਾ ਪੁੱਤਰ ਭਗਵਾਨ ਸਿੰਘ ਮਿਸਲ ਦਾ ਸਰਦਾਰ ਬਣਿਆ ਪਰ ਇਹ ਆਪਣੀ ਜਾਇਦਾਦ ਸੰਭਾਲਣ ਲਈ ਅਸਮਰੱਥ ਰਿਹਾ ਤੇ ਵਜ਼ੀਰ ਸਿੰਘ ਨੇ ਇਸ ਦਾ ਕਾਫ਼ੀ ਇਲਾਕਾ ਦਬ ਲਿਆ । ਭਗਵਾਨ ਸਿੰਘ ਨੇ ਆਪਣੀ ਭੈਣ ਦਾ ਰਿਸ਼ਤਾ ਸ. ਮਹਾਂ ਸਿੰਘ ਦੇ ਲੜਕੇ ਮਹਾਰਾਜਾ ਰਣਜੀਤ ਸਿੰਘ ਨਾਲ ਕਰ ਦਿੱਤਾ । ਇਸ ਉਪਰੰਤ ਮਹਾਰਾਜਾ ਨੇ ਇਸ ਦਾ

ਉਨ੍ਹਾਂ ਦੇ ਚਿੱਤਰ ਬਣੇ ਹੋਏ ਹਨ। ਅਜਿਹੇ ਹੀ ਇਕ ਚਿੱਤਰ ਵਿਚ ਇਕ ਰਾਜਾ ਘੋੜੇ ਤੇ ਸਵਾਰ ਹੈ ਤੇ ਉਸ ਦੇ ਹੱਥ ਵਿਚ ਤਲਵਾਰ ਫੜੀ ਹੋਈ ਹੈ।

ਇਸ ਕਸਬੇ ਦੀ ਪੁਰਾਤਨ ਪ੍ਰਸਿੱਧਤਾ ਦੀ ਝਲਕ ਇਥੇ ਸਥਾਪਤ ਕਈ ਖ਼ੂਬਸੂਰਤ ਮੰਦਰਾਂ ਤੋਂ ਨਜ਼ਰ ਆਉਂਦੀ ਹੈ। ਕਿਲੇ ਦੇ ਹੇਠਾਂ ਛੋਟੇ ਬਾਜ਼ਾਰ ਦੇ ਪੈਰਾਂ ਵਿਚ ਸ਼ਿਵ ਜੀ ਦਾ 'ਗੌਰੀ ਸ਼ੰਕਰ' ਮੰਦਰ ਹੈ । ਹੁਣ ਇਹ ਉਸ ਸਮੇਂ ਦੀ ਉਕਰਾਈ ਤੇ ਭਵਨ ਨਿਰਮਾਣ ਕਲਾ ਦੀ ਯਾਦਗਾਰ ਦੀ ਇਕ ਮਿਸਾਲ ਹੈ। ਥੋੜ੍ਹਾ ਹੋਰ ਉਚਾਈ ਤੇ ਵਿਸ਼ਨੂੰ ਜੀ ਦਾ 'ਚਤੁਰਭੁਜ' ਮੰਦਰ ਹੈ । ਇਸ ਦੇ ਉਪਰਲੇ ਪਾਸੇ ਪਗੋਡਾ-ਨੁਮਾ 'ਤ੍ਰਿਪੁਰਾ ਸੁੰਦਰੀ ਦੇਵੀ' ਦਾ ਮੰਦਰ ਹੈ। ਕਸਬੇ ਦੇ ਉਪਰਲੇ ਪਾਸੇ ਛੋਟੀ ਪਹਾੜੀ ਤੇ ਸਭ ਤੋਂ ਉੱਚਾ ਸ੍ਰੀ ਕ੍ਰਿਸ਼ਨ ਜੀ ਦਾ 'ਮੁਰਲੀਧਰ' ਮੰਦਰ ਹੈ । ਕੁੱਲੂ ਇਲਾਕੇ ਵਿਚ ਸ਼ਾਇਦ ਇਹ ਸਭ ਤੋਂ ਪੁਰਾਣਾ ਮੰਦਰ ਹੈ । ਇਥੇ ਤ੍ਰਿਪੁਰਾ ਸੁੰਦਰੀ ਮੰਦਰ ਦੇ ਸਹਿਯੋਗ ਨਾਲ ਹਰ ਸਾਲ ਮੇਲਾ ਲਗਦਾ ਹੈ। ਵਾਦੀ ਦੇ ਹਰ ਹਿੱਸੇ ਵਿਚੋਂ ਲੋਕ ਦਰਸ਼ਨਾਂ ਲਈ ਇਸ ਮੇਲੇ ਵਿਚ ਆਉਂਦੇ ਹਨ।

ਇਹ ਕਸਬਾ ਦੋ ਐਸਟੇਟਾਂ ਵਿਚ ਵੰਡਿਆ ਹੋਇਆ ਹੈ-ਹਾਲ ਐਸਟੇਟ ਤੇ ਬਿਰਲਾ ਐਸਟੇਟ । ਹਾਲ ਐਸਟੇਟ ਕਰਨਲ ਰਿਊਨਿਕ ਨਾਲ ਸਬੰਧਤ ਹੈ ਪਰ ਬਾਅਦ ਵਿਚ ਫਿਰ ਇਹ ਡੇ ਰੀਰਿਕ ਦੇ ਪਰਿਵਾਰ ਦੀ ਮਲਕੀਅਤ ਵਿਚ ਆ ਗਈ । ਸੁਰਗਵਾਸੀ ਪ੍ਰੋ. ਰੀਰਿਕ ਅੰਤਰਰਾਸ਼ਟਰੀ ਪ੍ਰਸਿੱਧੀ ਦਾ ਇਕ ਚਿਤਰਕਾਰ ਸੀ। ਇਸ ਦਾ ਇਕ ਲੜਕਾ ਵੀ ਪੇਂਟਰ ਸੀ। ਬਿਰਲਾ ਐਸਟੇਟ ਸਾਰੀ ਕੁੱਲੂ ਵਾਦੀ ਵਿਚ ਬਹੁਤ ਵੱਡੇ ਫਲਾਂ ਦੇ ਬਾਗ਼ ਕਰਕੇ ਜਾਣੀ ਜਾਂਦੀ ਸੀ।

ਇਸ ਕਸਬੇ ਵਿਚ ਕਿਲੇ ਦੇ ਨੇੜੇ ਬਾਦਸ਼ਾਹ ਐਡਵਰਡ ਸੱਤਵੇਂ ਦੀ ਯਾਦ ਵਿਚ ਇਕ ਗੁਲਾਈਦਾਰ ਸਰਾਂ ਹੈ। ਇਹ 21.5 ਵ. ਕਿ. ਮੀ. (8.39 ਵ. ਮੀਲ) ਵਿਚ ਫੈਲਿਆ ਹੋਇਆ ਹੈ।

ਹ. ਪੁ.—ਇੰਪ. ਗ. ਇੰਡ. 18:297; ਡਿ. ਸੈਂ. ਹੈਂ. ਬੁ-ਕਾਂਗੜਾ: 26'

**ਨਗਰੋਟਾ ਖ਼ਾਨਦਾਨ** : ਇਹ ਕਾਂਗੜਾ ਜ਼ਿਲ੍ਹੇ ਦਾ ਪ੍ਰਸਿੱਧ ਖ਼ਾਨਦਾਨ ਹੈ ਜਿਸ ਦਾ ਪਹਿਲਾ ਮੁਖੀ ਸੁਦਰਸ਼ਨ ਤੇ ਉਸ ਤੋਂ ਅਗੇ ਛੇਵੀਂ ਪੀੜ੍ਹੀ ਵਿਚ ਲਾਲ ਸਿੰਘ ਜੋ ਜੋਗਰਾਜ ਦਾ ਪੁੱਤਰ ਸੀ, ਪ੍ਰਸਿੱਧ ਹੋਇਆ। ਲਾਲ ਸਿੰਘ ਪ੍ਰਾਂਤਕ ਦਰਬਾਰੀ ਸੀ ਅਤੇ ਕਿਸੇ ਸਮੇਂ ਇਸ ਖ਼ਾਨਦਾਨ ਦੀ ਪ੍ਰਸਿੱਧ ਸ਼ਖ਼ਸੀਅਤ ਸੀ । ਇਸ ਦਾ ਪਿਤਾ ਜੋਗਰਾਜ ਨਗਰੋਟਾ ਦਾ ਕਾਨੂੰਗੋ ਸੀ । ਨਗਰੋਟਾ ਕਾਂਗੜਾ ਜ਼ਿਲ੍ਹੇ ਦਾ ਜਾਣਿਆ ਪਛਾਣਿਆ ਸ਼ਹਿਰ ਹੈ । ਕਾਨੂੰਗੋ ਦੇ ਤੌਰ ਤੇ ਸੇਵਾ ਕਰਦੇ ਸਮੇਂ ਇਸ ਨੂੰ ਕਾਂਗੜੇ ਦੇ ਰਾਜਿਆਂ ਵੱਲੋਂ ਕਈ ਜਾਗੀਰਾਂ ਮਿਲੀਆਂ । ਜੋਗਰਾਜ ਦੀ ਮੌਤ ਉਪਰੰਤ ਖ਼ਾਨਦਾਨ ਕੋਲ ਸੌ ਏਕੜ ਦੇ ਲਗਭਗ ਜ਼ਮੀਨ ਸੀ । ਇਸ ਦੇ ਪੁੱਤਰ ਲਾਲ ਸਿੰਘ ਨੇ ਕਈ ਸਾਲ ਸਰਕਾਰੀ ਨੌਕਰੀ ਕੀਤੀ ਤੇ ਨਾਇਬ ਤਹਿਸੀਲਦਾਰ ਬਣ ਗਿਆ । ਇਸ ਦੇ ਸਮੇਂ ਦੌਰਾਨ ਪਰਿਵਾਰ ਦੇ ਅਧਿਕਾਰ ਵਿਚ ਕਾਫ਼ੀ ਜ਼ਮੀਨ ਆ ਗਈ ਜਿਸ ਤੋਂ ਲਗਭਗ 4600 ਰੁਪਏ ਦੀ ਸਾਲਾਨਾ ਆਮਦਨ ਸੀ ਅਤੇ ਇਸ ਸਮੇਂ ਇਸ ਪਰਿਵਾਰ ਦਾ ਸਥਾਨਕ ਪ੍ਰਭਾਵ ਵੀ ਕਾਫ਼ੀ ਬਣਿਆ ਹੋਇਆ ਸੀ । ਸੰਨ 1893 ਵਿਚ ਲਾਲ ਸਿੰਘ ਸਵਰਗਵਾਸ ਹੋ ਗਿਆ । ਲਾਲ ਸਿੰਘ ਦੇ ਦੋ ਪੁੱਤਰ ਸਾਲਿਗ ਰਾਮ ਤੇ ਲਛਮਣ ਦਾਸ ਸਨ।

ਸਾਲਿਗ ਰਾਮ ਦਾ ਪੁੱਤਰ ਗੋਪਾਲ ਦਾਸ ਇਸ ਖ਼ਾਨਦਾਨ ਵਿਚੋਂ ਪ੍ਰਸਿੱਧ ਹੋਇਆ ਜੋ 1900 ਈ. ਵਿਚ ਪੈਦਾ ਹੋਇਆ ਸੀ। ਇਸ ਉਪਰੰਤ ਇਸ ਪਰਿਵਾਰ ਵਿਚੋਂ ਰਾਇ ਸਾਹਿਬ ਲਾਲਾ ਮੋਤੀ ਲਾਲ ਕੈਸ਼ਠਾ ਪ੍ਰਸਿੱਧ ਹੋਇਆ ਜੋ ਲਾਲ ਸਿੰਘ ਦਾ ਭਤੀਜਾ ਤੇ ਬਲਮ ਦਾ ਪੁੱਤਰ ਸੀ। ਲਾਲਾ ਮੋਤੀ ਲਾਲ ਜ਼ਿਲ੍ਹੇ ਵਿਚ ਮੰਨੀ ਪ੍ਰਮੰਨੀ ਸ਼ਖ਼ਸੀਅਤ ਸੀ ਤੇ ਇਹ ਲੋਕ ਭਲਾਈ ਦੇ ਕੰਮਾਂ ਵਿਚ ਕਾਫ਼ੀ ਦਿਲਚਸਪੀ ਲੈਂਦਾ ਸੀ । 70 ਸਾਲ ਦੀ ਉਮਰ ਵਿਚ ਵੀ ਇਸ ਦੀ ਸਿਹਤ ਆਮ ਨਾਲੋਂ ਕਾਫ਼ੀ ਚੰਗੀ ਸੀ । ਇਸ ਸਮੇਂ ਇਹ ਜ਼ਿਲ੍ਹਾ ਬੋਰਡ ਦਾ ਜੂਨੀਅਰ ਮੀਤ ਪ੍ਰਧਾਨ ਸੀ । ਇਸ ਦਾ ਲੜਕਾ ਲਾਲਾ ਪਰਸ਼ੋਤਮ ਲਾਲ ਬੀ.ਏ., ਐਲ. ਐਲ. ਬੀ. ਕਰਕੇ ਤਹਿਸੀਲਦਾਰ ਬਣਿਆ ਅਤੇ ਉਸ ਨੇ ਲਾਇਲਪੁਰ ਤੋਂ ਸੈਟਲਮੈਂਟ ਟ੍ਰੇਨਿੰਗ ਲਈ।

ਖ਼ਾਨਦਾਨ ਦੇ ਦੂਜੇ ਮੈਂਬਰਾਂ ਵਿਚੋਂ ਹੇਠ ਲਿਖੇ ਕੁਝ ਹੋਰ ਨਾਂ ਵੀ ਵਰਣਨਯੋਗ ਹਨ। ਲਾਲਾ ਕਿਸ਼ਨ ਲਾਲ ਕਾਨੂੰਗੋ ਦੀ ਆਸਾਮੀ ਤੇ ਕਈ ਸਾਲ ਸੇਵਾ ਕਰਦਾ ਰਿਹਾ ਜੋ ਸ਼ੁਰੂ ਤੋਂ ਹੀ ਇਸ ਖ਼ਾਨਦਾਨ ਕੋਲ ਸੀ । ਇਸ ਦੀ ਕਾਫ਼ੀ ਸਤਿਕਾਰਯੋਗ ਥਾਂ ਸੀ । ਲਾਲਾ ਲਛਮੀ ਸਹਾਇ ਕੁਰਸੀ ਨਸ਼ੀਨ ਜੋ ਜ਼ਿਲ੍ਹਾ ਕਮਿਊਨਿਟੀ ਕੌਂਸਲ ਦਾ ਮੈਂਬਰ ਸੀ, ਪੇਂਡੂ ਤਰੱਕੀ ਵਾਲੇ ਕੰਮਾਂ ਵਿਚ ਵਿਸ਼ੇਸ਼ ਤੌਰ ਤੇ ਰੁਚੀ ਲੈਂਦਾ ਸੀ । ਮੰਗਤ ਰਾਮ ਨੇ ਰਾਮਪੁਰ ਬੁਸ਼ਹਰ ਦੇ ਵਜ਼ੀਰ ਦੇ ਤੌਰ ਤੇ ਸੇਵਾ ਕੀਤੀ ਤੇ ਰਾਇ ਸਾਹਿਬ ਦਾ ਖ਼ਿਤਾਬ ਹਾਸਲ ਕੀਤਾ। ਇਸ ਵਲੋਂ ਕੀਤੇ ਗਏ ਚੰਗੇ ਕੰਮਾਂ ਬਦਲੇ ਇਸ ਨੂੰ ਇਨਾਮ ਦੇ ਤੌਰ ਤੇ 10 ਘੁਮਾਂ ਜ਼ਮੀਨ ਵੀ ਪ੍ਰਾਪਤ ਹੋਈ । ਇਸ ਦਾ ਲੜਕਾ ਰਾਇ ਸਾਹਿਬ ਲਾਲਾ ਸ਼ਾਮ ਲਾਲ ਐਮ.ਏ.ਐਲ.ਐਲ.ਬੀ. 1934 ਈ. ਵਿਚ ਪਬਲਿਕ ਪਰਾਸੀਕਿਊਟਰ (ਸਰਕਾਰੀ ਵਕੀਲ) ਦੇ ਤੌਰ ਤੇ ਰਿਟਾਇਰ ਹੋਇਆ ਤੇ ਬਾਅਦ ਵਿਚ ਧਰਮਸ਼ਾਲਾ ਵਿਖੇ ਵਕਾਲਤ ਕਰਦਾ ਰਿਹਾ । ਲਾਲਾ ਚੂਨੀ ਲਾਲ ਕੈਸ਼ਠਾ ਕੁੱਲੂ ਦਾ ਤਹਿਸੀਲਦਾਰ ਸੀ। ਲਾਲਾ ਪਰਸ਼ੋਤਮ ਲਾਲ ਬੀ.ਏ.ਐਲ.ਐਲ.ਬੀ ਕਾਂਗੜੇ ਵਿਖੇ ਵਕਾਲਤ ਕਰਦਾ ਰਿਹਾ । ਇਨ੍ਹਾਂ ਤੋਂ ਬਿਨਾਂ ਲਾਲਾ ਸੋਹਨ ਲਾਲ ਤਹਿਸੀਲਦਾਰ ਦੇ ਤੌਰ ਤੇ ਰਿਟਾਇਰ ਹੋਇਆ । ਲਾਲਾ ਕੇਸਰੀ ਲਾਲ ਬਤੌਰ ਤਹਿਸੀਲਦਾਰ, ਊਨਾ ਵਿਖੇ ਸੇਵਾ ਕਰਦਾ ਰਿਹਾ । ਲਾਲਾ ਦੀਨਾ ਨਾਥ ਨੇ ਦੂਜੀ ਸੰਸਾਰ ਜੰਗ ਵਿਚ ਡਾਕਟਰ ਦੇ ਤੌਰ ਤੇ ਸੇਵਾ ਕੀਤੀ ਤੇ 5 ਘੁਮਾਂ ਜ਼ਮੀਨ ਇਨਾਮ ਦੇ ਤੌਰ ਤੇ ਪ੍ਰਾਪਤ ਕੀਤੀ। ਲਾਲਾ ਪੰਨਾ ਲਾਲ ਬੀ.ਐਸ.ਸੀ. ਐਲ.ਐਲ.ਬੀ. ਕਾਂਗੜੇ ਦੀ ਸਮਾਲ ਟਾਊਨ ਕਮੇਟੀ ਦਾ ਪ੍ਰਧਾਨ ਰਿਹਾ।

ਹ. ਪੁ.—ਚੀ. ਫੈ. ਨੋ.ਪੰ. ਭਾਗ ਪਹਿਲਾ-ਗ੍ਰਿਫ਼ਨ: 133-34

**ਨੰਗਲ** : ਇਹ ਫਰੀਦਕੋਟ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਪਿੰਡ ਹੈ ਜੋ ਫਰੀਦਕੋਟ ਤੋਂ 9 ਕਿ. ਮੀ. (6 ਮੀਲ) ਪੂਰਬ ਵੱਲ ਵਾਕਿਆ ਹੈ। ਇਸ ਪਿੰਡ ਦੇ ਨਿਵਾਸੀ ਭਾਈ ਭਗਵਾਨ ਸਿੰਘ ਦੇ ਘਰ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਝ ਵਸਤਾਂ ਹਨ। ਇਨ੍ਹਾਂ ਵਸਤਾਂ ਵਿਚ ਇਕ ਚੋਲਾ ਹੈ ਜਿਸ ਦਾ ਰੰਗ ਗੂੜ੍ਹਾ ਸੁਰਮਈ ਹੈ ਅਤੇ ਕੱਪੜਾ ਬਹੁਤ ਨਰਮ ਹੈ; ਗੁਰੂ ਸਾਹਿਬ ਦੇ ਚਰਨਾਂ ਦਾ ਜੋੜਾ ਜਿਸ ਦਾ ਤਲਾ ਚਮੜੇ ਦਾ ਹੈ ਅਤੇ ਉਪਰੋਂ ਕੀਮਖ਼ਾਬ ਦਾ ਹੈ। ਇਸ ਜੋੜੇ ਦੇ ਅੰਦਰਲੇ ਪਾਸੇ ਹਰੇ

ਰੰਗ ਦਾ ਰੇਸ਼ਮੀ ਕੱਪੜਾ ਲਗਿਆ ਹੋਇਆ ਹੈ ਜਿਸ ਉਪਰ ਜੋੜੇ ਦੇ ਪਹਿਨਣ ਦੇ ਨਿਸ਼ਾਨ ਦਿਖਾਈ ਦਿੰਦੇ ਹਨ। ਜੋੜੇ ਦੇ ਇਕ ਪੈਰ ਨਾਲ ਪੀਲੇ ਰੰਗ ਦਾ ਰੇਸ਼ਮੀ ਧਾਗਾ ਬੰਨ੍ਹਿਆ ਹੋਇਆ ਹੈ, ਇਹ ਧਾਗਾ ਸਰਦਾਰ ਹਰੀ ਸਿੰਘ ਨਲਵਾ ਨੇ ਉਸ ਵਕਤ ਬੰਨ੍ਹਿਆ ਜਦੋਂ ਉਸ ਨੇ ਗੁਰੂ ਜੀ ਦੇ ਇਸ ਜੋੜੇ ਦੇ ਦਰਸ਼ਨ ਕੀਤੇ । ਇਨ੍ਹਾਂ ਚੀਜ਼ਾਂ ਤੋਂ ਇਲਾਵਾ ਇਕ ਬਾਟਾ ਵੀ ਹੈ ਜਿਸ ਦਾ ਭਾਰ ਲਗਭਗ ਇਕ ਕਿਲੋ ਹੈ ਅਤੇ ਇਹ ਬਾਟਾ ਕਈ ਧਾਤਾਂ ਦੇ ਸੁਮੇਲ ਤੋਂ ਬਣਿਆ ਹੋਇਆ ਹੈ।

ਇਹ ਵਸਤਾਂ ਗੁਰੂ ਜੀ ਨੇ ਭਾਈ ਲਾਲ ਚੰਦ ਜੀ ਨੂੰ ਬਖ਼ਸ਼ੀਆਂ ਸਨ ਜੋ ਬੂੜੀਆ (ਅੰਬਾਲਾ) ਦਾ ਵਸਨੀਕ ਸੀ ਅਤੇ ਹਲਵਾਈ ਦੀ ਦੁਕਾਨ ਕਰਦਾ ਸੀ । ਇਸ ਨੇ ਅਨੰਦਪੁਰ ਜਾ ਕੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਅਤੇ ਭੰਗਾਣੀ ਦੀ ਜੰਗ ਵਿਚ ਬਹੁਤ ਬਹਾਦਰੀ ਦਿਖਾਈ। ਜਦੋਂ ਗੁਰੂ ਜੀ ਮੁਕਤਸਰ ਵੱਲ ਆਏ ਤਾਂ ਭਾਈ ਲਾਲ ਚੰਦ ਜੀ ਨੇ ਘਰ ਜਾਣ ਦੀ ਆਗਿਆ ਮੰਗੀ ਤਾਂ ਗੁਰੂ ਜੀ ਨੇ ਉਸ ਨੂੰ ਇਹ ਵਸਤਾਂ ਬਖ਼ਸ਼ੀਆਂ।

ਲਾਲ ਚੰਦ ਗੁਰੂ ਜੀ ਪਾਸੋਂ ਵਿਦਾ ਹੋ ਕੇ ਕੋਟਕਪੂਰੇ ਰਹਿਣ ਲਗ ਪਿਆ । ਕੁਝ ਸਮੇਂ ਬਾਅਦ ਲਾਲ ਚੰਦ ਦੀ ਸੰਤਾਨ ਨੰਗਲ ਪਿੰਡ ਆ ਵਸੀ। ਭਾਈ ਭਗਵਾਨ ਸਿੰਘ ਕੋਲ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦਾ ਜੋ ਜੋੜਾ ਪਿਆ ਹੈ, ਹੰਜੀਰਾਂ ਵਾਲੇ ਅਨੇਕ ਰੋਗੀ ਆ ਕੇ ਉਸ ਦੇ ਦਰਸ਼ਨ ਕਰਦੇ ਹਨ ਅਤੇ ਉਸ ਨੂੰ ਛੂਹ ਕੇ ਰੋਗ ਤੋਂ ਮੁਕਤੀ ਲਈ ਕਾਮਨਾ ਕਰਦੇ ਹਨ।

ਇਸ ਪਿੰਡ ਵਿਚ ਪ੍ਰਾਇਮਰੀ ਸਕੂਲ ਤੋਂ ਇਲਾਵਾ ਬਸ ਸਟੈਂਡ ਵੀ ਸਥਾਪਤ ਹੈ। ਇਸ ਦਾ ਕੁੱਲ ਰਕਬਾ 390 ਹੈਕਟੇਅਰ ਹੈ।

ਹ. ਪੁ.–ਮ. ਕੋ.:722,1065; ਡਿ. ਸੈਂ. ਹੈਂ. ਬੁ.-ਫ਼ਰੀਦਕੋਟ

**ਨਗਾਹੇ ਦੀ ਦਰਗਾਹ** : ਇਹ ਪ੍ਰਸਿੱਧ ਦਰਗਾਹ ਲੁਧਿਆਣਾ ਜ਼ਿਲ੍ਹੇ ਦੇ ਆਂਡਲੂ ਪਿੰਡ ਵਿਖੇ ਸਥਿਤ ਹੈ ਜੋ ਵੱਖ ਵੱਖ ਧਰਮਾਂ ਦਾ ਸੰਗਮ ਹੈ । ਇਸਲਾਮ ਧਰਮ ਨਾਲ ਸਬੰਧਤ ਇਸ ਯਾਦਗਾਰ ਨੂੰ ਹਿੰਦੂਆਂ ਨੇ ਬਣਵਾਇਆ । ਹਰ ਧਰਮ ਦੇ ਲੋਕ ਇਸ ਥਾਂ ਦੇ ਸ਼ਰਧਾਲੂ ਹਨ। ਪਹਿਲਾਂ ਆਂਡਲੂ ਵਿਖੇ ਨਗਾਹੇ ਦੀ ਯਾਦਗਾਰ ਬਹੁਤ ਪੁਰਾਣੀ ਬਣੀ ਹੋਈ ਦਸੀ ਜਾਂਦੀ ਹੈ। ਬਾਅਦ ਵਿਚ ਫਤਹਿ ਚੰਦ ਅਤੇ ਹੀਰਾ ਚੰਦ ਮਿਸਤਰੀਆਂ ਨੇ ਇਸ ਦੀ ਪੁਨਰ ਉਸਾਰੀ ਕੀਤੀ । ਇਸ ਦਰਗਾਹ ਦੀ ਕੁਰਸੀ ਧਰਤੀ ਤੋਂ ਤਿੰਨ ਫੁੱਟ ਦੇ ਕਰੀਬ ਉੱਚੀ ਹੈ । ਦਰਗਾਹ ਦੇ ਵਿਚਕਾਰ ਕਬਰ ਬਣੀ ਹੋਈ ਹੈ ਜਿਸ ਉਪਰ ਕੱਪੜਾ ਪਾ ਕੇ ਮੋਰ-ਪੰਖਾਂ ਦੇ ਚੌਰ ਰੱਖੇ ਹੋਏ ਹਨ। ਇਸ ਕਬਰ ਦੇ ਦੁਆਲੇ ਇੱਟਾਂ ਦਾ ਜੰਗਲਾ ਹੈ। ਇਸ ਦਰਗਾਹ ਦੇ ਗੁੰਬਦ ਉੱਤੇ ਚਿਤਰੇ ਚਿੱਤਰ ਹਿੰਦੂ-ਮੁਸਲਿਮ ਸਾਂਝੀਵਾਲਤਾ ਦੇ ਸੂਚਕ ਹਨ। ਕੰਧਾਂ ਉੱਪਰ ਉੱਕਰੇ ਕਈ ਧਾਰਮਿਕ ਚਿਤਰਾਂ ਤੋਂ ਇਲਾਵਾ ਸੱਸੀ-ਪੁੰਨੂੰ ਅਤੇ ਸੋਹਣੀ-ਮਹੀਵਾਲ ਦੇ ਚਿੱਤਰ ਵੀ ਮਿਲਦੇ ਹਨ।

ਨਗਾਹੇ ਪੀਰ ਦੀ ਯਾਦਗਾਰ ਦੇ ਨਜ਼ਦੀਕ ਹੀ ਦੋ ਮੁਜਾਵਰਾਂ ਦੀਆਂ ਪੱਕੀਆਂ ਕਬਰਾਂ ਮੌਜੂਦ ਹਨ ਜੋ ਪਿਉ-ਪੁੱਤਰ ਸਨ । ਇਨ੍ਹਾਂ ਦੇ ਨਾਂ ਜੀਮਾ ਤੇ ਜਮਾਲਾ ਦੱਸੇ ਜਾਂਦੇ ਹਨ। ਨੇੜੇ ਹੀ ਇਕ ਸਰੋਵਰ ਵੀ ਹੈ ਜਿਸ ਵਿਚ ਇਸਤਰੀਆਂ ਦੇ ਇਸ਼ਨਾਨ ਕਰਨ ਲਈ ਪੌਣਾ ਬਣਿਆ ਹੋਇਆ ਹੈ। ਹੁਣ ਇਸ ਸਰੋਵਰ ਵਿਚ ਪਾਣੀ ਨਹੀਂ ਹੁੰਦਾ । ਦੂਰ ਦੂਰ ਤੋਂ ਲੋਕ ਇਥੇ ਸੁੱਖਣਾ ਸੁੱਖਣ ਅਤੇ ਲਾਹੁਣ ਆਉਂਦੇ ਹਨ।

ਹ. ਪੁ.–ਸ. ਪੁ. ਰਾਏਕੋਟ-ਭਾ. ਵਿ. ਪੰ. :21

**ਨਗਾਰਾ** : ਇਹ ਅਤਿ ਪ੍ਰਾਚੀਨ ਸਾਜ਼ਾਂ ਵਿਚੋਂ ਇਕ ਸਾਜ਼ ਹੈ ਜਿਸ ਦਾ ਪ੍ਰਯੋਗ ਰਾਜੇ ਮਹਾਰਜੇ ਲੜਾਈ ਦੇ ਸਮੇਂ ਕਰਦੇ ਸਨ। ਇਸ ਲਈ ਇਸ ਦੀ ਗਿਣਤੀ ਯੁੱਧ ਦੇ ਸਾਜ਼ਾਂ ਵਿਚ ਕੀਤੀ ਜਾਂਦੀ ਸੀ। ਨਗਾਰੇ ਉੱਤੇ ਚੋਟ ਲਗਾਉਣ ਦਾ ਮਤਲਬ ਹੀ ਇਹ ਹੁੰਦਾ ਸੀ ਕਿ ਲੜਾਈ ਹੋਣ ਵਾਲੀ ਹੈ। ਇਹ ਬੀਰ ਰਸ ਪ੍ਰਧਾਨ ਸਾਜ਼ ਹੈ। ਇਸ ਉੱਤੇ ਕਹਿਰਵਾ ਅਤੇ ਦਾਦਰਾ ਤਾਲ ਬਹੁਤ ਆਸਾਨੀ ਨਾਲ ਵਜਾਏ ਜਾਂਦੇ ਹਨ। ਰਾਜਸਥਾਨ ਦੇ ਮੇਲਿਆਂ, ਉਤਸਵਾਂ ਵਿਚ ਅੱਜਕੱਲ੍ਹ ਵੀ ਇਸ ਦੀ ਕਾਫ਼ੀ ਮਹਤੱਤਾ ਹੈ। ਉੱਤਰ ਪ੍ਰਦੇਸ਼ ਦੀ ਨੌਟੰਕੀ ਵਿਚ ਇਸ ਨੂੰ 'ਨਕਾਰਾ' ਕਿਹਾ ਜਾਂਦਾ ਹੈ।

ਇਹ ਲੋਹੇ ਜਾਂ ਹੋਰ ਧਾਤੂਆਂ ਦੇ ਮੇਲ ਨਾਲ ਬਣਿਆ ਹੁੰਦਾ ਹੈ। ਇਸ ਉੱਤੇ ਮੱਝ ਦੀ ਖੱਲ ਮੜ੍ਹੀ ਜਾਂਦੀ ਹੈ ਤੇ ਚਮੜੇ ਦੀ ਦਵਾਲ ਨਾਲ ਇਸ ਨੂੰ ਕਸ ਦਿੱਤਾ ਜਾਂਦਾ ਹੈ। ਇਸ ਨੂੰ ਤਿਪਾਈ ਤੇ ਰੱਖ ਕੇ ਦੋ ਮੋਟੇ ਡੰਡਿਆਂ ਨਾਲ ਵਜਾਇਆ ਜਾਂਦਾ ਹੈ । ਇਸ ਦੇ ਮੂੰਹ ਦੀ ਚੌੜਾਈ 60 ਸੈਂ. ਮੀ. ਹੁੰਦੀ ਹੈ। ਇਸ ਦਾ ਸੁਰ ਉੱਚਾ ਕਰਨ ਲਈ ਇਸ ਦੀ ਮੜ੍ਹੀ ਹੋਈ ਖੱਲ ਨੂੰ ਧੁੱਪੇ ਜਾਂ ਅੱਗ ਨਾਲ ਸੇਕਿਆ ਜਾਂਦਾ ਹੈ ਅਤੇ ਸੁਰ ਨੀਵਾਂ ਕਰਨ ਲਈ ਇਸ ਦੀ ਖੱਲ ਉੱਤੇ ਪਾਣੀ ਦੀ ਭਿੱਜੀ ਹੋਈ ਗਿੱਲੀ ਲੀਰ ਰਗੜੀ ਜਾਂਦੀ ਹੈ ਤਾਂ ਜੋ ਇਸ ਦੀ ਖੱਲ ਨਰਮ ਹੋ ਕੇ ਹੇਠਲੇ ਸੁਰ ਤੇ ਬੋਲੇ।

ਰਾਜੇ ਮਹਾਰਾਜਿਆਂ ਦੇ ਸਮੇਂ ਨਗਾਰੇ ਸਾਜ਼ ਨੂੰ ਉਨ੍ਹਾਂ ਦੀ ਸਵਾਰੀ ਦੇ ਅੱਗੇ ਵਜਾਇਆ ਜਾਂਦਾ ਸੀ ਤਾਂ ਜੋ ਲੋਕਾਂ ਨੂੰ ਪਤਾ ਲਗ ਜਾਏ ਕਿ ਮਹਾਰਾਜੇ ਦੀ ਸਵਾਰੀ ਆ ਰਹੀ ਹੈ।

ਅੱਜਕੱਲ੍ਹ ਪੰਜਾਬ ਵਿਚ ਇਸ ਸਾਜ਼ ਦਾ ਬਹੁਤਾ ਪ੍ਰਯੋਗ ਨਹੀਂ ਕੀਤਾ ਜਾਂਦਾ । ਇਹ ਸਿਰਫ ਗੁਰਦੁਆਰਿਆਂ ਵਿਚ ਕਦੇ ਕਦਾਈ ਵਜਾਇਆ ਜਾਂਦਾ ਹੈ।

ਹ. ਪੁ.– ਪੰਜਾਬ ਦੇ ਲੋਕ ਸਾਜ਼-ਅਨਿਲ ਨਰੂਲਾ : 16

**ਨਗੋਜ਼ੇ** : ਪੰਜਾਬ ਦੇ ਲੋਕ ਸਾਜ਼ਾਂ ਵਿਚ ਇਸ ਸਾਜ਼ ਦਾ ਮਹੱਤਵਪੂਰਨ ਸਥਾਨ ਹੈ । ਬੀਤੇ ਸਮਿਆਂ ਵਿਚ ਪੰਜਾਬ ਦੇ ਪਿੰਡਾਂ ਵਿਚ ਗਊਆਂ ਮੱਝਾਂ ਚਰਾਉਣ ਵਾਲਿਆਂ ਦਾ ਵੀ ਇਹ ਮਨ ਭਾਉਂਦਾ ਸਾਜ਼ ਰਿਹਾ ਹੈ। ਇਹ ਬੰਸਰੀ ਦਾ ਹੀ ਇਕ ਬਦਲਿਆ ਰੂਪ ਹੈ ਜਿਸ ਵਿਚ ਇਕ ਦੀ ਥਾਂ ਦੋ ਬੰਸਰੀਆਂ ਹੁੰਦੀਆਂ ਹਨ । ਇਸ ਸਾਜ਼ ਨੂੰ ਬਣਾਉਣ ਵਾਸਤੇ ਬਾਂਸ ਨੂੰ ਖੋਖਲਾ ਕੀਤਾ ਜਾਂਦਾ ਹੈ। ਇਸ ਸਾਜ਼ ਵਿਚ ਦੋਵੇਂ ਬੰਸਰੀਆਂ ਨੂੰ ਇਕੱਠਾ ਵਜਾਇਆ ਜਾਂਦਾ ਹੈ। ਇਸ ਵਿਚ ਚਾਰ ਤੋਂ ਛੇ ਤਕ ਛੇਦ ਹੁੰਦੇ ਹਨ ਜਿਨ੍ਹਾਂ ਨੂੰ ਇਕੱਠਿਆਂ ਹੀ ਫੂਕ ਮਾਰੀ ਜਾਂਦੀ ਹੈ। ਇਹ ਸਾਜ਼ ਦੋਵੇਂ ਹੱਥਾਂ ਨਾਲ ਵਜਾਇਆ ਜਾਂਦਾ ਹੈ । ਦੋਵੇਂ ਬੰਸਰੀਆਂ ਉੱਤੇ ਤਿੰਨ ਤਿੰਨ ਉਂਗਲਾਂ ਰੱਖੀਆਂ ਜਾਂਦੀਆਂ ਹਨ। ਇਸ ਸਾਜ਼ ਦਾ ਸੁਰ ਕਾਫ਼ੀ ਉੱਚਾ ਹੁੰਦਾ ਹੈ ਇਸ ਲਈ ਹੀ ਇਸ ਸਾਜ਼ ਨਾਲ ਗਾਉਣ ਵਾਲੇ ਕਾਫ਼ੀ ਉੱਚੀ ਸੁਰ ਤੇ ਗਾਉਂਦੇ ਹਨ। ਸਿੰਧ ਪ੍ਰਦੇਸ਼ ਵਿਚ ਥੋੜ੍ਹੇ ਜਿਹੇ ਅੰਤਰ ਨਾਲ ਇਸ ਸਾਜ਼ ਨੂੰ ਬੀਨ ਆਖਿਆ ਜਾਂਦਾ ਹੈ।

ਪੰਜਾਬੀ ਬੋਲੀਆਂ, ਲੋਕ ਗੀਤਾਂ, ਗਿੱਧਿਆਂ ਅਤੇ ਭੰਗੜਿਆਂ ਨਾਲ ਇਸ ਸਾਜ਼ ਦੀ ਵਿਸ਼ੇਸ਼ ਕਰਕੇ ਵਰਤੋਂ ਕੀਤੀ ਜਾਂਦੀ ਹੈ। ਕਿਸੇ ਸਮੇਂ ਪੰਜਾਬ ਵਿਚ ਤੂੰਬਾ ਤੇ ਨਗੋਜ਼ਿਆਂ ਦੀ ਵਰਤੋਂ ਕਰ ਕੇ

ਗਾਉਣ ਵਾਲੇ ਗਵੰਤਰੀਆਂ ਦਾ ਬੋਲਬਾਲਾ ਰਿਹਾ ਹੈ ਜੋ ਅਜੇ ਵੀ ਕਦੇ ਕਦੇ ਪੁਰਾਣੇ ਮੇਲਿਆਂ ਉੱਤੇ ਗਾਉਂਦੇ ਮਿਲ ਜਾਂਦੇ ਹਨ।

ਹ. ਪੁ.–ਪੰਜਾਬ ਦੇ ਲੋਕ ਸਾਜ਼-ਅਨਿਲ ਨਰੂਲਾ : 32

**ਨੰਡਹਲ, ਅਸ਼ੋਕ ਕੁਮਾਰ (ਵੀ.ਚ.)** : ਇਸ ਸੂਰਬੀਰ ਦਾ ਜਨਮ 5 ਅਗਸਤ, 1948 ਨੂੰ ਲੁਧਿਆਣਾ ਵਿਖੇ ਸ੍ਰੀ ਏ. ਪੀ. ਨੰਡਹਲ ਦੇ ਘਰ ਹੋਇਆ। ਇਸ ਨੇ ਲਕਸ਼ਮੀ ਬਾਈ ਨਗਰ ਹਾਇਰ ਸੈਕੰਡਰੀ ਸਕੂਲ, ਨਵੀਂ ਦਿਲੀ ਵਿਚ ਤੇ ਸਰਕਾਰੀ ਕਾਲਜ ਲੁਧਿਆਣਾ ਤੋਂ ਵਿਦਿਆ ਹਾਸਲ ਕੀਤੀ । ਇਸ ਨੇ 15 ਮਾਰਚ, 1970 ਈ. ਨੂੰ 4 ਰਾਜਪੂਤ ਰੈਜਮੈਂਟ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ-ਪਾਕਿਸਤਾਨ ਲੜਾਈ ਸਮੇਂ ਪੱਛਮੀ ਸੈਕਟਰ ਵਿਚ ਖਲਰਾ ਖੇਤਰ ਵਿਚ ਛਿਨਾ ਬਿਦੀ ਚੰਦ ਵਿਖੇ ਸਥਿਤ ਦੁਸ਼ਮਣ ਦੇ ਇਕ ਟਿਕਾਣੇ ਤੇ ਕੀਤੇ ਗਏ ਹਮਲੇ ਦੌਰਾਨ ਇਹ ਰਾਜਪੂਤ ਰੈਜਮੈਂਟ ਦੀ ਇਕ ਬਟਾਲੀਅਨ ਵਿਚ ਪਲਾਟੂਨ ਕਮਾਂਡਰ ਸੀ । ਹਮਲੇ ਦੌਰਾਨ ਇਸ ਦੀ ਬਟਾਲੀਅਨ ਉੱਤੇ ਸਵੈ-ਚਾਲਤ ਹਥਿਆਰਾਂ ਨਾਲ ਭਾਰੀ ਗੋਲਾਬਾਰੀ ਕੀਤੀ ਗਈ। ਇਸ ਗੋਲਾਬਾਰੀ ਦੌਰਾਨ ਇਹ ਹਮਲੇ ਨੂੰ ਹੋਰ ਤੇਜ਼ ਕਰਨ ਲਈ ਉਤਸ਼ਾਹਿਤ ਕਰਦਾ ਰਿਹਾ। ਇਸ ਸਮੇਂ ਇਸ ਦੀ ਨਜ਼ਰ ਦੁਸ਼ਮਣ ਦੀਆਂ ਉਨ੍ਹਾਂ ਦੋ ਮਸ਼ੀਨਗਨਾਂ ਤੇ ਪਈ ਜੋ ਭਾਰੀ ਗਿਣਤੀ ਵਿਚ ਭਾਰਤੀ ਜਵਾਨਾਂ ਨੂੰ ਜ਼ਖ਼ਮੀ ਕਰ ਰਹੀਆਂ ਸਨ। ਆਪਣੀ ਜਾਨ ਦੀ ਜ਼ਰਾ ਵੀ ਪਰਵਾਹ ਨਾ ਕਰਦੇ ਹੋਏ ਇਸ ਨੇ ਇਕੱਲੇ ਹੀ ਦੁਸ਼ਮਣ ਦੀਆਂ ਇਨ੍ਹਾਂ ਮਸ਼ੀਨਗਨਾਂ ਵਾਲੀ ਚੌਕੀ ਤੇ ਧਾਵਾ ਬੋਲ ਦਿੱਤਾ । ਇਸ ਨੇ ਬੰਕਰ ਦੇ ਛੇਦ ਵਿਚੋਂ ਦੀ ਗ੍ਰੇਨੇਡ ਸੁੱਟ ਕੇ ਦੁਸ਼ਮਣ ਨੂੰ ਮਾਰ ਕੇ ਇਨ੍ਹਾਂ ਮਸ਼ੀਨਗਨਾਂ ਨੂੰ ਸ਼ਾਂਤ ਕਰ ਦਿੱਤਾ । ਇਸ ਕਾਰਵਾਈ ਦੌਰਾਨ ਇਹ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ ਤੇ ਵੀਰਗਤੀ ਨੂੰ ਪ੍ਰਾਪਤ ਹੋਇਆ । ਇਸ ਦੀ ਇਸ ਦਲੇਰੀ ਸਦਕਾ ਭਾਰਤੀ ਜਵਾਨ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਵਿਚ ਸਫ਼ਲ ਹੋ ਗਏ ।

ਇਸ ਦੀ ਇਸ ਦਲੇਰੀ ਵੀਰਤਾ ਸਦਕਾ ਭਾਰਤ ਸਰਕਾਰ ਨੇ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ।

**ਨਜ਼ਾਕਤ ਅਲੀ, ਸਲਾਮਤ ਅਲੀ** : ਇਹ ਪ੍ਰਸਿੱਧ ਗਾਇਕ ਜੋੜੀ ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਸ਼ਾਮ ਚੁਰਾਸੀ ਘਰਾਣੇ (ਗਾਇਨ) ਵਿਚੋਂ ਸੀ। ਨਜ਼ਾਕਤ ਅਲੀ ਦਾ ਜਨਮ 1924 ਈ. ਵਿਚ ਤੇ ਸਲਾਮਤ ਅਲੀ ਦਾ ਜਨਮ 1932 ਈ. ਵਿਚ ਸ਼ਾਮ ਚੁਰਾਸੀ ਵਿਖੇ ਉਸਤਾਦ ਵਿਲਾਇਤ ਅਲੀ ਦੇ ਘਰ ਹੋਇਆ।

ਇਸ ਘਰਾਣੇ ਦਾ ਆਰੰਭ ਹਜ਼ਰਤ ਦਾਤਾ ਸਾਜ਼ ਲਾਲ ਸ਼ਾਹ ਤੋਂ ਮੰਨਿਆ ਜਾਂਦਾ ਹੈ ਜੋ ਬਾਦਸ਼ਾਹ ਅਕਬਰ ਦਾ ਸਮਕਾਲੀ ਸੀ । ਇਸ ਘਰਾਣੇ ਵਿਚ ਵਧੇਰੇ ਕਰਕੇ ਯੁਗਲ ਸ਼ਾਸਤਰੀ ਗਾਇਨ ਦਾ ਪ੍ਰਚਾਰ ਰਿਹਾ । ਸ਼ਾਮ ਚੁਰਾਸੀ ਘਰਾਣੇ ਦੇ ਨਾਂ ਨੂੰ ਦੁਨੀਆ ਦੇ ਕੋਨੇ ਕੋਨੇ ਵਿਚ ਪਹੁੰਚਾਉਣ ਦਾ ਸਿਹਰਾ ਉਪਰੋਕਤ ਜੋੜੀ ਦੇ ਸਿਰ ਹੀ ਬਝਦਾ ਹੈ । ਇਨ੍ਹਾਂ ਦੇ ਗਾਇਨ ਵਿਚ ਇਸ ਘਰਾਣੇ ਦੀਆਂ ਆਪਣੀਆਂ ਸੌਂਦਰਯਾਤਮਕ ਵਿਸ਼ੇਸ਼ਤਾਵਾਂ ਤੋਂ ਬਿਨਾਂ ਪੰਜਾਬੀ ਰੰਗ ਦੀ ਪ੍ਰਧਾਨਤਾ ਹੈ ਜਿਸ ਨੇ ਸਮੂਹ ਸੰਗੀਤ ਜਗਤ ਵਿਚ ਇਸ ਜੋੜੀ ਦੀ ਵੱਖਰੀ ਪਛਾਣ ਬਣਾਈ । ਇਨ੍ਹਾਂ ਦੇ ਪਿਤਾ ਉਸਤਾਦ ਵਿਲਾਇਤ ਅਲੀ ਵੀ ਇਸ ਘਰਾਣੇ ਦੇ ਪ੍ਰਸਿੱਧ ਗਾਇਕ ਸਨ ਜੋ ਆਪਣੇ ਭਰਾ ਅਹਿਮਦ ਅਲੀ ਨਾਲ ਯੁਗਲ ਗਾਇਨ ਪੇਸ਼ ਕਰਦੇ ਸਨ।

ਇਸ ਘਰਾਣੇ ਦੀ ਸੰਗੀਤ ਪਰੰਪਰਾ ਨੂੰ ਅੱਗੇ ਤੋਰਨ ਲਈ ਇਨ੍ਹਾਂ ਦੇ ਪਿਤਾ ਵਿਲਾਇਤ ਅਲੀ ਨੇ ਮੁੱਢ ਤੋਂ ਹੀ ਇਨ੍ਹਾਂ ਨੂੰ ਯੁਗਲਬੰਦੀ ਲਈ ਰਿਆਜ਼ ਸ਼ੁਰੂ ਕਰਵਾਇਆ । ਇਨ੍ਹਾਂ ਦੀ ਸਿਖਿਆ ਧਰੁਪਦ ਗਾਇਕੀ ਤੋਂ ਸ਼ੁਰੂ ਕਰਵਾਈ ਗਈ ਕਿਉਂਕਿ ਸ਼ਾਮ ਚੁਰਾਸੀ ਘਰਾਣੇ ਦੇ ਸਾਰੇ ਗਾਇਕ ਧਰੁਪਦ ਗਾਇਕ ਹੀ ਸਨ। ਇਸ ਘਰਾਣੇ ਦੇ ਉਸਤਾਦ ਕਰੀਮ ਬਖ਼ਸ਼ ਨੇ ਇਸ ਗਾਇਕੀ ਵਿਚ ਵਿਸ਼ੇਸ਼ ਨਾਮਣਾ ਖੱਟਿਆ ਸੀ। ਖ਼ਾਨਦਾਨੀ ਗਾਇਕ ਹੋਣ ਕਰ ਕੇ ਨਜ਼ਾਕਤ ਅਲੀ,ਸਲਾਮਤ ਅਲੀ ਦੇ ਜ਼ਿਹਨ ਵਿਚ ਸੁਰ ਆਪਣੇ ਖ਼ਾਲਸ ਰੂਪ ਵਿਚ ਵਿਦਮਾਨ ਸੀ ਤੇ ਧਰੁਪਦ ਗਾਇਨ ਦੁਆਰਾ ਸੁਰਾਂ ਦੇ ਵੱਖ ਵੱਖ ਨਕਸ਼ ਹੋਰ ਪੁਖ਼ਤਾ ਹੋ ਗਏ। ਬਾਲ ਉਮਰੇ ਹੀ ਇਹ ਦੋਵੇਂ ਭਰਾ ਸੁਰੀਲਾ ਗਾਉਣ ਲਗ ਪਏ ਤੇ ਸੰਗੀਤ ਪ੍ਰੇਮੀ ਸ਼ਾਮ ਚੁਰਾਸੀ ਦੇ ਇਸ ਰੌਸ਼ਨ ਭਵਿੱਖ ਲਈ ਅਕਸਰ ਵਿਲਾਇਤ ਅਲੀ ਨੂੰ ਮੁਬਾਰਕਬਾਦ ਦਿੰਦੇ । ਹਰਿਵੱਲਭ ਸੰਗੀਤ ਸੰਮੇਲਨ, ਜਲੰਧਰ ਵਿਖੇ ਦੋਵੇਂ ਭਰਾ ਨਿੱਕੇ ਨਿੱਕੇ ਗਲਿਆਂ ਵਿਚੋਂ ਅਜਿਹੀਆਂ ਸੁਰਾਂ ਅਲਾਪਦੇ ਕਿ ਸਰੋਤੇ ਵੀ ਹੈਰਾਨ ਰਹਿ ਜਾਇਆ ਕਰਦੇ ਸਨ । ਬਚਪਨ ਵਿਚ ਹੀ ਦ੍ਰੁੱਤ ਗਤੀ ਵਿਚ ਤਾਨ ਮਾਰਨਾ ਇਨ੍ਹਾਂ ਲਈ ਸਹਿਲ ਕਾਰਜ ਸੀ ।

ਇਸ ਜੋੜੀ ਨੇ ਆਪਣੇ ਵਾਲਦ ਤੋਂ ਬਿਨਾਂ ਨਿਆਜ਼ ਹੁਸੈਨ ਸ਼ਾਮੀ ਕੋਲੋਂ ਵੀ ਸਿਖਿਆ ਪ੍ਰਾਪਤ ਕੀਤੀ । ਉਸਤਾਦ ਅਲੀ ਬਖ਼ਸ਼-ਫਤਿਹ ਅਲੀ ਦੀ ਜੋੜੀ ਤੋਂ ਬਾਅਦ ਨਜ਼ਾਕਤ-ਸਲਾਮਤ ਜੋੜੀ ਨੇ ਯੁਗਲ ਗਾਇਨ ਜੋੜੀ ਵਜੋਂ ਨਾਮਣਾ ਖੱਟਿਆ। ਦੋਹਾਂ ਦੀ ਮਿਲਤ ਐਨੀ ਸੀ ਕਿ ਸਹਿਜ ਸੁਭਾਅ ਹੀ ਇਕ ਦੂਜੇ ਦੇ ਮਨ ਵਿਚ ਆਉਣ ਵਾਲੇ ਕਲਪਿਤ ਸੁਰ, ਸੁਰ ਸੰਗਤੀ, ਸੁਰ ਉਡਾਰੀ, ਆਲਾਪ ਤੇ ਤਾਨ ਦਾ ਆਰੰਭ, ਨਿਭਾਅ ਤੇ ਸਮਾਪਤੀ ਆਦਿ ਦਾ ਜਿਵੇਂ ਇਨ੍ਹਾਂ ਨੂੰ ਇਲਮ ਹੋਵੇ। ਖ਼ਿਆਲ ਗਾਇਨ ਵਿਚ ਧਰੁਪਦ ਗਾਇਕੀ ਦੇ ਗੰਭੀਰਤਾ ਭਰਪੂਰ ਅੰਸ਼ ਨਜ਼ਾਕਤ ਅਲੀ ਦੀ ਗਾਇਕੀ ਵਿਚ ਵਿਦਮਾਨ ਹੁੰਦੇ ਸਨ। ਕ੍ਰਮਵਾਰ ਬੜ੍ਹਤ, ਬੁਲੰਦ ਅਤੇ ਦ੍ਰਿੜ ਸੁਰ ਲਗਾਵਾਂ ਅਧੀਨ ਬੰਦਸ਼ ਅਤੇ ਰਾਗ ਦੇ ਸੰਗੀਤਮਈ ਮਾਹੌਲ ਦੀ ਸਿਰਜਣਾ ਨਜ਼ਾਕਤ ਅਲੀ ਦੇ ਜ਼ਿੰਮੇ ਸੀ। ਸਲਾਮਤ ਦੇ ਗਾਇਨ ਵਿਚ ਅੰਤਾਂ ਦੀ ਨਜ਼ਾਕਤ ਤੇ ਚੰਚਲਤਾ ਮੌਜੂਦ ਸੀ। ਤਾਨ ਦੀ ਤਿਆਰੀ ਵਿਖਾਉਂਦਿਆਂ ਸੁਰ ਦੀ ਪੂਰੀ ਪੂਰੀ ਸੰਭਾਲ ਤੇ ਰਸਿਕਤਾ ਨੂੰ ਇਹ ਬਾਖ਼ੂਬੀ ਨਿਭਾਉਂਦੀ ਸੀ । ਦੋਹਾਂ ਦੇ ਯੁਗਲ ਗਾਇਨ ਵਿਚ ਫਿਰਤ੍ਹ ਟਿਕਾਅ 'ਤਿਆਰੀ' ਸੰਯੁਕਤ ਰੂਪ ਵਿਚ ਕਾਰਜ ਕਰਦੀਆਂ ਸਨ। ਮੀਂਡ ਦੁਆਰਾ ਸੁਰ ਸੰਵਾਦ ਦਾ ਪ੍ਰਗਟਾਵਾ ਜਿਥੇ ਇਨ੍ਹਾਂ ਦੀ ਗਾਇਕੀ ਨੂੰ ਚਾਰ ਚੰਨ ਲਾਉਂਦਾ ਸੀ ਉਥੇ ਇਹ ਇਨ੍ਹਾਂ ਦੀ ਗਾਇਕੀ ਵਿਚ ਸੁਰ ਦੀ ਪ੍ਰਮਾਣਿਕਤਾ ਅਤੇ ਪਰਿਪੱਕਤਾ ਦੀ ਸਾਖੀ ਵੀ ਭਰਦਾ ਸੀ। ਆਲਾਪ ਅਤੇ ਬੋਲ ਆਲਾਪ ਦੁਆਰਾ ਦੋਵੇਂ ਭਰਾ ਰਾਗ ਦੀ ਰੋਚਕਤਾ ਨੂੰ ਕਾਇਮ ਰਖਦੇ । ਇਨ੍ਹਾਂ ਦੀ ਗਾਇਕੀ ਵਿਚਲੀ ਲਿਲਕ, ਬੁਲੰਦੀ ਅਤੇ ਜੋਸ਼ ਪੰਜਾਬੀਅਤ ਦਾ ਭਰਪੂਰ ਹੁੰਗਾਰਾ ਭਰਦਾ ਹੋਇਆ ਸੰਗੀਤ ਦੇ ਵਿਸ਼ਿਸ਼ਟ ਪੰਜਾਬੀ ਰੰਗ ਦੀ ਪ੍ਰਤੀਨਿਧਤਾ ਕਰਦਾ ਸੀ।

ਇਸ ਜੋੜੀ ਨੇ ਕਲਾਵਤੀ, ਅਭੰਗੀ ਕਾਨੜਾ, ਮਧੁਵੰਤੀ,

ਸਾਮਵਤੀ, ਸ਼ੁੱਧ ਸਾਰੰਗ, ਤੋੜੀ ਦਰਬਾਰੀ, ਭੈਰਵੀ ਪਹਾੜੀ ਆਦਿ ਰਾਗਾਂ ਵਿਚ ਵਧੇਰੇ ਕਰ ਕੇ ਗਾਇਨ ਪੇਸ਼ ਕੀਤਾ। ਭੈਰਵੀ ਪਹਾੜੀ ਇਨ੍ਹਾਂ ਦੇ ਗਾਇਨ ਦੇ ਮੁੱਖ ਰਾਗ ਸਨ ਜਿਨ੍ਹਾਂ ਵਿਚ ਇਨ੍ਹਾਂ ਦੁਆਰਾ ਪੇਸ਼ ਕੀਤਾ ਪੰਜਾਬੀ ਰੰਗ ਆਪਣੇ ਪੂਰੇ ਜਲੌ ਵਿਚ ਹੁੰਦਾ ਸੀ। ਇਨ੍ਹਾਂ ਨੇ ਪਹਾੜੀ ਰਾਗ ਵਿਚ ਨਵੀਨ ਤੇ ਵਿਲੱਖਣ ਪ੍ਰਯੋਗ ਵੀ ਕੀਤਾ । ਇਨ੍ਹਾਂ ਅਨੁਸਾਰ ਪਹਾੜੀ ਰਾਗ ਦੁਨੀਆ ਦੇ ਹਰ ਹਿੱਸੇ ਵਿਚ ਗਾਇਆ ਜਾਂਦਾ ਹੈ ਪਰ ਜੰਮੂ ਕਸ਼ਮੀਰ ਦੇ ਪਹਾੜੀ ਰਾਗ ਦਾ ਕੋਈ ਮੁਕਾਬਲਾ ਨਹੀਂ । ਬਦੇਸ਼ਾਂ ਵਿਚ ਵੀ ਜਦੋਂ ਇਹ ਦੁਨੀਆ ਭਰ ਦੇ ਮੁਲਕਾਂ ਵਿਚ ਪ੍ਰਚਲਿਤ ਪਹਾੜੀ ਸੁਰ ਅਲਾਪਦੇ ਹੋਏ ਪੱਛਮੀ ਦੇਸ਼ਾਂ ਦੇ 'ਪੌਪ ਸਾਂਗ' ਦੀ ਨਕਲ ਉਤਾਰਦੇ ਤਾਂ ਸਰੋਤੇ ਅਸ਼ ਅਸ਼ ਕਰ ਉੱਠਦੇ ਸਨ। ਭੈਰਵੀ ਵਿਚ ਇਹ ਪੰਜਾਬੀ ਭੈਰਵੀ ਨੂੰ ਸਭ ਤੋਂ ਮਿੱਠੀ ਮੰਨਦੇ ਹਨ ਤੇ ਇਸ ਤੋਂ ਬਾਅਦ ਸਿੰਧੀ ਭੈਰਵੀ ਤੇ ਬਲੋਚੀ ਭੈਰਵੀ ਆਉਂਦੇ ਹਨ । ਪਹਾੜੀ ਤੇ ਭੈਰਵੀ ਦੇ ਵੱਖ ਵੱਖ ਰੂਪਾਂ ਦਾ ਪ੍ਰਦਰਸ਼ਨ ਇਨ੍ਹਾਂ ਦੇ ਗਾਇਨ ਰੂਪ ਨੂੰ ਹੋਰ ਨਿਖਾਰਦਾ ਸੀ।

ਇਸ ਜੋੜੀ ਨੇ ਪੰਜਾਬ ਦੇ ਹਰਿਵੱਲਭ ਸੰਗੀਤ ਸੰਮੇਲਨ ਤੋਂ ਲੈ ਕੇ ਬੰਬਈ, ਕਲਕੱਤਾ ਤੇ ਭਾਰਤ ਦੇ ਹੋਰ ਵੱਖ ਵੱਖ ਸ਼ਹਿਰਾਂ ਵਿਚ ਆਪਣੀ ਸੰਗੀਤ ਕਲਾ ਦਾ ਜਾਦੂ ਬਿਖੇਰਿਆ। 52 ਕੁ ਵਰਿਆਂ ਦੀ ਉਮਰ ਵਿਚ ਨਜ਼ਾਕਤ ਅਲੀ ਸਵਰਗਵਾਸ ਹੋ ਗਿਆ। ਇਸ ਨਾਲ ਜਿਥੇ ਸਲਾਮਤ ਅਲੀ ਨੂੰ ਅਸਹਿ ਘਾਟਾ ਪਿਆ ਉਥੇ ਪੰਜਾਬ ਨੂੰ ਇਸ ਯੁਗਲ ਗਾਇਨ ਜੋੜੀ ਤੋਂ ਵੀ ਸੱਖਣਾ ਹੋਣਾ ਪਿਆ। ਆਪਣੇ ਭਰਾ ਨਜ਼ਾਕਤ ਅਲੀ ਦੀ ਮੌਤ ਪਿਛੋਂ ਸਲਾਮਤ ਅਲੀ ਆਪਣੇ ਪੁੱਤਰ ਨਾਲ ਗਾਉਣ ਲਗ ਪਿਆ।

ਹ.ਪੁ.—ਪੰ. ਸੰ.-ਪੰ.ਯੂ. ਪਟਿਆਲਾ

**ਨਜਾਬਤ** : ਇਹ ਪੰਜਾਬੀ ਦਾ ਪ੍ਰਸਿੱਧ ਪੰਜਾਬੀ ਵਾਰਕਾਰ ਸੀ ਜਿਸ ਦੀ ਲਿਖੀ ਵਾਰ ਦਾ ਨਾਂ ਹੀ 'ਨਜਾਬਤ ਦੀ ਵਾਰ' ਹੈ ਅਤੇ ਇਹ ਇਸੇ ਨਾਂ ਨਾਲ ਹੀ ਜਾਣੀ ਜਾਂਦੀ ਹੈ। ਨਜਾਬਤ ਦੀ ਵਾਰ ਵੀਰ ਕਾਵਿ ਦੀ ਮਹੱਤਵਪੂਰਨ ਪ੍ਰਾਪਤੀ ਹੈ ਜਿਸ ਵਿਚ ਦੋ ਵਾਰ 'ਨਜਾਬਤ' ਦਾ ਨਾਮ ਆਉਂਦਾ ਹੈ। ਇਹ ਪਿੰਡ ਮਟੀਲਾ ਹਰਲਾਂ ਜ਼ਿਲ੍ਹਾ ਸ਼ਾਹਪੁਰ (ਪਾਕਿਸਤਾਨ) ਦਾ ਰਹਿਣ ਵਾਲਾ ਸੀ । ਇਹ ਖਰਲ ਰਾਜਪੂਤ ਸੀ ਜਿਸ ਦਾ ਜਨਮ 18ਵੀ ਸਦੀ ਦੇ ਦੂਜੇ ਅੱਧ ਵਿਚ ਹੋਇਆ। ਵਾਰ ਵਿਚ ਆਏ ਵੇਰਵਿਆਂ ਤੋਂ ਸਪਸ਼ਟ ਹੈ ਕਿ ਇਹ ਵਾਰ ਵਾਕੇ ਦੇ ਨਿਕਟ-ਕਾਲ ਵਿਚ ਰਚੀ ਗਈ ਹੈ। ਇਸ ਤੋਂ ਇਹ ਅਨੁਮਾਨ ਵੀ ਲਗਾਇਆ ਜਾ ਸਕਦਾ ਹੈ ਕਿ ਇਹ ਰਚਨਾ ਕਿਸੇ ਹੋਰ ਕਵੀ ਦੀ ਹੈ ਜਿਸ ਨੂੰ ਅੰਤਿਮ ਰੂਪ ਨਜਾਬਤ ਨੇ ਦਿੱਤਾ ।

ਸਰ ਐਡਵਰਡ ਮੈਕਲਾਗਨ ਨੇ ਆਪਣੇ ਦੌਰੇ ਦੌਰਾਨ ਇਹ ਵਾਰ ਪਹਿਲੀ ਵਾਰ 1892 ਈ. ਵਿਚ ਪਿੰਡ ਮਾਂਗਟ ਦੇ ਇਕ ਮਰਾਸੀ ਪਾਸੋਂ ਸੁਣ ਕੇ ਲਿਖੀ। ਇਸ ਅੰਗਰੇਜ਼ ਅਫ਼ਸਰ ਦੇ ਹੁਕਮ ਤੇ ਪੰਡਤ ਹਰੀ ਕਿਸ਼ਨ ਕੌਲ ਨੇ ਉਸੇ ਤਹਿਸੀਲ ਦੇ ਪਿੰਡ ਅਜਲਾਂ ਵਾਲੇ ਦੇ ਮਿਰਾਸੀ ਜਿਊਣਾ ਅਤੇ ਤਹਿਸੀਲ ਸਦਰਪੁਰ ਦੇ ਪਿੰਡ ਬੁਧਾਂਕੀ ਦੇ ਮਿਰਾਸੀ ਮੌਲਾ ਬਖਸ਼ ਤੋਂ ਵਾਰਾਂ ਇਕੱਤਰ ਕੀਤੀਆਂ। ਇਹ ਵਾਰ 458 ਤੁਕਾਂ ਦੀ ਹੈ ਪਰ ਅਧੂਰੀ ਹੈ ਕਿਉਂਕਿ ਇਸ ਵਿਚ ਬਹੁਤ ਸਾਰੀਆਂ ਘਟਨਾਵਾਂ ਦਾ ਜ਼ਿਕਰ ਨਹੀਂ ਹੈ ਤੇ ਘਟਨਾਵਾਂ ਦੇ ਵਰਣਨ ਵਿਚ ਖੱਪੇ ਨਜ਼ਰ ਆਉਂਦੇ ਹਨ। ਇਸ ਵਾਰ ਵਿਚ ਨਾਦਰਸ਼ਾਹ ਦੇ ਹਮਲੇ ਦਾ ਵਿਸਤ੍ਰਿਤ ਵਰਣਨ ਹੈ ਤੇ ਨਾਲ ਹੀ ਉਸ ਦੇ ਜ਼ੁਲਮਾਂ ਦੀ ਗਾਥਾ ਹੈ। ਭਾਰਤ ਵਾਸੀਆਂ ਦੀ ਆਪਸੀ ਫੁੱਟ ਤੇ ਗ਼ਦਾਰਾਂ ਦੀ ਉਹ ਬੜੇ ਕਰੜੇ ਸ਼ਬਦਾਂ ਵਿਚ ਨਿੰਦਾ ਕਰਦਾ ਹੈ ਤੇ ਲਾਹਨਤਾਂ ਪਾਉਂਦਾ ਹੈ। ਇਸ ਵਾਰ ਦੇ ਇਤਿਹਾਸਕ ਵੇਰਵੇ ਬੜੇ ਮਹੱਤਵਪੂਰਣ ਹਨ । ਇਸ ਵਿਚ ਜਿਥੇ ਕਾਇਰਾਂ ਜਾਂ ਗ਼ਦਾਰਾਂ ਦੀ ਨਿੰਦਾ ਹੈ ਉਥੇ ਭੋਪਤਨਾਥ ਜਿਹੇ ਉਦਾਸੀ ਸਾਧਾਂ ਦੀ ਉਪਮਾ ਵੀ ਹੈ ਜਿਨ੍ਹਾਂ ਨੇ ਆਪਣੇ ਸੋਟੇ, ਡਾਂਗਾਂ ਤੇ ਕੁਹਾੜੀਆਂ ਨਾਲ ਹੀ ਨਾਦਰ ਸ਼ਾਹ ਦੀ ਫ਼ੌਜ ਤੇ ਹਮਲਾ ਕਰ ਕੇ ਬੀਰਤਾ ਦੇ ਜੌਹਰ ਵਿਖਾਏ । ਉਹ ਚਾਹੁੰਦਾ ਹੈ ਕਿ ਭਾਰਤ ਦੇ ਰਾਜੇ ਤੇ ਲੋਕ ਇਕ ਮੁੱਠ ਹੋ ਕੇ ਬਦੇਸ਼ੀ ਹਮਲਾਵਰ ਵਿਰੁੱਧ ਜਹਾਦ ਖੜ੍ਹਾ ਕਰਨ ਤਾਂ ਕਿ ਉਹ ਇਥੋਂ ਮੁੜ ਜਾਵੇ ਤੇ ਆਪਣਾ ਰਾਜ ਕਾਇਮ ਕਰਨ ਵਿਚ ਕਾਮਯਾਬ ਨਾ ਹੋਵੇ । ਉਸ ਦੀ ਕੌਮੀ ਪਿਆਰ ਦੀ ਭਾਵਨਾ ਤੇ ਭਾਰਤ ਦੀ ਭਲਾਈ ਬਾਰੇ ਵਿਚਾਰ ਪੰਜਾਬੀ ਸਾਹਿਤ ਵਿਚ ਪਹਿਲੀ ਵਾਰ ਪ੍ਰਗਟਾਏ ਗਏ ਹਨ।

ਇਹ ਵਾਰ ਕਲਾ ਪੱਖੋਂ ਬੜੀ ਉੱਤਮ ਹੈ ਕਿਉਂਕਿ ਚੰਡੀ ਦੀ ਵਾਰ ਮਗਰੋਂ ਇਹ ਰਚਨਾ ਹੀ ਬੀਰ ਕਾਵਿ ਦੀ ਪ੍ਰਾਪਤੀ ਮੰਨੀ ਗਈ ਹੈ । ਇਸ ਵਿਚ ਸੰਖਿਪਤ ਸੰਕੇਤਾਂ ਨਾਲ ਵੱਡੀਆਂ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਕਰ ਦਿੱਤਾ ਗਿਆ ਹੈ । ਇਹ ਨਿਰਾ ਇਤਿਹਾਸਕ ਵਰਣਨ ਹੀ ਨਹੀਂ ਪ੍ਰਸਤੁਤ ਕਰਦਾ ਸਗੋਂ ਪੰਜਾਬ ਦਾ ਸਭਿਆਚਾਰ, ਪੰਜਾਬੀਆਂ ਦੇ ਸੁਭਾਅ ਆਦਿ ਦਾ ਵੀ ਜ਼ਿਕਰ ਬੜੇ ਸੁਚੱਜੇ ਢੰਗ ਨਾਲ ਕਰਦਾ ਹੈ।

ਕਲਾ ਪੱਖੋਂ ਇਹ ਰਚਨਾ ਬੜੀ ਅਹਿਮ ਹੈ ਜੋ ਨਜਾਬਤ ਦੀ ਵਡਿਆਈ ਦਾ ਪ੍ਰਮਾਣ ਹੈ ਬਿਆਨ ਦਾ ਵੇਗ, ਰਵਾਨੀ, ਛੰਦ ਦੀ ਸਫ਼ਲ ਵਰਤੋਂ, ਸ਼ਬਦਾਵਲੀ ਵਿਚ ਸੰਗੀਤਕ ਲੈਅ, ਯੁੱਧ ਦਾ ਨਜ਼ਾਰਾ, ਤੋਪਾਂ ਦੀ ਗੜਗੜਾਹਟ, ਤੀਰਾਂ ਦੀ ਸ਼ੂਕਰ, ਤਲਵਾਰਾਂ ਦੀ ਟੁਣਕਾਰ, ਨੇਜ਼ੇ ਭਾਲਿਆਂ ਦੀ ਵਰਤੋਂ ਆਦਿ ਇਸ ਵਾਰ ਦੀ ਵਿਸ਼ੇਸ਼ਤਾ ਹੈ। ਭਾਸ਼ਾ ਪੱਖੋਂ ਨਜਾਬਤ ਦੀ ਰਚਨਾ ਬੜੀ ਕਮਾਲ ਦੀ ਹੈ । ਠੇਠ ਪੰਜਾਬੀ ਦੀ ਵਰਤੋਂ ਕਰਦਿਆਂ ਕਈ ਥਾਈਂ ਅਰਬੀ ਫ਼ਾਰਸੀ ਦੀ ਸ਼ਬਦਾਵਲੀ ਦਾ ਸੁੰਦਰ ਮਿਸ਼ਰਣ ਕਰ ਕੇ ਭਾਸ਼ਾਈ ਸੁੰਦਰਤਾ ਪੈਦਾ ਕਰਨ ਦਾ ਸਫਲ ਯਤਨ ਕੀਤਾ ਗਿਆ ਹੈ।

ਹ. ਪੁ.—ਪੰ. ਸਾ.ਇ.III—ਪੰ. ਯੂ.; ਪੰਜਾਬੀ ਸਾਹਿਤ ਵਿਚ ਬੀਰ ਕਾਵਿ ਦਾ ਵਿਕਾਸ-ਡਾ.ਪ੍ਰੀਤਮ ਸਿੰਘ; ਵਾਰ ਨਾਦਰਸ਼ਾਹ ਕ੍ਰਿਤ ਨਜਾਬਤ-ਡਾ. ਗੋਬਿੰਦ ਸਿੰਘ

**ਨਜਾਬਤ ਖ਼ਾਨ, ਨਵਾਬ** : ਕਰਨਾਲ ਜ਼ਿਲ੍ਹੇ ਦੇ ਪ੍ਰਸਿੱਧ ਕੁੰਜਪੁਰੀਆ ਖ਼ਾਨਦਾਨ ਦੇ ਇਸ ਮੁਖੀ ਨੂੰ ਨਵਾਬ ਦਾ ਰੁਤਬਾ ਹਾਸਲ ਸੀ । ਇਹ ਖ਼ਾਨਦਾਨ ਪ੍ਰਸਿੱਧ ਮੁਸਲਿਮ ਪਰਿਵਾਰਾਂ ਵਿਚੋਂ ਇਕ ਸੀ । ਇਨ੍ਹਾਂ ਦੀ ਨੀਮ ਆਜ਼ਾਦੀ ਦੇ ਅਧਿਕਾਰ ਲਾਰਡ ਹਾਰਡਿੰਗ ਦੇ 17 ਨਵੰਬਰ, 1846 ਦੇ ਹੁਕਮ ਨਾਲ ਖ਼ਤਮ ਕਰ ਦਿੱਤੇ ਗਏ ਸਨ । ਇਸ ਖ਼ਾਨਦਾਨ ਦੇ ਲੋਕ ਆਮ ਤੌਰ ਤੇ ਯੂਸਫਜ਼ਾਈ ਮੂਲ ਦੇ ਰੁਹੇਲੇ ਪਠਾਣ ਦਸੇ ਜਾਂਦੇ ਹਨ।

ਰੁਹੇਲੇ ਪਠਾਣ ਦਿੱਲੀ ਦਰਬਾਰ ਵਿਚ ਨੌਕਰੀਆਂ ਕਰਦੇ ਸਨ। ਨਜਾਬਤ ਖ਼ਾਨ ਨੇ ਅਠ੍ਹਾਰਵੀਂ ਸਦੀ ਵਿਚ ਇੰਪੀਰੀਅਲ ਫ਼ੌਜਾਂ ਵਿਚ ਕਪਤਾਨੀ ਕੀਤੀ ਅਤੇ ਜਮਨਾ ਦਰਿਆ ਦੇ ਕਿਨਾਰੇ ਉਪਜਾਊ ਧਰਤੀ ਦੇ ਇਕ ਖਿੱਤੇ ਤੇ ਕਬਜ਼ਾ ਕਰ ਕੇ ਆਪਣਾ ਪ੍ਰਭਾਵ ਵਧਾ ਲਿਆ । ਇਹ ਇਲਾਕਾ ਕੁਰੂਕਸ਼ੇਤਰ ਜ਼ਿਲ੍ਹੇ ਦੀ ਪਿਪਲੀ ਤਹਿਸੀਲ ਵਿਚ ਪੈਂਦਾ ਸੀ । ਇਸ ਨੇ ਸਹਾਰਨਪੁਰ ਜ਼ਿਲ੍ਹੇ ਦੇ ਬਿਦੌਲੀ ਪਰਗਣੇ ਵਿਚ ਪੈਂਦੇ ਵਜੀਦਪੁਰ ਆਦਿ ਪਿੰਡਾਂ

ਨੂੰ ਲੁੱਟ ਲਿਆ ਤੇ ਜਮਨਾ ਦੇ ਕਿਨਾਰੇ ਤੇ ਕੁੰਜਪੁਰਾ ਨਾਂ ਦਾ ਇਕ ਸਤੰਭ ਉਸਾਰਿਆ । ਬਾਅਦ ਵਿਚ ਇਸ ਦੇ ਪੁੱਤਰਾਂ ਨੇ ਇਸ ਦਾ ਨਾਂ ਬਦਲ ਕੇ ਪਿਤਾ ਦੇ ਨਾਂ ਤੇ ਹੀ ਨਜਾਬਤ ਨਗਰ ਰੱਖ ਦਿੱਤਾ ਪਰ ਇਸ ਦਾ ਪਰਿਵਾਰ ਅਜੇ ਤਕ ਕੁੰਜਪੁਰੀਆ ਦੇ ਨਾਂ ਨਾਲ ਹੀ ਜਾਣਿਆ ਜਾਂਦਾ ਹੈ। ਵਜੀਦਪੁਰ ਦੇ ਮਾਲਕਾਂ ਨੇ ਇਜ਼ਤ ਖ਼ਾਨ ਕੋਲ ਇਸ ਦੀ ਸ਼ਿਕਾਇਤ ਕੀਤੀ ਜੋ ਉਸ ਸਮੇਂ ਸਹਾਰਨਪੁਰ ਦਾ ਚਕਲਾਦਾਰ ਸੀ। ਉਸ ਨੇ ਨਜਾਬਤ ਖ਼ਾਨ ਉੱਤੇ ਆਪਣੀ ਫ਼ੌਜ ਨਾਲ ਚੜ੍ਹਾਈ ਕਰ ਦਿੱਤੀ ਪਰ ਇਹ ਉਵੇਂ ਹੀ ਡਟਿਆ ਰਿਹਾ । ਪਾਨੀਪਤ ਦੇ ਗਵਰਨਰ ਮੂਲ ਰਾਜ ਨੇ ਇਹ ਹੁਕਮ ਕੀਤਾ ਕਿ ਬਾਗੀ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਦਰਬਾਰ ਵਿਚ ਬਾਦਸ਼ਾਹ ਅੱਗੇ ਪੇਸ਼ ਕੀਤਾ ਜਾਵੇ ਪਰ ਕੁਝ ਸਾਲਾਂ ਬਾਅਦ ਇਸ ਨੂੰ ਕੁਝ ਜੁਰਮਾਨੇ ਨਾਲ ਰਿਹਾਅ ਕਰ ਦਿੱਤਾ ਗਿਆ।

ਸੰਨ 1739 ਵਿਚ ਨਾਦਰ ਸ਼ਾਹ ਦੇ ਦਿੱਲੀ ਤੇ ਹਮਲੇ ਦੌਰਾਨ ਇਸ ਨੇ ਉਸ ਦਾ ਸਾਥ ਦਿੱਤਾ । ਕੁੰਜਪੁਰੇ ਦਾ ਇਲਾਕਾ ਕਾਨੂੰਨੀ ਤੌਰ ਤੇ ਇਸ ਨੂੰ ਦੇ ਦਿੱਤਾ ਗਿਆ । ਸੰਨ 1760 ਵਿਚ ਅਬਦਾਲੀਆਂ ਦੀ ਮਦਦ ਕਰਦਾ ਹੋਇਆ ਇਹ ਮਰਹੱਟਿਆਂ ਦੇ ਜਰਨੈਲ ਸਦਾ ਸ਼ਿਓ ਦੀ ਫ਼ੌਜ ਦੇ ਘੇਰੇ ਵਿਚ ਆ ਕੇ ਮਾਰਿਆ ਗਿਆ ਤੇ ਮਰਹੱਟਿਆਂ ਨੇ ਇਸ ਗੜ੍ਹੀ ਨੂੰ ਤਬਾਹ ਕਰ ਕੇ ਲਾਗਲੇ ਪਿੰਡਾਂ ਨੂੰ ਅੱਗ ਲਗਾ ਦਿੱਤੀ । ਇਹ ਆਪਣੇ ਪਿੱਛੇ ਛੇ ਪੁੱਤਰਾਂ ਨੂੰ ਛੱਡ ਗਿਆ ਜਿਨ੍ਹਾਂ ਵਿਚੋਂ ਸਭ ਤੋਂ ਵਡਾ ਨਵਾਬ ਮੁਹੰਮਦ ਦਲੇਰ ਖਾਂ ਖ਼ਾਨਦਾਨ ਦਾ ਮੁਖੀ ਬਣਿਆ ।

ਹ. ਪੁ.–ਚੀ.ਫੈ. ਨੋ.ਪੰ. ਭਾਗ ਪਹਿਲਾ-ਗ੍ਰਿਫਨ: 14-16

**ਨਜੀਬ-ਉਦ-ਦੌਲਾ** : ਇਹ ਇਕ ਰੁਹੇਲਾ ਪਠਾਣ ਸਰਦਾਰ ਸੀ ਜਿਹੜਾ 1743 ਈ. ਵਿਚ ਰੋਜ਼ਗਾਰ ਦੀ ਭਾਲ ਵਿਚ ਭਾਰਤ ਆਇਆ ਤੇ 2 ਰੁਪਏ ਮਹੀਨਾ ਤੇ ਅਲੀ ਮੁਹੰਮਦ ਕੋਲ ਭਰਤੀ ਹੋ ਗਿਆ।

ਇਸ ਨੂੰ ਅਹਿਮਦ ਸ਼ਾਹ ਅਬਦਾਲੀ ਨੇ 1761 ਈ. ਵਿਚ ਦਿੱਲੀ ਦਾ ਪ੍ਰਬੰਧ ਸੌਂਪਿਆ ਤੇ ਅਮੀਰ-ਉਲ-ਉਮਰਾ ਦਾ ਖ਼ਿਤਾਬ ਦਿੱਤਾ । ਇਸ ਸਮੇਂ ਦਿੱਲੀ ਦੇ ਤਖ਼ਤ ਲਈ ਸ਼ਾਹ ਆਲਮ ਨੂੰ ਰਾਜਾ ਤੇ ਇਮਾਦ-ਉਲ-ਮੁਲਕ ਨੂੰ ਵਜ਼ੀਰ ਨਾਮਜ਼ਦ ਕੀਤਾ ਗਿਆ ਸੀ । ਸੰਨ 1760 ਤੋਂ ਲੈ ਕੇ 1771 ਈ. ਤਕ ਦਿੱਲੀ ਦਾ ਤਖ਼ਤ ਖਾਲੀ ਰਿਹਾ ਤੇ ਪ੍ਰਬੰਧਕੀ ਇੰਚਾਰਜ ਨਜੀਬ-ਉਦ-ਦੌਲਾ ਰਿਹਾ ਜਿਸ ਨੇ ਇਕ ਡਿਕਟੇਟਰ ਦੇ ਤੌਰ ਤੇ ਕੰਮ ਕੀਤਾ।

ਸੰਨ 1764 ਤੋਂ ਲੈ ਕੇ 1768 ਈ. ਤਕ ਇਸ ਨੇ ਸਿੱਖਾਂ ਨਾਲ ਕਈ ਲੜਾਈਆਂ ਲੜੀਆਂ । ਜਨਵਰੀ, 1764 ਵਿਚ ਸਰਹਿੰਦ ਫਤਹਿ ਕਰਨ ਤੋਂ ਬਾਅਦ ਫ਼ਰਵਰੀ, 1764 ਵਿਚ ਸਿੱਖਾਂ ਨੇ ਅਪਰ ਗੰਗਾ ਦੁਆਬ ਵੱਲ ਕੂਚ ਕੀਤਾ ਤੇ ਬੁੜੀਆਂ ਘਾਟ ਰਾਹੀਂ ਜਮਨਾ ਪਾਰ ਪਹੁੰਚ ਗਏ । ਸਰਹਿੰਦ ਦੀ ਫਤਹਿ ਤੋਂ ਬਾਅਦ ਤਰੁਨਾ ਦਲ ਵਾਪਸ ਦੁਆਬੇ ਵੱਲ ਚਲਾ ਗਿਆ ਤੇ ਬੁੱਢਾ ਦਲ ਸ. ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਜਿਸ ਨਾਲ ਖੁਸ਼ਹਾਲ ਸਿੰਘ, ਬਘੇਲ ਸਿੰਘ, ਕਰੋੜਾ ਸਿੰਘ, ਸ਼ਾਮ ਸਿੰਘ, ਤਾਰਾ ਸਿੰਘ ਘੇਬਾ, ਗੁਰਬਖਸ਼ ਸਿੰਘ ਤੇ ਭੰਗਾ ਸਿੰਘ ਨਾਮਵਰ ਸਰਦਾਰ ਵੀ ਸਨ, 40000 ਘੋੜ ਸਵਾਰਾਂ ਨਾਲ ਸ਼ਾਮਲੀ ਕੰਧਲਾ ਅੰਬਲੀ, ਮੀਰਾਂਪੁਰ ਤੇ ਸਹਾਰਨਪੁਰ ਆਦਿ ਤੇ ਹਮਲਾ ਕੀਤਾ। ਇਹ ਪਹਿਲਾ ਸਮਾਂ ਸੀ ਜਦੋਂ ਬਾਬਾ ਬੰਦਾ ਬਹਾਦਰ ਦੀ ਮੌਤ ਤੋਂ ਬਾਅਦ ਸਿੱਖਾਂ ਨੇ ਜਮਨਾ ਪਾਰ ਹਮਲਾ ਕੀਤਾ। ਸਿੱਖਾਂ ਨੇ ਕਾਫ਼ੀ ਮਾਲ ਲੁਟਿਆ ਤੇ ਇਸ ਇਲਾਕੇ ਨੂੰ ਅੱਗ ਲਗਾ ਦਿੱਤੀ। ਇਹ ਨਜੀਬ-ਉਦ-ਦੌਲਾ ਦੇ ਕਬਜ਼ੇ ਵਿਚ ਸੀ ਉਹ ਅਗੋਂ ਫ਼ੌਜ ਨਾਲ ਆ ਮਿਲਿਆ। ਡਟਕੇ ਲੜਾਈ ਹੋਈ ਜਿਸ ਵਿਚ ਸ. ਕਰੋੜਾ ਸਿੰਘ ਗੋਲੀ ਨਾਲ ਸ਼ਹੀਦ ਹੋ ਗਿਆ। ਇਸ ਨੇ ਇਸ ਸਮੇਂ ਸਿੱਖਾਂ ਨੂੰ ਬਾਰਾਂ ਲਖ ਰੁਪਿਆ ਦੇਣਾ ਮੰਨਿਆ।

ਨਜੀਬ-ਉਦ-ਦੌਲਾ ਨੇ 25 ਦਸੰਬਰ, 1763 ਦੀ ਭਰਤਪੁਰ ਦੀ ਲੜਾਈ ਵਿਚ ਪ੍ਰਸਿੱਧ ਜਾਟ ਸਰਦਾਰ ਸੂਰਜ ਮਲ ਨੂੰ ਮਾਰ ਦਿੱਤਾ ਸੀ ਤੇ ਉਸ ਦਾ ਪੁੱਤਰ ਜਵਾਹਰ ਸਿੰਘ ਇਸ ਬਦਲੇ ਦੀ ਤਾਕ ਵਿਚ ਸੀ । ਉਹ ਨਵੰਬਰ-ਦਸੰਬਰ, 1764 ਵਿਚ ਇਸ ਬਦਲੇ ਲਈ ਸਿੱਖਾਂ ਨਾਲ ਮਿਲ ਗਿਆ । ਜਵਾਹਰ ਸਿੰਘ ਨੇ ਨਜੀਬ-ਉਦ-ਦੌਲਾ ਨੂੰ ਦਿੱਲੀ ਵਿਖੇ ਘੇਰਾ ਪਾ ਲਿਆ ਉਧਰੋਂ ਸਿੱਖ ਜਨਵਰੀ, 1765 ਵਿਚ ਭਰਾੜੀ ਗੇਟ ਪਹੁੰਚ ਗਏ ਜੋ ਦਿੱਲੀ ਤੋਂ 70 ਕਿ. ਮੀ. ਦੂਰ ਸੀ । ਇਸ ਸਮੇਂ ਪਟਿਆਲੇ ਦਾ ਰਾਜਾ ਆਲਾ ਸਿੰਘ ਨੇ 1000 ਸਿਪਾਹੀਆਂ ਨਾਲ ਭੋਗ ਸਿੰਘ ਦੀ ਅਗਵਾਈ ਵਿਚ ਸਿੱਖਾਂ ਵਿਰੁੱਧ ਨਜੀਬ-ਉਦ-ਦੌਲਾ ਦੀ ਸਹਾਇਤਾ ਕੀਤੀ । ਇਸ ਤਰ੍ਹਾਂ 25 ਜਨਵਰੀ, 1765 ਨੂੰ ਜਾਟ ਸਰਦਾਰਾਂ ਦੀ ਸਹਾਇਤਾ ਲਈ ਨਜੀਬ-ਉਦ-ਦੌਲਾ ਤੇ ਸਿੱਖਾਂ ਵਿਚ ਜ਼ਬਰਦਸਤ ਲੜਾਈ ਹੋਈ ਜਿਸ ਵਿਚ ਰੁਹੇਲੇ ਸਰਦਾਰ ਨਜੀਬ-ਉਦ-ਦੌਲਾ ਦੀ ਹਾਰ ਹੋਈ, ਸਿੱਖ ਵਾਪਸ ਪੰਜਾਬ ਆ ਗਏ।

ਅਕਤੂਬਰ, 1765 ਵਿਚ ਨਜੀਬ-ਉਦ-ਦੌਲਾ ਦੀ ਤਾਨਾਸ਼ਾਹੀ ਦਾ ਸਫ਼ਾਇਆ ਕਰਨ ਲਈ ਬੁੱਢਾ ਦਲ ਤੇ ਤਰੁਨਾ ਦਲ ਨੇ ਮੁੜ ਜਮਨਾ ਪਾਰ ਨੂੰ ਕੂਚ ਕੀਤਾ । ਸਰਹਿੰਦ ਆ ਕੇ ਦੋਵੇਂ ਦਲ ਦੋ ਹਿੱਸਿਆਂ ਵਿਚ ਵੰਡੇ ਗਏ। ਤਰੁਨਾ ਦਲ ਬੁੜੀਆਂ ਘਾਟ ਰਾਹੀਂ ਸਹਾਰਨਪੁਰ ਵਿਚ ਦਾਖਲ ਹੋਇਆ ਜਿਥੇ ਸ. ਜੱਸਾ ਸਿੰਘ ਦੀ ਅਗਵਾਈ ਵਿੱਚ ਬੁੱਢਾ ਦਲ 25000 ਘੋੜ ਸਵਾਰਾਂ ਨਾਲ ਬੈਠਾ ਸੀ। ਇਨ੍ਹਾਂ ਨੇ ਦੱਖਣ ਤੋਂ ਨਜੀਬ-ਉਦ-ਦੌਲਾ ਤੇ ਹਮਲਾ ਕਰਨਾ ਸੀ, ਦਸੰਬਰ, 1965 ਨੂੰ ਸ਼ਾਮਲੀ ਨਾਮੀ ਥਾਂ ਤੇ ਸਿੱਖਾਂ ਤੇ ਨਜੀਬ-ਉਦ-ਦੌਲਾ ਦੀ ਫ਼ੌਜ ਵਿਚ ਸਖ਼ਤ ਲੜਾਈ ਹੋਈ । ਇਸ ਲੜਾਈ ਵਿਚ ਪਟਿਆਲੇ ਦੇ ਮਹਾਰਾਜਾ ਅਮਰ ਸਿੰਘ ਨੇ ਨਜੀਬ-ਉਦ-ਦੌਲਾ ਦੀ ਕਾਫ਼ੀ ਸਹਾਇਤਾ ਕੀਤੀ ਜਿਸ ਕਰ ਕੇ ਸਿੱਖ ਪਟਿਆਲਾ ਰਿਆਸਤ ਨਾਲ ਕਾਫ਼ੀ ਨਾਰਾਜ਼ ਸਨ।

ਮਈ, 1767 ਵਿਚ ਸਿੱਖਾਂ ਨੇ ਫਿਰ ਜਮਨਾ ਪਾਰ ਹਮਲਾ ਕੀਤਾ। ਅਬਦਾਲੀ ਇਸ ਸਮੇਂ ਪੰਜਾਬ ਵਿਚ ਹੀ ਸੀ। ਉਸ ਨੇ ਆਪਣੇ ਜਰਨੈਲ ਜਹਾਨ ਖ਼ਾਂ ਤੇ ਨਜੀਬ-ਉਦ-ਦੌਲਾ ਨੂੰ ਲੜਾਈ ਲਈ ਭੇਜਿਆ । ਕੋਰਾਨਾ ਨਾਮੀ ਥਾਂ ਤੇ ਬੜੀ ਸਖ਼ਤ ਲੜਾਈ ਹੋਈ। ਇਸ ਲੜਾਈ ਵਿਚ ਬਘੇਲ ਸਿੰਘ ਜ਼ਖ਼ਮੀ ਹੋ ਗਿਆ । ਸਿੱਖ ਵਾਪਸ ਪੰਜਾਬ ਪਰਤ ਆਏ।

ਮਾਰਚ, 1768 ਈ. ਵਿਚ ਸਿੱਖਾਂ ਦੇ ਮੁੜ ਹਮਲੇ ਦੌਰਾਨ ਨਜੀਬ-ਉਦ-ਦੌਲਾ ਬੁਰੀ ਤਰ੍ਹਾਂ ਹਾਰ ਗਿਆ ਤੇ ਅੰਤ ਉਸ ਨੇ ਜਮਨਾ ਪਾਰ ਦੇ ਇਲਾਕੇ ਵਿਚ ਸਿੱਖਾਂ ਦਾ ਰਾਖੀ ਪ੍ਰਬੰਧ ਮੰਨ ਲਿਆ । ਰਾਖੀ ਪ੍ਰਬੰਧ ਦਾ ਭਾਵ ਸੀ ਕਿ ਹਰ ਛਿਮਾਹੀ ਪ੍ਰਤੀ ਜੀਅ ਦੋ ਤੋਂ ਪੰਜ ਰੁਪਏ ਤਕ ਨਜ਼ਰਾਨਾ ਸਿੱਖਾਂ ਨੂੰ ਦਿੱਤਾ ਜਾਇਆ ਕਰੇ ਤਾਂ ਕਿ ਸਿੱਖ ਉਥੇ ਲੁਟ ਮਾਰ ਨਾ ਕਰਨ ਅਰਥਾਤ ਇਸ ਨਜ਼ਰਾਨੇ ਬਦਲੇ ਉਥੋਂ ਦੇ ਲੋਕਾਂ ਦੀ ਰਾਖੀ ਹੋ ਸਕੇ। ਸਿੱਖਾਂ

ਨੇ ਹੁਣ ਇਸ ਇਲਾਕੇ ਵਿਚ ਆਪਣਾ ਪੂਰਾ ਪ੍ਰਬੰਧ ਕਾਇਮ ਕਰ ਲਿਆ ਸੀ।

31 ਅਕਤੂਬਰ, 1770 ਵਿਚ ਲਗਭਗ 62 ਸਾਲ ਦੀ ਉਮਰ ਵਿਚ ਇਸ ਦੀ ਮੌਤ ਹੋ ਗਈ ਤੇ ਇਸ ਉਪਰੰਤ ਇਸ ਦਾ ਲੜਕਾ ਜ਼ਬਿਤਾ ਖਾਂ ਇਸ ਦਾ ਵਾਰਸ ਬਣ ਕੇ ਉਭਰਿਆ।

ਹ. ਪੁ.–ਹਿ.ਸਿ.-ਹਰੀ ਰਾਮ ਗੁਪਤਾ:9-74; ਮੁਗ਼ਲ ਐਂਪਾਇਰ-ਲਾਲ ਸ੍ਰੀਵਾਸਤਵਾ:439-49;ਸਿ.ਮਿ.-ਸੀਤਲ

**ਨੰਜੀ ਰਾਮ (ਵੀ. ਚ.)** : ਇਸ ਸੂਰਬੀਰ ਦਾ ਜਨਮ ਹਰਿਆਣਾ ਪ੍ਰਾਂਤ ਦੇ ਮਹਿੰਦਰਗੜ੍ਹ ਜ਼ਿਲ੍ਹੇ ਦੇ ਪਿੰਡ ਸੁਹਾਰਪੁਰ ਵਿਖੇ ਸ੍ਰੀ ਐਚ. ਐੱਸ. ਯਾਦਵ ਦੇ ਘਰ ਹੋਇਆ । ਇਹ 1 ਅਪ੍ਰੈਲ, 1961 ਨੂੰ 12 ਜਾਟ ਰੈਜਮੈਂਟ ਵਿਚ ਭਰਤੀ ਹੋਇਆ।

ਸੰਨ 1971 ਦੀ ਭਾਰਤ ਪਾਕਿਸਤਾਨ ਲੜਾਈ ਵਿਚ ਸੂਬੇਦਾਰ ਨੰਜੀ ਰਾਮ ਪੂਰਬੀ ਸੈਕਟਰ ਵਿਚ ਘਾਤ ਲਗਾ ਕੇ ਹਮਲਾ ਕਰਨ ਲਈ ਤਾਇਨਾਤ ਇਕ ਦਲ ਦਾ ਸਹਾਇਕ ਕਮਾਂਡਰ ਸੀ । 12 ਦਸੰਬਰ, 1971 ਨੂੰ ਦੁਸ਼ਮਣ ਦੀਆਂ ਤਿੰਨ ਕਿਸ਼ਤੀਆਂ ਆਉਂਦੀਆਂ ਦਿਖਾਈ ਦਿੱਤੀਆਂ । ਇਸ ਨੇ ਇਨ੍ਹਾਂ ਉੱਤੇ ਸਹੀ ਤੇ ਕਾਰਗਰ ਗੋਲਾਬਾਰੀ ਕਰ ਕੇ ਉਨ੍ਹਾਂ ਨੂੰ ਨਸ਼ਟ ਕਰ ਦਿੱਤਾ । ਇਸ ਗੋਲਾਬਾਰੀ ਵਿਚ ਦੁਸ਼ਮਣ ਦਾ ਇਕ ਅਫ਼ਸਰ ਤੇ 9 ਜਵਾਨ ਮਾਰੇ ਗਏ ।

ਇਸ ਨੂੰ ਭਾਰਤ ਸਰਕਾਰ ਵਲੋਂ ਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

**ਨੱਟ** : ਨੱਟ ਦੇ ਸ਼ਾਬਦਿਕ ਅਰਥ ਹਨ-ਨੱਚਣ ਵਾਲਾ । ਇਹ ਇਕ ਖਾਨਾਬਦੋਸ਼ ਜਾਤੀ ਹੈ ਜਿਹੜੇ ਕਲਾਬਾਜ਼ੀਆਂ ਵਿਖਾਉਣ ਅਤੇ ਮਦਾਰੀ ਬਣ ਕੇ ਤਮਾਸ਼ੇ ਕਰਨ ਤੋਂ ਇਲਾਵਾ ਸਿਰਕੀ, ਘਾਹ ਅਤੇ ਤੀਲੀਆਂ ਦੀਆਂ ਵਸਤੂਆਂ ਬਣਾ ਕੇ ਵੀ ਵੇਚਦੇ ਹਨ। ਕੁੱਝ ਨੱਟ ਭੰਡਾਂ ਤੇ ਮਿਰਾਸੀਆਂ ਵਾਂਗ ਨਕਲਾਂ ਅਤੇ ਸਵਾਂਗਾਂ ਦਾ ਕਿੱਤਾ ਕਰਕੇ ਵੀ ਪੇਟ ਪਾਲਦੇ ਹਨ। ਤਮਾਸ਼ੇ ਜਾਂ ਕਲਾਬਾਜ਼ੀਆਂ ਆਦਿ ਵਿਖਾਉਣ ਸਮੇਂ ਇਹ ਢੋਲਕ, ਡਫਲੀ ਤੇ ਡੁਗਡੁਗੀ ਆਦਿ ਦੀ ਵਰਤੋਂ ਕਰਦੇ ਹਨ।

ਨੱਟ ਹਿੰਦੂ ਤੇ ਮੁਸਲਮਾਨ ਦੋਹਾਂ ਧਰਮਾਂ ਵਿਚ ਹੀ ਮਿਲਦੇ ਹਨ। ਹਿੰਦੂ ਨੱਟ ਵਿਆਹ ਫੇਰਿਆਂ ਨਾਲ ਕਰਦੇ ਹਨ ਤੇ ਮੁਰਦਿਆਂ ਦਾ ਦਾਹ-ਸੰਸਕਾਰ ਕਰਦੇ ਹਨ । ਜਿਥੇ ਕੁੱਝ ਹਿੰਦੂ ਨੱਟ ਮਾਤਾ ਦੇਵੀ ਦੀ ਪੂਜਾ ਕਰਦੇ ਹਨ ਉਥੇ ਕੁਝ ਗੁਰੂ ਤੇਗ ਬਹਾਦਰ ਨੂੰ ਅਤੇ ਕੁਝ ਹਨੂਮਾਨ ਨੂੰ ਪੂਜਦੇ ਹਨ। ਮੁਸਲਮਾਨ ਨੱਟਾਂ ਵਿਚ ਮੁਸਲਮਾਨੀ ਰਸਮਾਂ ਰਿਵਾਜਾਂ ਦਾ ਬੋਲਬਾਲਾ ਹੈ।

ਸਾਰੇ ਪੰਜਾਬ ਵਿਚ ਫੈਲੇ ਨੱਟ ਆਪਣਾ ਮੁੱਢ ਮਾਰਵਾੜ ਨੂੰ ਦਸਦੇ ਹਨ। ਇਹ ਕਈ ਕਬੀਲਿਆਂ ਵਿਚ ਵੰਡੇ ਹੋਏ ਹਨ। ਹਰੇਕ ਕਬੀਲੇ ਦਾ ਇਕ ਸਰਦਾਰ ਹੁੰਦਾ ਹੈ ਜਿਸ ਦੇ ਆਦੇਸ਼ ਦੀ ਪਾਲਣਾ ਸਾਰੇ ਕਰਦੇ ਹਨ।

ਨੱਟਾਂ ਦੇ ਮੁੱਢ ਬਾਰੇ ਪ੍ਰਚਲਿਤ ਕਥਾ ਅਨੁਸਾਰ ਇਹ ਮੂਲ ਰੂਪ ਵਿਚ ਮਾਰਵਾੜ ਦੇ ਬ੍ਰਾਹਮਣ ਹਨ ਜਿਨ੍ਹਾਂ ਦਾ ਕਰਤੱਵ ਦਾਹ-ਸੰਸਕਾਰ ਸਮੇਂ ਲੱਕੜੀ ਦਾ ਪ੍ਰਬੰਧ ਕਰਨਾ ਹੁੰਦਾ ਸੀ। ਇਕ ਵਾਰ ਉਨ੍ਹਾਂ ਦੀ ਬਰਾਦਰੀ ਵਿਚ ਕੋਈ ਸ਼ਾਦੀ ਸੀ। ਆਪਣਾ ਰੁਝੇਵਾਂ ਵੇਖ ਕੇ ਉਹ ਲੱਕੜੀਆਂ ਦੀਆਂ ਭਰੀਆਂ ਆਪਣੇ ਜਜਮਾਨਾਂ ਕੋਲ ਲੈ ਗਏ ਕਿ ਜੇ ਉਨ੍ਹਾਂ ਦੇ ਸ਼ਾਦੀ ਵਿਚ ਰੁੱਝੇ ਹੋਣ ਸਮੇਂ ਕਿਸੇ ਦੀ ਮੌਤ ਹੋ ਜਾਵੇ ਤਾਂ ਉਹ ਇਹ ਲੱਕੜੀਆਂ ਵਰਤ ਲੈਣ। ਜਜਮਾਨਾਂ ਨੇ ਇਸ ਗੱਲ ਨੂੰ ਬਦਸ਼ਗਨੀ ਸਮਝ ਕੇ ਉਨ੍ਹਾਂ ਨੂੰ ਪਰੋਹਿਤੀ ਤੋਂ ਹਟਾ ਦਿੱਤਾ । ਬੇਕਾਰ ਹੋਏ ਨੱਟ ਇਕ ਫ਼ਕੀਰ ਕੋਲ ਗਏ । ਫ਼ਕੀਰ ਕੋਲ ਇਕ ਬਾਂਦਰ ਸੀ । ਉਸ ਨੇ ਇਨ੍ਹਾਂ ਨੂੰ ਕਲਾਬਾਜ਼ੀਆਂ ਸਿਖਾਈਆਂ ਤੇ ਇਹ ਇਨ੍ਹਾਂ ਕਰਤੱਵਾਂ ਨਾਲ ਰੋਜ਼ੀ ਰੋਟੀ ਕਮਾਉਣ ਲੱਗੇ।

ਨੱਟ ਕੁੱਤਿਆਂ ਨੂੰ ਬਹੁਤ ਸ਼ੌਕ ਨਾਲ ਪਾਲਦੇ ਹਨ ਤੇ ਇਨ੍ਹਾਂ ਦੀ ਸਹਾਇਤਾ ਨਾਲ ਜੰਗਲ ਤੇ ਖੇਤਾਂ ਵਿਚੋਂ ਖਰਗੋਸ਼, ਗਿੱਦੜ, ਬਿੱਲੇ ਆਦਿ ਜੰਗਲੀ ਜਾਨ੍ਹਵਰ ਮਾਰ ਕੇ ਉਨ੍ਹਾਂ ਦਾ ਮਾਸ ਖਾਂਦੇ ਹਨ।

ਨੱਟ ਤੇ ਬਾਜ਼ੀਗਰ ਦੋਵੇਂ ਸ਼ਬਦ ਇਕੋ ਅਰਥ ਦੇ ਮੰਨੇ ਜਾਂਦੇ ਹਨ ਪਰ ਨੱਟਾਂ ਤੇ ਬਾਜ਼ੀਗਰਾਂ ਵਿਚ ਕੁੱਝ ਫਰਕ ਹੈ ਜਿਥੇ ਬਾਜ਼ੀਗਰ ਸਿਰਫ ਜ਼ਮੀਨ ਉਪਰ ਹੀ ਕਲਾ 'ਬਾਜ਼ੀਆਂ ਵਿਖਾਉਂਦੇ ਹਨ ਉਥੇ ਨੱਟ ਤੇ ਨਟਨੀਆਂ ਬਾਂਸਾਂ ਤੇ ਰੱਸੀਆਂ ਉੱਪਰ ਚੜ੍ਹ ਕੇ ਵੀ ਕਈ ਕਰਤਬ ਵਿਖਾਉਂਦੇ ਹਨ। ਇਨ੍ਹਾਂ ਦੇ ਖਾਣ-ਪੀਣ ਤੇ ਪਹਿਰਾਵੇ ਆਦਿ ਵਿਚ ਵੀ ਅੰਤਰ ਹੁੰਦਾ ਹੈ।

ਹ. ਪੁ.–ਪੰ. ਲੋ.ਵਿ.ਕੋ.-ਵਣਜਾਰਾ ਬੇਦੀ

**ਨਟ (ਰਾਗ )** : ਬਿਲਾਵਲ ਥਾਟ ਦਾ ਸੰਪੂਰਨ ਜਾਤੀ ਦਾ ਇਕ ਸ਼ਾੜਵ ਰਾਗ ਹੈ ਜਿਸ ਦੇ ਆਰੋਹੀ ਵਿਚ ਸੱਤ ਅਤੇ ਅਵਰੋਹੀ ਵਿਚ ਛੇ ਸੁਰ ਲਗਦੇ ਹਨ। ਇਸ ਵਿਚ ਮੱਧਮ ਵਾਦੀ ਅਤੇ ਰਿਸ਼ਭ ਸੰਵਾਦੀ ਹੈ । ਇਸ ਵਿਚ ਗਾਂਧਾਰ ਅਤੇ ਧੈਵਤ ਸਪਸ਼ਟ ਨਹੀਂ ਲਗਦੇ ਸਗੋਂ ਬਹੁਤ ਧੀਮੇ ਸੁਰ ਵਿਚ ਲਗਦੇ ਹਨ। ਇਸ ਰਾਗ ਦੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ ਉੱਨੀਵਾਂ ਹੈ।

ਆਰੋਹੀ : ਸ ਰੇ ਗ ਮ ਪ ਧਂ ਨੀ ਸਂ

ਅਵਰੋਹੀ : ਸਂ ਨੀ ਧ ਪ ਮ ਰੇ ਸ

ਹ.ਪੁ.–ਮ. ਕੋ.; ਪੰ. ਸਾ. ਕੋ.; ਗਾਵਹੁ ਸਚੀ ਬਾਣੀ-ਡਾ.ਰਘਬੀਰ ਸਿੰਘ

**ਨਟ ਨਾਰਾਇਨ (ਰਾਗ)** : ਬਿਲਾਵਲ ਅਤੇ ਕਲਿਆਣ ਦੇ ਮੇਲ ਤੋਂ ਬਣਿਆ ਸੰਪੂਰਨ ਜਾਤੀ ਦਾ ਇਕ ਰਾਗ ਹੈ।

ਸੋਮੇਸ਼ਵਰ ਸੰਗੀਤ ਦੇ ਮਤ ਅਨੁਸਾਰ ਇਹ ਛੇ ਰਾਗਾਂ ਵਿਚ ਹੈ । ਗੁਰਮਤਿ ਸੰਗੀਤ ਅਨੁਸਾਰ ਇਹ ਕਮਾਚ ਥਾਟ ਦਾ ਔੜਵ ਸ਼ਾੜਵ ਜਾਤੀ ਦਾ ਰਾਗ ਹੈ। ਇਸ ਦੀ ਆਰੋਹੀ ਵਿਚ ਗਾਂਧਾਰ ਅਤੇ ਨਿਸ਼ਾਦ ਵਰਜਿਤ ਹਨ ਜਦੋਂ ਕਿ ਅਵਰੋਹੀ ਵਿਚ ਕੇਵਲ ਗਾਂਧਾਰ ਵਰਜਿਤ ਹੈ । ਇਸ ਵਿਚ ਕੁਝ ਝਲਕ ਸਾਰੰਗ ਰਾਗ ਦੀ ਹੈ । ਇਸ ਦਾ ਵਾਦੀ ਸੁਰ ਰਿਸ਼ਭ ਹੈ । ਨਿਸ਼ਾਦ ਕੋਮਲ ਲਗਦਾ ਹੈ ਅਤੇ ਬਾਕੀ ਸਾਰੇ ਸੁਰ ਸ਼ੁੱਧ ਲਗਦੇ ਹਨ। ਇਸ ਦੇ ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ ਨਟ ਰਾਗ ਦੇ ਵਿਚ ਹੀ ਲਿਖਿਆ ਗਿਆ ਹੈ।

ਆਰੋਹੀ : ਸ ਰੇ ਮ ਪ ਧ ਸਂ

ਅਵਰੋਹੀ : ਸਂ ਨੀ ਧ ਪ ਮ ਰੇ ਸ

ਹ. ਪੁ.–ਮ. ਕੋ.; ਪੰ. ਸਾ. ਕੋ.; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਨਡਾਲਾ** : ਇਹ ਜ਼ਿਲ੍ਹਾ ਅਤੇ ਤਹਿਸੀਲ ਕਪੂਰਥਲੇ ਦਾ ਇਕ ਕਸਬਾ ਹੈ ਜਿਹੜਾ ਕਪੂਰਥਲੇ ਤੋਂ 21 ਕਿ. ਮੀ. (13 ਮੀਲ) ਦੂਰ ਕਪੂਰਥਲਾ-ਸੁਭਾਨਪੁਰ-ਪਠਾਨਕੋਟ ਸੜਕ ਉੱਤੇ ਵਾਕਿਆ ਹੈ। ਇਥੇ ਗੁਰੂ ਹਰਿਗੋਬਿੰਦ ਸਾਹਿਬ ਪਧਾਰੇ ਸਨ ਜਿਨ੍ਹਾਂ

ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ। ਜੁਲਾਈ ਵਿਚ ਇਥੇ ਮੇਲਾ ਲਗਦਾ ਹੈ। ਇਸ ਗੁਰਦੁਆਰੇ ਦੇ ਨਾਲ ਹੀ ਬਾਉਲੀ ਸਾਹਿਬ ਨਾਂ ਦਾ ਇਕ ਹੋਰ ਗੁਰਦੁਆਰਾ ਹੈ । ਇਥੇ ਦੋ ਪਵਿਤਰ ਸ਼ੀਸ਼ਮ ਦੇ ਦਰਖ਼ਤ ਤੇ ਇਕ ਬਾਉਲੀ ਹੈ। ਗੁਰੂ ਸਾਹਿਬ ਦੇ ਜਨਮ ਦਿਵਸ ਸਮੇਂ ਇਥੇ ਤਿੰਨ ਦਿਨ ਲਗਾਤਾਰ ਮੇਲਾ ਲਗਦਾ ਹੈ।

ਇਥੇ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਡਿਸਪੈਂਸਰੀ ਤੇ ਡਾਕ-ਘਰ ਵੀ ਹੈ । ਇਥੇ ਨੋਟੀਫਾਈਡ ਏਰੀਆ ਕਮੇਟੀ ਵੀ ਹੈ।

ਹ.ਪੁ.—ਡਿ.ਸੈਂ.ਹੈਂ.ਬੁ.-ਕਪੂਰਥਲਾ; ਡਿਸ.ਗਜ਼-ਕਪੂਰਥਲਾ.325/326

**ਨੱਥ** : ਇਹ ਗਹਿਣਾ ਜੋ ਔਰਤਾਂ ਨੱਕ ਵਿਚ ਪਹਿਨਦੀਆਂ ਹਨ, ਨੂੰ ਸੁਹਾਗ ਦੀ ਨਿਸ਼ਾਨੀ ਮੰਨਿਆ ਜਾਂਦਾ ਹੈ । ਕਈ ਜਾਤੀਆਂ ਦੀਆਂ ਔਰਤਾਂ ਇਸ ਸੁਹਾਗ ਨਿਸ਼ਾਨੀ ਨੂੰ ਸਦਾ ਪਹਿਨ ਕੇ ਰੱਖਦੀਆਂ ਹਨ ।

ਨੱਥ ਦੀ ਬਣਤਰ ਇਲਾਕੇ ਅਤੇ ਜਾਤੀ ਅਨੁਸਾਰ ਭਿੰਨ ਭਿੰਨ ਹੋ ਸਕਦੀ ਹੈ। ਇਹ ਗਹਿਣਾ ਸਾਦੇ ਤੋਂ ਲੈ ਕੇ ਮੋਤੀਆਂ ਦੀ ਜੜਤ ਵਾਲੇ ਗਹਿਣੇ ਤੱਕ ਲੋੜ ਅਤੇ ਸਮਰੱਥਾ ਮੁਤਾਬਕ ਬਣਾ ਲਿਆ ਜਾਂਦਾ ਹੈ ।

ਨੱਥ ਦਾ ਗੋਲਾਈਦਾਰ ਚੱਕਰ ਸੂਰਜ ਦਾ ਪ੍ਰਤੀਕ ਹੈ ਤੇ ਵਾਲੀ ਅੰਦਰ ਬਣਿਆ ਨਿੱਕਾ ਜਿਹਾ ਖੰਡ ਚੰਨ ਦਾ ਚਿੰਨ੍ਹ ਹੈ । ਨੱਥ ਵਿਚ ਜੜੇ ਰੰਗ-ਬਰੰਗੇ ਮੋਤੀ ਵੀ ਚੰਦ ਅਤੇ ਸੂਰਜ ਦੇ ਪ੍ਰਤੀਕ ਸਮਝੇ ਜਾਂਦੇ ਹਨ । ਪ੍ਰਚਲਿਤ ਧਾਰਨਾ ਅਨੁਸਾਰ ਨੱਥ ਸੂਰਜ ਤੇ ਚੰਦਰਮਾ ਦੀ ਉਪਜਾਇਕਤਾ ਨੂੰ ਗ੍ਰਹਿਣ ਕਰਨ ਲਈ ਪਹਿਨੀ ਜਾਣ ਲੱਗੀ ਅਤੇ ਹੌਲੀ ਹੌਲੀ ਗਹਿਣੇ ਦਾ ਰੂਪ ਧਾਰਨ ਕਰ ਗਈ । ਇਕ ਹੋਰ ਮੱਤ ਅਨੁਸਾਰ ਨੱਥ ਔਰਤ ਦੀ ਗੁਲਾਮੀ ਦਾ ਪ੍ਰਤੀਕ ਹੈ। ਜਿਸ ਤਰ੍ਹਾਂ ਪਸ਼ੂਆਂ (ਬਲਦ/ਝੋਟਾ/ਰਿੱਛ ਆਦਿ) ਦੇ ਨੱਕ ਵਿਚ ਨਕੇਲ ਪਾ ਕੇ ਉਨ੍ਹਾਂ ਨੂੰ ਪਾਲਤੂ ਤੇ ਆਗਿਆਕਾਰ ਬਣਾਇਆ ਜਾਂਦਾ ਹੈ ਉਸੇ ਤਰ੍ਹਾਂ ਹੀ ਗਹਿਣਾ ਔਰਤ ਨੂੰ ਪਤੀ ਦੀ 'ਸੇਵਕਾ' ਵਜੋਂ ਤਿਆਰ ਕਰਦਾ ਹੈ।

ਨੱਥ ਬਾਰੇ ਪ੍ਰਚਲਿਤ ਲੋਕ-ਧਾਰਾਈ ਸੰਕਲਪ ਅਨੁਸਾਰ ਮਰਨ ਸਮੇਂ ਪ੍ਰਾਣੀ ਦੇ ਪ੍ਰਾਣ ਨੱਕ ਵਿਚੋਂ ਵੀ ਨਿਕਲਦੇ ਹਨ । ਜਦੋਂ ਕੋਈ ਵਿਅਕਤੀ ਸਖ਼ਤ ਬਿਮਾਰ ਹੋ ਜਾਂਦਾ ਜਾਂ ਕਿਸੇ ਹੋਰ ਕਾਰਨ ਮਰਨ ਕਿਨਾਰੇ ਪਹੁੰਚਿਆ ਮਹਿਸੂਸ ਹੁੰਦਾ ਤਾਂ ਉਸ ਦੀ ਆਤਮਾ ਨੂੰ ਨੱਥਣ ਲਈ ਟੂਣਾ ਕਰਕੇ ਉਸ ਦੇ ਨੱਕ ਵਿਚ ਨੱਥ ਪਾ ਦਿੱਤੀ ਜਾਂਦੀ ਹੈ। ਸਮਾਂ ਪਾ ਕੇ ਇਹ ਟੂਣੇ ਦੀ ਰਸਮ ਗਹਿਣੇ ਦਾ ਰੂਪ ਧਾਰ ਗਈ।

ਨੱਥ ਨੂੰ ਬਣਾਉਣ ਲਈ ਸੋਨੇ ਦੀ ਪਤਲੀ ਤਾਰ ਦੀ ਵਰਤੋਂ ਕੀਤੀ ਜਾਂਦੀ ਹੈ ਜੋ ਠੋਸ ਅਤੇ ਅੰਦਰੋਂ ਖੋਖਲੀ ਦੋਹਾਂ ਤਰ੍ਹਾਂ ਦੀ ਹੀ ਹੋ ਸਕਦੀ ਹੈ । ਇਸ ਤਾਰ ਵਿਚ ਮੋਤੀ ਜਾਂ ਮੂੰਗੇ ਪਰੋਏ ਜਾਂਦੇ ਹਨ । ਗ਼ਰੀਬ ਲੋਕ ਚਾਂਦੀ ਦੀ ਤਾਰ ਦੀ ਵਰਤੋਂ ਵੀ ਕਰ ਲੈਂਦੇ ਹਨ।

ਪਹਿਲਾਂ ਹਿੰਦੂਆਂ ਵਿਚ ਨੱਥ ਪਹਿਨਣ ਦਾ ਰਿਵਾਜ ਨਹੀਂ ਸੀ। ਪਠਾਣੀ ਰਾਜ ਸਮੇਂ ਮੁਸਲਮਾਨੀ ਸਭਿਆਚਾਰ ਦੇ ਪ੍ਰਭਾਵ ਹੇਠ ਇਹ ਗਹਿਣਾ ਹਿੰਦੂਆਂ ਵਿਚ ਪ੍ਰਚਲਿਤ ਹੋਇਆ ।

ਅੱਜਕੱਲ੍ਹ ਆਮ ਤੌਰ ਉੱਤੇ ਨੱਥ ਸ਼ਗਨ ਵਜੋਂ ਸਿਰਫ ਵਿਆਹ ਦੇ ਮੌਕੇ ਤੇ ਹੀ ਪਹਿਨੀ ਜਾਂਦੀ ਹੈ, ਬਾਅਦ ਵਿਚ ਇਹ (ਕੁੱਝ ਕੁ ਜਾਤੀਆਂ ਨੂੰ ਛੱਡ ਕੇ) ਘੱਟ ਹੀ ਪਹਿਨੀ ਜਾਂਦੀ ਹੈ।

ਜੇ ਨੱਥ ਵਜ਼ਨ ਵਿਚ ਕੁਝ ਭਾਰੀ ਹੋਵੇ ਤਾਂ ਨੱਕ ਦੀ ਨੋਕ ਤੇ ਦਬਾਅ ਘਟਾਉਣ ਲਈ ਇਸ ਨਾਲ ਸਾਧਾਰਣ ਡੋਰੀ ਜਾਂ ਮੋਤੀਆਂ ਦੀ ਲੜੀ ਬੰਨ੍ਹ ਕੇ ਤੇ ਉਸ ਨੂੰ ਸਿਰ ਤੇ ਵਾਲਾਂ ਨਾਲ ਗੁੰਦ ਕੇ ਨੱਕ ਨੂੰ ਸਹਾਰਾ ਦਿੱਤਾ ਜਾਂਦਾ ਹੈ।

ਪੰਜਾਬੀ ਸਾਹਿਤ ਵਿਚ ਨੱਥ ਦਾ ਕਾਫ਼ੀ ਵਰਣਨ ਮਿਲਦਾ ਹੈ। ਲੋਕ-ਗੀਤਾਂ ਵਿਚ ਇਸ ਗਹਿਣੇ ਦਾ ਭਰਪੂਰ ਜ਼ਿਕਰ ਉਪਲੱਬਧ ਹੈ।

ਹ.ਪੁ.—ਪੰ.ਲੋ.ਵਿ.ਕੋ.-ਵਣਜਾਰਾ ਬੇਦੀ

**ਨੱਥ ਪਾਉਣੀ** : ਜੱਟਾਂ ਅਤੇ ਵਿਸ਼ੇਸ਼ ਤੌਰ ਤੇ ਫਿਰੋਜ਼ਪੁਰ ਦੇ ਆਸ ਪਾਸ ਦੇ ਬਾਗੜੀ ਜੱਟਾਂ ਵਿਚ ਵਿਧਵਾ ਵਿਆਹ ਲਈ ਪ੍ਰਚਲਿਤ ਰਸਮ ਨੂੰ ਨੱਥ ਪਾਉਣੀ ਕਿਹਾ ਜਾਂਦਾ ਹੈ । ਇਸ ਰਸਮ ਨੂੰ ਚਾਦਰ ਪਾਉਣੀ ਜਾਂ ਚਾਦਰ ਅੰਦਾਜ਼ੀ ਵੀ ਕਿਹਾ ਜਾਂਦਾ ਹੈ।

ਇਸ ਰਸਮ ਵਿਚ ਕਿਸੇ ਵਿਸ਼ੇਸ਼ ਦਿਨ ਸਾਰੀ ਬਰਾਦਰੀ ਨੂੰ ਇਕੱਠਾ ਕੀਤਾ ਜਾਂਦਾ ਹੈ । ਵਿਆਹ ਕਰਵਾਉਣ ਵਾਲਾ ਮਰਦ ਤੀਵੀਂ ਤੇ ਸਿਰ ਉੱਤੇ ਚਾਦਰ ਪਾਉਂਦਾ ਹੈ। ਇਸ ਚਾਦਰ ਦੇ ਪੱਲੇ ਲਾਲ ਜਾਂ ਪੀਲੇ ਰੰਗ ਵਿਚ ਰੰਗੇ ਹੁੰਦੇ ਹਨ । ਇਹ ਚਾਦਰ ਇਕੱਲੇ ਲਾਲ ਰੰਗ ਦੀ ਵੀ ਹੋ ਸਕਦੀ ਹੈ । ਚਾਦਰ ਉਪਰੰਤ ਆਦਮੀ ਔਰਤ ਦੀ ਵੀਣੀ ਵਿਚ ਲਾਲ ਰੰਗ ਦੀ ਚੂੜੀ ਤੇ ਨੱਕ ਵਿਚ ਨੱਥ ਪਾਉਂਦਾ ਹੈ । ਇਸ ਰਸਮ ਨਾਲ ਉਹ ਵਿਧਵਾ ਇਸਤਰੀ ਮੁੜ ਸੁਹਾਗਣ ਹੋ ਜਾਂਦੀ ਹੈ । ਅੱਜਕੱਲ੍ਹ ਇਸ ਰਸਮ ਵਿਚ ਜ਼ਿਆਦਾਤਰ ਚਾਦਰ ਪਾਉਣ ਦਾ ਹੀ ਰਿਵਾਜ ਹੈ, ਨੱਥ ਪਾਉਣਾ ਕੁਝ ਕੁ ਜਾਤੀਆਂ ਤੱਕ ਹੀ ਸੀਮਤ ਹੋ ਗਿਆ ਹੈ।

ਨੱਥ ਜਾਂ ਚਾਦਰ ਪਾਉਣ ਦੀ ਰਸਮ ਨੇੜਲੇ ਰਿਸ਼ਤੇਦਾਰ (ਰਿਸ਼ਤੇ ਵਿਚੋਂ ਪਹਿਲੇ ਪਤੀ ਦੇ ਭਰਾ ਲੱਗਦੇ) ਨਾਲ ਹੀ ਕੀਤੀ ਜਾਂਦੀ ਹੈ ਪਰ ਕਈ ਹਾਲਤਾਂ ਵਿਚ ਉਹ ਕੋਈ ਬਾਹਰਲਾ ਵੀ ਹੋ ਸਕਦਾ ਹੈ।

ਥੋੜ੍ਹੇ ਬਹੁਤ ਫੇਰ ਬਦਲ ਨਾਲ ਇਹ ਰਸਮ ਸਾਰੇ ਪੰਜਾਬੀਆਂ ਵਿਚ ਹੀ ਪ੍ਰਚਲਿਤ ਹੈ।

ਹ. ਪੁ.—ਪੰ.ਲੋ.ਵਿ.ਕੋ.-ਵਣਜਾਰਾ ਬੇਦੀ

**ਨੰਦ ਸਿੰਘ** : ਇਹ ਸਾਂਘਣੀਆਂ ਮਿਸਲ ਦਾ ਬਾਨੀ ਸੀ, ਜੋ ਪਿਛੋਂ ਰਾਮਗੜ੍ਹੀਆ ਮਿਸਲ ਦੇ ਨਾਂ ਨਾਲ ਪ੍ਰਸਿੱਧ ਹੋਈ । ਅੰਮ੍ਰਿਤਸਰ ਜ਼ਿਲ੍ਹੇ ਦੇ ਸਾਂਘਣਾ ਪਿੰਡ ਦਾ ਵਸਨੀਕ ਨੰਦ ਸਿੰਘ ਉਸ ਜੱਥੇ ਦਾ ਮੈਂਬਰ ਸੀ ਜਿਸ ਦਾ ਮੋਢੀ ਅੰਮ੍ਰਿਤਸਰ ਜ਼ਿਲ੍ਹੇ ਦੇ ਗਗੋਬੂਹਾ ਪਿੰਡ ਦਾ ਵਸਨੀਕ ਸਰਦਾਰ ਖੁਸ਼ਹਾਲ ਸਿੰਘ ਸੀ । ਖੁਸ਼ਹਾਲ ਸਿੰਘ ਨੇ ਬਾਬਾ ਬੰਦਾ ਬਹਾਦਰ ਤੋਂ ਅੰਮ੍ਰਿਤ ਛਕਿਆ ਅਤੇ ਉਸ ਦੀਆਂ ਲੜਾਈਆਂ ਵਿਚ ਆਪਣੇ ਜੱਥੇ ਸਮੇਤ ਸ਼ਾਮਲ ਹੁੰਦਾ ਰਿਹਾ।

ਸਰਦਾਰ ਖੁਸ਼ਹਾਲ ਸਿੰਘ ਦੇ ਸ਼ਹੀਦ ਹੋ ਜਾਣ ਮਗਰੋਂ ਨੰਦ ਸਿੰਘ ਉਸ ਜੱਥੇ ਦਾ ਲੀਡਰ ਬਣਿਆ। 29 ਮਾਰਚ ਨੂੰ ਜਦੋਂ ਮਿਸਲਾਂ ਬਣੀਆਂ ਤਾਂ ਨੰਦ ਸਿੰਘ ਨੇ ਆਪਣੀ ਵਖਰੀ ਮਿਸਲ ਬਣਾ ਲਈ ਜਿਸ ਦਾ ਨਾਂ ਉਸ ਵਕਤ 'ਸਾਂਘਣੀਆਂ ਮਿਸਲ' ਰਖਿਆ ਗਿਆ । ਪਿਛੋਂ ਇਹੋ ਮਿਸਲ 'ਰਾਮਗੜ੍ਹੀਆ ਮਿਸਲ' ਦੇ ਨਾਂ ਨਾਲ ਮਸ਼ਹੂਰ ਹੋਈ ।

ਜੱਸਾ ਸਿੰਘ, ਤਾਰਾ ਸਿੰਘ ਅਤੇ ਮਾਲੀ ਸਿੰਘ ਤਿੰਨੇ ਭਰਾ

ਨੰਦ ਸਿੰਘ ਦੀ ਮਿਸਲ ਵਿਚ ਸ਼ਾਮਲ ਹੋ ਗਏ । ਨੰਦ ਸਿੰਘ ਨੇ ਜੱਸਾ ਸਿੰਘ ਨੂੰ ਆਪਣੀ ਮਿਸਲ ਦਾ ਸੈਨਾਪਤੀ ਬਣਾਇਆ । ਜੱਸਾ ਸਿੰਘ ਦੇ ਦਾਦੇ ਸਰਦਾਰ ਹਰਦਾਸ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਸੀ। ਨੰਦ ਸਿੰਘ ਦੇ ਸਵਰਗਵਾਸ ਹੋਣ ਬਾਅਦ ਜੱਸਾ ਸਿੰਘ ਮਿਸਲ ਦਾ ਜਥੇਦਾਰ ਬਣਿਆ।

ਹ. ਪੁ.–ਸਿ. ਮਿ. :63

**ਨੰਦ ਸਿੰਘ (ਬਾਬਾ)** : ਗੁਰਦੁਆਰਾ ਨਾਨਕਸਰ ਕਲੇਰਾਂ ਦੇ ਬਾਨੀ ਬਾਬਾ ਨੰਦ ਸਿੰਘ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੀ ਜਗਰਾਉਂ ਤਹਿਸੀਲ ਦੇ ਇਤਿਹਾਸਕ ਪਿੰਡ ਸ਼ੇਰਪੁਰ ਕਲਾਂ ਵਿਖੇ ਅਕਤੂਬਰ, 1870 ਈ. ਨੂੰ ਸ. ਜੈ ਸਿੰਘ ਦੇ ਘਰ ਹੋਇਆ। ਇਨ੍ਹਾਂ ਦੀ ਮਾਤਾ ਦਾ ਨਾਂ ਸ੍ਰੀਮਤੀ ਸਦਾ ਕੌਰ ਸੀ। ਪੰਜਾਂ ਭਰਾਵਾਂ ਵਿਚੋਂ ਇਹ ਸਭ ਤੋਂ ਛੋਟੇ ਸੀ। ਇਨ੍ਹਾਂ ਨੂੰ ਬਚਪਨ ਤੋਂ ਹੀ ਭਗਤੀ ਦੀ ਲਗਨ ਸੀ । 15 ਵਰ੍ਹਿਆਂ ਦੀ ਉਮਰ ਵਿਚ ਹੀ ਇਹ ਵੈਰਾਗੀ ਹੋ ਕੇ ਸਚ, ਧਰਮ ਅਤੇ ਦਇਆ ਦੇ ਮਾਰਗ ਉੱਤੇ ਚਲ ਪਏ । ਸਭ ਤੋਂ ਪਹਿਲਾਂ ਸਾਰਾਗੜ੍ਹੀ ਦੇ ਗੁਰਦੁਆਰੇ (ਫਿਰੋਜ਼ਪੁਰ) ਤੇ ਫਿਰ ਬਠਿੰਡੇ ਦੇ ਨਜ਼ਦੀਕ ਲਹਿਰਾਖਾਨਾ ਵਿਖੇ ਬਾਬਾ ਵਧਾਵਾ ਸਿੰਘ ਕੋਲ ਪਹੁੰਚੇ। ਬਾਬਾ ਵਧਾਵਾ ਸਿੰਘ ਤੋਂ ਗੁਰ ਸਿਖਿਆ ਪ੍ਰਾਪਤ ਕਰ ਕੇ ਬਾਬਾ ਹਰਨਾਮ ਸਿੰਘ ਕੋਲ ਪਹੁੰਚੇ । ਇਥੇ ਇਨ੍ਹਾਂ ਨੇ ਤਨ ਤੇ ਮਨ ਦੀ ਕਰੜੀ ਘਾਲਣਾ ਕਰ ਕੇ ਬ੍ਰਹਮ ਦਾ ਗਿਆਨ ਪ੍ਰਾਪਤ ਕੀਤਾ ਗਿਆਨ ਪ੍ਰਾਪਤੀ ਉਪਰੰਤ ਭੁੱਲੀ ਭਟਕੀ ਜਨਤਾ ਨੂੰ ਸਿਧੇ ਰਸਤੇ ਪਾਉਣ ਲਈ ਕਈ ਥਾਵਾਂ ਦੀ ਯਾਤਰਾ ਕੀਤੀ । ਫਿਰ ਖੂਹ ਵਿਚ ਉਤਰ ਕੇ ਕਠਿਨ ਤਪੱਸਿਆ ਕੀਤੀ । ਇਸ ਤੋਂ ਬਾਅਦ ਇਹ ਰੂਹਾਨੀ ਤੇ ਜਿਸਮਾਨੀ ਸ਼ਕਤੀ ਨੂੰ ਇਕੱਠਿਆਂ ਕਰ ਕੇ ਗੁਰੂ ਨਾਨਕ ਦੇਵ ਜੀ ਦੇ ਮੱਤ ਪ੍ਰਚਾਰ ਕਰਨ ਲਈ ਪੰਜਾਬ ਅਤੇ ਮਾਲਵੇ ਦੀ ਧਰਤੀ ਵੱਲ ਗਏ ।

ਬਾਬਾ ਨੰਦ ਸਿੰਘ ਗੁਰੂ ਸਾਹਿਬ ਜੀ ਨੂੰ ਪ੍ਰਗਟ ਗੁਰਾਂ ਦੀ ਦੇਹ ਕਰ ਕੇ ਮੰਨਦੇ ਸਨ ਅਤੇ ਗੁਰੂ ਨਾਨਕ ਦੇਵ ਜੀ ਨੂੰ ਹਾਜ਼ਰ ਨਾਜ਼ਰ ਮੰਨਦੇ ਸਨ। ਗ੍ਰਿਹਿਸਥ ਜੀਵਨ ਨੂੰ ਹੀ ਉੱਤਮ ਸਮਝਦੇ ਸਨ । ਹਰ ਪ੍ਰਾਣੀ ਨੂੰ ਆਪਣੀਆਂ ਅੰਦਰਲੀਆਂ ਬੁਰਾਈਆਂ ਮਾਰਨ ਤੇ ਸੋਧਣ ਲਈ ਸਲਾਹ ਦਿੰਦੇ ਸਨ । ਇਹ ਜ਼ਾਤ ਪਾਤ ਦੀ ਵੰਡ ਦਾ ਵੀ ਖੰਡਨ ਕਰਦੇ ਸਨ । ਇਹ ਸੱਚ ਦੀ ਕਿਰਤ, ਨਾਮ ਜਪਣ ਅਤੇ ਵੰਡ ਛਕਣ ਦੇ ਧਾਰਨੀ ਸਨ।

ਘੁੰਮ ਘੁਮਾ ਕੇ ਇਹ ਜਗਰਾਉਂ ਦੇ ਨਜ਼ਦੀਕ ਆ ਪਹੁੰਚੇ ਜਿਥੇ ਅੱਜਕੱਲ੍ਹ ਇਨ੍ਹਾਂ ਦੇ ਤਪ ਅਸਥਾਨ ਉੱਤੇ ਸੱਤ ਮੰਜ਼ਿਲਾ ਹਰਿਮੰਦਰ ਸਾਹਿਬ ਉਸਰਿਆ ਹੋਇਆ ਹੈ।

ਬਾਬਾ ਨੰਦ ਸਿੰਘ 28 ਅਗਸਤ, 1943 ਈ. ਨੂੰ 73 ਸਾਲ ਭਗਤੀ ਭਰਪੂਰ ਤੇ ਪਰਉਪਕਾਰੀ ਜੀਵਨ ਗੁਜ਼ਾਰ ਕੇ ਸਵਰਗਵਾਸ ਹੋ ਗਏ । ਆਪ ਤੋਂ ਬਾਅਦ ਬਾਬਾ ਈਸ਼ਰ ਸਿੰਘ ਜੀ ਨੂੰ ਗੱਦੀ ਨਸ਼ੀਨ ਵਜੋਂ ਪੱਗ ਬੰਨ੍ਹਾਈ ਗਈ । ਹਰ ਸਾਲ 26-28 ਅਗਸਤ ਨੂੰ ਆਪ ਦੀ ਬਰਸੀ ਮਨਾਈ ਜਾਂਦੀ ਹੈ। ਇਸ ਸਥਾਨ ਤੇ ਦੂਰ ਦੂਰ ਤੋਂ ਸੰਗਤਾਂ ਪਹੁੰਚਦੀਆਂ ਹਨ।

**ਨੰਦ ਸਿੰਘ, ਭਾਈ** : ਬੱਬਰ ਅਕਾਲੀ ਲਹਿਰ ਦੇ ਇਸ ਸ਼ਹੀਦ ਦਾ ਜਨਮ ਭਾਈ ਗੰਗਾ ਸਿੰਘ ਦੇ ਘਰ ਪਿੰਡ ਘੁੜਿਆਲ ਜ਼ਿਲ੍ਹਾ ਜਲੰਧਰ ਵਿਖੇ ਹੋਇਆ । ਇਹ ਨਿਤ ਨੇਮ ਕਰਨ ਵਾਲਾ, ਪੰਜ ਕਕਾਰਾਂ ਦੀ ਰਹਿਤ ਰੱਖਣ ਵਾਲਾ ਅਤੇ ਗੁਰਸਿੱਖੀ ਦੇ ਅਸੂਲਾਂ ਦਾ ਧਾਰਨੀ ਸੀ । ਜਲ੍ਹਿਆਂ ਵਾਲਾ ਬਾਗ਼ ਦੇ ਸਾਕੇ ਦਾ ਇਸ ਦੇ ਮਨ ਤੇ ਇੰਨਾ ਪ੍ਰਭਾਵ ਪਿਆ ਕਿ ਇਹ ਅਕਾਲੀ ਸਜ ਗਿਆ ਅਤੇ ਨਾ-ਮਿਲਵਰਤਨ ਲਹਿਰ ਦੌਰਾਨ ਨੌਕਰੀ ਛੱਡ ਕੇ ਪੰਥ ਦੀ ਸੇਵਾ ਵਿਚ ਆ ਗਿਆ । ਨੌਕਰੀ ਛੱਡ ਕੇ ਆਉਂਦਿਆਂ ਹੀ ਇਹ ਪਿੰਡ ਦੇ ਅਕਾਲੀ ਜੱਥੇ ਦਾ ਜਥੇਦਾਰ ਨਿਯੁਕਤ ਹੋਇਆ। 'ਗੁਰੂ ਕਾ ਬਾਗ' ਮੋਰਚੇ ਵਿਚ ਵੀ ਇਸ ਨੇ ਬਹੁਤ ਸਰਗਰਮ ਹਿੱਸਾ ਲਿਆ ਜਿਸ ਦੇ ਫਲਸਰੂਪ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਪੰਜ ਮਹੀਨੇ ਦੀ ਕੈਦ ਹੋਈ । ਕੈਦ ਕਟ ਆਉਣ ਉਪਰੰਤ ਜੋਸ਼ ਹੋਰ ਵੱਧ ਗਿਆ ਅਤੇ ਬੱਬਰ ਅਕਾਲੀਆਂ ਦੇ ਪ੍ਰਚਾਰ ਦਾ ਇਸ ਉੱਤੇ ਹੋਰ ਅਸਰ ਹੋਇਆ ਤੇ ਇਹ ਬੱਬਰ ਅਕਾਲੀ ਜੱਥੇ ਦਾ ਮੈਂਬਰ ਬਣ ਗਿਆ ।

ਬੱਬਰ ਅਕਾਲੀ ਜੱਥੇ ਦਾ ਮੈਂਬਰ ਬਣਨ ਬਾਅਦ ਇਸ ਨੇ ਬੱਬਰ ਅਕਾਲੀ ਲਹਿਰ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ । ਨਾਜਾਇਜ਼ ਹਥਿਆਰ ਰੱਖਣ ਦੇ ਦੋਸ਼ ਵਿਚ ਇਸ ਨੂੰ ਚਾਰ ਸਾਲ ਦੀ ਕੈਦ ਅਤੇ 100 ਰੁਪਏ ਜੁਰਮਾਨਾ ਹੋਇਆ । ਜੁਰਮਾਨਾ ਨਾ ਅਦਾ ਕਰਨ ਦੀ ਸੂਰਤ ਵਿਚ ਇਕ ਸਾਲ ਹੋਰ ਕੈਦ ਦਾ ਹੁਕਮ ਹੋਇਆ।

ਸੂਬੇਦਾਰ ਗੇਂਦਾ ਸਿੰਘ ਘੁੜਿਆਲ ਦੇ ਕਤਲ ਦੇ ਇਲਜ਼ਾਮ ਵਿਚ ਇਸ ਨੂੰ ਫਾਂਸੀ ਦੀ ਸਜ਼ਾ ਹੋ ਗਈ ।

ਹ. ਪੁ.–ਬੱਬਰ ਅਕਾਲੀ ਲਹਿਰ:243; ਬੱਬਰ ਲਹਿਰ ਪੰਜਾਬ:32

**ਨੰਦ ਸਿੰਘ (ਵਿਕਟੋਰੀਆ ਕ੍ਰਾਸ,ਮ.ਵੀ.ਚ.)**: ਇਸ ਸੂਰਬੀਰ ਦਾ ਜਨਮ 1915 ਈ. ਵਿਚ ਬਠਿੰਡਾ ਜ਼ਿਲ੍ਹੇ ਦੇ ਪਿੰਡ ਬਹਾਦਰਪੁਰ ਵਿਖੇ ਸ. ਭਾਗ ਸਿੰਘ ਦੇ ਘਰ ਹੋਇਆ । ਇਹ 24 ਮਾਰਚ,1933 ਨੂੰ 1 ਸਿੱਖ ਰੈਜਮੈਂਟ ਵਿਚ ਭਰਤੀ ਹੋਇਆ।

12 ਦਸੰਬਰ, 1947 ਈ. ਨੂੰ ਕਬਾਇਲੀਆਂ ਦੇ ਹਮਲੇ ਸਮੇਂ ਸਿੱਖ ਬਟਾਲੀਅਨ ਕਸ਼ਮੀਰ ਦੇ ਉੜੀ ਖੇਤਰ ਵਿਚ ਲੜਾਈ ਦੀ ਗਸ਼ਤ ਤੇ ਸੀ । ਇਸ ਬਟਾਲੀਅਨ ਨੂੰ ਵੇਖ ਕੇ ਦੁਸ਼ਮਣ ਜੋ ਪਹਿਲਾਂ ਹੀ ਮੋਰਚਿਆਂ ਵਿਚ ਲੜਾਈ ਲਈ ਤਿਆਰ ਬੈਠਾ ਸੀ, ਨੇ ਝਟ ਗੋਲਾਬਾਰੀ ਸ਼ੁਰੂ ਕਰ ਦਿੱਤੀ । ਇਸ ਦੇ ਸਿੱਟੇ ਵਜੋਂ ਦਸ ਜਵਾਨ ਘਟਨਾ ਵਾਲੀ ਥਾਂ ਉੱਤੇ ਹੀ ਸ਼ਹੀਦ ਹੋ ਗਏ ਜਦੋਂ ਕਿ ਪੰਦਰਾਂ ਜ਼ਖ਼ਮੀ ਹੋ ਗਏ । ਦੁਸ਼ਮਣ ਭਾਰੀ ਗੋਲਾਬਾਰੀ ਦੀ ਆੜ ਵਿਚ ਇਨ੍ਹਾਂ ਜ਼ਖ਼ਮੀਆਂ ਨੂੰ ਹਥਿਆਰਾਂ ਸਹਿਤ ਆਪਣੇ ਵੱਲ ਲੈ ਜਾਣ ਦੀ ਕੋਸ਼ਿਸ਼ ਵਿਚ ਸੀ । ਇਸ ਦੇ ਨਾਲ ਨਾਲ ਉਹ ਇਨ੍ਹਾਂ ਦੇ ਮੋਰਚੇ ਦੀ ਘੇਰਾਬੰਦੀ ਵੀ ਕਰ ਰਿਹਾ ਸੀ । ਕੰਪਨੀ ਦੇ ਜਵਾਬੀ ਹਮਲੇ ਦਾ ਵੀ ਇਸ ਮੋਰਚੇ ਤੇ ਕੋਈ ਅਸਰ ਨਹੀਂ ਸੀ ਹੋ ਰਿਹਾ ਸਗੋਂ ਦੁਸ਼ਮਣ ਦੇ ਹਮਲੇ ਨਾਲ ਹੋਰ ਵੀ ਜਵਾਨ ਜ਼ਖ਼ਮੀ ਹੋ ਰਹੇ ਸਨ । ਇਸ ਸਥਿਤੀ ਨੂੰ ਵੇਖਦੇ ਹੋਏ ਇਕ ਦੂਸਰੀ ਕੰਪਨੀ ਨੂੰ ਖੱਬੇ ਪਾਸੇ ਤੋਂ ਹਮਲਾ ਕਰਨ ਦਾ ਆਦੇਸ਼ ਦਿੱਤਾ ਗਿਆ । ਨੰਦ ਸਿੰਘ ਇਸ ਕੰਪਨੀ ਦੀ ਅਗਲੀ ਪਲਾਟੂਨ ਦੀ ਕਮਾਨ ਕਰ ਰਿਹਾ ਸੀ ।

ਇਨ੍ਹਾਂ ਦੀ ਪਲਾਟੂਨ ਨੇ ਟ੍ਰੋਜੋਨ ਦੇ ਸੈਨਿਕ ਦਲ ਦੀ ਤਰ੍ਹਾਂ ਹਮਲਾ ਕੀਤਾ ਜਿਸ ਵਿਚ ਇਹ ਸਭ ਤੋਂ ਅੱਗੇ ਰਿਹਾ । ਭੀਸ਼ਣ ਗੋਲਾਬਾਰੀ ਹੋ ਰਹੀ ਸੀ ਜਿਸ ਦੇ ਸਿੱਟੇ ਵਜੋਂ ਇਨ੍ਹਾਂ ਦੇ ਸੱਜੇ ਖੱਬੇ ਜਵਾਨ ਬੁਰੀ ਤਰ੍ਹਾਂ ਜ਼ਖਮੀ ਹੋ ਕੇ ਡਿਗ ਰਹੇ ਸਨ ਪਰ ਇਸ ਦੇ ਬਾਵਜੂਦ ਵੀ ਇਹ ਅੱਗੇ ਵੱਲ ਵੱਧ ਰਹੇ ਸਨ । ਜਵਾਨ ਇਸ ਦੇ ਪਿਛੇ ਸਤਿ ਸ੍ਰੀ ਅਕਾਲ ਦੇ ਨਾਅਰੇ ਬੁਲਾਉਂਦੇ ਹੋਏ ਦੁਸ਼ਮਣ ਦੇ ਹੋਰ ਨੇੜੇ ਹੁੰਦੇ ਜਾ ਰਹੇ ਸਨ । ਇਸ ਦੀ ਲੱਤ ਵਿਚ ਵੀ ਇਕ

ਗੋਲੀ ਲੱਗੀ ਜਿਸ ਨਾਲ ਇਹ ਜ਼ਖ਼ਮੀ ਹੋ ਗਿਆ । ਨੇੜੇ ਹੋਣ ਨਾਲ ਦੋਵਾਂ ਪਾਸਿਆਂ ਦੇ ਜਵਾਨਾਂ ਵਿਚ ਘਮਸਾਨ ਦੀ ਲੜਾਈ ਸ਼ੁਰੂ ਹੋ ਗਈ । ਜ਼ਖ਼ਮੀ ਹੋਣ ਦੇ ਬਾਵਜੂਦ ਵੀ ਇਸ ਨੇ ਦੁਸ਼ਮਣ ਦੇ ਪੰਜ ਜਵਾਨ ਮੌਤ ਦੇ ਘਾਟ ਉਤਾਰ ਦਿੱਤੇ । ਇਸ ਦੇ ਇਸ ਆਦਰਸ਼ ਤੋਂ ਪ੍ਰੇਰਿਤ ਹੋ ਕੇ ਜਵਾਨ ਸੰਗੀਨ (ਬੰਦੂਕ ਦੇ ਅਗਲੇ ਹਿੱਸੇ ਤੇ ਲੱਗੀ ਤਿੱਖੀ ਛੁਰੀ) ਨਾਲ ਲੜਨ ਲਗ ਪਏ ਤੇ ਆਪਣੇ ਸੱਜੇ ਖੱਬੇ ਸੰਗੀਨਾਂ ਨਾਲ ਦੁਸ਼ਮਣ ਦੇ ਜਵਾਨ ਮੌਤ ਦੇ ਘਾਟ ਉਤਾਰਦੇ ਹੋਏ ਅੱਗੇ ਵੱਧਣ ਲਗੇ। ਇਸ ਨਾਲ ਦੁਸ਼ਮਣ ਦੀ ਹਿੰਮਤ ਟੁੱਟ ਗਈ ਤੇ ਉਹ ਮੈਦਾਨ ਛੱਡ ਕੇ ਭੱਜ ਪਿਆ ।

ਇਸ ਤਰ੍ਹਾਂ ਇਸ ਬਹਾਦਰ ਨੇ ਆਪਣਾ ਨਿਸ਼ਾਨਾ ਪ੍ਰਾਪਤ ਕਰ ਲਿਆ ਪਰ ਜਿਉਂ ਹੀ ਇਹ ਆਪਣੇ ਮੋਰਚੇ ਉਪਰ ਖੜ੍ਹਾ ਹੋਇਆ ਦੁਸ਼ਮਣ ਦੀ ਲਾਈਟ ਮਸ਼ੀਨਗੰਨ ਦੀ ਇਕ ਬੌਛਾੜ ਇਸ ਉੱਤੇ ਆ ਪਈ ਜਿਸ ਨਾਲ ਇਹ ਉਥੇ ਹੀ ਵੀਰਗਤੀ ਪ੍ਰਾਪਤ ਕਰ ਗਿਆ । ਇਸ ਲੜਾਈ ਵਿਚ ਇਸ ਵੀਰ ਸਿਪਾਹੀ ਨੇ ਜਿਸ ਵੀਰਤਾ ਦਾ ਪ੍ਰਦਰਸ਼ਨ ਕੀਤਾ ਉਸ ਦੀ ਬਰਾਬਰੀ ਕਰਨਾ ਅਤਿ ਮੁਸ਼ਕਲ ਹੈ । ਇਸ ਦੀ ਇਸ ਬਹਾਦਰੀ ਦੇ ਸਿੱਟੇ ਵਜੋਂ ਭਾਰਤ ਸਰਕਾਰ ਨੇ ਇਸ ਨੂੰ 'ਮਹਾਂਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ । ਪਹਿਲੀ ਲੜਾਈ ਵਿਚ ਇਸ ਨੂੰ ਵਿਕਟੋਰੀਆ ਕ੍ਰਾਸ ਨਾਲ ਪੁਰਸਕ੍ਰਿਤ ਕੀਤਾ ਗਿਆ ਸੀ।

**ਨੰਦ ਕਿਸ਼ੋਰ (ਵੀ.ਚ.)** : ਇਸ ਸੂਰਬੀਰ ਦਾ ਜਨਮ 1 ਜੁਲਾਈ, 1920 ਨੂੰ ਪਿੰਡ ਧਵਾਨਾ ਜ਼ਿਲ੍ਹਾ ਗੁੜਗਾਉਂ (ਹਰਿਆਣਾ) ਵਿਖੇ ਸ੍ਰੀ ਤਿਰਖਾ ਰਾਮ ਦੇ ਘਰ ਹੋਇਆ । ਇਹ 1 ਜੁਲਾਈ, 1939 ਨੂੰ 4, ਕਮਾਉਂ ਰੈਜਮੈਂਟ ਵਿਚ ਭਰਤੀ ਹੋਇਆ।

ਸੰਨ 1965 ਦੀ ਭਾਰਤ-ਪਾਕਿ ਲੜਾਈ ਸਮੇਂ ਦੁਸ਼ਮਣ ਨੇ ਭਾਰਤੀ ਪਲਾਟੂਨ ਦੀ ਚੌਕੀ ਨੂੰ ਤਬਾਹ ਕਰ ਦਿੱਤਾ । ਇਸ ਕਾਰਵਾਈ ਵਿਰੁੱਧ ਨੰਦ ਕਿਸ਼ੋਰ ਨੇ ਜਵਾਬੀ ਹਮਲਾ ਕੀਤਾ ਜੋ ਅਤਿਅੰਤ ਸਫ਼ਲ ਹੋਇਆ । ਇਸ ਕਾਰਵਾਈ ਵਿਚ ਇਹ ਜ਼ਖ਼ਮੀ ਹੋ ਗਿਆ ਤੇ ਇਸ ਨੂੰ ਰੈਜਮੈਂਟ ਦੇ ਸਹਾਇਤਾ ਕੇਂਦਰ ਤੇ ਲੈ ਆਂਦਾ ਗਿਆ । ਛੇਤੀ ਹੀ ਇਹ ਦੁਬਾਰਾ ਆਪਣੀ ਕੰਪਨੀ ਵਿਚ ਸ਼ਾਮਲ ਹੋ ਗਿਆ । ਇਸ ਨੇ ਇਕ ਜ਼ਖ਼ਮੀ ਸਿਗਨਲਰ ਤੋਂ ਪਿਸਤੌਲ ਲਿਆ ਤੇ ਆਪਣੇ ਸਾਥੀਆਂ ਨੂੰ ਸੰਗਠਿਤ ਕੀਤਾ । ਦੁਸ਼ਮਣ ਤੇ ਕੀਤੇ ਜਾਣ ਵਾਲੇ ਹਮਲੇ ਵਿਚ ਉਸ ਨੇ ਇਕ ਬ੍ਰਾਊਨਿੰਗ ਮਸ਼ੀਨਗਨ ਉੱਤੇ, ਇਕ ਬ੍ਰੈਨ ਲਾਈਟ ਮਸ਼ੀਨਗਨ ਤੇ ਦੋ ਰਾਕਟ ਚਲਾਏ ਜਿਸ ਨਾਲ ਉਸ ਦੇ ਚਾਲਕ ਖਤਮ ਹੋ ਗਏ। ਇਸ ਉਪਰੰਤ ਪਿਸਤੌਲ ਹੱਥ ਵਿਚ ਲੈ ਕੇ ਇਸ ਨੇ ਦੁਸ਼ਮਣ ਦੇ ਮੋਰਚੇ ਉੱਤੇ ਹਮਲਾ ਕਰਨ ਲਈ ਅਗਵਾਈ ਕੀਤੀ । ਇਸ ਤੋਂ ਥੋੜ੍ਹੀ ਦੇਰ ਬਾਅਦ ਇਸ ਦੇ ਸਿਰ ਤੇ ਛਾਤੀ ਵਿਚ ਗੋਲੀਆਂ ਲਗੀਆਂ ਤੇ ਇਹ ਵੀਰਗਤੀ ਨੂੰ ਪ੍ਰਾਪਤ ਹੋ ਗਿਆ ।

ਇਸ ਦੀ ਇਸ ਉੱਚ ਕੋਟੀ ਦੀ ਵੀਰਤਾ ਸਦਕਾ ਭਾਰਤ ਸਰਕਾਰ ਨੇ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ।

**ਨੰਦ ਚੰਦ** : ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀਆਂ ਵਿਚ ਇਸ ਕਵੀ ਦਾ ਨਾਂ ਵੀ ਗਿਣਿਆ ਜਾਂਦਾ ਹੈ । ਇਹ ਡਰੋਲੀ ਪਿੰਡ ਦੇ ਵਸਨੀਕ ਉਮਰ ਸ਼ਾਹ ਦਾ ਪੋਤਾ ਸੀ ਅਤੇ ਇਹ ਗੁਰੂ ਸਾਹਿਬ ਦਾ ਦੀਵਾਨ ਵੀ ਰਿਹਾ । ਇਹ ਚੰਗਾ ਕਵੀ ਹੋਣ ਦੇ ਨਾਲ ਨਾਲ ਯੁੱਧ ਕਲਾ ਵਿਚ ਵੀ ਪ੍ਰਵੀਨ ਸੀ ਅਤੇ ਇਸ ਨੇ ਭੰਗਾਣੀ ਦੇ ਯੁੱਧ ਵਿਚ ਗੁਰੂ ਜੀ ਦੀ ਫ਼ੌਜ ਵਿਚ ਸ਼ਾਮਲ ਹੋ ਕੇ ਚੰਗੇ ਜੌਹਰ ਦਿਖਾਏ । ਇਕ ਸੂਝਵਾਨ ਸ਼ਰਧਾਲੂ ਸਿੱਖ ਹੋਣ ਨਾਤੇ ਗੁਰੂ ਜੀ ਇਸ ਨੂੰ ਪਹਾੜੀ ਰਾਜਿਆਂ ਨਾਲ ਗੱਲਬਾਤ ਕਰਨ ਲਈ ਵੀ ਭੇਜਿਆ ਕਰਦੇ ਸਨ । ਅਜਿਹੇ ਕੰਮ ਇਹ ਸਫ਼ਲਤਾਪੂਰਵਕ ਨਿਭਾਉਂਦਾ ਸੀ । ਗੁਰੂ ਜੀ ਦੇ ਸਿਆਣੇ ਦੂਤ ਵਜੋਂ ਵੀ ਦਰਬਾਰ ਵਿਚ ਇਸ ਨੂੰ ਸਨਮਾਨ ਪ੍ਰਾਪਤ ਸੀ। ਹੋਰ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਦੇ ਸੰਗ੍ਰਿਹਾਂ ਵਿਚ ਇਸ ਦੀਆਂ ਵੀ ਰਚਨਾਵਾਂ ਮਿਲਦੀਆਂ ਹਨ ਪਰ ਸੁਤੰਤਰ ਤੌਰ ਤੇ ਇਸ ਦੀ ਕੋਈ ਰਚਨਾ ਉਪਲੱਬਧ ਨਹੀਂ ਹੈ।

ਹ. ਪੁ.—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ : 229

**ਨੰਦ ਰਾਮ** : ਇਹ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਪ੍ਰਸਿੱਧ ਸੂਫ਼ੀ ਸੰਤ ਕਵੀ ਵਲੀ ਰਾਮ ਦਾ ਪੁੱਤਰ ਸੀ ਜਿਸ ਨੂੰ ਸਾਹਿਤ ਦੇ ਖੇਤਰ ਵਿਚ ਅੰਬਾਵਤੀ ਨਿਵਾਸੀ ਖੰਡੇਲਵਾਲ ਵੈਸ਼ ਕਰ ਕੇ ਪ੍ਰਸਿੱਧੀ ਪ੍ਰਾਪਤ ਸੀ। ਨੰਦਰਾਮ ਨੇ 1744 ਬਿ. ਵਿਚ ''ਨੰਦਰਾਮ ਪਚੀਸੀ'' ਗ੍ਰੰਥ ਲਿਖਿਆ ਜਿਸ ਵਿਚ ਕਲਯੁਗ ਦੀ ਦਸ਼ਾ ਦਾ ਵਰਣਨ ਹੈ।

ਇਸ ਦੀ ਇਕ ਰਚਨਾ 'ਕੜਖਾ ਗੁਰੂ ਗੋਬਿੰਦ ਸਿੰਘ' ਮਿਲਦੀ ਹੈ ਜਿਸ ਵਿਚ ਗੁਰੂ ਜੀ ਦੇ ਭੰਗਾਣੀ ਤੋਂ ਚਮਕੌਰ ਤਕ ਜੰਗਾਂ ਦਾ ਵਿਸਥਾਰ ਇਕੋ ਥਾਂ ਬਿਆਨਿਆ ਮਿਲਦਾ ਹੈ । ਭਾਵੇਂ ਇਹ ਰਚਨਾ 1705 ਈ. (1762 ਬਿ.) ਤੋਂ ਬਾਅਦ ਦੀ ਰਚੀ ਮਿਲਦੀ ਹੈ ਪਰ ਇਸ ਦੀ ਸ਼ੈਲੀ ਬਹੁਤ ਪੁਰਾਣੀ ਹੈ । ਇਤਿਹਾਸਕ ਪੱਖੋਂ ਵੀ ਕਈ ਵੱਡਮੁੱਲੀਆਂ ਗੱਲਾਂ ਇਸ ਵਿਚ ਲਿਖੀਆਂ ਮਿਲਦੀਆਂ ਹਨ।

ਹ. ਪੁ.—ਮ. ਕੋ. 845; ਗੁ. ਗੋ. ਸ. ਦ. ਰ.: 176

**ਨੰਦ ਰਾਮ (ਵੀ. ਚ.)** : ਇਸ ਸੂਰਬੀਰ ਦਾ ਜਨਮ 19 ਮਾਰਚ, 1937 ਈ. ਨੂੰ ਹਰਿਆਣਾ ਪ੍ਰਾਂਤ ਦੇ ਜ਼ਿਲ੍ਹੇ ਗੁੜਗਾਉਂ ਦੇ ਪਿੰਡ ਕਾਹਰੀ ਵਿਖੇ ਸ੍ਰੀ ਦਿਲਸੁਖ ਰਾਮ ਦੇ ਘਰ ਹੋਇਆ । ਇਹ 19 ਮਾਰਚ, 1957 ਨੂੰ 5, ਗ੍ਰਨੇਡਿਅਰਜ਼ ਵਿਚ ਭਰਤੀ ਹੋਇਆ।

ਸੰਨ 1971 ਦੀ ਭਾਰਤ-ਪਾਕਿ ਲੜਾਈ ਵਿਚ ਗ੍ਰਨੇਡਿਅਰਜ਼ ਦੀ ਇਕ ਬਟਾਲੀਅਨ ਨੂੰ ਪੂਰਬੀ ਸੈਕਟਰ ਵਿਚ ਦੁਸ਼ਮਣ ਦੀ ਇਕ ਚੌਕੀ ਦਾ ਸਫਾਇਆ ਕਰਨ ਲਈ ਭੇਜਿਆ ਗਿਆ ਸੀ । ਦੁਸ਼ਮਣ ਨੇ ਇਕ ਮਕਾਨ ਵਿਚ ਬੜਾ ਮਜ਼ਬੂਤ ਮੋਰਚਾ ਬਣਾਇਆ ਹੋਇਆ ਸੀ ਜਿਸ ਕਰ ਕੇ ਨਿਸ਼ਾਨੇ ਦੀ ਪ੍ਰਾਪਤੀ ਲਈ ਭਾਰਤੀ ਫ਼ੌਜ ਦਾ ਹਮਲਾ ਸਫ਼ਲ ਨਹੀ ਸੀ ਹੋ ਰਿਹਾ । ਇਸ ਨੇ ਦੁਸ਼ਮਣ ਦੀ ਇਸ ਰੁਕਾਵਟ ਨੂੰ ਹਟਾਉਣਾ ਬੜਾ ਜ਼ਰੂਰੀ ਸਮਝਿਆ ਤੇ ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਇਹ ਰੀਂਗਦਾ ਹੋਇਆ ਅੱਗੇ ਵਧਿਆ । ਇਕ ਹੱਥ ਗੋਲਾ ਸੁੱਟ ਕੇ ਇਸ ਨੇ ਇਸ ਮਕਾਨ ਦੀ ਹੇਠਲੀ ਮੰਜ਼ਲ ਵਿਚੋਂ ਦੁਸ਼ਮਣ ਨੂੰ ਭਜਾਉਣ ਵਿਚ ਸਫਲਤਾ ਹਾਸਲ ਕਰ ਲਈ । ਇਸ ਉਪਰੰਤ ਇਹ ਇਸ ਦੀ ਉਪਰਲੀ ਮੰਜ਼ਲ ਵੱਲ ਨੂੰ ਦੌੜਿਆ। ਪਹਿਲਾਂ ਦੀ ਤਰ੍ਹਾਂ ਹਮਲਾ ਕਰ ਕੇ ਉਸ ਤੇ ਵੀ ਕਾਬੂ ਪਾ ਲਿਆ । ਇਸ ਦੀ

ਇਸ ਕੋਸ਼ਿਸ਼ ਸਦਕਾ ਬਟਾਲੀਅਨ ਅੱਗੇ ਵਧਣ ਵਿਚ ਕਾਮਯਾਬ ਹੋ ਗਈ ।

ਇਸ ਦੀ ਇਸ ਬਹਾਦਰੀ ਤੇ ਦਲੇਰੀ ਸਦਕਾ ਭਾਰਤ ਸਰਕਾਰ ਨੇ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ।

**ਨੰਦਾ, ਈਸ਼ਵਰ ਚੰਦਰ** : ਆਧੁਨਿਕ ਪੰਜਾਬੀ ਨਾਟਕ ਦੇ ਪਿਤਾਮਾ ਈਸ਼ਵਰ ਚੰਦਰ ਨੰਦਾ ਦਾ ਜਨਮ 30 ਸਤੰਬਰ, 1892 ਨੂੰ ਪਿੰਡ ਗਾਂਧੀਆਂ, ਜ਼ਿਲ੍ਹਾ ਗੁਰਦਾਸਪੁਰ ਵਿਚ ਲਾਲਾ ਭਾਗ ਮਲ ਦੇ ਘਰ ਹੋਇਆ । ਬਚਪਨ ਵਿਚ ਪਿਤਾ ਦਾ ਸਾਇਆ ਸਿਰ ਤੋਂ ਉਠ ਜਾਣ ਕਰ ਕੇ ਇਸ ਦਾ ਪਾਲਣ-ਪੋਸ਼ਣ ਇਸ ਦੀ ਮਾਤਾ ਆਤਮਾ ਦੇਵੀ ਨੇ ਕੀਤਾ । ਹੱਥੀਂ ਮਿਹਨਤ ਮਜ਼ਦੂਰੀ ਕਰ ਕੇ ਇਸ ਨੇ ਆਪਣੀ ਪੜ੍ਹਾਈ ਜਾਰੀ ਰੱਖੀ ਅਤੇ 1911 ਈ. ਵਿਚ ਸਰਕਾਰੀ ਹਾਈ ਸਕੂਲ, ਗੁਰਦਾਸਪੁਰ ਤੋਂ ਮੈਟ੍ਰਿਕ ਪਾਸ ਕੀਤੀ ਅਤੇ ਦਿਆਲ ਸਿੰਘ ਕਾਲਜ, ਲਾਹੌਰ ਤੋਂ ਐਫ. ਏ. ਅਤੇ ਐਫ.ਸੀ., ਕਾਲਜ ਲਾਹੌਰ ਤੋਂ ਬੀ.ਏ. ਆਨਰਜ਼ ਅਤੇ 1917 ਈ. ਵਿਚ ਪੰਜਾਬ ਯੂਨੀਵਰਸਿਟੀ ਤੋਂ ਪਹਿਲੇ ਦਰਜੇ ਵਿਚ ਅੰਗਰੇਜ਼ੀ ਦੀ ਐਮ.ਏ. ਪਾਸ ਕੀਤੀ। ਇਸ ਉਪਰੰਤ ਇਹ ਦਿਆਲ ਸਿੰਘ ਕਾਲਜ, ਲਾਹੌਰ ਵਿਚ ਪ੍ਰੋਫ਼ੈਸਰ ਲਗ ਗਿਆ। ਸੰਨ 1920 ਵਿਚ ਗੌਰਮਿੰਟ ਕਾਲਜ, ਮੁਲਤਾਨ ਤੇ 1923 ਈ. ਵਿਚ ਗੌਰਮਿੰਟ ਕਾਲਜ, ਲਾਹੌਰ ਆ ਗਿਆ। ਸੰਨ 1925 ਵਿਚ ਇਹ ਉਚੇਰੀ ਸਿਖਿਆ ਲਈ ਆਕਸਫੋਰਡ ਯੂਨੀਵਰਸਿਟੀ ਵਿਚ ਪੜ੍ਹਨ ਲਈ ਗਿਆ। ਵਾਪਸ ਪਰਤ ਕੇ ਮੁੜ ਗੌਰਮਿੰਟ ਕਾਲਜ ਲਾਹੌਰ ਵਿਚ ਅੰਗਰੇਜ਼ੀ ਪੜ੍ਹਾਉਣ ਲਗ ਗਿਆ। ਸੰਨ 1931 ਵਿਚ ਤਬਦੀਲ ਹੋ ਕੇ ਲਾਇਲਪੁਰ ਆ ਗਿਆ। ਇਸ ਉਪਰੰਤ 1933 ਈ. ਵਿਚ ਰੋਹਤਕ ਕਾਲਜ ਦਾ ਪ੍ਰਿੰਸੀਪਲ ਬਣਿਆ। ਨੰਦਾ 1947 ਈ. ਵਿਚ ਗੌਰਮਿੰਟ ਕਾਲਜ ਲਾਹੌਰ ਤੋਂ ਸੇਵਾ ਮੁਕਤ ਹੋਇਆ।

ਇਸ ਨੂੰ ਵਿਦਿਆਰਥੀ ਜੀਵਨ ਸਮੇਂ ਹੀ ਨਾਟਕਾਂ ਦੀ ਚੇਟਕ ਲਗ ਗਈ ਸੀ । ਇਸ ਸਮੇਂ ਇਸ ਨੇ 1913 ਈ. ਵਿਚ 'ਦੁਲਹਨ' ਨਾਂ ਦਾ ਨਾਟਕ ਲਿਖਿਆ ਜਿਸ ਨੇ ਪਹਿਲਾ ਇਨਾਮ ਪ੍ਰਾਪਤ ਕੀਤਾ। ਸ੍ਰੀਮਤੀ ਨੌਰਾ ਰਿਚਰਡ ਜਿਸ ਦਾ ਪਤੀ ਉਸ ਸਮੇਂ ਦਿਆਲ ਸਿੰਘ ਕਾਲਜ ਵਿਚ ਪ੍ਰੋਫ਼ੈਸਰ ਸੀ, ਨੇ ਇਸ ਦੀ ਨਾਟਕ ਕਲਾ ਵੱਲ ਰੁਚੀ ਵੇਖ ਕੇ ਇਸ ਨੂੰ ਉਤਸ਼ਾਹਿਤ ਕੀਤਾ। ਸੰਨ 1914 ਵਿਚ ਇਸ ਦਾ ਲਿਖਿਆ ਨਾਟਕ 'ਬੇਬੇ ਰਾਮ ਭਜਨੀ' ਨਾਟਕ ਮੁਕਾਬਲੇ ਵਿਚ ਦੂਜੇ ਨੰਬਰ ਤੇ ਆਇਆ ।

ਪੰਜਾਬ ਵਿਚ ਆਧੁਨਿਕ ਨਾਟਕ ਦਾ ਸਟੇਜੀ ਉਦਘਾਟਨ ਦਿਆਲ ਸਿੰਘ ਕਾਲਜ, ਲਾਹੌਰ ਤੋਂ ਨੰਦਾ ਦੇ ਨਾਟਕ 'ਦੁਲਹਨ' ਨਾਲ ਹੋਇਆ । ਇਹੀ ਨਾਟਕ 1913 ਈ. ਵਿਚ ਪੁਸਤਕ ਰੂਪ ਵਿਚ ਛਪਿਆ । ਇਸ ਨਾਟਕ ਦਾ ਵਿਸ਼ਾ ਘਰੇਲੂ ਮਜਬੂਰੀਆਂ ਕਾਰਨ ਇਕ ਅਲ੍ਹੜ ਕੁੜੀ ਦੇ ਇਕ ਵਡੇਰੀ ਉਮਰ ਦੇ ਵਿਅਕਤੀ ਨਾਲ ਵਿਆਹੀ ਜਾਣ ਦੇ ਦੁਖਾਂਤ ਨੂੰ ਚਿਤਰਿਆ ਗਿਆ ਸੀ ।

ਇਸ ਦੇ ਨਾਟਕ ਵਧੇਰੇ ਕਰ ਕੇ ਸਮਾਜ ਸੁਧਾਰਕ ਹੀ ਹਨ ਤੇ ਇਨ੍ਹਾਂ ਵਿਚ ਸਮਾਜ ਦੀਆਂ ਬੁਰਾਈਆਂ ਨੂੰ ਨੰਗਾ ਕੀਤਾ ਗਿਆ ਹੈ ਜੋ ਸਮੇਂ ਦੀ ਮੰਗ ਸੀ। ਇਨ੍ਹਾਂ ਕੁਰੀਤੀਆਂ ਵਿਚ ਵਿਧਵਾ ਵਿਆਹ, ਅਨਜੋੜ ਵਿਆਹ, ਜਾਤਪਾਤ, ਛੂਤ ਛਾਤ, ਵਹਿਮ-ਭਰਮ, ਜੂਏਬਾਜ਼ੀ, ਸ਼ਾਹੂਕਾਰਾਂ ਦਾ ਗਰੀਬ ਲੋਕਾਂ, ਕਿਸਾਨਾਂ ਨੂੰ ਲੁੱਟਣਾ ਆਦਿ ਬੁਰਾਈਆਂ ਸ਼ਾਮਲ ਸਨ।

ਇਸ ਦੇ ਨਾਟਕਾਂ ਦੇ ਪਾਤਰ ਲਗਭਗ ਆਮ ਜੀਵਨ ਵਿਚੋਂ ਲਏ ਗਏ ਹਨ ਜਿਨ੍ਹਾਂ ਦੀ ਬੋਲ-ਚਾਲ, ਰਹਿਣੀ ਬਹਿਣੀ ਬਿਲਕੁਲ ਯਥਾਰਥਵਾਦੀ ਹੈ ਜਿਸ ਕਰ ਕੇ ਇਸ ਦੇ ਨਾਟਕ ਸਫ਼ਲ ਰਹੇ ਹਨ। ਇਹ ਨਾਟਕ ਪੜ੍ਹਨ ਲਈ ਨਹੀਂ ਸਗੋਂ ਖੇਡਣ ਲਈ ਲਿਖੇ ਗਏ ਹੋਣ ਕਾਰਨ ਸਟੇਜ ਤੇ ਬੜੇ ਸਫ਼ਲ ਹੋਏ ਹਨ। ਨੰਦਾ ਖ਼ੁਦ ਵਧੀਆ ਅਭਿਨੇਤਾ ਵੀ ਸੀ ਜਿਸ ਨੇ ਕਈ ਨਾਟਕਾਂ ਵਿਚ ਬੜੇ ਸਫ਼ਲ ਰੋਲ ਕੀਤੇ।

ਨੰਦੇ ਦੇ ਨਾਟਕਾਂ ਦੀ ਬੋਲੀ ਬੜੀ ਢੁਕਵੀ ਤੇ ਲੋਕ ਭਾਸ਼ਾ ਦੇ ਨੇੜੇ ਦੀ ਹੈ। ਦੁੱਖਾਂ ਨਾਲ ਲਤਾੜੇ ਲੋਕ ਕਿਵੇਂ ਕੂਕਦੇ ਪੁਕਾਰਦੇ ਹਨ, ਹਾਸਾ, ਵਿਅੰਗ, ਅਖਾਣ, ਮੁਹਾਵਰੇ ਆਦਿ ਤੋਂ ਨੰਦਾ ਪੂਰੀ ਤਰ੍ਹਾਂ ਵਾਕਿਫ਼ ਹੈ । ਪਾਤਰਾਂ ਦੇ ਸੁਭਾ ਆਦਿ ਪ੍ਰਗਟਾਉਣ ਲਈ ਉਨ੍ਹਾਂ ਦਾ ਵਾਰਤਾਲਾਪ ਹੀ ਇਕੋ ਇਕ ਸਾਧਨ ਹੈ ਜਿਸ ਵਿਚ ਇਹ ਪੂਰੀ ਤਰ੍ਹਾਂ ਕਾਮਯਾਬ ਰਿਹਾ ਹੈ । ਇਸ ਦੇ ਪਾਤਰ ਆਪਣੇ ਕਿਰਦਾਰ ਅਨੁਸਾਰ ਹੀ ਬੋਲੀ ਦੀ ਵਰਤੋਂ ਕਰਦੇ ਹਨ।

ਇਸ ਨੇ ਨਾਟਕ ਦੇ ਖੇਤਰ ਵਿਚ ਮਹੱਤਵਪੂਰਨ ਯੋਗਦਾਨ ਦਿੱਤਾ। ਇਸ ਤੋਂ ਇਲਾਵਾ ਗਲਪ ਤੇ ਵਾਰਤਕ ਵੀ ਲਿਖੀ ਪਰ ਮੁੱਖ ਰੂਪ ਵਿਚ ਇਹ ਨਾਟਕਕਾਰ ਹੀ ਸਵੀਕਾਰ ਕੀਤਾ ਗਿਆ ਹੈ। ਇਸ ਦੀਆਂ ਰਚਨਾਵਾਂ ਦੇ ਨਾਂ ਇਸ ਪ੍ਰਕਾਰ ਹਨ:-

ਦੁਲਹਨ (ਇਕਾਂਗੀ), ਮੁਰਾਦ (ਨਾਵਲ), ਬੇਬੇ ਰਾਮ ਭਜਨੀ (ਇਕਾਂਗੀ), ਸੁਭਦਰਾ (ਪੂਰਾ ਨਾਟਕ), ਸ਼ਾਮੂਸ਼ਾਹ (ਪੂਰਾ ਨਾਟਕ), ਇਹ ਡੂੰਮਣੇ (ਇਕਾਂਗੀ), ਮਾਂ ਦਾ ਡਿਪਟੀ, ਵਰ ਘਰ ਲਿਲੀ ਦਾ ਵਿਆਹ (ਪੂਰਾ ਨਾਟਕ), ਜਿੰਨ (ਇਕਾਂਗੀ), ਤੇਜ ਕੌਰ (ਕਹਾਣੀ ਸੰਗ੍ਰਹਿ), ਬੇਈਮਾਨ (ਇਕਾਂਗੀ), ਚੋਰ ਕੌਣ (ਇਕਾਂਗੀ), ਝਲਕਾਰੇ (ਇਕਾਂਗੀ), ਸੋਸ਼ਲ ਸਰਕਲ (ਪੂਰਾ ਨਾਟਕ), ਲਸ਼ਕਾਰੇ (ਇਕਾਂਗੀ), ਸੁਖ ਰਾਸ (ਇਕਾਂਗੀ), ਚਮਕਾਰੇ (ਇਕਾਂਗੀ)

ਇਸ ਦੀ ਸਾਹਿਤ ਪ੍ਰਤੀ ਸੇਵਾ ਸਦਕਾ ਇਸ ਨੂੰ ਪੰਜਾਬ ਸਰਕਾਰ ਵਲੋਂ ਸ਼੍ਰੋਮਣੀ ਸਾਹਿਤਕਾਰ ਦੇ ਤੌਰ ਤੇ ਸਨਮਾਨਿਆ ਗਿਆ । ਇਸ ਦੀਆਂ ਸਾਰੀਆਂ ਰਚਨਾਵਾਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਸੰਪਾਦਤ ਹੋ ਕੇ ਛੱਪ ਚੁਕੀਆਂ ਹਨ।

3 ਸਤੰਬਰ, 1965 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਈਸ਼ਵਰ ਚੰਦਰ ਨੰਦਾ-ਇਕ ਅਧਿਐਨ -ਡਾ. ਗੁਰਚਰਨ ਸਿੰਘ; ਪੰ. ਸਾ. ਇ. ਭਾਗ ਦੂਜਾ— ਭਾ. ਵਿ. ਪੰ. ਕਲਮ ਦੇ ਧਨੀ-ਪਿਆਰਾ ਸਿੰਘ ਪਦਮ

**ਨੰਦਾਣਾ** : ਪੱਛਮੀ ਪੰਜਾਬ (ਪਾਕਿਸਤਾਨ) ਦੇ ਜਿਹਲਮ ਜ਼ਿਲ੍ਹੇ ਦਾ ਇਤਿਹਾਸਕ ਮਹੱਤਤਾ ਵਾਲਾ ਇਹ ਸ਼ਹਿਰ ਬਾਹਰੀ ਸਾਲਟ ਰੇਂਜ ਦੀ ਨਿਵਾਣ ਵਿਚ ਚੋਆ ਸੈਦਾਂ ਸ਼ਾਹ ਤੋਂ 21 ਕਿ. ਮੀ. ਪੱਛਮ ਵੱਲ ਵਾਕਿਆ ਹੈ । ਇਸ ਸ਼ਹਿਰ ਦੇ ਨੇੜੇ ਇਕ ਪ੍ਰਾਚੀਨ ਮੰਦਰ, ਕਿਲਾ ਅਤੇ ਬਹੁਤ ਵੱਡੇ ਪਿੰਡ ਦੇ ਥੇਹ ਮਿਲਦੇ ਹਨ। ਮੰਦਰ ਦੇ ਥੇਹ ਤੋਂ ਇਤਿਹਾਸਕਾਰਾਂ ਨੇ ਇਹ ਅਨੁਮਾਨ ਲਾਇਆ ਹੈ ਕਿ ਇਹ ਮੰਦਰ ਕਸ਼ਮੀਰੀ ਢੰਗ ਦਾ ਉਸਰਿਆ ਹੋਇਆ ਹੈ ਪਰ ਮੁੱਖ ਦੁਆਰ ਪੂਰਬ ਵੱਲ ਹੋਣ ਦੀ ਥਾਂ ਪੱਛਮ ਵੱਲ ਸਥਿਤ ਹੈ। ਪੁਰਾਣੇ ਸਾਰੇ ਕਸ਼ਮੀਰੀ ਮੰਦਰ ਪੂਰਬ ਵੱਲ ਮੁੱਖ ਦੁਆਰ ਰੱਖ ਕੇ ਬਣਾਏ ਜਾਂਦੇ ਸਨ। ਕਿਲੇ ਦੇ ਥੇਹ ਵਿਚ ਰੇਤਲੀਆਂ ਚਟਾਨਾਂ ਦੇ ਸੁਹਣੇ ਘੜੇ ਹੋਏ ਦੋ ਬੁਰਜ ਅਜੇ ਵੀ ਸੁਰੱਖਿਅਤ ਹਨ । ਸੰਨ 1014 ਵਿਚ ਮਹਿਮੂਦ ਗਜ਼ਨਵੀ ਨੇ

ਨੰਦਾਨੇ ਨੂੰ ਆਪਣੀ ਮੁਹਿੰਮ ਦਾ ਇਕ ਪੜਾਅ ਬਣਾਇਆ । ਤੇਰ੍ਹਵੀਂ ਸਦੀ ਵਿਚ ਇਥੇ ਕਾਮਰੁੱਦੀਨ ਕਰਮਾਨੀ ਦਾ ਕਬਜ਼ਾ ਸੀ ਜਿਸ ਨੂੰ ਖ਼ਵਾਰਿਜ਼ਮ ਦੇ ਸੁਲਤਾਨ, ਜਲਾਲੁੱਦੀਨ ਦੇ ਇਕ ਜਨਰਲ ਨੇ ਬੇਦਖ਼ਲ ਕਰ ਦਿੱਤਾ ਸੀ । ਸੰਨ 1221 ਵਿਚ ਸਿੰਧ ਦੇ ਇਲਾਕੇ ਵਿਚ ਚੰਗੇਜ਼ ਖ਼ਾਨ ਨੇ ਖ਼ਵਾਰਿਜ਼ਮ ਦੇ ਸੁਲਤਾਨ ਨੂੰ ਹਰਾਇਆ ਅਤੇ ਚੰਗੇਜ਼ ਖ਼ਾਨ ਦੇ ਇਕ ਅਫ਼ਸਰ ਤੁਰਤੀ ਜੋ ਮੰਗੋਲ ਸੀ, ਨੂੰ ਨੰਦਾਨਾ ਸ਼ਹਿਰ ਸੌਂਪ ਦਿੱਤਾ। ਉਸ ਨੇ ਇਸ ਸ਼ਹਿਰ ਦੇ ਵਸਨੀਕਾਂ ਨੂੰ ਕਤਲ ਕਰ ਦਿੱਤਾ । ਬਾਦਸ਼ਾਹ ਅਲਤਮਸ਼ ਦੇ ਜਿੱਤੇ ਇਲਾਕਿਆਂ ਵਿਚ ਵੀ ਇਸ ਸ਼ਹਿਰ ਦਾ ਨਾਂ ਆਉਂਦਾ ਹੈ ਅਤੇ ਇਹ ਵੀ ਲਿਖਿਆ ਮਿਲਦਾ ਹੈ ਕਿ ਇਹ ਸ਼ਹਿਰ ਉਸ ਨੇ ਆਪਣੇ ਇਕ ਸਰਦਾਰ ਨੂੰ ਸੌਂਪ ਦਿੱਤਾ ਸੀ। ਸੰਨ 1247 ਵਿਚ ਇਸ ਦੇ ਲੜਕੇ ਮਹਿਮੂਦ ਸ਼ਾਹ ਨੇ ਜੁਡ ਦੀਆਂ ਪਹਾੜੀਆਂ ਅਤੇ ਨੰਦਾਨੇ ਦੇ ਆਸ ਪਾਸ ਦੇ ਇਲਾਕੇ ਨੂੰ ਤਬਾਹ ਕਰਨ ਲਈ ਆਪਣੀ ਫ਼ੌਜ ਭੇਜੀ ਕਿਉਂਕਿ ਉਹ ਉਥੋਂ ਦੇ ਰਾਣਾ ਤੋਂ ਬਦਲਾ ਲੈਣਾ ਚਾਹੁੰਦਾ ਸੀ।

ਹ. ਪੁ.–ਇੰਪ. ਗ. ਇੰਡ. 18:349

**ਨੰਦੀ** : ਇਹ ਸ਼ਿਵ ਜੀ ਦੇ ਬਲਦ ਦਾ ਨਾਂ ਹੈ । ਵਾਯੂ ਪੁਰਾਣ ਅਨੁਸਾਰ ਇਹ ਕਸ਼ਯਪ ਤੇ ਸੁਰਭੀ ਦਾ ਪੁੱਤਰ ਸੀ। ਇਸ ਦੇ ਚਿੱਟੇ ਰੰਗ ਦੀ ਦੁੱਧ ਰੰਗੀ ਮੂਰਤੀ ਸ਼ਿਵਾਲਿਆ ਦੇ ਸਾਹਮਣੇ ਬਣੀ ਹੋਈ ਹੁੰਦੀ ਹੈ । ਇਸ ਨੂੰ ਸਾਰੇ ਪਸ਼ੂਆਂ ਦਾ ਰਖਿਅਕ ਮੰਨਿਆ ਜਾਂਦਾ ਹੈ । ਇਸ ਨੂੰ ਸ਼ਾਲੰਕਾਯਨ ਵੀ ਕਹਿੰਦੇ ਹਨ । ਨਾਦਿ ਦੇਹ ਅਤੇ ਤਾਂਡਵ-ਤਾਲਿਕ ਇਸ ਦੀਆਂ ਦੋ ਉਪਾਧੀਆਂ ਹਨ ਕਿਉਂਕਿ ਇਹ ਆਪਣੇ ਸੁਆਮੀ ਨਾਲ ਤਾਂਡਵ ਨਾਚ ਕਰਨ ਸਮੇਂ ਸਾਥ ਦਿੰਦਾ ਸੀ।

ਹ.ਪੁ.–ਹਿ.ਮਿ.ਕੋ:320

**ਨਦੀ ਕਿਨਾਰਾ** : ਇਹ ਛੋਟੇ ਬੱਚਿਆਂ ਦੀ ਬਹੁਤ ਰੌਚਕ ਖੇਡ ਹੈ । ਇਸ ਖੇਡ ਵਿਚ ਖਿਡਾਰੀਆਂ ਦੀ ਗਿਣਤੀ ਨਿਸ਼ਚਿਤ ਨਹੀਂ ਹੁੰਦੀ । ਇਸ ਖੇਡ ਵਿਚ ਬੱਚੇ ਜ਼ਮੀਨ ਉਤੇ ਇਕ ਲਕੀਰ ਖਿੱਚ ਕੇ ਨਦੀ ਬਣਾ ਲੈਂਦੇ ਹਨ ਅਤੇ ਇਸ ਲਕੀਰ ਤੇ ਖੜ੍ਹੇ ਹੋ ਜਾਂਦੇ ਹਨ । ਇਸ ਲਕੀਰ ਨੂੰ ਇਹ ਨਦੀ ਕਿਨਾਰਾ ਕਹਿੰਦੇ ਹਨ। ਇਕ ਬੱਚਾ ਬਾਹਰ ਖੜ੍ਹਾ ਹੋ ਜਾਂਦਾ ਹੈ । ਬਾਹਰ ਖੜ੍ਹਾ ਬੱਚਾ ਕਦੀ ਨਦੀ ਕਹਿੰਦਾ ਹੈ ਅਤੇ ਕਦੀ ਕਿਨਾਰਾ ਕਹਿੰਦਾ ਹੈ । ਲਕੀਰ ਤੇ ਖੜ੍ਹੇ ਬੱਚੇ ਕਿਨਾਰੇ ਤੇ ਖੜ੍ਹੇ ਸਮਝੇ ਜਾਂਦੇ ਹਨ । ਜਦੋਂ ਬਾਹਰ ਖੜ੍ਹਾ ਬੱਚਾ ਕਹਿੰਦਾ ਹੈ, ਨਦੀ ਤਾਂ ਸਾਰੇ ਬੱਚੇ ਇਕੋ ਛੜਪੇ ਨਾਲ ਲਕੀਰ ਤੋਂ ਅੱਗੇ ਟੱਪ ਜਾਂਦੇ ਹਨ । ਬਾਹਰ ਖੜ੍ਹਾ ਬੱਚਾ ਕਦੀ ਨਦੀ ਕਦੀ ਕਿਨਾਰਾ ਕਹਿੰਦਾ ਰਹਿੰਦਾ ਹੈ ਅਤੇ ਲਕੀਰ ਤੇ ਖੜ੍ਹੇ ਹੋਏ ਬੱਚੇ ਟੱਪਦੇ ਰਹਿੰਦੇ ਹਨ । ਕਈ ਵਾਰੀ ਬਾਹਰ ਖੜ੍ਹਾ ਬੱਚਾ ਨਦੀ ਕਹਿ ਕੇ ਦੁਬਾਰਾ ਫਿਰ ਨਦੀ ਕਹਿ ਦਿੰਦਾ ਹੈ ਤਾਂ ਨਦੀ ਵਿਚ ਖੜ੍ਹੇ ਬੱਚਿਆਂ ਵਿਚੋਂ ਇਕ ਅਧ ਜ਼ਰੂਰ ਕਿਨਾਰੇ ਆ ਜਾਂਦਾ ਹੈ। ਅਜਿਹਾ ਕਰਨ ਵਾਲੇ ਬੱਚੇ ਨੂੰ ਬਾਹਰ ਕਢ ਕੇ ਬਾਹਰਲੀ ਲਾਈਨ ਵਾਲਿਆਂ ਬੱਚਿਆਂ ਵਿਚ ਖੜ੍ਹਾ ਕਰ ਦਿੱਤਾ ਜਾਂਦਾ ਹੈ । ਬਾਹਰ ਖੜ੍ਹਾ ਬੱਚਾ ਨਦੀ ਜਾਂ ਕਿਨਾਰਾ ਕਹਿੰਦਾ ਰਹਿੰਦਾ ਹੈ । ਇਸ ਪ੍ਰਕਾਰ ਇਹ ਖੇਡ ਚਲਦੀ ਰਹਿੰਦੀ ਹੈ।

ਹ. ਪੁ.–ਪੰ. ਲੋ. ਖੇ.-ਸੁਖਦੇਵ ਮਾਦਪੁਰੀ : 80

**ਨਦੀ-ਘਾਟੀ ਯੋਜਨਾ** : ਇਸ ਯੋਜਨਾ ਦਾ ਪ੍ਰਮੁੱਖ ਉਦੇਸ਼ ਕਿਸੇ ਵੀ ਨਦੀ-ਘਾਟੀ ਵਿਚਲੇ ਜਲ ਅਤੇ ਥਲ ਦਾ ਮਨੁੱਖਤਾ ਲਈ ਸਹੀ ਅਤੇ ਪੂਰਾ ਉਪਯੋਗ ਕਰਨਾ ਹੁੰਦਾ ਹੈ । ਮਨੁੱਖਤਾ ਦੀਆਂ ਲੋੜਾਂ ਭਿੰਨ ਭਿੰਨ ਹਨ । ਇਸੇ ਕਰ ਕੇ ਨਦੀ-ਘਾਟੀ ਯੋਜਨਾ ਦਾ ਬਹੁ-ਮੁੱਖੀ ਹੋਣਾ ਬਹੁਤ ਜ਼ਰੂਰੀ ਹੋ ਜਾਂਦਾ ਹੈ। ਜਦੋਂ ਵੀ ਨਦੀ-ਘਾਟੀ ਯੋਜਨਾ ਦੀ ਚਰਚਾ ਹੁੰਦੀ ਹੈ ਤਾਂ ਸੰਯੁਕਤ ਰਾਜ ਅਮਰੀਕਾ ਦੀ ਟੇਨੇਸੀ ਘਾਟੀ ਯੋਜਨਾ ਦਾ ਜ਼ਿਕਰ ਜ਼ਰੂਰ ਆਉਂਦਾ ਹੈ । ਸਮੁੱਚੀ ਨਦੀ-ਘਾਟੀ ਨੂੰ ਇਕ ਇਕਾਈ ਮੰਨਿਆ ਜਾਵੇ ਤਾਂ ਇਹ ਸੰਸਾਰ ਦੀ ਸਭ ਤੋਂ ਪਹਿਲੀ ਵੱਡੀ ਨਦੀ-ਘਾਟੀ ਯੋਜਨਾ ਸੀ। ਅਸਲ ਵਿਚ ਨਦੀ, ਆਪਣੇ ਮੁਹਾਨੇ ਤੋਂ ਸਮੁੰਦਰ ਤਕ ਜਿਥੇ ਉਹ ਜਾਕੇ ਸਮਾਉਂਦੀ ਹੈ, ਇਕ ਪ੍ਰਕ੍ਰਿਤਿਕ ਇਕਾਈ ਹੀ ਹੁੰਦੀ ਹੈ। ਬਹੁਤ ਸਾਰੀਆਂ ਵੱਡੀਆਂ ਨਦੀਆਂ ਦੇ ਸਬੰਧ ਵਿਚ ਇਹ ਪ੍ਰਕ੍ਰਿਤਿਕ ਇਕਾਈ ਅਗੇ ਅਨੇਕਾਂ ਛੋਟੀਆਂ ਰਾਜਨੀਤਿਕ ਇਕਾਈਆਂ ਵਿਚ ਵੰਡੀ ਜਾਂਦੀ ਹੈ ਅਤੇ ਇਕਾਈ ਦੇ ਤੌਰ ਤੇ ਨਦੀ-ਘਾਟ ਯੋਜਨਾ ਦਾ ਨਿਰਮਾਣ ਕਰਨਾ ਇਕ ਬਹੁਤ ਵੱਡਾ ਪ੍ਰਸ਼ਨ ਬਣ ਜਾਂਦਾ ਹੈ । ਭਾਰਤ ਵਿਚ ਮੱਧ-ਪ੍ਰਦੇਸ਼, ਉੱਤਰ ਪ੍ਰਦੇਸ਼ ਅਤੇ ਬਿਹਾਰ ਰਾਜਾਂ ਦੇ ਆਪਸੀ ਸਮਝੌਤੇ ਅਧੀਨ ਬੰਸਾਗਰ ਡੈੱਮ ਦੀ ਉਸਾਰੀ ਅਤੇ ਰਾਜਸਥਾਨ ਤੇ ਗੁਜਰਾਤ ਰਾਜਾਂ ਵਿਚਾਲੇ ਹੋਏ ਸਮਝੌਤੇ ਅਧੀਨ ਮਾਹੀ ਬਜਾਜ ਸਾਗਰ ਪ੍ਰੋਜੈਕਟ ਦੀ ਉਸਾਰੀ ਇਕ ਤਰ੍ਹਾਂ ਦੀਆਂ ਅੰਤਰ-ਰਾਜੀ ਨਦੀ-ਘਾਟੀ ਯੋਜਨਾਵਾਂ ਹੀ ਹਨ । ਇਸੇ ਤਰ੍ਹਾਂ ਸਰਦਾਰ ਸਰੋਵਰ ਪ੍ਰੋਜੈਕਟ, ਗੁਜਰਾਤ ਵੀ ਅੰਤਰ ਰਾਜੀ ਨਦੀ-ਘਾਟੀ ਯੋਜਨਾ ਹੈ ਜਿਸ ਦਾ ਲਾਭ ਗੁਜਰਾਤ, ਮੱਧ-ਪ੍ਰਦੇਸ਼, ਮਹਾਰਾਸ਼ਟਰ ਅਤੇ ਰਾਜਸਥਾਨ ਨੂੰ ਪਹੁੰਚੇਗਾ।

ਟੇਨੇਸੀ ਘਾਟੀ ਯੋਜਨਾ ਦਾ ਆਰੰਭ 1933 ਈ. ਵਿਚ ਟੇਨੇਸੀ ਘਾਟੀ ਅਥਾਰਟੀ ਐਕਟ ਰਾਹੀਂ ਹੋਇਆ । ਇਸ ਨੂੰ ਛੋਟਾ ਕਰ ਕੇ ਟੀ. ਵੀ. ਏ. ਵੀ ਕਿਹਾ ਜਾਂਦਾ ਹੈ । ਇਸ ਦਾ ਮੁੱਖ ਉਦੇਸ਼ ਟੇਨੇਸੀ ਘਾਟੀ ਵਿਚਲੇ ਸਾਰੇ ਜਲ ਅਤੇ ਥਲ ਨੂੰ ਨਿਯੰਤਰਿਤ ਢੰਗ ਨਾਲ ਉਪਯੋਗੀ ਬਣਾਉਣਾ ਅਤੇ ਸਮਾਜ ਲਈ ਲਾਹੇਵੰਦ ਬਣਾਉਣਾ ਸੀ । ਭਾਰਤੀ ਸੰਸਦ ਨੇ ਟੀ. ਵੀ. ਏ. ਨਾਲ ਕੁਝ ਮਿਲਦੀ ਜੁਲਦੀ ਨਦੀ-ਘਾਟੀ ਯੋਜਨਾ, ਦਾਮੋਦਰ ਘਾਟੀ ਕਾਰਪੋਰੇਸ਼ਨ ਦੇ ਸਬੰਧ ਵਿਚ ਵਿਧਾਨ ਪਾਸ ਕਰ ਦਿੱਤਾ ਜਿਸ ਨੂੰ ਛੋਟਾ ਕਰ ਕੇ ਡੀ.ਵੀ.ਸੀ. ਕਿਹਾ ਜਾਂਦਾ ਹੈ । ਇਹ ਇਕ ਅੰਤਰ-ਰਾਜੀ ਨਦੀ-ਘਾਟੀ ਯੋਜਨਾ ਦਮੋਦਰ ਨਦੀ ਉੱਤੇ ਬਣਾਈ ਗਈ ਹੈ ਜਿਸ ਦਾ ਸਬੰਧ ਦਮੋਦਰ ਨਦੀ ਦੇ ਜਲ ਥਲ ਨਾਲ ਹੈ। ਇਹ ਨਦੀ-ਘਾਟੀ ਯੋਜਨਾ ਦੋ ਰਾਜਾਂ ਬਿਹਾਰ ਅਤੇ ਪੱਛਮੀ ਬੰਗਾਲ ਲਈ ਲਾਭਕਾਰੀ ਹੈ। ਦਮੋਦਰ ਘਾਟੀ ਯੋਜਨਾ ਤਹਿਤ ਮਾਈਥਾਨ, ਪੰਚੇਟਹਿਲ, ਤਿਲੈਆ ਆਦਿ ਬੰਧਾਂ ਦਾ ਨਿਰਮਾਣ ਬਿਹਾਰ ਰਾਜ ਦੇ ਖੇਤਰ ਵਿਚ ਕੀਤਾ ਗਿਆ ਹੈ ਜਿਥੇ ਵੱਡੀ ਪੱਧਰ ਉਤੇ ਜਲ-ਬਿਜਲੀ ਉਤਪਾਦਨ ਹੋ ਰਿਹਾ ਹੈ । ਦੁਰਗਾਪੁਰ ਵਿਚ ਦਮੋਦਰ ਨਦੀ ਉਤੇ ਇਕ ਬਰਾਜ (ਡੈਮ) ਵੀ ਉਸਾਰਿਆ ਹੋਇਆ ਹੈ ਜਿਸ ਵਿਚ ਦਮੋਦਰ ਨਦੀ ਵਿਚੋਂ ਨਹਿਰ ਕੱਢੀ ਗਈ ਹੈ । ਨਹਿਰ ਰਾਹੀਂ ਆਵਾਜਾਈ ਤੇ ਢੋਅ-ਢੁਆਈ ਦੀ ਵੀ ਸਹੂਲਤ ਦਿੱਤੀ ਗਈ ਹੈ । ਨਦੀ ਘਾਟੀ ਯੋਜਨਾ ਦੇ ਬਹੁਮੁਖੀ ਉਦੇਸ਼ ਅਧੀਨ ਬਹੁਤ ਸਾਰੀਆਂ ਗੱਲਾਂ ਆਉਂਦੀਆਂ ਹਨ ਜਿਨ੍ਹਾਂ ਵਿਚ ਪ੍ਰਮੁੱਖ ਹਨ :- ਹੜ੍ਹਾਂ ਦੀ ਰੋਕਥਾਮ, ਨਦੀਆਂ ਰਾਹੀਂ ਆਵਾਜਾਈ ਤੇ ਢੋਆ-ਢੁਆਈ ਦਾ ਪ੍ਰਬੰਧ ਕਰਨਾ, ਵੱਡੇ ਡੈਮਾਂ ਦਾ ਨਿਰਮਾਣ ਅਤੇ ਉਨ੍ਹਾਂ ਦੁਆਰਾ ਬਿਜਲੀ ਉਤਪਾਦਨ, ਡੈਮਾਂ ਰਾਹੀਂ

ਸਿੰਜਾਈ ਸਾਧਨਾਂ ਦਾ ਪ੍ਰਬੰਧ ਕਰਨਾ, ਪਾਣੀ ਦੇ ਨਿਯੰਤਰਨ ਰਾਹੀਂ ਭੂਮੀ ਖੋਰ ਨੂੰ ਰੋਕਣਾ, ਜੰਗਲਾਂ ਅਤੇ ਖੇਤੀਬਾੜੀ ਅਨੁਕੂਲ ਭੂਮੀ ਵੰਡ ਕਰਨਾ, ਬਿਜਲੀ ਉਤਪਾਦਨ ਅਤੇ ਉਸ ਦਾ ਵੰਡ-ਪ੍ਰਬੰਧ ਕਰਨਾ, ਪਸ਼ੂ ਅਤੇ ਪੰਛੀਆਂ ਦੀ ਦੇਖਭਾਲ ਕਰਨਾ ਅਤੇ ਉਨ੍ਹਾਂ ਦੇ ਵਾਧੇ ਲਈ ਯੋਜਨਾਵਾਂ ਬਣਾਉਣੀਆਂ, ਘਾਟੀ ਅੰਦਰ ਮਲੇਰੀਏ ਵਰਗੀਆਂ ਅਤੇ ਦੂਸਰੀਆਂ ਭਿਆਨਕ ਬਿਮਾਰੀਆਂ ਦੀ ਰੋਕਥਾਮ ਕਰਨਾ, ਖੇਤੀਬਾੜੀ ਉਤਪਾਦਨ ਦੀ ਖਪਤ ਅਤੇ ਵੰਡ ਦਾ ਪ੍ਰਬੰਧ ਕਰਨਾ, ਆਵਾਜਾਈ ਦਾ ਪ੍ਰਬੰਧ, ਜਲ-ਬਿਜਲੀ ਨਾਲ ਚਲਣ ਵਾਲੇ ਉਦਯੋਗ ਲਗਾਉਣਾ, ਉਦਯੋਗਾਂ ਦੁਆਰਾ ਪੈਦਾ ਹੋਈਆਂ ਸਮੱਸਿਆਵਾਂ ਦਾ ਸਮੂਹਕ ਸਮਾਧਾਨ ਕਰਨਾ, ਨਦੀਆਂ ਦੀ ਸ਼ੁੱਧਤਾ ਉੱਤੇ ਕਾਬੂ ਰੱਖਣਾ ਅਤੇ ਸਮੁੱਚੀ ਘਾਟੀ ਦਾ ਪ੍ਰਬੰਧ ਤੇ ਕੰਟਰੋਲ ਆਦਿ ਕਰਨਾ। ਨਦੀ ਘਾਟੀ ਯੋਜਨਾ ਵਿਚ ਕਿੰਨਾ ਕੰਮ ਹੋ ਸਕਦਾ ਹੈ ਅਤੇ ਉਸ ਦਾ ਕਿੰਨਾ ਵਿਸਤਾਰ ਹੋ ਸਕਦਾ ਹੈ ਇਸ ਦਾ ਅਨੁਮਾਨ ਟੀ.ਵੀ.ਏ ਦੇ ਉਨ੍ਹਾਂ ਅੰਕੜਿਆਂ ਤੋਂ ਲਗ ਸਕਦਾ ਹੈ ਜਿਹੜੇ ਇਸ ਦੇ 25 ਸਾਲ ਮੁਕੰਮਲ ਹੋਣ ਉਪਰੰਤ 1958 ਈ. ਵਿਚ ਛਪੇ ਸਨ। ਇਨ੍ਹਾਂ ਵਿਚੋਂ ਕੁਝ ਅੰਕੜੇ ਇਸ ਪ੍ਰਕਾਰ ਹਨ :

ਵੱਡੇ ਡੈਮਾਂ ਦਾ ਨਿਰਮਾਣ-20 ਡੈਮ

ਵੱਡੇ ਭਾਫ਼ (ਸਟੀਮ) ਪਾਵਰ ਹਾਊਸ-8 ਪਾਵਰ ਹਾਊਸ

ਇਨ੍ਹਾਂ ਡੈਮਾਂ ਵਿਚ ਲਗਭਗ ਪੰਜ ਕਰੋੜ ਘਣ ਫੁੱਟ ਕੰਕਰੀਟ ਆਦਿ ਦਾ ਪ੍ਰਯੋਗ ਹੋਇਆ ਹੈ ਅਤੇ ਇਸੇ ਤਰ੍ਹਾਂ ਪਾਵਰ ਹਾਊਸਾਂ ਦੀ ਉਸਾਰੀ ਲਈ ਵੀ ਢਾਈ ਕਰੋੜ ਘਣ ਫੁੱਟ ਕੰਕਰੀਟ ਵਰਤੀ ਗਈ ਹੈ । ਇਥੇ 1,30,000 ਟਨ ਸਟੀਲ ਪ੍ਰਯੋਗ ਕੀਤਾ ਗਿਆ ਹੈ । ਇਸ ਨਿਰਮਾਣ ਕਾਰਜ ਨੇ ਘਾਟੀ ਦੀ ਰੂਪ ਰੇਖਾ ਹੀ ਬਦਲ ਦਿੱਤੀ ਹੈ । ਜਿਥੇ ਨਦੀ ਖਾਰ ਪਾਉਂਦੀ ਹੋਈ ਗਤੀ ਨਾਲ ਸਮੁੰਦਰ ਵੱਲ ਵਧਦੀ ਸੀ ਉਥੇ ਹੁਣ ਕਈ ਲੰਬੀਆਂ ਚੌੜੀਆਂ ਝੀਲਾਂ ਬਣਾਈਆਂ ਗਈਆਂ ਹਨ। ਇਨ੍ਹਾਂ ਨਾਲ ਅਨੇਕ ਕੰਮ ਰਾਸ ਆਏ ਸਨ। ਬਿਜਲੀ ਦਾ ਉਤਪਾਦਨ ਤਾਂ ਹੁੰਦਾ ਹੀ ਹੈ ਪਰ ਉਸ ਦੇ ਨਾਲ ਅਨੇਕ ਉਦਯੋਗਿਕ ਧੰਦੇ ਵੀ ਕੀਤੇ ਜਾਂਦੇ ਹਨ ਅਤੇ ਵੱਡੀਆਂ ਵੱਡੀਆਂ ਫੈਕਟਰੀਆਂ ਤੇ ਕਾਰਖ਼ਾਨੇ ਚਲਾਏ ਜਾਂਦੇ ਹਨ।

ਨਦੀ-ਘਾਟੀ ਯੋਜਨਾ ਦੇ ਅੰਤਰਗਤ ਸਮੁੱਚੀ ਘਾਟੀ ਦੇ ਨਕਸ਼ੇ ਪੂਰਨ ਤੌਰ ਤੇ ਮੁਕੰਮਲ ਕੀਤੇ ਗਏ । ਉਨ੍ਹਾਂ ਦੁਆਰਾ ਖੇਤੀਬਾੜੀ ਉਤਪਾਦਨ, ਉਦਯੋਗ ਆਦਿ ਵਧਾਉਣ ਦੀਆਂ ਯੋਜਨਾਵਾਂ ਵੀ ਨਾਲ ਨਾਲ ਬਣਾਈਆਂ ਗਈਆਂ ਅਤੇ ਕੰਮ ਆਰੰਭਿਆ ਗਿਆ । ਨਦੀਆਂ ਰਾਹੀਂ ਆਵਾਜਾਈ ਤੇ ਢੋਆ ਢੁਆਈ ਦੇ ਸਾਧਨਾਂ ਵਿਚ ਵਾਧਾ ਹੋਇਆ ਅਤੇ ਹੜ੍ਹਾਂ ਉੱਤੇ ਕਾਬੂ ਪਾਉਣ ਨਾਲ, ਉਨ੍ਹਾਂ ਤੋਂ ਹੋਣ ਵਾਲੇ ਨੁਕਸਾਨਾਂ ਵਿਚ ਬਹੁਤ ਕਮੀ ਆਈ। ਇਸ ਦਾ ਸਿੱਟਾ ਇਹ ਹੋਇਆ ਕਿ ਜਿਹੜੀ ਭੂਮੀ ਹਰ ਸਾਲ ਹੜ੍ਹਾਂ ਦੀ ਮਾਰ ਹੇਠ ਆਉਂਦੀ ਸੀ, ਹੁਣ ਖੇਤੀਯੋਗ ਹੋਣ ਕਾਰਨ ਕੀਮਤੀ ਹੋ ਗਈ । ਇਸ ਤਰ੍ਹਾਂ ਬਹੁਤ ਸਾਰੀ ਲਾਗਤ ਤਾਂ ਇਸ ਰਾਹੀਂ ਵਸੂਲ ਕੀਤੀ ਗਈ ।

ਇਸ ਤੋਂ ਇਲਾਵਾ ਮਨੁੱਖੀ ਜੀਵਨ ਨੂੰ ਵਧੇਰੇ ਸੁਖਦਾਈ ਬਣਾਉਣ ਲਈ ਅਨੇਕ ਪ੍ਰਕਾਰ ਦੇ ਸੈਰ ਸਪਾਟੇ ਦੇ ਕੇਂਦਰ, ਵੱਡੇ ਵੱਡੇ ਰਾਸ਼ਟਰੀ ਪਾਰਕ, ਤੈਰਨ ਅਤੇ ਕਿਸ਼ਤੀ ਚਾਲਨ ਲਈ ਝੀਲਾਂ, ਸਕੂਲ ਆਦਿ ਬਣਾਏ ਗਏ । ਇਹ ਸਭ ਕੁਝ ਨਦੀ-ਘਾਟੀ ਯੋਜਨਾ ਦੇ ਅੰਤਰਗਤ ਹੀ ਆਉਂਦਾ ਹੈ। ਸੰਖੇਪ ਤੌਰ ਤੇ ਨਦੀ-ਘਾਟੀ ਯੋਜਨਾ ਦੁਆਰਾ ਜਲ-ਥਲ ਅਤੇ ਬਿਜਲੀ ਲੋੜੀਂਦੀ ਮਾਤਰਾ ਵਿਚ ਉਪਲੱਬਧ ਹੋ ਜਾਣ ਕਾਰਨ ਉਸ ਘਾਟੀ ਦੇ ਸਮੁੱਚੇ ਪ੍ਰਕ੍ਰਿਤਿਕ ਸਾਧਨ ਸਮਾਜ ਦੇ ਲਾਭ ਲਈ ਵਰਤੋਂ ਵਿਚ ਆਉਂਦੇ ਹਨ।

ਕਿਸੇ ਨਦੀ-ਘਾਟੀ ਯੋਜਨਾ ਦੇ ਸਫ਼ਲ ਹੋਣ ਲਈ ਇਹ ਜ਼ਰੂਰੀ ਹੁੰਦਾ ਹੈ ਕਿ ਉਸ ਦੇ ਵਿਕਾਸ ਦੇ ਕੰਮ ਪ੍ਰਸ਼ਾਸਨ ਦੀਆਂ ਨਜ਼ਰਾਂ ਵਿਚ ਇਕ ਲੜੀ ਦੇ ਰੂਪ ਵਿਚ ਜੁੜੇ ਹੋਏ ਹੋਣ । ਇਹੋ ਕਾਰਨ ਹੈ ਕਿ ਸੰਸਦ ਰਾਹੀਂ ਵਿਧਾਨ ਜਾਂ ਬਿਲ ਦੇ ਰੂਪ ਵਿਚ ਇਕ ਸ੍ਵੈਚਾਲਿਤ ਪ੍ਰਸ਼ਾਸਨ ਦੀ ਨਿਯੁਕਤੀ ਕੀਤੀ ਜਾਂਦੀ ਹੈ। ਉਹ ਆਪਣੇ ਅਧਿਨਿਯਮਾਂ ਅਨੁਸਾਰ ਆਪਣੇ ਕਾਰਜਾਂ ਦੀ ਪੂਰਤੀ ਲਈ ਜੁਟ ਜਾਂਦਾ ਹੈ। ਆਪਣੀ ਵਿਤ ਨੀਤੀ ਆਪਣੇ ਆਪ ਨਿਰਧਾਰਤ ਕਰਦਾ ਹੈ ਅਤੇ ਰਾਜਾਂ ਦੀਆਂ ਸਰਕਾਰਾਂ ਦੇ ਸਹਿਯੋਗ ਨਾਲ ਯੋਜਨਾ ਦੀ ਪੂਰਤੀ ਕਰਨ ਲਗ ਜਾਂਦਾ ਹੈ।

ਉਂਜ ਤਾਂ ਹੋਰ ਵੀ ਅਨੇਕ ਅਜਿਹੀਆਂ ਯੋਜਨਾਵਾਂ ਹੁੰਦੀਆਂ ਹਨ ਜਿਹੜੀਆਂ ਬਹੁਮੁਖੀ ਹੁੰਦੀਆਂ ਹਨ ਪਰ ਉਨ੍ਹਾਂ ਦਾ ਸਹੀ ਉਪਯੋਗ ਇਸ ਲਈ ਨਹੀਂ ਹੁੰਦਾ ਕਿਉਂਕਿ ਉਨ੍ਹਾਂ ਨੂੰ ਇਕ ਇਕਾਈ ਨਹੀਂ ਮੰਨਿਆ ਜਾਂਦਾ ਅਤੇ ਰਾਜ ਦੇ ਪ੍ਰਸ਼ਾਸਨ ਵਿਚ ਖਿੱਚਾਤਾਈ ਹੁੰਦੀ ਰਹਿੰਦੀ ਹੈ ਭਾਵ ਕਈ ਵਾਰੀ ਤਾਂ ਬਹੁਤ ਹੀ ਨਿਰਾਸ਼ਾਜਨਕ ਸਥਿਤੀ ਪੈਦਾ ਹੋ ਜਾਂਦੀ ਹੈ । ਨਦੀ-ਘਾਟੀ ਯੋਜਨਾ ਦਾ ਮੁਕੰਮਲ ਹੋਣਾ ਇਕ ਪ੍ਰਗਤੀਸ਼ੀਲ ਸੋਚਣੀ ਹੈ । ਭਾਰਤ ਵਿਚ ਵੀ ਅਨੇਕ ਨਦੀ-ਘਾਟੀ ਯੋਜਨਾਵਾਂ ਚਲ ਰਹੀਆਂ ਹਨ।

ਨਦੀ-ਘਾਟੀ ਯੋਜਨਾਵਾਂ ਵਿਚ ਕੰਮ ਨੂੰ ਨੇਪਰੇ ਚਾੜ੍ਹਨਾ ਅਤੇ ਚਲਾਉਣਾ, ਵਧੇਰੇ ਕਰਕੇ ਇੰਜਨੀਅਰਿੰਗ ਨਾਲ ਸਬੰਧਿਤ ਹੁੰਦਾ ਹੈ। ਇਸ ਤੋਂ ਇਲਾਵਾ ਜੰਗਲਾਤ, ਖੇਤੀਬਾੜੀ ਮਾਹਿਰਾਂ ਆਦਿ ਦਾ ਸਹਿਯੋਗ ਵੀ ਜ਼ਰੂਰੀ ਹੁੰਦਾ ਹੈ । ਪਾਣੀ ਦਾ ਸੰਚਾਲਨ, ਨਿਯੰਤਰਨ ਅਤੇ ਉਚਿਤ ਵੰਡ ਤੋਂ ਪ੍ਰਯੋਗ ਵਿਸੇਸ਼ ਤੌਰ ਤੇ ਜ਼ਰੂਰੀ ਹੈ ਅਤੇ ਇਸ ਉੱਤੇ ਬਹੁਤਾ ਕਰਕੇ ਨਦੀ-ਘਾਟੀ ਯੋਜਨਾ ਦੀ ਸਮੁੱਚੀ ਸਫ਼ਲਤਾ ਨਿਰਭਰ ਕਰਦੀ ਹੈ।

ਨਦੀ-ਘਾਟੀ ਯੋਜਨਾ, ਉਸ ਖੇਤਰ ਵਿਚ ਉਪਲੱਬਧ ਅਨੁਕੂਲ ਪ੍ਰਾਕ੍ਰਿਤਿਕ ਸਾਧਨਾਂ ਦਾ ਉਪਯੋਗ ਕਰਕੇ ਯੋਜਨਾਬੱਧ ਵਿਕਾਸ ਕਰਨ ਦਾ ਸਰਵੋਤਮ ਢੰਗ ਹੈ। ਥੀਨ ਡੈਮ (ਪੰਜਾਬ) ਅਜਿਹੀ ਨਦੀ-ਘਾਟੀ ਯੋਜਨਾ ਦੀ ਅਜੋਕੀ ਉਦਾਹਰਣ ਹੈ । ਇਨ੍ਹਾਂ ਨਦੀ-ਘਾਟੀ ਯੋਜਨਾਵਾਂ ਸਦਕੇ ਹੀ ਸੰਸਾਰ ਦੇ ਵੱਖੋ ਵੱਖਰੇ ਦੇਸ਼ਾਂ ਵਿਚ ਮਨੁੱਖੀ ਸਮਾਜ ਨੇ ਉੱਨਤੀ ਕੀਤੀ ਹੈ ਅਤੇ ਉੱਨਤੀ ਹੋ ਰਹੀ ਹੈ ਪਰੰਤੂ ਲੋੜ ਅਨੁਸਾਰ ਨਦੀ-ਘਾਟੀ ਯੋਜਨਾਵਾਂ ਦੇ ਉਦੇਸ਼ਾਂ ਵਿਚ ਵੀ ਤਬਦੀਲੀਆਂ ਆਉਣਗੀਆਂ ਕਿਉਂਕਿ ਅਣੂ ਸ਼ਕਤੀ ਨਾਲ ਵਿਕਾਸ ਦੇ ਢੰਗ ਵੀ ਬਦਲਣਗੇ ਅਤੇ ਮਨੁੱਖਤਾ ਦੀਆਂ ਬਹੁ-ਮੰਤਵੀ ਮੰਗਾਂ ਵੀ । ਮੂਲ ਰੂਪ ਵਿਚ ਮਨੁੱਖਤਾ ਦੀ ਸੰਸਕ੍ਰਿਤੀ ਦਾ ਵਿਕਾਸ ਯੁਗਾਂ ਤੋਂ ਹੀ ਵਧੇਰੇ ਕਰ ਕੇ ਨਦੀ-ਘਾਟਾਂ ਨਾਲ ਸਬੰਧਿਤ ਰਿਹਾ ਹੈ।

ਹ. ਪੁ.–ਹਿੰ. ਵਿ. ਕੋ. 6:231

**ਨਨਹੇੜਾ** : ਇਹ ਪਟਿਆਲੇ ਜ਼ਿਲ੍ਹੇ ਦੀ ਰਾਜਪੁਰਾ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਅੰਬਾਲਾ ਛਾਉਣੀ ਤੋਂ ਦੱਖਣ ਵੱਲ 6 ਕਿ. ਮੀ. (3.7 ਮੀਲ) ਦੀ ਦੂਰੀ ਤੇ ਵਾਕਿਆ ਹੈ । ਗੁਰੂ ਗੋਬਿੰਦ ਸਿੰਘ ਜੀ ਲਖਨੌਰ ਤੋਂ ਸੈਰ ਕਰਨ ਆਏ

ਇਥੇ ਠਹਿਰੇ ਸਨ । ਇਥੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ।

ਇਥੇ ਪ੍ਰਾਇਮਰੀ ਸਕੂਲ, ਡਾਕ-ਘਰ, ਡਿਸਪੈਂਸਰੀ ਆਦਿ ਸਥਾਪਤ ਹਨ । ਇਸ ਦਾ ਕੁੱਲ ਰਕਬਾ 608 ਹੈਕਟਅਰ ਹੈ।

ਹ. ਪੁ.–ਮ. ਕੋ.; ਡਿ. ਸੈਂ. ਹੈਂ. ਬੁ.-ਪਟਿਆਲਾ

**ਨਨਹੇੜੀ** : ਇਹ ਪਟਿਆਲਾ ਜ਼ਿਲ੍ਹੇ ਦੀ ਰਾਜਪੁਰਾ ਤਹਿਸੀਲ ਦਾ ਇਕ ਪਿੰਡ ਹੈ ਜੋ ਅੰਬਾਲੇ ਤੋਂ 7 ਕਿ. ਮੀ. ਦੂਰ ਸਥਿਤ ਹੈ । ਪਿੰਡ ਦੇ ਦੱਖਣ-ਪੂਰਬ ਵੱਲ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ । ਇਸ ਥਾਂ ਗੁਰੂ ਸਾਹਿਬਾਨ ਫ਼ਤਹਿ ਚੰਦ ਮਸੰਦ ਦਾ ਪ੍ਰੇਮ ਵੇਖਕੇ ਕਈ ਦਿਨ ਵਿਰਾਜੇ ਸਨ । ਇਥੇ ਹੀ ਘੋਗੇ ਮਸੰਦ ਦੀ ਬੇਨਤੀ ਸਵੀਕਾਰਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਵੀ ਪਟਨੇ ਤੋਂ ਆਉਂਦੇ ਹੋਏ ਆਏ ਸਨ। ਇਥੇ ਛੋਟਾ ਜਿਹਾ ਗੁਰਦੁਆਰਾ ਬਣਿਆ ਹੋਇਆ ਹੈ । ਗੁਰਦੁਆਰੇ ਦੇ ਨਾਂ ਕੁੱਝ ਜ਼ਮੀਨ ਵੀ ਹੈ ।

ਇਥੇ ਕੇਵਲ ਇਕ ਪ੍ਰਾਇਮਰੀ ਸਕੂਲ ਹੈ ਜਿਸ ਦਾ ਕੁੱਲ ਖੇਤਰਫਲ 318 ਹੈਕਟੇਅਰ ਹੈ।

ਹ. ਪੁ.–ਮ. ਕੋ.:ਡਿ.ਸੈਂ. ਹੈਂ. ਬੁ.-ਪਟਿਆਲਾ

**ਨਨਕਾਣਾ ਸਾਹਿਬ** :ਸਿੱਖਾਂ ਦਾ ਬਹੁਤ ਹੀ ਮਹੱਤਵਪੂਰਨ ਧਾਰਮਿਕ ਅਸਥਾਨ ਹੈ ਜਿਥੇ ਮਹਾਨ ਪੈਗ਼ੰਬਰ ਅਤੇ ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ ਸੀ। ਭਾਰਤ ਦੀ ਵੰਡ ਪਿਛੋਂ ਇਹ ਪਵਿੱਤਰ ਅਸਥਾਨ ਪਾਕਿਸਤਾਨ ਵਿਚ ਚਲਾ ਗਿਆ ਹੈ । ਨਨਕਾਣਾ ਸਾਹਿਬ ਪੱਛਮੀ ਪੰਜਾਬ ਦੇ ਜ਼ਿਲ੍ਹਾ ਸ਼ੇਖੂਪੁਰਾ ਵਿਚ ਲਾਹੌਰ ਤੋਂ ਲਗਭਗ 77 ਕਿ. ਮੀ. ਪੱਛਮ ਦੱਖਣ ਵੱਲ ਸਥਿਤ ਹੈ । ਇਸ ਨਗਰ ਦਾ ਪਹਿਲਾ ਨਾਂ ਰਾਇਪੁਰ ਸੀ ਅਤੇ ਫਿਰ ਇਹ ਸਥਾਨ ਤਲਵੰਡੀ ਰਾਇਭੋਇ ਦੇ ਨਾਉਂ ਨਾਲ ਪ੍ਰਸਿੱਧ ਹੋਇਆ । ਸੰਨ 1469 ਵਿਚ ਗੁਰੂ ਸਾਹਿਬ ਦੇ ਅਵਤਾਰ ਧਾਰਨ ਪਿੱਛੋਂ ਇਸ ਦਾ ਮੌਜੂਦਾ ਨਾਂ ਪ੍ਰਚਲਿਤ ਹੋਇਆ ।

ਗੁਰੂ ਨਾਨਕ ਸਾਹਿਬ ਦੇ ਬਚਪਨ ਦਾ ਸਾਰਾ ਸਮਾਂ ਇਸ ਸਥਾਨ ਤੇ ਹੀ ਗੁਜ਼ਰਿਆ ਅਤੇ ਆਪ ਦੇ ਬਚਪਨ ਵਿਚ ਵਾਪਰੀਆਂ ਬਹੁਤ ਸਾਰੀਆਂ ਮਹੱਤਵਪੂਰਨ ਘਟਨਾਵਾਂ ਇਸੇ ਹੀ ਸਥਾਨ ਨਾਲ ਸਬੰਧਤ ਹਨ। ਇਨ੍ਹਾਂ ਘਟਨਾਵਾਂ ਦੇ ਨਾਲ ਸਬੰਧਤ ਇਥੇ ਕਈ ਗੁਰਦੁਆਰੇ ਵੀ ਸਥਾਪਿਤ ਹੋ ਗਏ ਜਿਹੜੇ ਅੱਜ ਵੀ ਗੁਰੂ ਜੀ ਦੀ ਯਾਦ ਦਿਵਾਉਂਦੇ ਹਨ । ਇਨ੍ਹਾਂ ਵਿਚੋਂ ਕੁਝ ਮਹੱਤਵਪੂਰਨ ਗੁਰਦੁਆਰਿਆਂ ਦਾ ਜ਼ਿਕਰ ਨਿਮਨ ਅਨੁਸਾਰ ਹੈ :-

1. **ਗੁਰਦੁਆਰਾ ਜਨਮ ਅਸਥਾਨ**– ਇਹ ਇਥੋਂ ਦਾ ਮੁੱਖ ਗੁਰਦੁਆਰਾ ਹੈ । ਇਸ ਪਵਿਤਰ ਅਸਥਾਨ ਉੱਤੇ 1469 ਈ. ਵਿਚ ਕੱਤਕ ਦੀ ਪੂਰਨਮਾਸ਼ੀ ਨੂੰ ਮਹਿਤਾ ਕਾਲੂ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਗੁਰੂ ਨਾਨਕ ਦੇਵ ਜੀ ਨੇ ਜਨਮ ਲਿਆ। ਇਸ ਗੁਰਦੁਆਰੇ ਦੀ ਮਾਨਤਾ ਸਿੱਖਾਂ ਵਲੋਂ ਹੀ ਨਹੀਂ ਮੁਸਲਮਾਨ ਅਤੇ ਹਿੰਦੂਆਂ ਵੱਲੋਂ ਵੀ ਬਰਾਬਰ ਕੀਤੀ ਜਾਂਦੀ ਹੈ । ਹੁਣ ਵੀ ਨਨਕਾਣਾ ਸਾਹਿਬ ਅਤੇ ਆਲੇ ਦੁਆਲੇ ਦੇ ਇਲਾਕੇ ਦੇ ਲੋਕ ਆਪਣੀ ਹਰ ਸੁੱਖਣਾ ਇਸ ਗੁਰਦੁਆਰੇ ਆ ਕੇ ਹੀ ਉਤਾਰਦੇ ਹਨ। ਇਸ ਗੁਰਦੁਆਰੇ ਨਾਲ ਇਕ ਬਹੁਤ ਵੱਡੀ ਸਰਾਂ ਪਹਿਲਾਂ ਦੀ ਬਣੀ ਹੋਈ ਹੈ ਅਤੇ ਦੇਸ਼ ਦੀ ਵੰਡ ਪਿਛੋਂ ਪਾਕਿਸਤਾਨ ਸਰਕਾਰ ਵਲੋਂ ਵੀ ਇਕ ਹੋਰ ਸਰਾਂ ਬਣਵਾਈ ਗਈ ਹੈ । ਭਾਰਤ ਅਤੇ ਬਦੇਸ਼ਾਂ ਤੋਂ ਆਉਣ ਵਾਲੇ ਯਾਤਰੂ ਇਨ੍ਹਾਂ ਸਰਾਵਾਂ ਵਿਚ ਹੀ ਠਹਿਰਦੇ ਹਨ। ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ ਸਮੇਂ ਇਸ ਗੁਰਦੁਆਰੇ ਨੂੰ ਬਹੁਤ ਸੰਵਾਰਿਆ ਅਤੇ ਸ਼ਿੰਗਾਰਿਆ ਜਾਂਦਾ ਹੈ ਅਤੇ ਰਾਤ ਨੂੰ ਰੌਸ਼ਨੀ ਵੀ ਕੀਤੀ ਜਾਂਦੀ ਹੈ । ਇਸ ਗੁਰਦੁਆਰੇ ਨਾਲ ਇਕ ਸਰੋਵਰ ਵੀ ਬਣਾਇਆ ਗਿਆ ਹੈ ਪਰ ਇਸ ਵਿਚ ਜਲ ਕੇਵਲ ਗੁਰਪੁਰਬ ਦੇ ਮੌਕੇ ਤੇ ਹੀ ਪਾਇਆ ਜਾਂਦਾ ਹੈ।

**ਗੁਰਦੁਆਰਾ ਬਾਲ ਲੀਲਾ ਸਾਹਿਬ**– ਇਹ ਅਸਥਾਨ ਗੁਰਦੁਆਰਾ ਜਨਮ ਅਸਥਾਨ ਤੋਂ ਦੱਖਣ ਪੂਰਬ ਵੱਲ ਸਥਿਤ ਹੈ। ਇਥੇ ਬਚਪਨ ਵਿਚ ਗੁਰੂ ਜੀ ਆਪਣੇ ਸਾਥੀਆਂ ਨਾਲ ਖੇਡਾਂ ਖੇਡਦੇ ਹੁੰਦੇ ਸਨ। ਇਸ ਦੀ ਪਹਿਲੀ ਇਮਾਰਤ ਅਤੇ ਨਾਲ ਲਗਦਾ ਸਰੋਵਰ ਮਹਾਰਾਜਾ ਰਣਜੀਤ ਸਿੰਘ ਦੀ ਆਗਿਆ ਅਧੀਨ ਬਾਬਾ ਗੁਰਬਖ਼ਸ਼ ਸਿੰਘ ਨੇ 1820-21 ਈ. ਵਿਚ ਬਣਵਾਏ। ਬਾਅਦ ਵਿਚ ਨਿਰਮਲੇ ਮਹੰਤਾਂ ਨੇ ਨਵੇਂ ਸਿਰਿਓਂ ਇਸ ਇਮਾਰਤ ਦੀ ਉਸਾਰੀ ਸ਼ੁਰੂ ਕੀਤੀ ਜਿਹੜੀ ਮੁਕੰਮਲ ਨਾ ਹੋ ਸਕੀ। ਇਸ ਨੂੰ ਮੁਕੰਮਲ ਕਰਨ ਅਤੇ ਸਰੋਵਰ ਦੀਆਂ ਪੌੜੀਆਂ ਬਣਾ ਕੇ ਦੁਆਲੇ ਉੱਚੀ ਚਾਰ ਦੀਵਾਰੀ ਬਣਾਉਣ ਦੀ ਸੇਵਾ 1945-46 ਈ. ਵਿਚ ਸੰਤ ਗੁਰਮੁਖ ਸਿੰਘ ਪਟਿਆਲੇ ਵਾਲਿਆਂ ਨੇ ਕਰਵਾਈ ।

**ਗੁਰਦੁਆਰਾ ਪੱਟੀ ਸਾਹਿਬ**– ਇਹ ਅਸਥਾਨ ਗੁਰਦੁਆਰਾ ਜਨਮ ਅਸਥਾਨ ਅਤੇ ਗੁਰਦੁਆਰਾ ਬਾਲ ਲੀਲਾ ਸਾਹਿਬ ਦੇ ਵਿਚਕਾਰ ਸਥਿਤ ਹੈ। ਇਹ ਉਹ ਥਾਂ ਹੈ ਜਿਥੇ ਗੁਰੂ ਜੀ ਗੋਪਾਲ ਪਾਂਧੇ ਪਾਸ ਪੜ੍ਹਨ ਗਏ ਅਤੇ ਉਨ੍ਹਾਂ ਨੂੰ ਉਪਦੇਸ਼ ਦਿੱਤਾ :-

''ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ 'ਪਟੀ' ਗੁਰੂ ਸਾਹਿਬ ਵੱਲੋਂ ਇਸੇ ਥਾਂ ਹੀ ਉਚਾਰੀ ਗਈ ਸੀ ।

**ਗੁਰਦੁਆਰਾ ਮਾਲ ਜੀ ਸਾਹਿਬ**– ਇਹ ਗੁਰਦੁਆਰਾ ਜਨਮ-ਅਸਥਾਨ ਤੋਂ ਸਵਾ ਕੁ ਕਿਲੋਮੀਟਰ ਦੂਰ ਪੂਰਬ ਵੱਲ ਨਨਕਾਣਾ ਸਾਹਿਬ ਰੇਲਵੇ ਸਟੇਸ਼ਨ ਦੇ ਸਾਹਮਣੇ ਸਥਿਤ ਹੈ। ਇਸ ਨਾਲ ਸਬੰਧਤ ਕਥਾ ਅਨੁਸਾਰ ਬਚਪਨ ਵਿਚ ਇਕ ਦਿਨ ਮੱਝਾਂ ਚਾਰਦੇ ਗੁਰੂ ਜੀ ਨੂੰ ਮਾਲ (ਪੀਲੂ) ਦੇ ਦਰਖ਼ਤ ਦੀ ਛਾਵੇਂ ਨੀਂਦ ਆ ਗਈ । ਦੁਪਹਿਰ ਢਲਣ ਤੇ ਸਾਰੇ ਦਰਖ਼ਤਾਂ ਦੇ ਪਰਛਾਵੇਂ ਫਿਰ ਗਏ ਪਰ ਜਿਸ ਦਰਖ਼ਤ ਹੇਠ ਗੁਰੂ ਜੀ ਸੁੱਤੇ ਸਨ ਉਸ ਦੀ ਛਾਂ ਉਸੇ ਜਗ੍ਹਾ ਰਹੀ । ਇਸ ਥਾਂ ਤੇ ਹੁਣ ਗੁਰਦੁਆਰਾ ਮਾਲ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਕਿਆਰਾ ਸਾਹਿਬ**– ਗੁਰਦੁਆਰਾ ਮਾਲ ਜੀ ਸਾਹਿਬ ਦੇ ਪੂਰਬ ਵੱਲ ਕਿਆਰਾ ਸਾਹਿਬ ਗੁਰਦੁਆਰਾ ਹੈ । ਇਹ ਉਹ ਥਾਂ ਹੈ ਜਿਥੇ ਗੁਰੂ ਜੀ ਦੀਆਂ ਮੱਝਾਂ ਨੇ ਇਕ ਜੱਟ ਦੀ ਪੈਲੀ ਉਜਾੜੀ ਸੀ । ਜੱਟ ਨੇ ਉਸ ਸਮੇਂ ਦੇ ਹਾਕਮ ਰਾਇ ਬੁਲਾਰ ਕੋਲ ਸ਼ਿਕਾਇਤ ਕੀਤੀ । ਪੜਤਾਲ ਕਰਨ ਤੇ ਖੇਤ ਹਰਾ ਭਰਾ ਮਿਲਿਆ ਸੀ।

**ਗੁਰਦੁਆਰਾ ਤੰਬੂ ਸਾਹਿਬ**– ਇਹ ਗੁਰਦੁਆਰਾ ਸ਼ਹਿਰ ਦੇ ਉੱਤਰ ਵੱਲ ਸਥਿਤ ਹੈ। ਗੁਰੂ ਜੀ ਚੂਹੜਕਾਣੇ ਤੋਂ ਸੱਚਾ ਸੌਦਾ ਕਰਕੇ ਆਉਂਦੇ ਹੋਏ ਇਸ ਜਗ੍ਹਾ ਆ ਕੇ ਇਕ ਰੁੱਖ ਹੇਠਾਂ ਆਰਾਮ



ਗੁਰਦੁਆਰਾ ਪੱਟੀ ਸਾਹਿਬ



ਗੁਰਦੁਆਰਾ ਸ੍ਰੀ ਮਾਲ ਜੀ ਸਾਹਿਬ

ਕਰਨ ਲਈ ਬੈਠੇ ਸਨ । ਰੁੱਖ ਦੀਆਂ ਟਾਹਣੀਆਂ ਤੰਬੂ ਵਾਂਗ ਫੈਲੀਆਂ ਹੋਈਆਂ ਹਨ । ਇਸੇ ਲਈ ਇਥੇ ਬਣਾਏ ਗਏ ਗੁਰਦੁਆਰੇ ਦਾ ਨਾਂ ਤੰਬੂ ਸਾਹਿਬ ਰੱਖਿਆ ਗਿਆ ।

ਇਨ੍ਹਾਂ ਗੁਰਦੁਆਰਿਆਂ ਤੋਂ ਇਲਾਵਾ ਇਥੇ ਇਕ ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਵੀ ਹੈ । ਗੁਰੂ ਹਰਿਗੋਬਿੰਦ ਜੀ ਕਸ਼ਮੀਰ ਤੋਂ ਵਾਪਸ ਅੰਮ੍ਰਿਤਸਰ ਆਉਂਦੇ ਹੋਏ ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਆਏ ਸਨ । ਆਪ ਜੀ ਜਿਸ ਅਸਥਾਨ ਤੇ ਠਹਿਰੇ ਉਥੇ ਆਪ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ ਜੋ ਤੰਬੂ ਸਾਹਿਬ ਦੇ ਨੇੜੇ ਹੀ ਇਸ ਦੇ ਪੂਰਬ ਵੱਲ ਸਥਿਤ ਹੈ। ਨਨਕਾਣਾ ਸਾਹਿਬ ਵਿਖੇ ਕੁਝ ਇਤਿਹਾਸਕ ਯਾਦਗਾਰਾਂ ਵੀ ਮੌਜੂਦ ਹਨ :-

(1) **ਸ਼ਹੀਦ ਗੰਜ—** 21ਫ਼ਰਵਰੀ,1921 ਨੂੰ ਗੁਰਦੁਆਰਾ ਜਨਮ ਅਸਥਾਨ ਦੇ ਅਹਾਤੇ ਅੰਦਰ ਅਤੇ ਬਾਹਰ ਸ਼ਹੀਦ ਹੋਏ ਸਿੰਘਾਂ ਦੇ ਅਧਜਲੇ ਸਰੀਰਾਂ ਨੂੰ ਇਕੱਠਾ ਕਰ ਕੇ ਜਿਸ ਥਾਂ ਤੇ ਅੰਤਮ ਸੰਸਕਾਰ ਕੀਤਾ ਗਿਆ ਸੀ ਉਸ ਥਾਂ ਤੇ ਸੰਗਮਰਮਰ ਦਾ ਥੜ੍ਹਾ ਬਣਿਆ ਹੋਇਆ ਹੈ। ਇਸ ਦੇ ਹੇਠਾਂ ਭੋਰਾ ਬਣਿਆ ਹੋਇਆ ਹੈ ਜਿਥੇ ਸ਼ਹੀਦਾਂ ਦੀਆਂ ਅਸਥੀਆਂ ਅਤੇ ਬਿਭੂਤੀ ਸੰਭਾਲ ਕੇ ਰੱਖੀਆਂ ਹੋਈਆਂ ਹਨ। ਭਾਰਤ-ਪਾਕਿ ਵੰਡ ਤੋਂ ਪਹਿਲਾਂ ਇਸ ਦੇ ਦਰਸ਼ਨ ਲਈ ਭੋਰੇ ਅੰਦਰ ਜਾਣ ਲਈ ਪੌੜੀਆਂ ਬਣੀਆਂ ਹੋਈਆਂ ਸਨ। ਬਾਅਦ ਵਿਚ ਪਾਕਿਸਤਾਨ ਬਣਨ ਉਪਰੰਤ ਇਹ ਰਸਤਾ ਬੰਦ ਕਰ ਦਿੱਤਾ ਗਿਆ । ਸਾਕੇ ਦੇ ਮੁਕੰਮਲ ਹਾਲਾਤ ਪੰਜਾਬੀ, ਅੰਗਰੇਜ਼ੀ, ਫ਼ਾਰਸੀ, ਹਿੰਦੀ ਆਦਿ ਸੱਤ ਭਾਸ਼ਾਵਾਂ ਵਿਚ ਅੰਕਿਤ ਇਸ ਭੋਰੇ ਅੰਦਰ ਬੰਦ ਹਨ।

(2) **ਜੰਡ—** ਗੁਰਦੁਆਰਾ ਜਨਮ ਅਸਥਾਨ ਦੇ ਪਿਛਲੇ ਪਾਸੇ ਲਗਭਗ ਸਵਾ ਬਾਰਾਂ ਮੀਟਰ ਉੱਚਾ ਇਕ ਜੰਡ ਦਾ ਰੁੱਖ ਹੈ ਜਿਸ ਨਾਲ ਭਾਈ ਲੱਛਮਣ ਸਿੰਘ ਨੂੰ ਬੰਨ੍ਹ ਕੇ 21 ਫ਼ਰਵਰੀ, 1921 ਈ. ਨੂੰ ਸਾੜ ਕੇ ਸ਼ਹੀਦ ਕੀਤਾ ਗਿਆ ਸੀ ।

(3) **ਸ਼ਹੀਦ-ਗੰਜ ਭਾਈ ਦਲੀਪ ਸਿੰਘ—** ਗੁਰਦੁਆਰਾ ਜਨਮ ਅਸਥਾਨ ਦੇ ਨੇੜੇ ਹੀ ਦੱਖਣ ਪੂਰਬ ਵੱਲ ਇਕ ਹੋਰ ਸਥਾਨ ਹੈ ਜਿਥੇ ਭਾਈ ਦਲੀਪ ਸਿੰਘ ਤੇ ਭਾਈ ਵਰਿਆਮ ਸਿੰਘ ਨੂੰ ਸ਼ਹੀਦ ਕਰ ਕੇ ਘੁਮਿਆਰਾਂ ਦੇ ਤਪਦੇ ਆਵੇ ਵਿਚ ਸੁੱਟ ਦਿੱਤਾ ਗਿਆ ਸੀ।

(4) **ਧਉਲਰ—** ਇਹ ਇਕ ਵੱਡਾ ਸਾਰਾ ਥੇਹ ਹੈ ਜਿਹੜਾ ਭਾਵੇਂ ਮੁਸਲਮਾਨਾਂ ਦੇ ਵਡੇਰਿਆਂ ਦੀਆਂ ਕਬਰਾਂ ਦਾ ਸਥਾਨ ਹੈ ਪਰ ਇਤਿਹਾਸਕ ਪੱਖੋਂ ਇਸ ਕਬਰਿਸਤਾਨ ਦੀ ਮਹੱਤਤਾ ਇਥੋਂ ਦੇ ਰਾਇ ਬੁਲਾਰ ਦੀ ਕਬਰ ਕਰ ਕੇ ਹੈ । ਇਹ ਇਸ ਨਗਰ ਦਾ ਰਾਜਾ ਸੀ ਅਤੇ ਗੁਰੂ ਨਾਨਕ ਦੇਵ ਜੀ ਦਾ ਸ਼ਰਧਾਲੂ ਵੀ ਸੀ। ਇਸੇ ਕਾਰਨ ਨਨਕਾਣਾ ਸਾਹਿਬ ਜਾਣ ਵਾਲੇ ਸ਼ਰਧਾਲੂ ਸਿੱਖ ਇਸ ਸਮਾਧ ਦੇ ਦਰਸ਼ਨ ਕਰਨ ਵੀ ਜ਼ਰੂਰ ਜਾਂਦੇ ਹਨ।

(5) **ਖੂਹ ਭਾਈ ਬਾਲਾ—** ਇਸ ਧਉਲਰ ਦੇ ਪੂਰਬ ਵਿਚ ਭਾਈ ਬਾਲੇ ਦਾ ਖੂਹ ਹੈ ਜਿਹੜਾ ਗੁਰੂ ਨਾਨਕ ਦੇਵ ਜੀ ਦੇ ਬਚਪਨ ਦਾ ਸਾਥੀ ਸੀ । ਇਹ ਸੰਧੂ ਗੋਤ ਦਾ ਇਕ ਜੱਟ ਸੀ ਅਤੇ ਗੁਰੂ ਸਾਹਿਬ ਨਾਲ ਹੀ ਰਹਿੰਦਾ ਸੀ।

ਸਿੱਖ ਰਾਜ ਸਮੇਂ ਇਸ ਸ਼ਹਿਰ ਦੀ ਮਾਨ ਪ੍ਰਤਿਸ਼ਠਾ ਬਹੁਤ ਸੀ ਪਰ ਉਸ ਉਪਰੰਤ ਗੁਰਦੁਆਰਿਆਂ ਦਾ ਪ੍ਰਬੰਧ ਮਹੰਤਾਂ ਦੇ ਹੱਥਾਂ ਵਿਚ ਚਲੇ ਜਾਣ ਕਾਰਨ ਕਾਫ਼ੀ ਖਰਾਬੀ ਸ਼ੁਰੂ ਹੋ ਗਈ । ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਗੁਰਦੁਆਰਾ ਜਨਮ ਅਸਥਾਨ ਦਾ ਪ੍ਰਬੰਧ ਵਿਸ਼ੇਸ਼ ਕਰਕੇ ਮਹੰਤ ਨਰੈਣ ਦਾਸ ਦੇ ਹੱਥਾਂ ਵਿਚ ਚਲਾ ਗਿਆ ਜਿਸ ਨੇ ਗੁਰਦੁਆਰੇ ਦੀ ਪਵਿੱਤਰਤਾ ਅਤੇ ਧਾਰਮਿਕ ਮਰਿਯਾਦਾ ਵਿਚ ਕਾਫ਼ੀ ਗੜਬੜ ਕੀਤੀ ਅਤੇ ਇਸ ਦੇ ਫਲਸਰੂਪ ਸਿੱਖਾਂ ਨੇ ਉਸ ਸਮੇਂ ਦੀ ਅੰਗਰੇਜ਼ ਸਰਕਾਰ ਤੋਂ ਇਸ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈਣ ਦੀ ਮੰਗ ਕੀਤੀ। ਇਸ ਦੇ ਨਤੀਜੇ ਵਿਚ ਇਥੇ ਵੱਡਾ ਦੁਖਾਂਤ ਵਾਪਰਿਆ । 21 ਫ਼ਰਵਰੀ, 1921 ਨੂੰ ਹਜ਼ਾਰਾਂ ਸਿੱਖ ਦਰਦਨਾਕ ਤਰੀਕੇ ਨਾਲ ਸ਼ਹੀਦ ਕੀਤੇ ਗਏ ਜਿਸ ਨੂੰ ਇਤਿਹਾਸ ਵਿਚ ਨਨਕਾਣਾ ਸਾਹਿਬ ਦੇ ਸਾਕੇ ਦੇ ਨਾਂ ਹੇਠ ਜਾਣਿਆ ਜਾਂਦਾ ਹੈ । ਸਿੱਖਾਂ ਦੀ ਇਸ ਕੁਰਬਾਨੀ ਕਰ ਕੇ 1925 ਈ. ਵਿਚ ਗੁਰਦੁਆਰਾ ਐਕਟ ਅਧੀਨ ਸਾਰੇ ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਿਆ ਗਿਆ ।

ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਇਥੇ ਸਰਕਾਰੀ ਸਕੂਲ ਅਤੇ ਇਕ ਕਾਲਜ ਸਥਾਪਿਤ ਹੈ । ਗੁਰਦੁਆਰਾ ਜਨਮ ਅਸਥਾਨ ਦੇ ਨਾਲ ਲਗਦੇ ਬਜ਼ਾਰ ਦਾ ਨਾਂ ਵੀ ਗੁਰੂ ਨਾਨਕ ਬਜ਼ਾਰ ਰੱਖਿਆ ਗਿਆ ਹੈ।

ਅੱਜਕੱਲ੍ਹ ਇਨ੍ਹਾਂ ਗੁਰਦੁਆਰਿਆਂ ਦੀ ਸੰਭਾਲ ਪਾਕਿਸਤਾਨ ਸਰਕਾਰ ਦੇ ਵਕਫ਼ ਬੋਰਡ ਵੱਲੋਂ ਕੀਤੀ ਜਾ ਰਹੀ ਹੈ । ਇਹ ਬੋਰਡ ਬਾਹਰੋਂ ਆਉਣ ਵਾਲੇ ਯਾਤਰੀਆਂ ਦੀ ਰਿਹਾਇਸ਼ ਦਾ ਪ੍ਰਬੰਧ ਵੀ ਕਰਦਾ ਹੈ। ਗੁਰਦੁਆਰਿਆਂ ਦੀ ਸੰਭਾਲ ਭਾਵੇਂ ਕਾਫ਼ੀ ਚੰਗੀ ਤਰ੍ਹਾਂ ਕੀਤੀ ਜਾ ਰਹੀ ਹੈ ਪਰ ਸਾਰੇ ਗੁਰਦੁਆਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਕੀਤਾ ਹੋਇਆ ਜਿਸ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਇਨ੍ਹਾਂ ਦੀ ਸੇਵਾ ਸੰਭਾਲ ਕਮੇਟੀ ਦੇ ਸਪੁਰਦ ਕਰਨ ਦੀ ਲਗਾਤਾਰ ਮੰਗ ਕੀਤੀ ਜਾ ਰਹੀ ਹੈ।

ਹ. ਪੁ.—ਮ.ਕੋ.; ਤ. ਗਾ. ਗੁ; ਸਿ. ਸ਼੍ਰਾ. ਵੈ. ਪਾ.; ਨਨਕਾਣਾ ਸਾਹਿਬ ਸਰਵੇ ਪੁਸਤਕ-ਭਾ. ਵਿ. ਪੰ.; ਗੁਰਦੁਆਰੇ ਗੁਰਧਾਮ-ਸ਼੍ਰੋ.ਗੁ. ਪ੍ਰੰ. ਕ.

**ਨਨਕਾਣਾ ਸਾਹਿਬ ਦਾ ਸਾਕਾ** :21 ਫ਼ਰਵਰੀ, 1921 ਨੂੰ ਗੁਰਦੁਆਰਾ ਨਨਕਾਣਾ ਸਾਹਿਬ ਵਿਖੇ ਧਰਮੀ ਸਿੱਖਾਂ ਨਾਲ ਵਾਪਰੀ ਦੁਖਦਾਇਕ ਘਟਨਾ ਨੂੰ ਨਨਕਾਣਾ ਸਾਹਿਬ ਦਾ ਸਾਕਾ ਕਿਹਾ ਜਾਂਦਾ ਹੈ। ਸਿੱਖ ਰਾਜ ਦੇ ਅੰਤ ਤੋਂ ਬਾਅਦ ਗੁਰਦੁਆਰਿਆਂ ਦਾ ਪ੍ਰਬੰਧ ਮਹੰਤਾਂ ਦੇ ਹੱਥਾਂ ਵਿਚ ਚਲਾ ਗਿਆ ਪਰ ਇਹ ਮਹੰਤ ਗੁਰੂ-ਘਰ ਦੀ ਮਾਣ ਮਰਿਯਾਦਾ ਕਾਇਮ ਨਾ ਰੱਖ ਸਕੇ ਤੇ ਗੁਰਦੁਆਰਿਆਂ ਨੂੰ ਨਿਜੀ ਜਾਇਦਾਦ ਸਮਝਣ ਲੱਗੇ। ਇਸ ਸਮੇਂ ਨਨਕਾਣਾ ਸਾਹਿਬ ਗੁਰਦੁਆਰੇ ਦਾ ਪ੍ਰਬੰਧ ਮਹੰਤ ਨਰੈਣ ਦਾਸ ਕੋਲ ਸੀ। ਸਿੱਖ ਬੁੱਧੀਜੀਵੀਆਂ ਨੇ ਇਨ੍ਹਾਂ ਗੁਰਦੁਆਰਿਆਂ ਦਾ ਪ੍ਰਬੰਧ ਸਿੱਖ ਪੰਥ ਨੂੰ ਦੇਣ ਹਿਤ ਬਹੁਤ ਕੋਸ਼ਿਸ਼ਾਂ ਕੀਤੀਆਂ ਪਰ ਸਫ਼ਲ ਨਾ ਹੋ ਸਕੇ । ਇਸ ਮੰਤਵ ਦੀ ਪੂਰਤੀ ਲਈ ਦਸੰਬਰ, 1920 ਵਿਚ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਖੇ ਇਕ ਸਾਂਝਾ ਪੰਥਕ ਇਕੱਠ ਹੋਇਆ। ਇਸ ਵਿਚ ਸਮੁੱਚੇ ਪੰਜਾਬ ਦੇ 175 ਮੈਂਬਰਾਂ ਦੀ ਪ੍ਰਬੰਧਕ ਕਮੇਟੀ ਬਣਾਈ ਗਈ ਜਿਸ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਖਿਆ ਗਿਆ ।

ਗੁਰਦੁਆਰਿਆਂ ਦੇ ਮਹੰਤਾਂ ਦੇ ਜੀਵਨ ਵਿਚ ਆਚਰਣਕ

**ਨਰਸਿੰਗਾ** : ਇਹ ਸੁਸ਼ਿਰ ਸਾਜ਼ਾਂ ਦੀ ਸ਼੍ਰੇਣੀ ਦਾ ਇਕ ਸਾਜ਼ ਹੈ। ਭਾਰਤੀ ਸਾਜ਼ਾਂ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ ਹੈ—ਤੰਤ ਸਾਜ਼, ਅਵਨਧ ਸਾਜ਼, ਸੁਸ਼ਿਰ ਸਾਜ਼ ਤੇ ਘਣ ਸਾਜ਼। ਸੁਸ਼ਿਰ ਸਾਜ਼ਾਂ ਦੀ ਕਿਸਮ ਵਿਚ ਉਹ ਸਾਜ਼ ਆਉਂਦੇ ਹਨ ਜਿਨ੍ਹਾਂ ਨੂੰ ਫੂਕ ਜਾਂ ਅੰਦਰੋਂ ਸਾਹ ਬਾਹਰ ਕੱਢਣ ਵਾਲੀ ਹਵਾ ਨਾਲ ਵਜਾਇਆ ਜਾਂਦਾ ਹੈ ਤੇ ਨਰਸਿੰਗਾ ਅਜਿਹਾ ਹੀ ਸਾਜ਼ ਹੈ।

ਇਸ ਸਾਜ਼ ਦੀ ਵਰਤੋਂ ਵਧੇਰੇ ਕਰ ਕੇ ਦੇਵੀ ਦੇਵਤਿਆਂ ਦੇ ਤਿਉਹਾਰਾਂ ਜਾਂ ਮੇਲਿਆਂ ਆਦਿ ਤੇ ਕੀਤੀ ਜਾਂਦੀ ਹੈ । ਇਹ ਤਾਂਬੇ ਦੀ ਬਣੀ ਹੋਈ ਦੋ ਹਿੱਸਿਆਂ ਵਾਲੀ ਨਾਲੀ ਨਾਲ ਬਣਾਇਆ ਜਾਂਦਾ ਹੈ । ਇਸ ਨਾਲੀ ਦੇ ਇਕ ਪਾਸੇ ਬਾਰੀਕ ਸੁਰਾਖ ਹੁੰਦਾ ਹੈ ਜੋ ਦੂਜੇ ਪਾਸੇ ਨੂੰ ਵਧਦਾ ਹੋਇਆ ਹੋਰ ਚੌੜਾ ਹੋ ਜਾਂਦਾ ਹੈ । ਇਨ੍ਹਾਂ ਦੋਵਾਂ ਹਿੱਸਿਆਂ ਨੂੰ ਅੰਗਰੇਜ਼ੀ ਦੇ ਐੱਸ ਦੇ ਰੂਪ ਵਿਚ ਜੋੜ ਦਿੱਤਾ ਜਾਂਦਾ ਹੈ । ਇਸ ਨਾਲ ਇਸ ਦੀ ਬਣਤਰ ਪੂਰਨ ਹੋ ਜਾਂਦੀ ਹੈ । ਇਸ ਐੱਸ ਸ਼ਕਲ ਨੂੰ ਪਤਲੇ ਪਾਸੇ ਦੇ ਸੁਰਾਖ ਨੂੰ ਮੂੰਹ ਵਿਚ ਪਾ ਕੇ ਬਾਹਰ ਕੱਢਣ ਵਾਲੇ ਸਾਹ ਦੀ ਹਵਾ ਨਾਲ ਵਜਾਇਆ ਜਾਂਦਾ ਹੈ। ਲੋਕ ਨਾਚਾਂ ਵਿਚ ਇਸ ਨੂੰ ਅੰਤਰਾਲ ਤੋਂ ਬਾਅਦ ਵਜਾਇਆ ਜਾਂਦਾ ਹੈ।

ਹ. ਪੁ.—ਹਿਮਾਚਲ ਦੇ ਲੋਕ ਨਰਿਤ-ਪ੍ਰੋ. ਹਰੀ ਰਾਮ ਜਸਟਾ: 112

**ਨਰ, ਨਾਰਾਇਣ** : ਇਹ ਦੋ ਰਿਸ਼ੀ ਹੋਏ ਹਨ ਜੋ ਧਰਮ ਅਤੇ ਅਹਿੰਸਾ ਦੇ ਪੁੱਤਰ ਸਨ । ਕਈ ਵਾਰ ਇਹ ਨਾਂ ਸ੍ਰੀ ਕ੍ਰਿਸ਼ਨ ਅਤੇ ਅਰਜੁਨ ਲਈ ਇਕੱਠੇ ਵੀ ਵਰਤੇ ਜਾਂਦੇ ਹਨ। ਭਾਗਵਤ ਅਨੁਸਾਰ ਇਨ੍ਹਾਂ ਦੋਹਾਂ ਰਿਸ਼ੀਆਂ ਨੇ ਘੋਰ ਤਪੱਸਿਆ ਕੀਤੀ ਜਿਸ ਤੋਂ ਸਾਰੇ ਦੇਵਤੇ ਡਰ ਗਏ । ਇਸ ਲਈ ਇੰਦਰ ਨੇ ਇਨ੍ਹਾਂ ਦੀ ਤਪੱਸਿਆ ਭੰਗ ਕਰਨ ਲਈ ਅਪਸਰਾਵਾਂ ਭੇਜੀਆਂ। ਨਾਰਾਇਣ ਨੇ ਇਕ ਫੁੱਲ ਲੈ ਕੇ ਆਪਣੇ ਪੱਟ ਤੇ ਰਖਿਆ ਤਾਂ ਇਕ ਬਹੁਤ ਹੀ ਸੁਹਣੀ ਅਪਸਰਾ ਪੈਦਾ ਹੋਈ ਜਿਹੜੀ ਸਵਰਗ ਤੋਂ ਆਈਆਂ ਅਪਸਰਾਵਾਂ ਤੋਂ ਕਿਤੇ ਜ਼ਿਆਦਾ ਸੁਹਣੀ ਸੀ । ਇਸ ਅਪਸਰਾ ਦਾ ਜਨਮ ਰਿਸ਼ੀ ਦੇ ਉਰੂ (ਪੱਟ) ਤੋਂ ਹੋਇਆ ਸੀ ਇਸ ਲਈ ਇਸ ਦਾ ਨਾਂ ਉਰਵਸ਼ੀ ਪ੍ਰਸਿੱਧ ਹੋਇਆ। ਉਰਵਸ਼ੀ ਦੀ ਸੁੰਦਰਤਾ ਨੂੰ ਦੇਖ ਕੇ ਸਵਰਗ ਤੋਂ ਆਈਆਂ ਅਪਸਰਾਵਾਂ ਸ਼ਰਮਿੰਦੀਆਂ ਹੋ ਕੇ ਵਾਪਿਸ ਚਲੀਆਂ ਗਈਆਂ । ਨਰ, ਨਰਾਇਣ ਨੇ ਉਰਵਸ਼ੀ ਨੂੰ ਵੀ ਬਾਕੀ ਅਪਸਰਾਵਾਂ ਨਾਲ ਇੰਦਰ ਕੋਲ ਸਵਰਗ ਵਿਚ ਭੇਜ ਦਿੱਤਾ।

ਭਾਗਵਤ ਵਿਚ ਇਨ੍ਹਾਂ ਨੂੰ ਭਗਵਾਨ ਦਾ ਚੌਥਾ ਅਵਤਾਰ ਦਸਿਆ ਗਿਆ ਹੈ । ਧਰਮ ਦੀ ਪਤਨੀ ਮੁਕਤੀ ਦੇ ਗਰਭ ਤੋਂ ਇਨ੍ਹਾਂ ਦੀ ਉਤਪਤੀ ਹੋਈ ਦਸੀ ਜਾਂਦੀ ਹੈ । ਨਰ ਤੇ ਨਰਾਇਣ ਦਾ ਸਰੀਰ ਚਾਹੇ ਵੱਖੋ ਵੱਖਰਾ ਸੀ ਪਰ ਦੋਹਾਂ ਦਾ ਆਕਾਰ ਬਿਲਕੁਲ ਇਕੋ ਜਿਹਾ ਸੀ।

ਹ. ਪੁ.—ਚ. ਕੋ.:236; ਹਿੰ. ਮਿ. ਕੋ: 323

**ਨਰਬਦ ਸਿੰਘ (ਭੱਟ)** : ਗੁਰੂ ਘਰ ਦਾ ਜਸ ਗਾਉਣ ਵਾਲਾ ਇਹ ਕਵੀ ਕੇਸੋ ਸਿੰਘ ਭੱਟ ਦਾ ਪੁੱਤਰ ਸੀ । ਕੇਸੋ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਛਕ ਕੇ ਸਿੰਘ ਸਜਿਆ ਸੀ । ਨਰਬਦ ਸਿੰਘ ਭੱਟ ਗੁਰੂ ਗੋਬਿੰਦ ਸਿੰਘ ਜੀ ਦੇ ਡੇਰੇ ਨਾਲ ਨੰਦੇੜ ਗਿਆ ਸੀ ।

ਜਦੋਂ 1707 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਭੇਜਿਆ ਤਾਂ ਭਾਈ ਬਾਜ਼ ਸਿੰਘ ਤੇ ਕੌਰ ਸਿੰਘ ਆਦਿ ਮੁਖੀਏ ਸਿੰਘ ਵੀ ਉਸ ਨਾਲ ਭੇਜੇ ਸਨ । ਇਹ ਸਭ ਸਿੰਘ ਭਾਈ ਮਨੀ ਸਿੰਘ ਦੇ ਪੋਤੇ ਭਗਵੰਤ ਸਿੰਘ ਨਾਲ ਲੁਕ ਛਿਪ ਕੇ ਆਏ ਸਨ । ਉਸ ਸਮੇਂ ਬਾਣ ਗੰਗਾ ਦੇ ਕੰਢੇ ਖੜ੍ਹੇ ਹੋ ਕੇ ਨਰਬਦ ਸਿੰਘ ਭੱਟ ਨੇ ਇਨ੍ਹਾਂ ਵੀਰ ਯੋਧਿਆਂ ਦੀ ਹਿੰਮਤ ਵਧਾਉਣ ਲਈ ਕੁਝ ਛੰਦ ਕਹੇ ਸਨ।

ਨਰਬਦ ਸਿੰਘ ਭੱਟ ਨੂੰ 11 ਅਕਤੂਬਰ, 1711 ਵਿਚ ਆਪਣੇ ਪਿਤਾ ਅਤੇ ਹੋਰ ਸਬੰਧੀਆਂ ਨਾਲ ਲਾਹੌਰ ਪਰਗਣੇ ਦੇ ਅਲੋਵਾਲ ਪਿੰਡ ਦੇ ਨਜ਼ਦੀਕ ਮੁਗ਼ਲਾਂ ਦੇ ਹੁਕਮ ਨਾਲ ਧਰਤੀ ਵਿਚ ਗੱਡ ਕੇ ਸ਼ਹੀਦ ਕੀਤਾ ਗਿਆ ।

ਹ. ਪੁ.—ਤ. ਗੁ. ਖਾ-ਭਾ. ਵਿ. ਪੰ.; ਦ. ਰ.-ਪਦਮ

**ਨਰਵਾਣਾ** : ਇਹ ਹਰਿਆਣਾ ਰਾਜ ਵਿਚ ਜੀਂਦ ਜ਼ਿਲ੍ਹੇ ਦੀ ਇਸੇ ਹੀ ਨਾਂ ਹੀ ਤਹਿਸੀਲ ਦਾ ਸਦਰ ਮੁਕਾਮ ਹੈ ਜਿਹੜਾ ਘੱਗਰ ਦਰਿਆ ਦੇ ਖੱਬੇ ਕੰਢੇ ਤੇ ਸਥਿਤ ਹੈ । ਸੰਨ 1966 ਵਿਚ ਪੰਜਾਬ ਰਾਜ ਦੇ ਪੁਨਰਗਠਨ ਤੋਂ ਪਹਿਲਾਂ ਇਹ ਸੰਗਰੂਰ ਜ਼ਿਲ੍ਹੇ ਵਿਚ ਸ਼ਾਮਲ ਸੀ । ਇਥੇ ਇਕ ਰੇਲਵੇ ਜੰਕਸ਼ਨ ਵੀ ਹੈ ਜਿਥੋਂ ਫਿਰੋਜ਼ਪੁਰ, ਕੈਥਲ ਅਤੇ ਦਿੱਲੀ ਨੂੰ ਰੇਲ ਲਾਈਨਾਂ ਜਾਂਦੀਆਂ ਹਨ।

ਇਹ ਸ਼ਹਿਰ ਕਪਾਹ ਦੀ ਵੱਡੀ ਮੰਡੀ ਵੱਜੋਂ ਪ੍ਰਸਿੱਧ ਹੈ ਅਤੇ ਇਥੇ ਕਪਾਹ ਪ੍ਰਾਸੈੱਸ ਕਰਨ ਦੇ ਕਾਰਖਾਨੇ ਹਨ । ਇਥੇ ਪਹਿਲੇ ਦਰਜੇ ਦੀ ਮਿਊਂਸਪਲ ਕਮੇਟੀ ਸਥਾਪਤ ਹੈ। ਇਥੇ ਕਈ ਹਾਈ ਸਕੂਲ, ਪ੍ਰਾਈਵੇਟ ਡਿਗਰੀ ਕਾਲਜ, ਇੰਡਸਟ੍ਰੀਅਲ ਟ੍ਰੇਨਿੰਗ ਇੰਸਟੀਚਿਊਟ, ਸਿਵਲ ਹਸਪਤਾਲ ਅਤੇ ਪਸ਼ੂ ਹਸਪਤਾਲ ਹੈ। ਖੇਤੀਬਾੜੀ ਉਤਪਾਦਨ ਦੇ ਪ੍ਰਬੰਧ ਲਈ ਮਾਰਕਿਟਿੰਗ ਕਮੇਟੀ ਹੈ।

ਆਬਾਦੀ – 38,533 (1991)

ਹ. ਪੁ.—ਇੰਪ. ਗ. ਇੰਡ. 18:396; ਡਿ. ਸੈਂ. ਹੈਂ. ਬੁ.-ਸੰਗਰੂਰ

**ਨਰਾਇਣ ਸਿੰਘ, ਬਾਬਾ** : ਇਸ ਮਹੰਤ ਦਾ ਜਨਮ 1841 ਈ. (ਸੰਮਤ 1898) ਵਿਚ ਬਠਿੰਡਾ ਜ਼ਿਲ੍ਹੇ ਦੀ ਰਾਮਪੁਰਾ ਤਹਿਸੀਲ ਦੇ ਪਿੰਡ ਪਿੱਥੋ ਵਿਖੇ ਬਾਬਾ ਗੁਰਦਿਆਲ ਸਿੰਘ ਦੇ ਘਰ ਹੋਇਆ । ਇਸ ਦੇ ਦਾਦੇ ਦਾ ਨਾਂ ਬਾਬਾ ਸਰੂਪ ਸਿੰਘ ਸੀ। ਦਾਦੇ ਦਾ ਦੇਹਾਂਤ ਹੋਣ ਤੋਂ ਮਗਰੋਂ 1861 ਈ. (ਸੰਮਤ 1918) ਵਿਚ ਨਰਾਇਣ ਸਿੰਘ ਨੂੰ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਦਾ ਮਹੰਤ ਥਾਪਿਆ ਗਿਆ । ਇਸ ਗੱਦੀ ਦਾ ਮਾਣ ਰੱਖਦੇ ਹੋਏ ਨਰਾਇਣ ਸਿੰਘ ਜੀ ਨੇ ਗੁਰਮਤਿ ਦਾ ਤਨ ਮਨ ਨਾਲ ਪ੍ਰਚਾਰ ਕੀਤਾ । ਹਜ਼ਾਰਾਂ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਅਤੇ ਗੁਰਬਾਣੀ ਕੰਠ ਕਰਵਾ ਕੇ ਨਾਮ ਦੇ ਰਸੀਏ ਬਣਾਇਆ ਅਤੇ ਗੁਰਮੁਖਾਂ ਦੀ ਪਦਵੀ ਤਕ ਪਹੁੰਚਾਇਆ ।

ਬਾਬਾ ਨਰਾਇਣ ਸਿੰਘ ਜੀ ਨੂੰ ਸਾਰਾ ਗੁਰੂ ਗ੍ਰੰਥ ਸਾਹਿਬ ਕੰਠ ਸੀ । ਬਾਬਾ ਜੀ ਗੁਰੂ ਗ੍ਰੰਥ ਸਾਹਿਬ ਦੇ ਚਾਰ ਪਾਠ ਹਰ ਮਹੀਨੇ ਕਰਦੇ ਸਨ । ਤਿੰਨ ਵਾਰ ਤਾਂ ਬਾਬਾ ਜੀ ਨੇ ਇਕੱਲੇ ਹੀ ਇਕ ਆਸਣ ਤੇ ਬੈਠ ਕੇ ਅਖੰਡ ਪਾਠ ਕੀਤਾ । ਇਕ ਪਾਠ ਨਾਭੇ ਦੇ ਮਹਾਰਾਜਾ ਹੀਰਾ ਸਿੰਘ ਜੀ ਨੇ ਪ੍ਰੇਮ ਭਾਵ ਨਾਲ ਆਪ ਸੁਣਿਆ। ਮਹਾਰਾਜੇ ਨੇ ਪਾਠ ਦੇ ਭੋਗ ਤੋਂ ਬਾਅਦ ਜਾਗੀਰ ਦੇਣ ਦੀ ਇੱਛਾ ਪ੍ਰਗਟ ਕੀਤੀ ਪਰ ਬਾਬਾ ਨਰਾਇਣ ਸਿੰਘ ਨੇ ਇਹ ਭੇਟਾ ਅਸਵੀਕਾਰ ਕੀਤੀ । ਜਦੋਂ ਪਾਠ ਦੇ ਭੋਗ ਤੋਂ ਬਾਅਦ ਬਾਬਾ ਜੀ ਪਾਲਕੀ ਵਿਚ ਬੈਠ ਕੇ ਡੇਰੇ ਵਾਪਸ ਜਾਣ ਲਗੇ ਤਾਂ

ਮਹਾਰਾਜਾ ਹੀਰਾ ਸਿੰਘ ਨੇ ਪਾਲਕੀ ਦੇ ਇਕ ਕਹਾਰ ਨੂੰ ਹਟਾ ਕੇ ਆਪ ਪਾਲਕੀ ਨੂੰ ਮੋਢਾ ਦਿੱਤਾ ।

ਬਾਬਾ ਜੀ ਅੱਠ ਪਹਿਰਾਂ ਵਿਚੋਂ ਕੇਵਲ ਚਾਰ-ਪੰਜ ਘੰਟੇ ਆਰਾਮ ਕਰਦੇ ਸਨ ਬਾਕੀ ਦਾ ਸਾਰਾ ਸਮਾਂ ਗੁਰਬਾਣੀ ਪਾਠ ਤੇ ਸਿਮਰਨ ਵਿਚ ਹੀ ਬਿਤਾਉਂਦੇ ਸਨ। ਬਾਬਾ ਜੀ ਦੇ ਡੇਰੇ ਤੇ ਹਰ ਵੇਲੇ ਲੰਗਰ ਵਰਤਦਾ ਰਹਿੰਦਾ ਸੀ। ਗੁਰਸਿੱਖਾਂ ਦੀ ਆਪਣੇ ਹੱਥੀਂ ਸੇਵਾ ਕਰਨ ਵਿਚ ਬਾਬਾ ਜੀ ਆਨੰਦ ਮਾਣਦੇ ਸਨ।

ਸੰਨ 1916 (20 ਵੈਸਾਖ, ਸੰਮਤ 1973) ਨੂੰ ਨਾਭੇ ਵਿਖੇ ਬਾਬਾ ਜੀ ਦਾ ਦੇਹਾਂਤ ਹੋਇਆ । ਬਾਬਾ ਜੀ ਤੋਂ ਬਾਅਦ ਇਨ੍ਹਾਂ ਦਾ ਛੋਟਾ ਸਪੁੱਤਰ ਬਾਬਾ ਬਿਸ਼ਨ ਸਿੰਘ ਮਹੰਤ ਦੀ ਪਦਵੀ ਤੇ ਸੁਸ਼ੋਭਿਤ ਹੋਇਆ।

ਹ. ਪੁ.–ਮ. ਕੋ. : 699

**ਨਰਿੰਜਣ ਸਿੰਘ, ਪਹਿਲਵਾਨ** : ਪੰਜਾਬ ਦੇ ਜੰਮਪਲ ਇਸ ਵਿਸ਼ਵ ਪ੍ਰਸਿੱਧ ਪਹਿਲਵਾਨ ਦਾ ਜਨਮ 1936 ਈ. ਵਿਚ ਲੁਧਿਆਣਾ ਜ਼ਿਲ੍ਹੇ ਦੇ ਠੱਕਰਆਲ ਪਿੰਡ ਵਿਖੇ ਸ. ਨੰਦ ਸਿੰਘ ਦੇ ਘਰ ਹੋਇਆ।

ਨਰਿੰਜਣ ਸਿੰਘ ਦਾ ਕੱਦ 6' 11" ਅਤੇ ਭਾਰ 110 ਕਿ. ਗ੍ਰਾਮ ਦੇ ਕਰੀਬ ਸੀ। ਇਹ ਕੁਸ਼ਤੀਆਂ ਲੜਣ ਦੀ ਉਮਰ ਵਿਚ ਹਰ ਰੋਜ਼ ਤਿੰਨ ਕਿਲੋ ਦੁੱਧ, 15 ਆਂਡੇ, ਦੋ ਕਿ. ਗ੍ਰਾ. ਮੀਟ ਅਤੇ ਫਲ ਵਗੈਰਾ ਖਾਂਦਾ ਸੀ।

ਇਸ ਦੇ ਦਿਲ ਵਿਚ 'ਰੁਸਤਮਿ ਜ਼ਮਾਂ' ਬਣਨ ਦੀ ਪ੍ਰਬਲ ਇੱਛਾ ਸੀ ਇਸ ਲਈ ਇਸ ਨੇ ਸੰਸਾਰ ਦੇ ਕਈ ਮੰਨੇ ਪ੍ਰਮੰਨੇ ਪਹਿਲਵਾਨਾਂ ਨਾਲ ਕੁਸ਼ਤੀਆਂ ਲੜੀਆਂ ਅਤੇ ਉਨ੍ਹਾਂ ਨੂੰ ਹਰਾਇਆ। ਪਹਿਲਵਾਨੀ ਲਈ ਨਰਿੰਜਣ ਸਿੰਘ ਨੇ ਹੰਗਰੀ ਦੇ ਇਕ ਉੱਘੇ ਪਹਿਲਵਾਨ ਜਾਰਜ ਜ਼ਬਿਸਕੋ ਨੂੰ ਉਸਤਾਦ ਧਾਰਿਆ। ਇਸ ਦੀ ਸ਼ਾਗਿਰਦੀ ਕਰ ਕੇ ਇਹ ਇਕ ਚੰਗਾ ਪਹਿਲਵਾਨ ਬਣ ਗਿਆ । ਇਹ ਕਈ ਦੇਸ਼ਾਂ ਦਾ ਦੌਰਾ ਕਰ ਚੁਕਾ ਹੈ। ਇਸ ਨੇ ਅੱਜ ਤਕ ਜਿੰਨੀਆਂ ਵੀ ਕੁਸ਼ਤੀਆਂ ਲੜੀਆਂ ਹਨ ਤਕਰੀਬਨ ਸਾਰੀਆਂ ਹੀ ਜਿੱਤੀਆਂ ਹਨ । ਇਸ ਦੀਆਂ ਕੁਝ ਪ੍ਰਸਿੱਧ ਕੁਸ਼ਤੀਆਂ ਜਿਵੇਂ 1959 ਈ. ਵਿਚ ਅਮਰੀਕਾ ਦੇ ਪ੍ਰਸਿੱਧ ਪਹਿਲਵਾਨ ਰਿਚੀ ਵਾਰਡਜ਼ ਨੂੰ ਹਰਾਉਣਾ, 10 ਅਪ੍ਰੈਲ, 1962 ਈ. ਨੂੰ ਚੀਨ ਦੇ ਚੈਂਪੀਅਨ ਲੀ ਕਿਨ ਸ਼ੈਨ ਆਦਿ ਨੂੰ ਹਰਾਉਣਾ ਹਨ। 21 ਸਤੰਬਰ, 1963 ਨੂੰ ਸਕਾਟਲੈਂਡ ਦੇ ਚੈਂਪੀਅਨ ਜਿੱਗ ਹਿੱਲ ਨੂੰ ਹਰਾ ਕੇ ਇਸ ਨੇ ਬਹੁਤ ਪ੍ਰਸਿੱਧੀ ਹਾਸਲ ਕੀਤੀ ।

ਹ. ਪੁ.–ਭਾਰਤ ਦੇ ਪਹਿਲਵਾਨ-ਬਲਬੀਰ ਸਿੰਘ ਕੰਵਲ :158

**ਨਰਿੰਜਨ ਸਿੰਘ, ਪ੍ਰਿੰ.**: ਇਸ ਪ੍ਰਸਿੱਧ ਪੰਜਾਬੀ ਸਿਆਸੀ ਨੇਤਾ ਦਾ ਜਨਮ ਰਾਵਲਪਿੰਡੀ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਹਰਿਆਲ ਵਿਖੇ 1893 ਈ. ਵਿਚ ਬਖਸ਼ੀ ਗੋਪੀ ਚੰਦ ਦੇ ਘਰ ਹੋਇਆ । ਇਹ ਸਿੱਖ ਨੈਸ਼ਨਲ ਕਾਲਜ, ਲਾਹੌਰ ਦਾ ਪ੍ਰਿੰਸੀਪਲ ਤੇ ਸਰਕਾਰੀ ਕਾਲਜ, ਹੁਸ਼ਿਆਰਪੁਰ ਵਿਚ ਰਸਾਇਣ ਵਿਭਾਗ ਦਾ ਮੁੱਖੀ ਰਿਹਾ । ਇਹ ਮਾਸਟਰ ਤਾਰਾ ਸਿੰਘ ਦਾ ਛੋਟਾ ਭਰਾ ਸੀ ਤੇ ਗਾਂਧੀਵਾਦੀ ਵਿਚਾਰਧਾਰਾ ਦਾ ਧਾਰਨੀ ਸੀ।

ਇਸ ਨੇ ਤਿੰਨ ਨਾਵਲ 'ਪ੍ਰੇਮ ਕਣੀ', 'ਨਵਾਂ ਯੁਗ' (1967) ਤੇ 'ਨਵਾਂ ਸਮਾਜ' (ਦੋ ਭਾਗਾਂ ਵਿਚ) ਲਿਖੇ । ਇਨ੍ਹਾਂ ਨਾਵਲਾਂ ਵਿਚ ਇਹ ਸਮਾਜ ਦਾ ਸੁਧਾਰ, ਆਚਰਨ ਦੀ ਉਸਾਰੀ ਤੇ ਸਦਾਚਾਰਕ ਕੀਮਤਾਂ ਦੀ ਪੁਨਰ-ਸਥਾਪਨਾ ਕਰਨਾ ਲੋੜਦਾ ਹੈ। ਇਹ ਬੜੀ ਸਰਲ ਤੇ ਮਿੱਠੀ ਭਾਸ਼ਾ ਵਿਚ ਲਿਖੇ ਗਏ ਨਾਵਲ ਹਨ ਜੋ ਜੀਵਨ ਦੇ ਅਨੇਕ ਪੱਖਾਂ ਤੇ ਸੁੰਦਰ ਢੰਗ ਨਾਲ ਚਾਨਣਾ ਪਾਉਂਦੇ ਹਨ । ਜੀਵਨੀ ਦੇ ਖੇਤਰ ਵਿਚ ਇਸ ਨੇ 1968 ਈ. ਵਿਚ 'ਜੀਵਨ ਯਾਤਰਾ ਮਾਸਟਰ ਤਾਰਾ ਸਿੰਘ' ਲਿਖੀ ਜੋ ਇਤਿਹਾਸ ਪੱਖੋਂ ਮੁਲਵਾਨ ਰਚਨਾ ਹੈ। ਸੰਨ 1970 ਵਿਚ ਇਸ ਦੀ ਪੁਸਤਕ 'ਜੀਵਨ ਵਿਕਾਸ' ਛਪੀ ਜੋ ਆਤਮ ਕਥਾ ਹੈ। ਸੱਚ ਦੀ ਪ੍ਰਾਪਤੀ (ਮਹਾਤਮਾ ਗਾਂਧੀ ਦੀ ਸਵੈ-ਜੀਵਨੀ) ਤੇ ਸਰਵਾਦਾ ਜੇਲ੍ਹ ਤੋਂ ਚਿੱਠੀਆਂ ਇਸ ਦੀਆਂ ਅਨੁਵਾਦਿਤ ਰਚਨਾਵਾਂ ਹਨ । ਸੰਨ 1971 ਵਿਚ ਇਸ ਨੇ ਪ੍ਰਸਿੱਧ ਸਾਇੰਸਦਾਨਾਂ ਦੇ ਜੀਵਨ ਚਰਿਤਰ ਪੁਸਤਕ ਛਾਪੀ । ਇਸ ਦੀਆਂ ਦੋ ਕਹਾਣੀਆਂ ਦੀਆਂ ਪੁਸਤਕਾਂ ਵੀ ਹਨ ਜੋ 'ਕਹਾਣੀਆਂ' ਤੇ 'ਸਾਹਸੀ ਜੀਊੜੇ' ਦੇ ਨਾਂ ਅਧੀਨ ਛਪੀਆਂ ਹਨ। ਇਸ ਨੇ 'ਸ਼ੱਕਰ ਰੋਗ' ਸਿਹਤ ਵਿਗਿਆਨ ਦੀ ਵੀ ਇਕ ਪੁਸਤਕ ਲਿਖੀ।

ਬਤੌਰ ਪ੍ਰਿੰਸੀਪਲ ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਖੇ ਪੰਜਾਬੀ ਨਾਟਕ ਦੀ ਉੱਨਤੀ ਵਿਚ ਵੀ ਇਸ ਨੇ ਕਾਫ਼ੀ ਯੋਗਦਾਨ ਪਾਇਆ।

ਸੰਨ 1978 ਵਿਚ ਇਹ ਸਵਰਗਵਾਸ ਹੋ ਗਿਆ।

ਹ. ਪੁ.–ਲਿ.ਕੋ.202; ਪੰ. ਸਾ. ਇ. ਭਾਗ-ਦੂਜਾ-ਭਾਸ਼ਾ ਵਿਭਾਗ, ਪੰਜਾਬ: 382, 512, 514, 517, 537

**ਨਰਿੰਦਰ ਸਿੰਘ (ਬਖ਼ਤਾਵਰ ਸਿੰਘ) ਕਾਠਗੜ੍ਹ** : ਹੁਸ਼ਿਆਰਪੁਰ ਜ਼ਿਲ੍ਹੇ ਦੀ ਕਾਠਗੜ੍ਹ ਰਿਆਸਤ ਦਾ ਇਹ ਉੱਘਾ ਸਰਦਾਰ ਬਖ਼ਤਾਵਰ ਸਿੰਘ ਦੇ ਨਾਂ ਨਾਲ ਪ੍ਰਸਿੱਧ ਸੀ। ਇਸ ਦਾ ਪਿਤਾ ਸਰਦਾਰ ਬਹਾਦਰ ਰਾਜਿੰਦਰ ਸਿੰਘ ਇਕ ਉੱਘਾ ਅਤੇ ਨੇਕ ਸਰਦਾਰ ਸੀ ਅਤੇ ਆਪਣੇ ਕਾਲ ਵਿਚ ਉੱਚੀਆਂ ਪਦਵੀਆਂ ਤੇ ਰਿਹਾ। ਇਸ ਨੂੰ 1888 ਈ. ਵਿਚ ਸਰਦਾਰ ਬਹਾਦਰ ਦਾ ਰੁਤਬਾ ਮਿਲਿਆ। ਰਾਜਿੰਦਰ ਸਿੰਘ ਦਾ 1891 ਈ. ਵਿਚ ਦੇਹਾਂਤ ਹੋ ਗਿਆ ਅਤੇ ਜਾਇਦਾਦ ਦੀ ਵੰਡ ਉਪਰ ਇਸ ਦੇ ਤਿੰਨ ਪੁੱਤਰਾਂ ਵਿਚ ਝਗੜਾ ਸ਼ੁਰੂ ਹੋ ਗਿਆ । ਪਹਿਲੀ ਪਤਨੀ ਦਾ ਜਾਇਆ ਅਤੇ ਵੱਡਾ ਪੁੱਤਰ ਹੋਣ ਨਾਤੇ ਨਰਿੰਦਰ ਸਿੰਘ ਅੱਧੀ ਜਾਇਦਾਦ ਦਾ ਵਾਰਸ ਬਣਨਾ ਚਾਹੁੰਦਾ ਸੀ ਪਰ ਦੂਜੇ ਪਾਸੇ ਪਗਵੰਡ ਦੀ ਰਸਮ ਅਨੁਸਾਰ ਜਾਇਦਾਦ ਤਿੰਨ ਭਰਾਵਾਂ ਵਿਚਕਾਰ ਬਰਾਬਰ ਵੰਡੀ ਜਾਣੀ ਸੀ । ਅਖ਼ੀਰ ਚੁੰਡਾਵੰਡ ਦੀ ਰਸਮ ਅਨੁਸਾਰ ਅੱਧੀ ਜਾਗੀਰ ਨਰਿੰਦਰ ਸਿੰਘ ਉਰਫ਼ ਬਖ਼ਤਾਵਰ ਸਿੰਘ ਨੂੰ ਮਿਲੀ।

ਪਟਿਆਲਾ ਰਿਆਸਤ ਦੇ ਉੱਘੇ ਸਿੱਖ ਪਰਿਵਾਰ ਦੇ ਸਰਦਾਰ ਟੇਕ ਸਿੰਘ ਦੋਗਲ ਦੇ ਘਰ ਇਹ ਵਿਆਹਿਆ ਗਿਆ । ਇਹ ਆਨਰੇਰੀ ਮੈਜਿਸਟ੍ਰੇਟ ਅਤੇ ਜ਼ੈਲਦਾਰ ਵੀ ਰਿਹਾ । ਸੰਨ 1920 ਤੋਂ 1926 ਤਕ ਇਹ ਪੰਜਾਬ ਵਿਧਾਨ ਕੌਂਸਲ ਦਾ ਮੈਂਬਰ ਰਿਹਾ । ਇਹ ਹੁਸ਼ਿਆਰਪੁਰ ਜ਼ਿਲ੍ਹਾ ਬੋਰਡ ਦਾ ਮੈਂਬਰ ਰਿਹਾ। ਬੱਬਰ ਅਕਾਲੀ ਲਹਿਰ ਨੂੰ ਦਬਾਉਣ ਵਿਚ ਇਸ ਨੇ ਅੰਗਰੇਜ਼ ਸਰਕਾਰ ਦੀ ਕਾਫ਼ੀ ਸਹਾਇਤਾ ਕੀਤੀ । ਇਸ ਨੂੰ ਲੋਕ-ਭਲਾਈ ਦੇ ਕੰਮ ਕਰਨ ਕਾਰਨ ਨੀਲੀ ਬਾਰ ਕਲੋਨੀ ਵਿਚ ਜ਼ਮੀਨ ਦਿੱਤੀ ਗਈ । ਇਸ ਦੇ ਦੋ ਪੁੱਤਰ ਗੁਰਬਖ਼ਸ਼ ਸਿੰਘ ਅਤੇ ਹਰਬਖ਼ਸ਼ ਸਿੰਘ ਸਨ।

ਹ. ਪੁ.–ਚੀ. ਫੈ. ਨੋ. ਪੰ. II: 152

**ਨਰਿੰਦਰ ਸਿੰਘ, ਮਹਾਰਾਜਾ** : ਪਟਿਆਲੇ ਦੇ ਇਸ

ਪ੍ਰਤਾਪੀ ਰਾਜੇ ਦਾ ਜਨਮ 26 ਨਵੰਬਰ, 1823 ਨੂੰ ਹੋਇਆ। ਇਹ ਮਹਾਰਾਜਾ ਕਰਮ ਸਿੰਘ ਦਾ ਸਪੁੱਤਰ ਸੀ । ਪਿਤਾ ਦੇ ਸਵਰਗਵਾਸ ਹੋਣ ਉਪਰੰਤ 23 ਸਾਲ ਦੀ ਉਮਰ ਵਿਚ 18 ਜਨਵਰੀ, 1846 ਈ. ਨੂੰ ਇਹ ਰਾਜ ਗੱਦੀ ਤੇ ਬੈਠਾ । ਇਸ ਨੇ ਰਾਜ ਦਾ ਪ੍ਰਬੰਧ ਬਹੁਤ ਸੁਚੱਜੇ ਢੰਗ ਨਾਲ ਚਲਾਇਆ । ਇਸ ਦਾ ਦਰਬਾਰ ਹਮੇਸ਼ਾਂ ਸੂਰਬੀਰਾਂ ਅਤੇ ਵਿਦਵਾਨਾਂ ਨਾਲ ਭਰਿਆ ਰਹਿੰਦਾ ਸੀ।

ਰਾਜ ਸੰਭਾਲਣ ਤੋਂ ਛੇਤੀ ਹੀ ਪਿੱਛੋਂ ਸਤਲੁਜ ਯੁੱਧ ਵਿਚ ਇਸ ਨੇ ਅੰਗਰੇਜ਼ਾਂ ਦੀ ਬਹੁਤ ਮੱਦਦ ਕੀਤੀ । ਲੜਾਈ ਸਮਾਪਤ ਹੋਣ ਪਿਛੋਂ ਅੰਗਰੇਜ਼ਾਂ ਨੇ ਨਾਭੇ ਦੇ ਜ਼ਬਤ ਕੀਤੇ ਇਲਾਕੇ ਵਿਚੋਂ ਕਾਫ਼ੀ ਇਲਾਕਾ ਪਟਿਆਲਾ ਰਿਆਸਤ ਨੂੰ ਦੇ ਦਿੱਤਾ । ਮਾਰਚ, 1847 ਈ. ਵਿਚ ਮਾਲਵੇ ਦੀਆਂ ਰਿਆਸਤਾਂ ਅੰਦਰ ਨਵੇਂ ਢੰਗ ਦਾ ਕਾਨੂੰਨ ਜਾਰੀ ਕਰ ਕੇ ਅਦਾਲਤਾਂ ਕਾਇਮ ਕੀਤੀਆਂ ਗਈਆਂ। ਦੂਜੇ ਸਿੱਖ ਅੰਗਰੇਜ਼ ਯੁੱਧ ਪਿਛੋਂ ਮਾਲਵੇ ਦੀਆਂ ਨੌਂ ਰਿਆਸਤਾਂ ਪਟਿਆਲਾ, ਜੀਂਦ, ਨਾਭਾ, ਫਰੀਦਕੋਟ, ਮਲੇਰਕੋਟਲਾ ਆਦਿ ਛੱਡ ਕੇ ਬਾਕੀ ਸਾਰੀਆਂ ਅੰਗਰੇਜ਼ੀ ਰਾਜ ਵਿਚ ਮਿਲਾ ਦਿੱਤੀਆਂ ਗਈਆਂ।

ਸੰਨ 1857 ਦੇ ਗਦਰ ਵਿਚ ਵੀ ਮਹਾਰਾਜਾ ਨਰਿੰਦਰ ਸਿੰਘ ਨੇ ਅੰਗਰੇਜ਼ਾਂ ਪ੍ਰਤੀ ਪੂਰੀ ਵਫ਼ਾਦਾਰੀ ਦਾ ਸਬੂਤ ਦਿੱਤਾ । ਬਰਤਾਨੀਆ ਸਰਕਾਰ ਨੇ ਇਨਾਮ ਵਜੋਂ ਮਹਾਰਾਜੇ ਨੂੰ ਨਾਰਨੌਲ ਦਾ ਕੁਝ ਇਲਾਕਾ ਅਤੇ ਦਿੱਲੀ ਵਿਚ ਬੇਗਮ ਦਾ ਜ਼ੀਨਤ ਮਹਿਲ ਦਿੱਤਾ। ਮਹਾਰਾਜੇ ਨੂੰ 'ਫਰਜ਼ੰਦ-ਇ-ਖ਼ਾਸ, ਦੌਲਤ-ਇ- ਇੰਗਲਿਸ਼ੀਆ, ਮਨਸੂਰੱਲ ਜ਼ਮਾ, ਅਮੀਰੁੱਲ ਉਮਰਾ, ਮਹਾਰਾਜਾ ਧੀਰਾਜ, ਰਾਜੇਸ਼੍ਵਰ ਸ੍ਰੀ ਮਹਾਰਾਜ-ਏ-ਰਾਜਗਾਨ ਨਰਿੰਦਰ ਸਿੰਘ ਮਹਿੰਦਰ ਬਹਾਦਰ ਦਾ ਖ਼ਿਤਾਬ ਬਖ਼ਸ਼ਿਆ ਗਿਆ ।

18 ਜਨਵਰੀ, 1860 ਈ. ਨੂੰ ਗਵਰਨਰ-ਜਨਰਲ ਲਾਰਡ ਕੈਨਿੰਗ ਨੇ ਅੰਬਾਲੇ ਵਿਚ ਦਰਬਾਰ ਕੀਤਾ ਜਿਸ ਵਿਚ 19 ਜਨਵਰੀ ਵਾਲੇ ਦਿਨ ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਦਾ ਧੰਨਵਾਦ ਕੀਤਾ ਗਿਆ ਅਤੇ ਉਸ ਨੂੰ ਫੂਲ ਘਰਾਣੇ ਵਿਚੋਂ ਮੁਤਬੰਨਾ ਬਣਾਉਣ ਦਾ ਹੱਕ ਦਿੱਤਾ ਗਿਆ ਜਿਸ ਦੀ ਸਨਦ ਉਸ ਨੂੰ 5 ਮਈ, 1860 ਨੂੰ ਮਿਲੀ। ਸੰਨ 1860 ਵਿਚ ਹੀ ਪਟਿਆਲੇ ਨੂੰ ਅੰਗਰੇਜ਼ ਸਰਕਾਰ ਨੂੰ ਦਿੱਤੇ ਕਰਜ਼ ਬਦਲੇ 98 ਹਜ਼ਾਰ ਸਲਾਨਾ ਆਮਦਨ ਦਾ ਕਨੌਂਦ ਦਾ ਇਲਾਕਾ ਦਿੱਤਾ ਗਿਆ।

ਪਹਿਲੀ ਨਵੰਬਰ, 1861 ਈ. ਨੂੰ ਮਹਾਰਾਜਾ ਨਰਿੰਦਰ ਸਿੰਘ ਨੂੰ 'ਸਤਾਰਾ-ਏ-ਹਿੰਦ' (Star of India) ਦਾ ਖ਼ਿਤਾਬ ਦੇ ਕੇ ਗਵਰਨਰ-ਜਨਰਲ ਦੀ ਕੌਂਸਲ ਦਾ ਮੈਂਬਰ ਬਣਾਇਆ ਗਿਆ। 13 ਨਵੰਬਰ, 1862 ਈ. ਨੂੰ ਮਹਾਰਾਜਾ ਨਰਿੰਦਰ ਸਿੰਘ ਦਾ ਦੇਹਾਂਤ ਹੋ ਗਿਆ ।

ਹ. ਪੁ.–ਮ. ਕੋ. 685; ਚੀ. ਫੈ. ਨੋ. ਪੰ.; ਸਿੱ. ਮਿ.-ਸੀਤਲ

**ਨਰਿੰਦਰ ਕੌਰ** : ਪੰਜਾਬ ਦੀ ਇਸ ਪ੍ਰਸਿੱਧ ਗਾਇਕਾ ਦਾ ਜਨਮ 15 ਦਸੰਬਰ, 1935 ਨੂੰ ਹੋਇਆ । ਗਾਉਣਾ ਤਾਂ ਜਿਵੇਂ ਇਸ ਨੂੰ ਵਿਰਾਸਤ ਵਿਚ ਹੀ ਮਿਲਿਆ । ਇਸ ਦੀਆਂ ਦੋ ਵੱਡੀਆਂ ਭੈਣਾਂ ਬੀਬੀ ਪ੍ਰਕਾਸ਼ ਕੌਰ ਅਤੇ ਬੀਬੀ ਸੁਰਿੰਦਰ ਕੌਰ ਵੀ ਬਹੁਤ ਅੱਛਾ ਗਾਉਂਦੀਆਂ ਸਨ। ਇਨ੍ਹਾਂ ਤਿੰਨਾ ਭੈਣਾਂ ਨੇ ਮਾਸਟਰ ਅਨਾਇਤ ਹੁਸੈਨ ਤੋਂ ਗਾਉਣ ਦੀ ਤਾਲੀਮ ਹਾਸਲ ਕੀਤੀ । ਨਰਿੰਦਰ ਕੌਰ ਨੇ 14 ਸਾਲ ਦੀ ਉਮਰ ਵਿਚ ਹੀ ਗਾਉਣਾ ਸ਼ੁਰੂ ਕਰ ਦਿੱਤਾ ਸੀ । ਇਸ ਦੇ ਦੋ ਸੌ ਤੋਂ ਵੱਧ ਗੀਤ ਰਿਕਾਰਡ ਹੋ ਚੁੱਕੇ ਹਨ ਤੇ ਹਜ਼ਾਰਾਂ ਵਾਰ ਇਹ ਸਟੇਜ ਤੇ ਗਾ ਚੁੱਕੀ ਹੈ।

ਪੰਜਾਬੀ ਤੋਂ ਇਲਾਵਾ ਇਹ ਹਿੰਦੀ, ਉਰਦੂ, ਚੀਨੀ ਅਤੇ ਅਰਬੀ ਬੋਲੀਆਂ ਵਿਚ ਵੀ ਗਾ ਸਕਦੀ ਹੈ। ਨਰਿੰਦਰ ਕੌਰ ਕਈ ਵਾਰ ਬਦੇਸ਼ਾਂ ਵਿਚ ਵੀ ਪੰਜਾਬੀ ਗਾਇਕੀ ਦੀ ਮਹਿਕ ਖਿਲਾਰ ਆਈ ਹੈ। ਰੇਡੀਉ ਅਤੇ ਟੈਲੀਵੀਜ਼ਨ ਤੋਂ ਇਸ ਦੇ ਪ੍ਰੋਗਰਾਮ ਆਮ ਆਉਂਦੇ ਰਹਿੰਦੇ ਹਨ। ਗਾਇਕੀ ਦੇ ਨਾਲ ਨਾਲ ਇਹ ਦਿੱਲੀ ਵਿਚ ਇਕ ਸਕੂਲ ਅਧਿਆਪਕਾ ਦੇ ਤੌਰ ਤੇ ਵੀ ਸੇਵਾ ਕਰਦੀ ਰਹੀ ਹੈ । ਇਸ ਦੀ ਆਵਾਜ਼ ਬਹੁਤ ਮਿਠਾਸ ਵਾਲੀ ਤੇ ਦਿਲਕਸ਼ ਹੈ। ਇਸ ਦੇ ਕੁਝ ਗਾਣੇ ਜਿਵੇਂ ''ਮਧਾਣੀਆਂ, ਹਾਏ ਓ ਮੇਰੇ ਡਾਢਿਆ ਰੱਬਾ ਕਿਨ੍ਹਾਂ ਜੰਮੀਆਂ ਕਿਨ੍ਹਾਂ ਨੇ ਲੈ ਜਾਣੀਆਂ''; 'ਬਲੇ ਬਲੇ ਨੀ ਨਵੀਂ ਵਹੁਟੀ ਦੁਧ ਰਿੜਕੇ'; 'ਗਿੱਧੇ ਵਿਚ ਨਚਦੀ ਦਾ, ਮੇਰਾ ਡਿਗ ਪਿਆ ਲਾਲ ਪਰਾਂਦਾ'; 'ਵੀਰ ਲਿਆਇਆ ਨੀ ਚੰਦ ਵਰਗੀ ਭਰਜਾਈ' ਅਤੇ 'ਦਿਲ ਸੋਹਲ ਗੁਸੇ ਨਾ ਹੋਵੀਂ ਮਹਿੰਦੀ ਵਾਲੇ ਹੱਥ ਜੋੜਦੀ' ਇਤਨੇ ਮਸ਼ਹੂਰ ਹੋ ਗਏ ਹਨ ਕਿ ਪੰਜਾਬ ਦੇ ਬੱਚੇ ਬੱਚੇ ਦੇ ਮੂੰਹ ਚੜ੍ਹ ਗਏ ਹਨ।

ਇਸ ਦੇ ਗਾਉਣ ਦਾ ਅੰਦਾਜ਼ ਵੀ ਬਹੁਤ ਅੱਛਾ ਹੈ, ਇਹ ਬਹੁਤ ਅਦਾ ਨਾਲ ਮੁਸਕਰਾ ਕੇ, ਸਿਰ ਹਿਲਾ ਕੇ ਆਪਣੇ ਹੱਥਾਂ ਨਾਲ ਤਾਲ ਦਿੰਦੀ ਹੋਈ ਗਾਉਂਦੀ ਹੈ । ਇਸ ਨੇ ਫਿਲਮਾਂ ਲਈ ਵੀ ਗਾਣੇ ਗਾਏ ਹਨ । ਗਾਣਿਆਂ ਤੋਂ ਇਲਾਵਾ ਇਹ ਗੁਰਬਾਣੀ ਦੇ ਸ਼ਬਦ ਵੀ ਗਾਉਂਦੀ ਹੈ।

ਹ. ਪੁ.–ਪੰ. ਸੰ.-ਆਦਿਲ : 108

**ਨਰਿੰਦਰ ਚੰਚਲ** : ਇਸ ਪ੍ਰਸਿੱਧ ਗਾਇਕ ਦਾ ਜਨਮ 16 ਅਕਤੂਬਰ, 1940 ਨੂੰ ਸ੍ਰੀ ਚੇਤ ਰਾਮ ਦੇ ਘਰ ਹੋਇਆ । ਪੜ੍ਹਾਈ ਵਿਚ ਬਹੁਤੀ ਦਿਲਚਸਪੀ ਨਾਂ ਹੋਣ ਕਰ ਕੇ ਇਸ ਨੇ ਇੰਟਰਮੀਡੀਏਟ ਤਕ ਹੀ ਵਿਦਿਆ ਪ੍ਰਾਪਤ ਕੀਤੀ । ਨਰਿੰਦਰ ਚੰਚਲ ਦੀ ਆਵਾਜ਼ ਵਿਚ ਇਕ ਅਜੀਬ ਜਿਹੀ ਖਿਚ ਹੈ ਜੋ ਸੁਣਨ ਵਾਲਿਆਂ ਨੂੰ ਆਪਣੇ ਵੱਲ ਖਿਚਦੀ ਹੈ। ਸ਼ੁਰੂ ਤੋਂ ਹੀ ਇਹ ਜਗਰਾਤਿਆਂ ਵਿਚ ਮਾਤਾ ਦੀਆਂ ਭੇਟਾਂ ਗਾਇਆ ਕਰਦਾ ਸੀ। ਅੱਜ ਵੀ ਇਸ ਦੀ ਪਛਾਣ ਫਿਲਮ ਪਿੱਠ ਵਰਤੀ ਗਾਇਕ (ਪਲੇਅ ਬੈਕ ਸਿੰਗਰ) ਦੇ ਨਾਲ ਨਾਲ ਜਗਰਾਤਾ ਗਾਇਕ ਵਜੋਂ ਉਭਰਵੇਂ ਰੂਪ ਵਿਚ ਸਾਹਮਣੇ ਆਉਂਦੀ ਹੈ।

ਸੰਗੀਤ ਦੀ ਵਿਦਿਆ ਇਸ ਨੇ ਸ੍ਰੀ ਪ੍ਰੇਮ ਤ੍ਰਿਖਾ ਅਤੇ ਜਨਾਬ ਮੁਹੰਮਦ ਇਸਮਾਈਲ ਤੋਂ ਪ੍ਰਾਪਤ ਕੀਤੀ । ਇਸ ਨੇ ਕਈ ਫਿਲਮਾਂ ਦੇ ਗਾਣੇ ਗਾਏ ਹਨ ਜੋ ਬਹੁਤ ਹਰਮਨ ਪਿਆਰੇ ਹੋਏ ਹਨ। ਗਾਣੇ ਗਾਉਣ ਤੋਂ ਇਲਾਵਾ ਇਸ ਨੇ ਕਈ ਫ਼ਿਲਮਾਂ ਵਿਚ ਅਦਾਕਾਰੀ ਵੀ ਕੀਤੀ ਹੈ ਜਿਵੇਂ ਬਾਬੀ, ਬੇਨਾਮ, ਧਰਮਜੀਤ ਅਤੇ ਜੈ ਮਾਤਾ ਦੀ ਆਦਿ।

ਆਪਣੀ ਆਵਾਜ਼ ਅਤੇ ਗਾਉਣ ਦੇ ਅੰਦਾਜ਼ ਸਦਕਾ ਨਰਿੰਦਰ ਚੰਚਲ ਨੂੰ ਫਿਲਮ ਫੇਅਰ ਐਵਾਰਡ, ਗੋਲਡਨ ਜੁਬਲੀ ਐਵਾਰਡ, ਹੈਦਰਾਬਾਦ ਸਰਕਾਰ ਵਲੋਂ ਬਾਬੀ ਐਵਾਰਡ, ਡਾਇਮੰਡ ਜੁਬਲੀ ਐਵਾਰਡ ਅਤੇ ਸਿਲਵਰ ਜੁਬਲੀ ਐਵਾਰਡ ਆਦਿ ਮਿਲ ਚੁੱਕੇ ਹਨ।

ਹ. ਪੁ.–ਪੰ. ਸੰ.- ਆਦਿਲ : 81

**ਨਰਿੰਦਰ ਪਾਲ ਸਿੰਘ, ਕਰਨਲ** : ਪੰਜਾਬੀ ਦੇ ਇਸ

ਪ੍ਰਸਿੱਧ ਗਲਪਕਾਰ ਦਾ ਜਨਮ ਅਕਤੂਬਰ, 1923 ਈ. ਵਿਚ ਕਾਨੀਆਂ ਬੰਗਲਾ, ਤਹਿਸੀਲ ਸਮੁੰਦਰੀ, ਜ਼ਿਲ੍ਹਾ ਲਾਇਲਪੁਰ (ਪਾਕਿਸਤਾਨ) ਵਿਖੇ ਡਾ. ਈਸ਼ਰ ਸਿੰਘ ਦੇ ਘਰ ਹੋਇਆ । ਪ੍ਰਸਿੱਧ ਕਵਿੱਤਰੀ ਪ੍ਰਭਜੋਤ ਕੌਰ ਇਸ ਦੀ ਪਤਨੀ ਹੈ ।

ਲਿਖਣ ਦਾ ਸ਼ੌਕ ਇਸ ਨੂੰ ਬਚਪਨ ਤੋਂ ਹੀ ਸੀ । ਦਸ ਸਾਲ ਦੀ ਉਮਰ ਵਿਚ ਇਸ ਨੇ ਪਹਿਲੀ ਕਵਿਤਾ ਲਿਖੀ। ਦਸਵੀਂ ਜਮਾਤ ਤਕ ਇਸ ਦਾ ਕਵਿਤਾਵਾਂ ਲਿਖਣ ਦਾ ਸਿਲਸਿਲਾ ਜਾਰੀ ਰਿਹਾ ਅਤੇ ਗੁਰਦੁਆਰਿਆਂ ਵਿਚ ਲਗਦੇ ਦੀਵਾਨਾਂ ਵਿਚ ਇਹ ਆਪਣੀਆਂ ਕਵਿਤਾਵਾਂ ਪੜ੍ਹਦਾ ਰਿਹਾ ।

ਕਾਲਜ ਵਿਚ ਦਾਖ਼ਲ ਹੋਣ ਮਗਰੋਂ ਇਸ ਨੂੰ ਕਾਫ਼ੀ ਗਿਣਤੀ ਵਿਚ ਨਾਵਲ, ਜੀਵਨੀਆਂ, ਕਵਿਤਾਵਾਂ ਤੇ ਲੇਖ ਪੜ੍ਹਨ ਦਾ ਮੌਕਾ ਮਿਲਿਆ । ਸੰਨ 1942 ਵਿਚ ਇਹ ਸੈਕੰਡ ਲੈਫਟੀਨੈਂਟ ਦੇ ਤੌਰ ਤੇ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਵਿਸ਼ਵ ਪ੍ਰਸਿੱਧ ਸਾਹਿਤਕਾਰਾਂ ਦੀਆਂ ਕਿਰਤਾਂ ਦਾ ਅਧਿਐਨ ਕੀਤਾ। ਸੰਨ 1943 ਵਿਚ ਇਸ ਨੇ ਅੰਗਰੇਜ਼ੀ ਵਿਚ ਪਹਿਲਾ ਨਾਵਲ 'ਮਲਾਹ' ਲਿਖਣਾ ਸ਼ੁਰੂ ਕੀਤਾ ਪਰ ਪ੍ਰਿੰ. ਨਿਰੰਜਨ ਸਿੰਘ ਦੇ ਕਹਿਣ ਤੇ ਇਸ ਨੇ ਇਸ ਨਾਵਲ ਨੂੰ ਮੁੜ ਪੰਜਾਬੀ ਵਿਚ ਉਲਥਾਇਆ । ਇਹ ਨਾਵਲ ਇਕ ਰੋਮਾਂਟਿਕ ਕਹਾਣੀ ਹੈ ਜਿਸ ਦਾ ਵਿਸ਼ਾ ਘਰੇਲੂ ਝਗੜੇ, ਕਤਲ ਤੇ ਅੰਤ ਇਕ ਨੌਜੁਆਨ ਦਾ ਆਪਣੇ ਦੁਸ਼ਮਣਾਂ ਤੇ ਪਰਿਵਾਰ ਤੋਂ ਤੰਗ ਆ ਕੇ ਇਕ ਪ੍ਰਕਾਰ ਦਾ ਇਕਾਂਤਵਾਸ ਧਾਰਨ ਕਰ ਲੈਣਾ ਹੈ । ਇਸ ਦੇ ਅਗਲੇ ਦੋ ਨਾਵਲ 'ਸੈਨਾਪਤੀ' ਤੇ 'ਉਨਤਾਲੀ ਵਰ੍ਹੇ' ਮੱਧਕਾਲ ਦੇ ਰਾਜਪੂਤੀ ਇਤਿਹਾਸ ਨਾਲ ਸਬੰਧਤ ਹਨ । ਇਨ੍ਹਾਂ ਰਚਨਾਵਾਂ ਨਾਲ ਪੰਜਾਬੀ ਨਾਵਲ ਨੂੰ ਵਸਤੂ ਪੱਖ ਤੋਂ ਨਵੀਂ ਸਮੱਗਰੀ ਪ੍ਰਾਪਤ ਹੋਈ। ਉਕਤ ਤਿੰਨ ਨਾਵਲ 1951 ਈ. ਵਿਚ ਛਪਣ ਉਪਰੰਤ ਇਸ ਦੇ ਅਗਲੇ ਪੜਾਅ ਦੇ ਨਾਵਲ ਆਉਂਦੇ ਹਨ 'ਇਕ ਰਾਹ, ਇਕ ਪੜਾਅ; ਸ਼ਕਤੀ'; ਅਮਨ ਦੇ ਰਾਹ ਤੇ ਤ੍ਰੀਆ ਜਾਲ' । ਸ਼ਕਤੀ ਤੇ ਤ੍ਰੀਆ ਜਾਲ ਵਿਚ ਇਸਤਰੀ ਦੀਆਂ ਸਮੱਸਿਆਵਾਂ ਨੂੰ ਲਿਆ ਗਿਆ ਹੈ। ਨਾਵਲ 'ਅਮਨ ਦੇ ਰਾਹ' ਵਿਚ ਇਸ ਦੀ ਅਮਨ ਲਈ ਤੜਪ ਹੈ।

ਇਸ ਨੇ ਆਪਣਾ ਧਿਆਨ ਪੰਜਾਬ ਦੇ ਇਤਿਹਾਸ ਵੱਲ ਮੋੜਿਆ ਤੇ ਵਿਸ਼ੇਸ਼ ਕਰ ਕੇ ਸਿੱਖ ਇਤਿਹਾਸ ਨਾਲ ਸਬੰਧਤ ਨਾਵਲ 'ਖੰਨਿਉਂ ਤਿਖੀ', 'ਵਾਲਹੁ ਨਿਕੀ', 'ਏਤਿ ਮਾਰਗ ਜਾਣਾ' ਤੇ 'ਇਕ ਸਰਕਾਰ ਬਾਝੋਂ' ਲਿਖੇ। ਇਨ੍ਹਾਂ ਚੌਹਾਂ ਵਿਚ ਸਿੱਖ ਮਿਸਲਾਂ ਤੋਂ ਲੈ ਕੇ ਸਿੱਖ ਰਾਜ ਦੇ ਅੰਤ ਤਕ ਦੇ ਸਮੇਂ ਨੂੰ ਲਿਆ ਗਿਆ। ਇਨ੍ਹਾਂ ਵਿਚ ਸਮੱਗਰੀ ਇਉਂ ਗੁੰਦੀ ਗਈ ਹੈ ਕਿ ਇਹ ਰਚਨਾਵਾਂ ਇਤਿਹਾਸ ਦੇ ਯਥਾਰਥਕ ਪੱਖ ਦਾ ਵਰਣਨ ਕਰਦੀਆਂ ਹੋਈਆ ਆਦਰਸ਼ਮੁਖੀ ਸੇਧ ਵੱਲ ਸੰਕੇਤ ਕਰ ਜਾਂਦੀਆਂ ਹਨ। ਇਨ੍ਹਾਂ ਵਿਚ ਸਮਾਜਕ ਵਿਵਸਥਾ, ਰਾਜਸੀ ਸਾਜ਼ਿਸ਼ਾਂ ਤੇ ਗੁਪਤਚਰ ਕਾਰਵਾਈਆਂ ਨੂੰ ਬੜੀ ਚੰਗੀ ਤਰ੍ਹਾਂ ਉਘਾੜਿਆ ਗਿਆ ਹੈ । ਇਸ ਉਪਰੰਤ ਪ੍ਰਕਾਸਿਤ ਹੋਇਆ ਨਾਵਲ 'ਪੁੰਨਿਆਂ ਕਿ ਮੱਸਿਆ' ਇਕ ਮਨੋਵਿਗਿਆਨਕ ਛੋਹਾਂ ਵਾਲਾ ਨਾਵਲ ਹੈ । ਇਸ ਦੇ ਅਗਲੇ ਨਾਵਲ ਹਨ 'ਚਾਨਣ ਖੜ੍ਹਾ ਕਿਨਾਰੇ'; 'ਟਾਪੂ'; ਵਿਕੇਂਦ੍ਰਿਤ' ਤੇ 'ਬਾ ਮੁਲਾਹਜ਼ਾ ਹੋਸ਼ਿਆਰ'। ਇਨ੍ਹਾਂ ਵਿਚ 1975 ਈ. ਵਿਚ ਛਪਿਆ 'ਬਾ-ਮੁਲਾਹਜ਼ਾ ਹੋਸ਼ਿਆਰ' ਭਾਰਤੀ ਸਾਹਿਤ ਅਕਾਦਮੀ, ਦਿੱਲੀ ਵਲੋਂ ਪੁਰਸਕਾਰਿਤ ਹੈ।

ਇਸ ਦੇ ਨਾਲ ਨਾਲ ਇਹ ਇਕ ਸਫ਼ਲ ਨਿਬੰਧਕਾਰ ਵੀ ਹੈ। ਇਸ ਦਾ ਉਦੇਸ਼ ਪਾਠਕਾਂ ਨੂੰ ਬੌਧਿਕ ਜਾਣਕਾਰੀ ਦੇਣਾ ਹੁੰਦਾ ਹੈ । ਇਸ ਕੋਲ ਸੁਲਝੀ ਹੋਈ ਸ਼ੈਲੀ ਹੈ। ਇਸ ਨੇ ਸਫ਼ਰਨਾਮਾ ਵੀ ਲਿਖਿਆ ਹੈ ਅਤੇ ਇਹ ਸਫਲ ਸੰਪਾਦਕ ਵੀ ਹੈ । ਪਿਛਲੇ ਕਈ ਸਾਲਾਂ ਤੋਂ ਵਿਕੇਂਦ੍ਰਿਤ ਤੇ ਬਾਈਵਰਡ ਅੰਗਰੇਜ਼ੀ ਦੇ ਮੈਗਜ਼ੀਨਾਂ ਦਾ ਸੰਪਾਦਨ ਵੀ ਕਰਦਾ ਹੈ। ਇਸ ਦੀਆਂ ਕੁਝ ਪੁਸਤਕਾਂ ਅੰਗਰੇਜ਼ੀ ਵਿਚ ਵੀ ਛਪੀਆਂ ਹਨ। ਮੁੱਖ ਰੂਪ ਵਿਚ ਇਹ ਨਾਵਲਕਾਰ ਹੀ ਹੈ।

ਇਹ ਅਫ਼ਗਾਨਿਸਤਾਨ ਤੇ ਪੈਰਿਸ ਵਿਚ ਭਾਰਤੀ ਸਫ਼ਾਰਤਖ਼ਾਨੇ ਵਿਚ ਮਿਲਟਰੀ ਅਟੈਚੀ ਲਗਾ ਰਿਹਾ । ਇਹ ਡਾ. ਰਾਧਾ ਕ੍ਰਿਸ਼ਨ ਦਾ ਸੈਨਿਕ ਸਕੱਤਰ ਵੀ ਰਿਹਾ । ਇਸ ਦੀ ਸਾਹਿਤਕ ਦੇਣ ਸਦਕਾ ਪੰਜਾਬ ਸਰਕਾਰ ਨੇ ਇਸ ਨੂੰ 1971 ਈ. ਵਿਚ ਸਰਵੋਤਮ ਸਾਹਿਤਕਾਰ ਦਾ ਸਨਮਾਨ ਦਿੱਤਾ । 8 ਮਈ 2003 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਪੰ. ਸਾ. ਇ.-ਭਾ.ਵਿ. ਭਾਗ ਦੂਜਾ : 363, 64, 491; ਆ. ਪੰ. ਸਾ. ਆ. ਅਧਿ.-ਡਾ. ਸੀਤਲ: 294-96; ਪੰਜਾਬੀ ਨਾਵਲ ਦਾ ਇਤਿਹਾਸ-ਅਮਰਜੀਤ ਸੇਖੋਂ: 242-271

**ਨਰਿੰਦਰ ਬੀਬਾ** : ਇਸ ਦਾ ਜਨਮ 13 ਅਪ੍ਰੈਲ, 1941 ਈ. ਨੂੰ ਸਰਗੋਧਾ ਜ਼ਿਲ੍ਹੇ ਦੇ 120 ਚਕ ਸਿੱਖਾਂ ਵਾਲਾ ਪਿੰਡ (ਪਾਕਿਸਤਾਨ) ਵਿਖੇ ਸ. ਫਤਹਿ ਸਿੰਘ ਦੇ ਘਰ ਹੋਇਆ । ਇਸ ਨੇ ਸਰਕਾਰੀ ਕਾਲਜ ਲੁਧਿਆਣੇ ਤੋਂ 1957 ਈ. ਵਿਚ ਦਸਵੀਂ ਅਤੇ 1974 ਈ. ਵਿਚ ਸੰਗੀਤ ਦੀ ਬੀ.ਏ. ਕੀਤੀ।

ਨਰਿੰਦਰ ਬੀਬਾ ਨੇ ਗਾਉਣ ਦੀ ਤਾਲੀਮ ਲਾਲ ਚੰਦ ਯਮਲਾ ਜੱਟ ਤੋਂ ਵੀ ਲਈ । ਇਸ ਨੇ 18 ਸਾਲ ਦੀ ਉਮਰ ਵਿਚ ਗਾਉਣਾ ਸ਼ੁਰੂ ਕਰ ਦਿੱਤਾ ਸੀ । ਇਸ ਨੇ ਹਜ਼ਾਰਾਂ ਦੀ ਗਿਣਤੀ ਵਿਚ ਗਾਣੇ ਗਾਏ। ਇਹ ਕਈ ਵਾਰ ਬਦੇਸ਼ਾਂ ਵਿਚ ਵੀ ਪੰਜਾਬ ਗਾਇਕੀ ਦਾ ਰੰਗ ਬਖੇਰਣ ਗਈ ਅਤੇ ਉਥੇ ਰਹਿੰਦੇ ਭਾਰਤੀਆਂ ਦੇ ਨਾਲ ਨਾਲ ਬਿਦੇਸ਼ੀਆਂ ਨੇ ਵੀ ਇਸ ਦੀ ਗਾਇਕੀ ਦੀ ਬਹੁਤ ਪ੍ਰਸੰਸਾ ਕੀਤੀ।

ਨਰਿੰਦਰ ਬੀਬਾ ਦੀ ਆਵਾਜ਼ ਬਹੁਤ ਸੁਰੀਲੀ ਤੇ ਦਿਲ ਖਿਚਵੀਂ ਸੀ। ਇਸ ਦੀ ਕਲਾ ਨੂੰ ਸਨਮਾਨਦੇ ਹੋਏ ਇਸ ਨੂੰ ਨੂਰਪੁਰੀ ਐਵਾਰਡ, ਬੈਸਟ ਸਿੰਗਰ ਸਟੇਟ ਐਵਾਰਡ ਆਦਿ ਸਰਟੀਫਿਕੇਟਾਂ ਨਾਲ ਸਨਮਾਨਿਤ ਕੀਤਾ ਗਿਆ। ਸਾਹਿਤਕ ਤੇ ਸਭਿਆਚਾਰਕ ਗੀਤਾਂ ਦੇ ਨਾਲ ਨਾਲ ਇਸ ਨੇ ਧਾਰਮਿਕ ਗੀਤ ਵੀ ਗਾਏ ਜੋ ਬਹੁਤ ਹੀ ਮਕਬੂਲ ਹੋਏ।

ਇਸ ਨੇ ਕਈ ਪੰਜਾਬੀ ਫਿਲਮਾਂ ਲਈ ਗਾਣੇ ਗਾਏ ਹਨ ਜਿਨ੍ਹਾਂ ਵਿਚੋਂ ਛੜਿਆਂ ਦੀ ਡੋਲੀ, ਤੇਰੀ ਮੇਰੀ ਇਕ ਜਿੰਦੜੀ, ਧਰਮਜੀਤ, ਯਮਲਾ ਜੱਟ, ਅੰਤ ਭਲੇ ਦਾ ਭਲਾ ਅਤੇ ਦਾਜ ਫਿਲਮਾਂ ਦੇ ਗਾਣੇ ਬਹੁਤ ਮਸ਼ਹੂਰ ਹੋਏ ਹਨ।

21 ਜੂਨ, 1997 ਨੂੰ ਲੁਧਿਆਣਾ ਵਿਖੇ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.-ਪੰ. ਸੰ.-ਆਦਿਲ : 110

**ਨਰੂਲਾ** : ਇਹ ਅਰੋੜਿਆਂ ਦੀ ਇਕ ਉਪ-ਜਾਤੀ ਹੈ । ਨਰੂਲਾ ਸ਼ਬਦ ਨਿਰਾਲਾ ਤੋਂ ਵਿਗੜ ਕੇ ਬਣਿਆ ਹੈ।

ਪ੍ਰਚਲਿਤ ਕਥਾ ਅਨੁਸਾਰ ਇਨ੍ਹਾਂ ਲੋਕਾਂ ਵਿਚ ਦੁੱਧ ਰਿੜਕਣ ਦੀ ਨਿਰਾਲੀ ਰੀਤ ਪ੍ਰਚਲਿਤ ਸੀ । ਇਕ ਵਾਰੀ ਇਸ ਕੁਲ ਦੀ

ਇਕ ਔਰਤ ਦੁੱਧ ਰਿੜਕ ਰਹੀ ਸੀ ਤਾਂ ਬੇਧਿਆਨੀ ਵਿਚ ਉਸ ਨੇ ਇਕ ਸੱਪ ਵੀ ਨਾਲ ਹੀ ਰਿੜਕ ਦਿੱਤਾ । ਇਸ ਘਟਨਾ ਤੋਂ ਬਾਅਦ ਇਨ੍ਹਾਂ ਦੇ ਘਰਾਂ ਵਿਚ ਦੁੱਧ ਰਿੜਕਣਾ ਵਰਜਿਤ ਹੋ ਗਿਆ। ਸਮਾਂ ਪਾ ਕੇ ਇਨ੍ਹਾਂ ਦੀਆਂ ਤੀਵੀਆਂ ਦੁੱਧ ਰਿੜਕਣ ਲੱਗ ਪਈਆਂ ਪਰ ਮਰਦਾਂ ਲਈ ਇਹ ਨਿਸ਼ੇਧ ਹੀ ਰਿਹਾ । ਸੱਪ ਦੇ ਦਹੀਂ ਵਿਚ ਰਿੜਕੇ ਜਾਣ ਦੀ ਕਥਾ ਕਈ ਹੋਰਨਾਂ ਗੋਤਾਂ ਵਿਚ ਵੀ ਪ੍ਰਚੱਲਿਤ ਹੈ।

ਹ. ਪੁ.–ਪੰ. ਲੋ. ਵਿ. ਕੋ.-ਵਣਜਾਰਾ ਬੇਦੀ

**ਨਰੂਲਾ, ਸੁਰਿੰਦਰ ਸਿੰਘ** : ਪੰਜਾਬੀ ਦੇ ਇਸ ਪ੍ਰਸਿੱਧ ਗਲਪਕਾਰ ਦਾ ਜਨਮ 8 ਨਵੰਬਰ, 1917 ਨੂੰ ਅੰਮ੍ਰਿਤਸਰ ਵਿਖੇ ਹਕੀਮ ਜਵਾਹਰ ਸਿੰਘ ਦੇ ਘਰ ਹੋਇਆ । ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਬੀ. ਏ. ਪਾਸ ਕਰਨ ਉਪਰੰਤ 1938 ਈ. ਵਿਚ ਇਸ ਨੇ ਕੇਂਦਰ ਸਰਕਾਰ ਦੇ ਸਕੱਤਰੇਤ ਵਿਚ ਨੌਕਰੀ ਕਰ ਲਈ ਪਰ ਇਥੇ ਇਹ ਜ਼ਿਆਦਾ ਦੇਰ ਨਾ ਰਿਹਾ । ਸੰਨ 1942 ਵਿਚ ਅੰਗਰੇਜ਼ੀ ਦੀ ਐਮ. ਏ. ਪਾਸ ਕਰ ਕੇ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਲੈਕਚਰਾਰ ਲਗ ਗਿਆ ਫਿਰ ਕੁਝ ਸਮਾਂ ਇਹ ਰਾਵਲਪਿੰਡੀ ਦੇ ਖ਼ਾਲਸਾ ਕਾਲਜ ਵਿਚ ਵੀ ਪੜ੍ਹਾਉਂਦਾ ਰਿਹਾ ਅਤੇ ਮਗਰੋਂ ਇਹ ਬਰਜਿੰਦਰਾ ਕਾਲਜ, ਫ਼ਰੀਦਕੋਟ ਵਿਖੇ ਅੰਗਰੇਜ਼ੀ ਵਿਭਾਗ ਦਾ ਮੁਖੀ ਰਿਹਾ ।

ਇਸ ਨੂੰ ਬਚਪਨ ਤੋਂ ਹੀ ਲਿਖਣ ਦਾ ਸ਼ੌਕ ਸੀ । ਇਸ ਦਾ ਪਹਿਲਾ ਤੇ ਪ੍ਰਸਿੱਧ ਨਾਵਲ 'ਪਿਉ ਪੁੱਤਰ' 1946 ਈ. ਵਿਚ ਪ੍ਰਕਾਸ਼ਿਤ ਹੋਇਆ ਜਿਸ ਦੇ ਛਪਣ ਨਾਲ ਪੰਜਾਬੀ ਨਾਵਲ ਵਿਚ ਇਕ ਨਵੀਂ ਪ੍ਰਵਿਰਤੀ ਆਈ ਅਤੇ ਪੰਜਾਬੀ ਨਾਵਲ ਧਾਰਮਕ ਤੇ ਆਦਰਸ਼ਵਾਦੀ ਚੌਖਟੇ ਵਿਚੋਂ ਨਿਕਲ ਕੇ ਯਥਾਰਥਵਾਦੀ ਰੂਪ ਧਾਰਨ ਕਰ ਗਿਆ । ਇਸ ਨਾਵਲ ਵਿਚ ਵੀਹਵੀਂ ਸਦੀ ਦੇ ਪਹਿਲੇ ਵੀਹ ਕੁ ਸਾਲਾਂ ਦੀ ਅੰਮ੍ਰਿਤਸਰ ਸ਼ਹਿਰ ਦੀ ਕਹਾਣੀ ਅੰਕਿਤ ਹੈ। ਇਸ ਵਿਚ ਇਸ ਸ਼ਹਿਰ ਵਿਚ ਆਈ ਧਾਰਮਕ, ਸਮਾਜਕ, ਆਰਥਕ ਤੇ ਭਾਈਚਾਰਕ ਤਬਦੀਲੀ ਦਾ ਚਿਤਰਨ ਕੀਤਾ ਗਿਆ ਹੈ ।

ਇਸ ਤੋਂ ਪਿੱਛੋਂ 'ਰੰਗ ਮਹਲ', 'ਜਗਬੀਤੀ' ਤੇ 'ਸਿਲ ਅਲੂਣੀ' ਵਿਚ ਅੰਮ੍ਰਿਤਸਰ ਸ਼ਹਿਰ ਦੇ ਬਦਲ ਰਹੇ ਚਿੱਤਰ ਨੂੰ ਪੇਸ਼ ਕੀਤਾ ਤੇ ਆਪਣੇ ਜੀਵਨ ਦੀਆਂ ਕਈ ਯਾਦਾਂ ਬੜੀ ਨੀਝ ਨਾਲ ਚਿਤਰੀਆਂ ਹਨ। ਇਨ੍ਹਾਂ ਵਿਚ ਇਸ ਨੇ ਸਮਾਜ ਦੀ ਹੇਠਲੀ ਤੇ ਮੱਧ ਵਰਗੀ ਸ਼੍ਰੇਣੀ ਦੀ ਹਾਲਤ ਨੂੰ ਚਿਤਰਿਆ ਹੈ । ਇਸ ਦੇ ਨਾਵਲ ਵਧੇਰੇ ਕਰ ਕੇ ਸ਼ਹਿਰੀ ਮੱਧ ਵਰਗ ਨਾਲ ਡੂੰਘਾ ਸਬੰਧ ਰਖਦੇ ਹਨ।

'ਦੀਨ ਦੁਨੀਆ' ਤੇ 'ਦਿਲ ਦਰਿਆ' ਵਿਚ ਇਸ ਨੇ ਭਾਰਤ ਦੀ ਵੰਡ ਸਮੇਂ ਹੋਏ ਫਸਾਦਾਂ ਦੀ ਤਸਵੀਰ ਪੇਸ਼ ਕੀਤੀ ਹੈ। 'ਨੀਲੀ ਬਾਰ' ਤੇ 'ਆਪਣੇ ਪਰਾਏ' ਨਾਵਲ ਸਮਾਜਵਾਦੀ ਵਿਚਾਰਧਾਰਾ ਨਾਲ ਪ੍ਰਧਾਨ ਹਨ । ਨਾਵਲ 'ਰਾਹੇ ਕੁਰਾਹੇ' ਵਿਚ ਇਸ ਨੇ ਪੰਜਾਬ ਦੀ ਪੇਂਡੂ ਕਿਰਸਾਨੀ ਦੀਆਂ ਆਰਥਕ ਤਬਦੀਲੀਆਂ ਨੂੰ ਬਦੇਸ਼ਾਂ ਦੇ ਆਰਥਕ ਤੇ ਸਭਿਆਚਾਰਕ ਸਹਿਯੋਗ ਦੇ ਸੰਦਰਭ ਵਿਚ ਮੂਰਤੀਮਾਨ ਕਰਨ ਦਾ ਯਤਨ ਕੀਤਾ ਹੈ । ਇਸ ਦੀਆਂ ਰਚਨਾਵਾਂ ਵਿਚ ਮਾਰਕਸ ਦੀ ਵਿਚਾਰਧਾਰਾ ਦਾ ਪ੍ਰਭਾਵ ਪ੍ਰਤੱਖ ਵੇਖਿਆ ਜਾ ਸਕਦਾ ਹੈ।

ਇਸ ਨੇ ਲੋਕ ਪਰਲੋਕ, ਜੰਜਾਲ, ਰੂਪ ਤੇ ਪਰਛਾਵੇਂ ਅਤੇ ਗਲੀ ਗੁਆਂਢ ਨਾਮੀ ਕਹਾਣੀ ਸੰਗ੍ਰਹਿ ਵੀ ਪੰਜਾਬੀ ਸਾਹਿਤ ਦੀ ਝੋਲੀ ਪਾਏ ਹਨ। ਇਨ੍ਹਾਂ ਵਿਚ ਵੀ ਇਸ ਨੇ ਸ਼ਹਿਰੀ ਸਮਾਜ ਦੀ ਪ੍ਰਤੀਨਿਧਤਾ ਕੀਤੀ ਹੈ। ਇਸ ਨੇ ਆਲੋਚਨਾ ਦੇ ਖੇਤਰ ਵਿਚ ਵੀ ਯੋਗਦਾਨ ਪਾਇਆ ਹੈ। 'ਪੰਜਾਬੀ ਸਹਿਤ ਦਾ ਇਤਿਹਾਸ' ਅਤੇ 'ਸਾਡੇ ਨਾਵਲਕਾਰ' ਆਦਿ ਇਸ ਦੀਆਂ ਪ੍ਰਸਿੱਧ ਆਲੋਚਨਾ ਪੁਸਤਕਾਂ ਹਨ। ਇਸ ਨੇ 'ਪੰਜਾਬੀ ਸਾਹਿਤ ਦਾ ਇਤਿਹਾਸ', ਪੰਜਾਬੀ ਸਾਹਿਤ ਦੀ ਜਾਣ ਪਛਾਣ, ਸਾਹਿਤ ਸਮਾਚਾਰ ਤੇ ਹੋਰ ਉੱਤਮ ਗਿਆਨ ਭਰਪੂਰ ਪੁਸਤਕਾਂ ਪੰਜਾਬੀ ਪਾਠਕਾਂ, ਖੋਜੀਆਂ ਤੇ ਵਿਦਿਆਰਥੀਆਂ ਨੂੰ ਪ੍ਰਦਾਨ ਕੀਤੀਆਂ ਹਨ ।

ਇਸ ਦੀਆਂ ਕਈ ਰਚਨਾਵਾਂ ਹਿੰਦੀ,ਬੰਗਾਲੀ, ਮਲਿਆਲਮ ਤੇ ਗੁਜਰਾਤੀ ਆਦਿ ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕੀਆਂ ਹਨ। ਇਸ ਦਾ ਨਾਵਲ 'ਪਿਓ ਪੁੱਤਰ' ਪੰਜਾਬੀ ਗਲਪ ਦੇ ਇਤਿਹਾਸ ਵਿਚ ਇਕ ਮੀਲ ਪੱਥਰ ਆਖਿਆ ਜਾ ਸਕਦਾ ਹੈ ਜਿਸ ਦਾ ਰੂਸੀ ਤੇ ਕਈ ਹੋਰ ਭਾਸ਼ਾਵਾਂ ਵਿਚ ਅਨੁਵਾਦ ਹੋ ਚੁੱਕਾ ਹੈ। ਪੰਜਾਬੀ ਸਾਹਿਤ ਪ੍ਰਤੀ ਇਸ ਦੀ ਇਸ ਅਦੁੱਤੀ ਦੇਣ ਸਦਕਾ ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਸ ਨੂੰ 1987 ਵਿਚ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਵੱਜੋਂ ਸਨਮਾਨਿਆ ਗਿਆ ।

ਹ. ਪੁ.–ਪੰ. ਸ.ਇ-II-ਭਾ. ਵਿ. ਪੰ.:357-59, 402; ਸ.ਸੁ.-ਭ. ਵਿ.ਪੰ.(1981); ਲਿ. ਕੋ.-ਜੋਗਿੰਦਰ ਸਿੰਘ ਰਮਦੇਵ: 204; ਪੰ. ਸ.ਅ. ਇ.-ਡਾ ਸੀਤਲ: 289-90

**ਨਰੇਂਦਰ ਮੋਹਨ** : ਹਿੰਦੀ ਸਾਹਿਤ ਅਤੇ ਭਾਸ਼ਾ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਸਮਰਪਿਤ ਇਸ ਸਾਹਿਤਕਾਰ ਅਤੇ ਅਧਿਆਪਕ ਦਾ ਜਨਮ 15 ਜੁਲਾਈ, 1933 ਈ. ਨੂੰ ਹੋਇਆ । ਇਸ ਨੇ ਪੀ. ਐਚ. ਡੀ. ਤਕ ਦੀ ਵਿਦਿਅਕ ਯੋਗਤਾ ਹਾਸਲ



ਨਰੇਂਦਰ ਮੋਹਨ

ਕੀਤੀ । ਇਸ ਦੀ ਗਿਣਤੀ ਹਿੰਦੀ ਦੇ ਵਧੀਆ ਕਵੀਆਂ, ਨਾਟਕਕਾਰਾਂ ਅਤੇ ਆਲੋਚਕਾਂ ਵਿਚ ਕੀਤੀ ਜਾਂਦੀ ਹੈ। ਇਸ ਨੇ

ਆਪਣੇ ਸਮੀਖਿਆ ਗ੍ਰੰਥਾਂ ਰਾਹੀਂ ਆਧੁਨਿਕਤਾ ਦੇ ਸੰਦਰਭ ਵਿਚ ਸਮਕਾਲੀਨ ਹਿੰਦੀ ਕਹਾਣੀ ਅਤੇ ਕਵਿਤਾ ਦੇ ਵਿਚਾਰਕ ਸਰੂਪ ਦੀ ਵਿਆਖਿਆ ਕੀਤੀ ਹੈ । ਅਧਿਆਪਨ ਦੇ ਖੇਤਰ ਵਿਚ ਵੀ ਇਸ ਦੀਆਂ ਸੇਵਾਵਾਂ ਪ੍ਰਸੰਸਾਯੋਗ ਹਨ।

ਇਸ ਨੇ ਹਿੰਦੀ ਵਿਚ ਅੱਠ ਆਲੋਚਨਾ ਦੀਆਂ ਪੁਸਤਕਾਂ ਪੰਜ ਕਾਵਿ-ਸੰਗ੍ਰਹਿ, ਚਾਰ ਨਾਟਕ ਅਤੇ ਦੋ ਵਿਸ਼ੇਸ਼ ਕਿਰਤਾਂ 'ਦ੍ਰਿਸ਼ਯਾਂਤਰ' ਅਤੇ 'ਏਕ ਨਦੀ ਹੈ' ਦੀ ਰਚਨਾ ਕੀਤੀ । ਤਿੰਨ ਪੁਸਤਕਾਂ ਪੰਜਾਬੀ ਵਿਚ ਅਤੇ ਇਕ ਅੰਗਰੇਜ਼ੀ ਵਿਚ ਵੀ ਲਿਖੀ । ਇਸ ਤੋਂ ਇਲਾਵਾ ਇਸ ਨੇ ਪੰਦਰਾਂ ਪੁਸਤਕਾਂ ਦਾ ਸੰਪਾਦਨ ਵੀ ਕੀਤਾ।

ਇਸ ਨੂੰ ਹਿੰਦੀ ਅਕਾਦਮੀ, ਦਿੱਲੀ ਵਲੋਂ ਕ੍ਰਿਤੀ ਪੁਰਸਕਾਰ ਅਤੇ ਭਾਰਤ ਸਰਕਾਰ, ਸਿਖਿਆ ਮੰਤਰਾਲੇ ਵਲੋਂ ਅਖਿਲ ਭਾਰਤੀਯ ਪੁਰਸਕਾਰ ਪ੍ਰਦਾਨ ਕੀਤਾ ਗਿਆ । 'ਆਧੁਨਿਕਤਾ ਕੇ ਸੰਦਰਭ ਮੇਂ ਹਿੰਦੀ ਕਹਾਨੀ' ਪੁਸਤਕ ਲਈ ਇਸ ਨੂੰ ਉੱਤਰ ਪ੍ਰਦੇਸ਼ ਹਿੰਦੀ ਸੰਸਥਾਨ ਵੱਲੋਂ ਪਹਿਲਾ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ ਗਿਆ ।

ਸੰਨ 1995 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਹਿੰਦੀ ਸਾਹਿਤਕਾਰ ਵੱਜੋਂ ਸਨਮਾਨਿਤ ਕੀਤਾ ਗਿਆ।

ਹ. ਪੁ.–ਸ. ਸੁ.- ਭਾ. ਵਿ. ਪੰ. (1995)

**ਨਰੋਤਮ, ਤਾਰਾ ਸਿੰਘ (ਪੰਡਿਤ)** : ਇਸ ਗੁਰਬਾਣੀ ਤੇ ਦਰਸ਼ਨ ਦੇ ਪ੍ਰਸਿੱਧ ਵਿਦਵਾਨ, ਕੋਸ਼ਕਾਰ ਤੇ ਟੀਕਾਕਾਰ ਦਾ ਜਨਮ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਕਾਲ੍ਹਮਾਂ ਵਿਖੇ 1882 ਈ. ਵਿਚ ਹੋਇਆ । ਇਸ ਨੇ ਆਪਣੀ ਮੁੱਢਲੀ ਵਿਦਿਆ ਪਿੰਡ ਗੜ੍ਹਵੜੀ ਦੇ ਸੰਤ ਗੁਲਾਬ ਸਿੰਘ ਪਾਸੋਂ ਪ੍ਰਾਪਤ ਕੀਤੀ ਅਤੇ ਫਿਰ ਉਚੇਰੀ ਸਿਖਿਆ ਹਾਸਲ ਕਰਨ ਲਈ ਹਰਿਦੁਆਰ ਅਤੇ ਕਾਸ਼ੀ ਦੇ ਨਿਰਮਲਿਆਂ ਦੇ ਡੇਰਿਆਂ ਵਿਚ ਰਿਹਾ । ਇਸ ਨੂੰ ਵਿਆਕਰਣ, ਨਿਰੁਕਤ ਅਤੇ ਨਿਆਂ ਸ਼ਾਸਤਰ ਉੱਤੇ ਪੂਰਾ ਅਧਿਕਾਰ ਸੀ । ਇਸ ਨੇ ਗੂੜ੍ਹੇ ਅਤੇ ਗੁੰਝਲਦਾਰ ਤੱਥਾਂ ਨੂੰ ਬੜੀ ਸਰਲਤਾ ਅਤੇ ਸੁਖਾਵੇਂ ਢੰਗ ਨਾਲ ਪੇਸ਼ ਕੀਤਾ ਹੈ ਅਤੇ ਪਾਠਕਾਂ ਨੂੰ ਆਪਣੇ ਵਿਚਾਰ ਸਪਸ਼ਟ ਰੂਪ ਵਿਚ ਸਮਝਾਉਣ ਦੇ ਸਮਰੱਥ ਰਿਹਾ ਹੈ । ਵਿਦਿਆ ਹਾਸਲ ਕਰਨ ਉਪਰੰਤ ਇਹ ਨਿਰਮਲ ਪੰਥੀ ਸੰਪ੍ਰਦਾਇ ਵਿਚ ਸ਼ਾਮਲ ਹੋ ਗਿਆ । ਆਪਣੀ ਲਗਨ ਅਤੇ ਯੋਗਤਾ ਕਾਰਨ ਇਹ ਕੁਝ ਸਮੇਂ ਵਿਚ ਹੀ ਆਪਣੇ ਪੰਥ ਦੀ ਮੰਡਲੀ ਵਿਚ ਪ੍ਰਸਿੱਧ ਹੋ ਗਿਆ ।

ਪੰਡਤ ਤਾਰਾ ਸਿੰਘ ਨਰੋਤਮ ਦੀ ਵਿਦਵਤਾ ਤੇ ਧਾਰਮਕ ਬਿਰਤੀ ਦੀ ਸੋਭਾ ਸੁਣ ਕੇ ਮਹਾਰਾਜਾ ਨਰਿੰਦਰ ਸਿੰਘ ਇਸ ਨੂੰ ਸਨਮਾਨ ਸਹਿਤ ਪਟਿਆਲੇ ਲੈ ਆਇਆ। ਇਥੇ ਮਹਾਰਾਜਾ ਦੀ ਇੱਛਾ ਅਨੁਸਾਰ ਇਸ ਨੇ ਕਈ ਉੱਤਮ ਗ੍ਰੰਥਾਂ ਦੀ ਰਚਨਾ ਕੀਤੀ। ਇਸ ਨੂੰ ਪਟਿਆਲਾ ਰਿਆਸਤ ਦਾ ਰਾਜ-ਕਵੀ ਹੋਣ ਦਾ ਮਾਣ ਪ੍ਰਾਪਤ ਹੋਇਆ। ਇਸ ਦੀਆਂ ਰਚਨਾਵਾਂ ਵਿਚ ਪ੍ਰਸਿੱਧ ਗ੍ਰੰਥ ਹਨ- ਗੁਰੂ ਤੀਰਥ ਸੰਗ੍ਰਹਿ, ਗੁਰਮਤਿ ਨਿਰਣਯ ਸਾਗਰ, ਟੀਕਾ ਜਪੁਜੀ, ਰਹਿਰਾਸ, ਵਾਹਿਗੁਰੂ ਸ਼ਬਦਾਰਥ ਦਰਸ਼ਨ, ਅਕਾਲਮੂਰਤਿ ਦਰਸ਼ਨ, ਸ੍ਰੀ ਰਾਗ ਸਟੀਕ, ਗਉੜੀ ਰਾਗ ਸਟੀਕ, ਭਗਤਾਂ ਦੀ ਬਾਣੀ ਸਟੀਕ, ਗੁਰੂ ਗਿਰਾਰਥ ਕੋਸ਼ ਆਦਿ। ਇਨ੍ਹਾਂ ਵਿਚੋਂ ਬਹੁਤ ਸਾਰੇ ਗ੍ਰੰਥ ਮਹਾਰਾਜੇ ਦੇ ਉੱਦਮ ਨਾਲ ਛਪਵਾਏ ਵੀ ਗਏ। ਨਿਰਮਲਾ ਪੰਥੀ ਵਿਦਵਾਨ ਅਤੇ ਲੇਖਕ ਆਪਣੇ ਰਚੇ ਗ੍ਰੰਥਾਂ ਦੀ ਵਿਕਰੀ ਨੂੰ ਪਾਪ ਸਮਝਦੇ ਸਨ, ਇਸ ਲਈ ਮਹਾਰਾਜੇ ਨੇ ਗ੍ਰੰਥ ਛਪਵਾਕੇ ਪਾਠਕਾਂ ਵਿਚ ਮੁਫ਼ਤ ਵੰਡੇ।

ਇਸ ਦੀ ਕਵਿਤਾ ਵਿਚ ਖਿਆਲਾਂ ਦੀ ਪ੍ਰਧਾਨਤਾ ਹੈ ਜੋ ਵਿਦਵਤਾ ਭਰਪੂਰ ਬ੍ਰਿਜ ਭਾਸ਼ਾ ਵਿਚ ਰਚੀ ਗਈ ਹੈ।

ਹ. ਪੁ.–ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ-ਦੇਵਿੰਦਰ ਸਿੰਘ ਵਿਦਿਆਰਥੀ: 224

**ਨਲ-ਦਮਯੰਤੀ** : ਇਹ ਨਿਸ਼ਧ ਦੇਸ਼ ਦਾ ਚੰਦਰ ਵੰਸ਼ੀ ਰਾਜਾ ਅਤੇ ਦਮਯੰਤੀ ਦਾ ਪਤੀ ਸੀ । ਨਲ ਬਹੁਤ ਬਹਾਦਰ, ਸੋਹਣਾ, ਕਲਾ ਪ੍ਰੇਮੀ, ਵੇਦਾਂ ਦਾ ਗਿਆਤਾ, ਸ਼ਸਤਰ ਵਿਦਿਆ ਵਿਚ ਨਿਪੁੰਨ ਅਤੇ ਕੁਸ਼ਲ ਘੋੜ ਸਵਾਰ ਸੀ । ਇਨ੍ਹਾਂ ਸਾਰੇ ਗੁਣਾਂ ਦੇ ਨਾਲ ਨਾਲ ਇਸ ਨੂੰ ਜੂਆ ਖੇਡਣ ਦੀ ਬੁਰੀ ਆਦਤ ਵੀ ਸੀ। ਇਸ ਦੀ ਪਤਨੀ ਦਮਯੰਤੀ ਵਿਦਰਭ 'ਬਿਰਾਰ' ਦੇ ਰਾਜਾ ਭੀਮ ਦੀ ਇਕਲੌਤੀ ਲੜਕੀ ਸੀ ਜੋ ਆਪਣੀ ਸੁੰਦਰਤਾ ਕਾਰਨ ਬਹੁਤ ਪ੍ਰਸਿੱਧ ਸੀ । ਇਨ੍ਹਾਂ ਦੋਹਾਂ ਦਾ ਇਕ ਦੂਜੇ ਦੇ ਗੁਣਾਂ ਅਤੇ ਸੁੰਦਰਤਾ ਦੀ ਪ੍ਰਸਿੱਧੀ ਕਰ ਕੇ ਆਪਸ ਵਿਚ ਪ੍ਰੇਮ ਹੋ ਗਿਆ ।

ਰਾਜਾ ਭੀਮ ਨੇ ਆਪਣੀ ਧੀ ਦੇ ਵਿਆਹ ਲਈ ਸਵੰਬਰ ਰਚਿਆ ਜਿਸ ਵਿਚ ਦਮਯੰਤੀ ਨੇ ਨਲ ਨੂੰ ਹੀ ਆਪਣਾ ਪਤੀ ਚੁਣਿਆ । ਨਲ ਅਤੇ ਦਮਯੰਤੀ ਦਾ ਵਿਆਹ ਹੋ ਗਿਆ ਅਤੇ ਕੁਝ ਸਮਾਂ ਇਨ੍ਹਾਂ ਦੋਹਾਂ ਨੇ ਬਹੁਤ ਖੁਸ਼ੀ ਨਾਲ ਬਿਤਾਇਆ । ਇਨ੍ਹਾਂ ਦੇ ਘਰ ਦੋ ਬੱਚੇ ਹੋਏ । ਲੜਕੇ ਦਾ ਨਾਂ ਇੰਦਰਸੇਨ ਅਤੇ ਲੜਕੀ ਦਾ ਇੰਦਰਸੇਨਾ ਰਖਿਆ ਗਿਆ । ਜੂਆ ਖੇਡਣ ਦੀ ਆਦਤ ਕਾਰਨ ਇਕ ਦਿਨ ਆਪਣੇ ਛੋਟੇ ਭਰਾ ਪੁਸ਼ਕਰ ਨਾਲ ਜੂਆ ਖੇਡਦੇ ਹੋਏ ਨਲ ਆਪਣਾ ਸਭ ਕੁਝ ਹਾਰ ਗਿਆ । ਖੇਡ ਦੌਰਾਨ ਇਸ ਦੇ ਦੋਸਤਾਂ, ਮੰਤਰੀਆਂ, ਪਤਨੀ ਅਤੇ ਬੱਚਿਆਂ ਨੇ ਇਸ ਨੂੰ ਬਹੁਤ ਰੋਕਿਆ ਪਰ ਇਸ ਨੇ ਕਿਸੇ ਦੀ ਇਕ ਨਾ ਸੁਣੀ ਅਤੇ ਖੇਡਦਾ ਹੀ ਗਿਆ, ਇਥੋਂ ਤਕ ਕਿ ਇਹ ਆਪਣੇ ਪਹਿਨਣ ਵਾਲੇ ਕੱਪੜੇ ਵੀ ਹਾਰ ਗਿਆ । ਇਸ ਦਾ ਭਰਾ ਪੁਸ਼ਕਰ ਰਾਜਾ ਬਣ ਗਿਆ ਅਤੇ ਉਸ ਨੇ ਹੁਕਮ ਦਿੱਤਾ ਕਿ ਕੋਈ ਵੀ ਆਦਮੀ ਨਲ ਨੂੰ ਰੋਟੀ ਅਤੇ ਰਹਿਣ ਲਈ ਥਾਂ ਨਾ ਦੇਵੇ । ਇਸ ਤਰ੍ਹਾਂ ਰਾਜ ਹਾਰ ਜਾਣ ਬਾਅਦ ਇਹ ਆਪਣੀ ਪਤਨੀ ਦਮਯੰਤੀ ਨਾਲ ਜੰਗਲਾਂ ਵਿਚ ਮਾਰਾ ਮਾਰਾ ਫਿਰਨ ਲਗ ਪਿਆ । ਇਨ੍ਹਾਂ ਨੇ ਕਈ ਤਕਲੀਫ਼ਾਂ ਝੱਲੀਆਂ । ਇਕ ਦਿਨ ਪੰਛੀ ਇਸ ਦੇ ਪਾਉਣ ਵਾਲੇ ਕੱਪੜੇ ਲੈ ਕੇ ਉਡ ਗਏ । ਇਸ ਹਾਲਤ ਵਿਚ ਨਲ ਨੇ ਸੋਚਿਆ ਕਿ ਰਾਣੀ ਨੂੰ ਛੱਡ ਦਿੱਤਾ ਜਾਏ ਤਾਂ ਜੋ ਉਹ ਆਪਣੇ ਪਿਤਾ ਦੇ ਘਰ ਚਲੀ ਜਾਵੇ। ਇਸੇ ਖ਼ਿਆਲ ਵਿਚ ਜਦੋਂ ਦਮਯੰਤੀ ਸੁੱਤੀ ਹੋਈ ਸੀ ਤਾਂ ਬਚੇ ਹੋਏ ਕੱਪੜੇ ਦਾ ਅੱਧਾ ਟੁਕੜਾ ਆਪ ਲੈ ਕੇ ਤੇ ਅੱਧਾ ਟੁਕੜਾ ਉਸ ਲਈ ਛਡ ਕੇ ਨਲ, ਉਸ ਨੂੰ ਇਕੱਲਾ ਛੱਡ ਕੇ ਤੁਰ ਗਿਆ ।

ਦਮਯੰਤੀ ਇਕੱਲੀ ਹੀ ਜੰਗਲਾਂ ਵਿਚ ਫਿਰਦੀ ਮੁਸੀਬਤਾਂ ਝਲਦੀ ਰਹੀ ਪਰ ਆਪਣੇ ਮਾਂ ਪਿਓ ਦੇ ਘਰ ਵਾਪਸ ਨਾ ਗਈ। ਅਖ਼ੀਰ ਉਸ ਨੇ ਚੇਦੀ ਦੇਸ਼ ਦੀ ਰਾਜ ਕੁਮਾਰੀ ਕੋਲ ਨੌਕਰੀ ਕਰ ਲਈ । ਰਾਜਾ ਨਲ ਸੱਪਾਂ ਦੇ ਰਾਜੇ ਉਪਰ ਡਿਗ ਪਿਆ ਜਿਸ ਨੇ ਉਸ ਨੂੰ ਡੰਗ ਮਾਰਿਆ ਅਤੇ ਕਿਹਾ ਕਿ ਜਦ ਤਕ ਉਸ ਵਿਚ ਬਦ ਰੂਹ ਹੈ ਤਦ ਤਕ ਜ਼ਹਿਰ ਅਸਰ ਕਰੇਗੀ ਅਤੇ ਬਦ ਰੂਹ ਦੇ ਨਿਕਲ ਜਾਣ ਤੇ ਉਹ ਆਪਣੇ ਸਬੰਧੀਆਂ ਨੂੰ ਮੁੜ ਪ੍ਰਾਪਤ ਕਰੇਗਾ। ਸੱਪ ਦੇ ਡਸਣ ਨਾਲ ਨਲ ਬਦਸ਼ਕਲ ਅਤੇ ਠਿਗਣਾ

ਆਦਮੀ ਬਣ ਗਿਆ । ਇਸ ਰੂਪ ਵਿਚ ਇਹ ਅਯੋਧਿਆ ਦੇ ਰਾਜਾ ਰਿਤੂਪਰਨ ਕੋਲ ਨੌਕਰ ਹੋ ਗਿਆ ।

ਦਮਯੰਤੀ ਜਿਥੇ ਨੌਕਰੀ ਕਰਦੀ ਸੀ ਉਥੇ ਉਸ ਦੀ ਅਸਲੀਅਤ ਦਾ ਪਤਾ ਲਗ ਗਿਆ । ਇਸ ਲਈ ਉਸ ਨੂੰ ਉਸ ਦੇ ਪਿਤਾ ਦੇ ਘਰ ਪਹੁੰਚਾ ਦਿੱਤਾ ਗਿਆ ਜਿਥੇ ਉਸ ਨੂੰ ਆਪਣੇ ਬੱਚੇ ਮਿਲ ਗਏ । ਨਲ ਨੂੰ ਲੱਭਣ ਦੀ ਬਹੁਤ ਕੋਸ਼ਿਸ਼ ਕੀਤੀ ਗਈ ਪਰ ਸਭ ਕੋਸ਼ਿਸ਼ਾਂ ਅਸਫ਼ਲ ਰਹੀਆਂ ਕਿਉਂਕਿ ਕੋਈ ਵੀ ਆਦਮੀ ਨਲ ਦੀ ਬਦਲੀ ਹੋਈ ਸ਼ਕਲ ਤੋਂ ਜਾਣੂ ਨਹੀਂ ਸੀ। ਇਕ ਬ੍ਰਾਹਮਣ ਨੇ ਨਲ ਨੂੰ ਪਛਾਣ ਲਿਆ ਅਤੇ ਉਸ ਨੇ ਇਸ ਬਾਰੇ ਦਮਯੰਤੀ ਨੂੰ ਖ਼ਬਰ ਭੇਜੀ । ਦਮਯੰਤੀ ਨੇ ਦੁਬਾਰਾ ਸਵੰਬਰ ਰਚਾ ਕੇ ਬ੍ਰਾਹਮਣ ਦੀ ਭੇਜੀ ਖ਼ਬਰ ਦੀ ਸਚਾਈ ਜਾਣਨ ਦੀ ਕੋਸ਼ਿਸ਼ ਕੀਤੀ । ਰਾਜਾ ਰਿਤੂਪਰਨ ਵੀ ਸਵੰਬਰ ਵਿਚ ਸ਼ਾਮਲ ਹੋਣ ਲਈ ਚਲ ਪਿਆ ਅਤੇ ਉਸ ਨੇ ਨਲ ਨੂੰ ਆਪਣਾ ਰਥਵਾਨ ਬਣਾ ਲਿਆ।

ਰਾਜਾ ਰਿਤੂਪਰਨ ਗਣਿਤ ਵਿਦਿਆ ਅਤੇ ਜੂਏਬਾਜ਼ੀ ਵਿਚ ਬਹੁਤ ਤੇਜ਼ ਸੀ । ਰਸਤੇ ਵਿਚ ਨਲ ਨੂੰ ਵੀ ਰਾਜੇ ਨੇ ਇਸ ਵਿਦਿਆ ਵਿਚ ਪੂਰਾ ਮਾਹਰ ਕਰ ਦਿੱਤਾ । ਜਦ ਰਾਜਾ ਨਲ ਇਸ ਵਿਦਿਆ ਵਿਚ ਨਿਪੁੰਨ ਹੋ ਗਿਆ ਤਾਂ ਉਸ ਦੇ ਸਰੀਰ ਵਿਚੋਂ ਬਦ ਰੂਹ ਨਿਕਲ ਗਈ ਪਰ ਉਸ ਦੀ ਸ਼ਕਲ ਪਹਿਲਾਂ ਵਾਂਗ ਹੀ ਰਹੀ। ਪਹਿਲਾਂ ਤਾਂ ਦਮਯੰਤੀ ਨੇ ਉਸ ਨੂੰ ਨਾ ਪਛਾਣਿਆ ਪਰ ਜਦੋਂ ਨਲ ਦੇ ਹੱਥ ਦੀ ਪੱਕੀ ਰੋਟੀ ਖਾਧੀ ਤਾਂ ਇਕਦਮ ਆਪਣੇ ਪਤੀ ਨੂੰ ਪਛਾਣ ਲਿਆ। ਇਹ ਦੋਵੇਂ ਮਿਲ ਗਏ ਅਤੇ ਪਿਆਰ-ਭਰੇ ਉਲਾਹਮੇ ਦੇਣ ਬਾਅਦ ਦੇਵਤਿਆਂ ਦੀ ਮਦਦ ਨਾਲ ਇਨ੍ਹਾਂ ਦਾ ਸਮਝੌਤਾ ਹੋ ਗਿਆ ਅਤੇ ਰਾਜਾ ਨਲ ਨੇ ਆਪਣਾ ਅਸਲੀ ਰੂਪ ਪ੍ਰਾਪਤ ਕੀਤਾ।

ਇਸ ਤੋਂ ਬਾਅਦ ਇਸ ਨੇ ਇਕ ਵਾਰ ਫਿਰ ਆਪਣੇ ਭਰਾ ਪੁਸ਼ਕਰ ਨਾਲ ਜੂਆ ਖੇਡਿਆ । ਰਾਜਾ ਰਿਤੂਪਰਨ ਕੋਲੋਂ ਜਿਹੜੀ ਵਿਦਿਆ ਪ੍ਰਾਪਤ ਕੀਤੀ ਸੀ ਉਸ ਰਾਹੀਂ ਇਸ ਨੇ ਪੁਸ਼ਕਰ ਤੋਂ ਆਪਣਾ ਰਾਜ ਭਾਗ ਫਿਰ ਜਿੱਤ ਲਿਆ ਅਤੇ ਮੁੜ ਰਾਜਾ ਬਣ ਗਿਆ। ਪੁਸ਼ਕਰ ਨੇ ਜਾਨ ਬਖਸ਼ੀ ਦੀ ਬੇਨਤੀ ਕੀਤੀ । ਨਲ ਨੇ ਨਾ ਸਿਰਫ਼ ਉਸ ਨੂੰ ਮੁਆਫ ਹੀ ਕੀਤਾ ਸਗੋਂ ਬਹੁਤ ਕੁਝ ਤੋਹਫਿਆਂ ਰਾਹੀਂ ਦੇ ਕੇ ਉਸ ਨੂੰ ਉਸ ਦੇ ਸ਼ਹਿਰ ਵਾਪਸ ਭੇਜ ਦਿੱਤਾ।

ਹ. ਪੁ.–ਹਿੰ. ਮਿ. ਕੋ.:324; ਪੰਜਾਬ ਦੀਆਂ ਪ੍ਰੀਤ ਕਹਾਣੀਆਂ-ਡਾ. ਰੰਧਾਵਾ

**ਨਵਤੇਜ ਸਿੰਘ** : ਪੰਜਾਬੀ ਦੇ ਇਸ ਪ੍ਰਮੁੱਖ ਕਹਾਣੀਕਾਰ ਤੇ ਪੱਤਰਕਾਰ ਦਾ ਜਨਮ 8 ਜਨਵਰੀ, 1925 ਨੂੰ ਸਿਆਲਕੋਟ (ਪਾਕਿਸਤਾਨ) ਵਿਖੇ ਪੰਜਾਬੀ ਦੇ ਪ੍ਰਸਿੱਧ ਸਹਿਤਕਾਰ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਘਰ ਹੋਇਆ। ਇਸ ਦਾ ਬਚਪਨ ਨੌਸ਼ਹਿਰਾ (ਪਾਕਿਸਤਾਨ) ਵਿਖੇ ਬੀਤਿਆ। ਇਸ ਨੇ ਐਫ. ਸੀ. ਕਾਲਜ, ਲਾਹੌਰ ਤੋਂ 1945 ਈ. ਵਿਚ ਐਮ. ਏ. (ਮਨੋਵਿਗਿਆਨ) ਪਾਸ ਕੀਤੀ।

ਵਿਦਿਆਰਥੀ ਜੀਵਨ ਸਮੇਂ ਹੀ ਇਹ ਕਹਾਣੀਆਂ ਲਿਖਣ ਲੱਗਾ। ਸ. ਗੁਰਬਖਸ਼ ਸਿੰਘ ਵਲੋਂ 1933-34 ਵਿਚ ਕੱਢਿਆ ਗਿਆ ਰਸਾਲਾ 'ਪ੍ਰੀਤਲੜੀ' ਕੁਝ ਸਾਲਾਂ ਵਿਚ ਹੀ ਪੰਜਾਬੀ ਸਾਹਿਤ ਤੇ ਸਭਿਆਚਾਰ ਦਾ ਅਨਿੱਖੜਵਾਂ ਅੰਗ ਬਣ ਗਿਆ ਸੀ। ਉਸ ਸਮੇਂ ਤੋਂ ਹੀ ਇਸ ਦੀਆਂ ਕਹਾਣੀਆਂ ਤੇ ਲੇਖ 'ਪ੍ਰੀਤਲੜੀ' ਤੇ ਹੋਰ ਪੰਜਾਬੀ ਰਸਾਲਿਆਂ/ ਅਖ਼ਬਾਰਾਂ ਵਿਚ ਛਪਦੇ ਰਹਿੰਦੇ ਸਨ ਜੋ ਇਸ ਦੇ ਅੰਦਰਲੇ ਵੱਡੇ ਸਾਹਿਤਕਾਰ ਦੀ ਗਵਾਹੀ ਦਿੰਦੇ ਸਨ। ਸੰਨ 1941 ਤੋਂ ਇਸ ਨੇ 'ਪ੍ਰੀਤਲੜੀ' ਦੇ ਸਹਿ-ਸੰਪਾਦਕ ਵਜੋਂ ਕੰਮ ਕਰਨਾ ਸ਼ੁਰੂ ਕਰ ਦਿੱਤਾ। ਇਸ ਦੀ ਸਾਹਿਤਕ ਸੂਝ ਤੇ ਪੱਤਰਕਾਰੀ ਦੀ ਨਿਪੁੰਨਤਾ ਉਦੋਂ ਉਜਾਗਰ ਹੋਈ ਜਦੋਂ ਇਸ ਨੇ ਆਪਣੇ ਪਿਤਾ ਦੀ ਗ਼ੈਰਹਾਜ਼ਰੀ ਵਿਚ 'ਪ੍ਰੀਤਲੜੀ' ਦਾ 'ਟੈਗੋਰ ਅੰਕ' ਕੱਢਿਆ ਜੋ ਬੜਾ ਮਕਬੂਲ ਹੋਇਆ ।

ਇਸ ਸਾਹਿਤਕਾਰ ਤੇ ਪੱਤਰਕਾਰ ਦੀ ਸਮੁੱਚੀ ਲੇਖਣੀ ਮਿਹਨਤਕਸ਼ ਲੋਕਾਂ ਦੇ ਸੰਘਰਸ਼, ਸਮਾਜ ਅੰਦਰਲੇ ਵਰਤਮਾਨ ਦੁੱਖਾਂ ਅਤੇ ਸਮੱਸਿਆਵਾਂ ਦੀ ਅਸਲੀਅਤ ਨੂੰ ਪੇਸ਼ ਕਰਦੀ ਹੈ। ਇਸ ਦਾ ਦ੍ਰਿਸ਼ਟੀਕੋਣ ਮੂਲ ਰੂਪ ਵਿਚ ਮਾਨਵਵਾਦੀ ਸੀ। ਇਸ ਨੇ ਆਪਣੀਆਂ ਕਹਾਣੀਆਂ ਵਿਚ ਮਨੁੱਖੀ ਜੀਵਨ ਦੀ ਯਥਾਰਥਕਤਾ ਨੂੰ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਹੈ । ਪੱਤਰਕਾਰੀ ਦੇ ਖੇਤਰ ਵਿਚ ਇਸ ਦੇ ਇਸ ਮਾਨਵਵਾਦੀ ਦ੍ਰਿਸ਼ਟੀਕੋਣ ਨੇ ਇਸ ਨੂੰ ਨਿਰਭਉ ਤੇ ਨਿਰਪੱਖ ਬਣਾਇਆ ਹੈ। ਇਸ ਨੇ ਆਪਣੀਆਂ ਕਹਾਣੀਆਂ ਵਿਚ ਲੋਕਾਂ ਨੂੰ ਸੈਕੁਲਰ ਦ੍ਰਿਸ਼ਟੀਕੋਣ ਅਪਣਾਉਣ ਲਈ ਪ੍ਰੇਰਿਤ ਕੀਤਾ।

ਇਸ ਦੀਆਂ ਕਹਾਣੀਆਂ ਕਲਾ ਪੱਖੋਂ ਬੜੀਆਂ ਸਫ਼ਲ ਹਨ। ਇਸ ਦੀਆਂ ਅੱਠ ਕਹਾਣੀਆਂ ਦਾ ਇਕ ਸੰਗ੍ਰਹਿ 'ਮੇ ਯੇ ਚਿਆਂਗ ਤਛੋ ਛੁਆਨ' ਚੀਨੀ ਭਾਸ਼ਾ ਵਿਚ, 16 ਕਹਾਣੀਆਂ ਦਾ ਇਕ ਸੰਗ੍ਰਹਿ 'ਤ੍ਰੇਨੁਛ ਨੂੰ ਵਾ ਤ੍ਰੇਚੇ' ਰੁਮਾਨੀ ਭਾਸ਼ਾ ਵਿਚ ਅਤੇ ਇਕ ਸੰਗ੍ਰਹਿ 'ਯਾਸਲੀਅਤਵ' ਰੂਸੀ ਭਾਸ਼ਾ ਵਿਚ ਪ੍ਰਕਾਸ਼ਤ ਹੋਇਆ ।

ਸੰਨ 1953 ਵਿਚ ਰੁਮਾਨੀਆ ਵਿਖੇ ਹੋਏ ਸੰਸਾਰ ਮੇਲੇ ਵਿਚ ਇਕ ਕੌਮਾਂਤਰੀ ਸਾਹਿਤਕ ਮੁਕਾਬਲਾ ਹੋਇਆ ਜਿਸ ਵਿਚ ਇਸ ਦੀ ਕਹਾਣੀ 'ਕੋਟ ਤੇ ਮਨੁੱਖ' ਨੂੰ ਸਰਵੋਤਮ ਮੰਨਿਆ ਗਿਆ। ਸੰਨ 1977 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵਲੋਂ ਸ਼੍ਰੋਮਣੀ ਪੱਤਰਕਾਰ ਦੇ ਤੌਰ ਤੇ ਸਨਮਾਨਿਆ ਗਿਆ।

ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ–

ਦੇਸ਼ ਵਾਪਸੀ (1956); ਨਵੀਂ ਰੁੱਤ (1958); ਬਾਸਮਤੀ ਦੀ ਮਹਿਕ (1960); ਦੋਸਤੀ ਦੇ ਪੰਧ, ਚਾਨਣ ਦੇ ਬੀਜ (1967); ਭਾਈਆਂ ਬਾਝ (1974)

8 ਜੁਲਾਈ, 1987 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਨਵਤੇਜ ਸਿੰਘ. ਸੁਵੀਨਰ 1977- ਭਾ.ਵਿ.ਪੰ., ਪੰ. ਸਾ. ਇ. ਭਾਗ ਦੂਜਾ: 122, 126, 404, 537; ਅ. ਪੰ. ਸ. ਅ. ਇ-ਡਾ ਜੀਤ ਸਿੰਘ ਸੀਤਲ: 344; ਪੰ.ਟ੍ਰਿ. ਮਿਤੀ 16-8-89

**ਨਵਾਂ ਸ਼ਹਿਰ** :ਇਹ ਇਸੇ ਹੀ ਨਾਉਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜਿਹੜਾ ਜਲੰਧਰ ਤੋਂ ਜੇਜੋਂ ਦੁਆਬਾ ਰੇਲਵੇ ਲਾਈਨ ਤੇ ਵਾਕਿਆ ਹੈ। ਇਥੇ ਰੇਲਵੇ ਜੰਕਸ਼ਨ ਹੈ । ਨਵਾਂ ਸ਼ਹਿਰ ਸੜਕਾਂ ਰਾਹੀਂ ਗੜ੍ਹਸ਼ੰਕਰ, ਰੂਪਨਗਰ, ਰਾਹੋਂ, ਫ਼ਿਲੌਰ ਅਤੇ ਫਗਵਾੜੇ ਨਾਲ ਸਿੱਧਾ ਜੁੜਿਆ ਹੋਇਆ ਹੈ।

ਇਹ ਕਿਹਾ ਜਾਂਦਾ ਹੈ ਕਿ ਨਵਾਂ ਸ਼ਹਿਰ ਨੂੰ ਅਲਾਉਦੀਨ ਖਿਲਜੀ ਦੇ ਸਮੇਂ ਇਕ ਅਫ਼ਗਾਨ ਨੌਸ਼ੇਰ ਖ਼ਾਨ ਨੇ ਵਸਾਇਆ ਸੀ। ਇਕ ਹੋਰ ਧਾਰਨਾ ਅਨੁਸਾਰ ਇਸ ਸ਼ਹਿਰ ਦਾ ਨਾਂ ਨਵਾਂ ਸ਼ਹਿਰ ਇਸ ਕਰ ਕੇ ਪਿਆ ਕਿਉਂਕਿ ਸਤਲੁਜ ਦਰਿਆ ਦੇ ਹੜ੍ਹਾਂ ਕਾਰਨ ਰਾਹੋਂ ਤੋਂ ਉਜੜੇ ਲੋਕਾਂ ਨੇ ਇਹ ਨਵਾਂ ਸ਼ਹਿਰ ਵਸਾਇਆ। ਇਥੇ ਇਕ ਬਾਰਾਂਦਰੀ ਹੈ ਜਿਸ ਨੂੰ ਮੁਹੰਮਦ ਸਦੀਕ

ਨੇ ਬਣਵਾਇਆ ਜੋ ਪਸਰੂਰ (ਸਿਆਲਕੋਟ ਜ਼ਿਲ੍ਹਾ-ਪਾਕਿਸਤਾਨ) ਦਾ ਇਕ ਉੱਮਤ ਖੱਤਰੀ ਸੀ ਅਤੇ ਪਹਿਲਾਂ ਭਿਖਾਰੀ ਮਲ ਨਾਂ ਦਾ ਹਿੰਦੂ ਸੀ ਜੋ ਕਿ ਬਾਅਦ ਵਿਚ ਮੁਸਲਮਾਨ ਬਣ ਗਿਆ। ਭੁਚਰ ਖੱਤਰੀਆਂ ਨਾਲ ਲੜਾਈ ਵਿਚ ਇਹ ਮਾਰਿਆ ਗਿਆ। ਇਸ ਦੀ ਸਮਾਧ ਨਵਾਂ ਸ਼ਹਿਰ ਵਿਖੇ ਕਾਇਮ ਹੈ।

ਇਥੇ ਤਿੰਨ ਪ੍ਰਾਇਮਰੀ ਸਕੂਲ, ਅੱਠ ਹਾਈ/ਹਾਇਰ ਸੈਕੰਡਰੀ ਸਕੂਲ (ਪੰਜ ਮੁੰਡਿਆਂ ਅਤੇ ਤਿੰਨ ਕੁੜੀਆਂ ਲਈ), ਦੋ ਡਿਗਰੀ ਕਾਲਜ (ਇਕ ਮੁੰਡਿਆਂ ਤੇ ਇਕ ਕੁੜੀਆਂ ਲਈ), ਬੀ. ਐੱਡ. ਕਾਲਜ, ਲੜਕੀਆਂ ਅਤੇ ਲੜਕਿਆਂ ਲਈ ਉਦਯੋਗਿਕ ਸਿਖਲਾਈ ਕੇਂਦਰ, ਸਿਵਲ ਹਸਪਤਾਲ, ਪਸ਼ੂਆਂ ਦਾ ਹਸਪਤਾਲ, ਦੋ ਡਾਕ-ਤਾਰ ਘਰ, ਪੁਲਿਸ ਸਟੇਸ਼ਨ, ਕੈਨਾਲ ਰੈਸਟ ਹਾਊਸ ਆਦਿ ਸਥਾਪਤ ਹਨ । ਇਥੇ ਮਿਊਂਸਪਲ ਕਮੇਟੀ ਅਤੇ ਸਹਿਕਾਰੀ ਚੀਨੀ ਦੀ ਮਿੱਲ ਵੀ ਹੈ।

ਆਬਾਦੀ - 29,796 (1991)

ਹ. ਪੁ.—ਡਿਸ.ਗਜ਼-ਜਲੰਧਰ; ਡਿ. ਸੈਂ. ਹੈਂ. ਬੁ.- ਜਲੰਧਰ

**ਨੜਾਲੀ** :ਪੱਛਮੀ ਪੰਜਾਬ (ਪਾਕਿਸਤਾਨ) ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਦੌਲਤਾਲਾ ਤੋਂ 10 ਕਿ. ਮੀ. ਦੱਖਣ-ਪੱਛਮ ਵੱਲ ਵਾਕਿਆ ਹੈ । ਇਸ ਪਿੰਡ ਵਿਚ ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਗੁਰਦੁਆਰਾ ਹੈ ਜਿਥੇ ਗੁਰੂ ਸਾਹਿਬ ਆਪਣੇ ਇਕ ਪ੍ਰੇਮੀ ਹਰਬੰਸ ਜੀ ਤਪਾ ਦੀ ਤਾਂਘ ਸਦਕਾ ਕਸ਼ਮੀਰ ਤੋਂ ਪੰਜਾਬ ਆਉਂਦੇ ਹੋਏ ਵਿਰਾਜੇ ਸਨ । ਇਹ ਗੁਰਦੁਆਰਾ ਪਹਿਲਾਂ ਤਪਾ ਹਰਬੰਸ ਜੀ ਦੇ ਨਾਂ ਨਾਲ ਪ੍ਰਸਿੱਧ ਸੀ ਪਰ ਹੁਣ ਗੁਰਦੁਆਰਾ ਗੁਰੂ ਜੀ ਦੇ ਨਾਂ ਨਾਲ ਹੀ ਮਸ਼ਹੂਰ ਹੈ । ਗੁਰਦੁਆਰੇ ਦੀ ਇਮਾਰਤ ਕਾਫ਼ੀ ਸੁੰਦਰ ਬਣੀ ਹੋਈ ਹੈ।

ਹ. ਪੁ.—ਮ. ਕੋ.:687

**ਨਾਈ** : ਛੋਟੇ ਸਮਝੇ ਜਾਂਦੇ ਕਿੱਤੇ ਵਾਲੀਆਂ ਜਾਤਾਂ ਵਿਚੋਂ ਨਾਈ ਆਪਣੇ ਕਿੱਤੇ ਵਿਚ ਬਹੁਤ ਮਾਹਰ ਗਿਣੇ ਜਾਂਦੇ ਹਨ। ਇਨ੍ਹਾਂ ਦੇ ਕੰਮ ਭਾਵੇਂ ਆਸ-ਪਾਸ ਕੰਮ ਕਰਨ ਵਾਲਿਆਂ ਵਾਂਗ ਹੀ ਸਧਾਰਣ ਕਿਸਮ ਦੇ ਹਨ ਪਰ ਰੀਤੀ-ਰਿਵਾਜ ਅਨੁਸਾਰ ਇਹ ਕੇਵਲ ਆਪਣੇ ਕਿੱਤੇ ਨਾਲ ਹੀ ਜੁੜੇ ਹੁੰਦੇ ਹਨ ਅਤੇ ਹੋਰ ਕਿਸੇ ਕਿਸਮ ਦਾ ਕੰਮ ਨਹੀਂ ਕਰ ਸਕਦੇ। ਪਿੰਡਾਂ ਵਿਚ ਇਸ ਜਾਤ ਦੇ ਲੋਕ ਵਧੇਰੇ ਕਰ ਕੇ 'ਨਾਈ' ਨਾਂ ਨਾਲ ਹੀ ਜਾਣੇ ਜਾਂਦੇ ਹਨ ਅਤੇ ਵਾਲ ਕੱਟਣ ਦਾ ਕੰਮ ਕਰਦੇ ਹਨ। ਸਿੱਖ ਬਣ ਗਏ ਨਾਈਆਂ ਨੂੰ 'ਰਾਜਾ ਸਿੱਖ' ਕਿਹਾ ਜਾਂਦਾ ਹੈ। ਵੱਡਿਆਂ ਸ਼ਹਿਰਾਂ ਵਿਚ ਇਸ ਜਾਤ ਵਾਲੇ ਵਧੇਰੇ ਮੁਸਲਮਾਨ ਹੁੰਦੇ ਹਨ ਅਤੇ 'ਹੱਜਾਮ' ਅਖਵਾਉਂਦੇ ਹਨ । ਇਨ੍ਹਾਂ ਦੇ ਕੰਮ ਵਿਚ ਵਾਲ ਕੱਟਣਾ, ਹੁੱਕਾ ਆਦਿ ਤਿਆਰ ਕਰਨਾ ਅਤੇ ਪਿੰਡ ਦੇ ਮਹਿਮਾਨਾਂ ਦੀ ਦੇਖ ਭਾਲ ਕਰਨਾ ਸ਼ਾਮਲ ਹਨ। ਪਹਿਲਾਂ ਵਾਲ ਕੱਟਣ ਤੋਂ ਇਲਾਵਾ ਇਕ ਪਿੰਡ ਤੋਂ ਦੂਜੇ ਪਿੰਡ ਸੁਨੇਹੇ ਦੀ ਖ਼ਬਰ ਪਹੁੰਚਾਉਣਾ, ਵਿਆਹ ਜਾਂ ਕੁੜਮਾਈ ਆਦਿ ਦੀ ਤਾਰੀਖ਼ ਨਿਸ਼ਚਿਤ ਕਰਨਾ ਆਦਿ ਸਾਰੇ ਕੰਮ 'ਨਾਈ' ਦੇ ਹੀ ਹੁੰਦੇ ਸਨ । ਰਿਸ਼ਤਾ ਪੱਕਾ ਕਰਨ ਅਤੇ ਕੁੜਮਾਈ ਦੀ ਰਸਮ ਸਮੇਂ ਪੰਡਿਤ ਦੇ ਨਾਲ ਨਾਈ ਦਾ ਵੀ ਬਹੁਤ ਹੱਥ ਹੁੰਦਾ ਹੈ। ਵਿਆਹ ਵਿਚ ਵੀ ਇਕ ਬ੍ਰਾਹਮਣ ਤੋਂ ਬਾਅਦ ਨਾਈ ਦਾ ਹੀ ਵਧੇਰੇ ਕੰਮ ਹੁੰਦਾ ਹੈ ਅਤੇ ਇਸ ਨੂੰ ਦੋਵੇਂ ਧਿਰਾਂ ਚੋਖਾ ਇਨਾਮ (ਲਾਗ) ਵੀ ਦਿੰਦੀਆਂ ਹਨ। ਇਸ ਜਾਤ ਵਾਲੇ ਲੋਕ ਹਰ ਕਿਸੇ ਲਈ ਨਾਈ ਦਾ ਕੰਮ ਕਰਨ ਲਈ ਤਿਆਰ ਨਹੀਂ ਹੁੰਦੇ ਅਤੇ ਨੀਵੀਂਆਂ ਜਾਤੀਆਂ ਦੇ ਆਪਣੇ ਵੱਖਰੇ ਨਾਈ ਹੁੰਦੇ ਹਨ। ਇਸ ਕਿੱਤੇ ਨੂੰ ਵਧੇਰੇ ਕਰ ਕੇ ਮੁਸਲਮਾਨ ਹੀ ਅਪਣਾਉਂਦੇ ਹਨ। ਇਹ ਲੋਕ ਬਹੁਤ ਤੇਜ਼ ਦਿਮਾਗ ਵਾਲੇ ਮੰਨੇ ਜਾਂਦੇ ਹਨ । ਇਨ੍ਹਾਂ ਵਿਚ ਲਗਭਗ 55% ਮੁਸਲਮਾਨ, 6% ਸਿੱਖ ਅਤੇ ਬਾਕੀ ਹਿੰਦੂ ਮਿਲਦੇ ਹਨ। ਡੇਰਾਜਾਤ ਦੇ ਇਲਾਕੇ ਤੋਂ ਛੁੱਟ ਅਣਵੰਡੇ ਪੰਜਾਬ ਦੇ ਹੋਰ ਸਭ ਪਾਸੇ ਇਹ ਆਮ ਮਿਲਦੇ ਹਨ। ਗੁੜਗਾਉਂ ਵਿਚ ਮੁਸਲਮਾਨ ਨਾਈ ਉਸਤਰਾ ਜਾਂ ਹੱਜਾਮ ਅਖਵਾਉਂਦੇ ਹਨ। ਦਿੱਲੀ ਅਤੇ ਹਿਸਾਰ ਵਿਚ ਨਾਈਆਂ ਦੇ ਕਈ ਕਬੀਲੇ ਮਿਲਦੇ ਹਨ । ਕਰਨਾਲ ਵਿਖੇ ਮੁਸਲਮਾਨ ਨਾਈਆਂ ਨੂੰ ਦੋ ਗਰੁੱਪਾਂ ਵਿਚ ਵੰਡਿਆ ਜਾਂਦਾ ਹੈ, ਇਕ ਤੁਰਕੀਆਂ ਅਤੇ ਦੂਜੇ ਗਗਰੇਲ । ਹਿੰਦੂ ਨਾਈਆਂ ਦੀਆਂ ਔਰਤਾਂ ਆਮ ਤੌਰ ਤੇ ਘੱਗਰਾ ਪਹਿਨਦੀਆਂ ਸਨ ।

ਆਧੁਨਿਕ ਦੌਰ ਵਿਚ ਜਿਵੇਂ ਹੋਰਨਾਂ ਜਾਤਾਂ ਦੇ ਕਿੱਤਿਆਂ ਵਿਚ ਤਬਦੀਲੀ ਆਈ ਹੈ ਉਵੇਂ ਹੀ ਇਸ ਜਾਤੀ ਦੇ ਲੋਕਾਂ ਵਿਚੋਂ ਵੀ ਕਈ ਹੋਰਨਾਂ ਕਿੱਤਿਆਂ ਵੱਲ ਰੁਚਿਤ ਹੋਏ ਹਨ।

ਹ. ਪੁ.—ਪੰ. ਕਾ.:230

**ਨਾਰੂ ਸਿੰਘ (ਨਾਹਰ ਸਿੰਘ)** : ਇਹ ਅੰਮ੍ਰਿਤਸਰ ਜ਼ਿਲ੍ਹੇ ਦੇ ਐਮਾਂ ਕਲਾਂ ਪਿੰਡ ਦੇ ਮੋਢੀ ਸ. ਨੱਥਾ ਸਿੰਘ ਦਾ ਪੋਤਾ ਅਤੇ ਸ. ਸੁਰਜਨ ਸਿੰਘ ਦਾ ਪੁੱਤਰ ਸੀ । ਸੰਨ 1799 ਵਿਚ ਸ. ਸੁਰਜਨ ਸਿੰਘ ਦੀ ਮੌਤ ਉਪਰੰਤ ਨਾਰੂ ਸਿੰਘ ਸ. ਗੁਲਾਬ ਸਿੰਘ ਭੰਗੀ ਨਾਲ ਰਲ ਗਿਆ ਜਿਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਵਿਰੁੱਧ ਇਕ ਫ਼ੌਜ ਖੜ੍ਹੀ ਕੀਤੀ ਸੀ ਪਰ ਛੇਤੀ ਹੀ ਸ. ਗੁਲਾਬ ਸਿੰਘ ਦੀ ਮੌਤ ਹੋ ਜਾਣ ਕਾਰਨ ਇਹ ਫ਼ੌਜ ਵੀ ਖ਼ਤਮ ਹੋ ਗਈ।

ਸੰਨ 1803 ਵਿਚ ਨਾਰੂ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਸਭ ਤੋਂ ਪਹਿਲਾਂ ਪਿੰਡੀ ਭੱਟੀਆਂ ਮੁਹਿੰਮ ਸਮੇਂ ਮਹਾਰਾਜੇ ਵਲੋਂ ਲੜਿਆ ਤੇ ਬਾਅਦ ਵਿਚ ਭੰਗੀਆਂ ਦੇ ਵਿਰੁੱਧ ਲੜਾਈ ਵੇਲੇ ਵੀ ਮਹਾਰਾਜੇ ਦਾ ਸਾਥ ਦਿੱਤਾ। ਇਸ ਤਰ੍ਹਾਂ ਹੀ ਰਾਜਾ ਸੰਸਾਰ ਚੰਦ ਕਟੋਚ ਅਤੇ ਝੰਗ ਦੇ ਹਾਫਿਜ਼ ਅਹਿਮਦ ਖ਼ਾਨ ਵਿਰੁੱਧ ਲੜਾਈ ਵਿਚ ਵੀ ਨਾਰੂ ਸਿੰਘ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਕਸ਼ਮੀਰ ਦੀ ਮੁਹਿੰਮ ਜਿੱਤਣ ਤੇ ਇਸ ਨੂੰ ਜੰਮੂ ਪ੍ਰਾਂਤ ਵਿਚ ਸਾਂਬਾ ਵਿਖੇ 14,000 ਰੁਪਏ ਦੀ ਜਾਗੀਰ ਇਨਾਮ ਵਜੋਂ ਦਿੱਤੀ ਗਈ । ਇਹ ਜਨਰੈਲ ਹਰੀ ਸਿੰਘ ਨਲਵੇ ਅਤੇ ਸ਼ਹਿਜ਼ਾਦੇ ਖੜਕ ਸਿੰਘ ਦੀ ਕਮਾਨ ਹੇਠ ਵੀ ਬਹੁਤ ਬਹੁਤ ਬਹਾਦਰੀ ਨਾਲ ਲੜਿਆ। ਜਦੋਂ ਜਵਾਹਰ ਸਿੰਘ ਮੰਤਰੀ ਬਣਿਆ ਤਾਂ ਨਾਰੂ ਸਿੰਘ ਨੂੰ ਇਕ ਹਾਥੀ, ਬਹੁਮੁਲੀਆਂ ਸੁਗਾਤਾਂ ਅਤੇ ਮੂਲ ਰਜੀਆ ਰੈਜਮੈਂਟ ਦੀ ਕਮਾਨ ਦੇ ਕੇ ਸਾਂਬਾ ਸਰਦਾਰ ਨਾਲ ਗੁਜਰਾਤ ਵਿਚ ਫਲੀਆ (Phalia) ਦੇ ਨਜ਼ਦੀਕ ਵਿਦਰੋਹੀਆਂ ਨੂੰ ਦਬਾਉਣ ਲਈ ਭੇਜਿਆ ਗਿਆ । ਇਨ੍ਹਾਂ ਵਿਦਰੋਹੀਆਂ ਨੇ ਇਕ ਪਵਿੱਤਰ ਅਸਥਾਨ 'ਕੇਰ ਸਾਹਿਬ' ਨੂੰ ਲੁਟਿਆ ਸੀ ਜਿਥੇ ਗੁਰੂ ਨਾਨਕ ਦੇਵ ਜੀ ਕੇਰ (ਚੂਹਿਆਂ ਦੀ ਕੱਢੀ ਹੋਈ ਮਿੱਟੀ ਦੇ ਢੇਰ) ਤੇ ਸੁੱਤੇ ਸਨ। ਨਾਰੂ ਸਿੰਘ ਦੀ ਕਮਾਨ ਅਧੀਨ ਫ਼ੌਜ ਨੇ ਇਨ੍ਹਾਂ ਵਿਦਰੋਹੀਆਂ ਨੂੰ ਬਹੁ ਗਿਣਤੀ ਵਿਚ ਮਾਰ ਦਿੱਤਾ ਅਤੇ ਲੁਟਿਆ ਹੋਇਆ ਸਾਮਾਨ ਵਾਪਸ ਪ੍ਰਾਪਤ ਕਰ ਲਿਆ ।

ਸਤਲੁਜ ਦੀ ਮੁਹਿੰਮ ਵੇਲੇ ਨਾਰੂ ਸਿੰਘ ਸ. ਰਣਜੋਧ ਸਿੰਘ ਮਜੀਠੀਆ ਦੀ ਕਮਾਨ ਹੇਠ ਲੜਿਆ। ਇਹ ਮੁਲਤਾਨ ਦੇ ਵਿਦਰੋਹ ਵਕਤ ਵੀ ਸਰਕਾਰ ਦਾ ਵਫ਼ਾਦਾਰ ਰਿਹਾ । ਇਸ ਨੂੰ

ਮਿਸਰ ਰਲੀਆ ਰਾਮ ਦੇ ਹੁਕਮ ਨਾਲ ਪਿੰਡ ਦਾਦਨ ਖਾਂ ਭੇਜ ਦਿੱਤਾ ਗਿਆ । ਸੰਨ 1825 ਵਿਚ ਨਾਰੂ ਸਿੰਘ ਨੂੰ ਆਪਣੀਆਂ ਪਹਿਲੀਆਂ ਖੁਸੀਆਂ ਹੋਈਆਂ ਜਾਗੀਰਾਂ ਵਾਪਿਸ ਮਿਲੀਆਂ । ਸੰਨ 1849 ਵਿਚ ਸਥਾਈ (ਪੱਕੀ) ਤੌਰ ਤੇ ਉਸ ਦੀ ਜਾਗੀਰ ਉਸ ਦੇ ਨਾਂ ਕਰ ਦਿੱਤੀ ਗਈ

ਸੰਨ 1866 ਵਿੰਚ ਨਾਰੂ ਸਿੰਘ ਦਾ ਦੇਹਾਂਤ ਹੋ ਗਿਆ।

ਹ. ਪੁ.–ਚੀ. ਫੈ. ਨੋ. ਪੰ.-ਗ੍ਰਿਫ਼ਨ: 449

**ਨਾਗਣੀ ਬਰਛੀ** : ਲੰਬੀ ਡਾਂਗ ਦੇ ਇਕ ਸਿਰੇ ਤੇ ਲੱਗੀ ਧਾਤ ਦੀ ਇਹ ਬਰਛੀ ਨਾਗ ਵਾਂਗ ਵਲੇਂਵੇਦਾਰ ਹੁੰਦੀ ਹੈ ਜਿਸ ਕਰ ਕੇ ਇਸ ਨੂੰ ਨਾਗਣੀ ਕਿਹਾ ਜਾਂਦਾ ਹੈ । ਇਹ ਬਰਛੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਦੇ ਕੇ ਪਹਾੜੀ ਰਾਜਿਆਂ ਵੱਲੋਂ ਭੇਜੇ ਮਸਤ ਹਾਥੀ ਦਾ ਮੁਕਾਬਲਾ ਕਰਨ ਲਈ ਭੇਜਿਆ ਸੀ।

ਪਹਾੜੀ ਰਾਜਿਆਂ ਦੀਆਂ ਫ਼ੌਜਾਂ ਜਦੋਂ ਕਿਲਾ ਲੋਹਗੜ੍ਹ ਦਾ ਦਰਵਾਜ਼ਾ ਤੋੜਨ ਵਿਚ ਅਸਫ਼ਲ ਰਹੀਆਂ ਤਾਂ ਉਨ੍ਹਾਂ ਨੇ ਇਕ ਮਸਤ ਹਾਥੀ ਨੂੰ ਸ਼ਰਾਬ ਪਿਲਾਈ ਤੇ ਉਸ ਉੱਤੇ ਫੌਲਾਦੀ ਝੁੱਲ ਪਾ ਕੇ, ਸੁੰਡ ਵਿਚ ਇਕ ਚਾਰ ਹੱਥ ਲੰਬੀ ਤੇਜ਼ ਤਲਵਾਰ ਫੜਾ ਦਿੱਤੀ ਅਤੇ ਸਿਰ ਨੂੰ ਤਵੇ ਬੰਨ੍ਹ ਕੇ ਕਿਲਾ ਲੋਹਗੜ੍ਹ ਦਾ ਦਰਵਾਜ਼ਾ ਤੋੜਨ ਲਈ ਭੇਜਿਆ । ਹਾਥੀ ਦੇ ਪਿਛੇ ਪਹਾੜੀ ਫ਼ੌਜ ਵੀ ਤੁਰ ਪਈ । ਜਦੋਂ ਹਾਥੀ ਕਿਲੇ ਦੇ ਨੇੜੇ ਪਹੁੰਚਿਆ ਤਾਂ ਭਾਈ ਬਚਿੱਤਰ ਸਿੰਘ ਨੇ ਗੁਰੂ ਜੀ ਵੱਲੋਂ ਬਖਸ਼ੀ ਬਰਛੀ ਹਾਥੀ ਦੇ ਮੱਥੇ ਵਿਚ ਇਤਨੀ ਜ਼ੋਰ ਦੀ ਮਾਰੀ ਕਿ ਉਹ ਹਾਥੀ ਦੇ ਮੱਥੇ ਤੇ ਬੰਨ੍ਹੇ ਤਵੇ ਨੂੰ ਵਿਨ੍ਹ ਉਸ ਦੇ ਸਿਰ ਵਿਚ ਧੱਸ ਗਈ । ਹਾਥੀ ਚਾਂਘਾਂ ਮਾਰਦਾ ਕ੍ਰੋਧ ਵਿਚ ਪਿਛੇ ਵੱਲ ਭੱਜ ਤੁਰਿਆ ਤੇ ਪਿਛਾਂਹ ਵੱਲ ਭੱਜਦੇ ਹੋਏ ਉਸ ਨੇ ਪਹਾੜੀ ਫ਼ੌਜਾਂ ਦਾ ਕਾਫ਼ੀ ਨੁਕਸਾਨ ਕੀਤਾ ।

ਹ. ਪੁ.–ਤਵਾ. ਗੁ. ਖਾ. 1:903; ਗੁ. ਗੋ. ਸਿੰਘ ਮਾ. :37.

**ਨਾਗ ਪੰਚਮੀ** :ਇਹ ਤਿਉਹਾਰ ਸਾਵਣ ਮਹੀਨੇ ਵਿਚ ਚਾਨਣੇ ਪੱਖ ਦੀ ਪੰਚਮੀ ਵਾਲੇ ਦਿਨ ਮਨਾਇਆ ਜਾਂਦਾ ਹੈ । ਇਸ ਦਿਨ ਨਾਗਾਂ ਦੀ ਪੂਜਾ ਕੀਤੀ ਜਾਂਦੀ ਹੈ । ਕਈ ਪੁਰਾਣਾਂ ਵਿਚ ਇਸ ਤਿਉਹਾਰ ਦਾ ਜ਼ਿਕਰ ਆਉਂਦਾ ਹੈ । ਸਕੰਦ ਪੁਰਾਣ ਵਿਚ ਨਾਗਾਂ ਦੀ ਪੂਜਾ ਕਰਨ ਨਾਲ ਮਨੋ-ਕਾਮਨਾਵਾਂ ਪੂਰਨ ਹੋਣ ਦਾ ਵਰਣਨ ਮਿਲਦਾ ਹੈ। ਗਰੁੜ ਪੁਰਾਣ ਵਿਚ ਵੀ ਇਸ ਦਿਨ ਘਰ ਦੀਆਂ ਦੋਵੇਂ ਬਾਹੀਆਂ ਵਿਚ ਨਾਗਾਂ ਦੀਆਂ ਮੂਰਤੀਆਂ ਛਾਪ ਕੇ ਪੂਜਾ ਕਰਨ ਦੀ ਵਿਧੀ ਦਸੀ ਗਈ ਹੈ। ਨਾਰਦ ਪੁਰਾਣ ਵਿਚ ਸੱਪ ਦੇ ਡੰਗ ਤੋਂ ਬਚਣ ਲਈ ਕੱਤਕ ਮਹੀਨੇ ਦੇ ਸ਼ੁਕਲ ਪੱਖ ਦੀ ਚੌਥ ਨੂੰ ਨਾਗ ਵਰਤ ਕਰਨ ਅਤੇ ਸਰਪਦੰਸ਼ ਤੋਂ ਬਚਣ ਲਈ ਭਾਦੋਂ ਮਹੀਨੇ ਦੀ ਕ੍ਰਿਸ਼ਨ ਪੱਖ ਦੀ ਪੰਚਮੀ ਨੂੰ ਸੱਪਾਂ ਨੂੰ ਦੁੱਧ ਪਿਲਾਏ ਜਾਣ ਦੀ ਵਿਧੀ ਦਰਸਾਈ ਗਈ ਹੈ।

ਹਿੰਦੂਆਂ ਦੇ ਪ੍ਰਾਚੀਨ ਗ੍ਰੰਥਾਂ ਵਿਚ ਨਾਗ-ਪੰਚਮੀ ਸਬੰਧੀ ਇਕ ਕਥਾ ਦਾ ਵਰਣਨ ਮਿਲਦਾ ਹੈ ਜਿਸ ਅਨੁਸਾਰ ਪੁਰਾਣੇ ਸਮਿਆਂ ਵਿਚ ਇਕ ਬ੍ਰਾਹਮਣ ਦੀਆਂ ਸੱਤ ਪਤਨੀਆਂ ਸਨ। ਸਾਵਣ ਦੇ ਮਹੀਨੇ ਛੇ ਪਤਨੀਆਂ ਆਪਣੇ ਭਰਾਵਾਂ ਨਾਲ ਆਪੋ ਆਪਣੇ ਪੇਕੇ ਤੁਰ ਗਈਆਂ ਪਰ ਸੱਤਵੀਂ ਦਾ ਕੋਈ ਭਰਾ ਨਹੀਂ ਸੀ ਇਸ ਲਈ ਉਹ ਕਿਧਰੇ ਨਾ ਗਈ । ਦੁਖੀ ਹੋ ਕੇ ਉਸ ਨੇ ਧਰਤੀ ਹੇਠਲੇ ਸ਼ੇਸ਼ ਨਾਗ ਨੂੰ ਆਪਣਾ ਭਰਾ ਮੰਨ ਲਿਆ । ਸ਼ੇਸ਼ ਨਾਗ ਬ੍ਰਹਮਾ ਦਾ ਰੂਪ ਧਾਰਨ ਕਰ ਕੇ ਆਇਆ ਤੇ ਉਸ ਨੂੰ ਆਪਣੇ ਨਾਲ ਲੈ ਗਿਆ। ਕੁਝ ਦਿਨਾਂ ਬਾਅਦ ਸ਼ੇਸ਼ ਨਾਗ ਦੇ ਕੁਲ ਵਿਚ ਕਈ ਨਾਗ-ਬੱਚਿਆਂ ਨੇ ਜਨਮ ਲਿਆ। ਬ੍ਰਾਹਮਣ ਦੀ ਸੱਤਵੀਂ ਪਤਨੀ ਨੂੰ ਸ਼ੇਸ਼ ਨਾਗ ਦੀ ਪਤਨੀ ਨੇ ਇਕ ਪਿੱਤਲ ਦਾ ਦੀਵਾ ਦਿੱਤਾ ਜਿਸ ਨਾਲ ਉਹ ਹਨੇਰੇ ਵਿਚ ਦੇਖ ਸਕਦੀ ਸੀ । ਇਕ ਦਿਨ ਉਹ ਦੀਵਾ ਉਸ ਦੇ ਹੱਥੋਂ ਡਿਗ ਪਿਆ ਜਿਸ ਨਾਲ ਨਾਗ-ਬੱਚਿਆਂ ਦੀਆਂ ਪੂਛਾਂ ਕਟੀਆਂ ਗਈਆਂ। ਇਹ ਘਟਨਾ ਵਾਪਰਣ ਉਪਰੰਤ ਸ਼ੇਸ਼ ਨਾਗ ਨੇ ਉਸ ਨੂੰ ਉਸ ਦੇ ਸਹੁਰੇ ਘਰ ਭੇਜ ਦਿੱਤਾ।

ਜਦੋਂ ਅਗਲੇ ਸਾਲ ਸਾਵਣ ਦਾ ਮਹੀਨਾ ਆਇਆ ਤਾਂ ਨਾਗ-ਬੱਚੇ ਬਦਲਾ ਲੈਣ ਲਈ ਬ੍ਰਾਹਮਣ ਦੀ ਪਤਨੀ ਦੇ ਘਰ ਵੱਲ ਚਲ ਪਏ ਪਰ ਜਦੋਂ ਉਨ੍ਹਾਂ ਨੇ ਉਥੇ ਜਾ ਕੇ ਦੇਖਿਆ ਕਿ ਉਹ ਉਨ੍ਹਾਂ ਦੀਆਂ ਤਸਵੀਰਾਂ ਵਾਹ ਕੇ ਪੂਰੀ ਵਿਧੀ ਨਾਲ ਉਨ੍ਹਾਂ ਦੀ ਪੂਜਾ ਕਰ ਰਹੀ ਹੈ ਤਾਂ ਉਹ ਬਹੁਤ ਖੁਸ਼ ਹੋਏ ਅਤੇ ਬਦਲਾ ਲੈਣਾ ਭੁੱਲ ਗਏ । ਉਨ੍ਹਾਂ ਨੇ ਉਸ ਦੇ ਹਥੋਂ ਦੁੱਧ ਅਤੇ ਚਾਵਲਾਂ ਦਾ ਪ੍ਰਸ਼ਾਦ ਵੀ ਛਕਿਆ । ਨਾਗਾਂ ਨੇ ਉਸ ਨੂੰ ਵਰਦਾਨ ਦਿੱਤਾ ਕਿ ਉਹ ਸੱਪਾਂ ਤੋਂ ਨਿਡਰ ਰਹੇ ਅਤੇ ਇਹ ਵੀ ਕਿਹਾ ਕਿ ਜੋ ਵੀ ਸਾਵਣ ਮਹੀਨੇ ਦੀ ਪੰਚਮੀ ਨੂੰ ਨਾਗਾਂ ਨੂੰ ਦੁੱਧ ਪਿਲਾਏਗਾ ਅਤੇ ਉਨ੍ਹਾਂ ਦੀ ਪੂਜਾ ਕਰੇਗਾ ਉਹ ਸਦਾ ਉਸ ਦੀ ਰੱਖਿਆ ਕਰਦੇ ਰਹਿਣਗੇ।

ਸਾਵਣ ਦੇ ਮਹੀਨੇ ਆਮ ਕਰ ਕੇ ਬਹੁਤ ਵਰਖਾ ਹੁੰਦੀ ਹੈ। ਵਰਖਾ ਦੀ ਰੁੱਤ ਵਿਚ ਸੱਪਾਂ ਦੀਆਂ ਖੁੱਡਾਂ ਵਿਚ ਪਾਣੀ ਭਰ ਜਾਂਦਾ ਹੈ ਜਿਸ ਕਾਰਨ ਉਹ ਖੁੱਡਾਂ ਤੋਂ ਬਾਹਰ ਨਿਕਲ ਆਉਂਦੇ ਹਨ। ਇਸ ਲਈ ਹੀ ਸਾਵਣ ਦੀ ਪੰਚਮੀ ਦਾ ਦਿਨ ਨਾਗਾਂ ਦਾ ਮੰਨਿਆ ਜਾਂਦਾ ਹੈ। ਇਸ ਦਿਨ ਲੋਕ ਨਾਗਾਂ ਦੀ ਪੂਜਾ ਕਰਦੇ ਹਨ । ਕਈ ਹਿੰਦੂ ਔਰਤਾਂ ਆਪਣਾ ਬਾਂਝਪਣ ਦੂਰ ਕਰਨ ਲਈ ਅਤੇ ਪੁੱਤਰ ਪਾਉਣ ਲਈ ਵੀ ਨਾਗਾਂ ਦੀ ਪੂਜਾ ਕਰਦੀਆਂ ਹਨ।

ਹ. ਪੁ.–ਮ. ਕੋ.;ਚ.ਕੋ., ਹਿੰ. ਵਿ.ਕੋ.

**ਨਾਗਰਾ** : ਇਹ ਸੰਗਰੂਰ ਜ਼ਿਲ੍ਹੇ ਦੀ ਭਵਾਨੀਗੜ੍ਹ ਤਹਿਸੀਲ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਸੁਨਾਮ ਤੋਂ ਲਗਭਗ 15 ਕਿ. ਮੀ. ਪੂਰਬ ਵੱਲ ਵਾਕਿਆ ਹੈ। ਇਥੇ ਸਿੱਖਾਂ ਨੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਗੁਰਦੁਆਰਾ ਹੈ । ਗੁਰੂ ਸਾਹਿਬ ਫੱਗੂਵਾਲ ਤੋਂ ਇਥੇ ਆਏ ਸਨ।

ਹ. ਪੁ.–ਮ. ਕੋ.:690

**ਨਾਗੋਕੇ, ਊਧਮ ਸਿੰਘ** : ਇਸ ਆਜ਼ਾਦੀ ਘੁਲਾਟੀਏ ਦਾ ਜਨਮ 1894 ਈ. ਵਿਚ ਅੰਮ੍ਰਿਤਸਰ ਜ਼ਿਲ੍ਹੇ ਦੇ ਨਾਗੋਕੇ ਪਿੰਡ ਵਿਖੇ ਸ. ਬੇਲਾ ਸਿੰਘ ਦੇ ਘਰ ਹੋਇਆ । ਬਚਪਨ ਵਿਚ ਇਸ ਨੂੰ ਧਾਰਮਿਕ ਸਿੱਖਿਆ ਦਿੱਤੀ ਗਈ ਜਿਸ ਦਾ ਇਸ ਦੇ ਮਨ ਤੇ ਬਹੁਤ ਪ੍ਰਭਾਵ ਪਿਆ ।

ਸੰਨ 1921 ਵਿਚ ਅਕਾਲੀ ਲਹਿਰ ਅਧੀਨ ਇਸ ਨੇ ਚਾਬੀਆਂ ਦੇ ਮੋਰਚੇ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਜਿਸ ਕਾਰਨ ਇਸ ਨੂੰ ਛੇ ਮਹੀਨੇ ਦੀ ਕੈਦ ਕਟਣੀ ਪਈ । ਗੁਰੂ ਕਾ ਬਾਗ਼ ਮੋਰਚੇ ਵਿਚ ਸਰਗਰਮ ਹਿੱਸਾ ਲੈਣ ਦੇ ਫਲਸਰੂਪ ਇਸ ਨੂੰ ਦੋ ਸਾਲ ਦੀ ਕੈਦ ਅਤੇ ਦੋ ਸੌ ਰੁਪਏ ਜੁਰਮਾਨਾ ਹੋਇਆ । ਕੈਦ ਤੋਂ ਰਿਹਾਅ ਹੋਣ ਮਗਰੋਂ ਇਸ ਨੂੰ ਅਕਾਲ ਤਖ਼ਤ ਦਾ ਜਥੇਦਾਰ ਥਾਪਿਆ ਗਿਆ । 9 ਫ਼ਰਵਰੀ, 1924 ਨੂੰ ਇਸ ਨੇ ਜੈਤੋਂ ਦੇ

ਮੋਰਚੇ ਲਈ ਪਹਿਲਾ ਸ਼ਹੀਦੀ ਜੱਥਾ ਲੈ ਕੇ ਜਾਣਾ ਸੀ ਪਰ 8 ਫ਼ਰਵਰੀ ਨੂੰ ਹੀ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਦੋ ਸਾਲ ਦੀ ਸਜ਼ਾ ਸੁਣਾਈ ਗਈ । ਸੰਨ 1925 ਵਿਚ ਗੁਰਦੁਆਰਾ ਐਕਟ ਬਣਨ ਤੇ ਇਸ ਨੂੰ ਬਾਕੀ ਸਿੰਘਾਂ ਨਾਲ ਰਿਹਾਅ ਕਰ ਦਿੱਤਾ ਗਿਆ ।

ਸੰਨ 1926 ਵਿਚ ਊਧਮ ਸਿੰਘ ਨਾਗੋਕੇ ਨੂੰ ਦੁਬਾਰਾ ਅਕਾਲ ਤਖ਼ਤ ਦਾ ਜਥੇਦਾਰ ਨਿਯੁਕਤ ਕੀਤਾ ਗਿਆ । ਦੋ ਵਾਰ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਚੁਣਿਆ ਗਿਆ । ਸੰਨ 1929 ਵਿਚ ਜਦੋਂ ਮਾਲੀਏ ਵਿਚ ਵਾਧਾ ਕਰਨ ਤੇ ਕਿਸਾਨਾਂ ਨੇ ਸਰਕਾਰ ਵਿਰੁੱਧ ਅੰਦੋਲਨ ਕੀਤਾ ਤਾਂ ਊਧਮ ਸਿੰਘ ਨੇ ਉਸ ਵਿਚ ਸਰਗਰਮ ਹਿੱਸਾ ਲਿਆ ਜਿਸ ਤੇ ਇਸ ਨੂੰ ਇਕ ਸਾਲ ਦੀ ਸਜ਼ਾ ਸੁਣਾਈ ਗਈ। ਸੰਨ 1930 ਵਿਚ 'ਨਾ ਮਿਲਵਰਤਨ' ਲਹਿਰ ਵਿਚ ਭਾਗ ਲੈਣ ਤੇ ਇਸ ਨੂੰ ਇਕ ਸਾਲ ਦੀ ਕੈਦ ਹੋਈ।

ਸੰਨ 1935 ਤੋਂ 1960 ਤਕ ਊਧਮ ਸਿੰਘ ਨਾਗੋਕੇ ਰਾਜ ਸਭਾ ਦਾ ਮੈਂਬਰ ਰਿਹਾ । ਕਾਫ਼ੀ ਦੇਰ ਇਹ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੀ ਅੰਤਰਿਮ ਕਮੇਟੀ ਦਾ ਮੈਂਬਰ ਰਿਹਾ । ਸੰਨ 1960 ਵਿਚ ਇਹ ਸੁਤੰਤਰ ਪਾਰਟੀ ਵਿਚ ਸ਼ਾਮਲ ਹੋ ਗਿਆ।

16 ਜਨਵਰੀ, 1966 ਈ. ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਪੰ. ਟ੍ਰਿ. 16.1.87.

**ਨਾਢਾ ਸਾਹਿਬ (ਗੁ.)**: ਇਹ ਇਤਿਹਾਸਕ ਗੁਰਦੁਆਰਾ ਹਰਿਆਣਾ ਪ੍ਰਾਂਤ ਦੇ ਅੰਬਾਲਾ ਜ਼ਿਲ੍ਹੇ ਵਿਚ ਡੇਰਾ ਬਸੀ ਤੋਂ 18 ਕਿ. ਮੀ. ਦੂਰ ਰਾਮਗੜ੍ਹ ਸੜਕ ਉੱਤੇ ਘੱਗਰ ਨਦੀ ਦੇ ਕੰਢੇ ਸਥਿਤ ਹੈ ।

ਗੁਰੂ ਗੋਬਿੰਦ ਸਿੰਘ ਜੀ ਭੰਗਾਣੀ ਦਾ ਯੁੱਧ ਫਤਹਿ ਕਰਨ ਉਪਰੰਤ ਅਨੰਦਪੁਰ ਸਾਹਿਬ ਜਾਂਦੇ ਹੋਏ ਇਥੇ ਠਹਿਰੇ ਸਨ । ਇਥੋਂ ਦੇ ਵਸਨੀਕਾਂ ਨੇ ਗੁਰੂ ਜੀ ਦਾ ਬਹੁਤਾ ਆਦਰ ਸਤਿਕਾਰ ਨਾ ਕੀਤਾ ਪਰ ਪਿੰਡ ਦਾ ਇਕ ਲੁਬਾਣਾ ਨਾਢੂ ਸ਼ਾਹ ਜੋ ਭੇਡਾਂ ਬੱਕਰੀਆਂ ਚਰਾਉਣ ਵਾਲਾ ਆਜੜੀ ਸੀ, ਗੁਰੂ ਜੀ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਤ ਹੋਇਆ । ਉਸ ਨੇ ਗੁਰੂ ਜੀ ਦੀਆਂ ਫ਼ੌਜਾਂ ਨੂੰ ਦੁੱਧ ਭੇਟ ਕੀਤਾ । ਗੁਰੂ ਜੀ ਨੇ ਖੁਸ਼ ਹੋ ਕੇ ਨਾਢੂ ਸ਼ਾਹ ਨੂੰ ਵਰ ਦਿੱਤਾ ਕਿ ਇਸ ਸਥਾਨ ਤੇ ਨਾਢੂ ਸ਼ਾਹ ਦੇ ਨਾਂ ਤੇ ਇਕ ਤੀਰਥ ਸਥਾਨ ਬਣੇਗਾ ਜਿਥੇ ਲੋਕ ਦੂਰੋਂ ਦੂਰੋਂ ਆ ਕੇ ਆਪਣੀਆਂ ਮੁਰਾਦਾਂ ਪੂਰੀਆਂ ਕਰਨ ਲਈ ਅਰਦਾਸਾਂ ਕਰਿਆ ਕਰਨਗੇ।

ਕਿਹਾ ਜਾਂਦਾ ਹੈ ਕਿ ਲਗਭਗ ਇਕ ਸਦੀ ਪਹਿਲਾਂ ਘੱਗਰ ਵਿਚ ਇਕ ਘਰਾਟ ਦੇ ਮਾਲਕ ਮੋਠਾ ਸ਼ਾਹ ਜੋ ਕਿ ਬਾਬਾ ਨਾਢੂ ਸ਼ਾਹ ਦੇ ਬੰਸ ਵਿਚੋਂ ਸੀ, ਨੂੰ ਗੁਰੂ ਜੀ ਨੇ ਦਰਸ਼ਨ ਦਿੱਤੇ ਅਤੇ ਇਸ ਸੁੰਨਸਾਨ ਥਾਂ ਤੇ ਗੁਰਦੁਆਰਾ ਬਣਾਉਣ ਦਾ ਆਦੇਸ਼ ਦਿੱਤਾ । ਗੁਰੂ ਜੀ ਨੇ ਮੋਠਾ ਸ਼ਾਹ ਨੂੰ ਦਸਿਆ ਕਿ ਇਸ ਥਾਂ ਤੇ ਸਾਡੀਆਂ ਨਿਸ਼ਾਨੀਆਂ ਵੀ ਮਿਲਣਗੀਆਂ। ਮੋਠਾ ਸ਼ਾਹ ਦੇ ਇਹ ਸਭ ਕੁਝ ਦੱਸਣ ਉਪਰੰਤ ਜਦੋਂ ਖੁਦਾਈ ਕਰਵਾਈ ਗਈ ਤਾਂ ਇਕ ਖੰਡਾ ਅਤੇ ਚੱਕਰ ਮਿਲੇ ਜੋ ਅੱਜਕੱਲ੍ਹ ਗੁਰਦੁਆਰਾ ਸਾਹਿਬ ਵਿਚ ਸੁਸ਼ੋਭਿਤ ਹਨ। ਗੁਰਦੁਆਰੇ ਦੀ ਪੌਰਕਰਮਾ ਵਿਚ ਇਕ ਪੁਰਾਣਾ ਜੰਡ ਵੀ ਮੌਜੂਦ ਹੈ। ਆਖਿਆ ਜਾਂਦਾ ਹੈ ਕਿ ਇਸ ਜੰਡ ਨਾਲ ਗੁਰੂ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ । ਪਹਿਲਾਂ ਪਹਿਲ ਇਸ ਗੁਰਦੁਆਰੇ ਦੀ ਸੇਵਾ ਬਾਬਾ ਮੋਠਾ ਸ਼ਾਹ ਜੀ ਕਰਦੇ ਰਹੇ।

ਕੱਤਕ ਦੀ ਪੂਰਨਮਾਸ਼ੀ ਨੂੰ ਇਥੇ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਵਸ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ । ਇਥੇ ਕਾਫ਼ੀ ਗਿਣਤੀ ਵਿਚ ਦੂਰ ਦੂਰ ਤੋਂ ਸੰਗਤਾਂ ਆਉਂਦੀਆਂ ਹਨ ਅਤੇ ਆਪਣੀਆਂ ਮਨੋ-ਕਾਮਨਾਵਾਂ ਪੂਰਨ ਕਰਨ ਲਈ ਸੁੱਖਣਾ ਸੁਖਦੀਆਂ ਹਨ।

ਹ. ਪੁ.–ਮ. ਕੋ.; ਤ. ਗਾ. ਗੁ–ਗਿਆਨੀ ਗਿਆਨ ਸਿੰਘ

**ਨਾਥ-ਯੋਗੀ (ਨਾਥ-ਜੋਗੀ)** : ਨਾਥ ਦਾ ਸ਼ਾਬਦਿਕ ਅਰਥ ਭਾਵੇਂ ਸੁਆਮੀ ਜਾਂ ਮਾਲਕ ਹੁੰਦਾ ਹੈ ਪਰ ਹੁਣ ਇਹ ਸ਼ਬਦ ਗੋਰਖ ਨਾਥ ਦੇ ਚੇਲਿਆਂ ਜਾਂ ਯੋਗੀਆਂ ਲਈ ਪ੍ਰਚਲਿਤ ਹੋ ਗਿਆ ਹੈ। ਨਾਥ-ਯੋਗੀ ਪਰੰਪਰਾ ਦਾ ਵਿਕਾਸ ਪਸ਼ੁਪਤ ਸ਼ੈਵ-ਮਤ ਤੋਂ ਹੋਇਆ। ਇਸ ਸਮੇਂ ਸਿੱਧ ਆਪਣੇ ਤਾਂਤ੍ਰਿਕ ਚਮਤ੍ਕਾਰਾਂ ਅਤੇ ਅਨੈਤਿਕਤਾ ਪੂਰਨ ਅਚਾਰ-ਵਿਹਾਰ ਸਦਕਾ ਯੋਗ ਕ੍ਰਿਆਵਾਂ ਤੋਂ ਥਿੜਕਣ ਲੱਗੇ ਤਾਂ ਜਨਤਾ ਵਿਚ ਉਨ੍ਹਾਂ ਲਈ ਘਿਰਣਾ ਪੈਦਾ ਹੋਣ ਲਗੀ। ਸਿੱਧਾਂ ਦੀ ਗਿਰਾਵਟ ਹੀ ਨਾਥ-ਯੋਗੀ ਪਰੰਪਰਾ ਦੀ ਉਤਪਤੀ ਦਾ ਕਾਰਨ ਬਣੀ ਤੇ ਇਨ੍ਹਾਂ ਯੋਗੀਆਂ ਨੇ ਯੋਗਿਕ ਕ੍ਰਿਆਵਾਂ ਦੀ ਪੁਨਰ-ਸੁਰਜੀਤੀ ਕੀਤੀ। ਕੰਨ ਪਾਟੇ ਯੋਗੀਆਂ ਦਾ ਕਿਸੇ ਸਮੇਂ ਪੰਜਾਬੀ ਲੋਕਾਂ ਉਪਰ ਬਹੁਤ ਪ੍ਰਭਾਵ ਸੀ । ਪੰਜਾਬੀ ਸਾਹਿਤ-ਸਭਿਆਚਾਰ ਵਿਚ ਇਨ੍ਹਾਂ ਦਾ ਵਿਸ਼ੇਸ਼ ਸਥਾਨ ਹੈ।

ਨਾਥ-ਯੋਗੀ ਪਰੰਪਰਾ ਵਿਚ 'ਨਾਥ' ਸ਼ਬਦ ਸ਼ਿਵ ਦੇ ਅਰਥਾਂ' ਵਿਚ ਲਿਆ ਜਾਂਦਾ ਹੈ । ਹਰ ਯੋਗੀ ਦੇ ਨਾਂ ਨਾਲ ਨਾਥ ਸ਼ਬਦ ਜੋੜਿਆ ਜਾਂਦਾ ਹੈ । ਯੋਗੀ ਆਪਣੇ ਗੁਰੂ ਕੋਲੋਂ ਕੰਨ ਪੜਵਾ ਕੇ, ਕੰਨਾਂ ਵਿਚ ਮੁੰਦਰਾਂ ਪਹਿਨਦੇ ਹਨ ਜਿਸ ਕਾਰਨ ਇਨ੍ਹਾਂ ਨੂੰ 'ਕੰਨਪਾਟੇ ਸਾਧੂ' ਵੀ ਕਿਹਾ ਜਾਂਦਾ ਹੈ । ਇਨ੍ਹਾਂ ਨਾਥਾਂ ਵਿਚੋਂ ਨੌਂ ਨਾਥ ਵਿਸ਼ੇਸ਼ ਰੂਪ ਵਿਚ ਪ੍ਰਸਿੱਧ ਹਨ ਪਰ ਇਨ੍ਹਾਂ ਦੇ ਨਾਵਾਂ ਬਾਰੇ ਵਿਦਵਾਨਾਂ ਵਿਚ ਭਿੰਨਤਾ ਹੈ। 'ਮਹਾਰਣਵ ਤੰਤ੍ਰ' ਵਿਚ ਨੌਂ ਨਾਥਾਂ ਦੇ ਨਾਂ ਇਸ ਪ੍ਰਕਾਰ ਦਿੱਤੇ ਗਏ ਹਨ- ਗੋਰਖ, ਜਲੰਧਰ, ਨਾਗਾਰਜੁਨ, ਸਹਸਾਰਜੁਨ, ਦੱਤਾਤ੍ਰੇਯ, ਦੇਵ ਦੱਤ, ਜੜ-ਭਰਤ, ਆਦਿ ਨਾਥ ਤੇ ਮਛੰਦਰ ਨਾਥ (ਮਤ੍ਸ੍ਯੇਂਦ੍ਰ ਨਾਥ)। ਆਦਿ ਨਾਥ ਨੂੰ ਸ਼ਿਵ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸ ਦਾ ਸਥਾਨ ਅਤੇ ਮਹੱਤਵ ਕੇਂਦਰੀ ਹੈ, ਬਾਕੀ ਅੱਠ ਨਾਥ, ਅੱਠ ਦਿਸ਼ਾਵਾਂ ਦੇ ਸੁਆਮੀ ਮੰਨੇ ਜਾਂਦੇ ਹਨ।

ਕਈ ਵਿਦਵਾਨ ਨਾਥ-ਮਤ ਨੂੰ ਸ਼ੈਵ ਸੰਪ੍ਰਦਾਇ ਦਾ ਹੀ ਇਕ ਅੰਗ ਸਮਝਦੇ ਹਨ ਪਰ ਨਾਥਾਂ ਤੇ ਸ਼ੈਵਾਂ ਵਿਚ ਕਈ ਭਿੰਨਤਾਵਾਂ ਹਨ । ਨਾਥ ਸ਼ੈਵਾਂ ਵਾਂਗ ਲਿੰਗ ਪੂਜਾ ਨਹੀਂ ਕਰਦੇ ਤੇ ਨਾ ਹੀ ਤੀਰਥਾਂ ਅਤੇ ਦੇਵਤਿਆਂ ਨੂੰ ਮੰਨਦੇ ਹਨ ਉਂਜ ਸ਼ਿਵ-ਮੰਦਿਰਾਂ ਅਤੇ ਦੇਵੀ ਮੰਦਰਾਂ ਵਿਚ ਦਰਸ਼ਨ ਲਈ ਜਾਂਦੇ ਹਨ। ਇਹ ਸਰੀਰ ਉੱਤੇ ਭਸਮ ਲਗਾਉਂਦੇ ਹਨ ਤੇ ਭਸਮ ਨਾਲ ਸਰੀਰ ਦੇ ਰੋਮਾਂ ਨੂੰ ਵੀ ਬੰਦ ਕਰ ਲੈਂਦੇ ਹਨ ਜਿਸ ਨਾਲ ਇਨ੍ਹਾਂ ਨੂੰ ਪ੍ਰਾਣਾਯਾਮ ਵਿਚ ਸਹਾਇਤਾ ਮਿਲਦੀ ਹੈ।

ਨਾਥ ਮਤ ਵਿਚ ਬ੍ਰਹਮਚਰਜ ਨੂੰ ਸਰਵ ਪ੍ਰਮੁੱਖ ਮਹੱਤਵ ਦਿੱਤਾ ਜਾਂਦਾ ਹੈ। ਹਰ ਤਰ੍ਹਾਂ ਦੇ ਤਾਮਸਿਕ ਪਦਾਰਥਾਂ (ਖਾਣ ਤੇ ਪਾਣ ਵਾਲੇ) ਦੀ ਮਨਾਹੀ ਹੈ । ਇਸ ਮਤ ਅਨੁਸਾਰ ਪਰਮਸੱਤਾ

'ਕੇਵਲ' ਹੈ ਤੇ ਉਸ ਤੱਕ ਪਹੁੰਚਣਾ 'ਕੈਵਲਯ' (ਮੋਕਸ਼, ਮੁਕਤੀ) ਹੈ। ਇਸ ਪ੍ਰਕ੍ਰਿਆ ਨੂੰ ਯੋਗ ਆਖਿਆ ਜਾਂਦਾ ਹੈ ਤੇ ਨਾਥ-ਮਤ ਦੀ ਯੋਗ-ਸਾਧਨਾ ਨੂੰ ਪਾਤੰਜਲ ਯੋਗ-ਵਿਧੀ ਦਾ ਹੀ ਵਿਕਸਿਤ ਰੂਪ ਕਿਹਾ ਜਾ ਸਕਦਾ ਹੈ । ਉਸ ਦਾ ਦਾਰਸ਼ਨਿਕ ਅੰਸ਼ ਤਿਆਗ ਕੇ ਜੇ ਉਸ ਦੀ ਥਾਂ ਤੇ ਹਠ-ਯੋਗ ਦੀ ਕ੍ਰਿਆ ਸਾਧਨਾ ਜੋੜ ਦਿੱਤੀ ਜਾਏ ਤਾਂ ਨਾਥ-ਮਤ ਦਾ ਵਿਵਹਾਰਿਕ ਸਰੂਪ ਦ੍ਰਿਸ਼ਟੀਗੋਚਰ ਹੁੰਦਾ ਹੈ । ਮੋਕਸ਼ ਪ੍ਰਾਪਤੀ ਲਈ ਸਰੀਰ ਇਕ ਸਾਧਨ ਹੈ ਤੇ ਯੋਗੀ ਯੋਗ ਵਿਧੀਆਂ ਰਾਹੀਂ ਇਸ ਨੂੰ ਸਾਧ ਕੇ 'ਕੈਵਲਯ' ਪ੍ਰਾਪਤ ਕਰ ਸਕਦਾ ਹੈ। ਉਸ ਦਾ ਜਨਮ ਮਰਨ ਉਪਰ ਪੂਰਨ ਅਧਿਕਾਰ ਹੋ ਜਾਂਦਾ ਹੈ। ਇਹ ਕ੍ਰਿਆ ਹਠ-ਯੋਗ ਰਾਹੀਂ ਸਿਰੇ ਚੜ੍ਹਦੀ ਹੈ ਤੇ ਫਿਰ ਯੋਗੀ ਨੂੰ ਪ੍ਰਾਣਾਯਾਮ ਰਾਹੀਂ ਸਮਾਧੀ ਦੀ ਪ੍ਰਾਪਤੀ ਹੁੰਦੀ ਹੈ। ਨਾਥ-ਯੋਗੀ ਜਾਂ ਤਾਂ ਜਿਉਂਦੇ ਜੀਅ ਹੀ ਸਮਾਧੀ ਲੈਂਦੇ ਹਨ ਤੇ ਜਾਂ ਫਿਰ ਮਰਨ ਉਪਰੰਤ ਇਨ੍ਹਾਂ ਨੂੰ ਸਮਾਧੀ ਦਿੱਤੀ ਜਾਂਦੀ ਹੈ। ਨਾਥ-ਯੋਗੀਆਂ ਦਾ ਦਾਹ ਸੰਸਕਾਰ ਨਹੀਂ ਕੀਤਾ ਜਾਂਦਾ।

ਨਾਥ-ਯੋਗੀ ਇਕ ਦੂਜੇ ਨੂੰ ਮਿਲਣ ਸਮੇਂ 'ਅਲੱਖ' ਸ਼ਬਦ ਉਚਾਰਦੇ ਹਨ ਤੇ ਭਿੱਖਿਆ ਮੰਗਣ ਸਮੇਂ ਵੀ ਇਹ 'ਅਲੱਖ' ਹੀ ਬੋਲਦੇ ਹਨ। ਨਾਥ-ਯੋਗੀ ਇਕ ਦੂਜੇ ਨੂੰ ਮਿਲਣ ਸਮੇਂ 'ਅਲੱਖ' ਦੀ ਥਾਂ ਕਈ ਵਾਰ 'ਆਦੇਸ਼' ਸ਼ਬਦ ਨਾਲ ਵੀ ਇਕ ਦੂਜੇ ਨੂੰ ਸੰਬੋਧਨ ਹੁੰਦੇ ਹਨ।

ਨਾਥ-ਯੋਗੀਆਂ ਬਾਰੇ ਪ੍ਰਚਲਿਤ ਰਵਾਇਤ ਅਨੁਸਾਰ ਆਦਿ ਨਾਥ ਦੇ ਦੋ ਮੁੱਖ ਚੇਲੇ ਮਛੰਦਰ ਨਾਥ ਤੇ ਜਲੰਧਰ ਨਾਥ ਸਨ। ਇਨ੍ਹਾਂ ਦੋਹਾਂ ਨਾਥਾਂ ਦਾ ਅੱਗੋਂ ਇਕ ਇਕ ਪ੍ਰਮੁੱਖ ਚੇਲਾ ਸੀ ਮਛੰਦਰ ਨਾਥ ਦਾ ਗੋਰਖ ਨਾਥ ਅਤੇ ਜਲੰਧਰ ਨਾਥ ਦਾ ਕਾਨ੍ਹਪਾ। ਇਹ ਚਾਰ ਪ੍ਰਮੁੱਖ ਨਾਥ-ਜੋਗੀ ਮੰਨੇ ਜਾਂਦੇ ਹਨ। ਇਨ੍ਹਾਂ ਦੇ ਸ਼ਾਗਿਰਦਾਂ ਵਿਚ ਹਿੰਦੂ ਵੀ ਹਨ ਤੇ ਮੁਸਲਮਾਨ ਵੀ।

ਨਾਥ ਮਤ ਦੇ ਚਿੰਨ੍ਹਾਂ ਵਿਚੋਂ ਨਾਦ (ਸ਼ਬਦ ਦੀ ਆਵਾਜ਼), ਜਨੇਊ (ਉੱਨ ਦਾ), ਸਿੰਗੀ, ਰੁਦ੍ਰਾਕਸ਼, ਮੇਖਲਾ, ਪਵਿਤਰੀ (ਹਿਰਨ ਦੇ ਸਿੰਗ ਦੀ), ਖੱਪਰ ਚਿੱਪੀ ਤੇ ਕਿੰਗਰੀ ਵਿਸ਼ੇਸ਼ ਰੂਪ ਵਿਚ ਵਰਣਨ ਯੋਗ ਹਨ। ਇਨ੍ਹਾਂ ਚਿੰਨ੍ਹਾਂ ਦੇ ਸੰਕੇਤ ਉਨ੍ਹਾਂ ਦੀ ਬਾਣੀ ਵਿਚੋਂ ਮਿਲਦੇ ਹਨ।

ਚੁਰਾਸੀ ਸਿੱਧ ਤੇ ਨੌਂ ਨਾਥ ਪੰਜਾਬ ਵਿਚ ਪ੍ਰਸਿੱਧ ਹਨ। ਪੰਜਾਬੀ ਕਿੱਸਿਆਂ ਵਿਚ ਯੋਗੀ (ਜੋਗੀ) ਦਾ ਪਾਤਰ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਮਿਲ ਜਾਂਦਾ ਹੈ । ਗੋਰਖ ਨਾਥ ਦੇ ਨਾਂ ਨਾਲ ਕਈ ਕਰਾਮਾਤਾਂ ਪੰਜਾਬ ਵਿਚ ਪ੍ਰਚਲਿਤ ਹਨ।

ਨਾਥ-ਯੋਗੀਆਂ ਨੇ ਜਿਸ ਭਾਸ਼ਾ ਵਿਚ ਆਪਣੀ ਬਾਣੀ ਰਚੀ ਉਸ ਨੂੰ ਪੁਰਾਣੀ ਪੰਜਾਬੀ ਮੰਨਿਆ ਜਾਂਦਾ ਹੈ। ਇਨ੍ਹਾਂ ਨਾਥ ਕਵੀਆਂ ਵਿਚੋਂ ਮਛੰਦਰ ਨਾਥ, ਜਲੰਧਰ ਨਾਥ, ਗੋਰਖ ਨਾਥ, ਚਰਪਟ ਨਾਥ, ਚੌਰੰਗੀ ਨਾਥ (ਪੂਰਨ ਭਗਤ) ਤੇ ਰਤਨ ਨਾਥ ਆਦਿ ਵਿਸੇਸ਼ ਕਰ ਕੇ ਪ੍ਰਸਿੱਧ ਹਨ । ਇਨ੍ਹਾਂ ਦੀਆਂ ਰਚਨਾਵਾਂ ਵਿਚੋਂ ਬ੍ਰਹਮਚਰਜ ਸੰਜਮ, ਤਿਆਗ, ਇਸਤਰੀ ਨਿੰਦਿਆ ਤੇ ਹਠ ਯੋਗ ਦਾ ਉਲੇਖ ਵਿਸ਼ੇਸ਼ ਰੂਪ ਵਿਚ ਉਭਰਦਾ ਦਿਖਾਈ ਦਿੰਦਾ ਹੈ।

ਡਾ. ਮੋਹਨ ਸਿੰਘ ਦੀਵਾਨਾ ਨੇ ਨਾਥ ਯੋਗੀਆਂ ਦੇ ਉਦਭਵ ਤੇ ਵਿਕਾਸ ਦਾ ਸਮਾਂ 850 ਤੋਂ 1550 ਈ. ਨਿਰਧਾਰਤ ਕੀਤਾ ਹੈ। ਅਚਾਰੀਆ ਰਾਹੁਲ ਸਾਂਕ੍ਰਿਤਿਆਇਨ ਨੇ ਗੋਰਖ ਦਾ ਸਮਾਂ 809 ਈ. ਮਿਥਿਆ ਹੈ। ਇਸ ਤਰਾਂ ਅਸੀਂ ਨਾਥ-ਯੋਗੀ ਪਰੰਪਰਾ ਦੇ ਉਦਭਵ ਦਾ ਸਮਾਂ ਨੌਵੀਂ ਸਦੀ ਈਸਵੀ ਦੇ ਪਹਿਲੇ ਅੱਧ ਦੇ ਨੇੜੇ-ਤੇੜੇ ਨਿਸ਼ਚਿਤ ਕਰ ਸਕਦੇ ਹਾਂ।

ਹ. ਪੁ.–ਮ. ਕੋ.; ਪੰਜਾਬ ਅਦਬ ਦੀ ਮੁਖ਼ਤਸਰ ਤਾਰੀਖ਼-ਡਾ. ਮੋਹਨ ਸਿੰਘ ਦੀਵਾਨਾ; ਪੰ. ਸਾ. ਦਾ. ਇ. ਆਦਿ ਕਾਲ ਤੋਂ 1980 ਈ.-ਡਾ. ਸੀਤਲ; ਪੰ. ਸਾ. ਸੰ. ਕੋ.-ਡਾ. ਜੱਗੀ

**ਨਾਦੌਣ** : ਰਿਆਸਤ– ਅਜੋਕੇ ਹਿਮਾਚਲ ਪ੍ਰਦੇਸ਼ ਰਾਜ ਦੇ ਹਮੀਰਪੁਰ ਜ਼ਿਲ੍ਹੇ ਵਿਚ ਸਥਿਤ ਇਹ ਇਕ ਉੱਘੀ ਰਿਆਸਤ ਸੀ ਜੋ 223 ਵ. ਕਿ.ਮੀ. (87 ਵਰਗ ਮੀਲ) ਵਿਚ ਫੈਲੀ ਹੋਈ ਸੀ। ਰਾਜਾ ਸੰਸਾਰ ਚੰਦ ਦੇ ਨਾਜਾਇਜ਼ ਪੁੱਤਰ ਜੋਧਬੀਰ ਚੰਦ ਨੇ ਆਪਣੀਆਂ ਦੋ ਭੈਣਾਂ ਮਹਾਰਾਜਾ ਰਣਜੀਤ ਸਿੰਘ ਨੂੰ ਵਿਆਹ ਦਿੱਤੀਆਂ ਅਤੇ ਇਨਾਮ ਵਜੋਂ ਨਾਦੌਣ ਦਾ ਰਾਜ ਹਾਸਲ ਕੀਤਾ । ਕਟੋਚ ਰਿਆਸਤ ਦਾ ਇਹ ਸਾਰਾ ਉੱਤਰੀ ਹਿੱਸਾ ਇਸ ਦੇ ਕਬਜ਼ੇ ਅਧੀਨ ਸੀ । ਜੋਧਬੀਰ ਚੰਦ ਦਾ ਮਹਾਰਾਜਾ ਰਣਜੀਤ ਸਿੰਘ ਦੇ ਬਹੁਤ ਨੇੜੇ ਹੋਣ ਕਾਰਨ ਲਾਹੌਰ ਦਰਬਾਰ ਵਿਚ ਕਾਫ਼ੀ ਇੱਜ਼ਤ ਮਾਣ ਸੀ ਪਰ ਛੇਤੀ ਹੀ ਮਹਾਰਾਜਾ ਦੀ ਇਸ ਨਾਲ ਦੋਸਤੀ ਘੱਟ ਗਈ ਅਤੇ ਇਸ ਤੋਂ ਸਾਰੀ ਜਾਗੀਰ ਖੋਹ ਲਈ ਗਈ । ਸਿੱਖ-ਅੰਗਰੇਜ਼ ਯੁੱਧ ਸਮੇਂ ਇਸ ਨੇ ਅੰਗਰੇਜ਼ ਫ਼ੌਜ ਦਾ ਸਾਥ ਦਿੱਤਾ । ਇਸ ਬਦਲੇ ਇਸ ਨੂੰ ਜਾਗੀਰ ਮਿਲੀ ਅਤੇ ਆਪਣੇ ਪਰਿਵਾਰ ਦਾ ਮੁਖੀ ਐਲਾਨ ਕੀਤਾ ਗਿਆ ।

ਬ੍ਰਿਟਿਸ਼ ਸਰਕਾਰ ਪ੍ਰਤੀ ਇਸ ਨੇ ਕਈ ਵਾਰੀ ਵਫ਼ਾਦਾਰੀ ਪ੍ਰਗਟਾਈ। ਸੰਨ 1848 ਵਿਚ ਕਟੋਚ ਵਿਦਰੋਹ ਦੇ ਦੌਰਾਨ ਵੀ ਇਹ ਬ੍ਰਿਟਿਸ਼ ਸਰਕਾਰ ਪ੍ਰਤੀ ਵਫ਼ਾਦਾਰ ਰਿਹਾ ਅਤੇ ਇਨਾਮ ਵਜੋਂ ਹੋਰ ਜਾਗੀਰ ਪ੍ਰਾਪਤ ਕੀਤੀ । ਇਸ ਦੇ ਪੁੱਤਰ ਪ੍ਰਿਥੀ ਸਿੰਘ ਨੇ ਵੀ ਮੱਧ ਭਾਰਤ ਵਿਚ ਹੋਈ ਬਗ਼ਾਵਤ ਸਮੇਂ ਅੰਗਰੇਜ਼ਾਂ ਦੀਆਂ ਬਗ਼ਾਵਤ ਦਬਾਊ ਕਾਰਵਾਈਆਂ ਵਿਚ ਹਿੱਸਾ ਲਿਆ ਜਿਸ ਬਦਲੇ ਇਸ ਨੂੰ ਆਰਡਰ ਆਫ਼ ਮੈਰਿਟ ਅਤੇ ਖਿੱਲਤ ਮਿਲੀ। ਸੰਨ 1868 ਵਿਚ ਜੋਧਬੀਰ ਚੰਦ ਨੂੰ ਨਾਈਟ ਕਮਾਂਡਰ ਆਫ਼ ਦੀ ਸਟਾਰ ਆਫ਼ ਇੰਡੀਆ (ਕੇ. ਸੀ. ਐਸ.ਆਈ.) ਦਾ ਖ਼ਿਤਾਬ ਮਿਲਿਆ ਅਤੇ ਇਹ ਪਹਾੜੀ ਰਾਜਪੂਤਾਂ ਵਿਚ ਕਾਫ਼ੀ ਪ੍ਰਸਿੱਧ ਹੋ ਗਿਆ । ਸੰਨ 1873 ਵਿਚ ਇਸ ਦਾ ਦੇਹਾਂਤ ਹੋ ਗਿਆ । ਇਸ ਮਗਰੋਂ ਅਮਰ ਚੰਦ ਰਾਜਾ ਬਣਿਆ। ਇਸ ਨੂੰ ਮੈਜਿਸਟ੍ਰੇਟ ਅਤੇ ਸਿਵਲ ਜੱਜ ਦੇ ਹੱਕ ਵੀ ਪ੍ਰਾਪਤ ਸਨ। ਇਸ਼ ਦਾ ਵਿਆਹ ਜਸਰੋਟ ਦੇ ਰਾਜਾ ਦੀ ਇਕ ਭਤੀਜੀ ਦੇ ਨਾਲ ਹੋਇਆ। ਇਹ 1890 ਈ. ਵਿਚ ਮਰ ਗਿਆ । ਇਸ ਮਗਰੋਂ ਇਸ਼ ਦਾ ਪੁੱਤਰ ਨਰਿੰਦਰ ਚੰਦ ਰਾਜਾ ਬਣਿਆ ਜੋ ਪ੍ਰਾਂਤੀ ਦਰਬਾਰੀਆਂ ਦੀ ਸੂਚੀ ਵਿਚ ਗਿਣਿਆ ਜਾਂਦਾ ਸੀ। ਇਹ ਜੁਬਲ (ਸ਼ਿਮਲਾ) ਅਤੇ ਮਨਕੋਟੀਆ ਪਰਿਵਾਰਾਂ ਨਾਲ ਆਪਣੀ ਇਕ ਰਾਣੀ ਵੱਲੋਂ ਸਬੰਧਤ ਸੀ। ਇਸ ਕੋਲ ਇਕ ਮੈਜਿਸਟ੍ਰੇਟ ਅਤੇ ਮੁਨਸਿਫ ਦੇ ਸਾਰੇ ਹੱਕ ਸਨ। ਸੰਨ 1908 ਵਿਚ ਇਸ ਨੂੰ ਰਾਜਾ ਦਾ ਖ਼ਿਤਾਬ ਮਿਲਿਆ ਅਤੇ ਇਹ 1934 ਈ. ਵਿਚ ਮਰ ਗਿਆ । ਇਸ ਮਗਰੋਂ ਟਿੱਕਾ ਮਹਿੰਦਰ ਚੰਦ ਰਿਆਸਤ ਦਾ ਰਾਜਾ ਬਣਿਆ। ਇਸ ਨੇ ਪਹਿਲਾਂ ਨਾਲਾਗੜ੍ਹ ਰਿਆਸਤ ਦੇ ਰਾਜਾ ਦੀਆਂ ਦੋ ਲੜਕੀਆਂ ਨਾਲ ਅਤੇ ਫਿਰ ਭਾਜੀ ਰਿਆਸਤ ਦੇ ਰਾਣਾ ਦੁਰਗਾ ਸਿੰਘ ਦੀਆਂ ਦੋ ਲੜਕੀਆਂ ਨਾਲ ਵਿਆਹ ਕੀਤਾ। ਇਸ ਦੇ ਪਹਿਲੇ ਵਿਆਹ ਤੋਂ ਰਾਜਾ ਰਾਜਿੰਦਰ ਚੰਦ ਪੈਦਾ ਹੋਇਆ ਜੋ 1935 ਈ. ਵਿਚ ਇਸ

ਦੀ ਮੌਤ ਉਪਰੰਤ ਰਾਜਾ ਬਣਿਆ। ਇਸ ਨੇ ਮੁਰਾਦਾਬਾਦ ਜ਼ਿਲ੍ਹੇ ਦੇ ਇਕ ਉੱਘੇ ਪਰਿਵਾਰ ਵਿਚ ਵਿਆਹ ਕਰਵਾਇਆ।

ਹ. ਪੁ.–ਚੀ. ਫੈ. ਨੋ. ਪੰ. I:, ਇੰਪ. ਗ. ਇੰਡ. 18:271.

**ਨਾਦੌਣ** : ਕਸਬਾ– ਅਜੋਕੇ ਹਿਮਾਚਲ ਪ੍ਰਦੇਸ਼ ਰਾਜ ਦੇ ਹਮੀਰਪੁਰ ਜ਼ਿਲ੍ਹੇ ਦਾ ਇਹ ਇਕ ਇਤਿਹਾਸਕ ਕਸਬਾ ਹੈ ਜਿਹੜਾ ਕਾਂਗੜਾ ਸ਼ਹਿਰ ਤੋਂ 30 ਕਿ. ਮੀ. (20 ਮੀਲ) ਦੱਖਣ-ਪੂਰਬ ਵੱਲ, ਬਿਆਸ ਦਰਿਆ ਦੇ ਖੱਬੇ ਕੰਢੇ ਉੱਤੇ ਸਥਿਤ ਹੈ। ਨਾਦੌਣ ਰਾਜ ਦਾ ਇਹ ਸਦਰ ਮੁਕਾਮ ਸੀ। ਸਵਰਗੀ ਰਾਜਾ ਸਰ ਜੋਧਬੀਰ ਚੰਦ ਦਾ ਪੁੱਤਰ ਰਾਜਾ ਬਣਨ ਉਪਰੰਤ ਇਥੇ ਹੀ ਰਿਹਾ । ਰਾਜਾ ਸੰਸਾਰ ਚੰਦ ਦਾ ਇਹ ਮਨਪਸੰਦ ਰਿਹਾਇਸ਼ੀ ਟਿਕਾਣਾ ਸੀ ਇਸ ਨੇ ਕਸਬੇ ਤੋਂ ਲਗਭਗ 10 ਕਿ. ਮੀ. ਦੂਰ ਦਰਿਆ ਦੇ ਕੰਢੇ ਅਮਤਾਰ ਵਿਖੇ ਇਕ ਸੁੰਦਰ ਮਹਿਲ ਬਣਵਾਇਆ ਜਿਥੇ ਗਰਮੀ ਦੀ ਰੁੱਤ ਵਿਚ ਇਹ ਦਰਬਾਰ ਲਾਇਆ ਕਰਦਾ ਸੀ। ਨਾਦੌਣ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ।

ਬਚਿੱਤਰ ਨਾਟਕ ਦੇ ਨੌਵੇਂ ਅਧਿਆਇ ਵਿਚ ਕਥਾ ਹੈ ਕਿ ਪਹਾੜੀ ਰਾਜਿਆਂ ਵੱਲੋਂ ਖ਼ਿਰਾਜ ਨਾ ਪੁੱਜਣ ਕਰ ਕੇ ਔਰੰਗਜ਼ੇਬ ਨੇ ਮੀਆਂ ਖ਼ਾਨ ਫ਼ੌਜਦਾਰ ਨੂੰ ਪਹਾੜ ਵੱਲ ਭੇਜਿਆ। ਮੀਆਂ ਖ਼ਾਨ ਆਪ ਜੰਮੂ ਵੱਲ ਗਿਆ ਤੇ ਉਸ ਨੇ ਆਪਣੇ ਭਤੀਜੇ ਅਲਫ਼ ਖ਼ਾਨ ਨੂੰ ਨਾਦੌਣ ਵੱਲ ਭੇਜਿਆ । ਇਸ ਕਰ ਕੇ ਰਾਜੇ ਭੀਮਚੰਦ ਕਹਲੂਰੀਏ ਨੇ ਦਸ਼ਮੇਸ਼ ਤੋਂ ਸਹਾਇਤਾ ਮੰਗੀ। ਸੰਨ 1690 (ਸੰਮਤ 1747) ਦੇ ਅੰਤ ਵਿਚ ਨਾਦੌਣ ਦਾ ਜੰਗ ਹੋਇਆ ਜਿਸ ਵਿਚ ਅਲਫ਼ ਖ਼ਾਨ ਹਾਰ ਕੇ ਭੱਜ ਗਿਆ।

ਆਬਾਦੀ – 3,379(1991)

ਹ. ਪੁ.–ਇੰਪ. ਗ. ਇੰਡ. 18:272; ਮ. ਕੋ.: 692; ਏ ਹਿਸਟਰੀ ਆਫ਼ ਦੀ ਸਿੱਖਸ-I:79,317–ਖੁਸ਼ਵੰਤ ਸਿੰਘ:

**ਨਾਦੌਣ ਦਾ ਯੁੱਧ** : ਗੁਰੂ ਗੋਬਿੰਦ ਸਿੰਘ ਜੀ ਦਾ ਪਹਾੜੀ ਰਾਜਿਆਂ ਦੀ ਸਹਾਇਤਾ ਲਈ ਮੁਗਲਾਂ ਵਿਰੁੱਧ ਲੜਿਆ ਇਹ ਇਤਿਹਾਸਕ ਯੁੱਧ 1687 ਈ. ਵਿਚ ਕਾਂਗੜੇ ਤੋਂ 32 ਕਿ. ਮੀ. ਦੂਰ ਨਾਦੌਣ ਵਿਖੇ ਹੋਇਆ । ਔਰੰਗਜ਼ੇਬ ਦੇ ਕਹਿਣ ਤੇ ਕਸ਼ਮੀਰ ਦੇ ਗਵਰਨਰ ਇਬਰਾਹੀਮ ਨੇ ਦਿਲਾਵਰ ਖ਼ਾਨ ਨੂੰ ਪਹਾੜੀ ਰਾਜਿਆਂ ਤੋਂ ਕਰ ਉਗਰਾਉਣ ਲਈ ਫ਼ੌਜਾਂ ਦੇ ਕੇ ਭੇਜਿਆ । ਉਹ ਸਭ ਤੋਂ ਪਹਿਲਾਂ ਕਿਰਪਾਲ ਚੰਦ ਕਟੋਚ ਕੋਲ ਗਿਆ । ਉਸ ਨੇ ਕਰ ਭਰਨ ਤੋਂ ਇਨਕਾਰ ਨਾ ਕੀਤਾ ਪਰ ਕਿਹਾ ਪਹਿਲਾਂ ਉਨ੍ਹਾਂ ਦੇ ਆਗੂ ਭੀਮ ਚੰਦ ਤੋਂ ਕਰ ਵਸੂਲ ਕੀਤਾ ਜਾਵੇ। ਇਸ ਲਈ ਕਿਰਪਾਲ ਚੰਦ ਨੂੰ ਨਾਲ ਲੈ ਕੇ ਦਿਲਾਵਰ ਖ਼ਾਨ ਬਿਆਸ ਦੇ ਕਿਨਾਰੇ ਨਾਦੌਣ ਪੁੱਜ ਗਿਆ । ਆਪਣੇ ਬਚਾਅ ਲਈ ਇਨ੍ਹਾਂ ਨੇ ਕਾਠਗੜ੍ਹ ਬਣਾ ਲਿਆ। ਭੀਮ ਚੰਦ ਨੇ ਕਰ ਦੇਣ ਤੋਂ ਸਾਫ਼ ਇਨਕਾਰ ਕਰ ਦਿੱਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਹਾਇਤਾ ਲਈ ਬੇਨਤੀ ਕੀਤੀ । ਗੁਰੂ ਜੀ ਨੂੰ ਕਟੋਚ ਦੇ ਰਾਜੇ ਦਾ ਵਿਰੋਧੀ ਦਲ ਵਲੋਂ ਲੜਨਾ ਚੰਗਾ ਨਾ ਲਗਿਆ ।

ਗੁਰੂ ਗੋਬਿੰਦ ਸਿੰਘ ਜੀ ਨੇ ਪਹਾੜੀ ਰਾਜਿਆਂ ਦਾ ਸਾਥ ਦੇਣਾ ਮਨਜ਼ੂਰ ਕਰ ਲਿਆ ਅਤੇ ਇਸ ਜੰਗ ਵਿਚ ਖ਼ੁਦ ਵੀ ਹਿੱਸਾ ਲਿਆ । ਇਸ ਜੰਗ ਵਿਚ ਗੁਰੂ ਜੀ ਨੇ ਖੱਬੇ ਹੱਥ ਨਾਲ ਵੀ ਤੀਰ ਚਲਾਏ । ਗੁਰੂ ਜੀ ਨੂੰ ਫ਼ੌਜਾਂ ਸਮੇਤ ਦੇਖ ਕੇ ਕਿਰਪਾਲ ਚੰਦ ਅਤੇ ਅਲਫ਼ ਖ਼ਾਨ ਬਹੁਤ ਘਬਰਾ ਗਏ । ਜੰਗ ਦੇ ਪਹਿਲੇ ਦੌਰ ਵਿਚ ਹੀ ਕਿਰਪਾਲ ਚੰਦ ਕਟੋਚ ਜ਼ਖ਼ਮੀ ਹੋ ਗਿਆ । ਅਲਫ਼ ਖ਼ਾਨ ਵੀ ਡਰ ਗਿਆ ਅਤੇ ਦੋਵੇਂ ਰਾਤ ਦੇ ਹਨੇਰੇ ਵਿਚ ਨਾਦੌਣ ਛਡ ਕੇ ਭੱਜ ਗਏ । ਗੁਰੂ ਜੀ ਦੀਆਂ ਫ਼ੌਜਾਂ ਨੇ ਇਹ ਜੰਗ ਜਿੱਤ ਲਈ।

ਪਹਾੜੀ ਰਾਜਿਆਂ ਨੇ ਇਸ ਜਿੱਤ ਦੀ ਅੱਠ ਦਿਨ ਤਕ ਬਹੁਤ ਖੁਸ਼ੀ ਮਨਾਈ । ਗੁਰੂ ਜੀ ਵੀ ਉਨ੍ਹਾਂ ਨਾਲ ਖ਼ੁਸ਼ੀ ਵਿਚ ਸ਼ਾਮਲ ਰਹੇ । ਪਹਾੜੀ ਰਾਜਿਆਂ ਨੇ ਗੁਰੂ ਜੀ ਨੂੰ ਬਹੁਤ ਸਤਿਕਾਰ ਨਾਲ ਅਨੰਦਪੁਰ ਲਈ ਵਿਦਾ ਕੀਤਾ।

ਹ. ਪੁ.–ਪੁਰਖ ਭਗਵੰਤ-ਸਤਿਬੀਰ ਸਿੰਘ : 115; ਮ. ਕੋ.

**ਨਾਨਕਸਰ** : ਇਹ ਧਾਰਮਿਕ ਸਥਾਨ ਪ੍ਰਸਿੱਧ ਸੰਤ ਬਾਬਾ ਨੰਦ ਸਿੰਘ ਜੀ ਨਾਲ ਸਬੰਧਤ ਹੈ ਜੋ ਲੁਧਿਆਣਾ ਜ਼ਿਲ੍ਹੇ ਦੀ ਜਗਰਾਉਂ ਤਹਿਸੀਲ ਵਿਚ ਹੈ। ਇਹ ਜਗਰਾਉਂ ਸ਼ਹਿਰ ਤੋਂ 5 ਕਿ. ਮੀ. ਦੂਰ ਸਥਿਤ ਹੈ। ਜਗਰਾਉਂ ਦੇ ਹੀ ਇਕ ਅਗਵਾੜ ਕਲੇਰਾਂ ਜੋ ਹੁਣ ਇਕ ਪਿੰਡ ਬਣ ਚੁੱਕਾ ਹੈ, ਦੇ ਨਾਲ ਹੀ ਇਹ ਪ੍ਰਸਿੱਧ ਯਾਦਗਾਰੀ ਧਾਰਮਿਕ ਸਥਾਨ ਬਣਿਆ ਹੋਇਆ ਹੈ। ਇਸ ਨੂੰ ਨਾਨਕਸਰ ਕਲੇਰਾਂ ਵੀ ਕਿਹਾ ਜਾਂਦਾ ਹੈ। ਗੁਰਦੁਆਰੇ ਕਾਰਨ ਹੀ ਇਸ ਥਾਂ ਦੀ ਵਿਸੇਸ਼ ਮਹੱਤਤਾ ਬਣੀ ਹੋਈ ਹੈ।

ਇਹ ਖ਼ੂਬਸੂਰਤ ਗੁਰਦੁਆਰਾ ਸੰਤ ਨੰਦ ਸਿੰਘ ਜੀ ਦੇ ਇਕ ਉੱਘੇ ਸੇਵਕ ਸੰਤ ਈਸ਼ਰ ਸਿੰਘ ਜੀ ਨੇ ਬਣਵਾਇਆ। ਉਨ੍ਹਾਂ ਦੀ ਸੱਚੀ ਸ਼ਰਧਾ ਅਤੇ ਘਾਲਣਾ ਸਦਕਾ ਇਹ ਗੁਰਦੁਆਰਾ ਅਤੇ ਸਰੋਵਰ ਬਣਾਇਆ ਗਿਆ। ਸੰਤ ਈਸ਼ਰ ਸਿੰਘ ਦੀ ਬਰਸੀ ਹਰ ਸਾਲ ਅਗਸਤ ਦੇ ਮਹੀਨੇ, ਸ਼ਰਧਾਲੂ ਬੜੀ ਧੂਮ-ਧਾਮ ਨਾਲ ਮਨਾਉਂਦੇ ਹਨ। ਹਜ਼ਾਰਾਂ ਦੀ ਗਿਣਤੀ ਵਿਚ ਸ਼ਰਧਾਲੂ ਇਸ ਗੁਰਦੁਆਰੇ ਦੇ ਦਰਸ਼ਨਾਂ ਲਈ ਆਉਂਦੇ ਹਨ।

ਗੁਰਦੁਆਰੇ ਦੀ ਮੁੱਖ ਇਮਾਰਤ ਦੇ ਪਿਛਲੇ ਹਿੱਸੇ ਵੱਲ ਇਕ ਗੁਫ਼ਾ ਅਤੇ ਭੋਰਾ ਹੈ । ਇਥੇ ਬਾਬਾ ਨੰਦ ਸਿੰਘ ਜੀ ਨੇ ਤਪੱਸਿਆ ਕੀਤੀ ਸੀ। ਇਹ ਥਾਂ ਸੰਗਮਰਮਰ ਦੀ ਬਣੀ ਹੈ ਅਤੇ ਬਹੁਤ ਸੁੰਦਰ ਸਜੀ ਹੋਈ ਹੈ । ਇਥੇ ਇਕ ਬਹੁਤ ਕੀਮਤੀ ਪਲੰਘ ਉਪਰ ਬਾਬਾ ਨੰਦ ਸਿੰਘ ਜੀ ਦਾ ਚਿਤਰ ਰਖਿਆ ਹੋਇਆ ਹੈ ਅਤੇ ਹਰ ਵੇਲੇ ਧੂਪ-ਅਗਰਬੱਤੀ ਜਲਾਈ ਜਾਂਦੀ ਹੈ । ਇਸ ਭੋਰੇ ਵਿਚ ਜਾਣ ਦੇ ਇੱਛਕ ਸ਼ਰਧਾਲੂਆਂ ਲਈ ਕੁਝ ਸ਼ਰਤਾਂ ਬਾਹਰ ਲਿਖ ਕੇ ਲਗਾਈਆਂ ਹੋਈਆਂ ਹਨ ਜਿਸ ਵਿਚ ਕੁਝ ਗਿਣਤੀ ਦੇ ਪਾਠ ਕਰਨ ਲਈ ਲਿਖਿਆ ਹੈ । ਕੋਈ ਵੀ ਸ਼ਰਤ ਪੂਰੀ ਕਰਨ ਦੀ ਸਹੁੰ ਖਾ ਕੇ ਸ਼ਰਧਾਲੂ ਹੇਠਾਂ ਦਰਸ਼ਨ ਕਰਨ ਜਾ ਸਕਦੇ ਹਨ। ਇਸ ਭੋਰੇ ਵਿਚ ਸੰਤਾਂ ਦੀਆਂ ਖੜਾਵਾਂ ਵੀ ਸੰਭਾਲ ਕੇ ਰਖੀਆਂ ਹਨ। ਇਥੇ ਵੱਖ ਵੱਖ ਥਾਵਾਂ ਤੇ ਉਹ ਕੁੰਡੇ, ਸਰੀਏ ਆਦਿ ਲੱਗੇ ਹਨ ਜਿਥੇ ਭਗਤੀ ਕਰਨ ਸਮੇਂ ਆਪਣੇ ਆਪ ਨੂੰ ਸੰਤਾਂ ਨੇ ਤਸੀਹੇ ਦਿੱਤੇ ਤਾਂ ਜੋ ਨਿਰਵਿਘਨ ਭਗਤੀ ਕਰ ਸਕਣ ਅਤੇ ਦੁਨੀਆਦਾਰੀ ਤੋਂ ਦੂਰ ਰਹਿਣ ।

ਬਾਬਾ ਨੰਦ ਸਿੰਘ ਜੀ, ਜਗਰਾਉਂ ਦੇ ਇਕ ਲਾਗਲੇ ਪਿੰਡ ਸ਼ੇਰਪੁਰ ਵਿਖੇ ਜਨਮੇ। ਉਨ੍ਹਾਂ ਨੇ ਮੋਹ ਮਾਇਆ ਤਿਆਗ ਕੇ ਭੋਰਿਆਂ ਵਿਚ ਤਪ ਕੀਤਾ । ਉਨ੍ਹਾਂ ਨੇ ਸ਼ੁਰੂ ਵਿਚ ਕੋਈ ਵੀ ਪੱਕਾ ਗੁਰਦੁਆਰਾ ਨਹੀਂ ਬਣਵਾਇਆ । ਇਸ ਗੁਰਦੁਆਰੇ ਦੀ ਇਮਾਰਤ ਦਾ ਨਕਸ਼ਾ ਸੰਤਾਂ ਨੇ ਹੀ ਤਿਆਰ ਕੀਤਾ ਜੋ ਸੰਤ ਈਸ਼ਰ ਸਿੰਘ ਜੀ ਨੇ 1950 ਈ. ਵਿਚ ਬਣਵਾਉਣਾ ਸ਼ੁਰੂ ਕੀਤਾ। ਸੰਗਮਰਮਰ ਦਾ ਗੁਰਦੁਆਰਾ ਅਤੇ ਇਕ ਬਹੁਤ ਵੱਡਾ ਸਰੋਵਰ

ਬਣਵਾਇਆ ਗਿਆ। ਇਸ ਗੁਰਦੁਆਰੇ ਦਾ ਕਲਸ਼ ਸੋਨੇ ਦਾ ਹੈ। ਇਸ ਗੁਰਦੁਆਰੇ ਦੀ ਇਕ ਵਿਸ਼ੇਸ਼ ਗੱਲ ਇਹ ਹੈ ਕਿ ਇਥੇ ਕਿਸੇ ਪ੍ਰਕਾਰ ਦਾ ਚੜ੍ਹਾਵਾ ਨਹੀਂ ਚੜ੍ਹਾਉਣ ਦਿੱਤਾ ਜਾਂਦਾ ਅਤੇ ਇਥੇ ਲੰਗਰ ਵੀ ਤਿਆਰ ਨਹੀਂ ਕੀਤਾ ਜਾਂਦਾ । ਆਸੇ ਪਾਸੇ ਦੇ ਪਿੰਡਾਂ ਵਲੋਂ ਤਿਆਰ ਕੀਤਾ ਲੰਗਰ ਇਥੇ ਭੇਜਿਆ ਜਾਂਦਾ ਹੈ ਜੋ ਸ਼ਰਧਾਲੂ ਸੰਗਤਾਂ ਵਿਚ ਵਰਤਾਇਆ ਜਾਂਦਾ ਹੈ।

ਗੁਰਦੁਆਰੇ ਵਿਚ ਦੋ ਥਾਂ ਤੇ ਅਖੰਡ ਪਾਠ ਕੀਤਾ ਜਾਂਦਾ ਹੈ ਜਿਸ ਦੇ ਨਾਲ ਨਾਲ ਜਪੁਜੀ ਸਾਹਿਬ ਅਤੇ ਸੁਖਮਨੀ ਸਾਹਿਬ ਦਾ ਪਾਠ ਲਗਾਤਾਰ ਸਵੇਰ ਤੋਂ ਸ਼ਾਮ ਤਕ ਕੀਤਾ ਜਾਂਦਾ ਹੈ । ਇਥੇ ਬਣਿਆ ਸਰੋਵਰ ਕੇਵਲ 28 ਦਿਨਾਂ ਵਿਚ ਮੁਕੰਮਲ ਕੀਤਾ ਗਿਆ ਸੀ । ਇਥੇ ਔਰਤ-ਸੇਵਾਦਾਰਾਂ ਨੂੰ ਗੁਰਦੁਆਰੇ ਵਿਚ ਰਹਿਣ ਦੀ ਮਨਾਹੀ ਹੈ । ਸੰਤ ਈਸ਼ਰ ਸਿਘ ਜੀ ਨੇ ਇਥੋਂ ਦੀ ਗੱਦੀ ਲਗਭਗ 13 ਸਾਲ ਤਕ ਸੰਭਾਲੀ । ਗੁਰਦੁਆਰੇ ਦੀ ਛੱਤ ਕਿਲੇ ਵਾਂਗ ਬਣਾਈ ਗਈ ਹੈ ਅਤੇ ਚਾਰ ਨੁਕਰਾਂ ਤੇ ਬੁਰਜੀਆਂ ਹਨ । ਇਕ ਸ਼ੀਸ਼ ਮਹਲ ਹੈ ਜਿਥੇ ਬਾਬਾ ਨੰਦ ਸਿੰਘ ਜੀ ਨੇ ਪ੍ਰਾਣ ਤਿਆਗੇ । ਕੁਝ ਖਾਸ ਕਮਰਿਆਂ ਵਿਚ ਖਾਸ ਪਾਠੀਆਂ ਅਤੇ ਸੇਵਾਦਾਰਾਂ ਨੂੰ ਹੀ ਜਾਣ ਦੀ ਆਗਿਆ ਹੈ। ਬਾਬਾ ਜੀ ਦੇ ਗਰਮੀਆਂ ਅਤੇ ਸਰਦੀਆਂ ਦੇ ਵਸਤਰ ਵੀ ਸੰਭਾਲ ਕੇ ਰਖੇ ਹੋਏ ਹਨ। ਇਥੇ ਰਹਿੰਦੇ ਸੇਵਾਦਾਰ ਸ਼ਰਧਾ ਭਾਵ ਨਾਲ ਇਥੇ ਰਹਿੰਦੇ ਹਨ ਅਤੇ ਕੋਈ ਤਨਖਾਹ ਨਹੀਂ ਲੈਂਦੇ। ਹਰ ਸਾਲ ਅਗਸਤ ਦੇ ਮਹੀਨੇ ਤਿੰਨ ਦਿਨ ਭਾਰੀ ਮੇਲਾ ਲਗਦਾ ਹੈ ਅਤੇ ਦੀਵਾਨ ਸਜਦੇ ਹਨ।

ਹ. ਪੁ.–ਡਿਸ. ਗੁਜ਼.-ਲੁਧਿਆਣਾ : 660

**ਨਾਨਕ ਸ਼ਾਹੀ ਸਿੱਕਾ** :ਇਹ ਸਿੱਖਾਂ ਵਲੋਂ ਆਪਣੀ ਰਾਜਸੱਤਾ ਦੇ ਪ੍ਰਤੀਕ ਵਜੋਂ ਜਾਰੀ ਕੀਤਾ ਗਿਆ ਸਿੱਕਾ ਸੀ। ਸੰਨ 1765 ਵਿਚ ਜਦੋਂ ਸਿੱਖਾਂ ਨੇ ਲਾਹੌਰ ਉੱਤੇ ਕਬਜ਼ਾ ਕਰ ਲਿਆ ਤਾਂ ਸ. ਜੱਸਾ ਸਿੰਘ ਆਹਲੂਵਾਲੀਆ ਤੇ ਹੋਰ ਸਿੰਘਾਂ ਨੇ ਸਭ ਤੋਂ ਪਹਿਲਾਂ ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਅੰਮ੍ਰਿਤਸਰ ਤੋਂ ਇਕ ਸਿੱਕਾ ਚਾਲੂ ਕੀਤਾ ਜਿਸ ਨੂੰ 'ਨਾਨਕ ਸ਼ਾਹੀ ਸਿੱਕਾ' ਕਿਹਾ ਜਾਂਦਾ ਹੈ । ਇਸ ਸਿੱਕੇ ਉੱਤੇ ਹੇਠ ਲਿਖੀ ਤੁਕ ਉਕਰੀ ਹੋਈ ਸੀ :

ਦੇਗ ਤੇਗੋ ਫ਼ਤਹ ਨੁਸਰਤ ਬੇਦਰੰਗ,
ਯਾਫ਼ਤਜ਼ ਨਾਨਕ ਗੁਰੂ ਗੋਬਿੰਦ ਸਿੰਘ

ਮਹਾਰਾਜਾ ਰਣਜੀਤ ਸਿੰਘ ਨੇ ਵੀ ਆਪਣੇ ਰਾਜ ਵਿਚ ਇਹ ਸਿੱਕਾ ਜਾਰੀ ਰਖਿਆ ਪਰ ਸ. ਜੱਸਾ ਸਿੰਘ ਆਹਲੂਵਾਲੀਏ ਵਲੋਂ ਚਲਾਏ ਗਏ ਇਸ ਸਿੱਕੇ ਦੀ ਬਣਾਵਟ ਵਿਚ ਥੋੜ੍ਹੀ ਬਹੁਤ ਤਬਦੀਲੀ ਕੀਤੀ।

ਹ. ਪੁ.–ਮ. ਕੋ: 192, 692; ਸਿ. ਮਿ. :35

**ਨਾਨਕ ਸਿੰਘ** :ਪੰਜਾਬੀ ਦੇ ਇਸ ਪ੍ਰਸਿੱਧ ਨਾਵਲਕਾਰ ਦਾ ਜਨਮ 4 ਜੁਲਾਈ, 1897 ਨੂੰ ਅਜੋਕੇ ਪਾਕਿਸਤਾਨ ਦੇ ਜਿਹਲਮ ਜ਼ਿਲ੍ਹੇ ਵਿਚ ਸਥਿਤ ਚੱਕ ਹਮੀਦ ਵਿਖੇ ਭਾਈ ਬਹਾਦਰ ਚੰਦ ਦੇ ਗ੍ਰਹਿ ਵਿਖੇ ਹੋਇਆ । ਇਸ ਦਾ ਮੁੱਢਲਾ ਨਾਂ ਹੰਸ ਰਾਜ ਸੀ । ਇਸ ਦੀ ਉਮਰ ਉਦੋਂ ਬਾਰ੍ਹਾਂ ਵਰ੍ਹਿਆਂ ਦੀ ਵੀ ਨਹੀਂ ਸੀ ਹੋਈ ਜਦੋਂ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ । ਘਰ ਦੀ ਮਾੜੀ ਆਰਥਿਕ ਹਾਲਤ ਕਾਰਨ ਇਸ ਨੂੰ ਪੰਜਵੀਂ ਜਮਾਤ ਵਿਚ ਹੀ ਸਕੂਲੀ ਪੜ੍ਹਾਈ ਨੂੰ ਅਲਵਿਦਾ ਕਹਿਣਾ ਪਿਆ । ਇਹ ਰੋਜ਼ਗਾਰ ਦੀ ਤਲਾਸ਼ ਵਿਚ ਪਿਸ਼ਾਵਰ ਚਲਾ ਗਿਆ ਜਿੱਥੇ ਉਸ ਦਾ ਸੰਪਰਕ ਗਿਆਨੀ ਬਾਗ ਸਿੰਘ ਨਾਲ ਹੋ ਗਿਆ । ਇਸ ਨੇ ਗਿਆਨੀ ਬਾਗ਼ ਸਿੰਘ ਪਾਸੋਂ ਅੰਮ੍ਰਿਤ ਛਕਿਆ ਤੇ ਹੰਸ ਰਾਜ ਤੋਂ ਨਾਨਕ ਸਿੰਘ ਬਣ ਗਿਆ।

ਕੇਵਲ 13 ਸਾਲਾਂ ਦੀ ਉਮਰ ਵਿਚ ਇਸ ਦੀ ਲਿਖੀ 'ਸੀਹਰਫ਼ੀ' ਛਪੀ ਅਤੇ 18 ਵਰ੍ਹਿਆਂ ਦੀ ਅਵਸਥਾ ਵਿਚ ਧਾਰਮਿਕ-ਗੀਤਾਂ ਦਾ ਇਕ ਖ਼ੂਬਸੂਰਤ ਮਜਮੂਆ 'ਸਤਿਗੁਰ ਮਹਿਮਾ' ਪ੍ਰਕਾਸ਼ਿਤ ਹੋਇਆ ਜੋ ਗੁਰਦੁਆਰਿਆਂ ਅਤੇ ਧਾਰਮਿਕ ਸਟੇਜਾਂ ਉੱਤੇ ਬਹੁਤ ਹੀ ਜ਼ਿਆਦਾ ਮਕਬੂਲ ਹੋਇਆ । 13 ਅਪ੍ਰੈਲ, 1919 ਅੰਮ੍ਰਿਤਸਰ ਵਿਖੇ, ਜਲ੍ਹਿਆਂਵਾਲੇ ਬਾਗ਼ ਦੇ ਖ਼ੂਨੀ ਕਾਂਡ ਦੇ ਪ੍ਰਭਾਵ ਅਧੀਨ, 'ਖ਼ੂਨੀ-ਬੈਸਾਖੀ' ਨਾਂ ਦੀ ਇਕ ਲੰਮੀ ਨਜ਼ਮ ਲਿਖਣ ਕਰ ਕੇ ਨਾਨਕ ਸਿੰਘ ਇਕ ਦੇਸ਼ ਭਗਤ ਕਵੀਸ਼ਰ ਵੱਜੋਂ ਸਮੁੱਚੇ ਪੰਜਾਬ ਵਿਚ ਪ੍ਰਸਿੱਧ ਹੋ ਗਿਆ।

ਹੁਣ ਇਸ ਨੂੰ ਸਾਹਿਤਕ ਜਾਗ ਲਗ ਚੁਕੀ ਸੀ । ਇਸ ਤੋਂ ਨਾਨਕ ਸਿੰਘ ਦੀ ਰੁਚੀ ਨਾਵਲ ਲਿਖਣ ਵੱਲ ਵਧੇਰੇ ਹੋ ਗਈ ਅਤੇ ਇਸ ਨੇ ਇਸ ਨਿਵੇਕਲੇ ਖੇਤਰ ਵਿਚ ਬਹੁਤ ਨਾਮਣਾ ਖੱਟਿਆ। ਇਸ ਨੇ ਆਪਣੀ ਜ਼ਿੰਦਗੀ ਦਾ ਬਹੁਤ ਹਿੱਸਾ, ਗੁਰੂ ਦੀ ਨਗਰੀ, ਅੰਮ੍ਰਿਤਸਰ ਵਿਚ ਹੀ ਗੁਜ਼ਾਰਿਆ।

ਸੰਨ 1922 ਵਿਚ ਸ. ਨਾਨਕ ਸਿੰਘ ਨੇ ਅਕਾਲੀ-ਲਹਿਰ ਵਿਚ ਭਰਵਾਂ ਹਿੱਸਾ ਲਿਆ ਤੇ ਜੇਲ੍ਹ-ਯਾਤਰਾ ਵੀ ਕੀਤੀ । ਜੇਲ੍ਹ-ਸਮੇਂ ਦੌਰਾਨ, ਇਸ ਨੇ ਪ੍ਰਸਿੱਧ ਬੰਗਾਲੀ ਨਾਵਲਕਾਰ ਸ਼ਰਤ ਚੰਦਰ ਅਤੇ ਹਿੰਦੀ, ਉਰਦੂ ਦੇ ਨਾਮਵਰ ਗਲਪਕਾਰ ਮੁਨਸ਼ੀ ਪ੍ਰੇਮ ਚੰਦ ਦੇ ਪ੍ਰਸਿੱਧ ਨਾਵਲ ਪੜ੍ਹੇ ਅਤੇ ਇਸ ਦੇ ਹਿਰਦੇ ਵਿਚ ਨਾਵਲਕਾਰ ਬਣਨ ਦੀ ਇੱਛਾ ਉਤਪੰਨ ਹੋ ਗਈ। ਇਸ ਪ੍ਰਬਲ ਇੱਛਾ ਅਧੀਨ ਇਸ ਨੇ ਜੇਲ੍ਹ ਵਿਚ ਹੀ ਇਕ ਨਾਵਲ 'ਅੱਧਖਿੜੀ -ਕਲੀ' ਅਖ਼ਬਾਰਾਂ ਦੇ ਹਾਸ਼ੀਏ ਉੱਤੇ ਹੀ ਉਲੀਕ ਦਿੱਤਾ ਪਰ ਜੇਲ੍ਹ ਦੇ ਅਧਿਕਾਰੀਆਂ ਨੇ ਇਸ ਨਾਵਲ ਨੂੰ ਜੇਲ੍ਹ ਤੋਂ ਬਾਹਰ ਨਾ ਆਉਣ ਦਿੱਤਾ ਤੇ ਪਿੱਛੋਂ ਇਸ ਤੀਖਣ ਅਹਿਸਾਸ ਨੂੰ ਨਾਨਕ ਸਿੰਘ ਨੇ ਆਪਣੇ ਇਕ ਪ੍ਰਸਿੱਧ ਨਾਵਲ 'ਅੱਧ ਖਿੜਿਆ ਫੁੱਲ' ਵਿਚ ਪੇਸ਼ ਕੀਤਾ ।

ਸੰਨ 1930 ਦੇ ਨੇੜੇ ਤੇੜੇ ਚਿੱਟਾ ਲਹੂ, ਫੌਲਾਦੀ ਫੁੱਲ, ਗ਼ਰੀਬ ਦੀ ਦੁਨੀਆ, ਕਾਗਤਾਂ ਦੀ ਬੇੜੀ, ਪਵਿੱਤਰ ਪਾਪੀ, ਲਵ-ਮੈਰਿਜ,ਚਿਤਰਕਾਰ ਆਦਿ ਕਈ ਦਰਜਨ ਨਾਵਲ ਲਿਖੇ ਜਿਸ ਨਾਲ ਇਹ ਇਕ ਪ੍ਰੌੜ੍ਹ ਨਾਵਲਕਾਰ ਵੱਜੋਂ ਪੰਜਾਬੀ ਜਗਤ ਵਿਚ ਪ੍ਰਸਿੱਧ ਹੋ ਗਿਆ । ਸੰਨ 1952 ਵਿਚ ਮਹਿਕਮਾ ਪੰਜਾਬੀ, ਪਟਿਆਲਾ ਨੇ ਇਸ ਦਾ ਭਰਵਾਂ ਤੇ ਨਿੱਘਾ ਸਨਮਾਨ ਕੀਤਾ। ਫਿਰ ਇਸ ਨੂੰ ਇਤਿਹਾਸਕ ਨਾਵਲ 'ਇਕ ਮਿਆਨ ਦੋ ਤਲਵਾਰਾਂ' ਉੱਤੇ ਭਾਰਤੀ ਸਾਹਿਤ ਅਕਾਦਮੀ, ਨਵੀ ਦਿੱਲੀ ਵੱਲੋਂ ਪੁਰਸਕਾਰ ਵੀ ਮਿਲਿਆ। ਸ. ਨਾਨਕ ਸਿੰਘ ਬਹੁਪੱਖੀ ਸ਼ਖ਼ਸੀਅਤ ਸੀ। ਇਸ ਨੇ ਨਾਵਲ-ਰਚਨਾ ਤੋਂ ਇਲਾਵਾ ਕਹਾਣੀ, ਨਾਟਕ, ਸਵੈ-ਜੀਵਨੀ ਅਤੇ ਅਨੁਵਾਦ ਦੇ ਖੇਤਰ ਵਿਚ ਵੀ ਹੱਥ ਅਜ਼ਮਾਇਆ ਜਿਸ ਵਿਚ ਇਹ ਕਾਫ਼ੀ ਸਫ਼ਲ ਰਿਹਾ।

ਨਾਨਕ ਸਿੰਘ ਮਾਨਵਵਾਦੀ ਤੇ ਸਮਾਜਵਾਦੀ ਵਿਚਾਰਾਂ ਦਾ ਧਾਰਨੀ ਸੀ। ਇਸ ਨੇ ਆਪਣੀ ਸਿਰਜਣ-ਪ੍ਰਕ੍ਰਿਆ ਵਿਚ ਸਮਾਜ ਸੁਧਾਰ ਦੇ ਮਨੋਰਥ ਤੋਂ ਸੁਚੇਤ ਤੇ ਜਾਗਰੂਕ ਹੋ ਕੇ ਆਪਣੇ ਸਮੇਂ ਦੀਆਂ ਪ੍ਰਮੁੱਖ ਸਮਾਜਕ-ਕੁਰੀਤੀਆਂ ਦਾ ਭਰਪੂਰ ਖੰਡਨ ਕੀਤਾ ਹੈ

ਅਤੇ ਇਸ ਦੇ ਸੁਧਾਰ ਲਈ ਕਈ ਮੁੱਲਵਾਨ ਸੁਝਾਉ ਵੀ ਪੇਸ਼ ਕੀਤੇ ਜਿਵੇਂ : ਵੇਸਵਾ-ਗਮਨੀ, ਸ਼ਰਾਬਨੋਸ਼ੀ, ਜਾਤ-ਪਾਤ ਪ੍ਰਬੰਧ, ਬਾਲ-ਵਿਧਵਾ ਦਾ ਜੀਵਨ, ਧਾਰਮਿਕ-ਪਾਖੰਡ, ਰਿਸ਼ਵਤ- ਖੋਰੀ, ਗ਼ਰੀਬੀ, ਮਿਲਾਵਟ, ਸਮਗਲਿੰਗ ਅਤੇ ਬਲੈਕ- ਮਾਰਕਿਟਿੰਗ ਆਦਿ ਦੀਰਘ ਤੇ ਜਟਿਲ ਸਮੱਸਿਆਵਾਂ ਨੂੰ ਇਸ ਨੇ ਆਪਣੇ ਵੱਖ ਵੱਖ ਨਾਵਲਾਂ ਵਿਚ ਵਿਸ਼ੇ ਵੱਜੋਂ ਪ੍ਰਸਤੁਤ ਕਰਨ ਦਾ ਯਤਨ ਕੀਤਾ। ਇਸ ਦਾ ਲਿਖਣ-ਢੰਗ ਨਿਵੇਕਲਾ, ਸਾਦਾ, ਸਰਲ ਅਤੇ ਪ੍ਰਭਾਵਸ਼ਾਲੀ ਸੀ । ਇਹ ਹਰ ਸਾਲ 'ਡਲਹੌਜ਼ੀ' ਦੇ ਸ਼ਾਂਤ ਤੇ ਇਕਾਂਤ ਵਾਤਾਵਰਣ ਵਿਚ ਬੈਠ ਕੇ ਇਕ ਨਵੇਂ ਨਾਵਲ ਦੀ ਸਿਰਜਣਾ ਕਰ ਕੇ ਹੀ ਅੰਮ੍ਰਿਤਸਰ ਪਰਤਦਾ ਸੀ। ਇਸ ਦੀਆਂ ਮੌਲਿਕ ਤੇ ਅਨੁਵਾਦਕ ਰਚਨਾਵਾਂ ਦੀ ਸੰਖਿਆ ਕੋਈ 6 ਦਰਜਨ ਤੋਂ ਵਧੀਕ ਹੋਵੇਗੀ।

'ਪਵਿੱਤਰ ਪਾਪੀ' ਨਾਵਲ ਹਿੰਦੀ ਵਿਚ ਫਿਲਮਾਇਆ ਗਿਆ ਅਤੇ ਇਸ ਨੂੰ ਫ਼ਿਲਮ ਰੂਪ ਵਿਚ ਸਾਰੇ ਭਾਰਤ ਵਿਚ ਬੇਹੱਦ ਸਲਾਹਿਆ ਗਿਆ ।

ਸੰਨ 1951-52 ਵਿਚ ਸ. ਨਾਨਕ ਸਿੰਘ ਨੇ 'ਲੋਕ-ਸਾਹਿਤ' ਨਾਂ ਦਾ ਇਕ ਮਾਹਵਾਰੀ ਸਾਹਿਤਕ-ਪੱਤਰ ਵੀ ਪ੍ਰਕਾਸ਼ਿਤ ਕੀਤਾ ਸੀ ਪਰ ਛੇਤੀ ਹੀ ਆਰਥਿਕ ਔਕੜਾਂ ਕਾਰਣ ਉਸ ਪੱਤਰ ਨੂੰ ਬੰਦ ਕਰਨਾ ਪਿਆ ।

ਅਜੋਕੇ ਯੁਗ ਵਿਚ ਵੀ ਸ. ਨਾਨਕ ਸਿੰਘ ਪੰਜਾਬ ਦਾ ਹਰਮਨ ਪਿਆਰਾ ਤੇ ਲੋਕ-ਦਿਲਾਂ ਉੱਤੇ ਸਦੀਵੀ ਰਾਜ ਕਰਨ ਵਾਲਾ ਇਕ ਮਹਿਬੂਬ ਨਾਵਲਕਾਰ ਹੈ ਜਿਸ ਦੇ ਸ਼ਾਹਕਾਰ ਨਾਵਲਾਂ ਵਿਚੋਂ ਇਕ ਮਿਆਨ ਦੋ ਤਲਵਾਰਾਂ, ਕਟੀ ਪਤੰਗ, ਚਿੱਟਾ ਲਹੂ, ਕੋਈ ਹਰਿਆ ਬੂਟ ਰਹਿਓ ਰੀ, ਗਗਨ ਦਮਾਮਾ ਬਾਜਿਓ ਆਦਿ ਅਜੇ ਵੀ ਨਾਵਲ-ਜਗਤ ਵਿਚ ਯਾਦਗਾਰੀ ਕਿਰਤਾਂ ਮੰਨੀਆਂ ਜਾਂਦੀਆਂ ਹਨ। ਇਕ ਗੱਲ ਹੋਰ ਵੀ ਇਸ ਦੇ ਹੱਕ ਵਿਚ ਜਾਂਦੀ ਹੈ ਕਿ ਹੁਣ ਤਕ ਇਸ ਦੇ ਨਾਵਲਾਂ ਸਬੰਧੀ ਵੱਖ ਵੱਖ ਵਿਸ਼ਿਆਂ ਵਿਚ ਕੋਈ 20-25 ਖੋਜਕਾਰਾਂ ਨੇ ਭਾਰਤ ਦੀਆਂ ਭਿੰਨ ਭਿੰਨ ਯੂਨੀਵਰਸਿਟੀਆਂ ਵਿਚੋਂ ਸ਼ੋਧ-ਪ੍ਰਬੰਧ ਲਿਖ ਕੇ ਪੀ. ਐੱਚ. ਡੀ. ਦੀਆਂ ਉਪਾਧੀਆਂ ਹਾਸਲ ਕੀਤੀਆਂ ਹਨ। ਅਜੇ ਵੀ ਖੋਜ ਦਾ ਇਹ ਸਿਲਸਿਲਾ ਬ-ਦਸਤੂਰ ਜਾਰੀ ਹੈ।

ਸ. ਨਾਨਕ ਸਿੰਘ ਦੇ ਨਾਵਲਾਂ ਦੀ ਵਿਲੱਖਣਤਾ ਇਹ ਵੀ ਹੈ ਕਿ ਇਸ ਨੇ ਆਪਣੇ ਪਾਠਕ-ਵਰਗ ਦੀਆਂ ਅੰਤ੍ਰੀਵ ਰੁਚੀਆਂ ਨੂੰ ਧਿਆਨ-ਗੋਚਰੇ ਰੱਖਿਆ ਅਤੇ ਆਪਣੇ ਸਮੇਂ ਦੀਆਂ ਰਾਜਨੀਤਕ, ਅਤੇ ਸਮਾਜਕ ਲਹਿਰਾਂ ਨਾਲ ਜੁੜ ਕੇ ਨਾਵਲਾਂ ਦੀ ਸਫਲ ਪੇਸ਼ਕਾਰੀ ਕੀਤੀ । ਹਰੇਕ ਨਾਵਲ ਵਿਚ ਇਸ ਨੇ ਕਹਾਣੀ-ਰਸ ਨੂੰ ਵਧੇਰੇ ਮਹੱਤਤਾ ਪ੍ਰਦਾਨ ਕੀਤੀ।

28 ਦਸੰਬਰ, 1971 ਨੂੰ ਪ੍ਰੀਤ ਨਗਰ (ਅੰਮ੍ਰਿਤਸਰ) ਵਿਖੇ ਸ. ਨਾਨਕ ਸਿੰਘ ਦਾ ਦੇਹਾਂਤ ਹੋ ਗਿਆ।

—ਡਾ. ਐਮ. ਐਸ. ਅੰਮ੍ਰਿਤ

**ਨਾਨਕ ਦੇਵ, ਗੁਰੂ** : ਚਾਰ ਯੁੱਗਾਂ ਦੇ ਸੱਚ ਦਾ ਨਿਬੇੜਾ ਕਰਨ ਵਾਲੇ ਇਸ ਪੂਰਨ ਗੁਰੂ ਦਾ ਜਨਮ 1469 ਈ. (1526 ਬਿ.) ਵਿਚ ਕੱਤਕ ਦੀ ਪੂਰਨਮਾਸ਼ੀ ਨੂੰ ਪੱਛਮੀ ਪੰਜਾਬ (ਪਾਕਿਸਤਾਨ) ਵਿਚ ਰਾਇ ਭੋਇ ਦੀ ਤਲਵੰਡੀ ਜਿਸ ਨੂੰ ਹੁਣ ਨਨਕਾਣਾ ਸਾਹਿਬ ਆਖਦੇ ਹਨ, ਵਿਖੇ ਹੋਇਆ। ਗੁਰੂ ਨਾਨਕ ਸਾਹਿਬ ਦੀ ਜਨਮ ਤਿਥ ਦਾ ਪਹਿਲਾ ਅਮੋਘ ਪ੍ਰਮਾਣ ਚਾਰ ਗੁਰੂ ਸਾਹਿਬਾਨ ਦੀ ਨੇੜ ਛੁਹ ਨਾਲ ਵਰੋਸਾਏ ਅਤੇ ਆਦਿ ਬੀੜ ਦੇ ਕੁਲ ਅਧਿਆਤਮਕ ਰਹੱਸਾਂ ਦੇ ਧੁਰੰਧਰ ਗਿਆਤਾ ਭਾਈ ਗੁਰਦਾਸ ਦਾ ਉਹ ਕਾਵਿ ਕਥਨ ਹੈ ਜਿਸ ਦਾ ਸੁਘੜ ਅਭਿਵਿਅੰਜਨ ਉਨ੍ਹਾਂ ਦੇ ਕਬਿੱਤ/ਸਵੈਯੇ ਨੰਬਰ 345 (''ਕਾਰਤਕ ਮਾਸ ਰੁਤਿ ਪੂਰਨਮਾਸ਼ੀ'') ਵਿਚ ਹੋਇਆ ਜਿਸ ਦੀ ਪੁਸ਼ਟੀ ਕਬਿੱਤ ਨੰ. 344 ਅਤੇ 346 ਤੋਂ 348 ਕਬਿੱਤ ਵਿਚ ਮਿਲਦੀ ਵਿਸ਼ਾ-ਨਿਰੰਤਰਤਾ ਅਤੇ ਸਮਰੂਪਤਾ ਰਾਹੀਂ ਅਕੱਟ ਅੰਦਾਜ਼ ਵਿਚ ਸਥਾਪਤ ਹੁੰਦੀ ਹੈ। ਭਾਰਤੀ ਕਾਵਿ ਸ਼ਾਸਤਰ ਦੀਆਂ ਅੰਤ੍ਰੀਵ ਦ੍ਰਿਸ਼ਟੀ ਦੀਆਂ ਬਾਰੀਕੀਆਂ, ਸਾਹਿਤ ਦੇ ਸਿਰਜਣਾ-ਸਰੋਤਾਂ ਬਾਰੇ ਯੂਰਪ ਦੀ ਵਿਗਿਆਨਕ ਅਤੇ ਵਿਸ਼ਲੇਸ਼ਣਾਤਮਕ ਪਹੁੰਚ, ਆਰਨਲਡ ਟਾਇਨਬੀ ਅਤੇ ਵਿਲ ਦੂਰਾਂਤ ਦੀ ਇਤਿਹਾਸ ਵੱਲ ਰਚਨਾਤਮਕ ਦ੍ਰਿਸ਼ਟੀ, ਇਤਿਹਾਸ ਦੀਆਂ ਆਧੁਨਿਕ ਸਿਧਾਂਤ ਪ੍ਰਣਾਲੀਆਂ, ਗੁਰਮਤਿ-ਪ੍ਰਤਿਭਾ ਦੇ ਸਿਰਜਣਾਤਮਕ ਪੱਖਾਂ ਦੇ ਸਹੀ ਤੋਲ (ਭਾਰ) ਤੇ ਗਿਣਤੀ ਅਤੇ ਗੁਰਬਾਣੀ ਦੀ ਖ਼ਾਲਸ ਰਮਜ਼ ਦੀ ਤਰਕ-ਗਤੀ ਨੂੰ ਸ਼ਾਂਤ ਸੰਤੁਲਨ ਵਿਚ ਰੱਖ ਕੇ ਭਾਈ ਗੁਰਦਾਸ ਦੇ ਇਨ੍ਹਾਂ ਪੰਜ ਕਬਿੱਤਾਂ (344 ਤੋਂ 348) ਦਾ ਜੇਕਰ ਵਿਕਾਸਮਈ ਅਧਿਐਨ ਕੀਤਾ ਜਾਵੇ ਤਾਂ ਗੁਰੂ ਜੀ ਦੇ ਜਨਮ ਦਿਹਾੜੇ ਦੇ ਕੱਤਕ ਪੂਰਨਮਾਸ਼ੀ ਨਾਲ ਸਬੰਧਤ ਤੱਥ ਅਤੇ ਸੱਚ ਪੂਰਨ ਨਿਖਾਰ ਸਹਿਤ ਪਰਤੱਖ ਹੋ ਜਾਂਦੇ ਹਨ । ਪੁਰਾਤਨ ਜਨਮ ਸਾਖੀ ਤੋਂ ਸ਼ੁਰੂ ਹੋ ਕੇ ''ਕੱਤਕ ਕਿ ਵਿਸਾਖ ?'' (ਸ. ਕਰਮ ਸਿੰਘ) ਤਕ ਦੀਆਂ ਜਿਹੜੀਆਂ ਰਚਨਾਵਾਂ ਗੁਰੂ ਜੀ ਦਾ ਜਨਮ-ਦਿਵਸ ਵਿਸਾਖ ਸੁਦੀ ਤੀਜ ਨੂੰ ਮਿਥਦੀਆਂ ਹਨ, ਉਨ੍ਹਾਂ ਦੀ ਧਿਆਨ-ਦ੍ਰਿਸ਼ਟੀ ਕੱਤਕ ਪੂਰਨਮਾਸ਼ੀ ਦੇ ਜਨਮ ਵਾਲੀਆਂ ਰਚਨਾਵਾਂ ਦੇ ਮੁਕਾਬਲੇ ਵਿਚ ਸੁੰਗੜਾਉ ਵਾਲੀ ਹੈ । ਸੋ ਅਜਿਹੀਆਂ ਲਿਖਤਾਂ ਆਪਣੇ ਸੀਮਤ ਬਲ ਕਾਰਨ ਆਪਣਾ ਵਿਸ਼ਵਾਸ ਅਤੇ ਪ੍ਰਮਾਣਿਕਤਾ ਦ੍ਰਿੜ੍ਹ ਕਰਵਾਉਣ ਵਿਚ ਸਫ਼ਲ ਨਹੀਂ ਹੁੰਦੀਆਂ । ਆਪਣੇ ਅੰਤਮ ਰੂਪ ਵਿਚ ਇਨ੍ਹਾਂ ਰਚਨਾਵਾਂ ਦੀਆਂ ਇਤਿਹਾਸਕ ਖੋਜ-ਵਿਧੀਆਂ ਇਕਹਿਰੀਆਂ ਅਤੇ ਅਧੂਰੀਆਂ ਹੀ ਰਹਿੰਦੀਆਂ ਹਨ ਅਤੇ ਇਨ੍ਹਾਂ ਤੋਂ ਤੱਥ ਅਤੇ ਸੱਚ ਦੀ ਅਡੋਲਤਾ ਦ੍ਰਿਸ਼ਟੀਗੋਚਰ ਨਹੀਂ ਹੋ ਸਕੀ। ਖ਼ਾਲਸਾ ਪੰਥ ਦੇ ਸਾਮੂਹਿਕ ਅਚੇਤ ਮਨ ਦੀ ਕੁਦਰਤੀ ਚੜ੍ਹਤਲ ਅਤੇ ਇਤਿਹਾਸਕ/ਸਾਹਿਤਕ ਦ੍ਰਿੜ੍ਹਤਾ ਨੇ ਪਿਛਲੀਆਂ ਸਦੀਆਂ ਵਿਚ ਨਿਰਵਿਘਨਤਾ ਸਹਿਤ ਕੱਤਕ ਪੂਰਨਮਾਸ਼ੀ ਨੂੰ ਹੀ ਗੁਰੂ ਜੀ ਦਾ ਪ੍ਰਕਾਸ਼-ਦਿਵਸ ਪਰਵਾਨ ਕੀਤਾ ਹੈ। ਗੁਰੂ ਜੀ ਦੇ ਜਨਮ ਬਾਰੇ ਵਿਸਾਖ ਸੁਦੀ ਤੀਜ ਦੀ ਚਰਚਾ ਕਿਤਾਬੀ ਅਭਿਆਸ ਤਕ ਹੀ ਸੀਮਤ ਰਹੀ ਹੈ।

ਧਰਮ, ਦਰਸ਼ਨ ਅਤੇ ਇਤਿਹਾਸ ਦੇ ਪੂਰਬ ਅਤੇ ਪੱਛਮ ਦੇ ਅਤਿ ਸੂਖ਼ਮ ਤਰਕ, ਨੈਤਿਕ ਅਮਲ ਦੇ ਮਾਨਵੀ ਪਸਾਰਾਂ ਅਤੇ ਅਨੁਭਵੀ ਬਿਬੇਕ-ਵਿਸ਼ਾਲਤਾ ਉੱਤੇ ਹਰ ਪੱਖੋਂ ਪੂਰੇ ਉਤਰਨ ਵਾਲੇ ਗੁਰੂ, ਪੈਗ਼ੰਬਰ, ਅਵਤਾਰ ਅਤੇ ਭਗਤ (ਸੰਤ ) ਦੇ ਚਾਰੇ ਸੰਕਲਪ ਇਤਿਹਾਸ ਵਿਚ ਪਹਿਲੀ ਵਾਰ ਸਯੁੰਕਤ ਰੂਪ ਵਿਚ ਇਕੋ ਸਮੇਂ ਗੁਰੂ ਨਾਨਕ ਸਾਹਿਬ ਦੀ ਅਦੁੱਤੀ ਇਲਾਹੀ ਸ਼ਖ਼ਸੀਅਤ ਵਿਚ ਪ੍ਰਕਾਸ਼ਮਾਨ ਹੁੰਦੇ ਹਨ । ਆਪ ਗੁਰੂ ਸਨ ਕਿਉਂਕਿ ਆਪ ਮਾਨਸ ਜਾਤਿ ਅੰਦਰ ਬ੍ਰਹਿਮੰਡੀ ਸਿਰਜਨਾ ਦਾ ਵਿਸਮਾਦ ਜਗਾਉਣ ਅਤੇ ਉਸ ਦਾ ਧਰਤੀ ਦੇ ਦੁੱਖਾਂ ਸੁੱਖਾਂ ਨਾਲ ਰਿਸ਼ਤਾ ਦਰਸਾਉਣ ਦੇ ਸਮਰੱਥ ਸਨ; ਆਪ ਪੈਗ਼ੰਬਰ ਸਨ ਕਿਉਂਕਿ ਆਪ ਦੀ ਬਾਣੀ, ਪ੍ਰਵਚਨ ਅਤੇ ਅਮਲ ਇਸ ਲੋਕ ਦੇ ਹੁੰਦੇ ਹੋਏ ਵੀ

ਆਖ਼ਰੀ ਹਕੀਕਤ ਨਾਲ ਜੁੜੇ ਹੋਣ ਦਾ ਰਹੱਸਮਈ ਅਹਿਸਾਸ ਦਿੰਦੇ ਸਨ; ਆਪ ਹਿੰਦੂ ਧਰਮ ਦੇ ਬੱਝਵੇਂ ਅਤੇ ਬੇਲਚਕ ਸੰਕਲਪ ਨਾਲੋਂ ਵਖਰੀ ਕਿਸਮ ਅਤੇ ਉੱਚਤਾ ਵਾਲੇ ਅਵਤਾਰ ਸਨ ਕਿਉਂਕਿ ਮਨੁੱਖ ਰੂਪ ਵਿਚ ਵੀ ਆਪ ਅਦਿੱਖ ਉੱਪਰ ਪ੍ਰਕ੍ਰਿਤਕ ਮੰਡਲ ਵਿਚ ਦੈਵੀ ਮਿਹਰ (ਨਦਰਿ) ਦੇ ਯੁੱਗ ਯੁੱਗ ਆਉਣ ਦਾ ਅਚੁੱਕ ਸਿਦਕ ਸੰਸਾਰ ਨੂੰ ਬਖਸ਼ਦੇ ਸਨ; ਅਤੇ ਆਖ਼ਰ ਵਿਚ ਗੁਰੂ ਸਾਹਿਬ ਭਗਤ (ਸੰਤ) ਸਨ ਕਿਉਂਕਿ ਮਨੁੱਖੀ ਜੀਵਨ ਦੇ ਹਰ ਸਾਹ ਨੂੰ ਉਨ੍ਹਾਂ ਨੇ ਸਰਬੋਤਮ ''ਸਚੁ ਆਚਾਰੁ'' ਦੀ ਸੁੱਚਤਾ ਵਿਚ ਢਾਲਿਆ। ਇਨ੍ਹਾਂ ਚਾਰੇ ਦੈਵੀ ਰੂਪਾਂ ਦੀ ਵਿਲੱਖਣਤਾ ਗੁਰੂ ਨਾਨਕ ਸਾਹਿਬ ਦੀ ਸ਼ਖਸੀਅਤ ਦੇ ਪਲ-ਪਲ ਦਾ ਵਿਸਮਾਦੀ ਅਨੁਰਾਗ ਸੀ।

ਗੁਰੂ ਨਾਨਕ ਸਾਹਿਬ ਦੀ ਗੁਰੂ ਸੁਰਤਿ ਦੇ ਚਿਹਨ-ਚੱਕਰ ਇਨ੍ਹਾਂ ਦੇ ਬਚਪਨ ਤੋਂ ਹੀ ਜ਼ਿੰਦਗੀ ਦੀ ਦਾਸਤਾਨ ਅੰਦਰ ਪਰਤੱਖ ਹੋਣ ਲੱਗੇ । ਇਸ ਗੁਰੂ-ਸੁਰਤਿ ਦਾ ਕਰਮ-ਖੇਤਰ ਕੁਦਰਤ ਦੇ ਬ੍ਰਹਿਮੰਡੀ ਨੇਮਾਂ ਵਾਂਗ ਅਟੱਲ ਅਤੇ ਪ੍ਰਬਲ ਸੀ । ਇਹ ਇਕ ਅਜਿਹੀ ਮਹਾਂ ਪ੍ਰਤਿਭਾ ਸੀ ਜਿਸ ਦੇ ਹਰ ਛਿਨ ਅੰਦਰ ਅਤਿ ਸੁਤੰਤਰ ਅਤੇ ਸੰਪੂਰਨ ਨਵੇਂ ਧਰਮ ਨੂੰ ਸਿਰਜਣ ਦਾ ਇਕਰਾਰ ਅਤੇ ਅਮਲ ਸੀ। ਗੁਰੂ ਨਾਨਕ ਸਾਹਿਬ ਦੇ ਸਮਕਾਲੀ ਭਗਤ ਕਬੀਰ ਅਤੇ ਭਗਤ ਰਵਿਦਾਸ ਦੀ ਗੁਰੁ-ਸੁਰਤਿ ਦੀ ਧੁਰ ਦੀ ਹਕੀਕਤ ਨਾਲ ਅਨਿੱਖੜ ਸਾਂਝ ਜ਼ਰੂਰ ਸੀ ਪਰ ਉਨ੍ਹਾਂ ਦੀ ਮੌਲਿਕ ਰਫਤਾਰ ਵਿਚ ਕਿਸੇ ਨਵੇਂ ਸੰਪੂਰਨ ਧਰਮ ਨੂੰ ਸਿਰਜਣ ਦਾ ਬਲ ਨਹੀਂ ਸੀ । ਗੁਰੂ ਨਾਨਕ ਸਾਹਿਬ ਦੀ ਗੁਰੂ-ਸੁਰਤਿ ਸਾਮੂਹਿਕ ਮਾਨਵੀ ਸੱਚ, ਸਮਾਜਿਕ ਵਰਤਾਰਿਆਂ ਅਤੇ ਕੁਦਰਤ ਦੇ ਅਨੰਤ ਪਸਾਰ ਵਿਚੋਂ ਮੌਲਿਕ ਧਰਮ ਦੇ ਨੈਣ-ਨਕਸ਼ ਨਿਖਾਰਦੀ ਹੈ। ਇਸ ਮਹਾਂ ਪ੍ਰਤਿਭਾ ਵਿਚ ਅਧਿਆਤਮਕ ਕ੍ਰਾਂਤੀ ਵਾਲਾ ਜ਼ੋਰ ਹੈ ਜਿਹੜੀ ਧਰਮ ਅਤੇ ਸਭਿਆਚਾਰ ਦੇ ਠੰਡੇ ਯੱਖ਼ ਹੋਏ ਕਰਮ-ਖੇਤਰਾਂ ਤੇ ਬੇਜਾਨ ਚਿਹਨਾਂ ਅਤੇ ਬਿਬੇਕ ਦੀ ਬੁੱਝ ਚੁੱਕੀ ਅੰਤ੍ਰੀਵ ਅਗਨੀ ਦੇ ਭਰਮ ਨੂੰ ਤੋੜ ਕੇ ਇਨ੍ਹਾਂ ਨੂੰ ਸਵੈ-ਨਿਰਭਰ ਅਤੇ ਭਰਪੂਰ ਤਾਜ਼ਗੀ ਵਾਲੇ ਦੈਵੀ ਪ੍ਰਬੰਧ ਵਿਚ ਬਦਲ ਦਿੰਦੀ ਹੈ। ਬਚਪਨ ਤੋਂ ਹੀ ਗੁਰੂ ਜੀ ਦੀ ਸ਼ਖਸੀਅਤ ਵਿਚ ਹੈਰਾਨਕੁਨ ਜਿੱਤਾਂ ਵੱਲ ਨਿਰੰਤਰ ਪਰਵਾਜ਼ ਕਰਦਾ ਕੋਈ ਨਿਆਰਾ ਅਸਾਧਾਰਣ ਬਲ ਸੀ ਜਿਸ ਦੀ ਹੋਂਦ ਸਦਕਾ ਆਪ ਨੇ ਬਾਲਪਨ ਵਿਚ ਹੀ ਲੰਮੇ ਕੇਸ ਰੱਖੇ, ਜਨੇਊ ਪਾਉਣ ਤੋਂ ਇਨਕਾਰ ਕੀਤਾ ਅਤੇ ਵੈਦਿਕ ਰੀਤੀਆਂ ਦੇ ਉਲਟ ਮੂਲ ਮੰਤ੍ਰ ਦੀ ਹਜ਼ੂਰੀ ਵਿਚ ਵਿਆਹ ਦੀ ਰਸਮ ਨਿਭਾਈ । (ਵਿਆਹ ਸਮੇਂ ਬਟਾਲੇ ਵਿਖੇ ਗੁਰੂ ਸਾਹਿਬ ਉੱਤੇ ਕੱਚੀ ਕੰਧ ਗਿਰਾਉਣ ਦੀ ਸਾਜ਼ਿਸ਼ੀ ਭਾਵਨਾ ਆਪ ਦੇ ਅੰਦਰਲੀ ਵੇਗਮਈ ਅਧਿਆਤਮਕ ਕ੍ਰਾਂਤੀ ਉੱਤੇ ਬ੍ਰਾਹਮਣਵਾਦੀ ਹਉਮੈ ਵੱਲੋਂ ਕੀਤੇ ਗਏ ਹਮਲੇ ਦਾ ਹੀ ਇਕ ਨਿਸ਼ਚਿਤ ਪ੍ਰਗਟਾਵਾ ਸੀ।) ਗੁਰੂ ਨਾਨਕ ਦੇ ਬਾਲਪਨ ਵਿਚ ਹੀ ਉਹ ਸੰਕੇਤ ਮੌਜੂਦ ਸਨ ਜਿਹੜੇ ਦਸਦੇ ਸਨ ਕਿ ਕਿਵੇਂ ਮਹਾਂ ਪ੍ਰਤਿਭਾ ਦੀ ਅਜਿਹੀ ਪ੍ਰਚੰਡ ਅਧਿਆਤਮਕ ਕ੍ਰਾਂਤੀ ਨੇ ਆਪਣੀ ਅੰਤਰ-ਦ੍ਰਿਸ਼ਟੀ ਅਤੇ ਅਨੁਭਵੀ ਅਮਲ ਦੇ ਘੇਰੇ ਨੂੰ ਖ਼ਾਲਸਾ-ਸਿਰਜਨਾ ਦੇ ਛਿਨ ਤਕ ਫੈਲਾ ਰੱਖਿਆ ਸੀ । ਗੁਰੂ ਜੀ ਦੀ ਬਾਣੀ ਅਤੇ ਜ਼ਿੰਦਗੀ ਉਸ ਸਦੀਵੀ ਜ਼ਿੰਦਾ ਰਹੱਸ ਨਾਲ ਭਰਪੂਰ ਹਨ ਜਿਸ ਤੋਂ ਅਜਿਹੇ ਪਰਤੱਖ ਪ੍ਰਮਾਣ ਮਿਲਦੇ ਹਨ ਕਿ ਪਹਿਲੀ ਪਾਤਸ਼ਾਹੀ ਦੀ ਆਤਮਕ ਸੁੱਚਤਾ, ਪੈਗੰਬਰੀ ਜਲਾਲ ਜਾਂ ਗੁਰੂ-ਅਡੋਲਤਾ ਅਤੇ ਨਿੱਜੀ ਪ੍ਰਤੀਤੀਆਂ ਸਭ ਗੁਰੂ ਸਾਹਿਬਾਨ ਨਾਲ ਇਕਸੁਰ ਹੁੰਦੀਆਂ ਹੋਈਆਂ ਗੁਰੂ ਗੋਬਿੰਦ ਸਿੰਘ ਦੇ ਅਤਿ ਵਿਸ਼ੇਸ਼ ਸਰੂਪ, ਚਰਿੱਤਰ ਅਤੇ ਪੰਥ-ਸਿਰਜਣਾ ਦੇ ਆਦਰਸ਼ਾਂ ਨਾਲ ਅਦ੍ਰਿਸ਼ ਕਾਲ-ਰਾਹਾਂ ਉੱਤੇ ਬਗ਼ਲਗੀਰ ਹਨ।

ਗੁਰੂ ਨਾਨਕ ਸਾਹਿਬ ਦੀ ਇਲਾਹੀ ਸ਼ਖਸੀਅਤ, ਆਪ ਦੀ ਕਾਵਿਮਈ ਇਲਹਾਮੀ ਪ੍ਰਤਿਭਾ ਦੇ ਯੁਗ-ਕੇਂਦਰ, ਸਦਾ ਤਲਾਸ਼ ਵਿਚ ਰਹਿਣ ਵਾਲੇ ਸੱਚ ਦੀ ਸੁਹਜ-ਵਿਲੱਖਣਤਾ, ਕਰਮ-ਗਤੀ ਦੀ ਸਿਦਕ-ਦ੍ਰਿੜ੍ਹਤਾ ਅਤੇ ਸਰਬ ਪੱਖੀ ਮਹਾਨਤਾ ਵਾਲੇ ਨਵੀਨ ਧਰਮ ਨੂੰ ਰਚਣ ਵਾਲੀ ਗੁਰੁ-ਸੁਰਤਿ ਦੇ ਪ੍ਰਮਾਣਿਕ ਸੰਦਰਭ ਨੂੰ ਸਮਝਣ ਲਈ ਇਥੇ ਆਪ ਦੀ ਜੀਵਨ-ਲੜੀ ਦੀਆਂ ਕੁਝ ਹੋਰ ਝਲਕਾਂ ਦੇਣੀਆਂ ਬਹੁਤ ਜ਼ਰੂਰੀ ਹਨ।

ਗੁਰੂ ਨਾਨਕ ਸਾਹਿਬ ਦੀ ਜ਼ਿੰਦਗੀ ਦੇ ਪਹਿਲੇ 27 ਸਾਲ ਤਲਵੰਡੀ ਵਿਖੇ ਹੀ ਗੁਜ਼ਰੇ । ਆਪ ਦੇ ਘਰ ਦੋ ਪੁੱਤਰਾਂ, ਸ੍ਰੀ ਚੰਦ ਅਤੇ ਲਖਮੀ ਦਾਸ ਨੇ ਜਨਮ ਲਿਆ। ਉਸ ਸਮੇਂ ਤਲਵੰਡੀ ਦੇ ਆਲੇ ਦੁਆਲੇ ਰਾਵੀ ਅਤੇ ਚਨਾਬ ,ਅਤੇ ਇਨ੍ਹਾਂ ਤੋਂ ਵੀ ਪਾਰ ਤਕ ਸੰਘਣੀਆਂ ਛਾਵਾਂ ਵਾਲੇ ਸੁੰਦਰ ਵਣ ਮੌਲ ਰਹੇ ਸਨ ਜਿਨ੍ਹਾਂ ਦੀ ਮਧੁਰ ਇਕਾਂਤ ਵਿਚ ਸਮੇਂ ਸਮੇਂ ਬੁੱਧ ਗਯਾ ਤੋਂ ਗੋਰਖ ਹਟੜੀ ਪਿਸ਼ਾਵਰ ਤਕ ਦੇ ਰਮਤੇ ਸੰਤ, ਯੋਗੀ ਅਤੇ ਗਿਆਨੀ ਜੀਵਨ ਦੇ ਮਹਾਂ ਰਹੱਸਾਂ ਅਤੇ ਅਧਿਆਤਮਕ ਰਮਜ਼ਾਂ ਦੀ ਤਲਾਸ਼ ਵਿਚ ਗਹਿਰ-ਗੰਭੀਰ ਸਮਾਧੀਆਂ ਲਾਇਆ ਕਰਦੇ ਸਨ ਅਤੇ ਸੱਚ ਲਈ ਤ੍ਰਿਖਾਵੰਤ ਜਗਿਆਸੂਆਂ ਨਾਲ ਦਿਲ ਦੇ ਅਗਾਧ ਭੇਦ ਸਾਂਝੇ ਕਰਿਆ ਕਰਦੇ ਸਨ । ਗੁਰੂ ਸਾਹਿਬ ਨੇ ਰਾਵੀ ਅਤੇ ਚਨਾਬ ਦੇ ਇਲਾਕੇ ਵਿਚ ਜੁਆਨੀ ਦੀ ਸਿਖਰ ਤਕ ਅਜਿਹੇ ਅਨੇਕਾਂ ਗੁਣਵੰਤ ਮਹਾਂਪੁਰਸ਼ਾਂ ਦੀ ਦੈਵੀ ਸੰਗਤ ਕੀਤੀ । ਇਹ ਸੰਤ ਗੁਰੂ ਨਾਨਕ ਸਾਹਿਬ ਦੀਆਂ ਵੱਖ ਵੱਖ ਉਦਾਸੀਆਂ ਸਮੇਂ ਆਪ ਨੂੰ ਲੰਬੇ ਰਾਹਾਂ ਅਤੇ ਪ੍ਰਦੇਸਾਂ ਵਿਚ ਮਿਲਦੇ ਵੀ ਰਹੇ । ਗੁਰੂ ਸਾਹਿਬ ਨੂੰ ਫ਼ਾਰਸੀ ਅਤੇ ਅਰਬੀ ਦਾ ਗਿਆਨ ਪ੍ਰਾਪਤ ਸੀ । ਇਹ ਗਿਆਨ ਆਪ ਦੀ ਦਿੱਬ ਦ੍ਰਿਸ਼ਟੀ ਵਿਚ ਉਦੋਂ ਤਕ ਖ਼ੂਬ ਪ੍ਰਫੁੱਲਤ ਹੋਇਆ ਜਦੋਂ ਤਕ ਕਿ ਸੁਲਤਾਨਪੁਰ ਲੋਧੀ ਵਿਖੇ ਆਪ ਪੰਜਾਬ ਦੇ ਹੋਣ ਵਾਲੇ ਗਵਰਨਰ ਨਵਾਬ ਦੌਲਤ ਖਾਂ ਲੋਧੀ ਦੇ ਰਾਜ ਪ੍ਰਬੰਧ ਵਿਚ ਮੋਦੀ ਦੀ ਪਦਵੀ ਉੱਤੇ ਸੁਸ਼ੋਭਿਤ ਰਹੇ । ਉਸ ਜ਼ਮਾਨੇ ਵਿਚ ਕਿਸੇ ਵਿਅਕਤੀ ਲਈ ਮੋਦੀ ਦੇ ਰਸ਼ਕ-ਯੋਗ ਰੁਤਬੇ ਅਤੇ ਰਾਜ ਪ੍ਰਬੰਧ ਦੇ ਹੋਰਨਾਂ ਖਾਸ ਕੰਮਾਂ ਲਈ ਫ਼ਾਰਸੀ ਅਤੇ ਅਰਬੀ ਜ਼ਬਾਨਾਂ ਵਿਚ ਚੋਖੀ ਮੁਹਾਰਤ ਦਾ ਹੋਣਾ ਲਾਜ਼ਮੀ ਹੁੰਦਾ ਸੀ। ਉਂਜ ਗੁਰੂ ਨਾਨਕ ਸਾਹਿਬ ਦੀ ਸ਼ਖਸੀਅਤ ਜ਼ਿੰਦਗੀ ਭਰ ਆਲਮਾਨਾ ਮਾਹੌਲ ਵਿਚ ਵਧੇਰੇ ਚਮਕੀ। ਸੁਲਤਾਨਪੁਰ, ਬਨਾਰਸ, ਜਗਨਨਾਥ ਪੁਰੀ ਅਤੇ ਬਗਦਾਦ ਵਰਗੇ ਗਿਆਨ-ਗੜ੍ਹਾਂ ਉੱਤੇ ਆਪ ਨੇ ਪੂਰਨ ਵਿਗਸਾਉ ਵਿਚ ਅਦੁੱਤੀ ਸੰਵਾਦ ਰਚਾਏ। ਇਹ ਇਕ ਇਤਿਹਾਸਕ ਸੱਚ ਹੈ ਕਿ ਸੁਲਤਾਨਪੁਰ ਲੋਧੀ ਦਾ ਵਿਦਿਅਕ ਮਾਹੌਲ ਸਵਾ ਸੌ ਸਾਲ ਪਿੱਛੋਂ ਤਕ ਵੀ ਦਾਰਾ ਸ਼ਿਕੋਹ ਅਤੇ ਔਰੰਗਜ਼ੇਬ ਵਰਗੇ ਰਾਜ ਕੁਮਾਰਾਂ ਦੀ ਗਿਆਨ-ਤ੍ਰਿਖਾ ਦਾ ਕੇਂਦਰ ਬਣਿਆ ਹੋਇਆ ਸੀ । ਇਸ ਲਈ ਦੌਲਤ ਖਾਂ ਲੋਧੀ ਦਾ ਗੁਰੂ ਜੀ ਵੱਲ ਆਕਰਸ਼ਿਤ ਹੋਣਾ ਅਤੇ ਸਿੱਟੇ ਵੱਜੋਂ ਆਪ ਨੂੰ ਮੋਦੀ ਦੀ ਪਦਵੀ ਉੱਤੇ ਸੁਸ਼ੋਭਿਤ ਕਰਨਾ ਸੁਭਾਵਿਕ ਸੀ।

ਸੁਲਤਾਨਪੁਰ ਲੋਧੀ ਗੁਰੂ ਨਾਨਕ ਸਾਹਿਬ ਦੀ ਵੱਡੀ ਭੈਣ ਬੀਬੀ ਨਾਨਕੀ ਦਾ ਸਹੁਰਾ ਘਰ ਸੀ। ਇਸ ਸ਼ਹਿਰ ਵਿਚ

ਮੁਲਾਜ਼ਮਤ ਕਰਦਿਆਂ ਜਦੋਂ ਗੁਰੂ ਜੀ ਨੇ ਲਗਭਗ ਤਿੰਨ ਸਾਲ ਲੰਘਾਏ ਤਾਂ ਪਹਿਲੀ ਵਿਸਾਖ 1499 ਈ. ਨੂੰ ਸ਼ਹਿਰ ਦੇ ਨਾਲ ਵਗਦੀ ਵੇਈਂ ਵਿਚ ਆਪ ਨੇ ਇਲਹਾਮ ਅਤੇ 'ਧਰਤੀ ਧਰਮਸਾਲ' ਦੀ ਤਾਸੀਰ ਦਾ ਸੰਗਮ ਕਰਵਾਉਂਦੇ ਉਸ ਪੈਗੰਬਰੀ ਆਵੇਸ਼ ਨੂੰ ਉਤਾਰਿਆ ਜਿਸ ਵਿਚ ਗਿਆਨ, ਧਿਆਨ, ਸਭਿਅਤਾ ਅਤੇ ਇਖਲਾਕ ਦੇ ਮਹਾਨ ਅਮਲ ਦੀਆਂ ਅਨੇਕਾਂ ਚਮਤਕਾਰੀ ਮੰਜ਼ਿਲਾਂ ਸਮਾਈਆਂ ਹੋਈਆਂ ਸਨ :

(ੳ) ਨਾਨਕ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ।

(ਰਾਮਕਲੀ ਕੀ ਵਾਰ-ਰਾਇ ਬਲਵੰਡ..)

(ਅ) ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥੁ ਚਲਾਇਆ।

(ਭਾਈ ਗੁਰਦਾਸ-1-45)

(ਆਤਮਕ ਨੇਮ ਅਨੁਸਾਰ ਦਸਮ ਪਾਤਸ਼ਾਹ ਦਾ ਖ਼ਾਲਸਾ ਪੰਥ ਗੁਰੂ ਨਾਨਕ ਸਾਹਿਬ ਦੇ 'ਨਿਰਮਲ ਪੰਥ' ਦਾ ਹੀ ਅਰਥ-ਰੂਪਾਂਤਰ ਹੈ । ਨਿਰਮਲ ਪੰਥ ਦਾ ਆਤਮਕ ਮੰਡਲ ਦੋ ਸੌ ਸਾਲ ਪਿੱਛੋਂ ਭਾਵ 1699 ਈ. ਦੀ ਵਿਸਾਖੀ ਨੂੰ ਆਪਣੇ ਪੂਰਨ ਨਿਖਾਰ ਵਿਚ ''ਖ਼ਾਲਸ'' ਨਾਮ ਨਾਲ ਦ੍ਰਿਸ਼ਟਮਾਨ ਹੁੰਦਾ ਹੈ। ਇਸ ਤਰ੍ਹਾਂ ਸ਼ਾਬਦਿਕ ਅਰਥ ਅਤੇ ਅਧਿਆਤਮਕ ਰਮਜ਼ ਨੇ ਦੋ ਸਦੀਆਂ ਤਕ ਜੀਵਨ ਦੀਆਂ ਅਨੇਕ ਤੈਹਾਂ ਵਿਚ ਪ੍ਰਵੇਸ਼ ਕਰ ਕੇ ਆਪਣੀ ਰੂਹਾਨੀ ਇਕਸੁਰਤਾ ਦ੍ਰਿੜ੍ਹ ਕਰਵਾਈ)।

ਵੇਈਂ ਵਾਲੀ ਦੈਵੀ ਪਰ ਇਤਿਹਾਸਕ ਘਟਨਾ ਤੋਂ ਦੋ ਮਹੀਨੇ ਪਿੱਛੋਂ ਗੁਰੂ ਜੀ ਦੀ ਪਹਿਲੀ ਉਦਾਸੀ ਆਰੰਭ ਹੋਈ । ਗੁਰੂ ਨਾਨਕ ਸਾਹਿਬ ਨੇ ਜ਼ਿੰਦਗੀ ਵਿਚ ਚਾਰ ਉਦਾਸੀਆਂ ਕੀਤੀਆਂ ਜਿਨ੍ਹਾਂ ਵਿਚੋਂ ਹਰ ਇਕ ਉਦਾਸੀ ਕਿਸੇ ਵਿਸੇਸ਼ ਦੈਵੀ ਆਦਰਸ਼ ਦਾ ਸਹਿਜ ਦ੍ਰਿਸ਼ ਬਣਾਉਂਦੀ ਸੀ। ਹਰ ਇਕ ਉਦਾਸੀ ਪੰਜਾਬ ਤੋਂ ਆਰੰਭ ਹੁੰਦੀ ਸੀ ਅਤੇ ਜੀਵਨ ਦੀ ਵੰਨ ਸੁਵੰਨਤਾ ਅਤੇ ਅਨੇਕਤਾ ਦਰਮਿਆਨ ਹਰ ਵਾਰ ਵਖਰੇ ਵਖਰੇ ਵਿਲੱਖਣ ਅਧਿਆਤਮਕ ਤਰਕ ਨੂੰ ਸਿਰਜਦੀ ਹੋਈ ਪੰਜਾਬ ਵਿਚ ਹੀ ਸਮਾਪਤ ਹੁੰਦੀ ਸੀ। ਗੁਰੂ ਜੀ ਨੇ ਇਹ ਚਾਰੇ ਪੰਧ ਵਕਤ ਦੀ ਲੰਬਾਈ ਅਨੁਸਾਰ ਅਤੇ ਕਿਸੇ ਰਾਹ ਦੇ ਸੌਖੇ ਜਾਂ ਬਿਖਮ, ਵਿੰਗੇ ਜਾਂ ਸਿੱਧੇ ਅਤੇ ਛੋਟੇ ਜਾਂ ਵੱਡੇ ਹੋਣ ਦਾ ਹਿਸਾਬ ਰੱਖ ਕੇ ਨਹੀਂ ਸਨ ਕੀਤੇ ਸਗੋਂ ਕੋਈ ਅਧਿਆਤਮਕ ਰਮਜ਼ ਹੀ ਸਾਮੂਹਕ ਮਾਨਵ-ਚੇਤਨਾ ਵਿਚ ਧਰਮ ਦੀਆਂ ਨਵੀਆਂ ਦਿਸ਼ਾਵਾਂ ਪੈਦਾ ਕਰ ਰਹੇ ਇਨ੍ਹਾਂ ਚਾਰੇ ਕਲਿਆਣਕਾਰੀ ਪੰਧਾਂ ਦੀ ਅਗਵਾਈ ਕਰਦੀ ਸੀ। ਗੁਰੂ ਸਾਹਿਬ ਦੀ ਪਰਾ-ਪ੍ਰਤਿਭਾ ਦੀ ਸਹੀ ਰਫ਼ਤਾਰ ਅਤੇ ਇਸ ਦੀ ਬਹੁ ਰੰਗੇ ਕਰਮ-ਖੇਤਰ ਵਿਚ ਪਲਟਣ ਦੀ ਪ੍ਰਕਿਰਿਆ ਦੇ ਗਿਆਨ ਤੋਂ ਕੋਰਾ ਹੋਣ ਕਾਰਨ ਹੀ ਮੈਕਲੋਡ (W.H. Maclcod) ਆਪਣੀ ਪੁਸਤਕ ''ਗੁਰੂ ਨਾਨਕ ਅਤੇ ਉਸਦਾ ਧਰਮ'' (Guru Nanak And His Religion) ਵਿਚ ਇਕਹਿਰੇ, ਸਤਈ ਅਤੇ ਅਖ਼ਬਾਰੀ ਤਰਕ ਦਾ ਸਹਾਰਾ ਲੈ ਕੇ ਚਾਰ ਉਦਾਸੀਆਂ ਦੀ ਯਥਾਰਥਕ ਵਿਸ਼ਾਲਤਾ ਤੋਂ ਮੁਨਕਰ ਹੁੰਦਾ ਹੈ।

ਉਪਰੋਕਤ ਚਾਰ ਉਦਾਸੀਆਂ ਦੀ ਸੰਕੇਤਕ ਰੂਪ ਰੇਖਾ ਨਿਮਨ ਲਿਖਤ ਅਨੁਸਾਰ ਹੈ :-

ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਜੂਨ, 1499 ਵਿਚ ਸੁਲਤਾਨਪੁਰ ਤੋਂ ਆਰੰਭ ਹੋਈ ਅਤੇ 1510 ਈ. ਦੇ ਅੰਤ ਉੱਤੇ ਤਲਵੰਡੀ ਵਿਖੇ ਇਸ ਦੀ ਸਮਾਪਤੀ ਹੋਈ। ਰਬਾਬੀ ਭਾਈ ਮਰਦਾਨਾ ਇਨ੍ਹਾਂ ਦੇ ਨਾਲ ਸੀ । (ਪਹਿਲੀ ਉਦਾਸੀ ਬਾਰੇ ਪ੍ਰਿੰਸੀਪਲ ਸਤਿਬੀਰ ਸਿੰਘ ਅਤੇ ਪ੍ਰੋ. ਸਾਹਿਬ ਸਿੰਘ ਦੀਆਂ ਲਿਖੀਆਂ ਮਿਤੀਆਂ ਸਹੀ ਤੱਥਾਂ ਤੋਂ ਥਿੜਕੀਆਂ ਹੋਈਆਂ ਹਨ ਜਦੋਂ ਕਿ ਇਸ ਉਦਾਸੀ ਬਾਰੇ ਗਿਆਨੀ ਗਿਆਨ ਸਿੰਘ ਦੀਆਂ ਦੱਸੀਆਂ ਤਾਰੀਖ਼ਾਂ ਸੱਚ ਦੇ ਕਾਫ਼ੀ ਨੇੜੇ ਸਨ)। ਇਸ ਉਦਾਸੀ ਵਿਚ ਗੁਰੂ ਜੀ ਨੇ ਭਾਰਤ ਦੇ ਪ੍ਰਮੁੱਖ ਤੀਰਥਾਂ ਜਿਵੇਂ ਪੇਹੋਵਾ, ਕੁਰਕਸ਼ੇਤਰ, ਹਰਿਦੁਆਰ (ਮਾਯਾਪੁਰ), ਅਯੁੱਧਿਆ, ਪ੍ਰਯਾਗ, ਬੁੱਧ ਗਯਾ, ਕਾਮਾਖਿਆ ਦੇਵੀ ਦਾ ਮੰਦਰ (ਗੋਹਾਟੀ) ਅਤੇ ਜਗਨ ਨਾਥ ਪੁਰੀ ਤੋਂ ਬਿਨਾਂ ਆਸਾਮ ਅਤੇ ਢਾਕਾ ਤੋਂ ਅੱਗੇ ਤਕ ਦੇ ਭੂ-ਖੇਤਰਾਂ ਨੂੰ ਆਪਣੇ ਮਹਾਨ ਸੰਦੇਸ਼ ਦਾ ਸਪਸ਼ਟ ਨਾਦ ਸੁਣਾਇਆ । ਜਗਨਨਾਥ ਪੁਰੀ (ਉੜੀਸਾ) ਤੋਂ ਮੱਧ ਭਾਰਤ ਰਾਹੀਂ ਆਪ ਪੰਜਾਬ ਨੂੰ ਪਰਤੇ। ਵੀਹਵੀਂ ਸਦੀ ਦੇ ਅੰਤਮ ਦਹਾਕੇ ਵਿਚ ਵੀ ਮੱਧ ਭਾਰਤ ਦੇ ਵਣਜਾਰਾ ਜਾਤੀ ਦੇ ਹਜ਼ਾਰਾਂ ਲੋਕ ਗੁਰੂ ਨਾਨਕ-ਨਾਮ ਨਾਲ ਜੁੜੇ ਹੋਏ ਹਨ।

ਪਹਿਲੀ ਉਦਾਸੀ ਸਮੇਂ ਜਿਵੇਂ ਕਿ ਗਿਆਨੀ ਗਿਆਨ ਸਿੰਘ (ਕਰਤਾ:ਤਵਾਰੀਖ ਗੁਰੂ ਖਾਲਸਾ) ਅਤੇ ਗਿਆਨੀ ਗੁਰਦਿੱਤ ਸਿੰਘ (ਕਰਤਾ : ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ) ਦਾ ਖਿਆਲ ਹੈ, ਭਗਤ ਕਬੀਰ (ਮਹਾਂ ਪ੍ਰਸਥਾਨ-1518 ਈ.) ਅਤੇ ਭਗਤ ਰਵਿਦਾਸ ਗੁਰੂ ਨਾਨਕ ਸਾਹਿਬ ਨੂੰ ਬਨਾਰਸ ਜਾਂ ਇਸ ਦੇ ਨੇੜੇ ਨਿਰਸੰਦੇਹ ਮਿਲੇ ਸਨ। ਦੋਹਾਂ ਭਗਤਾਂ ਦੀ ਬਾਣੀ ਉੱਤੇ ਗੁਰੂ ਨਾਨਕ ਸਾਹਿਬ ਦੀ ਸ਼ਬਦਾਵਲੀ, ਵਾਕੰਸ਼ਾਂ ਅਤੇ ਅਧਿਆਤਮਕ ਸੰਕਲਪਾਂ ਦੇ ਸਪਸ਼ਟ ਪ੍ਰਭਾਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਦੂਜੇ ਪਾਸੇ ਈਸ਼ਰ ਦਾਸ ਦੀ ਰਚਨਾ 'ਸ੍ਰੀ ਚੈਤੰਨਯ ਭਗਵਦ'' ਦੇ ਆਧਾਰ ਉੱਤੇ ਡਾ. ਤ੍ਰਿਲੋਚਨ ਸਿੰਘ, ਡਾ. ਗੰਡਾ ਸਿੰਘ ਅਤੇ ਹੋਰ ਵਿਦਵਾਨਾਂ ਵੱਲੋਂ ਬਣਾਇਆ ਇਹ ਦ੍ਰਿਸ਼ਟੀਕੋਣ ਮੰਨਣਯੋਗ ਨਹੀਂ ਕਿ ਚੈਤੰਨਯ ਪ੍ਰਭੂ ਗੁਰੂ ਨਾਨਕ ਸਾਹਿਬ ਨੂੰ ਪੁਰੀ, ਕਟਕ ਜਾਂ ਕਿਸੇ ਹੋਰ ਥਾਂ ਉੱਤੇ ਮਿਲੇ ਸਨ । ਇਸ ਗ੍ਰੰਥ ਵਿਚ ਦੱਸੇ ਵਿਅਕਤੀਆਂ ਦੇ ਨਾਮ, ਉਨ੍ਹਾਂ ਅਨੁਸਾਰ ਨਿਸ਼ਚਿਤ ਕੀਤੀਆਂ ਮਿਤੀਆਂ, ਗੁਰੂ ਨਾਨਕ ਦੀ ਪ੍ਰਵਚਨ ਵਿਧੀ ਅਤੇ ਸੁਭਾਅ, ਮਰਦਾਨੇ ਨੂੰ ਸਾਰੰਗ ਆਖਣ ਦਾ ਦੋਸ਼ ਅਤੇ ਗ੍ਰੰਥ ਦੀ ਸ਼ੈਲੀ ਅਤੇ ਬਣਤਰ—ਗੱਲ ਕੀ ਕੋਈ ਵੀ ਪਹਿਲੂ ਗੁਰੂ ਜੀ ਦੀ ਇਤਿਹਾਸਕ ਉੜੀਸਾ-ਫੇਰੀ ਨਾਲ ਮੇਲ ਨਹੀਂ ਖਾਂਦਾ।

ਪਹਿਲੀ ਉਦਾਸੀ ਤਰਕ-ਵਿਗਿਆਨ ਤੇ ਦ੍ਰਿਸ਼ਟੀਕੋਣ ਤੋਂ ਦਾਰਸ਼ਨਿਕ ਮਿਜਾਜ਼ ਵਾਲੀ ਹੈ, ਅਤੇ ਇਲਾਹੀ ਜਲਾਲ ਦੇ ਅਨੁਭਵ ਤੋਂ ਵੇਖਿਆਂ ਇਹ ਨਿਰੰਕੁਸ਼ ਪੈਗੰਬਰੀ ਵਿਜੈ ਹੋ ਨਿਬੜਦੀ ਹੈ । ਇਹ ਉਦਾਸੀ ਸਦੀਆਂ ਤੋਂ ਸਥਾਪਤ ਬ੍ਰਾਹਮਣਵਾਦੀ, ਵੈਸ਼ਨਵ, ਸ਼ੈਵ/ਸ਼ਾਕਤ, ਬੋਧੀ, ਤਾਂਤਰਿਕ ਅਤੇ ਯੋਗ ਮਤ ਦੇ ਅਦਾਰਿਆਂ ਵਿਚ ਆਏ ਜਮੂਦ ਨੂੰ ਤੋੜਦੀ ਹੋਈ ਧਰਮ ਦੀ ਹਰ ਪੱਖੋਂ ਸੁਤੰਤਰ ਉਡਾਣ ਨੂੰ ਉਤਪੰਨ ਕਰਦੀ ਹੈ । ਵਿਸ਼ਵ ਪੱਧਰ ਉੱਤੇ ਪਹਿਲੀ ਉਦਾਸੀ ਦੈਵੀ ਸੰਕਲਪਾਂ ਨੂੰ ਪਥਰਾ ਰਹੇ ਜਾਦੂ ਅਤੇ ਸਿਹਰ, ਕਾਮ ਦੀ ਅਰਾਜਕਤਾ ਅਤੇ ਰੂਹਾਨੀਅਤ ਦੇ ਸੰਸਾਰਕ ਸੁਆਰਥ ਵਿਚ ਵਰਤੇ ਜਾ ਰਹੇ ਇਕਹਿਰੇ ਕਰਮ ਕਾਂਡਾਂ ਨੂੰ ਖੋਰ ਕੇ ਜਿਉਂਦੇ ਜਾਗਦੇ ਬੇਐਬ ਸੱਚ ਦੇ ਦਰਸ਼ਨ ਕਰਵਾਉਂਦੀ ਹੈ।

ਗੁਰੂ ਨਾਨਕ ਸਾਹਿਬ ਦੀ ਦੂਜੀ ਉਦਾਸੀ ਬੀਕਾਨੇਰ,

ਪੁਸ਼ਕਰ, ਅਜਮੇਰ ਅਤੇ ਰਾਜਪੂਤਾਨੇ ਦੇ ਕਿੰਨੇ ਹੀ ਹੋਰ ਖੁਸ਼ਕ ਇਲਾਕਿਆਂ ਨੂੰ ਪਾਰ ਕਰਦੀ ਹੋਈ ਧੁਰ ਦੱਖਣ ਅਤੇ ਲੰਕਾ ਤਕ ਜਾਂਦੀ ਹੈ। ਗੁਰੂ ਜੀ ਵਾਪਸੀ ਉੱਤੇ ਗੁਜਰਾਤ ਦੀਆਂ ਕੁਝ ਥਾਵਾਂ, ਮੁਲਤਾਨ ਅਤੇ ਦੂਜੀ ਵਾਰ ਪਾਕਪਟਨ ਵਿਚੋਂ ਦੀ ਲੰਘਦੇ ਹੋਏ ਅਪ੍ਰੈਲ, 1514 ਵਿਚ ਤਲਵੰਡੀ ਪਹੁੰਚਦੇ ਹਨ। ਇਹ ਉਦਾਸੀ ਤਕਰੀਬਨ ਸਵਾ ਤਿੰਨ ਸਾਲ ਵਿਚ ਪੂਰੀ ਹੋਈ । ਇਸ ਉਦਾਸੀ ਵਿਚ ਭਾਈ ਬਾਲਾ ਅਤੇ ਭਾਈ ਮਰਦਾਨਾ ਦੋਵੇਂ ਹੀ ਗੁਰੂ ਜੀ ਨਾਲ ਸਨ । ਕਾਰਨ ਲੋਕ ਸਿਮ੍ਰਤੀ ਨੇ ਇਸ ਇਤਿਹਾਸਕ ਵਿਅਕਤੀ ਨੂੰ ਉਸ ਦੇ ਹਮਸਫਰ ਮਿੱਤਰ ਜਿੰਨੀ ਮਾਣਤਾ ਨਹੀਂ ਦਿੱਤੀ।

ਡਾ. ਕਿਰਪਾਲ ਸਿੰਘ (ਕਰਤਾ : ਜਨਮ ਸਾਖੀ ਪਰੰਪਰਾ), ਪ੍ਰੋ. ਸਾਹਿਬ ਸਿੰਘ (ਕਰਤਾ : ਗੁਰੂ ਨਾਨਕ ਜੀਵਨ), ਡਾ. ਤ੍ਰਿਲੋਚਨ ਸਿੰਘ (ਕਰਤਾ : Guru Nanak–Founder of Sikhism) ਅਤੇ ਪ੍ਰੋ. ਮੋਹਨ ਸਿੰਘ (ਕਰਤਾ : ਨਾਨਕਾਇਣ) ਦਾ ਇਹ ਵਿਚਾਰ ਦਰੁਸਤ ਨਹੀਂ ਕਿ ਗੁਰੂ ਸਾਹਿਬ ਜਗਨਨਾਥ ਪੁਰੀ ਤੋਂ ਹੀ ਲੰਕਾ ਵੱਲ ਚਲੇ ਗਏ ਸਨ । ਸਹੀ ਨਿਰੀਖਣ ਅਨੁਸਾਰ ਪੁਰੀ ਤਕ ਪਹਿਲੀ ਉਦਾਸੀ ਦਾ ਅਧਿਆਤਮਕ ਤਰਕ ਸੰਪੂਰਨ ਹੋ ਚੁੱਕਾ ਸੀ । ਦੂਜੀ ਉਦਾਸੀ ਦੇ ਗੁਰੂ-ਅਮਲ ਦੀ ਇਲਾਹੀ ਤਰਜ਼ ਪਹਿਲੀ ਉਦਾਸੀ ਨਾਲੋਂ ਬਿਲਕੁਲ ਵਖਰੀ ਕਿਸਮ ਦੀ ਹੈ। ਦੂਜੀ ਉਦਾਸੀ ਦਾ ਮਨੋਰਥ ਹਿੰਦੂ, ਬੁੱਧ ਤੇ ਜੈਨ ਮਤ ਅਤੇ ਇਸਲਾਮ ਦੇ ਸਥਾਪਤ ਗਿਆਨ-ਮੰਡਲਾਂ ਤੋਂ ਹੇਠਾਂ ਇਨ੍ਹਾਂ ਦੇ ਉਪ ਅਦਾਰਿਆਂ ਦੀ ਖਿੰਡੀ ਇਕਾਗਰਤਾ ਅਤੇ ਜੀਵਨ ਦੀ ਸਾਧਾਰਣ ਰਹਿਤ ਮਰਿਆਦਾ ਵਿਚ ਫੈਲੀ ਗਿਲਾਨੀ ਅਤੇ ਨਾਸਤਿਕਤਾ ਦੇ ਸਾਹਮਣੇ ਧਰਮ ਦੀ ਸਹਿਜ ਪਵਿੱਤਰਤਾ ਨੂੰ ਦ੍ਰਿਸ਼ਟੀਗੋਚਰ ਕਰਨਾ ਸੀ।

ਗੁਰੂ ਨਾਨਕ ਸਾਹਿਬ ਦੀ ਤੀਜੀ ਉਦਾਸੀ ਜਿਸ ਦੀ ਨਿਆਰੀ ਅੰਤਰ-ਦ੍ਰਿਸ਼ਟੀ ਨਵੀਨ ਦਿਸ਼ਾਵਾਂ ਵਾਲੀ ਹੈ, ਤਿੰਨ ਸਾਲ ਵਿਚ ਸੰਪੂਰਨ ਹੁੰਦੀ ਹੈ। ਇਸ ਉਦਾਸੀ ਦਾ ਪੰਧ ਕਸ਼ਮੀਰ, ਤਿੱਬਤ, ਸਿੱਕਮ ਅਤੇ ਭੂਟਾਨ ਤਕ ਫੈਲਿਆ ਹੋਇਆ ਹੈ । ਤੀਜੀ ਉਦਾਸੀ 1517 ਈ. ਦੇ ਅੰਤ ਉੱਤੇ ਸਮਾਪਤ ਹੋ ਜਾਂਦੀ ਹੈ । ਇਹ ਉਦਾਸੀ ਸ਼ੈਵ, ਬੁੱਧ ਅਤੇ ਪ੍ਰਮੁੱਖ ਤੌਰ ਉੱਤੇ ਯੋਗ ਮੱਤ ਦੇ ਧਿਆਨ-ਮੰਡਲਾਂ, ਰਿਧੀਆਂ ਸਿੱਧੀਆਂ ਅਤੇ ਇਨ੍ਹਾਂ ਦੀਆਂ ਸ਼ਾਸਤਰ-ਵਿਧੀਆਂ ਦਾ ਜਾਇਜ਼ਾ ਲੈ ਕੇ ''ਧਰਤੀ ਧਰਮਸਾਲ'' ਵਿਚ ਦੈਵੀ ਅਸਲੀਅਤ ਦੇ ਠੀਕ ਕੇਂਦਰ ਦੀ ਪਛਾਣ ਕਰਦੀ ਅਤੇ ਕਰਵਾਉਂਦੀ ਹੈ।

ਗੁਰੂ ਨਾਨਕ ਸਾਹਿਬ ਦੀ ਚੌਥੀ ਉਦਾਸੀ 1518 ਈ. ਦੇ ਸ਼ੁਰੂ ਤੋਂ 1520 ਈ. ਦੇ ਅੰਤ ਤਕ ਤਿੰਨ ਸਾਲਾਂ ਵਿਚ ਤੇਜ਼ ਰਫ਼ਤਾਰ ਨਾਲ ਪੂਰੀ ਹੁੰਦੀ ਹੈ। ਗੁਰੂ ਜੀ ਨੇ ਮੱਕਾ, ਮਦੀਨਾ, ਬਗ਼ਦਾਦ, ਬਾਕੂ, ਮਸ਼ਹਦ, ਤਾਸ਼ਕੰਦ, ਹਿਰਾਤ ਅਤੇ ਕਾਬਲ ਨੂੰ ਨਵੇਂ ਧਰਮ ਦੇ ਸੰਦੇਸ਼ ਦੇ ਕੰਨਸੋਅ ਦਿੱਤੀ। ਆਪ ਨੇ ਅਰਬ, ਈਰਾਨ ਅਤੇ ਅਫ਼ਗਾਨਿਸਤਾਨ ਵਿਚ ਇਸਲਾਮ ਦੀ ਇਤਿਹਾਸਕ ਚੇਤਨਾ ਅੰਦਰਲੇ 'ਬਹੁ ਵਾਟੀਂ'' ਦੇ ਦੁਖਾਂਤ ਤੋਂ ਪਰਦਾ ਉਠਾ ਕੇ ਰੱਬੀ ਵਾਹਦਾਨੀਅਤ (ਤੌਹੀਦ ) ਦੇ ਨਗਨ ਨੂਰ ਨਾਲ ਇਸ ਨੂੰ ਸ਼ੁਧ ਅਤੇ ਪੂਰਨ ਕੀਤਾ ਅਤੇ ਧਰਮ ਦੀ ਇਸਲਾਮ ਤੋਂ ਅਗਲੀ ਉਡਾਣ ਨਾਲ ਇਸ ਦੀ ਸਾਂਝ ਵੀ ਦਰਸਾਈ।

''ਇਸਲਾਮ ਦੇ ਵਿਸ਼ਵ ਕੋਸ਼'' (Encylopaedia of the Islam-London, 1934) ਵਿਚ ਡਾ. ਇਕਬਾਲ ਨੇ ਇਹ ਸੰਦੇਹ ਪ੍ਰਗਟ ਕੀਤਾ ਹੈ ਕਿ ਇਹ ਨਹੀਂ ਦੱਸਿਆ ਗਿਆ ਕਿ ਕੀ ਗੁਰੂ ਜੀ ਨੂੰ ਇਸਲਾਮੀ ਮੁਲਕਾਂ ਦੇ ਲੋਕਾਂ ਸਾਹਮਣੇ ਧਰਮ ਪ੍ਰਚਾਰ ਲਈ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦਾ ਲੋੜੀਂਦਾ ਗਿਆਨ ਸੀ? ਡਾ. ਇਕਬਾਲ ਦੇ ਇਸ ਸੰਦੇਹ ਦਾ ਉੱਤਰ ਵਿਚ ਅਕਾਦਮਿਕ ਦਲੀਲ ਪਿੱਛੇ ਗੁਰੂ ਸਾਹਿਬ ਦੇ ਮੋਦੀ ਹੋਣ ਦੇ ਪ੍ਰਸੰਗ ਵਿਚੋਂ ਵੇਖੀ ਜਾ ਸਕਦੀ ਹੈ ਪਰ ਇਥੇ ਉਸ ਲੜੀ ਵਿਚ ਅਧਿਆਤਮਕ ਦਲੀਲ ਦੇਣੀ ਹੀ ਬਣਦੀ ਹੈ । ਸਾਡਾ ਉੱਤਰ ਇਹ ਹੈ ਕਿ ਗੁਰੂ ਨਾਨਕ ਸਾਹਿਬ ਦੀ ਚੇਤਨਾ ਲੌਕਿਕ ਅਨੁਭਵਾਂ ਦੀ ਅਨੇਕਤਾ ਨਾਲ ਇਕਸੁਰ ਸੀ । ਭਾਸ਼ਾ-ਅਰਥ ਤਾਂ ਬਹੁਤ ਉਰੇ ਦੀ ਗੱਲ ਹੈ; ਗੁਰੂ ਜੀ ਦੀ ਪਰਾ-ਪ੍ਰਤਿਭਾ ਤਾਂ ਅਰਥਾਂ ਤੋਂ ਅਗਲੇ ਉਸ ਨਾਦ ਨਾਲ ਹਮਸਫ਼ਰ ਸੀ ਜਿਹੜਾ ਇਕੋ ਸਮੇਂ ਧਿਆਨ ਦੇ ਸ਼ੂਨਯ ਮੰਡਲ, ਬ੍ਰਹਿਮੰਡ ਤੇ ਕਾਲ/ਅਕਾਲ ਦੇ ਸਾਪੇਖਕ ਰਿਸ਼ਤਿਆਂ ਅਤੇ ਅਣਪਛਾਤੇ ਇਲਹਾਮ ਦੀ ਏਕਤਾ ਦਾ ਰਾਜ਼ਦਾਨ ਹੈ । ਚੌਥੀ ਉਦਾਸੀ ਦਾ ਅਧਿਆਤਮਕ ਤਰਕ ਇਸ ਸੱਚ ਨੂੰ ਵਿਸ਼ੇਸ਼ ਰੂਪ ਵਿਚ ਸਥਾਪਤ ਕਰਦਾ ਹੈ।

ਚੌਥੀ ਉਦਾਸੀ ਦੇ ਅੰਤਮ ਪੜਾਅ ਉੱਤੇ ਗੁਰੂ ਨਾਨਕ ਸਾਹਿਬ ਨੇ ਸੈਦਪੁਰ (ਏਮਨਾਬਾਦ) ਅਤੇ ਉਸ ਦੇ ਆਲੇ ਦੁਆਲੇ ਦੇ ਲੋਕਾਂ ਉੱਤੇ ਬਾਬਰ ਵੱਲੋਂ ਢਾਹੇ ਗਏ ਜਨੂੰਨੀ ਕਹਿਰ ਨੂੰ ਅੱਖੀਂ ਵੇਖਿਆ ਅਤੇ ਉਨ੍ਹਾਂ ਖ਼ੂਨੀ ਨਜ਼ਾਰਿਆਂ ਦੀਆਂ ਕੁਰਲਾਹਟਾਂ ਨੂੰ ਰਾਗ ਆਸ਼ਾ ਅਤੇ ਰਾਗ ਤਿਲੰਗੁ ਦੀ ਬਾਣੀ ਵਿਚ ਤੀਬਰ ਸਰੋਦੀ ਸੁਰਾਂ ਵਿਚ ਅਲਾਪਿਆ । ਬਾਬਰ ਨੇ ਗੁਰੂ ਸਾਹਿਬ ਤੇ ਮਰਦਾਨੇ ਨੂੰ ਵਕਤੀ ਤੌਰ ਉੱਤੇ ਜੰਗੀ ਕੈਦੀ ਵੀ ਬਣਾਇਆ ਪਰ ਆਪ ਦੀ ਪੈਗ਼ੰਬਰੀ ਨਿਰਲੇਪਤਾ ਦੀ ਸਿਖਰ ਪਛਾਣ ਕੇ ਜਲਦੀ ਹੀ ਆਪ ਨੂੰ ਰਿਹਾਅ ਕਰ ਦਿੱਤਾ । ਬਾਬਰਬਾਣੀ ਜਿਥੇ ਰਿਸ਼ੀਆਂ ਮੁਨੀਆਂ ਅਤੇ ਪੈਗ਼ੰਬਰਾਂ ਦੀ ਲੰਬੀ ਕਤਾਰ ਵਿਚ ਬੇਕਿਰਕ ਹੁਕਮਰਾਨਾਂ ਦੇ ਜ਼ੁਲਮ ਦੀ ਗੁਰੂ ਜੀ ਵੱਲੋਂ ਦਿੱਤੀ ਇਤਿਹਾਸ ਵਿਚ ਪਹਿਲੀ ਚਸ਼ਮਦੀਦ ਗਵਾਹੀ ਬਣਦੀ ਹੈ, ਉਥੇ ਸਾਮੂਹਿਕ ਇਤਿਹਾਸਕ ਚੇਤਨਾ ਦੇ ਵਿਕਾਸ ਅਤੇ ਸ਼ਬਦ-ਜਗਤ ਵਿਚ ਇਸ ਦੇ ਸਾਹਿਤਕ ਪਹਿਲੂ ਦੇ ਪ੍ਰਕਾਸ਼ ਪੱਖੋਂ ਵੀ ਇਸ ਦੀ ਅਹਿਮੀਅਤ ਲਾਜਵਾਬ ਹੈ। ਬਾਬਰਬਾਣੀ ਦੀ ਇਕ ਤਹਿ ਜਿਥੇ ਚੌਥੀ ਉਦਾਸੀ ਵਿਚ ਵਡੇਰੀ ਨਿਸ਼ੰਗਤਾ ਨਾਲ ਜ਼ਾਹਰ ਹੋਏ ਇਸਲਾਮ ਦੇ ਬਹੁ-ਵਾਟੀਂ ਦੇ ਸੰਕਟ ਦੀ ਵਿਸ਼ੇਸ਼ ਰੂਪ ਵਿਚ ਪੇਸ਼ਕਾਰੀ ਕਰਦੀ ਹੈ, ਉਥੇ ਇਸ ਦੀ ਦੂਜੀ ਤਹਿ ਹਲਾਕੂ ਵੱਲੋਂ ਕੀਤੇ ਬਗ਼ਦਾਦ ਦੇ ਸਰਬਨਾਸ਼ (1258 ਈ.) ਤੋਂ ਤੈਮੂਰ ਦੇ ਦਿੱਲੀ ਕਤਲੇਆਮ (1398 ਈ.) ਤਕ ਦੀ ਵੇਦਨਾ ਅਤੇ ਕਰੁਣਾ ਦਾ ਵਿਸ਼ਾਲ ਪ੍ਰਤਿਨਿਧ ਪ੍ਰਤੀਕ ਹੋ ਨਿਬੜਦੀ ਹੈ । ਬਾਬਰਬਾਣੀ ਦੀ ਤੀਜੀ ਤਹਿ ਮਨੁੱਖੀ ਚੇਤਨਾ ਵਿਚ ਇਲਾਹੀ ਅਦਲ ਦੀ ਤ੍ਰੈ ਕਾਲੀ ਅਟੱਲਤਾ ਦੀ ਹੋਂਦ ਬਿਆਨ ਕਰਦੀ ਹੈ ਜਿਸ ਦੇ ਸਾਹਮਣੇ ਸਰਬ-ਦੇਸੀ ਇਤਿਹਾਸ ਦੇ ਖ਼ੂਨੀ ਤਾਨਾਸ਼ਾਹ ਪ੍ਰਾਪਤੀਆਂ ਦੇ ਅੰਤਮ ਬਿੰਦੂ ਉੱਤੇ ਮਾਨਵੀ ਤਰਸ ਦੇ ਮੁਕਾਬਲੇ ਵਿਚ ਤੁੱਛ ਰੂਪ ਧਾਰਨ ਕਰ ਜਾਂਦੇ ਹਨ । ਇਸ ਤਰ੍ਹਾਂ ਬਾਬਰ ਬਾਣੀ ਧਰਮ ਅਤੇ ਸਾਹਿਤ ਦਾ ਵਿਸ਼ਵ ਵਿਆਪੀ ਪ੍ਰਮਾਣਿਕ ਚਿਹਨ ਬਣ ਜਾਂਦੀ ਹੈ।

ਚਾਰ ਉਦਾਸੀਆਂ ਦੀ ਸਮਾਪਤੀ ਪਿੱਛੋਂ ਗੁਰੂ ਸਾਹਿਬ ਨੇ ''ਸਗਲ ਭੇਖੁ ਉਦਾਸੀ'' ਉਤਾਰ ਕੇ ਗ੍ਰਿਹਸਤ ਜੀਵਨ ਵਾਲੀ ਪੁਸ਼ਾਕ ਪਹਿਨੀ ਅਤੇ ਜੋਤੀ ਜੋਤਿ ਸਮਾਉਣ (7 ਸਤੰਬਰ,

1539) ਤਕ ਦਰਿਆ ਰਾਵੀ ਦੇ ਕਿਨਾਰੇ ਆਪਣੇ ਵਸਾਏ ਨਗਰ ਕਰਤਾਰਪੁਰ ਵਿਖੇ ਵਸੇਰਾ ਕੀਤਾ । ਇਥੇ ਹੀ ਆਪ ਨੇ ਪੂਰਨ ਸੁਤੰਤਰ ਅਤੇ ਨਵੇਂ ਸਿੱਖ ਧਰਮ ਨੂੰ ਆਪਣੀ ਪਰਵਾਨਗੀ ਦੀਆਂ ਅੰਤਮ ਛੁਹਾਂ ਦਿੱਤੀਆਂ । ਇਸ ਪੜਾਅ ਉੱਤੇ ਆਪ ਦੀ ਧਰਮ ਪਤਨੀ ਮਾਤਾ ਸੁਲੱਖਣੀ ਜੀ ਨੇ ਆਪਣੇ ਆਦਰਸ਼ਕ ਯੋਗਦਾਨ ਰਾਹੀਂ ਸਿੱਖ ਇਸਤਰੀ ਦੀ ਆਤਮਕ ਆਭਾ ਨੂੰ ਸਦੀਵੀ ਰੂਪ ਵਿਚ ਸਿੱਖ ਧਰਮ ਦੀ ਕੋਮਲਤਾ ਵਿਚ ਅਭੇਦ ਕਰ ਦਿੱਤਾ ਭਾਵੇਂ ਭਾਈ ਲਹਿਣਾ (ਗੁਰੂ ਅੰਗਦ ਦੇਵ ਜੀ) ਨੂੰ ਗੁਰਗੱਦੀ ਮਿਲਣ ਦੀ ਮਹਾਨ ਘੜੀ ਉੱਤੇ ਉਹ ਆਪਣੇ ਸੰਸਾਰੀ ਬਿਰਤੀ ਵਾਲੇ ਪੁੱਤਰਾਂ ਦੇ ਉਲਾਰੂ ਮੋਹ ਨੂੰ ਵੀ ਤਿਆਗ ਨਾ ਸਕੀ। ਇਸ ਦਿੱਬ ਗੁਣ ਵਿਚ ਉਹ ਗੁਰੂ ਨਾਨਕ ਸਾਹਿਬ ਦੀ ਭਾਈ ਮਰਦਾਨੇ ਪਿੱਛੋਂ ਬਣੀ ਪਹਿਲੀ ਸਿੱਖ 'ਭੈਣ ਨਾਨਕੀ ' ਨਾਲੋਂ ਕੁਝ ਘੱਟ ਹੈ।

ਵੇਈਂ ਨਦੀ ਦੇ ਸਾਕਾਰ ਪ੍ਰਤੀਕ/ਚਿਹਨ ਦੇ ਜ਼ਾਹਰ ਹੋਣ ਵੇਲੇ ਜਦੋਂ ੧ਓਂਦੀ ਨਦਰਿ ਰਾਹੀਂ ਗੁਰੂ ਨਾਨਕ ਸਾਹਿਬ ਦੀ ਚੇਤਨਾ ਵਿਚ 'ਜਪੁ ਜੀ, ਦੇ ਨਕਸ਼ ਅਤੇ ਨਾਦ ਸਮਾ ਗਏ ਤਾਂ ਉਸੇ ਛਿਨ ਵਿਚ ਸਿੱਖ ਧਰਮ ਜਲਵਾਨੁਮਾ ਹੋ ਗਿਆ । (ਨਾਨਕ-ਬਾਣੀ ਦਾ ਸਾਹਿਤਕ ਸਰਵੇਖਣ ਨਿਰੋਲ ਕਵਿਤਾ ਦੇ ਮਿਆਰਾਂ ਅਨੁਸਾਰ ਕਰਨ ਵਾਲੇ ਵਿਦਵਾਨ ਹੀ ਜਪੁ ਜੀ ਨੂੰ ਗੁਰੂ ਜੀ ਦੇ ਜੀਵਨ ਦੀ ਅੰਤਿਮ ਰਚਨਾ ਮੰਨਦੇ ਹਨ)। ਗੁਰੂ ਜੀ ਦੀ ਸਮੁੱਚੀ ਬਾਣੀ ਜਿਸ ਦਾ ਸੰਯੁਕਤ ਕੇਂਦਰੀ ਰੂਪ ਜਪੁ ਜੀ ਵਿਚ ਪ੍ਰਤਿਬਿੰਬਤ ਹੁੰਦਾ ਹੈ, ਜਗਤ ਨੂੰ ਮੌਲਿਕ ਧਰਮ ਦੀ ਪਛਾਣ ਵਾਹਿਗੁਰੂ ਅਤੇ ਵਿਅਕਤੀ ਨਾਲ ਇਸ ਦੇ ਰਿਸ਼ਤਿਆਂ ਰਾਹੀਂ ਕਰਵਾਉਂਦੀ ਹੈ । ਮੌਲਿਕਤਾ ਅਤੇ ਵਿਲੱਖਣਤਾ ਇਸ ਗੱਲ ਵਿਚ ਹਨ ਕਿ ਅੰਤਿਮ ਅਸਲੀਅਤ (ਪਾਰਬ੍ਰਹਮ) ਦੀ ਰੂਪ-ਰੇਖਾ, ਫ਼ਿਲਾਸਫ਼ੀ, ਪਰੰਪਰਾ ਜਾਂ ਸੁਣੇ ਸੁਣਾਏ ਕਿਤਾਬੀ ਗਿਆਨ ਵਿਚੋਂ ਨਹੀਂ ਘੜੀ ਗਈ ਸਗੋਂ ਇਸ ਦੇ ਦੀਦਾਰ ਆਵੇਸ਼ ਜਾਂ ਉੱਚੇ ਗਿਆਨ ਨੇ ਕਰਵਾਏ । ਦਾਰਸ਼ਨਿਕ ਧਿਆਨ ਪਰਮਾਤਮਾ ਦੀ ਕਿਹੋ ਜਿਹੀ ਤਸਵੀਰ ਬਣਾਉਂਦਾ ਹੈ—ਇਸ ਤੱਥ ਵਿਚ ਨਾਨਕ-ਬਾਣੀ ਦੀ ਦਿਲਚਸਪੀ ਨਹੀਂ । ਗੁਰੂ ਜੀ ਦੀ ਸਿਮਰਨ-ਤ੍ਰਿਖਾ ੧ਓਂਦੇ ਪ੍ਰਭਾਵ-ਮੰਡਲ ਵਿਚ ਪ੍ਰਵੇਸ਼ ਕਰ ਕੇ ਅਤੇ ਫ਼ਿਰ ਉਸ ਦੀ ਸੱਚੀ ਛੁਹ ਤਕ ਪਹੁੰਚ ਕੇ ਉਸ ਦਾ ਜੋ ਰੂਪ ਅਤੇ ਗਤੀ ਬਣਦੇ ਹਨ, ਉਹੀ ਕੁਝ ਬਾਣੀ ਵਿਚ ਜਗਤ ਨੂੰ ਦਸਦੀ ਹੈ ਅਤੇ ਫਿਰ ਮਨੁੱਖ ਦੇ ਕਰਮ-ਖੇਤਰ ਨਾਲ ਉਸ ਦੀ ਸਾਂਝ ਦੇ ਅਨੇਕ ਸੂਖਮ, ਅਦਿੱਸ ਅਤੇ ਸਥੂਲ ਰਾਹ ਤਲਾਸ਼ ਕਰਦੀ ਹੈ । ਵਾਹਿਗੁਰੂ ਦੇ ਬਹੁਤ ਸਾਰੇ ਨਾਮ ਜਿਵੇਂ ਪ੍ਰਭੂ, ਪ੍ਰਮੇਸਰ, ਪ੍ਰਮਾਤਮਾ, ਓਅੰਕਾਰ, ਓਨਮ, ਹਰਿ, ਪਾਰਬ੍ਰਹਮ, ਰਾਮ, ਸ਼ਿਵ, ਨਾਰਾਇਣ, ਅਲਹ ਤੇ ਕਾਦਰ ਕਰੀਮ, ਗੁਰੂ ਜੀ ਨੇ ਆਰੀਆਈ ਅਤੇ ਸਾਮੀ ਧਰਮ-ਪਰੰਪਰਾਵਾਂ ਵਿਚੋਂ ਲੋਕ-ਸਿਮ੍ਰਤੀ ਦੇ ਸਤਿਕਾਰ ਵੱਜੋਂ ਅਤੇ ਆਪਣੇ ਧਰਮ ਦਾ ਚਿਹਰਾ ਐਨ ਕੁਦਰਤੀ ਅਤੇ ਸੁਭਾਵਿਕ ਲੱਗਣ ਲਈ ਹੀ ਅਪਣਾਏ। ਵਾਹਿਗੁਰੂ ਨਾਲ ਆਤਮਕ ਮਿਲਣੀ ਪਿੱਛੋਂ ਜਜ਼ਬੇ ਅਤੇ ਖਿਆਲ ਦਾ ਸੰਤੁਲਨ ਕਾਇਮ ਰੱਖ ਕੇ ਪਰਮ ਅਸਲੀਅਤ ਨੂੰ ਕਿਸੀ ਵੀ ਨਾਮ ਨਾਲ ਪੁਕਾਰਿਆ ਜਾ ਸਕਦਾ ਸੀ । ਦੈਵੀ ਆਵੇਸ਼ ਦੀ ਸਾਕਾਰਤਾ ਅਤੇ ਪਰਮ ਸੱਚ ਦੇ ਰੂਬਰੂ ਹੋਣ ਪਿੱਛੋਂ ੧ਓਂਦੇ ਕਿਸੇ ਵੀ ਪਰੰਪਰਾਗਤ ਨਾਂ ਦੀ ਨਿਰੁਕਤੀ ਕਿਤਾਬੀ ਅਧਿਐਨ ਅਤੇ ਫ਼ਲਸਫ਼ੇ ਦੇ ਜੋੜਤੋੜ ਤਕ ਸੀਮਤ ਨਹੀਂ ਸੀ ਰਹੀ ਸਗੋਂ ਇਨ੍ਹਾਂ ਨਾਵਾਂ ਦਾ ਅਰਥ/ਪ੍ਰਭਾਵ ਅਨੰਤ ਪ੍ਰਸਾਰ ਕਰ ਕੇ ਪ੍ਰਮਾਤਮਾ ਦੀ ਛੁਹ ਹੀ ਬਣ ਗਿਆ ਸੀ।

ਹੁਕਮ ਅਤੇ ਨਦਰਿ—ਇਹ ਦੋ ਸ਼ਬਦ ੧ਓਂਦੇ ਮਨੋਰਥ ਅਤੇ ਕਰਮ-ਵਿਧੀ ਦੇ ਇਲਹਾਮ ਨੂੰ ਨਾਜ਼ਲ ਕਰਦੇ ਹਨ । ਇਹ ਦੋਵੇਂ ਸ਼ਬਦ ਗੁਰੂ ਸਾਹਿਬ ਦੇ ਪਰਾ ਗਿਆਨ-ਆਵੇਸ਼ ਅਤੇ ਪ੍ਰਮਾਤਮਾ ਦੀ ਛੁਹ ਦੀ ਪਹਿਲੀ ਗਵਾਹੀ ਬਣ ਕੇ ਜ਼ਾਹਰ ਹੋਏ ਹਨ । ਹੁਕਮ ਬ੍ਰਹਿਮੰਡ, ਕਾਲ ਅਤੇ ਜੀਵਨ ਦੀ ਨਿੱਕੀ, ਵੱਡੀ, ਸੁੰਦਰ ਅਤੇ ਕੁਰੂਪ ਤਰਜ਼ ਨੂੰ ਇਕੋ ਤਾਲ ਵਿਚ ਸਿਰਜ ਰਿਹਾ ਹੈ ਜਦੋਂ ਕਿ ਨਦਰਿ ਆਦਰਸ਼ਕ ਜੀਵਨ ਤੇ ਵਿਅਕਤੀ ਅਤੇ ਇਨ੍ਹਾਂ ਦੀ ਮਹਾਂ ਦਾਤ (ਰਹਿਮ ਤੇ ਮੁਹੱਬਤ) ਵਲ ਵੱਧ ਰਹੀ ਨਿਰਵਿਘਨ ਰਫ਼ਤਾਰ ਨੂੰ ਸੰਭਵ ਬਣਾਉਂਦੀ ਹੈ। ਅੰਤ ਵਿਚ ਇਹ ਸਮੁੱਚੀ ਪ੍ਰਕਿਰਿਆ ''ਸਚੁ ਅਚਾਰੁ'' ਦੀ ਮੰਜ਼ਿਲ ਉੱਤੇ ਕੇਂਦਰਿਤ ਹੁੰਦੀ ਹੈ।

ਗੁਰੂ ਨਾਨਕ ਸਾਹਿਬ ਪਰਮ ਅਸਲੀਅਤ ਦੀ ਨਿਰੰਜਨੀ ਛੁਹ ਦੇ ਕੇਂਦਰ ਵਿਚ ਜੀਵਨ ਦਾ ਦ੍ਰਿਸ਼ ਸਜਾਉਂਦੇ ਹਨ ਅਤੇ ਉਸ ਦੀ ਹੋਂਦ ਨੂੰ ਇਕ ਪਲ ਲਈ ਵੀ ਨਹੀਂ ਵਿਸਾਰਦੇ। ਮਾਇਆ, ਜਮ ਅਤੇ ਦਰਗਾਹ—ਇਨ੍ਹਾਂ ਤਿੰਨ ਸ਼ਬਦਾਂ ਨੂੰ ਗੁਰੂ ਸਾਹਿਬ ਦਾ ਇਲਹਾਮ ਹਮੇਸ਼ਾ ਹੀ ਤਰਕਸ਼ੀਲ ਸੰਕਲਪਾਂ ਦੀ ਅਨੰਤਤਾ ਨਾਲ ਇਕਸੁਰ ਰਖਦਾ ਹੈ ਜਿਸ ਅੰਦਰ ਲੋਕ ਤੋਂ ਪ੍ਰਲੋਕ ਤਕ ਮਨੁੱਖੀ ਜੀਵਨ ਦੇ ਉਤਾਰ ਚੜ੍ਹਾਵਾਂ ਦੇ ਕੁਦਰਤੀ ਨੇਮ ਗਤੀਸ਼ੀਲ ਹਨ । ਇਹ ਤਿੰਨੇ ਸ਼ਬਦ ਆਪਣੇ ਸੰਕਲਪਾਂ ਦੇ ਆਰੀਆਈ ਅਤੇ ਸਾਮੀ ਧਰਮ-ਦਰਸ਼ਨ ਦੇ ਜਮੂਦ ਤੋਂ ਬਾਹਰ ਆਪਣੇ ਮੌਲਿਕ ਰੂਪ ਵਿਚ ਵਿਚਰਦੇ ਹਨ । ਮਾਇਆ, ਨੈਤਿਕ, ਸੁਹਜਮਈ ਅਤੇ ਦਾਰਸ਼ਨਿਕ ਸੀਮਾਵਾਂ ਅਤੇ ਸੰਕਟਾਂ ਦੀ ਜਨਮਦਾਤੀ ਹੈ । ਇਹ ਸਰਬ ਜੀਵਨ-ਅਨੁਭਵ ਅਤੇ ਸ੍ਰਿਸ਼ਟੀ ਵਿਚ ਸਥੂਲ, ਨਿਰਾਕਾਰ ਅਤੇ ਹਨੇਰੇ ਦੀਆਂ ਰੁਕਾਵਟਾਂ ਦੀ ਪ੍ਰਾਪਤ ਕੀਤੀ ਗੁਰੂ-ਪਛਾਣ ਹੈ । ਸ਼ੋ ਮਾਇਆ ਅਨੰਤ ਹਕੀਕਤ ਦਾ ਉਹਲਾ ਬਣਦੀ ਹੈ । ਇਸ ਦਾ ਧੁੰਧਲਾ ਅਤੇ ਰੋਗੀ ਪਰਦਾ, ਕਾਲ, ਮਨੁੱਖੀ ਚੇਤਨਾ ਦੀਆਂ ਅੰਤ੍ਰੀਵ ਗੁੰਝਲਦਾਰ ਤਹਿਆਂ, ਕੀਟ ਤਕ ਦੇ ਦਿਲ ਦੀ ਧੜਕਣ, ਅਜਨਮੀ ਜ਼ਿੰਦਗੀ ਅਤੇ ਉੱਪਰ ਪ੍ਰਕ੍ਰਿਤਕ ਹੋਂਦਾਂ ਨੂੰ ਨਿਰਾਰਥ ਬਣਾਉਣ ਦੀ ਸ਼ਕਤੀ ਰੱਖਦਾ ਹੈ । ਵਿਸ਼ਾਲ ਸੱਚ ਅੰਦਰ, ਮਾਇਆ ਉਹ ਸ਼ਕਲਾਂ ਬਣਾਉਂਦੀ ਹੈ ਜਿਹੜੀਆਂ ਕਿ ਅਸਲ ਦਾ ਧੋਖਾ ਹਨ (ਉਂਜ ਅਸਲੀ ਸ਼ਕਲਾਂ ਹਮੇਸ਼ਾਂ ਕਾਇਮ ਹਨ।) ਮਾਇਆ ਦਾ ਇਹ ਅਗਿਆਨ ਤ੍ਰੈ ਕਾਲਾਂ ਵਿਚ ਸਿਹਤਮੰਦ ਅਦਾਰਿਆਂ ਵੱਲ ਢੀਠ ਅਤੇ ਮਿਥੀ ਹੋਈ ਚਾਲ ਵਿਚ ਫੈਲਦਾ ਅਨੇਕ ਮੂੰਹਾਂ ਵਾਲਾ ਭ੍ਰਿਸ਼ਟਾਚਾਰ ਹੈ। ਗੁਰੂ ਸਾਹਿਬ ਨੇ ਇਤਿਹਾਸ ਵਿਚ ਪਹਿਲੀ ਵਾਰ ਇੰਨੇ ਵਿਆਪਕ ਅਤੇ ਯਥਾਰਥਕ ਧਰਾਤਲ ਉੱਤੇ ਮਾਇਆ ਰਾਹੀਂ ਹੋ ਰਹੇ ਨੁਕਸਾਨ ਦਾ ਜਾਇਜ਼ਾ ਲਿਆ:

(ੳ) ਮਾਇਆ ਮੋਹੁ ਧਰਕਟੀ ਨਾਰਿ॥ ਭੂੰਡੀ ਕਾਮਣਿ ਕਾਮਣਿਆਰ॥
ਰਾਜੁ ਰੂਪੁ ਝੂਠਾ ਦਿਨ ਚਾਰਿ॥ ਨਾਮੁ ਮਿਲੈ ਚਾਨਣੁ ਅੰਧਿਆਰਿ॥

(ਬਿਲਾਵਲ ਮਹਲਾ ੧)

(ਅ) ਮਾਇਆ ਮੋਹੇ ਦੇਵੀ ਸਭਿ ਦੇਵਾ॥

(ਗਉੜੀ ਮਹਲਾ ੧)

ਨਾਲੋਂ ਟੁੱਟਿਆ ਹੋਇਆ ਹੈ : ਟੋਟੇ ਟੋਟੇ ਹੋਇਆ ਵਕਤ ! ਇਹ ਵਕਤ ਮਨੁੱਖ ਦੇ ਅਧੂਰੇ ਅਮਲਾਂ ਦੌਰਾਨ ਖੰਡਿਤ ਅਵਸਥਾ ਵਿਚ ਹੀ ਰਹੇਗਾ। ਸੋ ਇਸ ਖੰਡਿਤ ਵਕਤ ਦੇ ਸਾਬਤ ਹੋਣ ਤਕ ਮਨੁੱਖ ਭਟਕੇਗਾ। ਜੰਮਣ ਮਰਨ ਵਿਚ ਘੁੰਮਦੇ ਰਹਿਣਾ, ਬ੍ਰਾਹਮਣਵਾਦੀ ਅਤੇ ਬੋਧੀ ਆਵਾਗਵਨ ਦੀ ਅਵਸਥਾ (ਹੋਣੀ) ਦਾ ਸੂਚਕ ਨਹੀਂ । ਨਾਨਕ-ਬਾਣੀ ਅਨੁਸਾਰ ਜੰਮਣਾ ਅਧੂਰੇ ਜਗਤ ਵਿਚ ਆਉਣਾ ਹੈ ਅਤੇ ਮਰਨਾ ਪੂਰੇ ਜਗਤ ਦੀ ਪ੍ਰਾਪਤੀ ਕੀਤੇ ਬਿਨਾ ਖਤਮ ਹੋਣਾ ਹੈ। ਮਰ ਜਾਣਾ ਜੀਵ ਦਾ ਰੂਹ-ਵਿਹੂਣਾ, ਸੁਰਤਿ ਵਿਹੂਣਾ ਅਤੇ ਫਜ਼ੂਲ ਹੋ ਕੇ ਸਦੀਵੀ ਗੁਮਨਾਮੀ ਦੀਆਂ ਹਨੇਰੀਆਂ ਖੱਡਾਂ ਵਿਚ ਭਟਕਦੇ ਅਤੇ ਠੇਡੇ ਖਾਂਦੇ ਫਿਰਨਾ ਹੈ । ਜੀਵ ਦੀ ਸਦੀਵੀ ਸਥਾਪਤੀ ਤ੍ਰੈ ਕਾਲਾਂ ਦੀ ਅਨੰਤ ਸੁਰਤਿ ਵਿਚ ਹੈ ਜਦੋਂ ਉਹ ਕਮੀਨੀਆਂ ਹਿਰਸਾਂ ਤੋਂ ਸਦੀਵੀ ਅਜ਼ਾਦੀ ਹਾਸਲ ਕਰ ਲਵੇਗਾ । ਇਹੋ ਉਸ ਦਾ 'ਮੋਖੁ ਦੁਆਰੁ'' ਜਾਂ ਗੁਰੂ ਨਾਨਕ-ਸੁਰਤਿ ਦੀ ਮੁਕਤੀ ਹੈ । ਇਸ ਅਵਸਥਾ ਵਿਚ ਉਸ ਦਾ ਟਿਕਾਣਾ ਕਿਤੇ ਵੀ ਹੋ ਸਕਦਾ ਹੈ । ਮਨੁੱਖ ਨੇ ਜਗਤ ਦੀ ਧਰਮਸਾਲ ਵਿਚ ਸੰਪੂਰਨ ਹੋਣ ਲਈ ਆਉਣਾ ਹੈ ਭਾਵੇਂ ਚੁਫੇਰੇ ਸਥੂਲ ਪਦਾਰਥ ਅਤੇ ਆਲਸੀ ਹਿਰਸ ਦੀਆਂ ਰੁਕਾਵਟਾਂ ਖਲੋਤੀਆਂ ਹਨ । ਗੁਰੂ ਨਾਨਕ ਸਾਹਿਬ ਦੀ ਅੰਤਰ-ਦ੍ਰਿਸ਼ਟੀ ਅਨੁਸਾਰ ਦੈਵੀ ਨਦਰਿ (ਬਖ਼ਸ਼ਿਸ਼) ਦੀ ਸਿਖਰ ਮਨੁੱਖੀ ਜੂਨ ਹੈ । ਸ੍ਰਿਸ਼ਟੀ ਵਿਚ 84 ਲੱਖ ਜੂਨ ਤੋਂ ਮੁਕਤ ਹੋਣਾ ਜੀਵਨ ਦੇ ਹਰ ਨਿੱਕੇ ਘੇਰੇ ਤੋਂ ਮੁਕਤ ਹੋਣਾ ਹੈ । ਮਨੁੱਖੀ ਹੋਂਦ (ਜੂਨ) ਆਪਣੀ ਅੰਤਿਮ ਪ੍ਰਾਪਤੀ ਦੀ ਮੰਜ਼ਿਲ ਉੱਤੇ ਉਹ ਛਿਨ ਬਣਾਉਂਦੀ ਹੈ ਜਦੋਂ ਇਸ ਨੂੰ ਇਲਾਹੀ ਨਦਰਿ ਨਾਲ ਹਮਸਫਰ ਹੋਣ ਦਾ ਹੱਕ ਨਸੀਬ ਹੁੰਦਾ ਹੈ । ਸੋ ਧਰਤੀ ਦਾ ਉਗਮਣਾ ਵੀ ਨਦਰਿ ਦੀ ਸਿਖਰ ਹੈ । ਤਿੱਥਾਂ ਵਾਰਾਂ (ਜਪੁ ਜੀ-੨੧) ਦੇ ਬਾਹਰਮੁਖੀ ਸਮੇਂ ਵਿਚ ਜਾਂ ਪੌਰਾਣਿਕ ਕਲਪਨਾਵਾਂ ਤੇ ਮਿਣਤੀਆਂ ਅਨੁਸਾਰ ਸ੍ਰਿਸ਼ਟੀ ਦੀ ਉਤਪਤੀ ਬਾਰੇ ਫ਼ੈਸਲੇ ਦੇਣੇ ਉਸ ਦੀ ਧਰਮ-ਮਤਿ ਨੂੰ ਵਿਸਾਰਣਾ ਹੈ, ਅਤੇ ਸ੍ਰਿਸ਼ਟੀ-ਉਤਪਤੀ ਨੂੰ ਹੁਕਮ (''ਕੀਤਾ ਪਸਾਉ ਏਕੋ ਕਵਾਉ'' ਜਾਂ ''ਓਅੰਕਾਰ'') ਅਤੇ ਮਹਾਂ ਕਾਲ ਤੋਂ ਵਖਰੀ ਕਰ ਕੇ ਵੇਖਣਾ ਹੈ।

ਮਨੁੱਖ ਧਰਤੀ ਦੇ ਕਰਮ-ਖੇਤਰ ਉੱਤੇ ਵਿਚਰਦਿਆਂ ਅਨੇਕ ਭੁੱਲਾਂ ਵਿਚ ਗੁਆਚ ਜਾਣ ਕਾਰਨ ਦੈਵੀ ਨਿਆਂ ਵੱਲੋਂ ਛੇਕਿਆ ਜਾ ਸਕਦਾ ਹੈ ਪਰ ਉਹ ਸਦੀਵੀ ਰੂਪ ਵਿਚ ਆਪਣੀ ਹੋਂਦ ਤੋਂ ਬਾਹਰ ਨਹੀਂ ਹੋਵੇਗਾ । ਉਸ ਦੀਆਂ ਭਟਕਣਾਂ ਦੇ ਲੱਖਾਂ ਮੋੜਾਂ ਉੱਤੇ ਉਸ ਦੇ ਕਰਮਾਂ ਦੇ ਬੇਐਬ ਹੋਣ ਦੀ ਘੜੀ ਤਕ ਨਦਰਿ ਉਸ ਦੀ ਉਡੀਕ ਕਰੇਗੀ :

''ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ'' ਨਦਰਿ ਅਤੇ ਹੁਕਮ ਦੇ ਸੰਯੁਕਤ ਛਿਨ ਉੱਤੇ ਮਨੁੱਖੀ ਅਮਲ ਦਾ ਸਭ ਤੋਂ ਸੁਹਾਵਣਾ ਰਾਹ ਦ੍ਰਿਸ਼ਟਮਾਨ ਹੁੰਦਾ ਹੈ।

ਗੁਰੂ ਨਾਨਕ ਸਾਹਿਬ ਨੇ 19 ਰਾਗਾਂ ਵਿਚ ਉਚਾਰੀ ਗਈ ਆਪਣੀ ਸਮੁੱਚੀ ਬਾਣੀ ਨੂੰ ਮਰਦਾਨੇ, ਬਾਲੇ ਅਤੇ ਅਨੇਕਾਂ ਹੋਰ ਗੁਰਸਿੱਖਾਂ ਦੀ ਸਹੂਲਤ ਲਈ ਸਮੇਂ ਅਨੁਸਾਰ ਲਿਖਤ ਵਿਚ ਵੀ ਲਿਆਂਦਾ ਜਿਸ ਤੋਂ ਹੋਰ ਉਤਾਰੇ ਹੋਣੇ ਕੁਦਰਤੀ ਗੱਲ ਹੈ । ਜਿਥੋਂ ਤਕ ਗੁਰੂ ਜੀ ਦੇ ਚੇਤਨਾ-ਮੰਡਲ ਦਾ ਸਬੰਧ ਹੈ, ਬਾਣੀ ਇਕ ਵਾਰ ਆਪ ਦੇ ਆਵੇਸ਼ ਵਿਚ ਆਉਣ ਪਿੱਛੋਂ ਆਪ ਦੀ ਸਿਮ੍ਰਤੀ ਵਿਚ ਅਭੇਦ ਰਹੀ । ਬਾਣੀ ਦਾ ਇਹ ਦੈਵੀ ਸੱਚ ਬਾਕੀ ਗੁਰੂ ਸਾਹਿਬਾਨ ਉੱਤੇ ਵੀ ਪੂਰਾ ਉਤਰਦਾ ਹੈ । (ਗੁਰੂ ਨਾਨਕ ਸਾਹਿਬ ਦੀ ਹੱਥ-ਲਿਖਤ ਵਾਲੇ ਤੱਥ ਦਾ ਵੈਰਾਗਮਈ ਪੱਖ ਇਹ ਹੈ ਕਿ ਆਪ ਦੇ ਪਵਿੱਤਰ ਦਸਤਖ਼ਤ ਅੱਜ ਕਿਤੇ ਵੀ ਨਹੀਂ ਮਿਲਦੇ)। ਗੁਰੂ ਸਾਹਿਬ ਦੀ ਹੱਥ-ਲਿਖਤ ਉਸ ਦੁਰਲੱਭ ਕਿਤਾਬ ਵਿਚ ਹੋ ਸਕਦੀ ਸੀ ਜਿਸ ਦਾ ਜ਼ਿਕਰ ਜਨਮਸਾਖੀਆਂ ਅਤੇ ਭਾਈ ਗੁਰਦਾਸ ਕਰਦੇ ਹਨ ਪਰ ਪ੍ਰੋ. ਸਾਹਿਬ ਸਿੰਘ ਅਤੇ ਉਸ ਦੇ ਪੈਰੋਕਾਰ ਵਿਦਵਾਨਾਂ ਵੱਲੋਂ ਦੁਹਰਾਇਆ ਇਹ ਦ੍ਰਿਸ਼ਟੀਕੋਣ ਠੀਕ ਨਹੀਂ ਲਗਦਾ ਕਿ ਭਗਤਾਂ ਦੀ ਬਾਣੀ ਗੁਰੂ ਸਾਹਿਬ ਨੇ ਆਪ ਇਕੱਠੀ ਕੀਤੀ। ਇਸ ਪੱਖ ਵਿਚ ਗੁਰੂ ਨਾਨਕ ਸਾਹਿਬ ਵੱਲੋਂ ਭਗਤ-ਬਾਣੀ ਇਕੱਠੀ ਨਾ ਕੀਤੀ ਜਾਣ ਬਾਰੇ ਗਿਆਨੀ ਗੁਰਦਿੱਤ ਸਿੰਘ ਦੀ ਖੋਜ ਬਿਲਕੁਲ ਦਰੁਸਤ ਹੈ । ਗੁਰੂ ਨਾਨਕ ਸਾਹਿਬ ਦੇ ਇਲਹਾਮੀ ਆਵੇਸ਼ ਦਾ ਵੇਗ ਹਰ ਕਿਸਮ ਦੇ ਬਾਹਰੀ ਦਖ਼ਲ ਤੋਂ ਸੁਤੰਤਰ ਗੁਰੂ-ਪ੍ਰਤਿਭਾ, ਆਪ ਦੀ ਗਿਆਨ-ਪ੍ਰਾਪਤੀ ਦਾ ਤਰਕ, ਆਪ ਦੀ ਸਮੁੱਚੀ ਰਚਨਾ ਦੇ ਪ੍ਰੇਰਣਾ-ਸ੍ਰੋਤ ਅਤੇ ਆਪ ਦੇ ਮਿਸ਼ਨ ਦੀ ਅਕਾਲ ਸਵੈ-ਨਿਰਭਰਤਾ ਵਰਗੇ ਪੱਖ ਇਹ ਆਗਿਆ ਬਿਲਕੁਲ ਨਹੀਂ ਦਿੰਦੇ ਕਿ ਆਪ ਸਮਕਾਲੀ ਭਗਤਾਂ ਦੀ ਬਾਣੀ ਨੂੰ ਸੰਗ੍ਰਹਿਤ ਕਰਦੇ ਫਿਰਨ ਅਤੇ ਫਿਰ ਉਸ ਦਾ ਪ੍ਰਭਾਵ ਗ੍ਰਹਿਣ ਕਰਨ। ਆਦਿ ਬੀੜ ਦੀ ਅੰਤਰ-ਦ੍ਰਿਸ਼ਟੀ (Vision) ਦੀ ਸੰਪੂਰਨਤਾ ਦੇ ਛਿਣ ਉੱਤੇ ਹੀ ਗੁਰੂ ਅਰਜਨ ਸਾਹਿਬ ਦੇ ਪ੍ਰਕਾਸ਼ਮਈ ਬਿਬੇਕ ਰਾਹੀ ਭਗਤ-ਬਾਣੀ ਦਾ ਪ੍ਰਵੇਸ਼ ਕਰਨਾ ਸਹੀ ਅਧਿਆਤਮਕ ਤਰਕ ਅਤੇ ਇਤਿਹਾਸਕ ਸੱਚ ਹੈ। ਹਾਂ, ਗੁਰੂ ਨਾਨਕ ਸਾਹਿਬ ਦੇ ਅਜੈ ਮਿਸ਼ਨ, ਅਨੁਭਵ ਅਤੇ ਸੰਕਲਪਾਂ ਦੇ ਜਲਾਲ ਨੇ ਕੁਝ ਸਮਕਾਲੀ ਭਗਤਾਂ ਦੇ ਕਲਾਮ ਨੂੰ ਨਿਰਸੰਦੇਹ ਪ੍ਰਭਾਵਤ ਕੀਤਾ। ਭਾਵੇਂ ਗਿਆਨੀ ਗੁਰਦਿੱਤ ਸਿੰਘ ਦਾ ਇਹ ਖਿਆਲ ਦਰੁਸਤ ਨਹੀਂ ਕਿ ਕਬੀਰ ਅਤੇ ਰਵਿਦਾਸ ਵਰਗੇ ਸਮਕਾਲੀ ਭਗਤ ਗੁਰੂ ਜੀ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਦੇ ਸਿੱਖ ਹੀ ਬਣ ਗਏ । ਸਚਾਈ ਇਹ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਦੀ ਅਗੰਮੀ ਚੜ੍ਹਤਲ ਦਾ ਵੇਗਮਈ ਦ੍ਰਿਸ਼ ਭਾਲ ਦੀਆਂ ਬਾਹਰਲੀਆਂ ਰੇਖਾਵਾਂ ਨੂੰ ਚੀਰ ਕੇ ਬਹੁਤ ਅੱਗੇ ਲੰਘ ਗਿਆ ਤਾਂ ਭਗਤਾਂ ਨੇ ਸਵੇਰ ਦੇ ਪੰਛੀਆਂ ਵਾਂਗ ਉਸ ਦੀ ਕੰਨਸੋਅ ਦਿੱਤੀ। ਗੁਰੂ ਨਾਨਕ ਸਾਹਿਬ ਦੀ ਸੰਸਾਰਕ ਆਮਦ ਤੋਂ ਪਹਿਲਾਂ ਹੀ ਜ਼ਮਾਨਾ ਆਪ ਦੀ ਖਿੱਚ ਵਿਚ ਆ ਗਿਆ ਸੀ ਅਤੇ ਸਮਕਾਲੀ ਭਗਤ ਵੀ ਇਸ ਖਿੱਚ ਤੋਂ ਬਾਹਰ ਨਾ ਰਹੇ । ਆਪ ਦੇ ਦੀਦਾਰ ਕੀਰਤਨ ਅਤੇ ਸੁੱਚੇ ਅਮਲਾਂ ਨੇ ਭਗਤਾਂ ਦੀ ਚੇਤਨਾ ਵਿਚ ਮਹੀਨ ਹਸਤਾਖਰ ਕੀਤੇ ਪਰ ਭਗਤਾਂ ਦੀ ਵਖਰੀ ਪਛਾਣ ਵਿਚ ਵਿਘਨ ਨਾ ਪਾਇਆ।

ਗੁਰੂ ਨਾਨਕ ਸਾਹਿਬ ਭਾਈ ਲਹਿਣੇ ਨੂੰ ਗੁਰੂ ਅੰਗਦ ਦੇ ਰੂਪ ਵਿਚ ਥਾਪ ਕੇ 70 ਸਾਲ ਦੀ ਉਮਰ ਵਿਚ ਕਰਤਾਰਪੁਰ ਵਿਖੇ ਜੋਤੀ ਜੋਤਿ ਸਮਾ ਗਏ । ਮਹਾਨ ਕੋਸ਼ (ਭਾਈ ਕਾਹਨ ਸਿੰਘ ਨਾਭਾ) ਦੀ ਸੱਚੀ ਖੋਜ ਅਨੁਸਾਰ ਭਾਈ ਮਰਦਾਨਾ ਗੁਰੂ ਨਾਨਕ ਸਾਹਿਬ ਤੋਂ ਪੰਜ ਸਾਲ ਪਹਿਲਾਂ ਅਫ਼ਗਾਨਿਸਤਾਨ ਦੇ ਕੁੱਰਮ ਦਰਿਆ ਦੇ ਕੰਢੇ ਕੁੱਰਮ ਨਗਰ ਵਿਖੇ ਸਵਰਗਵਾਸ ਹੋਏ । ਭਾਈ ਬਾਲਾ ਗੁਰੂ ਜੀ ਦੇ ਸਚਖੰਡ ਜਾਣ ਪਿੱਛੋਂ ਵੀ ਕੁਝ ਸਾਲ ਜ਼ਿੰਦਾ ਰਹੇ । ਸਿੱਖ ਧਰਮ ਨੂੰ ਬ੍ਰਹਿਮੰਡੀ ਵਿਸ਼ਾਲਤਾ ਅਤੇ ਦੀਰਘਤਾ ਪ੍ਰਦਾਨ ਕਰਨ ਲਈ ਦਸ ਜੋਤਾਂ ਦੀ ਲੋੜ ਸੀ; ਨਾਲ ਹੀ ਇਸ

ਦੀ ਸੰਪੂਰਨਤਾ ਲਈ ਮਾਨਵੀ ਜੀਵਨ ਦੀਆਂ ਕੁਦਰਤੀ ਸ਼ਰਤਾਂ ਵੀ ਜ਼ਰੂਰੀ ਸਨ; ਸੋ ਦਸ ਜ਼ਿੰਦਗੀਆਂ ਦੇ ਭਿੰਨ ਭਿੰਨ ਪਹਿਲੂ ਇਸ ਮਹਾਨ ਕਾਰਜ ਵਿਚ ਕੰਮ ਆਏ : ਗੁਰੂ ਨਾਨਕ ਸਾਹਿਬ ਦੇ ਦਸ ਰੂਪ ।

—ਪ੍ਰੋ. ਹਰਿੰਦਰ ਸਿੰਘ ਮਹਿਬੂਬ

**ਨਾਨਕ ਪਿਆਉ (ਗੁ.)** : ਦਿੱਲੀ ਵਿਚ ਰਾਣਾ ਪ੍ਰਤਾਪ ਬਾਗ ਦੇ ਨੇੜੇ ਪੁਰਾਣੀ ਸਬਜ਼ੀ ਮੰਡੀ ਦੀ ਬਾਹਰਲੀ ਜੀ. ਟੀ. ਰੋਡ ਉੱਤੇ ਸਥਿਤ ਗੁਰੂ ਨਾਨਕ ਦੇਵ ਜੀ ਦੀ ਯਾਦ ਨਾਲ ਸਬੰਧਤ ਇਕ ਗੁਰਦੁਆਰਾ ਹੈ ਜਿਥੇ ਗੁਰੂ ਜੀ ਨੇ ਖੂਹ ਵਿਚੋਂ ਪਾਣੀ ਕੱਢ ਕੇ ਪਿਆਸਿਆਂ ਨੂੰ ਪਿਲਾਇਆ ਸੀ । ਇਹ ਖੂਹ ਹੁਣ ਤੱਕ ਮੌਜੂਦ ਹੈ ਅਤੇ ਇਸੇ ਉੱਤੇ ਕੌਲੇ ਬਣਾ ਕੇ ਛੱਤ ਪਾਈ ਹੋਈ ਹੈ ਜਿਸ ਉੱਤੇ ਗੁਬੰਦ ਹੈ । ਇਸ ਅਸਥਾਨ ਨੂੰ 'ਪਾਉ ਸਾਹਿਬ' ਵੀ ਆਖਦੇ ਹਨ।

ਗੁਰਦੁਆਰੇ ਦੀ ਮੌਜੂਦਾ ਇਮਾਰਤ ਦੀ ਕਾਰ ਸੇਵਾ ਬਾਬਾ ਹਰਬੰਸ ਸਿੰਘ ਜੀ ਦੀ ਨਿਗਰਾਨੀ ਹੇਠ ਹੋਈ । ਗੁਰਦੁਆਰੇ ਦੇ ਨਾਲ ਹੀ ਸਰੋਵਰ ਵੀ ਬਣਾਇਆ ਗਿਆ ਹੈ।

ਇਥੇ ਗੁਰੂ ਨਾਨਕ ਦੇਵ ਜੀ ਦਾ ਜੋਤੀ ਜੋਤਿ ਸਮਾਉਣ ਦਾ ਗੁਰਪੁਰਬ ਸ਼ਰਧਾ ਨਾਲ ਮਨਾਇਆ ਜਾਂਦਾ ਹੈ।

ਹ. ਪੁ.—ਮ. ਕੋ.; ਦਿੱਲੀ ਦੇ ਦਸ ਇਤਿਹਾਸਕ ਗੁਰਦੁਆਰੇ-ਬਲਬੀਰ ਮਾਧੋਪੁਰੀ; ਗੁ.ਪ੍ਰ. ਸੂ. ਗ੍ਰੰ.; ਸਿ. ਸ਼੍ਰਾ. ਇੰ-ਜੀ. ਐਸ. ਰਣਧੀਰ

**ਨਾਨਕਮਤਾ** : ਉਤਰਾਂਚਲ ਰਾਜ ਦੇ ਰੁਦਰਪੁਰ ਜ਼ਿਲ੍ਹੇ ਦੀ ਤਹਿਸੀਲ ਸਿਤਾਰਗੰਜ ਵਿਚ ਪੀਲੀਭੀਤ ਤੋਂ 24 ਕਿ ਮੀ. ਉੱਤਰ ਪੱਛਮ ਵੱਲ, ਰੇਲਵੇ ਸਟੇਸ਼ਨ ਖਟੀਮਾ ਤੋਂ 16 ਕਿ. ਮੀ. ਪੱਛਮ ਵੱਲ ਅਤੇ ਰਾਮਪੁਰ ਤੋਂ ਟਨਕਪੁਰ ਜਾਂਦਿਆਂ ਰੁਦਰਪੁਰ ਤੋਂ ਲਗਭਗ 55 ਕਿ. ਮੀ. ਦੀ ਦੂਰੀ ਤੇ ਸਥਿਤ ਨਾਨਕਮਤਾ ਉਹ ਪਵਿੱਤਰ ਅਸਥਾਨ ਹੈ ਜਿਸ ਨੂੰ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ । ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਇਸ ਸਥਾਨ ਦਾ ਨਾਂ ਗੋਰਖਮਤਾ ਸੀ।

ਧਾਰਮਿਕ ਅਤੇ ਇਤਿਹਾਸਕ ਪੁਸਤਕਾਂ ਨੂੰ ਵਾਚਿਆਂ ਪਤਾ ਲਗਦਾ ਹੈ ਕਿ 300 ਈ. ਪੂ. ਤੋਂ 16 ਵੀਂ ਸਦੀ ਤਕ ਨੈਨੀਤਾਲ ਅਤੇ ਪੀਲੀਭੀਤ ਸਿੱਧਾਂ ਅਤੇ ਨਾਥ ਜੋਗੀਆਂ ਦੇ ਪ੍ਰਚਾਰ ਦਾ ਉੱਤਰੀ ਹਿੰਦ ਵਿਚ ਸ਼ੁਰੂ ਤੋਂ ਵੱਡੇ ਗੜ੍ਹ ਰਹੇ ਹਨ। ਉਸ ਸਮੇਂ ਗੋਰਖਮਤਾ ਕੰਨ ਪਾਟੇ ਜੋਗੀਆਂ ਦਾ ਬਹੁਤ ਵੱਡਾ ਕੇਂਦਰ ਸੀ । 16 ਵੀਂ ਸਦੀ ਦੇ ਦੂਜੇ ਦਹਾਕੇ (1571 ਈ.) ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਸਾਥੀ ਰਬਾਬੀ ਮਰਦਾਨੇ ਨਾਲ ਉਤਰਾਖੰਡ ਦੀ ਉਦਾਸੀ ਵੇਲੇ ਕੈਲਾਸ਼ ਪਰਬਤ ਤੋਂ ਹੇਠਾਂ ਵੱਲ ਆਉਂਦਿਆਂ, ਸਿੱਧਾਂ-ਨਾਥਾਂ ਨੂੰ ਸਹੀ ਰਸਤੇ ਪਾਉਣ ਲਈ ਇਥੇ ਪਧਾਰੇ ਸਨ । ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ ਅਨੁਸਾਰ ਇਸ ਸਮੇਂ ਗੁਰੂ ਜੀ ਨਾਲ ਹੱਸੂ ਲੁਹਾਰ ਅਤੇ ਸੀਹਾਂ ਧੋਬੀ ਵੀ ਗਏ ਸਨ । ਇਨ੍ਹਾਂ ਦਿਨਾਂ ਵਿਚ ਇਥੇ ਨਾਥਾਂ ਦਾ ਭਾਰੀ ਜੋੜ ਮੇਲਾ ਸੀ ਅਤੇ ਭਾਰਤ ਦੀਆਂ ਚਹੁੰਆਂ ਦਿਸ਼ਾਵਾਂ ਤੋਂ 12 ਪੰਥਾਂ ਦੇ ਜੋਗੀ ਇਥੇ ਪਹੁੰਚੇ ਹੋਏ ਸਨ। ਗੁਰੂ ਸਾਹਿਬ ਨੇ ਇਕ ਪਿੱਪਲ ਦੇ ਬਿਰਛ ਹੇਠ ਆਪਣਾ ਡੇਰਾ ਲਾਇਆ । ਰਾਤ ਸਮੇਂ ਕੜਾਕੇ ਦੀ ਠੰਡ ਪੈ ਰਹੀ ਸੀ। ਗੁਰੂ ਜੀ ਨੇ ਧੂਣੀ ਬਾਲਣ ਲਈ ਅੱਗ ਲੈਣ ਵਾਸਤੇ ਮਰਦਾਨੇ ਨੂੰ ਸਿੱਧਾਂ ਪਾਸ ਭੇਜਿਆ । ਹਉਮੈ ਦੇ ਮਾਰੇ ਜੋਗੀਆਂ ਨੇ ਮਰਦਾਨੇ ਨੂੰ ਕਿਹਾ ਕਿ ਜੇ ਤੇਰਾ ਗੁਰੂ ਇੰਨਾ ਹੀ ਕਰਨੀ ਵਾਲਾ ਹੈ ਤਾਂ ਅੱਗ ਖ਼ੁਦ ਕਿਉਂ ਨਹੀਂ ਪੈਦਾ ਕਰ ਲੈਂਦਾ। ਪ੍ਰਚਲਿਤ ਸਾਖੀ ਅਨੁਸਾਰ ਗੁਰੂ ਸਾਹਿਬ ਦੀ ਧੂਣੀ ਅਕਾਲ ਪੁਰਖ ਦੀ ਅਪਾਰ ਕਿਰਪਾ ਸਦਕਾ ਆਪਣੇ ਆਪ ਹੀ ਲਟ ਲਟ ਬਲਣ ਲੱਗੀ। ਫ਼ਿਰ ਅਜਿਹਾ ਹਨੇਰੀ-ਝੱਖੜ ਝੁੱਲਿਆ ਕਿ ਸਿੱਧ-ਨਾਥਾਂ ਦੀਆਂ ਧੂਣੀਆਂ ਬੁਝ ਗਈਆਂ ਪਰ ਗੁਰੂ ਜੀ ਦੀ ਧੂਣੀ ਨਿਰੰਤਰ ਬਲਦੀ ਰਹੀ । ਇਸ ਉਪਰੰਤ ਗੁਰੂ ਸਾਹਿਬ ਜਿਸ ਪਿੱਪਲ ਹੇਠਾਂ ਬੈਠੇ ਸਨ ਸਿੱਧਾਂ ਨੇ ਉਸ ਨੂੰ ਆਪਣੀਆਂ ਕਰਾਮਾਤਾਂ ਨਾਲ ਪੁੱਟਣਾ ਚਾਹਿਆ । ਜਦੋਂ ਬਿਰਖ ਦੀਆਂ ਜੜ੍ਹਾਂ ਧਰਤੀ ਵਿਚੋਂ ਪੰਜ ਛੇ ਫੁਟ ਬਾਹਰ ਆ ਗਈਆਂ ਤਾਂ ਗੁਰੂ ਸਾਹਿਬ ਨੇ ਆਪਣਾ ਪੰਜਾ ਲਾ ਕੇ ਬਿਰਖ ਨੂੰ ਉਥੇ ਹੀ ਰੋਕ ਦਿੱਤਾ ਅਤੇ ਸ਼ਬਦ ''ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ'' ਦਾ ਉਚਾਰਣ ਕਰ ਕੇ ਹੰਕਾਰੀ ਸਿੱਧਾਂ ਨਾਥਾਂ ਨੂੰ ਭੇਖਾਂ, ਪਾਖੰਡਾਂ ਨੂੰ ਤਿਆਗ ਕੇ ਇਕੋ ਅਕਾਲ ਪੁਰਖ ਦੇ ਲੜ ਲੱਗਣ ਦੀ ਪ੍ਰੇਰਨਾ ਦਿੱਤੀ ।

ਸਰਲ ਅਤੇ ਨਿਰਮਲ ਚਿਤ ਭਰਥਰੀ ਜੋਗੀ ਤਾਂ ਗੁਰੂ ਜੀ ਦੇ ਚਰਨਾਂ ਉੱਤੇ ਝੁਕ ਗਿਆ ਪਰ ਹੰਕਾਰੀ ਅਤੇ ਈਰਖਾਲੂ ਸਿੱਧਾਂ ਨੇ ਰਲ ਕੇ ਇਕ ਪਾਖੰਡ ਰਚਿਆ । ਉਨ੍ਹਾਂ ਜ਼ਮੀਨ ਵਿਚ ਡੂੰਘਾ ਟੋਆ ਪੁੱਟ ਕੇ ਉਸ ਵਿਚ ਇਕ ਲੜਕੇ ਨੂੰ ਬਿਠਾ ਦਿੱਤਾ ਤੇ ਫ਼ਿਰ ਉੱਪਰ ਮਿੱਟੀ ਪਾ ਕੇ ਟੋਆ ਪੂਰ ਦਿੱਤਾ। ਸਿੱਧ, ਗੁਰੂ ਜੀ ਨੂੰ ਕਹਿਣ ਲੱਗੇ ਇਹ ਸਥਾਨ ਸਦੀਆਂ ਤੋਂ ਸਿੱਧਾਂ ਦਾ ਹੈ ਅਤੇ ਸਾਡੇ ਗੁਰੂ ਦੇ ਨਾਂ ਉੱਤੇ ਗੋਰਖਮਤਾ ਕਹਿਲਾਉਂਦਾ ਹੈ।

ਸਿੱਧਾਂ ਦੀਆਂ ਗੱਲ ਸੁਣ ਕੇ ਸਤਿਗੁਰੂ ਨੇ ਹੱਸ ਕੇ ਫੁਰਮਾਇਆ,ਇਹ ਜ਼ਮੀਨ ਤਾਂ ਸੱਚੇ ਅਕਾਲ ਪੁਰਖ ਦੀ ਹੈ ਤੁਸੀਂ ਇਸ ਦੇ ਕਦੋਂ ਤੋਂ ਮਾਲਕ ਬਣ ਗਏ । ਸਿੱਧ ਕਹਿਣ ਲੱਗੇ, ਤੁਸੀਂ ਜ਼ਮੀਨ ਨੂੰ ਆਵਾਜ਼ ਦੇ ਕੇ ਪੁੱਛ ਲਵੋ, ਉਹ ਜਿਸ ਦੀ ਵੀ ਕਹੇਗੀ, ਉਸੇ ਦੀ ਹੀ ਜ਼ਮੀਨ ਮੰਨ ਲਈ ਜਾਏਗੀ। ਗੁਰੂ ਜੀ ਨੇ ਕਿਹਾ, ਅੱਛਾ! ਤਾਂ ਫਿਰ ਤੁਸੀਂ ਹੀ ਪੁੱਛ ਲਵੋ। ਸਿੱਧ ਆਪਣੇ ਬਣਾਏ ਜਾਲ ਵਿਚ ਗੁਰੂ ਜੀ ਨੂੰ ਫਸਿਆ ਵੇਖ ਕੇ ਮਨੋ-ਮਨੀ ਖੁਸ਼ ਹੋਣ ਲੱਗੇ। ਉਨ੍ਹਾਂ ਉੱਚੀ ਆਵਾਜ਼ ਵਿਚ ਪੁੱਛਿਆ, ਹੇ ਜ਼ਮੀਨ ਤੂੰ ਕਿਸ ਦੀ ਹੈਂ? ਜ਼ਮੀਨ ਵਿਚ ਛੁਪਾਏ ਲੜਕੇ ਨੇ ਜਵਾਬ ਦਿੱਤਾ, ਮੈਂ ਸਿੱਧਾਂ ਦੀ ਹਾਂ। ਦੂਜੀ ਵਾਰ ਸਿੱਧਾਂ ਦੇ ਪੁੱਛਣ ਤੇ ਲੜਕੇ ਨੇ ਫ਼ਿਰ ਪਹਿਲਾ ਹੀ ਜਵਾਬ ਦਿੱਤਾ । ਗੁਰੂ ਨਾਨਕ ਦੇਵ ਜੀ ਨੇ ਮੁਸਕਰਾ ਕੇ ਕਿਹਾ, ਤੂੰ ਅਜੇ ਵੀ ਬੋਲ ਰਿਹਾ ਹੈਂ। ਇੰਨਾ ਕਹਿਣ ਦੀ ਦੇਰੀ ਸੀ ਕਿ ਧਰਤੀ ਵਿਚ ਲੁਕਿਆ ਲੜਕਾ ਮਰ ਗਿਆ। ਜਦੋਂ ਸਿੱਧਾਂ ਨੇ ਤੀਜੀ ਵਾਰ ਪੁੱਛਿਆ ਕਿ ਇਹ ਅਸਥਾਨ ਕਿਸ ਦਾ ਹੈ ਤਾਂ ਅੰਦਰੋਂ ਜ਼ੋਰ ਜ਼ੋਰ ਦੀ ਆਵਾਜ਼ਾਂ ਆਉਣ ਲੱਗੀਆਂ ''ਨਾਨਕਮਤਾ, ਨਾਨਕਮਤਾ, ਨਾਨਕਮਤਾ'' ਇਹ ਵੇਖ ਕੇ ਸਿੱਧ ਗੁਰੂ ਜੀ ਦੇ ਚਰਨੀਂ ਢਹਿ ਪਏ।

ਭਾਈ ਗੁਰਦਾਸ ਜੀ ਵੀ ਆਪਣੀ ਵਾਰ ਪਹਿਲੀ ਦੀ ਸਤਾਈਵੀਂ ਪਉੜੀ ਵਿਚ ਇਸ ਦੀ ਸ਼ਾਹਦੀ ਭਰਦੇ ਹਨ :-

ਸਿਧਾਸਣਿ ਸਭਿ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ।
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ।

ਇਸ ਤਰ੍ਹਾਂ ਗੋਰਖਮਤਾ ਨਾਨਕਮਤਾ ਬਣ ਗਿਆ ਤੇ ਸਿੱਧਾਂ ਨੇ ਹੱਥ ਜੋੜ ਕੇ ਕਿਹਾ—

ਨੂੰ ਕੀਰਤਪੁਰ ਸਾਹਿਬ ਵਿਚ ਚੋਲਾ ਤਿਆਗ ਕੇ ਅਕਾਲ ਪੁਰਖ ਦੀ ਦਰਗਾਹ ਵਿਚ ਜਾ ਬਿਰਾਜੇ।

ਹ. ਪੁ.–ਤ. ਗੁ. ਖਾ.; ਮ. ਕੋ.; ਗੁਰੂ ਇਤਿਹਾਸ-ਪ੍ਰੋ., ਸਾਹਿਬ ਸਿੰਘ; ਮਾਤਾ ਤੂੰ ਮਹਾਨ-ਜਸਵੰਤ ਸਿੰਘ ਵਿਰਦੀ

**ਨਾਨੂ (ਪੰਡਿਤ)** : ਇਹ ਉਹ ਪੰਡਿਤ ਸੀ ਜਿਸ ਨੇ ਕੁਰੂਕਸ਼ੇਤਰ ਵਿਖੇ ਗੁਰੂ ਨਾਨਕ ਦੇਵ ਜੀ ਨਾਲ ਸੂਰਜ ਗ੍ਰਹਿਣ ਵਕਤ ਮਾਸ ਖਾਣ ਦੇ ਮੁੱਦੇ ਤੇ ਬਹੁਤ ਬਹਿਸ ਕੀਤੀ ਅਤੇ ਅਖ਼ੀਰ ਗੁਰੂ ਸਾਹਿਬ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਦਾ ਸਿੱਖ ਬਣ ਗਿਆ ਸੀ ।

ਗੁਰੂ ਨਾਨਕ ਦੇਵ ਜੀ ਜਦੋਂ ਪੇਹੋਵਾ ਤੋਂ ਕੁਰੂਕਸ਼ੇਤਰ ਪਹੁੰਚੇ, ਉਹ ਸੂਰਜ ਗ੍ਰਹਿਣ ਵਾਲਾ ਦਿਨ ਸੀ । ਬਹੁਤ ਲੋਕ ਅਤੇ ਕਈ ਪੰਡਿਤ ਇਸ ਤੀਰਥ ਅਸਥਾਨ ਤੇ ਪੂਜਾ ਅਤੇ ਇਸ਼ਨਾਨ ਆਦਿ ਕਰਨ ਲਈ ਇਕੱਠੇ ਹੋਏ ਬੈਠੇ ਸਨ। ਗੁਰੂ ਜੀ ਅਤੇ ਭਾਈ ਮਰਦਾਨਾ ਵੀ ਉਥੇ ਪਹੁੰਚੇ। ਭਾਈ ਮਰਦਾਨੇ ਨੇ ਰਬਾਬ ਵਜਾਈ ਅਤੇ ਗੁਰੂ ਜੀ ਨੇ ਸ਼ਬਦ ਗਾਇਆ। ਗੁਰੂ ਜੀ ਦਾ ਸ਼ਬਦ ਸੁਣ ਕੇ ਲੋਕਾਂ ਨੂੰ ਬਹੁਤ ਆਨੰਦ ਮਿਲਿਆ । ਇੰਨੇ ਵਿਚ ਹਾਂਸੀ ਦੇ ਰਾਜੇ ਅੰਮ੍ਰਿਤ ਰਾਇ ਦਾ ਪੁੱਤਰ ਜਗਤ ਰਾਇ ਅਤੇ ਉਸ ਦੀ ਪਤਨੀ ਉਥੇ ਆ ਪਹੁੰਚੇ। ਉਹ ਦੋਨੋਂ ਗੁਰੂ ਜੀ ਦੇ ਨੂਰੀ ਚਿਹਰੇ ਤੋਂ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਨੇ ਗੁਰੂ ਜੀ ਨੂੰ ਆਪਣੇ ਦੁਖ ਦੀ ਕਹਾਣੀ ਸੁਣਾਈ ਕਿ ਕਿਵੇਂ ਉਨ੍ਹਾਂ ਦਾ ਰਾਜ ਭਾਗ ਦੁਸ਼ਮਣ ਨੇ ਖੋਹ ਲਿਆ। ਗੁਰੂ ਜੀ ਨੇ ਉਨ੍ਹਾਂ ਨੂੰ ਰੱਬ ਦੇ ਭਾਣੇ ਨੂੰ ਨਿਵ ਕੇ ਮੰਨਣ ਦੀ ਸਲਾਹ ਦਿੱਤੀ ਅਤੇ ਗ਼ਰੀਬਾਂ ਨੂੰ ਭੋਜਨ ਛਕਾਉਣ ਲਈ ਕਿਹਾ। ਉਨ੍ਹਾਂ ਨੇ ਗੁਰੂ ਜੀ ਨੂੰ ਦਸਿਆ ਕਿ ਉਸ ਵਕਤ ਉਨ੍ਹਾਂ ਕੋਲ ਸਿਰਫ ਇਕ ਮਿਰਗ ਹੀ ਸੀ ਜਿਸ ਦਾ ਉਨ੍ਹਾਂ ਨੇ ਰਸਤੇ ਵਿਚ ਸ਼ਿਕਾਰ ਕੀਤਾ ਸੀ ਪਰ ਲੋਕਾਂ ਤੋਂ ਡਰਦੇ ਮਾਰੇ ਉਨ੍ਹਾਂ ਨੇ ਉਸ ਨੂੰ ਕੱਪੜੇ ਵਿਚ ਲਪੇਟਿਆ ਹੋਇਆ ਹੈ । ਗੁਰੂ ਜੀ ਨੇ ਮਰਦਾਨੇ ਨੂੰ ਉਹ ਮਿਰਗ ਰਿੰਨ੍ਹਣ ਲਈ ਕਿਹਾ। ਮਰਦਾਨੇ ਨੇ ਉਸ ਦੇ ਟੁਕੜੇ ਕਰ ਕੇ ਰਿੰਨ੍ਹਣ ਲਈ ਪਤੀਲੇ ਵਿਚ ਪਾ ਕੇ ਅੱਗ ਉੱਤੇ ਰੱਖ ਦਿੱਤਾ। ਇਕੱਤਰ ਹੋਏ ਲੋਕਾਂ ਅਤੇ ਪੰਡਿਤਾਂ ਨੇ ਜਿਨ੍ਹਾਂ ਦਾ ਮੁਖੀ ਨਾਨੂ ਪੰਡਿਤ ਸੀ ਗੁਰੂ ਜੀ ਨੂੰ ਬਹੁਤ ਬੁਰਾ ਭਲਾ ਕਿਹਾ । ਕਈਆਂ ਨੇ ਤਾਂ ਇਸ ਪਵਿੱਤਰ ਦਿਨ ਅਜਿਹਾ ਕੁਝ ਕਰਨ ਦੇ ਜੁਰਮ ਵਿਚ ਗੁਰੂ ਜੀ ਨੂੰ ਪੱਥਰ ਮਾਰ ਮਾਰ ਕੇ ਮਾਰਨਾ ਚਾਹਿਆ। ਇਹ ਸਭ ਕੁਝ ਸੁਣ ਕੇ ਵੀ ਗੁਰੂ ਜੀ ਸ਼ਾਂਤ ਰਹੇ। ਨਾਨੂ ਪੰਡਿਤ ਜੋ ਆਪਣੇ ਆਪ ਨੂੰ ਭਵਿੱਖਤ ਪੁਰਾਣ ਅਨੁਸਾਰ ਨਾਨਕ ਅਵਤਾਰ ਦਸਦਾ ਸੀ, ਗੁਰੂ ਜੀ ਨਾਲ ਬਹਿਸ ਕਰਨ ਲਗਾ। ਗੁਰੂ ਜੀ ਨੇ ਆਪਣੇ ਕੋਮਲ ਸ਼ਬਦਾਂ ਨਾਲ ਲੋਕਾਂ ਨੂੰ ਸ਼ਾਂਤ ਕਰ ਦਿੱਤਾ। ਗੁਰੂ ਜੀ ਨੇ ਉਸ ਵਕਤ ਇਹ ਸ਼ਬਦ ਉਚਾਰਿਆ :-

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥

(ਸਲੋਕ ਮ. ੧)

ਇਹ ਸ਼ਬਦ ਅਤੇ ਗੁਰੂ ਜੀ ਦੇ ਤਰਕ ਭਰਪੂਰ ਬਚਨ ਸੁਣ ਕੇ ਨਾਨੂ ਪੰਡਿਤ ਤੇ ਹੋਰ ਲੋਕ ਹੈਰਾਨ ਹੋ ਗਏ ਅਤੇ ਗੁਰੂ ਜੀ ਨੂੰ ਸਰਬ ਸ਼ਕਤੀਮਾਨ ਮੰਨਣ ਲਗ ਪਏ । ਗੁਰੂ ਜੀ ਨੇ ਸਭ ਨੂੰ ਕੁਦਰਤ ਦੇ ਰਚੇ ਹੋਏ ਸੂਰਜ ਚੰਦ, ਤਾਰੇ ਅਤੇ ਧਰਤੀ ਦੇ ਗ੍ਰਹਿ ਚਕਰਾਂ ਬਾਰੇ ਚਾਨਣਾ ਪਾਇਆ ਅਤੇ ਅੰਧ ਵਿਸ਼ਵਾਸ਼ਾਂ ਵਿਚੋਂ ਬਾਹਰ ਕਢਿਆ।

ਹ. ਪੁ.–ਮ. ਕੋ.; 694; ਤ. ਗੁ. ਖਾ.: 73; ਸਿ. ਗੁ. ਦਿ. ਸ੍ਰਾ: 121

**ਨਾਨੂੰ ਮਲ, ਵਜ਼ੀਰ** : ਇਹ ਸੁਨਾਮ ਦਾ ਰਹਿਣ ਵਾਲਾ ਅਗਰਵਾਲ ਬਾਣੀਆ ਸੀ ਜੋ ਕਾਫ਼ੀ ਦੇਰ ਪਟਿਆਲਾ ਰਿਆਸਤ ਦੇ ਰਾਜਾ ਸਾਹਿਬ ਸਿੰਘ ਦਾ ਵਜ਼ੀਰ ਰਿਹਾ।

ਫੂਲਕੀਆਂ ਮਿਸਲ ਦੇ ਰਾਜੇ ਅਮਰ ਸਿੰਘ ਦੇ ਦੇਹਾਂਤ ਮਗਰੋਂ ਉਸ ਦਾ ਪੁੱਤਰ ਸਾਹਿਬ ਸਿੰਘ ਰਾਜਾ ਬਣਿਆ । ਉਸ ਦੀ ਉਮਰ ਉਸ ਵੇਲੇ ਸਿਰਫ ਸੱਤ ਸਾਲ ਸੀ। ਇਸ ਲਈ ਉਸ ਦੀ ਦਾਦੀ ਰਾਣੀ ਹੁਕਮਾ ਨੇ ਸੁਨਾਮ ਦੇ ਰਹਿਣ ਵਾਲੇ ਨਾਨੂੰ ਮਲ ਅਗਰਵਾਲ ਨੂੰ ਪ੍ਰਧਾਨ ਮੰਤਰੀ ਤੇ ਮੁਖ਼ਤਿਆਰ ਬਣਾਇਆ । ਇਸ ਸਮੇਂ (1781 ਈ.) ਵਿਚ ਰਿਆਸਤ ਵਿਚ ਕਈ ਥਾਂ ਬਗ਼ਾਵਤ ਹੋ ਗਈ । ਨਾਨੂੰ ਮਲ ਨੇ ਬਹੁਤ ਹਿੰਮਤ ਅਤੇ ਸਿਆਣਪ ਨਾਲ ਗੜਬੜ ਦਬਾ ਕੇ ਅਮਨ ਬਹਾਲ ਕੀਤਾ।

ਸੰਨ 1783 ਵਿਚ ਸਖ਼ਤ ਕਾਲ ਪੈ ਗਿਆ ਜਿਸ ਨੂੰ ਅਜੇ ਤਕ ਲੋਕ 'ਚਾਲੀਆ' ਨਾਂ ਨਾਲ ਯਾਦ ਕਰਦੇ ਹਨ। ਕਾਲ ਕਾਰਨ ਕਈ ਥਾਵਾਂ ਤੇ ਫ਼ਿਰ ਬਗ਼ਾਵਤ ਸ਼ੁਰੂ ਹੋ ਗਈ । ਮੂਲੇਪੁਰ ਵਿਚ ਸ. ਸਰਦੂਲ ਸਿੰਘ ਬਾਗ਼ੀ ਹੋ ਗਿਆ। ਇਕ ਲੜਾਈ ਵਿਚ ਦੀਵਾਨ ਨਾਨੂੰ ਮਲ ਆਪਣੇ ਹੀ ਇਕ ਸਿਪਾਹੀ ਹੱਥੋਂ ਜ਼ਖ਼ਮੀ ਹੋ ਗਿਆ । ਇਸ ਵਕਤ ਹੀ ਰਾਣੀ ਹੁਕਮਾ ਦਾ ਦੇਹਾਂਤ ਹੋ ਗਿਆ। ਜਿਸ ਮਗਰੋਂ ਰਾਣੀ ਖੇਮ ਕੌਰ, ਬੀਬੀ ਪਰਧਾਨ, ਥੰਮਣ ਸਿੰਘ ਧਾਲੀਵਾਲ ਅਤੇ ਹਮੀਰ ਸਿੰਘ ਆਦਿ ਨੇ ਮਿਲ ਕੇ ਜ਼ਖ਼ਮੀ ਨਾਨੂੰ ਮਲ ਨੂੰ ਫੜ ਕੇ ਕੈਦ ਕਰ ਲਿਆ।

ਨਾਨੂੰ ਮਲ ਦੀ ਕੈਦ ਦੀ ਇਹ ਖ਼ਬਰ ਸੁਣ ਕੇ ਬੀਬੀ ਰਾਜਿੰਦਰ ਕੌਰ ਫ਼ਗਵਾੜੇ ਤੋਂ ਫ਼ੌਜ ਲੈ ਕੇ ਪਟਿਆਲੇ ਆ ਪਹੁੰਚੀ। ਉਸ ਨੇ ਨਾਨੂੰ ਮਲ ਨੂੰ ਕੈਦ ਵਿਚੋਂ ਛੁੜਵਾ ਕੇ ਮੁੜ ਪ੍ਰਧਾਨ ਮੰਤਰੀ (ਵਜ਼ੀਰ) ਬਣਾ ਦਿੱਤਾ ਕਿਉਂਕਿ ਉਸ ਵਕਤ ਨਾਨੂੰ ਮਲ ਤੋਂ ਬਗ਼ੈਰ ਹੋਰ ਕੋਈ ਅਜਿਹਾ ਲਾਇਕ ਆਦਮੀ ਨਹੀਂ ਸੀ ਜੋ ਰਿਆਸਤ ਨੂੰ ਸੰਭਾਲ ਸਕਦਾ । ਨਾਨੂੰ ਮਲ ਨੇ ਧਾਰਾ ਰਾਉ ਮਰਹੱਟਾ ਤੇ ਸ. ਬਘੇਲ ਸਿੰਘ ਦੀ ਸਹਾਇਤਾ ਨਾਲ ਫ਼ਿਰ ਅਮਨ ਕਾਇਮ ਕਰ ਲਿਆ ।

ਸੰਨ 1788 ਵਿਚ ਮਰਹੱਟਿਆਂ ਨੇ ਗ਼ੁਲਾਮ ਕਾਦਰ ਨੂੰ ਦਿੱਲੀ ਵਿਚੋਂ ਕੱਢ ਕੇ ਉਥੇ ਆਪਣਾ ਕਬਜ਼ਾ ਕਰ ਲਿਆ ਅਤੇ ਅਗਲੇ ਹੀ ਸਾਲ ਮਰਹੱਟੇ ਜਰਨੈਲ ਰਾਨੀ ਖਾਂ ਨੇ ਮਾਲਵੇ ਦੇ ਸਰਦਾਰਾਂ ਤੋਂ ਖਰਾਜ ਲੈਣ ਵਾਸਤੇ ਚੜ੍ਹਾਈ ਕੀਤੀ । ਪਟਿਆਲੇ ਦਾ ਵਜ਼ੀਰ ਨਾਨੂੰ ਮਲ ਉਸ ਨੂੰ ਸ਼ਾਹਬਾਦ ਜਾ ਕੇ ਮਿਲਿਆ । ਰਾਨੀ ਖਾਂ ਨੇ ਅੱਠ ਲੱਖ ਖ਼ਰਾਜ ਮੰਗਿਆ ਪਰ ਦੋਹਾਂ ਵਿਚਕਾਰ ਛੇ ਲੱਖ ਤੇ ਫ਼ੈਸਲਾ ਹੋ ਗਿਆ । ਨਾਨੂੰ ਮਲ ਨੇ ਬੀਬੀ ਰਾਜਿੰਦਰ ਕੌਰ ਨੂੰ ਖਰਾਜ ਦੇਣ ਲਈ ਸੁਨੇਹਾ ਭੇਜਿਆ ਪਰ ਬੀਬੀ ਨੂੰ ਨਾਨੂੰ ਮਲ ਦੀ ਨੀਯਤ ਤੇ ਸ਼ੱਕ ਹੋ ਗਿਆ। ਇਸ ਲਈ ਉਸ ਨੇ ਵਜ਼ੀਰ ਨਾਨੂੰ ਮਲ ਦੇ ਪੁੱਤਰ ਦੇਵੀ ਦਿੱਤਾ ਨੂੰ ਕੈਦ ਕਰ ਲਿਆ ਅਤੇ ਆਪ ਲੜਾਈ ਦੀ ਤਿਆਰੀ ਕਰਨ ਲਗੀ। ਇਹ ਖ਼ਬਰ ਸੁਣ ਕੇ ਨਾਨੂੰ ਮਲ ਮਰਹੱਟਿਆਂ ਨੂੰ ਨਾਲ ਲੈ ਕੇ ਪਟਿਆਲੇ ਤੋਂ ਦੋ ਮੀਲ ਦੂਰ ਆ ਬੈਠਿਆ। ਮਰਹੱਟਿਆਂ ਦੇ ਦਬਾਉ ਨਾਲ ਰਾਜਿੰਦਰ ਕੌਰ ਨੇ ਦੇਵੀ ਦਿੱਤੇ ਨੂੰ ਤਾਂ ਛੱਡ ਦਿੱਤਾ ਪਰ ਖਰਾਜ ਦੀ ਜ਼ਿੰਮੇਵਾਰੀ ਨਾਨੂੰ ਮਲ ਤੇ ਛੱਡ ਦਿੱਤੀ। ਅਖ਼ੀਰ ਫੈਸਲਾ ਹੋਇਆ ਕਿ ਰਾਜਿੰਦਰ ਕੌਰ ਤੇ ਨਾਨੂੰ ਮਲ ਮਥਰਾ ਜਾ ਕੇ ਸਿੰਧੀਆਂ ਨਾਲ ਖਰਾਜ ਦਾ ਫ਼ੈਸਲਾ ਕਰਨ।

ਨਾਨੂੰ ਮਲ ਇਕ ਬਹੁਤ ਕਾਬਲ ਵਜ਼ੀਰ ਸੀ ਪਰ ਸਮਾਂ ਪਾ ਕੇ ਉਸ ਵਿਚ ਹੰਕਾਰ ਆ ਗਿਆ ਸੀ। ਉਹ ਦਰਬਾਰ ਵਿਚ ਹੁੱਕਾ ਪੀਂਦਾ ਤੇ ਸਿੱਖ ਸਰਦਾਰਾਂ ਦੀ ਨਿਰਾਦਰੀ ਕਰਦਾ । ਉਸ ਨੇ ਆਪਣੇ ਰਿਸ਼ਤੇਦਾਰਾਂ ਨੂੰ ਵੱਡੇ ਅਹੁਦੇ ਦਿੱਤੇ ਹੋਏ ਸਨ। ਰਾਜਾ ਸਾਹਿਬ ਸਿੰਘ ਨੇ ਆਪਣੇ ਅਹਿਲਕਾਰਾਂ ਦੀ ਸਲਾਹ ਨਾਲ ਉਹ ਸਾਰੇ ਕੈਦ ਕਰ ਲਏ ਤੇ ਨਾਨੂੰ ਮਲ ਦੇ ਘਰਾਣੇ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ । ਜਦੋਂ ਨਾਨੂੰ ਮਲ ਨੂੰ ਇਹ ਖ਼ਬਰ ਪਹੁੰਚੀ ਤਾਂ ਉਹ ਪਹਿਲਾਂ ਸ਼ਾਹਬਾਦ ਸ. ਕਰਮ ਸਿੰਘ ਨਿਰਮਲੇ ਕੋਲ ਫਿਰ ਕੈਥਲ ਦੇ ਇਲਾਕੇ ਵਿਚ ਅਤੇ ਅਖ਼ੀਰ ਅਤਾਉੱਲਾ ਕੋਲ ਮਲੇਰਕੋਟਲੇ ਆ ਗਿਆ ਅਤੇ ਇਥੇ ਹੀ 1792 ਈ. ਵਿਚ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਮ. ਕੋ.:694; ਸਿ. ਮਿ. :173

**ਨਾਨੂ ਰਾਇ** : ਇਹ ਭਾਈ ਬਾਘੇ ਦਾ ਪੁੱਤਰ ਅਤੇ ਭਾਈ ਸੈਣੇ ਦਾ ਭਰਾ ਸੀ ਜੋ ਕਿ ਦਸਵੇਂ ਪਾਤਸ਼ਾਹ ਦੇ ਦਰਬਾਰ ਦਾ ਇਕ ਪ੍ਰਸਿੱਧ ਕਵੀ ਵੀ ਰਿਹਾ। ਇਸ ਦੇ ਇਕ ਭਰਾ ਕਲਿਆਣੇ ਦੇ ਨਾਂ ਉੱਪਰ ਦਿੱਲੀ ਵਿਚ ਭਾਈ ਕਲਿਆਣੇ ਦੀ ਧਰਮਸ਼ਾਲਾ ਬਣੀ ਹੋਈ ਹੈ। ਗੁਰੂ ਤੇਗ਼ ਬਹਾਦਰ ਜੀ ਦਿੱਲੀ ਆ ਕੇ ਇਸ ਅਸਥਾਨ ਉੱਤੇ ਠਹਿਰਦੇ ਸਨ। ਇਹ ਕਿੱਤੇ ਵੱਜੋਂ ਦਰਜ਼ੀ ਸੀ ਅਤੇ ਗੁਰੂ ਘਰ ਦਾ ਬੜਾ ਪੱਕਾ ਸ਼ਰਧਾਲੂ ਸੀ । ਇਸ ਗੁਰਸਿੱਖ ਪਰਿਵਾਰ ਨੂੰ ਸਿੱਖੀ ਅਤੇ ਗੁਰੂ ਸੇਵਾ ਵਿਰਾਸਤ ਵਿਚ ਹੀ ਮਿਲੀ ਸੀ । ਦਿੱਲੀ ਵਿਚ ਜਦ ਮੁਗ਼ਲਾਂ ਨੇ ਬੇਰਹਿਮੀ ਨਾਲ ਗੁਰੂ ਤੇਗ਼ ਬਹਾਦਰ ਜੀ ਨੂੰ ਚਾਂਦਨੀ ਚੌਕ ਵਿਖੇ ਸ਼ਹੀਦ ਕੀਤਾ ਤਾਂ ਉਸ ਥਾਂ ਤੋਂ ਗਰੂ ਜੀ ਦਾ ਸੀਸ ਚੁੱਕ ਕੇ ਲਿਆਉਣ ਵਾਲੇ ਭਾਈ ਜੈਤੇ ਤੇ ਉਦੇ ਨਾਲ ਇਹ ਵੀ ਸੀ। ਇਨ੍ਹਾਂ ਨੇ ਗੁਰੂ ਜੀ ਦਾ ਸੀਸ ਬੜੇ ਸਤਿਕਾਰ ਨਾਲ ਅਨੰਦਪੁਰ ਸਾਹਿਬ ਲਿਆਂਦਾ। ਇਸ ਪਿਛੋਂ ਇਹ ਗੁਰੂ ਦਰਬਾਰ ਵਿਚ ਹੀ ਰਿਹਾ । ਇਸ ਦੇ ਦੋ ਪੁੱਤਰ ਵੀ ਵੀਰ ਯੋਧੇ ਸਿੱਧ ਹੋਏ। ਇਕ ਘਰਬਾਰਾ ਸਿੰਘ ਪਹਾੜੀ ਰਾਜਿਆਂ ਨਾਲ ਲੜਦਾ ਸ਼ਹੀਦ ਹੋਇਆ ਅਤੇ ਦੂਜਾ ਦਰਬਾਰਾ ਸਿੰਘ ਬੰਦਾ ਬਹਾਦਰ ਤੋਂ ਬਾਅਦ ਖਾਲਸਾ ਪੰਥ ਦੀ ਜਥੇਦਾਰੀ ਕਰਦਾ ਰਿਹਾ। ਦਰਬਾਰਾ ਸਿੰਘ ਨੂੰ ਸਿੱਖ ਇਤਿਹਾਸ ਵਿਚ ਦੀਵਾਨ ਦਰਬਾਰਾ ਸਿੰਘ ਕਰ ਕੇ ਵੀ ਲਿਖਿਆ ਜਾਂਦਾ ਹੈ। ਭਾਈ ਨਾਨੂ ਰਾਇ ਨੇ ਚਮਕੌਰ ਦੀ ਜੰਗ ਵਿਚ ਸ਼ਹੀਦੀ ਪ੍ਰਾਪਤ ਕੀਤੀ।

ਹ. ਪੁ.–ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ–ਪਿਆਰਾ ਸਿੰਘ ਪਦਮ : 228

**ਨਾਭਾ** : ਸ਼ਹਿਰ–ਇਹ ਪੰਜਾਬ ਰਾਜ ਦੇ ਪਟਿਆਲਾ ਜ਼ਿਲ੍ਹੇ ਵਿਚ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਪਟਿਆਲੇ ਤੋਂ 25 ਕਿ.ਮੀ.(16 ਮੀਲ) ਪੱਛਮ ਵੱਲ ਰਾਜਪੁਰਾ-ਬਠਿੰਡਾ ਰੇਲਵੇ-ਲਾਈਨ ਉੱਤੇ ਵਾਕਿਆ ਹੈ। ਬਾਬੇ ਫੂਲ ਦੇ ਵੱਡੇ ਪੁੱਤਰ ਚੌਧਰੀ ਤਿਲੋਕ ਸਿੰਘ ਦੇ ਪੁੱਤਰ ਗੁਰਦਿੱਤ ਸਿੰਘ ਤੋਂ ਨਾਭਾ ਵੰਸ ਚਲਿਆ। ਇਸੇ ਲਈ ਇਸ ਸ਼ਹਿਰ ਨੂੰ 'ਚੌਧਰੀ ਦਾ ਘਰ' ਆਖਦੇ ਹਨ। ਚੌਧਰੀ ਗੁਰਦਿੱਤ ਸਿੰਘ ਨੇ ਆਪਣੇ ਬਲ ਨਾਲ ਕਈ ਇਲਾਕੇ ਮੱਲ ਕੇ ਅਤੇ ਕਈ ਪਿੰਡ ਆਬਾਦ ਕਰ ਕੇ ਰਾਜਸੀ ਠਾਠ ਬਣਾਇਆ। ਗੁਰਦਿੱਤ ਸਿੰਘ ਦਾ ਪੁੱਤਰ ਸੂਰਤੀਆ ਸਿੰਘ 1752 ਈ ਵਿਚ ਚਲਾਣਾ ਕਰ ਗਿਆ ਅਤੇ ਚੌਧਰੀ ਗੁਰਦਿੱਤ ਸਿੰਘ ਦੇ 1754 ਈ ਵਿਚ ਚਲਾਣਾ ਕਰਨ ਉਪਰੰਤ ਇਸ ਦਾ ਪੋਤਰਾ ਹਮੀਰ ਸਿੰਘ ਰਾਜ ਦਾ ਮਾਲਕ ਬਣਿਆ । ਸੰਨ 1755 ਵਿਚ ਰਾਜਾ ਹਮੀਰ ਸਿੰਘ ਨੇ ਹੀ ਇਸ ਸ਼ਹਿਰ ਨੂੰ ਆਬਾਦ ਕੀਤਾ। ਸੰਨ 1948 ਵਿਚ ਪਟਿਆਲਾ ਅਤੇ ਈਸਟ ਪੰਜਾਬ ਸਟੇਟਸ ਯੂਨੀਅਨ (ਪੈਪਸੂ) ਨਾਲ ਮਿਲਣ ਤੋਂ ਪਹਿਲਾਂ ਇਹ ਨਾਭਾ ਰਿਆਸਤ ਦਾ ਰਾਜਧਾਨੀ ਸ਼ਹਿਰ ਹੁੰਦਾ ਸੀ। ਨਾਭਾ ਸ਼ਹਿਰ ਦਾ ਨਾਂ 'ਨਭ ਕਾ ਫੂਲ' ਦੇ ਨਾਂ ਪਿੱਛੇ ਪਿਆ ਕਿਉਂਕਿ 1755 ਈ. ਵਿਚ ਜਦੋਂ ਇਸ ਦੀ ਸਥਾਪਨਾ ਕੀਤੀ ਗਈ ਸੀ ਉਦੋਂ ਇਹ ਕਮਲ ਦੇ ਫੁੱਲਾਂ ਵਾਲੇ ਤਲਾਬਾਂ ਨਾਲ ਘਿਰਿਆ ਇਕ ਪਿੰਡ ਸੀ।

ਇਹ ਸ਼ਹਿਰ ਇਕ ਪੱਕੇ ਕਿਲੇ ਦੇ ਦੁਆਲੇ ਵਿਕਸਿਤ ਹੋਇਆ। ਇਸ ਸ਼ਹਿਰ ਦੇ ਚਾਰ ਚੁਫੇਰੇ ਕੱਚੀ ਮਿੱਟੀ ਦੀ ਕੰਧ ਸੀ ਜਿਸ ਵਿਚ ਛੇ ਦਰਵਾਜੇ ਸਨ। ਮਹਾਰਾਜਾ ਹੀਰਾ ਸਿੰਘ ਨੇ ਹੀਰਾ ਮਹਿਲ ਬਣਵਾਇਆ ਜੋ ਹੁਣ ਵੀ ਮੌਜੂਦ ਹੈ ਅਤੇ ਇਸੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਪਵਿੱਤਰ ਯਾਦਗਾਰਾਂ ਰੱਖੀਆਂ ਹੋਈਆਂ ਹਨ। ਇਥੇ ਦੀਆਂ ਪ੍ਰਮੁੱਖ ਸ਼ਖ਼ਸ਼ੀਅਤਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਨਾਂ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ ਜਿਸ ਨੇ ਮਹਾਨ ਕੋਸ਼ ਵਰਗੀ ਵੱਡਮੁੱਲੇ ਹਵਾਲਾ ਗ੍ਰੰਥ ਪੁਸਤਕ ਦੀ ਰਚਨਾ ਕੀਤੀ ਜਿਸ ਨੂੰ ਭਾਸ਼ਾ ਵਿਭਾਗ ਪੰਜਾਬ ਲਗਾਤਾਰ ਪ੍ਰਕਾਸ਼ਤ ਕਰ ਰਿਹਾ ਹੈ। ਇਥੋਂ ਦੀ ਜੇਲ੍ਹ ਬਹੁਤ ਪ੍ਰਸਿੱਧ ਹੈ ਕਿਉਂ ਕਿ ਜੈਤੋ ਦੇ ਮੋਰਚੇ ਸਮੇਂ ਪੰਡਤ ਜਵਾਹਰ ਲਾਲ ਨਹਿਰੂ ਅਤੇ ਕੁਝ ਹੋਰ ਰਾਸ਼ਟਰ ਨੇਤਾ ਇਥੇ ਕੈਦ ਰਹੇ ਸਨ। ਇਥੋਂ ਦਾ ਅਕਾਲਗੜ੍ਹ ਗੁਰਦੁਆਰਾ, ਘੋੜਿਆਂ ਵਾਲਾ ਗੁਰਦੁਆਰਾ (ਡੇਰਾ ਅਜਾਪਾਲ ਸਿੰਘ) ਅਤੇ ਦੇਵੀ ਦੁਆਲਾ ਮੰਦਰ ਪ੍ਰਸਿੱਧ ਧਾਰਮਿਕ ਸਥਾਨ ਹਨ। ਇਹ ਸਿਖਿਆ ਕੇਂਦਰ ਵੱਜੋਂ ਵੀ ਮਹੱਤਤਾ ਰਖਦਾ ਹੈ। ਪੰਜਾਬ ਪਬਲਿਕ ਸਕੂਲ, ਨਾਭਾ (ਪੀ.ਪੀ.ਐਸ) ਤੋਂ ਇਲਾਵਾ ਇਥੇ ਸਰਕਾਰੀ ਰਿਪੁਦਮਨ ਕਾਲਜ ਅਤੇ ਲੜਕੀਆਂ ਦਾ ਲਾਲ ਬਹਾਦੁਰ ਮੈਮੋਰੀਅਲ ਕਾਲਜ ਸਿੱਖਿਆ ਸਹੂਲਤਾਂ ਮੁਹੱਈਆ ਕਰਦੇ ਹਨ। ਗ੍ਰਾਮ ਸੇਵਕ ਟ੍ਰੇਨਿੰਗ ਸੈਂਟਰ ਇਕ ਸਰਕਾਰੀ ਆਰਟਸ ਅਤੇ ਕਰਾਫਟਸ ਟੀਚਰਜ਼ ਟ੍ਰੇਨਿੰਗ ਇੰਸਟੀਚਿਊਟ; ਲੜਕੇ ਅਤੇ ਲੜਕੀਆਂ ਲਈ ਵਖਰਾ-ਵਖਰਾ ਇੰਡਸਟਰੀਅਲ ਟ੍ਰੇਨਿੰਗ ਇੰਸਟੀਚਿਊਟ ਅਧਿਆਪਕਾਂ ਲਈ ਇਕ ਬੇਸਿਕ ਟ੍ਰੇਨਿੰਗ ਇੰਸਟੀਚਿਊਟ (ਆਈ.ਟੀ.ਆਈ) ਵੀ ਇਥੇ ਸਥਾਪਤ ਹਨ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦਾ ਖੋਜ ਕੇਂਦਰ ਵੀ ਨਾਭੇ ਸਥਾਪਤ ਕੀਤਾ ਗਿਆ ਹੈ।

ਇਹ ਸ਼ਹਿਰ ਇਕ ਮੰਡੀ ਵੱਜੋਂ ਵੀ ਮਹੱਤਤਾ ਰੱਖਦਾ ਹੈ। ਇਥੇ ਕਪਾਹ ਨਪੀੜਨ ਦੇ ਯੂਨਿਟਾਂ ਅਤੇ ਸੈਲਰਾਂ ਦੀ ਵੀ ਬਹੁਤਾਤ ਹੈ। ਨਾਭੇ ਵਿਖੇ ਹੀ ਅੰਤਰਰਾਸ਼ਟਰੀ ਪੱਧਰ ਉੱਤੇ ਗਲੈਕਸੋ ਸਮਿਥੱਕਲਾਈਨ ਫੈਕਟਰੀ ਲਗਾਈ ਗਈ ਹੈ ਜਿਸ ਦਾ ਪਹਿਲਾਂ ਨਾਂ, ਹਿੰਦੁਸਤਾਨ ਮਿਲਕਫੂਡ ਮੈਨੂਫੈਕਚਰਜ਼ ਸੀ ਅਤੇ ਕੇਵਲ ਦੁੱਧ ਦੀਆਂ ਵਸਤਾਂ ਦਾ ਹੀ ਉਤਪਾਦਨ ਕੀਤਾ ਜਾਂਦਾ ਸੀ ਪਰ ਅੱਜਕੱਲ੍ਹ ਇਥੇ ਦਵਾਈਆਂ ਵੀ ਬਣਾਇਆਂ ਜਾਂਦੀਆਂ ਹਨ। ਇਸ ਫੈਕਟਰੀ ਨੇ ਇਲਾਕੇ ਦੇ ਹਜ਼ਾਰਾਂ ਲੋਕਾਂ ਨੂੰ ਰੁਜ਼ਗਾਰ ਮੁਹਈਆਂ ਕੀਤਾ ਹੈ।

ਆਬਾਦੀ-54,079(1991)

30° 23′ ਉ. ਵਿਥ.; 76° 10′ ਪੂ. ਲੰਬ

ਹ.ਪੁ.–ਇੰਪ. ਗ. ਇੰਡ 18:271;ਡਿ.ਸੈਂ.ਹੈਂ.ਬੁ.-ਪਟਿਆਲਾ(1961); ਮ.ਕੋ.

**ਨਾਭਾ ਸਾਹਿਬ** : ਇਹ ਪਟਿਆਲਾ ਜ਼ਿਲ੍ਹੇ ਦੀ ਰਾਜਪੁਰਾ ਤਹਿਸੀਲ ਦਾ ਇਕ ਪਿੰਡ ਹੈ ਜੋ ਘੱਗਰ ਰੇਲਵੇ ਸਟੇਸ਼ਨ ਤੋਂ 6 ਕਿ. ਮੀ. ਅਤੇ ਡੇਰਾ ਬਸੀ ਤੋਂ 8 ਕਿ. ਮੀ. ਦੂਰ ਵਾਕਿਆ ਹੈ ਇਸ ਪਿੰਡ ਤੋਂ ਲਗਭਗ ਇਕ ਕਿ. ਮੀ. ਦੱਖਣ ਵੱਲ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਚੋਆ ਸਾਹਿਬ ਹੈ । ਗੁਰੂ ਜੀ ਪਾਉਂਟਾ ਸਾਹਿਬ ਤੋਂ ਅਨੰਦਪੁਰ ਜਾਂਦੇ ਰਸਤੇ ਵਿਚ ਇਥੇ ਬਿਰਾਜੇ ਸਨ। ਚਾਂਦਨੀ ਚੌਕ, ਦਿੱਲੀ ਵਿਖੇ ਜਦੋਂ ਸਿੱਖਾਂ ਦੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਧਰਮ ਰੱਖਿਆ ਲਈ ਕੁਰਬਾਨੀ ਦਿੱਤੀ ਤਾਂ ਇਕ ਪ੍ਰੇਮੀ ਸਿੱਖ ਗੁਰੂ ਜੀ ਦਾ ਸੀਸ ਲੈ ਕੇ ਅਨੰਦਪੁਰ ਜਾਂਦਾ ਹੋਇਆ ਕੁਝ ਦੇਰ ਲਈ ਇਥੇ ਠਹਿਰਿਆ ਸੀ। ਗੁਰਦੁਆਰੇ ਦੇ ਨਾਂ ਜ਼ਮੀਨ ਵੀ ਹੈ।

ਇਸ ਪਿੰਡ ਵਿਚ ਇਕ ਪ੍ਰਾਇਮਰੀ ਸਕੂਲ ਹੈ । ਇਸ ਦਾ ਕੁੱਲ ਰਕਬਾ 231 ਹੈਕਟੇਅਰ ਹੈ।

ਆਬਾਦੀ - 54,079(1991)

ਹ. ਪੁ.–ਮ. ਕੋ.:697; ਡਿ. ਸੈਂ. ਹੈਂ. ਬੁ.-ਪਟਿਆਲਾ

**ਨਾਮ ਸਾਧਨਾ** : ਇਕ ਉਪਾਸਨਾ ਵਿਧੀ ਹੈ ਜਿਸ ਵਿਚ ਕੇਵਲ ਨਾਮ ਦੀ ਆਰਾਧਨਾ ਦੁਆਰਾ ਅਧਿਆਤਮਕ ਕਰਤੱਵ ਦੀ ਪਾਲਨਾ ਕੀਤੀ ਜਾਂਦੀ ਹੈ।

ਨਾਮ ਸ਼ਬਦ ਦੀ ਵਰਤੋਂ ਸਾਧਾਰਣ ਤੌਰ ਤੇ ਕਿਸੇ ਵਸਤੂ ਸਥਾਨ ਜਾਂ ਵਿਅਕਤੀ ਦੇ ਗੁਣ ਸੁਭਾਅ ਜਾਂ ਸਰੂਪ ਨੂੰ ਪ੍ਰਗਟ ਕਰਨ ਲਈ ਕੀਤੀ ਜਾਂਦੀ ਹੈ। ਇਸੇ ਬਿਰਤੀ ਅਧੀਨ ਪ੍ਰਮਾਤਮਾ ਦੇ ਕਈ ਨਾਂ ਰੱਖੇ ਗਏ ਹਨ ਜਿਨ੍ਹਾਂ ਵਿਚ ਕਿਸੇ ਨਾ ਕਿਸੇ ਢੰਗ ਨਾਲ ਪਰਮਾਤਮਾ ਦੇ ਵਿਸ਼ਾਲ ਰੂਪ ਦੀ ਧਾਰਨਾ ਬਣੀ ਰਹਿੰਦੀ ਹੈ। ਇਹ ਨਾਂ ਜਗਿਆਸੂ, ਸਾਧਕ ਜਾਂ ਚਿੰਤਕ ਦੇ ਹਿਰਦੇ ਦੀਆਂ ਭਾਵਨਾਵਾਂ ਦੇ ਪ੍ਰਤੀਕ ਵੱਜੋਂ ਪ੍ਰਚਲਿਤ ਹੋਏ ਹਨ। ਗੁਰੂ ਅਰਜਨ ਦੇਵ ਜੀ ਮਾਰੂ ਰਾਗ ਵਿਚ ਫੁਰਮਾਉਂਦੇ ਹਨ :-

ਕਿਰਤਮ ਨਾਮ ਕਥੇ ਤੇਰੇ ਜਿਹਬਾ॥
ਸਤਿ ਨਾਮੁ ਤੇਰਾ ਪਰਾ ਪੂਰਬਲਾ॥

(ਪੰਨ 1083)

ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਦੇ ਆਰੰਭ ਵਿਚ ਰੱਬ ਦੇ ਜ਼ਾਤੀ ਗੁਣਾਂ ਭਾਵ ਰੱਬ ਦੇ ਨਿੱਜਤਵ ਨਾਲ ਸਬੰਧਤ ਗੁਣਾਂ ਕਰ ਕੇ ਉਸ ਦੇ ਨਾਵਾਂ ਦਾ ਉਲੇਖ ਕੀਤਾ ਹੈ :-

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ

(ਪੰਨਾ ੧)

ਇਸ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਵਿਚ ਆਏ ਰੱਬ ਦੇ ਸਾਰੇ ਨਾਂ ਉਸ ਦੀ ਸਿਫ਼ਤ ਸਲਾਹ ਨਾਲ ਸਬੰਧਤ ਹਨ ਜਿਵੇਂ : ਦੀਨ ਦਿਆਲ, ਪਤਿਤ ਪਾਵਨ, ਕ਼ਰੁਣਾ ਨਿਧਾਨ, ਕਰੀਮ, ਰਹੀਮ, ਅਗਮ, ਅਲਖ,ਅਪਾਰ ਆਦਿ।

ਗੁਰੂ ਗੋਬਿੰਦ ਸਿੰਘ ਜੀ ਨੇ ਜਾਪੁ ਸਾਹਿਬ ਵਿਚ ਰੱਬ ਦੀ ਸਿਫ਼ਤ ਸਲਾਹ ਕਰਦਿਆਂ ਉਸ ਨੂੰ ਅਨੇਕ ਨਾਵਾਂ ਨਾਲ ਪੁਕਾਰਿਆ ਹੈ ਜਿਵੇਂ ਕਰੁਣਾਲਯ, ਅਰਿਘਾਲਯ, ਖਲਖੰਡਨ, ਜਗਤੇਸ੍ਵਰ, ਦੇਵਾਨ ਦੇਵ, ਅਕਾਲ, ਅਲਾਹ, ਅਮਿਤੇਸ੍ਵਰ, ਰਾਜਾਨ ਰਾਜ, ਭਾਨਾਨ ਭਾਨ ਆਦਿ।

ਸੰਸਾਰ ਵਿਚ ਜੋ ਕੁਝ ਸਿਰਜਿਆ ਗਿਆ ਹੈ ਜਾਂ ਬਣਿਆ ਹੈ ਉਹ ਨਾਮ ਹੀ ਹੈ :

ਜੇਤਾ ਕੀਤਾ ਤੇਤਾ ਨਾਉ॥
ਵਿਣੁ ਨਾਵੈ ਨਾਹੀ ਕੋ ਥਾਉ॥

(ਪੰਨਾ 4)

ਇਹ ਨਾਮ ਪ੍ਰਭੂ ਦੇ ਗੁਣਾਂ, ਵਿਸ਼ੇਸ਼ਤਾਵਾਂ ਆਦਿ ਨੂੰ ਰੂਪਮਾਨ ਕਰਨ ਵਾਲਾ ਅਤੇ ਸ਼ਰਧਾਲੂਆਂ ਨੂੰ ਉਸ ਦਾ ਸਾਖਿਅਤ ਕਰਾਉਣ ਵਾਲਾ ਹੈ। ਵਾਚਯ ਅਤੇ ਵਾਚਕ ਵਿਚ ਜਿਸ਼ ਤਰ੍ਹਾਂ ਕੋਈ ਅੰਤਰ ਨਹੀਂ ਹੈ ਉਸੇ ਤਰ੍ਹਾਂ ਨਾਮ ਅਤੇ ਨਾਮੀ ਵਿਚ ਵੀ ਕੋਈ ਭੇਦ ਨਹੀਂ। ਨਾਮੀ (ਪ੍ਰਭੂ) ਦੀਆਂ ਸਾਰੀਆਂ ਸ਼ਕਤੀਆਂ ਦਾ ਨਿਰੂਪਣ ਨਾਮ ਵਿਚ ਵੇਖਿਆ ਜਾ ਸਕਦਾ ਹੈ। ਨਾਮੀ ਵਾਂਗ ਸਾਰੀਆਂ ਜਾਗਤਿਕ ਸ਼ਕਤੀਆਂ ਨਾਮ ਦੇ ਅਧੀਨ ਹਨ :-

ਸਰਬ ਜੋਤਿ ਨਾਮੈ ਕੀ ਚੇਰਿ॥

(ਪੰਨਾ 1187)

ਗੁਰੂ ਨਾਨਕ ਦੇਵ ਜੀ ਅਨੁਸਾਰ ਪ੍ਰਭੂ ਦਾ ਨਾਮ ਉਸ ਦੇ ਨਿੱਜਤਵ ਤੋਂ ਵੀ ਉੱਚਾ ਹੈ :-

ਊਚੇ ਉਪਰਿ ਊਚਾ ਨਾਉ॥

(ਪੰਨਾ 5)

ਇਸ ਦਾ ਕਾਰਨ ਇਹ ਹੈ ਕਿ ਨਾਮੀ ਆਪਣੇ ਨਾਮ ਵਿਚ ਆਪ ਵਸਿਆ ਹੋਇਆ ਹੈ :-

''ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥

ਨਾਮ ਸਾਧਨਾ ਮੱਧ ਯੁਗ ਦੀ ਕੋਈ ਅਚਾਨਕ ਉਪਜੀ ਪ੍ਰਵਿਰਤੀ ਨਹੀਂ ਸਗੋਂ ਇਸ ਦਾ ਆਪਣਾ ਇਕ ਇਤਿਹਾਸ ਹੈ। ਇਹ ਯੁੱਗ ਅਨੁਕੂਲ ਉਸਾਰੀ ਇਕ ਚੇਤਨਾ ਹੈ। ਪੁਰਾਤਨ ਸਮੇਂ ਵਿਚ ਮੰਤ੍ਰ-ਸਾਧਨਾ, ਸ਼ਬਦ ਸਾਧਨਾ ਉੱਤੇ ਜ਼ੋਰ ਦਿੱਤਾ ਜਾਂਦਾ ਸੀ ਪਰ ਮੱਧਯੁੱਗ ਦੇ ਸੰਤਾਂ ਨੇ ਇਸ ਨੂੰ ਨਾਮ ਸਾਧਨਾ ਵਿਚ ਰੂਪਾਂਤਰਿਤ ਕੀਤਾ। ਉਨ੍ਹਾਂ ਅਨੁਸਾਰ ਇਹ ਮਨ ਨੂੰ ਰੱਬ ਨਾਲ ਜੋੜਨ ਦੀ ਪ੍ਰਕਿਰਿਆ ਹੈ ਜਿਸ ਨਾਲ ਅੰਤਹਕਰਣ ਦੀ ਮੈਲ ਕੱਟਦੀ ਹੈ।

ਗੁਰਮਤਿ ਅਨੁਸਾਰ ਨਾਮ ਸਾਧਨਾ ਦੀਆਂ ਚਾਰ ਪੌੜੀਆਂ ਹਨ । ਪਹਿਲੀ ਪੌੜੀ 'ਜਪ' ਹੈ ਅਰਥਾਤ ਰੱਬ ਦਾ ਨਾਮ ਜੀਭ ਨਾਲ ਉਚਾਰਣਾ। ਗੁਰਵਾਕ ਹੈ :

1. ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥
2. ਜਪਿ ਜਨ ਸਦਾ ਸਦਾ ਦਿਨੁ ਰੈਣੀ॥
   ਸਭ ਤੇ ਊਚ ਨਿਰਮਲ ਇਹੁ ਕਰਣੀ॥
3. ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥

ਨਾਮ ਸਾਧਨਾ ਦੀ ਦੂਜੀ ਪੌੜੀ ਸਿਮਰਨ ਹੈ । ਇਸ ਦਾ ਅਰਥ ਹੈ ਪਿਆਰ ਨਾਲ ਵਾਹਿਗੁਰੂ ਨੂੰ ਯਾਦ ਕਰਨਾ।

ਜਿਉ ਮਾਤ ਪੂਤਹਿ ਹੇਤੁ॥
ਹਰਿ ਸਿਮਰਿ ਨਾਨਕ ਨੇਤ॥

ਸਿਮਰਨ ਦੀ ਅਵਸਥਾ ਲਈ ਕੋਈ ਖਾਸ ਮਿਹਨਤ ਨਹੀਂ ਕਰਨੀ ਪੈਂਦੀ ਕਿਉਂਕਿ 'ਨਾਮ ਜਪ' ਜਦੋਂ ਅੰਤਹਕਰਣ ਦੀ ਮੈਲ ਕਟਦਾ ਹੈ ਤਾਂ ਸੁਤੇ ਸਿਧ ਪ੍ਰਭੂ ਨਾਲ ਪਿਆਰ ਪੈਦਾ ਹੁੰਦਾ ਹੈ ਅਤੇ ਨਾਮ ਵਿਚ ਰਸ ਆਉਂਦਾ ਹੈ। ਇਸ ਰਸ ਦੇ ਮੁਕਾਬਲੇ ਦੁਨੀਆ ਦੇ ਸਾਰੇ ਰਸ ਫਿੱਕੇ ਲਗਦੇ ਹਨ :-

ਕੂਜਾ ਮੇਵਾ ਮੈ ਸਭ ਕਿਛੁ ਚਾਖਿਆ
ਇਕੁ ਅੰਮ੍ਰਿਤੁ ਨਾਮੁ ਤੁਮਾਰਾ॥

ਫਰੀਦ ਜੀ ਫੁਰਮਾਉਂਦੇ ਹਨ :-

ਫਰੀਦਾ ਸਕਰ ਖੰਡੂ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥

ਸਿਮਰਨ ਕਰਦਿਆਂ ਹੌਲੀ ਹੌਲੀ ਚਿਤ ਇਕਾਗਰ ਹੋਣਾ ਸ਼ੁਰੂ ਹੋ ਜਾਂਦਾ ਹੈ । ਇਹ ਨਾਮ ਸਾਧਨਾ ਦੀ ਤੀਜੀ ਪੌੜੀ ਅਰਥਾਤ 'ਧਿਆਨ' ਹੈ । ਪਹਿਲੀਆਂ ਦੋ ਹਾਲਤਾਂ-ਜਪ, ਅਤੇ ਸਿਮਰਨ ਵਿਚ ਇਕਾਗਰਤਾ ਦੀ ਲੋੜ ਨਹੀਂ ਪਰ ਧਿਆਨ ਵਿਚ ਇਸ ਦੀ ਲੋੜ ਹੈ । ਇਸ ਅਵਸਥਾ ਵਿਚ ਜਗਿਆਸੂ ਆਪਣੇ ਹਿਰਦੇ ਜਾਂ ਤ੍ਰਿਕੁਟੀ (ਦੋਹਾਂ ਭਰਵਟਿਆਂ ਵਿਚਲੀ ਥਾਂ) ਵਿਚ ਕਿਸੇ ਸ਼ਬਦ ਦਾ ਧਿਆਨ ਟਿਕਾਉਂਦਾ ਹੈ ਜਿਵੇਂ ੴ ਅਤੇ ਫਿਰ ਜੀਭ ਨਾਲ ਨਾਮ ਜਪਦਾ ਹੈ । ਇਸ ਪ੍ਰਕਿਰਿਆ ਵਿਚ ਸਰੀਰ ਅਤੇ ਮਨ ਦੀ ਸਾਵਧਾਨਤਾ ਜ਼ਰੂਰੀ ਹੈ।

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥
ਸਾਵਧਾਨ ਏਕਾਗਰ ਚੀਤ॥

ਨਾਮ ਸਾਧਨਾ ਦੀ ਚੌਥੀ ਪੌੜੀ 'ਲਿਵ' ਹੈ। ਜਪੁ, ਸਿਮਰਨ, ਅਤੇ ਧਿਆਨ ਦੀਆਂ ਹਾਲਤਾਂ ਵਿਚੋਂ ਲੰਘਦਿਆਂ ਜਗਿਆਸੂ ਦੇ ਅੰਦਰ ਨਾਮ ਸਦਾ ਲਈ ਟਿਕ ਜਾਂਦਾ ਹੈ । ਉਸ ਦੇ ਅੰਦਰ ਨਾਮ ਦੀ ਨਿਰੰਤਰ ਧਾਰਾ ਇਸ ਤਰ੍ਹਾਂ ਚਲਦੀ ਹੈ ਜਿਵੇਂ ਤੇਲ ਦੀ ਧਾਰਾ ਹੁੰਦੀ ਹੈ । ਫ਼ਿਰ ਉਸ ਨੂੰ ਉਠਦਿਆਂ, ਬੈਠਦਿਆਂ, ਸੌਂਦਿਆਂ, ਤੁਰਦਿਆਂ ਕਦੇ ਵੀ ਰੱਬ ਦਾ ਨਾਮ ਭੁਲਦਾ ਨਹੀਂ।

ਇਨ੍ਹਾਂ ਸਾਰੀਆਂ ਹਾਲਤਾਂ ਵਿਚ 'ਨਾਮ ਜਪੁ' ਦੀ ਅਵਸਥਾ ਸਦਾ ਕਾਇਮ ਰਹਿੰਦੀ ਹੈ ਭਾਵ ਸਿਮਰਨ, ਧਿਆਨ ਅਤੇ ਲਿਵ ਵਿਚ ਵੀ ਜੀਭ ਨਾਲ ਜਪਣ ਦੀ ਪ੍ਰਕਿਰਿਆ ਚਲਦੀ ਰਹਿੰਦੀ ਹੈ। ਦੂਜੀ ਪ੍ਰਮੁੱਖ ਗੱਲ ਇਹ ਹੈ ਕਿ ਜਗਿਆਸੂ ਜੇਕਰ ਪੌੜੀ ਦਰ ਪੌੜੀ ਚਲੇ ਤਾਂ ਹੀ ਸਫ਼ਲਤਾ ਪ੍ਰਾਪਤ ਕਰ ਸਕਦਾ ਹੈ । ਉਹ ਜੇਕਰ ਸਿੱਧਾ ਧਿਆਨ ਜਾਂ ਲਿਵ ਤੇ ਪਹੁੰਚਣ ਦੀ ਕੋਸ਼ਿਸ਼ ਕਰੇ ਤਾਂ ਉਲਝ ਜਾਵੇਗਾ। ਇਸ ਲਈ ਕਾਹਲੀ ਕਰਨ ਦਾ ਕੋਈ ਲਾਭ ਨਹੀਂ:-

ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥

ਨਾਮ ਸਾਧਨਾ ਦਾ ਕਰਮ ਸਥਲ ਸਾਧ ਸੰਗਤ ਹੈ ਅਤੇ ਸਤਿਸੰਗ ਵੀ ਉਹ ਜਿਥੇ ਕੇਵਲ ਗੁਰਬਾਣੀ ਅਤੇ ਨਾਮ ਦਾ ਹੀ ਵਰਤਾਰਾ ਹੋਵੇ :-

ਸਤਸੰਗਤਿ ਕੈਸੀ ਜਾਣੀਐ॥
ਜਿਥੈ ਏਕੋ ਨਾਮੁ ਵਖਾਣੀਐ॥

(ਪੰਨਾ 72)

ਅਥਵਾ

ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ॥

ਨਾਮ ਸਿਮਰਨ ਹੀ ਮਨੁੱਖ ਦਾ ਪਰਮ ਕਰਤੱਵ ਹੈ। ਗੁਰਵਾਕ ਹੈ :-

ਗੁਰ ਸੇਵਾ ਤੇ ਭਗਤਿ ਕਮਾਈ॥
ਤਬ ਇਹ ਮਾਨਸ ਦੇਹੀ ਪਾਈ॥
ਇਸ ਦੇਹੀ ਕਉ ਸਿਮਰਹਿ ਦੇਵ॥
ਸੋ ਦੇਹੀ ਭਜੁ ਹਰਿ ਕੀ ਸੇਵ॥

ਅਤੇ

ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥

ਨਾਮ ਸਿਮਰਨ ਤੋਂ ਵਾਂਝਾ ਮਨੁੱਖ ਜਾਂ ਇਸ ਵਿਚ ਰੁਚਿਤ ਨਾ ਹੋਣ ਵਾਲਾ ਮਨੁੱਖ ਧਰਤੀ ਉੱਤੇ ਭਾਰ ਹੈ। ਬਾਬਾ ਫ਼ਰੀਦ ਜੀ ਦਾ ਫ਼ੁਰਮਾਨ ਹੈ :-

ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥

(ਪੰਨਾ 488)

ਹ. ਪੁ.—ਨੇਮ ਤੇ ਪ੍ਰੇਮ-ਡਾ. ਤਾਰਨ ਸਿੰਘ; ਗੁਰੂ ਨਾਨਕ ਸ਼ਬਦ ਰਤਨਾਕਰ; ਗੁਰਮਤਿ ਮਾਰਤੰਡ; ਗੁਰੂ ਗ੍ਰੰਥ ਵਿਚਾਰ ਕੋਸ਼-ਪਦਮ

**ਨਾਮਕਰਨ** : ਬਾਲਕ ਦਾ ਜਨਮ ਹੋਣ ਉਪਰੰਤ ਉਸ ਦਾ ਨਾਂ ਰੱਖਣ ਦੀ ਰਸਮ ਨੂੰ ਨਾਮਕਰਨ ਕਿਹਾ ਜਾਂਦਾ ਹੈ ਅਤੇ ਇਹ ਰਸਮ ਹਰ ਧਰਮ ਵਿਚ ਵਖੋ-ਵਖਰੇ ਢੰਗ ਨਾਲ ਅਦਾ ਕੀਤੀ ਜਾਂਦੀ ਹੈ। ਗੁਰਮਤਿ ਅਨੁਸਾਰ ਸਿੱਖ ਪਰਿਵਾਰ ਵਿਚ ਜਨਮੇ ਬਾਲਕ ਦੇ ਜਨਮ ਉੱਪਰ ਖੁਸ਼ੀ ਮਨਾਈ ਜਾਂਦੀ ਹੈ ਅਤੇ ਅਕਾਲ ਪੁਰਖ ਦੇ ਸ਼ੁਕਰਾਨੇ ਵੱਜੋਂ ਗੁਰਦੁਆਰੇ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ ਜਾਂਦੀ ਹੈ । ਘਰ ਵਿਚ ਜਾਂ ਗੁਰਦੁਆਰੇ ਵਿਚ ਹੀ ਸਧਾਰਣ ਪਾਠ ਜਾਂ ਅਖੰਡ ਪਾਠ ਕਰਵਾਇਆ ਜਾਂਦਾ ਹੈ ਅਤੇ ਸਮਾਪਤੀ ਸਮੇਂ ਪਰਮੇਸ਼ਰ ਦੇ ਸ਼ੁਕਰਾਨੇ ਵਾਲੇ ਸ਼ਬਦਾਂ 'ਪਰਮੇਸਰਿ ਦਿਤਾ ਬੰਨਾ' ਅਤੇ 'ਸਤਿਗੁਰ ਸਾਚੈ ਦੀਆ ਭੇਜਿ' ਆਦਿ ਦਾ ਕੀਰਤਨ ਕੀਤਾ ਜਾਂਦਾ ਹੈ। ਪਾਠ ਦਾ ਭੋਗ ਪਾਉਣ ਸਮੇਂ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ੁਭ ਵਾਕ ਲਿਆ ਜਾਂਦਾ ਹੈ ਜਿਸ ਦੇ ਪਹਿਲੇ ਅੱਖਰ ਤੋਂ ਬੱਚੇ ਦਾ ਨਾਂ ਰਖਿਆ ਜਾਂਦਾ ਹੈ । ਗ੍ਰੰਥੀ ਸਿੰਘ ਇਸ ਸ਼ਬਦ ਦੇ ਅੱਖਰ ਤੋਂ ਤਜਵੀਜ਼ ਕੀਤੇ ਕਈ ਨਾਵਾਂ ਵਿਚੋਂ, ਸੰਗਤ ਅਤੇ ਬੱਚੇ ਦੇ ਮਾਤਾ-ਪਿਤਾ ਦੀ ਪਰਵਾਨਗੀ ਨਾਲ ਇਕ ਨਾਂ ਤੇ ਅਰਦਾਸ ਕਰ ਦਿੰਦੇ ਹਨ। ਨਵੇਂ ਜਨਮੇ ਬਾਲਕ ਦਾ ਇਹ ਨਾਂ ਉਮਰ ਭਰ ਲਈ ਪੱਕਾ ਕਰ ਦਿੱਤਾ ਜਾਂਦਾ ਹੈ। ਇਸ ਉਪਰੰਤ ਅਨੰਦੁ ਸਾਹਿਬ ਦਾ ਪਾਠ ਅਤੇ ਨਾਮ ਸੰਸਕਾਰ ਦੀ ਖੁਸ਼ੀ ਵਿਚ ਧੰਨਵਾਦ ਲਈ ਅਰਦਾਸ ਕੀਤੀ ਜਾਂਦੀ ਹੈ ਅਤੇ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਹੈ।

ਕਈ ਪਰਿਵਾਰਾਂ ਵਿਚ ਨਵੇਂ ਜਨਮੇਂ ਬਾਲਕ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲੇ ਦਾ ਚੋਲਾ ਬਣਾ ਕੇ ਪਹਿਨਾਇਆ ਜਾਂਦਾ ਹੈ ਜੋ ਕਿ ਮਨਮਤ ਗਿਣਿਆ ਜਾਂਦਾ ਹੈ।

ਹ. ਪੁ.—ਸਿੱਖ ਰਹਿਤ ਮਰਯਾਦਾ-ਅਕੈਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ :10

**ਨਾਮਦੇਵ, ਭਗਤ** : ਆਪ ਦਾ ਜਨਮ 1270 ਈ. ਨੂੰ ਪਿਤਾ ਦਸੇਸ਼ਟੀ ਦੇ ਘਰ ਮਾਤਾ ਗੌਨਾ ਬਾਈ ਦੀ ਕੁੱਖੋਂ ਜ਼ਿਲ੍ਹਾ ਸਤਾਰਾ ਦੇ ਪਿੰਡ ਨਰਸੀ ਬਾਮਨੀ ਵਿਖੇ ਹੋਇਆ । ਆਪ ਦੇ ਮਾਪੇ ਭਗਤੀ ਭਾਵ ਵਾਲੇ ਸਨ । ਜਨਮ ਤੋਂ ਹੀ ਭਗਤੀ ਦਾ ਬੀਜ ਨਾਮਦੇਵ ਵਿਚ ਪੈ ਗਿਆ ਅਤੇ ਆਪ ਬੀਠਲ ਦੀ ਉਪਮਾ ਦੇ ਗੀਤ ਗਾਉਂਦੇ ਰਹਿੰਦੇ । ਨਾਮ ਜਪਦਿਆਂ ਆਪ ਦੇ ਅੰਦਰ ਐਸਾ ਪ੍ਰਕਾਸ਼ ਹੋਇਆ ਕਿ ਹਰ ਥਾਂ, ਹਰ ਇਕ ਵਿਚ ਰੱਬ ਦੀ ਰੌਅ ਰੁਮਕਦੀ ਦਿਖਾਈ ਦੇਣ ਲੱਗੀ। ਆਪ ਨੀਵੀਂ ਜਾਤ (ਛੀਂਬੇ) ਦੇ ਸਨ। ਇਸ ਲਈ ਉੱਚ ਜਾਤੀ ਦੇ ਲੋਕ ਆਪ ਨੂੰ ਮੰਦਰ ਵਿਚ ਨਹੀਂ ਸਨ ਵੜਨ ਦਿੰਦੇ। ਇਸ ਲਈ ਆਪ ਮੰਦਰ ਦੇ ਪਿਛਵਾੜੇ ਬਹਿ ਕੇ ਕੀਰਤਨ ਕਰਨ ਲਗੇ ਪਰ ਰੱਬ ਨੇ ਐਸਾ ਚਮਤਕਾਰ ਦਿਖਾਇਆ ਕਿ ਮੰਦਰ ਦਾ ਦਰਵਾਜ਼ਾ ਹੀ ਫਿਰ ਗਿਆ । ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ :-

ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥

ਇਸ ਘਟਨਾ ਨੂੰ ਭਗਤ ਜੀ ਨੇ ਆਪਣੀ ਬਾਣੀ ਵਿਚ ਵੀ ਬਿਆਨਿਆ:-

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥
ਤੂ ਨ ਬਿਸਾਰੇ ਰਾਮਈਆ ॥ ੧॥ ਰਹਾਉ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧ ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥

(ਪੰਨਾ 1292)

ਆਪ ਬਹੁਤ ਦ੍ਰਿੜ੍ਹ ਇਰਾਦੇ ਵਾਲੇ ਸਨ । ਇਕ ਵਾਰ ਜਦੋਂ ਸਮੇਂ ਦੇ ਬਾਦਸ਼ਾਹ ਫਿਰੋਜ਼ ਤੁਗਲਕ ਨੇ ਆਪ ਉਪਰ ਰਾਮ ਦਾ ਨਾਮ ਛੱਡ ਕੇ ਅਲ੍ਹਾ ਬੋਲਣ ਦਾ ਹੁਕਮ ਚਾੜ੍ਹਿਆ ਤਾਂ ਆਪ ਨੇ ਕਿਹਾ ਕਿ ਭਾਵੇਂ ਸਰੀਰ ਕੁਰਬਾਨ ਕਰਨਾ ਪੈ ਜਾਵੇ ਪਰ ਮੈਂ ਰਾਮ ਦਾ ਨਾਮ ਨਹੀਂ ਛੱਡਾਂਗਾ । ਨਾਮਦੇਵ ਜੀ ਨੂੰ ਆਪਣੇ ਬਚਨਾਂ ਤੇ ਅਟਲ ਖੜ੍ਹਾ ਵੇਖ ਕੇ ਬਾਦਸ਼ਾਹ ਨੇ ਹਾਥੀ ਹੇਠਾਂ ਲਤਾੜ ਕੇ ਮਾਰ ਮੁਕਾਉਣ ਦਾ ਹੁਕਮ ਦਿੱਤਾ ਪਰ ਹਾਥੀ ਆਪ ਨੂੰ ਨਮਸਕਾਰ ਕਰ ਕੇ ਪਿੱਛੇ ਹਟ ਗਿਆ । ਬਾਦਸ਼ਾਹ ਨੇ ਵੀ ਆਪ ਦੀ ਅਜ਼ਮਤ ਅਗੇ ਸਿਰ ਝੁਕਾਇਆ ਅਤੇ ਉਪਦੇਸ਼ ਮੰਗਿਆ ਤਾਂ ਆਪ ਨੇ ਕਿਹਾ :-

ਸਾਚਿ ਸੀਲਿ ਚਾਲਹੁ ਸੁਲਿਤਾਨ॥

ਭਗਤ ਕਬੀਰ ਜੀ ਨੇ ਆਪਣੇ ਸਲੋਕਾਂ ਵਿਚ ਭਗਤ ਤ੍ਰਿਲੋਚਨ ਅਤੇ ਨਾਮਦੇਵ ਜੀ ਦੇ ਆਪਸ ਵਿਚ ਹੋਏ ਵਾਰਤਾਲਾਪਾਂ ਦਾ ਜ਼ਿਕਰ ਕੀਤਾ ਹੈ। ਭਾਈ ਗੁਰਦਾਸ ਜੀ ਨੇ ਵੀ ਦੋਵਾਂ ਦੀ ਗੂੜ੍ਹੀ ਦੋਸਤੀ ਦਾ ਵਿਸਥਾਰ ਦਿੱਤਾ ਹੈ । ਨਾਮਦੇਵ ਜੀ ਨੂੰ ਪ੍ਰਭੂ ਦੀ ਹਜ਼ੂਰੀ ਦਾ ਆਨੰਦ ਮਾਣਦੇ ਵੇਖ ਕੇ ਤ੍ਰਿਲੋਚਨ ਜੀ ਨੇ ਤਰਲਾ ਕੀਤਾ ਕਿ ਆਪ ਉਨ੍ਹਾਂ ਲਈ ਵੀ ਪ੍ਰਭੂ ਮਿਹਰ ਦੀ ਯਾਚਨਾ ਕਰਨ। ਨਾਮਦੇਵ ਜੀ ਨੇ ਜਦੋਂ ਅਰਦਾਸ ਕੀਤੀ ਤਾਂ ਪ੍ਰਭੂ ਨੇ ਫੁਰਮਾਇਆ:

ਹਉ ਅਧੀਨ ਹਾਂ ਭਗਤ ਦੇ
ਪਹੁੰਚਿ ਨਾ ਹੰਘਾ ਭਗਤੀ ਦਾਵੈ।
ਹੋਇ ਵਿਚੋਲਾ ਆਨਿ ਮਿਲਾਵੈ

ਭਗਤ ਨਾਮਦੇਵ ਜੀ ਦੀ ਘਾਲ ਦਾ ਜ਼ਿਕਰ ਕਰਦੇ ਹੋਏ ਗੁਰੂ ਅਰਜਨ ਦੇਵ ਫੁਰਮਾਉਂਦੇ ਹਨ :

ਨਾਮਦੇਵ ਹਰਿ ਜੀਉ ਬਸਹਿ ਸੰਗਿ॥

(ਪੰਨਾ 1192)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ 18 ਰਾਗਾਂ ਵਿਚ ਗਾਏ ਹੋਏ 60 ਸ਼ਬਦ ਹਨ। ਆਖ਼ਰੀ ਉਮਰ ਵਿਚ ਆਪ ਪੰਜਾਬ ਦੇ ਪਿੰਡ ਘੁਮਾਂ ਵਿਖੇ ਆ ਕੇ ਵਸ ਗਏ । ਸੰਨ 1850 ਵਿਚ ਆਪ ਸਵਰਗਵਾਸ ਹੋ ਗਏ ।

ਹ. ਪੁ.—ਤੂ ਸਾਝਾ ਸਾਹਿਬ ਬਾਪੁ ਹਮਾਰਾ-ਪ੍ਰਿ. ਸਤਿਬੀਰ ਸਿੰਘ; ਨਾਵਾਂ ਤੇ ਥਾਵਾਂ ਦਾ ਕੋਸ਼-ਮਾ. ਮਹਿਤਾਬ ਸਿੰਘ

**ਨਾਮਧਾਰੀ ਸੰਪ੍ਰਦਾਇ** : ਮਹਾਨ ਕੋਸ਼ ਅਨੁਸਾਰ, ਨਾਮਧਾਰੀ, ਗੁਰੂ ਪਾਸੋਂ ਨਾਮ ਧਾਰਣ ਕਰਨ ਵਾਲਾ ਹੈ। ਵਿਆਪਕ ਅਰਥਾਂ ਵਿਚ ਨਾਮਧਾਰੀ ਤੋਂ ਭਾਵ ਈਸ਼ਵਰ ਦੇ ਨਾਮ ਨੂੰ ਆਧਾਰ ਬਣਾਉਣ ਵਾਲਾ ਜਗਿਆਸੂ ਹੈ।

ਸਿੱਖ ਪੰਥ ਅਤੇ ਵਿਸ਼ੇਸ਼ ਰੂਪ ਵਿਚ, ਨਾਮਧਾਰੀ ਨਾਮ ਨਾਲ ਇਸ ਸੰਪਰਦਾਇ ਦਾ ਆਰੰਭ ਸਤਿਗੁਰੂ ਰਾਮ ਸਿੰਘ ਜੀ ਦੁਆਰਾ, ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ ਵਿਖੇ 12 ਅਪ੍ਰੈਲ, 1857 ਨੂੰ ਹੋਇਆ।

ਸਤਿਗੁਰੂ ਰਾਮ ਸਿੰਘ ਜੀ ਨੂੰ ਨਾਮ ਦੀ ਪ੍ਰਾਪਤੀ ਹਜ਼ਰੋ ਜ਼ਿਲ੍ਹਾ ਅਟਕ (ਪਾਕਿਸਤਾਨ) ਨਿਵਾਸੀ ਬਾਬਾ ਬਾਲਕ ਸਿੰਘ ਜੀ ਤੋਂ ਹੋਈ ਜਿਨ੍ਹਾਂ ਨੂੰ ਨਾਮਧਾਰੀ ਪਰੰਪਰਾ ਅਤੇ ਗਿਆਨੀ ਗਿਆਨ ਸਿੰਘ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣਾ ਉੱਤਰਾਧਿਕਾਰੀ ਮਿਥ ਗਏ ਸਨ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਖ਼ਾਲਸਾ ਰਾਜ ਦੇ ਪਤਨ ਤੋਂ ਪਿੱਛੋਂ ਸਿੱਖ ਸਮਾਜ ਵਿਚ ਆਈ ਧਾਰਮਕ ਅਤੇ ਆਚਰਣਕ ਗਿਰਾਵਟ ਦੇ ਪ੍ਰਤੀਕਰਮ ਵੱਜੋਂ ਅਤੇ ਇਸ ਦੇ ਨਿਵਾਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਨਿੱਜੀ ਸਿੱਖ ਭਾਈ ਰਾਇ ਸਿੰਘ ਨੂੰ ਸ੍ਰੀ ਹਜ਼ੂਰ ਸਾਹਿਬ ਭੇਜ ਕੇ ਸਿੱਖ ਰਹਿਤ ਮਰਿਆਦਾ ਦੀ ਜਾਣਕਾਰੀ ਮੰਗਵਾਈ ਅਤੇ ਸੰਤ ਖ਼ਾਲਸਾ 'ਨਾਮਧਾਰੀ' ਦਾ ਪ੍ਰਕਾਸ਼ ਕੀਤਾ।

ਜਨਮ ਕਾਲ ਤੋਂ ਹੀ ਨਾਮਧਾਰੀ ਸਿੱਖ ਜਗਤ ਲਈ ਵਡੀ ਸ਼ਰਧਾ ਅਤੇ ਖਿੱਚ ਦਾ ਕੇਂਦਰ ਬਣ ਗਏ। ਇਹ ਸੰਪ੍ਰਦਾਇ ਧਾਰਮਕ ਅਤੇ ਸਮਾਜਕ ਪੁਨਰ-ਉਥਾਨ ਦੀ ਇਕ ਲਹਿਰ ਵੱਜੋਂ ਉੱਤਰੀ ਭਾਰਤ, ਵਿਸ਼ੇਸ਼ ਕਰ ਕੇ, ਉਸ ਵੇਲੇ ਦੇ ਪੰਜਾਬ ਵਿਚ ਬੜੀ ਪ੍ਰਫੁੱਲਤ ਹੋਈ। ਤੱਤਕਾਲਕ ਇਤਿਹਾਸਕ ਸਮਾਚਾਰਾਂ ਦੇ ਸੰਦਰਭ ਵਿਚ (ਗਊ ਹੱਤਿਆ ਨਾਲ ਸਬੰਧਤ ਬੁਚੜਖ਼ਾਨਿਆਂ ਅਤੇ ਬਦੇਸ਼ੀ ਹਕੂਮਤ ਦੇ ਵਿਰੋਧ ਵੱਜੋਂ) ਇਸ ਜਥੇਬੰਦੀ ਨੇ ਧਾਰਮਕ ਜਾਗ੍ਰਤੀ, ਸਮਾਜ ਸੁਧਾਰ, ਰਾਜਨੀਤਿਕ ਚੇਤਨਾ ਅਤੇ ਸੁੰਤਰਤਾ ਸੰਗਰਾਮ ਦਾ ਰੂਪ ਧਾਰਨ ਕਰ ਲਿਆ । ਨਾਮਧਾਰੀ ਸੰਪ੍ਰਦਾਇ ਨੂੰ ਕੂਕਾ ਲਹਿਰ ਦੇ ਤੌਰ ਤੇ ਵੀ ਜਾਣਿਆ ਜਾਂਦਾ ਹੈ ਕਿਉਂਕਿ ਨਾਮਧਾਰੀ ਸਿੱਖ ਮਸਤਾਨਾ ਬਿਰਤੀ ਵਿਚ ਆ ਕੇ ਉੱਚੀ ਉੱਚੀ ਕੂਕ ਕੇ ਗੁਰਬਾਣੀ ਦੇ ਸ਼ਬਦ ਗਾਉਂਦੇ ਸਨ। ਭਾਰਤੀ ਸੁਤੰਤਰਤਾ ਸੰਗਰਾਮ ਵਿਚ ਕੂਕਾ ਲਹਿਰ ਦਾ ਮਹੱਤਵਪੂਰਨ ਸਥਾਨ ਹੈ।

ਸਿੱਖ ਸੰਪ੍ਰਦਾਇ ਦੇ ਰੂਪ ਵਿਚ ਨਾਮਧਾਰੀ ਪ੍ਰਮਾਤਮਾ ਵਿਚ ਵਿਸ਼ਵਾਸ, ਨਾਮ ਅਭਿਆਸ, ਗੁਰਬਾਣੀ ਪਾਠ, ਅੰਮ੍ਰਿਤ ਛਕਣ, ਕੇਸਧਾਰੀ ਸਰੂਪ ਦੇ ਪੰਜ ਕਕਾਰ ਰੱਖਣ, ਸਵੱਛ ਤੇ ਉੱਚ ਰਹਿਣੀ, ਭਾਈਚਾਰਕ ਸੁਧਾਰ, ਸੇਵਾ ਅਤੇ ਪਰਉਪਕਾਰ ਵਿਚ ਯਕੀਨ ਰਖਦੇ ਹਨ। ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਨਾਨਕ ਦੇਵ ਜੀ ਦਾ ਬਾਰ੍ਹਵਾਂ ਸਰੂਪ ਮੰਨ ਕੇ, ਬਾਰ੍ਹਵੀਂ ਪਾਤਸ਼ਾਹੀ ਦੀ ਅਰਦਾਸ ਕਰਦਿਆਂ ਵਰਤਮਾਨ ਸਤਿਗੁਰੂ ਤਕ ਗੁਰੂ ਪ੍ਰਣਾਲੀ ਨੂੰ ਸਿਮਰਦੇ ਹਨ। ਅਰਦਾਸ ਵਿਚ ''ਸੰਤ ਖ਼ਾਲਸੇ ਦਾ ਪ੍ਰਕਾਸ਼ ਅਤੇ ਮਹਾ ਮਲੇਛ ਦਾ ਨਾਸ'' ''ਗਊ ਗਰੀਬ ਦੀ ਰਖਿਆ'' ਯਾਚਨਾ ਉਪਰੰਤ ''ਸਾਰੀ ਸ੍ਰਿਸ਼ਟੀ ਦੇ ਨਾਮ ਜਪਣ ਅਤੇ ਦੁਖੀਆ ਕੋਈ ਨ ਰਹੇ'' ਦੀ ਪ੍ਰਾਰਥਨਾ ਕਰਦੇ ਹਨ।

ਨਾਮ ਧਾਰੀ, ਸਿੱਖ ਗੁਰੂ ਦੇ ਦੇਹਧਾਰੀ ਸਰੂਪ ਵਿਚ ਭਰੋਸਾ ਰਖਦੇ ਹਨ।

ਅੰਮ੍ਰਿਤ ਵੇਲੇ ਦਾ ਕੇਸ ਇਸ਼ਨਾਨ, ਸਫ਼ੈਦ ਬਸਤਰ, ਸਫ਼ੈਦ ਸਿੱਧੀ ਗੋਲਾਈਦਾਰ ਦਸਤਾਰ, ਊਨੀ ਮਾਲਾ ਨਾਮਧਾਰੀਆਂ ਦੇ ਪਹਿਰਾਵੇ ਤੇ ਰਹਿਤ ਦੇ ਖਾਸ ਅੰਗ ਹਨ। ਇਨ੍ਹਾਂ ਤੋਂ ਬਿਨਾ ਮਾਸ-ਸ਼ਰਾਬ ਅਤੇ ਹੋਰ ਨਸ਼ਿਆਂ ਦੇ ਸੇਵਨ ਦੀ ਖ਼ਾਸ ਮਨਾਹੀ ਹੈ। ਸਵੈ-ਨਿਰਭਰ ਉੱਦਮੀ ਜੀਵਨ ਉੱਤੇ ਵਧੇਰੇ ਬਲ ਦਿੱਤਾ ਜਾਂਦਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਤੇ ਸਾਧਾਰਣ ਪਾਠ ਅਤੇ ਅਖੰਡ ਪਾਠ ਵਿਸ਼ੇਸ਼ ਮਰਿਯਾਦਾ ਅਨੁਸਾਰ ਕਰਨ ਦਾ ਵਿਧਾਨ ਹੈ । ਸਮੁੱਚਾ ਨਾਮਧਾਰੀ ਸਮਾਜ ਆਦਿ ਗ੍ਰੰਥ ਜੀ ਦੇ ਸਮੂਹਕ ਪਾਠਾਂ ਵਿਚ ਵੀ ਵਿਸ਼ਵਾਸ ਰੱਖਦਾ ਹੈ ਅਤੇ ਇਸ ਵਿਧੀ ਅਨੁਸਾਰ ਕਈ ਵਾਰ ਕਈ ਲੱਖ ਪਾਠਾਂ ਦਾ ਆਯੋਜਨ ਕੀਤਾ ਗਿਆ ਹੈ। ਸਮੂਹਕ ਪਾਠਾਂ ਦੇ ਆਰੰਭ ਕਰਵਾਉਣ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਲਾਈ ਹੋਈ ਮਰਿਆਦਾ ਇਤਿਹਾਸਕ ਮਹੱਤਤਾ ਰਖਦੀ ਹੈ । ਉਨ੍ਹਾਂ ਨੇ ਹੀ ਹਵਨ ਸਹਿਤ ਚੰਡੀ ਦੀ ਵਾਰ (ਵਾਰ ਸ੍ਰੀ ਭਗਉਤੀ ਜੀ ਕੀ) ਦੇ ਸਵਾ ਲੱਖ ਪਾਠਾਂ ਦੀ ਪਰੰਪਰਾ ਨੂੰ ਸਥਾਪਤ ਕੀਤਾ । ਵਿਸ਼ੇਸ਼ ਸਥਾਨਾਂ ਉੱਤੇ ਵਰਨੀਆਂ ਸਥਾਪਤ ਕਰ ਕੇ ਨਵੀਂ ਸਿਮਰਨ ਪੱਧਤੀ ਜਾਰੀ ਕਰ ਦਿੱਤੀ ਹੈ। ਵਰਨੀ ਵਿਚ ਹਵਨ ਦੇ ਨਾਲ ਨਾਲ ਸਿਮਰਨ ਵੀ ਚਲਦਾ ਰਹਿੰਦਾ ਹੈ। ਧੂਪ, ਦੀਪ, ਕੁੰਭ ਆਦਿ ਸਨਾਤਨ ਤਰੀਕਿਆਂ ਨਾਲ ਵਰਨੀ ਦੀ ਵਿਧੀ ਅਖੰਡ ਰੂਪ ਵਿਚ ਚਾਲੂ ਰਹਿੰਦੀ ਹੈ। ਇਸੇ ਤਰੀਕੇ ਅਨੁਸਾਰ ਭਗਉਤੀਆਂ ਦੀ ਵਰਨੀ ਕੀਤੀ ਜਾਂਦੀ ਹੈ । ਭਗਉਤੀ ਤੋਂ ਭਾਵ ਹੈ ਪੂਰਵ ਗੁਰੂਆਂ ਦੇ ਨਾਮਾਂ ਦੀ ਅਰਦਾਸ ਦਾ ਸਿਮਰਨ।

ਵਿਸ਼ੇਸ਼ ਉਦੇਸ਼ ਦੀ ਸਿੱਧੀ ਲਈ ਨਾਮਧਾਰੀਆਂ ਵਿਚ ਹਵਨ ਕਰਨ ਦੀ ਰੀਤੀ ਵੀ ਪ੍ਰਚਲਿਤ ਹੈ । ਹਵਨ ਸਮੇਂ ਜਪੁ, ਜਾਪ, ਚੌਪਈ (ਪੁਨਿ ਰਾਛਸ ਕਾ....) ਚੰਡੀ ਚਰਿਤ੍ਰ, ਅਕਾਲ ਉਸਤਤਿ, ਚੰਡੀ ਦੀ ਵਾਰ, ਉਗ੍ਰਦੰਤੀ ਨਾਮ ਦੀਆਂ ਬਾਣੀਆਂ ਦਾ ਪਾਠ ਕਰਦਿਆਂ, ਹਵਨ ਕੁੰਡ ਵਿਚ ਪਲਾਸ ਜਾਂ ਬੇਰੀ ਦੀਆਂ ਲੱਕੜਾਂ ਦੁਆਰਾ ਅਗਨੀ ਪ੍ਰਜਵਲਤ ਕੀਤੀ ਰਖਣੀ, ਨਾਲ ਨਾਲ ਧੂਪ-ਸਮੱਗਰੀ ਅਤੇ ਜਲ ਦੇ ਛੱਟੇ ਮਾਰੇ ਜਾਂਦੇ ਹਨ। ਧਾਰਮਕ ਅਨੁਸ਼ਠਾਨ ਦੀ ਸਮਾਪਤੀ ਉਪਰੰਤ ਦੇਸੀ ਘਿਉ ਦਾ ਕੜਾਹ ਪ੍ਰਸ਼ਾਦ ਕਰ ਕੇ ਗੁਰ ਮਰਿਆਦਾ ਅਨੁਸਾਰ ਵਰਤਾਇਆ ਜਾਂਦਾ ਹੈ। ਕੜਾਹ ਪ੍ਰਸ਼ਾਦ ਕਰਨ ਸਮੇਂ ਅਨੰਦੁ ਸਾਹਿਬ ਦਾ ਪਾਠ ਤਾਂ ਨਾਮਧਾਰੀ ਸਿੰਘ ਕਰਦੇ ਹੀ ਹਨ ਪਰ ਇਹ ਕ੍ਰਿਪਾਨ ਭੇਟ ਨਹੀਂ ਕਰਦੇ।

ਧਾਰਮਿਕ ਸੁਧਾਰ ਵੱਜੋਂ ਤੱਤਕਾਲਕ ਅੰਧ ਵਿਸ਼ਵਾਸਾਂ (ਮੜ੍ਹੀ ਮਸਾਣਾਂ ਦੀ ਪੂਜਾ, ਪੀਰਾਂ ਫ਼ਕੀਰਾਂ ਦੀ ਮਾਨਤਾ) ਦਾ ਖੰਡਨ, ਲੋਕ ਵਿਖਾਵਿਆਂ, ਇਸਤਰੀ ਜਾਤੀ ਪ੍ਰਤੀ ਸਮਾਜਕ ਕੁਰੀਤੀਆਂ (ਕੁੜੀਆਂ ਮਾਰਨਾ, ਵੇਚਣਾ, ਵੱਟਾ ਕਰਨਾ, ਉਨ੍ਹਾਂ ਉੱਤੇ ਹੋਰ ਅਤਿਆਚਾਰ ਕਰਨਾ) ਆਦਿ ਦੇ ਤਿਆਗ ਅਤੇ ਗੁਰਮਤਿ ਅਨੁਸਾਰ ਘੱਟ ਖ਼ਰਚ ਵਾਲੇ ਸਮੂਹਕ ਵਿਆਹਾਂ (ਅਨੰਦ ਕਾਰਜਾਂ) ਦੇ ਪ੍ਰਚਾਲਣ ਆਦਿ ਦੇ ਫਲਸਰੂਪ ਨਾਮਧਾਰੀ ਸਿੱਖ ਸਮਾਜ ਅਤੇ ਹੋਰ ਲੋਕਾਂ ਵਿਚ ਬੜੇ ਹਰਮਨ ਪਿਆਰੇ ਹੋ ਗਏ ਅਤੇ ਪਹਿਲੇ ਸਾਲਾਂ ਵਿਚ ਹੀ ਇਨ੍ਹਾਂ ਦੀ ਗਿਣਤੀ 10 ਲੱਖ ਤਕ ਪਹੁੰਚ ਗਈ।

ਨਾਮਧਾਰੀ ਸਮਾਜ ਵਿਚ ਅਨੰਦ ਕਾਰਜ ਹਵਨ ਕਰ ਕੇ, ਵੇਦੀ ਗੱਡ ਕੇ, ਹਵਨ ਕੁੰਡ ਦੀ ਅਗਨੀ ਖੱਬੇ ਹੱਥ ਰੱਖ ਕੇ ਪ੍ਰਕਰਮਾ ਕੀਤੀ ਜਾਂਦੀ ਹੈ ਅਤੇ ਲਾਵਾਂ ਗੁਰੂ ਗ੍ਰੰਥ ਸਾਹਿਬ ਤੋਂ ਪੜ੍ਹੀਆਂ ਜਾਂਦੀਆਂ ਹਨ। ਆਮ ਕਰ ਕੇ ਵੱਡੇ ਦੀਵਾਨਾਂ ਤੇ ਵਿਸ਼ੇਸ਼ ਉਤਸਵਾਂ ਸਮੇਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਈ ਜੋੜਿਆਂ ਦਾ ਅਨੰਦ ਕਾਰਜ ਇਕੋ ਸਮੇਂ ਕਰ ਦਿੱਤਾ ਜਾਂਦਾ ਹੈ। ਨਾਮਧਾਰੀ ਮਰਿਆਦਾ ਅਨੁਸਾਰ ਅਨੰਦ ਕਾਰਜ ਦੀ ਪਹਿਲੀ ਰਸਮ, ਪਿੰਡ ਖੋਟੇ, ਜ਼ਿਲ੍ਹਾ ਫ਼ਿਰੋਜ਼ਪੁਰ ਵਿਚ 1863 ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਦੁਆਰਾ 6 ਜੋੜਿਆਂ ਦੇ ਵਿਆਹ ਕਰ ਕੇ ਆਰੰਭ ਕੀਤੀ ਗਈ । ਸੰਨ 1963 ਦੀ 3 ਜੂਨ ਨੂੰ ਅਨੰਦ ਸ਼ਤਾਬਦੀ ਮੰਨਾਦਿਆਂ ਇਸੇ ਪਿੰਡ ਵਿਚ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ 149 ਜੋੜਿਆਂ ਦੇ ਇਕੋ ਵਾਰ ਵਿਆਹ ਹੋਏ। ਵਿਆਹਾਂ ਸਮੇਂ ਦਾਜ ਦਹੇਜ ਦੀ ਮਨਾਹੀ ਹੈ। ਸਾਰੇ ਵਿਆਹੁਤਾ ਜੋੜਿਆਂ ਦੇ ਪਰਿਵਾਰ ਅਤੇ ਰਿਸ਼ਤੇਦਾਰ ਗੁਰੂ ਕੇ ਲੰਗਰ ਵਿਚੋਂ ਹੀ ਪ੍ਰਸ਼ਾਦ ਛਕਦੇ ਹਨ।

ਆਮ ਤੌਰ ਤੇ ਨਾਮਧਾਰੀ ਦੀਵਾਨਾਂ ਵਿਚ ਸੰਗਤ ਸਤਿਗੁਰੂ ਜੀ ਨੂੰ ਹੀ ਮੱਥਾ ਟੇਕਦੀ ਤੇ ਸਨਮੁਖ ਬੈਠਦੀ ਹੈ ਪਰ ਪਾਠਾਂ ਦੇ ਭੋਗ ਸਮੇਂ ਜਾਂ ਅਨੰਦ ਕਾਰਜਾਂ ਸਮੇਂ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਦੀਵਾਨ ਵਿਚ ਲਿਆਂਦੇ ਜਾਂਦੇ ਹਨ ਤਾਂ ਸਾਰੀ ਸੰਗਤ ਸਮੇਤ ਸਤਿਗੁਰੂ ਜੀ ਦੇ, ਗੁਰਬਾਣੀ ਦੇ ਸਤਿਕਾਰ ਵੱਜੋਂ ਉਠ ਕੇ ਖਲੋ ਜਾਂਦੇ ਹਨ ਅਤੇ ਨਮਸਕਾਰ ਕਰਦੇ ਹਨ । ਪਾਲਕੀ, ਚੰਦੋਆ, ਚੌਰ ਦੀ ਮਰਿਆਦਾ ਨਿਭਾਈ ਜਾਂਦੀ ਹੈ। ਅਰਦਾਸ ਸਮੇਂ ਗੁਰੂ ਗ੍ਰੰਥ ਸਾਹਿਬ ਅਤੇ ਕੜਾਹ ਪ੍ਰਸ਼ਾਦ ਦੀ ਤਾਬਿਆ ਵਿਚ ਬੈਠੇ ਸੇਵਕ ਨਹੀਂ ਉਠਦੇ, ਜਦੋਂ ਕਿ ਸਤਿਗੁਰੂ ਜੀ ਦੇ ਸਮੇਤ ਸਾਰੀ ਸੰਗਤ ਹੱਥ ਜੋੜ ਕੇ ਖਲੋ ਜਾਂਦੀ ਹੈ।

ਨਾਮਧਾਰੀ ਗੁਰੂ ਗ੍ਰੰਥ ਸਾਹਿਬ ਅਤੇ ਇਸ ਦੀ ਬਾਣੀ ਦਾ ਸੱਚੇ ਦਿਲੋਂ ਸਤਿਕਾਰ ਕਰਦੇ ਹਨ, ਨਾਲ ਹੀ ਆਪਣੇ ਜੀਵਨ ਨੂੰ ਗੁਰਬਾਣੀ ਅਨੁਸਾਰ ਢਾਲਣ ਦਾ ਯਤਨ ਕਰਦੇ ਹਨ।

ਨਾਮਧਾਰੀਆਂ ਵਿਚ ਕਿਉਂ ਜੋ ਗੁਰਬਾਣੀ ਅਨੁਸਾਰ ਨਾਮ ਹੀ ਪ੍ਰਧਾਨ ਹੈ, ਇਸ ਲਈ ਨਾਮ ਦੀ ਬਖਸ਼ਿਸ਼ ਅਤੇ ਨਾਮ ਸਿਮਰਨ ਦੀ ਜੁਗਤ ਵਿਸ਼ੇਸ਼ ਮਹੱਤਵ ਰਖਦੀ ਹੈ । ਆਮ ਤੌਰ ਤੇ ਸਤਿਗੁਰੂ ਜੀ ਦੇ ਨਿਰਦੇਸ਼ ਅਨੁਸਾਰ ਗੁਰਮੰਤਰ ਜੋ ਕਿ ਚਾਰ ਅੱਖਰਾ ਨਾਮ ਹੀ ਹੈ, ਅਧਿਕਾਰੀ ਪੁਰਸ਼ ਸਿੱਖ ਦੇ ਕੰਨ ਵਿਚ ਦਸਦਾ ਹੈ। ਗੁਰਮੰਤਰ ਨੂੰ ਗੁਪਤ ਜਪਣ ਤੇ ਗੁਪਤ ਹੀ ਰਖਣ ਦਾ ਵਿਧਾਨ ਹੈ। ਨਾਮਧਾਰੀਆਂ ਨੂੰ ਭਾਵੇਂ ਸਵਾਸ ਸਵਾਸ ਨਾਮ ਜਪਣ ਦਾ ਆਦੇਸ਼ ਹੈ, ਪਰ ਦੀਵਾਨਾਂ ਵਿਚ ਸਮੂਹਕ ਰੂਪ ਵਿਚ ਇਕ ਘੰਟਾ ਨਾਮ ਸਿਮਰਨ ਦੀ ਮਰਿਆਦਾ ਵੀ ਪ੍ਰਚਲਿਤ ਹੈ।

ਨਾਮਧਾਰੀ ਸਮਾਜ ਵਿਚ ਕਥਾ ਕੀਰਤਨ ਦਾ ਹੋਣਾ ਸਰਵੋਪ੍ਰਿਯ ਹੈ। ਸਤਿਗੁਰੂ ਜੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਅਤੇ ਲੌਢੇ ਪਹਿਰ ਦੇ ਦੀਵਾਨਾਂ (ਜਿਨ੍ਹਾਂ ਵਿਚ ਕਥਾ; ਨਾਮ ਸਿਮਰਨ ਅਤੇ ਕੀਰਤਨ ਹੁੰਦਾ ਹੈ) ਵਿਖੇ ਦਰਸ਼ਨ ਦਿੰਦੇ ਹਨ। ਨਾਮਧਾਰੀ ਦਰਬਾਰ ਦੀ ਕੀਰਤਨ ਮਰਿਆਦਾ ਪੁਰਾਤਨ ਗੁਰਮਤਿ ਰੀਤੀ ਅਨੁਸਾਰ, ਤਾਰਦਾਰ ਸਾਜ਼ਾਂ ਅਤੇ ਸ਼ਾਸਤਰੀ ਸੰਗੀਤ ਅਨੁਸਾਰ ਨਿਭਾਈ ਜਾਂਦੀ ਹੈ। ਗੁਰਮਤਿ ਸੰਗੀਤ ਦੇ ਸ਼ੁੱਧ ਸਰੂਪ ਨੂੰ ਨਾਮਧਾਰੀ ਸਾਧ ਸੰਗਤ ਅਤੇ ਹਜ਼ੂਰੀ ਕੀਰਤਨੀਆਂ ਨੇ ਨਾ ਸਿਰਫ਼ ਸੰਭਾਲਿਆ ਹੀ ਹੈ ਸਗੋਂ ਇਸ ਵਿਚ ਵਾਧਾ ਵੀ ਕੀਤਾ ਹੈ ।

ਜੋਟੀਆਂ ਨਾਲ ਪੜ੍ਹੇ ਜਾਣ ਵਾਲੇ ਸ਼ਬਦਾਂ ਦਾ ਵੀ ਪ੍ਰਚਲਣ ਹੈ । ਨਾਮ ਬਾਣੀ ਅਤੇ ਕਥਾ ਕੀਰਤਨ ਦੇ ਅਖੰਡ ਪ੍ਰਵਾਹ ਦੇ ਆਲੌਕਿਕ ਦ੍ਰਿਸ਼ ਨਾਮਧਾਰੀ ਦੀਵਾਨਾਂ ਵਿਚ ਹੀ ਵੇਖੇ ਜਾ ਸਕਦੇ ਹਨ। ਕਈ ਵਾਰ ਮਸਤਾਨੇ ਸਿੰਘ ਵੀ ਮਸਤੀ ਵਿਚ ਸ਼ਬਦ ਦੀ ਧੁਨ ਉੱਤੇ ਝੂਮਦੇ ਅਤੇ ਨਿਰਤ ਕਰਦੇ ਦਿਸ ਆਉਂਦੇ ਹਨ।

ਐੱਨਸਾਈਕਲੋਪੀਡੀਆ ਆਫ਼ ਬ੍ਰਿਟੈਨਿਕਾ ਅਨੁਸਾਰ ''ਕੂਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੱਟੜ ਪੈਰੋਕਾਰ ਹਨ''।

ਰਾਜਨੀਤਿਕ ਤੌਰ ਤੇ ਉਸ ਸਮੇਂ ਦੀ ਅੰਗਰੇਜ਼ੀ ਸਰਕਾਰ ਦੀ ਕੁਟਿਲ ਨੀਤੀ ਦਾ ਟਾਕਰਾ ਕਰਨ ਲਈ ਨਾਮਧਾਰੀਆਂ ਵੱਲੋਂ ਸੁਦੇਸ਼ੀ ਵਸਤਾਂ ਦੀ ਵਰਤੋਂ ਅਤੇ ਬਦੇਸ਼ੀ ਮਾਲ ਦਾ ਬਾਈਕਾਟ ਕੀਤਾ ਗਿਆ। ਅੰਗਰੇਜ਼ ਦੇ ਅਦਾਲਤੀ, ਵਿਦਿਅਕ ਅਤੇ ਸੰਚਾਰ (ਡਾਕ ਤੇ ਰੇਲ) ਪ੍ਰਬੰਧ ਦਾ ਵੀ ਤਿਆਗ ਕੀਤਾ ਗਿਆ । ਸਿੱਟੇ ਵੱਜੋਂ ਬਦੇਸ਼ੀ ਸਾਮਰਾਜੀ ਹਕੂਮਤ ਦੀਆਂ ਅੱਖਾਂ ਵਿਚ ਕੂਕੇ ਸਭ ਤੋਂ ਵੱਧ ਰੜਕਣ ਲਗੇ ਅਤੇ ਉਸ ਸਮੇਂ ਦੀ ਸਰਕਾਰ ਵੱਲੋਂ ਇਨ੍ਹਾਂ ਨੂੰ ਦਬਾਉਣ ਲਈ ਦਮਨ ਚੱਕਰ ਚਲਾਇਆ ਗਿਆ ਪਰ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਨਿਵਾਜੇ ਸਿੱਖ ਵੀ ਦ੍ਰਿੜ੍ਹਤਾ ਅਤੇ ਸਿਰੜ ਵਿਚ ਪੱਕੇ ਸਨ। ਉਨ੍ਹਾਂ ਨੇ ਹੱਕ ਸੱਚ ਦੀ ਲੜਾਈ ਵਿਚ ਕੈਦਾਂ, ਫ਼ਾਂਸੀਆਂ ਅਤੇ ਤੋਪਾਂ ਦੇ ਗੋਲਿਆਂ ਨੂੰ ਖਿੜੇ ਮੱਥੇ ਸਵੀਕਾਰ ਕੀਤਾ। ਸੰਨ 1872 ਵਿਚ ਮਲੇਰਕੋਟਲੇ ਦਾ ਇਤਿਹਾਸਕ ਸ਼ਹੀਦੀ ਸਾਕਾ ( ਜਿਸ ਵਿਚ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿ. ਕਾਵਨ ਦੇ ਹੁਕਮ ਅਨੁਸਾਰ 66 ਨਾਮਧਾਰੀ ਸਿੰਘਾਂ ਨੂੰ ਤੋਪਾਂ ਅੱਗੇ ਉੱਡਾ ਦਿੱਤਾ ਗਿਆ ਸੀ) ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਲਾਸਾਨੀ ਤੇ ਵੱਡੀ ਕੌਮੀ ਕੁਰਬਾਨੀ ਦੇ ਤੌਰ ਤੇ ਜਾਣਿਆ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਦੀ ਜਲਾਵਤਨੀ ਇਸੇ ਕਰੋਪੀ ਦੇ ਸਿੱਟੇ ਵੱਜੋਂ ਹੋਂਦ ਵਿਚ ਆਈ ਪਰ ਜਿਸ ਅਧਿਆਤਮਕ ਅਤੇ ਖਰੇ ਧਾਰਮਕ ਆਚਰਣ ਦੀ ਮਾਨਵੀ ਜੋਤ ਨੂੰ ਇਸ ਮਹਾਨ ਸਤਿਗੁਰੂ ਨੇ ਪ੍ਰਜ੍ਵਲਿਤ ਕੀਤਾ ਸੀ, ਉਹ ਕਿਵੇਂ ਬੁਝ ਸਕਦੀ ਸੀ। ਇਸ ਪ੍ਰਕਾਸ਼ ਨੇ ਤਾਂ ਜ਼ੁਲਮ ਅਤੇ ਤਸ਼ਦਦ ਦੇ ਬਾਵਜੂਦ ਪਸਰਨਾ ਸੀ।

ਸਭਿਆਚਾਰਕ ਉੱਨਤੀ ਲਈ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਅੱਖਰਾਂ ਦੇ ਪ੍ਰਚਾਰ ਤੇ ਪ੍ਰਸਾਰ ਉੱਤੇ ਜ਼ੋਰ ਦਿੱਤਾ ਗਿਆ। ਇੰਜ ਨਾਮਧਾਰੀਆਂ ਨੇ ਸੁਤੰਤਰਤਾ ਸੰਗਰਾਮ ਦੇ ਪਹਿਲੇ ਆਦਰਸ਼ ਮਾਡਲ ਨੂੰ ਸਿਰਜਿਆ । ਇਨ੍ਹਾਂ ਨੇ ਨਿਰੰਤਰ ਕੌਮੀ ਹਿਤਾਂ ਲਈ ਕਾਰਜ ਕੀਤਾ ਅਤੇ ਸਮੇਂ ਸਮੇਂ ਚਲਾਏ ਗਏ ਕੌਮੀ ਅੰਦੋਲਨਾਂ ਵਿਚ ਸਦਾ ਹੀ ਵੱਧ ਚੜ੍ਹ ਕੇ ਹਿੱਸਾ ਲਿਆ ਹੈ । ਫ਼ਿਰਕੂ ਏਕਤਾ ਅਤੇ ਧਾਰਮਿਕ ਸਹਿਹੋਂਦ ਵਿਚ ਸਰਗਰਮ ਸਹਿਯੋਗ ਦਿੱਤਾ ਹੈ।

ਨਾ ਕੇਵਲ ਕੌਮੀ ਹਿਤਾਂ ਨੂੰ ਹੀ ਨਾਮਧਾਰੀਆਂ ਵੱਲੋਂ ਸਰਪ੍ਰਸਤੀ ਮਿਲੀ ਹੈ ਸਗੋਂ ਭਾਰਤ ਦੇ ਖੇਤੀਬਾੜੀ, ਬਾਗ਼ਬਾਨੀ, ਪਸ਼ੂਧਨ, ਉਦਯੋਗ, ਸ਼ਿਲਪ ਅਤੇ ਖੇਡਾਂ ਆਦਿ ਹੋਰ ਪ੍ਰਗਤੀਸ਼ੀਲ ਕਾਰਜਾਂ ਵਿਚ ਵੀ ਵੱਧ ਚੜ੍ਹ ਕੇ ਭਾਗ ਲਿਆ ਗਿਆ ਹੈ। ਇਥੋਂ ਤਕ ਕਿ ਵਿਸ਼ਵ ਸ਼ਾਂਤੀ ਅੰਦੋਲਨ, ਵਿਸ਼ਵ ਸ਼ਾਕਾਹਾਰੀ ਸੰਗਠਨ ਅਤੇ ਕੌਮਾਂਤਰੀ ਧਰਮ ਸੰਮੇਲਨਾਂ ਵਿਚ ਵੀ ਨਾਮਧਾਰੀ ਯੋਗਦਾਨ ਦਿੰਦੇ ਹਨ। ਪੰਜਾਬ ਪ੍ਰਦੇਸ਼ ਕਾਂਗਰਸ (ਆਈ) ਦੇ ਪ੍ਰਧਾਨ ਹ.ਸ. ਹੰਸਪਾਲ ਵੀ ਇਸੇ ਸੰਪਰਦਾਇ ਦੇ ਪੈਰੋਕਾਰ ਹਨ।

ਜਦ ਤੋਂ ਨਾਮਧਾਰੀ ਸੰਪਰਦਾਇ ਦੀ ਸ਼ੁਰੂਆਤ ਹੋਈ, ਉਸ ਸਮੇਂ ਤੋਂ ਲੈ ਕੇ ਵਰਤਮਾਨ ਸਮੇਂ ਤਕ ਇਸ ਦੀ ਅਗਵਾਈ ਗੁਰੂ ਬਾਲਕ ਸਿੰਘ, ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਵਰਗੀਆਂ ਪ੍ਰਮੁੱਖ ਧਾਰਮਕ ਆਚਰਣ ਵਾਲੀਆਂ ਹਸਤੀਆਂ ਨੇ ਕੀਤੀ ਹੈ।

ਸ੍ਰੀ ਭੈਣੀ ਸਾਹਿਬ (ਜ਼ਿਲ੍ਹਾ ਲੁਧਿਆਣਾ) ਨਾਮਧਾਰੀਆਂ ਦਾ ਪ੍ਰਮੁੱਖ ਧਾਰਮਕ ਅਤੇ ਇਤਿਹਾਸਕ ਸਥਾਨ ਹੈ। ਇਸ ਤੋਂ ਬਿਨਾਂ ਜੀਵਨ ਨਗਰ (ਜ਼ਿਲ੍ਹਾ ਸਰਸਾ, ਹਰਿਆਣਾ), ਮੰਡੀ (ਹਿਮਾਚਲ ਪ੍ਰਦੇਸ਼), ਦਿੱਲੀ, ਡਾਲਟਨ ਗੰਜ (ਬਿਹਾਰ), ਉੱਤਰ ਪ੍ਰਦੇਸ਼ ਆਦਿ ਵਿੱਚ ਨਾਮਧਾਰੀਆਂ ਦੀ ਕਾਫ਼ੀ ਗਿਣਤੀ ਪਾਈ ਜਾਂਦੀ ਹੈ।

ਥਾਈਲੈਂਡ, ਕੀਨੀਆ, ਤਨਜ਼ਾਨੀਆ, ਦੁਬਈ, ਇੰਗਲੈਂਡ, ਜਰਮਨੀ, ਡੈਨਮਾਰਕ, ਆਸਟ੍ਰੇਲੀਆ ਅਤੇ ਕੈਨੇਡਾ ਆਦਿ ਵਿਚ ਵੀ ਹਜ਼ਾਰਾਂ ਨਾਮਧਾਰੀ ਸ਼ਰਧਾਲੂ ਵਸਦੇ ਹਨ ਅਤੇ ਆਪਣੇ ਵਿਸ਼ੇਸ਼ ਸਿੱਖੀ ਸਰੂਪ ਦੁਆਰਾ ਨਿਵੇਕਲੀ ਹੋਂਦ ਨੂੰ ਸਥਿਰ ਅਤੇ ਸਥਾਪਤ ਕਰ ਰਹੇ ਹਨ।

ਹ. ਪੁ.–ਪੰਥ ਪ੍ਰਕਾਸ਼,-ਗਿਆਨੀ ਗਿਆਨ ਸਿੰਘ-ਐਡੀਸ਼ਨ ਪਹਿਲੀ; ਮ.ਕੋ: – ਭਾਈ ਕਾਨ੍ਹ ਸਿੰਘ ਨਾਭਾ; ਸਤਿਗੁਰੂ ਬਿਲਾਸ(ਹਸਤ ਲਿਖਤ)- ਭਾਈ ਸੰਤੋਖ ਸਿੰਘ; ਸਤਿਗੁਰੂ ਬਿਲਾਸ-ਸੰਤ ਧਿਆਨ ਸਿੰਘ; ਜੁਗ ਪਲਟਾਊ ਸਤਿਗੁਰੂ- ਸੰਤ ਨਿਧਾਨ ਸਿੰਘ ਆਲਿਮ; ਨਾਮਧਾਰੀ ਇਤਿਹਾਸ-ਸ. ਨਾਹਰ ਸਿੰਘ ਐਮ. ਏ.; ਸਤਿਗੁਰੂ ਪ੍ਰਤਾਪ ਸਿੰਘ ਇਕ ਮਹਾਨ ਸਤਿਗੁਰੂ-ਡਾ. ਕਰਮ ਸਿੰਘ ਕਪੂਰ; ਸਪਤ ਸ੍ਰਿੰਗ-ਸ. ਕਪੂਰ ਸਿੰਘ ਆਈ. ਸੀ. ਐਸ.; ਭੈਣੀ ਸਾਹਿਬ -ਪ੍ਰੀਤਮ ਸਿੰਘ ਕਵੀ; ਜਸ ਜੀਵਨ I, II, III, -ਸੰਤ ਤਰਨ ਸਿੰਘ ਵਹਿਮੀ; ਸਤਿਗੁਰੂ ਜਗਜੀਤ ਸਿੰਘ ਇਕ ਪ੍ਰੀਵਰਤਨ-ਪ੍ਰੀਤਮ ਸਿੰਘ ਕਵੀ; ਗੁਰੂ ਰਾਮ ਸਿੰਘ ਐਂਡ ਦੀ ਕੂਕਾ ਸਿੱਖਸ-ਜਿਲਦ I, II, III ; ਕੂਕਾਸ-ਦੀ ਫ੍ਰੀਡਮ ਫ਼ਾਈਟਰਜ਼ ਆਫ਼ ਦੀ ਪੰਜਾਬ-ਡਾ. ਐਮ. ਐਸ. ਆਹਲੂਵਾਲੀਆ; ਕੂਕਾ ਮੂਵਮੈਂਟ ਫ੍ਰੀਡਮ ਸਟਰਗਲ ਇਨ ਪੰਜਾਬ-ਜਸਵਿੰਦਰ ਸਿੰਘ ਐਮ. ਏ; ਕੂਕਾ ਮੂਵਮੈਂਟ-ਡਾ. ਫ਼ੌਜਾ ਸਿੰਘ; ਸਿੱਖ ਇਤਿਹਾਸ ਤੇ ਕੂਕੇ-ਡਾ. ਅਮਰ ਭਾਰਤੀ; ਇਸਤਰੀਆਂ ਦਾ ਪਹਿਲਾ ਮੁਕਤੀਦਾਤਾ-ਪ੍ਰੀਤਮ ਸਿੰਘ ਕਵੀ; ਐਨ.ਬ੍ਰਿ. 20.

-ਕਿਰਪਾਲ ਸਿੰਘ ਕਸੇਲ

**ਨਾਰਦ** : ਇਕ ਰਿਸ਼ੀ ਜਿਸ ਦੀ ਗਿਣਤੀ ਸੱਤ ਮਹਾਂ ਰਿਸ਼ੀਆਂ ਵਿਚ ਹੁੰਦੀ ਹੈ। ਰਿਗਵੇਦ ਵਿਚ ਇਸ ਰਿਸ਼ੀ ਦਾ ਸਬੰਧ ਕਣਵ ਦੇ ਪਰਿਵਾਰ ਨਾਲ ਜੋੜਿਆ ਗਿਆ ਹੈ। ਕੁਝ ਹੋਰ ਧਾਰਨਾਵਾਂ ਅਨੁਸਾਰ ਇਸ ਨੂੰ ਬ੍ਰਹਮਾ ਦਾ ਪੁੱਤਰ ਦਸਿਆ ਗਿਆ ਹੈ ਅਤੇ ਇਸ ਦੀ ਉਤਪਤੀ ਬ੍ਰਹਮਾ ਦੇ ਮਸਤਕ ਤੋਂ ਹੋਈ ਦਸੀ ਗਈ ਹੈ । ਵਿਸ਼ਨੂੰ ਪੁਰਾਣ ਅਨੁਸਾਰ ਇਹ ਕਸ਼ਯਪ ਦਾ ਪੁੱਤਰ ਸੀ ਜੋ ਦਕਸ਼ ਦੀ ਇਕ ਧੀ ਦੀ ਕੁੱਖੋਂ ਪੈਦਾ ਹੋਇਆ ਸੀ। ਮਹਾਭਾਰਤ ਅਤੇ ਕਈ ਹੋਰ ਪੁਰਾਣਾਂ ਅਨੁਸਾਰ ਇਸ ਨੇ ਦਕਸ਼ ਦੀ ਸ੍ਰਿਸ਼ਟੀ ਉਤਪਤੀ ਯੋਜਨਾ ਨਿਰਾਰਥਕ ਕਰ ਦਿੱਤੀ ਸੀ। ਇਸ ਲਈ ਦਕਸ਼ ਨੇ ਇਸ ਨੂੰ ਦੁਬਾਰਾ ਗਰਭ ਵਿਚ ਰਹਿ ਕੇ ਪੈਦਾ ਹੋਣ ਦਾ ਸਰਾਪ ਦਿੱਤਾ ਪਰ ਬ੍ਰਹਮਾ ਦੇ ਕਹਿਣ ਤੇ ਉਸ ਨੇ ਇਸ ਸਰਾਪ ਨੂੰ ਨਰਮ ਕਰ ਦਿੱਤਾ ਅਤੇ ਇਹ ਸਵੀਕਾਰ ਕੀਤਾ ਕਿ ਬ੍ਰਹਮਾ ਤੇ ਦਕਸ਼ ਦੀ ਇਕ ਲੜਕੀ ਤੋਂ ਨਾਰਦ ਦੀ ਫ਼ਿਰ ਉਤਪਤੀ ਹੋਵੇ। ਇਸ ਲਈ ਹੀ ਇਸ ਨੂੰ ਬ੍ਰਹਮ ਅਤੇ ਦੇਵਬ੍ਰਹਮ ਵੀ ਕਿਹਾ ਜਾਂਦਾ ਹੈ।

ਵੀਣਾ ਦਾ ਆਵਿਸ਼ਕਾਰ ਇਸ ਨੇ ਹੀ ਕੀਤਾ ਸੀ ਅਤੇ ਇਹ ਗੰਧਰਵਾਂ ਦਾ ਮੁਖੀ ਵੀ ਸੀ। ਪਿਛਲੇਰੇ ਸਮੇਂ ਵਿਚ ਇਸ ਦਾ ਸਬੰਧ ਸ੍ਰੀ ਕ੍ਰਿਸ਼ਨ ਜੀ ਨਾਲ ਵੀ ਜੋੜਿਆ ਜਾਂਦਾ ਹੈ । ਨਾਰਦ ਨੇ ਹੀ ਕੰਸ ਨੂੰ ਵਿਸ਼ਨੂੰ ਦੇ ਅਵਤਾਰ ਧਾਰਨ ਦੀ ਸੂਚਨਾ ਦਿੱਤੀ ਸੀ

ਅਤੇ ਉਸ ਤੋਂ ਬਾਅਦ ਇਹ ਸ੍ਰੀ ਕ੍ਰਿਸ਼ਨ ਜੀ ਦਾ ਦੋਸਤ ਤੇ ਸਾਥੀ ਬਣ ਗਿਆ ਸੀ।

ਪੰਚਤੰਤਰ ਅਨੁਸਾਰ ਬ੍ਰਹਮਾ ਨੇ ਨਾਰਦ ਨੂੰ ਵਿਆਹ ਕਰਨ ਲਈ ਕਿਹਾ ਤਾਂ ਇਸ ਨੇ ਨਾਂਹ ਕਰ ਦਿੱਤੀ ਅਤੇ ਆਪਣੇ ਪਿਤਾ ਦੀ ਨਿੰਦਿਆ ਕੀਤੀ ਤੇ ਕਿਹਾ ਕਿ ਇਸ ਦਾ ਪਿਤਾ ਝੂਠਾ ਗੁਰੂ ਹੈ। ਇਹ ਸੁਣਨ ਤੇ ਬ੍ਰਹਮਾ ਨੇ ਨਾਰਦ ਨੂੰ ਸਰਾਪ ਦਿੱਤਾ ਕਿ ਇਸ ਦਾ ਜੀਵਨ ਇਸਤਰੀਆਂ ਲਈ ਕਾਮਵਾਸ਼ਨਾ ਪਿੱਛੇ ਹੀ ਖਰਾਬ ਹੋਏਗਾ। ਨਾਰਦ ਨੇ ਵੀ ਬ੍ਰਹਮਾ ਨੂੰ ਸਰਾਪ ਦਿੱਤਾ ਕਿ ਉਹ ਵੀ ਆਪਣੀ ਲੜਕੀ ਪਿੱਛੇ ਖਰਾਬ ਹੋਵੇਗਾ ਅਤੇ ਇਸ ਲਈ ਹੀ ਪੂਜਾ ਦੇ ਅਯੋਗ ਸਮਝਿਆ ਜਾਵੇਗਾ।

ਨਾਰਦ ਨੂੰ ਕਲਿ ਕਾਰਕ 'ਲੜਾਈ ਕਰਵਾਉਣ ਵਾਲਾ', 'ਕਪਿ ਵਕਤ੍ਰ', 'ਬਾਂਦਰ ਮੂੰਹਾ' ਅਤੇ 'ਪਿਸ਼ੁਨ', ਦੂਤ ਜਾਂ ਜਾਸੂਸ ਵੀ ਕਹਿੰਦੇ ਹਨ। ਨਾਰਦ ਅਨੁਸਾਰ ਸ੍ਰੀ ਕ੍ਰਿਸ਼ਨ ਜੀ ਦੀ ਭਗਤੀ ਹੀ ਅਸਲੀ ਪ੍ਰਸੰਨਤਾ ਦਾ ਕਾਰਨ ਹੈ।

ਨਾਰਦ ਧਰਮ ਸ਼ਾਸਤਰ ਦਾ ਇਕ ਮਹਾਨ ਲੇਖਕ ਸੀ ਇਸ ਨੇ 'ਨਾਰਦੀਯ ਧਰਮ ਸ਼ਾਸਤ੍ਰ' ਨਾਂ ਦਾ ਗ੍ਰੰਥ ਵੀ ਲਿਖਿਆ। ਇਸ ਦੀ ਪ੍ਰੇਮ ਭਗਤੀ ਸਬੰਧੀ ਸੂਤਰਾਂ ਨੂੰ ਕਾਫ਼ੀ ਮਾਨਤਾ ਮਿਲੀ ਹੈ।

ਹ. ਪੁ.–ਹਿੰ. ਮਿ. ਕੋ. :329; ਚ. ਕੋ.

**ਨਾਰਨੌਲ** : ਇਹ ਹਰਿਆਣਾ ਰਾਜ ਦੇ ਮਹਿੰਦਰਗੜ੍ਹ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਖਿਆਲ ਕੀਤਾ ਜਾਂਦਾ ਹੈ ਕਿ ਇਹ ਸ਼ਹਿਰ ਮਹਾਭਾਰਤ ਦੇ ਸਮੇਂ ਦਾ ਹੈ ਅਤੇ ਇਸ ਦਾ ਪਹਿਲਾਂ ਨਾਂ ਨਰ-ਰਾਸ਼ਟਰ ਸੀ । ਮਹਾਭਾਰਤ ਦੇ ਸਭਾ ਪਰਬ ਅਨੁਸਾਰ ਪਾਂਡਵਾਂ ਵਿਚੋਂ ਸਭ ਤੋਂ ਛੋਟੇ ਸਹਿਦੇਵ ਨੇ ਇਸ ਨੂੰ ਦਿੱਲੀ ਤੋਂ ਚੰਬਲ ਘਾਟੀ ਨੂੰ ਜਾਂਦੇ ਹੋਏ ਆਪਣੇ ਅਧੀਨ ਕਰ ਲਿਆ ਸੀ। ਇਕ ਹੋਰ ਲੋਕ ਕਥਾ ਅਨੁਸਾਰ ਇਹ ਸ਼ਹਿਰ ਹਜ਼ਾਰ ਕੁ ਵਰ੍ਹੇ ਪਹਿਲਾਂ ਵਸਿਆ ਦੱਸਿਆ ਜਾਂਦਾ ਹੈ। ਉਸ ਵਕਤ ਢੋਸੀ ਦੀ ਪਹਾੜੀ ਅਤੇ ਇਸ ਦੇ ਆਲੇ ਦੁਆਲੇ ਸੰਘਣਾ ਜੰਗਲ ਹੁੰਦਾ ਸੀ ਜਿਸ ਵਿਚ ਸ਼ੇਰ ਵੀ ਰਹਿੰਦੇ ਸਨ। ਇਸ ਲਈ ਇਸ ਦਾ ਨਾਂ ਨਾਹਰ-ਹੌਲ (ਸ਼ੇਰਾਂ ਦਾ ਜੰਗਲ) ਪਿਆ । ਇਕ ਹੋਰ ਧਾਰਨਾ ਅਨੁਸਾਰ ਇਸ ਸ਼ਹਿਰ ਦਾ ਪੁਰਾਣਾ ਨਾਂ ਨਾਗ-ਨਿਓਲ ਦੱਸਿਆ ਜਾਂਦਾ ਹੈ । ਕਿਹਾ ਜਾਂਦਾ ਹੈ ਕਿ ਜਦ ਇਸ ਸ਼ਹਿਰ ਦੀ ਨੀਂਹ ਰੱਖੀ ਜਾ ਰਹੀ ਸੀ ਤਾਂ ਇਥੇ ਇਕ ਨਾਗ ਅਤੇ ਨਿਉਲਾ ਨੂੰ ਆਪਸ ਵਿਚ ਲੜਾਈ ਕਰਦਿਆਂ ਵੇਖਿਆ ਗਿਆ ਸੀ ।

ਸ਼ੁਰੂ ਵਿਚ ਇਥੇ ਜੋਗੀਆਂ ਦਾ ਬੋਲਬਾਲਾ ਹੁੰਦਾ ਸੀ ਜੋ ਆਤਮਕ ਸ਼ਕਤੀਆਂ ਅਤੇ ਰਿਧੀਆਂ ਸਿੱਧੀਆਂ ਕਰ ਕੇ ਪ੍ਰਸਿੱਧ ਸਨ। ਪਿੱਛੋਂ ਮੁਸਲਮਾਨਾਂ ਦੇ ਆਉਣ ਤਕ ਇਥੇ ਰਾਠੌਰ ਰਾਜਪੂਤਾਂ ਦਾ ਰਾਜ ਰਿਹਾ। ਨਾਰਨੌਲ ਮੁਗ਼ਲ ਰਾਜ ਵਿਰੁੱਧ ਹੋਈ ਬਗ਼ਾਵਤ ਦਾ ਮੁੱਖ ਕੇਂਦਰ ਸੀ । ਸੰਨ 1562 ਵਿਚ ਬਾਦਸ਼ਾਹ ਅਕਬਰ ਵਿਰੁੱਧ ਅਤੇ 1672 ਈ. ਵਿਚ ਬਾਦਸ਼ਾਹ ਔਰੰਗਜ਼ੇਬ ਵਿਰੁੱਧ ਬਗਾਵਤ ਨਾਰਨੌਲ ਦੇ ਇਲਾਕੇ ਤੋਂ ਹੀ ਸ਼ੁਰੂ ਹੋਈ । ਇਹ ਥਾਂ ਸਤਨਾਮੀ ਧਾਰਮਿਕ ਫ਼ਿਰਕੇ ਦਾ ਗੜ੍ਹ ਸੀ।

ਨਾਰਨੌਲ ਇਕ ਚੰਗੀ ਵਪਾਰਕ ਮੰਡੀ ਵੀ ਹੈ। ਇਥੋਂ ਦਾ ਹੱਥ-ਖੱਡੀ ਦਾ ਸਾਮਾਨ, ਚੂਨਾ ਅਤੇ ਗੱਡੇ ਬਣਾਉਣ ਦਾ ਕੰਮ ਦੇਸ਼ ਭਰ ਵਿਚ ਪ੍ਰਸਿੱਧ ਹੈ। ਸੰਨ 1906 ਵਿਚ ਇਥੇ ਮਿਊਂਸਪਲ ਕਮੇਟੀ ਦੀ ਸਥਾਪਨਾ ਹੋਈ ।

ਨਾਰਨੌਲ ਵਿਖੇ ਕਈ ਖ਼ਾਸ ਵਿਸ਼ੇਸ਼ਤਾ ਵਾਲੇ ਅਸਥਾਨ ਹਨ ਭਾਵੇਂ ਹੁਣ ਉਹ ਖੰਡਰਾਂ ਦੀ ਹਾਲਤ ਵਿਚ ਹੀ ਮਿਲਦੇ ਹਨ । ਉਨ੍ਹਾਂ ਵਿਚੋਂ ਇਬਰਾਹੀਮ ਖ਼ਾਨ ਸੂਰੀ ਦਾ ਮਕਬਰਾ, ਪੀਰ ਤੁਰਕਮਾਨ ਦੀ ਦਰਗਾਹ, ਸਰਾਇ ਮੁਕੰਦ ਦਾਸ, ਧੋਬੀਆਂ ਵਾਲੀ ਮਸਜਿਦ, ਜਲ ਮਹਿਲ, ਪਲਤੀਆਂ ਦੀ ਮਸਜਿਦ ਅਤੇ ਛੱਤਾ ਰਾਇ ਮੁਕੰਦ ਆਦਿ ਬਹੁਤ ਪ੍ਰਸਿੱਧ ਹਨ।

ਇਥੇ ਇਕ ਮਿਡਲ ਸਕੂਲ, ਡਿਸਪੈਂਸਰੀ ਅਤੇ ਪੁਲਿਸ ਸਟੇਸ਼ਨ ਵੀ ਸਥਾਪਤ ਹਨ।

ਆਬਾਦੀ – 51, 976 (1991)

ਹ. ਪੁ.–ਪੰ.ਰੰਧਾਵਾ : 508; ਇੰਪ. ਗ. ਇੰਡ. 18;380; ਬ੍ਰਿ. ਮਾ. 8:516

**ਨਾਲਾਗੜ੍ਹ ਪਰਿਵਾਰ** : ਨਾਲਾਗੜ੍ਹ ਰਿਆਸਤ ਦੇ ਹਿੰਡੂਰ ਅਤੇ ਕਹਿਲੂਰ ਇਲਾਕਿਆਂ ਦੇ ਸਰਦਾਰ ਆਪਣਾ ਪੂਰਵਜ, ਗੜ੍ਹ ਚੰਦੇਰੀ ਤੋਂ ਆਏ ਇਕ ਚੰਦੇਲ ਰਾਜਪੂਤ ਨੂੰ ਮੰਨਦੇ ਸਨ । ਜਿਸ ਸਮੇਂ ਇਹ ਪਰਿਵਾਰ ਅਜੇ ਇਕੱਠੇ ਸਨ, ਉਦੋਂ ਰਾਮ ਸ਼ਹਿਰ ਵਿਖੇ ਇਕ ਕਿਲਾ ਉਸਾਰਿਆ ਗਿਆ ਜਿਥੋਂ ਲੁਧਿਆਣਾ, ਹੁਸ਼ਿਆਰਪੁਰ ਦੇ ਇਲਾਕੇ ਅਤੇ ਚੰਬੇ ਦੀਆਂ ਬਰਫ਼ ਕੱਜੀਆਂ ਪਹਾੜੀਆਂ ਸਾਫ਼ ਨਜ਼ਰ ਆਉਂਦੀਆਂ ਸਨ। ਇਸ ਥਾਂ ਨੂੰ ਇਨ੍ਹਾਂ ਪਰਿਵਾਰਾਂ ਨੇ ਰਿਆਸਤ ਦੀ ਰਾਜਧਾਨੀ ਬਣਾਇਆ । ਪਹਿਲੇ ਰਾਜੇ ਅਗਰ ਸਿੰਘ ਅਤੇ ਰਾਮ ਸਰਨ ਇਥੇ ਬਹੁਤ ਸਮੇਂ ਤੀਕ ਰਹੇ ਅਤੇ ਰਾਮ ਸਰਨ ਜਿਸ ਦਾ ਦੇਹਾਂਤ 86 ਸਾਲ ਦੀ ਉਮਰ ਵਿਚ ਹੋਇਆ, ਨੇ ਲਗਭਗ ਸੱਠ ਸਾਲ ਇਥੇ ਰਾਜ ਕੀਤਾ। ਇਸ ਨੂੰ ਗੋਰਖਿਆਂ ਨੇ ਥੋੜ੍ਹੇ ਸਮੇਂ ਲਈ ਇਥੋਂ ਕੱਢ ਵੀ ਦਿੱਤਾ ਸੀ ਅਤੇ ਇਹ ਭੱਜ ਕੇ ਹੁਸ਼ਿਆਰਪੁਰ ਦੇ ਇਲਾਕੇ ਵਿਚ ਜਾ ਲੁਕਿਆ। ਇਹ ਦਸ ਵਰ੍ਹੇ ਤੀਕ ਨਾਲਾਗੜ੍ਹ ਅਤੇ ਰੋਪੜ ਵਿਚਕਾਰ ਪਲਾਸੀ ਦੇ ਕਿਲੇ ਵਿਚ ਰਿਹਾ । ਆਪਣੇ ਰਾਜ ਦੇ ਮੁੱਢਲੇ ਵਰ੍ਹਿਆਂ ਵਿਚ ਇਸ ਨੇ ਪਲਾਸੀ ਤੋਂ ਮਾਤਿਆਣਾ ਅਤੇ ਅਜਮੀਰਗੜ੍ਹ ਤਕ ਇਲਾਕੇ ਜਿੱਤ ਕੇ ਆਪਣੇ ਰਾਜ-ਖੇਤਰ ਵਿਚ ਵਾਧਾ ਕੀਤਾ। ਸਬਾਥੂ ਵੀ ਇਸ ਦੇ ਅਧੀਨ ਸੀ।

ਸੰਨ 1803 ਵਿਚ ਬਿਲਾਸਪੁਰ ਦੇ ਰਾਜੇ ਨੇ ਨੇਪਾਲ ਤੋਂ ਗੋਰਖਾ ਫ਼ੌਜ ਮਦਦ ਲਈ ਬੁਲਾਈ ਜਿਸ ਨੇ ਸਾਰੇ ਪਹਾੜੀ ਰਾਜਿਆਂ ਦੀ ਤਾਕਤ ਖ਼ਤਮ ਕਰ ਦਿੱਤੀ। ਰਾਮ ਸ਼ਹਿਰ ਦਾ ਕਿਲਾ ਵੀ ਗੋਰਖਿਆਂ ਅਤੇ ਕਹਿਲੂਰ ਵਾਸੀਆਂ ਨੇ ਕਬਜ਼ੇ ਵਿਚ ਕਰ ਲਿਆ। ਸੰਨ 1814 ਵਿਚ ਸਰ ਡੇਵਿਡ ਆੱਕਟਰਲੋਨੀ ਦੀ ਅਗਵਾਈ ਹੇਠ ਰਾਮਸ਼ਹਿਰ ਨੇੜੇ ਅਤੇ ਲੋਹਾਰ ਘੱਟੀ ਵਿਖੇ ਲੜਾਈ ਹੋਈ ਜਿਸ ਵਿਚ ਗੋਰਖਾ ਕਮਾਂਡਰ ਭਗਤ ਥਾਪਾ ਮਾਰਿਆ ਗਿਆ। ਲੜਾਈ ਉਪਰੰਤ ਰਾਮ ਸਰਨ ਜਨਰਲ ਆੱਕਟਰਲੋਨੀ ਨਾਲ ਰਲ ਗਿਆ ਅਤੇ ਉਸ ਨੇ ਬਿਲਾਸਪੁਰ ਦੇ ਰਾਜੇ ਤੋਂ ਬਦਲਾ ਲੈਣ ਦਾ ਨਿਸ਼ਚਾ ਕੀਤਾ । ਅੰਗਰੇਜ਼ਾਂ ਪ੍ਰਤੀ ਇਸ ਨੇ ਵਫ਼ਾਦਾਰੀ ਪ੍ਰਗਟਾਈ ਅਤੇ ਬਦਲੇ ਵਿਚ ਇਸ ਨੂੰ ਜੱਦੀ ਰਿਆਸਤ ਦਾ ਮੁੜ ਅਧਿਕਾਰ ਮਿਲ ਗਿਆ । ਸੰਨ 1815 ਵਿਚ ਰਾਮ ਸਰਨ ਨੂੰ ਬਰੌਲੀ ਦਾ ਪਹਾੜੀ ਜ਼ਿਲ੍ਹਾ ਵੀ ਇਸ ਦੀ ਬਹਾਦਰੀ ਸਦਕਾ ਸੌਂਪ ਦਿੱਤਾ ਗਿਆ। ਹਿੰਡੂਰ ਤੋਂ ਕਾਫ਼ੀ ਦੂਰੀ ਤੇ ਸਥਿਤ ਹੋਣ ਕਾਰਨ, ਇਸ ਜ਼ਿਲ੍ਹੇ ਦਾ ਰਾਜ ਪ੍ਰਬੰਧ ਬਹੁਤ ਔਖਾ ਸੀ। ਇਸ ਲਈ ਰਾਮ ਸਰਨ ਨੇ ਇਸ ਜ਼ਿਲ੍ਹੇ ਬਦਲੇ ਕੁਝ ਪੈਸੇ ਆਪਣੇ ਨਾਂ ਲਗਵਾਉਣੇ ਹੀ ਮੁਨਾਸਿਬ ਸਮਝੇ। ਪਿੱਛੋਂ ਬਰੌਲੀ ਦਾ ਇਲਾਕਾ ਅੰਗਰੇਜ਼ਾਂ ਨੇ ਸ਼ਿਮਲਾ ਜ਼ਿਲ੍ਹੇ ਵਿਚ ਰਲਾ ਦਿੱਤਾ ।

ਰਾਜਾ ਰਾਮ ਸਰਨ ਨੇ ਨੇਪਾਲੀ ਯੁੱਧ ਉਪਰੰਤ, ਸਤਗੜ੍ਹਾ ਦੇ ਕਿਲੇ ਬਿਲਾਸਪੁਰ ਦੇ ਰਾਜੇ ਨੂੰ ਸੌਂਪ ਦਿੱਤੇ ਅਤੇ ਬਦਲੇ ਵਿਚ ਇਕ ਲੱਖ ਰੁਪਏ ਇਨਾਮ ਵੱਜੋਂ ਪ੍ਰਾਪਤ ਕੀਤੇ । ਇਸ ਸਾਰੇ ਪੈਸੇ ਨਾਲ, ਇਸ ਨੇ ਸਤਲੁਜ ਕੰਢੇ ਬਣੇ ਪਲਾਸੀ ਦੇ ਕਿਲੇ ਨੂੰ ਮਜ਼ਬੂਤ ਕੀਤਾ। ਰਾਮ ਸਰਨ ਦੀ 1849 ਈ. ਵਿਚ ਮੌਤ ਹੋ ਗਈ ਅਤੇ ਇਸ ਦਾ ਵੱਡਾ ਪੁੱਤਰ ਬਿਜੇ ਸਿੰਘ ਰਾਜਾ ਬਣਿਆ । ਸੰਨ 1857 ਵਿਚ ਇਸ ਦੀ ਵੀ ਮੌਤ ਹੋ ਗਈ ਅਤੇ ਬੇਔਲਾਦ ਹੋਣ ਕਾਰਨ ਗੱਦੀ ਦਾ ਵਾਰਸ ਚੁਣਨ ਲਈ ਸੰਕਟ ਖੜ੍ਹਾ ਹੋਇਆ ਕਿਉਂਕਿ ਰਾਮ ਸਰਨ ਦੇ ਬਾਕੀ ਤਿੰਨ ਪੁੱਤਰ, ਬ੍ਰਾਹਮਣ ਪਤਨੀ ਦੇ ਜਾਏ ਸਨ । ਅਖ਼ੀਰ ਅਗਰ ਸਿੰਘ ਨੂੰ ਸ਼ਾਸਕ ਬਣਾਇਆ ਗਿਆ। ਇਹ ਆਪਣੇ ਪਿਤਾ ਦੇ ਰਾਜ ਸਮੇਂ ਵਜ਼ੀਰ ਰਹਿ ਚੁੱਕਾ ਸੀ। ਇਸ ਲਈ ਬਹੁਤ ਹੀ ਚੰਗਾ ਅਤੇ ਸਿਆਣਾ ਸ਼ਾਸਕ ਸਿੱਧ ਹੋਇਆ। ਸੰਨ 1857 ਦੇ ਗ਼ਦਰ ਸਮੇਂ ਇਸ ਨੇ ਅੰਗਰੇਜ਼ ਸਰਕਾਰ ਪ੍ਰਤੀ ਵਫ਼ਾਦਾਰੀ ਪ੍ਰਗਟਾਈ।

ਸੰਨ 1876 ਵਿਚ ਰਾਜਾ ਅਗਰ ਸਿੰਘ ਦਾ ਲੜਕਾ ਈਸਰੀ ਸਿੰਘ ਗੱਦੀ ਉੱਤੇ ਬੈਠਿਆ। ਇਕ ਨਖਿੱਧ ਸ਼ਾਸਕ ਹੋਣ ਕਾਰਨ ਰਾਜ ਪ੍ਰਬੰਧ ਕੌਂਸਲ ਨੂੰ ਸੌਂਪਿਆ ਗਿਆ। ਸੰਨ 1911 ਵਿਚ ਇਸ ਦੀ ਮੌਤ ਉਪਰੰਤ ਰਿਆਸਤ ਦਾ ਰਾਜ ਇਸ ਦੇ ਭਰਾ ਜੋਗਿੰਦਰ ਸਿੰਘ ਨੂੰ ਸੌਂਪਿਆ ਗਿਆ । ਇਹ ਲਾਹੌਰ ਦੇ ਐਚੀਸਨ ਕਾਲਜ ਵਿਚ ਪੜ੍ਹਿਆ ਸੀ ਅਤੇ ਇਸ ਨੇ ਆਪਣੇ ਭਰਾ ਨਾਲ ਵਜ਼ੀਰ ਵੱਜੋਂ ਕੰਮ ਕਰ ਕੇ ਰਾਜ ਪ੍ਰਬੰਧ ਦੀ ਸਿਖਲਾਈ ਪ੍ਰਾਪਤ ਕੀਤੀ ਹੋਈ ਸੀ । ਇਹ ਇਕ ਚੰਗਾ ਸ਼ਾਸਕ ਸੀ ਅਤੇ ਇਸ ਦੇ ਰਾਜ ਵਿਚ ਬਹੁਤ ਉੱਨਤੀ ਹੋਈ । ਸੰਨ 1924 ਵਿਚ ਇਸ ਨੇ ਪਹਾੜੀ ਇਲਾਕੇ ਬਾਰੇ ਮਸਲਾ ਸੁਲਝਾਇਆ ਅਤੇ 1932 ਈ. ਵਿਚ ਰਾਜ ਦੇ ਜੰਗਲਾਂ ਸਬੰਧੀ ਇਕ ਨਵੀਂ ਪਲਾਨ ਅਰੰਭੀ । ਹਾਈ ਅਤੇ ਪ੍ਰਾਇਮਰੀ ਸਕੂਲ ਸਥਾਪਿਤ ਕੀਤੇ, ਇਕ ਡਿਸਪੈਂਸਰੀ, ਪਸ਼ੂ-ਹਸਪਤਾਲ, ਆਯੁਰਵੈਦਿਕ ਹਸਪਤਾਲ, ਪੱਕੀਆਂ ਸੜਕਾਂ ਆਦਿ ਵੀ ਬਣਾਏ ਗਏ । ਰਾਜਾ ਨਾਲਾਗੜ੍ਹ ਸ਼ਹਿਰ ਵਿਖੇ ਹੀ ਰਹਿੰਦਾ ਸੀ ਜੋ ਰੋਪੜ ਤੋਂ ਲਗਭਗ 18 ਕਿ. ਮੀ. ਦੂਰ ਸੀ । ਇਸ ਰਾਜ ਦੇ ਉੱਤਰ ਵੱਲ ਬਿਲਾਸਪੁਰ, ਦੱਖਣ-ਪੱਛਮ ਵਲ ਅੰਬਾਲਾ ਜ਼ਿਲ੍ਹਾ ਅਤੇ ਪੂਰਬ ਵੱਲ ਬਘਾਲ, ਮੇਲੌਂਗ ਅਤੇ ਪਟਿਆਲਾ ਦੀਆਂ ਰਿਆਸਤਾਂ ਸਨ । ਇਹ ਪੰਜਾਬ ਹਿਲ ਸਟੇਟਸ ਏਜੰਸੀ ਵਿਚ ਪੰਜਵੇਂ ਕ੍ਰਮ ਤੇ ਗਿਣਿਆ ਜਾਂਦਾ ਸੀ।

ਹ: ਪੁ.–ਚੀ. ਫ਼ੈ. ਨੋ. ਪੰ. II: 537

**ਨਿਸ਼ਾਨ ਸਾਹਿਬ** : ਸਿੱਖਾਂ ਦੇ ਧਾਰਮਿਕ ਝੰਡੇ ਨੂੰ ਕਿਹਾ ਜਾਂਦਾ ਹੈ ਜਿਹੜਾ ਕੇਸਰੀ ਰੰਗ ਦਾ ਹੁੰਦਾ ਹੈ ਅਤੇ ਇਸ ਉੱਤੇ ਕਾਲੇ ਰੰਗ ਦਾ ਖੰਡੇ ਦਾ ਨਿਸ਼ਾਨ ਹੁੰਦਾ ਹੈ। ਪੁਰਾਤਨ ਸਮੇਂ ਵਿਚ ਇਸ ਨੂੰ 'ਸ੍ਰੀ ਅਸਿਕੇਤ' ਜਾਂ 'ਸ੍ਰੀ ਅਸਿਧੁਜ' ਦਾ ਨਿਸ਼ਾਨ ਵੀ ਕਿਹਾ ਜਾਂਦਾ ਸੀ।

1. ਸ੍ਰੀ ਅਸਿਕੇਤੁ ਜਗਤ ਕੇ ਈਸਾ॥
2. ਸ੍ਰੀ ਅਸਿਧੁਜ ਜਬ ਭਏ ਦਇਆਲਾ॥
   ਪੂਰਨ ਕਰਾ ਗ੍ਰੰਥ ਤਤਕਾਲਾ॥

ਇਸ ਨੂੰ ਕਿਸੇ ਲੰਬੇ ਬਾਂਸ ਨਾਲ ਬੰਨ੍ਹ ਕੇ ਗੁਰਦੁਆਰੇ ਦੇ ਅਹਾਤੇ ਜਾਂ ਉਪਰਲੀ ਛੱਤ ਉੱਤੇ ਝੁਲਾਇਆ ਜਾਂਦਾ ਹੈ ਇਸ ਬਾਂਸ ਨੂੰ ਵੀ ਕੇਸਰੀ ਰੰਗ ਦੇ ਕੱਪੜੇ ਨਾਲ ਢੱਕਿਆ ਹੁੰਦਾ ਹੈ। ਵਿਸ਼ੇਸ਼ ਪੁਰਬਾਂ ਜਾਂ ਸੁੱਖਣਾ ਅਨੁਸਾਰ ਸਮੇਂ ਸਮੇਂ ਤੇ ਜਦੋਂ ਨਿਸ਼ਾਨ ਸਾਹਿਬ ਦਾ ਚੋਲਾ ਬਦਲਿਆ ਜਾਂਦਾ ਹੈ ਤਾਂ ਸ਼ਰਧਾਲੂ 'ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ' ਪੜ੍ਹਦੇ ਹਨ । ਨਗਰ ਕੀਰਤਨ ਦੌਰਾਨ ਪੰਜ ਪਿਆਰੇ ਨਿਸ਼ਾਨ ਸਾਹਿਬ ਲੈ ਕੇ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਅਗੇ ਚਲਦੇ ਹਨ । ਨਿਸ਼ਾਨ ਸਾਹਿਬ ਦੇ ਥੜ੍ਹੇ ਦੀ ਮਿੱਟੀ ਵਿਚ ਦੈਵੀ ਬਖਸ਼ਿਸ਼ ਮੰਨੀ ਜਾਂਦੀ ਹੈ। ਇਸ ਲਈ ਸ਼ਰਧਾਲੂ ਨਿਸ਼ਾਨ ਸਾਹਿਬ ਦੀ ਪਰਿਕਰਮਾ ਉਪਰੰਤ ਸਿਰ ਨਿਵਾ ਕੇ ਉਸ ਨੂੰ ਮੱਥੇ ਨਾਲ ਲਗਾਂਦੇ ਹਨ।

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.; ਸ੍ਰੀ. ਦਸਮ ਗ੍ਰੰਥ ਸਟੀਕ-ਗਿਆਨੀ ਨਰਿੰਜਨ ਸਿੰਘ

**ਨਿਸ਼ਾਨਵਾਲੀਆ, ਗੁਰਬਖਸ਼ ਸਿੰਘ** : ਇਹ ਨਿਸ਼ਾਨ-ਵਾਲੀਆ ਮਿਸਲ ਦਾ ਇਕ ਪ੍ਰਸਿੱਧ ਸਰਦਾਰ ਸੀ। ਸਰਹਿੰਦ ਦੀ ਫ਼ਤਹਿ ਤੋਂ ਬਾਅਦ ਜਦੋਂ ਸਿੱਖਾਂ ਵਿਚ ਇਲਾਕੇ ਵੰਡੇ ਗਏ ਤਾਂ ਨਿਸ਼ਾਨਵਾਲੀਆ ਮਿਸਲ ਦੇ ਸਰਦਾਰਾਂ ਦਸੌਂਧਾ ਸਿੰਘ ਅਤੇ ਸੰਗਤ ਸਿੰਘ ਨੂੰ ਅੰਬਾਲਾ, ਸਾਹਨੇਵਾਲ, ਦੋਰਾਹਾ ਆਦਿ ਦੇ ਇਲਾਕੇ ਮਿਲੇ । ਦਸੌਂਧਾ ਸਿੰਘ 1765-66 ਈ. ਵਿਚ ਮਾਰਿਆ ਗਿਆ ਅਤੇ ਉਸ ਦਾ ਭਰਾ ਸੰਗਤ ਸਿੰਘ ਮਿਸਲਦਾਰ ਬਣਿਆ। ਉਹ ਅੰਬਾਲੇ ਦੀ ਹਕੂਮਤ ਆਪਣੇ ਇਕ ਜਥੇਦਾਰ ਸ. ਗੁਰਬਖਸ਼ ਸਿੰਘ ਨੂੰ ਦੇ ਕੇ ਸਿੰਘਾਂ ਵਾਲਾ (ਜ਼ਿਲ੍ਹਾ ਫਿਰੋਜ਼ਪੁਰ) ਵਿਖੇ ਆ ਵਸਿਆ ਜਿਥੇ ਕਿ 1774 ਈ. ਨੂੰ ਉਸ ਦਾ ਦੇਹਾਂਤ ਹੋ ਗਿਆ। ਜਦੋਂ ਸੰਗਤ ਸਿੰਘ ਦਾ ਵੱਡਾ ਪੁੱਤਰ ਮਿਹਰ ਸਿੰਘ ਜਵਾਨ ਹੋਇਆ ਤਾਂ ਉਹ ਜਾਗੀਰ ਦਾ ਮਾਲਕ ਬਣ ਗਿਆ । ਇਹ ਮੋਰਿੰਡੇ ਦੇ ਹਾਕਮ ਨਾਲ ਲੜਦਾ ਹੋਇਆ ਮਰ ਗਿਆ । ਇਸ ਦੇ ਸੰਤਾਨ ਨਹੀਂ ਸੀ। ਇਸ ਲਈ ਗੁਰਬਖਸ਼ ਸਿੰਘ ਅੰਬਾਲੇ ਦਾ ਸੁਤੰਤਰ ਹਾਕਮ ਬਣ ਗਿਆ। ਇਸ ਦੇ ਮਰਨ ਤੇ ਇਸ ਦੀ ਪਤਨੀ ਸਰਦਾਰਨੀ ਦਇਆ ਕੌਰ ਅੰਬਾਲੇ ਦੀ ਮਾਲਕ ਬਣੀ । ਸੰਨ 1808 ਵਿਚ ਸ. ਰਣਜੀਤ ਸਿੰਘ ਨੇ ਅੰਬਾਲੇ ਤੇ ਕਬਜ਼ਾ ਕਰ ਲਿਆ ਪਰ ਸਤਲੁਜ ਉਸ ਦੀ ਦੱਖਣੀ ਹੱਦ ਮਿਥੀ ਜਾਣ ਤੇ ਅੰਬਾਲੇ ਦਾ ਇਲਾਕਾ ਅੰਗਰੇਜ਼ੀ ਰੱਖਿਆ ਵਿਚ ਚਲਾ ਗਿਆ । ਇਸ ਲਈ ਅੰਬਾਲਾ ਫ਼ਿਰ ਸਰਦਾਰਨੀ ਦਇਆ ਕੌਰ ਨੂੰ ਦੇ ਦਿੱਤਾ ਗਿਆ । ਇਸ ਦੇ ਮਰਨ ਤੇ 1830 ਈ. ਵਿਚ ਅੰਗਰੇਜ਼ੀ ਸਰਕਾਰ ਨੇ ਅੰਬਾਲਾ ਵੀ ਜ਼ਬਤ ਕਰ ਲਿਆ।

ਹ: ਪੁ.–ਚੀ. ਫ਼ੈ. ਨੋ. ਪੰ

**ਨਿਸ਼ਾਨਵਾਲੀਆ, ਜੈ ਸਿੰਘ** : ਸਿੱਖ ਮਿਸਲਾਂ ਦੇ ਹੋਂਦ ਵਿਚ ਆਉਣ ਸਮੇਂ ਦਾ ਇਹ ਪ੍ਰਸਿੱਧ ਸਰਦਾਰ ਜ਼ਿਲ੍ਹਾ ਅੰਮ੍ਰਿਤਸਰ ਦੇ ਅਟਾਰੀ ਪਿੰਡ ਦੇ ਨੇੜੇ ਦਾ ਵਸਨੀਕ ਸੀ । ਇਸ ਨੇ ਨਿਸ਼ਾਨਵਾਲੀਆ ਮਿਸਲ ਵਿਚ ਸ਼ਾਮਲ ਹੋ ਕੇ 1763 ਈ. ਦੇ ਸਤਲੁਜ ਦੁਆਬ ਦੇ ਇਲਾਕੇ ਉੱਤੇ ਕੀਤੇ ਗਏ ਹਮਲੇ ਵਿਚ ਹਿੱਸਾ ਲਿਆ । ਉਸ ਸਮੇਂ ਸਰਹਿੰਦ ਦੀ ਜੰਗ ਲੜੀ ਗਈ ਸੀ ਅਤੇ ਇਸ ਨੇ ਅੰਬਾਲਾ, ਸ਼ਾਹਬਾਦ ਲਦਵਾਂ, ਅਮਲੋਹ ਅਤੇ ਸਰਾਇ ਲਸ਼ਕਰੀ ਖਾਂ ਦਾ ਕਬਜ਼ਾ ਲੈਣ ਵਿਚ ਵੀ ਸਹਾਇਤਾ ਕੀਤੀ । ਇਸ ਨੂੰ ਇਸ ਲੁੱਟਮਾਰ ਵਿਚੋਂ ਲਦਵਾਂ ਅਤੇ ਖਰੜ ਦੇ ਇਲਾਕੇ ਦੇ ਇਰਦ ਗਿਰਦ 34 ਪਿੰਡ ਦਿੱਤੇ ਗਏ ਜਿਨ੍ਹਾਂ ਦੀ ਸਾਲਾਨਾ ਆਮਦਨ ਉਸ ਸਮੇਂ ਅੰਦਾਜ਼ਨ 60,000 ਰੁਪਏ ਸੀ । ਅਹਿਮਦ ਸ਼ਾਹ ਦੁਰਾਨੀ ਨੇ ਜਦੋਂ ਪੰਜਾਬ ਉੱਪਰ ਹੱਲਾ ਕੀਤਾ ਤਾਂ ਜੈ ਸਿੰਘ ਅਤੇ ਇਸ ਦੇ ਸਾਥੀ ਸਰਦਾਰਾਂ ਨੂੰ ਦੁਰਾਨੀ ਹਥੋਂ

ਕਰਾਰੀ ਹਾਰ ਦਾ ਮੂੰਹ ਵੇਖਣਾ ਪਿਆ । ਇਸ ਨੂੰ ਆਪਣੇ ਇਲਾਕੇ ਛਡਣੇ ਪਏ ਅਤੇ ਇਸ ਨੇ ਅੰਬਾਲਾ ਦੇ ਉੱਤਰ ਵੱਲ ਦੇ ਪਹਾੜੀ ਖੇਤਰ ਵਿਚ ਪਨਾਹ ਲਈ। ਇਸੇ ਅਰਸੇ ਦੌਰਾਨ ਪਟਿਆਲੇ ਦੇ ਰਾਜਾ ਅਮਰ ਸਿੰਘ ਨੇ ਮੌਕੇ ਦਾ ਫਾਇਦਾ ਉਠਾਉਂਦੇ ਹੋਏ ਖਰੜ ਲਾਗਲੇ ਪਿੰਡਾਂ ਤੇ ਕਬਜ਼ਾ ਕਰ ਲਿਆ । ਜੈ ਸਿੰਘ ਨੂੰ ਜਦੋਂ ਆਪਣੀ ਤਾਕਤ ਇੰਨੀ ਮਜ਼ਬੂਤ ਮਹਿਸੂਸ ਹੋਈ ਕਿ ਇਹ ਖੋਹੇ ਗਏ ਇਲਾਕੇ ਵਾਪਸ ਲੈ ਸਕਦਾ ਹੈ ਤਾਂ ਇਕ ਵਾਰ ਫ਼ਿਰ ਭਰਵੀਂ ਲੜਾਈ ਹੋਈ। ਪਟਿਆਲਾ ਰਾਜ ਵੱਲੋਂ 4 ਪਿੰਡ ਵਾਪਸ ਦੇ ਦਿੱਤੇ ਜਾਣ ਤੇ ਸਮਝੌਤਾ ਹੋ ਗਿਆ। ਜੈ ਸਿੰਘ ਇਕ ਗੌਰਵਮਈ ਸਰਦਾਰ ਸੀ ਅਤੇ ਨਾਭੇ ਦੇ ਰਾਜੇ ਜਸਵੰਤ ਸਿੰਘ ਨੇ ਜੈ ਸਿੰਘ ਦੀ ਲੜਕੀ ਨਾਲ ਸ਼ਾਦੀ ਕਰ ਕੇ ਮਾਣ ਮਹਿਸੂਸ ਕੀਤਾ । ਇਸ ਤੋਂ ਬਾਅਦ ਵੀ ਹੋਰਨਾਂ ਛੋਟੇ ਸਰਦਾਰਾਂ ਵਾਂਗ ਜੈ ਸਿੰਘ ਅਤੇ ਇਸ ਦਾ ਲੜਕਾ ਚੜ੍ਹਤ ਸਿੰਘ ਨਿਰੰਤਰ ਇਸ ਭੈਅ ਵਿਚ ਵਿਚਰਦੇ ਰਹੇ ਕਿ ਉਨ੍ਹਾਂ ਨੂੰ ਪਟਿਆਲਾ ਦੇ ਪ੍ਰਭਾਵਸ਼ਾਲੀ ਰਾਜ ਵੱਲੋਂ ਨਿਗਲ ਲਿਆ ਜਾਏਗਾ। ਚੜ੍ਹਤ ਸਿੰਘ ਨੇ 1809 ਈ. ਵਿਚ ਬਰਤਾਨਵੀ ਛਤਰ ਛਾਇਆ ਨੂੰ ਖੁਸ਼ੀ ਨਾਲ ਕਬੂਲ ਕਰ ਲਿਆ ।

ਜੈ ਸਿੰਘ ਦਾ ਸੰਨ 1784 ਵਿਚ ਦੇਹਾਂਤ ਵਿਚ ਹੋ ਗਿਆ।

ਹ. ਪੁ.—ਚੀ. ਫ਼ੈ. ਨੋ. ਪੰ. I: 211

**ਨਿਸ਼ਾਨਵਾਲੀਆ ਮਿਸਲ** : ਨਿਸ਼ਾਨਵਾਲੀਆ ਮਿਸਲ ਦੇ ਬਾਨੀ ਦੋ ਜੱਟ ਸੰਗਤ ਸਿੰਘ ਤੇ ਮੋਹਰ ਸਿੰਘ ਸਨ। ਚੌਧਰੀ ਸਾਹਿਬ ਰਾਇ ਜਿਹੜਾ ਪਿੰਡ ਸੁਰਦੇਵ ਦਾ ਗਿੱਲ ਜੱਟ ਸੀ, ਦੇ ਦੋਵੇਂ ਪੁੱਤਰ ਦਸੌਂਧਾ ਸਿੰਘ ਅਤੇ ਸੰਗਤ ਸਿੰਘ ਖੰਡੇ ਦਾ ਪਾਹੁਲ ਛੱਕ ਕੇ ਸਿੰਘ ਸਜਣ ਉਪਰੰਤ ਦਲ ਖ਼ਾਲਸਾ ਦੇ ਮੈਂਬਰ ਬਣ ਗਏ ਸਨ। ਬਾਅਦ ਵਿਚ ਇਨ੍ਹਾਂ ਨੇ ਜ਼ੀਰਾ ਦੇ ਨੇੜੇ ਪਿੰਡ ਸਿੰਘਾਂ ਵਾਲਾ ਵਸਾਇਆ ਅਤੇ ਇਥੇ ਹੀ ਰਹਿਣ ਲਗ ਪਏ । ਦਸੌਂਧਾ ਸਿੰਘ ਸਰੀਰਕ ਤੌਰ ਤੇ ਤਕੜਾ ਹੋਣ ਕਰ ਕੇ ਦਲ ਖਾਲਸਾ ਦੇ ਮਾਰਚ ਕਰਨ ਸਮੇਂ ਉਸ ਅਗੇ ਖ਼ਾਲਸੇ ਦਾ ਨਿਸ਼ਾਨ ਜਾਂ ਝੰਡਾ ਲੈ ਕੇ ਚਲਦਾ ਸੀ । ਇਸ ਕਰ ਕੇ ਇਸ ਦੀ ਮਿਸਲ ਦਾ ਨਾਂ ਨਿਸ਼ਾਨਵਾਲੀਆ ਪੈ ਗਿਆ । ਇਸ ਨੇ ਜਨਵਰੀ, 1764 ਵਿਚ ਸਰਹਿੰਦ ਦੀ ਲੜਾਈ ਵਿਚ ਭਾਗ ਲਿਆ। ਇਸ ਨੇ ਸਿੰਘਾਂਵਾਲਾ, ਸਨੇਹਵਾਲ, ਸਰਾਏ ਲਸ਼ਕਰੀ ਖਾਨ, ਦੋਰਾਹਾ, ਅਮਲੋਹ, ਜ਼ੀਰਾ, ਲਿੱਦੜ, ਸ਼ਾਹਬਾਦ ਅਤੇ ਅੰਬਾਲਾ ਉੱਤੇ ਕਬਜ਼ਾ ਕਰ ਲਿਆ ਅਤੇ ਅੰਬਾਲੇ ਨੂੰ ਆਪਣਾ ਹੈਡਕੁਆਟਰ ਬਣਾ ਲਿਆ।

ਸੰਨ 1767 ਵਿਚ ਦਸੌਂਧਾ ਸਿੰਘ ਦੀ ਲੜਾਈ ਵਿਚ ਗੋਲੀ ਲੱਗਣ ਨਾਲ ਮੌਤ ਹੋ ਜਾਣ ਪਿੱਛੋਂ ਉਸ ਦਾ ਭਰਾ ਸੰਗਤ ਸਿੰਘ ਉਤਰਾਧਿਕਾਰੀ ਬਣਿਆ। ਇਸ ਨੇ ਅੰਬਾਲੇ ਦੀ ਥਾਂ ਆਪਣਾ ਹੈਡਕੁਆਟਰ ਸਿੰਘਾਂਵਾਲਾ ਨੂੰ ਬਣਾ ਲਿਆ ਅਤੇ ਅੰਬਾਲੇ ਦਾ ਇਲਾਕਾ ਇਸ ਨੇ ਆਪਣੀ ਪਤਨੀ ਦੇ ਭਰਾ ਧਿਆਨ ਸਿੰਘ ਨੂੰ ਦੇ ਦਿੱਤਾ । ਸੰਨ 1774 ਵਿਚ ਸੰਗਤ ਸਿੰਘ ਦੀ ਮੌਤ ਹੋ ਗਈ । ਇਸ ਦੇ ਤਿੰਨ ਪੁੱਤਰ ਮੋਹਰ ਸਿੰਘ,ਕਪੂਰ ਸਿੰਘ ਅਤੇ ਅਨੂਪ ਸਿੰਘ ਸਨ । ਵੱਡਾ ਪੁੱਤਰ ਮੋਹਰ ਸਿੰਘ ਸਿਰਫ ਅੱਠ ਸਾਲ ਦਾ ਹੀ ਸੀ, ਉਸ ਦੀ ਨਾਬਾਲਗੀ ਦੇ ਸਮੇਂ ਉਸ ਦੇ ਮਾਮੇ ਧਿਆਨ ਸਿੰਘ ਨੇ ਉਸ ਦੇ ਇਲਾਕਿਆਂ ਦਾ ਪ੍ਰਬੰਧ ਸੰਭਾਲਿਆ । ਬਾਲਗ ਹੋਣ ਤੇ ਮੋਹਰ ਸਿੰਘ ਨੇ ਆਪਣੇ ਇਲਾਕੇ ਦਾ ਪ੍ਰਬੰਧ ਕਾਫ਼ੀ ਮੁਸ਼ਕਿਲਾਂ ਦਾ ਸਾਹਮਣਾ ਕਰਨ ਉਪਰੰਤ ਸੰਭਾਲ ਲਿਆ । ਸਿਸ-ਸਤਲੁਜ ਇਲਾਕੇ ਦੇ ਸਰਦਾਰਾਂ ਵਿਚ ਉਹ ਕਾਫ਼ੀ ਮਸ਼ਹੂਰ ਹੋ ਗਿਆ ।

ਨਿਸ਼ਾਨਵਾਲੀਆ ਮਿਸਲ ਦੇ ਸਰਦਾਰਾਂ ਅਤੇ ਰਾਜਾ ਅਮਰ ਸਿੰਘ ਪਟਿਆਲਾ ਦੀਆਂ ਫ਼ੌਜਾਂ ਵਿਚਕਾਰ ਹੋਈ ਲੜਾਈ ਵਿਚ ਦੋਨਾਂ ਧਿਰਾਂ ਦਾ ਕਾਫ਼ੀ ਨੁਕਸਾਨ ਹੋਣ ਮਗਰੋਂ ਸੰਧੀ ਹੋਈ । ਮੋਹਰ ਸਿੰਘ ਦੀ ਆਪਣੇ ਇਲਾਕੇ ਵਿਚ ਹੁਣ ਪਹਿਲਾਂ ਵਾਲੀ ਇਜ਼ਤ ਨਾ ਰਹੀ ਤੇ ਲੋਕ ਉਸ ਦੇ ਖਿਲਾਫ਼ ਹੋ ਗਏ ਅਤੇ ਉਨ੍ਹਾਂ ਨੇ ਗੁਰਬਖਸ਼ ਸਿੰਘ ਨੂੰ ਮੋਰਿੰਡਾ ਤੋਂ ਆਪਣੀ ਫ਼ੌਜ ਨਾਲ ਆਉਣ ਦਾ ਸੱਦਾ ਦਿੱਤਾ। ਗੁਰਬਖਸ਼ ਸਿੰਘ ਨਾਲ ਹੋਈ ਲੜਾਈ ਵਿਚ ਮੋਹਰ ਸਿੰਘ ਮਾਰਿਆ ਗਿਆ । ਉਸ ਦੀ ਵਿਧਵਾ ਜ਼ੀਰਾ ਵਿਖੇ ਚਲੀ ਗਈ ਜਿਥੋਂ ਉਸ ਨੂੰ ਲਾਹੌਰ ਦੀਆਂ ਫ਼ੌਜਾਂ ਨੇ 1806 ਈ. ਵਿਚ ਕੱਢ ਦਿੱਤਾ।

ਗੁਰਬਖਸ਼ ਸਿੰਘ ਨਿਸ਼ਾਨਵਾਲੀਆ ਮਿਸਲ ਦਾ 1786 ਈ. ਤਕ ਸਰਦਾਰ ਰਿਹਾ। ਸੰਨ 1786 ਵਿਚ ਉਸ ਦੀ ਮੌਤ ਪਿੱਛੋਂ, ਉਸ ਦੀ ਵਿਧਵਾ ਦਿਆ ਕੌਰ ਨੇ ਦੀਵਾਨ ਸ਼ਾਹੀ ਮਲ ਦੀ ਸਹਾਇਤਾ ਨਾਲ ਮਿਸਲ ਦੇ ਰਾਜ ਪ੍ਰਬੰਧ ਨੂੰ ਸੰਭਾਲ ਲਿਆ । ਸੰਨ 1807 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਿਸ-ਸਤਲੁਜ ਇਲਾਕਿਆਂ ਉੱਤੇ ਹਮਲੇ ਸਮੇਂ ਦਿਆ ਕੌਰ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਤੋਹਫੇ ਦਿੱਤੇ । ਸੰਨ 1808 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਤੀਜੇ ਹਮਲੇ ਤੋਂ ਬਾਅਦ ਦਿਆ ਕੌਰ ਨੂੰ ਇਸ ਇਲਾਕੇ ਵਿਚੋਂ ਕੱਢ ਦਿੱਤਾ ਅਤੇ ਇਸ ਇਲਾਕੇ ਨੂੰ ਜੀਂਦ ਦੇ ਰਾਜੇ ਭਾਗ ਸਿੰਘ ਅਤੇ ਕੈਥਲ ਦੇ ਚੀਫ਼ ਲਾਲ ਸਿੰਘ ਵਿਚ ਵੰਡ ਦਿੱਤਾ।

ਦਿਆ ਕੌਰ ਨੇ ਬ੍ਰਿਟਿਸ਼ ਏਜੈਂਟ ਆੱਕਟਰਲੋਨੀ ਨੂੰ ਆਪਣੇ ਇਲਾਕੇ ਖਾਲੀ ਕਰਵਾਉਣ ਦੀ ਅਪੀਲ ਕੀਤੀ । ਆੱਕਟਰਲੋਨੀ ਨੇ 1809 ਈ. ਵਿਚ ਰਾਜਾ ਭਾਗ ਸਿੰਘ ਜੀਂਦ ਅਤੇ ਲਾਲ ਸਿੰਘ ਕੈਥਲ ਤੋਂ ਇਲਾਕੇ ਖਾਲੀ ਕਰਵਾ ਕੇ ਦਿਆ ਕੌਰ ਦੇ ਹਵਾਲੇ ਕਰ ਦਿੱਤੇ । ਸੰਨ 1809 ਦੀ ਅੰਮ੍ਰਿਤਸਰ ਦੀ ਸੰਧੀ ਪਿਛੋ ਨਿਸ਼ਾਨਵਾਲੀਆ ਮਿਸਲ ਅੰਗਰੇਜ਼ਾਂ ਦੀ ਰੱਖਿਆ ਵਿਚ ਆ ਗਈ। ਸੰਨ 1823 ਵਿਚ ਦਿਆ ਕੌਰ ਦੀ ਮੌਤ ਪਿੱਛੋਂ ਨਿਸ਼ਾਨਵਾਲੀਆ ਮਿਸਲ ਅੰਗਰੇਜ਼ੀ ਰਾਜ ਦਾ ਹਿੱਸਾ ਬਣ ਗਈ।

—ਡਾ. ਮਹਿੰਦਰ ਸਿੰਘ

**ਨਿਸੁੰਭ** : ਇਹ ਮਹਾਂਰਿਸ਼ੀ ਕਸ਼ਯਪ ਅਤੇ ਉਸ ਦੀ ਪਤਨੀ ਦਨੁ ਦਾ ਪੁੱਤਰ ਸੀ। ਸੁੰਭ ਅਤੇ ਨਮੁਚੀ ਇਸ ਦੇ ਦੋ ਭਰਾ ਸਨ। ਇੰਦਰ ਨੇ ਨਮੁਚੀ ਨੂੰ ਮਾਰ ਦਿੱਤਾ ਤਾਂ ਸੁੰਭ ਅਤੇ ਨਿਸੁੰਭ ਦੋਵੇਂ ਭਰਾਵਾਂ ਨੇ ਬਦਲਾ ਲੈਣ ਲਈ ਇੰਦਰਪੁਰੀ ਤੇ ਚੜ੍ਹਾਈ ਕੀਤੀ ਅਤੇ ਸਾਰੇ ਦੇਵਤਿਆਂ ਨੂੰ ਜਿੱਤ ਕੇ ਸਵਰਗ ਦਾ ਰਾਜ ਸੰਭਾਲ ਲਿਆ । ਇਥੇ ਇਨ੍ਹਾਂ ਦੀ ਭੇਂਟ ਮਹਿਖਾਸੁਰ ਦੇ ਮੰਤਰੀ ਰਕਤਬੀਜ ਨਾਲ ਹੋਈ ਜਿਸ ਤੋਂ ਇਨ੍ਹਾਂ ਨੂੰ ਪਤਾ ਲਗਿਆ ਕਿ ਮਹਿਖਾਸੁਰ ਨੂੰ ਵਿੰਧਿਆਚਲ ਪਰਬਤ ਦੀ ਕਾਤਯਯਾਨੀ ਦੇਵੀ ਨੇ ਮਾਰਿਆ ਹੈ। ਸੁੰਭ ਅਤੇ ਨਿਸੁੰਭ ਨੇ ਕਾਤਯਯਾਨੀ ਦੇਵੀ ਨੂੰ ਮਾਰਨ ਦਾ ਪ੍ਰਣ ਕਰ ਲਿਆ । ਇਨ੍ਹਾਂ ਨੇ ਸੁਧੀਰ ਨਾਂ ਦੇ ਦੂਤ ਨੂੰ ਦੇਵੀ ਕੋਲ ਭੇਜਿਆ ਅਤੇ ਦੋਹਾਂ ਭਰਾਵਾਂ ਵਿਚੋਂ ਇਕ ਨਾਲ ਵਿਆਹ ਕਰਨ ਲਈ ਕਿਹਾ। ਦੇਵੀ ਨੇ ਦੂਤ ਨੂੰ ਦਸਿਆ ਕਿ ਉਸ ਨੇ ਵੀ ਉਸ ਆਦਮੀ ਨਾਲ ਵਿਆਹ ਕਰਨ ਦਾ ਪ੍ਰਣ ਕੀਤਾ ਹੋਇਆ ਹੈ ਜੋ ਉਸ ਨੂੰ ਯੁੱਧ ਵਿਚ ਹਰਾਏਗਾ। ਦੂਤ ਤੋਂ ਇਹ ਸੁਨੇਹਾ ਸੁਣ

ਕੇ ਸੁੰਭ ਅਤੇ ਨਿਸੁੰਭ ਨੇ ਧੂਮ੍ਰਲੋਚਨ ਨਾਂ ਦੇ ਦੈਂਤ ਨੂੰ ਦੇਵੀ ਨੂੰ ਪਕੜ ਲਿਆਉਣ ਲਈ ਭੇਜਿਆ। ਧੂਮ੍ਰਲੋਚਨ ਦੇ ਮਾਰੇ ਜਾਣ ਤੇ ਨਿਸੁੰਭ ਨੇ ਚੰਡ ਅਤੇ ਮੁੰਡ ਸੈਨਾਪਤੀਆਂ ਨੂੰ ਭੇਜਿਆ ਪਰੰਤੂ ਇਹ ਸਾਰੇ ਹੀ ਦੇਵੀ ਨਾਲ ਯੁੱਧ ਵਿਚ ਮਾਰੇ ਗਏ । ਇਸ ਤੋਂ ਬਾਅਦ ਇਨ੍ਹਾਂ ਨੇ ਰਕਤਬੀਜ ਨੂੰ ਭਾਰੀ ਸੈਨਾ ਨਾਲ ਦੇ ਕੇ ਭੇਜਿਆ ਪਰ ਉਹ ਵੀ ਇਸ ਯੁੱਧ ਵਿਚ ਮਾਰਿਆ ਗਿਆ । ਅੰਤ ਵਿਚ ਦੁਰਗਾ ਨੇ ਸੁੰਭ ਅਤੇ ਨਿਸੁੰਭ ਨੂੰ ਵੀ ਮਾਰ ਦਿੱਤਾ ਅਤੇ ਦੇਵ ਲੋਕ ਦਾ ਰਾਜ ਇੰਦਰ ਨੂੰ ਦੇ ਦਿੱਤਾ।

ਹ. ਪੁ.–ਮ. ਕੋ. : 683; ਚ. ਕੋ.: 248; ਹਿੰ. ਵਿ. ਕੋ.: 382

**ਨਿਹੰਗ ਸਿੰਘ** : ਸਿੰਘਾਂ ਦਾ ਇਕ ਫਿਰਕਾ ਹੈ ਜਿਹੜੇ ਸੀਸ ਉੱਤੇ ਫਰਹਰੇ ਵਾਲਾ ਉੱਚਾ ਦੁਮਾਲਾ, ਚੱਕਰ, ਤੋੜਾ, ਖੰਡਾ, ਕਿਰਪਾਨ, ਗਜਗਾਹ ਆਦਿ ਸ਼ਸਤਰ ਅਤੇ ਨੀਲਾ ਬਾਣਾ ਪਹਿਨਦੇ ਹਨ। ਕਈ ਨਿਹੰਗ ਸਿੰਘ ਆਪਣੇ ਕੋਲ ਬਰਛਾ ਜਾਂ ਤੀਰ-ਕਮਾਨ ਆਦਿ ਵੀ ਰੱਖਦੇ ਹਨ। 'ਗੁਰੂ ਦੀ ਲਾਡਲੀ ਫ਼ੌਜ' ਦੇ ਇਹ ਸਿਪਾਹੀ ਮੌਤ ਦੇ ਭੈਅ ਤੋਂ ਮੁਕਤ ਅਤੇ ਮਾਇਆ ਤੋਂ ਨਿਰਲੇਪ ਵਿਚਰਦੇ ਹਨ ਅਤੇ ਦੇਸ਼, ਕੌਮ ਅਤੇ ਧਰਮ ਦੀ ਰੱਖਿਆ ਲਈ ਸ਼ਹੀਦੀਆਂ ਪਾਉਣ ਨੂੰ ਆਪਣੇ ਵਡੇ ਭਾਗ ਸਮਝਦੇ ਹਨ।

ਨਿਹੰਗ ਸਿੰਘਾਂ ਦੇ ਨਿਰਾਲੇ ਪੰਥ ਦੇ ਉਦੈ ਹੋਣ ਸਬੰਧੀ ਕਈ ਸਾਖੀਆਂ ਪ੍ਰਚਲਿਤ ਹਨ :-

ਇਕ ਸਾਖੀ ਅਨੁਸਾਰ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਇਕ ਵਾਰ ਸੀਸ ਉੱਤੇ ਦੁਮਾਲਾ ਸਜਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰ ਆਏ ਤਾਂ ਗੁਰੂ ਪਿਤਾ ਨੇ ਬਚਨ ਕੀਤੇ 'ਇਸ ਬਾਣੇ ਦਾ ਇਕ ਨਿਹੰਗ ਪੰਥ ਹੋਵੇਗਾ।'

ਇਕ ਹੋਰ ਸਾਖੀ ਅਨੁਸਾਰ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦਾ ਕਿਲਾ ਤਿਆਗਣ ਪਿੱਛੋਂ ਧਾਰੇ ਉੱਚ ਦੇ ਪੀਰ ਵਾਲੇ ਸਰੂਪ ਦਾ ਨੀਲਾ ਬਾਣਾ ਅਗਨੀ ਭੇਟ ਕੀਤਾ ਤਾਂ ਉਸ ਬਾਣੇ ਦੀ ਇਕ ਲੀਰ ਕਟਾਰ ਨਾਲ ਬੰਨ੍ਹੀ ਜਿਸ ਤੋਂ ਨਿਹੰਗ ਸਿੰਘਾਂ ਦੀ ਨੀਲਾਂਬਰੀ ਸੰਪ੍ਰਦਾਇ ਚੱਲੀ । ਇਹ ਬ੍ਰਿਤਾਂਤ ਭਾਈ ਸੰਤੋਖ ਸਿੰਘ ਰਚਿਤ 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਵੀ ਦਰਜ ਹੈ । ਭਾਈ ਸਾਹਿਬ ਅਨੁਸਾਰ ਗੁਰੂ ਜੀ ਨੇ ਭਾਈ ਮਾਨ ਸਿੰਘ ਨੂੰ ਵਰ ਦਿੱਤਾ ਸੀ ਕਿ ਤੇਰਾ ਨਿਹੰਗ ਪੰਥ ਚੱਲੇਗਾ।

ਕਈ ਨਿਹੰਗ ਸਿੰਘ ਇਹ ਵੀ ਆਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਦੇ ਸੀਸ, ਦੁਮਾਲੇ ਦਾ ਫਰਹਰਾ ਨਿਸ਼ਾਨ ਦਾ ਚਿੰਨ੍ਹ ਥਾਪਿਆ ।

ਨਿਹੰਗ ਸਿੰਘ ਬਾਰੇ ਇਕ ਹੋਰ ਵੀ ਧਾਰਨਾ ਪ੍ਰਚਲਿਤ ਹੈ ਕਿ ਬਾਬਾ ਨੈਣਾ ਸਿੰਘ (ਨਰਾਇਣਾ ਸਿੰਘ ) ਨੇ ਸਭ ਤੋਂ ਪਹਿਲਾਂ ਫ਼ੌਜ ਦੇ ਨਿਸ਼ਾਨਚੀ ਦੇ ਸਿਰ ਉੱਪਰ ਦੁਮਾਲਾ ਸਜਾ ਕੇ ਫਰਹਰਾ ਝੁਲਾਇਆ ਤਾਂ ਕਿ ਉਹ ਫ਼ੌਜ ਦੇ ਅੱਗੇ ਨਿਸ਼ਾਨ ਦੀ ਥਾਂ ਵੀ ਹੋਵੇ ਤੇ ਹੱਥ ਵਿਹਲੇ ਰਹਿਣ ਕਾਰਨ ਸ਼ਸਤਰ ਵੀ ਚਲਾ ਸਕੇ। ਬਾਬਾ ਨੈਣਾ ਸਿੰਘ ਦਾ ਚੇਲਾ ਅਕਾਲੀ ਫੂਲਾ ਸਿੰਘ ਇਸ ਦਲ ਦਾ ਪ੍ਰਸਿੱਧ ਸੈਨਾਪਤੀ ਹੋਇਆ ਹੈ।

ਨਿਹੰਗ ਸਿੰਘਾਂ ਨੇ ਆਪਸੀ ਬੋਲ-ਚਾਲ ਦੀ ਇਕ ਭਾਸ਼ਾ ਵੀ ਸਿਰਜੀ ਹੈ ਜਿਸ ਨੂੰ 'ਨਿਹੰਗਾਂ ਦੇ ਬੋਲੇ' ਜਾਂ 'ਗੜਗੱਜ ਬੋਲੇ' ਕਿਹਾ ਜਾਂਦਾ ਹੈ, ਜਿਵੇਂ–ਉਜਾਗਰ-ਲਾਲਟੈਣ, ਮਿਰਚ-ਲੜਾਕੀ, ਗਿਲਾਸ-ਬੇਇਤਬਾਰਾ, ਸੂਰਮਾ-ਅੰਨ੍ਹਾ, ਅੜਿੰਗ ਬੜਿੰਗ ਹੋਣਾ-ਲੇਟਣਾ ਜਾਂ ਸੌਂ ਜਾਣਾ ਆਦਿ । (ਵਧੇਰੇ ਵੇਰਵੇ ਲਈ ਵੇਖੋ- ਗੜਗੱਜ ਬੋਲੇ)

ਅਜੋਕੇ ਸਮੇਂ ਵਿਚ ਵੀ ਨਿਹੰਗ ਸਿੰਘ ਦੇ ਬੁੱਢਾਦਲ ਤੇ ਤਰੁਣਾ ਦਲ ਮਸ਼ਹੂਰ ਹਨ। ਇਨ੍ਹਾਂ ਦੇ ਮਾਣਮੱਤੇ ਕੌਤਕ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਸਮੇਂ ਦੇਖਣਯੋਗ ਹੁੰਦੇ ਹਨ।

ਸਿੱਖ ਪੰਥ ਵਿਚ ਨਿਹੰਗ ਸਿੰਘਾਂ ਦਾ ਵਿਸ਼ੇਸ਼ ਸਥਾਨ ਅਤੇ ਮਹੱਤਵ ਹੈ।

ਹ. ਪੁ.–ਮ. ਕੋ; ਗੁ. ਪ੍ਰ. ਸੂ. ਗ੍ਰੰ; ਪੰ. ਲੋ. ਵਿ. ਕੋ.-ਵਣਜਾਰਾ ਬੇਦੀ

**ਨਿਹਾਲ ਸਿੰਘ** : ਇਹ ਅਟਾਰੀ ਵਾਲਾ ਘਰਾਣੇ ਦਾ ਪ੍ਰਸਿੱਧ ਸਰਦਾਰ ਸੀ ਜਿਸ ਦਾ ਜਨਮ ਸਰਦਾਰ ਗੌਰ ਸਿੰਘ ਦੇ ਘਰ ਹੋਇਆ। ਅਟਾਰੀ ਵਾਲਾ ਘਰਾਣਾ ਅਸਲ ਵਿਚ ਰਾਜਪੂਤਾਂ ਵਿਚੋਂ ਹੈ। ਜੈਸਲਮੇਰ ਤੋਂ ਆ ਕੇ ਜਦੋਂ ਇਸ ਘਰਾਣੇ ਦੇ ਕੁਝ ਮੈਂਬਰ ਪੰਜਾਬ ਵਿਚ ਆ ਵਸੇ ਤਾਂ ਉਹ ਸਿੱਧੂ ਜੱਟ ਬਣ ਗਏ । ਧੀਰਾ ਇਸ ਘਰਾਣੇ ਦਾ ਪਹਿਲਾ ਆਦਮੀ ਸੀ ਜੋ 1580 ਈ. ਵਿਚ ਜੈਸਲਮੇਰ ਛੱਡ ਕੇ ਪਟਿਆਲਾ ਰਿਆਸਤ ਵਿਚ ਫੂਲ ਮਹਿਰਾਜ ਵਿਖੇ ਆ ਵਸਿਆ । ਸੰਨ 1735 ਵਿਚ ਇਸੀ ਘਰਾਣੇ ਦੇ ਕਾਹਨ ਚੰਦ ਦੇ ਪੁੱਤਰ ਗੌਰ ਸਿੰਘ ਅਤੇ ਕੌਰ ਸਿੰਘ ਅੰਮ੍ਰਿਤਸਰ ਆਏ ਅਤੇ ਅੰਮ੍ਰਿਤ ਛੱਕ ਕੇ ਸਰਦਾਰ ਗੁਰਬਖਸ਼ ਸਿੰਘ ਭੰਗੀ ਦੇ ਕੋਲ ਨੌਕਰ ਹੋ ਗਏ । ਇਨ੍ਹਾਂ ਦੋਹਾਂ ਭਰਾਵਾਂ ਨੇ ਅਟਾਰੀ ਪਿੰਡ ਵਸਾਇਆ । ਸੰਨ 1737 ਵਿਚ ਅਟਾਰੀ ਦੇ ਨਜ਼ਦੀਕ ਹੀ ਗੌਰ ਸਿੰਘ ਨੂੰ 7000 ਰੁ. ਦੀ ਜਾਗੀਰ ਮਿਲੀ । ਗੁਰਬਖਸ਼ ਸਿੰਘ ਦੀ ਮੌਤ ਹੋ ਜਾਣ ਉਪਰੰਤ ਗੌਰ ਸਿੰਘ, ਭੰਗੀ ਸਰਦਾਰ ਲਹਿਣਾ ਸਿੰਘ ਅਤੇ ਗੁਜਰ ਸਿੰਘ ਕੋਲ ਨੌਕਰੀ ਕਰਨ ਲਗ ਪਿਆ ਅਤੇ ਕੁਝ ਚਿਰ ਬਾਅਦ ਹੀ ਇਸ ਨੂੰ 18,600 ਰੁਪਏ ਦੀ ਜਾਗੀਰ ਮਿਲੀ । ਸੰਨ 1763 ਵਿਚ ਗੌਰ ਸਿੰਘ ਦੀ ਮੌਤ ਹੋ ਜਾਣ ਬਾਅਦ ਉਸ ਦਾ ਪੁੱਤਰ ਨਿਹਾਲ ਸਿੰਘ ਸ. ਸਾਹਿਬ ਸਿੰਘ ਭੰਗੀ ਗੁਜਰਾਤ ਵਾਲੇ ਕੋਲ ਨੌਕਰੀ ਕਰਨ ਲਗ ਪਿਆ।

ਨਿਹਾਲ ਸਿੰਘ ਛੇਤੀ ਹੀ ਆਪਣੀ ਬਹਾਦਰੀ ਅਤੇ ਦਲੇਰੀ ਕਾਰਨ ਮਸ਼ਹੂਰ ਹੋ ਗਿਆ । ਮਹਾਰਾਜਾ ਰਣਜੀਤ ਸਿੰਘ ਦੀ ਵਧਦੀ ਤਾਕਤ ਵੇਖ ਕੇ ਇਹ ਉਸ ਦੀ ਫ਼ੌਜ ਵਿਚ ਭਰਤੀ ਹੋ ਗਿਆ । ਇਹ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀਆਂ ਬਹੁਤ ਸਾਰੀਆਂ ਮੁਹਿੰਮਾਂ ਵਿਚ ਬਹਾਦਰੀ ਨਾਲ ਲੜਿਆ । ਇਸ ਦੀ ਬਹਾਦਰੀ ਤੋਂ ਖੁਸ਼ ਹੋ ਕੇ 1803 ਈ. ਵਿਚ ਮਹਾਰਾਜੇ ਨੇ ਇਸ ਨੂੰ 54,500 ਰੁ. ਦੀ ਜਾਗੀਰ ਬਖਸ਼ੀ। ਸੰਨ 1807 ਵਿਚ ਇਸ ਨੇ ਕਸੂਰ ਦੀ ਮੁਹਿੰਮ ਵੇਲੇ ਵੀ ਮਹਾਰਾਜੇ ਦਾ ਵੱਧ ਚੜ੍ਹ ਕੇ ਸਾਥ ਦਿੱਤਾ ਅਤੇ ਕਸੂਰ ਫ਼ਤਹਿ ਕਰ ਲਿਆ । ਮਹਾਰਾਜੇ ਨੇ ਇਸ ਨੂੰ ਕਸੂਰ ਦਾ ਨਾਜ਼ਮ ਬਣਾ ਦਿੱਤਾ । ਮਹਾਰਾਜੇ ਦੀ ਹਰ ਮੁਹਿੰਮ ਵਿਚ ਇਹ ਸਰਗਰਮ ਹਿੱਸਾ ਲੈਂਦਾ ਰਿਹਾ ਜਿਸ ਦੇ ਫਲਸਰੂਪ ਇਸ ਦੀ ਜਾਗੀਰ ਵਧਦੀ ਵਧਦੀ 3,06,800 ਰੁ: ਤਕ ਪਹੁੰਚ ਗਈ । ਜਾਗੀਰ ਵਿਚੋਂ 1,50,000 ਦੀ ਜਾਗੀਰ ਇਸ ਦੀ ਆਪਣੀ ਸੀ ਅਤੇ ਬਾਕੀ ਦੀ 1,56,800 ਰੁ. ਦੀ ਇਸ ਦੀਆਂ ਸੇਵਾਵਾਂ ਦਾ ਫਲ ਸੀ।

ਸੰਨ 1817 ਵਿਚ ਇਕ ਵਾਰ ਮਹਾਰਾਜਾ ਰਣਜੀਤ ਸਿੰਘ ਬਹੁਤ ਬੀਮਾਰ ਹੋ ਗਿਆ । ਮਹਾਰਾਜੇ ਦੀ ਜ਼ਿੰਦਗੀ ਨੂੰ ਖਤਰਾ

ਜਾਪਣ ਲਗਾ। ਸ. ਨਿਹਾਲ ਸਿੰਘ ਅਟਾਰੀ ਵਾਲੇ ਨੇ ਮਹਾਰਾਜੇ ਦੀ ਮੰਜੀ ਦੁਆਲੇ ਪ੍ਰਕਰਮਾ ਕਰ ਕੇ ਅਰਦਾਸ ਕੀਤੀ "ਹੇ ਸੱਚੇ ਪਾਤਸ਼ਾਹ! ਮੇਰੀ ਬਾਕੀ ਦੀ ਜ਼ਿੰਦਗੀ ਮਹਾਰਾਜੇ ਨੂੰ ਲਗ ਜਾਏ ਤੇ ਮਹਾਰਾਜੇ ਦੀ ਬੀਮਾਰੀ ਮੈਨੂੰ ਲਗ ਜਾਏ।" ਇਹ ਅਰਦਾਸ ਕਰ ਕੇ ਇਹ ਆਪ ਅਟਾਰੀ ਆ ਗਿਆ । ਮਹਾਰਾਜਾ ਰਣਜੀਤ ਸਿਘ ਬਿਲਕੁਲ ਠੀਕ ਹੋ ਗਿਆ ਅਤੇ ਸ. ਨਿਹਾਲ ਕਈ ਮਹੀਨੇ ਬੀਮਾਰ ਰਹਿ ਕੇ ਜਨਵਰੀ, 1818 ਵਿਚ ਸਵਰਗਵਾਸ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਨਿਹਾਲ ਸਿੰਘ ਤੋਂ ਬਾਅਦ ਉਸ ਦੇ ਪੁੱਤਰ ਸਰਦਾਰ ਸ਼ਾਮ ਸਿੰਘ (ਅਟਾਰੀ ਵਾਲਾ) ਨੂੰ ਉਸ ਦੀ ਥਾਂ ਸਰਦਾਰ ਬਣਾ ਕੇ ਸਾਰੀ ਜਾਗੀਰ ਉਸ ਦੇ ਹਵਾਲੇ ਕਰ ਦਿੱਤੀ।

ਹ. ਪੁ.–ਸਿ. ਮਿ. 191; ਚੀ. ਫੈ. ਨੋ.ਪੰ.-ਗ੍ਰਿਫਿਨ :474.

**ਨਿਹਾਲ ਸਿੰਘ** : ਇਹ ਸਰਦਾਰ ਫ਼ਤਹਿ ਸਿੰਘ ਆਹਲੂਵਾਲੀਆ ਦਾ ਵੱਡਾ ਸਪੁੱਤਰ ਸੀ। ਸ. ਫ਼ਤਿਹ ਸਿੰਘ ਸਾਰੀ ਉਮਰ ਮਹਾਰਾਜਾ ਰਣਜੀਤ ਸਿੰਘ ਦਾ ਵਫ਼ਾਦਾਰ ਮਿੱਤਰ ਰਿਹਾ । ਇਸ ਨੇ ਲਗਭਗ ਮਹਾਰਾਜੇ ਦੀ ਹਰ ਮੁਹਿੰਮ ਵਿਚ ਜਦੋਂ ਤਕ ਇਹ ਜਿਉਂਦਾ ਰਿਹਾ, ਵੱਧ ਚੜ੍ਹ ਕੇ ਹਿੱਸਾ ਪਾਇਆ ਅਤੇ ਮਹਾਰਾਜੇ ਨੇ ਵੀ ਹਰ ਵਕਤ ਇਸ ਦਾ ਮਾਣ ਰਖਿਆ । ਸਰਦਾਰ ਫ਼ਤਹਿ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਪੱਗ ਵਟ ਭਰਾ ਬਣਿਆ ਹੋਇਆ ਸੀ।

ਸੰਨ 1837 ਵਿਚ ਸ. ਫ਼ਤਹਿ ਸਿੰਘ ਦੀ ਮੌਤ ਹੋ ਜਾਣ ਉਪਰੰਤ ਨਿਹਾਲ ਸਿੰਘ ਉਸ ਦੀ ਜਾਗੀਰ ਦਾ ਮਾਲਕ ਬਣਿਆ। ਮਹਾਰਾਜਾ ਰਣਜੀਤ ਸਿੰਘ ਨੇ ਨਿਹਾਲ ਸਿੰਘ ਨੂੰ ਕਪੂਰਥਲੇ ਦਾ ਰਾਜਾ ਬਣਾ ਦਿੱਤਾ । ਨਿਹਾਲ ਸਿੰਘ ਦਾ ਛੋਟਾ ਭਰਾ ਅਮਰ ਸਿੰਘ ਵੀ ਰਾਜਾ ਬਣਨਾ ਚਾਹੁੰਦਾ ਸੀ ਇਸ ਲਈ ਉਸ ਨੇ ਰਾਜਾ ਨਿਹਾਲ ਸਿੰਘ ਉੱਤੇ ਕਾਤਲਾਨਾ ਹਮਲਾ ਕਰਵਾਇਆ ਪਰ ਉਹ ਆਪਣੇ ਇਰਾਦੇ ਵਿਚ ਸਫ਼ਲ ਨਾ ਹੋ ਸਕਿਆ । ਮਹਾਰਾਜਾ ਰਣਜੀਤ ਸਿੰਘ ਨੇ ਦੋਹਾਂ ਭਰਾਵਾਂ ਨੂੰ ਲਾਹੌਰ ਬੁਲਾਇਆ ਅਤੇ ਦਰਬਾਰ ਵਿਚ ਰਾਜਾ ਨਿਹਾਲ ਸਿੰਘ ਨੂੰ ਬਹੁਤ ਇਜ਼ਤ-ਮਾਣ ਦਿੱਤਾ ਅਤੇ ਸਜ਼ਾ ਵੱਜੋਂ ਅਮਰ ਸਿੰਘ ਦੀ ਜਾਗੀਰ ਘਟਾ ਦਿੱਤੀ। ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਜਦੋਂ ਸ਼ੇਰ ਸਿੰਘ ਮਹਾਰਾਜਾ ਬਣਿਆ ਤਾਂ ਅਮਰ ਸਿੰਘ ਨੇ ਲਾਹੌਰ ਆ ਕੇ ਉਸ ਦੀ ਬਹੁਤ ਖੁਸ਼ਾਮਦ ਕੀਤੀ । ਉਸ ਦੀ ਇੱਛਾ ਸੀ ਕਿ ਨਿਹਾਲ ਸਿੰਘ ਦੀ ਥਾਂ ਉਸ ਨੂੰ ਰਾਜਾ ਬਣਾਇਆ ਜਾਵੇ ਜਾਂ ਘੱਟ ਤੋਂ ਘੱਟ ਅੱਧਾ ਰਾਜ ਉਸ ਨੂੰ ਦੁਆਇਆ ਜਾਵੇ। ਪਰੰਤੂ ਇਸ ਮੁਕੱਦਮੇ ਦਾ ਫ਼ੈਸਲਾ ਹੋਣ ਤੋਂ ਪਹਿਲਾਂ ਹੀ ਇਕ ਦਿਨ ਰਾਵੀ ਵਿਚ ਸੈਰ ਕਰਦਿਆਂ ਕਿਸ਼ਤੀ ਉਲਟ ਜਾਣ ਤੇ ਅਮਰ ਸਿੰਘ ਡੁੱਬ ਕੇ ਮਰ ਗਿਆ।

ਸੰਨ 1845 ਵਿਚ ਜਦੋਂ ਲਾਹੌਰ ਦਰਬਾਰ ਦਾ ਅੰਗਰੇਜ਼ਾਂ ਨਾਲ ਸਤਲੁਜ ਯੁੱਧ ਸ਼ੁਰੂ ਹੋਇਆ ਤਾਂ ਅੰਦਰਖ਼ਾਤੇ ਰਾਜਾ ਨਿਹਾਲ ਸਿੰਘ ਲਾਹੌਰ ਦਰਬਾਰ ਦੇ ਵਿਰੁੱਧ ਅੰਗਰੇਜ਼ਾਂ ਨੂੰ ਦੋਸਤੀ ਦੀਆਂ ਚਿੱਠੀਆਂ ਤੇ ਫ਼ੌਜੀ ਹਾਲ ਭੇਜਦਾ ਰਿਹਾ ਪਰ ਉਸ ਦੀ ਸਿੱਖ ਫ਼ੌਜ ਬਾਗ਼ੀ ਹੋ ਕੇ ਖ਼ਾਲਸਾ ਫ਼ੌਜ ਨਾਲ ਜਾ ਮਿਲੀ। ਜਦੋਂ ਖ਼ਾਲਸਾ ਫੌਜ ਸਤਲੁਜ ਯੁੱਧ ਹਾਰ ਗਈ ਤਾਂ ਅੰਗਰੇਜ਼ਾਂ ਨੇ ਲਾਹੌਰ ਦਰਬਾਰ ਦੇ ਇਲਾਕਿਆਂ ਵਾਂਗ ਆਹਲੂਵਾਲੀਆਂ ਦੇ, ਦਰਿਆ ਦੇ ਖੱਬੇ ਹੱਥ (ਦੱਖਣ ਵਾਲੇ) ਵਾਲੇ ਇਲਾਕੇ ਜ਼ਬਤ ਕਰ ਲਏ । 9 ਮਾਰਚ, 1846 ਨੂੰ ਹੋਈ ਸੁਲ੍ਹਾ ਵਿਚ ਲਾਹੌਰ ਦਰਬਾਰ ਨੇ ਸਾਰਾ ਜਲੰਧਰ ਦੁਆਬ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ । ਇਸ ਤਰ੍ਹਾਂ ਕਪੂਰਥਲਾ ਵੀ ਅੰਗਰੇਜ਼ਾਂ ਅਧੀਨ ਚਲਾ ਗਿਆ ਤੇ ਰਾਜਾ ਨਿਹਾਲ ਸਿੰਘ ਉਨ੍ਹਾਂ ਦੇ ਅਧੀਨ ਰਹਿ ਕੇ ਰਾਜ ਕਰਦਾ ਰਿਹਾ।

ਦੂਸਰੇ ਸਿੱਖ–ਅੰਗਰੇਜ਼ ਯੁੱਧ ਸਮੇਂ ਰਾਜਾ ਨਿਹਾਲ ਸਿੰਘ ਨੇ ਪੂਰੇ ਦਿਲ ਨਾਲ ਅੰਗਰੇਜ਼ਾਂ ਦੀ ਮਦਦ ਕੀਤੀ । ਇਸ ਮਦਦ ਦੇ ਇਨਾਮ ਵੱਜੋਂ ਇਸ ਨੂੰ 'ਰਾਜਾ ਨਿਹਾਲ ਸਿੰਘ ਸਾਹਿਬ ਬਹਾਦੁਰ' ਦਾ ਖ਼ਿਤਾਬ ਦਿੱਤਾ ਗਿਆ।

13 ਸਤੰਬਰ, 1852 ਨੂੰ ਰਾਜਾ ਨਿਹਾਲ ਸਿੰਘ ਦਾ ਦੇਹਾਂਤ ਹੋ ਗਿਆ । ਇਸ ਤੋਂ ਬਾਅਦ ਇਸ ਦਾ ਵੱਡਾ ਪੁੱਤਰ ਰਣਧੀਰ ਸਿੰਘ ਕਪੂਰਥਲੇ ਦਾ ਰਾਜਾ ਬਣਿਆ।

ਹ. ਪ.–ਸਿ. ਮਿ. : 120; ਮ. ਕੋ.

**ਨਿਹਾਲ ਸਿੰਘ (ਵੀ. ਚ.)** : ਇਸ ਸੂਰਬੀਰ ਦਾ ਜਨਮ ਹਰਿਆਣਾ ਪ੍ਰਾਂਤ ਦੇ ਭਿਵਾਨੀ ਜ਼ਿਲ੍ਹੇ ਦੇ ਪਿੰਡ ਸਵੀ ਵਿਖੇ 1 ਸਤੰਬਰ, 1919 ਨੂੰ ਸ੍ਰੀ ਭਾਨੀ ਰਾਮ ਦੇ ਘਰ ਹੋਇਆ। ਇਹ 21 ਅਕਤੂਬਰ, 1962 ਨੂੰ 5, ਜਾਟ ਰੈਜਮੈਂਟ ਵਿਚ ਭਰਤੀ ਹੋਇਆ।

ਸੰਨ 1962 ਦੀ ਚੀਨ-ਭਾਰਤ ਜੰਗ ਸਮੇਂ ਇਹ 18000 ਫੁਟ ਦੀ ਉਚਾਈ ਤੇ ਪੈਂਦੇ ਗਲਵਾਨ ਖੇਤਰ ਤੇ ਤਾਇਨਾਤ ਰਾਈਫ਼ਲ ਕੰਪਨੀ ਵਿਚ ਸੂਬੇਦਾਰ ਤੌਰ ਤੇ ਕੰਮ ਕਰ ਰਿਹਾ ਸੀ । 20 ਅਕਤੂਬਰ, 1962 ਨੂੰ ਤੋਪਖ਼ਾਨੇ ਤੇ ਮਾਰਟਰਾਂ ਦੀ ਧੂਆਂਧਾਰ ਗੋਲਾਬਾਰੀ ਤੋਂ ਬਾਅਦ ਚੀਨੀਆਂ ਨੇ ਇਸ ਚੌਕੀ ਤੇ ਭਾਰੀ ਸੰਖਿਆ ਵਿਚ ਲਗਾਤਾਰ ਹਮਲੇ ਕੀਤੇ। ਇਹ ਇੰਨੀ ਭਿਆਨਕ ਗੋਲਾਬਾਰੀ ਦੌਰਾਨ ਵੀ ਹਰ ਚੌਕੀ ਉੱਤੇ ਜਾ ਕੇ ਜਵਾਨਾਂ ਨੂੰ ਡਟੇ ਰਹਿਣ ਲਈ ਉਤਸ਼ਾਹਿਤ ਕਰਦਾ ਰਿਹਾ ਤੇ ਉਨ੍ਹਾਂ ਨੂੰ ਦੁਸ਼ਮਣ ਨਾਲ ਲੋਹਾ ਲੈਣ ਲਈ ਲਗਾਤਾਰ ਲਲਕਾਰਦਾ ਰਿਹਾ । ਇਸ ਦੀ ਇਸ ਉਤਸ਼ਾਹ ਭਰੀ ਅਗਵਾਈ ਨਾਲ ਜਵਾਨਾਂ ਨੇ ਦੁਸ਼ਮਣ ਦੇ ਕਈ ਹਮਲੇ ਨਾਕਾਮਯਾਬ ਕਰ ਦਿੱਤੇ । ਭਾਵੇਂ ਇਸ ਨਾਲ ਕੰਪਨੀ ਨੂੰ ਕਾਫ਼ੀ ਨੁਕਸਾਨ ਉਠਾਉਣਾ ਪਿਆ । ਇਹ ਜਵਾਨਾਂ ਨੂੰ ਉਦੋਂ ਤਕ ਉਤਸ਼ਾਹਿਤ ਕਰਦਾ ਰਿਹਾ ਜਦੋਂ ਤਕ ਇਕ ਗੋਲਾ ਲੱਗਣ ਨਾਲ ਵੀਰਗਤੀ ਨੂੰ ਪ੍ਰਾਪਤ ਨਾ ਹੋ ਗਿਆ । ਆਪਣੀ ਚੌਕੀ ਦੀ ਰਖਿਆ ਲਈ ਇਹ ਅਮਰ ਸਿਪਾਹੀ ਆਖ਼ਰੀ ਦਮ ਤਕ ਲੜਦਾ ਰਿਹਾ।

ਇਸ ਦੀ ਇਸ ਅਦੁੱਤੀ ਕੁਰਬਾਨੀ, ਬਹਾਦਰੀ ਤੇ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਨਿਹਾਲ ਕਵੀ** : ਇਹ ਪਟਿਆਲਾ ਦਰਬਾਰ ਦਾ ਪ੍ਰਸਿੱਧ ਸਹਿਤਕਾਰ ਸੀ ਜੋ ਕਸ਼ਮੀਰੀ ਬ੍ਰਾਹਮਣ ਸੀ ਤੇ ਅਠਾਰ੍ਹਵੀਂ ਸਦੀ ਵਿਚ ਹੋਇਆ ਦਸਿਆ ਜਾਂਦਾ ਹੈ । ਇਹ ਮਹਾਰਾਜਾ ਕਰਮ ਸਿੰਘ ਪਟਿਆਲਾ (1798-1845) ਦੇ ਸਮੇਂ ਦਰਬਾਰ ਵਿਚ ਆਇਆ ਜੋ ਸਾਹਿਤ ਦੇ ਚੰਗੇ ਕਦਰਦਾਨ ਸਨ। ਇਸ ਦੇ ਪਿਤਾ ਦਾ ਨਾਂ ਦਿਲਾ ਰਾਮ ਸੀ । ਇਹ ਪਹਿਲਾਂ ਦਿੱਲੀ ਰਹਿੰਦਾ ਸੀ ਤੇ ਬਾਅਦ ਵਿਚ ਪਟਿਆਲੇ ਆ ਕੇ ਰਹਿਣ ਲਗ ਪਿਆ ।

ਇਸ ਵਿਦਵਾਨ ਦੀਆਂ ਅਨੁਵਾਦਿਤ ਤੇ ਮੌਲਿਕ 17 ਰਚਨਾਵਾਂ ਦੱਸੀਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ 6 ਪੁਸਤਕਾਂ ਇਸ ਨੇ ਮਹਾਰਾਜਾ ਕਰਮ ਸਿੰਘ ਦੇ ਸਮੇਂ ਵਿਚ ਤਿਆਰ

ਕੀਤੀਆਂ ਜਿਨ੍ਹਾਂ ਵਿਚੋਂ 'ਸਾਹਿਤ ਸ਼ਿਰੋਮਣੀ' ਸਾਹਿਤਕ ਅਤੇ ਬਾਕੀ 5 'ਮਾਧਵ ਨਿਧਾਨ', 'ਲਘੂ ਜਾਤਕ ਭਾਸ਼ਾ', 'ਚੰਦਰ ਕਿਰਨ', 'ਸੁਨੀਤਿ ਪੰਥ ਪ੍ਰਕਾਸ਼', ਤੇ ਜਯੋਤਿਸ਼ ਪ੍ਰਕਾਸ਼' ਵੈਦਕ ਤੇ ਜੋਤਿਸ਼ ਵਿਸ਼ਿਆਂ ਨਾਲ ਸਬੰਧ ਰਖਦੀਆਂ ਹਨ। ਇਸ ਤੋਂ ਬਿਨਾ ਇਸ ਦੀਆਂ 11 ਹੋਰ ਪੁਸਤਕਾਂ ਹਨ ਜੋ ਇਸ ਨੇ ਮਹਾਰਾਜਾ ਨਰਿੰਦਰ ਸਿੰਘ ਤੇ ਮਹਾਰਾਜਾ ਮਹਿੰਦਰ ਸਿੰਘ ਦੇ ਸਮੇਂ ਤਿਆਰ ਕੀਤੀਆਂ। ਇਨ੍ਹਾਂ ਦੇ ਨਾਂ ਹਨ, ਦਾਨ ਪਰਬ (ਮਹਾਭਾਰਤ), ਰਾਮਾਇਣ ਰਾਮ ਚੰਦ੍ਰੋਦਯ, ਪੂਰਨ ਪ੍ਰਕਾਸ਼, ਕਥਾ ਰਾਜੇ ਫੂਲ ਕੀ, ਕਥਾ ਰਾਜੇ ਹਰਿਚੰਦਰ ਕੀ, ਨ੍ਰਿਪ ਕੰਨਿਆ ਕੀ ਕਥਾ, ਰਾਜ ਧਰਮ ਭਾਸ਼ਾ, ਹਰਿਵੰਸ਼ ਪੁਰਾਣ, ਗੌਰੀ ਮੰਗਲ, ਰੁਕਮਣੀ ਮੰਗਲ ਅਤੇ ਦਸਮ ਸਕੰਦ ਭਾਗਵਤ ਭਾਸ਼ਾ। ਇਨ੍ਹਾਂ ਗਿਆਰਾਂ ਵਿਚੋਂ ਚਾਰ ਪੁਸਤਕਾਂ ਦਾਨ ਪਰਬ (ਮਹਾਭਾਰਤ) ਸੁਨੀਤਿ ਪੰਥ ਪ੍ਰਕਾਸ਼, ਹਰਿਵੰਸ਼ ਪੁਰਾਣ ਅਤੇ ਦਸਮ ਸਕੰਦ ਭਾਗਵਤ ਅਨੁਵਾਦਿਤ ਹਨ ਤੇ ਬਾਕੀ ਸਤ ਪੁਸਤਕਾਂ ਇਸ ਦੀਆਂ ਮੌਲਿਕ ਹਨ।

ਹ. ਪੁ.—ਪੰਜਾਬ ਕਾ ਹਿੰਦੀ ਸਾਹਿਤ-ਸ਼ਮਸ਼ੇਰ ਸਿੰਘ ਅਸ਼ੋਕ : 10

**ਨਿਹਾਲ ਕੌਰ, ਮਾਤਾ** : ਇਹ ਬਟਾਲਾ ਦੇ ਵਸਨੀਕ ਰਾਮੇ ਸਿੱਲ ਖੱਤਰੀ ਦੀ ਬੇਟੀ ਸੀ ਜੋ ਮਾਤਾ ਸੁਖਦੇਵੀ ਦੇ ਉਦਰ ਤੋਂ ਪੈਦਾ ਹੋਈ । ਇਸ ਦੀ ਸ਼ਾਦੀ 1624 ਈ. (21 ਵਿਸਾਖ, 1681 ਸੰਮਤ) ਵਿਚ ਬਾਬਾ ਗੁਰਦਿੱਤਾ ਜੀ ਨਾਲ ਹੋਈ। ਇਸ ਨੇ ਬਾਬਾ ਧੀਰ ਮੱਲ ਅਤੇ ਗੁਰੂ ਹਰਿ ਰਾਇ ਜੀ ਨੂੰ ਜਨਮ ਦਿੱਤਾ। ਮਾਤਾ ਜੀ ਦੇ ਦੋ ਹੋਰ ਨਾਂ ਨੇਤੀ ਅਤੇ ਅਨੰਤੀ ਮਾਤਾ ਵੀ ਹਨ।

ਹ. ਪੁ.—ਮ. ਕੋ.

**ਨਿਹਾਲਾ** : ਗੁਰੂ ਗੋਬਿੰਦ ਸਿੰਘ ਜੀ ਦੇ ਉੱਘੇ ਦਰਬਾਰੀ ਕਵੀਆਂ ਅਤੇ ਲੇਖਕਾਂ ਵਿਚ ਇਸ ਲੇਖਕ ਦਾ ਨਾਂ ਵੀ ਮਿਲਦਾ ਹੈ। ਇਸ ਦਾ ਨਾਂ ਨਿਹਾਲ ਚੰਦ ਜਾਂ ਨਿਹਾਲ ਸਿੰਘ ਵੱਜੋਂ ਮਿਲਦਾ ਹੈ। ਗੁਰੂ ਜੀ ਨੇ ਆਦੇਸ਼ ਦੇ ਕੇ ਇਸ ਨੂੰ ਕਈ ਰਚਨਾਵਾਂ ਰਚਣ ਲਈ ਪ੍ਰੇਰਿਆ । ਇਸ ਨੇ ਦਸਮ ਗ੍ਰੰਥ ਦਾ 'ਚਰਿਤ੍ਰੋਪਖਯਾਨ' ਵਾਲਾ ਕਾਫ਼ੀ ਹਿੱਸਾ ਹੱਥੀਂ ਲਿਖਿਆ ਸੀ । ਇਸ ਦੀ ਰਚਨਾ ਦਾ ਹਿੱਸਾ ਹੁਣ ਵੀ ਉਪਲੱਬਧ ਹੈ। ਇਹ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋਇਆ।

ਹ. ਪੁ.—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ : 253

**ਨਿਜ਼ਾਮ-ਉਦ-ਦੀਨ ਖ਼ਾਂ** : ਇਹ ਕਸੂਰ ਰਾਜ ਦਾ ਹਾਕਮ ਸੀ। ਇਸ ਦੇ ਦਿਲ ਵਿਚ ਲਾਹੌਰ ਉੱਤੇ ਕਬਜ਼ਾ ਕਰਨ ਲਈ ਬਹੁਤ ਤਾਂਘ ਸੀ ਪਰ ਮਹਾਰਾਜਾ ਰਣਜੀਤ ਸਿੰਘ ਦੀ ਵੱਧ ਰਹੀ ਸ਼ਕਤੀ ਦੇ ਸਾਹਮਣੇ ਇਸ ਦਾ ਇਰਾਦਾ ਡੋਲ ਜਾਂਦਾ ਸੀ ।

ਸੰਨ 1801 ਵਿਚ ਮਹਾਰਾਜਾ ਰਣਜੀਤ ਸਿੰਘ ਵਿਰੁੱਧ ਲੜਨ ਲਈ ਨਵਾਬ ਨਿਜ਼ਾਮ-ਉਦ-ਦੀਨ ਆਪਣੀ ਫ਼ੌਜ ਸਮੇਤ ਭਸੀਨ ਦੇ ਮੈਦਾਨ ਵਿਚ ਪਹੁੰਚਿਆ ਅਤੇ ਸਾਹਿਬ ਸਿੰਘ ਗੁਜਰਾਤੀ ਨੂੰ ਵੀ ਮਹਾਰਾਜਾ ਰਣਜੀਤ ਸਿੰਘ ਵਿਰੁੱਧ ਭੜਕਾਉਂਦਾ ਰਿਹਾ । ਇਸ ਦੀਆਂ ਅਜਿਹੀਆਂ ਵਿਰੋਧੀ ਕਾਰਵਾਈਆਂ ਕਾਰਨ ਮਹਾਰਾਜਾ ਇਸ ਨੂੰ ਸਜ਼ਾ ਦੇਣਾ ਚਾਹੁੰਦਾ ਸੀ । ਮਹਾਰਾਜਾ ਰਣਜੀਤ ਸਿੰਘ ਨੇ ਫ਼ਤਹਿ ਸਿੰਘ ਕਾਲਿਆਂਵਾਲਾ ਦੀ ਅਗਵਾਈ ਹੇਠ ਇਕ ਭਾਰੀ ਸੈਨਾ ਕਸੂਰ ਦੇ ਵਿਰੁੱਧ ਭੇਜੀ । ਇਸ ਲੜਾਈ ਵਿਚ ਨਵਾਬ ਨਿਜ਼ਾਮ-ਉਦ-ਦੀਨ ਹਾਰ ਗਿਆ । ਨਵਾਬ ਨੇ ਸੁਲ੍ਹਾ ਲਈ ਬੇਨਤੀ ਕੀਤੀ ਅਤੇ ਕਾਫ਼ੀ ਹਰਜਾਨਾ ਭਰ ਕੇ ਆਪ ਮਹਾਰਾਜਾ ਰਣਜੀਤ ਸਿੰਘ ਦਾ ਬਾਜ਼-ਗੁਜ਼ਾਰ ਸੂਬੇਦਾਰ ਬਣ ਗਿਆ ਅਤੇ ਆਪਣੇ ਛੋਟੇ ਭਰਾ ਕੁਤਬ-ਉਦ-ਦੀਨ ਨੂੰ ਮਾਲ ਅਫ਼ਸਰ ਵੱਜੋਂ ਲਾਹੌਰ ਭੇਜ ਦਿੱਤਾ।

ਚਾਹੇ ਨਵਾਬ ਨਿਜ਼ਾਮ-ਉਦ-ਦੀਨ ਨੇ ਮਹਾਰਾਜਾ ਰਣਜੀਤ ਸਿੰਘ ਦੀ ਅਧੀਨਗੀ ਪਰਵਾਨ ਕੀਤੀ ਹੋਈ ਸੀ ਪਰ ਮਹਾਰਾਜੇ ਦੇ ਚਨਿਓਟ ਉੱਪਰ ਹਮਲੇ ਸਮੇਂ ਇਹ ਬਾਗ਼ੀ ਹੋ ਗਿਆ । ਮਹਾਰਾਜਾ ਰਣਜੀਤ ਸਿੰਘ ਅਤੇ ਫ਼ਤਹਿ ਸਿੰਘ ਆਹਲੂਵਾਲੀਆ ਨੇ ਆਪਣੀਆਂ ਫ਼ੌਜਾਂ ਲੈ ਕੇ ਕਸੂਰ ਉੱਪਰ ਹਮਲਾ ਕਰ ਦਿੱਤਾ । ਨਿਜ਼ਾਮ-ਉਦ-ਦੀਨ ਨੇ ਮੁੜ ਅਧੀਨਗੀ ਪ੍ਰਵਾਨ ਕਰ ਲਈ ਅਤੇ ਸਾਲਾਨਾ ਕਰ ਭਰਨ ਅਤੇ ਵਫ਼ਾਦਾਰ ਰਹਿਣ ਦਾ ਵਚਨ ਦਿੱਤਾ।

ਸੰਨ 1807 ਵਿਚ ਨਵਾਬ ਨਿਜ਼ਾਮ-ਉਦ-ਦੀਨ ਦੀ ਮੌਤ ਹੋ ਗਈ । ਇਸ ਦੀ ਮੌਤ ਉਪਰੰਤ ਇਸ ਦਾ ਭਰਾ ਕੁਤਬ-ਉਦ-ਦੀਨ ਕਸੂਰ ਦਾ ਹਾਕਮ ਬਣਿਆ।

ਹ. ਪੁ.—ਮਹਾਰਾਜਾ ਰਣਜੀਤ ਸਿੰਘ-ਭਗਤ ਸਿੰਘ : 16-25

**ਨਿਥਾਣਾ (ਨਥਾਣਾ)** : ਇਹ ਜ਼ਿਲ੍ਹੇ ਅਤੇ ਤਹਿਸੀਲ ਬਠਿੰਡੇ ਦਾ ਇਕ ਪਿੰਡ ਹੈ ਜੋ ਭੁੱਚੋ ਰੇਲਵੇ ਸਟੇਸ਼ਨ ਤੋਂ 12 ਕਿ. ਮੀ. (67 ਮੀਲ) ਉੱਤਰ ਵੱਲ ਸਥਿਤ ਹੈ । ਇਸ ਪਿੰਡ ਵਿਚ ਹੀ ਢਾਬ ਦੇ ਕਿਨਾਰੇ ਸਿੱਖਾਂ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ । ਇਥੇ ਕਾਲੂ ਨਾਥ ਨਾਂ ਦਾ ਇਕ ਸਾਧੂ ਰਹਿੰਦਾ ਸੀ ਜੋ ਗੁਰੂ ਜੀ ਦਾ ਪ੍ਰੇਮੀ ਅਤੇ ਨਾਮ ਜਪਣ ਵਾਲਾ ਸੀ। ਇਸ ਨੇ ਗੁਰੂਸਰ ਮਹਿਰਾਜ ਦੇ ਜੰਗ ਸਮੇਂ ਗੁਰੂ ਜੀ ਦੀ ਸੱਚੇ ਦਿਲੋਂ ਸੇਵਾ ਕੀਤੀ ਅਤੇ ਜੰਗ ਫ਼ਤਹਿ ਕਰਨ ਉਪਰੰਤ ਗੁਰੂ ਜੀ ਨੂੰ ਇਥੇ ਲੈ ਆਇਆ ਅਤੇ ਪ੍ਰੇਮ ਨਾਲ ਸੇਵਾ ਕੀਤੀ । ਗੁਰੂ ਜੀ ਦੇ ਉਪਦੇਸ਼ਾਂ ਦਾ ਇਸ ਉੱਤੇ ਬਹੁਤ ਪ੍ਰਭਾਵ ਪਿਆ। ਇਸ ਨੇ ਗੁਰੂ ਜੀ ਦੇ ਉਪਦੇਸ਼ਾਂ ਨੂੰ ਅਪਣਾ ਕੇ ਗੁਰੂ ਘਰ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਇਥੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਚੇਤਰ ਚੌਦਸ ਨੂੰ ਇਥੇ ਮੇਲਾ ਲਗਦਾ ਹੈ।

ਇਥੇ ਦੋ ਪ੍ਰਾਇਮਰੀ, ਦੋ ਮਿਡਲ ਸਕੂਲਾਂ ਤੇ ਚਾਰ ਟਰੇਨਿੰਗ ਸਕੂਲਾਂ ਤੋਂ ਇਲਾਵਾ ਪਰਿਵਾਰ ਨਿਯੋਜਨ ਕੇਂਦਰ, ਪ੍ਰਾਇਮਰੀ ਹੈਲਥ ਸੈਂਟਰ ਅਤੇ ਡਾਕਖਾਨਾ ਵੀ ਸਥਾਪਤ ਹਨ। ਇਹ ਪਿੰਡ 2,383 ਹੈਕਟੇਅਰ ਵਿਚ ਫੈਲਿਆ ਹੋਇਆ ਹੈ।

ਹ. ਪੁ.—ਮ. ਕੋ.: 707; ਡਿ. ਸੈਂ. ਹੈਂ. ਬੁ.-ਬਠਿੰਡਾ

**ਨਿਧਾਨ ਸਿੰਘ (ਪੰਜ ਹੱਥਾ)**:ਇਹ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦੇ ਵੀਰ ਯੋਧਿਆਂ ਵਿਚੋਂ ਇਕ ਸੀ । ਇਸ ਨੇ ਆਪਣੇ ਪਿਤਾ ਸ. ਰਣ ਸਿੰਘ ਵਾਂਗ ਕਈ ਲੜਾਈਆਂ ਵਿਚ ਵੀਰਤਾ ਦਿਖਾਈ। ਨੌਸ਼ਹਿਰੇ ਦੇ ਯੁੱਧ (1823 ਈ.) ਵਿਚ ਮਹਾਰਾਜਾ ਨੇ ਖੁਦ ਇਸ ਨੂੰ ਲੜਦਿਆਂ ਵੇਖਿਆ ਅਤੇ ਮਹਾਰਾਜਾ ਇਸ ਦੀ ਵੀਰਤਾ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਇਸ ਨੂੰ 'ਬਾਂਕਾ ਪੰਜ ਹੱਥਾ' ਕਹਿ ਕੇ ਸੀਨੇ ਨਾਲ ਲਾ ਲਿਆ । ਮਹਾਰਾਜਾ ਦੁਆਰਾ ਕਹੇ ਇਹ ਸ਼ਬਦ ਨਿਧਾਨ ਸਿੰਘ ਨਾਂ ਨਾਲ ਸਦਾ ਲਈ ਜੁੜ ਗਏ। ਸਿਰਫ਼ ਇਹ ਸ਼ਬਦ ਹੀ ਨਹੀਂ ਮਹਾਰਾਜੇ ਨੇ ਦੁਸ਼ਮਣ ਤੋਂ ਖੋਹੀਆਂ ਪੰਜ ਤਲਵਾਰਾਂ ਤੇ 5000 ਰੁਪਏ ਦੀ ਜਾਗੀਰ ਵੀ ਇਸ ਨੂੰ ਇਨਾਮ ਵੱਜੋਂ ਬਖਸ਼ੀ । ਇਸ ਤੋਂ ਬਾਅਦ ਨਿਧਾਨ ਸਿੰਘ ਮਹਾਰਾਜੇ ਦਾ ਇੰਨਾ ਵਿਸ਼ਵਾਸਪਾਤਰ ਹੋ ਗਿਆ ਕਿ ਉਹ ਇਸ

ਨੂੰ ਬੜੀ ਜ਼ਿੰਮੇਵਾਰੀ ਦੇ ਕੰਮ ਸੌਂਪਣ ਲਗ ਪਿਆ । ਸੰਨ 1831 ਵਿਚ ਜਦੋਂ ਲਾਰਡ ਵਿਲੀਅਮ ਬੈਂਟਿਕ ਨਾਲ ਵਿਚਾਰ ਵਟਾਂਦਰੇ ਲਈ ਸਿੱਖ ਮਿਸ਼ਨ ਸ਼ਿਮਲੇ ਭੇਜਿਆ ਗਿਆ ਤਾਂ ਸ. ਨਿਧਾਨ ਸਿੰਘ ਨੂੰ ਵੀ ਉਸ ਨਾਲ ਭੇਜਿਆ ਗਿਆ । ਉਥੇ ਸਭ ਇਸ ਨੂੰ ਉਨ੍ਹਾਂ ਲੜਾਈਆਂ ਦੇ ਵੇਰਵੇ ਪੁਛਦੇ। ਜਿਨ੍ਹਾਂ ਦੀਆਂ ਨਿਸ਼ਾਨੀਆਂ ਇਸ ਨੇ ਜ਼ਖ਼ਮਾਂ ਦੇ ਰੂਪ ਵਿਚ ਟਰਾਫੀਆਂ ਵਾਂਗ ਆਪਣੇ ਸਰੀਰ ਤੇ ਸਜਾ ਰਖੀਆਂ ਸਨ।

ਸੰਨ 1834 ਦੀ ਪਿਸ਼ਾਵਰ ਦੀ ਮੁਹਿੰਮ ਵੀ ਨਿਧਾਨ ਸਿੰਘ ਦੇ ਜੀਵਨ ਦੀ ਯਾਦਗਾਰੀ ਮੁਹਿੰਮ ਸੀ । ਚਾਹੇ ਇਸ ਮੁਹਿੰਮ ਦੀ ਕਮਾਨ ਕੰਵਰ ਨੌਨਿਹਾਲ ਸਿੰਘ ਤੇ ਸ. ਹਰੀ ਸਿੰਘ ਨਲਵੇ ਦੇ ਹੱਥ ਸੀ ਪਰ ਉਨ੍ਹਾਂ ਦੀ ਸਹਾਇਤਾ ਲਈ ਸ. ਧੰਨਾ ਸਿੰਘ ਅਟਾਰੀਵਾਲਾ ਅਤੇ ਨਿਧਾਨ ਸਿੰਘ ਪੰਜ ਹੱਥਾ ਜਿਹੇ ਸਰਦਾਰ ਭੇਜੇ ਗਏ ਸਨ । ਬਹਾਦਰ ਅਫ਼ਗਾਨ, ਪਿਸ਼ਾਵਰ ਨੂੰ ਬਚਾਉਣ ਲਈ ਬਹੁਤ ਜੋਸ਼ ਨਾਲ ਲੜੇ। ਅਫ਼ਗਾਨਾਂ ਦੇ ਆਗੂ ਖ਼ਾਨ ਮੁਹੰਮਦ ਖ਼ਾਨ ਨੂੰ ਤਾਂ ਪੰਜ ਹੱਥੇ ਸਰਦਾਰ ਨੇ ਬੁਰੀ ਤਰ੍ਹਾਂ ਫੱਟੜ ਕਰ ਕੇ ਡੇਗਿਆ । ਡਿਗਦੇ ਡਿਗਦੇ ਉਸ ਨੇ ਨਿਧਾਨ ਸਿੰਘ ਨੂੰ ਵੀ ਜ਼ਖਮੀ ਕਰ ਦਿੱਤਾ । ਸ. ਨਿਧਾਨ ਸਿੰਘ ਦੀ ਦਲੇਰੀ ਤੇ ਬਹਾਦਰੀ ਤੋਂ ਕੰਵਰ ਨੌਨਿਹਾਲ ਸਿੰਘ ਤੇ ਜਰਨੈਲ ਹਰੀ ਸਿੰਘ ਨਲਵਾ ਬਹੁਤ ਹੀ ਪ੍ਰਭਾਵਿਤ ਹੋਏ। ਪਿਸ਼ਾਵਰ ਦੇ ਕਬਜ਼ੇ ਉਪਰੰਤ ਸੁਮੇਰ ਗੜ੍ਹ ਦੀ ਕਿਲੇਦਾਰੀ ਸ. ਨਿਧਾਨ ਸਿੰਘ ਨੂੰ ਸੌਂਪੀ ਗਈ ।

ਜਮਰੌਦ ਦੀ ਲੜਾਈ ਵਿਚ ਵੀ ਇਹ ਬਹਾਦਰੀ ਨਾਲ ਲੜਿਆ । ਇਹ ਸਾਰੀ ਉਮਰ ਸਿੱਖ ਰਾਜ ਦੀ ਸੁਰੱਖਿਆ ਅਤੇ ਸਲਾਮਤੀ ਦਾ ਪਹਿਰੇਦਾਰ ਰਿਹਾ । ਮਈ, 1839 ਵਿਚ ਸਿੱਖ ਰਾਜ ਕਾਲ ਵਿਚ ਹੀ ਇਹ ਸਵਰਗਵਾਸ ਹੋ ਗਿਆ ।

**ਨਿਧਾਨ ਸਿੰਘ (ਬਾਬਾ)** : ਇਹ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਚੁੱਘਾ ਦਾ ਵਸਨੀਕ ਸੀ । ਇਸ ਦੇ ਪਿਤਾ ਦਾ ਨਾਂ ਸੁੰਦਰ ਸਿੰਘ ਸੀ । ਸੰਨ 1915 ਦੇ ਗਦਰ ਸਮੇਂ ਇਹ ਸ਼ਿੰਘਾਈ ਰਹਿੰਦਾ ਸੀ ਅਤੇ ਇਨਕਲਾਬੀ ਲਹਿਰ ਵਿਚ ਸ਼ਾਮਲ ਹੋਣ ਲਈ ਅਮਰੀਕਾ ਪੁੱਜਿਆ ਸੀ । ਇਸ ਨੇ 1915 ਈ. ਦੇ ਗਦਰ ਵਿਚ ਤਨ-ਮਨ ਤੇ ਧਨ ਨਾਲ ਵੱਧ ਚੜ੍ਹ ਕੇ ਹਿੱਸਾ ਲਿਆ । ਲਾਲਾ ਹਰਦਿਆਲ ਤੇ ਦੂਜੇ ਉੱਘੇ ਇਨਕਲਾਬੀ ਨੇਤਾਵਾਂ ਵੱਲੋਂ ਗਦਰ ਪਾਰਟੀ ਦੀ ਦੇਖ ਰੇਖ ਤੇ ਕਾਰਗੁਜ਼ਾਰੀ ਲਈ ਬਣਾਈ ਗਈ ਕਮੇਟੀ ਦੀ ਐਗਜ਼ੈਕਿਟਿਵ ਦਾ ਇਹ ਸਰਗਰਮ ਵਰਕਰ ਸੀ। ਇਸ ਲਹਿਰ ਦੇ ਮੋਢੀ ਵੀ ਲਾਲਾ ਹਰਦਿਆਲ ਹੀ ਸਨ ਜੋ ਸਾਂ ਫ੍ਰਾਂਸਿਸਕੋ (ਅਮਰੀਕਾ) ਤੋਂ ਗਦਰ ਅਖ਼ਬਾਰ ਦਾ ਐਡੀਟਰ ਵੀ ਸੀ । ਅੰਗਰੇਜ਼ ਪਹਿਲੇ ਵਿਸ਼ਵ ਯੁੱਧ ਵਿਚ ਫਸ ਗਏ ਜਿਸ ਕਰ ਕੇ ਬਦੇਸ਼ਾਂ ਵਿਚ ਰਹਿੰਦੇ ਭਾਰਤੀਆਂ ਨੂੰ ਉਨ੍ਹਾਂ ਨੂੰ ਭਾਰਤ ਵਿਚੋਂ ਬਾਹਰ ਕੱਢਣ ਦਾ ਹੋਰ ਵਧੀਆ ਮੌਕਾ ਨਹੀਂ ਸੀ ਮਿਲ ਸਕਦਾ।

ਇਸ ਗਦਰ ਨੂੰ ਭਾਰਤ ਵਿਚ ਪ੍ਰਭਾਵੀ ਬਣਾਉਣ ਲਈ ਪਾਰਟੀ ਦੇ ਕੁਝ ਕਾਰਿੰਦੇ ਜਿਨ੍ਹਾਂ ਵਿਚ ਸੋਹਣ ਸਿੰਘ ਭਕਨਾ ਤੇ ਕਰਤਾਰ ਸਿੰਘ ਸਰਾਭਾ ਦੇ ਨਾਂ ਸ਼ਾਮਲ ਹਨ, ਪਹਿਲਾਂ ਭੇਜ ਦਿੱਤੇ ਗਏ । ਇਸੇ ਲੜੀ ਵਿਚ 29 ਅਗਸਤ, 1914 ਨੂੰ 'ਕੋਰੀਆ' ਨਾਮੀ ਜਹਾਜ਼ ਵਿਚ ਸਾਂਫ੍ਰਾਂਸਿਸਕੋਂ ਤੋਂ ਨਿਧਾਨ ਸਿੰਘ ਦੀ ਅਗਵਾਈ ਵਿਚ ਪਹਿਲਾ ਜੱਥਾ ਭਾਰਤ ਲਈ ਰਵਾਨਾ ਹੋਇਆ। ਇਸ ਜਹਾਜ਼ ਦੇ ਨਾਗਾਸਾਕੀ ਪਹੁੰਚਣ ਤੇ ਇਹ ਇੰਦਰ ਸਿੰਘ ਤੇ ਪਿਆਰਾ ਸਿੰਘ ਲੰਘੇਰੀ ਨਾਲ ਉਤਰ ਕੇ ਸ਼ਿੰਘਾਈ ਪਹੁੰਚਿਆ ਜਿਥੋਂ ਇਸ ਨੇ ਜਰਮਨ ਦੇ ਪਸਤੌਲ ਖਰੀਦੇ । ਇਥੋਂ ਇਹ 30 ਇਨਕਲਾਬੀਆਂ ਦੇ ਇਕ ਹੋਰ ਜਥੇ ਨਾਲ 'ਮਸ਼ੀਮਾ ਮਾਰੂ' ਜਹਾਜ਼ ਰਾਹੀਂ ਭਾਰਤ ਲਈ ਰਵਾਨਾ ਹੋ ਗਿਆ । ਇਨ੍ਹਾਂ 30 ਇਨਕਲਾਬੀਆਂ ਵਿਚੋਂ ਕਈਆਂ ਦਾ ਕਰਾਇਆ ਵੀ ਇਸ ਨੇ ਆਪ ਹੀ ਲਾਇਆ । 'ਮਸ਼ੀਮਾ ਮਾਰੂ' ਜਹਾਜ਼ ਨੇ ਕਲੰਬੂ ਰਾਹੀਂ ਭਾਰਤ ਪੁੱਜਣਾ ਸੀ। ਤੋਸ਼ਾ ਮਾਰੂ ਜਹਾਜ਼ ਵਿਚ ਪਹਿਲਾਂ ਇਕ ਜੱਥਾ ਭਾਰਤ ਲਈ ਰਵਾਨਾ ਕੀਤਾ ਜਾ ਚੁਕਾ ਸੀ । 'ਤੋਸ਼ਾ ਮਾਰੂ' ਤੇ 'ਮਸ਼ੀਮਾ ਮਾਰੂ' ਦੋਵੇਂ ਜਹਾਜ਼ ਇਕੱਠੇ ਹੀ ਹਾਂਗ ਕਾਂਗ ਪੁੱਜ ਗਏ। ਵਿਸ਼ਵਯੁੱਧ ਸ਼ੁਰੂ ਹੋਣ ਕਾਰਨ ਇਨ੍ਹਾਂ ਨੂੰ ਅੱਗੇ ਜਾਣ ਦੀ ਇਜਾਜ਼ਤ ਨਾ ਮਿਲੀ । ਇਨ੍ਹਾਂ ਦੇ ਨੇਤਾਵਾਂ ਜਿਨ੍ਹਾਂ ਵਿਚ ਨਿਧਾਨ ਸਿੰਘ ਵੀ ਸੀ, ਨੇ ਅਧਿਕਾਰੀਆਂ ਨਾਲ ਮਿਲ ਕੇ ਇਨ੍ਹਾਂ ਦੋਹਾਂ ਜਹਾਜ਼ਾਂ ਨੂੰ ਅੱਗੇ ਲੈ ਜਾਣ ਦੀ ਇਜਾਜ਼ਤ ਲੈ ਲਈ । ਰਸਤੇ ਵਿਚ ਇਨਕਲਾਬੀ ਤੇ ਉਨ੍ਹਾਂ ਦੇ ਨੇਤਾ ਭੜਕਾਊ ਤਕਰੀਰਾਂ ਵੀ ਕਰਦੇ ਆਏ । ਇਨ੍ਹਾਂ ਦੋਵੇਂ ਜਹਾਜ਼ਾਂ ਵਿਚੋਂ 'ਮਸ਼ੀਮਾ ਮਾਰੂ' ਨੇ ਕਲੰਬੂ ਰਾਹੀਂ ਤੇ 'ਤੋਸ਼ਾ ਮਾਰੂ' ਨੇ ਰੰਗੂਨ ਰਾਹੀਂ 29 ਅਕਤੂਬਰ ਨੂੰ ਕਲਕੱਤੇ ਪੁੱਜਣਾ ਸੀ । ਦੋਹਾਂ ਜਹਾਜ਼ਾਂ ਦੇ ਇਨਕਲਾਬੀਆਂ ਨੇ ਦੇਸ਼ ਪੁੱਜ ਕੇ 17 ਨਵੰਬਰ, 1914 ਨੂੰ ਲੁਧਿਆਣੇ ਨੇੜੇ ਲਾਡੋਵਾਲ ਵਿਖੇ ਇਕੱਠੇ ਹੋਣ ਦਾ ਫ਼ੈਸਲਾ ਕੀਤਾ। ਨਿਧਾਨ ਸਿੰਘ ਆਦਿ ਤਾਂ 'ਮਸ਼ੀਮਾ ਮਾਰੂ' ਵਿਚ ਕਲੰਬੂ ਰਾਹੀਂ ਭਾਰਤ ਪੁੱਜ ਗਏ ਜਦੋਂ ਕਿ ਤੋਸ਼ਾ ਮਾਰੂ ਦੇ ਇਨਕਲਾਬੀ ਮੁਸਾਫਰ ਕਲਕੱਤੇ ਪੁੱਜਣ ਤੇ ਸੀ.ਆਈ.ਡੀ. ਦੀਆਂ ਖਬਰਾਂ ਕਾਰਨ ਪਕੜੇ ਗਏ । ਪੰਜਾਬ ਆ ਕੇ ਨਿਧਾਨ ਸਿੰਘ ਆਦਿ ਨੇ ਸਭ ਤੋਂ ਪਹਿਲਾਂ ਲਾਹੌਰ ਦੇ ਤੇਈਵੇਂ ਰਸਾਲੇ ਦੇ ਘੋੜਸਵਾਰਾਂ ਨੂੰ ਬਗਾਵਤ ਲਈ ਉਕਸਾਇਆ। ਇਸ ਅਨੁਸਾਰ ਲਾਹੌਰ ਕਿਲੇ ਤੇ ਕਬਜ਼ਾ ਕਰਨਾ ਮੁੱਖ ਨਿਸ਼ਾਨਾ ਸੀ ਪਰ ਸੂਹ ਲੱਗਣ ਕਾਰਨ ਇਹ ਸਫ਼ਲ ਨਾ ਹੋਇਆ। 24 ਨਵੰਬਰ ਨੂੰ ਨਿਧਾਨ ਸਿੰਘ ਤੇ ਹੋਰ ਨੇਤਾਵਾਂ ਨੇ ਝਾੜ ਸਾਹਿਬ ਵਿਖੇ ਮੀਟਿੰਗ ਕੀਤੀ ਜਿਸ ਵਿਚ ਤੇਈਵੇਂ ਰਸਾਲੇ ਦਾ ਮੁਖੀ ਨਾ ਪੁੱਜਿਆ। ਇਸ ਤਰ੍ਹਾਂ ਆਪਸੀ ਤਾਲਮੇਲ ਦੀ ਘਾਟ ਕਾਰਨ ਇਹ ਸਫ਼ਲ ਨਾ ਹੋ ਸਕੇ।

ਦਸੰਬਰ, 1914 ਦੇ ਅਖ਼ੀਰ ਵਿਚ ਲਹਿਰ ਦੀ ਕਾਰਵਾਈ ਮੱਧਮ ਪੈਂਦੀ ਵੇਖ ਵੈਸ਼ਨੋਂ ਪ੍ਰਸ਼ਾਦ ਪਿੰਗਲੇ ਬੰਗਾਲ ਤੋਂ ਪੰਜਾਬ ਆਇਆ। ਇਸ ਨੇ ਨਿਧਾਨ ਸਿੰਘ ਸਹਿਤ ਦੂਜੇ ਹੋਰ ਇਨਕਲਾਬੀਆਂ ਦੀ ਮੀਟਿੰਗ ਕੀਤੀ ਤੇ ਮੁੜ ਇਕ ਕਮੇਟੀ ਬਣਾਈ ਤੇ ਨਿਧਾਨ ਸਿੰਘ ਨੂੰ ਚੰਦਾ ਇਕੱਠਾ ਕਰਨ ਦਾ ਕੰਮ ਸੌਂਪਿਆ ਗਿਆ । ਇਸ ਨੇ ਇਕ ਬੰਬ ਫੈਕਟਰੀ ਲਾਉਣ ਦੀ ਤਜਵੀਜ਼ ਪੇਸ਼ ਕੀਤੀ ਜਿਸ ਦੇ ਸਿੱਟੇ ਵੱਜੋਂ ਜਨਵਰੀ, 1915 ਵਿਚ ਲੁਧਿਆਣੇ ਨੇੜੇ ਝਾਬੇਵਾਲ ਵਿਖੇ ਬੰਬ ਫੈਕਟਰੀ ਲਾਈ ਗਈ ਜੋ ਬਾਅਦ ਵਿਚ ਪੁਲਿਸ ਦੇ ਡਰ ਤੋਂ ਨਾਭੇ ਦੇ ਪਿੰਡ ਲੋਹਟ ਬਧੀ ਵਿਖੇ ਤਬਦੀਲ ਕਰ ਦਿੱਤੀ ਗਈ। ਇਸ ਨੂੰ ਚਲਾਉਣ ਵਿਚ ਬਹੁਤਾ ਕੰਮ ਬੰਗਾਲੀ ਇਨਕਲਾਬੀ ਨੇਤਾਵਾਂ ਰਾਸ ਬਿਹਾਰੀ ਬੋਸ ਆਦਿ ਦਾ ਸੀ।

ਇਨ੍ਹਾਂ ਦਾ ਅਗਲਾ ਕੰਮ ਫ਼ੌਜਾਂ ਵਿਚ ਬਗਾਵਤ ਕਰਵਾਉਣਾ ਸੀ । ਇਸ ਲਈ ਇਨ੍ਹਾਂ ਨੇ ਮਿਲ ਕੇ ਪੰਜਾਬ ਦੀਆਂ ਵੱਖ ਵੱਖ ਛਾਉਣੀਆਂ ਵਿਚ ਫ਼ੌਜਾਂ ਨੂੰ ਬਗਾਵਤ ਲਈ ਪ੍ਰੇਰਿਆ। ਇਹ ਸ. ਮੂਲਾ ਸਿੰਘ ਨਾਲ ਸਥਿਤੀ ਦਾ ਪਤਾ ਕਰਨ ਲਈ ਰਾਵਲਪਿੰਡੀ ਗਿਆ । ਰਾਵਲਪਿੰਡੀ, ਜਿਹਲਮ, ਹੋਤੀ ਮਰਦਾਨ, ਪਿਸ਼ਾਵਰ

ਦੀਆਂ ਫ਼ੌਜਾਂ ਬਗਾਵਤ ਕਰਨ ਲਈ ਤਿਆਰ ਸਨ। ਇਸ ਉਪਰੰਤ ਇਹ ਡਾਕਟਰ ਮਥਰਾ ਸਿੰਘ ਨਾਲ ਸਰਹੱਦ ਤੇ ਫ਼ੌਜਾਂ ਨੂੰ ਬਗਾਵਤ ਦੀ ਮਿਤੀ ਦਸਣ ਗਿਆ ਜੋ 21 ਫ਼ਰਵਰੀ ਸੀ । 13 ਫ਼ਰਵਰੀ ਨੂੰ ਇਸ ਦੀ ਸਿਫ਼ਾਰਸ਼ ਤੇ ਕਿਰਪਾਲ ਸਿੰਘ ਨਾਮੀ ਇਕ ਵਿਅਕਤੀ ਨੂੰ ਪ੍ਰੇਰਿਤ ਕਰ ਕੇ ਇਨਕਲਾਬੀਆਂ ਵਿਚ ਭਰਤੀ ਕਰ ਦਿੱਤਾ ਗਿਆ ਜੋ ਪੁਲਿਸ ਦਾ ਸੂਹੀਆ ਨਿਕਲਿਆ । ਇਸ ਤੇ ਸ਼ੱਕ ਹੋ ਗਿਆ ਜਿਸ ਕਰ ਕੇ ਬਗਾਵਤ ਦੀ ਮਿਤੀ 21 ਫ਼ਰਵਰੀ ਬਦਲ ਕੇ 9 ਫ਼ਰਵਰੀ ਕਰਨੀ ਪਈ। ਇਸ ਮਿਤੀ ਨੂੰ ਫ਼ਿਰੋਜ਼ਪੁਰ ਛਾਉਣੀ ਤੇ ਹਮਲਾ ਕਰਨਾ ਸੀ ਜੋ ਸੂਹੀਏ ਕਿਰਪਾਲ ਸਿੰਘ ਕਰ ਕੇ ਸਫ਼ਲ ਨਾ ਹੋ ਸਕਿਆ ।

ਫ਼ਿਰੋਜ਼ਪੁਰ ਸ਼ਹਿਰ ਦੇ ਹਾਦਸੇ ਪਿੱਛੋਂ ਇਕ ਇਨਕਲਾਬੀ ਸੁਰਜਨ ਸਿੰਘ ਸੁਕੇਤ ਮੰਡੀ ਆਇਆ ਕਿਉਂਕਿ ਇਥੇ ਹਥਿਆਰਾਂ ਤੇ ਪਾਬੰਦੀ ਨਹੀਂ ਸੀ । ਇਨ੍ਹਾਂ ਨੇ ਇਥੇ ਵੀ ਨਿਧਾਨ ਸਿੰਘ ਦੀ ਅਗਵਾਈ ਵਿਚ ਬੰਬ ਤਿਆਰ ਕਰਨ ਦਾ ਫ਼ੈਸਲਾ ਕੀਤਾ । ਮੰਡੀ ਦੇ ਰਾਜੇ ਨੂੰ ਕਤਲ ਕਰ ਕੇ ਇਥੇ ਕਬਜ਼ਾ ਕਰ, ਕੇ ਇਥੋਂ ਦੇ ਹਥਿਆਰਾਂ ਨਾਲ ਪੰਜਾਬ ਵਿਚ ਹੱਲਾ ਕਰਨ ਦੀ ਮੁੜ ਯੋਜਨਾ ਬਣਾਈ ਗਈ । ਇਸ ਸਮੇਂ ਨਿਧਾਨ ਸਿੰਘ ਫੜਿਆ ਗਿਆ ਤੇ ਇਹ ਸਾਰੀ ਸਕੀਮ ਫ਼ੇਲ ਹੋ ਗਈ । 26 ਅਪ੍ਰੈਲ, 1915 ਨੂੰ ਲਾਹੌਰ ਕਾਂਸਪੀਰੇਸੀ ਕੇਸ ਚਲਿਆ ਜੋ ਸੈਂਟਰਲ ਜੇਲ੍ਹ, ਲਾਹੌਰ ਵਿਚ ਸ਼ੁਰੂ ਹੋਇਆ ਤੇ 15 ਸਤੰਬਰ, 1915 ਨੂੰ ਇਸ ਦਾ ਫ਼ੈਸਲਾ ਸੁਣਾਇਆ ਗਿਆ । ਇਸ ਵਿਚ 64 ਦੋਸ਼ੀਆਂ ਵਿਚੋਂ 29 ਨੂੰ ਮੌਤ ਦੀ ਸਜ਼ਾ ਹੋਈ ਜਿਨ੍ਹਾਂ ਵਿਚ ਇਹ ਚੁੱਘਾ ਸਰਦਾਰ ਵੀ ਸੀ। ਬਾਅਦ ਵਿਚ ਇਹ ਸਜ਼ਾ ਬਦਲ ਕੇ ਉਮਰ ਕੈਦ ਕਾਲੇ ਪਾਣੀ ਵਿਚ ਬਦਲ ਦਿੱਤੀ ਗਈ।

ਹ. ਪੁ.—ਗਦਰ ਪਾਰਟੀ ਲਹਿਰ-ਜਗਜੀਤ ਸਿੰਘ; ਗਦਰ 1915-ਖੁਸ਼ਵੰਤ ਸਿੰਘ ਤੇ ਸਤਿੰਦਰ ਸਿੰਘ

**ਨਿੰਮ** : ਇਸ ਵੱਡੇ ਅਤੇ ਸਦਾਬਹਾਰ ਰੁੱਖ ਦਾ ਵਿਗਿਆਨਕ ਨਾਂ ਐਜ਼ਾਡਾਇਰੈਕਟਾ ਇੰਡੀਕਾ (Azadirachta indica) ਹੈ ਅਤੇ ਇਹ ਮਿਲੀਏਸੀ (Miliaceae) ਕੁਲ ਨਾਲ ਸਬੰਧਤ ਹੈ। ਇਸ ਦੇ ਪੱਤੇ ਸੰਯੁਕਤ ਹੁੰਦੇ ਹਨ ਅਤੇ ਹਰ ਪੱਤੇ ਵਿਚ 5 ਤੋਂ 18 ਹਰੀਆਂ ਪੱਤੀਆਂ ਹੁੰਦੀਆਂ ਹਨ ਜੋ ਹੇਠਲੇ ਪਾਸਿਓਂ ਪੀਲੀਆਂ ਹੁੰਦੀਆਂ ਹਨ । ਅਪ੍ਰੈਲ-ਮਈ ਵਿਚ ਚਿੱਟੇ ਖ਼ੁਸ਼ਬੂਦਾਰ ਫੁੱਲ ਬਗਲੀ ਗੁੱਛਿਆਂ ਵਿਚ ਖਿੜਦੇ ਹਨ । ਜੁਲਾਈ ਵਿਚ ਨਿਮੋਲੀਆਂ (ਫਲ) ਪੱਕ ਕੇ ਤਿਆਰ ਹੋ ਜਾਂਦੀਆਂ ਹਨ । ਹਰ ਨਿਮੋਲੀ ਵਿਚ ਇਕ ਹੀ ਬੀਜ ਹੁੰਦਾ ਹੈ।

ਇਸ ਰੁੱਖ ਦਾ ਹਰ ਅੰਗ ਕੌੜਾ ਹੁੰਦਾ ਹੈ। ਇਸ ਦੀਆਂ ਛੋਟੀਆਂ ਟਾਹਣੀਆਂ ਦੀ ਦਾਤਣ ਪਾਇਓਰੀਆ ਰੋਗ ਨੂੰ ਦੂਰ ਕਰਦੀ ਹੈ। ਪੱਤਿਆਂ ਦੀ ਪੁਲਟਸ ਫੋੜੇ ਫ਼ਿਨਸੀਆਂ ਤੋਂ ਆਰਾਮ ਦਿਵਾਉਂਦੀ ਹੈ। ਨਿਮੋਲੀਆਂ ਚਮੜੀ ਦੇ ਰੋਗ ਦੂਰ ਕਰਨ ਅਤੇ ਖ਼ੂਨ ਦੀ ਸਫ਼ਾਈ ਲਈ ਖਾਧੀਆਂ ਜਾਂਦੀਆਂ ਹਨ। ਇਸ ਦੇ ਬੀਜਾਂ ਦਾ ਤੇਲ ਹੰਜੀਰਾਂ, ਜੋੜਾਂ ਦੇ ਦਰਦ ਅਤੇ ਆਂਦਰਾਂ ਦੇ ਕੀੜੇ ਕੱਢਣ ਲਈ ਵਰਤਿਆ ਜਾਂਦਾ ਹੈ। ਤੇਲ ਕੱਢਣ ਉਪਰੰਤ ਬਚੀ ਹੋਈ ਖਲ ਖਾਦ ਵੱਜੋਂ ਵਰਤੀ ਜਾਂਦੀ ਹੈ । ਛਾਂ ਵਿਚ ਸੁਕਾਏ ਪੱਤੇ ਉਨੀ ਕੱਪੜਿਆਂ ਅਤੇ ਕਿਤਾਬਾਂ ਨੂੰ ਕੀੜਿਆਂ ਤੋਂ ਬਚਾਉਣ ਲਈ ਵਰਤੇ ਜਾਂਦੇ ਹਨ। ਨਿੰਮ ਦੀ ਲੱਕੜ ਨੂੰ ਕੀੜਾ ਨਹੀਂ ਲਗਦਾ। ਇਸ ਲਈ ਇਹ ਘੜਾਈ ਦੇ ਕੰਮ ਲਈ ਤਾਂ ਠੀਕ ਹੈ ਪਰ ਇਸ ਉੱਤੇ ਪਾਲਸ਼ ਨਹੀਂ ਹੁੰਦੀ। ਇਹ ਲੱਕੜ ਫ਼ੱਟੇ, ਖਿਡੌਣੇ, ਹਲ ਅਤੇ ਇਮਾਰਤੀ ਸਮਾਨ ਬਣਾਉਣ ਲਈ ਵਰਤੀ ਜਾਂਦੀ ਹੈ।

ਇਸ ਰੁੱਖ ਨਾਲ ਬਹੁਤ ਸਾਰੀਆਂ ਲੋਕ ਧਾਰਨਾਵਾਂ ਜੁੜੀਆਂ ਹੋਈਆਂ ਹਨ। ਲੋਕ ਮਾਨਸ ਅਨੁਸਾਰ ਇਹ ਰੁੱਖ ਸੰਸਾਰ ਦੀ ਸ਼ੁੱਧੀ ਲਈ ਦੇਵਤਿਆਂ ਨੇ ਆਪਣੇ ਹੱਥੀਂ ਧਰਤੀ ਉੱਤੇ ਬੀਜਿਆ । ਇਸ ਲਈ ਸ਼ੁੱਧੀ ਨਾਲ ਸਬੰਧਤ ਹਰ ਰੀਤ ਸਮੇਂ ਨਿੰਮ ਦੇ ਪੱਤੇ ਵਰਤੇ ਜਾਂਦੇ ਹਨ।

ਬੱਚੇ ਦੇ ਜਨਮ ਸਮੇਂ ਨਿੰਮ ਦੇ ਪੱਤੇ ਮਾੜੀਆਂ ਰੂਹਾਂ ਨੂੰ ਦੂਰ ਕਰਨ ਲਈ ਦਰਵਾਜ਼ੇ ਨਾਲ ਬੰਨ੍ਹੇ ਜਾਂਦੇ ਹਨ। ਘਰ ਵਿਚੋਂ ਸੂਤਕ ਕੱਢਣ ਲਈ ਵੀ ਨਿੰਮ ਦੇ ਪੱਤਿਆਂ ਦੇ ਪਾਣੀ ਨਾਲ ਇਸ਼ਨਾਨ ਕੀਤਾ ਜਾਂਦਾ ਹੈ।

ਪੁਰਾਣੇ ਸਮਿਆਂ ਵਿਚ ਮੁਰਦੇ ਦੇ ਅੰਤਿਮ ਸੰਸਕਾਰ ਪਿੱਛੋਂ ਘਰ ਨੂੰ ਵਾਪਸ ਜਾਂਦਿਆਂ ਲੋਕ ਨਿੰਮ ਦੇ ਪੱਤੇ ਚਬਾ ਕੇ ਥੁੱਕ ਦਿੰਦੇ ਸਨ। ਇਹ ਰੀਤ ਸ਼ੁੱਧੀ ਪ੍ਰਾਪਤ ਕਰਨ ਅਤੇ ਮ੍ਰਿਤਕ ਨਾਲ ਨਾਤਾ ਤੋੜਨ ਦੀ ਪ੍ਰਤੀਕ ਹੈ।

ਕਈ ਕਬੀਲਿਆਂ ਦੀਆਂ ਇਸਤਰੀਆਂ ਨਿੰਮ ਦੇ ਰੁੱਖ ਕੋਲੋਂ ਲੰਘਦੀਆਂ ਘੁੰਡ ਕੱਢ ਲੈਂਦੀਆਂ ਹਨ ਅਰਥਾਤ ਇਸ ਨੂੰ ਸਹੁਰੇ ਜਾਂ ਜੇਠ ਦੀ ਪਦਵੀ ਦਿੰਦੀਆਂ ਹਨ।

ਮਰਾਸੀਆਂ ਵਿਚ ਨਿੰਮ ਨੂੰ ਪਵਿੱਤਰ ਸਮਝਦੇ ਹੋਏ ਚੇਚਕ ਨਿਕਲਣ ਉੱਤੇ ਇਸ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਇਸ ਦੇ ਹੇਠਾਂ ਸੀਤਲਾ ਮਾਤਾ ਦੀ ਮੂਰਤੀ ਬਣਾ ਕੇ ਵੀ ਰੱਖੀ ਜਾਂਦੀ ਹੈ।

ਹ. ਪੁ.—ਮ. ਕੋ.; ਪੰ. ਗੁ. ਪੌ.-ਡਾ. ਸ਼ਰਮਾ; ਗ. ਇੰ. ਮੈ. ਪ.; ਪੰ. ਲੋ. ਵਿ. ਕੋ.

**ਨਿਰੰਕਾਰੀ ਸੰਪ੍ਰਦਾਇ** : ਪੰਜਾਬ ਵਿਚ ਸਿੱਖ ਰਾਜ ਸਮੇਂ ਕਈ ਮਹਾਨ ਗੁਰਮੁਖ ਹਸਤੀਆਂ ਪ੍ਰਗਟ ਹੋਈਆਂ ਜਿਨ੍ਹਾਂ ਦੇ ਸਵੱਛ ਤੇ ਨਿਰਮਲ ਵਿਚਾਰਾਂ ਅਤੇ ਕੁਰਬਾਨੀ ਭਰੀਆਂ ਜੀਵਨੀਆਂ ਦਾ ਇਤਿਹਾਸ ਵਿਚ ਵਰਣਨ ਮਿਲਦਾ ਹੈ । ਉਨ੍ਹਾਂ ਵਿਚੋਂ ਇਕ ਪ੍ਰਮੁੱਖ ਤੇ ਵਚਿੱਤਰ ਹਸਤੀ ਬਾਬਾ ਦਿਆਲ ਜੀ ਸਨ। ਅੱਜ ਵਾਂਗ ਉਸ ਸਮੇਂ ਵੀ ਕਈ ਦੰਭੀ ਅਤੇ ਪਾਖੰਡੀਆਂ ਦੀਆਂ ਗੱਦੀਆਂ ਚਲ ਰਹੀਆਂ ਸਨ ਜੋ ਜਨਤਾ ਨੂੰ ਰੂੜ੍ਹੀਵਾਦੀ ਧਾਰਨਾਵਾਂ ਤੇ ਕ੍ਰਿਆਵਾਂ ਵਿਚ ਖਚਿਤ ਕਰ ਕੇ ਆਪਣੀ ਸ਼ਖ਼ਸ਼ੀ ਪੂਜਾ ਅਤੇ ਵਹਿਮ-ਭਰਮ ਤੇ ਪਾਖੰਡ ਦੇ ਜਿੱਲ੍ਹਣ ਅਤੇ ਰੀਤੀਵਾਦ ਦੇ ਫ਼ੋਕਟ ਕਰਮਕਾਂਡ ਵਿਚ ਫਸਾ ਕੇ, ਆਪਣੀ ਦੁਕਾਨਦਾਰੀ ਚਲਾ ਰਹੇ ਸਨ। ਬਾਬਾ ਦਿਆਲ ਜੀ ਨਿਰੋਲ ਗੁਰਬਾਣੀ ਦੇ ਅਧਾਰ ਤੇ ਸੂਤਕ-ਪਾਤਕ,ਸ਼ਗਨ-ਅਪਸ਼ਗਨ, ਗ੍ਰਹਿ-ਨਛਤਰ ਅਤੇ ਰਮਤਿਆਂ, ਜੋਤਸ਼ੀਆਂ ਦੇ ਚੱਕਰਾਂ ਵਿਚ ਫ਼ਸੇ ਲੋਕਾਂ ਨੂੰ ਗੁਰਮਤਿ ਗਿਆਨ ਦੇ ਸਿੱਧ-ਪੱਧਰੇ ਮਾਰਗ ਉੱਤੇ ਚਲਾਉਣ ਅਤੇ ਸਿੱਖੀ ਜੀਵਨ ਜਾਚ ਦੀ ਪ੍ਰੇਰਨਾ ਦੇਣ ਵਾਲੇ ਕ੍ਰਾਂਤੀਕਾਰੀ ਮਹਾਪੁਰਸ਼ ਹੋਏ ਹਨ।

ਆਪ ਦਾ ਜਨਮ, ਵੈਸਾਖ ਦੀ ਪੁੰਨਿਆ, 17 ਮਈ, 1783 ਨੂੰ ਭਾਈ ਰਾਮ ਸਹਾਇ ਮਲਹੋਤਰਾ ਦੇ ਘਰ ਗਲੀ ਆਸੀਆ, ਪਿਸ਼ਾਵਰ ਵਿਖੇ ਹੋਇਆ। ਆਪ ਦੀ ਮਾਤਾ ਦਾ ਨਾਂ ਲਡਿਕੀ ਸੀ। ਆਪ ਜੀ ਦੇ ਪਿਤਾ ਕਾਬਲੀ ਸਿੱਖ (ਸਹਿਜਧਾਰੀ) ਪਰਿਵਾਰ ਵਿਚੋਂ ਸਨ । ਆਪ ਦੇ ਦਾਦਾ ਗੁਰ ਸਹਾਇ ਅਤੇ ਪੜਦਾਦਾ ਦੇਵੀ ਸਹਾਇ ਕਾਬਲ ਦੀ ਸੰਗਤ ਨਾਲ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਗਏ ਸਨ ਜਿਥੇ ਉਨ੍ਹਾਂ ਦਾ ਮੇਲ ਦਸਮ ਪਾਤਸ਼ਾਹ ਦੇ ਨਿਜੀ

ਖ਼ਜ਼ਾਨਚੀ ਭਾਈ ਭਗਵਾਨ ਸਿੰਘ ਅਤੇ ਉਨ੍ਹਾਂ ਦੇ ਸਪੁੱਤਰ ਭਾਈ ਵਿਸਾਖਾ ਸਿੰਘ (ਰੋਹਤਾਸ, ਜ਼ਿਲ੍ਹਾ ਜਿਹਲਮ ਨਿਵਾਸੀ) ਨਾਲ ਹੋਇਆ । ਸਮਾਂ ਪਾ ਕੇ ਦੋਹਾਂ ਪਰਿਵਾਰਾਂ ਦੀ ਰਿਸ਼ਤੇ ਦੀ ਕੜੀ ਨਾਲ ਇਕ ਮਾਲਾ ਵਿਚ ਪਰੋਤੀ ਹੋਈ ਸਾਂਝ ਪੈ ਗਈ।

ਬਾਬਾ ਦਿਆਲ ਜੀ ਦੀ ਮਾਤਾ ਲਡਿਕੀ ਭਾਈ ਵਿਸਾਖਾ ਸਿੰਘ ਦੀ ਸਪੁੱਤਰੀ ਸੀ । ਬਾਬਾ ਦਿਆਲ ਜੀ ਦੇ ਬਚਪਨ ਵਿਚ ਹੀ ਉਨ੍ਹਾਂ ਦੇ ਪਿਤਾ ਸਦੀਵੀ ਵਿਛੋੜਾ ਦੇ ਗਏ ਅਤੇ ਆਪ ਦੀ ਪਰਵਰਿਸ਼ ਦਾ ਬੀੜਾ ਆਪ ਦੀ ਮਾਤਾ ਨੂੰ ਉਠਾਉਣਾ ਪਿਆ। ਮਾਤਾ ਜੀ ਗੁਰੂ ਘਰ ਦੇ ਪ੍ਰੇਮੀ ਸਨ। ਆਪ ਰੋਜ਼ਾਨਾ ਭਾਈ ਜੋਗਾ ਸਿੰਘ ਦੀ ਧਰਮਸ਼ਾਲਾ ਜੋ ਪਿਸ਼ਾਵਰ ਵਿਚ ਇਕ ਵਿਸ਼ੇਸ਼ ਧਰਮ-ਅਸਥਾਨ ਸੀ, ਆਪਣੇ ਬਾਲਕ ਦਿਆਲ ਸਮੇਤ ਸੰਗਤ ਦੀ ਹਾਜ਼ਰੀ ਭਰਦੇ ਸਨ। ਇਵੇਂ ਬਾਲਕ ਦਿਆਲ ਨੂੰ ਗੁਰਬਾਣੀ ਸੁਣ ਕੇ ਵਿਚਾਰਨ ਦੀ ਜਾਗ ਲੱਗੀ। ਆਪ ਬਾਣੀ ਨੂੰ ਪੜ੍ਹ, ਸੁਣ ਤੇ ਵਿਚਾਰ ਕੇ ਹੈਰਾਨ ਹੁੰਦੇ ਕਿ ਕਿਵੇਂ ਸੰਗਤ ਦੀ ਹਾਜ਼ਰੀ ਭਰਨ ਵਾਲੇ ਗੁਰਸਿਖ ਬਾਣੀ ਵਿਚ ਦਰਸਾਏ ਮਾਰਗ ਤੋਂ ਲਾਂਭੇ ਜਾ ਰਹੇ ਸਨ। ਕਥਨੀ ਤੇ ਕਰਨੀ ਦੇ ਇਸ ਮਹਾਨ ਅੰਤਰ ਨੂੰ ਉਨ੍ਹਾਂ ਨੇ ਮੁੱਢ ਤੋਂ ਹੀ ਅਨੁਭਵ ਕਰ ਲਿਆ । ਆਪ ਦਾ ਗੁਰਬਾਣੀ-ਅਧਿਐਨ ਜਿਉਂ ਜਿਉਂ ਪਕੇਰਾ ਹੁੰਦਾ ਗਿਆ, ਉਨ੍ਹਾਂ ਦਾ ਇਹ ਨਿਸ਼ਚਾ ਕਿ ਸਿੱਖ ਗੁਰਬਾਣੀ ਵਿਚ ਦਰਸਾਏ ਮਾਰਗ ਤੋਂ ਭਟਕ ਗਏ ਸਨ, ਪਰਪੱਕ ਹੁੰਦਾ ਗਿਆ ਅਤੇ ਉਨ੍ਹਾਂ ਨੂੰ ਲੋਕਾਈ ਨੂੰ ਸੱਚੇ ਮਾਰਗ ਤੇ ਲਿਆਉਣ ਲਈ ਕਠਿਨ ਮਿਹਨਤ ਅਤੇ ਹਿੰਮਤ ਭਰੇ ਸੰਘਰਸ਼ ਦੀ ਲੋੜ ਅਨੁਭਵ ਹੋਈ।

ਆਪ ਅਠਾਰ੍ਹਾਂ ਵਰ੍ਹਿਆਂ ਦੇ ਸਨ ਕਿ ਆਪ ਦੀ ਮਾਤਾ ਵਿਛੋੜਾ ਦੇ ਗਈ। ਬਾਬਾ ਜੀ ਨੂੰ ਗੁਰਮਤਿ ਦੀ ਭਰਪੂਰ ਸੋਝੀ ਛੋਟੀ ਆਯੂ ਵਿਚ ਹੀ ਪ੍ਰਾਪਤ ਹੋ ਗਈ ਸੀ ਅਤੇ ਆਪ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਕਥਾ ਤੇ ਵਿਆਖਿਆ ਕਰ ਕੇ ਸੱਚੇ-ਸੁੱਚੇ ਮਾਰਗ ਤੇ ਚਲਣ ਦੀ ਪ੍ਰੇਰਨਾ ਦੇਣ ਲੱਗ ਪਏ । ਸਿੱਖਾਂ ਵਿਚ ਮੂਰਤੀ ਪੂਜਾ ਅਤੇ ਦੇਵੀ ਦੇਵਤਿਆਂ ਦੀ ਅਰਾਧਨਾ ਬਾਕੀ ਹਿੰਦੂ ਸਮਾਜ ਨਾਲੋਂ ਕੋਈ ਵੱਖਰੀ ਨਹੀਂ ਸੀ । ਦੇਵੀ-ਦੇਵਤਿਆਂ ਦੀ ਪੂਜਾ-ਅਰਚਨਾ, ਮੂਰਤੀ ਪੂਜਾ ਅਤੇ ਸ਼ਿਵਲਿੰਗ ਆਦਿ ਦੀ ਪੂਜਾ ਤਾਂ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਪ੍ਰਕਰਮਾ ਅਤੇ ਦਰਸ਼ਨੀ ਡਿਉਢੀ ਵਿਚ ਹੋਣ ਲੱਗ ਪਈ ਸੀ ਜੋ ਆਮ ਜਿਹੀ ਗੱਲ ਬਣ ਗਈ ਸੀ । ਬਹੁਤੇ ਸਿੱਖ ਇਨ੍ਹਾਂ ਬ੍ਰਾਹਮਣੀ ਕਰਮਕਾਂਡਾਂ ਨੂੰ ਸਿੱਖੀ ਦਾ ਅੰਗ ਹੀ ਮੰਨਦੇ ਸਨ।

ਪਿਸ਼ਾਵਰ ਨਿਵਾਸ ਸਮੇਂ ਬਾਬਾ ਜੀ ਨੂੰ ਕਈ ਵਾਰ ਰਹੱਸਮਈ, ਅਗੰਮੀ ਹੁਕਮ ਸਾਦਤ ਹੁੰਦੇ ਰਹੇ । ਇਕ ਸਮੇਂ ਆਪ ਭਾਈ ਜੋਗਾ ਸਿੰਘ ਜੀ ਦੇ ਗੁਰਦੁਆਰੇ ਫ਼ੁੱਲ ਅਰਪਨ ਕਰ ਕੇ, ਗੁਰੂ ਗ੍ਰੰਥ ਸਾਹਿਬ ਤੇ ਚੌਰ ਕਰ ਰਹੇ ਸਨ ਤਾਂ ਆਕਾਸ਼ਬਾਣੀ ਉਨ੍ਹਾਂ ਦੇ ਹਿਰਦੇ ਵਿਚ ਗੂੰਜੀ, ''ਨਿਰੰਕਾਰ ਦਿਆ ਪੁਰਖਾ, ਤੈਨੂੰ ਚੌਰ ਕਰਨ ਤੇ ਫ਼ੁੱਲ ਅਰਪਣ ਦੀ ਸੇਵਾ ਲਈ ਨਹੀਂ ਭੇਜਿਆ, ਹੋਰ ਬਥੇਰੇ ਸਿੱਖ ਇਹ ਕਾਰਜ ਕਰਦੇ ਹਨ; ਤੇਰੇ ਜ਼ਿੰਮੇ ਤਾਂ ਗੁਰ-ਸ਼ਬਦ ਦੇ ਆਧਾਰ ਤੇ ਨਾਮ ਤੇ ਚਲਣ-ਚਲਾਉਣ ਦਾ ਅਧਿਕਾਰ ਬਖ਼ਸ਼ਿਸ਼ ਹੋਇਆ ਹੈ ।''

ਆਪਣੇ ਮਾਮੇ ਭਾਈ ਮਿਲਖਾ ਸਿੰਘ (ਰੋਹਤਾਸ ਨਿਵਾਸੀ) ਦੀ ਪ੍ਰੇਰਣਾ ਕਾਰਨ, ਆਪ 1802 ਈ. ਵਿਚ ਪਿਸ਼ਾਵਰ ਤੋਂ ਰਾਵਲਪਿੰਡੀ ਆ ਵਸੇ। ਆਪ ਨਿਰਬਾਹ ਲਈ ਪੰਸਾਰੀ ਦੀ ਦੁਕਾਨ ਕਰਨ ਲਗ ਪਏ । ਆਪ ਦਸਾਂ ਨਹੁੰਆਂ ਦੀ ਕਿਰਤ ਕਰਨ ਵਿਚ ਅਟੱਲ ਵਿਸ਼ਵਾਸ ਰੱਖਦੇ ਸਨ। ਆਪ ਦਾ ਅਟੱਲ ਵਿਸ਼ਵਾਸ ਸੀ ਕਿ ਧਰਮੀ ਪੁਰਸ਼ ਨੂੰ ਕਿਰਤ ਕਰ ਕੇ ਨਿਰਬਾਹ ਕਰਨਾ ਹੀ ਸ਼ੋਭਦਾ ਹੈ; ਇਵੇਂ ਉਹ ਨਿੱਡਰ ਹੋ ਕੇ ਸੱਚੇ ਮਾਰਗ ਤੇ ਚੱਲ ਸਕਦਾ ਹੈ ਅਤੇ ਕਿਸੇ ਦਾ ਮੁਥਾਜ ਨਹੀਂ ਹੁੰਦਾ।

ਸ਼ੁਰੂ ਸ਼ੁਰੂ ਵਿਚ ਰਾਵਲਪਿੰਡੀ ਵਿਖੇ ਗੁਰਬਾਣੀ ਦੀ ਵਿਆਖਿਆ ਤੇ ਪ੍ਰਚਾਰ ਲਈ ਪਿਸ਼ੌਰੀਆਂ ਦੀ ਧਰਮਸ਼ਾਲਾ ਨੂੰ ਕੇਂਦਰ ਬਣਾਇਆ। ਸੰਨ 1815 ਦੇ ਆਸਪਾਸ ਜਿਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੋਜ਼ਾਨਾ ਕਥਾ ਕਰਨੀ ਆਰੰਭੀ ਤੇ ਇਹ ਸਿਲਸਿਲਾ ਚਾਲੀ ਸਾਲ ਤਕ ਚਲਦਾ ਰਿਹਾ । ਆਪ ਦੇ ਸੱਚੇ ਤੇ ਖਰੇ ਖਰੇ ਉਪਦੇਸ਼ਾਂ ਤੇ ਬੋਲਾਂ ਨੂੰ ਸੰਗਤਾਂ ਉਤਸ਼ਾਹ ਨਾਲ ਸੁਣਦੀਆਂ ਤੇ ਆਖਦੀਆਂ ''ਬਾਬਾ ਆਖਦਾ ਤਾਂ ਠੀਕ ਹੈ'' ਇਵੇਂ ਪਿਸ਼ੌਰੀਆਂ ਦੀ ਧਰਮਸਾਲਾ ਦੀਆਂ ਰੌਣਕਾਂ ਵਿਚ ਵਾਧਾ ਹੋਇਆ।

ਭਾਵੇਂ ਪਿਤਾ ਪੁਰਖੀਂ ਧਾਰਨਾਵਾਂ ਨੂੰ ਤਿਆਗਣ ਤੇ ਭਾਈਚਾਰੇ ਤੇ ਬਰਾਦਰੀ ਦੇ ਉਲਟ ਚਲਣ ਕਰ ਕੇ ਆਪ ਨੂੰ ਕਾਫ਼ੀ ਔਕੜਾਂ ਆਈਆਂ ਪਰ ਫ਼ਿਰ ਵੀ ਆਪ ਨੇ ਮੂਰਤੀ ਪੂਜਾ, ਪੱਥਰ ਪੂਜਾ ਤੇ ਦੇਹ ਪੂਜਾ ਵਿਰੁੱਧ ਜਹਾਦ ਸ਼ੁਰੂ ਕਰ ਦਿੱਤਾ ਕਿਉਂਕਿ ਇਹ ਸਭ ਕੁਝ ਗੁਰੂ ਨਾਨਕ ਸਾਹਿਬ ਦੇ ਦਰਸਾਏ ਬੁਨਿਆਦੀ ਅਸੂਲਾਂ ੴ ਦੀ ਸਰਬ ਉੱਚਤਾ ਦੇ ਪ੍ਰਤੀਕੂਲ ਸਨ। ਆਪ ਇਕ ਨਿਰੰਕਾਰ ਅਕਾਲ ਪੁਰਖ ਦੀ ਭਗਤੀ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਅਤੇ ਫ਼ੋਕਟ ਕਰਮ-ਕਾਂਡ ਦੇ ਵਿਰੁੱਧ ਸੰਗਤਾਂ ਨੂੰ ਪ੍ਰੇਰਦੇ। ਨਿਰਗੁਣ ਨਿਰੰਕਾਰ ਦਾ ਸੰਕਲਪ ਲੋਪ ਹੋ ਰਿਹਾ ਸੀ। ਹਰ ਨਵਾਂ ਧਰਮ ਕੁਝ ਸਦੀਆਂ ਮਗਰੋਂ ਕੇਵਲ ਰੀਤੀਵਾਦ ਦਾ ਅਖਾੜਾ ਬਣ ਜਾਂਦਾ ਹੈ । ਵਿਸੇਸ਼ ਕਰ ਕੇ ਜਦੋਂ ਕਟੜ ਪੁਜਾਰੀ ਵਰਗ ਰਾਜ ਉੱਤੇ ਹਾਵੀ ਹੋ ਜਾਣ ਤਾਂ ਇਸ ਵਿਚੋਂ ਅਵੱਸ਼ ਭ੍ਰਿਸ਼ਟਾਚਾਰ ਪੈਦਾ ਹੁੰਦਾ ਹੈ। ਆਦਿ ਕਾਲ ਦੇ ਹਿੰਦੂ ਰਾਜਿਆਂ ਉੱਪਰ ਬ੍ਰਾਹਮਣਾਂ ਤੇ ਪੁਰੋਹਿਤਾਂ ਦਾ ਗ਼ਲਬਾ ਹਾਵੀ ਹੋ ਚੁੱਕਾ ਸੀ। ਰੀਤੀ-ਰਿਵਾਜ ਨੂੰ ਹੀ ਧਰਮ ਕਰ ਕੇ ਮੰਨਿਆ ਜਾਣ ਲਗ ਪਿਆ। ਇਸ ਦੇ ਉਲਟ ਬਾਬਾ ਦਿਆਲ ਜੀ ਅਨੁਭਵੀ ਗਿਆਨੀ ਸਨ।

**ਗੁਰਮਤਿ ਅਨੁਸਾਰ ਪਹਿਲਾ ਵਿਵਾਹ**– ਸੰਨ 1808 ਨੂੰ ਬਾਬਾ ਦਿਆਲ ਜੀ ਆਪਣੀ ਦੁਕਾਨ ਲਈ ਸੌਦਾ ਖ਼ਰੀਦਣ ਲਈ ਭੇਜੇ ਗਏ ਜੋ ਉਸ ਸਮੇਂ ਵਿਉਪਾਰ ਦੀ ਪ੍ਰਸਿੱਧ ਮੰਡੀ ਸੀ । ਉਥੇ ਆਪ ਨੇ ਸੰਤ ਬੁੱਧੂ ਸ਼ਾਹ ਜੀ ਸੇਵਾ-ਪੰਥੀ ਦੀ ਧਰਮਸ਼ਾਲਾ ਵਿਚ ਡੇਰਾ ਰੱਖਿਆ। ਆਪ ਜੀ ਦੀ ਸੰਤ ਬੁੱਧੂ ਸ਼ਾਹ ਨਾਲ ਗੁਰਮਤਿ ਸਬੰਧੀ ਗਿਆਨ-ਗੋਸ਼ਟਿ ਅਕਸਰ ਹੁੰਦੀ ਰਹਿੰਦੀ ਤੇ ਕਈ ਵਾਰ ਇਸ ਗੋਸ਼ਟਿ ਨੂੰ ਸੰਗਤਾਂ ਵੀ ਸੁਣਦੀਆਂ । ਭਾਈ ਚਰਨਦਾਸ ਕਪੂਰ ਤੇ ਉਨ੍ਹਾਂ ਦੇ ਘਰੋਂ ਮਾਤਾ ਬਿਸ਼ਨ ਦੇਈ ਵੀ ਇਨ੍ਹਾਂ ਗੋਸ਼ਟਾਂ ਨੂੰ ਧਿਆਨ ਨਾਲ ਸੁਣਦੇ ਸਨ । ਇਸ ਦੰਪਤੀ ਨੂੰ ਨੌਜਵਾਨ ਦਿਆਲ ਜੀ ਚੰਗੇ ਲਗੇ ਤੇ ਭਾਅ ਗਏ । ਸੰਤ ਬੁਧੂ ਸ਼ਾਹ ਦੇ ਰਾਹੀਂ, ਉਨ੍ਹਾਂ ਨੇ ਆਪਣੀ ਸਪੁੱਤਰੀ ਬੀਬੀ ਮੂਲ ਦੇਈ ਦਾ ਰਿਸ਼ਤਾ ਪਰਵਾਨ ਕਰਨ ਲਈ ਆਖਿਆ। ਬਾਬਾ ਜੀ ਨੇ ਇਸ ਸ਼ਰਤ ਤੇ ਰਿਸ਼ਤਾ ਸਵੀਕਾਰ ਕਰ ਲਿਆ ਕਿ ਵਿਆਹ-ਕਾਰਜ ਥੋੜ੍ਹੇ ਦਿਨਾਂ ਦੇ ਅੰਦਰ ਹੀ ਸੰਪੰਨ ਕਰ ਦਿੱਤਾ ਜਾਵੇ ਕਿਉਂਕਿ ਉਨ੍ਹਾਂ ਦੇ ਜਲਦੀ ਭੇਰੇ ਆਉਣ ਦੀ ਸੰਭਾਵਨਾ ਨਹੀਂ ਸੀ। ਮਹੀਨਾ ਚੇਤਰ ਦਾ ਸੀ, ਪੰਡਤਾਂ ਤੇ ਬ੍ਰਾਹਮਣਾਂ ਨੇ ਵਿਵਾਹ ਦੇ ਫ਼ੇਰੇ ਦਿਵਾਉਣ ਤੋਂ ਇਨਕਾਰ ਕਰ ਦਿੱਤਾ । ਬਾਬਾ ਜੀ ਨੂੰ ਇਹੋ ਜਿਹੇ ਅਵਸਰ ਦੀ

ਹੀ ਉਡੀਕ ਸੀ । ਇਸ ਤਰ੍ਹਾਂ ਢੁਕਵਾਂ ਸਬੱਬ ਬਣ ਗਿਆ । ਬਾਬਾ ਜੀ ਤੇ ਸੰਤ ਬੁਧੂ ਸ਼ਾਹ ਦੀ ਸਾਂਝੀ ਪ੍ਰੇਰਨਾ ਸਦਕਾ, ਭਾਈ ਚਰਨ ਦਾਸ ਬਰਾਦਰੀ ਦੀ ਪਰਵਾਹ ਨਾ ਕਰਦੇ ਹੋਏ, ਚੇਤਰ ਦੇ ਮਹੀਨੇ ਵਿਚ, ਪੰਡਤਾਂ ਦੀ ਗ਼ੈਰ-ਮੌਜੂਦਗੀ ਵਿਚ ਆਪਣੀ ਸਪੁੱਤਰੀ ਦਾ ਵਿਆਹ ਬਾਬਾ ਜੀ ਨਾਲ ਕਰਨ ਲਈ ਰਾਜ਼ੀ ਹੋ ਗਏ। ਇਹ ਅਸਚਰਜ ਵਿਵਾਹ ਕੇਵਲ ਸ਼ਬਦ-ਕੀਰਤਨ, ਅਨੰਦੁ ਸਾਹਿਬ ਦੇ ਗਾਇਨ ਅਤੇ ਅਰਦਾਸਾ ਸੋਧ ਕੇ, ਗੁਰਮਤਿ ਅਨੁਸਾਰ ਆਡੰਬਰ-ਰਹਿਤ, ਸੰਤ ਬੁਧੂ ਸ਼ਾਹ ਦੀ ਧਰਮਸ਼ਾਲਾ ਵਿਖੇ ਸੰਪੂਰਨ ਹੋਇਆ । ਇਤਿਹਾਸਕ ਤੱਥਾਂ ਦੇ ਅਧਾਰ ਤੇ ਅਸੀਂ ਇਸ ਨੂੰ ਗੁਰਮਤਿ ਅਨੁਸਾਰ ਪਹਿਲਾ ਵਿਵਾਹ ਆਖ ਸਕਦੇ ਹਾਂ।

**ਮਹਾਰਾਜਾ ਰਣਜੀਤ ਸਿੰਘ ਨਾਲ ਮੇਲ–** ਸੰਨ 1820 ਨੂੰ ਜਦੋਂ ਮਹਾਰਾਜਾ ਰਣਜੀਤ ਸਿੰਘ ਰਾਵਲਪਿੰਡੀ ਪਧਾਰੇ ਤਾਂ ਮਹਾਰਾਜਾ ਸਾਹਿਬ ਦੇ ਸੂਬੇਦਾਰ ਸ. ਮਿਲਖਾ ਸਿੰਘ ਨੇ, ਬਾਬਾ ਦਿਆਲ ਜੀ ਦੀ ਰਸਭਿੰਨੀ ਗੁਰਸ਼ਬਦ-ਵਿਆਖਿਆ ਕਰਨ ਵਾਲੀ ਵਿਲਖਣ ਸ਼ਖ਼ਸੀਅਤ ਬਾਰੇ ਜਾਣਕਾਰੀ ਦਿੱਤੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਵਾਇਤੀ ਸੁਭਾਅ ਕਾਰਨ ਇਕ ਅਹਿਲਕਾਰ ਰਾਹੀਂ ਇਕ ਮੋਹਰ ਕੜਾਹ ਪ੍ਰਸ਼ਾਦ ਦੀ ਦੇਗ ਤੇ ਲੰਗਰ ਵਾਸਤੇ ਭੇਜੀ । ਬਾਬਾ ਜੀ ਨੇ ਉਹ ਮੁਹਰ ਪ੍ਰਵਾਨ ਨਾ ਕੀਤੀ ਅਤੇ ਅਹਿਲਕਾਰ ਹੱਥ ਕਹਿ ਭੇਜਿਆ ਕਿ "ਇਵੇਂ ਚੜ੍ਹਾਈ ਦੇਗ ਦਾ ਮਹਾਰਾਜ ਜੀ ਨੂੰ ਅਧਿਆਤਮਕ ਲਾਭ ਨਹੀਂ ਹੋ ਸਕਦਾ। ਅਸੀਂ ਅੱਗੇ ਹੀ ਰੀਤੀਵਾਦ ਦੇ ਵਿਰੁੱਧ ਸੰਘਰਸ਼ ਕਰ ਰਹੇ ਹਾਂ। ਮਹਾਰਾਜ ਨੂੰ ਗੁਰਸਿੱਖ ਹੋਣ ਦੇ ਨਾਤੇ ਸੰਗਤ ਵਿਚ ਆਪ ਹਾਜ਼ਰੀ ਭਰਨੀ ਚਾਹੀਦੀ ਹੈ"। ਅਹਿਲਕਾਰ ਨੇ ਸਾਰੀ ਵਿਥਿਆ ਜਾ ਸੁਣਾਈ ਜਿਸ ਦਾ ਮਹਾਰਾਜਾ ਜੀ ਨੇ ਪ੍ਰਭਾਵ ਕਬੂਲਿਆ। ਦੂਜੇ ਦਿਨ ਮਹਾਰਾਜਾ ਜੀ ਭਾਈ ਰਾਮ ਸਿੰਘ ਜੀ ਦੇ ਗੁਰਦੁਆਰੇ ਸੰਗਤ ਵਿਚ ਸ਼ਾਮਲ ਹੋਏ ਅਤੇ ਬਾਬਾ ਦਿਆਲ ਜੀ ਵੱਲੋਂ ਕੀਤੀ ਜਾਂਦੀ ਗੁਰੂ ਗ੍ਰੰਥ ਸਾਹਿਬ ਦੀ ਕਥਾ-ਵਿਆਖਿਆ ਸੁਣੀ ਤੇ ਉਸ ਦਿਨ ਕੜਾਹ ਪ੍ਰਸ਼ਾਦਿ ਦੀ ਦੇਗ ਤੇ ਲੰਗਰ ਮਹਾਰਾਜ ਜੀ ਵੱਲੋਂ ਵਰਤਾਇਆ ਗਿਆ । ਦੀਵਾਨ ਦੀ ਸਮਾਪਤੀ ਮਗਰੋਂ ਮਹਾਰਾਜਾ ਜੀ ਨੇ ਬਾਬਾ ਦਿਆਲ ਜੀ ਨੂੰ ਜਾਗੀਰ ਪ੍ਰਵਾਨ ਕਰਨ ਲਈ ਬਿਨੈ ਕੀਤੀ । ਬਾਬਾ ਜੀ ਕਿਰਤੀ ਸਨ ਅਤੇ ਆਪ ਦਾ ਵਿਸ਼ਵਾਸ ਸੀ ਕਿ ਗੁਰਸਿੱਖੀ ਦੇ ਅਧਿਆਤਮਕ ਮੁਖੀਆਂ ਲਈ ਕਿਰਤੀ ਹੋਣਾ ਬੜਾ ਜ਼ਰੂਰੀ ਹੈ। ਸੋ ਆਪ ਨੇ ਜਾਗੀਰ ਲੈਣੀ ਪ੍ਰਵਾਨ ਨਾ ਕੀਤੀ।

ਨਿਰੰਕਾਰੀ ਮਤ ਦਾ ਸਭ ਤੋਂ ਪਹਿਲਾ ਅਸਰ ਇਹ ਹੋਇਆ ਕਿ ਸਚਾਈ ਗ੍ਰਹਿਣ ਕਰਨ ਲਈ ਅਨੁਯਾਈਆਂ ਵਿਚ ਦ੍ਰਿੜ੍ਹਤਾ ਤੇ ਦਲੇਰੀ ਪੈਦਾ ਹੋਈ । ਪੁਰਾਣੇ ਰੀਤੀ ਰਿਵਾਜਾਂ ਨੂੰ ਵਿਚਾਰ ਦੀ ਕਸਵੱਟੀ ਤੇ ਪਰਖਣ ਤੇ ਉਨ੍ਹਾਂ ਵਿਚ ਨਵਾਂ ਪਰਿਵਰਤਨ ਕਰ ਕੇ ਨਵੀਆਂ ਧਾਰਨਾਵਾਂ ਤੇ ਚਲਣ ਦਾ ਉਤਸ਼ਾਹ ਪੈਦਾ ਹੋਇਆ । ਸੰਸਾਰ ਵਿਚ ਹਰ ਭਾਂਤ ਦੀ ਉੱਨਤੀ ਦੀ ਪਹਿਲੀ ਪੌੜੀ ਵਿਚਾਰ ਕੇ ਚਲਣ ਦੀ ਹੈ । ਬਾਬਾ ਜੀ ਦੇ ਪ੍ਰਚਾਰ ਕਾਰਨ ਨਿਸ਼ਚੇ ਵਿਚ ਪ੍ਰਪੱਕਤਾ ਤੇ ਸੱਚੇ ਸੁੱਚੇ ਅਸੂਲਾਂ ਨੂੰ ਦੂਜਿਆਂ ਤਕ ਪ੍ਰਚਾਰਣ ਦੀ ਦਲੇਰੀ ਪੈਦਾ ਹੋਈ । ਜੋ ਵਿਚਾਰ ਗਿਆਨ ਦੀ ਕਸਵੱਟੀ ਤੇ ਪੂਰਾ ਨਾ ਉਤਰੇ, ਉਸ ਨੂੰ ਤਿਆਗਣ ਦੀ ਝਿਜਕ ਖ਼ਤਮ ਹੋਈ।

ਆਪ ਦੇ ਵਿਰੋਧੀਆਂ ਵਿਚ ਨਿਹਾਲ ਸਿੰਘ ਛਾਛੀ ਤੇ ਤੌਰੂ ਰਾਇ ਦਾ ਵਿਸ਼ੇਸ਼ ਜ਼ਿਕਰ ਆਉਂਦਾ ਹੈ । ਛਾਛੀ ਕਿਸੇ ਸਮੇਂ ਮਹਾਰਾਜਾ ਰਣਜੀਤ ਸਿੰਘ ਦਾ ਦੂਸਰੇ ਦਰਜੇ ਦਾ ਦਰਬਾਰੀ ਸੀ ਅਤੇ ਅੰਗਰੇਜ਼ੀ ਸਰਕਾਰ ਸਮੇਂ ਇਸ ਨੂੰ ਸਰਕਾਰੀ-ਪਿੱਠੂ ਹੋਣ ਕਰ ਕੇ 'ਸਰ' ਦਾ ਖ਼ਿਤਾਬ ਮਿਲਿਆ।

ਬਾਬਾ ਦਿਆਲ ਜੀ 31 ਜਨਵਰੀ, 1855 ਨੂੰ ਸਵਰਗ ਸਿਧਾਰ ਗਏ। ਆਪ ਦੇ ਹੁਕਮ ਅਨੁਸਾਰ ਆਪ ਦਾ ਪੰਜ-ਭੂਤਕ ਸਰੀਰ ਨਦੀ ਦੇ ਛੰਭ ਵਿਚ ਜਲ-ਪ੍ਰਵਾਹ ਕਰ ਦਿੱਤਾ। ਇਹ ਅਵਸਰ ਉਨ੍ਹਾਂ ਦੀ ਸੰਪੂਰਨਤਾ ਮੰਨ ਕੇ ਮੰਗਲ ਦੇ ਸ਼ਬਦਾਂ ਦਾ ਗਾਇਨ ਕਰਦੇ ਹੋਏ ਸੰਪੰਨ ਹੋਇਆ। ਬਿਨਾ ਕਿਸੇ ਫ਼ੋਕਟ ਕਰਮ-ਕਾਂਡ ਤੇ ਕਿਰਿਆ ਕਰਮ ਦੇ, ਗੁਰਮਤਿ ਅਨੁਸਾਰ ਅਰਦਾਸ ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ ਤੇ ਲੁਚੀ ਪ੍ਰਸ਼ਾਦ ਸੰਗਤਾਂ ਵਿਚ ਵਰਤਾਇਆ ਗਿਆ।

**ਬਾਬਾ ਦਰਬਾਰਾ ਸਿੰਘ ਜੀ–** ਬਾਬਾ ਦਿਆਲ ਜੀ ਦੇ ਪਲੇਠੇ ਸਪੁੱਤਰ ਬਾਬਾ ਦਰਬਾਰਾ ਸਿੰਘ ਜੀ ਨੇ ਆਪ ਮਗਰੋਂ ਨਿਰੰਕਾਰੀ ਲਹਿਰ ਦੀ ਵਾਗ ਡੋਰ ਸੰਭਾਲੀ। ਸੰਨ 1855 ਦੀ ਚੇਤ ਸੰਗਰਾਂਦ ਨੂੰ ਭਾਈ ਭੋਲਾ ਸਿੰਘ ਅਤੇ ਬੀਬੀ ਨਿਹਾਲੀ ਦਾ ਅਨੰਦ-ਕਾਰਜ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਪ੍ਰਕਰਮਾ, ਵਿਆਹ ਦੀ ਰਸਮ ਵਿਚ ਸ਼ਾਮਲ ਕਰ ਕੇ ਕੀਤਾ ਗਿਆ।

ਬਾਬਾ ਦਰਬਾਰਾ ਸਿੰਘ ਜੀ ਨੇ ਥਾਂ ਥਾਂ ਸੰਗਤਾਂ ਕਾਇਮ ਕੀਤੀਆਂ ਅਤੇ ਬੀੜੇਦਾਰ ਥਾਪੇ ਜੋ ਸੰਗਤਾਂ ਦੀ ਅਗਵਾਈ ਕਰਦੇ ਸਨ। ਆਪ ਗੁਰਮਤਿ ਦੇ ਨਿਧੜਕ ਤੇ ਉਤਸ਼ਾਹੀ ਵਿਆਖਿਆਕਾਰ ਤੇ ਆਗੂ ਸਨ । ਆਪਣੇ ਪਿਤਾ ਬਾਬਾ ਦਿਆਲ ਜੀ ਦੇ ਪਾਏ ਪੂਰਨਿਆਂ ਤੇ ਚਲ ਕੇ ਪੱਛਮੀ ਪੰਜਾਬ ਤੇ ਸਰਹੱਦੀ ਸੂਬੇ ਵਿਚ ਡੱਟ ਕੇ ਪ੍ਰਚਾਰ ਕੀਤਾ । ਇਕ ਚਿੱਠਾ ਚੱਲਣ ਦਾ 'ਹੁਕਮਨਾਮਾ ਸ੍ਰੀ ਅਕਾਲ ਪੁਰਖ ਜੀ ਕਾ' 1856 ਈ. ਵਿਚ ਭਾਈ ਰੂਪ ਸਿੰਘ ਰਾਜੜ ਵਾਸੀ ਪਾਸੋਂ ਲਿਖਵਾਇਆ । ਇਸ ਹੁਕਮਨਾਮੇ ਵਿਚ ਜਨਮ ਤੋਂ ਅੰਤ ਤਕ ਗੁਰਮਤਿ ਅਨੁਸਾਰ ਕਰਨ ਵਾਲੇ ਸੰਸਕਾਰਾਂ ਦੀ ਵਿਧੀ ਅੰਕਿਤ ਕੀਤੀ ਗਈ । ਇਸ ਚਿੱਠੀ ਵਿਚ ਹੇਠ ਲਿਖੀਆਂ ਗੱਲਾਂ ਵੱਲ ਮੁੱਖ ਤੌਰ ਤੇ ਗੁਰਮਤਿ ਅਨੁਸਾਰ ਕਾਰਜ ਕਰਨ ਲਈ ਪ੍ਰੇਰਨਾ ਦਿੱਤੀ ਗਈ ਹੈ ਤਾਂ ਕਿ ਪੁਰਸ਼ ਜਨਮ ਤੋਂ ਅੰਤ ਤਕ ਗੁਰਮਤਿ ਕਾਰਜ ਕਰਦਾ ਹੋਇਆ ਹੀ ਆਪਣਾ ਜੀਵਨ ਸੰਪੂਰਨਤਾ ਵੱਲ ਲਿਜਾ ਸਕੇ :

1. ਪੂਜਾ ਇਕ ਅਕਾਲ, ਸ੍ਰੀ ਨਿਰੰਕਾਰ (ਵਾਹਿਗੁਰੂ)ਦੀ।
2. ਸੱਚ ਬੋਲੋ ਤੇ ਪੂਰਾ ਤੋਲੋ ਅਰਥਾਤ ਕਥਨੀ ਤੇ ਕਰਨੀ ਦਾ ਸੁਮੇਲ।
3. ਮਾਤਾ ਪਿਤਾ ਦੀ ਹਰ ਪ੍ਰਕਾਰ ਦੀ ਦੇਖ ਭਾਲ ਤੇ ਸੇਵਾ ਕਰਨੀ।
4. ਨਸ਼ਿਆਂ ਤੋਂ ਪ੍ਰਹੇਜ਼ ਕਰਨਾ।
5. ਇਸਤਰੀ ਜਾਤੀ ਦਾ ਸਤਿਕਾਰ ਅਥਵਾ ਵਿਧਵਾ ਇਸਤਰੀ ਦੇ ਪੁਨਰ-ਵਿਵਾਹ ਦੀ ਪ੍ਰੇਰਨਾ।
6. ਜਨਮ ਤੋਂ ਅੰਤ ਤਕ ਸਾਰੇ ਕਾਰਜ ਗੁਰਮਤਿ ਅਨੁਸਾਰ ਕਰਨੇ।
7. ਜੰਮਦੀ ਲੜਕੀ ਦਾ ਘਾਤ ਘੋਰ-ਅਪਰਾਧ ਘੋਸ਼ਿਤ ਕੀਤਾ।
8. ਵਹਿਮ-ਭਰਮ, ਪਾਖੰਡ, ਦੇਵੀ-ਪੂਜਾ, ਬੁੱਤ-ਪੂਜਾ,

ਮੂਰਤੀ-ਪੂਜਾ ਆਦਿ ਮਨਮਤਾਂ ਤੋਂ ਸਿੱਖ ਨੂੰ ਵਰਜਿਆ ਅਤੇ ਹਰੇਕ ਕਾਰਜ ਗਿਆਨ ਦੀ ਕਸਵੱਟੀ ਤੇ ਤੋਲ ਕੇ ਕਰਨ ਤੇ ਬਲ ਦਿੱਤਾ।

ਇਹ ਇਕੋ ਇਕ ਸਮੇਂ ਦੀ ਮਹਾਨ ਇਤਿਹਾਸਕ ਲਿਖਤ ਹੈ ਜਿਸ ਵਿਚ ਗੁਰਮਤਿ ਅਨੁਸਾਰ ਰਹੁ-ਰੀਤਾਂ ਦਾ ਵਿਸਥਾਰ ਦਿੱਤਾ ਗਿਆ ਹੈ ਅਤੇ ਜੀਵਨ-ਜੁਗਤ ਲਈ ਸੇਧਾਂ ਦਿੱਤੀਆਂ ਗਈਆਂ ਹਨ।

ਆਪ ਜੀ ਦਾ ਜੀਵਨ ਸੰਘਰਸ਼ਮਈ ਸੀ । ਸੱਚ ਨੂੰ ਮੂੰਹ ਤੇ ਕਹਿਣ ਦੀ ਦਲੇਰੀ ਦਾ ਇਕ ਬ੍ਰਿਤਾਂਤ ਇਸ ਪ੍ਰਕਾਰ ਮਿਲਦਾ ਹੈ ਕਿ ਭਾਈ ਜੱਸਾ ਸਿੰਘ ਜੀ ਅਰੋੜਾ, ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੇ ਮੁੱਖ ਗ੍ਰੰਥੀ ਸਨ। ਮਹੀਨਾ ਅਸੂ, 1856 (ਈ). ਦਾ ਸਮਾਂ ਸੀ । ਭਾਈ ਜੀ ਇਕ ਦਿਨ ਆਪਣੀ ਡਿਊਟੀ ਖ਼ਤਮ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਤੋਂ ਵਾਪਸ ਪਧਾਰ ਰਹੇ ਸਨ ਕਿ ਅਚਾਨਕ ਉਨ੍ਹਾਂ ਦੇ ਪੇਟ ਵਿਚ ਦਰਦ ਸ਼ੁਰੂ ਹੋ ਗਿਆ। ਦੋ ਸਿੰਘਾਂ ਦੇ ਮੋਢਿਆਂ ਤੇ ਹੱਥ ਰੱਖ ਕੇ ਉਹ ਸਹਿਜੇ ਸਹਿਜੇ ਹੀ ਮੰਜੀ ਸਾਹਿਬ ਤਕ ਅਪੜ ਸਕੇ ਅਤੇ ਉਥੇ ਉਨ੍ਹਾਂ ਨੂੰ ਚਾਰਪਾਈ ਤੇ ਅਰਾਮ ਕਰਨ ਲਈ ਲਿਟਾ ਦਿੱਤਾ ਗਿਆ । ਮੰਜੀ ਉੱਪਰ ਲੇਟਿਆਂ ਹੀ ਅਚਾਨਕ ਉਨ੍ਹਾਂ ਦਾ ਦੇਹਾਂਤ ਬਿਨਾ ਬ੍ਰਾਹਮਣੀ ਕਿਰਿਆ-ਕਰਮ, ਦੀਵਾ-ਵੱਟੀ ਕਰਨ ਦੇ ਹੋ ਗਿਆ। ਚਰਚਾ ਚਲ ਪਈ ਕਿ ਭਾਈ ਜੱਸਾ ਸਿੰਘ ਬੇ-ਗਤਾ ਮਰ ਗਿਆ ਹੈ। ਬਾਬਾ ਦਰਬਾਰਾ ਸਿੰਘ ਜੀ ਉਨ੍ਹਾਂ ਦਿਨਾਂ ਵਿਚ ਆਪਣੇ ਕੁਝ ਸਾਥੀਆਂ ਸਣੇ ਸ੍ਰੀ ਅੰਮ੍ਰਿਤਸਰ ਪੁਜੇ ਹੋਏ ਸਨ। ਬਾਬਾ ਬਿਕਰਮ ਸਿੰਘ ਬੇਦੀ, (ਸਪੁੱਤਰ ਬਾਬਾ ਸਾਹਿਬ ਸਿੰਘ, ਊਨੇ ਵਾਲਿਆਂ ਦੇ) ਉਸ ਸਮੇਂ ਸ੍ਰੀ ਅਕਾਲ ਤਖ਼ਤ ਦੇ ਮੁੱਖ ਗ੍ਰੰਥੀ ਸਨ। ਬਾਬਾ ਦਰਬਾਰਾ ਸਿੰਘ ਜੀ ਇਕ ਥਾਲ ਵਿਚ ਪ੍ਰਸ਼ਾਦ ਅਤੇ ਕੁਝ ਮਾਇਆ ਭੇਟਾ ਵੱਜੋਂ ਲੈ ਕੇ ਬਾਬਾ ਬਿਕਰਮ ਸਿੰਘ ਜੀ ਪਾਸ ਸ੍ਰੀ ਅਕਾਲ ਤਖ਼ਤ ਸਾਹਿਬ ਪੁਜੇ। ਬਾਬਾ ਦਰਬਾਰਾ ਸਿੰਘ ਜੀ ਨੇ ਬਾਬਾ ਬਿਕਰਮ ਸਿੰਘ ਬੇਦੀ ਨੂੰ ਗੁਰਬਾਣੀ ਦੇ ਆਧਾਰ ਤੇ ਅਕੱਟ ਦਲੀਲਾਂ ਦੇ ਕੇ ਇਹ ਸਿੱਧ ਕਰ ਦਿੱਤਾ ਕਿ ਨਿਤਨੇਮੀ ਅਤੇ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਜਾਂ ਕਿਸੇ ਵੀ ਗੁਰਸਿੱਖ ਦੀ ਇਵੇਂ ਅਚਾਨਕ ਮ੍ਰਿਤੂ ਉੱਤੇ ਬ੍ਰਾਹਮਣੀ ਕਰਮ-ਕਾਂਡ ਕੀਤੇ ਬਿਨਾ ਵੀ ਗਤੀ ਹੋ ਸਕਦੀ ਹੈ। ਭਾਈ ਜੱਸਾ ਸਿਘ ਨੇ ਜੋ ਵੱਸ ਵਿਚ ਸੀ, ਗੁਰਬਾਣੀ-ਪੜ੍ਹੀ, ਇਸ਼ਨਾਨ ਕੀਤਾ, ਕੀਰਤਨ ਸੁਣਿਆ ਅਤੇ ਵੱਸ ਲਗਦੇ ਉਸ ਉੱਤੇ ਅਮਲ ਵੀ ਕੀਤਾ ਪਰ ਅੰਤ ਸਮੇਂ ਮੰਜੀ ਤੋਂ ਉਤਰ ਕੇ ਪ੍ਰਾਣ ਤਿਆਗਣਾ ਉਸ ਦੇ ਵੱਸ ਵਿਚ ਨਹੀਂ ਸੀ । ਸੋ ਜੇ ਵੱਸ ਲਗਦੇ ਕਾਰਜਾਂ ਕਰ ਕੇ ਉਸ ਦੀ ਗਤੀ ਨਹੀਂ ਹੋ ਸਕਦੀ ਤਾਂ ਬੇ-ਵਸੀ ਕਾਰਨ ਉਹ ਕਿਵੇਂ ਬੇ-ਗਤਾ ਹੋ ਗਿਆ । ਜੇ ਗੁਰਸਿੱਖੀ-ਚਲਣ ਉਸ ਦੀ ਗਤੀ ਨਹੀਂ ਕਰ ਸਕਦੇ ਤਾਂ ਬ੍ਰਾਹਮਣਾਂ ਦੇ ਕਰਮ-ਕਾਂਡ ਉਸ ਦੀ ਕਿਵੇਂ ਗਤੀ ਕਰਨਗੇ ? ਸਿੱਖ ਦੀ ਗਤੀ ਤਾਂ ਉਸ ਦੇ ਆਪਣੇ ਗੁਰਸਿੱਖੀ ਜੀਵਨ ਅਤੇ ਨਾਮ ਸਿਮਰਨ ਦੇ ਅਧਾਰ ਤੇ ਹੀ ਬਾਣੀ ਵਿਚਾਰਨ ਤੇ ਅਮਲੀ ਜੀਵਨ ਗ੍ਰਹਿਣ ਕਰਨ ਨਾਲ ਹੁੰਦੀ ਹੈ। ਅਜਿਹੇ ਪ੍ਰਸ਼ਨਾਂ ਕਾਰਨ ਬਾਬਾ ਬਿਕਰਮ ਸਿੰਘ ਜੀ ਨਿਰੁੱਤਰ ਹੋ ਗਏ ਅਤੇ ਸਿਰ ਨੀਵਾਂ ਕਰ ਕੇ ਆਖਣ ਲਗੇ, ''ਦਰਬਾਰਾ ਸਿੰਘ ਜੀ ਤੁਸੀਂ ਆਖਦੇ ਤਾਂ ਠੀਕ ਹੋ ਪਰ ਅਸੀਂ ਬਰਾਦਰੀ ਵਾਲੇ ਲੋਕ ਭਾਈਚਾਰਕ ਰਸਮਾਂ ਨਹੀਂ ਛੱਡ ਸਕਦੇ''। ਇਹ ਉੱਤਰ ਸੁਣ ਕੇ ਬਾਬਾ ਦਰਬਾਰਾ ਸਿੰਘ ਜੀ ਨੇ ਪ੍ਰਸ਼ਾਦ ਵਾਲਾ ਥਾਲ ਉਨ੍ਹਾਂ ਅਗੋਂ ਚੁਕ ਲਿਆ ਅਤੇ ਸੰਗਤ ਵਿਚ ਵਰਤਾ ਦਿੱਤਾ ਅਤੇ ਮਾਇਆ ਸ੍ਰੀ ਗੁਰੂ ਗ੍ਰੰਥ ਸਾਹਿਬ ਅਗੇ ਅਰਪਨ ਕਰਦਿਆਂ ਫੁਰਮਾਇਆ, ''ਜੇਕਰ ਤੁਸੀਂ ਇੰਨੀਆਂ ਵੱਡੀਆਂ ਪਦਵੀਆਂ ਤੇ ਬੈਠ ਕੇ ਵੀ ਦੁਨੀਆਦਾਰੀ ਵਿਚ ਫ਼ਸੇ ਹੋਏ ਹੋ ਅਤੇ ਸੰਗਤਾਂ ਦੀ ਅਗਵਾਈ ਗੁਰਮਤਿ ਅਨੁਸਾਰ ਨਹੀਂ ਕਰ ਸਕਦੇ ਤਾਂ ਤੁਹਾਡਾ ਕਰਤੱਵ ਬਣਦਾ ਹੈ ਕਿ ਤੁਸੀਂ ਇਨ੍ਹਾਂ ਪਦਵੀਆਂ ਨੂੰ ਛੱਡ ਦੇਵੋ''। ਬਾਬਾ ਦਰਬਾਰਾ ਸਿੰਘ ਜੀ ਦਾ ਇਹ ਬੇਬਾਕ ਕਦਮ ਬੜਾ ਦਲੇਰਾਨਾ ਸੀ।

ਅਨੰਦ ਵਿਆਹ ਮਰਯਾਦਾ ਦੀ ਪ੍ਰਚਾਰ-ਲੜੀ ਨੂੰ ਜਾਰੀ ਰੱਖਦੇ ਹੋਏ ਵਿਸਾਖ, 1861 (ਈ.) ਨੂੰ ਭਾਈ ਬੂਟਾ ਸਿੰਘ ਤੇ ਬੀਬੀ ਕਰਮ ਦੇਈ ਦਾ ਅਨੰਦ-ਵਿਆਹ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਇਆ; ਜਿਸ ਦੀ ਵਾਰਤਾ ਇਸ ਪ੍ਰਕਾਰ ਹੈ।

ਇਸ ਜੋੜੀ ਦਾ ਅਨੰਦ ਕਾਰਜ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਹੋਣਾ ਸੀ ਪਰ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀਆਂ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੁਜਾਰੀਆਂ ਦੀ ਵਿਰੋਧਤਾ ਕਾਰਨ ਇਹ ਅਨੰਦ ਵਿਆਹ ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਚੌਗਾਨ ਵਿਚ ਹੋਣ ਦੀ ਬਜਾਇ ਡੇਰਾ ਠਾਕਰ ਦਿਆਲ ਸਿੰਘ ਚੌਕ ਮੋਨੀ ਵਿਖੇ, ਮਹੰਤ ਗੁਲਾਬ ਸਿੰਘ ਦੇ ਸਹਿਯੋਗ ਨਾਲ (ਜੋ ਉਸ ਸਮੇਂ ਡੇਰੇ ਦੇ ਮਹੰਤ ਸਨ) ਡੇਰੇ ਵਿਚ 14 ਅਪ੍ਰੈਲ, 1861 ਨੂੰ ਕੀਤਾ ਗਿਆ । ਸ੍ਰੀ ਅੰਮ੍ਰਿਤਸਰ ਵਿਚ ਇਹ ਸਭ ਤੋਂ ਪਹਿਲਾ ਅਨੰਦ ਵਿਆਹ ਸੀ ਜਿਸ ਦੀ ਭਰਪੂਰ ਵਿਰੋਧਤਾ ਵੀ ਹੋਈ ਅਤੇ ਇਸ ਦਾ ਚਰਚਾ ਲੋਕਾਂ ਵਿਚ ਕਾਫ਼ੀ ਸਮਾਂ ਚਲਦਾ ਰਿਹਾ।

ਹਰ ਭਾਂਤ ਦੀ ਵਿਰੋਧਤਾ, ਨਿਡਰਤਾ ਤੇ ਦਲੇਰੀ ਨਾਲ ਟਾਕਰਾ ਕਰਦੇ ਹੋਏ 1870 ਈ. ਵਿਚ ਇਹ ਨਿਰੰਕਾਰੀ ਲਹਿਰ ਦੀ ਵਾਗਡੋਰ ਆਪਣੇ ਛੋਟੇ ਭਰਾ ਬਾਬਾ ਰੱਤਾ ਜੀ (ਬਾਬਾ ਰਤਨ ਚੰਦ ਜੀ) ਨੂੰ ਆਪਣੇ ਸਪੁੱਤਰ ਦੇ ਹੁੰਦਿਆਂ ਸੌਂਪ ਗਏ।

**ਬਾਬਾ ਰੱਤਾ ਜੀ–** ਆਪ ਦਾ ਸਮਾਂ 1870 ਈ. ਤੋਂ 1909 ਈ. ਦਾ ਹੈ। ਇਸ ਸਮੇਂ ਹੀ ਸਿੰਘ ਸਭਾ ਨੇ ਵੀ ਸਿੱਖਾਂ ਵਿਚ ਪ੍ਰਚਾਰ ਦਾ ਕਾਰਜ ਆਰੰਭਿਆ ਸੀ ਅਤੇ ਸਿੰਘ ਸਭਾ ਲਹਿਰ ਦੇ ਕਈ ਮੋਢੀ ਆਗੂਆਂ ਦਾ ਬਾਬਾ ਰੱਤਾ ਜੀ ਨਾਲ ਸੁਖਾਵਾਂ ਸੰਪਰਕ ਸੀ। ਗਿਆਨੀ ਦਿੱਤ ਸਿੰਘ ਅਤੇ ਭਾਈ ਜਵਾਹਰ ਸਿੰਘ ਕਪੂਰ ਜੋ ਲਾਹੌਰ ਵਿਚ ਸਭਾ ਦੇ ਸਕੱਤਰ ਸਨ, ਉਹ ਵੀ ਆਪ ਨੂੰ ਸਮੇਂ ਸਮੇਂ ਮਿਲਦੇ ਰਹੇ। ਗਿਆਨੀ ਠਾਕਰ ਸਿੰਘ ਵੀ ਮਗਰੋਂ ਬਾਬਾ ਰੱਤਾ ਜੀ ਦੇ ਸੰਪਰਕ ਵਿਚ ਆਏ । ਲਾਹੌਰ ਸਿੰਘ ਸਭਾ ਦੇ ਮੋਢੀ ਭਾਈ ਜਵਾਹਰ ਸਿੰਘ ਕਪੂਰ ਦੀ ਸਪੁੱਤਰੀ ਬੀਬੀ ਦੁਰਗਾ ਦਾ ਅਨੰਦ ਕਾਰਜ ਡਾ. ਸੁੰਦਰ ਸਿੰਘ ਪੁਰੀ, ਧਮਿਆਨ ਵਾਲੇ ਨਾਲ 1899 ਈ. ਵਿਚ ਨਿਰੰਕਾਰੀ ਪ੍ਰਚਾਰਕ ਭਾਈ ਮੰਨਾ ਸਿੰਘ ਦੀ ਅਗਵਾਈ ਹੇਠ ਸੰਪੰਨ ਹੋਇਆ। ਬਾਬਾ ਰੱਤਾ ਜੀ ਦੀ ਪ੍ਰੇਰਨਾ ਕਾਰਨ ਹੀ ਮਹਾਰਾਜਾ ਕੁਮਾਰ ਰਿਪਦੁਮਨ ਸਿੰਘ ਨਾਭਾ ਨੇ ਅਨੰਦ ਮੈਰਿਜ ਬਿਲ, 1908 ਈ. ਵਿਚ ਵਾਇਸਰਾਏ ਦੀ ਇੰਪੀਰੀਅਲ ਕੌਂਸਲ ਵਿਚ ਪੇਸ਼ ਕੀਤਾ ਜਿਸ ਦੀ ਪੈਰਵੀ ਮਗਰੋਂ ਸ. ਸੁੰਦਰ ਸਿੰਘ ਮਜੀਠੀਆ ਨੇ ਕੀਤੀ ਅਤੇ ਇਵੇਂ ਅਕਤੂਬਰ, 1909 ਈ. ਵਿਚ ਅਨੰਦ ਮੈਰਿਜ ਐਕਟ ਪਾਸ ਹੋ ਗਿਆ । ਸੰਨ 1909 ਵਿਚ ਬਾਬਾ ਰੱਤਾ ਜੀ ਨੇ ਆਪਣੇ ਸਪੁੱਤਰ ਬਾਬਾ ਗੁਰਦਿੱਤ ਸਿੰਘ ਅਤੇ ਪੋਤਰੇ ਬਾਬਾ ਹਰਾ ਸਿੰਘ ਜੀ ਨੂੰ ਨਿਰੰਕਾਰੀ ਲਹਿਰ ਦੀ ਅਗਵਾਈ ਸੰਯੁਕਤ ਰੂਪ ਵਿਚ ਸੌਂਪ ਦਿੱਤੀ। ਇਹ

ਦੋਵੇਂ ਆਗੂ ਗੁਰਦੁਆਰਾ ਸੁਧਾਰ ਲਹਿਰ ਦੇ ਹਾਮੀ ਸਨ ਅਤੇ ਪਹਿਲੀ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕ੍ਰਮਵਾਰ ਮੈਂਬਰ ਵੀ ਰਹੇ। ਬਾਬਾ ਗੁਰਦਿੱਤ ਸਿੰਘ ਜੀ 1947 ਈ. ਦੀ ਵੰਡ ਤੋਂ ਪਹਿਲਾਂ ਹੀ ਅਕਾਲ ਪੁਰਖ਼ ਦੇ ਚਰਨਾਂ ਵਿਚ ਜਾ ਬਿਰਾਜੇ । ਸੰਨ 1923 ਈ. ਵਿਚ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਕਾਰ-ਸੇਵਾ ਦੌਰਾਨ ਬਾਬਾ ਹਰਾ ਸਿੰਘ ਜੀ ਰਾਵਲਪਿੰਡੀ ਤੋਂ ਚਾਰ ਪੰਜ ਸੌ ਨਿਰੰਕਾਰੀ ਸਿੱਖਾਂ ਦਾ ਜੱਥਾ ਲੈ ਕੇ ਹਰਿਮੰਦਰ ਸਾਹਿਬ ਦੇ ਅੰਮ੍ਰਿਤਸਰ ਸਰੋਵਰ ਦੀ ਕਾਰ-ਸੇਵਾ ਲਈ ਪੁੱਜੇ ਅਤੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਕਾਰ ਸੇਵਾ ਕੀਤੀ।

ਦੇਸ਼ ਦੀ ਵੰਡ ਤੋਂ ਬਾਅਦ ਜਦੋਂ ਅਜੇ ਨਿਰੰਕਾਰੀ ਕੇਂਦਰ ਪੱਕੇ ਤੌਰ ਤੇ ਸਥਾਪਤ ਨਹੀਂ ਹੋਇਆ ਸੀ, 1949 ਈ. ਤੋਂ 1951 ਈ. ਤਕ ਨਿਰੰਕਾਰੀ ਦਰਬਾਰ ਦੇ ਸਾਲਾਨਾ ਸਮਾਗਮ ਪਟਿਆਲਾ ਵਿਖੇ ਕੀਤੇ। ਪਟਿਆਲਾ ਅਧਿਕਾਰੀਆਂ ਨੇ ਆਪ ਨੂੰ ਕਿਹਾ ਕਿ ਤੁਸੀਂ ਮੁਸਲਮਾਨਾਂ ਦੀ ਕੋਈ ਮਸਜਿਦ ਆਦਿ ਤੇ ਕਬਜ਼ਾ ਕਰ ਲਓ ਤਾਂ ਆਪ ਨੇ ਉੱਤਰ ਦਿਤਾ, ਅਸੀਂ ਕਿਸੇ ਮੱਤ ਦਾ ਧਰਮ ਅਸਥਾਨ ਕਬਜ਼ੇ ਵਿਚ ਨਹੀਂ ਕਰਨਾ, ਨਿਰੰਕਾਰੀ ਦਰਬਾਰ ਆਪਣੇ ਪੁਰਸ਼ਾਰਥ ਨਾਲ ਬਣਾਵਾਂਗੇ । ਵੰਡ ਤੋਂ ਪਿੱਛੋਂ ਸਾਰੇ ਭਾਰਤ ਵਿਚ ਖਿੰਡੇ ਪੁੰਡੇ ਨਿਰੰਕਾਰੀ ਗੁਰਸਿੱਖਾਂ ਨੂੰ ਪ੍ਰੇਰਨਾ ਤੇ ਉਤਸ਼ਾਹ ਦੇ ਕੇ ਉਨ੍ਹਾਂ ਦੇ ਆਤਮਕ ਵਿਸ਼ਵਾਸ ਨੂੰ ਬਲ ਦਿੱਤਾ ਅਤੇ ਸੰਗਤਾਂ ਨੂੰ ਪੁਨਰ ਸੰਗਠਿਤ ਕੀਤਾ । ਚੰਡੀਗੜ੍ਹ ਵਿਚ ਨਿਰੰਕਾਰੀ ਦਰਬਾਰ ਦੀ ਉਸਾਰੀ ਕਰ ਕੇ ਨਿਰੰਕਾਰੀ ਦਰਬਾਰ ਨੂੰ ਮੁੜ ਸਥਾਪਤ ਕੀਤਾ।

ਬਾਬਾ ਹਰਾ ਸਿੰਘ ਜੀ ਨੇ 62 ਸਾਲ ਲਗਾਤਾਰ ਧਰਮ-ਪ੍ਰਚਾਰ, ਸਮਾਜ ਸੁਧਾਰ ਅਤੇ ਨਿਰੰਕਾਰੀ ਲਹਿਰ ਦੀ ਸੁਚੱਜੀ ਅਗਵਾਈ ਕੀਤੀ । ਆਪ ਧਾਰਮਕ ਜੀਵਨ ਦੀ ਪਵਿੱਤਰਤਾ, ਸਾਦਗੀ ਅਤੇ ਨਿਮਰਤਾ ਦੇ ਪੁੰਜ ਸਨ। ਗੁਰਬਾਣੀ ਦੇ ਅਟੁੱਟ ਸ਼ਰਧਾਲੂ, ਕੀਰਤਨ ਦੇ ਰਸੀਏ, ਸੰਗੀਤ ਦੇ ਪਾਰਖੂ, ਸੇਵਾ ਅਤੇ ਨਿਮਰਤਾ ਦਾ ਜਜ਼ਬਾ ਰੱਖਣ ਵਾਲੇ ਮਹਾਂਪੁਰਸ਼ ਸਨ। ਆਪ ਦੀ ਨਾਮ ਬਾਣੀ ਤੇ ਗੁਰਮਤਿ ਵਿਚ ਰੰਗੀ ਸਖ਼ਸੀਅਤ 15 ਜਨਵਰੀ, 1971 ਨੂੰ ਸਦੀਵੀਂ ਵਿਛੋੜਾ ਦੇ ਗਈ।

—ਡਾ. ਮਾਨ ਸਿੰਘ ਨਿਰੰਕਾਰੀ

**ਨਿਰੰਜਣੀਏ** : ਇਸ ਸੰਪ੍ਰਦਾਇ ਦੇ ਮੋਢੀ ਬਾਬਾ ਹੰਦਾਲ ਸੀ। ਉਸ ਨੇ ਸੋਲ੍ਹਵੀਂ ਸਦੀ ਵਿਚ ਇਸ ਸੰਪ੍ਰਦਾਇ ਦੀ ਸਥਾਪਨਾ ਕੀਤੀ । ਭਾਈ ਹੰਦਾਲ ਦਾ ਜਨਮ ਜ਼ਿਲ੍ਹਾ ਅੰਮ੍ਰਿਤਸਰ ਦੇ ਨਗਰ ਜੰਡਿਆਲਾ ਵਿਚ 1573 ਈ. (1630 ਬਿ.) ਨੂੰ ਮਾਤਾ ਸੁੱਖੀ ਦੀ ਕੁੱਖੋਂ ਹੋਇਆ। ਇਹ ਗੁਰੂ ਅਮਰਦਾਸ ਜੀ ਦਾ ਪੱਕਾ ਸ਼ਰਧਾਲੂ ਸੀ । ਇਹ ਲੰਗਰ ਵਿਚ ਬੜੇ ਪ੍ਰੇਮ ਨਾਲ ਸੇਵਾ ਕਰਿਆ ਕਰਦਾ ਸੀ ਅਤੇ ਹਰ ਵੇਲੇ 'ਨਿਰੰਜਣ, ਨਿਰੰਜਣ' ਦਾ ਜਾਪ ਕਰਦਾ ਰਹਿੰਦਾ ਸੀ । ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਵੱਖ ਵੱਖ ਸੇਵਕਾਂ ਨੂੰ ਬਾਈ ਮੰਜੀਆਂ ਬਖ਼ਸ਼ੀਆਂ ਜਿਨ੍ਹਾਂ ਵਿਚੋਂ ਭਾਈ ਹੰਦਾਲ ਜੀ ਨੂੰ ਵੀ ਇਕ ਮੰਜੀ ਬਖ਼ਸ਼ੀ ਗਈ ਸੀ। ਇਸ ਵਲੋਂ ਹਰ ਵੇਲੇ 'ਨਿਰੰਜਣ, ਨਿਰੰਜਣ' ਸ਼ਬਦ ਦੇ ਉਚਾਰਣ ਕਰਦੇ ਰਹਿਣ ਕਾਰਨ ਇਸ ਵੱਲੋਂ ਚਲਾਏ ਗਏ ਮੱਤ ਦਾ ਨਾਂ ਨਿਰੰਜਣੀਏ ਪੈ ਗਿਆ।

ਸੰਨ 1648 (1705 ਬਿ.) ਵਿਚ ਭਾਈ ਹੰਦਾਲ ਜੀ ਦਾ ਸਵਰਗਵਾਸ ਹੋ ਗਿਆ । ਪੰਜਾਬ ਦੇ ਜਲੰਧਰ, ਅੰਮ੍ਰਿਤਸਰ ਤੇ ਕਪੂਰਥਲਾ ਜ਼ਿਲ੍ਹਿਆਂ ਵਿਚ ਇਸ ਮੱਤ ਦੇ ਕਾਫ਼ੀ ਪੈਰੋਕਾਰ ਸਨ। ਇਸ ਧਰਮ ਨੂੰ ਮੰਨਣ ਵਾਲੇ ਕਿਰਿਆ ਕਰਮ ਦੀ ਪਰੰਪਰਾ ਵਿਚ ਵਿਸ਼ਵਾਸ ਨਹੀਂ ਰਖਦੇ ਤੇ ਨਾ ਹੀ ਇਹ ਅਸਥੀਆਂ ਗੰਗਾ ਵਿਚ ਵਹਾਉਂਦੇ ਹਨ। ਵਿਆਹਾਂ ਸਬੰਧੀ ਇਨ੍ਹਾਂ ਦੀਆਂ ਆਪਣੀਆਂ ਵਿਸੇਸ਼ ਰਸਮਾਂ ਹਨ । ਇਨ੍ਹਾਂ ਦਾ ਮੁੱਖ ਧਾਰਮਕ ਸਥਾਨ ਜੰਡਿਆਲਾ (ਅੰਮ੍ਰਿਤਸਰ) ਵਿਖੇ ਹੈ।

ਭਾਈ ਹੰਦਾਲ ਦੇ ਇਕ ਸ਼ਰਧਾਲੂ ਨੇ ਇਸ ਨੂੰ ਗੁਰੂ ਨਾਨਕ ਦੇਵ ਜੀ ਨਾਲੋਂ ਵੱਡਾ ਸਿਧ ਕਰਨ ਲਈ ਭਾਈ ਬਾਲੇ ਵਾਲੀ ਜਨਮਸਾਖੀ ਵਿਚ ਕਈ ਨੀਵੇਂ ਪੱਧਰ ਦੀਆਂ ਸਾਖੀਆਂ ਲਿਖ ਕੇ ਪਾਈਆਂ ਜੋ ਮਨਘੜਤ ਹਨ।

ਹ. ਪੁ.—ਸਿਖਸ-ਏ.ਐਚ. ਬਿੰਗਲੇ-: 89: ਮ. ਕੋ. :715; ਮਨੁੱਖਤਾ ਦੇ ਗੁਰੂ-ਭਾਗ ਦੂਜਾ ਗੁਰੂ ਅੰਗਦ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ ਤਕ : 68-69

**ਨਿਰਪਜੀਤ ਸਿੰਘ** : ਵਾਲੀਬਾਲ ਦੇ ਇਸ ਪ੍ਰਸਿੱਧ ਖਿਡਾਰੀ ਦਾ ਜਨਮ 1 ਜੂਨ, 1940 ਨੂੰ ਗੁਰਦਾਸਪੁਰ ਜ਼ਿਲ੍ਹੇ ਵਿਚ ਧਾਰੀਵਾਲ ਵਿਖੇ ਹੋਇਆ। ਇਸ ਦੇ ਪਿਤਾ ਆਪਣੇ ਜ਼ਮਾਨੇ ਵਿਚ ਫੁਟਬਾਲ ਅਤੇ ਘੋੜਸਵਾਰੀ ਦੇ ਬਹੁਤ ਸ਼ੌਕੀਨ ਸਨ। ਇਸ ਲਈ ਉਹ ਆਪਣੇ ਬੱਚਿਆਂ ਵਿਚ ਵੀ ਖੇਡਾਂ ਲਈ ਉਤਸ਼ਾਹ ਭਰਦੇ ਰਹਿੰਦੇ ਸਨ। ਨਿਰਪਜੀਤ ਨੇ ਮੁੱਢਲੀ ਸਿਖਿਆ ਡੀ.ਏ.ਵੀ. ਹਾਈ ਸਕੂਲ, ਧਾਰੀਵਾਲ ਤੋਂ ਪ੍ਰਾਪਤ ਕੀਤੀ । ਸਕੂਲ ਜੀਵਨ ਵਿਚ ਹੀ ਇਸ ਨੇ ਖੇਡਣਾ ਸ਼ੁਰੂ ਕਰ ਦਿੱਤਾ । ਸੰਨ 1956 ਵਿਚ ਇਹ ਗੌਰਮਿੰਟ ਕਾਲਜ, ਗੁਰਦਾਸਪੁਰ ਵਿਚ ਐਫ਼.ਐਸ. ਸੀ. ਕਰਨ ਲਈ ਦਾਖਲ ਹੋਇਆ । ਕਾਲਜ ਦੀ ਪੜ੍ਹਾਈ ਦੇ ਪਹਿਲੇ ਸਾਲ ਹੀ ਇਹ ਪੰਜਾਬ ਯੂਨੀਵਰਸਿਟੀ ਦੀ ਵਾਲੀਬਾਲ ਟੀਮ ਦਾ ਮੈਂਬਰ ਚੁਣਿਆ ਗਿਆ । ਸੰਨ 1957 ਵਿਚ ਇਹ ਫ਼ਿਰ ਪੰਜਾਬ ਯੂਨੀਵਰਸਿਟੀ ਦਾ ਮੈਂਬਰ ਚੁਣਿਆ ਗਿਆ ਅਤੇ ਇਸ ਦੀ ਟੀਮ ਨੇ ਅੰਤਰ-ਯੂਨੀਵਰਸਿਟੀ ਚੈਂਪੀਅਨਸ਼ਿਪ ਜਿੱਤ ਲਈ।

ਸੰਨ 1958 ਵਿਚ ਹੀ ਇਸ ਦੀ ਚੰਗੀ ਖੇਡ ਨੂੰ ਦੇਖਦੇ ਹੋਏ ਪੰਜਾਬ ਪੁਲਿਸ ਨੇ ਇਸ ਨੂੰ ਨੌਕਰੀ ਦੇ ਦਿੱਤੀ । ਪੜ੍ਹਾਈ ਵਿਚਾਲੇ ਹੀ ਛਡ ਕੇ ਇਹ ਨੌਕਰੀ ਕਰਨ ਲਗਾ ਅਤੇ ਨੌਕਰੀ ਦੌਰਾਨ ਇਹ ਪੰਜਾਬ ਅਤੇ ਭਾਰਤ ਦੀਆਂ ਟੀਮਾਂ ਵਿਚ ਖੇਡਣ ਲਗਾ । ਉੱਨੀ ਸਾਲ ਦੀ ਉਮਰ ਵਿਚ ਹੀ ਇਹ ਭਾਰਤੀ ਟੀਮ ਵਿਚ ਚੁਣਿਆ ਗਿਆ । ਭਾਰਤ ਦੀ ਟੀਮ ਉਦੋਂ ਸ੍ਰੀ ਲੰਕਾ ਦੇ ਦੌਰੇ ਤੇ ਗਈ ਸੀ ਜਿਥੇ ਭਾਰਤ ਨੇ ਸਾਰੇ ਮੈਚ ਜਿੱਤ ਲਏ । ਸੰਨ 1960 ਵਿਚ ਰੂਸ ਦੀ ਵਾਲੀਬਾਲ ਦੀ ਟੀਮ ਭਾਰਤ ਆਈ ਤਾਂ ਨਿਰਪਜੀਤ ਨੇ ਸਾਰੇ ਮੈਚ ਖੇਡੇ । ਸੰਨ 1961 ਵਿਚ ਜਪਾਨ ਦੀ ਟੀਮ ਵਿਰੁੱਧ ਵੀ ਇਹ ਖੇਡਿਆ। ਸੰਨ 1962 ਵਿਚ ਜਕਾਰਤਾ ਦੀਆਂ ਏਸ਼ੀਆਈ ਖੇਡਾਂ ਸਮੇਂ ਇਹ ਭਾਰਤੀ ਵਾਲੀਬਾਲ ਟੀਮ ਦਾ ਮੀਤ ਕਪਤਾਨ ਬਣਾਇਆ ਗਿਆ । ਸੰਨ 1962 ਵਿਚ ਨਿਰਪਜੀਤ ਸਿੰਘ ਨੂੰ ਵਾਲੀਵਾਲ ਦਾ ਸਰਬੋਤਮ ਖਿਡਾਰੀ ਚੁਣਿਆ ਗਿਆ ਅਤੇ ਭਾਰਤ ਸਰਕਾਰ ਨੇ ਇਸ ਨੂੰ ਅਰਜਨ ਐਵਾਰਡ ਨਾਲ ਸਨਮਾਨਿਤ ਕੀਤਾ । ਸੰਨ 1963 ਵਿਚ ਇਸ ਨੇ ਦਿੱਲੀ ਦਾ ਪ੍ਰੀ-ਉਲੰਪਿਕ ਵਾਲੀਬਾਲ ਟੂਰਨਾਮੈਂਟ ਖੇਡਿਆ। ਰੂਸ ਵਿਰੁੱਧ ਕੌਮਾਂਤਰੀ ਟੂਰਨਾਮੈਂਟ ਖੇਡਣ ਲਈ ਨਿਰਪਜੀਤ ਨੂੰ ਕਪਤਾਨ ਬਣਾਇਆ ਗਿਆ ।

ਸੰਨ 1966 ਵਿਚ ਜਦੋਂ ਰੂਸ ਦੀ ਵਾਲੀਬਾਲ ਟੀਮ ਭਾਰਤ ਆਈ ਤਾਂ ਵੀ ਨਿਰਪਜੀਤ ਭਾਰਤੀ ਟੀਮ ਦਾ ਮੈਂਬਰ ਸੀ। ਸੰਨ

1966 ਵਿਚ ਹੀ ਬੈਂਕਾਕ ਦੀਆਂ ਏਸ਼ੀਆਈ ਖੇਡਾਂ ਵਿਚ ਨਿਰਪਜੀਤ ਭਾਰਤੀ ਟੀਮ ਵੱਲੋਂ ਖੇਡਿਆ ਅਤੇ ਭਾਰਤੀ ਟੀਮ ਚੌਥੇ ਨੰਬਰ ਤੇ ਆਈ । ਸੰਨ 1970 ਵਿਚ ਸ੍ਰੀ ਲੰਕਾ ਦੀ ਟੀਮ ਭਾਰਤ ਆਈ ਤਾਂ ਨਿਰਪਜੀਤ ਸਿੰਘ ਨੇ ਹੀ ਭਾਰਤੀ ਟੀਮ ਦੀ ਅਗਵਾਈ ਕੀਤੀ । ਸੰਨ 1971 ਵਿਚ ਪੈਰਿਸ ਯੂਨੀਵਰਸਿਟੀ ਦੀ ਵਾਲੀਬਾਲ ਟੀਮ ਵਿਰੁੱਧ ਟੈਸਟ ਮੈਚ ਖੇਡਣ ਲਈ ਇਸ ਨੇ ਟੀਮ ਦੀ ਕਪਤਾਨੀ ਕੀਤੀ ।

ਸੰਨ 1976 ਵਿਚ ਪੰਜਾਬ ਸਰਕਾਰ ਵਲੋਂ ਇਸ ਨੂੰ ਬਿਹਤਰੀਨ ਖਿਡਾਰੀ ਵੱਜੋਂ ਵਿਸ਼ੇਸ਼ ਤੌਰ ਤੇ ਸਨਮਾਨਿਤ ਕੀਤਾ ਗਿਆ। ਇਹ ਸਰਬ ਭਾਰਤੀ ਖੇਡ ਪ੍ਰੀਸ਼ਦ ਦਾ ਮੈਂਬਰ ਵੀ ਰਿਹਾ।

ਇਹ ਸਰਹੱਦੀ ਸੁਰੱਖਿਆ ਦਲ (ਬੀ. ਐਸ. ਐਫ਼) ਵਿਚ ਡੀ. ਐਸ. ਪੀ. ਦੇ ਅਹੁਦੇ ਤੇ ਕੰਮ ਕਰਦਾ ਰਿਹਾ। ਇਹ ਬੀ. ਐਸ. ਐਫ. ਦੀ ਟੀਮ ਵੱਲੋਂ ਆਪ ਵੀ ਖੇਡਦਾ ਸੀ ਅਤੇ ਟੀਮ ਵੀ ਤਿਆਰ ਕਰਦਾ ਸੀ । ਇਸ ਦੀ ਟੀਮ ਹੀ ਆਮ ਕਰ ਕੇ ਸਰਬ ਭਾਰਤੀ ਪੁਲਿਸ ਦਾ ਵਾਲੀਬਾਲ ਟੂਰਨਾਮੈਂਟ ਜਿੱਤਦੀ ਰਹੀ।

ਹ. ਪੁ.—ਪੰ. ਖਿ.-ਸਰਵਣ ਸਿੰਘ : 150

**ਨਿਰਮਲ ਸਿੰਘ** : ਹੈਮਰ ਥਰੋ ਦੇ ਇਸ ਪ੍ਰਸਿੱਧ ਖਿਡਾਰੀ ਦਾ ਜਨਮ 1 ਅਕਤੂਬਰ, 1942 ਨੂੰ ਲਾਇਲਪੁਰ ਵਿਚ ਪਿੰਡ ਚੱਕਾਂ ਵਿਖੇ ਹੋਇਆ । ਬਾਅਦ ਵਿਚ ਇਸ ਦਾ ਪਰਿਵਾਰ ਬਰਨਾਲੇ ਦੇ ਨਜ਼ਦੀਕ ਧਨੌਲਾ ਪਿੰਡ ਵਿਖੇ ਆ ਵਸਿਆ । ਮੁੱਢਲੀ ਸਿੱਖਿਆ ਇਸ ਨੇ ਧਨੌਲੇ ਤੋਂ ਹੀ ਪ੍ਰਾਪਤ ਕੀਤੀ । ਦਸਵੀਂ ਪਾਸ ਕਰਨ ਉਪਰੰਤ ਇਹ ਆਪਣੇ ਨਾਨਕੇ ਜੋ ਲੁਧਿਆਣੇ ਦੇ ਨਜ਼ਦੀਕ ਇਕ ਪਿੰਡ ਵਿਚ ਰਹਿੰਦੇ ਸਨ, ਆ ਗਿਆ ਅਤੇ ਲੁਧਿਆਣੇ ਦੇ ਗੁੱਜਰਾਂਵਾਲਾ ਗੁਰੂ ਨਾਨਕ ਖ਼ਾਲਸਾ ਕਾਲਜ ਵਿਚ ਪੜ੍ਹਨ ਲਗ ਪਿਆ । ਕਾਲਜ ਦੀ ਮੈਗਜ਼ੀਨ ਵਿਚ ਬੈਸਟ ਐਥਲੀਟ ਦੀ ਫ਼ੋਟੋ ਦੇਖ ਕੇ ਇਸ ਦਾ ਮਨ ਵੀ ਅਥਲੈਟਿਕਸ ਖੇਡਣ ਨੂੰ ਕਰਨ ਲਗਾ। ਸੰਨ 1960 ਤਕ ਇਹ ਹਰ ਖੇਡ ਵਿਚ ਖੇਡਦਾ ਰਿਹਾ ਪਰ 1960 ਈ. ਤੋਂ ਇਹ ਗੰਭੀਰਤਾ ਨਾਲ ਹੈਮਰ ਸੁੱਟਣ ਲਗਾ ਅਤੇ ਬਹੁਤ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਯੂਨੀਵਰਸਿਟੀ ਤੇ ਅੰਤਰ ਯੂਨੀਵਰਸਿਟੀ ਦਾ ਚੈਂਪੀਅਨ ਬਣ ਗਿਆ । ਬੀ.ਏ. ਪਾਸ ਕਰਨ ਉਪਰੰਤ ਇਸ ਨੂੰ ਚੰਗਾ ਖਿਡਾਰੀ ਹੋਣ ਸਦਕਾ ਰੇਲਵੇ ਵਿਚ ਨੌਕਰੀ ਮਿਲ ਗਈ।

ਸੰਨ 1962 ਵਿਚ ਨਿਰਮਲ ਸਿੰਘ ਪਹਿਲੀ ਵਾਰ ਹੈਮਰ ਥਰੋ ਦਾ ਨੈਸ਼ਨਲ ਚੈਂਪੀਅਨ ਬਣਿਆ । ਉਸ ਤੋਂ ਬਾਅਦ ਲਗਭਗ ਇਹ ਹਰ ਸਾਲ ਕੌਮੀ ਪੱਧਰ ਦੀਆਂ ਖੇਡਾਂ ਵਿਚ ਤਮਗੇ ਜਿੱਤਦਾ ਆ ਰਿਹਾ ਹੈ । ਕੌਮੀ ਖੇਡਾਂ ਵਿਚ ਹੁਣ ਤਕ ਛੇ ਸੋਨੇ ਦੇ ਅਤੇ ਬਾਰਾਂ ਚਾਂਦੀ ਦੇ ਤਮਗੇ ਜਿੱਤ ਚੁੱਕਾ ਹੈ । ਸਿੰਗਾਪੁਰ ਦੀ ਕੌਮਾਂਤਰੀ ਮੀਟ ਵਿਚ ਵੀ ਇਸ ਨੇ ਇਕ ਸੋਨੇ ਦਾ ਤਮਗਾ ਜਿੱਤਿਆ। ਸੰਨ 1974 ਵਿਚ ਤਹਿਰਾਨ ਦੀਆਂ ਏਸ਼ੀਆਈ ਖੇਡਾਂ ਵਿਚ ਵੀ ਇਸ ਨੇ ਚਾਂਦੀ ਦਾ ਤਮਗਾ ਜਿੱਤਿਆ । ਸੰਨ 1978 ਦੀਆਂ ਏਸ਼ੀਆਈ ਖੇਡਾਂ ਵਿਚ ਨਿਰਮਲ ਸਿਘ ਚੌਥੇ ਨੰਬਰ ਤੇ ਰਿਹਾ । ਅੰਤਰ-ਯੂਨੀਵਰਸਿਟੀ ਮੁਕਾਬਲਿਆਂ ਵਿਚ ਨਿਰਮਲ ਸਿੰਘ 45 ਮੀ. ਦੇ ਕਰੀਬ ਹੈਮਰ ਸੁਟਦਾ ਰਿਹਾ ਪਰ ਤਹਿਰਾਨ ਦੀਆਂ ਏਸ਼ੀਆਈ ਖੇਡਾਂ ਵਿਚ ਇਸ ਨੇ 60.2 ਮੀ. ਦੂਰ ਹੈਮਰ ਸੁਟਿਆ।

ਸੰਨ 1978 ਤੋਂ ਬਾਅਦ ਇਹ 60 ਮੀਟਰ ਦੀ ਹੱਦ ਨਹੀਂ ਭੰਨ ਸਕਿਆ ਪਰ ਇਸ ਦੀ ਕੋਸ਼ਿਸ਼ ਜਾਰੀ ਰਹੀ। ਇਹ ਧੂਰੀ ਵਿਖੇ ਬਤੌਰ ਉੱਤਰੀ ਰੇਲਵੇ ਦਾ ਇਨਸਪੈਕਟਰ ਕੰਮ ਕਰਦਾ ਰਿਹਾ।

ਹ. ਪੁ.—ਪੰ. ਖਿ.-ਸਰਵਣ ਸਿੰਘ : 154

**ਨਿਰਮਲ ਸਿੰਘ (ਵੀ.ਚ.)** : ਇਸ ਦਾ ਜਨਮ 1 ਜੁਲਾਈ, 1938 ਨੂੰ ਪਿੰਡ ਚੌਨਰ (ਤਹਿਸੀਲ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਸ੍ਰੀ ਆਤਮਾ ਰਾਮ ਦੇ ਘਰ ਹੋਇਆ । ਇਹ 8 ਜੁਲਾਈ, 1957 ਨੂੰ 9, ਜੰਮੂ ਕਸ਼ਮੀਰ ਰਾਈਫ਼ਲਜ਼ ਵਿਚ ਬਤੌਰ ਹਵਾਲਦਾਰ ਭਰਤੀ ਹੋਇਆ ।

ਭਾਰਤ-ਪਾਕਿਸਤਾਨ ਦੀ 1971 ਦੀ ਲੜਾਈ ਸਮੇਂ ਇਹ ਰਾਜਸਥਾਨ ਸੈਕਟਰ ਵਿਚ ਦੁਸ਼ਮਣ ਦੀ ਇਕ ਚੌਕੀ ਉੱਤੇ ਹਮਲਾ ਕਰਦੇ ਸਮੇਂ ਜੰਮੂ ਕਸ਼ਮੀਰ ਰਾਈਫ਼ਲਜ਼ ਦੀ ਇਕ ਬਟਾਲੀਅਨ ਦੀ ਪਲਾਟੂਨ ਦੀ ਅਗਵਾਈ ਕਰ ਰਿਹਾ ਸੀ । ਨਿਸ਼ਾਨੇ ਦੀ ਪ੍ਰਾਪਤੀ ਲਈ ਪਲਾਟੂਨ ਦੇ ਪੁਨਰਗਠਨ ਦੌਰਾਨ ਦੁਸ਼ਮਣ ਵੱਲੋਂ ਇਸ ਉੱਤੇ ਭਾਰੀ ਗੋਲਾਬਾਰੀ ਕੀਤੀ ਗਈ । ਆਪਣੀ ਜਾਨ ਦੀ ਜ਼ਰਾ ਵੀ ਪਰਵਾਹ ਕੀਤੇ ਬਿਨਾਂ ਇਸ ਨੇ ਇਕ ਇਕ ਸੈਕਸ਼ਨ ਵਿਚ ਜਾ ਕੇ ਜਵਾਨਾਂ ਨੂੰ ਉਤਸ਼ਾਹਿਤ ਕਰ ਕੇ ਆਪਣਾ ਕੰਮ ਪੂਰਾ ਕੀਤਾ। ਜਦੋਂ ਭਾਰਤੀ ਟੈਂਕ ਅੱਗੇ ਵੱਧ ਰਹੇ ਸਨ ਤਾਂ ਦੁਸ਼ਮਣ ਨੇ ਇਕ ਰਿਕਾਇਲੈਸ ਗੰਨ ਨਾਲ ਗੋਲਾਬਾਰੀ ਸ਼ੁਰੂ ਕਰ ਦਿੱਤੀ ਜਿਸ ਨਾਲ ਇਕ ਟੈਂਕ ਨੂੰ ਗੋਲਾ ਲਗਿਆ । ਇਸ ਨਾਲ ਬਾਕੀ ਟੈਂਕਾਂ ਦਾ ਅੱਗੇ ਵਧਣਾ ਕੁਝ ਦੇਰ ਲਈ ਰੁਕ ਗਿਆ । ਹੁਣ ਭਾਰਤੀ ਜਵਾਨਾਂ ਲਈ ਦੁਸ਼ਮਣ ਦੀ ਇਸ ਗਨ ਨੂੰ ਠੰਡਾ ਕਰਨਾ ਜ਼ਰੂਰੀ ਸੀ। ਇਸ ਕਾਰਵਾਈ ਲਈ ਇਸ ਵੀਰ ਸਿਪਾਹੀ ਨੇ ਇਕ ਸੈਕਸ਼ਨ ਨਾਲ ਲੈ ਕੇ ਦੁਸ਼ਮਣ ਦੀ ਇਸ ਗਨ ਨੂੰ ਸ਼ਾਂਤ ਕਰਨ ਲਈ ਧਾਵਾ ਬੋਲ ਦਿੱਤਾ । ਭਾਵੇਂ ਇਹ ਇਸ ਹਮਲੇ ਵਿਚ ਜਖ਼ਮੀ ਹੋ ਗਿਆ ਫ਼ਿਰ ਵੀ ਇਸ ਨੇ ਹਮਲੇ ਨੂੰ ਅੱਗੇ ਵਧਾਇਆ ਤੇ ਦੁਸ਼ਮਣ ਦੇ ਮੋਰਚੇ ਨੂੰ ਤਬਾਹ ਕਰ ਕੇ ਉਸ ਦੀ ਰਿਕਾਇਲੈਸ ਗਨ ਤੇ ਕਬਜ਼ਾ ਕਰ ਲਿਆ ।

ਇਸ ਦੀ ਇਸ ਦਲੇਰੀ ਤੇ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਨਿਰਮਲਾ, ਕਰਮ ਸਿੰਘ** : ਇਹ ਸਰਦਾਰ ਸ਼ਾਹਬਾਦ (ਜ਼ਿਲ੍ਹਾ ਅੰਬਾਲਾ) ਦਾ ਰਹਿਣ ਵਾਲਾ ਸਿੱਧੂ ਜੱਟ ਸੀ ਜੋ 750 ਘੋੜ ਸਵਾਰ ਤੇ 250 ਪੈਦਲ ਫ਼ੌਜ ਦਾ ਮਾਲਕ ਸੀ । ਜੂਨ, 1779 ਵਿਚ ਨਵਾਬ ਅਬਦੁਲ ਮਹਿਦ, ਸ਼ਹਿਜ਼ਾਦਾ ਫਰਖੰਦਾ ਬਖ਼ਤ ਨੂੰ ਨਾਲ ਲੈ ਕੇ ਮਾਲਵੇ ਦੇ ਸਿੱਖਾਂ ਨੂੰ ਫ਼ਤਹਿ ਕਰਨ ਲਈ ਦਿੱਲੀਓਂ ਤੁਰ ਕੇ ਕਰਨਾਲ ਪੁੱਜਾ । ਇਸ ਸਮੇਂ ਇਹ ਪ੍ਰਸਿੱਧ ਸਰਦਾਰ ਬਘੇਲ ਸਿੰਘ ਤੇ ਦੀਵਾਨ ਸਿੰਘ ਨਾਲ ਨਵਾਬ ਨੂੰ ਮਿਲਿਆ । ਇਨ੍ਹਾਂ ਨੇ ਮਿਲ ਕੇ ਨਵਾਬ ਨੂੰ ਮਹਾਰਾਜਾ ਪਟਿਆਲਾ ਤੇ ਜੀਂਦ ਵਿਰੁੱਧ ਭੜਕਾਇਆ। ਸਿੱਟੇ ਵੱਜੋਂ ਮਹਾਰਾਜਾ ਜੀਂਦ ਰਾਜਾ ਗਜਪਤ ਸਿੰਘ ਨੇ ਨਵਾਬ ਨੂੰ ਦੋ ਲੱਖ ਰੁਪਿਆ ਨਜ਼ਰਾਨਾ ਦਿੱਤਾ। ਇਨ੍ਹਾਂ ਨੇ ਨਵਾਬ ਨਾਲ ਮਿਲ ਕੇ ਪਟਿਆਲਾ ਟੈਰੀਟਰੀ ਤੇ ਧਾਵਾ ਬੋਲਣ ਦਾ ਵੀ ਫ਼ੈਸਲਾ ਕੀਤਾ।

ਇਸ ਨੇ ਆਪਣਾ ਕੈਂਪ ਪਟਿਆਲੇ ਤੋਂ ਅੱਠ ਕਿ. ਮੀ. ਦੂਰ ਰਖਿਆ ਹੋਇਆ ਸੀ । ਇਸ ਸਮੇਂ ਦੌਰਾਨ 15 ਫ਼ਰਵਰੀ, 1780 ਨੂੰ ਇਸ ਨੇ ਮਹਾਰਾਜਾ ਦਾ ਸਾਮਾਨ ਲੁੱਟ ਲਿਆ । ਇਸ ਸਮੇਂ ਸਿੱਖਾਂ ਦੀ ਅੰਦਰੂਨੀ ਖਿਚੋਤਾਣ ਵੀ ਚਲ ਰਹੀ ਸੀ ਜਿਸ ਦੇ

ਸਿੱਟੇ ਵੱਜੋਂ ਇਨ੍ਹਾਂ ਦੀ ਆਪਸ ਵਿਚ ਕਈ ਵਾਰ ਲੜਾਈ ਹੋਈ । ਸੰਨ 1785 ਵਿਚ ਇਸ ਦੇ ਜੱਥੇ ਨੇ ਬਘੇਲ ਸਿੰਘ, ਜੱਸਾ ਸਿੰਘ ਰਾਮਗੜ੍ਹੀਏ ਆਦਿ ਨਾਲ ਮਿਲ ਕੇ ਦਰਿਆਪੁਰ ਦੇ ਇਲਾਕੇ ਦੇ ਪਿੰਡਾਂ ਵਿਚ ਤਬਾਹੀ ਮਚਾਈ । ਜਨਵਰੀ, 1786 ਵਿਚ ਇਨ੍ਹਾਂ ਨੇ ਜਮਨਾ ਪਾਰ ਗੌਸਗੜ੍ਹ ਦੇ ਪਿੰਡਾਂ ਨੂੰ ਪੰਜ ਹਜ਼ਾਰ ਘੋੜਸਵਾਰਾਂ ਨਾਲ ਲੁਟਿਆ । ਅੱਗੇ ਜਾ ਕੇ ਮੇਰਠ, ਹਾਪੁਰ ਤੇ ਗੜ੍ਹਮੁਕਤੇਸਰ ਦੇ ਪਿੰਡਾਂ ਨੂੰ ਲੁਟ ਕੇ ਲੁਟ ਦਾ ਕਾਫ਼ੀ ਮਾਲ ਇਕੱਠਾ ਕਰ ਲਿਆ। ਇਸ ਉਪਰੰਤ ਇਸ ਨੇ ਸ. ਗੁਰਦਿਤ ਸਿੰਘ ਨਾਲ ਮਿਲ ਕੇ ਗ਼ੁਲਾਮ ਕਾਦਰ ਰੋਹੇਲੇ ਦੇ ਇਲਾਕੇ ਵਿਚ ਤਬਾਹੀ ਮਚਾਈ ਤੇ ਰਾਖੀ ਲੈਣ ਦੀ ਆਸ ਨਾਲ ਦਿੱਲੀ ਤੇ ਵੀ ਹਮਲਾ ਕਰਨ ਦਾ ਫ਼ੈਸਲਾ ਕੀਤਾ।

ਇਸ ਨੇ ਅਪ੍ਰੈਲ, 1790 ਵਿਚ ਬਾਰਾਂ ਹਜ਼ਾਰ ਸਿੱਖਾਂ ਦੀ ਅਗਵਾਈ ਵਿਚ ਸਿੰਧੀਆ ਦੇ ਇਲਾਕੇ ਤੇ ਲੁਟਮਾਰ ਕੀਤੀ ਤੇ ਅਲੀਗੜ੍ਹ ਆਦਿ ਦੇ ਇਲਾਕਿਆਂ ਵਿਚੋਂ ਲੱਖਾਂ ਰੁਪਏ ਦਾ ਮਾਲ ਇਕੱਠਾ ਕੀਤਾ ਤੇ ਕਈ ਇਲਾਕੇ ਜਿੱਤੇ । ਇਸ ਲੜਾਈ ਵਿਚੋਂ ਪ੍ਰਾਪਤ ਹੋਏ ਇਲਾਕਿਆਂ ਵਿਚੋਂ ਜਗਾਧਰੀ ਦੇ ਰਾਇ ਸਿੰਘ, ਬੁੜੀਆ ਦੇ ਸ਼ੇਰ ਸਿੰਘ ਤੇ ਸਹਾਰਨਪੁਰ ਜ਼ਿਲ੍ਹੇ ਦੇ ਮੰਗਲੌਰ, ਜੌਰਸੀ ਤੇ ਜੱਬਲਪੁਰ ਇਲਾਕੇ ਆਪਣੇ ਇਲਾਕਿਆਂ ਨਾਲ ਮਿਲਾ ਲਏ । ਦੇਵਜੀ ਗਵਲੇ ਨੇ ਇਸ ਨੂੰ ਜਾਗੀਰ ਦੇਣ ਦਾ ਵੀ ਵਾਅਦਾ ਕੀਤਾ ਤਾਂ ਜੋ ਇਸ ਦਾ ਜੱਥਾ ਸਿੰਧੀਆ ਦੇ ਇਲਾਕੇ ਵਿਚ ਲੁਟ ਮਾਰ ਨਾ ਕਰੇ ਪਰ ਇਹ ਸਮਝੌਤਾ ਸਿਰੇ ਨਾ ਚੜ੍ਹਿਆ।

ਸੰਨ 1795 ਵਿਚ ਮਰਹੱਟਾ ਸਰਦਾਰ ਨਾਨਾ ਸਾਹਿਬ ਪਟਿਆਲਾ ਤੋਂ ਖ਼ਰਾਜ ਲੈਣ ਦੇ ਇਰਾਦੇ ਨਾਲ ਘੱਗਰ ਕਿਨਾਰੇ ਆ ਪਹੁੰਚਿਆ । ਇਸ ਸਮੇਂ ਪਟਿਆਲੇ ਦੀ ਰਾਣੀ ਸਾਹਿਬ ਕੌਰ ਮੁਖ਼ਤਿਆਰ ਸੀ । ਭੰਗਾ ਸਿੰਘ ਤੇ ਲਾਲ ਸਿੰਘ ਜੋ ਪਟਿਆਲਾ ਦੇ ਸਰਦਾਰ ਸਨ, ਨੇ ਮਰਹੱਟਿਆਂ ਨਾਲ ਲੜਾਈ ਕੀਤੀ । ਇਨ੍ਹਾਂ ਨੇ ਮਰਹੱਟਿਆਂ ਦੀ ਥਨੇਸਰ ਤੋਂ ਆਉਂਦੀ ਸਪਲਾਈ ਬੰਦ ਕਰ ਦਿੱਤੀ ਜਿਸ ਤੇ ਕਰਮ ਸਿੰਘ ਨਿਰਮਲੇ ਤੇ ਦੂਜੇ ਸਰਦਾਰ ਜੋ ਪਟਿਆਲਾ ਦੇ ਵਿਰੁੱਧ ਸਨ ਆਦਿ ਨੇ ਨਾਨਾ ਸਾਹਿਬ ਨੂੰ ਗੁੰਮਥਲੇ ਦਾ ਪੰਜ ਹਜ਼ਾਰ ਰੁਪਏ ਵਿਚ ਕਿਲਾ ਦੇਣ ਦੀ ਪੇਸ਼ਕਸ ਕੀਤੀ । ਇਹ ਕਿਲਾ ਥਨੇਸਰ ਤੋਂ 40 ਕਿ. ਮੀ. ਪੂਰਬ ਵੱਲ ਜਮਨਾ ਕਿਨਾਰੇ ਸੀ । ਨਾਨਾ ਸਾਹਿਬ ਲਈ ਇਹ ਕਾਫ਼ੀ ਲਾਹੇਵੰਦ ਸਾਬਤ ਹੋਇਆ।

ਇਸ ਤਰ੍ਹਾਂ ਇਸ ਨੇ ਸਿੱਖ ਸਰਦਾਰਾਂ ਨਾਲ ਮਿਲ ਕੇ ਕਾਫ਼ੀ ਲੜਾਈਆਂ ਲੜੀਆਂ ਤੇ ਇਤਿਹਾਸ ਵਿਚ ਆਪਣੀ ਥਾਂ ਬਣਾਈ । ਇਸ ਦੇ ਅੰਤਮ ਸਮੇਂ ਬਾਰੇ ਕੋਈ ਜ਼ਿਕਰ ਨਹੀਂ ਮਿਲਿਆ ।

ਹ. ਪੁ.–ਹਿ. ਸਿ.-ਹਰੀ ਰਾਮ ਗੁਪਤਾ: 36, 44, 107, 124, 133, 141, 201, 220, 237, 246-50, 276-77; ਸਿ. ਮਿ.-ਸੋਹਣ ਸਿੰਘ ਸੀਤਲ

**ਨਿਰਮਲੇ** : ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਕਾਸ਼ੀ ਤੇ ਹੋਰ ਹਿੰਦੂ ਵਿਦਿਅਕ ਕੇਂਦਰਾਂ ਵਿਚ ਗ਼ੈਰ ਬ੍ਰਾਹਮਣਾਂ ਨੂੰ ਸੰਸਕ੍ਰਿਤ ਦੇ ਵੇਦਾਂ, ਸ਼ਾਸਤਰਾਂ ਆਦਿ ਦੀ ਵਿਦਿਆ ਨਹੀਂ ਸੀ ਦਿੱਤੀ ਜਾਂਦੀ। ਗੁਰੂ ਸਾਹਿਬ ਨੇ ਸਿੱਖ ਵਿਦਵਾਨਾਂ ਨੂੰ ਭਾਰਤੀ ਅਧਿਆਤਮਕ ਵਿਰਸੇ ਤੋਂ ਭਲੀਭਾਂਤ ਜਾਣੂ ਕਰਵਾਉਣ ਲਈ ਤੇ ਗੁਰਬਾਣੀ ਦੀ ਪੂਰਨ ਤੇ ਸ਼ੁੱਧ ਵਿਆਖਿਆ ਲਈ ਪੰਜ ਸਿੱਖਾਂ ਨੂੰ ਬ੍ਰਹਮਚਾਰੀ ਦੇ ਰੂਪ ਵਿਚ ਕਾਸ਼ੀ ਬ੍ਰਹਮ ਵਿਦਿਆ ਪੜ੍ਹਨ ਲਈ ਭੇਜਿਆ। ਇਹ ਸਿੱਖ ਸਨ–ਭਾਈ ਰਾਮ ਸਿੰਘ, ਭਾਈ ਕਰਮ ਸਿੰਘ, ਗੰਗਾ ਸਿੰਘ, ਵੀਰ ਸਿੰਘ ਤੇ ਸੋਭਾ ਸਿੰਘ। ਸੰਸਕ੍ਰਿਤ ਭਾਸ਼ਾ ਦਾ ਗਿਆਨ ਪ੍ਰਾਪਤ ਕਰਨ ਤੋਂ ਬਾਅਦ ਇਨ੍ਹਾਂ ਨੇ ਗੁਰਬਾਣੀ ਵਿਚ ਆਏ ਹਿੰਦੂ ਧਰਮ ਦੇ ਸਿਧਾਂਤ ਦੀ ਪੂਰਨ ਵਿਆਖਿਆ ਕਰਦਿਆਂ ਗੁਰਬਾਣੀ ਦੀ ਵਿਲੱਖਣਤਾ ਦਰਸਾਈ। ਇਹ ਸਿੱਖ ਨਿਰਮਲ ਵਸਤਰ ਪਹਿਨਦੇ ਸਨ ਤੇ ਸ਼ਾਂਤ ਚਿਤ ਰਹਿ ਕੇ ਧਰਮ ਪ੍ਰਚਾਰ ਕਰਦੇ ਸਨ। ਇਹ ਹੀ ਨਿਰਮਲੇ ਕਹਾਏ ਗਏ ਤੇ ਇਨ੍ਹਾਂ ਵੱਲੋਂ ਸਿੱਖ ਪੰਥ ਦੇ ਰੂਪ ਵਿਚ ਉਸਾਰਿਆ ਗਿਆ ਪੰਥ ਹੀ ਨਿਰਮਲਾ ਪੰਥ ਅਖਵਾਇਆ।

ਇਹ ਸਾਰੇ ਭਾਰਤ ਵਿਚ ਸਿੱਖ ਧਰਮ ਦੇ ਪ੍ਰਚਾਰ ਲਈ ਪ੍ਰਸਿੱਧ ਤੀਰਥਾਂ ਅਤੇ ਮੇਲਿਆਂ ਆਦਿ ਤੇ ਜਾਇਆ ਕਰਦੇ ਸਨ ਪਰ ਇਨ੍ਹਾਂ ਥਾਵਾਂ ਤੇ ਇਨ੍ਹਾਂ ਦੀ ਰਿਹਾਇਸ਼ ਤੇ ਲੋੜੀਂਦੇ ਖਾਣੇ ਆਦਿ ਦਾ ਢੁੱਕਵਾਂ ਪ੍ਰਬੰਧ ਨਹੀਂ ਸੀ ਹੁੰਦਾ।

ਉਦਾਸੀ ਸੰਪ੍ਰਦਾਇ ਦੇ ਅਖਾੜੇ ਦੇਖ ਕੇ ਨਿਰਮਲੇ ਸੰਤਾਂ ਨੇ ਵੀ ਆਪਣਾ ਵੱਖਰਾ ਅਖਾੜਾ ਸਥਾਪਿਤ ਕਰਨ ਲਈ ਵਿਚਾਰ ਕੀਤਾ। ਭਾਈ ਤੋਤਾ ਸਿੰਘ, ਭਾਈ ਰਾਮ ਸਿੰਘ ਤੇ ਭਾਈ ਮਹਿਤਾਬ ਸਿੰਘ ਨਿਰਮਲੇ ਸੰਤਾਂ ਦੀ ਪ੍ਰੇਰਨਾ ਤੇ ਮਹਾਰਾਜਾ ਨਰਿੰਦਰ ਸਿੰਘ, ਮਹਾਰਾਜਾ ਪਟਿਆਲਾ, ਮਹਾਰਾਜਾ ਭਰਪੂਰ ਸਿੰਘ ਨਾਭਾਪਤਿ ਤੇ ਮਹਾਰਾਜਾ ਸਰੂਪ ਸਿੰਘ ਜੀ ਮਹਾਰਾਜਾ ਸੰਗਰੂਰ ਦੀ ਸਹਾਇਤਾ ਨਾਲ 1840 ਈ. (1917 ਬਿ.) ਵਿਚ ਨਿਰਮਲੇ ਸੰਤਾਂ ਦਾ ਅਖਾੜਾ ਸਥਾਪਿਤ ਕੀਤਾ ਗਿਆ ਜਿਸ ਦਾ ਨਾਂ ਅਖਾੜਾ ਨਿਰਮਲਾ ਪੰਥ ਗੁਰੂ ਗੋਬਿੰਦ ਸਿੰਘ ਜੀ ਰਖਿਆ ਗਿਆ। ਇਸ ਦਾ ਪ੍ਰਸਿੱਧ ਨਾਉਂ 'ਧਰਮ ਧ੍ਵਜਾ' ਸੀ । ਇਸ ਦੇ ਪਹਿਲੇ ਮਹੰਤ ਭਾਈ ਮਹਿਤਾਬ ਸਿੰਘ ਜੀ ਥਾਪੇ ਗਏ । ਇਸ ਅਖਾੜੇ ਲਈ ਮਹਾਰਾਜਾ ਪਟਿਆਲਾ ਵੱਲੋਂ 80,000, ਨਕਦ ਤੇ 4000 ਸਾਲਾਨਾ ਦੀ ਜਾਗੀਰ, ਮਹਾਰਾਜਾ ਨਾਭਾ ਵੱਲੋਂ 20,000 ਨਕਦ ਤੇ 575 ਰੁਪਏ ਸਾਲਾਨਾ ਦੀ ਜਾਗੀਰ ਭਾਈ ਮਹਿਤਾਬ ਸਿੰਘ ਨੂੰ ਦਿੱਤੀ ਗਈ । ਇਸ ਉਪਰੰਤ ਤਿੰਨਾਂ ਰਿਆਸਤਾਂ ਵੱਲੋਂ 2 ਅਗਸਤ, 1962 ਨੂੰ ਇਕ ਸਾਂਝਾ ਦਸਤੂਰੁਲ ਅਮਲ ਤਿਆਰ ਕੀਤਾ ਗਿਆ। ਇਸ ਅਨੁਸਾਰ ਨਿਰਮਲਾ ਪੰਥ ਚਲਾਉਣ ਲਈ ਤਿੰਨਾਂ ਰਿਆਸਤਾਂ ਵੱਲੋਂ ਪ੍ਰਵਾਨਿਤ ਸਾਂਝੇ 30 ਨਿਯਮਾਂ ਦੀ ਸਥਾਪਨਾ ਕੀਤੀ ਗਈ ਜੋ ਹੇਠ ਅਨੁਸਾਰ ਸਨ–

1. ਸ੍ਰੀ ਮਹੰਤ ਤਿੰਨ ਰਿਆਸਤਾਂ ਦੀ ਸਲਾਹ ਨਾਲ ਪੰਜ ਕਕਾਰਾਂ ਰਹਿਤ ਮਰਿਯਾਦਾ ਵਾਲੇ ਚਾਰ ਹੋਰ ਮਹੰਤ ਥਾਪੇਗਾ।

2. ਲੰਗਰ ਦੀ ਸੇਵਾ ਕਰਨ ਵਾਲੇ ਵੀ ਰਹਿਤ ਮਰਿਯਾਦਾ ਵਾਲੇ ਹੀ ਹੋਣਗੇ।

3. ਦੋ ਕਾਰਬਾਰੀ, ਦੋ ਭੰਡਾਰੀ ਲੰਗਰ ਦੀ ਸਮੱਗਰੀ ਦੇ ਇੰਚਾਰਜ ਹੋਣਗੇ। ਇਕ ਗ੍ਰੰਥੀ, ਇਕ ਗਿਆਨੀ ਮੁਕੱਰਰ ਹੋਵੇਗਾ। ਇਸ ਤੋਂ ਬਿਨਾਂ ਇਕ ਜਾਂ ਦੋ ਚੋਬਦਾਰ ਨਿਯੁਕਤ ਕੀਤੇ ਜਾਣਗੇ।

4. ਅਗੋਂ ਲਈ ਥਾਪਿਆ ਜਾਣ ਵਾਲਾ ਸ੍ਰੀ ਮਹੰਤ ਵੀ ਰਹਿਤ ਮਰਿਯਾਦਾ ਦਾ ਧਾਰਨੀ ਹੋਵੇਗਾ।

5. ਜਦੋਂ ਸ੍ਰੀ ਮਹੰਤ ਨੂੰ ਕਿਸੇ ਰਿਆਸਤ ਵਿਚ ਜਾਣ ਅਤੇ ਕਿਸੇ ਰਈਸ ਨੂੰ ਇਸ ਅਖਾੜੇ ਵਿਚ ਆਉਣ ਦਾ ਮੌਕਾ ਮਿਲੇ ਤਾਂ ਉਸ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਮਹੰਤ ਨੂੰ ਭੇਟਾ ਅਰਪਨ ਕੀਤੀ ਜਾਵੇ।

6. ਅਖਾੜੇ ਦੀ ਹਰ ਪ੍ਰਕਾਰ ਦੀ ਆਮਦਨ ਦਾ ਹਿਸਾਬ ਕਿਤਾਬ ਅਖਾੜੇ ਵਿਚ ਹੀ ਰਖਿਆ ਜਾਇਆ ਕਰੇਗਾ । ਸ੍ਰੀ

ਮਹੰਤ ਨੂੰ ਬਾਹਰੋਂ ਜੋ ਕੁਝ ਮਿਲੇ ਉਹ ਵੀ ਅਖਾੜੇ ਵਿਚ ਜਮ੍ਹਾਂ ਕਰਵਾਏਗਾ।

7. ਸ੍ਰੀ ਮਹੰਤ ਧਰਮਾਰਥ ਲਈ ਕਿਸੇ (ਸਾਧੂ, ਬ੍ਰਾਹਮਣ ਤੇ ਅਪਾਹਜ ਆਦਿ ਨੂੰ) ਨੂੰ ਰਕਮ ਦੇ ਸਕਦਾ ਹੈ, ਉਸ ਦਾ ਲੇਖਾ ਜੋਖਾ ਰਖਿਆ ਜਾਵੇਗਾ।

8. 'ਅਖਾੜਾ' ਜੇ ਕਿਤੇ ਭੰਡਾਰਾ ਕਰਨਾ ਚਾਹੇ ਤਾਂ ਉਹ ਸ੍ਰੀ ਮਹੰਤ ਦੀ ਪਰਵਾਨਗੀ ਨਾਲ ਕੀਤਾ ਜਾ ਸਕੇਗਾ।

9. ਨਵੇਂ ਥਾਪੇ ਸ੍ਰੀ ਮਹੰਤ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਰਹਿਤ ਮਰਿਯਾਦਾ ਵਿਚ ਰਹਿ ਕੇ ਅਖਾੜੇ ਦੀ ਸੇਵਾ ਕਰਨ ਲਈ ਕਸਮ ਲੈਣੀ ਪਵੇਗੀ।

10. ਕੋਈ ਵੀ ਸਿੱਖ ਜਾਗੀਰਦਾਰ ਜਾਂ ਸਰਦਾਰ ਅਖਾੜੇ ਵਿਚ ਭੰਡਾਰਾ ਕਰਨਾ ਚਾਹੇ ਤਾਂ ਕਰ ਸਕੇਗਾ। ਉਸ ਵਿਚ ਸ੍ਰੀ ਮਹੰਤ ਕਿਸੇ ਤਰ੍ਹਾਂ ਦੀ ਦਖ਼ਲਅੰਦਾਜ਼ੀ ਨਹੀਂ ਕਰਨਗੇ।

11. ਜੇ ਕੋਈ ਸਿੱਖ ਇਸ ਫ਼ਿਰਕੇ ਦਾ ਡੇਰੇਦਾਰ ਅਖਾੜੇ ਵਿਚ ਭੰਡਾਰਾ ਕਰਨਾ ਚਾਹੇ ਤਾਂ ਉਸ ਤੇ ਵੀ ਉਕਤ 10 ਨੰਬਰ ਅਨੁਸਾਰ ਅਮਲ ਕੀਤਾ ਜਾਵੇ।

12. ਕਿਸੇ ਯਾਤਰਾ ਤੇ ਜਾਣ ਸਮੇਂ ਅਖਾੜਾ ਰਸਤੇ ਵਿਚ ਆਉਣ ਵਾਲੇ ਹਰ ਗੁਰਦੁਆਰੇ ਵਿਚ ਉਸ ਦੀ ਮਰਿਯਾਦਾ ਅਨੁਸਾਰ ਮੱਥਾ ਟੇਕ ਕੇ ਅੱਗੇ ਜਾਵੇ।

13. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਸਮੇਂ ਸ੍ਰੀ ਮਹੰਤ, ਮਹੰਤਾਂ ਤੇ ਸੰਗਤ ਦੇ ਬੈਠਣ ਲਈ ਵੀ ਬਾਕਾਇਦਾ ਤਰੀਕਾ ਸਥਾਪਤ ਕੀਤਾ ਗਿਆ ।

14. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਵਾਲੇ ਕਮਰੇ ਤੇ ਸ੍ਰੀ ਮਹੰਤ ਦੇ ਕਮਰੇ ਵਿਚ ਕੋਈ ਹੋਰ ਨਹੀਂ ਰਹਿ ਸਕੇਗਾ।

15. ਕਿਸੇ ਵੀ ਸਿੱਖ ਸਾਧੂ ਜਾਂ ਗ੍ਰਿਹਿਸਥੀ ਮਨੁੱਖ ਨੂੰ ਅਖਾੜੇ ਵਿਚ ਮੱਥਾ ਟੇਕਣ ਲਈ ਮਨਾਹੀ ਨਹੀਂ ਹੋਵੇਗੀ ਤੇ ਅਧਿਕਾਰ ਅਨੁਸਾਰ ਉਸ ਨੂੰ ਬੈਠਣ ਲਈ ਥਾਂ ਦਿੱਤੀ ਜਾਵੇਗੀ।

16. ਸ੍ਰੀ ਮਹੰਤ ਤੇ ਦੂਜੇ ਚਾਰ ਮਹੰਤਾਂ ਨੂੰ ਕਿਸੇ ਰਿਆਸਤ ਵਿਚ ਕਿਸੇ ਅਹਿਲਕਾਰ ਦੇ ਘਰ ਜਾਣ ਦੀ ਮਨਾਹੀ ਹੋਵੇਗੀ। ਉਹ ਕੇਵਲ ਪ੍ਰਸ਼ਾਦ ਛਕ ਸਕਣਗੇ।

17. ਅਖਾੜੇ ਦੇ ਸਿੱਖਾਂ ਲਈ ਸ੍ਰੀ ਮਹੰਤ ਦਾ ਹੁਕਮ ਮੰਨਣਾ ਜ਼ਰੂਰੀ ਹੋਵੇਗਾ। ਹੁਕਮ ਅਦੂਲੀ ਦੀ ਹਾਲਤ ਵਿਚ ਉਹ ਜੁਰਮਾਨਾ ਵੀ ਕਰ ਸਕਦਾ ਹੈ।

18. ਜੇ ਕੋਈ ਵਿਰਕਤ ਸਾਧੂ ਡੇਰੇ ਆ ਕੇ ਰਹਿਣਾ ਚਾਹੇ ਤਾਂ ਰਹਿ ਸਕਦਾ ਹੈ ਬਸ਼ਰਤੇ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੱਥ ਲਾਵੇ ਭਾਵ ਇਹ ਆਖੇ ਕਿ ਉਸ ਨੇ ਆਪਣੇ ਕੋਲ ਕੁਝ ਨਹੀਂ ਰਖਿਆ ਤੇ ਜੋ ਵੀ ਸੀ ਗੁਰਦੁਆਰੇ ਚੜ੍ਹਾ ਦਿੱਤਾ ਹੈ।

19. ਮਹੰਤ ਕੇਵਲ ਰਹਿਤਵਾਨ ਸਿੱਖਾਂ ਕੋਲੋਂ ਹੀ ਪ੍ਰਸ਼ਾਦ ਛੱਕਣ ਤੇ ਪ੍ਰਸ਼ਾਦ ਡੋਲ ਦੇ ਜਲ ਨਾਲ ਤਿਆਰ ਹੋਇਆ ਕਰੇ।

20. ਲੰਗਰ ਵਿਚ ਹਰ ਸਿੱਖ ਸਾਧੂ ਨੂੰ ਪ੍ਰਸ਼ਾਦ ਛਕਣ ਦੀ ਖੁੱਲ੍ਹ ਹੋਵੇਗੀ ਪਰ ਉਹ ਰਹਿਤ ਮਰਿਯਾਦਾ ਵਾਲੀ ਵੱਖਰੀ ਪੰਗਤ ਤੋਂ ਵੱਖ ਬੈਠਣਗੇ।

21. ਇਸਤਰੀ ਅਖਾੜੇ ਵਿਚ ਨਹੀਂ ਜਾ ਸਕੇਗੀ। ਨਸ਼ੇ ਲਈ ਵੀ ਮਨਾਹੀ ਹੈ।

22. ਜੇ ਕੋਈ ਦੂਜੀ ਕੌਮ ਦਾ ਸ਼ਰਧਾਲੂ ਪ੍ਰਸ਼ਾਦ ਕਰਵਾਉਣਾ ਚਾਹੇ ਤਾਂ ਉਸ ਤੋਂ ਸੁੱਕੀ ਰਸਦ ਲੈ ਕੇ ਆਪਣੇ ਲਾਂਗਰੀਆਂ ਤੋਂ ਪ੍ਰਸ਼ਾਦ ਤਿਆਰ ਕਰਵਾਇਆ ਜਾਵੇ।

23. ਅਖਾੜੇ ਦੀ ਅਸਲ ਰਕਮ ਦੇ ਸੂਦ ਤੇ ਨਫ਼ੇ ਤੋਂ ਹੀ ਲੰਗਰ ਤੇ ਮੁਰੰਮਤ ਆਦਿ ਦਾ ਕੰਮ ਚਲਾਇਆ ਜਾਵੇ।

24. ਖ਼ਜ਼ਾਨੇ ਦਾ ਪ੍ਰਬੰਧ ਮਹੰਤਾਂ ਜੋ ਤਿੰਨੇ ਸਰਕਾਰਾਂ ਵਿਚੋਂ ਹਨ, ਦੇ ਸਪੁਰਦ ਰਹੇਗਾ। ਸ੍ਰੀ ਮਹੰਤ ਸਾਲ ਵਿਚ ਇਕ ਵਾਰ ਖਾਤੇ ਦੇਖਿਆ ਕਰੇਗਾ।

25. ਸ੍ਰੀ ਮਹੰਤ ਤਿੰਨਾਂ ਸਰਕਾਰਾਂ ਦੀ ਸਹਿਮਤੀ ਨਾਲ ਆਪਣੇ ਜੀਉਂਦੇ ਹੀ ਕਿਸੇ ਹੋਰ ਯੋਗ ਵਿਅਕਤੀ ਨੂੰ ਥਾਪ ਸਕਦਾ ਹੈ।

26. ਮਹੰਤ ਵੱਲੋਂ ਥਾਪੇ ਗਏ ਨਵੇਂ ਮਹੰਤ ਦੇ ਵਿਹਾਰ ਠੀਕ ਨਾ ਹੋਣ ਕਾਰਨ ਤਿੰਨੇ ਸਰਕਾਰਾਂ ਪਹਿਲਾ ਮਹੰਤ ਬਰਖ਼ਾਸਤ ਕਰ ਕੇ ਨਵਾਂ ਮਹੰਤ ਥਾਪ ਸਕਦੀਆਂ ਹਨ।

27. ਹਰ ਪੰਜ ਮਹੰਤਾਂ ਕੋਲੋਂ ਦਸਤੂਰੁਲ ਅਮਲ ਲਈ ਇਕਰਾਰਨਾਮੇ ਲਏ ਜਾਣ।

29. ਅਖਾੜੇ ਦੇ ਸਿੱਖਾਂ ਨੂੰ ਇਕ ਬਸਤਰ ਸਿੰਗਰਫੀ ਤੇ ਬਾਕੀ ਸਫ਼ੈਦ ਰਖਣੇ ਜ਼ਰੂਰੀ ਹਨ।

30. ਤੂੰਬੀ ਜਾਂ ਚਿਪੀ ਦੀ ਥਾਂ ਗੜਵਾ ਜਾਂ ਲੋਹੇ ਦੀ ਧਾਤੂ ਦਾ ਕਮੰਡਲ ਰਖਣ।

ਏ. ਐਚ. ਬਿੰਗਲੇ ਅਨੁਸਾਰ ਇਨ੍ਹਾਂ ਦੀ ਸੰਖਿਆ 3000 ਦੇ ਕਰੀਬ ਸੀ ਤੇ ਇਹ ਖ਼ਾਸ ਤੌਰ ਤੇ ਗੁਰਦਾਸਪੁਰ, ਅੰਬਾਲਾ, ਫ਼ਿਰੋਜ਼ਪੁਰ, ਅੰਮ੍ਰਿਤਸਰ, ਪਟਿਆਲਾ ਤੇ ਫ਼ਰੀਦਕੋਟ ਜ਼ਿਲ੍ਹਿਆਂ ਵਿਚ ਸਨ । (ਸੁਵਿਸਥਾਰ ਲਈ ਵੇਖੋ ਅਖਾੜਾ)

ਹ. ਪੁ.–ਸਿਖਸ-ਏ. ਐਚ. ਬਿੰਗਲੇ: 89-90; ਮ. ਕੋ. :38-39

**ਨਿਰਮੋਹਗੜ੍ਹ** : ਸ੍ਰੀ ਗੁਰੂ ਗੋਬਿੰਦ ਸਿਘ ਜੀ ਦੀਆਂ ਜੀਵਨ ਪੈੜਾਂ ਨਾਲ ਸਬੰਧਤ ਗੁਰਦੁਆਰਾ ਨਿਰਮੋਹਗੜ੍ਹ ਸਾਹਿਬ ਪਿੰਡ ਹਰਦੋ ਨਿਮੋਹ (ਜ਼ਿਲ੍ਹਾ ਤੇ ਤਹਿਸੀਲ ਹੁਸ਼ਿਆਰਪੁਰ) ਦੇ ਨਜ਼ਦੀਕ ਬਣਿਆ ਹੋਇਆ ਹੈ । ਪਿੰਡ ਹਰਦੋ ਨਿਮੋਹ ਅਨੰਦਪੁਰ ਸਾਹਿਬ ਤੋਂ 13 ਕਿ. ਮੀ. ਦੀ ਦੂਰੀ ਤੇ ਸਥਿਤ ਹੈ।

ਪਹਾੜੀ ਰਾਜਿਆਂ ਨਾਲ ਯੁੱਧਾਂ ਦੇ ਦੌਰ ਵਿਚ ਗੁਰੂ ਜੀ ਅਨੰਦਪੁਰ ਸਾਹਿਬ ਦਾ ਮੋਹ ਛੱਡ ਕੇ ਇਥੇ ਇਕ ਟਿੱਬੀ ਉੱਪਰ ਆ ਬਿਰਾਜੇ ਸਨ, ਇਸੇ ਲਈ ਹੀ ਇਸ ਜਗ੍ਹਾ (ਗੁਰਦੁਆਰਾ ਸਾਹਿਬ) ਦਾ ਨਾਂ ਨਿਰਮੋਹਗੜ੍ਹ ਪੈ ਗਿਆ । ਗੁਰੂ ਜੀ ਇੱਥੇ ਦੀਵਾਨ ਸਜਾ ਰਹੇ ਸਨ ਜਦੋਂ ਪਹਾੜੀ ਰਾਜਿਆਂ ਦੇ ਇਕ ਤੋਪਚੀ ਨੇ ਪਾਸੇ ਤੋਂ ਨਿਸ਼ਾਨਾ ਸੇਧ ਕੇ ਗੁਰੂ ਜੀ ਵੱਲ ਤੋਪ ਦਾ ਗੋਲਾ ਸੁਟਿਆ । ਗੁਰੂ ਜੀ ਤਾਂ ਵਾਲ ਵਾਲ ਬਚ ਗਏ ਪਰ ਕੋਲ ਖੜਾ ਭਾਈ ਰਾਮ ਸਿੰਘ ਚੌਰਬਰਦਾਰ ਸ਼ਹੀਦੀ ਪ੍ਰਾਪਤ ਕਰ ਗਿਆ । ਗੁਰੂ ਜੀ ਨੇ ਉਸੇ ਵਕਤ ਹੀ ਤੀਰ ਮਾਰ ਕੇ ਉਸ ਤੋਪਚੀ ਨੂੰ ਖਤਮ ਕਰ ਦਿੱਤਾ (ਤੋਪਚੀ ਦੀ ਕਬਰ ਨਿਰਮੋਹਗੜ੍ਹ ਤੋਂ 2 ਕਿ. ਮੀ. ਦੂਰ ਬਣੀ ਹੋਈ ਹੈ।)

ਇਸ ਜਗ੍ਹਾ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ ।

ਹ. ਪੁ.–ਮ. ਕੋ. :713; ਤ. ਗਾ. ਗੁ. : 190, 191

**ਨਿਰਮੋਹਗੜ੍ਹ ਦੀ ਜੰਗ** : ਨਿਰਮੋਹੀ, ਅਨੰਦਪੁਰ ਸਾਹਿਬ ਤੋਂ ਬਾਹਰ ਵੱਲ ਨਜ਼ਦੀਕ ਹੀ ਇਕ ਉਚੇ ਟਿੱਬੇ ਤੇ ਕੱਚੀ ਗੜ੍ਹੀ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਬਣਵਾਈ ਸੀ। ਇਹ

ਇਕ ਪਨਾਹਗਾਰ ਵੀ ਸੀ ਅਤੇ ਬਾਹਰਲੇ ਹਮਲਾਵਰਾਂ ਨੂੰ ਰੋਕਣ ਲਈ ਛਾਉਣੀ ਦਾ ਕੰਮ ਵੀ ਦੇਂਦੀ ਸੀ। ਅਕਤੂਬਰ, 1700 ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਕੁਝ ਸਿੰਘਾਂ ਸਮੇਤ ਅਜੇ ਨਿਰਮੋਹਗੜ੍ਹ ਪਹੁੰਚੇ ਹੀ ਸਨ ਕਿ ਕਹਿਲੂਰ ਦੀਆਂ ਫ਼ੌਜਾਂ ਨੇ ਹੱਲਾ ਬੋਲ ਦਿੱਤਾ, ਸਿੱਖ ਫ਼ੌਜਾਂ ਅਜੇ ਪਿੱਛੇ ਆ ਰਹੀਆਂ ਸਨ।

ਪਹਾੜੀ ਰਾਜਿਆਂ ਦੀ ਫ਼ੌਜ ਦਾ ਖ਼ਿਆਲ ਸੀ ਕਿ ਤੋਪਾਂ ਦੀ ਮਾਰ ਅਗੇ ਇਹ ਗੜ੍ਹੀ ਪਲ ਭਰ ਵੀ ਨਹੀਂ ਟਿਕ ਸਕਣੀ ਪਰ ਗੁਰੂ ਜੀ ਦੇ ਤੀਰਾਂ ਅਗੇ ਪਹਾੜੀ ਫ਼ੌਜ ਵਿਚ ਹਫੜਾ ਦਫੜੀ ਪੈ ਗਈ । ਅਜਮੇਰ ਚੰਦ ਨੇ ਰਾਤ ਨੂੰ ਤੋਪ ਗੜ੍ਹੀ ਦੇ ਸਾਹਮਣੇ ਖੜੀ ਕਰ ਦਿੱਤੀ ਅਤੇ ਤੋਪਚੀ ਨੂੰ ਗੋਲਾਬਾਰੀ ਕਰਨ ਦਾ ਹੁਕਮ ਦਿੱਤਾ। ਤੋਪਚੀ ਦਾ ਇਕ ਗੋਲਾ ਗੁਰੂ ਜੀ ਤੇ ਚੌਰ ਕਰਦੇ ਇਕ ਸਿੰਘ ਨੂੰ ਲਗਿਆ ਤੇ ਉਹ ਉਥੇ ਹੀ ਸ਼ਹੀਦ ਹੋ ਗਿਆ । ਤੋਪਚੀ ਦੇ ਦੂਜਾ ਨਿਸ਼ਾਨਾ ਬੰਨ੍ਹਣ ਤੋਂ ਪਹਿਲਾਂ ਹੀ ਗੁਰੂ ਜੀ ਨੇ ਆਪਣੇ ਤੀਰ ਨਾਲ ਤੋਪਚੀ ਨੂੰ ਮਾਰ ਦਿੱਤਾ । ਦੋਹਾਂ ਧਿਰਾਂ ਦੀ ਫ਼ੌਜਾਂ ਵਿਚ ਜ਼ਬਰਦਸਤ ਲੜਾਈ ਸ਼ੁਰੂ ਹੋ ਗਈ। ਸਿੱਖ ਫ਼ੌਜ ਚਾਹੇ ਗਿਣਤੀ ਵਿਚ ਘੱਟ ਸੀ ਪਰ ਪਹਾੜੀ ਫ਼ੌਜ ਤੇ ਹਾਵੀ ਰਹੀ।

ਲੜਾਈ ਵਿਚ ਹਾਰ ਹੁੰਦੀ ਵੇਖ ਅਜਮੇਰ ਚੰਦ ਨੇ ਔਰੰਗਜ਼ੇਬ ਨੂੰ ਛੇਤੀ ਮਦਦ ਭੇਜਣ ਲਈ ਸੁਨੇਹਾ ਭੇਜਿਆ। ਔਰੰਗਜ਼ੇਬ ਨੇ ਵਜ਼ੀਰ ਖ਼ਾਨ ਨੂੰ ਫ਼ੌਜਾਂ ਦੇ ਕੇ ਧਾਵਾ ਬੋਲਣ ਲਈ ਕਿਹਾ । ਪਹਾੜੀ ਤੇ ਸਰਹਿੰਦ ਦੀਆਂ ਫ਼ੌਜਾਂ ਨੇ ਨਿਰਮੋਹਗੜ੍ਹ ਨੂੰ ਘੇਰ ਲਿਆ। ਇੰਨੇ ਵਿਚ ਗੁਰੂ ਜੀ ਦੇ ਪਿਛੇ ਆ ਰਹੀਆਂ ਸਿੱਖ ਫ਼ੌਜਾਂ ਵੀ ਪਹੁੰਚ ਗਈਆਂ। ਦੋਹਾਂ ਧਿਰਾਂ ਦੀਆਂ ਫ਼ੌਜਾਂ ਵਿਚਕਾਰ ਘਮਸਾਨ ਦਾ ਯੁੱਧ ਹੋਇਆ । ਗੁਰੂ ਜੀ ਨੇ ਪਹਾੜੀ ਅਤੇ ਸਰਹਿੰਦ ਦੀ ਸਾਂਝੀ ਫ਼ੌਜ ਨੂੰ ਤਕੜੀ ਹਾਰ ਦੇਣ ਦਾ ਫੈਸਲਾ ਕਰ ਕੇ ਜ਼ਬਰਦਸਤ ਹਮਲਾ ਕੀਤਾ ਜਿਸ ਨਾਲ ਵਿਰੋਧੀ ਫ਼ੌਜ ਘਬਰਾ ਗਈ । ਸਰਹਿੰਦ ਦੇ ਨਵਾਬ ਨੂੰ ਵੀ ਗੁਰੂ ਜੀ ਦੀ ਫ਼ੌਜ ਦੀ ਤਾਕਤ ਦਾ ਅੰਦਾਜ਼ਾ ਹੋ ਗਿਆ ਤਾਂ ਉਹ ਵਾਪਸ ਚਲਾ ਗਿਆ ਅਤੇ ਪਹਾੜੀ ਰਾਜੇ ਵੀ ਪਿੱਛੇ ਹਟ ਗਏ।

ਇਸ ਜੰਗ ਤੋਂ ਬਾਅਦ ਗੁਰੂ ਜੀ ਨੇ ਵੀ ਬਸਾਲੀ ਵਿਖੇ ਛਾਉਣੀ ਪਾਉਣ ਦਾ ਫੈਸਲਾ ਕੀਤਾ ਕਿਉਂਕਿ ਗੁਰੂ ਜੀ ਨੂੰ ਵਿਸ਼ਵਾਸ ਸੀ ਕਿ ਬਸਾਲੀ ਦਾ ਰਾਜਾ ਸ਼ਰਧਾਲੂ ਹੈ। ਇਸ ਲਈ ਉਥੇ ਰਸਦ ਪਾਣੀ ਦੀ ਤੋਟ ਨਹੀਂ ਆਵੇਗੀ ਦੂਜਾ ਉਥੇ ਪੈਂਡਾ ਵੀ ਬਿਖੜਾ ਹੈ, ਸੋ ਅਗਲੇ ਹੀ ਦਿਨ ਗੁਰੂ ਜੀ ਬਸਾਲੀ ਪੁੱਜ ਗਏ । ਬਸਾਲੀ ਦੇ ਰਾਜੇ ਨੇ ਉਨ੍ਹਾਂ ਦਾ ਖ਼ੁਸ਼ੀ ਨਾਲ ਸਵਾਗਤ ਕੀਤਾ।

ਹ. ਪੁ.–ਪੁਰਖ ਭਗਵੰਤ-ਸਤਿਬੀਰ ਸਿੰਘ: 167; ਗੁਰੂ ਗੋਬਿੰਦ ਸਿੰਘ ਮਾਰਗ : 39

**ਨਿਰਾਕਾਰੀ, ਰਾਮਦਾਸ (ਡਾ.)** : ਸੰਸਕ੍ਰਿਤ ਦੇ ਇਸ ਉੱਘੇ ਵਿਦਵਾਨ ਅਤੇ ਸੂਝਵਾਨ ਦਰਸ਼ਨਵੇਤਾ ਦਾ ਜਨਮ 5 ਦਸੰਬਰ, 1934 ਨੂੰ ਹੋਇਆ । ਇਸ ਨੇ ਸੰਸਕ੍ਰਿਤ ਅਤੇ ਫ਼ਿਲਾਸਫੀ ਦੀ ਐਮ. ਏ. ਕਰਨ ਉਪਰੰਤ ਪੀ. ਐੱਚ ਡੀ. ਦੀ ਡਿਗਰੀ ਵੀ ਹਾਸਲ ਕੀਤੀ । ਸੰਸਕ੍ਰਿਤ ਭਾਸ਼ਾ ਵਿਚ ਇਸ ਨੇ ਕਈ ਮੌਲਿਕ ਰਚਨਾਵਾਂ ਕਰ ਕੇ ਇਸ ਪ੍ਰਸਿੱਧ ਸਾਹਿਤ ਧਾਰਾ ਦੀ ਨਿਰੰਤਰਤਾ ਵਿਚ ਵੱਡਮੁਲਾ ਯੋਗਦਾਨ ਪਾਇਆ । ਅਧਿਆਤਮਕ ਅਤੇ ਸ਼ਬਦਤਵ ਵਰਗੇ ਸੂਖਮ ਵਿਸ਼ਿਆਂ ਉੱਤੇ ਕਲਾਸਕੀ ਸ਼ੈਲੀ ਵਿਚ ਲਿਖੀਆਂ ਇਸ ਦੀਆਂ ਕਾਵਿਬੋਧ ਰਚਨਾਵਾਂ ਬਹੁਤ ਵਧੀਆ ਹਨ। ਇਸ ਨੇ ਪੁਰਾਤਨ ਭਾਰਤੀ ਗ੍ਰੰਥਾਂ, ਉਪਨਿਸ਼ਦਾਂ, ਭਾਗਵਤ ਗੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦਾਰਸ਼ਨਿਕ ਵਿਆਖਿਆ ਕੀਤੀ ਅਤੇ 11 ਪ੍ਰਧਾਨ ਉਪਨਿਸ਼ਦਾਂ ਦਾ ਪੰਜਾਬ ਵਿਚ ਅਨੁਵਾਦ ਕੀਤਾ।



ਡਾ. ਰਾਮਦਾਸ ਨਿਰਾਕਾਰੀ

ਅਧਿਆਤਮਕ ਅਦ੍ਵੈਤ ਦਰਸ਼ਨਮ, ਆਤਮ ਅਨੁਭੂਤੀ ਦਰਸ਼ਨਮ, ਵੇਦਤਤ੍ਵ ਦਰਸ਼ਨਮ, ਸ਼ਬਦਤਤ੍ਵ ਦਰਸ਼ਨਮ, ਆਤਮ ਦਰਸ਼ਨਮ ਆਦਿ ਇਸ ਦੀਆਂ ਪ੍ਰਸਿੱਧ ਸੰਸਕ੍ਰਿਤ ਰਚਨਾਵਾਂ ਹਨ । ਹਿੰਦੀ ਵਿਚ ਇਸ ਨੇ ਮਾਨਵਵਾਦ, ਬੰਧਨ ਵੈਦਿਕ ਸ਼ਾਸਤਰੋਂ ਕਾ ਸਾਮਾਨਯ ਪਰਿਚਯ ਅਤੇ ਓਂਕਾਰ ਵਿਦਿਆ ਜਿਹੀਆਂ ਉੱਤਮ ਰਚਨਾਵਾਂ ਕੀਤੀਆਂ। ਉਚੇਰਾ ਤਰਕਸ਼ਾਸਤਰ, ਪ੍ਰਧਾਨ ਉਪਨਿਸ਼ਦ ਅਤੇ ਭਾਰਤੀ ਦਰਸ਼ਨ ਇਸ ਦੀਆਂ ਪੰਜਾਬੀ ਰਚਨਾਵਾਂ ਹਨ । ਇਸ ਨੇ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿਚ 50 ਤੋਂ ਵੱਧ ਖੋਜ ਪੱਤਰ ਵੀ ਲਿਖੇ ।

ਦਰਭੰਗਾ ਸੰਸਕ੍ਰਿਤ ਵਿਸ਼ਵਵਿਦਿਆਲਾ ਅਤੇ ਦਿੱਲੀ ਯੂਨੀਵਰਸਿਟੀ ਵੱਲੋਂ ਇਸ ਨੂੰ ਗੋਲਡ ਮੈਡਲ ਪ੍ਰਦਾਨ ਕੀਤੇ ਗਏ। ਸੰਨ 1995 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਸੰਸਕ੍ਰਿਤ ਸਾਹਿਤਕਾਰ ਵੱਜੋਂ ਸਨਮਾਨਿਤ ਕੀਤਾ ਗਿਆ।

ਹ. ਪੁ.–ਸ. ਸ਼੍ਰ.-ਭਾ. ਵਿ. ਪੰ.(1995)

**ਨਿਰਾਲੀ** : ਪਾਕਿਸਤਾਨ ਵਿਚ ਪੱਛਮੀ ਪੰਜਾਬ ਦੇ ਰਾਵਲਪਿੰਡੀ ਜ਼ਿਲ੍ਹੇ ਦੀ ਗੁੱਜਰ ਖ਼ਾਨ ਤਹਿਸੀਲ ਦਾ ਪਿੰਡ ਹੈ । ਇਸ ਪਿੰਡ ਵਿਚ ਗੁਰੂ ਹਰਿਗੋਬਿੰਦ ਜੀ ਦਾ ਹਰਬੰਸ ਨਾਂ ਦਾ ਸ਼ਰਧਾਲੂ ਸਿੱਖ ਰਹਿੰਦਾ ਸੀ । ਉਸ ਨੂੰ ਮਿਲਣ ਲਈ ਗੁਰੂ ਜੀ ਇਥੇ ਵਿਰਾਜੇ ਸਨ। ਇਸ ਲਈ ਗੁਰੂ ਜੀ ਦੀ ਯਾਦ ਵਿਚ ਇਥੇ ਇਕ ਗੁਰਦੁਆਰਾ ਬਣਾਇਆ ਹੋਇਆ ਹੈ।

ਹ. ਪੁ.–ਸਿ. ਸ੍ਰ. ਵੈ. ਪਾ: 38

**ਨਿਵਾਤਕਵਚ** : ਦੈਂਤਾਂ ਦੀ ਇਕ ਸ਼੍ਰੇਣੀ ਦਾ ਨਾਂ ਜੋ ਪ੍ਰਹਿਲਾਦ ਦੀ ਬੰਸ ਦੇ ਸਨ। ਇਨ੍ਹਾਂ ਦੈਂਤਾਂ ਦੀਆਂ ਆਤਮਾਵਾਂ ਕਠੋਰ ਤਪੱਸਿਆ ਕਾਰਨ ਪਵਿੱਤਰ ਹੋ ਗਈਆਂ ਸਨ। ਮਹਾਭਾਰਤ ਅਨੁਸਾਰ ਇਨ੍ਹਾਂ ਦੀ ਗਿਣਤੀ ਤਿੰਨ ਕਰੋੜ ਦਸੀ ਗਈ ਹੈ । ਇਹ ਦੈਂਤ ਸਮੁੰਦਰ ਵਿਚ ਰਹਿੰਦੇ ਸਨ । ਇਹ ਇੰਦਰ ਆਦਿ ਦੇਵਤਿਆਂ ਦੇ ਦੁਸ਼ਮਣ ਸਨ । ਪਾਂਡਵਾਂ ਦੇ ਬਨਵਾਸ ਸਮੇਂ ਅਰਜਨ ਨੇ ਇੰਦਰ ਕੋਲੋਂ ਸਸ਼ਤਰ ਵਿਦਿਆ ਸਿੱਖਣ ਉਪਰੰਤ

ਜਦੋਂ ਗੁਰੂ ਦੱਖਣਾ (ਦਕਸ਼ਨਾ) ਲੈਣ ਲਈ ਬੇਨਤੀ ਕੀਤੀ ਤਾਂ ਇੰਦਰ ਨੇ ਅਰਜਨ ਨੂੰ ਨਿਵਾਤਕਵਚ (ਦੈਂਤਾਂ) ਨੂੰ ਮਾਰਨ ਲਈ ਕਿਹਾ। ਇੰਦਰ ਦੇਵਤਾ ਦੀ ਇੱਛਾ ਅਨੁਸਾਰ ਅਰਜਨ ਨੇ ਇਨ੍ਹਾਂ ਦਾ ਨਾਸ਼ ਕੀਤਾ।

ਹ. ਪੁ.–ਚ. ਕੋ.: 248; ਹਿੰ. ਮਿ. ਕੋ. : 335

**ਨੁਸਰਤ ਫ਼ਤਹਿ ਅਲੀ ਖ਼ਾਂ** : ਪੰਜਾਬੀ ਦੇ ਇਸ ਵਿਸ਼ਵ ਪ੍ਰਸਿੱਧ ਗਾਇਕ ਦਾ ਜਨਮ 13 ਅਕਤੂਬਰ, 1948 ਨੂੰ ਲਾਇਲਪੁਰ (ਪਾਕਿਸਤਾਨ) ਵਿਖੇ ਆਪਣੇ ਸਮੇਂ ਦੇ ਪ੍ਰਸਿੱਧ ਕੱਵਾਲ ਉਸਤਾਦ ਫ਼ਤਹਿ ਅਲੀ ਖਾਂ ਦੇ ਘਰ ਹੋਇਆ । ਇਸ ਦੇ ਬਜ਼ੁਰਗ ਅਫ਼ਗਾਨਿਸਤਾਨ ਤੋਂ ਭਾਰਤ ਆਏ ਸਨ ਤੇ ਉਨ੍ਹਾਂ ਨੇ ਜਲੰਧਰ ਦੇ ਨੇੜੇ ਪਠਾਣਾਂ ਦੀਆਂ ਬਾਰਾਂ ਬਸਤੀਆਂ ਵਸਾਈਆਂ । ਨੁਸਰਤ ਦਾ ਪਿਤਾ ਦੇਸ਼ ਵੰਡ (1947 ਈ.) ਤੋਂ ਪਹਿਲਾਂ ਇਨ੍ਹਾਂ ਵਿਚੋਂ ਇਕ ਬਸਤੀ ਸ਼ੇਖ਼ ਦਰਵੇਸ਼ (ਜਲੰਧਰ) ਦਾ ਵਸਨੀਕ ਸੀ ਤੇ ਵੰਡ ਸਮੇਂ ਲਾਇਲਪੁਰ ਜਾ ਆਬਾਦ ਹੋਇਆ।

ਨੁਸਰਤ ਨੇ ਮੁੱਢਲੀ ਵਿਦਿਆ ਸੇਕਰਡ ਸਕੂਲ, ਲਾਇਲਪੁਰ ਤੋਂ ਪ੍ਰਾਪਤ ਕਰਨ ਉਪਰੰਤ ਪਾਕਿਸਤਾਨ ਪਬਲਿਕ ਸਕੂਲ ਤੋਂ ਮੈਟ੍ਰਿਕ ਪਾਸ ਕੀਤੀ । ਇਨ੍ਹੀਂ ਦਿਨੀ ਹੀ (1964 ਈ.) ਇਸ ਦੇ ਪਿਤਾ ਦਾ ਦੇਹਾਂਤ ਹੋ ਗਿਆ । ਨੁਸਰਤ ਤੋਂ ਵੱਡੀਆਂ ਉਸ ਦੀਆਂ ਚਾਰ ਭੈਣਾਂ ਤੇ ਇਹ ਇਕੋ-ਇਕ ਛੋਟਾ ਭਰਾ ਸੀ, ਇਸ ਲਈ ਘਰ ਦੀ ਸਾਰੀ ਜ਼ਿੰਮੇਵਾਰੀ ਨਿੱਕੀ ਉਮਰੇ ਹੀ ਇਸ ਦੇ ਸਿਰ ਆ ਪਈ ਤੇ ਇਸ ਨੂੰ ਪੜ੍ਹਾਈ ਵਿਚੇ ਹੀ ਛੱਡਣੀ ਪਈ ।

ਇਸ ਨੇ ਗਾਇਕੀ ਦੀ ਸਿੱਖਿਆ ਆਪਣੇ ਪਿਤਾ ਕੋਲੋਂ ਹੀ ਪ੍ਰਾਪਤ ਕੀਤੀ । ਸ਼ੁਰੂ ਸ਼ੁਰੂ ਵਿਚ ਨੁਸਰਤ ਦੀ ਆਵਾਜ਼ ਇਸ ਤਰ੍ਹਾਂ ਸੀ ਕਿ ਉਸ ਦੇ ਕੋਲ ਬੈਠੇ ਵਿਅਕਤੀ ਨੂੰ ਵੀ ਸੁਣਦੀ ਨਹੀਂ ਸੀ ਜਿਸ ਕਾਰਨ ਇਸ ਨੂੰ ਕਈ ਤਰ੍ਹਾਂ ਦੇ ਮਖੌਲ ਕੀਤੇ ਜਾਂਦੇ । ਇਸ ਨੇ ਸਖ਼ਤ ਰਿਆਜ਼ ਕਰ ਕੇ ਆਪਣੀ ਆਵਾਜ਼ ਵਿਚ ਪ੍ਰਪੱਕਤਾ ਲਿਆਂਦੀ । ਪਿਤਾ ਦੇ ਦੇਹਾਂਤ ਤੋਂ ਬਾਅਦ ਇਸ ਨੇ ਆਪਣੇ ਤਾਇਆ ਉਸਤਾਦ ਸੁਬਾਰ ਅਲੀ ਖ਼ਾਂ ਤੇ ਉਸਤਾਦ ਸਲਾਮਤ ਅਲੀ ਖਾਂ ਕੋਲੋਂ ਗਾਇਕੀ ਦੀਆਂ ਬਰੀਕੀਆਂ ਦਾ ਗਿਆਨ ਹਾਸਲ ਕੀਤਾ। ਇਸ ਦੀ ਗਾਇਕੀ ਵਿਚ ਦੋ ਘਰਾਣਿਆਂ ਦਾ ਸੁਮੇਲ ਹੈ । ਇਕ ਘਰਾਣੇ ਤੋਂ ਇਸ ਨੂੰ ਦਰਬਤ ਗਾਇਕੀ ਅਤੇ ਦੂਜੇ ਤੋਂ ਖ਼ਿਆਲ ਅੰਦਾਜ਼ ਦੀ ਗਾਇਕੀ ਦੀ ਦਾਤ ਪ੍ਰਾਪਤ ਹੋਈ। ਇਹ ਆਪਣੇ ਪਿਤਾ ਦੀ ਚਿਹਲਮ (ਚਾਲਾਣਾ ਕਰਨ ਦੇ ਚਾਲੀ ਦਿਨਾਂ ਮਗਰੋਂ ਹੋਣ ਵਾਲੀ ਸਾਂਝੀ ਦੁਆ) ਦੇ ਮੌਕੇ ਉੱਤੇ ਪਹਿਲੀ ਵਾਰੀ ਇਕ ਗਾਇਕ ਵੱਜੋਂ ਸਰੋਤਿਆਂ ਦੇ ਸਨਮੁਖ ਹੋਇਆ ।

ਨੁਸਰਤ ਫ਼ਤਹਿ ਅਲੀ ਖ਼ਾਂ ਦਾ ਜੱਦੀ ਘਰ ਲਾਇਲਪੁਰ ਤੇ ਇਕ ਹੋਰ ਘਰ ਲਾਹੌਰ ਵਿਖੇ ਸੀ ਪਰ ਇਸ ਦਾ ਪੈਰ ਆਪਣੇ ਘਰ ਘੱਟ ਹੀ ਟਿਕਦਾ ਸੀ । ਇਹ ਅਕਸਰ ਹੀ ਦੇਸ਼-ਬਦੇਸ਼ ਵਿਚ ਆਪਣੀ ਗਾਇਕੀ ਦੇ ਪ੍ਰੋਗਰਾਮ ਦੇਣ ਤੁਰਿਆ ਰਹਿੰਦਾ । ਇਸ ਦੀ ਗਾਇਕੀ ਵਿਚ ਕਲਾਸੀਕਲ ਤੇ ਲੋਕ-ਗਾਇਕੀ ਗਲਵੱਕੜੀ ਪਾ ਕੇ ਤੁਰਦੀਆਂ ਸਨ । ਇਸ ਨੇ ਦੇਸੀ ਸਾਜ਼ਾਂ ਦੇ ਨਾਲ-ਨਾਲ ਬਦੇਸ਼ੀ ਸਾਜ਼ਾਂ ਦੀ ਵੀ ਖੁੱਲ੍ਹ ਕੇ ਵਰਤੋਂ ਕੀਤੀ । ਇਸ ਦੇ ਸਰੋਤਿਆਂ ਵਿਚ ਯੂਰਪ ਦੇ ਉਹ ਲੋਕ ਵੀ ਸ਼ਾਮਲ ਹੁੰਦੇ ਸਨ ਜਿੰਨ੍ਹਾਂ ਨੂੰ ਪੰਜਾਬੀ ਨਹੀਂ ਆਉਂਦੀ । ਉਹ ਇਸ ਦੀ ਅਨੂਠੀ ਆਵਾਜ਼ ਵਿਚੋਂ ਉਗਮਦੀਆਂ ਸੁਰਾਂ ਵਿਚੋਂ ਹੀ ਸ਼ਬਦਾਂ ਦੇ ਭਾਵ ਜਾਣ ਲੈਂਦੇ ਸਨ। ਇਸ ਨੇ ਕੁੱਝ ਹਿੰਦੀ ਫਿਲਮਾਂ ਦਾ ਸੰਗੀਤ ਵੀ ਤਿਆਰ ਕੀਤਾ ਜਿਵੇਂ 'ਔਰ ਪਿਆਰ ਹੋ ਗਿਆ', 'ਕੱਚੇ ਧਾਗੇ ਆਦਿ'। ਨੁਸਰਤ ਦੀ ਗਾਇਕੀ ਦਾ ਲੋਹਾ ਸਭ ਨੇ ਮੰਨਿਆ । ਅਨੇਕਾਂ ਜ਼ੁਬਾਨਾਂ ਦੇ ਅਖ਼ਬਾਰਾਂ, ਰਸਾਲਿਆਂ ਵਿਚ ਇਸ ਬਾਰੇ ਆਰਟੀਕਲ ਅਤੇ ਇਸ ਦੀਆਂ ਮੁਲਾਕਾਤਾਂ ਪ੍ਰਕਾਸ਼ਿਤ ਹੋਈਆਂ। ਇਸ ਦੁਆਰਾ ਗਾਏ ਕਲਾਮ ਦੀਆਂ ਕੈਸਟਾਂ ਵਿਸ਼ਵ ਭਰ ਵਿਚ ਲੱਖਾਂ ਦੀ ਗਿਣਤੀ ਵਿਚ ਵਿਕੀਆਂ ਤੇ ਵਿਕ ਰਹੀਆਂ ਹਨ। ਇਸ ਨੇ ਆਪਣੇ ਕੁਝ ਗੀਤਾਂ ਦੇ ਮੁਖੜੇ ਖ਼ੁਦ ਵੀ ਲਿਖੇ ਜਿਵੇਂ :

''ਅੱਖੀਆਂ ਉਡੀਕਦੀਆਂ ਦਿਲ ਵਾਜਾਂ ਮਾਰਦਾ,
ਆ ਜਾ ਜਾਣ ਵਾਲਿਆ ਵਾਸਤਾ ਈ ਪਿਆਰ ਦਾ''

ਇਸ ਦੀ ਗਾਈ ਕੱਵਾਲੀ 'ਦਮਾ ਦਮ ਮਸਤ ਕਲੰਦਰ, ਮਸਤ ਮਸਤ...' ਤੇ ਗੀਤ 'ਯਾਦਾਂ ਵਿਛੜੇ ਸੱਜਣ ਦੀਆਂ ਆਈਆਂ' ਬਹੁਤ ਹਰਮਨ ਪਿਆਰੇ ਹੋਏ।

ਇਸ ਦਾ ਨਿਕਾਹ 1979 ਈ. ਵਿਚ ਆਪਣੇ ਤਾਏ ਦੀ ਲੜਕੀ ਨਾਲ ਹੋਇਆ ਸੀ ਤੇ ਇਸ ਦੀ ਔਲਾਦ ਇਕੋ-ਇਕ ਲੜਕੀ ਹੈ।

ਪੰਜਾਬੀ ਗਾਇਕੀ ਦੇ ਇਸ ਬੇ-ਤਾਜ ਬਾਦਸ਼ਾਹ ਦਾ 16 ਅਗਸਤ, 1997 ਨੂੰ ਦਿਲ ਦਾ ਦੌਰਾ ਪੈਣ ਨਾਲ ਲੰਡਨ ਵਿਖੇ ਦੇਹਾਂਤ ਹੋ ਗਿਆ।

**ਨੂਣ ਤੇਲ ਲਲ੍ਹੇ** : ਇਸ ਖੇਡ ਦਾ ਦੂਜਾ ਨਾਂ ਲਲ੍ਹਿਆਂ ਦਾ ਚੋਰ ਵੀ ਹੈ ਅਤੇ ਇਹ ਕੁਝ ਕੁਝ ਕ੍ਰਿਕਟ ਵਰਗੀ ਖੇਡ ਹੈ। ਕ੍ਰਿਕਟ ਸ਼ੁਰੂ ਹੋਣ ਨਾਲ ਇਸ ਖੇਡ ਦੀ ਮਹੱਤਤਾ ਬਿਲਕੁਲ ਹੀ ਘੱਟ ਗਈ ਅਤੇ ਪੰਜਾਬ ਵਿਚ ਹੁਣ ਇਹ ਖੇਡ ਲਗਭਗ ਲੋਪ ਹੋ ਚੁੱਕੀ ਹੈ । ਪਿੰਡਾਂ ਵਿਚ ਆਮ ਕਰ ਕੇ ਮੁੰਡੇ ਇਸ ਖੇਡ ਨੂੰ ਬੜੇ ਚਾਅ ਨਾਲ ਖੇਡਦੇ ਸਨ। ਇਸ ਖੇਡ ਲਈ ਫੁਰਤੀ ਅਤੇ ਚੌਕਸੀ ਦੀ ਬਹੁਤ ਲੋੜ ਹੁੰਦੀ ਹੈ। ਸਰਦੀਆਂ ਦੇ ਮੌਸਮ ਵਿਚ ਪਿੰਡੋਂ ਬਾਹਰ ਖ਼ਾਲੀ ਥਾਂ ਤੇ ਮੁੰਡੇ ਇਕੱਠੇ ਹੋ ਕੇ ਇਸ ਖੇਡ ਨੂੰ ਖੇਡਦੇ ਹਨ।

ਇਸ ਖੇਡ ਲਈ ਕੋਈ ਵਿਸ਼ੇਸ਼ ਮੈਦਾਨ ਜਾਂ ਸਾਮਾਨ ਦੀ ਲੋੜ ਨਹੀਂ ਹੁੰਦੀ । ਖਿਡਾਰੀਆਂ ਦੀ ਗਿਣਤੀ ਵੀ ਨਿਸ਼ਚਿਤ ਨਹੀਂ ਹੁੰਦੀ। ਟਾਹਲੀ, ਬੇਰੀ ਜਾਂ ਕਿੱਕਰ ਦੀਆਂ ਲੰਬੀਆਂ ਟਾਹਣੀਆਂ ਤੋੜ ਕੇ ਖੂੰਡੀਆਂ ਬਣਾ ਲਈਆਂ ਜਾਂਦੀਆਂ ਹਨ। ਧਰਤੀ ਵਿਚ ਤਿੰਨ ਜਾਂ ਚਾਰ ਮੀ. ਦੀ ਦੂਰੀ ਉੱਤੇ ਅਠ-ਨੌਂ ਸੈਂਟੀਮੀਟਰ ਲੰਬੇ, ਚੌੜੇ ਅਤੇ ਡੂੰਘੇ ਟੋਏ ਪੁੱਟ ਲਏ ਜਾਂਦੇ ਹਨ ਜਿਨ੍ਹਾਂ ਨੂੰ ਲਲ੍ਹੇ ਕਿਹਾ ਜਾਂਦਾ ਹੈ। ਸਭ ਤੋਂ ਪਹਿਲਾਂ ਖਿਡਾਰੀ ਪੁੱਗਦੇ ਹਨ ਅਤੇ ਪੁੱਗੇ ਹੋਏ ਸਾਰੇ ਖਿਡਾਰੀ ਆਪਣੀ ਆਪਣੀ ਖੂੰਡੀ ਟੋਏ ਵਿਚ ਰੱਖ ਕੇ ਖੜ੍ਹੇ ਹੋ ਜਾਂਦੇ ਹਨ । ਕੱਪੜੇ ਦੇ ਟੁਕੜਿਆਂ ਤੋਂ ਬਣੀ ਇਕ ਗੇਂਦ ਨੂੰ ਕੋਈ ਵੀ ਖਿਡਾਰੀ ਟੱਲਾ ਮਾਰਦਾ ਹੈ । ਪੁੱਗਣੋਂ ਰਹਿ ਗਿਆ ਖਿਡਾਰੀ ਗੇਂਦ ਨੂੰ ਫੜਨ ਲਈ ਭੱਜਦਾ ਹੈ । ਗੇਂਦ ਫੜ ਕੇ ਉਹ ਨੇੜੇ ਦੇ ਖਿਡਾਰੀ ਨੂੰ ਮਾਰਦਾ ਹੈ ਅਤੇ ਜੇਕਰ ਇਹ ਗੇਂਦ ਖਿਡਾਰੀ ਨੂੰ ਛੂਹ ਜਾਵੇ ਤਾਂ ਖਿਡਾਰੀ ਸਿਰ ਵਾਰੀ ਆ ਜਾਂਦੀ ਹੈ । ਇਹ ਖਿਡਾਰੀ ਆਪਣੀ ਖੂੰਡੀ ਅਤੇ ਲੱਲ੍ਹਾ ਦੂਜੇ ਖਿਡਾਰੀ ਨੂੰ ਸੌਂਪ ਦਿੰਦਾ ਹੈ ਅਤੇ ਖ਼ੁਦ ਦਾਈ ਦਿੰਦਾ ਹੈ । ਲਲ੍ਹਿਆਂ ਵਾਲੇ ਮੁੰਡੇ ਗੇਂਦ ਨੂੰ ਦੂਰ ਸਿੱਟਣ ਲਈ ਟੱਲੇ ਮਾਰੀ ਜਾਂਦੇ ਹਨ ਪਰ ਉਨ੍ਹਾਂ ਨੂੰ ਆਪਣਾ ਲੱਲ੍ਹਾ ਵੀ ਬਚਾ ਕੇ ਰੱਖਣਾ ਪੈਂਦਾ ਹੈ । ਜੇਕਰ ਦਾਈ ਵਾਲਾ ਮੁੰਡਾ ਕਿਸੇ ਖਾਲੀ ਲੱਲ੍ਹੇ ਵਿਚ ਪੈਰ ਰੱਖ ਦੇਵੇ ਤਾਂ ਦਾਈ ਲੱਲ੍ਹੇ ਵਾਲੇ ਮੁੰਡੇ ਸਿਰ ਹੋ ਜਾਂਦੀ ਹੈ। ਇਸ ਤਰ੍ਹਾਂ ਦਾਈ ਵਾਲੇ ਮੁੰਡੇ ਨੂੰ ਉਸ ਦੀ ਖੂੰਡੀ ਮਿਲ ਜਾਂਦੀ ਹੈ। ਇਸ ਖੇਡ ਵਿਚ ਚੁਸਤ

ਅਤੇ ਫੁਰਤੀਲੇ ਮੁੰਡੇ ਹੀ ਕਾਮਯਾਬ ਹੁੰਦੇ ਹਨ ਕਿਉਂਕਿ ਉਨ੍ਹਾਂ ਨੂੰ ਕਦੀ ਗੇਂਦ ਪਿੱਛੇ ਅਤੇ ਕਦੀ ਲੱਲ੍ਹੇ ਪਿੱਛੇ ਭੱਜਣਾ ਪੈਂਦਾ ਹੈ। ਅੱਜਕੱਲ੍ਹ ਪਿੰਡਾਂ ਵਿਚ ਇਹ ਖੇਡ ਬਿਲਕੁਲ ਹੀ ਖੇਡੀ ਨਹੀਂ ਜਾਂਦੀ।

ਹ. ਪੁ.–ਪੰ. ਲੋ. ਖੇ.-ਸੁਖਦੇਵ ਮਾਦਪੁਰੀ

**ਨੂਣ ਮਿਆਣੀ** : ਪੰਜਾਬ ਵਿਚ ਵਿਸਰ ਚੁੱਕੀ ਇਹ ਇਕ ਖੇਡ ਗਿਣੀ ਜਾਂਦੀ ਹੈ ਜੋ ਪਿੰਡਾਂ ਅਤੇ ਸ਼ਹਿਰਾਂ ਵਿਚ ਲਗਭਗ ਲੋਪ ਹੀ ਹੋ ਚੁੱਕੀ ਹੈ । ਹੁਣ ਬੱਚੇ ਇਹ ਖੇਡ ਨਹੀਂ ਖੇਡਦੇ ਪਰ ਕਿਸੇ ਸਮੇਂ ਬੜੇ ਚਾਅ ਨਾਲ ਖੇਡਦੇ ਸਨ । ਇਸ ਖੇਡ ਨੂੰ 'ਬਿੱਲ ਬੱਚਿਆਂ ਦੀ ਮਾਂ' ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ । ਕਿਸੇ ਵੀ ਉਮਰ ਦੇ ਬੱਚੇ, ਕਿਸੇ ਵੀ ਖੁੱਲ੍ਹੀ ਥਾਂ ਤੇ ਇਹ ਖੇਡ ਖੇਡ ਲੈਂਦੇ ਹਨ। ਖਿਡਾਰੀਆਂ ਦੀ ਗਿਣਤੀ ਵੀ ਨਿਸ਼ਚਿਤ ਨਹੀਂ ਹੁੰਦੀ। ਖੇਡ ਨੂੰ ਖੇਡਣ ਲਈ ਮੈਦਾਨ ਖਿਡਾਰੀਆਂ ਦੀ ਉਮਰ ਅਨੁਸਾਰ ਤਿਆਰ ਕੀਤਾ ਜਾਂਦਾ ਹੈ । ਵੱਡੀ ਉਮਰ ਦੇ ਬੱਚੇ ਵੱਡਾ ਮੈਦਾਨ ਅਤੇ ਛੋਟੇ ਬੱਚੇ ਛੋਟਾ ਜਿਹਾ ਮੈਦਾਨ ਉਲੀਕਦੇ ਹਨ । ਪੰਜ ਤੋਂ ਲੈ ਕੇ ਪੰਦਰਾਂ ਤਕ ਖਿਡਾਰੀ ਇਸ ਖੇਡ ਨੂੰ ਬੜੇ ਮਜ਼ੇ ਨਾਲ ਖੇਡ ਲੈਂਦੇ ਹਨ।

ਸਭ ਤੋਂ ਪਹਿਲਾਂ ਮੈਦਾਨ ਉਲੀਕਿਆ ਜਾਂਦਾ ਹੈ ਅਤੇ ਇਕ ਬਾਹੀ ਦਸ ਜਾਂ ਬਾਰਾਂ ਮੀ. ਲੰਬੀ ਰੱਖ ਕੇ ਆਇਤਕਾਰ ਜਾਂ ਵਰਗਾਕਾਰ ਸ਼ਕਲ ਜ਼ਮੀਨ ਉੱਤੇ ਵਾਹ ਲਈ ਜਾਂਦੀ ਹੈ । ਇਸ ਦੇ ਅੰਦਰਵਾਰ ਚਾਰੇ ਪਾਸੇ ਇਕ ਜਾਂ ਦੋ ਮੀ. ਚੌੜੀ ਸੜਕ ਜਿਹੀ ਵਾਹ ਲਈ ਜਾਂਦੀ ਹੈ । ਫ਼ਿਰ ਦੋ ਤੋਂ ਢਾਈ ਮੀ. ਚੌੜੀਆਂ ਚੌਂਪੜ ਦੀਆਂ ਸੜਕਾਂ ਨਾਲ ਇਸ ਮੈਦਾਨ ਨੂੰ ਵੰਡਿਆ ਜਾਂਦਾ ਹੈ । ਇਨ੍ਹਾਂ ਸੜਕਾਂ ਵਿਚਕਾਰ ਥਾਂ ਤੇ ਮਿੱਟੀ ਦੀ ਢੇਰੀ ਬਣਾ ਲਈ ਜਾਂਦੀ ਹੈ ਜਿਸ ਨੂੰ ਨੂਣ ਸਮਝਿਆ ਜਾਂਦਾ ਹੈ । ਇਕ ਸੜਕ ਦੇ ਸਿਰੇ ਉੱਤੇ ਮੈਦਾਨ ਤੋਂ ਬਾਹਰ ਡੇਢ-ਦੋ ਮੀ. ਦਾ ਵਰਗਾਕਾਰ ਸੰਦੂਕ ਵਾਹ ਲਿਆ ਜਾਂਦਾ ਹੈ।

ਹੁਣ ਬੱਚੇ ਪੁੱਗਦੇ ਹਨ ਅਤੇ ਪੁੱਗਣੋਂ ਰਹਿ ਗਿਆ ਖਿਡਾਰੀ ਦਾਈ ਦਿੰਦਾ ਹੈ । ਇਹ ਨੂਣ ਦੀ ਰਾਖੀ ਕਰਦਾ ਹੈ ਅਤੇ ਬਾਕੀ ਸਾਰੇ ਸੜਕਾਂ ਵਿਚਕਾਰ ਖਿੰਡ ਕੇ ਖੜ੍ਹੇ ਹੋ ਜਾਂਦੇ ਹਨ। ਦਾਈ ਵਾਲੇ ਖਿਡਾਰੀ ਦਾ ਕੰਮ ਦੂਜਿਆਂ ਨੂੰ ਛੂਹਣਾ ਹੁੰਦਾ ਹੈ ਅਤੇ ਸਾਰੇ ਖਿਡਾਰੀ ਨੂਣ ਚੁੱਕ ਕੇ ਭੱਜਦੇ ਹਨ ਅਤੇ ਬਾਹਰਵਾਰ ਬਣੇ ਸੰਦੂਕ ਉਪਰੋਂ ਛੜੱਪਾ ਮਾਰ ਕੇ ਟੱਪ ਜਾਂਦੇ ਹਨ।

ਖੇਡ ਨੂੰ ਸ਼ੁਰੂ ਕਰਨ ਸਮੇਂ ਇਕ ਬੱਚਾ ਦਾਈ ਵਾਲੇ ਖਿਡਾਰੀ ਦੇ ਹੱਥ ਉਪਰ ਹੱਥ ਮਾਰ ਕੇ ਭੱਜ ਜਾਂਦਾ ਹੈ । ਦਾਈ ਵਾਲਾ ਸਾਰਿਆਂ ਨੂੰ ਛੂਹਣ ਦੀ ਕੋਸ਼ਿਸ਼ ਕਰਦਾ ਹੈ । ਸੜਕ ਤੋਂ ਬਾਹਰ ਜਾਣ ਨਾਲ ਖਿਡਾਰੀ ਨੂੰ ਮਰਿਆ ਸਮਝਿਆ ਜਾਂਦਾ ਹੈ। ਛੂਹਣ ਵਾਲਾ ਵੀ ਸਿਰੇ ਤਕ ਪੁਹੰਚਣ ਤੋਂ ਪਹਿਲਾਂ ਪਿੱਛੇ ਨਹੀਂ ਮੁੜ ਸਕਦਾ । ਜਿਹੜੇ ਖਿਡਾਰੀ ਸੰਦੂਕ ਪਾਰ ਕਰ ਜਾਂਦੇ ਹਨ ਉਹ ਨਰ ਬਣ ਜਾਂਦੇ ਹਨ ਅਤੇ ਜਿਹੜੇ ਛੂਹੇ ਜਾਂਦੇ ਹਨ ਉਹ ਮਦੀਨ ਬਣ ਜਾਂਦੇ ਹਨ। ਇਸ ਮਗਰੋਂ ਨਰ ਬਣੇ ਖਿਡਾਰੀ ਇਕ ਕਤਾਰ ਵਿਚ ਖੜ੍ਹੇ ਹੋ ਜਾਂਦੇ ਹਨ ਅਤੇ ਮਦੀਨ ਉਨ੍ਹਾਂ ਦੇ ਸਾਹਮਣੇ ਆਪਣੀ ਕਤਾਰ ਬਣਾ ਲੈਂਦੇ ਹਨ । ਨਰ ਖਿਡਾਰੀ ਪੁੱਛਦੇ ਹਨ–

''ਬਿੱਲ ਬੱਚਿਆਂ ਦੀ ਮਾਂ,
ਰੋਟੀ ਪੱਕੀ ਏ ਕਿ ਨਾ ?''

ਮਦੀਨ ਖਿਡਾਰੀ ਕੁਝ ਸਮਾਂ 'ਨਹੀ-ਨਹੀਂ' ਕਹਿੰਦੇ ਹਨ ਅਤੇ ਜਦੋਂ ਹਾਂ ਕਹਿੰਦੇ ਹਨ ਤਾਂ ਦੋਹਾਂ ਪਾਸਿਆਂ ਦੇ ਖਿਡਾਰੀ ਇਕ ਦੂਜੇ ਵੱਲ ਤੇਜ਼ ਭੱਜਦੇ ਹਨ । ਜਿਹੜੇ ਮਦੀਨ ਖਿਡਾਰੀ ਰਾਹ ਵਿਚ ਛੂਹੇ ਜਾਣ ਉਹ ਨਰ ਖਿਡਾਰੀਆਂ ਨੂੰ ਘੋੜੀ ਬਣ ਕੇ ਨੂਣ ਮਿਆਣੀ ਦੇ ਮੈਦਾਨ ਤਕ ਝੂਟੇ ਦਿੰਦੇ ਹਨ । ਇਸ ਤਰ੍ਹਾਂ ਖੇਡ ਖ਼ਤਮ ਹੋ ਜਾਂਦੀ ਹੈ ਅਤੇ ਦੁਬਾਰਾ ਸ਼ੁਰੂ ਕਰਨ ਲਈ ਬੱਚੇ ਮੁੜ ਪੁੱਗਣਾ ਸ਼ੁਰੂ ਕਰ ਦਿੰਦੇ ਹਨ । ਅੱਜਕੱਲ੍ਹ ਕਿਤੇ ਵੀ ਬੱਚੇ ਇਹ ਖੇਡ ਖੇਡਦੇ ਨਹੀਂ ਮਿਲਦੇ।

ਹ. ਪੁ.–ਪੰ.ਲੋ.ਖੇ.-ਸੁਖਦੇਵ ਮਾਦਪੁਰੀ

**ਨੂਨ ਪਰਿਵਾਰ (ਮਿਠਾ ਟਿਵਾਣਾ)** : ਅਣਵੰਡੇ ਪੰਜਾਬ ਦੇ ਸ਼ਾਹਪੁਰ ਜ਼ਿਲ੍ਹੇ ਵਿਚ ਤਿੰਨ ਪ੍ਰਸਿੱਧ ਕਬੀਲੇ, ਇਕੋ ਪੂਰਵਜ ਦੀ ਸੰਤਾਨ ਸਨ। ਮਿਠਾ ਟਿਵਾਣਾ ਦਾ ਟਿਵਾਣਾ ਖ਼ਾਨਦਾਨ; ਪਿੰਡੀਘੇਬ ਦਾ ਘੇਬਾ ਖ਼ਾਨਦਾਨ ਅਤੇ ਝੰਗ ਦਾ ਸਿਆਲ ਖ਼ਾਨਦਾਨ ਇਤਿਹਾਸਕਾਰਾਂ ਅਨੁਸਾਰ ਧਾਰਾ ਨਗਰ ਦੇ ਇਕ ਰਾਜਪੂਤ ਰਾਏ ਸ਼ੰਕਰ ਦੇ ਤਿੰਨ ਲੜਕੇ ਸਨ, ਘੇਓ, ਤੇਓ ਅਤੇ ਸੇਓ। ਘੇਓ-ਘੇਬਾ ਖਾਨਦਾਨ ਦਾ, ਤੇਓ-ਟਿਵਾਣਾ ਖ਼ਾਨਦਾਨ ਦਾ, ਅਤੇ ਸੇਓ-ਸਿਆਲ ਖ਼ਾਨਦਾਨ ਦਾ ਪੂਰਵਜ ਸੀ । ਟਿਵਾਣਾ ਪਰਿਵਾਰ ਦੇ ਸਰਦਾਰ, ਸਿਆਲ ਪਰਿਵਾਰ ਦੇ ਨਾਲ ਹੀ ਪੰਜਾਬ ਵਿਚ ਆਏ । ਇਨ੍ਹਾਂ ਨੇ ਇਸਲਾਮ ਧਰਮ ਕਬੂਲ ਕੀਤਾ ਅਤੇ ਸਿੰਧ ਦਰਿਆ ਉੱਪਰ ਜਹਾਂਗੀਰ ਵਿਖੇ ਵਸ ਗਏ । ਇਸ ਥਾਂ ਇਹ ਮੀਰ ਅਲੀ ਖ਼ਾਨ ਦੇ ਸਮੇਂ ਤਕ ਟਿਕੇ ਰਹੇ ਅਤੇ ਫਿਰ ਉਸ ਦੇ ਗੁਰੂ ਫ਼ਕੀਰ ਸੁਲਤਾਨ ਹਾਜੀ ਦੀ ਸਲਾਹ ਉੱਤੇ ਆਪਣੇ ਕਬੀਲੇ ਦੇ ਹੋਰ ਸ਼ੇਖਾਂ ਅਤੇ ਮੰਡਿਆਲਾ ਨਾਲ ਪੂਰਬ ਵੱਲ ਤੁਰ ਗਏ । ਸ਼ਾਹਪੁਰ ਜ਼ਿਲ੍ਹੇ ਵਿਚ ਇਹ ਡੰਡਾ ਖੇਤਰ ਵਿਚ ਪਹੁੰਚੇ ਅਤੇ ਇਥੇ ਉੱਖਲੀ ਮੋਹਲਾ ਨਾਂ ਦੇ ਪਿੰਡ ਦੀ ਨੀਂਹ ਰੱਖੀ । ਤੇਓ ਦੇ ਪੁੱਤਰ ਮੀਰ ਅਹਿਮਦ ਖ਼ਾਨ ਨੇ 1680 ਈ. ਵਿਚ ਉੱਖਲੀ ਤੋਂ ਲਗਭਗ 11 ਕਿ.ਮੀ. ਦੂਰ ਮਿਠਾ ਟਿਵਾਣਾ ਨਾਂ ਦਾ ਪਿੰਡ ਵਸਾਇਆ । ਇਥੇ ਉਸ ਨੂੰ ਮਿੱਠਾ ਪਾਣੀ ਲੱਭਿਆ ਜਿਸ ਕਾਰਨ ਪਿੰਡ ਦਾ ਨਾਂ ਵੀ ਮਿਠਾ ਟਿਵਾਣਾ ਰੱਖਿਆ ਗਿਆ । ਉੱਤਰ ਵੱਲ ਵਸਦੇ ਅਵਾਣਾਂ ਨਾਲ ਇਹ ਸਰਦਾਰ ਅਕਸਰ ਝੜਪਾਂ ਕਰਦਾ ਰਹਿੰਦਾ ਸੀ ਅਤੇ ਨੇੜੇ ਹੀ ਹਡਾਲੀ ਦੀ ਥਾਂ ਤੇ ਇਸ ਨੇ ਕਤਲੇਆਮ ਕਰ ਕੇ ਉਨ੍ਹਾਂ ਨੂੰ ਹਰਾਇਆ । ਦਾਦੂ ਖ਼ਾਨ ਅਤੇ ਸ਼ੇਰ ਖ਼ਾਨ ਜੋ ਤੀਜੇ ਅਤੇ ਚੌਥੇ ਮਲਿਕ ਸਨ, ਨੇ ਮਿਠਾ ਟਿਵਾਣਾ ਦੀ ਉੱਨਤੀ ਲਈ ਬਹੁਤ ਕੰਮ ਕੀਤਾ ਅਤੇ ਇਸ ਨੂੰ ਇਕ ਖੁਸ਼ਹਾਲ ਨਗਰ ਬਣਾਇਆ। ਇਸ ਮਗਰੋਂ ਆਸ ਪਾਸ ਤੋਂ, ਜਿਹਲਮ ਦੇ ਅਵਾਣ, ਮਨਕੇਰਾ ਦੇ ਕਰਾੜ, ਲਾਹੌਰ ਦੇ ਚਾਹਲ ਅਤੇ ਚਨਾਬ ਦੇ ਨੂਨ ਪਰਿਵਾਰ ਇਥੇ ਆ ਵਸੇ।

ਮੀਰ ਅਹਿਮਦ ਖ਼ਾਨ ਇਕ ਨਿਰਦਈ ਸ਼ਾਸਕ ਸੀ ਇਸ ਲਈ ਉਸ ਦੇ ਜ਼ੁਲਮ ਤੋਂ ਤੰਗ ਆ ਕੇ ਉਸ ਦੇ ਪੁੱਤਰ ਸ਼ੇਰ ਖ਼ਾਨ ਨੇ ਆਪਣੇ ਭਰਾ ਆਲਮ ਸ਼ੇਰ ਨਾਲ ਰਲ ਕੇ ਪਿਤਾ ਅਤੇ ਚਾਚੇ ਦਾ ਕਤਲ ਕਰ ਦਿੱਤਾ । ਆਪ ਇਹ ਮਲਿਕ ਬਣ ਗਿਆ ਅਤੇ ਦੋਵੇਂ ਭਰਾਵਾਂ ਨੇ ਬਿਨਾਂ ਲੜਾਈ ਝਗੜੇ ਦੇ ਰਲ ਕੇ ਬਹੁਤ ਸੁਹਣੇ ਢੰਗ ਨਾਲ ਰਾਜ ਸੰਭਾਲਿਆ। ਇਨ੍ਹਾਂ ਨੇ ਅਵਾਣਾਂ ਨੂੰ ਖ਼ਤਮ ਕਰ ਕੇ ਆਪਣੇ ਰਾਜ ਦੀ ਹੱਦ ਵੀ ਵਧਾਈ । ਜਦੋਂ ਸ਼ੇਰ ਖ਼ਾਨ ਨੂੰ ਆਪਣੀ ਤਾਕਤ ਉੱਤੇ ਭਰੋਸਾ ਹੋ ਗਿਆ ਤਾਂ ਉਸ ਨੇ ਟਿਵਾਣਾ ਸਰਦਾਰਾਂ ਵੱਲੋਂ ਡੇਰਾ ਇਸਮਾਈਲ ਖ਼ਾਨ ਨੂੰ ਲਗਾਤਾਰ ਭੇਜਿਆ ਜਾਂਦਾ ਨਜ਼ਰਾਨਾ ਬੰਦ ਕਰ ਦਿੱਤਾ । ਸ਼ੇਰ ਖ਼ਾਨ ਨੇ

1745 ਈ. ਵਿਚ ਨੂਰਪੁਰ ਟਿਵਾਣਾ ਦੀ ਨੀਂਹ ਰੱਖੀ ਜੋ ਛੇਤੀਂ ਹੀ ਇਕ ਖੁਸ਼ਹਾਲ ਪਿੰਡ ਬਣ ਗਿਆ । ਕੁਝ ਸਾਲ ਬਾਅਦ ਇਸ ਨੇ ਝੰਗ ਸਿਆਲ ਦੇ ਸਰਦਾਰ ਇਨਾਯਤ ਖ਼ਾਨ ਨਾਲ ਝਗੜਾ ਕਰਨ ਦੀ ਇਕ ਵਿਉਂਤ ਬਣਾਈ। ਇਨਾਯਤ ਖ਼ਾਨ ਨੇ ਮੁਲਤਾਨ ਦੇ ਨਵਾਬ ਤੋਂ ਜਿਹਲਮ ਦਰਿਆ ਦੇ ਸੱਜੇ ਕੰਢੇ ਉੱਪਰ ਵਸਿਆ ਮਰੀ ਸ਼ਹਿਰ ਜਿੱਤ ਕੇ ਸ਼ੇਰ ਖ਼ਾਨ ਦੇ ਸਪੁਰਦ ਕਰ ਦਿੱਤਾ ਅਤੇ ਇਸ ਦੇ ਪ੍ਰਬੰਧ ਲਈ ਕੁਝ ਰਕਮ ਨਿਯਤ ਕਰ ਦਿੱਤੀ । ਇਹ ਰਕਮ ਸਮੇਂ ਸਿਰ ਨਹੀਂ ਸੀ ਪਹੁੰਚਦੀ ਅਤੇ ਇਸ ਬਹਾਨੇ ਦਾ ਸਹਾਰਾ ਲੈ ਕੇ ਇਸ ਨੇ ਆਪਣੀ ਫ਼ੌਜ ਨਾਲ ਚੜ੍ਹਾਈ ਕੀਤੀ ਅਤੇ ਕੋਟ ਲੰਗਰ ਖ਼ਾਨ ਤਕ ਇਲਾਕਾ ਆਪਣੇ ਅਧੀਨ ਕਰ ਲਿਆ । ਇਨਾਯਤ ਖ਼ਾਨ ਨੇ ਇਸ ਦੇ ਜਵਾਬ ਵਿਚ ਹਮਲਾ ਕਰ ਕੇ ਟਿਵਾਣਾ ਫ਼ੌਜ ਨੂੰ ਹਰਾ ਦਿੱਤਾ। ਸ਼ੇਰ ਖ਼ਾਨ 1767 ਈ. ਵਿਚ ਦੋ ਪੁੱਤਰ ਖ਼ਾਨ ਮੁਹੰਮਦ ਖ਼ਾਨ ਅਤੇ ਖ਼ਾਨ ਬੇਗ ਖ਼ਾਨ ਛੱਡ ਕੇ ਮਰ ਗਿਆ । ਇਸ ਦਾ ਭਰਾ ਆਲਮ ਸ਼ੇਰ ਖ਼ਾਨ ਕੁਝ ਸਮਾਂ ਪਹਿਲਾਂ ਇਕ ਲੜਾਈ ਵਿਚ ਮਾਰਿਆ ਗਿਆ । ਖ਼ਾਨ ਮੁਹੰਮਦ ਕੁਝ ਬਾਗ਼ੀ ਕਬੀਲਿਆਂ ਨੂੰ ਦਬਾ ਕੇ, ਮਿਠਾ ਟਿਵਾਣਾ ਆਪਣੇ ਭਰਾ ਦੀ ਨਿਗਰਾਨੀ ਵਿਚ ਛੱਡ ਕੇ ਆਪ ਝੰਗ ਵਿਖੇ ਆਪਣੇ ਰਿਸ਼ਤੇਦਾਰਾਂ ਨੂੰ ਮਿਲਣ ਚਲਾ ਗਿਆ । ਜਦੋਂ ਇਹ ਵਾਪਸ ਪਰਤਿਆ ਤਾਂ ਇਸ ਦੇ ਭਰਾ ਖ਼ਾਨ ਬੇਗ਼ ਨੇ ਇਸ ਲਈ ਦੁਆਰ ਬੰਦ ਕਰ ਦਿੱਤੇ ਅਤੇ ਆਪ ਸਰਦਾਰ ਬਣ ਬੈਠਿਆ। ਇਹ ਨੂਰਪੁਰ ਟਿਵਾਣਾ ਚਲਾ ਗਿਆ ਅਤੇ ਫ਼ੌਜ ਇਕੱਠੀ ਕਰ ਕੇ ਆਪਣੇ ਭਰਾ ਉੱਪਰ ਇਸ ਨੇ ਹਮਲਾ ਕਰ ਦਿੱਤਾ। ਉਸ ਨੂੰ ਹਰਾ ਕੇ ਕੈਦ ਕਰ ਦਿੱਤਾ ਅਤੇ ਮਾਫ਼ੀ ਮੰਗਣ ਉਪਰੰਤ ਹੀ ਰਿਹਾਅ ਕੀਤਾ।

ਖ਼ਾਨ ਮੁਹੰਮਦ ਅਕਸਰ ਆਪਣੇ ਗੁਆਂਢੀਆਂ ਨਾਲ ਲੜਾਈਆਂ ਕਰਦਾ ਰਹਿੰਦਾ ਸੀ । ਨੂਰਪੁਰ ਵੀ ਮਨਕੇਰਾ ਦੇ ਨਵਾਬ ਨੇ ਜਿੱਤ ਲਿਆ ਅਤੇ ਇਕ ਮਹੀਨੇ ਬਾਅਦ ਇਨ੍ਹਾਂ ਨੂੰ ਵਾਪਸ ਪਰਤਾਇਆ । ਖ਼ਾਨ ਮੁਹੰਮਦ ਮਿਠਾ ਟਿਵਾਣਾ ਤੋਂ ਲਗਭਗ 22 ਕਿ. ਮੀ. ਦੂਰ ਜਿਹਲਮ ਉੱਪਰ ਵਸੇ ਖੁਸ਼ਾਬ ਦੇ ਸਰਦਾਰ ਲਾਲ ਸਿੰਘ ਦਾ ਪੱਕਾ ਦੋਸਤ ਸੀ । ਲਾਲ ਸਿੰਘ ਤੋਂ ਬਾਅਦ ਉਸ ਦੇ ਲੜਕੇ ਜਾਫ਼ਰ ਖ਼ਾਨ ਨੂੰ ਇਸ ਦੀ ਨੀਯਤ ਤੇ ਸ਼ੱਕ ਹੋਇਆ ਪਰ ਜਦੋਂ ਖ਼ਾਨ ਮੁਹੰਮਦ ਨੇ ਯੁੱਧ ਦੀ ਤਿਆਰੀ ਕਰ ਲਈ ਤਾਂ ਜਾਫ਼ਰ ਖ਼ਾਨ ਨੇ ਮੁਆਫ਼ੀ ਮੰਗੀ ਪਰ ਖ਼ਾਨ ਮੁਹੰਮਦ ਨੇ ਸਭ ਨੂੰ ਗ੍ਰਿਫਤਾਰ ਕਰ ਲਿਆ । ਜਾਫ਼ਰ ਖ਼ਾਨ ਨੇ ਮਹਾਂ ਸਿੰਘ ਸ਼ੁਕਰਚੱਕੀਆ ਜੋ ਖ਼ਾਨ ਮੁਹੰਮਦ ਦਾ ਵੀ ਪੁਰਾਣਾ ਮਿੱਤਰ ਸੀ, ਦੀ ਮਦਦ ਮੰਗੀ । ਮਹਾਂ ਸਿੰਘ ਨੇ ਟਿਵਾਣਾ ਸਰਦਾਰ ਨੂੰ ਰੋਕਿਆ ਪਰ ਉਸ ਨੇ ਬੰਦੀਆਂ ਦਾ ਕਤਲ ਕਰਵਾ ਦਿੱਤਾ । ਕੁਝ ਸਮਾਂ ਬਾਅਦ ਇਸ ਦੇ ਭਰਾ ਖ਼ਾਨ ਬੇਗ ਨੇ ਕਈ ਹੋਰ ਸਰਦਾਰਾਂ ਦੀ ਮਦਦ ਨਾਲ ਮੁੜ ਬਗ਼ਾਵਤ ਕਰ ਦਿੱਤੀ। ਸੰਨ 1803 ਵਿਚ ਖ਼ਾਨ ਮੁਹੰਮਦ ਨੇ ਮਹਾਰਾਜਾ ਰਣਜੀਤ ਸਿੰਘ ਤੋਂ ਮਦਦ ਮੰਗੀ ਅਤੇ ਬਦਲੇ ਵਿਚ ਕੁਝ ਰਕਮ ਅਦਾ ਕਰਨ ਦਾ ਵਾਅਦਾ ਕੀਤਾ । ਰਣਜੀਤ ਸਿੰਘ ਨੇ ਚਲਾਕੀ ਨਾਲ ਖ਼ਾਨ ਬੇਗ ਨੂੰ ਫੜ ਕੇ ਮਰਵਾ ਦਿੱਤਾ ਅਤੇ 1804 ਈ. ਵਿਚ ਲਾਹੌਰ ਪਰਤ ਗਿਆ । ਇਸ ਪਿੱਛੋਂ ਖ਼ਾਨ ਮੁਹੰਮਦ ਦੇ ਲੜਕੇ ਅਹਿਮਦ ਯਾਰ ਖ਼ਾਨ ਨੇ ਬਗ਼ਾਵਤ ਕਰ ਦਿੱਤੀ ਅਤੇ ਆਪ ਮਲਿਕ ਬਣ ਗਿਆ।

ਸੰਨ 1817 ਵਿਚ ਰਣਜੀਤ ਸਿੰਘ ਨੇ ਮਿਸਰ ਦੀਵਾਨ ਚੰਦ ਦੀ ਅਗਵਾਈ ਹੇਠ ਨੂਰਪੁਰ ਟਿਵਾਣਾ ਸਰਦਾਰ ਵਿਰੁੱਧ ਫ਼ੌਜ ਭੇਜੀ। ਅਹਿਮਦ ਯਾਰ ਖਾਂ ਮਨਕੇਰਾ ਇਲਾਕੇ ਵਿਚ ਝੰਡਾਵਾਲਾ ਜਾਂ ਜੰਡਿਆਲਾ ਵਿਖੇ ਭੱਜ ਗਿਆ । ਜਦੋਂ ਸਿੱਖ ਫ਼ੌਜ ਜਸਵੰਤ ਸਿੰਘ ਮੋਕਲ ਨੂੰ ਨੂਰਪੁਰ ਸੌਂਪ ਕੇ ਪਰਤ ਗਈ ਤਾਂ ਅਹਿਮਦ ਯਾਰ ਖਾਂ ਨੇ ਮੁੜ ਨੂਰਪੁਰ ਉੱਪਰ ਕਬਜ਼ਾ ਕਰ ਲਿਆ । ਇਸ ਵਾਰ ਮਨਕੇਰਾ ਦੇ ਨਵਾਬ ਨੇ ਇਸ ਨੂੰ ਮੁੜ ਜੰਡਿਆਲਾ ਭਜਾ ਦਿੱਤਾ। ਰਣਜੀਤ ਸਿੰਘ ਨੇ ਜਿਸ ਸਮੇਂ ਮਨਕੇਰਾ ਦੇ ਨਵਾਬ ਉੱਤੇ ਹਮਲਾ ਕੀਤਾ ਤਾਂ ਮਲਿਕ ਟਿਵਾਣਾ ਨੇ ਆਪਣੀ ਵਧੀਆ ਘੋੜਸਵਾਰ ਸੈਨਾ ਨਾਲ ਉਸ ਦਾ ਸਾਥ ਦਿੱਤਾ। ਇਸ ਮੁਹਿੰਮ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਜਿੱਤ ਪ੍ਰਾਪਤ ਹੋਈ ਅਤੇ ਮਹਾਰਾਜਾ ਖੁਸ਼ ਹੋ ਕੇ ਇਕ ਚੰਗੀ ਅਤੇ ਬਹਾਦਰ ਘੋੜਸਵਾਰ ਟੁਕੜੀ ਨੂੰ ਲਾਹੌਰ ਨਾਲ ਲੈ ਗਿਆ । ਪੰਜਾਹ ਘੋੜਸਵਾਰਾਂ ਦੀ ਇਸ ਟੁਕੜੀ ਦਾ ਕਾਦਿਰ ਬਖ਼ਸ਼ ਕਮਾਂਡਰ ਸੀ । ਮਲਿਕ ਖੁਦਾ ਯਾਰ ਖ਼ਾਨ ਦਾ ਲੜਕਾ ਫਤਹਿ ਖ਼ਾਨ ਕਈ ਵਰ੍ਹੇ ਤੀਕ ਸਰਦਾਰ ਹਰੀ ਸਿੰਘ ਨਲਵਾ ਦੀ ਸੇਵਾ ਵਿਚ ਰਿਹਾ ਅਤੇ ਇਨਾਮ ਵੱਜੋਂ 1819 ਈ. ਵਿਚ ਮਿਠਾ ਟਿਵਾਣਾ ਜਾਗੀਰ ਵਿਚ ਪ੍ਰਾਪਤ ਕੀਤਾ। ਸੰਨ 1837 ਵਿਚ ਇਹ ਲਾਹੌਰ ਵਿਖੇ ਰਾਜਾ ਧਿਆਨ ਸਿੰਘ ਕੋਲ ਆਇਆ ਜਿਸ ਨੇ ਇਸ ਨੂੰ ਮਿਠਾ ਟਿਵਾਣਾ ਇਲਾਕੇ ਦਾ ਮੈਨੇਜਰ ਥਾਪਿਆ ਅਤੇ ਸਹਾਇਤਾ ਲਾਈ ਇਕ ਖੱਤਰੀ ਪਾਰਸ ਰਾਮ ਦਿੱਤਾ।

ਹ. ਪੁ.–ਚੀ. ਫ਼ੈ. ਨੋ. ਪੰ.II-ਗ੍ਰਿਫ਼ਨ, : 191-210

**ਨੂਰ-ਉਦ-ਦੀਨ** : ਨੂਰ-ਉਦ-ਦੀਨ,ਫ਼ਕੀਰ ਅਜ਼ੀਜ਼-ਉਦ-ਦੀਨ ਦਾ ਸਭ ਤੋਂ ਛੋਟਾ ਭਰਾ ਸੀ। ਸੰਨ 1810 ਵਿਚ ਇਸ ਨੇ ਲਾਹੌਰ ਦਰਬਾਰ ਦੀ ਨੌਕਰੀ ਸ਼ੁਰੂ ਕੀਤੀ। ਪਹਿਲਾਂ ਇਹ ਗੁਜਰਾਤ ਵਿਖੇ ਕੰਮ ਕਰਦਾ ਰਿਹਾ ਅਤੇ ਫ਼ਿਰ ਇਸ ਨੂੰ 1811 ਈ. ਵਿਚ ਜਲੰਧਰ ਦਾ ਇੰਚਾਰਜ ਬਣਾ ਦਿੱਤਾ ਗਿਆ । ਸੰਨ 1812 ਵਿਚ ਇਸ ਨੂੰ ਲਾਹੌਰ ਬੁਲਾ ਲਿਆ ਗਿਆ ਤੇ ਇਥੇ ਇਸ ਨੂੰ ਕਈ ਕਿਸਮ ਦੀਆਂ ਡਿਊਟੀਆਂ ਦਿੱਤੀਆਂ ਗ਼ਈਆਂ ਸਨ । ਇਹ ਬਾਗ਼ਾਂ ਅਤੇ ਸ਼ਾਹੀ ਮਹਿਲਾਂ ਦੀ ਵੀ ਦੇਖ ਰੇਖ ਕਰਦਾ ਸੀ । ਇਸ ਦੇ ਕੋਲ ਸ਼ਾਹੀ ਖ਼ਜ਼ਾਨੇ ਦੀ ਇਕ ਚਾਬੀ ਵੀ ਰਹਿੰਦੀ ਸੀ ਜਦੋਂ ਕਿ ਬਾਕੀ ਦੋ ਚਾਬੀਆਂ ਮਿਸਰ ਬੇਲੀ ਰਾਮ ਅਤੇ ਦੀਵਾਨ ਹੁਕਮ ਸਿੰਘ ਕੋਲ ਹੁੰਦੀਆਂ ਸਨ।

ਸੰਨ 1826 ਵਿਚ ਨੂਰ-ਉਦ-ਦੀਨ ਨੂੰ ਪਿੰਡ ਦਾਦਨ ਖਾਂ ਭੇਜ ਦਿੱਤਾ ਗਿਆ । ਇਸ ਦਾ ਮਹਾਰਾਜਾ ਰਣਜੀਤ ਸਿੰਘ ਤੇ ਬਹੁਤ ਪ੍ਰਭਾਵ ਸੀ। ਇਕ ਵਾਰੀ ਸ਼ਹਿਜ਼ਾਦਾ ਸ਼ੇਰ ਸਿੰਘ ਸ਼ਾਹੀ ਅਸਤਬਲ ਵਿਚੋਂ ਮਹਾਰਾਜਾ ਦੇ ਪਿਆਰੇ ਘੋੜੇ ਲੈਲੀ ਨੂੰ ਬਿਨਾਂ ਆਗਿਆ ਲੈ ਗਿਆ । ਜਦੋਂ ਮਹਾਰਾਜੇ ਨੂੰ ਪਤਾ ਲੱਗਾ ਤਾਂ ਉਸ ਨੇ ਸ਼ੇਰ ਸਿੰਘ ਦੀ ਜਾਇਦਾਦ ਜ਼ਬਤ ਕਰਨ ਤੇ ਰਾਜ ਤੋਂ ਬਾਹਰ ਕੱਢਣ ਦਾ ਹੁਕਮ ਦੇ ਦਿੱਤਾ । ਨੂਰ-ਉਦ-ਦੀਨ ਮਹਾਰਾਜੇ ਨੂੰ ਮਿਲ ਕੇ ਕਹਿਣ ਲੱਗਾ ''ਤੁਸੀਂ ਤਾਂ ਪ੍ਰਿੰਸ ਨੂੰ ਬਹੁਤ ਹੀ ਘੱਟ ਸਜ਼ਾ ਦਿੱਤੀ ਹੈ, ਉਹ ਤਾਂ ਘੋੜੇ ਨੂੰ ਇਸ ਤਰ੍ਹਾਂ ਲੈ ਗਿਆ ਜਿਵੇਂ ਉਸ ਦੇ ਪਿਉ ਦਾ ਹੁੰਦਾ ਹੈ''। ਮਹਾਰਾਜਾ ਇਹ ਜਵਾਬ ਸੁਣ ਕੇ ਖੁਸ਼ ਹੋ ਗਿਆ ਅਤੇ ਉਸ ਨੇ ਸ਼ਹਿਜ਼ਾਦੇ ਨੂੰ ਮਾਫ਼ ਕਰ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਨੂਰ-ਉਦ-ਦੀਨ ਦੇ ਕੰਮ ਤੋਂ ਬਹੁਤ ਖੁਸ਼ ਸੀ ਅਤੇ ਇਹ ਮਹਾਰਾਜੇ ਦੇ ਬਹੁਤ ਹੀ ਭਰੋਸੇ ਵਾਲੇ ਦਰਬਾਰੀਆਂ ਵਿਚੋਂ ਇਕ ਸੀ । ਨੂਰ-ਉਦ-ਦੀਨ ਬਾਹਰੋਂ ਆਏ

ਹੋਏ ਸ਼ਾਹੀ ਮਹਿਮਾਨਾਂ ਨੂੰ ਮਹਾਰਾਜੇ ਨੂੰ ਮਿਲਾਉਂਦਾ, ਉਨ੍ਹਾਂ ਦੇ ਰਹਿਣ ਦਾ ਪ੍ਰਬੰਧ ਆਦਿ ਕਰਨਾ ਵੀ ਇਸ ਦੀ ਡਿਊਟੀ ਸੀ । ਇਸ ਦੀ ਸਭ ਤੋਂ ਅਹਿਮ ਡਿਊਟੀ ਮਹਾਰਾਜੇ ਦੇ ਭੋਜਨ ਦੀ ਨਿਗਰਾਨੀ ਕਰਨਾ ਸੀ ਜਿਹੜਾ ਹਕੀਮ ਬਿਸ਼ਨ ਦਾਸ ਦੀ ਨਿਗਰਾਨੀ ਹੇਠ ਤਿਆਰ ਹੁੰਦਾ ਸੀ। ਭੋਜਨ ਸਪੈਸ਼ਲ ਥਾਲ ਵਿਚ ਪੈਕ ਕਰ ਕੇ ਨੂਰ-ਉਦ-ਦੀਨ ਦੀ ਮੋਹਰ ਲਗਾਈ ਜਾਂਦੀ ਸੀ । ਮਹਾਰਾਜਾ ਕਦੇ ਵੀ ਇਸ ਦੀ ਮੋਹਰ ਤੋਂ ਬਿਨਾਂ ਕੋਈ ਖ਼ਾਣਾ ਨਹੀਂ ਸੀ ਖਾਂਦਾ।

ਨੂਰ-ਉਦ-ਦੀਨ ਨੇ ਲਾਹੌਰ ਦੇ ਸਿਹਤ ਅਫ਼ਸਰ ਦੇ ਤੌਰ ਤੇ ਵੀ ਕੰਮ ਕੀਤਾ ਅਤੇ ਇਹ ਹਕੀਮ-ਏ-ਬਗ਼ਦਾਦੀ ਦੇ ਤੌਰ ਤੇ ਜਾਣਿਆ ਜਾਂਦਾ ਸੀ। ਮਹਾਰਾਜੇ ਲਈ ਜਿਨ੍ਹਾਂ ਦਵਾਈਆਂ ਦੀ ਲੋੜ ਹੁੰਦੀ ਸੀ, ਉਹ ਸਾਰੀਆਂ ਹੀ ਇਸ ਦੀ ਦੇਖ ਰੇਖ ਹੇਠਾਂ ਤਿਆਰ ਕੀਤੀਆਂ ਜਾਂਦੀਆਂ ਸਨ। ਮਹਾਰਾਜਾ ਨੇ ਇਸ ਦੀਆਂ ਸੇਵਾਵਾਂ ਤੋਂ ਖੁਸ਼ ਹੋ ਕੇ ਇਸ ਨੂੰ ਵੀਹ ਹਜ਼ਾਰ ਰੁਪਏ ਸਾਲਾਨਾ ਦੀ ਜਾਗੀਰ ਦੇ ਰੱਖੀ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਇਹ ਲਾਹੌਰ ਦਰਬਾਰ ਵਿਚ ਪ੍ਰਭਾਵਸ਼ਾਲੀ ਵਿਅਕਤੀ ਰਿਹਾ । ਪਹਿਲੀ ਐਂਗਲੋ-ਸਿੱਖ ਲੜਾਈ ਪਿੱਛੋਂ ਇਹ 9 ਮਾਰਚ, 1846 ਨੂੰ ਹੋਈ ਸੰਧੀ ਉੱਤੇ ਦਸਤਖਤ ਕਰਨ ਵਾਲਾ ਇਕ ਦਰਬਾਰੀ ਸੀ। ਦਸੰਬਰ, 1846 ਵਿਚ ਲਾਲ ਸਿੰਘ ਨੂੰ ਹਟਾਏ ਜਾਣ ਪਿੱਛੋਂ ਉਸ ਨੂੰ ਮਹਾਰਾਜਾ ਦਲੀਪ ਸਿੰਘ ਦੇ ਬਾਲਗ ਹੋਣ ਤੱਕ ਸਥਾਪਤ ਕੀਤੀ ਗਈ ਕੌਂਸਲ ਆਫ਼ ਰੀਜੈਂਸੀ ਦਾ ਮੈਂਬਰ ਬਣਾਇਆ ਗਿਆ। ਨੂਰ-ਉਦ-ਦੀਨ ਦਾ 1852 ਈ. ਵਿਚ ਦੇਹਾਂਤ ਹੋ ਗਿਆ।

ਹ. ਪੁ.—ਮਹਾਰਾਜਾ ਰਣਜੀਤ ਸਿੰਘ ਐਂਡ ਹਿਜ਼ ਟਾਇਮਜ਼-ਭਗਤ ਸਿੰਘ

**ਨੂਰਜਹਾਂ** : ਮਲਕਾ-ਇ-ਤਰੰਨੁਮ ਦੇ ਨਾਉਂ ਨਾਲ ਜਾਣੀ ਜਾਂਦੀ ਪੰਜਾਬੀ ਅਤੇ ਉਰਦੂ ਦੀ ਇਸ ਲਾਸਾਨੀ ਗਾਇਕਾ ਦਾ ਜਨਮ ਸਤੰਬਰ, 1921 ਵਿਚ ਪਾਕਿਸਤਾਨ ਵਿਚ ਕਸੂਰ ਵਿਖੇ ਹੋਇਆ। ਇਸ ਦਾ ਬਚਪਨ ਕਲਕੱਤੇ ਵਿਚ ਹੀ ਬੀਤਿਆ ਅਤੇ ਸ਼ੁਰੂ ਤੋਂ ਹੀ ਸੰਗੀਤਮਈ ਮਾਹੌਲ ਵਿਚ ਰਹਿਣ ਕਾਰਨ ਛੇ ਵਰ੍ਹਿਆਂ ਦੀ ਛੋਟੀ ਉਮਰ ਵਿਚ ਇਸ ਨੇ ਗਾਣਾ ਸ਼ੁਰੂ ਕਰ ਦਿੱਤਾ। 13 ਸਾਲ ਦੀ ਅਲ੍ਹੜ ਉਮਰੇ ਇਸ ਨੇ ਬੇਬੀ ਨੂਰਜਹਾਂ ਦੇ ਨਾਉਂ ਨਾਲ ਫਿਲਮਾਂ ਵਿਚ ਅਦਾਕਾਰੀ ਕਰਨੀ ਆਰੰਭ ਕੀਤੀ। ਉਸਤਾਦ ਗ਼ੁਲਾਮ ਮੁਹੰਮਦ ਖ਼ਾਂ ਪਾਸੋਂ ਸੰਗੀਤ ਦੀ ਤਾਲੀਮ ਹਾਸਲ ਕਰਨ ਦੇ ਨਾਲ ਨਾਲ ਇਸ ਨੇ ਹਰ ਰੋਜ਼ ਪੰਜ-ਛੇ ਘੰਟੇ ਰਿਆਜ਼ ਕਰਨ ਦਾ ਨਿਯਮ ਜਾਰੀ ਰਖਿਆ।

ਨੂਰਜਹਾਂ ਨੇ ਚਾਹੇ ਆਪਣੇ ਕੈਰੀਅਰ ਦੀ ਸ਼ੁਰੂਆਤ ਬਤੌਰ ਗਾਇਕਾ ਹੀ ਕੀਤੀ ਸੀ ਪਰ ਬਾਅਦ ਵਿਚ ਇਸ ਨੇ ਅਦਾਕਾਰੀ ਦੇ ਖੇਤਰ ਵਿਚ ਵੀ ਚੋਖਾ ਨਾਮਣਾ ਖਟਿਆ। ਇਸ ਨੇ ਪਹਿਲਾਂ ਪੰਜਾਬੀ ਫਿਲਮਾਂ ਵਿਚ ਹੀ ਕੰਮ ਕੀਤਾ। ਇਸ ਦੀ ਪਹਿਲੀ ਹਿੰਦੀ ਫਿਲਮ 'ਖ਼ਾਨਦਾਨ' ਸੀ। ਸੰਨ 1947 ਵਿਚ ਹੋਏ ਦੇਸ਼ ਦੇ ਬਟਵਾਰੇ ਸਮੇਂ ਇਹ ਆਪਣੇ ਪਤੀ ਸ਼ੌਕਤ ਹੁਸੈਨ ਰਿਜ਼ਵੀ ਨਾਲ ਪਾਕਿਸਤਾਨ ਚਲੀ ਗਈ ਅਤੇ ਲਾਹੌਰ ਵਿਖੇ ਰਹਿਣ ਲਗੀ। ਇਥੇ ਇਸ ਨੇ ਫਿਲਮਾਂ ਵਿਚ ਕੰਮ ਕੀਤਾ ਅਤੇ ਗੀਤ ਗਾਏ।

ਨੂਰਜਹਾਂ ਦੇ ਗੀਤ ਦਰਗਾਹਿ-ਹੱਕ ਵਿਚ ਮਨਜ਼ੂਰ ਅਤੇ ਨਾ-ਮਨਜ਼ੂਰ ਹੋਏ ਫ਼ਕੀਰਾਂ ਦੀਆਂ ਦੁਆਵਾਂ ਸਨ। ਇਸ ਦੇ ਗੀਤਾਂ ਦੀ ਪਹਿਲੀ ਮੰਜ਼ਿਲ ਉੱਤੇ ਇਸ ਦੀ ਸ਼ਾਹ ਰਗ ਵਿਚ ਉਜਾੜਾਂ ਦੀ ਇਕੱਲ ਕੂਕਦੀ ਸੀ ਅਤੇ ਫ਼ਨਾ ਦੇ ਮੁਕਾਮ ਵੱਲ ਲੰਬੇ ਪੈਂਡੇ ਕਰਦੀ ਸੀ। 'ਤੇਰੀਆਂ ਨੇ, ਰਾਹਵਾਂ, ਮੇਰੀਆਂ ਨਿਗਾਹਵਾਂ...... ਅੱਲਾ ਦੀ ਸੌਂਹ ਤੂੰ ਨਹੀਂ ਦਿਸਦਾ'—ਨਿਰੀ ਇਕ ਮਿੱਠੀ ਫਿਲਮੀ ਤਰਜ਼ ਨਹੀਂ ਸਗੋਂ ਇਨ੍ਹਾਂ ਲਫ਼ਜ਼ਾਂ ਵਿਚ ਨੂਰਜਹਾਂ ਉਜੜੀਆਂ ਥਾਵਾਂ ਦੀ ਦਾਸਤਾਨ ਬਿਆਨਦੀ ਪ੍ਰਤੀਤ ਹੁੰਦੀ ਸੀ। ਨੂਰਜਹਾਂ ਦੀ ਅਵਾਜ਼ ਵਿਚ ਜਿਥੇ ਮਾਰੂਥਲ ਦੀ ਇਕੱਲ ਦਾ ਸਹਿਮ ਸੀ ਉਥੇ ਕਿਸੇ ਗ਼ੈਬੀ ਹੁਸਨ ਦਾ ਮੇਲਾ ਲਗਣਾ, ਜੰਝ ਚੜ੍ਹਾਣੀ, ਇਕ ਧਮਾਲ ਪੈਣੀ, ਕੋਈ ਕਰਮ ਹੋਣਾ ਅਤੇ ਨਫ਼ਸ ਦੇ ਕੇਂਦਰ ਵਿਚ ਜਿਸਮਿ ਲਤੀਫ ਦੀ ਕੋਈ ਖੇਡ ਖੇਡਣੀ ਵੀ ਸੀ । ਇਸ ਦੇ ਗਾਏ ਗੀਤ 'ਜਾ ਕੇ ਮੁੜ ਨਹੀਂ ਆਉਣੀ, ਜਾ ਕੇ ਜਿਵੇਂ ਜਵਾਨੀ' ਜਿਹੇ ਲਫ਼ਜ਼ਾਂ ਵਿਚ ਮਲਕਾ-ਇ-ਤਰਨੰਮ ਨੇ ਸ਼ੇਖ ਫ਼ਰੀਦ ਹੋਰਾਂ ਦੀ ਉਸ ਖੇਡ ਨੂੰ ਸਮੇਟ ਲਿਆ ਜਿਹੜੀ ਰੂਹ ਨੂੰ ਫ਼ਨਾ ਦੇ ਮੁਕਾਮ ਉੱਤੇ ਵਹਾਦਸ਼ ਦਾ ਨੂਰ ਬਖ਼ਸ਼ਦੀ ਹੈ; ਕੰਵਲ ਦੇ ਨਿਰਮਲ ਨਕਸ਼ ਦਿੰਦੀ ਹੈ, ਲੰਬੀਆਂ ਨਦੀਆਂ ਦਾ ਲਿਬਾਸ ਪਹਿਨਾਉਂਦੀ ਹੈ ਅਤੇ ਇਕੱਲ ਦੀ ਡਰਾਉਣੀ ਸੁੰਝ ਵਿਚ ਕਿਸੇ ਗ਼ੈਬੀ ਕਰਮ ਦੀ ਗਵਾਹ ਬਣਦੀ ਹੈ। ਨੂਰਜਹਾਂ ਜਦੋਂ ਅਰਜ਼ ਕਰਦੀ ਸੀ ਤਾਂ ਉਸ ਨੂੰ ਤਸਵੁੱਫ ਦਾ ਇਕ ਐਸਾ ਰੰਗ ਚੜ੍ਹਦਾ ਸੀ ਜਿਸ ਵਿਚ ਮਹਾਨ ਸੂਫ਼ੀ ਫਕੀਰਨੀ ਰਾਬੀਆ ਦੀ ਪੁਕਾਰ ਵਰਗੀ ਉੱਚੀ ਰਮਜ਼ ਸੀ।

ਨੂਰਜਹਾਂ ਅਨੇਕ ਰੰਗਾਂ ਵਿਚ ਗਾਉਂਦੀ ਸੀ। 'ਕਿਕਲੀ ਕਲੀਰ' ਤੋਂ ਸ਼ੁਰੂ ਹੋ ਕੇ ਜੁਆਨੀ ਚੜ੍ਹਨ ਤਕ ਦੇ ਕਹਿਰ ਨੂੰ ਨੂਰ-ਜਹਾਂ ਆਪਣੀ ਅਵਾਜ਼ ਵਿਚ ਕੀਲਦੀ ਸੀ । ਮੇਲਿਆਂ ਅਤੇ ਜੰਞਾਂ ਵਿਚ ਪੈਂਦੀ ਧਮਾਲ ਦਾ ਤਗੜਾ ਤਾਲ ਦਰਿਆ ਵਾਂਗ ਇਸ ਦੇ ਜ਼ਿਹਨ ਵਿਚ ਛਾਲਾਂ ਮਾਰਦਾ ਸੀ । ਇਸ ਦੀ ਅਵਾਜ਼ ਵਿਚ ਨਿੱਕੀਆਂ ਨਿੱਕੀਆਂ ਚੰਚਲ ਅਦਾਵਾਂ, ਬਚਪਨ ਦੀਆਂ ਖੇਡਾਂ, ਜੁਆਨੀ ਦੇ ਸ਼ੋਖ ਨਖਰੇ, ਵਸਲ ਦੇ ਸੂਹੇ ਚੂੜੇ ਦਾ ਹੁਸਨ ਅਤੇ ਡਰ ਗਏ ਬਲੋਚ ਦਾ ਹਿਜਰ ਸਾਫ ਝਲਕਾਰੇ ਮਾਰਦਾ ਹੈ। ਖ਼ਲੀਲ ਜਿਬਰਾਨ ਵਾਂਗ ਇਸ ਲਈ ਜ਼ਿੰਦਗੀ ਦਾ ਹਰ ਨਜ਼ਾਰਾ ਮਸੀਹਾ ਦੇ ਘਰ ਰਾਤ ਕੱਟਣ ਆਇਆ ਮਹਿਮਾਨ ਹੈ। ਸੂਰਬੀਰਾਂ ਤੇ ਯੋਧਿਆਂ ਲਈ ਗਾਏ ਨੂਰਜਹਾਂ ਦੇ ਗੀਤ ਉਨ੍ਹਾਂ ਨੂੰ ਸਦਾ ਲਈ ਅਮਰ ਕਰਦੇ ਹਨ ਮਿਸਾਲ ਲਈ—

'ਇਹ ਪੁੱਤਰ ਹੱਟਾਂ ਤੇ ਨਹੀਂ ਵਿਕਦੇ, ਤੂੰ ਲੱਭਦੀ ਫ਼ਿਰੇ ਬਜ਼ਾਰ ਕੁੜੇ।,

ਇਹ ਸੌਦਾ ਨਕਦ ਵੀ ਨਹੀਂ ਮਿਲਦਾ, ਤੂੰ ਲੱਭਦੀ ਫਿਰੇਂ ਉਧਾਰ ਕੁੜੇ।

ਸੰਨ 1982 ਵਿਚ 35 ਸਾਲ ਮਗਰੋਂ ਜਦੋਂ ਇਹ ਮੁੰਬਈ ਆਈ ਤਾਂ ਇਸ ਨੇ ਸਰੋਤਿਆਂ ਨੂੰ ਆਪਣੇ ਗੀਤਾਂ ਨਾਲ ਨਿਹਾਲ ਕੀਤਾ ਅਤੇ ਇਕ ਵਾਰੀ ਫ਼ਿਰ ਪੁਰਾਣੇ ਜ਼ਮਾਨੇ ਦੀ ਯਾਦ ਕਰਾ ਦਿੱਤੀ। ਨੂਰਜਹਾਂ ਨੂੰ ਆਪਣੇ ਸਮੇਂ ਦੀਆਂ ਗਾਇਕਾਵਾਂ ਮੁਖ਼ਤਿਆਰ ਬੇਗਮ, ਕਜ਼ਕ ਬਾਈ, ਸੁਰੱਈਆ ਅਤੇ ਬੇਗਮ ਅਖ਼ਤਰ ਆਦਿ ਨਾਲੋਂ ਵੱਧ ਪ੍ਰਸਿੱਧੀ ਮਿਲੀ। ਲਤਾ ਮੰਗੇਸ਼ਕਰ ਬਚਪਨ ਤੋਂ ਹੀ ਇਸ ਦੀ ਗਾਇਕੀ ਤੋਂ ਪੂਰੀ ਤਰ੍ਹਾਂ ਪ੍ਰਭਾਵਤ ਰਹੀ।

ਨੂਰਜਹਾਂ ਸਿਰਫ਼ ਇਕ ਉੱਘੀ ਗਾਇਕਾ ਅਤੇ ਲੋਕ ਪ੍ਰਿਯ ਨਾਇਕਾ ਹੀ ਨਹੀਂ ਸੀ ਸਗੋਂ ਇਕ ਮਿਠਬੋਲੜੀ, ਮਿਲਣਸਾਰ ਅਤੇ ਨਰਮ ਦਿਲ ਤਬੀਅਤ ਔਰਤ ਵੀ ਸੀ ਜਿਸ ਦੇ ਮਨ ਵਿਚ

ਪਛੜੇ ਲੋਕਾਂ ਲਈ ਹਮਦਰਦੀ ਸੀ। ਇਹ ਕਸੂਰ ਵਿਖੇ ਇਕ ਹਸਪਤਾਲ ਬਣਾਉਣਾ ਚਾਹੁੰਦੀ ਸੀ । ਸੰਨ 1998 ਵਿਚ ਇਹ ਦਿਲ ਦਾ ਆਪ੍ਰੇਸ਼ਨ ਕਰਵਾਉਣ ਲਈ ਅਮਰੀਕਾ ਗਈ ਅਤੇ ਆ ਕੇ ਇਸਲਾਮਾਬਾਦ ਰਹਿਣ ਲਗ ਪਈ।

ਸੰਨ 2000 ਵਿਚ ਇਸ ਦੀ ਮੌਤ ਹੋ ਗਈ। ਇਸ ਦੀ ਮੌਤ ਨਾਲ ਪੰਜਾਬੀ ਗਾਇਕੀ ਵਿਚ ਇਕ ਵੱਡਾ ਖਲਾਅ ਆ ਗਿਆ ਹੈ ਜਿਹੜਾ ਕਦੇ ਵੀ ਨਹੀਂ ਭਰਿਆਂ ਜਾ ਸਕੇਗਾ।

—ਜੋਗਿੰਦਰ ਸਿੰਘ ਬਾਵਰਾ ਤੇ ਹਰਿੰਦਰ ਸਿੰਘ ਮਹਿਬੂਬ

**ਨੂਰ, ਨਿਰੰਜਨ ਸਿੰਘ** : ਇੰਗਲੈਂਡ ਦੀ ਧਰਤੀ ਤੇ ਪੰਜਾਬੀ ਮਾਂ ਬੋਲੀ ਦੀ ਮਹਿਕ ਵੰਡਣ ਵਾਲੇ ਇਸ ਸਾਹਿਤਕਾਰ ਦਾ ਜਨਮ 1933 ਈ. ਵਿਚ ਮਿੰਟਗੁਮਰੀ (ਪਾਕਿਸਤਾਨ) ਵਿਖੇ ਹੋਇਆ । ਇਸ ਦੇ ਤਖ਼ਲਸ ਵਾਂਗ ਇਸ ਦੀਆਂ ਰਚਨਾਵਾਂ ਦੇ ਵਿਸ਼ੇ ਵਸਤੂ ਵੀ ਰੌਸ਼ਨ ਹਨ । ਇਸ ਨੇ ਆਪਣੇ ਵਿਸ਼ਾਲ



ਨਿਰੰਜਨ ਸਿੰਘ ਨੂਰ

ਤਜਰਬਿਆਂ ਅਤੇ ਲਿਖਤਾਂ ਰਾਹੀਂ ਪਾਠਕਾਂ ਨੂੰ ਨਰੋਈ ਰੌ ਤੇ ਸੇਧ ਪ੍ਰਦਾਨ ਕੀਤੀ ਹੈ । ਇਸ ਦੀਆਂ ਰਚਨਾਵਾਂ ਲੋਟੂ ਸਮਾਜ ਅਤੇ ਲੁਟੇਰੀਆਂ ਤਾਕਤਾਂ ਵਿਰੁੱਧ ਜਾਗਰਿਤ ਕਰਦੀਆਂ ਅਤੇ ਕਰਾਰੀ ਚੋਟ ਲਾਉਂਦੀਆਂ ਹਨ । ਸਮੁੰਦਰੋਂ ਪਾਰ ਦੇ ਅਨੁਭਵਾਂ ਨੇ ਜਿਥੇ ਇਸ ਦੇ ਮਨ ਵਿਚ ਮਾਤ ਭੂਮੀ ਲਈ ਉਦਰੇਵਾਂ ਪੈਦਾ ਕੀਤਾ ਉਥੇ ਇਸ ਦੀ ਵਿਚਾਰਧਾਰਾ ਨੂੰ ਵਿਲੱਖਣ ਵਿਸ਼ਾਲਤਾ ਅਤੇ ਤੇਜ਼ ਧਾਰ ਬਖਸ਼ੀ ਹੈ।

ਪੰਜਾਬੀ ਵਿਚ ਮੁਕਤੀ, ਨੂਰ ਦਾ ਜਾਮ, ਹੋਚੀਮਿਨ੍ਹ, ਹਯਾਤੀ ਦੀ ਹੂਕ, ਹੜੱਪਾ ਤੋਂ ਹੀਰੋਸ਼ੀਮਾ ਵੱਲ ਇਸ ਦੇ ਪ੍ਰਸਿੱਧ ਕਾਵਿ ਸੰਗ੍ਰਹਿ ਅਤੇ ਓਜ਼ੋਨ ਦੀ ਅੱਖ ਇਸ ਦਾ ਗ਼ਜ਼ਲ ਸੰਗ੍ਰਹਿ ਹੈ।

''ਦ ਟਵੇਨ ਸ਼ਲ ਮੀਟ'' ਅਤੇ ਮਾਲਵੀਨਾਜ਼ ਇਸ ਦੇ ਅੰਗਰੇਜ਼ੀ ਕਾਵਿ ਸੰਗ੍ਰਹਿ ਹਨ।

ਇਸ ਤੋਂ ਇਲਾਵਾ ਇਸ ਨੇ ਸਾਹਿਤਕ ਰਾਜਨੀਤਕ ਅਤੇ ਨਸਲੀ ਮਸਲਿਆਂ ਨਾਲ ਸਬੰਧਤ ਅੰਗਰੇਜ਼ੀ ਅਤੇ ਪੰਜਾਬੀ ਵਿਚ ਕਈ ਖੋਜ ਪੱਤਰ ਅਤੇ ਲੇਖ ਵੀ ਲਿਖੇ।

ਸੰਨ 1991 ਵਿਚ ਏਸ਼ੀਅਨ ਲੇਖਕ ਐਸੋਸੀਏਸ਼ਨ ਡੈਨਮਾਰਕ ਵੱਲੋਂ ਬੁਲ੍ਹੇ ਸ਼ਾਹ ਪੁਰਸਕਾਰ, 1994 ਈ. ਵਿਚ ਕੇਂਦਰੀ ਪੰਜਾਬੀ ਲੇਖਕ ਸਭਾ ਵੱਲੋਂ ਡਾ. ਰਘਬੀਰ ਢੰਡ ਪੁਰਸਕਾਰ ਅਤੇ ਸੋਹਣ ਸਿੰਘ ਟ੍ਰਸਟ ਬ੍ਰਿਟੇਨ ਵੱਲੋਂ ਸੋਹਣ ਸਿੰਘ ਜੋਸ਼ ਐਵਾਰਡ ਪ੍ਰਦਾਨ ਕੀਤਾ ਗਿਆ ।

ਸੰਨ 1993 ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਸ ਨੂੰ ਸ਼੍ਰੋਮਣੀ ਬਦੇਸ਼ੀ ਪੰਜਾਬੀ ਸਾਹਿਤਕਾਰ ਵੱਜੋਂ ਸਨਮਾਨਿਤ ਕੀਤਾ ਗਿਆ।

3 ਜੂਨ, 1999 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.—ਸ. ਸੁ.(1993-94) ਭਾ. ਵਿ. ਪੰ.

**ਨੂਰਪੁਰ ਖ਼ਾਨਦਾਨ** : ਅਣਵੰਡੇ ਪੰਜਾਬ ਦੇ ਕਾਂਗੜਾ ਜ਼ਿਲ੍ਹੇ (ਪਕਿਸਤਾਨ) ਦੀ ਇਹ ਇਸ ਪ੍ਰਸਿੱਧ ਰਿਆਸਤ ਸੀ । ਇਸ ਰਿਆਸਤ ਦਾ ਮੋਢੀ ਰਾਜਾ ਜੇਠ ਪਾਲ, ਇਕ ਤਨਵਰ ਰਾਜਪੂਤ ਸੀ ਅਤੇ ਦਿੱਲੀ ਤੋਂ ਇਥੇ ਆ ਵਸਿਆ । ਲਗਭਗ ਸੱਤ ਸੌ ਸਾਲ ਪਹਿਲਾਂ ਇਹ ਗੁਰਦਾਸਪੁਰ ਦੇ ਨੇੜੇ ਪਠਾਨਕੋਟ ਵਿਖੇ ਆ ਟਿਕਿਆ ਅਤੇ ਇਸੇ ਕਾਰਨ ਇਸ ਦੇ ਵੰਸ਼ਜ ਪਠਾਨੀਆ ਅਖਵਾਉਂਦੇ ਹਨ । ਸੁਰੱਖਿਆ ਪੱਖੋਂ ਨਿਸ਼ਚਿੰਤ ਹੋਣ ਲਈ ਇਹ ਪਰਿਵਾਰ ਪਹਾੜਾਂ ਵੱਲ ਚਲਾ ਗਿਆ । ਰਾਜਾ ਬਾਸ਼ੂ ਦੇ ਸਮੇਂ ਨੂਰਪੁਰ ਸ਼ਹਿਰ ਨੂੰ ਇਸ ਰਿਆਸਤ ਦਾ ਸਦਰ ਮੁਕਾਮ ਬਣਾਇਆ ਗਿਆ। ਮੁਗ਼ਲ ਰਾਜ ਸਮੇਂ ਇਸ ਪਰਿਵਾਰ ਦੇ ਬਹੁਤ ਸਾਰੇ ਵੀਰ ਯੋਧੇ ਉੱਚੇ ਪਦਾਂ ਤੇ ਨਿਯੁਕਤ ਰਹੇ ਅਤੇ ਉਨ੍ਹਾਂ ਨੇ ਜੋਖ਼ਮ ਭਰੀਆਂ ਮੁਹਿੰਮਾਂ ਵਿਚ ਫ਼ਤਹਿ ਹਾਸਲ ਕਰ ਕੇ ਮੁਗ਼ਲਾਂ ਵਿਚ ਆਪਣਾ ਨਾਂ ਉੱਚਾ ਕੀਤਾ । ਸ਼ਾਹਜਹਾਨ ਦੇ ਰਾਜ ਵਿਚ ਰਾਜਾ ਜਗਤ ਚੰਦ ਨੇ ਬਲਖ਼ ਅਤੇ ਬਦਖ਼ਸ਼ਾਂ ਦੇ ਉਜ਼ਬੇਗਾਂ ਵਿਰੁੱਧ ਮੁਹਿੰਮ ਵਿਚ ਭਾਰੀ ਹਿੱਸਾ ਪਾਇਆ । ਔਰੰਗਜ਼ੇਬ ਦੇ ਸਮੇਂ ਵਿਚ ਜਗਤ ਚੰਦ ਦੇ ਪੋਤਰੇ ਰਾਜਾ ਮਨਧਾਤਾ ਨੇ ਘੋੜਬੰਦ ਅਤੇ ਬਾਮੀਆਂ ਦੇ ਇਲਾਕੇ ਵਿਚ ਮੁਹਿੰਮ ਵਿਚ ਹਿੱਸਾ ਲਿਆ । ਵੀਹ ਸਾਲ ਮੁਗ਼ਲਾਂ ਦੀ ਸੇਵਾ ਕਰਨ ਉਪਰੰਤ ਇਸ ਨੂੰ ਦੋ ਹਜ਼ਾਰ ਘੋੜਿਆਂ ਦੀ ਸੈਨਾ ਦਾ ਮਨਸਬਦਾਰ ਬਣਾਇਆ।

ਸੰਨ 1815 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸਿਆਲਕੋਟ ਦੇ ਇਲਾਕੇ ਵਿਚ ਆਪਣੀ ਫ਼ੌਜ ਇਕੱਠੀ ਕੀਤੀ ਪਰ ਰਾਜਾ ਬੀਰ ਸਿੰਘ ਇਸ ਹੁਕਮ ਅਨੁਸਾਰ ਪਹੁੰਚ ਨਾ ਸਕਿਆ ਜਿਸ ਲਈ ਉਸ ਨੂੰ ਭਾਰੀ ਜੁਰਮਾਨਾ ਕੀਤਾ ਗਿਆ ਜੋ ਉਸ ਦੇ ਵਿਤੋਂ ਬਾਹਰ ਸੀ । ਇਹ ਜੁਰਮਾਨਾ ਅਦਾ ਕਰਨ ਲਈ ਉਸ ਨੂੰ ਆਪਣਾ ਘਰ ਬਾਰ ਛੱਡ ਕੇ ਚੰਬਾ ਜਾਣਾ ਪਿਆ। ਰਿਆਸਤ ਮੁੜ ਹਾਸਲ ਕਰਨ ਲਈ 1816 ਈ. ਵਿਚ ਬੀਰ ਸਿੰਘ ਨੇ ਲੁਧਿਆਣਾ ਵਿਖੇ ਸ਼ਾਹ ਸ਼ੁਜਾਅ ਤੋਂ ਮਹਾਰਾਜਾ ਰਣਜੀਤ ਸਿੰਘ ਵਿਰੁੱਧ ਸਹਾਇਤਾ ਮੰਗੀ। ਲਾਹੌਰ ਦਰਬਾਰ ਨੇ ਇਸ ਦਾ ਵਿਰੋਧ ਕੀਤਾ ਅਤੇ ਬੀਰ ਸਿੰਘ ਨੂੰ ਲੁਧਿਆਣਾ ਛੱਡ ਕੇ ਸ਼ਿਮਲਾ ਦੀਆਂ ਪਹਾੜੀਆਂ ਵਿਚ ਅਰਕੀ ਵਿਖੇ ਦਸ ਸਾਲ ਤਕ ਰਹਿਣਾ ਪਿਆ । ਸੰਨ 1826 ਵਿਚ ਅਚਾਨਕ ਮਹਾਰਾਜਾ ਰਣਜੀਤ ਸਿੰਘ ਦੇ ਬੀਮਾਰ ਹੋਣ ਨਾਲ ਇਸ ਨੂੰ ਮੌਕਾ ਮਿਲ ਗਿਆ ਅਤੇ ਇਹ ਫਕੀਰ ਦਾ ਭੇਸ ਬਣਾ ਕੇ ਨੂਰਪੁਰ ਰਿਆਸਤ ਦੇ ਇਕ ਪਿੰਡ ਫ਼ਤਹਿਪੁਰ ਪਹੁੰਚ ਗਿਆ । ਉਥੋਂ ਦੇ ਸਰਦਾਰ ਨੇ ਇਸ ਨੂੰ ਪਹਿਚਾਣ ਲਿਆ ਅਤੇ ਸਿੱਖ ਸਰਦਾਰਾਂ ਨੂੰ ਸੁਨੇਹਾ ਭਿਜਵਾ ਦਿੱਤਾ। ਆਪਣੇ ਪੁਰਾਣੇ ਰਾਜਾ ਦੀ ਮੌਜੂਦਗੀ ਵਿਚ ਰਿਆਸਤ ਦੇ ਲੋਕ ਵੀ ਬਗ਼ਾਵਤ ਲਈ ਤਿਆਰ ਹੋ ਗਏ । ਸਰਦਾਰ ਦੇਸਾ ਸਿੰਘ ਭਾਰੀ ਫ਼ੌਜ ਲੈ ਕੇ ਆਇਆ ਅਤੇ ਬੀਰ ਸਿੰਘ ਨੂੰ ਮੁੜ ਚੰਬੇ ਦੇ ਰਾਜੇ ਕੋਲ ਭਜਣਾ ਪਿਆ । ਇਸ ਵਾਰ ਚੰਬੇ ਦੇ ਰਾਜੇ

ਨੇ ਬੀਰ ਚੰਦ ਨੂੰ ਸਿੱਖ ਫ਼ੌਜ ਦੇ ਹਵਾਲੇ ਕਰ ਦਿੱਤਾ ਅਤੇ ਉਸ ਨੂੰ ਗੋਬਿੰਦਗੜ੍ਹ ਵਿਖੇ ਸੱਤ ਸਾਲ ਰਖਿਆ ਗਿਆ । ਚੰਬੇ ਦੇ ਰਾਜਾ ਚੜ੍ਹਤ ਸਿੰਘ ਦੀ ਭੈਣ ਬੀਰ ਸਿੰਘ ਦੀ ਪਤਨੀ ਸੀ। ਚੜ੍ਹਤ ਸਿੰਘ ਨੇ ਆਪਣੀ ਗਲਤੀ ਤੇ ਪਛਤਾਵਾ ਕੀਤਾ ਅਤੇ ਬੀਰ ਸਿੰਘ ਦੀ ਜ਼ਮਾਨਤ ਕਰਵਾਈ । ਰਣਜੀਤ ਸਿੰਘ ਨੇ ਬੀਰ ਸਿੰਘ ਨੂੰ ਰਾਵੀ ਦਰਿਆ ਦੇ ਕੰਢੇ ਕਥਲੋਟ (Kathlot) ਦੀ ਜਾਗੀਰ ਅਤੇ ਉਸ ਦੇ ਪੁੱਤਰ ਜਸਵੰਤ ਸਿੰਘ ਲਈ ਸਾਲਾਨਾ ਖਰਚਾ ਬੰਨ੍ਹ ਦਿੱਤਾ ।

ਸੰਨ 1846 ਵਿਚ ਜਿਸ ਸਮੇਂ ਸਤਲੁਜ ਕੰਢੇ ਬ੍ਰਿਟਿਸ਼ ਅਤੇ ਸਿੱਖ ਫ਼ੌਜਾਂ ਆਪਸ ਵਿਚ ਲੜ ਰਹੀਆਂ ਸਨ ਉਦੋਂ ਬੀਰ ਸਿੰਘ ਨੇ ਫ਼ਿਰ ਆਪਣੀ ਰਿਆਸਤ ਅਤੇ ਹੱਕਾਂ ਦੀ ਮੰਗ ਕੀਤੀ । ਰਾਜਾ ਬੀਰ ਸਿੰਘ ਨੂਰਪੁਰ ਦੇ ਕਿਲੇ ਦੇ ਬਾਹਰ ਦੀ ਦੁਸ਼ਮਣ ਨੂੰ ਹਰਾ ਕੇ ਖੁਸ਼ੀ ਵਿਚ ਹੀ ਮਰ ਗਿਆ ਤੇ ਇਸ ਦੇ ਨਾਬਾਲਗ਼ ਪੁੱਤਰ ਨੂੰ ਰਾਜ ਸੰਭਾਲਣ ਯੋਗ ਨਹੀਂ ਸਮਝਿਆ ਗਿਆ । ਅਖ਼ੀਰ ਗਵਰਨਰ ਜਨਰਲ ਦੇ ਏਜੈਂਟ ਸਰ ਹੈਨਰੀ ਲਾਰੈਂਸ ਨੇ ਬਾਲਕ ਕੰਵਰ ਨੂੰ ਨੂਰਪੁਰ ਵਿਚੋਂ ਕੱਢ ਕੇ ਬਾਹਰ ਜਾਗੀਰ ਦੇ ਦਿੱਤੀ ।

ਸੰਨ 1848 ਵਿਚ ਪਹਾੜੀ ਰਿਆਸਤਾਂ ਵਿਚ ਬਗ਼ਾਵਤ ਆਰੰਭ ਹੋਈ। ਰਾਜੇ ਦੇ ਵਜ਼ੀਰ ਦੇ ਲੜਕੇ ਰਾਮ ਸਿੰਘ ਨੇ ਜੰਮੂ ਦੀਆਂ ਪਹਾੜੀਆਂ ਵਿਚੋਂ ਫ਼ੌਜ ਇਕੱਠੀ ਕਰ ਕੇ ਅਚਾਨਕ ਰਾਵੀ ਪਾਰ, ਖਾਲੀ ਪਏ ਸ਼ਾਹਪੁਰ ਦੇ ਕਿਲੇ ਉੱਤੇ ਕਬਜ਼ਾ ਕਰ ਲਿਆ ਉਸ ਸਮੇਂ ਇਸ ਨੇ ਐਲਾਨ ਕਰਵਾਇਆ ਕਿ ਦਲੀਪ ਸਿੰਘ ਉਸ ਖੇਤਰ ਦਾ ਰਾਜਾ ਸੀ ਅਤੇ ਨੂਰਪੁਰ ਦਾ ਰਾਜਾ ਜਸਵੰਤ ਸਿੰਘ ਅਤੇ ਉਹ ਆਪ ਉਸ ਦੇ ਮੰਤਰੀ ਸਨ । ਇਹ ਸਮਾਚਾਰ ਮਿਲਣ ਤੇ ਕਮਿਸ਼ਨਰ ਜਾਨ ਲਾਰੈਂਸ ਨੇ ਫ਼ੌਜ ਭੇਜ ਕੇ ਰਾਮ ਸਿੰਘ ਨੂੰ ਕਿਲੇ ਵਿਚੋਂ ਕੱਢ ਦਿੱਤਾ ਅਤੇ ਉਹ ਰਸੂਲ ਵਿਖੇ ਸਿੱਖਾਂ ਦੇ ਕੈਂਪ ਵਿਚ ਜਾ ਲੁਕਿਆ । ਫਿਰ 1949 ਈ. ਵਿਚ ਰਾਮ ਸਿੰਘ ਨੇ ਰਾਜਾ ਸ਼ੇਰ ਸਿੰਘ ਤੋਂ ਦੋ ਸਿੱਖ ਰੈਜਮੈਂਟਾਂ ਦੀ ਮਦਦ ਲਈ ਪਰ ਜਰਨਲ ਵੀਲ੍ਹਰ ਨੇ ਇਨ੍ਹਾਂ ਨੂੰ ਦਬਾ ਦਿੱਤਾ ਅਤੇ ਰਾਮ ਸਿੰਘ ਨੂੰ ਕੈਦ ਕਰ ਕੇ ਸਿੰਘਾਪੁਰ ਭੇਜ ਦਿੱਤਾ । ਸੰਨ 1857 ਵਿਚ ਗ਼ਦਰ ਦੌਰਾਨ ਬ੍ਰਿਟਿਸ਼ ਸਰਕਾਰ ਪ੍ਰਤੀ ਵਫ਼ਾਦਾਰ ਰਹਿਣ ਕਾਰਨ ਰਾਜਾ ਜਸਵੰਤ ਸਿੰਘ ਨੂੰ ਨੂਰਪੁਰ ਤਹਿਸੀਲ ਵਿਚ ਕਾਫ਼ੀ ਜਾਗੀਰ ਦਿੱਤੀ ਸੀ । ਮੀਆਂ ਰਘੂਨਾਥ ਸਿੰਘ ਅਤੇ ਮੀਆਂ ਜਗਤ ਸਿੰਘ ਵੀ ਇਸੇ ਪਰਿਵਾਰ ਦੇ ਮੈਂਬਰ ਸਨ ਅਤੇ ਉਨ੍ਹਾਂ ਕੋਲ ਛੋਟੀਆਂ ਜਾਗੀਰਾਂ ਸਨ । ਰਘੂਨਾਥ ਸਿੰਘ ਰਾਜਾ ਦਇਆ ਦੱਤਾ ਦੇ ਦੂਜੇ ਲੜਕੇ ਇੰਦਰ ਸਿੰਘ ਦਾ ਵੰਸ਼ਜ ਸੀ ਅਤੇ ਜਗਤ ਸਿੰਘ, ਵਜ਼ੀਰ ਸੁਚੇਤ ਸਿੰਘ ਦਾ ਪੋਤਰਾ ਸੀ ।

ਰਾਜਾ ਜਸਵੰਤ ਸਿੰਘ ਦਾ ਜਦੋਂ 1898 ਈ. ਵਿਚ ਦੇਹਾਂਤ ਹੋਇਆ ਤਾਂ ਰਾਜਾ ਗਗਨ ਸਿੰਘ ਅਜੇ ਨਾਬਾਲਗ ਸੀ, ਇਸ ਲਈ ਰਿਆਸਤ ਦਾ ਕਾਰਜ ਭਾਰ ਕੋਰਟ ਆਫ਼ ਵਾਰਡਜ਼ ਨੂੰ ਸੌਂਪ ਦਿੱਤਾ ਗਿਆ । ਇਹ ਐਚੀਸਨ ਕਾਲਜ, ਲਾਹੌਰ ਵਿਖੇ ਪੜ੍ਹਿਆ ਅਤੇ ਮੈਜਿਸਟ੍ਰੇਟ ਵੀ ਰਿਹਾ । ਸੰਨ 1908 ਵਿਚ ਇਸ ਨੂੰ ਰਾਜਾ ਦਾ ਖ਼ਿਤਾਬ ਮਿਲਿਆ । ਇਸ ਦਾ ਭਰਾ ਮੀਆਂ ਊਧਮ ਸਿੰਘ, ਫ਼ੌਜ ਵਿਚ ਸੂਬੇਦਾਰ ਸੀ ਜੋ 1918 ਈ. ਵਿਚ ਮਰ ਗਿਆ। ਊਧਮ ਸਿੰਘ ਦਾ ਇਕ ਲੜਕਾ ਰਣਜੀਤ ਸਿੰਘ ਸੀ।

ਹ. ਪੁ.–ਚੀ. ਫ਼ੈ. ਨੋ. ਪੰ. I :93-97

**ਨੂਰਪੁਰ ਦਾ ਬਖ਼ਸ਼ੀ ਖ਼ਾਨਦਾਨ** : ਕਾਂਗੜਾ ਜ਼ਿਲ੍ਹੇ ਦੀ ਨੂਰਪੁਰ ਰਿਆਸਤ ਦਾ ਬਖ਼ਸ਼ੀ ਖ਼ਾਨਦਾਨ ਆਪਣਾ ਮੁੱਢ ਜੰਮੂ ਰਾਜ ਦੇ ਮਾਨਪੁਰ ਇਲਾਕੇ ਤੋਂ ਮੰਨਦਾ ਹੈ । ਪੰਦਰ੍ਹਵੀਂ ਸਦੀ ਵਿਚ ਇਹ ਪਰਿਵਾਰ ਨੂਰਪੁਰ ਆ ਵਸਿਆ ਜੋ ਉਸ ਸਮੇਂ ਪਠਾਣੀਆ ਰਾਜਿਆਂ ਅਧੀਨ ਇਕ ਉੱਘੀ ਪਹਾੜੀ ਰਿਆਸਤ ਸੀ । ਇਥੇ ਆਉਣ ਤੋਂ ਥੋੜ੍ਹੀ ਦੇਰ ਬਾਅਦ ਹੀ ਇਸ ਪਰਿਵਾਰ ਦਾ ਮੁਲਕ ਦਾਸ ਰਾਜਾ ਦੀ ਸੇਵਾ ਵਿਚ ਚਲਾ ਗਿਆ । ਕੁਝ ਚਿਰ ਬਾਅਦ ਰਾਜੇ ਨੇ ਇਸ ਦੇ ਕੰਮ ਤੋਂ ਖੁਸ਼ ਹੋ ਕੇ ਇਸ ਨੂੰ ਆਪਣੀ ਸੈਨਾ ਦਾ ਬਖ਼ਸ਼ੀ ਬਣਾ ਦਿੱਤਾ । ਇਸ ਪਰਿਵਾਰ ਦੇ ਕਈ ਹੋਰ ਮੈਂਬਰ ਰਾਜ ਦੇ ਮਾਲ ਅਫ਼ਸਰ ਜਾਂ ਕਾਨੂੰਗੋ ਵੀ ਰਹੇ। ਸਿੱਖ ਰਾਜ ਦੇ ਇਸ ਰਿਆਸਤ ਉੱਪਰ ਹਮਲੇ ਅਤੇ ਬ੍ਰਿਟਿਸ਼ ਸਰਕਾਰ ਦੁਆਰਾ ਇਸ ਰਿਆਸਤ ਨੂੰ ਅਧੀਨ ਕਰ ਲੈਣ ਤਕ ਇਹ ਪਰਿਵਾਰ ਇਨ੍ਹਾਂ ਹੀ ਪਦਾਂ ਉੱਪਰ ਕੰਮ ਕਰਦਾ ਰਿਹਾ।

ਮੁਗ਼ਲ ਰਾਜ ਸਮੇਂ ਅਕਬਰ, ਜਹਾਂਗੀਰ ਅਤੇ ਸ਼ਾਹ ਜਹਾਂ ਦੀਆਂ ਫ਼ੌਜਾਂ ਨਾਲ ਨੂਰਪੁਰ ਦੇ ਰਾਜਿਆਂ ਨੇ ਕਈ ਮੁਹਿੰਮਾਂ ਫ਼ਤਹਿ ਕੀਤੀਆਂ । ਕੰਧਾਰ ਅਤੇ ਗਜ਼ਨੀ ਦੀ ਮੁਹਿੰਮ ਦੌਰਾਨ ਬਖ਼ਸ਼ੀ ਮਥਰਾ ਦਾਸ ਨੇ ਵਫ਼ਾਦਾਰੀ ਅਤੇ ਬਹਾਦਰੀ ਨਾਲ ਸਾਥ ਦਿਤਾ । ਸਿੱਖਾਂ ਦੁਆਰਾ ਨੂਰਪੁਰ ਜਿੱਤਣ ਉਪਰੰਤ ਬਖ਼ਸ਼ੀ ਭਗਵਾਨ ਦਾਸ ਅਤੇ ਬਖ਼ਸ਼ੀ ਬਲਾਕੂ ਮਲ ਨੂੰ ਨੂਰਪੁਰ ਅਤੇ ਖਾਰੀਆਂ ਦਾ ਕਾਰਦਾਰ ਅਤੇ ਤਾਅਲੁਕਾ ਨਿਯੁਕਤ ਕੀਤਾ ਗਿਆ । ਮਹਾਰਾਜਾ ਰਣਜੀਤ ਸਿੰਘ ਨੇ ਵੀ ਇਨ੍ਹਾਂ ਨੂੰ ਪ੍ਰਸੰਸਾ ਪੱਤਰ ਭੇਟ ਕੀਤਾ । ਬ੍ਰਿਟਿਸ਼ ਰਾਜ ਅਧੀਨ ਵੀ ਪਰਿਵਾਰ ਨੂੰ ਜਾਗੀਰਾਂ ਰੱਖਣ ਦੀ ਇਜਾਜ਼ਤ ਦੇ ਦਿੱਤੀ ਗਈ । ਸੰਨ 1857 ਦੇ ਗ਼ਦਰ ਸਮੇਂ ਵੀ ਪਰਿਵਾਰ ਦੇ ਦੋ ਮੈਂਬਰ ਬਖ਼ਸ਼ੀ ਕੁੰਜ ਲਾਲ ਬਨਾਮ ਸ਼ਾਮ ਸਿੰਘ ਅਤੇ ਬਖ਼ਸ਼ੀ ਤੋਹਾ ਮਲ ਨੇ ਫ਼ੌਜ ਵਿਚ ਸੇਵਾ ਕੀਤੀ । ਜਨਰਲ ਆਰ. ਟੇਲਰ ਨੇ ਬਖ਼ਸ਼ੀ ਬਲਾਕੂ ਮਲ ਅਤੇ ਭਾਊ ਮਲ ਨੂੰ ਇੱਜ਼ਤਦਾਰ, ਵਫ਼ਾਦਾਰ ਅਤੇ ਬਹਾਦਰ ਦਸਿਆ । ਸੰਨ 1869 ਵਿਚ ਬਲਾਕੂ ਮਲ ਦੀ ਮੌਤ ਉਪਰੰਤ ਇਸ ਦੀ ਜਾਗੀਰ ਇਸ ਦੇ ਪੁੱਤਰ ਬਖ਼ਸ਼ੀ ਬਿਸ਼ਨ ਦਾਸ ਨੂੰ ਮਿਲੀ ਜੋ 1903 ਈ. ਵਿਚ ਬੇਔਲਾਦ ਹੀ ਚਲ ਵਸਿਆ । ਇਸ ਦੀ ਜਾਗੀਰ ਦਾ ਮਾਲਕ ਇਸ ਦਾ ਛੋਟਾ ਭਰਾ ਬਖ਼ਸ਼ੀ ਸੋਹਣ ਲਾਲ ਬਣਿਆ ਜਿਸ ਨੇ 1880 ਈ. ਤੋਂ ਵਕਾਲਤ ਆਰੰਭ ਕੀਤੀ ਸੀ।

ਸੰਨ 1905 ਵਿਚ ਕਾਂਗੜਾ ਵਿਖੇ ਭੂਚਾਲ ਕਾਰਨ ਹੋਈ ਤਬਾਹੀ ਸਮੇਂ ਵੀ ਬਖ਼ਸ਼ੀ ਸੋਹਣ ਲਾਲ ਨੇ ਵੱਧ ਚੜ੍ਹ ਕੇ ਪੀੜਤਾਂ ਦੀ ਸੇਵਾ ਕੀਤੀ। ਉਸ ਦੇ ਇਨ੍ਹਾਂ ਲੋਕ ਭਲਾਈ ਦੇ ਕੰਮਾਂ ਸਦਕਾ ਉਸ ਨੂੰ 1906 ਈ. ਵਿਚ ਰਾਇ ਬਹਾਦਰ ਦਾ ਖ਼ਿਤਾਬ ਦਿੱਤਾ ਗਿਆ । ਇਹ 1913 ਤੋਂ 1920 ਈ. ਤਕ ਪੰਜਾਬ ਵਿਧਾਨ ਕੌਂਸਲ ਦਾ ਮੈਂਬਰ ਵੀ ਰਿਹਾ। ਸੰਨ 1921 ਵਿਚ ਮੋਂਟੈਗੂ-ਚੈਮਸਫੋਰਡ ਸੁਧਾਰਾਂ ਦੇ ਲਾਗੂ ਕਰਨ ਸਮੇਂ ਜਲੰਧਰ ਡਵੀਜ਼ਨ ਵੱਲੋਂ ਇਸ ਨੂੰ ਮੈਂਬਰ ਚੁਣਿਆ ਗਿਆ ਅਤੇ ਇਸ ਨੇ ਸੁਰੱਖਿਆ, ਸਮਾਜ ਭਲਾਈ ਅਤੇ ਸਿੱਖਿਆ ਦੇ ਖੇਤਰ ਵਿਚ ਬਹੁਤ ਯੋਗਦਾਨ ਪਾਇਆ । ਇਸ ਦਾ ਵੱਡਾ ਪੁੱਤਰ ਬਖ਼ਸ਼ੀ ਮਿਹਰ ਚੰਦ ਕੈਂਬ੍ਰਿਜ ਯੂਨੀਵਰਸਿਟੀ, ਲੰਡਨ ਵਿਖੇ ਵਕਾਲਤ ਪੜ੍ਹਿਆ ਪਰ 1927 ਈ. ਵਿਚ ਬੀਮਾਰੀ ਕਾਰਨ ਮਰ ਗਿਆ । ਸੋਹਣ ਲਾਲ ਦਾ ਦੂਜਾ ਪੁੱਤਰ ਬਖ਼ਸ਼ੀ ਸ਼ੇਰ ਸਿੰਘ ਪੰਜਾਬ ਪ੍ਰਾਂਤਕ ਸੇਵਾ ਕਮਿਸ਼ਨ ਵਿਚ ਸਹਾਇਕ ਜੱਜ ਰਿਹਾ । ਪੰਜਾਬੀ ਵਿਦਿਆਰਥੀਆਂ ਵਿਚੋਂ ਇਹ ਪਹਿਲੇ ਬੈਚ ਵਿਚ ਸੀ ਜੋ 1917 ਈ. ਵਿਚ ਲਾਹੌਰ

ਯੂਨੀਵਰਸਿਟੀ ਕੰਪਨੀ ਦਾ ਪਲਾਟੂਨ ਕਮਾਂਡਰ ਬਣਿਆ। ਸੋਹਨ ਲਾਲ ਦਾ ਤੀਜਾ ਪੁੱਤਰ ਬਖ਼ਸ਼ੀ ਅਮਰ ਸਿੰਘ ਲਾਹੌਰ ਵਿਖੇ ਵਪਾਰਕ ਧੰਧੇ ਵਿਚ ਪੈ ਗਿਆ । ਬਖ਼ਸ਼ੀ ਸੋਹਨ ਲਾਲ ਜਨਵਰੀ, 1934 ਵਿਚ ਅਕਾਲ ਚਲਾਣਾ ਕਰ ਗਿਆ ਅਤੇ ਉਸ ਦੀ ਜਾਗੀਰ ਦਾ ਮਾਲਕ ਉਸ ਦਾ ਵੱਡਾ ਪੋਤਰਾ ਬਖ਼ਸ਼ੀ ਜੈ ਚੰਦ ਬਣਿਆ। ਇਹ ਆਪਣੇ ਦਾਦੇ ਦੀ ਥਾਂ ਨੂਰਪੁਰ ਤਹਿਸੀਲ ਦੇ ਚਾਰ ਪਿੰਡਾਂ ਦਾ ਨੰਬਰਦਾਰ ਵੀ ਥਾਪਿਆ ਗਿਆ । ਇਹ ਵੀ ਮਾਲ ਵਿਭਾਗ ਵਿਚ ਹੀ ਕੰਮ ਕਰਦਾ ਰਿਹਾ।

ਬਖ਼ਸ਼ੀ ਖ਼ਾਨਦਾਨ ਦੇ ਇਕ ਬਖ਼ਸ਼ੀ ਭਾਨ ਮਲ ਦਾ ਲੜਕਾ ਬਖ਼ਸ਼ੀ ਜੈਸ਼ੀ ਰਾਮ ਲਾਹੌਰ ਦਾ ਇਕ ਉੱਘਾ ਵਕੀਲ ਸੀ। ਇਹ 1900 ਈ. ਵਿਚ ਮਰ ਗਿਆ ਅਤੇ ਇਸ ਦਾ ਲੜਕਾ ਟੇਕ ਚੰਦ ਵਕਾਲਤ ਕਰਨ ਉਪਰੰਤ 1906 ਈ. ਵਿਚ ਇਕ ਪਲੀਡਰ ਵੱਜੋਂ ਕੰਮ ਕਰਨ ਲਗਾ । ਇਹ ਕਈ ਵਰ੍ਹੇ ਤੀਕ ਹਾਈ ਕੋਰਟ ਬਾਰ ਐਸੋਸੀਏਸ਼ਨ ਦਾ ਪ੍ਰਧਾਨ ਵੀ ਰਿਹਾ । ਇਹ 1913 ਈ. ਵਿਚ ਪੰਜਾਬ ਯੂਨੀਵਰਸਿਟੀ ਦਾ ਫ਼ੈਲੋ ਵੀ ਚੁਣਿਆ ਗਿਆ ।

ਬਖ਼ਸ਼ੀ ਕੁੰਜ ਲਾਲ ਬਨਾਮ ਸ਼ਾਮ ਸਿੰਘ ਦੇ ਦੋ ਪੁੱਤਰ ਗੋਪਾਲ ਦਾਸ ਅਤੇ ਬੇਲੀ ਰਾਮ ਸਨ । ਗੋਪਾਲ ਦਾਸ ਰੇਲਵੇ-ਵਿਭਾਗ ਵਿਚ ਨੌਕਰੀ ਉੱਤੇ ਰਿਹਾ ਅਤੇ ਬੇਲੀ ਰਾਮ ਫ਼ੌਜ ਵਿਚ ਜਮਾਂਦਾਰ ਦੇ ਅਹੁਦੇ ਉੱਤੇ ਰਿਹਾ । ਗੋਪਾਲ ਦਾਸ 1913 ਈ. ਵਿਚ ਰਿਟਾਇਰ ਹੋ ਕੇ ਕੁਝ ਸਮੇਂ ਲਈ ਆਨਰੇਰੀ ਲੈਕਚਰਾਰ ਰਿਹਾ । ਇਸ ਦੇ ਕੋਈ ਔਲਾਦ ਨਹੀਂ ਸੀ। ਬੇਲੀ ਰਾਮ ਦੇ ਦੋ ਪੁੱਤਰ ਅਮੀਨ ਚੰਦ ਅਤੇ ਫ਼ਕੀਰ ਚੰਦ ਸਨ।

ਇਸ ਪਰਿਵਾਰ ਵੱਲੋਂ ਨੂਰਪੁਰ ਤਹਿਸੀਲ ਵਿਚ ਥਾਂ ਥਾਂ ਸਰਾਵਾਂ, ਖੂਹ ਅਤੇ ਬਉਲੀਆਂ ਬਣਵਾਈਆਂ ਗਈਆਂ। ਇਸ ਪਰਿਵਾਰ ਦੀ ਕਾਂਗੜਾ ਜ਼ਿਲ੍ਹੇ ਵਿਚ ਅਤੇ ਨੂਰਪੁਰ, ਲਾਹੌਰ, ਡਲਹੌਜ਼ੀ, ਧਰਮਸ਼ਾਲਾ, ਦੂਰ ਬਖ਼ਸ਼ੀਆਂ ਅਤੇ ਹੋਰੀ ਵਿਖੇ ਕਾਫ਼ੀ ਜਾਇਦਾਦ ਮੌਜੂਦ ਹੈ।

ਹ. ਪੁ.–ਚੀ. ਫ਼ੈ. ਨੋ. ਪੰ. I: 135-138

**ਨੂਰਪੁਰੀ, ਨੰਦਲਾਲ** : ਪੰਜਾਬੀ ਦੇ ਇਸ ਪ੍ਰਸਿੱਧ ਗੀਤਕਾਰ ਦਾ ਜਨਮ 1906 ਈ. ਵਿਚ ਸ. ਬਿਸ਼ਨ ਸਿੰਘ ਦੇ ਘਰ ਪਿੰਡ ਨੂਰਪੁਰ ਜ਼ਿਲ੍ਹਾ ਲਾਇਲਪੁਰ (ਪਾਕਿਸਤਾਨ) ਵਿਚ ਹੋਇਆ। ਇਸ ਦੀ ਮਾਤਾ ਦਾ ਨਾਂ ਹੁਕਮ ਦੇਈ ਸੀ। ਇਸ ਨੇ ਦਸਵੀਂ ਖ਼ਾਲਸਾ ਹਾਈ ਸਕੂਲ ਲਾਇਲਪੁਰ ਤੋਂ ਪਾਸ ਕੀਤੀ । ਫ਼ਿਰ ਲਾਇਲਪੁਰ ਵਿਖੇ ਹੀ ਖ਼ਾਲਸਾ ਕਾਲਜ ਵਿਚ ਦਾਖ਼ਲ ਹੋ ਗਿਆ । ਰਾਜਨੀਤਕ ਮਾਹੌਲ, ਆਰਥਕ ਤੰਗੀ ਤੇ ਕਾਵਿ ਰਚਨਾ ਦੀ ਰੁਚੀ ਤੇ ਸ਼ੌਕ ਨੇ ਕਾਲਜ ਦੀ ਪੜ੍ਹਾਈ ਛੱਡਣ ਲਈ ਮਜਬੂਰ ਕਰ ਦਿੱਤਾ। ਇਸ ਉਪਰੰਤ ਸਕੂਲ ਵਿਚ ਅਧਿਆਪਕ ਲਗ ਗਿਆ । ਇਹ ਕਿੱਤਾ ਵੀ ਇਸ ਨੂੰ ਰਾਸ ਨਾ ਆਇਆ। ਨੌਕਰੀ ਛੱਡ ਕੇ ਕੁਝ ਚਿਰ ਸੁਤੰਤਰ ਵਿਚਰਨ ਉਪਰੰਤ ਪੁਲਿਸ ਵਿਚ ਥਾਣੇਦਾਰ ਭਰਤੀ ਹੋ ਗਿਆ ਅਤੇ ਬੀਕਾਨੇਰ ਡਿਊਟੀ ਤੇ ਜਾ ਲੱਗਾ। ਇਸ ਨੇ ਚਲਦੀ ਸ਼ਰਾਬ ਦੀ ਭੱਠੀ ਫੜਨ ਲਈ ਛਾਪਾ ਮਾਰਿਆ ਤਾਂ ਅੱਗਿਓਂ ਗੋਲੀ ਚਲਣੀ ਸ਼ੁਰੂ ਹੋ ਗਈ । ਇਸ ਨੇ ਕਰੜੇ ਹੋ ਕੇ ਕਾਰਵਾਈ ਕੀਤੀ । ਭਾਵੇਂ ਇਸ ਨੂੰ ਦਲੇਰੀ ਕਾਰਨ ਸਰਕਾਰ ਨੇ ਇਨਾਮ ਦਿੱਤਾ ਪਰ ਇਸ ਦੇ ਮਨ ਵਿਚ ਦੁੱਖ ਸੀ ਕਿ ਆਪਣੇ ਹੀ ਭਰਾਵਾਂ ਨੂੰ ਕਤਲ ਕੀਤਾ ਹੈ। ਇਸ ਲਈ ਇਸ ਨੇ ਥਾਣੇਦਾਰੀ ਤੋਂ ਅਸਤੀਫ਼ਾ ਦੇ ਦਿੱਤਾ। ਨੌਕਰੀ ਛੱਡ ਕੇ ਇਹ 1940 ਈ. ਵਿਚ ਮੁੜ ਪੰਜਾਬ ਆ ਗਿਆ।

ਉਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਰਾਜਨੀਤਕ ਸਰਗਰਮੀਆਂ ਜ਼ੋਰਾਂ ਤੇ ਸਨ ਤੇ ਉਧਰ ਧਾਰਮਿਕ ਸੁਧਾਰ ਤੇ ਪ੍ਰਚਾਰ ਲਈ ਸੰਸਥਾਵਾਂ ਕਾਰਜਸ਼ੀਲ ਸਨ । ਇਨ੍ਹਾਂ ਦੋਹਾਂ ਲਹਿਰਾਂ ਵਿਚ ਕਵੀਆਂ ਦੀ ਭੂਮਿਕਾ ਅਹਿਮ ਹੋ ਸਕਦੀ ਹੈ, ਇਹ ਵਿਚਾਰ ਕਰ ਕੇ ਪ੍ਰਬੰਧਕਾਂ ਨੇ ਕਵੀ ਦਰਬਾਰਾਂ ਦਾ ਆਯੋਜਨ ਕਰਨਾ ਸ਼ੁਰੂ ਕੀਤਾ। ਨੂਰਪੁਰੀ ਇਨ੍ਹਾਂ ਕਵੀ ਦਰਬਾਰਾਂ ਦੀ ਸ਼ਾਨ ਹੁੰਦਾ ਸੀ। ਇਹੀ ਕਾਰਨ ਹੈ ਕਿ ਇਸ ਦੀ ਬਹੁਤੀ ਕਵਿਤਾ ਦਾ ਰੰਗ ਧਾਰਮਿਕ ਤੇ ਰਾਜਨੀਤਕ ਹੈ।

ਨੂਰਪੁਰੀ ਦੇ ਗੀਤਾਂ ਨੂੰ ਘਰ ਘਰ ਪਹੁੰਚਣ ਲਈ ਰੇਡੀਓ ਤੇ ਫ਼ਿਲਮ ਕੰਪਨੀਆਂ ਨੇ ਕਾਫ਼ੀ ਮਹਤਵਪੂਰਨ ਭੂਮਿਕਾ ਨਿਭਾਈ । ਇਸ ਨੇ ਬਹੁਤ ਸਾਰੀਆਂ ਫ਼ਿਲਮਾਂ ਦੇ ਗੀਤ ਲਿਖੇ ਜਿਵੇਂ ਮੰਗਤੀ, ਗੀਤ ਬਾਹਾਰਾਂ ਦੇ, ਵਲਾਇਤ ਪਾਸ ਆਦਿ ਗੀਤ ਜਨਤਾ ਵਿਚ ਬੜੇ ਮਕਬੂਲ ਵੀ ਹੋਏ।

ਧਾਰਮਿਕ ਗੀਤਕਾਰੀ ਵਿਚ ਵੀ ਨੂਰਪੁਰੀ ਦਾ ਨਾਂ ਥਾਂ ਬੜਾ ਉੱਚਾ ਹੈ। ''ਚੁੰਮ ਚੁੰਮ ਰੱਖੋ ਨੀ ਇਹ ਕਲਗੀ ਜੁਝਾਰ ਦੀ'' ''ਅੱਧੀ ਰਾਤੀ ਮਾਂ ਗੁਜਰੀ ਬੈਠੀ- ਘੋੜੀਆਂ ਚੰਦਾਂ ਦੀ ਗਾਵੇ'', ''ਬੰਦਿਆ ਤੂੰ ਰੱਬ ਦੇ ਚਪੇੜਾਂ ਮਾਰੀਆਂ'' ਆਦਿ ਅਤੇ ਇਹ ਇਸ ਦੇ ਪ੍ਰਸਿੱਧ ਗੀਤ ਹਨ ਜੋ ਘਰ ਘਰ ਵਿਚ ਪੁੱਜੇ।

ਇਸ ਨੇ ਸਹਿਤਕ ਤੇ ਰੁਮਾਂਟਿਕ ਗੀਤ ਵੀ ਲਿਖੇ ਜਿਨ੍ਹਾਂ ਵਿਚ ਪਿਆਰ-ਮੁਹੱਬਤ ਦੀਆਂ ਗੱਲਾਂ ਹਨ। ਪਿਆਰ ਕਰਨ ਵਾਲਿਆਂ ਦੀਆਂ ਭਾਵਨਾਵਾਂ ਨੂੰ ਵਿਅਕਤ ਕੀਤਾ ਗਿਆ ਹੈ। ਇਸ ਦੇ ਸੁਪ੍ਰਸਿੱਧ ਗੀਤ- ''ਗੋਰੀ ਦੀਆਂ ਝਾਂਜਰਾਂ ਬਲੌਂਦੀਆਂ ਗਈਆਂ'' ''ਨੱਚ ਲੈਣ ਦੇ'', ''ਦੁਹਾਈ ਨੀ ਦੁਹਾਈ! ਨੈਣਾਂ ਨਾਲ ਹੋਣ ਲੱਗੀ ਨੈਣਾਂ ਦੀ ਲੜਾਈ'', ''ਫੇਰ ਨਾ ਉਹ ਵਣਜਾਰੇ ਆਏ ਚਾੜ੍ਹ ਗਏ ਜੋ ਵੰਗਾਂ'', ''ਖ਼ਤ ਆਇਆ ਸੁਹਣੇ ਸਜਣਾਂ ਦਾ ਕਦੀ ਰਖਦੀ ਹਾਂ ਕਦੇ ਪੜ੍ਹਦੀ ਹਾਂ'', ''ਮੈਨੂੰ ਦਿਉਰ ਦੇ ਵਿਆਹ ਵਿਚ ਨੱਚ ਲੈਣ ਦੇ'', ''ਚੰਨ ਵੇ ਕਿ ਸ਼ੌਕਣ ਮੇਲੇ ਦੀ'', ''ਕੌਣ ਆਖੂ ਹੌਲ਼ਦਾਰਨੀ ਕਿਤੇ ਆਈ ਨਾ ਕਟਾ ਕੇ ਨਾਵਾਂ'', ''ਘੁੰਡ ਕੱਢ ਲੈ ਪਤਲੀਏ ਨਾਰੇ ਸੌਹਰਿਆਂ ਦਾ ਪਿੰਡ ਆ ਗਿਆ'', ''ਇਕ ਕੈਂਠੇ ਵਾਲਾ ਆ ਗਿਆ ਪ੍ਰਾਹੁਣਾ ਨੀ ਮਾਏ ਤੇਰੇ ਕੰਮ ਨਾ ਮੁੱਕੇ'', ਆਦਿ ਹਨ।

ਨੂਰਪੁਰੀ ਨੇ ਕੁਝ ਬਹੁਤ ਹੀ ਮਹੱਤਵਪੂਰਨ ਨਜ਼ਮਾਂ ਵੀ ਲਿਖੀਆਂ ਹਨ ਜਿਨ੍ਹਾਂ ਵਿਚੋਂ ਹੀਰ ਦਾ ਮਕਬਰਾ, ਰਣਜੀਤ ਸਿੰਘ ਦੀ ਅਰਥੀ, ਉਮਰ ਕੈਦੀ, ਹੁਸਨ-ਇਸ਼ਕ, ਮਿੱਤਰ, ਮਜ਼ਦੂਰ, ਨਿਰਧਨ, ਭੈਣ ਦਾ ਪਿਆਰ, ਚਿਤਰਕਾ, ਹਿੰਦੁਸਤਾਨ ਦੀ ਤਲਵਾਰ, ਗੁਲਾਮ ਆਦਿ ਬੜੀਆਂ ਪ੍ਰਸਿੱਧ ਹੋਈਆਂ।

ਨੂਰਪੁਰੀ ਦੇ ਗੀਤ ਬੜੇ ਪ੍ਰਸਿੱਧ ਹੋਏ ਤੇ ਇਸ ਦੀ ਰੋਜ਼ੀ ਰੋਟੀ ਦਾ ਇਹੀ ਸਾਧਨ ਬਣੇ ਪਰ ਪੰਜਾਬ ਦੇ ਬਟਵਾਰੇ ਮਗਰੋਂ ਇਸ ਦੀ ਮਾਲੀ ਹਾਲਤ ਖਰਾਬ ਹੁੰਦੀ ਗਈ । ਇਸ ਨੇ ਭਾਸ਼ਾ ਵਿਭਾਗ, ਪੰਜਾਬ ਵਿਚ ਵੀ ਕੁਝ ਸਮਾਂ ਨੌਕਰੀ ਕੀਤੀ ਪਰ ਕਿਸੇ ਕਾਰਨ ਛਡਣੀ ਪਈ । ਇਸ ਦਾ ਪਰਿਵਾਰ ਬਹੁਤ ਵੱਡਾ ਸੀ । 6 ਧੀਆਂ ਤੇ ਦੋ ਪੁੱਤਰ, ਦੋ ਆਪ। ਇਉਂ 10 ਜੀਆਂ ਦਾ ਗੁਜ਼ਾਰਾ ਕਵੀ ਬਣ ਕੇ ਰਹਿਣ ਨਾਲ ਹੋਣਾ ਔਖਾ ਹੋ ਗਿਆ। ਫ਼ਿਰ ਇਸ ਨੂੰ ਸ਼ਰਾਬ ਪੀਣ ਦੀ ਬੜੀ ਆਦਤ ਪੈ ਚੁੱਕੀ ਸੀ। ਕਵੀ ਦਰਬਾਰ

ਤੇ ਰੇਡੀਓ ਤੋਂ ਜੋ ਆਮਦਨ ਹੁੰਦੀ ਸੀ ਉਸ ਨਾਲ ਗੁਜ਼ਾਰਾ ਚਲਣਾ ਔਖਾ ਸੀ। ਆਰਥਿਕ ਤੰਗੀ ਤੋਂ ਤੰਗ ਆ ਕੇ 13 ਮਈ, 1966 ਨੂੰ ਇਸ ਨੇ ਜਲੰਧਰ ਵਿਖੇ ਖੂਹ ਵਿੱਚ ਛਾਲ ਮਾਰ ਕੇ ਆਤਮਘਾਤ ਕਰ ਲਿਆ। ਇਹ ਖੂਹ ਇਸ ਦੇ ਘਰ ਦੇ ਕੋਲ ਹੀ ਸੀ।

ਨੂਰਪੁਰੀ ਦੀਆਂ ਨਿਮਨ ਲਿਖਤ ਪੁਸਤਕਾਂ ਉਪਲਬਧ ਹਨ–

1. ਨੂਰਪੁਰੀਆਂ, 2. ਵੰਗਾਂ, 3. ਜਿਉਂਦਾ ਪੰਜਾਬ, 4. ਨੂਰਪੁਰੀ ਦੇ ਗੀਤ, 5. ਸੁਗਾਤ, 6. ਆਖ਼ਰੀ ਸੁਗਾਤ, 7. ਪੰਜਾਬ ਬੋਲਿਆ 8. ਨੰਦ ਲਾਲ ਨੂਰਪੁਰੀ ਕਾਵਿ ਸੰਗ੍ਰਹਿ (ਸੰਪਾਦਕ ਪ੍ਰੋ. ਮੋਹਨ ਸਿੰਘ)

ਹ. ਪੁ.–ਮੰਚ ਸੁਰਾਂ-ਕਿਰਪਾਲ ਸਿੰਘ ਕਸੇਲ; ਨੰਦਲਾਲ ਨੂਰਪੁਰੀ ਕਾਵਿ ਸੰਗ੍ਰਹਿ-ਪ੍ਰੋ. ਮੋਹਨ ਸਿੰਘ

**ਨੂਰਮਹਿਲ** : ਜਲੰਧਰ ਜ਼ਿਲ੍ਹੇ ਦੀ ਫਿਲੌਰ ਤਹਿਸੀਲ ਵਿਚ ਇਕ ਪ੍ਰਾਚੀਨ ਸ਼ਹਿਰ ਦੀ ਥੇਹ ਉੱਪਰ ਵਸਿਆ ਇਹ ਪ੍ਰਸਿੱਧ ਕਸਬਾ ਲੋਹੀਆਂ ਖ਼ਾਸ, ਨਕੋਦਰ-ਲੁਧਿਆਣਾ ਰੇਲਵੇ ਲਾਈਨ ਉੱਪਰ, ਫ਼ਿਲੌਰ ਸ਼ਹਿਰ ਤੋਂ ਲਗਭਗ 20 ਕਿ. ਮੀ., ਨਕੋਦਰ ਸ਼ਹਿਰ ਤੋਂ 13 ਕਿ. ਮੀ. (8 ਮੀਲ) ਤੇ ਜਲੰਧਰ ਸ਼ਹਿਰ ਤੋਂ 33 ਕਿ. ਮੀ. (20.5 ਮੀਲ) ਦੀ ਦੂਰੀ ਉੱਤੇ ਸਥਿਤ ਹੈ। ਨੂਰਮਹਿਲ, ਦਿੱਲੀ ਤੋਂ ਲਾਹੌਰ ਜਾਂਦੀ ਜੀ. ਟੀ. ਰੋਡ ਉੱਤੇ ਵਸਿਆ ਹੋਇਆ ਹੈ। ਇਸ ਕਸਬੇ ਦੇ ਪੁਰਾਤਨ ਹੋਣ ਦੀ ਪੁਸ਼ਟੀ ਇਥੋਂ ਖੁਦਾਈ ਵਿਚੋਂ ਲਭੀਆਂ ਵੱਡੇ ਆਕਾਰ ਦੀਆਂ ਇੱਟਾਂ ਅਤੇ ਸਿੱਕੇ ਕਰਦੇ ਹਨ। ਉੱਘੇ ਇਤਿਹਾਸਕਾਰ ਕਨਿੰਘਮ ਨੂੰ ਵੀ ਇਥੋਂ ਚਾਂਦੀ ਅਤੇ ਤਾਂਬੇ ਤੇ ਸਿੱਕੇ ਜਿਨ੍ਹਾਂ ਉੱਪਰ ਰਾਜੂਬਲ ਅਤੇ ਮਾਹੀਪਾਲ ਰਾਜਿਆਂ ਦੇ ਨਿਸ਼ਾਨ ਉੱਕਰੇ ਸਨ, ਮਿਲੇ । ਇੱਟਾਂ ਉੱਪਰ ਵੀ ਵਿਚਕਾਰ ਇਕ ਬਿੰਦੂ ਦਾ ਨਿਸ਼ਾਨ ਰੱਖ ਕੇ ਉਸ ਦੇ ਗਿਰਦ ਤਿੰਨ ਅਰਧ ਗੋਲੇ ਉਂਗਲ ਨਾਲ ਵਾਹੇ ਮਿਲਦੇ ਹਨ । ਇਹ ਮੰਨਿਆ ਜਾਂਦਾ ਹੈ ਕਿ ਨੂਰਮਹਿਲ ਜਿਸ ਥਾਂ ਵਸਿਆ ਹੈ ਉਥੇ ਪਹਿਲਾਂ ਕੋਟ ਕਲੂਰ ਜਾਂ ਕੋਟ ਕਹਿਲੂਰ ਨਾਂ ਦਾ ਸ਼ਹਿਰ ਵਸਿਆ ਸੀ ਜੋ ਇਤਿਹਾਸਕਾਰ ਬਰਕਲੀ ਅਨੁਸਾਰ ਇਕ ਮਹੱਤਵਪੂਰਨ ਸ਼ਹਿਰ ਸੀ ਅਤੇ 1300 ਈ. ਵਿਚ ਤਬਾਹ ਹੋ ਗਿਆ ਸੀ।

ਅਜੋਕਾ ਨੂਰਮਹਿਲ ਕਸਬਾ ਬਾਦਸ਼ਾਹ ਜਹਾਂਗੀਰ ਦੀ ਮਹਾਰਾਣੀ ਨੂਰਜਹਾਂ ਦੀ ਯਾਦ ਵਿਚ ਵਸਾਇਆ ਗਿਆ ਜੋ ਇਤਿਹਾਸਕਾਰਾਂ ਅਨੁਸਾਰ ਇਥੇ ਹੀ ਪਲੀ ਸੀ। ਇਸ ਨੇ 1618 ਤੋਂ 1620 ਈ. ਵਿਚਕਾਰ ਇਥੇ ਇਕ ਸਰਾਂ ਬਣਵਾਈ ਅਤੇ ਕਈ ਪਰਿਵਾਰ ਇਸ ਕਸਬੇ ਵਿਚ ਆਬਾਦ ਕੀਤੇ। ਸੰਨ 1738-39 ਵਿਚ ਨਾਦਰ ਸ਼ਾਹ ਨੇ ਆਪਣੇ ਹਮਲਿਆਂ ਦੌਰਾਨ ਨੂਰਮਹਿਲ ਨਿਵਾਸੀਆਂ ਤੋਂ ਤਿੰਨ ਲੱਖ ਰੁਪਇਆ ਵਸੂਲ ਕਰਨ ਦਾ ਆਦੇਸ਼ ਕੀਤਾ । ਇਸ ਵਸੂਲੀ ਨੇ ਨੂਰਮਹਿਲ ਦੀ ਆਰਥਿਕ ਹਾਲਤ ਬਹੁਤ ਮੰਦੀ ਬਣਾ ਦਿੱਤੀ । ਸੰਨ 1756-57 ਵਿਚ ਅਹਿਮਦ ਸ਼ਾਹ ਨੇ ਅਜਿਹੀ ਹੀ ਵਸੂਲੀ ਦਾ ਹੁਕਮ ਦਿੱਤਾ ਅਤੇ ਨਿਵਾਸੀਆਂ ਵੱਲੋਂ ਇਹ ਅਦਾ ਨਾ ਕੀਤੇ ਜਾਣ ਤੇ ਕਤਲੇਆਮ ਤੇ ਸ਼ਹਿਰ ਨੂੰ ਸਾੜ ਦੇਣ ਦਾ ਹੁਕਮ ਜਾਰੀ ਕੀਤਾ । ਥੋੜ੍ਹੇ ਸਮੇਂ ਬਾਅਦ ਹੀ ਪੰਜਾਬ ਦਿੱਲੀ ਦੀ ਹਕੂਮਤ ਤੋਂ ਆਜ਼ਾਦ ਹੋ ਗਿਆ ਅਤੇ ਇਹ ਕਸਬਾ ਆਹਲੂਵਾਲੀਆ ਸਿੱਖਾਂ ਦੇ ਕਬਜ਼ੇ ਅਧੀਨ ਹੋ ਗਿਆ । ਕਪੂਰਥਲਾ ਦੇ ਸਰਦਾਰ ਕੌਰ ਸਿੰਘ ਅਤੇ ਉਸ ਦੇ ਵੰਸ਼ਜਾਂ ਨੇ ਇਥੇ ਰਾਜ ਕੀਤਾ। ਇਹ ਵੀ ਪਤਾ ਲਗਦਾ ਹੈ ਕਿ ਇਨ੍ਹਾਂ ਤੋਂ ਪਹਿਲਾਂ ਤਲਵਾਨ ਰਾਜਪੂਤਾਂ ਨੇ ਵੀ ਕੁਝ ਸਮਾਂ ਇੱਥੇ ਰਾਜ ਕੀਤਾ। ਉੱਨੀਵੀਂ ਸਦੀ ਦੇ ਅੰਤ ਵਿਚ ਸਰਾਂ ਦਾ ਪੱਛਮੀ ਦਵਾਰ ਬ੍ਰਿਟਿਸ਼ ਰਾਜ ਸਮੇਂ ਬਣਾਇਆ ਗਿਆ ਜੋ ਇਮਾਰਤਸਾਜ਼ੀ ਦਾ ਇਕ ਵਧੀਆ ਨਮੂਨਾ ਗਿਣਿਆ ਜਾਂਦਾ ਹੈ । ਪੁਰਾਲੇਖ ਵਿਭਾਗ ਵੱਲੋਂ ਇਸ ਨੂੰ ਬਹੁਤ ਸੰਭਾਲ ਨਾਲ ਰਖਿਆ ਹੋਇਆ ਹੈ। ਸਰਾਂ ਤੋਂ ਕਸਬੇ ਦੇ ਦੂਜੇ ਪਾਸੇ ਫ਼ਤਹਿ ਅਲੀ ਸ਼ਾਹ ਦਾ ਮਕਬਰਾ ਹੈ ਜੋ 1660-61 ਈ. ਵਿਚ ਬਣਾਇਆ ਗਿਆ ।

ਇਥੇ ਤਿੰਨ ਹਾਈ ਸਕੂਲ (ਦੋ ਮੁੰਡਿਆਂ ਦੇ ਤੇ ਇਕ ਕੁੜੀਆਂ ਦਾ), ਲੜਕੀਆਂ ਲਈ ਇਕ ਡਿਗਰੀ ਕਾਲਜ ਤੋਂ ਇਲਾਵਾ ਡਿਸਪੈਂਸਰੀ, ਡੰਗਰ-ਹਸਪਤਾਲ, ਡਾਕ-ਤਾਰ ਦਫ਼ਤਰ, ਪੁਲਿਸ ਸਟੇਸ਼ਨ ਤੇ ਪੀ.ਡਬਲਯੂ. ਡੀ. ਦੇ ਵਿਸ਼ਰਾਮ ਘਰ ਸ਼ਾਮਲ ਹਨ।

ਹ. ਪੁ.–ਇੰਪ.ਗ.ਇੰਡ.; ਡਿ. ਸੈਂ. ਹੈਂ. ਬੁ.-ਜਲੰਧਰ

**ਨੂਰ ਮਹਿਲ ਦੀ ਸਰਾਂ** : ਇਹ ਪ੍ਰਸਿੱਧ ਸਰਾਂ ਜਲੰਧਰ ਜ਼ਿਲ੍ਹੇ ਵਿਚ ਫ਼ਿਲੌਰ ਤੋਂ ਨਕੋਦਰ ਜਾਣ ਵਾਲੀ ਸੜਕ ਉੱਤੇ ਨੂਰ ਮਹਿਲ ਨਾਂ ਦੇ ਕਸਬੇ ਵਿਚ ਸਥਿਤ ਹੈ । ਅੱਜ ਵੀ ਪੰਜਾਬ ਵਿਚ 'ਨੂਰਮਹਿਲ' ਦੀ ਸਰਾਂ' ਮੁਹਾਵਰਾ ਪ੍ਰਚਲਿਤ ਹੈ ਜੋ ਕਿਸੇ ਖ਼ੂਬਸੂਰਤ ਇਮਾਰਤ ਲਈ ਵਰਤਿਆ ਜਾਂਦਾ ਹੈ।

ਆਮ ਲੋਕਾਂ ਵਿਚ ਇਹ ਧਾਰਨਾ ਪ੍ਰਚਲਿਤ ਹੈ ਕਿ ਬਾਦਸ਼ਾਹ ਜਹਾਂਗੀਰ ਦੀ ਮਲਿਕਾ ਨੂਰਜਹਾਂ ਦਾ ਪਾਲਣ-ਪੋਸ਼ਣ ਇਸ ਕਸਬੇ ਵਿਚ ਹੋਇਆ ਸੀ, ਇਸੇ ਲਈ ਹੀ ਇਸ ਜਗ੍ਹਾ ਨੂੰ ਯਾਦਗਾਰੀ ਬਣਾਉਣ ਲਈ ਇਥੇ ਇਸ ਖ਼ੂਬਸੂਰਤ ਸਰਾਂ ਦੀ ਉਸਾਰੀ ਕਰਵਾਈ ਗਈ । ਨੂਰਜਹਾਂ ਦੇ ਇਥੇ ਪਾਲਣ-ਪੋਸ਼ਣ ਬਾਰੇ ਕੋਈ ਇਤਿਹਾਸਕ ਹਵਾਲਾ ਉਪਲਬਧ ਨਹੀਂ ਪਰ ਇਹ ਸਚਾਈ ਹੈ ਕਿ ਇਸ ਸਰਾਂ ਦੀ ਉਸਾਰੀ ਨੂਰਜਹਾਂ ਨੇ ਹੀ ਕਰਵਾਈ ਸੀ। ਇਸ ਦੀ ਉਸਾਰੀ ਦਾ ਕੰਮ 1618 ਈ. ਵਿਚ ਸ਼ੁਰੂ ਹੋ ਕੇ 1620 ਈ. ਵਿਚ ਸੰਪੂਰਨ ਹੋਇਆ ਸੀ। ਇਹ ਵੇਰਵਾ ਫ਼ਾਰਸੀ ਭਾਸ਼ਾ ਵਿਚ ਇਕ ਸੰਗਮਰਮਰ ਦੀ ਸਿਲ ਵਿਚ ਤਰਾਸ਼ਿਆ ਹੋਇਆ ਹੈ ਜੋ ਇਮਾਰਤ ਦੇ ਪੱਛਮੀ ਦਰਵਾਜ਼ੇ ਉੱਤੇ ਲੱਗੀ ਹੋਈ ਹੈ।

ਹੁਣ ਇਹ ਇਮਾਰਤ ਖਸਤਾ ਹਾਲਤ ਹੈ । ਬਹੁਤ ਸਾਰਾ ਹਿੱਸਾ ਢਹਿ ਢੇਰੀ ਹੋ ਗਿਆ ਹੈ ਪਰ ਅਜੇ ਵੀ ਇਸ ਦੀ ਚਾਰ-ਦੀਵਾਰੀ, ਦੋ ਦਰਵਾਜ਼ੇ, ਕੁਝ ਕੁ ਕਮਰੇ, ਹਮਾਮ ਤੇ ਮਸਜਿਦ ਸੁਰੱਖਿਅਤ ਹਨ ਜੋ ਮੁਗਲ ਉਸਾਰੀ ਕਲਾ ਦੇ ਵਧੀਆ ਨਮੂਨੇ ਪੇਸ਼ ਕਰਦੇ ਹਨ । ਇਸ ਦੇ ਪੱਛਮੀ ਦਰਵਾਜ਼ੇ ਉੱਪਰ ਲੱਗੇ ਲਾਲ ਪੱਥਰਾਂ ਉੱਪਰ ਪਸ਼ੂ, ਪੰਛੀਆਂ, ਮਨੁੱਖਾਂ ਅਤੇ ਪਰੀਆਂ ਆਦਿ ਦੇ ਖ਼ੂਬਸੂਰਤ ਚਿੱਤਰ ਤਰਾਸ਼ੇ ਹੋਏ ਹਨ। ਇਸੇ ਦਰਵਾਜ਼ੇ ਦੇ ਸੱਜੇ ਹੱਥ ਨਵਾਬ ਜ਼ਕਰੀਆਂ ਖ਼ਾਨ ਦਾ ਹੁਕਮ ਉਕਰਿਆ ਹੋਇਆ ਹੈ ਕਿ ਇਥੇ ਠਹਿਰਣ ਵਾਲੇ ਕਿਸੇ ਵੀ ਮੁਸਾਫਿਰ ਤੋਂ ਕੋਈ ਪੈਸਾ ਧੇਲਾ ਨਹੀਂ ਲਿਆ ਜਾਵੇਗਾ। ਇਸ ਹੁਕਮ ਦੀ ਅਦੂਲੀ ਕਰਨ ਵਾਲੇ ਨੂੰ ਰੌਚਕ ਸਰਾਪ ਦਿੱਤਾ ਗਿਆ ਹੈ ਕਿ ਖ਼ੁਦਾ ਕਰੇ ਉਸ ਦੀ ਵਹੁਟੀ ਉਸ ਤੋਂ ਤਲਾਕ ਲੈ ਲਵੇ।

ਕੇਂਦਰੀ ਪੁਰਤੱਤਵ ਵਿਭਾਗ ਵੱਲੋਂ ਇਸ ਨੂੰ 'ਸੁਰੱਖਿਅਤ ਸਮਾਰਕ' ਐਲਾਨਿਆ ਗਿਆ ਹੈ।

ਹ. ਪੁ.–ਇੰਪ. ਗ. ਇੰਡ

**ਨੂਰ ਮੁਹੰਮਦ (ਮੌਲਵੀ)** : ਇਸ ਇਸਲਾਮੀ ਧਾਰਮਿਕ ਸਾਹਿਤਕਾਰ ਦਾ ਜਨਮ 1782 ਈ. ਵਿਚ ਪਿੰਡ ਰਾਣੀਆਂ, (ਤਹਿਸੀਲ ਸਰਸਾ, ਜ਼ਿਲ੍ਹਾ ਹਿਸਾਰ) ਵਿਖੇ ਪ੍ਰਸਿੱਧ ਡਾਕੂ ਝੰਡੇ ਚੌਧਰੀ ਦੇ ਘਰ ਹੋਇਆ। ਚੌਧਰੀ ਸ਼੍ਰੇਣੀ ਹੀਣ ਸਮਾਜ ਸਥਾਪਿਤ ਕਰਨ ਲਈ ਹਿੰਸਾਤਮਕ ਕਾਰਵਾਈਆਂ ਕਰਦਾ ਸੀ । ਇਸ ਨੂੰ ਇਹ ਸਭ ਕੁਝ ਚੰਗਾ ਨਾ ਲਗਣ ਕਰ ਕੇ ਇਹ 1790 ਈ. ਵਿਚ ਘਰ ਛੱਡ ਕੇ ਇਕ ਮਸੀਤ ਵਿਚ ਆ ਗਿਆ ਜਿਥੇ ਇਸ ਨੇ ਅਧਿਆਤਮਕ ਸਾਹਿਤ ਦਾ ਅਧਿਐਨ ਕੀਤਾ । ਇਸ ਉਪਰੰਤ ਇਸ ਨੇ ਬਰੇਲੀ ਆ ਕੇ ਇਸਲਾਮਿਕ ਰੀਤੀ ਰਿਵਾਜਾਂ ਦਾ ਗਿਆਨ ਹਾਸਲ ਕੀਤਾ। ਇਸ ਤੋਂ ਕੁਝ ਸਮਾਂ ਬਾਅਦ ਹਿਸਾਰ ਜ਼ਿਲ੍ਹੇ ਦੇ ਹੀ ਪਿੰਡ ਬੇਕੜ ਵਿਚ ਆ ਕੇ ਇਸ ਨੇ ਵਿਆਹ ਕਰ ਲਿਆ । ਹਿਸਾਰ ਦੇ ਨਵਾਬ ਦੀ ਵਧੇਰੇ ਰਾਣੀਆਂ ਰੱਖਣ ਕਰ ਕੇ ਇਸ ਨੇ ਵਿਰੋਧਤਾ ਵੀ ਕੀਤੀ ।

ਇਸ ਦੀਆਂ ਰਚਨਾਵਾਂ ਵਿਚ ਰੂਹਾਨੀਅਤ ਪ੍ਰਧਾਨ ਹੈ । ਮੌਲਵੀ ਗੁਲਾਮ ਕ਼ਬਰੀਆਂ ਦੀ ਰਚਨਾ 'ਰੰਗੀਲੀ ਬੁਲਬੁਲ' ਤੋਂ ਪ੍ਰੇਰਿਤ ਹੋ ਕੇ ਇਸ ਨੇ 1835 ਈ. ਵਿਚ 'ਸ਼ਹਿਬਾਜ਼ ਸ਼ਰੀਅਤ' ਨਾਂ ਦੀ ਪੁਸਤਕ ਦੀ ਰਚਨਾ ਕੀਤੀ। ਇਸ ਪੁਸਤਕ ਵਿਚ 7,250 ਸ਼ੇਅਰ ਹਨ ਜੋ ਕੁਝ 554 ਪੰਨਿਆਂ ਤੇ ਦਰਜ ਕੀਤੇ ਗਏ ਹਨ।

ਇਸ ਤੋਂ ਬਿਨਾਂ ਇਸ ਦੀਆਂ ਹੋਰ ਛਪੀਆਂ ਪੁਸਤਕਾਂ 'ਆਬੇ ਹਯਾਤ' 'ਚਰਾਗੇ ਸ਼ਰੀਅਤ', ਮੁਨਾਦੇ ਸ਼ਰੀਅਤ', 'ਖੁਰਸ਼ੀਦੇ ਸ਼ਰੀਅਤ', 'ਖੁਤਬਾੱਤੇ ਮਲੀਦ' ਪ੍ਰਸਿੱਧ ਹਨ । ਇਸ ਦੀਆਂ 12 ਰਚਨਾਵਾਂ ਅਜਿਹੀਆਂ ਹਨ ਜੋ ਅਣਛਪੀਆਂ ਹੀ ਪਈਆਂ ਹਨ। ਇਹ ਕਵੀ 1862 ਈ. ਵਿਚ 80 ਸਾਲ ਦੀ ਉਮਰ ਭੋਗ ਕੇ ਗੁਜ਼ਰਿਆ।

ਹ. ਪੁ.–ਪੰ. ਲਿ. ਕੋ. : 203; ਪੰ. ਸਾ. ਇ.-ਭਾਗ ਦੂਜਾ : 174

**ਨੂਰਾਂ** : ਇਹ ਪ੍ਰਸਿੱਧ ਗਾਇਕਾ ਜਲੰਧਰ ਜ਼ਿਲ੍ਹੇ ਦੀ ਨਕੋਦਰ ਤਹਿਸੀਲ ਦੇ ਸ਼ਾਹ ਕੋਟ ਦੇ ਲਾਗਲੇ ਸੂਰਜਮਲ ਕੋਟਲਾ ਪਿੰਡ ਦੀ ਰਹਿਣ ਵਾਲੀ ਸੀ। ਇਸ ਦਾ ਜਨਮ ਬਹੁਤ ਹੀ ਗਰੀਬ ਘਰਾਣੇ ਵਿਚ ਹੋਇਆ । ਬਚਪਨ ਵਿਚ ਇਸ ਨੂੰ ਭੀਖ ਮੰਗਣੀ ਪੈਂਦੀ ਸੀ। ਸ਼ੁਰੂ ਤੋਂ ਹੀ ਇਸ ਦੀ ਆਵਾਜ਼ ਬਹੁਤ ਸੁਰੀਲੀ ਜੋਸ਼ ਤੇ ਦਰਦ ਭਰੀ ਸੀ।

ਬਚਪਨ ਤੋਂ ਹੀ ਨੂਰਾਂ ਨੂੰ ਗਾਉਣ ਦਾ ਸ਼ੌਕ ਸੀ । ਇਕ ਵਾਰ ਇਸ ਦੀ ਆਵਾਜ਼ ਗੁਲਾਮ ਮੁਹੰਮਦ ਖਾਂ ਸਾਹਿਬ ਨੇ ਸੁਣੀ ਤਾਂ ਉਹ ਇਸ ਦੀ ਆਵਾਜ਼ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਦੀ ਉਸਤਾਦੀ ਨੇ ਮਿੱਟੀ ਵਿਚ ਰੁਲ ਰਹੇ ਸੋਨੇ ਤੋਂ ਮੈਲ ਉਤਾਰ ਕੇ ਆਪਣੀ ਸੋਹਬਤ ਦੀ ਭੱਠੀ ਵਿਚ ਕੁੰਦਨ ਬਣਾ ਦਿੱਤਾ। ਆਮ ਗਾਣਿਆਂ ਤੋਂ ਇਲਾਵਾ ਨੂਰਾਂ ਪੱਕਾ ਰਾਗ ਵੀ ਬਹੁਤ ਅੱਛੀ ਤਰ੍ਹਾਂ ਗਾ ਸਕਦੀ ਸੀ। ਇਹ ਰੇਡੀਓ ਤੇ ਟੀ. ਵੀ ਉੱਤੇ ਪ੍ਰੋਗਰਾਮ ਵੀ ਦਿੰਦੀ ਰਹੀ।

ਨੂਰਾਂ ਦੇ ਗਾਏ 25-30 ਗਾਣੇ ਰਿਕਾਰਡ ਹੋ ਚੁਕੇ ਹਨ ਅਤੇ ਕਈ ਸੰਸਥਾਵਾਂ ਵੱਲੋਂ ਇਸ ਦੇ ਹੁਨਰ ਤੇ ਕਲਾ ਨੂੰ ਸਤਿਕਾਰਦੇ ਹੋਏ ਇਸ ਨੂੰ ਸਨਮਾਨ ਪੱਤਰਾਂ ਨਾਲ ਸਨਮਾਨਿਆ ਗਿਆ ਹੈ । ਇਸ ਦੀ ਮੌਤ ਨਾਲ ਪੰਜਾਬੀ ਗਾਇਕੀ ਇਕ ਪਰਪੱਕ ਗਾਇਕਾ ਤੋਂ ਵਾਂਝੀ ਹੋ ਗਈ।

ਹ. ਪੁ.–ਪੰ. ਸੰ.-ਆਦਿਲ : 123

**ਨੂਰੀ** : ਇਹ ਇਕ ਕੋਹੜੀ ਸੀ ਜਿਸ ਕੋਲ ਇਕ ਵਾਰ ਗੁਰੂ ਨਾਨਕ ਦੇਵ ਜੀ ਠਹਿਰੇ ਸਨ । ਪਾਕਪਟਨ ਤੋਂ ਚਲ ਕੇ ਗੁਰੂ ਸਾਹਿਬ ਦੀਪਾਲਪੁਰ (ਜ਼ਿਲ੍ਹਾ ਮਿੰਟਗੁਮਰੀ, ਪਾਕਿਸਤਾਨ) ਪਹੁੰਚੇ । ਦੰਦ ਕਥਾ ਅਨੁਸਾਰ ਇਥੇ ਗੁਰੂ ਜੀ ਇਕ ਸੁੱਕੇ ਹੋਏ ਪਿੱਪਲ ਦੇ ਦਰਖ਼ਤ ਹੇਠਾਂ ਜਾ ਬਿਰਾਜੇ, ਗੁਰੂ ਜੀ ਨੂੰ ਛਾਂ ਦੇਣ ਲਈ ਇਹ ਸੁੱਕਾ ਦਰਖ਼ਤ ਹਰਾ ਹੋ ਗਿਆ । ਇਸ ਤੋਂ ਬਾਅਦ ਗੁਰੂ ਜੀ ਨੂਰੀ ਨਾਂ ਦੇ ਇਕ ਕੋਹੜੀ ਕੋਲ ਗਏ ਜੋ ਦਰਦ ਨਾਲ ਕਰਾਹ ਰਿਹਾ ਸੀ । ਗੁਰੂ ਜੀ ਨੂੰ ਆਪਣੇ ਘਰ ਵੇਖ ਕੇ ਉਹ ਹੈਰਾਨ ਹੋ ਗਿਆ । ਉਨ੍ਹਾਂ ਨੇ ਨੂਰੀ ਦੇ ਘਰ ਇਕ ਸ਼ਬਦ ਵੀ ਉਚਾਰਿਆ ਜਿਸ ਦੁਆਰਾ ਉਸ ਕੋਹੜੀ ਨੂੰ ਉਪਦੇਸ਼ ਦਿੱਤਾ ਕਿ ਸਾਰੇ ਰੋਗਾਂ ਦਾ ਕਾਰਨ ਪਰਮਾਤਮਾ ਦੇ ਨਾਮ ਨੂੰ ਭੁਲਣਾ ਹੈ ਇਸ ਲਈ ਨਾਮ ਜਪੋ ਤਾਂ ਸਭ ਰੋਗ ਸੋਗ ਦੂਰ ਹੋ ਜਾਣਗੇ । ਉਹ ਕੋਹੜੀ ਰਾਜ਼ੀ ਹੋ ਗਿਆ ਤੇ ਸਤਿਗੁਰੂ ਜੀ ਦਾ ਸਿੱਖ ਬਣਿਆ।

ਸਿੱਖ ਰਾਜ ਸਮੇਂ ਇਸ ਥਾਂ ਤੇ ਗੁਰੂ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਬਣਵਾਇਆ ਗਿਆ । ਦੇਸ਼ ਵੰਡ ਤੋਂ ਪਹਿਲਾਂ ਇਥੇ ਹਰ ਸਾਲ ਮੇਲਾ ਲਗਦਾ ਸੀ ਅਤੇ ਦੂਰ ਦੂਰ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਸ਼ਰਧਾਲੂ ਆ ਕੇ ਗੁਰੂ ਜੀ ਦੇ ਸ਼ਬਦ ਗਾਉਂਦੇ ਸਨ।

ਹ. ਪੁ.–ਸਿ. ਗੁ. ਦਿ.ਸ਼੍ਰਾ.: 122; ਪੁਰਾਤਨ ਜਨਮ ਸਾਖੀ

**ਨੇਸਟਾ** : ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਅੰਮ੍ਰਿਤਸਰ ਤੋਂ 19 ਕਿ. ਮੀ. (12 ਮੀਲ) ਅਟਾਰੀ ਰੇਲਵੇ ਸਟੇਸ਼ਨ ਤੋਂ 1.6 ਕਿ. ਮੀ. (1 ਮੀਲ) ਦੱਖਣ ਵੱਲ ਸਥਿਤ ਹੈ। ਪਿੰਡ ਦੇ ਉੱਤਰ ਵੱਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ ਜਿਥੇ ਮੁਜੰਗ ਤੋਂ ਅੰਮ੍ਰਿਤਸਰ ਜਾਂਦੇ ਹੋਏ ਗੁਰੂ ਸਾਹਿਬ ਠਹਿਰੇ ਸਨ । ਗੁਰੂ ਜੀ ਦੇ ਸਮੇਂ ਦਾ ਇਕ ਪੁਰਾਣਾ ਖੂਹ ਜਿਸ ਕੋਲ ਗੁਰੂ ਜੀ ਬੈਠੇ ਸਨ, ਅਜੇ ਤਕ ਮੌਜੂਦ ਹੈ।

ਇਸ ਪਿੰਡ ਵਿਚ ਪ੍ਰਾਇਮਰੀ ਸਕੂਲ ਤੋਂ ਇਲਾਵਾ ਡਾਕਖਾਨਾ ਵੀ ਸਥਾਪਤ ਹੈ। ਇਸ ਦਾ ਕੁੱਲ ਰਕਬਾ 643 ਹੈਕਟੇਅਰ ਹੈ।

ਹ. ਪੁ.–ਮ. ਕੋ.; ਡਿ. ਸੈਂ. ਹੈਂ. ਬੁ.-ਅੰਮ੍ਰਿਤਸਰ

**ਨੇਕੀ, ਜਸਵੰਤ ਸਿੰਘ** : ਪ੍ਰਸਿੱਧ ਮਨੋਵਿਗਿਆਨੀ ਤੇ ਅਧਿਆਤਮਕ-ਕਾਵਿ ਰਚਨਾ ਕਰਨ ਵਾਲੇ ਇਸ ਡਾਕਟਰ-ਕਵੀ ਦਾ ਜਨਮ 27 ਅਗਸਤ, 1925 ਨੂੰ, ਸ੍ਰੀ ਹਰੀ ਗੁਲਾਬ ਸਿੰਘ ਦੇ ਘਰ ਪਿੰਡ ਮੁਰੀਦ (ਜ਼ਿਲ੍ਹਾ ਜਿਹਲਮ) ਵਿਖੇ ਹੋਇਆ । ਇਸ ਉੱਚ-ਵਿਦਿਅਕ ਯੋਗਤਾ ਵਾਲੇ ਕਵੀ ਨੇ ਐਮ. ਬੀ. ਬੀ. ਐਸ. (ਪੈਥਾਲੋਜੀ ਵਿਚ ਮੈਡਲ) ਐਮ. ਏ. (ਮਨੋਵਿਗਿਆਨ) ਡੀ. ਪੀ. ਐਮ. (ਮਨੋਚਿਕਿਤਸਾ); ਐਫ਼. ਆਰ. ਸੀ. (ਸਾਈਕਾਲੋਜੀ) ਦੀਆਂ ਡਿਗਰੀਆਂ ਪ੍ਰਾਪਤ ਕਰਨ ਉਪਰੰਤ ਡਾਕਟਰੀ ਦੇ ਨਾਲ ਨਾਲ ਸਾਹਿਤ-ਰਚਨਾ ਵੀ ਲਗਾਤਾਰ ਕੀਤੀ । ਇਹ ਆਪਣੀਆਂ ਕਿਰਤਾਂ ਰਾਹੀਂ ਨਾਸਤਿਕ ਅਤੇ ਵਿਸ਼ਾਦ-ਗ੍ਰਸਤ ਆਧੁਨਿਕ ਮਨੁੱਖ ਨੂੰ ਇਹ ਅਹਿਸਾਸ ਦਿਵਾਉਂਦਾ ਹੈ ਕਿ ਉਸ ਦੇ ਇਰਾਦੇ ਤੋਂ ਉੱਚਾ ਕੋਈ ਆਕਾਸ਼ ਨਹੀਂ । ਰਹੱਸਵਾਦ ਅਤੇ ਸਾਇੰਸ ਨੂੰ ਮਿਲਾਉਣ ਵਾਲੇ ਇਸ ਰਾਸ਼ਟਰੀ ਪੱਧਰ ਦੇ ਪ੍ਰਸਿੱਧ ਕਵੀ ਨੇ ਦਰਸ਼ਨ, ਰਹੱਸ, ਵਿਕਾਸਵਾਦੀ ਸਿਧਾਂਤ, ਵਿਲੱਖਣ ਪਿਆਰ ਅਤੇ ਜਿਗਿਆਸਾ ਮੰਡਲ ਦੇ ਖੇਤਰਾਂ ਵਿਚ ਆਪਣੀ ਕਲਮ ਦਾ ਕਮਾਲ ਵਿਖਾਇਆ।

ਇਹ 1967-68 ਈ. ਵਿਚ ਫ਼ੈਡਰਲ ਮਿਨਿਸਟਰੀ ਆਫ਼

ਹੈਲਥ, ਨਾਈਜੀਰੀਆ ਲੇਗਾਸ ਵਿਖੇ ਮਾਹਿਰ, 1968-1978 ਈ. ਵਿਚ ਮਨੋਚਿਕਿਤਸਾ ਵਿਭਾਗ, ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਿਜ਼, ਨਵੀਂ ਦਿੱਲੀ ਵਿਖੇ ਪ੍ਰੋਫ਼ੈਸਰ ਅਤੇ ਮੁਖੀ, 1978-1981 ਈ. ਤਕ ਚੰਡੀਗੜ੍ਹ ਵਿਚ ਪੀ. ਜੀ. ਆਈ. ਵਿਖੇ ਡਾਇਰੈਕਟਰ; 1981ਈ. ਵਿਚ ਹੀ ਵਰਲਡ ਹੈਲਥ ਆਰਗੇਨਾਈਜ਼ੇਸ਼ਨ, ਜਨੇਵਾ ਵਿਚ ਸਲਾਹਕਾਰ ਰਿਹਾ।

'ਅਰਦਾਸ, ਫ਼ਿਲਾਸਫ਼ੀ ਤੇ ਵਿਚਾਰ' ਅਤੇ 'ਗੁਰਮਤਿ ਵਿਚ ਕਾਲ ਤੇ ਅਉਸਰ ਦਾ ਸੰਕਲਪ' ਇਸ ਦੀਆਂ ਵਾਰਤਕ ਰਚਨਾਵਾਂ ਹਨ। ਇਸ ਦੀਆਂ ਹੋਰ ਪ੍ਰਸਿੱਧ ਰਚਨਾਵਾਂ–ਅਸਲੇ ਤੇ ਉਹਲੇ; ਇਹ ਮੇਰੇ ਸੰਸੇ ਇਹ ਮੇਰੇ ਗੀਤ; ਸਿਮਰਤੀ ਦੇ ਕਿਰਨ ਤੋਂ ਪਹਿਲਾਂ; ਕਰੁਣਾ ਦੀ ਛੋਹ ਤੋਂ ਮਗਰੋਂ; ਪ੍ਰਤਿਬਿੰਬਾਂ ਦੇ ਸਰੋਵਰ ਚੋਂ; ਨਾ ਇਹ ਗੀਤ ਨਾ ਬਿਰਹੜਾ, ਬਿਰਖੇ ਹੇਠ ਸਭ ਜੰਤ ਇਕੱਠੇ ਹਨ।

ਇਸ ਨੇ ਸਾਹਿਤਕ ਖੇਤਰ ਵਿਚ ਬਹੁਤ ਸਾਰੇ ਪੁਰਸਕਾਰ ਪ੍ਰਾਪਤ ਕੀਤੇ । ਸੰਨ 1967 ਵਿਚ 'ਇਹ ਮੇਰੇ ਸੰਸੇ ਇਹ ਮੇਰੇ ਗੀਤ' ਲਈ ਪੰਜਾਬ ਸਰਕਾਰ ਪੁਰਸਕਾਰ; 1977 ਈ. ਵਿਚ 'ਸਿਮਰਤੀ ਦੇ ਕਿਰਨ ਤੋਂ ਪਹਿਲਾਂ' ਲਈ ਭਾਈ ਵੀਰ ਸਿੰਘ ਪੁਰਸਕਾਰ; 1981 ਈ. ਵਿਚ 'ਕਰੁਣਾ ਦੀ ਛੁਹ ਤੋਂ ਮਗਰੋਂ' ਲਈ ਸਾਹਿਤ ਅਕੈਡਮੀ ਪੁਰਸਕਾਰ; 1979 ਈ. ਵਿਚ 'ਪ੍ਰਤਿਬਿੰਬਾਂ ਦੇ ਸਰੋਵਰ 'ਚੋਂ, ਲਈ ਭਾਸ਼ਾ ਵਿਭਾਗ ਪੁਰਸਕਾਰ; 1982 ਈ. ਵਿਚ ਇਸੇ ਪੁਸਤਕ ਲਈ ਸਾਹਿਤਕ ਸਮੀਖਿਆ ਬੋਰਡ ਪੁਰਸਕਾਰ; 'ਕਰੁਣਾ ਦੀ ਛੁਹ ਤੋਂ ਮਗਰੋਂ ਲਈ 1983 ਈ. ਵਿਚ ਅਸਾਨ ਮੈਮੋਰੀਅਲ ਪੁਰਸਕਾਰ; 1984 ਵਿਚ ਪੰਜਾਬੀ ਅਕਾਦਮੀ ਦਿੱਲੀ ਵੱਲੋਂ ਸਨਮਾਨ ਅਤੇ 1986 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਵੱਜੋਂ ਸਨਮਾਨਿਆ ਗਿਆ ।

ਹ. ਪੁ.–ਸ.ਸੁ.(1986) -ਭਾ.ਵਿ.ਪੰ.

**ਨੈਣਾਂ ਕੋਟ** : ਇਹ ਗੁਰਦਾਸਪੁਰ ਜ਼ਿਲ੍ਹੇ ਦੀ ਇਸੇ ਨਾਂ ਦੀ ਤਹਿਸੀਲ ਦਾ ਪਿੰਡ ਹੈ ਜੋ ਕਾਦੀਆਂ ਤੋਂ 8 ਕਿ. ਮੀ. ਦੂਰ ਵਾਕਿਆ ਹੈ। ਇਸ ਪਿੰਡ ਦੇ ਨਜ਼ਦੀਕ ਹੀ ਬਾਬਾ ਬੁੱਢਾ ਜੀ ਦੀ ਬੰਸ ਦੇ ਬਾਬਾ ਗੁਰਬਖਸ਼ ਸਿੰਘ (ਰਾਮਕੁਇਰ) ਜੀ ਦਾ ਅਸਥਾਨ ਹੈ।

ਪਹਿਲਾਂ ਬਾਬਾ ਜੀ ਅੰਮ੍ਰਿਤਸਰ ਰਹਿੰਦੇ ਸਨ । ਬ੍ਰਿਧ ਅਵਸਥਾ ਹੋਣ ਤੇ ਅੰਮ੍ਰਿਤਸਰ ਦੇ ਧਰਮ ਪ੍ਰਚਾਰ ਦੀ ਸੇਵਾ ਆਪਣੇ ਸਪੁੱਤਰ ਮੋਹਰ ਸਿੰਘ ਦੇ ਸਪੁਰਦ ਕਰ ਕੇ ਆਪ ਨੈਣਾਂ ਕੋਟ ਆ ਵਸੇ। ਇਹ ਨਗਰ ਚੌਧਰੀ ਨੈਣ ਸੁਖ ਨੇ ਵਸਾਇਆ ਸੀ । ਜਦੋਂ ਬਾਬਾ ਜੀ ਨੇ ਨੈਣ ਸੁਖ ਨੂੰ ਦਸਿਆ ਕਿ ਉਹ ਹੁਣ ਇਥੇ ਹੀ ਨਿਵਾਸ ਰਖਣਗੇ ਤਾਂ ਚੌਧਰੀ ਨੈਣ ਸੁਖ ਨੇ ਬਹੁਤ ਖੁਸ਼ੀ ਨਾਲ ਬਾਬਾ ਜੀ ਨੂੰ 'ਜੀ ਆਇਆਂ' ਆਖਿਆ ਅਤੇ ਕੁਝ ਜ਼ਮੀਨ ਬਾਬਾ ਜੀ ਦੇ ਸਪੁਰਦ ਕਰ ਕੇ ਇਕ ਗੁਰਦੁਆਰਾ ਬਣਵਾ ਦਿੱਤਾ । ਕੁਝ ਸਮਾਂ ਰਹਿਣ ਬਾਅਦ ਬਾਬਾ ਜੀ ਚਲਾਣਾ ਕਰ ਗਏ । ਉਨਾਂ ਦਾ ਦੇਹੁਰਾ ਸੁੰਦਰ ਸੁਨਹਿਰੀ ਕਲਸ ਵਾਲਾ ਬਣਿਆ ਹੋਇਆ ਹੈ ਜਿਸ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਈ। ਇਸ ਗੁਰਦੁਆਰੇ ਦੇ ਲੰਗਰ ਲਈ ਨਾਲ ਲਗਦੇ ਕਈ ਪਿੰਡਾਂ ਦੇ ਗੁਰਦੁਆਰੇ ਦੇ ਨਾਂ ਜ਼ਮੀਨ ਲਗਵਾਈ ਹੋਈ ਹੈ । ਹਰ ਸਾਲ ਵਿਸਾਖੀ ਤੇ ਇਥੇ ਮੇਲਾ ਲਗਦਾ ਹੈ।

ਹ. ਪੁ.–ਮ. ਕੋ.:720; ਡਿ. ਸੈਂ. ਹੈਂ. ਬੁ.-ਗੁਰਦਾਸਪੁਰ (1981) :116

**ਨੈਣਾਂ ਦੇਵੀ** : ਉੱਤਰ ਭਾਰਤ ਦਾ ਇੱਕ ਉੱਘਾ ਮੰਦਿਰ ਜੋ ਅਨੰਦਪੁਰ ਸਾਹਿਬ ( ਜ਼ਿਲ੍ਹਾ ਰੋਪੜ) ਤੋਂ 15 ਕਿ. ਮੀ. ਅਤੇ ਭਾਖੜਾ ਨੰਗਲ ਬੰਨ੍ਹ ਦੇ ਨੇੜੇ ਗੰਗੂਵਾਲ ਤੋਂ 18 ਕਿ. ਮੀ. ਦੂਰ ਦੱਖਣ ਵੱਲ ਉੱਚੀ ਪਹਾੜੀ ਉੱਤੇ ਸਥਿਤ ਹੈ । ਪਹਿਲਾਂ ਇਹ ਮੰਦਰ ਪੰਜਾਬ ਦੇ ਇਲਾਕੇ ਵਿਚ ਆਉਂਦਾ ਸੀ ਪਰ 1954 ਈ. ਵਿਚ ਬਿਲਾਸਪੁਰ ਰਿਆਸਤ ਨੂੰ ਹਿਮਾਚਲ ਪ੍ਰਦੇਸ਼ ਵਿਚ ਮਿਲਾ ਦਿੱਤਾ ਗਿਆ। ਉਦੋਂ ਤੋਂ ਇਹ ਬਿਲਾਸਪੁਰ ਜ਼ਿਲ੍ਹੇ (ਹਿਮਾਚਲ ਪ੍ਰਦੇਸ਼) ਦਾ ਹਿੱਸਾ ਬਣ ਗਿਆ ਹੈ। ਸਦੀਆਂ ਤੋਂ ਇਸ ਮੰਦਰ ਪ੍ਰਤੀ ਤੁਰੀ ਆ ਰਹੀ ਪੰਜਾਬ ਦੇ ਦੇਵੀ ਭਗਤਾਂ ਦੀ ਸ਼ਰਧਾ ਇਲਾਕਿਆਂ ਦੀ ਵੰਡ ਦੇ ਬਾਵਜੂਦ ਉਵੇਂ ਜਿਵੇਂ ਬਰਕਰਾਰ ਹੈ।

ਹਿੰਦੂ ਧਰਮ ਅਨੁਸਾਰ ''ਸ਼ਕਤੀ ਪੂਜਾ'' ਦਾ ਆਧਾਰ 'ਪਾਰਬਤੀ' ਜੀ ਹਨ । ਹਿਮਾਲਾ ਪਰਬਤ ਦੀ ਪੁੱਤਰੀ ਹੋਣ ਕਾਰਨ ਹੀ ਉਨ੍ਹਾਂ ਦਾ ਨਾਂ 'ਪਾਰਬਤੀ' ਰੱਖਿਆ ਗਿਆ ਸੀ । ਪਾਰਬਤੀ ਦੇ ਰੂਪ ਵਿਚ ਇਹ ਸ਼ਿਵ ਜੀ ਦੀ ਦੂਜੀ ਪਤਨੀ ਸੀ । ਉਸ ਤੋਂ ਪੂਰਬਲੇ ਜਨਮ ਵਿਚ ਵੀ ਇਹ ਸ਼ਿਵ ਜੀ ਦੀ ਘਰ ਵਾਲੀ ਸਨ । ਉਸ ਵੇਲੇ ਇਨ੍ਹਾਂ ਦਾ ਨਾਂ 'ਸਤੀ' ਸੀ ਪਰ ਦੱਖ, (ਦਕ੍ਸ਼) ਪ੍ਰਜਾਪਤੀ ਦੀ ਧੀ ਹੋਣ ਕਾਰਨ ਕੁਝ ਪੁਰਾਣ ਗ੍ਰੰਥਾਂ ਵਿਚ ਇਨ੍ਹਾਂ ਦਾ ਨਾਂ 'ਸਤੀ' ਦੀ ਬਜਾਇ 'ਦਾਕ੍ਸ਼ਾਯਣੀ ਦੇਵੀ' ਵੀ ਮਿਲਦਾ ਹੈ । ਇਸੇ ਕਾਰਨ ਭਾਰਤ ਦੇ ਕੁਝ ਇਲਾਕਿਆਂ ਵਿਚ 'ਸਤੀ' ਦਾ ਦੂਜਾ ਨਾਂ 'ਦਾਕ੍ਸ਼ਾਯਣੀ ਦੇਵੀ' ਵੀ ਪ੍ਰਚਲਿਤ ਹੈ।

ਦੱਖ ਪ੍ਰਜਾਪਤੀ ਦਾ ਜਨਮ ਬ੍ਰਹਮਾ ਜੀ ਦੇ ਹੱਥ ਦੇ ਸੱਜੇ ਅੰਗੂਠੇ ਵਿਚੋਂ ਹੋਇਆ ਸੀ । ਅਗੇ ਚਲ ਕੇ ਦੱਖ ਪ੍ਰਜਾਪਤੀ ਦੇ ਘਰ ਕਈ ਧੀਆਂ ਨੇ ਜਨਮ ਲਿਆ ਜਿਨ੍ਹਾਂ ਵਿਚੋਂ 'ਸਤੀ' ਦਾ ਵਿਆਹ ਸ਼ਿਵ ਜੀ ਨਾਲ ਹੋਇਆ । ਇਕ ਵਾਰੀ ਦੱਖ ਕੈਲਾਸ਼ ਪਰਬਤ ਤੇ ਗਿਆ । ਸ਼ਿਵ ਜੀ ਅੱਖਾਂ ਮੀਟ ਕੇ ਧਿਆਨ ਮਗਨ ਸਨ । ਹੋਰ ਦੇਵੀ ਦੇਵਤਿਆਂ ਨੇ ਖੜ੍ਹੇ ਹੋ ਕੇ ਦੱਖ ਦਾ ਆਦਰ ਸਨਮਾਨ ਕੀਤਾ ਪਰ ਦਾਮਾਦ ਹੋਣ ਦੇ ਬਾਵਜੂਦ ਸ਼ਿਵ ਜੀ ਨੇ ਆਪਣੇ ਸਹੁਰੇ ਦੱਖ ਪ੍ਰਜਾਪਤੀ ਨੂੰ 'ਜੀ ਆਇਆਂ ਨੂੰ' ਨਹੀਂ ਆਖਿਆ।

ਦੱਖ ਪ੍ਰਜਾਪਤੀ ਨੇ ਇਸ ਦਾ ਬਦਲਾ ਲੈਣ ਲਈ ਮਹਾਨ ਯੱਗ ਕੀਤਾ । ਸਾਰੇ ਦੇਵਤਿਆਂ ਨੂੰ ਇਸ ਵਿਚ ਸ਼ਾਮਲ ਹੋਣ ਲਈ ਸੱਦਿਆ ਗਿਆ ਪਰ ਸਤੀ ਅਤੇ ਸ਼ਿਵ ਨੂੰ ਕੋਈ ਸੱਦਾ ਨਾ ਭੇਜਿਆ ਗਿਆ। ਫਿਰ ਵੀ ਜ਼ਿੱਦ ਕਰ ਕੇ ਸਤੀ ਇਸ ਯੱਗ ਵਿਚ ਸ਼ਾਮਲ ਹੋਣ ਲਈ ਧਰਤੀ ਤੇ ਆ ਗਈ ਯੱਗ ਦੀ ਪੂਰਨਤਾ ਵੇਲੇ ਦੱਖ ਨੇ ਸਾਰੇ ਦੇਵੀ ਦੇਵਤਿਆਂ ਦੇ ਨਾਵਾਂ ਤੇ ਆਹੂਤੀ ਦਿੱਤੀ ਪਰ ਸ਼ਿਵ ਜੀ ਦਾ ਹਿੱਸਾ ਨਾ ਕੱਢੇ ਜਾਣ ਕਾਰਨ ਸਤੀ ਨੇ ਇਸ ਨੂੰ ਪਤੀ ਦਾ ਅਪਮਾਨ ਸਮਝ ਕੇ ਯੋਗ ਅਗਨੀ ਰਾਹੀਂ ਆਪਣਾ ਸਰੀਰ ਭਸਮ ਕਰ ਦਿੱਤਾ । ਇਹ ਵੇਖ ਕੇ ਸਤੀ ਨਾਲ ਆਏ ਸ਼ਿਵ ਜੀ ਦੇ ਗਣਾਂ (ਸਹਾਇਕਾਂ) ਨੇ ਦੱਖ ਪ੍ਰਜਾਪਤੀ ਦਾ ਸਿਰ ਵੱਢ ਦਿੱਤਾ।

ਸ਼ਿਵ ਜੀ ਨੂੰ ਜਦੋਂ ਇਸ ਕਿੱਸੇ ਦਾ ਪਤਾ ਚਲਿਆ ਤਾਂ ਉਨ੍ਹਾਂ ਨੇ ਯੱਗ-ਸਥਾਨ ਉੱਤੇ ਪਹੁੰਚ ਕੇ ਸਤੀ ਦੀ ਮ੍ਰਿਤਕ ਦੇਹ ਆਪਣੀ ਬਾਹਵਾਂ ਉੱਤੇ ਚੁੱਕ ਕੇ ਤਾਂਡਵ ਨਾਚ ਸ਼ੁਰੂ ਕਰ ਦਿੱਤਾ ।

ਇਹ ਸੰਸਾਰ ਵਿਚ ਪਰਲੋ ਆਉਣ ਤੇ ਸਰਬ ਨਾਸ਼ ਦੀ ਸੂਚਨਾ ਸੀ। ਸਤੀ ਦੀ ਮ੍ਰਿਤਕ ਦੇਹ ਪ੍ਰਤੀ ਵੱਧ ਰਹੇ ਸ਼ਿਵ ਜੀ ਦੇ ਮੋਹ ਨੂੰ ਭੰਗ ਕਰਨ ਲਈ ਭਗਵਾਨ ਵਿਸ਼ਨੂੰ ਨੇ ਲੋਥ ਨੂੰ ਸੁਦਰਸ਼ਨ ਚੱਕਰ ਨਾਲ ਕੱਟ ਦਿੱਤਾ । ਇਸ ਪ੍ਰਕਾਰ ਸਤੀ ਦੇ ਸਰੀਰ ਅੰਗਾਂ, ਕਪੜਿਆਂ ਅਤੇ ਗਹਿਣਿਆਂ ਦੇ 51 ਟੁਕੜੇ ਵੱਖ ਵੱਖ ਥਾਵਾਂ ਤੇ ਡਿੱਗੇ। ਇਨ੍ਹਾਂ ਪਵਿੱਤਰ ਅਸਥਾਨਾਂ ਨੂੰ 'ਸ਼ਕਤੀ ਪੀਠ' ਸੱਦਿਆ ਜਾਂਦਾ ਹੈ । 'ਦੇਵੀ ਭਾਗਵਤ ਪੁਰਾਣ' (ਸਤਵਾ ਸਕੰਧ, ਤੀਹਵਾਂ ਅਧਿਆਇ) ਵਿਚ ਇਨ੍ਹਾਂ 'ਸ਼ਕਤੀ ਪੀਠਾਂ' ਦੀ ਗਿਣਤੀ 108 ਦੱਸੀ ਗਈ ਹੈ।

ਇਨ੍ਹਾਂ ਪੌਰਾਣਿਕ ਕਥਾਵਾਂ ਅਨੁਸਾਰ ਸਤੀ ਦੀ ਖੱਬੀ ਅੱਖ ਰੌਦ੍ਰ ਪਰਬਤ ਉੱਤੇ ਡਿੱਗੀ ਸੀ । ਕੁਝ ਪੁਰਾਣਾਂ ਅਨੁਸਾਰ ਸਤੀ ਦੇ 'ਤਿੰਨੇ ਨੇਤਰ' ਕਰਵੀਰ ਵਿਚ ਡਿੱਗੇ ਸਨ । 'ਕਰਵੀਰ' ਮਹਾਰਾਸ਼ਟਰ ਦੇ ਕੋਹਲਾਪੁਰ ਸ਼ਹਿਰ ਦੇ ਨੇੜੇ ਹੈ ਪਰ ਕੁਝ ਲੋਕ ਕਥਾਵਾਂ ਅਨੁਸਾਰ ਸਤੀ ਦੀਆਂ ਅੱਖਾਂ ਉਥੇ ਹੀ ਡਿੱਗੀਆਂ ਸਨ, ਜਿਥੇ ਹੁਣ ਬਿਲਾਸਪੁਰ (ਹਿਮਾਚਲ ਪ੍ਰਦੇਸ਼) ਦਾ ਨੈਣਾਂ ਦੇਵੀ ਮੰਦਰ ਹੈ। ਇਸ ਦੀ ਪੁਸ਼ਟੀ ਵੱਜੋਂ ਇਹ ਪ੍ਰਮਾਣ ਦਿੱਤਾ ਜਾਂਦਾ ਹੈ ਕਿ ਇਹ ਮੰਦਰ ਸਭ ਤੋਂ ਪਹਿਲਾਂ ਦੁਆਪੁਰ ਯੁਗ ਵਿਚ ਪਾਂਡਵਾਂ ਨੇ ਉਸਾਰਿਆ ਸੀ। ਤੂਫ਼ਾਨੀ ਝੱਖੜਾਂ ਅਤੇ ਬਰਸਾਤਾਂ ਕਾਰਨ ਖ਼ਸਤਾ ਹਾਲਤ ਵਾਲੇ ਇਸ ਮੰਦਰ ਦੀ ਮੁਰੰਮਤ 1400 ਈ. ਦੇ ਲਗਭਗ ਰਾਜਾ ਵੀਰ ਚੰਦ ਨੇ ਕਰਵਾਈ ਅਤੇ ''ਕਹਿਲੂਰ'' ਨਾਂ ਦੀ ਰਿਆਸਤ ਦੀ ਸਥਾਪਨਾ ਆਪਣੀ ਕੁਲ ਦੇਵੀ ਮਾਤਾ ਨੈਣਾਂ ਦੇਵੀ ਦੇ ਆਸ਼ੀਰਵਾਦ ਨਾਲ ਕੀਤੀ ਸੀ । ਮੰਦਰ ਦੇ ਮੰਡਪ ਵਿਚ ਬਿਰਾਜਮਾਨ ਅੱਖਾਂ ਵਾਲੀ ''ਮਾਤਾ ਨੈਣਾਂ ਦੇਵੀ'' ਦੀ ਇਹ ਮੂਰਤੀ 'ਸਵਯੰਭੂ'' (ਆਪਣੇ ਆਪ ਪ੍ਰਗਟ ਹੋਈ ਦੱਸੀ ਜਾਂਦੀ ਹੈ)। ਇਸੇ ਕਾਰਨ ਨੈਣਾਂ ਦੇਵੀ ਮੰਦਰ ਦੀ ਬੜੀ ਮਾਨਤਾ ਹੈ।

''ਸਵਯੰਭੂ'' ਮੂਰਤੀ ਦੇ ਪ੍ਰਗਟ ਹੋਣ ਬਾਰੇ ਇਕ ਹਿਮਾਚਲੀ ਦੰਦ ਕਥਾ ਹੈ ਕਿ ਬੱਕਰੀਆਂ ਚਾਰਣ ਵਾਲੀ ਅਹੀਰ ਜਾਤ ਦੀ ਇਕ ਪਹਾੜਨ ''ਨੈਣਾਂ'' ਨੇ ਵੇਖਿਆ ਕਿ ਇਕ ਸਮਤਲ ਉੱਚੀ ਪਹਾੜੀ ਉੱਤੇ ਗਊਆਂ ਦੇ ਥਣਾਂ ਵਿਚੋਂ ਆਪ ਮੁਹਾਰੇ ਦੁੱਧ ਨਿਕਲ ਕੇ ਇਕ ਚਿੱਟੇ ਪੱਥਰ ਉੱਤੇ ਡੁਲ੍ਹ ਰਿਹਾ ਹੈ। ਉਸ ਨੇ ਸਮਕਾਲੀ ਰਾਜਾ ਵੀਰ ਚੰਦ ਨੂੰ ਇਸ ਗੱਲ ਦੀ ਸੂਚਨਾ ਦਿੱਤੀ। ਇਸ ਅਚਰਜ ਭਰੀ ਘਟਨਾ ਦੀ ਟੋਹ ਲੈਣ ਲਈ ਰਾਜੇ ਨੇ ਆਪਣੇ ਅਹਿਲਕਾਰ ਭੇਜੇ ਤਾਂ ਉਨ੍ਹਾਂ ਨੇ ਉਥੇ ਦੇਵੀ ਦੀ ਇਕ ਮੂਰਤੀ ਵੇਖੀ, ਜੋ ਕਿ ਚਿੱਟੇ ਪੱਥਰ ਦੀ ਸੀ । ਇਸ ਕਰਾਮਾਤ ਤੋਂ ਪ੍ਰਭਾਵਿਤ ਹੋ ਕੇ ਰਾਜ ਵੀਰ ਚੰਦ ਨੇ ਉਥੇ ਅਜੋਕੇ 'ਨੈਣਾਂ ਦੇਵੀ ਮੰਦਰ' ਦੀ ਉਸਾਰੀ ਕਰਵਾ ਦਿੱਤੀ।

ਵਿਗਿਆਨਿਕ ਦ੍ਰਿਸ਼ਟੀ ਨਾਲ ਵੇਖੀਏ ਤਾਂ ਇਹ ਉਸੇ ਪੁਰਾਣੇ ਮੰਦਰ ਦੀ ਮੂਰਤੀ ਸੀ ਜਿਸ ਨੂੰ ਪਾਂਡਵਾਂ ਨੇ ਸਥਾਪਤ ਕੀਤਾ ਹੋਵੇਗਾ ਪਰ ਪਹਾੜੀ ਮੌਸਮਾਂ ਦੀ ਖ਼ਰਾਬੀ ਦੀ ਮਾਰ ਨਾ ਸਹਾਰ ਸਕਣ ਵਾਲੇ ਮੰਦਰ ਦੀ ਇਮਾਰਤ ਢਹਿ ਢੇਰੀ ਹੋ ਗਈ ਅਤੇ ਮੂਰਤੀ ਜਿਵੇਂ-ਕਿਵੇਂ ਆਪਣੇ ਮੁੱਢਲੇ ਸਥਾਨ ਤੇ ਟਿਕੀ ਰਹਿ ਗਈ।

ਅਜੋਕਾ ਮੰਦਰ ਅਨੰਦਪੁਰ ਸਾਹਿਬ ਤੋਂ 915 ਮੀ. ਉੱਚੀ ਪਹਾੜੀ ਤੇ ਸਥਿਤ ਹੈ । ਬਿਲਾਸਪੁਰ ਰਿਆਸਤ ਵਿਚ ਸੱਤ ਨਿੱਕੀਆਂ ਪਹਾੜੀਆਂ ਸਨ ਅਜਿਹੀ ਥਾਂ ਨੂੰ ਪਹਾੜੀ ਭਾਸ਼ਾ ਵਿਚ 'ਧਾਰ'' ਆਖਿਆ ਜਾਂਦਾ ਹੈ । ਇਨ੍ਹਾਂ ਦੇ ਨਾਂ ਹਨ : ਕੋਟ ਧਾਰ, ਟੀਊਨੀ ਧਾਰ, ਬੰਦਲੇ ਧਾਰ, ਮਿਮੀਨ ਧਾਰ, ਰਤਨ ਪੁਰ ਧਾਰ, ਬਹਾਦੁਰ ਧਾਰ ਅਤੇ ਨੈਣਾਂ ਦੇਵੀ ਧਾਰ। ਨੈਣਾਂ ਦੇਵੀ ਦਾ ਪ੍ਰਸਿੱਧ ਮੰਦਿਰ ''ਨੈਣਾਂ ਦੇਵੀ ਧਾਰ' ਉੱਤੇ ਸਥਿਤ ਹੈ । 'ਧਾਰ' ਸ਼ਬਦ ਦਾ ਅਰਥ ਕਿਸੇ 'ਤਰਲ ਪਦਾਰਥ ਦਾ ਲਗਾਤਾਰ ਚੋਣ' ਵੀ ਹੈ। ਸੰਭਵ ਹੈ ਇਸੇ ਕਾਰਨ ਨੈਣਾਂ ਅਹੀਰਨੀ ਵਾਲਾ ਬ੍ਰਿਤਾਂਤ ਇਸ ਮੰਦਿਰ ਦੀ ਉਸਾਰੀ ਨਾਲ ਜੁੜ ਗਿਆ ਹੋਵੇ।

ਨੈਣਾਂ ਦੇਵੀ ਮੰਦਰ ਵਿਚ ਸ਼ਰਧਾਲੂ ਪੂਰਾ ਸਾਲ ਜਾਂਦੇ ਰਹਿੰਦੇ ਹਨ ਚੇਤ ਅਤੇ ਅੱਸੂ ਦੇ ਨੌਰਾਤਿਆਂ ਵਿਚ ਤਾਂ ਇਥੇ ਬੜੀ ਭੀੜ ਰਹਿੰਦੀ ਹੈ ਪਰ ਨੈਣਾਂ ਦੇਵੀ ਦੇ ਚਾਲੇ (ਯਾਤਰਾ) ਦਾ ਵਿਸ਼ੇਸ਼ ਮਹਾਤਮ ਭਾਦਰੋਂ ਦੇ ਚਾਨਣੇ ਪੱਖ ਦੀ ਅਸ਼ਟਮੀ ਨੂੰ ਮੰਨਿਆ ਜਾਂਦਾ ਹੈ । ਪੁਰਾਣੇ ਸਮਿਆਂ ਵਿਚ ਲੋਕੀ ਬੈਲ ਗੱਡੀਆਂ ਵਿਚ ਰੋਪੜ ਤੋਂ ਇਥੇ ਪਹੁੰਚਿਆ ਕਰਦੇ ਸਨ । ਕਈ ਵਾਰੀ ਤਾਂ ਰਸਤੇ ਦੇ ਚੋਆਂ ਵਿਚ ਅਚਾਨਕ ਹੜ੍ਹ ਆ ਜਾਣ ਕਾਰਨ ਬਹੁਤ ਸਾਰੇ ਬੰਦੇ ਪਾਣੀ ਵਿਚ ਰੁੜ੍ਹ ਵੀ ਜਾਂਦੇ ਸਨ। ਹੁਣ ਇਸ ਇਲਾਕੇ ਦਾ ਭੂਗੋਲਿਕ ਰੂਪ ਹਿਮਾਚਲ ਪ੍ਰਦੇਸ਼ ਸਰਕਾਰ ਦੇ ਉੱਦਮ ਕਾਰਨ ਬਹੁਤ ਬਦਲ ਗਿਆ ਹੈ । ਨੈਣਾਂ ਦੇਵੀ ਮੰਦਿਰ ਤੋਂ ਲਗਭਗ ਇਕ ਕਿ.ਮੀ. ਦੀ ਦੂਰੀ ਤੇ ਸਥਿਤ ਬਸ ਸਟੈਂਡ ਤਕ ਟੈਕਸੀਆਂ ਅਤੇ ਬੱਸਾਂ ਪਹੁੰਚ ਜਾਂਦੀਆਂ ਹਨ । ਬਾਜ਼ਾਰ ਵਿਚੋਂ ਪਰਮਲ, ਇਲਾਇਚੀ ਦਾਣੇ ਦਾ ਰਲਵਾਂ ਪ੍ਰਸ਼ਾਦ, ਨਾਰੀਅਲ ਅਤੇ ਗੋਟੇ ਜੜੀ ਚੁੰਨੀ ਖ਼ਰੀਦ ਕੇ ਮਾਂ ਦੀਆਂ ਭੇਟਾਂ ਗਾਉਂਦੇ ਜਾਂ 'ਜੈ ਮਾਤਾ' ਦਾ ਜੈਕਾਰਾ ਗੂੰਜਾਉਂਦੇ ਪੱਥਰ ਦੀਆਂ ਪੌੜੀਆਂ ਚੜ੍ਹਦੇ ਭਗਤ ਮਾਤਾ ਨੂੰ ਇਹ ਸਾਮੱਗਰੀ ਭੇਟਾ ਕਰਦੇ ਹਨ । ਮੰਦਰ ਦੇ ਇੱਕ ਪਾਸੇ ਸ੍ਰੀ ਅਨੰਦਪੁਰ ਸਾਹਿਬ ਦਾ ਪਵਿੱਤਰ ਗੁਰਦੁਆਰਾ ਅਤੇ ਦੂਜੇ ਪਾਸੇ ਗੋਬਿੰਦ ਸਾਗਰ ਇਸ ਪਾਵਨ ਅਸਥਾਨ ਦੀ ਮਹਿਮਾ ਨੂੰ ਚਾਰ ਚੰਨ੍ਹ ਲਾ ਦਿੰਦੇ ਹਨ ।

ਪਹਿਲਾਂ ਮੰਦਰ ਦਾ ਚੜ੍ਹਾਵਾ ਪਿਤਾ-ਪੁਰਖੀ ਤੁਰੇ ਆ ਰਹੇ ਪੰਡਿਤ ਪੁਜਾਰੀ ਆਪਸ ਵਿਚ ਵੰਡ ਲੈਂਦੇ ਸਨ । ਹੁਣ ਕੁਝ ਵਰ੍ਹਿਆਂ ਤੋਂ ਹਿਮਾਚਲ ਪ੍ਰਦੇਸ਼ ਸਰਕਾਰ ਨੇ 'ਮਾਤਾ ਨੈਣਾਂ ਦੇਵੀ ਟ੍ਰਸਟ' ਦੀ ਸਥਾਪਨਾ ਕਰ ਦਿੱਤੀ ਹੈ । ਸਰਕਾਰੀ ਪ੍ਰਬੰਧ ਹੇਠ ਚਲ ਰਹੇ ਕਾਰਜਾਂ ਕਾਰਨ ਭਾਦਰੋਂ ਦੇ ਮਹੀਨੇ ਜਾਂ ਹੋਰ ਕਿਸੇ ਵੇਲੇ ਆਪਣੇ ਬੱਚਿਆਂ ਦੇ ਮੁੰਡਨ ਸੰਸਕਾਰ ਲਈ ਪਧਾਰਣ ਵਾਲੇ ਯਾਤਰੂਆਂ ਨੂੰ ਕਾਫ਼ੀ ਸਹੂਲਤਾਂ ਮਿਲ ਜਾਂਦੀਆਂ ਹਨ । ਟ੍ਰਸਟ ਦੀ ਆਮਦਨੀ ਵਿਚੋਂ ਹੁਣ ਪੁਜਾਰੀਆਂ ਦੀ ਤਨਖ਼ਾਹ ਕੱਢ ਕੇ ਵੀ ਇੰਨਾ ਪੈਸਾ ਬਚ ਜਾਂਦਾ ਹੈ ਕਿ ਉਸ ਨਾਲ ਮੰਦਿਰ ਦੀ ਸਫ਼ਾਈ, ਪੂਜਾ ਪਾਠ, ਭੋਗ ਅਤੇ ਲੰਗਰ ਤੋਂ ਇਲਾਵਾ ''ਸ਼ਕਤੀ ਹਾਈ ਸਕੂਲ'' ਅਤੇ ''ਸੰਸਕ੍ਰਿਤ ਵਿਦਿਆਲੇ'' ਦੀ ਵਿਵਸਥਾ ਵੀ ਚੰਗੇ ਢੰਗ ਨਾਲ ਹੋ ਰਹੀ ਹੈ। ਹੁਣ ਕਈ ਸਰਕਾਰੀ ਅਤੇ ਗ਼ੈਰ ਸਰਕਾਰੀ ਹੋਟਲ ਅਤੇ ਰੈਸਟ ਹਾਊਸ ਬਣ ਜਾਣ ਕਾਰਨ ਇਹ ਪਵਿੱਤਰ ਅਸਥਾਨ ਦੇਵੀ ਭਗਤਾਂ ਦਾ ਹੀ ਨਹੀਂ, ਸਗੋਂ ਸੈਰ ਸਪਾਟੇ ਦੇ ਸ਼ੌਕੀਨ ''ਸੈਲਾਨੀਆਂ'' ਦੀ ਖਿੱਚ ਦਾ ਕੇਂਦਰ ਵੀ ਬਣ ਗਿਆ ਹੈ।

ਹ. ਪੁ.—ਦ ਟੈਂਪਲਜ਼ ਆੱਫ਼ ਹਿਮਾਚਲ ਪ੍ਰਦੇਸ਼-ਐਮ. ਐਲ. ਨਗਰ; ਪੰਜਾਬ ਦੇ ਲੋਕ ਤਿਉਹਾਰ-ਇਕ ਸਮਾਜ ਵਿਗਿਆਨਕ ਅਧਿਐਨ -ਡਾ. ਨਵਰਤਨ ਕਪੂਰ; ਹਿਮਾਚਲ-ਇਤਿਹਾਸ ਔਰ ਪਰੰਪਰਾ-ਡਾ. ਬੀ. ਐਲ ਕਪੂਰ

**ਨੈਬ ਸਿੰਘ (ਵੀ. ਚ.)** : ਇਸ ਸੂਰਬੀਰ ਦਾ ਜਨਮ 22 ਦਸੰਬਰ, 1939 ਨੂੰ ਪਿੰਡ ਮੱਲੇਵਾਲਾ (ਜ਼ਿਲ੍ਹਾ ਫਰੀਦਕੋਟ)

ਵਿਖੇ ਸ. ਸੁਖਮੰਦਰ ਸਿੰਘ ਦੇ ਘਰ ਹੋਇਆ । ਇਹ 22 ਦਸੰਬਰ, 1960 ਨੂੰ 6 ਸਿੱਖ ਰੈਜਮੈਂਟ ਵਿਚ ਬਤੌਰ ਨਾਇਕ ਭਰਤੀ ਹੋਇਆ।

ਸੰਨ 1971 ਦੀ ਭਾਰਤ-ਪਾਕਿ ਜੰਗ ਸਮੇਂ ਇਹ ਪੱਛਮੀ ਸੈਕਟਰ ਵਿਚ ਇਕ ਇਲਾਕੇ ਵਿਚ ਤਾਇਨਾਤ ਸੀ । 3 ਦਸੰਬਰ, 1971 ਦੀ ਰਾਤ ਨੂੰ ਦੁਸ਼ਮਣ ਨੇ ਭਾਰੀ ਸੰਖਿਆ ਵਿਚ ਇਨ੍ਹਾਂ ਦੀ ਚੌਕੀ ਤੇ ਹਮਲਾ ਕੀਤਾ । ਇਸ ਨੇ ਇਸ ਹਮਲੇ ਸਮੇਂ ਸਮੂਹ ਨੌਜਵਾਨਾਂ ਨੂੰ ਉਤਸ਼ਾਹਿਤ ਕੀਤਾ ਅਤੇ ਗੋਲਾਬਾਰੀ ਕਰਨ ਵਿਚ ਉਨ੍ਹਾਂ ਦੀ ਅਗਵਾਈ ਕੀਤੀ । ਜਦੋਂ ਇਸ ਦਾ ਗੋਲੀ ਸਿੱਕਾ ਖ਼ਤਮ ਹੋ ਗਿਆ ਤਾਂ ਇਨ੍ਹਾਂ ਨੇ ਆਹਮੋ-ਸਾਹਮਣੇ ਦੀ ਲੜਾਈ ਵਿਚ ਦੁਸ਼ਮਣ ਦੇ ਇਕ ਜਵਾਨ ਨੂੰ ਆਪਣੀ ਸੰਗੀਨ ਨਾਲ ਮਾਰ ਦਿੱਤਾ। ਇਸ ਆਹਮੋ-ਸਾਹਮਣੇ ਦੀ ਲੜਾਈ ਵਿਚ ਇਹ ਬੜੀ ਬੁਰੀ ਤਰ੍ਹਾਂ ਨਾਲ ਜ਼ਖ਼ਮੀ ਹੋ ਗਿਆ ਜਿਸ ਨਾਲ ਇਹ ਵੀਰਗਤੀ ਨੂੰ ਪ੍ਰਾਪਤ ਹੋ ਗਿਆ ।

ਇਸ ਦੀ ਤਨਦੇਹੀ ਨਾਲ ਨਿਭਾਈ ਡਿਊਟੀ ਤੇ ਦੇਸ਼ ਦੀ ਆਨ ਸ਼ਾਨ ਲਈ ਕੀਤੀ ਗਈ ਕੁਰਬਾਨੀ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਨੋਰਾ ਰਿਚਰਡਜ਼** : 'ਪੰਜਾਬੀ ਨਾਟਕ ਦੀ ਨੱਕੜ ਦਾਦੀ' ਕਰ ਕੇ ਜਾਣੀ ਜਾਣ ਵਾਲੀ ਸ੍ਰੀ ਮਤੀ ਨੋਰਾ ਰਿਚਰਡਜ਼ ਦਾ ਜਨਮ 29 ਅਕਤੂਬਰ, 1976 ਨੂੰ ਆਇਰਲੈਂਡ ਵਿਖੇ ਹੋਇਆ । ਇਸ ਨੂੰ ਚੜ੍ਹਦੀ ਜਵਾਨੀ ਵਿਚ ਹੀ ਨਾਟਕ ਨਾਲ ਲਗਾਓ ਹੋ ਗਿਆ ਅਤੇ ਇਕ ਸੈਕਸ਼ਪੀਅਰੀਅਨ ਨਾਟਕ ਮੰਡਲੀ ਦੀ ਮੈਂਬਰ ਬਣ ਕੇ ਨਾਟਕਾਂ ਵਿਚ ਭਾਗ ਲੈਣ ਲੱਗੀ ।

ਇਸ ਦਾ ਪਤੀ ਪ੍ਰੋ. ਫ਼ਿਲਿਪਸ ਰਿਚਰਡਜ਼ ਦਿਆਲ ਸਿੰਘ ਕਾਲਜ, ਲਾਹੌਰ ਵਿਖੇ ਅੰਗਰੇਜ਼ੀ ਦਾ ਪ੍ਰੋਫੈਸਰ ਨਿਯੁਕਤ ਹੋਇਆ ਤਾਂ ਇਹ ਉਸ ਦੇ ਨਾਲ ਪੰਜਾਬ ਆ ਗਈ । ਕਾਲਜ ਦੇ ਨਾਟ-ਕਲੱਬ ਦੀ ਨਿਰਦੇਸ਼ਕਾ ਬਣ ਕੇ ਇਹ ਵਿਦਿਆਰਥੀਆਂ ਨਾਲ ਮਿਲ ਕੇ ਨਾਟਕ ਖੇਡਣ ਲੱਗੀ। ਪੰਜਾਬੀ ਨਾਟਕ ਦੇ ਪਿਤਾਮਾ ਵੱਜੋਂ ਜਾਣੇ ਜਾਂਦੇ ਈਸ਼ਵਰ ਚੰਦਰ ਨੰਦਾ ਨੇ ਨੋਰਾ ਰਿਚਰਡਜ਼ ਦੀ ਪ੍ਰੇਰਨਾ ਨਾਲ ਹੀ ਨਾਟਕ ਲਿਖਣੇ ਸ਼ੁਰੂ ਕੀਤੇ ਸਨ।

ਭਾਵੇਂ ਇਹ ਖ਼ੁਦ ਪੰਜਾਬੀ ਨਹੀਂ ਬੋਲ ਸਕਦੀ ਸੀ ਪਰ ਇਸ ਨੂੰ ਪੰਜਾਬ ਦੀ ਧਰਤੀ ਤੇ ਲੋਕਯਾਨ ਨਾਲ ਇਸ਼ਕ ਸੀ । ਇਹ ਆਪਣੇ ਪਤੀ ਦੀ ਮੌਤ ਉਪਰੰਤ 1920 ਈ. ਵਿਚ ਇੰਗਲੈਂਡ ਚਲੀ ਗਈ ਪਰ ਪੰਜਾਬ ਦੀ ਮਿੱਟੀ ਦੀ ਮਹਿਕ ਇਸ ਨੂੰ ਚਾਰ ਸਾਲ ਬਾਅਦ ਹੀ ਵਾਪਸ ਖਿੱਚ ਲਿਆਈ । ਇਸ ਨੇ ਕਾਂਗੜਾ ਜ਼ਿਲ੍ਹੇ ਦੇ ਪਿੰਡ ਅੰਦਰੇਟੇ ਵਿਖੇ ਆਪਣਾ ਰੈਣ ਬਸੇਰਾ ਬਣਾਇਆ। ਇਥੇ ਮਨਮੋਹਕ ਕੁਦਰਤ ਨਾਲ ਇਕ ਮਿਕ ਹੋਈ ਇਹ ਉਭਰਦੇ ਕਲਾਕਾਰਾਂ ਨੂੰ ਨਾਟਕ ਦੀਆਂ ਬਰੀਕੀਆਂ ਸਮਝਾਉਣ ਦੇ ਨਾਲ ਨਾਲ ਸਮਾਜ ਭਲਾਈ ਦੇ ਕਾਰਜਾਂ ਲਈ ਵੀ ਹਮੇਸ਼ਾ ਤਤਪਰ ਰਹਿੰਦੀ ।

2 ਮਾਰਚ, 1971 ਨੂੰ 95 ਵਰ੍ਹਿਆਂ ਦੀ ਉਮਰ ਵਿਚ ਇਸ ਦਾ ਦੇਹਾਂਤ ਹੋ ਗਿਆ । ਇਸ ਦੀ ਸਮਾਧ ਇਸ ਦੇ ਨਿਵਾਸ ਸਥਾਨ 'ਵੁਡਲੈਂਡ' ਅਸਟੇਟ ਅੰਦਰ ਬਣਾਈ ਗਈ ਤੇ ਉਸ ਉੱਤੇ ਇਸ ਦੀ ਵਸੀਅਤ ਅਨੁਸਾਰ ਇਹ ਪੰਕਤੀਆਂ ਉਕਰੀਆਂ ਗਈਆਂ–

"Rest Weary Heart, Thy Work Is Done."

(ਥੱਕੇ ਹੋਏ ਦਿਲ ਆਰਾਮ ਕਰ, ਤੇਰਾ ਕੰਮ ਪੂਰਾ ਹੋ ਗਿਆ)

ਹ.ਪੁ.–ਪੰ.ਸਾ.ਕੋ.

**ਨੌਸ਼ਹਿਰੇ ਦੀ ਲੜਾਈ** : ਇਹ ਇਤਿਹਾਸਕ ਲੜਾਈ 14 ਮਾਰਚ, 1823 ਨੂੰ ਅਫ਼ਗਾਨਾਂ ਅਤੇ ਸਿੱਖਾਂ ਵਿਚਕਾਰ ਅਟਕ ਅਤੇ ਪਿਸ਼ਾਵਰ ਦੇ ਦਰਮਿਆਨ ਨੌਸ਼ਹਿਰਾ ਵਿਖੇ ਹੋਈ। ਦੋਹਾਂ ਧਿਰਾਂ ਦੀਆਂ ਫ਼ੌਜਾਂ ਦੀ ਗਿਣਤੀ ਲਗਭਗ ਵੀਹ ਵੀਹ ਹਜ਼ਾਰ ਦੇ ਕਰੀਬ ਸੀ । ਮਹਾਰਾਜਾ ਰਣਜੀਤ ਸਿੰਘ ਖ਼ੁਦ ਇਕ ਉੱਚੀ ਥਾਂ ਤੋਂ ਇਸ ਯੁੱਧ ਦੀ ਨਿਗਰਾਨੀ ਕਰ ਰਿਹਾ ਸੀ । ਸਿੱਖ ਫ਼ੌਜ ਦੇ ਕਈ ਨਾਮਵਰ ਯੋਧੇ ਅਕਾਲੀ ਫੂਲਾ ਸਿੰਘ, ਗਰਭਾ ਸਿੰਘ, ਕਰਮ ਸਿੰਘ ਚਾਹਲ, ਬਲਭਦਰ ਆਦਿ ਇਸ ਯੁੱਧ ਵਿਚ ਮਾਰੇ ਗਏ । ਇਨ੍ਹਾਂ ਯੋਧਿਆਂ ਦੀ ਮੌਤ ਤੇ ਮਹਾਰਾਜਾ ਰਣਜੀਤ ਸਿੰਘ ਨੂੰ ਬਹੁਤ ਸਦਮਾ ਪਹੁੰਚਿਆ। ਇਸ ਘਮਸਾਨ ਦੇ ਯੁੱਧ ਵਿਚ ਸਿੱਖ ਫ਼ੌਜ ਦੇ ਹੌਸਲੇ ਬੁਲੰਦ ਕਰਨ ਲਈ ਮਹਾਰਾਜਾ ਰਣਜੀਤ ਸਿੰਘ ਖ਼ੁਦ ਲੜਾਈ ਦੇ ਮੈਦਾਨ ਵਿਚ ਕੁੱਦ ਪਿਆ ਜਿਸ ਤੋਂ ਅਜ਼ੀਮ ਖਾਂ ਅਤੇ ਉਸ ਦੇ ਸਾਥੀ ਡਰ ਕੇ ਮੈਦਾਨ ਛੱਡ ਗਏ।

ਇਸ ਲੜਾਈ ਵਿਚੋਂ ਬਹੁਤ ਸਾਰਾ ਜੰਗੀ ਸਾਮਾਨ ਸਿੱਖਾਂ ਦੇ ਹੱਥ ਆਇਆ। 17 ਮਾਰਚ, 1823 ਨੂੰ ਮਹਾਰਾਜਾ ਰਣਜੀਤ ਸਿੰਘ ਨੌਸ਼ਹਿਰੇ ਦੇ ਨੇੜਲੇ ਸ਼ਹਿਰ ਪਿਸ਼ਾਵਰ ਵਿਚ ਦਾਖ਼ਲ ਹੋਣ ਵਿਚ ਸਫਲ ਹੋਇਆ । ਮਹਾਰਾਜਾ ਨੇ ਸ਼ਹਿਰ ਨੂੰ ਪੂਰੀ ਤਰ੍ਹਾਂ ਸੁਰੱਖਿਅਤ ਰੱਖਣ ਦਾ ਐਲਾਨ ਕੀਤਾ ਅਤੇ ਆਪਣੇ ਸੈਨਿਕਾਂ ਨੂੰ ਸ਼ਹਿਰ ਲੁਟਣ ਤੋਂ ਵੀ ਵਰਜਿਆ । ਕੁਝ ਦਿਨਾਂ ਬਾਅਦ ਯਾਰ ਮੁਹੰਮਦ ਖਾਂ ਮਹਾਰਾਜੇ ਨੂੰ ਮਿਲਿਆ ਅਤੇ ਉਸ ਨੇ ਕਰ ਭਰਨ ਦੀ ਸ਼ਰਤ ਮਨਜ਼ੂਰ ਕਰਦਿਆਂ ਪਿਸ਼ਾਵਰ ਵਾਪਸ ਲੈਣ ਲਈ ਬੇਨਤੀ ਕੀਤੀ। ਮਹਾਰਾਜੇ ਨੇ ਯਾਰ ਮੁਹੰਮਦ ਦੀ ਬੇਨਤੀ ਸਵੀਕਾਰ ਕਰਦੇ ਹੋਏ 1,10,000 ਰੁਪਏ ਸਾਲਾਨਾ ਕਰ ਮੁਕੱਰਰ ਕਰਦੇ ਯਾਰ ਮੁਹੰਮਦ ਖਾਂ ਨੂੰ ਪਿਸ਼ਾਵਰ ਦਾ ਗਵਰਨਰ ਨਿਯੁਕਤ ਕਰ ਦਿੱਤਾ।

ਹ. ਪੁ.–ਮਹਾਰਾਜਾ ਰਣਜੀਤ ਸਿੰਘ-ਭਗਤ ਸਿੰਘ : 48

**ਨੌਗਜ਼ਾ** : ਜਿਹੜੇ ਮੋਮਨ 'ਕਾਫ਼ਰ' (ਇਸਲਾਮ ਨੂੰ ਨਾ ਮੰਨਣ ਵਾਲਿਆਂ) ਨਾਲ ਯੁੱਧ ਕਰਦਿਆਂ ਸ਼ਹੀਦ ਹੋ ਜਾਂਦੇ ਹਨ ਇਸਲਾਮੀ ਲੋਕ-ਸਭਿਆਚਾਰ ਉਨ੍ਹਾਂ ਨੂੰ 'ਗ਼ਾਜ਼ੀ' ਦਾ ਰੁਤਬਾ ਦਿੰਦਾ ਹੈ। ਗ਼ਾਜ਼ੀਆਂ ਦੀ ਕੁਰਬਾਨੀ ਦੀ ਕਦਰ ਕਰਦਿਆਂ ਉਨ੍ਹਾਂ ਦੀਆਂ ਕਬਰਾਂ ਸਧਾਰਣ ਮਨੁੱਖਾਂ ਨਾਲੋਂ ਵੱਡੀਆਂ ਬਣਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਇਹ ਕਬਰਾਂ ਹੋਰਨਾਂ ਕਬਰਾਂ ਨਾਲੋਂ ਸਹਿਜੇ ਹੀ ਨਿਖੇੜੀਆਂ ਜਾ ਸਕਦੀਆਂ ਹਨ। ਇਨ੍ਹਾਂ ਕਬਰਾਂ ਦੀ ਲੰਬਾਈ ਨੌ ਗਜ਼ ਤਕ ਹੁੰਦੀ ਸੀ ਜਿਸ ਕਰ ਕੇ ਇਨ੍ਹਾਂ ਵਿਚ ਦਫ਼ਨਾਏ ਗਾਜ਼ੀਆਂ ਨੂੰ 'ਨੌਗਜ਼ਾ' ਜਾਂ 'ਨੌਗਜ਼ੀਆ ਪੀਰ' ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਗ਼ਾਜ਼ੀਆਂ ਦੀਆਂ ਕਬਰਾਂ ਨੂੰ ਵਡੀਆਂ ਬਣਾਉਣ ਪਿੱਛੇ ਇਹ ਲੋਕ ਮਾਨਤਾ ਕੰਮ ਕਰ ਰਹੀ ਹੁੰਦੀ ਸੀ ਕਿ ਗਾਜ਼ੀ ਕਿਆਮਤ ਦੇ ਦਿਨ ਤਕ, ਕਬਰ ਵਿਚ ਪੂਰੇ ਅਰਾਮ ਨਾਲ ਪਏ ਰਹਿਣ।

ਨੌਗਜ਼ੇ ਦੀ ਲੰਬਾਈ ਵਾਲੀਆਂ ਕੁਝ ਕਬਰਾਂ ਮੁਲਤਾਨ ਦੇ ਇਲਾਕੇ ਵਿਚ ਵੀ ਮਿਲਦੀਆਂ ਹਨ। ਇਨ੍ਹਾਂ ਕਬਰਾਂ ਵਿਚ ਉਸ ਇਲਾਕੇ ਦੇ ਧਰਮ ਸਾਧਕਾਂ ਨੂੰ ਦਫ਼ਨਾਇਆ ਗਿਆ ਸੀ।

ਬੁੱਧ ਮੱਤ ਦੀਆਂ ਰਵਾਇਤਾਂ ਇਨ੍ਹਾਂ ਕਬਰਾਂ ਬਾਰੇ ਇਹ ਕਹਿੰਦੀਆਂ ਹਨ ਕਿ ਇਹ ਨੌਗਜ਼ੀਆਂ ਕਬਰਾਂ ਬੁੱਧ ਦੀ ਨਿਰਵਾਣ ਪ੍ਰਾਪਤ ਕਰ ਚੁੱਕੀ ਅਵਸਥਾ ਦੀਆਂ ਸੂਚਕ ਹਨ।

ਹ. ਪੁ.–ਪੰ. ਲੋ. ਵਿ. ਕੋ.-ਵਣਜਾਰਾ ਬੇਦੀ

**ਨੌਟੰਕੀ** : ਸਵਾਂਗ ਦਾ ਰੂਪ ਜਿਸ ਦਾ ਮੁੱਢ ਨੌਟੰਕੀ ਨਾਂ ਦੀ ਰਾਜਕੁਮਾਰੀ ਦੇ ਗੀਤ ਨਾਟ ਤੋਂ ਬੱਝਿਆ।

ਨੌਟੰਕੀ ਮੁਲਤਾਨ ਦੀ ਰਾਜਕੁਮਾਰੀ ਸੀ । ਇਕ ਸ਼ਿਕਾਰੀ ਦਾ ਪੁੱਤਰ ਜਿਸ ਦਾ ਨਾਂ ਫੂਲ ਸਿੰਘ ਸੀ, ਦੇ ਦਿਲ ਵਿਚ ਰਾਜਕੁਮਾਰੀ ਨੂੰ ਦੇਖਣ ਦੀ ਇੱਛਾ ਜਾਗੀ। ਉਹ ਮੁਲਤਾਨ ਦੇ ਸ਼ਾਹੀ ਬਾਗ ਦੀ ਮਾਲਣ ਦੀ ਝੁੱਗੀ ਵਿਚ ਰਹਿਣ ਲਗ ਪਿਆ । ਮਾਲਣ ਹਰ ਰੋਜ਼ ਫੁੱਲਾਂ ਦੇ ਗਜਰੇ ਲੈ ਕੇ ਰਾਜਕੁਮਾਰੀ ਕੋਲ ਜਾਂਦੀ ਸੀ । ਇਕ ਦਿਨ ਮਾਲਣ ਦੀ ਸਿਹਤ ਠੀਕ ਨਾ ਹੋਣ ਕਾਰਨ ਫੂਲ ਸਿੰਘ ਨੇ ਗਜਰੇ ਬਣਾਏ। ਮਾਲਣ ਜਦੋਂ ਉਹ ਗਜਰੇ ਲੈ ਕੇ ਰਾਜਕੁਮਾਰੀ ਕੋਲ ਗਈ ਤਾਂ ਰਾਜਕੁਮਾਰੀ ਕਹਿਣ ਲੱਗੀ ਕਿ ਇਹ ਗਜਰੇ ਕਿਸੇ ਹੋਰ ਦੇ ਬਣਾਏ ਹੋਏ ਹਨ। ਮਾਲਣ ਨੇ ਕਿਹਾ ਕਿ ਇਹ ਗਜਰੇ ਉਸ ਦੀ ਭੈਣ ਨੇ ਬਣਾਏ ਹਨ। ਰਾਜਕੁਮਾਰੀ ਨੇ ਉਸ ਦੀ ਭੈਣ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ ਕਿਉਂਕਿ ਉਸ ਦੇ ਬਣਾਏ ਗਜਰੇ ਰਾਜਕੁਮਾਰੀ ਨੂੰ ਪਸੰਦ ਆਏ ਸਨ । ਮਾਲਣ ਨੇ ਘਰ ਆ ਕੇ ਸਾਰੀ ਗੱਲ ਫੂਲ ਸਿੰਘ ਨੂੰ ਦੱਸੀ ਅਤੇ ਉਸ ਨੂੰ ਔਰਤ ਦੇ ਭੇਸ ਵਿਚ ਰਾਜਕੁਮਾਰੀ ਕੋਲ ਭੇਜ ਦਿੱਤਾ। ਰਾਜਕੁਮਾਰੀ ਦਾ ਔਰਤ ਦੇ ਭੇਸ ਵਾਲੇ ਫੂਲ ਸਿੰਘ ਨਾਲ ਸਹੇਲਪੁਣਾ ਪੈ ਗਿਆ ਅਤੇ ਇਸ ਤਰ੍ਹਾਂ ਇਸ ਦਾ ਰਾਜਮਹਿਲ ਵਿਚ ਆਉਣਾ ਜਾਣਾ ਵੱਧ ਗਿਆ ।

ਇਕ ਦਿਨ ਰਾਜਕੁਮਾਰੀ ਉਸ ਨੂੰ ਕਹਿਣ ਲੱਗੀ ਕਿ ਕਿੰਨਾ ਚੰਗਾ ਹੁੰਦਾ ਜੇਕਰ ਤੂੰ ਮੁੰਡਾ ਹੁੰਦੀ ਅਤੇ ਮੈਂ ਤੇਰੇ ਨਾਲ ਵਿਆਹ ਕਰ ਲੈਂਦੀ । ਫੂਲ ਸਿੰਘ ਨੇ ਕਿਹਾ ਕਿ ਜੇਕਰ ਪੂਰਨਮਾਸ਼ੀ ਨੂੰ ਸੱਚੇ ਦਿਲ ਨਾਲ ਦੇਵੀ ਅਗੇ ਅਰਦਾਸ ਕੀਤੀ ਜਾਵੇ ਤਾਂ ਅਜਿਹਾ ਹੋ ਸਕਦਾ ਹੈ। ਰਾਜਕੁਮਾਰੀ ਨੇ ਅਜਿਹਾ ਹੀ ਕੀਤਾ ਅਤੇ ਜਦੋਂ ਅੱਖ ਖੋਲ੍ਹੀ ਤਾਂ ਉਸ ਦੇ ਸਾਹਮਣੇ ਮਾਲਣ ਦੀ ਭੈਣ ਦੀ ਥਾਵੇਂ ਇਕ ਸੁੰਦਰ ਗਭਰੂ ਖੜਾ ਸੀ । ਨੌਟੰਕੀ ਨੇ ਉਸ ਨੂੰ ਗਲਵੱਕੜੀ ਪਾ ਲਈ । ਇਹ ਸਾਰਾ ਕੁਝ ਇਕ ਗੋਲੀ ਚੋਰੀ ਛੁਪੇ ਵੇਖ ਰਹੀ ਸੀ ਅਤੇ ਉਸ ਨੇ ਇਸ ਸਬੰਧੀ ਰਾਜੇ ਨੂੰ ਸ਼ਿਕਾਇਤ ਕਰ ਦਿੱਤੀ। ਰਾਜੇ ਨੇ ਤੁਰੰਤ ਹੀ ਫੂਲ ਸਿੰਘ ਨੂੰ ਪਕੜਵਾ ਭੇਜਿਆ ਅਤੇ ਉਸ ਨੂੰ ਫਾਂਸੀ ਦੇ ਤਖ਼ਤੇ ਉੱਤੇ ਚੜਵਾ ਦਿੱਤਾ । ਫੂਲ ਸਿੰਘ ਦੀ ਮੌਤ ਦੀ ਖ਼ਬਰ ਮਿਲਦਿਆਂ ਹੀ ਨੌਟੰਕੀ ਨੇ ਆਤਮਹੱਤਿਆ ਕਰ ਲਈ ਅਤੇ ਇਸ ਤਰ੍ਹਾਂ ਇਸ ਅਨੋਖੇ ਪ੍ਰੇਮ ਦਾ ਦੁਖਦਾਈ ਅੰਤ ਹੋਇਆ।

ਇਹ ਨਾਟਕੀ ਕਥਾ ਇੰਨੀ ਲੋਕਪ੍ਰਿਯ ਹੋਈ ਕਿ ਸਾਰੇ ਹੀ ਸਵਾਂਗਾਂ ਨੂੰ ਨੌਟੰਕੀ ਕਿਹਾ ਜਾਣ ਲਗ ਪਿਆ।

ਹ. ਪੁ.–ਪੰ. ਲੋ. ਵਿ. ਕੋ.; ਪੰਜਾਬੀ ਲੋਕਯਾਨ ਦੀ ਰੂਪ ਰੇਖਾ-ਗੁਲਜ਼ਾਰ ਸਿੰਘ ਕੰਗ

**ਨੌਧ ਸਿੰਘ** : ਇਹ ਸ਼ੁਕੱਰਚਕੀਆ ਮਿਸਲ ਦੇ ਬਾਨੀ ਸ. ਬੁੱਢਾ ਸਿੰਘ ਦਾ ਪੁੱਤਰ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਪੜਦਾਦਾ ਸੀ । ਇਸ ਦੇ ਭਰਾ ਚੰਦਾ ਸਿੰਘ ਦੀ ਬੰਸ ਵਿਚੋਂ ਸੰਧਾਵਾਲੀਆ ਘਰਾਣਾ ਉਤਪੰਨ ਹੋਇਆ ।

ਸੰਨ 1748 ਵਿਚ ਜਦੋਂ ਮਿਸਲਾਂ ਬਣੀਆਂ ਤਾਂ ਸ਼ੁਕੱਰਚਕੀਆ ਮਿਸਲ ਦੀ ਕਮਾਣ ਨੌਧ ਸਿੰਘ ਨੂੰ ਦਿੱਤੀ ਗਈ । ਸੰਨ 1752 ਵਿਚ ਮਜੀਠਾ ਦੇ ਨਜ਼ਦੀਕ ਅਫਗਾਨਾਂ ਵਿਰੁੱਧ ਲੜਦਾ ਹੋਇਆ ਨੌਧ ਸਿੰਘ ਸ਼ਹੀਦ ਹੋ ਗਿਆ ।

ਹ. ਪੁ.–ਸਿ. ਮਿ. 18; ਮਹਾਰਾਜਾ ਰਣਜੀਤ ਸਿੰਘ-ਭਗਤ ਸਿੰਘ

**ਨੌਨਿਹਾਲ ਸਿੰਘ (ਕੰਵਰ)** : ਮਹਾਰਾਜਾ ਰਣਜੀਤ ਸਿੰਘ ਦੇ ਲੜਕੇ ਖੜਕ ਸਿੰਘ ਦੇ ਘਰ, ਰਾਣੀ ਚੰਦ ਕੌਰ ਦੀ ਕੁੱਖੋਂ 11 ਫ਼ਰਵਰੀ, 1820 ਨੂੰ ਇਸ ਹੋਣਹਾਰ ਨੌਜੁਆਨ ਦਾ ਜਨਮ ਹੋਇਆ । ਪਰਿਵਾਰ ਦੀ ਸਲਾਹ ਨਾਲ ਇਸ ਬਾਲਕ ਦਾ ਨਾਂ ਨੌਨਿਹਾਲ ਸਿੰਘ ਰੱਖਿਆ ਗਿਆ ਅਤੇ ਲਾਹੌਰ ਦਰਬਾਰ ਵਿਚ ਖੁਸ਼ੀਆਂ ਮਨਾਈਆਂ ਗਈਆਂ । ਇਸ ਸਮੇਂ ਸਿੱਖ ਫ਼ੌਜਾਂ ਨੇ ਕਿਸ਼ਤਵਰ ਅਤੇ ਮਾਨਕੋਟ ਦੇ ਇਲਾਕੇ ਜਿੱਤ ਕੇ ਲਾਹੌਰ ਨਾਲ ਰਲਾ ਦਿੱਤੇ । ਹਰੀ ਸਿੰਘ ਨਲਵੇ ਨੂੰ ਮਹਾਰਾਜਾ ਰਣਜੀਤ ਸਿੰਘ ਵੱਲੋਂ ਇਹ ਹਦਾਇਤ ਸੀ ਕਿ ਉਹ ਹਰ ਹਾਲਤ ਵਿਚ ਪਿਸ਼ਾਵਰ ਉੱਤੇ ਕਬਜ਼ਾ ਕਰੇ। 6 ਮਈ, 1834 ਨੂੰ ਸਿੱਖਾ ਨੇ ਪਿਸ਼ਾਵਰ ਉੱਤੇ ਕਬਜ਼ਾ ਕਰ ਲਿਆ । ਹਰੀ ਸਿੰਘ ਅਤੇ ਜਨਰਲ ਵੈਨਤੂਰਾ ਦੀ ਸਹਾਇਤਾ ਨਾਲ ਪਿਸ਼ਾਵਰ ਦਾ ਰਾਜ ਪ੍ਰਬੰਧ ਚਲਾਉਣ ਲਈ 14 ਸਾਲ ਦੀ ਛੋਟੀ ਉਮਰ ਵਾਲੇ ਇਸ ਕੰਵਰ ਨੌਨਿਹਾਲ ਸਿੰਘ ਨੂੰ ਪਿਸ਼ਾਵਰ ਦਾ ਪਹਿਲਾ ਗਵਰਨਰ ਥਾਪਿਆ ਗਿਆ ।

ਛੋਟੀ ਉਮਰ ਵਿਚ ਹੀ ਰਾਜ ਦਰਬਾਰ ਦਾ ਕੰਮ ਸੰਭਾਲਣਾ, ਯੋਗਤਾ ਅਤੇ ਸਫਲਤਾ ਨਾਲ ਕਾਰਜ ਕਰਨਾ ਕੰਵਰ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਅਤੇ ਉੱਚੇ ਆਚਰਣ ਦੇ ਪ੍ਰਤੀਕ ਸਨ । ਸਰੀਰਕ ਪੱਖੋਂ ਵੀ ਉੱਚਾ ਲੰਮਾ ਪੁਰਜੋਸ਼ ਨੌਜੁਆਨ ਹੋਣ ਕਾਰਨ, ਹਰ ਸਿੱਖ ਨੂੰ ਇਸ ਦੇ ਇਕ ਭਵਿੱਖੀ ਰਾਜਾ ਹੋਣ ਦਾ ਸੰਕੇਤ ਸੀ। ਸੂਝ-ਬੂਝ, ਫੁਰਤੀਲਾ, ਨਿਰਭੈ ਅਤੇ ਦਲੇਰ ਕੰਵਰ ਹਰ ਪੱਖੋਂ ਸਿੱਖ ਰਾਜ ਦਾ ਵਿਸਥਾਰ ਕਰਨਾ ਚਾਹੁੰਦਾ ਸੀ।

ਹੋਰ ਗੁਣਾਂ ਦੇ ਨਾਲ ਨਾਲ ਇਹ ਇਕ ਧਾਰਮਿਕ ਵਿਚਾਰਾਂ ਵਾਲਾ ਗੁਰਸਿੱਖ ਸੀ । ਇਤਿਹਾਸਕ ਗੁਰਦੁਆਰਿਆਂ ਅਤੇ ਧਾਰਮਿਕ ਸਥਾਨਾਂ ਦੀ ਸੇਵਾ ਲਈ ਇਹ ਹਮੇਸ਼ਾ ਹੀ ਤਿਆਰ ਰਹਿੰਦਾ ਸੀ। ਸੰਨ 1834 ਵਿਚ ਪਿਸ਼ਾਵਰ ਦਾ ਗਵਰਨਰ ਬਣਨ ਤੋਂ ਬਾਅਦ ਜਦੋਂ ਇਹ ਪਹਿਲੀ ਵਾਰ ਅਕਾਲੀ ਫੂਲਾ ਸਿੰਘ ਦੀ ਸਮਾਧ ਤੇ ਗਿਆ ਤਾਂ ਇਸ ਨੇ ਮਹਾਰਾਜਾ ਰਣਜੀਤ ਸਿੰਘ ਵੱਲੋਂ ਇਸ ਸਮਾਧ ਦੇ ਨਾਂ ਲਗਵਾਈ ਜਾਗੀਰ ਵਧਾ ਕੇ ਦੁਗਣੀ ਕਰ ਦਿੱਤੀ ਅਤੇ ਕਾਫ਼ੀ ਮਾਇਆ ਭੇਟ ਕੀਤੀ । ਸੰਨ 1839 ਵਿਚ ਕਾਬਲ ਦੀ ਮੁਹਿੰਮ ਤੇ ਜਾਣ ਸਮੇਂ ਤਰਨਤਾਰਨ ਸਾਹਿਬ ਦੇ ਸਰੋਵਰ ਦੀਆਂ ਚਾਰ-ਨੁਕਰਾਂ ਤੇ ਇਸ ਨੇ ਉੱਚੇ ਮੀਨਾਰ ਬਣਵਾਏ। ਅੰਮ੍ਰਿਤਸਰ ਦੇ ਦਰਬਾਰ ਸਾਹਿਬ ਦੀ ਸੋਨੇ ਅਤੇ ਸੰਗਮਰਮਰ ਦੀ ਬਹੁਤੀ ਸੇਵਾ ਇਸ ਨੇ ਹੀ ਕਰਵਾਈ । ਦਰਸ਼ਨੀ ਡਿਉਢੀ ਤੋਂ ਅਕਾਲ ਤਖ਼ਤ ਸਾਹਿਬ ਤਕ ਸੰਗਮਰਮਰ ਲਗਵਾਉਣ ਦੀ ਸਾਰੀ ਸੇਵਾ ਇਸ ਨੇ ਹੀ ਕਰਵਾਈ ਸੀ । ਅਕਾਲ ਪੁਰਖ ਉੱਪਰ ਇਸ ਦੀ ਬਹੁਤ ਸ਼ਰਧਾ ਸੀ ਅਤੇ ਸਾਰੀਆਂ ਲਿਖਤਾਂ ਉੱਪਰ ਸਤਿਗੁਰੂ ਜੀ ਅਤੇ ਖ਼ਾਲਸੇ ਜੀ ਕਾ ਸਦਾ ਬੋਲ ਬਾਲਾ ਰਹੇ ਲਿਖਦਾ ਸੀ । ਇਸ ਦਾ ਦਾਦਾ ਮਹਾਰਾਜਾ ਰਣਜੀਤ ਸਿੰਘ ਵੀ ਆਪਣੇ ਆਪ ਨੂੰ ਸਿੰਘ ਸਾਹਿਬ, ਸਰਦਾਰ ਸਾਹਿਬ ਜਾਂ ਭਾਈ ਸਾਹਿਬ ਹੀ ਅਖਵਾਉਂਦਾ ਸੀ ਅਤੇ ਉਸ ਦੇ ਲੜਕੇ, ਪੋਤਰੇ ਆਦਿ ਖਾਲਸਾ ਕਰ ਕੇ ਜਾਣੇ ਜਾਂਦੇ ਸਨ।

ਇਸ ਹੋਣਹਾਰ ਬਾਲਕ ਨੂੰ ਮਹਾਰਾਜਾ ਰਣਜੀਤ ਸਿੰਘ

ਬਹੁਤ ਪਿਆਰ ਕਰਦਾ ਸੀ ਅਤੇ ਉਸ ਨੇ ਆਪਣੀ ਨਿਗਰਾਨੀ ਵਿਚ ਇਸ ਦੀ ਸਿੱਖਿਆ ਸ਼ੁਰੂ ਕੀਤੀ । ਗੁਰਬਾਣੀ ਅਤੇ ਧਰਮ ਦੀ ਸਿੱਖਿਆ ਗਿਆਨੀ ਸੰਤ ਸਿੰਘ ਤੋਂ ਅਤੇ ਰਾਜਨੀਤਕ ਅਤੇ ਸੈਨਿਕ ਸਿੱਖਿਆ ਸਰਦਾਰ ਹਰੀ ਸਿੰਘ ਨਲਵਾ, ਸਰਦਾਰ ਲਹਿਣਾ ਸਿੰਘ ਮਜੀਠੀਆ ਅਤੇ ਜਨਰਲ ਵੈਨਤੂਰਾ ਤੋਂ ਦਿਵਾਈ ਗਈ । ਇਕ ਚੰਗਾ ਗੁਰਸਿੱਖ ਹੋਣ ਦੇ ਨਾਲ ਨਾਲ ਇਹ ਘੋੜਸਵਾਰੀ ਅਤੇ ਨਿਸ਼ਾਨੇਬਾਜ਼ੀ ਵਿਚ ਵੀ ਮਾਹਿਰ ਸੀ । ਪਿਸ਼ਾਵਰ ਦੀ ਮੁਹਿੰਮ ਇਸ ਦੀ ਪਹਿਲੀ ਮਹੱਤਵਪੂਰਨ ਜੰਗੀ ਮੁਹਿੰਮ ਸੀ। ਇਹ ਇਲਾਕਾ ਬਹੁਤ ਪਹਿਲਾਂ ਹੀ ਸਿੱਖਾਂ ਨੇ ਕਬਜ਼ੇ ਅਧੀਨ ਕਰ ਲਿਆ ਸੀ ਪਰ ਸੁਲਤਾਨ ਮੁਹੰਮਦ ਖਾਨ ਬਾਰਕਜ਼ਈ ਜੋ ਇਥੋਂ ਦਾ ਸ਼ਾਸਕ ਥਾਪਿਆ ਗਿਆ ਸੀ, ਸਮੇਂ ਸਿਰ ਰਕਮ ਸ਼ਾਹੀ ਖਜ਼ਾਨੇ ਤਕ ਨਹੀਂ ਸੀ ਪਹੁੰਚਾਉਂਦਾ। ਇਥੋਂ ਦੀ ਹਿੰਦੂ ਅਤੇ ਸ਼ੀਆ ਮੁਸਲਮਾਨ ਜਨਤਾ ਵੀ ਉਸ ਤੋਂ ਬਹੁਤ ਤੰਗ ਸੀ । ਇਸ ਲਈ ਮਾਰਚ, 1834 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਦਰਬਾਰੀ ਹੁਕਮ ਦਿੱਤਾ ਕਿ ਪਿਸ਼ਾਵਰ ਨੂੰ ਪੰਜਾਬ ਵਿਚ ਮਿਲਾ ਕੇ ਇਸ ਦੀ ਹੱਦ ਦੱਰਾ ਖ਼ੈਬਰ ਤਕ ਵਧਾ ਦਿੱਤੀ ਜਾਵੇ। ਅਪ੍ਰੈਲ, 1834 ਵਿਚ ਕੰਵਰ ਦੀ ਅਗਵਾਈ ਹੇਠ 40,000 ਲੜਾਕਾ ਸਿਪਾਹੀ ਪਿਸ਼ਾਵਰ ਵੱਲ ਰਵਾਨਾ ਹੋਏ । ਅਟਕ ਤੋਂ ਅੱਗੇ ਹਰੀ ਸਿੰਘ ਨਲਵੇ ਦੀਆਂ ਫ਼ੌਜਾਂ ਵੀ ਨਾਲ ਰਲ ਗਈਆਂ। ਭਾਰੀ ਹਮਲਾ ਅਤੇ ਯੁੱਧ ਕਰਨ ਤੋਂ ਬਾਅਦ 6 ਮਈ, 1834 ਨੂੰ ਸਿੱਖ ਫ਼ੌਜਾਂ ਪਿਸ਼ਾਵਰ ਸ਼ਹਿਰ ਵਿਚ ਦਾਖ਼ਲ ਹੋਈਆਂ। ਪਿਸ਼ਾਵਰ ਦੇ ਕਿਲੇ 'ਬਾਲਾ ਹਿਸਾਰ' ਉੱਤੇ ਖਾਲਸਈ ਝੰਡਾ ਲਹਿਰਾਇਆ ਗਿਆ । ਪੰਜ ਦਿਨ ਤਕ ਦਰਬਾਰ ਹੋਇਆ ਅਤੇ ਕੰਵਰ ਨੂੰ ਸ਼ਹਿਰ ਵਾਸੀਆਂ ਨੇ ਨਜ਼ਰਾਨੇ ਪੇਸ਼ ਕੀਤੇ। ਕੰਵਰ ਨੇ ਬਹਾਦਰ ਸਿੱਖਾਂ ਨੂੰ ਜਾਗੀਰਾਂ, ਖਿਲਅਤਾਂ, ਸਨਦਾਂ ਅਤੇ ਮੁਆਵਜ਼ੇ ਵੰਡੇ।

ਉਧਰ ਅਮੀਰ ਦੋਸਤ ਮੁਹੰਮਦ ਖ਼ਾਨ ਨੂੰ ਇਸ ਹਾਰ ਦੀ ਖਬਰ ਕਾਬਲ ਵਿਚ ਮਿਲੀ ਤਾਂ ਉਸ ਨੇ ਇਕ ਵੰਗਾਰ-ਪੱਤਰ ਕੰਵਰ ਨੂੰ ਭੇਜਿਆ ਅਤੇ ਹਮਲਾ ਕਰਨ ਦੀ ਧਮਕੀ ਦਿੱਤੀ । ਮਈ ਵਿਚ ਹੀ ਦੋਸਤ ਮੁਹੰਮਦ ਖ਼ਾਨ ਨੇ ਹਮਲਾ ਕਰ ਦਿੱਤਾ ਪਰ ਸਿੱਖ ਫ਼ੌਜਾਂ ਅਗੇ ਟਿਕ ਨਾ ਸਕਿਆ ਅਤੇ ਖ਼ੈਬਰ ਦੇ ਪਹਾੜਾਂ ਵਿਚ ਜਾ ਲੁਕਿਆ । ਕੁਝ ਦਿਨ ਬਾਅਦ ਉਹ ਕੰਵਰ ਕੋਲ ਜਾਨ ਬਖਸ਼ਣ ਦੀ ਬੇਨਤੀ ਲੈ ਕੇ ਪੁੱਜਾ । ਕੰਵਰ ਦੀ ਸਿਫ਼ਾਰਸ਼ ਤੇ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਮੁਆਫ਼ ਕਰ ਦਿੱਤਾ । ਇਸ ਜਿੱਤ ਉਪਰੰਤ ਕੰਵਰ ਨੂੰ ਪਿਸ਼ਾਵਰ ਦਾ ਪਹਿਲਾ ਗਵਰਨਰ ਥਾਪ ਦਿੱਤਾ ਗਿਆ । ਇਸ ਦੀ ਸਹਾਇਤਾ ਲਈ ਸਰਦਾਰ ਹਰੀ ਸਿੰਘ ਨਲਵਾ ਅਤੇ ਜਨਰਲ ਅਬੂਤਬੇਲਾ ਨੂੰ ਨਿਯਤ ਕੀਤਾ ਗਿਆ ।

ਸੰਨ 1835 ਵਿਚ ਕੰਵਰ ਨੇ ਮੁਲਤਾਨ ਦੇ ਇਲਾਕੇ ਵਿਚ ਮਾਲੀਆ ਸਹੀ ਢੰਗ ਨਾਲ ਵਸੂਲ ਕਰਨ ਲਈ ਦੀਵਾਨ ਨੂੰ ਹਰ ਪਰਗਣੇ ਲਈ ਇਕ ਪਰਗਣੇਦਾਰ ਨਿਯੁਕਤ ਕਰਨ ਦਾ ਫ਼ੈਸਲਾ ਕੀਤਾ ਜੋ ਸਮੇਂ ਸਿਰ ਮਾਲੀਆ ਵਸੂਲ ਕਰ ਕੇ ਸ਼ਾਹੀ ਖ਼ਜ਼ਾਨੇ ਵਿਚ ਜਮ੍ਹਾ ਕਰਵਾਏ । ਸੰਨ 1836 ਵਿਚ ਵਜ਼ੀਰੀਆਂ ਅਤੇ ਬਲੋਚੀਆਂ ਦੇ ਬੰਨੂੰ ਦੇ ਇਲਾਕੇ ਵਿਚ ਵਿਦ੍ਰੋਹ ਨੂੰ ਦਬਾਉਣ ਦਾ ਕੰਮ ਵੀ ਕੰਵਰ ਨੂੰ ਹੀ ਸੌਂਪਿਆ ਗਿਆ । ਇਸ ਮਗਰੋਂ ਇਸ ਨੂੰ ਟਾਂਕ ਦਾ ਇਲਾਕਾ ਸਿੱਖ ਰਾਜ ਨਾਲ ਮਿਲਾਉਣ ਦਾ ਆਦੇਸ਼ ਮਿਲਿਆ । ਘਮਸਾਨ ਲੜਾਈ ਉਪਰੰਤ ਨਵਾਬ ਗਜ਼ਨੀ ਵੱਲ ਭਜ ਗਿਆ । ਇਸ ਪਿੱਛੋਂ ਡੇਰਾ ਇਸਮਾਈਲ ਖ਼ਾਨ ਦੇ ਨਵਾਬ ਨਾਲ ਝੜਪ ਹੋਈ। ਇਹ ਇਲਾਕਾ ਵੀ ਜਿੱਤ ਕੇ ਸਿੱਖ ਰਾਜ ਵਿਚ ਮਿਲਾਇਆ ਗਿਆ ਅਤੇ ਕਿਲੇ ਦਾ ਨਾਂ 'ਅਕਾਲ ਗੜ੍ਹ' ਰਖਿਆ ਗਿਆ । ਇਸ ਉਪਰੰਤ ਕੰਵਰ ਵਾਪਸ ਲਾਹੌਰ ਆ ਗਿਆ ।

ਇਸ ਨੌਜਵਾਨ ਦੀ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਨੇ ਆਪਣੀ ਲੜਕੀ ਨਾਨਕੀ ਦਾ ਰਿਸ਼ਤਾ ਇਸ ਦੇ ਨਾਲ ਕਰਨ ਦਾ ਫ਼ੈਸਲਾ ਕੀਤਾ। ਅੰਮ੍ਰਿਤਸਰ ਦੇ ਕਿਲੇ ਭੰਗੀਆਂ ਵਿਚ 6 ਮਾਰਚ, 1837 ਨੂੰ ਸ਼ਗਨ ਦੀ ਰਸਮ ਹੋਈ । 10 ਮਾਰਚ ਨੂੰ ਵਿਆਹ ਹੋਇਆ ਅਤੇ ਇਸ ਖੁਸ਼ੀ ਵਿਚ ਸ਼ੇਰੇ-ਪੰਜਾਬ ਨੇ ਕੰਵਰ ਨੂੰ ਕੌਕਬਿ-ਇਕਬਾਲ-ਇ-ਪੰਜਾਬ ਦਾ ਤਮਗ਼ਾ ਦਿੱਤਾ।

ਸੰਨ 1839 ਵਿਚ ਕੰਵਰ ਨੂੰ ਕਾਬਲ ਫ਼ਤਹਿ ਕਰਨ ਲਈ ਭੇਜਿਆ ਗਿਆ ਜੋ ਇਸ ਨੇ ਸਫਲਤਾ ਨਾਲ ਸਿਰੇ ਚੜ੍ਹਾਇਆ। ਇਹ ਅਜੇ ਕਾਬਲ ਵਿਚ ਹੀ ਸੀ ਕਿ ਮਹਾਰਾਜਾ ਰਣਜੀਤ ਸਿੰਘ ਦਾ ਅਚਾਨਕ ਦੇਹਾਂਤ ਹੋ ਗਿਆ । ਵਜ਼ੀਰ ਧਿਆਨ ਸਿੰਘ ਨੂੰ ਗੱਦੀ ਹਾਸਲ ਕਰਨ ਦਾ ਲਾਲਚ ਸੀ ਇਸ ਲਈ ਉਸ ਨੇ ਸਰਦਾਰ ਚੇਤ ਸਿੰਘ ਦਾ ਕਤਲ ਕਰਵਾ ਦਿੱਤਾ ਅਤੇ ਸਰਦਾਰ ਖੜਕ ਸਿੰਘ ਬੇਆਸ ਹੋ ਗਿਆ । ਨੌਨਿਹਾਲ ਸਿੰਘ ਨੇ ਸਾਰਾ ਰਾਜ ਸੰਭਾਲ ਲਿਆ ਅਤੇ ਰਾਜ ਲਈ ਭਲਾਈ ਦੇ ਕੰਮ ਸ਼ੁਰੂ ਕੀਤੇ । 5 ਨਵੰਬਰ, 1840 ਨੂੰ ਖੜਕ ਸਿੰਘ ਦਾ ਦੇਹਾਂਤ ਹੋ ਗਿਆ ਅਤੇ ਉਸ ਦੀ ਚਿਤਾ ਨੂੰ ਅੱਗ ਲਾਉਣ ਉਪਰੰਤ ਨੌਨਿਹਾਲ ਸਿੰਘ ਨੂੰ ਕਿਲੇ ਵਿਚ ਕੈਦ ਕਰ ਦਿੱਤਾ ਗਿਆ । ਕਿਲੇ ਵਿਚ ਹੀ ਧਿਆਨ ਸਿੰਘ ਦੇ ਕੁਝ ਜਵਾਨਾਂ ਨੇ ਇਸ ਦਾ ਕਤਲ ਕਰ ਦਿੱਤਾ ।

ਹ. ਪੁ.—ਸਿੱਖ ਰਾਜ ਦੇ ਵੀਰ ਨਾਇਕ-ਧੀਰ :71-82; ਹਿ. ਪੰ.-ਲਤੀਫ਼: 424, 468, 473, 475, 498, 500

**ਨੌਬਤ ਰਾਮ (ਮ. ਵੀ. ਚ.)** : ਇਸ ਸੂਰਬੀਰ ਦਾ ਜਨਮ 8 ਨਵੰਬਰ, 1931 ਨੂੰ ਅੰਮ੍ਰਿਤਸਰ ਵਿਖੇ ਸ੍ਰੀ ਸਾਈਂ ਦਿਤਾ ਦੇ ਘਰ ਹੋਇਆ। ਇਹ 8 ਨਵੰਬਰ, 1949 ਨੂੰ 6 ਰੈਜਮੈਂਟ ਵਿਚ ਬਤੌਰ ਲਾਂਸ ਹਵਲਦਾਰ ਭਰਤੀ ਹੋਇਆ ।

ਸੰਨ 1965 ਦੀ ਭਾਰਤ-ਪਾਕਿ ਜੰਗ ਦੌਰਾਨ ਇਸ ਦੀ ਪਲਾਟੂਨ ਨੂੰ ਹਾਜੀ ਪੀਰ ਦੀ ਦੱਖਣ ਪੂਰਬ ਵਿਚ ਇਕ ਪਹਾੜੀ ਉੱਤੇ ਕਬਜ਼ਾ ਕਰਨ ਦਾ ਕੰਮ ਸੌਂਪਿਆ ਗਿਆ ਸੀ। ਹਮਲੇ ਦੌਰਾਨ ਜ਼ਖ਼ਮੀ ਹੋਣ ਦੇ ਬਾਵਜੂਦ ਇਹ ਦੁਸ਼ਮਣ ਦੇ ਸੱਜੇ ਪਾਸਿਉਂ ਅੱਗੇ ਵਧਿਆ । ਤਦ ਦੁਸ਼ਮਣ ਦੀ ਇਕ ਮਸ਼ੀਨਗਨ ਦੇ ਹਮਲੇ ਨੇ ਇਸ ਨੂੰ ਰੋਕ ਦਿੱਤਾ । ਇਸ ਉਪਰੰਤ ਇਹ ਰੀਂਗਦਾ ਹੋਏ ਦੁਸ਼ਮਣ ਦੀ ਇਸ ਮਸ਼ੀਨਗਨ ਕੋਲ ਜਾ ਕੇ ਇਸ ਨੇ ਇਕ ਹੱਥਗੋਲਾ ਸੁਟਿਆ ਤੇ ਆਪ ਸੰਗੀਨ ਸਮੇਤ ਮੋਰਚੇ ਵਿਚ ਜਾ ਘੁਸਿਆ। ਇਸ ਇਕੱਲੇ ਨੇ ਹੀ ਦੁਸ਼ਮਣ ਦੀ ਮਸ਼ੀਨਗਨ ਤੇ ਕਬਜ਼ਾ ਕਰ ਲਿਆ ਤੇ ਦੁਸ਼ਮਣ ਦੇ ਦੋ ਤੋਪਚੀਆਂ ਨੂੰ ਮਾਰ ਦਿੱਤਾ। ਇਸ ਤਰ੍ਹਾਂ ਪਲਾਟੂਨ ਨੇ ਦੁਸ਼ਮਣ ਦੀ ਚੌਕੀ ਤੇ ਅਧਿਕਾਰ ਕਰ ਲਿਆ।

20 ਸਤੰਬਰ, 1965 ਨੂੰ ਜਦੋਂ ਦੁਸ਼ਮਣ ਦੀ ਮੁੱਖ ਚੌਕੀ ਤੇ ਹਮਲਾ ਸ਼ੁਰੂ ਹੋਇਆ, ਉਸ ਸਮੇਂ ਇਹ ਵੀ ਅਗੇ ਵਾਲੀ ਪਲਾਟੂਨ ਦੇ ਨਾਲ ਸੀ । ਜਦੋਂ ਇਸ ਦੀ ਪਲਾਟੂਨ ਨਿਸ਼ਾਨੇ ਤੋਂ ਲਗਭਗ ਸੌ ਗਜ਼ ਦੂਰ ਸੀ ਤਾਂ ਦੁਸ਼ਮਣ ਨੇ ਭਾਰੀ ਗੋਲਾਬਾਰੀ ਸ਼ੁਰੂ ਕਰ ਦਿੱਤੀ ਜਿਸ ਨਾਲ ਇਹ ਗੰਭੀਰ ਰੂਪ ਵਿਚ ਜ਼ਖ਼ਮੀ ਹੋ

ਗਿਆ । ਇਸ ਦੇ ਬਾਵਜੂਦ ਇਸ ਨੇ ਦੁਸ਼ਮਣ ਤੇ ਹੱਥਗੋਲੇ ਸੁੱਟ ਕੇ ਉਸ ਦੀਆਂ ਦੋ ਮਸ਼ੀਨਗਨਾਂ ਸ਼ਾਂਤ ਕਰ ਦਿੱਤੀਆਂ ਤੇ ਉਨ੍ਹਾਂ ਤੇ ਕਬਜ਼ਾ ਕਰ ਲਿਆ । ਇਸ ਕਾਰਵਾਈ ਦੌਰਾਨ ਇਹ ਫ਼ਿਰ ਜ਼ਖ਼ਮੀ ਹੋ ਗਿਆ ਪਰ ਇਸ ਨੇ ਪਿੱਛੇ ਹਟਣ ਤੋਂ ਜਵਾਬ ਦੇ ਦਿੱਤਾ ਤੇ ਦੁਸ਼ਮਣ ਤੇ ਕੀਤੇ ਜਾਣ ਵਾਲੇ ਜਵਾਬੀ ਹਮਲੇ ਲਈ ਪਲਾਟੂਨ ਨੂੰ ਪੁਨਰਗਠਿਤ ਕੀਤਾ । ਇਸ ਜਵਾਬੀ ਹਮਲੇ ਦੌਰਾਨ ਦੁਸ਼ਮਣ ਦੇ ਕੁਝ ਜਵਾਨ ਇਨ੍ਹਾਂ ਦੀ ਅਗਲੀ ਸੈਕਸ਼ਨ ਵਿਚ ਆ ਘੁਸੇ ਪਰ ਇਸ ਨੇ ਹੱਥਗੋਲੇ ਸੁੱਟ ਕੇ ਦੁਸ਼ਮਣ ਨੂੰ ਪੈਰ ਜਮਾਉਣ ਲਈ ਕਾਮਯਾਬ ਨਾ ਹੋਣ ਦਿੱਤਾ।

ਇਸ ਸਾਰੀ ਕਾਰਵਾਈ ਦੌਰਾਨ ਇਹ ਵੀਰ ਸਿਪਾਹੀ ਪਿੱਛੇ ਹੱਟਣ ਲਈ ਰਾਜ਼ੀ ਨਾ ਹੋਇਆ। ਦੁਸ਼ਮਣ ਦੀ ਫ਼ੌਜ ਨੂੰ ਖਦੇੜਨ ਤੋਂ ਬਾਅਦ ਹੀ ਇਹ ਬੇਹੋਸ਼ ਹੋ ਕੇ ਡਿਗ ਪਿਆ । ਇਸ ਤਰ੍ਹਾਂ ਇਸ ਨੇ ਆਪਣੀ ਜਾਨ ਤੋਂ ਜ਼ਿਆਦਾ ਦੇਸ਼ ਪ੍ਰਤੀ ਆਪਣੀ ਡਿਊਟੀ ਨੂੰ ਤਰਜੀਹ ਦੇ ਕੇ ਜੋ ਮਹਾਨ ਕੰਮ ਕੀਤਾ ਉਸ ਸਦਕਾ ਇਸ ਨੂੰ 'ਮਹਾਂਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਨੌਰੰਗ ਸਿੰਘ** : ਇਹ ਪੰਜਾਬੀ ਦਾ ਪ੍ਰਸਿੱਧ ਕਹਾਣੀਕਾਰ ਸੀ ਜਿਸ ਦਾ ਜਨਮ ਚਕ ਨੰ. 24 (ਤਹਿਸੀਲ ਜੜ੍ਹਾਂਵਾਲਾ, ਜ਼ਿਲ੍ਹਾ ਲਾਇਲਪੁਰ) ਵਿਖੇ ਸ. ਪੂਰਨ ਸਿਘ ਦੇ ਘਰ 1910 ਈ. ਵਿਚ ਹੋਇਆ । ਇਸ ਦਾ ਅਸਲ ਪਿੰਡ ਸਹੇੜਾ (ਤਹਿਸੀਲ ਖਰੜ, ਜ਼ਿਲ੍ਹਾ ਰੋਪੜ) ਸੀ । ਇਸ ਨੇ ਚਕ ਨੰ. 24 (ਪਾਕਿਸਤਾਨ) ਦੇ ਸਕੂਲ ਤੋਂ ਚੌਥੀ, ਚੱਕ ਨੰ. 56 ਤੋਂ ਮਿਡਲ ਅਤੇ ਖ਼ਾਲਸਾ ਹਾਈ ਸਕੂਲ ਲਾਇਲਪੁਰ ਤੋਂ ਦਸਵੀਂ ਪਾਸ ਕੀਤੀ । ਇਸ ਉਪਰੰਤ ਇਸ ਨੇ 1928 ਤੋਂ 1930 ਈ. ਤਕ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਤੋਂ ਧਰਮ ਦਾ ਗਿਆਨ ਹਾਸਲ ਕੀਤਾ।

ਸਿੱਖ ਧਰਮ ਦੇ ਪ੍ਰਚਾਰ ਲਈ ਇਹ ਮਲਾਇਆ ਗਿਆ ਤੇ ਉਥੇ ਕੁਝ ਚਿਰ ਇਕ ਮਾਸਕ ਪੱਤਰ ਦੀ ਸੰਪਾਦਨਾ ਕੀਤੀ । ਉਥੇ ਦਾ ਪੌਣ ਪਾਣੀ ਮਾਫ਼ਕ ਨਾ ਹੋਣ ਕਰ ਕੇ ਛੇਤੀ ਹੀ ਇਹ ਵਾਪਸ ਭਾਰਤ ਆ ਗਿਆ । ਫ਼ਿਰ ਪ੍ਰੀਤ ਨਗਰ, ਅੰਮ੍ਰਿਤਸਰ ਰਹਿ ਕੇ ਕੁਝ ਚਿਰ ਪੰਜਾਬੀ 'ਪ੍ਰੀਤਲੜੀ' ਤੇ 'ਪ੍ਰੀਤ ਸੈਨਿਕ ' ਰਸਾਲਿਆਂ ਦੀ ਸੰਪਾਦਨਾ ਕੀਤੀ । ਫ਼ਰਵਰੀ, 1947 ਵਿਚ ਇਹ ਸ. ਨਵਤੇਜ ਸਿੰਘ ਨਾਲ ਮੁੜ ਮਲਾਇਆ ਚਲਾ ਗਿਆ । ਅਗਸਤ 1947 ਵਿਚ, ਵਾਪਸ ਆਏ ਤਾਂ ਭਾਰਤ ਵਿਚ ਬਟਵਾਰੇ ਦੇ ਦੰਗੇ ਹੋ ਰਹੇ ਸਨ। ਸੰਨ 1942 ਵਿਚ ਇਹ ਚੌਧਰੀ ਛੋਟੂ ਰਾਮ ਦੀ ਅੰਬਾਲਾ ਤੋਂ ਨਿਕਲਦੇ ਜ਼ਿਮੀਂਦਾਰਾ ਪਾਰਟੀ ਦੇ ਅਖ਼ਬਾਰ ਦਾ ਸੰਪਾਦਕ ਲਗਾ ਰਿਹਾ । ਇਥੋਂ ਇਹ ਅੰਬਾਲਾ ਡਵੀਜ਼ਨ ਦੇ ਕਮਿਸ਼ਨਰ ਡਾ. ਐਮ. ਐਸ. ਰੰਧਾਵਾ ਦੇ ਸੰਪਰਕ ਵਿਚ ਆਇਆ। ਸੰਨ 1954 ਤੋਂ ਅੰਤ ਤਕ ਇਹ ਡਿਵੈਲਪਮੈਂਟ ਬਲਾਕ ਵਿਚ ਸੋਸ਼ਲ ਆਰਗੇਨਾਈਜ਼ਰ ਲਗਾ ਰਿਹਾ।

ਸੰਨ 1940 ਤੋਂ ਲੈ ਕੇ 1942 ਤਕ ਇਸ ਦੇ ਦੋ ਕਹਾਣੀ ਸੰਗ੍ਰਹਿ 'ਭੁੱਖੀਆਂ ਰੂਹਾਂ' ਤੇ 'ਬੋਝਲ ਪੰਡਾਂ' ਛੱਪ ਚੁੱਕੇ ਸਨ । ਇਸ ਦੀਆਂ ਕਹਾਣੀਆਂ ਉੱਤੇ ਗੁਰਬਖਸ਼ ਸਿੰਘ 'ਪ੍ਰੀਤਲੜੀ 'ਦਾ ਪ੍ਰਭਾਵ ਪ੍ਰਤੱਖ ਦੇਖਿਆ ਜਾ ਸਕਦਾ ਹੈ। ਉਸ ਦੇ ਪਾਤਰਾਂ ਦੀ ਤਰ੍ਹਾਂ ਇਸ ਦੀਆਂ ਕਹਾਣੀਆਂ ਦੇ ਪਾਤਰ ਵੀ ਆਦਰਸ਼ਮਈ ਤੇ ਰੋਮਾਂਟਿਕ ਹਨ। ਇਸ ਦੀਆਂ ਬਹੁਤੀਆਂ ਕਹਾਣੀਆਂ ਪੇਂਡੂ ਜੀਵਨ ਨਾਲ ਸਬੰਧਤ ਹਨ ਤੇ ਉਨ੍ਹਾਂ ਵਿਚ ਹੇਠਲੀ ਸ਼੍ਰੇਣੀ ਦੇ ਲੋਕ ਜੀਵਨ ਦੀਆਂ ਸਮਾਜਕ ਅਤੇ ਆਰਥਿਕ ਸਮੱਸਿਆਵਾਂ ਨੂੰ ਬੜੀ ਤੀਖਣਤਾ ਨਾਲ ਬਿਆਨਿਆ ਗਿਆ ਹੈ। ਭੁੱਖੇ, ਗਰੀਬ, ਮਿਹਨਤੀ ਮਜ਼ਦੂਰ, ਕਾਮੇ, ਕਿਸਾਨ ਇਸ ਦੀਆਂ ਕਹਾਣੀਆਂ ਦੇ ਮੁੱਖ ਪਾਤਰ ਹਨ ਜੋ ਪੂੰਜੀਪਤੀ ਸਮਾਜ ਦੇ ਜਬਰ ਜ਼ੁਲਮ ਦੇ ਸ਼ਿਕਾਰ ਹਨ । ਇਨ੍ਹਾਂ ਨੂੰ ਹੂ ਬ ਹੂ ਚਿਤਰਨ ਵਿਚ ਇਹ ਪੂਰੀ ਤਰ੍ਹਾਂ ਸਫ਼ਲ ਰਿਹਾ। ਸੰਨ 1947 ਤੋਂ ਪਿੱਛੋਂ ਇਸ ਦੀਆਂ ਰਚਨਾਵਾਂ ਹਨ 'ਮਿਰਜ਼ੇ ਦੀ ਜੂਹ' 'ਬੂਹਾ ਖੁੱਲ੍ਹ ਗਿਆ' ਛਪੀਆ। ਸਮੁੱਚੇ ਤੌਰ ਤੇ ਇਸ ਦੀਆਂ ਕਹਾਣੀਆਂ ਵਿਚ ਗੁਰਬਖਸ਼ ਸਿੰਘ ਪ੍ਰੀਤਲੜੀ ਅਤੇ ਸੰਤ ਸਿੰਘ ਸੇਖੋਂ ਦਾ ਸਮਾਜਕ-ਯਥਾਰਥਵਾਦੀ ਪ੍ਰਭਾਵ ਨਜ਼ਰੀਂ ਆਉਂਦਾ ਹੈ। 'ਮਿੰਦੋ' ਨਾਵਲ ਇਸ ਦੇ ਮਰਨ ਉਪਰੰਤ ਛਪਿਆ।

ਹ. ਪੁ.—ਪੰ. ਸਾ. ਇ. ਭਾਗ ਦੂਜਾ: 370, 398; ਲਿ. ਕੋ. : 200; ਪੰ. ਸਾ. ਆ. ਇ.-ਡਾ. ਸੀਤਲ :328

**ਨੌਰੰਗ ਸਿੰਘ (ਵੀ. ਚ.)** : ਇਸ ਬਹਾਦਰ ਸੈਨਿਕ ਦਾ ਜਨਮ ਪਿੰਡ ਡੋਕਰਾਂ (ਤਹਿਸੀਲ ਮਲੇਰਕੋਟਲਾ) ਜ਼ਿਲ੍ਹਾ ਸੰਗਰੂਰ ਵਿਖੇ ਹੋਇਆ।

17 ਮਾਰਚ, 1948 ਨੂੰ ਪੀਰ ਥਿਲ ਨਾਕਾ ਨਾਂ ਦੇ ਖੇਤਰ ਤੇ ਕੀਤੇ ਗਏ ਹਮਲੇ ਦੌਰਾਨ ਇਹ ਖੱਬੇ ਪਾਸੇ ਦੀ ਅੱਗੇ ਵਾਲੀ ਪਲਾਟੂਨ ਦੇ ਇਕ ਸੈਕਸ਼ਨ ਦੀ ਕਮਾਨ ਕਰ ਰਿਹਾ ਸੀ। ਦੁਸ਼ਮਣ ਦੀ ਭਾਰੀ ਸੁਰੱਖਿਆ ਦੀਵਾਰ ਕਾਰਨ ਇਸ ਪਲਾਟੂਨ ਦਾ ਅੱਗੇ ਜਾਣਾ ਮੁਸ਼ਕਲ ਸੀ । ਇਸ ਨੇ ਆਪਣੇ ਸੈਕਸ਼ਨ ਦੇ ਹਰੇਕ ਜਵਾਨ ਨੂੰ ਇਕ ਇਕ ਹੱਥਗੋਲਾ ਦੁਸ਼ਮਣ ਤੇ ਸੁੱਟਣ ਲਈ ਆਦੇਸ਼ ਦਿੱਤਾ। ਇਸ ਤੋਂ ਬਾਅਦ ਇਸ ਨੇ ਗੋਲਿਆਂ ਦੇ ਧੂੰਏਂ ਵਿਚ ਦੀ ਹੁੰਦੇ ਹੋਏ ਦੁਸ਼ਮਣ ਤੇ ਜਾ ਹਮਲਾ ਕੀਤਾ ਤੇ ਇਕ ਜ਼ੋਰਦਾਰ ਝਪਟ ਵਿਚ ਦੁਸ਼ਮਣ ਦੀ ਇਕ ਚੌਕੀ ਤੇ ਕਬਜ਼ਾ ਕਰ ਲਿਆ । ਇਸ ਉਪਰੰਤ ਇਸ ਨੇ ਦੁਸ਼ਮਣ ਦੀ ਇਕ ਹੋਰ ਚੌਕੀ ਜੋ ਗੋਲਾਬਾਰੀ ਕਰ ਰਹੀ ਸੀ ਉੱਤੇ ਪਿੱਛੋਂ ਦੀ ਹਮਲਾ ਕਰ ਦਿੱਤਾ ਤੇ ਬਿਨਾਂ ਕੋਈ ਜਾਨੀ ਨੁਕਸਾਨ ਕਰਵਾਏ ਉਸ ਨੂੰ ਪੂਰੀ ਤਰ੍ਹਾਂ ਨਸ਼ਟ ਕਰ ਦਿੱਤਾ । ਇਸੇ ਦੌਰਾਨ ਇਸ ਨੂੰ ਇਕ ਕੋਨੇ ਵਿਚ ਇਕ ਹੋਰ ਚੌਕੀ ਨਜ਼ਰ ਪਈ । ਕੁਝ ਰਾਈਫ਼ਲ ਗ੍ਰਨੇਡ ਫ਼ਾਇਰ ਕਰਨ ਤੋਂ ਬਾਅਦ ਇਨ੍ਹਾਂ ਨੇ ਇਹ ਚੌਕੀ ਵੀ ਘੇਰ ਲਈ ਤੇ ਉਸ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੱਤਾ। ਇਸ ਦੀਆਂ ਇਨ੍ਹਾਂ ਨਿੱਜੀ ਕਾਰਵਾਈਆਂ ਨਾਲ ਇਸ ਖੇਤਰ ਵਿਚ ਦੁਸ਼ਮਣ ਦਾ ਕਾਫ਼ੀ ਨੁਕਸਾਨ ਹੋਇਆ । ਇਸ ਨਾਲ ਇਸ ਨੇ ਆਪਣੀ ਕੰਪਨੀ ਵਿਚ ਕਾਫ਼ੀ ਥਾਂ ਬਣਾ ਲਈ । ਇਸ ਸਮੁੱਚੀ ਕਾਰਵਾਈ ਦੌਰਾਨ ਇਸ ਨੇ ~~ਜ਼ਰਾ ਵੀ~~ ਆਪਣੀ ਜਾਨ ਦੀ ਪਰਵਾਹ ਨਾ ਕੀਤੀ ਤੇ ਬੜੀ ਨਿਡਰਤਾ ਨਾਲ ਦੁਸ਼ਮਣ ਉੱਤੇ ਹਮਲੇ ਕੀਤੇ। ਇਸ ਦੀ ਇਸ ਪ੍ਰੇਰਣਾ ਕਾਰਨ ਸਾਰੇ ਜਵਾਨਾਂ ਨੇ ਤਨਦੇਹੀ ਨਾਲ ਇਸ ਦਾ ਸਾਥ ਦਿੱਤਾ।

ਇਸ ਦੀ ਇਸ ਬਹਾਦਰੀ ਸਦਕਾ ਨੇ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਨੌਰੰਗਾਬਾਦ** : ਅੰਮ੍ਰਿਤਸਰ ਜ਼ਿਲ੍ਹੇ ਵਿਚ ਤਰਨਤਾਰਨ ਤਹਿਸੀਲ ਦਾ ਇਹ ਇਕ ਧਾਰਮਿਕ ਮਹੱਤਤਾ ਵਾਲਾ ਪਿੰਡ ਹੈ ਜੋ ਤਰਨਤਾਰਨ ਤੋਂ ਗੋਇੰਦਵਾਲ ਜਾਂਦਿਆਂ 6 ਕਿ. ਮੀ. (4 ਮੀਲ) ਦੀ ਦੂਰੀ ਤੇ ਸਥਿਤ ਹੈ।

ਇਕ ਉੱਘੇ ਸੰਤ ਬਾਬਾ ਵੀਰ ਸਿੰਘ ਦਾ ਇਸ ਥਾਂ ਡੇਰਾ ਸੀ ਜਿਨ੍ਹਾਂ ਦੀ ਆਸਪਾਸ ਬਹੁਤ ਮਾਨਤਾ ਸੀ । ਇਸ ਥਾਂ ਉਨ੍ਹਾਂ

ਦੀ ਯਾਦ ਵਿਚ ਇਕ ਗੁਰਦੁਆਰਾ ਬਣਾਇਆ ਗਿਆ ਹੈ । ਇਸ ਗੁਰਦੁਆਰੇ ਨਾਲ ਲਗਭਗ 150 ਏਕੜ ਜ਼ਮੀਨ ਵੀ ਹੈ। ਇਸ ਗੁਰਦੁਆਰੇ ਵਿਚ ਹਰ ਸਾਲ 27 ਵਿਸਾਖ, 28 ਸਾਵਣ ਅਤੇ ਮਾਘੀ ਵਾਲੇ ਦਿਨ ਭਾਰੀ ਮੇਲੇ ਲਗਦੇ ਹਨ। ਇਸ ਗੁਰਦੁਆਰੇ ਦੇ ਨੇੜੇ ਹੀ ਇਕ ਥੜ੍ਹਾ ਹੈ ਅਤੇ ਛੱਤ ਤੋਂ ਬਿਨਾਂ ਦੋ ਮੰਜ਼ਲੀ ਇਕ ਇਮਾਰਤ ਵੀ ਹੈ ਜੋ ਉਨ੍ਹਾਂ ਨੇ ਬਾਬਾ ਸਾਹਿਬ ਸਿੰਘ ਬੇਦੀ ਦੀ ਯਾਦ ਵਿਚ ਬਣਾਈ ਗਈ ਸੀ । ਇਹ ਬਾਬਾ ਜੀ ਬਾਬਾ ਵੀਰ ਸਿੰਘ ਦੇ ਅਧਿਆਤਮਕ ਗੁਰੂ ਸਨ ਅਤੇ ਇਸ ਥਾਂ ਤਿੰਨ ਦਿਨ ਲਈ ਠਹਿਰੇ ਸਨ। ਇਸ ਗੁਰਦੁਆਰੇ ਦੇ ਨਾਲ ਹੀ ਇਕ ਹੋਰ ਨਵਾਂ ਗੁਰਦੁਆਰਾ ਵੀ ਬਣਾਇਆ ਗਿਆ ਹੈ ਅਤੇ ਇਹ ਮੰਨਿਆ ਜਾਂਦਾ ਹੈ ਕਿ ਬਾਬਾ ਵੀਰ ਸਿੰਘ ਅਸਲ ਵਿਚ ਇਸ ਥਾਂ ਠਹਿਰੇ ਸਨ। ਇਸ ਨਵੇਂ ਗੁਰਦੁਆਰੇ ਦੇ ਨਾਲ ਵੀ ਚਾਰ ਏਕੜ ਜ਼ਮੀਨ ਲਗੀ ਹੋਈ ਹੈ। ਇਸ ਪਿੰਡ ਦਾ ਕੁੱਲ ਰਕਬਾ 687 ਹੈਕਟੇਅਰ ਹੈ।

ਇਥੇ ਪ੍ਰਾਇਮਰੀ ਅਤੇ ਮਿਡਲ ਸਕੂਲਾਂ ਤੋਂ ਇਲਾਵਾ ਇਕ ਡਾਕਖਾਨਾ ਵੀ ਹੈ।

ਹ.ਪੁ.–ਡਿਸ.ਗਜ਼.–ਅੰਮ੍ਰਿਤਸਰ:602:ਡਿ.ਸੈਂ.ਹੈਂ.ਬੁ.-ਅੰਮ੍ਰਿਤਸਰ:114

**ਨੌਰਾਤੇ** : ਇਹ ਅਸੂ ਸੁਦੀ 1 ਤੋਂ 9 ਤਕ ਅਤੇ ਚੇਤ ਸੁਦੀ 1 ਤੋਂ 9 ਤਕ ਮਨਾਇਆ ਜਾਣ ਵਾਲਾ ਤਿਉਹਾਰ ਹੈ। ਦੁਰਗਾ ਦੇ ਉਪਾਸ਼ਕ ਇਨ੍ਹਾਂ ਦਿਨਾਂ (ਨੌਂ ਰਾਤਾਂ) ਵਿਚ ਦੇਵੀ ਦੇ ਨੌਂ ਸਰੂਪਾਂ ਦੀ ਪੂਜਾ ਕਰਦੇ ਹਨ। ਪੂਜਾ ਸਮਾਪਤ ਹੋਣ ਉਪਰੰਤ ਨੌਂ ਦੇਵੀਆਂ ਦੇ ਨਾਵਾਂ ਨਾਂ ਤੇ ਕੁਆਰੀਆਂ ਲੜਕੀਆਂ (ਕੰਜਕਾਂ) ਨੂੰ ਅੰਨ, ਧਨ ਅਤੇ ਬਸਤਰ ਆਦਿ ਦਿੰਦੇ ਹਨ।

ਪੰਜਾਬ, ਉੱਤਰ ਪ੍ਰਦੇਸ਼, ਗੁਜਰਾਤ ਅਤੇ ਦੱਖਣ ਵਿਚ ਵੀ ਨੌਰਾਤਿਆਂ ਦੇ ਦਿਨਾਂ ਵਿਚ ਕਲਸ਼ ਸਥਾਪਨ ਅਤੇ ਜੌਂ ਬੀਜਣ ਦਾ ਕੰਮ ਕੀਤਾ ਜਾਂਦਾ ਹੈ । ਪਹਿਲੇ ਨੌਰਾਤੇ ਵਾਲੇ ਦਿਨ ਕੁੜੀਆਂ ਕੱਚੇ ਘੜਿਆਂ ਜਾਂ ਠੂਠੀਆਂ ਵਿਚ ਜੌਂ ਬੀਜਦੀਆਂ ਹਨ ਅਤੇ ਘਰਾਂ ਦੀਆਂ ਕੰਧਾਂ ਤੇ ਗੋਹਾ ਲਿਪ ਕੇ ਸਾਂਝੀ ਮਾਈ ਦੀਆਂ ਮੂਰਤੀਆਂ ਬਣਾ ਕੇ ਲਗਾਉਂਦੀਆਂ ਹਨ । ਇਹ ਮੂਰਤੀ ਮਿੱਟੀ ਦੇ ਬਣਾਏ ਚੰਦ ਸਿਤਾਰਿਆਂ ਨਾਲ ਬਣਾਈ ਜਾਂਦੀ ਹੈ । ਮੂਰਤੀਆਂ ਲਈ ਮੂੰਹ ਘੁਮਿਆਰਾਂ ਦੇ ਘਰਾਂ ਤੋਂ ਲੈ ਲਏ ਜਾਂਦੇ ਹਨ ਜਾਂ ਆਪ ਮਿੱਟੀ ਦੇ ਬਣਾ ਲਏ ਜਾਂਦੇ ਹਨ । ਮਿੱਟੀ ਦੇ ਗਹਿਣੇ ਬਣਾ ਕੇ ਭਾਂਤ ਭਾਂਤ ਦੇ ਰੰਗਾਂ ਨਾਲ ਅਤੇ ਰੰਗ-ਬਿਰੰਗੇ ਤੀਲਿਆਂ ਨਾਲ ਜੋੜ ਕੇ ਸਜਾਏ ਜਾਂਦੇ ਹਨ । ਸਾਂਝੀ ਦੀ ਮੂਰਤੀ ਨੂੰ ਸੋਹਣੇ ਸੋਹਣੇ ਕਪੜਿਆਂ ਨਾਲ ਸਜਾਇਆ ਜਾਂਦਾ ਹੈ।

ਨੌਰਾਤਿਆਂ ਦੇ ਨੌਂ ਦਿਨ ਸ਼ਾਮ ਨੂੰ ਗਲੀ, ਮੁਹੱਲਿਆਂ ਦੀਆਂ ਔਰਤਾਂ ਤੇ ਕੁੜੀਆਂ ਇਕੱਠੀਆਂ ਹੋ ਕੇ ਭੋਗ ਲਾ ਕੇ ਤਰ੍ਹਾਂ ਤਰ੍ਹਾਂ ਦੇ ਗੀਤ ਗਾਉਂਦੀਆਂ ਹਨ । ਇਹ ਜ਼ਿੰਦਗੀ ਦੇ ਆਰੰਭ ਦਾ ਪ੍ਰਤੀਕ ਹੈ । ਇਹ ਸ਼ਰਾਧਾਂ ਦੇ ਉਲਟ ਹੈ । ਸ਼ਰਾਧਾਂ ਦੇ ਦਿਨਾਂ ਵਿਚ ਨਾ ਕੋਈ ਵਿਆਹ ਅਤੇ ਨਾ ਹੀ ਕੋਈ ਸ਼ੁਭ ਕੰਮ ਕੀਤਾ ਜਾਂਦਾ ਹੈ । ਨੌਰਾਤਿਆਂ ਵਿਚ ਸ਼ੁਭ ਕੰਮ ਕਰਨਾ ਚੰਗਾ ਸਮਝਿਆ ਜਾਂਦਾ ਹੈ। ਨੌਰਾਤੇ, ਨੌਂ ਦਿਨ ਹਨੇਰ ਦੇ-ਗਰਭ ਅਵਸਥਾ ਨੂੰ ਪ੍ਰਗਟਾਉਂਦੇ ਹਨ ਅਤੇ ਦਸਵਾਂ ਦਿਨ ਦੁਸਹਿਰਾ ਜਨਮ ਦਾ ਪ੍ਰਤੀਕ ਹੈ।

ਦੁਸਹਿਰੇ ਵਾਲੇ ਦਿਨ ਬੀਜੇ ਹੋਏ ਜੌਂ ਕੱਢ ਕੇ ਪੂਜੇ ਜਾਂਦੇ ਹਨ। ਭੈਣਾਂ ਆਪਣੇ ਭਰਾਵਾਂ ਦੇ ਸਿਰਾਂ ਉੱਤੇ ਜੌਂ ਟੰਗ ਕੇ ਉਨ੍ਹਾਂ ਦੀ ਪ੍ਰਫੁੱਲਤਾ ਦੀ ਮਨੋਕਾਮਨਾ ਕਰਦੀਆਂ ਹਨ । ਦੁਪਹਿਰ ਤੋਂ ਬਾਅਦ ਦੁਸਿਹਰੇ ਦਾ ਮੇਲਾ ਲਗਦਾ ਹੈ।

ਚਾਹੇ ਨੌਰਾਤਿਆਂ ਨੂੰ ਧਾਰਮਿਕ ਪੂਜਾ ਦੇ ਦਿਨ ਗਿਣਿਆ ਜਾਂਦਾ ਹੈ ਪਰ ਅਸਲ ਵਿਚ ਇਨ੍ਹਾਂ ਦਾ ਸਬੰਧ ਰੁੱਤਾਂ (ਮੌਸਮਾਂ) ਨਾਲ ਵੀ ਹੈ। ਹਾੜੀ ਅਤੇ ਸਾਉਣੀ ਦੀਆਂ ਫ਼ਸਲਾਂ ਦੀ ਕਟਾਈ ਤੋਂ ਬਾਅਦ ਹੀ ਇਹ ਤਿਉਹਾਰ ਮਨਾਇਆ ਜਾਂਦਾ ਹੈ।

ਹ. ਪੁ.–ਮ. ਕੋ.686; ਹਿੰ. ਵਿ. ਕੋ.: 262

**ਪ** ਇਹ ਗੁਰਮੁਖੀ ਵਰਣਮਾਲਾ ਦਾ ਛੱਬੀਵਾਂ ਤੇ ਪਵਰਗ ਦਾ ਪਹਿਲਾ ਅੱਖਰ ਹੈ। ਇਸ ਦਾ ਉਚਾਰਣ ਸਥਾਨ ਹੋਠ ਹੈ ਅਰਥਾਤ ਬੁੱਲ੍ਹਾਂ ਦੇ ਇਕ ਦੂਜੇ ਨਾਲ ਟਕਰਾਉਣ ਤੇ ਇਹ ਧੁਨੀ ਉਤਪੰਨ ਹੁੰਦੀ ਹੈ। ਨਾਂਵ ਦੇ ਤੌਰ ਤੇ ਇਹ ਪਵਨ ਜਾਂ ਹਵਾ, ਪੱਤਾ, ਅੰਡਾ ਆਦਿ ਦੇ ਅਰਥ ਦਿੰਦਾ ਹੈ । ਸਮਾਸ ਸ਼ਬਦ ਦੇ ਪਿੱਛੇ ਆ ਕੇ ਇਹ ਪੀਣ ਵਾਲਾ ਦਾ ਅਰਥ ਵੀ ਬਣਾਉਂਦਾ ਹੈ ਜਿਵੇਂ ਪਾਦੁਪ, ਮਦੁਪ ਆਦਿ । ਸ਼ਬਦ ਦੇ ਪਿੱਛੇ ਲਗ ਕੇ ਇਹ ਭਾਵਵਾਚਕ ਸੰਗਿਆ ਵੀ ਬਣਾਉਂਦਾ ਹੈ ਜਿਵੇਂ ਸਿਆਣਪ ਆਦਿ। ਇਸੇ ਤਰ੍ਹਾਂ ਕਿਤੇ ਕਿਤੇ ਪਿੱਛੇ ਲਗਣ ਨਾਲ ਇਹ ਰੱਖਣ ਵਾਲਾ ਜਾਂ ਪਾਲਣ ਵਾਲਾ ਦਾ ਅਰਥ ਵੀ ਦਿੰਦਾ ਹੈ ਜਿਵੇਂ ਨ੍ਰਿਪ, ਭੂਪ ਆਦਿ।

ਪ੍ਰਾਚੀਨਤਾ ਦੀ ਦ੍ਰਿਸ਼ਟੀ ਤੋਂ ਇਹ ਬ੍ਰਹਮੀ ਲਿਪੀ ਦਾ ਹੀ ਵਿਕਸਿਤ ਰੂਪ ਹੈ । ਗੁਰਮੁਖੀ ਦੇ ਦਸ ਅੱਖਰ ਅਜਿਹੇ ਹਨ ਜਿਨ੍ਹਾਂ ਦਾ ਆਧਾਰ ਬ੍ਰਹਮੀ ਹੈ । ਇਨ੍ਹਾਂ ਦਸ ਅੱਖਰਾਂ ਵਿਚੋਂ 'ਪ' ਅੱਖਰ ਵੀ ਇਕ ਹੈ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਇਹ ਅੱਖਰ ਲਗਭਗ ਦੋ ਹਜ਼ਾਰ ਸਾਲ ਪੁਰਾਣਾ ਹੈ। ਤੀਸਰੀ ਸਦੀ ਈ. ਪੂ. ਵਿਚ ਰਾਜਾ ਅਸ਼ੋਕ ਦੇ ਗਿਰਨਾਰ ਦੀ ਚਟਾਨ ਦੇ ਲੇਖ ਦੀ ਲਿਪੀ ਵਿਚ ਇਸ ਅੱਖਰ ਦਾ ਜੋ ਰੂਪ ਸੀ, (ਲਿਪੀ ਪੱਤਰ1-ਪ੍ਰਾਚੀਨ ਲਿਪੀ ਮਾਲਾ)। ਉਸ ਅਨੁਸਾਰ ਇਸ ਦੇ ਸੱਜੇ ਪਾਸੇ ਖੜਵੀਂ ਲਕੀਰ ਨਹੀਂ ਹੈ । ਈਸਵੀ ਸੰਨ ਦੀ ਚੌਥੀ ਸਦੀ ਵਿਚ ਇਸ ਦੇ ਸੱਜੇ ਪਾਸੇ ਖੜਵੀਂ ਲਕੀਰ ਖਿੱਚੀ ਜਾਣ ਲਗ ਪਈ। ਇਹ ਗੁਪਤ ਬੰਸੀ ਸਮੁਦਰਗੁਪਤ ਦੇ ਇਲਾਹਾਬਾਦ ਦੇ ਲੇਖਾਂ ਦੀ ਲਿਪੀ ਵਿਚ ਵੇਖਣ ਵਿਚ ਆਉਂਦਾ ਹੈ ਜਿਵੇਂ ( ) (ਲਿਪੀ ਪੱਤਰ ਨੰ: 16)। ਛੇਵੀਂ ਸਦੀ ਮੰਦਸੌਰ ਦੇ ਲੇਖ ਦੀ ਲਿਪੀ ਵਿਚ ਇਸ ਅੱਖਰ ਦੀ ਰੂਪ ਰੇਖਾ ਇਸ ਦੇ ਅਜੋਕੇ ਰੂਪ ਦੇ ਕਾਫ਼ੀ ਨੇੜੇ ਪੁੱਜ ਚੁਕੀ ਸੀ। ਹੁਣ ਇਸ ਦਾ ਇਹ ਰੂਪ ਬਣ ਗਿਆ । (ਲਿਪੀ ਪੱਤਰ ਨੰ.18) ਇਸ ਤਰ੍ਹਾਂ ਚੰਬਾ ਦੇ ਰਾਜਾ ਮੇਰੂਵਰਮਾ ਦੇ ਲੇਖ ਦੀ ਲਿਪੀ ਅਨੁਸਾਰ ਇਹ ਅੱਖਰ ਵਿਕਾਸ ਕ੍ਰਮ ਦੀ ਮੰਜ਼ਿਲ ਪਾਰ ਕਰਦਾ ਹੋਇਆ ਅਜੋਕੇ ਰੂਪ ਤਕ ਪੁੱਜ ਗਿਆ । ਇਸ ਲਿਪੀ ਅਨੁਸਾਰ ਇਸ ਦਾ ਉਸ ਸਮੇਂ ( ) ਰੂਪ ਸੀ (ਲਿਪੀ ਪੱਤਰ ਨੰ : 22-ਪ੍ਰਾਚੀਨ ਲਿਪੀ ਮਾਲਾ)। ਇਸ ਤਰ੍ਹਾਂ ਇਹ ਅੱਖਰ ਲਗਾਤਾਰ ਬਣਤਰ ਵਿਚ ਵਿਕਾਸ ਕਰਦਾ ਰਿਹਾ।

ਪਟੀ ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਆਸਾ ਵਿਚ ਦਰਜ ਗੁਰੂ ਨਾਨਕ ਦੇਵ ਜੀ ਦੀ ਬਾਣੀ ਪਟੀ ਵਿਚ ਇਹ ਚੌਵੀਵਾਂ ਅੱਖਰ ਹੈ । ਇਹ ਪਟੀ ਬਾਣੀ ਗੁਰਮੁਖੀ ਵਰਣਮਾਲਾ ਦੇ ਅੱਖਰਾਂ ਜਿੰਨੇ ਸਲੋਕਾਂ ਵਿਚ ਹੀ ਰਚੀ ਗਈ ਹੈ।

| | | | |
|---|---|---|---|
| | ਅੱਜ ਦੀ ਗੁਰਮੁਖੀ | | ਪ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| ਸ਼ਾਰਦਾ ਲਿਪੀ | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਪ |

ਪੈਂਤੀ ਸਲੋਕਾਂ ਦੀ ਇਸ ਬਾਣੀ ਦਾ ਸਲੋਕ ਸਬੰਧਤ ਅੱਖਰ ਨਾਲ ਹੀ ਸ਼ੁਰੂ ਹੁੰਦਾ ਹੈ ਜਿਵੇਂ ਪ ਨਾਲ ਸਬੰਧਤ ਸਲੋਕ ਹੈ:

''ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ''॥
(ਪੰਨਾ ੪੩੩)

ਹ. ਪੁ.—ਭਾ. ਪ੍ਰਾ. ਲਿ. ਮਾ.-ਗੌਰੀ ਸ਼ੰਕਰ ਓਝਾ; ਗੁ. ਲਿ. ਜ.ਵਿ.-ਜੀ. ਬੀ. ਸਿੰਘ; ਗੁ. ਲਿ.-ਈਸ਼ਰ ਸਿੰਘ ਤਾਂਘ; ਮ. ਕੋ.

**ਪਉੜੀ** : ਇਸ ਦਾ ਸ਼ਾਬਦਿਕ ਅਰਥ਼ ਪੈਰ ਰੱਖਣ ਦੀ ਥਾਂ ਹੈ ਅਤੇ ਇਸ ਨੂੰ ਸੀੜੀ, ਜ਼ੀਨਾ ਅਥਵਾ ਸੋਪਾਨ ਵੀ ਕਿਹਾ ਜਾਂਦਾ ਹੈ। ਹੇਠਲੀ ਸ਼੍ਰੇਣੀ ਤੋਂ ਉਪਰਲੀ ਸ਼੍ਰੇਣੀ ਵੱਲ ਜਾਣ ਲਈ ਵਰਤੇ ਸਾਧਨ ਲਈ ਵੀ ਇਸ ਸ਼ਬਦ ਦੀ ਵਰਤੋਂ ਹੁੰਦੀ ਹੈ :-

ਬਿਨੁ ਪਉੜੀ ਗੜਿ ਕਿਉ ਚੜਉ...

(ਪੰਨਾ 17)

ਅਰਥਾਤ ਪਰਮਪਦ ਰੂਪੀ ਗੜ੍ਹ ਵਿਚ ਪਹੁੰਚਣ ਲਈ ਸਤਿਸੰਗ ਦੀ ਪੌੜੀ ਚੜ੍ਹਨਾ ਪੈਂਦਾ ਹੈ।

ਇਹ ਸ਼ਬਦ ਪਦਵੀ ਜਾਂ ਮੰਜ਼ਿਲ ਲਈ ਵੀ ਵਰਤਿਆ ਜਾਂਦਾ ਹੈ :-

ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥

(ਪੰਨਾ 1075)

ਅਰਥਾਤ ਮਨੁੱਖਾ ਦੇਹੀ ਰੂਪੀ ਪੌੜੀ ਤੇ ਬੈਠਾ ਜੋ ਪ੍ਰਾਣੀ ਪ੍ਰਭੂ ਸਿਮਰਨ ਨਹੀਂ ਕਰਦਾ ਉਹ ਆਵਾਗਵਨ ਦੇ ਚੱਕਰ ਵਿਚੋਂ ਨਿਕਲ ਨਹੀਂ ਸਕਦਾ।

ਪਉੜੀ ਇਕ ਛੰਦ ਹੈ ਜਿਸ ਵਿਚ ਖਾਸ ਕਰ ਕੇ ਯੁੱਧ ਦੀਆਂ ਵਾਰਾਂ ਦਾ ਗਾਇਨ ਕੀਤਾ ਜਾਂਦਾ ਹੈ। ਢਾਡੀ ਸਾਰੇ ਯੁੱਧ ਦਾ ਪ੍ਰਸੰਗ ਵਾਰਤਕ ਰੂਪ ਵਿਚ ਸੁਣਾ ਕੇ ਉਸ ਦਾ ਸਾਰ ਪਉੜੀ ਰੂਪ ਵਿਚ ਗਾ ਕੇ ਪ੍ਰਾਕਰਣ ਸਮਾਪਤ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਾਰਾਂ ਦੇ ਕਈ ਛੰਦ ਪਉੜੀ ਸਿਰਲੇਖ ਹੇਠ ਦਰਜ ਹਨ । ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਦਸਮ ਗ੍ਰੰਥ ਵਿਚ ਦਰਜ ਚੰਡੀ ਦੀ ਵਾਰ ਵਿਚ ਵੀ ਪਉੜੀ ਛੰਦ ਵਿਦਿਤ ਹੈ :-

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।

ਗੁਰੂ ਅਰਜਨ ਦੇਵ ਜੀ ਨੇ ਨੌ ਵਾਰਾਂ ਅਤੇ ਪਉੜੀ ਦੀਆਂ ਨੌ ਧੁਨੀਆਂ ਰਾਗੀਆਂ ਦੇ ਗਾਉਣ ਲਈ ਠਹਿਰਾਈਆਂ ਹਨ । ਪਉੜੀ ਇਕ ਤਾਲ, ਤਿੰਨ ਤਾਲ, ਪੰਜ ਤਾਲ ਅਤੇ ਢਾਈ ਤਾਲ ਵਿਚ ਗਾਈ ਜਾਂਦੀ ਹੈ । ਪਉੜੀ ਵੇਲੇ ਤਬਲੇ ਦੀ ਗਤ ਨਹੀਂ ਵਜਾਈ ਜਾਂਦੀ ।

ਗੁਰਮਤਿ ਕਾਵਿ ਵਿਚ ਪਉੜੀ ਦੇ ਤੀਹ ਭੇਦ ਮਿਲਦੇ ਹਨ:-

1. ਦੋਹਾ ਰੂਪ ਪਉੜੀ ਜਿਸ ਦੇ ਅੱਠ ਚਰਣ ਹੁੰਦੇ ਹਨ :-

ਰੇ ਮਨ ਬਿਨੁ ਹਰਿ ਜਹ ਰਚਹੁ
ਤਹ ਤਹ ਬੰਧਨ ਪਾਹਿ॥
ਜਿਹ ਬਿਧਿ ਕਤਹੂ ਨ ਛੂਟੀਐ
ਸਾਕਤ ਤੇਊ ਕਮਾਹਿ॥

(ਪੰਨਾ 252)

2. ਚੌਪਈ ਰੂਪ ਪਉੜੀ ਦੇ ਵੀ ਅੱਠ ਚਰਣ ਹੁੰਦੇ ਹਨ :-

ਭਭਾ ਭਰਮੁ ਮਿਟਾਵਹੁ ਅਪਨਾ॥
ਇਆ ਸੰਸਾਰੁ ਸਗਲ ਹੈ ਸੁਪਨਾ॥
ਭਰਮੇ ਸੁਰਿ ਨਰ ਦੇਵੀ ਦੇਵਾ॥
ਭਰਮੇ ਸਿਧ ਸਾਧਿਕ ਬ੍ਰਹਮੇਵਾ॥

(ਪੰਨਾ 258)

3. ਹੰਸਗਤਿ ਪਉੜੀ ਜਿਸ ਦੇ ਚਾਰ ਚਰਣ ਹੁੰਦੇ ਹਨ। ਹਰ ਚਰਣ ਵਿਚ 20 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 11 ਉੱਤੇ ਦੂਜਾ 9 ਉੱਤੇ ਅਤੇ ਅੰਤ ਲਘੂ ਗੁਰੂ ਹੁੰਦਾ ਹੈ:-

ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥
ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥

(ਪੰਨਾ 148)

ਤੇਰੀ ਪਨਹ ਖੁਦਾਇ ਤੂ ਬਖਸੰਦਗੀ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ॥

(ਪੰਨਾ 488)

4. ਹੰਸਗਤਿ ਦਾ ਹੀ ਇਕ ਹੋਰ ਰੂਪ ਜਿਸ ਵਿਚ ਪਉੜੀ 9 ਚਰਣ ਦੀ ਹੁੰਦੀ ਹੈ :-

ਗੁਰੁ ਚੇਲੇ ਰਹਿਰਾਸ ਅਲਖ ਅਭੇਉ ਹੈ।
ਗੁਰ ਚੇਲੇ ਸਾਬਾਸ ਨਾਨਕ ਦੇਉ ਹੈ।

(ਭਾਈ ਗੁਰਦਾਸ ਜੀ)

5. ਛੇ ਚਰਣਾਂ ਵਾਲੀ ਇਕ ਪਉੜੀ ਜਿਸ ਦੇ ਹਰ ਚਰਣ ਵਿਚ 21 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 11 ਅਤੇ ਦੂਜਾ 10 ਉੱਤੇ ਹੁੰਦਾ ਹੈ :-

ਸਤਿਗੁਰੁ ਸਚਾ ਨਾਉਂ ਗੁਰਮੁਖਿ ਜਾਣੀਐ।
ਸਾਧ ਸੰਗਤਿ ਸਚ ਥਾਉਂ ਸਬਦ ਵਖਾਣੀਐ।

(ਭਾਈ ਗੁਰਦਾਸ ਜੀ)

6. ਚੰਦ੍ਰਾਇਣ ਰੂਪ ਪਉੜੀ ਜਿਸ ਦੇ ਅੱਠ ਚਰਣ ਹੁੰਦੇ ਹਨ ਹਰ ਚਰਣ ਵਿਚ 22 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 11 ਅਤੇ ਦੂਜਾ 10 ਉੱਤੇ ਹੁੰਦਾ ਹੈ :-

ਸਚਹੁ ਪੌਣ ਉਪਾਇ ਘਟੇ ਘਟਿ ਛਾਇਆ।

(ਭਾਈ ਗੁਰਦਾਸ ਜੀ)

7. ਅੱਠ ਚਰਣਾਂ ਦੀ ਪਉੜੀ ਜਿਸ ਦੇ ਪਹਿਲੇ ਛੇ ਚਰਣਾਂ ਵਿਚ 21 ਮਾਤਰਾ ਅਤੇ ਅੰਤਿਮ ਦੋ ਤੁਕਾਂ ਵਿਚ 27 ਮਾਤਰਾ ਹੁੰਦੀਆਂ ਹਨ :-

ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ॥
- - - - - - - - - - - -
ਸਭਸੈ ਦੇ ਦਾਤਾਰੁ ਜੇਤ ਉਪਾਰੀਐ॥
- - - - - - - - - - - -
ਪ੍ਰਭ ਜੀਉ ਤੁਧੁ ਧਿਆਏ ਸੋਇ ਜਿਸੁ ਭਾਗੁ ਮਥਾਰੀਐ॥
ਤੇਰੀ ਗਤਿ ਮਿਤਿ ਲਖੀ ਨ ਜਾਇ ਹਉ ਤੁਧੁ ਬਲਿਹਾਰੀਐ ॥

(ਪੰਨਾ 518)

8. ਸ੍ਰੀਖੰਡ ਰੂਪ ਪਉੜੀ ਜਿਸ ਦੇ ਅੱਠ ਚਰਣ ਅਤੇ ਹਰ ਚਰਣ ਵਿਚ 21 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 12 ਅਤੇ ਦੂਜਾ 9 ਉੱਤੇ ਹੁੰਦਾ ਹੈ :-

ਅਗਣਿਤ ਘੁਰੇ ਨਗਾਰੇ ਦਲਾ ਭਿੜੰਦਿਆ।
ਪਾਏ ਮਹਖ਼ਲ ਭਾਲੇ ਦੇਵਾਂ ਦਾਨਵਾ।

(ਚੰਡੀ ਦੀ ਵਾਰ)

9. ਰਾਧਿਕਾ ਰੂਪ ਪਉੜੀ ਜਿਸ ਦੇ ਅੱਠ ਚਰਣ ਅਤੇ ਹਰ ਚਰਣ ਵਿਚ 22 ਮਾਤਰਾ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 13 ਅਤੇ ਦੂਜਾ 9 ਉੱਤੇ ਹੁੰਦਾ ਹੈ :-

ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥

(ਪੰਨਾ 1284)

10. ਛੇ ਚਰਣਾਂ ਦੀ ਪਉੜੀ ਜਿਸ ਦੇ ਹਰ ਚਰਣ ਵਿਚ

22 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 13 ਅਤੇ ਦੂਜਾ 9 ਉੱਤੇ ਹੁੰਦਾ ਹੈ :-

ਜੇ ਖੁਥੀ ਬਿੰਡਾ ਬਹੈ ਕਿਉਂ ਹੋਇ ਬਜਾਜ।
ਕੁਤੇ ਦੇ ਗਲ ਵਾਸਣੀ ਨ ਸਰਾਫੀ ਸਾਜ।

(ਭਾਈ ਗੁਰਦਾਸ ਜੀ)

11. ਦਟਪਟਾ ਜਾਂ ਨਿਸ਼ਾਨੀ ਛੰਦ ਰੂਪ ਪਉੜੀ ਜਿਸ ਦੇ ਪੰਜ ਚਰਣ ਅਤੇ ਹਰ ਚਰਣ ਵਿਚ 23 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 13 ਅਤੇ ਦੂਜਾ 9 ਉੱਤੇ ਹੁੰਦਾ ਹੈ :-

ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥

(ਪੰਨਾ 315)

ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥
ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ॥

(ਪੰਨਾ 947)

ਦੇਖਨ ਦੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ।
ਧਾਏ ਰਾਕਸ ਰੋਹਲੇ ਚਉਗਿਰਦੋਂ ਭਾਰੇ।

(ਭਾਈ ਗੁਰਦਾਸ ਜੀ)

12. ਪੰਜ ਚਰਣਾਂ ਦੀ ਪਉੜੀ ਜਿਸ ਦੇ ਹਰ ਚਰਣ ਵਿਚ 24 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 13 ਅਤੇ ਦੂਜਾ 11 ਉੱਤੇ ਹੁੰਦਾ ਹੈ :-

ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥
ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ॥

(ਪੰਨਾ 1237)

13. ਪੰਜ ਚਰਣਾਂ ਦੀ ਪਉੜੀ ਜਿਸ ਦੇ ਹਰ ਚਰਣ ਵਿਚ 24 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 13 ਅਤੇ ਦੂਜਾ 11 ਉੱਤੇ ਹੁੰਦਾ ਹੈ । ਅੰਤ ਵਿਚ ਦੋ ਗੁਰੂ ਹੁੰਦੇ ਹਨ :-

ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ॥
ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ॥
ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ॥
ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ॥
ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ॥

(ਪੰਨਾ 1193)

14. ਅੱਠ ਚਰਣਾਂ ਦੀ ਪਉੜੀ ਜਿਸ ਦੇ ਹਰ ਚਰਣ ਵਿਚ 24 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 13, ਦੂਜਾ 11 ਉੱਤੇ ਹੁੰਦਾ ਹੈ ਅਤੇ ਗੁਰੂ ਲਘੂ ਹੁੰਦਾ ਹੈ :-

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘ ਨਾਸ॥
ਹੇ ਪੂਰਨ ਹੇ ਸਰਬ ਮੈ ਦੁਖਭੰਜਨ ਗੁਣਤਾਸ ॥

(ਪੰਨਾ 261)

15. 'ਮੁਕਤਾਮਈ ਰੂਪ ਪਉੜੀ ਜਿਸ ਦੇ 6 ਚਰਨ ਅਤੇ ਹਰ ਚਰਣ ਵਿਚ 25 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 13 ਅਤੇ ਦੂਜਾ 12 ਉੱਤੇ ਹੁੰਦਾ ਹੈ :-

ਘੰਟ ਘੜਾਯਾ ਚੂਹਿਆਂ ਗਲ ਬਿਲੀ ਪਾਈਐ।
ਮਤਾ ਪਕਾਯਾ ਮੱਖੀਆਂ ਘਿਉ ਅੰਦਰ ਨ੍ਹਾਈਐ।.

(ਭਾਈ ਗੁਰਦਾਸ ਜੀ)

16. ਚਾਰ ਚਰਣਾਂ ਦੀ ਪਉੜੀ ਜਿਨ੍ਹਾਂ ਵਿਚੋਂ ਪਹਿਲੇ ਤਿੰਨ ਚਰਣਾਂ ਦੀਆਂ 27 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 13 ਅਤੇ ਦੂਜਾ 14 ਉੱਤੇ ਹੁੰਦਾ ਹੈ । ਚੌਥੇ ਚਰਣ ਦੀਆਂ 15 ਮਾਤਰਾ ਅਤੇ ਅੰਤ ਦੋ ਗੁਰੂ ਹੁੰਦੇ ਹਨ :-

ਸੁੰਭ ਨਿਸੁੰਭ ਅਲਾਇਆ ਵਡ ਜੋਧੀਂ ਸੰਘਰ ਵਾਏ।
ਰੋਹ ਦਿਖਾਲੀ ਦਿਤੀਆਂ ਵਰਿਆਮੀ ਤੁਰੇ ਨਚਾਏ।
ਦੇਉ ਦਾਨੋ ਲੁਝਣ ਆਏ।

(ਚੰਡੀ ਦੀ ਵਾਰ)

17. ਅੱਠ ਚਰਣਾਂ ਦੀ ਪਉੜੀ ਜਿਨ੍ਹਾਂ ਵਿਚੋਂ ਪਹਿਲੇ 7 ਚਰਣ 28 ਮਾਤਰਾ ਦੇ ਹੁੰਦੇ ਹਨ । ਪਹਿਲਾ ਵਿਸ਼ਰਾਮ 13 ਅਤੇ ਦੂਜਾ 15 ਉੱਤੇ ਹੁੰਦਾ ਹੈ । ਅਠਵੇਂ ਚਰਣ ਦੀਆਂ 17 ਮਾਤਰਾ ਅਤੇ ਅੰਤ ਗੁਰੂ ਹੁੰਦਾ ਹੈ :-

ਸਾਧੂ ਸਤਜੁਗ ਬੀਤਿਆ ਅਧਸੀਲੀ ਤ੍ਰੇਤਾ ਆਇਆ।
ਨਚੀ ਕਲ ਸਰੋਸਰੀ ਕਲ ਨਾਰਦ ਡੋਰੂ ਵਾਇਆ।
ਪਾਸ ਦੁਰਗਾ ਦੇ ਇੰਦਰ ਆਇਆ।

(ਚੰਡੀ ਦੀ ਵਾਰ)

18. ਬਾਰਾਂ ਚਰਣਾਂ ਦੀ ਪਉੜੀ ਜਿਨ੍ਹਾਂ ਵਿਚੋਂ ਪਹਿਲੇ 11 ਚਰਣ 28 ਮਾਤਰਾ ਦੇ ਹੁੰਦੇ ਹਨ । ਪਹਿਲਾ ਵਿਸ਼ਰਾਮ 13 ਅਤੇ ਦੂਜਾ 15 ਉੱਤੇ ਹੁੰਦਾ ਹੈ। ਬਾਰ੍ਹਵਾਂ ਚਰਣ 15 ਮਾਤਰਾ ਦਾ ਹੁੰਦਾ ਹੈ :-

ਬਡੇ ਬਡੇ ਚੁਣ ਸੂਰਮੇ ਗਹਿ ਕੋਈ ਦਏ ਚਲਾਇਕੈ।
ਰਣ ਕਾਲੀ ਗੁੱਸਾ ਖਾਇਕੈ।

(ਚੰਡੀ ਦੀ ਵਾਰ)

19. ਅੱਠ ਚਰਣਾਂ ਦੀ ਪਉੜੀ ਜਿਸ ਦੇ ਪਹਿਲੇ ਸੱਤ ਚਰਣ 29 ਮਾਤਰਾ ਦੇ ਹੁੰਦੇ ਹਨ। ਪਹਿਲਾ ਵਿਸ਼ਰਾਮ 13 ਅਤੇ ਦੂਜਾ 16 ਉੱਤੇ ਹੁੰਦਾ ਹੈ। ਅੱਠਵਾਂ ਚਰਣ 16 ਮਾਤਰਾ ਦਾ ਹੁੰਦਾ ਹੈ :-

ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਯਾ॥
- - - - - - - - - - - - - - - - - - - - - -
ਕਲਿ ਤਾਰਣ ਗੁਰੂ ਨਾਨਕ ਆਯਾ।.

(ਭਾਈ ਗੁਰਦਾਸ ਜੀ)

20. ਪੰਜ ਚਰਣਾਂ ਦੀ ਪਉੜੀ ਜਿਸ ਦੇ ਹਰ ਚਰਣ ਵਿਚ 23 ਮਾਤਰਾ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 14 ਅਤੇ ਦੂਜਾ 9 ਉੱਤੇ ਹੁੰਦਾ ਹੈ :-

ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ॥
- - - - - - - - - - - - - - -
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ॥

(ਪੰਨਾ 707)

21. ਸਿਰਖੰਡੀ ਛੰਦ ਰੂਪ ਪਉੜੀ ਜਿਸ ਦੇ 11 ਚਰਣ ਹੁੰਦੇ ਹਨ। ਹਰ ਚਰਣ ਵਿਚ 23 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 14 ਅਤੇ ਦੂਜਾ 9 ਉੱਤੇ ਹੁੰਦਾ ਹੈ । ਇਸ ਵਿਚ ਤੁਕਾਂਤ ਦਾ ਮੇਲ ਨਹੀਂ ਹੁੰਦਾ :–

ਧਗਾਂ ਸੂਲ ਬਜਾਈਆਂ ਦਲਾਂ ਮੁਕਾਬਲਾ।
ਧੂਹ ਮਿਆਨੋ ਲਾਈਆਂ ਜੁਆਨੀ ਸੂਰਮੀ॥

(ਚੰਡੀ ਦੀ ਵਾਰ)

22. ਛੇ ਚਰਣਾਂ ਦੀ ਪਉੜੀ ਜਿਸ ਵਿਚੋਂ ਪਹਿਲੇ 5 ਚਰਣ 30 ਮਾਤਰਾ ਦੇ ਹੁੰਦੇ ਹਨ। ਪਹਿਲਾ ਵਿਸ਼ਰਾਮ 14 ਅਤੇ

ਦੂਜਾ 16 ਉੱਤੇ ਹੁੰਦਾ ਹੈ । ਛੇਵਾਂ ਚਰਣ 16 ਮਾਤਰਾ ਦਾ ਹੁੰਦਾ ਹੈ:-

ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥
ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥
ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਹਾ ਦੀ ਪਾਈਐ॥
ਮਤਿ ਥੋੜੀ ਸੇਵ ਗਵਾਈਐ॥

(ਪੰਨਾ 468)

23. ਸੱਤ ਚਰਣਾਂ ਦੀ ਪਉੜੀ ਜਿਸ ਵਿਚੋਂ ਪਹਿਲੇ ਛੇ ਚਰਣ 30 ਮਾਤਰਾ ਦੇ ਹੁੰਦੇ ਹਨ । ਪਹਿਲਾ ਵਿਸ਼ਰਾਮ 14 ਅਤੇ ਦੂਜਾ 16 ਉੱਤੇ ਹੁੰਦਾ ਹੈ। ਸੱਤਵਾਂ ਚਰਣ 16 ਮਾਤਰਾ ਦਾ ਹੁੰਦਾ ਹੈ :-

ਸਤਿਗੁਰ ਸਚਾ ਪਾਤਸਾਹ ਪਾਤਸਾਹਾਂ ਪਾਤਸਾਹ ਜੁਹਾਰੀ।
ਸਾਧਸੰਗਤਿ ਸਚਖੰਡ ਹੈ ਆਇ ਝਰੋਖੇ ਖੋਲੈ ਬਾਰੀ।
- - - - - - - - - - - - - - - -
ਭਗਤ ਵਛਲ ਹੁਇ ਭਗਤਿ ਭੰਡਾਰੀ।

(ਭਾਈ ਗੁਰਦਾਸ ਜੀ)

24. ਪੰਜ ਚਰਣਾਂ ਦੀ ਸੁਗੀਤਾ ਛੰਦ ਰੂਪ ਪਉੜੀ ਜਿਸ ਦੇ ਹਰ ਚਰਣ ਵਿਚ 25 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 15 ਅਤੇ ਦੂਜਾ 10 ਉੱਤੇ ਹੁੰਦਾ ਹੈ :-

ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ॥
ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ॥

(ਪੰਨਾ 301)

25. ਛੇ ਚਰਣਾਂ ਦੀ ਪਉੜੀ ਜਿਸ ਦੇ ਪਹਿਲੇ ਪੰਜ ਚਰਣਾਂ ਦੀਆਂ 25 ਮਾਤਰਾ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 15 ਅਤੇ ਦੂਜਾ 10 ਉੱਤੇ ਹੁੰਦਾ ਹੈ । ਛੇਵਾਂ ਚਰਣ 24 ਮਾਤਰਾ ਦਾ ਹੁੰਦਾ ਹੈ ਜਿਸ ਦਾ ਪਹਿਲਾ ਵਿਸ਼ਰਾਮ 14 ਅਤੇ ਦੂਜਾ 10 ਉੱਤੇ ਹੁੰਦਾ ਹੈ :-

ਹਰਿ ਸਚੇ ਤਖਤ ਰਚਾਇਆ ਸਤਸੰਗਤਿ ਮੇਲਾ।
ਪੀਓ ਪਾਹੁਲ ਖੰਡੇਧਾਰ ਹੁਇ ਜਨਮ ਸੁਹੇਲਾ।
- - - - - - - - - - -
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।

(ਭਾਈ ਗੁਰਦਾਸ ਜੀ ਦੂਜਾ)

26. ਪੰਜ ਚਰਣਾਂ ਦੀ ਪਉੜੀ ਜਿਸ ਦੇ ਹਰ ਚਰਣ ਵਿਚ 26 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 15 ਅਤੇ ਦੂਜਾ 11 ਉੱਤੇ ਹੁੰਦਾ ਹੈ :-

ਤੂ ਹਰਿ ਪ੍ਰਭੁ ਆਪਿ ਅਗੰਮੁ ਹੈ ਸਭਿ ਤੁਧੁ ਉਪਾਇਆ॥
ਤੂ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ॥

(ਪੰਨਾ 849)

27. ਪੰਜ ਚਰਣਾਂ ਦੀ ਪਉੜੀ ਜਿਸ ਦੇ ਪਹਿਲੇ ਤਿੰਨ ਚਰਣਾਂ ਦੀਆਂ 31 ਮਾਤਰਾ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 15 ਅਤੇ ਦੂਜਾ 16 ਉੱਤੇ ਹੁੰਦਾ ਹੈ । ਆਖਰੀ ਦੋ ਚਰਣਾਂ ਦੀਆਂ ਚਾਲੀ ਮਾਤਰਾ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 12 ਅਤੇ ਦੂਜਾ 28 ਉੱਤੇ ਹੁੰਦਾ ਹੈ :-

ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ॥
- - - - - - - - - - - - - -
ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ
ਹਰਿ ਬੋਲਤ ਸਭਿ ਪਾਪ ਲਹੋਗੀਆ॥

(ਪੰਨਾ 1313)

28. ਪੰਜ ਚਰਣਾਂ ਦੀ ਬੀਰ ਛੰਦ ਨਾਲ ਮੇਲ ਖਾਂਦੀ ਪਉੜੀ ਜਿਸ ਦੇ ਹਰ ਚਰਣ ਵਿਚ 31 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 16 ਅਤੇ ਦੂਜਾ 15 ਉੱਤੇ ਹੁੰਦਾ ਹੈ :-

ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ॥

(ਪੰਨਾ 1315)

29. ਸੱਤ ਚਰਣਾਂ ਦੀ ਪਉੜੀ ਜਿਸ ਦੇ ਪਹਿਲੇ ਛੇ ਚਰਣਾਂ ਵਿਚ 32 ਮਾਤਰਾ ਹੁੰਦੀਆਂ ਹਨ ਅਤੇ ਵਿਸ਼ਰਾਮ 16/16 ਉੱਤੇ ਹੁੰਦਾ ਹੈ। ਸੱਤਵਾਂ ਚਰਣ 16 ਮਾਤਰਾ ਦਾ ਹੁੰਦਾ ਹੈ :-

ਬਲਿਹਾਰੀ ਤਿਨਾ ਗੁਰਸਿਖਾ ਜਿਨਾ ਗੁਰਦਰਸਨ ਡਿਠਾ।
ਬਲਿਹਾਰੀ ਤਿਨਾ ਗੁਰਸਿਖਾ ਪੈਰੀ ਪੈ ਗੁਰਸਭਾ ਬਹਿੱਠਾ।
- - - - - - - - - - - - - -
ਗੁਰਮੁਖਿ ਮਿਲਿਆ ਪਾਪ ਪਣਿੱਠਾ।

(ਭਾਈ ਗੁਰਦਾਸ ਜੀ)

30. ਪੰਜ ਚਰਣਾਂ ਦੀ ਵਿਖਮ ਦੰਡਕ ਪਉੜੀ ਜਿਸ ਦੇ ਪਹਿਲੇ ਚਰਣ ਦੀਆਂ 46 ਮਾਤਰਾ, ਦੂਜੇ ਦੀਆਂ 30, ਤੀਜੇ ਦੀਆਂ 78, ਚੌਥੇ ਦੀਆਂ 59 ਅਤੇ ਪੰਜਵੇਂ ਦੀਆਂ 46 ਮਾਤਰਾ ਹੁੰਦੀਆਂ ਹਨ :-

ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ
ਹਹਿ ਤਿਤਨੇ ਸਭਿ ਹਰਿ ਕੇ ਕੀਏ॥
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ
ਅਰਥੀਏ ॥
ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ
ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ
ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ॥

(ਪੰਨਾ 851)

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.; ਪੰ. ਸਾ. ਕੋ.

**ਪਸਰੂਰ** : **ਤਹਿਸੀਲ** - ਇਹ ਪੱਛਮੀ ਪੰਜਾਬ (ਪਾਕਿਸਤਾਨ) ਦੇ ਸਿਆਲਕੋਟ ਜ਼ਿਲ੍ਹੇ ਦੀ ਇਕ ਤਹਿਸੀਲ ਹੈ ਜਿਸ ਦਾ ਖੇਤਰਫਲ 909 ਵ. ਕਿ. ਮੀ. (394 ਵ. ਮੀ.) ਹੈ। ਇਸ ਤਹਿਸੀਲ ਦਾ ਸਦਰ ਮੁਕਾਮ ਪਸਰੂਰ ਸ਼ਹਿਰ ਹੈ। ਇਸ ਤੋਂ ਇਲਾਵਾ ਕਿਲਾ ਸੋਭਾ ਸਿੰਘ ਵੀ ਇਕ ਪ੍ਰਮੁੱਖ ਸ਼ਹਿਰ ਹੈ। ਇਸ ਤਹਿਸੀਲ ਦੇ ਦੱਖਣ ਅਤੇ ਪੱਛਮ ਵਿਚ ਖੇਤੀਬਾੜੀ ਲਈ ਸਿੰਜਾਈ ਡੈਮ ਖ਼ਾਸ ਕਰ ਕੇ ਮਹੱਤਵਪੂਰਨ ਹਨ । ਜ਼ਰਖੇਜ਼ ਭੂਮੀ ਵਾਲਾ ਇਲਾਕਾ ਉੱਤਰ-ਪੂਰਬੀ ਕੋਨੇ ਵਿਚ ਹੈ । ਇਸ ਤਹਿਸੀਲ ਦਾ ਵਿਚਕਾਰਲਾ ਇਲਾਕਾ ਕੁਝ ਉੱਚਾ ਅਤੇ ਘੱਟ ਜ਼ਰਖ਼ੇਜ਼ ਹੈ ਜਦ ਕਿ ਦੱਖਣ ਵਿਚ ਖਾਰੀ ਭੌਂ ਹੈ। ਦੇਗ਼ ਦਰਿਆ ਇਸ ਦੇ ਪੂਰਬੀ ਭਾਗ ਵਿਚੋਂ ਦੀ ਲੰਘਦਾ ਹੈ।

ਹ. ਪੁ.–ਇੰਪ. ਗ. ਇੰਡ. 20:23

**ਪਸਰੂਰ** : ਸ਼ਹਿਰ - ਇਹ ਪੱਛਮੀ ਪੰਜਾਬ ਦੇ ਸਿਆਲਕੋਟ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜਿਹੜਾ ਸਿਆਲਕੋਟ ਤੋਂ ਅੰਮ੍ਰਿਤਸਰ ਜਾਣ ਵਾਲੀ ਸੜਕ ਉੱਪਰ ਸਿਆਲਕੋਟ ਸ਼ਹਿਰ ਤੋਂ 29 ਕਿ. ਮੀ. ਦੀ ਦੂਰੀ ਤੇ ਹੈ । ਇਸ ਨੂੰ ਪਹਿਲਾਂ ਪਹਿਲ ਇਕ ਬ੍ਰਾਹਮਣ ਪਰਸ ਰਾਮ ਦੇ

ਨਾਂ ਪਿੱਛੇ ਪਰਸਰੂਰ ਵੀ ਕਿਹਾ ਜਾਂਦਾ ਸੀ। ਇਸ ਬ੍ਰਾਹਮਣ ਨੂੰ ਇਹ ਸ਼ਹਿਰ ਇਸ ਦੇ ਸੰਸਥਾਪਕ ਵੱਲੋਂ ਸੌਂਪਿਆ ਗਿਆ ਸੀ। ਇਥੇ ਜਹਾਂਗੀਰ ਦੇ ਰਾਜ ਕਾਲ ਸਮੇਂ ਦਾ ਬਣਿਆ ਹੋਇਆ ਇਕ ਵੱਡਾ ਤਲਾਅ ਵੀ ਹੈ । ਇਸ ਤਲਾਅ ਨੂੰ ਪਾਣੀ ਪਹੁੰਚਾਉਣ ਵਾਸਤੇ ਦਾਰਾ ਸ਼ਿਕੋਹ ਨੇ ਇਕ ਨਹਿਰ ਪੁਟਵਾਈ ਜਿਸ ਦੇ ਨਿਸ਼ਾਨ ਅਜੇ ਵੀ ਮਿਲਦੇ ਹਨ । ਨੇੜੇ ਹੀ ਸ਼ਾਹ ਦੌਲਾ ਵੱਲੋਂ ਬਣਵਾਏ ਗਏ ਪੁਲ ਦੇ ਖੰਡਰਾਤ ਵੀ ਮਿਲਦੇ ਹਨ। ਮੁਸਲਿਮ ਫ਼ਕੀਰ ਬਰਖ਼ੁਰਦਾਰ ਦੀ ਮਜ਼ਾਰ ਉੱਤੇ ਮੁਹੱਰਮ ਦੇ ਵੇਲੇ ਭਾਰੀ ਇਕੱਠ ਹੁੰਦਾ ਹੈ। ਹੱਥ ਦੇ ਛਾਪੇ ਵਾਲੇ ਸੂਤੀ ਬਸਤਰ ਇਥੋਂ ਦੀਆਂ ਪ੍ਰਸਿੱਧੀ ਵਾਲੀਆਂ ਵਸਤਾਂ ਵਿਚੋਂ ਹਨ । ਪਸਰੂਰ ਅਮਰੀਕਨ ਯੂਨਾਈਟਡ ਪ੍ਰੈਸਬਾਈਟੇਰੀਅਨ ਮਿਸ਼ਨ ਦਾ ਸਟੇਸ਼ਨ ਹੈ। ਇਥੇ 1867 ਈ. ਵਿਚ ਨਗਰ ਪਾਲਿਕਾ ਸਥਾਪਿਤ ਹੋਈ।

ਹ. ਪੁ.–ਇੰਪ. ਗ. ਇੰਡ. 20:23

**ਪਹਰੇ** : ਪੰਜਾਬੀ ਦਾ ਪ੍ਰਸਿੱਧ ਲੋਕ ਕਾਵਿ ਰੂਪ ਜਿਹੜਾ ਪਹਿਰ ਸ਼ਬਦ ਤੋਂ ਬਣਿਆ ਹੈ। ਦਿਨ ਅਤੇ ਰਾਤ (24 ਘੰਟੇ) ਦੇ ਅਠਵੇਂ ਹਿੱਸੇ ਅਰਥਾਤ ਤਿੰਨ ਘੰਟਿਆਂ ਦੇ ਸਮੇਂ ਨੂੰ ਪਹਿਰ ਕਿਹਾ ਜਾਂਦਾ ਹੈ । ਇਸ ਤਰ੍ਹਾਂ 24 ਘੰਟਿਆਂ ਦੇ ਅੱਠ ਪਹਿਰ ਬਣਦੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਰਾਗ ਸ੍ਰੀ ਰਾਗ ਵਿਚ ਪਹਰੇ ਸਿਰਲੇਖ ਅਧੀਨ ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਦਰਜ ਹੈ।

ਹਰ ਇਕ ਸ਼ਬਦ ਦੇ ਚਾਰ ਪਦ ਹਨ ਅਤੇ ਇਸ ਤਰ੍ਹਾਂ ਮਨੁੱਖੀ ਜੀਵਨ ਨੂੰ ਚਾਰ ਹਿਸਿਆਂ ਵਿਚ ਵੰਡਦਿਆਂ ਹੋਇਆਂ ਹਰ ਪਦ ਵਿਚ ਉਸ ਦੀ ਜ਼ਿੰਦਗੀ ਦੇ ਇਕ ਪਹਿਰ ਦਾ ਵਰਣਨ ਕੀਤਾ ਹੈ। ਗੁਰੂ ਸਾਹਿਬਾਨ ਅਨੁਸਾਰ ਮਨੁੱਖ ਇਕ ਵਣਜਾਰਾ ਹੈ ਜਿਸ ਨੂੰ ਪ੍ਰਮਾਤਮਾ ਨੇ ਸੁਆਸਾਂ ਦੀ ਪੂੰਜੀ ਦਿੱਤੀ ਹੈ ਅਤੇ ਇਨ੍ਹਾਂ ਸੁਆਸਾਂ ਨੂੰ ਚੰਗੇ ਜਾਂ ਮਾੜੇ ਪਾਸੇ ਲਾਉਣ ਦਾ ਫ਼ੈਸਲਾ ਉਹ ਆਪ ਕਰਦਾ ਹੈ ਅਤੇ ਉਸੇ ਅਨੁਸਾਰ ਉਹ ਜੀਵਨ ਦੀ ਖੇਡ ਵਿਚ ਜੇਤੂ ਹੋ ਕੇ ਲਾਹਾ ਖੱਟਦਾ ਹੈ ਜਾਂ ਹਾਰੇ ਹੋਏ ਜੁਆਰੀਏ ਵਾਂਗ ਨੁਕਸਾਨ ਕਰਾ ਕੇ ਦੁਨੀਆ ਤੋਂ ਟੁਰ ਜਾਂਦਾ ਹੈ :-

ਪਹਿਲੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ
ਹੁਕਮਿ ਪਇਆ ਗਰਭਾਸਿ॥
- - - - - - - - - -
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਵਿਸਰਿ ਗਇਆ ਧਿਆਨੁ॥
- - - - - - - - - -
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਧਨ ਜੋਬਨ ਸਿਉ ਚਿਤੁ॥
- - - - - - - - - -
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਲਾਵੀ ਆਇਆ ਖੇਤੁ ॥

(ਪੰਨਾ 74 ਅਤੇ 75)

ਗੁਰੂ ਸਾਹਿਬਾਨ ਨੇ ਚਾਰ ਪਹਰੇ ਜੀਵਨ ਦੀਆਂ ਚਾਰ ਅਵਸਥਾਵਾਂ ਦਸੀਆਂ ਹਨ ਅਤੇ ਉਨ੍ਹਾਂ ਦਾ ਵਿਸਥਾਰ ਕਰਦਿਆਂ ਦੱਸਿਆ ਹੈ ਕਿ ਪਹਿਲਾ ਪਹਿਰ ਜਨਮ ਅਤੇ ਬਚਪਨ ਦਾ ਹੈ ਜਿਹੜਾ ਸਾਰੀਆਂ ਗੱਲਾਂ ਤੋਂ ਨਿਰਲੇਪ ਖੇਡਣ ਕੁੱਦਣ ਵਿਚ ਬੀਤ ਜਾਂਦਾ ਹੈ। ਦੂਜਾ ਪਹਿਰ ਸੰਸਾਰ, ਮਾਤਾ, ਪਿਤਾ, ਭੈਣ-ਭਰਾਵਾਂ ਅਤੇ ਹੋਰ ਸਬੰਧੀਆਂ ਨਾਲ ਮੋਹ ਮਮਤਾ ਦੀ ਅਵਸਥਾ ਹੈ। ਤੀਜਾ ਪਹਿਰ ਧਨ, ਜੁਆਨੀ ਅਤੇ ਕਾਮ ਪ੍ਰਵਿਰਤੀ ਨਾਲ ਸਬੰਧਤ ਹੈ । ਅਖ਼ੀਰਲਾ ਚੌਥਾ ਪਹਿਰ ਮਨੁੱਖੀ ਜ਼ਿੰਦਗੀ ਦਾ ਅੰਤ ਹੈ ਜਦੋਂ ਉਮਰ ਰੂਪੀ ਫਸਲ ਪੱਕ ਕੇ ਧਰਮਰਾਜ ਦੇ ਦੂਤਾਂ ਦੁਆਰਾ ਕੱਟੀ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਪੰਜਾਬੀ ਵਿਚ ਪਹਰੇ ਕਾਵਿ ਰੂਪ ਵਿਚ ਕੋਈ ਕਾਵਿ ਰਚਨਾ ਨਹੀਂ ਹੋਈ ਪਰ ਬਾਬਾ ਫ਼ਰੀਦ ਜੀ ਨੇ 'ਪਹਿਲੇ ਪਹਰੈ ਫੁਲੜਾ ਫਲ ਭੀ ਪਛਾ ਰਾਤਿ' ਆਖ ਕੇ ਰਾਤ ਦੇ ਪਹਿਲੇ ਅਤੇ ਪਿਛਲੇ ਪਹਿਰ ਵੱਲ ਸੰਕੇਤ ਕੀਤਾ ਹੈ ਅਤੇ 'ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ' ਉਚਾਰ ਕੇ ਦਿਨ ਰਾਤ ਦੇ ਅਠ ਪਹਿਰਾਂ ਵੱਲ ਸੰਕੇਤ ਕੀਤਾ ਹੈ।

ਪੰਜਾਬੀ ਦਾ ਮੁਹਾਵਰਾ ਪਹਿਰੇ ਪਹਿਰੇ ਵੀ ਦਿਨ ਰਾਤ ਦੇ ਹਰ ਸਮੇਂ ਤੋਂ ਬਣਿਆ ਹੈ ਅਤੇ ਇਹ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਵਰਤਿਆ ਹੈ :-

ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ॥

ਹ. ਪੁ.–ਮ. ਕੋ.; ਪੰ. ਸਾ. ਕੋ.; ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ -ਡਾ. ਜੀਤ ਸਿੰਘ ਸੀਤਲ

**ਪਹਾੜ ਸਿੰਘ, ਰਾਜਾ** : ਇਹ ਫ਼ਰੀਦਕੋਟ ਰਿਆਸਤ ਦੇ ਸਰਦਾਰ ਚੜ੍ਹਤ ਸਿੰਘ ਦਾ ਪੁੱਤਰ ਸੀ। ਚੜ੍ਹਤ ਸਿੰਘ ਦੀ ਮੌਤ ਉਪਰੰਤ ਉਸ ਦਾ ਸੱਤ ਸਾਲ ਦਾ ਲੜਕਾ ਗੁਲਾਬ ਸਿੰਘ (ਚੜ੍ਹਤ ਸਿੰਘ ਦਾ ਵੱਡਾ ਪੁੱਤਰ) ਗੱਦੀ ਤੇ ਬੈਠਾ ਅਤੇ ਉਸ ਦਾ ਮਾਮਾ ਫ਼ੌਜਾ ਸਿੰਘ ਕਾਰ ਮੁਖ਼ਤਿਆਰ ਬਣਿਆ। ਨਵੰਬਰ, 1826 ਵਿਚ ਗੁਲਾਬ ਸਿੰਘ ਦੇ ਕਤਲ ਹੋ ਜਾਣ ਮਗਰੋਂ ਉਸ ਦਾ ਪੁੱਤਰ ਜਿਸ ਦੀ ਉਮਰ ਸਿਰਫ਼ ਚਾਰ ਸਾਲ ਸੀ, ਗੱਦੀ ਤੇ ਬੈਠਿਆ ਪਰ ਅਗਸਤ, 1827 ਈ. ਵਿਚ ਉਹ ਵੀ ਚਲਾਣਾ ਕਰ ਗਿਆ ਅਤੇ ਪਹਾੜ ਸਿੰਘ 'ਸਰਦਾਰ' ਬਣਿਆ।

ਦੂਜੇ ਅੰਗਰੇਜ਼-ਸਿੱਖ ਯੁਧ ਸਮੇਂ ਪਹਾੜ ਸਿੰਘ ਨੇ ਅੰਗਰੇਜ਼ਾਂ ਦੀ ਸੈਨਿਕ ਅਤੇ ਰਾਸ਼ਨ ਭੇਜ ਕੇ ਬਹੁਤ ਮਦਦ ਕੀਤੀ। ਉਸ ਸਮੇਂ ਅੰਗਰੇਜ਼ੀ ਫ਼ੌਜ ਨੂੰ ਰਾਹ ਦਸਣ ਅਤੇ ਖ਼ਾਲਸਾ ਫ਼ੌਜ ਦੇ ਭੇਦ ਉਨ੍ਹਾਂ ਤੱਕ ਪਹੁੰਚਾਉਣ ਦਾ ਕੰਮ ਪਹਾੜ ਸਿੰਘ ਦੇ ਸੂਹੀਏ ਕਰਦੇ ਸਨ।

ਪਹਾੜ ਸਿੰਘ ਦੀ ਇਸ ਸੇਵਾ ਬਦਲੇ ਅੰਗਰੇਜ਼ ਸਰਕਾਰ ਨੇ ਕੋਟਕਪੂਰੇ ਦਾ ਕੁਝ ਇਲਾਕਾ ਅਤੇ ਨਾਭੇ ਦੇ ਜ਼ਬਤ ਕੀਤੇ ਇਲਾਕੇ ਵਿਚੋਂ ਲਗਭਗ 35,000 ਰੁਪਏ ਸਾਲਾਨਾ ਆਮਦਨ ਦਾ ਇਲਾਕਾ ਇਸ ਨੂੰ ਇਨਾਮ ਵੱਜੋਂ ਦਿੱਤਾ । 4 ਅਪ੍ਰੈਲ, 1846 ਨੂੰ ਪਹਾੜ ਸਿੰਘ ਨੂੰ 'ਰਾਜੇ' ਦਾ ਖ਼ਿਤਾਬ ਦਿੱਤਾ ਗਿਆ ।

ਅਪ੍ਰੈਲ, 1849 ਵਿਚ ਰਾਜਾ ਪਹਾੜ ਸਿੰਘ ਦਾ ਦੇਹਾਂਤ ਹੋ ਗਿਆ।

ਹ. ਪੁ.–ਮ. ਕੋ.: 729; ਸਿ. ਮਿ.:177

**ਪਹਾੜੀ ਚਿਤਰਕਲਾ** : ਚਿਤਰਕਲਾ ਦੇ ਖੇਤਰ ਵਿਚ ਪਹਾੜੀ ਚਿਤਰਕਲਾ ਨੂੰ ਸੰਸਾਰ ਵਿਚ ਬੜੀ ਪ੍ਰਸਿੱਧਤਾ ਮਿਲੀ । ਚਿਤਰਕਲਾ ਸਬੰਧੀ ਵੱਖ ਵੱਖ ਇਲਾਕਿਆਂ ਦੀ ਆਪਣੀ ਨਵੇਕਲੀ ਸ਼ੈਲੀ ਹੈ ਅਤੇ ਕਿਸੇ ਇਕ ਇਲਾਕੇ ਦੇ ਸਾਰੇ ਚਿਤਰ ਵਖਰੀ ਨੁਹਾਰ ਕਾਰਨ 'ਕਲਮ' ਦੇ ਨਾਂ ਨਾਲ ਪ੍ਰਸਿੱਧ ਹੋਏ ਜਿਵੇਂ ਗੁਲੇਰ

ਕਲਮ, ਚੰਬਾ ਕਲਮ, ਨੂਰਪੁਰ ਕਲਮ, ਗੜਵਾਲੀ ਕਲਮ, ਬਸੌਲੀ ਕਲਮ, ਕੁੱਲੂ ਕਲਮ, ਬਿਲਾਸਪੁਰ ਕਲਮ ਤੇ ਮੰਡੀ ਕਲਮ ਆਦਿ । ਕਲਮ ਦੇ ਨਾਂ ਹੇਠ 35 ਦੇ ਲਗਭਗ ਸ਼ੈਲੀਆਂ ਹਨ ਜਿਨ੍ਹਾਂ ਦਾ ਸਾਮੂਹਕ ਨਾਂ ਚਿਤਰਕਾਰੀ ਦੀ ਪਹਾੜੀ ਕਲਮ ਹੈ । ਇਹ ਸਾਰੀਆਂ ਵਖਰੀ ਵਖਰੀ ਨੁਹਾਰ ਰੱਖਦੀਆਂ ਹਨ। ਕੋਈ ਵਧੇਰੇ ਸ਼ਿੰਗਾਰਮਈ ਤੇ ਕੋਈ ਸੁਹਜ ਤੇ ਜ਼ਿਆਦਾ ਜ਼ੋਰ ਦਿੰਦੀ ਹੈ। ਇਨ੍ਹਾਂ ਵਿਚੋਂ ਬਸੌਲੀ ਚਿਤਰਕਲਾ ਸਭ ਤੋਂ ਵਧ ਪੁਰਾਣੀ ਹੈ । ਇਹ ਕਲਾ ਲੋਕ ਕਲਾ ਦੇ ਵਧੇਰੇ ਨੇੜੇ ਹੋਣ ਸਦਕਾ ਇਸ ਦੀਆਂ ਜੜ੍ਹਾਂ ਲੋਕ ਜੀਵਨ ਵਿਚ ਡੂੰਘੀਆਂ ਸਮਾਈਆਂ ਹੋਈਆਂ ਹਨ ਜਿਸ ਕਰ ਕੇ ਇਸ ਕਲਮ ਦਾ ਪ੍ਰਭਾਵ ਦੂਜੀਆਂ ਚਿਤਰ ਸ਼ੈਲੀਆਂ ਨੇ ਵੀ ਕਬੂਲਿਆ।

ਸੋਲ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਪਹਾੜੀ ਕਲਾ ਪ੍ਰਫੁੱਲਤ ਹੁੰਦੀ ਨਜ਼ਰੀ ਪੈਂਦੀ ਹੈ। ਇਸੇ ਸਦੀ ਵਿਚ ਕ੍ਰਿਸ਼ਨ ਪਾਲ, ਬਸੌਲੀ ਦਾ ਇਕ ਅਜਿਹਾ ਸ਼ਾਸਕ ਹੋਇਆ ਜੋ ਕਲਾ ਪ੍ਰੇਮੀ ਸੀ । ਇਸ ਦਾ ਸਮਾਂ 1678-93ਈ. ਸੀ। ਇਹ ਬਸੌਲੀ ਚਿਤਰ ਸ਼ੈਲੀ ਦਾ ਸਰਪ੍ਰਸਤ ਮੰਨਿਆ ਜਾਂਦਾ ਹੈ ਤੇ ਇਸ ਦੇ ਸ਼ਾਸਨ ਕਾਲ ਵਿਚ ਇਹ ਕਲਾ ਭਰਪੂਰ ਰੂਪ ਵਿਚ ਵਿਕਸਿਤ ਹੋਈ । ਇਸ ਪਹਾੜੀ ਕਲਮ ਦਾ ਵਿਸ਼ਾ ਵੀ ਦੂਜੀਆਂ ਚਿਤਰ ਸ਼ੈਲੀਆਂ ਦੀ ਤਰ੍ਹਾਂ ਵਧੇਰੇ ਕਰ ਕੇ ਰਾਜਿਆਂ ਦੇ ਚਿੱਤਰ, ਪੌਰਾਣਿਕ ਗਾਥਾਵਾਂ ਅਤੇ ਸਮਾਜਿਕ ਰੀਤਾਂ ਆਦਿ ਦਾ ਅੰਕਣ ਕਰਨਾ ਰਿਹਾ । ਇਸ ਤੋਂ ਬਿਨਾਂ ਇਸ ਵਿਚ ਪੁਰਾਣ, ਰਾਮਾਇਣ ਵਰਗੇ ਧਾਰਮਿਕ ਵਿਸ਼ਿਆਂ ਨੂੰ ਲੈ ਕੇ ਸੈਂਕੜੇ ਚਿੱਤਰ ਬਣਾਏ ਗਏ । ਇਨ੍ਹਾਂ ਵਿਚ ਸੂਖ਼ਮ ਲੈਆਤਮਿਕ ਰੇਖਾਵਾਂ ਅਤੇ ਅਦਭੁਤ ਰੰਗ-ਵਿਧਾਨ ਦੁਆਰਾ ਨਾਇਕ ਨਾਇਕਾਵਾਂ ਦੇ ਕੋਮਲ ਮਨੋਭਾਵਾਂ/ਜਜ਼ਬਾਤਾਂ ਦੀ ਤਰਜਮਾਨੀ ਅਤਿਅੰਤ ਖ਼ੂਬਸੂਰਤ ਇਕ ਖੁਲ੍ਹੀ ਕਿਤਾਬ ਦੀ ਤਰ੍ਹਾਂ ਸਪਸ਼ਟ ਹੈ । ਇਨ੍ਹਾਂ ਚਿਤਰਾਂ ਵਿਚ ਗੂੜੇ ਲਾਲ, ਨੀਲੇ, ਪੀਲੇ ਤੇ ਕਾਲੇ ਰੰਗਾਂ ਦੀ ਪ੍ਰਧਾਨਤਾ ਹੈ । ਇਹ ਸ਼ੋਖ ਤੇ ਉਜਲੇ ਹੋਣ ਕਾਰਨ ਵਿਭਿੰਨ ਪ੍ਰਕਾਰ ਦੇ ਭਾਵਾਂ, ਕਰੁਣਾ, ਉਲਾਸ, ਉਦਾਸੀਨਤਾ ਅਤੇ ਸ਼ੋਕ ਨੂੰ ਪ੍ਰਤੀਬਿੰਬਤ ਕਰਦੇ ਹਨ।

ਕਾਂਗੜਾ ਚਿਤਰਾਂ ਦੇ ਮੁਕਾਬਲੇ ਬਸੌਲੀ ਚਿਤਰ ਸ਼ੈਲੀ ਦੇ ਚਿਤਰਾਂ ਦੀ ਭਾਸ਼ਾ ਸਿੱਧੀ ਹੈ। ਇਸ ਸ਼ੈਲੀ ਵਿਚ ਨਾਰੀ ਦੀ ਸੁੰਦਰਤਾ ਦੀ ਪੇਸ਼ਕਾਰੀ ਕਾਂਗੜਾ ਸ਼ੈਲੀ ਨਾਲੋਂ ਨਵੇਕਲੀ ਹੈ। ਇਥੇ ਨਾਰੀਆਂ ਆਪਣੇ ਅੰਕਣ ਵਿਚ ਪੁਰਸ਼ਾਂ ਦੇ ਵਧੇਰੇ ਨੇੜੇ ਹਨ । ਉਨ੍ਹਾਂ ਦੇ ਮੂੰਹ ਦੀ ਬਣਤਰ ਵਿਚ ਹੋਠ ਛੋਟੇ ਹਨ, ਨੱਕ ਲੰਬੀ ਤੇ ਝੁਕੀ ਹੋਈ ਹੈ । ਇਸ ਤੋਂ ਬਿਨਾ ਇਨ੍ਹਾਂ ਚਿਤਰਾਂ ਦੀ ਪ੍ਰਮੁੱਖ ਵਿਸ਼ੇਸ਼ਤਾ ਕਮਲ ਵਾਂਗ ਲੁਭਾਉਣੀਆਂ ਤੇ ਵੱਡੀਆਂ ਅੱਖਾਂ ਹਨ।

ਪਹਾੜੀ ਕਲਾ ਨੂੰ ਸਮੂਰਤ ਰੂਪ ਦੇਣ ਲਈ ਕਾਂਗੜਾ ਦੇ ਰਾਜਾ ਸੰਸਾਰ ਚੰਦ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਕਲਾ ਦੇ ਵਧੇਰੇ ਪ੍ਰਫੁੱਲਤ ਹੋਣ ਲਈ ਸ਼ਾਂਤ ਵਾਤਾਵਰਣ ਦੀ ਲੋੜ ਹੁੰਦੀ ਹੈ ਜੋ ਕੇਵਲ ਪਹਾੜਾਂ ਦੇ ਇਕਾਂਤ ਵਿਚ ਹੀ ਮਿਲ ਸਕਦਾ ਹੈ । ਮਹਾਰਾਜਾ ਕਾਂਗੜਾ ਨੇ ਆਪਣੇ ਸਮਕਾਲੀ ਚਿਤਰਕਾਰਾਂ ਨੂੰ ਕਲਾ ਦੇ ਵਿਕਾਸ ਵਿਚ ਬੜਾ ਉਤਸ਼ਾਹ ਤੇ ਹਰ ਲੋੜੀਂਦੀ ਸਹੂਲਤ ਦਿੱਤੀ। ਇਹ ਕਾਂਗੜਾ ਚਿਤਰ ਸ਼ੈਲੀ ਦੇ ਰੂਪ ਵਿਚ ਪ੍ਰਸਿੱਧ ਹੋਈ।

ਗੁਲੇਰ ਪਹਾੜੀ ਚਿਤਰਕਲਾ ਦਾ ਗੋਵਰਧਨ ਚੰਦ ਦੇ ਰਾਜ ਵਿਚ 1730 ਈ. ਤੋਂ 1760 ਈ. ਤਕ ਵਿਕਾਸ ਹੋਇਆ । ਇਸ ਕਲਾ ਦਾ ਖੇਤਰ ਉੱਤਰੀ ਭਾਰਤ ਦੀਆਂ ਪਹਾੜੀ ਰਿਆਸਤਾਂ ਰਿਹਾ । ਇਹ ਕਲਾ ਜੰਮੂ ਤੋਂ ਟੀਹਰੀ ਅਤੇ ਪਠਾਨਕੋਟ ਤੋਂ ਕੁੱਲੂ ਤਕ ਲਗਭਗ ਪੰਦਰਾਂ ਹਜ਼ਾਰ ਵਰਗ ਮੀਲ ਵਿਚ ਫ਼ੈਲੀ ਹੋਈ ਸੀ।

ਪਹਾੜੀ ਚਿਤਰਕਲਾ ਸ਼ੁੱਧ ਰੂਪ ਵਿਚ ਦੇਸੀ ਨਹੀਂ। ਇਸ ਉੱਤੇ ਪੰਜਾਬੀ ਰਾਜਪੂਤੀ ਕਲਾ ਦਾ ਪ੍ਰਭਾਵ ਹੈ । ਵਿਦਵਾਨਾਂ ਅਨੁਸਾਰ ਗੰਧਾਰ ਸਕੂਲ ਤੋਂ ਬਾਅਦ ਪੰਜਾਬ ਵਿਚ ਗੁਪਤ ਰਾਜ ਕਾਲ ਦੌਰਾਨ ਜੋ ਕਲਾ ਉਤਪੰਨ ਹੋਈ ਉਸ ਤੇ ਪਹਾੜੀ ਚਿਤਰਕਲਾ ਦੀ ਨੀਂਹ ਰੱਖੀ ਗਈ ।

ਪਹਾੜੀ ਚਿਤਰਕਲਾ ਨੇ ਵਿਭਿੰਨ ਰੂਪਾਂ ਵਿਚ ਵਿਕਾਸ ਕੀਤਾ। ਇਸ ਵਿਚ ਕੁਝ ਤਾਂ ਸਾਧਾਰਨ ਕਿਸਮ ਦੇ ਚਿਤਰ ਹਨ ਜੋ ਕਾਗ਼ਜ਼ਾਂ ਤੇ ਬਣੇ ਹੋਏ ਹਨ। ਰਾਜ ਦਰਬਾਰਾਂ, ਮਹਿਲਾਂ, ਮੰਦਰਾਂ ਦੀਆਂ ਕੰਧਾਂ ਤੇ ਵੀ ਕੁਝ ਚਿਤਰ ਉਲੀਕੇ ਮਿਲਦੇ ਹਨ ਜੋ ਮੰਡੀ, ਕੁੱਲੂ, ਚੰਬਾ, ਸੁਜਾਨਪੁਰ ਆਦਿ ਸਥਾਨਾਂ ਤੇ ਵੇਖੇ ਜਾ ਸਕਦੇ ਹਨ। ਪਹਾੜੀ ਚਿਤਰਕਲਾ ਦਾ ਇਕ ਹੋਰ ਰੂਪ ਸੈਂਚੀ ਚਿਤਰ ਵੀ ਹਨ ਜੋ ਪੁਰਾਤਨ ਹੱਥ ਲਿਖਤਾਂ ਦੇ ਪੰਨਿਆਂ ਤੇ ਅੰਕਿਤ ਹਨ।

ਪਹਾੜੀ ਚਿਤਰਕਲਾ ਵਿਚ ਨਿਭਾਏ ਗਏ ਵਿਸ਼ਿਆਂ ਨੂੰ ਮੁੱਖ ਤੌਰ ਤੇ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ । ਇਨ੍ਹਾਂ ਵਿਚੋਂ ਪਹਿਲੇ ਹਿੱਸੇ ਵਿਚ ਧਾਰਮਿਕ ਸਾਹਿਤ ਆਉਂਦਾ ਹੈ ਜਿਸ ਵਿਚ ਰਾਮਾਇਣ, ਮਹਾਭਾਰਤ ਅਤੇ ਪੌਰਾਣਿਕ ਵਿਸ਼ੇ ਲਏ ਗਏ ਹਨ ਪਰ ਰਾਮਾਇਣ ਦੇ ਸ੍ਰੀ ਰਾਮ ਚੰਦਰ ਜੀ ਤੋਂ ਵਧੇਰੇ ਸ੍ਰੀ ਕ੍ਰਿਸ਼ਨ ਜੀ ਦੇ ਚਿਤਰ ਇਥੋਂ ਦੇ ਚਿਤੇਰਿਆਂ ਦਾ ਵਧੇਰੇ ਪਿਆਰਾ ਵਿਸ਼ਾ ਰਿਹਾ ਹੈ। ਦੂਜੇ ਭਾਗ ਵਿਚ ਬਹੁਤ ਸਾਰੇ ਅਜਿਹੇ ਚਿਤਰ ਆਉਂਦੇ ਹਨ ਜਿਨ੍ਹਾਂ ਵਿਚ ਇਸ ਚਿਤਰਕਲਾ ਦੇ ਸਰਪ੍ਰਸਤਾਂ ਦੀ ਕਿਰਿਆਤਮਕ ਅਵਸਥਾਵਾਂ ਤੇ ਜੀਵਨ ਦੀਆਂ ਰੰਗੀਨੀਆਂ ਨੂੰ ਚਿਤਰਿਆ ਗਿਆ ਮਿਲਦਾ ਹੈ । ਤੀਜੇ ਭਾਗ ਵਿਚ ਅਜਿਹੇ ਚਿਤਰ ਸ਼ਾਮਲ ਕੀਤੇ ਜਾ ਸਕਦੇ ਹਨ ਜਿਨ੍ਹਾਂ ਵਿਚ ਲੋਕ ਜੀਵਨ ਨੂੰ ਸਾਕਾਰ ਕਰਨ ਦਾ ਉਪਰਾਲਾ ਕੀਤਾ ਗਿਆ ਹੈ । ਇਸ ਤੋਂ ਇਲਾਵਾ ਸੰਸਕ੍ਰਿਤ ਅਤੇ ਹਿੰਦੀ ਦੇ ਕਵੀ ਕੇਸ਼ਵ, ਮਤੀਦਾਸ, ਬਿਹਾਰੀ ਤੇ ਸੈਨਾਪਤੀ ਆਦਿ ਦੀਆਂ ਕਾਵਿ-ਕਿਰਤਾਂ ਨੂੰ ਚਿਤਰਿਆ ਗਿਆ ਹੈ।

ਉਪਰੋਕਤ ਤੋਂ ਬਿਨਾਂ ਬਾਰਾਮਾਹ ਵੀ ਪਹਾੜੀ ਚਿਤਰਕਲਾ ਦਾ ਅਹਿਮ ਵਿਸ਼ਾ ਰਿਹਾ ਹੈ ਜਿਸ ਵਿਚ ਰੁੱਤਾਂ ਨੂੰ ਪ੍ਰਾਕ੍ਰਿਤਕ ਪਿਠ-ਭੂਮੀ ਵਿਚ ਰੱਖ ਕੇ ਮਨੁੱਖੀ ਮਨੋਭਾਵਾਂ ਨਾਲ ਇਕਸਾਰਤਾ ਕਾਇਮ ਕਰ ਕੇ ਚਿਤਰਿਆ ਗਿਆ ਹੈ । ਹਰ ਮਹੀਨੇ ਦੇ ਵਖਰੇ ਵਖਰੇ ਰੰਗ ਰੂਪ ਨਾਲ ਵਖਰਾ ਵਖਰਾ ਮਾਨਵੀ ਚਰਿੱਤਰ ਚਿਤਰਿਆ ਗਿਆ ਹੈ । ਹੋਰਨਾਂ ਵਿਸ਼ਿਆਂ ਵਿਚ ਰਾਗਮਾਲਾ ਦਾ ਚਿਤਰਣ ਵੀ ਕੀਤਾ ਗਿਆ ਹੈ । ਇਸ ਅਨੁਸਾਰ ਰਾਗ ਤੇ ਰਾਗਣੀਆਂ ਨੂੰ ਸਮੂਰਤ ਰੂਪ ਵਿਚ ਪੇਸ਼ ਕੀਤਾ ਗਿਆ । ਇਨ੍ਹਾਂ ਚਿਤਰਾਂ ਵਿਚ ਰਾਗ ਸੂਖ਼ਮਤਾ ਅਤੇ ਉਭਰਦੀਆਂ ਸੁਰਾਂ ਨੂੰ ਬੇਮਿਸਾਲ ਨੁਹਾਰ ਦਿੱਤੀ ਗਈ ਹੈ । ਕੁਝ ਚਿਤਰਾਂ ਵਿਚ ਪੰਜਾਬ ਦੀਆਂ ਪ੍ਰੀਤ ਕਹਾਣੀਆਂ ਦੇ ਰੋਮਾਂਟਿਕ ਵਿਸ਼ਿਆਂ ਨੂੰ ਵੀ ਬੜੀ ਬਾਰੀਕੀ ਨਾਲ ਚਿਤਰਿਆ ਗਿਆ ਹੈ।

ਪ੍ਰੇਮ ਸ਼ਿੰਗਾਰ, ਸੰਯੋਗ ਤੇ ਵਿਯੋਗ ਦੀਆਂ ਅਵਸਥਾਵਾਂ ਵਿਚ ਨਾਰੀ ਦੀ ਸੁੰਦਰਤਾ ਦਾ ਚਿਤਰਣ ਆਮ ਤੌਰ ਤੇ ਪਹਾੜੀ ਚਿਤਰਕਲਾ ਦਾ ਕੇਂਦਰ ਬਿੰਦੂ ਰਿਹਾ ਹੈ । ਇਸ ਨੁਕਤੇ ਨਿਗਾਹ

ਤੋਂ ਪੁਰਸ਼ਾਂ ਦੇ ਮੁਕਾਬਲੇ ਨਾਰੀ ਚਿਤਰਾਂਕਨ ਵਧੇਰੇ ਕਲਾਤਮਕ ਢੰਗ ਨਾਲ ਚਿਤਰਿਆ ਗਿਆ ਹੈ ਭਾਵ ਜੇ ਚਿਤਰ ਰਾਧਾ ਕ੍ਰਿਸ਼ਨ ਦਾ ਹੈ ਤਾਂ ਉਥੋਂ ਸ੍ਰੀ ਕ੍ਰਿਸ਼ਨ ਦਾ ਚਿਤਰ ਹਟਾ ਦੇਣ ਨਾਲ ਤਸਵੀਰ ਦਾ ਪ੍ਰਭਾਵ ਉਨਾ ਨਹੀਂ ਘਟਦਾ ਜਿੰਨਾ ਰਾਧਾ ਦਾ ਚਿਤਰ ਹਟਾਉਣ ਨਾਲ ਘਟਦਾ ਹੈ।

ਪਹਾੜੀ ਚਿਤਰਕਲਾ ਦਾ ਕੋਈ ਵੀ ਚਿਤਰ ਅਰਥਹੀਨ ਨਹੀਂ ਕਿਹਾ ਜਾ ਸਕਦਾ । ਜ਼ਰੂਰਤ ਹੈ ਇਸ ਨੂੰ ਸਮਝਣ ਲਈ ਸੰਸਕ੍ਰਿਤਕ ਤੇ ਧਾਰਮਿਕ ਪਿਠ ਭੂਮੀ ਦੇ ਗਿਆਨ ਦੀ । ਇਸ ਨਜ਼ਰ ਤੋਂ ਇਥੋਂ ਦੇ ਚਿਤਰਾਂ ਵਿਚ ਲਾਲ, ਪੀਲਾ, ਨੀਲਾ ਤੇ ਕਾਲਾ ਰੰਗ ਲਗਭਗ ਸਮਾਨ ਰੂਪ ਵਿਚ ਵਰਤੇ ਗਏ ਹਨ। ਸੰਸਕ੍ਰਿਤ ਕਾਵਿਲੰਕਾਰ ਸ਼ਾਸਤਰ ਦੇ ਤਿੰਨ ਗੁਣ (ਸਤੋ, ਰਜੋ ਅਤੇ ਤਮੋ) ਜਾਂ ਤਿੰਨ ਰੰਗ-ਲਾਲ, ਨੀਲਾ ਤੇ ਸਫੈਦ ਨੂੰ ਵਿਭਿੰਨ ਪ੍ਰਕਾਰ ਦੇ ਰਸਭਾਵਾਂ ਵਿਚ ਵੰਡਿਆ ਗਿਆ ਹੈ । ਇਨ੍ਹਾਂ ਵਿਚ ਲਾਲ ਰੰਗ ਕਰੁਣਾ ਤੇ ਵਤਸਲ; ਨੀਲਾ ਬੀਰ, ਸ਼ਿੰਗਾਰ ਤੇ ਹਾਸਰਸ ਅਤੇ ਸਫ਼ੈਦ ਅਦਭੁਤ ਰਸ, ਵੀਭਤਸ ਤੇ ਰੋਦਰ ਰਸ ਦਾ ਪ੍ਰਤੀਕ ਹੈ । ਪਰ ਰੰਗ ਤੇ ਭਾਵ ਪੱਖੋਂ ਇਸ ਵਿਚਾਰ ਨੂੰ ਅੰਤਿਮ ਨੁਕਤਾ ਵੀ ਨਹੀ ਸਮਝਿਆ ਜਾ ਸਕਦਾ।

ਪਹਾੜੀ ਚਿਤਰਕਲਾ ਵਿਚ ਜਿਥੇ ਪ੍ਰਾਕਿਰਤੀ ਦਾ ਚਿਤਰਾਂਕਣ ਹੋਇਆ ਹੈ ਉਥੇ ਅਮਰਭੂਮੀ ਵਿਚ ਵਿਅਕਤ ਪਾਤਰਾਂ ਦੇ ਕਿਰਿਆ ਕਲਾਪ ਦੀ ਪੇਸ਼ਕਾਰੀ ਵਿਚ ਅਨੇਕ ਪ੍ਰਤੀਕ ਲਭੇ ਜਾ ਸਕਦੇ ਹਨ। ਚਿਤਰਾਂ ਦਾ ਮੁੱਖ ਵਿਸ਼ਾ ਪ੍ਰੇਮ ਹੋਣ ਕਰ ਕੇ ਇਨ੍ਹਾਂ ਵਿਚ ਅਨੁਰਾਗ ਵੈਰਾਗ ਦੇ ਅਨੇਕ ਗੀਤ ਗਾਉਣ ਵਾਲੇ ਪੰਛੀ ਜਿਵੇਂ ਤੋਤਾ-ਮੈਨਾ, ਚਕੋਰ-ਚਕੋਰੀ, ਮੋਰ-ਮੋਰਨੀ ਆਦਿ ਆਮ ਵੇਖੇ ਜਾ ਸਕਦੇ ਹਨ।

ਪਹਾੜੀ ਚਿਤਰਕਲਾ ਵਿਚ ਰੁੱਖਾਂ ਤੇ ਪੌਦਿਆਂ ਦੀ ਅਭਿਵਿਅਕਤੀ ਵੀ ਆਮ ਹੋਈ ਹੈ ਜਿਵੇਂ ਕੇਲੇ ਦਾ ਬੂਟਾ ਰਾਧਾ(ਨਾਇਕਾ) ਦੀ ਸਰੀਰਕ ਸੁੰਦਰਤਾ ਦਾ ਪ੍ਰਤੀਕ ਹੈ । ਇਸੇ ਤਰ੍ਹਾਂ ਗੁਲਾਬੀ ਫੁੱਲਾਂ ਨਾਲ ਲੱਦਿਆ ਹੋਇਆ ਚਨਾਰ ਦਾ ਰੁੱਖ ਵੀ ਨਾਇਕਾ ਦੀ ਸੁੰਦਰਤਾ ਦੇ ਪ੍ਰਤੀਕ ਦੀ ਅਭਿਵਿਅਕਤੀ ਕਰਦਾ ਹੈ। ਘਟਾ ਦਾ ਛਾ ਜਾਣਾ, ਬਿਜਲੀ ਦਾ ਕੜਕਣਾ ਆਦਿ ਪ੍ਰਾਕਿਰਤਕ ਦ੍ਰਿਸ਼, ਨਾਇਕ ਜਾਂ ਨਾਇਕਾ ਦੇ ਹਿਰਦੇ ਵਿਚ ਪ੍ਰੇਮ ਭਾਵਨਾਵਾਂ ਦਾ ਉਤਪੰਨ ਹੋਣਾ ਤੇ ਕਿਰਿਆ ਕਲਾਪਾਂ ਵਿਚ ਪਰਮ ਆਨੰਦ ਅਤੇ ਸੰਸਰਗ ਦਾ ਸੰਕੇਤ ਪੇਸ਼ ਕਰਦਾ ਹੈ । ਇਨ੍ਹਾਂ ਚਿਤਰਾਂ ਵਿਚ ਮੇਲ ਦੇ ਨਾਲ ਨਾਲ ਬਿਰਹਾ ਦੀ ਪੇਸ਼ਕਾਰੀ ਵਿਚ ਵੀ ਪ੍ਰਾਕਿਰਤੀ ਬਰਾਬਰ ਸਹਿਯੋਗ ਦਿੰਦੀ ਵੇਖੀ ਜਾ ਸਕਦੀ ਹੈ।

ਬਦਲਦੀਆਂ ਪਰਿਸਥਿਤੀਆਂ ਨਾਲ ਪਹਾੜੀ ਰਿਆਸਤਾਂ ਦੇ ਬਹੁਤੇ ਚਿਤੇਰੇ ਸਿੱਖ ਰਾਜ ਵੱਲ ਆਉਣ ਲਗ ਪਏ । ਬਹੁਤਿਆਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਨੌਕਰੀ ਕਰ ਲਈ ਜਿਸ ਕਾਰਨ ਪਹਾੜੀ ਚਿਤਰਕਲਾ ਆਪਣੇ ਮੂਲ ਨਾਲੋਂ ਵੱਖ ਹੋਣੀ ਸ਼ੁਰੂ ਹੋ ਗਈ । ਇਸ ਕਲਾ ਵਿਚ ਕਈ ਕਲਾ ਪਰੰਪਰਾਵਾਂ ਇਕ ਦੂਜੀ ਨੇ ਜ਼ਜ਼ਬ ਕਰ ਲਈਆਂ ਜੋ ਇਸ ਦੀ ਖ਼ੂਬਸੂਰਤੀ ਤੇ ਮਾਣ ਸਨ।

ਹ. ਪੁ.—ਪਹਾੜੀ ਚਿਤਰਕਲਾ; ਕੇਂਦਰ ਬਿੰਦੂ ਪ੍ਰੇਮ-ਜਸਵਿੰਦਰ ਭੁੱਲਰ;ਪੰਜਾਬੀ ਟ੍ਰਿਬਿਊਨ-ਸਪਤਾਹਿਕ ਮੈਗਜ਼ੀਨ-19 ਮਈ, 1991; ਬਸੌਲੀ ਚਿਤਰ ਸ਼ੈਲੀ-ਪ੍ਰੋ. ਜਸਵਿੰਦਰ ਭੁੱਲਰ-ਪੰਜਾਬੀ ਟ੍ਰਿਬਿਊਨ-ਸਪਤਾਹਿਕ ਮੈਗਜ਼ੀਨ- 28 ਜੁਲਾਈ, 1991

**ਪਹਿਲ ਸਿੰਘ** : ਇਹ ਸਰਹਿੰਦ ਨਿਵਾਸੀ ਮੇਲੇ ਸੁਨਿਆਰ ਦਾ ਪੁੱਤਰ ਸੀ । ਇਕ ਵਾਰ ਇਹ ਅਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਕੋਲ ਗਿਆ ਤਾਂ ਗੁਰੂ ਜੀ ਨੇ ਇਸ ਨੂੰ ਕੁਝ ਸੋਨੇ ਦਾ ਸਾਮਾਨ ਬਣਾਉਣ ਲਈ ਦਿੱਤਾ । ਇਸ਼ ਨੇ ਉਸ ਵਿਚੋਂ ਚੋਰੀ ਕੀਤੀ । ਗੁਰੂ ਜੀ ਨੇ ਇਸ ਨੂੰ ਅੱਗੇ ਤੋਂ ਅਜਿਹਾ ਕੁਕਰਮ ਕਰਨ ਤੋਂ ਵਰਜਿਆ ਅਤੇ ਸੱਚਾ ਸੁੱਚਾ ਵਿਹਾਰ ਕਰਨ ਦੀ ਸਿਖਿਆ ਦਿੱਤੀ । ਗੁਰੂ ਜੀ ਦੀ ਸਿੱਖਿਆਂ ਦਾ ਇਸ ਦੇ ਮਨ ਤੇ ਕਾਫੀ ਪ੍ਰਭਾਵ ਪਿਆ । ਗੁਰੂ ਜੀ ਨੇ ਇਸ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ।

ਹ. ਪੁ—ਮ. ਕੋ.:729

**ਪੱਕਾ ਸਾਹਿਬ (ਗੁ.ਮਧੇਯ)** : ਗੁਰੂ ਗੋਬਿੰਦ ਸਿੰਘ ਮਾਰਗ ਤੋਂ ਥੋੜ੍ਹਾ ਹਟਵਾਂ ਮਧੇਯ ਪਿੰਡ, ਮੋਗਾ ਜ਼ਿਲ੍ਹੇ ਦੇ ਇਸੇ ਹੀ ਨਾਂ ਦੀ ਤਹਿਸੀਲ ਵਿਚ ਭਦੌੜ ਤੋਂ 11 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਮਧੇਯ ਦੇ ਦੱਖਣ ਵਾਲੇ ਪਾਸੇ ਲਗਭਗ 400 ਮੀ. ਦੀ ਦੂਰੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਉਸਾਰਿਆ ਹੋਇਆ ਇਕ ਗੁਰਦੁਆਰਾ ਹੈ । ਗੁਰੂ ਜੀ ਤਖਤਪੁਰੇ ਤੋਂ ਦੀਨੇ ਵੱਲ ਜਾਂਦੇ ਸਮੇਂ ਇਥੇ ਬਿਰਾਜੇ ਸਨ । ਗੁਰੂ ਜੀ ਦੇ ਹੱਥ ਦਾ ਅੰਗੂਠਾ ਪੱਕਿਆ ਹੋਇਆ ਸੀ ਤੇ ਇਥੋਂ ਦੇ ਇਕ ਹਕੀਮ ਨੇ ਅੰਗੂਠੇ ਉੱਪਰ ਨਵੀਂ ਪੱਟੀ ਕੀਤੀ ਸੀ। ਇਸੇ ਲਈ ਇਥੋਂ ਦੇ ਗੁਰਦੁਆਰੇ ਦਾ ਨਾਂ ਪੱਕਾ ਸਾਹਿਬ ਹੈ।

ਕਿਹਾ ਜਾਂਦਾ ਹੈ ਕਿ ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰੇਮੀ ਸਿੱਖ ਰਾਇ ਜੋਧ ਦੇ ਤਿੰਨੇ ਪੋਤਰੇ ਗੁਰੂ ਗੋਬਿੰਦ ਸਿੰਘ ਜੀ ਕੋਲ ਪੁੱਜੇ ਸਨ । ਉਨ੍ਹਾਂ ਦੀ ਬੇਨਤੀ ਉੱਤੇ ਦਸਮੇਸ਼ ਜੀ ਦੀਨੇ ਪਹੁੰਚੇ ਅਤੇ ਉਥੋਂ ਦੇ ਇਕ ਪ੍ਰੇਮੀ ਤਰਖਾਣ ਸਿੱਖ ਦੇ ਚੁਬਾਰੇ ਵਿਚ ਜਾ ਟਿਕਾਣਾ ਕੀਤਾ । ਅੰਨ ਪਾਣੀ ਦੀ ਸਾਰੀ ਸੇਵਾ ਰਾਇ ਜੋਧ ਦੇ ਪੋਤਰਿਆਂ ਨੇ ਆਪਣੇ ਜ਼ਿੰਮੇ ਲੈ ਲਈ ਸੀ ।

ਇਸ ਪਿੰਡ ਦਾ ਰਕਬਾ 833 ਹੈਕਟੇਅਰ ਹੈ।

ਹ. ਪੁ.—ਤ. ਗਾ. ਗੁ. : 212; ਗੁ. ਗੋ. ਸਿੰ. ਮਾ. : 54

**ਪੱਖਲੀ** :ਮੁਗ਼ਲ ਰਾਜ ਦੌਰਾਨ ਪੰਜਾਬ ਇਕ ਮੁਗ਼ਲ ਸੂਬਾ ਗਿਣਿਆ ਜਾਂਦਾ ਸੀ ਅਤੇ ਪੱਖਲੀ ਇਸ ਸੂਬੇ ਦਾ ਇਕ ਜ਼ਿਲ੍ਹਾ ਸੀ ਜੋ ਬਾਅਦ ਵਿਚ ਉੱਤਰ-ਪੱਛਮੀ ਸਰਹੱਦੀ ਖੇਤਰ ਦੇ ਹਜ਼ਾਰਾ ਜ਼ਿਲ੍ਹੇ ਵਿਚ ਮਿਲਾ ਦਿੱਤਾ ਗਿਆ । ਅੰਗਰੇਜ਼ ਇਤਿਹਾਸਕਾਰਾਂ ਅਨੁਸਾਰ ਇਹ ਇਲਾਕਾ ਉਰਸਾ ਦਾ ਉਹ ਖੇਤਰ ਸੀ ਜੋ ਜਿਹਲਮ ਅਤੇ ਸਿੰਧ ਦਰਿਆਵਾਂ ਵਿਚਕਾਰ ਸਥਿਤ ਸੀ । ਬਾਦਸ਼ਾਹ ਸਿਕੰਦਰ ਦੇ ਸਮੇਂ ਇਥੋਂ ਦਾ ਰਾਜਾ ਆਰਸੇਕਸ ਸੀ । ਪ੍ਰਸਿੱਧ ਚੀਨੀ ਯਾਤਰੀ ਹਿਊਨਸਾਂਗ ਨੇ ਇਸ ਨੂੰ ਕਸ਼ਮੀਰ ਦਾ ਇਕ ਹਿੱਸਾ ਦੱਸਿਆ ਸੀ ਪਰੰਤੂ ਕਸ਼ਮੀਰ ਦੇ ਹੀ ਇਕ ਅਖ਼ਬਾਰ 'ਰਾਜਤਰੰਗਿਨੀ' ਵਿਚ ਇਸ ਨੂੰ ਇਕ ਵੱਖਰਾ ਰਾਜ ਦਰਸਾਇਆ ਗਿਆ ਸੀ। ਇਸ ਰਾਜ ਵਿਚ ਪ੍ਰਸਿੱਧ ਇਤਿਹਾਸਕ ਸ਼ਹਿਰ ਅਗਰੌਰ ਵੀ ਸਥਿਤ ਹੈ ਜਿਸ ਦਾ ਪ੍ਰਾਚੀਨ ਨਾਂ ਅਤਯੂਗ੍ਰਾਪੁਰਾ ਸੀ।

ਮੁਗ਼ਲ ਬਾਦਸ਼ਾਹ ਬਾਬਰ ਦੇ ਰਾਜ ਸਮੇਂ ਇਸ ਇਲਾਕੇ ਉੱਪਰ ਖਾਖਾ ਅਤੇ ਬੰਬਾ ਕਬੀਲਿਆਂ ਦਾ ਰਾਜ ਸੀ । ਇਨ੍ਹਾਂ ਕਬੀਲਿਆਂ ਦੇ ਸਰਦਾਰ ਸਿੰਧ ਦਰਿਆ ਦੇ ਪੂਰਬੀ ਇਲਾਕੇ ਉੱਪਰ ਬਹੁਤ ਸਮੇਂ ਤੋਂ ਰਾਜ ਕਰ ਰਹੇ ਸਨ ਪਰ ਬਜੌਰ ਅਤੇ ਸਵਾਤ ਦੇ ਗੀਬਰੀ ਸੁਲਤਾਨਾਂ ਨੇ ਇਨ੍ਹਾਂ ਨੂੰ ਉਥੋਂ ਬਾਹਰ ਕੱਢ ਦਿੱਤਾ । ਇਸ ਇਲਾਕੇ ਦੇ ਇਕ ਜੇਤੂ ਸ਼ਾਸਕ ਪੱਖਲੀ ਦੇ ਨਾਂ ਤੇ

ਹੀ ਇਸ ਇਲਾਕੇ ਦਾ ਨਾਂ ਪੱਖਲੀ ਪਿਆ। ਆਇਨੇ-ਅਕਬਰੀ ਵਿਚ ਇਸ ਰਾਜ ਦੀ ਸਥਿਤੀ ਬਾਰੇ ਲਿਖਿਆ ਹੈ ਕਿ ਇਸ ਦੇ ਪੂਰਬ ਵੱਲ ਕਸ਼ਮੀਰ, ਦੱਖਣ ਵੱਲ ਗੱਖੜਾ, ਪੱਛਮ ਵੱਲ ਅਟਕ ਅਤੇ ਉੱਤਰ ਵੱਲ ਕਟੋਰ ਜਾਂ ਚਿਤਰਾਲ ਦਾ ਇਲਾਕਾ ਸੀ । ਦੁੱਰਾਨੀ ਦੇ ਰਾਜਕਾਲ ਸਮੇਂ ਪੱਖਲੀ ਦਾ ਸਰਦਾਰ ਸਾਅਦਤ ਖ਼ਾਨ ਸੀ । ਇਸ ਨੇ ਗੜ੍ਹੀ ਸਾਅਦਤ ਖ਼ਾਨ ਨਾਂ ਦੇ ਪ੍ਰਸਿੱਧ ਕਿਲੇ ਨੂੰ ਉਸਾਰਿਆ। ਇਤਿਹਾਸਕਾਰਾਂ ਅਨੁਸਾਰ ਤੈਮੂਰ ਸ਼ਾਹ ਵਿਰੁੱਧ ਯੁੱਧ ਸਮੇਂ ਅਜ਼ਾਦ ਖ਼ਾਨ ਨੇ ਇਸ ਕਿਲ੍ਹੇ ਨੂੰ ਹੀ ਆਪਣਾ ਗੜ੍ਹ ਬਣਾਇਆ । ਉੱਨ੍ਹੀਵੀਂ ਸਦੀ ਦੇ ਅਰੰਭ ਵਿਚ ਪੱਖਲੀ ਤਿੰਨ ਜ਼ਿਲ੍ਹਿਆਂ-ਮਨਸਿਹਰਾ, ਸ਼ਿਨਕਿਆਰੀ ਅਤੇ ਭੀਰ-ਕੰਡ ਵਿਚ ਵੰਡਿਆ ਹੋਇਆ ਸੀ। ਕਾਗ਼ਾਨ, ਭੋਗਰਮੰਗ ਅਤੇ ਅਗਰੌਰ ਦੇ ਵਾਦੀ ਵਾਲੇ ਇਲਾਕੇ ਵੀ ਇਸ ਰਾਜ ਉੱਪਰ ਹੀ ਨਿਰਭਰ ਸਨ ।

ਹ. ਪੁ.–ਇੰਪ. ਗ. ਇੰਡ. 19 :318

**ਪੰਗਵਾਲ (ਨਾਚ)** : ਹਿਮਾਚਲ ਪ੍ਰਦੇਸ਼ ਦੇ ਚੰਬਾ ਖੇਤਰ ਵਿਚ ਗੱਦੀ ਲੋਕਾਂ ਵਾਂਗ ਪੰਗਵਾਲ ਲੋਕ ਵੀ ਮਨਮੌਜੀ ਕਿਸਮ ਦੇ ਹੁੰਦੇ ਹਨ । ਲੋਕ ਗੀਤ ਅਤੇ ਲੋਕ ਨਾਚ ਇਨ੍ਹਾਂ ਦੇ ਮੰਨੋਰੰਜਨ ਦਾ ਮੁੱਖ ਸਾਧਨ ਹਨ । ਹਰ ਤਿਉਹਾਰ ਅਤੇ ਸ਼ੁਭ ਮੌਕੇ ਤੇ ਕਿਸੇ ਕਿਸਮ ਦਾ ਨਾਚ ਜ਼ਰੂਰੀ ਸਮਝਿਆ ਜਾਂਦਾ ਹੈ । ਜ਼ਾਤ ਪਾਤ ਦੇ ਭੇਦਭਾਵ ਭੁਲਾ ਕੇ ਸਭ ਲੋਕ ਇਕੱਠੇ ਨੱਚਦੇ ਹਨ । ਦੇਵੀ ਦੇਵਤਿਆਂ ਦੇ ਤਿਉਹਾਰਾਂ ਦੇ ਸਬੰਧ ਵਿਚ ਸ਼ੋਭਾ ਯਾਤਰਾਵਾਂ ਵਿਚ ਵੀ ਲੋਕ ਨਾਚ ਹੀ ਨੱਚੇ ਜਾਂਦੇ ਹਨ । ਜਿਵੇਂ ਜਿਵੇਂ ਨਾਚ ਦੀ ਚਾਲ ਵਧਦੀ ਜਾਂਦੀ ਹੈ, ਦਰਸ਼ਕਾਂ ਵਿਚੋਂ ਲੋਕ ਇਸ ਨਾਚ ਵਿਚ ਸ਼ਾਮਲ ਹੁੰਦੇ ਜਾਂਦੇ ਹਨ । ਪੰਗਵਾਲ ਹਮੇਸ਼ਾ ਸਮੂਹ ਵਿਚ ਹੀ ਨੱਚਦੇ ਹਨ। ਇਕੱਲੇ ਇਕੱਲੇ ਨੱਚਣ ਦਾ ਰਿਵਾਜ ਨਹੀਂ ਹੈ । ਇਸ ਨਾਚ ਵਿਚ ਔਰਤਾਂ ਅਤੇ ਮਰਦ ਵੱਖਰਾ ਨੱਚਦੇ ਹਨ । ਮਰਦ ਦਿਨ ਸਮੇਂ ਜ਼ਿਆਦਾ ਨੱਚਦੇ ਹਨ ਅਤੇ ਔਰਤਾਂ ਸ਼ਾਮ ਢਲਣ ਤੋਂ ਬਾਅਦ ਨੱਚਣਾ ਪਸੰਦ ਕਰਦੀਆਂ ਹਨ । ਸਾਰੇ ਕਲਾਕਾਰ ਇਕ ਦੂਜੇ ਦਾ ਹੱਥ ਫੜ ਕੇ ਲੋਕ ਸਾਜ਼ਾਂ ਅਤੇ ਗੀਤਾਂ ਦੀ ਲੈਅ ਉੱਪਰ ਮਸਤ ਹੋ ਕੇ ਨੱਚਦੇ ਹਨ । ਸਾਜ਼ ਵਜਾਉਣ ਵਾਲੇ ਬੰਸਰੀ ਅਤੇ ਢੋਲ ਵਜਾਉਂਦੇ ਹਨ । ਕਲਾਕਾਰ ਨੱਚਦੇ ਗਾਉਂਦੇ ਹੋਏ ਸਰੀਰ ਨੂੰ ਸਾਰੇ ਪਾਸੇ ਲਹਿਰਾਉਂਦੇ ਹੋਏ ਸਿਰ ਤੋਂ ਉੱਪਰ ਹੱਥ ਚੁੱਕਦੇ ਹਨ ਅਤੇ ਫ਼ਿਰ ਹੇਠਾਂ ਝੁਕਦੇ ਹਨ। ਕੁਝ ਸਮਾਂ ਮੱਧਮ ਚਾਲ ਨਾਲ ਨੱਚਣ ਤੋਂ ਬਾਅਦ ਕਲਾਕਾਰਾਂ ਵਿਚ ਬਹੁਤ ਚੁਸਤੀ ਆ ਜਾਂਦੀ ਹੈ ਅਤੇ ਉਹ ਤੇਜ਼ ਰਫ਼ਤਾਰ ਨਾਲ ਨੱਚਣ ਲਗ ਜਾਂਦੇ ਹਨ। ਜਦ ਤਕ ਕਲਾਕਾਰ ਥੱਕ ਨਹੀਂ ਜਾਂਦੇ ਉਹ ਨੱਚਦੇ ਹੀ ਰਹਿੰਦੇ ਹਨ।

ਹ. ਪੁ.–ਹਿ. ਪ੍ਰ. ਲੋ. ਨ. -ਹਰੀ ਰਾਮ ਜਸਟਾ :84

**ਪੰਜ ਇਸ਼ਨਾਨਾ** :ਇਹ ਸਰੀਰ ਦੇ ਪੰਜ ਅੰਗਾਂ-ਦੋ ਹੱਥ, ਦੋ ਪੈਰ ਅਤੇ ਮੂੰਹ ਦਾ ਪਾਣੀ ਨਾਲ ਧੋਣਾ ਹੈ। ਕਿਸੇ ਬੀਮਾਰੀ ਜਾਂ ਕਿਸੇ ਹੋਰ ਕਾਰਨ ਜਦੋਂ ਸੰਪੂਰਨ ਸਰੀਰਕ ਇਸ਼ਨਾਨ ਨਾ ਕੀਤਾ ਜਾ ਸਕੇ ਤਾਂ ਪੂਜਾ ਪਾਠ ਕਰਨ ਤੋਂ ਪਹਿਲਾਂ ਪੰਜ ਇਸ਼ਨਾਨਾ ਕਰ ਲਿਆ ਜਾਂਦਾ ਹੈ । ਇਸ ਨੂੰ 'ਪੰਚ ਸ਼ਨਾਨਾ' ਵੀ ਕਿਹਾ ਜਾਂਦਾ ਹੈ ਅਤੇ ਇਸ ਦਾ ਮਹਾਤਮ ਪੂਰੇ ਇਸ਼ਨਾਨ ਜਿੰਨਾ ਹੀ ਮੰਨਿਆ ਜਾਂਦਾ ਹੈ।

ਮੁਗ਼ਲ ਹਾਕਮਾਂ ਦੇ ਅਤਿਆਚਾਰਾਂ ਸਮੇਂ ਜਦੋਂ ਸਿੱਖ ਜੰਗਲਾਂ ਵਿਚ ਛੁਪ ਕੇ ਰਹਿੰਦੇ ਸਨ ਤਾਂ ਪਾਣੀ ਦੀ ਘਾਟ ਅਤੇ ਹੋਰ ਕਈ ਕਾਰਨਾਂ ਕਰ ਕੇ ਪੰਜ ਇਸ਼ਨਾਨੇ ਨੂੰ ਹੀ ਪੂਰਨ ਇਸ਼ਨਾਨ ਮੰਨ ਕੇ ਗੁਜ਼ਾਰਾ ਕਰਦੇ ਸਨ।

ਹਿੰਦੂ ਧਾਰਮਿਕ ਗ੍ਰੰਥ ਵਿਚ ਵੀ ਪੰਜ ਇਸ਼ਨਾਨਾ ਦਾ ਜ਼ਿਕਰ ਹੈ । ਪਰਾਸੁਰ ਸਮ੍ਰਿਤੀ ਅਨੁਸਾਰ ਪੰਜ ਇਸ਼ਨਾਨ ਹੇਠ ਲਿਖੇ ਹਨ:

1. ਆਗਨੇਯ – ਅਰਥਾਤ ਭਸਮ (ਸੁਆਹ) ਨਾਲ ਸਰੀਰ ਨੂੰ ਸ਼ੁੱਧ ਕਰਨਾ।
2. ਵਾਰੁਣ – ਅਰਥਾਤ ਪਾਣੀ ਨਾਲ ਸਰੀਰ ਨੂੰ ਸ਼ੁੱਧ ਕਰਨਾ।
3. ਬ੍ਰਹਮ – ਅਰਥਾਤ ਵੇਦ ਮੰਤਰਾਂ ਨਾਲ ਅੰਤਹਕਰਣ ਨੂੰ ਸ਼ੁੱਧ ਕਰਨਾ।
4. ਵਾਯਵਯ – ਅਰਥਾਤ ਹਵਾ ਨਾਲ ਸਰੀਰ ਨੂੰ ਸ਼ੁੱਧ ਕਰਨਾ।
5. ਦਿਵਯ – ਅਰਥਾਤ ਮੀਂਹ ਜਾਂ ਧੁੱਪ ਨਾਲ ਸਰੀਰ ਨੂੰ ਸ਼ੁੱਧ ਕਰਨਾ।

ਪੰਜ ਇਸ਼ਨਾਨਾ ਬਾਰੇ ਇਕ ਵਿਅੰਗਾਤਮਕ ਅਖਾਣ ਪ੍ਰਸਿੱਧ ਹੈ :-

''ਪੰਜ ਇਸ਼ਨਾਨੀ ਮਹਾਂਗਿਆਨੀ
ਨਿੱਤ ਨਾਵਣ ਦਲਿਦਰੀ''

ਹ. ਪੁ.–ਮ. ਕੋ.; ਪੰ. ਲੋ. ਵਿ. ਕੋ

**ਪੰਜ ਪਿਆਰੇ** : ਗੁਰੂ ਗੋਬਿੰਦ ਸਿੰਘ ਜੀ ਅੱਗੇ ਆਪਣਾ ਆਪਾ ਵਾਰਨ ਵਾਲੇ ਪੰਜ ਮਹਾਂਪੁਰਖ ਜਿਨ੍ਹਾਂ ਨੇ 1699 ਈ. ਵਿਚ ਵਿਸਾਖੀ ਵਾਲੇ ਦਿਨ ਸਭ ਤੋਂ ਪਹਿਲਾਂ ਅੰਮ੍ਰਿਤ ਛਕਿਆ ਅਤੇ ਫ਼ਿਰ ਗੁਰੂ ਜੀ ਨੂੰ ਛਕਾਇਆ । ਪੁਰਾਤਨ ਸਮੇਂ ਤੋਂ ਹੀ ਭਾਰਤੀਆਂ ਦੇ ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਜੀਵਨ ਵਿਚ ਪੰਜਾਂ ਦੀ ਮਹਾਨਤਾ ਰਹੀ ਹੈ । ਗੁਰੂ ਘਰ ਵਿਚ ਵੀ ਪੰਜ ਗੁਰਮੁਖਾਂ ਦੀ ਪ੍ਰਧਾਨਤਾ ਚਲੀ ਆਈ ਹੈ । ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਪੰਜ ਪਿਆਰੇ ਚੁਣੇ ਜਾਂਦੇ ਰਹੇ ਹਨ ਪਰ ਇਤਿਹਾਸ ਵਿਚ ਸਾਰਿਆਂ ਦੇ ਨਾਂ ਨਹੀਂ ਮਿਲਦੇ । ਗੁਰੂ ਅਰਜਨ ਦੇਵ ਜੀ ਨਾਲ ਭਾਈ ਬਿਧੀ ਚੰਦ, ਭਾਈ ਜੇਠਾ, ਭਾਈ ਲੰਗਾਹ, ਭਾਈ ਪਿਰਾਣਾ, ਭਾਈ ਪੈੜਾ ਅਤੇ ਗੁਰੂ ਤੇਗ ਬਹਾਦਰ ਜੀ ਨਾਲ ਭਾਈ ਮਤੀ ਦਾਸ, ਭਾਈ ਗੁਰਦਿੱਤਾ, ਭਾਈ ਦਿਆਲਾ, ਭਾਈ ਊਦਾ, ਭਾਈ ਜੈਤਾ-ਪੰਜ ਮਹਾਂਪੁਰਖਾਂ ਦਾ ਨਾਂ ਆਉਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਸਾਜਨਾ ਕਰ ਕੇ ਸਦੀਆਂ ਤੋਂ ਚਲੀ ਆ ਰਹੀ ਪਰੰਪਰਾ ਨੂੰ ਨਵਾਂ ਰੂਪ ਦੇ ਕੇ ਹੋਰ ਪੱਕਾ ਕੀਤਾ।

ਸੰਨ 1699 (1756 ਬਿ.) ਨੂੰ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ) ਦੇ ਦੀਵਾਨ ਵਿਚ ਨੰਗੀ ਤਲਵਾਰ ਧੂਹ ਕੇ ਆਪਣੇ ਸਿੱਖਾਂ ਤੋਂ ਸਿਰ ਦੀ ਮੰਗ ਕੀਤੀ । ਉਸ ਸਮੇਂ ਜਿਨ੍ਹਾਂ ਪੰਜ ਸਿੱਖਾਂ ਨੇ ਆਪਣੇ ਸੀਸ ਭੇਟਾ ਕੀਤੇ ਉਨ੍ਹਾਂ ਨੂੰ ਗੁਰੂ ਜੀ ਨੇ ਆਪਣੇ ਛਾਤੀ ਨਾਲ ਲਾ ਕੇ ਪਿਆਰਾ ਕਹਿ ਕੇ ਸੰਬੋਧਨ ਕੀਤਾ ਅਤੇ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਦੀ ਨੀਂਹ ਰੱਖੀ । ਫ਼ਿਰ ਆਪ ਉਨ੍ਹਾਂ ਪੰਜਾਂ ਪਾਸੋਂ ਅੰਮ੍ਰਿਤ ਛਕ ਕੇ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਬਣੇ ।

ਗੁਰੂ ਆਗਿਆ ਵਿਚ ਆਪ ਵਾਰਨ ਵਾਲੇ ਇਨ੍ਹਾਂ ਪੰਜ ਪਿਆਰਿਆਂ ਦੇ ਸ਼ੁਭ ਨਾਮ ਹੇਠ ਲਿਖੇ ਅਨੁਸਾਰ ਹਨ :-

1. **ਭਾਈ ਦਇਆ ਸਿੰਘ ਜੀ** – ਆਪ ਦਾ ਜਨਮ ਲਾਹੌਰ

ਨਿਵਾਸੀ ਭਾਈ ਸੁੱਧੇ ਦੇ ਘਰ ਮਾਤਾ ਦਿਆਲੀ ਦੀ ਕੁੱਖੋਂ 1669 ਈ. (1726 ਬਿ.) ਵਿਚ ਹੋਇਆ । ਅੰਮ੍ਰਿਤ ਛਕਣ ਤੋਂ ਪਹਿਲਾਂ ਆਪ ਦਾ ਨਾਮ ਦਇਆ ਰਾਮ ਸੀ । ਜਦੋਂ ਗੁਰੂ ਜੀ ਨੇ ਸਿਰ ਦੀ ਮੰਗ ਕੀਤੀ ਤਾਂ ਆਪ ਸਭ ਤੋਂ ਪਹਿਲਾਂ ਅੱਗੇ ਵਧੇ ਅਤੇ ਮੱਥਾ ਟੇਕ ਕੇ ਕਿਹਾ :

ਜਾ ਦਿਨ ਤੇ ਹਮ ਸਿੱਖੀ ਪਾਈ।
ਤਾ ਦਿਨ ਤੇ ਸਿਰ ਭੇਟ ਚੜਾਈ।
ਤਨ ਮਨ ਧਨ ਰਾਵਰ ਕਾ ਅਹੀਐ।
ਜਬ ਚਾਹੀਏ ਤਬ ਹੀ ਲੈ ਲਈਹੈ।

(ਗੁ. ਪ੍ਰ. ਸੂ. ਗ੍ਰੰ)

ਸੰਨ 1705 (1762 ਬਿ.) ਵਿਚ ਆਪ ਲੋਹਗੜ੍ਹ (ਦੀਨਾ) ਤੋਂ ਜ਼ਫਰਨਾਮਾ ਲੈ ਕੇ ਔਰੰਗਜ਼ੇਬ ਪਾਸ ਦੱਖਣ ਗਏ । ਸੰਨ 1708 (1765 ਬਿ.) ਵਿਚ ਅਬਿਚਲ ਨਗਰ (ਹਜ਼ੂਰ ਸਾਹਿਬ) ਵਿਖੇ ਆਪ ਪਰਲੋਕ ਸਿਧਾਰ ਗਏ ।

**2. ਭਾਈ ਧਰਮ ਸਿੰਘ ਜੀ** — ਆਪ ਦਾ ਜਨਮ ਹਸਤਨਾਪੁਰ (ਦਿੱਲੀ) ਨਿਵਾਸੀ ਜੱਟ ਸੰਤਰਾਮ ਦੇ ਘਰ ਮਾਤਾ ਸਾਭੋ ਦੀ ਕੁੱਖੋਂ 1667 ਈ. (1724 ਬਿ.) ਵਿਚ ਹੋਇਆ। ਅੰਮ੍ਰਿਤ ਛਕਣ ਤੋਂ ਪਹਿਲਾਂ ਆਪ ਦਾ ਨਾਮ ਧਰਮ ਚੰਦ ਸੀ । ਸੰਨ 1708 (1765) ਵਿਚ ਹਜ਼ੂਰ ਸਾਹਿਬ ਵਿਖੇ ਆਪ ਦਾ ਦੇਹਾਂਤ ਹੋ ਗਿਆ।

**3. ਭਾਈ ਹਿੰਮਤ ਸਿੰਘ ਜੀ** — ਆਪ ਦਾ ਜਨਮ ਜਗਨਨਾਥ ਪੁਰੀ ਨਿਵਾਸੀ ਗੁਲਜ਼ਾਰੀ ਝੀਊਰ ਦੇ ਘਰ ਮਾਤਾ ਧੰਨੋ ਦੀ ਕੁੱਖੋਂ 1663 ਈ. (1720 ਬਿ.) ਵਿਚ ਹੋਇਆ । ਅੰਮ੍ਰਿਤ ਛਕਣ ਤੋਂ ਪਹਿਲਾਂ ਆਪ ਦਾ ਨਾਮ ਹਿੰਮਤ ਰਾਇ ਸੀ। ਸੰਨ 1704 (1761ਬਿ.) ਨੂੰ ਚਮਕੌਰ ਸਾਹਿਬ ਦੇ ਧਰਮਯੁੱਧ ਵਿਚ ਆਪ ਸ਼ਹੀਦ ਹੋ ਗਏ।

**4. ਭਾਈ ਮੋਹਕਮ ਸਿੰਘ ਜੀ** — ਆਪ ਦਾ ਜਨਮ ਦਵਾਰਕਾ ਨਿਵਾਸੀ ਤੀਰਥ ਚੰਦ ਛੀਂਬੇ ਦੇ ਘਰ ਮਾਤਾ ਦੇਵਾ ਬਾਈ ਦੀ ਕੁੱਖੋਂ 1663 ਈ. (1720 ਬਿ.) ਵਿਚ ਹੋਇਆ। ਅੰਮ੍ਰਿਤ ਛਕਣ ਤੋਂ ਪਹਿਲਾਂ ਆਪ ਦਾ ਨਾਮ ਮੋਹਕਮ ਚੰਦ ਸੀ । ਸੰਨ 1794 ਈ. (1716) ਨੂੰ ਚਮਕੌਰ ਸਾਹਿਬ ਦੀ ਜੰਗ ਵਿਚ ਆਪ ਨੇ ਸ਼ਹੀਦੀ ਪ੍ਰਾਪਤ ਕੀਤੀ।

**5. ਭਾਈ ਸਾਹਿਬ ਸਿੰਘ ਜੀ** — ਆਪ ਦਾ ਜਨਮ ਬਿਦਰ ਨਿਵਾਸੀ ਚਮਨੇ ਨਾਈ ਦੇ ਘਰ ਮਾਤਾ ਸੋਨਾਬਾਈ ਦੀ ਕੁੱਖੋਂ 1662 ਈ. (1719 ਬਿ.) ਵਿਚ ਹੋਇਆ । ਅੰਮ੍ਰਿਤ ਛਕਣ ਤੋਂ ਪਹਿਲਾਂ ਆਪ ਦਾ ਨਾਮ ਸਾਹਿਬ ਚੰਦ ਸੀ । ਸੰਨ 1704(1761 ਬਿ.) ਵਿਚ ਚਮਕੌਰ ਸਾਹਿਬ ਵਿਖੇ ਯੁੱਧ ਕਰਦੇ ਆਪ ਸ਼ਹੀਦ ਹੋ ਗਏ।

ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਨੂੰ ਬਹੁਤ ਜ਼ਿਆਦਾ ਮਹੱਤਵ ਦਿੱਤਾ । ਆਪ ਜੀ ਨੇ ਆਪਣੇ ਦੋਵੇਂ ਹੱਥ ਅੱਡ ਕੇ ਇਨ੍ਹਾਂ ਕੋਲੋਂ ਅੰਮ੍ਰਿਤ ਦੀ ਦਾਤ ਲਈ ਅਤੇ ਸਾਰੇ ਸੰਸਾਰ ਵਿਚ ਇਕ ਅਨੋਖੀ ਮਿਸਾਲ ਕਾਇਮ ਕੀਤੀ :

'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ'

ਗੁਰੂ ਸਾਹਿਬ ਦੀ ਆਗਿਆ ਅਨੁਸਾਰ ਹੁਣ ਤਕ ਕੜਾਹ ਪ੍ਰਸ਼ਾਦ ਵਰਤਾਉਣ ਸਮੇਂ ਪੰਜ ਪਿਆਰਿਆਂ ਦੇ ਨਾਂ ਦਾ ਛਾਂਦਾ ਕੱਢ ਕੇ ਪੰਜ ਅੰਮ੍ਰਿਤਧਾਰੀ ਸਿੰਘਾਂ ਨੂੰ ਦਿੱਤਾ ਜਾਂਦਾ ਹੈ ਅਤੇ ਫ਼ਿਰ ਸਾਰੀ ਸੰਗਤ ਵਿਚ ਵਰਤਾਇਆ ਜਾਂਦਾ ਹੈ।

ਨਗਰ ਕੀਰਤਨ ਸਮੇਂ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਦੀ ਅਗਵਾਈ ਪੰਜ ਪਿਆਰੇ ਕਰਦੇ ਹਨ।

ਅੰਮ੍ਰਿਤ ਛਕਾਉਣ ਦਾ ਅਧਿਕਾਰ ਵੀ ਪੰਜ ਪਿਆਰਿਆਂ ਨੂੰ ਹੀ ਹੈ।

ਕਿਸੇ ਸਿੰਘ ਜਾਂ ਸਿੰਘਣੀ ਪਾਸੋਂ ਰਹਿਤ ਦੀ ਉਲੰਘਣਾ ਹੋ ਜਾਣ ਦੀ ਸੂਰਤ ਵਿਚ ਉਸ ਨੂੰ ਤਨਖਾਹ (ਦੰਡ) ਲਾਉਣ ਦਾ ਅਧਿਕਾਰ ਵੀ ਪੰਜ ਪਿਆਰਿਆਂ ਨੂੰ ਹੀ ਹੈ।

ਕਿਸੇ ਵੀ ਗੁਰ ਅਸਥਾਨ ਦੇ ਸਰੋਵਰ ਦੀ ਕਾਰ ਸੇਵਾ ਦਾ ਸ਼ੁਭ ਆਰੰਭ ਪੰਜ ਪਿਆਰੇ ਕਰਦੇ ਹਨ।

ਚਮਕੌਰ ਸਾਹਿਬ ਦੀ ਜੰਗ ਵਿਚ ਜਦੋਂ ਕਈ ਸਿੰਘ ਅਤੇ ਦੋਵੇਂ ਵੱਡੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਤਾਂ ਰਾਤ ਨੂੰ ਸਿੰਘਾਂ ਨੇ ਬੜੀ ਵਾਰ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਆਪ ਗੜ੍ਹੀ ਛੱਡ ਕੇ ਚਲੇ ਜਾਉ ਕਿਉਂਕਿ ਆਪ ਦੀ ਸਲਾਮਤੀ ਨਾਲ ਹਜ਼ਾਰਾਂ ਸਿੰਘ ਪੈਦਾ ਹੋ ਸਕਦੇ ਹਨ ਨਹੀਂ ਤਾਂ ਪੰਥ ਯਤੀਮ ਹੋ ਜਾਵੇਗਾ ਪਰ ਗੁਰੂ ਜੀ ਹਰ ਵਾਰ ਟਾਲਦੇ ਰਹੇ । ਅਖ਼ੀਰ ਪੰਜ ਸਿੰਘਾਂ ਨੇ ਪੰਜ ਪਿਆਰਿਆਂ ਵੱਜੋਂ ਕਿਹਾ ਕਿ 'ਗੁਰ ਖਾਲਸਾ' ਤੁਹਾਨੂੰ ਇਥੋਂ ਚਲੇ ਜਾਣ ਲਈ ਹੁਕਮ ਦਿੰਦਾ ਹੈ । ਇਹ ਸੁਣ ਕੇ ਆਪ ਜੀ ਨੇ ਹੁਕਮ ਅੱਗੇ ਸਿਰ ਨਿਵਾ ਕੇ ਗੜ੍ਹੀ ਛੱਡ ਦਿੱਤੀ।

ਇਕ ਵਾਰ ਦਾਦੂ ਨਾਂ ਦੇ ਇਕ ਫ਼ਕੀਰ ਦੀ ਸਮਾਧ ਨੂੰ ਗੁਰੂ ਜੀ ਨੇ ਤੀਰ ਨਾਲ ਪ੍ਰਣਾਮ ਕੀਤਾ ਤਾਂ ਸਿੰਘਾਂ ਨੇ ਆਪ ਨੂੰ 'ਤਨਖਾਹ' ਲਾਈ । ਆਪ ਨੇ ਬੜੀ ਪ੍ਰਸੰਨਤਾ ਨਾਲ ਤਨਖਾਹ (ਧਰਮਦੰਡ) ਕਬੂਲੀ ਅਤੇ ਕਿਹਾ, 'ਮੈਂ ਤੁਹਾਡੀ ਪ੍ਰੀਖਿਆ ਲੈਣਾ ਚਾਹੁੰਦਾ ਸੀ ਜਿਸ ਤੇ ਤੁਸੀਂ ਪੂਰੇ ਉਤਰੇ ਹੋ।'

ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਮਹੱਤਤਾ ਆਪਣੀ ਬਾਣੀ ਵਿਚ ਕਈ ਥਾਈਂ ਦਰਸਾਈ ਹੈ:

ਜੁਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥

ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥

ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕ੍ਰਿਪਾ ਸਭ ਸਤ੍ਰੁ ਮਰੇ॥

ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੋ ਗਰੀਬ ਕਰੋਰ ਪਰੇ॥

ਆਪ ਨੇ ਇਹ ਵੀ ਫ਼ੁਰਮਾਨ ਕੀਤਾ ਕਿ ਜਿਨ੍ਹਾਂ ਨੇ ਗੁਰੂ ਦੀ ਖੁਸ਼ੀ ਲੈਣੀ ਹੈ ਉਹ ਇਨ੍ਹਾਂ ਦੀ ਸੇਵਾ ਸੰਭਾਲ ਕਰੇ ਕਿਉਂਕਿ ਗੁਰੂ ਦਾ ਸਾਰਾ ਕੁਝ ਇਨਾਂ ਦਾ ਹੀ ਹੈ—

ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ।

ਦਾਨ ਦਿਯੋ ਇਨਹੀ ਕੋ ਭਲੋ ਅਰ ਆਨ ਕੋ ਦਾਨ ਨਾ ਲਾਗਤ ਨੀਕੋ।

ਆਗੈ ਫਲੈ ਇਨਹੀ ਕੋ ਦਿਯੋ ਜਗ ਮੈ ਜਸ ਅਉਰ ਕੀਯੋ ਸਭ ਫੀਕੋ।

ਮੋ ਗ੍ਰਹਿ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ।

ਹ. ਪੁ.–ਮ. ਕੋ.; ਤ.ਗੁ.ਖਾ.; ਗੁ.ਪ੍ਰ. ਸੂ. ਗ੍ਰੰ.; ਸਿ. ਇ.-ਕਨਿੰਘਮ; ਪੰ. ਸਾ. ਸੰ. ਕੋ.; ਸਹਿਜੇ ਰਚਿਓ ਖਾਲਸਾ-ਹਰਿੰਦਰ ਸਿੰਘ ਮਹਿਬੂਬ; ਪੁਰਖ ਭਗਵੰਤ-ਪ੍ਰਿੰ.ਸਤਿਬੀਰ ਸਿੰਘ; ਕਲਗੀਧਰ ਚਮਤਕਾਰ-ਭਾਈ ਵੀਰ ਸਿੰਘ; ਐਨ. ਸਿ.-ਹਰਬੰਸ ਸਿੰਘ

**ਪੰਜਵੜ ਖ਼ਾਨਦਾਨ** : ਇਸ ਖ਼ਾਨਦਾਨ ਦਾ ਸਬੰਧ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਇਕ, ਭੰਗੀ ਮਿਸਲ ਨਾਲ ਹੈ। ਅਣਵੰਡੇ ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਵਿਚ ਕਸੂਰ (ਪਾਕਿਸਤਾਨ) ਦੇ ਇਲਾਕੇ ਦਾ ਇਕ ਉੱਘਾ ਧਾੜਵੀ ਭਾਮਾ ਸਿੰਘ ਸੀ ਜਿਸ ਦਾ ਇਕ ਭਰਾ ਭੂਪ ਸਿੰਘ, ਪੱਤੋ ਦਾ ਜ਼ਿਮੀਂਦਾਰ ਸੀ । ਭੂਪ ਸਿੰਘ ਦਾ ਇਕ ਲੜਕਾ ਹਰੀ ਸਿੰਘ ਆਪਣੇ ਚਾਚੇ ਭਾਮਾ ਸਿੰਘ ਨਾਲ ਜਾ ਰਲਿਆ। ਇਸ ਨੇ ਧਾੜਵੀਆਂ ਦੇ ਗਿਰੋਹ ਨੂੰ ਤਾਕਤਵਰ ਬਣਾ ਕੇ ਇਕ ਫ਼ੌਜ ਤਿਆਰ ਕੀਤੀ ਅਤੇ ਪੰਜਾਬ ਦਾ ਕਾਫ਼ੀ ਇਲਾਕਾ ਆਪਣੇ ਅਧੀਨ ਕਰ ਲਿਆ । ਇਹ 'ਭੰਗ' ਪੀਣ ਦਾ ਸ਼ੌਕੀਨ ਸੀ। ਇਸ ਲਈ ਇਸ ਦਾ ਨਾਂ ਹਰੀ ਸਿੰਘ ਭੰਗੀ ਵੱਜੋਂ ਪ੍ਰਸਿੱਧ ਹੋਇਆ।

ਹਰੀ ਸਿੰਘ ਨੇ ਅੰਮ੍ਰਿਤਸਰ ਜ਼ਿਲ੍ਹੇ ਵਿਚ ਸੋਹਲ ਪਿੰਡ ਵਿਖੇ ਆਪਣਾ ਟਿਕਾਣਾ ਬਣਾਇਆ ਅਤੇ ਨੇੜੇ ਦੇ ਸਿਆਲਕੋਟ, ਕਰਿਆਲ ਅਤੇ ਮੀਰੋਵਾਲ ਦੇ ਇਲਾਕੇ ਆਪਣੇ ਕਬਜ਼ੇ ਅਧੀਨ ਕੀਤੇ । ਇਸ ਨੇ ਚਿਨਿਓਟ, ਝੰਗ ਸਿਆਲ, ਜੰਮੂ ਅਤੇ ਮੁਲਤਾਨ ਉੱਪਰ ਵੀ ਹਮਲੇ ਕੀਤੇ । ਸੰਨ 1762 ਵਿਚ ਲਾਹੌਰ ਤੋਂ ਲਗਭਗ 4 ਕਿ. ਮੀ. ਦੂਰ 'ਖਵਾਜਾ ਸੱਯਦ ਕਾ ਕੋਟ' ਉੱਪਰ ਹਮਲਾ ਕੀਤਾ ਜਿਥੇ ਅਫ਼ਗਾਨ ਗਵਰਨਰ ਖ਼ਵਾਜਾ ਅਬਾਦ ਰਹਿੰਦਾ ਸੀ । ਇਥੇ ਇਸ ਨੇ ਬਹੁਤ ਲੁੱਟਮਾਰ ਕੀਤੀ ਅਤੇ ਧਨ ਦੇ ਨਾਲ ਨਾਲ ਅਸਲਾ ਵੀ ਲੁੱਟਿਆ। ਸੰਨ 1763 ਵਿਚ ਇਹ ਕਨ੍ਹਈਆ ਅਤੇ ਰਾਮਗੜ੍ਹੀਆ ਸਰਦਾਰਾਂ ਨਾਲ ਕਸੂਰ ਉੱਪਰ ਹਮਲੇ ਵਿਚ ਸ਼ਾਮਲ ਹੋਇਆ । ਅਗਲੇ ਸਾਲ 1764 ਈ. ਵਿਚ ਇਹ ਇਕ ਮੁੱਠਭੇੜ ਵਿਚ ਪਟਿਆਲਾ ਦੇ ਰਾਜਾ ਅਮਰ ਸਿੰਘ ਹੱਥੋਂ ਮਾਰਿਆ ਗਿਆ । ਇਸ ਤੋਂ ਬਾਅਦ ਭੰਗੀ ਮਿਸਲ ਦੀ ਕਮਾਨ ਝੰਡਾ ਸਿੰਘ ਅਤੇ ਗੰਡਾ ਸਿੰਘ ਨੇ ਸੰਭਾਲੀ । ਇਹ ਦੋਵੇਂ ਤਰਨਤਾਰਨ ਦੇ ਨਜ਼ਦੀਕ ਪੰਜਵੜ ਦੇ ਢਿੱਲੋਂ ਜੱਟ ਸਨ ਜਿਨ੍ਹਾਂ ਹੇਠ ਭੰਗੀ ਮਿਸਲ ਇਕ ਤਾਕਤਵਰ ਮਿਸਲ ਬਣੀ। ਇਨ੍ਹਾਂ ਨੂੰ ਭਾਗ ਸਿੰਘ ਆਹਲੂਵਾਲੀਆ, ਤਾਰਾ ਸਿੰਘ, ਰਾਇ ਸਿੰਘ ਬੁਰੀਆਵਾਲਾ, ਸਾਹਿਬ ਸਿੰਘ ਸਿਆਲਕੋਟੀਆ, ਗੁੱਜਰ ਸਿੰਘ ਭੰਗੀ ਅਤੇ ਲਹਿਣਾ ਸਿੰਘ ਭੰਗੀ ਵਰਗੇ ਉੱਘੇ ਸਰਦਾਰਾਂ ਦਾ ਸਹਿਯੋਗ ਪ੍ਰਾਪਤ ਸੀ ।

ਸੰਨ 1766 ਵਿਚ ਝੰਡਾ ਸਿੰਘ ਅਤੇ ਗੰਡਾ ਸਿੰਘ ਨੇ ਭਾਰੀ ਫ਼ੌਜ ਲੈ ਕੇ ਮੁਲਤਾਨ ਉੱਪਰ ਹਮਲਾ ਕੀਤਾ । ਸਤਲੁਜ ਦੇ ਕੰਢੇ ਲੜਾਈ ਵਿਚ ਗਵਰਨਰ ਸ਼ੁਜ਼ਾਅ ਖ਼ਾਨ ਅਤੇ ਬਹਾਵਲਪੁਰ ਦੇ ਮੁਬਾਰਕ ਖ਼ਾਨ ਨੇ ਮੁਕਾਬਲਾ ਕੀਤਾ । ਇਸ ਲੜਾਈ ਦਾ ਨਤੀਜਾ ਇਕ ਸੰਧੀ ਸੀ ਜਿਸ ਵਿਚ ਅਫ਼ਗਾਨ ਅਤੇ ਸਿੱਖ ਰਿਆਸਤਾਂ ਵਿਚਕਾਰ ਪਾਕਪਟਨ ਨੂੰ ਹੱਦ ਬਣਾਇਆ ਗਿਆ । ਝੰਡਾ ਸਿੰਘ ਅੰਮ੍ਰਿਤਸਰ ਪਰਤ ਆਇਆ ਅਤੇ ਹਰੀ ਸਿੰਘ ਵੱਲੋਂ ਸ਼ੁਰੂ ਕਰਵਾਇਆ ਕਿਲਾ ਇਸ ਨੇ ਮੁਕੰਮਲ ਕਰਵਾਇਆ । ਇਸ ਮਗਰੋਂ 1771 ਈ. ਵਿਚ ਝੰਡਾ ਸਿੰਘ ਨੇ ਸੰਧੀ ਤੋੜ ਕੇ ਮੁਲਤਾਨ ਉੱਪਰ ਹਮਲਾ ਕਰ ਦਿੱਤਾ । ਇਕ ਮਹੀਨੇ ਲਈ ਇਸ ਨੇ ਮੁਲਤਾਨ ਦੇ ਕਿਲੇ ਉੱਪਰ ਆਪਣਾ ਅਧਿਕਾਰ ਰੱਖਿਆ ਪਰ ਜਹਾਨ ਖ਼ਾਨ ਦੀ ਭਾਰੀ ਫ਼ੌਜ ਨੇ ਇਸ ਨੂੰ ਇਥੋਂ ਭਜਾ ਦਿੱਤਾ । ਅਗਲੇ ਸਾਲ 1772 ਈ. ਵਿਚ ਸ਼ੁਜ਼ਾਅ ਖ਼ਾਨ, ਸ਼ਰੀਫ਼ ਖ਼ਾਨ ਸਦੋਜ਼ਈ ਅਤੇ ਸ਼ਰੀਫ਼ ਬੇਗ਼ ਟਕਲੂ ਵਿਚਕਾਰ ਝੜੱਪ ਹੋ ਗਈ ਅਤੇ ਟਕਲੂ ਨੇ ਝੰਡਾ ਸਿੰਘ ਅਤੇ ਗੰਡਾ ਸਿੰਘ ਨੂੰ ਸਹਾਇਤਾ ਲਈ ਬੁਲਾਇਆ । ਇਨ੍ਹਾਂ ਨੇ ਮੌਕੇ ਦਾ ਲਾਭ ਉਠਾਇਆ ਅਤੇ ਭਾਰੀ ਫ਼ੌਜ ਲੈ ਕੇ ਮੁਲਤਾਨ ਫ਼ਤਹਿ ਕਰ ਲਿਆ । ਦੀਵਾਨ ਸਿੰਘ ਚੀਚੋਂਵਾਲੀਆ ਨੂੰ ਮੁਲਤਾਨ ਦਾ ਸਰਦਾਰ ਥਾਪ ਕੇ ਇਹ ਉੱਤਰ ਵੱਲ ਵਧਿਆ । ਪਹਿਲਾਂ ਇਸ ਨੇ ਰਾਮਨਗਰ ਵਿਖੇ ਚੱਠਾ ਸਰਦਾਰਾਂ ਤੋਂ ਜ਼ਮਜ਼ਮਾ ਤੋਪ ਕਬਜ਼ੇ ਹੇਠ ਕੀਤੀ । ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ ਦਾ ਅਚਾਨਕ ਦੇਹਾਂਤ ਹੋ ਜਾਣ ਨਾਲ ਇਨ੍ਹਾਂ ਨੇ ਫ਼ਿਰ ਜੰਮੂ ਉੱਪਰ ਹਮਲਾ ਕੀਤਾ । ਸੰਨ 1774 ਵਿਚ ਝੰਡਾ ਸਿੰਘ ਮਾਰਿਆ ਗਿਆ।

ਗੰਡਾ ਸਿੰਘ ਮੁੜ ਅੰਮ੍ਰਿਤਸਰ ਪਹੁੰਚ ਗਿਆ ਅਤੇ ਕਨ੍ਹਈਆ ਮਿਸਲ ਵਿਰੁੱਧ ਲੜਾਈ ਲਈ ਤਿਆਰੀ ਕਰਨ ਲਗਾ। ਝੰਡਾ ਸਿੰਘ ਨੇ ਪਠਾਨਕੋਟ ਮਨਸਾ ਸਿੰਘ ਨੂੰ ਦੇ ਦਿੱਤਾ ਸੀ । ਮਨਸਾ ਸਿੰਘ ਜਦੋਂ ਮਰ ਗਿਆ ਤਾਂ ਉਸ ਦੀ ਵਿਧਵਾ ਪਤਨੀ ਨੇ ਆਪਣੀ ਲੜਕੀ ਦਾ ਵਿਆਹ ਹਕੀਕਤ ਸਿੰਘ ਕਨ੍ਹਈਆ ਦੇ ਰਿਸ਼ਤੇਦਾਰ ਤਾਰਾ ਸਿੰਘ ਨਾਲ ਕਰ ਦਿੱਤਾ ਅਤੇ ਪਠਾਨਕੋਟ ਦੀ ਜਾਗੀਰ ਵੀ ਦੇ ਦਿੱਤੀ । ਗੰਡਾ ਸਿੰਘ ਨੇ ਇਸ ਦਾ ਵਿਰੋਧ ਕੀਤਾ ਅਤੇ ਹਮਲਾ ਕਰ ਦਿੱਤਾ । ਇਹ ਬੀਮਾਰ ਹੋਣ ਕਾਰਨ ਮਰ ਗਿਆ ਅਤੇ ਇਸ ਦੀ ਥਾਂ ਇਸ ਦੇ ਭਤੀਜੇ ਚੜ੍ਹਤ ਸਿੰਘ ਨੂੰ ਸਰਦਾਰ ਬਣਾਇਆ ਗਿਆ ਜੋ ਖ਼ੁਦ ਕਨ੍ਹਈਆ ਸਰਦਾਰਾਂ ਨਾਲ ਲੜਾਈ ਵਿਚ ਮਾਰਿਆ ਗਿਆ । ਸਰਦਾਰ ਤੋਂ ਬਿਨਾ ਭੰਗੀ ਫ਼ੌਜ ਵਾਪਸ ਅੰਮ੍ਰਿਤਸਰ ਪਰਤ ਆਈ । ਇਸ ਉਪਰੰਤ ਦੇਸਾ ਸਿੰਘ ਮਿਸਲਦਾਰ ਬਣਿਆ ਪਰ ਭੰਗੀ ਮਿਸਲ ਢਹਿੰਦੀਕਲਾ ਵੱਲ ਤੁਰ ਪਈ । ਪਹਿਲਾਂ ਭਾਗ ਸਿੰਘ ਆਹਲੂਵਾਲੀਆ ਨੇ ਖ਼ੁਦ ਨੂੰ ਸੁਤੰਤਰ ਐਲਾਨ ਕੀਤਾ, ਫ਼ਿਰ ਝੰਗ ਨੇ ਮਾਲੀਆ ਦੇਣਾ ਬੰਦ ਕਰ ਦਿੱਤਾ ਅਤੇ 1779 ਈ. ਵਿਚ ਮੁਲਤਾਨ ਵੀ ਹੱਥੋਂ ਖੁੱਸ ਗਿਆ। ਮੁਲਤਾਨ ਉੱਪਰ ਅਹਿਮਦ ਸ਼ਾਹ ਦੇ ਪੁੱਤਰ ਤੈਮੂਰ ਸ਼ਾਹ ਨੇ ਕਬਜ਼ਾ ਕਰ ਲਿਆ । ਦੇਸਾ ਸਿੰਘ ਤੋਂ ਬਾਅਦ ਉਸ ਦਾ ਪੁੱਤਰ ਗੁਲਾਬ ਸਿੰਘ ਮਿਸਲ ਦਾ ਸਰਦਾਰ ਬਣਿਆ ਪਰ ਇਹ ਇਕ ਕਮਜ਼ੋਰ ਸ਼ਾਸਕ ਸਿੱਧ ਹੋਇਆ ਅਤੇ ਸਮੇਂ ਨਾਲ ਸਭ ਕੁਝ ਗੁਆ ਬੈਠਾ। ਬਹੁਤੀ ਸ਼ਰਾਬ ਪੀਣ ਕਾਰਨ ਇਸ ਦਾ ਦੇਹਾਂਤ ਹੋ ਗਿਆ ਅਤੇ ਇਸ ਦਾ ਲੜਕਾ ਗੁਰਦਿੱਤ ਸਿੰਘ ਮਿਸਲਦਾਰ ਬਣਿਆ। ਇਸ ਨੇ ਸਾਹਿਬ ਸਿੰਘ ਭੰਗੀ ਅਤੇ ਫ਼ਤਹਿ ਸਿੰਘ ਕਨ੍ਹਈਆ ਦੀਆਂ ਲੜਕੀਆਂ ਨਾਲ ਵਿਆਹ ਕੀਤਾ। ਸੰਨ 1802 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਜ਼ਮਜ਼ਮਾ ਤੋਪ ਭਿਜਵਾਉਣ ਲਈ ਗੁਰਦਿੱਤ ਸਿਘ ਨੂੰ ਸੰਦੇਸ਼ ਭੇਜਿਆ। ਗੁਰਦਿੱਤ ਸਿੰਘ ਦੀ ਮਾਂ ਨੇ ਇਨਕਾਰ ਕਰ ਦਿੱਤਾ ਅਤੇ ਨਤੀਜੇ ਵੱਜੋਂ ਲੜਾਈ ਉਪਰੰਤ ਮਹਾਰਾਜਾ ਰਣਜੀਤ ਸਿੰਘ ਨੇ ਅੰਮ੍ਰਿਤਸਰ ਉੱਪਰ ਕਬਜ਼ਾ ਕਰ ਲਿਆ । ਗੁਰਦਿੱਤ ਸਿੰਘ ਅਤੇ ਉਸ ਦੀ ਮਾਂ ਜੋਧ ਸਿੰਘ ਰਾਮਗੜ੍ਹੀਆ ਦੀ ਸ਼ਰਨ ਵਿਚ ਚਲੇ ਗਏ ਅਤੇ ਗੁਰਦਿੱਤ ਸਿੰਘ ਦਾ ਦੇਹਾਂਤ ਆਪਣੇ ਜੱਦੀ ਪਿੰਡ ਪੰਜਵੜ ਵਿਖੇ ਹੀ ਹੋਇਆ।

ਗੁਰਦਿੱਤ ਸਿੰਘ ਤੋਂ ਬਾਅਦ ਜ਼ੈਲਦਾਰ ਠਾਕੁਰ ਸਿੰਘ ਮਿਸਲ ਦਾ ਮੁਖੀ ਬਣਿਆ ਅਤੇ ਉਸ ਦੀ ਮੌਤ ਉਪਰੰਤ ਉਸ ਦਾ ਲੜਕਾ ਹਰਨਾਮ ਸਿੰਘ ਸਰਦਾਰ ਬਣਿਆ। ਇਸ ਦਾ ਵਿਆਹ



ਗੁ. ਪੰਜਾ ਸਾਹਿਬ



ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜਾ, ਭਗਤੀ ਤੇ ਸ਼ਕਤੀ ਦਾ ਯਾਦਗਾਰੀ ਚਿੰਨ

ਪਧਾਨੀਆ ਪਰਿਵਾਰ ਦੇ ਸਰਦਾਰ ਲੱਖਾ ਸਿੰਘ ਦੀ ਲੜਕੀ ਨਾਲ ਹੋਇਆ।

ਲਹਿਣਾ ਸਿੰਘ ਅਤੇ ਗੁੱਜਰ ਸਿੰਘ ਵੀ ਭੰਗੀ ਮਿਸਲ ਦੇ ਉੱਘੇ ਸਰਦਾਰ ਸਨ। ਇਨ੍ਹਾਂ ਨੇ ਸਰਦਾਰ ਦਿਆਲ ਸਿੰਘ, ਸੋਭਾ ਸਿੰਘ ਕਨ੍ਹਈਆ ਅਤੇ ਚੜ੍ਹਤ ਸਿੰਘ ਸ਼ੁਕਰਚਕੀਆ ਨਾਲ ਮਿਲ ਕੇ ਲਾਹੌਰ ਉੱਪਰ ਕਬਜ਼ਾ ਕਰ ਲਿਆ ਅਤੇ ਜ਼ਮਜ਼ਮਾ ਤੋਪ ਚੜ੍ਹਤ ਸਿੰਘ ਆਪਣੇ ਨਾਲ ਗੁਜਰਾਂਵਾਲਾ ਲੈ ਗਿਆ । ਬਾਕੀ ਸਰਦਾਰਾਂ ਨੇ ਲਾਹੌਰ ਵੰਡ ਲਿਆ । ਸੰਨ 1767 ਵਿਚ ਅਹਿਮਦ ਸ਼ਾਹ ਦੇ ਹਮਲੇ ਤਕ ਲਹਿਣਾ ਸਿੰਘ ਅਤੇ ਸੋਭਾ ਸਿੰਘ ਲਾਹੌਰ ਵਿਚ ਹੀ ਰਹੇ ਅਤੇ ਫ਼ਿਰ ਆਪਣੇ ਪਿੰਡ ਪੰਜਵੜ ਚਲੇ ਗਏ । ਕੁਝ ਸਮੇਂ ਬਾਅਦ ਅਹਿਮਦ ਸ਼ਾਹ ਨੇ ਲਾਹੌਰ ਨੂੰ ਲਹਿਣਾ ਸਿੰਘ ਦੇ ਮੁੜ ਸਪੁਰਦ ਕੀਤਾ ਅਤੇ ਆਪ ਕਾਬਲ ਚਲਾ ਗਿਆ । ਸੰਨ 1797 ਵਿਚ ਸ਼ਾਹ ਜ਼ਮਾਨ ਨੇ ਦੁਬਾਰਾ ਪੰਜਾਬ ਉੱਪਰ ਹਮਲਾ ਕੀਤਾ ਅਤੇ ਲਹਿਣਾ ਸਿੰਘ ਨੂੰ ਲਾਹੌਰ ਛੱਡਣਾ ਪਿਆ । ਸ਼ਾਹ ਜ਼ਮਾਨ ਦੇ ਕਾਬਲ ਪਰਤ ਜਾਣ ਤੋਂ ਬਾਅਦ ਲਹਿਣਾ ਸਿੰਘ ਦਾ ਪੁੱਤਰ ਚੇਤ ਸਿੰਘ ਮਿਸਲਦਾਰ ਬਣਿਆ।

ਗੁੱਜਰ ਸਿੰਘ ਇਨ੍ਹਾਂ ਵਿਚੋਂ ਕਾਮਯਾਬ ਸਰਦਾਰ ਸਿੱਧ ਹੋਇਆ ਅਤੇ ਇਸ ਮਗਰੋਂ ਇਸ ਦਾ ਪੁੱਤਰ ਸਾਹਿਬ ਸਿੰਘ ਸਰਦਾਰ ਨਿਯੁਕਤ ਹੋਇਆ । ਚੇਤ ਸਿੰਘ ਬਹੁਤ ਬੇਲਿਹਾਜ਼ ਅਤੇ ਨਿਰਦਈ ਕਿਸਮ ਦਾ ਹਾਕਮ ਸੀ । ਇਸ ਲਈ ਸ਼ਹਿਰ ਦੇ ਪਤਵੰਤੇ ਲੋਕਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਮਦਦ ਲਈ ਬੁਲਾਇਆ। ਮਹਾਰਾਜਾ ਰਣਜੀਤ ਸਿੰਘ ਦੀ ਭਾਰੀ ਫ਼ੌਜ ਸਾਹਮਣੇ ਚੇਤ ਸਿੰਘ ਟਿਕ ਨਾ ਸਕਿਆ ਅਤੇ ਆਪਣੀ ਜਾਗੀਰ 'ਵਣੀ ਕੇ' ਵਿਖੇ ਜਾ ਵਸਿਆ । ਸੰਨ 1815 ਵਿਚ ਇਸ ਦਾ ਦੇਹਾਂਤ ਹੋ ਗਿਆ । ਸਾਹਿਬ ਸਿੰਘ ਵੀ ਮਹਾਰਾਜਾ ਰਣਜੀਤ ਸਿੰਘ ਤੋਂ ਡਰ ਗਿਆ ਅਤੇ ਉਸ ਦੀ ਅਧੀਨਗੀ ਸਵੀਕਾਰ ਕਰ ਲਈ । ਸੰਨ 1811 ਵਿਚ ਸਾਹਿਬ ਸਿੰਘ ਦੀ ਮੌਤ ਉਪਰੰਤ ਉਸ ਦਾ ਪੁੱਤਰ ਗੁਲਾਬ ਸਿੰਘ ਜਾਗੀਰ ਦਾ ਮਾਲਕ ਬਣਿਆ। ਇਹ 1832 ਈ. ਵਿਚ ਮਰ ਗਿਆ । ਗੁੱਜਰ ਸਿੰਘ ਦਾ ਤੀਜਾ ਲੜਕਾ ਫ਼ਤਹਿ ਸਿੰਘ ਕਪੂਰਥਲੇ ਦੇ ਸਰਦਾਰਾਂ ਦੀ ਨੌਕਰੀ ਵਿਚ ਚਲਾ ਗਿਆ। ਫ਼ਿਰ ਇਹ ਸ਼ਾਮ ਸਿੰਘ ਅਟਾਰੀ ਦੀ ਫ਼ੌਜ ਵਿਚ ਜਾ ਰਲਿਆ ਅਤੇ ਬਨੂੰ ਦੀ ਲੜਾਈ ਵਿਚ 1834 ਈ. ਵਿਚ ਮਾਰਿਆ ਗਿਆ। ਉਸ ਦਾ ਪੁੱਤਰ ਜੈਮਲ ਸਿੰਘ ਵੀ ਸ਼ਾਮ ਸਿੰਘ ਅਟਾਰੀ ਦੀ ਫ਼ੌਜ ਵਿਚ ਸੀ। ਇਸ ਦਾ ਦੇਹਾਂਤ 1871 ਈ. ਵਿਚ ਹੋਇਆ।

ਹ. ਪੁ.–ਚੀ.ਫ਼ੈ. ਨੋ. ਪੰ.I: 456; ਸਿ. ਮਿ.: 28; ਹਿ. ਪੰ.-ਲਤੀਫ਼ : 296, 297, 298

**ਪੰਜਾ ਸਾਹਿਬ** : ਗੁਰੂ ਨਾਨਕ ਦੇਵ ਜੀ ਦਾ, ਹਸਨ ਅਬਦਾਲ (ਪਾਕਿਸਤਾਨ) ਦੇ ਨੇੜੇ, ਇਕ ਸਿਲਾ ਉੱਪਰ ਲਗਿਆ ਹੋਇਆ ਹੱਥ ਦਾ ਚਿੰਨ੍ਹ ਜਿਥੇ ਹੁਣ ਪ੍ਰਸਿੱਧ ਗੁਰਦੁਆਰਾ ਪੰਜਾ ਸਾਹਿਬ ਹੈ। ਇਥੇ ਠੰਡੇ ਮਿੱਠੇ ਪਾਣੀ ਦਾ ਚਸ਼ਮਾ ਹੈ ਜਿਸ ਦਾ ਨਿਰਮਲ ਜਲ ਛੋਟੇ ਜਿਹੇ ਤਲਾਅ ਵਿਚ ਜਮ੍ਹਾ ਹੋ ਕੇ ਲਗਾਤਾਰ ਵਹਿੰਦਾ ਰਹਿੰਦਾ ਹੈ।

ਹਸਨ ਅਬਦਾਲ ਨਗਰ ਇਸੇ ਨਾਮ ਦੇ ਇਕ ਸੱਯਦ ਬਾਬੇ ਦੇ ਨਾਮ ਤੇ ਵਸਿਆ। ਬਾਬਾ ਹਸਨ ਅਬਦਾਲ ਸੱਯਦ, ਸਬਜ਼ਵਾਰ (ਇਲਾਕਾ ਖੁਰਾਸਾਨ) ਦਾ ਸੀ ਅਤੇ ਭਾਰਤ ਵਿਚ ਮਿਰਜ਼ਾ ਸ਼ਾਹਪੁਰ ਨਾਲ ਆਇਆ ਸੀ । ਇਸ ਦਾ ਦੇਹਾਂਤ ਕੰਧਾਰ ਵਿਚ ਹੋਇਆ।

ਅਟਕ ਜ਼ਿਲ੍ਹੇ (ਕੈਮਲਪੁਰ) ਵਿਚ ਨਗਰ ਹਸਨ ਅਬਦਾਲ ਰਾਵਲਪਿੰਡੀ ਤੋਂ ਲਗਭਗ 35 ਕਿ. ਮੀ. ਦੇ ਫ਼ਾਸਲੇ ਤੇ ਹੈ।

ਦੇਸ਼ ਦੀ ਵੰਡ ਤੋਂ ਪਹਿਲਾਂ ਹਸਨ ਅਬਦਾਲ ਦਾ ਨਾਮ ਵੀ ਪੰਜਾ ਸਾਹਿਬ ਪ੍ਰਸਿੱਧ ਹੋ ਗਿਆ ਸੀ । ਉਦੋਂ ਇਹ ਵੀ ਮੰਗ ਕੀਤੀ ਜਾ ਰਹੀ ਸੀ ਕਿ ਹਸਨ ਅਬਦਾਲ ਰੇਲਵੇ ਸਟੇਸ਼ਨ ਦਾ ਨਾਮ ਵੀ ਪੰਜਾ ਸਾਹਿਬ ਬਦਲ ਦਿੱਤਾ ਜਾਏ।

ਐਮ. ਐਲ. ਆਹਲੂਵਾਲੀਆ ਨੇ ਆਪਣੀ ਪੁਸਤਕ ਗੁਰਦੁਆਰਾ ਸੁਧਾਰ ਲਹਿਰ (1919-25 ਈ.) ਵਿਚ ਪੁਰਾਣੀਆਂ ਲਿਖਤਾਂ ਵਿਚੋਂ ਰੇਲਵੇ ਸਟੇਸ਼ਨ ਪੰਜਾ ਸਾਹਿਬ (ਹਸਨ ਅਬਦਾਲ) ਨੋਟ ਕਰ ਕੇ ਲਿਖਿਆ ਹੈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰੂ ਨਾਨਕ ਦੇਵ ਜੀ ਸਾਵਣ ਮਹੀਨੇ ਦੀ ਪਹਿਲੀ ਤਰੀਕ ਨੂੰ ਇਥੇ ਆਏ। ਆਪ ਨੇ ਸੰਨ ਜਾਂ ਸੰਮਤ ਨਹੀਂ ਲਿਖਿਆ। ਖਿਆਲ ਕੀਤਾ ਜਾਂਦਾ ਹੈ ਕਿ ਜਦ ਗੁਰੂ ਜੀ ਪੱਛਮੀ ਦੇਸ਼ਾਂ ਤੋਂ ਵਾਪਸ ਪਰਤੇ ਤਾਂ ਇਥੇ ਆਏ ।

ਭਾਈ ਠਾਕਰ ਸਿੰਘ ਗਿਆਨੀ ਅਨੁਸਾਰ ਜਦੋਂ ਗੁਰੂ ਨਾਨਕ ਦੇਵ ਜੀ ਕੰਧਾਰ(ਅਫ਼ਗ਼ਾਨਿਸਤਾਨ) ਪਹੁੰਚੇ ਤਾਂ ਉਥੇ ਮੁਸਲਮਾਨਾਂ ਦੇ ਪ੍ਰਸਿੱਧ ਪੀਰ, ਵਲੀ ਮੁਹੰਮਦ ਨੇ ਗੁਰੂ ਜੀ ਪਾਸੋਂ ਮਾਰਫ਼ਤ ਦੇ ਬਹੁਤ ਸਾਰੇ ਪ੍ਰਸ਼ਨ ਪੁੱਛੇ ਅਤੇ ਗੁਰੂ ਜੀ ਨੂੰ ਵਲੀ ਅੱਲਾ ਜਾਣ ਕੇ ਸਲਾਮ ਕੀਤਾ ਅਤੇ ਆਖਿਆ, 'ਮੇਰਾ ਇਕ ਮੁਰੀਦ ਵਲੀ ਕੰਧਾਰੀ ਹਿੰਦ ਵਿਚ ਇਕ ਵੱਡਾ ਪੀਰ ਹੈ'। ਕੰਧਾਰ ਤੋਂ ਬਾਅਦ ਗੁਰੂ ਜੀ ਛੇਤੀ ਹੀ ਵਲੀ ਕੰਧਾਰੀ ਦੀ ਪਹਾੜੀ ਹੇਠਾਂ ਆ ਪਹੁੰਚੇ।

ਲਗਭਗ ਸਭ ਬਿਰਤਾਂਤ ਇਉਂ ਕਹਿੰਦੇ ਹਨ ਕਿ ਗੁਰੂ ਜੀ ਦੇ ਸਾਥੀ ਭਾਈ ਮਰਦਾਨੇ ਨੂੰ ਪਿਆਸ ਲਗੀ ਅਤੇ ਜਲ ਪੀਣ ਲਈ ਵਲੀ ਪਾਸ ਉੱਪਰ ਗਿਆ । ਵਲੀ ਨੇ ਜਲ ਨਾ ਦਿੱਤਾ, ਮਰਦਾਨਾ ਖਾਲੀ ਮੁੜ ਆਇਆ। ਉਸ ਨੇ ਗੁਰੂ ਜੀ ਨੂੰ ਬੇਨਤੀ ਕੀਤੀ, ਮੈਂ ਪਾਣੀ ਬਿਨਾ ਮਰਦਾ ਹਾਂ ਅਤੇ ਵਲੀ ਪਾਣੀ ਨਹੀਂ ਦਿੰਦਾ।' ਤਿੰਨ ਵਾਰੀ ਭਾਈ ਮਰਦਾਨਾ ਗਿਆ ਪਰ ਨਿਰਾਸ਼ ਮੁੜ ਆਇਆ. ਤਾਂ ਸਤਿਗੁਰੂ ਜੀ ਨੇ ''ਸਤਿ ਕਰਤਾਰ'' ਕਹਿ ਕੇ ''ਪ੍ਰਭੁ ਦਾਸ ਕਾ ਦੁਖ ਖਵਿ ਸਕੈ'' ਦੇ ਭਾਵ ਅਨੁਸਾਰ ਭਾਈ ਮਰਦਾਨੇ ਨੂੰ ਕੋਲ ਪਿਆ ਪੱਥਰ ਚੁੱਕਣ ਲਈ ਕਿਹਾ। ਪੱਥਰ ਚੁੱਕਦਿਆਂ ਹੀ ਹੇਠੋਂ ਪਾਣੀ ਦਾ ਚਸ਼ਮਾ ਫੁੱਟ ਪਿਆ । ਇਸ ਨਾਲ ਵਲੀ ਕੰਧਾਰੀ ਦਾ ਪਾਣੀ ਖ਼ਤਮ ਹੋਣ ਲੱਗਾ । ਇਧਰ ਇਹ ਚੋਜ ਵਰਤਿਆ ਉਧਰ ਵਲੀ ਕੰਧਾਰੀ ਨੇ ਦੇਖਿਆ ਕਿ ਉਸ ਦੇ ਜਲ ਦਾ ਚਸ਼ਮਾ ਖਾਲੀ ਹੈ ਤਾਂ ਬੜੇ ਕ੍ਰੋਧ ਵਿਚ ਆਇਆ ਅਤੇ ਉਹ ਪਹਾੜ ਜਿਸ ਹੇਠ ਗੁਰੂ ਜੀ ਬੈਠੇ ਸਨ ਆਪਣੀ ਸ਼ਕਤੀ ਨਾਲ ਹੇਠਾਂ ਗੁਰੂ ਜੀ ਵੱਲ ਧੱਕਿਆ। ਗੁਰੂ ਬਾਬੇ ਨੇ ਅੱਗੋਂ ਆਪਣੇ ਹੱਥ ਦੇ ਪੰਜੇ ਉੱਤੇ ਪਹਾੜ ਰੋਕ ਲਿਆ । ਇਹ ਵੇਖ ਕੇ ਵਲੀ ਚਰਨੀਂ ਪੈ ਗਿਆ ।

ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਲਈ ਚੋਖੀ ਜਾਗੀਰ ਇਸ ਦੇ ਨਾਂ ਲਗਾ ਦਿੱਤੀ ਸੀ । ਦੇਸ਼ ਦੀ ਵੰਡ ਤਕ ਕੁਝ ਪਣਚੱਕੀਆਂ ਦੀ ਵੀ ਆਮਦਨ ਸੀ । ਇਲਾਕੇ ਦੀਆਂ ਸੰਗਤਾਂ ਅਤੇ ਯਾਤਰੀ ਬੜੀ ਉਦਾਰਤਾ ਨਾਲ ਮਾਇਆ ਭੇਟਾ ਕਰਦੇ ਹਨ।

ਸੰਨ 1920-25 ਦੀ ਗੁਰਦੁਆਰਾ ਸੁਧਾਰ ਲਹਿਰ ਤੋਂ ਪਹਿਲਾਂ ਇਥੋਂ ਦੇ ਪੁਜਾਰੀ ਭਾਵੇਂ ਸਿੰਘ ਸਨ ਪਰ ਉਹ ਕਾਫ਼ੀ ਬਦਨਾਮ ਹੋ ਚੁਕੇ ਸਨ। ਉਹ ਗੁਰਦੁਆਰੇ ਨੂੰ ਆਪਣੀ ਨਿੱਜੀ ਜਾਇਦਾਦ ਸਮਝਦੇ ਸਨ। ਮਹੰਤ ਮਿਠਾ ਸਿੰਘ ਨੇ ਨਾ ਕੇਵਲ ਗੁਰਦੁਆਰਾ ਸਾਹਿਬ ਉੱਪਰ, ਸਗੋਂ ਨਾਲ ਲਗਦੀ ਜਾਇਦਾਦ ਉੱਪਰ ਵੀ ਕਬਜ਼ਾ ਕੀਤਾ ਹੋਇਆ ਸੀ। ਉਸ ਨੇ ਕੁਝ ਸਿੱਖ ਤੇ ਹਿੰਦੂ ਖ਼ਰੀਦੇ ਹੋਏ ਸਨ ਤਾਂ ਜੋ ਉਸ ਦੇ ਕੰਮ ਵਿਚ ਕੋਈ ਦਖ਼ਲ ਨਾ ਦੇਵੇ।

ਸੰਨ 1906 ਵਿਚ ਮਹੰਤ ਨੇ ਗੁਰਦੁਆਰੇ ਦੀ ਜ਼ਮੀਨ ਦਾ ਇੰਤਕਾਲ ਆਪਣੇ ਨਾਮ ਕਰਾ ਲਿਆ। ਸਥਾਨਕ ਸਿੱਖਾਂ ਨੇ ਇਸ ਦੀ ਵਿਰੋਧਤਾ ਕੀਤੀ ਪਰ ਉਨ੍ਹਾਂ ਦੀ ਗਿਣਤੀ ਥੋੜ੍ਹੀ ਸੀ । ਸਰਕਾਰ ਨੇ ਉਨ੍ਹਾਂ ਦੀ ਗੱਲ ਨਾ ਸੁਣੀ । ਸੰਨ 1915 ਵਿਚ ਲਾਹੌਰ ਤੋਂ ਛਪਣ ਵਾਲੇ 'ਪੰਥ ਸੇਵਕ' ਅਖ਼ਬਾਰ ਵਿਚ ਕੁਝ ਐਸੇ ਪ੍ਰਮਾਣ ਛਪੇ ਜਿਨ੍ਹਾਂ ਤੋਂ ਸਪਸ਼ਟ ਸੀ ਕਿ ਮਹੰਤ ਮਿਠਾ ਸਿੰਘ ਨੇ ਪੰਥ ਨੂੰ ਧੋਖਾ ਦਿੱਤਾ ਹੈ । 25 ਜੂਨ, 1916 ਨੂੰ ਫ਼ਿਰੋਜ਼ਪੁਰ ਵਿਚ ਇਕ ਸਿੱਖ ਕਾਨਫ਼ਰੰਸ ਹੋਈ ਜਿਸ ਵਿਚ ਬਹੁਤ ਜ਼ੋਰਦਾਰ ਆਵਾਜ਼ ਉਠਾਈ ਗਈ । ਫ਼ਿਰ ਰਾਵਲਪਿੰਡੀ ਦੀ ਸਿੰਘ ਸਭਾ ਨੇ ਨਾਲ ਲਗਦੇ ਜ਼ਿਲ੍ਹਿਆਂ ਦੇ ਉੱਘੇ ਸਿੰਘਾਂ ਦੀ ਮੀਟਿੰਗ ਬੁਲਾਈ । ਅੰਦੋਲਨ ਤੇਜ਼ ਹੋਇਆ । ਸੰਨ 1920 ਵਿਚ ਇਕ ਪੜਤਾਲੀਆ ਕਮੇਟੀ ਬਣਾਈ ਗਈ । ਸਿੱਖਾਂ ਤੋਂ ਇਲਾਵਾ ਹਿੰਦੂਆਂ ਤੇ ਮੁਸਲਮਾਨਾਂ ਨੇ ਮਹੰਤ ਵਿਰੁੱਧ ਸੰਗੀਨ ਇਲਜ਼ਾਮ ਲਗਾਏ । ਮਹੰਤ ਨੇ ਭਾੜੇ ਦੇ ਗੁੰਡੇ ਇਕੱਠੇ ਕਰ ਲਏ ਅਤੇ ਸ਼ਸਤਰਾਂ ਰਾਹੀਂ ਰੋਕ ਪਾਉਣ ਦੀ ਵਿਉਂਤ ਤਿਆਰ ਕਰ ਲਈ । ਅੰਮ੍ਰਿਤਸਰ ਵਿਚ ਸਿੱਖ ਆਗੂਆਂ ਦੀ ਇਕ ਮੀਟਿੰਗ ਹੋਈ ਜਿਸ ਵਿਚ ਫ਼ੈਸਲਾ ਹੋਇਆ ਕਿ ਪੱਚੀ ਸਿੱਖਾਂ ਦਾ ਇਕ ਜੱਥਾ ਭਾਈ ਕਰਤਾਰ ਸਿੰਘ ਝੱਬਰ ਅਤੇ ਸ. ਅਮਰ ਸਿੰਘ ਰਈਸ ਝਬਾਲ ਦੀ ਅਗਵਾਈ ਹੇਠ ਪੰਜਾ ਸਾਹਿਬ ਜਾਵੇ। ਜੱਥਾ ਉਥੇ ਪੁੱਜ ਗਿਆ । ਕੁਝ ਚਿਰ ਮਗਰੋਂ ਰਾਵਲਪਿੰਡੀ, ਐਬਟਾਬਾਦ ਅਤੇ ਕੁਝ ਹੋਰ ਥਾਵਾਂ ਤੋਂ ਵੀ ਕੁਝ ਸਿੱਖ ਆਗੂ ਉਥੇ ਪਹੁੰਚ ਗਏ। ਉਹ ਆਪਣੇ ਨਾਲ ਚੋਖੇ ਬੰਦੇ ਅਤੇ ਮਾਇਆ ਵੀ ਲਿਆਏ। ਨਵੰਬਰ, 1920 ਵਿਚ ਮਹੰਤ ਮਿਠਾ ਸਿੰਘ ਦਾ ਦੇਹਾਂਤ ਹੋ ਗਿਆ ਸੀ। ਉਸ ਦੀ ਥਾ ਮਹੰਤ ਸੰਤ ਸਿੰਘ ਅਤੇ ਸਿੱਖ ਆਗੂਆਂ ਵਿਚਾਲੇ ਸਰਕਾਰੀ ਅਫ਼ਸਰਾਂ ਦੀ ਮੌਜੂਦਗੀ ਵਿਚ ਲਿਖਤੀ ਸਮਝੌਤਾ ਹੋਇਆ। ਅਜੇ ਗੱਲ ਸਿਰੇ ਨਹੀਂ ਚੜ੍ਹੀ ਸੀ ਕਿ ਮਹੰਤ ਦੇ ਹਮਾਇਤੀ ਡਾਂਗਾਂ, ਬਰਛੇ ਤੇ ਤਲਵਾਰਾਂ ਲੈ ਕੇ ਆ ਗਏ ।

ਦੂਜੇ ਦਿਨ ਡਿਪਟੀ ਕਮਿਸ਼ਨਰ ਵੀ ਪਹੁੰਚ ਗਿਆ। ਉਸ ਨੇ ਪੁਲਿਸ ਰਾਹੀਂ ਮਾਮਲਾ ਵਿਗੜਨ ਤੋਂ ਰੋਕ ਲਿਆ । ਕੁਝ ਦਿਨਾਂ ਵਿਚ ਨਵਾਂ ਡਿਪਟੀ ਕਮਿਸ਼ਨਰ ਮਿਸਟਰ ਇਰਵਿੰਗ ਆ ਗਿਆ । ਉਸ ਨੇ ਸਾਰੀ ਪੁੱਛ ਗਿੱਛ ਕਰ ਕੇ 29 ਨਵੰਬਰ, 1920 ਨੂੰ ਕੇਸ ਦਾ ਫੈਸਲਾ ਪੰਥਕ ਕਮੇਟੀ ਦੇ ਹੱਕ ਵਿਚ ਦਿੱਤਾ।

ਪੰਥਕ ਕਮੇਟੀ ਦੇ ਪ੍ਰਬੰਧ ਹੇਠ ਗੁਰਦੁਆਰਾ ਪੰਜਾ ਸਾਹਿਬ ਦਾ ਕਈ ਪੱਖੋਂ ਕਾਫ਼ੀ ਸੁਧਾਰ ਹੋਇਆ ਯਾਤਰੀਆਂ ਨੂੰ ਸਹੂਲਤਾਂ ਦੇਣ ਲਈ ਰਿਹਾਇਸ਼ ਅਤੇ ਲੰਗਰ ਦਾ ਚੰਗਾ ਇੰਤਜ਼ਾਮ ਕੀਤਾ ਜਾਣ ਲੱਗਾ। ਗੁਰਦੁਆਰੇ ਦੇ ਪ੍ਰਬੰਧ ਆਦਿ ਲਈ ਖਰਚਾ ਚੋਖਾ ਸੀ ਜਿਸ ਦਾ ਪ੍ਰਬੰਧ ਕਮੇਟੀ ਨੇ ਆਪਣੇ ਸਾਧਨਾਂ ਨਾਲ ਹੌਲੀ ਹੌਲੀ ਕਰਨਾ ਸ਼ੁਰੂ ਕੀਤਾ।

ਇਥੋਂ ਦੇ ਇਲਾਕੇ ਦੀਆਂ ਸੰਗਤਾਂ ਨੇ ਸੁੰਦਰ ਗੁਰਦੁਆਰਾ ਬਣਵਾਇਆ ਤੇ ਪਿਸ਼ਾਵਰ ਦੀ ਸੰਗਤ ਨੇ 1930 ਈ. ਤਕ ਇਕ ਸੁੰਦਰ ਸਰਾਂ ਬਣਵਾ ਦਿੱਤੀ।

14 ਅਕਤੂਬਰ, 1932 ਨੂੰ ਪੰਜਾ ਸਾਹਿਬ ਵਿਚ ਸਿੱਖ ਕੌਮ ਦਾ ਇਕ ਭਾਰੀ ਇਕੱਠ ਹੋਇਆ ਅਤੇ ਪੰਜ ਪਿਆਰਿਆਂ ਨੇ ਪੰਜਾ ਸਾਹਿਬ ਦੇ ਗੁਰਦੁਆਰਾ ਸਾਹਿਬ ਦੀ ਨਵੀਂ ਨੀਂਹ ਰੱਖੀ। ਸਰੋਵਰ ਦਾ ਬੁਨਿਆਦੀ ਪੱਥਰ ਟਿੱਕਾ ਸਾਹਿਬ ਯਾਦਵਿੰਦਰ ਸਿੰਘ ਪਟਿਆਲਾ ਨੇ ਰੱਖਿਆ । ਇਸ ਤਰ੍ਹਾਂ ਪੱਥਰਾਂ ਦੀ ਉਸਾਰੀ ਵਾਲਾ ਇਕ ਸੁੰਦਰ ਗੁਰਦੁਆਰਾ ਕਾਇਮ ਹੋ ਗਿਆ ।

ਦੇਸ਼ ਦੀ ਵੰਡ ਤੋਂ ਬਾਅਦ ਪਾਕਿਸਤਾਨ ਵਿਚ ਰਹਿ ਗਏ ਜਿਨ੍ਹਾਂ ਗੁਰਦੁਆਰਿਆਂ ਦਾ ਪ੍ਰਬੰਧ, ਉਥੋਂ ਦੇ ਵਕਫ਼ ਬੋਰਡ ਰਾਹੀਂ ਹੋ ਰਿਹਾ ਹੈ, ਗੁਰਦੁਆਰਾ ਪੰਜਾ ਸਾਹਿਬ ਉਨ੍ਹਾਂ ਵਿਚ ਸ਼ਾਮਲ ਹੈ।

ਹਰ ਸਾਲ ਇਥੇ ਵਿਸਾਖੀ ਦਾ ਮੇਲਾ ਲਗਦਾ ਸੀ ਅਤੇ ਇਹ ਪਰੰਪਰਾ ਹੁਣ ਤਕ ਕਾਇਮ ਹੈ । ਇਸ ਤੋਂ ਇਲਾਵਾ ਚੇਤਰ ਦੀ ਚੌਦਸ, ਭਾਦਰੋਂ ਦੀ ਮੱਸਿਆ ਵੱਡੇ ਪੈਮਾਨੇ ਤੇ ਮਨਾਈ ਜਾਂਦੀ ਸੀ। ਇਥੇ 22 ਹਾੜ ਤੇ ਸਾਵਣ ਦੀ ਪਹਿਲੀ ਤਕ ਮੇਲਾ ਲਗਦਾ ਸੀ।

ਇਥੋਂ ਦੇ ਲੰਗਰ ਅਤੇ ਯਾਤਰੀਆਂ ਦੀ ਰਿਹਾਇਸ਼ ਦਾ ਪ੍ਰਬੰਧ ਬਹੁਤ ਹੀ ਅੱਛਾ ਸੀ । ਹੁਣ ਵੀ ਜਦ ਯਾਤਰੀ ਵਿਸਾਖੀ ਦੇ ਮੌਕੇ ਤੇ ਜੱਥਿਆਂ ਦੀ ਸ਼ਕਲ ਵਿਚ ਇਥੇ ਜਾਂਦੇ ਹਨ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਕਰਮਚਾਰੀ ਲੰਗਰ ਤੇ ਰਿਹਾਇਸ਼ ਦਾ ਇੰਤਜ਼ਾਮ ਕਾਫ਼ੀ ਚੰਗਾ ਕਰਦੇ ਹਨ।

ਮਹਾਰਾਜਾ ਹੀਰਾ ਸਿੰਘ ਨਾਭਾ ਦੇ ਦਰਬਾਰੀ ਕਵੀ ਗਵਾਲ ਨੇ ਪੰਜਾ ਸਾਹਿਬ ਬਾਰੇ ਇਕ ਸੁੰਦਰ ਕਵਿਤਾ ਬ੍ਰਿਜ ਭਾਸ਼ਾ ਵਿਚ ਲਿਖੀ ਹੈ । ਉਸ ਵਿਚੋਂ ਅੰਸ਼ ਮਾਤਰ ਇਸ ਪ੍ਰਕਾਰ ਹੈ :-

''ਪਰਵੰਤ ਪੈ ਪਾਨੀ ਕੀ ਜਲੂਸ ਕੋ ਜਗੈਯਾ ਪੀਰ  
ਵਾਕੀ ਕਰਾਮਾਤ ਖੈਂਚ ਦਾਬ ਕੇ ਸ਼ਿਕੰਜਾ ਹੈ,  
ਸਿੱਖਨ ਕੋ ਪਾਲਬੈ ਕੋ ਵਿਸਨੁ ਪਾਨਿਪਦਮ ਜੈਸੋ  
ਦਾਇਦ ਦੁਖਨ ਕੋ ਤ੍ਰਿਸ਼ੂਲਿ ਸਮ ਗੰਜਾ ਹੈ,  
ਗ੍ਵਾਲ ਕਵਿ ਅਰਜ ਕਰੈਯਨ ਕੀ ਪੂਰੇ ਗਜੰ,  
ਤੁਰਕਨ ਤੇਜ ਤੁਲ ਤੁੰਗਨ ਕੋ ਭੰਜਾ ਹੈ,  
ਗਿਰੀ ਕੋ ਗਿਰਤ ਥਾਂਭ ਲਿਯੋ ਸੋ ਪ੍ਰਤੱਖ ਅਜੇਂ  
ਦੇਖੋ ਸਵੱਛ ਐਸੋ ਗੁਰੂ ਨਾਨਕ ਕੋ ਪੰਜਾ ਹੈ

**ਪੰਜਾ ਸਾਹਿਬ ਦਾ ਸਾਕਾ** — ਹਸਨ ਅਬਦਾਲ (ਪਾਕਿਸਤਾਨ) ਵਿਚ 31 ਅਕਤੂਬਰ, 1922 ਨੂੰ ਵਾਪਰਿਆ ਇਕ ਖ਼ੂਨੀ ਸਾਕਾ ਸੀ ਜਿਸ ਵਿਚ ਇਕ ਤੇਜ਼ ਜਾਂਦੀ ਗੱਡੀ ਨੂੰ ਸਿੱਖਾਂ ਨੇ ਆਪਣੀਆਂ ਜਾਨਾਂ ਦੇ ਕੇ ਰੋਕਿਆ ।

ਗੁਰੂ ਕੇ ਬਾਗ਼ ਦੇ ਮੋਰਚੇ ਦੇ ਫੱਟੜਾਂ ਨੂੰ ਅੰਗਰੇਜ਼ ਸਰਕਾਰ ਨੇ ਲਾਰੀਆਂ ਵਿਚ ਲੱਦ ਕੇ ਅੰਮ੍ਰਿਤਸਰ ਲਿਆਂਦਾ ਅਤੇ ਉਥੋਂ ਦੋ ਦਿਨ ਦੇ ਭੁਖੇ ਤਿਹਾਏ ਸਿੰਘਾਂ ਨੂੰ ਗੱਡੀ ਰਾਹੀਂ ਅਟਕ ਜੇਲ੍ਹ ਭੇਜ ਦਿੱਤਾ । ਪੰਜਾ ਸਾਹਿਬ ਦੀ ਸੰਗਤ ਨੂੰ ਜਦੋਂ ਪਤਾ ਲੱਗਿਆ ਕਿ ਭੁੱਖੇ ਤਿਹਾਏ ਸਿੰਘ ਗੱਡੀ ਰਾਹੀਂ ਕੈਦੀ ਬਣਾ ਕੇ ਲਿਆਏ ਜਾ ਰਹੇ ਹਨ ਤਾਂ ਉਸ ਨੇ ਉਨ੍ਹਾਂ ਨੂੰ ਲੰਗਰ ਛਕਾਉਣਾ ਚਾਹਿਆ ਕਿਉਂਕਿ ਸੰਗਤ ਇਹ ਬਰਦਾਸ਼ਤ ਨਹੀਂ ਸੀ ਕਰ ਸਕਦੀ ਕਿ ਪੰਜਾ ਸਾਹਿਬ ਦੀ ਉਹ ਪਾਵਨ ਧਰਤੀ ਜਿਥੇ ਗੁਰੂ ਨਾਨਕ ਦੇਵ ਜੀ ਨੇ

ਭਾਈ ਮਰਦਾਨੇ ਦੀ ਪਿਆਸ ਬੁਝਾਈ ਸੀ ਉਥੋਂ ਭੁਖੇ ਤਿਹਾਏ ਕੈਦੀਆਂ ਨੂੰ ਲੈ ਕੇ ਗੱਡੀ ਨਿਕਲ ਜਾਏ। ਸੰਗਤ ਦੁੱਧ, ਫਲ, ਪਾਣੀ, ਲੰਗਰ ਆਦਿ ਲੈ ਕੇ ਹਸਨ ਅਬਦਾਲ ਦੇ ਸਟੇਸ਼ਨ ਤੇ ਪਹੁੰਚੀ ਅਤੇ ਸਟੇਸ਼ਨ ਮਾਸਟਰ ਨੂੰ ਗੱਡੀ ਰੋਕਣ ਲਈ ਬੇਨਤੀ ਕੀਤੀ । ਸਟੇਸ਼ਨ ਮਾਸਟਰ ਨੇ ਜੁਆਬ ਦਿੱਤਾ, ''ਮੇਰੇ ਮਾਲਕ ਦਾ ਹੁਕਮ ਹੈ ਕਿ ਇਥੇ ਗੱਡੀ ਨਹੀਂ ਰੁਕੇਗੀ'' ਇਸ ਤੇ ਗੁ. ਪੰਜਾ ਸਾਹਿਬ ਦੇ ਮੈਨੇਜਰ ਭਾਈ ਕਰਮ ਸਿੰਘ ਨੇ ਕਿਹਾ, ''ਜੇ ਤੇਰੇ ਮਾਲਕ ਦਾ ਇਹ ਹੁਕਮ ਹੈ ਕਿ ਇਥੇ ਗੱਡੀ ਨਹੀਂ ਰੁਕੇਗੀ ਤਾਂ ਮੇਰੇ ਮਾਲਕ ਅਕਾਲ ਪੁਰਖ ਵਾਹਿਗੁਰੂ ਦਾ ਹੁਕਮ ਹੈ ਕਿ ਗੱਡੀ ਇਥੇ ਜ਼ਰੂਰ ਰੁਕੇਗੀ।'' ਇਸ ਉਪਰੰਤ ਅਰਦਾਸ ਕਰ ਕੇ ਸਾਰੇ ਗੱਡੀ ਦੀ ਲਾਈਨ ਤੇ ਬੈਠ ਗਏ । ਜੱਥੇ ਦੀ ਅਗਵਾਈ ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਕਰ ਰਹੇ ਸਨ । ਗੱਡੀ ਦੇ ਰੁਕਦਿਆਂ ਰੁਕਦਿਆਂ ਇਹ ਦੋਵੇਂ ਸ਼ਹੀਦ ਹੋ ਗਏ ਅਤੇ ਛੇ ਹੋਰ ਫੱਟੜ ਹੋਏ ਪਰ ਗੱਡੀ ਡੇਢ ਘੰਟਾ ਰੁਕੀ ਰਹੀ ਅਤੇ ਕੈਦੀਆਂ ਨੂੰ ਲੰਗਰ ਪਾਣੀ ਆਦਿ ਛਕਾ ਕੇ ਹੀ ਅੱਗੇ ਤੋਰਿਆ।

-ਪ੍ਰੋ ਪ੍ਰਕਾਸ਼ ਸਿੰਘ



ਸਾਕਾ ਗੁਰਦੁਆਰਾ ਪੰਜਾ ਸਾਹਿਬ

**ਪੰਜਾਬ (ਭਾਰਤ)** : ਭੂਗੋਲ, ਇਤਿਹਾਸ ਅਤੇ ਸਭਿਆਚਾਰ ਪਖੋਂ ਭਾਰਤੀ ਉਪਮਹਾਂਦੀਪ ਦਾ ਇਕ ਬਹੁਤ ਹੀ ਮਹੱਤਵਪੂਰਨ ਅਤੇ ਵਿਲਖਣ ਰਾਜ ਹੈ ਜਿਹੜਾ ਭਾਰਤ ਦੀ ਉੱਤਰ ਪੱਛਮੀ ਸਰਹੱਦ ਉੱਤੇ ਵਾਕਿਆ ਹੈ। ਇਸ ਦੀਆਂ ਹੱਦਾਂ ਉੱਤਰ ਵੱਲ ਜੰਮੂ-ਕਸ਼ਮੀਰ, ਪੂਰਬ ਵੱਲ ਹਿਮਾਚਲ ਪ੍ਰਦੇਸ਼, ਦੱਖਣ ਵੱਲ ਹਰਿਆਣਾ ਤੇ ਰਾਜਸਥਾਨ ਰਾਜਾਂ ਅਤੇ ਪੱਛਮ ਤੇ ਉੱਤਰ-ਪੱਛਮ ਵੱਲ ਪਾਕਿਸਤਾਨ ਨਾਲ ਲਗਦੀਆਂ ਹਨ । ਇਸ ਦਾ ਨਾਂ ਫ਼ਾਰਸੀ ਭਾਸ਼ਾ ਦੇ ਦੋ ਸ਼ਬਦਾਂ ਪੰਜ ਅਤੇ ਆਬ (ਪਾਣੀ) ਦੇ ਮਿਲਣ ਨਾਲ ਬਣਿਆ ਹੋਇਆ ਹੈ ਜਿਹੜਾ ਕਿ ਮੱਧ ਪੂਰਬੀ ਲੋਕਾਂ ਦੇ ਇਥੇ ਆਉਣ ਨਾਲ ਸਬੰਧਤ ਹੈ । ਇਸ ਦਾ ਕੁੱਲ ਖੇਤਰਫ਼ਲ 50,362 ਵ. ਕਿ.ਮੀ. ਹੈ ਜੋ ਭਾਰਤ ਦੇ ਕੁੱਲ ਖੇਤਰਫਲ ਦਾ 1.6 ਪ੍ਰਤੀਸ਼ਤ ਹੈ। ਇਥੋਂ ਦੀ ਕੁੱਲ ਆਬਾਦੀ 24,289,296 (2001) ਹੈ । ਇਥੇ ਵਸੋਂ ਦੀ ਘਣਤਾ 482 ਵਿਅਕਤੀ ਪ੍ਰਤੀ ਵ.ਕਿ.ਮੀ. ਹੈ। ਚੰਡੀਗੜ੍ਹ ਇਥੋਂ ਦੀ ਰਾਜਧਾਨੀ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ**– ਪੰਜਾਬ ਦਾ ਧਰਾਤਲ ਆਮ ਕਰ ਕੇ ਮੈਦਾਨੀ ਹੈ ਜਿਸ ਦੀ ਢਲਾਣ ਉੱਤਰ-ਪੂਰਬ ਤੋਂ ਦੱਖਣ-ਪੱਛਮ ਵੱਲ ਹੈ । ਸਾਰੇ ਧਰਾਤਲ ਨੂੰ ਸਮੁੱਚੇ ਤੌਰ ਤੇ ਦੋ ਭਾਗਾਂ-ਪੂਰਬੀ ਪਹਾੜੀਆਂ ਜਾਂ ਸ਼ਿਵਾਲਿਕ ਪਹਾੜੀ ਖੇਤਰ ਅਤੇ ਪੱਛਮੀ ਤੇ ਦੱਖਣ-ਪੱਛਮੀ ਮੈਦਾਨ ਵਿਚ ਵੰਡਿਆ ਜਾ ਸਕਦਾ ਹੈ।

**ਸ਼ਿਵਾਲਿਕ ਪਹਾੜੀਆਂ**– ਇਹ ਖੇਤਰ ਜਿਹੜਾ ਰਾਜ ਦੀ ਪੂਰਬੀ ਹੱਦ ਦੇ ਨਾਲ ਨਾਲ ਹੈ ਲਗਭਗ 6 ਤੋਂ 10 ਕਿ. ਮੀ. ਚੌੜਾ ਹੈ ਅਤੇ ਸਮੁੰਦਰ ਤਲ ਤੋਂ ਇਸ ਦੀ ਉਚਾਈ 300 ਤੋਂ 700 ਮੀ. ਵਿਚਕਾਰ ਹੈ । ਇਨ੍ਹਾਂ ਪਹਾੜੀਆਂ ਦੀਆਂ ਮੁੱਖ ਲੜੀਆਂ ਕਟਾਰਧਾਰ, ਸ਼ਿਵਾਲਿਕ, ਢੂੰਗ, ਬਦਲੌਰ ਅਤੇ ਡੂਨੇਰਾ ਹਨ ਜੋ ਮੈਦਾਨੀ ਭਾਗਾਂ ਤੋਂ ਇਕਦਮ ਉੱਪਰ ਉਠਦੀਆਂ ਹਨ। ਦਰਿਆਈ ਨਿਖੇਪਣ ਨਾਲ ਬਣੀਆਂ ਇਨ੍ਹਾਂ ਪਹਾੜੀਆਂ ਵਿਚ ਮਿੱਟੀ ਰੋੜੇ, ਰੇਤ, ਸਫੇਦ ਅਤੇ ਹਲਕੇ ਲਾਲ ਰੰਗ ਦੀ ਚੀਕਣੀ ਮਿੱਟੀ ਦੀ ਭੂ-ਵਿਗਿਆਨਿਕ ਬਣਤਰ ਹੈ । ਇਨ੍ਹਾਂ ਪਹਾੜੀਆਂ ਦੀ ਢਲਾਣ ਮੈਦਾਨਾਂ ਵੱਲ ਉੱਚੀ ਅਤੇ ਹਿਮਾਲਾ ਪਰਬਤਾਂ ਵੱਲ ਘੱਟ ਹੈ। ਛੋਟੀਆਂ ਮੌਸਮੀ ਨਦੀਆਂ ਨੇ ਇਨ੍ਹਾਂ ਪਹਾੜੀਆਂ ਦੀ ਬਹੁਤ

ਕੱਟ-ਕਟਾਈ ਅਤੇ ਅਪਰਦਨ ਕਿਰਿਆ ਕੀਤੀ ਹੋਈ ਹੈ। ਧਰਾਤਲ ਕੱਟਿਆ-ਵੱਢਿਆ ਹੋਣ ਕਾਰਨ ਇਸ ਖੇਤਰ ਵਿਚ ਬਨਸਪਤੀ ਝਾੜੀ ਦਾਰ ਜਾਂ ਕੰਡੇਦਾਰ ਛੋਟੇ ਦਰਖਤਾਂ ਦੀ ਹੈ । ਆਬਾਦੀ ਘੱਟ ਹੈ ਜਿਸ ਕਾਰਨ ਖੇਤੀਬਾੜੀ ਵੀ ਟਾਂਵੀ ਟਾਂਵੀ ਥਾਂ ਤੇ ਹੈ । ਲੋਕ ਆਮ ਕਰ ਕੇ ਭੇਡਾਂ, ਬਕਰੀਆਂ, ਦੁੱਧ ਦੇਣ ਵਾਲੇ ਪਸ਼ੂ ਤੇ ਹੋਰ ਸਥਾਨੀ ਧੰਦਿਆਂ ਉੱਤੇ ਗੁਜ਼ਾਰਾ ਕਰਦੇ ਹਨ।

ਵਰਤਮਾਨ ਦਹਾਕਿਆਂ ਵਿਚ ''ਵਰਲਡ ਬੈਂਕ'' ਦੀ ਮਾਲੀ ਸਹਾਇਤਾ ਨਾਲ ਚਲ ਰਹੀ ਕੰਢੀ ਵਿਕਾਸ ਯੋਜਨਾ ਅਧੀਨ ਛੋਟੇ ਚੋਆਂ ਉੱਤੇ ਬੰਨ੍ਹ ਲਾ ਕੇ ਡੈਮ ਬਣਾਉਣ ਅਤੇ ਭੂਮੀ ਸੁਧਾਰ, ਪਸ਼ੂ ਪਾਲਣ, ਬਾਗਬਾਨੀ, ਖੇਤੀ ਵਿਕਾਸ ਅਤੇ ਹੋਰ ਅਨੇਕ ਵਿਕਾਸ ਕਾਰਜ ਅਰੰਭ ਕੀਤੇ ਗਏ ਹਨ ਜਿਸ ਨਾਲ ਲੋਕਾਂ ਦੇ ਜੀਵਨ ਵਿਚ ਪਰਿਵਰਤਨ ਆਉਂਦਾ ਜਾ ਰਿਹਾ ਹੈ।

**ਮੈਦਾਨੀ ਖੇਤਰ**– ਪੂਰਬੀ ਪਹਾੜੀ ਖੇਤਰ ਨੂੰ ਛੱਡ ਕੇ ਪੰਜਾਬ ਦਾ ਸਾਰਾ ਖੇਤਰ ਮੈਦਾਨੀ ਹੀ ਹੈ ਜਿਸ ਵਿਚ ਵਖਰਾਪਣ ਕੇਵਲ ਸਥਾਨੀ ਹੈ । ਇਨ੍ਹਾਂ ਮੈਦਾਨਾਂ ਦੀ ਆਮ ਢਲਾਣ ਪਹਾੜੀ ਖੇਤਰ ਤੋਂ ਪੱਛਮ ਅਤੇ ਦੱਖਣ-ਪੱਛਮ ਵੱਲ ਹੈ ਅਤੇ ਸਮੁੰਦਰ ਤਲ ਤੋਂ ਆਮ ਉਚਾਈ 180 ਤੋਂ 300 ਮੀ. ਵਿਚਕਾਰ ਹੈ । ਸਰਸਰੀ ਤੌਰ ਤੇ ਪੰਜਾਬ ਦੇ ਮੈਦਾਨਾਂ ਦਾ ਧਰਾਤਲ ਮੈਦਾਨੀ ਹੈ ਪਰ ਸਥਾਨੀ ਵਖਰੇਪਣ ਦੇ ਆਧਾਰ ਤੇ ਪੰਜ ਖੰਡ ਹੇਠ ਲਿਖੇ ਅਨੁਸਾਰ ਹਨ :

**ਕੰਢੀ ਦੇ ਮੈਦਾਨ**– ਇਹ ਸ਼ਿਵਾਲਿਕ ਪਹਾੜੀਆਂ ਦੇ ਨਾਲ ਲਗਵਾਂ ਤੰਗ ਖੇਤਰ ਹੈ ਜਿਸ ਦੀ ਪੱਛਮੀ ਮੈਦਾਨਾਂ ਵੱਲ ਨੂੰ ਢਲਾਣ ਤੀਬਰ ਹੈ । ਇਸ ਦੀ ਚੌੜਾਈ 5 ਤੋਂ 8 ਕਿ. ਮੀ. ਤਕ ਦੀ ਹੈ । ਉੱਚੀਆਂ ਸ਼ਿਵਾਲਿਕ ਪਹਾੜੀਆਂ ਤੋਂ ਵਹਿੰਦੀਆਂ ਮੌਸਮੀ ਨਦੀਆਂ ਦੁਆਰਾ ਇਹ ਖੇਤਰ ਬਹੁਤ ਕਟਿਆ ਫਟਿਆ ਹੈ ਜਿਸ ਕਾਰਨ ਇਥੇ ਖੇਤੀਬਾੜੀ ਘੱਟ, ਆਵਾਜਾਈ ਦੇ ਸਾਧਨ ਪਛੜੇ ਹੋਏ ਅਤੇ ਆਬਾਦੀ ਵਿਰਲੀ ਹੈ । ਦੂਜੇ ਖੇਤਰਾਂ ਨਾਲੋਂ ਇਹ ਭਾਗ ਵਿਕਾਸ ਵਿਚ ਬਹੁਤ ਪਛੜਿਆ ਹੋਇਆ ਹੈ।

**ਵਿਸ਼ਾਲ ਮੈਦਾਨ**– ਪੰਜਾਬ ਦਾ ਸਭ ਤੋਂ ਵੱਧ ਖੇਤਰ ਇਨ੍ਹਾਂ ਮੈਦਾਨਾਂ ਦਾ ਹੀ ਹੈ । ਇਹ ਖੇਤਰ ਗੰਗਾ-ਸਤਲੁਜ ਮੈਦਾਨ ਦਾ ਵੀ ਇਕ ਭਾਗ ਹੈ ਜਿਹੜਾ ਕਿ ਪੰਜਾਬ ਦੇ ਵੱਡੇ ਦਰਿਆਵਾਂ ਸਤਲੁਜ, ਬਿਆਸ, ਰਾਵੀ ਅਤੇ ਹੋਰ ਅਨੇਕਾਂ ਛੋਟੇ ਵੱਡੇ ਨਦੀ ਨਾਲਿਆਂ ਦੁਆਰਾ ਜਮ੍ਹਾ ਕੀਤੀ ਮਿੱਟੀ ਨਾਲ ਹੋਂਦ ਵਿਚ ਆਇਆ ਹੈ। ਪੰਜਾਬ ਦੇ ਮੈਦਾਨਾਂ ਦੀ ਭੂ-ਵਿਗਿਆਨਿਕ ਬਣਤਰ ਵਿਚ ਹਵਾ ਕਿਰਿਆ ਦਾ ਵੀ ਬਹੁਤ ਹਿੱਸਾ ਹੈ ਜੋ ਕਿ ਥਾਰ ਮਾਰੂਥਲ ਤੋਂ ਮਿੱਟੀ ਉਡਾ ਕੇ ਇਥੇ ਜਮ੍ਹਾ ਕਰਦੀ ਹੈ।

**ਰੇਤ ਦੇ ਟਿੱਬਿਆਂ ਦਾ ਮੈਦਾਨ**– ਇਹ ਮੈਦਾਨੀ ਭਾਗ ਪੰਜਾਬ ਦੇ ਵਿਸ਼ਾਲ ਮੈਦਾਨਾਂ ਦੇ ਦੱਖਣ-ਪੱਛਮ ਵਿਚ ਮਾਲਵਾ ਖੇਤਰ ਵਿਚ ਹੈ । ਥਾਰ ਮਾਰੂਥਲ ਦੇ ਨਾਲ ਲਗਵੇਂ ਖੇਤਰ ਵਿਚ ਸਥਿਤ ਹੋਣ ਕਾਰਨ ਇਥੇ ਵਡੀ ਮਾਤਰਾ ਵਿਚ ਰੇਤ ਦੇ ਉੱਚੇ ਨੀਵੇਂ ਟਿੱਬੇ ਹਨ।

**ਦਰਿਆਈ ਬੇਟ ਦੇ ਮੈਦਾਨ**– ਇਹ ਮੈਦਾਨ ਵੱਡੇ ਦਰਿਆਵਾਂ ਸਤਲੁਜ, ਬਿਆਸ ਅਤੇ ਰਾਵੀ ਦੀਆਂ ਘਾਟੀਆਂ ਵਿਚ ਹਨ ਜਿਨ੍ਹਾਂ ਨੂੰ ਦਰਿਆਵਾਂ ਦੇ ਹਜ਼ਾਰਾਂ ਲੱਖਾਂ ਸਾਲਾਂ ਵਿਚ ਆਪਣੀਆਂ ਘਾਟੀਆਂ ਦੀਆਂ ਵੱਖਾਂ ਨੂੰ ਕਟ ਕੇ ਅਤੇ ਚਟਾਨੀ ਮਾਦੇ ਨੂੰ ਘਾਟੀਆਂ ਵਿਚ ਜਮ੍ਹਾ ਕਰ ਕੇ ਬਣਾਇਆ ਹੈ। ਇਨ੍ਹਾਂ ਮੈਦਾਨਾਂ ਵਿਚ ਬਹੁਤ ਜੰਗਲਾਂ ਹਨ ਜਿਥੇ ਵਾਧੂ ਪਾਣੀ ਹੋਣ ਕਰ ਕੇ ਖੇਤੀ ਘੱਟ ਹੁੰਦੀ ਹੈ ਅਤੇ ਪਾਣੀ ਵਿਚ ਉੱਗਣ ਵਾਲੇ ਵੇਲ ਬੂਟੇ ਹੀ ਹੁੰਦੇ ਹਨ। ਵਧੇਰੇ ਥਾਵਾਂ ਤੇ ਕੱਲਰ ਵੀ ਹਨ। ਇਨ੍ਹਾਂ ਮੈਦਾਨਾਂ ਨੂੰ ਬੇਟ, ਮੰਡ ਜਾਂ ਛੰਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

**ਨੈਲੀ ਦੇ ਮੈਦਾਨ**– ਨੈਲੀ ਬਾਗੜੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਪੰਜਾਬੀ ਵਿਚ ਨਾਲੀ ਜਾਂ ਚੋਅ ਜਾਂ ਨਦੀ ਹਨ । ਇਹ ਸਥਾਨੀ ਨਾਂ ਘੱਗਰ ਦਰਿਆ ਦੇ ਬੇਟ ਦਾ ਹੈ ਜਿਹੜਾ ਪੰਜਾਬ ਅਤੇ ਹਰਿਆਣੇ ਦੀ ਹੱਦ ਦੇ ਨਾਲ ਵਹਿੰਦਾ ਹੈ। ਨੈਲੀ ਦੇ ਮੁੱਖ ਖੇਤਰ ਘੜਾਮ ਨੈਲੀ, ਸਮਾਣਾ ਨੈਲੀ ਅਤੇ ਮਾਨਸਾ ਨੈਲੀ ਹਨ। ਇਸ ਖੇਤਰ ਦੀ ਢਲਾਣ ਦੱਖਣ-ਪੱਛਮ ਤੋਂ ਦੱਖਣ-ਪੂਰਬ ਵੱਲ ਨੂੰ ਹੈ ਅਤੇ ਉੱਘਾ ਖੇਤੀ ਪ੍ਰਧਾਨ ਖੇਤਰ ਹੈ।

**ਜਲ-ਪ੍ਰਵਾਹ**– ਪੰਜਾਬ ਦਾ ਜਲ ਨਿਕਾਸ ਇਸ ਦੀ ਜਲਵਾਯੂ ਅਤੇ ਧਰਾਤਲ ਦਾ ਸਿੱਟਾ ਹੈ। ਪੰਜਾਬ ਦਾ ਜਲ-ਨਿਕਾਸ, ਦਰਿਆਈ ਚੋਆਂ ਅਤੇ ਹੜ੍ਹਾਂ ਦਾ ਆਮ ਕਰ ਕੇ ਪੂਰਬ ਤੋਂ ਪੱਛਮ ਵੱਲ ਨੂੰ ਹੈ । ਪੰਜਾਬ ਦੇ ਤਿੰਨ ਵਡੇ ਸਦੀਵੀ ਦਰਿਆ ਸਤਲੁਜ, ਬਿਆਸ ਅਤੇ ਰਾਵੀ ਹਨ । ਸਤਲੁਜ ਸਭ ਤੋਂ ਵੱਡਾ ਦਰਿਆ ਹੈ ਅਤੇ ਹਿਮਾਲਾ ਪਾਰ ਖੇਤਰ ਦੀ ਮਾਨ ਸਰੋਵਰ ਝੀਲ ਕੋਲੋਂ ਦੀ ਨਿਕਲਦਾ ਹੈ। ਇਹ ਦਰਿਆ ਪੰਜਾਬ ਦੀ ਜਿੰਦ ਜਾਨ ਹੈ ਕਿਉਂਕਿ ਇਸ ਦੇ ਪਾਣੀਆਂ ਦੀ ਸਿੰਜਾਈ ਅਤੇ ਬਿਜਲੀ ਪੈਦਾ ਕਰਨ ਵਿਚ ਵਧੇਰੇ ਵਰਤੋਂ ਕੀਤੀ ਜਾਂਦੀ ਹੈ। ਪੰਜਾਬ ਵਿਚ ਨੰਗਲ, ਰੋਪੜ, ਹਰੀਕੇ ਪੱਤਣ ਅਤੇ ਫ਼ਿਰੋਜ਼ਪੁਰ ਤੋਂ ਸਿੰਜਾਈ ਨਹਿਰਾਂ ਕੱਢੀਆਂ ਹੋਈਆਂ ਹਨ। ਹਿਮਾਚਲ ਪ੍ਰਦੇਸ਼ ਵਿਚ ਸਲਾਪੜ ਦੇ ਸਥਾਨ ਤੇ ਬਿਆਸ ਦਰਿਆ ਦਾ ਪਾਣੀ ਸਤਲੁਜ ਵਿਚ ਮਿਲਾਇਆ ਗਿਆ ਹੈ ਜਿਥੇ ਪਣ ਬਿਜਲੀ ਪੈਦਾ ਕੀਤੀ ਜਾਂਦੀ ਹੈ।

ਪੰਜਾਬ ਦਾ ਦੂਜਾ ਵੱਡਾ ਦਰਿਆ ਬਿਆਸ ਹੈ ਜੋ ਹਿਮਾਚਲ ਪ੍ਰਦੇਸ਼ ਵਿਚ ਬਿਆਸ ਕੁੰਡ ਤੋਂ ਨਿਕਲ ਕੇ ਪੰਜਾਬ ਵਿਚੋਂ ਦੀ ਵਗਦਾ ਹੈ ਅਤੇ ਹਰੀਕੇ ਪੱਤਣ ਤੇ ਸਤਲੁਜ ਦਰਿਆ ਵਿਚ ਆ ਮਿਲਦਾ ਹੈ। ਇਸ ਦਰਿਆ ਦੇ ਪਾਣੀਆਂ ਦੀ ਵਰਤੋਂ ਹਿਮਾਚਲ ਪ੍ਰਦੇਸ਼ ਵਿਚ ਬਿਜਲੀ ਪੈਦਾ ਕਰਨ ਲਈ ਅਤੇ ਮਗਰੋਂ ਭਾਖੜਾ ਡੈਮ ਵਿਚ ਸੁਟ ਕੇ ਸਤਲੁਜ ਦਰਿਆ ਤੋਂ ਨਿਕਲਦੀਆਂ ਅਨੇਕ ਸਿੰਜਾਈ ਨਹਿਰਾਂ ਰਾਹੀਂ ਕੀਤੀ ਜਾਂਦੀ ਹੈ।

ਪੰਜਾਬ ਦਾ ਸਭ ਤੋਂ ਛੋਟਾ ਦਰਿਆ ਰਾਵੀ ਹੈ ਜਿਹੜਾ ਹਿਮਾਚਲ ਪ੍ਰਦੇਸ਼ ਵਿਚ ਰੋਹਤਾਂਗ ਪਹਾੜੀ ਦੱਰੇ ਦੇ ਉੱਤਰੀ ਪਾਸੇ ਤੋਂ ਨਿਕਲਦਾ ਹੈ । ਧੌਲਾਧਾਰ ਅਤੇ ਚੰਬਾ ਪਹਾੜੀਆਂ ਵਿਚੋਂ ਦੀ ਲੰਘਦਾ ਹੋਇਆ ਇਹ ਦਰਿਆ ਮਾਧੋਪੁਰ ਨੇੜੇ ਪੰਜਾਬ ਵਿਚ ਆ ਦਾਖ਼ਲ ਹੁੰਦਾ ਹੈ ਜਿਥੇ ਇਸ ਵਿਚੋਂ ''ਅਪਰ ਬਾਰੀ ਦੁਆਬ ਨਹਿਰ'' ਕੱਢੀ ਹੋਈ ਹੈ । ਗੁਰਦਾਸਪੁਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ ਰਾਵੀ ਦਰਿਆ ਭਾਰਤ ਅਤੇ ਪਾਕਿਸਤਾਨ ਵਿਚਕਾਰ ਅੰਤਰਰਾਸ਼ਟਰੀ ਹਦ ਬਣਾਉਂਦਾ ਹੈ ਅਤੇ ਲਾਹੌਰ ਤੋਂ 30 ਕਿ. ਮੀ. ਉੱਪਰ ਪਾਕਿਸਾਤਨ ਵਿਚ ਦਾਖਲ ਹੋ ਜਾਂਦਾ ਹੈ। ਪੰਜਾਬ ਵਿਚ ਰਾਵੀ ਦਰਿਆ ਉੱਤੇ ਇਕ ਬਹੁਤ ਉੱਘੀ ਵਿਕਾਸ ਯੋਜਨਾ ਥੀਨ ਡੈਮ ਜਾਂ ਰਣਜੀਤ ਸਾਗਰ ਡੈਮ ਬਣਾਇਆ ਗਿਆ ਹੈ ਜਿਸ ਰਾਹੀਂ ਇਸ ਦਰਿਆ ਦਾ ਪਾਣੀ ਬਿਜਲੀ ਪੈਦਾ ਕਰਨ ਲਈ ਅਤੇ ਸਿੰਜਾਈ ਲਈ ਵਰਤਿਆ ਜਾਣ ਲੱਗਾ ਹੈ।

ਘੱਗਰ ਪੰਜਾਬ ਵਿਚ ਵਗਣ ਵਾਲਾ ਮੌਸਮੀ ਦਰਿਆ ਹੈ। ਜਿਹੜਾ ਨੀਵੇਂ ਪਹਾੜੀ ਖੇਤਰ ਵਿਚ ਸਤਲੁਜ ਅਤੇ ਜਮਨਾ ਦਰਿਆਵਾਂ ਦੇ ਵਿਚਕਾਰਲੇ ਖੇਤਰ ਤੋਂ ਨਿਕਲਦਾ ਹੈ ਅਤੇ ਮਗਰੋਂ ਪੰਜਾਬ ਅਤੇ ਹਰਿਆਣੇ ਦੀਆਂ ਹੱਦਾਂ ਦੇ ਨਾਲ ਵਹਿੰਦਿਆਂ ਹੋਇਆਂ ਰਾਜਸਥਾਨ ਦੇ ਮਾਰੂਥਲ ਵਿਚ ਖ਼ਤਮ ਹੋ ਜਾਂਦਾ ਹੈ । ਇਹ ਦਰਿਆ ਹੜ੍ਹਾਂ ਲਈ ਬਹੁਤ ਬਦਨਾਮ ਹੈ ਕਿਉਂਕਿ ਇਹ ਸ਼ਿਵਾਲਿਕ ਪਹਾੜੀਆਂ ਦੇ ਦੱਖਣੀ ਉੱਚੇ ਭਾਗਾਂ ਤੋਂ ਨਿਕਲ ਕੇ ਇਕਦਮ ਮੈਦਾਨੀ ਭਾਗਾਂ ਵਿਚ ਆ ਜਾਂਦਾ ਹੈ । ਪੰਜਾਬ ਦੇ ਦੱਖਣੀ-ਪੱਛਮੀ ਭਾਗਾਂ ਵਿਚ ਇਹ ਦਰਿਆ ਬਰਸਾਤ ਦੇ ਦਿਨਾਂ ਵਿਚ ਹੜ੍ਹਾਂ ਨਾਲ ਬਹੁਤ ਨੁਕਸਾਨ ਕਰਦਾ ਹੈ । ਰਾਜਸਥਾਨ ਵਿਚ ਸੂਰਤਗੜ੍ਹ ਨੇੜੇ ਓਟੂ ਦੇ ਸਥਾਨ ਤੇ ਘੱਗਰ ਦਰਿਆ ਦਾ ਪਾਣੀ ਸਿੰਜਾਈ ਲਈ ਵਰਤਿਆ ਜਾਂਦਾ ਹੈ । ਚੰਡੀਗੜ੍ਹ ਅਤੇ ਬਨੂੜ ਖੇਤਰ ਵਿਚ ਵੀ ਘੱਗਰ ਤੋਂ ਨਿਕਲਦੀਆਂ ਕੂਲ੍ਹਾਂ ਰਾਹੀਂ ਵੀ ਹੜ੍ਹ ਦੇ ਦਿਨਾਂ ਵਿਚ ਸਿੰਜਾਈ ਹੁੰਦੀ ਹੈ। ਰਾਜ ਦੇ ਜਲ-ਨਿਕਾਸ ਵਿਚ ਕੰਢੀ ਖੇਤਰ ਵਿਚੋਂ ਦੀ ਵਹਿਣ ਵਾਲੀਆਂ ਬਰਸਾਤੀ ਨਦੀਆਂ ਅਤੇ ਚੋਅ ਸ਼ਾਮਲ ਹਨ ਜੋ ਹੜ੍ਹਾਂ ਅਤੇ ਦੋਆਬੇ ਵਿਚ ਬੇਈਆਂ ਦੇ ਰੂਪ ਵਿਚ ਵਹਿੰਦੇ ਹਨ।

**ਜਲਵਾਯੂ–** ਪੰਜਾਬ ਭਾਰਤ ਦੇ ਉੱਤਰ-ਪੱਛਮ ਵਿਚ ਉਪ-ਊਸ਼ਣਖੰਡੀ ਖੇਤਰ ਵਿਚ ਸਥਿਤ ਹੈ ਜਿਥੇ ਦੋ ਚਾਰ ਮਹੀਨਿਆਂ ਨੂੰ ਛੱਡ ਕੇ ਤਾਪਮਾਨ ਵਧੇਰੇ ਗਰਮ ਰਹਿੰਦਾ ਹੈ ਪਰ ਕੁਝ ਸਥਾਨੀ ਕਾਰਨਾਂ ਕਾਰਨ ਜਿਵੇਂ ਕਿ ਹਿਮਾਲਾ ਪਰਬਤ ਦੀ ਬੁਕਲ (ਕੁੱਛੜ) ਵਿਚ ਹੋਣ ਕਰ ਕੇ ਅਤੇ ਰਾਜਸਥਾਨ ਮਾਰੂਥਲ ਦੇ ਕੰਢੇ ਸਥਿਤ ਹੋਣ ਨਾਲ ਅਤੇ ਸਮੁੰਦਰ ਤੋਂ ਦੂਰ ਹੋਣ ਨਾਲ ਇਥੋਂ ਦੀ ਜਲਵਾਯੂ ਅਤਿ ਦੀ ਹੈ ਜਿਸ ਵਿਚ ਸਰਦੀਆਂ ਵਿਚ ਅਤਿ ਦੀ ਸਰਦੀ ਅਤੇ ਗਰਮੀਆਂ ਵਿਚ ਅਤਿ ਦੀ ਗਰਮੀ ਪੈਂਦੀ ਹੈ । ਜਲਵਾਯੂ ਦੇ ਮੁੱਖ ਤੱਥ, ਤਾਪਮਾਨ ਅਤੇ ਵਰਖਾ ਦੀ ਵਿਭਿੰਨਤਾ ਉੱਤਰ-ਪੂਰਬ ਤੋਂ ਦੱਖਣ-ਪੱਛਮ ਵੱਲ ਨੂੰ ਪ੍ਰਤੱਖ ਹੈ।

ਮੁੱਖ ਤੌਰ ਤੇ ਵਾਰਸ਼ਿਕ ਜਲਵਾਯੂ ਦੋ ਮੌਸਮਾਂ-ਸਰਦੀ ਅਤੇ ਗਰਮੀ ਤੇ ਆਧਾਰਿਤ ਹੈ ਜਿਨ੍ਹਾਂ ਦੇ ਨਾਲ ਲਗਵੇਂ ਛੋਟੇ ਮੌਸਮ ਪੱਤਝੜ, ਬਹਾਰ, ਖੁਸ਼ਕ ਗਰਮ ਰੁਤ ਅਤੇ ਬਰਸਾਤ ਹਨ । ਤਾਪਮਾਨ ਵਿਭਿੰਨਤਾ ਹਰ ਮਹੀਨੇ ਹੀ ਹੁੰਦੀ ਰਹਿੰਦੀ ਹੈ ਪਰ ਸਾਲ ਦੇ ਕਿਸੇ ਮਹੀਨੇ ਵਿਚ ਤਾਪਮਾਨ ਜਮਾਓ-ਬਿੰਦੂ ਤੋਂ ਨੀਵਾਂ ਨਹੀਂ ਹੁੰਦਾ ਭਾਵੇਂ ਕਿ 1° ਸੈ. ਦੇ ਨੇੜੇ ਤੇੜੇ ਦਸੰਬਰ-ਜਨਵਰੀ ਵਿਚ ਆਮ ਪੁਜ ਜਾਂਦਾ ਹੈ। ਇਸ ਦੇ ਉਲਟ ਅਤਿ ਗਰਮ ਰੁੱਤ ਜੂਨ-ਜੁਲਾਈ ਵਿਚ 45° ਸੈ. ਦੇ ਨੇੜੇ ਪੁਜ ਜਾਂਦਾ ਹੈ । ਨਵੰਬਰ ਤੋਂ ਜਨਵਰੀ ਤਕ ਤਾਪਮਾਨ ਹੌਲੀ ਹੌਲੀ ਘੱਟਦਾ ਹੈ ਪਰ ਫ਼ਰਵਰੀ ਤੋਂ ਮਈ ਤਕ ਇਸ ਦੀ ਵਧਣ ਦਰ ਬਹੁਤ ਤੇਜ਼ ਹੁੰਦੀ ਹੈ।

ਇਸ ਸਥਿਤੀ ਦੇ ਫਲਸਰੂਪ ਸਰਦੀਆਂ ਵਿਚ ਪੰਜਾਬ ਖੇਤਰ ਵੱਧ-ਦਬਾਅ ਖੇਤਰ ਅਤੇ ਗਰਮੀਆਂ ਵਿਚ ਅਤਿ ਘੱਟ ਦਬਾਅ ਖੇਤਰ ਬਣ ਜਾਂਦਾ ਹੈ। ਸਰਦੀਆਂ ਵਿਚ ਸਥਾਨੀ ਖੁਸ਼ਕ ਹਵਾਵਾਂ ਚਲਦੀਆਂ ਹਨ ਪਰ ਪੱਛਮੀ ਵਾਵਰੋਲਿਆਂ ਕਾਰਨ ਲਗਭਗ 20 ਤੋਂ 25 ਸੈਂ. ਮੀ. ਵਰਖਾ ਹੋ ਜਾਂਦੀ ਹੈ । ਇਹ ਵਰਖਾ ਸਰਦੀ ਦੇ ਪਿਛਲੇ ਪਖ ਵਿਚ ਹੁੰਦੀ ਹੈ।

ਦਸੰਬਰ ਤੋਂ ਫ਼ਰਵਰੀ ਤਕ ਨਿਊਨਤਮ ਤਾਪਮਾਨ ਕਦੇ ਵੀ 10° ਸੈ. ਤੋਂ ਵੱਧ ਨਹੀਂ ਹੁੰਦਾ । ਅੰਮ੍ਰਿਤਸਰ ਦਾ ਘੱਟ ਤੋਂ ਘੱਟ ਰੀਕਾਰਡ ਕੀਤਾ ਹੋਇਆ ਤਾਪਮਾਨ 0.2° ਸੈ. ਅਤੇ ਲੁਧਿਆਣੇ ਦਾ 0.5° ਸੈ. ਹੈ।

ਗਰਮੀਆਂ ਦੀ ਰੁਤ ਵਿਚ ਤਾਪਮਾਨ ਬਹੁਤ ਉੱਚਾ ਹੋ ਜਾਂਦਾ ਹੈ। ਉੱਚੇ ਤਾਪਮਾਨ ਦੇ ਫਲਸਰੂਪ ਵਾਯੂ-ਦਾਬ ਘੱਟ ਹੋ ਜਾਂਦਾ ਹੈ ਅਤੇ ਜੂਨ ਦੇ ਪਿਛਲੇ ਪਖ ਜਾਂ ਜੁਲਾਈ ਦੇ ਮੁੱਢਲੇ ਦਿਨਾਂ ਵਿਚ ਮਾਨਸੂਨ ਹਵਾਵਾਂ ਬੰਗਾਲ ਦੀ ਖਾੜੀ ਜਾਂ ਅਰਬ ਸਾਗਰ ਤੋਂ ਆ ਕੇ ਵਰਖਾ ਕਰਦੀਆਂ ਹਨ। ਪੰਜਾਬ ਵਿਚ ਸਾਰੇ ਸਾਲ ਦੀ 90% ਵਰਖਾ ਇਸ ਮੌਸਮ ਵਿਚ ਹੀ ਹੁੰਦੀ ਹੈ । ਮਾਨਸੂਨੀ ਹਵਾਵਾਂ ਪੂਰਬੀ ਪਹਾੜੀ ਖੇਤਰ ਵਿਚ ਵਰਖਾ ਵਧੇਰੇ ਕਰਦੀਆਂ ਹਨ ਅਤੇ ਦੱਖਣ ਪੱਛਮ ਵੱਲ ਨੂੰ ਵਰਖਾ ਦੀ ਮਾਤਰਾ ਘਟਦੀ ਜਾਂਦੀ ਹੈ । ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਰੂਪਨਗਰ ਜ਼ਿਲ੍ਹਿਆਂ ਦੇ ਪੂਰਬੀ ਭਾਗਾਂ ਵਿਚ ਸਭ ਤੋਂ ਵੱਧ ਵਰਖਾ ਹੁੰਦੀ ਹੈ ਅਤੇ ਪੱਛਮੀ ਫਿਰੋਜ਼ਪੁਰ ਅਤੇ ਬਠਿੰਡਾ ਜ਼ਿਲ੍ਹੇ ਵਿਚ ਸਭ ਤੋਂ ਘੱਟ। ਗਰਮੀਆਂ ਦੀ ਰੁਤ ਵਿਚ ਮਈ ਜੂਨ ਦੇ ਮਹੀਨਿਆਂ ਵਿਚ ਸਥਾਨੀ ਚੱਕਰਵਾਤਾਂ ਕਾਰਨ ਕੁਝ ਥਾਵਾਂ ਉਤੇ ਵਰਖਾ ਹੋ ਜਾਂਦੀ ਹੈ ਜਿਨ੍ਹਾਂ ਨੂੰ ''ਮੈਂਗੋ ਸ਼ਾਵਰਜ਼'' ਜਾਂ 'ਅੰਬੀ ਛਿੱਟਾ' ਕਹਿੰਦੇ ਹਨ ਕਿਉਂਕਿ ਇਹ ਅੰਬਾਂ ਦੇ ਫਲ ਦਾ ਮੌਸਮ ਹੁੰਦਾ ਹੈ।

ਮੱਧ ਸਤੰਬਰ ਤੱਕ ਬਰਸਾਤ ਦੀ ਰੁੱਤ ਖਤਮ ਹੋ ਜਾਂਦੀ ਹੈ ਅਤੇ ਦਿਨ ਦਾ ਤਾਪਮਾਨ ਘੱਟਣ ਲਗ ਜਾਂਦਾ ਹੈ ਪਰ ਵਰਖਾ ਨਾ ਹੋਣ ਕਾਰਨ ਗਰਮੀ ਚੁਭਵੀਂ ਹੋ ਜਾਂਦੀ ਹੈ ਜਿਸ ਨੂੰ ''ਗਰਮੀ ਦਾ ਦੂਜਾ ਚੜ੍ਹਾਓ'' ਕਹਿੰਦੇ ਹਨ ਜੋ ਲਗਭਗ ਇਕ ਪਖਵਾੜੇ ਦੇ ਕਰੀਬ ਲੰਬਾ ਹੁੰਦਾ ਹੈ ਜਿਸ ਮਗਰੋਂ ਤਾਪਮਾਨ ਸੁਹਾਵਾਂ ਹੋ ਜਾਂਦਾ ਹੈ । ਇਸ ਮਗਰੋਂ ਸਰਦੀ ਦੀ ਰੁਤ ਸ਼ੁਰੂ ਹੋ ਜਾਂਦੀ ਹੈ।

**ਬਨਸਪਤੀ–** ਪੰਜਾਬ ਦੀ ਬਨਸਪਤੀ ਮੱਧ ਮਾਨਸੂਨੀ ਸ਼੍ਰੇਣੀ ਤੋਂ ਲੈ ਕੇ ਮਾਰੂਥਲੀ ਸ਼੍ਰੇਣੀ ਦੀ ਹੈ । ਪੂਰਬੀ ਪਹਾੜੀ ਖੇਤਰ ਅਤੇ ਇਸ ਦੇ ਪੱਛਮ ਵੱਲ ਨੂੰ ਨਾਲ ਲਗਵੇਂ ਖੇਤਰ ਵਿਚ ਸਥਿਤੀ ਅਨੁਸਾਰ ਬਦਲਵੀਂ ਬਨਸਪਤੀ ਹੈ । ਪਹਾੜੀਆਂ ਉੱਤੇ ਭੌਂ ਦੇ ਹੜ੍ਹਾਓ ਕਾਰਨ ਅਤੇ ਭੂਮੀ ਪਾਣੀ ਤਲ ਬਹੁਤ ਡੂੰਘਾ ਹੋਣ ਕਾਰਨ ਕੰਡੇਦਾਰ ਝਾੜੀਆਂ ਅਤੇ ਹੋਰ ਖੁਸ਼ਕ ਵਾਤਾਵਰਣ ਵਿਚ ਹੋਣ ਵਾਲੇ ਦਰਖ਼ਤ ਹਨ ਜਿਵੇਂ ਫਲਾਹ, ਕਿੱਕਰ ਆਦਿ । ਹੁਣ ਸਰਕਾਰੀ ਨਿਗਰਾਨੀ ਹੇਠ ਇਥੇ ਖੈਰ, ਟਾਹਲੀ ਆਦਿ ਦੇ ਦਰਖ਼ਤ ਲਾਏ ਜਾ ਰਹੇ ਹਨ। ਪਧਰੀਆਂ ਥਾਵਾਂ ਉੱਤੇ ਅੰਬਾਂ ਅਤੇ ਹੋਰ ਫ਼ਲਦਾਰ ਬੂਟੇ ਲਾਉਣ ਦੀ ਯੋਜਨਾ ਹੈ । ਪਹਾੜੀ ਭਾਗ ਦੇ ਨਾਲ ਲਗਵੇਂ ਅਰਧ-ਮੈਦਾਨੀ ਭਾਗ ਵਿਚ ਕਿੱਕਰ, ਟਾਹਲੀ, ਅੰਬ, ਜਾਮਣ, ਨਿੰਮ, ਪਿੱਪਲ ਆਦਿ ਦੇ ਦਰਖ਼ਤ ਹਨ ਅਤੇ ਵਪਾਰ ਲਈ ਲਗਾਏ ਹੋਏ ਦਰਖ਼ਤ, ਸਫ਼ੈਦਾ, ਪੌਪਲਰ ਆਦਿ ਹਨ। ਮੱਧ ਦੇ ਮੈਦਾਨਾਂ ਵਿਚ ਵੀ ਬਨਸਪਤੀ ਇਸੇ ਤਰ੍ਹਾਂ ਦੀ ਹੈ । ਅਤਿ ਦੱਖਣ-ਪੱਛਮੀ ਮੈਦਾਨਾਂ ਵਿਚ ਕੁਦਰਤੀ ਤੌਰ ਤੇ ਬਨਸਪਤੀ ਬਹੁਤ ਘੱਟ ਹੈ ਪਰ ਇਥੇ ਹੋਣ ਵਾਲੇ ਦਰਖ਼ਤਾਂ ਵਿਚ ਮੁੱਖ ਦਰਖ਼ਤ ਜੰਡ, ਕਰੀਰ, ਬਣ (ਮਾਲ) ਬੇਰੀ ਆਦਿ ਹਨ। ਹੁਣ ਵਧਵੀਂ ਸਿੰਜਾਈ ਕਾਰਨ ਟਾਹਲੀ ਅਤੇ ਸਫ਼ੈਦੇ ਦੇ ਦਰਖ਼ਤ ਵਧਰੇ ਲਗਾਏ ਗਏ ਹਨ।

ਦਰਿਆਵਾਂ ਦੇ ਬੇਟ ਵਿਚ ਜੰਗਲਾਂ ਹੋਣ ਕਾਰਨ ਦਰਖ਼ਤ ਬਹੁਤ ਘੱਟ ਹਨ ਪਰ ਆਪ ਲਗਾਏ ਦਰਖ਼ਤ ਸਫੈਦਾ ਅਤੇ ਪੌਪਲਰ ਬਹੁਤ ਕਾਮਯਾਬ ਹਨ। ਧਰਤੀ ਵਿਚ ਸਿਲ੍ਹ ਵਧੇਰੇ ਹੋਣ

ਕਾਰਨ ਘਾਹ ਜਿਵੇਂ ਸਰਕੜਾ ਅਤੇ ਬੱਲ ਸਾਰਾ ਸਾਲ ਹੁੰਦਾ ਰਹਿੰਦਾ ਹੈ। 84% ਭੌਂ ਉੱਤੇ ਖੇਤੀਬਾੜੀ ਹੋਣ ਕਰ ਕੇ ਆਮ ਖੁਲ੍ਹੇ ਜੰਗਲ ਘੱਟ ਹਨ ਪਰ ਸੜਕਾਂ, ਰੇਲ ਮਾਰਗਾਂ ਅਤੇ ਨਹਿਰਾਂ ਦੇ ਕੰਢਿਆਂ ਨਾਲ ਸਰਕਾਰੀ ਜੰਗਲ ਬਹੁਤ ਹਨ। ਪੰਜਾਬ ਵਿਚ ਜੰਗਲਾਂ ਅਧੀਨ ਰਕਬਾ 1341 ਵ. ਕਿ. ਮੀ. ਹੈ।

**ਜੀਵ ਜੰਤੂ–** ਹੋਰ ਥਾਵਾਂ ਵਾਂਗ ਪੰਜਾਬ ਦੇ ਜੀਵ ਜੰਤੂ ਵੀ ਆਪਣੇ ਵਾਤਾਵਰਨ ਅਨੁਸਾਰ ਹੀ ਮਿਲਦੇ ਹਨ । ਜਿਵੇਂ ਜਿਵੇਂ ਵਾਤਾਵਰਣ ਬਦਲਦਾ ਰਹਿੰਦਾ ਹੈ ਜੀਵ ਜੰਤੂ ਵੀ ਆਪਣਾ ਥਾਂ ਮਕਾਨ ਬਦਲਦੇ ਰਹਿੰਦੇ ਹਨ । ਪੰਜਾਬ ਵਿਚ ਕੇਵਲ ਸ਼ਿਵਾਲਿਕ ਪਹਾੜੀਆਂ ਦਾ ਹੀ ਇਕ ਖੇਤਰ ਹੈ ਜਿਥੇ ਵਾਤਾਵਰਨ ਵਿਚ ਘੱਟ ਅਦਲਾ ਬਦਲੀ ਹੋਈ ਹੈ ਅਤੇ ਉਥੇ ਜੀਵ ਜੰਤੂ ਵੀ ਪਹਿਲਾਂ ਵਾਂਗ ਆਪਣੇ ਕੁਦਰਤੀ ਵਾਤਾਵਰਣ ਵਿਚ ਰਹਿੰਦੇ ਹਨ। ਇਸ ਖੇਤਰ ਦੇ ਮੁੱਖ ਜਾਨਵਰ ਹਿਰਨ, ਬਾਰਾ ਸਿੰਗਾ, ਜੰਗਲੀ ਸੂਰ, ਗਿੱਦੜ, ਲੂੰਬੜੀ, ਸ਼ੇਰ ਆਦਿ ਹਨ। ਕਈ ਵਾਰ ਲੰਬੀ ਔੜ (ਖੁਸ਼ਕ ਮੌਸਮ) ਮਗਰੋਂ ਉੱਚੇ ਪਹਾੜਾਂ ਤੋਂ ਉਤਰ ਕੇ ਚੀਤੇ ਵੀ ਆ ਜਾਂਦੇ ਹਨ ਪਰ ਇਹ ਇਥੋਂ ਦੇ ਰਹਿਣ ਵਾਲੇ ਨਹੀਂ ਹਨ। ਮੈਦਾਨੀ ਖੇਤਰਾਂ ਵਿਚ ਆਬਾਦੀ ਦੇ ਵਧਣ ਕਾਰਨ ਅਤੇ ਵੱਧ ਤੋਂ ਵੱਧ ਭੌਂ ਖੇਤੀ ਅਧੀਨ ਹੋਣ ਨਾਲ ਜੰਗਲੀ ਜਾਨਵਰਾਂ ਦੀ ਗਿਣਤੀ ਬਹੁਤ ਘੱਟ ਗਈ ਹੈ । ਕੇਵਲ ਦੱਖਣ-ਪੱਛਮ ਦੇ ਮਾਰੂ ਖੇਤਰ ਵਿਚ ਹੀ ਗਿੱਦੜ, ਲੂੰਬੜੀ ਅਤੇ ਨੀਲ ਗਾਂ ਮਿਲਦੇ ਹਨ।

ਦੇਸ਼ ਦੇ ਦੂਜੇ ਭਾਗਾਂ ਵਾਂਗ ਪੰਜਾਬ ਵਿਚ ਵੀ ਅਨੇਕ ਪ੍ਰਕਾਰ ਦੇ ਸੱਪ ਮਿਲਦੇ ਹਨ ਜਿਨ੍ਹਾਂ ਵਿਚੋਂ ਕਾਲਾ ਫਨੀਅਰ, ਕਰਾਇਤ, ਵਾਈਪਰ ਆਦਿ ਜ਼ਹਿਰੀਲੇ ਅਤੇ ਮਿੱਟੀ ਖਾਣਾ ਜਾਂ ਚੂਹੇ ਖਾਣਾ ਆਦਿ ਘੱਟ ਜ਼ਹਿਰੀਲੇ ਸੱਪ ਹਨ।

ਦਰਿਆਵਾਂ ਵਿਚ ਅਨੇਕ ਪ੍ਰਕਾਰ ਦੀਆਂ ਮੱਛੀਆਂ ਜਿਵੇਂ ਮਹਾਸ਼ੇਰ, ਮਲ੍ਹੀ, ਕਤਲਾ, ਸੌਲ, ਪਮਫਰੇਟ ਅਤੇ ਸੰਘਾੜਾ ਆਦਿ ਮਿਲਦੀਆਂ ਹਨ। ਬਿਆਸ ਦਰਿਆ ਵਿਚ ਮਗਰਮੱਛ ਵੀ ਮਿਲਦੇ ਹਨ।

ਪੰਛੀਆਂ ਵਿਚ ਪ੍ਰਮੁੱਖ ਮੋਰ, ਬਗਲਾ, ਇੱਲ, ਹੜਫੋੜ, ਕਾਂ, ਚਿੜੀਆਂ, ਘੁੱਗੀਆਂ, ਗੁਟਾਰਾਂ, ਤਿੱਤਰ ਆਦਿ ਹਨ।

ਪੰਜਾਬ ਦਾ ਰਾਜ ਪੰਛੀ 'ਚੱਕੀ-ਰਾਹਾ' ਹੈ ਜਿਸ ਦੇ ਸਿਰ ਤੇ ਕਲਗੀ ਹੁੰਦੀ ਹੈ ਅਤੇ ਲੰਬੀ ਚੁੰਝ ਹੁੰਦੀ ਹੈ। ਪਾਲਤੂ ਪਸ਼ੂਆਂ ਵਿਚ ਪ੍ਰਮੁੱਖ– ਮੱਝਾਂ, ਗਾਵਾਂ, ਊਠ, ਘੋੜੇ ਆਦਿ ਹਨ । ਪਸ਼ੂ ਜਾਤੀ ਵਿਚ ਪਾਲਤੂ ਅਤੇ ਗ਼ੈਰ ਪਾਲਤੂ ਕੁੱਤੇ ਅਤੇ ਬਿੱਲੀਆਂ ਹਨ। ਖੁੱਡਾਂ ਵਿਚ ਰਹਿਣ ਵਾਲੇ ਜਾਨਵਰ ਸਾਹੇ, ਚੂਹੇ, ਝਾਹੇ ਆਦਿ ਹਨ।

ਇਹ ਸਾਰੇ ਜੀਵ ਜੰਤੂ ਮੌਸਮਾਂ ਦੀ ਅਦਲਾ ਬਦਲੀ ਨਾਲ ਘੱਟ ਵੱਧ ਹੁੰਦੇ ਰਹਿੰਦੇ ਹਨ । ਕੁਦਰਤੀ ਵਾਤਾਵਰਨ ਵਿਚ ਸੰਤੁਲਨ ਰੱਖਣ ਲਈ ਇਨ੍ਹਾਂ ਜੀਵ ਜੰਤੂਆਂ ਦੀ ਬਹੁਤ ਵੱਡੀ ਦੇਣ ਹੈ । ਜੰਗਲੀ ਜੀਵ ਜੰਤੂਆਂ ਨੂੰ ਫੜਨਾ, ਬੰਦ ਕਰ ਕੇ ਰਖਣਾ ਜਾਂ ਮਾਰਨਾ ਸਰਕਾਰੀ ਤੌਰ ਤੇ ਅਪਰਾਧ ਕਰਾਰ ਦਿੱਤਾ ਗਿਆ ਹੈ ਅਤੇ ਅਪਰਾਧੀ ਨੂੰ ਇਨ੍ਹਾਂ ਜੁਰਮਾਂ ਅਧੀਨ ਸਜ਼ਾ ਦਿੱਤੀ ਜਾਂਦੀ ਹੈ।

ਇਤਿਹਾਸ–ਵੇਖੋ, ਪੰਜਾਬ ਦਾ ਇਤਿਹਾਸ

ਆਰਥਿਕਤਾ

**ਕੁਦਰਤੀ ਸਾਧਨ–** ਕੁਦਰਤੀ ਸਾਧਨ ਆਰਥਿਕ ਵਿਕਾਸ ਦਾ ਆਧਾਰ ਹਨ । ਸਾਧਨ ਦੋ ਪ੍ਰਕਾਰ ਦੇ ਹਨ-ਪ੍ਰਾਕ੍ਰਿਤਿਕ ਅਤੇ ਮਨੁੱਖੀ। ਪ੍ਰਾਕ੍ਰਿਤਿਕ ਸਾਧਨਾਂ ਵਿਚ ਸਥਿਤੀ, ਧਰਾਤਲ, ਭੌਂ, ਜਲਵਾਯੂ,ਜਲ ਸਾਧਨ, ਬਨਸਪਤੀ, ਖੇਤੀਬਾੜੀ, ਖਣਿਜ ਅਤੇ ਮਨੁੱਖੀ ਸਾਧਨਾਂ ਵਿਚ ਵਸੋਂ, ਲੋਕਾਂ ਦਾ ਸਭਿਆਚਾਰਕ ਅਤੇ ਤਕਨੀਕੀ ਪੱਧਰ, ਵਿਦਿਆ, ਆਵਾਜਾਈ, ਕਾਰਖਾਨੇ ਅਤੇ ਵਪਾਰ ਗਿਣੇ ਜਾਂਦੇ ਹਨ।

ਪੰਜਾਬ ਭਾਰਤ ਦਾ ਸਭ ਤੋਂ ਅਗਾਂਹਵਧੂ ਰਾਜ ਹੈ ਜੋ ਸਤਲੁਜ-ਗੰਗਾ ਮੈਦਾਨੀ ਭਾਗ ਦਾ ਹੀ ਅੰਗ ਹੈ । ਧਰਾਤਲ ਪੱਧਰਾ, ਜ਼ਮੀਨ ਉਪਜਾਊ, ਜਲਵਾਯੂ ਮਹਾਂਦੀਪੀ ਅਤੇ ਅਤਿ ਦੀ, ਜਲ ਸਾਧਨ ਲੋੜ ਅਨੁਸਾਰ ਅਤੇ ਮਨੁੱਖੀ ਸਾਧਨ ਹਰ ਪੱਖੋਂ ਬਹੁਤ ਚੰਗੇ ਹਨ ਜਿਵੇਂ ਕਿ ਸੰਘਣੀ ਆਬਾਦੀ, ਮਿਹਨਤ ਕਰਨ ਵਾਲੇ ਲੋਕ, ਵਿਦਿਆ ਅਤੇ ਤਕਨੀਕੀ ਸਾਧਨ ਵਿਕਸਤ, ਆਵਾਜਾਈ ਦੇ ਸਾਧਨ ਬਹੁਤ ਵਧੀਆ ਅਤੇ ਲੋਕਾਂ ਦੀ ਮਾਲੀ ਹਾਲਤ ਚੰਗੀ ਹੋਣ ਕਰ ਕੇ ਵਪਾਰਕ ਸਾਧਨ ਬਹੁਤ ਹਨ। ਇਨ੍ਹਾਂ ਵਸੀਲਿਆਂ ਸਦਕਾ ਹੀ ਪੰਜਾਬ ਦੇ ਲੋਕਾਂ ਦੀ ਆਮਦਨ ਮੁਕਾਬਲਤਨ ਬਹੁਤੇ ਰਾਜਾਂ ਨਾਲੋਂ ਵੱਧ ਹੈ।

**ਖਣਿਜ ਪਦਾਰਥ–** ਖਣਿਜ ਪਦਾਰਥਾਂ ਪੱਖੋਂ ਪੰਜਾਬ ਬਹੁਤ ਗ਼ਰੀਬ ਹੈ ਕਿਉਂਕਿ ਇਸ ਦਾ ਧਰਾਤਲ ਨਵੀਆਂ ਅਤੇ ਘੱਟ ਆਯੂ ਵਾਲੀਆਂ ਚਟਾਨਾਂ ਦਾ ਹੈ ਜਿਨ੍ਹਾਂ ਵਿਚ ਧਾਤੂ ਖਣਿਜ ਨਹੀਂ ਮਿਲਦੇ। ਪੰਜਾਬ ਦੇ ਖਣਿਜਾਂ ਵਿਚ ਦੁਆਬੇ ਖੇਤਰ ਵਿਚ ਜੈਜੋਂ ਅਤੇ ਬਿੰਝੋਂ ਕਸਬਿਆਂ ਕੋਲੋਂ ਮਿਲਣ ਵਾਲਾ ਮੋਟਾ ਅਤੇ ਸਾਫ਼ ਰੇਤਾ ਹੈ ਜੋ ਸ਼ੀਸ਼ਾ ਬਣਾਉਣ ਵਿਚ ਕੰਮ ਆਉਂਦਾ ਹੈ ਜਿਸ ਕਾਰਨ ਜਲੰਧਰ ਵਿਚ ਸ਼ੀਸ਼ੇ ਦੇ ਕਾਰਖ਼ਾਨੇ ਹਨ । ਪੰਜਾਬ ਦੇ ਹੋਰ ਖਣਿਜ ਸ਼ਿਵਾਲਿਕ ਖੇਤਰ ਵਿਚ ਮਿਲਣ ਵਾਲੀ ਚਿੱਟੀ ਚੀਕਣੀ ਮਿੱਟੀ (ਪਾਂਡੂ) ਅਤੇ ਲਾਲ ਚੀਕਣੀ ਮਿੱਟੀ ਹੈ ਜੋ ਕਿ ਚੰਗੀ ਕਿਸਮ ਦੇ ਮਿੱਟੀ ਦੇ ਬਰਤਨ ਬਣਾਉਣ ਵਿਚ ਕੰਮ ਆਉਂਦੀ ਹੈ।

ਰਸਾਇਣੀ ਖਣਿਜ ਰੇਹੀ ਜਿਹੜੀ ਕੱਲਰ ਜ਼ਮੀਨਾਂ ਵਿਚ ਮੌਸਮ ਅਨੁਸਾਰ ਸਰਦੀ ਦੇ ਮਹੀਨਿਆਂ ਵਿਚ ਧਰਤੀ ਦੇ ਉੱਤੇ ਆ ਜਾਂਦੀ ਹੈ ਸੇਮ ਵਾਲੇ ਖੇਤਰਾਂ ਵਿਚ ਮਿਲਦੀ ਹੈ । ਇਸ ਰਸਾਇਣਿਕ ਪਦਾਰਥ ਤੇ ਆਧਾਰਿਤ ਮੋਗਾ ਅਤੇ ਫ਼ਰੀਦਕੋਟ ਜ਼ਿਲ੍ਹਿਆਂ ਵਿਚ ਕਈ ਥਾਵਾਂ ਤੇ ਛੋਟੇ ਛੋਟੇ ਕਾਰਖ਼ਾਨੇ ਹਨ।

**ਜਲ-ਸ਼ਕਤੀ–** ਕੋਲਾ ਅਤੇ ਲੋਹਾ ਜੋ ਆਧੁਨਿਕ ਉਦਯੋਗ ਦੇ ਆਧਾਰ ਹਨ, ਪੰਜਾਬ ਵਿਚ ਉੱਕਾ ਹੀ ਨਹੀਂ ਮਿਲਦੇ । ਕੋਲਾ ਊਰਜਾ ਅਤੇ ਲੋਹਾ ਮਸ਼ੀਨਾਂ-ਬਣਾਉਣ ਲਈ ਅਤਿ ਲੋੜੀਂਦੇ ਹੁੰਦੇ ਹਨ । ਪੰਜਾਬ ਕੋਲਾ ਖੇਤਰਾਂ ਤੋਂ ਬਹੁਤ ਦੂਰ ਹੈ ਜਿਸ ਕਾਰਨ ਕੋਲਾ ਲਿਆਉਣ ਵਿਚ ਦੇਰ ਲਗਦੀ ਹੈ। ਪੰਜਾਬ ਦੇ ਤਿੰਨ ਵੱਡੇ ਦਰਿਆਵਾਂ ਅਤੇ ਸਿੰਜਾਈ ਨਹਿਰਾਂ ਦੇ ਪਾਣੀਆਂ ਦੀ ਵਰਤੋਂ ਨਾਲ ਜਲ-ਸ਼ਕਤੀ ਪੈਦਾ ਕੀਤੀ ਜਾ ਸਕਦੀ ਹੈ । ਪੰਜਾਬ ਦੇ ਨਾਲ ਲਗਵੇਂ ਰਾਜਾਂ ਹਿਮਾਚਲ ਪ੍ਰਦੇਸ਼ ਅਤੇ ਜੰਮੂ- ਕਸ਼ਮੀਰ ਦੇ ਪਹਾੜੀ ਖੇਤਰਾਂ ਵਿਚ ਦਰਿਆਵਾਂ ਤੋਂ ਬਹੁਤ ਬਿਜਲੀ ਪੈਦਾ ਹੋਣ ਦੀ ਸੰਭਾਵਨਾ ਹੈ ਜੇਕਰ ਇਨ੍ਹਾਂ ਰਾਜਾਂ ਵਿਚ ਆਪਸੀ ਸਹਿਯੋਗ ਅਤੇ ਮਿਲਵਰਤਨ ਹੋ ਸਕੇ ਜਿਸ ਵਿਚ ਕੇਂਦਰੀ ਸਰਕਾਰ ਬਹੁਤ ਹਿੱਸਾ

ਪਾ ਸਕਦੀ ਹੈ । ਪੰਜਾਬ ਵਿਚ ਪੈਟ੍ਰੋਲੀਅਮ ਵੀ ਉੱਕਾ ਹੀ ਨਹੀਂ ਮਿਲਦਾ ।

**ਜ਼ਲ-ਸ਼ਕਤੀ ਅਤੇ ਬਿਜਲੀ ਉਤਪਾਦਨ ਯੋਜਨਾਵਾਂ–**

**ਇਹ ਦੋ ਕਿਸਮ ਦੀਆਂ ਹਨ–** ਸਾਂਝੀਆਂ ਯੋਜਨਾਵਾਂ ਅਤੇ ਰਾਜ ਦੀਆਂ ਆਪਣੀਆਂ ਯੋਜਨਾਵਾਂ। ਸਾਂਝੀਆਂ ਯੋਜਨਾਵਾਂ ਵਿਚ ਪ੍ਰਸਿੱਧ, ਹਿਮਾਚਲ ਵਿਚ ਡੇਹਰ ਯੋਜਨਾ ਅਤੇ ਪੌਂਗ ਬਿਜਲੀ ਯੋਜਨਾ ਹਨ।

ਪੰਜਾਬ ਦੀਆਂ ਆਪਣੀਆਂ ਬਿਜਲੀ ਯੋਜਨਾਵਾਂ ਸ਼ਨਨ ਬਿਜਲੀ ਘਰ, ਅਪਰ ਬਾਰੀ ਦੋਆਬ ਬਿਜਲੀ ਘਰ, ਗੁਰੂ ਨਾਨਕ ਥਰਮਲ ਪਲਾਂਟ (ਬਠਿੰਡਾ), ਮੁਕੇਰੀਆਂ ਬਿਜਲੀ ਘਰ, ਆਨੰਦਪੁਰ ਸਾਹਿਬ ਬਿਜਲੀ ਘਰ ਅਤੇ ਰੋਪੜ ਥਰਮਲ ਪਲਾਂਟ ਹਨ। ਪੰਜਾਬ ਦੇ ਸਾਰੇ ਬਿਜਲੀ ਉਤਪਾਦਨ ਦਾ 37% ਸਾਂਝੀਆਂ ਯੋਜਨਾਵਾਂ ਤੋਂ ਅਤੇ ਬਾਕੀ ਪੰਜਾਬ ਦੀਆਂ ਆਪਣੀਆਂ ਯੋਜਨਾਵਾਂ ਤੋਂ ਪ੍ਰਾਪਤ ਹੁੰਦਾ ਹੈ । ਵੱਖ ਵੱਖ ਬਿਜਲੀ ਕੇਂਦਰਾਂ ਦਾ ਉਤਪਾਦਨ ਨਿਮਨ-ਲਿਖਤ ਅਨੁਸਾਰ ਹੈ।

ਸਾਂਝੀਆਂ ਯੋਜਨਾਵਾਂ -

1. ਭਾਖੜਾ ਨੰਗਲ ਸਮੂਹ 20.3%
2. ਡੇਹਰ ਬਿਜਲੀ ਘਰ 12.8%
3. ਪੌਂਗ ਬਿਜਲੀ ਘਰ 3.7%

ਆਪਣੀਆਂ ਯੋਜਨਾਵਾਂ -

1. ਸ਼ਨਨ ਬਿਜਲੀ ਘਰ 5.0%
2. ਅਪਰ ਬਾਰੀ ਦੋਆਬ ਨਹਿਰ ਬਿਜਲੀ ਘਰ 2.4%
3. ਗੁਰੂ ਨਾਨਕ ਦੇਵ ਥਰਮਲ ਬਿਜਲੀ ਘਰ, ਬਠਿੰਡਾ 21.2%
4. ਮੁਕੇਰੀਆਂ ਬਿਜਲੀ ਘਰ 2.5%
5. ਅਨੰਦਪੁਰ ਸਾਹਿਬ ਬਿਜਲੀ ਘਰ 5.3%
6. ਰੋਪੜ ਥਰਮਲ ਪਲਾਂਟ 26.8%

ਪੰਜਾਬ ਦੀ ਸਾਰੇ ਪੱਖਾਂ ਤੋਂ ਵਿਕਾਸ ਦਰ ਨੂੰ ਕਾਇਮ ਰੱਖਣ ਲਈ ਊਰਜਾ ਉਤਪਾਦਨ ਵਧਾਉਣ ਦੇ ਅਨੇਕ ਉਪਰਾਲੇ ਕੀਤੇ ਜਾ ਰਹੇ ਹਨ ਜਿਨ੍ਹਾਂ ਵਿਚੋਂ ਇਕ ਵਸੀਲਾ ਪਣ-ਬਿਜਲੀ ਦੇ ਉਤਪਾਦਨ ਵਧਾਉਣ ਦਾ ਹੈ। ਨਵੀਆਂ ਯੋਜਨਾਵਾਂ ਨਿਮਨ-ਲਿਖਤ ਹਨ।

1. ਥੀਨ ਡੈਮ ਯੋਜਨਾ– ਰਾਵੀ ਦਰਿਆ ਉੱਤੇ ਇਕ ਉਚਾ ਬੰਨ੍ਹ ਲਾ ਕੇ 120 ਮੈਗਾਵਾਟ ਦੀਆਂ ਚਾਰ ਉਤਪਾਦਨ ਇਕਾਈਆਂ ਲਗਾਉਣ ਦੀ ਯੋਜਨਾ।

2. ਸ਼ਨਨ ਵਿਸਥਾਰ ਯੋਜਨਾ– ਬਿਆਸ ਦਰਿਆ ਦੀ ਸਹਾਇਕ ਨਦੀ ਓਹਲ ਉੱਤੇ 1982 ਈ. ਤੋਂ ਚਾਲੂ ਯੋਜਨਾ ਦੇ ਵਿਸਥਾਰ ਦੀ ਯੋਜਨਾ।

3. ਸ਼ਾਹ ਪੁਰ ਕੰਢੀ ਬੰਨ੍ਹ ਅਤੇ ਬਿਜਲੀ ਕਾਰਖਾਨਾ ਯੋਜਨਾ–ਰਾਵੀ ਉੱਤੇ ਥੀਨ ਡੈਮ ਤੋਂ 11 ਕਿ. ਮੀ. ਹੇਠਾਂ ਇਕ ਉੱਚਾ ਬੰਨ੍ਹ ਅਤੇ ਬਿਜਲੀ ਕਾਰਖਾਨਾ ਯੋਜਨਾ।

4. ਸਤਲੁਜ-ਜਮਨਾ ਮੇਲ ਯੋਜਨਾ–ਇਸ ਨਹਿਰ ਉੱਤੇ ਰੋਪੜ ਅਤੇ ਰਾਜਪੁਰੇ ਨੇੜੇ ਦੋ ਬਿਜਲੀ ਦੇ ਕਾਰਖਾਨੇ ਬਣਾਉਣ ਦੀ ਯੋਜਨਾ ਜਿਨ੍ਹਾਂ ਵਿਚ 44 ਮੈਗਾਵਾਟ ਬਿਜਲੀ ਪੈਦਾ ਕੀਤੀ ਜਾਵੇਗੀ।

5. ਅਨੰਦਪੁਰ ਸਾਹਿਬ ਬਿਜਲੀ ਉਤਪਾਦਨ ਯੋਜਨਾ-ਨੰਗਲ ਹਾਈਡਲ ਚੈਨਲ ਦੇ ਨਾਲ ਨਾਲ ਵਗਦੀ ਇਸ 35 ਕਿ. ਮੀ. ਲੰਬੀ ਨਹਿਰ ਦੇ ਗੰਗੂਵਾਲ ਅਤੇ ਟੱਕੀਆਂ ਦੇ ਸਥਾਨਾਂ ਤੇ 134 ਮੈਗਾਵਾਟ ਪਣ ਬਿਜਲੀ ਪੈਦਾ ਕਰਨ ਦੀ ਯੋਜਨਾ ਹੈ।

6. ਮੁਕੇਰੀਆਂ ਬਿਜਲੀ ਯੋਜਨਾ–ਬਿਆਸ ਦਰਿਆ ਉੱਤੇ ਪੌਂਗ ਡੈਮ ਤੋਂ 7 ਕਿ. ਮੀ. ਹੇਠ ਤਲਵਾੜਾ ਨੇੜੇ ਸ਼ਾਹ ਨਹਿਰ ਬੰਨ੍ਹ ਤੋਂ ਨਿਕਲਦੀ 36 ਕਿ. ਮੀ. ਲੰਬੀ ਬਿਜਲੀ ਉਤਪਾਦਨ ਲਈ ਬਣੀ ਨਹਿਰ ਉੱਤੇ ਚਾਰ ਬਿਜਲੀ ਘਰ ਬਣਾਏ ਜਾਣਗੇ ਜਿਨ੍ਹਾਂ ਤੋਂ 207 ਮੈਗਾਵਾਟ ਬਿਜਲੀ ਉਤਪਾਦਨ ਕੀਤੀ ਜਾਵੇਗੀ। ਇਹ ਨਹਿਰ ਮੁੜ ਬਿਆਸ ਦਰਿਆ ਵਿਚ ਮਿਲ ਜਾਵੇਗੀ।

ਪੰਜਾਬ ਦੀਆਂ ਵੱਖੋ ਵੱਖ ਸਿੰਜਾਈ ਨਹਿਰਾਂ ਉੱਤੇ ਵੀ ਨਿੱਕੀਆਂ ਝਾਲਾਂ ਬਣਾ ਕੇ ਬਿਜਲੀ ਉਤਪਾਦਨ ਦੀਆਂ ਯੋਜਨਾਵਾਂ ਹਨ ਜਿਨ੍ਹਾਂ ਵਿਚੋਂ ਉੱਘੀਆਂ ਨਿਦਾਮਪੁਰ ਯੋਜਨਾ, ਰੋਹਟੀ ਅਤੇ ਥਮਬੀ ਯੋਜਨਾ ਹਨ । ਰਾਜ ਵਿਚ ਊਰਜਾ ਦੀ ਥੁੜ ਕਰ ਕੇ ਬਿਜਲੀ ਪੈਦਾ ਕਰਨ ਦੇ ਗ਼ੈਰ-ਰਵਾਇਤੀ ਵਸੀਲਿਆਂ ਤੋਂ ਬਿਜਲੀ ਪੈਦਾ ਕਰਨ ਦੀ ਯੋਜਨਾ ਬਣਾਈ ਹੈ ਜਿਨ੍ਹਾਂ ਵਿਚੋਂ ਝੋਨੇ ਦੀ ਪਰਾਲੀ ਤੋਂ ਜਲਖੇੜੀ ਦੇ ਸਥਾਨ ਤੇ 10 ਮੈਗਾਵਾਟ ਥਰਮਲ ਬਿਜਲੀ ਬਣਾਈ ਜਾਵੇਗੀ। ਇਹ ਯੋਜਨਾ ਦੇਸ਼ ਵਿਚ ਆਪਣੀ ਕਿਸਮ ਦੀ ਪਹਿਲੀ ਯੋਜਨਾ ਹੋਵੇਗੀ।

ਅਨੰਦਪੁਰ ਸਾਹਿਬ ਸੂਰਜ ਬਿਜਲੀ ਨਾਲ ਰੌਸ਼ਨ ਕੀਤਾ ਜਾਣ ਵਾਲਾ ਭਾਰਤ ਦਾ ਪਹਿਲਾ ਸ਼ਹਿਰ ਹੋਵੇਗਾ ਜਿਸ ਵਿਚ 54 ਕਿਲੋਵਾਟ ਬਿਜਲੀ ਦੀ ਵਰਤੋਂ ਹੋਵੇਗੀ। ਜਲੰਧਰ ਨੇੜੇ ਮੁੜ ਵਰਤੋਂ ਬਿਜਲੀ ਸ਼ਕਤੀ ਸਬੰਧੀ ਖੋਜ ਲਈ ਸ. ਸਵਰਨ ਸਿੰਘ ਇੰਸਟੀਚਿਊਟ ਆੱਫ਼ ਰੀਨਿਊਏਬਲ ਐਨਰਜੀ, ਭਾਰਤ ਸਰਕਾਰ ਦੀ ਸਹਾਇਤਾ ਨਾਲ ਬਣਾਇਆ ਜਾ ਰਿਹਾ ਹੈ । ਸੰਨ1996-97 ਵਿਚ 84 ਮੈਗਾਵਾਟ ਬਿਜਲੀ ਮੁੜ-ਵਰਤੋਂ ਸੋਮਿਆਂ ਤੋਂ ਪੈਦਾ ਕੀਤੀ ਗਈ ਜਦੋਂ ਕਿ ਪਿਛਲੇ 50 ਸਾਲਾਂ ਵਿਚ ਕੇਵਲ 178 ਮੈਗਾਵਾਟ ਬਿਜਲੀ ਪੈਦਾ ਕੀਤੀ ਗਈ ਸੀ ।

**ਜੰਗਲ–** ਪੰਜਾਬ ਵਿਚ ਜੰਗਲਾਂ ਅਧੀਨ ਖੇਤਰਫਲ ਕੁੱਲ 4.5% ਹੈ ਜੋ ਦੇਸ਼ ਦੀ ਪ੍ਰਤਿਸ਼ਤਤਾ 22.5% ਨਾਲੋਂ ਬਹੁਤ ਘੱਟ ਹੈ । ਇਸ ਦਾ ਕਾਰਨ ਖੇਤੀ ਅਧੀਨ ਖੇਤਰ ਦਾ ਵੱਧ ਹੋਣਾ ਹੈ । ਸਭ ਤੋਂ ਵੱਧ ਜੰਗਲਾਂ ਅਧੀਨ ਖੇਤਰ ਹੁਸ਼ਿਆਰਪੁਰ ਜ਼ਿਲ੍ਹੇ ਵਿਚ 24% ਹੈ ਅਤੇ ਰੋਪੜ ਜ਼ਿਲ੍ਹੇ ਵਿਚ 19% ਹੈ। ਪੰਜਾਬ ਦੇ ਦੱਖਣ-ਪੱਛਮੀ ਭਾਗਾਂ ਵਿਚ ਜੰਗਲ ਕੁੱਲ 1% ਹੀ ਹਨ। ਕੁਦਰਤੀ ਜੰਗਲਾਂ ਤੇ ਕੋਈ ਵੀ ਵਿਉਂਤਬਧ ਉਦਯੋਗ ਨਹੀਂ ਲਾਇਆ ਜਾ ਸਕਦਾ । ਵਰਤਮਾਨ ਦਹਾਕਿਆਂ ਵਿਚ ਕੁਝ ਜ਼ਿਮੀਦਾਰਾਂ ਨੇ ਆਪਣੀਆਂ ਜ਼ਮੀਨਾਂ ਵਿਚ ਸਫ਼ੈਦਾ ਜਾਂ ਪੌਪਲਰ ਦੇ ਦਰਖ਼ਤ ਵਪਾਰ ਲਈ ਲਾਏ ਹਨ।

**ਖੇਤੀ ਬਾੜੀ–** ਪੰਜਾਬ ਦਾ ਕੁੱਲ ਖੇਤਰਫਲ ਭਾਰਤ ਦੇ ਖੇਤਰਫਲ ਦਾ 1.5% ਹੈ ਪਰ ਪੰਜਾਬ ਖੇਤੀ ਪੈਦਾਵਾਰ ਵਿਚ ਬਹੁਤ ਅੱਗੇ ਹੈ। ਪੰਜਾਬ ਵਿਚ ਖਣਿਜਾਂ ਦੀ ਘਾਟ ਹੈ ਪਰ ਖੇਤੀਬਾੜੀ ਰਾਜ ਦੇ ਆਰਥਿਕ ਵਿਕਾਸ ਦਾ ਆਧਾਰ ਹੈ । ਰਾਜ ਵਿਚ 75% ਆਬਾਦੀ ਖੇਤੀਬਾੜੀ ਦੇ ਹੀ ਨਿਰਭਰ ਹੈ । ਖੇਤੀ ਵਿਚ ਆਧੁਨਿਕ ਮਸ਼ੀਨਰੀ ਅਤੇ ਹੋਰ ਸਾਧਨਾਂ ਦੀ ਜਿਵੇਂ ਚੰਗੇ ਬੀਜ, ਰਸਾਇਣੀ ਖਾਦ, ਕੀੜੇ ਮਾਰ ਦਵਾਈਆਂ, ਅਨਾਜਾਂ ਦੀ ਸੁਚੱਜੀ ਵਰਤੋਂ ਕੀਤੀ ਜਾਂਦੀ ਹੈ।

ਦੇਸ਼ ਦੀ ਵੰਡ ਮਗਰੋਂ ਪੰਜਾਬ, ਖੇਤੀਬਾੜੀ ਵਿਚ ਪਛੜਿਆ ਹੋਇਆ ਰਾਜ ਸੀ ਪਰ ਸਰਕਾਰੀ ਨਿਗਰਾਨੀ ਅਧੀਨ ਯੋਜਨਾਵਾਂ

ਅਤੇ ਕੁੱਝ ਹੋਰ ਤੱਥਾਂ ਸਦਕਾ ਜਿਵੇਂ ਕਿ ਪੱਛਮੀ ਪੰਜਾਬ ਤੋਂ ਆਏ ਅਗਾਂਹਵਧੂ ਕਿਸਾਨਾਂ ਦੇ ਉਪਰਾਲੇ, ਜ਼ਮੀਨਾਂ ਦੀ ਕਿਲੇਬੰਦੀ, ਭਾਖੜਾ ਨੰਗਲ ਸਿੰਜਾਈ ਯੋਜਨਾ ਅਤੇ ਹੋਰ ਇਸ ਤਰ੍ਹਾਂ ਦੀ ਯੋਜਨਾਵਾਂ ਦੁਆਰਾ ਸਿੰਜਾਈ ਵਿਚ ਵਾਧਾ, ਚੰਗੇ ਬੀਜ, ਰਸਾਇਣੀ ਖਾਦਾਂ ਅਤੇ ਮਸ਼ੀਨਰੀ ਦੀ ਵਰਤੋਂ ਕਾਰਨ ਖੇਤੀਬਾੜੀ ਦੀ ਬਹੁਤ ਉੱਨਤੀ ਹੋਈ ਹੈ । ਇਕ ਹੋਰ ਵੱਡਾ ਤੱਥ ਨਿਰਧਾਰਤ ਕੀਮਤਾਂ ਤੇ ਸਰਕਾਰ ਵੱਲੋਂ ਖੇਤੀ ਪਦਾਰਥਾਂ ਦੀ ਖਰੀਦ ਹੈ ਜਿਸ ਨਾਲ ਕਿਸਾਨਾਂ ਦਾ ਆੜ੍ਹਤੀਆਂ ਦੇ ਪੰਜੇ ਤੋਂ ਛੁਟਕਾਰਾ ਹੋ ਗਿਆ ਹੈ ਅਤੇ ਕਿਸਾਨ ਬਿਨਾ ਕਿਸੇ ਪ੍ਰਕਾਰ ਦੀ ਔਕੜ ਦੇ ਖੇਤੀ ਧੰਦੇ ਵਿਚ ਜੁਟੇ ਰਹਿੰਦੇ ਹਨ।

ਸੰਨ 1965-66 ਵਿਚ ਪੰਜਾਬ ਦਾ ਅਨਾਜ ਦਾ ਕੁੱਲ ਉਤਪਾਦਨ 33.9 ਲਖ ਟਨ ਸੀ ਜਿਹੜਾ ਹੁਣ ਵਧ ਕੇ 25279 ਟਨ ਹੋ ਗਿਆ ਹੈ। ਪੰਜਾਬ ਦੀ ਕੁੱਲ ਭੂਮੀ ਦੇ 84% ਭਾਗ ਵਿਚ ਖੇਤੀ ਕੀਤੀ ਜਾਂਦੀ ਹੈ ਅਤੇ 93% ਖੇਤੀ ਅਧੀਨ 75% ਖੇਤਰ ਵਿਚ ਇਕ ਨਾਲੋਂ ਵਧ ਫ਼ਸਲਾਂ ਹੁੰਦੀਆਂ ਹਨ। ਕੰਢੀ ਖੇਤਰ ਵਿਚ ਭੂਮੀ ਅਧੀਨ ਖੇਤੀ ਦੀ ਪ੍ਰਤਿਸ਼ਤਤਾ ਕੁਝ ਘੱਟ ਹੈ ਪਰ ਸੰਗਰੂਰ ਅਤੇ ਬਠਿੰਡੇ ਦੇ ਜ਼ਿਲ੍ਹਿਆਂ ਵਿਚ ਸਭ ਤੋਂ ਵੱਧ ਹੈ।

ਸਾਲ ਵਿਚ ਜਲਵਾਯੂ ਉੱਤੇ ਆਧਾਰਤ ਦੋ ਫਸਲਾਂ ਹੁੰਦੀਆਂ ਹਨ। ਗਰਮੀ ਦੀ ਫ਼ਸਲ ਖਰੀਫ ਜਾਂ ਸਾਉਣੀ ਹੁੰਦੀ ਹੈ ਜੋ ਵਰਖਾ ਰੁੱਤ ਦੇ ਆਰੰਭ ਵਿਚ ਬੀਜੀ ਜਾਂਦੀ ਹੈ । ਇਸ ਦੀਆਂ ਮੁੱਖ ਫਸਲਾਂ ਝੋਨਾ, ਕਪਾਹ, ਮੱਕੀ, ਗੰਨਾ, ਮੂੰਗਫ਼ਲੀ, ਅਤੇ ਚਾਰਾ ਹਨ। ਝੋਨਾ ਖੇਤੀ ਅਧੀਨ ਕੁੱਲ ਖੇਤਰਫਲ ਦੇ 30% ਰਕਬੇ ਵਿਚ ਬੀਜਿਆ ਜਾਂਦਾ ਹੈ ਜੋ ਕੁੱਲ ਭਾਰਤ ਦੇ 3.1% ਦੇ ਲਗਭਗ ਹੈ। ਹਾੜ੍ਹੀ ਦੀ ਫ਼ਸਲ ਸਰਦੀ ਦੇ ਮਹੀਨਿਆਂ ਵਿਚ ਹੁੰਦੀ ਹੈ ਇਸ ਦੀਆਂ ਮੁੱਖ ਫ਼ਸਲਾਂ ਕਣਕ, ਛੋਲੇ, ਜੌਂ, ਆਲੂ ਅਤੇ ਗੰਨਾ ਹੁੰਦੀਆਂ ਹਨ ਜੋ ਕੁੱਲ ਖੇਤੀ ਅਧੀਨ ਖੇਤਰ ਦੇ 47.3% ਭੂਮੀ ਵਿਚ ਹੁੰਦੀਆਂ ਹਨ। ਕਣਕ ਸਾਰੇ ਸਾਲ ਦੇ ਕੁੱਲ ਖੇਤੀ ਅਧੀਨ ਖੇਤਰਫਲ ਦੇ 43% ਭਾਗ ਵਿਚ ਹੁੰਦੀ ਹੈ ਅਤੇ ਹਾੜ੍ਹੀ ਫ਼ਸਲ ਦੇ 89% ਖੇਤਰ ਵਿਚ ਹੁੰਦੀ ਹੈ। ਸੰਨ 1998-99 ਦੀ ਸਾਲਾਨਾ ਪੈਦਾਵਾਰ 137 ਲਖ ਟਨ ਸੀ। ਪੰਜਾਬ ਕੇਂਦਰੀ ਖਾਦ ਭੰਡਾਰ ਨੂੰ 68% ਕਣਕ ਅਤੇ 40% ਚੌਲ ਦੇਂਦਾ ਹੈ।

ਕਪਾਹ ਸਾਉਣੀ ਦੀ ਫ਼ਸਲ ਹੈ ਜਿਸ ਵਿਚ ਦੋਵੇਂ ਹੀ ਦੇਸੀ ਅਤੇ ਅਮਰੀਕਨ ਕਪਾਹ ਦੀਆਂ ਫ਼ਸਲਾਂ ਹੁੰਦੀਆਂ ਹਨ। ਪੰਜਾਬ, ਭਾਰਤ ਵਿਚ ਪੈਦਾ ਹੋਣ ਵਾਲੀ ਅਮਰੀਕਨ ਕਪਾਹ ਦਾ 70% ਪੈਦਾ ਕਰਦਾ ਹੈ। ਗੰਨਾ ਉਤਪਾਦਨ ਵਿਚ ਪੰਜਾਬ ਬਹੁਤ ਅੱਗੇ ਹੈ।

ਹੋਰ ਮੁੱਖ ਫ਼ਸਲਾਂ ਖੁੰਬ, ਮਿਰਚਾਂ, ਸਬਜ਼ੀਆਂ ਆਦਿ ਹਨ ਜੋ ਦੂਜੇ ਰਾਜਾਂ ਨੂੰ ਭੇਜੇ ਜਾਂਦੇ ਹਨ।

ਦਾਲਾਂ ਅਤੇ ਤੇਲ ਦੇ ਬੀਜ ਦੋਵੇਂ ਫ਼ਸਲਾਂ ਵਿਚ ਹੁੰਦੇ ਹਨ। ਦਾਲਾਂ ਅਧੀਨ ਖੇਤਰ 4.6% ਅਤੇ ਤੇਲਾਂ ਦੇ ਬੀਜਾਂ ਅਧੀਨ 3.2% ਖੇਤਰਫਲ ਹੈ ।

ਪੰਜਾਬ ਦੀਆਂ ਚਾਰਾ ਫ਼ਸਲਾਂ ਦੋਵੇਂ ਮੌਸਮੀ ਫਸਲਾਂ ਵਿਚ ਹੁੰਦੀਆਂ ਹਨ। ਸਾਉਣੀ ਦੀਆਂ ਚਾਰਾ ਫ਼ਸਲਾਂ ਚਰ੍ਹੀ, ਬਾਜਰਾ ਅਤੇ ਮੱਕੀ ਹਨ ਅਤੇ ਹਾੜ੍ਹੀ ਦੀਆਂ ਮੱਕੀ, ਬਰਸੀਮ, ਸਰ੍ਹੋਂ ਅਤੇ ਰਾਇਆ ਹਨ ।

ਫਲਾਂ ਦੇ ਉਤਪਾਦਨ ਵਿਚ ਪੰਜਾਬ ਬਹੁਤ ਅੱਗੇ ਵਧਿਆ ਹੋਇਆ ਹੈ । ਮੁੱਖ ਫਲ ਅੰਬ, ਬੇਰ, ਸੰਗਤਰਾ ਕਿੰਨੂੰ ਨਿੰਬੂ ਅੰਗੂਰ, ਆੜੂ ਅਤੇ ਅਮਰੂਦ ਹਨ। ਅੰਗੂਰਾਂ ਦੀ ਪੈਦਾਵਾਰ ਵਿਚ ਪੰਜਾਬ ਭਾਰਤ ਵਿਚ ਦੂਜੇ ਨੰਬਰ ਤੇ ਹੈ।

**ਪਸ਼ੂ ਪਾਲਣ**—ਪਸ਼ੂ ਪਾਲਣ ਖੇਤੀਬਾੜੀ ਦਾ ਮੁੱਖ ਅੰਗ ਹਨ ਪੰਜਾਬ ਵਿਚ ਵੱਖ ਵੱਖ ਪਸ਼ੂਆਂ ਦੀ ਗਿਣਤੀ ਇਸ ਪ੍ਰਕਾਰ ਹੈ :-

1. ਗਊਆਂ—33,90,000
2. ਮੱਝਾਂ—55,78, 000
3. ਘੋੜੇ ਤੇ ਟੱਟੂ—33,000
4. ਖੋਤੇ—70,000
5. ਖਚਰਾਂ—15,000
6. ਭੇਡਾਂ—4,97,000
7. ਬਕਰੀਆਂ—5,37,000
8. ਊਠ—74,000
9. ਸੂਰ—96,000
10. ਪੋਲਟਰੀ—5,50,000

**ਉਦਯੋਗ**— ਰਾਜ ਵਿਚ ਲੋਹਾ ਖਣਿਜ ਨਾ ਹੋਣ ਕਰ ਕੇ ਪੰਜਾਬ ਦੇ ਕਾਰਖ਼ਾਨਿਆਂ ਦਾ ਆਧਾਰ ਖੇਤੀਬਾੜੀ ਹੀ ਹੈ । ਭਵਿੱਖ ਵਿਚ ਸਥਾਪਤ ਹੋਣ ਵਾਲੇ ਉਦਯੋਗਾਂ ਦਾ ਆਧਾਰ ਵੀ ਖੇਤੀਬਾੜੀ ਦਾ ਕੱਚਾ ਮਾਲ ਹੀ ਹੋਵੇਗਾ। ਲੋਹੇ ਉੱਤੇ ਆਧਾਰਤ ਉਦਯੋਗ ਜਾਂ ਅਤੇ ਉਹ ਹਨ ਜਿਨ੍ਹਾਂ ਵਿਚ ਲੋਹੇ ਦੀ ਖ਼ਪਤ ਘੱਟ ਹੈ ਜਿਵੇਂ ਕਿ ਸਾਈਕਲ, ਸਿਲਾਈ ਮਸ਼ੀਨਾਂ, ਛੋਟੇ ਕਲ-ਪੁਰਜ਼ੇ ਅਤੇ ਮਸ਼ੀਨਰੀ ਅਤੇ ਜਾਂ ਉਹ ਹਨ ਜਿਨ੍ਹਾਂ ਵਿਚ ਲੋਹੇ ਦੀ ਟੁੱਟ ਫੁੱਟ ਦੀ ਵਰਤੋਂ ਹੁੰਦੀ ਹੈ । ਲੋਹੇ ਦੀ ਛੋਟੀ ਮਸ਼ੀਨਰੀ ਦੇ ਕਾਰਖ਼ਾਨੇ ਲੁਧਿਆਣਾ, ਗੁਰਾਇਆ, ਜਲੰਧਰ, ਬਟਾਲਾ, ਮਲੇਰਕੋਟਲਾ ਵਿਚ ਵਧੇਰੇ ਹਨ। ਲੋਹੇ ਦੀ ਟੁੱਟ ਫੁੱਟ ਤੋਂ ਸਰੀਆ, ਗਾਰਡਰ ਆਦਿ ਮਿਨੀ ਸਟੀਲ ਮਿੱਲਾਂ ਦੁਆਰਾ ਬਣਦੇ ਹਨ ਜੋ ਗੋਬਿੰਦਗੜ੍ਹ ਵਿਚ ਹਨ।

ਪੰਜਾਬ ਦੇ ਹੋਰ ਕਾਰਖਾਨੇ ਖ਼ਾਦ ਖੁਰਾਕ ਨਾਲ ਸਬੰਧਤ ਜਿਵੇਂ ਆਟਾ ਪੀਹਣ, ਖ਼ਾਦ ਖੁਰਾਕ ਦੀਆਂ ਵਸਤਾਂ ਬਣਾਉਣ,ਖੰਡ ਦੇ ਕਾਰਖ਼ਾਨੇ, ਬਨਸਪਤੀ ਘੀ ਦੇ ਕਾਰਖਾਨੇ, ਮੈਦਾ ਬਣਾਉਣ ਦੇ ਕਾਰਖ਼ਾਨੇ, ਤੇਲ ਕੱਢਣ ਦੇ ਕਾਰਖ਼ਾਨੇ, ਜਾਨਵਰਾਂ ਅਤੇ ਪੋਲਟਰੀ ਖਾਦ ਖੁਰਾਕ ਦੇ ਕਾਰਖਾਨੇ ਹਨ।

ਕਪਾਹ ਵੇਲਣ ਤੇ ਕੱਪੜਾ ਬਣਾਉਣ, ਰੇਸ਼ਮ ਦਾ ਕੱਪੜਾ ਅਤੇ ਊਨੀ ਕੱਪੜਾ ਬਣਾਉਣ ਦੇ ਕਾਰਖਾਨੇ ਰਾਜ ਦੇ ਵੱਖ ਵੱਖ ਸ਼ਹਿਰਾਂ ਵਿਚ ਹਨ। ਪੰਜਾਬ ਸਾਰੇ ਦੇਸ਼ ਦਾ 40% ਊਨੀ ਕੱਪੜਾ ਬਣਾਉਂਦਾ ਹੈ । ਅਨੇਕਾਂ ਪ੍ਰਕਾਰ ਦੀ ਵੱਡੀ ਮਸ਼ੀਨਰੀ ਜਿਵੇਂ ਟ੍ਰੈਕਟਰ, ਕੰਬਾਈਨ ਹਾਰਵੈਸਟਰ, ਖੇਤੀ ਦੇ ਸੰਦ ਅਤੇ ਇਲੈਕਟ੍ਰੌਨਿਕ ਵਸਤਾਂ ਮੋਹਾਲੀ ਅਤੇ ਇਸ ਦੇ ਨਾਲ ਲਗਵੇਂ ਸਥਾਨਾਂ ਵਿਚ ਬਣਦੀਆਂ ਹਨ । ਹੌਜ਼ਰੀ ਦੇ ਉਤਪਾਦਨ ਲਈ ਲੁਧਿਆਣਾ ਇਕ ਸੰਸਾਰ ਪ੍ਰਸਿੱਧ ਕੇਂਦਰ ਹੈ। ਰਸਾਇਣਕ ਵਸਤਾਂ ਜਿਵੇਂ ਖਾਦ, ਭਾਰੀ ਪਾਣੀ, ਗੈਸਾਂ, ਕੀੜੇ ਮਾਰ ਦੁਆਈਆਂ ਆਦਿ ਬਣਾਉਣ ਦੇ 150 ਦੇ ਲਗਭਗ ਕਾਰਖ਼ਾਨੇ ਰਾਜ ਵਿਚ ਹਨ। ਖੇਡਾਂ ਦਾ ਸਾਮਾਨ ਬਣਾਉਣ ਦੇ ਕਾਰਖ਼ਾਨੇ ਜਲੰਧਰ ਵਿਚ ਹਨ। ਰਾਜ ਵਿਚ 1,95,000 ਛੋਟੇ ਪੱਧਰ ਦੇ ਕਾਰਖਾਨੇ ਹਨ ਜਿਨ੍ਹਾਂ ਵਿਚ ਅਨੇਕ ਵਸਤਾਂ ਜਿਵੇਂ ਚਮੜੇ ਦਾ ਸਾਮਾਨ, ਡਾਕਟਰੀ ਸੰਦ, ਪੇਚ, ਕੁੰਡੇ

ਆਦਿ ਬਣਦੇ ਹਨ । ਪੰਜਾਬ ਇਲੈਕਟ੍ਰੌਨਿਕ ਖੇਤਰ ਵਿਚ ਮੁੱਖ ਕੇਂਦਰ ਬਣ ਰਿਹਾ ਹੈ

ਉਦਯੋਗਾਂ ਦੀ ਉੱਨਤੀ ਲਈ ਰਾਜ ਸਰਕਾਰ ਉੱਚੇ ਪੱਧਰ ਤੇ ਉਪਰਾਲੇ ਕਰ ਰਹੀ ਹੈ ਜਿਨ੍ਹਾਂ ਵਿਚ ਦੋ ਮੁੱਖ ਹਨ :

1 ਅੰਮ੍ਰਿਤਸਰ ਜ਼ਿਲ੍ਹੇ ਵਿਚ ਗੋਇੰਦਵਾਲ ਸਾਹਿਬ ਵਿਖੇ ਇਕ ਉਦਯੋਗਿਕ ਕੇਂਦਰ ਬਣਾਇਆ ਜਾ ਰਿਹਾ ਹੈ ਜਿਸ ਦਾ ਵਿਕਾਸ ਸੁਚੱਜੇ ਢੰਗ ਨਾਲ ਕੀਤਾ ਜਾਵੇਗਾ ਜਿਸ ਵਿਚ ਕਾਰਖ਼ਾਨੇ, ਚੰਗੀਆਂ ਸੜਕਾਂ, ਹਰੇ ਪਾਰਕ, ਮਕਾਨ ਆਦਿ ਹੋਣਗੇ। ਛੋਟੇ ਉਦਯੋਗਿਕ ਸਿਖਲਾਈ ਕੇਂਦਰ ਅਤੇ ਉਦਯੋਗ ਸਬੰਧੀ ਹੋਰ ਲੋੜੀਂਦੀਆਂ ਸਹੂਲਤਾਂ ਹੋਣਗੀਆਂ । ਦੇਸ਼ ਦੇ ਮੁੱਖ ਉਦਯੋਗਿਕ ਉਤਪਾਦਕ ਜਿਵੇਂ ਭਾਰਤ ਹੈਵੀ ਇਲੈਕਟ੍ਰੀਕਲ (BHEL) ਅਤੇ ਹਿੰਦੁਸਤਾਨ ਮਸ਼ੀਨ ਟੂਲ ਉਦਯੋਗ ਸਮੂਹ (HMTL) ਆਪਣੇ ਕਾਰਖ਼ਾਨੇ ਲਗਾਉਣਗੇ ਜਿਸ ਨਾਲ ਇਹ ਕੇਂਦਰ ਉਤਪਾਦਨ ਅਤੇ ਉਦਯੋਗ ਦਾ ਸਿਖਲਾਈ ਕੇਂਦਰ ਬਣ ਸਕੇ।

2. ਰਾਜ ਸਰਕਾਰ ਦਾ ਦੂਜਾ ਵੱਡਾ ਉਦਯੋਗਿਕ ਉਪਰਾਲਾ ਮੁੰਬਈ ਬੰਦਰਗਾਹ ਵਿਚ ਰਾਜ ਤੋਂ ਬਦੇਸ਼ਾਂ ਨੂੰ ਭੇਜੇ ਜਾਣ ਵਾਲੇ ਸਮਾਨ ਲਈ ਗੁਦਾਮ ਬਣਾਉਣ ਦਾ ਹੈ ਜਿਹੜਾ 10,00,000 ਵਰਗ ਫੁਟ ਥਾਂ ਵਿਚ ਹੋਵੇਗਾ। ਰਾਜ ਤੋਂ ਜਾਣ ਵਾਲੀਆਂ ਵਸਤਾਂ ਅਤੇ ਰਾਜ ਨੂੰ ਆਉਣ ਵਾਲੀਆਂ ਵਸਤਾਂ ਇਥੇ ਰੱਖੀਆਂ ਜਾ ਸਕਣਗੀਆਂ । ਕੇਂਦਰ ਦੇ ਸਹਿਯੋਗ ਨਾਲ ਹੀ ਲੁਧਿਆਣੇ ਅਤੇ ਅੰਮ੍ਰਿਤਸਰ ਵਿਚ ਨਿਰਯਾਤ ਵਿਕਾਸ ਉਦਯੋਗਿਕ ਪਾਰਕ ਬਣਾਏ ਜਾ ਰਹੇ ਹਨ।

ਉਦਯੋਗ ਵਿਕਾਸ ਸੰਬੰਧੀ ਹੋਰ ਕਈ ਕਾਰਪੋਰੇਸ਼ਨਾਂ ਵੀ ਸਥਾਪਤ ਕੀਤੀਆਂ ਜਾ ਰਹੀਆਂ ਹਨ ਜਿਵੇਂ ਪੰਜਾਬ ਸਟੇਟ ਇੰਡਸਟ੍ਰੀਅਲ ਡੀਵੈਲਪਮੈਂਟ ਕਾਰਪੋਰੇਸ਼ਨ (PSIDC) ਪੰਜਾਬ ਫਾਈਨੈਂਨਸ਼ਲ ਕਾਰਪੋਰੇਸ਼ਨ (PFC) ਪੰਜਾਬ ਸਮਾਲ ਇੰਡਸਟਰੀ ਐਂਡ ਐਕਸਪੋਰਟ ਕਾਰਪੋਰੇਸ਼ਨ (PSIES) ਅਤੇ ਪੰਜਾਬ ਸਟੇਟ ਇਲੈਕਟ੍ਰੌਨਿਕਸ ਡੀਵੈਲਪਮੈਂਟ ਐਂਡ ਪ੍ਰੋਡਕਸ਼ਨ ਕਾਰਪੋਰੇਸ਼ਨ (PSEDPC)

**ਢੋ-ਢੁਆਈ ਅਤੇ ਆਵਾਜਾਈ ਦੇ ਸਥਾਨ–** ਕੁਦਰਤੀ ਪੱਖੋਂ ਹੀ ਪੰਜਾਬ ਵਿਚ ਢੋਅ ਢੁਆਈ ਅਤੇ ਆਵਾਜਾਈ ਦੇ ਸਾਧਨਾਂ ਦੇ ਵਿਕਾਸ ਬਹੁਤ ਸੁਖਾਲੇ ਅਤੇ ਸੁਚੱਜੇ ਹਨ। ਪੰਜਾਬ ਦਾ ਧਰਾਤਲ ਪੱਧਰਾ ਹੈ ਅਤੇ ਕੋਈ ਪਹਾੜੀ ਜਾਂ ਹੋਰ ਰੁਕਾਵਟ ਨਹੀਂ ਹੈ । ਉੱਤਰ ਪੂਰਬ ਤੋਂ ਦੱਖਣ-ਪੱਛਮ ਨੂੰ ਵੱਗਣ ਵਾਲੇ ਤਿੰਨੋਂ ਦਰਿਆਵਾਂ ਨੇ ਮੁੱਖ ਰੇਲਾਂ ਅਤੇ ਸੜਕਾਂ ਨੂੰ ਛੱਡ ਕੇ ਰੇਲਾਂ ਅਤੇ ਸੜਕਾਂ ਦੀ ਸੇਧ ਵਧੇਰੇ ਕਰ ਕੇ ਆਪਣੀ ਦਿਸ਼ਾ ਵਿਚ ਹੀ ਕੀਤੀ ਹੋਈ ਹੈ ਕਿਉਂਕਿ ਵਿਸ਼ਾਲ ਦਰਿਆਵਾਂ ਉੱਤੇ ਪੁਲ ਬਣਾਉਣਾ ਪੈਸੇ, ਤਕਨੀਕੀ ਅਤੇ ਦੇਖ ਭਾਲ ਪੱਖੋਂ ਔਖਾ ਕੰਮ ਹੈ।

ਦੇਸ਼ ਦੀ ਵੰਡ ਤੋਂ ਪਹਿਲਾਂ ਵੱਡੇ ਰੇਲ ਅਤੇ ਸੜਕ ਮਾਰਗ ਰਾਸ਼ਟਰੀ ਪੱਧਰ ਦੇ ਦੂਜੇ ਭਾਗਾਂ ਤੋਂ ਆਉਣ ਵਾਲੇ ਸਨ ਜਿਵੇਂ ਜਰਨੈਲੀ ਸੜਕ (ਜੀ.ਟੀ.ਰੋਡ) ਅਤੇ ਉਸ ਦੇ ਨਾਲ ਨਾਲ ਚਲਦੀਆਂ ਰੇਲ ਲਾਈਨਾਂ। ਮੁਗ਼ਲ ਰਾਜ ਸਮੇਂ ਵੀ ਮੁੱਖ ਸੜਕਾਂ ਇਹੀ ਸਨ ਪਰ ਵਧੇਰੇ ਕੱਚੀਆਂ ਜਾਂ ਕੱਚੇ ਪੱਥਰ ਰੋੜੀ ਵਾਲੀਆਂ ਸਨ । ਸੜਕਾਂ ਪੱਕੀਆਂ ਕਰਨ ਦਾ ਕੰਮ ਵਧੇਰੇ ਇਸ ਸ਼ਤਾਬਦੀ ਦੇ ਦੂਜੇ ਦਹਾਕੇ ਵਿਚ ਹੀ ਆਰੰਭ ਹੋਇਆ। ਦੇਸ਼ ਦੀ ਵੰਡ ਦੇ ਮਗਰੋਂ ਸੜਕ ਲੰਬਾਈ ਵਿਚ ਹੋਰ ਵਾਧਾ ਹੋਇਆ ਜਿਵੇਂ ਕਿ ਸੜਕਾਂ ਦੇ ਜਾਲ ਨੂੰ ਦੂਜੇ ਰਾਜਾਂ ਵਿਚ ਮਿਲਾਉਣ ਦਾ ਅਤੇ ਪੇਂਡੂ ਸੜਕਾਂ ਬਣਾਉਣ ਦਾ। ਪੰਜਾਬ ਵਿਚ ਮੁੱਖ ਤੌਰ ਤੇ ਚਾਰ ਪ੍ਰਕਾਰ ਦੀਆਂ ਸੜਕਾਂ ਹਨ ਜਿਵੇਂ ਕਿ ਰਾਸ਼ਟਰੀ ਸੜਕਾਂ, ਰਾਜਕੀ ਸੜਕਾਂ, ਜ਼ਿਲ੍ਹਾ ਸੜਕਾਂ ਅਤੇ ਪਿੰਡ ਸੰਪਰਕ ਸੜਕਾਂ (Link Roads)। ਪੰਜਾਬ ਵਿਚ ਕੁੱਲ ਸੜਕ ਲੰਬਾਈ 54836 ਕਿ.ਮੀ. ਹੈ ਜਿਨ੍ਹਾਂ ਵਿਚ ਰਾਜਕੀ ਸੜਕਾਂ ਦੀ ਲੰਬਾਈ 38,962 ਕਿ. ਮੀ. ਹੈ ਅਤੇ ਰਾਸ਼ਟਰੀ ਸੜਕਾਂ ਦੀ ਲੰਬਾਈ 988 ਕਿ. ਮੀ. ਹੈ । ਰਾਜ ਦੇ ਸਾਰੇ ਪਿੰਡ ਪੱਕੀਆਂ ਸੜਕਾਂ ਨਾਲ ਮਿਲੇ ਹੋਏ ਹਨ। ਰਾਜ ਦੇ ਵੱਖ ਵੱਖ ਜ਼ਿਲ੍ਹਿਆਂ ਵਿਚ ਸੜਕਾਂ ਦੀ ਘਣਤਾ ਬਹੁਤ ਵੱਧ ਘੱਟ ਹੈ । ਰਕਬੇ ਦੀ ਇਕਾਈ ਦੇ ਆਧਾਰ ਤੇ ਸਭ ਨਾਲੋਂ ਵੱਧ ਸੜਕ ਲੰਬਾਈ ਰੋਪੜ ਜ਼ਿਲ੍ਹੇ ਵਿਚ ਹੈ ਜਿਥੇ 100 ਵ. ਕਿ. ਮੀ. ਪ੍ਰਤੀ 109 ਕਿ. ਮੀ. ਲੰਬੀਆਂ ਸੜਕਾਂ ਹਨ । ਜਨ-ਸੰਖਿਆ ਦੇ ਆਧਾਰ ਤੇ ਵੀ ਸੜਕਾਂ ਦੀ ਸਭ ਤੋਂ ਵੱਧ ਲੰਬਾਈ ਰੋਪੜ ਜ਼ਿਲ੍ਹੇ ਵਿਚ ਹੀ ਹੈ ਅਤੇ ਸਭ ਤੋਂ ਘੱਟ ਲੁਧਿਆਣੇ ਵਿਚ ਹੈ । ਸਾਰੇ ਰਾਜ ਲਈ ਸੜਕ ਲੰਬਾਈ ਜਨ-ਸੰਖਿਆ ਦੇ ਆਧਾਰ ਤੇ ਇਕ ਲੱਖ ਬੰਦਿਆਂ ਲਈ 226 ਕਿ.ਮੀ. ਸੜਕਾਂ ਹਨ ਅਤੇ ਰਕਬੇ ਦੇ ਆਧਾਰ ਤੇ 100 ਵ. ਕਿ. ਮੀ. ਲਈ 91 ਕਿ. ਮੀ. ਸੜਕਾਂ ਹਨ।

**ਰੇਲ ਮਾਰਗ–** ਪੰਜਾਬ ਵਿਚੋਂ ਦੀ ਲੰਘ ਕੇ ਜਾਣ ਵਾਲੇ ਰੇਲ ਮਾਰਗਾਂ ਦੀ ਲੰਬਾਈ 3715.47 ਕਿ.ਮੀ ਹੈ। ਪਾਕਿਸਤਾਨ ਨੂੰ ਮਿਲਾਉਣ ਵਾਲੇ ਰੇਲ ਮਾਰਗ ਵੀ ਪੰਜਾਬ ਤੋਂ ਹੀ ਅੰਮ੍ਰਿਤਸਰ ਜਾਂਦੇ ਹਨ। ਕੁੱਲ ਰੇਲ ਮਾਰਗਾਂ ਦੀ 2270 ਕਿ. ਮੀ. ਲੰਬਾਈ, ਚੌੜੀ ਪਟੜੀ ਦੀ ਹੈ ਅਤੇ ਬਾਕੀ ਦੀ ਤੰਗ ਪਟੜੀ ਦੀ। ਮੁਸਾਫਰਾਂ ਦੀ ਢੋਅ ਢੁਆਈ ਦੇ ਨਾਲ ਨਾਲ ਪੰਜਾਬ ਵਿਚ ਰੇਲਾਂ ਦੀ ਵਧੇਰੇ ਮਹੱਤਤਾ ਅਨਾਜ ਆਦਿ ਨੂੰ ਰਾਜ ਵਿਚੋਂ ਬਾਹਰ ਲੈ ਜਾਣ ਦੀ ਹੈ। ਦੇਸ਼ ਦੀ ਵੰਡ ਮਗਰੋਂ ਰੋਪੜ-ਨੰਗਲ ਰੇਲ ਮਾਰਗ ਹੋਂਦ ਵਿਚ ਆਇਆ।

ਕੇਂਦਰੀ ਰੇਲ-ਬਜਟ ਅਧੀਨ ਦੋ ਹੋਰ ਰੇਲ ਲਾਈਨਾਂ ਤਰਨਤਾਰਨ-ਗੋਇੰਦਵਾਲ ਰੇਲ ਮਾਰਗ ਅਤੇ ਚੰਡੀਗੜ੍ਹ-ਲੁਧਿਆਣਾ ਰੇਲ ਮਾਰਗ ਸਥਾਪਤ ਕੀਤੇ ਜਾ ਰਹੇ ਹਨ ।

**ਹਵਾਈ ਮਾਰਗ–** ਪੰਜਾਬ ਵਿਚ ਹਵਾਈ ਆਵਾਜਾਈ ਦੇ ਸਾਧਨ ਹੁਣ ਤਕ ਘੱਟ ਵਿਕਸਤ ਰਹੇ ਹਨ । ਇਸ ਦਾ ਕਾਰਨ ਪੰਜਾਬ ਦੀ ਭਾਰਤ ਦੇ ਇਕ ਖੂੰਜੇ ਵਿਚ ਸਥਿਤੀ, ਰਾਜ ਦੀਆਂ ਘੱਟ ਲੋੜਾਂ ਅਤੇ ਸਮੂਹ ਦੇਸ਼ ਲਈ ਇਸ ਤੋਂ ਘੱਟ ਫਾਇਦਾ ਹੋਣ ਦਾ ਹੈ ਪਰ ਕਈ ਪੱਖੋਂ ਬਦਲਦੀ ਸਥਿਤੀ ਵਿਚ ਪੰਜਾਬ ਵਿਚ ਹਵਾਈ ਸੇਵਾਵਾਂ ਦਾ ਚੰਗਾ ਆਰੰਭ ਹੋ ਗਿਆ ਹੈ। ਜਹਾਜ਼ ਚਲਾਉਣ ਦੀ ਸਿਖਲਾਈ ਲਈ ਪੰਜਾਬ ਵਿਚ ਤਿੰਨ ਕੇਂਦਰ ਪਟਿਆਲਾ, ਬਠਿੰਡਾ ਅਤੇ ਲੁਧਿਆਣਾ ਵਿਖੇ ਹਨ। ਅੰਮ੍ਰਿਤਸਰ ਨੇੜੇ ਰਾਜਾ ਸਾਂਸੀ ਵਿਚ ਅੰਤਰਰਾਸ਼ਟਰੀ ਪੱਧਰ ਦਾ ਹਵਾਈ ਅੱਡਾ ਹੈ ਜਿਥੋਂ ਬਰਤਾਨੀਆ, ਯੂਰਪੀ ਦੇਸ਼ਾਂ ਅਤੇ ਅਫ਼ਗਾਨਿਸਤਾਨ ਨੂੰ ਹਵਾਈ ਉਡਾਣਾਂ ਭਰੀਆਂ ਜਾਂਦੀਆਂ ਹਨ ਅਤੇ ਵਪਾਰ ਵਿਚ ਵੀ ਬਹੁਤ ਵਾਧਾ ਹੋਇਆ ਹੈ। ਘਰੇਲੂ ਉਡਾਣਾਂ ਵੀ ਇਥੋਂ ਆਉਂਦੀਆਂ ਤੇ ਜਾਂਦੀਆਂ ਹਨ। ਚੰਡੀਗੜ੍ਹ ਵੀ ਵੱਡਾ ਹਵਾਈ ਅੱਡਾ ਹੈ ਜਿਥੋਂ ਜੰਮੂ, ਸ੍ਰੀ ਨਗਰ, ਦਿੱਲੀ ਆਦਿ ਨੂੰ ਲਗਾਤਾਰ ਉਡਾਣਾਂ ਜਾਂਦੀਆਂ ਹਨ। ਲੁਧਿਆਣੇ ਤੋਂ ਵੀ ਦਿੱਲੀ ਨੂੰ ਹਵਾਈ ਆਵਾਜਾਈ ਹੁੰਦੀ ਹੈ।

**ਜਲ ਮਾਰਗ**— ਪਿਛਲੀਆਂ ਸਦੀਆਂ ਵਿਚ ਪੰਜਾਬ ਦੇ ਦਰਿਆਵਾਂ ਅਤੇ ਨਹਿਰਾਂ ਦਾ ਆਵਾਜਾਈ ਵਿਚ ਵੱਡਾ ਹਿੱਸਾ ਰਿਹਾ ਹੈ ਪਰ ਦਰਿਆਵਾਂ ਦਾ ਪਾਣੀ ਸਿੰਜਾਈ ਲਈ ਵਰਤੋਂ ਕਰਨ ਮਗਰੋਂ ਜਲ ਆਵਾਜਾਈ ਉੱਕਾ ਹੀ ਨਹੀਂ ਰਹੀ।

**ਵਪਾਰ**—ਪੰਜਾਬ ਤੋਂ ਅਨੇਕ ਪ੍ਰਕਾਰ ਦੀਆਂ ਵਸਤਾਂ ਦੂਜੇ ਦੇਸ਼ਾਂ ਨੂੰ ਭੇਜੀਆਂ ਜਾਂਦੀਆਂ ਹਨ ਜਿਨ੍ਹਾਂ ਵਿਚ ਮੁੱਖ ਨਿਮਨ ਲਿਖਤ ਹਨ :

1. ਖੁਰਾਕ ਵਸਤਾਂ—ਜਿਵੇਂ ਕਣਕ, ਮੱਕੀ, ਜਵਾਰ, ਬਾਜਰਾ, ਧਾਨ, ਕਣਕ ਦਾ ਆਟਾ, ਚੀਨੀ, ਗੁੜ, ਸ਼ੱਕਰ, ਜ਼ੀਰਾ, ਚਾਹ, ਫਲ, (ਸੁੱਕੇ ਅਤੇ ਤਾਜ਼ੇ) ਸਬਜ਼ੀਆਂ, ਅੰਡੇ ਆਦਿ।
2. ਪਸ਼ੂ —ਜਿਵੇਂ ਮੱਝਾਂ, ਗਊਆਂ, ਘੋੜੇ, ਖਚਰਾਂ ਆਦਿ।
3. ਪਸ਼ੂ ਧਨ ਪਦਾਰਥ— ਖੱਲਾਂ, ਚਮੜਾ, ਕਮਾਈਆਂ ਹੋਈਆਂ ਖੱਲਾਂ, ਘਿਉ, ਉੱਨ ਆਦਿ।
4. ਤੇਲ ਕੱਢਣ ਦੇ ਬੀਜ—ਰਿੰਡ, ਵੜੇਵੇਂ, ਮੂੰਗਫਲੀ, ਅਲਸੀ, ਤੋਰੀਆ, ਸਰ੍ਹੋਂ, ਤਿਲ ਆਦਿ।
5. ਉਦਯੋਗਿਕ ਕੱਚੀ ਖਣਿਜ—ਕਪਾਹ ਦੇਸੀ ਅਤੇ ਅਮਰੀਕਨ (ਨਰਮਾ)
6. ਨਿਰਮਾਣਿਤ ਵਸਤਾਂ (ਕਾਰਖ਼ਾਨਿਆਂ ਵਿਚ ਬਣੀਆਂ ਵਸਤਾਂ)— ਸੂਤੀ ਕੱਪੜਾ, ਸ਼ੀਸ਼ਾ, ਸੀਮਿੰਟ, ਉੱਨ ਦੀਆਂ ਬਣੀਆਂ ਛੋਟੀਆਂ ਵਸਤਾਂ ਅਤੇ ਕੱਪੜਾ ਮਸ਼ੀਨਰੀ, ਧਾਤੂ ਉਤਪਾਦਨ ਅਤੇ ਜੁੱਤੀਆਂ ਆਦਿ।

ਪੰਜਾਬ ਵਿਚੋਂ ਨਿਰਯਾਤ ਹੋਣ ਵਾਲੀਆਂ ਕਾਰਖ਼ਾਨਿਆਂ ਵਿਚ ਬਣੀਆਂ (ਨਿਰਮਾਣ) ਵਸਤਾਂ 2,000 ਕਰੋੜ ਦੇ ਮੁੱਲ ਦੇ ਲਗਭਗ ਹੁੰਦੀਆਂ ਹਨ। ਪੰਜਾਬ ਵਿਚ ਆਯਾਤ ਹੋਣ ਵਾਲੀਆਂ ਵਸਤਾਂ ਵਿਚ ਮੁੱਖ ਪੈਟ੍ਰੋਲੀਅਮ ਪਦਾਰਥ,ਕੋਲਾ, ਰਸਾਇਣੀ ਵਸਤਾਂ, ਕੱਪੜਾ, ਮਸ਼ੀਨਰੀ, ਮੋਟਰਕਾਰਾਂ, ਟਰੱਕ ਅਤੇ ਬੱਸਾਂ, ਦਵਾਈਆਂ, ਧਾਤੂ ਵਸਤਾਂ ਆਦਿ ਹਨ।

ਲੋਕ

**ਆਬਾਦੀ ਦੇ ਵਾਧੇ ਦੀ ਦਰ**— ਦੇਸ਼ ਦੇ ਦੂਜੇ ਰਾਜਾਂ ਵਾਂਗ ਪੰਜਾਬ ਦੀ ਆਬਾਦੀ ਵੀ ਸਮੇਂ ਸਮੇਂ ਵਧਦੀ ਘਟਦੀ ਰਹੀ ਹੈ। ਕਦੀ ਵੱਡੀ ਬੀਮਾਰੀ ਵਿਚ ਵਧੇਰੇ ਲੋਕ ਦੀ ਮੌਤ ਕਾਰਨ, ਕਦੀ ਸਿਆਸੀ ਹਾਲਾਤ ਖਰਾਬ ਹੋਣ ਕਾਰਨ ਜਿਵੇਂ ਦੇਸ਼ ਦੀ ਵੰਡ ਵੇਲੇ ਹੋਇਆ ਅਤੇ ਆਮ ਕਰ ਕੇ ਮੀਂਹ ਨ ਹੋਣ ਕਾਰਨ ਜਾਂ ਕਾਲ ਪੈ ਜਾਣ ਨਾਲ।

ਆਜ਼ਾਦੀ ਮਿਲਣ ਦੇ ਮਗਰੋਂ ਹਾਲਾਤ ਠੀਕ ਰਹਿਣ ਕਾਰਨ ਪੰਜਾਬ ਦੀ ਆਬਾਦੀ ਵਿਚ ਲਗਾਤਾਰ ਵਾਧਾ ਹੁੰਦਾ ਰਿਹਾ ਹੈ। ਸੰਨ 1991 ਦੀ ਜਨਗਣਨਾ ਅਨੁਸਾਰ ਪੰਜਾਬ ਦੀ ਕੁੱਲ ਆਬਾਦੀ 20,190,795 ਸੀ ਜਿਹੜੀ ਕਿ ਭਾਰਤ ਦੀ ਕੁੱਲ ਆਬਾਦੀ ਦਾ ਲਗਭਗ 3.4% ਭਾਗ ਹੈ। ਆਬਾਦੀ ਦੀ ਘਣਤਾ ਰਾਜ ਵਿਚ 401 ਮਨੁੱਖ ਪ੍ਰਤੀ ਵ.ਕਿ.ਮੀ. ਸੀ ਜਦੋਂ ਕਿ ਸਾਰੇ ਦੇਸ਼ ਦੀ ਆਬਾਦੀ ਘਣਤਾ 267 ਮਨੁੱਖ ਪ੍ਰਤੀ ਵ. ਕਿ.ਮੀ. ਸੀ। ਕੇਰਲਾ, ਪੱਛਮੀ ਬੰਗਾਲ, ਉੱਤਰ ਪ੍ਰਦੇਸ਼ ਅਤੇ ਬਿਹਾਰ ਤੋਂ ਬਾਅਦ ਪੰਜਾਬ ਦੇਸ਼ ਦਾ ਸਭ ਤੋਂ ਸੰਘਣੀ ਆਬਾਦੀ ਵਾਲਾ ਪ੍ਰਾਂਤ ਸੀ ਪਰ ਸ਼ਲਾਘਾਯੋਗ ਗੱਲ ਇਹ ਹੈ ਕਿ ਪੰਜਾਬ ਦੀ ਆਬਾਦੀ ਦੀ ਵਾਧਾ ਦਰ 20.26 ਸੀ ਜਿਹੜੀ ਕਿ ਰਾਸ਼ਟਰੀ ਵਾਧਾ ਦਰ ਤੋਂ ਘੱਟ ਸੀ।

ਆਬਾਦੀ ਬਾਰੇ ਲੋਕਾਂ ਵਿਚ ਨਵੀਂ ਜਾਗ੍ਰਤੀ ਆਉਣ ਨਾਲ ਆਮ ਲੋਕ ਪਰਿਵਾਰ ਨਿਯੋਜਨ ਯੋਜਨਾਵਾਂ ਨੂੰ ਅਪਣਾਉਂਦੇ ਹਨ ਜਿਸ ਨਾਲ ਆਬਾਦੀ ਵਾਧਾ ਦਰ ਘਟ ਰਹਿਣ ਦੀ ਆਸ ਹੈ।

**ਆਬਾਦੀ ਦੀ ਵੰਡ**— ਇਤਿਹਾਸਿਕ ਘਟਨਾਵਾਂ, ਕੁਦਰਤੀ ਵਸੀਲਿਆਂ ਅਤੇ ਮਨੁੱਖੀ ਉਪਰਾਲਿਆਂ ਕਾਰਨ ਪੰਜਾਬ ਵਿਚ ਆਬਾਦੀ ਵੰਡ ਇਕਸਾਰ ਨਹੀਂ, ਪੰਜਾਬ ਦੇ ਮੱਧਵਰਤੀ ਭਾਗਾਂ ਵਧੇਰੇ ਕਰ ਕੇ ਲੁਧਿਆਣਾ ਅਤੇ ਜਲੰਧਰ ਜ਼ਿਲ੍ਹਿਆਂ ਵਿਚ ਆਬਾਦੀ ਸਭ ਤੋਂ ਸੰਘਣੀ ਹੈ ਅਤੇ 550 ਮਨੁੱਖ ਪ੍ਰਤਿ ਵ. ਕਿ. ਮੀ. ਹੈ । ਇਸ ਦਾ ਮੁੱਖ ਕਾਰਨ ਭੌਂ ਦਾ ਉਪਜਾਊ ਹੋਣਾ ਅਤੇ ਲੁਧਿਆਣਾ ਅਤੇ ਜਲੰਧਰ ਵਰਗੇ ਦੋ ਵੱਡੇ ਸ਼ਹਿਰਾਂ ਦਾ ਹੋਣਾ ਹੈ ਜਿਨ੍ਹਾਂ ਦੇ ਆਲੇ ਦੁਆਲੇ ਆਬਾਦੀ ਵਧੇਰੇ ਕੰਮ ਧੰਦੇ ਮਿਲਣ ਨਾਲ ਵਧੀ ਹੈ।

ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਆਬਾਦੀ ਦੀ ਘਣਤਾ 603 ਤੋਂ 550 ਮਨੁੱਖ ਪ੍ਰਤਿ ਵ. ਕਿ. ਮੀ. ਹੈ। ਹੁਸ਼ਿਆਰਪੁਰ, ਰੋਪੜ, ਕਪੂਰਥਲਾ ਅਤੇ ਪਟਿਆਲਾ ਜ਼ਿਲ੍ਹਿਆਂ ਵਿਚ ਆਬਾਦੀ ਦੀ ਘਣਤਾ 351 ਤੋਂ 450 ਮਨੁੱਖ ਪ੍ਰਤੀ ਵ. ਕਿ. ਮੀ. ਹਨ।

ਪੰਜਾਬ ਦੇ ਦੱਖਣ-ਪੱਛਮੀ ਜ਼ਿਲ੍ਹਿਆਂ ਫਿਰੋਜ਼ਪੁਰ 329, ਬਠਿੰਡਾ 349, ਫ਼ਰੀਦਕੋਟ 376 ਅਤੇ ਸੰਗਰੂਰ 398 ਵਿਚ ਆਬਾਦੀ ਘਣਤਾ ਸਭ ਤੋਂ ਘੱਟ ਹੈ ਜੋ 350 ਮਨੁੱਖ ਪ੍ਰਤੀ ਵ. ਕਿ.ਮੀ. ਤੋਂ ਘੱਟ ਹੈ । ਇਸ ਦਾ ਕਾਰਨ ਖੁਸ਼ਕ ਜਲਵਾਯੂ ਅਤੇ ਵਧੇਰੇ ਖੇਤਰਫਲ ਹੈ । ਸਾਰੇ ਰਾਜ ਦੀ 30% ਆਬਾਦੀ ਕਾਮਿਆਂ ਦੀ ਹੈ ਅਤੇ 2% ਸਹਾਇਕ ਕਾਮਿਆਂ ਦੀ ਅਤੇ ਬਾਕੀ 68% ਕੰਮ ਕਰਨ ਵਾਲੇ ਹਨ । ਕਾਮਿਆਂ ਵਿਚ ਬਹੁਤ ਜ਼ਿਆਦਾ ਆਦਮੀ ਹਨ ਅਤੇ ਔਰਤਾਂ ਕੇਵਲ 3.6% ਹਨ।

ਖੇਤੀ ਕਰਨ ਵਾਲੇ ਕਾਮੇ 35.9% ਹਨ ਜਿਸ ਵਿਚ ਸਾਰੇ ਦੇ ਸਾਰੇ ਆਦਮੀ ਹਨ ਅਤੇ ਔਰਤਾਂ ਕੇਵਲ 0.6% ਹਨ। ਵੱਧ ਕਾਰਖ਼ਾਨਿਆਂ ਵਾਲੇ ਖੇਤਰਾਂ ਵਿਚ ਖੇਤੀ ਕਾਮਿਆਂ ਦੀ ਗਿਣਤੀ ਬਹੁਤ ਘੱਟ ਹੈ ਜਿਵੇਂ ਕਿ ਲੁਧਿਆਣਾ ਅਤੇ ਜਲੰਧਰ ਜ਼ਿਲ੍ਹਿਆਂ ਵਿਚ ਜਿਥੇ ਖੇਤੀ ਕਾਮੇ ਕੁੱਲ ਆਬਾਦੀ ਦਾ 26% ਹਨ।

**ਧਰਮ ਅਤੇ ਨਸਲ**—ਮੁੱਢ ਵਿਚ ਦੱਸੇ ਅਨੁਸਾਰ ਨਸਲੀ ਪੱਖੋਂ ਇਹ ਇਕ ਮਿਲਿਆ ਜੁਲਿਆ ਖੇਤਰ ਹੈ ਜਿਸ ਨੂੰ 'ਜੀਵ ਵਿਗਿਆਨੀ' 'ਜੀਨ (Gene) ਬੈਂਕ' ਕਹਿੰਦੇ ਹਨ । ਬਾਰ ਬਾਰ ਬਾਹਰੋਂ ਆਉਣ ਵਾਲੇ ਹਮਲਾਵਰਾਂ ਦੇ ਖ਼ੂਨ ਮਿਲ ਜਾਣ ਨਾਲ ਪੱਛਮੀ ਅਤੇ ਮੱਧ ਏਸ਼ੀਆ ਦੇ ਲੋਕਾਂ ਦਾ ਖ਼ੂਨ ਇਥੋਂ ਦੇ ਆਦਿ ਵਸਨੀਕਾਂ ਨਾਲ ਵੱਡੀ ਮਾਤਰਾ ਵਿਚ ਮਿਲਿਆ ਹੋਇਆ ਹੈ ਜਿਨ੍ਹਾਂ ਨੂੰ ਹਿੰਦ-ਆਰੀਆ ਜਾਤੀ (Indo-Aryan) ਦੇ ਲੋਕ ਕਿਹਾ ਜਾਂਦਾ ਹੈ । ਇਨ੍ਹਾਂ ਲੋਕਾਂ ਦੇ ਮੁਹਾਂਦਰੇ ਵਿਚ ਏਸ਼ੀਆ ਦੇ ਵੱਖ ਵੱਖ ਲੋਕਾਂ ਦੇ ਚਿੰਨ੍ਹ ਹਨ।

ਮੁੱਢ ਤੋਂ ਹੀ ਧਰਮ ਦੇ ਖੇਤਰ ਵਿਚ ਵੀ ਲੋਕ ਸਮੇਂ ਸਮੇਂ ਤੇ ਵੱਖ ਵੱਖ ਧਰਮਾਂ ਨਾਲ ਤਾਲਮੇਲ ਰਖਦੇ ਰਹੇ ਹਨ ਪਰ ਧਰਮ ਵਿਚ ਵੱਡਾ ਪਰਿਵਰਤਨ ਇਸਲਾਮ ਦੇ ਆਉਣ ਨਾਲ ਅਤੇ ਫਿਰ ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਵਿਚ ਸਿੱਖ ਧਰਮ ਦੀ ਸਿਰਜਣਾ ਨਾਲ ਹੋਇਆ। ਬੁੱਧ, ਜੈਨ ਧਰਮ ਤਾਂ ਇਥੇ ਪਹਿਲਾਂ ਹੀ ਸਨ।

ਅੰਗਰੇਜ਼ਾਂ ਦੇ ਪੰਜਾਬ ਵਿਚ ਆਉਣ ਮਗਰੋਂ ਈਸਾਈ ਮਤ ਵੀ ਕਾਫ਼ੀ ਲੋਕਾਂ ਨੇ ਅਪਨਾ ਲਿਆ। ਵਰਤਮਾਨ ਪੰਜਾਬ ਵਿਚ ਸਭ ਨਾਲੋਂ ਵੱਧ ਗਿਣਤੀ ਸਿੱਖਾਂ ਦੀ ਹੈ ਜੋ 61% ਦੇ ਲਗਭਗ ਹੈ । ਹਿੰਦੂ ਆਬਾਦੀ 36.67% ਹੈ । ਮੁਸਲਮਾਨਾਂ ਅਤੇ ਈਸਾਈਆਂ ਦੀ ਆਬਾਦੀ 1.1% ਦੇ ਲਗਭਗ ਹੈ । ਬੁੱਧ ਅਤੇ ਜੈਨੀਆਂ ਦੀ ਕੁੱਲ ਆਬਾਦੀ 27,448 ਸੀ ਜਿਹੜੀ ਕਿ 0.2% ਦੇ ਲਗਭਗ ਹੈ । ਜਲੰਧਰ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਨੂੰ ਛੱਡ ਕੇ ਬਾਕੀ ਜ਼ਿਲ੍ਹਿਆਂ ਵਿਚ ਸਿੱਖ ਆਬਾਦੀ 75% ਹੈ ਅਤੇ ਪਟਿਆਲਾ, ਰੋਪੜ, ਲੁਧਿਆਣਾ, ਕਪੂਰਥਲਾ, ਸੰਗਰੂਰ ਅਤੇ ਫ਼ਿਰੋਜ਼ਪੁਰ ਜ਼ਿਲ੍ਹਿਆਂ ਵਿਚ ਸਿੱਖ ਆਬਾਦੀ 54% ਤੋਂ 70% ਦੀ ਹੈ। ਸਭ ਤੋਂ ਵੱਧ ਹਿੰਦੂ ਆਬਾਦੀ ਹੁਸ਼ਿਆਰਪੁਰ ਵਿਚ 48% ਹੈ। ਮੁਸਲਮਾਨਾਂ ਦੀ 2/3 ਆਬਾਦੀ ਪਟਿਆਲਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਹੈ । ਈਸਾਈ ਆਬਾਦੀ ਵਧੇਰੇ ਕਰ ਕੇ ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਹੈ ਅਤੇ ਕ੍ਰਮਵਾਰ ਪੰਜਾਬ ਦੀ ਈਸਾਈ ਆਬਾਦੀ ਦਾ 55% ਅਤੇ 20% ਹਨ।

**ਲਿੰਗ-ਵੰਡ (ਅਨੁਪਾਤ)**— ਪੰਜਾਬ ਵਿਚ 1000 ਮਰਦਾਂ ਪਿੱਛੇ 874(2001) ਔਰਤਾਂ ਹਨ ਜਦੋਂ ਕਿ ਸਮੁੱਚੇ ਭਾਰਤ ਵਿਚ ਲਿੰਗ ਵੰਡ 1000 ਮਰਦਾਂ ਪਿੱਛੇ 927 ਇਸਤਰੀਆਂ ਦੀ ਹੈ । ਨਾਗਾਲੈਂਡ, ਹਰਿਆਣਾ ਅਤੇ ਸਿੱਕਮ ਨੂੰ ਛੱਡ ਕੇ ਪੰਜਾਬ ਦੀ ਲਿੰਗ-ਵੰਡ ਸਭ ਤੋਂ ਘੱਟ ਹੈ। ਇਸ ਦਾ ਕਾਰਨ ਇਕ ਤਾਂ ਬਾਹਰੋਂ ਆਉਣ ਵਾਲੇ ਮਜ਼ਦੂਰ ਪੁਰਸ਼ ਹੀ ਹਨ ਅਤੇ ਦੂਜੇ ਲੜਕੀਆਂ ਨਾਲੋਂ ਲੜਕਿਆਂ ਦੇ ਵਧੇਰੇ ਜਨਮ ਕਰ ਕੇ ਹੈ।

**ਸਿੱਖਿਆ**— ਸੰਨ 1991 ਦੀ ਜਨਗਣਨਾ ਅਨੁਸਾਰ ਪੰਜਾਬ ਵਿਚ ਪੜ੍ਹੇ ਹੋਇਆਂ ਦੀ ਗਿਣਤੀ 99.5 ਲੱਖ ਸੀ ਜਿਹੜੀ ਕਿ ਕੁੱਲ ਆਬਾਦੀ ਦਾ 49% ਸੀ ਜਿਸ ਵਿਚ ਮਰਦਾਂ ਦੀ ਗਿਣਤੀ 55% ਅਤੇ ਔਰਤਾਂ ਦੀ 42% ਸੀ । ਪਿੰਡਾਂ ਵਿਚ ਪੜ੍ਹੇ ਲਿਖਿਆਂ ਦੀ ਗਿਣਤੀ ਘੱਟ ਹੈ ਜੋ ਕਿ 32.2% ਅਤੇ ਸ਼ਹਿਰਾਂ ਵਿਚ 55.6% ਸੀ। ਪੂਰਬੀ ਅਤੇ ਮੱਧ ਵਰਤੀ ਜ਼ਿਲ੍ਹਿਆਂ ਵਿਚ ਪੜ੍ਹੇ ਲਿਖਿਆਂ ਦੀ ਗਿਣਤੀ ਜ਼ਿਆਦਾ ਹੈ ਅਤੇ ਦੱਖਣ-ਪੱਛਮੀ ਜ਼ਿਲ੍ਹਿਆਂ ਵਿਚ ਘੱਟ ਹੈ । ਹੁਸ਼ਿਆਰਪੁਰ ਵਿਚ ਪੜ੍ਹੇ ਲਿਖਿਆਂ ਦੀ ਗਿਣਤੀ ਸਭ ਤੋਂ ਵੱਧ 59.7% ਹੈ ਜਿਸ ਮਗਰੋਂ ਜਲੰਧਰ, ਲੁਧਿਆਣਾ ਅਤੇ ਰੋਪੜ ਆਉਂਦੇ ਹਨ।

ਸੰਨ 1998 ਵਿਚ ਪੰਜਾਬ ਵਿਚ 6 ਯੂਨੀਵਰਸਟੀਆਂ, 177 ਆਰਟ ਅਤੇ ਸਾਇੰਸ ਕਾਲਜ, 21 ਇੰਜੀਨੀਅਰਿੰਗ ਕਾਲਜ, 8 ਮੈਡੀਕਲ ਕਾਲਜ, 18 ਟੀਚਰ ਟ੍ਰੇਨਿੰਗ ਕਾਲਜ, 707 ਸੀਨੀਅਰ ਸੈਕੰਡਰੀ ਸਕੂਲ, 2157 ਹਾਈ ਸਕੂਲ, 1430 ਮਿਡਲ ਸਕੂਲ, 12486 ਪ੍ਰਾਇਮਰੀ ਸਕੂਲ, 10 ਟੀਚਰ ਟ੍ਰੇਨਿੰਗ ਸਕੂਲ 12 ਪਾੱਲੀਟੈਕਨਿਕ ਇੰਸਟੀਚਿਊਟ, 101 ਟੈਕਨੀਕਲ ਅਤੇ ਕਰਾਫ਼ਟ ਸਕੂਲ ਹਨ।

**ਰਸਮ ਰਿਵਾਜ**— ਪੰਜਾਬ ਦੇ ਰਸਮ ਰਿਵਾਜ ਇਸ ਖੇਤਰ ਦੇ ਹੋਰ ਭਾਗਾਂ ਵਰਗੇ ਹੀ ਹਨ। ਕੇਵਲ ਕੁੱਝ ਧਾਰਮਿਕ ਪੱਖੋਂ ਅੰਤਰ ਹੀ ਹੈ । ਤਿਉਹਾਰ ਵੀ ਆਮ ਕਰ ਕੇ ਪਾਰੰਪਰਿਕ ਹੀ ਹਨ ਜਿਸ ਵਿਚ ਦੁਸਹਿਰਾ, ਦੀਵਾਲੀ, ਬਸੰਤ, ਵਿਸਾਖੀ, ਹੋਲੀ, ਤੀਆਂ ਆਦਿ ਮੁੱਖ ਹਨ। ਮਰਦਾਂ ਦਾ ਪਹਿਰਾਵਾ ਕੁੜਤਾ ਪਜਾਮਾ ਜਾਂ ਚਾਦਰ ਅਤੇ ਔਰਤਾਂ ਦਾ ਸਲਵਾਰ ਕਮੀਜ਼ ਦੁਪੱਟਾ ਹੈ । ਪੜ੍ਹੇ ਲਿਖੇ ਲੋਕ ਪੱਛਮੀ ਪੁਸ਼ਾਕ ਪੈਂਟ ਕੋਟ ਅਤੇ ਨੈਕ-ਟਾਈ ਦੀ ਵਰਤੋਂ ਵੀ ਕਰਦੇ ਹਨ । ਖਾਣ ਪੀਣ ਵਿਚ ਦੁੱਧ ਘਿਓ ਦੀ ਵਰਤੋਂ ਵਧੇਰੇ ਹੁੰਦੀ ਹੈ।

ਪੰਜਾਬ ਦੀ ਬੋਲੀ ਪੰਜਾਬੀ ਹੈ ਜਿਸ ਵਿਚ ਚਾਰ ਵੰਨਗੀਆਂ ਮਾਝੀ, ਦੋਆਬੀ, ਮਲਵਈ ਅਤੇ ਪੁਆਧੀ ਹਨ । ਗਿੱਧਾ ਅਤੇ ਭੰਗੜਾ ਮੁੱਖ ਨਾਚ ਕਲਾਵਾਂ ਹਨ । ਘੋਲ ਕਰਨਾ, ਖੇਡਾਂ ਅਤੇ ਗੱਡਾ ਦੌੜ ਹੋਰ ਰੁਝੇਵੇਂ ਹਨ। ਪੰਜਾਬ ਟੂਰਿਜ਼ਮ ਵਿਕਾਸ ਕਾਰਪੋਰੇਸ਼ਨ ਅਧੀਨ 23 ਟੂਰਿਸਟ ਸਮੂਹ ਅਤੇ ਹਾਲੀ ਡੇ ਹੋਮਜ਼ ਹਨ । ਰਾਜ ਵਿਚ ਸੈਲਾਨੀ ਖਿੱਚ ਵਾਲੀ ਅਨੇਕਾਂ ਥਾਵਾਂ ਹਨ ਜਿਵੇਂ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ, ਦੁਰਗਿਆਣਾ ਮੰਦਰ, ਜਲ੍ਹਿਆਂ ਵਾਲਾ ਬਾਗ, ਅਨੰਦਪੁਰ ਸਾਹਿਬ ਵਿਖੇ ਤਖ਼ਤ ਕੇਸਗੜ੍ਹ ਸਾਹਿਬ, ਭਾਖੜਾ ਡੈਮ, ਸਰਹਿੰਦ ਵਿਚ ਆਮ ਖ਼ਾਸ ਬਾਗ, ਗੁਰਦੁਆਰਾ ਅਤੇ ਸਮੂਹ ਸਿੱਖ ਯਾਦਗਾਰਾਂ, ਰੋਜ਼ਾ ਸ਼ਰੀਫ, ਜਲੰਧਰ ਵਿਚ ਸੋਡਲ ਮੰਦਰ ਅਤੇ ਰਾਮ ਤੀਰਥ ਦੀ ਯਾਦ ਵਿਚ ਬਣੀ ਮਹਾਰਿਸ਼ੀ ਬਾਲਮੀਕੀ ਯਾਦਗਾਰ ਜੋ ਰਾਸ਼ਟਰੀ ਪੱਧਰ ਦੀ ਯਾਦਗਾਰ ਹੈ। ਪੰਜਾਬ ਦੇ ਮੁੱਖ ਸ਼ਹਿਰ ਅੰਮ੍ਰਿਤਸਰ, ਲੁਧਿਆਣਾ,ਜਲੰਧਰ, ਪਟਿਆਲਾ, ਬਠਿੰਡਾ ਅਤੇ ਪਠਾਨਕੋਟ ਹਨ।

ਰਾਜ-ਪ੍ਰਬੰਧ— ਰਾਜ ਪ੍ਰਬੰਧ ਲਈ ਪੰਜਾਬ ਨੂੰ ਚਾਰ ਡਵੀਜ਼ਨਾਂ ਪਟਿਆਲਾ, ਜਲੰਧਰ, ਫ਼ਿਰੋਜ਼ਪੁਰ ਅਤੇ ਫ਼ਰੀਦਕੋਟ ਅਤੇ 17 ਜ਼ਿਲ੍ਹਿਆਂ ਵਿਚ ਵੰਡਿਆ ਹੋਇਆ ਹੈ। ਪੰਜਾਬ ਅਸੈਂਬਲੀ ਇਕ-ਸਦਨੀ ਹੈ ਇਸ ਦੇ 117 ਮੈਂਬਰ ਹਨ । ਮੁੱਖ ਸਿਆਸੀ ਪਾਰਟੀਆਂ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ, ਕਾਂਗਰਸ ਪਾਰਟੀ, ਕਮਿਊਨਿਸਟ ਪਾਰਟੀਆਂ (ਸੀ.ਪੀ.ਆਈ ਅਤੇ ਸੀ. ਪੀ. ਐਮ) ਅਤੇ ਆਜ਼ਾਦ ਉਮੀਦਵਾਰ ਹਨ। ਗਵਰਨਰ ਅਤੇ ਮੰਤਰੀ ਮੰਡਲ ਸਰਕਾਰ ਦਾ ਮੁੱਖ ਅੰਗ ਹਨ। ਪੰਚਾਇਤੀ ਰਾਜ ਲਾਗੂ ਹੋਣ ਮਗਰੋਂ ਪਿੰਡ ਪੱਧਰ ਉੱਤੇ ਵਿਕਾਸ ਕਾਰਜ ਕਾਫ਼ੀ ਹਦ ਤਕ ਪੰਚਾਇਤਾਂ ਅਧੀਨ ਰਹੇ ਹਨ।

ਚਾਰ ਡਵੀਜ਼ਨਾਂ (ਪਟਿਆਲਾ, ਜਲੰਧਰ, ਫ਼ਿਰੋਜ਼ਪੁਰ ਅਤੇ ਫ਼ਰੀਦਕੋਟ) ਨੂੰ 17 ਜ਼ਿਲ੍ਹਿਆਂ ਵਿਚ ਵੰਡਿਆ ਹੋਇਆ ਹੈ ਜਿਨ੍ਹਾਂ ਵਿਚ 12413 ਪਿੰਡ ਅਤੇ 143 ਕਸਬੇ ਹਨ । ਪੰਜਾਬ ਰਾਜ ਦੀ ਰਾਜਧਾਨੀ ਚੰਡੀਗੜ੍ਹ ਹੈ ਅਤੇ ਰਾਜ ਵਿਚ 106 ਮਿਊਂਸਪਲ ਕਮੇਟੀਆਂ 118 ਲੋਕ-ਵਿਕਾਸ ਬਲਾੱਕ ਅਤੇ 9331 ਚੁਣੀਆਂ ਹੋਈਆਂ ਗਰਾਮ ਪੰਚਾਇਤਾਂ ਹਨ।

**ਪੰਜਾਬ ਵਿਚ ਜ਼ਿਲ੍ਹੇਵਾਰ ਰਕਬਾ ਅਤੇ ਅਬਾਦੀ 2001 ਦੀ ਜਨਗਣਨਾ ਅਨੁਸਾਰ**

| ਨੰ. | ਜ਼ਿਲ੍ਹਾ | ਖੇਤਰਫਲ (ਵ.ਕਿ.ਮੀ.) | ਜਨ-ਸੰਖਿਆ | ਪ੍ਰਬੰਧਕੀ |
|---|---|---|---|---|
| 1. | ਅੰਮ੍ਰਿਤਸਰ | 5,096 | 30,74,402 | ਅੰਮ੍ਰਿਤਸਰ |
| 2. | ਸੰਗਰੂਰ | 5,020 | 19,98,464 | ਸੰਗਰੂਰ |
| 3. | ਹੁਸ਼ਿਆਰਪੁਰ | 3,365 | 14,78,045 | ਹੁਸ਼ਿਆਰਪੁਰ |
| 4. | ਕਪੂਰਥਲਾ | 1,632 | 7,52,287 | ਕਪੂਰਥਲਾ |
| 5. | ਗੁਰਦਾਸਪੁਰ | 3,564 | 20,96,889 | ਗੁਰਦਾਸਪੁਰ |
| 6. | ਜਲੰਧਰ | 2,632 | 19,53,508 | ਜਲੰਧਰ |
| 7. | ਨਵਾਂ ਸ਼ਹਿਰ | 1,267 | 5,86,637 | ਨਵਾਂ ਸ਼ਹਿਰ |
| 8. | ਪਟਿਆਲਾ | 3,625 | 18,39,056 | ਪਟਿਆਲਾ |

| | | | |
|---|---|---|---|
| 9. ਫ਼ਤਿਹਗੜ੍ਹ ਸਾਹਿਬ | 1,180 | 5,39,751 | ਫ਼ਤਿਹਗੜ੍ਹ ਸਾਹਿਬ |
| 10. ਫ਼ਰੀਦਕੋਟ | 1,469 | 55,24,66 | ਫ਼ਰੀਦਕੋਟ |
| 11. ਫ਼ਿਰੋਜ਼ਪੁਰ | 5,303 | 17,44,753 | ਫ਼ਿਰੋਜ਼ਪੁਰ |
| 12. ਬਠਿੰਡਾ | 3,385 | 11,81,236 | ਬਠਿੰਡਾ |
| 13. ਮਾਨਸਾ | 2,171 | 6,88,630 | ਮਾਨਸਾ |
| 14. ਮੁਕਤਸਰ | 2,615 | 7,76,702 | ਮੁਕਤਸਰ |
| 15. ਮੋਗਾ | 2216 | 8,86,313 | ਮੋਗਾ |
| 16. ਰੂਪ ਨਗਰ | 2055 | 11,10,000 | ਰੂਪ ਨਗਰ |
| 17. ਲੁਧਿਆਣਾ | 3,767 | 30,30,352 | ਲੁਧਿਆਣਾ |

**ਸ੍ਰੋਤ : ਡਾਇਰੈਕਟਰ ਸੈਂਸਜ਼ ਆਪਰੇਸ਼ਨ ਪੰਜਾਬ**

ਸਥਿਤੀ - 29° 32′ ਤੋਂ 32° 32′ ਉ. ਵਿਥ.; 73° 55′ ਤੋਂ 76° 50′ ਪੂ. ਲੰਬ

–ਪ੍ਰੋ. ਗੁਰਦੇਵ ਸਿੰਘ ਬਾੜਾ

**ਪੰਜਾਬ (ਪਾਕਿਸਤਾਨ)** : ਪਾਕਿਸਤਾਨ ਦਾ ਸਭ ਤੋਂ ਮਹੱਤਵਪੂਰਨ ਰਾਜ ਹੈ। ਇਸ ਨੂੰ ਆਮ ਕਰ ਕੇ ਪੱਛਮੀ ਪੰਜਾਬ ਕਿਹਾ ਜਾਂਦਾ ਹੈ ਕਿਉਂਕਿ 1947 ਈ. ਵਿਚ ਮੁਲਕ ਦੀ ਵੰਡ ਤੋਂ ਬਾਅਦ ਭਾਰਤ ਵਿਚ ਸ਼ਾਮਲ ਹੋਏ ਪੰਜਾਬ ਨੂੰ ਪੂਰਬੀ ਪੰਜਾਬ ਸੱਦਿਆ ਜਾਣ ਲੱਗ ਪਿਆ ਸੀ। ਇਸ ਦਾ ਨਾਂ ਵੀ ਪੰਜ ਦਰਿਆਵਾਂ ਦੀ ਧਰਤੀ ਹੋਣ ਕਾਰਨ ਹੀ ਪੰਜਾਬ (ਪੰਜ+ਆਬ) ਪਿਆ ਸੀ।

ਇਹ ਰਾਜ 2.05,344 ਵ. ਕਿ.ਮੀ. ਰਕਬੇ ਵਿਚ ਫੈਲਿਆ ਹੋਇਆ ਹੈ। ਇਥੋਂ ਦੀ ਆਬਾਦੀ 50,460,000 (1983) ਹੈ। ਇਥੋਂ ਦੀ ਰਾਜਧਾਨੀ ਲਾਹੌਰ ਹੈ। ਇਸ ਦੀ ਹੱਦਬੰਦੀ ਉੱਤਰ ਵੱਲ ਸਾਲਟ ਰੇਂਜ ਅਤੇ ਹਿਮਾਲਾ ਦੀਆਂ ਪਹਾੜੀਆਂ, ਪੱਛਮ ਵੱਲ ਸੁਲੇਮਾਨ ਅਤੇ ਇਸ ਨਾਲ ਲਗਦੀਆਂ ਪਰਬਤ ਲੜੀਆਂ, ਪੂਰਬ ਵੱਲ ਰਾਵੀ ਅਤੇ ਸਤਲੁਜ ਦਰਿਆ ਅਤੇ ਭਾਰਤ ਦੇ ਰਾਜਪੂਤਾਨਾ ਮਾਰੂਥਲ ਨਾਲ ਲਗਦੀਆਂ ਹੈ। ਦੱਖਣ ਵੱਲ ਸਿੰਧ ਦੀ ਇਕ ਚਟਾਨੀ ਗਾੱਰਜ ਇਸ ਰਾਜ ਦੀ ਹੱਦਬੰਦੀ ਕਰਦੀ ਹੈ।

**ਭੂ-ਆਕ੍ਰਿਤੀ ਵਿਗਿਆਨ**– ਧਰਾਤਲ ਪੱਖੋਂ ਇਹ ਰਾਜ ਸਿੰਧ ਦੇ ਉਪਰਲੇ ਮੈਦਾਨੀ ਖੇਤਰ ਵਿਚ ਫੈਲਿਆ ਹੋਇਆ ਹੈ। ਰਾਜ ਦਾ ਕੁਝ ਉੱਤਰੀ ਭਾਗ ਭਾਵੇਂ ਟਰਸ਼ਰੀ ਕਾਲ ਦੇ ਪਰਬਤੀ ਨਿਰਮਾਣਕਾਰੀ ਹਿਲਜੁਲਾਂ ਕਾਰਨ ਹੋਂਦ ਵਿਚ ਆਇਆ ਪਰ ਜ਼ਿਆਦਾਤਰ ਕੁਆਟਰਨਰੀ ਕਾਲ ਦੌਰਾਨ ਦਰਿਆ ਸਿੰਧ ਅਤੇ ਉਸ ਦੀਆਂ ਸਹਾਇਕ ਨਦੀਆਂ ਦੁਆਰਾ ਨਿਰਮਾਣਿਤ ਹੈ। ਪੰਜਾਬ ਦੀ ਧਰਾਤਲ ਨੂੰ ਮੁੱਖ ਛੇ ਪ੍ਰਾਕ੍ਰਿਤਕ ਰੂਪਾਂ ਵਿਚ ਵੰਡਿਆ ਜਾ ਸਕਦਾ ਹੈ ਜਿਵੇਂ (1) ਪੋਟਵਾਰ ਪਠਾਰ ਤੇ ਸਾਲਟ ਰੇਂਜ, (2) ਪਹਾੜੀ ਦਾਮਨ ਦੇ ਮੈਦਾਨ (3) ਜਲੋਢੀ ਵੇਦਕਾਵਾਂ (4) ਖਾਦਰ, (5) ਬਾਂਗਰ ਅਤੇ ਵਲਦਾਰ ਰੇਤਲਾ ਮੈਦਾਨ।

**(1) ਪੋਟਵਾਰ ਪਠਾਰ ਅਤੇ ਸਾਲਟ ਰੇਂਜ (Potwar Plateau and Salt Ranges)**- ਇਹ ਪਰਬਤ ਲੜੀ ਪੰਜਾਬ ਦੇ ਉੱਤਰ ਵਿਚ ਸਥਿਤ ਹੈ ਜਿਹੜੀ ਉੱਤਰੀ ਪਰਬਤੀ ਖੇਤਰ ਦੇ ਦੱਖਣ ਵੱਲ, ਸਿੰਧ ਦਰਿਆ ਦੇ ਪੱਛਮ ਵੱਲ ਅਤੇ ਜਿਹਲਮ ਦਰਿਆ ਦੇ ਪੂਰਬ ਵੱਲ ਪਾਈ ਜਾਂਦੀ ਹੈ। ਇਸ ਖੇਤਰ ਦੀ ਉੱਤਰੀ ਹੱਦ ਕਾਲ-ਚਿਟਾ ਪਰਬਤ ਲੜੀਆਂ ਅਤੇ ਮਰਗਾਲਾ ਪਹਾੜੀਆਂ ਬਣਾਉਂਦੀਆਂ ਹਨ ਅਤੇ ਦੱਖਣੀ ਹੱਦ ਤੇ ਸਾਲਟ ਰੇਂਜ ਸਥਿਤ ਹੈ। ਇਨ੍ਹਾਂ ਸ਼੍ਰੇਣੀਆਂ ਦੀ ਔਸਤਨ ਉਚਾਈ 450 ਤੋਂ 900 ਮੀ. ਵਿਚਕਾਰ ਪਾਈ ਜਾਂਦੀ ਹੈ। ਇਨ੍ਹਾਂ ਦੀਆਂ ਦੱਖਣਮੁਖੀ ਢਲਾਣਾਂ ਵਧੇਰੇ ਤਿੱਖੀਆਂ ਹਨ। ਮੁੱਖ ਪੋਟਵਾਰ ਪਠਾਰ, ਸਾਲਟ ਰੇਂਜ ਤੋਂ ਉੱਤਰ ਵੱਲ ਵਧੀ ਹੋਈ ਹੈ। ਇਸ ਦੀ ਉਚਾਈ 300-600 ਮੀ. ਹੈ ਅਤੇ ਊਬੜ-ਖਾਬੜਤਾ ਦੀ ਪ੍ਰਧਾਨਤਾ ਹੈ। ਰਾਵਲਪਿੰਡੀ ਦੇ ਨੇੜਿਓਂ ਦੱਖਣ ਵੱਲ ਖਾਇਰੀ ਮੂਰਤ ਨਾਂ ਦੀ ਪਹਾੜੀ ਪਾਈ ਜਾਂਦੀ ਹੈ ਜਿਸ ਦੀ ਲੰਬਾਈ ਲਗਭਗ 40 ਕਿ.ਮੀ. ਅਤੇ ਉਚਾਈ 1000 ਮੀ. ਤੱਕ ਹੈ। ਇਥੇ ਸੁਆਂ ਦਰਿਆ ਨੇ ਅਨਪਰਦਨ ਦੁਆਰਾ ਕਈ ਭੂ-ਅਕ੍ਰਿਤੀਆਂ ਨੂੰ ਜਨਮ ਦਿੱਤਾ ਹੈ। ਇਸ ਦ੍ਰਿਸ਼ ਨੂੰ ਇਥੇ 'ਖੇਦਾਰਾ' ਕਹਿੰਦੇ ਹਨ। ਸਾਲਟ ਰੇਂਜ ਬੁਰੀ ਤਰ੍ਹਾਂ ਦਰਾੜੀ ਗੱਰਸਤ ਹੈ। ਇਥੇ ਖੇਵਰਾ, ਮਕਰਾਚੀ, ਜਰਹਾਨ ਵਾਲਾ ਅਤੇ ਜਮਸੁਖ ਨਦੀਆਂ ਨੇ ਪਰਬਤ ਲੜੀਆਂ ਅੰਦਰ ਡੂੰਘੇ ਕਟਾਵ ਕਰ ਕੇ ਕਟੀ-ਫਟੀ ਧਰਾਤਲ ਨੂੰ ਵਿਕਸਿਤ ਕੀਤਾ ਹੈ। ਇਸ ਖੇਤਰ ਵਿਚ ਕਈ ਝੀਲਾਂ ਦਾ ਵੀ ਨਿਰਮਾਣ ਹੋਇਆ ਹੈ ਪਰ ਉਛਾਲੀ, ਖਾਬੇਨੀ ਅਤੇ ਕਲਰ-ਕਹਾਰ ਪ੍ਰਸਿੱਧ ਹਨ। ਇਹ ਖੇਤਰ ਅਨੇਕ ਪ੍ਰਕਾਰ ਦੇ ਖਣਿਜ ਪਦਾਰਥਾਂ ਲਈ ਵੀ ਪ੍ਰਸਿੱਧ ਹੈ।

**(2)ਪਹਾੜੀ ਦਾਮਨ ਦੇ ਮੈਦਾਨ (Piedmont Plains)**– ਅਜਿਹੇ ਮੈਦਾਨ ਪੰਜਾਬ ਵਿਚ ਤਿੰਨ ਥਾਵਾਂ ਤੇ ਪਾਏ ਜਾਂਦੇ ਹਨ ਜਿਵੇਂ ਸਿੰਧ ਦਰਿਆ ਅਤੇ ਸੁਲੇਮਾਨ ਕਿਰਥਾਰ ਪਰਬਤਾਂ ਵਿਚਕਾਰ, ਸ਼ਿਵਾਲਿਕ ਪਹਾੜੀਆਂ ਅਤੇ ਦੱਖਣ ਵੱਲ ਜਿਹਲਮ ਤੇ ਚਨਾਬ ਦਰਿਆਵਾਂ ਵਿਚਕਾਰ ਅਤੇ ਚਨਾਬ ਤੇ ਰਾਵੀ ਦਰਿਆਵਾਂ ਵਿਚਕਾਰ। ਇਨ੍ਹਾਂ ਉੱਚ ਖੇਤਰਾਂ ਤੋਂ ਵਰਖਾ ਰੁੱਤ ਵਿਚ ਉਤਰਦੇ ਤੇਜ਼ ਵਹਿੰਦੇ ਨਦੀ ਅਤੇ ਨਾਲੇ ਅਨੇਕ ਪ੍ਰਕਾਰ ਦੀ ਸਮਗਰੀ ਲਿਆਉਂਦੇ ਹਨ ਅਤੇ ਪਹਾੜੀ ਦਾਮਨ ਵਿਚ ਗਤੀ ਮੰਦ ਹੋਣ ਨਾਲ ਉਥੇ ਨਿਖੇਪਤ ਕਰ ਦਿੰਦੇ ਹਨ। ਇਸ ਤਰ੍ਹਾਂ ਜਲਧਰਾਵਾਂ ਵੀ ਕਈ ਹਿੱਸਿਆਂ ਵਿਚ ਵੰਡੀਆਂ ਜਾਂਦੀਆਂ ਹਨ ਅਤੇ ਸਬੰਧਤ ਦਰਿਆਵਾਂ ਵਿਚ ਪਹੁੰਚਣ ਤੋਂ ਪਹਿਲਾਂ ਹੀ ਰਸਤੇ ਵਿਚ ਲੁਪਤ ਹੋ ਜਾਂਦੀਆਂ ਹਨ। ਇਥੇ ਬਹੁਤ ਸਾਰੀਆਂ ਥਾਵਾਂ ਤੇ ਪੱਥਰ, ਗੀਟੇ, ਕੰਕਰ ਰੇਤ ਆਦਿ ਦੇ ਜਲੋਢੀ ਪੱਖੇ ਵੀ ਨਿਖੇਪਤ ਹੋਏ ਦਿਖਾਈ ਦਿੰਦੇ ਹਨ। ਇਥੇ 40 ਪ੍ਰਤੀਸ਼ਤ ਜਲੋਢੀ ਪੱਖਿਆਂ ਦੀ ਢਲਾਣ 2.5° ਤੋਂ ਘੱਟ; 50 ਪ੍ਰਤੀਸ਼ਤ ਦੀ 2.5° ਅਤੇ 5.0° ਵਿਚਕਾਰ ਅਤੇ 10 ਪ੍ਰਤੀਸ਼ਤ ਦੀ 5° ਤੋਂ ਵੱਧ ਪਾਈ ਜਾਂਦੀ ਹੈ। ਇਹ ਆਕਾਰ ਵਿਚ ਵੀ ਵਿਭਿੰਨ ਹਨ ਜਿਵੇਂ 45 ਪ੍ਰਤੀਸ਼ਤ ਦਾ ਵਿਆਸ 4 ਕਿ. ਮੀ. ਤੋਂ ਘੱਟ; 45 ਪ੍ਰਤੀਸ਼ਤ ਦਾ 4 ਤੋਂ 7 ਕਿ. ਮੀ. ਅਤੇ 10 ਪ੍ਰਤੀਸ਼ਤ ਦਾ 7 ਕਿ. ਮੀ. ਤੋਂ ਵੱਧ ਹੈ। ਇਹ ਜ਼ਿਆਦਾ ਫ਼ਸਲਾਂ ਪੈਦਾ ਕਰਨ ਅਤੇ ਪਸ਼ੂ ਚਾਰਨ ਲਈ ਪ੍ਰਯੋਗ ਵਿਚ ਲਿਆਏ ਜਾਂਦੇ ਹਨ।

**(3) ਜਲੋਢੀ ਵੇਦਕਾਵਾਂ (Alluvial Terraces)**– ਉਪਰਲੀ ਸਿੰਧ ਵਾਦੀ ਦੇ ਕੁਝ ਦੁਆਬੀ ਭਾਗ ਜਲੋਢੀ ਵੇਦਕਾਵਾਂ ਨੇ ਘੇਰੇ ਹੋਏ ਹਨ। ਇਨ੍ਹਾਂ ਨੂੰ ਸਥਾਨਕ ਬੋਲੀ ਵਿਚ ਬਾਰਾਂ ਕਹਿੰਦੇ ਹਨ। ਇਹ ਪਲਿਸਟੋਸੀਨ ਸਮਿਆਂ ਦੌਰਾਨ ਨਿਖੇਪਤ ਕ੍ਰਿਆ ਦੁਆਰਾ ਨਿਰਮਾਣਿਤ ਹੋਈਆਂ ਹਨ। ਇਹ ਦਰਿਆਈ ਬਾਰਾਂ ਕਟੇ ਕਿਨਾਰਿਆਂ ਦੁਆਰਾ ਹੜ੍ਹ ਦੇ ਮੈਦਾਨਾਂ ਤੋਂ ਅਲੱਗ ਹਨ। ਇਨ੍ਹਾਂ ਦੀ ਉਚਾਈ 5 ਤੋਂ 10 ਮੀ. ਵਿਚਕਾਰ ਪਾਈ ਜਾਂਦੀ ਹੈ। ਪੰਜਾਬ

ਦੀਆਂ ਮੁੱਖ ਸੰਦਲ, ਨੀਲੀ ਅਤੇ ਗੰਜੀ ਬਾਰਾਂ ਹਨ ਜਿਹੜੀਆਂ ਕ੍ਰਮਾਵਰ ਚੱਜ ਜਾਂ ਜੈਚ, ਰਚਨਾ ਅਤੇ ਬਾਰੀ ਦੁਆਬਾਂ ਵਿਚ ਸਥਿਤ ਹਨ ਜਿਹੜੇ ਕਿ ਜਿਹਲਮ ਤੇ ਚਨਾਬ, ਰਾਵੀ ਤੇ ਚਨਾਬ ਅਤੇ ਰਾਵੀ ਸਤਲੁਜ/ਬਿਆਸ ਵਿਚਕਾਰ ਸਥਿਤ ਹਨ। ਇਨ੍ਹਾਂ ਤੋਂ ਇਲਾਵਾ ਬਹਾਵਲਪੁਰ ਇਲਾਕੇ ਵਿਚ ਦਰਿਆ ਸਤਲੁਜ ਦੇ ਦੱਖਣ ਵੱਲ ਇਕ ਸਥਾਨਿਕ ਵੇਦਕਾ ਦਿਖਾਈ ਦਿੰਦੀ ਹੈ। ਇਹ ਵੇਦਕਾਵਾਂ ਪੁਰਾਤਨ ਜਲੋਢੀ ਮਲਬੇ ਤੋਂ ਬਣੀਆਂ ਹੋਈਆਂ ਹਨ। ਇਹ ਸਥਾਨਿਕ ਪੱਧਰ ਤੇ ਸਮਤਲ ਦਿਖਾਈ ਦਿੰਦੀਆਂ ਹਨ ਪਰ ਖੇਤਰੀ ਪੱਧਰ ਤੇ ਦੱਖਣ ਵੱਲ ਮੰਦ ਢਲਾਣ ਰੱਖਦੀਆਂ ਹਨ। ਅਜਿਹੀ ਸਥਿਤੀ ਨਹਿਰੀ ਵਿਕਾਸ ਲਈ ਅਨੁਕੂਲ ਸਿੱਧ ਹੋਈ ਹੈ ਜਿਥੇ ਵਿਕਸਿਤ ਖੇਤੀ ਪ੍ਰਧਾਨਤਾ ਰੱਖਦੀ ਹੈ। ਪੰਜਾਬ ਦੇ ਉੱਤਰ-ਪੱਛਮੀ ਭਾਗ ਵਿਚ ਸਿੰਧ ਅਤੇ ਜਿਹਲਮ ਦਰਿਆਵਾਂ ਵਿਚਕਾਰ ਸਿੰਧ ਸਾਗਰ ਦੁਆਬ ਪਾਇਆ ਜਾਂਦਾ ਹੈ ਜਿਸ ਬਾਰੇ ਅਨੁਮਾਨ ਲਾਇਆ ਜਾਂਦਾ ਹੈ ਕਿ ਇਕ ਵੇਦਕਾ ਨੇ ਘੇਰਿਆ ਹੋਇਆ ਹੈ ਪਰ ਹੁਣ ਇਸ ਦੀ ਸਥਿਤੀ ਮਾਰੂਥਲੀ ਬਣੀ ਹੋਈ ਹੈ। ਇਥੇ ਰੇਤਲੇ ਟਿੱਬੇ ਪਾਏ ਜਾਂਦੇ ਹਨ ਜਿਨ੍ਹਾਂ ਨਾਲ ਖੇਤਰੀ ਸਤਹਿ ਊਬੜ-ਖਾਬੜਤਾ ਦਾ ਰੂਪ ਧਾਰਨ ਕਰ ਗਈ ਹੈ।

**(4) ਪੁਰਾਤਨ ਹੜ੍ਹ ਦੇ ਮੈਦਾਨ (Old Flood Plains)**– ਇਹ ਮੈਦਾਨ ਉਪਰਲੀ ਸਿੰਧ ਵਾਦੀ ਦੇ ਨਵ-ਹੜ੍ਹ ਦੇ ਮੈਦਾਨ ਅਤੇ ਬਾਰ ਉੱਚ ਖੇਤਰਾਂ ਵਿਚਕਾਰ ਪਾਏ ਜਾਂਦੇ ਹਨ। ਇਨ੍ਹਾਂ ਨੂੰ ਬਾਂਗਰ ਵੀ ਕਹਿੰਦੇ ਹਨ ਪਰ ਹੇਠਲੀ ਸਿੰਧ ਵਾਦੀ ਦੇ ਇਹ ਮੈਦਾਨ ਨਵ-ਹੜ੍ਹ ਮੈਦਾਨ ਅਤੇ ਮਾਰੂਥਲ ਖੇਤਰਾਂ ਵਿਚ ਸਥਿਤ ਹਨ। ਅਸਲ ਹੜ੍ਹ ਮੈਦਾਨ ਤੋਂ ਕੁਝ ਕਿਲੋਮੀਟਰ ਹਟ ਕੇ ਹੋਣ ਕਰ ਕੇ ਹੜ੍ਹਾਂ ਦੀ ਮਾਰ ਤੋਂ ਬਚਾਅ ਰਹਿੰਦਾ ਹੈ ਪਰ ਜਦੋਂ ਕਦੇ 8-10 ਸਾਲ ਬਾਅਦ ਅਚਾਨਕ ਭਾਰੀ ਵਰਖਾ ਹੁੰਦੀ ਹੈ ਤਾਂ ਇਹ ਹੜ੍ਹਾਂ ਦੀ ਲਪੇਟ ਵਿਚ ਵੀ ਆ ਜਾਂਦੇ ਹਨ ਅਜਿਹੀ ਸਥਿਤੀ ਵਿਚ ਜਲੋਢ ਮਿੱਟੀ ਦਾ ਨਿਖੇਪਤਕਰਨ ਭੂਮੀ ਨੂੰ ਉਪਜਾਊ ਸ਼ਕਤੀ ਪ੍ਰਦਾਨ ਕਰਦਾ ਹੈ। ਇਥੋਂ ਦੇ ਮਿਐਂਡਰੀ ਚਿੰਨ੍ਹ, ਗਾਂ-ਖੁਰ ਝੀਲਾਂ, ਕੁਦਰਤੀ ਬੰਨ੍ਹ ਆਦਿ ਆਕ੍ਰਿਤੀਆਂ ਪੁਰਾਤਨ ਭੂਮੀ ਇਤਿਹਾਸ ਨੂੰ ਅੰਕਿਤ ਕਰਦੀਆਂ ਹਨ।

**(5) ਨਵ-ਹੜ੍ਹ ਦੇ ਮੈਦਾਨ (New Flood Plains)**– ਇਨ੍ਹਾਂ ਨੂੰ ਸਥਾਨਕ ਭਾਸ਼ਾਂ ਵਿਚ ਬੇਟ ਕਹਿੰਦੇ ਹਨ। ਇਨ੍ਹਾਂ ਨੂੰ ਖਾਦਰ ਵੀ ਕਹਿੰਦੇ ਹਨ। ਇਹ ਸਿੰਧ ਦਰਿਆ ਅਤੇ ਉਸ ਦੀਆਂ ਸਹਾਇਕ ਨਦੀਆਂ ਦੇ ਨਾਲ ਨਾਲ ਵਿਕਸਿਤ ਹਨ। ਦਰਿਆ ਸਿੰਧ ਦੇ ਨਾਲ ਇਨ੍ਹਾਂ ਦੀ ਚੌੜਾਈ 30 ਕਿ.ਮੀ. ਤਕ ਚਲੀ ਜਾਂਦੀ ਹੈ ਪਰ ਸਹਾਇਕ ਨਦੀਆਂ ਦੇ ਨਾਲ ਇਹ 5 ਕਿ.ਮੀ. ਤੋਂ ਘੱਟ ਹੈ। ਵਰਖਾ ਰੁੱਤ ਵਿਚ ਇਨ੍ਹਾਂ ਦਾ ਬਹੁਤ ਭਾਰਾ ਪਾਣੀ ਹੇਠ ਵੀ ਹੁੰਦਾ ਹੈ ਜਿਥੇ ਹਮੇਸ਼ਾ ਜਲੋਢੀ ਨਿਖੇਪ ਬਣਿਆ ਰਹਿੰਦਾ ਹੈ। ਇਹ ਵਿਸ਼ੇਸ਼ ਕਰ ਕੇ ਰਬੀ ਦੀਆਂ ਫਸਲਾਂ ਲਈ ਵਧੇਰੇ ਲਾਭਕਾਰੀ ਹਨ।

**(6) ਵਲਦਾਰ ਰੇਤਲਾ ਮੈਦਾਨ (Rolling Sand Plains)**– ਇਹ ਮੈਦਾਨ ਪੰਜਾਬ ਦੇ ਦੱਖਣ-ਪੂਰਬ ਵਿਚ ਪਾਇਆ ਜਾਂਦਾ ਹੈ ਜਿਥੇ ਰੇਤ ਦੇ ਟਿੱਬੇ ਵੀ ਪਾਏ ਜਾਂਦੇ ਹਨ। ਇਹ ਅਸਲ ਵਿਚ ਮਾਰੂਥਲੀ ਇਲਾਕਾ ਹੈ ਅਤੇ ਬਹਾਵਲਪੁਰ ਵਿਚ ਇਹ ਚੋਨੀਸਤਾਨ ਜਾਂ ਰੋਹੀ ਕਰ ਕੇ ਜਾਣਿਆ ਜਾਂਦਾ ਹੈ। ਇਥੋਂ ਦੀਆਂ ਭੂ-ਆਕ੍ਰਿਤੀਆਂ ਪੌਣ ਦੁਆਰਾ ਨਿਰਮਾਣਿਤ ਹਨ ਪਰ ਸਿੰਜਾਈ ਸੁਵਿਧਾਵਾਂ ਦੇ ਪਹੁੰਚਣ ਨਾਲ ਅਤੇ ਭੂਮੀ ਸੁਧਾਰ ਦੁਆਰਾ ਇਥੋਂ ਦੀ ਖੇਤੀਬਾੜੀ ਵਿਚ ਕਾਫੀ ਪਰਿਵਰਤਨ ਆਇਆ ਹੈ।

**ਮਿੱਟੀਆਂ**– ਪੰਜਾਬ ਦੀਆਂ ਮਿੱਟੀਆਂ ਬੁਨਿਆਦੀ ਰੂਪ ਵਿਚ ਜਲੋਢੀ ਮਿੱਟੀਆਂ ਹਨ। ਇਹ ਦਰਿਆਵਾਂ ਦੁਆਰਾ ਲਿਆਂਦੀ ਰੇਤ ਅਤੇ ਚੀਕਣੀ ਮਿੱਟੀ ਦੇ ਵਿਭਿੰਨ ਮਿਸ਼ਰਣਾਂ ਵਿਚ ਵਿਕਸਿਤ ਹਨ। ਇਨ੍ਹਾਂ ਦੀ ਜੁਤਾਈ ਬਹੁਤ ਸੌਖੀ ਹੈ ਪਰ ਮੁੱਖ ਰਸਾਇਣਾਂ-ਨਾਈਟ੍ਰੋਜਨ, ਫ਼ਾਸਫ਼ੋਰਸ ਅਤੇ ਪੋਟਾਸ਼ ਦੀ ਮਾਤਰਾ ਘੱਟ ਹੈ। ਇਥੇ ਖਾਦਾਂ ਦਾ ਪ੍ਰਯੋਗ ਅਤੇ ਸਿੰਜਾਈ ਦੀਆਂ ਸੁਵਿਧਾਵਾਂ ਦੁਆਰਾ ਭਰਪੂਰ ਫ਼ਸਲਾਂ ਪੈਦਾ ਹੁੰਦੀਆਂ ਹਨ। ਇਨ੍ਹਾਂ ਦਾ ਵਰਗੀਕਰਣ ਇਸ ਪ੍ਰਕਾਰ ਹੈ

**ਹੜ੍ਹ ਮੈਦਾਨਾਂ ਦੀਆਂ ਜਲੋਢ ਮਿੱਟੀਆਂ (Alluvial Soils of the Flood Plains)**– ਇਨ੍ਹਾਂ ਅੰਦਰ ਮਿੱਟੀਆਂ ਵਿਚ ਅਸਮਾਨਤਾ ਪਾਈ ਜਾਂਦੀ ਹੈ। ਖਾਦਰ ਦਾ ਖੇਤਰ ਹਰ ਵਰ੍ਹੇ ਹੜ੍ਹ ਦੁਆਰਾ ਪ੍ਰਭਾਵਿਤ ਹੁੰਦਾ ਹੈ। ਤੰਗ ਪੱਟੀਆਂ ਦੇ ਰੂਪ ਵਿਚ ਪੰਜਾਬ ਦੇ ਦਰਿਆਵਾਂ ਦੇ ਨਾਲ ਸਮਾਨਾਂਤਰ ਹੋਣ ਕਰ ਕੇ ਇਥੇ ਜੁਲਾਈ ਅਤੇ ਅਗਸਤ ਦੌਰਾਨ ਹੜ੍ਹ ਦੇ ਪਾਣੀ ਦੀ ਨਿਖੇਪਤ ਕ੍ਰਿਆ ਦੌਰਾਨ ਦੋਮਟੀ (ਰੇਸਲੀ) ਅਤੇ ਰੇਤਲੀ ਮਿੱਟੀਆਂ ਜਮ੍ਹਾਂ ਹੁੰਦੀਆਂ ਰਹਿੰਦੀਆਂ ਹਨ। ਇਨ੍ਹਾਂ ਵਿਚੋਂ ਦੋਮਟੀ ਮਿੱਟੀਆਂ ਪ੍ਰਧਾਨਤਾ ਰੱਖਦੀਆਂ ਹਨ। ਬਾਂਗਰ ਦਾ ਖੇਤਰ ਬੇਟ ਅਤੇ ਬਾਰ ਵਿਚਕਾਰ ਸਥਿਤ ਹੋਣ ਕਰ ਕੇ ਲੰਬੇ ਸਮੇਂ ਬਾਅਦ ਭਾਰੀ ਵਰਖਾ ਕਾਰਨ ਹੜ੍ਹ ਦੀ ਮਾਰ ਹੇਠ ਆਉਂਦਾ ਹੈ। ਇਨ੍ਹਾਂ ਅੰਦਰ ਦੋਮਟ (ਰੇਸਲੀ) ਮਿੱਟੀਆਂ ਵਧੇਰੇ ਪਾਈਆਂ ਜਾਂਦੀਆਂ ਹਨ ਪਰ ਕਈ ਥਾਵਾਂ ਤੇ ਚੀਕਣੀ ਮਿੱਟੀਆਂ ਵੀ ਉਪਲਬਧ ਹਨ।

**ਬਾਰਾਂ ਦੀਆਂ ਜਲੋਢ ਮਿੱਟੀਆਂ (Alluvial Soils of the bars)**– ਬਾਰਾਂ ਦਾ ਹੜ੍ਹਾਂ ਦੇ ਮੈਦਾਨਾਂ ਤੋਂ ਦੂਰ ਅਤੇ ਉੱਚਿਆਂ ਹੋਣ ਕਰ ਕੇ, ਪੱਕੜ (Mature) ਮਿੱਟੀਆਂ ਵਿਕਸਤ ਹੋ ਗਈਆਂ ਹਨ। ਅਰਧ-ਤਰ ਖੇਤਰਾਂ ਵਿਚ ਚੂਨਾ ਰਹਿਤ ਭੂਮੀ ਮਿੱਟੀਆਂ ਅਤੇ ਖੁਸ਼ਕ ਖੇਤਰਾਂ ਵਿਚ ਕੁਝ ਚੂਨਾਂ ਮਿਲਾਵਟੀ ਭੂਮੀ ਮਿੱਟੀਆਂ ਪ੍ਰਧਾਨਤਾ ਰੱਖਦੀਆਂ ਹਨ। ਸੰਰਚਨਾ (Texture)ਦੇ ਸੰਦਰਭ ਵਿਚ ਇਹ ਗਾਦ ਰੇਸਲੀਆਂ ਅਤੇ ਚੀਕਣੀ ਰੇਸਲੀਆਂ ਮਿੱਟੀਆਂ ਹਨ।

**ਕੋਹ-ਦਾਮਨ ਮੈਦਾਨਾਂ ਦੀਆਂ ਮਿੱਟੀਆਂ (Soils of the Piedmont Plains)**– ਇਹ ਮਿੱਟੀਆਂ ਪੰਜਾਬ ਦੇ ਤਿੰਨ ਖੇਤਰਾਂ ਵਿਚ ਪਾਈਆਂ ਜਾਂਦੀਆਂ ਹਨ। ਇਕ ਉੱਤਰ-ਦੱਖਣੀ ਲੰਬੂਤਰੀ ਪੱਟੀ ਪੰਜਾਬ ਦੇ ਦੱਖਣ-ਪੱਛਮੀ ਭਾਗ ਵਿਚ ਅਤੇ ਦੋ ਛੋਟੇ ਖੇਤਰ ਪੰਜਾਬ ਦੇ ਉੱਤਰੀ ਭਾਗ ਵਿਚ ਸਥਿਤ ਹਨ। ਇਨ੍ਹਾਂ ਪਹਾੜੀ ਦਾਮਨਾਂ ਵਿਚ ਪਥਰੀਲੇ ਪੱਖੇ ਵਰਗੀਆਂ ਭੂ-ਆਕ੍ਰਿਤੀਆਂ ਇਥੇ ਪਥਰ ਗੀਟਿਆਂ ਵਿਚਕਾਰ ਪਰਬਤੋਂ ਹੜ੍ਹ ਕੇ ਆਇਆ ਮਹੀਨ ਮਲਬਾ ਜਕੜਿਆ ਪਿਆ ਹੈ। ਇਨ੍ਹਾਂ ਮਿੱਟੀਆਂ ਵਿਚ ਚੂਨੇ ਦੀ ਵਾਧੂ ਮਾਤਰਾ ਪਾਈ ਜਾਂਦੀ ਹੈ। ਪਹਾੜੀ ਦਾਮਨ ਤੋਂ ਦੂਰ ਢਲਾਣਦਾਰ ਮੈਦਾਨੀ ਖੇਤਰ ਅੰਦਰ ਜਲੋਢੀ ਸਮੱਗਰੀ ਪਾਈ ਜਾਂਦੀ ਹੈ। ਇਥੇ ਛੋਟੀਆਂ ਰੁੱਕ ਰੁੱਕ ਕੇ ਵਹਿਣ ਵਾਲੀਆਂ ਨਦੀਆਂ ਹਨ ਜਿਹੜੀਆਂ ਨਿਰੰਤਰ ਮਾਰਗ ਬਦਲਦੀਆਂ ਰਹਿੰਦੀਆਂ ਹਨ। ਇਨ੍ਹਾਂ ਦੁਆਰਾ ਰੇਤਲੀ ਰੇਸਲੀ ਅਤੇ ਗਾਦ

ਮਿੱਟੀਆਂ ਦਾ ਜਮਾਵ ਹੋਇਆ ਹੈ। ਕਈ ਥਾਵਾਂ ਤੇ ਰੇਤਲੇ ਟਿੱਬੇ ਵੀ ਦਿਖਾਈ ਦਿੰਦੇ ਹਨ।

**ਮਾਰੂਥਲੀ ਮਿੱਟੀਆਂ (Desest Soils)**– ਪੰਜਾਬ ਵਿਚ ਮਾਰੂਥਲੀ ਮਿੱਟੀਆਂ ਦੇ ਦੋ ਵਿਸ਼ਾਲ ਖੇਤਰ ਹਨ। ਇਕ ਉੱਤਰ-ਪੱਛਮ ਵਿਚ ਦਰਿਆ ਸਿੰਧ ਅਤੇ ਜਿਹਲਮ ਵਿਚਕਾਰ ਸਥਿਤ ਹੈ। ਇਥੇ ਦਰਿਆਈ ਵੇਦਕਾਵਾਂ ਉੱਤੇ ਹਰੇ ਰੰਗ ਦੀ ਰੇਤ ਦੀ ਪਤਲੀ ਪਰਤ ਵਿਛੀ ਹੋਈ ਹੈ ਅਤੇ ਕਈ ਦਿਸ਼ਾਵੀ ਰੇਤ ਟਿੱਬੇ ਵੀ ਪਾਏ ਜਾਂਦੇ ਹਨ। ਇਥੇ ਟਿੱਬਿਆਂ ਵਿਚਕਾਰ ਰੇਤਲੀ-ਰੇਸਲ ਮਿੱਟੀਆਂ ਵਿਕਸਿਤ ਹੋਈਆ ਹਨ। ਦੂਜਾ ਮਾਰੂਥਲ ਸੂਬੇ ਦੇ ਦੱਖਣ-ਪੂਰਬ ਵਿਚ ਪਾਇਆ ਜਾਂਦਾ ਹੈ। ਇਥੇ ਚੂਨਾਮਈ ਰੇਤ ਪੀਲੀ ਤੋਂ ਭੂਰੇ ਰੰਗ ਵਿਚ ਪਾਈ ਜਾਂਦੀ ਹੈ। ਪੌਣ ਨਿਰਮਾਣਤ ਟਿੱਬਿਆਂ ਉੱਤੇ ਰੇਸਲੀ ਰੇਤ ਪਾਈ ਜਾਂਦੀ ਹੈ ਪਰ ਟਿੱਬਿਆਂ ਵਿਚਕਾਰ ਰੇਤਲੀ-ਰੇਸਲੀ ਮਿੱਟੀਆਂ ਹੋਂਦ ਵਿਚ ਆ ਗਈਆਂ ਹਨ। ਬਨਸਪਤੀ ਅਤੇ ਨਮੀ ਦੀ ਘਾਟ ਮਿੱਟੀਆਂ ਦੀ ਸੰਰਚਨਾ ਵਿਚ ਰੁਕਾਵਟ ਪੈਦਾ ਕਰਦੀਆਂ ਹਨ।

**ਪੋਟਵਰ ਦੀਆਂ ਪਠਾਰੀ ਮਿੱਟੀਆਂ (Plateau Soils of Potwar)**– ਪਠਾਰੀ ਮਿੱਟੀਆਂ ਤਿੰਨ ਪ੍ਰਕਾਰ ਦੀਆਂ ਦਿਖਾਈ ਦਿੰਦੀਆਂ ਹਨ ਜਿਵੇਂ ਪੌਣ ਵਿਕਸਤ, ਤਲਛੱਟ ਅਤੇ ਬਚੀ ਖੁਚੀ ਮਿੱਟੀਆਂ। ਪੌਣ ਨਿਖੇਪਤ ਮਿੱਟੀ ਭੂਰੇ ਰੰਗ ਦੀ ਹੈ ਅਤੇ ਸੀਮਤ ਖੇਤਰ ਵਿਚ ਪਾਈ ਜਾਂਦੀ ਹੈ। ਇਹ ਨਾਲੀਦਾਰ ਕਟਾਵ ਤੋਂ ਪ੍ਰਭਾਵਿਤ ਹਨ ਪਰ ਫਿਰ ਵੀ ਖੇਤੀਬਾੜੀ ਯੋਗ ਹਨ। ਤਲਛੱਟ ਮਿੱਟੀਆਂ ਤੰਗ ਘਾਟੀਆਂ ਤੇ ਤਲਾਂ ਅਤੇ ਵੇਦਕਾਵਾਂ ਤੇ ਪਾਈਆਂ ਜਾਦੀਆਂ ਹਨ। ਘਾਟੀ ਤਲਾਂ ਉੱਤੇ ਰੇਤਲੀ ਤੇ ਰੇਸਲੀ ਮਿੱਟੀਆਂ ਹਨ ਅਤੇ ਵੇਦਕਾਵਾਂ ਉੱਤੇ ਚੀਕਣੀ ਰੇਸਲ ਮਿੱਟੀਆਂ ਪਾਈਆਂ ਜਾਂਦੀਆਂ ਹਨ। ਇਹ ਖੇਤੀਬਾੜੀ ਲਈ ਉਪਯੋਗੀ ਹਨ। ਬਚੀ-ਖੁਚੀ ਮਿੱਟੀਆਂ ਪੱਥਰਾਂ ਦੇ ਟੁੱਟਣ-ਫੁੱਟਣ ਨਾਲ ਪੈਦਾ ਹੋਈਆਂ ਹਨ। ਇਹ ਭੂਰੀ ਚੀਕਣੀ ਮਿੱਟੀਆਂ ਚੂਨਾਯੁਕਤ ਹਨ ਜਿਹੜੀਆਂ ਚਰਾਗਾਹਾਂ ਲਈ ਬਹੁਤ ਉਪਯੋਗੀ ਸਿੱਧ ਹੋਈਆਂ ਹਨ।

**ਜਲਵਾਯੂ (Climate)**–ਪੰਜਾਬ ਵਿਚ ਉਪ-ਊਸ਼ਣ ਮਹਾਂਦੀਪੀ ਮਾਨਸੂਨ ਪ੍ਰਕਾਰ ਦੀ ਜਲਵਾਯੂ ਦੀ ਪ੍ਰਧਾਨਤਾ ਹੈ। ਇਸ ਦੇ ਮੁੱਖ ਕਾਰਕ ਇਸ ਤਰ੍ਹਾਂ ਹਨ :–

1. ਇਸ ਦੀ ਸਥਿਤੀ ਕਰਕ ਰੇਖਾ (23.5° ਉੱਤਰ) ਤੋਂ ਬਾਹਰ ਉਪ-ਊਸ਼ਣ ਅਕਸ਼ਸਾਂ ਵਿਚਕਾਰ ਹੈ।
2. ਸਾਗਰ ਤੋਂ ਦੂਰ ਅੰਦਰੂਨੀ ਭਾਗ ਵਿਚ ਸਥਿਤ ਹੋਣ ਕਾਰਨ ਦਸ਼ਾਵਾਂ ਮਹਾਂਦੀਪੀ ਹਨ।
3. ਵਾਰਸ਼ਕ ਤਾਪਅੰਤਰ ਉੱਚ ਪਾਏ ਜਾਂਦੇ ਹਨ।
4. ਗਰਮੀ ਦੀ ਰੁੱਤ ਵਿਚ ਮਾਨਸੂਨ ਪੌਣਾਂ ਪੂਰਬ ਵੱਲੋਂ ਜੁਲਾਈ ਵਿਚ ਆਉਂਦੀਆਂ ਹਨ ਜਿਹੜੀਆਂ ਸੀਮਤ ਸਮੇਂ ਵਿਚ ਵਰਖਾ ਲਿਆਉਂਦੀਆਂ ਹਨ।
5. ਸਰਦੀ ਦੀ ਰੁੱਤ ਵਿਚ ਚੱਕਰਵਾਤਾਂ ਦੁਆਰਾ ਵੀ ਕੁਝ ਵਰਖਾਂ ਹੁੰਦੀ ਹੈ।
6. ਉੱਤਰੀ ਭਾਗ ਵਿਚ ਤੂਫਾਨੀ-ਹਵਾਵਾਂ ਚਲਦੀਆਂ ਹਨ ਜਿਨ੍ਹਾਂ ਕਰ ਕੇ ਕੁਝ ਵਰਖਾ ਵੀ ਹੁੰਦੀ ਹੈ।
7. ਦੱਖਣੀ ਭਾਗ ਵਿਚ ਉਲਟ ਤਾਪਮਾਨ ਲਗਭਗ 1,500 ਮੀ. ਦੀ ਉਚਾਈ ਦੇ ਨੇੜੇ ਤੇੜੇ ਹੋਣ ਕਰ ਕੇ ਨਮੀਦਾਰ ਵਾਯੂ ਨੂੰ ਉਤਾਂਹ ਵੱਲ ਜਾਣ ਤੋਂ ਰੁਕਾਵਟ ਪਾਉਂਦਾ ਹੈ ਅਤੇ ਖੁਸ਼ਕ ਦਸ਼ਾਵਾਂ ਦਾ ਸਹਿਯੋਗੀ ਹੈ।

ਇਥੇ ਗਰਮੀਆਂ ਦੌਰਾਨ ਤਪਸ਼ ਪੈਂਦੀ ਹੈ ਅਤੇ ਅਤਿ ਗਰਮ ਮਹੀਨੇ (ਜੂਨ) ਦਾ ਔਸਤ ਤਾਪਮਾਨ 35° ਸੈ. ਦਰਜ ਕੀਤਾ ਗਿਆ ਹੈ। ਇਸ ਤਾਪਮਾਨ ਦੀ ਸਮ=ਤਾਪ-ਰੇਖਾ (Isotherm) ਇਸ ਖੇਤਰ ਨੂੰ ਦੋ ਭਾਗਾਂ ਵਿਚ ਵੰਡਦੀ ਹੈ। ਇਸ ਤੋਂ ਉੱਤਰ ਵੱਲ ਤਾਪਮਾਨ ਘਟਣ ਅਤੇ ਦੱਖਣ ਵੱਲ ਤਾਪਮਾਨ ਵਧਣ ਦੀ ਰੁਚੀ ਰੱਖਦਾ ਹੈ। ਇਸ ਖੇਤਰ ਦੇ ਕਈ ਸਥਾਨ 48° ਸੈਂ ਤੋਂ ਵੱਧ ਤਾਪਮਾਨ ਵੀ ਦਰਜ ਕਰਦੇ ਹਨ। ਗਰਮੀਆਂ ਨਾ ਕੇਵਲ ਤਪਤ ਹੀ ਹਨ ਸਗੋਂ ਲੰਬੀਆ ਹੁੰਦੀਆਂ ਹਨ। ਇਨ੍ਹਾਂ ਦੀ ਲੰਬਾਈ 7 ਮਹੀਨੇ (ਅਪ੍ਰੈਲ ਤੋਂ ਅਕਤੂਬਰ ਤਕ) ਹੈ। ਇਥੇ ਸਰਦੀਆਂ ਦੌਰਾਨ ਤਾਪਮਾਨ 10° ਸੈ. ਅਤੇ 15° ਸੈ. ਵਿਚਕਾਰ ਰਹਿੰਦਾ ਹੈ। ਜਨਵਰੀ ਦਾ ਮਹੀਨਾ ਅਤਿ ਠੰਡਾ ਜਾਨਿਆ ਜਾਂਦਾ ਹੈ। ਮੁਲਤਾਨ ਤੋਂ ਉੱਤਰ ਵੱਲ ਤਾਪਮਾਨ 13° ਸੈ. ਤੋਂ ਘੱਟ ਅਤੇ ਦੱਖਣ ਵੱਲ 13° ਸੈ. ਤੋਂ ਵੱਧ ਗਿਣਿਆ ਹੈ ਕਿਉਂਕਿ ਇਥੇ ਅਕਸ਼ਾਸੀ ਭਿੰਨਤਾ ਪਾਈ ਜਾਂਦੀ ਹੈ। ਅਤਿ ਠੰਡੇ ਮਹੀਨੇ (ਜਨਵਰੀ) ਦਾ ਔਸਤਨ ਨਿਊਨਤਮ ਤਾਪਮਾਨ ਕਈ ਸਥਾਨਾਂ ਤੇ ਜਮਾਵ ਬਿੰਦੂ ਨੂੰ ਨਹੀ ਛੂੰਹਦਾ ਪਰ ਉੱਤਰੀ ਭਾਗ ਵਿਚ ਕਈ ਵਾਰੀ ਸ਼ੀਤ ਲਹਿਰ ਦੌਰਾਨ ਤਾਪਮਾਨ ਜਮਾਵ ਬਿੰਦੂ ਤੋਂ ਹੇਠਾਂ ਚਲਾ ਜਾਂਦਾ ਹੈ। ਇਸ ਤਰ੍ਹਾਂ ਸਰਦੀਆਂ ਦੌਰਾਨ ਕੋਹਰਾ ਅਤੇ ਧੁੰਦ ਦਾ ਪ੍ਰਕੋਪ ਕਦੇ-ਕਦੇ ਕਈ-ਕਈ ਦਿਨ ਬਣਿਆ ਰਹਿੰਦਾ ਹੈ। ਸਰਦੀਆਂ ਦੀ ਅੰਤਰਾਲ 5 ਮਹੀਨੇ (ਨਵੰਬਰ ਤੋਂ ਮਾਰਚ ਤਕ) ਹੁੰਦਾ ਹੈ। ਤਾਪਮਾਨ ਦਸ਼ਾਵਾਂ ਅਨੇਕ ਪ੍ਰਕਾਰ ਦੀਆਂ ਫ਼ਸਲਾਂ ਦੀ ਕਾਸ਼ਤਕਾਰੀ ਲਈ ਅਨੁਕੂਲ ਹਨ।

ਇਥੇ ਵਰਖਾ ਦੇ ਭਾਵੇਂ ਤਿੰਨ ਸਰੋਤ ਹਨ ਪਰ ਇਹ ਸਮੇਂ ਅਤੇ ਸਥਾਨ ਦੇ ਸੰਦਰਭ ਵਿਚ ਵਿਭਿੰਨਤਾ ਅੰਕਿਤ ਕਰਦੇ ਹਨ ਅਤੇ ਭਰੋਸੇਯੋਗ ਨਹੀਂ ਹਨ। ਪੂਰੇ ਸੂਬੇ ਨੂੰ 250 ਮਿ.ਮੀ. ਦੀ ਸਮ-ਵਰਖਾ ਰੇਖਾ ਦੋ ਹਿੱਸਿਆਂ ਵਿਚ ਵੰਡਦੀ ਹੈ ਭਾਵ ਸਾਹੀਵਾਲ ਤੋਂ ਉੱਤਰ ਵੱਲ ਵਰਖਾ ਦੀ ਮਾਤਰਾ ਵੱਧਦੀ ਜਾਂਦੀ ਹੈ ਅਤੇ ਦੱਖਣ ਵੱਲ ਘਟਦੀ ਜਾਂਦੀ ਹੈ।

ਮਾਨਸੂਨ ਪੌਣਾਂ ਪੰਜਾਬ ਵਿਚ ਭਾਰਤ ਵੱਲੋਂ ਦਾਖਲ ਹੁੰਦੀਆ ਹਨ ਜਿਹੜੀਆਂ ਜੁਲਾਈ ਤੋਂ ਸਤੰਬਰ ਤਕ ਉੱਤਰੀ ਭਾਗ ਵਿਚ ਮੁੱਖ ਤੌਰ ਤੇ ਵਰਖਾ ਕਰਦੀਆਂ ਹਨ।

ਇਥੇ ਵਰਖਾ ਦੀ ਮਾਤਰਾ 750 ਮਿ.ਮੀ. ਤੋਂ ਵੱਧ ਦਰਜ ਕੀਤੀ ਗਈ ਹੈ ਪਰ ਸਰਗੋਧਾ ਦੇ ਦੱਖਣ ਵਿਚ 250 ਮਿ.ਮੀ. ਤੋਂ ਘੱਟ ਅਤੇ ਸਾਹੀਵਾਲ ਦੇ ਦੱਖਣ ਵਿਚ 125 ਮਿ.ਮੀ. ਤੋਂ ਵੀ ਘੱਟ ਪ੍ਰਾਪਤ ਕੀਤੀ ਜਾਂਦੀ ਹੈ।

ਪੱਛਮੀ ਚੱਕਰਵਾਤ ਇਸ ਸੂਬੇ ਵਿਚ ਪੱਛਮ ਵੱਲੋਂ ਦਾਖ਼ਲ ਹੁੰਦੇ ਹਨ ਅਤੇ ਵਰਖਾ ਦੀ ਬਹੁਤੀ ਮਾਤਰਾ ਆਪਣੇ ਮਾਰਗ ਵਿਚ ਹੀ ਖਾਰਜ ਕਰ ਦਿੰਦੇ ਹਨ। ਇਹ ਦਸੰਬਰ ਤੋਂ ਮਾਰਚ ਤਕ ਅਕਸਰ ਆਉਂਦੇ ਹਨ। ਇਨ੍ਹਾਂ ਤੋਂ ਉੱਤਰੀ ਪੰਜਾਬ ਵਿਚ 125 ਮਿ. ਮੀ. ਵਰਖਾ ਹੁੰਦੀ ਹੈ ਅਤੇ ਦੱਖਣੀ ਭਾਗ ਵਿਚ ਕੇਵਲ 50 ਮਿ.ਮੀ. ਹੀ ਰਹਿ ਜਾਂਦੀ ਹੈ।

ਤੂਫ਼ਾਨੀ ਹਵਾਵਾਂ ਦੁਆਰਾ ਵਰਖਾ ਉੱਤਰੀ ਪੰਜਾਬ ਤਕ ਹੀ

ਸੀਮਤ ਹੈ ਜਿਹੜੀ ਅਪ੍ਰੈਲ-ਜੂਨ ਅਤੇ ਅਕਤੂਬਰ-ਨਵੰਬਰ ਦੌਰਾਨ ਪ੍ਰਾਪਤ ਕੀਤੀ ਜਾਂਦੀ ਹੈ। ਇਨ੍ਹਾਂ ਦੋਨਾਂ ਸਮਿਆਂ ਦੀ ਵਰਖਾ ਦੀ ਸਾਂਝੀ ਮਾਤਰਾ 25-50 ਮਿ.ਮੀ. ਵਿਚਕਾਰ ਦਰਜ ਕੀਤੀ ਜਾਂਦੀ ਹੈ। ਕੁੱਲ ਮਿਲਾ ਕੇ ਵਰਖਾ ਦੀ ਮਾਤਰਾ ਫ਼ਸਲਾਂ ਉਗਾਣ ਲਈ ਭਰੋਸੇਯੋਗ ਨਹੀਂ । ਇਸ ਲਈ ਫ਼ਸਲਾਂ ਦੀ ਕਾਸ਼ਤਕਾਰੀ ਬੁਨਿਆਦੀ ਤੌਰ ਤੇ ਸਿੰਜਾਈ ਦੀਆਂ ਉਪਲਬਧ ਸੁਵਿਧਾਵਾਂ ਤੇ ਨਿਰਭਰ ਕਰਦੀ ਹੈ।

**ਜਲ ਪ੍ਰਵਾਹ—** ਆਦਿ ਕਾਲ ਤੋਂ ਪੰਜਾਬ ਦੀ ਭੂਮੀ ਦੀ ਰਚਨਾ ਵਿਚ ਅਨੇਕਾਂ ਰਚਨਾਤਮਕ ਪ੍ਰਕ੍ਰਿਆਵਾਂ ਨੇ ਸਿੱਧਾ ਅਤੇ ਅਸਿੱਧਾ ਯੋਗਦਾਨ ਪਾਇਆ ਹੋਵੇਗਾ ਪਰ ਦਰਿਆ ਸਿੰਧ ਅਤੇ ਉਸ ਦੀਆਂ ਸਹਾਇਕ ਨਦੀਆਂ ਦੀ ਭੂਮਿਕਾ ਇਸ ਸੰਦਰਭ ਵਿਚ ਬੜੀ ਅਹਿਮ ਰਹੀ ਹੈ। ਮੁੱਖ ਸਹਾਇਕ ਨਦੀਆਂ ਜਿਹਲਮ, ਚਨਾਬ, ਰਾਵੀ ਅਤੇ ਸਤਲੁਜ ਹਨ ਕਿਉਂਕਿ ਬਿਆਸ ਕੇਵਲ ਭਾਰਤ ਅੰਦਰ ਹੀ ਵਹਿੰਦਾ ਹੈ ਅਤੇ ਸਤਲੁਜ ਵਿਚ ਸ਼ਾਮਲ ਹੋ ਜਾਂਦਾ ਹੈ। ਸੰਖੇਪ ਵਿਚ ਦਰਿਆ ਪੰਜਾਬ ਦੇ ਜਨਮਦਾਤਾ ਹਨ।

ਸਿੰਧ ਦਰਿਆ ਵਿਚ ਸੱਜੇ ਪਾਸੇ ਦਾਖ਼ਲ ਹੋਣ ਵਾਲੇ ਪ੍ਰਮੁੱਖ ਦਰਿਆ ਸ਼ਯੋਕ, ਗਿਲਗਿਟ, ਕਾਬਲ, ਕਰਮ-ਤੋਚੀ ਅਤੇ ਗੋਮਲ ਹਨ ਅਤੇ ਖੱਬੇ ਪਾਸੇ ਜਸਕਰ, ਜਿਹਲਮ, ਚਨਾਬ, ਰਾਵੀ, ਬਿਆਸ ਅਤੇ ਸਤਲੁਜ ਹਨ। ਇਸ ਉੱਤੇ ਤਾਰਬੇਲਾ ਵਿਖੇ ਡੈਮ ਬਣਾ ਕੇ ਬਿਜਲੀ ਪੈਦਾ ਕੀਤੀ ਜਾਂਦੀ ਹੈ ਅਤੇ ਇਹ ਸਿੰਜਾਈ ਸਹੂਲਤਾਂ ਪ੍ਰਦਾਨ ਕਰਦਾ ਹੋਇਆ ਕਰਾਚੀ ਨੇੜੇ ਅਰਬ ਸਾਗਰ ਵਿਚ ਮਿਲ ਜਾਂਦਾ ਹੈ।

ਜਿਹਲਮ ਦਰਿਆ ਦੇ ਸੱਜੇ ਪਾਸੇ ਤੋਂ ਸਹਾਇਕ ਨਦੀ ਕਿਸ਼ਨਗੰਗਾ ਮੁਜਫਰਾਬਾਦ ਵਿਖੇ ਸ਼ਾਮਲ ਹੁੰਦੀ ਹੈ। ਇਹ ਮੁਜ਼ਫਰਾਬਾਦ ਅਤੇ ਮੰਗਲਾ ਵਿਚਕਾਰ ਲਗਭਗ ਭਾਰਤ-ਪਾਕਿ ਸਰਹੱਦ ਨਾਲ ਚਲਦਾ ਹੈ ਅਤੇ ਝੰਗ ਨੇੜੇ ਚਨਾਬ ਦਰਿਆ ਵਿਚ ਦਾਖਲ ਹੋ ਜਾਂਦਾ ਹੈ। ਜਿਹਲਮ ਉੱਤੇ ਰਸੂਲ ਬੰਨ੍ਹ ਬਣਾ ਕੇ ਚਨਾਬ ਵਿਚ ਪਾਣੀ ਪਾਇਆ ਗਿਆ ਹੈ। ਇਸ ਉੱਤੇ ਸਿੰਜਾਈ ਦੀਆਂ ਸੁਵਿਧਾਵਾਂ ਵੀ ਵਿਕਸਤ ਕੀਤੀਆਂ ਗਈਆਂ ਹਨ।

ਚਨਾਬ ਦਰਿਆ ਨੂੰ ਜੰਮੂ-ਕਸ਼ਮੀਰ ਅਤੇ ਪੰਜਾਬ ਵਿਚ ਚਨਾਬ ਕਹਿੰਦੇ ਹਾਂ ਪਰ ਇਹ ਹਿਮਾਚਲ ਪ੍ਰਦੇਸ਼ (ਭਾਰਤ) ਵਿਚ ਚੰਦਰਭਾਗਾ ਨਾਂ ਨਾਲ ਜਾਣਿਆ ਜਾਂਦਾ ਹੈ ਕਿਉਂਕਿ ਸਿਰੇ ਦੀਆਂ ਦੋ ਨਦੀਆਂ ਚੰਦਰਾ ਅਤੇ ਭਾਗਾ ਬਾਰਾ ਲੱਛਾ ਦੱਰੇ ਦੇ ਪਾਸਿਆਂ ਤੇ ਵਹਿੰਦੀਆਂ ਹਨ। ਕਿਸਟਾਵਰ ਦੇ ਨੇੜੇ ਪੀਰ ਪੰਜਾਲ ਸ਼੍ਰੇਣੀ ਵਿਚ ਡੂੰਘੀ ਘਾਟੀ ਬਣਾ ਕੇ ਦੱਖਣ ਵੱਲ ਮੋੜ ਲੈਂਦਾ ਹੈ। ਅਖਨੂਰ ਨੇੜੇ ਪੰਜਾਬ ਦੇ ਮੈਦਾਨੀ ਭਾਗ ਵਿਚ ਦਾਖ਼ਲ ਹੁੰਦਾ ਹੈ। ਮਾਂਕੀ ਵਿਖੇ ਹੇਠਲੀ ਚਨਾਬ ਨਹਿਰ ਕੱਢੀ ਗਈ ਹੈ ਅਤੇ ਲਗਭਗ 10 ਲੱਖ ਹੈਕਟੇਅਰ ਕਾਸ਼ਤ ਭੂਮੀ ਨੂੰ ਸਿੰਜਾਈ ਪ੍ਰਦਾਨ ਕਰਦੀ ਹੈ। ਉਪਰਲੀ ਚਨਾਬ ਨਹਿਰ ਮਾਰਲਾ ਤੋਂ ਕੱਢੀ ਗਈ ਹੈ ਅਤੇ ਰਚਨਾ ਦੁਆਬ ਨੂੰ ਸਿੰਜਦੀ ਹੋਈ ਜਮੀਨ-ਦੋਜ਼ ਮਾਰਗ ਤੋਂ ਰਾਵੀ ਨੂੰ ਪਾਰ ਕਰ ਜਾਂਦੀ ਹੈ।

ਸਤਲੁਜ ਦਰਿਆ ਵਿਚ ਨਦੀਆਂ ਨਾਲੇ ਦਾਖਲ ਹੁੰਦੇ ਹਨ ਅਤੇ ਭਾਖੜਾ-ਨੰਗਲ ਨੇੜੇ ਭਾਰਤੀ ਪੰਜਾਬ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਇਸ ਵਿਚ ਹਰੀਕੇ ਵਿਖੇ ਬਿਆਸ ਨਦੀ ਆ ਕੇ ਮਿਲ ਜਾਂਦੀ ਹੈ। ਇਹ ਕੁਝ ਫਾਸਲਾ ਦੋਹਾਂ ਪੰਜਾਬਾਂ ਦੀ ਸਰਹੱਦ ਨਾਲ ਵਹਿੰਦਾ ਹੋਇਆ ਸੁਲੇਮਾਨਕੀ ਵਿਖੇ ਪੱਛਮੀ ਪੰਜਾਬ ਵਿਚ ਦਾਖ਼ਲ ਹੋ ਜਾਂਦਾ ਹੈ। ਭਾਰਤ ਅੰਦਰ ਇਹ ਬਿਜਲੀ ਅਤੇ ਸਿੰਜਾਈ ਦੀਆਂ ਸਹੂਲਤਾਂ ਦਿੰਦਾ ਹੈ ਪਰ ਪਾਕਿਸਤਾਨ ਅੰਦਰ ਕੇਵਲ ਸਿੰਜਾਈ ਦੀਆਂ ਸਹੂਲਤਾਂ ਹੀ ਮੁਹੱਈਆ ਕਰਦਾ ਹੈ।

ਉਪਰੋਕਤ ਦਰਿਆਵਾਂ ਦੁਆਰਾ ਰਚਿਤ ਖਾਦਰ, ਬਾਂਗਰ ਅਤੇ ਬਾਰਾਂ ਨੇ ਪੰਜਾਬ ਦੇ ਵਿਭਿੰਨ ਖੇਤੀਬਾੜੀ ਭੂ-ਦ੍ਰਿਸ਼ਾਂ ਨੂੰ ਜਨਮ ਦਿੱਤਾ ਹੈ ਜਿਨ੍ਹਾਂ ਦਾ ਪ੍ਰਭਾਵ ਉਥੋਂ ਦੇ ਲੋਕਾਂ ਦੇ ਸਮਾਜਿਕ ਅਤੇ ਆਰਥਿਕ ਜੀਵਨ ਉੱਤੇ ਪ੍ਰਤੱਖ ਦਿਖਾਈ ਦੇਂਦਾ ਹੈ।

**ਬਨਸਪਤੀ—** ਕਿਸੇ ਵੀ ਖੇਤਰ ਦੀ ਬਨਸਪਤੀ ਕੁਦਰਤ ਵਲੋਂ ਬਖਸ਼ਿਆ ਬਹੁਮੁੱਲਾ ਖਜ਼ਾਨਾ ਹੁੰਦਾ ਹੈ। ਇਸ ਦਾ ਵਿਕਾਸ ਉਥੋ ਦੀ ਧਰਾਤਲ, ਜਲਵਾਯੂ ਅਤੇ ਮਿੱਟੀਆਂ ਦੁਆਰਾ ਹੋਇਆ ਹੁੰਦਾ ਹੈ ਪਰ ਮਨੁੱਖੀ ਦਖ਼ਲਅੰਦਾਜ਼ੀ ਇਸ ਵਿਚ ਲਗਾਤਾਰ ਪਰਿਵਰਤਨ ਲਿਆਉਂਦੀ ਹੈ। ਅਨੁਮਾਨ ਲਾਇਆ ਜਾਂਦਾ ਹੈ ਕਿ ਕਿਸੇ ਖਿੱਤੇ ਜਾਂ ਦੇਸ਼ ਦੀ ਸੰਤੁਲਿਤ ਆਰਥਿਕਤਾ ਲਈ ਉਸ ਦਾ ਲਗਭਗ 25 ਪ੍ਰਤੀਸ਼ਤ ਰਕਬਾ ਜੰਗਲਾਤ ਹੇਠਾਂ ਹੋਣਾ ਚਾਹੀਦਾ ਹੈ। ਪੰਜਾਬ ਦਾ ਕੇਵਲ 2.7 ਪ੍ਰਤੀਸ਼ਤ ਰਕਬਾ ਜੰਗਲਾਂ ਅਧੀਨ ਹੈ। ਇਸ ਦਾ ਮੁੱਖ ਕਾਰਨ ਲਗਾਤਾਰ ਵੱਧ ਰਹੀ ਜਨਸੰਖਿਆ ਨੂੰ ਭੋਜਨ ਮੁਹੱਈਆ ਕਰਨ ਲਈ ਜੰਗਲਾਤ ਭੂਮੀ ਨੂੰ ਕਾਸ਼ਤ ਹੇਠ ਲਿਆਉਣਾ ਹੈ। ਜੰਗਲਾਤ ਹੇਠ ਰਕਬਾ ਵਧਾਉਣ ਲਈ ਨਵੇਂ ਜੰਗਲ ਲਾਉਣ ਅਤੇ ਪੁਰਾਣਿਆਂ ਨੂੰ ਮੁੜ ਸੁਰਜੀਤ ਕਰਨ ਦੀ ਪ੍ਰਕ੍ਰਿਆ ਜਾਰੀ ਹੈ। ਪੰਜਾਬ ਵਿਚ ਇਸ ਪ੍ਰਕਾਰ ਦੀ ਬਨਸਪਤੀ ਦੇ ਅੰਸ਼ ਪਾਏ ਜਾਂਦੇ ਹਨ :

(1) ਤਪਤ ਖੇਤਰੀ ਕੰਡਿਆਲੀ ਬਨਸਪਤੀ ਦੀ ਪੰਜਾਬ ਵਿਚ ਪ੍ਰਧਾਨਤਾ ਹੈ। ਇਹ ਆਪਣੇ ਆਪ ਨੂੰ ਸੋਕੇ ਤੋਂ ਬਚਾਅ ਕੇ ਰੱਖਦੀ ਹੈ। ਇਸ ਨੂੰ 'ਰੱਖ' ਕਹਿੰਦੇ ਹਨ। ਇਥੇ ਕੰਡੇਦਾਰ ਝਾੜੀਨੁਮਾ ਸਖ਼ਤ ਲਕੜੀ ਵਾਲੇ ਦਰਖ਼ਤਾਂ ਦੀ ਭਰਮਾਰ ਹੈ। ਦਰਖ਼ਤਾਂ ਦੀ ਉਚਾਈ 5-10 ਮੀ. ਹੈ। ਇਨ੍ਹਾਂ ਵਿਚ ਕਿੱਕਰ, ਫਲਾਹੀ, ਕਰੀਰ, ਬੇਰੀ, ਜੰਡ ਆਦਿ ਵਧੇਰੇ ਪਾਏ ਜਾਂਦੇ ਹਨ। ਇਨ੍ਹਾਂ ਤੋਂ ਪ੍ਰਾਪਤ ਲੱਕੜ ਬਾਲਣ ਲਈ ਉਪਯੋਗੀ ਹੈ।

(2) ਉਪ-ਊਸ਼ਣ ਖੁਸ਼ਕ ਬਨਸਪਤੀ ਪੰਜਾਬ ਦੇ ਉੱਤਰੀ ਖੇਤਰ ਵਿਚ ਪਾਈ ਜਾਂਦੀ ਹੈ । ਇਹ ਵਿਸ਼ੇਸ਼ ਕਰ ਕੇ ਗੁਜਰਾਤ, ਜਿਹਲਮ, ਰਾਵਲਪਿੰਡੀ ਅਤੇ ਅਟਕ ਜ਼ਿਲ੍ਹਿਆਂ ਤਕ ਹੀ ਸੀਮਿਤ ਹੈ। ਇਥੇ ਮੁੱਖ ਦਰਖ਼ਤ ਫ਼ਲਾਹ ਅਤੇ ਕਾਓ ਹਨ। ਇਨ੍ਹਾਂ ਤੋਂ ਇਲਾਵਾ ਚੈਸਟਨਟ, ਜੁਨੀਫਰ, ਵਾਲਨੱਟ ਅਤੇ ਓਕ ਵੀ ਉਪਲਬਧ ਹਨ। ਇਨ੍ਹਾਂ ਤੋਂ ਅਧਿਕਤਰ ਬਾਲਣ ਅਤੇ ਕੁਝ ਇਮਾਰਤੀ ਲੱਕੜ ਵੀ ਪ੍ਰਾਪਤ ਹੋ ਜਾਂਦੀ ਹੈ।

(3) ਸੇਂਜੂ ਜੰਗਲਾਤ ਪੰਜਾਬ ਵਿਚ ਦਰਿਆਵਾਂ ਦੇ ਨਾਲ ਨਾਲ 7 ਥਾਵਾਂ ਤੇ ਪਾਏ ਜਾਂਦੇ ਹਨ। ਇਨ੍ਹਾਂ ਤੋਂ ਰੇਲਵੇ ਇੰਜਣਾਂ ਲਈ ਲੱਕੜ ਅਤੇ ਘਰੇਲੂ ਖਪਤ ਲਈ ਬਾਲਣ ਪ੍ਰਾਪਤ ਕੀਤਾ ਜਾਂਦਾ ਰਿਹਾ ਹੈ ਪਰ ਹੁਣ ਇਹ ਇਮਾਰਤਾਂ ਲਈ ਵਧੇਰੇ ਪ੍ਰਯੋਗ ਕੀਤੇ ਜਾਂਦੇ ਹਨ। ਇਨ੍ਹਾਂ ਦਾ ਵਿਕਾਸ ਦਰਿਆਵਾਂ, ਨਹਿਰਾਂ, ਰਜਵਾਹਿਆਂ, ਸੜਕਾਂ ਅਤੇ ਰੇਲ ਮਾਰਗਾਂ ਦੇ ਨਾਲ ਕੀਤਾ ਗਿਆ ਹੈ। ਮੁੱਖ ਦਰਖ਼ਤ ਟਾਹਲੀ (ਸੀਸ਼ਮ), ਬਬੂਲ, ਸਫੈਦਾ, ਪੌਪਲਰ ਆਦਿ ਹਨ।

(4) ਦਰਿਆਈ ਜੰਗਲਾਤ ਜਿਨ੍ਹਾਂ ਨੂੰ ਬੇਲੇ ਕਹਿੰਦੇ ਹਨ, ਦੇ ਤਿੰਨ ਜ਼ਖੀਰੇ ਦਰਿਆ ਸਿੰਧ ਦੇ ਪੂਰਬ ਵੱਲ ਅਤੇ ਦੋ ਜ਼ਖੀਰੇ ਦੋ ਪਾਸੀ ਵਿਕਸਿਤ ਕੀਤੇ ਗਏ ਹਨ। ਇਹ ਦੱਖਣੀ ਪੰਜਾਬ ਤਕ

ਹੀ ਸੀਮਤ ਹਨ ਜਿਥੇ ਸੀਸ਼ਮ, ਬਬੂਲ, ਸਫੈਦਾ ਆਦਿ ਦਰਖ਼ਤ ਪਾਏ ਜਾਂਦੇ ਹਨ।

ਪੰਜਾਬ ਦੇ ਜੰਗਲਾਤ ਅਧਿਕਤਰ ਬਾਲਣ ਮੁਹੱਈਆ ਕਰਦੇ ਹਨ ਪਰ ਕਈ ਜਾਤੀਆਂ ਤੋਂ ਬਰੋਜ਼ਾ, ਲਾਖ ਆਦਿ ਪ੍ਰਾਪਤ ਕੀਤਾ ਜਾਂਦਾ ਹੈ। ਚਟਾਈਆਂ, ਟੋਕਰੀਆਂ, ਪੱਖੇ ਆਦਿ ਬਣਾਉਣ ਦੀ ਸਮੱਗਰੀ ਵੀ ਪ੍ਰਾਪਤ ਕੀਤੀ ਜਾਂਦੀ ਹੈ। ਇਨ੍ਹਾਂ ਦਾ ਹੁਣ ਯੋਗਦਾਨ ਇਮਾਰਤੀ ਲੱਕੜੀ ਲਈ ਵੀ ਵੱਧ ਗਿਆ ਹੈ।

**ਜੀਵ ਜੰਤੂ**-ਪੰਜਾਬ ਵਿਚ ਲਗਾਤਾਰ ਵੱਧ ਰਹੀ ਜਨਸੰਖਿਆ ਕਾਰਨ ਹੋਰ ਵਧੇਰੇ ਖੇਤੀਬਾੜੀ ਉਤਪਾਦਨ ਲਈ ਹਰ ਸੰਭਵ ਕੋਸ਼ਿਸ਼ ਕੀਤੀ ਜਾ ਰਹੀ ਹੈ । ਇਸ ਤਰ੍ਹਾਂ ਜੰਗਲਾਂ ਅਤੇ ਰੁੱਖਾਂ ਹੇਠਲਾ ਰਕਬਾ ਸਿੰਜਾਈ ਸੁਵਿਧਾਵਾਂ ਵਧਾ ਕੇ ਕਾਸ਼ਤ ਹੇਠਾਂ ਆ ਰਿਹਾ ਹੈ। ਅਜਿਹੀ ਸਥਿਤੀ ਵਿਚ ਇਥੋਂ ਅਨੇਕ ਜੀਵ ਜੰਤੂਆਂ ਦੀਆਂ ਜਾਤੀਆਂ ਅਲੋਪ ਹੋ ਗਈਆਂ ਹਨ ਜਾਂ ਇਥੋ ਦੂਰ ਦੁਰਾਡੇ ਸੰਘਣੇ ਜੰਗਲੀ ਖੇਤਰਾਂ ਵੱਲ ਕੂਚ ਕਰ ਗਈਆਂ ਹਨ। ਕਈ ਥਾਈ ਸਰਕਾਰੀ ਅਦਾਰਿਆਂ ਦੁਆਰਾ ਪਾਰਕਾਂ ਬਣਾ ਕੇ ਕੁਦਰਤੀ ਮਾਹੌਲ ਮੁਹੱਈਆ ਕੀਤਾ ਗਿਆ ਹੈ।

ਥਣਧਾਰੀ ਸ਼੍ਰੇਣੀ ਦੇ ਜਾਨਵਰ ਕੇਵਲ ਛੋਟੇ ਆਕਾਰ ਦੇ ਹਨ ਕਿਉਂਕਿ ਵਡਿਆਂ ਲਈ ਵਾਤਾਵਰਨ ਬਿਲਕੁਲ ਪ੍ਰਤੀਕੂਲ ਹੈ। ਦੱਖਣੀ ਪੰਜਾਬ ਵਿਚ ਵਿਸ਼ੇਸ਼ ਕਰ ਕੇ ਮ੍ਰਿਗ ਅਤੇ ਨੀਲ ਗਾਂ ਪ੍ਰਸਿੱਧ ਹਨ। ਬਿੱਲੀ ਜਾਤੀ ਦੇ ਜਾਨਵਰ ਬਹੁਤ ਘੱਟ ਪਾਏ ਜਾਂਦੇ ਹਨ ਅਤੇ ਸ਼ੇਰ ਅਤੇ ਚੀਤਾ ਜਾਤੀਆਂ ਲਈ ਵਿਸ਼ੇਸ਼ ਖੇਤਰ ਸੁਰੱਖਿਅਤ ਰੱਖੇ ਗਏ ਹਨ। ਜੰਗਲੀ ਬਿੱਲੀਆਂ ਦੀ ਪ੍ਰਧਾਨਤਾ ਹੈ ਜਿਹੜੀ ਪੇਂਡੂ ਅਤੇ ਸ਼ਹਿਰੀ ਬਿੱਲੀਆਂ ਨਾਲ ਮੇਲ-ਜੋਲ ਖਾਂਦੀਆਂ ਹਨ। ਪੰਜਾਬ ਵਿਚ ਕਈ ਥਾਵਾਂ ਤੇ ਲੂੰਬੜੀ, ਬਘਿਆੜ ਅਤੇ ਗਿੱਦੜ ਆਮ ਦੇਖੇ ਜਾ ਸਕਦੇ ਹਨ। ਬਿਰਖਾਂ ਦੇ ਝੁੰਡਾਂ ਅੰਦਰ ਬਾਂਦਰ ਅਤੇ ਲੰਗੂਰ ਪਾਏ ਜਾਂਦੇ ਹਨ ਪਰ ਗਾਲੜ ਲਗਭਗ ਹਰ ਥਾਂ ਪਾਏ ਜਾਂਦੇ ਹਨ। ਜ਼ਮੀਨ ਅੰਦਰ ਖੁੱਡਾਂ ਬਣਾ ਕੇ ਰਹਿਣ ਵਾਲੇ ਖ਼ਰਗੋਸ਼, ਨਿਓਲੇ ਆਦਿ ਵਧੇਰੇ ਗਿਣਤੀ ਵਿਚ ਮਿਲਦੇ ਹਨ।

ਰੀਂਗਣ ਵਾਲੇ ਜੀਵਾਂ ਵਿਚ ਸੱਪ ਵਧੇਰੇ ਮਹੱਤਵਪੂਰਨ ਹਨ। ਇਨ੍ਹਾਂ ਵਿਚ ਦੋ ਜਾਤੀਆਂ ਫਨੀਅਰ ਅਤੇ ਕਰਾਇਤ ਵਧੇਰੇ ਪ੍ਰਸਿੱਧ ਹਨ ਜਿਹੜੀਆਂ ਅਤਿ ਜ਼ਹਿਰੀਲੀਆਂ ਹਨ ਪਰ ਪੰਜਾਬ ਦੇ ਉੱਤਰੀ ਭਾਗ ਵਿਚ ਕਿਤੇ ਕਿਤੇ ਵਾਈਪਰ ਜਾਤੀਆਂ ਵੀ ਪਾਈਆਂ ਜਾਂਦੀਆਂ ਹਨ। ਦਰਿਆਵਾਂ ਦੇ ਦਲਦਲੀ ਖੇਤਰਾਂ ਵਿਚ ਕੁਝ ਮਗਰਮੱਛ ਦੇਖੇ ਜਾ ਸਕਦੇ ਹਨ। ਛਿਪਕਲੀਆਂ ਦੀਆ ਕਈ ਜਾਤੀਆਂ ਪਾਈਆਂ ਜਾਂਦੀਆਂ ਹਨ। ਬਹੁਤ ਸਾਰੀਆਂ ਲੁਪਤ ਹੋਣ ਦੇ ਕਿਨਾਰੇ ਹਨ ਜਿਵੇ ਗੋਹ, ਕਿਰਲੇ, ਗਿਰਗਿਟ ਆਦਿ। ਪੇਂਡੂ ਛਪੜਾਂ, ਦਰਿਆਈ ਦਲਦਲਾਂ ਅਤੇ ਝੀਲਾਂ ਵਿਚ ਕੱਛੂਆਂ ਦੀ ਬਹੁਤ ਗਿਣਤੀ ਪਾਈ ਜਾਂਦੀ ਹੈ।

ਪੰਖੇਰੂ ਜਾਤੀਆਂ ਦੇਸ਼ੀ ਅਤੇ ਬਦੇਸ਼ੀ ਹਨ। ਬਦੇਸ਼ (ਮੱਧ ਏਸ਼ੀਆ) ਤੋਂ ਆਉਣ ਵਾਲੀਆਂ ਮਹੱਤਵਪੂਰਨ ਜਾਤੀਆਂ ਕੂੰਜਾਂ, ਬੱਤਖਾਂ, ਸਾਰਸ, ਪੈਲੀਕਨ ਆਦਿ ਹਨ। ਇਹ ਲਗਭਗ ਹਰ ਵਰ੍ਹੇ ਸਰਦੀਆਂ ਵਿਚ ਆਉਂਦੀਆਂ ਹਨ। ਪੰਜਾਬ ਵਿਚ ਇੱਲਾਂ ਅਤੇ ਬਾਜਾਂ ਦੀਆਂ ਸਥਾਨਕ ਜਾਤੀਆਂ ਹਨ। ਇਥੇ ਗਿਧਾਂ ਦੀ ਕਾਫੀ ਭਰਮਾਰ ਹੈ ਜਿਹੜੀਆਂ ਮਰੇ ਪਸ਼ੂਆ ਨੂੰ ਤੁਰੰਤ ਚਟ ਕਰ ਜਾਂਦੀਆਂ ਹਨ। ਨਦੀਆਂ-ਨਾਲਿਆਂ, ਛੱਪੜਾਂ ਅਤੇ ਸੇਂਜੂ ਖੇਤਾਂ ਦੁਆਲੇ ਅਨੇਕ ਪ੍ਰਕਾਰ ਦੇ ਬਗਲੇ ਦਿਖਾਈ ਦੇਂਦੇ ਹਨ। ਇਥੇ ਕਈ ਰੰਗਦਾਰ ਛੋਟੇ ਪੰਖੇਰੂ ਜਿਵੇਂ ਮੋਰ, ਗਰੁੜ, ਤਰਖਾਣ, ਘੁੱਗੀ ਕਬੂਤਰ, ਗੁਟਾਰਾਂ, ਕਾਂ ਆਦਿ ਦਿਖਾਈ ਦਿੰਦੇ ਹਨ। ਇਥੇ ਕੋਇਲ ਅਤੇ ਮੈਨਾ ਸੰਗੀਤ ਅਲਾਪੀ ਪੰਖੇਰੂ ਹਨ।

**ਇਤਿਹਾਸ**– ਭਾਰਤੀ ਉਪ-ਮਹਾਦੀਪ ਨੂੰ ਅਗਸਤ, 1947 ਵਿਚ ਦੋ ਭਾਗਾਂ ਵਿਚ ਵੰਡਣ ਤੇ ਪੰਜਾਬ ਦੇ ਵੀ ਦੋ ਟੁਕੜੇ ਹੋ ਗਏ। ਇਸ ਦਾ ਪੱਛਮੀ ਹਿੱਸਾ ਪਾਕਿਸਤਾਨ ਵਿਚ ਸ਼ਾਮਲ ਕੀਤਾ ਗਿਆ ਜਿਹੜਾ ਕਿ ਹੁਣ ਪਾਕਿਸਤਾਨ ਦਾ ਇਕ ਮਹੱਤਵਪੂਰਨ ਸੂਬਾ ਹੈ। ਦੱਸਿਆ ਜਾਂਦਾ ਹੈ ਦੁਨੀਆ ਦੇ ਸਭ ਤੋਂ ਪਹਿਲੇ ਮਨੁੱਖ ਨੇ ਪੰਜਾਬ ਵਿਚ ਜਨਮ ਲਿਆ। ਕਈਆਂ ਦਾ ਇਹ ਵੀ ਮੱਤ ਹੈ ਕਿ ਪ੍ਰਾਚੀਨੀ ਪ੍ਰਸਿੱਧ ਆਰੀਆ-ਜਾਤੀ ਦਾ ਪੰਜਾਬ ਹੀ ਪ੍ਰਾਰੰਭਕ ਸਥਾਨ ਹੈ।

10-12 ਹਜ਼ਾਰ ਵਰ੍ਹੇ ਈਸਵੀ ਪੂਰਵ, ਪੱਥਰ ਯੁੱਗ ਵਿਚ ਮਨੁੱਖ ਸ਼ਿਕਾਰ ਕਰਦਾ, ਕੰਦਮੂਲ ਇਕੱਤਰ ਕਰਦਾ ਰਿਹਾ। ਇਸ ਤੋ ਬਾਅਦ ਨਵ-ਪੱਥਰ ਯੁਗ ਵਿਚ ਮਨੁੱਖ ਨੇ ਤਰਾਸ਼ੇ ਪੱਥਰਾਂ ਦੇ ਬਰਤਨ ਅਤੇ ਔਜ਼ਾਰ ਬਣਾਉਣੇ ਆਰੰਭ ਕਰ ਦਿੱਤੇ। ਗੁਜ਼ਾਰੇ ਲਈ ਸ਼ਿਕਾਰ ਅਤੇ ਕੰਦਮੂਲ ਇਕੱਤਰ ਕਰਦੇ ਹੋਏ ਪਹਿਲੀ ਖੇਤੀਬਾੜੀ ਦਾ ਕੰਮ ਵੀ ਅਰੰਭਿਆ। ਹੌਲੀ ਹੌਲੀ 5-7 ਹਜ਼ਾਰ ਵਰ੍ਹੇ ਈ.ਪੂ. ਇਥੇ ਸਿੰਧ ਵਾਦੀ ਦੀ ਸਭਿਅਤਾ ਦੀ ਸ਼ੁਰੂਆਤ ਹੋਈ। ਇਸ ਦੌਰਾਨ ਖੇਤੀਬਾੜੀ, ਤਜਾਰਤ ਅਤੇ ਕਲਾ ਵਿਚ ਪ੍ਰਗਤੀ ਹੋਈ, ਨਗਰਾਂ-ਸ਼ਹਿਰਾਂ ਦਾ ਨਿਰਮਾਣ ਹੋਣ ਲੱਗਾ ਅਤੇ ਧਰਮ, ਰੀਤੀ ਰਿਵਾਜਾਂ ਵਿਚ ਉੱਨਤੀ ਹੋਈ। ਦਰਿਆ ਰਾਵੀ ਦੇ ਕੰਡੇ ਤੇ ਸਥਿਤ ਹੜੱਪਾ ਦੇ ਖੰਡਰਾਤ ਇਨ੍ਹਾਂ ਗੱਲਾਂ ਦੇ ਸਬੂਤ ਹਨ। ਹੁਣ ਤੋਂ ਲਗਭਗ 3 ਹਜ਼ਾਰ ਸਾਲ ਪਹਿਲਾ ਇਥੇ ਹਿੰਦੂਵਾਦ ਦਾ ਵਿਕਾਸ ਹੋਇਆ ਪਰ ਮੌਰੀਆ ਰਾਜਾ ਅਸ਼ੋਕ (250 ਈ. ਪੂ.) ਦੇ ਕਲਿੰਗਾ ਦੀ ਭਿਆਨਕ ਲੜਾਈ ਤੋਂ ਪ੍ਰਭਾਵਿਤ ਕਾਰਨ ਬੁੱਧ ਧਰਮ ਗ੍ਰਹਿਣ ਕਰ ਲਿਆ ਗਿਆ । ਇਸ ਤਰ੍ਹਾਂ ਆਰਜ਼ੀ ਤੌਰ ਤੇ ਹਿੰਦੂ ਪ੍ਰਧਾਨਤਾ ਰੁੱਕ ਗਈ ਪਰ ਬੁੱਧ-ਧਰਮ ਬਹੁਤੀ ਦੇਰ ਤਕ ਟਿਕ ਨਾ ਸਕਿਆ । ਹਿੰਦੂ ਰਾਜ ਮੁੜ ਸਥਾਪਤ ਹੋਇਆ ਪਰ ਇਥੇ ਉੱਤਰ-ਪੱਛਮ ਵੱਲੋਂ ਪਰਸ਼ੀਅਨਾਂ, ਗ੍ਰੀਕਾਂ, ਪਾਰਥੀਅਨਾ, ਸਿੰਥੀਅਨਾ, ਕੁਸ਼ਨਾਂ, ਹੂੰਨਾਂ ਆਦਿ ਦੇ ਲਗਾਤਾਰ ਹਮਲੇ ਹੋਏ ਪਰ ਇਕ ਇਕ ਕਰ ਕੇ ਇਥੇ ਗਤੀਆਤਮਿਕ ਸਭਿਆਚਾਰ ਵਿਚ ਸਮਾਉਂਦੇ ਰਹੇ।

ਮੁਸਲਮਾਨਾਂ ਦਾ ਪ੍ਰਵੇਸ਼ ਭਾਵੇਂ ਸਤਵੀਂ ਸ਼ਤਾਬਦੀ (642 ਈ. ਪੂ.) ਦੌਰਾਨ ਮਕਰਾਨ ਸਾਗਰੀ ਤਟ ਵੱਲੋਂ ਹੋਇਆ ਪਰ ਮੁਹੰਮਦ ਬਿਨ ਕਾਸਿਮ 712 ਈ. ਵਿਚ ਸਿੰਧ ਫ਼ਤਹਿ ਕਰ ਕੇ ਮੁਲਤਾਨ ਤੱਕ ਪਹੁੰਚਿਆ। ਪੰਜਾਬ ਉੱਤੇ ਉੱਤਰ-ਪੱਛਮ ਵੱਲੋਂ ਮਹਿਮੂਦ ਗਜ਼ਨਵੀ ਨੇ 998 ਈ. ਵਿਚ ਹਮਲਿਆਂ ਦਾ ਸਿਲਸਿਲਾ ਸ਼ੁਰੂ ਕੀਤਾ ਅਤੇ 17 ਹਮਲੇ ਕੀਤੇ। ਉਹ ਪੰਜਾਬ ਦੇ ਥਾਨੇਸਰ (ਕੁਰੂਕਸ਼ੇਤਰ) ਤਕ ਕਾਬਜ਼ ਰਿਹਾ ਪਰ 1192 ਈ. ਵਿਚ ਮੁਹੰਮਦ ਗੌਰੀ ਦੀ ਰਾਜਪੂਤਾਂ ਤੇ ਫ਼ਤਹਿ ਕਾਰਨ ਮੁਸਲਮਾਨੀ ਰਾਜ ਦਾ ਝੰਡਾ ਗੱਡਿਆ ਗਿਆ । ਇਸ ਤਰ੍ਹਾਂ ਮੁਸਲਮਾਨ ਰਾਜ ਭਾਵੇਂ 1192 ਤੋਂ 1857 ਈ. ਤਕ 665 ਵਰ੍ਹੇ ਚਲਦਾ ਰਿਹਾ ਪਰ ਪੰਜਾਬ ਵਿਚ 1707 ਈ. ਵਿਚ ਔਰੰਗਜ਼ੇਬ ਤੋਂ ਬਾਅਦ ਮੁਸਲਮਾਨ, ਹਿੰਦੂ ਅਤੇ ਸਿੱਖ ਸਰਦਾਰਾਂ ਨੇ ਆਪਣੀਆਂ ਸੁਤੰਤਰ ਰਿਆਸਤਾਂ ਸਥਾਪਤ ਕਰ ਲਈਆਂ ਸਨ। ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਰਿਆਸਤ ਦੀ ਵਾਗਡੋਰ

1792 ਈ. ਵਿਚ ਸੰਭਾਲੀ। ਉਸ ਨੇ ਸਿਆਣਪ ਅਤੇ ਦੂਰਅੰਦੇਸ਼ੀ ਨਾਲ ਵਿਰੋਧੀਆਂ ਨੂੰ ਫ਼ਤਹਿ ਕਰ ਕੇ 12 ਅਪ੍ਰੈਲ, 1801 ਨੂੰ ਪੰਜਾਬ ਦਾ ਮਹਾਰਾਜਾ ਬਣਿਆ। ਕਾਬਲ ਅਤੇ ਕਸ਼ਮੀਰ ਉਸ ਦੇ ਰਾਜ ਦੇ ਹਿੱਸੇ ਸਨ ਅਤੇ ਪੂਰਬੋਂ ਵੱਲ ਦਰਿਆ ਸਤਲੁਜ ਉਸ ਦੇ ਰਾਜ ਦੀ ਹੱਦ ਸੀ। ਇਸ ਰਾਜ ਦੌਰਾਨ ਜਨ ਸਧਾਰਨ ਦੀ ਸੁਰੱਖਿਆ ਅਤੇ ਬਾਹਰ ਦੇ ਹਮਲਿਆਂ ਤੋਂ ਅਮਨ-ਚੈਨ ਬਣਿਆ ਪਰ 1839 ਈ. ਵਿਚ ਉਸ ਦੇ ਦੇਹਾਂਤ ਤੋਂ ਬਾਅਦ ਪੰਜਾਬ ਦੇਸ਼ ਬਰਤਾਨਵੀ ਹਕੂਮਤ ਦੇ ਕਬਜ਼ੇ ਵਿਚ ਚਲਾ ਗਿਆ । ਇਸ ਤਰ੍ਹਾਂ ਪੂਰਾ ਭਾਰਤੀ ਉਪ-ਮਹਾਦੀਪ ਬਰਤਾਨਵੀ ਹਕੂਮਤ ਅਧੀਨ ਹੋ ਗਿਆ ਜਿਸ ਦਾ ਤਖ਼ਤਾ ਪਲਟਣ ਲਈ 1857 ਈ. ਵਿਚ ਕੋਸ਼ਿਸ਼ ਕੀਤੀ ਗਈ ਪਰ ਨਾਕਾਮਯਾਬ ਰਹੀ। ਦਿੱਲੀ ਦੇ ਅੰਤਮ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਨੂੰ ਰੰਗੂਨ (ਬਰਮਾਂ) ਲਈ ਰਵਾਨਾ ਕਰ ਦਿੱਤਾ ਗਿਆ।

ਬਰਤਾਨਵੀ ਹਕੂਮਤ ਦੇ ਰਾਜ ਪ੍ਰਬੰਧ ਵਿਚ ਸੁਧਾਰ ਕਰਨ ਲਈ ਹਿਊਮ (A.W.Hume) ਦੁਆਰਾ ਇੰਡੀਅਨ ਨੈਸ਼ਨਲ ਕਾਂਗਰਸ (Indian National Congress) ਦੀ ਸਥਾਪਨਾ 1885 ਈ. ਵਿਚ ਕਰਵਾਈ ਗਈ ਤਾਂ ਜੋ ਭਾਰਤੀ ਰਾਜਨੀਤਕ ਨੇਤਾ ਸਲਾਨਾ ਇਕਤਰਤਾਵਾਂ ਕਰਨ ਅਤੇ ਸਰਕਾਰ ਨੂੰ ਸੁਚੱਜੇ ਮਸ਼ਵਰੇ ਪੇਸ਼ ਕਰਨ ਅਤੇ ਸੁਚਾਰੂ ਪ੍ਰਬੰਧਕਤਾ ਮੁਹੱਈਆ ਕੀਤੀ ਜਾ ਸਕੇ। ਇਸ ਕਾਂਗਰਸ ਵਿਚ ਹਿੰਦੂ-ਪ੍ਰਧਾਨਤਾ ਹੋਣ ਕਰ ਕੇ ਮੁਸਲਮਾਨ ਨੇਤਾ ਸ਼ਾਮਲ ਹੋਣ ਤੋਂ ਗੁਰੇਜ਼ ਕਰਨ ਲੱਗੇ। ਇਥੋਂ ਤਕ ਕਿ ਮੁਸਲਿਮ ਪ੍ਰਤੀਨਿਧੀ-ਮੰਡਲ ਨੇ ਅਲਗ ਚੋਣ ਦੀ ਮੰਗ ਕੀਤੀ। ਇਹ ਮੰਗ 1910 ਈ. ਵਿਚ ਮੋਰਲੇ-ਮਿੰਟੋ ਸੁਧਾਰ ਦੇ ਅੰਤਰਗਤ ਸਵੀਕਾਰ ਕੀਤੀ ਗਈ। ਕਾਂਗਰਸ ਨੇ ਇਸ ਦਾ ਪੂਰਾ ਵਿਰੋਧ ਕੀਤਾ ਅਤੇ ਸੁਤੰਤਰ ਉਪ-ਮਹਾਂਦੀਪ ਦੇ ਵਿਧਾਨ ਲਈ ਨਹਿਰੂ ਸੂਤਰ ਪੇਸ਼ ਕੀਤਾ ਗਿਆ। ਇਸ ਤਰ੍ਹਾਂ ਦੇ ਅਦਲ ਬਦਲ ਲਈ ਜਿਨਾਹ ਦਾ ਵੀਹ-ਨੁਕਤਾ ਸੁਝਾਅ ਪੇਸ਼ ਕੀਤਾ ਗਿਆ। ਇਸ ਤਰ੍ਹਾਂ ਹੌਲੀ ਹੌਲੀ ਤਣਾਅ ਵਧਦਾ ਗਿਆ ਅਤੇ ਮੁਸਲਿਮ ਲੀਗ ਦੇ 1940 ਈ. ਦੇ ਇਜਲਾਸ ਵਿਚ ਪਾਕਿਸਤਾਨ ਬਣਾਉਣ ਦਾ ਮਤਾ ਪੇਸ਼ ਕੀਤਾ ਗਿਆ । ਦੋਨੋਂ ਧਿਰਾ ਦੇ ਨੇਤਾਵਾਂ ਵਿਚ ਸਲਾਹ ਮਸ਼ਵਰੇ ਲਈ ਚਰਚਾਵਾਂ ਚਲਦੀਆਂ ਰਹੀਆਂ ਜਦੋਂ 1946 ਈ. ਵਿਚ ਚੋਣਾਂ ਕਰਵਾਈਆਂ ਗਈਆਂ ਤਾਂ ਉਪ-ਮਹਾਂਦੀਪ ਦੇ ਪੱਛਮ ਅਤੇ ਪੂਰਬ ਵਿਚ ਮੁਸਲਿਮ ਲੀਗ ਦੀ ਨੁਮਾਇੰਦਗੀ ਪ੍ਰਧਾਨਤਾ ਵਿਚ ਸੀ। ਇਹ ਕਸ਼ਮਕਸ਼ ਹੋਰ ਵਧਦੀ ਗਈ ਅਤੇ ਭਾਰਤੀ ਉਪ-ਮਹਾਂਦੀਪ ਦੇ ਤਿੰਨ ਹਿੱਸੇ ਹੋਏ। ਇਸ ਤਰ੍ਹਾਂ ਪੱਛਮੀ ਭਾਗ ਦੀ ਵੰਡ ਸਮੇਂ ਪੁਰਾਤਨ ਪੰਜਾਬ ਦੀ ਵੀ ਤਕਸੀਮ ਕੀਤੀ ਗਈ ਅਤੇ ਪੱਛਮੀ ਭਾਗ ਪਾਕਿਸਤਾਨ ਦਾ ਸੂਬਾ ਬਣਿਆ।

**ਆਰਥਿਕਤਾ**– ਇਹ ਪਾਕਿਸਤਾਨ ਦਾ ਖੇਤੀਬਾੜੀ ਪ੍ਰਧਾਨ ਸੂਬਾ ਹੈ ਜਿਥੇ ਸੰਸਾਰ ਭਰ ਦੀਆਂ ਬੇਹਤਰੀਨ ਸਿੰਜਾਈ ਸਹੂਲਤਾਂ ਉਪਲੱਬਧ ਹਨ । ਇਥੋਂ ਦੀ ਖੇਤੀਬਾੜੀ ਵਿਚ ਹਮੇਸ਼ਾ ਗਤੀਆਤਮਿਕਤਾ ਰਹੀ ਹੈ ਅਤੇ ਹੁਣ ਪੂਰਨ ਹਰੇ ਇਨਕਲਾਬ ਪੜਾਅ ਤੇ ਪਹੁੰਚ ਚੁੱਕੀ ਹੈ। ਇਸ ਦਾ ਪ੍ਰਭਾਵ ਇਥੋਂ ਦੇ ਉਦਯੋਗੀਕਰਨ ਉਤੇ ਪ੍ਰਤੱਖ ਦਿਖਾਈ ਦੇਂਦਾ ਹੈ ਕਿਉਂਕਿ ਇਹ ਉਨ੍ਹਾਂ ਲਈ ਕੱਚਾ ਮਾਲ ਮੁਹੱਈਆਂ ਕਰਦਾ ਹੈ ਪਰ ਪੰਜ ਸਾਲਾ ਯੋਜਨਾਵਾਂ ਦੇ ਅੰਤਰਗਤ ਬੁਨਿਆਦੀ ਉਦਯੋਗੀਕਰਨ ਵਿਚ ਵੀ ਸ਼ਲਾਘਾਯੋਗ ਹੰਭਲਾ ਮਾਰਿਆ ਹੈ। ਪਹਿਲਾਂ ਕੱਚਾ-ਮਾਲ ਅਤੇ ਖਾਣ-ਪੀਣ ਦੀਆਂ ਵਸਤਾਂ ਨਿਰਯਾਤ ਹੀ ਹੁੰਦੀਆਂ ਸਨ ਪਰ ਹੁਣ ਮਸ਼ੀਨੀ ਉਦਯੋਗ, ਸੂਤੀ ਕੱਪੜੇ ਤੇ ਚੀਨੀ ਦੇ ਕਾਰਖ਼ਾਨੇ, ਰਸਾਇਣ ਤੇ ਦਵਾਈਆਂ ਦੇ ਪਲਾਂਟ ਸਥਾਪਤ ਹੋ ਚੁੱਕੇ ਹਨ। ਇਨ੍ਹਾਂ ਦੇ ਵਿਕਾਸ ਵਿਚ ਕੁਦਰਤੀ ਗੈਸ ਤੇ ਪਣ-ਬਿਜਲੀ ਦਾ ਭਾਰੀ ਯੋਗਦਾਨ ਹੈ। ਇਨ੍ਹਾਂ ਸ਼ਕਤੀ ਦੇ ਸਾਧਨਾਂ ਨੇ ਖੇਤੀਬਾੜੀ ਦੇ ਹਰ ਪ੍ਰਕਾਰ ਦੇ ਵਿਕਾਸ ਵਿਚ ਭਾਰੀ ਹਿੱਸਾ ਪਾਇਆ ਹੈ ਪਰ ਸਮੁੱਚੇ ਪਾਕਿਸਤਾਨ ਦੀਆਂ ਅੰਦਰੂਨੀ ਅਸਥਿਰ ਰਾਜਨੀਤਕ ਦਸ਼ਾਵਾਂ ਅਤੇ ਭਾਰਤ-ਪਾਕਿ ਸਬੰਧਾਂ ਵਿਚ ਹਮੇਸ਼ਾ ਬਣੇ ਤਣਾਅ ਕਾਰਨ ਪ੍ਰਗਤੀ ਦੀ ਚਾਲ ਧੀਮੀ ਹੀ ਰਹੀ ਹੈ। ਇਸ ਤੋਂ ਇਲਾਵਾ ਸੂਬੇ ਦੀ ਲਗਾਤਾਰ ਵੱਧ ਰਹੀ ਆਬਾਦੀ ਹਰ ਦਿਸ਼ਾ ਵੱਲ ਹੁੰਦੀ ਉੱਨਤੀ ਉੱਤੇ ਹਮੇਸ਼ਾ ਪ੍ਰਤੀਕੂਲ ਪ੍ਰਭਾਵ ਹੀ ਪਾਉਂਦੀ ਰਹੀ ਹੈ।

**ਖਣਿਜ ਅਤੇ ਸ਼ਕਤੀ ਦੇ ਸਾਧਨ**—ਪੰਜਾਬ ਖਣਿਜ ਪਦਾਰਥਾਂ ਤੋਂ ਲਗਭਗ ਸੱਖਣਾ ਹੈ ਪਰ ਜੋ ਉਪਲਬਧ ਹਨ ਉਹ ਮਾਤਰਾ ਅਤੇ ਕਿਸਮ ਵਿਚ ਘੱਟ ਅਤੇ ਘਟੀਆ ਹਨ। ਮੁੱਖ ਪ੍ਰਾਪਤ ਖਣਿਜ ਪਦਾਰਥ ਚਟਾਨੀ ਲੂਣ ਸਿਲੇਖੜੀ, ਸਾਬਣੀ ਪੱਥਰ, ਬੇਰਾਈਟ, ਚੂਨਾ ਪੱਥਰ, ਲੋਹਾ, ਸੈਲਸਟਾਈਟ ਹਨ। ਇਥੇ ਸ਼ਕਤੀ ਦੇ ਸਾਧਨ ਜਿਵੇਂ ਕੋਲਾ, ਪੈਟ੍ਰੋਲੀਅਮ, ਪ੍ਰਾਕਿਤਕ ਗੈਸ, ਪਣ-ਬਿਜਲੀ, ਬਾਇਓਗੈਸ, ਪੌਣ ਸ਼ਕਤੀ ਆਦਿ ਵਰਣਨ ਹਨ।

**ਗ਼ੈਰ-ਧਾਤੂ ਖਣਿਜ**– ਉੱਤਰੀ ਅਤੇ ਉੱਤਰ ਪੱਛਮੀ ਪੰਜਾਬ ਵਿਚ ਚਟਾਨੀ ਲੂਣ, ਸਿਲੇਖੜੀ, ਬੇਰਾਈਟ, ਸਾਬਣੀ ਪੱਥਰ ਆਦਿ ਕੁਝ ਮਾਤਰਾ ਵਿਚ ਪ੍ਰਾਪਤ ਹਨ। ਲੂਣ ਦੀ ਖੁਦਾਈ ਪੰਜਾਬ ਵਿਚ 1872 ਈ. ਵਿਚ ਆਰੰਭ ਕੀਤੀ ਗਈ। ਖਾਣਾਂ ਦੀ ਮੋਟਾਈ ਅਧਿਕਤਰ 25 ਤੋਂ 30 ਮੀ. ਮੋਟੀ ਹੈ ਪਰ ਕਈ ਥਾਈਂ ਮੋਟਾਈ 75 ਮੀ. ਵੀ ਪਾਈ ਜਾਂਦੀ ਹੈ। ਪੰਜਾਬ ਵਿਚ ਇਸ ਦੇ ਦੋ ਮੁੱਖ ਖਣਿਜ ਕੇਂਦਰ ਵਾਰਚਾ ਅਤੇ ਖੇਵਰਾ ਹਨ ਜ਼ਿਹੜੇ ਪੱਛਮ ਵੱਲ ਦਰਿਆ ਸਿੰਧ ਨੂੰ ਪਾਰ ਕਰ ਜਾਂਦੇ ਹਨ। ਇਥੇ ਲੂਣ ਭੰਡਾਰਾਂ ਤੇ ਸਿਲੇਖੜੀ, ਡੋਲੋਮਾਈਟ ਅਤੇ ਚੀਕਣੀ ਮਿੱਟੀ ਦੀਆਂ ਪਰਤਾਂ ਹਨ। ਇਸ ਦਾ ਉਤਪਾਦਨ ਵਧੇਰੇ ਕਰਕੇ ਸਥਾਨਕ ਹੀ ਵਰਤਿਆ ਜਾਂਦਾ ਹੈ ਪਰ ਕੁਝ ਮਾਤਰਾ ਵਿਚ ਬਦੇਸ਼ ਵੀ ਭੇਜਿਆ ਜਾਂਦਾ ਹੈ।

ਸਿਲੇਖੜੀ ਇਕ ਉਦਯੋਗਿਕ ਖਣਿਜ ਹੈ ਜਿਸ ਦਾ ਅਧਿਕ ਉਪਯੋਗ ਖਾਦ, ਸੀਮਿੰਟ, ਕਾਗਜ਼, ਰੰਗ, ਰਬੜ ਆਦਿ ਕਾਰਖ਼ਾਨਿਆਂ ਵਿਚ ਕੀਤਾ ਜਾਂਦਾ ਹੈ। ਇਸ ਦੇ ਭੰਡਾਰ ਸਾਲਟ ਰੇਂਜ ਦੇ ਨਾਲ ਹੀ ਪ੍ਰਾਪਤ ਹਨ ਅਤੇ ਮੁੱਖ ਸਥਾਨ ਖੇਵਰਾ ਅਤੇ ਡੰਡੋਤ ਹਨ। ਇਸ ਦਾ ਉਤਪਾਦਨ ਮੰਗ ਅਨੁਸਾਰ ਵਧਦਾ ਘਟਦਾ ਰਹਿੰਦਾ ਹੈ।

ਬੇਰਾਈਟ ਦਾ ਪ੍ਰਯੋਗ ਤੇਲ ਖੂਹਾਂ ਦੀ ਖੁਦਾਈ ਲਈ ਉਪਯੋਗ ਕੀਤਾ ਜਾਂਦਾ ਹੈ ਤਾਂ ਜੋ ਤੇਲ ਦੇ ਦਬਾਅ ਦਾ ਸੰਤੁਲਨ ਬਣਿਆ ਰਹੇ। ਇਸ ਦਾ ਪ੍ਰਯੋਗ ਰੰਗਾਂ, ਸ਼ੀਸ਼ਾ, ਕੀਟਨਾਸ਼ਕ ਦਵਾਈਆ ਆਦਿ ਲਈ ਵੀ ਕੀਤਾ ਜਾਂਦਾ ਹੈ। ਪੰਜਾਬ ਦੇ ਬਿਲਕੁਲ ਉੱਤਰ ਵਿਚ ਕੋਹਾਲਾ ਨੇੜੇ ਲਗਭਗ 1.30 ਲੱਖ ਟਨ ਦੇ ਭੰਡਾਰ ਪਾਏ ਜਾਂਦੇ ਹਨ। ਇਸ ਤੋਂ ਦੱਖਣ ਵੱਲ ਫ਼ਕੀਰ ਮੁਹੰਮਦ ਵਿਖੇ ਵੀ ਇਸ ਦੇ ਮਹੱਤਵਪੂਰਨ ਭੰਡਾਰ ਉਪਲੱਬਧ ਹਨ।

ਸਾਬਣੀ ਪੱਥਰ ਦੇ ਭੰਡਾਰ ਸੇਰਵਾਂ ਦੇ ਨੇੜੇ ਐਬਟਾਬਾਦ ਵਿਖੇ ਪਾਏ ਜਾਂਦੇ ਹਨ। ਇਹ ਪਾਕਿਸਤਾਨ ਦੇ ਮੁੱਖ ਭੰਡਾਰ ਹਨ। ਚੂਨੇ ਦੇ ਪੱਥਰ ਦੇ ਕੁਝ ਭੰਡਾਰ ਪੰਜਾਬ ਦੇ ਉੱਤਰ-ਪੱਛਮੀ ਭਾਗ

ਵਿਚ ਦੌਲਤ-ਖੇਲ ਦੇ ਨੇੜੇ ਪ੍ਰਾਪਤ ਹਨ। ਇਸ ਦਾ ਪ੍ਰਯੋਗ ਸ਼ੀਸ਼ਾ, ਸਾਬਣ, ਕਾਗਜ਼, ਰੰਗ, ਆਦਿ ਬਣਾਉਣ ਲਈ ਕੀਤਾ ਜਾਂਦਾ ਹੈ।

ਇਥੇ ਕੇਵਲ ਕੁਝ ਮਾਤਰਾ ਵਿਚ ਹੀ ਲੋਹੇ ਦੀ ਕੱਚੀ ਧਾਤ ਅਤੇ ਸੈਲਸਟਾਈਟ ਧਾਤ ਪ੍ਰਾਪਤ ਹਨ। ਲੋਹਾ ਧਾਤ ਪੰਜਾਬ ਵਿਚ ਕੇਵਲ ਇਕ ਸਥਾਨ ਤੇ ਉੱਤਰ ਵੱਲ ਪਾਈ ਜਾਂਦੀ ਹੈ। ਇਹ ਸਥਾਨ ਲਾਂਗਰੀਅਲ ਨਾਂ ਨਾਲ ਜਾਣਿਆ ਜਾਂਦਾ ਹੈ। ਇਥੇ ਘਟੀਆ ਦਰਜੇ ਦਾ ਕੱਚਾ ਲੋਹਾ ਪ੍ਰਾਪਤ ਹੈ ਜਿਸ ਵਿਚ ਲੋਹ-ਅੰਸ਼ ਕੇਵਲ 10 ਤੋਂ 35% ਤੱਕ ਹੀ ਹਨ।

ਪੰਜਾਬ ਵਿਚ ਸਾਲਟ ਰੇਂਜ ਦੇ ਪੱਛਮੀ ਖੇਤਰ ਵਿਚ ਸੈਲਸਟਾਈਟ ਦੇ ਤੁੱਛ ਭੰਡਾਰ ਉਪਲੱਬਧ ਹਨ। ਇਹ ਭੰਡਾਰ ਦਾਊਦ ਖੇਲ ਦੇ ਸਥਿਤ ਹਨ। ਇਸ ਧਾਤ ਦਾ ਪ੍ਰਯੋਗ ਅਧਿਕਤਮ ਰਾਕਟ, ਗੋਲੀ-ਸਿਕੇ, ਆਤਸ਼ਬਾਜ਼ੀ, ਰੰਗ, ਪਲਾਸਟਿਕ ਆਦਿ ਲਈ ਕੀਤਾ ਜਾਂਦਾ ਹੈ।

**ਸ਼ਕਤੀ ਦੇ ਸਾਧਨ**– ਪੰਜਾਬ ਭਾਵੇਂ ਪਾਕਿਸਤਾਨ ਦਾ ਮੁਕਾਬਲਤਨ ਵਿਕਸਿਤ ਸੂਬਾ ਹੈ ਪਰ ਪ੍ਰਤੀ ਵਿਅਕਤੀ ਊਰਜਾ ਦੀ ਖਪਤ ਵਿਕਸਿਤ ਦੇਸ਼ਾਂ ਦੇ ਮੁਕਾਬਲੇ ਬਹੁਤ ਘੱਟ ਹੈ। ਊਰਜਾ ਦੇ ਮੁੱਖ ਸਾਧਨ ਤੇਲ, ਗੈਸ, ਬਿਜਲੀ ਅਤੇ ਕੋਲਾ ਹਨ ਭਾਵੇਂ ਪ੍ਰਮਾਣੂ ਅਤੇ ਐਲ.ਪੀ.ਜੀ. (L.P.G) ਵੀ ਪ੍ਰਯੋਗ ਕੀਤੇ ਜਾਂਦੇ ਹਨ। ਪਿਛਲੇ ਕੁਝ ਦਹਾਕਿਆਂ ਤੋਂ ਬਾਇਓਗੈਸ, ਸੂਰਜੀ ਊਰਜਾ ਅਤੇ ਪੌਣ ਸ਼ਕਤੀ ਵਿਕਸਿਤ ਕਰਨ ਦੀ ਦਿਸ਼ਾ ਵਿਚ ਕੁਝ ਹੰਭਲਾ ਮਾਰਿਆ ਗਿਆ ਹੈ।

ਕੋਲਾ ਪੰਜਾਬ ਵਿਚ ਕੇਵਲ ਸੀਮਤ ਸਥਾਨ ਤੇ ਹੀ ਉਪਲੱਬਧ ਹੈ ਜਿਹੜਾ ਕਿ ਘਟੀਆ ਪ੍ਰਕਾਰ ਦਾ ਹੈ। ਇਸ ਦੀ ਕਿਸਮ ਲਿਗਨਾਈਟ ਤੋਂ ਉਪ ਬਿਟੂਮੀਨਸ ਕਿਸਮ ਦੀ ਹੈ ਅਤੇ ਟਰਸ਼ਰੀ ਕਾਲ ਨਾਲ ਸਬੰਧ ਰੱਖਦਾ ਹੈ। ਇਸ ਵਿਚ ਕਾਰਬਨ ਦੀ ਘਾਟ ਹੈ ਅਤੇ ਰਾਖ, ਸਲਫਰ ਅਤੇ ਹੋਰ ਪਿਘਲਣ ਪਦਾਰਥ ਵਧੇਰੇ ਮਾਤਰਾ ਵਿਚ ਪਾਇਆ ਜਾਂਦਾ ਹੈ। ਮੁੱਖ ਕੋਲਾ ਖਾਣਾਂ ਡੰਡੋਤ ਅਤੇ ਪਿੰਡੀ ਵਿਖੇ ਪਾਈਆਂ ਜਾਂਦੀਆਂ ਹਨ।

ਖਣਿਜ ਤੇਲ ਦੇ ਖੇਤਰ ਪੰਜਾਬ ਦੇ ਉੱਤਰੀ ਭਾਗ ਵਿਚ ਪੋਟਵਾਰ ਪਠਾਰ ਵਿਚ ਸਥਿਤ ਹਨ । ਇਥੋਂ ਦੇ ਮੁੱਖ ਖੇਤਰ ਢੂਲੀਆਂ (1935), ਜੋਇਆ ਮਾਇਰ (1944), ਬਾਲਕਸਰ (1946), ਕਾਰਮਲ (1956), ਮੇਯਾਲ (1968), ਤੂਤ (1968), ਆਧੀ (1978), ਫਿਮੱਕਸਰ(1978), ਦਖਣੀ (1983) ਅਤੇ ਧੁਰਨਲ (1984) ਵਰਣਨਯੋਗ ਹਨ। ਇਨ੍ਹਾਂ ਵਿਚੋਂ ਧੁਰਨਲ, ਮੇਯਾਲ, ਤੂਤ ਅਤੇ ਆਧੀ ਤੇਲ ਦੇ ਉਤਪਾਦਕ ਮੁੱਖ ਹਨ। ਪੋਟਵਾਰ ਪਠਾਰੀ ਖੇਤਰ ਪਾਕਿਸਤਾਨ ਦਾ 10 ਪ੍ਰਤੀਸ਼ਤ ਸ਼ੋਧਤ ਤੇਲ ਪੈਦਾ ਕਰਦਾ ਹੈ। ਇਥੇ ਅਟਕ ਵਿਖੇ ਤੇਲ ਸਾਫ਼ ਕਰਨ ਦਾ ਪੁਰਾਤਨ ਕਾਰਖ਼ਾਨਾ ਹੈ।

ਕੁਦਰਤੀ ਗੈਸ ਉੱਤਰੀ ਪੰਜਾਬ ਵਿਚ 9 ਸਥਾਨਾਂ ਤੇ ਪਾਈ ਜਾਂਦੀ ਹੈ ਅਤੇ ਉਹ ਪੋਟਵਾਰ ਪਠਾਰ ਤਕ ਹੀ ਸੀਮਿਤ ਹਨ। ਇਹ ਖੇਤਰ ਤੇਲ ਉਤਪਾਦਨ ਨਾਲ ਹੀ ਸਬੰਧਤ ਹਨ ਜਿਵੇਂ ਕਿ ਮੇਯਾਲ, ਤੂਤ ਅਤੇ ਧੂਰਮਲ। ਇਨ੍ਹਾਂ ਖੇਤਰਾਂ ਵਿਚ ਪਾਕਿਸਤਾਨ ਦੇ 20 ਪ੍ਰਤੀਸ਼ਤ ਗੈਸ ਭੰਡਾਰ ਹਨ ਅਤੇ ਦੇਸ਼ ਦੀ 18 ਪ੍ਰਤੀਸ਼ਤ ਗੈਸ ਇਥੋਂ ਹੀ ਉਤਪਾਦਨ ਹੁੰਦੀ ਹੈ।

ਬਿਜਲੀ ਦੀ ਮੰਗ ਪੰਜਾਬ ਵਿਚ ਲਗਾਤਾਰ ਵੱਧ ਰਹੀ ਹੈ ਕਿਉਂਕਿ ਇਥੇ ਉਦਯੋਗੀਕਰਨ ਅਤੇ ਸ਼ਹਿਰੀਕਰਨ ਵਿਚ ਵਧੇਰੇ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ। ਆਜ਼ਾਦੀ ਤੋਂ ਬਾਅਦ ਆਰੰਭ ਵਿਚ ਇਥੇ ਬਿਜਲੀ ਭਾਰਤ ਨੂੰ ਆਯਾਤ ਕਰਨੀ ਪੈਂਦੀ ਸੀ ਪਰ 1952 ਈ. ਵਿਚ ਰਸੂਲ ਵਿਖੇ ਪਣ-ਬਿਜਲੀ ਬਣਨੀ ਆਰੰਭ ਹੋਈ ਅਤੇ ਬਾਅਦ ਵਿਚ ਕਈ ਸਥਾਨਾਂ ਤੇ ਬਿਜਲੀ ਦੀ ਵਧ ਰਹੀ ਮੰਗ ਨੂੰ ਪੂਰਾ ਕਰਨ ਲਈ ਲਗਾਤਾਰ ਇਸੇ ਵਿਚ ਵਾਧਾ ਹੁੰਦਾ ਰਿਹਾ।

ਪਣ-ਬਿਜਲੀ ਦੇ ਬਹੁਤ ਸਾਰੇ ਛੋਟੇ ਵੱਡੇ ਪਲਾਂਟ ਪੰਜਾਬ ਤੇ ਉੱਤਰੀ ਭਾਗ ਵਿਚ ਕੇਂਦਰਿਤ ਹਨ ਜਿਥੇ ਦਰਿਆ ਝਾਲਾਂ ਬਣਾਉਂਦੇ ਹਨ। ਅਪਰ ਬਾਰੀ ਦੁਆਬ ਨਹਿਰ ਤੇ ਸਥਿਤ ਰਨੇਲਾ ਵਿਖੇ ਪਣ-ਬਿਜਲੀ ਘਰ 1925 ਈ. ਵਿਚ ਚਾਲੂ ਕੀਤਾ ਗਿਆ। ਇਸ ਤੋਂ 22 ਮੈਗਾਵਾਟ ਬਿਜਲੀ ਪ੍ਰਾਪਤ ਕੀਤੀ ਜਾਂਦੀ ਹੈ। ਅਪਰ ਚਨਾਬ ਨਹਿਰ ਤੇ ਚਿੱਕਹੁਕੀਮਾਲੀਆ ਵਿਖੇ ਪਣ-ਬਿਜਲੀ ਘਰ 1950 ਈ. ਵਿਚ ਪੂਰਾ ਕੀਤਾ ਗਿਆ ਜਿਸ ਤੋਂ 13.2 ਮੈਗਾਵਾਟ ਬਿਜਲੀ ਪ੍ਰਾਪਤ ਕੀਤੀ ਜਾਂਦੀ ਹੈ। ਨੰਦੀਪੁਰ ਦਾ ਪਣ-ਬਿਜਲੀ ਘਰ ਜਿਹੜਾ ਗੁਜਰਾਂਵਾਲੇ ਦੇ ਨੇੜੇ ਅਪਰ ਚਨਾਬ ਨਹਿਰ ਤੇ ਸਥਿਤ ਹੈ, 1963 ਈ. ਵਿਚ ਚਾਲੂ ਕੀਤਾ ਗਿਆ । ਇਸ ਤੋਂ 13.8 ਮੈਗਾਵਾਟ ਬਿਜਲੀ ਪ੍ਰਾਪਤ ਕੀਤੀ ਜਾਂਦੀ ਹੈ। ਅਪਰ ਜਿਹਲਮ ਨਹਿਰ ਉੱਤੇ ਸ਼ਾਦੀਵਾਲੇ ਬਿਜਲੀ ਘਰ ਤੋਂ 13.5 ਮੈਗਾਵਾਟ ਬਿਜਲੀ ਤਿਆਰ ਕੀਤੀ ਜਾਂਦੀ ਹੈ। ਇਕ ਵਿਸ਼ਾਲ ਪਣ-ਬਿਜਲੀ ਘਰ ਤਾਰਬੇਲ-ਮੰਗਲਾ ਵਿਖੇ ਸਥਾਪਤ ਕੀਤਾ ਗਿਆ ਹੈ। ਇਨ੍ਹਾਂ ਤੋਂ ਇਲਾਵਾ ਅਨੇਕ ਸਥਾਨਾਂ ਤੇ ਨਹਿਰਾਂ ਅਤੇ ਰਜਵਾਹਿਆਂ ਉੱਤੇ ਛੋਟੇ ਪੈਮਾਨੇ ਤੇ ਪਣ-ਬਿਜਲੀ ਘਰ ਤਿਆਰ ਕੀਤੇ ਗਏ ਹਨ।

ਤਾਪ ਬਿਜਲੀ ਦਾ ਉਤਪਾਦਨ, ਪੰਜਾਬ ਵਿਚ ਮਹੱਤਵਪੂਰਣ ਹੈ। ਤਾਪ ਬਿਜਲੀ ਘਰ ਪੰਜਾਬ ਵਿਚ ਲਗਭਗ ਹਰ ਭਾਗ ਵਿਚ ਪਾਏ ਜਾਂਦੇ ਹਨ ਪਰ ਇਹ ਅਧਿਕਤਰ ਉਥੇ ਪਾਏ ਜਾਂਦੇ ਹਨ ਜਿਥੇ ਪਣ-ਬਿਜਲੀ ਪੈਦਾ ਕਰਨ ਲਈ ਲੋੜੀਂਦੇ ਦਰਿਆਈ ਅਤੇ ਨਹਿਰੀ ਝਰਨਿਆਂ ਦੀ ਅਣਹੋਂਦ ਹੈ। ਇਥੇ ਵੱਡੇ ਆਕਾਰ ਦੇ ਤਾਪ ਬਿਜਲੀ ਘਰ ਫੈਸਲਾਬਾਦ, ਮੁਲਤਾਨ, ਲਾਹੌਰ ਅਤੇ ਰਾਵਲਪਿੰਡੀ ਵਿਖੇ ਸਥਿਤ ਹਨ। ਕੇਵਲ ਫੈਸਲਾਬਾਦ ਅਤੇ ਮੁਲਤਾਨ ਹੀ ਪਾਕਿਸਤਾਨ ਦੀ 25 ਪ੍ਰਤੀਸ਼ਤ ਬਿਜਲੀ ਪੈਦਾ ਕਰਦੇ ਹਨ।

ਪ੍ਰਮਾਣੂ ਸ਼ਕਤੀ ਪੰਜਾਬ ਤੋਂ ਬਾਹਰ ਕੇਵਲ ਕਰਾਚੀ ਅਤੇ ਚਸ਼ਮਾ ਵਿਖੇ ਪੈਦਾ ਕੀਤੀ ਜਾਂਦੀ ਹੈ। ਸੂਰਜੀ ਸ਼ਕਤੀ ਦੇ ਵਿਕਾਸ ਦਾ ਕੰਮ 1981 ਈ. ਵਿਚ ਆਰੰਭ ਕੀਤਾ ਗਿਆ ਹੈ। ਪੰਜਾਬ ਵਿਚ ਬਹੁਤ ਸਾਰੇ ਪਿੰਡਾਂ ਨੂੰ ਇਹ ਸ਼ਕਤੀ ਵਿਸ਼ੇਸ਼ ਕਰ ਕੇ ਰੌਸ਼ਨੀ ਲਈ ਮੁਹੱਈਆ ਕੀਤੀ ਗਈ ਹੈ। ਬਾਇਓਗੈਸ ਦੀ ਉਤਪਤੀ ਘਰੇਲੂ ਜ਼ਰੂਰਤਾਂ ਨੂੰ ਪੂਰਾ ਕਰਨ ਲਈ 1980 ਈ. ਵਿਚ ਆਰੰਭ ਕੀਤੀ ਗਈ। ਇਸ ਦੇ ਵਿਕਾਸ ਲਈ ਕਈ ਤਕਨੀਕੀ, ਆਰਥਿਕ ਅਤੇ ਸਮਾਜਿਕ ਮੁਸ਼ਕਿਲਾਂ ਆਉਂਦੀਆਂ ਹਨ। ਇਹ ਸੰਗਠਿਤ ਪੇਂਡੂ ਵਿਕਾਸ ਪ੍ਰੋਗਰਾਮ ਲਈ ਬਹੁਤ ਉਤਸਾਹਿਤ ਕਦਮ ਹੈ।

**ਖੇਤੀਬਾੜੀ**– ਪੰਜਾਬ ਵਿਚ ਖੇਤੀਬਾੜੀ ਨਵ-ਪੱਥਰ ਯੁਗ ਵਿਚ ਆਰੰਭ ਹੋਈ ਲਗਦੀ ਹੈ ਜਿਹੜੀ ਬਾਅਦ ਵਿਚ ਸਿੰਧ ਵਾਦੀ ਦੀ ਮਹਾਨ ਸਭਿਅਤਾ ਦਾ ਆਧਾਰ ਬਣੀ। ਹੁਣ ਵੀ ਇਹ ਸੂਬੇ ਦੀ ਆਰਥਿਕਤਾ ਦਾ ਪ੍ਰਮੁੱਖ ਸਹਾਰਾ ਹੈ। ਇਸ ਉੱਤੇ ਇਥੋਂ ਦੀ ਲਗਭਗ 68 ਪ੍ਰਤੀਸ਼ਤ ਆਬਾਦੀ ਨਿਰਭਰ ਕਰਦੀ ਹੈ। ਇਥੇ ਅਧਿਕਤਰ ਅਰਧ ਵਪਾਰਕ ਖੇਤੀਬਾੜੀ ਹੈ। ਭਾਵੇਂ ਕੁਝ ਉੱਤਰੀ

ਪਹਾੜੀ ਖੇਤਰ ਅਤੇ ਦੱਖਣ-ਪੂਰਬੀ ਮਾਰੂਥਲੀ ਇਲਾਕੇ ਵਿਚ ਖੇਤੀਬਾੜੀ ਹੀ ਜੀਵਨ ਦਾ ਨਿਰਵਾਹ ਬਣਿਆ ਹੋਇਆ ਹੈ। ਕਾਸ਼ਤਯੋਗ ਭੂਮੀ ਦਾ ਵਧੇਰੇ ਭਾਗ ਅਨਾਜ ਫ਼ਸਲਾਂ ਜਿਵੇ ਕਣਕ ਚੌਲ ਅਤੇ ਮੱਕੀ ਹੇਠ ਰਹਿੰਦੀ ਹੈ ਪਰ ਨਕਦੀ ਫ਼ਸਲਾਂ ਜਿਵੇ ਗੰਨਾ, ਕਪਾਹ ਅਤੇ ਤੰਬਾਕੂ ਵੀ ਬਰਾਬਰ ਮਹੱਤਤਾ ਰੱਖਦੀਆਂ ਹਨ। ਦੁੱਧ ਅਤੇ ਦੁੱਧ ਉਤਪਾਦਤ ਵਸਤਾਂ ਦਿਹਾਤੀ ਪਰਿਵਾਰਾਂ ਵਿਚ ਪਾਲਤੂ ਗਊਆਂ ਤੋਂ ਪ੍ਰਾਪਤ ਕੀਤੀਆਂ ਜਾਦੀਆਂ ਹਨ। ਪੰਜਾਬ ਪਾਕਿਸਤਾਨ ਦੀ 26 ਪ੍ਰਤੀਸ਼ਤ ਭੂਮੀ ਤੇ ਫੈਲਿਆ ਹੋਇਆ ਹੈ ਪਰ ਇਥੇ ਦੇਸ਼ ਦਾ 57 ਪ੍ਰਤੀਸ਼ਤ ਕਾਸ਼ਤ ਰਕਬਾ ਪਾਇਆ ਜਾਂਦਾ ਹੈ। ਇਸ ਪ੍ਰਕਾਰ ਦੀ ਸਥਿਤੀ ਇਥੇ ਵਿਸ਼ਾਲ ਤਲਛੱਟ ਮੈਦਾਨ ਅਤੇ ਭਰਪੂਰ ਸਿੰਜਾਈ ਸੁਵਿਧਾਵਾਂ ਦੀ ਵਿਆਪਕਤਾ ਤੋਂ ਸਪਸ਼ਟ ਹੈ। ਇਥੋਂ ਤਕ ਕਿ ਇਥੇ ਇਕ ਤੋਂ ਵੱਧ ਵਾਰੀ ਬੀਜੇ ਰਕਬੇ ਵਿਚ ਲਗਭਗ 5 ਗੁਣਾ ਵਾਧਾ ਹੋਇਆ ਹੈ। ਇਹ ਖਾਸ ਤੌਰ ਤੇ ਕਿਸਾਨਾਂ ਅਤੇ ਆਮ ਤੌਰ ਤੇ ਦੇਸ਼ ਦੀ ਖੁਸ਼ਹਾਲੀ ਦਾ ਸੂਚਕ ਹੈ।

ਪੰਜਾਬ ਵਿਚ ਲਗਭਗ 70 ਪ੍ਰਤੀਸ਼ਤ ਪਰਿਵਾਰਾਂ ਕੋਲ 5 ਹੈਕਟੇਅਰ ਤੋਂ ਘੱਟ ਜਮੀਨਾਂ ਅਤੇ ਕੁੱਲ ਵਾਹੀਯੋਗ ਰਕਬੇ ਦਾ ਕੇਵਲ 35 ਪ੍ਰਤੀਸ਼ਤ ਭਾਗ ਹੀ ਹੈ। ਅਜਿਹੇ ਕਿਸਾਨ ਅਧਿਕਤਰ ਖੇਤੀਬਾੜੀ ਦਾ ਕੰਮ ਪਰੰਪਰਾਗਤ ਤਕਨੀਕਾਂ ਦੁਆਰਾ ਕਰਦੇ ਹਨ। ਇਥੇ ਮਾਨਵ ਅਤੇ ਪਸ਼ੂ ਸ਼ਕਤੀ ਦੁਆਰਾ ਵਾਹੀ, ਬਿਜਾਈ, ਗੁਡਾਈ, ਕਟਾਈ, ਗਹਾਈ ਅਤੇ ਢੁਆਈ ਆਦਿ ਕ੍ਰਿਆਵਾਂ ਸੰਪੰਨ ਕੀਤੀਆਂ ਜਾਂਦੀਆਂ ਹਨ ਪਰ ਦਰਮਿਆਨੀ ਅਤੇ ਵੱਡੀਆਂ ਜ਼ਮੀਨਾਂ ਵਾਲੇ ਕਿਸਾਨ ਖੇਤੀਬਾੜੀ ਵਿਚ ਮਸ਼ੀਨੀਕਰਨ ਲਿਆਉਣ ਵਿਚ ਸਫ਼ਲ ਹੋਏ ਹਨ। ਇਹ ਟਰੈਕਟਰਾਂ, ਕੰਬਾਈਨਾਂ, ਉੱਤਮ-ਬੀਜਾਂ, ਰਸਾਇਣ ਖਾਦਾਂ, ਕੀਟ-ਨਦੀਨ ਮਾਰ ਦਵਾਈਆਂ ਆਦਿ ਦਾ ਪ੍ਰਯੋਗ ਬੜੇ ਸੁਚੱਜੇ ਢੰਗ ਨਾਲ ਕਰਦੇ ਹੋਏ ਪੈਦਾਵਾਰ ਵਧਾ ਰਹੇ ਹਨ। ਖੇਤੀਬਾੜੀ ਵਿਚ ਇਸ ਪ੍ਰਕਾਰ ਦੀ ਗਤੀਆਤਮਿਕਤਾ ਇਥੇ ਉਪਲੱਬਧ ਸਰਵੋਤਮ ਸਿੰਜਾਈ ਸਹੂਲਤਾਂ ਦੀ ਦੇਣ ਹੈ। ਪਿਛਲੇ ਦੋ ਦਹਾਕਿਆਂ ਤੋਂ ਆਧੁਨਿਕ ਤਕਨੀਕਾਂ ਦਾ ਸੰਚਾਰ ਛੋਟੀਆਂ ਜ਼ਮੀਨਾਂ ਵਾਲੇ ਕਿਸਾਨਾਂ ਵਿਚ ਵੀ ਹੌਲੀ ਹੌਲੀ ਵੱਧ ਰਿਹਾ ਹੈ।

ਪੰਜਾਬ ਵਿਚ ਕਿਸਾਨ ਕਈ ਪ੍ਰਕਾਰ ਦੀਆਂ ਸਮੱਸਿਆਵਾਂ ਦਾ ਸਾਹਮਣਾ ਕਰ ਰਿਹਾ ਹੈ। ਜਿਥੇ ਸਿੰਜਾਈ ਦੀਆਂ ਸੁਵਿਧਾਵਾਂ ਦੀ ਘਾਟ ਹੈ ਉਹ ਖੇਤਰ ਸੋਕੇ ਦੀ ਲਪੇਟ ਵਿਚ ਆ ਜਾਂਦੇ ਹਨ। ਨਹਿਰੀ ਪਾਣੀ ਦੀ ਮਾਤਰਾ ਸਿੰਜਾਈ ਲਈ ਵੱਧਦੀ ਘੱਟਦੀ ਰਹਿੰਦੀ ਹੈ। ਖੇਤਾਂ ਅੰਦਰ ਲੋੜ ਤੋਂ ਵੱਧ ਪਾਣੀ ਖੁਰ ਅਤੇ ਸੇਮ ਪੈਦਾ ਕਰਦਾ ਹੈ। ਇਨ੍ਹਾਂ ਤੋਂ ਇਲਾਵਾ ਦਵਾਈਆਂ, ਰਸਾਇਣਕ ਖਾਦਾਂ, ਰੂੜੀ ਖਾਦ, ਦੇਸੀ ਸੰਦ, ਕੱਚੀਆਂ ਸੜਕਾਂ ਅਤੇ ਵਧੇਰੇ ਫਸਲਾਂ ਲਈ ਆਧੁਨਿਕ ਮੰਡੀਕਰਨ ਦੀ ਅਣਹੋਂਦ ਖੇਤੀਬਾੜੀ ਦੀ ਪ੍ਰਗਤੀ ਵਿਚ ਰੁਕਾਵਟ ਪੈਦਾ ਕਰਦੇ ਹਨ।

ਅਜਿਹੀਆਂ ਸਮੱਸਿਆਵਾਂ ਦੇ ਹਲ ਲਈ ਸਰਕਾਰ ਨੇ ਦੂਜੀ ਪੰਜ ਸਾਲ ਯੋਜਨਾ ਵਿਚ ਹੀ ਤਵੱਜੋ ਦੇਣੀ ਆਰੰਭ ਕਰ ਦਿੱਤੀ ਸੀ ਅਤੇ ਲਗਾਤਾਰ ਖੇਤੀਬਾੜੀ ਦੇ ਵਿਕਾਸ ਲਈ ਯਤਨਸ਼ੀਲ ਰਹੀ। ਮਿਸਾਲ ਦੇ ਤੌਰ ਤੇ (1) ਸਿੰਜਾਈ ਸੁਵਿਧਾਵਾਂ ਵਿਚ ਸੁਧਾਰ ਅਤੇ ਵਾਧਾ ਕਰਨਾ (2) ਗ਼ੈਰ-ਕਾਸ਼ਤ ਭੂਮੀ ਨੂੰ ਕਾਸ਼ਤ ਯੋਗ ਬਣਾਉਣਾ, (3) ਖੇਤੀਬਾੜੀ ਦਾ ਮਸ਼ੀਨੀਕਰਨ ਕਰਨਾ, (4) ਫ਼ਸਲਾਂ ਦੀ ਸੁਰੱਖਿਆ ਅਤੇ ਉਨ੍ਹਾਂ ਦੇ ਉਚੇਰੇ ਉਤਪਾਦਨ ਲਈ ਸੁਧਾਰ ਕਰਨਾ, (5) ਰਸਾਇਣਕ ਖਾਦ ਅਤੇ ਦਵਾਈਆਂ ਦੇ ਉਤਪਾਦਨਾਂ ਵਿਚ ਵਾਧਾ ਕਰਨਾ, (6) ਭੂਮੀ ਸਬੰਧੀ ਪੁਨਰ-ਸੁਧਾਰ ਕਰਨਾ, (7) ਨਵੀਆਂ ਤਕਨੀਕਾਂ ਅਪਣਾਉਣ ਲਈ ਕਿਸਾਨਾਂ ਨੂੰ ਰਿਆਇਤਾਂ ਮੁਹੱਈਆ ਕਰਨਾ ਅਤੇ (8) ਮੰਡੀਆਂ ਅੰਦਰ ਕਿਸਾਨਾਂ ਲਈ ਮੁਨਾਫੇਦਾਰ ਕੀਮਤਾਂ ਸਲਾਮਤ ਰੱਖਣੀਆਂ।

ਇਨ੍ਹਾਂ ਠੋਸ ਕਦਮਾਂ ਨੇ ਖੇਤੀਬਾੜੀ ਵਿਚ ਗਤੀਆਤਮਿਕਤਾ ਲਿਆਂਦੀ ਹੈ ਅਤੇ ਵੀਹਵੀਂ ਸ਼ਤਾਬਦੀ ਦੇ ਪੰਜਵੇਂ ਦਹਾਕੇ ਦੇ ਅੰਤ ਵਿਚ ਪੰਜਾਬ ਦੀ ਖੇਤੀਬਾੜੀ ਦੀ ਸਲਾਨਾ ਵਾਧੇ ਦੀ ਦਰ 2.5 ਪ੍ਰਤੀਸ਼ਤ ਹੋ ਗਈ। ਨਿਰਸੰਦੇਹ ਪੰਜਾਬ ਨੇ ਇਸੇ ਦਹਾਕੇ ਦੇ ਅੰਤ ਵਿਚ ਹਰੇ ਇਨਕਲਾਬ ਦੀ ਪ੍ਰਾਪਤੀ ਕੀਤੀ।

ਪੰਜਾਬ ਵਿਚ ਫ਼ਸਲ ਰਕਬੇ ਦਾ ਲਗਭਗ 70 ਪ੍ਰਤੀਸ਼ਤ ਅਜੇ ਵੀ ਅਨਾਜੀ ਫ਼ਸਲਾਂ ਹੇਠ ਹੈ ਕਿਉਂਕਿ ਲਗਾਤਾਰ ਵਧਦੀ ਆਬਾਦੀ ਦੀ ਅਤੇ ਵਿਕਸਤ ਹੁੰਦੇ ਸ਼ਹਿਰੀਕਰਨ ਦੀ ਭੋਜਨ ਸਬੰਧੀ ਮੰਗ ਦੀ ਪੂਰਤੀ ਕਰਨੀ ਜ਼ਰੂਰੀ ਹੈ। ਮੁੱਖ ਫ਼ਸਲਾਂ ਕਣਕ, ਝੋਨਾ ਮੱਕੀ ਅਤੇ ਜਵਾਰ-ਬਾਜਰਾ ਹਨ ਜਦੋਂ ਕਿ ਛੋਲੇ, ਮਸਰੀ, ਮਾਂਹ, ਮੂੰਗੀ, ਮੋਠ ਆਦਿ ਦਾਲਾਂ ਦੀਆਂ ਫ਼ਸਲਾਂ ਹਨ। ਪੰਜਾਬ ਵਿਚ ਦੋ ਫ਼ਸਲੀ ਮੌਸਮ ਹਨ। ਇਕ ਖਰੀਫ ਜਿਸ ਵਿਚ ਝੋਨਾ, ਮੱਕੀ, ਜਵਾਰ-ਬਾਜਰਾ ਅਤੇ ਕਪਾਹ ਮਹੱਤਵਪੂਰਨ ਫ਼ਸਲਾਂ ਹਨ ਅਤੇ ਦੂਜਾ ਰਬੀ ਜਿਸ ਵਿਚ ਕਣਕ, ਛੋਲੇ, ਮਸਰੀ, ਸਰ੍ਹੋਂ, ਤਾਰਾ-ਮੀਰਾ ਆਦਿ ਉਗਾਈਆਂ ਜਾਦੀਆਂ ਹਨ ਪਰ ਗੰਨੇ ਦੀ ਫ਼ਸਲ ਪੂਰਾ ਵਰ੍ਹਾ ਰਹਿੰਦੀ ਹੈ।

ਪੰਜਾਬ ਵਿਚ ਕਣਕ ਦੀ ਪੈਦਾਵਾਰ ਅਧਿਕਤਰ ਸੇਂਜੂ ਇਲਾਕਿਆਂ ਵਿਚ ਕੇਂਦਰਿਤ ਹੈ। ਇਸ ਦਾ ਵਿਸਥਾਰ ਉੱਤਰ ਵਿਚ ਸਿਆਲਕੋਟ ਤੋਂ ਦੱਖਣ ਵਿਚ ਰਹੀਮਯਾਰ ਖਾਨ ਅਤੇ ਪੂਰਬ ਵਿਚ ਕਸੂਰ ਤੋਂ ਪੱਛਮ ਵੱਲ ਸਰਗੋਧੇ ਜ਼ਿਲ੍ਹੇ ਤਕ ਫੈਲਿਆ ਹੋਇਆ ਹੈ। ਇਥੇ ਤਲਛਟ ਉਪਜਾਊ ਮਿੱਟੀਆਂ ਅਤੇ ਨਹਿਰੀ ਤੇ ਨਲ-ਰੂਪੀ ਸਿੰਜਾਈ ਉਪਲੱਬਧ ਹਨ। ਪੰਜਾਬ ਵਿਚ ਲਗਭਗ 52 ਲੱਖ ਹੈਕਟੇਅਰ ਰਕਬਾ ਕਣਕ ਦੀ ਫ਼ਸਲ ਹੇਠ ਹੁੰਦਾ ਹੈ ਜਿਹੜਾ ਪਾਕਿਸਤਾਨ ਦੀ 70 ਪ੍ਰਤੀਸ਼ਤ ਕਣਕ ਪੈਦਾ ਕਰਦਾ ਹੈ। ਝੋਨੇ ਨੂੰ ਕਣਕ ਦੀ ਤਰ੍ਹਾਂ ਪੰਜਾਬ ਵਿਚ ਹਰ ਖੇਤਰ ਵਿਚ ਉਗਾਇਆ ਜਾ ਸਕਦਾ ਹੈ। ਇਸ ਲਈ ਇਸ ਹੇਠ ਖੇਤਰ ਉੱਤਰ-ਪੂਰਬ ਵੱਲ ਕੇਂਦਰਿਤ ਹੈ। ਦੇਸ ਦੇ ਕੁਲ ਝੋਨੇ ਦੀ ਫ਼ਸਲ ਲਗਭਗ 11 ਲੱਖ ਹੈਕਟੇਅਰ (55 ਪ੍ਰਤੀਸ਼ਤ) ਰਕਬਾ ਪੰਜਾਬ ਵਿਚ ਪਾਇਆ ਜਾਂਦਾ ਹੈ ਜਿਸ ਤੋਂ 50 ਪ੍ਰਤੀਸ਼ਤ ਉਤਪਾਦਨ ਪ੍ਰਾਪਤ ਕੀਤਾ ਜਾਂਦਾ ਹੈ। ਮੱਕੀ ਦੀ ਫ਼ਸਲ ਗਰਮੀ ਦੀ ਰੁੱਤ ਵਿਚ ਪੈਦਾ ਕੀਤੀ ਜਾਂਦੀ ਹੈ ਅਤੇ ਸਰਦੀ ਦੀ ਰੁੱਤ ਵਿਚ ਖਾਈ ਜਾਂਦੀ ਹੈ। ਇਸ ਨੂੰ ਬਤੌਰ ਚਾਰਾ ਵੀ ਪ੍ਰਯੋਗ ਕੀਤਾ ਜਾਂਦਾ ਹੈ। ਪੰਜਾਬ ਵਿਚ ਇਹ ਮੱਧ ਭਾਗ ਵਿਚ ਕੇਂਦਰਿਤ ਹੈ। ਜਵਾਰ-ਬਾਜਰਾ ਮਨੁੱਖੀ ਉਪਯੋਗ ਅਤੇ ਪਸ਼ੂ ਚਾਰੇ ਲਈ ਪੈਦਾ ਕੀਤਾ ਜਾਂਦਾ ਹੈ। ਇਹ ਘੱਟ ਉਪਜਾਊ ਭੂਮੀ ਵਿਚ ਪੈਦਾ ਹੋ ਸਕਦਾ ਹੈ ਅਤੇ ਸੋਕੇ ਨੂੰ ਸਹਿਣ ਕਰ ਸਕਦਾ ਹੈ। ਪੰਜਾਬ ਦੇ ਮੁੱਖ ਇਲਾਕੇ ਉੱਤਰ-ਪੱਛਮ ਅਤੇ ਦੱਖਣ-ਪੂਰਬ ਵਿਚ ਸਥਿਤ ਹਨ। ਦਾਲਾਂ ਦੀਆਂ ਫ਼ਸਲਾਂ ਵਿਸ਼ੇਸ਼ ਕਰ ਕੇ ਬਰਾਨੀ ਖੇਤਰਾਂ ਦੀਆਂ ਫ਼ਸਲਾਂ ਹਨ ਅਤੇ ਇਹ ਪ੍ਰੋਟੀਨ (Protein) ਦਾ ਮਹੱਤਵਪੂਰਨ ਸਰੋਤ ਹਨ। ਪਾਕਿਸਤਾਨ ਦਾ 50 ਪ੍ਰਤੀਸ਼ਤ ਚਨਾ ਪੰਜਾਬ ਦੇ ਭਾਖਰ ਅਤੇ ਖੁਸ਼ਾਬ ਜ਼ਿਲ੍ਹੇ ਪੈਦਾ

ਕਰਦੇ ਹਨ। ਮੂੰਗੀ ਅਧਿਕਤਰ ਉੱਤਰੀ ਜ਼ਿਲ੍ਹਿਆਂ ਜਿਵੇਂ ਗੁਜਰਾਤ, ਜਿਹਲਮ, ਸਰਗੋਧਾ, ਰਾਵਲਪਿੰਡੀ, ਮੀਆਂਵਾਲੀ ਅਤੇ ਭਾਖਰ ਵਿਚ ਬੀਜੀ ਜਾਂਦੀ ਹੈ। ਮਾਂਹ ਅਤੇ ਮਸਰੀ ਪੰਜਾਬ ਦੇ ਹਰ ਖੇਤਰ ਵਿਚ ਉਗਾਈਆਂ ਜਾਂਦੀਆਂ ਹਨ। ਪਾਕਿਸਤਾਨ ਵਿਚ ਕੁਲ ਮਿਲਾ ਕੇ ਦਾਲਾਂ ਪੈਦਾ ਕਰਨ ਵਿਚ ਪੰਜਾਬ ਸਾਰੇ ਸੂਬਿਆਂ ਤੋਂ ਅੱਗੇ ਹੈ। ਤੇਲ ਬੀਜ ਫ਼ਸਲਾਂ ਪੰਜਾਬ ਵਿਚ ਹਰ ਖੇਤਰ ਵਿਚ ਪੈਦਾ ਕੀਤੀਆਂ ਜਾਂਦੀਆਂ ਹਨ। ਕਪਾਹ ਦੇ ਵੜੇਵੇਂ ਤੇਲਬੀਜਾਂ ਦੇ 60 ਪ੍ਰਤੀਸ਼ਤ ਹੁੰਦੇ ਹਨ। ਇਨ੍ਹਾਂ ਤੋਂ ਬਾਅਦ ਦੂਜੇ ਦਰਜੇ ਤੇ ਸਰ੍ਹੋਂ ਅਤੇ ਤਾਰਾਮੀਰਾ ਦੀਆਂ ਫ਼ਸਲਾਂ ਆਉਂਦੀਆਂ ਹਨ। ਗੰਨਾ ਇਕ ਨਕਦੀ ਫ਼ਸਲ ਹੈ ਜਿਸ ਤੋਂ ਗੁੜ-ਸ਼ਕਰ ਅਤੇ ਚੀਨੀ ਤਿਆਰ ਕੀਤੀ ਜਾਂਦੀ ਹੈ। ਪੰਜਾਬ ਵਿਚ ਪਾਕਿਸਤਾਨ ਦਾ 70 ਪ੍ਰਤੀਸ਼ਤ ਗੰਨਾ ਪੈਦਾ ਕੀਤਾ ਜਾਂਦਾ ਹੈ। ਇਸ ਦਾ ਕੁਝ ਹਿੱਸਾ ਕਿਸਾਨ ਗੁੜ-ਸ਼ਕਰ ਲਈ ਆਪ ਪੀੜਦੇ ਹਨ ਪਰ ਬਹੁਤੀ ਮਾਤਰਾ ਵਿਚ ਚੀਨੀ ਦੇ ਕਾਰਖ਼ਾਨਿਆਂ ਵਿਚ ਹੀ ਵੇਚਿਆ ਜਾਂਦਾ ਹੈ। ਤੰਬਾਕੂ ਵੀ ਪੰਜਾਬ ਦੀ ਇਕ ਵਧੀਆ ਨਕਦੀ ਫ਼ਸਲ ਹੈ ਜਿਸ ਨੂੰ ਅਧਿਕਤਰ ਨਿਰਯਾਤ ਕੀਤਾ ਜਾਂਦਾ ਹੈ। ਇਸ ਦਾ ਅਧਿਕਤਰ ਵਿਤਰਣ ਉੱਤਰ-ਪੂਰਬ ਵੱਲ ਹੀ ਕੇਂਦਰਿਤ ਹੈ। ਕਪਾਹ ਸੂਬੇ ਦੀ ਮੁੱਖ ਨਕਦੀ ਫ਼ਸਲ ਹੈ। ਇਹ ਪੰਜਾਬ ਦੇ ਕੁਝ ਉੱਤਰੀ ਅਤੇ ਦੱਖਣ-ਪੂਰਬੀ ਖੇਤਰ ਛੱਡ ਕੇ ਹਰ ਇਲਾਕੇ ਵਿਚ ਪੈਦਾ ਕੀਤੀ ਜਾਂਦੀ ਹੈ। ਇਸ ਦਾ ਉਤਪਾਦਨ ਮੁੱਖ ਤੌਰ ਤੇ ਬਹਾਵਲਪੁਰ, ਸਾਹੀਵਾਲ, ਝੰਗ, ਮੁਜ਼ਫਰਗੜ੍ਹ, ਰਾਜਨਪੁਰ, ਓਕਾੜਾ, ਫੈਸਲਾਬਾਦ, ਟੋਬਾ ਟੇਕ ਸਿੰਘ, ਸਰਗੋਧਾ, ਮੀਆਂਵਾਲੀ, ਭਾਖਰ ਅਤੇ ਡੇਰਾ ਗਾਜ਼ੀਖਾਨ ਵਿਖੇ ਹੁੰਦਾ ਹੈ।

ਇਥੇ ਪਸ਼ੂ ਧਨ ਦੀ ਬਹੁਤ ਮਹੱਤਤਾ ਹੈ ਕਿਉਂਕਿ ਇਹ ਸ਼ਕਤੀ, ਭੋਜਨ, ਬਾਲਣ, ਰੂੜੀ, ਉੱਨ, ਹੱਡੀਆਂ, ਖਲਾਂ ਆਦਿ ਦੇ ਸ੍ਰੋਤ ਹਨ। ਇਥੇ ਗਾਂ-ਬੈਲ ਨੂੰ ਧਿਆਨ ਪੂਰਵਕ ਪਾਲਿਆ ਜਾਂਦਾ ਹੈ ਕਿਉਂਕਿ ਬੈਲਾਂ ਦੀਆਂ ਜੋੜੀਆਂ ਕਾਸ਼ਤ ਲਈ ਅਤੇ ਗਊਆਂ ਦੁੱਧ ਲਈ ਰੱਖੀਆਂ ਜਾਂਦੀਆਂ ਹਨ। ਪਾਕਿਸਤਾਨ ਦੇ ਕੁੱਲ ਗਾਂ ਬੈਲਾਂ ਦਾ 55 ਪ੍ਰਤੀਸ਼ਤ ਭਾਗ ਪੰਜਾਬ ਵਿਚ ਪਾਇਆ ਜਾਂਦਾ ਹੈ। ਇਥੇ ਗਾਵਾਂ 25 ਪ੍ਰਤੀਸ਼ਤ ਅਤੇ ਮੱਝਾਂ 70 ਪ੍ਰਤੀਸ਼ਤ ਦੁੱਧ ਮੁਹੱਈਆ ਕਰਦੀਆਂ ਹਨ। ਪਾਕਿਸਤਾਨ ਦੀਆਂ ਮੱਝਾ ਦੀ 75 ਪ੍ਰਤੀਸ਼ਤ ਗਿਣਤੀ ਪੰਜਾਬ ਵਿਚ ਪਾਈ ਜਾਂਦੀ ਹੈ। ਇਥੇ ਡੇਅਰੀ ਉਦਯੋਗ ਨੂੰ ਪ੍ਰਫੁੱਲਤ ਕਰਨ ਵਿਚ ਖਾਸ ਰੁਚੀ ਦਿਖਾਈ ਜਾਂਦੀ ਹੈ। ਪੰਜਾਬ ਦੇ ਉੱਤਰੀ ਪਹਾੜੀ ਅਤੇ ਦੱਖਣੀ ਖੁਸ਼ਕ ਖੇਤਰਾਂ ਵਿਚ ਬੱਕਰੀਆਂ ਅਧਿਕ ਪਾਈਆਂ ਜਾਂਦੀਆਂ ਹਨ ਭਾਵੇ ਇਹ ਹਰ ਖੇਤਰ ਵਿਚ ਉਪਲੱਬਧ ਹਨ। ਇਹ 25 ਪ੍ਰਤੀਸ਼ਤ ਮਾਸ ਅਤੇ 5 ਪ੍ਰਤੀਸ਼ਤ ਦੁੱਧ ਮੁਹੱਈਆ ਕਰਦੀਆਂ ਹਨ। ਭੇਡਾਂ ਤੋਂ ਉੱਨ ਵੀ ਪ੍ਰਾਪਤ ਕੀਤੀ ਜਾਂਦੀ ਹੈ ਜਿਸ ਦਾ ਕੁਝ ਹਿੱਸਾ ਨਿਰਯਾਤ ਵੀ ਕੀਤਾ ਜਾਂਦਾ ਹੈ।

ਇਥੇ ਭੋਜਨ ਫ਼ਸਲਾਂ ਦੇ ਉਤਪਾਦਨ ਦੇ ਨਾਲ ਨਾਲ ਉਦਯੋਗ ਫ਼ਸਲਾਂ ਦੇ ਉਤਪਾਦਨ ਵਧਾਉਣ ਲਈ ਆਧੁਨਿਕ ਤਕਨੀਕਾਂ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ। ਕਿਸਾਨਾਂ ਦੀ ਖੁਸ਼ਹਾਲੀ ਦਾ ਧਿਆਨ ਰੱਖਿਆ ਜਾ ਰਿਹਾ ਹੈ ਅਤੇ ਅਨੇਕ ਪ੍ਰਕਾਰ ਦੀਆਂ ਰਿਆਇਤਾਂ ਵੀ ਦਿੱਤੀਆਂ ਜਾ ਰਹੀਆਂ ਹਨ।

**ਉਦਯੋਗ**– ਪੰਜਾਬ ਦੇ ਉਦਯੋਗਿਕ ਆਧਾਰ ਵਿਚ ਪਿਛਲੇ ਕੁਝ ਦਹਾਕਿਆਂ ਦੌਰਾਨ ਸ਼ਲਾਘਾਯੋਗ ਮਜਬੂਤੀ ਆਈ ਹੈ। ਇਥੋਂ ਦੇ ਬਹੁਤ ਸਾਰੇ ਕਾਰਖ਼ਾਨਿਆਂ ਲਈ ਕੱਚਾ ਮਾਲ ਖੇਤੀਬਾੜੀ ਤੋਂ ਪ੍ਰਾਪਤ ਹੁੰਦਾ ਹੈ। ਉਤਪਾਦਨ ਦਾ ਲਗਭਗ 60 ਪ੍ਰਤੀਸ਼ਤ ਨਿਰਯਾਤ ਕੀਤਾ ਜਾਂਦਾ ਹੈ ਪਰ ਖਣਿਜਾਂ ਦੀ ਅਣਹੋਂਦ ਕਾਰਨ ਦੇਸ ਦੇ ਹੋਰ ਹਿੱਸਿਆਂ ਅਤੇ ਬਦੇਸ਼ਾਂ ਤੇ ਨਿਰਭਰ ਕਰਨਾ ਪੈਂਦਾ ਹੈ। ਪੰਜਾਬ ਦੇ ਉਦਯੋਗਿਕ ਵਿਕਾਸ ਵਿਚ ਭਰਪੂਰ ਨਿੱਜੀ ਅਤੇ ਸਰਕਾਰੀ ਯੋਗਦਾਨ ਰਿਹਾ ਹੈ। ਇਥੋਂ ਦੇ ਮੁੱਖ ਉਦਯੋਗ ਸੂਤੀ ਕਪੜੇ, ਗਰਮ ਕਪੜੇ, ਪਟਸਨ, ਚੀਨੀ, ਬਨਸਪਤੀ ਘੀ, ਰਸਾਇਣਕ ਖਾਦ, ਲੋਹਾ-ਇਸਪਾਤ ਆਦਿ ਨਾਲ ਸਬੰਧਤ ਹਨ।

ਸੂਤੀ ਕੱਪੜੇ ਦੇ ਉਦਯੋਗ ਅਧਿਕਤਰ ਉੱਤਰੀ ਪੰਜਾਬ ਵਿਚ ਕੇਂਦਰਿਤ ਹਨ। ਜਿਥੇ ਸੂਬੇ ਦੇ ਕੁੱਲ ਕਾਮਿਆਂ ਦਾ 50 ਪ੍ਰਤੀਸ਼ਤ ਤੋਂ ਵੱਧ ਕੰਮ ਕਰਦੇ ਹਨ। ਇਸ ਦਾ ਕਾਰਨ ਇਥੇ ਵਧੀਆ ਸਥਾਨਕ ਕਪਾਹ, ਵਿਸ਼ਾਲ ਸਥਾਨਕ ਮੰਡੀ ਅਤੇ ਸਥਾਨਕ ਹੀ ਕੁਸ਼ਲ ਮਜ਼ਦੂਰ ਸ਼ਕਤੀ ਆਦਿ ਉਪਲੱਬਧ ਹਨ। ਪੰਜਾਬ ਵਿਚ ਇਹ ਕਾਰਖ਼ਾਨੇ ਰਹੀਮਯਾਰ ਖਾਨ, ਮੁਲਤਾਨ, ਇਸਲਾਮਾਬਾਦ (ਮੁਲਤਾਨ) ਬੂਰੇਵਾਲਾ, ਸਰਗੋਧਾ, ਲਾਹੌਰ, ਗੋਲਰਾ (ਫੈਸਲਾਬਾਦ) ਅਤੇ ਓਕਾੜਾ ਵਿਖੇ ਸਥਿਤ ਹਨ। ਇਨ੍ਹਾਂ ਵਿਚ ਹਰ ਪ੍ਰਕਾਰ ਦੇ ਕਪੜੇ, ਹੋਜ਼ਰੀ, ਤੌਲੀਏ, ਤਰਪਾਲਾਂ ਆਦਿ ਤਿਆਰ ਕੀਤੇ ਜਾਂਦੇ ਹਨ। ਇਸ ਮਾਲ ਦਾ 65 ਪ੍ਰਤੀਸ਼ਤ ਸੰਯੁਕਤ ਰਾਜ ਅਮਰੀਕਾ, 13 ਪ੍ਰਤੀਸ਼ਤ ਇਸਲਾਮੀ ਦੇਸਾਂ ਅਤੇ 22 ਪ੍ਰਤੀਸ਼ਤ ਪੱਛਮੀ ਯੂਰਪ, ਚੀਨ ਆਦਿ ਨੂੰ ਨਿਰਯਾਤ ਕੀਤਾ ਜਾਂਦਾ ਹੈ।

ਊਨੀ ਕਪੜੇ ਦੇ ਕਾਰਖ਼ਾਨੇ ਪੰਜਾਬ ਦੇ ਉੱਤਰੀ ਭਾਗ ਵਿਚ ਕੇਂਦਰਿਤ ਹਨ। ਇਹ ਆਕਾਰ ਅਤੇ ਉਤਪਾਦਨ ਵਿਚ ਸੂਤੀ ਕਪੜੇ ਦੇ ਕਾਰਖ਼ਾਨਿਆਂ ਨਾਲੋਂ ਛੋਟੇ ਹਨ। ਇਨ੍ਹਾਂ ਵਿਚ ਦੇਸ ਅਤੇ ਬਦੇਸ਼ ਦੀ ਉੱਨ ਮਿਸ਼ਰਿਤ ਰੂਪ ਵਿਚ ਪ੍ਰਯੋਗ ਕੀਤੀ ਜਾਂਦੀ ਹੈ। ਦੇਸ ਦੇ ਕੁੱਲ ਕਾਰਖ਼ਾਨਿਆਂ ਦਾ 61 ਪ੍ਰਤੀਸ਼ਤ ਪੰਜਾਬ ਵਿਚ ਸਥਿਤ ਹਨ। ਇਨ੍ਹਾਂ ਵਿਚ ਹਰ ਪ੍ਰਕਾਰ ਦੇ ਗਰਮ ਕੱਪੜੇ ਤਿਆਰ ਕੀਤੇ ਜਾਂਦੇ ਹਨ। ਕੁਝ ਆਧੁਨਿਕ ਕਾਰਖ਼ਾਨੇ ਇਸਮਾਈਲਾਬਾਦ, ਲਰੰਸਪੁਰ, ਰਾਵਲਪਿੰਡੀ ਅਤ ਸਾਹੀਵਲ ਵਿਖੇ ਸਥਾਪਤ ਕੀਤੇ ਗਏ ਹਨ।

ਰੇਸ਼ਮ ਉਦਯੋਗ ਦੇ ਛੋਟੇ ਆਕਾਰ ਦੇ ਕਾਰਖ਼ਾਨੇ ਹਨ ਅਤੇ ਇਹ ਦੇਸ਼ ਦੇ 75 ਪ੍ਰਤੀਸ਼ਤ ਪੰਜਾਬ ਵਿਚ ਹੀ ਸਥਿਤ ਹਨ। ਇਹ ਅਧਿਕਤਰ ਮੁਲਤਾਨ, ਫੈਸਲਾਬਾਦ ਅਤੇ ਗੁਜਰਾਂਵਾਲਾ ਵਿਖੇ ਸਥਾਪਤ ਹਨ। ਉਤਪਾਦਨ ਦਾ ਵਧੇਰੇ ਭਾਗ ਨਿਰਯਾਤ ਕੀਤਾ ਜਾਂਦਾ ਹੈ।

ਪਟਸਨ ਉਦਯੋਗ ਦੇਸ਼ਾਂ ਤੋਂ ਕੱਚਾ ਮਾਲ ਆਯਾਤ ਕਰਨ ਉੱਤੇ ਨਿਰਭਰ ਕਰਦਾ ਹੈ। ਇਸ ਤੋਂ ਅਨੇਕ ਪ੍ਰਕਾਰ ਦੇ ਥੈਲੇ, ਬੋਰੀਆ, ਰੱਸੇ, ਆਦਿ ਤਿਆਰ ਕੀਤੇ ਜਾਂਦੇ ਹਨ ਤਾਂ ਜੋ ਅਨੇਕ ਪ੍ਰਕਾਰ ਦੀਆਂ ਭੋਜਨ ਅਤੇ ਗ਼ੈਰ ਭੋਜਨ ਵਸਤਾਂ ਦੀ ਸਾਂਭ-ਸੰਭਾਲ ਕੀਤੀ ਜਾ ਸਕੇ। ਪੰਜਾਬ ਵਿਚ ਲਗਭਗ 70 ਪ੍ਰਤੀਸ਼ਤ ਪਟਸਨ ਦੀਆਂ ਕੇਵਲ ਬੋਰੀਆਂ ਹੀ ਤਿਆਰ ਕੀਤੀਆਂ ਜਾਂਦੀਆਂ ਹਨ। ਇਹ ਕਾਰਖ਼ਾਨੇ ਪੰਜਾਬ ਵਿਚ ਜੁਹਾਰਬਾਦ, ਸ਼ੇਖੂਪੁਰਾ, ਜਰਨਵਾਲਾ ਅਤੇ ਮੁਜ਼ਫ਼ਰਗੜ੍ਹ ਵਿਖੇ ਸਥਿਤ ਹਨ। ਜਿਹੜੇ ਪੰਜਾਬ ਦੀ ਮੰਗ ਨੂੰ ਪੂਰਾ ਕਰਦੇ ਹਨ।

ਚੀਨੀ ਉਦਯੋਗ ਪੰਜਾਬ ਦਾ ਇਕ ਮਹੱਤਵਪੂਰਨ ਉਦਯੋਗ ਹੈ। ਆਜ਼ਾਦੀ ਸਮੇਂ (1947) ਪੰਜਾਬ ਵਿਚ ਕੇਵਲ ਇਕ ਚੀਨੀ ਦਾ ਕਾਰਖ਼ਾਨਾ ਰਾਹਵਾਲੀ ਵਿਖੇ ਸਥਾਪਤ ਸੀ ਪਰ ਹੁਣ ਲਗਭਗ

ਕਈ ਕਾਰਖ਼ਾਨੇ ਹਨ ਜਿਹੜੇ ਰਹੀਮਯਾਰ ਖਾਨ, ਖਾਨਪੁਰ, ਬਹਾਵਲਪੁਰ, ਚਿਸਤੀਆਂ, ਕਮਾਲੀਆ, ਲੀਆਹ ਸਮੁੰਦਰੀ ਪਟੋਕੀ, ਫੈਸਲਾਬਾਦ, ਦਰਿਆ ਖਾਨ, ਸਰਗੋਧਾ, ਰਾਹਵਾਲੀ, ਪਸਰੂਰ, ਜੁਹਾਰਬਾਦ ਆਦਿ ਨਗਰਾਂ ਨੇੜੇ ਸਥਿਤ ਹਨ।

ਇਨ੍ਹਾਂ ਦੀ ਸੁਕੇਂਦਰਿਤਾ ਨੂੰ ਗੰਨੇ ਦੀ ਪੈਦਾਵਾਰ ਕਰਨ ਵਾਲੇ ਖੇਤਰ ਨਿਰਧਾਰਤ ਕਰਦੇ ਹਨ। ਇਨ੍ਹਾਂ ਵਿਚ ਚੀਨੀ ਤੋਂ ਇਲਾਵਾ ਗੁਲਰ ਅਤੇ ਸੀਰਾ ਆਦਿ ਵੀ ਪ੍ਰਾਪਤ ਕੀਤੇ ਜਾਂਦੇ ਹਨ ਜਿਹੜੇ ਹੋਰ ਕਈ ਪ੍ਰਕਾਰ ਦੇ ਕਾਰਖ਼ਾਨਿਆਂ ਲਈ ਕੱਚੇ ਮਾਲ ਦਾ ਕੰਮ ਦਿੰਦੇ ਹਨ।

ਬਨਸਪਤੀ ਘੀ ਉਦਯੋਗ ਦੀ ਮਹੱਤਤਾ ਪੰਜਾਬ ਵਿਚ ਵੱਧ ਰਹੀ ਹੈ। ਅਸਲ ਵਿਚ ਵੱਧ ਰਹੀ ਜਨ-ਸੰਖਿਆ, ਵਿਕਸਿਤ ਹੋ ਰਿਹਾ ਸ਼ਹਿਰੀਕਰਨ ਅਤੇ ਉੱਚੇ ਹੋ ਰਹੇ ਜੀਵਨ ਪੱਧਰ ਲਈ ਦੇਸੀ ਘੀ ਪੂਰਾ ਨਹੀਂ ਹੁੰਦਾ। ਇਸ ਲਈ ਬਨਸਪਤੀ ਘੀ ਦੀ ਮੰਗ ਵੱਧ ਰਹੀ ਹੈ। ਇਸ ਉਦਯੋਗ ਦੀਆਂ ਇਕਾਈਆ ਨਿੱਜੀ ਤੇ ਸਰਕਾਰੀ ਖੇਤਰ ਵਿਚ ਹਨ। ਇਹ ਇਕਾਈਆਂ ਰਹੀਮਯਾਰ ਖਾਨ, ਬਹਾਵਲਪੁਰ, ਮੁਲਤਾਨ, ਫੈਸਲਾਬਾਦ, ਹਰਪੁਰ ਆਦਿ ਸਥਾਨਾਂ ਤੇ ਸਥਿਤ ਹਨ। ਇਹ ਸਥਾਨਕ ਉਤਪਾਦਨ ਤੇਲ ਬੀਜਾਂ ਅਤੇ ਆਯਾਤ ਕੀਤੇ ਤੇਲ ਤੇ ਨਿਰਭਰ ਕਰਦੇ ਹਨ।

ਰਸਾਇਣਕ ਉਦਯੋਗ ਦੇਸ਼ ਦੇ ਅੰਦਰੋਂ ਪ੍ਰਾਪਤ ਲੂਣ, ਚੂਨਾ-ਪੱਥਰ, ਸਿਲੇਖੜੀ, ਕੁਦਰਤੀ ਗੈਸ ਆਦਿ ਕੱਚੇ ਮਾਲ ਤੇ ਆਧਾਰਤ ਹਨ। ਇਨ੍ਹਾਂ ਇਕਾਈਆਂ ਵਿਚ ਤਿਆਰ ਕੀਤੇ ਬੁਨਿਆਦੀ ਰਸਾਇਣ ਜਿਵੇਂ ਸਲਫਿਊਰਕ ਐਸਿਡ ਸੋਡਾ ਐਸ਼ ਕਾਸਟਿਕ ਸੋਡਾ ਆਦਿ ਬਹੁਤ ਸਾਰੇ ਹੋਰ ਉਦਯੋਗ ਵਿਚ ਪ੍ਰਯੋਗ ਕੀਤੇ ਜਾਂਦੇ ਹਨ। ਇਹ ਪੰਜਾਬ ਵਿਚ ਫੈਸਲਾਬਾਦ, ਦਾਊਦਖੇਲ, ਰਾਵਲਪਿੰਡੀ ਆਦਿ ਸਥਾਨਾਂ ਤੇ ਕੇਂਦਰਿਤ ਹਨ।

ਸੀਮਿੰਟ ਉਦਯੋਗ ਵੀ ਦੇਸ਼ ਦੇ ਦੂਜੇ ਸੂਬਿਆਂ ਤੋਂ ਪ੍ਰਾਪਤ ਹੋਏ ਕੱਚਾ ਮਾਲ ਤੇ ਨਿਰਭਰ ਕਰਦਾ ਹੈ। ਇਸ ਦਾ ਮੁੱਖ ਕੱਚਾ-ਮਾਲ ਚੂਨਾ-ਪੱਥਰ ਅਤੇ ਸਿਲੇਖੜੀ ਕੋਲਾ ਆਦਿ ਹਨ। ਇਸ ਦੀਆਂ ਇਕਾਈਆਂ ਅਧਿਕਤਰ ਡੇਰਾ ਗਾਜ਼ੀ ਖਾਨ, ਡੰਡੋਤ, ਦਾਊਦਖੇਲ ਆਦਿ ਸਥਾਨਾਂ ਤੇ ਸਥਿਤ ਹਨ। ਇਹ ਕਾਰਖ਼ਾਨੇ ਪੰਜਾਬ ਦੀ ਵੱਧ ਰਹੀ ਮੰਗ ਦੀ ਪੂਰਤੀ ਕਰਨ ਲਈ ਸਥਾਪਤ ਕੀਤੇ ਗਏ ਹਨ।

ਖਾਦ ਉਦਯੋਗ ਵੀ ਪੰਜਾਬ ਵਿਚ ਮੌਜੂਦ ਹਨ ਪੰਜਾਬ ਵਿਚ ਖੇਤੀਬਾੜੀ ਦੇ ਆਧੁਨਿਕ ਵਿਗਿਆਨਕ ਅਤੇ ਤਕਨੀਕੀ ਢੰਗ ਆਪਣਾਏ ਜਾਂਦੇ ਹਨ। ਇਸ ਦੀਆਂ ਮੁੱਖ ਇਕਾਈਆਂ ਮੁਲਤਾਨ, ਜਰਨਵਾਲ, ਫੈਸਲਾਬਾਦ, ਦਾਉਦਖੇਲ, ਹਰਪੁਰ ਆਦਿ ਸਥਾਨਾਂ ਤੇ ਸਥਿਤ ਹਨ।

ਲੋਹਾ ਇਸਪਾਤ ਅਤੇ ਇੰਜਨੀਅਰਿੰਗ ਉਦਯੋਗ ਬਹੁਤ ਮਹੱਤਤਾ ਰੱਖਦੇ ਹਨ ਕਿਉਂਕਿ ਉਦਯੋਗੀਕਰਨ ਇਨ੍ਹਾਂ ਉੱਤੇ ਨਿਰਭਰ ਕਰਦਾ ਹੈ। ਪੰਜਾਬ ਵਿਚ ਇੰਜਨੀਅਰਿੰਗ ਉਦਯੋਗ ਦੀਆਂ ਇਕਾਈਆਂ ਫੈਸਲਾਬਾਦ, ਲਾਹੌਰ, ਗੁਜਰਾਂਵਾਲਾਂ, ਗੁਜਰਾਤ ਅਤੇ ਟੈਕਸਲਾ ਵਿਖੇ ਕੇਂਦਰਿਤ ਹਨ। ਇਥੇ ਲੋਕਾਂ ਪਾਸ ਤਕਨੀਕੀ ਹੁਨਰ ਅਤੇ ਬਣੀਆ ਵਸਤਾਂ ਦੀ ਖਪਤ ਲਈ ਵਿਸਾਲ ਮੰਡੀ ਉਪਲੱਬਧ ਹੈ। ਕਰਾਚੀ ਤੋਂ ਆਯਾਤ ਕੀਤੇ ਕੱਚੇ-ਮਾਲ ਤੋਂ ਲੋਹਾ ਇਸਪਾਤ ਤਿਆਰ ਕੀਤਾ ਜਾਂਦਾ ਹੈ।

ਇਸ ਤੋਂ ਇਲਾਵਾ ਪੰਜਾਬ ਵਿਚ ਘਰੇਲੂ ਅਤੇ ਛੋਟੇ ਉਦਯੋਗ ਦੀਆਂ ਇਕਾਈਆਂ ਲਗਭਗ ਹਰ ਸ਼ਹਿਰ ਅਤੇ ਕਸਬੇ ਵਿਚ ਪਾਈਆਂ ਜਾਂਦੀਆਂ ਹਨ ਪਰ ਵਧੇਰੇ ਕਰਕੇ ਸਿਆਲਕੋਟ, ਗੁਜਰਾਤ, ਰਾਵਲਪਿੰਡੀ, ਗੁਜਰਾਂਵਾਲਾ, ਲਾਹੌਰ, ਫੈਸਲਾਬਾਦ, ਬਹਾਵਲਪੁਰ ਅਤੇ ਡੇਰਾ ਗਾਜ਼ੀ ਖਾਨ ਵਿਖੇ ਕੇਂਦਰਿਤ ਹਨ। ਇਨ੍ਹਾਂ ਉਤੇ ਭਾਵੇਂ 30% ਪੂੰਜੀ ਲਗੀ ਹੋਈ ਹੈ ਪਰ ਲਗਭਗ 70% ਉਦਯੋਗ ਕਾਮਿਆਂ ਨੂੰ ਰੁਜ਼ਗਾਰ ਮੁਹੱਈਆ ਕਰਦੇ ਹਨ। ਇਨ੍ਹਾਂ ਵਿਚ ਵਧੇਰੇ ਕਰ ਕੇ ਦਿਹਾਤੀ ਕਾਰੀਗਰ ਕੰਮ ਕਰਦੇ ਹਨ ਜਿਨ੍ਹਾਂ ਦੀ ਆਮਦਨ ਵਿਚ ਉਤਸ਼ਾਹਜਨਕ ਵਾਧਾ ਹੋ ਰਿਹਾ ਹੈ। ਇਹ ਇਕਾਈਆਂ ਬਿਜਲੀ ਦਾ ਸਮਾਨ, ਕਪੜੇ ਦੀ ਕਢਾਈ-ਬੁਣਾਈ, ਹੌਜ਼ਰੀ ਤੇ ਸੀਤੇ ਬਸਤਰ, ਚੀਨੀ ਦੇ ਬਰਤਨ, ਡਾਕਟਰੀ ਦਾ ਸਮਾਨ, ਲੱਕੜ ਦਾ ਸਮਾਨ, ਖੇਤੀਬਾੜੀ ਦੇ ਔਜ਼ਾਰ, ਸਜਾਵਟੀ ਸਮਾਨ ਆਦਿ ਤਿਆਰ ਕਰਦੀਆਂ ਹਨ।

**ਢੋ-ਢੁਆਈ ਦੇ ਸਾਧਨ–** ਕਿਸੇ ਵੀ ਹਿੱਸੇ ਜਾਂ ਖੇਤਰ ਦੀ ਆਰਥਿਕਤਾ ਦੇ ਸੁਧਾਰ ਵਿਚ ਢੋ-ਢੁਆਈ ਦੇ ਸਾਧਨਾਂ ਦੀ ਇਕ ਮਹਤੱਵਪੂਰਨ ਭੂਮਿਕਾ ਹੁੰਦੀ ਹੈ। ਇਸੇ ਤਰ੍ਹਾਂ ਪੰਜਾਬ ਦੀ ਆਰਥਿਕਤਾ ਨੂੰ ਗਤੀਆਤਮਿਕ ਬਣਾਉਣ ਲਈ ਇਨ੍ਹਾਂ ਸਾਧਨਾਂ ਦੀ ਭੂਮਿਕਾ ਅਹਿਮ ਰਹੀ ਹੈ। ਇਨ੍ਹਾਂ ਦੁਆਰਾ ਕੱਚਾ ਮਾਲ ਉਦਯੋਗਿਕ ਕੇਂਦਰਾਂ ਤੱਕ ਅਤੇ ਉਤਪਾਦਤ ਵਸਤਾਂ ਨੂੰ ਵਿਤਰਣ ਲਈ ਮੰਡੀਆਂ ਤਕ ਪਹੁੰਚਾਇਆ ਜਾਂਦਾ ਹੈ । ਇਥੇ ਭਾਰੀ ਅਤੇ ਬਹੁਤ ਮਾਤਰਾ ਵਾਲਾ ਸਾਜ਼ੋ ਸਮਾਨ ਰੇਲ ਗੱਡੀਆਂ ਦੁਆਰਾ, ਦਰਮਿਆਨ ਵਰਗ ਦਾ ਸਮਾਨ ਮੋਟਰ-ਗੱਡੀਆਂ ਦੁਆਰਾ ਢੋਇਆ ਜਾਂਦਾ ਹੈ ਪਰ ਹਲਕਾ ਅਤੇ ਕੀਮਤੀ ਸਮਾਨ ਹਵਾਈ ਜਹਾਜ਼ਾਂ ਦੁਆਰਾ ਲਿਜਾਇਆ ਜਾਂਦਾ ਹੈ। ਅਜਿਹੀਆਂ ਸੁਵਿਧਾਵਾਂ ਮੁਹੱਈਆ ਕੀਤੀਆਂ ਜਾਂਦੀਆਂ ਹਨ। ਪੰਜਾਬ ਵਿਚ ਰੇਲਾਂ ਦੇ ਮੁਕਾਬਲੇ ਸੜਕਾਂ ਦੁਆਰਾ ਢੋ-ਢੁਆਈ ਦੀ ਮਹੱਤਤਾ ਵਧੇਰੇ ਵਧ ਗਈ ਹੈ ਜਿਹੜੀਆਂ ਰੇਲਾਂ ਨਾਲੋਂ ਤਿੰਨ ਗੁਣਾ ਮਾਲ ਅਤੇ ਪੰਜ ਗੁਣਾ ਯਾਤਰੂਆਂ ਨੂੰ ਥਾਂ ਥਾਂ ਤੇ ਪਹੁੰਚਾਉਂਦੀਆਂ ਹਨ। ਪੰਜਾਬ ਵਿਚ ਭਾਵੇਂ ਕੱਚੀਆਂ ਅਤੇ ਪੱਕੀਆਂ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ ਪਰ ਪਿਛਲੇ ਦਹਾਕਿਆਂ ਦੌਰਾਨ ਕੱਚੀਆਂ ਸੜਕਾਂ ਨੂੰ ਪੱਕਾ, ਚੌੜਾ ਅਤੇ ਵਧਾਇਆ ਗਿਆ ਹੈ। ਪਾਕਿਸਤਾਨੀ ਅੰਤਰਰਾਸ਼ਟਰੀ ਹਵਾਈ ਮਾਰਗ ਦੁਆਰਾ ਪੰਜਾਬ ਦੇ ਮੁੱਖ ਸ਼ਹਿਰਾਂ ਜਿਵੇਂ ਲਾਹੌਰ, ਇਸਲਾਮਾਬਾਦ, ਪੇਸ਼ਾਵਰ, ਫ਼ੈਸਲਾਬਾਦ ਅਤੇ ਮੁਲਤਾਨ ਨੂੰ ਹਵਾਈ ਸਹੂਲਤਾਂ ਪ੍ਰਾਪਤ ਹਨ। ਇਹ ਸਥਾਨ ਦੇਸ਼ ਅਤੇ ਬਦੇਸ਼ ਦੇ ਅਨੇਕ ਸ਼ਹਿਰਾਂ ਨਾਲ ਹਵਾਈ ਉਡਾਣ ਦੁਆਰਾ ਜੁੜੇ ਹੋਏ ਹਨ। ਇਨ੍ਹਾਂ ਦੁਆਰਾ ਆਉਣ ਜਾਣ ਵਾਲੇ ਯਾਤਰੂਆਂ ਦੀ ਗਿਣਤੀ ਤਾਂ ਵਧੀ ਹੀ ਹੈ, ਇਸ ਦੇ ਨਾਲ ਮਾਲ ਦੀ ਢੋ-ਢੁਆਈ ਵੀ ਲਗਭਗ ਚਾਰ ਗੁਣਾ ਵਧ ਗਈ ਹੈ। ਪੰਜਾਬ ਵਿਚ ਵਧੇਰੇ ਅਤੇ ਠੋਸ ਆਰਥਿਕ ਪ੍ਰਗਤੀ ਲਈ ਇਨ੍ਹਾਂ ਸਾਧਨਾਂ ਨੂੰ ਹੋਰ ਵੱਧ ਪ੍ਰਫੁੱਲਤ ਕੀਤਾ ਜਾ ਰਿਹਾ ਹੈ।

–ਡਾ. ਐਸ.ਐਸ. ਢਿੱਲੋਂ

**ਪੰਜਾਬ ਸਿੰਘ** : ਅੰਮ੍ਰਿਤਸਰ ਜ਼ਿਲ੍ਹੇ ਦੇ ਨਾਮਵਰ ਰਸੂਲਪੁਰੀਆ ਪਰਿਵਾਰ ਵਿਚੋਂ ਇਹ ਪ੍ਰਸਿੱਧ ਸਰਦਾਰ ਸੀ । ਸ. ਸੁਜਾਨ ਸਿੰਘ ਦੇ ਸਮੇਂ ਅੰਬਾਲਾ ਜ਼ਿਲ੍ਹੇ ਅਤੇ ਜਲੰਧਰ ਦੁਆਬ ਇਲਾਕੇ ਵਿਚ ਵੀ ਇਸ ਦੀ ਮਿਲਖ ਸੀ । ਸ. ਸੁਜਾਨ ਸਿਘ ਦਾ ਪੋਤਰਾ ਜੋਧ ਸਿੰਘ ਕਲਸੀਆ ਮੁਖੀ ਦੁਆਰਾ ਅੰਬਾਲੇ ਵਿਚੋਂ ਕੱਢੇ ਜਾਣ ਤੋਂ ਬਾਅਦ ਆਪਣੇ ਪਿੰਡ ਰਸੂਲਪੁਰ ਵਿਖੇ ਰਹਿਣ ਲਗ

ਗਿਆ। ਮਹਾਰਾਜਾ ਰਣਜੀਤ ਸਿੰਘ ਵੱਲੋਂ ਜੋਧ ਸਿੰਘ ਨੂੰ 10,000 ਰੁਪਏ ਦੀ ਜਾਗੀਰ ਫ਼ੌਜੀ ਸੇਵਾ ਬਦਲੇ ਹਾਸਲ ਸੀ । ਲਾਹੌਰ ਉੱਪਰ ਜਦ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ ਤਾਂ ਇਹ ਜਾਗੀਰ ਘਟਾ ਕੇ 2000 ਰੁਪਏ ਦੀ ਕਰ ਦਿੱਤੀ ਗਈ ।

ਪੰਜਾਬ ਸਿੰਘ ਇਕ ਬਹਾਦਰ ਸਿਪਾਹੀ ਸੀ ਅਤੇ ਇਸ ਨੂੰ ਇਸ ਦੀਆਂ ਸੇਵਾਵਾਂ ਬਦਲੇ ਸਰਦਾਰ ਦਾ ਖ਼ਿਤਾਬ ਹਾਸਲ ਸੀ । ਇਹ ਆਪਣੇ ਫ਼ੌਜੀ ਜੀਵਨ ਕਾਲ ਵਿਚ ਕਈ ਵਾਰ ਗੋਲੀਆਂ ਦੀ ਮਾਰ ਹੇਠ ਰਿਹਾ। ਇਸ ਨੇ ਮਹਾਰਾਜਾ ਦੀ ਘੋੜ ਚੜ੍ਹਾ ਰੈਜਮੈਂਟ ਵਿਚ 15 ਸਾਲ ਸੇਵਾ ਕੀਤੀ । ਪੰਜਾਬ ਉੱਤੇ ਅੰਗਰੇਜ਼ਾਂ ਦੇ ਕਬਜ਼ੇ ਤੋਂ ਬਾਅਦ ਜਦ ਫ਼ੌਜਾਂ ਦੀ ਨਵੇਂ ਸਿਰਿਉਂ ਸਥਾਪਨਾ ਹੋਈ ਤਾਂ ਇਸ ਨੂੰ ਦੂਜੀ ਪੰਜਾਬ ਬੇਕਵਾਇਦ ਘੋੜ ਚੜ੍ਹਾ ਫ਼ੌਜ ਵਿਚ ਰਿਸਾਲਦਾਰ ਨਿਯੁਕਤ ਕੀਤਾ ਗਿਆ ਜਿਥੇ ਇਹ 1858 ਈ. ਤਕ ਰਿਹਾ ਅਤੇ ਬਾਅਦ ਵਿਚ ਇਸ ਨੂੰ ਅਵਧ ਵਿਚ ਘੋੜ ਸਵਾਰ ਪੁਲਿਸ ਦੀ ਪੰਜਵੀਂ ਰੈਜਮੈਂਟ ਦਾ ਕਮਾਂਡੈਂਟ ਬਣਾ ਦਿੱਤਾ ਗਿਆ। ਲੈਫ਼ਟੀਨੈਂਟ ਜਨਰਲ ਸਰ ਸੈਮ ਬਰਾਊਨ ਨੇ ਇਸ ਬਾਰੇ ਇਉਂ ਲਿਖਿਆ ਹੈ, ''ਪੰਜਾਬ ਸਿੰਘ ਜਿੰਨੀ ਬਹਾਦਰੀ ਦੇ ਕਾਰਨਾਮੇ ਕਿਸੇ ਵੀ ਹੋਰ ਵਿਅਕਤੀ ਦੁਆਰਾ ਨਹੀਂ ਕੀਤੇ ਗਏ। ਇਸ ਦੀ ਨਿਰਣਾ ਕਰਨ ਦੀ ਸ਼ਕਤੀ ਅਤੇ ਵਿਚਾਰਸ਼ੀਲਤਾ ਵੀ ਬਹਾਦਰੀ ਦੇ ਬਰਾਬਰ ਦੀ ਹੈ।'' ਸਰ ਹੋਮ ਗਰਾਂਟ ਜੋ 1858 ਈ. ਵਿਚ ਇਕ ਡਵੀਜ਼ਨ ਦੀ ਕਮਾਨ ਕਰ ਰਿਹਾ ਸੀ, ਨੇ ਇਸ ਨੂੰ ਇਕ ਬਹਾਦਰ ਸਿਪਾਹੀ ਅਤੇ ਕਿਸੇ ਵੀ ਪੁਰਸਕਾਰ ਦੇ ਯੋਗ ਕਰਾਰ ਦਿਤਾ। ਦਿੱਲੀ ਦੇ ਕਬਜ਼ੇ ਵੇਲੇ ਇਹ ਹਾਜ਼ਰ ਸੀ ਅਤੇ ਇਸ ਨੇ ਆਖ਼ਰੀ ਹਮਲੇ ਵੇਲੇ ਵੀ ਹਿੱਸਾ ਲਿਆ । ਬੁਲੰਦ ਸ਼ਹਿਰ ਅਤੇ ਅਲੀਗੜ੍ਹ ਦੀਆਂ ਜਦ ਲੜਾਈਆਂ ਹੋਈਆਂ ਤਾਂ ਇਹ ਉਸ ਵੇਲੇ ਕਰਨਲ ਗਰੇਟ ਹੈਂਡ ਦੀ ਟੁਕੜੀ ਨਾਲ ਸੀ। ਇਹ ਆਗਰਾ ਅਤੇ ਕਾਨਪੁਰ ਦੁਆਲੇ ਹੋਈਆਂ ਕਈ ਵਾਰਦਾਤਾਂ ਨੂੰ ਨਜਿੱਠਣ ਲਈ ਹਿੱਸਾ ਲੈਂਦਾ ਰਿਹਾ । ਇਸ ਨੂੰ ਆਰਡਰ ਆੱਫ਼ ਮੈਰਿਟ ਅਤੇ ਆਰਡਰ ਆੱਫ਼ ਬ੍ਰਿਟਿਸ਼ ਇੰਡੀਆ ਨਾਲ ਵੀ ਸਨਮਾਨਿਆ ਗਿਆ। ਇਸ ਨੂੰ 4000 ਰੁਪਏ ਸਾਲਾਨਾ ਦੇ ਮਾਲੀਏ ਦੀ ਕੁਝ ਜ਼ਮੀਨ ਅਵਧ ਵਿਚ ਖੇੜੀ ਜ਼ਿਲ੍ਹੇ ਦੇ ਇਕ ਪਿੰਡ ਵਿਚ ਵੀ ਦਿੱਤੀ ਗਈ। ਪੰਜਾਬ ਵਿਚ ਤਰਨਤਾਰਨ ਤਹਿਸੀਲ ਵਿਚ ਸ਼ੁਕਰਚੱਕ ਵਿਖੇ ਇਸ ਨੂੰ 700 ਏਕੜ ਜਾਇਦਾਦ ਵੀ ਪ੍ਰਾਪਤ ਹੋਈ।

ਸੰਨ 1869 ਵਿਚ ਇਸ ਦਾ ਦੇਹਾਂਤ ਹੋ ਜਾਣ ਉਪਰੰਤ ਜਵਾਲਾ ਸਿੰਘ ਇਸ ਦੀ ਥਾਂ ਪਰਿਵਾਰ ਦਾ ਮੁਖੀ ਬਣਿਆ।

ਹ. ਪੁ.–ਚੀ. ਫ਼ੈ. ਨੋ. ਪੰ. I: 452

**ਪੰਜਾਬ ਕੌਰ** : ਬਾਬਾ ਰਾਮਰਾਇ ਜੀ ਦੀ ਧਰਮਪਤਨੀ ਜਿਸ ਨੇ ਬਾਬਾ ਰਾਮਰਾਇ ਜੀ ਦੇ ਦੇਹਾਂਤ ਮਗਰੋਂ ਮਸੰਦਾਂ ਤੋਂ ਤੰਗ ਆ ਕੇ ਗੁਰੂ ਗੋਬਿੰਦ ਸਿੰਘ ਜੀ ਤੋਂ ਸਹਾਇਤਾ ਮੰਗੀ ਸੀ। ਸਤਿਗੁਰੂ ਜੀ ਨੇ ਫ਼ੌਜ ਭੇਜੀ ਜਿਸ ਦੀ ਖ਼ਬਰ ਪਾ ਕੇ ਮਸੰਦ ਭੱਜ ਗਏ। ਸਤਿਗੁਰੂ ਜੀ ਆਪ ਮਾਤਾ ਜੀ ਪਾਸ ਡੇਹਰਾਦੂਨ ਆਏ ਤੇ ਸਭ ਕੁਝ ਠੀਕ ਕਰ ਦਿੱਤਾ।

ਸੰਨ 1741 ਵਿਚ ਮਾਤਾ ਪੰਜਾਬ ਕੌਰ ਦਾ ਦੇਹਾਂਤ ਹੋ ਗਿਆ। ਮਾਤਾ ਜੀ ਦੀ ਸਮਾਧੀ ਡੇਹਰਾਦੂਨ ਵਿਖੇ ਵਾਕਿਆ ਹੈ।

ਹ. ਪੁ.–ਮ. ਕੋ.:793

**ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ** : ਪੰਜਾਬ ਖੇਤੀਬਾੜੀ ਯੂਨੀਵਰਸਿਟੀ ਇਕ ਅਜਿਹੀ ਸੰਸਥਾ ਹੈ ਜਿਸ ਦਾ ਪੰਜਾਬ ਵਿਚ ਨਵੇਕਲਾ ਸਥਾਨ ਹੈ । ਸ਼ਾਇਦ ਹੀ ਕੋਈ ਹੋਰ ਅਜਿਹੀ ਸੰਸਥਾ ਹੋਵੇਗੀ ਜਿਸ ਦਾ ਆਪਣੇ ਲੋਕਾਂ ਭਾਵ ਕਿਸਾਨਾਂ ਨਾਲ ਇੰਨਾ ਨੇੜੇ ਦਾ ਸਬੰਧ ਹੋਵੇਗਾ । ਪੰਜਾਬ ਦੀ ਸਾਰੀ ਕਿਰਸਾਣੀ ਇਸ ਯੂਨੀਵਰਸਿਟੀ ਤੋਂ ਜਾਣੂ ਹੀ ਨਹੀਂ ਸਗੋਂ ਇਸ ਨੂੰ ਆਪਣਾ ਹਿਤੈਸ਼ੀ ਸਮਝਦੀ ਹੈ। ਯੂਨੀਵਰਸਿਟੀ ਦੀ ਸਥਾਪਨਾ 1962 ਈ. ਦੇ ਅਖ਼ੀਰ ਵਿਚ ਹੋਈ ਅਤੇ ਇਕ ਦਹਾਕੇ ਦੇ ਅੰਦਰ ਹੀ ਪੰਜਾਬ ਵਿਚ ਇਕ ਖੇਤੀ ਇਨਕਲਾਬ ਆ ਗਿਆ ਜਿਸ ਨੂੰ 'ਹਰੇ ਇਨਕਲਾਬ' ਦਾ ਨਾਂ ਦਿੱਤਾ ਗਿਆ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਇਨਕਲਾਬ ਵਿਚ ਕਈ ਹੋਰ ਸੰਸਥਾਵਾਂ ਦਾ ਵੀ ਮਹੱਤਵਪੂਰਨ ਯੋਗਦਾਨ ਹੈ ਪਰ ਸਭ ਤੋਂ ਵੱਧ ਪ੍ਰਸੰਸਾ ਪੀ.ਏ.ਯੂ ਦੀ ਹੀ ਝੋਲੀ ਪਈ । ਇਕ ਦਹਾਕੇ ਵਿਚ ਹੀ ਪੰਜਾਬ ਦੇ ਕਿਸਾਨ ਨੇ ਆਪਣੀ ਕਣਕ ਦੀ ਉਪਜ ਦੁੱਗਣੀ ਅਤੇ ਝੋਨੇ ਦੀ ਛੇ ਗੁਣਾ ਕਰ ਲਈ । ਪੰਜਾਬ ਵਿਚ ਹੀ ਖੇਤੀ ਦਾ ਸਭ ਤੋਂ ਵੱਧ ਮਸ਼ੀਨੀਕਰਨ ਹੋਇਆ ਅਤੇ ਇਥੇ ਹੀ ਖੇਤੀ ਲੋੜਾਂ ਜਿਵੇਂ ਕਿ ਉੱਨਤ ਬੀਜ, ਰਸਾਇਣਕ ਖਾਦਾਂ, ਕੀੜੇ ਅਤੇ ਨਦੀਨ ਨਾਸ਼ਕ ਜ਼ਹਿਰਾਂ ਦੀ ਸਭ ਤੋਂ ਵੱਧ ਵਰਤੋਂ ਹੁੰਦੀ ਹੈ। ਪੈਦਾਵਾਰ ਵਿਚ ਵਾਧਾ ਕੇਵਲ ਕਣਕ ਝੋਨੇ ਤੀਕ ਹੀ ਸੀਮਿਤ ਨਹੀਂ ਰਿਹਾ ਸਗੋਂ ਇਸ ਨੇ ਗੰਨਾ, ਕਪਾਹ, ਫ਼ਲ, ਸਬਜ਼ੀਆਂ, ਦੁੱਧ, ਆਂਡੇ, ਸ਼ਹਿਦ ਖੁੰਬਾਂ, ਮੱਛੀਆਂ, ਤੇਲਬੀਜ ਆਦਿ ਵਿਚ ਵੀ ਆਪਣਾ ਚਮਤਕਾਰ ਵਿਖਾਇਆ । ਕਣਕ ਦੀ ਪੈਦਾਵਾਰ ਜਿਹੜੀ 1950 ਈ. ਵਿਚ ਕੇਵਲ 10 ਲੱਖ ਟਨ ਸੀ ਹੁਣ ਉਹ 135 ਲੱਖ ਟਨ ਤੋਂ ਵੱਧ ਹੈ । ਇਸੇ ਤਰ੍ਹਾਂ ਚੌਲ ਜਿਹੜੇ ਕੇਵਲ ਇਕ ਲੱਖ ਟਨ ਸਨ ਹੁਣ 77 ਲੱਖ ਟਨ ਹੋ ਗਏ ਹਨ। ਸੰਨ 1950 ਵਿਚ ਪੰਜਾਬ ਕੇਵਲ 20 ਲੱਖ ਟਨ ਅਨਾਜ ਪੈਦਾ ਕਰਦਾ ਸੀ ਜਿਹੜਾ ਕਿ ਹੁਣ 218 ਲੱਖ ਟਨ ਤੋਂ ਵੱਧ ਹੈ। ਇਸੇ ਤਰ੍ਹਾਂ ਸੰਨ 1950 ਵਿਚ ਕਪਾਹ ਦੀਆਂ ਢਾਈ ਲੱਖ ਗੱਠਾਂ ਹੁੰਦੀਆਂ ਸਨ ਜਿਹੜੀਆਂ ਕਿ ਹੁਣ 150 ਲੱਖ ਤੋਂ ਵੀ ਵੱਧ ਗਈਆਂ ਹਨ। ਗੰਨਾ 25 ਲੱਖ ਟਨ ਹੁੰਦਾ ਸੀ ਜਿਹੜਾ ਕਿ ਹੁਣ 45 ਲੱਖ ਟਨ ਤੋਂ ਵਧ ਹੈ। ਭੂਗੋਲਿਕ ਪੱਖੋਂ ਪੰਜਾਬ, ਦੇਸ਼ ਦਾ ਕੇਵਲ 1.5 ਪ੍ਰਤੀਸ਼ਤ ਹੈ ਪਰ ਇਥੇ ਦੇਸ਼ ਦੀ 22 ਪ੍ਰਤੀਸ਼ਤ ਕਣਕ, 9 ਪ੍ਰਤੀਸ਼ਤ ਝੋਨਾ ਅਤੇ 24 ਪ੍ਰਤੀਸ਼ਤ ਕਪਾਹ ਹੁੰਦੀ ਹੈ । ਫ਼ਾਰਮ ਮਸ਼ੀਨਰੀ ਬਾਰੇ ਵੀ



ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ

ਇਸ ਤਰ੍ਹਾਂ ਹੀ ਮੱਲਾਂ ਮਾਰੀਆਂ ਗਈਆਂ ਹਨ । ਪੰਜਾਬ ਵਿਚ 1950 ਈ. ਸਮੇਂ ਕੇਵਲ 2000 ਟਿਊਬਵੈੱਲ ਸਨ ਜਿਹੜੇ 9

ਲਖ ਹੋ ਗਏ ਹਨ। ਟਰੈਕਟਰ ਕੇਵਲ 1400 ਸਨ ਜਿਹੜੇ ਹੁਣ ਤਿੰਨ ਲਖ ਤੋਂ ਵੱਧ ਹਨ ਜੋ ਕਿ ਦੇਸ਼ ਵਿਚਲੇ ਕੁੱਲ ਟਰੈਕਟਰਾਂ ਦਾ 22 ਪ੍ਰਤੀਸ਼ਤ ਤੋਂ ਵੱਧ ਹੈ। ਸਿੰਜਾਈ ਅਤੇ ਕਣਕ ਦੀ ਗਹਾਈ ਦਾ ਸੂਬੇ ਵਿਚ ਪੂਰਾ ਮਸ਼ੀਨੀਕਰਨ ਹੋ ਚੁੱਕਿਆ ਹੈ । ਸ਼ਾਇਦ ਪੰਜਾਬ ਹੀ ਇਕ ਅਜਿਹਾ ਸੂਬਾ ਹੈ ਜਿਥੇ 42 ਪ੍ਰਤੀਸ਼ਤ ਬਿਜਲੀ ਖੇਤੀ ਕੰਮਾਂ ਲਈ ਵਰਤੀ ਜਾਂਦੀ ਹੈ।

ਉਪਜ ਵਿਚ ਚਮਤਕਾਰੀ ਵਾਧਾ ਕੇਵਲ ਫ਼ਸਲਾਂ ਵਿਚ ਹੀ ਨਹੀਂ ਹੋਇਆ ਸਗੋਂ ਦੂਜੇ ਖੇਤਰਾਂ ਵਿਚ ਵੀ ਉਸੇ ਤੇਜ਼ੀ ਨਾਲ ਵਿਕਾਸ ਹੋਇਆ ਹੈ । ਮੱਝਾਂ ਅਤੇ ਗਊਆਂ ਦੇ ਨਸਲ ਸੁਧਾਰ ਯਤਨਾਂ ਸਦਕਾ ਦੁੱਧ ਦਾ ਉਤਪਾਦਨ ਜਿਹੜਾ ਅਜ਼ਾਦੀ ਸਮੇਂ 15 ਲਖ ਟਨ ਤੋਂ ਵੀ ਘੱਟ ਸੀ, ਹੁਣ 70 ਲਖ ਟਨ ਤੋਂ ਵੀ ਵੱਧ ਗਿਆ ਹੈ ਅਤੇ ਦੇਸ਼ ਦੇ ਕੁੱਲ ਉਤਪਾਦਨ ਦਾ 10 ਪ੍ਰਤੀਸ਼ਤ ਪੰਜਾਬ ਵਿਚ ਹੈ। ਮੁਰਗੀਆਂ ਦੀ ਗਿਣਤੀ ਜਿਹੜੀ ਨਾਂ-ਮਾਤਰ ਸੀ ਹੁਣ 170 ਲਖ ਤੋਂ ਵੀ ਵੱਧ ਹੋ ਗਈ ਹੈ । ਤੇਲ ਬੀਜਾਂ ਦੀ ਉਪਜ 1950 ਈ. ਵਿਚ ਕੇਵਲ 76,000 ਟਨ ਸੀ ਹੁਣ ਵੱਧ ਕੇ 3,00,000 ਟਨ ਹੋ ਗਈ ਹੈ। ਕੁਝ ਨਵੀਆਂ ਫ਼ਸਲਾਂ ਅਤੇ ਧੰਦੇ ਵੀ ਸ਼ੁਰੂ ਹੋ ਗਏ ਹਨ । ਪੰਜਾਬ ਵਿਚ ਪਹਿਲੀ ਵਾਰ ਸੂਰਜ ਮੁਖੀ ਦੀ ਕਾਸ਼ਤ 1990 ਈ. ਵਿਚ ਸ਼ੁਰੂ ਹੋਈ ਤੇ 1997 ਈ. ਵਿਚ ਇਸ ਦੀ ਉਪਜ 1,65,000 ਟਨ ਹੋਈ । ਖੁੰਬਾਂ ਅਤੇ ਸ਼ਹਿਦ ਦੀ ਪੈਦਾਵਾਰ ਵੀ ਅਜ਼ਾਦੀ ਪਿੱਛੋਂ ਹੀ ਸ਼ੁਰੂ ਹੋਈ ਤੇ ਹੁਣ ਪੰਜਾਬ ਦੇਸ਼ ਦਾ 33 ਪ੍ਰਤੀਸ਼ਤ ਸ਼ਹਿਦ (2000ਟਨ) ਅਤੇ 20 ਪ੍ਰਤੀਸ਼ਤ ਖੁੰਬਾਂ (2500 ਟਨ) ਪੈਦਾ ਕਰਦਾ ਹੈ । ਪੰਜਾਬ ਵਿਚ ਰਸਾਇਣਕ ਖਾਦਾਂ 168 ਕਿ.ਗ੍ਰਾ. ਪ੍ਰਤਿ ਏਕੜ ਵਰਤੀਆਂ ਜਾਂਦੀਆਂ ਹਨ ਜਦੋਂ ਕਿ ਭਾਰਤ ਦੀ ਔਸਤ 73 ਕਿ.ਗ੍ਰਾ. ਪ੍ਰਤਿ ਏਕੜ ਦੀ ਹੈ। ਦੇਸ਼ ਵਿਚ ਵਰਤੀਆਂ ਜਾਣ ਵਾਲੀਆਂ ਰਸਾਇਣਕ ਖਾਦਾਂ ਅਤੇ ਕੀੜੇਮਾਰ ਜ਼ਹਿਰਾਂ ਦਾ 9 ਪ੍ਰਤੀਸ਼ਤ ਅਤੇ ਨਦੀਨ ਨਾਸ਼ਕ ਜ਼ਹਿਰਾਂ ਦਾ 60 ਪ੍ਰਤੀਸ਼ਤ ਪੰਜਾਬ ਵਿਚ ਵਰਤਿਆ ਜਾਂਦਾ ਹੈ । ਪੰਜਾਬ ਵਿਚ ਅਜ਼ਾਦੀ ਪਿੱਛੋਂ ਫ਼ਲਦਾਰ ਬੂਟੇ ਲਗਾਉਣ ਵੱਲ ਧਿਆਨ ਦਿੱਤਾ ਗਿਆ । ਇਸ ਤਰ੍ਹਾਂ ਫ਼ਲਾਂ ਦੀ ਖੇਤੀ ਨੂੰ ਉਤਸ਼ਾਹਿਤ ਕੀਤਾ ਗਿਆ । ਹੁਣ ਪੰਜਾਬ ਕ੍ਰਿੰਨੂ, ਅੰਬ, ਅੰਗੂਰ, ਬੇਰ, ਨਾਸ਼ਪਾਤੀ ਅਤੇ ਆੜੂ ਵਿਚ ਮੋਹਰੀ ਹੋ ਗਿਆ ਹੈ। ਬਾਗ਼ਾਂ ਹੇਠ ਰਕਬੇ ਵਿਚ ਤੇਜ਼ੀ ਨਾਲ ਵਾਧਾ ਹੋਇਆ ਹੈ। ਹੁਣ 80,000 ਹੈਕਟੇਅਰ ਤੋਂ ਵੀ ਵੱਧ ਰਕਬੇ ਵਿਚ ਫ਼ਲਾਂ ਦੇ ਬਾਗ਼ ਹਨ । ਪੰਜਾਬ ਵਿਚ ਫ਼ਲਾਂ ਦੀ ਉਪਜ 7,20,000 ਟਨ ਹੈ। ਸਬਜ਼ੀਆਂ ਦੀ ਕਾਸ਼ਤ ਵਿਚ ਵੀ ਚੋਖਾ ਵਿਕਾਸ ਹੋਇਆ ਹੈ । ਹੁਣ ਸਬਜ਼ੀਆਂ ਹੇਠ 60,000 ਹੈਕਟੇਅਰ ਰਕਬਾ ਹੈ। ਪੰਜਾਬ ਆਲੂਆਂ ਦੀ ਕਾਸ਼ਤ ਵਿਚ ਮੋਹਰੀ ਹੈ ਅਤੇ ਲਗਭਗ 3,000 ਹੈਕਟੇਅਰ ਵਿਚ ਆਲੂਆਂ ਦੀ ਕਾਸ਼ਤ ਹੁੰਦੀ ਹੈ। ਇਸ ਵਿਕਾਸ ਦਾ ਸਿਹਰਾ ਪੰਜਾਬੀਆਂ ਦੀ ਮਿਹਨਤ, ਨਵੀਂ ਤਕਨਾਲੋਜੀ ਅਤੇ ਸਰਕਾਰੀ ਸਹਾਇਤਾ ਦੇ ਨਾਲ ਨਾਲ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਸਿਰ ਵੀ ਬਝਦਾ ਹੈ।

ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਮਾਹਿਰਾਂ ਨੇ ਮਿਹਨਤ ਅਤੇ ਲਗਨ ਨਾਲ ਅਜਿਹੀ ਤਕਨਾਲੋਜੀ ਦਾ ਵਿਕਾਸ ਕੀਤਾ ਜਿਸ ਨਾਲ ਉਪਜ ਵਿਚ ਵਾਧਾ ਹੋ ਸਕਿਆ ਹੈ । ਬਹੁਤੇ ਵਿਗਿਆਨੀ ਆਪ ਪਿੰਡਾਂ ਅਤੇ ਖੇਤੀ ਨਾਲ ਸਬੰਧਤ ਹਨ। ਇਸ ਕਰ ਕੇ ਉਹ ਕਿਸਾਨਾਂ ਦੀਆਂ ਸਮੱਸਿਆਵਾਂ ਤੋਂ ਜਾਣੂੰ ਹਨ। ਉਨ੍ਹਾਂ ਦੀ ਖੋਜ ਨੇ ਕਿਸਾਨਾਂ ਦੀਆਂ ਸਮੱਸਿਆਵਾਂ ਦੇ ਹੱਲ ਲੱਭੇ ਜਿਸ ਸਦਕਾ ਕਿਸਾਨਾਂ ਨੂੰ ਨਵੀਨ ਗਿਆਨ ਉੱਤੇ ਭਰੋਸਾ ਹੋਇਆ ਉਨ੍ਹਾਂ ਵਿਚ ਵਿਗਿਆਨਕ ਸੂਝ ਪੈਦਾ ਹੋਈ । ਹੁਣ ਉਹ ਆਪਣੀ ਹਰ ਸਮੱਸਿਆ ਦਾ ਹੱਲ ਵਿਗਿਆਨੀਆਂ ਕੋਲੋਂ ਪੁੱਛਦੇ ਹਨ ਨਾ ਕਿ ਵਹਿਮਾਂ-ਭਰਮਾਂ ਵਿਚ ਪੈਂਦੇ ਹਨ । ਕਿਸਾਨਾਂ ਵਿਚ ਵਿਗਿਆਨਕ ਸੂਝ ਅਤੇ ਵਿਗਿਆਨ ਉੱਤੇ ਭਰੋਸਾ ਕਰਨ ਦੀ ਭਾਵਨਾ ਭਰਨਾ ਇਸ ਯੂਨੀਵਰਸਿਟੀ ਦੀ ਮਹਾਨ ਦੇਣ ਹੈ।

ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦਾ ਰਸਮੀ ਉਦਘਾਟਨ ਭਾਰਤ ਦੇ ਉਸ ਵਕਤ ਦੇ ਪ੍ਰਧਾਨ ਮੰਤਰੀ ਸ੍ਰੀ ਜਵਾਹਰ ਲਾਲ ਨਹਿਰੂ ਨੇ 8 ਜੁਲਾਈ, 1963 ਨੂੰ ਕੀਤਾ । ਇਹ ਭਾਰਤ ਦੀ ਦੂਜੀ ਖੇਤੀਬਾੜੀ ਯੂਨੀਵਰਸਿਟੀ ਸੀ। ਭਾਰਤ ਦੀ ਸਭ ਤੋਂ ਪਹਿਲੀ ਖੇਤੀਬਾੜੀ ਯੂਨੀਵਰਸਿਟੀ ਜੀ. ਬੀ. ਪੰਤ ਯੂਨੀਵਰਸਿਟੀ, ਪੰਤ ਨਗਰ, ਯੂ. ਪੀ. ਵਿਚ ਹੈ । ਪੰਜਾਬ ਵਿਚ ਉਦੋਂ ਦੇ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਇਕ ਪ੍ਰਤਿਭਾਸ਼ਾਲੀ ਸ਼ਖ਼ਸੀਅਤ ਦੇ ਮਾਲਕ ਸੀ । ਉਹ ਇਸ ਯੂਨੀਵਰਸਿਟੀ ਨੂੰ ਅਮਰੀਕਨ ਯੂਨੀਵਰਸਿਟੀ ਨਾਲੋਂ ਵੀ ਚੰਗਾ ਅਤੇ ਦੇਸ਼ ਦੀ-ਸਭ ਤੋਂ ਵਧੀਆ ਖੇਤੀਬਾੜੀ ਯੂਨੀਵਰਸਿਟੀ ਬਣਾਉਣਾ ਚਾਹੁੰਦੇ ਸਨ। ਕੈਰੋਂ ਸਾਹਿਬ ਨੇ ਆਪ ਅਮਰੀਕਾ ਦੀ ਇਕ ਬਹੁਤ ਅੱਛੀ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਕੀਤੀ ਸੀ । ਉਨ੍ਹਾਂ ਨੇ ਭਾਰਤ ਸਰਕਾਰ ਦੇ ਖੇਤੀ ਸਕੱਤਰ ਸ੍ਰੀ ਪੀ. ਐਨ. ਥਾਪਰ ਨੂੰ ਇਸ ਯੂਨੀਵਰਸਿਟੀ ਦਾ ਪਹਿਲਾ ਉਪ-ਕੁਲਪਤੀ ਨਿਯੁਕਤ ਕੀਤਾ । ਸ੍ਰੀ ਥਾਪਰ ਸਿਰਫ਼ ਚੰਗਾ ਪ੍ਰਬੰਧਕ ਹੀ ਨਹੀਂ ਸਗੋਂ ਉਸ ਨੂੰ ਦੇਸ਼ ਦੀ ਖੇਤੀਬਾੜੀ ਦੀ ਹਾਲਤ ਦਾ ਵੀ ਡੂੰਘਾ ਗਿਆਨ ਸੀ । ਉਸ ਨੂੰ ਬਗ਼ੈਰ ਕਿਸੇ ਰਾਜਨੀਤਕ ਦਖ਼ਲ ਦੇ ਯੂਨੀਵਰਸਿਟੀ ਚਲਾਉਣ ਦੀ ਪੂਰੀ ਅਜ਼ਾਦੀ ਦਿੱਤੀ ਗਈ । ਰਾਜ ਦੀ ਖੇਤੀ ਖੋਜ, ਅਧਿਆਪਨ ਅਤੇ ਖੇਤੀਬਾੜੀ ਸਲਾਹਕਾਰ ਸੇਵਾ ਮੁਕੰਮਲ ਤੌਰ ਉੱਤੇ ਯੂਨੀਵਰਸਿਟੀ ਨੂੰ ਸੌਂਪ ਦਿੱਤੀ ਗਈ । ਪੰਜਾਬ ਹੀ ਇਕ ਅਜਿਹਾ ਰਾਜ ਹੈ ਜਿਥੇ ਸਾਰੀ ਖੇਤੀ ਖੋਜ ਇਕ ਅਦਾਰੇ ਵੱਲੋਂ ਹੁੰਦੀ ਹੈ। ਸ੍ਰੀ ਥਾਪਰ ਨੇ ਯੂਨੀਵਰਸਿਟੀ ਚਲਾਉਣ ਲਈ ਦੇਸ਼ ਭਰ ਵਿਚੋਂ ਚੁਣ ਕੇ ਯੋਗ ਵਿਗਿਆਨੀਆਂ ਨੂੰ ਨਿਯੁਕਤ ਕੀਤਾ । ਇਸ ਤਰ੍ਹਾਂ ਇਕ ਸੁਯੋਗ ਪ੍ਰਬੰਧਕ ਹੇਠ ਇਸ ਯੂਨੀਵਰਸਿਟੀ ਦੀ ਸ਼ੁਰੂਆਤ ਹੋਈ। ਆਰੰਭ ਤੋਂ ਹੀ ਕਿਸਾਨਾਂ ਦੀ ਸੇਵਾ ਕਰਨਾ ਇਸ ਯੂਨੀਵਰਸਿਟੀ ਦਾ ਮੁੱਖ ਮੰਤਵ ਰਿਹਾ ਹੈ । ਥਾਪਰ ਸਾਹਿਬ ਨੇ ਪਹਿਲੇ ਕਿਸਾਨ ਮੇਲੇ ਦਾ ਉਦਘਾਟਨ ਕਰਦਿਆਂ ਕਿਸਾਨਾਂ ਨੂੰ ਆਖਿਆ :

''ਹੁਣ ਤਕ ਗਵਰਨਰ ਤੇ ਹੋਰ ਵੱਡੇ ਸਮਝੇ ਜਾਂਦੇ ਅਫ਼ਸਰ ਹੀ ਸਾਡਾ ਕੰਮ ਕਾਰ ਵੇਖਣ ਲਈ ਆਉਂਦੇ ਰਹੇ ਹਨ ਪਰ ਅੱਜ ਤੁਸਾਂ, ਸਾਡੇ ਅਸਲੀ ਮਾਲਕਾਂ ਨੇ ਸਾਨੂੰ ਇਹ ਖੁਸ਼ੀ ਦਿੱਤੀ ਹੈ । ਤੁਹਾਡਾ ਇਥੇ ਆਉਣਾ ਸਾਡੇ ਲਈ ਬਹੁਤ ਹੀ ਮਹੱਤਵਪੂਰਨ ਹੈ।''

ਇਹ ਮੇਲਾ ਵੇਖਣ ਉਪਰੰਤ ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੇ 'ਪ੍ਰੀਤਲੜੀ' ਦੇ ਅਪ੍ਰੈਲ, 1967 ਦੇ ਅੰਕ ਵਿਚ ਲਿਖਿਆ, ''ਨਦੀਆਂ ਦਾ ਸੰਗਮ ਮਹਾਨ ਹੈ, ਇਸਤਰੀ-ਮਰਦ ਦਾ ਸੰਯੋਗ ਮਹਾਨ ਹੈ ਅਤੇ ਇਹਨਾਂ ਜਿੱਡਾ ਹੀ ਮਹਾਨ ਸੰਗਮ ਮੈਨੂੰ ਕਿਸਾਨ ਤੇ ਸਾਇੰਸਦਾਨ ਦਾ ਭਾਸਿਆ ਹੈ । ਇਹਦੇ ਵਿਚ ਮੈਨੂੰ ਇਕ ਨਵੇਂ ਤੇ ਸੰਭਾਵਨਾਵਾਂ ਭਰੇ ਯੁੱਗ ਦਾ ਅਰੰਭ ਦਿਸਿਆ।'' ਇਹ ਬੜੀ ਸਹੀ ਭਵਿੱਖਬਾਣੀ ਸੀ।

ਇਸ ਯੂਨੀਵਰਸਿਟੀ ਦਾ ਦੂਜਾ ਉਪ-ਕੁਲਪਤੀ ਡਾ. ਮਹਿੰਦਰ ਸਿੰਘ ਰੰਧਾਵਾ ਬਣਿਆ। ਡਾ. ਰੰਧਾਵਾ ਇਕ ਬਹੁਤ ਸੁਯੋਗ ਪ੍ਰਬੰਧਕ ਤੇ ਉੱਚਕੋਟੀ ਦਾ ਵਿਗਿਆਨੀ ਸੀ। ਖੇਤੀਬਾੜੀ ਦੇ ਵਿਕਾਸ ਪ੍ਰਤੀ ਉਸ ਦੀ ਵਿਸ਼ੇਸ਼ ਲਗਨ ਸੀ । ਡਾ. ਰੰਧਾਵਾ ਨੇ ਇਸ ਸੰਸਥਾ ਨੂੰ ਨਵੀਆਂ ਬੁਲੰਦੀਆਂ ਬਖ਼ਸ਼ੀਆਂ । ਡਾ. ਰੰਧਾਵਾ ਤੋਂ ਪਿੱਛੋਂ ਡਾ. ਅਮਰੀਕ ਸਿੰਘ ਚੀਮਾ, ਡਾ. ਸੁਖਦੇਵ ਸਿੰਘ, ਡਾ. ਖੇਮ ਸਿੰਘ ਗਿੱਲ ਅਤੇ ਡਾ.ਅਮਰੀਕ ਸਿੰਘ ਖਹਿਰਾ ਨੇ ਸੁਚੱਜੀ ਅਗਵਾਈ ਪ੍ਰਦਾਨ ਕੀਤੀ । ਇਸ ਯੂਨੀਵਰਸਿਟੀ ਨੇ ਯੋਗ ਅਗਵਾਈ ਹੇਠ ਅਧਿਆਪਨ, ਖੋਜ ਅਤੇ ਪਸਾਰ ਸਿੱਖਿਆ ਦੇ ਖੇਤਰਾਂ ਵਿਚ ਮਹੱਤਵਪੂਰਨ ਪ੍ਰਾਪਤੀਆਂ ਕੀਤੀਆਂ ਹਨ।

**ਖੇਤੀ ਖੋਜ**– ਇਸ ਯੂਨੀਵਰਸਿਟੀ ਦੇ 19 ਖੋਜ ਕੇਂਦਰ ਸਾਰੇ ਸੂਬੇ ਵਿਚ ਫੈਲੇ ਹੋਏ ਹਨ । ਯੂਨੀਵਰਸਿਟੀ ਦਾ ਮੁੱਖ ਕੇਂਦਰ ਲੁਧਿਆਣੇ ਵਿਖੇ 1510 ਏਕੜ ਵਿਚ ਫੈਲਿਆ ਹੋਇਆ ਹੈ ਜਦੋਂ ਕਿ ਬਾਹਰਲੇ ਖੋਜ ਕੇਂਦਰਾਂ ਕੋਲ 4615 ਏਕੜ ਜ਼ਮੀਨ ਹੈ । ਯੂਨੀਵਰਸਿਟੀ ਨੇ 1997 ਈ. ਤੀਕ 425 ਤੋਂ ਵੱਧ ਨਵੀਆਂ ਸੁਧਰੀਆਂ ਫ਼ਸਲਾਂ, ਫ਼ਲਾਂ ਤੇ ਸਬਜ਼ੀਆਂ ਦੀਆਂ ਕਿਸਮਾਂ ਕੱਢੀਆਂ ਹਨ। ਯੂਨੀਵਰਸਿਟੀ ਵੱਲੋਂ ਦੋਗਲੀਆਂ ਕਿਸਮਾਂ ਵਿਕਸਿਤ ਕਰਨ ਵੱਲ ਵੀ ਧਿਆਨ ਦਿੱਤਾ ਜਾ ਰਿਹਾ ਹੈ । ਹੁਣ ਤੀਕ 12 ਫ਼ਸਲਾਂ ਦੀਆਂ 20 ਦੋਗਲੀਆਂ ਕਿਸਮਾਂ ਕਿਸਾਨਾਂ ਨੂੰ ਕਾਸ਼ਤ ਲਈ ਦਿੱਤੀਆਂ ਗਈਆਂ ਜਿਨ੍ਹਾਂ ਵਿਚ ਬਾਜਰਾ, ਮੱਕੀ, ਸੂਰਜਮੁਖੀ, ਟਮਾਟਰ, ਖ਼ਰਬੂਜ਼ਾ, ਮਿਰਚਾਂ, ਕਪਾਹ ਮੁੱਖ ਫ਼ਸਲਾਂ ਹਨ। ਯੂਨੀਵਰਸਿਟੀ ਵੱਲੋਂ ਵਿਕਸਿਤ 50 ਤੋਂ ਵੱਧ ਕਿਸਮਾਂ ਦੂਜੇ ਸੂਬਿਆਂ ਵਿਚ ਵੀ ਸਫ਼ਲਤਾ ਪੂਰਵਕ ਕਾਸ਼ਤ ਹੋ ਰਹੀਆਂ ਹਨ । ਇਨ੍ਹਾਂ ਵਿਚ ਕੁੱਝ ਮੁੱਖ ਕਿਸਮਾਂ ਹਨ - ਕਣਕ ਦੀਆਂ ਕਲਿਆਣ ਸੋਨਾ, ਡਬਲਯੂ. ਐਲ 711, ਪੀ. ਬੀ. ਡਬਲਯੂ 343, ਝੋਨੇ ਦੀਆਂ ਆਈ. ਆਰ-8, ਪੀ. ਆਰ. 106 ਜੈਆ, ਨਰਮੇ ਦੀ ਐਲ.ਡੀ. 327, ਮੱਕੀ ਦੀਆਂ ਨਵਜੋਤ, ਪਾਰਸ, ਸਰਤਾਜ਼, ਪ੍ਰਭਾਤ, ਮੂੰਗੀ ਦੀਆਂ ਐਸ. ਐਮ. ਐਲ. 134, ਐਸ. ਐਮ. ਐਲ-32, ਪੀ. ਬੀ. ਐਮ-1, ਮਾਹਾਂ ਦੀਆਂ ਮਾਂਹ 414, ਮਾਂਹ 338, ਮਾਂਹ 48, ਅਰਹਰ ਦੀਆਂ ਪੀ. ਪੀ. ਐਚ-4, ਏ.ਐਲ. 201, ਸੋਇਆਬੀਨ ਦੀ ਐਸ.ਐਲ. 295 ਆਦਿ ਮੁੱਖ ਹਨ। ਕਮਾਦ ਸੰਬੰਧੀ ਖੋਜ ਵਿਚ ਵਧੀਆ ਕੰਮ ਹੋਇਆ ਹੈ । ਯੂਨੀਵਰਸਿਟੀ ਦੁਆਰਾ ਇਸ ਦੀਆਂ ਵਿਕਸਿਤ ਕਿਸਮਾਂ ਵਿਸ਼ੇਸ਼ ਕਰ ਕੇ ਸੀ.ਓ.ਜੇ. 64, ਸੀ.ਓ.ਜੇ. 82 ਅਤੇ ਸੀ.ਓ. ਜੇ. 83 ਕਿਸਮਾਂ ਨੇ ਉਪਜ ਵਿਚ ਚੋਖਾ ਵਾਧਾ ਕੀਤਾ ਹੈ । ਮੂੰਗਫਲੀ ਭਾਵੇਂ ਪੰਜਾਬ ਦੀ ਮੁੱਖ ਫ਼ਸਲ ਨਹੀਂ ਹੈ ਪਰ ਫ਼ਿਰ ਵੀ ਇਸ ਦੀਆਂ ਐਮ 522, ਐਮ 335, ਐਮ 13 ਵੱਧ ਝਾੜ ਦੇਣ ਵਾਲੀਆਂ ਕਿਸ਼ਮਾਂ ਹਨ । ਚਾਰੇ ਦੀ ਉਪਜ ਵਿਚ ਵਾਧਾ ਕਰਨ ਲਈ ਵੀ ਨਵੀਆਂ ਕਿਸਮਾਂ ਵਿਕਸਿਤ ਕੀਤੀਆਂ ਗਈਆਂ ਹਨ। ਇਨ੍ਹਾਂ ਵਿਚ ਗੁਆਰੇ ਦੀ ਅਗੇਤਾ ਗੁਆਰਾ 111, ਅਗੇਤਾ ਗੁਆਰਾ 112, ਗੁਆਰਾ 80, ਮੱਕੀ ਦੀ ਜੇ-1006, ਚਰ੍ਹੀ ਦੀ ਐੱਸ ਐੱਲ 44 ਅਤੇ ਜੇ. ਐੱਸ 20, ਬਾਜਰੇ ਦੀਆਂ ਪੀ. ਸੀ. ਬੀ. 141, ਪੀ. ਸੀ. ਬੀ. 15, ਮੱਕਚਰ੍ਹੀ ਦੀ ਟੀ. ਐਲ-1, ਦੋਗਲੇ ਨੇਪੀਅਰ ਬਾਜਰੇ ਦੀਆਂ ਐਨ. ਬੀ. 21, ਪੀ. ਬੀ. 83 ਗਿੰਨੀ ਘਾਹ ਦੀਆਂ ਪੰਜਾਬ ਗਿੰਨੀ ਘਾਹ 518, ਪੰਜਾਬ ਗਿੰਨੀ ਘਾਹ 101, ਰੁਆਂਹ ਦੀ ਕਾਉਪੀਜ਼ 10, ਕਾਉਪੀਜ਼ 88 ਆਦਿ ਬਹੁਤ ਹਰਮਨ ਪਿਆਰੀਆਂ ਹੋਈਆਂ ਹਨ। ਸਬਜ਼ੀਆਂ ਦੀਆਂ ਬਹੁਤ ਸਾਰੀਆਂ ਨਵੀਆਂ ਕਿਸਮਾਂ ਵਿਕਸਿਤ ਹੋਈਆਂ ਹਨ। ਇਨ੍ਹਾਂ ਵਿਚ ਖ਼ਰਬੂਜ਼ੇ ਦੀਆਂ ਪੰਜਾਬ ਸੁਨਹਿਰੀ, ਪੰਜਾਬ ਹਾਈਬ੍ਰਿਡ, ਟਮਾਟਰਾਂ ਦੀਆਂ ਪੰਜਾਬ ਕੇਸਰੀ, ਪੰਜਾਬ ਛੁਆਰਾ, ਮਟਰਾਂ ਦੀਆਂ ਅਗੇਤਾ-6, ਪੰਜਾਬ-87, ਪੰਜਾਬ-88, ਭਿੰਡੀ ਦੀ ਪੰਜਾਬ-7 ਅਤੇ ਮਿਰਚਾਂ ਦੀਆਂ ਪੰਜਾਬ-ਲਾਲ, ਪੰਜਾਬ-ਗੁੱਛਾ ਅਤੇ ਦੋਗਲੀ ਕਿਸਮ ਬਹੁਤ ਹੀ ਪ੍ਰਚਲਿਤ ਹੋਈਆਂ ਹਨ । ਮੱਝਾਂ ਦੇ ਵੱਗ ਸੁਧਾਰ ਅਤੇ ਗਊਆਂ ਦੀਆਂ ਦੋਗਲੀਆਂ ਨਸਲਾਂ ਨੇ ਦੁੱਧ ਵਿਚ ਵਾਧਾ ਕੀਤਾ ਹੈ । ਮੁਰਗੀਆਂ ਦੀ ਸਤਲੁਜ ਕਿਸਮ ਲਗਭਗ 280 ਆਂਡੇ ਪ੍ਰਤੀ ਸਾਲ ਦਿੰਦੀ ਹੈ । ਮਾਸ ਲਈ ਆਈ. ਬੀ. ਐਲ. 80 ਵਧੀਆ ਕਿਸਮ ਮੰਨੀ ਗਈ ਹੈ । ਨਵੀਆਂ ਕਿਸਮਾਂ ਵਿਕਸਿਤ ਕਰਨ ਦੇ ਨਾਲੋ-ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਨੂੰ ਕਾਇਮ ਰੱਖਣ, ਨਦੀਨਾਂ ਤੇ ਕਾਬੂ ਪਾਉਣ, ਕੀੜੇ ਮਕੌੜੇ ਅਤੇ ਬੀਮਾਰੀਆਂ ਦੀ ਰੋਕਥਾਮ ਅਤੇ ਸਿੰਜਾਈ ਢੰਗਾਂ ਬਾਰੇ ਵੀ ਮਹੱਤਵਪੂਰਨ ਕੰਮ ਕੀਤਾ ਗਿਆ ਹੈ। ਇਸੇ ਤਰ੍ਹਾਂ ਖੇਤੀਬਾੜੀ ਇੰਜੀਨੀਅਰਾਂ ਨੇ ਖੇਤੀਬਾੜੀ ਦੇ ਮਸ਼ੀਨੀਕਰਨ ਵਿਚ ਭਰਪੂਰ ਯੋਗਦਾਨ ਪਾਇਆ ਹੈ। ਉਨ੍ਹਾਂ ਨੇ ਕਿਸਾਨਾਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਖੇਤੀ ਮਸ਼ੀਨਾਂ ਤਿਆਰ ਕੀਤੀਆਂ ਜਿਨ੍ਹਾਂ ਸਦਕਾ ਖੇਤੀ ਦਾ ਮਸ਼ੀਨੀਕਰਨ ਹੋ ਸਕਿਆ ਹੈ। ਮੁਰਗੀਆਂ ਅਤੇ ਪਸ਼ੂਆਂ ਦੀਆਂ ਨਵੀਆਂ ਨਸਲਾਂ ਤਿਆਰ ਕਰ ਕੇ ਅਤੇ ਉਨ੍ਹਾਂ ਦੀ ਸੁਚੱਜੀ ਪਾਲਣਾ ਦੇ ਢੰਗਾਂ ਨੂੰ ਵਿਕਸਿਤ ਕਰ ਕੇ ਦੁੱਧ, ਆਂਡੇ ਅਤੇ ਮਾਸ ਦੇ ਉਤਪਾਦਨ ਵਿਚ ਇਨਕਲਾਬੀ ਵਾਧਾ ਕੀਤਾ ਜਿਸ ਨੂੰ ਚਿੱਟੇ ਇਨਕਲਾਬ ਦਾ ਨਾਂ ਦਿੱਤਾ ਗਿਆ ਹੈ। ਇਸ ਯੂਨੀਵਰਸਿਟੀ ਵੱਲੋਂ ਵਿਕਸਿਤ ਕੀਤੀ ਤਕਨਾਲੋਜੀ ਸਦਕਾ ਹੀ ਸੂਬੇ ਵਿਚ ਸ਼ਹਿਦ ਦੀਆਂ ਮੱਖੀਆਂ, ਖੁੰਬਾਂ ਦੀ ਕਾਸ਼ਤ, ਮੱਛੀਆਂ ਅਤੇ ਖ਼ਰਗੋਸ਼ਾਂ ਦੇ ਪਾਲਣ ਦਾ ਕੰਮ ਵਧੀਆ ਢੰਗ ਨਾਲ ਸ਼ੁਰੂ ਹੋ ਸਕਿਆ ਹੈ । ਪੰਜਾਬ ਦੀ ਬੰਜਰ ਅਤੇ ਕੱਲਰ ਧਰਤੀ ਨੂੰ ਵਾਹੀ ਯੋਗ ਬਣਾਉਣ ਲਈ ਯੂਨੀਵਰਸਿਟੀ ਦੀ ਹੀ ਖੋਜ ਦਾ ਹੱਥ ਹੈ । ਉਪਜ ਦੀ ਸਾਂਭ-ਸੰਭਾਲ ਅਤੇ ਉਨ੍ਹਾਂ ਤੋਂ ਪਦਾਰਥਾਂ ਨੂੰ ਬਣਾਉਣ ਬਾਰੇ ਵੀ ਚੋਖੀ ਖੋਜ ਹੋ ਰਹੀ ਹੈ। ਉਪਜ ਵਿਚ ਹੋਰ ਵਾਧਾ ਕਰਨਾ, ਉਸ ਦੀ ਗੁਣਵਤਾ ਵਿਚ ਸੁਧਾਰ ਕਰਨਾ ਅਤੇ ਬੀਮਾਰੀਆਂ ਦੀ ਮਾਰ ਝੱਲਣ ਵਾਲੀਆਂ ਕਿਸਮਾਂ ਤਿਆਰ ਕਰਨ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ । ਇਸ ਕੰਮ ਨੂੰ ਤੇਜ਼ੀ ਨਾਲ ਕਰਨ ਲਈ ਯੂਨੀਵਰਸਿਟੀ ਵਿਖੇ 1990 ਈ. ਵਿਚ ਇਕ ਬਾਇਓਟੈਕਨਾੱਲੋਜੀ ਕੇਂਦਰ ਸਥਾਪਤ ਕੀਤਾ ਗਿਆ ਹੈ । ਇਸ ਕੇਂਦਰ ਵਿਚ ਫ਼ਸਲਾਂ ਦੇ ਬੂਟੇ ਤੇਜ਼ੀ ਨਾਲ ਤਿਆਰ ਕਰਨਾ, ਫ਼ਸਲਾਂ ਵਿਚ ਕੀੜੇ ਅਤੇ ਬੀਮਾਰੀਆਂ ਦਾ ਟਾਕਰਾ ਕਰਨ ਦੀ ਸ਼ਕਤੀ ਭਰਨਾ ਅਤੇ ਉਪਜ ਵਿਚ ਵਾਧੇ ਲਈ ਯਤਨ ਕੀਤੇ ਜਾ ਰਹੇ ਹਨ । ਯੂਨੀਵਰਸਿਟੀ ਵਿਖੇ ਮੌਸਮ ਵਿਭਾਗ ਵੀ ਖੋਲ੍ਹਿਆ ਗਿਆ ਹੈ । ਇਹ ਵਿਭਾਗ ਕਿਸਾਨਾਂ ਨੂੰ ਹਰ ਰੋਜ਼ ਦੇ ਮੌਸਮ ਬਾਰੇ ਰੇਡੀਓ, ਟੈਲੀਵੀਜ਼ਨ ਅਤੇ ਅਖ਼ਬਾਰਾਂ ਰਾਹੀਂ ਜਾਣਕਾਰੀ ਦਿੰਦਾ ਹੈ । ਹਫ਼ਤੇ ਵਿਚ ਇਕ ਵਾਰ ਮੌਸਮ ਬਾਰੇ ਵਿਸ਼ੇਸ਼ ਰਿਪੋਟ ਛਾਪੀ ਜਾਂਦੀ ਹੈ । ਇਸ ਰਿਪੋਟ ਵਿਚ ਬੀਤੇ ਹਫ਼ਤੇ ਦੇ ਅਤੇ ਆਉਣ ਵਾਲੇ ਹਫ਼ਤੇ ਦੇ ਮੌਸਮ ਬਾਰੇ ਦੱਸਿਆ ਜਾਂਦਾ ਹੈ। ਕਿਸਾਨਾਂ ਨੂੰ ਅਗਲੇ ਹਫ਼ਤੇ ਕੀ ਕਰਨਾ ਚਾਹੀਦਾ ਹੈ ਇਸ ਬਾਰੇ ਸੰਖੇਪ ਜਾਣਕਾਰੀ ਦਿੱਤੀ ਜਾਂਦੀ ਹੈ।

**ਤੂਲਿਕਾ—1**

**ਖੋਜ ਕੇਂਦਰ**

ਖੇਤਰੀ ਖੋਜ ਕੇਂਦਰ (ਕੰਡੀ) ਬੁਲੋਵਾਲ ਸੌਂਖੜੀ— (ਨਵਾਂ ਸ਼ਹਿਰ)
ਖੇਤਰੀ ਖੋਜ ਕੇਂਦਰ— (ਗੁਰਦਾਸਪੁਰ)
ਫ਼ਲ ਉਪ ਖੋਜ ਕੇਂਦਰ ਗੰਗੀਆਂ( ਹੁਸ਼ਿਆਰਪੁਰ)
ਮੁੱਖ ਖੋਜ ਕੇਂਦਰ— (ਲੁਧਿਆਣਾ)
ਖੇਤਰੀ ਗੰਨਾ ਖੋਜ ਕੇਂਦਰ— (ਜਲੰਧਰ)
ਖੇਤਰੀ ਝੋਨਾ ਖੋਜ ਕੇਂਦਰ— (ਕਪੂਰਥਲਾ)
ਭੂਪਿੰਦਰਾ ਝੋਨਾ ਖੋਜ ਕੇਂਦਰ— ਰੌਣੀ (ਪਟਿਆਲਾ)
ਸਬਜ਼ੀਆਂ ਲਈ ਉਪ ਖੋਜ ਕੇਂਦਰ— ਉਸਮਾਹ (ਅੰਮ੍ਰਿਤਸਰ)
ਤੇਲ ਬੀਜ ਉਪ ਖੋਜ ਕੇਂਦਰ— ਸਮਰਾਲਾ(ਲੁਧਿਆਣਾ)
ਫ਼ਲ ਖੋਜ ਕੇਂਦਰ— ਬਹਾਦਰਗੜ੍ਹ (ਪਟਿਆਲਾ)
ਯੂਨੀਵਰਸਿਟੀ ਬੀਜ ਫ਼ਾਰਮ ਨਰੈਣਗੜ੍ਹ— (ਫਤਹਿਗੜ੍ਹ ਸਾਹਿਬ)
ਗੰਨਾ ਉਪ ਖੋਜ ਕੇਂਦਰ— ਖੇੜੀ (ਸੰਗਰੂਰ)
ਖੇਤਰੀ ਖੋਜ ਕੇਂਦਰ— (ਫ਼ਰੀਦਕੋਟ)
ਰਾਜਾ ਹਰਿੰਦਰ ਸਿੰਘ ਬੀਜ ਫਾਰਮ— ਬਰਿਕਸ਼ਵੇਵਾਲਾ (ਫ਼ਰੀਦਕੋਟ)
ਖੇਤਰੀ ਖੋਜ ਕੇਂਦਰ— (ਬਠਿੰਡਾ)
ਖੇਤਰੀ ਖੋਜ ਕੇਂਦਰ— (ਅਬੋਹਰ)
ਕਪਾਹ ਉਪ ਖੋਜ ਕੇਂਦਰ— ਗੋਨਿਆਣਾ (ਫ਼ਰੀਦਕੋਟ)
ਯੂਨੀਵਰਸਿਟੀ ਬੀਜ ਫ਼ਾਰਮ— ਰੁਲਦੂ ਸਿੰਘ ਵਾਲਾ (ਬਠਿੰਡਾ)
ਖੇਤਰੀ ਖੋਜ ਅਤੇ ਬੀਜ ਫ਼ਾਰਮ— (ਰੋਪੜ)

ਪਸ਼ੂਆਂ ਦੀ ਸਿਹਤ ਬਾਰੇ ਵੈਟਰਨਰੀ ਕਾਲਜ ਵੱਲੋਂ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਜਾ ਰਿਹਾ ਹੈ। ਇਸ ਕਾਲਜ ਦੇ ਹਸਪਤਾਲ ਵਿਚ ਸਾਰੇ ਪੰਜਾਬ ਵਿਚੋਂ ਲੋਕ ਆਪਣੇ ਪਸ਼ੂ ਲੈ ਕੇ ਆਉਂਦੇ ਹਨ । ਡੰਗਰਾਂ ਨੂੰ ਬੀਮਾਰੀਆਂ ਤੋਂ ਬਚਾਉਣ ਲਈ ਦੁਆਈਆਂ ਬਾਰੇ ਖੋਜ ਕਰ ਕੇ ਕਿਸਾਨਾਂ ਅਤੇ ਡੰਗਰਾਂ ਦੇ ਡਾਕਟਰਾਂ ਨੂੰ ਜਾਣਕਾਰੀ ਦਿੱਤੀ ਜਾਂਦੀ ਹੈ। ਇਸ ਸਦਕਾ ਇਸ ਨਾਲ ਪੰਜਾਬ ਵਿਚ ਡੇਅਰੀ ਅਤੇ ਮੁਰਗੀ ਪਾਲਣ ਦੇ ਧੰਦੇ ਨੂੰ ਭਰਵਾਂ ਹੁੰਗਾਰਾ ਮਿਲਿਆ ਹੈ ।

ਯੂਨੀਵਰਸਿਟੀ ਵੱਲੋਂ ਕੇਵਲ ਖੇਤੀ ਅਤੇ ਹੋਰ ਸਹਾਇਕ ਧੰਦਿਆਂ ਬਾਰੇ ਹੀ ਖੋਜ ਨਹੀਂ ਕੀਤੀ ਜਾਂਦੀ ਸਗੋਂ ਪੇਂਡੂ ਘਰਾਂ ਨੂੰ ਚੰਗੇਰਾ ਬਣਾਉਣ ਸਬੰਧੀ ਵੀ ਖੋਜ ਕੀਤੀ ਜਾਂਦੀ ਹੈ । ਗ੍ਰਹਿ ਵਿਗਿਆਨੀ-ਘਰ, ਕੱਪੜਿਆਂ, ਬੱਚਿਆਂ ਅਤੇ ਭੋਜਨ ਦੀ ਸਾਂਭ-ਸੰਭਾਲ ਸਬੰਧੀ ਖੋਜ ਕਰਦੇ ਹਨ । ਇਸ ਖੋਜ ਨੂੰ ਕਿਸਾਨ ਬੀਬੀਆਂ ਤੀਕ ਪਹੁੰਚਾਉਣ ਲਈ ਭਰਪੂਰ ਯਤਨ ਕੀਤੇ ਜਾਂਦੇ ਹਨ। ਕਿਸਾਨ ਬੀਬੀਆਂ ਦੀ ਸਿਖਲਾਈ ਲਈ ਵੀ ਇਕ ਕੇਂਦਰ ਖੋਲ੍ਹਿਆ ਗਿਆ ਹੈ।

**ਪਸਾਰ ਸਿੱਖਿਆ—** ਵਿਗਿਆਨੀਆਂ ਨੇ ਜਿਵੇਂ ਵਧੀਆ ਖੋਜਾਂ ਕੀਤੀਆਂ ਉਸ ਤਰ੍ਹਾਂ ਹੀ ਪਸਾਰ ਮਾਹਿਰਾਂ ਨੇ ਇਸ ਖੋਜ ਨੂੰ ਕਿਸਾਨਾਂ ਤੀਕ ਸੁਚੱਜੇ ਢੰਗ ਨਾਲ ਪਹੁੰਚਾਉਣ ਦਾ ਯਤਨ ਕੀਤਾ ਹੈ। ਸ਼ਾਇਦ ਦੇਸ਼ ਦੀ ਕਿਸੇ ਹੋਰ ਯੂਨੀਵਰਸਿਟੀ ਦਾ ਕਿਸਾਨਾਂ ਨਾਲ ਇੰਨਾ ਨੇੜੇ ਦਾ ਸਬੰਧ ਨਹੀਂ ਹੈ ਜਿੰਨਾ ਕਿ ਪੀ.ਏ.ਯੂ. ਦਾ ਹੈ। ਹਰ ਰੋਜ਼ ਸੈਂਕੜੇ ਕਿਸਾਨ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਮਾਹਿਰਾਂ ਕੋਲ ਆਉਂਦੇ ਹਨ।

ਕਿਸਾਨਾਂ ਵਿਚ ਵਿਗਿਆਨਕ ਸੋਚ ਨੂੰ ਪ੍ਰਫੁੱਲਤ ਕਰਨਾ ਅਤੇ ਉਨ੍ਹਾਂ ਦਾ ਵਿਗਿਆਨ ਉੱਤੇ ਭਰੋਸਾ ਹੋਣਾ ਇਸ ਯੂਨੀਵਰਸਿਟੀ ਦੀਆਂ ਪ੍ਰਾਪਤੀਆਂ ਹਨ । ਯੂਨੀਵਰਸਿਟੀ ਵੱਲੋਂ ਫ਼ਸਲਾਂ ਦੀ ਕਾਸ਼ਤ, ਫ਼ਲਾਂ ਤੇ ਸਬਜ਼ੀਆਂ ਦੀ ਕਾਸ਼ਤ, ਪਸ਼ੂਆਂ ਅਤੇ ਖੇਤੀ ਮਸ਼ੀਨਾਂ ਦੀ ਦੇਖਭਾਲ ਸਬੰਧੀ ਸਿਫ਼ਾਰਸ਼ਾਂ ਪੂਰੇ ਵਿਚਾਰ ਵਟਾਂਦਰੇ ਪਿੱਛੋਂ ਕਿਤਾਬੀ ਰੂਪ ਵਿਚ ਛਾਪੀਆਂ ਜਾਂਦੀਆਂ ਹਨ। ਇਨ੍ਹਾਂ ਨੂੰ ਤਿਆਰ ਕਰਨ ਲਈ ਵੀ ਸਾਲ ਵਿਚ ਦੋ ਵਾਰ ਯੂਨੀਵਰਸਿਟੀ ਵੱਲੋਂ ਰਾਜ ਦੇ ਸਾਰੇ ਖੇਤੀਬਾੜੀ ਅਫ਼ਸਰਾਂ ਅਤੇ ਯੂਨੀਵਰਸਿਟੀ ਮਾਹਿਰਾਂ ਦੀ ਇਕ ਵਿਚਾਰ ਗੋਸ਼ਟੀ ਕੀਤੀ ਜਾਂਦੀ ਹੈ । ਖੋਜ ਫ਼ਾਰਮਾਂ ਤੇ ਕਿਸਾਨਾਂ ਦੇ ਖੇਤਾਂ ਵਿਚ ਕੀਤੇ ਤਜਰਬਿਆਂ ਦੇ ਆਧਾਰ ਉੱਤੇ ਮਾਹਿਰ ਆਪੋ ਆਪਣੀਆਂ ਸਿਫ਼ਾਰਸ਼ਾਂ ਕਰਦੇ ਹਨ । ਬਹੁਤ ਸੋਚ ਵਿਚਾਰ ਤੋਂ ਬਾਅਦ ਇਨ੍ਹਾਂ ਸਿਫ਼ਾਰਸ਼ਾਂ ਨੂੰ 'ਫ਼ਸਲਾਂ ਲਈ ਸਿਫ਼ਾਰਸ਼ਾਂ' ਨਾਂ ਦੀ ਕਿਤਾਬ ਵਿਚ ਪ੍ਰਕਾਸ਼ਿਤ ਕੀਤਾ ਜਾਂਦਾ ਹੈ ਜਿਹੜੀ ਸਾਲ ਵਿਚ ਦੋ ਵਾਰ ਛਪਦੀ ਹੈ । ਇਹ ਇਕ ਰਵਾਇਤ ਬਣ ਗਈ ਹੈ ਕਿ ਖੇਤੀਬਾੜੀ ਵਿਕਾਸ ਬਾਰੇ ਕੰਮ ਕਰ ਰਹੀ ਕੋਈ ਵੀ ਸੰਸਥਾ ਇਸ ਕਿਤਾਬ ਤੋਂ ਬਾਹਰਲੀ ਕੋਈ ਸਿਫ਼ਾਰਸ਼ ਨਹੀਂ ਕਰਦੀ । ਇਸ ਕਰ ਕੇ ਕਿਸਾਨਾਂ ਨੂੰ ਸਾਰੇ ਸੋਮਿਆਂ ਤੋਂ ਇਕੋ ਹੀ ਜਾਣਕਾਰੀ ਮਿਲਦੀ ਹੈ। ਇਸ ਰਾਜ ਪੱਧਰ ਦੀ ਮੀਟਿੰਗ ਤੋਂ ਬਾਅਦ ਸਾਰੇ ਜ਼ਿਲ੍ਹਾ ਹੈਡ-ਕੁਆਟਰਾਂ ਉੱਤੇ ਟ੍ਰੇਨਿੰਗ ਕੈਂਪ ਆਯੋਜਿਤ ਕੀਤੇ ਜਾਂਦੇ ਹਨ। ਇਨ੍ਹਾਂ ਕੈਂਪਾਂ ਵਿਚ ਜ਼ਿਲ੍ਹੇ ਦੇ ਸਾਰੇ ਕਰਮਚਾਰੀ ਅਤੇ ਚੁਣੇ ਹੋਏ ਕਿਸਾਨ ਹਿੱਸਾ ਲੈਂਦੇ ਹਨ । ਯੂਨੀਵਰਸਿਟੀ ਮਾਹਿਰ ਉਸ ਮੌਸਮ ਦੀਆਂ ਫ਼ਸਲਾਂ ਸਬੰਧੀ ਕੀਤੀਆਂ ਗਈਆਂ ਸਿਫ਼ਾਰਸ਼ਾਂ ਬਾਰੇ ਵਿਸਥਾਰ ਨਾਲ ਸਮਝਾਉਂਦੇ ਹਨ । ਜ਼ਿਲ੍ਹਾ ਪੱਧਰੀ ਕੈਂਪਾਂ ਤੋਂ ਬਾਅਦ ਬਲਾਕ ਪੱਧਰ ਤੇ ਪਿੰਡ ਪੱਧਰ ਤੇ ਕੈਂਪ ਲਗਾਏ ਜਾਂਦੇ ਹਨ। ਇਸ ਤਰ੍ਹਾਂ ਨਵੀਂ ਜਾਣਕਾਰੀ ਹਰ ਪਿੰਡ ਵਿਚ ਬਿਜਾਈ ਤੋਂ ਪਹਿਲਾਂ ਹੀ ਪਹੁੰਚ ਜਾਂਦੀ ਹੈ । ਇਸੇ ਤਰ੍ਹਾਂ ਸਾਲ ਵਿਚ ਇਕ ਵਾਰ ਬਾਗ਼ਬਾਨੀ ਵਿਭਾਗ, ਪਸ਼ੂ ਪਾਲਣ ਵਿਭਾਗ, ਖੇਤੀ ਇੰਜੀਨੀਅਰ ਤੇ ਚਾਰਾ ਮਾਹਿਰਾਂ ਦੀਆਂ ਸਿਫ਼ਾਰਸ਼ਾਂ ਤਿਆਰ ਕਰਨ ਲਈ ਵਿਚਾਰ ਗੋਸ਼ਟੀਆਂ ਹੁੰਦੀਆਂ ਹਨ।

ਯੂਨੀਵਰਸਿਟੀ ਦਾ ਸੰਚਾਰ ਕੇਂਦਰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਇਨ੍ਹਾਂ ਸਿਫ਼ਾਰਸ਼ਾਂ ਨੂੰ ਕਿਸਾਨਾਂ ਤੀਕ ਪਹੁੰਚਾਉਣ ਲਈ ਪ੍ਰਚਾਰ ਕਰਦਾ ਹੈ । ਰੇਡੀਓ, ਟੈਲੀਵੀਜ਼ਨ, ਅਖਬਾਰਾਂ, ਰਸਾਲਿਆਂ, ਕਿਤਾਬਾਂ, ਆਡੀਓ ਕੈਸਟਾਂ, ਵੀਡੀਓ ਕੈਸਟਾਂ, ਫ਼ਸਲ ਕੈਲੰਡਰ, ਪੋਸਟਰ, ਨੁਮਾਇਸ਼ਾਂ ਆਦਿ ਰਾਹੀਂ ਇਹ ਜਾਣਕਾਰੀ ਕਿਸਾਨਾਂ ਤੀਕ ਪਹੁੰਚਾਈ ਜਾਂਦੀ ਹੈ । ਦੇਸ਼ ਦੀ ਕਿਸੇ ਵੀ ਹੋਰ ਯੂਨੀਵਰਸਿਟੀ ਦਾ ਸੰਚਾਰ ਸਾਧਨਾਂ ਨਾਲ ਇੰਨਾ ਤਾਲਮੇਲ ਨਹੀਂ ਜਿੰਨਾ ਇਸ ਯੂਨੀਵਰਸਿਟੀ ਦਾ ਹੈ । ਸੂਬੇ ਦੀਆਂ ਸਾਰੀਆਂ ਪੰਜਾਬੀ ਅਖ਼ਬਾਰਾਂ ਹਫ਼ਤੇਵਾਰ ਵਿਸ਼ੇਸ਼ ਅੰਕ, 'ਖੇਤੀਬਾੜੀ ਤੇ ਪੇਂਡੂ ਵਿਕਾਸ' ਕਢਦੀਆਂ ਹਨ। ਸੰਚਾਰ ਕੇਂਦਰ ਵੱਲੋਂ ਦੋ ਮਾਸਿਕ ਰਸਾਲੇ 'ਪ੍ਰੋਗਰੈਸਿਵ ਫਾਰਮਿੰਗ' (ਅੰਗਰੇਜ਼ੀ) ਅਤੇ 'ਚੰਗੀ ਖੇਤੀ' (ਪੰਜਾਬੀ) ਕੱਢੇ ਜਾਂਦੇ ਹਨ।

ਯੂਨੀਵਰਸਿਟੀ ਵੱਲੋਂ ਪਾਈ ਕਿਸਾਨ ਮੇਲਿਆਂ ਦੀ ਪਿਰਤ ਨਵੇਕਲੀ ਹੈ। ਇਹ ਮੇਲੇ ਸਾਲ ਵਿਚ ਦੋ ਵਾਰ ਲਗਦੇ ਹਨ । ਮੁੱਖ ਮੇਲਾ ਲੁਧਿਆਣੇ ਹੁੰਦਾ ਹੈ ਅਤੇ ਚਾਰ ਖੇਤਰੀ ਮੇਲੇ ਬਠਿੰਡਾ, ਪਟਿਆਲਾ, ਕੰਢੀ ਖੇਤਰ ਲਈ ਬੁਲੋਵਾਲ ਸੌਂਖੜੀ ਅਤੇ

ਗੁਰਦਾਸਪੁਰ ਲਗਦੇ ਹਨ। ਇਨ੍ਹਾਂ ਮੇਲਿਆਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਕਿਸਾਨ ਆਉਂਦੇ ਹਨ ਅਤੇ ਨਵਾਂ ਗਿਆਨ ਲੈ ਕੇ ਜਾਂਦੇ ਹਨ। ਯੂਨੀਵਰਸਿਟੀ, ਕਿਸਾਨਾਂ ਅਤੇ ਖੇਤੀ ਵਿਕਾਸ ਨਾਲ ਸਬੰਧਤ ਕਰਮਚਾਰੀਆਂ ਲਈ ਹਰ ਸਾਲ ਸੈਂਕੜੇ ਸਿਖਲਾਈ ਕੋਰਸ ਚਲਾਉਂਦੀ ਹੈ। ਪੰਜਾਬ ਵਿਚ ਖੇਤੀ ਵਿਕਾਸ ਦਾ ਮੁੱਖ ਕਾਰਨ ਕਿਸਾਨ ਅਤੇ ਵਿਗਿਆਨੀਆਂ ਦਾ ਆਪੋ ਵਿਚ ਬਹੁਤ ਹੀ ਨੇੜੇ ਦਾ ਸਬੰਧ ਹੋਣਾ ਹੈ। ਕਿਸਾਨ ਪਰਿਵਾਰਾਂ ਦੀ ਸਿਖਲਾਈ ਲਈ ਡਾਕ ਰਾਹੀਂ ਕੋਰਸ ਸ਼ੁਰੂ ਕਰਨ ਵਾਲੀ ਇਹ ਦੇਸ਼ ਦੀ ਪਹਿਲੀ ਯੂਨੀਵਰਸਿਟੀ ਹੈ । ਕਿਸਾਨਾਂ ਦੀਆਂ ਸਮੱਸਿਆਵਾਂ ਦੇ ਤੁਰਤ ਹੱਲ ਅਤੇ ਉਨ੍ਹਾਂ ਦੀਆਂ ਲੋੜਾਂ ਨੂੰ ਖੋਜ ਮਾਹਿਰਾਂ ਤੀਕ ਪਹੁੰਚਣ ਲਈ ਹਰ ਜ਼ਿਲ੍ਹੇ ਵਿਚ ਯੂਨੀਵਰਸਿਟੀ ਦੀ ਫਾਰਮ ਸਲਾਹਕਾਰ ਸੇਵਾ ਹੈ। ਕਿਸਾਨ ਪਰਿਵਾਰਾਂ ਦੀ ਸਿਖਲਾਈ ਲਈ ਰਾਜ ਵਿਚ ਨੌਂ ਕ੍ਰਿਸ਼ੀ ਵਿਗਿਆਨ ਕੇਂਦਰ ਸਥਾਪਤ ਹੋ ਚੁੱਕੇ ਹਨ। ਉਮੀਦ ਹੈ ਕਿ ਛੇਤੀ ਹੀ ਇਹ ਕੇਂਦਰ ਹਰ ਜ਼ਿਲ੍ਹੇ ਵਿਚ ਬਣਾ ਦਿੱਤੇ ਜਾਣਗੇ।

**ਦਰਸ਼ਨੀ ਥਾਵਾਂ**— ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੂੰ ਹਰ ਵਰ੍ਹੇ ਦੇਸ਼ ਬਦੇਸ਼ੋਂ ਹਜ਼ਾਰਾਂ ਲੋਕ ਵੇਖਣ ਆਉਂਦੇ ਹਨ । ਜਿਥੇ ਇਸ ਦੇ ਲਹਿਰਾਂਦੇ ਖੇਤ ਅਤੇ ਪ੍ਰਯੋਗਸ਼ਾਲਾਵਾਂ ਵੇਖਣਯੋਗ ਹਨ ਉਥੇ ਇਥੋਂ ਦੀ ਦਿੱਖ, ਫ਼ੁੱਲ, ਬੂਟੇ, ਰੁੱਖ ਇਕ ਦਰਸ਼ਨੀ ਨਜ਼ਾਰਾ ਪੇਸ਼ ਕਰਦੇ ਹਨ। ਯੂਨੀਵਰਸਿਟੀ ਦੇ ਅੰਦਰ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਕਿਸੇ ਹੋਰ ਹੀ ਦੁਨੀਆ ਵਿਚ ਆ ਗਏ ਹੋਈਏ । ਖੇਤੀ ਸਬੰਧੀ ਖੋਜ ਤੋਂ ਬਿਨਾ ਕਈ ਹੋਰ ਦਰਸ਼ਨੀ ਥਾਵਾਂ ਹਨ ਜਿਨ੍ਹਾਂ ਨੂੰ ਹਰ ਵਰਗ ਦੇ ਲੋਕ ਬੜੀ ਦਿਲਚਸਪੀ ਨਾਲ ਵੇਖਦੇ ਹਨ । ਕੁਝ ਮੁੱਖ ਦਰਸ਼ਨੀ ਥਾਵਾਂ ਇਸ ਪ੍ਰਕਾਰ ਹਨ :-

**ਪਾਣੀ ਵਸੀਲਿਆਂ ਦਾ ਅਜਾਇਬ ਘਰ**— ਇਹ ਇਕ ਆਪਣੀ ਕਿਸਮ ਦਾ ਨਵੇਕਲਾ ਅਜਾਇਬ ਘਰ ਹੈ। ਇਸ ਵਿਚ ਭਾਰਤ ਅਤੇ ਵਿਸ਼ੇਸ਼ ਕਰ ਕੇ ਉੱਤਰੀ ਭਾਰਤ ਦੀਆਂ ਮੁੱਖ ਨਦੀਆਂ ਦੀ ਉਨ੍ਹਾਂ ਦੇ ਨਿਕਾਸ ਤੋਂ ਲੈ ਕੇ ਸਮੁੰਦਰ ਤੀਕ ਦੀ ਯਾਤਰਾ ਮਾਡਲਾਂ ਰਾਹੀਂ ਵਿਖਾਈ ਗਈ ਹੈ । ਇਨ੍ਹਾਂ ਨਦੀਆਂ ਵਿਚ ਵਗਦਾ ਪਾਣੀ ਅਤੇ ਭੋਂ ਦ੍ਰਿਸ਼ ਦੇਖ ਕੇ ਦਰਸ਼ਕ ਨੂੰ ਬਿਲਕੁਲ ਇਸ ਤਰ੍ਹਾਂ ਜਾਪਦਾ ਹੈ ਜਿਵੇਂ ਅਸਲੀਅਤ ਦੇਖ ਰਹੇ ਹਾਂ। ਨਦੀਆਂ ਉੱਤੇ ਬਣੇ ਡੈਮ, ਬਿਜਲੀ ਘਰ, ਪੁਲ, ਨਿਕਲਦੀਆਂ ਨਹਿਰਾਂ ਅਤੇ ਮੁੱਖ ਸ਼ਹਿਰਾਂ ਦਾ ਵੇਰਵਾ ਵਿਸਥਾਰ ਵਿਚ ਦਿੱਤਾ ਗਿਆ ਹੈ। ਇਹ ਸਾਰਾ ਕੁਝ ਚਿੱਤਰਾਂ ਰਾਹੀਂ ਨਹੀਂ ਸਗੋਂ ਧਰਤੀ ਉੱਤੇ ਅਸਲੀ ਰੂਪ ਵਿਚ ਨਦੀਆਂ, ਪਹਾੜਾਂ ਦੀ ਸਿਰਜਣਾ ਕਰ ਕੇ ਵਿਖਾਇਆ ਗਿਆ ਹੈ । ਇਸ ਅਜਾਇਬ ਘਰ ਦਾ ਕੁਝ ਹਿੱਸਾ ਛੱਤ ਹੇਠ ਹੈ ਤੇ ਬਾਕੀ ਹਿੱਸਾ ਖੁੱਲ੍ਹੇ ਅੰਬਰ ਹੇਠ। ਸਾਰਾ ਕੁਝ ਇਸ ਤਰ੍ਹਾਂ ਬਣਾਇਆ ਗਿਆ ਹੈ ਕਿ ਬਿਨਾ ਕਿਸੇ ਗਾਈਡ ਤੋਂ ਵੀ ਇਸ ਨੂੰ ਸਮਝਿਆ ਜਾ ਸਕਦਾ ਹੈ । ਅੰਦਰਲੇ ਅਜਾਇਬ ਘਰ ਦੀਆਂ ਨਦੀਆਂ ਵਿਚ ਕੇਵਲ ਪਾਣੀ ਹੀ ਨਹੀਂ ਵਗਦਾ ਸਗੋਂ ਬਿਜਲੀ ਦੀ ਰੌਸ਼ਨੀ ਨਾਲ ਇਸ ਨੂੰ ਜਗਮਗਾਇਆ ਗਿਆ ਹੈ । ਅਜਾਇਬ ਘਰ ਬਾਰੇ ਜਾਣਕਾਰੀ ਭਰਪੂਰ ਕੈਸਟ ਵੀ ਤਿਆਰ ਕੀਤੀ ਗਈ ਹੈ ਜਿਸ ਦੀ ਅਵਾਜ਼ ਦੇ ਨਾਲੋ ਨਾਲ ਬਿਜਲੀ ਦੀ ਰੌਸ਼ਨੀ ਟੁਰਦੀ ਹੈ ਤਾਂ ਜੋ ਦਰਸ਼ਕ ਨੂੰ ਹਰ ਥਾਂ ਬਾਰੇ ਪੂਰੀ ਜਾਣਕਾਰੀ ਹੋ ਸਕੇ। ਪ੍ਰਸਿੱਧ ਪਾਣੀ ਇੰਜਨੀਅਰ ਡਾ. ਉਪਲ ਨੇ ਕਈ ਸਾਲਾਂ ਦੀ ਮਿਹਨਤ ਨਾਲ ਇਸ ਦਾ ਨਿਰਮਾਣ ਕੀਤਾ ਹੈ।

**ਡਾ. ਰੰਧਾਵਾ ਲਾਇਬ੍ਰੇਰੀ— ਕਲਾ ਤੇ ਗਿਆਨ ਦਾ ਸੰਗਮ**- ਡਾ. ਮਹਿੰਦਰ ਸਿੰਘ ਰੰਧਾਵਾ ਵੱਲੋਂ ਯੂਨੀਵਰਸਿਟੀ ਵਿਖੇ ਇਕ ਆਧੁਨਿਕ ਲਾਇਬ੍ਰੇਰੀ ਬਣਾਈ ਗਈ ਸੀ ਜਿਸ ਦਾ ਨਾਂ ਡਾ. ਮਹਿੰਦਰ ਸਿੰਘ ਰੰਧਾਵਾ ਲਾਇਬ੍ਰੇਰੀ ਰੱਖ ਦਿੱਤਾ ਗਿਆ ਹੈ । ਲਾਇਬ੍ਰੇਰੀ ਦੇ ਚਾਰੇ ਪਾਸੇ ਘਾਹ ਦੇ ਲਾਅਨ ਹਨ ਅਤੇ ਪਾਣੀ ਦੇ ਫੁਹਾਰਿਆਂ ਵਿਚ ਘਿਰੀ ਪੰਜ ਮੰਜ਼ਲੀ ਲਾਇਬ੍ਰੇਰੀ ਦੀ ਇਮਾਰਤ ਇਕ ਅਨੋਖੀ ਹੀ ਦਿੱਖ ਪ੍ਰਦਾਨ ਕਰਦੀ ਹੈ । ਯੂਨੀਵਰਸਿਟੀ ਵਿਚ ਸਭ ਤੋਂ ਉੱਚੀ ਇਮਾਰਤ ਹੋਣ ਕਰ ਕੇ ਇਸ ਦਾ ਪ੍ਰਭਾਵ ਨਵੇਕਲਾ ਹੈ। ਇਹ ਇਮਾਰਤ 133X144 ਫੁਟ ਰਕਬੇ ਵਿਚ ਇਸ ਢੰਗ ਨਾਲ ਬਣੀ ਹੋਈ ਹੈ ਤਾਂ ਜੋ ਇਸ ਦੀ ਦਿੱਖ ਵੀ ਵਧੀਆ ਰਹੇ ਅਤੇ ਕੰਮਕਾਜੀ ਥਾਂ ਵੀ। ਵੱਧ ਤੋਂ ਵੱਧ ਧੁੱਪ ਅਤੇ ਰੌਸ਼ਨੀ ਵੀ ਅੰਦਰ ਆਉਂਦੀ ਹੈ । ਸੰਨ 1972 ਵਿਚ ਇਹ ਇਮਾਰਤ ਬਣ ਕੇ ਤਿਆਰ ਹੋਈ ਜਿਸ ਉੱਤੇ ਉਦੋਂ 36 ਲੱਖ ਰੁਪਏ ਖਰਚ ਆਏ । ਇਸ ਵਿਚ 18 ਲੱਖ ਰੁਪਏ ਦਾ ਫ਼ਰਨੀਚਰ ਲਗਾਇਆ ਗਿਆ ਹੈ । ਇਸ ਦਾ ਕੁੱਲ ਰਕਬਾ 93,320 ਵਰਗ ਫੁੱਟ ਹੈ ਜਿਸ ਵਿਚ 760 ਵਿਅਕਤੀ ਇਕੋ ਸਮੇਂ ਬੈਠ ਕੇ ਪੜ੍ਹ ਲਿਖ ਸਕਦੇ ਹਨ । ਹੇਠਲੀ ਮੰਜ਼ਿਲ ਵਿਚ ਦਫ਼ਤਰ ਹਨ। ਇਥੇ ਹੀ ਕਿਤਾਬਾਂ ਦਾ ਲੈਣ ਦੇਣ ਹੁੰਦਾ ਹੈ । ਇਥੇ ਹੀ ਪਾਠਕਾਂ ਲਈ ਫ਼ੋਟੋਕਾਪੀ ਅਤੇ ਮਾਈਕ੍ਰੋਫਿਲਮ ਦੀ ਸਹੂਲਤ ਹੈ। ਇਸੇ ਮੰਜ਼ਿਲ ਉੱਤੇ ਇਕ ਲੈਕਚਰ ਰੂਮ ਅਤੇ ਦੋ ਛੋਟੇ ਅਜਾਇਬ ਘਰ ਹਨ । ਇਕ ਅਜਾਇਬ ਘਰ ਖੇਤੀ ਵਿਕਾਸ ਸਬੰਧੀ ਹੈ ਜਿਥੇ 14 ਵੱਡੇ ਅਕਾਰੀ ਚਿੱਤਰਾਂ ਰਾਹੀਂ ਖੇਤੀ ਵਿਕਾਸ ਦੇ ਵੱਖੋ ਵੱਖਰੇ ਪੜਾਅ ਦਰਸਾਏ ਗਏ ਹਨ । ਦੂਜਾ ਅਜਾਇਬ ਘਰ ਪ੍ਰਸਿੱਧ ਵਿਗਿਆਨੀਆਂ ਦੇ ਚਿੱਤਰਾਂ ਨਾਲ ਸ਼ਿੰਗਾਰਿਆ ਗਿਆ ਹੈ । ਪਹਿਲੀ ਅਤੇ ਦੂਜੀ ਮੰਜ਼ਿਲ ਉੱਤੇ ਮੈਗਜ਼ੀਨ ਅਤੇ ਤੀਜੀ ਚੌਥੀ ਮੰਜ਼ਿਲ ਉੱਤੇ ਪੁਸਤਕਾਂ ਹਨ । ਪਹਿਲੀਆਂ ਤਿੰਨ ਮੰਜ਼ਿਲਾਂ ਉੱਤੇ 39 ਖੋਜ ਕਮਰੇ ਵੀ ਹਨ । ਇਨ੍ਹਾਂ ਨੂੰ ਖੋਜੀ ਆਪਣੇ ਨਾਂ ਤੇ ਮਿਥੇ ਸਮੇਂ ਲਈ ਅਲਾਟ ਕਰਵਾ ਸਕਦੇ ਹਨ। ਇੰਜ ਖੋਜੀਆਂ ਲਈ ਇਹ ਇਕ ਨਿਜੀ ਕਮਰਾ ਹੀ ਬਣ ਜਾਂਦਾ ਹੈ । ਥੀਸਿਸ ਅਤੇ ਪਾਠ ਪੁਸਤਕਾਂ ਲਈ ਵੱਖਰੇ ਹਾਲ ਹਨ। ਪਹਿਲੀ ਮੰਜ਼ਿਲ ਉੱਤੇ ਕੰਪਿਊਟਰ ਕਮਰਾ ਹੈ । ਇਥੇ ਸੰਸਾਰ ਦੇ ਹਰ ਕੋਨੇ ਦੇ ਕਿਸੇ ਵੀ ਵਿਸ਼ੇ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ । ਥਾਂ-ਥਾਂ ਪ੍ਰਸਿੱਧ ਚਿਤਰਕਾਰਾਂ ਦੇ ਚਿਤਰ ਵੀ ਲਗਾਏ ਗਏ ਹਨ । ਇੰਜ ਇਹ ਲਾਇਬ੍ਰੇਰੀ ਨਿਰਾ ਗਿਆਨ ਦਾ ਹੀ ਨਹੀਂ ਸਗੋਂ ਸੁਹਜ ਦਾ ਵੀ ਨਮੂਨਾ ਹੈ । ਸਾਰੀ ਇਮਾਰਤ ਏਅਰ-ਕੰਡੀਸ਼ਨ ਹੈ । ਇਸ ਸਮੇਂ ਲਾਇਬ੍ਰੇਰੀ ਵਿਚ ਕੋਈ ਦੋ ਲੱਖ ਪੁਸਤਕਾਂ, ਇਕ ਲੱਖ ਮੈਗਜ਼ੀਨ ਅਤੇ 14,000 ਥੀਸਿਸ ਹਨ । ਲਾਇਬ੍ਰੇਰੀ ਤੋਂ ਬਾਹਰ ਖੁੱਲ੍ਹੇ ਲਾਅਨ ਵਿਚ, ਉਤਪਤੀ ਨੂੰ ਦਰਸਾਉਂਦਾ ਕਾਲੇ ਪੱਥਰ ਦਾ ਇਕ ਖ਼ੂਬਸੂਰਤ ਬੁੱਤ ਬਣਾਇਆ ਗਿਆ ਹੈ । ਚੌਹਾਂ ਪਾਸਿਓਂ ਖੁਲ੍ਹੀ ਅਤੇ ਹਰੇ ਘਾਹ ਦੇ ਮੈਦਾਨ ਵਿਚ ਖੜ੍ਹੀ ਧੁੱਪ ਅਤੇ ਰੌਸ਼ਨੀ ਭਰਪੂਰ ਇਹ ਲਾਇਬ੍ਰੇਰੀ ਗਿਆਨ ਤੇ ਕਲਾ ਦਾ ਅਨੋਖਾ ਸੰਗਮ ਹੈ।

**ਪੇਂਡੂ ਸਭਿਅਤਾ ਦਾ ਅਜਾਇਬ ਘਰ**— ਜਿਸ ਤੇਜ਼ੀ ਨਾਲ ਪੰਜਾਬ ਵਿਚ ਅਜ਼ਾਦੀ ਪਿੱਛੋਂ ਖੇਤੀ ਵਿਕਾਸ ਹੋਇਆ ਅਜਿਹਾ

ਪਹਿਲਾਂ ਇਸ ਧਰਤੀ ਉੱਤੇ ਕਦੇ ਨਹੀਂ ਵਾਪਰਿਆ ਸੀ। ਇਸ ਵਿਕਾਸ ਸਦਕਾ ਪੰਜਾਬੀਆਂ ਦੇ ਰਹਿਣ-ਸਹਿਣ, ਸਭਿਆਚਾਰ ਅਤੇ ਸਮਾਜਕ ਜੀਵਨ ਵਿਚ ਵੀ ਚੋਖੀ ਤਬਦੀਲੀ ਆਈ । ਬਹੁਤ ਸਾਰੇ ਖੇਤੀ ਅਤੇ ਰਹਿਣ ਢੰਗ ਤਾਂ ਲੋਪ ਹੀ ਹੋ ਗਏ । ਅਜ਼ਾਦੀ ਸਮੇਂ ਜਿਹੜਾ ਪੰਜਾਬੀ ਜਨਜੀਵਨ ਸੀ ਉਹ ਪਿਛਲੀ ਅੱਧੀ ਸਦੀ ਵਿਚ ਚੋਖਾ ਤਬਦੀਲ ਹੋ ਗਿਆ ਹੈ। ਸਿੰਜਾਈ ਲਈ ਚਲਦੇ ਹਰਟ, ਕਣਕ ਦੀ ਗਹਾਈ ਵਿਚ ਪੈਂਦੇ ਫਲੇ, ਤ੍ਰਿੰਜਣ ਆਦਿ ਬੀਤੇ ਸਮੇਂ ਦੀਆਂ ਗੱਲਾਂ ਹੋ ਗਈਆਂ ਹਨ। ਪਿੰਡਾਂ ਵਿਚ ਪੱਕੀਆਂ ਗਲੀਆਂ, ਘਰਾਂ ਵਿਚ ਬਿਜਲੀ ਤੇ ਖੁਸ਼ਹਾਲੀ ਆਉਣ ਨਾਲ ਰਹਿਣ-ਸਹਿਣ ਦਾ ਢੰਗ ਬਦਲ ਗਿਆ ਹੈ । ਪਿੱਤਲ ਦੇ ਭਾਂਡੇ,ਪਾਣੀ ਭਰਨ ਲਈ ਗਾਗਰਾਂ ਅਤੇ ਕਾਂਸੀ ਦੇ ਭਾਂਡੇ ਕਿਤੇ ਨਜ਼ਰ ਨਹੀਂ ਆਉਂਦੇ। ਕਢਾਈ, ਕਤਾਈ ਅਤੇ ਬੁਣਾਈ, ਮਸ਼ੀਨਾਂ ਦੀ ਭੇਟ ਚੜ੍ਹ ਗਈ ਹੈ।

ਇਸ ਲੋਪ ਹੋ ਰਹੇ ਵਿਰਸੇ ਨੂੰ ਸੰਭਾਲਣਾ ਬਹੁਤ ਜ਼ਰੂਰੀ ਸੀ ਤਾਂ ਜੋ ਨਵੀਂ ਪੀੜ੍ਹੀ ਆਪਣੇ ਪੁਰਖਿਆਂ ਦੇ ਰਹਿਣ-ਸਹਿਣ ਬਾਰੇ ਜਾਣਕਾਰੀ ਪ੍ਰਾਪਤ ਕਰ ਸਕੇ। ਡਾ. ਮਹਿੰਦਰ ਸਿੰਘ ਰੰਧਾਵਾ ਇਕ ਵਿਲੱਖਣ ਸ਼ਖਸੀਅਤ ਸੀ । ਉਹ ਜਿਥੇ ਉੱਚ ਕੋਟੀ ਦਾ ਪ੍ਰਬੰਧਕ, ਵਿਗਿਆਨੀ ਅਤੇ ਵਿਦਵਾਨ ਸੀ ਉਥੇ ਉਸ ਨੇ ਪੰਜਾਬ ਦੇ ਖੇਤੀ, ਕਲਾ ਅਤੇ ਸਭਿਆਚਾਰਕ ਵਿਕਾਸ ਵਿਚ ਵੀ ਅਹਿਮ ਯੋਗਦਾਨ ਪਾਇਆ । ਡਾ. ਰੰਧਾਵਾ ਜਦੋਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦਾ ਉਪ-ਕੁਲਪਤੀ ਸੀ ਉਦੋਂ ਉਸ ਨੂੰ ਇਸ ਵਿਰਸੇ ਦੇ ਸਾਂਭ-ਸੰਭਾਲ ਦੀ ਚਿੰਤਾ ਹੋਈ । ਇਸੇ ਚਿੰਤਾ ਦਾ ਸਿੱਟਾ ਹੈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਖੇ ਸਥਿਤ 'ਪੇਂਡੂ ਸਭਿਅਤਾ ਦਾ ਅਜਾਇਬ ਘਰ' ਜਿਸ ਦਾ ਨੀਂਹ ਪੱਥਰ 1971ਈ. ਵਿਚ ਰੱਖਿਆ ਗਿਆ ਅਤੇ ਉਦਘਾਟਨ ਸ. ਖੁਸ਼ਵੰਤ ਸਿੰਘ ਨੇ 1972 ਈ. ਵਿਚ ਕੀਤਾ । ਇਸ ਦੀ ਵਿਉਂਤਬੰਦੀ ਬੜਾ ਕਠਿਨ ਕੰਮ ਸੀ । ਸਬੰਧਤ ਮਾਹਿਰਾਂ ਨੂੰ ਨਾਲ ਲੈ ਕੇ ਡਾ. ਰੰਧਾਵਾ ਪੰਜਾਬ ਦੇ ਪੁਰਾਣੇ ਸ਼ਹਿਰਾਂ-ਰਾਹੋਂ, ਹੁਸ਼ਿਆਰਪੁਰ, ਸੁਨਾਮ, ਸੰਗਰੂਰ ਆਦਿ ਗਏ ਅਤੇ ਪਿੰਡਾਂ ਦੀਆਂ ਹਵੇਲੀਆਂ ਵੇਖੀਆਂ। ਇਸ ਤਰ੍ਹਾਂ ਇਸ ਅਜਾਇਬ ਘਰ ਦੀ ਰੂਪ ਰੇਖਾ 18ਵੀਂ ਸਦੀ ਦੀ ਇਕ ਪੇਂਡੂ ਹਵੇਲੀ ਦੇ ਰੂਪ ਵਿਚ ਬਣਾਈ ਗਈ । ਪਿੰਡਾਂ ਵਿਚੋਂ ਵਿਸ਼ੇਸ਼ ਕਾਰੀਗਰਾਂ ਨੂੰ ਲੱਭਿਆ ਗਿਆ ਜਿਹੜੇ ਕਿ ਭਵਨ ਨਿਰਮਾਣ ਦੀ ਇਸ ਸ਼ੈਲੀ ਤੋਂ ਜਾਣੂ ਸਨ । ਇਸ ਭਵਨ ਦੇ ਬੂਹੇ ਬਾਰੀਆਂ ਜਾਂ ਤਾਂ ਪੁਰਾਣੀਆਂ ਹਵੇਲੀਆਂ ਵਿਚੋਂ ਲਿਆ ਕੇ ਲਗਾਏ ਗਏ ਹਨ ਜਾਂ ਉਨ੍ਹਾਂ ਦਾ ਨਿਰਮਾਣ ਉਸੇ ਸ਼ੈਲੀ ਅਨੁਸਾਰ ਕਰਵਾਇਆ ਗਿਆ ਹੈ। ਇਹ ਦੋ ਮੰਜ਼ਲੀ ਹਵੇਲੀ 4,000 ਮੁਰੱਬਾ ਫੁਟ ਰਕਬੇ ਵਿਚ ਹੈ ਜਿਸ ਦੇ ਚੌਗਿਰਦੇ ਸੁੰਦਰ ਘਾਹ ਦੇ ਮੈਦਾਨ ਹਨ । ਮੁੱਖ ਦੁਆਰ ਤੀਕ ਪੁਜਣ ਲਈ 100 ਮੀਟਰ ਲੰਬਾ ਰਾਹ ਪਾਣੀ ਦੇ ਤਲਾਬ ਉੱਤੇ ਪੁਲ ਦੇ ਰੂਪ ਵਿਚ ਉਸਾਰਿਆ ਗਿਆ ਹੈ । ਇਸ ਤਰ੍ਹਾਂ ਯਾਤਰੀ ਇਸ ਹਵੇਲੀ ਦੇ ਪ੍ਰਭਾਵ ਨੂੰ ਮਾਣ ਸਕਦਾ ਹੈ। ਮੁੱਖ ਦੁਆਰ ਮੀਨਾਕਾਰੀ ਕੀਤਾ ਹੋਇਆ ਪੁਰਾਣਾ ਲੱਕੜ ਦਾ ਦਰਵਾਜ਼ਾ ਹੈ । ਇਸ ਦੀ ਡਿਉਢੀ ਦੀ ਛੱਤ ਰੰਗੀਨ ਮੀਨਾਕਾਰੀ ਨਾਲ ਸਜੀ ਹੋਈ ਹੈ। ਇਹ ਸੌ ਸਾਲ ਪੁਰਾਣੀ ਹੋਣ ਦੇ ਬਾਵਜੂਦ ਰੰਗਾਂ ਦੀ ਅਸਲ ਚਮਕ ਹੀ ਸਾਂਭੀ ਬੈਠੀ ਹੈ। ਇਥੇ ਹੀ ਸੁਨੇਤ ਵਿਚੋਂ ਖੁਦਾਈ ਸਮੇਂ ਮਿਲੇ ਲਗਭਗ 5000 ਸਾਲ ਪੁਰਾਣੇ ਸਿੱਕੇ ਪ੍ਰਦਰਸ਼ਤ ਕੀਤੇ ਗਏ ਹਨ। ਇਸ ਦੇ ਨਾਲ ਲਗਦੇ ਕਮਰੇ ਵਿਚ ਚੰਡੀਗੜ੍ਹ ਦੀ ਖੁਦਾਈ ਸਮੇਂ ਮਿਲੇ ਮਿੱਟੀ ਦੇ ਭਾਂਡੇ ਅਤੇ ਇਕ ਸਿਲਵੱਟਾ ਸੰਭਾਲਿਆ ਹੋਇਆ ਹੈ ਜਿਸ ਦੀ ਵਰਤੋਂ ਆਦਿ ਮਨੁੱਖ ਕਰਦਾ ਹੋਵੇਗਾ । ਅਗਲੇ ਕਮਰੇ ਵਿਚ ਪਿੱਤਲ ਅਤੇ ਕਾਂਸੀ ਦੇ ਬਰਤਨ ਅਤੇ ਰਸੋਈ ਦਾ ਹੋਰ ਸਾਮਾਨ ਸਜਾਇਆ ਹੋਇਆ ਹੈ । ਕਮਰੇ ਦੇ ਬਾਹਰ ਵਿਹੜੇ ਦੀ ਇਕ ਨੁਕਰੇ ਰਸੋਈ ਘਰ ਹੈ ਜਿਥੇ ਬੈਠੀ ਇਕ ਸੁਆਣੀ ਰੋਟੀਆਂ ਪਕਾ ਰਹੀ ਹੈ । ਭਾਵੇਂ ਇਹ ਬੁੱਤ ਹੀ ਹੈ ਪਰ ਭੁਲੇਖਾ ਅਸਲ ਦਾ ਪੈਂਦਾ ਹੈ। ਇਸ ਤੋਂ ਅਗਲੇ ਕਮਰੇ ਵਿਚ ਪੇਂਡੂ ਦਸਤਕਾਰੀ ਚਿਤਰਾਂ ਰਾਹੀਂ ਪੇਸ਼ ਕੀਤੀ ਗਈ ਹੈ । ਘਰ ਦੀ ਕਪਾਹ ਦਾ ਧਾਗਾ ਅਤੇ ਕੱਪੜਾ ਪਿੰਡ ਵਿਚ ਹੀ ਬੁਣਿਆ ਜਾਂਦਾ ਸੀ। ਦਰਜ਼ੀ, ਝਿਊਰ, ਨਾਈ, ਮੋਚੀ ਸਾਰੇ ਪਿੰਡ ਵਿਚ ਹੀ ਹੁੰਦੇ ਸਨ। ਚੱਕੀ, ਚਰਖਾ, ਵੇਲਣਾ ਆਦਿ ਬੀਤੇ ਦੀ ਯਾਦ ਦਿਵਾਉਂਦੇ ਹਨ । ਕੁੜੀਆਂ ਵੱਲੋਂ ਖਜੂਰਾਂ ਦੇ ਪੱਤਿਆਂ ਨਾਲ ਬਣਾਏ ਗਏ ਮੂਹੜੇ, ਟੋਕਰੀਆਂ ਆਦਿ ਪੇਂਡੂ ਕਾਰੀਗਰੀ ਦੀ ਝਲਕ ਪੇਸ਼ ਕਰਦੇ ਹਨ । ਸੰਗੀਤ ਸਾਜ਼ਾਂ ਨੂੰ ਸੰਭਾਲਦਾ ਹੋਇਆ ਕਮਰਾ ਪੰਜਾਬ ਦੇ ਲੋਪ ਹੋ ਰਹੇ ਲੋਕ ਸੰਗੀਤ ਬਾਰੇ ਜਾਣਕਾਰੀ ਦਿੰਦਾ ਹੈ । ਸੌਣ ਵਾਲੇ ਕਮਰੇ ਵਿਚ ਪਿਆ ਪਲੰਘ, ਸੰਦੂਕ, ਪੰਘੂੜਾ ਆਦਿ ਪੁਰਾਣੀ ਕਾਰੀਗਰੀ ਦਾ ਚਿਤਰ ਪੇਸ਼ ਕਰਦੇ ਹਨ। ਪਸ਼ੂਆਂ ਦੇ ਸ਼ਿੰਗਾਰ ਦਾ ਸਮਾਨ ਵੀ ਸੁਚੱਜੇ ਢੰਗ ਨਾਲ ਪ੍ਰਦਰਸ਼ਿਤ ਕੀਤਾ ਗਿਆ ਹੈ। ਵਿਹੜੇ ਦੀ ਇਕ ਨੁਕਰੇ ਜਿਥੇ ਰਸੋਈ ਘਰ ਹੈ ਉਥੇ ਦੂਜੀ ਨੁਕਰੇ ਦਾਣੇ ਭੁੰਨਣ ਵਾਲੀ ਬੈਠੀ ਹੈ । ਪਿੰਡ ਵਿਚ ਭੱਠੀ ਦਾ ਆਪਣਾ ਹੀ ਵਿਸ਼ੇਸ਼ ਸਥਾਨ ਹੁੰਦਾ ਹੈ । ਬਰਾਂਡੇ ਵਿਚਲੀ ਸਾਰੀ ਕੰਧ ਉੱਤੇ ਪਿੰਡਾਂ ਦੀਆਂ ਕੱਚੀਆਂ ਕੰਧਾਂ ਉੱਤੇ ਔਰਤਾਂ ਵੱਲੋਂ ਕੀਤੀ ਚਿੱਤਰਕਾਰੀ ਦਾ ਚਿਤ੍ਰਣ ਮਸ਼ਹੂਰ ਚਿੱਤਰਕਾਰ ਦੇਵ ਨੇ ਕੀਤਾ ਹੈ ਜਿਸ ਦੀ ਮੁੜ ਕੇ ਮੁਰੰਮਤ ਅਜਾਇਬ ਚਿਤਰਕਾਰ ਵੱਲੋਂ ਕੀਤੀ ਗਈ ਹੈ। ਖੂਹ ਅਤੇ ਸਿੰਜਾਈ ਸਾਧਨਾਂ ਨੂੰ ਵੀ ਇਕ ਕੋਨੇ ਵਿਚ ਵਿਖਾਇਆ ਗਿਆ ਹੈ । ਇਸੇ ਤਰ੍ਹਾਂ ਖੇਤੀ ਸੰਦਾਂ ਨੂੰ ਬਹੁਤ ਹੀ ਚੰਗੇ ਢੰਗ ਨਾਲ ਰੱਖਿਆ ਹੋਇਆ ਹੈ। ਚੁਬਾਰੇ ਵਿਚ ਫੁਲਕਾਰੀਆਂ ਦਾ ਪ੍ਰਦਰਸ਼ਨ ਹੈ ਅਤੇ ਪੰਜਾਬ ਦੀ ਆਪਣੀ ਲੋਕ ਕਲਾ ਹੈ । ਇਥੇ ਹੀ ਬੁੱਤਾਂ ਦੀ ਸਹਾਇਤਾ ਨਾਲ ਤ੍ਰਿੰਜਣ, ਦੁੱਧ ਰਿੜਕਣ, ਚਰਖਾ ਕੱਤਣ ਅਤੇ ਡੋਲੀ ਦਾ ਦ੍ਰਿਸ਼ ਬਣਾਇਆ ਗਿਆ ਹੈ ਜਿਹੜਾ ਅਸਲ ਦਾ ਭੁਲੇਖਾ ਪਾਉਂਦਾ ਹੈ।

ਸਾਰੇ ਅਜਾਇਬ ਘਰ ਨੂੰ ਲੋਕ ਗੀਤਾਂ ਅਤੇ ਚਿਤਰਾਂ ਦੀ ਸਹਾਇਤਾ ਨਾਲ ਇਸ ਤਰ੍ਹਾਂ ਬਣਾਇਆ ਗਿਆ ਹੈ ਤਾਂ ਜੋ ਦਰਸ਼ਕ ਬਿਨਾ ਕਿਸੇ ਗਾਈਡ ਦੀ ਸਹਾਇਤਾ ਨਾਲ ਇਸ ਨੂੰ ਸਮਝ ਸਕੇ ਅਤੇ ਬੀਤੇ ਸਮੇਂ ਦੀ ਅਸਲੀਅਤ ਦੀ ਝਲਕ ਵੇਖ ਸਕੇ।

**ਖੇਡਾਂ ਨਾਲ ਸਬੰਧਤ ਥਾਵਾਂ**– ਯੂਨੀਵਰਸਿਟੀ ਫੁੱਲਾਂ, ਬੂਟਿਆਂ ਅਤੇ ਰੁੱਖਾਂ ਦਾ ਇਕ ਨਵੇਕਲਾ ਬਗ਼ੀਚਾ ਹੈ । ਵਿਦਿਆਰਥੀਆਂ ਦੇ ਖੇਡਣ ਲਈ ਵਧੀਆ ਗਰਾਊਂਡ ਹੈ । ਇਥੋਂ ਦਾ ਵੇਲੋਡਰੋਮ (ਸਾਈਕਲ ਚਲਾਉਣ ਵਾਲਾ) ਅਤੇ ਤੈਰਾਕੀ ਸਰੋਵਰ ਅੰਤਰਰਾਸ਼ਟਰੀ ਪੱਧਰ ਦੇ ਹਨ । ਵਿਦਿਆਰਥੀਆਂ ਦੀ ਕਸਰਤ ਲਈ ਬਹੁਤ ਹੀ ਵਧੀਆ ਅਤੇ ਆਧੁਨਿਕ, ਪ੍ਰਿਥੀਪਾਲ ਸਿੰਘ ਜਿਮਨੇਜ਼ੀਅਮ ਹੈ । ਇਥੋਂ ਦੀ ਗਾੱਲਫ ਗਰਾਊਂਡ ਬਹੁਤ ਹੀ ਵਧੀਆ ਹੈ । ਕਿਸਾਨਾਂ ਦੀ ਰਿਹਾਇਸ਼ ਲਈ ਕੈਰੋਂ ਕਿਸਾਨ ਘਰ ਅਤੇ ਕਿਸਾਨਾਂ ਦੀਆਂ ਮੁਸ਼ਕਲਾਂ ਦੇ ਹੱਲ ਕਰਨ ਲਈ

ਕਿਸਾਨ ਸੇਵਾ ਕੇਂਦਰ (ਘੰਟਾ ਘਰ) ਨਵੇਕਲੀਆਂ ਇਮਾਰਤਾਂ ਹਨ । ਪੰਜ ਹਜ਼ਾਰ ਤੋਂ ਵੱਧ ਦਰਸ਼ਕਾਂ ਦੇ ਬੈਠਣ ਦੀ ਸਮਰੱਥਾ ਵਾਲਾ ਖੁਲ੍ਹਾ ਰੰਗ ਮੰਚ ਵੀ ਆਪਣੇ ਆਪ ਵਿਚ ਦਰਸ਼ਨੀ ਹੈ । ਵੱਖੋ ਵੱਖਰੇ ਵਿਭਾਗਾਂ ਅਤੇ ਕਾਲਜਾਂ ਦੀਆਂ ਇਮਾਰਤਾਂ, ਭਵਨ ਕਲਾ ਦਾ ਸੁੰਦਰ ਨਮੂਨਾ ਹਨ । ਮੌਸਮ ਦੀ ਬਕਾਇਦਗੀ ਨਾਲ ਜਾਣਕਾਰੀ ਪ੍ਰਾਪਤ ਕਰਨ ਲਈ ਯੂਨੀਵਰਸਿਟੀ ਦਾ ਆਪਣਾ ਕੇਂਦਰ ਹੈ । ਇਸੇ ਤਰ੍ਹਾਂ ਖੇਤੀ ਵਿਕਾਸ ਨੂੰ ਦਰਸਾਉਂਦਾ ਇਕ ਹੋਰ ਅਜਾਇਬ ਘਰ ਬਣਾਇਆ ਜਾ ਰਿਹਾ ਹੈ। ਕੁਝ ਵਿਭਾਗਾਂ ਦੇ ਆਪਣੇ ਅਜਾਇਬ ਘਰ ਵੀ ਹਨ ਜਿਨ੍ਹਾਂ ਵਿਚ ਭੂਮੀ, ਬਾਗ਼ਬਾਨੀ, ਫ਼ਸਲ ਵਿਗਿਆਨ, ਫ਼ਸਲ ਨਸਲਕਸ਼ੀ ਅਤੇ ਚਾਰਾ ਵਿਭਾਗ ਮੁੱਖ ਹਨ।

**ਪੜ੍ਹਾਈ—** ਇਸ ਯੂਨੀਵਰਸਿਟੀ ਵਿਖੇ ਖੇਤੀ ਨਾਲ ਸਬੰਧਤ ਸਾਰੇ ਵਿਸ਼ਿਆਂ ਦੀ ਪੜ੍ਹਾਈ ਦਾ ਪ੍ਰਬੰਧ ਹੈ । ਮੁੱਖ ਕੈਂਪਸ ਵਿਖੇ ਪੰਜ ਕਾਲਜ ਹਨ— ਖੇਤੀਬਾੜੀ ਕਾਲਜ, ਖੇਤੀ ਇੰਜੀਨੀਅਰਿੰਗ ਕਾਲਜ, ਪਸ਼ੂ ਚਿਕਿਤਸਾ ਕਾਲਜ, ਗ੍ਰਹਿ ਵਿਗਿਆਨ ਕਾਲਜ ਤੇ ਬੇਸਿਕ ਸਾਇੰਸਜ਼ ਕਾਲਜ।

ਲੜਕੀਆਂ ਲਈ ਇਕ ਗ੍ਰਹਿ ਵਿਗਿਆਨ ਕਾਲਜ ਮੁਕਤਸਰ ਜ਼ਿਲ੍ਹੇ ਦੇ ਪਿੰਡ ਕਾਉਣੀ ਵਿਖੇ ਸਥਾਪਤ ਕੀਤਾ ਗਿਆ ਹੈ । ਹਰ ਕਾਲਜ ਦਾ ਮੁਖੀ ਡੀਨ ਹੁੰਦਾ ਹੈ । ਹਰੇਕ ਕਾਲਜ ਵਿਚ ਸਨਾਤਕ ਪੱਧਰ ਦੀ ਪੜ੍ਹਾਈ ਤੋਂ ਇਲਾਵਾ ਪੀ.ਐਚ.ਡੀ. ਤੀਕ ਪੜ੍ਹਾਈ ਦਾ ਪ੍ਰਬੰਧ ਹੈ । ਯੂਨੀਵਰਸਿਟੀ ਵਿਖੇ ਵੱਖੋ-ਵੱਖਰੇ ਵਿਸ਼ਿਆਂ ਨਾਲ ਸਬੰਧਤ 50 ਵਿਭਾਗ ਹਨ । 54 ਵਿਸ਼ਿਆਂ ਵਿਚ ਐਮ.ਐਸ. ਸੀ. ਅਤੇ 44 ਵਿਸ਼ਿਆਂ ਵਿਚ ਪੀ.ਐਚ.ਡੀ ਦੀ ਡਿਗਰੀ ਲਈ ਪੜ੍ਹਾਈ ਦਾ ਪ੍ਰਬੰਧ ਹੈ । ਇਹ ਖੇਤੀ ਸਬੰਧੀ ਉਚੇਰੀ ਪੜ੍ਹਾਈ ਦਾ ਸਭ ਤੋਂ ਵੱਡਾ ਕੇਂਦਰ ਮੰਨਿਆ ਜਾਂਦਾ ਹੈ । ਬਹੁਤ ਸਾਰੇ ਵਿਦਿਆਰਥੀ ਕੈਂਪਸ ਵਿਚ ਹੀ ਰਹਿੰਦੇ ਹਨ। ਵਿਦਿਆਰਥੀਆਂ ਲਈ ਵਧੀਆ ਹੋਸਟਲ, ਖੇਡਾਂ ਲਈ ਮੈਦਾਨ ਅਤੇ ਸਭਿਆਚਾਰਕ ਸਰਗਰਮੀਆਂ ਲਈ ਵਿਸ਼ੇਸ਼ ਪ੍ਰਬੰਧ ਹਨ । ਯੂਨੀਵਰਸਿਟੀ ਵਿਖੇ ਇਕ ਵਧੀਆ ਆਧੁਨਿਕ ਲਾਇਬ੍ਰੇਰੀ ਹੈ ਤਾਂ ਜੋ ਅਧਿਆਪਕ ਅਤੇ ਵਿਦਿਆਰਥੀ ਸੰਸਾਰ ਵਿਚ ਹੋ ਰਹੇ ਨਵੇਂ ਗਿਆਨ ਦੇ ਵਾਧੇ ਤੋਂ ਜਾਣੂ ਰਹਿਣ । ਯੂਨੀਵਰਸਿਟੀ ਵਿਚ ਭਾਵੇਂ ਵਿਦਿਆਰਥੀਆਂ ਦੀ ਗਿਣਤੀ ਲਗਭਗ 3000 ਹੈ ਪਰ ਉਨ੍ਹਾਂ ਦੀਆਂ ਖੇਡਾਂ ਅਤੇ ਸਭਿਆਚਾਰਕ ਸਰਗਰਮੀਆਂ ਵਿਚ ਪ੍ਰਾਪਤੀਆਂ ਸ਼ਲਾਘਾਯੋਗ ਹਨ। ਇਥੋਂ ਦੇ ਪੜ੍ਹੇ ਵਿਦਿਆਰਥੀ ਕੇਵਲ ਭਾਰਤ ਵਿਚ ਹੀ ਨਹੀਂ ਸਗੋਂ ਸਾਰੇ ਸੰਸਾਰ ਭਰ ਵਿਚ ਚੰਗੀਆਂ ਪਦਵੀਆਂ ਉੱਤੇ ਕੰਮ ਕਰ ਰਹੇ ਹਨ । ਹੋਣਹਾਰ ਵਿਦਿਆਰਥੀਆਂ ਲਈ ਬਹੁਤ ਸਾਰੇ ਵਜ਼ੀਫ਼ਿਆਂ ਦਾ ਪ੍ਰਬੰਧ ਹੈ। ਇਸ ਯੂਨੀਵਰਸਿਟੀ ਦਾ ਵਿਕਾਸਸ਼ੀਲ ਦੇਸ਼ਾਂ ਵਿਚ ਇਕ ਮਹੱਤਵਪੂਰਨ ਸਥਾਨ ਹੈ । ਇਸ ਕਰ ਕੇ ਇਥੇ ਭਾਰਤ ਦੇ ਦੂਜੇ ਸੂਬਿਆਂ ਵਿਚੋਂ ਹੀ ਨਹੀਂ ਸਗੋਂ ਏਸ਼ੀਆ ਅਤੇ ਅਫ਼ਰੀਕਾ ਦੇ ਬਹੁਤ ਸਾਰੇ ਦੇਸ਼ਾਂ ਵਿਚੋਂ ਵੀ ਵਿਦਿਆਰਥੀ ਪੜ੍ਹਾਈ ਲਈ ਆਉਂਦੇ ਹਨ।

**ਤੂਲਿਕਾ— 2**

**ਯੂਨੀਵਰਸਿਟੀ ਦਾ ਵਿਭਾਗ**

ਖੇਤੀਬਾੜੀ ਕਾਲਜ

1. ਮੌਸਮ
2. ਫ਼ਸਲ ਵਿਗਿਆਨ
3. ਕੀਟ ਵਿਗਿਆਨ
4. ਜੰਗਲ ਅਤੇ ਕੁਦਰਤੀ ਵਸੀਲੇ
5. ਪਸਾਰ ਸਿੱਖਿਆ
6. ਬਾਗ਼ਬਾਨੀ
7. ਸਬਜ਼ੀਆਂ
8. ਫੁੱਲ ਅਤੇ ਭੌਂ ਦ੍ਰਿਸ਼
9. ਬੂਟੇ ਨਸਲਕਸ਼ੀ (ਪਲਾਂਟ ਬਰੀਡਿੰਗ)
10. ਬੂਟਿਆਂ ਦੀਆਂ ਬੀਮਾਰੀਆਂ
11. ਭੂਮੀ ਵਿਗਿਆਨ
12. ਬੀਜ ਵਿਗਿਆਨ ਅਤੇ ਤਕਨਾਲੋਜੀ
13. ਭੋਜਨ ਵਿਗਿਆਨ ਅਤੇ ਤਕਨਾਲੋਜੀ
14. ਬਾਇਓਟੈਕਨਾਲੋਜੀ

**ਖੇਤੀ ਇੰਜੀਨੀਅਰਿੰਗ ਕਾਲਜ**

1. ਸਿਵਲ ਇੰਜੀਨੀਅਰਿੰਗ
2. ਇਲੈਕਟਰੀਕਲ ਇੰਜੀਨਿਅਰਿੰਗ
3. ਫ਼ਾਰਮ ਪਾਵਰ ਅਤੇ ਮਸ਼ੀਨਰੀ
4. ਮਕੈਨੀਕਲ ਇੰਜੀਨੀਅਰਿੰਗ
5. ਪਰੋਸੈਸਿੰਗ ਅਤੇ ਖੇਤੀ ਮਕਾਨ
6. ਭੂਮੀ ਅਤੇ ਪਾਣੀ ਇੰਜੀਨੀਅਰਿੰਗ
7. ਸ਼ਕਤੀ ਵਿਗਿਆਨ ਅਤੇ ਤਕਨਾਲੋਜੀ

**ਗ੍ਰਹਿ ਵਿਗਿਆਨ ਕਾਲਜ**

1. ਪਰਿਵਾਰਿਕ ਵਸੀਲੇ ਵਿਕਾਸ
2. ਵਸਤਰ ਵਿਗਿਆਨ
3. ਭੋਜਨ ਅਤੇ ਖ਼ੁਰਾਕ
4. ਮਨੁੱਖੀ ਵਿਕਾਸ
5. ਗ੍ਰਹਿ ਵਿਗਿਆਨ ਪਸਾਰ ਸਿੱਖਿਆ

ਇਸ ਯੂਨੀਵਰਸਿਟੀ ਵਿਖੇ ਖੋਜ, ਪੜ੍ਹਾਈ ਅਤੇ ਪਸਾਰ ਸਿੱਖਿਆ ਸਬੰਧੀ ਚੰਗੇਰੇ ਕੰਮ ਸਦਕਾ ਇਸ ਨੂੰ ਏਸ਼ੀਆ ਦੀ ਇਕ ਵਧੀਆ ਸੰਸਥਾ ਮੰਨਿਆ ਜਾਂਦਾ ਹੈ। ਦੇਸ਼ ਦੇ ਦੂਜੇ ਸੂਬਿਆਂ ਅਤੇ ਬਦੇਸ਼ਾਂ ਵਿਚੋਂ ਬਹੁਤ ਸਾਰੇ ਲੋਕ ਇਸ ਯੂਨੀਵਰਸਿਟੀ ਦੇ ਕੰਮ ਨੂੰ ਦੇਖਣ ਲਈ ਆਉਂਦੇ ਹਨ । ਇਨ੍ਹਾਂ ਵਿਚੋਂ ਇਕ ਦਰਸ਼ਕ ਅਮਰੀਕਾ ਦੀ ਮਿਸ਼ੀਗਨ ਯੂਨੀਵਰਸਿਟੀ ਦੇ ਨਿਰਦੇਸ਼ਕ ਡਾ. ਐਸ. ਐਮ. ਵਿਦਮੈਨ ਵੀ ਸਨ ਜਿਨ੍ਹਾਂ ਨੇ ਮਿਸ਼ੀਗਨ ਦੇ ਅਖ਼ਬਾਰਾਂ ਨੂੰ ਇਸ ਯੂਨੀਵਰਸਿਟੀ ਦੇ ਯੋਗਦਾਨ ਬਾਰੇ ਦੱਸਦੇ ਹੋਏ ਕਿਹਾ, ''ਪੰਜਾਬ ਨੇ ਪਿਛਲੇ ਕੁਝ ਸਾਲਾਂ ਵਿਚ ਖੇਤੀ ਦਾ ਜਿੰਨਾ ਵਿਕਾਸ ਕੀਤਾ ਹੈ ਸੰਸਾਰ ਦੇ ਕਿਸੇ ਭਾਗ ਵਿਚ ਕਦੇ ਵੀ ਨਹੀਂ ਹੋਇਆ। ਇਸ ਚਮਤਕਾਰ ਦਾ ਅੰਦਾਜ਼ਾ ਉਥੇ ਜਾ ਕੇ ਹੀ ਲਾਇਆ ਜਾ ਸਕਦਾ ਹੈ । ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਪਸਾਰ ਸਿੱਖਿਆ, ਖੋਜ ਅਤੇ ਵਿਦਿਆ ਦਾ ਇਕ ਨਮੂਨਾ ਹੈ।''

ਨੋਬਲ ਪੁਰਸਕਾਰ ਪਾਉਣ ਵਾਲੇ ਡਾ. ਨਾਰਮਨ ਈ. ਬੋਰਲਾਗ ਦਾ ਕਹਿਣਾ ਹੈ ਕਿ ''ਪੰਜਾਬ ਕ੍ਰਿਸ਼ੀ ਯੂਨੀਵਰਸਿਟੀ, ਲੁਧਿਆਣਾ ਵਿਖੇ ਜੋ ਕੰਮ ਹੋ ਰਿਹਾ ਉਹ ਨਾ ਕੇਵਲ ਭਾਰਤ ਸਗੋਂ ਸੰਸਾਰ ਦੇ ਦੂਜੇ ਦੇਸ਼ਾਂ ਲਈ ਵੀ ਇਕ ਮਿਸਾਲ ਹੈ।''

**ਭਵਿੱਖ—** ਪੰਜਾਬ ਦੀ ਖੇਤੀ ਨੂੰ ਨਵਾਂ ਮੋੜ ਦੇਣ ਲਈ ਹੁਣ ਯੂਨੀਵਰਸਿਟੀ ਵੱਲੋਂ ਫ਼ਸਲਾਂ ਦੀਆਂ ਅਜਿਹੀਆਂ ਕਿਸਮਾਂ

ਵਿਕਸਿਤ ਕਰਨ ਵੱਲ ਧਿਆਨ ਦਿੱਤਾ ਜਾਣ ਲੱਗਾ ਹੈ ਜਿਨ੍ਹਾਂ ਦਾ ਝਾੜ ਵੱਧ ਹੋਵੇ, ਨਸਲ ਵਧੀਆ ਅਤੇ ਕਾਰਖਾਨਿਆਂ ਦੀ ਲੋੜ ਅਨੁਸਾਰ ਹੋਣ। ਬਦੇਸ਼ੀ ਮੰਡੀ ਦੇ ਖੁਲ੍ਹੱਣ ਨਾਲ ਪੰਜਾਬੀ ਕਿਸਾਨਾਂ ਲਈ ਨਵੀਆਂ ਸੰਭਾਵਨਾਵਾਂ ਬਣ ਗਈਆਂ ਹਨ । ਉਹ ਬਦੇਸ਼ੀ ਮੰਡੀ ਲਈ ਵਧੀਆ ਮਾਲ ਤਿਆਰ ਕਰ ਕੇ ਚੰਗਾ ਮੁਨਾਫ਼ਾ ਪ੍ਰਾਪਤ ਕਰ ਸਕਦੇ ਹਨ। ਵਿਗਿਆਨੀ ਇਸ ਪਾਸੇ ਵਿਸ਼ੇਸ਼ ਧਿਆਨ ਦੇ ਰਹੇ ਹਨ । ਸੰਘਣੀ ਖੇਤੀ ਕਾਰਨ ਪੰਜਾਬ ਵਿਚ ਪਾਣੀ ਦੀ ਘਾਟ ਅਤੇ ਧਰਤੀ ਦੀ ਸਿਹਤ ਖ਼ਰਾਬ ਹੋਣ ਦਾ ਡਰ ਹੈ। ਇਸ ਲਈ ਇਸ ਪਾਸੇ ਵੀ ਖੋਜ ਨੂੰ ਤੇਜ਼ ਕਰ ਦਿੱਤਾ ਗਿਆ ਹੈ । ਯੂਨੀਵਰਸਿਟੀ ਦੇ ਵਿਗਿਆਨੀਆਂ ਦੀ ਸਿਖਲਾਈ ਵੱਲ ਵੀ ਧਿਆਨ ਦਿੱਤਾ ਜਾ ਰਿਹਾ ਹੈ ਤਾਂ ਜੋ ਉਹ ਉੱਚ ਪੱਧਰੀ ਖੋਜ ਕਰ ਸਕਣ । ਯੂਨੀਵਰਸਿਟੀ ਨੂੰ ਕੰਪਿਊਟਰ ਰਾਹੀਂ ਖੇਤੀ ਖੋਜ ਕੇਂਦਰਾਂ, ਕੌਮੀ ਖੋਜ ਕੇਂਦਰਾਂ ਅਤੇ ਬਦੇਸ਼ੀ ਕੇਂਦਰਾਂ ਨਾਲ ਜੋੜਿਆ ਗਿਆ ਹੈ ਤਾਂ ਜੋ ਖੋਜ ਦੇ ਕੰਮ ਨੂੰ ਤੇਜ਼ ਕੀਤਾ ਜਾਵੇ ਅਤੇ ਉਸ ਨੂੰ ਆਧੁਨਿਕ ਬਣਾਇਆ ਜਾ ਸਕੇ । ਕਿਸਾਨਾਂ ਦਾ ਯੂਨੀਵਰਸਿਟੀ ਨੂੰ ਭਰਵਾਂ ਹੁੰਗਾਰਾ ਮਿਲ ਰਿਹਾ ਹੈ। ਕਿਸਾਨ ਮੇਲਿਆਂ ਵਿਚ ਉਹ ਹਜ਼ਾਰਾਂ ਦੀ ਗਿਣਤੀ ਵਿਚ ਨਵਾਂ ਗਿਆਨ ਪ੍ਰਾਪਤ ਕਰਨ ਆਉਂਦੇ ਹਨ। ਇਹੋ ਹੁੰਗਾਰਾ ਹੀ ਵਿਗਿਆਨੀਆਂ ਅਤੇ ਕਰਮਚਾਰੀਆਂ ਨੂੰ ਉਤਸ਼ਾਹਿਤ ਕਰਦਾ ਹੈ।

-ਡਾ. ਰਣਜੀਤ ਸਿੰਘ

**ਪੰਜਾਬ ਦਾ ਇਤਿਹਾਸ : ਪ੍ਰਾਚੀਨ ਪੰਜਾਬ**– ਧਰਤ ਵਿਗਿਆਨੀਆਂ ਅਤੇ ਭੂਗੋਲ ਤੇ ਇਤਿਹਾਸ ਦੇ ਵਿਦਵਾਨਾਂ ਦਾ ਵਿਚਾਰ ਹੈ ਕਿ ਪੰਜਾਬ ਦੀ ਧਰਤੀ ਉਨੀ ਹੀ ਪੁਰਾਣੀ ਹੈ ਜਿੰਨੀ ਸੰਸਾਰ ਦੇ ਕਿਸੇ ਵੀ ਪੁਰਾਣੇ ਤੋਂ ਪੁਰਾਣੇ ਹਿੱਸੇ ਦੀ ਜ਼ਮੀਨ। ਇਸ ਧਰਤੀ ਦੇ ਪਹਿਲੇ ਵਸਨੀਕ ਸੰਸਾਰ ਦੇ ਆਦਿ ਮਨੁੱਖਾਂ ਵਿਚੋਂ ਸਨ। ਸਮਝਿਆ ਜਾਂਦਾ ਹੈ ਕਿ ਪੁਰਾਤਨ ਮਨੁੱਖ ਨੇ ਸਭ ਤੋਂ ਪਹਿਲਾਂ ਉੱਤਰ-ਪੱਛਮੀ ਪੰਜਾਬ ਦੀਆਂ ਪਹਾੜੀਆਂ ਵਿਚ ਜਿਹੜਾ ਇਲਾਕਾ ਸੋਨ, ਹਰੋ ਅਤੇ ਹੋਰ ਦਰਿਆਵਾਂ ਨਾਲ ਘਿਰਿਆ ਹੋਇਆ ਸੀ ਅਤੇ ਦਰਿਆ ਸਿੰਧ ਅਤੇ ਜਿਹਲਮ ਦੇ ਦੁਆਬ ਦੇ ਵਿਚਕਾਰ ਸਥਿਤ ਸੀ ਆ ਕੇ ਆਪਣੇ ਰਹਿਣ ਲਈ ਥਾਂ ਬਣਾਈ।

ਇਤਿਹਾਸਕਾਰਾਂ ਨੇ ਪੁਰਾਣੇ ਯੁੱਗ ਨੂੰ ਪੂਰਨ-ਪੱਥਰ ਯੁੱਗ ਦਾ ਨਾਂ ਦਿੱਤਾ ਹੈ। ਇਸ ਯੁੱਗ ਵਿਚ ਲੋਕ ਪਹਾੜਾਂ ਦੀਆਂ ਗੁਫ਼ਾਵਾਂ ਵਿਚ ਜਾਂ ਰੁੱਖਾਂ ਦੇ ਹੇਠ ਰਹਿੰਦੇ ਸਨ। ਉਸ ਸਮੇਂ ਅੱਗ ਬਾਲਣ ਅਤੇ ਖੇਤੀਬਾੜੀ ਕਰਨ ਦਾ ਹਾਲੇ ਗਿਆਨ ਨਹੀਂ ਸੀ । ਜੰਗਲੀ ਜਾਨਵਰਾਂ ਨੂੰ ਮਾਰ ਕੇ ਆਪਣਾ ਪੇਟ ਭਰ ਲੈਂਦੇ ਸਨ । ਇਸ ਤੋਂ ਅਗਲੇ ਯੁੱਗ ਨੂੰ ਪਸ਼ਚਾਤ-ਪੱਥਰ ਯੁੱਗ ਕਹਿੰਦੇ ਹਨ ਜਦੋਂ ਲੋਕਾਂ ਨੇ ਨੋਕੀਲੇ ਅਤੇ ਤੇਜ਼ ਧਾਰ ਵਾਲੇ ਪੱਥਰ ਦੇ ਹਥਿਆਰ ਬਣਾਉਣੇ ਸ਼ੁਰੂ ਕਰ ਦਿੱਤੇ ਸਨ। ਉਹ ਅੱਗ ਵੀ ਬਾਲਣ ਲਗ ਪਏ ਸਨ । ਉਹ ਜਾਨਵਰ ਪਾਲਦੇ ਅਤੇ ਅਨਾਜ, ਦੁੱਧ, ਸਬਜ਼ੀਆਂ ਆਦਿ ਦੀ ਵੀ ਵਰਤੋਂ ਕਰਨ ਲਗ ਪਏ।

ਪੱਥਰ-ਯੁੱਗ ਤੋਂ ਬਾਅਦ ਧਾਤ-ਯੁੱਗ ਸ਼ੁਰੂ ਹੋਇਆ । ਜਦੋਂ ਲੋਕ ਕਾਂਸੀ, ਤਾਂਬੇ ਅਤੇ ਪਿੱਛੋਂ ਲੋਹੇ ਦੀ ਵਰਤੋਂ ਕਰਨ ਲਗ ਪਏ। ਇਸ ਤੋਂ ਬਾਅਦ ਪੰਜਾਬ ਵਿਚ ਇਕ ਵਿਸ਼ੇਸ਼ ਸਭਿਅਤਾ ਜਿਸ ਨੂੰ ਸਿੰਧ ਘਾਟੀ ਦੀ ਸਭਿਅਤਾ ਕਿਹਾ ਜਾਂਦਾ ਹੈ ਦਾ ਵਿਕਾਸ ਹੋਇਆ ਜਿਸ ਬਾਰੇ ਇਤਿਹਾਸ ਨੂੰ ਵੀ ਚੋਖੀ ਜਾਣਕਾਰੀ ਪ੍ਰਾਪਤ ਹੈ।

ਸਿੰਧ-ਘਾਟੀ ਦੀ ਸਭਿਅਤਾ ਦੇ ਮੁੱਖ ਕੇਂਦਰ ਮੋਹਿੰਜੋਦੜੋ ਅਤੇ ਹੜੱਪਾ ਸਨ। ਖੁਦਾਈ ਤੋਂ ਪਹਿਲਾਂ ਮੋਹਿੰਜੋਦੜੋ ਦੇ ਉੱਚੇ ਟਿੱਬੇ ਨੂੰ ਇਹ ਨਾਂ ਚਿਰਾਂ ਤੋਂ ਮਿਲਿਆ ਹੋਇਆ ਸੀ । ਮੋਹਿੰਜੋਦੜੋ ਦਾ ਅਰਥ ਹੈ 'ਮੁਰਦਿਆਂ ਦਾ ਟਿਲਾ'। ਇਹ ਸ਼ਹਿਰ ਸਿੰਧ ਪ੍ਰਾਂਤ ਵਿਚ ਲਾੜਕਾਨਾ (ਪਾਕਿਸਤਾਨ) ਵਿਖੇ ਦਰਿਆ ਸਿੰਧ ਦੇ ਕੰਢੇ ਉੱਤੇ ਵਸਿਆ ਹੋਇਆ ਸੀ ਜਿਸ ਦਾ ਘੇਰਾ ਲਗਭਗ ਚਾਰ ਕਿ.ਮੀ. ਤੋਂ ਵੱਧ ਸੀ । ਹੜੱਪਾ ਪਾਕਿਸਤਾਨ ਦੇ ਜ਼ਿਲ੍ਹਾ ਮਿੰਟਗੁਮਰੀ ਵਿਚ ਰਾਵੀ ਦੇ ਕੰਢੇ ਉੱਤੇ ਆਬਾਦ ਸੀ। ਇਸ ਦਾ ਰਕਬਾ ਮੋਹਿੰਜੋਦੜੋ ਤੋਂ ਵੀ ਕੁਝ ਵਡੇਰਾ ਸੀ । ਸਿੰਧ ਘਾਟੀ ਦੀ ਸਭਿਅਤਾ ਇਨ੍ਹਾਂ ਦੋ ਸ਼ਹਿਰਾਂ ਤਕ ਹੀ ਸੀਮਿਤ ਨਹੀ ਸੀ। ਪੰਜਾਬ ਵਿਚ ਕਈ ਹੋਰ ਸਥਾਨਾਂ ਤੋਂ ਖੁਦਾਈ ਉਪਰੰਤ ਸਿੰਧ ਘਾਟੀ ਦੀ ਸਭਿਅਤਾ ਦੇ ਵਿਸਥਾਰ ਦੇ ਪ੍ਰਮਾਣ ਮਿਲੇ ਹਨ । ਸਭ ਥਾਵਾਂ ਤੋਂ ਇਕੋ ਤਰਾਂ ਦੀਆਂ ਚੀਜ਼ਾਂ ਮਿਲੀਆਂ ਹਨ । ਜਿਥੇ ਨਵੀਆਂ ਖੁਦਾਈਆਂ ਹੋਈਆਂ ਹਨ ਉਨ੍ਹਾਂ ਵਿਚ ਰੋਪੜ ਦੇ ਨੇੜੇ ਕੋਟਲਾ ਨਿਹੰਗ ਖਾਂ, ਲੁਧਿਆਣਾ ਜ਼ਿਲ੍ਹੇ ਵਿਚ ਸੰਘੋਲ, ਚੰਡੀਗੜ੍ਹ ਅਤੇ ਘੁੜਾਮ ਦੇ ਨੇੜੇ ਕੁਝ ਸਥਾਨ ਸ਼ਾਮਲ ਹਨ। ਇਸ ਸਭ ਕੁਝ ਤੋਂ ਪਤਾ ਲਗਦਾ ਹੈ ਕਿ ਸਿੰਧ ਘਾਟੀ ਦੀ ਸਭਿਅਤਾ ਪੰਜਾਬ ਦੇ ਕਈ ਸਥਾਨਾਂ ਤੋਂ ਇਲਾਵਾ ਪੰਜਾਬੋਂ ਬਾਹਰ ਵੀ ਕਈ ਇਲਾਕਿਆਂ ਵਿਚ ਫੈਲੀ ਹੋਈ ਸੀ । ਸਿੰਧ ਘਾਟੀ ਦੀ ਸਭਿਅਤਾ ਦਾ ਵਿਸਥਾਰ ਉਪਰੋਕਤ ਸਭ ਥਾਵਾਂ ਤੋਂ ਇਕੋ ਜਿਹੀਆਂ ਚੀਜ਼ਾਂ ਮਿਲਣ ਤੋਂ ਸਿਧ ਹੁੰਦਾ ਹੈ ।

ਸਿੰਧ ਘਾਟੀ ਦੀ ਸਭਿਅਤਾ ਨੂੰ 2500-1700 ਈ. ਪੂ. ਦੀ ਮੰਨਿਆ ਜਾ ਸਕਦਾ ਹੈ ਭਾਵੇਂ ਇਸ ਦੇ ਕਾਲ ਬਾਰੇ ਭਿੰਨ ਭਿੰਨ ਰਾਵਾਂ ਹਨ । ਕੁਝ ਵਿਦਵਾਨਾਂ ਅਨੁਸਾਰ ਇਸ ਸਭਿਅਤਾ ਦਾ ਵਿਕਾਸ 4000-2500 ਈ. ਪੂ. ਸਮੇਂ ਹੋਇਆ ਸੀ । ਸਿੰਧ ਘਾਟੀ ਦੀ ਸਭਿਅਤਾ ਸ਼ਹਿਰੀ ਸਭਿਅਤਾ ਸੀ । ਇਨ੍ਹਾਂ ਸ਼ਹਿਰਾਂ ਵਿਚ ਗਲੀ ਮੁਹੱਲੇ ਅਤੇ ਖੁਲ੍ਹੀਆਂ ਸੜਕਾਂ ਬਣੀਆਂ ਹੋਈਆਂ ਸਨ। ਮਕਾਨ ਅਕਸਰ ਪੱਕੀਆਂ ਇਟਾਂ ਦੇ ਸਨ । ਘਰ ਵਿਚ ਰਸੋਈ, ਗੁਸਲਖਾਨੇ, ਦਰਵਾਜ਼ੇ, ਖਿੜਕੀਆਂ ਤੇ ਪਾਣੀ ਆਦਿ ਦਾ ਪ੍ਰਬੰਧ ਸੀ। ਘਰਾਂ ਤੋਂ ਬਾਹਰ ਪਾਣੀ ਦੇ ਨਿਕਾਸ ਲਈ ਨਾਲੀਆਂ ਬਣੀਆਂ ਹੋਈਆਂ ਸਨ। ਲੋਕ ਕਣਕ, ਚਾਵਲ, ਸਬਜ਼ੀਆਂ ਅਤੇ ਦੁਧ ਦੀ ਵਰਤੋਂ ਕਰਦੇ ਸਨ । ਸੂਤੀ ਕਪੜਾ ਅਤੇ ਗਹਿਣੇ ਪਹਿਨਣ ਦਾ ਵੀ ਰਿਵਾਜ ਸੀ । ਇਸਤਰੀਆਂ ਆਪਣੇ ਲੰਮੇ ਵਾਲਾਂ ਨੂੰ ਸਵਾਰ ਕੇ ਰੱਖਦੀਆਂ ਸਨ। ਮਨੋਰੰਜਨ ਦੇ ਕਈ ਸਾਧਨ ਸਨ ਅਤੇ ਦਵਾਈਆਂ ਦੀ ਵੀ ਵਰਤੋਂ ਕੀਤੀ ਜਾਂਦੀ ਸੀ । ਮ੍ਰਿਤਕਾਂ ਨੂੰ ਸਾੜਨ ਜਾਂ ਜ਼ਮੀਨ ਵਿਚ ਦਫ਼ਨ ਕਰਨ ਦਾ ਵੀ ਰਿਵਾਜ ਸੀ । ਲੋਕ ਮਾਤਾ-ਦੇਵੀ ਦੀ ਪੂਜਾ ਕਰਦੇ ਸਨ ਅਤੇ ਦਰਖ਼ਤਾਂ ਅਤੇ ਪਸ਼ੂ-ਪੰਛੀਆਂ ਦੀ ਵੀ ਉਪਾਸਨਾ ਦਾ ਰਿਵਾਜ ਸੀ । ਲੋਕ ਖੇਤੀਬਾੜੀ ਅਤੇ ਪਸ਼ੂ-ਪਾਲਣ ਅਤੇ ਹੋਰ ਕਈ ਪ੍ਰਕਾਰ ਦੇ ਧੰਦੇ ਕਰਦੇ ਸਨ।

ਇਸ ਸਭਿਅਤਾ ਦੇ ਲੋਪ ਹੋ ਜਾਣ ਦੇ ਕਾਰਨਾਂ ਸਬੰਧੀ ਕਈ ਕਿਆਫ਼ੇ ਲਾਏ ਜਾਂਦੇ ਹਨ ਜਿਨ੍ਹਾਂ ਵਿਚੋਂ ਭੂਚਾਲ, ਹੜ੍ਹ, ਕਾਲ ਜਾਂ ਆਰੀਆ ਲੋਕਾਂ ਦੇ ਹਮਲੇ ਸਨ । ਇਨ੍ਹਾਂ ਸਭ ਕਾਰਨਾਂ ਵਿਚੋਂ ਆਰੀਆ ਲੋਕਾਂ ਦੇ ਹਮਲਿਆਂ ਦੁਆਰਾ ਸਿੰਧ ਘਾਟੀ ਦੀ

ਸਭਿਅਤਾ ਦਾ ਨਸ਼ਟ ਹੋ ਜਾਣਾ ਵਧੇਰੇ ਮੰਨਣਯੋਗ ਜਾਪਦਾ ਹੈ ਕਿਉਂਕਿ ਆਰੀਆ ਲੋਕ ਵਧੇਰੇ ਸ਼ਕਤੀਸ਼ਾਲੀ ਅਤੇ ਲੜਾਕੂ ਸਨ। ਸਿੰਧ ਘਾਟੀ ਦੀ ਸਭਿਅਤਾ ਦੇ ਨਸ਼ਟ ਹੋ ਜਾਣ ਉਪਰੰਤ ਵੈਦਿਕ ਕਾਲ ਦਾ ਆਰੰਭ ਹੋਇਆ । ਆਰੀਆਂ ਦੇ ਭਾਰਤ ਵਿਚ ਪ੍ਰਵੇਸ਼ ਕਰਨ ਬਾਰੇ ਵੱਖ ਵੱਖ ਵਿਚਾਰ ਹਨ । ਮੈਕਸਮੂਲਰ ਵਰਗੇ ਵਿਦਵਾਨ ਸਮਝਦੇ ਹਨ ਕਿ ਇਹ ਮੱਧ ਏਸ਼ੀਆ ਤੋਂ ਪੰਜਾਬ ਵਿਚ ਦਾਖਲ ਹੋਏ। ਕੁਝ ਵਿਦਵਾਨਾਂ ਅਨੁਸਾਰ ਇਨ੍ਹਾਂ ਦਾ ਮੁਢੱਲਾ ਘਰ ਉੱਤਰੀ ਧਰੁਵ ਪ੍ਰਦੇਸ਼ ਵਿਚ ਸੀ । ਕੁਝ ਲੋਕ ਇਨ੍ਹਾਂ ਨੂੰ ਤਿੱਬਤ ਤੋਂ ਆਏ ਸਮਝਦੇ ਹਨ ਪਰ ਅੱਜਕੱਲ੍ਹ ਵਧੇਰੇ ਮੰਨਿਆ ਜਾਣ ਵਾਲਾ ਵਿਚਾਰ ਇਹ ਹੈ ਕਿ ਆਰੀਆ ਲੋਕ ਭਾਰਤੀ ਮੂਲ ਦੇ ਹੀ ਲੋਕ ਹਨ।

ਆਰੀਆ ਲੋਕ ਵਧੇਰੇ ਕਰ ਕੇ ਪਿੰਡਾਂ ਵਿਚ ਰਹਿੰਦੇ ਸਨ । ਇਨ੍ਹਾਂ ਦਾ ਜੀਵਨ ਸਤਰ ਬੜਾ ਸਾਦਾ ਸੀ ਅਤੇ ਇਹ ਬਹੁਤ ਮਿਹਨਤੀ ਅਤੇ ਨੇਕ ਸਨ । ਇਨ੍ਹਾਂ ਦਾ ਮੂਲ ਆਧਾਰ ਪਰਿਵਾਰ ਸੀ । ਵੈਦਿਕ ਸਮਾਜ ਵਿਚ ਇਸਤਰੀ ਦੇ ਉੱਚੇ ਸਥਾਨ ਦਾ ਵਰਣਨ ਮਿਲਦਾ ਹੈ । ਘਰ ਵਿਚ ਪਤਨੀ ਦਾ ਬੜਾ ਸਤਿਕਾਰ ਕੀਤਾ ਜਾਂਦਾ ਸੀ। ਇਹ ਲੋਕ ਖੇਤੀਬਾੜੀ ਕਰਦੇ ਸਨ ਅਤੇ ਪਸ਼ੂ ਪਾਲਦੇ ਸਨ। ਵਪਾਰ ਵੀ ਇਨ੍ਹਾਂ ਦੇ ਮੁੱਖ ਧੰਦਿਆਂ ਵਿਚੋਂ ਇਕ ਸੀ। ਇਹ ਕੁਦਰਤ ਦੀ ਦੇਵੀ-ਦੇਵਤਿਆਂ ਦੇ ਰੂਪ ਵਿਚ ਪੂਜਾ ਕਰਦੇ ਸਨ ਜਿਵੇਂ ਵਾਯੂਮੰਡਲ ਦੇ ਦੇਵਤਿਆਂ, ਆਕਾਸ਼, ਧਰਤੀ, ਅਗਨੀ ਆਦਿ ਦੇ ਦੇਵਤਿਆਂ ਦੀ। ਇਨ੍ਹਾਂ ਦੀ ਰਾਜ-ਪ੍ਰਣਾਲੀ ਵਿਚ ਸਭਾ-ਸੰਮਤੀ, ਸਥਾਨਕ ਸ਼ਾਸਨ ਅਤੇ ਨਿਆਂ-ਪ੍ਰਬੰਧ ਵਿਚ ਵਿਸ਼ੇਸ਼ ਦਿਲਚਸਪੀ ਸੀ ।

ਵੈਦਿਕ ਕਾਲ ਵਿਚ ਇਨ੍ਹਾਂ ਨੇ ਆਪਣੇ ਧਰਮ ਗ੍ਰੰਥ ਰਚੇ ਜਿਨ੍ਹਾਂ ਵਿਚ ਰਿਗ ਵੇਦ, ਯਜੁਰ ਵੇਦ, ਸਾਮ ਵੇਦ, ਅਥਰ ਵੇਦ, ਬ੍ਰਾਹਮਣ ਗ੍ਰੰਥ, ਉਪਨਿਸ਼ਦ ਅਤੇ ਪੁਰਾਣ ਸ਼ਾਮਲ ਸਨ । ਉੱਤਰ ਵੈਦਿਕ ਕਾਲ ਵਿਚ ਇਨ੍ਹਾਂ ਦਾ ਰਾਜਨੀਤਿਕ ਪ੍ਰਸਾਰ ਹੋਇਆ । ਇਨ੍ਹਾਂ ਦਾ ਸਮਾਜਕ ਜੀਵਨ ਚਾਰ ਆਸ਼ਰਮਾਂ ਵਿਚ ਵੰਡਿਆ ਗਿਆ ਅਤੇ ਜੀਵਨ ਦੇ ਹਰ ਭਾਗ ਵਿਚ ਮਨੁੱਖ ਲਈ ਵੱਖ ਵੱਖ ਜ਼ਿੰਮੇਵਾਰੀਆਂ ਨਿਰਧਾਰਤ ਕੀਤੀਆਂ ਗਈਆਂ । ਇਨ੍ਹਾਂ ਦੇ ਰਾਜ ਦੌਰਾਨ ਰਸਮਾਂ ਰੀਤਾਂ, ਗ੍ਰੰਥ ਤੇ ਸਭ ਤਰ੍ਹਾਂ ਦੀਆਂ ਪਰੰਪਰਾਵਾਂ ਨੇ ਪੰਜਾਬ ਵਿਚ ਆਪਣੀਆਂ ਜੜ੍ਹਾਂ ਪਕੀਆਂ ਕਰ ਕੇ ਪੰਜਾਬ ਤੋਂ ਬਾਹਰ ਆਪਣਾ ਪ੍ਰਸਾਰ ਆਰੰਭ ਕੀਤਾ । ਪਿੱਛੋਂ ਜਾਤੀ ਪ੍ਰਥਾ ਨੇ ਸਮਾਜ ਨੂੰ ਚਾਰ ਭਾਗਾਂ ਵਿਚ ਵੰਡ ਦਿੱਤਾ ਜਿਸ ਨਾਲ ਮਨੁੱਖਾਂ ਵਿਚਕਾਰ ਵਿਤਕਰੇ ਦਾ ਮੁੱਢ ਬੱਝ ਗਿਆ ਜਿਸ ਦਾ ਸ਼ਿਕਾਰ ਇਹ ਸਮਾਜ ਸਦੀਆਂ ਤਕ ਹੋਇਆ ਰਿਹਾ ਤੇ ਅੱਜ ਤਕ ਸਮਾਜ ਨੂੰ ਇਸ ਤੋਂ ਛੁਟਕਾਰਾ ਨਹੀਂ ਮਿਲਿਆ।

ਇਸ ਤੋਂ ਪਿੱਛੋਂ ਪੰਜਾਬ ਦੀ ਧਰਤੀ ਉੱਤੇ ਕਈ ਰਾਜ ਆਏ ਤੇ ਕਈ ਗਏ ਅਤੇ ਧਾਰਮਿਕ ਪਰੰਪਰਾਵਾਂ ਨੇ ਜਨਮ ਲਿਆ। ਪੰਜਾਬ ਉੱਤੇ ਯੂਨਾਨੀ ਹਮਲੇ ਸਮੇਂ ਇਥੇ ਅਠਾਈ ਛੋਟੇ ਛੋਟੇ ਖ਼ੁਦਮੁਖ਼ਤਾਰ ਰਾਜਾਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਨੂੰ ਖਤਮ ਕਰ ਕੇ ਵੱਡੇ ਰਾਜ ਬਣਦੇ ਗਏ।

**ਸੁਲਤਾਨ ਕਾਲ ਸਮੇਂ ਪੰਜਾਬ**— ਦਸਵੀਂ ਸਦੀ ਦੇ ਪਿਛਲੇ ਅੱਧ ਵਿਚ ਗਜ਼ਨੀ ਰਾਜ ਦੇ ਦੋ ਤੁਰਕ ਸ਼ਾਸਕਾਂ-ਅਲਪਤਗੀਨ ਅਤੇ ਸੁਬੁਕਤਗੀਨ ਨੇ ਪੰਜਾਬ ਦੇ ਹਿੰਦੂਸ਼ਾਹੀ ਰਾਜਾਂ ਉੱਤੇ ਹਮਲੇ ਸ਼ੁਰੂ ਕਰ ਦਿੱਤਾ। ਸੁਬੁਕਤਗੀਨ ਤੋਂ ਬਾਅਦ ਉਸ ਦੇ ਪੁੱਤਰ ਸੁਲਤਾਨ ਮਹਿਮੂਦ ਨੇ ਭਾਰਤ ਉੱਤੇ ਸਤਾਰ੍ਹਾਂ ਹਮਲੇ ਕੀਤੇ ਤੇ ਹਰ ਵਾਰ ਇਹ ਹਮਲਾਵਰ ਪੰਜਾਬ ਦੀ ਧਰਤੀ ਨੂੰ ਲਤਾੜ ਕੇ ਅਗਾਂਹ ਤੁਰਦੇ ਰਹੇ। ਇਨ੍ਹਾਂ ਹਮਲਿਆਂ ਦੇ ਸਨਮੁਖ ਹਿੰਦੂਸ਼ਾਹੀਆਂ ਨੂੰ ਚਾਰ ਵਾਰ ਆਪਣੀ ਰਾਜਧਾਨੀ ਬਦਲਣੀ ਪਈ। ਹਿੰਦੂਸ਼ਾਹੀ ਪਿੱਛੇ ਹਟਦੇ ਗਏ ਤੇ ਗਜ਼ਨਵੀ ਅੱਗੇ ਵਧਦੇ ਆਏ ਜਿਸ ਦੇ ਫ਼ਲਸਰੂਪ 1021 ਈ. ਵਿਚ ਪੰਜਾਬ ਦਾ ਵਧੇਰੇ ਹਿੱਸਾ ਸਿੱਧੇ ਤੌਰ ਤੇ ਤੁਰਕਾਂ ਦੇ ਅਧਿਕਾਰ ਹੇਠ ਆ ਗਿਆ। ਇਸ ਤਰ੍ਹਾਂ ਜਮਨਾ ਪਾਰ ਦੇ ਹਮਲਿਆਂ ਲਈ ਪੰਜਾਬ ਹਮਲਾਵਰਾਂ ਦਾ ਇਕ ਫ਼ੌਜੀ ਅੱਡਾ ਬਣ ਗਿਆ ਤੇ ਇਸ ਵਿਚੋਂ ਦੀ ਅਗਾਂਹ ਵਧਣ ਲਈ ਗਜ਼ਨਵੀਆਂ ਨੂੰ ਤੇ ਅਗਲੇਰੇ ਹਮਲਾਵਰਾਂ ਨੂੰ ਇਕ ਸ਼ਾਹਰਾਹ ਪ੍ਰਾਪਤ ਹੋ ਗਿਆ ।

ਪਿੱਛੋਂ ਗੌਰੀਆਂ ਦੇ ਆਗੂ ਸ਼ਹਾਬ-ਉਦ-ਦੀਨ, ਸੁਲਤਾਨ ਮਹਿਮੂਦ ਦੇ ਮੁਕਾਬਲੇ ਵਿਚ ਵਧੇਰੇ ਦ੍ਰਿੜ੍ਹ ਸਿੱਧ ਹੋਇਆ ਅਤੇ ਉਸ ਦਾ ਇਰਾਦਾ ਵਧੇਰੇ ਸਪਸ਼ਟ ਸੀ । ਉਹ ਪੰਜਾਬ ਅਤੇ ਪਿੱਛੋਂ ਭਾਰਤ ਉੱਤੇ ਆਪਣਾ ਪੱਕਾ ਕਬਜ਼ਾ ਕਰਨਾ ਚਾਹੁੰਦਾ ਸੀ। ਸ਼ਹਾਬ-ਉਦ-ਦੀਨ ਨੂੰ ਪੰਜਾਬ ਦੀ ਇਕ ਮੁਹਿੰਮ ਤੋਂ ਵਾਪਸੀ ਸਮੇਂ 1206 ਈ. ਵਿਚ ਦਮਿਆਲ ਦੇ ਸਥਾਨ ਤੇ ਇਕ ਪੰਜਾਬੀ ਗੱਖੜ ਨੇ ਮਾਰ ਦਿੱਤਾ। ਉਸ ਪਿੱਛੋਂ ਉਸ ਦਾ ਇਕ ਗੁਲਾਮ ਕੁਤਬ-ਉਦ-ਦੀਨ ਐਬਕ ਉੱਤਰੀ ਭਾਰਤ ਦਾ ਹਾਕਮ ਬਣਿਆ । ਇਹ ਹਾਕਮ 1290 ਈ. ਤਕ ਪੰਜਾਬ ਉੱਤੇ ਰਾਜ ਕਰਦੇ ਰਹੇ।

ਇਸ ਪਿੱਛੋਂ ਮੰਗੋਲ ਪੰਜਾਬ ਦੀ ਉੱਤਰ-ਪੱਛਮੀ ਸੀਮਾ ਪਾਰ ਕਰ ਕੇ ਪੰਜਾਬ ਵਿਚ ਇਕ ਹੜ੍ਹ ਦੀ ਤਰ੍ਹਾਂ ਆ ਦਾਖਲ ਹੋਏ । ਉਨ੍ਹਾਂ ਦਾ ਕਹਿਰ ਪੰਜਾਬ ਅਤੇ ਦਿੱਲੀ ਨੂੰ ਸਹਿਣਾ ਪਿਆ । ਇਨ੍ਹਾਂ ਬਾਹਰੀ ਹਮਲਿਆਂ ਨਾਲ ਪੰਜਾਬ ਦੀ ਮਾਣ-ਮਰਿਯਾਦਾ ਵਿਚ ਕੁਝ ਤਬਦੀਲੀਆਂ ਆਈਆਂ। ਪੰਜਾਬ ਉਸ ਵੇਲੇ ਕਈ ਭਾਗਾਂ ਵਿਚ ਵੰਡਿਆ ਹੋਇਆ ਸੀ ਜਿਵੇਂ ਲਾਹੌਰ, ਮੁਲਤਾਨ, ਦੀਪਾਲਪੁਰ, ਜਲੰਧਰ, ਸਰਹਿੰਦ, ਸਮਾਣਾ ਆਦਿ। ਇਹ ਇਲਾਕੇ ਵੱਖ ਵੱਖ ਹਾਕਮਾਂ ਅਧੀਨ ਸਨ । ਪੰਜਾਬ ਇਕ ਮਹੱਤਵਪੂਰਨ ਸਰਹੱਦੀ ਇਲਾਕਾ ਸੀ । ਪੰਜਾਬ ਅਤੇ ਦਿੱਲੀ ਦੀਆਂ ਸਰਕਾਰਾਂ ਨੂੰ ਮੰਗੋਲਾਂ ਦੇ ਪੱਛਮ ਵੱਲੋਂ ਲਗਾਤਾਰ ਹਮਲਿਆਂ ਕਾਰਨ ਪੰਜਾਬ ਦੀਆਂ ਸਰਹੱਦਾਂ ਵੱਲ ਵਧੇਰੇ ਧਿਆਨ ਦੇਣ ਦੀ ਲੋੜ ਸੀ ਜਿਸ ਦੇ ਫਲਸਰੂਪ ਕੁਤਬ-ਉਦ-ਦੀਨ ਨੇ ਲਾਹੌਰ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਪੰਜਾਬ ਦੀਆਂ ਸਰਹੱਦਾਂ ਉੱਤੇ ਸੁਰੱਖਿਆ ਪ੍ਰਬੰਧ ਪੱਕੇ ਕੀਤੇ। ਅਲਤਮਸ਼ ਅਤੇ ਬਲਬਨ,ਦਾਸ ਬੰਸ ਦੇ ਸ਼ਕਤੀਸ਼ਾਲੀ ਹਾਕਮ ਹੋਏ ਹਨ ਜਿਨ੍ਹਾਂ ਨੇ ਪੰਜਾਬ ਨੂੰ ਬਾਹਰੀ ਹਮਲਿਆਂ ਤੋਂ ਬਚਾਉਣ ਲਈ ਬਹੁਤ ਯਤਨ ਕੀਤੇ।

ਦਾਸ ਬੰਸ ਪਿੱਛੋਂ 1290 ਈ. ਵਿਚ ਇਸ ਬੰਸ ਦੀ ਥਾਂ ਖ਼ਿਲਜੀ ਬੰਸ ਨੇ ਲੈ ਲਈ। ਅਲਾਉਦੀਨ ਖ਼ਿਲਜੀ ਨੇ ਪੰਜਾਬ ਦੀ ਮਹੱਤਤਾ ਨੂੰ ਚੰਗੀ ਤਰ੍ਹਾਂ ਸਮਝਿਆ ਅਤੇ ਸਦਾ ਇਸ ਦੇ ਸਰਹੱਦੀ ਇਲਾਕੇ ਵਿਚ ਸੁਯੋਗ ਅਫ਼ਸਰ ਨਿਯੁਕਤ ਕੀਤੇ । ਇਸੇ ਤਰ੍ਹਾਂ ਪਿੱਛੋਂ ਤੁਗ਼ਲਕ ਬੰਸ ਦੇ ਮੋਢੀ ਗਿਆਸ-ਉਦ-ਦੀਨ ਨੇ ਪੰਜਾਬ ਵੱਲ ਵਿਸ਼ੇਸ਼ ਧਿਆਨ ਦਿੱਤਾ । ਉਹ ਇਕ ਪੰਜਾਬਣ ਦੇ ਪੇਟੋਂ ਪੈਦਾ ਹੋਇਆ ਸੀ । ਸੰਨ 1398 ਵਿਚ ਤੁਗ਼ਲਕ ਬੰਸ ਤੈਮੂਰ ਦੇ ਹਮਲੇ ਕਾਰਨ ਨਸ਼ਟ ਹੋ ਗਿਆ । ਤੈਮੂਰ ਦੇ ਨਾਇਬ ਖ਼ਿਜ਼ਰ ਖਾਂ ਨੇ ਸੱਯਦ ਬੰਸ ਦੀ ਨੀਂਹ ਰੱਖੀ। ਉਸ ਨੇ ਮੁਲਤਾਨ ਅਤੇ

ਦੀਪਾਲਪੁਰ ਉੱਤੇ ਆਪਣਾ ਅਧਿਕਾਰ ਜਮਾ ਲਿਆ ਅਤੇ ਲਾਹੌਰ ਅਤੇ ਪੰਜਾਬ ਦੇ ਕਈ ਹੋਰ ਭਾਗਾਂ ਉੱਤੇ ਆਪਣਾ ਪੱਕਾ ਕਬਜ਼ਾ ਕਰ ਲਿਆ ਅਤੇ ਪਿੱਛੋਂ ਬਹਿਲੋਲ ਲੋਧੀ ਨੇ ਪੰਜਾਬ ਉੱਤੇ ਆਪਣੀ ਪਕੜ ਪੱਕੀ ਕਰ ਲਈ ।

ਸੁਲਤਾਨਾਂ ਦੇ ਰਾਜ ਸਮੇਂ ਪੰਜਾਬ ਵਿਚ ਉੱਚੀਆਂ ਪਦਵੀਆਂ ਦਾ ਲਾਭ ਕੇਵਲ ਮੁਸਲਮਾਨਾਂ ਨੂੰ ਹੀ ਮਿਲਿਆ, ਵਿਸ਼ੇਸ਼ ਕਰ ਕੇ ਉਨ੍ਹਾਂ ਨੂੰ ਜੋ ਬਾਹਰੋਂ ਆਏ ਸਨ । ਹਿੰਦੂਆਂ ਤੋਂ ਮੁਸਲਮਾਨ ਬਣਨ ਵਾਲਿਆਂ ਨੂੰ 'ਰਜ਼ੀਲ' ਜਾਂ ਹਲਕੀ ਜਾਤ ਵਾਲੇ ਸਮਝਿਆ ਜਾਂਦਾ ਸੀ । ਇਸ ਕਾਲ ਵਿਚ ਹਿੰਦੂਆਂ ਨੂੰ ਦੂਜੇ ਦਰਜੇ ਦੇ ਸ਼ਹਿਰੀ ਦੇ ਅਧਿਕਾਰ ਦਿੱਤੇ ਜਾਂਦੇ ਸਨ। ਉਨ੍ਹਾਂ ਨੂੰ ਖੇਤੀਬਾੜੀ ਅਤੇ ਵਣਜ-ਵਪਾਰ ਵਿਚ ਵਿਸ਼ੇਸ਼ ਸਥਾਨ ਤੋਂ ਵੰਚਿਤ ਨਹੀਂ ਕੀਤਾ ਗਿਆ ਕਿਉਂਕਿ ਇਸ ਤਰ੍ਹਾਂ ਸਰਾਕਰ ਨੂੰ ਲਾਭ ਪੁਜਦਾ ਸੀ । ਇਹ ਠੀਕ ਹੈ ਕਿ ਹਿੰਦੂਆਂ ਨੂੰ ਕੁਝ ਮੁੱਢਲੀਆਂ ਸਹੂਲਤਾਂ ਪ੍ਰਾਪਤ ਸਨ । ਹਿੰਦੂਸ਼ਾਹੀਆਂ ਤੋਂ ਪਿੱਛੋਂ ਦੇ ਕਾਲ ਵਿਚ ਗੱਖੜਾਂ ਤੋਂ ਬਿਨਾ ਮੁਸਲਮਾਨ ਜਾਂ ਤੁਰਕ ਹਾਕਮਾਂ ਨਾਲ ਟੱਕਰ ਲੈਣ ਵਾਲਾ ਕੋਈ ਹੋਰ ਨਹੀਂ ਸੀ। ਪੰਜਾਬ ਦੇ ਹਿੰਦੂਆਂ ਵਿਚ ਜਾਨ ਨਹੀਂ ਸੀ ਰਹੀ ਲਗਦੀ। ਪਹਾੜਾਂ ਵਿਚ ਜਿਵੇਂ ਕਾਂਗੜਾ ਮੰਡੀ ਤੇ ਚੰਬਾ ਵਰਗੇ ਇਲਾਕਿਆਂ ਵਿਚ ਰਾਜਪੂਤ ਰਾਜ ਕਰਦੇ ਸਨ ਕਿਉਂਕਿ ਉਹ ਤੁਰਕਾਂ ਦੀ ਮਾਰ ਤੋਂ ਬਚੇ ਹੋਏ ਸਨ । ਇਹ ਹੈਰਾਨੀ ਦੀ ਗੱਲ ਹੈ ਕਿ ਉਨ੍ਹਾਂ ਨੇ ਚੰਗਾ ਮੌਕਾ ਮਿਲਣ ਤੇ ਵੀ ਤੁਰਕਾਂ ਦਾ ਟਾਕਰਾ ਕਰਨ ਦਾ ਕਦੇ ਸਾਹਸ ਨਹੀਂ ਸੀ ਕੀਤਾ।

ਸੁਲਤਾਨ-ਕਾਲ ਵਿਚ ਪੰਜਾਬ ਵਿਚ ਛਾਉਣੀਆਂ ਦੀ ਭਰਮਾਰ ਕਰ ਕੇ ਪੰਜਾਬ ਇਕ ਫ਼ੌਜੀ ਕੈਂਪ ਬਣ ਗਿਆ ਸੀ । ਇਸ ਸਮੇਂ ਭਾਰੀ ਗਿਣਤੀ ਵਿਚ ਧਰਮ ਪਰਿਵਰਤਨ ਨੇ ਹਿੰਦੂਆਂ ਦੇ ਹੌਸਲੇ ਪਸਤ ਕਰ ਦਿੱਤੇ ਸਨ । ਪੰਜਾਬ ਦੇ ਬਹੁਤ ਸਾਰੇ ਰਾਜਪੂਤ ਕਬੀਲਿਆਂ ਨੇ ਹਿੰਦੂ ਮਤ ਤਿਆਗ ਕੇ ਇਸਲਾਮ ਧਾਰਨ ਕਰ ਲਿਆ ਸੀ ਜਿਸ ਕਰ ਕੇ ਉਨ੍ਹਾਂ ਦੇ ਚਰਿੱਤਰ ਵਿਚੋਂ ਸਵੈ-ਮਾਣ ਤੇ ਸਵੈ-ਵਿਸ਼ਵਾਸ਼ ਵਰਗੇ ਬਹੁ-ਮੁਲੇ ਗੁਣ ਲੋਪ ਹੋ ਗਏ ਸਨ । ਇਉਂ ਲਗਦਾ ਹੈ ਕਿ ਇਸ ਸਭ ਕੁਝ ਪਿੱਛੇ ਇਨ੍ਹਾਂ ਲੋਕਾਂ ਦੀ ਕੋਈ ਰਾਜਸੀ ਜਾਂ ਆਰਥਿਕ ਮਜ਼ਬੂਰੀ ਸੀ। ਹੁਣ ਸਭ ਵੱਡੇ ਅਹੁਦੇ ਕੇਵਲ ਮੁਸਲਮਾਨਾਂ ਲਈ ਹੀ ਰਾਖਵੇਂ ਹੋ ਗਏ ਸਨ।

ਇਸ ਸਮੇਂ ਕਦੇ ਹਿੰਦੂਆਂ ਦੇ ਮੰਦਰ ਢਾਹ ਦਿੱਤੇ ਜਾਂਦੇ, ਕਦੇ ਉਨ੍ਹਾਂ ਦੇ ਕੋਈ ਬੁਤ ਤੋੜ ਦਿੱਤੇ ਜਾਂਦੇ । ਕਦੇ ਚੰਗੇ ਕੱਪੜੇ ਪਹਿਨਣ ਅਤੇ ਘੋੜਿਆਂ ਦੀ ਸਵਾਰੀ ਦੀ ਮਨਾਹੀ ਕਰ ਦਿੱਤੀ ਜਾਂਦੀ। ਅਜਿਹੀਆਂ ਚੋਭਾਂ ਉਨ੍ਹਾਂ ਨੂੰ ਉਨ੍ਹਾਂ ਦੀ ਬੇਬਸੀ ਦਰਸਾਉਂਦੀਆਂ ਰਹੀਆਂ। ਦੂਜੇ ਪਾਸੇ ਪੁਰੋਹਿਤ-ਸ਼੍ਰੇਣੀ ਇਨ੍ਹਾਂ ਲੋਕਾਂ ਨੂੰ ਕਈ ਤਰ੍ਹਾਂ ਦੇ ਕਰਮਕਾਂਡਾਂ ਵਿਚ ਫਸਾਈ ਰਖਦੀ ਸੀ ਤੇ ਉਨ੍ਹਾਂ ਅੰਦਰ ਆਪਣੀ ਤਕਦੀਰ ਦੀਆਂ ਮਜ਼ਬੂਰੀਆਂ ਦਰਸਾ ਕੇ ਉਨ੍ਹਾਂ ਨੂੰ ਕਮਜ਼ੋਰ ਕਰੀ ਰਖਦੀ ਸੀ।

ਇਸ ਕਾਲ ਵਿਚ ਪੰਜਾਬ ਵਿਚ ਕਈ ਮੁਸਲਮਾਨ ਸੂਫ਼ੀਆਂ ਦੇ ਟਿਕਾਣੇ ਸਨ ਜਿਹੜੇ ਇਸਲਾਮ ਦੀ ਪੂਰੀ ਸ਼ਰ੍ਹਾ ਦੀ ਪਾਲਣਾ ਤੋਂ ਜ਼ਰਾ ਪਿੱਛੇ ਹਟ ਕੇ ਕਈ ਵਾਰ ਖੁਲ੍ਹੀ ਤਾਲੀਮ ਦਿੰਦੇ ਸਨ ਤੇ ਸਭ ਦੇ ਭਾਈ ਭਾਈ ਹੋਣ ਅਤੇ ਇਕ ਰੱਬ ਦੀ ਔਲਾਦ ਹੋਣ ਦੀ ਸਿੱਖਿਆ ਦਿੰਦੇ ਸਨ । ਉਨ੍ਹਾਂ ਦੇ ਡੇਰਿਆਂ ਤੇ ਹਿੰਦੂ ਵੀ ਚੋਖੀ ਸੰਖਿਆ ਵਿਚ ਜਾਣ ਲਗ ਪਏ ਸਨ ਤੇ ਉਨ੍ਹਾਂ ਦੇ ਪੈਰੋਕਾਰ ਬਣ ਗਏ ਸਨ । ਹਿੰਦੂਆਂ ਦੇ ਮੁਸਲਮਾਨ ਬਣਨ ਵਿਚ ਸੂਫ਼ੀਆਂ ਦਾ ਵੀ ਬੜਾ ਤਕੜਾ ਯੋਗਦਾਨ ਸੀ ।

ਹਿੰਦੂਆਂ ਅਤੇ ਮੁਸਲਮਾਨਾਂ ਦੇ ਦੁਮੇਲ ਦਾ ਉਨ੍ਹਾਂ ਦੀ ਭਾਸ਼ਾ, ਸਾਹਿਤ ਅਤੇ ਕਲਾ ਉੱਤੇ ਵੀ ਚੋਖਾ ਪ੍ਰਭਾਵ ਪਿਆ। ਇਸ ਸਮੇਂ ਹੀ ਪੰਜਾਬ ਵਿਚ ਉਰਦੂ ਦਾ ਜਨਮ ਹੋਇਆ । ਬਾਹਰੋਂ ਆਉਣ ਵਾਲਿਆਂ ਦੀ ਬੋਲੀ ਹੋਰ ਸੀ ਅਤੇ ਇਥੋਂ ਦੇ ਲੋਕਾਂ ਦੀ ਬੋਲੀ ਵਿਚ ਫ਼ਰਕ ਸੀ। ਇਸ ਲਈ ਇਨ੍ਹਾਂ ਦੇ ਮੇਲ ਜੋਲ ਵਿਚੋਂ ਵਿਵਹਾਰਿਕ ਮਨੋਰਥਾਂ ਲਈ ਇਕ ਨਵੀਂ ਬੋਲੀ ਉਤਪੰਨ ਹੋ ਗਈ ਜਿਸ ਨੂੰ ਉਰਦੂ ਕਿਹਾ ਜਾਣ ਲਗ ਪਿਆ। ਇਸ ਸਮੇਂ ਪੰਜਾਬੀ ਦਾ ਵਿਕਾਸ ਹੋਣਾ ਵੀ ਆਰੰਭ ਹੋ ਗਿਆ ਅਤੇ ਉਰਦੂ ਅਤੇ ਪੰਜਾਬੀ ਦਾ ਇਕ ਦੂਜੇ ਉੱਤੇ ਬੜਾ ਪ੍ਰਭਾਵ ਪਿਆ। ਹਿੰਦੂ-ਮੁਸਲਮਾਨ ਮੇਲ ਤੋਂ ਕਈ ਚੰਗੇ ਪ੍ਰਭਾਵ ਵੀ ਉਤਪੰਨ ਹੋਏ। ਦੋਹਾਂ ਨੇ ਇਕ ਦੂਜੇ ਤੋਂ ਚੰਗੇ ਗੁਣ ਗ੍ਰਹਿਣ ਕੀਤੇ ਅਤੇ ਇਕ ਦੂਜੇ ਲਈ ਸਹਿਣਸ਼ੀਲਤਾ ਵੀ ਪੈਦਾ ਹੋਈ । ਗੁਰੂ ਨਾਨਕ ਸਾਹਿਬ ਵਰਗੇ ਮਹਾਨ ਧਾਰਮਿਕ ਆਗੂਆਂ ਨੇ ਥਾਂ ਥਾਂ ਘੁੰਮ ਕੇ ਹਿੰਦੂ ਅਤੇ ਮੁਸਲਮਾਨਾਂ ਨੂੰ ਸਾਂਝੇ ਉਪਦੇਸ਼ ਦੇ ਕੇ ਉਨ੍ਹਾਂ ਦੀ ਇਕ ਦੂਜੇ ਪ੍ਰਤੀ ਕੱਟੜਤਾ ਨੂੰ ਘਟਾਇਆ ।

ਸਮਕਾਲੀ ਸੁਧਾਰਕਾਂ ਅਤੇ ਸਿੱਖ ਗੁਰੂ ਸਾਹਿਬਾਨ ਵਿਚਕਾਰ ਕੁਝ ਸਾਂਝੀਆਂ ਗੱਲਾਂ ਵੀ ਸਨ । ਭਾਵੇਂ ਇਹ ਸਭ ਮਹਾਪੁਰਖ ਸਮਾਜ ਦੀਆਂ ਪ੍ਰਚਲਿਤ ਧਾਰਮਿਕ ਰਹੁ-ਰੀਤਾਂ ਨੂੰ ਸ਼ੁਧ ਕਰਨਾ ਚਾਹੁੰਦੇ ਸਨ ਪਰ ਗ਼ੈਰ-ਸਿੱਖ ਸੁਧਾਰਕ ਇਸ ਸਰੀਰ ਅਤੇ ਜ਼ਿੰਦਗੀ ਦੀ ਨਾਸ਼ਵਾਨਤਾ ਤੋਂ ਵਧੇਰੇ ਪ੍ਰਭਾਵਿਤ ਸਨ ਅਤੇ ਉਹ ਇਕ ਨਵਾਂ ਨਰੋਆ ਸਮਾਜ ਸਥਾਪਤ ਕਰਨ ਵਿਚ ਦਿਲਚਸਪੀ ਨਹੀਂ ਸਨ ਰਖਦੇ ਜੋ ਕਨਿੰਘਮ ਦੇ ਸ਼ਬਦਾਂ ਵਿਚ "ਉਹ ਕੇਵਲ ਪੁਜਾਰੀ ਸ਼੍ਰੇਣੀ ਤੋਂ ਹੀ ਛੁਟਕਾਰਾ ਪਾਉਣ ਜਾਂ ਮੂਰਤੀ ਪੂਜਾ ਅਤੇ ਅਨੇਕ-ਰੱਬਾਂ ਦੇ ਸਿਧਾਂਤ ਤੋਂ ਸਮਾਜ ਨੂੰ ਮੁਕਤ ਕਰਾਉਣਾ ਚਾਹੁੰਦੇ ਸਨ । ਉਨ੍ਹਾਂ ਨੇ ਕੇਵਲ ਪੁਰਾਤਨ ਵਿਰੋਧੀ ਵਿਚਾਰਾਂ ਨੂੰ ਹੀ ਪੱਕਿਆਂ ਕੀਤਾ ਅਤੇ ਲੋਕਾਂ ਵਿਚ ਕੋਈ ਰਾਸ਼ਟਰੀ ਭਾਵਨਾ ਨਹੀਂ ਜਗਾਈ । ਉਨ੍ਹਾਂ ਸੁਧਾਰਕਾਂ ਦੇ ਫ਼ਿਰਕੇ ਉਥੇ ਹੀ ਖੜ੍ਹੇ ਸੁਧਾਰ ਦੇ ਸੱਚੇ ਅਸੂਲਾਂ ਨੂੰ ਸਮਝਣ ਅਤੇ ਉਨ੍ਹਾਂ ਨੂੰ ਪ੍ਰਚਲਿਤ ਕਰਨ ਦਾ ਕੰਮ ਗੁਰੂ ਨਾਨਕ ਜੀ ਦੇ ਹੀ ਹਿੱਸੇ ਆਇਆ ਅਤੇ ਉਹ ਨੀਹਾਂ ਕੇਵਲ ਗੁਰੂ ਨਾਨਕ ਜੀ ਨੇ ਹੀ ਰਖੀਆਂ ਜਿਨ੍ਹਾਂ ਉੱਤੇ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਉਸਾਰੀ ਕੀਤੀ ਅਤੇ ਉਸ ਅਸੂਲ ਨੂੰ ਅਮਲੀ ਰੂਪ ਦਿੱਤਾ ਜਿਸ ਦੁਆਰਾ ਉਨ੍ਹਾਂ ਨੇ ਨਸਲ, ਫਿਰਕੇ, ਰਾਜਸੀ ਹੱਕਾਂ ਅਤੇ ਧਾਰਮਿਕ ਮਾਮਲਿਆਂ ਵਿਚ ਨੀਚਾਂ ਨੂੰ ਉੱਚਾ ਬਣਾ ਦਿੱਤਾ ।

ਸਿੱਖ ਧਰਮ, ਹਿੰਦੂ ਅਤੇ ਬੁੱਧ ਧਰਮਾਂ ਦੇ ਉਲਟ ਮਨੁੱਖ ਅਤੇ ਉਸ ਦੇ ਸਰੀਰ ਨੂੰ ਵਧੇਰੇ ਸਨਮਾਨਯੋਗ ਸਮਝਦਾ ਹੈ । ਮਨੁੱਖ ਅਫ਼ਜ਼ਲ-ਉਲ-ਮਖ਼ਲੂਕਾਤ (ਰੱਬ ਦੀ ਸਭ ਤੋਂ ਉੱਤਮ ਉਪਜ) ਹੈ। ਇਹ ਕੇਵਲ ਮਿੱਟੀ ਦੀ ਹੀ ਇਕ ਮੁੱਠ ਨਹੀਂ ਹਨ । ਮਨੁੱਖੀ ਸਰੀਰ ਇਕ ਅਸ਼ੁਧ ਭਾਂਡਾ ਨਹੀਂ ਸਗੋਂ ਰੱਬ ਦਾ ਮੰਦਰ ਹੈ ਜੋ ਸਨਮਾਨ ਅਤੇ ਉਪਮਾ ਦੇ ਯੋਗ ਹੈ । ਇਸਤਰੀ ਸ਼ਕਤੀਸ਼ਾਲੀ ਯੋਧਿਆਂ ਦੀ ਮਾਂ ਹੈ ਅਤੇ ਇਸ ਨੂੰ ਬਹੁਤ ਉੱਚਾ ਅਤੇ ਉੱਤਮ ਸਥਾਨ ਪ੍ਰਾਪਤ ਹੈ । ਸਿੱਖ ਧਰਮ ਵਿਚ ਮਨੁੱਖ, ਇਸਤਰੀ ਅਤੇ ਮਨੁੱਖੀ ਸਰੀਰ ਨੂੰ ਨੀਵਾਂ ਨਹੀਂ ਸਮਝਿਆ ਜਾਂਦਾ। ਜ਼ਿੰਦਗੀ ਦੇ ਸਾਦਾ ਸ਼ੁਭ-ਗੁਣਾਂ ਜਿਵੇਂ ਪਵਿੱਤ੍ਰਤਾ, ਸਬਰ, ਸੇਵਾ

ਅਤੇ ਕੁਰਬਾਨੀ ਨੂੰ ਸਿੱਖ ਮਤ ਵਿਚ ਉੱਤਮ ਗਿਣਿਆ ਜਾਂਦਾ ਹੈ। ਸਿੱਖ ਮਤ ਨੇ ਗੁਰੂ ਨਾਨਕ ਜੀ ਦੇ ਸਮੇਂ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਦੇ ਦੋ ਸੌ ਸਾਲਾਂ ਦੇ ਸਮੇਂ ਵਿਚ ਆਪਣੀ ਰਹਿਤ ਮਰਿਯਾਦਾ ਅਤੇ ਸਮਾਜਿਕ ਆਦਰਸ਼ਾਂ ਨੂੰ ਅੰਤਿਮ ਰੂਪ ਦੇ ਕੇ ਆਪਣੇ ਸ਼ਾਗਿਰਦਾਂ ਵਿਚ ਪੱਕਿਆਂ ਕੀਤਾ।

ਸਿੱਖ ਧਰਮ ਪੂਰੀ ਤਰ੍ਹਾਂ ਨਵੀਨ ਅਤੇ ਉੱਨਤੀਸ਼ੀਲ ਧਰਮ ਹੈ । ਸ਼ੁਰੂ ਤੋਂ ਹੀ ਇਸ ਧਰਮ ਨੂੰ ਕੱਟੜਵਾਦ ਅਤੇ ਕਰਮ-ਕਾਂਡਾਂ ਦੇ ਚੱਕਰਵਿਊ ਤੋਂ ਸੁਤੰਤਰ ਰੱਖਿਆ । ਸਿੱਖ ਮਤ ਦਾ ਜੋ ਧਾਰਮਿਕ ਫ਼ਲਸਫ਼ਾ ਗੁਰੂ ਨਾਨਕ ਜੀ ਨੇ ਆਪਣੇ ਪੈਰੋਕਾਰਾਂ ਨੂੰ ਦਿੱਤਾ ਅਗਲੇਰੇ ਸਾਰੇ ਗੁਰੂ ਸਾਹਿਬਾਨ ਦੇ ਸਮੇਂ ਉਸੇ ਫ਼ਲਸਫ਼ੇ ਦੀ ਦ੍ਰਿੜ੍ਹਤਾ ਨਾਲ ਪਾਲਣਾ ਕੀਤੀ ਗਈ ਅਤੇ ਉਨ੍ਹਾਂ ਸਿਧਾਤਾਂ ਦੀ ਹੁਣ ਤਕ ਪਾਲਣਾ ਕੀਤੀ ਜਾ ਰਹੀ ਹੈ।

**ਗੁਰੂ ਨਾਨਕ ਦੇਵ ਜੀ (1469-1539)** ਸਿੱਖ ਧਰਮ ਦੇ ਬਾਨੀ ਸਨ। ਉਨ੍ਹਾਂ ਨੇ ਸਰਵ ਵਿਆਪੀ ਅਤੇ ਸਰਵ ਸ਼ਕਤੀਮਾਨ ਪ੍ਰਮਾਤਮਾ ਦੀ ਹੋਂਦ ਦਾ ਪ੍ਰਚਾਰ ਕੀਤਾ । ਉਸ ਪ੍ਰਮਾਤਮਾ ਦੀ ਪ੍ਰਾਪਤੀ ਲਈ ਆਪਾ ਸਮਰਪਣ ਅਤੇ ਉਸ ਦੇ ਨਾਮ ਸਿਮਰਨ ਦਾ ਰਾਹ ਦਰਸਾਇਆ। ਸੰਸਾਰ ਦੀ ਅਪਵਿੱਤ੍ਰਤਾ ਵਿਚ ਵਿਚਰਦੇ ਹੋਏ ਪਵਿੱਤਰ ਰਹਿਣ ਦੀ ਸਿੱਖਿਆ ਦਿਤੀ । ਸਭ ਦੇ ਭਾਈ ਭਾਈ ਹੋਣ, ਗ੍ਰਹਿਸਤੀ ਜੀਵਨ ਜੀਉਣ, ਜਾਤ-ਪਾਤ ਵਿਚ ਅਵਿਸ਼ਵਾਸ ਅਤੇ ਖੋਖਲੀਆਂ ਰਸਮਾਂ ਰੀਤਾਂ ਨੂੰ ਰੱਦ ਕਰਨ ਦਾ ਉਪਦੇਸ਼ ਦਿੱਤਾ। ਗੁਰੂ ਨਾਨਕ ਦੇਵ ਜੀ ਦਾ ਧਰਮ ਵਿਲੱਖਣ ਅਤੇ ਮੁਕੰਮਲ ਹੈ। ਉਨ੍ਹਾਂ ਨੇ ਸਮਕਾਲੀ ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਵੱਲ ਕੋਈ ਰੁਚੀ ਨਹੀਂ ਵਿਖਾਈ । ਉਨ੍ਹਾਂ ਦੇ ਵਿਚਾਰ ਵਿਚ ਆਦਰਸ਼ਕ ਮਨੁੱਖ ਇਕ ਸੁਤੰਤਰ ਨਿਡਰ ਅਤੇ ਉਚ-ਇਖਲਾਕੀ ਪੁਰਸ਼ ਹੈ। ਆਪ ਇਕ ਨਵੀਂ ਸਮਾਜਿਕ ਪ੍ਰਣਾਲੀ ਸਥਾਪਤ ਕਰਨਾ ਚਾਹੁੰਦੇ ਸਨ ਜੋ ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਅਜਿਹੀਆਂ ਪ੍ਰਣਾਲੀਆਂ ਤੋਂ ਵਖਰੀ ਹੋਵੇ। ਇਹ ਗੱਲ ਗੁਰੂ ਜੀ ਦੇ ਸਾਹਮਣੇ ਸਪਸ਼ਟ ਸੀ ਕਿ ਮਾਨਸਿਕ ਅਤੇ ਆਤਮਿਕ ਸੁਤੰਤਰਤਾ ਤੋਂ ਬਿਨਾ ਮਨੁੱਖ ਨੂੰ ਇਕ ਉੱਤਮ ਪੁਰਸ਼ ਬਣਾਉਣਾ ਸੰਭਵ ਨਹੀਂ ਸੀ ਅਤੇ ਜਦ ਤਾਂਈ ਉਹ ਆਪਣੀ ਪਿਤ੍ਰੀ ਸੰਪਰਦਾ ਨਾਲ ਬੱਝਾ ਹੋਇਆ ਸੀ ਉਹ ਸੁਤੰਤਰ ਨਹੀਂ ਸੀ ਹੋ ਸਕਦਾ । ਇਸ ਲਈ ਇਕ ਵਿਸ਼ੇਸ਼ ਸਮਾਜਿਕ ਸੰਪਰਦਾ ਦੀ ਲੋੜ ਸੀ ਜੋ ਉਨ੍ਹਾਂ ਨੇ ਹੋਂਦ ਵਿਚ ਲਿਆਂਦੀ।

**ਗੁਰੂ ਅੰਗਦ ਦੇਵ ਜੀ (1539-1552)** ਗੁਰੂ ਨਾਨਕ ਦੇਵ ਜੀ ਦੇ ਪਹਿਲੇ ਉਤਰਾਧਿਕਾਰੀ ਸਨ । ਆਪ ਨੇ ਗੁਰਮੁਖੀ ਲਿਪੀ ਨੂੰ ਸਿੱਖਾਂ ਵਿਚ ਹਰਮਨਪਿਆਰਾ ਬਣਾ ਕੇ ਗੁਰੂਆਂ ਦੀ ਬਾਣੀ ਅੰਕਿਤ ਕਰਨ ਲਈ ਲਿਪੀ ਵੱਜੋਂ ਵਰਤਿਆ । ਆਪ ਨੇ ਘਰ ਦੇ ਤਿਆਗ ਅਤੇ ਘੋਰ ਸਰੀਰਕ ਤਪੱਸਿਆ ਦੀ ਨਿਖੇਧੀ ਕੀਤੀ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਸੰਭਾਲਣ ਦਾ ਉਪਰਾਲਾ ਕੀਤਾ । ਆਪ ਨੇ ਲੰਗਰ ਦੀ ਪ੍ਰਥਾ ਨੂੰ ਹੋਰ ਵਧੇਰੇ ਉੱਨਤ ਕੀਤਾ ।

**ਗੁਰੂ ਅਮਰ ਦਾਸ ਜੀ (1552-1574)** ਗੁਰੂ ਅੰਗਦ ਦੇਵ ਜੀ ਦੇ ਉਤਰਾਧਿਕਾਰੀ ਸਨ ਅਤੇ ਉਮਰ ਵਿਚ ਉਨ੍ਹਾਂ ਤੋਂ 25 ਵਰ੍ਹੇ ਵਡੇਰੇ ਸਨ । ਗੁਰੂ ਅਮਰ ਦਾਸ ਜੀ ਨੇ ਸਿੱਖਾਂ ਵਿਚ ਜਨਮ, ਮਰਨ ਅਤੇ ਵਿਆਹ-ਸ਼ਾਦੀ ਸਮੇਂ ਕਈ ਨਵੀਆਂ ਰਸਮਾਂ ਦਾ ਪ੍ਰਸਾਰ ਕੀਤਾ । ਲੰਗਰ ਦੀ ਸੰਸਥਾ ਨੂੰ ਹੋਰ ਵੀ ਉੱਨਤ ਕੀਤਾ ਅਤੇ ਗੁਰੂ ਜੀ ਨੂੰ ਮਿਲਣ ਤੋਂ ਪਹਿਲਾਂ ਹਰ ਜਗਿਆਸੂ ਲਈ ਲੰਗਰ ਵਿਚੋਂ ਪ੍ਰਸ਼ਾਦ ਛਕਣ ਨੂੰ ਲਾਜ਼ਮੀ ਬਣਾ ਦਿੱਤਾ। ਇਸ ਤਰ੍ਹਾਂ ਆਪ ਜਾਤ ਪਾਤ ਦੇ ਵਿਤਕਰੇ ਨੂੰ ਘਟਾਉਣਾ ਚਾਹੁੰਦੇ ਸਨ। ਆਪ ਨੇ ਮਨੁੱਖੀ ਜ਼ਿੰਦਗੀ ਨੂੰ ਉੱਤਮ ਸਮਝਦੇ ਹੋਏ ਸਤੀ ਵਰਗੀ ਗ਼ੈਰ-ਮਨੁੱਖੀ ਰਸਮ ਦੀ ਨਿਖੇਧੀ ਕੀਤੀ । ਗੁਰੂ ਅਮਰ ਦਾਸ ਜੀ ਨੇ ਆਪਣੀ ਸਿੱਖੀ ਸੇਵਕੀ ਨੂੰ ਬਾਈ ਭਾਗਾਂ ਵਿਚ ਵੰਡ ਕੇ ਹਰ ਭਾਗ ਨੂੰ ਇਕ ਪਰਮ ਸ਼ਰਧਾਲੂ ਸਿੱਖ ਦੀ ਅਗਵਾਈ ਵਿਚ ਸੌਂਪ ਦਿੱਤਾ । ਇਸ ਮੰਜੀ ਪ੍ਰਥਾ ਦੁਆਰਾ ਸਿੱਖੀ ਦਾ ਪ੍ਰਚਾਰ ਵੀ ਹੋਇਆ ਤੇ ਦੂਰ ਦੁਰਾਡੇ ਸਿੱਖ ਸ਼ਰਧਾਲੂਆਂ ਨੂੰ ਸਿੱਖ ਕੇਂਦਰ ਨਾਲ ਵੀ ਜੋੜੀ ਰਖਿਆ।

**ਗੁਰੂ ਰਾਮ ਦਾਸ ਜੀ(1574-1581)** ਨੇ ਸਿੱਖ ਧਰਮ ਦੇ ਕੇਂਦਰ ਵੱਜੋਂ ਗੁਰੂ ਕਾ ਚੱਕ (ਅੰਮ੍ਰਿਤਸਰ) ਨੂੰ ਉੱਨਤ ਕੀਤਾ । ਇਹ ਅਸਥਾਨ ਸਿੱਖਾਂ ਦੀ ਧਾਰਮਿਕ ਰਾਜਧਾਨੀ ਬਣ ਗਿਆ । ਭਾਰੀ ਗਿਣਤੀ ਵਿਚ ਸ਼ਰਧਾਲੂ ਇਥੇ ਆਉਣ ਲਗ ਪਏ । ਗੁਰੂ ਜੀ ਨੇ ਨਿਸ਼ਕਾਮ ਸੇਵਾ ਨੂੰ ਬਹੁਤ ਮਹੱਤਤਾ ਦਿਤੀ । ਮੁਗ਼ਲਾਂ ਅਤੇ ਅਫ਼ਗਾਨਾਂ ਵਿਰੁੱਧ ਸੁਤੰਤਰਤਾ ਲਈ ਯੁੱਧ ਲੜਨ ਸਮੇਂ ਸਿੱਖਾਂ ਨੇ ਇਥੋਂ ਬਹੁਤ ਉਤਸ਼ਾਹ ਹਾਸਲ ਕੀਤਾ।

**ਗੁਰੂ ਅਰਜਨ ਦੇਵ ਜੀ (1581-1606)** ਸਿੱਖ ਮਤ ਦੇ ਪੰਜਵੇਂ ਗੁਰੂ ਸਨ। ਆਪ ਦੇ ਸਮੇਂ ਵਿਚ ਧਰਮ ਵਧੇਰੇ ਪੱਕੇ ਪੈਰੀਂ ਹੋਇਆ । ਸਿੱਖ ਧਰਮ ਅਤੇ ਉਸ ਦੇ ਸਮਾਜਿਕ ਆਦਰਸ਼ਾਂ ਨੂੰ ਵਧੇਰੇ ਨਿੱਗਰ ਪ੍ਰਵਾਨਗੀ ਮਿਲੀ । ਗੁਰੂ ਅਰਜਨ ਦੇਵ ਜੀ ਦੁਆਰਾ ਸਿੱਖਾਂ ਨੂੰ ਉਨ੍ਹਾਂ ਦਾ ਧਾਰਮਿਕ ਗ੍ਰੰਥ ਮਿਲਿਆ ਅਤੇ ਨਾਲ ਹੀ ਇਸ ਆਦਿ ਗ੍ਰੰਥ ਸਾਹਿਬ ਨੂੰ ਇਸ ਦਾ ਵਿਸ਼ੇਸ਼ ਪੂਜਾ ਅਸਥਾਨ, ਹਰਿਮੰਦਰ ਸਾਹਿਬ ਵੀ ਮਿਲਿਆ। ਗੁਰੂ ਜੀ ਨੇ ਆਪਣੀ ਮਿਸਾਲ ਰਾਹੀਂ ਸਿੱਖਾਂ ਨੂੰ ਨਿਮਰਤਾ ਅਤੇ ਕੁਰਬਾਨੀ ਦਾ ਰਾਹ ਦਰਸਾਇਆ। ਗੁਰੂ ਅਰਜਨ ਦੇਵ ਜੀ ਸਿੱਖ ਮਤ ਦੇ ਪਹਿਲੇ ਸ਼ਹੀਦ ਸਨ । ਪਹਿਲੇ ਚਾਰ ਗੁਰੂਆਂ ਦਾ ਕਾਰਜ ਸਿੱਖੀ ਦੇ ਵਿਸ਼ੇਸ਼ ਸਰੂਪ ਲਈ ਤਿਆਰੀ ਦਾ ਸਮਾਂ ਸੀ ਅਤੇ ਗੁਰੂ ਅਰਜਨ ਸਾਹਿਬ ਦੇ ਹੱਥਾਂ ਵਿਚ ਇਸ ਨੂੰ ਇਕ ਪ੍ਰਤੱਖ ਸਰੂਪ ਪ੍ਰਦਾਨ ਹੋਇਆ।

**ਗੁਰੂ ਹਰਿਗੋਬਿੰਦ ਜੀ (1606-1644)** ਆਪਣੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਤਰਾਧਿਕਾਰੀ ਬਣੇ ਅਤੇ ਸਿੱਖ ਕੌਮ ਨੂੰ ਹਥਿਆਰਬੰਦ ਕਰਨ ਦੀ ਨੀਤੀ ਧਾਰਨ ਕੀਤੀ । ਆਪ ਦੇ ਸਮੇਂ ਸਿੱਖਾਂ ਨੇ ਕੁਝ ਵਾਧੂ ਜ਼ਿੰਮੇਵਾਰੀਆਂ ਆਪਣੇ ਉੱਪਰ ਲਈਆਂ। ਸਿੱਖ ਇਤਿਹਾਸ ਅਤੇ ਸਿੱਖ ਮਤ ਨੂੰ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਨੇ ਇਕ ਨਵਾਂ ਮੋੜ ਦਿੱਤਾ । ਗੱਦੀ-ਨਸ਼ੀਨੀ ਸਮੇਂ ਸੇਲੀ, ਟੋਪੀ ਅਤੇ ਦੂਜੇ ਧਾਰਮਿਕ ਚਿੰਨ੍ਹਾਂ ਦੀ ਥਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਇਕ ਯੋਧੇ ਵਾਲੇ ਸ਼ਸਤਰ ਪਹਿਨੇ। ਆਪ ਨੇ ਤੇਜ਼ਧਾਰ ਫ਼ੌਲਾਦ ਨੂੰ ਜ਼ੁਲਮ ਨਾਲ ਟੱਕਰ ਲੈਣ ਦੀ ਨੀਤੀ ਵੱਜੋਂ ਪਵਿੱਤਰਤਾ ਦਾ ਵਰ ਦਿੱਤਾ । ਆਪ ਨੇ ਦੋ ਤਲਵਾਰਾਂ ਪਹਿਨੀਆਂ-ਇਕ ਅਧਿਆਤਮਿਕਤਾ ਦੇ ਚਿੰਨ੍ਹ ਵੱਜੋਂ ਅਤੇ ਦੂਜੀ ਸੰਸਾਰੀ ਰਹੁ-ਰੀਤੀ ਦੇ ਚਿੰਨ੍ਹ ਵਜੋਂ। ਗੁਰੂ ਜੀ ਨੇ ਅਕਾਲ ਬੁੰਗੇ (ਅਕਾਲ ਤਖ਼ਤ) ਤੇ ਬੈਠ ਕੇ ਆਪਣੇ ਪੈਰੋਕਾਰਾਂ ਦੇ ਝਗੜੇ ਨਜਿੱਠੇ । ਸਿੱਖ ਕੌਮ ਨੂੰ ਹਥਿਆਰਬੰਦ ਕਰਨ ਪਿੱਛੇ ਗੁਰੂ ਹਰਿਗੋਬਿੰਦ ਜੀ ਦਾ ਕੋਈ ਰਾਜਸੀ ਮਨੋਰਥ ਨਹੀਂ ਸੀ । ਇਹ ਨਿਰੋਲ ਨਿੱਜੀ ਸੁਰੱਖਿਆ ਲਈ ਹੀ ਸੀ।

**ਗੁਰੂ ਹਰਿ ਰਾਇ ਜੀ**(1644-1661) ਨੇ ਨਿਮਰਤਾ ਦਾ ਪ੍ਰਚਾਰ ਕੀਤਾ ਅਤੇ ਕਿਸੇ ਨਾਲ ਵੀ ਕਿਸੇ ਤਰ੍ਹਾਂ ਦੀ ਟਕਰਾਅ ਦੀ ਨੀਤੀ ਨੂੰ ਨਾਪਸੰਦ ਕੀਤਾ ਭਾਵੇਂ ਆਪ ਨੇ ਆਪਣੇ ਕੋਲ ਕੁਝ ਸੈਨਿਕ ਵੀ ਰੱਖੇ । ਆਪ ਨੇ ਲੰਗਰ ਸਮੇਤ ਨਿਤ-ਪ੍ਰਤੀ ਕਾਰਜਾਂ ਨੂੰ ਜਾਰੀ ਰਖਿਆ । ਆਪ ਆਪਣੇ ਹੱਥਾਂ ਨਾਲ ਕੁਝ ਨਾ ਕੁਝ ਕਮਾ ਕੇ ਸਧਾਰਨ ਭੋਜਨ ਛਕਦੇ ਸਨ।

**ਗੁਰੂ ਹਰਿਕ੍ਰਿਸ਼ਨ ਜੀ** (1661-1664) ਪੰਜ ਸਾਲ ਦੀ ਆਯੂ ਵਿਚ ਗੁਰਗੱਦੀ ਤੇ ਬੈਠੇ। ਆਪ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੀ ਵਿਆਖਿਆ ਕਰਨ ਵਿਚ ਲਾਜਵਾਬ ਯੋਗਤਾ ਰਖਦੇ ਸਨ। ਔਰੰਗਜ਼ੇਬ ਬਾਦਸ਼ਾਹ ਨੇ ਆਪ ਨੂੰ ਦਿੱਲੀ ਸਦਿਆ ਜਿਥੇ ਚੇਚਕ ਨਿਕਲਣ ਨਾਲ ਅੱਠ ਸਾਲ ਦੀ ਉਮਰ ਵਿਚ ਆਪ ਜੋਤੀ ਜੋਤ ਸਮਾ ਗਏ।

**ਗੁਰੂ ਤੇਗ ਬਹਾਦਰ ਜੀ**(1664-1675)ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ ਜੋ ਰਿਸ਼ਤੇ ਵਿਚ ਗੁਰੂ ਹਰਿਕ੍ਰਿਸ਼ਨ ਜੀ ਦੇ ਬਾਬਾ ਜੀ ਸਨ । ਆਪ ਨੌਵੇਂ ਗੁਰੂ ਬਣੇ। ਆਪ ਨੂੰ ਮਾਲਵੇ ਦੇ ਕਿਸਾਨਾਂ ਨੂੰ ਮੁਗ਼ਲ ਸਰਕਾਰ ਵਿਰੁੱਧ ਭੜਕਾਉਣ ਦੇ ਝੂਠੇ ਦੋਸ਼ ਵਿਚ ਗ੍ਰਿਫਤਾਰ ਕਰ ਕੇ ਦਿੱਲੀ ਵਿਚ ਮੱਘਰ ਸੁਦੀ ਪੰਚਮੀ, 1675 ਨੂੰ ਔਰੰਗਜ਼ੇਬ ਦੇ ਹੁਕਮ ਨਾਲ ਸ਼ਹੀਦ ਕਰ ਦਿੱਤਾ ਗਿਆ । ਗੁਰੂ ਤੇਗ ਬਹਾਦਰ ਜੀ ਨੇ ਮੁਗਲਾਂ ਦੀ ਜਬਰੀ ਤੌਰ ਤੇ ਲੋਕਾਂ ਦਾ ਧਰਮ ਪਰਿਵਰਤਨ ਕਰਨ ਦੀ ਨੀਤੀ ਵਿਰੁੱਧ ਇਤਰਾਜ਼ ਕੀਤਾ । ਸਿੱਖ ਇਤਿਹਾਸ ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਇਕ ਮਾਮੂਲੀ ਘਟਨਾ ਨਹੀਂ ਸੀ । ਇਸ ਦੇ ਮਹਾਨ ਨਤੀਜੇ ਨਿਕਲੇ । ਇਸ ਸ਼ਹੀਦੀ ਲਈ ਤਿਆਰ ਹੋਣਾ ਸਰਕਾਰ ਸਾਹਮਣੇ ਝੁਕਣ ਦੀ ਕਿਸੇ ਭਾਵਨਾ ਦਾ ਸੰਕੇਤ ਨਹੀਂ ਸੀ। ਇਹ ਤਾਂ ਉਤਪੰਨ ਹੋਈ ਇਕ ਸਥਿਤੀ ਦਾ ਸਾਹਮਣਾ ਕਰਨ ਲਈ ਇਕ ਉੱਚ-ਸਾਹਸੀ ਅਤੇ ਸੋਚਿਆ ਵਿਚਾਰਿਆ ਤੇ ਨਰੋਆ ਨਿਰਣਾ ਸੀ ।

**ਗੁਰੂ ਗੋਬਿੰਦ ਸਿੰਘ ਜੀ**(1675-1708) ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਆਪਣੀ ਕੌਮ ਵਿਚ ਅੰਦਰੂਨੀ ਸੰਗਠਨਤਾ ਪੈਦਾ ਕਰਨ ਅਤੇ ਆਪਣੇ ਪੈਰੋਕਾਰਾਂ ਨੂੰ ਬਾਹਰੀ ਸੁਰੱਖਿਆ ਪ੍ਰਦਾਨ ਕਰਨ ਦੀ ਲੋੜ ਤੇ ਜ਼ੋਰ ਦਿੱਤਾ । ਆਪ ਨੇ ਆਪਣੇ ਸਿੱਖਾਂ ਨੂੰ ਦੋਧਾਰੇ ਖੰਡੇ ਦਾ ਅੰਮ੍ਰਿਤ ਛਕਾ ਕੇ ਅਤੇ ਸ਼ਸਤਰਾਂ ਨੂੰ ਉਨ੍ਹਾਂ ਦੇ ਸਰੀਰ ਦਾ ਇਕ ਅਭਿੰਨ ਅੰਗ ਬਣਾ ਕੇ, ਉਨ੍ਹਾਂ ਅੰਦਰ ਜ਼ੁਲਮ ਅਤੇ ਅਨਿਆਂ ਵਿਰੁੱਧ ਸੰਘਰਸ਼ ਕਰਨ ਲਈ ਉਨ੍ਹਾਂ ਨੂੰ ਇਕ ਸ਼ਕਤੀਸ਼ਾਲੀ ਜਥੇਬੰਦੀ ਵਿਚ ਬਦਲ ਦਿੱਤਾ । ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪੰਥ ਨੂੰ ਆਪਣੀ ਸ਼ਖ਼ਸੀਅਤ ਦਾ ਵਰਦਾਨ ਬਖਸ਼ਿਆ ਅਤੇ ਅਗਾਂਹ ਲਈ ਖਾਲਸਾ ਪੰਥ ਨੂੰ ਆਪਣਾ ਹੀ ਰੂਪ ਸਮਝਣ ਲਈ ਆਦੇਸ਼ ਦਿੱਤਾ ਅਤੇ ਦੱਸਿਆ ਕਿ ਆਪ ਸਦਾ ਖਾਲਸੇ ਵਿਚ ਹੀ ਨਿਵਾਸ ਕਰਨਗੇ । ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿਚ ਇਹ ਇਕ ਅਨੋਖੀ ਘਟਨਾ ਸੀ ਕਿ ਜਿਨ੍ਹਾਂ ਪੰਜ ਪਿਆਰਿਆਂ ਨੂੰ ਆਪ ਅੰਮ੍ਰਿਤ ਦੀ ਦਾਤ ਬਖਸ਼ੀ ਸੀ ਉਨ੍ਹਾਂ ਹੱਥੋਂ ਹੀ ਆਪਣੇ ਲਈ ਅੰਮ੍ਰਿਤ ਦੀ ਦਾਤ ਮੰਗੀ ਅਤੇ ਉਨ੍ਹਾਂ ਸਿੱਖਾਂ ਲਈ ਨਿਰਧਾਰਤ ਕੀਤੀ ਰਹਿਤ ਦੀ ਆਪ ਵੀ ਉੰਨੀ ਹੀ ਦ੍ਰਿੜ੍ਹਤਾ ਨਾਲ ਪਾਲਣਾ ਕਰਨ ਦਾ ਬਚਨ ਦਿੱਤਾ। ਜਿਸ ਖਾਲਸੇ ਨੂੰ ਆਪ ਸਾਜਿਆ ਸੀ ਉਸੇ ਨੂੰ ਆਪ ਪ੍ਰਣਾਮ ਕੀਤਾ ਅਤੇ ਉਸ ਨੂੰ ਆਪਣਾ ਆਦਰਸ਼ ਅਤੇ ਆਗੂ ਮੰਨ ਲਿਆ ।

ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ ਅਤੇ ਕੌਮ ਦੀ ਅਗਵਾਈ ਖਾਲਸਾ ਪੰਥ ਨੂੰ ਬਖਸ਼ੀ। ਆਪ ਨੇ ਪੰਥ ਦੀ ਚੜ੍ਹਦੀਕਲਾ ਲਈ ਮਹਾਨ ਬਲੀਦਾਨ ਦਿੱਤੇ । ਆਪ ਨੇ ਖਾਲਸਾ ਪੰਥ ਨੂੰ ਸਦਾ ਸੁਰਜੀਤ ਅਤੇ ਉੱਚੀ ਸ਼ਾਨ ਵਿਚ ਰੱਖਣ ਲਈ ਆਪਣੇ ਪਿਤਾ ਜੀ ਦਾ, ਆਪਣੇ ਪੁੱਤਰਾਂ, ਆਪਣੇ ਮਾਤਾ ਜੀ ਤੇ ਆਖ਼ਰਕਾਰ ਆਪਣੇ ਆਪ ਨੂੰ ਪੰਥ ਉੱਤੋਂ ਦੀ ਵਾਰ ਦਿਤਾ । ਆਪ ਆਪਣੀ 42 ਸਾਲਾ ਉਮਰ ਵਿਚ ਕਦੇ ਵੀ ਬੇਇਨਸਾਫ਼ੀ ਅਤੇ ਜਬਰ ਦੇ ਸਾਹਮਣੇ ਝੁਕੇ ਨਹੀਂ। ਗੁਰੂ ਜੀ ਉੱਤੇ ਕਈ ਲੜਾਈਆਂ ਥੋਪੀਆਂ ਗਈਆਂ ਜੋ ਆਪ ਨੇ ਬੜੀ ਬਹਾਦਰੀ ਨਾਲ ਲੜੀਆਂ। ਆਪ ਨੇ ਤਲਵਾਰ ਨੂੰ ਕਿਸੇ ਸ਼ੌਕ ਵੱਜੋਂ ਨਹੀਂ ਸਗੋਂ ਅੰਤਿਮ ਮਜ਼ਬੂਰੀ ਸਮੇਂ ਚੁਕਿਆ ।

**ਸਿੱਖ ਗੁਰੂਆਂ ਅਤੇ ਮੁਗ਼ਲ ਬਾਦਸ਼ਾਹਾਂ ਦੇ ਸਬੰਧ**— ਗੁਰੂ ਨਾਨਕ ਦੇਵ ਜੀ ਭਾਰਤ ਵਿਚ ਮੁਗ਼ਲ ਰਾਜ ਦੇ ਸੰਸਥਾਪਕ ਬਾਬਰ ਦੇ ਅਤੇ ਗੁਰੂ ਗੋਬਿੰਦ ਸਿੰਘ ਜੀ ਬਾਦਸ਼ਾਹ ਔਰੰਗਜ਼ੇਬ ਦੇ ਸਮਕਾਲੀ ਸਨ। ਪਹਿਲੇ ਪੰਜ ਗੁਰੂ ਸਾਹਿਬਾਨ ਨਾਲ ਅਕਬਰ ਦੀ ਮੌਤ ਤਕ ਮੁਗਲਾਂ ਦੇ ਸਬੰਧ ਸੁਖਾਵੇਂ ਰਹੇ। ਅਕਬਰ ਦੀ ਸ਼ਹਿਨਸ਼ੀਲ ਧਾਰਮਿਕ ਨੀਤੀ ਦੇ ਫਲਸਰੂਪ ਸਿੱਖਾਂ ਨੇ ਆਪਣੇ ਮਿਸ਼ਨ ਵਿਚ ਬੜੀ ਉੱਨਤੀ ਕੀਤੀ ਪਰ ਪਿੱਛੋਂ ਮੁਗ਼ਲਾਂ ਦੀ ਧਾਰਮਿਕ ਨੀਤੀ ਵਿਚ ਪਰਿਵਰਤਨ ਕਾਰਨ ਸਿੱਖਾਂ ਨੂੰ ਬੜੇ ਕਸ਼ਟ ਝਲਣੇ ਪਏ। ਇਨ੍ਹਾਂ ਨੂੰ ਨਾਗਰਿਕਤਾ ਦੇ ਪੂਰੇ ਹੱਕਾਂ ਤੋਂ ਵੀ ਵਾਂਝਿਆਂ ਕਰ ਦਿੱਤਾ ਗਿਆ ।

ਬਾਬਰ ਦੇ ਤੀਜੇ ਹਮਲੇ ਸਮੇਂ 1520 ਈ. ਵਿਚ, ਬਾਬਰ ਨੇ ਗੁਜਰਾਂਵਾਲਾ ਜ਼ਿਲ੍ਹੇ ਦੇ ਨਗਰ ਐਮਨਾਬਾਦ ਨੂੰ ਬੁਰੀ ਤਰ੍ਹਾਂ ਬਰਬਾਦ ਕਰ ਦਿੱਤਾ । ਉਸ ਵੇਲੇ ਗੁਰੂ ਨਾਨਕ ਦੇਵ ਜੀ ਸੈਦਪੁਰ ਵਿਚ ਸਨ ਤੇ ਉਨ੍ਹਾਂ ਨੇ ਬਹੁਤ ਨੇੜਿਓਂ ਪੰਜਾਬੀਆਂ ਉੱਤੇ ਤਸ਼ਦਦ ਹੁੰਦਾ ਦੇਖਿਆ । ਗੁਰੂ ਜੀ ਨੇ ਬੜੇ ਦੁਖੀ ਹਿਰਦੇ ਨਾਲ ਆਪਣੀ ਬਾਣੀ ਵਿਚ ਲਿਖਿਆ:

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ॥

ਗੁਰੂ ਅੰਗਦ ਸਾਹਿਬ ਅਤੇ ਹਮਾਯੂੰ ਵਿਚਕਾਰ 1540 ਈ. ਵਿਚ ਹੋਈ ਮੁਲਾਕਾਤ ਦਾ, ਪੁਰਾਤਨ ਲਿਖਤਾਂ ਵਿਚ ਆਮ ਜ਼ਿਕਰ ਮਿਲਦਾ ਹੈ । ਸ਼ੇਰ ਸ਼ਾਹ ਸੂਰੀ ਹੱਥੋਂ ਹਾਰ ਖਾ ਕੇ ਹਮਾਯੂੰ ਖਡੂਰ ਸਾਹਿਬ ਵਿਖੇ ਗੁਰੂ ਅੰਗਦ ਸਾਹਿਬ ਨੂੰ ਮਿਲਿਆ । ਕਿਹਾ ਜਾਂਦਾ ਹੈ ਕਿ ਗੁਰੂ ਜੀ ਸਮਾਧੀ ਵਿਚ ਬੈਠੇ ਸਨ ਤੇ ਹਮਾਯੂੰ ਨੂੰ ਕੁਝ ਪਲ ਉਨ੍ਹਾਂ ਦੇ ਸਾਹਮਣੇ ਖੜਾ ਹੋਣਾ ਪਿਆ । ਹਮਾਯੂੰ ਨੇ ਖਿੱਝ ਕੇ ਆਪਣੀ ਤਲਵਾਰ ਦੇ ਦਸਤੇ ਵੱਲ ਹੱਥ ਮਾਰਿਆ । ਗੁਰੂ ਸਾਹਿਬ ਨੇ ਅੱਖਾਂ ਖੋਲ੍ਹ ਕੇ ਹਮਾਯੂੰ ਨੂੰ ਆਖਿਆ ਕਿ ਉਹ ਬੁਜ਼ਦਿਲਾਂ ਦੀ ਤਰ੍ਹਾਂ ਲੜਾਈ ਦੇ ਮੈਦਾਨ ਵਿਚੋਂ ਤਾਂ ਭਜ ਆਇਆ ਹੈ ਤੇ ਮਾਸੂਮ ਅਤੇ ਸ਼ਸਤਰ-ਹੀਣ ਰੱਬ ਦੇ ਬੰਦਿਆਂ ਉੱਤੇ ਤਲਵਾਰ ਚਲਾਉਣਾ ਚਾਹੁੰਦਾ ਹੈ । ਉਨ੍ਹਾਂ ਆਖਿਆ ਕਿ ਕੁਝ ਦੇਰ ਕਸ਼ਟ ਝਲਣਾ ਪਵੇਗਾ ਪਰ ਅੰਤ ਰਾਜ ਉਸ ਨੂੰ ਮੁੜ ਪ੍ਰਾਪਤ ਹੋ ਜਾਵੇਗਾ।

ਗੁਰੂ ਅਮਰ ਦਾਸ ਜੀ ਅਤੇ ਅਕਬਰ ਵਿਚਕਾਰ ਸਬੰਧ ਬਹੁਤ ਸੁਖਾਵੇਂ ਰਹੇ । ਲਾਹੌਰ ਤੋਂ ਵਾਪਸ ਜਾਂਦਿਆਂ ਅਕਬਰ ਗੋਇੰਦਵਾਲ ਵਿਚ ਗੁਰੂ ਸਾਹਿਬ ਨੂੰ ਮਿਲਿਆ ਅਤੇ ਗੁਰੂ ਜੀ ਦੀ

ਨਿਰਧਾਰਤ ਪ੍ਰਥਾ ਅਨੁਸਾਰ ਲੰਗਰ ਵਿਚੋਂ ਪ੍ਰਸ਼ਾਦ ਛਕਣ ਉਪਰੰਤ ਹੀ ਗੁਰੂ ਜੀ ਨੂੰ ਮਿਲਿਆ ਸੀ । ਅਕਬਰ ਨੇ ਲੰਗਰ ਦੇ ਨਾਂ ਜਾਗੀਰ ਲਾ ਦੇਣ ਦੀ ਇੱਛਾ ਪ੍ਰਗਟ ਕੀਤੀ ਜੋ ਗੁਰੂ ਜੀ ਨੇ ਪਿਆਰ ਸਹਿਤ ਅਸਵੀਕਾਰ ਦਿੱਤੀ ਪਰ ਪਿੱਛੋਂ ਅਕਬਰ ਨੇ ਕਈ ਪਿੰਡਾਂ ਦੀ ਜਾਗੀਰ ਗੁਰੂ ਜੀ ਦੀ ਬੇਟੀ ਬੀਬੀ ਭਾਨੀ ਦੇ ਨਾਂ ਲਾ ਦਿੱਤੀ ।

ਗੁਰੂ ਰਾਮ ਦਾਸ ਜੀ ਅਤੇ ਅਕਬਰ ਵਿਚਕਾਰ ਵੀ ਸਬੰਧ ਮਿੱਤਰਤਾ ਪੂਰਵਕ ਰਹੇ । ਅਕਬਰ ਅਤੇ ਗੁਰੂ ਰਾਮ ਦਾਸ ਜੀ ਵਿਚਕਾਰ ਲਾਹੌਰ ਵਿਚ ਮੁਲਾਕਾਤ ਹੋਈ । ਉਸ ਵੇਲੇ ਗੁਰੂ ਰਾਮ ਦਾਸ ਜੀ ਗੁਰੂ ਨਹੀਂ ਸਨ ਬਣੇ । ਉਹ ਗੁਰੂ ਅਮਰ ਦਾਸ ਜੀ ਵੱਲੋਂ ਅਕਬਰ ਨੂੰ ਮਿਲਣ ਲਾਹੌਰ ਗਏ ਸਨ । ਅਕਬਰ ਉਨ੍ਹਾਂ ਨੂੰ ਮਿਲ ਕੇ ਬਹੁਤ ਪ੍ਰਭਾਵਿਤ ਹੋਇਆ ਸੀ। 'ਅਕਬਰ-ਨਾਮਾ' ਅਨੁਸਾਰ ਗੁਰੂ ਅਰਜਨ ਦੇਵ ਜੀ ਅਤੇ ਅਕਬਰ ਵਿਚਕਾਰ 24 ਨਵੰਬਰ, 1598 ਨੂੰ ਮੁਲਾਕਾਤ ਹੋਈ । ਅਕਬਰ ਗੁਰੂ ਜੀ ਨੂੰ ਮਿਲ ਕੇ ਬੜਾ ਪ੍ਰਸੰਨ ਹੋਇਆ ਤੇ ਗੁਰੂ ਜੀ ਦੇ ਕਹਿਣ ਤੇ ਬਾਦਸ਼ਾਹ ਨੇ ਜੱਟਾਂ ਦੇ ਮਾਮਲੇ ਦਾ ਛੇਵਾਂ ਹਿੱਸਾ ਮੁਆਫ਼ ਕਰ ਦਿੱਤਾ। ਕਈ ਈਰਖਾਲੂ ਲੋਕ ਗੁਰੂ ਜੀ ਵਿਰੁੱਧ ਅਯੋਗ ਸ਼ਿਕਾਇਤਾਂ ਕਰਦੇ ਰਹਿੰਦੇ ਸਨ ਪਰ ਅਕਬਰ ਗੁਰੂ ਜੀ ਜਾਂ ਉਨ੍ਹਾਂ ਦੇ ਨੁਮਾਇੰਦਿਆਂ ਨਾਲ ਗਲਬਾਤ ਕਰ ਕੇ ਹਮੇਸ਼ਾ ਸੰਤੁਸ਼ਟ ਅਤੇ ਖੁਸ਼ ਹੁੰਦਾ ਰਿਹਾ।

ਗੁਰੂ ਅਰਜਨ ਦੇਵ ਸਾਹਿਬ ਅਤੇ ਜਹਾਂਗੀਰ ਵਿਚਕਾਰ ਸਬੰਧਾਂ ਨੇ ਇਕ ਖਤਰਨਾਕ ਮੋੜ ਲਿਆ । ਗੁਰੂ ਸਾਹਿਬ ਦੇ ਸਮੇਂ ਪੰਜਾਬ ਵਿਚ ਸਿੱਖਾਂ ਦੇ ਵੱਧ ਰਹੇ ਪ੍ਰਭਾਵ ਨੂੰ ਮੁਸਲਮਾਨਾਂ ਵਿਚ ਕੱਟੜਪੰਥੀ ਲੋਕ ਸਹਾਰ ਨਾ ਸਕੇ ਤੇ ਜਹਾਂਗੀਰ ਜਿਸ ਵਿਚ ਆਪਣੇ ਪਿਤਾ ਵਾਲੀ ਸਹਿਣਸ਼ੀਲਤਾ ਨਹੀਂ ਸੀ, ਦੇ ਨਿਰਦਈ ਹੁਕਮ ਨਾਲ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ ।

ਗੁਰੂ ਹਰਿਗੋਬਿੰਦ ਸਾਹਿਬ ਅਤੇ ਜਹਾਂਗੀਰ ਵਿਚਕਾਰ ਸਬੰਧ ਸੁਖਾਵੇਂ ਨਹੀਂ ਸਨ ਰਹਿ ਸਕਦੇ । ਗੁਰੂ ਸਾਹਿਬ ਦੇ ਪੈਰੋਕਾਰ ਗੁਰੂ ਅਰਜਨ ਦੇਵ ਸਾਹਿਬ ਦੀ ਸ਼ਹੀਦੀ ਨੂੰ ਸਹਿ ਨਹੀ ਸਨ ਸਕਦੇ । ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਅਤੇ ਆਪਣੇ ਸਿੱਖਾਂ ਦੇ ਬਚਾਉ ਲਈ ਤਲਵਾਰ ਚੁੱਕੀ । ਉਨ੍ਹਾਂ ਨੂੰ ਜਹਾਂਗੀਰ ਦੇ ਹੁਕਮ ਨਾਲ ਗਵਾਲੀਅਰ ਦੇ ਕਿਲੇ ਵਿਚ ਕੁਝ ਸਮੇਂ ਲਈ ਕੈਦ ਵਿਚ ਵੀ ਰਹਿਣਾ ਪਿਆ । ਪਿੱਛੋਂ ਜਹਾਂਗੀਰ ਨੇ ਗੁਰੂ ਜੀ ਪ੍ਰਤੀ ਆਪਣੀ ਨੀਤੀ ਵਿਚ ਕੁਝ ਤਬਦੀਲੀ ਲਿਆਂਦੀ।

ਬਾਦਸ਼ਾਹ ਸ਼ਾਹਜਹਾਨ ਸਮੇਂ ਸਬੰਧ ਫਿਰ ਅਸੁਖਾਵੇਂ ਹੋ ਗਏ ਤੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਮੁਗਲ ਫ਼ੌਜਾਂ ਵਿਚਕਾਰ ਕਈ ਲੜਾਈਆਂ ਹੋਈਆਂ।

ਗੁਰੂ ਹਰਿਰਾਇ ਜੀ, ਗੁਰੂ ਹਰਿਕ੍ਰਿਸ਼ਨ ਜੀ ਅਤੇ ਗੁਰੂ ਤੇਗ ਬਹਾਦਰ ਜੀ ਵੱਲ ਮੁਗਲ ਬਾਦਸ਼ਾਹ ਦੇ ਰਵੱਈਏ ਸਬੰਧੀ ਪਿੱਛੇ ਜ਼ਿਕਰ ਆ ਚੁੱਕਾ ਹੈ । ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੀ ਸੁਰੱਖਿਆ ਲਈ ਫ਼ਿਰ ਤਲਵਾਰ ਚੁਕਣੀ ਪਈ ਅਤੇ ਮੁਗ਼ਲਾਂ ਵੱਲੋਂ ਅਨੰਦਪੁਰ ਸਾਹਿਬ ਵੱਲ ਭੇਜੀਆਂ ਕਈ ਮੁਹਿੰਮਾਂ ਦਾ ਟਾਕਰਾ ਕਰਨਾ ਪਿਆ। ਉਨ੍ਹਾਂ ਦਾ ਟੀਚਾ ਭਾਵੇਂ ਸਦਾ ਲੜਾਈਆਂ ਵਿਚ ਹੀ ਰੁੱਝੇ ਰਹਿਣਾ ਨਹੀਂ ਸੀ ਪਰ ਅਨਿਆਂ ਅਤੇ ਜ਼ੁਲਮ ਅੱਗੇ ਝੁਕਣਾ ਉਨ੍ਹਾਂ ਨੂੰ ਕਦੇ ਵੀ ਪ੍ਰਵਾਨ ਨਹੀਂ ਸੀ । ਔਰੰਗਜ਼ੇਬ ਅਤੇ ਗੁਰੂ ਗੋਬਿੰਦ ਸਿੰਘ ਜੀ ਵਿਚਕਾਰਲੀ ਖ਼ਤੋ ਕਿਤਾਬਤ ਨੇ, ਅੰਤਿਮ ਦਿਨਾਂ ਵਿਚ ਔਰੰਗਜ਼ੇਬ ਨੂੰ ਇਸ ਗਲ ਦਾ ਅਹਿਸਾਸ ਕਰਵਾ ਦਿੱਤਾ ਕਿ ਉਸ ਨੂੰ ਉਹ ਸਭ ਕੁਝ ਨਹੀਂ ਕਰਨਾ ਚਾਹੀਦਾ ਸੀ ਜੋ ਉਹ ਕਰਦਾ ਰਿਹਾ ਅਤੇ ਜੋ ਕਰਨਾ ਚਾਹੀਦਾ ਸੀ ਉਹ ਉਸ ਨੇ ਨਹੀਂ ਕੀਤਾ ਤੇ ਆਪਣੀਆਂ ਅਤਿ ਭੈੜੀਆਂ ਕਰਤੂਤਾਂ ਕਾਰਨ ਔਰੰਗਜ਼ੇਬ ਭਿਆਨਕ ਪਛਤਾਵੇ ਵਿਚ ਮਰਿਆ ।

ਔਰੰਗਜ਼ੇਬ ਦੇ ਉਤਰਾਧਿਕਾਰੀ ਬਹਾਦਰ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ ਵੱਲ ਰਵੱਈਏ ਵਿਚ ਪਰਿਵਰਤਨ ਕੀਤਾ ਅਤੇ ਮਿੱਤਰਤਾ ਦਾ ਰਾਹ ਅਪਣਾਇਆ, ਉਸ ਨੇ ਆਪਣੀ ਤਖਤ ਨਸ਼ੀਨੀ ਸਮੇਂ ਗੁਰੂ ਜੀ ਤੋਂ ਸਹਾਇਤਾ ਵੀ ਮੰਗੀ।

**ਬੰਦਾ ਸਿੰਘ ਬਹਾਦਰ ਦੇ ਸੈਨਿਕ ਕਾਰਨਾਮੇ**— ਬੰਦਾ ਸਿੰਘ ਇਕ ਵੈਰਾਗੀ ਸਾਧੂ ਦੇ ਰੂਪ ਵਿਚ ਦੱਖਣ ਵੱਲ ਘੁੰਮ ਰਿਹਾ ਸੀ ਜਿਥੇ 1708 ਈ. ਵਿਚ ਇਸ ਦੀ ਗੁਰੂ ਗੋਬਿੰਦ ਸਿੰਘ ਜੀ ਨਾਲ ਮੁਲਾਕਾਤ ਹੋਈ । ਇਹ ਮੁਗ਼ਲਾਂ ਵੱਲੋਂ ਪੰਜਾਬ ਵਿਚ ਸਿੱਖਾਂ ਵਿਰੁੱਧ ਜ਼ੁਲਮ ਦੀਆਂ ਕਾਰਵਾਈਆਂ ਦੀ ਵਿਥਿਆ ਸੁਣ ਕੇ ਬਹੁਤ ਕ੍ਰੋਧ ਵਿਚ ਆਇਆ ਤੇ ਗੁਰੂ ਸਾਹਿਬ ਦੀ ਆਗਿਆ ਨਾਲ ਪੰਜਾਬ ਨੂੰ ਚਲ ਪਿਆ ਜਿਥੇ ਮੁਗਲਾਂ ਦਾ ਰਾਜ ਸਮਾਪਤ ਕਰਨ ਲਈ ਆਪਣਾ ਪ੍ਰੋਗਰਾਮ ਉਲੀਕਿਆ।

ਪੰਜਾਬ ਵਿਚ ਆਉਂਦਿਆਂ ਹੀ ਪੰਜ ਸੌ ਸਿੱਖਾਂ ਨੂੰ ਨਾਲ ਲੈ ਕੇ ਸੋਨੀਪਤ ਉੱਤੇ ਧਾਵਾ ਬੋਲ ਦਿੱਤਾ ਜਿਥੋਂ ਸ਼ਾਹੀ ਖਜ਼ਾਨਾ ਲੁਟਿਆ ਤੇ ਇਸ ਪਿੱਛੋਂ 11 ਨਵੰਬਰ, 1709 ਨੂੰ ਸਮਾਣੇ ਉੱਤੇ ਹੱਲਾ ਬੋਲ ਦਿੱਤਾ । ਉਸ ਵੇਲੇ ਸਮਾਣਾ ਇਕ ਬੜਾ ਅਮੀਰ ਸ਼ਹਿਰ ਸੀ। ਦਿੱਲੀ ਵਿਚ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲਾ ਸੱਯਦ ਜਲਾਲ-ਉਦ-ਦੀਨ ਸਮਾਣੇ ਦਾ ਰਹਿਣ ਵਾਲਾ ਸੀ । ਇਸ ਹਮਲੇ ਸਮੇਂ ਸਮਾਣੇ ਦਾ ਭਾਰੀ ਨੁਕਸਾਨ ਹੋਇਆ। ਸ਼ਹਿਰ ਉੱਤੇ ਸਿੱਖਾਂ ਨੇ ਕਬਜ਼ਾ ਕਰ ਲਿਆ। ਸਿੱਖ ਫ਼ੌਜਾਂ ਵਿਚ ਨਿਤ ਵਾਧਾ ਹੁੰਦਾ ਗਿਆ ।

ਇਸ ਪਿੱਛੋਂ ਘੁੜਾਮ, ਠਸਕਾ, ਮੁਸਤਫ਼ਾਬਾਦ ਅਤੇ ਕਪੂਰੀ ਉੱਤੇ ਕਬਜ਼ਾ ਕਰ ਲਿਆ। ਇਨ੍ਹਾਂ ਥਾਵਾਂ ਦੇ ਹਾਕਮ ਨਿਰਦਈ ਅਤੇ ਬਦਇਖਲਾਕ ਸਨ ਜਿਨ੍ਹਾਂ ਨੂੰ ਕਰੜੀ ਮਾਰ ਦਿੱਤੀ ਅਤੇ ਉਨ੍ਹਾਂ ਦੀਆਂ ਹਵੇਲੀਆਂ ਨੂੰ ਸਾੜ ਦਿੱਤਾ। ਕਪੂਰੀ ਤੋਂ ਅਗਲਾ ਨਿਸ਼ਾਨਾ ਸਢੌਰਾ ਸੀ। ਉਥੋਂ ਦਾ ਹਾਕਮ ਉਸਮਾਨ ਖਾਂ ਆਪਣੇ ਅਤਿਆਚਾਰਾਂ ਲਈ ਬਹੁਤ ਬਦਨਾਮ ਸੀ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹਮਾਇਤੀ ਪੀਰ ਬੁੱਧੂ ਸ਼ਾਹ ਨੂੰ ਤਸੀਹੇ ਦੇ ਕੇ ਮਰਵਾ ਦਿੱਤਾ ਸੀ। ਸਢੌਰਾ ਵਿਚ ਮੁਸਲਮਾਨਾਂ ਦੇ ਭਾਰੀ ਜਾਨੀ ਨੁਕਸਾਨ ਤੋਂ ਬਾਅਦ ਸਿੱਖਾਂ ਨੇ ਸ਼ਹਿਰ ਨੂੰ ਆਪਣੇ ਕਬਜ਼ਾ ਵਿਚ ਕਰ ਲਿਆ ।

12 ਮਈ, 1710 ਨੂੰ ਸਰਹਿੰਦ ਤੋਂ ਲਗਭਗ ਦਸ ਮੀਲ ਦੂਰ ਵਜ਼ੀਰ ਖਾਂ (ਸੂਬਾ ਸਰਹਿੰਦ) ਅਤੇ ਸਿੱਖਾਂ ਦੀਆਂ ਫ਼ੌਜਾਂ ਵਿਚ ਲੜਾਈ ਹੋਈ । ਸਰਹਿੰਦ ਦੇ ਵਿਰੁੱਧ ਸਿੱਖਾਂ ਨੂੰ ਬਹੁਤ ਗੁੱਸਾ ਸੀ ਕਿਉਂਕਿ ਇਥੇ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤਾ ਗਿਆ ਸੀ ਤੇ ਸਰਹਿੰਦ ਦੇ ਹਾਕਮ ਵਜ਼ੀਰ ਖਾਂ ਦੀਆਂ ਫ਼ੌਜਾਂ ਨਾਲ ਲੜਦੇ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਵਿਚ ਸ਼ਹੀਦ ਹੋ ਗਏ ਸਨ । ਚਪੜਚਿੜੀ ਦੀ ਲੜਾਈ ਜਿੱਤ ਕੇ 14 ਮਈ,

1710 ਨੂੰ ਸਿੱਖ ਸਰਹਿੰਦ ਸ਼ਹਿਰ ਵਿਚ ਦਾਖਲ ਹੋ ਗਏ । ਸ਼ਹਿਰ ਦਾ ਭਾਰੀ ਨੁਕਸਾਨ ਹੋਣਾ ਸੁਭਾਵਕ ਸੀ ।

ਇਸ ਤੋਂ ਪਿੱਛੋਂ ਬਾਬਾ ਬੰਦਾ ਸਿੰਘ ਨੇ ਜਮਨਾ ਗੰਗਾ ਦੁਆਬ, ਜਲੰਧਰ ਦੁਆਬ, ਅੰਮ੍ਰਿਤਸਰ, ਬਟਾਲਾ, ਕਲਾਨੌਰ ਅਤੇ ਪਠਾਨਕੋਟ ਉੱਤੇ ਕਬਜ਼ਾ ਕਰ ਲਿਆ । ਬਾਬਾ ਬੰਦਾ ਸਿੰਘ ਦੀਆਂ ਕਾਰਵਾਈਆਂ ਦੀ ਖ਼ਬਰ ਸੁਣ ਕੇ ਦਿੱਲੀ ਤੋਂ ਸ਼ਾਹੀ ਫੌਜਾਂ ਭੇਜੀਆਂ ਗਈਆਂ ਅਤੇ ਲਾਹੌਰ ਦੇ ਗਵਰਨਰ ਨੂੰ ਵੀ ਸਿੱਖਾਂ ਵਿਰੁੱਧ ਸਖ਼ਤ ਕਾਰਵਾਈ ਕਰਨ ਦਾ ਹੁਕਮ ਦਿੱਤਾ ਗਿਆ । 10 ਦਸੰਬਰ, 1710 ਨੂੰ ਬਾਦਸ਼ਾਹ ਬਹਾਦਰ ਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਜਿਥੇ ਵੀ ਨਾਨਕ ਪ੍ਰਸਤ (ਗੁਰੂ ਨਾਨਕ ਦੇਵ ਜੀ ਦੇ ਸਿੱਖ) ਮਿਲਣ, ਕਤਲ ਕਰ ਦਿੱਤੇ ਜਾਣ। ਬਾਬਾ ਬੰਦਾ ਸਿੰਘ ਨੇ ਆਪਣੀਆਂ ਕਾਰਵਾਈਆਂ ਜਾਰੀ ਰਖੀਆਂ। ਸੰਨ 1712 ਵਿਚ ਬਹਾਦਰ ਸ਼ਾਹ ਦੀ ਮੌਤ ਤੋਂ ਪਿੱਛੋਂ ਉਸ ਦੇ ਉਤਰਾਧਿਕਾਰੀ ਜਹਾਂਦਾਰ ਸ਼ਾਹ ਅਤੇ ਫ਼ਰੁਖਸੀਅਰ ਨੇ ਸਿਖਾਂ ਵਿਰੁੱਧ ਆਪਣੀਆਂ ਮੁਹਿੰਮਾਂ ਜਾਰੀ ਰਖੀਆਂ। ਅੰਤ ਨੂੰ ਬਾਬਾ ਬੰਦਾ ਸਿੰਘ ਦੇ ਫ਼ਤਹਿ ਕੀਤੇ ਇਲਾਕੇ ਇਸ ਦੇ ਕਬਜ਼ੇ ਵਿਚੋਂ ਨਿਕਲ ਗਏ ਤੇ 1715 ਈ. ਵਿਚ ਗੁਰਦਾਸ ਨੰਗਲ ਦੀ ਲੜਾਈ ਵਿਚ ਬਾਬਾ ਬੰਦਾ ਸਿੰਘ ਫੜਿਆ ਗਿਆ ਤੇ ਆਪਣੇ 740 ਸਾਥੀਆਂ ਸਮੇਤ ਦਿੱਲੀ ਲਿਜਾ ਕੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ । ਬਾਬਾ ਬੰਦਾ ਸਿੰਘ ਨੂੰ ਇਸ ਦੇ ਸਭ ਸਾਥੀਆਂ ਦੇ ਕਤਲ ਤੋਂ ਬਾਅਦ 9 ਜੂਨ, 1716 ਨੂੰ ਸ਼ਹੀਦ ਕੀਤਾ ਗਿਆ ।

ਬਾਬਾ ਬੰਦਾ ਸਿੰਘ ਬਹਾਦਰ ਭਾਵੇਂ ਆਪਣੇ ਇਸ ਸੰਘਰਸ਼ ਵਿਚ ਸਫ਼ਲ ਨਹੀਂ ਹੋਇਆ ਪਰ ਇਸ ਦੀ ਵਡਿਆਈ ਇਸ ਦੀ ਸਫਲਤਾ ਤੋਂ ਨਹੀਂ ਸਗੋਂ ਇਸ ਦੇ ਉਨ੍ਹਾਂ ਮਹਾਨ ਯਤਨਾਂ ਤੋਂ ਨਾਪੀ ਜਾਂਦੀ ਹੈ ਜੋ ਇਸ ਨੇ ਮੁਗ਼ਲ ਸਰਕਾਰ ਵਿਰੁੱਧ ਸੱਤ ਵਰ੍ਹਿਆਂ ਤਕ ਜਾਰੀ ਰਖੇ । ਕਈ ਕਾਰਨਾਂ ਕਰ ਕੇ ਇਸ ਦਾ ਸਫ਼ਲ ਨਾ ਹੋ ਸਕਣਾ ਨਿਸ਼ਚਿਤ ਸੀ । ਮੁਗ਼ਲ ਸਾਮਰਾਜ ਦਾ ਇਸ ਵਿਰੁੱਧ ਮੁਹਿੰਮਾਂ ਦੀ ਆਪ ਨਿਗਰਾਨੀ ਕਰਨਾ, ਬੰਦਾ ਸਿੰਘ ਬਹਾਦਰ ਦੇ ਸੀਮਿਤ ਸਾਧਨ, ਬੰਦਾ ਸਿੰਘ ਬਹਾਦਰ ਦਾ ਗੁਰਦਾਸ ਨੰਗਲ ਵਿਚ ਘੇਰੇ ਜਾਣਾ, ਇਸ ਦੇ ਆਪਣੇ ਸਾਥੀ ਬਾਬਾ ਬਿਨੋਦ ਸਿੰਘ ਨਾਲ ਮਤਭੇਦ, ਲਾਹੌਰ ਦੇ ਗਵਰਨਰ ਅਬਦੁਲ ਸਮਦ ਖਾਂ ਦੀਆਂ ਸਖਤ ਕਾਰਵਾਈਆਂ ਅਤੇ ਬੰਦਾ ਸਿੰਘ ਦੇ ਸੈਨਿਕਾਂ ਦੀ ਲੋੜੀਂਦੀ ਸਿਖਲਾਈ ਦੀ ਘਾਟ ਵਰਗੇ ਕਈ ਕਾਰਨਾਂ ਨੇ ਇਕੱਠੇ ਹੋ ਕੇ ਬੰਦਾ ਸਿੰਘ ਬਹਾਦਰ ਨੂੰ ਉਸ ਦੇ ਮਿਸ਼ਨ ਵਿਚ ਸਫ਼ਲ ਨਹੀਂ ਹੋਣ ਦਿੱਤਾ। ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਸਮੇਂ ਸਿੱਖਾਂ ਨੇ ਕਈ ਇਲਾਕਿਆਂ ਵਿਚ ਅੱਠ ਦਸ ਮਹੀਨਿਆਂ ਤਕ ਆਪਣੇ ਰਾਜ ਦਾ ਜ਼ਾਇਕਾ ਜ਼ਰੂਰ ਚਖ ਲਿਆ ਸੀ ਪਰ ਪੰਜਾਬ ਵਿਚੋਂ ਮੁਗ਼ਲ ਰਾਜ ਸਮਾਪਤ ਕਰ ਸਕਣਾ ਹਾਲੇ ਸੰਭਵ ਨਹੀਂ ਸੀ।

**ਪੰਜਾਬ ਦੇ ਮੁਗ਼ਲ ਗਵਰਨਰ—** ਬਾਬਾ ਬੰਦਾ ਸਿੰਘ ਬਹਾਦਰ ਦੀਆਂ ਕਾਰਵਾਈਆਂ ਸਮੇਂ ਤੁਰਾਨੀ ਰਾਈਸ ਅਬਦੁਸਮਦ ਖਾਂ ਨੂੰ ਜਿਸ ਨੂੰ ਦਲੇਰ ਜੰਗ ਵੀ ਕਹਿੰਦੇ ਸਨ ਅਤੇ ਜੋ ਕਸ਼ਮੀਰ ਦਾ ਗਵਰਨਰ ਸੀ, 1713 ਈ. ਵਿਚ ਪੰਜਾਬ ਦਾ ਗਵਰਨਰ ਨਿਯੁਕਤ ਕੀਤਾ ਗਿਆ । ਅਬਦੁਸਮਦ ਖਾਂ ਨੇ ਸਿੱਖਾਂ ਵਿਰੁੱਧ ਸਖ਼ਤ ਨੀਤੀ ਧਾਰਨ ਕੀਤੀ ਜਿਸ ਦੇ ਫਲਸਰੂਪ ਉਸ ਨੂੰ 'ਰਾਜ ਦੀ ਤਲਵਾਰ' ਦੀ ਉਪਾਧੀ ਦਿੱਤੀ ਗਈ। ਉਸ ਦੀਆਂ ਸਖ਼ਤੀਆਂ ਦੇ ਸਨਮੁਖ ਬਹੁਤ ਸਾਰੇ ਸਿੱਖ ਜਾਂ ਤਾਂ ਆਪਣੇ ਘਰ ਘਾਟ ਛਡ ਕੇ ਜੰਗਲਾਂ ਵਿਚ ਚਲੇ ਗਏ ਜਾਂ ਬੰਦਾ ਸਿੰਘ ਦੀ ਫ਼ੌਜ ਵਿਚ ਸ਼ਾਮਲ ਹੋ ਗਏ। ਅਬਦੁਸਮਦ ਖਾਂ ਨੂੰ ਸਿੱਖਾਂ ਵਿਰੁੱਧ ਪੂਰੀ ਤਰ੍ਹਾਂ ਸਫ਼ਲ ਨਾ ਹੋਣ ਕਾਰਨ ਅਤੇ ਵਡੇਰੀ ਉਮਰ ਹੋ ਜਾਣ ਕਾਰਨ 1726 ਈ. ਵਿਚ ਪੰਜਾਬ ਤੋਂ ਹਟਾ ਕੇ ਮੁਲਤਾਨ ਦਾ ਗਵਰਨਰ ਬਣਾ ਦਿੱਤਾ ਤੇ ਉਸ ਦੇ ਨੌਜਵਾਨ ਪੁੱਤਰ ਜ਼ਕਰੀਆ ਖਾਂ ਨੂੰ 1726 ਈ. ਵਿਚ ਪੰਜਾਬ ਦਾ ਨਵਾਂ ਗਵਰਨਰ ਬਣਾ ਦਿੱਤਾ ਗਿਆ ।

ਜ਼ਕਰੀਆ ਖਾਂ ਜਿਸ ਨੂੰ ਖ਼ਾਨ ਬਹਾਦਰ ਵੀ ਕਹਿੰਦੇ ਸਨ ਅਬਦੁਸਮਦ ਖਾਂ ਦਾ ਵੱਡਾ ਪੁਤਰ ਸੀ । ਉਸ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਸੰਘਰਸ਼ ਦੇ ਆਖ਼ਰੀ ਦਿਨਾਂ ਵਿਚ ਆਪਣੇ ਪਿਤਾ ਦੀ ਬੜੀ ਮਦਦ ਕੀਤੀ ਸੀ । ਗੁਰਦਾਸ ਨੰਗਲ ਤੋਂ ਫੜੇ ਸਿਖਾਂ ਨੂੰ ਦਿੱਲੀ ਪਹੁੰਚਾਉਣ ਵਾਲਾ ਜ਼ਕਰੀਆਂ ਖ਼ਾਂ ਹੀ ਸੀ । ਲਾਹੌਰ ਦੀ ਸੂਬੇਦਾਰੀ ਸੰਭਾਲਦੇ ਹੀ ਉਸ ਨੇ ਸਿੱਖਾਂ ਵਿਰੁੱਧ ਸਖ਼ਤ ਨੀਤੀ ਧਾਰਨ ਕੀਤੀ । ਉਸ ਸਮੇਂ ਸਭ ਪਾਸੇ ਸੈਨਿਕ ਟੁਕੜੀਆਂ ਭੇਜ ਕੇ, ਹਰ ਰੋਜ਼ ਸਿੱਖਾਂ ਨੂੰ ਫੜ ਕੇ ਲਾਹੌਰ ਲਿਆ ਕੇ, ਨਖਾਸ ਚੌਕ (ਘੋੜਾ ਮੰਡੀ) ਵਿਚ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਂਦਾ ਸੀ। ਜ਼ਕਰੀਆ ਖ਼ਾਂ ਨੇ ਸਿੱਖਾਂ ਨੂੰ ਕਤਲ ਕਰਨ ਵਾਲਿਆਂ ਜਾਂ ਉਨ੍ਹਾਂ ਦੇ ਸਿਰ ਵੱਢ ਕੇ ਲਿਆਉਣ ਵਾਲਿਆਂ ਨੂੰ ਨੌਕਰੀਆਂ ਜਾਂ ਇਨਾਮ ਦੇਣ ਦਾ ਵਚਨ ਦੇ ਰਖਿਆ ਸੀ । ਸਿੱਖਾਂ ਉੱਤੇ ਸਖ਼ਤੀਆਂ ਕਰਨ ਦਾ ਜ਼ਿਕਰ ਕਰਦੇ ਹੋਏ ਰਤਨ ਸਿੰਘ ਭੰਗੂ ਲਿਖਦਾ ਹੈ :

ਕਈ ਚਰਖੀ ਕਈ ਫਾਂਸੀ ਮਾਰੇ ।<br>
ਕਈ ਤੋਪਨ ਕਈ ਛੁਰੀ ਕਟਾਰੇ।<br>
ਕਈਅਨ ਸਿਰ ਮੁੰਗਲੀ ਕੁਟੇ ।<br>
ਕਈ ਡੋਬੇ ਕਈ ਘਸੀਟ ਸੁਟੇ।<br>
ਦਬੇ ਕਟੇ ਬੰਦੂਕਨ ਦਏ ਮਰ।<br>
ਕੌਣ ਗਣੇ ਜੋ ਮਰੇ ਹਜ਼ਾਰ।

ਜਦੋਂ ਜ਼ਕਰੀਆਂ ਖਾਂ ਨੇ ਦੇਖਿਆ ਕਿ ਸਖ਼ਤੀਆਂ ਦੇ ਬਾਵਜੂਦ ਸਿੱਖ ਝੁਕਣ ਨੂੰ ਤਿਆਰ ਨਹੀਂ ਹਨ ਤਾਂ ਉਸ ਨੇ ਸਿੱਖਾਂ ਨੂੰ ਨਵਾਬੀ ਦੀ ਪੇਸ਼ਕਸ ਕੀਤੀ । ਪਹਿਲਾਂ ਤਾਂ ਸਿੱਖਾਂ ਨੂੰ ਇਹ ਪੇਸ਼ਕਸ਼ ਮਨਜ਼ੂਰ ਨਹੀਂ ਸੀ ਪਰ ਪਿੱਛੋਂ 1763 ਈ. ਵਿਚ ਇਹ ਨਵਾਬੀ ਕਪੂਰ ਸਿੰਘ ਨੂੰ ਦੇ ਦੇਣ ਦਾ ਫੈਸਲਾ ਕਰ ਲਿਆ ਪਰ ਨਾਲ ਹੀ ਇਹ ਨਿਰਣਾ ਵੀ ਕਰ ਲਿਆ ਕਿ ਸਿੱਖ ਆਪਣੀ ਆਜ਼ਾਦੀ ਦੀ ਜੰਗ ਜਾਰੀ ਰਖਣਗੇ । ਸਿੱਖਾਂ ਦੇ ਰਵੱਈਏ ਵਿਚ ਤਬਦੀਲੀ ਨਾ ਦੇਖ ਕੇ ਇਕ ਸਾਲ ਵਿਚ ਹੀ ਇਹ ਨਵਾਬੀ ਸਮਾਪਤ ਕਰ ਦਿੱਤੀ ਗਈ ।

ਜ਼ਕਰੀਆ ਖ਼ਾਂ ਸਮੇਂ ਬਹੁਤ ਸਾਰੇ ਸ਼ਹੀਦ ਹੋਏ ਸਿੱਖਾਂ ਵਿਚ ਭਾਈ ਤਾਰਾ ਸਿੰਘ, ਭਾਈ ਮਨੀ ਸਿੰਘ, ਭਾਈ ਮਹਿਤਾਬ ਸਿੰਘ, ਭਾਈ ਸੁੱਖਾ ਸਿੰਘ, ਭਾਈ ਬੋਤਾ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ ਅਤੇ ਭਾਈ ਸ਼ਾਹਬਾਜ਼ ਸਿੰਘ ਸ਼ਾਮਲ ਸਨ।

ਪਹਿਲੀ ਜੁਲਾਈ, 1745 ਨੂੰ ਜ਼ਕਰੀਆ ਖ਼ਾਂ ਦੀ ਮੌਤ ਪਿੱਛੋਂ ਯਹੀਆ ਖ਼ਾਂ ਨੂੰ ਲਾਹੌਰ ਦਾ ਗਵਰਨਰ ਬਣਾਇਆ ਗਿਆ। ਯਹੀਆ ਖ਼ਾਂ ਨੇ ਆਪਣੇ ਦੀਵਾਨ ਲਖਪਤ ਰਾਇ ਨੂੰ ਹੁਕਮ ਦਿੱਤਾ ਕਿ ਉਹ ਸਿੱਖਾਂ ਨਾਲ ਸਖ਼ਤੀ ਨਾਲ ਨਜਿੱਠੇ । ਲਖਪਤ ਰਾਇ ਦਾ ਭਰਾ ਜਸਪਤ ਰਾਇ ਸਿੱਖਾਂ ਵਿਰੁੱਧ ਇਕ ਹੱਲੇ ਵਿਚ ਮਾਰਿਆ ਗਿਆ ਜਿਸ ਕਾਰਨ ਲਖਪਤ ਰਾਇ ਹੋਰ ਵੀ ਭੜਕ

ਪਿਆ । ਪਹਿਲੀ ਜੂਨ, 1746 ਨੂੰ ਦੋਹਾਂ ਫਰੀਕਾਂ ਵਿਚਕਾਰ ਇਕ ਘੋਰ ਯੁੱਧ ਹੋਇਆ ਜਿਸ ਵਿਚ ਲਗਭਗ ਸਤ ਹਜ਼ਾਰ ਸਿੱਖ ਮਾਰੇ ਗਏ ਅਤੇ ਤਿੰਨ ਹਜ਼ਾਰ ਸਿੱਖ ਫੜ ਕੇ ਲਾਹੌਰ ਲਿਆਂਦੇ ਗਏ ਜਿਥੇ ਘੋੜਾ ਮੰਡੀ ਦੇ ਨੇੜੇ ਕਤਲ ਕਰ ਦਿੱਤੇ ਗਏ । ਇਸ ਨੂੰ ਸਿੱਖਾਂ ਦਾ ਪਹਿਲਾ ਜਾਂ ਛੋਟਾ ਘਲੂਘਾਰਾ ਕਿਹਾ ਜਾਂਦਾ ਹੈ ਤੇ ਵੱਡਾ ਘਲੂਘਾਰਾ 5 ਫ਼ਰਵਰੀ, 1762 ਨੂੰ ਅਹਿਮਦ ਸ਼ਾਹ ਦੁਰਾਨੀ ਵਿਰੁੱਧ ਲੜਦਿਆਂ ਵਾਪਰਿਆ ।

ਸੰਨ 1747-48 ਵਿਚ ਸ਼ਾਹ ਨਵਾਜ਼ ਖਾਂ ਲਾਹੌਰ ਦਾ ਗਵਰਨਰ ਰਿਹਾ । ਉਹ ਵੀ ਸਿੱਖਾਂ ਦਾ ਸਖ਼ਤ ਵਿਰੋਧੀ ਸੀ ਅਤੇ ਫੜ ਕੇ ਸਿੱਖਾਂ ਦੇ ਪੇਟ ਚਾਕ ਕਰਵਾ ਦਿੰਦਾ ਸੀ । ਉਹ ਸਿੱਖਾਂ ਦੇ ਸਿਰਾਂ ਵਿਚ ਕਿਲ ਗਡਵਾਉਣ ਅਤੇ ਆਪਣੇ ਸਾਹਮਣੇ ਉਨ੍ਹਾਂ ਦੇ ਸਿਰਾਂ ਦੇ ਟੁਕੜੇ ਟੁਕੜੇ ਕਰਵਾਉਣ ਵਿਚ ਬੜੀ ਖੁਸ਼ੀ ਮਹਿਸੂਸ ਕਰਦਾ ਸੀ।

ਸੰਨ 1748 ਤੋਂ 1753 ਤਕ ਮੁਈਨ-ਉਲ-ਮੁਲਕ ਜੋ ਮੀਰ ਮਨੂੰ ਦੇ ਨਾਂ ਨਾਲ ਵਧੇਰੇ ਪ੍ਰਸਿੱਧ ਸੀ, ਲਾਹੌਰ ਦਾ ਗਵਰਨਰ ਰਿਹਾ । ਅੰਮ੍ਰਿਤਸਰ ਵਿਚ ਸਿੱਖਾਂ ਦੇ ਕਿਲੇ ਰਾਮ ਰਾਉਣੀ ਦਾ ਘੇਰਾ ਪਾਉਣ ਦਾ ਹੁਕਮ ਦਿੱਤਾ ਜਿਥੇ ਸਿੱਖਾਂ ਦਾ ਬੜਾ ਨੁਕਸਾਨ ਹੋਇਆ । ਮੀਰ ਮਨੂੰ ਵੱਲੋਂ ਸਿੱਖਾਂ ਵਿਰੁੱਧ ਅਤਿਆਚਾਰ ਲਗਾਤਾਰ ਹੁੰਦੇ ਰਹੇ । ਫੜੇ ਗਏ ਸਿਖਾਂ ਨੂੰ ਉਹ ਇਸਲਾਮ ਧਾਰਨ ਕਾਰਨ ਲਈ ਕਹਿੰਦਾ ਤੇ ਉਨ੍ਹਾਂ ਦੇ ਇਨਕਾਰ ਕਰਨ ਤੇ ਉਨ੍ਹਾਂ ਨੂੰ ਕਤਲ ਕਰਵਾ ਦਿੰਦਾ । ਕਈ ਸੌ ਸਿੱਖ ਔਰਤਾਂ ਨੂੰ ਉਨ੍ਹਾਂ ਦੇ ਬੱਚਿਆਂ ਸਮੇਤ ਲਿਆ ਕੇ ਲਾਹੌਰ ਦੇ ਦਿੱਲੀ ਦਰਵਾਜ਼ੇ ਤੋਂ ਬਾਹਰ ਇਕ ਇਮਾਰਤ ਵਿਚ ਕੈਦ ਕਰ ਦਿੱਤਾ ਗਿਆ । ਪਿੱਛੋਂ ਉਨ੍ਹਾਂ ਸ਼ੀਰਖੋਰ ਬੱਚਿਆਂ ਨੂੰ ਮਾਵਾਂ ਤੋਂ ਖੋਹ ਕੇ ਗੇਂਦ ਦੀ ਤਰ੍ਹਾਂ ਹਵਾ ਵਿਚ ਉਛਾਲਿਆ ਜਾਂਦਾ ਤੇ ਫ਼ਿਰ ਉਨ੍ਹਾਂ ਨੂੰ ਤੇਜ਼ ਧਾਰ ਨੇਜ਼ਿਆਂ ਦੀ ਨੋਕਾਂ ਉੱਤੇ ਬੋਚਿਆ ਜਾਂਦਾ । ਉਨ੍ਹਾਂ ਮਾਸੂਮ ਬੱਚਿਆਂ ਨੂੰ ਉਨ੍ਹਾਂ ਦੀਆਂ ਮਾਵਾਂ ਦੇ ਸਾਹਮਣੇ ਟੁਕੜੇ ਟੁਕੜੇ ਕਰ ਕੇ ਉਨ੍ਹਾਂ ਦੀਆਂ ਮਾਵਾਂ ਦੀਆਂ ਝੋਲੀਆਂ ਵਿਚ ਪਾ ਦਿੱਤਾ ਜਾਂਦਾ ਸੀ ਪਰ ਸਿੱਖ ਆਦਮੀ ਅਤੇ ਔਰਤਾਂ ਆਪਣੇ ਧਰਮ ਵਿਚ ਅਡੋਲ ਰਹੇ ਅਤੇ ਸਿੱਖ ਸਦਾ ਇਹੀ ਕਹਿੰਦੇ ਸੁਣੇ ਜਾਂਦੇ ਸਨ :-

ਮਨੂੰ ਸਾਡੀ ਦਾਤਰੀ, ਅਸੀ ਮਨੂੰ ਦੇ ਸੋਏ।
ਜਿਉਂ ਜਿਉਂ ਮਨੂੰ ਵਢਦਾ, ਅਸੀਂ ਦੂਣ ਸਵਾਇ ਹੋਏ।

ਮੀਰ ਮਨੂੰ ਸਿੱਖਾਂ ਵਿਰੁੱਧ ਸਫ਼ਲ ਨਾ ਹੋ ਸਕਿਆ ਤੇ ਉਹ ਇਕ ਦੁਰਘਟਨਾ ਕਾਰਨ 3 ਨਵੰਬਰ, 1753 ਨੂੰ ਅਚਾਨਕ ਮਰ ਗਿਆ।

ਮੀਰ ਮਨੂੰ ਦੀ ਮੌਤ ਤੋਂ ਬਾਅਦ ਅਪ੍ਰੈਲ, 1757 ਤਕ ਵਾਰੀ ਵਾਰੀ ਲਾਹੌਰ ਵਿਚ ਗਵਰਨਰ ਬਦਲੇ । ਇਨ੍ਹਾਂ ਜਲਦੀ ਜਲਦੀ ਹੋਣ ਵਾਲੀਆਂ ਬਦਲੀਆਂ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਸ ਵੇਲੇ ਪੰਜਾਬ ਵਿਚ ਫੈਲੀ ਅਰਾਜਕਤਾ ਕਿਸ ਹਦ ਤਕ ਗੰਭੀਰ ਸੀ । ਮਈ, 1757 ਤੋਂ ਅਪ੍ਰੈਲ, 1758 ਤਕ ਅਹਿਮਦ ਸ਼ਾਹ ਅਬਦਾਲੀ ਦਾ ਪੁੱਤਰ ਤੈਮੂਰ ਸ਼ਾਹ ਪੰਜਾਬ ਦਾ ਗਵਰਨਰ ਰਿਹਾ ।

ਪਿੱਛੋਂ ਸਿੱਖਾਂ ਅਤੇ ਮਰਾਠਿਆਂ ਦੀ ਸਹਾਇਤਾ ਨਾਲ ਤੈਮੂਰ ਸ਼ਾਹ ਨੂੰ ਪੰਜਾਬ ਵਿਚੋਂ ਭਜਾ ਕੇ ਅਦੀਨਾ ਬੇਗ ਅਪ੍ਰੈਲ, 1758 ਵਿਚ ਲਾਹੌਰ ਦਾ ਗਵਰਨਰ ਬਣ ਗਿਆ । ਪਹਿਲਾਂ ਤਾਂ ਉਹ ਆਪਣੇ ਅਹੁਦੇ ਨੂੰ ਕਾਇਮ ਰੱਖਣ ਲਈ ਸਿੱਖਾਂ ਵੱਲੋਂ ਖੁਫ਼ੀਆ ਢੰਗ ਨਾਲ ਲਾਹੌਰ ਵਿਰੁੱਧ ਕਾਰਵਾਈ ਕਰਵਾਂਦਾ ਸੀ ਪਰ ਆਪ ਗਵਰਨਰ ਬਣਨ ਉਪਰੰਤ ਸਿੱਖਾਂ ਦੀ ਤਾਕਤ ਨੂੰ ਪੂਰੀ ਤਰ੍ਹਾਂ ਨਸ਼ਟ ਕਰਨ ਦਾ ਪ੍ਰੋਗਰਾਮ ਬਣਾ ਲਿਆ ਪਰ 15 ਸਤੰਬਰ, 1758 ਨੂੰ ਅਚਾਨਕ ਬੀਮਾਰ ਹੋਣ ਤੇ ਬਟਾਲਾ ਦੇ ਸਥਾਨ ਤੇ ਉਸ ਦੀ ਮੌਤ ਹੋ ਗਈ। ਉਸ ਦੀ ਮੌਤ ਤੋਂ ਬਾਅਦ ਸਿੱਖ ਵਧੇਰੇ ਸ਼ਕਤੀਸ਼ਾਲੀ ਹੋ ਗਏ ਤੇ ਅਗਲੇ ਕੁਝ ਵਰ੍ਹਿਆਂ ਵਿਚ ਹੀ ਉਨ੍ਹਾਂ ਨੇ ਪੰਜਾਬ ਉੱਤੇ ਆਪਣਾ ਅਧਿਕਾਰ ਸਥਾਪਤ ਕਰ ਲਿਆ।

**ਪੰਜਾਬ ਉੱਤੇ ਨਾਦਰਸ਼ਾਹ ਅਤੇ ਅਹਿਮਦਸ਼ਾਹ ਅਬਦਾਲੀ ਦੇ ਹਮਲੇ–** ਨਾਦਰਸ਼ਾਹ ਈਰਾਨ ਦਾ ਬਾਦਸ਼ਾਹ ਸੀ ਜਿਸ ਨੇ 1739 ਈ. ਵਿਚ ਭਾਰਤ ਉੱਤੇ ਹਮਲਾ ਕੀਤਾ । ਲਾਹੌਰ ਵਿਚੋਂ ਦੀ ਲੁਟਮਾਰ ਕਰਦਾ ਹੋਇਆ ਉਹ ਦਿੱਲੀ ਵੱਲ ਵਧਿਆ । 13 ਫ਼ਰਵਰੀ, 1739 ਨੂੰ ਕਰਨਾਲ ਵਿਚ ਦਿੱਲੀ ਦੀ ਫ਼ੌਜ ਨਾਲ ਉਸ ਦੀ ਟੱਕਰ ਹੋਈ। ਦਿੱਲੀ ਦੀ ਸੈਨਾ ਹਾਰ ਗਈ । ਮੁਗ਼ਲ ਫ਼ੌਜ ਦਾ ਵੀ ਭਾਰੀ ਨੁਕਸਾਨ ਹੋਇਆ । ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਨੇ ਨਾਦਰਸ਼ਾਹ ਨੂੰ 25 ਕਰੋੜ ਰੁਪਇਆ ਦੇਣਾ ਮਨਜ਼ੂਰ ਕੀਤਾ। ਨਾਦਰਸ਼ਾਹ ਦਿੱਲੀ ਵਿਚ ਦਾਖਲ ਹੋਇਆ ਜਿਥੇ ਈਰਾਨੀ ਅਤੇ ਮੁਗ਼ਲ ਸੈਨਿਕਾਂ ਵਿਚਕਾਰ ਝਗੜਾ ਹੋ ਗਿਆ ਤੇ ਨਾਦਰ ਸ਼ਾਹ ਨੇ ਦਿੱਲੀ ਵਿਚ ਕਤਲੇਆਮ ਦਾ ਹੁਕਮ ਦੇ ਦਿੱਤਾ ਜਿਸ ਨਾਲ ਲਗਭਗ ਡੇਢ ਲੱਖ ਨਾਗਰਿਕ ਮਾਰੇ ਗਏ ।

ਨਾਦਰਸ਼ਾਹ ਜਦੋਂ ਪੰਜਾਬ ਤੋਂ ਵਾਪਸ ਜਾ ਰਿਹਾ ਸੀ ਤਾਂ ਚਨਾਬ ਕੰਢੇ ਸਿੱਖਾਂ ਨੇ ਨਾਦਰਸ਼ਾਹ ਦੀ ਫ਼ੌਜ ਦੇ ਪਿੱਛਲੇ ਹਿੱਸੇ ਤੇ ਹੱਲਾ ਬੋਲ ਦਿੱਤਾ ਤੇ ਬਹੁਤ ਸਾਰਾ ਸਾਮਾਨ ਲੁਟ ਲਿਆ । ਨਾਦਰਸ਼ਾਹ ਨੇ ਜ਼ਕਰੀਆ ਖ਼ਾਂ ਨੂੰ ਪੁੱਛਿਆ ਕਿ "ਇਹ ਲੰਮੇ ਵਾਲਾਂ ਵਾਲੇ ਲੋਕ ਕਿਥੇ ਰਹਿੰਦੇ ਸਨ ?" ਜ਼ਕਰੀਆ ਖ਼ਾਂ ਨੇ ਉੱਤਰ ਦਿੱਤਾ ਕਿ ਇਹ ਆਪਣੇ ਘੋੜਿਆਂ ਦੀਆਂ ਕਾਠੀਆਂ ਉੱਪਰ ਰਹਿੰਦੇ ਹਨ, ਜੰਗਲਾਂ ਵਿਚ ਘੁੰਮਦੇ ਤੇ ਘਾਹ ਖਾਂਦੇ ਹਨ ਅਤੇ ਪੰਜਾਬ ਦੀ ਬਾਦਸ਼ਾਹੀ ਮੰਗਦੇ ਹਨ।" ਨਾਦਰਸ਼ਾਹ ਨੇ ਕਿਹਾ ਕਿ ਉਹ ਖਿਆਲ ਰੱਖੇ ਕਿਉਂਕਿ ਉਹ ਦਿਨ ਦੂਰ ਨਹੀਂ ਜਦੋਂ ਇਹ ਇਲਾਕੇ ਉੱਤੇ ਕਬਜ਼ਾ ਕਰ ਲੈਣਗੇ।

ਨਾਦਰਸ਼ਾਹ ਈਰਾਨ ਅਤੇ ਅਫ਼ਗਾਨਿਸਤਾਨ ਦੋਹਾਂ ਮੁਲਕਾਂ ਦਾ ਬਾਦਸ਼ਾਹ ਸੀ । ਜੂਨ, 1747 ਵਿਚ ਉਸ ਦੇ ਕਤਲ ਪਿੱਛੋਂ ਉਸ ਦਾ ਇਕ ਜਰਨੈਲ ਅਹਿਮਦ ਸ਼ਾਹ ਦੁਰਾਨੀ ਅਫ਼ਗਾਨਿਸਤਾਨ ਦਾ ਹਾਕਮ ਬਣ ਗਿਆ । ਅਹਿਮਦ ਸ਼ਾਹ ਨੇ ਤਖਤ ਉੱਤੇ ਬੈਠਦਿਆਂ ਹੀ ਪੰਜਾਬ ਉੱਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ । ਸੰਨ 1748 ਤੋਂ 1768 ਤਕ ਉਸ ਨੇ ਅੱਠ ਹਮਲੇ ਕੀਤੇ ਜਿਸ ਨਾਲ ਪੰਜਾਬ ਨੂੰ ਬਹੁਤ ਨੁਕਸਾਨ ਹੋਇਆ। ਉਹ ਭਾਰਤ ਦੀ ਧਨ-ਦੌਲਤ ਨੂੰ ਲੁਟਣਾ ਚਾਹੁੰਦਾ ਸੀ । ਉਸ ਨੇ 1747-48 ਈ. ਵਿਚ ਪੰਜਾਬ ਉੱਤੇ ਪਹਿਲਾ ਹਮਲਾ ਕੀਤਾ । ਉਹ ਲਾਹੌਰ ਦੇ ਗਵਰਨਰ ਸ਼ਾਹ ਨਵਾਜ਼ ਦੇ ਸੱਦੇ ਤੇ ਆਇਆ ਪਰ ਸ਼ਾਹ ਨਵਾਜ਼ ਉਸ ਦੇ ਲਾਹੌਰ ਪੁੱਜਣ ਤੇ ਦਿੱਲੀ ਨੂੰ ਚਲਾ ਗਿਆ । ਲਾਹੌਰ ਦੇ ਸੈਨਿਕ ਹਾਰ ਗਏ। ਦਿੱਲੀ ਤੋਂ ਭਾਰੀ ਫ਼ੌਜ ਦਿੱਲੀ ਦੇ ਵਜ਼ੀਰ ਕਮਰ-ਉਦ-ਦੀਨ ਦੀ ਅਗਵਾਈ ਹੇਠ ਅਹਿਮਦ ਸ਼ਾਹ ਦੇ ਮੁਕਾਬਲੇ ਲਈ ਆਈ। 11 ਮਾਰਚ, 1748 ਨੂੰ ਸਰਹਿੰਦ ਤੋਂ 16 ਕਿ.ਮੀ. ਉੱਤਰ-ਪੱਛਮ ਵੱਲ ਮਾਨੂਪੁਰ ਦੀ ਲੜਾਈ ਸਮੇਂ ਦਿੱਲੀ ਦਾ ਵਜ਼ੀਰ ਮਾਰਿਆ ਗਿਆ। ਵਜ਼ੀਰ ਦੇ ਪੁੱਤਰ ਮੀਰ ਮਨੂੰ ਨੇ ਅਹਿਮਦ ਸ਼ਾਹ ਦਾ ਡਟਵਾਂ ਮੁਕਾਬਲਾ ਕੀਤਾ ਜਿਸ ਕਾਰਨ ਅਹਿਮਦ ਸ਼ਾਹ ਵਾਪਸ

ਆਪਣੇ ਮੁਲਕ ਨੂੰ ਮੁੜ ਗਿਆ । ਮੀਰ ਮਨੂੰ ਨੂੰ ਲਾਹੌਰ ਦਾ ਗਵਰਨਰ ਬਣਾ ਦਿੱਤਾ ਗਿਆ । ਸੰਨ 1748-49 ਵਿਚ ਅਹਿਮਦ ਸ਼ਾਹ ਨੇ ਮੁੜ ਪੰਜਾਬ ਤੇ ਹਮਲਾ ਕੀਤਾ। ਉਸ ਦੇ ਲਾਹੌਰ ਪੁੱਜਣ ਤੋਂ ਪਹਿਲਾਂ ਹੀ ਮੀਰ ਮਨੂੰ ਨੇ ਔਰੰਗਾਬਾਦ, ਗੁਜਰਾਤ, ਸਿਆਲਕੋਟ ਅਤੇ ਪਸਰੂਰ ਦਾ ਚਾਰ ਸਾਲਾਂ ਦਾ ਮਾਲੀਆ ਦੇਣਾ ਮੰਨ ਲਿਆ । ਅਹਿਮਦ ਸ਼ਾਹ ਵਾਪਸ ਮੁੜ ਗਿਆ।

ਸੰਨ 1751-52 ਵਿਚ ਅਹਿਮਦ ਸ਼ਾਹ, ਤੀਜੇ ਹਮਲੇ ਲਈ ਪੰਜਾਬ ਵਿਚ ਫ਼ਿਰ ਦਾਖਲ ਹੋਇਆ । ਉਸ ਨੇ ਆਪਣੇ ਬਣਦੇ ਪੁਰਾਣੇ ਮਾਲੀਏ ਦੀ ਮੰਗ ਕੀਤੀ ਜਿਸ ਵਿਚੋਂ 9 ਲੱਖ ਦੀ ਅਦਾਇਗੀ ਕੀਤੀ ਗਈ ਤੇ ਬਾਕੀ ਛੇਤੀ ਹੀ ਭੇਜਣ ਦਾ ਵਚਨ ਦਿੱਤਾ ਗਿਆ ਪਰ ਉਹ ਰਕਮ ਲੈ ਕੇ ਵੀ ਲਾਹੌਰ ਵੱਲ ਵਧਦਾ ਆਇਆ। ਮੀਰ ਮਨੂੰ ਅਤੇ ਅਹਿਮਦ ਸ਼ਾਹ ਦੀਆਂ ਫ਼ੌਜਾਂ ਵਿਚਕਾਰ ਲਾਹੌਰ ਵਿਚ ਲੜਾਈ ਹੋਈ ਜਿਸ ਵਿਚ ਮੀਰ ਮਨੂੰ ਦਾ ਬਹੁਤ ਹੀ ਭਰੋਸੇਯੋਗ ਦਰਬਾਰੀ ਦੀਵਾਨ ਕੌੜਾ ਮਲ ਮਾਰਿਆ ਗਿਆ । ਮੀਰ ਮਨੂੰ ਅਹਿਮਦ ਸ਼ਾਹ ਦੇ ਸਾਹਮਣੇ ਪੇਸ਼ ਹੋਇਆ । ਅਹਿਮਦ ਸ਼ਾਹ ਨੇ ਮੀਰ ਮਨੂੰ ਨੂੰ ਪੁੱਛਿਆ ਕਿ ਉਸ ਨਾਲ ਕਿਸ ਤਰ੍ਹਾਂ ਦਾ ਵਰਤਾਓ ਕੀਤਾ ਜਾਏ ਤਾਂ ਮਨੂੰ ਨੇ ਉਤਰ ਦਿੱਤਾ ਕਿ ਜੇ ਬਾਦਸ਼ਾਹ ਦੁਕਾਨਦਾਰ ਹੈ ਤਾਂ ਉਹ ਉਸ (ਮੀਰ ਮਨੂੰ) ਨੂੰ ਵੇਚ ਕੇ ਪੈਸੇ ਵਟ ਲਵੇ, ਜੇ ਕਸਾਈ ਹੈ ਤਾਂ ਉਸ ਨੂੰ ਕਤਲ ਕਰ ਦੇਵੇ ਅਤੇ ਜੇ ਬਾਦਸ਼ਾਹ ਹੈ ਤਾਂ ਉਸ ਉੱਤੇ ਆਪਣੀ ਦਇਆ ਅਤੇ ਮਿਹਰ ਕਰੇ। ਅਹਿਮਦਸ਼ਾਹ ਨੇ ਖੁਸ਼ ਹੋ ਕੇ ਮੀਰ ਮਨੂੰ ਨੂੰ 'ਫਰਜ਼ੰਦੇ-ਖ਼ਾਨ ਬਹਾਦਰ ਰੁਸਤਮੇ ਹਿੰਦ' ਦੇ ਨਾਂ ਨਾਲ ਬੁਲਾਇਆ ਤੇ ਮੁਆਫ਼ ਕਰ ਦਿੱਤਾ।

ਅਹਿਮਦ ਸ਼ਾਹ ਆਪਣੇ ਚੌਥੇ ਹਮਲੇ ਸਮੇਂ 1756-57 ਈ. ਵਿਚ ਲਾਹੌਰ ਪੁੱਜਾ । ਮੀਰ ਮਨੂੰ ਉਸ ਤੋਂ ਪਹਿਲਾਂ ਮਰ ਚੁਕਾ ਸੀ। ਇਸ ਵਾਰ ਉਹ ਮੀਰ ਮਨੂੰ ਦੀ ਵਿਧਵਾ ਮੁਗ਼ਲਾਨੀ ਬੇਗ਼ਮ ਦੇ ਸੱਦੇ ਤੇ ਆਇਆ ਸੀ ਜਿਸ ਨੇ ਦਿੱਲੀ ਦੇ ਅਮੀਰਾਂ-ਵਜ਼ੀਰਾਂ ਦੇ ਛੁਪਾ ਕੇ ਰੱਖੇ ਧਨ ਦੌਲਤ ਦੀ ਅਹਿਮਦ ਸ਼ਾਹ ਨੂੰ ਸੂਹ ਦਿੱਤੀ । ਉਸ ਨੇ ਦਿੱਲੀ ਨੂੰ ਲੁਟ ਕੇ ਮੁੜਨ ਸਮੇਂ ਅਪ੍ਰੈਲ, 1757 ਵਿਚ ਆਪਣੇ ਪੁੱਤਰ ਤੈਮੂਰ ਸ਼ਾਹ ਨੂੰ ਲਾਹੌਰ ਦਾ ਗਵਰਨਰ ਨਿਯੁਕਤ ਕਰ ਦਿੱਤਾ ਤੇ ਪੰਜਾਬ ਨੂੰ ਅਫ਼ਗਾਨਿਸਤਾਨ ਦਾ ਇਕ ਸੂਬਾ ਬਣਾ ਲਿਆ ਪਰ ਇਕ ਸਾਲ ਪਿੱਛੋਂ ਅਦੀਨਾ ਬੇਗ ਨੇ ਸਿੱਖਾਂ ਅਤੇ ਮਰਾਠਿਆਂ ਦੀ ਮਦਦ ਨਾਲ ਤੈਮੂਰ ਨੂੰ ਲਾਹੌਰ ਤੋਂ ਭਜਾ ਦਿੱਤਾ।

ਅਹਿਮਦ ਸ਼ਾਹ ਦੁਰਾਨੀ ਦੇ ਅਗਲੇ ਤਿੰਨ ਹਮਲਿਆਂ ਵਿਚ ਅਫ਼ਗਾਨਾਂ ਦੀ ਸਿੱਧੀ ਟੱਕਰ ਸਿੱਖਾਂ ਨਾਲ ਹੋਈ ਜਿਸ ਵਿਚ ਭਾਵੇਂ ਸਿੱਖਾਂ ਨੇ ਭਾਰੀ ਨੁਕਸਾਨ ਉਠਾਇਆ ਪਰ ਅਹਿਮਦ ਸ਼ਾਹ ਦੀਆਂ ਪੰਜਾਬ ਪ੍ਰਤੀ ਭੈੜੀਆਂ ਯੋਜਨਾਵਾਂ ਦਾ ਸਦਾ ਲਈ ਸਫ਼ਾਇਆ ਕਰ ਦਿੱਤਾ।

ਅਹਿਮਦ ਸ਼ਾਹ ਦਾ ਛੇਵਾਂ ਹਮਲਾ ਤੇ ਵੱਡਾ ਘਲੂਘਾਰਾ (1762 ਈ.) ਪੰਜਾਬ ਦੇ ਇਤਿਹਾਸ ਵਿਚ ਇਕ ਬਹੁਤ ਖ਼ੂੰਖ਼ਾਰ ਘਟਨਾ ਸੀ । ਜੰਡਿਆਲੇ ਦੇ ਨਿਰੰਜਣੀ ਆਗੂ ਆਕਲ ਦਾਸ ਦੇ ਸੱਦੇ ਤੇ ਮੰਜ਼ਲਾਂ ਮਾਰਦਾ ਹੋਇਆ ਅਹਿਮਦ ਸ਼ਾਹ ਲਾਹੌਰ ਪੁਜਾ। ਸਿੱਖਾਂ ਦਾ ਥਹੁ ਪਤਾ ਕਢ ਕੇ ਮਲੇਰਕੋਟਲੇ ਤੋਂ 9 ਕਿ. ਮੀ. ਦੇ ਫ਼ਾਸਲੇ ਤੇ ਪਿੰਡ ਕੁਪ ਵਿਚ ਠਹਿਰੇ ਹੋਏ ਸਿੱਖਾਂ ਨੂੰ ਆ ਘੇਰਿਆ। ਇਸ ਵੇਲੇ ਸਿੱਖਾਂ ਦੀ ਵਹੀਰ ਵਿਚ ਬੁੱਢੇ, ਬੱਚੇ ਅਤੇ ਔਰਤਾਂ ਵੀ ਸਨ ਜਿਸ ਕਰ ਕੇ ਅਫ਼ਗਾਨਾਂ ਨਾਲ ਲੜਨਾ ਅਤੇ ਆਪਣੇ ਪਰਿਵਾਰਾਂ ਨੂੰ ਬਚਾਉਣਾ, ਉਨ੍ਹਾਂ ਲਈ ਬੜਾ ਕਠਿਨ ਹੋ ਰਿਹਾ ਸੀ। ਸਿੱਖਾਂ ਦੇ ਇਸ ਮਹਾਨ ਘਲੂਘਾਰੇ ਵਿਚ ਮਰਨ ਵਾਲਿਆਂ ਦੀ ਗਿਣਤੀ ਦਸ ਹਜ਼ਾਰ ਤੋਂ ਪੰਜਾਹ ਹਜ਼ਾਰ ਵਿਚਕਾਰ ਦੱਸੀ ਗਈ ਹੈ। ਜੇ ਘੱਟ ਤੋਂ ਘੱਟ ਗਿਣਤੀ ਨੂੰ ਵੀ ਸਹੀ ਮੰਨ ਲਿਆ ਜਾਏ ਤਾਂ ਇਕ ਛੋਟੀ ਜਿਹੀ ਕੌਮ ਲਈ ਇਕ ਦਿਨ ਵਿਚ ਦਸ ਹਜ਼ਾਰ ਬੰਦਿਆਂ ਦਾ ਮਾਰੇ ਜਾਣਾ ਬਹੁਤ ਵੱਡਾ ਘਾਟਾ ਸੀ ਪਰ ਸਿੱਖਾਂ ਨੇ ਇਹ ਝਲਿਆ ਅਤੇ ਕੁਝ ਹਫਤਿਆਂ ਵਿਚ ਹੀ ਮੁੜ ਆਪਣੇ ਪੈਰਾਂ ਤੇ ਖੜੇ ਹੋ ਗਏ ਜਦੋਂ ਕਿ ਮਰਾਠੇ ਆਪਣੇ ਨੁਕਸਾਨ ਤੋਂ ਬਾਅਦ ਕਈ ਦਹਾਕਿਆਂ ਤਕ ਵੀ ਆਪਣੇ ਪੈਰਾਂ ਤੇ ਖੜੇ ਨਹੀਂ ਸਨ ਹੋ ਸਕੇ।

ਅਹਿਮਦ ਸ਼ਾਹ ਦਾ ਸੱਤਵਾਂ ਹਮਲਾ 1764-65 ਈ. ਅਤੇ ਅੱਠਵਾਂ ਹਮਲਾ 1766-67 ਈ. ਵਿਚ ਹੋਇਆ ਪਰ ਉਹ ਛੇਤੀ ਆਪਣੇ ਦੇਸ਼ ਨੂੰ ਪਰਤ ਜਾਂਦਾ ਸੀ ਕਿਉਂਕਿ ਉਸ ਦੇ ਆਪਣੇ ਮੁਲਕ ਵਿਚ ਅਸਥਿਰਤਾ ਫੈਲ ਰਹੀ ਸੀ । ਅਹਿਮਦ ਸ਼ਾਹ ਜੋ ਆਪਣੇ ਜ਼ਮਾਨੇ ਦਾ ਏਸ਼ੀਆ ਦਾ ਇਕ ਮਹਾਨ ਜਰਨੈਲ ਸੀ ਸਿੱਖਾਂ ਹੱਥੋਂ ਮਜਬੂਰ ਹੋ ਕੇ ਪੰਜਾਬ ਨੂੰ ਸਿੱਖਾਂ ਲਈ ਹੀ ਛੱਡ ਕੇ ਚਲਾ ਗਿਆ । ਭਾਵੇਂ 1757 ਅਤੇ 1762 ਈ. ਵਿਚ ਉਹ ਹਰਿਮੰਦਰ ਸਾਹਿਬ ਨੂੰ ਢਾਹ ਢੇਰੀ ਕਰ ਕੇ ਤੇ ਸਰੋਵਰ ਨੂੰ ਮਿੱਟੀ ਨਾਲ ਪੂਰ ਕੇ ਤੇ ਹੋਰ ਸਭ ਅਸਭਿਅਕ ਢੰਗਾਂ ਨਾਲ ਇਸ ਪਵਿੱਤਰ ਅਸਥਾਨ ਨੂੰ ਅਪਵਿੱਤਰ ਕਰ ਕੇ ਸਿੱਖਾਂ ਦੇ ਹੌਸਲੇ ਪਸਤ ਕਰਨਾ ਚਾਹੁੰਦਾ ਸੀ ਪਰ ਸਿੱਖ ਸਭ ਨੁਕਸਾਨ ਉਠਾ ਕੇ ਵਧੇਰੇ ਜ਼ੋਰ ਨਾਲ ਉਭਰ ਕੇ ਉਸ ਦੇ ਸਾਹਮਣੇ ਆਉਂਦੇ ਰਹੇ ਤੇ ਅੰਤ ਨੂੰ ਬਦੇਸ਼ੀ ਹਾਕਮਾਂ ਤੋਂ ਸੁਤੰਤਰ ਹੋਣ ਵਿਚ ਸਫ਼ਲ ਹੋ ਗਏ ।

**ਸਿੱਖ ਮਿਸਲਾਂ**— ਪੰਜਾਬ ਵਿਚੋਂ ਮੁਗਲਾਂ ਅਤੇ ਅਫ਼ਗਾਨਾਂ ਦੀ ਸ਼ਕਤੀ ਸਮਾਪਤ ਕਰਨ ਉਪਰੰਤ ਸਿੱਖ ਸਰਦਾਰਾਂ ਨੇ, ਪੰਜਾਬ ਦੇ ਵੱਖ ਵੱਖ ਭਾਗਾਂ ਵਿਚ ਆਪਣੇ ਰਾਜ ਸਥਾਪਤ ਕਰ ਲਏ ਜਿਨ੍ਹਾਂ ਦਾ ਨਾਂ ਮਿਸਲਾਂ ਰਖਿਆ ਗਿਆ । ਇਨ੍ਹਾਂ ਦੀ ਗਿਣਤੀ ਬਾਰ੍ਹਾਂ ਸੀ ਪਰ ਇਨ੍ਹਾਂ ਤੋਂ ਇਲਾਵਾ ਕਈ ਹੋਰ ਛੋਟੇ ਛੋਟੇ ਖ਼ੁਦ ਮੁਖ਼ਤਾਰ ਰਾਜ ਵੀ ਕਇਮ ਹੋ ਗਏ ਸਨ। ਮਿਸਲਾਂ ਦੇ ਸਰਦਾਰ ਪਹਿਲਾਂ ਆਪਣੇ ਪ੍ਰਭਾਵ ਅਧੀਨ ਇਲਾਕਿਆਂ ਨੂੰ ਛੋਟੀਆਂ ਮੋਟੀਆਂ ਅੰਦਰੂਨੀ ਗੜਬੜਾਂ ਤੋਂ ਸੁਰੱਖਿਆ ਪ੍ਰਦਾਨ ਕਰਦੇ ਸਨ ਅਤੇ ਪਿੱਛੋਂ ਉਨ੍ਹਾਂ ਇਲਾਕਿਆਂ ਦੇ ਹਾਕਮ ਬਣ ਗਏ । ਮਿਸਲਾਂ ਦੇ ਨਾਂ ਉਨ੍ਹਾਂ ਦੇ ਮੋਢੀ ਸਰਦਾਰਾਂ ਦੇ ਨਾਂਵਾਂ ਜਾਂ ਪਿੰਡਾਂ ਦੇ ਨਾਂਵਾਂ ਜਾਂ ਉਨ੍ਹਾਂ ਦੇ ਕਿਸੇ ਵਿਸ਼ੇਸ਼ ਗੁਣ ਕਰ ਕੇ ਰੱਖੇ ਜਾਂਦੇ ਸਨ। ਮਿਸਲਾਂ ਦੇ ਸਰਦਾਰਾਂ ਕੋਲ ਭਾਵੇਂ ਥੋੜ੍ਹੇ ਇਲਾਕੇ ਸਨ ਜਾਂ ਬਹੁਤ ਪਰ ਉਨ੍ਹਾਂ ਨੂੰ ਖ਼ੁਦਮੁਖ਼ਤਾਰੀ ਦੇ ਅਧਿਕਾਰ ਪ੍ਰਾਪਤ ਸਨ। ਸਰਦਾਰ ਜੱਸਾ ਸਿੰਘ ਆਹਲੂਵਾਲੀਆ (1718-1783) ਆਹਲੂਵਾਲੀਆ ਮਿਸਲ ਦਾ ਮੋਢੀ ਸੀ । ਉਸ ਦੀ ਰਾਜਧਾਨੀ ਕਪੂਰਥਲਾ ਸੀ ਤੇ ਉਹ ਆਪਣੀ ਮੌਤ ਤਕ ਸਿੱਖ ਕੌਮ ਦਾ ਆਗੂ ਰਿਹਾ । ਉਹ ਖੁਲ੍ਹ-ਦਿਲਾ ਤੇ ਧਾਰਮਿਕ ਸਹਿਣਸ਼ੀਲਤਾ ਵਾਲਾ ਵਿਅਕਤੀ ਸੀ। ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ 'ਉਹ ਮੈਦਾਨੇ ਜੰਗ ਵਿਚ ਪਹਾੜ ਦੀ ਤਰ੍ਹਾਂ ਅਟਲ ਖੜ੍ਹਾ ਦਿਸਦਾ ਸੀ ਤੇ ਉਸ ਨੂੰ ਕਿਸੇ ਦਾ ਭੈਅ ਨਹੀਂ ਸੀ ।'

ਭੰਗੀ ਮਿਸਲ ਸਿੱਖਾਂ ਦੀ ਬੜੀ ਮਸ਼ਹੂਰ ਮਿਸਲ ਸੀ। ਅੰਮ੍ਰਿਤਸਰ ਗੁਜਰਾਤ ਅਤੇ ਲਾਹੌਰ ਸ਼ਹਿਰੇ ਦੇ ਕੁਝ ਭਾਗ ਉਨ੍ਹਾਂ

ਦੇ ਅਧੀਨ ਸਨ । ਭੰਗੀਆਂ ਦੀ ਮਿਸਲ ਆਪਣੇ ਆਰੰਭਕ ਕਾਲ ਵਿਚ ਸ਼ਾਇਦ ਦੂਜੀਆਂ ਸਭ ਮਿਸਲਾਂ ਤੋਂ ਅੱਗੇ ਸੀ ਤੇ ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੇ ਅਧੀਨ ਇਲਾਕੇ ਉੱਤੇ ਖ਼ੁਦਮੁਖ਼ਤਾਰੀ ਕਾਇਮ ਕੀਤੀ । ਸ਼ੁਰੂ ਵਿਚ ਹੀ ਉਨ੍ਹਾਂ ਪਾਸ 12000 ਘੋੜ ਸਵਾਰ ਸਨ। ਇਸ ਮਿਸਲ ਦੇ ਪ੍ਰਸਿੱਧ ਹਾਕਮਾਂ ਵਿਚ ਸਰਦਾਰ ਹਰੀ ਸਿੰਘ, ਝੰਡਾ ਸਿੰਘ, ਗੰਡਾ ਸਿੰਘ, ਲਹਿਣਾ ਸਿੰਘ ਅਤੇ ਗੁੱਜਰ ਸਿੰਘ ਸ਼ਾਮਲ ਸਨ।

ਸਰਦਾਰ ਜੱਸਾ ਸਿੰਘ ਰਾਮਗੜ੍ਹੀਆ (1723-1803) ਰਾਮਗੜ੍ਹੀਆ ਮਿਸਲ ਦਾ ਬਾਨੀ ਸੀ । ਬਟਾਲਾ, ਕਲਾਨੌਰ, ਮਸਤੀਵਾਲ, ਦਸੂਹਾ, ਤਲਵਾੜਾ, ਮਿਆਣੀ, ਬੇਗੋਵਾਲ, ਉੜਮੁੜ ਟਾਂਡਾ, ਯਹੀਆਪੁਰ ਆਦਿ ਪਰਗਣੇ ਉਸ ਦੇ ਅਧੀਨ ਸਨ । ਸ਼ੁਰੂ ਵਿਚ ਰਾਮਗੜ੍ਹੀਆਂ ਦਾ ਸਦਰ ਮੁਕਾਮ ਰਾਮਗੜ੍ਹ ਜਾਂ ਰਾਮ ਰਾਉਣੀ ਸੀ ਪਰ ਪਿੱਛੋਂ ਇਨ੍ਹਾਂ ਨੇ ਬਟਾਲੇ ਦੇ ਨੇੜੇ ਸ੍ਰੀ ਹਰਗੋਬਿੰਦਪੁਰ ਨੂੰ ਆਪਣੀ ਰਾਜਧਾਨੀ ਬਣਾ ਲਿਆ । ਸ. ਜੱਸਾ ਸਿੰਘ ਇਕ ਬਹਾਦਰ ਯੋਧਾ ਸੀ ਜਿਹੜਾ ਖ਼ਤਰਿਆਂ ਦੀ ਪ੍ਰਵਾਹ ਨਾ ਕਰਦਾ ਹੋਇਆ ਰਣਭੂਮੀ ਵਿਚ ਜਾ ਧਮਕਦਾ ਸੀ । ਰਾਮਗੜ੍ਹੀਆਂ ਕੋਲ ਤਿੰਨ ਹਜ਼ਾਰ ਘੋੜ ਸਵਾਰਾਂ ਦੀ ਫ਼ੌਜ ਸੀ।

ਸਰਦਾਰ ਕਪੂਰ ਸਿੰਘ (1697-1753) ਫੈਜ਼ਲਪੁਰੀਆ ਜਾਂ ਸਿੰਘਪੁਰੀਆ ਮਿਸਲ ਦਾ ਮੋਢੀ ਸੀ । ਇਹ ਫ਼ੈਜ਼ਲਪੁਰ ਦੇ ਦਲੀਪ ਸਿੰਘ ਵਿਰਕ ਦਾ ਪੁੱਤਰ ਸੀ । ਇਹ ਸ਼ੁਰੂ ਵਿਚ ਬੰਦਾ ਸਿੰਘ ਬਹਾਦਰ ਦੇ ਸਾਥੀਆਂ ਵਿਚ ਵੀ ਰਿਹਾ ਸੀ । ਇਹ ਉੱਚਾ ਲੰਬਾ, ਸਰੀਰੋਂ ਮਜ਼ਬੂਤ ਤੇ ਦਲੇਰੀ ਦੇ ਕਾਰਨਾਮੇ ਕਰਨ ਲਈ ਸਦਾ ਤਤਪਰ ਰਹਿੰਦਾ ਸੀ । ਇਹ ਤੇਜ਼-ਬੁਧ ਅਤੇ ਸਥਿਤੀ ਨੂੰ ਤੁਰੰਤ ਸਮਝ ਲੈਣ ਦੀ ਸਮਰਥਾ ਰੱਖਦਾ ਸੀ ਅਤੇ ਇਸ ਦੇ ਇਲਾਕੇ ਦਰਿਆ ਸਤਲੁਜ ਦੇ ਪੂਰਬ ਅਤੇ ਪੱਛਮ ਵਿਚ ਸਨ ਜਿਨ੍ਹਾਂ ਤੋਂ ਇਸ ਨੂੰ ਸਾਲ ਦੀ ਛੇ ਲੱਖ ਦੀ ਆਮਦਨੀ ਹੁੰਦੀ ਸੀ। ਇਸ ਕੋਲ 2500 ਘੋੜਸਵਾਰਾਂ ਦੀ ਸੈਨਾ ਸੀ । ਜ਼ਕਰੀਆਂ ਖ਼ਾਂ ਨੇ ਇਸ ਨੂੰ ਜਾਗੀਰ ਸਮੇਤ ਨਵਾਬ ਦਾ ਖ਼ਿਤਾਬ ਵੀ ਦਿੱਤਾ ਸੀ । ਇਸ ਦੀ ਜਾਗੀਰ ਵਿਚ ਦੀਪਾਲਪੁਰ, ਕੰਘਨਵਾਲ ਅਤੇ ਝਬਾਲ ਦੇ ਪਰਗਣੇ ਸ਼ਾਮਲ ਸਨ ਜਿਨ੍ਹਾਂ ਤੋਂ ਇਕ ਲੱਖ ਦੀ ਸਾਲਾਨਾ ਆਮਦਨੀ ਹੁੰਦੀ ਸੀ ਪਰ ਲਾਹੌਰ ਸਰਕਾਰ ਦਾ ਵਿਰੋਧ ਕਰਨ ਕਾਰਨ ਇਕ ਦੋ ਸਾਲਾਂ ਦੇ ਅੰਦਰ ਹੀ 1735 ਈ. ਵਿਚ ਇਸ ਦੀ ਜਾਗੀਰ ਜ਼ਬਤ ਹੋ ਗਈ ਸੀ।

ਸਰਦਾਰ ਜੈ ਸਿੰਘ ਕਨ੍ਹਈਆ ਮਿਸਲ ਦਾ ਮੋਢੀ ਸੀ ਤੇ ਬਟਾਲਾ ਉਸ ਦੀ ਰਾਜਧਾਨੀ ਸੀ। ਕਨ੍ਹਈਆ ਮਿਸਲ ਅਧੀਨ ਇਲਾਕਿਆਂ ਵਿਚ ਬਟਾਲਾ, ਕਲਾਨੌਰ, ਹਾਜੀਪੁਰ, ਕਾਂਗੜਾ ਅਤੇ ਜੰਮੂ ਸ਼ਾਮਲ ਸਨ। ਸਰਦਾਰ ਜੈ ਸਿੰਘ ਦਾ ਸਿੱਖਾਂ ਵਿਚ ਬੜਾ ਸਤਿਕਾਰ ਸੀ ਪਰ ਉਸ ਦੇ ਹੰਕਾਰੀ ਸੁਭਾਅ ਨੇ ਸਰਦਾਰ ਮਹਾਂ ਸਿੰਘ ਸ਼ੁਕਰਚਕੀਆ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੂੰ ਉਸ ਦੇ ਵਿਰੋਧੀ ਬਣਾ ਦਿੱਤਾ। ਉਨ੍ਹਾਂ ਦੋਹਾਂ ਹੱਥੋਂ ਇਸ ਨੂੰ ਬਹੁਤ ਨੁਕਸਾਨ ਝਲਣਾ ਪਿਆ। ਇਸ ਦਾ ਪੁੱਤਰ ਗੁਰਬਖ਼ਸ਼ ਸਿੰਘ ਉਨ੍ਹਾਂ ਵਿਰੁੱਧ ਲੜਦਾ ਹੋਇਆ ਮਾਰਿਆ ਗਿਆ। ਸਰਦਾਰ ਜੈ ਸਿੰਘ ਦੀ ਮੌਤ ਤੋਂ ਬਾਅਦ ਉਸ ਦੀ ਨੂੰਹ ਸਦਾ ਕੌਰ ਨੇ ਮਿਸਲ ਦੀ ਵਾਗਡੋਰ ਸੰਭਾਲੀ । ਸਦਾ ਕੌਰ ਆਪਣੇ ਸਮੇਂ ਦੀ ਇਕ ਦਲੇਰ ਔਰਤ ਸੀ ਜਿਹੜੀ ਆਪਣੇ ਜਵਾਈ ਮਹਾਰਾਜਾ ਰਣਜੀਤ ਸਿੰਘ ਦੇ ਇਕ ਸ਼ਕਤੀਸ਼ਾਲੀ ਹਾਕਮ ਬਣਨ ਵਿਚ ਬੜੀ ਸਹਾਈ ਹੋਈ ਸੀ। ਪਿੱਛੋਂ ਮਹਾਰਾਜਾ ਰਣਜੀਤ ਸਿੰਘ ਨੇ ਕਨ੍ਹਈਆ ਮਿਸਲ ਨੂੰ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ। ਇਸ ਮਿਸਲ ਕੋਲ 8000 ਘੋੜਸਵਾਰ ਸਨ ।

ਸਰਦਾਰ ਤਾਰਾ ਸਿੰਘ ਘੇਬਾ ਡਲੇਵਾਲੀਆ ਮਿਸਲ ਦਾ ਸਭ ਤੋਂ ਵੱਧ ਪ੍ਰਸਿੱਧ ਹਾਕਮ ਸੀ । ਇਸ ਦੀ ਰਾਜਧਾਨੀ ਰਾਹੋਂ ਸੀ। ਨਕੋਦਰ ਦੇ ਆਲੇ ਦੁਆਲੇ ਦਾ ਇਲਾਕਾ ਸਰਦਾਰ ਤਾਰਾ ਸਿੰਘ ਦੇ ਅਧੀਨ ਸੀ । ਇਸ ਨੇ ਸਿੱਖਾਂ ਵੱਲੋਂ ਗੰਗਾ ਦੁਆਬ, ਰੁਹੇਲਖੰਡ ਅਤੇ ਦਿੱਲੀ ਉੱਤੇ ਕੀਤੇ ਹਮਲਿਆਂ ਵਿਚ ਭਾਗ ਲਿਆ ਸੀ । ਪਟਿਆਲਾ ਘਰਾਣੇ ਨਾਲ ਇਸ ਦੇ ਮਿੱਤਰਤਾ ਪੂਰਵਕ ਸਬੰਧ ਸਨ। ਮਹਾਰਾਜਾ ਰਣਜੀਤ ਸਿੰਘ ਇਸ ਨੂੰ ਬਾਬਾ ਜੀ ਕਹਿ ਕੇ ਸੰਬੋਧਨ ਕਰਦਾ ਸੀ। ਇਹ ਗਰੀਬਾਂ ਅਤੇ ਲਾਚਾਰਾਂ ਦਾ ਬਹੁਤ ਹਮਦਰਦ ਸੀ । ਤਾਰਾ ਸਿੰਘ ਬਹੁਤ ਹੀ ਸ਼ਰਧਾਲੂ ਸਿੱਖ ਅਤੇ ਸਾਦਾ ਜੀਵਨ ਬਤੀਤ ਕਰਨ ਵਾਲਾ ਹਾਕਮ ਸੀ । ਸੰਨ 1807 ਵਿਚ ਆਪਣੀ ਮੌਤ ਸਮੇਂ ਇਹ 100 ਸਾਲਾਂ ਦਾ ਸੀ।

ਸ਼ਹੀਦ ਮਿਸਲ ਦੇ ਮੋਢੀ ਬਾਬਾ ਦੀਪ ਸਿੰਘ ਸ਼ਹੀਦ (1682-1757) ਦਾ ਸਦਰ ਮੁਕਾਮ ਦਮਦਮਾ ਸਾਹਿਬ ਵਿਚ ਸੀ। ਆਪ ਪਰਗਣਾ ਅੰਮ੍ਰਿਤਸਰ ਦੇ ਪੋਹੂਵਿੰਡ ਦੇ ਸੰਧੂ ਜੱਟ ਸਨ। ਆਪ 1708 ਤੋਂ 1715 ਈ. ਤਕ ਬੰਦਾ ਸਿੰਘ ਬਹਾਦਰ ਨਾਲ ਵੀ ਰਹੇ। ਆਪ ਨੇ ਲੜਦੇ ਹੋਏ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿਚ ਆਪਣੇ ਸੁਆਸ ਤਿਆਗੇ ਸਨ । ਸ਼ਹੀਦ ਮਿਸਲ ਦੀ ਨੌਕਰੀ ਵਿਚ 2000 ਘੋੜਸਵਾਰ ਸਨ।

ਨਕਈਆਂ ਨੇ ਜ਼ਿਲ੍ਹਾ ਲਾਹੌਰ ਦੇ ਨਗਰ ਬਾਹੜਵਾਲ ਵਿਚ ਬੈਠ ਕੇ ਆਪਣਾ ਰਾਜ ਚਲਾਇਆ । ਚੁਨੀਆ, ਕਸੂਰ ਦਾ ਕੁਝ ਹਿੱਸਾ, ਸ਼ਕਰਪੁਰ, ਕੋਟ ਕਮਾਲੀਆ ਆਦਿ ਦੇ ਇਲਾਕੇ ਉਨ੍ਹਾਂ ਦੇ ਰਾਜ ਵਿਚ ਸ਼ਾਮਲ ਸਨ। ਸ਼ੁਰੂ ਵਿਚ ਸਤਲੁਜ ਅਤੇ ਰਾਵੀ ਦੇ ਵਿਚਕਾਰ ਅਤੇ ਲਾਹੌਰ ਅਤੇ ਮੋਗੇਰਾ ਦੇ ਵਿਚਕਾਰ ਦੇ ਇਲਾਕਿਆਂ ਵਿਚੋਂ ਕੁਝ ਉੱਤੇ ਉਨ੍ਹਾਂ ਦਾ ਅਧਿਕਾਰ ਸੀ । ਇਸ ਮਿਸਲ ਦੇ ਹਾਕਮਾਂ ਵਿਚ ਸਰਦਾਰ ਹੀਰਾ ਸਿੰਘ, ਨਾਹਰ ਸਿੰਘ, ਰਣ ਸਿੰਘ, ਭਗਵਾਨ ਸਿੰਘ, ਗਿਆਨ ਸਿੰਘ, ਕਾਨ੍ਹ ਸਿੰਘ ਸ਼ਾਮਲ ਸਨ। ਇਸ ਮਿਸਲ ਨੂੰ 1810 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਵਿਚ ਮਿਲਾ ਲਿਆ ਸੀ।

ਸ.ਬਘੇਲ ਸਿੰਘ ਕਰੋੜਸਿੰਘੀਆ ਮਿਸਲ ਦਾ ਬਹੁਤ ਮੰਨਿਆ ਪ੍ਰਮੰਨਿਆ ਹਾਕਮ ਸੀ । ਕਰਨਾਲ ਦੇ ਜ਼ਿਲ੍ਹੇ ਵਿਚ ਛਾਉਣੀ ਨੂੰ ਉਸ ਨੇ ਆਪਣੀ ਰਾਜਧਾਨੀ ਬਣਾਇਆ ਸੀ। ਬਿਸਤ ਜਲੰਧਰ ਅਤੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਕੁਝ ਇਲਾਕਿਆਂ ਉੱਤੇ ਵੀ ਉਸ ਦਾ ਕਬਜ਼ਾ ਸੀ। ਸ. ਬਘੇਲ ਸਿੰਘ 40,000 ਸੈਨਿਕ ਲੈ ਕੇ ਦਿੱਲੀ ਵਿਚ ਦਾਖਲ ਹੋਇਆ ਸੀ ਅਤੇ ਬਾਦਸ਼ਾਹ ਸ਼ਾਹ ਆਲਮ ਦੂਜੇ ਨੇ ਉਸ ਨੂੰ ਦਿੱਲੀ ਵਿਚ ਗੁਰਦੁਆਰੇ ਬਣਾਉਣ ਦੀ ਆਗਿਆ ਦੇ ਦਿੱਤੀ ਸੀ। ਇਨ੍ਹਾਂ ਗੁਰਦੁਆਰਿਆਂ ਵਿਚ ਮਜਨੂੰ ਕਾ ਟਿਲਾ, ਗੁਰਦੁਆਰਾ ਸੀਸ ਗੰਜ, ਗੁਰਦੁਆਰਾ ਰਕਾਬਗੰਜ, ਗੁਰਦੁਆਰਾ ਮੋਤੀਬਾਗ ਅਤੇ ਗੁਰਦੁਆਰਾ ਬੰਗਲਾ ਸਾਹਿਬ ਸ਼ਾਮਲ ਸਨ। ਚਾਰ ਹਜ਼ਾਰ ਸੈਨਿਕ ਸ. ਬਘੇਲ ਸਿੰਘ ਨੇ 1783 ਈ. ਦੇ ਅੰਤ ਤਕ ਆਪਣੇ ਨਾਲ ਦਿੱਲੀ ਵਿਚ ਰੱਖੇ। ਸਰਦਾਰ ਬਘੇਲ ਸਿੰਘ ਦੇ ਅਧੀਨ 12,000 ਘੋੜ ਸਵਾਰ ਸਨ।

ਬਾਬਾ ਆਲਾ ਸਿੰਘ (1695-1765) ਫੂਲਕੀਆਂ ਮਿਸਲ

(ਪਟਿਆਲਾ ਘਰਾਣਾ) ਦਾ ਬਾਨੀ ਸੀ। ਉਸ ਨੇ ਆਪਣੀ ਰਾਜਧਾਨੀ ਬਰਨਾਲੇ ਤੋਂ ਬਦਲ ਕੇ ਫ਼ਰਵਰੀ, 1764 ਵਿਚ ਪਟਿਆਲੇ ਲੈ ਆਂਦੀ। ਰਾਜਨੀਤੀ ਵਿਚ ਬਾਬਾ ਆਲਾ ਸਿੰਘ ਨਿਪੁੰਨ ਸੀ । ਸੰਨ 1748 ਵਿਚ ਉਸ ਨੇ ਅਹਿਮਦਸ਼ਾਹ ਦੁਰਾਨੀ ਦੀ ਸੈਨਾ ਨੂੰ ਲੁਟਿਆ। ਸੰਨ 1757 ਵਿਚ ਅਹਿਮਦ ਸ਼ਾਹ ਦੇ ਪੁੱਤਰ ਤੈਮੂਰ ਸ਼ਾਹ ਨੂੰ ਦਿੱਲੀ ਤੋਂ ਮੁੜਨ ਸਮੇਂ ਸਨੌਰ ਦੇ ਨੇੜੇ ਲੁਟ ਲਿਆ । ਪਾਣੀਪਤ ਦੀ ਲੜਾਈ ਸਮੇਂ 1760-61 ਵਿਚ ਦੁਰਾਨੀ ਦੇ ਖਿਲਾਫ ਮਰਾਠਿਆਂ ਨੂੰ ਅਨਾਜ ਮੁਹੱਈਆ ਕੀਤਾ । ਸੰਨ 1764 ਵਿਚ ਦਲ ਖਾਲਸਾ ਵਿਚ ਸ਼ਾਮਲ ਹੋ ਕੇ ਸਰਹਿੰਦ ਉੱਤੇ ਹਮਲਾ ਕੀਤਾ ਅਤੇ ਉਥੋਂ ਦੇ ਗਵਰਨਰ ਜ਼ੈਨ ਖ਼ਾਂ ਨੂੰ ਮਾਰਨ ਵਿਚ ਸਹਾਇਤਾ ਕੀਤੀ । ਇਸ ਸਾਰੇ ਕੁਝ ਦੇ ਹੁੰਦੇ ਹੋਇਆਂ ਬਾਬਾ ਆਲਾ ਸਿੰਘ ਨੂੰ ਅਹਿਮਦ ਸ਼ਾਹ ਅਬਦਾਲੀ ਵੱਲੋਂ ਰਾਜਾ ਦਾ ਖਿਤਾਬ ਅਤੇ ਸਰਹਿੰਦ ਦੀ ਗਵਰਨਰੀ ਮਿਲੀ । ਬਾਬਾ ਆਲਾ ਸਿੰਘ ਨੂੰ ਸਿੱਖਾਂ ਦਾ ਬਿਸਮਾਰਕ ਕਿਹਾ ਜਾ ਸਕਦਾ ਹੈ । ਉਸ ਦੇ ਹੱਥ ਵਿਚ ਤਿੰਨ ਗੇਂਦਾਂ ਸਨ ਜਿਨ੍ਹਾਂ ਨੂੰ ਉਹ ਇਕੋ ਸਮੇਂ ਹਵਾ ਵਿਚ ਉਛਾਲਦਾ ਸੀ ਤੇ ਕਿਸੇ ਨੂੰ ਵੀ ਹੇਠਾਂ ਨਹੀਂ ਸੀ ਡਿਗਣ ਦੇਂਦਾ । ਉਹ ਗੇਂਦਾਂ ਸਨ: ਦਲ ਖਾਲਸਾ, ਅਫ਼ਗਾਨ ਅਤੇ ਮੁਗ਼ਲ - ਜਿਨ੍ਹਾਂ ਨਾਲ ਉਸ ਨੇ ਚੰਗੇ ਸਬੰਧ ਬਣਾਈ ਰਖੇ।

ਨਿਸ਼ਾਨਵਾਲੀਆ ਮਿਸਲ ਦੇ ਹੈਡਕੁਆਟਰ ਜ਼ੀਰਾ ਅਤੇ ਅੰਬਾਲਾ ਸਨ । ਸਰਦਾਰ ਗੁਰਬਖ਼ਸ਼ ਸਿੰਘ ਦੀ ਵਿਧਵਾ ਦਯਾ ਕੌਰ ਅੰਬਾਲੇ ਤੇ ਰਾਜ ਕਰਦੀ ਸੀ । ਲੈਪਲ ਗ੍ਰਿਫ਼ਨ ਲਿਖਦਾ ਹੈ ਕਿ 'ਦਯਾ ਕੌਰ ਇਕ ਮਹਾਨ ਹਾਕਮ ਸੀ ਅਤੇ ਉਸ ਦਾ ਰਾਜ ਅੰਗਰੇਜ਼ਾਂ ਦੀ ਸ਼ਰਨ ਆਏ ਰਾਜਾਂ ਵਿਚੋਂ ਸਭ ਤੋਂ ਵਧੀਆ ਢੰਗ ਨਾਲ ਚਲਾਇਆ ਜਾਂਦਾ ਸੀ।'

ਸਰਦਾਰ ਚੜ੍ਹਤ ਸਿੰਘ ਸ਼ੁਕਰਚਕੀਆ ਮਿਸਲ ਦਾ ਮੋਢੀ ਸੀ। ਉਸ ਨੇ ਗੁਜਰਾਂਵਾਲਾ ਵਿਚ ਆਪਣਾ ਸਦਰ ਮੁਕਾਮ ਬਣਾਇਆ। ਲਾਹੌਰ ਦਾ ਗਵਰਨਰ ਖ਼ਵਾਜਾ ਅਬੈਦ ਖਾਂ ਉਸ ਪਾਸੋਂ ਕਰਨ ਵਸੂਲ ਕਰ ਆਇਆ ਜਿਸ ਨੂੰ ਸਰਦਾਰ ਚੜ੍ਹਤ ਸਿੰਘ ਦੀ ਫ਼ੌਜ ਨੇ ਭਜਾ ਦਿੱਤਾ । ਥੋੜ੍ਹੇ ਚਿਰ ਵਿਚ ਹੀ ਸਰਦਾਰ ਚੜ੍ਹਤ ਸਿੰਘ ਨੇ ਚਕਵਾਲ, ਜਲਾਲਪੁਰ ਅਤੇ ਰਸੂਲਪੁਰ ਦੇ ਕਸਬਿਆਂ ਉੱਪਰ ਕਬਜ਼ਾ ਕਰ ਲਿਆ ਤੇ ਪਿੰਡ ਦਾਦਨ ਖਾਂ ਤੋਂ ਨਜ਼ਰਾਨਾ ਵਸੂਲ ਕੀਤਾ । ਛੇਤੀ ਹੀ ਪਿੱਛੋਂ ਉਸ ਨੇ ਸਿਆਲਕੋਟ ਅਤੇ ਰੋਹਤਾਸ ਦੇ ਇਲਾਕੇ ਵੀ ਆਪਣੇ ਕਬਜ਼ੇ ਵਿਚ ਕਰ ਲਏ । ਸੰਨ 1770 ਵਿਚ ਉਸ ਦੀ ਮੌਤ ਪਿੱਛੋਂ ਉਸ ਦਾ ਪੁੱਤਰ ਸਰਦਾਰ ਮਹਾਂ ਸਿੰਘ ਮਿਸਲ ਦੀ ਗੱਦੀ ਉੱਤੇ ਬੈਠਾ । ਉਸ ਨੇ ਆਪਣੇ ਪਿਤਾ ਦੇ ਜਿੱਤੇ ਹੋਏ ਸਭ ਇਲਾਕੇ ਆਪਣੇ ਕਬਜ਼ੇ ਵਿਚ ਰੱਖੇ ਤੇ ਆਪਣੇ ਰਾਜ ਦਾ ਹੋਰ ਵਿਸਥਾਰ ਕੀਤਾ ।

**ਮਹਾਰਾਜਾ ਰਣਜੀਤ ਸਿੰਘ**– ਸੰਨ 1790 ਵਿਚ ਸਰਦਾਰ ਮਹਾਂ ਸਿੰਘ ਦੀ ਮੌਤ ਉਪਰੰਤ ਉਸ ਦਾ ਦਸ-ਸਾਲਾ ਪੁੱਤਰ ਰਣਜੀਤ ਸਿੰਘ ਗੱਦੀ ਤੇ ਬੈਠਾ। ਸੰਨ 1799 ਤੋਂ 1809 ਤਕ ਮਹਾਰਾਜਾ ਰਣਜੀਤ ਸਿੰਘ ਨੇ ਕੇਂਦਰੀ ਪੰਜਾਬ ਵਿਚ ਆਪਣੀ ਸਥਿਤੀ ਨੂੰ ਮਜ਼ਬੂਤ ਕਰਨ ਲਈ ਆਪਣੇ ਸਭ ਯਤਨ ਲਾ ਦਿੱਤੇ। ਸੰਨ 1809 ਤੋਂ 1822 ਤਕ ਦੇ ਸਮੇਂ ਵਿਚ ਉਸ ਨੇ ਮੁਲਤਾਨ ਅਤੇ ਕਸ਼ਮੀਰ ਨੂੰ ਆਪਣੇ ਰਾਜ ਵਿਚ ਸ਼ਾਮਲ ਕਰ ਲਿਆ । ਸੰਨ 1822 ਤੋਂ 1839 ਦੌਰਾਨ ਉਸ ਨੇ ਪਿਸ਼ਾਵਰ ਤੇ ਇਸ ਦੇ ਆਲੇ ਦੁਆਲੇ ਦੇ ਇਲਾਕੇ ਉੱਤੇ ਆਪਣਾ ਰਾਜ ਸਥਾਪਤ ਕਰ ਲਿਆ। ਚਾਰ ਦਹਾਕਿਆਂ ਦੇ ਸਮੇਂ ਵਿਚ ਰਣਜੀਤ ਸਿੰਘ ਇਕ ਸਰਦਾਰ ਦੀ ਸਥਿਤੀ ਤੋਂ ਉਠ ਕੇ ਇਕ ਵੱਡੇ ਰਾਜ ਦਾ ਬਾਦਸ਼ਾਹ ਬਣ ਗਿਆ ਜੋ ਉਸ ਵੇਲੇ ਦੇ ਫ਼ਰਾਂਸ ਦੇ ਰਾਜ ਦੇ ਬਰਾਬਰ ਸੀ । ਅਨੰਗਪਾਲ ਤੋਂ ਬਾਅਦ ਰਣਜੀਤ ਸਿੰਘ ਪਹਿਲਾ ਮਹਾਰਾਜਾ ਸੀ ਜਿਸ ਨੇ 800 ਸਾਲਾਂ ਤੋਂ ਉੱਤਰ-ਪੱਛਮੀ ਇਲਾਕੇ ਤੋਂ ਧਾੜਵੀਆਂ ਦੇ ਲਗਾਤਾਰ ਵਗਦੇ ਹੜ੍ਹ ਨੂੰ ਠਲ੍ਹ ਪਾਈ ਅਤੇ ਉਨ੍ਹਾਂ ਦੇ ਇਲਾਕਿਆਂ ਉੱਤੇ ਵੀ ਕਬਜ਼ਾ ਕਰ ਲਿਆ।

ਸਿੱਖਾਂ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਪੁਜ਼ੀਸ਼ਨ ਦੀ ਜਰਮਨੀ ਦੇ ਫ਼ਰੈਡਰਿਕ ਦੀ ਗਰੇਟ ਦੀ ਪੁਜ਼ੀਸ਼ਨ ਨਾਲ ਤੁਲਨਾ ਕੀਤੀ ਜਾ ਸਕਦੀ ਹੈ । ਫ਼ਰੈਡਰਿਕ ਪ੍ਰਸ਼ਾਅ ਦੇ ਬਾਦਸ਼ਾਹ ਵੱਜੋਂ ਉਭਰ ਕੇ ਸਾਹਮਣੇ ਨਹੀਂ ਸੀ ਆਇਆ ਸਗੋਂ ਉਸ ਨੇ ਸਭ ਜਰਮਨਾਂ ਨੂੰ ਜੋ ਵੰਡੇ ਹੋਏ ਸਨ ਨੂੰ ਇਕ ਲੜੀ ਵਿਚ ਪਰੋ ਕੇ ਇਕ ਕੌਮ ਦਾ ਦਰਜਾ ਦਿੱਤਾ । ਮਹਾਰਾਜਾ ਰਣਜੀਤ ਸਿੰਘ ਨੇ ਵੀ ਪੰਜਾਬ ਨੂੰ ਇਕ ਮੁੱਠ ਕਰ ਕੇ ਇਕ ਨਰੋਏ ਰਾਜ ਵਿਚ ਬਦਲ ਦਿੱਤਾ । ਮਹਾਰਾਜਾ ਰਣਜੀਤ ਸਿੰਘ ਦੀ ਦੂਜੀਆਂ ਇਤਿਹਾਸਕ ਸ਼ਖ਼ਸੀਅਤਾਂ ਜਿਵੇਂ ਸ਼ੇਰ ਸ਼ਾਹ ਸੂਰੀ, ਨੈਪੋਲੀਅਨ, ਬਿਸਮਾਰਕ, ਇਬਰਾਹੀਮ, ਸ਼ਿਵਾ ਜੀ, ਹੈਦਰ ਅਲੀ ਆਦਿ ਨਾਲ ਤੁਲਨਾ ਕਰਨੀ ਠੀਕ ਨਹੀਂ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੇ ਹਾਲਾਤ ਉਨ੍ਹਾਂ ਸਾਰਿਆਂ ਨਾਲੋਂ ਕਿਤੇ ਵੱਧ ਸੁਖਾਵੇਂ ਸਨ। 27 ਜੂਨ, 1839 ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਹੋ ਗਈ ਤੇ ਲਾਹੌਰ ਦਾ ਰਾਜ ਕਮਜ਼ੋਰ ਹੱਥਾਂ ਵਿਚ ਚਲਾ ਗਿਆ।

**ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਯੁੱਧ (1845-49) ਅਤੇ ਪੰਜਾਬ ਉੱਤੇ ਕਬਜ਼ਾ**–ਅੰਗਰੇਜ਼ ਛੇਤੀ ਤੋਂ ਛੇਤੀ ਪੰਜਾਬ ਨੂੰ ਆਪਣੇ ਅਧੀਨ ਕਰਨਾ ਚਾਹੁੰਦੇ ਸਨ। ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਲਾਹੌਰ ਵਿਚ ਫੈਲ ਰਹੀ ਅਰਾਜਕਤਾ ਨੇ ਅੰਗਰੇਜ਼ਾਂ ਨੂੰ ਆਪਣੀਆਂ ਨੀਤੀਆਂ ਨੂੰ ਅਮਲੀ ਰੂਪ ਦੇਣ ਵਿਚ ਸਹਾਇਤਾ ਕੀਤੀ। ਲਾਹੌਰ ਦੇ ਪ੍ਰਧਾਨ ਮੰਤਰੀ ਲਾਲ ਸਿੰਘ ਅਤੇ ਫ਼ੌਜਾਂ ਦੇ ਕਮਾਂਡਰ-ਇਨ-ਚੀਫ਼ ਤੇਜ ਸਿੰਘ ਦੀਆਂ ਕੂਟਨੀਤੀਆਂ ਨੇ ਲਾਹੌਰ ਰਾਜ ਨੂੰ ਹਾਰ ਦੇ ਮੂੰਹ ਵਿਚ ਧੱਕ ਦਿੱਤਾ । ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਪਹਿਲੇ ਯੁੱਧ ਵਿਚ ਨਿਮਨ ਲਿਖਤ ਪੰਜ ਲੜਾਈਆਂ ਹੋਈਆਂ।

ਮੁਦਕੀ ਦੀ ਲੜਾਈ 18 ਦਸੰਬਰ, 1845; ਫ਼ਿਰੋਜ਼ਸ਼ਾਹ ਦੀ ਲੜਾਈ 21 ਦਸੰਬਰ 1845; ਬਦੋਵਾਲ ਦੀ ਲੜਾਈ 21 ਜਨਵਰੀ 1846; ਅਲੀਵਾਲ ਦੀ ਲੜਾਈ 28 ਜਨਵਰੀ, 1846 ਅਤੇ ਸੁਭਰਾਓਂ ਦੀ ਲੜਾਈ 10 ਫ਼ਰਵਰੀ, 1846 ਨੂੰ ਹੋਈ ਸੀ। ਇਨ੍ਹਾਂ ਲੜਾਈਆਂ ਵਿਚ ਦੋਹਾਂ ਧਿਰਾਂ ਦਾ ਭਾਰੀ ਨੁਕਸਾਨ ਹੋਇਆ ਸੀ ਪਰ ਅੰਤ ਨੂੰ ਹਾਰ ਲਾਹੌਰ ਦਰਬਾਰ ਦੀ ਹੋਈ ਜਿਸ ਦੇ ਫ਼ਲਸਰੂਪ ਅੰਗਰੇਜ਼ ਫ਼ੌਜਾਂ ਲਾਹੌਰ ਵਿਚ ਦਾਖਲ ਹੋ ਗਈਆਂ। ਲਾਹੌਰ ਅਤੇ ਭੈਰੋਵਾਲ ਦੀਆਂ ਸੰਧੀਆਂ ਦੇ ਸਿੱਟੇ ਵੱਜੋਂ ਲਾਹੌਰ ਦਰਬਾਰ ਦੇ ਬਹੁਤ ਸਾਰੇ ਰਾਜਸੀ ਅਤੇ ਇਲਾਕਾਈ ਅਧਿਕਾਰ ਘੱਟ ਹੋ ਗਏ ਅਤੇ ਅੰਗਰੇਜ਼ ਪੰਜਾਬ ਉੱਤੇ ਪੂਰਨ ਕਬਜ਼ਾ ਕਰਨ ਦੇ ਬਹੁਤ ਨੇੜੇ ਪੁੱਜ ਗਏ।

ਦੂਜਾ ਐਂਗਲੋ-ਸਿੱਖ ਯੁੱਧ 1848-49 ਵਿਚ ਹੋਇਆ। ਇਸ ਵਿਚ ਰਾਮਨਗਰ ਦੀ ਲੜਾਈ 22 ਨਵੰਬਰ, 1849 ਨੂੰ; ਚਿਲਿਆਂਵਾਲਾਂ ਦੀ ਲੜਾਈ 3 ਦਸੰਬਰ, 1848 ਨੂੰ; ਮੁਲਤਾਨ

ਉੱਤੇ ਕਬਜ਼ਾ 22 ਜਨਵਰੀ, 1849 ਨੂੰ ਅਤੇ ਗੁਜਰਾਤ ਦੀ ਲੜਾਈ 21 ਫ਼ਰਵਰੀ, 1849 ਨੂੰ ਹੋਈ। ਸਿੱਖਾਂ ਨੂੰ ਹਥਿਆਰ ਸੁੱਟਣੇ ਪਏ। ਪੰਜਾਬ ਅੰਗਰੇਜ਼ੀ ਇਲਾਕੇ ਦਾ ਭਾਗ ਬਣ ਗਿਆ। ਸਿੱਖ ਫ਼ੌਜ ਤੋੜ ਦਿੱਤੀ ਗਈ । ਅੰਗਰੇਜ਼ਾਂ ਨੇ 1854 ਈ. ਵਿਚ ਮਹਾਰਾਜਾ ਦਲੀਪ ਸਿੰਘ ਦੇ ਬਾਲਗ ਹੋਣ ਤੇ ਰਾਜ ਉਸ ਦੇ ਸਪੁਰਦ ਕਰਨ ਦਾ ਇਕਰਾਰ ਵੀ ਤੋੜ ਕੇ ਪੰਜਾਬ ਨੂੰ ਪੂਰਨ ਰੂਪ ਵਿਚ ਆਪਣੇ ਅਧੀਨ ਕਰ ਲਿਆ ।

**ਸੰਨ 1857 ਦਾ ਵਿਦਰੋਹ–** 10 ਮਈ, 1857 ਨੂੰ ਮੇਰਠ ਦੇ ਸਥਾਨ ਤੇ ਭਾਰਤ ਵਿਚ ਵਿਦਰੋਹ ਦਾ ਆਰੰਭ ਹੋ ਗਿਆ ਜਿਸ ਵਿਚ ਇਹ ਫੈਸਲਾ ਕੀਤਾ ਗਿਆ ਕਿ ਅੰਗਰੇਜ਼ਾਂ ਨੂੰ ਕਤਲ ਕਰ ਕੇ ਭਾਰਤ ਨੂੰ ਬਦੇਸ਼ੀਆਂ ਤੋਂ ਸੁਤੰਤਰ ਕਰਵਾਇਆ ਜਾਏ । ਪੰਜਾਬ ਵੀ ਇਸ ਦੇ ਪ੍ਰਭਾਵ ਤੋਂ ਬਚ ਨਹੀਂ ਸੀ ਸਕਦਾ ਪਰ ਕਈ ਇਤਿਹਾਸਕਾਰ ਪੰਜਾਬ ਅਤੇ ਪੰਜਾਬੀਆਂ ਤੇ ਦੋਸ਼ ਲਾਉਂਦੇ ਹਨ ਕਿ ਪੰਜਾਬੀਆਂ ਨੇ ਵਿਦਰੋਹ ਵਿਚ ਪੂਰੀ ਤਰ੍ਹਾਂ ਭਾਗ ਨਹੀਂ ਲਿਆ । ਪੰਜਾਬੀਆਂ ਨੂੰ ਪੂਰਬੀ ਸਿਪਾਹੀਆਂ ਵਿਰੁੱਧ ਰੋਸ ਸੀ ਕਿ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਵਿਚ ਉਨ੍ਹਾਂ ਦਾ ਹੱਥ ਸੀ । ਪੂਰਬੀਏ ਅੰਗਰੇਜ਼ਾਂ ਦੀ ਫ਼ੌਜ ਵਿਚ ਅੰਗਰੇਜ਼ਾਂ ਦੀ ਕਮਾਨ ਅਧੀਨ ਪੰਜਾਬ ਉੱਤੇ ਚੜ੍ਹ ਕੇ ਆਏ ਸਨ। ਦਿੱਲੀ ਦੇ ਮੁਗ਼ਲ ਹਾਕਮਾਂ ਵਿਰੁੱਧ ਵੀ ਸਿੱਖਾਂ ਨੂੰ ਗਿਲਾ ਸੀ। ਮੁਗ਼ਲਾਂ ਹੱਥੋਂ ਸਿੱਖਾਂ ਨੇ ਬੜੇ ਕਸ਼ਟ ਝੱਲੇ ਸਨ । ਲਾਹੌਰ ਦੇ ਤੋਸ਼ਾਖਾਨੇ ਦਾ ਬਹੁਤ ਸਾਰਾ ਲੁਟਿਆ ਹੋਇਆ ਸਾਮਾਨ ਦਿੱਲੀ ਦੇ ਬਾਦਸ਼ਾਹ ਦੇ ਮਹਿਲਾਂ ਵਿਚ ਪਹੁੰਚ ਗਿਆ ਸੀ । ਸਿੱਖਾਂ ਨੇ ਭਾਵੇਂ ਇਸ ਵਿਦਰੋਹ ਵਿਚ ਕੁਝ ਭਾਗ ਲਿਆ ਵੀ ਪਰ ਇਹ ਅੰਤ ਨੂੰ ਫੇਲ੍ਹ ਹੋ ਗਿਆ ਕਿਉਂਕਿ ਇਹ ਇਕ ਮਨੋਰਥ ਨਾਲ ਨਹੀਂ ਸੀ ਲੜਿਆ ਗਿਆ, ਨਾ ਹੀ ਇਹ ਯੋਜਨਾਬੱਧ ਸੀ ਤੇ ਨਾ ਹੀ ਕਿਸੇ ਚੰਗੇਰੀ ਅਗਵਾਈ ਹੇਠ ਲੜਿਆ ਗਿਆ ਸੀ । ਇਸੇ ਵਿਦਰੋਹ ਸਮੇਂ ਅੰਗਰੇਜ਼ਾਂ ਨੇ ਮੁਗ਼ਲ ਸ਼ਹਿਜ਼ਾਦਿਆਂ ਨੂੰ ਕਤਲ ਕਰ ਦਿੱਤਾ ਅਤੇ ਦਿੱਲੀ ਦੇ ਬਾਦਸ਼ਾਹ ਨੂੰ ਦਿੱਲੀਓਂ ਬਾਹਰ ਕੈਦ ਵਿਚ ਪਾ ਕੇ ਜ਼ਿਲਤ ਦੀ ਮੌਤ ਮਾਰ ਦਿੱਤਾ। ਵਿਦਰੋਹ ਦੇ ਕਈ ਲੀਡਰਾਂ ਨੂੰ ਫ਼ਾਂਸੀ ਤੇ ਲਟਕਾ ਦਿਤਾ ਗਿਆ । ਇਸ ਤਰ੍ਹਾਂ ਭਾਰਤ ਦੀ ਸੁਤੰਤਰਤਾ ਲਈ ਲੜਿਆ ਇਹ ਵਿਦਰੋਹ ਅਸਫ਼ਲ ਹੋ ਗਿਆ ।

**ਕੂਕਾ ਲਹਿਰ–** ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਸਥਾਪਤ ਹੋਣ ਤੋਂ ਪੰਜਾਬ ਦੇ ਅਗਲੇ ਸਾਲਾਂ ਦਾ ਇਤਿਹਾਸ ਸਮਾਜਕ, ਧਾਰਮਿਕ ਅਤੇ ਰਾਜਸੀ ਲਹਿਰਾਂ ਦਾ ਇਤਿਹਾਸ ਹੈ।

ਕੂਕਾ ਲਹਿਰ ਲਗਭਗ ਧਾਰਮਿਕ ਲਹਿਰ ਸੀ ਪਰ ਅੰਗਰੇਜ਼ ਅਫ਼ਸਰਸ਼ਾਹੀ ਨੇ ਉਸ ਨੂੰ ਰਾਜਸੀ ਲਹਿਰ ਦਾ ਨਾਂ ਦੇ ਕੇ ਕੁਚਲਣ ਦੀ ਕੋਸ਼ਿਸ਼ ਕੀਤੀ ਅਤੇ ਪੰਜਾਬ ਵਿਚ ਇਸ ਲਹਿਰ ਦੀ ਕਾਰਵਾਈਆਂ ਉੱਤੇ ਸਖ਼ਤ ਨਜ਼ਰ ਰੱਖੀ ਗਈ । ਬਾਬਾ ਬਾਲਕ ਸਿੰਘ ਇਸ ਲਹਿਰ ਦਾ ਮੋਢੀ ਸੀ ਜੋ ਸਾਂਈ ਜਵਾਹਰ ਮਲ ਦਾ ਪੱਕਾ ਸ਼ਰਧਾਲੂ ਪੈਰੋਕਾਰ ਸੀ । ਨਾਮ ਜਪਣ ਦਾ ਪ੍ਰਚਾਰ ਕਰਨ ਲਈ ਬਾਬਾ ਬਾਲਕ ਸਿੰਘ ਨੂੰ ਹਜ਼ਰੋ ਵੱਲ ਭੇਜਿਆ ਗਿਆ। ਬਾਬਾ ਬਾਲਕ ਸਿੰਘ ਤੋਂ ਬਾਅਦ ਬਾਬਾ ਰਾਮ ਸਿੰਘ ਉਨ੍ਹਾਂ ਦਾ ਗੱਦੀ-ਨਸ਼ੀਨ ਬਣਿਆ ਜੋ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਭੈਣੀ ਅਰਾਈਆਂ ਦੇ ਵਸਨੀਕ ਸਨ। ਉਹ ਪੇਸ਼ੇ ਵੱਜੋਂ ਤਰਖਾਣ ਸਨ । ਉਨ੍ਹਾਂ ਨੇ ਆਪ ਅੰਮ੍ਰਿਤ ਛਕਿਆ ਅਤੇ ਅੰਮ੍ਰਿਤ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਸਿੱਖ ਔਰਤਾਂ ਵਿਚ ਪਰਦੇ ਦੇ ਰਿਵਾਜ ਦਾ ਵਿਰੋਧ ਕੀਤਾ। ਉਨ੍ਹਾਂ ਦੇ ਪੈਰੋਕਾਰ ਸਫ਼ੈਦ ਰੰਗ ਦੀ ਸਿੱਧੀ ਪੱਗ ਬੰਨ੍ਹਦੇ ਅਤੇ ਉੱਨ ਦੀ ਮਾਲਾ ਫੇਰਦੇ ਸਨ। ਉਨ੍ਹਾਂ ਨੇ ਆਪਣੇ ਸ਼ਰਧਾਲੂਆਂ ਨੂੰ ਹਦਾਇਤ ਕੀਤੀ ਸੀ ਕਿ ਉਹ ਉਨ੍ਹਾਂ ਨੂੰ ਗੁਰੂ ਨਾ ਕਹਿਣ ਪਰ ਫ਼ਿਰ ਵੀ ਕੁਝ ਲੋਕ ਉਨ੍ਹਾਂ ਨੂੰ ਆਪਣਾ ਧਾਰਮਿਕ ਆਦਰਸ਼ ਸਮਝ ਕੇ ਆਪਣਾ ਗੁਰੂ ਕਹਿੰਦੇ ਰਹੇ। ਸ਼ੁਰੂ ਵਿਚ ਉਨ੍ਹਾਂ ਦੇ ਸ਼ਰਧਾਲੂਆਂ ਨੂੰ ਜਗਿਆਸੀ ਜਾਂ ਅਭਿਆਸੀ ਕਿਹਾ ਜਾਂਦਾ ਸੀ। ਵਜਦ ਵਿਚ ਆ ਕੇ ਉਹ ਆਪਣੀ ਪੱਗ ਵੀ ਉਤਾਰ ਦਿੰਦੇ ਸਨ ਅਤੇ ਕੂਕਾਂ ਮਾਰਦੇ ਸਨ ਜਿਸ ਕਰ ਕੇ ਉਨ੍ਹਾਂ ਦਾ ਨਾਂ ਕੂਕੇ ਪੈ ਗਿਆ।

ਸੰਨ 1870 ਵਿਚ ਕੁਝ ਕੂਕਿਆਂ ਨੇ ਅੰਮ੍ਰਿਤਸਰ ਦੇ ਬੁੱਚੜਾਂ ਉੱਤੇ ਹਮਲਾ ਕਰ ਦਿੱਤਾ ਤੇ ਉਨ੍ਹਾਂ ਵਿਚੋਂ ਚਾਰ ਨੂੰ ਮਾਰ ਦਿੱਤਾ ਜਿਸ ਜੁਰਮ ਵੱਜੋਂ ਚਾਰ ਕੂਕਿਆਂ ਨੂੰ ਫ਼ਾਂਸੀ ਲਾ ਦਿੱਤਾ ਗਿਆ ਤੇ ਦੋ ਨੂੰ ਕਾਲੇਪਾਣੀ ਭੇਜ ਦਿੱਤਾ । 11 ਜਨਵਰੀ, 1872 ਨੂੰ ਲੋਹੜੀ ਦਾ ਤਿਉਹਾਰ ਮਨਾਉਣ ਲਈ ਸੈਂਕੜੇ ਕੂਕੇ ਭੈਣੀ ਸਾਹਿਬ ਵਿਖੇ ਇਕੱਠੇ ਹੋਏ । ਬਾਬਾ ਰਾਮ ਸਿੰਘ ਜੀ ਦੀ ਸਲਾਹ ਦੇ ਉਲਟ ਉਨ੍ਹਾਂ ਵਿਚੋਂ ਕੁਝ ਨੇ ਮਲੇਰਕੋਟਲਾ ਦੇ ਬੁੱਚੜਾਂ ਨੂੰ ਕਤਲ ਕਰ ਦੇਣ ਦੀ ਯੋਜਨਾ ਬਣਾਈ । 15 ਜਨਵਰੀ ਨੂੰ ਉਹ ਹਥਿਆਰ ਲੈਣ ਲਈ ਮਲੇਰਕੋਟਲਾ ਦੇ ਨਵਾਬ ਦੇ ਮਹਿਲ ਵਿਚ ਦਾਖਲ ਹੋਏ । ਇਨ੍ਹਾਂ ਕੂਕਿਆਂ ਦੀ ਗਿਣਤੀ 125 ਸੀ ਜਿਸ ਵਿਚ ਦੋ ਔਰਤਾਂ ਵੀ ਸਨ । ਸ਼ਾਹੀ ਗਾਰਦ ਨਾਲ ਮੁਕਾਬਲੇ ਵਿਚ ਦੋਹਾਂ ਪਾਸਿਆਂ ਦਾ ਭਾਰੀ ਨੁਕਸਾਨ ਹੋਇਆ । ਕੂਕੇ ਸ਼ਹਿਰੋਂ ਬਾਹਰ ਨਿਕਲ ਤੁਰੇ ਪਰ ਨਵਾਬ ਦੀ ਪੁਲਿਸ ਨੇ ਉਨ੍ਹਾਂ ਨੂੰ ਫੜ ਲਿਆ । ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕੋਵਨ ਅਤੇ ਅੰਬਾਲਾ ਡਵੀਜ਼ਨ ਦੇ ਕਮਿਸ਼ਨਰ ਫੌਰਸੀਥ ਦੇ ਹੁਕਮ ਅਨੁਸਾਰ ਫੜੇ ਹੋਏ ਕੂਕਿਆਂ ਵਿਚੋਂ 65 ਨੂੰ ਤੋਪਾਂ ਦੇ ਮੂੰਹ ਅੱਗੇ ਬੰਨ੍ਹ ਕੇ ਉਡਾ ਦਿੱਤਾ ਗਿਆ। ਪਿੱਛੋਂ ਕੋਵਨ ਨੂੰ ਨੌਕਰੀ ਵਿਚੋਂ ਕਢ ਦਿੱਤਾ ਗਿਆ ਅਤੇ ਫੌਰਸੀਥ ਦਾ ਅਹੁਦਾ ਘਟਾ ਦਿੱਤਾ ਗਿਆ ਅਤੇ ਬਾਬਾ ਰਾਮ ਸਿੰਘ ਜੀ ਨੂੰ ਰੰਗੂਨ (ਬਰਮਾ) ਦੀ ਜੇਲ੍ਹ ਵਿਚ ਭੇਜ ਦਿੱਤਾ ਗਿਆ ਜਿਥੇ 29 ਨਵੰਬਰ, 1884 ਨੂੰ ਉਨ੍ਹਾਂ ਦਾ ਦੇਹਾਂਤ ਹੋ ਗਿਆ।

ਕੂਕਾ ਲਹਿਰ ਮੁੱਖ ਰੂਪ ਵਿਚ ਇਕ ਧਾਰਮਿਕ ਅਤੇ ਸਮਾਜਿਕ ਲਹਿਰ ਸੀ ਜਿਸ ਨੂੰ ਕੁਝ ਕੱਟੜਵਾਦੀਆਂ ਦੀ ਕਾਰਵਾਈਆਂ ਕਰ ਕੇ ਹਾਨੀ ਪੁੱਜੀ । ਅੱਜਕੱਲ੍ਹ ਵੀ ਭੈਣੀ ਸਾਹਿਬ ਵਿਚ ਕੂਕਿਆਂ ਦੀ ਗੁਰਗੱਦੀ ਚਲਦੀ ਹੈ।

**ਸਿੰਘ ਸਭਾ ਲਹਿਰ–** ਸੰਨ 1873 ਵਿਚ ਸਿੰਘ ਸਭਾ ਲਹਿਰ ਦਾ ਜਨਮ ਹੋਇਆ। ਇਸ ਲਹਿਰ ਦਾ ਪ੍ਰਭਾਵ ਬਹੁਤ ਦੂਰਗਾਮੀ ਅਤੇ ਸਿੱਖ ਧਰਮ ਦੀ ਰਹਿਤ ਮਰਿਯਾਦਾ ਦੇ ਮੁੜ ਸੁਰਜੀਤ ਹੋ ਜਾਣ ਪ੍ਰਤੀ ਮਹੱਤਵਪੂਰਨ ਹੈ । ਸੰਨ 1849 ਵਿਚ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਤੋਂ ਬਾਅਦ ਪੰਜਾਬ ਵਿਚ ਈਸਾਈ ਮਿਸ਼ਨਰੀਆਂ ਦਾ ਹੜ੍ਹ ਆ ਗਿਆ । ਉਨ੍ਹਾਂ ਨੇ ਪੰਜਾਬ ਵਿਚ ਆਪਣੇ ਸਕੂਲ ਖੋਲ੍ਹੇ ਅਤੇ ਆਪਣੇ ਧਰਮ ਦੇ ਪ੍ਰਚਾਰ ਲਈ ਸੁਸਾਇਟੀਆਂ ਬਣਾਈਆਂ । ਅੰਗਰੇਜ਼ ਸਰਕਾਰ ਨੇ ਮਿਸ਼ਨਰੀਆਂ ਦੀਆਂ ਸਰਗਰਮੀਆਂ ਵਿਚ ਬਹੁਤ ਦਿਲਚਸਪੀ ਦਿਖਾਈ। ਸੰਨ 1873 ਵਿਚ ਅੰਮ੍ਰਿਤਸਰ ਦੇ ਮਿਸ਼ਨ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ ਨੂੰ ਈਸਾਈ ਬਣ ਜਾਣ ਦੀ ਪੇਸ਼ਕਸ਼ ਕੀਤੀ ਗਈ। ਭਾਵੇਂ ਉਨ੍ਹਾਂ ਨੂੰ ਈਸਾਈ ਬਣਨ ਤੋਂ ਰੋਕ ਲਿਆ ਗਿਆ ਪਰ ਸਿੱਖ ਕੌਮ ਇਸ ਤੋਂ ਚੌਕੰਨੀ ਹੋ ਗਈ ।

ਕੁਝ ਹਿੰਦੂ ਮਿਸ਼ਨਰੀ ਲਹਿਰਾਂ ਨੇ ਵੀ ਇਸ ਸਮੇਂ ਸਿੱਖਾਂ ਦੀ ਇਕ ਵੱਖਰੀ ਅਤੇ ਵਿਸ਼ੇਸ਼ ਹਸਤੀ ਅਤੇ ਪਛਾਣ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ । ਇਨ੍ਹਾਂ ਹਾਲਾਤਾਂ ਦੇ ਸਨਮੁਖ ਸਿੱਖ ਧਰਮ ਦੇ ਕੁਝ ਆਗੂ 1873 ਈ. ਵਿਚ ਅੰਮ੍ਰਿਤਸਰ ਵਿਚ ਇਕੱਠੇ ਹੋਏ ਅਤੇ ਸਿੰਘ ਸਭਾ ਦੀ ਸਥਾਪਨਾ ਕੀਤੀ ਅਤੇ ਸਿੱਖ ਫ਼ਲਸਫ਼ੇ ਨੂੰ ਸੁਰਜੀਤ ਕਰਨ ਦਾ ਫੈਸਲਾ ਕੀਤਾ । ਸੰਨ 1876 ਵਿਚ ਪ੍ਰੋਫ਼ੈਸਰ ਗੁਰਮੁਖ ਸਿੰਘ ਨੇ ਸਿੱਖਾਂ ਦੇ ਸਾਹਮਣੇ ਇਹ ਪ੍ਰੋਗਰਾਮ ਰਖਿਆ ਕਿ ਪੰਜਾਬੀ ਵਿਚ ਸਾਹਿਤ ਰਚਿਆ ਜਾਏ, ਸਿੱਖਾਂ ਨੂੰ ਸਿੱਖ ਸਿਧਾਤਾਂ ਨਾਲ ਜਾਣੂ ਕਰਾਇਆ ਜਾਏ । ਇਨ੍ਹਾਂ ਕਾਰਜਾਂ ਵਿਚ ਅੰਗਰੇਜ਼ ਸਰਕਾਰ ਦਾ ਸਹਿਯੋਗ ਵੀ ਪ੍ਰਾਪਤ ਕੀਤਾ ਜਾਏ। ਅੰਮ੍ਰਿਤਸਰ ਦੀ ਸਿੰਘ ਸਭਾ ਤੋਂ ਇਲਾਵਾ 1879 ਈ. ਵਿਚ ਲਾਹੌਰ ਵਿਚ ਵੀ ਸਿੰਘ ਸਭਾ ਕਾਇਮ ਕੀਤੀ ਗਈ।

ਸੰਨ 1880 ਵਿਚ ਲਾਹੌਰ ਅਤੇ ਅੰਮ੍ਰਿਤਸਰ ਦੀਆਂ ਸਿੰਘ ਸਭਾਵਾਂ ਨੇ ਸਾਂਝਾ ਇਜਲਾਸ ਬੁਲਾ ਕੇ ਖਾਲਸਾ ਦੀਵਾਨ ਸਥਾਪਤ ਕੀਤਾ । ਬਾਅਦ ਵਿਚ ਖਾਲਸਾ ਦੀਵਾਨਾਂ ਨੂੰ ਚੀਫ਼ ਖਾਲਸਾ ਦੀਵਾਨ ਵਿਚ ਬਦਲ ਦਿੱਤਾ । ਇਸ ਲਹਿਰ ਦੇ ਮੁੱਖ ਸਿੱਟਿਆਂ ਵੱਜੋਂ ਪੰਜਾਬ ਵਿਚ ਖਾਲਸਾ ਸਕੂਲਾਂ, ਖਾਲਸਾ ਕਾਲਜਾਂ ਅਤੇ ਵਿਦਿਆ ਦੇ ਹੋਰ ਸਿੱਖ ਕੇਂਦਰਾਂ ਦਾ ਜਾਲ ਫੈਲ ਗਿਆ ।

ਸਿੰਘ ਸਭਾ ਲਹਿਰ ਨੇ ਭਾਈ ਵੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਗਿਆਨੀ ਦਿਤ ਸਿੰਘ, ਪ੍ਰੋਫ਼ੈਸਰ ਗੁਰਮੁਖ ਸਿੰਘ ਅਤੇ ਗਿਆਨੀ ਗਿਆਨ ਸਿੰਘ ਵਰਗੇ ਪ੍ਰਸਿੱਧ ਸਿੱਖ ਵਿਦਵਾਨ ਪੈਦਾ ਕੀਤੇ। ਇਨ੍ਹਾਂ ਵਿਦਵਾਨਾਂ ਦੀਆਂ ਲਿਖਤਾਂ ਨੇ ਸਿੱਖ ਮਤ ਵਿਚ ਦਾਖਲ ਹੋ ਗਈਆਂ ਕੁਰੀਤੀਆਂ ਨੂੰ ਵਿਸਥਾਰ ਨਾਲ ਨੰਗਿਆਂ ਕਰ ਕੇ ਸਹੀ ਸੇਧ ਪ੍ਰਦਾਨ ਕਰਨ ਦੀ ਕੋਸ਼ਿਸ਼ ਕੀਤੀ। ਸਿੰਘ ਸਭਾ ਲਹਿਰ ਦੇ ਪ੍ਰਭਾਵ ਸਦਕਾ ਪੰਜਾਬ ਦੇ ਗੁਰਦੁਆਰਿਆਂ ਉੱਤੇ ਮਹੰਤਾਂ ਦੇ ਕਬਜ਼ਿਆਂ ਵਿਰੁੱਧ ਸੰਘਰਸ਼ ਲਈ ਅਕਾਲੀ ਪਾਰਟੀ ਅਤੇ ਹੋਰ ਸਿੱਖ ਜਥੇਬੰਦੀਆਂ ਹੋਂਦ ਵਿਚ ਆਈਆਂ। ਸਿੰਘ ਸਭਾ ਲਹਿਰ ਨੇ ਸਿੱਖ ਮਤ, ਸਿੱਖ ਸਭਿਆਚਾਰ, ਸਿੱਖ ਵਿਦਿਆ ਅਤੇ ਸਿੱਖ ਸਾਹਿਤ ਨੂੰ ਬੜੇ ਜ਼ੋਰ ਨਾਲ ਪੰਜਾਬ ਵਿਚ ਉਭਾਰਿਆ ਅਤੇ ਇਸ ਲਹਿਰ ਨੇ ਸਿੱਖ ਪਛਾਣ ਅਤੇ ਹੋਂਦ ਨੂੰ ਮੁੜ ਧੁੰਧਲਾ ਹੋਣ ਤੋਂ ਬਚਾ ਲਿਆ ।

**ਗਦਰ ਲਹਿਰ–** ਕਾਂਗਰਸ ਦੇ ਸ਼ਾਂਤਮਈ ਸਿਧਾਂਤ ਦੇ ਵਿਰੁੱਧ ਹਿੰਦੁਸਤਾਨ ਤੋਂ ਬਾਹਰ ਗਦਰ ਪਾਰਟੀ ਦੀ ਸਥਾਪਨਾ ਹੋਈ। ਇਸ ਲਹਿਰ ਦੁਆਰਾ ਅੰਗਰੇਜ਼ਾਂ ਵਿਰੁੱਧ ਹਥਿਆਰਬੰਦ ਸੰਘਰਸ਼ ਕਰ ਕੇ ਭਾਰਤ ਨੂੰ ਸੁਤੰਤਰ ਕਰਾਉਣ ਦਾ ਪ੍ਰੋਗਰਾਮ ਬਣਾਇਆ ਗਿਆ ਸੀ। ਇਸ ਲਹਿਰ ਦਾ ਜਨਮ 1914 ਈ. ਵਿਚ ਭਾਰਤ ਤੋਂ ਬਾਹਰ ਕਨੇਡਾ ਅਤੇ ਅਮਰੀਕਾ ਵਿਚ ਹੋਇਆ। ਭਾਵੇਂ ਹੋਰ ਕਈ ਮੁਲਕਾਂ ਵਿਚ ਇਸ ਲਹਿਰ ਦੀਆਂ ਬਰਾਂਚਾਂ ਖੋਲ੍ਹੀਆਂ ਗਈਆਂ ਪਰ ਇਸ ਨੂੰ ਜਥੇਬੰਦ ਕਰਨ ਦਾ ਮੁੱਖ ਕਾਰਜ ਅਮਰੀਕਾ ਵਿਚ ਵਸਦੇ ਭਾਰਤੀਆਂ ਦੇ ਹਿੱਸੇ ਆਇਆ। ਬਦੇਸ਼ਾਂ ਵਿਚ ਵਸਦੇ ਭਾਰਤੀਆਂ ਨੇ ਵਿਸੇਸ਼ ਕਰ ਕੇ ਪੰਜਾਬੀਆਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਇਸ ਵਿਚ ਭਾਗ ਲੈਣ ਦਾ ਵਚਨ ਦਿੱਤਾ ਅਤੇ ਮੌਕਾ ਆਉਣ ਤੇ ਉਹ ਇਸ ਹਥਿਆਰਬੰਦ ਸੰਘਰਸ਼ ਵਿਚ ਸ਼ਾਮਲ ਹੋਣ ਲਈ ਪੰਜਾਬ ਵਿਚ ਪਹੁੰਚੇ ਪਰ ਗਦਰ ਲਹਿਰ ਦੇ ਪ੍ਰੋਗਰਾਮਾਂ ਦਾ ਸਰਕਾਰ ਨੂੰ ਪਹਿਲਾਂ ਹੀ ਪਤਾ ਲਗ ਜਾਂਦਾ ਸੀ। ਭਾਰੀ ਗਿਣਤੀ ਵਿਚ ਗਦਰੀ ਲੋਕ ਅਮਰੀਕਾ, ਕਨੇਡਾ, ਚੀਨ, ਜਪਾਨ, ਹਾਂਗਕਾਂਗ, ਫ਼ਿਲਪਾਈਨਜ਼, ਸਿਆਮ, ਸਿੰਘਾਪੁਰ ਅਤੇ ਬਰਮਾ ਤੋਂ ਇਸ ਗਦਰ ਵਿਚ ਭਾਗ ਲੈਣ ਲਈ ਪੰਜਾਬ ਪਹੁੰਚੇ ਸਨ।

ਪੰਜਾਬ ਵਿਚੋਂ ਗਦਰੀਆਂ ਨੂੰ ਸਹਾਇਤਾ ਦਾ ਹੁੰਗਾਰਾ ਨਾ ਮਿਲਿਆ ਅਤੇ ਲੋਕਾਂ ਦੀ ਮਦਦ ਤੋਂ ਬਿਨਾ ਅਜਿਹਾ ਕੋਈ ਸੰਘਰਸ਼ ਜਿਤਿਆ ਨਹੀਂ ਸੀ ਜਾ ਸਕਦਾ । ਗਦਰ ਲਹਿਰ ਫੇਲ੍ਹ ਹੋ ਗਈ। ਇਸ ਦੇ ਬਹੁਤ ਸਾਰੇ ਆਗੂ ਫੜ ਲਏ ਗਏ । ਸਰਕਾਰੀ ਅੰਕੜਿਆਂ ਅਨੁਸਾਰ 145 ਆਦਮੀਆਂ ਨੂੰ ਜਾਂ ਤਾਂ ਫ਼ਾਂਸੀ ਲਾਈ ਗਈ ਜਾਂ ਪੁਲਿਸ ਮੁਕਾਬਲਿਆਂ ਵਿਚ ਮਾਰ ਦਿੱਤਾ ਗਿਆ । 306 ਆਦਮੀਆਂ ਨੂੰ ਜੀਵਨ ਭਰ ਲਈ ਦੇਸ਼ ਨਿਕਾਲਾ ਦੇ ਦਿੱਤਾ ਗਿਆ ਅਤੇ ਉਨ੍ਹਾਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ। ਬਹੁਤ ਸਾਰੇ ਹੋਰ ਵਿਅਕਤੀਆਂ ਨੂੰ ਜ਼ਰਾ ਘੱਟ ਸਜ਼ਾਵਾਂ ਦਿੱਤੀਆਂ ਗਈਆਂ ਪਰ ਇਹ ਅੰਕੜੇ ਸਹੀ ਨਹੀਂ ਜਾਪਦੇ। ਇਸ ਗਿਣਤੀ ਤੋਂ ਕਿਤੇ ਵੱਧ ਲੋਕਾਂ ਨੇ ਮੌਤ ਅਤੇ ਕੈਦ ਦੀਆਂ ਸਜ਼ਾਵਾਂ ਭੁਗਤੀਆਂ। ਡਗਸ਼ਈ, ਮੇਰਠ, ਸਿੰਘਾਪੁਰ ਅਤੇ ਬਰਮਾ ਵਿਚ ਬਹੁਤ ਸਾਰੇ ਸੈਨਿਕਾਂ ਦੇ ਕੋਰਟ ਮਾਰਸ਼ਲ ਕਰ ਕੇ ਉਨ੍ਹਾਂ ਨੂੰ ਗੋਲੀਆਂ ਨਾਲ ਉਡਾ ਦਿੱਤਾ ਗਿਆ ।

ਗਦਰ ਲਹਿਰ ਭਾਵੇਂ ਆਪਣੇ ਮਨੋਰਥ ਵਿਚ ਅਸਫ਼ਲ ਰਹੀ ਪਰ ਇਸ ਦੀਆਂ ਕਾਰਵਾਈਆਂ ਸਦਕੇ ਭਾਰਤ ਦੀ ਆਜ਼ਾਦੀ ਦੀ ਮੰਗ ਉਭਰ ਕੇ ਲੋਕਾਂ ਦੇ ਸਾਹਮਣੇ ਆ ਗਈ। ਉਨ੍ਹਾਂ ਨੇ ਆਜ਼ਾਦੀ ਨੂੰ ਆਪਣਾ ਨਿਸ਼ਾਨਾ ਬਣਾ ਕੇ ਆਪਣੇ ਸੰਘਰਸ਼ ਨੂੰ ਜਾਰੀ ਰਖਿਆ।

**ਜਲ੍ਹਿਆਂ ਵਾਲੇ ਬਾਗ ਦਾ ਸਾਕਾ–** ਸੰਸਾਰ ਦੇ ਪਹਿਲੇ ਮਹਾਂ ਯੁਧ (1914-18) ਵਿਚ ਸਾਰੇ ਭਾਰਤ ਨੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ । ਕਾਂਗਰਸ ਨੇ ਵੀ ਅੰਗਰੇਜ਼ ਵਿਰੋਧੀ ਅਪਣਾ ਸੰਘਰਸ਼ ਰੋਕ ਦਿੱਤਾ । ਲੱਖਾਂ ਦੀ ਗਿਣਤੀ ਵਿਚ ਭਾਰਤੀਆਂ ਨੇ ਇਸ ਯੁੱਧ ਵਿਚ ਆਪਣੀਆਂ ਜਾਨਾਂ ਵਾਰੀਆਂ। ਭਾਰਤੀ ਲੋਕ ਯੁੱਧ ਦੀ ਸਮਾਪਤੀ ਉੱਤੇ ਭਾਰਤ ਲਈ ਕੁਝ ਰਿਆਇਤਾਂ ਦੇ ਐਲਾਨ ਦੀ ਉਡੀਕ ਕਰ ਰਹੇ ਸਨ । ਉਹ ਆਸ ਕਰਦੇ ਸਨ ਕਿ ਬਰਤਾਨਵੀ ਸਾਮਰਾਜ ਵਿਚ ਰਹਿੰਦਿਆਂ ਉਨ੍ਹਾਂ ਨੂੰ ਸਵੈ-ਸਰਕਾਰ ਆਦਿ ਵਰਗਾ ਕੋਈ ਹੱਕ ਮਿਲ ਜਾਵੇਗਾ ਪਰ ਇਸ ਦੇ ਉਲਟ ਅੰਗਰੇਜ਼ ਸਰਕਾਰ ਨੇ ਮਾਰਚ, 1919 ਨੂੰ ਰੋਲਟ ਐਕਟ ਪਾਸ ਕਰ ਕੇ ਪੰਜਾਬ ਦੀ ਸੂਬਾਈ ਸਰਕਾਰ ਨੂੰ ਇਹ ਅਧਿਕਾਰ ਦੇ ਦਿੱਤਾ ਕਿ ਉਹ ਕਿਸੇ ਨੂੰ ਵੀ ਫੜ ਕੇ ਜੇਲ੍ਹ ਵਿਚ ਪਾ ਸਕਦੇ ਹਨ ਅਤੇ ਜੱਜ ਰਾਜਸੀ ਮਾਮਲਿਆਂ ਵਿਚ ਵੀ ਕਿਸੇ ਤੇ ਮੁਕਦਮਾ ਚਲਾ ਸਕਦੇ ਸਨ। ਪੰਜਾਬ ਭਰ ਵਿਚ ਮਾਈਕਲ ਓਡਵਾਇਰ ਜੋ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਸੀ ਦੇ ਵਿਰੁੱਧ ਜ਼ੋਰਦਾਰ ਅੰਦੋਲਨ ਉਠ ਖੜਾ ਹੋਇਆ । ਮਹਾਤਮਾ ਗਾਂਧੀ ਇਸ ਅੰਦੋਲਨ ਵਿਚ ਭਾਗ ਲੈਣ ਲਈ ਅੰਮ੍ਰਿਤਸਰ ਵੱਲ ਨੂੰ ਗਏ ਪਰ ਉਨ੍ਹਾਂ ਨੂੰ ਪਲਵਲ ਰੇਲਵੇ ਸਟੇਸ਼ਨ ਤੇ ਹੀ ਰੋਕ ਕੇ ਵਾਪਸ ਬੰਬਈ ਨੂੰ ਲੈ ਜਾਇਆ ਗਿਆ । ਇਸ ਵਿਰੁੱਧ ਅੰਮ੍ਰਿਤਸਰ ਵਿਚ ਮੁਜ਼ਾਹਰਾ ਕੀਤਾ ਗਿਆ। ਮੁਜ਼ਾਹਰਾ ਕਰਨ ਵਾਲਿਆਂ ਦੇ ਆਗੂਆਂ-ਡਾ. ਸੈਫ-ਉਦ-ਦੀਨ ਕਿਚਲੂ ਅਤੇ ਡਾ. ਸਤਪਾਲ ਨੂੰ ਗ੍ਰਿਫ਼ਤਾਰ ਕਰ ਕੇ 9 ਅਪ੍ਰੈਲ ਨੂੰ ਧਰਮਸਾਲਾ (ਕਾਂਗੜਾ) ਜੇਲ੍ਹ ਵਿਚ ਭੇਜ ਦਿੱਤਾ ਗਿਆ । ਅੰਮ੍ਰਿਤਸਰ ਦੇ ਲੋਕਾਂ ਨੇ ਇਨ੍ਹਾਂ ਗ੍ਰਿਫ਼ਤਾਰੀਆਂ ਵਿਰੁੱਧ ਭਾਰੀ ਰੋਸ ਪ੍ਰਗਟਾਇਆ । ਲੋਕਾਂ ਨੇ ਦੋ ਬਰਤਾਨਵੀ ਬੈਂਕਾਂ ਉੱਤੇ

ਹਮਲਾ ਕਰ ਦਿੱਤਾ ਅਤੇ ਉਨ੍ਹਾਂ ਦੇ ਗੋਰੇ ਮੈਨੇਜਰਾਂ ਨੂੰ ਮਾਰ ਦਿੱਤਾ । ਬ੍ਰਿਗੇਡੀਅਰ ਜਨਰਲ ਡਾਇਰ ਨੂੰ ਜਲੰਧਰ ਛਾਉਣੀ ਤੋਂ ਬੁਲਾ ਕੇ ਉਸ ਨੂੰ ਅੰਮ੍ਰਿਤਸਰ ਦਾ ਚਾਰਜ ਸੰਭਾਲ ਦਿੱਤਾ । 13 ਅਪ੍ਰੈਲ, 1919 ਨੂੰ ਜਲ੍ਹਿਆਂ ਵਾਲੇ ਬਾਗ ਵਿਚ 4 ਵਜੇ ਬੁਲਾਈ ਗਈ ਮੀਟਿੰਗ ਉੱਤੇ ਡਾਇਰ ਨੇ ਗੋਲੀਆਂ ਚਲਾਉਣ ਦਾ ਹੁਕਮ ਦੇ ਦਿੱਤਾ ਜਿਸ ਵਿਚ ਸਰਕਾਰੀ ਅੰਕੜਿਆਂ ਮੁਤਾਬਕ 379 ਆਦਮੀ ਮਾਰੇ ਗਏ ਅਤੇ 2000 ਆਦਮੀ ਜ਼ਖਮੀ ਹੋ ਗਏ ਪਰ ਗ਼ੈਰ-ਸਰਕਾਰੀ ਪੜਤਾਲ ਅਨੁਸਾਰ ਲਗਭਗ 1000 ਆਦਮੀ ਮਾਰੇ ਗਏ ਸਨ। ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਮਾਈਕਲ ਓਡਵਾਇਰ ਨੇ ਇਸ ਕਾਰਵਾਈ ਨੂੰ ਸਹੀ ਕਰਾਰ ਦਿੱਤਾ ।

ਪੰਜਾਬ ਵਿਚ ਮਾਰਸ਼ਲ ਲਾਅ ਲਾਗੂ ਕੀਤਾ ਗਿਆ । ਹੰਟਰ ਕਮਿਸ਼ਨ ਦੇ ਫੈਸਲੇ ਤੇ ਜਨਰਲ ਡਾਇਰ ਨੂੰ ਨੌਕਰੀ ਵਿਚੋਂ ਕੱਢ ਦਿੱਤਾ ਗਿਆ । ਇੰਗਲੈਂਡ ਦੇ ਪ੍ਰਧਾਨ ਮੰਤਰੀ ਵਿਨਸਟਨ ਚਰਚਿਲ ਨੇ ਪਾਰਲੀਮੈਂਟ ਵਿਚ ਇਸ ਕਾਰਵਾਈ ਦੀ ਨਿਖੇਧੀ ਕੀਤੀ। ਲੈਫ਼ਟੀਨੈਂਟ ਗਵਰਨਰ ਮਾਈਕਲ ਓਡਵਾਇਰ ਨੂੰ ਉਸ ਦੀਆਂ ਨਿਰਦਈ ਨੀਤੀਆਂ ਲਈ ਪੰਜਾਬ ਦੇ ਇਕ ਸਿੱਖ ਊਧਮ ਸਿੰਘ ਨੇ 13 ਮਾਰਚ, 1940 ਨੂੰ ਲੰਡਨ ਵਿਚ ਜਾ ਕੇ ਗੋਲੀ ਨਾਲ ਉਡਾ ਦਿੱਤਾ ਜਿਸ ਕਾਰਨ ਉਸ ਨੂੰ 31 ਜੁਲਾਈ, 1940 ਨੂੰ ਫ਼ਾਂਸੀ ਲਾ ਦਿੱਤੀ ਗਈ ।

ਅਕਤੂਬਰ, 1997 ਵਿਚ ਇੰਗਲੈਂਡ ਦੀ ਮਹਾਰਾਣੀ **ਐਲਿਜ਼ਬੈਥ** ਦੂਜੀ ਨੇ ਆਪਣੇ ਭਾਰਤ ਦੇ ਦੌਰੇ ਸਮੇਂ ਇਸ ਘਟਨਾ **ਪ੍ਰਤੀ ਅਫ਼ਸੋਸ** ਦਾ ਪ੍ਰਗਟਾਵਾ ਕੀਤਾ।

**ਅਕਾਲੀ ਲਹਿਰ**— ਗੁਰਦੁਆਰਿਆਂ ਅਤੇ ਉਨ੍ਹਾਂ ਦੀ ਜਾਇਦਾਦ ਦੀ ਮਹੰਤਾਂ ਹੱਥੋਂ ਦੁਰਵਰਤੋਂ ਦੇ ਖਿਲਾਫ ਅਕਾਲੀਆਂ ਨੇ ਜ਼ੋਰਦਾਰ ਆਵਾਜ਼ ਉਠਾਈ ਪਰ ਮਹੰਤ ਆਪਣੀਆਂ ਕਾਰਵਾਈਆਂ ਤੋਂ ਬਾਜ਼ ਨਹੀਂ ਆਏ।

ਨਨਕਾਣਾ ਸਾਹਿਬ ਦਾ ਉਦਾਸੀ ਮਹੰਤ ਨਰਾਇਣ ਦਾਸ ਗੁਰਦੁਆਰੇ ਦੀ ਹਦ ਦੇ ਅੰਦਰ ਵੇਸਵਾਵਾਂ ਦਾ ਨਾਚ ਕਰਾਉਂਦਾ ਸੀ ਅਤੇ ਹਰ ਕਿਸਮ ਦੀਆਂ ਬਦਇਖਲਾਕੀ ਹਰਕਤਾਂ ਕਰਦਾ ਸੀ। ਉਸ ਨੂੰ ਤਾੜਨਾ ਕਰਨ ਉੱਤੇ ਰੁਕਣ ਦੀ ਥਾਂ ਉਸ ਨੇ ਅਕਾਲੀਆਂ ਦਾ ਮੁਕਾਬਲਾ ਕਰਨ ਲਈ 400 ਗੁੰਡੇ ਰੱਖ ਲਏ । ਲਛਮਣ ਸਿੰਘ ਦੀ ਅਗਵਾਈ ਹੇਠ 130 ਆਦਮੀਆਂ ਦਾ ਜਥਾ ਜੋ 20 ਫਰਵਰੀ, 1921 ਨੂੰ ਸਵੇਰੇ ਗੁਰਦੁਆਰੇ ਵਿਚ ਦਾਖਲ ਹੋਇਆ ਸੀ, ਨੂੰ ਮਹੰਤ ਦੇ ਗੁੰਡਿਆਂ ਨੇ ਮਾਰ ਕੇ ਅੱਗ ਵਿਚ ਸਾੜ ਦਿੱਤਾ। ਇਹ ਅੰਗਰੇਜ਼ੀ ਰਾਜ ਦੇ ਇਨਸਾਫ਼ ਦੀ ਇਕ ਅਫ਼ਸੋਸਨਾਕ ਉਦਾਹਰਣ ਸੀ ਕਿ 130 ਆਦਮੀਆਂ ਦੇ ਕਤਲ ਲਈ ਮਹੰਤ ਨੂੰ ਕੇਵਲ ਕਾਲੇਪਾਣੀ ਦੀ ਸਜ਼ਾ ਅਤੇ ਤਿੰਨ ਆਦਮੀਆਂ ਨੂੰ ਫ਼ਾਂਸੀ ਦੀ ਸਜ਼ਾ ਮਿਲੀ । ਗੁਰਦੁਆਰਾ ਨਨਕਾਣਾ ਸਾਹਿਬ ਦਾ ਪ੍ਰਬੰਧ ਅਕਾਲੀਆਂ ਦੇ ਸਪੁਰਦ ਕਰ ਦਿੱਤਾ ਗਿਆ ।

ਅਕਾਲੀ ਲਹਿਰ ਵਿਚ 'ਗੁਰੂ ਕਾ ਬਾਗ' ਦਾ ਮੋਰਚਾ ਇਕ ਮਹੱਤਵਪੂਰਣ ਘਟਨਾ ਸੀ । 'ਗੁਰੂ ਕਾ ਬਾਗ' ਨਾਂ ਦੇ ਬਾਗ ਵਿਚ ਜਿਥੋਂ ਗੁਰੂ ਦੇ ਲੰਗਰ ਲਈ ਲਕੜੀਆਂ ਕੱਟ ਕੇ ਲਿਜਾਂਈਆਂ ਜਾਂਦੀਆਂ ਸਨ, ਇਕ ਛੋਟਾ ਜਿਹਾ ਗੁਰਦੁਆਰਾ ਸੀ । ਗੁਰਦੁਆਰਾ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਆ ਗਿਆ ਸੀ ਪਰ ਬਾਗ ਮਹੰਤਾਂ ਦੇ ਕਬਜ਼ੇ ਵਿਚ ਸੀ । ਮਹੰਤ ਦੀ ਸ਼ਕਾਇਤ ਤੇ, ਬਾਗ ਵਿਚੋਂ ਲੰਗਰ ਲਈ ਲਕੜੀਆਂ ਕਟਣ ਗਏ ਪੰਜ ਸਿੱਖਾਂ ਨੂੰ 9 ਅਗਸਤ, 1922 ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ । ਇਸ ਗ੍ਰਿਫ਼ਤਾਰੀ ਵਿਰੁੱਧ ਅਤੇ ਬਾਗ ਉੱਤੇ ਅਕਾਲੀਆਂ ਦਾ ਅਧਿਕਾਰ ਹੋਣ ਦੇ ਮਸਲੇ ਸਬੰਧੀ ਅਕਾਲੀਆਂ ਨੇ ਮੋਰਚਾ ਲਾ ਦਿੱਤਾ । ਪੁਲਿਸ ਅਕਾਲੀ ਜਥਿਆਂ ਨੂੰ ਰੋਕਦੀ ਅਤੇ ਕੁਟਦੀ ਮਾਰਦੀ ਪਰ ਅਕਾਲੀ ਸ਼ਾਂਤਮਈ ਰਹਿ ਕੇ ਸਰਕਾਰ ਵੱਲੋਂ ਦਿੱਤੇ ਜਾ ਰਹੇ ਤਸੀਹੇ ਝਲਦੇ ਰਹੇ।

ਇਕ ਅੰਗਰੇਜ਼ ਇਸਾਈ ਮਿਸ਼ਨਰੀ ਸੀ.ਐਫ.ਐਡ. ਰੀਓਜ਼ ਦੇ ਦਖ਼ਲ ਦੇਣ ਤੇ ਸਿੱਖਾਂ ਵਿਰੁੱਧ ਕੀਤਾ ਜਾ ਰਿਹਾ ਤਸ਼ੱਦਦ 13 ਸਤੰਬਰ, 1922 ਨੂੰ ਰੋਕ ਦਿੱਤਾ ਗਿਆ । ਪੁਲਿਸ ਦੇ ਤਸ਼ੱਦਦ ਦੌਰਾਨ 5605 ਅਕਾਲੀਆਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਸਖ਼ਤ ਸੱਟਾਂ ਵਜਣ ਕਾਰਨ 936 ਨੂੰ ਹਸਪਤਾਲ ਵਿਚ ਦਾਖ਼ਲ ਕਰਾਇਆ ਗਿਆ । ਗ੍ਰਿਫ਼ਤਾਰ ਹੋਏ ਅਕਾਲੀਆਂ ਨੂੰ ਮਈ, 1923 ਵਿਚ ਰਿਹਾਅ ਕੀਤਾ ਗਿਆ । 17 ਅਕਤੂਬਰ, 1923 ਨੂੰ ਬਾਗ ਦਾ ਕਬਜ਼ਾ ਮਹੰਤ ਤੋਂ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਪੁਰਦ ਕਰ ਦਿੱਤਾ ਗਿਆ।

'ਜੈਤੋ ਦਾ ਮੋਰਚਾ' ਵੀ ਅਕਾਲੀਆਂ ਦੀ ਤਸੀਹੇ ਝਲਨ ਦੀ ਸਮਰੱਥਾ ਦਾ ਪ੍ਰਤੀਕ ਹੈ। ਪਟਿਆਲਾ ਅਤੇ ਨਾਭਾ ਦੇ ਰਾਜਿਆਂ ਵਿਚਕਾਰ ਕੁਝ ਆਪਸੀ ਵਿਵਾਦ ਕਾਰਣ ਨਾਭਾ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਅੰਗਰੇਜ਼ ਸਰਕਾਰ ਨੇ ਗੱਦੀ ਤੋਂ ਉਤਾਰ ਦਿੱਤਾ । ਸਰਕਾਰ ਦੀ ਇਸ ਕਾਰਵਾਈ ਵਿਰੁੱਧ ਰੋਸ ਪ੍ਰਗਟ ਕਰਨ ਲਈ ਅਕਾਲੀਆਂ ਨੇ ਕਈ ਗੁਰਦੁਆਰਿਆਂ ਵਿਚ ਅਖੰਡ ਪਾਠਾਂ ਦਾ ਪ੍ਰਬੰਧ ਕੀਤਾ। ਨਾਭਾ ਰਾਜ ਦੇ ਜੈਤੋ ਨਗਰ ਦੇ ਗੁਰਦੁਆਰਾ ਗੰਗਸਰ ਵਿਖੇ ਕੀਤੇ ਜਾ ਰਹੇ ਅਖੰਡ ਪਾਠ ਨੂੰ ਪੁਲਿਸ ਨੇ ਰੋਕ ਦਿੱਤਾ । ਇਸ ਵਿਰੁੱਧ ਅਕਾਲੀਆਂ ਨੇ ਮੋਰਚਾ ਲਾ ਦਿੱਤਾ । ਜਿਉਂ ਜਿਉਂ ਪੁਲਿਸ ਸਿੱਖ ਜੱਥਿਆਂ ਨੂੰ ਗੁਰਦੁਆਰੇ ਤਕ ਪੁੱਜਣ ਤੋਂ ਰੋਕਦੀ ਗਈ ਜੱਥੇ ਵੱਡੇ ਤੋਂ ਵੱਡੇ ਹੁੰਦੇ ਗਏ। 25 ਤੋਂ 100 ਅਤੇ ਪਿੱਛੋਂ 500 ਤਕ ਗਿਣਤੀ ਹੁੰਦੀ ਗਈ। ਪੰਡਿਤ ਜਵਾਹਰ ਲਾਲ ਨਹਿਰੂ ਨੂੰ ਹਾਲਾਤ ਦਾ ਜਾਇਜ਼ਾ ਲੈਣ ਲਈ ਆਪਣੇ ਸਾਥੀਆਂ ਸਮੇਤ ਨਾਭਾ ਸਟੇਟ ਵਿਚ ਦਾਖਲ ਹੋਣ ਤੇ ਗ੍ਰਿਫ਼ਤਾਰ ਕਰ ਲਿਆ ਗਿਆ । ਪਿੱਛੋਂ ਕੁਝ ਦਿਨਾਂ ਬਾਅਦ ਰਿਹਾਅ ਕਰ ਦਿੱਤਾ ਗਿਆ। ਮੋਰਚਾ ਖਤਮ ਹੋਣ ਤੇ ਅਕਾਲੀਆਂ ਨੇ 101 ਅਖੰਡ ਪਾਠਾਂ ਦੀ (6 ਅਗਸਤ, 1925 ਨੂੰ) ਸਮਾਪਤੀ ਕੀਤੀ। ਇਸ ਮੋਰਚੇ ਸਮੇਂ ਸਰਕਾਰ ਨੇ ਅਕਾਲੀ ਜੱਥਿਆਂ ਉੱਤੇ ਸਖ਼ਤ ਵਧੀਕੀਆਂ ਕੀਤੀਆਂ।

**ਬੱਬਰ ਲਹਿਰ**— ਗਦਰ ਲਹਿਰ ਨੂੰ ਦਬਾਉਣ ਨਾਲ ਪੰਜਾਬੀਆਂ ਅੰਦਰ ਖਾੜਕੂਵਾਦ ਆਰਜ਼ੀ ਤੌਰ ਤੇ ਦਬ ਗਿਆ ਪਰ ਉਨ੍ਹਾਂ ਪੰਜਾਬੀਆਂ ਵਿਚੋਂ ਕੁਝ ਬੱਬਰ ਅਕਾਲੀਆਂ ਦੇ ਰੂਪ ਵਿਚ ਫ਼ਿਰ ਜਥੇਬੰਦ ਹੋ ਗਏ। ਇਨ੍ਹਾਂ ਦੀਆਂ ਕਾਰਵਾਈਆਂ ਮੁੱਖ ਰੂਪ ਵਿਚ ਜਲੰਧਰ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਤਕ ਹੀ ਸੀਮਿਤ ਰਹੀਆਂ । ਬੱਬਰ ਲਹਿਰ ਦੇ ਆਗੂ ਅੰਗਰੇਜ਼ ਅਫ਼ਸਰਸ਼ਾਹੀ ਦੇ ਹਮਾਇਤੀਆਂ ਜ਼ੈਲਦਾਰ, ਸਫ਼ੈਦਪੋਸ਼ਾਂ, ਨੰਬਰਦਾਰਾਂ, ਪਟਵਾਰੀਆਂ ਅਤੇ ਪੁਲੀਸ ਮੁਖ਼ਬਰਾਂ ਨੂੰ ਖਤਮ ਕਰਨਾ ਚਾਹੁੰਦੇ ਸਨ। ਜ਼ਿਲ੍ਹਾ ਜਲੰਧਰ ਦੇ ਪਿੰਡ ਬੜਿੰਗ ਦਾ ਵਸਨੀਕ ਅਤੇ ਫ਼ੌਜ ਦਾ ਰਿਟਾਇਰਡ ਹਵਲਦਾਰ ਮੇਜਰ ਕਿਸ਼ਨ ਸਿੰਘ ਇਸ ਲਹਿਰ ਦਾ ਮੋਢੀ ਸੀ । ਉਹ ਆਪਣੇ ਭਾਸ਼ਣਾਂ ਦੁਆਰਾ ਅਹਿੰਸਾ ਦਾ ਰਾਹ ਤਿਆਗ ਕੇ ਹਿੰਸਾ ਦਾ ਰਾਹ ਧਾਰਨ ਕਰਨ ਦਾ ਪ੍ਰਚਾਰ ਕਰਦਾ

ਸੀ । ਬੱਬਰਾਂ ਨੇ ਕਈ ਸਰਕਾਰੀ ਟੋਡੀਆਂ ਨੂੰ ਮਾਰ ਮੁਕਾਇਆ ਪਰ ਉਨ੍ਹਾਂ ਦਾ ਇਹ ਰਸਤਾ ਖ਼ਤਰਿਆਂ ਤੋਂ ਖਾਲੀ ਨਹੀਂ ਸੀ । ਮੁੱਠੀ ਭਰ ਬੱਬਰ ਪੁਲਿਸ ਦਾ ਮੁਕਾਬਲਾ ਨਹੀਂ ਸੀ ਕਰ ਸਕਦੇ । 25 ਅਕਤੂਬਰ, 1923 ਨੂੰ ਇਕ ਮਸ਼ਹੂਰ ਬੱਬਰ ਧੰਨਾ ਸਿੰਘ ਨੂੰ ਫੜਨ ਦੀ ਕੋਸ਼ਿਸ਼ ਵਿਚ ਪੰਜ ਪੁਲਿਸ ਕਰਮਚਾਰੀ ਮਾਰੇ ਗਏ ਜਿਨ੍ਹਾਂ ਵਿਚ ਹੁਸ਼ਿਆਰਪੁਰ ਦਾ ਪੁਲਿਸ ਮੁਖੀ ਏ.ਐਫ.ਹੌਰਟਨ ਵੀ ਸ਼ਾਮਲ ਸੀ। ਸਹਾਇਕ ਪੁਲਿਸ ਮੁਖੀ ਜੈਂਕਨਜ਼ ਜ਼ਖਮੀ ਹੋ ਗਿਆ ਸੀ । ਧੰਨਾ ਸਿੰਘ ਨੇ ਇਕ ਸ਼ਕਤੀਸ਼ਾਲੀ ਬੰਬ ਚਲਾ ਕੇ ਇਨ੍ਹਾਂ ਪੁਲਿਸ ਅਫ਼ਸਰਾਂ ਅਤੇ ਸਿਪਾਹੀਆਂ ਨੂੰ ਮਾਰ ਦਿੱਤਾ ਸੀ।

ਮਧ-ਜੂਨ, 1924 ਤਕ ਬਹੁਤ ਸਾਰੇ ਬੱਬਰ ਆਗੂ ਜਾਂ ਮਾਰੇ ਗਏ ਸਨ ਜਾਂ ਕੈਦੀ ਬਣਾ ਲਏ ਗਏ ਸਨ। 62 ਬੱਬਰਾਂ ਉੱਤੇ ਮੁਕਦਮੇ ਚਲਾਏ ਗਏ ਜਿਨ੍ਹਾਂ ਵਿਚੋਂ ਕਿਸ਼ਨ ਸਿੰਘ ਸਮੇਤ ਛੇ ਬੱਬਰਾਂ ਨੂੰ ਫਾਂਸੀ ਲਾ ਦਿੱਤਾ ਗਿਆ ਸੀ ਅਤੇ ਬਾਕੀਆਂ ਵਿਚੋਂ ਬਹੁਤਿਆਂ ਨੂੰ ਵੱਖ ਵੱਖ ਸਜ਼ਾਵਾਂ ਦਿੱਤੀਆਂ ਗਈਆਂ।

**ਨੌਜਵਾਨ ਭਾਰਤ ਸਭਾ**— ਇਹ ਸਭਾ ਨਵੰਬਰ, 1924 ਵਿਚ ਬਣਾਈ ਗਈ ਸੀ ਜਿਸ ਦਾ ਮਨੋਰਥ ਹਿੰਸਾ ਦੁਆਰਾ ਭਾਰਤ ਨੂੰ ਆਜ਼ਾਦ ਕਰਵਾਉਣਾ ਸੀ । ਇਨ੍ਹਾਂ ਇਨਕਲਾਬੀਆਂ ਨੇ ਸਰਬ- ਸੰਮਤੀ ਨਾਲ ਚੰਦਰ ਸ਼ੇਖਰ ਆਜ਼ਾਦ ਨੂੰ ਇਸ ਸਭਾ ਦਾ ਪ੍ਰਧਾਨ ਬਣਾਇਆ ਸੀ । ਸ. ਭਗਤ ਸਿੰਘ (ਸ਼ਹੀਦ) (1907-1931) ਦੇ ਸੁਝਾਅ ਤੇ ਇਸ ਜਥੇਬੰਦੀ ਦਾ ਨਾਂ ਹਿੰਦੁਸਤਾਨ ਸੋਸ਼ਲਿਸਟ ਰੀਪਬਲੀਕਨ ਆਰਮੀ ਰਖਿਆ ਗਿਆ । ਇਹ ਆਪ ਹੀ ਬੰਬ ਬਣਾ ਲੈਂਦੇ ਅਤੇ ਹਥਿਆਰ ਪ੍ਰਾਪਤ ਕਰਨ ਦਾ ਪ੍ਰਬੰਧ ਕਰ ਲੈਂਦੇ ਸਨ। ਇਨ੍ਹਾਂ ਨੇ ਭੁਲੇਖੇ ਨਾਲ ਲਾਹੌਰ ਦੇ ਪੁਲਿਸ ਮੁਖੀ ਸਕਾੱਟ ਦੀ ਥਾਂ ਸਹਾਇਕ ਪੁਲੀਸ ਮੁਖੀ ਸਾਂਡਰਸ ਨੂੰ ਮਾਰ ਦਿੱਤਾ।

8 ਅਪ੍ਰੈਲ, 1929 ਨੂੰ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੇ ਦਿੱਲੀ ਵਿਚ ਕੇਂਦਰੀ ਅਸੈਂਬਲੀ ਵਿਚ ਬੰਬ ਸੁੱਟਿਆ ਅਤੇ ਨਾਲ ਹੀ ਕੁਝ ਇਸ਼ਤਿਹਾਰ ਸੁੱਟੇ ਜਿਸ ਵਿਚ ਅੰਗਰੇਜ਼ਾਂ ਦੇ ਭਾਰਤੀਆਂ ਪ੍ਰਤੀ ਰਵੱਈਏ ਦੀ ਨਿਖੇਧੀ ਕੀਤੀ ਸੀ ਅਤੇ ਲਾਲਾ ਲਾਜਪਤ ਰਾਏ ਦੇ ਕਤਲ ਨੂੰ ਘਿਰਣਾਜਨਕ ਅਪਰਾਧ ਕਿਹਾ ਗਿਆ ਸੀ । ਇਨ੍ਹਾਂ ਨੇ ਅਸੈਂਬਲੀ ਵਿਚ ਇਨਕਲਾਬ ਜ਼ਿੰਦਾਬਾਦ ਦਾ ਨਾਹਰਾ ਲਾਇਆ। ਲਾਹੌਰ ਸਾਜ਼ਸ਼ ਅਤੇ ਸੈਂਟਰਲ ਅਸੈਂਬਲੀ ਬੰਬ ਕੇਸ ਵਿਚ ਭਗਤ ਸਿੰਘ ਅਤੇ ਲਗਭਗ 19 ਹੋਰ ਆਦਮੀਆਂ ਤੇ ਕੇਸ ਚਲਾਇਆ ਗਿਆ ਜਿਨ੍ਹਾਂ ਵਿਚੋਂ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ 7 ਅਕਤੂਬਰ, 1930 ਨੂੰ ਫ਼ਾਂਸੀ ਦਾ ਹੁਕਮ ਸੁਣਾਇਆ ਗਿਆ ਅਤੇ 23 ਮਾਰਚ, 1931 ਦੀ ਸ਼ਾਮ ਨੂੰ ਲਾਹੌਰ ਵਿਚ ਉਨ੍ਹਾਂ ਨੂੰ ਫਾਂਸੀ ਲਾ ਕੇ ਫ਼ਿਰੋਜ਼ਪੁਰ ਦੇ ਨੇੜੇ ਸਤਲੁਜ ਦੇ ਕੰਢੇ ਚੁਪ ਚਪੀਤਿਆਂ ਲਿਜਾ ਕੇ ਅੰਤਿਮ ਦਾਹ ਦਿੱਤਾ ਗਿਆ।

ਇਨ੍ਹਾਂ ਤਿੰਨ ਸ਼ਹੀਦਾਂ ਦੀਆਂ ਕੁਰਬਾਨੀਆਂ ਨੇ ਲੋਕਾਂ ਵਿਚ ਆਜ਼ਾਦੀ ਪ੍ਰਾਪਤ ਕਰਨ ਦੀ ਤਾਂਘ ਨੂੰ ਵਧੇਰੇ ਤੀਬਰ ਕਰ ਦਿੱਤਾ। ਹੁਸੈਨੀਵਾਲਾ ਵਿਚ ਇਨ੍ਹਾਂ ਸ਼ਹੀਦਾਂ ਦੀ ਯਾਦਗਾਰ ਤੋਂ ਇਲਾਵਾ ਅਜੋਕੇ ਜ਼ਿਲ੍ਹਾ ਨਵਾਂ ਸ਼ਹਿਰ ਵਿਚ ਭਗਤ ਸਿੰਘ ਦੇ ਜੱਦੀ ਪਿੰਡ ਖਟਕੜ ਕਲਾਂ ਵਿਚ ਵੀ ਯਾਦਗਾਰ ਕਾਇਮ ਕੀਤੀ ਗਈ ਹੈ।

**ਦੂਜਾ ਸੰਸਾਰ ਯੁੱਧ(1939-45) ਅਤੇ ਆਈ.ਐਨ.ਏ—** ਦੂਜੇ ਸੰਸਾਰ ਯੁੱਧ ਵਿਚ ਜਾਪਾਨੀ ਫੌਜ ਨੇ ਥਾਈ-ਮਲਾਇਨ ਸਰਹੱਦ ਉੱਤੇ ਬਰਤਾਨਵੀ ਭਾਰਤੀ ਫੌਜਾਂ ਨੂੰ ਹਰਾ ਦਿੱਤਾ । ਫੜੇ ਗਏ ਹਜ਼ਾਰ ਭਾਰਤੀਆਂ ਵਿਚ ਇਕ ਕੈਪਟਨ ਮੋਹਨ ਸਿੰਘ ਵੀ ਸੀ। ਉਸ ਨੇ ਜਾਪਾਨ ਨੂੰ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ। ਉਨ੍ਹਾਂ ਨੇ ਇੰਡੀਅਨ ਨੈਸ਼ਨਲ ਆਰਮੀ (ਆਈ.ਐਨ.ਏ) ਦੀ ਸਥਾਪਨਾ ਕਰ ਕੇ ਮੋਹਨ ਸਿੰਘ ਨੂੰ ਜਰਨੈਲ ਦਾ ਅਹੁਦਾ ਦੇ ਦਿੱਤਾ । ਆਈ.ਐਨ.ਏ. ਨੇ ਜਾਪਾਨੀ ਆਦੇਸ਼ ਅਨੁਸਾਰ ਸਿੰਘਾਪੁਰ ਉੱਤੇ ਹਮਲਾ ਕਰ ਕੇ ਉਸ ਨੂੰ 15 ਫ਼ਰਵਰੀ, 1942 ਨੂੰ ਫ਼ਤਹਿ ਕਰ ਲਿਆ।

ਭਾਰਤੀ ਸੈਨਾ ਦੇ ਲਗਭਗ 45,000 ਕੈਦੀ ਸਿੰਘਾਪੁਰ ਵਿਚ ਇਕੱਠੇ ਹੋਏ। ਇਨ੍ਹਾਂ ਵਿਚੋਂ ਜਿਨ੍ਹਾਂ 2000 ਨੇ ਆਈ.ਐਨ.ਏ. ਵਿਚ ਸ਼ਾਮਲ ਹੋਣ ਲਈ ਸਹਿਮਤੀ ਦਿੱਤੀ, ਉਨ੍ਹਾਂ ਵਿਚੋਂ ਬਹੁਤੇ ਸਿੱਖ ਸਨ । ਜਨਰਲ ਮੋਹਨ ਸਿੰਘ ਨੇ ਆਪਣਾ ਹੈਡਕੁਆਟਰ ਸਿੰਘਾਪੁਰ ਵਿਚ ਕਾਇਮ ਕੀਤਾ । ਉਸ ਨੇ ਜਾਪਾਨੀ ਫ਼ੀਲਡ ਮਾਰਸ਼ਲ ਤੋਂ ਆਈ.ਐਨ.ਏ. ਦੇ ਕਿਰਦਾਰ ਬਾਰੇ ਪੁੱਛਿਆ। ਮੋਹਨ ਸਿੰਘ ਨੇ 15 ਜੂਨ, 1942 ਨੂੰ ਬੈਂਕਾਕ ਕਾਨਫ਼ਰੰਸ ਵਿਚ ਵੀ ਜਪਾਨ ਦੀ ਭਾਰਤ ਪ੍ਰਤੀ ਨੀਤੀ ਬਾਰੇ ਪੁੱਛਿਆ । ਜਾਪਾਨੀ ਸਰਕਾਰ ਨੇ ਕੋਈ ਤਸੱਲੀਬਖਸ਼ ਉੱਤਰ ਨਹੀਂ ਦਿੱਤਾ। ਮੋਹਨ ਸਿੰਘ ਦਾ ਜਾਪਾਨੀਆਂ ਪ੍ਰਤੀ ਵਿਸ਼ਵਾਸ ਹਿਲ ਗਿਆ। ਮੋਹਨ ਸਿੰਘ ਦੇ ਸਾਥੀ ਨਿਰੰਜਣ ਸਿੰਘ ਗਿੱਲ ਜਿਹੜਾ ਬਰਮਾ ਵਿਚ ਆਈ.ਐਨ.ਏ ਦਾ ਇੰਚਾਰਜ ਸੀ, ਨੂੰ ਜਾਪਾਨੀਆਂ ਨੇ ਗ੍ਰਿਫਤਾਰ ਕਰ ਲਿਆ । ਮੋਹਨ ਸਿੰਘ ਨੇ ਆਈ.ਐਨ.ਏ. ਨੂੰ ਤੋੜ ਦਿੱਤਾ।

ਇਸ ਸਮੇਂ ਸੁਭਾਸ਼ ਚੰਦਰ ਬੋਸ ਜਰਮਨੀ ਤੋਂ ਜਾਪਾਨ ਪਹੁੰਚ ਗਿਆ। ਉਸ ਨੇ ਆਰਜ਼ੀ ਆਜ਼ਾਦ ਹਿੰਦ ਸਰਕਾਰ ਸਥਾਪਤ ਕਰ ਲਈ । ਜਾਪਾਨੀਆਂ ਨੇ ਉਸ ਨੂੰ ਪੂਰਾ ਮਿਲਵਰਤਨ ਦਿੱਤਾ। ਸੁਭਾਸ਼ ਚੰਦਰ ਬੋਸ ਆਪਣਾ ਹੈਡਕੁਆਟਰ ਰੰਗੂਨ ਵਿਚ ਲੈ ਗਿਆ ਅਤੇ ਫ਼ਰਵਰੀ, 1944 ਵਿਚ ਬਰਤਾਨਵੀ ਫ਼ੌਜਾਂ ਦੇ ਖਿਲਾਫ਼ ਕੁਝ ਸਫ਼ਲਤਾਵਾਂ ਪ੍ਰਾਪਤ ਕੀਤੀਆਂ ਪਰ ਜਨਵਰੀ, 1945 ਵਿਚ ਆਈ.ਐਨ.ਏ. ਅੰਗਰੇਜ਼ੀ ਫ਼ੌਜ ਵਿਰੁੱਧ ਸਫ਼ਲ ਨਹੀਂ ਹੋ ਸਕੀ ਤੇ ਮਈ, 1945 ਵਿਚ ਆਈ.ਐਨ.ਏ. ਦਾ ਕਾਂਡ ਸਮਾਪਤ ਹੋ ਗਿਆ । ਸੁਭਾਸ਼ ਚੰਦਰ ਬੋਸ ਰੰਗੂਨ ਤੋਂ ਸਿੰਘਾਪੁਰ ਚਲਾ ਗਿਆ ਤੇ ਫ਼ਿਰ ਉਥੋਂ ਬੈਂਕਾਕ ਪੁੱਜ ਗਿਆ । 18 ਅਗਸਤ, 1945 ਨੂੰ ਟੋਕੀਓ ਨੂੰ ਜਾਂਦਿਆਂ ਹਵਾਈ ਹਾਦਸੇ ਵਿਚ ਉਸ ਦੀ ਮੌਤ ਹੋ ਗਈ ਪਰ ਉਸ ਦੀ ਮੌਤ ਦਾ ਮਸਲਾ ਸਦਾ ਵਿਵਾਦ ਵਿਚ ਹੀ ਫ਼ਸਿਆ ਰਿਹਾ।

**ਪੰਜਾਬ ਦੀ ਵੰਡ**— 22 ਮਾਰਚ, 1947 ਨੂੰ ਲਾਰਡ ਮਾਊਂਟਬੈਟਨ ਨੇ ਲਾਰਡ ਵੇਵਲ ਤੋਂ ਭਾਰਤ ਦੇ ਵਾਇਸਰਾਏ ਵੱਜੋਂ ਚਾਰਜ ਲਿਆ । ਉਸ ਨੂੰ ਇਹ ਡਿਊਟੀ ਸੌਂਪੀ ਗਈ ਸੀ ਕਿ ਭਾਰਤ ਨੂੰ ਰਾਜਸੀ ਸੱਤਾ ਸੰਭਾਲਣ ਦਾ ਪ੍ਰਬੰਧ ਕਰੇ । ਭਾਰਤ ਨੂੰ ਭਾਰਤ ਅਤੇ ਪਾਕਿਸਤਾਨ ਵਿਚ ਵੰਡ ਦੇਣ ਦਾ ਫ਼ੈਸਲਾ ਕਰ ਲਿਆ ਗਿਆ ਸੀ । ਇਸ ਵੰਡ ਵਿਚ ਪੰਜਾਬ ਦੀ ਤਕਸੀਮ, ਚਿੰਤਾ ਦਾ ਵਿਸ਼ਾ ਸੀ। ਪੰਜਾਬ ਦੇ ਸਿੱਖ ਅਤੇ ਹਿੰਦੂ ਪੰਜਾਬ ਪ੍ਰਾਂਤ ਦੀ ਵੰਡ, ਗਿਣਤੀ ਅਤੇ ਜਾਇਦਾਦ ਦੇ ਆਧਾਰ ਤੇ ਚਾਹੁੰਦੇ ਸਨ। ਪੰਜਾਬ ਦੇ ਗਵਰਨਰ ਇਵਾਨ ਜੈਂਕਨਜ਼ ਨੇ ਪੰਜਾਬ ਨੂੰ ਧਰਮਾਂ ਦੇ ਆਧਾਰ ਤੇ ਵੰਡਣ ਨੂੰ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਲਈ ਖਤਰਨਾਕ ਸਮਝਿਆ ਕਿਉਂਕਿ ਪੰਜਾਬ ਦੇ ਹਰ ਜ਼ਿਲ੍ਹੇ ਵਿਚ ਇਨ੍ਹਾਂ

ਦੀ ਗਿਣਤੀ ਰਲੀ ਮਿਲੀ ਸੀ । ਸਿੱਖਾਂ ਦੀ ਆਬਾਦੀ ਵੀ ਦੋ ਹਿੱਸਿਆਂ ਵਿਚ ਵੰਡੀ ਜਾਣੀ ਸੀ ਪਰ ਸਿੱਖ ਪਾਕਿਸਤਾਨ ਵਿਚ ਰਹਿਣ ਦੀ ਥਾਂ ਪੰਜਾਬ ਵਿਚ ਹੀ ਰਹਿਣਾ ਚਾਹੁੰਦੇ ਸਨ।

3 ਜੂਨ, 1947 ਨੂੰ ਲਾਰਡ ਮਾਊਂਟਬੈਟਨ ਨੇ ਰੇਡੀਓ ਤੇ ਇਕ ਜਜ਼ਬਾਤੀ ਭਾਸ਼ਣ ਦੁਆਰਾ ਸਿੱਖਾਂ ਬਾਰੇ ਚਿੰਤਾ ਦਾ ਪ੍ਰਗਟਾਵਾ ਕੀਤਾ ਪਰ ਵੰਡ ਦੀ ਸਹੀ ਸਥਿਤੀ ਉਸ ਨੇ ਬਾਊਂਡਰੀ ਕਮਿਸ਼ਨ ਉੱਤੇ ਹੀ ਛੱਡ ਦਿੱਤੀ । 4 ਜੂਨ ਨੂੰ ਇਕ ਪ੍ਰੈਸ ਕਾਨਫਰੰਸ ਵਿਚ ਵਾਇਸਰਾਏ ਨੇ ਫ਼ਿਰ ਸਿੱਖਾਂ ਪ੍ਰਤੀ ਹਮਦਰਦੀ ਜਤਲਾਈ ਅਤੇ ਕਿਹਾ ਕਿ ਇਹ ਵੰਡ ਜਿਸ ਦੀ ਉਹ ਮੰਗ ਕਰ ਰਹੇ ਹਨ, ਉਨ੍ਹਾਂ ਲਈ ਬਹੁਤ ਹਾਨੀਕਾਰਕ ਹੋਵੇਗੀ ਪਰ ਉਨ੍ਹਾਂ ਨੂੰ ਵੱਧ ਤੋਂ ਵੱਧ ਇਕੱਠਿਆਂ ਰੱਖਣ ਬਾਰੇ ਉਸ ਨੇ ਬਹੁਤ ਸੋਚ ਵਿਚਾਰ ਕੀਤੀ ਹੈ ਜਿਸ ਦਾ ਉਸ ਨੂੰ ਕੋਈ ਹੱਲ ਨਹੀ ਲੱਭਾ।

ਬਰਤਾਨਵੀ ਸਰਕਾਰ ਨੇ ਸਰ ਰੈੱਡਕਲਿਫ਼ ਦੀ ਪ੍ਰਧਾਨਗੀ ਅਧੀਨ ਇਕ ਬਾਊਂਡਰੀ ਕਮਿਸ਼ਨ ਦੀ ਸਥਾਪਨਾ ਕੀਤੀ । ਸਿੱਖ ਚਨਾਬ ਦਰਿਆ ਤਕ ਦਾ ਇਲਾਕਾ ਚਾਹੁੰਦੇ ਸਨ ਜਿਸ ਨਾਲ 90% ਸਿੱਖ ਇਕੱਠੇ ਰਹਿ ਸਕਦੇ ਸਨ । ਦੂਜੇ ਪਾਸੇ ਮੁਸਲਮਾਨ ਲਾਹੌਰ, ਮੁਲਤਾਨ ਅਤੇ ਰਾਵਲਪਿੰਡੀ ਡਵੀਜ਼ਨਾਂ ਤੋਂ ਇਲਾਵਾ ਜਲੰਧਰ ਅਤੇ ਅੰਬਾਲਾ ਡਵੀਜ਼ਨਾਂ ਦੀਆਂ ਕੁਝ ਤਹਿਸੀਲਾਂ ਵੀ ਮੰਗਦੇ ਸਨ ਪਰ ਫ਼ੈਸਲਾ ਕੇਵਲ ਸਰ ਰੈੱਡਕਲਿਫ਼ ਦੇ ਹੱਥਾਂ ਵਿਚ ਹੀ ਸੀ ਜਿਸ ਨੇ ਈਸਟ ਪੰਜਾਬ ਨੂੰ 13 ਜ਼ਿਲ੍ਹੇ ਅਰਥਾਤ ਜਲੰਧਰ ਅਤੇ ਅੰਬਾਲਾ ਡਵੀਜ਼ਨਾਂ ਦੇ ਜ਼ਿਲ੍ਹੇ, ਅੰਮ੍ਰਿਤਸਰ ਦਾ ਜ਼ਿਲ੍ਹਾ ਅਤੇ ਲਾਹੌਰ ਅਤੇ ਗੁਰਦਾਸਪੁਰ ਦੀਆਂ ਕੁਝ ਤਹਿਸੀਲਾਂ ਦਿੱਤੀਆਂ। ਪੰਜਾਬ ਦੇ ਕੁੱਲ ਰਕਬੇ ਦਾ 62% ਹਿੱਸਾ ਅਤੇ ਆਬਾਦੀ ਦਾ 55% ਪਾਕਿਸਤਾਨ ਨੂੰ ਦਿੱਤਾ ਗਿਆ ।

ਅਜੋਕੀ ਨਵੀਂ ਖੋਜ ਤੋਂ ਪਤਾ ਲਗਦਾ ਹੈ ਕਿ ਲਾਰਡ ਮਾਊਂਟਬੈਟਨ ਦੇ ਕਹਿਣ ਤੇ ਬਾਊਂਡਰੀ ਕਮਿਸ਼ਨ ਨੇ ਸਿੱਖਾਂ ਦੀ ਮਦਦ ਕਰਨ ਲਈ ਗੁਰਦਾਸਪੁਰ ਦਾ ਜ਼ਿਲ੍ਹਾ ਅਤੇ ਫ਼ਿਰੋਜ਼ਪੁਰ ਅਤੇ ਜ਼ੀਰਾ ਤਹਿਸੀਲਾਂ ਨੂੰ ਪੂਰਬੀ ਪੰਜਾਬ ਵਿਚ ਰੱਖ ਦਿੱਤਾ । ਇਹ ਇਲਾਕੇ ਪਹਿਲਾਂ ਕਮਿਸ਼ਨ ਨੇ ਪਾਕਿਸਤਾਨ ਨੂੰ ਦੇਣ ਦਾ ਫ਼ੈਸਲਾ ਕੀਤਾ ਹੋਇਆ ਸੀ।

14-15 ਅਗਸਤ, 1947 ਨੂੰ ਜਦੋਂ ਭਾਰਤ ਅਤੇ ਪਾਕਿਸਤਾਨ ਆਪਣੀ ਆਜ਼ਾਦੀ ਪ੍ਰਾਪਤੀ ਦੇ ਜਸ਼ਨ ਮਨਾ ਰਹੇ ਸਨ ਤਾਂ ਪੰਜਾਬ ਦੇ ਲਗਭਗ ਇਕ ਕਰੋੜ ਮੁਸਲਮਾਨ, ਸਿੱਖ ਅਤੇ ਹਿੰਦੂ ਇਕ ਦੂਜੇ ਦੀਆਂ ਦੀਆਂ ਧੌਣਾਂ ਉੱਤੇ ਤਲਵਾਰਾਂ ਰੱਖੀ ਖੜੇ ਸਨ । ਆਬਾਦੀ ਦੀ ਅਦਲਾਬਦਲੀ ਸਮੇਂ ਪਾਕਿਸਤਾਨ ਅਤੇ ਭਾਰਤ ਵਿਚ ਭਿਆਨਕ ਜ਼ੁਲਮ ਕੀਤੇ ਗਏ । ਸ਼ਰਨਾਰਥੀਆਂ ਨੂੰ ਲੈ ਜਾ ਰਹੀਆਂ ਗੱਡੀਆਂ ਕਤਲ ਕੀਤੇ ਹੋਏ ਮੁਸਾਫ਼ਰਾਂ ਨਾਲ ਭਰੀਆਂ ਹੋਈ ਸਰਹੱਦਾਂ ਪਾਰ ਕਰ ਰਹੀਆਂ ਸਨ । ਬੁੱਢਿਆਂ, ਲਾਚਾਰਾਂ, ਬੱਚਿਆਂ ਅਤੇ ਔਰਤਾਂ ਤਕ ਨੂੰ ਨਹੀਂ ਬਖਸ਼ਿਆ ਗਿਆ। ਦੁਨੀਆ ਭਰ ਦੇ ਇਤਿਹਾਸ ਵਿਚ ਇੰਨੇ ਖ਼ੂਨ ਖ਼ਰਾਬੇ ਨਾਲ ਹੋਈ ਆਬਾਦੀ ਦੀ ਅਦਲਾਬਦਲੀ ਦੀ ਇਸ ਦੇ ਮੁਕਾਬਲੇ ਦੀ ਕੋਈ ਮਿਸਾਲ ਨਹੀਂ ਮਿਲਦੀ।

ਸੱਠ ਲੱਖ ਮੁਸਲਮਾਨ ਪੂਰਬੀ ਪੰਜਾਬ ਛੱਡ ਕੇ ਗਏ ਅਤੇ ਲਗਭਗ ਇੰਨੇ ਹੀ ਸਿੱਖ ਅਤੇ ਹਿੰਦੂ ਪੱਛਮੀ ਪੰਜਾਬ ਛੱਡ ਕੇ ਆਏ । ਲੱਖਾਂ ਦੀ ਗਿਣਤੀ ਵਿਚ ਲੋਕ ਭੇਡਾਂ-ਬਕਰੀਆਂ ਦੀ ਤਰ੍ਹਾਂ ਕਤਲ ਕਰ ਦਿੱਤੇ ਗਏ ।

ਪੰਜਾਬ ਦੀ ਵੰਡ ਨੇ ਪੰਜਾਬ ਦੇ ਰਾਜਸੀ, ਸਮਾਜਿਕ ਅਤੇ ਆਰਥਿਕ ਢਾਂਚੇ ਵਿਚ ਇਨਕਲਾਬੀ ਤਬਦੀਲੀਆਂ ਲਿਆਂਦੀਆਂ । ਸਿੱਖ ਜੋ ਇਕ ਖੁਸ਼ਹਾਲ ਕੌਮ ਸੀ, ਆਮ ਭਾਰਤੀ ਪੱਧਰ ਤੇ ਹੀ ਆ ਡਿਗੇ । ਉਹ ਰੋਜ਼ੀ ਦੀ ਭਾਲ ਵਿਚ ਸਾਰੇ ਭਾਰਤ ਵਿਚ ਖਿਲਰ ਗਏ ਅਤੇ ਲੱਖਾਂ ਸਿੱਖ ਬਦੇਸ਼ਾਂ ਵਿਚ ਜਾ ਵਸੇ।

**ਪੈਪਸੂ**— 15 ਅਗਸਤ, 1947 ਨੂੰ ਭਾਰਤ ਦੇ ਆਜ਼ਾਦ ਹੋਣ ਤੋਂ ਬਾਅਦ ਸਿੱਖਾਂ ਦੀ ਮੁੱਖ ਸ਼ਿਕਾਇਤ ਉਸੇ ਤਰ੍ਹਾਂ ਕਾਇਮ ਰਹੀ। ਉਨ੍ਹਾਂ ਕੋਲ ਇਸ ਧਰਤੀ ਉੱਤੇ ਕੋਈ ਵੀ ਅਜਿਹਾ ਥਾਂ ਨਾ ਰਿਹਾ ਜਿਥੇ ਉਨ੍ਹਾਂ ਦੇ ਰਾਜਸੀ ਅਤੇ ਸਭਿਆਚਾਰਕ ਪ੍ਰਗਟਾਵੇ ਦੀ ਪੂਰੀ ਗੁੰਜਾਇਸ਼ ਹੋਵੇ। ਸਿੱਖਾਂ ਦੇ ਅਜਿਹੇ ਭਾਵਾਂ ਨੂੰ ਮਹਿਸੂਸ ਕਰਦਿਆਂ ਹੋਇਆਂ ਭਾਰਤ ਸਰਕਾਰ ਦੇ ਗ੍ਰਹਿ ਮੰਤਰੀ ਸਰਦਾਰ ਵਲਭ ਭਾਈ ਪਟੇਲ ਨੇ ਪੂਰਬੀ ਪੰਜਾਬ ਦੇ ਵਿਚਕਾਰ ਸਿੱਖ ਬਹੁਗਿਣਤੀ ਵਾਲਾ ਰਾਜ-ਪੈਪਸੂ ਸਥਾਪਤ ਕਰ ਦਿੱਤਾ । ਸਰਦਾਰ ਪਟੇਲ, ਇੰਡੀਅਨ ਸਟੇਟਸ ਵਿਭਾਗ ਦੇ ਵੀ ਇੰਚਾਰਜ ਸਨ । ਉਨ੍ਹਾਂ ਨੇ ਮਈ, 1948 ਵਿਚ ਪਟਿਆਲਾ ਅਤੇ ਈਸਟ ਪੰਜਾਬ ਸਟੇਟਸ ਯੂਨੀਅਨ (ਪੈਪਸੂ) ਦਾ ਐਲਾਨ ਕਰ ਦਿੱਤਾ । ਇਸ ਰਾਜ ਵਿਚ ਪਟਿਆਲਾ, ਨਾਭਾ, ਜੀਂਦ, ਕਪੂਰਥਲਾ, ਫ਼ਰੀਦਕੋਟ, ਮਲੇਰਕੋਟਲਾ ਅਤੇ ਨਾਲਾਗੜ੍ਹ ਸ਼ਾਮਲ ਸਨ । ਪਟਿਆਲਾ ਦੇ ਮਹਾਰਾਜਾ ਯਾਦਵਿੰਦਰ ਸਿੰਘ ਨੂੰ ਰਾਜਪ੍ਰਮੁੱਖ ਬਣਾ ਦਿੱਤਾ ਗਿਆ ਅਤੇ ਗਿਆਨ ਸਿੰਘ ਰਾੜੇਵਾਲੇ ਨੂੰ ਮੁੱਖ ਮੰਤਰੀ ਬਣਾਇਆ ਗਿਆ । ਪੈਪਸੂ ਵਿਚ ਸਿੱਖਾਂ ਦੀ ਬਹੁਗਿਣਤੀ ਸੀ । ਜਲਦੀ ਹੀ ਪਿੱਛੋਂ ਗਿਆਨ ਸਿੰਘ ਰਾੜੇਵਾਲੇ ਨੂੰ ਹਟਾ ਕੇ ਯੂ.ਐਨ. ਰਾਓ ਨੂੰ ਪੈਪਸੂ ਦਾ ਐਡਮਿਨਿਸਟਰੇਟਰ ਨਿਯੁਕਤ ਕਰ ਦਿੱਤਾ ਗਿਆ । ਸੰਨ 1952 ਦੀਆਂ ਚੋਣਾਂ ਵਿਚ ਇਥੇ ਕਾਂਗਰਸ ਨੇ ਆਪਣੀ ਸਰਕਾਰ ਕਾਇਮ ਕਰ ਲਈ ਤੇ ਕਰਨਲ ਰਘਬੀਰ ਸਿੰਘ ਮੁੱਖ ਮੰਤਰੀ ਬਣ ਗਿਆ। ਪਿੱਛੋਂ ਕੁਝ ਸਮੇਂ ਲਈ ਬ੍ਰਿਸ਼ਭਾਨ ਮੁੱਖ ਮੰਤਰੀ ਰਿਹਾ । ਸੰਨ 1956 ਵਿਚ ਪੰਜਾਬ ਅਤੇ ਪੈਪਸੂ ਨੂੰ ਇਕੱਠਾ ਕਰ ਦਿੱਤਾ ਗਿਆ।

**ਪੰਜਾਬੀ ਸੂਬਾ**— ਦੱਖਣੀ ਭਾਰਤ ਦੀਆਂ ਸਟੇਟਾਂ (ਰਾਜਾਂ) ਨੂੰ ਬੋਲੀ ਦੇ ਆਧਾਰ ਤੇ ਮੁੜ ਬਣਾਇਆ ਗਿਆ ਅਤੇ ਉਨ੍ਹਾਂ ਦੀਆਂ ਨਵੀਆਂ ਹੱਦਾਂ ਉਲੀਕੀਆਂ ਗਈਆਂ ਪਰ ਇਹ ਨੀਤੀ ਪੰਜਾਬ ਉੱਤੇ ਲਾਗੂ ਨਾ ਕੀਤੀ ਗਈ । ਪੰਜਾਬ ਵਿਚ ਇਸ ਰਾਜ ਦੀ ਮਾਤ-ਭਾਸ਼ਾ ਪੰਜਾਬੀ ਨੂੰ ਇਥੋਂ ਦੀ ਰਾਜ ਭਾਸ਼ਾ ਦਾ ਦਰਜਾ ਵੀ ਨਾ ਦਿੱਤਾ ਗਿਆ ਕਿਉਂਕਿ ਪੰਜਾਬੀ ਹਿੰਦੂਆਂ ਨੇ ਰਾਜਸੀ ਕਾਰਨਾਂ ਕਰ ਕੇ ਸਕੂਲਾਂ ਵਿਚ ਅਤੇ ਮਰਦਮਸ਼ੁਮਾਰੀ ਸਮੇਂ ਹਿੰਦੀ ਨੂੰ ਆਪਣੀ ਮਾਤ-ਭਾਸ਼ਾ ਲਿਖਵਾਇਆ । ਪੰਜਾਬ ਦੇ ਮੁੱਖ ਮੰਤਰੀ ਭੀਮ ਸੈਨ ਸੱਚਰ ਦੇ ਨਾਂ ਤੇ ਸੱਚਰ ਫ਼ਾਰਮੂਲਾ ਤਿਆਰ ਕੀਤਾ ਗਿਆ ਜਿਸ ਵਿਚ ਤੀਜੀ ਜਮਾਤ ਤੋਂ ਬਾਅਦ ਪੰਜਾਬੀ ਅਤੇ ਹਿੰਦੀ ਪੜ੍ਹਾਈ ਜਾਣ ਦਾ ਸੁਝਾਅ ਦਿੱਤਾ ਗਿਆ । ਹਿੰਦੂ ਬੱਚਿਆਂ ਨੇ ਹਿੰਦੀ ਅਤੇ ਸਿੱਖ ਬੱਚਿਆਂ ਨੇ ਪੰਜਾਬੀ ਨੂੰ ਚੁਣਿਆ । ਦੋਹਾਂ ਕੌਮਾਂ ਵਿਚ ਪਾੜਾ ਹੋਰ ਵੱਧ ਗਿਆ । ਸੰਨ 1949 ਵਿਚ ਪੰਜਾਬ ਯੂਨੀਵਰਸਿਟੀ ਜਿਸ ਉੱਤੇ ਆਰੀਆ ਸਮਾਜੀ ਹਾਵੀ ਸਨ, ਨੇ ਐਲਾਨ ਕਰ ਦਿੱਤਾ ਕਿ ਪੰਜਾਬੀ ਵਿਦਿਆ ਦੇ ਮਾਧਿਅਮ ਵੱਜੋਂ ਵਰਤੀ ਜਾਣ ਦੇ ਯੋਗ ਨਹੀਂ। ਇਸ ਨਾਲ ਪੰਜਾਬ ਬੋਲੀ ਦੇ ਮਸਲੇ ਉੱਤੇ ਇਕ ਮੈਦਾਨੇ ਜੰਗ ਬਣ ਗਿਆ । ਸੰਨ 1956 ਵਿਚ

ਰੀਜਨਲ ਫ਼ਾਰਮੂਲੇ ਉੱਤੇ ਦੋਨਾਂ ਫਰੀਕਾਂ ਵਿਚਕਾਰ ਸਮਝੌਤਾ ਹੋ ਗਿਆ । ਪੰਜਾਬ ਨੂੰ ਦੋ ਹਿੱਸਿਆਂ- ਪੰਜਾਬੀ ਅਤੇ ਹਿੰਦੀ ਬੋਲਦੇ ਇਲਾਕੇ ਵਿਚ ਵੰਡਿਆ ਗਿਆ। ਪੰਜਾਬੀ ਹਿੱਸੇ ਵਿਚ ਕੇਵਲ ਪੰਜਾਬੀ ਨੂੰ ਹੀ ਸਿੱਖਿਆ ਦਾ ਮਾਧਿਅਮ ਰੱਖਿਆ ਗਿਆ ਅਤੇ ਹਿੰਦੀ ਬੋਲਦੇ ਇਲਾਕੇ ਵਿਚ ਹਿੰਦੀ ਨੂੰ ਹੀ ਮਾਧਿਅਮ ਬਣਾਇਆ ਗਿਆ ਪਰ ਹਿੰਦੀ ਬੋਲਦੇ ਇਲਾਕੇ ਲਈ ਪੰਜਾਬੀ ਪੜ੍ਹਨੀ ਅਤੇ ਪੰਜਾਬੀ ਬੋਲਦੇ ਇਲਾਕੇ ਲਈ ਹਿੰਦੀ ਪੜ੍ਹਨੀ ਜ਼ਰੂਰੀ ਕਰ ਦਿੱਤੀ ਗਈ । ਹਿੰਦੂਆਂ ਨੇ ਇਸ ਫ਼ਾਰਮੂਲੇ ਤੇ ਅਮਲ ਕਰਨ ਤੋਂ ਇਨਕਾਰ ਕਰ ਦਿੱਤਾ ।

ਸਿੱਖਾਂ ਨੇ ਪੰਜਾਬੀ ਸੂਬੇ ਦੀ ਮੰਗ ਕੀਤੀ । ਜਵਾਹਰ ਲਾਲ ਨਹਿਰੂ ਅਤੇ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਤਾਪ ਸਿੰਘ ਕੈਰੋਂ ਨੇ ਪੰਜਾਬੀ ਸੂਬੇ ਦੀ ਮੰਗ ਦਾ ਵਿਰੋਧ ਕੀਤਾ । ਬਦਕਿਸਮਤੀ ਨਾਲ ਪੰਜਾਬ ਦੇ ਹਿੰਦੂਆਂ ਅਤੇ ਸਿੱਖਾਂ ਨੇ ਇਕ ਸਾਂਝੇ ਪਲੇਟਫਾਰਮ ਤੋਂ ਪੰਜਾਬੀ ਸੂਬੇ ਦੀ ਮੰਗ ਨਹੀਂ ਕੀਤੀ । ਜਨਸੰਘ ਜੋ ਹਿੰਦੂ ਜਥੇਬੰਦੀ ਸੀ, ਨੇ ਪੰਜਾਬੀ ਸੂਬੇ ਦਾ ਵਿਰੋਧ ਕੀਤਾ।

ਮਾਸਟਰ ਤਾਰਾ ਸਿੰਘ ਜਿਹੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਸੀ, ਨੇ 1960 ਈ. ਵਿਚ ਪੰਜਾਬੀ ਸੂਬੇ ਲਈ ਜ਼ੋਰਦਾਰ ਸੰਘਰਸ਼ ਛੇੜਿਆ। 24 ਮਈ, 1960 ਨੂੰ ਉਸ ਨੂੰ ਗ੍ਰਿਫ਼ਤਾਰ ਕਰ ਕੇ ਧਰਮਸਾਲਾ ਜੇਲ੍ਹ ਵਿਚ ਭੇਜ ਦਿੱਤਾ । ਐਸ.ਜੀ.ਪੀ.ਸੀ. ਦੇ ਮੀਤ-ਪ੍ਰਧਾਨ ਸੰਤ ਫ਼ਤਹਿ ਸਿੰਘ ਨੇ ਇਸ ਮੰਗ ਲਈ 18 ਦਸੰਬਰ, 1960 ਨੂੰ ਮਰਨ ਵਰਤ ਰੱਖ ਲਿਆ। ਵਿਗੜਦੇ ਹਾਲਾਤ ਦੇ ਸਨਮੁਖ ਮਾਸਟਰ ਤਾਰਾ ਸਿੰਘ ਨੂੰ ਜਨਵਰੀ, 1961 ਨੂੰ ਜੇਲ੍ਹ ਵਿਚੋਂ ਰਿਹਾਅ ਕਰ ਦਿੱਤਾ । ਮਾਸਟਰ ਤਾਰਾ ਸਿੰਘ ਜਵਾਹਰ ਲਾਲ ਨਹਿਰੂ ਨੂੰ ਮਿਲਿਆ ਪਰ ਪ੍ਰਧਾਨ ਮੰਤਰੀ ਨੇ ਇਹ ਕਹਿ ਕੇ ਕਿ ਬੋਲੀ ਦੇ ਆਧਾਰ ਤੇ ਪੰਜਾਬ ਦੀ ਵੰਡ ਹਿੰਦੂਆਂ ਅਤੇ ਸਿਖਾਂ ਦੋਹਾਂ ਲਈ ਹਾਨੀਕਾਰਕ ਹੋਵੇਗੀ, ਇਹ ਮੰਗ ਰੱਦ ਕਰ ਦਿੱਤੀ।

ਮਾਸਟਰ ਤਾਰਾ ਸਿੰਘ ਨੇ ਸੰਤ ਫ਼ਤਹਿ ਸਿੰਘ ਦਾ ਮਰਨ ਵਰਤ ਤੁੜਵਾ ਦਿੱਤਾ । ਸਿੱਖ ਉਸ ਨਾਲ ਨਾਰਾਜ਼ ਹੋ ਗਏ ਅਤੇ ਇਸ ਨੂੰ ਵਿਸਾਹਘਾਤ ਸਮਝਿਆ ਪਰ ਪੰਜਾਬੀ ਸੂਬੇ ਲਈ ਕੋਸ਼ਿਸ਼ਾਂ ਜਾਰੀ ਰਹੀਆਂ। 27 ਮਈ, 1964 ਨੂੰ ਜਵਾਹਰ ਲਾਲ ਨਹਿਰੂ ਦੀ ਮੌਤ ਹੋ ਗਈ । ਨਵੇਂ ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਨੇ ਪਾਰਲੀਮੈਂਟ ਦੇ ਸਪੀਕਰ ਹੁਕਮ ਸਿੰਘ ਦੀ ਪ੍ਰਧਾਨਗੀ ਹੇਠ ਇਕ ਪਾਰਲੀਮੈਂਟਰੀ ਕਮੇਟੀ ਬਣਾਈ। ਇਸ ਕਮੇਟੀ ਨੇ ਸਰਵਸੰਮਤੀ ਨਾਲ ਪੰਜਾਬੀ ਸੂਬਾ ਬਣਾਉਣ ਦੀ ਸਿਫ਼ਾਰਸ਼ ਕਰ ਦਿੱਤੀ ਪਰ ਇਸ ਸਿਫ਼ਾਰਸ਼ ਦੇ ਸਰਕਾਰ ਕੋਲ ਪੁੱਜਣ ਤੋਂ ਪਹਿਲਾਂ ਹੀ ਨਵੇਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ 2 ਮਾਰਚ, 1966 ਨੂੰ ਪੰਜਾਬੀ ਸੂਬੇ ਦਾ ਐਲਾਨ ਕਰ ਦਿੱਤਾ। ਇਸ ਸੂਬੇ ਵਿਚ ਨਾ ਕੇਵਲ ਸਿੱਖ ਬਹੁ ਗਿਣਤੀ ਵਾਲੇ ਇਲਾਕਿਆਂ ਨੂੰ ਹਿੰਦੂ ਬਹੁਗਿਣਤੀ ਵਾਲੇ ਇਲਾਕਿਆਂ ਤੋਂ ਵੱਖ ਕਰ ਦਿੱਤਾ ਸਗੋਂ ਇਥੋਂ ਤਕ ਕਿ ਕਰਨਾਲ, ਸ਼ਿਮਲਾ, ਕਾਂਗੜਾ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਦੇ ਪੰਜਾਬੀ ਬੋਲਦੇ ਇਲਾਕੇ ਵੀ ਬਾਹਰ ਰਖੇ ਗਏ । ਸੰਨ 1951 ਦੀ ਮਰਦਮਸ਼ੁਮਾਰੀ ਅਨੁਸਾਰ ਕਾਂਗੜਾ ਦੀ 90% ਆਬਾਦੀ ਪੰਜਾਬੀ ਬੋਲਦੀ ਸੀ ਪਰ ਰਾਜਸੀ ਕਾਰਨਾਂ ਕਰ ਕੇ ਦਸ ਸਾਲ ਬਾਅਦ ਇਥੋਂ ਦੀ ਬਹੁਗਿਣਤੀ ਨੇ ਹਿੰਦੀ ਨੂੰ ਆਪਣੀ ਮਾਤ-ਭਾਸ਼ਾ ਲਿਖਵਾਇਆ। ਕੇਂਦਰੀ ਸਰਕਾਰ ਨੇ ਪੰਜਾਬ ਨੂੰ ਤਿੰਨ ਭਾਗਾਂ ਵਿਚ ਵੰਡ ਕੇ ਰੱਖ ਦਿੱਤਾ–ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼।

ਇੰਦਰਾ ਗਾਂਧੀ ਦੇ ਨਿਯੁਕਤ ਕੀਤੇ ਇਕ ਹੋਰ ਕਮਿਸ਼ਨ ਨੇ ਫ਼ਾਜ਼ਿਲਕਾ ਅਤੇ ਅਬੋਹਰ ਦੇ ਇਲਾਕਿਆਂ ਨੂੰ ਵੀ ਹਰਿਆਣੇ ਨੂੰ ਦੇਣ ਦੀ ਸਿਫ਼ਾਰਸ਼ ਕੀਤੀ ਅਤੇ ਚੰਡੀਗੜ੍ਹ ਪੰਜਾਬ ਨੂੰ ਦੇਣ ਦਾ ਨਿਰਣਾ ਲਿਆ । ਇਹ ਪੰਜਾਬ ਨੂੰ ਪ੍ਰਵਾਨ ਨਹੀਂ ਸੀ ਹੋ ਸਕਦਾ। ਪੰਜਾਬ ਨੂੰ ਗ਼ੈਰ-ਵਾਜਬ ਢੰਗ ਨਾਲ ਤਿੰਨ ਹਿੱਸਿਆਂ ਵਿਚ ਵੰਡ ਕੇ, ਕੇਂਦਰੀ ਸਰਕਾਰ ਨੇ ਇਕ ਨਾ ਮੁਕਣ ਵਾਲਾ ਮਸਲਾ ਖੜਾ ਕਰ ਲਿਆ ਜੋ ਨਾਸੂਰ ਦੇ ਫੋੜੇ ਦੀ ਤਰ੍ਹਾਂ ਸਦਾ ਰਿਸਦਾ ਰਹਿੰਦਾ ਸੀ।

ਸੰਨ 1966 ਤੋਂ ਅਗਲੇਰੀਆਂ ਘਟਨਾਵਾਂ ਹਾਲੇ ਤਕ ਇਤਿਹਾਸ ਦਾ ਭਾਗ ਨਹੀਂ ਬਣੀਆਂ ਉਹ ਕੇਵਲ ਰਾਜਨੀਤੀ ਦਾ ਹੀ ਭਾਗ ਹਨ । ਇਸ ਸਮੇਂ ਦੇ ਕਈ ਸਾਰੇ ਲਟਕਦੇ ਮਸਲੇ ਹੱਲ ਹੋਣ ਤੋਂ ਬਾਅਦ ਹੀ ਇਤਿਹਾਸ ਦਾ ਹਿੱਸਾ ਬਣਨਗੇ।

-ਡਾ. ਭਗਤ ਸਿੰਘ

**ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ** : ਇਹ ਪੰਜਾਬ ਦੀ ਸਭ ਤੋਂ ਪੁਰਾਣੀ ਅਤੇ ਪ੍ਰਸਿੱਧ ਯੂਨੀਵਰਸਿਟੀ ਹੈ ਜਿਸ ਦਾ ਕੈਂਪਸ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਵਿਖੇ ਸਥਾਪਤ ਹੈ । ਮੁੱਢ ਵਿਚ ਇਹ ਲਾਹੌਰ ਵਿਖੇ 1882 ਈ. ਵਿਚ ਸਥਾਪਤ ਕੀਤੀ ਗਈ ਸੀ । ਇਸ ਦੀ ਸਥਾਪਨਾ ਦਾ ਪਿਛੋਕੜ ਕਾਫ਼ੀ ਦਿਲਚਸਪ ਹੈ। ਜਨਵਰੀ, 1865 ਵਿਚ ਅੰਜੁਮਨ-ਇ-ਪੰਜਾਬ ਨਾਂ ਦੀ ਇਕ ਸਾਹਿਤਕ ਸੰਸਥਾ ਬਣੀ ਜਿਸ ਦਾ ਉਦੇਸ਼ ਦੇਸੀ ਭਾਸ਼ਾ ਤੇ ਸਾਹਿਤ ਦਾ ਅਧਿਐਨ ਕਰਨਾ ਅਤੇ ਦੇਸੀ ਜ਼ਬਾਨਾਂ ਦੇ ਮਾਧਿਅਮ ਨਾਲ ਪੱਛਮੀ ਵਿਗਿਆਨਾਂ ਦਾ ਗਿਆਨ ਪ੍ਰਦਾਨ ਕਰਨਾ ਮਿਥਿਆ ਗਿਆ ਸੀ। ਉਸ ਵੇਲੇ ਤਕ ਪੰਜਾਬ ਦੇ ਗਿਣਤੀ ਦੇ ਕਾਲਜ ਕਲਕੱਤਾ ਯੂਨੀਵਰਸਿਟੀ ਨਾਲ ਸਬੰਧਤ ਸਨ । ਸਪਸ਼ਟ ਹੈ ਕਿ ਕਲਕੱਤਾ ਤੋਂ ਇਧਰ ਕੋਈ ਵੀ ਹੋਰ ਯੂਨੀਵਰਸਿਟੀ ਉਦੋਂ ਨਹੀਂ ਸੀ ।

ਆਰੰਭ ਵਿਚ ਪੰਜਾਬ ਯੂਨੀਵਰਸਿਟੀ ਦੀ ਸਥਾਪਨਾ 'ਪੰਜਾਬ ਯੂਨੀਵਰਸਿਟੀ ਕਾਲਜ ਲਾਹੌਰ' ਦੇ ਤੌਰ ਤੇ ਕੀਤੀ ਗਈ। ਇਸ ਕਾਲਜ ਦਾ ਉਦੇਸ਼ ਭਾਰਤੀ ਦੇਸੀ ਭਾਸ਼ਾਵਾਂ ਰਾਹੀਂ ਯੂਰਪੀ ਵਿਗਿਆਨਾਂ ਦਾ ਗਿਆਨ, ਭਾਰਤ ਦੀਆਂ ਕਲਾਸੀਕਲ ਭਾਸ਼ਾਵਾਂ ਤੇ ਸਾਹਿਤਾਂ ਨੂੰ ਹੱਲਾਸ਼ੇਰੀ ਦੇਣਾ ਅਤੇ ਪਾਪੂਲਰ ਸਿੱਖਿਆ ਦੇ ਵਾਧੇ ਲਈ ਪ੍ਰਦੇਸ਼ ਦੀਆਂ ਵਿਦਵਾਨ ਅਤੇ ਪ੍ਰਭਾਵਸ਼ਾਲੀ ਸ਼੍ਰੇਣੀਆਂ ਦਾ ਸਹਿਯੋਗ ਲੈਣਾ ਮਿਥਿਆ ਗਿਆ । ਇਹ ਮਦ ਵੀ ਨਾਲ ਹੀ ਸ਼ਾਮਲ ਸੀ ਕਿ ਜਿਨ੍ਹਾਂ ਵਿਸ਼ਿਆਂ ਨੂੰ ਦੇਸੀ ਭਾਸ਼ਾਵਾਂ ਦੇ ਮਾਧਿਅਮ ਨਾਲ ਪ੍ਰਭਾਵਸ਼ਾਲੀ ਢੰਗ ਨਾਲ ਨਹੀਂ ਪੜ੍ਹਾਇਆ ਜਾ ਸਕਦਾ, ਉਥੇ ਅੰਗਰੇਜ਼ੀ ਮਾਧਿਅਮ ਵਰਤਿਆ ਜਾਵੇਗਾ ਅਤੇ ਅੰਗਰੇਜ਼ੀ ਭਾਸ਼ਾ ਤੇ ਸਾਹਿਤ ਨੂੰ ਵੀ ਉਤਸ਼ਾਹ ਦਿੱਤਾ ਜਾਵੇਗਾ । ਹੋਰਾਂ ਯੂਨੀਵਰਸਿਟੀਆਂ ਦੀ ਲੀਹ ਤੇ ਹੀ ਪੰਜਾਬ ਯੂਨੀਵਰਸਿਟੀ ਕਾਲਜ, ਲਾਹੌਰ ਦੀ ਪ੍ਰਬੰਧਕ ਕਮੇਟੀ ਥਾਪੀ ਗਈ ਤੇ ਇਸ ਨੂੰ 'ਸੈਨੇਟ' ਕਿਹਾ ਗਿਆ । ਇਕ ਸਾਲ ਦੇ ਅੰਦਰ ਅੰਦਰ ਓਰੀਐਂਟਲ ਸਕੂਲ, ਤੇ ਮਗਰੋਂ ਓਰੀਐਂਟਲ ਕਾਲਜ ਖੋਲ੍ਹਿਆ ਗਿਆ । ਡਾ. ਟਰੰਪ ਇਸ ਸਕੂਲ ਦੇ ਪਹਿਲੇ ਸੁਪਰਡੰਟ ਥਾਪੇ ਗਏ । ਸੰਨ 1870 ਵਿਚ ਪੰਜਾਬ ਯੂਨੀਵਰਸਿਟੀ ਕਾਲਜ ਦੀ ਸੈਨੇਟ ਨੇ ਇਕ 'ਲਾਅ ਸਕੂਲ' ਖੋਲ੍ਹਿਆ ਜੋ ਕਲਕੱਤਾ ਯੂਨੀਵਰਸਿਟੀ ਦੇ 'ਮੁਖਤਾਰ' ਤੇ 'ਪਲੀਡਰ' ਇਮਤਿਹਾਨਾਂ ਦੀ ਸਿੱਖਿਆ ਦਿੰਦਾ ਸੀ।

ਪੰਜਾਬ ਯੂਨੀਵਰਸਿਟੀ ਕਾਲਜ ਦੇ ਪ੍ਰਿੰਸੀਪਲ ਡਾ. ਲਾਈਟਨਰ, ਲਾਰਡ ਲਿਟਨ ਅਤੇ ਲਾਰਡ ਰਿਪਨ ਦੇ ਯਤਨਾਂ ਸਦਕਾ 14 ਅਕਤੂਬਰ, 1882 ਨੂੰ ਬਾਕਾਇਦਾ ਤੌਰ ਤੇ ਪੰਜਾਬ ਯੂਨੀਵਰਸਿਟੀ ਹੋਂਦ ਵਿਚ ਆ ਗਈ । ਪੰਜਾਬ ਯੂਨੀਵਰਸਿਟੀ ਐਕਟ ਨੰਬਰ 19 (1882) 7 ਦਸੰਬਰ, 1882 ਦੇ ਭਾਰਤ ਸਰਕਾਰ ਦੇ ਗਜ਼ਟ ਵਿਚ ਪ੍ਰਕਾਸ਼ਿਤ ਕਰ ਦਿੱਤਾ ਗਿਆ । ਸ੍ਰੀ ਬੇਡਨ ਪਾਵੇਲ ਪੰਜਾਬ ਯੂਨੀਵਰਸਿਟੀ ਦੇ ਪਹਿਲੇ ਅਵੇਤਨਿਕ ਉਪ-ਕੁਲਪਤੀ ਨਿਯੁਕਤ ਕੀਤੇ ਗਏ ਅਤੇ ਉਸੇ ਵੇਲੇ ਓਰੀਐਂਟਲ ਕਾਲਜ ਦੇ ਪ੍ਰਿੰਸੀਪਲ ਅਤੇ ਪੰਜਾਬ ਯੂਨੀਵਰਸਿਟੀ ਕਾਲਜ, ਲਾਹੌਰ ਦੇ ਰਜਿਸਟਰਾਰ ਦੇ ਤੌਰ ਤੇ ਕੰਮ ਕਰਨ ਵਾਲੇ ਡਾ. ਲਾਈਟਨਰ ਨੂੰ ਨਵੀਂ ਯੂਨੀਵਰਸਿਟੀ ਦਾ ਰਜਿਸਟਰਾਰ ਨਿਯੁਕਤ ਕੀਤਾ ਗਿਆ । ਪੰਜਾਬ ਯੂਨੀਵਰਸਿਟੀ ਦੀ ਸੈਨੇਟ ਦੀ ਪਹਿਲੀ ਬੈਠਕ ਬਰਨਜ਼ ਕੋਰਟ ਸ਼ਿਮਲਾ ਵਿਖੇ 14 ਅਕਤੂਬਰ, 1882 ਨੂੰ ਹੋਈ। ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਸਰ ਚਾਰਲਸ ਐਚੀਸਨ ਪੰਜਾਬ ਯੂਨੀਵਰਸਿਟੀ ਦੇ ਕੁਲਪਤੀ ਥਾਪੇ ਗਏ ਅਤੇ ਉਨ੍ਹਾਂ ਨੇ ਹੀ ਸੈਨੇਟ ਦੀ ਪਹਿਲੀ ਬੈਠਕ ਦਾ ਉਦਘਾਟਨ ਕੀਤਾ । ਸੈਨੇਟ ਨੇ ਸਭ ਤੋਂ ਪਹਿਲਾਂ ਸਰ ਐਚੀਸਨ ਨੂੰ ਯੂਨੀਵਰਸਿਟੀ ਦੀ ਸਥਾਪਨਾ ਲਈ ਉਨ੍ਹਾਂ ਦੀ ਸਹਾਇਤਾ ਕਰਨ, ਵਕਾਲਤ ਕਰਨ ਅਤੇ ਸੱਤਾ ਪ੍ਰਦਾਨ ਕਰਨ' ਦੀਆਂ ਸੇਵਾਵਾਂ ਬਦਲੇ 'ਡਾਕਟਰੇਟ ਆੱਫ਼ ਓਰੀਐਂਟਲ ਲਰਨਿੰਗ' ਦੀ ਮਾਨਦ ਡਿਗਰੀ ਪ੍ਰਦਾਨ ਕੀਤੀ ।

ਪੰਜਾਬ ਯੂਨੀਵਰਸਿਟੀ ਹੋਰ ਪੁਰਾਣੀਆਂ ਯੂਨੀਵਰਸਿਟੀਆਂ ਜਿਵੇਂ ਕਿ ਕਲਕੱਤਾ, ਬੰਬਈ ਅਤੇ ਮਦਰਾਸ ਆਦਿ ਨਾਲੋਂ ਕਈ ਗੱਲਾਂ ਵਿਚ ਵੱਖਰੀ ਸੀ। ਪਹਿਲੀ ਗੱਲ ਇਹ ਸੀ ਕਿ ਇਹ ਯੂਨੀਵਰਸਿਟੀ ਕੇਵਲ ਸਰਕਾਰੀ ਯਤਨਾਂ ਦਾ ਸਿੱਟਾ ਨਹੀਂ ਸੀ ਸਗੋਂ ਇਸ ਵਿਚ ਇਥੋਂ ਦੇ ਲੋਕਾਂ ਦੀ ਪਹਿਲ ਸ਼ਕਤੀ ਤੇ ਯਤਨ ਵੀ ਸ਼ਾਮਲ ਸਨ । ਦੂਜੇ, ਇਸ ਦੀ ਸੈਨੇਟ ਦੂਜੀਆਂ ਯੂਨੀਵਰਸਿਟੀਆਂ ਦੀ ਸੈਨੇਟ ਨਾਲੋਂ ਵਧੇਰੇ ਪ੍ਰਤਿਨਿਧਤਾ ਵਾਲੀ ਸੀ ਜੋ ਪੰਜਾਬ ਸਰਕਾਰ ਲਈ ਇਕ ਕਿਸਮ ਦੀ ਸਲਾਹਕਾਰ ਕਮੇਟੀ ਵੀ ਸਮਝੀ ਜਾਂਦੀ ਸੀ । ਤੀਜੇ ਇਹ ਯੂਨੀਵਰਸਿਟੀ ਅਧਿਐਨ, ਅਧਿਆਪਨ ਵੀ ਕਰਾਉਂਦੀ ਸੀ ਤੇ ਪ੍ਰੀਖਿਆਵਾਂ ਵੀ ਲੈਂਦੀ ਸੀ । ਚੌਥੇ, ਇਹ ਯੂਨੀਵਰਸਿਟੀ ਪੂਰਬੀ ਤੇ ਪੱਛਮੀ ਸਿੱਖਿਆ ਪ੍ਰਣਾਲੀਆਂ ਦਾ ਵਿਲੱਖਣ ਸੰਗਮ ਸੀ।

ਪੰਜਾਬ ਯੂਨੀਵਰਸਿਟੀ ਦਾ ਉਦਘਾਟਨੀ ਦੀਖਿਆਂਤ ਸਮਾਰੋਹ 18 ਨਵੰਬਰ, 1882 ਨੂੰ ਹੋਇਆ । ਉਸ ਮੌਕੇ ਯੂਨੀਵਰਸਿਟੀ ਦੇ ਸਰਪ੍ਰਸਤ ਲਾਰਡ ਰਿਪਨ ਨੇ ਜੋ ਦੀਖਿਆਂਤ ਭਾਸ਼ਣ ਦਿੱਤਾ ਉਹ ਬਹੁਤ ਮਹੱਤਵਪੂਰਨ ਹੈ ।''ਇਹ ਯੂਨੀਵਰਸਿਟੀ ਰਿਆਸਤੀ ਰਾਜਿਆਂ ਅਤੇ ਇਸ ਪ੍ਰਦੇਸ਼ ਦੇ ਭੱਦਰ ਪੁਰਸ਼ਾਂ ਵੱਲੋਂ ਪ੍ਰਾਪਤ ਹੋਏ ਦਾਨ ਨਾਲ ਜਿਨ੍ਹਾਂ ਹਾਲਤਾਂ ਵਿਚ ਸਥਾਪਤ ਹੋਈ ਹੈ ਮੈਂ ਉਸ ਉੱਤੇ ਡੂੰਘਾ ਸੰਤੋਖ ਪ੍ਰਗਟ ਕਰਦਾ ਹਾਂ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਮੁੱਖ ਤੌਰ ਤੇ ਭਾਰਤ ਦੇ ਆਪਣੇ ਵਾਸੀਆਂ ਵੱਲੋਂ ਆਪਣੇ ਤੌਰ ਤੇ ਪ੍ਰਬੰਧ ਕੀਤੇ ਜਾਣ ਸਦਕਾ ਭਾਰਤੀ ਸਿੱਖਿਆ ਨੂੰ ਬਹੁਤ ਵੱਡਾ ਲਾਭ ਪ੍ਰਾਪਤ ਹੋਵੇਗਾ।'' ਇਹੋ ਕਾਰਨ ਹੈ ਕਿ ਪੰਜਾਬ ਜਾਂ ਭਾਰਤ ਸਰਕਾਰ ਨੇ ਯੂਨੀਵਰਸਿਟੀ ਦੀ ਸਥਾਪਨਾ ਵਿਚ ਕੋਈ ਸਬਰਘੱਤਾ ਆਰਥਿਕ ਸਹਿਯੋਗ ਨਹੀਂ ਦਿੱਤਾ । ਫ਼ਲਸਰੂਪ ਫ਼ਰਵਰੀ, 1885 ਵਿਚ ਯੂਨੀਵਰਸਿਟੀ ਲਗਭਗ ਦੀਵਾਲੀਆ ਹੋ ਗਈ ਅਤੇ ਉਸ ਨੂੰ ਸਾਲ ਭਰ ਦੇ ਖਰਚੇ ਪੂਰੇ ਕਰਨ ਲਈ ਰਾਜ ਸਰਕਾਰ ਨੂੰ ਦਸ ਹਜ਼ਾਰ ਰੁਪਏ ਅਗਾਊਂ ਦੇਣ ਦੀ ਬੇਨਤੀ ਕਰਨੀ ਪਈ।



ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

ਅਕਤੂਬਰ, 1889 ਨੂੰ ਆੱਕਸਫ਼ੋਰਡ ਯੂਨੀਵਰਸਿਟੀ ਨੇ ਪੰਜਾਬ ਯੂਨੀਵਰਸਿਟੀ ਦੀ ਹੋਂਦ ਨੂੰ ਮਾਨਤਾ ਦੇ ਦਿੱਤੀ ਤੇ ਕਿਹਾ ਕਿ ਬਸਤੀਵਾਦੀ ਯੂਨੀਵਰਸਿਟੀਆਂ ਵਿਚੋਂ ਪੰਜਾਬ ਯੂਨੀਵਰਸਿਟੀ ਵੀ ਇਕ ਹੈ ਜਿਨ੍ਹਾਂ ਨੂੰ ਕਿ ਇਹ ਵਿਸੇਸ਼ ਅਧਿਕਾਰ ਦਿੱਤਾ ਜਾਂਦਾ ਹੈ। ਸੰਨ 1896 ਵਿਚ ਕੈਂਬਰਿਜ ਯੂਨੀਵਰਸਿਟੀ ਵੱਲੋਂ ਵੀ ਪੰਜਾਬ ਯੂਨੀਵਰਸਿਟੀ ਨੂੰ ਇਹ ਮਾਨਤਾ ਮਿਲ ਗਈ ਅਤੇ ਪੰਜਾਬ ਯੂਨੀਵਰਸਿਟੀ ਦੀਆਂ ਪ੍ਰੀਖਿਆ ਇਨ੍ਹਾਂ ਦੋਵੇਂ ਯੂਨੀਵਰਸਿਟੀਆਂ ਵੱਲੋਂ ਮੰਨ ਲਈਆਂ ਗਈਆਂ।

ਜੂਨ, 1902 ਵਿਚ ਇੰਡੀਅਨ ਯੂਨੀਵਰਸਿਟੀਜ਼ ਕਮਿਸ਼ਨ' ਨੇ ਆਪਣੀ ਰਿਪੋਟ ਪੇਸ਼ ਕੀਤੀ । ਇਸ ਰਿਪੋਟ ਦੇ ਆਧਾਰ ਤੇ

21 ਮਾਰਚ, 1904 ਨੂੰ 'ਇੰਡੀਅਨ ਯੂਨੀਵਰਸਿਟੀਜ਼ ਐਕਟ'' ਪਾਸ ਕੀਤਾ ਗਿਆ ਜਿਸ ਅਨੁਸਾਰ ਪੰਜਾਬ ਯੂਨੀਵਰਸਿਟੀ ਦੇ ਕਾਰਜ-ਖੇਤਰ, ਰਚਨਾ ਅਤੇ ਪ੍ਰਸ਼ਾਸਨ ਵਿਚ ਬੁਨਿਆਦੀ ਤਬਦੀਲੀਆਂ ਆਈਆਂ। ਇਸ ਐਕਟ ਦੇ ਸੱਤ ਮੁੱਦੇ ਸਨ :

1. ਭਾਰਤੀ ਯੂਨੀਵਰਸਿਟੀ ਦੇ ਪ੍ਰਕਾਰਜਾਂ ਵਿਚ ਵਿਸਥਾਰ ਕੀਤਾ ਗਿਆ ਅਤੇ ਉਨ੍ਹਾਂ ਨੂੰ ਪ੍ਰੋਫ਼ੈਸਰ ਤੇ ਲੈਕਚਰਾਰ ਨਿਯੁਕਤ ਕਰਨ ਅਤੇ ਸੋਧ ਕਾਰਜ ਕਰਨ ਦਾ ਅਧਿਕਾਰ ਦਿੱਤਾ ਗਿਆ।
2. ਯੂਨੀਵਰਸਿਟੀ ਦੀ ਸੈਨੇਟ ਦਾ ਆਕਾਰ ਸੀਮਿਤ ਕੀਤਾ ਗਿਆ।
3. ਯੂਨੀਵਰਸਿਟੀ ਦੇ ਫ਼ੈਲੋਜ਼ ਦੇ ਮਾਮਲੇ ਵਿਚ ਚੋਣਾਂ ਦਾ ਸਿਧਾਂਤ ਲਾਗੂ ਕੀਤਾ ਗਿਆ।
4. ਯੂਨੀਵਰਸਿਟੀ ਸਿੰਡੀਕੇਟਾਂ ਨੂੰ ਕਾਨੂੰਨੀ ਮਾਨਤਾ ਦਿੱਤੀ ਗਈ।
5. ਯੂਨੀਵਰਸਿਟੀ ਨਾਲ ਸਬੰਧਤ ਹੋਣ ਵਾਲੇ ਕਾਲਜਾਂ ਸਬੰਧੀ ਨਿਯਮ ਵਧੇਰੇ ਕਸਵੇਂ ਬਣਾ ਦਿੱਤੇ ਗਏ ।
6. ਸਰਕਾਰ ਨੂੰ ਸੈਨੇਟ ਦੇ ਕਾਰਜਾਂ ਨੂੰ ਰੱਦ ਕਰਨ ਲਈ ਵਧੇਰੇ ਸੱਤਾ ਦੇ ਦਿੱਤੀ ਗਈ।
7. ਐਕਟ ਦੇ ਗਵਰਨਰ-ਜਨਰਲ ਇਨ ਕਾਊਂਸਲ ਨੂੰ ਯੂਨੀਵਰਸਿਟੀ ਦੀਆਂ ਖੇਤਰੀ ਹੱਦਾਂ ਮਿਥਣ ਲਈ ਅਧਿਕਾਰ ਦੇ ਦਿੱਤਾ ਗਿਆ।

ਇਸ ਉਪਰੰਤ ਪੰਜਾਬ ਯੂਨੀਵਰਸਿਟੀ ਨੂੰ ਚੰਗੀ ਸਰਕਾਰੀ ਗ੍ਰਾਂਟ ਮਿਲਣ ਲੱਗੀ। ਸੰਨ 1912 ਵਿਚ ਇਸ ਨੂੰ ਵਿਕਾਸ ਕਾਰਜਾਂ ਲਈ ਪੈਂਤੀ ਹਜ਼ਾਰ ਰੁਪਏ ਦਾ ਆਵਰਤੀ ਅਨੁਦਾਨ ਦਿੱਤਾ ਗਿਆ । ਰਾਜ ਸਰਕਾਰ ਨੇ ਯੂਨੀਵਰਸਿਟੀ ਨੂੰ ਇਸ ਆਸ਼ੇ ਲਈ ਵੀ ਵਿਸ਼ੇਸ਼ ਅਨੁਦਾਨ ਦੇਣਾ ਸ਼ੁਰੂ ਕੀਤਾ ਤਾਂ ਜੋ ਉਹ ਇੰਗਲੈਂਡ ਦੇ ਕੁਝ ਪ੍ਰਸਿੱਧ ਅਧਿਆਪਕਾਂ ਨੂੰ ਸਥਾਨਕ ਅਧਿਆਪਕਾਂ ਤੇ ਵਿਦਿਆਰਥੀਆਂ ਸਾਹਮਣੇ ਭਾਸ਼ਣ ਦੇਣ ਲਈ ਸੱਦ ਸਕੇ। ਯੂਨੀਵਰਸਿਟੀ ਵਿਚ ਇਸੇ ਵਰ੍ਹੇ, ਓਰੀਐਂਟਲ ਕਾਲਜ ਦੇ ਸੰਸਕ੍ਰਿਤ ਅਤੇ ਅਰਬੀ ਵਿਭਾਗਾਂ ਵਿਚ ਪਹਿਲੀ ਵਾਰੀ ਦੋ ਚੇਅਰਾਂ ਕਾਇਮ ਕੀਤੀਆਂ ਗਈਆਂ ਅਤੇ ਉਨ੍ਹਾਂ ਉੱਤੇ ਸੰਸਕ੍ਰਿਤ ਤੇ ਅਰਬੀ ਦੇ ਪ੍ਰੋਫ਼ੈਸਰ ਨਿਯੁਕਤ ਕੀਤੇ ਗਏ।

ਇਸ ਸਭ ਦੇ ਬਾਵਜੂਦ ਪੰਜਾਬ ਯੂਨੀਵਰਸਿਟੀ ਆਪਣੀ ਖ਼ੁਦ ਦੀ ਪੋਸਟ-ਗ੍ਰੈਜੁਏਟ ਕਲਾਸਾਂ ਚਲਾਉਣ ਦੀ ਚਿਰੋਕਣੀ ਰੀਝ (ਭਾਵੇਂ ਸਿਰਫ਼ ਆਨਰਜ਼ ਜਮਾਤਾਂ ਦੇ ਰੂਪ ਵਿਚ ਹੀ) 1919-20 ਈ. ਵਿਚ ਹੀ ਪੂਰੀ ਕਰ ਸਕੀ । ਰਾਜ ਸਰਕਾਰ ਨੇ ਅਰਥ-ਸ਼ਾਸਤਰ, ਗਣਿਤ, ਭੌਤਿਕ, ਰਸਾਇਣ ਅਤੇ ਪ੍ਰਾਣੀ-ਵਿਗਿਆਨ ਦੇ ਪ੍ਰੋਫ਼ੈਸਰ ਨਿਯੁਕਤ ਕਰਨ ਲਈ ਫੰਡ ਮੁਹੱਈਆ ਕੀਤੇ । ਅਰਬੀ, ਸੰਸਕ੍ਰਿਤ, ਬਨਸਪਤੀ ਵਿਗਿਆਨ, ਪ੍ਰਾਣੀ-ਵਿਗਿਆਨ ਅਤੇ ਗਣਿਤ ਆਦਿ ਵਿਸ਼ਿਆਂ ਵਿਚ ਆਨਰਜ਼ ਸਕੂਲ ਲਾਹੌਰ ਵਿਖੇ ਅਤੇ ਗਣਿਤ ਦੇ ਦਿੱਲੀ ਵਿਖੇ ਚਾਲੂ ਕੀਤੇ ਗਏ।

ਇਸ ਪਿੱਛੋਂ ਪੰਜਾਬ ਯੂਨੀਵਰਸਿਟੀ ਦੇ ਹੋਰ ਟੀਚਿੰਗ ਵਿਭਾਗ ਖੋਲ੍ਹਣ, ਨਵੀਆਂ ਇਮਾਰਤਾਂ ਬਣਾਉਣ ਅਤੇ ਅਧਿਆਪਨ ਦੇ ਸਿਲਸਿਲੇ ਵਿਚ ਲਾਹੌਰ ਦੇ ਸਥਾਨਕ ਕਾਲਜ ਨਾਲ ਵਧੇਰੇ ਮਿਲਵਰਤਨ ਦਾ ਸਿਲਸਿਲਾ ਵਧਦਾ ਹੀ ਤੁਰਿਆ ਗਿਆ ਅਤੇ 1947 ਈ. ਤਕ ਪੰਜਾਬ ਯੂਨੀਵਰਸਿਟੀ ਭਾਰਤ ਦੀ ਹੀ ਨਹੀਂ ਸਗੋਂ ਸੰਸਾਰ ਦੀ ਇਕ ਮੰਨੀ ਪ੍ਰਮੰਨੀ ਯੂਨੀਵਰਸਿਟੀ ਬਣ ਗਈ ਪਰ 1947 ਈ. ਦੀ ਪੰਜਾਬ ਦੀ ਵੰਡ ਅਤੇ ਵੱਡੇ ਪੈਮਾਨੇ ਤੇ ਹੋਏ ਘਲੂਘਾਰੇ ਨੇ ਇਸ ਦਾ ਸੀਰਾਜ਼ਾ ਹੀ ਖਿਲਾਰ ਕੇ ਰੱਖ ਦਿੱਤਾ।

ਦੇਸ਼ ਦੀ ਆਜ਼ਾਦੀ ਪੰਜਾਬ ਯੂਨੀਵਰਸਿਟੀ ਦੀ ਬਰਬਾਦੀ ਬਣੀ ਕਿਉਂਕਿ ਲਾਹੌਰ ਦੇ ਪਾਕਿਸਤਾਨ ਵਿਚ ਚਲੇ ਜਾਣ ਕਰ ਕੇ ਪੰਜਾਬ ਯੂਨੀਵਰਸਿਟੀ ਵੀ 'ਸ਼ਰਨਾਰਥੀ' ਹੋ ਗਈ । ਪੂਰਬੀ ਪੰਜਾਬ ਦੀ ਸਰਕਾਰ ਨੇ 27 ਸਤੰਬਰ, 1947 ਨੂੰ ਇਕ ਅਧਿਆਦੇਸ਼ ਜਾਰੀ ਕੀਤਾ ਜਿਸ ਦੇ ਤਹਿਤ 1 ਅਕਤੂਬਰ, 1947 ਤੋਂ 'ਪੂਰਬੀ ਪੰਜਾਬ ਯੂਨੀਵਰਸਿਟੀ' ਸਥਾਪਤ ਕੀਤੀ ਗਈ । 26 ਨਵੰਬਰ, 1947 ਨੂੰ ਇਸ ਨੇ 1947 ਈ. ਦੇ ਈਸਟ ਪੰਜਾਬ ਯੂਨੀਵਰਸਿਟੀ ਐਕਟ ਦਾ ਰੂਪ ਧਾਰਿਆ । ਪੰਜਾਬ ਯੂਨੀਵਰਸਿਟੀ, ਲਾਹੌਰ ਦੇ ਜਿਨ੍ਹਾਂ ਕਰਮਚਾਰੀਆਂ ਨੇ ਭਾਰਤ ਵਿਚ ਰਹਿਣਾ ਮੰਨਿਆ ਸੀ, ਉਹ ਕਰਮਚਾਰੀ ਸ਼ਿਮਲੇ ਇਕੱਤਰ ਹੋਏ ਅਤੇ ਸੈਨਾ ਪ੍ਰਮੁੱਖ ਹੈਡਕੁਆਟਰ ਦੀ ਪ੍ਰੈਸ ਬਿਲਡਿੰਗ, ਸ਼ਿਮਲਾ ਵਿਖੇ ਯੂਨੀਵਰਸਿਟੀ ਦਾ 'ਕੈਂਪ ਦਫ਼ਤਰ' ਚਾਲੂ ਕੀਤਾ ਗਿਆ।

ਦਿਆਲ ਸਿੰਘ ਕਾਲਜ, ਲਾਹੌਰ ਦੇ ਪ੍ਰਿੰਸੀਪਲ ਸ੍ਰੀ ਡੀ. ਐਨ. ਭੱਲਾ ਨਵੀਂ ਯੂਨੀਵਰਸਿਟੀ ਦੇ ਪਹਿਲੇ ਰਜਿਸਟਰਾਰ ਥਾਪੇ ਗਏ ਅਤੇ ਪੂਰਬੀ ਪੰਜਾਬ ਦੇ ਗਵਰਨਰ ਸਰ ਚੰਦੂ ਲਾਲ ਤ੍ਰਿਵੇਦੀ ਯੂਨੀਵਰਸਿਟੀ ਦੇ ਚਾਂਸਲਰ ਬਣੇ। ਦੀਵਾਨ ਆਨੰਦ ਕੁਮਾਰ ਪਹਿਲੇ ਡੀਨ ਆੱਫ਼ ਯੂਨੀਵਰਸਿਟੀ ਇੰਸਟ੍ਰਕਸ਼ਨ ਬਣੇ। ਸਰ ਜੈ ਲਾਲ, ਜਸਟਿਸ ਤੇਜਾ ਸਿੰਘ, ਸ੍ਰੀ ਜੀ. ਸੀ. ਚੈਟਰਜੀ, ਸਰਦਾਰ ਬਹਾਦਰ ਭਾਈ ਜੋਧ ਸਿੰਘ, ਦੀਵਾਨ ਆਨੰਦ ਕੁਮਾਰ, ਕਰਨਲ ਬੀ. ਐਸ. ਨਟ, ਪ੍ਰਿੰਸੀਪਲ ਨਿਰੰਜਨ ਸਿੰਘ, ਪ੍ਰੋਫ਼ੈਸਰ ਡੀ.ਸੀ. ਸ਼ਰਮਾ ਅਤੇ ਸ੍ਰੀ ਡੀ. ਐੱਨ ਭੱਲਾ (ਰਜਿਸਟਰਾਰ) ਦੀ ਨੌਂ ਮੈਂਬਰੀ ਪਹਿਲੀ ਅਸਥਾਈ ਸਿੰਡੀਕੇਟ ਥਾਪੀ ਗਈ । ਮਗਰੋਂ ਜਸਟਿਸ ਤੇਜਾ ਸਿੰਘ ਨੂੰ ਆਰਜ਼ੀ ਤੌਰ ਤੇ ਮਾਨਦ ਵਾਈਸ ਚਾਂਸਲਰ ਬਣਾਇਆ ਗਿਆ ਜਿਸ ਦਾ ਕਾਰਜਕਾਲ 9 ਫ਼ਰਵਰੀ, 1948 ਤੋਂ 31 ਮਾਰਚ, 1949 ਤਕ ਰਿਹਾ ।

ਵੰਡ ਪਿੱਛੋਂ ਯੂਨੀਵਰਸਿਟੀ ਨੂੰ ਆਪਣੇ ਹੈਡਕੁਆਟਰ, ਦਫ਼ਤਰ, ਟੀਚਿੰਗ ਵਿਭਾਗ ਆਦਿ ਲਈ ਥਾਂ ਲੱਭਣ ਵਿਚ ਵੀ ਕੋਈ ਘੱਟ ਦਿੱਕਤ ਨਹੀਂ ਆਈ । ਚੰਡੀਗੜ੍ਹ ਵਿਖੇ ਸਥਾਈ ਹੈਡਕੁਆਟਰ ਮਿਲਣ ਤੋਂ ਪਹਿਲਾਂ ਇਸ ਦੇ ਦਫਤਰ ਜਲੰਧਰ, ਸ਼ਿਮਲਾ ਤੇ ਸੋਲਨ ਆਦਿ ਥਾਵਾਂ ਤੇ ਖਿੰਡ ਗਏ । ਸੋਲਨ ਵਿਖੇ ਮਿਲਟਰੀ ਦੀਆਂ ਪੁਰਾਣੀਆਂ ਬੈਰਕਾਂ ਵਿਚ ਇਹ ਨਿਰੀ ਇਮਤਿਹਾਨ ਲੈਣ ਵਾਲੀ ਯੂਨੀਵਰਸਿਟੀ ਬਣ ਕੇ ਰਹਿ ਗਈ । ਸੰਨ 1951 ਵਿਚ ਪੰਜਾਬ ਸਰਕਾਰ ਨੇ ਫ਼ੈਸਲਾ ਕੀਤਾ ਕਿ ਪੰਜਾਬ ਦੀ ਨਵੀਂ ਰਾਜਧਾਨੀ ਚੰਡੀਗੜ੍ਹ ਬਣਾਈ ਜਾਵੇ, ਉਸ ਵੇਲੇ ਇਹ ਵੀ ਫ਼ੈਸਲਾ ਹੋਇਆ ਕਿ ਪੰਜਾਬ ਯੂਨੀਵਰਸਿਟੀ ਵੀ ਇਸ ਨਵੀਂ ਥਾਂ ਤੇ ਹੀ ਬਣਾਈ ਜਾਵੇ । ਪੰਜਾਬ ਕੈਬਿਨਟ ਨੇ 360 ਏਕੜ ਰਕਬੇ ਵਾਲਾ ਸਾਰੇ ਦਾ ਸਾਰਾ 14 ਸੈਕਟਰ ਯੂਨੀਵਰਸਿਟੀ ਨੂੰ ਇਕ ਹਜ਼ਾਰ ਰੁਪਏ ਪ੍ਰਤਿ ਏਕੜ ਦੇ ਹਿਸਾਬ ਨਾਲ ਦੇ ਦਿੱਤਾ ਜਿਥੇ ਪੰਜਾਬ ਯੂਨੀਵਰਸਿਟੀ ਦੇ ਸਾਰੇ ਦੇ ਸਾਰੇ ਟੀਚਿੰਗ ਵਿਭਾਗ, ਦਫ਼ਤਰ, ਖੇਡ ਮੈਦਾਨ, ਹੋਸਟਲ ਤੇ ਨਿਵਾਸ ਸਥਾਨ ਆਦਿ ਬਣਾਏ ਗਏ। ਸੰਨ 1964 ਵਿਚ ਯੂਨੀਵਰਸਿਟੀ ਨੇ ਸੈਕਟਰ 25

ਵਿਚ 130 ਏਕੜ ਜ਼ਮੀਨ ਹੋਰ ਖਰੀਦ ਲਈ। ਇਸ ਵਿਚ ਰਿਹਾਇਸ਼ੀ ਮਕਾਨ ਉਸਾਰੇ ਗਏ ਹਨ । ਪੰਜਾਬ ਯੂਨੀਵਰਸਿਟੀ ਆਪਣੇ ਚੰਡੀਗੜ੍ਹ ਵਾਲੇ ਵਿਸ਼ਾਲ ਕੈਂਪਸ ਵਿਚ 1956 ਈ. ਵਿਚ ਆ ਗਈ ਤੇ ਵੱਖ ਵੱਖ ਥਾਵਾਂ ਤੇ ਖਿਲਰੇ ਦਫਤਰ ਤੇ ਟੀਚਿੰਗ ਵਿਭਾਗ ਇਥੇ ਹੀ ਲੈ ਆਈ।

ਪੰਜਾਬ ਯੂਨੀਵਰਸਿਟੀ ਨੇ ਆਪਣੇ ਉਦੇਸ਼ਾਂ ਵੱਲ ਸੰਕੇਤ ਕਰਦਾ ਜੋ ਸੁਭਾਸ਼ਿਤ ਚੁਣਿਆ ਹੈ, ਉਹ ਇਸ ਤਰ੍ਹਾਂ ਹੈ–'ਤਮਸੋ ਮਾ ਜਯੋਤਿਰਗਮਯ' ਜਿਸ ਦਾ ਅਰਥ ਹੈ, ਹਨੇਰੇ ਵੱਲ ਨਹੀਂ, ਅਸੀਂ ਰੌਸ਼ਨੀ ਵੱਲ ਜਾਈਏ । 'ਦੀਵਾ ਬਲੈ ਅੰਧੇਰਾ ਜਾਇ' ਦੇ ਗੁਰੂਵਾਕ ਵਿਚ ਇਸ ਐਂਬਲਮ ਦਾ ਪੂਰਾ ਭਾਵ ਸਮਾਇਆ ਹੋਇਆ ਹੈ ।

**ਸੈਨੇਟ**– ਪੰਜਾਬ ਯੂਨੀਵਰਸਿਟੀ ਦਾ ਸਮੁੱਚਾ ਪ੍ਰਸ਼ਾਸਨ 'ਸੈਨੇਟ' ਦੇ ਹੱਥ ਵਿਚ ਹੈ। ਇਹ ਸਰਵਉੱਚ ਸੰਸਥਾ ਮੰਨੀ ਜਾਂਦੀ ਹੈ । ਇਸ ਦੇ ਕੁੱਲ ਮੈਂਬਰ 80 ਤੋਂ ਉੱਪਰ ਹੁੰਦੇ ਹਨ ਜਿਨ੍ਹਾਂ ਵਿਚੋਂ 33, ਚਾਂਸਲਰ ਵੱਲੋਂ ਨਾਮਜ਼ਦ ਕੀਤੇ ਜਾਂਦੇ ਹਨ । ਭਾਰਤ ਦਾ ਉਪ-ਰਾਸ਼ਟਰਪਤੀ ਹੀ ਇਸ ਦਾ ਚਾਂਸਲਰ ਹੈ । ਮੈਂਬਰਾਂ ਦੀ ਚੋਣ ਇਸ ਤਰ੍ਹਾਂ ਹੁੰਦੀ ਹੈ ਕਿ ਸਮਾਜ ਦੇ ਸਾਰੇ ਵਰਗਾਂ ਨੂੰ ਇਸ ਵਿਚ ਪ੍ਰਤਿਨਿਧਤਾ ਮਿਲ ਜਾਂਦੀ ਹੈ । ਇਸ ਵਾਸਤੇ ਰਜਿਸਟਰਡ ਗ੍ਰੈਜੂਏਟਾਂ ਵਿਚੋਂ 15; ਯੂਨੀਵਰਸਿਟੀ ਪ੍ਰੋਫ਼ੈਸਰਾਂ ਵਿਚੋਂ 2; ਰੀਡਰਾਂ ਵਿਚੋਂ 2; ਤਕਨੀਕੀ ਤੇ ਵਿਵਸਾਇਕ ਕਾਲਜਾਂ ਦੇ ਪ੍ਰਿੰਸੀਪਲਾਂ ਵਿਚੋਂ 3; ਸਬੰਧਤ ਕਾਲਜਾਂ ਦੇ ਪ੍ਰਿੰਸੀਪਲਾਂ ਵਿਚੋਂ 8; ਸਬੰਧਤ ਕਾਲਜਾਂ ਦੇ ਅਧਿਆਪਕਾ ਵਿਚੋਂ 8; ਵੱਖ ਵੱਖ ਫੈਕਲਟੀਆਂ ਵਿਚੋਂ 6; ਪੰਜਾਬ ਵਿਧਾਨ ਸਭਾ ਵਿਚੋਂ 2 ਅਤੇ ਹਰਿਆਣਾ ਵਿਧਾਨ ਸਭਾ ਵਿਚੋਂ 2 ਮੈਂਬਰ ਚੁਣੇ ਜਾਂਦੇ ਹਨ.ਇਸ ਦਾ ਕਾਰਜਕਾਲ ਚਾਰ ਸਾਲ ਹੈ।

**ਸਿੰਡੀਕੇਟ**– ਸੈਨੇਟ ਵਿਚੋਂ ਹੀ ਸਿੰਡੀਕੇਟ ਚੁਣੀ ਜਾਂਦੀ ਹੈ ਜਿਸ ਦੀ ਚੋਣ ਹਰ ਵਰ੍ਹੇ ਹੁੰਦੀ ਹੈ । ਇਸ ਦੇ ਮੈਂਬਰਾਂ ਦੀ ਗਿਣਤੀ 12 ਨਾਲੋਂ ਘੱਟ ਨਹੀਂ ਹੋਣੀ ਚਾਹੀਦੀ ਤੇ 15 ਨਾਲੋਂ ਵੱਧ ਨਹੀਂ ਹੋਣੀ ਚਾਹੀਦੀ। ਵੱਖ ਵੱਖ ਫ਼ੈਕਲਟੀਆਂ ਇਨ੍ਹਾਂ 15 ਮੈਂਬਰਾਂ ਦੀ ਚੋਣ ਇਸ ਤਰ੍ਹਾਂ ਕਰਦੀਆਂ ਹਨ–ਭਾਸ਼ਾ ਫ਼ੈਕਲਟੀ 2, ਆਰਟਸ ਫ਼ੈਕਲਟੀ-3, ਸਾਇੰਸ ਫ਼ੈਕਲਟੀ 3, ਲਾਅ ਫ਼ੈਕਲਟੀ-2, ਮੈਡੀਕਲ ਸਾਇੰਸ ਫ਼ੈਕਲਟੀ 2, ਬਾਕੀ ਸਾਰੀਆਂ ਵਿਚੋਂ 3 ਮੈਂਬਰ। ਇਸ ਤੋਂ ਛੁੱਟ ਪੰਜਾਬ, ਹਰਿਆਣਾ ਤੇ ਚੰਡੀਗੜ੍ਹ ਪ੍ਰਸ਼ਾਸਨ ਦਾ ਡੀ.ਪੀ.ਆਈ. (ਕਾਲਜ) ਸਿੰਡੀਕੇਟ ਦਾ ਪਦ-ਕਾਰਣੀ ਮੈਂਬਰ ਹੁੰਦਾ ਹੈ। ਵਾਈਸ ਚਾਂਸਲਰ ਇਸ ਦਾ ਚੈਅਰਮੈਨ ਤੇ ਰਜਿਸਟਰਾਰ ਸਕੱਤਰ ਹੈ।

**ਅਕਾਦਮਿਕ ਕਾਊਂਸਲ**– ਇਹ ਯੂਨੀਵਰਸਿਟੀ ਦੇ ਅਕਾਦਮਿਕ ਮਾਮਲਿਆਂ ਦੀ ਦੇਖਭਾਲ ਕਰਦੀ ਹੈ ਤੇ ਇਨ੍ਹਾਂ ਬਾਰੇ ਫ਼ੈਸਲਾ ਲੈਂਦੀ ਹੈ । ਇਸ ਦੀ ਮਨਜ਼ੂਰੀ ਤੋਂ ਬਿਨਾ ਕੋਈ ਨਵਾਂ ਕੋਰਸ ਚਾਲੂ ਨਹੀਂ ਕੀਤਾ ਜਾ ਸਕਦਾ । ਇਸ ਦੀ ਪ੍ਰਤਿਨਿੱਧਤਾ ਵੀ ਕਾਫੀ ਭਰਵੀਂ ਹੁੰਦੀ ਹੈ । ਵੀ. ਸੀ. ਇਸ ਦਾ ਚੇਅਰਮੈਨ ਹੁੰਦਾ ਹੈ। ਇਸ ਤੋਂ ਛੁੱਟ ਡੀ. ਯੂ. ਆਈ, ਯੂਨੀਵਰਸਿਟੀ ਈਵਨਿੰਗ ਕਾਲਜ ਦੇ ਪ੍ਰਿੰਸੀਪਲ, ਕਾਲਜ ਆੱਫ਼ ਐਜੂਕੇਸ਼ਨ ਦੇ ਦੋ ਪ੍ਰਿੰਸੀਪਲ, ਛੇ ਫ਼ੈਕਲਟੀਆਂ ਦੇ ਡੀਨ, 2 ਜਮਾਤਾਂ ਤੋਂ ਵਧੀਕ ਵਾਲੇ ਪੋਸਟ ਗ੍ਰੈਜੂਏਟ ਕਾਲਜਾਂ ਦੇ ਪ੍ਰਿੰਸੀਪਲ, ਸਬੰਧਤ ਕਾਲਜਾਂ ਦੇ ਅਧਿਆਪਕਾਂ ਦੇ 10 ਨੁਮਾਇੰਦੇ, ਪ੍ਰਿੰਸੀਪਲਾਂ ਦੇ 10 ਨੁਮਾਇੰਦੇ, ਯੂਨੀਵਰਸਿਟੀ ਲੈਕਚਰਾਰ ਦੇ 2, ਫ਼ੈਲੋਜ਼ ਵਿਚੋਂ 5, ਰੀਡਰਾਂ ਵਿਚੋਂ 2, ਵੀ. ਸੀ. ਦੇ ਨਾਮਜ਼ਦ ਵਿਅਕਤੀ 3 ਹੁੰਦੇ ਹਨ। ਇਸ ਤੋਂ ਛੁੱਟ ਸਾਰੇ ਵਿਭਾਗਾਂ ਦੇ ਪ੍ਰੋਫ਼ੈਸਰ ਵੀ ਇਸ ਦੇ ਮੈਂਬਰ ਹੁੰਦੇ ਹਨ।

ਹਰ ਵਿਸ਼ੇ ਦਾ ਆਪਣਾ ਆਪਣਾ 'ਬੋਰਡ ਆੱਫ਼ ਸਟੱਡੀਜ਼' ਹੈ ਅਤੇ ਇਕ 'ਕੰਟਰੋਲ ਬੋਰਡ' ਹੈ । ਬੋਰਡ ਆੱਫ਼ ਸਟੱਡੀਜ਼ ਆਪਣੇ ਵਿਸ਼ੇ ਲਈ ਸਿਲੇਬਸ ਤਿਆਰ ਕਰਦਾ ਹੈ, ਪ੍ਰੀਖਿਆਵਾਂ ਦੀ ਸੂਚੀ ਤਿਆਰ ਕਰਦਾ ਅਤੇ ਉਨ੍ਹਾਂ ਦੀ ਨਿਯੁਕਤੀ ਕਰਦਾ ਹੈ ਅਤੇ ਸਬੰਧਤ ਫ਼ੈਕਲਟੀ ਲਈ ਆਪਣੀਆਂ ਸਿਫ਼ਾਰਸ਼ਾਂ ਭੇਜਦਾ ਹੈ। ਹੁਣ ਡਿਗਰੀ ਤੇ ਪੀ. ਜੀ. ਕਲਾਸਾਂ ਦੇ ਦੋ ਵੱਖ ਵੱਖ ਬੋਰਡ ਹਨ। ਬੋਰਡ ਆੱਫ਼ ਕੰਟਰੋਲ ਆਪਣੇ ਵਿਭਾਗਾਂ ਦੇ ਦਾਖਲੇ, ਅਨੁਸ਼ਾਸਨ ਅਤੇ ਹੋਰ ਬਹੁਤ ਸਾਰੇ ਵਿਭਾਗੀ ਮਾਮਲਿਆਂ ਦੀ ਦੇਖਭਾਲ ਕਰਦਾ ਹੈ।

**ਵਾਈਸ ਚਾਂਸਲਰ**– ਯੂਨੀਵਰਸਿਟੀ ਪ੍ਰਸ਼ਾਸਨ ਦਾ ਸਭ ਤੋਂ ਵੱਡਾ ਥੰਮ੍ਹ ਵਾਈਸ-ਚਾਂਸਲਰ ਹੈ। ਇਹ ਸੈਨੇਟ, ਸਿੰਡੀਕੇਟ ਅਤੇ ਅਕਾਦਮਿਕ ਕਾਊਂਸਲ ਦਾ ਚੇਅਰਮੈਨ ਅਤੇ ਯੂਨੀਵਰਸਿਟੀ ਦਾ ਮੁੱਖ ਪ੍ਰਸ਼ਾਸਕ ਹੈ। ਯੂਨੀਵਰਸਿਟੀ ਨਾਲ ਸਬੰਧਤ ਕਾਲਜਾਂ ਦੇ ਪ੍ਰਸ਼ਾਸਨ ਦਾ ਸਭ ਤੋਂ ਵੱਡਾ ਪ੍ਰਾਧਿਕਾਰੀ ਇਹ ਹੀ ਹੁੰਦਾ ਹੈ । ਪ੍ਰਸ਼ਾਸਨ ਵਿਚ ਇਸ ਦੀ ਸਹਾਇਤਾ ਕਰਨ ਲਈ ਪੰਜ ਡੀਨ, ਇਕ ਰਜਿਸਟਰਾਰ ਤੇ ਇਕ ਕੰਟਰੋਲਰ ਆੱਫ਼ ਐਗਜ਼ਾਮੀਨੇਸ਼ਨ ਹੁੰਦਾ ਹੈ।

**ਫ਼ੈਕਲਟੀਆਂ**– ਪੰਜਾਬ ਯੂਨੀਵਰਸਿਟੀ ਦੀਆਂ ਕੁੱਲ ਗਿਆਰਾਂ ਫ਼ੈਕਲਟੀਆਂ ਹਨ-ਆਰਟਸ, ਬਿਜ਼ਨੇਸ ਮੈਨੇਜਮੈਂਟ ਐਂਡ ਕਾੱਮਰਸ; ਡੇਅਰਿੰਗ; ਐਨੀਮਲ ਹਸਬੈਂਡਰੀ ਐਂਡ ਐਗਰੀਕਲਚਰ; ਡਿਜ਼ਾਈਨ ਐਂਡ ਫ਼ਾਈਨ ਆਰਟਸ; ਐਜੂਕੇਸ਼ਨ; ਇੰਜੀਨੀਅਰਿੰਗ ਐਂਡ ਟੈਕਨਾੱਲੋਜੀ; ਲੈਂਗੁਏਜਜ਼, ਲਾਅ, ਮੈਡੀਕਲ ਸਾਇੰਸਸ, ਫ਼ਾਰਮਾਸਿਟੀਕਲ ਸਾਇੰਸਜ਼ ਅਤੇ ਸਾਇੰਸ।

ਡਾਕਟਰੇਟ ਅਰਥਾਤ ਪੀ. ਐਚ. ਡੀ./ਡੀ. ਐਸ. ਸੀ. ਆਦਿ ਲਈ ਪੂਰੀ ਸਮੱਗਰੀ ਅਤੇ ਸਹੂਲਤਾਂ ਹਨ । ਇਥੇ ਵਿਵਸਾਇਕ ਕੋਰਸਾਂ ਲਈ ਵੀ ਪੂਰਾ ਪ੍ਰਬੰਧ ਹੈ । 21 ਵਿਸ਼ਿਆਂ ਵਿਚ ਐਮ.ਫਿਲ. ਦੀਆਂ ਜਮਾਤਾਂ ਚਲ ਰਹੀਆਂ ਹਨ।

ਚੰਡੀਗੜ੍ਹ ਤੇ ਹੁਸ਼ਿਆਰਪੁਰ ਦੇ ਵਿਸ਼ਵੇਸ਼ਵਰਾਨੰਦ ਵਿਸ਼ਵ ਬੰਧੂ ਇੰਸਟੀਚਿਊਟ ਆੱਫ਼ ਸੰਸਕ੍ਰਿਤ ਐਂਡ ਇੰਡੋਲਾੱਜੀਕਲ ਸਟਡੀਜ਼ ਦੇ ਅਧਿਆਪਕ-ਮੰਡਲ ਵਿਚ ਕੁੱਲ 22 ਆਸਾਮੀਆਂ ਹਨ।

ਪੋਸਟ ਗ੍ਰੈਜੂਏਟ ਅਤੇ ਆਨਰਜ਼ ਸਿੱਖਿਆ ਦੇ ਵਿਦਿਆਰਥੀਆਂ ਦੀ ਕੈਂਪਸ ਦੀ ਗਿਣਤੀ ਸਾਢੇ ਪੰਜ ਹਜ਼ਾਰ ਦੇ ਕਰੀਬ ਹੈ ਜਿਨ੍ਹਾਂ ਵਿਚ ਔਰਤਾਂ ਦੀ ਗਿਣਤੀ ਵੀ ਕਾਫ਼ੀ ਹੈ । ਪੀ.ਐਚ.ਡੀ. ਡਿਗਰੀ ਲਈ ਕੁੱਲ 1200 ਸ਼ੋਧਾਰਥੀ ਰਜਿਸਟਰ ਹੋ ਚੁੱਕੇ ਹਨ । ਹੋਸਟਲਾਂ ਵਿਚ ਲਗਭਗ 1600 ਵਿਦਿਆਰਥੀ ਰਹਿੰਦੇ ਹਨ ਜਿਨ੍ਹਾਂ ਵਿਚੋਂ 769 ਕੁੜੀਆਂ ਹਨ । ਯੂਨੀਵਰਸਿਟੀ ਦੇ ਆਪਣੇ ਵਿਭਾਗਾਂ ਅਤੇ ਚੰਡੀਗੜ੍ਹ ਦੇ ਸਬੰਧਤ ਕਾਲਜਾਂ ਵਿਚ ਇਕ ਹਜ਼ਾਰ ਤੋਂ ਉੱਪਰ ਬਦੇਸ਼ੀ ਵਿਦਿਆਰਥੀ ਵੱਖ ਵੱਖ ਇਮਤਿਹਾਨਾਂ ਲਈ ਦਾਖਲ ਹਨ।

ਪੰਜਾਬ ਯੂਨੀਵਰਸਿਟੀ ਨਾਲ ਪੰਜਾਬ ਦੇ ਫ਼ਿਰੋਜ਼ਪੁਰ,

ਹੁਸ਼ਿਆਰਪੁਰ, ਮੋਗਾ, ਲੁਧਿਆਣਾ ਜ਼ਿਲ੍ਹਿਆਂ ਦੇ ਅਤੇ ਚੰਡੀਗੜ੍ਹ ਦੇ ਕੁੱਲ 95 ਕਾਲਜ ਸਬੰਧਤ ਹਨ ਜਿਨ੍ਹਾਂ ਵਿਚੋਂ 19 ਇਕੱਲੇ ਚੰਡੀਗੜ੍ਹ ਦੇ ਕਾਲਜ ਹਨ । ਅੰਡੇਮਾਨ ਤੇ ਨਿਕੋਬਾਰ ਟਾਪੂਆਂ ਦਾ ਇਕ ਸਰਕਾਰੀ ਕਾਲਜ ਅਤੇ ਇਕ ਟੀਚਰਜ਼ ਟਰੇਨਿੰਗ ਕਾਲਜ ਵੀ ਪੰਜਾਬ ਯੂਨੀਵਰਸਿਟੀ ਨਾਲ ਸਬੰਧਤ ਹਨ । ਇਸ ਦੇ ਸਬੰਧਤ ਕਾਲਜਾਂ ਦੇ ਸਿਖਿਆਰਥੀਆਂ ਦੀ ਗਿਣਤੀ 80,000 ਦੇ ਕਰੀਬ ਹੈ । ਇਨ੍ਹਾਂ ਕਾਲਜਾਂ ਵਿਚ 3000 ਤੋਂ ਉੱਪਰ ਅਧਿਆਪਕ ਹਨ।

**ਵਿਗਿਆਨ ਵਿਭਾਗ**– ਪੰਜਾਬ ਯੂਨੀਵਰਸਿਟੀ ਦੇ ਕੁੱਲ ਗਿਆਰਾਂ ਵਿਗਿਆਨ ਵਿਭਾਗ ਹਨ ਜਿਵੇਂ ਐਂਥਰੋਪਾੱਲੋਜੀ, ਬਾਇਓ-ਕੈਮਿਸਟਰੀ; ਬਾਇਓ-ਫਿਜ਼ਿਕਸ; ਬਾੱਟਨੀ; ਕੈਮਿਸਟਰੀ, ਜਿਆਲੋਜੀ; ਮੈਥੇਮੈਟਿਕਸ; ਮਾਈਕਰੋਬਾਇਲੋਜੀ; ਫਿਜ਼ਿਕਸ; ਸੈਟਟਿਸਟਿਕਸ; ਜ਼ੂਆਲੋਜੀ, ਬਾਇਓ ਟੈਕਨਾੱਲੋਜੀ। ਮੈਥੇਮੈਟਿਕਸ ਅਤੇ ਜਿਆਲੋਜੀ ਵਿਭਾਗ ਯੂ. ਜੀ. ਸੀ. ਵੱਲੋਂ ਐਡਵਾਂਸ ਸਟੱਡੀ ਦੇ ਸੈਂਟਰ ਦੇ ਤੌਰ ਤੇ ਮਾਨਤਾ ਪ੍ਰਾਪਤ ਹਨ ਜਦ ਕਿ ਬਾੱਟਨੀ, ਕੈਮਿਸਟਰੀ, ਫ਼ਿਜ਼ਿਕਸ ਅਤੇ ਜ਼ੂਆਲੋਜੀ ਵਿਭਾਗ ਯੂ. ਜੀ. ਸੀ. ਦੀ ਵਿਸ਼ੇਸ ਸਹਾਇਤਾ ਸੂਚੀ ਵਿਚ ਸਾਮਲ ਹਨ । ਕੈਮਿਸਟਰੀ, ਮੈਥੇਮੈਟਿਕਸ ਅਤੇ ਫ਼ਿਜ਼ਿਕਸ ਵਿਭਾਗਾਂ ਨੂੰ ਯੂ. ਜੀ. ਸੀ. ਸਕੀਮ ਅਧੀਨ 'ਕੌਸਿਪ' (ਕਾਲਜ ਸਾਇੰਸ ਇੰਪਰੂਵਮੈਂਟ ਪ੍ਰੋਗਰਾਮ) ਲਈ ਯੂਨੀਵਰਸਿਟੀ ਲੀਡਰਸ਼ਿਪ ਪ੍ਰੋਜੈਕਟ ਪ੍ਰਦਾਨ ਕੀਤੇ ਗਏ ਹਨ । ਮੈਥੇਮੈਟਿਕਸ, ਕੈਮਿਸਟਰੀ, ਫਿਜ਼ਿਕਸ ਅਤੇ ਜਿਆਲੋਜੀ ਵਿਭਾਗ ਨੂੰ ਸਾਇੰਸ ਤੇ ਤਕਨਾਲੋਜੀ ਦੀ ਆਧਾਰਕ ਸੰਰਚਨਾ ਨੂੰ ਮਜ਼ਬੂਤ ਕਰਨ ਵਾਲੀ ਕਮੇਟੀ ਵੱਲੋਂ 'ਕੋਸਿਸਟ' ਪ੍ਰੋਗਰਾਮ (ਕਮੇਟੀ ਆੱਨ ਸਟ੍ਰੈਂਨਥਨਿੰਗ ਦਾ ਇੰਨਫ਼ਰਾਸਟ੍ਰਕਚਰ ਆੱਨ ਸਾਇੰਸ ਐਂਡ ਟੈਕਨਾੱਲੋਜੀ) ਅਧੀਨ ਚੁਣ ਲਿਆ ਗਿਆ ਹੈ।

'ਕੰਪਿਊਟਰ ਸਾਇੰਸ ਐਂਡ ਐਪਲੀਕੇਸ਼ਨਜ਼' ਦਾ ਸੈਂਟਰ ਕੰਪਿਊਟਰ ਸਾਇੰਸ ਅਤੇ ਐਪਲੀਕੇਸ਼ਨਜ਼ ਦਾ ਪੋਸਟ ਗ੍ਰੇਜੂਏਟ ਡਿਪਲੋਮਾ ਚਲਾ ਰਿਹਾ ਹੈ। ਸਾਰਕ (ਦਾ ਸਵੀਡਿਸ਼ ਏਜੰਸੀ ਫ਼ਾਰ ਰਿਸਰਚ ਕੋਆੱਪਰੇਸ਼ਨਜ਼) ਨੇ ਊਸ਼ਣ ਕਟਿਬੰਧ ਅਤੇ ਪਲਾਂਟ ਐਸੋਸੀਏਸ਼ਨ ਵਿਚ ਬਾਇਲਾੱਜੀਕਲ ਨਾਈਟਰੋਜਨ ਫ਼ਿਕਸੇਸ਼ਨ ਦੀ ਰਿਸਰਚ ਲਈ ਫ਼ੰਡ ਮੁਹੱਈਆ ਕੀਤੇ ਹਨ।

ਸੰਨ 1986 ਵਿਚ ਯੂ. ਜੀ. ਸੀ. ਨੇ ਕੈਮਿਸਟਰੀ ਵਿਭਾਗ ਨੂੰ ਅਗਲੇ ਪੰਜਾਂ ਸਾਲਾਂ ਲਈ ਕੈਮਿਸਟਰੀ ਵਿਚ ਡੀ. ਐਸ. ਏ. ਪ੍ਰੋਗਰਾਮ ਲਾਗੂ ਕਰਨ ਲਈ ਪੰਜਾਹ ਲੱਖ ਰੁਪਏ ਮਨਜ਼ੂਰ ਕੀਤੇ ਸਨ।

**ਸਮਾਜ ਵਿਗਿਆਨ**– ਸਮਾਜ ਵਿਗਿਆਨਾਂ ਅਤੇ ਮਾਨਵਿਕੀ ਸ਼ਾਸਤਰ ਦੇ ਇਥੇ 15 ਵਿਭਾਗ ਕੰਮ ਕਰ ਰਹੇ ਹਨ ਜਿਵੇਂ ਪ੍ਰਾਚੀਨ ਭਾਰਤੀ ਇਤਿਹਾਸ ਸੰਸਕ੍ਰਿਤੀ ਅਤੇ ਪੁਰਾਤੱਤਵ ਵਿਭਾਗ, ਅਰਥ ਸ਼ਾਸਤਰ ਵਿਭਾਗ, ਕੋਮਲ ਕਲਾਵਾਂ ਵਿਭਾਗ, ਭੂਗੋਲ ਵਿਭਾਗ; ਭਾਰਤੀ ਰੰਗਮੰਚ ਵਿਭਾਗ, ਰਾਜਨੀਤੀ ਸ਼ਾਸਤਰ ਵਿਭਾਗ; ਲੋਕ ਪ੍ਰਸ਼ਾਸਨ ਵਿਭਾਗ; ਮਨੋਵਿਗਿਆਨ ਵਿਭਾਗ, ਲਾਇਬ੍ਰੇਰੀ ਇਨਫ਼ਰਮੇਸ਼ਨ ਸਾਇੰਸ, ਦਰਸ਼ਨ ਵਿਭਾਗ, ਸੰਗੀਤ ਵਿਭਾਗ, ਸਮਾਜ ਸ਼ਾਸਤਰ ਵਿਭਾਗ। ਇਨ੍ਹਾਂ ਤੋਂ ਛੁੱਟ ਜਨਸੰਖਿਆ ਰਿਸਰਚ ਸੈਂਟਰ ਵੀ ਕੰਮ ਕਰ ਰਿਹਾ ਹੈ । ਗਾਂਧੀ ਅਧਿਐਨ ਵਿਭਾਗ ਅਤੇ ਸਮਾਜ ਸ਼ਾਸਤਰ ਵਿਭਾਗ ਯੂ. ਜੀ. ਸੀ. ਦੇ ਵਿਸ਼ੇਸ਼ ਸਹਾਇਤਾ ਪ੍ਰੋਗਰਾਮ ਅਧੀਨ ਸਵੀਕਾਰ ਕੀਤੇ ਗਏ ਹਨ । ਰਾਜਨੀਤੀ ਸ਼ਾਸਤਰ ਵਿਭਾਗ ਨੂੰ ਯੂ. ਜੀ. ਸੀ. ਕਹਸਿਪ (ਸੀ. ਓ. ਐਚ. ਐਸ. ਐਸ. ਆਈ. ਪੀ.) ਯੋਜਨਾ ਅਧੀਨ ਯੂਨੀਵਰਸਿਟੀ ਲੀਡਰਸ਼ਿਪ ਪ੍ਰੋਜੈਕਟ ਸੌਂਪਿਆ ਗਿਆ ਹੈ।

**ਵਿਵਸਾਇਕ ਪਾਠਕ੍ਰਮ**– ਵਿਵਸਾਇਕ ਪਾਠਕ੍ਰਮ ਨਾਲ ਸਬੰਧਤ 8 ਵਿਭਾਗ ਪੰਜਾਬ ਯੂਨੀਵਰਸਿਟੀ ਵਿਚ ਕੰਮ ਕਰ ਰਹੇ ਹਨ। ਇਹ ਹਨ–ਕੈਮੀਕਲ ਇੰਜੀਨੀਅਰਿੰਗ ਐਂਡ ਟੈਕਨਾੱਲੋਜੀ ਵਿਭਾਗ; ਕਾੱਮਰਸ ਐਂਡ ਬਿਜ਼ਨਸ ਮੈਨੇਜਮੈਂਟ ਵਿਭਾਗ; ਐਜੂਕੇਸ਼ਨ ਵਿਭਾਗ; ਮਾੱਸ ਕਮਿਊਨੀਕੇਸ਼ਨ ਵਿਭਾਗ; ਲਾਅ ਡਿਪਾਰਟਮੈਂਟ; ਲਾਇਬ੍ਰੇਰੀ ਸਾਇੰਸ; ਫਾਰਮਾਸਿਟੀਕਲ ਸਾਇੰਸਜ਼ ਵਿਭਾਗ ਅਤੇ ਫ਼ਿਜ਼ੀਕਲ ਐਜੂਕੇਸ਼ਨ ਵਿਭਾਗ। ਕੈਮੀਕਲ ਇੰਜੀਨੀਅਰਿੰਗ ਐਂਡ ਟੈਕਨਾੱਲੋਜੀ ਵਿਭਾਗ ਲਈ 'ਊਰਜਾ ਸਟੋਰ ਕਰਨ ਦੀ ਪ੍ਰਕ੍ਰਿਆ' ਦੇ ਵਿਕਾਸ ਹਿਤ 'ਦਾ ਟਾਟਾ ਐਨਰਜੀ ਰਿਸਰਚ ਇੰਸਟੀਚਿਊਟ, ਬੰਬਈ' ਨੇ ਸਥਰਘੱਤੀ ਰਕਮ ਮਨਜ਼ੂਰ ਕੀਤੀ ਹੈ ਜੋ ਪੜਾਉਵਾਰ ਖਰਚ ਕੀਤੀ ਜਾਣੀ ਹੈ।

**ਭਾਸ਼ਾਵਾਂ ਦੇ ਵਿਭਾਗ**– ਭਾਰਤੀ ਤੇ ਬਦੇਸ਼ੀ ਭਾਸ਼ਾਵਾਂ ਦੀ ਪੜ੍ਹਾਈ ਲਈ ਯੂਨੀਵਰਸਿਟੀ 10 ਵਿਭਾਗ ਚਲਾ ਰਹੀ ਹੈ । ਇਹ ਵਿਭਾਗ ਹਨ: ਅੰਗਰੇਜ਼ੀ, ਹਿੰਦੀ, ਪੰਜਾਬੀ ਅਧਿਐਨ ਸਕੂਲ (ਜਿਸ ਵਿਚ ਪੰਜਾਬੀ ਭਾਸ਼ਾ ਤੇ ਸਾਹਿਤ ਦੀ ਐਮ.ਏ. ਐਮ.ਫਿਲ ਤੇ ਪੀ. ਐਚ. ਡੀ. ਦੀ ਪੜ੍ਹਾਈ ਤੋਂ ਛੁੱਟ ਭਾਈ ਵੀਰ ਸਿੰਘ ਚੇਅਰ ਇਨ ਮਾਡਰਨ ਲਿਟਰੇਚਰ, ਸ਼ੇਖ ਬਾਬਾ ਫਰੀਦ ਚੇਅਰ ਆੱਫ਼ ਮਿਡੀਵਲ ਇੰਡੀਅਨ ਲਿਟਰੇਚਰ ਅਤੇ ਪੰਜਾਬੀ ਲੈਕਸੀਕੋਗ੍ਰਾਫੀ ਵਿਭਾਗ ਵੀ ਸ਼ਾਮਲ ਹਨ।) ਸੰਸਕ੍ਰਿਤ, ਫ਼ਰੈਂਚ ਜਰਮਨ, ਰਸ਼ੀਅਨ, ਸੈਂਟਰਲ ਏਸ਼ੀਅਨ ਸਟਡੀਜ਼ ਡਿਪਾਰਟਮੈਂਟ, ਸਾਊਥ ਇੰਡੀਅਨ ਲੈਂਗੂਏਜਜ਼ ਵਿਭਾਗ ਅਤੇ ਉਰਦੂ ਵਿਭਾਗ ਹਨ।

**ਚੇਅਰਜ਼**– ਸ਼ੇਖ਼ ਬਾਬਾ ਫਰੀਦ ਚੇਅਰ ਦੇ ਪਹਿਲੇ ਚੇਅਰਮੈਨ ਪ੍ਰਸਿੱਧ ਪੰਜਾਬੀ ਆਲੋਚਕ ਡਾ. ਅਤਰ ਸਿੰਘ ਸਨ। ਭਾਈ ਵੀਰ ਸਿੰਘ ਚੇਅਰ ਦੇ ਮੁੱਢਲੇ ਚੇਅਰਮੈਨ ਪ੍ਰਸਿੱਧ ਲੇਖਕ ਤੇ ਸਾਂਸਦ ਡਾ. ਵਿਸ਼ਵਾਨਾਥ ਤਿਵਾੜੀ ਸਨ ਅਤੇ ਇਸ ਤੋਂ ਛੁੱਟ ਦਇਆਨੰਦ ਚੇਅਰ ਆਫ਼ ਵੈਦਿਕ ਸਟਡੀਜ਼ ਵੀ ਹੈ ਜਿਸ ਉੱਤੇ ਪਹਿਲਾਂ ਪ੍ਰਸਿੱਧ ਵਿਦਵਾਨ ਡਾ. ਭਾਰਤੀਨ ਨੇ ਕੰਮ ਕੀਤਾ। ਸੰਨ 1983 ਤੋਂ ਗੁਰੂ ਰਵਿਦਾਸ ਚੇਅਰ ਆੱਫ਼ ਸੰਤ ਸਾਹਿਤ ਸਟਡੀਜ਼ ਕੰਮ ਕਰ ਰਹੀ ਹੈ ਤੇ ਇਸ ਦੇ ਮੁੱਢਲੇ ਪ੍ਰੋਫ਼ੈਸਰ ਤੇ ਚੇਅਰਮੈਨ ਪੰਜਾਬੀ ਦੇ ਪ੍ਰਸਿੱਧ ਆਲੋਚਕ ਡਾ. ਧਰਮਪਾਲ ਸਿੰਗਲ ਹਨ। ਸੰਸਕ੍ਰਿਤ ਵਿਭਾਗ ਵਿਚ ਇਕ ਕਾਲੀਦਾਸ ਚੇਅਰ ਸਥਾਪਤ ਹੋਈ ਹੈ ਜਿਸ ਦੇ ਪਹਿਲੇ ਚੇਅਰਮੈਨ ਡਾ. ਰਮਾਕਾਂਤ ਨਿਯੁਕਤ ਹੋਏ ਹਨ।

ਇਕ ਚੇਅਰ ਲਾਅ ਵਿਭਾਗ ਵਿਚ ਵੀ ਬਾਬਾ ਸਾਹਿਬ ਭੀਮਰਾਉ ਅੰਬੇਦਕਰ ਦੇ ਨਾਂ ਤੇ ਖੋਲ੍ਹੀ ਗਈ ਹੈ ਅਤੇ ਇਕ ਹੋਰ ਚੇਅਰ ਪ੍ਰਸਿੱਧ ਆਜ਼ਾਦੀ ਘੁਲਾਟੀਏ ਬਾਬਾ ਪ੍ਰਿਥਵੀ ਸਿੰਘ ਆਜ਼ਾਦ ਦੇ ਨਾਂ ਤੇ ਵੀ ਸਥਾਪਤ ਕੀਤੀ ਗਈ ਹੈ। ਬਹੁਤ ਲੰਬੇ ਸਮੇਂ ਤਕ ਨੋਬਲ ਇਨਾਮ ਜੇਤੂ ਰਵਿੰਦਰ ਨਾਥ ਟੈਗੋਰ ਦੀ ਯਾਦ ਵਿਚ ਵੀ ਇਕ ਚੇਅਰ ਫ਼ਾੱਰ ਨੈਸ਼ਨਲ ਇੰਟੈਗ੍ਰੇਸ਼ਨ ਕੰਮ ਕਰਦੀ ਰਹੀ ਹੈ ਜਿਸ ਉੱਤੇ ਪਹਿਲਾਂ ਡਾ. ਮੁਲਕ ਰਾਜ ਆਨੰਦ ਅਤੇ ਮਗਰੋਂ ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਕੰਮ ਕਰਦੇ ਰਹੇ ਪਰ ਦ੍ਵਿਵੇਦੀ ਜੀ ਦੇ ਸੇਵਾ ਮੁਕਤ ਹੋਣ ਮਗਰੋਂ ਇਹ ਚੇਅਰ ਭਰੀ ਨਹੀਂ ਗਈ। ਲਾਲਾ

ਲਾਜਪਤ ਰਾਏ ਚੇਅਰ ਅਤੇ ਸਟੇਟ ਬੈਂਕ ਆੱਫ਼ ਇੰਡੀਆ ਚੇਅਰਾਂ ਵੀ ਪੰਜਾਬ ਯੂਨੀਵਰਸਿਟੀ ਵਿਚ ਕੰਮ ਕਰਦੀਆਂ ਰਹੀਆਂ ਹਨ।

**ਹੁਸ਼ਿਆਰਪੁਰ ਕੇਂਦਰ**— ਸੰਸਕ੍ਰਿਤ ਅਤੇ ਇੰਡੋਲੋਜੀ ਦੇ ਅਧਿਐਨ ਲਈ ਹੁਸ਼ਿਆਰਪੁਰ ਵਿਖੇ ਇਕ ਵਿਭਾਗ ਵਿਸ਼ਵੇਸ਼ਰਾਨੰਦ ਵਿਸ਼ਵਬੰਧੂ ਇੰਸਟੀਚਿਊਟ ਆੱਫ਼ ਸੰਸਕ੍ਰਿਤ ਐਂਡ ਇੰਡੋਲੋਜੀਕਲ ਸਟਡੀਜ਼ ਵਿਭਾਗ ਕੰਮ ਕਰ ਰਿਹਾ ਹੈ। ਪ੍ਰਸਿੱਧ ਵੈਦਿਕ ਵਿਦਵਾਨ ਆਚਾਰੀਆ ਵਿਸ਼ਵਬੰਧੂ ਨੇ ਬਹੁਤ ਵੱਡੀ ਲਾਇਬ੍ਰੇਰੀ ਤੇ ਪੁਸਤਕਾਂ ਯੂਨੀਵਰਸਿਟੀ ਨੂੰ ਲਾਹੌਰ ਤੋਂ ਫ਼ਸਾਦਾਂ ਦੌਰਾਨ ਬਚਾ ਕੇ ਦਿੱਤੀਆਂ ਸਨ ਜਿਸ ਕਰ ਕੇ ਇਹ ਵਿਭਾਗ ਹੁਸ਼ਿਆਰਪੁਰ ਵਿਚ ਉਨ੍ਹਾਂ ਦੀ ਯਾਦ ਨੂੰ ਹੀ ਸਮਰਪਿਤ ਹੈ।

**ਗਾਂਧੀ ਭਵਨ**— ਗਾਂਧੀ ਭਵਨ ਯੂਨੀਵਰਸਿਟੀ ਦੀ ਕਮਲ ਫੁੱਲ ਵਰਗੀ ਛੱਤ ਵਾਲੀ ਇਕ ਬਹੁਤ ਹੀ ਆਲੀਸ਼ਾਨ ਇਮਾਰਤ ਹੈ। ਇਹ 1962 ਈ. ਵਿਚ ਤਿਆਰ ਹੋਈ ਸੀ। ਭਵਨ-ਨਿਰਮਾਣ ਕਲਾ ਦੀ ਦ੍ਰਿਸ਼ਟੀ ਤੋਂ ਇਸ ਦਾ ਵਿਸੇਸ਼ ਮਹੱਤਵ ਹੈ। ਇਸ ਭਵਨ ਦੇ ਤਿੰਨ ਭਾਗ ਹਨ। ਪਹਿਲੇ ਭਾਗ ਵਿਚ ਗਾਂਧੀ ਜੀ ਬਾਰੇ ਅਤੇ ਦੇਸ਼ ਦੇ ਸੁਤੰਤਰਤਾ ਇਤਿਹਾਸ ਬਾਰੇ ਬਹੁਤ ਹੀ ਵਧੀਆ ਲਾਇਬ੍ਰੇਰੀ; ਡਾਇਰੈੱਕਟਰ ਦਾ ਦਫ਼ਤਰ, ਸ਼ੋਧਾਰਥੀਆਂ ਦਾ ਕਮਰਾ ਅਤੇ ਇਕ ਵਾਚਨਾਲਾ ਹੈ । ਦੂਜੇ ਭਾਗ ਵਿਚ ਇਕ ਸੈਮੀਨਾਰ ਕਮਰਾ ਹੈ ਤੇ ਤੀਜੇ ਵਿਚ ਆਡੀਟੋਰੀਅਮ ਹੈ। ਭਵਨ ਦੇ ਚਾਰੇ ਪਾਸੇ ਤਾਜ਼ੇ ਪਾਣੀ ਦੇ ਚਸ਼ਮੇ ਹਨ ਜੋ ਸ਼ਾਮ ਨੂੰ ਹੋਰ ਵੀ ਰੰਗੀਨ ਬਣਾਉਂਦੇ ਹਨ।

**ਲਾਇਬ੍ਰੇਰੀ**— ਯੂਨੀਵਰਸਿਟੀ ਲਾਇਬ੍ਰੇਰੀ ਦਾ ਭਵਨ ਵੀ ਭਵਨ-ਨਿਰਮਾਣ ਕਲਾ ਪੱਖੋਂ ਬਹੁਤ ਵਧੀਆ ਇਮਾਰਤ ਹੈ ਜੋ ਉਸ ਸਮੇਂ 25 ਲੱਖ ਰੁਪਏ ਦੀ ਲਾਗਤ ਨਾਲ ਉਸਾਰੀ ਗਈ ਸੀ। ਇਹ ਪੰਜ ਮੰਜ਼ਲੀ ਇਮਾਰਤ ਹੈ । ਲਾਇਬ੍ਰੇਰੀ ਵਿਚ 6 ਲੱਖ ਦੇ ਕਰੀਬ ਪੁਸਤਕਾਂ ਅਤੇ ਹਜ਼ਾਰ ਤੋਂ ਉੱਪਰ ਦੁਰਲੱਭ ਹੱਥ ਲਿਖਤਾਂ ਹਨ । ਮਾਇਕ੍ਰੋਫਿਲਮ ਅਤੇ ਫ਼ੋਟੋਸਟੈਟ ਦਾ ਪ੍ਰਬੰਧ ਵੀ ਹੈ। ਇਸ ਵਿਚ 1200 ਦੇ ਕਰੀਬ ਦੇਸ਼ੀ ਬਦੇਸ਼ੀ ਜਰਨਲ ਮੰਗਵਾਏ ਜਾਂਦੇ ਹਨ। ਲੁਧਿਆਣਾ ਦੇ ਸਿਵਲ ਲਾਈਨਜ਼ ਖੇਤਰ ਵਿਚ ਇਕ ਐਕਸਟੈਂਸ਼ਨ ਲਾਇਬ੍ਰੇਰੀ ਹੈ ਅਤੇ ਇਕ ਯੂਨੀਵਰਸਿਟੀ ਲਾਇਬ੍ਰੇਰੀ ਹੁਸ਼ਿਆਰਪੁਰ ਵਿਚ ਵੀ ਹੈ ।

**ਈਵਨਿੰਗ ਕਾਲਜ**— ਗ੍ਰੈਜੂਏਟ ਅਤੇ ਪੋਸਟ-ਗ੍ਰੈਜੂਏਟ ਕਲਾਸਾਂ ਲਈ ਯੂਨੀਵਰਸਿਟੀ ਇਕ ਸੰਧਿਆਕਾਲੀਨ ਕਾਲਜ ਵੀ ਚਲਾ ਰਹੀ ਹੈ। ਹੁਣ ਇਸ ਦਾ ਨਾਂ ਬਦਲ ਕੇ ''ਡਿਪਾਰਟਮੈਂਟ ਆੱਫ਼ ਈਵਨਿੰਗ ਸਟੱਡੀਜ਼'' ਰੱਖ ਦਿੱਤਾ ਗਿਆ ਹੈ । ਇਹ ਕਰਮਚਾਰੀਆਂ ਦੀ ਸਹੂਲੀਅਤ ਨੂੰ ਮੁੱਖ ਰੱਖ ਕੇ ਚਲਾਇਆ ਗਿਆ ਹੈ । ਇਸ ਵਿਚ 1500 ਦੇ ਲਗਭਗ ਵਿਦਿਆਰਥੀ ਸਿੱਖਿਆ ਪਾ ਰਹੇ ਹਨ।

ਪੰਜਾਬ ਦੀ ਵੰਡ ਤੋਂ ਪਹਿਲਾਂ ਚੰਡੀਗੜ੍ਹ ਤੋਂ ਇਲਾਵਾ ਜਲੰਧਰ, ਰੋਹਤਕ ਅਤੇ ਸ਼ਿਮਲਾ ਵਿਖੇ ਵੀ ਈਵਨਿੰਗ ਕਾਲਜ ਚਲਦੇ ਸਨ।

ਇਸੇ ਤਰ੍ਹਾਂ ਪੰਜਾਬ ਵੰਡ ਤੋਂ ਪਹਿਲਾਂ ਪੰਜਾਬ ਯੂਨੀਵਰਸਿਟੀ ਸ਼ਿਮਲਾ, ਰੋਹਤਕ ਤੇ ਜਲੰਧਰ ਵਿਖੇ ਰੀਜਨਲ ਸੈਂਟਰ ਵੀ ਚਲਾ ਰਹੀ ਸੀ ਜੋ ਹੁਣ ਕ੍ਰਮਵਾਰ ਹਿਮਾਚਲ ਪ੍ਰਦੇਸ਼ ਯੂਨੀਵਰਸਿਟੀ, ਮਹਾਰਿਸ਼ੀ ਦਯਾਨੰਦ ਯੂਨੀਵਰਸਿਟੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅਧੀਨ ਚਲੇ ਗਏ ਹਨ।

**ਭਲਾਈ ਵਿਭਾਗ**— ਪੰਜਾਬ ਯੂਨੀਵਰਸਿਟੀ ਵਿਦਿਆਰਥੀਆਂ ਦੀ ਪੜ੍ਹਾਈ ਤੋਂ ਇਲਾਵਾ ਉਨ੍ਹਾਂ ਵਿਚ ਹੋਰ ਕਲਾਵਾਂ ਲਈ ਸ਼ੌਕ ਪੈਦਾ ਕਰਨ, ਭਾਸ਼ਣ, ਕਵਿਤਾ ਪ੍ਰਤਿਯੋਗਤਾ ਆਦਿ ਲਈ ਤਿਆਰ ਕਰਨ, ਉਨ੍ਹਾਂ ਦੀ ਸਿਹਤ ਦਾ ਧਿਆਨ ਰੱਖਣ ਅਤੇ ਅਨੁਸ਼ਾਸਨ ਆਦਿ ਗੁਣਾਂ ਲਈ ਬਹੁਤ ਸਾਰੇ ਭਲਾਈ ਵਿਭਾਗ ਵੀ ਚਲਾ ਰਹੀ ਹੈ ਜਿਵੇਂ ਕਿ ਭਾਈ ਕਨ੍ਹਈਆ ਹੈਲਥ ਸੈਂਟਰ, ਡਿਪਾਰਟਮੈਂਟ ਆੱਫ਼ ਯੂਥ ਵੈਲਫ਼ੇਅਰ, ਰੁਜ਼ਗਾਰ ਸੂਚਨਾ ਅਤੇ ਅਗਵਾਈ ਕੇਂਦਰ, ਬਦੇਸ਼ੀ ਸੂਚਨਾ ਕੇਂਦਰ, ਸਰੀਰਕ ਸਿੱਖਿਆ ਵਿਭਾਗ, ਸਪੋਰਟਸ ਵਿਭਾਗ, ਐਨ. ਸੀ. ਸੀ. ਆਦਿ।

**ਰਿਸਰਚ ਬੁਲਿਟਿਨ**— ਵੱਖ ਵੱਖ ਵਿਭਾਗ ਆਪੋ ਆਪਣੇ ਰਿਸਰਚ ਬੁਲਿਟਿਨ ਛਾਪਦਾ ਹੈ ਜਿਵੇਂ ਕਿ ਆਰਟਸ ਜਰਨਲ, ਸਾਇੰਸ ਜਰਨਲ, ਸੋਸ਼ਲ ਸਾਇੰਸਜ਼ ਰਿਸਰਚ ਜਰਨਲ, ਫ਼ਿਲਾਸਫੀ ਜਰਨਲ, ਪੰਜਾਬ ਯੂਨੀਵਰਸਿਟੀ ਮੈਨੇਜਮੈਂਟ ਰੀਵੀਊ ਆਦਿ ਕਾਫ਼ੀ ਪ੍ਰਚਲਿਤ ਹਨ । ਹਿੰਦੀ ਵਿਭਾਗ 'ਪਰਿਸ਼ੋਧ' ਨਾਂ ਹੇਠ ਅਤੇ ਪੰਜਾਬੀ ਵਿਭਾਗ 'ਪਰਖ' ਨਾਂ ਹੇਠ ਆਪਣੇ ਮੈਗਜ਼ੀਨ ਚਲਾਉਂਦਾ ਹੈ। ਲੋਕ ਸੰਪਰਕ ਵਿਭਾਗ ਜਿਥੇ ਵੱਖ ਵੱਖ ਵਿਭਾਗਾਂ ਵਿਚ ਤਾਲਮੇਲ ਕਰਦਾ ਹੈ ਉਥੇ ਯੂਨੀਵਰਸਿਟੀ ਦੀਆਂ ਖਬਰਾਂ ਰਾਹੀਂ ਪ੍ਰੈਸ ਨਾਲ ਵੀ ਚੰਗੇ ਸੰਬੰਧ ਰਖਦਾ ਹੈ। 'ਪੰਜਾਬ ਯੂਨੀਵਰਸਿਟੀ ਨਿਊਜ਼'' ਨਾਂ ਹੇਠ ਇਹ ਇਕ ਤ੍ਰੈਮਾਸਿਕ ਪਤ੍ਰਿਕਾ ਵੀ ਪ੍ਰਕਾਸ਼ਿਤ ਕਰਦਾ ਹੈ । ਇਸ ਵਿਚ ਯੂਨੀਵਰਸਿਟੀ ਦੇ ਵਿਭਾਗਾਂ ਵਿਚ ਹੋਣ ਵਾਲੀਆਂ ਅਤੇ ਸਬੰਧਤ ਕਾਲਜਾਂ ਵਿਚ ਹੋਣ ਵਾਲੀਆਂ ਗਤੀਵਿਧੀਆਂ ਬਾਰੇ ਚੰਗੀ ਚੋਖੀ ਸਮੱਗਰੀ ਦਿੱਤੀ ਜਾਂਦੀ ਹੈ।

**ਪ੍ਰੈੱਸ ਤੇ ਪਬਲੀਕੇਸ਼ਨ**— ਪੰਜਾਬ ਯੂਨੀਵਰਸਿਟੀ ਦਾ ਆਪਣਾ ਨਿੱਜੀ ਪ੍ਰਿੰਟਿੰਗ ਪ੍ਰੈਸ ਹੈ ਜਿਸ ਤੋਂ ਵੱਖ ਵੱਖ ਵਿਭਾਗਾਂ ਦੇ ਪ੍ਰਕਾਸ਼ਨ, ਰਿਸਰਚ ਬੁਲਿਟਿਨ ਅਤੇ ਪ੍ਰਸ਼ਾਸਨ ਸੰਬੰਧੀ ਲਿਖਣ ਸਮੱਗਰੀ ਆਦਿ ਛਪਦੀ ਹੈ । ਪਾਠ ਪੁਸਤਕਾਂ ਦੀ ਛਪਾਈ ਇਥੋਂ ਹੀ ਹੁੰਦੀ ਹੈ ਜਿਸ ਲਈ ਇਕ ਪਬਲੀਕੇਸ਼ਨ ਬੀਊਰੋ ਕੰਮ ਕਰ ਰਿਹਾ ਹੈ।

**ਰਿਜਨਲ ਰਿਸੋਰਸ ਸੈਂਟਰ**— ਇਹ ਸੈਂਟਰ ਸਮੁਦਾਇਕ ਸਿਹਤ ਸਿੱਖਿਆ, ਐਨ. ਐਸ. ਐਸ. ਪ੍ਰੋਗਰਾਮ ਅਫ਼ਸਰਾਂ ਦੀ ਸਿਖਲਾਈ, ਘਰੇਲੂ ਔਰਤਾਂ ਲਈ ਪ੍ਰੋਗਰਾਮ, ਸ੍ਵੈਸੇਵੀ ਵਰਕਰਾਂ ਲਈ ਲੀਡਰਸ਼ਿਪ, ਲਿਖਣ ਸਮੱਗਰੀ ਲਈ ਕਾਰਜਸ਼ਾਲਾਵਾਂ ਅਤੇ ਰਾਸ਼ਟਰੀ ਬਾਲਕ ਸਿੱਖਿਆ ਪ੍ਰੋਗਰਾਮ ਆਦਿ ਬਾਰੇ ਸੈਮੀਨਾਰ ਆਦਿ ਦਾ ਆਯੋਜਨ ਕਰਦਾ ਹੈ।

ਪੰਜਾਬ ਯੂਨੀਵਰਸਿਟੀ ਨੇ 1982 ਈ. ਵਿਚ ਆਪਣੀ ਜਨਮ ਸ਼ਤਾਬਦੀ ਬੜੀ ਸ਼ਾਨ ਨਾਲ ਮਨਾਈ ਸੀ । ਹੁਣ ਇਸ ਦੀ ਉਮਰ 122 ਵਰ੍ਹੇ ਹੋ ਚੁੱਕੀ ਹੈ ਅਤੇ ਇਹ ਵਿਸ਼ਵ ਭਰ ਵਿਚ ਮਸ਼ਹੂਰ ਯੂਨੀਵਰਸਿਟੀ ਹੈ। ਇਸ ਤੋਂ ਹੀ ਭਾਵੇਂ ਪੱਛਮੀ ਪੰਜਾਬ (ਲਾਹੌਰ) ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਕੁਰੂਕਸ਼ੇਤਰ ਯੂਨੀਵਰਸਿਟੀ, ਕੁਰੂਕਸ਼ੇਤਰ, ਦਯਾਨੰਦ ਯੂਨੀਵਰ- ਸਿਟੀ, ਰੋਹਤਕ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਅਤੇ ਹਿਮਾਚਲ ਪ੍ਰਦੇਸ਼ ਯੂਨੀਵਰਸਿਟੀ, ਸ਼ਿਮਲਾ ਆਦਿ ਯੂਨੀਵਰਸਿਟੀਆਂ ਆਪਣੀ ਵੱਖਰੀ ਹੋਂਦ ਕਾਇਮ ਕਰ ਚੁੱਕੀਆਂ ਹਨ ਪਰ ਇਸ ਸਾਰੀ ਵੰਡ ਪਿੱਛੋਂ ਵੀ ਪੰਜਾਬ ਯੂਨੀਵਰਸਿਟੀ ਇਸ ਇਲਾਕੇ ਦੀ ਇਕ ਸਿਰਮੌਰ ਯੂਨੀਵਰਸਿਟੀ ਗਿਣੀ ਜਾਂਦੀ ਹੈ।

-ਡਾ ਧਰਮਪਾਲ ਸਿੰਗਲ

**ਪੰਜਾਬ ਵਿਚ ਹਿੰਦੂ ਧਰਮ** : 'ਹਿੰਦੂ' ਸ਼ਬਦ ਸੁਦੇਸ਼ੀ (Indigenous) ਨਹੀਂ ਹੈ। ਇਹ ਸ਼ਬਦ ਸਿੰਧ ਘਾਟੀ ਵਿਚ ਰਹਿਣ ਵਾਲੇ ਲੋਕਾਂ ਲਈ ਉਨ੍ਹਾਂ ਬਦੇਸ਼ੀਆਂ ਨੇ ਘੜਿਆ ਜਿਹੜੇ ਹਿਮਾਲਾ ਦੇ ਪੂਰਬੀ ਪੱਛਮੀ ਦੱਰਿਆਂ ਰਾਹੀਂ ਭਾਰਤ ਵਿਚ ਆਏ ਸਨ। ਭਾਰਤ ਦੀ ਪ੍ਰਾਚੀਨ ਸਭਿਅਤਾ ਦੇ ਵਿਕਾਸ ਸਬੰਧੀ ਬਹੁਤ ਸਾਰੇ ਨਮੂਨੇ ਮਹਿੰਜੋਦੜੋ (ਸਿੰਧ ਦੇ ਲਰਕਾਨਾ ਜ਼ਿਲ੍ਹੇ) ਅਤੇ ਹੜੱਪਾ (ਪੱਛਮੀ ਪੰਜਾਬ ਦੇ ਮਿੰਟਗੁਮਰੀ ਜ਼ਿਲ੍ਹੇ) ਵਿਚ ਖੁਦਾਈ ਤੋਂ ਬਾਅਦ ਪ੍ਰਾਪਤ ਹੋਏ ਹਨ। ਇਨ੍ਹਾਂ ਤੋਂ ਪ੍ਰਮਾਣਿਤ ਹੋ ਜਾਂਦਾ ਹੈ ਕਿ ਸਿੰਧ ਘਾਟੀ ਦੇ ਉੱਚੀ ਤਹਿਜ਼ੀਬ ਵਾਲੇ ਵਸਨੀਕ ਲਈ 'ਹਿੰਦੂ' ਸ਼ਬਦ ਵਰਤਿਆ ਜਾਣ ਲਗ ਪਿਆ ।

ਭਾਰਤ ਦੇ ਲਹਿੰਦੇ ਵੱਲ ਸਿੰਧ ਦਰਿਆ ਹੈ ਅਤੇ ਚੜ੍ਹਦੇ ਵੱਲ ਜਮਨਾ ਹੈ । ਇਨ੍ਹਾਂ ਦੋਹਾਂ ਦੇ ਵਿਚਕਾਰ ਸਤਲੁਜ, ਬਿਆਸ, ਰਾਵੀ, ਜਿਹਲਮ ਅਤੇ ਝਨਾਂ ਪੰਜ ਦਰਿਆ ਹਨ। ਇਸ ਪ੍ਰਕਾਰ ਸੱਤ ਦਰਿਆਵਾਂ ਦੀ ਧਰਤੀ ਨੂੰ 'ਸਪਤ ਸਿੰਧੂ' ਆਖਿਆ ਜਾਂਦਾ ਸੀ । ਇਕ ਇਤਿਹਾਸਕਾਰ ਨੇ 'ਸਪਤ ਸਿੰਧੂ' ਤੋਂ 'ਹਫ਼ਤ ਹਿੰਦੂ' ਅਤੇ ਉਸੇ ਤੋਂ (ਧਰਮ ਵਾਚਕ) ਇਕੱਲਾ ਹਿੰਦੂ ਸ਼ਬਦ ਦੇ ਪ੍ਰਚਲਣ ਬਾਰੇ ਹੇਠ ਲਿਖੇ ਵੇਰਵੇ ਦਿੱਤੇ ਹਨ :-

''ਹਿਮਾਲਿਆ ਤੋਂ ਲੈ ਕੇ ਸਮੁੰਦਰ ਤਕ ਫੈਲੇ ਉਪ-ਮਹਾਂਦੀਪ ਨੂੰ ਹਿੰਦੂ ਲੋਕ, ਇਕ ਪੌਰਾਣਿਕ ਰਾਜਾ ਦੇ ਨਾਂ ਉੱਤੇ 'ਭਾਰਤ ਵਰਸ਼' ਸਦਦੇ ਹਨ । ਇਸ ਨੂੰ 'ਜੰਬੂ ਦੀਪ' ਵੀ ਆਖਿਆ ਜਾਂਦਾ ਸੀ....ਯੂਨਾਨੀਆਂ ਨੇ ਇਸ ਨੂੰ 'ਇੰਡੀਆ' ਨਾਂ ਦਿੱਤਾ। ਇਹ ਪੁਰਾਣੇ ਫ਼ਾਰਸੀ ਪੁਰਾਲੇਖਾਂ ਦੇ ''ਹਿ (ਨ) ਦੂ' ਨਾਲ ਮੇਲ ਖਾਂਦਾ ਹੈ । ਵੇਦਾਂ ਅਤੇ ਵੇਦਾਂਗਾ ਵਿਚ ਆਰੀਆਂ ਦੇ ਦੇਸ਼ ਦਾ ਨਾਮਕਰਣ 'ਸਪਤ ਸਿੰਧੂ' ਅਤੇ 'ਹਫ਼ਤ ਹਿੰਦੂ' ਕੀਤਾ ਗਿਆ ਹੈ । ਇਹ ਸ਼ਬਦ ਉਸ ਮਹਾਨ ਨਦੀ ਸਿੰਧ ਤੋਂ ਲਏ ਗਏ ਹਨ ਜਿਹੜੀ ਕਿ ਉਸ ਉਪ-ਮਹਾਂ-ਦੀਪ ਦਾ ਸਭ ਤੋਂ ਵਧ ਦਿਲ-ਖਿੱਚਵਾਂ ਤੇ ਪ੍ਰਭਾਵਸ਼ਾਲੀ ਅੰਗ ਹੈ ਜਿਥੇ ਕਿ ਸਭ ਤੋਂ ਪੁਰਾਣੀ ਸਭਿਅਤਾ ਪਨਪੀ ਤੇ ਵਧੀ-ਫੁਲੀ ਹੈ । ਮੱਧਕਾਲ ਦੇ ਲਿਖਾਰੀਆਂ ਦੀਆਂ ਰਚਨਾਵਾਂ ਵਿਚ ਵਰਤੇ ਗਏ 'ਹਿੰਦ' ਅਤੇ 'ਹਿੰਦੁਸਤਾਨ' (ਦੇਸ਼ ਲਈ) ਸ਼ਬਦ 'ਹਿੰਦੂ' ਸ਼ਬਦ ਨਾਲ ਡੂੰਘਾ ਸਬੰਧ ਰੱਖਦੇ ਹਨ।''

ਹਿੰਦੂ ਧਰਮ ਦੇ ਜਨਮ ਬਾਰੇ ਨਿਸ਼ਚਿਤ ਰੂਪ ਵਿਚ ਕੁਝ ਵੀ ਆਖਣਾ ਬੜਾ ਔਖਾ ਕੰਮ ਹੈ । ਲੂਈ ਹੀਨੋ ਨਾਂ ਦੇ ਇਕ ਅੰਗਰੇਜ਼ ਵਿਦਵਾਨ ਅਨੁਸਾਰ ਹਿੰਦੂ ਧਰਮ ਦਾ ਜਨਮ ਉਸ ਵੇਲੇ ਹੋਇਆ ਜਦੋਂ ਕਿ ਵੈਦਿਕ ਕਰਮਕਾਂਡ (Vedic Rituals) ਸਬੰਧੀ ਮੂਲ ਕਾਰਜਾਂ ਦਾ ਅੰਤ ਹੋ ਜਾਣ ਕਾਰਨ ਪੁਰਾਣਾ ਵੈਦਿਕ ਢਾਂਚਾ ਖੇਰੂੰ ਖੇਰੂੰ ਹੋ ਗਿਆ । ਇਹ ਘਟਨਾ ਈਸਾ ਮਸੀਹ ਦੇ ਜਨਮ ਤੋਂ 400 ਤੋਂ 600 ਵਰ੍ਹੇ ਪਹਿਲਾਂ ਕਿਸੇ ਵੇਲੇ ਵਾਪਰੀ ਹੋਵੇਗੀ।

ਭਾਰਤਵਰਸ਼ ਲਈ 'ਆਰਯਵਰੰਤ' (आर्यावर्त) ਸ਼ਬਦ ਦੀ ਵਰਤੋਂ ਕਰਨ ਵਾਲੇ ਮਹਾਰਿਸ਼ੀ ਦਯਾਨੰਦ ਨੇ 1880 ਈ. ਵਿਚ ਆਖਿਆ ਸੀ ਕਿ 'ਆਰੀਆ ਮਤ' (ਅਰਥਾਤ 'ਹਿੰਦੂ ਮਤ') ਦੀ ਸਥਾਪਨਾ ਉਸ ਵਰ੍ਹੇ ਤੋਂ 1,96,108,152,1976 ਸਾਲ ਪਹਿਲਾਂ ਹੋਈ ਸੀ । ਹਿੰਦੁਸਤਾਨ ਦੇ ਧਾਰਮਿਕ ਗ੍ਰੰਥਾਂ ਵਿਚ 'ਹਿੰਦੂ ਧਰਮ' ਨੂੰ ਹੀ 'ਵੈਦਿਕ ਧਰਮ' (ਵੇਦਾਂ ਵਿਚ ਦੱਸਿਆ ਧਰਮ) ਜਾਂ ਸਦੀਵੀ ਚਲਣ ਵਾਲਾ 'ਸਨਾਤਨ ਧਰਮ' ਆਖਿਆ ਗਿਆ ਹੈ। ਇਸ ਹਿਸਾਬ ਨਾਲ ਹਿੰਦੂ ਧਰਮ ਦੀ ਸ਼ੁਰੂਆਤ ਈਸਾ ਮਸੀਹ ਤੋਂ ਵੀ ਲਗਭਗ ਦੋ ਅਰਬ ਵਰ੍ਹੇ ਪਹਿਲਾਂ ਹੋਈ ਸਿੱਧ ਹੁੰਦੀ ਹੈ। ਸੁਆਮੀ ਭਾਰਤੀ ਕ੍ਰਿਸ਼ਨ ਇੰਨੀ ਉੱਚੀ ਉਡਾਰੀ ਨਹੀਂ ਮਾਰਦੇ । ਉਹ ਹਿੰਦੂ ਧਰਮ ਨੂੰ 'ਸਨਾਤਨ ਵੈਦਿਕ ਧਰਮ' ਆਖ ਕੇ ਇਕ ਮੱਧ ਮਾਰਗੀ ਵਾਂਗ ਇਸ ਦੀ ਉਤਪਤੀ ਅਤੇ ਸਰੂਪ ਦੀ ਚਰਚਾ ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ:

''ਸਾਡਾ ਸਨਾਤਨ ਵੈਦਿਕ ਧਰਮ ਆਪਣੀਆਂ ਸਮੂਹ ਅਨੁਭਵਾਂ ਵਾਲੀ ਅਮਲਦਾਰੀ (All-Comprehending Jurisdiction) ਵਿਚ ਗਿਆਨ ਦੇ ਸਮੂਹ ਵਿਭਾਗਾਂ ਨੂੰ ਸ਼ਾਮਲ ਕਰਦਾ ਹੈ ਜਿਨ੍ਹਾਂ ਨੂੰ ਆਧੁਨਿਕ ਸ਼ਬਦਾਵਲੀ ਵਿਚ ਪੱਕੇ ਵਿਗਿਆਨ (Positive Sciences) ਸੱਦਿਆ ਜਾਂਦਾ ਹੈ।...ਜਿਵੇਂ ਈਸਾ ਮਸੀਹ (Christ) ਹਜ਼ਰਤ ਮੁਹੰਮਦ, ਜ਼ਰਸੁਤ (Zoroaster) ਅਤੇ ਮਹਾਤਮਾ ਬੁੱਧ ਦੇ ਧਰਮਾਂ ਦਾ ਅਰਥ ਕ੍ਰਮਵਾਰ ਈਸਾ, ਮੁਹੰਮਦ, ਜਰਸੁਤ ਅਤੇ ਬੁੱਧ ਰਾਹੀਂ ਸਥਾਪਤ ਧਰਮ ਹਨ; ਠੀਕ ਉਵੇਂ ਜਿਵੇਂ ਸਨਾਤਨ ਧਰਮ ਦਾ ਅਰਥ ਹੈ: 'ਇਕ ਅਨੰਤ' (Eternal one) ਨੇ ਜਿਸ ਦੀ ਬੁਨਿਆਦ ਧਰੀ ਹੈ । ਇਹ 'ਇਕ ਅਨੰਤ' ਖ਼ੁਦ ਪਰਮਾਤਮਾ ਹੈ ਅਤੇ ਇਹ ਕੋਈ ਇਨਸਾਨ ਨਹੀਂ ਹੈ ਜਿਸ ਦਾ ਕਿ ਬਾਅਦ ਵਿਚ ਜਨਮ ਹੋਇਆ ਹੋਵੇ।''

ਹਿੰਦੂਆਂ ਦੀਆਂ ਪੂਜਾ-ਪਾਠ ਸਬੰਧੀ ਵਿਧੀਆਂ ਅਤੇ ਰੀਤ ਰਿਵਾਜਾਂ ਨੂੰ ਵੇਖ ਕੇ ਪੱਛਮੀ ਵਿਦਵਾਨਾਂ ਅਤੇ ਮੁਸਲਮਾਨ ਵਿਚਾਰਕਾਂ ਵਿਚੋਂ ਕੋਈ ਹਿੰਦੂ ਧਰਮ ਨੂੰ 'ਬ੍ਰਾਹਮਣਵਾਦੀ' ਕੋਈ 'ਮੂਰਤੀ-ਪੂਜਕ' ਅਤੇ ਕੋਈ 'ਅੰਧ-ਪਰੰਪਰਾਵਾਦੀ' ਸਦਦੇ ਰਹੇ ਹਨ। ਭਾਈ ਕਾਨ੍ਹ ਸਿੰਘ ਨੇ 'ਮਹਾਨ ਕੋਸ਼' ਵਿਚ 'ਹਿੰਦੂ' ਸ਼ਬਦ ਦੇ ਸਰੂਪ ਅਤੇ ਵਿਆਖਿਆ ਬਾਰੇ ਲਿਖਿਆ ਹੈ : ''ਸਿੰਧੂ (ਹਿੰਦ) ਨਦੀ ਦੇ ਆਸ ਪਾਸ ਰਹਿਣ ਵਾਲੇ ਉਹ ਪ੍ਰਾਚੀਨ ਲੋਕ ਜੋ ਆਰੀਆ ਕਹਾਉਂਦੇ ਹਨ। ਬਦੇਸ਼ੀਆਂ ਨੇ ਇਨ੍ਹਾਂ ਨੂੰ ਹਿੰਦੂ ਲਿਖਿਆ ਹੈ । ਹੁਣ ਸਾਰੇ ਭਾਰਤ ਵਾਸੀਆਂ ਲਈ ਇਹ ਸ਼ਬਦ ਵਰਤਿਆ ਜਾ ਸਕਦਾ ਹੈ।''

ਵੈਦਿਕ ਧਰਮ ਧਾਰਨ ਵਾਲਾ 'ਹਿੰਦੂ' ਪਦ ਦੀ ਨਿਰਦੋਸ਼ ਵਿਆਖਿਆ ਹੁਣ ਤਾਈਂ ਕੋਈ ਨਹੀ ਕਰ ਸਕਿਆ, ਇਸ ਲਈ ਸਾਡੀ ਸਮਰਥਾ ਤੋਂ ਵੀ ਬਾਹਰ ਹੈ ਪਰ ਵਿਸ਼ੇਸ਼ ਕਰ ਕੇ ਹਿੰਦੂ ਦਾ ਲੱਛਣ ਇਹ ਮੰਨਿਆ ਗਿਆ ਹੈ ਕਿ ਜੋ ''ਚਾਰ ਵਰਣਾਂ ਦੀ ਮਰਿਯਾਦਾ ਰਖਦਾ, ਵੇਦਾਂ ਨੂੰ ਧਰਮ ਪੁਸਤਕ ਮੰਨਦਾ ਅਤੇ ਗਊ ਦਾ ਮਾਸ ਨਹੀਂ ਖਾਂਦਾ, ਉਹ ਹਿੰਦੂ ਹੈ''।

ਸੰਸਾਰ ਦੇ ਪ੍ਰਸਿੱਧ ਦਾਰਸ਼ਨਿਕ ਅਤੇ ਭਾਰਤ ਦੇ ਸਵਰਗ ਵਾਸੀ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਨੇ ਇਕ ਵਿਚਾਰ ਪ੍ਰਣਾਲੀ ਨਾਲੋਂ ਜ਼ਿਆਦਾ ਇਸ ਨੂੰ ਇਕ ਜੀਵਨ ਮਾਰਗ ਦੱਸਿਆ ਹੈ। ਉੱਘੇ ਕ੍ਰਾਂਤੀਕਾਰੀ ਲਾਲਾ ਹਰਦਿਆਲ ਦਾ ਕਥਨ ਹੈ ਕਿ 'ਹਿੰਦੂ' ਕੋਈ 'ਧਰਮ' ਨਹੀਂ ਹੈ ਸਗੋਂ ਉਹ ਤਾਂ ਇਕ ਸਭਿਆਚਾਰ ਅਤੇ ਇਕ 'ਰਾਸ਼ਟਰ-ਸਮੂਹ' ਦਾ ਨਾਂ ਹੈ।

**ਇਸਲਾਮੀ ਰਾਜ ਤੋਂ ਪਹਿਲਾਂ ਪੰਜਾਬੀ ਹਿੰਦੂਆਂ ਦੇ ਕਾਰਨਾਮੇ**– ਇਨ੍ਹਾਂ ਤੱਥਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਅਨੇਕ ਪੁਰਾਣੇ ਨਾਵਾਂ ਅਤੇ ਉਪਮਾਵਾਂ ਵਾਲਾ ''ਹਿੰਦੂ ਧਰਮ'' ਨਿਰੋਲ ਪੰਜਾਬ ਦਾ ਹੀ ਜੰਮ ਪਲ ਹੈ । ਭਾਰਤ ਦੇ ਸਰਹੱਦੀ ਇਲਾਕਿਆਂ ਦੇ ਮੁੱਢਲੇ ਅਤੇ ਮੱਧਕਾਲੀ ਘੱਲੂਘਾਰਿਆਂ ਦੇ ਸੂਰਮਿਆਂ ਦੀ ਰਾਮ

ਕਹਾਣੀ ਹੀ ਪੰਜਾਬੀ ਹਿੰਦੂਆਂ ਦਾ ਰਾਜਨੀਤਿਕ ਇਤਿਹਾਸ ਹੈ। 326 ਈ. ਪੂ. ਵਿਚ ਮਕਦੂਨੀਆ ਵਾਸੀ ਸਿਕੰਦਰ ਦੀ ਸਾਮਰਾਜਵਾਦੀ ਲਾਲਸਾ ਉਸ ਨੂੰ ਭਾਰਤ ਵੱਲ ਖਿੱਚ ਲਿਆਈ ਭਾਵੇਂ ਉਸ ਵੇਲੇ ਤਕਸ਼ਿਲਾ ਦੇ ਹਿੰਦੂ ਰਾਜਾ ਅੰਭੀ ਨੇ ਰਾਜਾ ਪੋਰਸ ਦਾ ਸਾਥ ਨਹੀਂ ਦਿੱਤਾ, ਫ਼ਿਰ ਵੀ ਬਹਾਦਰ ਪੋਰਸ ਨੇ ਯੂਨਾਨੀ ਫ਼ੌਜਾਂ ਦਾ ਡਟ ਕੇ ਮੁਕਾਬਲਾ ਕੀਤਾ । ਬਰਸਾਤੀ ਮੌਸਮ ਕਾਰਨ ਆਪਣੇ ਹਾਥੀਆਂ ਦੇ ਚਿੱਕੜ ਵਿਚ ਫਸ ਜਾਣ ਕਾਰਨ ਭਾਵੇਂ ਰਾਜਾ ਪੋਰਸ ਹਾਰ ਗਿਆ ਪਰ ਜਦ ਸਿਕੰਦਰ ਨੇ ਉਸ ਨੂੰ ਆਪਣੇ ਖੇਮੇ ਵਿਚ ਸੱਦ ਕੇ ਪੁੱਛਿਆ ਕਿ ਉਸ ਨਾਲ ਕਿਹੋ ਜਿਹਾ ਸਲੂਕ ਕੀਤਾ ਜਾਵੇ ਤਾਂ ਪੋਰਸ ਦਾ ਉੱਤਰ ਸੀ "ਜਿਵੇਂ ਇਕ ਰਾਜਾ ਦੂਜੇ ਰਾਜੇ ਨਾਲ ਕਰਦਾ ਹੈ।"

ਜ਼ੰਜੀਰਾਂ ਵਿਚ ਜਕੜੇ ਪੋਰਸ ਦਾ ਇਹ ਜਵਾਬ ਸੁਣ ਕੇ ਸਿਕੰਦਰ ਨੇ ਉਸ ਵੱਲ ਦੋਸਤੀ ਦਾ ਹੱਥ ਵਧਾਇਆ । ਅੱਜ ਵੀ ਜਦੋਂ ਕਦੇ ਸਾਰੇ ਦੇਸ਼ ਤੇ ਸੰਕਟ ਆਉਂਦਾ ਹੈ ਤਾਂ ਇਹੋ ਸਵੈਮਾਨ ਭਰਪੂਰ ਕਿੱਸਾ ਭਾਰਤੀਆਂ ਦੇ ਜੋਸ਼ ਨੂੰ ਜਗਾ ਦਿੰਦਾ ਹੈ।

ਪੰਜਾਬ ਛੱਡਣ ਵੇਲੇ ਸਿਕੰਦਰ ਨੇ ਫ਼ਿਲਿਪਸ ਨੂੰ ਪੱਛਮੀ ਪੰਜਾਬ ਵਿਚ ਆਪਣਾ ਨੁਮਾਇੰਦਾ (Satrap) ਨਿਯੁਕਤ ਕੀਤਾ ਪਰ ਉਹ ਮੋਰੀਆ ਰਾਜ ਦੀ ਬੁਨਿਆਦ ਪੰਜਾਬ ਦੀ ਧਰਤੀ ਤੇ ਰੱਖਣ ਵਾਲੇ, ਚੰਦਰ ਗੁਪਤ ਮੋਰੀਆ ਦੇ ਹੱਥੋਂ ਮਾਰਿਆ ਗਿਆ । ਰਾਜਾ ਚੰਦਰ ਗੁਪਤ ਤਕਸ਼ਿਲਾ ਆਸ਼ਰਮ ਦੇ ਉੱਘੇ ਸਿਆਸਤਦਾਨ ਚਾਣਕਯ (ਕੌਟਿਲਯ) ਦਾ ਸ਼ਾਗਿਰਦ ਅਤੇ ਸੰਸਾਰ ਪ੍ਰਸਿੱਧ ਸਮਰਾਟ ਅਸ਼ੋਕ ਦਾ ਦਾਦਾ ਸੀ।

ਮੋਰੀਆ ਸਾਮਰਾਜ ਦੀ ਸਮਾਪਤੀ ਮਗਰੋਂ ਯੂਨਾਨੀਆਂ ਦੇ ਹਮਲੇ ਫ਼ਿਰ ਸ਼ੁਰੂ ਹੋ ਗਏ । ਮੀਨਾਨਡਰ ਨੇ ਸਿਆਲਕੋਟ ਉੱਤੇ ਅਤੇ ਅੰਤੀਲਕਦੀਜ਼ ਨੇ ਤਕਸ਼ਿਲਾ ਉੱਤੇ ਕਬਜ਼ਾ ਕਰ ਲਿਆ ਪਰ ਹਿੰਦੂ ਜਥੇਬੰਦੀ ਨੇ ਪਹਿਲੀ ਸਦੀ ਈਸਵੀ ਵਿਚ ਪੰਜਾਬ ਵਿਚੋਂ ਯੂਨਾਨੀ ਰਾਜ ਦੀਆਂ ਜੜ੍ਹਾਂ ਪੁੱਟ ਦਿੱਤੀਆਂ। ਮੱਧ ਏਸ਼ੀਆ ਦੇ ਹਮਲਾਵਰ ਹੂਨਾਂ ਨਾਲ ਉਦੋਂ ਦੇ ਗੁਪਤ ਬੰਸ ਦੇ ਰਾਜਿਆਂ ਨੇ ਲੋਹਾ ਲਿਆ। ਉਸ ਵੇਲੇ ਭਾਵੇਂ ਹਿੰਦੂ ਸ਼ਕਤੀ ਸੰਗਠਿਤ ਨਹੀਂ ਸੀ, ਫ਼ਿਰ ਵੀ ਹਰਸ਼ਵਰਧਨ ਨੇ ਕੁਰੂਕਸ਼ੇਤਰ ਤੇ ਅਧਿਕਾਰ ਬਣਾਈ ਰੱਖਿਆ ਅਤੇ ਉਸ ਨੂੰ ਗੁਪਤ ਸਾਮਰਾਜ ਦੀ ਰਾਜਧਾਨੀ ਹੋਣ ਦਾ ਦਾ ਮਾਣ ਬਖ਼ਸ਼ਿਆ।

**ਇਸਲਾਮੀ ਹੱਲਿਆਂ ਵੇਲੇ ਪੰਜਾਬੀ ਹਿੰਦੂਆਂ ਦੀ ਸਥਿਤੀ**— ਸੰਨ 712 ਵਿਚ ਸਿੰਧ ਦੇ ਮੁਹਿਆਲ ਬ੍ਰਾਹਮਣ ਰਾਜਾ ਦਾਹਰ ਦੀ ਟੱਕਰ ਮੁਹੰਮਦ-ਬਿਨ ਕਾਸਿਮ ਨਾਲ ਹੋਈ । ਇਸ ਵਿਚ ਰਾਜਾ ਦਾਹਰ ਸ਼ਹੀਦ ਹੋ ਗਿਆ ਪਰ ਉਸ ਦੀਆਂ ਧੀਆਂ ਪਰਮਾਲ ਅਤੇ ਸੂਰਯ ਦੇਵੀ ਨੇ ਮਰਦਾਨਾ ਲਿਬਾਸ ਪਹਿਨ ਕੇ ਅਰਬ ਫ਼ੌਜ ਨਾਲ ਖ਼ੂਬ ਬਹਾਦਰੀ ਨਾਲ ਲੜੀਆਂ ਅਤੇ ਪਿਤਾ ਵਾਂਗ ਆਪਣੀ ਜਾਨ ਵਾਰ ਦਿੱਤੀ।

ਸੱਤਵੀਂ ਸਦੀ ਈਸਵੀ ਵਿਚ ਕਸ਼ਮੀਰ ਗੰਗਾ ਵਾਦੀ ਵਿਚ ਇਕ ਮਹਾਨ ਸ਼ਕਤੀ ਬਣ ਚੁਕਿਆ ਸੀ । ਪੰਜਾਬ ਵਿਚ ਗੁਰਜਰਾਂ ਦਾ ਰਾਜ ਸੀ ਅਤੇ ਸਿੰਧ ਦੇ ਕੰਢੇ ਤੇ ਉਦਭਾਂਡਪੁਰਾ (ਉਡ) ਵਿਚ ਹਿੰਦੂ ਬ੍ਰਾਹਮਣ ਸ਼ਾਹੀਆਂ ਦਾ ਰਾਜ ਸੀ । ਪਹਿਲਾਂ ਸ਼ਾਹੀਆਂ ਦੀ ਰਾਜਧਾਨੀ ਕਾਬੁਲ ਨਗਰ ਵਿਚ ਸੀ ਪਰ ਜਦ ਸੁਫ਼ਾਰੀਦ ਯਾਕੂਬ ਨੇ 870 ਈ. ਵਿਚ ਕਾਬੁਲ ਉੱਤੇ ਕਬਜ਼ਾ ਕਰ ਲਿਆ ਤਾਂ ਸ਼ਾਹੀਆਂ ਨੇ ਉਦਭਾਂਡਪੁਰਾ ਵਿਚ ਆਪਣੀ ਰਾਜਧਾਨੀ ਸਥਾਪਤ ਕਰ ਲਈ । ਇਹ ਸਥਾਨ ਅਟਕ ਤੋਂ ਉਪਰਲੇ ਪਾਸੇ ਲਗਭਗ 20 ਕਿ.ਮੀ. ਦੂਰ ਸੀ।

ਕਸ਼ਮੀਰ ਵਿਚ ਕਕਰੋਟਾ ਰਾਜਬੰਸ ਦਾ ਮੋਢੀ ਰਾਜਾ ਦੁਰਲਭ ਵਰਧਨ ਸੀ। ਉਸ ਬੰਸ ਦਾ ਸਫ਼ਾਇਆ ਹੋਣ ਮਗਰੋਂ 855 ਈ. ਤੋਂ ਉਤਪਲ ਬੰਸ ਦਾ ਰਾਜ ਸ਼ੁਰੂ ਹੋਇਆ। ਇਸ ਰਾਜਬੰਸ ਦੇ ਮੋਢੀ ਅਵੰਤੀ ਵਰਮਨ ਦਾ ਪੁੱਤਰ ਸ਼ੰਕਰ ਵਰਮਨ ਸੀ। ਉਸ ਨੇ ਸਿੰਧ ਅਤੇ ਪੰਜਾਬ ਵਿਚ ਲੋਕਾਂ ਕੋਲੋਂ ਜ਼ਬਰਦਸਤੀ ਧਨ ਦੀ ਉਗਰਾਹੀ ਸ਼ੁਰੂ ਕਰ ਦਿੱਤੀ । ਲੋਕ ਸ਼ਕਤੀ ਅੱਗੇ ਉਸ ਦੀ ਕੁਝ ਨਾ ਚੱਲੀ ਤੇ ਉਹ ਮਾਰਿਆ ਗਿਆ । ਇਹ ਘਟਨਾ ਆਧੁਨਿਕ ਹਜ਼ਾਰਾ ਜ਼ਿਲ੍ਹੇ (ਪਾਕਿਸਤਾਨ) ਦੇ ਉਰਸ਼ਾ ਨਾਂ ਦੇ ਸਥਾਨ ਤੇ ਵਾਪਰੀ।

ਉਦਭਾਂਡਪੁਰਾ ਦੇ ਬ੍ਰਾਹਮਣ ਸ਼ਾਹੀ ਰਾਜਬੰਸ ਦਾ ਮੋਢੀ ਲਲੀਆਂ ਸ਼ਾਹੀ ਸੀ । ਇਨ੍ਹਾਂ ਸ਼ਾਹੀ ਰਾਜਿਆਂ ਦੀਆਂ ਕਸ਼ਮੀਰ ਦੇ ਰਾਜਿਆਂ ਨਾਲ ਰਿਸ਼ਤੇਦਾਰੀਆਂ ਵੀ ਸਨ ਅਤੇ ਰਾਜਨੀਤਿਕ ਸਬੰਧ ਵੀ । ਉਦਭਾਂਡਪੁਰਾ ਦੀ ਪ੍ਰਸਿੱਧ ਰਾਣੀ ਦੀਦਾ ਕਸ਼ਮੀਰ ਦੇ ਰਾਜੇ ਦੀ ਦੋਹਤਰੀ ਸੀ । ਲਲੀਆਂ ਸ਼ਾਹੀ ਦਾ ਹੀ ਇਕ ਰਾਜ ਵੰਸ਼ਜ ਜੈਪਾਲ ਹੋਇਆ ਹੈ । ਉਹ ਬੜਾ ਬਹਾਦਰ ਹਿੰਦੂ ਰਾਜਾ ਸੀ ਜਿਸ ਦਾ ਅਧਿਕਾਰ ਖੇਤਰ ਪੂਰਬੀ ਅਫ਼ਗਾਨਿਸਤਾਨ ਵਿਚ ਲਮਘਾਨ ਤੋਂ ਲੈ ਕੇ ਪੰਜਾਬ ਵਿਚ ਸਰਹਿੰਦ ਤਕ ਸੀ ਅਤੇ ਉਧਰ ਦੱਖਣ ਵੱਲ ਮੁਲਤਾਨ ਤਕ। ਗਜ਼ਨੀ ਦੇ ਬਾਦਸ਼ਾਹ ਸੁਬਕਤਗੀਨ ਤੋਂ ਪਿਸ਼ਾਵਰ ਦੇ ਨੇੜੇ ਹਾਰ ਜਾਣ ਕਾਰਨ ਜੈਪਾਲ ਨੇ ਖੁਦਕੁਸ਼ੀ ਕਰ ਲਈ ਸੀ।

ਸੰਨ 1002 ਵਿਚ ਜੈਪਾਲ ਦਾ ਪੁੱਤਰ ਅਨੰਗਪਾਲ ਸ਼ਾਹੀ ਬੰਸ ਦੀ ਰਾਜ ਗੱਦੀ ਉੱਤੇ ਬੈਠਿਆ । ਇੰਨੇ ਚਿਰ ਵਿਚ ਮਹਿਮੂਦ ਗਜ਼ਨਵੀ ਨੇ ਭਾਰਤ ਉੱਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਸੰਨ 1008 ਵਿਚ ਗਜ਼ਨਵੀ ਦੀ ਫ਼ੌਜ ਨਾਲ ਸ਼ਾਹੀ ਫੌਜ ਦੀ ਲੜਾਈ ਹੋਈ । ਸ਼ਾਹੀ ਫੌਜ ਦਾ ਸੈਨਾਪਤੀ ਅਨੰਗਪਾਲ ਦਾ ਪੁੱਤਰ ਰਾਜਕੁਮਾਰ ਬ੍ਰਾਹਮਣਪਾਲ ਸੀ । ਇਸ ਲੜਾਈ ਵਿਚ ਗਜ਼ਨਵੀ ਦੀ ਜਿੱਤ ਹੋਈ । ਸੰਨ 1025-26 ਦਾ ਵਰ੍ਹਾ ਬੜਾ ਦੁਰਭਾਗ ਭਰਿਆ ਸੀ। ਉਸ ਵੇਲੇ ਮਹਿਮੂਦ ਗਜ਼ਨਵੀ ਨੇ ਸੋਮਨਾਥ ਦੇ ਮੰਦਰ ਦੀ ਇੱਟ ਨਾਲ ਇੱਟ ਵਜਾਈ, ਲਗਭਗ ਉਸੇ ਸਮੇਂ ਪੰਜਾਬ ਦਾ ਸਭ ਤੋਂ ਮੰਨਿਆਂ ਪ੍ਰਮੰਨਿਆ ਹਿੰਦੂ ਬ੍ਰਾਹਮਣਾਂ ਦਾ 'ਸ਼ਾਹੀ' ਰਾਜ ਢਹਿ ਢੇਰੀ ਹੋ ਗਿਆ।

ਸੰਨ 1175 ਵਿਚ ਮੁਹੰਮਦ ਗੌਰੀ ਦੇ ਹਮਲੇ ਕਾਰਨ ਭਾਰਤ ਵਿਚ ਗਜ਼ਨਵੀ ਹਕੂਮਤ ਦਾ ਫਾਤਿਹਾ ਪੜ੍ਹਿਆ ਗਿਆ । ਕਨੌਜ ਦੇ ਰਾਜਾ ਜੈ ਚੰਦ ਅਤੇ ਅਜਮੇਰ ਦੇ ਰਾਜਾ ਪ੍ਰਿਥਵੀਰਾਜ ਦੀ ਆਪਸੀ ਫੁੱਟ ਕਾਰਨ ਦਿੱਲੀ ਉੱਤੇ ਮੁਹੰਮਦ ਗੌਰੀ ਦਾ ਅਧਿਕਾਰ ਹੋ ਗਿਆ । ਉਸ ਵੇਲੇ ਦਿੱਲੀ ਪ੍ਰਿਥਵੀ ਰਾਜ ਚੌਹਾਨ ਦਾ ਸ਼ਾਹੀ ਇਲਾਕਾ ਸੀ।

ਤੁਰਕ ਸੁਲਤਾਨਾਂ ਨੇ ਹਿੰਦੂ ਸਰਦਾਰਾਂ ਤੋਂ 'ਖ਼ਰਾਜ' ਵਸੂਲ ਕਰਨਾ ਸ਼ੁਰੂ ਕਰ ਦਿੱਤਾ । ਫ਼ੌਜ ਵਿਚ ਜਿਹੜੇ ਹਿੰਦੂ ਭਰਤੀ ਨਹੀਂ ਹੁੰਦੇ ਸਨ ਅਤੇ ਆਪਣੇ ਜਾਨ-ਮਾਲ ਦੀ ਸੁਰੱਖਿਆ ਚਾਹੁੰਦੇ ਸਨ, ਉਨ੍ਹਾਂ ਨੂੰ ਜਜ਼ੀਆ ਅਦਾ ਕਰਨਾ ਪੈਂਦਾ ਸੀ । ਪਤਾ ਨਹੀਂ ਇਸ ਜਜ਼ੀਏ ਦੀ ਮਾਰ ਤੋਂ ਬਚਣ ਲਈ ਕਿੰਨੇ ਕੁ ਹਿੰਦੂਆਂ ਨੇ ਇਸਲਾਮ ਧਰਮ ਧਾਰਨ ਕਰ ਲਿਆ ਹੋਵੇਗਾ। ਮੁਸਲਿਮ ਪ੍ਰਭਾਵ ਕਾਰਨ ਹਿੰਦੂ ਇਸਤਰੀਆਂ ਵਿਚ ਪਰਦੇ ਦਾ ਰਿਵਾਜ ਵੀ ਆ

ਗਿਆ । ਸੂਰਬੀਰ ਪਤੀਆਂ ਦੀ ਮੌਤ ਤੋਂ ਬਾਅਦ ਹਿੰਦੂ ਇਸਤਰੀਆਂ ਵਿਚ ਸਤੀ ਦੀ ਰਸਮ ਅਲਾਉੱਦੀਨ ਖ਼ਿਲਜੀ (ਸੰਨ 1296-1316) ਦੇ ਰਾਜ ਕਾਲ ਤੋਂ ਹੋਰ ਜ਼ਿਆਦਾ ਜ਼ੋਰ ਪਕੜ ਗਈ । ਪੰਜਾਬ ਵੀ ਇਨ੍ਹਾਂ ਤਸੀਹਿਆਂ ਤੋਂ ਬਚ ਨਹੀਂ ਸਕਿਆ ।

**ਕਾਲੇ ਬੱਦਲਾਂ ਵਿਚ ਚਾਨਣ ਦੀ ਛਿੱਟ—** ਇਸਲਾਮ ਦੇ ਪੈਰੋਕਾਰ ਤੁਰਕਾਂ-ਅਫ਼ਗਾਨਾਂ ਨੇ ਇਸ ਆਪਾਧਾਪੀ ਦੇ ਯੁਗ ਵਿਚ ਕਈ ਅਜਿਹੇ ਕੰਮ ਕੀਤੇ ਜਿਨ੍ਹਾਂ ਰਾਹੀਂ ਹਿੰਦੂ ਅਤੇ ਮੁਸਲਮਾਨਾਂ ਵਿਚ ਸੁਖਾਵੇਂ ਸੰਬੰਧ ਹੋਣ ਦਾ ਪ੍ਰਮਾਣ ਮਿਲਦਾ ਹੈ । ਸੰਨ 871 ਵਿਚ ਬਗ਼ਦਾਦ ਦੇ ਖਲੀਫ਼ਿਆਂ ਨੇ ਸਿੰਧ ਦਾ ਇਲਾਕਾ ਸਫ਼ਾਰੀਦ ਨੇਤਾ ਯਾਕੂਬ ਇਬਨ ਲਾਇਸ ਨੂੰ ਸਾਂਭ ਦਿੱਤਾ ਸੀ। ਉਸ ਦੀ ਮੌਤ ਤੋਂ ਬਾਅਦ ਸਿੰਧ ਉੱਤੇ ਦੋ ਸੁਤੰਤਰ ਸਰਦਾਰਾਂ ਦਾ ਅਧਿਕਾਰ ਹੋ ਗਿਆ । ਇਕ ਦੀ ਰਾਜਧਾਨੀ ਬਾਹਮਨਾਬਾਦ ਦੇ ਨੇੜੇ ਮੰਸੂਰਾ ਬਣੀ ਅਤੇ ਦੂਜੇ ਦੀ ਮੁਲਤਾਨ ਵਿਚ । ਸ਼ਾਇਦ ਇਹੋ ਭਾਰਤ ਦੇ ਸਰਹੱਦੀ ਇਲਾਕੇ ਦੀ ਪਹਿਲੀ ਵੰਡ ਸੀ।

ਸਿੰਧ ਦੇ ਰਾਜਾ ਦਾਹਰ ਦੀ ਮੌਤ ਤੋਂ ਬਾਅਦ ਅਰਬਾਂ ਅਤੇ ਹਿੰਦੂਆਂ ਦੀ ਨੇੜਤਾ ਕਾਫ਼ੀ ਵਧਦੀ ਗਈ । ਉੱਘੇ ਇਤਿਹਾਸਕਾਰ ਡਾ. ਆਰ. ਸੀ. ਮਜ਼ੂਮਦਾਰ ਨੇ ਸਿੰਧ ਉੱਤੇ ਅਰਬਾਂ ਦੀ ਫ਼ਤਹਿ ਨੂੰ ਸਭਿਆਚਾਰਕ ਦ੍ਰਿਸ਼ਟੀਕੋਣ ਤੋਂ ਬਹੁਤ ਮਹੱਤਵਪੂਰਨ ਆਖਿਆ ਹੈ, ''ਵਿਚਾਰਾਂ ਦੇ ਆਦਾਨ-ਪ੍ਰਦਾਨ ਤੋਂ ਇਲਾਵਾ, ਇਸ ਨਾਲ ਬਦੇਸ਼ਾਂ ਵਿਚ ਭਾਰਤੀ ਸਭਿਆਚਾਰ ਦੇ ਬੀਜ ਬੀਜਣ ਦੀ ਸਹੂਲੀਅਤ ਵੀ ਪ੍ਰਾਪਤ ਹੋਈ । ਅਰਬ ਲੋਕ ਹਿੰਦੂਆਂ ਕੋਲੋਂ ਭਾਰਤੀ ਧਰਮ, ਦਰਸ਼ਨ, ਦਵਾਈ, ਗਣਿਤ, ਨਛੱਤਰ ਵਿਗਿਆਨ ਅਤੇ ਲੋਕਯਾਨ ਦਾ ਗਿਆਨ ਪ੍ਰਾਪਤ ਕਰ ਕੇ ਕੇਵਲ ਆਪਣੀ ਧਰਤੀ ਤਕ ਹੀ ਨਹੀਂ ਲੈ ਗਏ ਸਗੋਂ ਉਸ ਨੂੰ ਯੂਰਪ ਤਕ ਵੀ ਪਹੁੰਚਾਇਆ। ਮਸੂਦੀ ਅਤੇ ਇਬਨ ਹਾਊਕਲ (ਦੋ ਇਤਿਹਾਸਿਕ ਵੇਰਵਿਆਂ) ਤੋਂ ਪਤਾ ਚਲਦਾ ਹੈ ਕਿ ਇਹ ਅਰਬੀ ਵਸਨੀਕ ਬਹੁਤ ਵਰ੍ਹਿਆਂ ਤਕ ਆਪਣੇ ਭਾਰਤੀ ਹਮਸਾਏ ਹਿੰਦੂਆਂ ਨਾਲ ਅਮਨ-ਚੈਨ ਸਹਿਤ ਰਹੇ।''

**ਮੁਗ਼ਲ ਰਾਜ ਵੇਲੇ ਪੰਜਾਬੀ ਹਿੰਦੂਆਂ ਦੀ ਹਾਲਤ—** ਬਾਬਰ ਇਸ ਰਾਜ ਬੰਸ ਦਾ ਮੋਢੀ ਸੀ । ਉਸ ਦੇ ਪੁੱਤਰ ਹਮਾਯੂੰ ਨਾਲ ਅਫ਼ਗਾਨ ਬੰਸ ਦੇ ਸ਼ੇਰਸ਼ਾਹ ਸੂਰੀ ਦੀ ਟੱਕਰ ਹੋਈ । ਸ਼ੇਰਸ਼ਾਹ ਭਾਰਤ ਦਾ ਜੰਮਪਲ ਮੁਸਲਮਾਨ ਸੀ ਜਦੋਂ ਕਿ ਮੁਗ਼ਲ ਤੁਰਕੀ ਤੋਂ ਹੀ ਬਾਬਰ ਵੇਲੇ ਹਮਲਾਵਰ ਬਣ ਕੇ ਆਏ ਸਨ। ਉਸ ਨੇ ਦੇਸ਼ ਵਿਚ ਸੜਕਾਂ ਦਾ ਜਾਲ ਵਿਛਾ ਦਿੱਤਾ। ਇਨ੍ਹਾਂ ਵਿਚੋਂ ਜਰਨੈਲੀ ਸੜਕ (Grand Trunk Road) ਪ੍ਰਸਿੱਧ ਹੈ ਜਿਸ ਨੂੰ ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਅਦ 'ਸ਼ੇਰਸ਼ਾਹ ਸੂਰੀ ਮਾਰਗ' ਸੱਦਿਆ ਜਾਣ ਲਗ ਪਿਆ । 1500 ਕੋਹ ਲੰਬੀ ਇਸ ਸੜਕ ਦਾ ਇਕ ਸਿਰਾ ਸਿੰਧ ਵਿਚ ਹੈ ਅਤੇ ਦੂਜਾ ਪੂਰਬੀ ਬੰਗਾਲ ਵਿਚ ਸੋਨਾਰਗਾਂ ਨੂੰ ਛੂਹੰਦਾ ਹੈ । ਇਸ ਨਾਲ ਪੰਜਾਬ ਵਿਚ ਵੀ ਆਵਾਜਾਈ ਦੀ ਸਹੂਲੀਅਤ ਪ੍ਰਾਪਤ ਹੋਈ ।

ਸ਼ੇਰਸ਼ਾਹ ਨੇ ਬ੍ਰਹਮਜੀਤ ਗੌੜ ਨੂੰ ਆਪਣੀ ਫ਼ੌਜ ਦਾ ਜਰਨੈਲ ਨਿਯੁਕਤ ਕਰ ਕੇ ਹਿੰਦੂਆਂ ਦਾ ਦਿਲ ਜਿੱਤ ਲਿਆ। ਉਸ ਨੇ ਜਰਨੈਲੀ ਸੜਕ ਦੇ ਆਲੇ ਦੁਆਲੇ ਹਿੰਦੂਆਂ ਮੁਸਲਮਾਨਾਂ ਲਈ ਵੱਖਰੀਆਂ ਵੱਖਰੀਆਂ ਸਰਾਵਾਂ ਬਣਵਾਈਆਂ । ਇਨ੍ਹਾਂ ਸਰਾਵਾਂ ਵਿਚ ਹੀ ਬਾਅਦ ਵਿਚ ਹਿੰਦੂਆਂ ਨੇ ਸੰਸਕ੍ਰਿਤ ਪੜ੍ਹਾਉਣ ਲਈ ਪਾਠਸ਼ਾਲਾ ਖੋਲ੍ਹੀਆਂ ਅਤੇ ਮੁਸਲਮਾਨਾਂ ਨੇ ਮਕਤਬ।

ਅਜਿਹੇ ਲੋਕ ਸੇਵਕ ਸੂਰੀ ਬੰਸ ਦੇ ਮੋਢੀ ਸ਼ੇਰਸ਼ਾਹ ਦੇ ਪੰਜ ਵਰ੍ਹਿਆਂ ਮਗਰੋਂ ਉਸ ਦੇ ਪੁੱਤਰ ਅਤੇ ਪੋਤਰਾ ਕੁਝ ਵਰ੍ਹੇ ਹੀ ਜ਼ਿੰਦਾ ਰਹੇ। ਅਫ਼ਗਾਨ ਰਾਜ ਉੱਤੇ ਆਦਿਲ ਸ਼ਾਹ ਸੂਰੀ ਦਾ ਅਧਿਕਾਰ ਹੋ ਗਿਆ । ਉਸ ਨੇ ਰਿਵਾੜੀ (ਹਰਿਆਣਾ) ਦੇ ਇਕ ਬਾਣੀਏ ਹੇਮੂੰ ਨੂੰ ਆਪਣਾ ਜਰਨੈਲ ਅਤੇ ਮੰਤਰੀ ਨਿਯੁਕਤ ਕਰ ਦਿੱਤਾ ਪਰ ਆਦਿਲਸ਼ਾਹ ਸ਼ੱਕੀ ਸੁਭਾਅ ਦਾ ਸੀ । ਇਸ ਲਈ ਉਸ ਨੇ ਆਪਣੇ ਨੇੜੇ ਦੇ ਸੰਬੰਧੀਆਂ ਨੂੰ ਵੀ ਆਪਣਾ ਦੁਸ਼ਮਣ ਬਣਾ ਲਿਆ। ਹੇਮੂੰ ਨੇ ਰਾਜਾ ਵਿਕਰਮਜੀਤ ਦੀ ਉਪਾਧੀ ਧਾਰਨ ਕਰ ਕੇ ਪਾਣੀਪਤ ਵਿਚ ਅਕਬਰ ਦੀਆਂ ਫ਼ੌਜਾਂ ਨਾਲ ਟੱਕਰ ਲਈ ਪਰ ਆਪਣੇ ਫ਼ੌਜੀਆਂ ਦੇ ਵਿਸ਼ਵਾਸਘਾਤ ਕਰਨ ਲਾਚਾਰ ਹੇਮੂੰ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ।

ਅਕਬਰ ਦੇ ਦੀਨ-ਏ-ਇਲਾਹੀ ਨੇ ਸਮੂਹ ਭਾਰਤ ਦੇ ਹਿੰਦੂਆਂ ਦੇ ਦਿਲਾਂ ਉੱਤੇ ਭਾਵਾਤਮਕ ਇਕਸੁਰਤਾ ਦੀ ਛਾਪ ਛੱਡ ਦਿੱਤੀ । ਪੰਜਾਬੀ ਲੋਕ ਗੀਤਾਂ ਅਤੇ ਦੇਵੀ ਦੀਆਂ ਭੇਟਾਂ ਵਿਚ ਮੁਗ਼ਲ ਬਾਦਸ਼ਾਹ ਅਕਬਰ ਦਾ ਵਰਣਨ ਆਉਂਦਾ ਹੈ । ਉੱਘੇ ਇਤਿਹਾਸਕਾਰ ਪ੍ਰੋ. ਸ੍ਰੀਰਾਮ ਸ਼ਰਮਾ ਦਾ ਕਥਨ ਹੈ : ਲੋਕਾਂ ਵਿਚ ਰਵਾਇਤ ਹੈ ਕਿ ਅਕਬਰ ਨੇ ਪੰਜਾਬ ਦੇ ਕਾਂਗੜਾ ਜ਼ਿਲ੍ਹੇ ਦੇ ਜਵਾਲਾਮੁਖੀ ਮੰਦਿਰ ਦੀ ਦੇਵੀ ਨੂੰ ਸੋਨੇ ਦਾ ਛਤਰ ਭੇਟ ਕੀਤਾ ਸੀ। (ਹੁਣ ਇਹ ਅਸਥਾਨ ਹਿਮਾਚਲ ਪ੍ਰਦੇਸ਼ ਵਿਚ ਹੈ)

ਇਸ ਦ੍ਰਿਸ਼ਟੀ ਤੋਂ ਦੇਵੀ ਦਿਆਲ ਦੇ 'ਬਾਰਾਂਮਾਹ ਦੇਵੀ ਜੀ' ਦਾ 'ਮੁਸਲਮਾਨੀ' ਸ਼ਬਦ ਜ਼ਰੂਰ ਮੁਗ਼ਲ ਬਾਦਸ਼ਾਹ ਅਕਬਰ ਵੱਲ ਹੀ ਸੰਕੇਤ ਕਰਦਾ ਹੈ:

ਪੋਹ ਪਹਾੜਾਂ ਵਾਲੀ ਰਾਣੀ, ਨਗਰ ਕੋਟ ਮਹਿਮਾਨੀ।
ਜੈ ਜੈ ਹਿੰਦੂ ਕਰਨ ਸਾਰੇ, ਗਾਵੈ ਮੁਸਲਮਾਨੀ।

ਅਕਬਰ ਦੇ ਦਰਬਾਰ ਵਿਚ ਪੰਜਾਬੀ ਹਿੰਦੂਆਂ ਨੂੰ ਕਿਵੇਂ ਸਨਮਾਨ ਅਤੇ ਉੱਚੇ ਅਹੁਦੇ ਮਿਲਦੇ ਸਨ, ਇਸ ਦਾ ਪ੍ਰਮਾਣ ਰਾਜਾ ਟੋਡਰ ਮਲ ਹੈ । 'ਦੀਵਾਨ-ਏ-ਅਸ਼ਰਫ਼' ਦੇ ਪਦ ਤੇ ਬਿਰਾਜਮਾਨ ਰਾਜਾ ਟੋਡਰ ਮਲ ਵੱਲੋਂ ਵਿਉਂਤੀ ਲਗਾਨ ਪ੍ਰਣਾਲੀ ਦੀ ਮਹਿਮਾ ਅਜੋਕੇ ਇਤਿਹਾਸਕਾਰ ਵੀ ਗਾਉਂਦੇ ਹਨ । ਉਹ ਬਜਵਾੜਾ (ਹੁਸ਼ਿਆਰਪੁਰ) ਦਾ ਖੱਤਰੀ ਸੀ।

ਅਫ਼ਸੋਸ ਦੀ ਗੱਲ ਹੈ ਕਿ ਧਾਰਮਿਕ ਕੱਟੜਤਾ ਅਤੇ ਨਫ਼ਰਤ ਦੇ ਮਾਰੇ ਹੋਏ ਔਰੰਗਜ਼ੇਬ ਨੇ ਹਿੰਦੂਆਂ ਉੱਤੇ ਜਜ਼ੀਆ ਲਾ ਕੇ ਆਪਣੇ ਉਦਾਰਚਿੱਤ ਪੜਦਾਦੇ ਮੁਗ਼ਲ ਸਮਾਰਾਟ ਅਕਬਰ ਦੇ ਨਾਂ ਨੂੰ ਵੱਟਾ ਲਾ ਦਿੱਤਾ । ਮਾਰਚ, 1672 ਵਿਚ ਨਾਰਨੌਲ (ਜੋ ਉਸ ਵੇਲੇ ਪਟਿਆਲਾ ਰਿਆਸਤ ਵਿਚ ਸੀ) ਦੇ ਸਤਨਾਮੀਆਂ ਨੇ ਔਰੰਗਜ਼ੇਬ ਵਿਰੁੱਧ ਬਗ਼ਾਵਤ ਕਰ ਦਿੱਤੀ ਸੀ । ਭਾਵੇਂ ਸਤਨਾਮੀਆਂ ਨੂੰ ਪੂਰੀ ਤਰ੍ਹਾਂ ਫ਼ੌਜੀ ਸਿਖਲਾਈ ਪ੍ਰਾਪਤ ਨਾ ਹੋਣ ਕਾਰਨ ਲੜਾਈ ਦੇ ਦਾਓ ਪੇਚਾਂ ਦਾ ਪੂਰਾ ਗਿਆਨ ਨਹੀਂ ਸੀ, ਫ਼ਿਰ ਵੀ ਉਨ੍ਹਾਂ ਨੇ ਡਟ ਕੇ ਮੁਗ਼ਲਾਂ ਦਾ ਮੁਕਾਬਲੇ ਕਰਦੇ ਹੋਏ ਸ਼ਹੀਦੀਆਂ ਪ੍ਰਾਪਤ ਕੀਤੀਆਂ ।

ਉੱਤਰ ਮੁਗ਼ਲ ਰਾਜ ਕਾਲ ਵਿਚ ਮੁਲਤਾਨ ਵਿਚ ਮੁਗ਼ਲਾਂ ਦਾ ਸੂਬੇਦਾਰ ਕੌੜਾ ਮਲ ਸੀ । ਉਸ ਨੇ ਅਹਿਮਦ ਸ਼ਾਹ ਅਬਦਾਲੀ ਦੇ ਤੀਜੇ ਹੱਲੇ ਵੇਲੇ ਮੁਗ਼ਲ ਫ਼ੌਜ ਦੇ ਜਰਨੈਲ ਦੇ ਤੌਰ ਤੇ ਉਸ ਅਫ਼ਗਾਨ ਹਮਲਾਵਰ ਦਾ ਖ਼ੂਬ ਮੁਕਾਬਲਾ ਕੀਤਾ ।

ਅਹਿਮਦ ਸ਼ਾਹ ਅਬਦਾਲੀ ਨੇ ਖ਼ੁਦ ਵੀ ਕਾਬਲ ਦੇ ਇਕ ਖੱਤਰੀ ਸੁਖਜੀਵਨ ਨੂੰ 1752 ਈ. ਵਿਚ ਕਸ਼ਮੀਰ ਦਾ ਗਵਰਨਰ ਨਿਯੁਕਤ ਕੀਤਾ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਸਮੇ ਦੀਵਾਨ ਮੋਹਕਮ ਚੰਦ ਨੇ ਬਹੁਤ ਕੰਮ ਕੀਤਾ । ਉਸ ਦਾ ਪੁੱਤਰ ਦੀਵਾਨ ਮੋਤੀ ਰਾਮ ਸਿੱਖ ਰਾਜ ਵੇਲੇ 1819-26 ਈ. ਤਕ, ਕੇਵਲ ਇਕ ਸਾਲ ਛੱਡ ਕੇ, ਕਸ਼ਮੀਰ ਦਾ ਸੂਬੇਦਾਰ ਰਿਹਾ । ਲਗਭਗ ਉਨ੍ਹਾਂ ਦਿਨਾਂ ਵਿਚ ਹੀ ਦੀਵਾਨ ਕਿਰਪਾ ਰਾਮ ਨੇ ਜਲੰਧਰ ਦੁਆਬ ਅਤੇ ਬਾਅਦ ਵਿਚ ਬੰਨੂ ਦਾ ਰਾਜ ਪ੍ਰਬੰਧ ਚਲਾਇਆ।

ਦੀਵਾਨ ਹਾਕਮ ਰਾਏ ਸਿਆਲਕੋਟ ਜ਼ਿਲ੍ਹੇ ਦਾ ਖੱਤਰੀ ਸੀ। ਸੰਨ 1824 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਉਸ ਦੀ ਨਿਯੁਕਤੀ ਆਪਣੀ ਜ਼ਮੀਨ-ਜਾਇਦਾਦ (Estate) ਅਤੇ ਕੰਵਰ ਨੌਨਿਹਾਲ ਸਿੰਘ ਦੇ ਦੇਖਭਾਲ ਲਈ ਕੀਤੀ ਸੀ । ਸਿੱਖ ਰਾਜ ਦੀ ਪੂਰਬੀ ਪੱਛਮੀ ਸੀਮਾ ਦਾ ਉਹੀ ਪਹਿਲਾ ਸੂਬੇਦਾਰ ਨਿਯੁਕਤ ਕੀਤਾ ਗਿਆ ਸੀ । ਉਸ ਨੇ ਇਸ ਇਲਾਕੇ ਦੇ ਪ੍ਰਬੰਧ ਨੂੰ ਠੀਕ ਕਰਨ ਵਿਚ ਬੜੀ ਤਨਦੇਹੀ ਨਾਲ ਕੰਮ ਕੀਤਾ।

ਅਹਿਮਦ ਸ਼ਾਹ ਅਬਦਾਲੀ ਦੇ ਖ਼ਾਨਦਾਨ ਦੇ ਦੀਵਾਨ ਦਾਸ ਦੇ ਪੁੱਤਰ ਭਵਾਨੀ ਦਾਸ ਵਿਚ ਆਪਣੇ ਪਿਤਾ ਦੇ ਗੁਣ ਪੂਰੀ ਤਰ੍ਹਾਂ ਮੌਜੂਦ ਸਨ । ਉਹ ਕੁਝ ਵਰ੍ਹਿਆਂ ਤਕ ਮੁਲਤਾਨ ਅਤੇ ਡੇਰਾਜਾਤ ਵਿਚ ਸ਼ਾਹ ਸ਼ੁਜਾਅ ਦਾ ਮੁਖਤਿਆਰ (Collector of custom) ਸੀ । ਸੰਨ 1808 ਵਿਚ ਉਹ ਲਾਹੌਰ ਆ ਗਿਆ । ਉਦੋਂ ਤਕ ਅੰਮ੍ਰਿਤਸਰ ਦਾ ਇਕ ਸ਼ਾਹੂਕਾਰ ਮਹਾਰਾਜਾ ਰਣਜੀਤ ਸਿੰਘ ਦੇ ਲਗਾਨ ਦੇ ਮਾਮਲਿਆਂ ਨੂੰ ਸਾਂਭਦਾ ਸੀ । ਭਵਾਨੀ ਦਾਸ ਨੇ ਸਿੱਖ ਰਾਜ ਦੀ ਸੇਵਾ ਵਿਚ ਆ ਕੇ ਮਾਲੀ ਪ੍ਰਬੰਧ ਸੰਭਾਲਿਆ । ਉਹ ਪੰਜਾਬ ਦਾ ਸਭ ਤੋਂ ਪਹਿਲਾ ਬਖ਼ਸ਼ੀ ਤੇ ਮੁੱਖ ਲੇਖਾਕਾਰ ਸੀ । ਉਸ ਨੇ 1834 ਈ. ਵਿਚ ਆਪਣੇ ਦੇਹਾਂਤ ਤਕ ਇਹ ਅਹੁਦਾ ਸੰਭਾਲਿਆ। ਇਨ੍ਹਾਂ ਢਾਈ ਦਹਾਕਿਆਂ ਵਿਚ ਉਸ ਨੇ ਫ਼ੌਜੀਆਂ ਨੂੰ ਤਨਖਾਹ ਦੇਣ ਦਾ ਦਫ਼ਤਰ ਸਥਾਪਤ ਕੀਤਾ। ਇਸ ਤੋਂ ਇਲਾਵਾ ਉਸ ਨੇ ਮੰਡੀ, ਸੁਕੇਤ, ਗੁਰਦਾਸਪੁਰ, ਅੰਮ੍ਰਿਤਸਰ, ਜੰਮੂ, ਮੁਲਤਾਨ ਅਤੇ ਪਿਸ਼ਾਵਰ ਦੇ ਪੇਚੀਦਾ ਮਾਲੀ ਮਾਮਲੇ ਵੀ ਸੁਲਝਾਏ।

ਸੰਨ 1818 ਵਿਚ ਬੇਲੀਰਾਮ ਮਿਸਰ ਤੋਸ਼ਾਖ਼ਾਨੇ ਦਾ ਮੁੱਖ ਅਧਿਕਾਰੀ ਸੀ। ਉਸ ਵੇਲੇ ਲਾਹੌਰ ਦੇ ਸ਼ਾਹ ਆਲਮੀ ਗੇਟ ਦੇ ਭਗਤ ਰਾਮ ਨੇ ਖ਼ਜ਼ਾਨੇ ਵਿਚ ਇਕ ਸਹਾਇਕ ਦੇ ਤੌਰ ਤੇ ਨੌਕਰੀ ਸ਼ੁਰੂ ਕੀਤੀ ਪਰ ਆਪਣੀ ਮਿਹਨਤ, ਲਗਨ ਤੇ ਈਮਾਨਦਾਰੀ ਕਾਰਨ ਉਹ 1832 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਬਖ਼ਸ਼ੀ ਦੇ ਅਹੁਦੇ ਤੇ ਪਹੁੰਚ ਗਿਆ । ਮਹਾਰਾਜਾ ਖੜਕ ਸਿੰਘ ਅਤੇ ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਵਿਚ ਵੀ ਇਹ ਇਸੇ ਪਦਵੀ ਤੇ ਰਿਹਾ।

ਐਮਨਾਬਾਦ ਦੇ ਨੰਦਾ ਖੱਤਰੀਆਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਬੜਾ ਨਾਮਣਾ ਖੱਟਿਆ। ਇਨ੍ਹਾਂ ਵਿਚੋਂ ਦੀਵਾਨ ਕਰਮ ਚੰਦ ਅਤੇ ਦੀਵਾਨ ਜਵਾਲਾ ਸਹਾਏ ਬੜੇ ਉੱਘੇ ਮਾਲ ਅਫ਼ਸਰ ਹੋਏ ਹਨ । ਅਕਾਲਗੜ੍ਹ ਦਾ ਦੀਵਾਨ ਸਾਵਣਮਲ ਚੋਪੜਾ ਵੀ ਇਕ ਨਿਪੁੰਨ ਪ੍ਰਬੰਧਕ ਸੀ । ਸੰਨ 1820 ਵਿਚ ਉਸ ਨੂੰ ਲੇਖਾ ਵਿਭਾਗ ਦਾ ਮੁਖੀ ਬਣਾ ਕੇ ਮੁਲਤਾਨ ਭੇਜਿਆ ਗਿਆ ਅਤੇ ਉਸ ਦੇ ਕੰਮ ਉੱਤੇ ਖੁਸ਼ ਹੋ ਕੇ ਉਸ ਨੂੰ ਮੁਲਤਾਨ ਪ੍ਰਾਂਤ ਦੇ ਅੱਧੇ ਹਿੱਸੇ ਦਾ ਸੂਬੇਦਾਰ ਬਣਾ ਦਿੱਤਾ। ਬਾਅਦ ਵਿਚ ਸਾਰੇ ਮੁਲਤਾਨ ਦਾ ਸੂਬੇਦਾਰ ਨਿਯੁਕਤ ਕੀਤੇ ਜਾਣ ਤੇ ਮੁਲਤਾਨ, ਲੀਹ, ਡੇਰਾ ਗਾਜ਼ੀ ਖਾਨ, ਖਾਨਗੜ੍ਹ ਅਤੇ ਝੰਗ ਦੇ ਜ਼ਿਲ੍ਹੇ ਦੇ ਕੁਝ ਹਿੱਸੇ ਵੀ ਉਸ ਦੇ ਪ੍ਰਬੰਧ ਹੇਠ ਆ ਗਏ । 29 ਸਤੰਬਰ, 1844 ਨੂੰ ਸਾਵਣ ਮਲ ਚੋਪੜਾ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰ ਦੀਵਾਨ ਮੂਲ ਰਾਜ ਨੂੰ ਵੀ ਸੂਬੇਦਾਰ ਮੁਕੱਰਰ ਕਰ ਦਿੱਤਾ ਗਿਆ। ਇਸ ਤੋਂ ਪਹਿਲਾਂ ਮੂਲ ਰਾਜ ਸ਼ੁਜਾਅਬਾਦ ਅਤੇ ਝੰਗ ਦਾ ਕਾਰਦਾਰ ਸੀ ।

ਡਲਵਾਲ ਪਿੰਡ ਦਾ ਰੂਪ ਲਾਲ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ਾਖ਼ਾਨੇ ਵਿਚ ਇਕ ਸਹਾਇਕ ਦੇ ਤੌਰ ਤੇ ਨੌਕਰ ਹੋਇਆ ਸੀ। ਉਸ ਦੀ ਈਮਾਨਦਾਰੀ ਤੋਂ ਖੁਸ਼ ਹੋ ਕੇ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਕਈ ਤਰੱਕੀਆਂ ਦਿੱਤੀਆਂ ਅਤੇ ਅਖ਼ੀਰ 1832 ਈ. ਵਿਚ ਜਲੰਧਰ ਦੁਆਬ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ ।

ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਮਗਰੋਂ ਦੀਵਾਨ ਹਾਕਮ ਰਾਏ ਨੂੰ ਲਾਹੌਰ ਦਾ ਮੁੱਖ ਮੁਨਸਫ਼ ਨਿਯੁਕਤ ਕੀਤਾ ਗਿਆ । ਉਸ ਦਾ ਪੁੱਤਰ ਦੀਵਾਨ ਕਿਸ਼ਨ ਕਿਸ਼ੋਰ ਵੀ ਇਕ ਉੱਚ ਪਦਵੀ ਤੇ ਸੀ । ਦੀਵਾਨ ਹਾਕਮ ਰਾਏ 1846 ਈ. ਵਿਚ ਮੁਹੱਈਉੱਦੀਨ ਦੀਆਂ ਗੁਸਤਾਖ਼ੀਆਂ ਦੀ ਸਜ਼ਾ ਦੇਣ ਲਈ ਕਸ਼ਮੀਰ ਘੱਲਿਆ ਗਿਆ । ਸੰਨ 1847 ਦੇ ਅਪ੍ਰੈਲ ਮਹੀਨੇ ਵਿਚ ਉਸ ਨੂੰ ਪਿਸ਼ਾਵਰ ਦਾ ਮੁੱਖ ਮੁਨਸਫ਼ ਅਤੇ ਅਸੈਨਿਕ ਸੂਬੇਦਾਰ ਬਣਾ ਦਿੱਤਾ ਗਿਆ । ਸਿੱਖ ਸਰਦਾਰਾਂ ਦੀਆਂ ਸ਼ਿਕਾਇਤਾਂ ਦੇ ਰੂਪ ਵਿਚ ਲਾਹੌਰ ਸਥਿਤ ਬਰਤਾਨਵੀ ਰੈਜ਼ੀਡੈਂਟ ਨੂੰ ਭੇਜੀ ਗਈ ਅੰਤਿਮ ਚੇਤਾਵਨੀ ਦਾ ਖਰੜਾ ਵੀ ਦੀਵਾਨ ਹਾਕਮ ਰਾਏ ਨੇ ਹੀ ਤਿਆਰ ਕੀਤਾ ਸੀ ।

ਮਹਾਰਾਜਾ ਰਣਜੀਤ ਸਿੰਘ ਦੇ ਨਾਗਰਿਕ ਅਤੇ ਫ਼ੌਜੀ ਪ੍ਰਬੰਧ ਵਿਚ ਬ੍ਰਾਹਮਣਾਂ ਦਾ ਯੋਗਦਾਨ ਵੀ ਮਹੱਤਵਪੂਰਨ ਹੈ । ਇਨ੍ਹਾਂ ਵਿਚ ਦੀਵਾਨ ਚੰਦ ਮਿਸਰ ਅਤੇ ਸੁਖ ਰਾਜ ਮਿਸਰ ਦੇ ਨਾਂ ਵਰਣਨਯੋਗ ਹਨ।

**ਬਰਤਾਨਵੀ ਰਾਜ ਸਮੇਂ ਪੰਜਾਬ ਦੀਆਂ ਵੰਡਾਂ**— ਉੱਨੀਵੀਂ ਸਦੀ ਦੇ ਅੰਤ ਤਕ ਕਾਬਲ ਤੋਂ ਲੈ ਕੇ ਦਿੱਲੀ ਤਕ ਦਾ ਸਾਰਾ ਇਲਾਕਾ ਪੰਜਾਬ ਹੀ ਅਖਵਾਉਂਦਾ ਸੀ । ਇੰਨੇ ਵੱਡੇ ਇਲਾਕੇ ਵਿਚ ਛੋਟੇ ਛੋਟੇ ਆਜ਼ਾਦ ਰਾਜ ਤਾਂ ਉਭਰਦੇ ਤੇ ਡੁੱਬਦੇ ਰਹੇ ਅਤੇ ਆਪਸ ਵਿਚ ਲੜ ਭਿੜ ਕੇ ਇਕ ਦੂਜੇ ਦੇ ਇਲਾਕੇ ਖੋਂਹਦੇ ਤੇ ਆਪਣੇ ਗੁਆਂਉਂਦੇ ਵੀ ਰਹੇ ਪਰ ਇਕ ਵੱਡਾ ਸੁਤੰਤਰ ਰਾਜ ਕਸ਼ਮੀਰ ਹੀ ਪਨਪ ਸਕਿਆ ਜਿਸ ਦੇ ਕੁਝ ਹਿੱਸੇ ਕਦੇ ਪੰਜਾਬ ਦਾ ਅੰਗ ਬਣ ਜਾਂਦੇ ਅਤੇ ਕਦੇ ਪੰਜਾਬ ਕੋਲੋਂ ਟੁੱਟ ਜਾਂਦੇ ।

ਪੰਜਾਬ ਦੀ ਪਹਿਲੀ ਵੰਡ 1901 ਈ. ਵਿਚ ਹੋਈ ਜਦੋਂ ਕਿ ਅੰਗਰੇਜ਼ਾਂ ਨੇ ਪੂਰਬ-ਪੱਛਮੀ ਸੀਮਾ ਪ੍ਰਾਂਤ ਨਾਂ ਦਾ ਇਕ ਨਵਾਂ ਸੂਬਾ ਬਣਾ ਦਿੱਤਾ । ਉਦੋਂ ਤੋਂ ਡੇਰਾ ਗ਼ਾਜ਼ੀ ਖਾਂ ਤੋਂ ਲੈ ਕੇ ਦਿੱਲੀ ਤਕ ਹੀ ਪੰਜਾਬ ਨਾਂ ਦਾ ਪ੍ਰਾਂਤ ਰਹਿ ਗਿਆ । ਅਜਿਹਾ ਚਾਰ ਸਾਲ ਪਹਿਲਾਂ ਤੋਂ ਮੋਹਮਾਂਡ ਅਤੇ ਅਫ਼ਰੀਕੀ ਕਬੀਲਿਆਂ ਦੀ ਬਗ਼ਾਵਤ ਤੋਂ ਪੈਦਾ ਹੋਈ ਸਥਿਤੀ ਨੂੰ ਨਜਿੱਠਣ ਲਈ ਹੀ ਕੀਤਾ ਗਿਆ ਸੀ । ਅਜਿਹਾ ਕਰਨ ਵੇਲੇ ਭਾਵੇਂ ਪੰਜਾਬ ਦੇ ਅਧਿਕਾਰੀਆਂ ਨੇ ਰੌਲਾ ਰੱਪਾ ਵੀ ਪਾਇਆ ਸੀ । ਉਸ ਵੇਲੇ ਤਕ ਚਲੇ ਆ ਰਹੇ ਪੂਰਬ-ਪੱਛਮੀ ਪ੍ਰਾਂਤਾਂ ਦਾ ਨਾਂ ਬਦਲ ਕੇ 'ਸੂਬਾਜਾਤ

ਮੁਤਹੱਦਾ ਆਗਰਾ ਵ ਅਵਧ' (United Province Agra And Qudh) ਦਾ ਨਾਂ ਦੇ ਦਿੱਤਾ ਗਿਆ ਜਿਹੜਾ ਹੁਣ ਭਾਰਤ ਦੀ ਆਜ਼ਾਦੀ ਤੋਂ ਬਾਅਦ 'ਉੱਤਰ ਪ੍ਰਦੇਸ਼' ਅਖਵਾਉਣ ਲਗ ਪਿਆ ਹੈ।

12 ਦਸੰਬਰ, 1911 ਨੂੰ ਕਲਕੱਤੇ ਦੀ ਥਾਂ ਦਿੱਲੀ ਨੂੰ ਭਾਰਤ ਦੀ ਰਾਜਧਾਨੀ ਬਣਾ ਦਿੱਤਾ ਗਿਆ। ਉਦੋਂ ਤੋਂ ਦਿੱਲੀ ਪ੍ਰਸ਼ਾਸਨ ਵੀ ਪੰਜਾਬ ਤੋਂ ਅੱਡ ਹੋ ਗਿਆ। ਸੰਨ 1947 ਦੀ ਭਾਰਤ ਵੰਡ ਤੋਂ ਬਾਅਦ ਪੰਜਾਬ ਵਿਚ ਕੇਵਲ ਪੂਰਬੀ ਭਾਗ ਹੀ ਰਹਿ ਗਿਆ। ਸੰਨ 1966 ਦੇ ਪੁਨਰਗਠਨ ਮਗਰੋਂ 'ਹਰਿਆਣਾ' ਦੇ ਨਾਂ ਹੇਠ ਪੰਜਾਬ ਦੇ ਕਈ ਜ਼ਿਲ੍ਹੇ ਵੱਖ ਕਰ ਕੇ ਇਕ ਨਵਾਂ ਰਾਜ ਬਣਾ ਦਿੱਤਾ ਗਿਆ। ਇਸ ਪ੍ਰਕਾਰ ਪੰਜਾਬ ਸੁੰਗੜਦਾ ਚਲਾ ਗਿਆ ਅਤੇ ਹਿੰਦੂ ਆਬਾਦੀ ਵੀ ਉਸੇ ਨਿਸਬਤ ਵਿਚ ਘਟਦੀ ਗਈ।

**ਬਰਤਾਨਵੀ ਪੰਜਾਬ ਅਤੇ ਪੂਰਬੀ ਪੰਜਾਬ ਦੇ ਹਿੰਦੂ ਹਾਕਮ ਅਹਿਲਕਾਰ—** ਢਹਿੰਦੇ ਮੁਗ਼ਲ ਕਾਲ ਵਿਚ ਜ਼ੋਰ- ਜ਼ਬਰਦਸਤੀ ਦਾ ਬਾਜ਼ਾਰ ਗਰਮ ਸੀ। ਕਈ ਜੁਝਾਰੂ ਸਿੱਖ ਸਰਦਾਰਾਂ ਨੇ ਆਜ਼ਾਦ ਰਿਆਸਤਾਂ ਸਥਾਪਤ ਕਰ ਲਈਆਂ। ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ, ਕਪੂਰਥਲਾ ਸਿੱਖ ਰਿਆਸਤਾਂ ਸਨ। ਮਲੇਰਕੋਟਲੇ ਉੱਤੇ ਮੁਸਲਮਾਨ ਨਵਾਬ ਦਾ ਅਧਿਕਾਰ ਸੀ। ਕਲਸੀਆ ਅਤੇ ਨਾਲਾਗੜ੍ਹ ਦੇ ਰਾਜੇ ਹਿੰਦੂ ਰਾਜਪੂਤ ਸਨ। ਪਟਿਆਲਾ, ਨਾਭਾ ਅਤੇ ਜੀਂਦ ਤਿੰਨਾਂ ਨੂੰ ਫੂਲਕੀਆਂ ਰਿਆਸਤਾਂ ਸੱਦਿਆ ਜਾਂਦਾ ਸੀ। ਸੰਨ 1909 ਵਿਚ ਇਹ ਅੰਗਰੇਜ਼ੀ ਸਰਕਾਰ ਦੀ ਰੱਖਿਆ ਅੰਦਰ ਆਈਆਂ ਸਨ। ਬਾਕੀ ਰਿਆਸਤਾਂ ਵੀ ਅੰਗਰੇਜ਼ਾਂ ਦੀ ਸਰਪ੍ਰਸਤੀ ਮੰਨਦੀਆਂ ਗਈਆਂ। ਇਨ੍ਹਾਂ ਸਾਰੀਆਂ ਰਿਆਸਤਾਂ ਦੇ ਆਪਣੇ ਵਜ਼ੀਰ ਅਤੇ ਜ਼ਿਲ੍ਹਿਆਂ ਦਾ ਸਰਕਾਰੀ ਅਮਲਾ 1966 ਈ. ਵਿਚ ਪੰਜਾਬ ਨਾਲ ਮਿਲਾ ਦਿੱਤਾ ਗਿਆ। ਉਸ ਵੇਲੇ ਪੈਪਸੂ ਦੇ ਮੁੱਖ ਮੰਤਰੀ ਸ੍ਰੀ ਬ੍ਰਿਸ਼ ਭਾਨ ਸਨ ਅਤੇ ਮੁੱਖ ਮੁਨਸਫ਼ (Chief Justice) ਸ੍ਰੀ ਕੇਸ਼ੋ ਰਾਮ ਪਾਸੀ ਸਨ।

**ਹਿੰਦੂ ਜਾਗ੍ਰਤੀ ਦੇ ਉਪਰਾਲੇ—** ਵੀਹਵੀਂ ਸਦੀ ਦਾ ਅਰੰਭ ਹੀ ਭਾਰਤ ਵਿਚ ਵੰਡੀਆਂ ਪਾਉਣ ਨਾਲ ਹੋਇਆ ਸੀ। ਅੰਗਰੇਜ਼ ਦੂਹਰੀ ਚਾਲ ਚਲ ਰਹੇ ਸਨ। ਇਕ ਪਾਸੇ ਤਾਂ ਉਹ ਸੰਸਕ੍ਰਿਤ ਤੇ ਭਾਰਤੀ ਭਾਸ਼ਾਵਾਂ ਸਿੱਖਣ ਦੇ ਬਹਾਨੇ ਹਿੰਦੂ ਵਿਦਵਾਨਾਂ ਨੂੰ ਆਪਣੇ ਵੱਲ ਖਿੱਚ ਰਹੇ ਸਨ ਅਤੇ ਦੂਜੇ ਪਾਸੇ ਹਿੰਦੂ ਧਰਮ ਉੱਤੇ ਗੁੱਝੀ ਸੱਟ ਮਾਰਨ ਦੀ ਤਿਆਰੀ ਕਰ ਰਹੇ ਸਨ। ਇਸ ਮੰਤਵ ਲਈ ਉਨ੍ਹਾਂ ਨੇ ਹਿੰਦੂ ਵਿਦਿਆਰਥੀਆਂ ਨੂੰ ਵਜ਼ੀਫੇ ਦੇ ਕੇ ਇੰਗਲੈਂਡ ਭੇਜਿਆ। ਇਸ ਦੇ ਪਿੱਛੇ ਇਹੋ ਚਾਲ ਕੰਮ ਕਰ ਰਹੀ ਸੀ ਕਿ ਉਨ੍ਹਾਂ ਨੂੰ ਅਜਿਹੀ ਸਿੱਖਿਆ ਪ੍ਰਦਾਨ ਕੀਤੀ ਜਾਵੇ ਕਿ ਉਹ ਨੌਜਵਾਨ ਹਿੰਦੂ ਵਿਦਿਆਰਥੀ ਮਾਨਸਿਕ ਤੌਰ ਤੇ ਅਜਿਹੀ ਸਥਿਤੀ ਵਿਚ ਆ ਜਾਣ ਕਿ ਉਨ੍ਹਾਂ ਨੂੰ ਆਪਣੇ ਧਰਮ ਦੀਆਂ ਸਾਰੀਆਂ ਉੱਤਮ ਗੱਲਾਂ ਝੂਠੀਆਂ ਜਾਪਣ। ਇਹ ਭੇਦ ਸੰਸਾਰ ਪ੍ਰਸਿੱਧ ਕ੍ਰਾਂਤੀਕਾਰੀ ਲਾਲਾ ਹਰਦਿਆਲ ਦੀ ਸਹੀ ਸੋਚਣੀ ਕਾਰਨ ਖੁਲ੍ਹ ਗਿਆ। ਉਹ ਆੱਕਸਫ਼ੋਰਡ ਯੂਨੀਵਰਸਿਟੀ ਵਿਚ ਬੋਡਨ ਆਮੰਦੀ (Boden Chair) ਵੱਲੋਂ ਪ੍ਰਾਪਤ ਹੋਣ ਵਾਲੇ ਵਜ਼ੀਫ਼ੇ ਨੂੰ ਲੱਤ ਮਾਰ ਆਇਆ ਸੀ।

ਅੰਗਰੇਜ਼ੀ ਰਾਜ ਦੇ ਚੜ੍ਹਦੇ ਸੂਰਜ ਨੂੰ ਸਲਾਮ ਕਰਨ ਵਾਲੇ ਨੌਜਵਾਨ ਜਿਸ ਵੇਲੇ ਇੰਗਲੈਂਡ ਤੋਂ ਬਾਰ-ਐਟ-ਲਾਅ ਦੀ ਡਿਗਰੀ ਜਾਂ ਆਈ. ਸੀ. ਐਸ. ਦੀ ਫ਼ੀਤੀ ਲਗਾਉਣ ਦੇ ਚਾਹਵਾਨ ਹੁੰਦੇ ਸਨ, ਉਸ ਵੇਲੇ ਲਾਲਾ ਹਰਦਿਆਲ ਦੇ ਵਜ਼ੀਫਾ ਛੱਡਣ ਦੀਆਂ ਧਮਾਕੇ ਭਰੀਆਂ ਖ਼ਬਰਾਂ 1907 ਈ. ਦੇ ਅੰਤ ਵਿਚ ਅੰਗਰੇਜ਼ੀ ਅਖ਼ਬਾਰਾਂ ਵਿਚ ਛਪੀਆਂ।

ਹਿੰਦੂ ਮੰਦਰਾਂ ਵਿਚ ਸਵੇਰੇ ਤੇ ਸ਼ਾਮ ਨੂੰ 'ਓਮ ਜੈ ਜਗਦੀਸ਼ ਹਰੇ' ਦੀ ਟੂਕ ਵਾਲੀ ਆਰਤੀ ਦਾ ਸਿਰਜਣਹਾਰ ਪੰਡਿਤ ਸ਼ਰਧਾਰਾਮ ਫ਼ਿਲੌਰੀ ਪਹਿਲਾਂ ਤਾਂ ਇਕ ਅੰਗਰੇਜ਼ ਪਾਦਰੀ ਨਿਊਟਨ ਸਾਹਿਬ ਨੂੰ ਸੰਸਕ੍ਰਿਤ ਤੇ ਭਾਰਤੀ ਭਾਸ਼ਾਵਾਂ ਪੜ੍ਹਾਉਂਦਾ ਰਿਹਾ ਪਰ ਸ਼ਿਮਲੇ ਵਿਚ ਆਤਮ-ਸਨਮਾਨ ਨੂੰ ਸੱਟ ਵੱਜਣ ਕਾਰਨ ਮਾਇਕ ਲਾਭ ਅਤੇ ਸੈਰ ਸਪਾਟੇ ਦਾ ਮੋਹ ਤਿਆਗ ਕੇ ਆਪਣੇ ਘਰ ਫ਼ਿਲੌਰ (ਜ਼ਿਲ੍ਹਾ ਜਲੰਧਰ) ਪਰਤ ਆਇਆ।

ਪੰਜਾਬ ਵਿਚ ਧਰਮ ਸੁਧਾਰਕ ਲਹਿਰਾਂ ਗੁਜਰਾਤ ਅਤੇ ਬੰਗਾਲ ਤੋਂ ਆਈਆਂ ਸਨ। ਸ਼ੁਰੂ ਵਿਚ ਆਰੀਆ ਸਮਾਜੀਆਂ, ਸਨਾਤਨ ਧਰਮੀਆਂ, ਬ੍ਰਹਮ ਸਮਾਜੀਆਂ ਅਤੇ ਦੇਵ ਸਮਾਜੀਆਂ ਦੇ ਆਪਸੀ ਵਿਵਾਦ ਹੁੰਦੇ ਰਹੇ। ਹਿੰਦੂਆਂ ਵਿਚ ਇਨ੍ਹਾਂ ਮਤ ਮਤਾਂਤਰਾਂ ਕਾਰਨ ਆਪਸੀ ਫੁੱਟ ਵਧਦੀ ਜਾ ਰਹੀ ਸੀ। ਪੜ੍ਹਾਈ ਦੇ ਤੌਰ ਤਰੀਕਿਆਂ ਨੂੰ ਲੈ ਕੇ ਆਰੀਆ ਸਮਾਜ ਦੋ ਹਿੱਸਿਆਂ ਵਿਚ ਵੰਡਿਆ ਗਿਆ। ਵੈਦਿਕ ਵਿਦਿਆ ਅਤੇ ਸੰਸਕ੍ਰਿਤ ਪੜ੍ਹਾਉਣ ਦੇ ਹਾਮੀਆਂ ਨੇ ਗੁਰੂਕੁਲ ਪ੍ਰਣਾਲੀ ਦਾ ਪੱਲਾ ਫੜ ਲਿਆ। ਇਸ ਵਰਗ ਦੇ ਮੋਢੀ ਸੁਆਮੀ ਸ਼ਰਧਾਨੰਦ ਸਨ। ਆਧੁਨਿਕ ਅੰਗਰੇਜ਼ੀਨੁਮਾ ਸਿੱਖਿਆ ਪ੍ਰਣਾਲੀ ਸਮੇਤ ਸੰਸਕ੍ਰਿਤ ਪੜ੍ਹਾਉਣ ਦੇ ਹਾਮੀਆਂ ਨੂੰ ਡੀ.ਏ.ਵੀ. ਵਾਲੇ ਆਖਿਆ ਜਾਣ ਲਗ ਪਿਆ ਕਿਉਂਕਿ ਉਨ੍ਹਾਂ ਨੇ ਵੱਡੇ ਵੱਡੇ ਸ਼ਹਿਰਾਂ ਤੇ ਕਸਬਿਆਂ ਵਿਚ 'ਦਯਾਨੰਦ ਐਂਗਲੋ ਵੈਦਿਕ' ਨਾਂ ਵਾਲੇ ਸਕੂਲਾਂ ਤੇ ਕਾਲਜਾਂ ਦੀ ਝੜੀ ਲਾ ਦਿੱਤੀ ਸੀ। ਆਰੀਆ ਸਮਾਜ ਦੀ ਇਸ ਨਵੀਂ ਵਿਦਿਅਕ ਲਹਿਰ ਦੇ ਆਗੂ-ਲਾਲਾ ਲਾਜਪਤ ਰਾਏ, ਮਹਾਤਮਾ ਹੰਸ ਰਾਜ ਅਤੇ ਸ੍ਰੀ ਗੁਰੂ ਦੱਤ ਸਨ। ਮਹਾਤਮਾ ਜੀ ਖੁਦ ਡੀ.ਏ. ਵੀ.ਕਾਲਜ, ਲਾਹੌਰ ਦੇ ਕਈ ਵਰ੍ਹਿਆਂ ਤਕ ਪ੍ਰੋਫ਼ੈਸਰ ਤੇ ਪ੍ਰਿੰਸੀਪਲ ਰਹੇ।

ਆਜ਼ਾਦੀ ਤੋਂ ਬਾਅਦ ਸ੍ਰੀ ਦੀਵਾਨ ਚੰਦ ਸ਼ਰਮਾ ਲੋਕ ਸਭਾ ਦੇ ਮੈਂਬਰ ਬਣ ਗਏ। ਸ੍ਰੀ ਸੂਰਜ ਭਾਨ ਪਹਿਲਾਂ ਡੀ.ਏ.ਵੀ. ਕਾਲਜ, ਜਲੰਧਰ ਦੇ ਪ੍ਰਿੰਸੀਪਲ ਬਣੇ। ਉਸ ਤੋਂ ਬਾਅਦ ਕੁਰੂਕਸ਼ੇਤਰ ਯੂਨੀਵਰਸਿਟੀ, ਕੁਰੂਕਸ਼ੇਤਰ ਅਤੇ ਪੰਜਾਬ ਯੂਨੀਵਰ-ਸਿਟੀ, ਚੰਡੀਗੜ੍ਹ ਦੇ ਵਾਈਸ ਚਾਂਸਲਰ ਰਹੇ। ਸ੍ਰੀ ਵਿਸ਼ਵ ਬੰਧੂ ਨੇ ਭਾਰਤ ਦੀ ਵੰਡ ਵੇਲੇ ਆਪਣੀ ਜਾਨ ਤਲੀ ਤੇ ਰਖਣ ਵਾਲੇ ਨੌਜਵਾਨਾਂ ਸਮੇਤ ਲਾਹੌਰ ਦੀ 'ਲਾਲ ਚੰਦ ਲਾਇਬ੍ਰੇਰੀ' ਵਿਚ ਪਏ ਪੁਰਾਣੇ ਖਰੜਿਆਂ ਦੀ ਰੱਖਿਆ ਕੀਤੀ ਤੇ ਸੁਰੱਖਿਅਤ ਰੂਪ ਵਿਚ ਹੁਸ਼ਿਆਰਪੁਰ ਪਹੁੰਚ ਕੇ 'ਸ੍ਰੀ ਵਿਸ਼ਵੇਸ਼ਵਰਾ ਨੰਦ ਵੈਦਿਕ ਸ਼ੋਧ ਸੰਸਥਾਨ' ਦੇ ਡਾਇਰੈਕਟਰ ਵੱਜੋਂ ਹਿੰਦੀ ਸੰਸਕ੍ਰਿਤ ਅਤੇ ਅੰਗਰੇਜ਼ੀ ਵਿਚ ਬੜੇ ਉੱਚ ਪੱਧਰ ਦੇ ਖੋਜ ਗ੍ਰੰਥ ਤਿਆਰ ਕਰਵਾਏ ਤੇ ਪ੍ਰਕਾਸ਼ਿਤ ਕੀਤੇ। ਪ੍ਰਿੰਸੀਪਲ ਰਾਮ ਜੀ ਦਾਸ ਲੋਕ ਸਭਾ ਦੇ ਮੈਂਬਰ ਬਣ ਗਏ ਸਨ।

ਆਜ਼ਾਦੀ ਤੋਂ ਪਹਿਲਾਂ ਬ੍ਰਹਮ ਸਮਾਜ ਅਤੇ ਦੇਵ ਸਮਾਜ ਲਹਿਰਾਂ ਲਾਹੌਰ ਵਿਚ ਖ਼ੂਬ ਵਧੀਆਂ ਫੁਲੀਆਂ। ਆਜ਼ਾਦੀ ਤੋਂ ਬਾਅਦ ਦੇਵ ਸਮਾਜ ਦੀਆਂ ਕੁਝ ਵਿਦਿਆਕ ਸੰਸਥਾਵਾਂ ਫ਼ਿਰੋਜ਼ਪੁਰ, ਚੰਡੀਗੜ੍ਹ ਅਤੇ ਅੰਬਾਲੇ ਵਿਚ ਹੀ ਰਹਿ ਗਈਆਂ।

ਬ੍ਰਹਮ ਸਮਾਜ ਦਾ ਮੁੱਖ ਕਰਤਾ ਧਰਤਾ ਪੰਜਾਬ ਯੂਨੀਵਰਸਿਟੀ, ਲਾਹੌਰ ਦਾ ਰਜਿਸਟਰਾਰ ਇਕ ਬੰਗਾਲੀ ਸੱਜਣ ਸੀ ਪਰ ਦੇਵ ਸਮਾਜ ਨਾਲੋਂ ਬ੍ਰਹਮ ਸਮਾਜ ਦਾ ਪ੍ਰਚਾਰ ਹੋਰ ਵੀ ਘੱਟ ਸੀ । ਆਜ਼ਾਦੀ ਤੋਂ ਬਾਅਦ ਤਾਂ ਪੰਜਾਬ ਵਿਚ ਬ੍ਰਹਮ ਸਮਾਜ ਦੀ ਹੋਂਦ ਹੀ ਖਤਮ ਹੋ ਗਈ ।

ਆਰੀਆ ਸਮਾਜ ਜਿੰਨਾ ਤਾਂ ਨਹੀਂ, ਫ਼ਿਰ ਵੀ ਪੰਜਾਬ ਵਿਚ 'ਸਨਾਤਨ ਧਰਮ ਸਭਾ' ਦਾ ਕਾਫ਼ੀ ਜ਼ੋਰ ਰਿਹਾ । ਸ਼ਰਧਾ ਰਾਮ ਫ਼ਿਲੌਰੀ, ਗੌਸੁਆਮੀ ਗਣੇਸ਼ ਦੱਤ ਅਤੇ ਪੰਡਿਤ ਮੋਹਨ ਲਾਲ ਦੇ ਨਾਂ ਇਸ ਦੇ ਮੋਢੀਆਂ ਵੱਜੋਂ ਮਹੱਤਵਪੂਰਨ ਹਨ। ਸਨਤਾਨ ਧਰਮ ਸਭਾ ਨੇ ਹਿੰਦੂ ਤਿਉਹਾਰਾਂ ਨੂੰ ਮਨਾਉਣ ਲਈ ਹਿੰਦੂਆਂ ਨੂੰ ਪ੍ਰੇਰਿਆ ਅਤੇ ਪੰਜਾਬ ਵਿਚ ਸਕੂਲ ਤੇ ਕਾਲਜ ਖੋਲ੍ਹੇ। ਪੰਜਾਬ ਦੀਆਂ ਦੇਸੀ ਰਿਆਸਤਾਂ ਵਿਚ 'ਆਰੀਆ ਸਮਾਜ' ਨਾਲੋਂ ਸਨਾਤਨ ਧਰਮ ਸਭਾ ਦਾ ਜ਼ਿਆਦਾ ਜ਼ੋਰ ਰਿਹਾ। ਪਟਿਆਲਾ ਵਿਚ ਮੁੱਢਲੀ 'ਸਨਾਤਨ ਧਰਮ ਸਭਾ 'ਸਕੂਲੀ ਵਿਦਿਆ ਤੋਂ ਇਲਾਵਾ ਮੇਲਿਆਂ ਤੇ ਤਿਉਹਾਰਾਂ ਰਾਹੀਂ ਹਿੰਦੂ ਧਰਮ ਪ੍ਰਚਾਰ ਵਿਚ ਭਰਪੂਰ ਯੋਗਦਾਨ ਕਰਦੀ ਰਹੀ ਹੈ। ਇਸੇ ਲਈ ਪੂਰੇ ਪੰਜਾਬ (ਕੇਵਲ ਅੰਬਾਲੇ ਨੂੰ ਛੱਡ ਕੇ) ਵਿਚੋਂ ਹੀ ਨਹੀਂ, ਸਗੋਂ ਸਮੁੱਚੇ ਭਾਰਤ ਵਿਚੋਂ ਕੇਵਲ ਪਟਿਆਲਾ ਸ਼ਹਿਰ ਵਿਚ ਬਾਵਨ ਦੁਆਦਸੀ ਦਾ ਤਿਉਹਾਰ ਮਨਾਉਣ ਦੀ ਪਰੰਪਰਾ ਸੁਰੱਖਿਅਤ ਰਹਿ ਸਕੀ ਹੈ।

**ਹਿੰਦੂ ਹਿਤਾਂ ਦੀ ਰੱਖਿਆ ਲਈ ਮੋਰਚੇਬੰਦੀ—** ਭਾਰਤ ਵਿਚ ਨਗਰ ਪਾਲਿਕਾਵਾਂ ਅਤੇ ਵਿਧਾਨ ਪਰਿਸ਼ਦਾਂ ਦੀ ਸਥਾਪਨਾ ਅੰਗਰੇਜ਼ੀ ਸਾਮਰਾਜਵਾਦ ਦਾ ਸ਼ਤਰੰਜ ਦਾ ਦੂਜਾ ਮੋਹਰਾ ਸੀ । 'ਭਾਰਤ ਵਿਧਾਨ ਪਰਿਸ਼ਦ ਅਧਿਨਿਯਮ' ਅਧੀਨ ਬੰਗਾਲ ਵਿਚ 1862 ਈ. ਵਿਚ ਉੱਤਰ ਪ੍ਰਦੇਸ਼ ਵਿਚ 1886 ਈ. ਵਿਚ ਅਤੇ ਪੰਜਾਬ ਵਿਚ 1898 ਈ. ਵਿਚ ਵਿਧਾਨ ਸਭਾ ਪਰਿਸ਼ਦ ਦੀ ਸਥਾਪਨਾ ਹੋਈ। ਨਵੇਂ ਨਵੇਂ ਅਖ਼ਬਾਰਾਂ ਦੀ ਛਪਾਈ, ਰਾਜਨੀਤਿਕ ਦਲਾਂ ਦੀ ਸਥਾਪਨਾ ਕਾਰਨ ਆਈ ਜਾਗ੍ਰਤੀ ਅਤੇ ਲੋਕਤੰਤਰੀ ਸੰਸਥਾਵਾਂ ਦੀ ਮੈਂਬਰੀ ਵਿਚ ਵੱਧ ਤੋਂ ਵੱਧ ਗੱਫ਼ੇ ਪ੍ਰਾਪਤ ਕਰਨ ਕਾਰਨ ਹਿੰਦੂ-ਮੁਸਲਿਮ ਪਾੜਾ ਵਧਦਾ ਚਲਾ ਗਿਆ।

ਸੰਨ 1921 ਦੀ ਜਨਗਣਨਾ ਤੋਂ ਪਤਾ ਚਲਦਾ ਹੈ ਕਿ ਪੰਜਾਬ ਵਿਚ ਮੁਸਲਮਾਨ 50.6 ਪ੍ਰਤੀਸ਼ਤ ਸਨ ਅਤੇ ਹਿੰਦੂ 35.7 ਪ੍ਰਤੀਸ਼ਤ । ਬਹੁਤੀ ਮੁਸਲਮਾਨ ਆਬਾਦੀ ਉੱਤਰ ਪੱਛਮੀ ਖੁਸ਼ਕ ਇਲਾਕੇ ਵਿਚ ਸੀ । ਸਿੰਧ ਗੰਗਾ ਮੈਦਾਨੀ ਪੱਛਮ ਵਿਚ ਹਿੰਦੂ ਬਹੁਗਿਣਤੀ ਵਿਚ ਸਨ । ਜ਼ਮੀਨਾਂ ਦੇ ਬਹੁਤ ਸਾਰੇ ਮਾਲਕ ਵੀ ਹਿੰਦੂ ਹੀ ਸਨ । ਚੰਗੀ ਆਰਥਿਕ ਸਥਿਤੀ ਹੋਣ ਕਾਰਨ ਹਿੰਦੂਆਂ ਵਿਚ ਪੜ੍ਹੇ ਹੋਏ ਲੋਕਾਂ ਦੀ ਗਿਣਤੀ ਵੀ ਜ਼ਿਆਦਾ ਸੀ। ਵੀਹਵੀਂ ਸਦੀ ਵਿਚ ਇਹੋ ਸਾਰੇ ਕਾਰਨ ਹਿੰਦੂ ਮੁਸਲਿਮ ਤਣਾਵਾਂ ਦਾ ਆਧਾਰ ਬਣਦੇ ਗਏ ।

ਇਸ ਤਣਾਅ ਨੂੰ 'ਗਊ ਹੱਤਿਆ' 'ਸ਼ੁੱਧੀ ਅੰਦੋਲਨ' ਤੇ ਧਰਮ ਪਰਿਵਰਤਨ ਦੇ ਮਾਮਲਿਆਂ ਨੇ ਵਿਸ਼ੇਸ਼ ਹਵਾ ਦਿੱਤੀ । ਸਿੱਖ ਰਾਜ ਵੇਲੇ ਗਊ ਹਤਿਆ ਉੱਤੇ ਪਾਬੰਦੀ ਲਾ ਦਿੱਤੀ ਗਈ ਸੀ ਪਰ ਅੰਗਰੇਜ਼ਾਂ ਨੇ ਇਹ ਹਟਾ ਦਿੱਤੀ । ਬਕਰੀਦ ਦੇ ਦਿਨ ਬਕਰਿਆਂ ਦੀ ਬਜਾਇ ਗਊਆਂ ਦੇ ਕਤਲ ਨੂੰ ਮੁਸਲਮਾਨ ਜ਼ਿਆਦਾ ਮਹੱਤਵ ਦਿੰਦੇ ਸਨ । ਇਸ ਦਾ ਵਿਰੋਧ 1881 ਈ. ਦੇ ਮੁਲਤਾਨ ਦੇ ਦੰਗਿਆਂ ਵਿਚ ਨਜ਼ਰ ਆਇਆ । ਉਦੋਂ ਤੋਂ ਹੀ ਸਿੱਖਾਂ ਅਤੇ ਹਿੰਦੂਆਂ ਨੇ ਗਊ ਹੱਤਿਆ ਦੇ ਵਿਰੋਧ ਲਈ ਇਕ ਸਾਂਝਾ ਮੋਰਚਾ ਬਣਾ ਲਿਆ ਸੀ । ਸੰਨ 1884 ਵਿਚ ਕਰਨਾਲ ਵਿਚ ਗਊ ਹੱਤਿਆ ਦੇ ਵਿਰੋਧ ਵੱਜੋਂ ਕੂਕਿਆਂ ਨੇ ਇਹ ਐਲਾਨ ਕਰ ਦਿੱਤਾ ਕਿ ਜਿਹੜੇ ਸਰਕਾਰੀ ਅਫ਼ਸਰ ਗਊ ਹੱਤਿਆ ਦੀ ਖੁਲ੍ਹ ਦੇਣਗੇ, ਉਨ੍ਹਾਂ ਨੂੰ ਕਤਲ ਕਰ ਦਿੱਤਾ ਜਾਵੇਗਾ। ਸੰਨ 1887 ਦੇ ਜਨਵਰੀ ਮਹੀਨੇ ਵਿਚ ਅੰਬਾਲੇ ਦੀ ਸਿੰਘ ਸਭਾ ਨੇ ਮੁਸਲਮਾਨ ਕਸਾਈਆਂ ਹੱਥੋਂ ਗਊਆਂ ਨੂੰ ਬਚਾਉਣ ਲਈ ਆਪਸ ਵਿਚ ਵਿਚਾਰ ਵਟਾਂਦਰਾ ਕੀਤਾ। ਦਿੱਲੀ ਦੇ ਹਿੰਦੂਆਂ ਨੇ ਵੀ ਬਕਰੀਦ ਦੇ ਮੌਕੇ ਤੇ ਗਊ ਹੱਤਿਆ ਨੂੰ ਜ਼ਬਰਦਸਤੀ ਰੋਕਣ ਦਾ ਨਿਸ਼ਚਾ ਕਰ ਲਿਆ। ਗਊ ਹੱਤਿਆ ਦੇ ਵਿਰੋਧ ਵਿਚ ਇਕ ਕਿਤਾਬਚਾ ਛਪਿਆ ਜਿਸ ਵਿਚੋਂ ਆਮ ਲੋਕਾਂ ਸਾਹਮਣੇ ਇਹ ਸਤਰਾਂ ਪੜ੍ਹਦੇ ਹੋਏ ਇਕ ਕੂਕੇ ਨੂੰ ਪੁਲਿਸ ਨੇ ਅੰਮ੍ਰਿਤਸਰ ਵਿਚ ਫੜ ਲਿਆ ''ਮਲੇਛ ਲੰਦਨ ਤੋਂ ਆ ਗਏ ਹਨ ਅਤੇ ਇਨ੍ਹਾਂ ਨੇ ਸਭਨੀ ਥਾਂਈ ਕਸਾਈਖ਼ਾਨੇ ਖੋਲ੍ਹ ਦਿੱਤੇ ਹਨ। ਇਨ੍ਹਾਂ ਨੇ ਸਾਡੇ ਗੁਰੂਆਂ ਨੂੰ ਸ਼ਹੀਦ ਕੀਤਾ ਹੈ ਅਤੇ ਸਾਨੂੰ ਹੁਣ ਆਪਣਾ ਜੀਵਨ ਜ਼ਰੂਰ ਕੁਰਬਾਨ ਕਰ ਦੇਣਾ ਚਾਹੀਦਾ ਹੈ।''

ਅੰਮ੍ਰਿਤਸਰ ਦੇ ਹਿੰਦੂਆਂ ਨੇ ਇੰਗਲੈਂਡ ਦੀ ਪਾਰਲੀਮੈਂਟ ਨੂੰ ਗਊ ਹੱਤਿਆ ਉੱਤੇ ਪਾਬੰਦੀ ਲਾਉਣ ਵਾਸਤੇ ਇਕ ਬਿਲ ਪਾਸ ਕਰਨ ਲਈ ਇਕ ਪ੍ਰਤਿਨਿਧੀ ਮੰਡਲ ਭੇਜਣ ਦਾ ਫ਼ੈਸਲਾ ਕੀਤਾ । ਇਸ ਕਾਰਜ ਵਾਸਤੇ ਚੰਦੇ ਦੀ ਉਗਰਾਹੀ ਵੀ ਸ਼ੁਰੂ ਹੋ ਗਈ । ਗਊਆਂ ਦੀ ਜਾਨ ਬਚਾਉਣ ਲਈ ਉਨ੍ਹਾਂ ਨੂੰ ਹਰਿਦੁਆਰ ਭੇਜਣ ਵਾਸਤੇ ਪੰਜਾਬ ਵਿਚ ਉਨ੍ਹਾਂ ਦੀ ਖ਼ਰੀਦ ਵੀ ਸ਼ੁਰੂ ਹੋ ਗਈ।

'ਪੰਜਾਬ ਸਮਾਚਾਰ, ਲਾਹੌਰ', 'ਆਰੀਆ ਮੁਸਾਫ਼ਿਰ, ਜਲੰਧਰ' ਅਤੇ ਕੁਝ ਹੋਰ ਅੰਮ੍ਰਿਤਸਰ ਅਤੇ ਝੰਗ ਤੋਂ ਛਪਣ ਵਾਲੇ ਹਿੰਦੂ ਅਖ਼ਬਾਰਾਂ ਵਿਚ ਲਾਲਾ ਅਨੰਤ ਰਾਮ, ਲਾਲਾ ਹਰਿਦਿਆਲ ਅਤੇ ਸ੍ਰੀ ਹੀਰਾ ਸਿੰਘ ਦੱਤ ਦੇ ਜੋਸ਼ੀਲੇ ਲੇਖਾਂ ਅਤੇ ਅਪੀਲਾਂ ਨੇ ਹਿੰਦੂਆਂ ਵਿਚ ਗਊ ਹੱਤਿਆ ਰੋਕਣ ਲਈ ਹੋਰ ਵੀ ਜਾਗ੍ਰਤੀ ਪੈਦਾ ਕਰ ਦਿਤੀ । ਮੁਸਲਮਾਨ ਅਖ਼ਬਾਰਾਂ ਅਤੇ ਜਲਸਿਆਂ ਵਿਚ ਇਸ ਦਾ ਵਿਰੋਧ ਹੋਣਾ ਸੁਭਾਵਕ ਗੱਲ ਸੀ । ਸੰਪ੍ਰਦਾਇਕ ਤਣਾਉ ਵਧਦੇ ਗਏ । ਜੁਲਾਈ; 1923 ਵਿਚ ਦਿੱਲੀ, ਅਗਸਤ, 1925 ਵਿਚ ਕਰਨਾਲ ਅਤੇ ਮਈ, 1928 ਵਿਚ ਸੋਫ਼ਤਾ ਦੇ ਦੰਗਿਆਂ ਦਾ ਕਾਰਨ ਗਊ ਕੁਰਬਾਨੀ ਹੀ ਸੀ ।

ਇਸਲਾਮ ਵਿਚ ਸੰਗੀਤ ਦੀ ਮਨਾਹੀ ਸੀ । ਔਰੰਗਜ਼ੇਬ ਦੇ ਸਮੇਂ ਤੋਂ ਹੀ ਕੱਟੜ ਮੁਸਲਮਾਨ ਇਲਾਕਿਆਂ ਅਤੇ ਖ਼ਾਸ ਤੌਰ ਤੇ ਮਸਜਿਦਾਂ ਅੱਗੇ ਹਿੰਦੂ ਅਤੇ ਸਿੱਖ ਸਮਾਗਮਾਂ ਦੇ ਵਾਜੇ ਗਾਜੇ ਦਾ ਵਿਰੋਧ ਕੀਤਾ ਜਾਂਦਾ ਸੀ । ਸਤੰਬਰ 1922, ਅਪ੍ਰੈਲ, 1923 ਅਤੇ ਜੁਲਾਈ, 1927 ਵਿਚ ਹੋਏ ਮੁਲਤਾਨ ਦੇ ਤਿੰਨੇ ਦੰਗਿਆਂ ਅਤੇ ਫ਼ਰਵਰੀ, 1928 ਵਿਚ ਰਿਵਾੜੀ ਦੇ ਦੰਗਿਆਂ ਦਾ ਇਹੋ ਕਾਰਨ ਸੀ । ਅਕਤੂਬਰ, 1926 ਵਿਚ ਸਿੱਖਾਂ ਦੇ ਨਗਰ ਕੀਰਤਨ ਵੇਲੇ ਗੁਰਮਤਿ ਸੰਗੀਤ ਦਾ ਮੁਸਲਿਮ ਇਲਾਕੇ ਵਿਚ ਜਾਰੀ ਰਹਿਣਾ ਹੀ ਰਾਵਲਪਿੰਡੀ ਦੇ ਦੰਗਿਆਂ ਦਾ ਕਾਰਨ ਸੀ ।

ਮੁਸਲਮਾਨ ਮੌਲਵੀਆਂ ਅਤੇ ਈਸਾਈ ਪਾਦਰੀਆਂ ਵੱਲੋਂ ਨਿਮਾਣੇ ਅਤੇ ਗ਼ਰੀਬ ਹਿੰਦੂਆਂ ਨੂੰ ਜ਼ੋਰਾਂ ਜ਼ਬਰਦਸਤੀ ਜਾਂ ਲਾਲਚ ਕਾਰਨ ਧਰਮ ਬਦਲਣ ਲਈ ਪ੍ਰੇਰਿਤ ਕਰਨ ਵਾਲਿਆਂ ਦਾ ਮੁਕਾਬਲਾ ਕਰਨ ਵਾਸਤੇ ਹਿੰਦੂਆਂ ਵੱਲੋਂ ਸ਼ੁੱਧੀ ਅੰਦੋਲਨ ਸ਼ੁਰੂ ਕੀਤਾ ਗਿਆ । ਪੰਜਾਬ ਦੇ ਆਰੀਆ ਸਮਾਜੀ ਇਸ ਅੰਦੋਲਨ ਦੇ ਆਗੂ ਸਨ । ਅਨੇਕ ਮਤਾਂ ਮਤਾਂਤਰਾਂ ਵਿਚ ਖਿੰਡੀ ਪੁੰਡੀ ਹਿੰਦੂ

ਸ਼ਕਤੀ ਨੂੰ ਇਕੱਤਰ ਕਰਨ ਦੀ ਵੀ ਬਹੁਤ ਲੋੜ ਸੀ। ਇਸ ਨੂੰ 'ਸੰਗਠਨ ਅੰਦੋਲਨ' ਦਾ ਨਾਂ ਦਿੱਤਾ ਗਿਆ । ਲਾਲਾ ਲਾਜਪਤ ਰਾਏ, ਸੁਆਮੀ ਸ਼ਰਧਾਨੰਦ, ਭਾਈ ਪਰਮਾਨੰਦ ਅਤੇ ਪੰਡਿਤ ਰਾਮ ਭੋਜ ਦੱਤ ਇਸ ਦੀ ਅਗਵਾਈ ਕਰ ਰਹੇ ਸਨ । ਭਾਰਤ ਵਿਚ ਸਨਾਤਨ ਧਰਮੀਆਂ ਦੇ ਸਿਰਕੱਢ ਨੇਤਾ ਪੰਡਿਤ ਮਦਨ ਮੋਹਨ ਮਾਲਵੀਆ ਬਨਾਰਸ ਵਿਚ ਰਹਿੰਦਿਆਂ ਵੀ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਪੰਜਾਬੀ ਹਿੰਦੂਆਂ ਨੂੰ ਪੂਰਾ ਸਮਰਥਨ ਦੇ ਰਹੇ ਸਨ।

ਅਪ੍ਰੈਲ, 1923 ਵਿਚ ਪਹਿਲਾਂ ਅੰਮ੍ਰਿਤਸਰ ਵਿਚ ਇਕ ਹਿੰਦੂ ਲੜਕੀ ਨਾਲ ਬਦਤਮੀਜ਼ੀ ਕੀਤੇ ਜਾਣ ਕਾਰਨ ਅਤੇ ਕੁਝ ਦਿਨਾਂ ਮਗਰੋਂ ਇਕ ਧਾਰਮਿਕ ਜਲੂਸ ਉੱਤੇ ਪੱਥਰਬਾਜ਼ੀ ਹੋਣ ਤੇ ਹਿੰਦੂ ਭਾਈਚਾਰੇ ਵਿਚ ਬਦਲੇ ਦੀ ਭਾਵਨਾ ਪੈਦਾ ਹੋ ਗਈ। ਇਸ ਦੇ ਨਤੀਜੇ ਵੱਜੋਂ ਪੰਜਾਬ ਵਿਚ ਹਿੰਦੂ ਸਭਾ ਨੇ 'ਸੰਘ' ਦੀ ਸੰਥਾਪਨਾ ਕੀਤੀ । ਮੁਸਲਮਾਨਾਂ ਨੇ ਇਸ ਦੇ ਮੁਕਾਬਲੇ ਵਿਚ 'ਤਨਜ਼ੀਮ' ਲਹਿਰ ਸ਼ੁਰੂ ਕਰ ਦਿਤੀ । ਮੁਸਲਮਾਨ ਨੌਜਵਾਨਾਂ ਨੂੰ ਸਰੀਰਕ ਦ੍ਰਿਸ਼ਟੀ ਤੋਂ ਮਜ਼ਬੂਤ ਬਣਾਉਣ ਲਈ 'ਅਲੀਘੋਲ' ਨਾਂ ਦੇ ਅਖਾੜੇ ਬਣਾਏ ਗਏ । ਹਿੰਦੂਆਂ ਨੇ ਵੀ ਨੌਜਵਾਨਾਂ ਨੂੰ ਕਸਰਤ ਕੁਸ਼ਤੀ ਅਤੇ ਲਾਠੀ ਚਲਾਉਣ ਵਿਚ ਮਾਹਿਰ ਕਰਨ ਵਾਸਤੇ 'ਆਰੀਆ ਬੀਰ ਦਲ', 'ਮਹਾਂਬੀਰ ਦਲ' ਅਤੇ 'ਰਾਸ਼ਟ੍ਰੀਯ ਸ੍ਵਯੰ ਸੇਵਕ ਸੰਘ' ਜਿਹੇ ਨੌਜਵਾਨ ਸੰਗਠਨ ਕਾਇਮ ਕਰ ਲਏ ।

ਦਸੰਬਰ, 1926 ਵਿਚ ਸ਼ੁੱਧੀ ਅੰਦੋਲਨ ਦੇ ਮੁੱਖ ਨੇਤਾ ਸੁਆਮੀ ਸ਼ਰਧਾਨੰਦ ਦਾ ਦਿੱਲੀ ਵਿਚ ਕਤਲ ਹੋ ਗਿਆ । ਵਿਧਾਨ ਪਰਿਸ਼ਦ ਵਿਚ ਹਿੰਦੂ ਅਤੇ ਮੁਸਲਮਾਨ ਪ੍ਰਤਿਨਿਧੀਆਂ ਦੀਆਂ ਝੜਪਾਂ ਹੁੰਦੀਆਂ ਰਹਿੰਦੀਆਂ ਸਨ।

ਆਜ਼ਾਦੀ ਤੋਂ ਬਾਅਦ ਪੰਜਾਬ ਵਿਚ ਹਿੰਦੂ ਸਿੱਖਾਂ ਦੇ ਸਬੰਧ ਕਾਫ਼ੀ ਸੁਖਾਵੇਂ ਰਹੇ ਹਨ । ਸੰਨ 1934 ਤੋਂ ਬਾਅਦ ਪੰਜਾਬ ਵਿਚ ਹੋਏ ਝਗੜੇ ਕੇਵਲ ਦੁੱਧ ਦਾ ਉਬਾਲ ਹੀ ਆਖਣੇ ਚਾਹੀਦੇ ਹਨ । ਰਾਜਨੀਤਿਕ ਪੱਧਰ ਤੇ 'ਭਾਰਤੀ ਜਨਤਾ ਪਾਰਟੀ' ਅਤੇ ਧਾਰਮਿਕ ਪੱਧਰ ਤੇ 'ਵਿਸ਼ਵ ਹਿੰਦੂ ਪਰਿਸ਼ਦ' ਹਿੰਦੂ ਹਿਤਾਂ ਦੀ ਰੱਖਿਆ ਦੀ ਖੁਲ੍ਹ ਕੇ ਵਕਾਲਤ ਕਰਦੀਆਂ ਹਨ। ਨਵੇਂ ਹਿੰਦੂ ਨੌਜਵਾਨ ਸੰਗਠਨ 'ਹਿੰਦੂ ਸੁਰਕਸ਼ਾ ਸਮਿਤੀ', 'ਬਜਰੰਗ ਦਲ', 'ਹਿੰਦੂ ਸ਼ਿਵ ਸੈਨਾ' ਅਤੇ 'ਅਖਿਲ ਭਾਰਤੀ ਹਿੰਦੂ ਪਰਿਸ਼ਦ' ਵੀ ਦੇਸ਼ ਦੇ ਹੋਰ ਰਾਜਾਂ ਵਾਂਗ ਪੰਜਾਬ ਵਿਚ ਬਣੇ ਹਨ। ਭਾਰਤੀ ਜਨਤਾ ਪਾਰਟੀ ਜੋ ਹਿੰਦੂਆਂ ਦੀ ਪ੍ਰਤਿਨਿਧਤਾ ਕਰਦੀ ਮੰਨੀ ਜਾਂਦੀ ਹੈ, ਦੀ ਪੰਜਾਬ ਇਕਾਈ ਦੀ ਸਿੱਖ ਪਾਰਟੀ ਕਰ ਕੇ ਜਾਣੇ ਜਾਂਦੇ ਸ਼੍ਰੋਮਣੀ ਅਕਾਲੀ ਦਲ (ਬਾਦਲ) ਨਾਲ ਕਾਫ਼ੀ ਸਾਂਝ ਹੈ।

ਆਰੀਆ ਸਮਾਜ ਅਤੇ ਸਨਾਤਨ ਧਰਮ ਵਰਗੀਆਂ ਪੁਰਾਣੀਆਂ ਧਰਮ ਪ੍ਰਚਾਰਕ ਸਭਾਵਾਂ ਤੋਂ ਇਲਾਵਾ 'ਰਮਾਇਣ ਪ੍ਰਚਾਰ ਮੰਡਲ', 'ਦੁਰਗਾ ਸੰਕੀਰਤਨ ਮੰਡਲ', 'ਸ੍ਰੀ ਰਾਮ ਸ਼ਰਨਮ', 'ਰਾਮ ਕ੍ਰਿਸ਼ਣ ਮਿਸ਼ਨ', 'ਭਗਵਾਨ ਸ੍ਰੀ ਸਤਿਆ ਸਾਂਈ ਸੇਵਾ ਸਮਿਤੀ', 'ਯੋਗੇਦਾ ਸਤਿਸੰਗ ਧਿਆਨ ਮੰਦਿਰ', 'ਅਰਬਿੰਦੋ ਸੁਸਾਇਟੀ', 'ਓਸ਼ੋ ਸਦਗੁਰੂ ਧਿਆਨ ਕੇਂਦਰ', 'ਬ੍ਰਹਮ ਕੁਮਾਰੀ ਕੇਂਦਰ' ਅਤੇ 'ਇਸਕੋਨ' ਨਾਲ ਜੁੜੇ ਕ੍ਰਿਸ਼ਣ ਭਗਤ, ਪੰਜਾਬ ਵਿਚ ਆਪਣੇ ਆਪਣੇ ਢੰਗ ਨਾਲ ਹਿੰਦੂ ਦਰਸ਼ਨ, ਸੰਗੀਤ, ਸ਼ਾਸਤਰਾਂ ਅਤੇ ਨਿਯਮਾਂ-ਉਪ ਨਿਯਮਾਂ ਦੀ ਵਿਆਖਿਆ ਅਤੇ ਵਿਵੇਚਨ ਰਾਹੀਂ ਧਰਮ ਦੇ ਵਿਕਾਸ ਵਿਚ ਯੋਗਦਾਨ ਪਾ ਰਹੇ ਹਨ।

**ਉੱਨੀਵੀਂ ਤੇ ਵੀਹਵੀਂ ਸਦੀ ਵਿਚ ਆਰਥਿਕ ਅਤੇ ਸਮਾਜਿਕ ਚੇਤਨਾ ਦਾ ਸਰੂਪ–** ਹਿੰਦੂਆਂ ਨੂੰ 'ਸੂਦਖ਼ੋਰ ਲਾਲੇ' ਆਖਣ ਦਾ ਇਕ ਆਮ ਰਿਵਾਜ ਰਿਹਾ ਹੈ ਪਰ ਆਜ਼ਾਦੀ ਦੀ ਲਹਿਰ ਦੇ ਜ਼ੋਰ ਪਕੜਨ ਤੋਂ ਪਹਿਲਾਂ ਹੀ ਰਾਏ ਮੂਲ ਰਾਜ, ਲਾਲਾ ਲਾਲ ਚੰਦ ਅਤੇ ਟ੍ਰਿਬਿਊਨ ਅਖ਼ਬਾਰ ਦੇ ਮੋਢੀ ਸਰਦਾਰ ਦਿਆਲ ਸਿੰਘ ਮਜੀਠੀਆ ਨਾਲ ਰਲ ਕੇ ਲਾਲਾ ਲਾਜਪਤ ਰਾਏ ਨੇ 1895 ਈ. ਵਿਚ ਲਾਹੌਰ ਵਿਚ 'ਪੰਜਾਬ ਨੈਸ਼ਨਲ ਬੈਂਕ' ਦੀ ਸਥਾਪਨਾ ਕਰ ਕੇ ਇਸ ਕਲੰਕ ਨੂੰ ਦੂਰ ਕਰਨ ਦਾ ਉਪਰਾਲਾ ਕੀਤਾ ਸੀ । ਆਜ਼ਾਦੀ ਤੋਂ ਪਹਿਲਾਂ ਕ੍ਰਾਂਤੀਕਾਰੀਆਂ ਦਾ ਸਾਰਾ ਪੈਸਾ ਇਸੇ ਬੈਂਕ ਵਿਚ ਜਮ੍ਹਾਂ ਹੋਇਆ ਕਰਦਾ ਸੀ । ਬੁਢੇਪੇ, ਬੇਵਕਤੀ ਮੌਤ, ਦੁਰਘਟਨਾ ਆਦਿ ਕਾਰਨ ਮੋਏ ਬੰਦੇ ਦੇ ਪਰਿਵਾਰ ਨੂੰ ਲੋੜੀਂਦੀ ਮਾਇਕ ਸਹਾਇਤਾ ਮਿਲ ਸਕੇ, ਇਸੇ ਉਦੇਸ਼ ਨਾਲ ਲਾਲਾ ਲਾਜਪਤ ਰਾਏ ਨੇ ਲਾਹੌਰ ਵਿਚ 'ਲਕਸ਼ਮੀ ਜੀਵਨ ਬੀਮਾ ਕੰਪਨੀ' ਦੀ ਸਥਾਪਨਾ ਕੀਤੀ ਸੀ ।

ਮੁੱਢ ਕਦੀਮ ਤੋਂ ਬਦੇਸ਼ੀ ਹੱਲਿਆਂ ਦਾ ਸ਼ਿਕਾਰ ਹੋਏ ਪੰਜਾਬੀਆਂ ਦਾ ਆਪਣੇ ਆਪ ਨੂੰ ਵਕਤ ਦੇ ਮੁਤਾਬਕ ਢਾਲ ਲੈਣ ਦਾ ਗੁਣ ਹਰੇਕ ਹਿੰਦੂ ਨੂੰ ਗੁੜ੍ਹਤੀ ਵਿਚ ਮਿਲਿਆ ਹੈ । ਇਸੇ ਦਾ ਫ਼ਲ ਹੈ ਕਿ ਪੱਛਮੀ ਦੇਸ਼ਾਂ ਵਾਂਗ ਹੁਣ ਮੁੰਡੇ ਕੁੜੀ ਦੀ ਕੁੜਮਾਈ ਵੇਲੇ 'ਅੰਗੂਠੀ ਪਹਿਨਾਉਣ' ਦਾ ਰਿਵਾਜ ਚਲ ਪਿਆ ਹੈ। ਤਾਰਿਆਂ ਦੀ ਛਾਂ ਵਿਚ ਫੇਰੇ ਕਰਨ ਦੀ ਰੀਤ ਵੀ ਹੁਣ ਮੁਕਦੀ ਜਾ ਰਹੀ ਹੈ, ਲਾਵਾਂ ਦਿਨ ਵਿਚ ਹੀ ਹੋਣ ਲਗ ਪਈਆਂ ਹਨ । ਵਿਆਹ ਮਗਰੋਂ 'ਸੁਆਗਤ ਸਮਾਰੋਹ' ਦੀ ਰੀਤ ਕੇਕ ਕੱਟਣਾ ਅਤੇ ਬੱਚਿਆਂ ਦੇ ਜਨਮ ਦਿਨ ਤੇ ਕੇਕ ਕੱਟਣ ਤੋਂ ਬਾਅਦ ਪਾਰਟੀ ਦਾ ਰਿਵਾਜ ਵੀ ਪੱਛਮੀ ਸਭਿਆਚਾਰ ਦੀ ਦੇਣ ਹਨ । ਹੁਣ ਆਮ ਹਿੰਦੂ ਘਰਾਂ ਵਿਚ ਪੁਰਾਣੇ ਵਿਚਾਰਾਂ ਦੇ ਲੋਕੀਂ ਵੀ ਗਜ ਵਜ ਕੇ ਇਨ੍ਹਾਂ ਨਵੇਂ ਢੰਗ ਦੇ ਸਮਾਗਮਾਂ ਦਾ ਰਸ ਮਾਣਦੇ ਹਨ । ਅੰਤਰਜਾਤੀ ਵਿਆਹਾਂ ਦਾ ਸਿਲਸਿਲਾ ਆਰੀਆ ਸਮਾਜ ਦੀ ਕ੍ਰਿਪਾ ਦਾ ਫ਼ਲ ਹੈ । ਹੁਸ਼ਿਆਰਪੁਰ ਵਿਚ ਸ੍ਰੀ ਸੰਤ ਰਾਮ ਦੀ ਅਗਵਾਈ ਹੇਠ 'ਜਾਤ ਪਾਤ ਤੋੜਕ ਮੰਡਲ' ਇਸ ਦਿਸ਼ਾ ਵਿਚ ਕਿਤਾਬਚਿਆਂ ਰਾਹੀਂ ਬੜਾ ਮਹੱਤਵਪੂਰਨ ਕੰਮ ਕਰਦਾ ਰਿਹਾ ਹੈ । ਬ੍ਰਾਹਮਣਾਂ ਵਿਚ ਅਜੇ ਵੀ ਵਿਆਹਾਂ ਵੇਲੇ ਗੌੜ ਅਤੇ ਸਾਰਸਵਤ ਦਾ ਅੰਤਰ ਕਾਫ਼ੀ ਹਦ ਤਕ ਬਰਕਰਾਰ ਹੈ ਪਰ ਖੱਤਰੀਆਂ ਦੇ ਢਾਈ ਘਰੇ, ਬੁੰਜਾਹੀ ਆਦਿ ਗੋਤਾਂ ਵਿਚ ਵਿਆਹ ਕਰਨ ਦਾ ਪੁਰਾਣਾ ਘੇਰਾ ਹੁਣ ਕਾਫ਼ੀ ਚੌੜਾ ਹੋ ਗਿਆ ਹੈ । ਸੱਚ ਤਾਂ ਇਹ ਹੈ ਕਿ ਹੁਣ ਖੱਤਰੀਆਂ ਦੇ ਅਰੋੜਿਆਂ ਵਿਚਕਾਰ ਹੀ ਨਹੀਂ ਸਗੋਂ ਵੈਸ਼ਾਂ ਨਾਲ ਵੀ ਵਿਆਹ ਰਿਸ਼ਤੇ ਜੋੜਨ ਦਾ ਰਿਵਾਜ ਕਾਫ਼ੀ ਜ਼ੋਰਾਂ ਤੇ ਹੈ । ਵਿਆਹਾਂ ਲਈ ਨੂੰਹ ਜਾਂ ਦਾਮਾਦ ਲੱਭਣ ਲਈ ਅਖ਼ਬਾਰਾਂ ਵਿਚ ਵਿਗਿਆਪਨ ਦੇਣ ਦਾ ਰਿਵਾਜ ਵੀ ਹਿੰਦੂਆਂ ਵਿਚ ਆ ਗਿਆ ਹੈ। ਮੋਏ ਬੰਦੇ ਦੀਆਂ ਰਿਸ਼ਤੇਦਾਰੀਆਂ ਵੱਲੋਂ ਰੋਣ ਪਿੱਟਣ ਲਈ ਕੀਰਨੇ, ਸਿਆਪੇ, ਮੁਕਾਮ (ਮਕਾਣ) ਆਦਿ ਦੀਆਂ ਰਸਮਾਂ ਹੌਲੀ ਹੌਲੀ ਸਮਾਪਤ ਹੋ ਰਹੀਆਂ ਹਨ। ਹੁਣ ਕਈ ਥਾਵਾਂ ਤੇ ਤੇਰ੍ਹਵੇਂ ਦਿਨ ਸ਼ੋਕ ਦੀ ਆਖਰੀ ਘੜੀ ਵੇਲੇ ਕਿਰਿਆ ਅਤੇ ਪਗੜੀ ਦੀ ਰਸਮ ਦੀ ਥਾਂ ਤੇ ਚੌਥੇ ਦਿਨ ਉਠਾਲਾ ਕਰਨ ਦੀ ਰੀਤ ਕਾਫ਼ੀ ਪ੍ਰਚਲਿਤ ਹੋ ਚੁਕੀ ਹੈ । ਸ਼ੋਕ ਦੇ ਦਿਨਾਂ ਵਿਚ 'ਗਰੁੜ ਪੁਰਾਣ' ਦੀ ਕਥਾ ਕਰਵਾਉਣ ਦਾ ਰਿਵਾਜ ਵੀ ਪਿਛਲੇ ਦੋ ਤਿੰਨ ਦਹਾਕਿਆਂ ਤੋਂ ਸ਼ੁਰੂ ਹੋਇਆ ਹੈ।

ਭਾਰਤ ਵਿਚ ਪ੍ਰਚਲਿਤ ਲਗਭਗ ਸਾਰੇ ਤਿਉਹਾਰ ਪੰਜਾਬੀ ਹਿੰਦੂਆਂ ਦੇ ਘਰਾਂ ਵਿਚ ਮਨਾਏ ਜਾਂਦੇ ਹਨ । ਵਿਸਾਖੀ ਅਤੇ ਲੋਹੜੀ ਦੇ ਨਿਰੋਲ ਪੰਜਾਬੀ ਤਿਉਹਾਰਾਂ ਵੇਲੇ ਵੀ ਹਿੰਦੂ ਘਰਾਂ ਅਤੇ ਮੁਹੱਲਿਆਂ ਵਿਚ ਗਹਿਮਾ ਗਹਿਮ ਰਹਿੰਦੀ ਹੈ । ਸ਼ੁਕਰਵਾਰ ਨੂੰ ਸੰਤੋਸ਼ੀ ਮਾਤਾ ਦਾ ਵਰਤ ਰੱਖਣ ਦੀ ਥਾਂ ਪ੍ਰਥਾ ਵੀ ਕੁਝ ਵਰ੍ਹੇ ਪਹਿਲਾਂ ਚੱਲੀ ਹੈ । ਬਰਸਾਤ ਦੇ ਮੌਸਮ ਵਿਚ ਗੁੱਗਾ ਪੀਰ ਦੀ ਮੜੀ ਉੱਤੇ ਅਤੇ ਹਰ ਵੀਰਵਾਰ ਨੂੰ ਲਾਲਾਂ ਵਾਲਾ ਰੋਡੇ ਸ਼ਾਹ ਆਦਿ ਪੀਰਾਂ ਦੇ ਟਿਕਾਣਿਆਂ ਉੱਤੇ ਹਿੰਦੂ ਮਰਦ ਅਤੇ ਔਰਤਾਂ ਹੁਮ ਹੁਮਾ ਕੇ ਉਸੇ ਤਰ੍ਹਾਂ ਪਹੁੰਚਦੇ ਹਨ ਜਿਵੇਂ ਦੇਵੀ, ਵਿਸ਼ਨੂੰ ਅਤੇ ਸ਼ਿਵ ਮੰਦਿਰਾਂ ਵਿਚ।

ਹ. ਪੁ.—ਗਲਿਮਪਸਿਜ਼ ਆਫ਼ ਪੰਜਾਬ'ਜ਼ ਹਿਸਟਰੀ—ਏ. ਐਨ. ਬਾਲੀ (ਸੰਨ 1969) ਸਨਾਤਨ ਧਰਮ (ਭਾਰਤੀਯ ਵਿਦਿਆ ਭਵਨ ਬੰਬਈ); ਸੁਆਮੀ ਭਾਰਤੀ ਕ੍ਰਿਸ਼ਣ ਤੀਰਥ; ਮ.ਕੋ; ਰਣਜੀਤ ਸਿੰਘ ਐਂਡ ਹਿਜ਼ ਜਨਰਲਜ਼- ਗੁਰਚਰਨ ਸਿੰਘ: ਹਰਦਿਆਲ-ਇਕ ਪ੍ਰਯੋਗਸ਼ੀਲ ਬੁੱਧੀਜੀਵੀ ਤੇ ਰਾਜਨੀਤਕ (ਪੰਜਾਬੀ ਯੂਨੀਵਰਸਿਟੀ, ਪਟਿਆਲਾ (1989); ਪੰਜਾਬ ਦੇ ਲੋਕ ਤਿਉਹਾਰ:ਇਕ ਸਮਾਜ ਵਿਗਿਆਨਿਕ ਅਧਿਐਨ (ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989); ਰਿਲੀਜਨ ਐਂਡ ਪਾਲਿਟਿਕਸ ਇਨ ਪੰਜਾਬ ਇਨ ਦੀ ਨਾਈਨਟੀਨ ਟਵੰਟੀਜ਼ (ਸਟਰਲਿੰਗ ਪਬਲਿਸ਼ਰਜ, ਨਵੀਂ ਦਿੱਲੀ ਸੰਨ 1980); ਪੰ.-ਰੰਧਾਵਾ; ਦਿ ਹਿੰਦੂ ਵੇ ਆਫ਼ ਲਾਇਫ਼; ਐਨ ਐਡਵਾਂਸਡ ਹਿਸਟਰੀ ਆਫ਼ ਇੰਡੀਆ (ਮੈਕਮਿਲਨ, ਲੰਦਨ, ਸੰਨ 1967); ਹਿੰਦੂਇਜ਼ਮ (ਪ੍ਰੈਇਸ ਹਾਲ, ਲੰਦਨ, ਸੰਨ 1961); ਪਾਪੂਲਰ ਹਿੰਦੂਇਜ਼ਮ (ਯੂਨੀਵਰਸਿਟੀ ਪ੍ਰੈਸ, ਕੈਂਬ੍ਰਿਜ, ਸੰਨ 1935)

-ਡਾ. ਨਵਰਤਨ ਕਪੂਰ

**ਪੰਜਾਬੀ ਆਲੋਚਨਾ** : ਸਾਹਿਤ ਸਿਰਜਣਾ ਅਤੇ ਸਾਹਿਤ ਆਲੋਚਨਾ ਇਕ ਦੂਸਰੀ ਦੇ ਸਮਾਨਾਂਤਰ ਵਿਕਸਿਤ ਹੋਣ ਵਾਲੀਆਂ ਕ੍ਰਿਆਵਾਂ ਹਨ ਪਰ ਪਹਿਲਤਾ ਸਾਹਿਤ ਸਿਰਜਣਾ ਦੇ ਹੱਥ ਰਹਿੰਦੀ ਹੈ । ਮਾਨਵੀ ਇਤਿਹਾਸ ਵਿਚ ਸਾਹਿਤ ਸਿਰਜਣਾ ਪਹਿਲਾਂ ਪ੍ਰਮੁੱਖ ਹੁੰਦੀ ਹੈ ਅਤੇ ਸਾਹਿਤ ਆਲੋਚਨਾ ਆਰੰਭਿਕ ਪੜਾਅ ਉੱਤੇ ਸਾਹਿਤ ਸਿਰਜਣਾ ਪਿੱਛੇ ਲੁਪਤ ਰਹਿੰਦੀ ਹੈ ਪਰ ਜਲਦੀ ਹੀ ਸਾਹਿਤ ਆਲੋਚਨਾ ਆਪਣਾ ਸੁਤੰਤਰ ਅਸਤਿਤਵ ਸਥਾਪਤ ਕਰ ਲੈਂਦੀ ਹੈ।

ਪੰਜਾਬੀ ਭਾਸ਼ਾ ਦੇ ਹੋਂਦ ਵਿਚ ਆਉਣ ਸਮੇਂ ਹੀ ਸਾਹਿਤ ਸਿਰਜਣਾ ਦੇ ਨਾਲ ਨਾਲ ਸਾਹਿਤ ਆਲੋਚਨਾ ਹੋਂਦ ਵਿਚ ਆ ਗਈ ਹੋਵੇਗੀ ਕਿਉਂਕਿ ਪੰਜਾਬੀ ਭਾਸ਼ਾ ਦੀ ਪੂਰਵਵਰਤੀ ਮੂਲ ਭਾਸ਼ਾ ਸੰਸਕ੍ਰਿਤ ਵਿਚ ਸਾਹਿਤ ਆਲੋਚਨਾ ਦੇ ਵਿਸ਼ਵ ਪ੍ਰਸਿੱਧ ਕਲਾਸੀਕਲ ਸਾਹਿਤ ਸਿਧਾਂਤ ਮੌਜੂਦ ਹਨ ਪਰ ਬਹੁਤ ਸਾਰੇ ਇਤਿਹਾਸਕ ਕਾਰਨਾਂ ਕਰ ਕੇ ਪੰਜਾਬ ਦੀ ਮੌਜੂਦਾ ਸਾਹਿਤਕ ਆਲੋਚਨਾ ਦਾ ਸਬੰਧ ਸੰਸਾਰ ਦੀ ਇਸ ਪੁਰਾਤਨ ਮਹਾਨ ਕਲਾਸੀਕਲ ਸਾਹਿਤ ਆਲੋਚਨਾ ਪਰੰਪਰਾ ਤੋਂ ਕਟਿਆ ਹੋਇਆ ਹੈ।

ਮੌਜੂਦਾ ਪੰਜਾਬੀ ਆਲੋਚਨਾ ਪੁਰਾਤਨ ਭਾਰਤੀ ਆਲੋਚਨਾ ਤੋਂ ਆਜ਼ਾਦ ਵਿਕਸਿਤ ਹੋਈ ਹੈ ਪਰ ਇਸ ਦੇ ਮੁਢਲੇ ਇਤਿਹਾਸ ਬਾਰੇ ਵੀ ਸਾਰੇ ਵਿਦਵਾਨ ਇਕ ਮੱਤ ਨਹੀਂ ਹਨ । ਡਾ. ਮੋਹਨ ਸਿੰਘ ਦੀਵਾਨਾ, ਡਾ. ਹਰਨਾਮ ਸਿੰਘ ਸ਼ਾਨ, ਪ੍ਰੋ. ਪ੍ਰੀਤਮ ਸਿੰਘ, ਪ੍ਰੋ. ਪਿਆਰਾ ਸਿੰਘ, ਪ੍ਰੋ. ਤਾਰਨ ਸਿੰਘ ਆਦਿ ਵਿਦਵਾਨਾਂ ਦੇ ਮਤ ਅਨੁਸਾਰ ਪੰਜਾਬੀ ਆਲੋਚਨਾ ਦੇ ਬੀਜ ਮਧਕਾਲੀ ਸਾਹਿਤ ਰਚਨਾਵਾਂ ਵਿਚ ਮਿਲਦੇ ਹਨ। ਇਸ ਪਰਿਪਾਟੀ ਦੇ ਵਿਦਵਾਨਾਂ ਅਨੁਸਾਰ ਬਾਬਾ ਫ਼ਰੀਦ ਸ਼ਕਰਗੰਜ ਦੇ ਸਲੋਕਾਂ ਉੱਪਰ ਗੁਰੂ ਨਾਨਕ ਦੇਵ ਜੀ ਵੱਲੋਂ ਕੀਤੀਆਂ ਕਾਵਿ-ਟਿਪਣੀਆਂ ਨੂੰ ਪੰਜਾਬੀ ਆਲੋਚਨਾ ਦਾ ਆਦਿ-ਬਿੰਦੂ ਮੰਨਿਆ ਜਾ ਸਕਦਾ ਹੈ। ਬਾਬਾ ਫ਼ਰੀਦ ਜੀ ਲਿਖਦੇ ਹਨ:-

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ॥

ਗੁਰੂ ਨਾਨਕ ਦੇਵ ਜੀ ਨੇ ਇਸ ਸਲੋਕ ਬਾਰੇ ਆਪਣੀ ਆਲੋਚਨਾਮਈ ਟਿੱਪਣੀ ਇਉਂ ਦਿੱਤੀ ਹੈ :-

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨਾ ਬਾਲਿ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਹਾਲਿ॥

ਇਸੇ ਪ੍ਰਕਾਰ ਦੂਸਰੇ ਗੁਰੂ ਸਾਹਿਬਾਨ ਨੇ ਵੀ ਆਲੋਚਨਾਤਮਕ ਬਿਰਤੀ ਵਾਲੀਆਂ ਕਾਵਿ ਟਿੱਪਣੀਆਂ ਕੀਤੀਆਂ ਹਨ। ਗੁਰੂ ਅਰਜਨ ਦੇਵ ਜੀ ਵੱਲੋਂ ਬਾਣੀ ਦਾ ਸੰਕਲਨ ਆਪਣੇ ਆਪ ਵਿਚ ਸਾਹਿਤਕ ਆਲੋਚਨਾ ਦਾ ਨਮੂਨਾ ਹੈ ਕਿਉਂਕਿ ਉਨ੍ਹਾਂ ਨੇ ਵਿਸ਼ੇਸ਼ ਦ੍ਰਿਸ਼ਟੀਕੋਣ ਅਤੇ ਵਿਚਾਰਧਾਰਾ ਨੂੰ ਆਧਾਰ ਬਣਾ ਕੇ ਰਚਨਾਵਾਂ ਚੁਣੀਆਂ ਹਨ । ਇਸ ਤੋਂ ਵੀ ਅੱਗੇ ਚੁਣੀਆਂ ਹੋਈਆ ਰਚਨਾਵਾਂ ਨੂੰ ਕਲਾਤਮਕ ਰੂਪ ਦੇ ਪੱਖੋਂ ਰਾਗਾਂ ਅਤੇ ਕਾਵਿ-ਰੂਪਾਂ ਅਨੁਸਾਰ ਤਰਤੀਬ ਦਿੱਤੀ ਹੈ । 'ਮਹਲਾ' ਦੀ ਵਰਤੋਂ ਕਰ ਕੇ ਬਾਣੀਕਾਰਾਂ ਦੇ ਕਰਤਿਤ੍ਵ ਨੂੰ ਨਿਖੇੜਿਆ ਗਿਆ ਹੈ । ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੂੰ ਵਿਸ਼ੇਸ਼ ਦ੍ਰਿਸ਼ਟੀਕੋਣ ਤੋਂ ਰਚਨਾਵਾਂ ਦੀ ਚੋਣ ਕਰਨ, ਰੂਪ ਪੱਖੋਂ ਨਿਖੇੜ ਥਾਪਣ, ਸ਼ਬਦ ਜੋੜਾਂ ਅਤੇ ਵਿਆਕਰਣ ਪੱਖੋਂ ਸੁਚੇਤ ਰਹਿਣ ਕਾਰਨ ਪਹਿਲਾ ਆਲੋਚਕ ਮੰਨਿਆ ਜਾ ਸਕਦਾ ਹੈ । ਗੁਰਮਤਿ ਸ਼ਬਦ ਸਭਿਆਚਾਰ ਵਿਚ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ 'ਆਦਿ ਗ੍ਰੰਥ' ਦੀ 'ਕੁੰਜੀ' ਕਿਹਾ ਜਾਂਦਾ ਹੈ। ਇਹ ਵਾਰਾਂ ਵਿਆਖਿਆਤਮਕ ਆਲੋਚਨਾ ਦਾ ਨਮੂਨਾ ਕਹੀਆਂ ਜਾ ਸਕਦੀਆਂ ਹਨ ।

ਕਿੱਸਾ ਕਵੀਆਂ ਵੱਲੋਂ ਆਪਣੇ ਪੂਰਵਵਰਤੀ ਜਾਂ ਸਮਕਾਲੀ ਕਿੱਸਾਕਾਰਾਂ ਉੱਪਰ ਕੀਤੀਆਂ ਪ੍ਰਸੰਸਾਮਈ ਕਾਵਿ-ਟਿਪਣੀਆਂ ਵਿਚੋਂ ਵੀ ਆਲੋਚਨਾ ਦੇ ਬੀਜ ਲਭਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਪਰ ਇਹ ਟਿਪਣੀਆਂ ਵਿਅਕਤੀਵਾਦੀ ਅੰਤਰਮੁਖੀ ਅਨੁਭਵ ਆਧਾਰਿਤ ਪ੍ਰਸੰਸਾਮਈ ਪ੍ਰਭਾਵ ਵਾਲੀਆਂ ਹਨ ਜਿਨ੍ਹਾਂ ਪਿੱਛੇ ਕੋਈ ਸਿਧਾਂਤਕ ਪੱਧਰ ਦੀ ਵਿਚਾਰਧਾਰਕ ਜਾਂ ਰੂਪ ਚੇਤਨਾ ਵਿਦਮਾਨ ਨਹੀਂ ਹੈ। ਉਦਾਹਰਣ ਵੱਜੋਂ ਹਾਫ਼ਜ਼ ਬਰਖ਼ੁਰਦਾਰ, ਪੀਲੂ ਬਾਰੇ ਲਿਖਦਾ ਹੈ:-

ਪੀਲੂ ਨਾਲ ਬਰਾਬਰੀ ਸ਼ਾਇਰ ਭੁਲ ਕਰੇਨਿ।
ਉਹਨੂੰ ਪੰਜਾਂ ਪੀਰਾਂ ਦੀ ਥਾਪਨਾ, ਕੰਧੀ ਦਸਤ ਧਰੇਨਿ।

ਮੱਧਕਾਲੀ ਵਾਰਤਕ ਰਚਨਾਵਾਂ ਵਿਚੋਂ ਗੋਸ਼ਟਾਂ ਅਤੇ ਟੀਕਿਆਂ ਨੂੰ ਆਰੰਭਕ ਵਾਰਤਕਮਈ ਆਲੋਚਨਾ ਦੇ ਨਮੂਨਿਆਂ ਵੱਜੋਂ ਪਛਾਣਿਆ ਜਾ ਸਕਦਾ ਹੈ ਕਿਉਂਕਿ ਗੋਸ਼ਟਾਂ ਵਿਚ ਵਿਰੋਧੀ ਮੱਤ ਟਕਰਾਉਂਦੇ ਹਨ ਅਤੇ ਟੀਕਿਆਂ ਵਿਚ ਸਾਹਿਤਕ ਰਚਨਾ ਦੀ ਸ਼ਾਬਦਿਕ ਅਰਥਾਂ ਸਮੇਤ ਵਿਆਖਿਆ ਕੀਤੀ ਮਿਲਦੀ ਹੈ।

ਇਸ ਲਈ ਇਕ ਪਾਸੇ ਤਾਂ ਉਹ ਵਿਦਵਾਨ ਹਨ ਜੋ ਮੱਧਕਾਲ ਵਿਚੋਂ ਪੰਜਾਬੀ ਆਲੋਚਨਾ ਦੇ ਬੀਜ ਲਭਦੇ ਹਨ ਅਤੇ ਆਪਣੇ ਸਾਹਿਤਕ ਵਿਰਸੇ ਪ੍ਰਤੀ ਭਾਵੁਕ ਹੋ ਕੇ ਉਲਾਰ ਨਿਰਣਾ ਦਿੰਦੇ ਹਨ ਕਿ ਅਜੋਕੀ ਪੰਜਾਬੀ ਸਾਹਿਤਕ ਆਲੋਚਨਾ ਦਾ ਆਰੰਭ ਗੁਰੂ ਸਾਹਿਬਾਨ ਤੋਂ ਹੋਇਆ। ਦੂਜੇ ਪਾਸੇ ਡਾ. ਰਵਿੰਦਰ ਸਿੰਘ ਰਵੀ, ਡਾ. ਹਰਭਜਨ ਸਿੰਘ ਭਾਟੀਆ ਅਤੇ ਸੁਰਜੀਤ ਸਿੰਘ ਭੱਟੀ ਵਰਗੇ ਵਿਦਵਾਨ ਹਨ ਜੋ ਪੰਜਾਬੀ ਆਲੋਚਨਾ ਨੂੰ ਅੰਗਰੇਜ਼ਾਂ ਦੇ

ਪੰਜਾਬ ਉੱਪਰ ਕਬਜ਼ੇ ਦੇ ਬਾਅਦ ਨਵੀਂ ਵਿਕਸਿਤ ਹੋਈ ਸਿੱਖਿਆ ਪ੍ਰਣਾਲੀ ਅਧੀਨ ਅੰਗਰੇਜ਼ੀ ਸਾਹਿਤ ਆਲੋਚਨਾ ਦੇ ਪੜ੍ਹਨ-ਪੜ੍ਹਾਉਣ ਦਾ ਪ੍ਰਭਾਵ ਮੰਨਦੇ ਹਨ। ਇਸ ਪ੍ਰਕਾਰ ਦੀ ਸੋਚ ਹਰ ਆਧੁਨਿਕ ਪ੍ਰਾਪਤੀ ਨੂੰ ਅੰਗਰੇਜ਼ਾਂ ਦੀ ਆਮਦ ਨਾਲ ਜੋੜਨ ਦੀ ਭੁੱਲ ਕਰਦਿਆਂ ਆਪਣੇ ਸਾਹਿਤਕ ਵਿਰਸੇ ਤੇ ਤਰਕਹੀਣ ਲਕੀਰ ਮਾਰ ਦਿੰਦੀ ਹੈ । ਕਿਹਾ ਜਾ ਸਕਦਾ ਹੈ ਕਿ ਪੰਜਾਬੀ ਆਲੋਚਨਾ, ਪੰਜਾਬੀ ਸਾਹਿਤ ਦੇ ਨਾਲ ਹੀ ਪੈਦਾ ਹੋ ਗਈ ਹੋਵੇਗੀ। ਇਸ ਦੇ ਝਲਕਾਰੇ ਮੱਧਕਾਲੀ ਸਾਹਿਤ ਰਚਨਾਵਾਂ ਵਿਚ ਮਿਲਦੇ ਹਨ ਪਰ ਸਾਹਿਤ ਆਲੋਚਨਾ ਦਾ ਇਕ ਸੁਤੰਤਰ ਅਨੁਸ਼ਾਸਨ ਵੱਜੋਂ ਵਿਕਾਸ ਵੀਹਵੀਂ ਸਦੀ ਦੇ ਆਰੰਭ ਨਾਲ ਹੀ ਸ਼ੁਰੂ ਹੁੰਦਾ ਹੈ।

ਵੀਹਵੀਂ ਸਦੀ ਦੀ ਪਹਿਲੀ ਚੌਥਾਈ ਤਕ ਸਾਹਿਤ ਇਤਿਹਾਸ, ਸਾਹਿਤ ਸਿਧਾਂਤ ਅਤੇ ਸਾਹਿਤ ਆਲੋਚਨਾ ਵਿਚਕਾਰ ਕੋਈ ਸਪਸ਼ਟ ਨਿਖੇੜਾ ਨਹੀਂ ਹੈ। ਸੰਤ ਸਿੰਘ ਸੇਖੋਂ ਅਨੁਸਾਰ 'ਬਾਵਾ ਬੁੱਧ ਸਿੰਘ ਹੀ ਵਾਸਤਵ ਵਿਚ ਪੰਜਾਬੀ ਸਮੀਖਿਆ ਦਾ ਪ੍ਰਥਮ ਸਮੀਖਿਆਕਾਰ ਹੈ।'' ਬਾਵਾ ਬੁੱਧ ਸਿੰਘ ਨੇ 'ਹੰਸ ਚੋਗ' (1913), 'ਕੋਇਲ ਕੂ' (1915) ਅਤੇ 'ਬੰਬੀਹਾ ਬੋਲ' (1925) ਪੁਸਤਕਾਂ ਲਿਖ ਕੇ ਆਧੁਨਿਕ ਪੰਜਾਬੀ ਆਲੋਚਨਾ ਦੀ ਸ਼ੁਰੂਆਤ ਕੀਤੀ ਜਿਸ ਵਿਚ ਸਾਹਿਤਕ ਸਿਧਾਂਤ ਅਤੇ ਸਾਹਿਤ ਇਤਿਹਾਸ ਵੀ ਰਲਿਆ ਮਿਲਿਆ ਹੈ । ਬਾਵਾ ਜੀ ਦਾ ਉਦੇਸ਼ ਪੰਜਾਬੀ ਸਾਹਿਤ ਦਾ ਗੌਰਵ ਸਥਾਪਤ ਕਰਨਾ ਸੀ। ਉਨ੍ਹਾਂ ਨੇ ਪੰਜਾਬੀ ਭਾਸ਼ਾ ਦੇ ਕਵੀਆਂ ਨੂੰ ਕਾਲਕ੍ਰਮ ਵਿਚ ਪੇਸ਼ ਕਰਦਿਆਂ ਸੁਤੇ ਸਿਧ ਹੀ ਪੰਜਾਬੀ ਸਾਹਿਤ ਦੀ ਇਤਿਹਾਸਕਾਰੀ ਵੀ ਸ਼ੁਰੂ ਕਰ ਦਿੱਤੀ ਸੀ । ਇਸ ਦੇ ਨਾਲ ਹੀ ਉਹ ਸਾਹਿਤ-ਸਿਧਾਂਤ ਪੱਖੋਂ ਕਵਿਤਾ ਦੀ ਪਰਿਭਾਸ਼ਾ, ਇਸ ਦਾ ਦੂਸਰੀਆਂ ਕਲਾਵਾਂ ਕਾਲ ਸਬੰਧ, ਅਲੰਕਾਰਾਂ ਅਤੇ ਰਸ ਆਦਿ ਬਾਰੇ ਸਾਹਿਤ ਚਿੰਤਨ ਕਰਦਾ ਸੀ । ਇਸ ਪ੍ਰਕਾਰ ਬਾਵਾ ਬੁੱਧ ਸਿੰਘ ਕਵੀਆਂ ਦਾ ਜੀਵਨ ਨਿਰਧਾਰਤ ਕਰਨ ਸਮੇਂ ਕਈ ਥਾਵਾਂ ਤੇ ਸਾਹਿਤਕ ਖੋਜ ਦੇ ਮੁੱਢਲੇ ਪੂਰਨੇ ਪਾਉਂਦਾ ਹੈ । ਕੁਲ ਮਿਲਾ ਕੇ ਬਾਵਾ ਬੁੱਧ ਸਿੰਘ ਦੀ ਆਲੋਚਨਾ, ਇਤਿਹਾਸ, ਸਿਧਾਂਤ ਅਤੇ ਖੋਜ ਦੇ ਅੰਸ਼ ਸਮਾਈ ਬੈਠੀ ਹੈ। ਇਹ ਆਲੋਚਨਾ, ਵਿਚਾਰਧਾਰਾ ਪੱਖੋਂ ਆਦਰਸ਼ਵਾਦੀ ਅਤੇ ਸੁਭਾਅ ਪੱਖੋਂ ਪ੍ਰਸ਼ੰਸਾਮਈ-ਪ੍ਰਭਾਵਵਾਦੀ ਸੀ ਜਿਸ ਦਾ ਅੱਜ ਇਤਿਹਾਸਕ ਮੁੱਲ ਹੈ।

ਮੌਲਾ ਬਖ਼ਸ਼ ਕੁਸ਼ਤਾ ਨੇ ਚਸ਼ਮਾ-ਏ-ਹਯਾਤ (1913) ਪੰਜਾਬ ਦੇ ਹੀਰੇ (1932) ਅਤੇ ਪੰਜਾਬੀ ਸ਼ਾਇਰਾਂ ਦਾ ਤਜ਼ਕਰਾ (1960) ਪੁਸਤਕਾਂ ਲਿਖੀਆਂ। ਤੀਸਰੀ ਪੁਸਤਕ ਪਹਿਲੀਆਂ ਦੋਹਾਂ ਦਾ ਹੀ ਸੋਧਿਆ ਅਤੇ ਵਧਾਇਆ ਰੂਪ ਹੈ ਜੋ ਫ਼ਾਰਸੀ ਲਿਪੀ ਵਿਚ ਮੁਹੰਮਦ ਅਸਲਮ ਖਾਂ ਨੇ ਸੰਪਾਦਿਤ ਕੀਤੀ ਹੈ । ਕੁਸ਼ਤਾ ਜੀ ਦਾ ਮੁੱਖ ਜ਼ੋਰ ਪੰਜਾਬੀ ਕਵੀਆਂ ਦਾ ਜੀਵਨ ਦੱਸ ਕੇ ਉਨ੍ਹਾਂ ਦੀ ਸ਼ਾਇਰੀ ਦੀ ਪ੍ਰਸ਼ੰਸਾ ਕਰਨ ਤੇ ਸੀ । 'ਪੰਜਾਬ ਦੇ ਹੀਰੇ' ਦੀ ਭੂਮਿਕਾ ਵਿਚ ਕੁਸ਼ਤਾ ਜੀ ਸਾਹਿਤ ਰੂਪਾਂ ਬਾਰੇ ਸਾਧਾਰਣ ਜਾਣਕਾਰੀ ਵੀ ਦਰਜ ਕਰਦੇ ਹਨ । ਬਾਵਾ ਬੁੱਧ ਸਿੰਘ ਅਤੇ ਕੁਸ਼ਤਾ ਜੀ ਲੇਖਾਂ ਬਾਰੇ ਜਾਣਕਾਰੀ ਦੇ ਕੇ, ਰਚਨਾ ਦੇ ਸਰਲ ਅਰਥ ਕਰਦਿਆਂ ਸਾਧਾਰਣ ਵਿਆਖਿਆ ਕਰਦੇ ਸਨ। ਅਜਿਹਾ ਕਰਦਿਆਂ ਉਹ ਰਚਨਾ ਦੇ ਸੁਹਜਾਤਮਕ ਅਤੇ ਸਮਾਜਿਕ ਗੱਲਾਂ ਨੂੰ ਆਧਾਰ ਬਣਾ ਕੇ ਪ੍ਰਭਾਵਵਾਦੀ ਢੰਗ ਨਾਲ ਪ੍ਰਸ਼ੰਸਾ ਕਰਦੇ ਹਨ। ਇਨ੍ਹਾਂ ਆਰੰਭਿਕ ਆਲੋਚਕਾਂ ਨੇ ਪੰਜਾਬੀ ਸਾਹਿਤਕ ਵਿਰਸੇ ਦੇ ਗੌਰਵ ਨੂੰ ਸਥਾਪਤ ਕੀਤਾ । ਦੇਸ਼ ਦੀ ਗੁਲਾਮੀ ਸਮੇਂ ਦੇਸ਼ ਦੇ ਸਾਹਿਤਕ ਗੌਰਵ ਨੂੰ ਸਥਾਪਤ ਕਰਨਾ ਆਪਣੇ ਆਪ ਵਿਚ ਮੁੱਲਵਾਨ ਕਾਰਜ ਸੀ ਜੋ ਇਨ੍ਹਾਂ ਨੇ ਅਚੇਤ ਜਾਂ ਸੁਚੇਤ ਰੂਪ ਵਿਚ ਸਿਰੇ ਚਾੜ੍ਹਿਆ । ਡਾ. ਮੋਹਨ ਸਿੰਘ ਦੀਵਾਨਾ ਨੇ ਪੰਜਾਬੀ ਵਿਚ ਉਪਾਧੀ ਮੂਲਕ ਅਕਾਦਮਿਕ ਖੋਜ ਸ਼ੁਰੂ ਕੀਤੀ । ਉਸ ਨੇ 'A History of Punjabi Literature (1100-1931)' ਲਿਖ ਕੇ ਡੀ.ਲਿਟ. ਦੀ ਡਿਗਰੀ ਪ੍ਰਾਪਤ ਕੀਤੀ ਸੀ । ਉਨ੍ਹਾਂ ਨੇ 'ਪੰਜਾਬੀ ਭਾਸ਼ਾ ਅਤੇ ਛੰਦਾਬੰਦੀ'(1937), 'ਪੰਜਾਬੀ ਅਦਬ ਦੀ ਮੁਖ਼ਤਸਰ ਤਵਾਰੀਖ' (1948) ਅਤੇ 'ਜਤਿੰਦਰ ਸਾਹਿਤ ਸਰੋਵਰ' (1950) ਪੁਸਤਕਾਂ ਛਪਵਾਈਆਂ । ਸਾਹਿਤਕਾਰ ਦਾ ਜੀਵਨ, ਪਾਠ ਦਾ ਪ੍ਰਮਾਣਿਕ ਨਿਰਧਾਰਨ, ਸਾਹਿਤਕ ਗੁਣਾਂ ਅਤੇ ਸਮਾਜਿਕ ਮੁੱਲਾਂ ਦੀ ਪ੍ਰਸ਼ੰਸਾ, ਲੇਖਕ ਦੀ ਆਲੋਚਨਾ ਦੇ ਪ੍ਰਮੁੱਖ ਗੁਣ ਹਨ । ਉਦਾਹਰਣ ਵੱਜੋਂ ਉਹ ਫ਼ਰੀਦ ਬਾਣੀ ਬਾਰੇ ਲਿਖਦਾ ਹੈ ਕਿ 'ਕਾਵਿ ਗੁਣਾਂ ਦੇ ਲਿਹਾਜ਼ ਨਾਲ ਅਰਥਾਤ ਰਸ, ਧੁਨੀ ਅਲੰਕਾਰ ਦੇ ਖਿਆਲ ਨਾਲ ਬਾਬਾ ਜੀ ਦੀ ਬਾਣੀ ਪੂਰਨ ਹੈ।'' ਇਸ ਪ੍ਰਕਾਰ ਉਹ ਨਿਰਣਾ ਦਿੰਦਾ ਹੈ ਕਿ ''ਸ਼ਾਹ ਹੁਸੈਨ, ਵਜੀਦ, ਬਾਹੂ, ਸ਼ਰਫ, ਬਰਖ਼ੁਰਦਾਰ ਆਦਿ ਦਾ ਕਹਿਣਾ ਕਿ ਸਾਡੀ 'ਮੰਜ਼ਿਲ ਈਮਾਨ ਕੁਫ਼ਰ ਤੇ ਪਰੇ' ਹੈ, ਉਨ੍ਹਾਂ ਦਾ ਰਾਮ ਤੇ ਸ਼ਾਮ ਦਾ ਨਾਂ ਲੈਣਾ, ਉਨ੍ਹਾਂ ਦੀ ਕਾਜ਼ੀ, ਮੁੱਲਾ, ਮੁਫਤੀ ਪਾਤਸ਼ਾਹ ਨੂੰ ਸੰਬੋਧਨ ਕਰ ਕੇ ਦਇਆ ਤੇ ਸਦਾਚਾਰ ਤੇ ਨਿਆਂ ਲਈ ਵੰਗਾਰਨਾ, ਉਨ੍ਹਾਂ ਦਾ ਸੰਤਮਤਿ ਦੀ ਦ੍ਰਿਸ਼ਟੀ ਦਾ ਜ਼ਿਕਰ ਕਰਨਾ ਦਸਦਾ ਹੈ ਕਿ ਇਹ ਬੜੇ ਮਾਅਰਕੇ ਦਾ ਕੰਮ ਹਿੰਮਤ ਨਾਲ ਕਰ ਰਹੇ ਸਨ, ਉਸ ਵੇਲੇ ਜਦ ਕਿ ਸਿਆਸਤ ਤੇ ਮਜ਼੍ਹਬ, ਰਾਜਨੀਤੀ ਤੇ ਧਰਮ ਦੋਵੇਂ ਗੋਂਦ ਗੁੰਦ ਕੇ ਮਨੁੱਖਤਾ ਦੀਆਂ ਜੜ੍ਹਾਂ ਉੱਤੇ ਰੰਬਾ ਰੱਖ ਰਹੀਆਂ ਸਨ।'' ਇਸ ਪ੍ਰਕਾਰ ਡਾ. ਮੋਹਨ ਸਿੰਘ ਦੀਵਾਨਾ ਨੇ ਕਈਆਂ ਦਾ ਜੀਵਨ ਤੇ ਰਚਨਾ ਹੀ ਨਹੀਂ ਦਰਸਾਈ ਸਗੋਂ 'ਸਾਹਿਤਕ ਗੁਣਾਂ' ਅਤੇ 'ਸਮਾਜਿਕ ਮੁੱਲਾਂ' ਨੂੰ ਵੀ ਸਾਹਿਤਕ ਕਿਰਤ ਵਿਚੋਂ ਖੋਜਿਆ। ਉਹ ਸਾਹਿਤਕ ਗੁਣਾਂ ਲਈ ਭਾਰਤੀ ਕਾਵਿ ਸ਼ਾਸਤਰ ਅਤੇ ਸਮਾਜਿਕ ਮੁੱਲਾਂ ਲਈ ਪ੍ਰਚਲਿਤ ਆਦਰਸ਼ਵਾਦੀ- ਅਧਿਆਤਮਵਾਦੀ ਨੈਤਿਕਤਾ ਨੂੰ ਆਧਾਰ ਬਣਾਉਂਦਾ ਹੈ।

ਸਾਹਿਤ ਦੇ ਇਤਿਹਾਸ ਲੇਖਣ ਵਿਚ ਡਾ. ਮੋਹਨ ਸਿੰਘ ਦੀਵਾਨਾ ਤੋਂ ਬਾਅਦ ਡਾ. ਗੋਪਾਲ ਸਿੰਘ ਦਰਦੀ, ਸੁਰਿੰਦਰ ਸਿੰਘ ਕੋਹਲੀ, ਸੁਰਿੰਦਰ ਸਿੰਘ ਨਰੂਲਾ ਤੋਂ ਲੈ ਕੇ ਕਿਰਪਾਲ ਸਿੰਘ ਕਸੇਲ, ਪਰਮਿੰਦਰ ਸਿੰਘ ਅਤੇ ਗੋਬਿੰਦ ਸਿੰਘ ਲਾਂਬਾ ਤਕ ਨੇ ਹੱਥ ਅਜ਼ਮਾਇਆ। ਵਿਅਕਤੀਗਤ ਲੇਖਕਾਂ ਤੋਂ ਇਲਾਵਾ ਯੂਨੀਵਰਸਿਟੀ ਅਤੇ ਭਾਸ਼ਾ ਵਿਭਾਗ ਵਰਗੇ ਅਦਾਰਿਆਂ ਨੇ ਵੀ ਸਾਹਿਤ ਦੇ ਇਤਿਹਾਸ ਲਿਖਵਾਏ । ਸਾਹਿਤ ਇਤਿਹਾਸ ਲਿਖਣ ਤੋਂ ਪਹਿਲਾ ਸਾਹਿਤਕਾਰਾਂ ਬਾਰੇ ਲਿਖਣ ਵਾਲਿਆਂ ਦਾ ਜ਼ੋਰ ਲੇਖਕ ਦੇ ਜੀਵਨ ਅਤੇ ਰਚਨਾ ਤੇ ਰਹਿੰਦਾ ਸੀ ਪਰ ਇਤਿਹਾਸ ਲੇਖਣ ਆਰੰਭ ਹੋਣ ਨਾਲ ਕਾਲਕ੍ਰਮ ਵਿਚ ਸਾਹਿਤਕਾਰਾਂ ਨੂੰ ਸਮਝਦਿਆਂ ਸਾਹਿਤਕ ਚੇਤਨਾ ਦਾ ਨਿਰੰਤਰ ਪੜਾਅਵਾਰ ਵਿਕਾਸ ਸਾਹਮਣੇ ਆਉਂਦਾ ਹੈ। ਇਤਿਹਾਸ ਲਿਖਣ ਦੇ ਨਾਲ ਹੀ ਸਾਹਿਤਕ ਰੂਪ ਦੀ ਚੇਤਨਾ, ਲਿਖਕਾਂ ਦੇ ਪਰਸਪਰ ਪ੍ਰਭਾਵਾਂ ਦੀ ਸੋਝੀ ਆਉਂਦੀ ਹੈ ਜਿਸ ਨਾਲ ਵਿਸ਼ੇਸ਼ ਲੇਖਕ ਦਾ ਪਰੰਪਰਾ ਵਿਚ ਯੋਗਦਾਨ ਅਤੇ ਸਥਾਨ ਨਿਸ਼ਚਿਤ ਹੋਣਾ ਸ਼ੁਰੂ ਹੁੰਦਾ ਹੈ । ਇਸ

ਪ੍ਰਕਾਰ ਇਤਿਹਾਸ ਲੇਖਣ ਅਸਿੱਧੇ ਢੰਗ ਨਾਲ ਸਾਹਿਤ ਆਲੋਚਨਾ ਨੂੰ ਵਿਕਸਿਤ ਕਰਨ ਵਿਚ ਯੋਗਦਾਨ ਪਾਉਂਦਾ ਹੈ।

ਪੰਜਾਬੀ ਆਲੋਚਨਾ ਦੇ ਆਰੰਭਕ ਦੌਰ ਦਾ ਪ੍ਰੋ. ਪੂਰਨ ਸਿੰਘ ਵਿਲੱਖਣ ਆਲੋਚਕ ਹੈ ਜੋ ਲੇਖਕ ਦੇ ਜੀਵਨ, ਰਚਨਾ ਅਤੇ ਪਾਠ ਦੇ ਪ੍ਰਮਾਣੀਕਰਨ ਦੀ ਥਾਂਵੇਂ ਪੂਰਬੀ ਸਾਹਿਤ (ਪੰਜਾਬੀ ਸਾਹਿਤ) ਦੀ ਗੌਰਵਤਾ ਨੂੰ ਸਥਾਪਤ ਕਰਨ ਵੱਲ ਅਹੁਲਦਾ ਹੈ, ਉਹ ਆਪਣੀ ਅੰਗਰੇਜ਼ੀ ਭਾਸ਼ਾ ਵਿਚ ਲਿਖੀ ਪੁਸਤਕ The Spirit of Oriental Poetry ਅਤੇ ਆਪਣੇ 'ਪੰਜਾਬੀ ਸਾਹਿਤ ਪਰ ਕਟਾਖਯ' 'ਕਵੀ ਦਾ ਦਿਲ' ਵਰਗੇ ਪੰਜਾਬੀ ਲੇਖਾਂ ਨਾਲ ਪੰਜਾਬੀ ਸਾਹਿਤ ਨੂੰ ਪੱਛਮੀ ਸਾਹਿਤ ਦੇ ਮੁਕਾਬਲੇ ਤੇ ਖੜ੍ਹਾ ਹੀ ਨਹੀਂ ਕਰਦਾ ਸਗੋਂ ਉੱਤਮ ਵੀ ਸਿੱਧ ਕਰਦਾ ਹੈ। ਉਸ ਨੇ ਲਿਖਿਆ ਹੈ ਕਿ ''ਸ਼ੈਕਸਪੀਅਰ ਜੋ ਵੀ ਗਿਆਨ ਸਾਡੇ ਉੱਪਰ ਡੋਲ੍ਹਦਾ ਹੈ ਉਸ ਨਾਲ ਸਾਡੇ ਅਗਿਆਨ ਵਿਚ ਵੀ ਵਾਧਾ ਹੁੰਦਾ ਹੈ।'' ਇਸ ਦੇ ਉਲਟ ਉਹ ਪੂਰਬੀ ਸਾਹਿਤ ਬਾਰੇ ਲਿਖਦਾ ਹੈ ''ਪੂਰਬ ਵਿਚ ਇਕ ਇਕ ਬਚਨ ਦਾ ਮੁੱਲ ਇਕ ਇਕ ਜੀਵਨ ਹੈ।....ਪੂਰਬ ਦਾ ਸਾਹਿਤ ਪੜ੍ਹਨਾ ਮਖੌਲ ਨਹੀਂ ਹੈ।'' ਪ੍ਰੋ. ਪੂਰਨ ਸਿੰਘ ਦਾ ਕਾਵਿ ਸਿਧਾਂਤ ਅਸਪਸ਼ਟ, ਭਾਵੁਕਤਾ ਭਰਿਆ ਅਤੇ ਰਹੱਸਮਈ ਅੰਸ਼ਾਂ ਨਾਲ ਲਬਰੇਜ਼ ਹੈ ਕਿਉਂਕਿ ਉਸ ਅਨੁਸਾਰ ਉੱਤਮ ਕਾਵਿ ਪੈਗੰਬਰੀ ਅਨੁਭਵ ਤੇ ਆਧਾਰਿਤ ਹੁੰਦਾ ਹੈ । ਇਸ ਲਈ ਉਸ ਦੀ ਸਮਝ ਅਨੁਸਾਰ ਉੱਤਮ ਕਵਿਤਾ ਦਾ ਦਾਇਰਾ ਧਰਮ ਗ੍ਰੰਥਾਂ ਤਕ ਸੀਮਿਤ ਹੈ । ਉਸ ਦਾ ਕਾਵਿ ਚਿੰਤਨ ਅਧਿਆਤਮਵਾਦੀ ਆਧਾਰ ਉੱਪਰ ਉਸ ਦੇ ਰਹੱਸਵਾਦੀ ਵਿਸ਼ਵਾਸ਼ਾਂ ਤੇ ਖੜ੍ਹਾ ਹੈ ਪਰ ਇਸ ਦੇ ਬਾਵਜੂਦ ਉਸ ਨੇ ਆਪਣੀ ਸਿਰਜਣਾਤਮਕ ਕਾਵਿ ਪ੍ਰਤਿਭਾ ਅਤੇ ਪੱਛਮੀ ਕਾਵਿ ਦੇ ਅਧਿਐਨ ਦੋਹਾਂ ਦੇ ਸੁਮੇਲ ਨਾਲ ਆਪਣੀ ਵਿਲੱਖਣ ਸਿਰਜਣਾਤਮਕ ਆਲੋਚਨਾ ਸਿਰਜੀ ਜਿਸ ਦਾ ਤੱਤ ਪੱਛਮੀ ਸਾਹਿਤ ਦੇ ਮੁਕਾਬਲੇ ਪੂਰਬੀ ਅਤੇ ਖਾਸ ਕਰ ਕੇ ਪੰਜਾਬੀ ਸਾਹਿਤ ਦਾ ਗੌਰਵ ਸਥਾਪਤ ਕਰਨਾ ਹੈ । ਪ੍ਰੋ. ਪੂਰਨ ਸਿੰਘ ਦੀ ਆਲੋਚਨਾ ਪ੍ਰਸੰਸਾਮਈ ਹੋਣ ਦੇ ਬਾਵਜੂਦ ਤੁਲਨਾਤਮਕ ਬਿਰਤੀ ਦੀ ਧਾਰਨੀ ਹੈ।

ਭਾਈ ਵੀਰ ਸਿੰਘ ਸਿਰਜਣਾਤਮਕ ਲੇਖਕ ਹੋਣ ਦੇ ਨਾਲ ਨਾਲ ਆਲੋਚਨਾਤਮਕ ਬਿਰਤੀ ਵੀ ਰੱਖਦੇ ਸਨ। ਪੁਰਾਤਨ ਜਨਮ ਸਾਖੀ ਦੀ ਸੰਪਾਦਨਾ ਉਨ੍ਹਾਂ ਦੀ ਸਾਹਿਤਕ ਖੋਜ ਦਾ ਉੱਤਮ ਨਮੂਨਾ ਹੈ।

ਪੰਜਾਬੀ ਆਲੋਚਨਾ ਵਿਚ ਪ੍ਰਿੰਸੀਪਲ ਤੇਜਾ ਸਿੰਘ ਦਾ ਯੋਗਦਾਨ ਅਹਿਮ ਹੈ । ਉਸ ਨੇ 'ਸਾਹਿਤ ਦਰਸ਼ਨ' (1951) ਅਤੇ 'ਪੰਜਾਬੀ ਕਿਵੇਂ ਲਿਖੀਏ' (1957) ਪੁਸਤਕਾਂ ਤੋਂ ਇਲਾਵਾ ਸਮਕਾਲੀ ਸਾਹਿਤਕਾਰਾਂ ਦੀ ਪੁਸਤਕਾਂ ਦੇ ਮੁਖਬੰਧ ਲਿਖੇ ਅਤੇ ਰੀਵਿਊ ਕੀਤੇ । ਉਸ ਦਾ ਮੁੱਖ ਜ਼ੋਰ ਉਭਰ ਰਹੇ ਸਮਕਾਲੀ ਪੰਜਾਬੀ ਸਾਹਿਤਕਾਰਾਂ ਦੀ ਪ੍ਰਸੰਸਾਮਈ ਸੁਰ ਵਿਚ ਹੌਸਲਾ ਅਫਜ਼ਾਈ ਕਰ ਕੇ ਨਵੇਂ ਲੇਖਕਾਂ ਨੂੰ ਪੰਜਾਬੀ 'ਸਾਹਿਤ ਲਿਖਣ' ਲਈ ਪ੍ਰੇਰਨਾ ਦੇਣਾ ਸੀ । ਇਸੇ ਲਈ ਉਹ ਆਪਣੇ ਆਪ ਨੂੰ ਪੰਜਾਬੀ ਸਾਹਿਤ ਦਾ 'ਚਾਖਾ' ਦਸਦਾ ਹੈ । ਸਾਹਿਤ ਦਰਸ਼ਨ ਪੁਸਤਕ ਪੰਜਾਬੀ ਸਾਹਿਤ ਬਾਰੇ ਇਤਿਹਾਸਕ ਕਾਲਕ੍ਰਮ ਅਨੁਸਾਰ ਲਿਖੇ ਲੇਖ ਹਨ । 'ਪੰਜਾਬੀ ਕਿਵੇ ਲਿਖੀਏ' ਵਿਚ ਸਾਹਿਤ ਦੇ ਗੰਭੀਰ ਪ੍ਰਸਨਾਂ ਨੂੰ ਉਠਾਇਆ ਗਿਆ ਹੈ । ਉਦਾਹਰਣ ਵੱਜੋਂ ਵਾਰਤਕ ਅਤੇ ਕਵਿਤਾ ਦਾ ਨਿਖੇੜਾ ਕਰਦਿਆਂ ਉਸ ਨੇ ਲਿਖਿਆ ਹੈ ਕਿ 'ਵਾਰਤਕ ਠੀਕ ਠੀਕ ਸੋਚ ਕੇ ਲਿਖੀ ਹੋਈ ਰਚਨਾ ਹੈ ਜਿਸ ਵਿਚ ਖਿਆਲ ਦੀ ਪ੍ਰਧਾਨਤਾ ਹੁੰਦੀ ਹੈ ਜਿਵੇਂ ਕਵਿਤਾ ਵਿਚ ਵਲਵਲਾ। ਨਿਸ਼ਚੇ ਹੀ ਅਜਿਹੇ ਪ੍ਰੌੜ ਵਿਚਾਰ ਪੱਛਮੀ ਅੰਗਰੇਜ਼ੀ ਆਲੋਚਨਾ ਦੇ ਅਧਿਐਨ ਦਾ ਪ੍ਰਤੀਫਲ ਸਨ । ਉਸ ਨੇ ਆਪਣੀ ਆਲੋਚਨਾ ਵਿਚ ਸਾਹਿਤ ਚਿੰਤਨ ਦੇ ਸਿਧਾਂਤਕ ਮਸਲੇ ਵੀ ਉਠਾਏ। ਛੰਦ, ਅਲੰਕਾਰ, ਰਸ ਆਦਿ ਤੇ ਵਿਚਾਰ ਕਰ ਕੇ ਕਲਾਤਮਕ ਮੁੱਲ ਵੀ ਪਰਖਿਆ ਹੈ । 'ਪੰਜਾਬੀ ਕਿਵੇ ਵਧੇ' ਵਰਗੇ ਲੇਖਾਂ ਵਿਚ ਸਮੁੱਚੇ ਪੰਜਾਬੀ ਸਾਹਿਤ ਲਈ ਸੇਧ ਦਿੰਦੇ ਗੰਭੀਰ ਵਿਚਾਰ ਪੇਸ਼ ਕੀਤੇ ਗਏ ਹਨ।

ਗੋਪਾਲ ਸਿੰਘ ਦਰਦੀ ਨੇ ਪੰਜਾਬੀ ਸਾਹਿਤ ਦਾ ਇਤਿਹਾਸ (1952) ਲਿਖਣ ਤੋਂ ਇਲਾਵਾ 'ਰੋਮਾਂਚਿਕ ਪੰਜਾਬੀ ਕਵੀ' (1950) ਅਤੇ 'ਸਾਹਿਤ ਦੀ ਪਰਖ' (1953) ਵਰਗੀਆਂ ਸਾਹਿਤ ਆਲੋਚਨਾ ਅਤੇ ਸਾਹਿਤ ਸਿਧਾਂਤ ਦੀਆਂ ਪੁਸਤਕਾਂ ਵੀ ਲਿਖੀਆਂ । ਕਾਵਿ ਆਲੋਚਨਾ ਸਮੇਂ ਉਹ ਆਲੋਚਨਾਤਮਕ ਪਾਠ ਸਿਰਜਣ ਦੀ ਥਾਵੇਂ ਕਾਵਿ ਦੇ ਪ੍ਰਤੀਉੱਤਰ ਵੱਜੋਂ ਪ੍ਰਭਾਵਵਾਦੀ ਸ਼ੈਲੀ ਵਿਚ ਨਵਾਂ ਕਲਾਤਮਕ ਪਾਠ ਹੀ ਸਿਰਜ ਦਿੰਦਾ ਹੈ । 'ਸਾਹਿਤ ਦੀ ਪਰਖ' ਭਾਵੇਂ ਸਾਹਿਤ ਸਿਧਾਂਤ ਦੇ ਬੁਨਿਆਦੀ ਪ੍ਰਸ਼ਨਾਂ ਨਾਲ ਜੂਝਦੀ ਹੈ ਪਰ ਇਸ ਉੱਪਰ ਅੰਗਰੇਜ਼ੀ ਆਲੋਚਨਾ ਦਾ ਸਿੱਧਾ ਪ੍ਰਭਾਵ ਹੈ ਪਰ ਜਿਸ ਸਮੇਂ ਇਹ ਪੁਸਤਕ ਲਿਖੀ ਗਈ ਉਸ ਸਮੇਂ ਪੰਜਾਬੀ ਆਲੋਚਨਾ ਲਈ ਇਹ ਉਧਾਰਾ ਚਿੰਤਨ ਵੀ ਵਰਦਾਨ ਸੀ ਜਿਸ ਅਧੀਨ ਨਵੇਂ ਉਪਜੇ ਆਧੁਨਿਕ ਸਾਹਿਤ ਰੂਪਾਂ ਨਾਵਲ, ਕਹਾਣੀ, ਨਾਟਕ ਦੇ ਬੁਨਿਆਦੀ ਤੱਤਾਂ ਦਾ ਅਧਿਐਨ ਕਰਨ ਦੀ ਕੋਸ਼ਿਸ ਕੀਤੀ ਗਈ ਸੀ।

ਆਧੁਨਿਕ ਕਾਲ ਵਿਚ ਉਪਜੀ ਪੰਜਾਬੀ ਆਲੋਚਨਾ ਇਕ ਪਾਸੇ ਤਾਂ ਪੱਛਮ ਦੀ ਅੰਗਰੇਜ਼ੀ ਆਲੋਚਨਾ ਪ੍ਰਣਾਲੀ ਤੋਂ ਪ੍ਰਭਾਵਿਤ ਸੀ, ਦੂਜੇ ਪਾਸੇ ਇਹ ਭਾਰੀ ਪਿੰਗਲ ਅਤੇ ਕਾਵਿ-ਸ਼ਾਸਤਰ ਦਾ ਵੀ ਆਸਰਾ ਤੱਕਦੀ ਸੀ । ਛੰਦਬਧ ਕਵਿਤਾ ਦੇ ਛੰਦ-ਵਿਧਾਨ ਦੀ ਪਰਖ ਲਈ ਭਾਈ ਕਾਨ੍ਹ ਸਿੰਘ ਨਾਭਾ ਰਚਿਤ 'ਗੁਰੂ ਛੰਦ ਦਿਵਾਕਰ' ਅਹਿਮ ਪੁਸਤਕ ਹੈ ਜਿਸ ਵਿਚ ਪੁਰਾਤਨ ਭਾਰਤੀ ਪੰਜਾਬੀ ਛੰਦਾਂ ਖਾਸ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਛੰਦਾਂ ਬਾਰੇ ਵੱਡਮੁੱਲੀ ਜਾਣਕਾਰੀ ਦਿੱਤੀ ਗਈ ਹੈ । ਪੰਜਾਬੀ ਕਵਿਤਾ ਵਿਚੋਂ ਕਿੱਸੇ ਅਤੇ ਆਧੁਨਿਕ ਗ਼ਜ਼ਲ ਅਰਬੀ-ਫ਼ਾਰਸੀ ਬਹਿਰਾਂ ਉਪਰ ਆਧਾਰਿਤ ਹਨ। ਪ੍ਰੋ. ਜੋਗਿੰਦਰ ਸਿੰਘ ਦੀ ਪੁਸਤਕ 'ਪਿੰਗਲ ਤੇ ਅਰੂਜ਼' ਇਸ ਮਸਲੇ ਤੇ ਅਹਿਮ ਜਾਣਕਾਰੀ ਦਿੰਦੀ ਹੈ। ਭਾਰਤੀ ਕਾਵਿ-ਸ਼ਾਸਤਰ ਬਾਰੇ ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ ਦੀ ਪੁਸਤਕ 'ਭਾਰਤੀ ਕਾਵਿ-ਸ਼ਾਸਤਰ' ਭਾਰਤੀ ਆਲੋਚਨਾ ਸਕੂਲਾਂ ਬਾਰੇ ਦੱਸਦੀ ਹੈ। ਡਾ. ਰੌਸ਼ਨ ਲਾਲ ਅਹੂਜਾ, ਪ੍ਰੋ ਗੁਲਵੰਤ ਸਿੰਘ, ਪ੍ਰੋ. ਦੀਵਾਨ ਸਿੰਘ ਆਦਿ ਕੁਝ ਹੋਰ ਆਲੋਚਕ ਹਨ ਜਿਨ੍ਹਾਂ ਨੇ ਪੰਜਾਬੀ ਸਾਹਿਤ ਦੇ ਸੰਸਕ੍ਰਿਤ-ਸਾਮੀ ਸਨਾਤਕੀ ਸ੍ਰੋਤਾਂ ਨੂੰ ਸਬੰਧਤ ਸ੍ਰੋਤਾਂ ਦੇ ਸਾਹਿਤ ਚਿੰਤਨ ਦੇ ਪ੍ਰਸੰਗ ਵਿਚ ਪੜਤਾਲਿਆ ਹੈ ।

ਸੰਤ ਸਿੰਘ ਸੇਖੋਂ ਦੇ ਪੰਜਾਬੀ ਆਲੋਚਨਾ ਵਿਚ ਪ੍ਰਵੇਸ਼ ਨਾਲ ਪੰਜਾਬੀ ਆਲੋਚਨਾ ਵਿਚ ਨਵਾਂ ਮੋੜ ਆਉਂਦਾ ਹੈ। ਸੰਤ ਸਿੰਘ ਸੇਖੋਂ ਨੇ ਪਹਿਲੀ ਵਾਰ ਸਿਧਾਂਤਬਧ ਸਮੀਖਿਆ ਸ਼ੁਰੂ ਕਰਨ ਦੀ ਕੋਸ਼ਿਸ਼ ਕੀਤੀ । ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨੇ ਮਾਰਕਸਵਾਦੀ ਦਰਸ਼ਨ ਨੂੰ ਆਧਾਰ ਬਣਾ ਕੇ ਪ੍ਰਗਤੀਵਾਦੀ ਆਲੋਚਨਾ ਸ਼ੁਰੂ ਕੀਤੀ ਜਿਸ ਵਿਚ ਸਾਹਿਤ ਦੇ ਸਭਿਆਚਾਰਕ, ਸਮਾਜਿਕ , ਇਤਿਹਾਸਕ

ਅਤੇ ਆਰਥਿਕ ਪੱਖਾਂ ਨੂੰ ਸਮਝਣ ਲਈ ਇਤਿਹਾਸਕ ਪਦਾਰਥਵਾਦ ਅਤੇ ਦ੍ਵੰਦਾਤਮਕ ਪਦਾਰਥਵਾਦ ਨੂੰ ਦਾਰਸ਼ਨਿਕ ਵਿਧੀ ਵੱਜੋਂ ਵਰਤਿਆ । ਇਸ ਪ੍ਰਗਤੀਵਾਦੀ ਆਲੋਚਨਾ ਅਨੁਸਾਰ ਸਾਹਿਤ, ਸਮਾਜਕ ਕੀਮਤਾਂ, ਦਰਸ਼ਨ, ਰਾਜਨੀਤੀ ਵਿਸ਼ਵਾਸ, ਕਾਨੂੰਨ ਅਤੇ ਵਿਚਾਰਧਾਰਾ ਆਦਿ ਵਾਂਗ ਉਸਾਰ ਦਾ ਅੰਗ ਹੋਣ ਕਰ ਕੇ ਆਪਣੇ ਸਮੇਂ ਦੇ ਪੈਦਾਵਾਰੀ ਰਿਸ਼ਤਿਆਂ ਦੀ ਨੀਂਹ ਤੇ ਉਸਰਿਆ ਹੁੰਦਾ ਹੈ। ਸਮਾਜ ਅੰਦਰ ਪੈਦਾਵਾਰੀ ਰਿਸ਼ਤਿਆਂ ਕਾਰਨ ਪੈਦਾ ਹੋਈਆਂ ਜਮਾਤਾਂ ਅੰਦਰ ਜਮਾਤੀ ਸੰਘਰਸ਼ ਚਲਦਾ ਰਹਿੰਦਾ ਹੈ । ਪ੍ਰਗਤੀਵਾਦੀ ਆਲੋਚਨਾ ਸਾਹਿਤ ਤੋਂ ਮੰਗ ਕਰਦੀ ਹੈ ਕਿ ਇਹ ਸ਼ੋਸ਼ਿਤ ਸ਼੍ਰੇਣੀ ਦੇ ਹੱਕ ਵਿਚ ਖੜ੍ਹੇ ਸਮਾਜ ਦੀਆਂ ਜਮਾਤੀ ਵਿਰੋਧਤਾਈਆਂ ਨੂੰ ਸਪਸ਼ਟ ਰੂਪ ਵਿਚ ਉਜਾਗਰ ਕਰੇ । ਸੰਤ ਸਿੰਘ ਸੇਖੋਂ ਨੇ ਆਪਣੀਆਂ ਪੁਸਤਕਾਂ 'ਸਾਹਿਤਿਆਰਥ', 'ਪ੍ਰਸਿੱਧ ਪੰਜਾਬੀ ਕਵੀ', 'ਭਾਈ ਵੀਰ ਸਿੰਘ ਤੇ ਉਹਨਾਂ ਦੀ ਰਚਨਾ', 'ਪੰਜਾਬੀ ਕਾਵਿ ਸ਼ਿਰੋਮਣੀ', 'ਭਾਈ ਗੁਰਦਾਸ ਇਕ ਅਧਿਐਨ', 'ਨਾਵਲ ਤੇ ਪਲਾਟ' ਅਤੇ 'ਸਮੀਖਿਆ ਪ੍ਰਣਾਲੀਆਂ' ਰਾਹੀਂ ਸਾਹਿਤਕ ਕਿਰਤਾਂ ਨੂੰ ਸਮਾਜਿਕ-ਇਤਿਹਾਸ ਪਿੱਠਭੂਮੀ ਵਿਚ ਮਾਰਕਸਵਾਦੀ ਦ੍ਰਿਸ਼ਟੀਕੋਣ ਤੋਂ ਸਮਝਣ ਦਾ ਯਤਨ ਕੀਤਾ ਹੈ । ਡਾ. ਰਵਿੰਦਰ ਸਿੰਘ ਰਵੀ ਅਨੁਸਾਰ ਪਹਿਲਾਂ ਸਾਹਿਤ ਦੇ ਖੇਤਰ ਵਿਚ ਚਲੀ ਆ ਰਹੀ ਆਦਰਸ਼ਵਾਦੀ ਪਹੁੰਚ ਜਿਸ ਅਧੀਨ ਭਾਈ ਵੀਰ ਸਿੰਘ ਨੇ ਕਵਿਤਾ ਦੀ ਸੁੰਦਰਤਾ ਨੂੰ 'ਉੱਚ ਨਛੱਤਰੀਂ ਵਸਦੀ' ਮੰਨਿਆ ਜਾਂ ਪੂਰਨ ਸਿੰਘ ਦੇ ਅਧਿਆਤਮਕ ਰੁਮਾਂਟਿਕ ਮੁਹਾਵਰੇ ਵਿਚ ਕਵਿਤਾ ਨੂੰ ਪਿਆਰ ਵਿਚ ਮੋਏ ਬੰਦਿਆਂ ਦੇ ਮਿੱਠੇ ਬੋਲ ਕਹਿਣ ਵਾਲੀ ਜਾਂ ਤੇਜਾ ਸਿੰਘ ਦੇ ਕੇਵਲ ਪ੍ਰਭਾਵਵਾਦੀ ਅਤੇ ਪ੍ਰਸੰਸਾਤਮਕ ਆਲੋਚਨਾ-ਪਰੰਪਰਾ ਉਭਰੀ ਸੀ, ਉਸ ਦਾ ਤਿਆਗ ਕਰ ਕੇ ਬਾਹਰਮੁਖੀ ਅਤੇ ਸਿਧਾਂਤ ਅਧਾਰਿਤ ਸੁਹਜ-ਸ਼ਾਸਤਰ ਦੇ ਅਧਿਐਨ ਦੀ ਪਰੰਪਰਾ ਦੇ ਮਹੱਤਵਪੂਰਨ ਅਤੇ ਇਤਿਹਾਸਕ ਦੌਰ ਦਾ ਮੁੱਢ ਬੰਨਿਆ'' ਪਰ ਇਸ ਪਹਿਲ ਅਤੇ ਯੋਗਦਾਨ ਦੇ ਬਾਵਜੂਦ ਸੰਤ ਸਿੰਘ ਸੇਖੋਂ ਨੇ ਮੱਧਕਾਲ ਦੀ ਅਧਿਆਤਮਕ ਮੁਹਾਵਰੇ ਵਾਲੀ ਸ਼ਕਤੀਸ਼ਾਲੀ ਕਾਵਿ ਪਰੰਪਰਾ, ਗੁਰਬਾਣੀ ਦੇ ਸਰਲ ਅਰਥਾਂ ਤਕ ਸੀਮਤ ਰਹਿੰਦਿਆਂ ਇਸ ਨੂੰ ਪਰਾ-ਸਾਹਿਤ ਦੀ ਕੋਟੀ ਵਿਚ ਰੱਖ ਦਿੱਤਾ ਅਤੇ ਇਸੇ ਪ੍ਰਕਾਰ ਸੂਫ਼ੀ ਕਵਿਤਾ ਨੂੰ ਪ੍ਰਤੀਗਾਮੀ ਮੰਨਿਆ । ਕਿੱਸਾ ਕਾਵਿ ਨੂੰ ਜਾਗੀਰਦਾਰੀ ਬਣਤਰ ਨਾਲ ਜੋੜਦਿਆਂ ਇਸ ਕਾਵਿ ਧਾਰਾ ਬਾਰੇ ਨਿਖੇਧਾਤਮਿਕ ਟਿਪਣੀਆਂ ਕੀਤੀਆਂ। ਸੇਖੋਂ ਦੀ ਆਲੋਚਨਾ ਦੀ ਇਸ ਕਮਜ਼ੋਰੀ ਬਾਰੇ ਡਾ. ਰਵਿੰਦਰ ਸਿੰਘ ਰਵੀ (ਰਵੀ ਚੇਤਨਾ-1991) ਲਿਖਦਾ ਹੈ, 'ਸੇਖੋਂ ਦੀ ਆਲੋਚਨਾ ਦੀ ਇਕ ਬੁਨਿਆਦੀ ਘਾਟ ਇਹ ਵੀ ਹੈ ਕਿ ਇਹ ਸਾਹਿਤਕ ਯਥਾਰਥ ਤੇ ਸਮਾਜਿਕ ਯਥਾਰਥ ਦੇ ਆਪਸੀ ਰਿਸ਼ਤੇ ਨੂੰ ਅਤਿਅੰਤ ਮਕਾਨਕੀ ਰੂਪ ਵਿਚ ਨਿਸ਼ਚਤਾਵਾਦੀ ਦ੍ਰਿਸ਼ਟੀਕੋਣ ਤੋਂ ਵੇਖਦੀ ਹੈ....ਸਮਾਜਿਕ ਯਥਾਰਥ ਦਾ ਸਾਹਿਤਕ ਕ੍ਰਿਤ ਵਿਚ ਪ੍ਰਗਟਾਅ ਉਪਲਬੱਧ ਹੁੰਦਾ ਹੈ ਜਾਂ ਨਹੀਂ।'' ਇਨ੍ਹਾਂ ਸਾਰੀਆਂ ਕਮਜ਼ੋਰੀਆਂ ਦੇ ਬਾਵਜੂਦ ਸੰਤ ਸਿੰਘ ਸੇਖੋਂ ਦੀ ਇਹ ਇਕ ਪ੍ਰਾਪਤੀ ਹੈ ਕਿ ਉਸ ਨੇ ਪੰਜਾਬੀ ਅਲੋਚਨਾ ਵਿਚ ਮਾਰਕਸਵਾਦੀ ਆਲੋਚਨਾ ਦੀ ਨਵੀਂ ਧਾਰਾ ਚਲਾਈ ਜਿਸ ਅਧੀਨ ਪੰਜਾਬੀ ਆਲੋਚਨਾ ਅੰਤਰਮੁਖੀ-ਪ੍ਰਭਾਵਵਾਦੀ-ਪ੍ਰਸੰਸਾਮਈ ਦੌਰ ਵਿਚੋਂ ਨਿਕਲ ਕੇ ਬਾਹਰਮੁਖੀ ਸਿਧਾਂਤਬਧਤਾ ਦੇ ਰਾਹ ਪੈਂਦੀ ਹੈ।

ਸੰਤ ਸਿੰਘ ਸੇਖੋਂ ਤੋਂ ਬਾਅਦ ਪ੍ਰਗਤੀਵਾਦੀ ਪੰਜਾਬੀ ਆਲੋਚਨਾ ਵਿਚ ਦੂਜਾ ਅਹਿਮ ਨਾਂ ਪ੍ਰੋ. ਕਿਸ਼ਨ ਸਿੰਘ ਦਾ ਹੈ। ਉਸ ਨੇ 'ਸਾਹਿਤ ਦੀ ਸਮਝ' (1974) 'ਸਾਹਿਤ ਦੇ ਸੋਮੇ' (1967), 'ਗੁਰਬਾਣੀ ਦਾ ਸੱਚ' (1976), 'ਸਿੱਖ ਇਨਕਲਾਬ ਦਾ ਮੋਢੀ ਗੁਰੂ ਨਾਨਕ' ਆਦਿ ਪੁਸਤਕਾਂ ਲਿਖੀਆਂ । ਅਕਾਦਮਿਕ ਪੱਖ ਤੋਂ ਇਹ ਬੜੀ ਦਿਲਚਸਪ ਗੱਲ ਹੈ ਕਿ ਪ੍ਰੋ. ਕਿਸ਼ਨ ਸਿੰਘ ਵੀ ਸੰਤ ਸਿੰਘ ਸੇਖੋਂ ਵਾਂਗ ਮਾਰਕਸਵਾਦ ਨੂੰ ਆਪਣਾ ਆਧਾਰੀ ਦਰਸ਼ਨ ਸਵੀਕਾਰ ਕਰਦਾ ਹੈ ਪਰ ਪੰਜਾਬੀ ਸਾਹਿਤ ਅਤੇ ਖਾਸ ਕਰ ਕੇ ਮੱਧਕਾਲੀ ਸਾਹਿਤ ਬਾਰੇ ਇਹ ਸੰਤ ਸਿੰਘ ਸੇਖੋਂ ਤੋਂ ਉਲਟ ਸਿੱਟੇ ਤੇ ਪੁੱਜਦਾ ਹੈ। ਪ੍ਰਿੰਸੀਪਲ ਸੰਤ ਸਿੰਘ ਸੇਖੋਂ ਅਤੇ ਪ੍ਰੋ. ਕਿਸ਼ਨ ਸਿੰਘ ਦਾ ਆਪਸੀ ਵਾਦ-ਵਿਵਾਦ ਪੰਜਾਬੀ ਆਲੋਚਨਾ ਵਿਚ ਮਹੱਤਵਪੂਰਨ ਹੈ ਅਤੇ ਆਲੋਚਨਾ ਦੇ ਇਤਿਹਾਸ ਵਿਚ ਅਹਿਮ ਸਥਾਨ ਰਖਦਾ ਹੈ।

ਪ੍ਰੋ. ਕਿਸ਼ਨ ਸਿੰਘ ਮੱਧਕਾਲੀ ਪੰਜਾਬੀ ਸਾਹਿਤ ਅਤੇ ਖਾਸ ਕਰ ਕੇ ਗੁਰਬਾਣੀ ਨੂੰ ਉਸ ਦੇ ਧਾਰਮਿਕ ਮੁਹਾਵਰੇ ਦੇ ਸਰਲ ਅਰਥਾਂ ਵਿਚ ਗ੍ਰਹਿਣ ਨਹੀਂ ਕਰਦਾ ਸਗੋਂ ਇਸ ਪਿੱਛੇ ਛੁਪੇ ਇਤਿਹਾਸਕ, ਆਰਥਕ, ਸਭਿਆਚਾਰਕ ਤੇ ਸਮਾਜਿਕ ਵਿਰੋਧਾਂ ਨੂੰ ਪਕੜਨ ਦੀ ਕੋਸ਼ਿਸ਼ ਕਰਦਾ ਹੈ । ਪ੍ਰੋ. ਕਿਸ਼ਨ ਸਿੰਘ ਧਾਰਮਿਕ ਸੰਕਲਪਾਂ ਦੇ ਪਿੱਛੇ ਛੁਪੇ ਸਮਾਜਿਕ ਸੱਚ ਨੂੰ ਉਜਾਗਰ ਕਰਨ ਦਾ ਉਪਰਾਲਾ ਕਰਦਾ ਹੈ । ਇਸ ਪ੍ਰਕਾਰ ਕਿਸ਼ਨ ਸਿੰਘ ਸਾਹਿਤਕ ਕਿਰਤ ਦੀ ਹੋਂਦ ਵਿਧੀ ਬਾਰੇ ਬੁਨਿਆਦੀ ਪ੍ਰਸ਼ਨ ਉਠਾਉਂਦਾ ਹੈ । ਸਾਹਿਤ ਦਾ ਸੱਚ, ਸਾਹਿਤਕ ਕਿਰਤ ਵਿਚਲੇ ਪਾਤਰਾਂ, ਘਟਨਾਵਾਂ ਆਦਿ ਰਾਹੀਂ ਸਿਰਜਿਤ ਸਾਹਿਤਕ ਚਿਤਰਨ ਤੋਂ ਹੀ ਪ੍ਰਾਪਤ ਹੋ ਸਕਦਾ ਹੈ । ਇਸ ਕਰ ਕੇ ਡਾ. ਰਵਿੰਦਰ ਸਿੰਘ ਰਵੀ ਲਿਖਦਾ ਹੈ ਕਿ ਕਿਸ਼ਨ ਸਿੰਘ, ''ਇਤਿਹਾਸਕ ਯਥਾਰਥ ਤੋਂ ਸਾਹਿਤਕ ਯਥਾਰਥ ਦੇ ਆਪਸੀ ਦ੍ਵੰਦਾਤਮਕ ਰਿਸ਼ਤੇ ਨੂੰ ਪੰਜਾਬੀ ਸਾਹਿਤ ਦੇ ਆਲੋਚਨਾ ਖੇਤਰ ਵਿਚ ਸਥਾਪਤ ਕਰਨ ਦੇ ਯਤਨ ਵਾਲਾ ਮੋਢੀ ਚਿੰਤਕ ਹੈ।'' ਪ੍ਰੋ. ਕਿਸ਼ਨ ਸਿੰਘ ਨੇ ਇਤਿਹਾਸਕ-ਸਮਾਜਿਕ ਪਿਛੋਕੜ ਵਿਚ ਰੱਖ ਕੇ ਆਧੁਨਿਕ ਪੰਜਾਬੀ ਸਾਹਿਤਕਾਰਾਂ ਦੀ ਜਮਾਤੀ-ਆਧਾਰਾਂ ਉੱਪਰ ਬੇਕਿਰਕ ਆਲੋਚਨਾ ਕੀਤੀ ਹੈ। ਇਸ ਪ੍ਰਕਾਰ ਕਿਸ਼ਨ ਸਿੰਘ ਨੇ ਪੰਜਾਬੀ ਆਲੋਚਨਾ ਖਾਸ ਕਰ ਕੇ ਪ੍ਰਗਤੀਵਾਦੀ ਆਲੋਚਨਾ ਨੂੰ ਨਵਾਂ ਵਿਸਥਾਰ ਦਿੱਤਾ। ਇਸ ਮਹੱਤਵਪੂਰਨ ਦੇਣ ਦੇ ਬਾਵਜੂਦ ਪ੍ਰੋ. ਕਿਸ਼ਨ ਸਿੰਘ ਦੀ ਆਲੋਚਨਾ ਦੀ ਪ੍ਰਮੁੱਖ ਕਮਜ਼ੋਰੀ ਇਹ ਹੈ ਕਿ ਉਹ ਮੱਧਕਾਲੀ ਸਾਹਿਤ ਦੀ ਅਲੋਚਨਾ ਕਰਦਿਆਂ ਸ਼ਰਧਾਮਈ ਢੰਗ ਨਾਲ ਉਲਾਰਪੁਣੇ ਦਾ ਸ਼ਿਕਾਰ ਹੋ ਕੇ ਸਾਹਿਤਕ ਚਿੱਤਰ ਰਾਹੀਂ ਪੇਸ਼ ਸਮਾਜ ਦੀਆਂ ਅੰਤਰ ਵਿਰੋਧਤਾਈਆਂ ਨੂੰ ਉਜਾਗਰ ਕਰਨ ਤਕ ਸੀਮਤ ਰਹਿਣ ਦੀ ਥਾਂ ਤੇ ਉਸ ਸਾਹਿਤਕ ਚਿੱਤਰ ਵਿਚ ਪੇਸ਼ ਮੁੱਲ ਪ੍ਰਬੰਧ ਨੂੰ ਆਦਰਸ਼ ਵੱਜੋਂ ਪ੍ਰਚਾਰਨਾ ਸ਼ੁਰੂ ਕਰਾ ਦਿੰਦਾ ਹੈ। ਉਹ ਮੱਧਕਾਲੀ ਸਾਹਿਤ ਦੀਆਂ ਇਤਿਹਾਸਕ ਸੀਮਾਵਾਂ ਨੂੰ ਪਛਾਣਨ ਅਤੇ ਪ੍ਰਵਾਨਣ ਦੀ ਥਾਂ ਹਰ ਚੀਜ਼ ਦੀ ਖਿੱਚ ਧੂਹ ਕਰ ਕੇ ਮਾਰਕਸਵਾਦ ਦੇ ਬਰਾਬਰ ਕਰਨ ਦੀ ਕੋਸ਼ਿਸ਼ ਕਰਦਾ ਹੈ। ਪ੍ਰਗਟਾਅ ਪੱਧਰ ਤੇ ਸ਼ਾਬਦਿਕ ਗਲਤੀਆਂ, ਗਲਤ ਵਾਕ ਬਣਤਰ, ਬੇਲੋੜਾ ਦੁਹਰਾਓ ਅਤੇ ਗ਼ੈਰ-ਆਲੋਚਨਾਤਮਕ ਕਿਸਮ ਦੀ ਨਿੱਜੀ ਸ਼ਬਦਾਵਲੀ ਕਿਸ਼ਨ ਸਿੰਘ ਦੀ ਆਲੋਚਨਾ ਦੀਆਂ ਕੁਝ ਹੋਰ ਕਮਜ਼ੋਰੀਆਂ ਹਨ। ਸਾਹਿਤ ਆਲੋਚਨਾ ਦੀ ਮਾਰਕਸਵਾਦੀ ਪ੍ਰਣਾਲੀ ਨੇ ਲਗਭਗ ਸਾਰੇ ਪੰਜਾਬੀ

ਆਲੋਚਕਾਂ ਨੂੰ ਵਿਚਾਰਧਾਰਕ ਤੌਰ ਤੇ ਪ੍ਰਭਾਵਤ ਕੀਤਾ ਹੈ । ਡਾ. ਤੇਜਵੰਤ ਸਿੰਘ ਗਿੱਲ, ਡਾ. ਰਵਿੰਦਰ ਸਿੰਘ ਰਵੀ, ਗੁਰਬਖਸ਼ ਸਿੰਘ ਫਰੈਂਕ, ਜੋਗਿੰਦਰ ਸਿੰਘ ਰਾਹੀ, ਕੇਸਰ ਸਿੰਘ ਕੇਸਰ ਆਦਿ ਕੁਝ ਹੋਰ ਆਲੋਚਕ ਹਨ ਜਿਨ੍ਹਾਂ ਨੇ ਮਾਰਕਸਵਾਦ ਨੂੰ ਆਧਾਰ ਬਣਾ ਕੇ ਸਾਹਿਤ ਆਲੋਚਨਾ ਕੀਤੀ ਹੈ। ਇਥੋਂ ਤਕ ਕਿ ਮਾਰਕਸਵਾਦ ਦਾ ਵਿਰੋਧ ਕਰਨ ਵਾਲੇ ਆਲੋਚਕਾਂ ਨੇ ਵੀ ਇਸ ਦੀ ਵਿਚਾਰਧਾਰਕ ਪ੍ਰਸੰਗਿਕਤਾ ਪ੍ਰਵਾਨੀ ਹੈ।

ਡਾ. ਅਤਰ ਸਿੰਘ ਆਪਣੀ ਆਲੋਚਨਾ ਮਾਰਕਸਵਾਦੀ ਪ੍ਰਭਾਵਾਂ ਅਧੀਨ ਹੀ ਸ਼ੁਰੂ ਕਰਦਾ ਹੈ ਪਰ ਦੂਸਰੀਆਂ ਪੱਛਮੀ ਆਲੋਚਨਾ ਪ੍ਰਣਾਲੀਆਂ ਦੇ ਅਧਿਐਨ ਅਤੇ ਆਪਣੀ ਆਲੋਚਨਾ-ਤਮਕ ਪ੍ਰਤਿਭਾ ਕਾਰਨ ਪੰਜਾਬੀ ਆਲੋਚਨਾ ਵਿਚ ਵਿਸ਼ੇਸ਼ ਯੋਗਦਾਨ ਪਾਉਂਦਾ ਹੈ । ਉਸ ਨੇ ਪੰਜਾਬੀ ਸਾਹਿਤ ਦੇ ਪ੍ਰਸੰਗ ਵਿਚ ਪੰਜਾਬੀਅਤ ਦੇ ਸੰਕਲਪ ਨੂੰ ਰੂਪਮਾਨ ਕੀਤਾ । ਡਾ. ਜਸਬੀਰ ਸਿੰਘ ਆਹਲੂਵਾਲੀਆ ਦੀ ਸਾਹਿਤਕ ਆਲੋਚਨਾ ਅਤੇ ਉਸ ਦੇ ਸਾਥੀ ਕਵੀਆਂ ਵੱਲੋਂ ਸ਼ੁਰੂ ਕੀਤੀ ਪ੍ਰਯੋਗਸ਼ੀਲ ਲਹਿਰ ਦੀ ਕਵਿਤਾ ਨੂੰ ਸਿਧਾਂਤਕ ਆਧਾਰ ਦੇਣ ਲਈ ਹੋਂਦ ਵਿਚ ਆਈ । ਉਸ ਨੇ ਆਪਣੀ ਆਲੋਚਨਾ ਮਾਰਕਸਵਾਦੀ ਗਿਆਨ ਸ਼ਾਸਤਰੀ ਪਰਿਪੇਖ ਤੋਂ ਸ਼ੁਰੂ ਕੀਤੀ ਅਤੇ ਆਧੁਨਿਕਤਾ ਨੂੰ ਪਰਿਭਾਸ਼ਤ ਕਰਨ ਦਾ ਯਤਨ ਕੀਤਾ । ਉਸ ਨੇ ਆਧੁਨਿਕ ਕਵਿਤਾ ਦੀ ਅੰਮ੍ਰਿਤ ਪ੍ਰੀਤਮ-ਮੋਹਨ ਸਿੰਘ ਧਾਰਾ ਨੂੰ 'ਮਧਸ਼੍ਰੇਣਿਕ ਵਿਅਕਤੀਵਾਦ' ਅਤੇ ਕ੍ਰਾਂਤੀਕਾਰੀ ਕਵੀਆਂ ਦੀ ਇਤਿਹਾਸਕ ਸੰਧੀ ਵੱਜੋਂ ਪਰਿਭਾਸ਼ਤ ਕੀਤਾ। ਉਸ ਦੀ ਆਲੋਚਨਾ ਆਧੁਨਿਕ ਕਵਿਤਾ ਤਕ ਸੀਮਿਤ ਹੈ। ਗੁਰਬਾਣੀ ਨੂੰ ਉਸ ਨੇ ਆਪਣੀਆਂ ਪਿਛਲੇਰੀਆਂ ਰਚਨਾਵਾਂ ਵਿਚ ਦਾਰਸ਼ਨਿਕ ਪੱਖ ਤੋਂ ਵਿਚਾਰਿਆ ਹੈ ।

ਸੰਨ 1947 ਤੋਂ ਬਾਅਦ ਭਾਰਤੀ ਆਲੋਚਨਾ ਦੇ ਸਮਵਿਥ ਹੀ ਪਾਕਿਸਤਾਨੀ ਪੰਜਾਬ ਵਿਚ ਵੀ ਸਾਹਿਤਕ ਆਲੋਚਨਾ ਜਾਰੀ ਰਹਿੰਦੀ ਹੈ। ਸਿਆਸੀ ਅਤੇ ਧਾਰਮਿਕ ਕਾਰਨਾਂ ਕਰ ਕੇ ਪਾਕਿਸਤਾਨੀ ਪੰਜਾਬੀ ਆਲੋਚਨਾ ਨੇ ਮੱਧਕਾਲੀ ਕਾਵਿ ਵਿਚ ਸੂਫ਼ੀ-ਕਵਿਤਾ ਅਤੇ ਕਿੱਸਾ-ਕਾਵਿ ਨੂੰ ਹੀ ਅਧਿਐਨ ਦਾ ਕੇਂਦਰ ਬਣਾਇਆ ਹੈ। ਆਧੁਨਿਕ ਸਾਹਿਤ ਆਲੋਚਨਾ ਪਾਕਿਸਤਾਨੀ ਸਾਹਿਤ ਤਕ ਸੀਮਿਤ ਹੈ । ਉਥੋਂ ਦੀ ਸਾਹਿਤ ਆਲੋਚਨਾ ਦੋ ਮੁੱਖ ਧਰਾਵਾਂ ਵਿਚ ਵੰਡੀ ਹੋਈ ਹੈ, ਇਕ ਧਿਰ ਦੋ ਕੌਮਾਂ ਦੇ ਸਿਧਾਂਤ ਨੂੰ ਕੱਟੜਤਾਈ ਨਾਲ ਲਾਗੂ ਕਰਦਿਆਂ ਸਾਰੇ ਗ਼ੈਰ-ਮੁਸਲਮਾਨੀ ਸਾਹਿਤ ਤੇ ਲਕੀਰ ਫੇਰ ਦਿੰਦੀ ਹੈ । ਸ਼ਹਿਬਾਜ਼ ਮਲਿਕ, ਮੁਸ਼ਤਾਕ ਬਾਸ਼ਤ, ਰਫ਼ੀਕ ਡੋਗਰ ਅਜਿਹੇ ਹੀ ਆਲੋਚਕ ਹਨ ਜੋ ਆਧੁਨਿਕ ਪਾਕਿਸਤਾਨੀ-ਸਾਹਿਤ ਨੂੰ ਪ੍ਰਸੰਸਾਮਈ ਸੁਰ ਵਿਚ ਵਡਿਆਉਂਦੇ ਹਨ। ਦੂਸਰੇ ਪਾਸੇ ਇਸ਼ਹਾਕ ਮੁਹੰਮਦ, ਅਹਿਮਦ ਸਲੀਮ, ਨਜ਼ਮ ਹੁਸੈਨ ਸੱਯਦ ਵਰਗੇ ਆਲੋਚਕ ਹਨ ਜਿਹੜੇ ਪਾਕਿਸਤਾਨੀ ਸਾਹਿਤ ਨੂੰ ਪੰਜਾਬੀ ਸਾਹਿਤ ਵੱਜੋਂ ਪਛਾਣਦੇ ਹਨ । ਅਜਿਹੇ ਆਲੋਚਕ ਸਮੁੱਚੇ ਪੰਜਾਬੀ ਸਾਹਿਤ ਦੇ ਪਰਿਪੇਖ ਵਿਚ ਪਾਕਿਸਤਾਨੀ ਸਾਹਿਤ ਦੀ ਵਿਆਖਿਆ ਕਰਦੇ ਹਨ । ਨਜ਼ਮ ਹੁਸੈਨ ਸੱਯਦ ਨੇ ਆਪਣੀਆਂ ਪੁਸਤਕਾਂ 'ਸੇਧਾਂ' ਅਤੇ 'ਸਾਰਾਂ' ਰਾਹੀ ਪੰਜਾਬੀ ਸਭਿਆਚਾਰ ਦੇ ਲੋਕਧਾਰਾਈ ਵਿਰਸੇ ਦਾ ਮਾਰਕਸਵਾਦੀ ਦ੍ਰਿਸ਼ਟੀ ਤੋਂ ਚਿੰਨ੍ਹ ਵਿਗਿਆਨਕ-ਸੰਰਚਨਾਵਾਦੀ ਵਿਧੀ ਨਾਲ ਅਧਿਐਨ ਕਰਦਿਆਂ ਦਿਲਚਸਪ ਸਿੱਟੇ ਵਿਸ਼ੇਸ਼ ਸਿਰਜਣਾਤਮਕ ਸ਼ੈਲੀ ਵਿਚ ਪੇਸ਼ ਕੀਤੇ ਹਨ।

ਪੰਜਾਬੀ ਆਲੋਚਨਾ ਵਿਚ ਪ੍ਰਿੰ. ਸੰਤ ਸਿੰਘ ਸੇਖੋਂ ਅਤੇ ਕਿਸ਼ਨ ਸਿੰਘ ਵੱਲੋਂ ਵਿਕਸਿਤ ਕੀਤੀ ਜਾ ਰਹੀ ਪ੍ਰਗਤੀਵਾਦੀ ਆਲੋਚਨਾ ਦੇ ਨਾਲੋ ਨਾਲ ਅਤੇ ਕੁਝ ਪ੍ਰਤੀਉੱਤਰ ਵੱਜੋਂ ਪ੍ਰੋ. ਹਰਿਭਜਨ ਸਿੰਘ ਦੀ ਆਲੋਚਨਾ ਹੋਂਦ ਧਾਰਦੀ ਹੈ । ਇਸ ਉੱਪਰ ਆਰੰਭ ਵਿਚ ਰੂਪਵਾਦੀ ਆਲੋਚਨਾ ਦਾ ਠੱਪਾ ਵੀ ਲੱਗਿਆ ਅਤੇ ਉਸ ਨੂੰ 'ਦਿੱਲੀ ਸਕੂਲ' ਵੀ ਕਿਹਾ ਜਾਂਦਾ ਰਿਹਾ ਹੈ ਪਰ ਇਹ ਆਲੋਚਨਾ ਕਿਸੇ ਇਕ ਵਿਧੀ ਜਾਂ ਵਿਚਾਰਧਾਰਾ ਜਾਂ ਵਿਅਕਤੀ ਨਾਲ ਬੱਝੀ ਹੋਈ ਨਹੀਂ ਸੀ ਸਗੋਂ ਇਹ ਆਲੋਚਨਾ ਪੱਛਮ ਵਿਚ ਵਿਕਸਿਤ ਹੋਈਆਂ ਵਿਭਿੰਨ ਆਲੋਚਨਾ ਪ੍ਰਣਾਲੀਆਂ ਅਤੇ ਚਿੰਤਨਾਂ ਨੂੰ ਆਧਾਰ ਬਣਾਉਂਦੀ ਸੀ । ਆਰੰਭਕ ਸਮੇਂ ਵਿਚ ਜੇਕਰ ਰੂਸੀ ਰੂਪਵਾਦ ਅਤੇ ਨਵ-ਅਮਰੀਕੀ ਆਲੋਚਨਾ, ਆਧਾਰ ਸੀ ਤਾਂ ਪਿਛਲੇ ਸਮੇਂ ਭਾਸ਼ਾ ਵਿਗਿਆਨ ਚਿੰਤਨ ਖਾਸ ਕਰ ਕੇ ਸੋਸਿਊਰ ਦੇ ਭਾਸ਼ਕ ਸੰਕਲਪ ਪ੍ਰਮੁੱਖਤਾ ਹਾਸਲ ਕਰ ਗਏ । ਪ੍ਰਗਤੀਵਾਦੀ ਸਾਹਿਤ ਆਲੋਚਨਾ ਸਮਾਜ ਦੇ ਜਮਾਤੀ ਸੰਘਰਸ਼ ਦੀਆਂ ਵਿਰੋਧਤਾਈਆਂ ਨੂੰ ਕੇਂਦਰੀ ਮਹੱਤਵ ਦਿੰਦੀ ਸੀ ਜਦੋਂ ਕਿ ਇਹ ਨਵੀਂ ਆਲੋਚਨਾ ਸਾਹਿਤ ਦੇ ਦੂਸਰੇ ਪਾਸਾਰ ਵੀ ਦੇਖਦੀ ਸੀ। ਇਸ ਕਰ ਕੇ ਦੋਹਾਂ ਵਿਚ ਵਿਰੋਧ ਵੀ ਸੀ। ਡਾ. ਹਰਿਭਜਨ ਸਿੰਘ ਨੇ ਆਪਣੀਆਂ ਪੁਸਤਕਾਂ-ਅਧਿਐਨ ਅਤੇ ਅਧਿਆਪਕ (1970) ਮੁੱਲ ਮੁਲਾਂਕਣ (1972), ਸਾਹਿਤ ਸ਼ਾਸਤਰ (1973), ਪਾਰਗਾਮੀ (1976), ਰਚਨਾ ਸੰਰਚਨਾ (1977) ਰੂਪਕੀ (1977), ਸਾਹਿਤ ਵਿਗਿਆਨ (1978), ਸਾਹਿਤ ਅਧਿਐਨ (1981) ਆਦਿ ਰਾਹੀਂ ਇਹ ਸਥਾਪਤ ਕਰਨ ਦਾ ਯਤਨ ਕੀਤਾ ਕਿ ਸਾਹਿਤ ਦੀ ਖ਼ੁਦਮੁਖ਼ਤਿਆਰ ਕਲਾਤਮਕ ਹੋਂਦ ਹੁੰਦੀ ਹੈ ਜਿਸ ਦੇ ਅੰਦਰੂਨੀ ਨੇਮ ਲੱਭੇ ਜਾਣੇ ਚਾਹੀਦੇ ਹਨ । ਡਾ. ਹਰਿਭਜਨ ਸਿੰਘ ਨੇ ਇਕ ਵਿਦਿਆਰਥੀ ਵਾਂਗ ਪੱਛਮੀ ਸਾਹਿਤ ਅਧਿਐਨ ਵਿਧੀਆਂ, ਰੂਸੀ ਰੂਪਵਾਦ, ਨਵ-ਅਮਰੀਕੀ ਆਲੋਚਨਾ, ਸੰਰਚਨਾਵਾਦ, ਚਿੰਨ੍ਹ-ਵਿਗਿਆਨ ਆਦਿ ਨੂੰ ਸਮਝਿਆ ਅਤੇ ਅਧਿਆਪਕ ਵਾਂਗ ਸਮਝਾਉਣ ਦੀ ਕੋਸ਼ਿਸ਼ ਕੀਤੀ । ਆਰੰਭਿਕ ਦੌਰ ਵਿਚ ਉਸ ਦੀ ਇਸ ਸਮੀਖਿਆ ਵਿਧੀ ਦੇ ਹੋਰ ਸਾਥੀਆਂ ਵਿਚ ਡਾ. ਤਰਲੋਕ ਸਿੰਘ ਕੰਵਰ, ਡਾ. ਸੁਤਿੰਦਰ ਸਿੰਘ ਨੂਰ ਅਤੇ ਡਾ. ਜਗਬੀਰ ਸਿੰਘ ਆਦਿ ਸਨ । ਇਸ ਸਮੇਂ ਡਾ. ਮਨਜੀਤ ਸਿੰਘ (ਮਿਥ ਵਿਗਿਆਨ), ਮਨਜੀਤ ਕੌਰ (ਥੀਮ ਵਿਗਿਆਨ), ਦੇਵਿੰਦਰ ਕੌਰ (ਰੂਪ ਵਿਗਿਆਨ), ਹਰਚਰਨ ਕੌਰ (ਸਿਸਟਮੀ) ਨੇ ਕਿਸੇ ਇਕ ਵਿਧੀ ਨੂੰ ਆਧਾਰ ਬਣਾਇਆ । ਇਹ ਨਵੀਂ ਆਲੋਚਨਾ ਆਰੰਭਿਕ ਦੌਰ ਵਿਚ ਇਤਿਹਾਸਕ ਪਰਿਪੇਖ ਅਤੇ ਵਿਚਾਰਧਾਰਾ ਨੂੰ ਛੱਡ ਕੇ ਨਿਰੋਲ ਤਕਨੀਕੀ ਜੁਗਤਾਂ ਤੇ ਧਿਆਨ ਕੇਂਦਰਿਤ ਕਰਦੀ ਸੀ । ਸਮਕਾਲੀ ਉੱਤਰ-ਆਧੁਨਿਕ ਦੌਰ ਵਿਚ ਇਹ ਉਲਾਰੂ ਬਿਰਤੀ ਘੱਟ ਰਹੀ ਹੈ। ਹੁਣ ਆਲੋਚਨਾ ਵਿਚ ਗਿਆਨ ਦੇ ਹੋਰ ਅਨੁਸ਼ਾਸਨਾਂ ਜਿਵੇਂ ਸਮਾਜ ਵਿਗਿਆਨ, ਦਰਸ਼ਨ ਸ਼ਾਸਤਰ, ਮਨੋਵਿਗਿਆਨ, ਭਾਸ਼ਾ ਵਿਗਿਆਨ ਆਦਿ ਦੀਆਂ ਸਿਧਾਂਤਕ ਸੰਕਲਪਨਾਵਾਂ ਅਤੇ ਧਾਰਨਾਵਾਂ ਨੂੰ ਅਪਣਾ ਕੇ ਅੰਤਰ ਅਨੁਸ਼ਾਸਕੀ ਵਿਧੀ ਵਿਕਸਿਤ ਹੋਈ ਹੈ । ਡਾ. ਗੁਰਭਗਤ ਸਿੰਘ ਅਤੇ ਹੋਰ ਇਸ ਵਿਧੀ ਨੂੰ ਵਿਕਸਿਤ ਕਰਦੇ ਹਨ । ਪੰਜਾਬੀ ਵਿਚ ਸਾਹਿਤ ਰੂਪਾਂ ਅਨੁਸਾਰ ਵੀ ਵਿਸ਼ੇਸ਼ ਅਧਿਐਨ ਕਰਨ ਦੀ ਪਿਰਤ ਪੈ ਰਹੀ ਹੈ। ਡਾ. ਸੋਹਿੰਦਰ ਸਿੰਘ ਵਣਜਾਰਾ ਬੇਦੀ, ਪ੍ਰੋ. ਕਰਨੈਲ ਸਿੰਘ ਥਿੰਦ, ਜੋਗਿੰਦਰ ਸਿੰਘ ਕੈਰੋਂ, ਡਾ. ਨਾਹਰ ਸਿੰਘ,

ਭੂਪਿੰਦਰ ਸਿੰਘ ਖਹਿਰਾ ਲੋਕਧਾਰਾ ਦੇ ਖੇਤਰ ਵਿਚ ਵਿਸ਼ੇਸ਼ਤਾ ਰਖਦੇ ਹਨ। ਡਾ. ਜੋਗਿੰਦਰ ਸਿੰਘ ਰਾਹੀ ਨੇ ਪੰਜਾਬੀ ਗਲਪ ਦੇ ਖੇਤਰ ਵਿਚ ਮੁਹਾਰਤ ਹਾਸਲ ਕੀਤੀ ਹੈ।

ਅੱਜ ਪੰਜਾਬੀ ਆਲੋਚਨਾ ਦਾ ਮੁੱਖ ਕਾਰਜ ਖੇਤਰ ਅਕਾਦਮਿਕਤਾ ਦੀਆਂ ਲੋੜਾਂ ਨਾਲ ਬੱਝਾ ਹੋਇਆ ਹੈ। ਅਜੋਕੀ ਆਲੋਚਨਾ ਅਧਿਆਪਨ ਦੀ ਲੋੜਾਂ ਨਾਲ ਵਿਕਸਿਤ ਹੈ । ਅੱਜ ਉੱਤਰ-ਆਧੁਨਿਕ ਦੌਰ ਵਿਚ ਕਿਸੇ ਇਕ ਵਿਸ਼ੇਸ਼ ਵਿਧੀ, ਵਿਚਾਰਧਾਰਾ ਜਾਂ ਵਿਅਕਤੀ ਦੀ ਸਰਦਾਰੀ ਨਹੀਂ ਰਹੀ ਸਗੋਂ ਪੰਜਾਬੀ ਆਲੋਚਨਾ ਵਿਸ਼ਵ ਪਧਰ ਤੇ ਵਿਕਸਿਤ ਹੋ ਰਹੀਆਂ ਅੰਤਰ ਅਨੁਸਾਸ਼ਨੀ ਆਲੋਚਨਾ ਵਿਧੀਆਂ ਤੋ ਪ੍ਰੇਰਨਾ ਲੈ ਕੇ ਪੰਜਾਬੀ ਸਾਹਿਤ ਦਾ ਅਧਿਐਨ ਕਰਨ ਵਿਚ ਰੁੱਝੀ ਹੋਈ ਹੈ।

—ਡਾ. ਰਜਿੰਦਰ ਪਾਲ ਸਿੰਘ

**ਪੰਜਾਬੀ ਸਭਿਆਚਾਰ** : ਪੰਜਾਬੀ ਸਭਿਆਚਾਰ ਇਕ ਅਜਿਹਾ ਸੰਕਲਪ ਹੈ ਜਿਸ ਦਾ ਸਬੰਧ ਪੰਜਾਬ ਨਾਂ ਦੇ ਭੂਗੋਲਿਕ ਖਿੱਤੇ, ਇਸ ਖੇਤਰ ਦੀ ਸਥਾਨਕ ਭਾਸ਼ਾ ਪੰਜਾਬੀ, ਇਥੋਂ ਦੇ ਜਨਸਮੂਹ ਦੀ ਜੀਵਨ-ਜਾਚ, ਕਦਰਾਂ ਕੀਮਤਾਂ, ਵਿਸ਼ੇਸ਼ ਵਰਤਾਰੇ ਅਤੇ ਅਜਿਹੇ ਅੰਸ਼ਾਂ ਤੇ ਗੁਣਾਂ ਨਾਲ ਹੈ ਜਿਹੜੇ ਇਸ ਨੂੰ ਭਾਰਤ ਦੀਆਂ ਦੂਜੀਆਂ ਕੌਮੀਅਤਾਂ ਤੋਂ ਨਿਖੇੜਦੇ ਹਨ । ਇਹ ਇਕ ਅਜਿਹਾ ਵਰਤਾਰਾ ਹੈ ਜਿਸ ਤੋਂ ਖਾਸ ਪ੍ਰਕਾਰ ਦੀ ਵਿਲੱਖਣਤਾ ਦਾ ਝਲਕਾਰਾ ਪੈਂਦਾ ਹੈ । ਪੰਜਾਬੀ ਸਭਿਆਚਾਰ ਪੰਜਾਬੀਆਂ ਦੀ ਨਵੇਕਲੀ ਪਛਾਣ ਅਤੇ ਪੰਜਾਬੀਅਤ ਦਾ ਹੀ ਦੂਜਾ ਨਾਂ ਹੈ। ਇਹ ਪਛਾਣ ਇਸ ਖਿੱਤੇ ਦੇ ਭੂਗੋਲ, ਇਤਿਹਾਸ, ਭਾਸ਼ਾ, ਸਾਹਿਤ, ਲੋਕਯਾਨ ਜਾਂ ਲੋਕਧਾਰਾ, ਕਲਾਵਾਂ (ਨਾਚ, ਸੰਗੀਤ, ਚਿੱਤਰਕਾਰੀ, ਨਾਟ, ਮੂਰਤੀਕਾਰੀ ਆਦਿ) ਰਾਹੀਂ ਸਹਿਜੇ ਹੀ ਉਜਾਗਰ ਹੋ ਜਾਂਦੀ ਹੈ। ਕਿਸੇ ਸਭਿਆਚਾਰ ਦੀ ਉਸਾਰੀ ਵਿਚ ਪਦਾਰਥ ਵਸਤੂ ਅਤੇ ਬਾਹਰਲੇ ਪ੍ਰਭਾਵ ਵੀ ਅਹਿਮ ਰੋਲ ਅਦਾ ਕਰਦੇ ਹਨ । ਕਈ ਵਾਰ ਧਾਰਮਿਕ ਅਕੀਦੇ ਸਮਾਜਕ ਜੀਵਨ ਢੰਗ ਤੇ ਹਾਵੀ ਹੋ ਜਾਂਦੇ ਹਨ। ਪੰਜਾਬੀ ਸਭਿਆਚਾਰ ਨਾਲ ਵੀ ਅਜਿਹਾ ਹੀ ਵਾਪਰਿਆ ਹੈ।

ਪੰਜਾਬ ਨੇ ਪੂਰਵ-ਇਤਿਹਾਸ ਕਾਲ ਤੋਂ ਲੈ ਕੇ ਅਜੋਕੇ ਸਮੇਂ ਤਕ ਕਈ ਉਤਾਰ ਚੜ੍ਹਾ ਵੇਖੇ ਹਨ । ਸਦੀਆਂ ਤੋਂ ਇਹ ਧਰਤੀ ਬਦੇਸ਼ੀ ਹਮਲਾਵਰਾਂ ਦਾ ਗੜ੍ਹ ਰਹੀ ਹੈ । ਹਰ ਨਵੀਂ ਯੁਗਗਰਦੀ ਪਿੱਛੋਂ ਇਸ ਦੀਆਂ ਹੱਦਾਂ ਬਦਲਦੀਆਂ ਰਹੀਆਂ ਹਨ । ਬਹੁਤ ਦੂਰ ਦੀ ਗੱਲ ਨਹੀਂ ਜਦੋਂ ਪਾਕਿਸਤਾਨ ਦੇ ਸਰਹੱਦੀ ਸੂਬੇ ਤੋਂ ਲੈ ਕੇ ਦਿੱਲੀ ਤਕ ਪੰਜਾਬ ਨੂੰ ਇਕੋ ਰਾਜ ਸਮਝਿਆ ਜਾਂਦਾ ਸੀ । ਸੰਨ 1947 ਵਿਚ ਭਾਰਤ ਦੀ ਆਜ਼ਾਦੀ ਦੇ ਨਾਲ ਜਦ ਪਾਕਿਸਤਾਨ ਨਾਂ ਦਾ ਨਵਾਂ ਦੇਸ਼ ਹੋਂਦ ਵਿਚ ਆਇਆ ਤਾਂ ਪੰਜਾਂ ਦਰਿਆਵਾਂ ਦੀ ਧਰਤੀ ਨੂੰ ਪੱਕੇ ਤੌਰ ਤੇ ਵੰਡ ਕੇ ਪੂਰਬੀ ਤੇ ਪੱਛਮੀ ਪੰਜਾਬ ਅਥਵਾ ਭਾਰਤੀ ਤੇ ਪਾਕਿਸਤਾਨੀ ਪੰਜਾਬ ਵਿਚ ਤਕਸੀਮ ਕਰ ਦਿੱਤਾ ਗਿਆ। ਭਾਰਤੀ ਪੰਜਾਬ ਨੂੰ ਛਾਂਗ ਕੇ ਅੱਗੋਂ ਫਿਰ ਹਰਿਆਣਾ ਪ੍ਰਾਂਤ ਤੇ ਹਿਮਾਚਲ ਪ੍ਰਦੇਸ਼ ਨਾਵਾਂ ਦੇ ਦੋ ਹੋਰ ਪ੍ਰਾਂਤ ਬਣਾ ਦਿੱਤੇ ਗਏ ਜਿਹੜਾ ਹਿੱਸਾ ਬਾਕੀ ਬਚਿਆ ਉਹ ਅੱਜ ਦਾ ਭਾਰਤੀ ਪੰਜਾਬ ਹੈ।

ਇਕ ਧਾਰਨਾ ਇਹ ਵੀ ਹੈ ਕਿ ਭਾਰਤੀ ਪੰਜਾਬ ਨੂੰ ਭੂਗੋਲਿਕ ਚੌਖਟਾ ਮੰਨ ਲਿਆ ਜਾਏ ਅਤੇ ਪੰਜਾਬੀ ਸਭਿਆਚਾਰ ਦੇ ਪ੍ਰਸੰਗ ਵਿਚ ਕੇਵਲ ਇਹ ਸੀਮਾ ਦਸਵੀਂ ਗਿਆਰ੍ਹਵੀਂ ਸਦੀ ਤਕ ਨਿਸ਼ਚਿਤ ਕਰ ਲਈ ਜਾਵੇ। ਜਦੋਂ ਪੰਜਾਬੀ ਬੋਲੀ ਆਪਣਾ ਅਜੋਕਾ ਰੂਪ ਧਾਰਨ ਕਰ ਰਹੀ ਸੀ ਪਰੰਤੂ ਇਹ ਦੋਨੋਂ ਧਾਰਨਾਵਾਂ ਜਚਦੀਆਂ ਨਹੀਂ ਕਿਉਂ ਜੋ ਕਿਸੇ ਵੀ ਸਭਿਆਚਾਰ ਨੂੰ ਨਿੱਗਰ ਰੂਪ ਗ੍ਰਹਿਣ ਕਰਨ ਵਿਚ ਸੈਂਕੜੇ ਵਰ੍ਹੇ ਬੀਤ ਜਾਂਦੇ ਹਨ ਅਤੇ ਉਸ ਦੇ ਮੂਲ ਸੋਮਿਆਂ ਦਾ ਇਤਿਹਾਸ ਹੋਰ ਵੀ ਪੁਰਾਣਾ ਹੁੰਦਾ ਹੈ। ਪੰਜਾਬੀ ਸਭਿਆਚਾਰ ਦੇ ਪ੍ਰਗਟਾਵੇ ਦੇ ਸਾਧਨਾਂ ਦਾ ਜਾਇਜ਼ਾ ਲੈਣ ਲਈ ਈਸਵੀ ਸੰਨ ਦੇ ਆਰੰਭ ਤੋਂ ਵੀ ਪਿੱਛੇ ਜਾਣ ਦੀ ਲੋੜ ਹੈ।

ਪੰਜਾਬੀ ਸਭਿਆਚਾਰ ਦੀ ਗੱਲ ਕਰਦੇ ਸਮੇਂ ਸਾਡੇ ਸਾਹਮਣੇ ਸਮੁੱਚੇ ਪੰਜਾਬ ਦਾ ਉਹ ਚਿੱਤਰ ਹੈ ਜਿਹੜਾ ਦਰਿਆ ਜਮਨਾ ਤੋਂ ਲੈ ਕੇ ਦਰਿਆ ਸਿੰਧ ਤਕ ਫੈਲਿਆ ਹੋਇਆ ਹੈ । ਇਤਿਹਾਸ ਵਿਚ ਇਸ ਦਾ ਜ਼ਿਕਰ ਸਪਤ ਸਿੰਧੂ (ਰਿਗਵੇਦ) ਪੰਜ ਨਦ (ਮਹਾਭਾਰਤ) ਅਤੇ ਪੰਚਾਲ ਦੇਸ਼ ਆਦਿ ਨਾਵਾਂ ਨਾਲ ਵੀ ਆਉਂਦਾ ਹੈ । ਭਾਸ਼ਾ ਵਿਗਿਆਨੀਆਂ ਅਨੁਸਾਰ ਨੀਗ੍ਰਿਟੋ , ਨਿਸ਼ਾਦ, ਦ੍ਰਾਵਿੜ, ਕਿਰਾਤ ਅਤੇ ਆਰੀਆ ਆਦਿ ਜਾਤੀਆਂ ਦੇ ਲੋਕ ਪ੍ਰਾਚੀਨ ਪੰਜਾਬ ਦੇ ਮੁੱਢਲੇ ਵਸਨੀਕਾਂ ਵਿਚੋਂ ਮੰਨੇ ਜਾ ਸਕਦੇ ਹਨ । ਦੁਨੀਆ ਦੇ ਪਹਿਲੇ ਧਰਮ-ਗ੍ਰੰਥ ਰਿਗਵੇਦ ਦੇ ਮੰਤਰ ਵੀ ਪੰਜਾਬ ਦੀ ਧਰਤੀ ਉੱਪਰ ਉਚਾਰੇ ਗਏ । ਪਾਣਿਨੀ ਦੁਆਰਾ ਅਸ਼ਟਾਧਿਆਇ ਨਾਂ ਦਾ ਵਿਆਕਰਣ ਵੀ ਇਥੇ ਹੀ ਲਿਖਿਆ ਗਿਆ । ਬ੍ਰਹਮੀ ਲਿਪੀ ਦਾ ਨਿਕਾਸ ਪੰਜਾਬ ਦੀ ਧਰਤੀ ਤੇ ਹੋਇਆ ਅਤੇ ਹੜੱਪਾ ਦੀ ਖੁਦਾਈ ਨੇ ਪੰਜਾਬੀ ਸਭਿਅਤਾ ਤੇ ਸਭਿਆਚਾਰ ਸਬੰਧੀ ਕਈ ਨਵੇਂ ਤੱਥ ਸਾਹਮਣੇ ਲਿਆਂਦੇ ਹਨ । ਟੈਕਸਲਾ ਦਾ ਅਜਾਇਬ ਘਰ ਪੰਜਾਬ ਨਾਲ ਜੁੜੀਆਂ ਕਈ ਲਿਖਤਾਂ ਤੇ ਵਸਤਾਂ ਬਾਰੇ ਜਾਣਕਾਰੀ ਦੇਂਦਾ ਹੈ। ਇਹ ਸਾਰੇ ਤੱਥ ਸ਼ਾਹਦੀ ਭਰਦੇ ਹਨ ਕਿ ਪ੍ਰਾਚੀਨ ਪੰਜਾਬ ਦੀ ਸਭਿਅਤਾ ਅਤੇ ਸਭਿਆਚਾਰ ਕਿੰਨੇ ਮਹੱਤਵਪੂਰਨ ਸਨ।

ਆਰੀਆ ਲੋਕਾਂ ਦੀ ਆਮਦ ਤੋਂ ਲੈ ਕੇ ਪੰਜਾਬ ਉੱਪਰ ਅੰਗਰੇਜ਼ਾਂ ਦੇ ਕਬਜ਼ਾ ਜਮਾਉਣ ਤਕ ਯੂਨਾਨੀ, ਈਰਾਨੀ, ਕੁਸ਼ਾਨ, ਹੂਨ, ਮੰਗੋਲ, ਤੁਰਕ, ਪਠਾਣ ਆਦਿ ਕਈ ਬਾਹਰਲੀਆਂ ਕੌਮਾਂ ਅਤੇ ਜਾਤੀਆਂ ਦੇ ਲੋਕ ਸਮੇਂ ਸਮੇਂ ਪੰਜਾਬ ਦੇ ਵਾਸੀ ਬਣਦੇ ਰਹੇ ਹਨ। ਗਿਆਰ੍ਹਵੀਂ ਸਦੀ ਦੇ ਮੁੱਢ ਵਿਚ ਪੰਜਾਬ ਮਹਿਮੂਦ ਗ਼ਜ਼ਨਵੀ ਦੇ ਰਾਜ ਦਾ ਹਿੱਸਾ ਵੀ ਰਿਹਾ । ਇਕ ਸਮੇਂ ਬਖਤਰੀਆਂ ਤੇ ਕੁਸ਼ਾਨਾਂ ਨੇ ਵੀ ਪੰਜਾਬ ਨੂੰ ਭਾਰਤ ਤੋਂ ਨਿਖੇੜ ਲਿਆ ਸੀ । ਸਮੇਂ ਸਮੇਂ ਪੰਜਾਬ ਦੇ ਕੁਝ ਸੂਬੇ—ਲਾਹੌਰ, ਮੁਲਤਾਨ, ਸਰਹੰਦ ਆਦਿ ਬਾਕੀ ਹਿੱਸੇ ਤੋਂ ਸੁਤੰਤਰ ਵੀ ਰਹੇ । ਬਦੇਸ਼ੀ ਲੋਕਾਂ ਦੀਆਂ ਜੀਵਨ ਕੀਮਤਾਂ ਤੇ ਭਾਸ਼ਾ ਨੇ ਮੂਲ ਪੰਜਾਬੀਆਂ ਦੀ ਬੋਲੀ, ਸਾਹਿਤ, ਧਰਮ, ਰਹਿਣੀ-ਬਹਿਣੀ, ਪਹਿਰਾਵੇ, ਕਾਰਵਿਹਾਰ ਅਤੇ ਲੋਕ ਜੀਵਨ ਨੂੰ ਕਾਫ਼ੀ ਪ੍ਰਭਾਵਿਤ ਕੀਤਾ । ਲੱਖਾਂ ਲੋਕਾਂ ਨੇ ਇਸਲਾਮ ਧਰਮ ਨੂੰ ਧਾਰਣ ਕਰ ਲਿਆ । ਅੰਗਰੇਜ਼ੀ ਰਾਜ ਸਮੇਂ ਕੁਝ ਲੋਕ ਈਸਾਈ ਵੀ ਬਣ ਗਏ । ਲੋਕਾਂ ਦੀ ਸੋਚ ਤੇ ਵਿਚਾਰਾਂ ਵਿਚ ਤਬਦੀਲੀ ਆਈ । ਕੁਝ ਵਿਦਵਾਨ ਪੰਜਾਬ ਦੇ ਸਭਿਆਚਾਰ ਨੂੰ ਸ਼ਰਿਤ ਸਭਿਆਚਾਰ ਵੀ ਕਹਿੰਦੇ ਹਨ ਪਰ ਇਸ ਨੇ ਆਪਣੇ ਮੂਲ ਪੰਜਾਬੀਪਣ ਨੂੰ ਖੁਰਣ ਨਹੀਂ ਦਿੱਤਾ।

ਸਭਿਆਚਾਰ ਦੀ ਦ੍ਰਿਸ਼ਟੀ ਤੋਂ ਦੁਨੀਆ ਭਰ ਦੇ ਪੰਜਾਬੀਆਂ ਨੂੰ ਇਕ ਲੜੀ ਵਿਚ ਪ੍ਰੋਣ ਵਾਲੀ ਪੰਜਾਬੀ ਬੋਲੀ ਹੈ ਪਰ ਕਰੋੜਾਂ ਬੱਚਿਆਂ ਦੀ ਮਾਂ ਹੋਣ ਦੇ ਬਾਵਜੂਦ ਇਸ ਨੂੰ ਉਹ ਮਾਣ ਤੇ ਸਤਿਕਾਰ ਨਹੀਂ ਮਿਲਿਆ ਜਿਸ ਦੀ ਇਹ ਹੱਕਦਾਰ ਹੈ । ਭਾਰਤੀ ਪੰਜਾਬ ਵਿਚ ਸਰਕਾਰੀ ਬੋਲੀ ਅਤੇ ਸਿੱਖਿਆ ਦਾ ਮਾਧਿਅਮ

ਗਰਦਾਨੇ ਜਾਣ ਦੇ ਬਾਵਜੂਦ ਇਸ ਦੇ ਰਸਤੇ ਵਿਚ ਕਈ ਔਕੜਾਂ ਹਨ। ਪੰਜਾਬੀਆਂ ਦੀ ਚੋਖੀ ਗਿਣਤੀ ਨੇ ਹੁਣ ਤਕ ਇਸ ਹਕੀਕਤ ਨੂੰ ਸਵੀਕਾਰ ਨਹੀਂ ਕੀਤਾ ਕਿ ਪੰਜਾਬੀ ਉਨ੍ਹਾਂ ਦੀ ਮਾਂ ਬੋਲੀ ਹੈ । ਸਰਕਾਰੀ ਅਫ਼ਸਰਸ਼ਾਹੀ ਵੀ ਹੁਣ ਤਕ ਇਸ ਨਾਲ ਨਾਤਾ ਜੋੜਨ ਲਈ ਤਿਆਰ ਨਹੀਂ ਹੋਈ । ਦਿੱਲੀ ਵਿਚ ਵਸਦੇ 50 ਤੋਂ 60 ਪ੍ਰਤਿਸ਼ਤ ਪੰਜਾਬੀਆਂ ਵਿਚੋਂ ਕੇਵਲ ਤੀਜੇ ਹਿੱਸੇ ਨੇ ਪੰਜਾਬੀ ਨੂੰ ਆਪਣੀ ਮਾਂ ਬੋਲੀ ਮੰਨਿਆ ਹੈ । ਅੱਜ ਤੋਂ ਪਚਵੰਜਾ ਸਾਲ ਪਹਿਲਾਂ ਅੰਗਰੇਜ਼ਾਂ ਨੂੰ ਭਾਰਤ ਛੱਡਣ ਤੇ ਅਸੀਂ ਮਜਬੂਰ ਕਰ ਦਿੱਤਾ ਸੀ ਪਰ ਅੰਗਰੇਜ਼ੀ ਪ੍ਰਤੀ ਸਾਡਾ ਹੇਜ ਆਏ ਦਿਨ ਵੱਧ ਰਿਹਾ ਹੈ । ਪੰਜਾਬ ਸਰਕਾਰ ਨੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਵੀ ਲਾਜ਼ਮੀ ਕਰ ਦਿੱਤੀ ਹੈ । ਸਾਡੀ ਮਾਨਸਿਕਤਾ ਇਸ ਕਦਰ ਅੰਗਰੇਜ਼ੀ ਨਾਲ ਜੁੜੀ ਹੋਈ ਹੈ ਕਿ ਕੋਰੇ ਅਨਪੜ੍ਹ ਮਾਪੇ ਵੀ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਮਾਧਿਅਮ ਸਕੂਲਾਂ ਵਿਚ ਦਾਖਲ ਕਰਾਉਂਦੇ ਹਨ । ਪੰਜਾਬੀਆਂ ਦੇ ਮਨਾਂ ਅੰਦਰ ਜਦ ਤਕ ਆਪਣੀ ਬੋਲੀ ਨੂੰ ਹਰ ਖੇਤਰ ਵਿਚ ਅਪਨਾਉਣ ਦੀ ਭਾਵਨਾ ਪੈਦਾ ਨਹੀਂ ਹੁੰਦੀ ਅਤੇ ਪੰਜਾਬ ਸਰਕਾਰ ਆਪਣੀ ਜ਼ਿੰਮੇਵਾਰੀ ਨੂੰ ਮਹਿਸੂਸ ਨਹੀਂ ਕਰਦੀ, ਪੰਜਾਬੀ ਸਭਿਆਚਾਰ ਪੂਰੀ ਤਰ੍ਹਾਂ ਪ੍ਰਫੁੱਲਤ ਨਹੀਂ ਹੋ ਸਕਦਾ । ਹਰ ਜ਼ਬਾਨ ਦਾ ਆਪਣਾ ਕਲਚਰ ਹੁੰਦਾ ਹੈ। ਪੰਜਾਬੀ ਦਾ ਵੀ ਹੈ ਪਰ ਅਸੀਂ ਇਸ ਸਚਾਈ ਤੋਂ ਬੇ-ਨਾਮ ਹਾਂ ਜੋ ਠੀਕ ਨਹੀਂ।

ਆਮ ਤੌਰ ਤੇ ਪੰਜਾਬੀਆਂ ਦੀ ਸਭਿਆਚਾਰਕ ਪਛਾਣ ਦੇ ਰਾਹ ਵਿਚ ਵੱਡੀ ਰੁਕਾਵਟ ਧਰਮ ਜਾਂ ਮਜ਼ਹਬ ਨੂੰ ਮੰਨਿਆ ਜਾਂਦਾ ਹੈ । ਇਸ ਤੱਥ ਤੋਂ ਪੂਰੀ ਤਰ੍ਹਾਂ ਜਾਣੂ ਹੁੰਦੇ ਹੋਏ ਵੀ ਕਿ ਪੰਜਾਬੀਆਂ ਦੀਆਂ ਜੜ੍ਹਾਂ ਪੰਜਾਬ ਦੀ ਧਰਤੀ ਵਿਚ ਹਨ ਅਤੇ ਸਾਡੇ ਵਡਿੱਕਿਆਂ ਵਿਚੋਂ ਬਹੁਤਿਆਂ ਦਾ ਧਰਮ ਵੀ ਇਕੋ ਸੀ। ਅਸੀ ਆਪਣੇ ਆਪ ਨੂੰ ਪੰਜਾਬੀ ਸਮਝਣ ਦੀ ਬਜਾਇ ਹਮੇਸ਼ਾਂ ਹਿੰਦੂ, ਮੁਸਲਮਾਨ ਜਾਂ ਸਿੱਖ ਨਜ਼ਰੀਏ ਤੋਂ ਸੋਚਿਆ ਹੈ । ਇਹੋ ਕਾਰਣ ਹੈ ਕਿ ਪੰਜਾਬ ਵਿਚ ਪੰਜਾਬੀ ਰਹਿਤਲ ਦੀ ਥਾਂ ''ਹਿੰਦੂ ਸੰਸਕ੍ਰਿਤੀ'''ਇਸਲਾਮੀ ਸਕਾਫਿਤ'' ਅਤੇ ''ਸਿੱਖ ਸਭਿਆਚਾਰ'' ਦੀ ਸੋਚ ਹਾਵੀ ਰਹੀ ਹੈ । ਇਸ ਦਾ ਸਭ ਤੋਂ ਵੱਡਾ ਨੁਕਸਾਨ 1947 ਈ. ਵਿਚ ਪੰਜਾਬ ਦੀ ਵੰਡ ਦੇ ਰੂਪ ਵਿਚ ਹੋਇਆ । ਲੱਖਾਂ ਬੇਗੁਨਾਹ ਤੇ ਮਾਸੂਮਾਂ ਦੇ ਕਤਲ ਹੋਏ । ਅਰਬਾਂ ਰੁਪਏ ਦੀਆਂ ਜਾਇਦਾਦਾਂ ਤਬਾਹ ਹੋਈਆਂ । ਪੰਜਾਬੀ ਸਭਿਆਚਾਰ ਨੂੰ ਬਹੁਤ ਧੱਕਾ ਲੱਗਾ।

ਫਿਰਕੂ ਸੋਚ ਅਤੇ ਧਰਮ ਬਾਰੇ ਗ਼ਲਤ ਭਾਵਨਾ ਅਤੇ ਦ੍ਰਿਸ਼ਟੀਕੋਣ ਅਪਨਾਉਣ ਕਾਰਨ ਵੱਡੀ ਹਾਨੀ ਇਹ ਹੋਈ ਕਿ ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹੀਦੀਆਂ ਅਤੇ ਬਾਬਾ ਦੀਪ ਸਿੰਘ, ਭਾਈ ਮਨੀ ਸਿੰਘ ਤੇ ਬੰਦਾ ਬਹਾਦਰ ਵਰਗੇ ਸੂਰਬੀਰਾਂ ਦੀਆਂ ਕੁਰਬਾਨੀਆਂ ਜਿਨ੍ਹਾਂ ਉੱਪਰ ਹਰ ਪੰਜਾਬੀ ਨੂੰ ਫ਼ਖ਼ਰ ਹੋ ਸਕਦਾ ਸੀ, ਕੇਵਲ ਸਿੱਖਾਂ ਤਕ ਹੀ ਮਹਿਦੂਦ ਰਹੀਆਂ ਹਨ । ਅੰਗਰੇਜ਼ੀ ਰਾਜ ਵਿਰੁੱਧ ਆਜ਼ਾਦੀ ਦੇ ਘੋਲ ਸਮੇਂ ਵੀ ਲਾਲਾ ਲਾਜਪਤ ਰਾਇ, ਕਰਤਾਰ ਸਿੰਘ ਸਰਾਭਾ, ਊਧਮ ਸਿੰਘ, ਰਹਿਮਤ ਅਲੀ ਆਦਿ ਪੰਜਾਬੀਆਂ ਦੇ ਸਾਂਝੇ ਨਾਇਕਾਂ ਵੱਜੋਂ ਉਭਰ ਕੇ ਸਾਹਮਣੇ ਨਹੀਂ ਆਏ। ਪੰਜਾਬੀਆਂ ਦਾ ਕੁਰਬਾਨੀਆਂ ਭਰਿਆ ਇਤਿਹਾਸ ਪੰਜਾਬ ਦੇ ਸਾਡੇ ਸਭਿਆਚਾਰਕ ਵਿਰਸੇ ਦਾ ਮਹਾਨ ਸਰਮਾਇਆ ਹੈ । ਦੁੱਲਾ ਭੱਟੀ ਅਤੇ ਭਗਤ ਸਿੰਘ ਸਭ ਲਈ ਸਤਿਕਾਰ ਦੇ ਪਾਤਰ ਹਨ।

ਗੁਰੂ ਨਾਨਕ ਦੇਵ ਜੀ ਨੇ ਲੰਬੇ ਸਮੇਂ ਤੋਂ ਚਲੀ ਆ ਰਹੀ ਸੰਸਕ੍ਰਿਤ ਭਾਸ਼ਾ ਵਿਚ ਸਾਹਿਤ ਸਿਰਜਣਾ ਦੀ ਪਰੰਪਰਾ ਦੀ ਬਜਾਇ ਪੰਜਾਬੀ ਨੂੰ ਆਪਣੇ ਵਿਚਾਰਾਂ ਦੇ ਪ੍ਰਗਟਾਅ ਦਾ ਮਾਧਿਅਮ ਬਣਾਇਆ ਅਤੇ ਬਾਬਰ ਦੇ ਹਮਲੇ ਸਮੇਂ ''ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ'' ਕਹਿ ਕੇ ਸਮੁੱਚੇ ਭਾਰਤ ਨੂੰ ਮੁਗ਼ਲਸ਼ਾਹੀ ਵਿਰੁੱਧ ਇਕ ਧਿਰ ਬਣਾਇਆ ਸੀ । ਜਦ ਅੰਗਰੇਜ਼ ਹਿੰਦੁਸਤਾਨ ਦੇ ਬਾਕੀ ਹਿੱਸਿਆਂ ਤੇ ਕਬਜ਼ਾ ਕਰ ਕੇ ਪੰਜਾਬ ਦੀ ਆਜ਼ਾਦ ਹਸਤੀ ਨੂੰ ਖ਼ਤਮ ਕਰ ਦਿੰਦੇ ਹਨ ਤਾਂ ਸ਼ਾਹ ਮੁਹੰਮਦ ਅੰਗਰੇਜ਼ਾਂ ਨੂੰ ਤੀਜੀ ਜਾਤ ਕਹਿ ਕੇ ਭੰਡਦਾ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਨੂੰ ਪੰਜਾਬੀ ਨਾਇਕ ਵੱਜੋਂ ਉਭਾਰਦਾ ਹੈ । ਹਰਿਮੰਦਰ ਸਾਹਿਬ ਦੀ ਨੀਂਹ ਸੂਫ਼ੀ ਫਕੀਰ ਸਾਈਂ ਮੀਆਂ ਮੀਰ ਤੋਂ ਰਖਵਾਈ ਗਈ ਅਤੇ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਜੇ ਧਰਮਾਂ ਦੇ ਸੰਤਾਂ ਭਗਤਾਂ ਦੀ ਬਾਣੀ ਸ਼ਾਮਲ ਕਰ ਕੇ ਇਹ ਸਿੱਧ ਕਰ ਦਿੱਤਾ ਸੀ ਕਿ ਇਹ ਪਾਵਨ ਗ੍ਰੰਥ ਕੇਵਲ ਸਿੱਖਾਂ ਲਈ ਨਹੀਂ ਹੈ । ਆਦਿ ਗ੍ਰੰਥ ਸਾਹਿਬ ਸਾਡੀ ਪੰਜ ਸੌ ਸਾਲਾ ਸੰਸਕ੍ਰਿਤੀ ਦਾ ਆਤਮਿਕ ਇਤਿਹਾਸ ਹੈ । ਇਸ ਦੇ ਨਾਲ ਹੀ ਇਹ ਪੰਜਾਬੀਆਂ ਦਾ ਸਮਾਜਕ ਤੇ ਸਭਿਆਚਾਰਕ ਇਤਿਹਾਸ ਵੀ ਹੈ । ਭਗਤ ਕਬੀਰ ਦਾ ਸ਼ਬਦ:

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥''

ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ''ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸ਼ਾਫੀ, ਮਾਨਸ ਕੀ ਜ਼ਾਤ ਸਬੈ ਏਕੈ ਪਹਚਾਨਬੋ'' ਸਾਰੀ ਲੋਕਾਈ ਨੂੰ ਇਕੋ ਪ੍ਰਕਾਰ ਦਾ ਸੰਦੇਸ਼ ਦਿੰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਜਦ ਹਿੰਦੂ ਤੇ ਸਿੱਖ ਵਿਦਵਾਨਾਂ ਨੇ ਆਪਣੀ ਮੁਹਾਰ ਬ੍ਰਜ ਵੱਲ ਮੋੜ ਲਈ ਤਾਂ ਮੁਸਲਮਾਨ ਸੂਫ਼ੀ ਫਕੀਰਾਂ ਅਤੇ ਕਿੱਸਾ ਕਵੀਆਂ ਨੇ ਆਪਣੀਆਂ ਰਚਨਾਵਾਂ ਪੰਜਾਬੀ ਬੋਲੀ ਵਿਚ ਲਿਖ ਕੇ ਆਪਣਾ ਨਾਤਾ ਪੰਜਾਬੀ ਸਭਿਆਚਾਰ ਨਾਲ ਪੂਰੀ ਤਰ੍ਹਾਂ ਜੋੜੀ ਰਖਿਆ। ਅੰਗਰੇਜ਼ੀ ਹਕੂਮਤ ਵੇਲੇ ਵੀ ਸ਼ਹਾਬੁਦੀਨ ਨੇ ਪੰਜਾਬੀ ਦੇ ਹੱਕ ਵਿਚ ਰਾਜਨੀਤਿਕ ਪੱਧਰ ਤੇ ਆਵਾਜ਼ ਉਠਾਈ। ਮੌਲਾ ਬਖ਼ਸ਼ ਕੁਸ਼ਤਾ ਅਤੇ ਫੀਰੋਜ਼ਦੀਨ ਸ਼ਰਫ਼ ਵਰਗੇ ਕਵੀਆਂ ਨੇ ਕਵੀ ਦਰਬਾਰਾਂ ਤੇ ਪੰਜਾਬੀ ਦੀਆਂ ਸਾਹਿਤਕ ਸਭਾਵਾਂ ਲਈ ਕਾਫ਼ੀ ਯੋਗਦਾਨ ਪਾਇਆ ।

ਆਜ਼ਾਦੀ ਤੋਂ ਪਿੱਛੋਂ ਪੰਜਾਬ ਭਾਵੇਂ ਪੰਜਾਂ ਦਰਿਆਵਾਂ ਦਾ ਦੇਸ਼ ਨਹੀਂ ਰਿਹਾ ਫਿਰ ਵੀ ਸਰਹੱਦਾਂ ਦੇ ਦੋਨੋਂ ਪਾਸੇ ਇਸ ਨੂੰ 'ਪੰਜਾਬ'' ਹੀ ਕਿਹਾ ਜਾਂਦਾ ਹੈ । ਇਹ ਠੀਕ ਹੈ ਕਿ ਦੋਹਾਂ ਪੰਜਾਬਾਂ ਵਿਚ ਪੰਜਾਬੀ ਜ਼ਬਾਨ ਨੇ ਆਪਣੇ ਸਮਾਜਕ, ਇਤਿਹਾਸਕ ਅਤੇ ਭੂਗੋਲਿਕ ਚੌਖਟੇ ਵਿਚ ਵਿਚਰਨਾ ਹੈ ਪਰ ਦੋਹਾਂ ਦੀ ਸਭਿਆਚਾਰਕ ਸਾਂਝ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ।

ਪਾਕਿਸਤਾਨ ਵਿਚ ਪੰਜਾਬੀ ਦਾ ਸਰਕਾਰੀ ਜ਼ਬਾਨ ਬਣਨਾ ਜਾਂ ਸਿੱਖਿਆ ਦਾ ਮਾਧਿਅਮ ਬਣਾਉਣਾ ਤਾਂ ਬਹੁਤ ਦੂਰ ਦੀ ਗੱਲ ਹੈ, ਫਿਲਹਾਲ ਸਾਰਾ ਜ਼ੋਰ ਇਸ ਗੱਲ ਤੇ ਲਗ ਰਿਹਾ ਹੈ ਕਿ ਪ੍ਰਾਇਮਰੀ ਪੱਧਰ ਤੇ ਪੰਜਾਬੀ ਦੀ ਪੜ੍ਹਾਈ ਦਾ ਬੰਦੋਬਸਤ ਕੀਤਾ ਜਾਏ।

ਪੰਜਾਬੀ ਸਭਿਅਚਾਰ ਦੇ ਰਾਹ ਵਿਚ ਵੱਡੀ ਰੁਕਾਵਟ ਇਹ

ਹੈ ਕਿ ਪਾਕਿਸਤਾਨ ਵਿਚ ਪੰਜਾਬੀ ਨੂੰ ਪਾਕਿਸਤਾਨ, ਇਸਲਾਮ ਅਤੇ ਉਰਦੂ ਦੇ ਹਵਾਲੇ ਨਾਲ ਵੇਖਿਆ ਜਾਂਦਾ ਹੈ। ਇਸਲਾਮੀ ਨਜ਼ਰੀਆ ਇਸ ਕਦਰ ਹਾਵੀ ਹੈ ਕਿ 1947 ਈ. ਤੋਂ ਪਹਿਲਾਂ ਰਚੇ ਗਏ ਸਾਡੇ ਸਾਹਿਤਕ ਵਿਰਸੇ ਸਲੋਕ ਬਾਬਾ ਫ਼ਰੀਦ, ਕਲਾਮ ਸ਼ਾਹ ਹੁਸੈਨ ਤੇ ਬੁੱਲੇ ਸ਼ਾਹ, ਹੀਰ ਵਾਰਿਸ ਸ਼ਾਹ, ਸੱਸੀ ਹਾਸ਼ਮ, ਪੂਰਨ ਭਗਤ ਕਾਦਰਯਾਰ ਆਦਿ ਰਚਨਾਵਾਂ ਨੂੰ ਤਾਂ ਪਾਕਿਸਤਾਨ ਵਿਚ ਪੰਜਾਬੀ ਅਦਬ ਦਾ ਹਿੱਸਾ ਸਮਝ ਲਿਆ ਜਾਂਦਾ ਹੈ ਕਿਉਂ ਜੋ ਇਨ੍ਹਾਂ ਦੇ ਲੇਖਕ ਮੁਸਲਮਾਨ ਸਨ ਪਰ ਕਿਸੇ ਵੀ ਹਿੰਦੂ ਜਾਂ ਸਿੱਖ ਲੇਖਕ ਦੀ ਰਚਨਾ ਨੂੰ ਨਹੀਂ, ਭਾਵੇਂ ਉਹ ਪਾਕਿਸਤਾਨ ਦੀ ਧਰਤੀ ਦਾ ਹੀ ਜੰਮਪਲ ਕਿਉਂ ਨਾ ਹੋਵੇ । ਸੈਕੂਲਰ ਸੋਚ ਰੱਖਣ ਵਾਲੇ ਪੰਜਾਬੀ ਸਾਹਿਤਕਾਰ-ਨਜ਼ਮ ਹੁਸੈਨ ਸੱਯਦ, ਅਫਜ਼ਲ ਅਹਿਸਨ ਰੰਧਾਵਾ, ਮੇਜਰ ਇਸ਼ਹਾਕ ਮੁਹੰਮਦ, ਫ਼ਖ਼ਰ ਜ਼ਮਾਨ, ਜ਼ੈਗ਼ਮ, ਅਬਦਲ ਗ਼ਫ਼ੂਰ, ਦਰਸ਼ਨ, ਇਲਿਆਸ ਘੁੰਮਣ ਆਦਿ ਨੂੰ ਗਲਤ ਸੋਚ ਵਾਲੇ, ਕੁਰਾਹੇ ਪਏ ਹੋਏ ਅਤੇ ਪਾਕਿਸਤਾਨੀ ਨਜ਼ਰੀਏ ਦੇ ਉਲਟ ਲਿਖਣ ਵਾਲੇ ਮੰਨਿਆ ਜਾਂਦਾ ਹੈ। ਇਹ ਸਾਰੇ ਸਾਹਿਤਕਾਰ ਪਾਕਿਸਤਾਨੀ ਪੰਜਾਬੀ ਰਹਿਤਲ ਦੀਆਂ ਜੜ੍ਹਾਂ ਹੜੱਪਾ, ਮੁਹਿੰਜੋਦੜੋ ਅਤੇ ਟੈਕਸਲਾ ਦੀ ਤਹਿਜ਼ੀਬ ਵਿਚ ਲੱਭਦੇ ਹਨ । ਇਸ ਦੇ ਉਲਟ ਇਸਲਾਮੀ ਨਜ਼ਰੀਏ ਵਾਲੇ ਲੇਖਕ ਆਪਣੀ ਸਕਾਫ਼ਿਤ ਦੀਆਂ ਜੜ੍ਹਾਂ ਅਰਬ ਤੇ ਫਾਰਸ ਵਿਚੋਂ ਤਲਾਸ਼ ਕਰਦੇ ਹਨ।

ਪਾਕਿਸਤਾਨ ਵਿਚ ਪੰਜਾਬੀ ਹਿਤੈਸ਼ੀਆਂ ਨੂੰ ਕਾਫੀ ਚੁਣੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਮੁਲਤਾਨ ਅਤੇ ਉਸ ਦੇ ਨਾਲ ਲਗਦੇ ਇਲਾਕਿਆਂ ਵਿਚ ਸਰਾਇਕੀ ਬੋਲੀ ਦੇ ਆਧਾਰ ਤੇ ਸਰਾਇਕਸਤਾਨ ਨਾਂ ਦੇ ਵੱਖਰੇ ਸੂਬੇ ਦੀ ਮੰਗ ਕੀਤੀ ਜਾ ਰਹੀ ਹੈ। ਵੱਖ ਵੱਖ ਸ਼ੈਲੀਆਂ ਵਿਚ ਲਿਖੀ ਜਾ ਰਹੀ ਪੰਜਾਬੀ ਦੀ ਥਾਂ ਟਕਸਾਲੀ ਤੇ ਸਟੈਂਡਰਡ ਪੰਜਾਬੀ ਦਾ ਮਸਲਾ ਵੀ ਹੈ । ਪੰਜਾਬ ਵਿਧਾਨ ਸਭਾ ਵਿਚ ਮੈਂਬਰਾਂ ਨੂੰ ਪੰਜਾਬੀ ਵਿਚ ਵਿਚਾਰ ਪੇਸ਼ ਕਰਨ ਦੀ ਮਨਾਹੀ ਹੈ । ਫ਼ਾਰਸੀ ਅਥਵਾ ਅਰਬੀ ਅੱਖਰਾਂ ਦੇ ਆਧਾਰ ਤੇ ਪੰਜਾਬੀ ਲਈ ਸ਼ਾਹਮੁਖੀ ਲਿਪੀ ਤਿਆਰ ਕਰਨ ਦੀ ਕੋਸ਼ਿਸ ਜਾਰੀ ਹੈ । ਇਹ ਸਿੱਧ ਕੀਤਾ ਜਾ ਰਿਹਾ ਹੈ ਕਿ ਪੰਜਾਬੀ ਆਰੀਆਈ ਪਰਿਵਾਰ ਦੀ ਨਹੀਂ ਸਗੋਂ ਦ੍ਰਾਵਿੜੀ ਕੁਨਬੇ ਦੀ ਬੋਲੀ ਹੈ ।

ਇਸ ਪਿਛੋਕੜ ਦੀ ਰੌਸ਼ਨੀ ਵਿਚ ਬੋਲਚਾਲ ਦੀ ਪੰਜਾਬੀ ਅਤੇ ਸਾਂਝੇ ਲੋਕਯਾਨਿਕ ਵਿਰਸੇ ਤੋਂ ਬਿਨਾਂ ਪੰਜਾਬੀ ਸਭਿਆਚਾਰ ਦੇ ਭਾਰਤੀ ਤੇ ਪਾਕਿਸਤਾਨੀ ਸੰਕਲਪ ਤੇ ਮਸਲੇ ਬਿਲਕੁਲ ਭਿੰਨ ਹਨ। ਦੋਹਾਂ ਪੰਜਾਬਾਂ ਵਿਚ ਪੰਜਾਬੀ ਇਕ ਦੂਜੀ ਤੋਂ ਦੁਰੇਡੀ ਹੁੰਦੀ ਜਾ ਰਹੀ ਹੈ । ਭਵਿੱਖ ਵਿਚ ਇਹ ਪਾੜਾ ਹੋਰ ਵੀ ਵੱਧ ਸਕਦਾ ਹੈ । ਭਾਰਤ ਦੇ ਉਲਟ ਪਾਕਿਸਤਾਨ ਵਿਚ ਪੰਜਾਬੀ ਰਹਿਤਲ ਤੇ ਵਿਰਸੇ ਦੀ ਸੰਭਾਲ ਲਈ ਸੁਚੇਤ ਤੌਰ ਤੇ ਯਤਨ ਹੋ ਰਹੇ ਹਨ । ਇਸਲਾਮਾਬਾਦ ਵਿਖੇ "ਲੋਕ ਵਿਰਸਾ" ਨਾਂ ਦੇ ਅਦਾਰੇ ਨੇ ਸਭਿਆਚਾਰਕ ਵਿਰਸੇ ਦੀ ਸੰਭਾਲ ਲਈ ਸ਼ਲਾਘਾਯੋਗ ਯਤਨ ਕੀਤੇ ਹਨ ਅਤੇ ਲੋਕਯਾਨਿਕ ਸਾਮੱਗਰੀ ਦੀ ਸੰਭਾਲ ਅਤੇ ਪ੍ਰਦਰਸ਼ਨ ਲਈ ਅਜਾਇਬ ਘਰ ਵੀ ਬਣਾਇਆ ਹੈ।

ਬਦੇਸ਼ਾਂ ਵਿਚ ਰਹਿੰਦੇ ਪੰਜਾਬੀ ਮੂਲ ਰੂਪ ਵਿਚ ਆਪਣੀ ਜਨਮਭੂਮੀ ਜਾਂ ਪਿਛੋਕੜ ਨਾਲ ਜੁੜੇ ਹੋਏ ਹਨ । ਆਰਥਿਕ ਪੱਖੋਂ ਖ਼ੁਸ਼ਹਾਲ ਹੋਣ ਦੇ ਬਾਵਜੂਦ ਉਹ ਬੱਚਿਆਂ ਦੀ ਆਪਣੇ ਸਭਿਆਚਾਰ ਤੋਂ ਆਏ ਦਿਨ ਵਧਦੀ ਜਾ ਰਹੀ ਦੂਰੀ ਬਾਰੇ ਚਿੰਤਿਤ ਹਨ । ਨਵੀਂ ਤੇ ਪੁਰਾਣੀ ਪੀੜ੍ਹੀ ਦੀ ਟੱਕਰ, ਨਸਲਵਾਦੀ ਮਾਹੌਲ, ਕੰਮਾਂ ਦੇ ਰੁਝੇਵੇਂ, ਪਗੜੀ ਦਾ ਝਗੜਾ (ਸਿੱਖਾਂ ਲਈ) ਪੱਛਮੀ ਰਹਿਤਲ ਦਾ ਜ਼ੋਰਦਾਰ ਪ੍ਰਭਾਵ, ਪਤੀ-ਪਤਨੀ ਵਿਚਕਾਰ ਤਣਾਓ, ਕੁੜੀਆਂ ਮੁੰਡਿਆਂ ਦੇ ਮਨਮਰਜ਼ੀ ਨਾਲ ਵਿਆਹ ਆਦਿ ਪਰਿਵਾਰਕ, ਸਮਾਜਿਕ ਅਤੇ ਸਭਿਆਚਾਰਕ ਮਸਲਿਆਂ ਨੂੰ ਆਪਣੇ ਆਪਣੇ ਢੰਗ ਨਾਲ ਨਜਿੱਠਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਇਸ ਵੇਲੇ ਪੰਜਾਬੀਆਂ ਦੀ ਚੋਖੀ ਗਿਣਤੀ ਦਿੱਲੀ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵਿਚ ਹੈ। ਸੰਨ 1984 ਦੇ ਦੰਗਿਆਂ ਤੋਂ ਪਿੱਛੋਂ ਇਨ੍ਹਾਂ ਇਲਾਕਿਆਂ ਵਿਚ ਰਹਿ ਰਹੇ ਸਿੱਖਾਂ ਦੇ ਮਨਾਂ ਅੰਦਰ ਦੁਜੈਗੀ ਤੇ ਡਰ ਦੀ ਭਾਵਨਾ ਸਮਾਈ ਹੋਈ ਹੈ । ਚੰਡੀਗੜ੍ਹ ਅਤੇ ਪੰਜਾਬ ਦੇ ਗੁਆਂਢੀ ਰਾਜਾਂ ਵਿਚ ਰਹਿ ਗਏ ਪੰਜਾਬੀ ਬੋਲਦੇ ਇਲਾਕਿਆਂ ਦੇ ਵਸਨੀਕ ਪੰਜਾਬੀਆਂ ਦਾ ਮਸਲਾ ਸਭਿਆਚਾਰਕ ਨਾਲੋਂ ਵਧੇਰੇ ਰਾਜਨੀਤਿਕ ਹੈ । ਫਿਰ ਵੀ ਉਨ੍ਹਾਂ ਨੂੰ ਆਪਣੇ ਸਭਿਆਚਾਰ ਨਾਲੋਂ ਟੁੱਟਣ ਦਾ ਦੁੱਖ ਹੈ।

ਆਮ ਤੌਰ ਤੇ ਪੰਜਾਬੀ ਸਭਿਆਚਾਰ ਨੂੰ ਪਤਵੰਤੇ ਅਤੇ ਲੋਕ ਸਭਿਆਚਾਰ ਵਿਚ ਵੰਡ ਲਿਆ ਜਾਂਦਾ ਹੈ । ਇਤਿਹਾਸਕ ਕਾਰਨਾਂ ਕਰ ਕੇ ਪੰਜਾਬ ਸਦੀਆਂ ਬੱਧੀ ਅਸ਼ਾਂਤੀ ਦਾ ਘਰ ਰਿਹਾ ਹੈ । ਇਸ ਵਜ੍ਹਾ ਕਰ ਕੇ ਉੱਤਮ ਸੰਸਕ੍ਰਿਤੀ ਨੂੰ ਜਨਮ ਦੇਣ ਵਾਲੀਆਂ ਸੂਖ਼ਮ ਕਲਾਵਾਂ ਦੀ ਇਥੇ ਲਗਭਗ ਕਮੀ ਹੀ ਰਹੀ ਹੈ । ਲੋਕ ਜੀਵਨ ਦੇ ਨੇੜੇ ਰਹਿਣ ਕਾਰਨ ਪੰਜਾਬੀਆਂ ਦਾ ਸਭਿਆਚਾਰਕ ਵਿਰਸਾ ਲੋਕਯਾਨ/ਲੋਕਧਾਰਾ ਹੈ। ਲੋਕ ਜੀਵਨ ਨਾਲ ਜੁੜੀ ਹੋਈ ਸਾਮੱਗਰੀ ਲੋਕ ਗੀਤਾਂ, ਲੋਕ ਕਹਾਣੀਆਂ, ਲੋਕ ਨਾਚਾਂ, ਲੋਕ ਨਾਟਕਾਂ, ਲੋਕ ਸੰਗੀਤ,ਲੋਕ ਵਿਸ਼ਵਾਸਾਂ, ਰੀਤੀ ਰਿਵਾਜਾਂ, ਲੋਕ ਧੰਦਿਆਂ ਅਤੇ ਦਿਲ ਪਰਚਾਵੇ ਦੇ ਸਾਧਨਾਂ ਦੇ ਰੂਪ ਵਿਚ ਮਿਲਦੀ ਹੈ। ਇਸ ਦਾ ਜਾਇਜ਼ਾ ਲੈ ਕੇ ਸਹਿਜੇ ਹੀ ਇਸ ਨਤੀਜੇ ਤੇ ਪੁੱਜੀਦਾ ਹੈ ਕਿ ਪੰਜਾਬੀ ਲੋਕਯਾਨ ਸਾਡੀ ਜ਼ਿੰਦਗੀ ਦਾ ਅਜਿਹਾ ਝਰੋਖਾ ਹੈ ਜਿਸ ਵਿਚੋਂ ਝਾਤੀ ਮਾਰਿਆਂ ਸਾਡੀਆਂ ਸਮਾਜਕ ਰਹੁ-ਰੀਤਾਂ ਦੇ ਵੇਰਵੇ, ਵਿਸ਼ਵਾਸਾਂ ਤੇ ਲੋਕ ਸਿਆਣਪ ਦੇ ਝੁਕਾਵਾਂ ਦੀ ਬਣਤਰ ਤੇ ਸਥਾਪਨਾਵਾਂ ਦਾਂ ਪ੍ਰਗਟਾਵਾ ਪੂਰੀ ਤਰ੍ਹਾਂ ਦਿਸ ਆਉਂਦਾ ਹੈ । ਲੋਕਯਾਨ ਸਮੂਹ ਪੰਜਾਬੀਆਂ ਦੇ ਸਾਂਝੇ ਤਜਰਬਿਆਂ ਦਾ ਜ਼ਖ਼ੀਰਾ ਹੈ। ਪੰਜਾਬੀ ਸਭਿਆਚਾਰ ਦਾ ਸੱਚਾ, ਸੁੱਚਾ ਤੇ ਸਜੀਵ ਚਿੱਤਰ ਇਥੇ ਰੂਪਮਾਨ ਹੁੰਦਾ ਹੈ

ਪੰਜਾਬੀ ਸੰਸਕ੍ਰਿਤੀ ਹੁਣ ਤਕ ਵੰਡੀ ਰਹੀ ਹੈ। ਕੁਝ ਵਿਦਵਾਨ ਪੰਜਾਬੀ ਸਭਿਆਚਾਰ ਨੂੰ ਸਿੱਖ ਸਭਿਆਚਾਰ ਨਾਲ ਜੋੜਦੇ ਹਨ । ਪਾਕਿਸਤਾਨ ਵਿਚ ਇਸ ਨੂੰ ਇਸਲਾਮ ਦੇ ਹਵਾਲੇ ਨਾਲ ਵੇਖਿਆ ਜਾਂਦਾ ਹੈ ਅਤੇ ਕਿਸੇ ਕੋਨੇ ਤੋਂ ਹਿੰਦੀ ਹਿੰਦੂ ਹਿੰਦੁਸਤਾਨ ਦੀ ਧੁਨੀ ਵੀ ਸੁਣਾਈ ਦਿੰਦੀ ਹੈ । ਅਜਿਹੀ ਸੋਚ ਪੰਜਾਬੀ ਸਭਿਆਚਾਰ ਬਾਰੇ ਬੇਸਮਝੀ ਦਾ ਪ੍ਰਮਾਣ ਹੈ । ਇਸੇ ਭਾਵਨਾ ਅਧੀਨ ਗੁਰਮੁਖੀ ਲਿਪੀ ਨੂੰ ਸਿੱਖਾਂ ਨਾਲ, ਅਰਬੀ ਅੱਖਰਾਂ ਨੂੰ ਮੁਸਲਮਾਨਾਂ ਨਾਲ ਅਤੇ ਦੇਵਨਾਗਰੀ ਵਰਣਮਾਲਾ ਨੂੰ ਹਿੰਦੂਆਂ ਨਾਲ ਜੋੜਨ ਦੀ ਗ਼ਲਤੀ ਕੀਤੀ ਜਾਂਦੀ ਹੈ । ਹੁਣ ਤਕ ਭਾਰਤ ਅਤੇ ਪਾਕਿਸਤਾਨ, ਫ਼ਰਾਂਸ, ਜਰਮਨੀ ਤੇ ਇੰਗਲੈਂਡ ਵਾਂਗ ਕੌਮੀ ਪੱਧਰ ਤੇ ਆਪਣਾ ਆਪਣਾ ਸਭਿਆਚਾਰ ਪੈਦਾ ਨਹੀਂ ਕਰ ਸਕੇ। ਇਸ ਵੇਲੇ ਭਾਰਤੀ ਕੌਮੀਅਤਾਂ– ਗੁਜਰਾਤੀ, ਮਰਾਠੀ, ਬੰਗਾਲੀ, ਪੰਜਾਬੀ ਆਦਿ ਸਭਿਆਚਾਰਾਂ ਦਾ ਜੋੜ ਹੀ ਭਾਰਤੀ ਸਭਿਆਚਾਰ ਹੈ ।

ਪੰਜਾਬ ਦੇ ਲੋਕ ਸਭਿਆਚਾਰਕ ਨਜ਼ਰੀਏ ਤੋਂ ਹੁਣ ਤਕ ਪਛੜੇ ਰਹੇ ਹਨ । ਘਟੀਆ ਪੰਜਾਬੀ ਫਿਲਮਾਂ ਜਾਂ ਹਿੰਦੀ ਫਿਲਮਾਂ ਵਿਚ ਟੈਕਸੀ ਡਰਾਈਵਰਾਂ ਪਾਸੋਂ ਟੁੱਟੀ ਫੁੱਟੀ ਪੰਜਾਬੀ ਬੁਲਵਾ ਕੇ ਪੰਜਾਬੀਆਂ ਦਾ ਮਜ਼ਾਕ ਉਡਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ। ਇਹ ਵਾਤਾਵਰਣ ਹੌਲੀ ਹੌਲੀ ਬਦਲ ਰਿਹਾ ਹੈ। ਹਰੇ ਇਨਕਲਾਬ ਪਿੱਛੋਂ ਪੰਜਾਬ ਦੇ ਕਿਸਾਨਾਂ ਨੂੰ ਭਾਰਤ ਦੇ ਅੰਨਦਾਤਾ ਸਮਝਿਆ ਜਾਣ ਲਗ ਪਿਆ ਹੈ। ਪੰਜਾਬੀ ਸਭਿਆਚਾਰ ਨੂੰ ਹੁਣ ਤਕ ਮੱਕੀ ਦੀ ਰੋਟੀ, ਸਰ੍ਹੋਂ ਦਾ ਸਾਗ ਅਤੇ ਗਿੱਧੇ-ਭੰਗੜੇ ਤਕ ਹੀ ਸੀਮਿਤ ਕੀਤਾ ਜਾਂਦਾ ਰਿਹਾ ਹੈ । ਇਹ ਵਿਲੱਖਣਤਾਵਾਂ ਤਾਂ ਹਨ ਹੀ ਪਰ ਪੰਜਾਬੀ ਰਹਿਤਲ ਦੇ ਅਣਗਿਣਤ ਹੋਰ ਪਹਿਲੂ ਵੀ ਹਨ। ਢਾਬਿਆਂ ਦੀ ਥਾਂ ਦਿੱਲੀ, ਬੰਬਈ ਤੇ ਕਲਕੱਤੇ ਵਰਗੇ ਸ਼ਹਿਰਾਂ ਦੇ ਰੈਸਟੋਰੈਂਟਾਂ ਵਿਚ ਪੰਜਾਬੀ ਖਾਣਿਆਂ ਦੀ ਪ੍ਰਸ਼ੰਸਾ ਕੀਤੀ ਜਾਂਦੀ ਹੈ। ਟੈਕਸੀ ਤੇ ਟਰੱਕ ਡਰਾਈਵਰ, ਟ੍ਰਾਂਸਪੋਰਟ ਕੰਪਨੀਆਂ ਤੇ ਸਪੇਅਰ ਪਾਰਟਸ ਦੀਆਂ ਦੁਕਾਨਾਂ ਦੇ ਮਾਲਕ ਪੰਜਾਬੀ ਹਨ । ਦੇਸ਼ ਉੱਤੇ ਜਦ ਭੀੜ ਬਣਦੀ ਹੈ ਤਾਂ ਪੰਜਾਬੀ ਜਵਾਨਾਂ ਦੇ ਨਾਅਰਿਆਂ ਨਾਲ ਅਸਮਾਨ ਗੂੰਜ ਉਠਦਾ ਹੈ। ਸੂਰਮਗਤੀ, ਬੀਰਤਾ, ਅਣਖ, ਸ੍ਵੈਮਾਨ, ਪ੍ਰਾਹੁਣਚਾਰੀ ਅਤੇ ਸਨੇਹ ਭਾਵ ਪੰਜਾਬੀ ਸੁਭਾਉ ਦੇ ਵਿਸ਼ੇਸ਼ ਲੱਛਣ ਹਨ।

ਅਜੋਕੇ ਭਾਰਤੀ ਪੰਜਾਬ ਦੇ ਸਮਾਜਕ ਅਤੇ ਆਰਥਿਕ ਢਾਂਚੇ ਵਿਚ ਜ਼ੋਰਦਾਰ ਤਬਦੀਲੀ ਵਾਪਰ ਰਹੀ ਹੈ। ਸਾਕਾਦਾਰੀ ਵਿਧਾਨ ਵਿਚ ਪਰਿਵਰਤਨ, ਸਾਂਝੇ ਪਰਿਵਾਰਾਂ ਦੀ ਸੰਸਥਾ ਦਾ ਖੇਰੂੰ ਖੇਰੂੰ ਹੋਣਾ, ਵਿਅਕਤੀਗਤ ਰੁਚੀਆਂ ਦੀ ਪ੍ਰਧਾਨਤਾ ਆਦਿ ਪੱਖ ਖਾਸ ਵਰਣਨਯੋਗ ਹਨ। ਉਦਯੋਗੀਕਰਨ ਅਤੇ ਮਸ਼ੀਨੀਕਰਨ ਨਾਲ ਪਿੰਡਾਂ ਦੇ ਲੋਕ ਬੜੀ ਤੇਜ਼ੀ ਨਾਲ ਸ਼ਹਿਰਾਂ ਵੱਲ ਆ ਰਹੇ ਹਨ । ਪੁਰਾਣੇ ਪੇਸ਼ਾਵਰ ਲੋਕ- ਮੋਚੀ, ਤੇਲੀ, ਜੁਲਾਹੇ, ਝਿਊਰ, ਲੋਹਾਰ, ਤਰਖਾਣ ਆਦਿ ਪਿੰਡਾਂ ਵਿਚ ਰਹਿ ਕੇ ਆਪਣੀਆਂ ਲੋੜਾਂ ਪੂਰੀਆਂ ਕਰਨ ਤੋਂ ਅਸਮੱਰਥ ਹਨ । ਪੰਜਾਬ ਦੀ ਮਾਲੀ ਹਾਲਤ ਚੰਗੀ ਹੋਣ ਕਾਰਣ ਬਿਹਾਰ, ਯੂ. ਪੀ. ਅਤੇ ਰਾਜਸਥਾਨ ਤੋਂ ਲੱਖਾਂ ਦੀ ਗਿਣਤੀ ਵਿਚ ਲੋਕ ਰੋਜ਼ਗਾਰ ਦੀ ਭਾਲ ਵਿਚ ਪਿੰਡਾਂ ਤੇ ਸ਼ਹਿਰਾਂ ਵਿਚ ਕਾਰ-ਵਿਹਾਰ ਕਰ ਰਹੇ ਹਨ।

ਪੰਜਾਬੀ ਸਭਿਆਚਾਰ ਦੇ ਮਹੱਤਵ ਨੂੰ ਪੂਰੀ ਤਰ੍ਹਾਂ ਸਮਝਣ, ਪੰਜਾਬੀਆਂ ਦੇ ਮਨਾਂ ਅੰਦਰ ਆਪਣੇ ਵਿਰਸੇ ਪ੍ਰਤੀ ਮੋਹ ਦੀ ਭਾਵਨਾ ਉਜਾਗਰ ਕਰਨ ਅਤੇ ਪੰਜਾਬੀ ਸਭਿਆਚਾਰ ਦੇ ਠੀਕ ਪ੍ਰਸਾਰ ਲਈ ਪੰਜਾਬ ਵਿਚ ਉੱਚ ਪੱਧਰ ਦੀ ਸਭਿਆਚਾਰਕ ਸੰਸਥਾ ਅਤੇ ਅਜਾਇਬ ਘਰ ਦੀ ਕਾਇਮੀ, ਸਕੂਲਾਂ ਤੇ ਯੂਨੀਵਰਸਿਟੀਆਂ ਦੀ ਪੱਧਰ ਤੇ ਪੰਜਾਬੀ ਸਭਿਆਚਾਰ ਦੇ ਵਿਸ਼ੇ ਦੀ ਪੜ੍ਹਾਈ ਤੇ ਖੋਜ ਦਾ ਪ੍ਰਬੰਧ, ਪੰਜਾਬੀ ਬੋਲੀ ਨੂੰ ਯੋਗ ਥਾਂ ਦੇਣਾ, ਚੰਗੀਆਂ ਪੰਜਾਬੀ ਫਿਲਮਾਂ ਤੇ ਸੀਰੀਅਲ ਤਿਆਰ ਕਰਾਉਣੇ, ਕੋਮਲ ਕਲਾਵਾਂ: ਨਾਚ, ਨਾਟ, ਸੰਗੀਤ, ਮੂਰਤੀਕਾਰੀ, ਭਵਨ-ਉਸਾਰੀ ਆਦਿ ਨੂੰ ਉਤਸਾਹਿਤ ਕਰਨਾ ਅਤੇ ਹਰ ਸ਼ਹਿਰ ਤੇ ਕਸਬੇ ਵਿਚ ਨਾਟਕ-ਥੀਏਟਰ ਦੀ ਉਸਾਰੀ ਤੇ ਲਾਇਬ੍ਰੇਰੀਆਂ ਕਾਇਮ ਕਰਨ ਵੱਲ ਧਿਆਨ ਦੇਣ ਦੀ ਲੋੜ ਹੈ।

–ਡਾ. ਕਰਨੈਲ ਸਿੰਘ ਥਿੰਦ

**ਪੰਜਾਬੀ ਸੂਬਾ** : ਪੰਜਾਬੀ ਸੂਬੇ ਤੋਂ ਭਾਵ ਹੈ ਅਜੋਕੇ ਭਾਰਤ ਦਾ ਇਕ ਪ੍ਰਾਂਤ ਜਿਸ ਦੇ ਹੋਂਦ ਵਿਚ ਆਉਣ ਦੀ ਕਹਾਣੀ ਕਾਫ਼ੀ ਘਟਨਾਵਾਂ ਭਰਪੂਰ ਹੈ। 15 ਅਗਸਤ, 1947 ਨੂੰ ਪੰਜਾਬ ਦਾ ਬਟਵਾਰਾ ਹੋਇਆ । ਪੱਛਮੀ ਪੰਜਾਬ ਜੋ ਪਾਕਿਸਤਾਨ ਦਾ ਹਿੱਸਾ ਬਣਿਆ, ਵਿਚ 16 ਜ਼ਿਲ੍ਹੇ ਸ਼ਾਮਲ ਕੀਤੇ ਗਏ ਅਤੇ ਪੂਰਬੀ ਪੰਜਾਬ ਜੋ ਭਾਰਤ ਦਾ ਹਿੱਸਾ ਬਣਿਆ, ਵਿਚ 13 ਜ਼ਿਲ੍ਹੇ ਸ਼ਾਮਲ ਹੋਏ । 15 ਜੁਲਾਈ, 1948 ਨੂੰ ਪੂਰਬੀ ਪੰਜਾਬ ਦੀਆਂ ਅੱਠ ਰਿਆਸਤਾਂ-ਪਟਿਆਲਾ, ਜੀਂਦ, ਨਾਭਾ, ਫ਼ਰੀਦਕੋਟ, ਕਪੂਰਥਲਾ, ਮਲੇਰਕੋਟਲਾ, ਕਲਸੀਆ ਅਤੇ ਨਾਲਾਗੜ੍ਹ ਨੂੰ ਮਿਲਾ ਕੇ ਪਟਿਆਲਾ ਅਤੇ ਪੂਰਬੀ ਰਿਆਸਤਾਂ ਦਾ ਸੰਘ ਅਰਥਾਤ ਪੈਪਸੂ ਨਾਂ ਦਾ ਇਕ ਨਵਾਂ ਰਾਜ ਕਾਇਮ ਕੀਤਾ ਗਿਆ । ਸੰਨ 1956 ਵਿਚ ਪੈਪਸੂ ਦੀਆਂ ਇਨ੍ਹਾਂ ਅੱਠ ਰਿਆਸਤਾਂ ਨੂੰ ਪੂਰਬੀ ਪੰਜਾਬ ਵਿਚ ਸ਼ਾਮਲ ਕਰ ਦਿੱਤਾ ਗਿਆ । ਸੰਨ 1966 ਵਿਚ ਭਾਸ਼ਾ ਦੇ ਆਧਾਰ ਤੇ ਪੰਜਾਬ ਦਾ ਪੁਨਰਗਠਨ ਹੋਇਆ । ਹਿੰਦੀ ਭਾਸ਼ਾ ਵਾਲੇ ਖੇਤਰ ਇਸ ਤੋਂ ਵੱਖ ਕਰ ਕੇ ਹਰਿਆਣਾ ਨਾਂ ਦਾ ਇਕ ਨਵਾਂ ਰਾਜ ਕਾਇਮ ਕਰ ਦਿੱਤਾ ਅਤੇ ਕੁਝ ਇਲਾਕੇ ਹਿਮਾਚਲ ਨਾਲ ਜੋੜ ਦਿੱਤੇ ਗਏ। ਬਾਕੀ ਬਚੇ ਇਲਾਕੇ ਦਾ ਨਾਂ 'ਪੰਜਾਬੀ ਸੂਬਾ' ਰੱਖ ਦਿੱਤਾ ਗਿਆ ।

ਪੰਜਾਬੀ ਸੂਬੇ ਦਾ ਨਿਰਮਾਣ ਅਚਾਨਕ ਨਹੀਂ ਹੋਇਆ ਸਗੋਂ ਇਹ ਇਕ ਲੰਬੇ ਸੰਘਰਸ਼ ਦਾ ਸਾਮੂਹਿਕ ਨਤੀਜਾ ਸੀ । ਸਿੱਖਾਂ ਦੇ ਰਾਜਨੀਤਿਕ ਹਿੱਤਾਂ ਦੀ ਪਾਲਣਾ ਕਰਨ ਦੇ ਉਦੇਸ਼ ਨਾਲ ਅਕਾਲੀ ਦਲ ਨੇ ਵਿਧਾਨ ਪਾਲਿਕਾਵਾਂ ਵਿਚ ਸਿੱਖਾਂ ਲਈ ਸੀਟਾਂ ਰਾਖਵੀਆਂ ਰੱਖਣ ਅਤੇ ਉਨ੍ਹਾਂ ਲਈ ਵੱਖਰੇ ਚੋਣ-ਖੇਤਰਾਂ ਦੀ ਵਿਵਸਥਾ ਕਰਨ ਦੀ ਮੰਗ ਪੇਸ਼ ਕਰਨ ਦਾ ਫ਼ੈਸਲਾ ਕੀਤਾ। ਅਕਾਲੀ ਦਲ ਨੇ ਸੰਵਿਧਾਨ ਸਭਾ ਦੀ ਅਲਪ-ਸੰਖਿਅਕ ਸਬ-ਕਮੇਟੀ ਨੂੰ ਇਕ ਮੈਮੋਰੈਂਡਮ ਭੇਜਿਆ ਜਿਸ ਵਿਚ ਇਹ ਮੁੱਖ ਮੰਗਾਂ ਰੱਖੀਆਂ ਗਈਆਂ:- ਸਿੱਖਾਂ ਨੂੰ ਵਿਧਾਨ ਪਾਲਿਕਾਵਾਂ ਲਈ ਸੰਪ੍ਰਦਾਇਕ ਚੋਣ-ਖੇਤਰਾਂ ਰਾਹੀਂ ਆਪਣੇ ਪ੍ਰਤੀਨਿਧ ਚੁਣਨ ਦਾ ਅਧਿਕਾਰ ਦਿੱਤਾ ਜਾਏ; ਸਿੱਖਾਂ ਲਈ ਪੂਰਬੀ ਪੰਜਾਬ ਦੀ ਵਿਧਾਨ ਸਭਾ ਵਿਚ 55% ਸੀਟਾਂ ਅਤੇ ਕੇਂਦਰੀ ਵਿਧਾਨ ਪਾਲਿਕਾ ਲਈ 50% ਸੀਟਾਂ ਰਾਖਵੀਆਂ ਰਖੀਆਂ ਜਾਣ; ਉੱਤਰ ਪ੍ਰਦੇਸ਼ ਅਤੇ ਦਿੱਲੀ ਵਿਚ ਵੀ ਸਿੱਖਾਂ ਲਈ ਸੀਟਾਂ ਰਾਖਵੀਆਂ ਰਖੀਆਂ ਜਾਣ; ਸਿੱਖਾਂ ਦੀਆਂ ਅਨੁਸੂਚਿਤ ਜਾਤੀਆਂ ਨੂੰ ਉਹ ਸਾਰੇ ਅਧਿਕਾਰ ਦਿੱਤੇ ਜਾਣ ਜੋ ਦੂਜੇ ਸੰਪ੍ਰਦਾਵਾਂ ਦੀਆਂ ਅਨੁਸੂਚਿਤ ਜਾਤੀਆਂ ਨੂੰ ਦਿੱਤੇ ਗਏ ਹਨ। ਸੰਵਿਧਾਨ ਸਭਾ ਨੇ ਇਨ੍ਹਾਂ ਮੰਗਾਂ ਨੂੰ ਰਾਸ਼ਟਰੀ ਹਿੱਤਾਂ ਅਤੇ ਧਰਮ-ਨਿਰਪੱਖਤਾ ਦੇ ਵਿਰੁੱਧ ਸਮਝਦੇ ਹੋਏ ਅਸਵੀਕਾਰ ਕਰ ਦਿੱਤਾ। ਕੇਵਲ ਸਿੱਖਾਂ ਦੀਆਂ ਅਨੁਸੂਚਿਤ ਜਾਤੀਆਂ ਨੂੰ ਦੂਜੀਆਂ ਅਨੁਸੂਚਿਤ ਜਾਤੀਆਂ ਦੇ ਸਮਾਨ ਅਧਿਕਾਰ ਦਿੱਤੇ ਜਾਣ ਦੀ ਮੰਗ ਨੂੰ ਹੀ ਪ੍ਰਵਾਨ ਕੀਤਾ ਗਿਆ ।

ਅਕਾਲੀ ਦਲ ਦੇ ਉਸ ਸਮੇਂ ਦੇ ਪ੍ਰਧਾਨ ਮਾਸਟਰ ਤਾਰਾ ਸਿੰਘ ਨੇ ਪੰਜਾਬੀ ਭਾਸ਼ਾ ਦੇ ਆਧਾਰ ਤੇ ਨਵੇਂ ਪ੍ਰਾਂਤ ਜਿਸ ਨੂੰ ਪੰਜਾਬੀ ਸੂਬਾ ਕਿਹਾ ਗਿਆ ਦੀ ਮੰਗ ਪੇਸ਼ ਕਰਨ ਦਾ ਫੈਸਲਾ ਕੀਤਾ । ਅਪ੍ਰੈਲ, 1949 ਵਿਚ ਮਾਸਟਰ ਤਾਰਾ ਸਿੰਘ ਤੇ ਹੋਰ ਅਕਾਲੀ ਨੇਤਾਵਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਅਕਤੂਬਰ, 1949 ਵਿਚ ਮਾਸਟਰ ਤਾਰਾ ਸਿੰਘ ਦੀ ਰਿਹਾਈ ਤੋਂ ਬਾਅਦ ਪੰਜਾਬੀ ਸੂਬੇ ਦਾ ਫਿਰ ਪ੍ਰਚਾਰ ਕੀਤਾ ਜਾਣ ਲੱਗਾ। ਪੰਜਾਬ ਦੇ ਹਿੰਦੂ ਅਖ਼ਬਾਰਾਂ ਅਤੇ ਟ੍ਰਿਬਿਊਨ ਅਖ਼ਬਾਰ ਨੇ ਇਸ ਮੰਗ ਦੀ ਆਲੋਚਨਾ ਕੀਤੀ । ਅਕਾਲੀ ਨੇਤਾਵਾਂ ਨੇ ਇਨ੍ਹਾਂ ਅਖ਼ਬਾਰਾਂ ਦੀ ਆਲੋਚਨਾ ਦੇ ਜੁਆਬ ਦਿੱਤੇ ਅਤੇ ਉਹ ਗੁੱਸੇ ਵਿਚ ਕਹਿਣ ਲੱਗੇ

'ਹਿੰਦੂਆਂ ਨੂੰ ਹਿੰਦੁਸਤਾਨ ਮਿਲ ਗਿਆ ਹੈ, ਮੁਸਲਮਾਨਾਂ ਨੂੰ ਪਾਕਿਸਤਾਨ ਮਿਲ ਗਿਆ , ਸਿੱਖਾਂ ਨੂੰ ਕੀ ਮਿਲਿਆ ਹੈ'?

ਭਾਸ਼ਾ ਦੇ ਮਸਲੇ ਨੂੰ ਹੱਲ ਕਰਨ ਅਤੇ ਸਿੱਖਾਂ ਤੇ ਹਿੰਦੂਆਂ ਦੋਹਾਂ ਨੂੰ ਸੰਤੁਸ਼ਟ ਕਰਨ ਦੇ ਉਦੇਸ਼ ਨਾਲ ਪੰਜਾਬ ਦੇ ਮੁੱਖ ਮੰਤਰੀ ਭੀਮ ਸੈਨ ਸੱਚਰ ਅਤੇ ਮੰਤਰੀ ਗਿਆਨੀ ਕਰਤਾਰ ਸਿੰਘ ਨੇ ਇਕ ਯੋਜਨਾ ਤਿਆਰ ਕੀਤੀ ਜਿਸ ਨੂੰ ਸੱਚਰ ਫ਼ਾਰਮੂਲਾ ਕਿਹਾ ਜਾਂਦਾ ਹੈ। ਇਸ ਦੇ ਅਨੁਸਾਰ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਨਿਰਧਾਰਿਤ ਕਰਨ ਲਈ ਪੰਜਾਬ ਨੂੰ ਦੋ ਖੰਡਾਂ–ਇਕ ਪੰਜਾਬੀ-ਬੋਲੀ ਵਾਲੇ ਖੇਤਰ ਜਿਸ ਵਿਚ ਅੰਮ੍ਰਿਤਸਰ, ਜਲੰਧਰ, ਗੁਰਦਾਸਪੁਰ, ਫ਼ਿਰੋਜ਼ਪੁਰ, ਲੁਧਿਆਣਾ ਅਤੇ ਹੁਸ਼ਿਆਰਪੁਰ ਦੇ ਜ਼ਿਲ੍ਹੇ ਅਤੇ ਅੰਬਾਲਾ ਜ਼ਿਲ੍ਹੇ ਦੀਆਂ ਰੋਪੜ ਤੇ ਖਰੜ ਤਹਿਸੀਲਾਂ ਸ਼ਾਮਲ ਕੀਤੀਆਂ ਗਈਆਂ, ਦੂਜਾ ਹਿੰਦੀ-ਬੋਲੀ ਵਾਲੇ ਖੇਤਰ ਜਿਸ ਵਿਚ ਰੋਹਤਕ, ਗੁੜਗਾਉਂ, ਕਰਨਾਲ, ਕਾਂਗੜਾ ਅਤੇ ਹਿਸਾਰ ਦੇ ਜ਼ਿਲ੍ਹੇ ਸ਼ਾਮਲ ਕੀਤੇ ਗਏ । ਸ਼ਿਮਲਾ, ਅੰਬਾਲਾ, ਚੰਡੀਗੜ੍ਹ ਅਤੇ ਸਿਰਸਾ ਨੂੰ ਦੁਭਾਸ਼ੀ ਘੋਸ਼ਿਤ ਕਰ ਦਿੱਤਾ ਗਿਆ । ਇਹ ਵੀ ਸਪਸ਼ਟ ਕਰ ਦਿੱਤਾ ਗਿਆ ਕਿ ਪੰਜਾਬੀ ਬੋਲੀ ਦੇ ਖੇਤਰ ਵਿਚ ਮੈਟ੍ਰਿਕ ਤਕ ਪੰਜਾਬੀ ਅਤੇ ਹਿੰਦੀ ਖੇਤਰ ਵਿਚ ਹਿੰਦੀ, ਸਿੱਖਿਆ ਦਾ ਮਾਧਿਅਮ ਹੋਵੇਗੀ।

ਸੱਚਰ ਫਾਰਮੂਲੇ ਦਾ ਸਿੱਖਾਂ ਨੇ ਸਵਾਗਤ ਕੀਤਾ । ਹਿੰਦੂਆਂ ਦੀਆਂ ਕਈ ਕੱਟੜ ਸੰਸਥਾਵਾਂ ਨੇ ਇਸ ਦੀ ਸਖ਼ਤ ਆਲੋਚਨਾ ਕੀਤੀ । ਇਨ੍ਹਾਂ ਹਿੰਦੂ ਸੰਸਥਾਵਾਂ ਨੇ 1951 ਈ. ਦੀ ਜਨਗਣਨਾ ਵਿਚ ਹਿੰਦੂਆਂ ਨੂੰ ਆਪਣੀ ਮਾਤ-ਬੋਲੀ ਹਿੰਦੀ ਦਰਜ ਕਰਾਉਣ ਲਈ ਅਖ਼ਬਾਰਾਂ ਵਿਚ ਪ੍ਰਚਾਰ ਕੀਤਾ । ਇਸ ਪ੍ਰਚਾਰ ਕਰ ਕੇ ਕਈ ਸ਼ਹਿਰਾਂ ਵਿਚ ਸੰਪ੍ਰਦਾਇਕ ਤਣਾਅ ਵੱਧ ਗਿਆ ਤੇ ਦੰਗੇ ਵੀ ਹੋਏ। ਭੀਮ ਸੈਨ ਸੱਚਰ ਦਾ ਕਈ ਵੱਡੇ ਕਾਂਗਰਸੀ ਨੇਤਾ ਜਿਵੇਂ ਲਾਲਾ ਜਗਤ ਨਰਾਇਣ ਅਤੇ ਪ੍ਰਤਾਪ ਸਿੰਘ ਸਾਥ ਛੱਡ ਗਏ ਅਤੇ ਪੰਜਾਬ ਵਿਚ ਫਿਰ ਗੋਪੀ ਚੰਦ ਭਾਰਗਵ ਸੱਤਾ ਵਿਚ ਆ ਗਿਆ।

ਕੇਂਦਰੀ ਸਰਕਾਰ ਨੇ ਭਾਸ਼ਾ ਦੇ ਆਧਾਰ ਤੇ ਰਾਜਾਂ ਦੇ ਪੁਨਰਗਠਨ ਦੇ ਮਸਲੇ ਤੇ ਵਿਚਾਰ ਕਰਨ ਲਈ 22 ਦਸੰਬਰ, 1953 ਨੂੰ ਤਿੰਨ ਮੈਂਬਰਾਂ ਦਾ ਕਮਿਸ਼ਨ ਨਿਯੁਕਤ ਕੀਤਾ । ਇਹ ਤਿੰਨ ਮੈਂਬਰ -ਸੱਯਦ ਫ਼ਜ਼ਲ ਅਲੀ (ਪ੍ਰਧਾਨ), ਕੇ. ਐਮ. ਪਾਨੀਕਰ ਅਤੇ ਐਚ. ਐਨ. ਕੁੰਜਰੂ ਸਨ । ਕਮਿਸ਼ਨ ਨੇ ਭਾਰਤ ਦੇ ਵੱਖ ਵੱਖ ਹਿੱਸਿਆਂ ਦਾ ਦੌਰਾ ਕੀਤਾ ਤੇ ਰਾਜਨੀਤਿਕ ਪਾਰਟੀਆਂ ਦੇ ਆਗੂਆਂ ਦੇ ਵਿਚਾਰ ਸੁਣਨ ਉਪਰੰਤ ਅਕਤੂਬਰ, 1955 ਵਿਚ ਆਪਣੀ ਰਿਪੋਟ ਦਿੱਤੀ । ਕਮਿਸ਼ਨ ਨੇ 'ਇਕ ਭਾਸ਼ਾ ਇਕ ਰਾਜ' ਦੇ ਸਿਧਾਂਤ ਨੂੰ ਰੱਦ ਕਰ ਦਿੱਤਾ ਅਤੇ ਭਾਰਤ ਨੂੰ 16 ਰਾਜਾਂ ਅਤੇ 3 ਸੰਘੀ ਖੇਤਰਾਂ ਵਿਚ ਵੰਡ ਦੇਣ ਦੀ ਸਿਫਾਰਸ਼ ਕੀਤੀ। ਕਮਿਸ਼ਨ ਦੀ ਇਸ ਰਿਪੋਟ ਨਾਲ ਸਿੱਖਾਂ ਦੀ ਪੰਜਾਬੀ ਬੋਲੀ ਵਾਲੇ ਰਾਜ ਦੀ ਮੰਗ ਅਸਵੀਕਾਰ ਹੋ ਗਈ ਅਤੇ ਪੈਪਸੂ ਨੂੰ ਪੰਜਾਬ ਵਿਚ ਸ਼ਾਮਲ ਕਰਨ ਦੀ ਸਿਫਾਰਿਸ਼ ਕੀਤੀ ਗਈ । ਸਾਰੀਆਂ ਸਿੱਖ ਸੰਸਥਾਵਾਂ ਤੇ ਪਾਰਟੀਆਂ ਦੀ 16 ਅਕਤੂਬਰ, 1955 ਨੂੰ ਇਕ ਕਾਨਫਰੰਸ ਹੋਈ ਜਿਸ ਵਿਚ ਮਤਾ ਪਾਸ ਕਰ ਕੇ ਇਸ ਰਿਪੋਟ ਦੀ ਸਖ਼ਤ ਸ਼ਬਦਾਂ ਵਿਚ ਨਿੰਦਿਆ ਕੀਤੀ ਗਈ ।

ਮਾਸਟਰ ਤਾਰਾ ਸਿੰਘ ਦੀ ਅਗਵਾਈ ਹੇਠ ਸਿੱਖਾਂ ਦਾ ਇਕ ਪੰਜ ਮੈਂਬਰੀ ਵਫ਼ਦ ਪੰਜਾਬੀ ਸੂਬੇ ਸਬੰਧੀ ਗੱਲਬਾਤ ਕਰਨ ਲਈ 23 ਨਵੰਬਰ, 1955 ਨੂੰ, ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ, ਗ੍ਰਹਿਮੰਤਰੀ ਗੋਬਿੰਦ ਵੱਲਭ ਪੰਤ ਅਤੇ ਸਿੱਖਿਆ ਮੰਤਰੀ ਮੌਲਾਨਾ ਅਬੁਲ ਕਲਾਮ ਆਜ਼ਾਦ ਨੂੰ ਮਿਲਿਆ । ਇਸ ਗੱਲਬਾਤ ਦੇ ਸਿੱਟੇ ਵਜੋਂ ਪੰਜਾਬ ਦੀ ਭਾਸ਼ਾਈ ਸਮੱਸਿਆ ਦਾ ਹੱਲ ਕੱਢਣ ਲਈ ਇਕ ਸਕੀਮ ਤਿਆਰ ਕੀਤੀ ਗਈ ਜਿਸ ਨੂੰ ਰੀਜਨਲ ਫਾਰਮੂਲਾ ਕਿਹਾ ਜਾਂਦਾ ਹੈ । ਪਾਰਲੀਮੈਂਟ ਤੋਂ ਪਾਸ ਕੀਤੇ ਜਾਣ ਉਪਰੰਤ ਇਸ ਫਾਰਮੂਲੇ ਨੂੰ 4 ਨਵੰਬਰ, 1957 ਨੂੰ ਲਾਗੂ ਕੀਤਾ ਗਿਆ। ਇਸ ਫਾਰਮੂਲੇ ਦੀ ਮੁੱਖ ਵਿਸ਼ੇਸ਼ਤਾ ਇਹ ਸੀ ਕਿ ਪੰਜਾਬ ਦੁਭਾਸ਼ੀ ਰਾਜ ਬਣ ਗਿਆ । ਪੰਜਾਬੀ ਖੇਤਰ ਵਿਚ ਪੰਜਾਬੀ ਅਤੇ ਹਿੰਦੀ ਖੇਤਰ ਵਿਚ ਹਿੰਦੀ ਸਿੱਖਿਆ ਮਾਧਿਅਮ ਬਣੀ। ਅਕਾਲੀ ਦਲ ਨੇ ਰੀਜਨਲ ਫਾਰਮੂਲੇ ਨੂੰ ਪ੍ਰਵਾਨ ਕਰ ਲਿਆ ਪਰ ਹਿੰਦੂਆਂ ਦੀਆਂ ਕੱਟੜ ਜਥੇਬੰਦੀਆਂ ਨੇ ਇਸ ਦੀ ਵਿਰੋਧਤਾ ਕੀਤੀ ਅਤੇ ਉਨ੍ਹਾਂ ਨੇ 'ਹਿੰਦੀ ਸਤਿਆਗ੍ਰਹਿ' ਸ਼ੁਰੂ ਕਰ ਦਿੱਤਾ। ਇਸ ਸਤਿਆਗ੍ਰਹਿ ਦਾ ਇਕ ਸਿੱਟਾ ਇਹ ਨਿਕਲਿਆ ਕਿ ਹਿੰਦੀ-ਬੋਲੀ ਵਾਲੇ ਪਛੜੇ ਹੋਏ ਖੇਤਰ ਦੇ ਲੋਕਾਂ ਵਿਚ ਜਾਗ੍ਰਿਤੀ ਆ ਗਈ ਅਤੇ ਉਹ ਵੱਖਰੇ ਹਰਿਆਣਾ ਪ੍ਰਾਂਤ ਦੀ ਮੰਗ ਕਰਨ ਲੱਗੇ।

ਅਕਤੂਬਰ, 1958 ਵਿਚ ਅਕਾਲੀ ਦਲ ਨੇ ਪੰਜਾਬੀ ਸੂਬੇ ਦੀ ਮੰਗ ਲਈ ਮੁੜ ਅੰਦੋਲਨ ਆਰੰਭ ਕਰ ਦਿੱਤਾ ਪਰ ਇਹ ਅੰਦੋਲਨ ਕਈ ਵੱਡੇ ਅਕਾਲੀ ਲੀਡਰਾਂ ਹੁਕਮ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਗਿਆਨ ਸਿੰਘ ਰਾੜੇਵਾਲਾ ਦੇ ਕਾਂਗਰਸ ਵਿਚ ਪਹਿਲਾਂ ਹੀ ਸ਼ਾਮਲ ਹੋਣ ਕਰ ਕੇ ਜ਼ੋਰ ਨਾ ਫੜ ਸਕਿਆ । ਜਨਵਰੀ, 1960 ਵਿਚ ਮਾਸਟਰ ਤਾਰਾ ਸਿੰਘ ਦੇ ਅਕਾਲੀ ਦਲ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਭਾਰੀ ਬਹੁਮਤ ਮਿਲਣ ਤੇ ਪੰਜਾਬੀ ਸੂਬਾ ਅੰਦੋਲਨ ਨੂੰ ਫਿਰ ਹੁੰਗਾਰਾ ਮਿਲਿਆ । 22 ਮਈ, 1960 ਨੂੰ ਅੰਮ੍ਰਿਤਸਰ ਵਿਖੇ ਪੰਜਾਬੀ ਸੂਬਾ ਕਨਵੈਨਸ਼ਨ ਬੁਲਾਈ ਗਈ ਜਿਸ ਵਿਚ ਸਿੱਖਾਂ ਤੋਂ ਇਲਾਵਾ ਹਿੰਦੂਆਂ ਅਤੇ ਮੁਸਲਮਾਨਾਂ ਨੇ ਹਿੱਸਾ ਲਿਆ। ਇਸ ਦਾ ਉਦਘਾਟਨ ਡਾ. ਸੈਫ਼-ਉਦ-ਦੀਨ ਕਿਚਲੂ ਨੇ ਕੀਤਾ ਅਤੇ ਪ੍ਰਧਾਨਗੀ ਪੰਡਿਤ ਸੁੰਦਰ ਲਾਲ ਨੇ ਕੀਤੀ ਅਤੇ ਇਸ ਵਿਚ ਪਾਸ ਹੋਏ ਮੁੱਖ ਪ੍ਰਸਤਾਵ ਰਾਹੀਂ ਭਾਰਤ ਸਰਕਾਰ ਨੂੰ ਪੰਜਾਬ ਪ੍ਰਾਂਤ ਦੀ ਮੰਗ ਸਵੀਕਾਰ ਕਰਨ ਲਈ ਅਪੀਲ ਕੀਤੀ ਗਈ। 12 ਜੂਨ, 1960 ਨੂੰ ਪੰਜਾਬੀ ਸੂਬੇ ਦੀ ਮੰਗ ਲਈ ਦਿੱਲੀ ਵਿਚ ਜਲੂਸ ਕੱਢਣ ਦਾ ਐਲਾਨ ਕੀਤਾ । ਪੰਜਾਬ ਸਰਕਾਰ ਨੇ ਮਾਸਟਰ ਤਾਰਾ ਸਿੰਘ ਅਤੇ ਹੋਰ 200 ਨੇਤਾਵਾਂ ਨੂੰ ਗ੍ਰਿਫ਼ਤਾਰ ਕਰ ਲਿਆ । ਇਸ ਤੋਂ ਬਾਅਦ ਅਕਾਲੀ ਦਲ ਦੇ ਜੱਥੇ ਗ੍ਰਿਫ਼ਤਾਰੀਆਂ ਦਿੰਦੇ ਰਹੇ ਅਤੇ ਕੇਵਲ ਅੰਮ੍ਰਿਤਸਰ ਵਿਚ ਹੀ 25 ਜੁਲਾਈ, 1960 ਤਕ 17,821 ਅਕਾਲੀ ਗ੍ਰਿਫ਼ਤਾਰ ਕੀਤੇ ਗਏ । ਪੰਜਾਬ ਦੇ ਦੂਜੇ ਸ਼ਹਿਰਾਂ ਵਿਚ ਵੀ ਕਾਫੀ ਵੱਡੀ ਗਿਣਤੀ ਵਿਚ ਅਕਾਲੀ ਗ੍ਰਿਫ਼ਤਾਰ ਕੀਤੇ ਗਏ।

ਮਾਸਟਰ ਤਾਰਾ ਸਿੰਘ ਦੀ ਗ਼ੈਰਹਾਜ਼ਰੀ ਵਿਚ ਸੰਤ ਫਤਹਿ ਸਿੰਘ ਨੇ ਅੰਦੋਲਨ ਦੀ ਅਗਵਾਈ ਕੀਤੀ । ਸੰਤ ਜੀ ਨੇ ਸਿਰਫ ਭਾਸ਼ਾਈ ਆਧਾਰ ਤੇ ਪੰਜਾਬੀ ਸੂਬੇ ਦੀ ਮੰਗ ਪੇਸ਼ ਕੀਤੀ ਜੋ ਦੇਸ਼ ਦੇ ਲੋਕਤੰਤਰ ਤੇ ਧਰਮ-ਨਿਰਪੇਖਤਾ ਦੇ ਆਦਰਸ਼ਾਂ ਦੇ ਅਨੁਕੂਲ ਸੀ। 18 ਦਸੰਬਰ, 1960 ਨੂੰ ਸੰਤ ਜੀ ਨੇ ਆਪਣਾ ਮਰਨ ਵਰਤ ਸ਼ੁਰੂ ਕਰ ਦਿੱਤਾ । ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਸੰਤ ਜੀ ਨੂੰ ਵਰਤ ਛਡਣ ਲਈ ਅਪੀਲ ਕੀਤੀ ਪਰ ਸੰਤ ਜੀ

ਨਾ ਮੰਨੇ। ਮਾਸਟਰ ਤਾਰਾ ਸਿੰਘ ਜੀ ਜਨਵਰੀ ਦੇ ਸ਼ੁਰੂ ਵਿਚ ਜੇਲ੍ਹ ਤੋਂ ਰਿਹਾਅ ਹੋਣ ਪਿੱਛੋਂ ਸੰਤ ਜੀ ਨੂੰ ਮਿਲਣ ਉਪਰੰਤ ਦਿੱਲੀ ਵਿਖੇ ਪ੍ਰਧਾਨ ਮੰਤਰੀ ਨੂੰ ਮਿਲੇ ਤੇ ਪ੍ਰਧਾਨ ਮੰਤਰੀ ਨੇ 8 ਜਨਵਰੀ, 1961 ਨੂੰ ਐਲਾਨ ਕੀਤਾ ਕਿ ਭਾਸ਼ਾਈ ਆਧਾਰ ਤੇ ਰਾਜ ਦਾ ਨਿਰਮਾਣ ਕਰਨ ਦੀ ਪ੍ਰਕ੍ਰਿਆ ਵਿਚ ਸਿੱਖਾਂ ਨਾਲ ਕੋਈ ਵਿਤਕਰਾ ਨਹੀਂ ਕੀਤਾ ਜਾਏਗਾ। 9 ਜਨਵਰੀ, 1961 ਨੂੰ ਮਾਸਟਰ ਜੀ ਦੇ ਕਹਿਣ ਤੇ ਸੰਤ ਜੀ ਨੇ ਮਰਨ ਵਰਤ ਛੱਡ ਦਿੱਤਾ ਅਤੇ ਮੋਰਚਾ ਹਟਾ ਲਿਆ ਪਰ ਫਿਰ ਵੀ ਮਾਮਲਾ ਖ਼ਤਮ ਨਹੀਂ ਹੋਇਆ। 15 ਅਗਸਤ, 1961 ਨੂੰ ਮਾਸਟਰ ਤਾਰਾ ਸਿੰਘ ਨੇ ਮਰਨ ਵਰਤ ਰੱਖ ਦਿੱਤਾ ਜਿਹੜਾ 48 ਦਿਨ ਪਿੱਛੋਂ ਮਹਾਰਾਜਾ ਯਾਦਵਿੰਦਰ ਸਿੰਘ ਅਤੇ ਮਲਿਕ ਹਰਿਦਿੱਤ ਸਿੰਘ ਦੇ ਕਹਿਣ ਤੇ ਤਿਆਗ ਦਿੱਤਾ ਗਿਆ ।

31 ਅਕਤੂਬਰ, 1961 ਨੂੰ ਕੇਂਦਰੀ ਸਰਕਾਰ ਨੇ ਸਿੱਖਾਂ ਵਿਰੁੱਧ ਵਿਤਕਰੇ ਦੀ ਜਾਂਚ ਪੜਤਾਲ ਕਰਨ ਲਈ ਸਾਬਕਾ ਚੀਫ ਜਸਟਿਸ ਐਸ. ਕੁਮਾਰ ਦਾਸ ਦੀ ਪ੍ਰਧਾਨਗੀ ਹੇਠ ਤਿੰਨ ਮੈਂਬਰੀ ਕਮਿਸ਼ਨ ਨਿਯੁਕਤ ਕੀਤਾ। ਕਮਿਸ਼ਨ ਦੇ ਦੂਜੇ ਮੈਂਬਰ ਸੀ.ਪੀ-ਰਾਮਾਸਵਾਮੀ ਆਇਰ ਅਤੇ ਐਮ.ਸੀ. ਸ਼ਾਗਲਾ ਸਨ । ਅਕਾਲੀਆਂ ਨੇ ਸਿੱਖਾਂ ਨੂੰ ਕਮਸ਼ਿਨ ਦਾ ਬਾਈਕਾਟ ਕਰਨ ਲਈ ਕਿਹਾ। 9 ਜਨਵਰੀ, 1962 ਨੂੰ ਕਮਿਸ਼ਨ ਨੇ ਆਪਣੀ ਰਿਪੋਟ ਦਿੱਤੀ ਜਿਸ ਵਿਚ ਕਿਹਾ ਗਿਆ ਕਿ ਪੰਜਾਬ ਦੇ ਸਿੱਖਾਂ ਨਾਲ ਕੋਈ ਵਿਤਕਰਾ ਨਹੀਂ ਹੋਇਆ ਅਤੇ ਪੰਜਾਬੀ ਸੂਬੇ ਦੀ ਮੰਗ ਸਿੱਖ ਰਾਜ ਦੀ ਮੰਗ ਦਾ ਹੀ ਇਕ ਰੂਪ ਹੈ । ਪ੍ਰਧਾਨ ਮੰਤਰੀ ਨੇ ਆਪਣੇ ਵਚਨ ਅਨੁਸਾਰ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਪਟਿਆਲਾ ਵਿਖੇ ਇਕ ਯੂਨੀਵਰਸਿਟੀ ਸਥਾਪਤ ਕੀਤੇ ਜਾਣ ਦੀ ਪ੍ਰਵਾਨਗੀ ਦੇ ਦਿੱਤੀ ਜਿਸ ਦੇ ਸਿੱਟੇ ਵੱਜੋਂ 1962 ਈ. ਵਿਚ ਪੰਜਾਬੀ ਯੂਨੀਵਰਸਿਟੀ ਹੋਂਦ ਵਿਚ ਆਈ।

ਸੰਨ 1962 ਵਿਚ ਅਕਾਲੀ ਦਲ ਵਿਚ ਫੁੱਟ ਪੈ ਗਈ ਅਤੇ ਮਾਸਟਰ ਤਾਰਾ ਸਿੰਘ ਦੀ ਲੋਕਪ੍ਰਿਅਤਾ ਘਟਣ ਲੱਗੀ ਅਤੇ ਸੰਤ ਫਤਹਿ ਸਿੰਘ ਨੇ ਆਪਣਾ ਵੱਖਰਾ ਅਕਾਲੀ ਦਲ ਬਣਾ ਲਿਆ। ਜਨਵਰੀ, 1965 ਵਿਚ ਹੋਈਆਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਸੰਤ ਜੀ ਦੇ ਗਰੁੱਪ ਨੂੰ 140 ਸੀਟਾਂ ਵਿਚੋਂ 95 ਸੀਟਾਂ ਪ੍ਰਾਪਤ ਹੋਈਆਂ ਅਤੇ ਮਾਸਟਰ ਤਾਰਾ ਸਿੰਘ ਜੀ ਦੇ ਗਰੁੱਪ ਨੂੰ ਸਿਰਫ 36 ਸੀਟਾਂ ਹੀ ਮਿਲੀਆਂ। ਅਕਾਲੀ ਦਲ ਦੀ ਇਸ ਫੁੱਟ ਕਾਰਣ ਪੰਜਾਬੀ ਸੂਬਾ ਅੰਦੋਲਨ ਨੂੰ ਧੱਕਾ ਲੱਗਾ।

14 ਜੂਨ,1964 ਨੂੰ ਪ੍ਰਤਾਪ ਸਿੰਘ ਕੈਰੋਂ ਨੂੰ ਦਾਸ ਕਮਿਸ਼ਨ ਦਾ ਦੋਸ਼ੀ ਪਾਏ ਜਾਣ ਪਿੱਛੋਂ ਮੁੱਖ ਮੰਤਰੀ ਦੇ ਪਦ ਤੋਂ ਅਸਤੀਫ਼ਾ ਦੇਣਾ ਪਿਆ ਅਤੇ ਉਸ ਨੇ ਆਪਣੇ 8 ਸਾਲ ਦੇ ਸ਼ਾਸਨ ਕਾਲ ਵਿਚ ਅਕਾਲੀ ਐਜੀਟੇਸ਼ਨ ਨੂੰ ਦਬਾਈ ਰੱਖਿਆ ਸੀ। ਨਵਾਂ ਮੁੱਖ ਮੰਤਰੀ ਰਾਮ ਕਿਸ਼ਨ ਭਾਵੇਂ ਪੰਜਾਬੀ ਸੂਬੇ ਦੇ ਹੱਕ ਵਿਚ ਨਹੀਂ ਸੀ ਪਰ ਉਹ ਕੈਰੋਂ ਵਰਗਾ ਦਲੇਰ ਨਹੀਂ ਸੀ।

ਸੰਤ ਫਤਹਿ ਸਿੰਘ ਨੇ ਅਕਾਲੀ ਦਲ ਦੀ ਵਾਗਡੋਰ ਸੰਭਾਲਣ ਮਗਰੋਂ ਪੰਜਾਬੀ ਸੂਬਾ ਐਜੀਟੇਸ਼ਨ ਨੂੰ ਫਿਰ ਚਲਾਉਣ ਦਾ ਫ਼ੈਸਲਾ ਕੀਤਾ ਅਤੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਨਾਲ ਗੱਲਬਾਤ ਚਲਾਈ। 16 ਅਗਸਤ, 1965 ਨੂੰ ਸੰਤ ਫਤਹਿ ਸਿੰਘ ਨੇ ਅਕਾਲ ਤਖ਼ਤ ਵਿਖੇ ਇਕੱਠੇ ਹੋਏ 25,000 ਸਿੱਖਾਂ ਦੇ ਸਾਹਮਣੇ ਇਹ ਐਲਾਨ ਕੀਤਾ ਕਿ ਉਹ 10 ਸਤੰਬਰ, 1965 ਨੂੰ ਸਵਰਨ ਮੰਦਰ ਦੇ ਅੰਦਰ ਪੰਜਾਬੀ ਸੂਬੇ ਦੇ ਸਮਰਥਨ ਵਿਚ ਮਰਨ-ਵਰਤ ਰੱਖਣਗੇ ਅਤੇ ਜੇਕਰ ਉਹ 15 ਦਿਨ ਜਿਉਂਦੇ ਰਹੇ ਤਾਂ 16ਵੇਂ ਦਿਨ ਉਹ ਆਪਣੇ ਆਪ ਨੂੰ ਅੱਗ ਲਗਾ ਕੇ ਆਤਮ-ਬਲੀਦਾਨ ਦੇ ਦੇਣਗੇ ਪਰ ਪਹਿਲੀ ਸਤੰਬਰ, 1965 ਨੂੰ ਪਾਕਿਸਤਾਨ ਦੇ ਭਾਰਤ ਉੱਤੇ ਹਮਲਾ ਕਰਨ ਕਰਕੇ ਉਨ੍ਹਾਂ ਨੇ ਲੋਕਾਂ ਦੀ ਅਪੀਲ ਤੇ ਆਪਣਾ ਵਰਤ ਅੱਗੇ ਪਾ ਦਿੱਤਾ ਅਤੇ ਸਿੱਖਾਂ ਨੂੰ ਸਰਕਾਰ ਦੀ ਮਦਦ ਕਰਨ ਲਈ ਅਪੀਲ ਕੀਤੀ।

ਯੁੱਧਬੰਦੀ ਉਪਰੰਤ ਭਾਰਤ ਸਰਕਾਰ ਨੇ ਪੰਜਾਬੀ ਸੂਬੇ ਦੀ ਮੰਗ ਤੇ ਵਿਚਾਰ ਕਰਨ ਲਈ ਸ਼੍ਰੀਮਤੀ ਇੰਦਰਾ ਗਾਂਧੀ ਦੀ ਪ੍ਰਧਾਨਗੀ ਹੇਠ ਕੈਬਨਿਟ ਦੇ ਤਿੰਨ ਮੈਂਬਰਾਂ ਦੀ ਇਕ ਕਮੇਟੀ ਨਿਯੁਕਤ ਕੀਤੀ। ਇਸ ਕਮੇਟੀ ਦੇ ਦੂਜੇ ਮੈਂਬਰ ਵਾਈ ਬੀ.ਚਵਾਨ ਅਤੇ ਮਹਾਂਵੀਰ ਤਿਆਗੀ ਸਨ। ਇਸ ਕਮੇਟੀ ਦੀ ਸਹਾਇਤਾ ਲਈ ਲੋਕ ਸਭਾ ਦੇ ਸਪੀਕਰ ਹੁਕਮ ਸਿੰਘ ਦੀ ਅਗਵਾਈ ਹੇਠ ਕੁਝ ਮੈਂਬਰਾਂ ਦੀ ਇਕ ਪਾਰਲੀਮੈਂਟਰੀ ਕਮੇਟੀ ਬਣਾਈ ਗਈ। ਇਨ੍ਹਾਂ ਦੋਨਾਂ ਕਮੇਟੀਆਂ ਨੇ ਹਾਲਾਤਾਂ ਦਾ ਚੰਗੀ ਤਰ੍ਹਾਂ ਜਾਇਜ਼ਾ ਲੈਣ ਉਪਰੰਤ ਭਾਸ਼ਾਈ ਆਧਾਰ ਤੇ ਪੰਜਾਬ ਦੀਆਂ ਸੀਮਾਵਾਂ ਨੂੰ ਮੁੜ ਨਿਰਧਾਰਿਤ ਕਰਨ ਦੀ ਸਿਫਾਰਸ਼ ਕੀਤੀ ਤੇ ਸਤੰਬਰ, 1966 ਵਿਚ ਪੰਜਾਬ ਰਾਜ ਨੂੰ ਪੁਨਰ-ਗਠਨ ਸਬੰਧੀ ਬਿਲ ਪਾਸ ਹੋ ਗਿਆ।

ਪੰਜਾਬ ਅਤੇ ਹਰਿਆਣਾ ਦੀਆਂ ਸੀਮਾਵਾਂ ਨਿਰਧਾਰਿਤ ਕਰਨ ਲਈ ਜਸਟਿਸ ਜੇ. ਸੀ. ਸ਼ਾਹ ਦੀ ਪ੍ਰਧਾਨਗੀ ਹੇਠ ਤਿੰਨ ਮੈਂਬਰਾਂ ਦੀ ਕਮੇਟੀ ਨਿਯੁਕਤ ਕੀਤੀ ਗਈ। ਇਸ ਕਮੇਟੀ ਦੀ ਰਿਪੋਰਟ ਦੇ ਆਧਾਰ ਤੇ ਨਵੇਂ ਪੰਜਾਬ ਵਿਚ ਗੁਰਦਾਸਪੁਰ, ਅੰਮ੍ਰਿਤਸਰ, ਫਿਰੋਜ਼ਪੁਰ, ਹੁਸ਼ਿਆਰਪੁਰ, ਕਪੂਰਥਲਾ, ਜਲੰਧਰ, ਲੁਧਿਆਣਾ, ਪਟਿਆਲਾ, ਬਠਿੰਡਾ ਦੇ ਜ਼ਿਲ੍ਹੇ, ਸੰਗਰੂਰ ਜ਼ਿਲ੍ਹੇ ਦਾ ਕੁਝ ਹਿੱਸਾ ਅਤੇ ਅੰਬਾਲਾ ਜ਼ਿਲ੍ਹੇ ਦੀਆਂ ਰੋਪੜ ਅਤੇ ਖਰੜ ਤਹਿਸੀਲਾਂ ਸ਼ਾਮਲ ਕੀਤੀਆਂ ਗਈਆਂ। ਇਸ ਦਾ ਕੁੱਲ ਰਕਬਾ 20,254 ਵਰਗ ਮੀਲ ਸੀ ਅਤੇ ਸਿੱਖਾਂ ਦੀ ਆਬਾਦੀ 56 ਫ਼ੀ ਸਦੀ ਸੀ। ਇਸ ਤਰ੍ਹਾਂ ਲੰਬੇ ਸੰਘਰਸ਼ ਉਪਰੰਤ ਪੰਜਾਬੀ ਸੂਬਾ 1 ਨਵੰਬਰ, 1966 ਈ. ਨੂੰ ਹੋਂਦ ਵਿਚ ਆਇਆ

-ਡਾ. ਮਹਿੰਦਰ ਸਿੰਘ

**ਪੰਜਾਬੀ ਕਹਾਣੀ** : ਪੰਜਾਬੀ ਕਹਾਣੀ ਆਧੁਨਿਕ ਪੰਜਾਬੀ ਸਾਹਿਤ ਦਾ ਵਿਕਸਤ ਅਤੇ ਲੋਕਪ੍ਰਿਯ ਰੂਪਾਕਾਰ ਹੈ । ਇਸ ਲੋਕਪ੍ਰਿਯਤਾ ਅਤੇ ਸਮਰਿਧਤਾ ਦੇ ਇਕ ਤੋਂ ਵਧੇਰੇ ਕਾਰਨ ਹਨ। ਇਹ ਕਾਰਨ ਸਾਹਿਤ ਸ਼ਾਸਤਰ ਦੀ ਪੱਧਰ ਤੇ ਇਸ ਰੂਪਾਕਾਰ ਦੀ ਆਧੁਨਿਕ ਸੰਵੇਦਨਾ ਨੂੰ ਪ੍ਰਗਟਾ ਸਕਣ ਦੀ ਅਥਾਹ ਸਮਰਥਾ ਵਿਚ, ਆਧੁਨਿਕ ਯੁਗ ਵਿਚ ਮਨੁੱਖ ਦੀ ਘਟਦੀ ਵਿਹਲ ਅਤੇ ਵਧਦੀ ਉਤਸੁਕਤਾ ਨੂੰ ਤਰਕਪੂਰਨ ਢੰਗ ਨਾਲ ਪੁਸ਼ਟ ਕਰਨ ਵਿਚ, ਆਧੁਨਿਕੀਕਰਨ ਉਪਰੰਤ ਉਪਜੇ ਨਵੇਂ ਤੇ ਜਟਿਲ ਯਥਾਰਥ ਦੀ ਮਨੁੱਖੀ ਰਿਸ਼ਤਿਆਂ ਰਾਹੀਂ ਸਹਿਜ ਤੇ ਪ੍ਰਾਕਿਰਤਕ ਪੇਸ਼ਕਾਰੀ ਵਿਚ ਨਿਸ਼ਚਿਤ ਕੀਤੇ ਜਾ ਸਕਦੇ ਹਨ ਪਰ ਇਸ ਦੀ ਲੋਕਪ੍ਰਿਯਤਾ ਦਾ ਮੂਲ ਕਾਰਨ ਮਨੁੱਖੀ ਮਾਨਸਿਕਤਾ ਦਾ ਉਹ ਕਦੀਮੀ ਹੁੰਗਾਰਾ ਹੈ ਜਿਹੜਾ ਉਹ ਸੁਤੇ ਸਿਧ ਹੀ ਕਹਾਣੀ ਰੂਪੀ ਸੰਚਾਰ ਬਿਰਤੀ ਨੂੰ ਦਿੰਦਾ ਰਿਹਾ । ਕਹਾਣੀ ਕਹਿਣਾ ਅਤੇ ਸੁਣਨਾ ਮਨੁੱਖ ਦਾ ਕਦੀਮੀ ਸ਼ੌਕ ਹੈ । ਇਹ ਮਨੁੱਖ ਦੀ ਮੂਲ ਸੰਚਾਰ ਬਿਰਤੀ ਹੈ ਜਿਸ ਨੂੰ

ਸਾਹਿਤ ਸ਼ਾਸਤਰ ਵਿਚ ਬਿਰਤਾਂਤ ਕਿਹਾ ਜਾਂਦਾ ਹੈ । ਬਿਰਤਾਂਤ ਇਕ ਅਜਿਹੀ ਸਿਰਜਣਾ ਵਿਧੀ ਹੈ ਜਿਹੜੀ ਕਿਸੇ ਘਟਨਾਵੀ ਵਰਤਾਰੇ ਦੀ ਸ੍ਰਿੰਖਲਾ ਪ੍ਰਤਿ ਮਨੁੱਖੀ ਹੁੰਗਾਰੇ ਨੂੰ ਰਮਜ਼ਮਈ ਪੱਧਰ ਤੇ ਚਿਤਵਦੀ ਤੇ ਸਮੇਂ ਦੀ ਤਰਤੀਬ ਵਿਚ ਵਿਉਂਤਦੀ ਅਤੇ ਪ੍ਰਗਟਾਉਂਦੀ ਹੈ । ਇਕ ਪ੍ਰਗਟਾਓ ਵਿਧੀ ਵੱਜੋਂ ਇਹ ਅਤਿਅੰਤ ਪ੍ਰਾਚੀਨ ਤੇ ਵਿਆਪਕ ਹੈ। ਇਸ ਵਿਧੀ ਦੇ ਆਗਾਜ਼ ਨੂੰ ਮਨੁੱਖਤਾ ਦੇ ਇਤਿਹਾਸ ਨਾਲ ਜੋੜਦਿਆਂ ਮਨੁੱਖ ਦੇ ਸਭਿਆਚਾਰਕ ਇਤਿਹਾਸ ਵਿਚ ਪ੍ਰਚਲਿਤ ਪਹਿਲੀ ਮਿੱਥ ਸਬੰਧੀ ਹੀ ਇਹ ਚਿਤਵਿਆ ਗਿਆ ਹੈ ਕਿ 'ਆਦਮ' ਨੇ 'ਹਵਾ' ਕੋਲ ਆਪਣੇ ਮਾਅਰਕਿਆਂ ਦਾ ਬਿਆਨ ਜਿਸ ਰੂਪ ਵਿਚ ਕੀਤਾ ਹੋਵੇਗਾ, ਉਹ ਪ੍ਰਗਟਾਓ ਵਿਧੀ ਅਵੱਸ਼ ਹੀ ਬਿਰਤਾਂਤਕ ਹੋਵੇਗੀ । ਇਸ ਤਰ੍ਹਾਂ ਬਿਰਤਾਂਤ ਦੀ ਪ੍ਰਕਿਰਤੀ ਮਨੁੱਖੀ ਮਨ ਨੂੰ ਭਾਉਂਦੀ ਹੈ। ਇਸ ਦਾ ਖ਼ਮੀਰ ਮਨੁੱਖੀ ਮਨ ਵਿਚ ਰਮਿਆ ਹੋਇਆ ਹੈ । ਕਹਾਣੀ ਦੇ ਰੂਪਾਕਾਰ ਵਿਚ ਕਿਉਂਕਿ, ਇਹ ਪ੍ਰਗਟਾਓ ਵਿਧੀ ਨਿਆਰੀ ਵੰਨ ਸੁਵੰਨਤਾ ਦਾ ਇਜ਼ਹਾਰ ਕਰਦੀ ਹੈ, ਇਸ ਕਰ ਕੇ ਇਸ ਰੂਪਾਕਾਰ ਨੂੰ ਵਿਆਪਕ ਹੁੰਗਾਰਾ ਮਿਲਦਾ ਹੈ।

ਪੰਜਾਬ ਵਿਚ ਕਥਾ ਸਾਹਿਤ ਦੀ ਭਾਵੇਂ ਅਤਿਅੰਤ ਪ੍ਰਾਚੀਨ, ਅਮੀਰ ਤੇ ਪੱਕੀ ਪੀਡੀ ਪਰੰਪਰਾ ਵਿਦਮਾਨ ਰਹੀ ਹੈ ਪਰ ਜਿਸ ਨੂੰ ਸ਼ੁਧ ਸ਼ਾਬਦਿਕ ਰੂਪ ਵਿਚ 'ਪੰਜਾਬੀ ਕਹਾਣੀ' ਕਿਹਾ ਜਾਂਦਾ ਹੈ, ਦਾ ਇਤਿਹਾਸ ਪੌਣੀ ਸਦੀ ਪੁਰਾਣਾ ਵੀ ਨਹੀਂ। ਪੰਜਾਬੀ ਕਹਾਣੀ ਦੀ ਵਿਲੱਖਣਤਾ ਅਤੇ ਇਤਿਹਾਸਕ ਨਿਰੰਤਰਤਾ ਨੂੰ ਜਾਨਣ ਲਈ ਇਹ ਨਿਖੇੜਾ ਅਤਿ ਜ਼ਰੂਰੀ ਹੈ ਕਿ ਪੰਜਾਬੀ ਲੋਕ-ਕਥਾ ਪਰੰਪਰਾ ਅਤੇ ਪੰਜਾਬੀ ਕਹਾਣੀ ਦੋ ਅੱਡੋ ਅੱਡ ਵਰਤਾਰੇ ਹਨ । ਪੰਜਾਬ ਦੀ ਕਥਾ ਪਰੰਪਰਾ ਵਿਚ ਪ੍ਰਚਲਿਤ ਮਿੱਥਾਂ, ਲੋਕ ਕਥਾਵਾਂ, ਸਾਖੀਆਂ ਆਦਿ ਅਤੇ ਆਧੁਨਿਕ ਯੁਗ ਵਿਚ ਉਪਜੀ ਪੰਜਾਬੀ ਕਹਾਣੀ ਵਿਚ ਸਾਂਝ ਇੰਨੀ ਹੀ ਹੈ ਕਿ ਦੋਹਾਂ ਦੇ ਸੰਰਚਨਾਤਮਕ ਸੰਗਠਨ ਵਿਚ ਬਿਰਤਾਂਤ ਇਕ ਪ੍ਰਗਟਾ ਵਿਧੀ ਵੱਜੋਂ ਕਾਰਜਸ਼ੀਲ ਹੈ ਨਹੀਂ ਤਾਂ ਸਾਹਿਤ ਸੰਵੇਦਨਾ, ਕਾਲ ਚੇਤਨਾ ਅਤੇ ਸੰਚਾਰ ਵਿਧੀ ਪੱਖੋਂ ਇਨ੍ਹਾਂ ਰੂਪਾਕਾਰਾਂ ਦੀ ਵਿਲੱਖਣ ਹੋਂਦ ਹੈ, ਨਿਵੇਕਲੀ ਪ੍ਰਵਿਰਤੀ ਹੈ ਅਤੇ ਅੱਡਰੀ ਹੋਂਦ ਵਿਧੀ ਹੈ।

ਆਪਣੀ ਰੂਪਾਕਾਰ ਵਿਲੱਖਣਤਾ ਵੱਜੋਂ ਪੰਜਾਬੀ ਕਹਾਣੀ ਵਿਸ਼ਵ ਸਾਹਿਤ ਪਰੰਪਰਾ ਵਿਚ ਆਧੁਨਿਕ ਨਿੱਕੀ ਕਹਾਣੀ ਵੱਜੋਂ ਜਾਣੇ ਜਾਂਦੇ ਯਾਨਰ ਦੀ ਪਰਿਆਇ ਹੈ ਜਿਹੜੀ ਸਮਾਜਿਕ, ਇਤਿਹਾਸਕ ਵਿਕਾਸ ਦੇ ਪੂੰਜੀਵਾਦੀ ਦੌਰ ਵਿਚ ਪਨਪੀ ਹੈ । ਇਹ ਸਾਹਿਤ ਪਰੰਪਰਾ ਦੀ ਇਕ ਅਜਿਹੀ ਵਿਲੱਖਣਤਾ ਹੈ ਜਿਹੜੀ ਲੌਕਿਕ ਜੀਵਨ ਵਿਚੋਂ ਮਾਨਵੀ ਮਹੱਤਵ ਦੀ ਅਣਪਛਾਤੀ ਸਾਰਥਕਤਾ ਨੂੰ ਵਿਸ਼ੇਸ਼ ਕਲਾਤਮਕ ਸੰਜਮ ਤੇ ਤਰਕ ਨਾਲ ਸਮੇਟਦੀ ਹੈ । ਇਸ ਦੀ ਹੋਂਦ ਵਿਧੀ ਜਿਸ ਭਾਵ ਬੋਧ ਨੂੰ ਸੰਚਿਤ ਅਤੇ ਸੰਚਾਰਿਤ ਕਰਨ ਵਿਚ ਨਿਹਿਤ ਹੈ ਉਸ ਦਾ ਸਬੰਧ ਆਧੁਨਿਕ ਮਨੁੱਖ ਦੇ ਵੱਖਰੇ ਅਨੁਭਵੀ ਸੰਸਾਰ ਤੇ ਨਵੀਂ ਸੰਰਚਨਾ ਨਾਲ ਹੈ । ਆਧੁਨਿਕ ਸੰਵੇਦਨਾ ਦੀ ਉਪਜ ਹੋਣ ਕਰ ਕੇ ਇਹ ਨਿਸ਼ਚੇ ਦੀ ਥਾਂ ਤਰਕ, ਦ੍ਰਿਸ਼ਟਾਂਤ ਦੀ ਥਾਂ ਵਾਸਤਵਿਕ ਅਤੇ ਵਿਆਖਿਆ ਦੀ ਥਾਂ ਸੰਕੇਤਮੁਖੀ ਹੈ । ਇਹ ਤੱਤ ਇਸ ਦੀ ਨਵੀਂ ਨਿਆਰੀ ਸੰਰਚਨਾ ਦਾ ਨਿਰਮਾਣ ਕਰਦੇ ਹਨ। ਪੰਜਾਬੀ ਕਹਾਣੀ ਆਪਣੀ ਵੱਥ ਤੇ ਪੇਸ਼ਕਾਰੀ ਦੇ ਕਲਾਤਮਕ ਸੰਗਠਨ ਵਿਚ ਇਨ੍ਹਾਂ ਤੱਤਾਂ ਦੀ ਧਾਰਨੀ ਹੈ।

ਪੰਜਾਬੀ ਕਹਾਣੀ ਆਧੁਨਿਕ ਯੁਗ ਦੀ ਪੈਦਾਵਾਰ ਹੈ । ਜਿਵੇਂ ਪੰਜਾਬ ਦੀ ਇਤਿਹਾਸਕ ਨਿਰੰਤਰਤਾ ਅੰਗਰੇਜ਼ੀ ਸਾਮਰਾਜ ਦੇ ਆਰੋਪਿਤ ਦਬਾਵਾਂ, ਪ੍ਰਭਾਵਾਂ ਅਧੀਨ ਆਧੁਨਿਕਤਾ ਦੇ ਰਾਹ ਪਈ ਉਵੇਂ ਹੀ ਆਧੁਨਿਕ ਸਾਹਿਤ ਪਰੰਪਰਾ ਨਾਲ ਸਬੰਧਤ ਸਾਰੇ ਸਾਹਿਤ ਰੂਪ, ਪੰਜਾਬੀ ਜਨਜੀਵਨ ਵਿਚਲੀ ਆਧੁਨਿਕੀਕਰਨ ਦੀ ਪ੍ਰਕ੍ਰਿਆ ਵਿਚੋਂ ਉਪਜੇ, ਭਾਵ ਬੋਧ ਦੀ ਅਨਿਵਾਰਤਾ ਵਿਚੋਂ ਸਹਿਜ ਭਾਅ ਉਪਜਣ ਦੀ ਥਾਂ ਪੱਛਮੀ ਸਾਹਿਤ ਵਿਚੋਂ ਮਾਡਲ ਵਾਂਗ ਪ੍ਰਵੇਸ਼ ਕੀਤੇ। ਸਾਡੇ ਸਾਹਿਤਕਾਰ ਪੱਛਮੀ ਸਾਹਿਤ ਦੇ ਅਧਿਐਨ ਦੌਰਾਨ ਇਨ੍ਹਾਂ ਨਵੇਂ ਰੂਪਾਕਾਰਾਂ ਤੋਂ ਪਰਿਚਿਤ ਹੋਏ ਤੇ ਇਨ੍ਹਾਂ ਦੀ ਉਪਜ ਦੇ ਕਾਰਨਾਂ ਤੋਂ ਬੇਲਿਆਜ਼ ਇਕ ਸੁਤੰਤਰ ਪ੍ਰੇਰਣਾ ਅਧੀਨ ਇਨ੍ਹਾਂ ਨੂੰ ਅਪਣਾਇਆ । ਪੰਜਾਬੀ ਸਾਹਿਤ ਪਰੰਪਰਾ ਵਿਚ ਪੰਜਾਬੀ ਕਹਾਣੀ ਵੀ ਇਸੇ ਪਿਛੋਕੜ ਵਿਚੋਂ ਉਗਮੀ।

ਪੰਜਾਬੀ ਕਹਾਣੀ ਦੇ ਇਤਿਹਾਸਕਾਰ ਪੰਜਾਬੀ ਕਹਾਣੀ ਦੇ ਟੋਹ ਚਿੰਨ੍ਹ ਲਭਦੇ ਇਸ ਨੂੰ ਕਦੇ ਈਸਾਈ ਮਿਸ਼ਨਰੀਆਂ ਵੱਲੋਂ ਪ੍ਰਕਾਸ਼ਿਤ ਬਾਈਬਲ ਦੀਆਂ ਕਹਾਣੀਆਂ ਤੇ ਆਧਾਰਿਤ ਚੁਪੱਤਰਿਆਂ ਤਕ ਲੈ ਜਾਂਦੇ ਹਨ ਅਤੇ ਕਦੇ ਭਾਈ ਵੀਰ ਸਿੰਘ ਦੇ ਸਿੱਖ- ਇਤਿਹਾਸ, ਸਿੱਖ-ਸਮਾਜ ਨਾਲ ਸਬੰਧਤ ਟ੍ਰੈਕਟਾਂ ਤਕ। ਇਸੇ ਤਰ੍ਹਾਂ ਪੰਜਾਬੀ ਵਿਚ ਮੌਲਿਕ ਕਹਾਣੀ ਦਾ ਮੁਹਾਂਦਰਾ ਤਲਾਸ਼ਦਿਆਂ ਕਦੇ ਮੋਹਨ ਸਿੰਘ ਵੈਦ (ਕਰਤਾ ਹੀਰੇ ਦੀਆਂ ਕਣੀਆਂ, ਰੰਗ ਬਰੰਗੇ ਫੁਲ) ਨੂੰ ਪਹਿਲਾ ਕਹਾਣੀਕਾਰ ਮੰਨਿਆ ਜਾਂਦਾ ਹੈ, ਕਦੇ ਚਰਨ ਸਿੰਘ ਸ਼ਹੀਦ ਦੁਆਰਾ ਪ੍ਰਕਾਸ਼ਿਤ 'ਹੱਸਦੇ ਹੰਝੂ' ਨੂੰ ਪੰਜਾਬੀ ਦਾ ਪਹਿਲਾ ਕਹਾਣੀ-ਸੰਗ੍ਰਹਿ ਕਿਹਾ ਜਾਂਦਾ ਹੈ ਅਤੇ ਕਦੇ ਲਾਲ ਸਿੰਘ ਕਮਲਾ ਅਕਾਲੀ ਦੁਆਰਾ ਰਚਿਤ 'ਸਰਬਲੋਹ ਦੀ ਵਹੁਟੀ' ਨੂੰ ਪੰਜਾਬੀ ਦੀ ਪਹਿਲੀ ਕਹਾਣੀ ਹੋਣ ਦਾ ਮਾਣ ਦਿੱਤਾ ਜਾਂਦਾ ਹੈ। ਇਸੇ ਨਿਕਾਸ ਵਿਕਾਸ ਦੀ ਇਤਿਹਾਸਕ ਅਨਿਵਾਰਤਾ ਵਿਚ ਪੰਜਾਬੀ ਪੱਤਰਕਾਰੀ ਵਿਚ ਮੌਜੀ, ਹੰਸ, ਫੁਲਵਾੜੀ, ਪ੍ਰੀਤਮ, ਪ੍ਰੀਤਲੜੀ, ਪ੍ਰਭਾਤ, ਪੰਜ-ਦਰਿਆ ਆਦਿ ਪੱਤਰ ਪਤ੍ਰਿਕਾਵਾਂ ਦੀ ਲੋੜ ਦਾ ਪ੍ਰਤਿਮਾਨ ਵੀ ਸਵੀਕਾਰ ਲਿਆ ਜਾਂਦਾ ਹੈ। ਇਨ੍ਹਾਂ ਸਾਰੇ ਤੱਥਾਂ ਦੀ ਇਕੱਲੇ ਇਕੱਲੇ ਤੌਰ ਤੇ ਪ੍ਰਮਾਣਿਕਤਾ ਦੀਆਂ ਭਾਵੇਂ ਅਨੇਕਾਂ ਸੀਮਾਵਾਂ ਹਨ ਪਰ ਇਹ ਸਾਰੇ ਸਮੁੱਚੇ ਰੂਪ ਵਿਚ ਜ਼ਰੂਰ ਸਥਾਪਤ ਕਰਦੇ ਹਨ ਕਿ ਪੰਜਾਬੀ ਕਹਾਣੀ ਦਾ ਮੁੱਢ 19ਵੀਂ ਸਦੀ ਦੇ ਤੀਜੇ ਦਹਾਕੇ ਵਿਚ ਬੱਝਾ।

ਪੰਜਾਬੀ ਕਹਾਣੀ ਦੇ ਮੁੱਢਲੇ ਦੌਰ ਵਿਚ ਤਿੰਨ ਉਪਰੋਕਤ ਮੋਢੀਆਂ ਤੋਂ ਇਲਾਵਾ ਜਿਨ੍ਹਾਂ ਸਾਹਿਤਕਾਰਾਂ ਨੇ ਇਸ ਰੂਪਾਕਾਰ ਨੂੰ ਅਪਣਾਇਆ ਉਨ੍ਹਾਂ ਵਿਚੋਂ ਜੋਸ਼ੂਆ ਫਜ਼ਲਦੀਨ, ਨਾਨਕ ਸਿੰਘ, ਹੀਰਾ ਸਿੰਘ ਦਰਦ, ਗੁਰਬਖ਼ਸ਼ ਸਿੰਘ ਪ੍ਰੀਤਲੜੀ, ਮੋਹਨ ਸਿੰਘ ਦੀਵਾਨਾ, ਗੁਰਮੁਖ ਸਿੰਘ ਮੁਸਾਫ਼ਰ ਆਦਿ ਦੇ ਨਾਂ ਵਰਣਨਯੋਗ ਹਨ । ਇਸ ਦੌਰ ਦਾ ਕਹਾਣੀ ਚਿੰਤਨ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਇਸ ਦੌਰ ਵਿਚ ਪੰਜਾਬੀ ਕਹਾਣੀ, ਕਹਾਣੀ ਦੇ ਮਾਡਲ ਨੂੰ 'ਗੁਆਂਢੀ ਬੋਲੀਆਂ ਤੋਂ ਉਧਾਰ ਲੈਂਦੀ', 'ਨਮੂਨਿਆਂ ਦੇ ਅਧਾਰ 'ਤੇ ਉਪਜਦੀ ਹੈ ਅਤੇ 'ਸਿੱਖਿਆਦਾਇਕ' ਤੇ 'ਸੁਆਦਮਈ' ਹੋਣ ਦੇ ਦੋ ਹੀ ਆਦਰਸ਼ਾਂ ਨੂੰ ਅਪਨਾਉਣਾ ਚਾਹੁੰਦੀ ਹੈ । ਅਸਲ ਵਿਚ ਤਤਕਾਲੀ ਦੌਰ ਅੰਗਰੇਜ਼ੀ ਸਾਮਰਾਜ ਦੀ ਸਭਿਆਚਾਰਕ ਧਾਰਮਿਕ ਪ੍ਰਭੁਤਾ ਸਨਮੁਖ ਧਰਾਸ਼ਾਈ ਹੋਣ ਦੀ ਸਥਿਤੀ ਦਾ ਬਦਲ ਭਾਲਦੀ ਪੰਜਾਬੀ ਚੇਤਨਾ ਸੰਕਟ ਸੀ ਜਿਸ ਦਾ ਹੱਲ ਕੌਮ ਦੇ ਇਤਿਹਾਸਕ ਕਿਰਦਾਰ, ਸਮਾਜਕ, ਧਾਰਮਕ

ਸਦਾਚਾਰ ਦੇ ਨਵਉਥਾਨ ਵਿਚ ਲੱਭਿਆ ਗਿਆ ਸੀ । ਇਸੇ ਲਈ ਇਸ ਦੌਰ ਦੀ ਕਹਾਣੀ ਦਾ ਮੁੱਖ ਸਰੋਕਾਰ ਸਮਾਜ ਸੁਧਾਰ ਸੀ । ਨਾਨਕ ਸਿੰਘ ਨੇ (ਹੰਝੂਆਂ ਦੇ ਹਾਰ, ਮਿੱਧੇ ਹੋਏ ਫੁਲ, ਠੰਡੀਆਂ ਛਾਵਾਂ ਆਦਿ) ਪਤਿਤ, ਭ੍ਰਿਸ਼ਟ ਤੇ ਚਰਿਤਰਹੀਣ ਕੀਮਤਾਂ ਨਾਲ ਦੂਸ਼ਿਤ ਹੋਏ ਸਮਾਜ ਦੇ ਨਗਨ ਚਿੱਤਰ ਉਲੀਕੇ। ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਚੰਗੇਰੀ ਦੁਨੀਆ ਦੀ ਸਿਰਜਣਾ ਲਈ ਉਨ੍ਹਾਂ ਸਾਰੇ ਪਰੰਪਰਕ ਧਾਰਮਕ ਸਮਾਜਕ ਵਿਸ਼ਵਾਸਾਂ ਦੀ ਨਿੰਦਣਯੋਗ ਭੂਮਿਕਾ ਨੂੰ ਉਜਾਗਰ ਕੀਤਾ ਜਿਹੜੇ ਮਾਨਵੀ ਵਲਵਲਿਆਂ, ਵੇਗਾਂ ਤਰੰਗਾਂ ਦੇ ਵਿਕਾਸ ਵਿਚ ਰੋੜਾ ਬਣ ਗਏ ਸਨ। ਮੋਹਨ ਸਿੰਘ ਦੀਵਾਨਾ (ਦੇਵਿੰਦਰ ਬਤੀਸੀ, ਰੰਗ ਤਮਾਸ਼ੇ, ਪਰਾਂਦੀ) ਨੇ ਅਤਿ ਦੀਆਂ ਚੰਗੀਆਂ ਰਵਾਇਤਾਂ ਨੂੰ ਚੇਤੇ ਕਰਵਾਇਆ, ਗੁਰਮੁਖ ਸਿੰਘ ਮੁਸਾਫ਼ਰ (ਵੱਖਰੀ ਦੁਨੀਆ, ਸਸਤਾ ਤਮਾਸ਼ਾ, ਸਭ ਅੱਛਾ, ਆਲ੍ਹਣੇ ਦੇ ਬੋਟ) ਨੇ ਰਾਜਸੀ ਪ੍ਰਾਧੀਨਤਾ ਦੇ ਨਾਲ ਨਾਲ ਛੂਤ-ਛਾਤ ਭ੍ਰਿਸ਼ਟਾਚਾਰ ਆਦਿ ਨੂੰ ਫੋਕਸ ਵਿਚ ਲਿਆਂਦਾ। ਗੱਲ ਕੀ ਇਸ ਦੌਰ ਦੀ ਸਮੁੱਚੀ ਕਹਾਣੀ ਦਾ ਮਰਕਜ਼ ਸਮਾਜਕ ਸਦਾਚਾਰ ਬਣਿਆ ਪਰ ਅੰਤਿਮ ਦ੍ਰਿਸ਼ਟੀ ਸੁਧਾਰਵਾਦ ਦੀ ਹੀ ਰਹੀ । ਇਸੇ ਮਨੋਰਥ ਦੀ ਪੂਰਤੀ ਲਈ ਇਕ ਅਜਿਹਾ ਨਾਇਕ ਸਿਰਜਿਆ ਗਿਆ ਜਿਹੜਾ ਆਪਣੀ ਆਦਰਸ਼ਕ ਜੀਵਨ ਜਾਚ ਵਾਲੀ ਇਕ ਪੱਖੀ ਅੰਤਿਮ ਪੱਖੀ ਸ਼ਖ਼ਸੀਅਤ ਤੇ ਵਿਹਾਰ ਨਾਲ ਠੀਕ/ਗਲਤ, ਨੈਤਿਕ/ਅਨੈਤਿਕ, ਪਾਪ/ਪੁੰਨ, ਸਵਾਰਥ/ਪਰਉਪਕਾਰ ਆਦਿ ਪ੍ਰਤਿਮਾਨਾਂ ਦੀ ਪਛਾਣ ਕਰਵਾਉਣ ਦੇ ਸਮਰੱਥ ਸੀ । ਸੰਰਚਨਾ ਦੇ ਪੱਧਰ ਤੇ ਵੀ ਇਹ ਕਹਾਣੀ ਸਾਡੀ ਆਪਣੀ ਕਥਾ ਪਰੰਪਰਾ ਵਿਚ ਉਪਲੱਬਧ ਲੋਕ ਕਹਾਣੀ ਅਤੇ 'ਜਨਮ ਸਾਖੀਆਂ' ਦੀ ਕਥਾ ਜੁਗਤਾਂ ਤੇ ਰੂੜੀਆਂ ਤੋਂ ਪ੍ਰਭਾਵਿਤ ਰਹੀ। ਇਸੇ ਕਰ ਕੇ ਇਸ ਦੌਰ ਵਿਚ ਪੰਜਾਬੀ ਕਹਾਣੀ ਦਾ ਮੁੱਢ ਤਾਂ ਬੱਝਾ ਪਰ ਇਹ ਆਪਣਾ ਅਸਲੀ ਮੌਲਿਕ ਮੁਹਾਂਦਰਾ ਸਿਰਜਣ ਤੋਂ ਅਸਮਰੱਥ ਰਹੀ।

ਪੰਜਾਬੀ ਕਹਾਣੀ ਦੇ ਇਤਿਹਾਸ ਵਿਚ 1940 ਈ. ਦੇ ਨੇੜੇ ਤੇੜੇ ਕਰਤਾਰ ਸਿੰਘ ਦੁੱਗਲ, ਸੁਜਾਨ ਸਿੰਘ ਅਤੇ ਸੰਤ ਸਿੰਘ ਸੇਖੋਂ ਦੇ ਆਗਮਨ ਨਾਲ ਇਕ ਨਵੇਂ ਦੌਰ ਦਾ ਪ੍ਰਾਰੰਭ ਹੋਇਆ । ਇਹ ਤਿੰਨ ਲੇਖਕ ਆਧੁਨਿਕ ਨਿੱਕੀ ਕਹਾਣੀ ਦੇ ਲੱਛਣਾਂ ਬਾਰੇ ਹੀ ਸੁਚੇਤ ਨਹੀਂ ਸਨ, ਸਾਡੇ ਸਮਾਜੀ ਮਨੁੱਖੀ ਸਾਰ ਨੂੰ ਪੱਛਮੀ ਯੁੱਗ ਚੇਤਨਾਵਾਂ ਦੇ ਮੁਹਾਵਰੇ ਵਿਚ ਪਕੜਨ ਦੀ ਸੋਝੀ ਵੀ ਰੱਖਦੇ ਸਨ। ਸੰਨ 1935 ਵਿਚ ਪ੍ਰਗਤੀਸ਼ੀਲ ਲੇਖਕ ਸੰਘ ਦੀ ਸਥਾਪਨਾ ਕਾਰਨ ਮਾਰਕਸਵਾਦ ਦੀਆਂ ਧਾਰਨਾਵਾਂ ਅਤੇ ਮਨੁੱਖੀ ਕਾਰ ਵਿਹਾਰ ਨੂੰ ਸਮਝਣ ਲਈ ਹੋਂਦ ਵਿਚ ਆਈਆਂ ਮਨੋਵਿਗਿਆਨ ਦੀਆਂ ਲੱਭਤਾਂ ਇਸ ਦੌਰ ਦੀ ਕਹਾਣੀ ਦਾ ਮੁੱਖ ਆਕਰਸ਼ਣ ਰਹੀਆਂ । ਪ੍ਰਗਤੀਵਾਦੀ ਚੇਤਨਾ ਨੇ ਸ਼ੋਸ਼ਿਤ ਵਰਗ ਨੂੰ ਪੂੰਜੀਵਾਦੀ ਯੁਗ ਦੀ ਉਭਰਦੀ ਸ਼ਕਤੀ ਵੱਜੋਂ ਪ੍ਰਵਾਨਗੀ ਦੇ ਕੇ ਸਮਾਜਕ ਯਥਾਰਥ, ਸਮੂਹਿਕ ਵਿਕਾਸ ਅਤੇ ਸਮਸ਼ਟੀ ਹਿਤ ਨੂੰ ਨਿਸ਼ਚਿਤ ਢੰਗ ਨਾਲ ਸਮਝਣ ਲਈ ਪ੍ਰੇਰਿਆ । ਪੰਜਾਬੀ ਕਹਾਣੀ ਵਿਚ ਇਸ ਚੇਤਨਾ ਦੀ ਪਕੜ ਕਾਫੀ ਪੀਢੀ ਰਹੀ । ਸੁਜਾਨ ਸਿੰਘ, ਸੰਤ ਸਿੰਘ ਸੇਖੋਂ, ਨਵਤੇਜ, ਨੌਰੰਗ ਸਿੰਘ, ਸੰਤੋਖ ਸਿੰਘ ਧੀਰ ਵਰਗੇ ਸਮਰੱਥ ਲੇਖਕਾਂ ਨੇ ਨਾ ਕੇਵਲ ਸ਼ੋਸ਼ਿਤ ਵਰਗ ਦੀਆਂ ਲੋੜਾਂ, ਥੁੜਾਂ, ਮਜਬੂਰੀਆਂ, ਮੁਸ਼ਕਲਾਂ ਨੂੰ ਫੋਕਸ ਵਿਚ ਲਿਆਂਦਾ ਸਗੋਂ ਇਸ ਸ਼ੋਸ਼ਣਮਈ ਸਥਿਤੀ ਨੂੰ ਅਸਤ ਵਿਅਸਤ ਕਰਨ ਲਈ ਵਿਦਰੋਹ ਦਾ, ਸਮੂਹਿਕ ਸੰਘਰਸ਼ ਦਾ ਪ੍ਰਤਿਮਾਨ ਦਿੱਤਾ । ਕੁਲਫੀ, ਰਜਾਈ, ਰੱਬ ਦੀ ਮੌਤ (ਸੁਜਾਨ ਸਿੰਘ), ਲੇਖਾ ਛੋਡਿ ਅਲੇਖੈ ਛੂਟਹਿ, ਹਲਵਾਹ, ਕਾਮੇ ਤੇ ਯੋਧੇ (ਸੰਤ ਸਿੰਘ ਸੇਖੋਂ) ਕੋਈ ਇਕ ਸਵਾਰ, ਸਵੇਰ ਹੋਣ ਤਕ, ਸਾਂਝੀ ਕੰਧ (ਸੰਤੋਖ ਸਿੰਘ ਧੀਰ), ਮੁਰਕੀਆਂ, ਮੇਰੇ ਨਾਨਕੇ (ਨੌਰੰਗ ਸਿੰਘ) ਆਦਿ ਕਹਾਣੀਆਂ ਪੰਜਾਬੀ ਕਹਾਣੀ ਵਿਚ ਪ੍ਰਗਤੀਵਾਦੀ ਸੰਵੇਦਨਾ ਦੀਆਂ ਪ੍ਰਾਪਤੀਆਂ ਬਣੀਆਂ।

ਕਰਤਾਰ ਸਿੰਘ ਦੁੱਗਲ ਕਰਤਾ-ਸਵੇਰ ਸਾਰ, ਨਵਾਂ ਆਦਮੀ, ਪਾਰੇ ਮੇਰੇ, ਲੜਾਈ ਨਹੀ ਆਦਿ ਨਾਲ ਪੰਜਾਬੀ ਕਹਾਣੀ ਵਿਚ ਮਨੋਵਿਗਿਆਨਕ ਪਸਾਰ ਦਾ ਇਕ ਨਵਾਂ ਆਯਾਮ ਲੈ ਕੇ ਉਦੈ ਹੋਇਆ । ਉਸ ਨੇ ਆਪਣੇ ਹੁਣ ਤਕ ਦੇ ਲਗਭਗ ਸਾਢੇ ਪੰਜ ਦਹਾਕਿਆਂ ਦੇ ਰਚਨਾਕਾਲ ਵਿਚ ਮਨੁੱਖੀ ਕਾਰਜ ਦੇ ਅਚੇਤ ਦੀ ਥਾਹ ਪਾਉਂਦਿਆਂ ਇੰਨੇ ਮਨੋਵਿਗਿਆਨਕ ਸੂਤਰਾਂ, ਧਾਰਨਾਵਾਂ, ਤਰਕਾਂ ਤੇ ਗੁੰਝਲਾਂ ਨੂੰ ਆਪਣੇ ਗਲਪੀ ਬਿੰਬਾਂ ਵਿਚ ਇੰਨੀ ਕਲਾਤਮਕਤਾ ਨਾਲ ਸਮੋਇਆ ਹੈ ਕਿ ਪੰਜਾਬੀ ਕਹਾਣੀ ਦਾ ਉਹ ਸਭ ਤੋਂ ਵੱਧ ਲਿਖਣ ਵਾਲਾ ਤੇ ਮਾਣਯੋਗ ਕਹਾਣੀਕਾਰ ਹੋ ਨਿਬੜਿਆ ਹੈ।

ਇਸ ਦੌਰ ਵਿਚ ਪੰਜਾਬੀ ਕਹਾਣੀ ਨੂੰ ਦੇਵਿੰਦਰ ਸਤਿਆਰਥੀ, ਅੰਮ੍ਰਿਤਾ ਪ੍ਰੀਤਮ, ਮਹਿੰਦਰ ਸਿੰਘ ਸਰਨਾ, ਦਲੀਪ ਕੌਰ ਟਿਵਾਣਾ, ਗੁਲਜ਼ਾਰ ਸਿੰਘ ਸੰਧੂ,ਮਹਿੰਦਰ ਸਿੰਘ ਜੋਸ਼ੀ, ਜਸਵੰਤ ਸਿੰਘ ਕੰਵਲ, ਗੁਰਦਿਆਲ ਸਿੰਘ, ਸੁਖਬੀਰ, ਸੁਰਜੀਤ ਸਿੰਘ ਸੇਠੀ ਵਰਗੇ ਸਮਰੱਥ ਕਹਾਣੀਕਾਰ ਵੀ ਮਿਲੇ ਜਿਨ੍ਹਾਂ ਦੇ ਹੱਥਾਂ ਵਿਚ ਪੰਜਾਬੀ ਕਹਾਣੀ ਨੇ ਨਿੱਕੀ ਕਹਾਣੀ ਦੀ ਤਕਨੀਕ ਨੂੰ ਸਹੀ ਅਰਥਾਂ ਵਿਚ ਗ੍ਰਹਿਣ ਕੀਤਾ ਅਤੇ ਆਪਣੀ ਵੱਥ ਦੇ ਸੰਚਾਰ ਲਈ ਸਫ਼ਲਤਾ ਸਹਿਤ ਵਰਤਿਆ । ਇਸ ਦੌਰ ਵਿਚ ਸ਼ੁਧ ਰੂਪ ਵਿਚ ਇਕ ਨਿੱਕੇ ਗਲਪੀ ਬਿੰਬ ਦੀ ਸਿਰਜਣਾ ਕੀਤੀ ਗਈ । ਇਸ ਦੌਰ ਦਾ ਕਥਾ ਨਾਇਕ ਵੀ ਨਿੱਕੀ ਕਹਾਣੀ ਲਈ ਲੋੜੀਂਦੀ ਸਧਾਰਨਤਾ ਦੇ ਕਾਫ਼ੀ ਨੇੜੇ ਸੀ ਭਾਵੇਂ ਪ੍ਰਗਤੀਵਾਦੀ ਚੇਤਨਾ ਦੇ ਸਰਲੀਕਰਨ ਕਰ ਕੇ ਸ਼ੋਸ਼ਿਤ ਤੇ ਸ਼ੋਸ਼ਕ ਧਿਰਾਂ ਦੀ ਮਕਾਨਕੀ ਹੋਂਦ ਨੂੰ ਨਿਹਾਰਦੀ ਇਹ ਕਹਾਣੀ ਕਾਫ਼ੀ ਹਦ ਤਕ ਸਪਾਟ ਚਰਿੱਤਰਕ ਬਿੰਬ ਸਿਰਜਦੀ ਰਹੀ ਪਰ ਇਸ ਦੌਰ ਦੀ ਕਹਾਣੀ ਦੀ ਇਹ ਗੌਲਣਯੋਗ ਪ੍ਰਾਪਤੀ ਰਹੀ ਕਿ ਪੰਜਾਬੀ ਕਹਾਣੀ ਵੱਥ ਦੀ ਪੱਧਰ ਤੇ ਹੀ ਯੁਗ ਚੇਤਨਾ ਦੀ ਹਾਣੀ ਨਾ ਬਣੀ ਸਗੋਂ ਸ਼ਿਲਪ ਦੇ ਪੱਧਰ ਤੇ ਵੀ ਪੱਛਮੀ ਕਹਾਣੀ ਨਾਲ ਬਾਰ ਮੇਚਣ ਵਿਚ ਸਫ਼ਲ ਰਹੀ ।

ਭਾਵੇਂ ਕਹਾਣੀ ਦਾ ਇਹ ਮਾਡਲ ਅੱਜ ਵੀ ਕਹਾਣੀ ਵਿਚ ਦੁਹਰਾਇਆ ਜਾ ਰਿਹਾ ਹੈ ਪਰ ਹੁਨਰੀ ਪੰਜਾਬੀ ਕਹਾਣੀ ਦਾ ਸਿਖਰ ਕੁਲਵੰਤ ਸਿੰਘ ਵਿਰਕ ਸੀ । ਉਸ ਨੇ ਕਹਾਣੀ ਨੂੰ ਕਿਸੇ ਮਕਾਨਕੀ ਪ੍ਰਤਿਮਾਨ, ਰੂੜ੍ਹ ਆਦਰਸ਼ ਜਾਂ ਯੁਗ ਚੇਤਨਾਵਾਂ ਦੁਆਰਾ ਪ੍ਰਸਤੁਤ ਕਿਸੇ ਸੂਤਰ ਸਿਧਾਂਤ ਦੇ ਪ੍ਰਗਟਾਓ ਲਈ ਵਰਤਣ ਦੀ ਥਾਂ ਵੇਗਮੱਤੀ ਜ਼ਿੰਦਗੀ ਦੇ ਆਂਤਰਿਕ ਸੁਹਜ ਭਾਵੀ ਸੰਸਾਰ ਨਾਲ ਜੋੜਿਆ । ਇਸੇ ਕਰਕੇ ਉਸ ਦੀਆਂ ਕਹਾਣੀਆਂ ਵਿਚੋਂ ਖੱਬਲ, ਧਰਤੀ ਹੇਠਲਾ ਬੌਲਦ, ਦੁੱਧ ਦਾ ਛੱਪੜ, ਤੂੜੀ ਦੀ ਪੰਡ ਆਦਿ ਕਹਾਣੀਆਂ ਪੰਜਾਬੀਅਤ ਦੀ ਮੜਕ, ਮਾਣ ਤੇ ਚੇਤਨਾ ਨੂੰ ਪ੍ਰਗਟਾਉਣ ਵਾਲੀਆਂ ਸ਼ਾਹਕਾਰ ਰਚਨਾਵਾਂ ਹੋ ਨਿਬੜੀਆਂ ।

ਪੰਜਾਬੀ ਕਹਾਣੀ ਵਿਚ ਤੀਜੀ ਪੀੜ੍ਹੀ ਦੇ ਨਕਸ਼ ਉੱਨੀਵੀਂ

ਸਦੀ ਦੇ ਸੱਤਵੇਂ ਦਹਾਕੇ ਵਿਚ ਉਦੋਂ ਉਭਰੇ ਜਦੋਂ ਅਜੀਤ ਕੌਰ, ਪ੍ਰੇਮ ਪ੍ਰਕਾਸ਼, ਵਰਿਆਮ ਸੰਧੂ ਆਦਿ ਸ਼ੁਧ ਰੂਪ ਵਿਚ ਪੂੰਜੀਵਾਦੀ ਸਰੋਕਾਰਾਂ ਨਾਲ ਵਾਬਸਤਾ ਜਟਿਲ ਸੰਰਚਨਾ ਵਾਲੀ ਕਹਾਣੀ ਲੈ ਕੇ ਪੰਜਾਬੀ ਕਹਾਣੀ ਵਿਚ ਪ੍ਰਵੇਸ਼ ਕੀਤੇ। ਅਜੀਤ ਕੌਰ ਨੇ ਗੁਲਬਾਨੋ, ਫਾਲਤੂ ਔਰਤ, ਸਾਵੀਆਂ ਚਿੜੀਆਂ, ਮੌਤ ਅਲੀ ਬਾਬੇ ਦੀ, ਨਾ ਮਾਰੋ ਨਾਲ ਔਰਤ ਦੀ ਮਾਨਵੀ ਹੋਂਦ ਦੀਆਂ ਆਪਣੀਆਂ ਨਿੱਜੀ ਅਕਾਂਖਿਆਵਾਂ ਤੇ ਹੋਣੀਆਂ ਦੇ ਜੀਵੰਤ ਪਸਾਰ ਨੂੰ ਤਰਕ ਦਿੱਤਾ । ਪ੍ਰੇਮ ਪ੍ਰਕਾਸ਼ (ਮੁਕਤੀ, ਸਵੇਤਾਂਬਰ ਨੇ ਕਿਹਾ ਸੀ, ਕੁਝ ਅਣਕਿਹਾ ਵੀ) ਨੇ ਆਧੁਨਿਕ ਯੁਗ ਦੇ ਮਹੱਤਵਕਾਂਖੀ ਲਘੂ ਮਨੁੱਖ ਦੀ ਐਡਵੈਂਚਰੀ ਫਿਤਰਤ ਦੇ ਗਾਲਪਨਿਕ ਚਿੱਤਰ ਉਲੀਕੇ। ਵਰਿਆਮ ਸੰਧੂ ਨੇ ਅੰਗ ਸੰਗ, ਭੱਜੀਆਂ ਬਾਹਾਂ ਨਾਲ ਪਰਿਵਾਰਕ, ਭਾਈਚਾਰਕ ਸਬੰਧਾਂ ਵਿਚ ਗਰਕਦੀ ਹੋਂਦ ਚੇਤਨਾ ਨੂੰ ਪੂੰਜੀਵਾਦੀ ਕੀਮਤਾਂ ਦੇ ਦਮਨਕਾਰੀ ਪ੍ਰਸੰਗ ਨਾਲ ਜੋੜ ਕੇ ਆਪਣੀ ਆਲਹਾ ਪ੍ਰਤੱਖਣ ਸਮਰੱਥਾ ਦਾ ਪ੍ਰਗਟਾਵਾ ਕੀਤਾ । ਗਤੀਸ਼ੀਲ ਯਥਾਰਥ ਦੇ ਬਾਹਰੀ ਤੇ ਆਂਤਰਿਕ ਵਿਵੇਕਾਂ ਨੂੰ ਇਕੋ ਵੇਲੇ ਪ੍ਰਤੱਖਣ ਪ੍ਰਗਟਾਉਣ ਦੀ ਇਸ ਕਲਾਤਮਕ ਸਮਰੱਥਾ ਇਸ ਦੌਰ ਵਿਚ ਕਹਾਣੀ ਦਾ ਮਾਪਦੰਡ ਬਣੀ । ਇਸ ਚੇਤਨਾ ਨੂੰ ਆਤਮਸਾਤ ਕਰਨ ਵਾਲਾ ਪੰਜਾਬੀ ਕਹਾਣੀਕਾਰਾਂ ਦਾ ਇਕ ਵੱਡਾ ਵਰਗ ਜਿਸ ਵਿਚ ਮੋਹਨ ਭੰਡਾਰੀ, ਗੁਰਬਚਨ ਭੁੱਲਰ, ਰਘਬੀਰ ਢੰਡ, ਸਾਧੂ, ਰਾਮ ਸਰੂਪ ਅਣਖੀ, ਜਸਵੰਤ ਸਿੰਘ ਵਿਰਦੀ, ਕਿਰਪਾਲ ਕਜ਼ਾਕ, ਗੁਰਪਾਲ ਲਿਟ, ਜਸਬੀਰ ਭੁੱਲਰ, ਜੋਗਿੰਦਰ ਕੈਰੋਂ, ਦਲਬੀਰ ਚੇਤਨ, ਬਲਦੇਵ ਸਿੰਘ, ਸੁਖਵੰਤ ਕੌਰ ਮਾਨ, ਗੁਰਦੇਵ ਰੁਪਾਣਾ, ਪ੍ਰੇਮ ਗੋਰਖੀ, ਅਤਰਜੀਤ, ਚੰਦਨ ਨੇਗੀ, ਗੁਰਮੇਲ ਮਡਾਹੜ ਆਦਿ ਦੇ ਨਾਂ ਵਰਣਨਯੋਗ ਹਨ, ਇਸ ਦੌਰ ਵਿਚ ਸਥਾਪਤ ਹੋਇਆ। ਇਸ ਪੀੜ੍ਹੀ ਦੇ ਹੱਥਾਂ ਵਿਚ ਪੰਜਾਬੀ ਕਹਾਣੀ ਨੇ ਵਿਸ਼ੇ ਪੱਖੋਂ ਅਥਾਹ ਵਿਸਥਾਰ ਨੂੰ ਛੋਹਿਆ । ਪੰਜਾਬ ਦੇ ਸ਼੍ਰੇਣੀ ਸਮਾਜ ਵਿਚ ਕਿਸੇ ਅਣਗੌਲੇ ਅਣਹੋਏ ਕਿਰਤੀ ਤੋਂ ਲੈ ਕੇ ਅਤਿ ਆਧੁਨਿਕ ਜੀਵਨ ਜਾਚ ਦੀ ਲਪੇਟ ਵਿਚ ਆਇਆ ਮਨੁੱਖ ਅੱਜ ਪੰਜਾਬੀ ਕਹਾਣੀ ਦੇ ਕਲੇਵਰ ਵਿਚ ਹੈ । ਆਧੁਨਿਕੀਕ੍ਰਿਤ ਸ਼ਹਿਰੀਕ੍ਰਿਤ ਸਮਾਜ ਵਿਚ ਪੂੰਜੀਵਾਦੀ ਦੌਰ ਦੇ ਦਬਾਵਾਂ ਦੇ ਅੰਦਰਲੇ ਤ੍ਰਾਸਦਿਕ ਹੁੰਗਾਰਿਆਂ ਨੂੰ ਝੇਲਦਾ, ਨਵੀਂ ਜੀਵਨ ਜਾਚ ਵਿਚ ਹੱਕਾਂ, ਫਰਜ਼ਾਂ, ਅਧਿਕਾਰਾਂ ਦੇ ਨਵੇਂ ਪ੍ਰਤਿਮਾਨਾਂ ਅਧੀਨ ਜ਼ਿੰਦਗੀ ਜਿਉਂਦਾ ਕਿਊਂਟਦਾ ਮਨੁੱਖ ਇਸ ਦੇ ਫੋਕਸ ਵਿਚ ਹੈ। ਇਸ ਦੌਰ ਦੀ ਪ੍ਰਾਪਤੀ, ਇਸ ਦੁਆਰਾ ਸਿਰਜਿਆ ਆਧੁਨਿਕ ਯੁਗ ਦਾ ਮਹੱਤਵਾਕਾਂਖੀ ਲਘੂ ਮਨੁੱਖ ਹੈ ਜਿਹੜਾ ਆਪਣੀਆਂ ਸਥਿਤੀਆਂ ਕਰ ਕੇ ਭਾਵੇਂ ਸਧਾਰਨ ਹੈ ਪਰ ਆਪਣੇ ਵਿਚਰਨ ਕਰ ਕੇ ਔਸਤ ਮਨੁੱਖ ਨਹੀਂ । ਕਹਾਣੀ ਦੀ ਜਟਿਲ ਸੰਰਚਨਾ ਅਤੇ ਖੁਲ੍ਹਾ ਅੰਤ ਇਸ ਦੌਰ ਦੀ ਕਹਾਣੀ ਦੀ ਪਛਾਣ ਬਣੀ ਹੈ।

ਸੰਨ 1990 ਤੋਂ ਬਾਅਦ ਪੰਜਾਬੀ ਕਹਾਣੀ ਵਿਚ ਇਕ ਨਵਾਂ ਪੋਚ ਜਿਸ ਵਿਚ ਜਸਵਿੰਦਰ ਸਿੰਘ, ਸਰਵਮੀਤ, ਬਲਜਿੰਦਰ ਨਸਰਾਲੀ, ਲਾਲ ਸਿੰਘ, ਮਹਿਮਾ ਸਿੰਘ, ਅਵਤਾਰ ਸਿੰਘ ਬਿਲਿੰਗ, ਜਿੰਦਰ, ਦੇਸ ਰਾਜ ਕਾਲੀ, ਅਮਨਪਾਲ ਸਾਰਾ, ਹਰਜੀਤ ਅਟਵਾਲ, ਬਲਦੇਵ ਧਾਲੀਵਾਲ, ਸ਼ਸ਼ੀ ਸਮੁੰਦਰਾ, ਵੀਨਾ ਵਰਮਾ ਆਦਿ ਦਾ ਨਾਂ ਵਰਣਨਯੋਗ ਹੈ, ਨਵੇਂ ਯਥਾਰਥ ਨਾਲ ਜੂਝਦਾ ਪੰਜਾਬੀ ਕਹਾਣੀ ਦੀਆਂ ਭਵਿੱਖਾਰਥੀ ਸੰਭਾਵਨਾਵਾਂ ਦੀ ਸੋਝੀ ਦੇ ਰਿਹਾ ਹੈ । ਇਨ੍ਹਾਂ ਦੀ ਸਾਹਿਤ ਸੰਵੇਦਨਾ ਦੀ ਪ੍ਰਾਪਤੀ ਇਹ ਹੈ ਕਿ ਇਨ੍ਹਾਂ ਦਾ ਬਿਰਤਾਂਤਕ ਮੂਡ ਮਨੁੱਖੀ ਗਿਆਨ ਵਿਗਿਆਨ ਦੀ ਸਮੁੱਚੀ ਪਰੰਪਰਾ ਦੀਆਂ ਅੰਤਰ ਸੋਝੀਆਂ ਤੋਂ ਪੂਰਾ ਪੂਰਾ ਫਾਇਦਾ ਉਠਾਉਂਦਾ ਹੈ ਪਰ ਵਿਭਿੰਨ ਸਿਸਟਮਾਂ ਸੰਜਮਾਂ ਦੀਆਂ ਕੁਝ ਅਤਿਤਾਵਾਂ ਤੇ ਕਠੋਰਤਾਵਾਂ ਨੂੰ ਉਲੰਘ ਸਕਣ ਦੇ ਸਮਰੱਥ ਹੈ । ਸਮੁੱਚੇ ਰੂਪ ਵਿਚ ਪੰਜਾਬੀ ਕਹਾਣੀ ਦੀ ਪ੍ਰਾਪਤੀ ਗੌਰਵਸ਼ੀਲ ਹੈ।

-ਡਾ. ਧਨਵੰਤ ਕੌਰ

**ਪੰਜਾਬੀ ਕਵਿਤਾ** : ਨਾਥ ਜੋਗੀਆਂ ਦਾ ਸਮਾਂ ਪੰਜਾਬੀ ਸਾਹਿਤ ਵਿਚ ਬਾਬਾ ਫ਼ਰੀਦ ਤੋਂ ਪਹਿਲਾਂ ਦਾ ਹੈ। ਪੰਜਾਬ ਵਿਚ ਰਚੇ ਸਾਹਿਤ ਦੇ ਕਾਵਿ ਵਿਚ ਪੰਜਾਬੀ ਦਾ ਅੰਸ਼ ਕਾਫ਼ੀ ਹੋਣ ਕਰ ਕੇ ਕਈ ਵਿਦਵਾਨ ਪੰਜਾਬੀ ਸਾਹਿਤ ਦਾ ਆਰੰਭ ਵੀ ਉਥੋਂ ਮਿੱਥਦੇ ਹਨ। ਇਸ ਤੋਂ ਬਿਨਾਂ ਗੁਰੂ ਨਾਨਕ ਦੇਵ ਤੋਂ ਪਹਿਲਾਂ ਹੋਰ ਜਿਸ ਪੰਜਾਬੀ ਕਾਵਿ ਨੂੰ ਮਹੱਤਵ ਦਿੱਤਾ ਜਾਂਦਾ ਹੈ, ਦੇਸ਼ ਵਿਚ ਇਹ ਨੌਂ ਲੋਕ ਵਾਰਾਂ ਵਿਸ਼ੇਸ਼ ਹਨ ਜ਼ਿਨ੍ਹਾਂ ਦੀਆਂ ਧੁਨੀਆਂ ਬਾਰੇ ਵੀ ਗੁਰੂ ਗ੍ਰੰਥ ਵਿਚ ਸੰਕੇਤ ਮਿਲਦਾ ਹੈ। ਇਹ ਵਾਰਾਂ ਯੋਧਿਆਂ ਤੇ ਨਾਇਕਾਂ ਦੀ ਉਸਤਤ ਵਿਚ ਭਟ ਗਾਉਂਦੇ ਸਨ। ਇਸ ਦਾ ਭਾਵ ਇਹ ਹੈ ਕਿ ਇਹ ਲੋਕ ਵਾਰਾਂ ਕਾਫ਼ੀ ਸਮਾਂ ਪਹਿਲਾਂ ਲਿਖੀਆਂ ਗਈਆਂ ਸਨ ਤੇ ਲੋਕਾਂ ਵਿਚ ਆਮ ਚਰਚਾ ਵਿਚ ਆ ਚੁੱਕੀਆਂ ਸਨ। ਇਨ੍ਹਾਂ ਵਾਰਾਂ ਦਾ ਭਾਵੇਂ ਪੂਰਾ ਪਾਠ ਨਹੀਂ ਮਿਲਦਾ ਪਰ ਕੁਝ ਵਾਰਾਂ ਦੀਆਂ ਟੁਕੜੀਆਂ ਪ੍ਰਾਪਤ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਵਾਰ ਦਾ ਰੂਪ ਉਦੋਂ ਕਾਫ਼ੀ ਪ੍ਰਫੁੱਲਤ ਹੋ ਚੁੱਕਾ ਸੀ। ਇਹ ਹੀ ਪੰਜਾਬੀ ਲੋਕਗੀਤ ਸਾਡੇ ਸਭਿਆਚਾਰ ਦੇ ਅੰਗ ਸੰਗ ਸਨ ਜ਼ਿਨ੍ਹਾਂ ਦੀ ਭਾਸ਼ਾ ਵਿਚ ਬਾਅਦ ਵਿਚ ਤਬਦੀਲੀਆਂ ਵਾਪਰਦੀਆਂ ਰਹੀਆਂ ਹਨ।

ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਸ਼ੇਖ ਬਾਬਾ ਫ਼ਰੀਦ ਸ਼ਕਰਗੰਜ (1175-1265) ਦਾ ਕਾਵਿ ਸਾਹਮਣੇ ਆਉਣ ਨਾਲ ਕੇਵਲ ਸੂਫ਼ੀ ਕਾਵਿ ਹੀ ਸਾਹਮਣੇ ਨਾ ਆਇਆ ਸਗੋਂ ਭਾਸ਼ਾ ਦਾ ਉਹ ਠੇਠ ਰੂਪ ਵੀ ਸਾਹਮਣੇ ਆਇਆ ਜਿਸ ਦਾ ਬਾਅਦ ਦੀ ਸੂਫ਼ੀ ਕਵਿਤਾ, ਕਿੱਸਾ ਕਵਿਤਾ ਵਿਚ ਵਿਕਾਸ ਹੋਇਆ। ਇਹ ਕਾਵਿ-ਸ਼ੈਲੀ ਅਗੇਰੇ ਆਧੁਨਿਕ ਕਾਲ ਦੀ ਕਵਿਤਾ ਵਿਚ ਵੀ ਆ ਕੇ ਪ੍ਰਭਾਵਤ ਹੁੰਦੀ ਤੇ ਲੋਕਾਂ ਨੂੰ ਆਪਣੇ ਨਾਲ ਜੋੜਦੀ ਹੈ।

ਇਸ ਤੋਂ ਬਾਅਦ ਪੰਜਾਬੀ ਕਵਿਤਾ ਦਾ ਵਿਕਾਸ ਭਗਤਾਂ ਦੀ ਬਾਣੀ ਰਾਹੀਂ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਇਸ ਦਾ ਪ੍ਰਮਾਣ ਹੈ। ਬਾਬਾ ਫ਼ਰੀਦ ਦੇ ਕਾਵਿ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋ ਕੇ ਬਾਣੀ ਦਾ ਦਰਜਾ ਪ੍ਰਾਪਤ ਹੋਇਆ। ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਭਗਤ ਨਾਮਦੇਵ ਆਦਿ ਨੇ ਕਾਵਿ ਦੀ ਉਹ ਭਾਸ਼ਾ ਤਿਆਰ ਕੀਤੀ ਜਿਸ ਦਾ ਗਲਪ ਅਜਿਹੀ ਸੰਤ-ਭਾਸ਼ਾ ਵਾਲਾ ਹੈ ਜਿਸ ਨੂੰ ਉਸ ਸਮੇਂ ਕੇਵਲ ਪੰਜਾਬ ਵਿਚ ਹੀ ਨਹੀਂ ਸਗੋਂ ਸਾਰੇ ਭਾਰਤ ਵਿੱਚ ਸਮਝਿਆ ਜਾ ਸਕਦਾ ਸੀ। ਇਹ ਬਾਬਾ ਫ਼ਰੀਦ ਵਾਲੀ ਠੇਠ ਕਾਵਿ-ਸ਼ੈਲੀ ਦੇ ਨਾਲ ਨਾਲ ਪੰਜਾਬੀ ਕਾਵਿ ਦੀ ਇਕ ਹੋਰ ਸ਼ੈਲੀ ਸਾਹਮਣੇ ਆ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਕਵਿਤਾ ਦੇ ਕਈ ਰੂਪਾਂ ਤੇ ਵਿਧਾਵਾਂ ਨੂੰ ਸਾਹਮਣੇ ਲਿਆਂਦਾ। ਅਲੰਕਾਰਾਂ, ਪ੍ਰਤੀਕਾਂ, ਬਿੰਬਾਂ ਦੇ ਅਥਾਹ ਜਗਤ ਨੂੰ ਪੇਸ਼ ਕੀਤਾ। ਅਧਿਆਤਮਕ ਤੇ ਰਹੱਸ ਦੀਆਂ

ਬੁਲੰਦੀਆਂ ਤੇ ਗਿਆਨ ਨੂੰ ਪੇਸ਼ ਕਰਨ ਦੇ ਨਾਲ ਜਾਗ੍ਰਿਤ ਮਨੁੱਖ ਦਾ ਇਕ ਨਵਾਂ ਸੰਕਲਪ ਸਾਹਮਣੇ ਲਿਆਂਦਾ ਜਿਸ ਨੇ ਪੰਜਾਬੀ ਸਾਹਿਤ ਤੇ ਸਭਿਆਚਾਰ ਦਾ ਸਰੂਪ ਹੀ ਬਦਲ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਮ ਗ੍ਰੰਥ ਵਿਚ ਬ੍ਰਜ ਭਾਸ਼ਾ ਦੀਆਂ ਰਚਨਾਵਾਂ ਦੇ ਨਾਲ ਨਾਲ ਚੰਡੀ ਦੀ ਵਾਰ ਵਰਗੀਆਂ ਪੰਜਾਬੀ ਦੀਆਂ ਰਚਨਾਵਾਂ ਸਾਹਮਣੇ ਆਈਆਂ ਜਿਨ੍ਹਾਂ ਨੇ ਵਾਰਾਂ ਦੇ ਉਸ ਸਰੂਪ ਨੂੰ ਬਦਲ ਦਿੱਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਹਮਣੇ ਆਈਆਂ ਸਨ। ਬੀਰ ਰਸੀ ਵਾਰ ਦੀ ਉੱਤਮ ਵੰਨਗੀ 'ਚੰਡੀ ਦੀ ਵਾਰ' ਵਿਚ ਦੇਖੀ ਜਾ ਸਕਦੀ ਹੈ।

ਮੱਧ ਕਾਲ ਦੀ ਪੰਜਾਬੀ ਕਵਿਤਾ ਵਿਚ ਸਮਾਨਾਂਤਰ ਤੌਰ ਤੇ ਕਈ ਕਿਸਮ ਦੀ ਕਵਿਤਾ ਲਿਖੀ ਜਾ ਰਹੀ ਸੀ। ਜੇ ਇਕ ਪਾਸੇ ਗੁਰਮਤਿ ਕਾਵਿ ਅਗੇਰੇ ਤੁਰ ਰਿਹਾ ਸੀ, ਸ਼ਕਤੀਸ਼ਾਲੀ ਕਾਵਿ ਸੀ ਤਾਂ ਉਸ ਦੇ ਨਾਲ ਹੀ ਬਾਬਾ ਫਰੀਦ ਤੋਂ ਪਿਛੋਂ ਸ਼ਾਹ ਹੁਸੈਨ, ਸ਼ਾਹ ਸ਼ਰਫ, ਸੁਲਤਾਨ ਬਾਹੂ, ਬੁਲ੍ਹੇ ਸ਼ਾਹ, ਅਲੀ ਹੈਦਰ ਤੇ ਗੁਲਾਮ ਫਰੀਦ ਵਰਗੇ ਸ਼ਕਤੀਸ਼ਾਲੀ ਸੂਫ਼ੀ ਕਵੀ ਸਾਹਮਣੇ ਆਏ। ਜੇ ਸ਼ਾਹ ਹੁਸੈਨ ਦੀ ਪ੍ਰਤੀਕ ਕਲਾ ਤੇ ਠੇਠ ਪੰਜਾਬੀ ਬਿੰਬਾਵਲੀ ਲੋਕ ਸਰਵਰ ਨੂੰ ਕੀਲ ਰਹੀ ਸੀ ਤਾਂ ਬੁੱਲ੍ਹੇ ਸ਼ਾਹ ਦਾ ਮੁੱਲਾਂ ਮੁਲਾਣਿਆਂ ਤੇ ਕੱਟੜਤਾ ਦੇ ਖਿਲਾਫ਼ ਵਿਦਰੋਹ ਕਾਫ਼ੀਆਂ ਦੀ ਇਕ ਨਵੀਂ ਪ੍ਰਗੀਤਕ ਸਮਰੱਥਾ ਨੂੰ ਪੇਸ਼ ਕਰ ਰਿਹਾ ਸੀ। ਇਸ਼ਕ ਮਜਾਜ਼ੀ ਤੇ ਇਸ਼ਕ ਹਕੀਕੀ ਦੀਆਂ ਹੱਦਾਂ ਮਿਟ ਗਈਆਂ ਸਨ। ਸੁਲਤਾਨ ਬਾਹੂ ਵਰਗਾ ਕਵੀ ਕੇਵਲ 'ਹੂ' ਦਾ ਆਵਾਜ਼ ਹੀ ਜ਼ਿੰਦਾ ਨਹੀਂ ਸੀ ਕਰ ਰਿਹਾ ਸਗੋਂ ਇਕ ਸਿਧਾਂਤਕ ਬੁਲੰਦੀ ਵਾਲੇ ਕਾਵਿ ਨੂੰ ਸਾਹਮਣੇ ਲਿਆ ਰਿਹਾ ਸੀ। ਗੁਲਾਮ ਫ਼ਰੀਦ ਨੇ ਮੁਲਤਾਨੀ ਰੰਗ ਵਾਲੀ ਪ੍ਰਗੀਤਕਤਾ ਨੂੰ ਕਾਫ਼ੀਆਂ ਦੇ ਅੰਗ ਸੰਗ ਕੀਤਾ।

ਮੱਧ ਕਾਲ ਦੀ ਪੰਜਾਬੀ ਕਵਿਤਾ ਦੀ ਇਹ ਸਮਾਨਾਂਤਰਤਾ ਇਸ ਕਰਕੇ ਵੀ ਸੀ ਕਿਉਂਕਿ ਨਾਲ ਨਾਲ ਹੀ ਕਿੱਸਾ ਲਹਿਰ ਦਾ ਉਦੈ ਹੋ ਗਿਆ ਸੀ। ਦਮੋਦਰ (1735-1784) ਨੇ 'ਹੀਰ ਰਾਂਝੇ' ਦੇ ਕਿੱਸੇ ਨੂੰ ਜਿਵੇਂ ਅਗਰਭੂਮੀ ਤੇ ਲਿਆਂਦਾ ਉਸ ਦੇ ਬਿਨਾਂ ਕਿੱਸਾ-ਲਹਿਰ ਦੇ ਕਾਵਿ ਨੂੰ ਸਮਝਿਆ ਹੀ ਨਹੀਂ ਜਾ ਸਕਦਾ। ਖਾਸ ਤੌਰ 'ਤੇ ਵਾਰਿਸ ਸ਼ਾਹ ਨੇ ਬੈਂਤਾਂ ਨੂੰ ਜਿਸ ਪੰਜਾਬੀ ਸਭਿਆਚਾਰਕ ਚੇਤਨਾ ਤੇ ਬ੍ਰਿਤਾਂਤ ਨਾਲ ਜੋੜਿਆ, ਉਸ ਨੇ ਵਾਰਿਸ ਸ਼ਾਹ ਦੇ ਕਾਵਿ ਨੂੰ ਪੰਜਾਬੀਆਂ ਦੇ ਅਵਚੇਤਨ ਦਾ ਹਿੱਸਾ ਬਣਾ ਦਿੱਤਾ ਤੇ ਵਾਰਿਸ ਇਸ ਲਹਿਰ ਦਾ ਪ੍ਰਮੁੱਖ ਕਵੀ ਬਣ ਗਿਆ। ਇਸ ਤਰ੍ਹਾਂ ਹੀ ਪੀਲੂ ਦਾ 'ਮਿਰਜ਼ਾ ਸਾਹਿਬਾਂ', ਹਾਸ਼ਮ ਦਾ ਕਿੱਸਾ 'ਸੱਸੀ-ਪੁੰਨੂ', ~~ਕਾਦਰ ਯਾਰ ਦਾ 'ਪੂਰਨ ਭਗਤ'~~, ਫਜ਼ਲ ਸ਼ਾਹ ਦਾ ਕਿੱਸਾ 'ਸੋਹਣੀ ਮਹੀਵਾਲ' ਨੇ ਕੇਵਲ ਉਨ੍ਹਾਂ ਪ੍ਰੇਮ-ਕਹਾਣੀਆਂ ਨੂੰ ਹੀ ਅਗਰਭੂਮੀ ਤੇ ਨਾ ਲਿਆਂਦਾ ਸਗੋਂ ਆਪਣੇ ਕਾਵਿ ਦੀ ਸਾਹਿਤਕ-ਦ੍ਰਿਸ਼ਟੀ ਤੋਂ ਵੀ ਛਾਪ ਕਾਇਮ ਕਰ ਦਿੱਤੀ। ਹੋਰ ਬਹੁਤ ਸਾਰੇ ਕਿੱਸਾਕਾਰਾਂ ਨੇ ਇਨ੍ਹਾਂ ਦੇ ਕਾਵਿ ਦੇ ਨੇੜੇ ਤੇੜੇ ਵਿਚਰਣ ਦਾ ਯਤਨ ਕਰਦੇ ਹਨ।

ਇਸ ਸਮਾਨਾਂਤਰ ਵਿਚਰਦੇ ਕਾਵਿ ਵਿਚ ਹੀ ਕੁਝ ਕਵੀਆਂ ਦਾ ਜ਼ਿਕਰ ਬਹੁਤ ਜ਼ਰੂਰੀ ਹੈ। ਉਦਾਹਰਣ ਦੇ ਤੌਰ ਤੇ ਭਾਈ ਗੁਰਦਾਸ (1558-1637 ਈ.) ਉਸ ਦੀਆਂ ਰਚੀਆਂ 39 ਵਾਰਾਂ ਨੂੰ ਵੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਆਖਿਆ ਗਿਆ। ਇਹ ਵਾਰਾਂ, ਵਾਰ ਦੀ ਇਕ ਵੱਖਰੀ ਵਿਧਾ ਨੂੰ ਸਾਹਮਣੇ ਲਿਆਂਦੀਆਂ ਹਨ । ਇਨ੍ਹਾਂ ਵਿਚ ਨਾਇਕ ਦੀ ਉਸਤਤ ਦੀ ਵਿਧੀ ਦੇ ਨਾਲ ਨਾਲ ਗੁਰਬਾਣੀ ਦੇ ਸਿਧਾਂਤਾਂ ਦੀ ਵਿਸ਼ਲੇਸ਼ਣ ਵਿਧੀ ਨੂੰ ਅਪਣਾਇਆ ਗਿਆ ਹੈ। ਭਾਸ਼ਾ ਵਿਸ਼ਲੇਸ਼ਣ ਹੋਰ ਸਰਲ ਹੋ ਜਾਂਦਾ ਹੈ।

ਨਜਾਬਤ ਦੀ 'ਨਾਦਰ ਸ਼ਾਹ ਦੀ ਵਾਰ' ਵੀ ਮੱਧਕਾਲ ਦੇ ਕਾਵਿ ਵਿਚ ਆਪਣੇ ਬੀਰ ਰਸੀ ਰੰਗ ਅਤੇ ਆਪਣੀ ਵਿਧੀ ਕਰਕੇ ਵਿਲੱਖਣਤਾ ਪ੍ਰਾਪਤ ਕਰਦੀ ਹੈ। ਉਸ ਨੇ ਨਾਦਰਸ਼ਾਹ ਦੇ ਹਮਲੇ ਅਤੇ ਵਾਪਰੀ ਤ੍ਰਾਸਦੀ ਦਾ ਬਿਆਨ ਬਹੁਤ ਪ੍ਰਭਾਵਸ਼ਾਲੀ ਢੰਗ ਨਾਲ ਸਾਹਮਣੇ ਲਿਆਂਦਾ ਅਤੇ ਅਜਿਹੇ ਮੱਧਕਾਲੀ ਬੀਰ ਕਾਵਿ ਦਾ ਪ੍ਰਭਾਵ ਅਜੋਕੇ ਰਚੀਆਂ ਗਈਆਂ ਵਾਰਾਂ ਉੱਤੇ ਵੀ ਪਿਆ।

ਇਉਂ ਮੱਧਕਾਲ ਮੁੱਖ ਤੌਰ 'ਤੇ ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਕਵਿਤਾ ਦੇ ਵਿਕਾਸ ਦਾ ਕਾਲ ਹੈ।

ਪੰਜਾਬੀ ਸਾਹਿਤ ਦੇ ਆਧੁਨਿਕ ਕਾਲ ਦਾ ਆਰੰਭ 1850 ਈ. ਤੋਂ ਹੁੰਦਾ ਹੈ ਜਦੋਂ ਪੰਜਾਬ ਅੰਗਰੇਜ਼ਾਂ ਦਾ ਗੁਲਾਮ ਬਣ ਗਿਆ ਤੇ ਪੰਜਾਬ ਦੇ ਇਤਿਹਾਸ ਵਿਚ ਕੁਝ ਅਜਿਹੀਆਂ ਤਬਦੀਲੀਆਂ ਵਾਪਰਣੀਆਂ ਸ਼ੁਰੂ ਹੋਈਆਂ ਜਿਨ੍ਹਾਂ ਦਾ ਪ੍ਰਭਾਵ ਪੰਜਾਬ ਦੇ ਸਮਾਜ, ਸਭਿਆਚਾਰ, ਰਾਜਨੀਤੀ ਅਤੇ ਸਾਹਿਤ ਉਤੇ ਬਹੁਤ ਡੂੰਘਾ ਪਿਆ। ਥੋੜ੍ਹੇ ਸਮੇਂ ਵਿਚ ਹੀ ਪੰਜਾਬ ਵਿਚ ਰਾਸ਼ਟਰੀ, ਸਮਾਜ ਸੁਧਾਰਕ ਤੇ ਧਾਰਮਿਕ ਲਹਿਰਾਂ ਸਾਹਮਣੇ ਆਈਆਂ ਤੇ ਇਸ ਨਵੇਂ ਮਾਹੌਲ ਦਾ ਪੰਜਾਬੀ ਕਵਿਤਾ ਉੱਤੇ ਵੀ ਲਗਾਤਾਰ ਪ੍ਰਭਾਵ ਨਜ਼ਰ ਆਇਆ।

ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਜੋ ਵਿਵਚ ਨਜ਼ਰ ਆਉਂਦਾ ਹੈ ਉਸ ਦਾ ਵਿਸ਼ੇਸ਼ ਸ਼ਾਇਰ ਸ਼ਾਹ ਮੁਹੰਮਦ ਨੂੰ ਨਿਸ਼ਚਤ ਕੀਤਾ ਜਾ ਸਕਦਾ ਹੈ। ਉਸ ਨੂੰ ਦੋ ਰਚਨਾਵਾਂ ਦਾ ਰਚੈਤਾ ਆਖਿਆ ਜਾਂਦਾ ਹੈ- 'ਸੱਸੀ ਪੁੰਨੂੰ' ਅਤੇ 'ਅੰਗਰੇਜ਼ਾਂ ਤੇ ਸਿੰਘਾਂ ਦੀ ਲੜਾਈ' ਜਿਸ ਨੂੰ ਵਿਧਾ ਦੀ ਦ੍ਰਿਸ਼ਟੀ ਵਿਚ ਜੰਗਨਾਮਾ ਦਾ ਨਾਂ ਵੀ ਦਿੱਤਾ ਗਿਆ ਹੈ। ਸੱਸੀ ਪੁੰਨੂੰ ਦੀ ਸ਼ੈਲੀ ਤੋਂ ਜਾਪਦਾ ਹੈ ਕਿ ਇਸ ਦੀ ਰਚਨਾ ਸ਼ਾਹ ਮੁਹੰਮਦ ਨੇ ਆਪਣੇ ਪਹਿਲੇ ਸਮੇਂ ਵਿਚ ਕੀਤੀ ਜਦੋਂ ਹਾਸ਼ਮ ਦੇ ਕਿੱਸੇ 'ਸੱਸੀ ਪੁੰਨੂੰ' ਦਾ ਵੀ ਚਰਚਾ ਹੋਵੇਗਾ। ਸ਼ਾਹ ਮੁਹੰਮਦ ਨੇ ਇਸ ਨੂੰ ਸੀਹਰਫੀ ਦੇ ਰੂਪ ਵਿਚ ਲਿਖਿਆ :

ਅਲਫ ਉਠ ਵੇਖੀਂ, ਮਾਏ ਮੇਰੀਏ ਨੀ;
ਇਹ ਬਲੋਚ ਨਾਹੀਂ ਕੋਈ ਚੋਰ ਮਾਏ,
ਮੇਰੇ ਨੇਹੁੰ ਦੀ ਸਾਰ ਨਾ ਜਾਣੀਓ ਨੇ,
ਪੁੰਨੂ ਬੰਨ੍ਹ ਖੜਿਆ ਨਾਲ ਜ਼ੋਰ ਮਾਏ।
ਵਾਹਿਦ ਜਾਨ ਸੱਸੀ, ਉਹੋ ਲੁੱਟ ਲੀਤੀ,
ਹੋਰ ਵੱਸਦਾ ਸ਼ਹਿਰ ਭੰਬੋਰ ਮਾਏ।
ਸ਼ਾਹ ਮੁਹੰਮਦਾ ਪਈ ਪੁਕਾਰਨੀ ਹਾਂ,
ਪੁੰਨੂੰ ਬਾਝ ਨਾ ਆਸਰਾ ਹੋਰ ਮਾਏ।

ਸ਼ਾਹ ਮੁਹੰਮਦ ਦੀ ਇਹ ਰਚਨਾ ਪੂਰੀ ਪ੍ਰਾਪਤ ਨਹੀਂ, ਇਸੇ ਲਈ ਉਸ ਦੇ ਜੰਗਨਾਮੇ ਬਾਰੇ ਹੀ ਵਧੇਰੇ ਚਰਚਾ ਹੁੰਦੀ ਹੈ। ਇਹੀ ਉਸ ਦੀ ਪ੍ਰੌਢ ਰਚਨਾ ਹੈ ਇਸ ਦੀ ਰਚਨਾ ਅਨੁਮਾਨ ਹੈ ਉਸ ਨੇ 1850 ਈ. ਤੋਂ ਪਿਛੋਂ ਕੀਤੀ। ਸ਼ਾਹ ਮੁਹੰਮਦ ਦਾ ਦਿਹਾਂਤ 1863 ਈ. ਵਿਚ ਹੋਇਆ ਤੇ ਜਦੋਂ ਉਸ ਨੇ ਜੰਗਨਾਮੇ ਦੀ ਰਚਨਾ ਕੀਤੀ ਉਦੋਂ ਪੰਜਾਬ ਵਿਚ ਅੰਗਰੇਜ਼ਾਂ ਦੀਆਂ ਛਾਉਣੀਆਂ ਸਥਾਪਤ ਹੋ ਚੁੱਕੀਆਂ ਸਨ। ਰਾਜ ਪ੍ਰਬੰਧ ਸਾਹਮਣੇ ਆ ਚੁੱਕਾ ਸੀ।

ਅਗਲੇ ਪੋਚ ਫਿਰੰਗੀ ਦੀ ਛਾਉਣੀ ਦੇਖ ਕੇ ਗੱਲਾਂ ਕਰਦੇ ਨਜ਼ਰ ਆਉਂਦੇ ਸਨ। ਕੁਝ ਸੱਤਰਾਂ ਇਹ ਸੰਕੇਤ ਦਿੰਦੀਆਂ ਹਨ :

1. ਨਿੱਕੇ ਪੋਚ ਹੁਣ ਬੰਨ ਕੇ ਕਰਨ ਗੱਲਾਂ,
   ਅਸਾਂ ਡਿੱਠੀ ਫਿਰੰਗੀ ਦੀ ਛਾਵਣੀ ਜੀ।
2. ਇਕ ਰੋਜ਼ ਵਡਾਲੇ ਦੇ ਵਿਚ ਬੈਠੇ,
   ਚਲੀ ਆਨ ਫਿਰੰਗੀ ਦੀ ਬਾਤ ਆਈ।
3. ਉਹਦੇ ਨਾਲ ਨਾ ਬੈਠ ਕੇ ਗੱਲ ਕਰਨੀ,
   ਖੁਦੀ ਆਪਣੀ ਨਾਲ ਮਹਾਸਤਾ ਈ,
   ਸ਼ਾਹ ਮੁਹੰਮਦਾ ਦੌਲਤਾਂ ਜਮ੍ਹਾਂ ਕਰਦਾ,
   ਸ਼ਾਹੂਕਾਰ ਦਾ ਜਿਵੇਂ ਗੁਮਾਸ਼ਤਾ ਈ।

ਇਹ ਸੰਕੇਤ ਸਪੱਸ਼ਟ ਕਰਦੇ ਹਨ ਕਿ ਸ਼ਾਹ ਮੁਹੰਮਦ ਇਸ ਰਚਨਾ ਨੂੰ ਲਗਭਗ 1850 ਈ. ਤੋਂ ਬਾਅਦ ਲਿਖ ਰਿਹਾ ਹੈ ਤੇ ਇਹ ਰਚਨਾ ਡੂੰਘੇ ਰੂਪ ਵਿਚ ਪੰਜਾਬ-ਸਰੋਕਾਰ ਦੀ ਰਚਨਾ ਹੈ ਜਿਸ ਵਿਚ ਇਤਿਹਾਸ, ਰਾਜਨੀਤੀ ਨਾਲ ਜੁੜੀ ਉਸ ਦੌਰ ਦੀ ਤ੍ਰਾਸਦੀ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ ਤੇ ਇਉਂ ਆਧੁਨਿਕ ਕਾਲ ਦੀ ਪੰਜਾਬੀ ਕਵਿਤਾ ਦੇ ਆਰੰਭ ਵਿਚ ਇਹ ਰਚਨਾ ਰਾਜਨੀਤਕ-ਸਭਿਆਚਾਰਕ ਚੇਤਨਾ ਵਾਲੀ ਕਵਿਤਾ ਨੂੰ ਇਕ ਪਰਵਿਰਤੀ ਦੇ ਤੌਰ ਤੇ ਪਰਵਾਹਤ ਕਰ ਦਿੰਦੀ ਹੈ। ਇਹ ਕਵਿਤਾ ਅਜੇ ਤਕ ਪੰਜਾਬੀਆਂ ਨੂੰ ਹਲੂਣਦੀ ਤੇ ਕਰੁਣਾ ਨੂੰ ਜਗਾਉਂਦੀ ਹੈ ਕਿਉਂਕਿ ਇਸ ਕਾਵਿ ਦੀਆਂ ਜੜ੍ਹਾਂ ਪੰਜਾਬੀ ਅਵਚੇਤਨ ਤੱਕ ਬਣਦੀਆਂ ਹਨ। ਇਸ ਅਵਚੇਤਨ ਨਾਲ ਹੀ ਗੁਰੂ ਨਾਨਕ ਰਚਿਤ 'ਬਾਬਰਵਾਣੀ' ਬੁੱਲ੍ਹੇ ਸ਼ਾਹ ਦਾ ਕੱਟੜਤਾ ਵਿਰੁੱਧ ਵਿਦਰੋਹ, ਇਸ਼ਕ ਦੀ ਹੂਕ ਅਤੇ ਵਾਰਸ ਦੀ ਕਵਿਤਾ ਦਾ ਸੰਸਾਰ ਜੁੜੇ ਹੋਏ ਹਨ।

ਸ਼ਾਹ ਮੁਹੰਮਦ ਦੀ ਇਸ ਆਵਾਜ਼ ਦੇ ਨਾਲ-ਨਾਲ ਆਧੁਨਿਕ ਕਾਲ ਦੀ ਪੰਜਾਬੀ ਕਵਿਤਾ ਵਿਚ ਹੋਰ ਸਮਾਨਾਂਤਰ ਆਵਾਜ਼ਾਂ ਉਭਰੀਆਂ। ਸੰਨ 1850 ਤੋਂ 1900 ਤਕ ਦੇ ਪੰਜਾਹ ਸਾਲਾਂ ਦੇ ਸਮੇਂ ਨੂੰ ਸੰਕ੍ਰਾਂਤੀ, ਪਰਿਵਰਤਨ ਜਾਂ ਜਾਗ੍ਰਤੀ ਕਾਲ ਦਾ ਨਾਂ ਦਿੱਤਾ ਗਿਆ ਹੈ ਤੇ ਇਸ ਸਮੇਂ ਉਹ ਕਾਵਿ ਵੀ ਜਾਰੀ ਰਹਿੰਦਾ ਹੈ ਜਿਸ ਦੀਆਂ ਸਿਖਰਾਂ ਪਿਛਲੇ ਦੌਰ ਵਿਚ ਕਿੱਸਾ ਤੇ ਸੂਫ਼ੀ ਲਹਿਰ ਵਿਚ ਛੋਹੀਆਂ ਗਈਆਂ ਸਨ। ਇਸ ਸਮੇਂ ਵਿਚ ਮੁਹੰਮਦ ਬਖ਼ਸ਼ ਦਾ 'ਸੈਫੁਲ ਮਲੂਕ'; ਮੁਹੰਮਦ ਬੂਟਾ ਗੁਜਰਾਤੀ ਦਾ 'ਪੰਜਗੰਜ' ਤੇ ਮਿਰਜ਼ਾ ਸਾਹਿਬਾਂ; ਭਗਵਾਨ ਸਿੰਘ ਦੇ ਕਿੱਸੇ ਹੀਰ, ਮਿਰਜ਼ਾ ਸਾਹਿਬਾਂ ਤੇ ਸੋਹਣੀ ਮਹੀਵਾਲ; ਕਿਸ਼ਨ ਸਿੰਘ ਆਰਿਫ਼ ਦੇ ਕਿੱਸਿਆਂ ਵਿਚੋਂ ਹੀਰ; ਗੁਲਾਮ ਰਸੂਲ ਦੀਆਂ ਸੀਹਰਫ਼ੀਆ ਚਰਚਾ ਵਿਚ ਆਉਂਦੀਆਂ ਹਨ। ਇਸ ਸਮੇਂ ਦੇ ਵਧੇਰੇ ਕਵੀ ਭਾਵੇਂ ਭਾਸ਼ਾ ਅਤੇ ਸ਼ੈਲੀ ਦੇ ਮਾਹਿਰ ਹਨ। ਕਈ ਕਿਸਮ ਦੇ ਅਲੰਕਾਰਕ ਜੌਹਰ ਦਿਖਾਉਂਦੇ ਹਨ। ਸਦਾਚਾਰਕ ਉਪਦੇਸ਼ ਸੰਚਾਰਦੇ ਹਨ ਪਰ ਇਹ ਕਿੱਸਾ ਕਾਵਿ ਦੀ ਬੁਲੰਦੀ ਦਾ ਨਹੀਂ, ਢਲਦਾ ਸਮਾਂ ਹੈ। ਇਸ ਕਾਵਿ ਦੇ ਪ੍ਰਤਿਮਾਨਾਂ ਦੀਆਂ ਸਿਖਰਾਂ ਪਹਿਲਾਂ ਸਾਹਮਣੇ ਆ ਚੁੱਕੀਆਂ ਸਨ ਤੇ ਉਂਝ ਵੀ ਇਤਿਹਾਸਕ ਤੇ ਸਭਿਆਚਾਰਕ ਤੌਰ 'ਤੇ ਉਹ ਪਰਿਵਰਤਨ ਵਾਪਰ ਰਹੇ ਸਨ ਜਿਨ੍ਹਾਂ ਦਾ ਪ੍ਰਭਾਵ ਸਾਹਿਤ ਦੀ ਵੱਥ ਅਤੇ ਵਿਚਾਰਧਾਰਾ ਉਤੇ ਪੈ ਰਿਹਾ ਸੀ। ਇਹ ਨਵੀਆਂ ਸੰਭਾਵਨਾਵਾਂ ਦਾ ਸਮਾਂ ਸੀ।

ਇਸ ਸਮੇਂ ਵਿਚ ਈਸਾਈ ਮਿਸ਼ਨਰੀ ਲਹਿਰ, ਕੂਕਾ ਲਹਿਰ ਤੇ ਸਿੰਘ ਸਭਾ ਲਹਿਰ ਦੇ ਪ੍ਰਭਾਵ ਸਾਹਿਤ ਵਿਚ ਉਭਰਨੇ ਸ਼ੁਰੂ ਹੋ ਗਏ ਸਨ। ਈਸਾਈ ਮਿਸ਼ਨਰੀ ਲਹਿਰ ਦੇ ਪ੍ਰਭਾਵ ਥੱਲੇ ਟਹਿਲ ਸਿੰਘ ਦੀ ਰਚਨਾ 'ਸੱਤ ਸਵਾਮੀ', 'ਨਿਹਕਲੰਕ ਔਤਾਰ', 'ਪ੍ਰਭੂ ਯਿਸੂ ਮਸੀਹ ਦਾ ਜਸ' ਵਰਗੀਆਂ ਰਚਨਾਵਾਂ ਜਿਨ੍ਹਾਂ ਵਿਚ ਪੰਜਾਬੀ-ਕਾਵਿ ਦੀ ਪਰੰਪਰਾ ਨੂੰ ਆਧਾਰ ਬਣਾ ਕੇ ਯਿਸੂ ਮਸੀਹ ਦਾ ਜੱਸ ਗਾਇਆ ਗਿਆ ਸੀ। ਕੂਕਾ ਲਹਿਰ ਦੇ ਪ੍ਰਭਾਵ ਥੱਲੇ ਬਾਅਦ ਵਿਚ ਬਾਬਾ ਚੰਦਾ ਸਿੰਘ ਦਾ ਬਾਰਾਂਮਾਹ ਸਾਹਮਣੇ ਆਇਆ ਪਰ ਸਭ ਤੋਂ ਵੱਧ ਪ੍ਰਭਾਵ ਸਿੰਘ ਸਭਾ ਲਹਿਰ ਦਾ ਪਿਆ ਕਿਉਂਕਿ ਪੰਜਾਬ ਦਾ ਰਾਜ ਗੁਆ ਕੇ ਸਿੱਖ ਜਾਂ ਪੰਜਾਬੀ ਜਿਸ ਮਾਨਸਿਕ ਖ਼ਲਾਅ ਨੂੰ ਮਹਿਸੂਸ ਕਰ ਰਹੇ ਸਨ ਉਸ ਨਾਲ ਉਨ੍ਹਾਂ ਨੂੰ ਧਰਮ ਦੀ ਦ੍ਰਿਸ਼ਟੀ ਤੋਂ ਆਪਣੀ ਆਭਾ ਤੇ ਵਿਰਸਾ ਵੀ ਉਤੇਜਿਤ ਕਰ ਰਿਹਾ ਸੀ। ਇਸ ਵਿਚੋਂ ਹੀ ਭਾਈ ਵੀਰ ਸਿੰਘ ਦੇ ਕਾਵਿ ਦਾ ਉਦੈ ਹੋਇਆ ਤੇ 1900 ਈ. ਤੋਂ ਪਿੱਛੋਂ ਦੇ ਕਾਵਿ ਵਿਚ ਸਭ ਤੋਂ ਪਹਿਲਾਂ ਉਸ ਦਾ ਮਹਾਂਕਾਵਿ 'ਰਾਣਾ ਸੂਰਤ ਸਿੰਘ' ਇਕ ਇਤਿਹਾਸਕ ਬਿੰਦੂ ਨੂੰ ਸਾਹਮਣੇ ਲਿਆਉਂਦਾ ਹੈ। ਇਹ ਰਚਨਾ ਕਿੱਸੇ ਦੇ ਰੂਪਾਕਾਰ ਦੀ ਥਾਂ ਪਹਿਲੀ ਵਾਰ ਮਹਾਂਕਾਵਿ ਦੇ ਰੂਪਾਕਾਰ ਨੂੰ ਪੰਜਾਬੀ ਵਿਚ ਪ੍ਰਪੱਕ ਰੂਪ ਵਿਚ ਸਥਾਪਤ ਕਰਦੀ ਹੈ। ਭਾਰਤੀ ਕਾਵਿ-ਸ਼ਾਸਤਰ ਵਿਚ ਮਹਾਂਕਾਵਿ ਦੇ ਕੁਝ ਨਿਯਮ ਬਣੇ ਹੋਏ ਸਨ, ਇਹ ਮਹਾਂਕਾਵਿ ਉਨ੍ਹਾਂ ਨਿਯਮਾਂ ਦੀ ਥਾਂ ਸੰਰਚਨਾ ਦੇ ਮੁਤਾਬਕ ਆਪਣੇ ਨਿਯਮ ਸਿਰਜਦਾ ਹੈ। ਰਾਣਾ ਸੂਰਤ ਸਿੰਘ ਨਾਇਕ ਦਾ ਆਰੰਭ ਵਿਚ ਹੀ ਦੇਹਾਂਤ ਹੋ ਚੁੱਕਾ ਹੈ, ਰਾਣੀ ਰਾਜ ਕੌਰ ਉਸ ਦੀ ਸਮਾਧ ਉੱਤੇ ਵਿਰਲਾਪ ਕਰ ਰਹੀ ਹੈ ਤੇ ਉਸ ਦੇ ਵਿਯੋਗ ਵਿਚ ਤੜਪਦੀ ਹੈ, ਉਸ ਨੂੰ ਰੂਹਾਨੀ ਤੌਰ ਉੱਤੇ ਪ੍ਰਾਪਤ ਕਰਨ ਦੇ ਆਹਰ ਕਰਦੀ ਸਤਿਸੰਗ ਵਿਚ ਜਾ ਕੇ ਸਚਖੰਡ ਦੀ ਅਵਸਥਾ ਪ੍ਰਾਪਤ ਕਰਦੀ ਹੈ ਅਤੇ ਪਾਰਗਾਮੀ ਰੂਪ ਵਿਚ ਪਤੀ ਨਾਲ ਲੀਨ ਹੋ ਜਾਂਦੀ ਹੈ। ਇਸ ਸਮੇਂ ਤਕ ਦਾਂਤੇ ਦੇ ਮਹਾਂਕਾਵਿ 'ਡੀਵਾਈਨ ਕਾਮਿਡੀ' ਦੀ ਚਰਚਾ ਹੋ ਚੁੱਕੀ ਸੀ ਤੇ ਕੁਝ ਕੁ ਭਾਗ ਉਰਦੂ ਵਿਚ ਅਨੁਵਾਦ ਵੀ ਕੀਤਾ ਗਿਆ ਸੀ। ਭਾਈ ਵੀਰ ਸਿੰਘ ਉਸ ਕਿਸਮ ਦੇ ਵਿਜ਼ਨ ਨੂੰ ਆਪਣੇ ਰਹੱਸਵਾਦ ਵਿਚ ਓਤਪੋਤ ਕਰਨ ਦਾ ਯਤਨ ਕਰਦਾ ਹੈ। ਇਹ ਰਚਨਾ ਦੂਜੀ ਪਰਤ ਦੇ ਪੰਜਾਬੀਆਂ ਦੇ ਉਸ ਖ਼ਲਾਅ ਤੇ ਤਲਾਸ਼ ਦਾ ਪ੍ਰਤੀਕ ਵੀ ਬਣ ਜਾਂਦੀ ਹੈ ਜਿਸ ਵਿਚੋਂ ਉਹ ਲੰਘ ਰਹੇ ਸਨ ਤੇ ਇਉਂ ਇਸ ਰਚਨਾ ਦਾ ਅਸਿੱਧੇ ਤੌਰ ਤੇ ਇਕ ਰਾਜਸੀ-ਅਰਥ ਵੀ ਬਣ ਜਾਂਦਾ ਹੈ।

ਭਾਈ ਵੀਰ ਸਿੰਘ ਦੀ ਕਵਿਤਾ ਨੇ ਇਕ ਲੰਮਾ ਸਮਾਂ ਉਸ ਅਧਿਆਤਮਕ ਤੇ ਰਹੱਸਵਾਦੀ ਪ੍ਰਵਿਰਤੀ ਦੇ ਪਾਸਾਰ ਨੂੰ ਸਾਹਮਣੇ ਲਿਆਂਦਾ ਜਿਸ ਵਿਚ ਗੁਰਮਤਿ ਪ੍ਰੇਰਣਾ ਸਰੋਤ ਹੈ, ਰਹੱਸਵਾਦੀ ਦ੍ਰਿਸ਼ਟੀ ਨਾਲ ਪ੍ਰਕਿਰਤੀ ਦੀ ਵਿਸਤ੍ਰਿਤ ਬਿੰਬਾਵਲੀ ਹੈ। 'ਕਸ਼ਮੀਰ'ਇਸ ਦਾ ਮੂਲ ਪ੍ਰਤੀਕ ਹੈ, ਉਸ ਦੇ ਚਸ਼ਮੇ, ਉਸ ਦਾ ਰੂਪ ਤੇ ਉਸ ਦੇ ਦ੍ਰਿਸ਼ :-

ਵੈਰੀਨਾਗ ਤੇਰਾ ਪਹਿਲਾ ਝਲਕਾ,
ਜਦ ਅੱਖੀਆਂ ਵਿਚ ਵਜਦਾ।
ਕੁਦਰਤ ਦੇ ਕਾਦਰ ਦਾ ਜਲਵਾ
ਲੈ ਲੈਂਦਾ ਇਕ ਸਿਜਦਾ।

ਭਾਈ ਵੀਰ ਸਿੰਘ 'ਕੰਬਦੀ ਕਲਾਈ' ਦੇ ਧਾਰਮਿਕ ਕਾਵਿ, 'ਮਟਕ ਹੁਲਾਰੇ', 'ਬਿਜਲੀਆਂ ਦੇ ਹਾਰ' ਆਦਿ ਦੇ ਪ੍ਰਕਿਰਤੀ ਤੇ ਰਹੱਸਵਾਦੀ ਕਾਵਿ ਵਿਚੋਂ ਲੰਘਦਾ ਜਦੋਂ 'ਮੇਰੇ ਸਾਈਆਂ ਜੀਓ' (1953) ਤਕ ਪਹੁੰਚਦਾ ਹੈ ਤਾਂ ਉਦੋਂ ਤਕ ਕਵਿਤਾ ਦੇ ਦ੍ਰਿਸ਼ ਬਦਲ ਚੁੱਕੇ ਸਨ। ਪ੍ਰੋ. ਪੂਰਨ ਸਿੰਘ, ਰਾਬਿੰਦਰ ਨਾਥ ਠਾਕੁਰ ਤੇ

ਹੋਰ ਕਵੀਆਂ ਦਾ ਕਾਵਿ ਉਦੈ ਹੋ ਕੇ ਚਰਚਾ ਦਾ ਕਾਰਨ ਬਣ ਚੁੱਕਾ ਸੀ। 'ਮੇਰੇ ਸਾਈਆਂ ਜੀਓ' ਦੀ ਕਾਵਿ-ਸੰਰਚਨਾ ਦੇ ਅਵਚੇਤਨ ਤੇ ਕਿਤੇ ਨਾ ਕਿਤੇ ਅਜਿਹੇ ਕਾਵਿ ਦੀ ਵੀ ਛਾਪ ਹੈ।

ਭਾਈ ਵੀਰ ਸਿੰਘ ਦੇ ਅਜਿਹੇ ਕਾਵਿ ਵਿਕਾਸ ਦੇ ਨਾਲ ਨਾਲ ਪੰਜਾਬੀ ਕਾਵਿ ਰੂਪ ਦੀ ਦ੍ਰਿਸ਼ਟੀ ਤੋਂ ਵੀ ਅਗੇਰੇ ਤੁਰਿਆ। ਉਸ ਨੇ ਲੰਮੀ ਕਵਿਤਾ ਦੇ ਨਾਲ-ਨਾਲ ਛੋਟੀ ਕਵਿਤਾ ਦੇ ਰੂਪ ਨੂੰ ਪ੍ਰਪੱਕ ਕੀਤਾ। ਰੁਬਾਈ ਤੇ ਗ਼ਜ਼ਲ ਨੂੰ ਪੰਜਾਬੀ ਵਿਚ ਪੰਜਾਬੀ ਰੰਗ ਵਿਚ ਸਵੀਕ੍ਰਿਤੀ ਦਿੱਤੀ।

ਭਾਈ ਵੀਰ ਸਿੰਘ ਦੇ ਨਾਲ-ਨਾਲ ਆਧੁਨਿਕ ਕਾਲ ਦੀ ਪੰਜਾਬੀ ਕਵਿਤਾ ਸਮਾਨਾਂਤਰ ਰੂਪ ਵਿਚ ਬੜੀ ਤੇਜ਼ੀ ਨਾਲ ਵਿਕਸਤ ਹੋਣੀ ਸ਼ੁਰੂ ਹੋਈ। ਕਈ ਕਵੀ ਭਾਈ ਵੀਰ ਸਿੰਘ ਤੋਂ ਪ੍ਰੇਰਨਾ ਪ੍ਰਾਪਤ ਕਰ ਕੇ ਸਾਹਮਣੇ ਆਏ ਪਰ ਉਨ੍ਹਾਂ ਦੀ ਕਾਵਿ ਸੰਰਚਨਾ ਭਾਈ ਵੀਰ ਸਿੰਘ ਦੀ ਕਵਿਤਾ ਤੋਂ ਭਿੰਨ ਰੂਪ ਵਿਚ ਵਿਗਸਦੀ ਹੈ। ਅਜਿਹਾ ਵੀਹਵੀਂ ਸਦੀ ਦਾ ਪ੍ਰਮੁੱਖ ਪੰਜਾਬੀ ਕਵੀ ਪ੍ਰੋ. ਪੂਰਨ ਸਿੰਘ ਹੈ। ਪੂਰਨ ਸਿੰਘ ਨੇ 'ਖੁੱਲ੍ਹੇ ਮੈਦਾਨ' ਵਿਚ ਪੰਜਾਬੀ ਸਭਿਆਚਾਰ ਤੇ ਸਿੱਖ-ਪਰੰਪਰਾ ਨੂੰ ਪੁਨਰ ਪ੍ਰਕਾਸ਼ਿਤ ਕੀਤਾ। 'ਪੰਜਾਬ ਨਾ ਹਿੰਦੂ ਨਾ ਮੁਸਲਮਾਨ, ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਮ ਤੇ' ਦੇ ਨਾਲ ਨਾਲ ਉਸ ਲਈ ਸਾਰੇ ਪੰਜਾਬੀ ਰਾਂਝੇ ਦੇ ਨਿੱਕੇ ਵੱਡੇ ਭਰਾ ਹਨ। ਰਾਂਝਾ ਵੀ ਗੁਰੂ ਦਾ ਸਿੱਖ ਹੈ। ਉਹ ਸੋਹਣੀ ਨੂੰ ਕੌਮੀ ਨਿਸ਼ਾਨ ਬਣਿਆ ਵੇਖਣਾ ਚਾਹੁੰਦਾ ਹੈ। ਉਹ ਪੰਜਾਬੀ ਸਭਿਆਚਾਰ ਦੇ ਰੂਪ ਨੂੰ ਤਲਾਸ਼ਦਾ ਹੈ। ਜੇ ਪਹਿਲਾ ਕਾਵਿ-ਸੰਗ੍ਰਹਿ 'ਖੁੱਲ੍ਹੇ ਮੈਦਾਨ' ਇਸ ਪੰਜਾਬੀਅਤ ਨੂੰ ਉਤਸ਼ਾਹ ਨਾਲ ਪੇਸ਼ ਕਰਦਾ ਹੈ ਤਾਂ ਦੂਜਾ ਕਾਵਿ-ਸੰਗ੍ਰਹਿ 'ਖੁੱਲ੍ਹੇ ਘੁੰਡ' ਜੋ ਇਕ ਪਾਸੇ ਨਿਤਸ਼ੇ ਦੇ ਫਲਸਫੇ ਨਾਲ ਵਾਦ-ਵਿਵਾਦ ਰਚਾਉਂਦਾ ਹੈ ਤਾਂ ਦੂਜੇ ਪਾਸੇ ਇਨਕਲਾਬ ਦੀ ਖੁਦੀ ਤੇ ਵੇਦਾਂਤ ਦੀ ਸੀਮਾ ਵੀ ਤਲਾਸ਼ਦਾ ਹੈ। ਸਿੱਖ ਦੇ ਸੰਕਲਪ ਨੂੰ ਪੇਸ਼ ਕਰਦਾ ਧਿਆਨੀ ਬੁੱਧ-ਮੱਤ ਦੀ ਚੇਤਨਾ ਵਿਚੋਂ ਲੰਘਦਾ ਹੈ। ਤੀਜੇ ਕਾਵਿ-ਸੰਗ੍ਰਹਿ 'ਖੁੱਲ੍ਹੇ ਅਸਮਾਨੀ ਰੰਗ' ਵਿਚ ਜਪਾਨ ਦਾ ਹਾਇਕੂ ਉਸ ਦੀ ਸ਼ੈਲੀ ਵਿਚ ਘੁਲਿਆ ਮਿਲਿਆ ਹੋਇਆ ਹੈ। ਬਾਰ ਦੇ ਪ੍ਰਕਿਰਤੀ ਦੇ ਰੰਗ ਘੁਲੇ ਹੋਏ ਹਨ। ਪੂਰਨ ਸਿੰਘ ਸਾਰੇ ਬ੍ਰਹਿਮੰਡ ਤੇ ਪ੍ਰਕਿਰਤੀ ਨੂੰ ਇਕੋ ਵਾਰ ਆਪਣੀਆਂ ਬਾਹਾਂ ਵਿਚ ਲੈਣਾ ਚਾਹੁੰਦਾ ਹੈ। ਭਾਵੇਂ ਪੂਰਨ ਸਿੰਘ ਆਪਣੀ ਖੁੱਲ੍ਹੀ ਕਵਿਤਾ ਜਾਂ ਸੈਲਾਨੀ ਛੰਦ ਦਾ ਸੁਭਾ ਤੇ ਵਿਧੀ ਦਾ ਸੈਕੂਲਰ ਅਮਰੀਕਨ ਕਵੀ ਵਾਲਟ ਵਿਟਮੈਨ ਤੋਂ ਲੈਂਦਾ ਹੈ ਪਰ ਇਕ ਓਰੀਐਂਟਲਿਸਟ ਕਾਵਿ ਸੰਕਲਪ ਬਣਾਉਂਦਾ ਹੈ। ਸਮਕਾਲੀ ਪਦਾਰਥਵਾਦੀ ਸੰਸਕ੍ਰਿਤੀ ਨੂੰ ਰੱਦ ਕਰਦਿਆਂ ਉਹ ਖੁੱਲ੍ਹ-ਡੁੱਲ੍ਹ ਵਾਲੇ ਪੁਰਾਣੇ ਪੰਜਾਬ ਨੂੰ ਹਾਕਾਂ ਮਾਰਦਾ ਹੈ :-

ਆ ਪੰਜਾਬ-ਪਿਆਰ ਤੂੰ ਮੁੜ ਆ,  
ਆ ਸਿੱਖ ਪੰਜਾਬ ਤੂੰ ਘਰ ਆ,  
ਤੇਰੇ ਤੂਤ ਦਿਸਣ ਮੁੜ ਸਾਵੇ,  
ਮੁੜ ਆਵਣ ਬੂਟਿਆਂ ਨਾਲ ਤੇਰੀਆਂ ਦੋਸਤੀਆਂ,  
ਤੇਰੇ ਪਿਪਲਾਂ ਹੇਠ ਹੋਣ ਮੁੜ ਮੇਲੇ,  
ਤੇਰੇ ਅੰਬਾਂ ਤੇ ਪੀਂਘਾਂ ਉਲਰਦੀਆਂ।  
ਕੁੜੀਆਂ ਨੱਢੇ ਮੁੜ ਖੇਡਣ ਅਲੱਗ ਹੋ ਕੇ  
ਰਲ ਮਿਲ ਉਨ੍ਹਾਂ ਚੰਨੇ ਦੀਆਂ ਚਾਨਣੀਆਂ,  
ਕਿੱਕਲੀਆਂ ਪਾਣ ਰਲ ਮਿਲ ਕੇ, ਖੇਡਣ ਛੁਪਣ-ਲੁਕੀਆਂ।

ਪੂਰਨ ਸਿੰਘ ਦਾ ਮੂਲ ਚਿਹਨ ਖੁੱਲ੍ਹ ਹੈ, ਅਰਥਾਤ ਆਜ਼ਾਦੀ। ਉਹ ਗੁਲਾਮੀ ਦਾ ਵਿਰੋਧੀ ਹੈ। ਇਉਂ ਉਸ ਦਾ ਖੁੱਲ੍ਹ ਦਾ ਇਹ ਚਿਹਨ ਇਕ ਰਾਜਨੀਤਕ ਅਰਥ ਵੀ ਧਾਰਨ ਕਰ ਲੈਂਦਾ ਹੈ। ਪੂਰਨ ਸਿੰਘ ਦੀ ਪੰਜਾਬੀ ਸਰੋਕਾਰ ਦੀ ਕਵਿਤਾ ਪੰਜਾਬੀ ਕਵਿਤਾ ਦੀ ਆਰਥਕ ਪ੍ਰਵਿਰਤੀ ਨੂੰ ਸਾਹਮਣੇ ਲੈ ਆਉਂਦੀ ਹੈ ਤੇ ਇਸੇ ਦੌਰ ਵਿਚ ਧਨੀ ਰਾਮ ਚਾਤ੍ਰਿਕ ਇਸੇ ਪ੍ਰਵਿਰਤੀ ਕਰਕੇ ਚਰਚਾ ਦਾ ਕਾਰਨ ਬਣਦਾ ਹੈ। ਇਸ ਕਾਵਿ ਦਾ ਉਸ ਆਵਾਜ਼ ਨਾਲ ਇਕ ਪੁਲ ਵੀ ਸਥਾਪਤ ਹੋ ਜਾਂਦਾ ਹੈ ਜੋ ਸ਼ਾਹ ਮੁਹੰਮਦ ਵਿਚ ਉਦੈ ਹੋਈ ਸੀ । ਉਹ ਉਸ ਠੇਠ ਕਾਵਿ-ਸ਼ੈਲੀ ਨੂੰ ਅੱਗੇ ਤੋਰਦਾ ਹੈ ਜਿਸ ਦਾ ਉਦੈ ਪੀਲੂ, ਸ਼ਾਹ ਹੁਸੈਨ, ਬੁਲ੍ਹੇ ਸ਼ਾਹ, ਕਾਦਰਯਾਰ ਵਿਚ ਹੋਇਆ ਸੀ। ਉਸ ਨੇ ਰਾਧਾ ਸੰਦੇਸ਼, ਸੀਤਾ ਸੰਦੇਸ਼ ਆਦਿ ਸ਼ੈਲੀ ਦੀਆਂ ਕਵਿਤਾਵਾਂ ਲਿਖ ਕੇ ਸਾਂਝੇ ਪੰਜਾਬੀ ਸਭਿਆਚਾਰ ਦੀ ਗੱਲ ਸਮੁੱਚੇ ਸਭਿਆਚਾਰ ਦੇ ਪ੍ਰਸੰਗ ਵਿਚ ਕੀਤੀ। ਉਸ ਦੀ ਕਵਿਤਾ ਲੋਕ ਜੀਵਨ, ਲੋਕ ਸ਼ੈਲੀ, ਲੋਕ ਸਭਿਆਚਾਰ ਦੇ ਯਥਾਰਥ ਨਾਲ ਇਕਮਿਕ ਹੋ ਜਾਂਦੀ ਹੈ :-

ਤੂੜੀ ਤੰਦ ਸਾਂਭ, ਹਾੜੀ ਵੇਚ ਵੱਟ ਕੇ,  
ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕੱਟ ਕੇ।  
ਮੀਹਾਂ ਦੀ ਉਡੀਕ ਤੇ ਸਿਆੜ ਕੱਢ ਕੇ,  
ਮਾਲ ਢਾਂਡਾ ਸਾਂਭਣੇ ਨੂੰ ਚੂਹੜਾ ਛੱਡ ਕੇ,  
ਪੱਗ ਝੱਗਾ ਚਾਦਰਾ ਨਵੇਂ ਸਿਵਾਇ ਕੇ,  
ਸੰਮਾਂ ਵਾਲੀ ਡਾਂਗ ਉੱਤੇ ਤੇਲ ਲਾਇਕੇ,  
ਕੱਛੇ ਮਾਰ ਵੰਝਲੀ ਅਨੰਦ ਛਾ ਗਿਆ,  
ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।

ਇਹ ਸਾਰਥਕ ਕਾਵਿ-ਸ਼ੈਲੀ, ਚਾਤ੍ਰਿਕ ਦੀ 'ਕੇਸਰ ਕਿਆਰੀ' 'ਚੰਦਨ ਵਾੜੀ' ਜਾਂ 'ਸੂਫ਼ੀਖਾਨਾ' ਵਿਚ ਹੀ ਵਿਕਸਤ ਨਹੀਂ ਹੁੰਦੀ ਸਗੋਂ ਲਾਲਾ ਕਿਰਪਾ ਸਾਗਰ (ਲਖਸ਼ਮੀ ਦੇਵੀ, ਮਨ ਤਰੰਗ) ਤੇ ਹੋਰ ਕਵੀਆਂ ਵਿਚ ਵਿਸਤ੍ਰਿਤ ਰੂਪ ਵਿਚ ਪਰਵਾਹਤ ਹੁੰਦੀ ਹੈ। ਉਸ ਸਮੇਂ ਸਮਾਜਕ ਤੇ ਰਾਜਸੀ ਲਹਿਰਾਂ ਨਾਲ ਜੁੜਿਆ ਕਾਵਿ ਤੇ ਕਵੀ-ਦਰਬਾਰਾਂ ਦੀ ਜੋ ਪਰੰਪਰਾ ਸਾਹਮਣੇ ਆਈ ਹੈ ਉਸ ਨੇ ਇਸੇ ਠੇਠ ਭਾਸ਼ਾ ਨੂੰ ਅਪਣਾਇਆ। ਪੰਜਾਬ ਦੇ ਵਿਰਸੇ ਦੇ ਬਿੰਬਾਂ ਦੀ ਆਭਾ ਨੂੰ ਪੇਸ਼ ਕੀਤਾ। ਜਲ੍ਹਿਆਂ ਵਾਲੇ ਬਾਗ ਦੀ ਤ੍ਰਾਸਦੀ ਨੇ ਸਾਰੇ ਦੇਸ਼ ਨੂੰ ਹਿਲਾਇਆ। ਕਿਸਾਨ ਲਹਿਰ, ਬੱਬਰਾਂ ਦੀਆਂ ਸਰਗਰਮੀਆਂ, ਅਕਾਲੀ ਲਹਿਰ, ਗਦਰ ਲਹਿਰ, ਭਗਤ ਸਿੰਘ ਦੀਆਂ ਸਰਗਰਮੀਆਂ ਆਦਿ ਨੇ ਚੇਤਨਾ ਦਾ ਇਕ ਨਵਾਂ ਮਾਹੌਲ ਕਾਇਮ ਕੀਤਾ। ਇਸ ਰਾਜਸੀ ਕਵਿਤਾ ਦਾ ਸਟੇਜਾਂ ਤੇ ਆਜ਼ਾਦੀ ਲਹਿਰ ਦੇ ਸਿਰੇ ਚੜ੍ਹਣ ਤਕ ਵਾਹਵਾ ਪਹਿਰਾ ਰਿਹਾ। ਮੌਲਾ ਬਖਸ਼ ਕੁਸ਼ਤਾ, ਹੀਰਾ ਸਿੰਘ ਦਰਦ, ਗੁਰਮੁਖ ਸਿੰਘ ਮੁਸਾਫ਼ਿਰ, ਫੀਰੋਜ਼ਦੀਨ ਸ਼ਰਫ, ਵਿਧਾਤਾ ਸਿੰਘ ਤੀਰ, ਅਵਤਾਰ ਸਿੰਘ ਆਜ਼ਾਦ, ਉਸਤਾਦ ਦਮਨ, ਮਨਸ਼ਾ ਸਿੰਘ ਦੁਖੀ ਤੇ ਹੋਰ ਬਹੁਤ ਸਾਰੇ ਕਵੀਆਂ ਦੀ ਕਵਿਤਾ ਲੋਕਾਂ ਵਿਚ ਮਕਬੂਲ ਰਹੀ। ਪੰਜਾਬੀ ਦੀ ਇਸ ਕਵਿਤਾ ਦੀ ਸੁੰਦਰਤਾ ਇਸ ਗੱਲ ਵਿਚ ਹੈ ਕਿ ਇਸ ਦੀ ਸਾਹਿਤਕ-ਯੋਗਤਾ ਵੀ ਪ੍ਰਭਾਵਤ ਕਰਦੀ ਹੈ। ਕਈ ਸ਼ਾਇਰ ਉਸਤਾਦ ਸ਼ਾਇਰਾਂ ਦੀ ਪਰੰਪਰਾ ਨਾਲ ਸਬੰਧਤ ਹਨ।

ਸੰਨ 1900 ਤੋਂ ਪਿੱਛੋਂ ਦੀ ਕਵਿਤਾ ਵਿਚ ਉਹ ਪੰਜਾਬੀ ਕਵਿਤਾ ਵੀ ਨਾਲੋ ਨਾਲ ਤੁਰ ਰਹੀ ਸੀ ਜਿਸ ਦਾ ਸੁਭਾਅ ਪਰੰਪਰਕ ਕਵਿਤਾ ਨਾਲ ਵਧੇਰੇ ਮਿਲਦਾ ਸੀ ਜਿਸ ਵਿਚ ਕਿੱਸਾ

ਲਹਿਰ ਜਾਂ ਪ੍ਰੇਰਕ, ਧਾਰਮਕ ਤੇ ਸਦਾਚਾਰਕ ਕਵਿਤਾ ਵਾਲੀ ਵਿਧੀ ਨੂੰ ਸਾਹਮਣੇ ਰੱਖਿਆ ਗਿਆ ਸੀ, ਜਿਵੇਂ ਕਾਲੀਦਾਸ ਗੁਜਰਾਂਵਾਲੀਆ, ਦੌਲਤ ਰਾਮ, ਕਰਤਾਰ ਸਿੰਘ ਕਲਾਸਵਾਲੀਆ, ਸਾਧੂ ਦਯਾ ਸਿੰਘ, ਹਦਾਇਤੁੱਲਾ, ਕਿਸ਼ੋਰ ਚੰਦ, ਰਜਬ ਅਲੀ ਆਦਿ ਦੀ ਕਵਿਤਾ। ਇਸ ਦੌਰ ਦੀ ਕਵਿਤਾ ਵਿਚ ਫਿਰ ਵਧੇਰੇ ਚਰਚਾ ਉਦੋਂ ਉਭਰਦੀ ਹੈ ਜਦੋਂ ਪ੍ਰੋ. ਮੋਹਨ ਸਿੰਘ ਦਾ ਕਾਵਿ-ਪ੍ਰਸੰਗ 'ਸਾਵੇ ਪੱਤਰ' (1936) ਤੇ ਡਾ. ਦੀਵਾਨ ਸਿੰਘ ਕਾਲੇਪਾਣੀ ਦਾ ਕਾਵਿ-ਸੰਗ੍ਰਹਿ 'ਵਗਦੇ ਪਾਣੀ' ਸਾਹਮਣੇ ਆਉਂਦੇ ਹਨ। ਡਾ. ਦੀਵਾਨ ਸਿੰਘ ਕਾਲੇਪਾਣੀ ਦੇ ਸ਼ੰਕਾਵਾਦੀ ਕਾਵਿ ਨੇ ਉਸ ਪੈਰਾਡਾਈਮ ਨੂੰ ਬਦਲ ਦਿੱਤਾ ਜੋ ਅਧਿਆਤਮਕ ਤੇ ਰਹੱਸਵਾਦੀ ਕਾਵਿ ਨੇ ਬਣਾਇਆ। ਉਸ ਦੀ ਕਵਿਤਾ ਵਿਚ ਮਨੁੱਖ ਰੱਬ ਕੋਲ ਨਹੀਂ, ਰੱਬ ਮਨੁੱਖ ਕੋਲ ਆਉਂਦਾ ਹੈ, ਯਥਾਰਥ ਵੱਲ ਹੋਰ ਅਗੇਰੇ ਪੈਰ ਪੁੱਟਣ ਵਿਚ ਇਹ ਕਵਿਤਾ ਸਹਾਇਕ ਹੁੰਦੀ ਹੈ। ਸੰਸਾਰ ਵਿਚ ਝੁੱਲ ਰਹੀ ਇਕ ਨਵੀਂ ਹਨੇਰੀ ਦੀ ਕਵੀ ਗੱਲ ਕਰਦਾ ਹੈ। ਕਵਿਤਾ ਦਾ ਅੰਦਾਜ਼ ਬੌਧਿਕ ਤੇ ਤਰਕ ਵਾਲਾ ਹੋ ਜਾਂਦਾ ਹੈ।

ਇਨ੍ਹਾਂ ਪ੍ਰਵਿਰਤੀਆਂ ਦੀ ਕਵਿਤਾ ਦੇ ਸਾਮਾਨਾਂਤਰ ਮੋਹਨ ਸਿੰਘ ਦੀ ਰੁਮਾਂਟਿਕ ਕਵਿਤਾ ਦਾ ਉਦੈ ਹੋਇਆ। ਇਸ ਰੁਮਾਂਟਿਕ ਕਵਿਤਾ ਦੇ ਕੋਲ ਤਿੰਨ ਸਰੋਤ ਸਨ। ਇਕ ਪਾਸੇ ਉਰਦੂ ਫ਼ਾਰਸੀ ਦੀ ਰੋਮਾਨੀ ਕਵਿਤਾ, ਦੂਜੇ ਪਾਸੇ ਬਲੇਕ, ਵਰਡਜ਼ਵਰਥ, ਸ਼ੈਲੇ, ਕੀਟਸ, ਬਰਾਊਨਿੰਗ ਦੀ ਰੁਮਾਂਟਿਕ ਪਰੰਪਰਾ ਤੇ ਤੀਜਾ ਪੰਜਾਬੀ ਦੀ ਰੋਮਾਨੀ ਕਵਿਤਾ ਦੀ ਪਰੰਪਰਾ, ਜਿਸ ਬਾਰੇ ਮੋਹਨ ਸਿੰਘ ਨੇ 'ਕੱਚਸੱਚ' ਵਿਚ ਜਾ ਕੇ ਆਖਿਆ :—

ਮੰਨਿਆ ਇਸ਼ਕ ਦਾ ਅਸਾਂ ਦਾ ਵਲੀ ਵਖਰਾ
ਅਤੇ ਨਾ ਹੀ ਪੈਗੰਬਰ ਕਹਾਣ ਵਾਲਾ।
ਏਨਾ ਥੋੜ੍ਹਾ ਏ ਹੋ ਗਿਆ ਇਸ਼ਕ ਸਦਕਾ,
ਵਾਰਿਸ ਸ਼ਾਹ ਦੇ ਰੰਗ ਵਿਚ ਗਾਣ ਵਾਲਾ!

ਇਉਂ ਮੋਹਨ ਸਿੰਘ ਇਸ ਦੌਰ ਦਾ ਪ੍ਰਤੀਨਿਧ ਰੋਮਾਨੀ ਕਵੀ ਬਣਿਆ। 1935-36 ਵਿਚ ਸਾਹਮਣੇ ਆਈ ਪ੍ਰਗਤੀਸ਼ੀਲ ਲਹਿਰ ਤੇ ਮਾਰਕਸਵਾਦੀ ਪ੍ਰਭਾਵਾਂ ਨੇ ਉਸ ਨੂੰ ਬਾਅਦ ਵਿਚ ਪ੍ਰਗਤੀਵਾਦੀ ਕਵੀ ਦੇ ਤੌਰ ਤੇ ਸਥਾਪਤ ਕੀਤਾ ਪਰ ਅੰਤ ਤਕ ਉਸ ਦੀ ਕਾਵਿ ਪ੍ਰਵਿਰਤੀ ਨੂੰ ਰੋਮਾਨੀ-ਪ੍ਰਗਤੀਵਾਦ ਦਾ ਨਾਂ ਦਿੱਤਾ ਗਿਆ।

ਸੰਨ 1947 ਦੀ ਵੰਡ ਤੱਕ ਸਮਾਨਾਂਤਰ ਰੂਪ ਵਿਚ ਜਿਸ ਪੰਜਾਬੀ ਕਵਿਤਾ ਜਾਂ ਜਿਨ੍ਹਾਂ ਪ੍ਰਵਿਰਤੀਆਂ ਦਾ ਵਿਕਾਸ ਹੋਇਆ, ਉਨ੍ਹਾਂ ਵਿਚ ਪ੍ਰੀਤਮ ਸਿੰਘ ਸਫ਼ੀਰ ਦੀ 'ਕੱਤਕ ਕੂੰਜਾਂ' (1941) ਨੇ ਪ੍ਰਗਤੀਵਾਦ-ਅਧਿਆਤਮਵਾਦ-ਰੋਮਾਂਸਵਾਦ ਨੂੰ ਸੰਯੁਕਤ ਕਰਨ ਦਾ ਯਤਨ ਕੀਤਾ। ਇਸ ਦਾ ਇਕ ਬੌਧਿਕ ਤਰਕ ਵੀ ਕਾਇਮ ਕੀਤਾ ਪਰ ਬਾਅਦ ਵਿਚ ਸਫ਼ੀਰ ਦਾ ਕਾਵਿ ਰਹੱਸਵਾਦ ਵੱਲ ਰੁਚਿਤ ਹੁੰਦਾ ਗਿਆ ਜਿਸ ਨੂੰ ਆਲੋਚਕਾਂ ਨੇ ਬੌਧਿਕ ਅਤੇ ਨਵ-ਰਹੱਸਵਾਦ ਦਾ ਨਾਂ ਦਿੱਤਾ।

ਸੰਨ 1947 ਦੇ ਪਹਿਲਾਂ ਦੇ ਕਾਵਿ ਵਿਚ ਅੰਮ੍ਰਿਤਾ ਪ੍ਰੀਤਮ ਨੇ ਆਪਣੀ ਕਵਿਤਾ ਦੀ ਮੋਹਨ ਸਿੰਘ ਤੇ ਹੋਰ ਕਵੀਆਂ ਤੋਂ ਇਕ ਵੱਖਰੀ ਪਹਿਚਾਣ ਬਣਾਉਣੀ ਸ਼ੁਰੂ ਕਰ ਦਿੱਤੀ ਸੀ। 'ਪੱਥਰ ਗੀਟੇ' (1946) ਵਿਚ ਇਸ ਨਾਰੀਵਾਦੀ-ਪਹਿਚਾਣ ਨੂੰ ਖਾਸ ਤੌਰ ਤੇ ਦੇਖਿਆ ਜਾ ਸਕਦਾ ਹੈ।

ਪ੍ਰਗਤੀਸ਼ੀਲ ਲਹਿਰ ਦੇ ਪਹਿਲੇ ਦੌਰ ਵਿਚ ਕੁਝ ਕਾਰਨਾਂ ਕਰਕੇ ਮੋਹਨ ਸਿੰਘ ਦਾ ਨਾਂ ਸਭ ਤੋਂ ਵਧੇਰੇ ਉਭਰਿਆ, ਇਸ ਲਈ ਕਈ ਹੋਰ ਕਵੀਆਂ ਨੂੰ ਉਸ ਬਿੰਬ ਜਾਂ ਉਸ ਦੇ ਪ੍ਰਭਾਵਾਂ ਦੇ ਅੰਤਰਗਤ ਹੀ ਰੱਖ ਲਿਆ ਗਿਆ ਪਰ ਇਹ ਗੱਲ ਵਧੇਰੇ ਠੀਕ ਨਹੀਂ ਲੱਗਦੀ। ਪ੍ਰਗਤੀਸ਼ੀਲ ਕਵਿਤਾ ਵਿਚੋਂ ਹੀ ਬਾਵਾ ਬਲਵੰਤ ਦੀ ਕਵਿਤਾ ਨੂੰ ਸੁਤੰਤਰ ਤੌਰ ਤੇ ਸਥਾਪਤ ਹੁੰਦਾ ਵੇਖਦੇ ਹਾਂ। ਵੰਡ ਤੋਂ ਪਹਿਲਾਂ ਉਸ ਦੇ ਤਿੰਨ ਕਾਵਿ-ਸੰਗ੍ਰਹਿ ਮਹਾਂਨਾਚ (1941), ਅਮਰਗੀਤ (1942) ਤੇ ਜੁਆਲਾਮੁਖੀ (1943) ਸਾਹਮਣੇ ਆ ਚੁੱਕੇ ਸਨ ਤੇ ਉਹ ਟ੍ਰਾਟਸਕੀਵਾਦੀ ਹੋ ਕੇ ਆਪਣੇ ਆਪ ਨੂੰ ਮਾਰਕਸਵਾਦੀਆਂ ਵਿਚ ਹੀ ਵਖਰਿਆ ਰਿਹਾ ਸੀ। ਉਸ ਦੀ ਕਵਿਤਾ ਟ੍ਰਾਟਸਕੀ (ਜਵਾਲਾਮੁਖੀ) ਵਿਚ ਟ੍ਰਾਟਸਕੀ ਨੂੰ ਸ਼ਰਧਾਂਜਲੀ ਇਨ੍ਹਾਂ ਸ਼ਬਦਾਂ ਰਾਹੀਂ ਦਿੱਤੀ ਗਈ ਸੀ :-

ਤੂੰ ਬੇਦਾਰ ਜੀਵਨ, ਤੂੰ ਪੂਰਨ ਆਜ਼ਾਦੀ,
ਤੂੰ ਖੁਦਦਾਰ, ਤੂੰ ਬੇਧੜਕ ਆਸ਼ਾਵਾਦੀ,
ਤੂੰ ਜੰਗਾਂ ਦੀ ਹਿਕ ਮੌਤ ਹੈ ਮੌਤ ਖਾ ਕੇ,
ਤੂੰ ਹੋ ਕਾਸ਼ ਪੈਦਾ ਮੇਰੇ ਦੇਸ ਆ ਕੇ।

ਸੰਨ 1947 ਤੋਂ ਪਿਛੋਂ ਪੰਜਾਬੀ ਵਿਚ ਜੋ ਕਵਿਤਾ ਸਾਹਮਣੇ ਆਈ, ਉਸ ਵਿਚ ਇਕ ਪਾਸੇ ਉਨ੍ਹਾਂ ਪ੍ਰਵਿਰਤੀਆਂ ਦਾ ਵਿਕਾਸ ਹੋਇਆ ਜੋ ਉਪਰੋਕਤ ਕਵਿਤਾ ਵਿਚ ਨਜ਼ਰ ਆਈਆਂ ਸਨ ਤੇ ਦੂਜੇ ਪਾਸੇ ਵੱਡੀਆਂ ਸਮਾਜਕ, ਇਤਿਹਾਸਕ ਤੇ ਰਾਜਨੀਤਕ ਤਬਦੀਲੀਆਂ ਵਾਪਰੀਆਂ ਜਿਨ੍ਹਾਂ ਦਾ ਅਸਰ ਸਾਹਿਤ ਉਤੇ ਵੀ ਪਿਆ। ਜਿਥੇ ਆਜ਼ਾਦੀ ਤੋਂ ਪਿਛੋਂ ਅਸੀਂ ਨਵੇਂ ਸਮਾਜਕ ਪ੍ਰਬੰਧਾਂ ਦੀ ਤਲਾਸ਼ ਵਿਚ ਸੀ, ਸਮਾਜਵਾਦੀ ਦੇਸ਼ਾਂ ਦੀਆਂ ਕੁਝ ਸਮਾਜਕ ਤੇ ਵਿਗਿਆਨਕ ਜਿੱਤਾਂ ਵੀ ਸਾਹਮਣੇ ਆ ਰਹੀਆਂ ਸਨ। ਸੰਨ 1949 ਵਿਚ ਚੀਨ ਦਾ ਇਨਕਲਾਬ ਸਾਹਮਣੇ ਆਇਆ ਸੀ। ਇਸ ਦਾ ਮੋਹਨ ਸਿੰਘ ਦੇ ਕਾਵਿ-ਸੰਗ੍ਰਹਿ 'ਕੱਚਸੱਚ' ਤੇ ਸਿੱਧਾ ਪ੍ਰਭਾਵ ਸੀ। ਸਾਡੇ ਦੇਸ਼ ਵਿਚ ਕਮਿਊਨਿਸਟ ਲਹਿਰ ਦੇ ਇਨਕਲਾਬੀ ਰੁਝਾਨਾਂ ਦਾ ਪਿਆਰਾ ਸਿੰਘ ਸਹਿਰਾਈ ਤੇ ਹੋਰਨਾਂ ਕਵੀਆਂ ਉੱਤੇ ਪ੍ਰਭਾਵ ਸੀ। ਇਉਂ ਇਕ ਪਾਸੇ ਰੂਸ ਪੁਲਾੜੀ ਜਿੱਤਾਂ, ਕਿਸਾਨ ਲਹਿਰ ਦਾ ਮੋਹਨ ਸਿੰਘ ਦੀ ਆਵਾਜ਼ਾਂ, ਵੱਡਾ ਮੇਲਾ, ਜੈ ਮੀਰ ਤੇ ਪ੍ਰਭਾਵ ਪਿਆ। ਗੁਰਚਰਨ ਰਾਮਪੁਰੀ, ਸੰਤੋਖ ਸਿੰਘ ਧੀਰ ਦੀ ਕਵਿਤਾ ਤੇ ਹੋਰ ਕਾਵਿ ਦਾ ਵਿਕਾਸ ਹੋਇਆ। ਬਾਵਾ ਬਲਵੰਤ ਦੇ ਕਾਵਿ ਸੰਗ੍ਰਹਿ ਬੰਦਰਗਾਹ (1951) ਵਿਚ ਸਮੁੱਚੀ ਸਮਾਜਵਾਦੀ ਚੜ੍ਹਤ ਦਾ ਉਭਾਰ ਹੋਇਆ।

ਸੰਨ 1947 ਦੀ ਤ੍ਰਾਸਦੀ ਨੇ ਅੰਮ੍ਰਿਤਾ ਪ੍ਰੀਤਮ ਦੇ ਕਾਵਿ 'ਮੈ ਤਵਾਰੀਖ ਹਾਂ ਹਿੰਦ ਦੀ' ਨੂੰ ਜਨਮ ਦਿੱਤਾ । ਜੇ ਮੋਹਨ ਸਿੰਘ ਨੇ 'ਆ ਬਾਬਾ ਤੇਰਾ ਵਤਨ ਹੈ ਵੀਰਾਨ ਹੋ ਗਿਆ' ਕਹਿ ਕੇ ਗੁਰੂ ਨਾਨਕ ਨੂੰ ਆਵਾਜ਼ ਮਾਰੀ ਤਾਂ ਅੰਮ੍ਰਿਤਾ ਪ੍ਰੀਤਮ ਨੇ ਪੰਜਾਬੀ ਸਭਿਆਚਾਰ ਦੇ ਨਾਇਕ ਵਾਰਿਸ ਸ਼ਾਹ ਨੂੰ ਆਵਾਜ਼ ਮਾਰੀ :-

ਅੱਜ ਆਖਾਂ ਵਾਰਿਸਸ਼ਾਹ ਨੂੰ
ਕਿਤੋਂ ਕਬਰਾਂ ਵਿਚੋਂ ਬੋਲ।
ਅੱਜ ਕਿਤਾਬੇ-ਇਸ਼ਕ ਦਾ,
ਕੋਈ ਅਗਲਾ ਵਰਕਾ ਫੋਲ।
ਇਕ ਰੋਈ ਸੀ ਧੀ ਪੰਜਾਬ ਦੀ,
ਤੂੰ ਲਿਖ ਲਿਖ ਮਾਰੇ ਵੈਣ।
ਅੱਜ ਲੱਖਾਂ ਧੀਆਂ ਰੋਂਦੀਆਂ,
ਤੈਨੂੰ ਵਾਰਿਸਸ਼ਾਹ ਨੂੰ ਕਹਿਣ।

'ਸੁਨੇਹੜੇ' (1955) ਤੱਕ ਉਹ ਮੁਹੱਬਤ ਤੇ ਪ੍ਰਗਤੀਵਾਦ

ਨਾਲ ਸੰਤੁਲਿਤ ਰੂਪ ਵਿਚ ਜੁੜੀ ਹੋਈ ਹੈ ਪਰ 'ਕਾਗਜ਼ ਤੇ ਕੈਨਵਸ' (1970) ਤੱਕ ਪਹੁੰਚਦਿਆਂ ਉਹ ਆਧੁਨਿਕਤਾਵਾਦੀ ਪ੍ਰਵਿਰਤੀ ਨੂੰ ਅਪਣਾਉਂਦੀ ਤੇ ਨਾਰੀਵਾਦੀ-ਦ੍ਰਿਸ਼ਟੀ ਤੋਂ ਵਿਦਰੋਹ ਦਾ ਕਾਵਿ ਰਚਣ ਲਗਦੀ ਹੈ।

ਸੰਨ 1955 ਤੋਂ ਪਿਛੋਂ ਪਹਿਲੇ ਦੌਰ ਦੀ ਪ੍ਰਗਤੀਵਾਦੀ ਕਵਿਤਾ ਦਾ ਪਤਨ ਨਜ਼ਰ ਆਉਂਦਾ ਹੈ। ਪ੍ਰਯੋਗਸ਼ੀਲ ਤੇ ਆਧੁਨਿਕਤਾਵਾਦੀ ਪ੍ਰਵਿਰਤੀ ਪ੍ਰਗਤੀਵਾਦ ਤੇ ਆਪਣਾ ਹਮਲਾ ਸ਼ੁਰੂ ਕਰਦੀ ਹੈ। ਇਸ ਸਮੇਂ ਪੰਜਾਬੀ ਕਵਿਤਾ ਵਿਚ ਫਿਰ ਕਈ ਸਮਾਨਾਂਤਰ ਤਬਦੀਲੀਆਂ ਵਾਪਰਣੀਆਂ ਸ਼ੁਰੂ ਹੁੰਦੀਆਂ ਹਨ।

ਇਨ੍ਹਾਂ ਤਬਦੀਲੀਆਂ ਵਿਚ ਹੀ ਸ.ਮੀਸ਼ਾ ਦੀ ਕਵਿਤਾ ਦਾ ਮਹੱਤਵ ਬਣਦਾ ਹੈ। ਉਸ ਦੀ ਕਵਿਤਾ ਦੀਆਂ ਜੜ੍ਹਾਂ ਪ੍ਰਗਤੀਵਾਦ ਵਿਚ ਹਨ ਪਰ ਉਸ ਨੇ ਐਂਟੀ ਰੋਮਾਂਟਿਕ ਦ੍ਰਿਸ਼ਟੀ ਨੂੰ ਅਪਣਾ ਲਿਆ। ਉਸ ਨੇ ਪ੍ਰਗਤੀਵਾਦੀ ਕਵਿਤਾ ਦੇ ਨਾਹਰਿਆਂ ਅਤੇ ਆਦਰਸ਼ਵਾਦ ਨੂੰ ਤਿਆਗਿਆ ਤੇ ਸਾਧਾਰਣ ਮਨੁੱਖ ਦੀਆਂ ਗੁੰਝਲਾਂ ਅਤੇ ਯਥਾਰਥ ਨੂੰ ਪੇਸ਼ ਕੀਤਾ। ਭਾਵੇਂ ਇਹ ਮਾਨਵ ਨਗਰ ਦਾ ਸੀ ਪਰ ਮੀਸ਼ਾ ਨੇ ਪਿੰਡ ਦੀ ਨਾਟਕੀ ਭਾਸ਼ਾ ਨੂੰ ਵਿਸ਼ੇਸ਼ ਰੂਪ ਵਿਚ ਵਰਤਿਆ ਤੇ ਸਮਾਜਕ ਸਥਿਤੀ ਅਤੇ ਰਾਜਨੀਤੀ ਦੇ ਕਰੂਪ ਤੇ 'ਕੱਚ ਦੇ ਵਸਤਰ' ਤਕ ਤਿੱਖਾ ਵਿਅੰਗ ਕੀਤਾ।

ਪ੍ਰਯੋਗਸ਼ੀਲ ਪ੍ਰਵਿਰਤੀ ਦੇ ਹੋਂਦ ਵਿਚ ਆਉਣ ਨਾਲ ਜਸਬੀਰ ਸਿੰਘ ਆਹਲੂਵਾਲੀਆ,ਰਵਿੰਦਰ ਰਵੀ,ਅਜਾਇਬ ਕਮਲ ਆਦਿ ਕਵੀ ਸਾਹਮਣੇ ਆਏ ਜਿਨ੍ਹਾਂ ਨੇ ਕਵਿਤਾ ਦੇ ਪਿਛਲੇ ਰੂਪ, ਸ਼ੈਲੀ ਅਤੇ ਵੱਥ ਵਿਚ ਕਾਫੀ ਤਬਦੀਲੀ ਲਿਆਂਦੀ। ਇਨ੍ਹਾਂ ਨੇ ਕਵਿਤਾ ਨੂੰ ਉਦਯੋਗਿਕ ਪਰਿਵਰਤਨ, ਮੱਧ ਸ਼੍ਰੇਣਿਕ ਸਮਾਜ ਅਤੇ ਮਹਾਂਨਗਰ ਨਾਲ ਵਧੇਰੇ ਜੋੜਿਆ। ਆਰੰਭ ਵਿਚ ਭਾਵੇਂ ਇਸ ਕਾਵਿ ਵਿਚ ਸਾਹਿਤਕ ਸਮਰੱਥਾ ਦੀ ਘਾਟ ਸੀ ਪਰ ਫਿਰ ਵੀ ਪ੍ਰਯੋਗਸ਼ੀਲ ਪ੍ਰਵਿਰਤੀ ਨੇ ਪੰਜਾਬੀ ਕਵਿਤਾ ਨੂੰ ਆਧੁਨਿਕਤਾਵਾਦ ਵੱਲ ਇਕ ਵੱਖਰਾ ਮੋੜ ਜ਼ਰੂਰ ਦਿੱਤਾ। ਹਰਿਭਜਨ ਸਿੰਘ ਵਰਗਾ ਵਿਸ਼ੇਸ਼ ਕਵੀ ਜੋ 'ਲਾਸਾਂ' ਅਤੇ 'ਅਧਰੈਣੀ' ਵਰਗੀ ਸਮਰੱਥ ਇਕ-ਪਾਤਰੀ ਅਤੇ ਪ੍ਰਗੀਤਕ ਕਵਿਤਾ ਦੀ ਰਚਨਾ ਕਰ ਚੁੱਕਾ ਸੀ ਉਹ ਵੀ ਆਧੁਨਿਕਤਾਵਾਦੀ ਪ੍ਰਵਿਰਤੀ ਤੋਂ ਪ੍ਰਭਾਵਤ ਹੋਇਆ ਅਤੇ 'ਨਾ ਧੁੱਪ ਨਾ ਛਾਵੇਂ', 'ਸੜਕ ਦੇ ਸਫ਼ੇ ਉਤੇ','ਮੱਥਾ ਦੀਵੇ ਵਾਲਾ' ਤੇ 'ਰੁੱਖ ਤੇ ਰਿਸ਼ੀ' ਨੂੰ ਇਸ ਚੇਤਨਾ ਵਿਚ ਇਕ ਵਾਰ ਫਿਰ ਵੱਖਰੇ ਸੰਦਰਭ ਵਿਚ ਸੰਕਰਾਂਤੀ ਦੇ ਰੂਪ ਵਿਚ ਦੇਖਿਆ ਗਿਆ :-

ਮਿਲੀਏ ਤਾਂ ਮਿਲੀਏ ਕਿਸ ਥਾਵੇਂ,
ਨਾ ਅਸੀਂ ਧੁੱਪੇ ਨਾ ਅਸੀਂ ਛਾਵੇਂ,
ਨਾ ਮਨ ਵਿਚ ਵਿਸ਼ਵਾਸ ਪੁਰਾਣਾ,
ਨਵਾਂ ਕੋਈ ਧਰਵਾਸ ਨਾ ਜਾਣਾ
ਕੱਲ੍ਹ ਦੇ ਵਾਅਦੇ ਕਿਸ ਭਰਵਾਸੇ
ਕਲ੍ਹ ਤੋਂ ਪਹਿਲਾਂ ਮੈਂ ਮਰ ਜਾਣਾ
ਹੁਣ ਦਾ ਹੁਣ ਮਹਿਮਾਨ
ਫੇਰ ਮਿਲਾਂਗੇ ਜਾਨ
ਅੱਜ ਤਾਂ ਸੰਕ੍ਰਾਂਤੀ ਦਾ ਵੇਲਾ।

ਪਰ ਹਰਿਭਜਨ ਸਿੰਘ ਸਹਿਜ ਤੇ ਸੁਹਜ ਵਾਲਾ ਕਵੀ ਸੀ ਤੇ ਉਸ ਦੀ ਕਵਿਤਾ ਦੀ ਖ਼ੂਬਸੂਰਤੀ ਉਸ ਦੇ ਪ੍ਰਗੀਤਕ ਤੇ ਆਤਮਿਕ ਬੌਧਿਕ ਤਨਾਓ ਵਿਚੋਂ ਜਾਗੀ ਹੈ ਜਿਸ ਕਾਰਨ ਉਹ ਆਧੁਨਿਕਤਾ ਨੂੰ ਇਕ ਚੇਤਨਾ ਵਾਂਗ ਅਪਣਾਉਂਦਾ ਸੀ।

ਕਵਿਤਾ ਦੇ ਇਸ ਸਮਾਨੰਤਰ ਦੌਰ ਵਿਚ ਹੀ ਸ਼ਿਵ ਕੁਮਾਰ ਜੋ ਇਨ੍ਹਾਂ ਪ੍ਰਵਿਰਤੀਆਂ ਤੇ ਬਿਲਕੁਲ ਭਿੰਨ ਸੀ, ਖਾਸ ਚਰਚਾ ਦਾ ਵਿਸ਼ਾ ਬਣਿਆ। ਸ਼ਿਵ ਕੁਮਾਰ ਨੇ ਜਿਸ ਪ੍ਰਗੀਤਕ ਕਵਿਤਾ ਦੀ ਰਚਨਾ ਕੀਤੀ, ਉਸ ਦਾ ਸਬੰਧ ਪੰਜਾਬੀ ਲੋਕ ਮਨ, ਪੰਜਾਬੀ ਸਭਿਆਚਾਰ ਅਤੇ ਲੋਕਨਾਇਕ ਸ਼ਬਦਾਵਲੀ ਤੇ ਬਿੰਬਾਵਲੀ ਨਾਲ ਸੀ ਜਿਸ ਦੀਆਂ ਜੜ੍ਹਾਂ ਪੰਜਾਬੀ ਲੋਕ ਗੀਤਾਂ ਵਿਚ ਸਨ। ਸ਼ਿਵ ਕੁਮਾਰ ਨੇ ਸੁਚੇਤ ਤੌਰ ਤੇ ਉਸ ਕਵਿਤਾ ਦਾ ਵਿਰੋਧ ਕੀਤਾ ਜੋ ਪ੍ਰਯੋਗਸ਼ੀਲ ਆਧੁਨਿਕਤਾਵਾਦ ਤੋਂ ਪ੍ਰਭਾਵਤ ਸੀ। ਉਸ ਨੇ ਲੂਣਾ ਦੀ ਰਚਨਾ ਕਰਕੇ ਪੂਰਨ ਭਗਤ ਦੇ ਕਿੱਸੇ ਦੇ ਉਸ ਪ੍ਰਸੰਗ ਨੂੰ ਵੀ ਬਦਲ ਦਿੱਤਾ ਜੋ ਕਾਦਰਯਾਰ ਅਤੇ ਬਾਕੀ ਪਰੰਪਰਾ ਵਿਚ ਨਿਹਿਤ ਸੀ। ਇਸ ਰਚਨਾ ਨੂੰ ਪੂਰਨ ਭਗਤ ਦੀ ਥਾਂ ਲੂਣਾ ਦੀ ਤ੍ਰਾਸਦੀ ਕਹਿਣ ਨਾਲ ਹੀ ਇਸ ਦੇ ਨਵੇਂ ਅਰਥ ਸਥਾਪਤ ਹੋ ਜਾਂਦੇ ਹਨ।

ਪੰਜਾਬੀ ਕਵਿਤਾ ਦੀਆਂ ਭਿੰਨਤਾਵਾਂ ਇਸ ਗੱਲ ਦਾ ਪ੍ਰਮਾਣ ਹਨ ਕਿ ਪੰਜਾਬੀ ਕਵਿਤਾ ਇਕਹਿਰੀ ਪ੍ਰਵਿਰਤੀ ਦੀ ਕਵਿਤਾ ਦੀ ਨਹੀਂ ਸਗੋਂ ਸਮਾਨਾਂਤਰ ਪ੍ਰਵਿਰਤੀਆਂ ਨਾਲ ਜੁੜ ਰਹੀ ਹੈ। ਇਕ ਪਾਸੇ ਇਸ ਦੌਰ ਵਿਚ ਤਾਰਾ ਸਿੰਘ ਵਰਗੇ ਉਹ ਕਵੀ ਸਨ ਜੋ ਕਿਰਤੀ ਅਨੁਭਵ ਨੂੰ ਸ਼ੁਧ ਪ੍ਰਗਤੀਵਾਦੀ ਦ੍ਰਿਸ਼ਟੀ ਤੋਂ ਲਿਖਣ ਦਾ ਯਤਨ ਕਰ ਰਹੇ ਸਨ ਤੇ ਨਾਲ ਨਾਲ ਪਿਆਰ-ਕਵਿਤਾ ਦਾ ਰੋਮਾਂਟਿਕ ਕਵਿਤਾ ਤੋਂ ਨਿਖੇੜ ਕਰ ਰਹੇ ਸਨ ਜਿਸ ਬਾਰੇ ਅਗੇਰੇ ਜਾ ਕੇ ਵਧੇਰੇ ਚਰਚਾ ਸਾਹਮਣੇ ਆਉਂਦੀ ਹੈ। ਦੂਜੇ ਪਾਸੇ ਆਧੁਨਿਕਤਾਵਾਦੀ ਪ੍ਰਵਿਰਤੀ ਨਾਲ ਸਬੰਧਤ ਹਰਨਾਮ, ਸਤੀ ਕੁਮਾਰ, ਮਿੰਦਰ, ਸਰੋਦ ਸੁਦੀਪ ਆਦਿ ਵੀ ਸਾਹਮਣੇ ਆਏ ਜਿਨ੍ਹਾਂ ਦੀ ਕਵਿਤਾ ਵਿਚ ਐਬਸਰਡ, ਸੁਰਰੀਅਲਿਸਟ ਵਿਧੀ ਆਦਿ ਘੁਲੇ ਮਿਲੇ ਹੋਏ ਹਨ ਪਰ ਇਸੇ ਕਾਵਿ ਵਿਚ ਉੱਤਰ-ਆਧੁਨਿਕਤਾ ਦੀਆਂ ਜੜ੍ਹਾਂ ਵੀ ਹਨ ਜਿਸ ਬਾਰੇ ਫਿਰ ਅਗੇਰੇ ਵਧੇਰੇ ਚਰਚਾ ਹੁੰਦੀ ਹੈ।

ਪਿਛਲੀ ਰੋਮਾਂਟਿਕ-ਪ੍ਰਗਤੀਵਾਦੀ ਕਵਿਤਾ ਅਤੇ ਆਧੁਨਿਕਤਾ-ਵਾਦੀ ਪ੍ਰਵਿਰਤੀ ਤੇ ਪ੍ਰਤਿਕਰਮ ਵਿਚ ਤੇ ਵੱਖਰੀਆਂ ਸਥਿਤੀਆਂ ਵਿਚ ਉਸ ਕਵਿਤਾ ਦੀ ਆਂਵਦ ਹੁੰਦੀ ਹੈ ਜਿਸ ਨੂੰ ਪੰਜਾਬੀ ਦੀ ਜੁਝਾਰੂ, ਕ੍ਰਾਂਤੀਕਾਰੀ ਜਾਂ ਨਵ-ਪ੍ਰਗਤੀਵਾਦੀ ਕਵਿਤਾ ਆਖਿਆ ਗਿਆ। ਇਹ ਕਵਿਤਾ ਉਦੋਂ ਸਾਹਮਣੇ ਆਈ ਜਦੋਂ ਨਕਸਲਵਾਦੀ ਲਹਿਰ ਦਾ ਉਦੈ ਹੋਇਆ। ਇਸ ਲਹਿਰ ਦਾ ਭਾਵੇਂ ਪ੍ਰਤਿਨਿਧ ਕਵੀ ਪਾਸ਼ ਹੀ ਉਭਰਿਆ ਪਰ ਇਸ ਲਹਿਰ ਵਿਚ ਜਗਤਾਰ, ਸੰਤ ਰਾਮ ਉਦਾਸੀ, ਦਰਸ਼ਨ ਖਟਕੜ, ਲਾਲ ਸਿੰਘ ਦਿਲ, ਸੰਤ ਸੰਧੂ, ਹਰਭਜਨ ਹਲਵਾਰਵੀ, ਮੋਹਨਜੀਤ, ਸਵਰਾਜਬੀਰ, ਜੋਗਾ ਸਿੰਘ, ਅਮਰਜੀਤ ਚੰਦਨ, ਲੋਕ ਨਾਥ, ਸੁਰਿੰਦਰ ਧੰਜਲ, ਇਕਬਾਲ ਰਾਮੂਵਾਲੀਆ ਦੇ ਨਾਂ ਵੀ ਸਾਹਮਣੇ ਆਏ। ਕਈਆਂ ਨੇ ਸਮਰੱਥ ਕਾਵਿ ਦੀ ਰਚਨਾ ਕੀਤੀ। ਇਸੇ ਸਮਕਾਲੀ ਕਾਵਿ ਵਿਚ ਹਰਭਜਨ ਸਿੰਘ ਹੁੰਦਲ ਦਾ ਕਾਵਿ ਵੀ ਪਿਛਲੇ ਪ੍ਰਗਤੀਵਾਦੀ ਕਾਵਿ ਤੋਂ ਵਿਚਾਰਧਾਰਕ ਤੌਰ ਤੇ ਵੱਖ ਨਜ਼ਰ ਆਉਂਦਾ ਹੈ। ਬਾਅਦ ਵਿਚ ਆਪਣੀ ਕਾਵਿ ਯੋਗਤਾ ਕਰਕੇ ਹੀ ਜਗਤਾਰ, ਲਾਲ ਸਿੰਘ ਦਿਲ, ਜੋਗਾ ਸਿੰਘ, ਹਲਵਾਰਵੀ, ਧੰਜਲ, ਚੰਦਨ ਤੇ ਇਕਬਾਲ ਅਗਲੇ ਪੜਾਅ ਦੀ ਨਵੀਂ ਕਵਿਤਾ ਵਿਚ ਵੀ

ਆਪਣੀ ਸਮਰੱਥਾ ਸਿੱਧ ਕਰਦੇ ਹਨ ਤੇ ਹੋਰ ਪਰਤਾਂ ਦੀ ਕਵਿਤਾ ਲਿਖਣ ਦੀ ਯੋਗਤਾ ਦਾ ਪ੍ਰਮਾਣ ਵੀ ਦਿੰਦੇ ਹਨ।

ਇਸ ਪਿਛੋਕੜ ਵਿਚੋਂ ਹੀ ਉਹ ਕਵੀ ਵੀ ਉਭਰੇ ਜਿਨ੍ਹਾਂ ਨੇ ਪ੍ਰਗੀਤਕ ਤੇ ਆਧੁਨਿਕ ਕਵਿਤਾ ਦੇ ਸੁਮੇਲ ਵਿਚੋਂ ਇਕ ਨਵੀਂ ਵਿਧੀ ਨੂੰ ਸਾਹਮਣੇ ਲਿਆਂਦਾ। ਨਵ-ਪ੍ਰਗਤੀਵਾਦੀ ਕਵਿਤਾ ਅਤੇ ਆਧੁਨਿਕਤਾਵਾਦੀ ਕਾਵਿ ਦੇ ਤਨਾਓ ਵਿਚੋਂ ਕਵਿਤਾ ਦੀ ਤਲਾਸ਼ ਕਰਦਿਆਂ ਪੰਜਾਬੀ ਵਿਚ ਗ਼ਜ਼ਲ ਦਾ ਇਕ ਲਹਿਰ ਵਾਂਗ ਉਦੈ ਹੋਇਆ। ਇਨ੍ਹਾਂ ਕਵੀਆਂ ਵਿਚ ਜਗਤਾਰ, ਸੁਰਜੀਤ ਪਾਤਰ, ਹਰਭਜਨ ਹਲਵਾਰਵੀ ਤੇ ਹੋਰ ਬਹੁਤ ਸਾਰੇ ਕਵੀਆਂ ਦਾ ਨਾਂ ਲਿਆ ਜਾ ਸਕਦਾ ਹੈ। ਇਸੇ ਚੇਤਨਾ ਵਿਚੋਂ ਹੀ ਅੱਗੇ ਜਾ ਕੇ ਗੁਰਤੇਜ ਕੋਹਾਰਵਾਲਾ, ਧਰਮ ਕੰਮੇਆਣਾ, ਬਰਜਿੰਦਰ, ਜਸਵਿੰਦਰ, ਸੁਖਵਿੰਦਰ ਅੰਮ੍ਰਿਤ, ਕਮਲ ਨੇਤਰ ਗ਼ਜ਼ਲ ਵਿਚ ਆਪਣਾ ਵਿਸ਼ਵਾਸ਼ ਪ੍ਰਪੱਕ ਕਰਦੇ ਹਨ। ਖਾਸ ਤੌਰ ਤੇ ਸੁਰਜੀਤ ਪਾਤਰ ਦੇ ਗ਼ਜ਼ਲ-ਸੰਗ੍ਰਹਿ 'ਹਵਾ ਵਿਚ ਲਿਖੇ ਹਰਫ਼' (1979) ਨੇ ਉਸ ਨੂੰ ਮੂਹਰਲੀ ਕਤਾਰ ਦੇ ਸ਼ਾਇਰਾਂ ਵਿਚ ਸਥਾਪਤ ਕੀਤਾ ਹੈ। 'ਬਿਰਖ ਅਰਜ਼ ਕਰੇ' ਅਤੇ 'ਹਨੇਰੇ ਵਿਚ ਸੁਲਗਦੀ ਵਰਣਮਾਲਾ' ਦੀਆਂ ਕਵਿਤਾਵਾਂ ਵਿਚ ਵੀ ਪ੍ਰਗੀਤਕਾ ਅਤੇ ਬੌਧਿਕਤਾ ਦੇ ਸੁਮੇਲ ਦੀਆਂ ਪੰਜਾਬ-ਸਰੋਕਾਰ ਦੀਆਂ ਕਵਿਤਾਵਾਂ ਹਨ।

ਪੰਜਾਬੀ ਕਵਿਤਾ ਦੇ ਅਵਚੇਤਨ ਵਿਚ ਆਰੰਭ ਤੋਂ ਹੀ ਪੰਜਾਬ-ਸਰੋਕਾਰ ਜਿਸ ਰੂਪ ਵਿਚ ਮੌਜੂਦ ਰਿਹਾ ਹੈ ਤੇ ਜਿਸ ਤਰ੍ਹਾਂ ਪੰਜਾਬੀ ਕਵਿਤਾ ਪ੍ਰਗਤੀਸ਼ੀਲਤਾ ਨਾਲ ਸਬੰਧਤ ਰਹੀ, ਉਸ ਦੇ ਪਿਛਲੇ ਵਰ੍ਹਿਆਂ ਦੀ ਉਸ ਕਵਿਤਾ ਨੂੰ ਵੀ ਪ੍ਰਗਤੀਸ਼ੀਲ ਦ੍ਰਿਸ਼ਟੀ ਤੋਂ ਹੀ ਪ੍ਰਗਟਾਇਆ ਹੈ ਜੋ ਪੰਜਾਬ ਸੰਕਟ ਬਾਰੇ ਲਿਖੀ ਗਈ ਹੈ। ਉਪਭਾਵੁਕ ਕਵਿਤਾ ਬਹੁਤ-ਘੱਟ ਲਿਖੀ ਗਈ ਹੈ। ਇਸ ਸੰਕਟ ਨੇ ਮਾਨਸਿਕਤਾ ਨੂੰ ਡੂੰਘੀ ਤਰ੍ਹਾਂ ਪ੍ਰਭਾਵਤ ਕੀਤਾ ਹੈ ਤੇ ਕਵਿਤਾ ਦੀ ਸਮੁੱਚੀ ਭਾਸ਼ਾ ਤੇ ਹੀ ਡੂੰਘਾ ਪ੍ਰਭਾਵ ਪਾਇਆ ਹੈ। ਪਾਤਰ ਦੀ ਇਕ ਕਵਿਤਾ ਪ੍ਰਤਿਨਿਧ ਤੌਰ ਤੇ ਉਦਾਹਰਣ ਦੇ ਤੌਰ ਤੇ ਸਾਹਮਣੇ ਹੈ :

"ਕੋਈ ਦਸਤਾਰ ਰਤ-ਨਿਬੜੀ ਕੋਈ ਤਲਵਾਰ ਆਈ ਹੈ
ਲਿਆਓ ਸਰਦਲਾਂ ਤੋਂ ਚੁੱਕ ਕੇ ਅਖ਼ਬਾਰ ਆਈ ਹੈ
ਘਰਾਂ ਦੀ ਅੱਗ ਸਿਆਣੀ ਏ ਤਦੇ ਇਸ ਦੀ ਲਪੇਟ ਅੰਦਰ
ਬਗਾਨੀ ਧੀ ਹੀ ਆਈ ਹੈ ਕਿ ਜਿੰਨੀ ਵਾਰ ਆਈ ਹੈ
ਲਗਾਈ ਸੀ ਜੋ ਤੀਲਾਂ ਨਾਲ, ਬੁੱਝਦੀ ਨਾ ਅਪੀਲਾਂ ਨਾਲ
ਨਹੀਂ ਮੁੜਦੀ ਦਲੀਲਾਂ ਨਾਲ ਠਗਨ ਜੁ ਦੁਆਰ ਆਈ ਹੈ
ਐ ਮੇਰੇ ਸ਼ਹਿਰ ਦੇ ਲੋਕੋ, ਬਹੁਤ ਖ਼ੁਸ਼ ਹੈ ਤੁਹਾਡੇ ਤੇ
ਤੁਹਾਡੇ ਸ਼ਹਿਰ ਵੱਲ ਗਿਰਝਾਂ ਦੀ ਇਹ ਜੋ ਡਾਰ ਆਈ ਹੈ
ਅਸਾਂ ਬੀਜੇ, ਤੁਸਾਂ ਬੀਜੇ, ਕਿਸੇ ਬੀਜੇ, ਚਲੋ ਛੱਡੋ
ਕਰੋ ਝੋਲੀ, ਭਰੋ ਅੰਗਿਆਰ, ਲਉ ਕਿ ਬਹਾਰ ਆਈ ਹੈ
ਨਦੀ ਏਨੀ ਚੜ੍ਹੀ ਕਿ ਨੀਰ ਦਹਿਲੀਜ਼ਾਂ ਤੇ ਚੜ੍ਹ ਆਇਆ
ਬਦੀ ਏਨੀ ਵਧੀ ਕਿ ਆਪਣੇ ਵਿਚਕਾਰ ਆਈ ਹੈ
ਕੋਈ ਕੋਂਪਲ ਨਵੀਂ ਫੁੱਟੀ ਕਿ ਕੋਈ ਡਾਲ ਹੈ ਟੁੱਟੀ
ਕਿ ਆਈ ਜਾਨ ਵਿਚ ਮੁੱਠੀ, ਕਿਸੇ ਦੀ ਤਾਰ ਆਈ ਹੈ।

ਪੰਜਾਬੀ ਕਵਿਤਾ ਦੀ ਸਮਾਨਾਂਤਰ ਸਥਿਤੀ ਵਿਚ ਹਰਿਭਜਨ ਸਿੰਘ ਤੇ ਤਾਰਾ ਸਿੰਘ ਦੇ ਨਾਲ-ਨਾਲ ਹੀ ਪ੍ਰਤਿਭਾ ਵਾਲੇ ਹੋਰ ਕਵੀ ਵੀ ਸਾਹਮਣੇ ਆ ਗਏ ਸਨ ਜਿਨ੍ਹਾਂ ਵਿਚ ਸਭ ਤੋਂ ਵੱਧ ਚਰਚਾ ਜਸਵੰਤ ਸਿੰਘ ਨੇਕੀ ਦਾ ਕੀਤਾ ਜਾ ਸਕਦਾ ਹੈ। ਉਸ ਦੇ ਕਾਵਿ ਨੂੰ ਉਸ ਨਵ-ਰਹੱਸਵਾਦ ਨਾਲ ਸਬੰਧਤ ਕੀਤਾ ਗਿਆ ਹੈ ਜਿਸ ਵਿਚ ਧਰਮ ਅਤੇ ਵਿਗਿਆਨ ਦਾ ਸੁਮੇਲ ਹੈ, ਪਾਰਗਮਤਾ ਦੀ ਦ੍ਰਿਸ਼ਟੀ ਤੋਂ ਬ੍ਰਹਿਮੰਡ ਤੇ ਰਹੱਸਾਂ ਦੀ ਤਲਾਸ਼ ਕੀਤੀ ਗਈ ਹੈ ਤੇ ਪੌਰਾਣਿਕ, ਮਿਥਿਕ ਤੇ ਸੰਕਲਪੀ ਭਾਸ਼ਾ ਤਕ ਕਾਵਿ-ਸ਼ੈਲੀ ਨੂੰ ਵਿਸਤ੍ਰਿਤ ਕੀਤਾ ਗਿਆ ਹੈ। ਅਜਿਹੇ ਸਮਾਨਾਂਤਰ ਕਾਵਿ ਵਿਚ ਹੀ ਹਰਿੰਦਰ ਮਹਿਬੂਬ ਦੀ 'ਝਨਾਂ ਦੀ ਰਾਤ' ਬਾਰੇ ਚਰਚਾ ਹੋਈ। ਇਸ ਕਾਵਿ ਵਿਚ ਸਮੁੱਚੇ ਪੰਜਾਬ ਦੇ ਵਿਯਨ ਨੂੰ ਸੂਫ਼ੀ ਅੰਦਾਜ਼ ਵਿਚ ਸੰਗਠਿਤ ਰੂਪ ਵਿਚ ਉਲੀਕਿਆ ਗਿਆ ਹੈ।

ਪਰ ਜਿਥੇ ਇਸ ਸਮਾਨਾਂਤਰ ਕਾਵਿ ਦੀ ਰਚਨਾ ਜਾਰੀ ਰਹਿੰਦੀ ਹੈ ਉਥੇ ਆਧੁਨਿਕ ਪੰਜਾਬੀ ਕਵਿਤਾ ਦੇ ਕਈ ਹੋਰ ਪਾਸਾਰ ਵੀ ਮਹੱਤਵਯੋਗ ਹਨ ਜਿਨ੍ਹਾਂ ਤੋਂ ਬਿਨਾ ਚਰਚਾ ਅਧੂਰੀ ਹੈ। ਪਿਛਲੇ ਕੁਝ ਦਹਾਕਿਆਂ ਵਿਚ ਪੰਜਾਬ ਤੇ ਪਜਾਬੀ ਕੇਵਲ ਪੰਜਾਬ ਦੀ ਸੀਮਾ ਜਾਂ ਭਾਰਤ ਤਕ ਸੀਮਤ ਨਹੀਂ, ਸਗੋਂ ਬਦੇਸ਼ਾਂ ਤਕ ਇਸ ਦਾ ਫੈਲਾਅ ਹੋਇਆ ਹੈ। ਇਸ ਲਈ ਕੈਨੇਡਾ (ਗੁਰਚਰਨ ਰਾਮਪੁਰੀ, ਰਵਿੰਦਰ ਰਵੀ, ਅਜਮੇਰ ਰੋਡੇ, ਇਕਬਾਲ ਰਾਮੂਵਾਲੀਆ, ਸੁਰਿੰਦਰ ਧੰਜਲ, ਸੁਖਿੰਦਰ, ਨਵਤੇਜ ਭਾਰਤੀ, ਸੁਰਜੀਤ ਕਲਸੀ ਆਦਿ); ਇੰਗਲੈਂਡ (ਨਿਰੰਜਨ ਸਿੰਘ ਨੂਰ, ਅਵਤਾਰ, ਭੁਪਿੰਦਰ ਪੁਰੇਵਾਲ, ਅਮਰਜੀਤ ਚੰਦਨ, ਪਰਿਹਾਰ, ਜਗਤਾਰ ਢਾਅ, ਬਲਦੇਵ ਬਾਵਾ ਆਦਿ); ਸਵਿਟਜ਼ਰਲੈਂਡ (ਦੇਵ); ਸਵੀਡਨ (ਸਤੀ ਕੁਮਾਰ); ਹਾਲੈਂਡ (ਅਮਰ ਜਿਓਤੀ); ਡੈਨਮਾਰਕ (ਸੋਹਨ ਕਾਦਰੀ); ਕੀਨੀਆ (ਅਜਾਇਬ ਕਮਲ) ਤੇ ਅਮਰੀਕਾ (ਸੁਖਵਿੰਦਰ ਕੰਬੋਜ, ਸ਼ਸ਼ੀ ਸਮੁੰਦਰਾ) ਵਿਚੋਂ ਵਧੇਰੇ ਕਵੀਆਂ ਦੀ ਕਵਿਤਾ ਜਿਵੇਂ ਨਵੇਂ ਯਥਾਰਥ ਦੇ ਸਾਹਮਣੇ ਹੋ ਰਹੀ ਹੈ ਉਸ ਨੂੰ ਅਸੀਂ ਪੰਜਾਬੀ ਕਵਿਤਾ ਦੇ ਮੁੱਖ ਪਾਸਾਰ ਵਿਚ ਸ਼ਾਮਲ ਕਰਦੇ ਹਾਂ। (ਅਸੀਂ ਪਾਕਿਸਤਾਨੀ ਪੰਜਾਬੀ ਕਵਿਤਾ ਨੂੰ ਵੀ ਇਸੇ ਪਾਸਾਰ ਵਿਚ ਹੀ ਗਿਣਦੇ ਹਾਂ)

ਬਦੇਸ਼ਾਂ ਵਿਚ ਲਿਖੀ ਗਈ ਕਵਿਤਾ ਦੂਹਰੇ ਯਥਾਰਥ ਨਾਲ ਸਬੰਧਤ ਹੈ। ਇਕੋ ਸਮੇਂ ਬਾਹਰਲੇ ਯਥਾਰਥ ਨਾਲ ਵੀ ਤੇ ਪੰਜਾਬ ਦੇ ਯਥਾਰਥ ਨਾਲ ਵੀ :

1. ਪੰਜਾਬ
ਮੈਂ ਤੇਰਾ ਹਾਰਿਆ ਹੋਇਆ
ਜੈਕਾਰਾ ਹਾਂ
ਤੈਨੂੰ ਬਾਰ ਬਾਰ 1947 ਦਾ ਦੁਰ-ਸੁਪਨਾ ਕਿਉਂ ਆ ਰਿਹੈ :

(ਦੇਵ)

2. ਇਕ ਪਾਸੇ ਤਾ ਜੀਅ ਕਰਦੈ ਮੁੜ ਜਾਵਾਂ
ਐਥੇ ਮੇਰਾ ਕੁਝ ਨਾ ਨਿਸਚਿਤ ਨਾ ਪੱਕਾ ਸਿਰਨਾਵਾਂ
ਇਹ ਧਰਤੀ ਖਬਰੇ ਕਦ ਮੇਰੀ ਬਣਨੀ
ਬਣਨੀ ਕਿ ਨਾ ਬਣਨੀ।

(ਅਜਮੇਰ ਰੋਡੇ)

3. ਬਾਹਰ ਹਨੇਰਾ ਹੈ
ਤੇ ਕਮਰੇ 'ਚ ਅਕਾਊ ਖਾਮੋਸ਼ੀ
ਉਹ ਬੰਸਰੀ ਤੋਂ ਡਰਦੇ ਨੇ
ਕਿ ਸਵੇਰ ਤੀਕ

ਬੰਦੂਕਾਂ ਨੂੰ ਉਧਾਲ ਨਾ ਲਵੇ
ਤੇ ਮੈਂ ਡਰਦਾ ਹਾਂ
ਕਿ ਬੰਸਰੀ ਸਵੇਰ ਤੀਕ
ਕਿਤੇ ਬੰਦੂਕ ਹੀ ਨਾ ਬਣ ਜਾਵੇ।

(ਇਕਬਾਲ ਰਾਮੂਵਾਲੀਆ)

ਪਿਛਲੇ ਕੁਝ ਸਮੇਂ ਵਿਚ ਉੱਤਰ-ਮਾਰਕਸਵਾਦੀ ਤੇ ਉੱਤਰ ਆਧੁਨਿਕਤਾਵਾਦੀ ਸਥਿਤੀਆਂ ਦੇ ਉਦੈ ਹੋਣ ਪਿਛੋਂ ਨਵੀਂ ਕਵਿਤਾ ਦਾ ਉਦੈ ਹੋਇਆ ਹੈ ਜਿਸ ਵਿਚ ਪਿਛਲੇ ਯਥਾਰਥ ਤੇ ਸੋਚ ਦਾ ਵੀ ਵਿਕੇਂਦ੍ਰੀਕਰਣ ਹੋ ਰਿਹਾ ਹੈ। ਪੰਜਾਬੀ ਕਵਿਤਾ ਵਿਚ ਸ਼ਾਇਰਾਵਾਂ ਦਾ ਰਚਿਆ ਸ਼ਕਤੀਸ਼ਾਲੀ ਕਾਵਿ ਸਾਹਮਣੇ ਆਇਆ ਹੈ ਜਿਸ ਵਿਚ ਮਨਜੀਤ ਟਿਵਾਣਾ, ਪਾਲ ਕੌਰ, ਵਨੀਤਾ, ਸ਼ਸ਼ੀ ਸਮੁੰਦਰਾ, ਮਨਜੀਤ ਪਾਲ, ਅਮਰਜੀਤ ਘੁੰਮਣ, ਭੁਪਿੰਦਰ ਕੌਰ ਪ੍ਰੀਤ, ਨਿਰੂਪਮਾ ਦੱਤ ਆਦਿ ਦੀ ਸਮਰੱਥਾ ਅਤੇ ਵਿਭਿੰਨਤਾ ਨੇ ਵੀ ਪਹਿਚਾਣ ਬਣਾਈ ਹੈ।

ਇਸ ਕਾਵਿ ਵਿਚ ਕੇਵਲ ਮਰਦ ਦੀਆਂ ਸਿਰਜੀਆਂ ਪ੍ਰੰਪਰਕ ਮਨੂਵਾਦੀ ਕੀਮਤਾਂ ਤੋਂ ਵਿਦਰੋਹ ਹੀ ਨਹੀਂ ਸਗੋਂ ਇਕ ਨਾਰੀ ਅਸਥੈਟਿਕਸ ਦੀ ਸਿਰਜਣਾ ਦੇ ਨਾਲ ਨਾਲ ਕਾਵਿ-ਯੋਗਤਾ ਦਾ ਪ੍ਰਮਾਣ ਹੈ।

1. ਮੈਂ ਤਾਂ ਉਹ ਕਾਲੀ ਨਦੀ ਹਾਂ
ਜਿਸਦਾ ਨਾ ਕੋਈ ਕੰਢਾ ਹੈ
ਤੇ ਨਾ ਹੀ ਕੋਈ ਪੁਲ।
ਔਰਤ ਮਰਦ ਅੰਦਰ ਡੁੱਬਣਾ ਨਹੀਂ ਚਾਹੁੰਦੀ
ਸਮੋਣਾ ਚਾਹੁੰਦੀ ਹੈ
ਡੋਬਣ ਤੇ ਸਮੋਣ ਦੀ ਗੱਲ
ਬੰਦੇ ਨੂੰ ਕਦੋਂ ਸਮਝ ਆਵੇਗੀ।

(ਮਨਜੀਤ ਟਿਵਾਣਾ)

2. ਤੁਸੀਂ ਚਾਹੇ ਤਸੀਹੇ ਦੇਵੋ ਦੁਲਾਰੋ ਜਾਂ ਪੁਚਕਾਰੋ
ਚਾਹੇ ਸੰਭਾਲੋ ਜੜ੍ਹੋ ਜਾਂ ਮੜ੍ਹੋ
ਮੈਂ ਤੁਹਾਡੇ ਹੀ ਖੋਲ ਅੰਦਰ ਬੈਠੀ ਹਾਂ
ਤੁਹਾਡੀ ਸ਼ਾਹਰਗ ਪਛਾਨਣ ਲਈ
ਤੁਹਾਡੇ ਨਾਲ ਹਾਂ ਪਰ ਤੁਹਾਡੀ ਜ਼ੱਦ ਵਿਚ ਨਹੀਂ
ਮੈਂ ਤੁਹਾਡੇ ਅੰਦਰ ਬੈਠ
ਤੁਹਾਡੀ ਕਮੀਨਗੀ ਨੂੰ
ਅੰਤਿਮ ਸਾਹ ਤਕ ਭੋਗਕੇ ਵੇਖਣਾ ਹਾਂ ਚਾਹੁੰਦੀ

(ਵਨੀਤਾ)

3. ਜਦ ਉਹ ਦੋਸਤ ਬਣਿਆ
ਤਾਂ ਕਿੰਨਾ ਚੰਗਾ ਸੀ
ਜਦ ਉਹ ਮਹਿਬੂਬ ਬਣਿਆ
ਤਾਂ ਕਿੰਨਾ ਸੋਹਣਾ ਤੇ ਨਿੱਘਾ ਸੀ
ਜਦ ਉਹ ਖਾਵਿੰਦ ਬਣਿਆ
ਤਾਂ ਸਭ ਬਦਲ ਗਿਆ
ਉਹ ਹਿਟਲਰ ਬਣ ਗਿਆ
ਤੇ ਉਹ ਉਹਦੇ ਕਨਸਟ੍ਰੇਸ਼ਨ ਕੈਂਪ ਵਿਚ
ਇਕ ਯਹੂਦੀ ਔਰਤ।

(ਸ਼ਸ਼ੀ ਸਮੁੰਦਰਾ)

ਫ਼ਲ ਵੀ ਦਿੰਦੇ ਬਣ ਕੇ ਬਾਲਣ ਵੀ ਬਲਦੇ,
ਰੁੱਖ ਦਰਵੇਸ਼ ਰੱਖਦੇ ਨਈਂ ਕੁੱਝ ਲਕੋ ਕੇ।
ਲੱਗਦੈ ਕਿਸੇ ਨੇ ਇਸ ਜਗ੍ਹਾ ਤੇ ਫੁੱਲ ਸਾੜੇ,
ਗਈਆਂ ਨੇ ਕੁੱਝ ਤਿਤਲੀਆਂ ਇਸ ਥਾਂ ਤੇ ਰੋ ਕੇ

(ਧਰਮ ਕੰਮੇਆਣਾ)

ਉੱਤਰ ਆਧੁਨਿਕ ਕਾਵਿ ਵਿਚ ਮਨੁੱਖੀ ਸਬੰਧਾਂ ਦੇ ਯਥਾਰਥ, ਮੁਹੱਬਤ, ਦੇਹ ਦੇ ਸੱਚ ਦੀ ਸਵੀਕ੍ਰਿਤੀ ਹੈ, ਨਵੇਂ ਰਹੱਸਾਂ ਦੀ ਤਲਾਸ਼ ਹੈ। ਸਵਰਨਜੀਤ ਸਵੀ ਦੀ ਪੁਸਤਕ 'ਦੇਹੀ ਨਾਦ' ਇਸੇ ਕਾਰਨ ਚਰਚਾ ਦਾ ਕਾਰਨ ਬਣੀ ਹੈ। ਮੋਹਨਜੀਤ, ਅਮਰਜੀਤ ਕੌਂਕੇ, ਜਸਵੰਤ ਦੀਦ ਦੇ ਪਿਆਰ-ਕਾਵਿ ਵੱਲ ਧਿਆਨ ਗਿਆ ਹੈ। ਉੱਤਰ-ਆਧੁਨਿਕ ਦ੍ਰਿਸ਼ਟੀ ਤੋਂ ਹੀ ਅੰਬਰੀਸ਼, ਹਰਦੇਵ ਚੌਹਾਨ, ਸਮਕਾਲੀ ਕਵਿਤਾ ਵਿਚ ਪ੍ਰਮਿੰਦਰਜੀਤ, ਸ਼ਹਰਯਾਰ, ਦਰਸ਼ਨ ਬੁੱਟਰ ਤੇ ਹੋਰ ਉਨ੍ਹਾਂ ਕਵੀਆਂ ਨੇ ਧਿਆਨ ਖਿੱਚਿਆ ਹੈ, ਜਿਨ੍ਹਾਂ ਦੀ ਕਵਿਤਾ ਪ੍ਰੰਪਰਕ ਅਸਥੈਟਿਕਸ ਤੋਂ ਪਾਸੇ ਹਟਕੇ, ਭੂਮਿਕਾਈ-ਵਿਧੀਆਂ ਨੂੰ ਤਿਆਗ ਕੇ ਨਵੀਆਂ ਸੰਭਾਵਨਾਵਾਂ ਤਲਾਸ਼ਦੀ ਹੈ।

ਇਉਂ ਆਧੁਨਿਕ ਕਾਲ ਦੀ ਪੰਜਾਬੀ ਕਵਿਤਾ ਇਕ ਲੰਮੀ ਯਾਤਰਾ ਤਹਿ ਕਰ ਚੁੱਕੀ ਹੈ। ਉਸ ਨੂੰ ਇਸ ਯਾਤਰਾ ਤੋਂ ਤੇ ਇਕ ਸਮਾਨਾਂਤਰ ਵਿਕਾਸ ਵਾਂਗ ਗ੍ਰਹਿਣ ਕਰਨਾ ਚਾਹੀਦਾ ਹੈ ਜਿਸ ਦੀਆਂ ਨਵੀਆਂ ਸੰਭਾਵਨਾਵਾਂ ਦੀ ਪਹਿਚਾਣ ਵੱਧ ਜ਼ਰੂਰੀ ਹੈ।

-ਡਾ. ਸੁਤਿੰਦਰ ਸਿੰਘ ਨੂਰ

**ਪੰਜਾਬੀ ਛਾਪਾਖ਼ਾਨਾ** : ਛਾਪੇਖ਼ਾਨੇ ਦੀ ਕਾਢ ਮਨੁੱਖ ਦੀ ਮਹਾਨ ਪ੍ਰਾਪਤੀ ਹੈ ਕਿਉਂਕਿ ਇਸ ਨਾਲ ਗਿਆਨ ਵਿਗਿਆਨ ਤੇ ਸਾਹਿਤ ਬਾਰੇ ਦੂਰ ਦੁਰਾਡੇ ਦੇਸਾਂ ਪਰਦੇਸਾਂ ਵਿਚ ਵਿਚਾਰਾਂ ਦਾ ਆਦਾਨ ਪ੍ਰਦਾਨ ਸ਼ੁਰੂ ਹੋਇਆ ।

ਛਾਪੇਖ਼ਾਨੇ ਦਾ ਇਤਿਹਾਸ ਕੋਈ ਬਹੁਤਾ ਪੁਰਾਣਾ ਨਹੀਂ ਹੈ ਪਰ ਇਸ ਦੀ ਕਾਢ ਦੇ ਮੋਢੀ ਕੌਣ ਸਨ ? ਇਹ ਗੱਲ ਅਜੇ ਵੀ ਵਾਦ-ਵਿਦਾਦ ਦਾ ਵਿਸ਼ਾ ਬਣੀ ਹੋਈ ਹੈ। ਇਸ ਦਾ ਮੋਢੀ ਚੀਨ ਨੂੰ ਮੰਨਦੇ ਹਨ। ਚੀਨ ਵਿਖੇ ਇਸ ਦਾ ਜਨਮ 868 ਈ. ਤੋਂ 1068 ਦੇ ਵਿਚਕਾਰ ਹੋਇਆ ਮੰਨਿਆ ਜਾਂਦਾ ਹੈ ।

ਪੱਛਮ ਵਿਚ ਮਸ਼ੀਨਾਂ ਰਾਹੀਂ ਛਪਾਈ ਦਾ ਕੰਮ ਪੰਦਰ੍ਹਵੀਂ ਸਦੀ ਵਿਚ ਸ਼ੁਰੂ ਹੋਇਆ (ਉਂਜ ਠੱਪਿਆਂ ਰਾਹੀਂ ਛਪਾਈ ਦਾ ਇਤਿਹਾਸ ਇਸ ਤੋਂ ਕਾਫ਼ੀ ਪੁਰਾਣਾ ਹੈ) ਪੱਛਮ ਵਾਲਿਆਂ ਨੇ ਇਸ ਹੁਨਰ ਦਾ ਪੂਰਾ ਫਾਇਦਾ ਉਠਾਇਆ ਅਤੇ ਇਸ ਨੂੰ ਵਿਸ਼ਵ ਭਰ ਵਿਚ ਫੈਲਾਉਣ ਵਿਚ ਅਹਿਮ ਯੋਗਦਾਨ ਪਾਇਆ।

ਭਾਰਤ ਵਿਚ ਛਾਪੇਖਾਨੇ ਦੀ ਸ਼ੁਰੂਆਤ ਇਨ੍ਹਾਂ ਪੱਛਮੀ ਲੋਕਾਂ ਨੇ ਹੀ ਕੀਤੀ । ਈਸਾਈ ਮਿਸ਼ਨਰੀਆਂ ਨੇ ਆਪਣੇ ਧਰਮ ਦੇ ਫੈਲਾਅ ਲਈ ਭਾਰਤ ਵਿਚ ਛਾਪੇਖ਼ਾਨੇ ਨੂੰ ਵਿਕਸਤ ਕਰਨਾ ਸ਼ੁਰੂ ਕੀਤਾ ਅਤੇ ਉਨ੍ਹਾਂ ਵੱਲੋਂ ਪਹਿਲੀ ਪੁਸਤਕ 6 ਸਤੰਬਰ, 1656 ਈ. ਵਿਚ ਛਾਪੀ ਗਈ । ਮਿ. ਐਸ. ਨਟਰਾਜਨ ਇਸ ਦਾ ਆਰੰਭ 1650 ਈ. ਅਤੇ ਪਹਿਲੀ ਟਾਈਪ ਤਾਮਿਲ ਵਿਚ ਤਿਆਰ ਕੀਤੀ ਮੰਨਦੇ ਹਨ ।

**ਸੀਰਾਮਪੁਰ ਮਿਸ਼ਨ ਪ੍ਰੈੱਸ ਅਤੇ ਪੰਜਾਬੀ**– ਇਸ ਪ੍ਰੈਸ ਦੀ ਸਥਾਪਨਾ 1800 ਈ. ਵਿਚ ਹੋਈ ਸੀ । ਇਸ ਦਾ ਸੰਸਥਾਪਕ ਡਾ. ਵਿਲੀਅਮ ਕੇਰੀ ਇਸ ਪ੍ਰੈੱਸ ਰਾਹੀਂ ਭਾਰਤ ਅਤੇ ਇਸ ਦੇ ਗੁਆਂਢੀ ਮੁਲਕਾਂ ਵਿਚ ਬਾਈਬਲ ਦੇ ਅਨੁਵਾਦ ਛਾਪ ਕੇ ਪਹੁੰਚਾਉਣਾ ਚਾਹੁੰਦਾ ਸੀ ਤਾਂ ਕਿ ਈਸਾਈ ਧਰਮ ਦਾ ਪ੍ਰਚਾਰ ਹੋਵੇ

ਅਤੇ ਉਸ ਦਾ ਘੇਰਾ ਵਿਸ਼ਾਲ ਹੋਵੇ । ਆਪਣੇ ਯਤਨਾਂ ਨੂੰ ਹੋਰ ਬਲ ਦੇਣ ਲਈ ਉਸ ਨੇ ਜੋਸ਼ੂਆ ਮਾਰਸਮੈਨ ਅਤੇ ਮਿ.ਵਾਰਡ ਦਾ ਸਹਿਯੋਗ ਪ੍ਰਾਪਤ ਕੀਤਾ । ਮਿ. ਵਾਰਡ ਪ੍ਰਿੰਟਿੰਗ ਤਕਨੀਕ ਦਾ ਮਾਹਰ ਸੀ । ਚਾਰਲਸ ਵਿਲਕਿਨਜ਼ ਦੇ ਇਕ ਸ਼ਾਗਿਰਦ ਪੰਚਾਨਨ (ਲੁਹਾਰ) ਦੀਆਂ ਸੇਵਾਵਾਂ ਵੀ ਇਸ ਮਿਸ਼ਨ ਨੂੰ ਪ੍ਰਾਪਤ ਹੋ ਗਈਆਂ। ਪੰਚਾਨਨ ਪੰਚ ਕਟਿੰਗ ਦਾ ਮਾਹਰ ਸੀ । ਗੁਰਮੁਖੀ ਅੱਖਰਾਂ ਦੀ ਕਟਿੰਗ ਅਤੇ ਫੋਟੋ 1806-7 ਈ. ਵਿਚ ਵੱਡੇ ਪੰਚਾਨਨ ਦੇ ਇਕ ਸ਼ਾਗਿਰਦ (ਜੋ ਉਸ ਦਾ ਰਿਸ਼ਤੇਦਾਰ ਵੀ ਸੀ) ਮਨੋਹਰ ਪੰਚਾਨਨ ਨੇ ਤਿਆਰ ਕੀਤੀ । ਮਨੋਹਰ ਪੰਚਾਨਨ ਆਪਣੇ ਕੰਮ ਵਿਚ ਨਿਪੁੰਨ ਸੀ। ਇਸ ਲਈ ਗੁਰਮੁਖੀ ਛਪਾਈ ਵਿਚ ਮੁੱਢ ਤੋਂ ਹੀ ਕਾਫ਼ੀ ਸਫ਼ਾਈ ਆ ਗਈ । ਇਸ ਛਾਪੇਖ਼ਾਨੇ ਵਿਚੋਂ 1811 ਈ. ਵਿਚ ਪੰਜਾਬੀ ਦੀ ਪਹਿਲੀ ਪੁਸਤਕ ਛਪਕੇ ਬਾਹਰ ਆਈ ਜਿਸ ਦਾ ਨਾਂ ਸੀ 'ਪਰਮੇਸ਼ਰ ਦੇ ਸ਼ੁਭ ਬਚਨ, ਵਿਸ਼ੇਸ਼ ਕਰਕੇ ਜੋ ਮਨੁੱਖਾਂ ਦੀ ਰੱਖਿਆ ਅਤੇ ਕਾਜ ਦੇ ਸਾਧਨ ਲਈ ਪ੍ਰਕਾਸ਼ਿਆ, ਸੋਈ ਧਰਮ ਪੋਥੀ।'

ਸੰਨ 1806 ਵਿਚ ਸੀ ਰਾਮਪੁਰ ਮਿਸ਼ਨ ਨੇ ਆਪਣੀ ਫਾਊਂਡਰੀ ਲਾ ਲਈ ਅਤੇ ਇਸੇ ਦੇਸੀ ਫਾਊਂਡਰੀ ਤੋਂ 1807-8 ਵਿਚ ਗੁਰਮੁਖੀ ਦੇ ਅੱਖਰ ਢਾਲ ਕੇ ਤਿਆਰ ਕੀਤੇ ਗਏ । ਮਿਸ਼ਨ ਦੀ ਪ੍ਰੈੱਸ ਵਿਚ 11 ਮਾਰਚ, 1812 ਨੂੰ ਅਚਾਨਕ ਅੱਗ ਲੱਗ ਜਾਣ ਨਾਲ ਬਹੁਤ ਸਾਰੀ ਗੁਰਮੁਖੀ ਟਾਈਪ ਸੜ ਕੇ ਨਸ਼ਟ ਹੋ ਗਈ ਪਰ ਉਨ੍ਹਾਂ ਹਿੰਮਤ ਕਰ ਕੇ ਜਲਦੀ ਹੀ ਨਵਾਂ ਟਾਈਪ ਤਿਆਰ ਕਰ ਕੇ ਗੁਰਮੁਖੀ ਦੀ ਛਪਾਈ ਆਰੰਭ ਕਰ ਦਿੱਤੀ । ਡਾ.ਵਿਲੀਅਮ ਕੇਰੀ ਨੇ ਪੰਜਾਬੀ ਦੀ ਪਹਿਲੀ ਵਿਆਕਰਣ ਤਿਆਰ ਕੀਤੀ । ਦੇਸੀ ਵਿਦਵਾਨਾਂ ਦੀ ਸਹਾਇਤਾ ਨਾਲ ਬਾਈਬਲ ਦਾ ਪੰਜਾਬੀ ਵਿਚ ਅਨੁਵਾਦ ਹੋ ਕੇ ਛਪਣਾ ਆਰੰਭ ਹੋਇਆ ।

**ਪ੍ਰੈਸਬਾਇਟੇਰੀਅਨ ਮਿਸ਼ਨ, ਲੁਧਿਆਣਾ (ਪੰਜਾਬੀ ਛਾਪੇਖ਼ਾਨੇ ਦਾ ਦੂਜਾ ਪੜਾਅ)**— ਇਸ ਮਿਸ਼ਨ (1935 ਈ.) ਦੇ ਬਾਨੀ ਪਾਦਰੀ ਲੋਰੀ ਨੇ ਆਪਣੇ ਮਿਸ਼ਨ ਦੀ ਤਿੰਨ ਪਰਤੀ ਰੂਪ ਰੇਖਾ ਉਲੀਕੀ ਜਿਸ ਵਿਚ ਪੁਸਤਕਾਂ ਦੀ ਤਿਆਰੀ ਅਤੇ ਛਪਾਈ ਮੁੱਖ ਅੰਗ ਸਨ। ਉਸ ਦੀ ਧਾਰਨਾ ਸੀ ਕਿ ਪ੍ਰਿੰਟਿੰਗ ਪ੍ਰੈੱਸ ਤੋਂ ਬਿਨਾ ਮਿਸ਼ਨ ਦਾ ਗੁਜ਼ਾਰਾ ਨਹੀਂ ਹੋ ਸਕਦਾ । ਉਸ ਨੇ ਆਪਣੇ ਪਿੱਛੇ ਆਉਣ ਵਾਲੇ ਮਿਸ਼ਨਰੀ ਜੱਥੇ ਨੂੰ ਤਾਕੀਦ ਕੀਤੀ ਕਿ ਉਹ ਆਪਣੇ ਨਾਲ ਪ੍ਰਿੰਟਿੰਗ ਪ੍ਰੈੱਸ ਦਾ ਸਾਮਾਨ ਲੈ ਕੇ ਆਉਣ। ਕਲਕੱਤਾ ਵਿਖੇ ਬੈਪਟਿਸਟ ਮਿਸ਼ਨ ਦੇ ਪ੍ਰਬੰਧਕਾਂ ਨੇ ਇਸ ਕੰਮ ਵਿਚ ਇਨ੍ਹਾਂ ਦੀ ਕਾਫ਼ੀ ਮਦਦ ਕੀਤੀ । ਉਸ ਸਮੇਂ ਪ੍ਰਚਲਿਤ ਲੱਕੜੀ ਦੀ ਪ੍ਰੈੱਸ ਟਾਈਪ, ਕਾਗਜ਼ ਅਤੇ ਸਿਆਹੀ ਆਦਿ ਖਰੀਦ ਕੇ ਦਿੱਤੇ। ਉਨ੍ਹਾਂ ਸਮਾਨ ਦੇ ਨਾਲ ਨਾਲ ਆਪਣਾ ਇਕ ਸੁਸਿੱਖਿਅਤ ਕੰਪੋਜ਼ੀਟਰ ਵੀ ਘਲ ਦਿੱਤਾ।

ਕਲਕੱਤੇ ਤੋਂ ਤੁਰੇ ਉਪਰੋਕਤ ਕਾਫ਼ਲੇ ਨੇ ਤਿੰਨ ਕਮਰਿਆਂ ਵਾਲੇ ਇਕ ਛੋਟੇ ਜਿਹੇ ਮਕਾਨ ਵਿਚ ਲੁਧਿਆਣਾ ਵਿਖੇ 1836 ਈ. ਵਿਚ ਛਾਪਾਖ਼ਾਨਾ ਸ਼ੁਰੂ ਕੀਤਾ ਜਿਸ ਦੇ ਪਹਿਲੇ ਇੰਚਾਰਜ ਪਾਦਰੀ ਨਿਊਟਨ ਬਣੇ । ਨਿਊਟਨ ਨੇ ਕਲਕੱਤੇ ਤੋਂ ਆਏ ਕੰਪੋਜ਼ੀਟਰ ਤੋਂ ਕੰਮ ਸਿੱਖਿਆ ਅਤੇ ਅੱਗੇ ਹੋਰਨਾਂ ਨੂੰ ਸਿਖਾਇਆ। ਨਿਊਟਨ ਦੇ ਦੇਸੀ ਸ਼ਾਗਿਰਦਾਂ ਨਾਲ ਇਹ ਕਲਾ ਪੰਜਾਬੀਆਂ ਦੇ ਹੱਥੀਂ ਆਈ ਅਤੇ ਗੁਰਮੁਖੀ ਛਾਪੇਖ਼ਾਨੇ ਦੀਆਂ ਜੜ੍ਹਾਂ ਲੱਗਣ ਲੱਗ ਪਈਆਂ।

ਪੰਜਾਬੀ ਟਾਈਪ ਸਭ ਤੋਂ ਪਹਿਲਾਂ ਲੁਧਿਆਣਾ ਅਖ਼ਬਾਰ ਨਾਂ ਦੇ ਇਕ ਛੋਟੇ ਜਿਹੇ ਸਥਾਨਕ ਅਖ਼ਬਾਰ ਲਈ ਵਰਤਿਆ ਗਿਆ ਜਿਸ ਦਾ ਸੰਪਾਦਕ ਇਕ ਅੰਗਰੇਜ਼ ਅਧਿਕਾਰੀ ਕੈਪਟਨ ਵੇਡ ਸੀ। ਸੰਨ 1838 ਵਿਚ ਅਮਰੀਕਾ ਤੋਂ ਇਕ ਨਵੀਂ ਪ੍ਰਿੰਟਿੰਗ ਪ੍ਰੈੱਸ ਆ ਗਈ । ਜਿਹੜਾ ਮਿਸ਼ਨਰੀ ਜਥਾ ਇਸ ਪ੍ਰਿੰਟਿੰਗ ਪ੍ਰੈੱਸ ਨੂੰ ਲੈ ਕੇ ਆਇਆ ਸੀ ਉਸ ਵਿਚ ਵੈਰਨ ਮੌਰਿਸ ਨਾਂ ਦਾ ਇਕ ਵਿਅਕਤੀ ਸ਼ਾਮਲ ਸੀ ਜੋ ਇਸ ਕੰਮ ਵਿਚ ਬਹੁਤ ਹੀ ਮੁਹਾਰਤ ਰੱਖਦਾ ਸੀ । ਉਸ ਨੂੰ ਪ੍ਰੈੱਸ ਦਾ ਇੰਚਾਰਜ ਬਣਾ ਦਿੱਤਾ ਗਿਆ। ਸੰਨ 1842 ਤਕ ਸਾਹਿਤ ਸਿਰਜਣਾ ਦਾ ਕੰਮ ਕਾਫ਼ੀ ਵਧਣ ਨਾਲ ਪ੍ਰੈੱਸ ਦਾ ਵੀ ਪਾਸਾਰ ਕੀਤਾ ਗਿਆ। ਵਧੀਆ ਮੇਕ ਦੀਆਂ ਦੋ ਪ੍ਰੈੱਸਾਂ ਅਮਰੀਕਾ ਤੋਂ ਮੰਗਵਾਈਆਂ ਗਈਆਂ । ਗੁਰਮੁਖੀ ਦਾ ਨਵਾਂ ਟਾਈਪ ਸੀਰਾਮਪੁਰ ਤੋਂ ਮੰਗਵਾਇਆ ਗਿਆ। ਫਿਰ ਕੁਝ ਕੁ ਸਾਲਾਂ ਦੇ ਸਮੇਂ ਪਿੱਛੋਂ ਲੁਧਿਆਣਾ ਮਿਸ਼ਨ ਨੇ ਆਪਣੀ ਫਾਊਂਡਰੀ ਲਾ ਲਈ। ਸੰਨ 1845 ਅਤੇ 1857 ਵਿਚ ਪ੍ਰੈੱਸ ਨੂੰ ਅੱਗ ਲੱਗਣ ਨਾਲ ਕੁਝ ਨੁਕਸਾਨ ਹੁੰਦਾ ਰਿਹਾ ਪਰ ਸਿਰੜੀ ਮਿਸ਼ਨਰੀ ਫਿਰ ਇਸ ਨੂੰ ਉਸੇ ਤਰ੍ਹਾਂ ਚਾਲੂ ਕਰ ਲੈਂਦੇ ਰਹੇ । ਉਦੋਂ ਦੀ ਸਰਕਾਰ ਵੀ ਮਿਸ਼ਨਰੀਆਂ ਦੀ ਸਹਾਇਤਾ ਕਰਦੀ ਰਹੀ । ਪ੍ਰੈੱਸ ਦੇ ਕੰਮ ਦੀ ਗਤੀ ਦਾ ਅੰਦਾਜ਼ਾ ਇਸ ਤੱਥ ਤੋਂ ਲਗਾਇਆ ਜਾ ਸਕਦਾ ਹੈ ਕਿ 1844 ਈ. ਵਿਚ ਇਸ ਪ੍ਰੈੱਸ ਨੇ ਇਕ ਕਰੋੜ ਅੱਸੀ ਹਜ਼ਾਰ ਪੰਨੇ ਛਾਪੇ ਜਦੋਂ ਕਿ ਟ੍ਰੈਕਟਾਂ ਦੀ ਗਿਣਤੀ ਵੱਖਰੀ ਹੈ । ਸੰਨ 1887 ਵਿਚ ਪੰਜਾਬੀ ਵਿਚ 26 ਕਰੋੜ 7 ਲੱਖ ਪੰਨੇ ਛਾਪੇ ਗਏ ।

ਲੁਧਿਆਣਾ ਵਿਖੇ ਫਾਊਂਡਰੀ ਲੱਗਣ ਨਾਲ ਅੱਖਰਾਂ ਦੀ ਬਣਤਰ ਵਿਚ ਵੀ ਕਾਫ਼ੀ ਸੁਧਾਰ ਹੋਇਆ । ਇਥੇ ਤਿਆਰ ਹੋਏ ਅੱਖ਼ਰਾਂ ਦੀ ਬਣਤਰ ਸੀਰਾਮਪੁਰ ਫਾਊਂਡਰੀ ਦੇ ਮੁਕਾਬਲੇ ਵਿਚ ਜ਼ਿਆਦਾ ਖ਼ੂਬਸੂਰਤ ਸੀ। ਮਿਸ਼ਨਰੀ ਆਪਣੇ ਵੱਲੋਂ ਪ੍ਰਕਾਸ਼ਿਤ ਪੁਸਤਕਾਂ ਬਾਰੇ ਪਾਠਕਾਂ ਤੋਂ ਰਾਇ ਵੀ ਲੈਂਦੇ ਸਨ ਜੋ ਸਿਰਫ਼ ਵਿਸ਼ਾ ਪੱਖ ਤੋਂ ਹੀ ਨਹੀਂ, ਛਪਾਈ ਦੇ ਪੱਖ ਤੋਂ ਵੀ ਹੁੰਦੀ ਤੇ ਪਾਠਕਾਂ ਦੀ ਰਾਇ ਨੂੰ ਮੱਦੇ ਨਜ਼ਰ ਰੱਖਦਿਆਂ ਪ੍ਰਿੰਟਿੰਗ ਵਿਚ ਸੁਧਾਰ ਵੀ ਕੀਤਾ ਜਾਂਦਾ ਸੀ।

ਲੁਧਿਆਣਾ ਮਿਸ਼ਨ ਪ੍ਰੈੱਸ ਆਪਣੀ ਵਧੀਆ ਛਪਾਈ ਦੇ ਕਾਰਨ ਉੱਤਰੀ ਭਾਰਤ ਵਿਚ ਬੇਜੋੜ ਗਿਣੀ ਜਾਂਦੀ ਸੀ । ਮਿਸ਼ਨ ਵਾਲਿਆਂ ਨੇ ਉੱਨੀਵੀਂ ਸਦੀ ਦੇ ਅੰਤ ਵਿਚ ਇਹ ਪ੍ਰੈੱਸ ਮਸ਼ੀਨਰੀ ਐਮ. ਵਾਇਲੀ ਭਰਾਵਾਂ ਨੂੰ ਵੇਚ ਦਿੱਤੀ ਪਰ ਇਹ ਇਸ ਛਾਪੇਖਾਨੇ ਨੂੰ ਮਿਸ਼ਨਰੀਆਂ ਵਾਲੇ ਉਤਸ਼ਾਹ ਨਾਲ ਨਾ ਚਲਾ ਸਕੇ ਤੇ ਇਹ ਪ੍ਰੈੱਸ ਆਪਣੀਆਂ ਸੁਨਹਿਰੀ ਯਾਦਾਂ ਪਿੱਛੇ ਛੱਡ ਕੇ ਖ਼ਤਮ ਹੋ ਗਈ ਪਰ ਇਸ ਨਾਲ ਪੰਜਾਬੀ ਛਾਪੇਖ਼ਾਨੇ ਨੂੰ ਕੋਈ ਬਹੁਤਾ ਧੱਕਾ ਨਾ ਲੱਗਾ ਕਿਉਂਕਿ ਹੋਰ ਕਈ ਛਾਪੇਖ਼ਾਨੇ ਖੁਲ੍ਹ ਚੁੱਕੇ ਸਨ ਜਿਨ੍ਹਾਂ ਦੇ ਮਾਲਕ ਇਕੱਲੇ ਮਨੁੱਖ ਤੇ ਸੰਸਥਾਵਾਂ ਵੀ ਸਨ।

ਪੰਜਾਬ ਰਿਲੀਜਸ ਬੁੱਕ ਸੁਸਾਇਟੀ (ਪਿੱਛੋਂ ਪੰਜਾਬ ਰਿਲੀਜਸ ਬੁੱਕ ਐਂਡ ਟ੍ਰੈਕਟ ਸੁਸਾਇਟੀ) ਲਾਹੌਰ ਨੇ ਪੰਜਾਬੀ ਛਾਪੇਖ਼ਾਨੇ ਦੇ ਇਤਿਹਾਸ ਵਿਚ ਮਹੱਤਵਪੂਰਨ ਹਿੱਸਾ ਪਾਇਆ ਹੈ। ਇਸ ਸੁਸਾਇਟੀ ਕੋਲ ਭਾਵੇਂ ਆਪਣਾ ਕੋਈ ਛਾਪਾਖ਼ਾਨਾ ਨਹੀਂ ਸੀ ਪਰ ਇਸ ਨੇ ਲੁਧਿਆਣਾ ਮਿਸ਼ਨ ਪ੍ਰੈੱਸ ਨੂੰ ਸਹਾਇਤਾ ਅਤੇ

ਅਗਵਾਈ ਦਿੱਤੀ । ਰੰਗੀਨ ਸਰਵਰਕ ਛਪਣ ਦੀ ਹੀ ਪ੍ਰੇਰਣਾ ਨਾਲ ਸ਼ੁਰੂ ਹੋਏ।

**ਗੁਰਮੁਖੀ ਛਾਪੇਖ਼ਾਨੇ ਦੇ ਵਿਕਾਸ ਦਾ ਤੀਜਾ ਪੜਾਅ**—ਗੁਰ-ਮੁਖੀ ਛਾਪੇਖ਼ਾਨੇ ਦੇ ਵਿਕਾਸ ਦਾ ਤੀਜਾ ਅਧਿਆਇ ਬਰਤਾਨਵੀ ਸਰਕਾਰ ਵੱਲੋਂ ਪ੍ਰਾਈਵੇਟ ਪ੍ਰਕਾਸ਼ਨ ਸੰਸਥਾਵਾਂ ਨੂੰ ਪੰਜਾਬੀ ਦਾ ਵਧੀਆ ਟਾਈਪ ਤਿਆਰ ਕਰਨ ਲਈ ਦਿੱਤੀ ਮਾਲੀ ਸਹਾਇਤਾ ਤੋਂ ਸ਼ੁਰੂ ਹੁੰਦਾ ਹੈ । 'ਸ਼ਬਦ ਕੋਸ਼' (1895 ਈ.) ਕਰਤਾ ਮੁਨਸ਼ਾ ਸਿੰਘ ਅਤੇ ਪੰਜਾਬੀ ਸ਼ਬਦ ਭੰਡਾਰ ਕਰਤਾ ਭਾਈ ਬਿਸ਼ਨ ਦਾਸ ਪੁਰੀ ਵਿਚਲੀ ਸਾਮੱਗਰੀ ਨੂੰ ਇਕੋ ਜਿਲਦ ਵਿਚ ਛਾਪਣ ਲਈ ਬਾਰੀਕ ਟਾਈਪ ਦੀ ਲੋੜ ਸੀ । ਸਮੇਂ ਦੀ ਸਰਕਾਰ ਨੇ ਅਜਿਹਾ ਟਾਈਪ ਤਿਆਰ ਕਰਨ ਲਈ ਮੁਫ਼ੀਦ-ਏ-ਆਮ ਪ੍ਰੈੱਸ ਦੇ ਮਾਲਕਾਂ ਨੂੰ ਟਾਈਪ ਤਿਆਰ ਕਰਨ ਲਈ ਬਹੁਪੱਖੀ ਸਹਾਇਤਾ ਦਿੱਤੀ ਜਿਸ ਨਾਲ ਬਾਰੀਕ ਟਾਈਪ ਤਿਆਰ ਹੋਣ ਲੱਗੀ ਅਤੇ ਅੱਖਰਾਂ ਦੀ ਬਣਤਰ ਵਿਚ ਵੀ ਹੋਰ ਸੁਧਾਰ ਆ ਗਿਆ ।

ਉੱਨੀਵੀਂ ਸਦੀ ਦੇ ਪਿਛਲੇਰੇ ਅੱਧ ਅਤੇ ਵੀਹਵੀਂ ਸਦੀ ਦੇ ਸ਼ੁਰੂ ਵਿਚ ਵਜ਼ੀਰ ਹਿੰਦ ਪ੍ਰੈੱਸ (ਅੰਮ੍ਰਿਤਸਰ), ਸੁਦਰਸ਼ਨ ਪ੍ਰੈੱਸ (ਅੰਮ੍ਰਿਤਸਰ), ਮੁਫ਼ੀਦ-ਏ-ਆਮ ਪ੍ਰੈੱਸ (ਲਾਹੌਰ), ਮਾਡਰਨ ਪ੍ਰੈੱਸ (ਲਾਹੌਰ), ਮਰਕਨਟਾਈਲ ਪ੍ਰੈੱਸ (ਲਾਹੌਰ), ਈਸਾਈ ਪ੍ਰੈੱਸ (ਲਾਹੌਰ), ਮਾਰਸ਼ਲ ਪ੍ਰੈੱਸ (ਖਰੜ) ਆਦਿ ਪ੍ਰਕਾਸ਼ਨ ਅਦਾਰੇ ਹੋਂਦ ਵਿਚ ਆਏ ਜਿਸ ਨਾਲ ਪੰਜਾਬੀ ਛਾਪੇਖ਼ਾਨੇ ਨੂੰ ਕਾਫ਼ੀ ਉਤਸ਼ਾਹ ਮਿਲਿਆ । ਸਾਰੇ ਇਕ ਦੂਜੇ ਤੋਂ ਅਗੇਰੇ ਵਧਣ ਦੀ ਭਾਵਨਾ ਨਾਲ ਸਖ਼ਤ ਮਿਹਨਤ ਕਰਨ ਲੱਗੇ । ਅੰਗਰੇਜ਼ ਸਰਕਾਰ ਪੁਸਤਕਾਂ ਦੀ ਵਧੀਆ ਛਪਾਈ ਦਾ ਮੁਕਾਬਲਾ ਕਰਵਾਉਂਦੀ ਸੀ ਤੇ ਪਹਿਲੇ ਨੰਬਰ ਤੇ ਆਉਣ ਵਾਲੇ ਛਾਪਕ/ਪ੍ਰਕਾਸ਼ਕ ਨੂੰ ਨਕਦ ਇਨਾਮ ਦਿੱਤਾ ਜਾਂਦਾ ਸੀ । ਸੰਨ 1906 ਵਿਚ ਮਾਡਰਨ ਪ੍ਰੈੱਸ (ਲਾਹੌਰ) ਦੇ ਮਾਲਕ ਸ. ਸੋਹਣ ਸਿੰਘ ਨੇ ਦੋ ਵਾਰੀ ਅੱਠ ਅੱਠ ਸੌ ਰੁਪਏ ਦੇ ਇਨਾਮ ਜਿੱਤੇ ਸਨ।

ਹੁਣ ਗੁਰਮੁਖੀ ਛਾਪਾਖ਼ਾਨਾ ਆਪਣੇ ਵਿਕਾਸ ਦੇ ਸਿਖਰਾਂ ਤੇ ਹੈ। ਹਰ ਸ਼ਹਿਰ ਵਿਚ ਦੋ ਤਿੰਨ ਪ੍ਰੈੱਸਾਂ ਲੱਗੀਆਂ ਮਿਲ ਜਾਂਦੀਆਂ ਹਨ । ਅਖ਼ਬਾਰਾਂ, ਰਸਾਲਿਆਂ ਅਤੇ ਫੁਟਕਲ ਸਾਮੱਗਰੀ ਤੋਂ ਬਿਨਾਂ ਹਜ਼ਾਰਾਂ ਦੀ ਗਿਣਤੀ ਵਿਚ ਪੰਜਾਬੀ ਪੁਸਤਕਾਂ ਪ੍ਰਕਾਸ਼ਿਤ ਹੋ ਰਹੀਆਂ ਹਨ । ਲੁਧਿਆਣਾ ਵਿਖੇ ਨਵੀਂ ਚਾਲੂ ਹੋਈ 'ਆਰਟ ਕੇਵ ਪ੍ਰੈੱਸ' ਦੁਆਰਾ ਕੀਤੀ ਗਈ ਪੁਸਤਕਾਂ ਦੀ ਛਪਾਈ ਮਨ ਮੋਹ ਲੈਂਦੀ ਹੈ। ਪੰਜਾਬੀ ਦੇ ਬਹੁਤੇ ਰੋਜ਼ਾਨਾ ਅਖ਼ਬਾਰਾਂ ਦੀ ਛਪਾਈ ਦਾ ਕੰਮ ਵੀ ਆਫ਼ਸੈੱਟ ਪ੍ਰੈੱਸਾਂ ਦੁਆਰਾ ਕੀਤਾ ਜਾਂਦਾ ਹੈ। ਰੰਗ-ਬਰੰਗੀਆਂ ਛਪੀਆਂ ਅਖ਼ਬਾਰਾਂ ਪੰਜਾਬੀ ਛਾਪੇਖ਼ਾਨੇ ਦੇ ਵਿਕਾਸ ਦੇ ਸਿਖ਼ਰ ਦੀ ਸ਼ਾਹਦੀ ਭਰਦੀਆਂ ਹਨ।

ਹ. ਪੁ.—ਰੋਜ਼ਾਨਾ ਅਜੀਤ, 5 ਜੁਲਾਈ, 1987; ਪੰਜਾਬੀ ਦੁਨੀਆ, ਜੁਲਾਈ 1958

**ਪੰਜਾਬੀ ਜੀਵਨੀ ਤੇ ਸਵੈ-ਜੀਵਨੀ** :ਪੰਜਾਬੀ ਤੇ ਹਿੰਦੀ ਵਿਚ ਜਿਸ ਰੂਪਾਕਾਰ ਨੂੰ ਜੀਵਨੀ ਕਿਹਾ ਜਾਂਦਾ ਹੈ ਉਸ ਨੂੰ ਹੀ ਫ਼ਾਰਸੀ-ਉਰਦੂ ਵਿਚ ਸਵਾਨੇ ਉਮਰੀ/ਸਵਾਨੇ ਹਯਾਤ ਅਤੇ ਅੰਗਰੇਜ਼ੀ ਵਿਚ Biography ਕਿਹਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਜੀਵਨੀ ਰੂਪਾਕਾਰ ਨੂੰ ਜੀਵਨ ਚਰਿਤ/ਜੀਵਨ ਚਰਿਤ੍ਰ ਵੀ ਕਿਹਾ ਹੈ । ਜਰਮਨ ਅਤੇ ਫ਼ਰਾਂਸੀਸੀ ਵਿਸ਼ਵਕੋਸ਼ਾਂ ਦਾ ਅਨੁਕਰਣ ਕਰਦਿਆਂ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਅਨੁਸਾਰ ''ਜੀਵਨੀ ਸਾਹਿਤ ਅਭੀਵਿਅਕਤੀ ਦੇ ਸਭ ਤੋਂ ਪ੍ਰਾਚੀਨ ਰੂਪਾਂ ਵਿਚੋਂ ਇਕ ਹੈ ਜਿਸ ਵਿਚ ਲੇਖਕ ਆਪਣੇ ਜਾਂ ਕਿਸੇ ਹੋਰ ਵਿਅਕਤੀ ਦੇ ਜੀਵਨ ਸਬੰਧੀ ਸਮ੍ਰਿਤੀ ਅਤੇ ਖੋਜ ਦੇ ਉਪਲੱਬਧ ਸਾਰੇ ਵਸੀਲੇ ਪ੍ਰਯੋਗ ਕਰ ਕੇ ਕੋਈ ਪੁਨਰ ਸਿਰਜਣਾ ਕਰਦਾ ਹੈ।'' ਮਾਰਗਰੇਟ ਬੱਟਰਾਲ (Margaret Bottral) ਜੀਵਨੀ ਨੂੰ ਇਤਿਹਾਸ ਦੀ ਪਿਉਂਦ ਮੰਨਦਾ ਹੈ । ਬੱਟਰਾਲ ਦੀ ਧਾਰਨਾ ਦਾ ਆਧਾਰ ਇਹ ਹੈ ਕਿ ਮੁੱਢ ਵਿਚ ਮਨੁੱਖ ਨੇ ਆਪਣੀ ਹੋਂਦ ਦੇ ਪਿਛੋਕੜ ਨੂੰ ਨਿਸ਼ਚਿਤ ਕਰਨ ਲਈ ਆਪਣਾ ਇਤਿਹਾਸ ਲਿਖਣ ਦੀ ਜ਼ਰੂਰਤ ਮਹਿਸੂਸ ਕੀਤੀ । ਪਿੱਛੋਂ ਕਲਾਮਈ ਰੂਪ ਵਿਚ ਵਿਸ਼ੇਸ਼ ਤੇ ਵਸ਼ਿਸ਼ਠ ਵਿਅਕਤੀਆਂ ਬਾਰੇ ਲਿਖਿਆ ਇਤਿਹਾਸ ਹੌਲੀ ਹੌਲੀ ਜੀਵਨੀ ਦਾ ਰੂਪ ਧਾਰਨ ਕਰ ਗਿਆ । ਪੂਰਬ ਇਤਿਹਾਸਕ ਦੌਰ ਸਬੰਧੀ ਭਾਰਤ ਦੇ ਪੌਰਾਣਿਕ ਸਾਹਿਤ ਨੂੰ ਵੀ ਅਸੀਂ ਜੀਵਨੀ ਕਲਾ ਦਾ ਆਧਾਰ ਮੰਨ ਸਕਦੇ ਹਾਂ ਪਰੰਤੂ ਇਨ੍ਹਾਂ ਵਿਚ ਜੀਵਨੀ ਦੇ ਆਂਸ਼ਿਕ ਤੱਤ ਹੀ ਉਪਲੱਬਧ ਹਨ।

ਸੁਕਰਾਤ ਦੇ ਸਮਕਾਲੀਆਂ ਤੇ ਉਤਰਵਰਤੀਆਂ ਵੱਲੋਂ ਸੁਕਰਾਤ ਸਬੰਧੀ ਦਿੱਤੀ ਜਾਣਕਾਰੀ ਪੱਛਮ ਦੇ ਜੀਵਨੀ ਸਾਹਿਤ ਦਾ ਮੁੱਢ ਬੰਨ੍ਹਦੀ ਹੈ । ਉਸ ਪਿੱਛੋਂ ਕੁਝ ਯੂਨਾਨੀ ਅਤੇ ਰੋਮਨ ਸੂਰਬੀਰਾਂ ਦੇ ਜੀਵਨ ਬ੍ਰਿਤਾਂਤ ਪੱਛਮੀ ਜੀਵਨੀ ਸਾਹਿਤ ਦਾ ਅੰਗ ਬਣੇ । ਮੱਧ ਕਾਲ ਵਿਚ ਯੂਰਪ ਵਿਚ ਜਿਹੜੀਆਂ ਜੀਵਨੀਆਂ ਲਿਖੀਆਂ ਗਈਆਂ, ਉਨ੍ਹਾਂ ਦੇ ਨਾਇਕ ਜਾਂ ਤਾਂ ਧਾਰਮਿਕ ਸ਼ਖ਼ਸੀਅਤਾਂ ਸਨ ਜਾਂ ਰਾਜੇ ਮਹਾਰਾਜੇ । ਸੰਤ ਮਹਾਤਮਾਵਾਂ ਦੀਆਂ ਜੀਵਨੀਆਂ ਵਿਚ ਸ਼ਰਧਾ-ਮੂਲਕ ਅਤੇ ਸ਼ਾਸਕਾਂ ਦੀਆਂ ਜੀਵਨੀਆਂ ਵਿਚ ਤਥ-ਮੂਲਕ ਅੰਸ਼ ਭਾਰੂ ਹਨ। ਪਿੱਛੋਂ ਵਿਸ਼ੇਸ਼ ਤੇ ਵਸ਼ਿਸ਼ਠ ਵਿਅਕਤੀਆਂ ਦੀ ਥਾਂ ਘੱਟ ਜਾਣੇ-ਪਛਾਣੇ ਵਿਅਕਤੀ ਵੀ ਜੀਵਨੀ ਦੇ ਨਾਇਕ ਬਣੇ ।

ਜੀਵਨੀਕਾਰ ਦਾ ਕੰਮ ਬੜਾ ਕਠਿਨ ਹੁੰਦਾ ਹੈ । ਬਾਹਰੀ ਪ੍ਰਮਾਣ ਜੀਵਨੀ ਦਾ ਆਧਾਰ ਹੁੰਦੇ ਹਨ । ਇਹ ਪ੍ਰਮਾਣ ਇਕੱਤਰ ਕਰਨ ਲਈ ਅਕਸਰ ਜੀਵਨੀਕਾਰ ਨੂੰ ਪੁਰਾਤੱਤਵ ਵਿਭਾਗ ਦਾ ਸਹਿਯੋਗ ਵੀ ਲੈਣਾ ਪੈਂਦਾ ਹੈ । ਪੁਰਾਣੀਆਂ ਇਮਾਰਤਾਂ, ਪੁਰਾਣੀਆਂ ਇਮਾਰਤਾਂ ਵਿਚ ਪਈ ਵੰਨ-ਸੁਵੰਨੀ ਸਾਮੱਗਰੀ, ਸਿੱਕੇ, ਨਾਇਕ ਦੀ ਡਾਇਰੀ, ਉਸ ਦੇ ਲਿਖੇ ਅਤੇ ਉਸ ਨੂੰ ਆਏ ਪੱਤਰ, ਉਸ ਨਾਲ ਸਬੰਧਤ ਇਤਿਹਾਸਕ ਪੁਸਤਕਾਂ, ਲੋਕ ਕਥਾਵਾਂ ਅਤੇ ਹੋਰ ਦਸਤਾਵੇਜ਼ ਆਦਿ ਜੀਵਨੀ ਦੀ ਆਧਾਰਭੂਤ ਸਾਮੱਗਰੀ ਹੈ ਜਿਸ ਦੀ ਘੋਖ ਪੜਤਾਲ ਕਰਨ ਪਿੱਛੋਂ ਹੀ ਜੀਵਨੀਕਾਰ ਮੰਨਣਯੋਗ ਸਿੱਟਿਆਂ ਤੇ ਪੁੱਜ ਕੇ ਜੀਵਨੀ ਦੀ ਰਚਨਾ ਕਰ ਸਕਦਾ ਹੈ । ਜੇ ਆਪਣੇ ਤੋਂ ਪੂਰਬਲੇ ਵਿਅਕਤੀ ਦੀ ਜੀਵਨੀ ਲਿਖਣ ਸਮੇਂ ਜੀਵਨੀਕਾਰ ਨੂੰ ਉਕਤ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਆਪਣੇ ਸਮਕਾਲੀ ਦੀ ਉਸ ਦੇ ਜਿਉਂਦੇ ਜੀਅ ਜੀਵਨੀ ਲਿਖਣ ਸਮੇਂ ਉਸ ਨੂੰ ਨਿਰਪੱਖ ਰਹਿਣ ਲਈ ਕਈ ਵਾਰ ਕੋਈ ਬਿਪਤਾ ਵੀ ਮੁੱਲ ਲੈਣੀ ਪੈ ਸਕਦੀ ਹੈ । ਇਸ ਤੋਂ ਪਿੱਛੋਂ ਸਫਲ ਜੀਵਨੀ ਸਿਰਜਣ ਲਈ ਨਾਇਕ ਦੀ ਸ਼ਖ਼ਸੀਅਤ ਤੇ ਇਤਿਹਾਸ ਨੂੰ ਸਾਹਿਤਕ ਰੂਪ ਪ੍ਰਦਾਨ ਕਰਨ ਲਈ ਜੀਵਨੀਕਾਰ ਦੀ ਪ੍ਰਤਿਭਾ ਨੇ ਆਪਣਾ ਚਮਤਕਾਰ ਵਿਖਾਉਣਾ ਹੁੰਦਾ ਹੈ । ਜੀਵਨੀ ਭਾਵੇਂ ਇਕ ਗੱਦ-ਰੂਪਾਕਾਰ ਹੈ ਪਰ ਇਹ ਨਾਇਕ ਆਧਾਰਿਤ ਇਤਿਹਾਸਕ ਨਾਵਲ ਨਾਲੋਂ ਵੱਖਰਾ ਹੈ ।

ਪੰਜਾਬੀ ਸਾਹਿਤ ਵਿਚ ਜੀਵਨੀ ਸਾਹਿਤ ਦਾ ਮੁੱਢ ਗੁਰੂ

ਨਾਨਕ ਦੇਵ ਜੀ ਨਾਲ ਸਰੋਕਾਰ ਰੱਖਣ ਵਾਲੇ ਜੀਵਨ ਬ੍ਰਿਤਾਂਤਾਂ ਨਾਲ ਬੱਝਦਾ ਹੈ । ਇਨ੍ਹਾਂ ਜੀਵਨੀਆਂ ਨੂੰ ਸਾਖੀਆਂ ਕਿਹਾ ਜਾਂਦਾ ਹੈ । ਪੁਰਾਤਨ ਜਨਮਸਾਖੀ (ਰਚਨਾ ਕਾਲ 1588-1635 ਈ. ਵਿਚਕਾਰ) ਭਾਈ ਬਿਧੀ ਚੰਦ ਜਾਂ ਹੰਦਾਲੀਆਂ ਵਾਲੀ ਜਨਮਸਾਖੀ, (1640 ਈ. ) ਸੋਢੀ ਮਿਹਰਬਾਨ ਦੀ ਜਨਮਸਾਖੀ, ਤੀਹ 'ਆਦਿ ਸਾਖੀਆਂ', ਗੁਰੂ ਜੀ ਕੇ ਮੁਹਿ ਦੀਆਂ ਸਾਖੀਆਂ,ਭਾਈ ਬਾਲੇ ਵਾਲੀ ਜਨਮ ਸਾਖੀ ਆਦਿ ਰਚਨਾਵਾਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸਬੰਧਤ ਹਨ । ਜਨਮਸਾਖੀ ਭਗਤ ਕਬੀਰ ਜੀ ਕੀ ਵੀ ਉਪਰੋਕਤ ਸਾਖੀਆਂ ਵਾਂਗ ਸ਼ਰਧਾ-ਮੂਲਕ ਦ੍ਰਿਸ਼ਟੀ ਤੋਂ ਰਚੀ ਗਈ ਹੈ।

ਆਧੁਨਿਕ ਕਾਲ ਵਿਚ ਕੁਝ ਤਾਂ ਸਾਖੀ ਸਾਹਿਤ ਤੇ ਕੁਝ ਪੱਛਮੀ ਜੀਵਨੀ ਸਾਹਿਤ ਦੇ ਪ੍ਰਭਾਵ ਅਧੀਨ ਭਾਈ ਵੀਰ ਸਿੰਘ ਜੀ (1872-1957 ਈ.) ਨੇ ਗੁਰੂ ਸਾਹਿਬਾਨ ਦੇ ਜੀਵਨ ਵੇਰਵੇ ਸ੍ਰੀ ਗੁਰੂ ਨਾਨਕ ਚਮਤਕਾਰ, ਸ੍ਰੀ ਗੁਰੂ ਕਲਗੀਧਰ ਚਮਤਕਾਰ, ਅਸ਼ਟ ਗੁਰੂ ਚਮਤਕਾਰ ਦੇ ਰੂਪ ਵਿਚ ਸ਼ਰਧਾ-ਮੂਲਕ/ ਆਦਰਸ਼ਵਾਦੀ ਦ੍ਰਿਸ਼ਟੀ ਤੋਂ ਲਿਖੇ ਹਨ । ਵੀਹਵੀਂ ਸਦੀ ਵਿਚ ਰਚੇ ਹੋਰ ਇਸ ਵੰਨਗੀ ਦੇ ਸਾਹਿਤ ਵਿਚ ਜਾਂ ਤਾਂ ਧਾਰਮਿਕ ਸ਼ਖ਼ਸੀਅਤਾਂ ਦੀਆਂ ਜੀਵਨੀਆਂ ਰਚੀਆਂ ਗਈਆਂ ਹਨ ਤੇ ਜਾਂ ਫਿਰ ਦੇਸ਼ ਭਗਤਾਂ ਜਾਂ ਸਿਆਸਤਦਾਨਾਂ ਦੀਆਂ । ਧਾਰਮਿਕ ਜੀਵਨੀਆਂ ਵਿਚ ਰਾਮ ਕਥਾ, ਸਿੱਖ ਗੁਰੂ ਸਾਹਿਬਾਨ, ਸੂਫ਼ੀ ਫ਼ਕੀਰਾਂ ਅਤੇ ਨਾਮਧਾਰੀ ਗੁਰੂਆਂ ਦੀਆਂ ਜੀਵਨੀਆਂ ਪ੍ਰਮੁੱਖ ਹਨ । ਅੰਤਰਰਾਸ਼ਟਰੀ ਤੇ ਰਾਸ਼ਟਰੀ ਦੇਸ਼ ਭਗਤਾਂ, ਸਿਆਸਤਦਾਨਾਂ ਤੇ ਦਾਰਸ਼ਨਿਕਾਂ ਵਿਚੋਂ ਕਾਰਲ ਮਾਰਕਸ, ਲੈਨਿਨ, ਲਾਲਾ ਲਾਜਪਤ ਰਾਏ, ਡਾ. ਦੀਵਾਨ ਸਿੰਘ ਕਾਲੇਪਾਣੀ, ਬਾਬਾ ਸੋਹਣ ਸਿੰਘ ਭਕਨਾ, ਮਾਸਟਰ ਤਾਰਾ ਸਿੰਘ, ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ, ਸੰਤ ਫ਼ਤਹਿ ਸਿੰਘ, ਗਿਆਨੀ ਜ਼ੈਲ ਸਿੰਘ, ਸ਼ਹੀਦ ਕਰਨੈਲ ਸਿੰਘ ਅਤੇ ਸਾਹਿਤਕਾਰਾਂ ਵਿਚੋਂ ਰਾਬਿੰਦਰ ਨਾਥ ਟੈਗੋਰ, ਭਾਈ ਵੀਰ ਸਿੰਘ ਜੀ, ਡਾ. ਭਾਈ ਜੋਧ ਸਿੰਘ, ਭਾਈ ਮੋਹਨ ਸਿੰਘ ਵੈਦ. ਪ੍ਰੋ. ਪੂਰਨ ਸਿੰਘ (ਰਾਜ ਹੰਸ) ਆਦਿ ਜੀਵਨੀਆਂ ਵਰਣਨਯੋਗ ਹਨ । ਇਨ੍ਹਾਂ ਜੀਵਨੀਕਾਰਾਂ ਵਿਚ ਪ੍ਰੋ. ਬ੍ਰਿਜ ਲਾਲ ਸ਼ਾਸਤਰੀ, ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਗਿਆਨੀ ਹੀਰਾ ਸਿੰਘ ਦਰਦ, ਪ੍ਰਿੰ. ਨਿਰੰਜਨ ਸਿੰਘ, ਸੁਰਿੰਦਰ ਸਿੰਘ ਜੌਹਰ, ਸੰਤ ਇੰਦਰ ਸਿੰਘ ਚੱਕਰਵਰਤੀ ਤੇ ਪ੍ਰੋ. ਕਿਰਪਾਲ ਸਿੰਘ ਕਸੇਲ ਰਚਿਤ ਜੀਵਨੀ ਸਾਹਿਤ ਕਲਾਤਮਿਕ ਪੱਖੋਂ ਉੱਚ ਸ਼੍ਰੇਣੀ ਦਾ ਹੈ। ਪਾਠ ਪੁਸਤਕਾਂ ਦੀ ਲੋੜ ਨੂੰ ਮੁੱਖ ਰੱਖ ਕੇ ਵੀ ਧਾਰਮਿਕ, ਵਿਗਿਆਨਕ, ਦੇਸ਼ਭਗਤ ਤੇ ਰਾਜਸੀ ਸ਼ਖ਼ਸੀਅਤਾਂ ਸਬੰਧੀ ਜੀਵਨੀਆਂ ਲਿਖਵਾਈਆਂ ਗਈਆਂ । ਜਿੱਥੇ ਵੱਡ ਆਕਾਰੀ ਜੀਵਨੀਆਂ ਦੀ ਵਧੇਰੇ ਕਰ ਕੇ ਰਚਨਾ ਜੀਵਨੀਕਾਰਾਂ ਦੇ ਆਪਣੇ ਉੱਦਮ ਸਦਕਾ ਹੋਈ ਹੈ, ਉਥੋਂ ਲਘੂ ਆਕਾਰੀ ਜੀਵਨੀ ਸਾਹਿਤ ਦਾ ਕਾਰਜ ਵਿਦਿਅਕ ਸੰਸਥਾਵਾਂ ਦੀ ਦੇਣ ਹੈ ।

ਜੀਵਨੀ ਸਾਹਿਤ ਵਿਚ ਵੀ ਭਾਵੇਂ ਨਾਇਕ ਨਾਲ ਨਿਜੀ ਨੇੜਤਾ ਦਾ ਬੜਾ ਮਹੱਤਵ ਹੈ ਪਰੰਤੂ ਰੇਖਾ ਚਿਤਰਾਂ ਜਾਂ ਸੰਸਮਰਣਾਂ ਦੀ ਸਿਰਜਣਾ ਦਾ ਆਧਾਰ ਤਾਂ ਹੁੰਦੀ ਹੀ ਨਿੱਜੀ ਵਾਕਫੀਅਤ ਅਤੇ ਨੇੜਤਾ ਹੈ । ਰੇਖਾ ਚਿੱਤਰ ਕਿਸੇ ਵਿਅਕਤੀ ਦਾ ਸੁਭਾਅ ਚਿੱਤਰ ਹੁੰਦਾ ਹੈ । ਬਲਵੰਤ ਗਾਰਗੀ ਨੇ ਪੰਜਾਬੀ ਸਾਹਿਤਕਾਰਾਂ ਤੇ ਕਲਾਕਾਰਾਂ ਦੇ ਰੇਖਾ ਚਿੱਤਰ ਲਿਖ ਕੇ ਇਸ ਗੱਦ ਰੂਪ ਦਾ ਮੁੱਢ ਬੰਨ੍ਹਿਆ। ਗਾਰਗੀ ਤੋਂ ਬਿਨਾਂ ਪ੍ਰੋ. ਪ੍ਰੀਤਮ ਸਿੰਘ, ਅਜੀਤ ਕੌਰ, ਡਾ. ਕੁਲਬੀਰ ਸਿੰਘ ਕਾਂਗ, ਗੁਰਬਚਨ ਸਿੰਘ ਭੁੱਲਰ, ਜਸਵੰਤ ਸਿੰਘ ਵਿਰਦੀ, ਡਾ. ਅਜੀਤ ਸਿੰਘ, ਭਗਵੰਤ ਸਿੰਘ ਅਤੇ ਪ੍ਰੋ. ਸ.ਸੋਜ਼ ਨੇ ਵੀ ਪੰਜਾਬੀ ਲੇਖਕਾਂ ਦੇ ਰੇਖਾ ਚਿੱਤਰ ਲਿਖੇ ਹਨ ਪਰੰਤੂ ਜੋ ਪੱਕੀ ਤੇ ਰਸੀ ਗੱਦ ਸ਼ੈਲੀ ਗਾਰਗੀ ਤੇ ਪ੍ਰੋ. ਪ੍ਰੀਤਮ ਸਿੰਘ ਦੇ ਰੇਖਾ ਚਿੱਤਰਾਂ ਦੀ ਹੈ, ਉਸ ਨਾਲ ਇਹ ਵਿਧਾ ਵਿਸ਼ੇ ਪਛਾਣ ਦੀ ਧਾਰਨੀ ਬਣ ਗਈ ਹੈ।

**ਸਵੈ-ਜੀਵਨੀ**– ਸੰਸਾਰ ਵਿਚ 'ਆਟੋਬਾਇਓਗਰਾਫੀ' ਅਥਵਾ ਸਵੈ-ਜੀਵਨੀ/ ਆਤਮ ਕਥਾ ਸ਼ਬਦ ਸਭ ਤੋਂ ਪਹਿਲਾਂ 1797 ਈ. ਵਿਚ ਇਕ ਰਸਾਲੇ 'ਮੰਥਲੀ ਰੀਵਿਊ' ਵਿਚ ਛਪਿਆ ਪਰੰਤੂ ਇਹ ਸ਼ਬਦ 1850 ਈ. ਤੋਂ ਪਹਿਲਾਂ ਛਪਣ ਵਾਲੇ ਕਿਸੇ ਸ਼ਬਦਕੋਸ਼ ਵਿਚ ਸ਼ਾਮਲ ਨਹੀਂ ਹੈ । ਪਿੱਛੋਂ ਫ਼ਰਾਂਸੀਸੀ ਅਤੇ ਜਰਮਨ ਵਿਸ਼ਵਕੋਸ਼ਾਂ ਦਾ ਅਨੁਕਰਣ ਕਰਦਿਆਂ ਐਨਸਾਈਕ-ਲੋਪੀਡੀਆ ਬ੍ਰਿਟੈਨਿਕਾ ਨੇ ਸਵੈ-ਜੀਵਨੀਕਾਰਾਂ ਨੂੰ ਆਪਣੇ ਆਪਣੇ ਦ੍ਰਿਸ਼ਟੀਕੋਣ ਤੋਂ ਸਵੈ-ਜੀਵਨੀ ਰੂਪਾਕਾਰ ਨੂੰ ਪਰਿਭਾਸ਼ਿਤ ਕਰਨ ਦਾ ਯਤਨ ਕੀਤਾ ਹੈ । ਪੱਛਮੀ ਚਿੰਤਕਾਂ/ਸਵੈ-ਜੀਵਨੀਕਾਰਾਂ ਵਿਚੋਂ ਸਵੈ-ਜੀਵਨੀ ਦੇ ਸਰੂਪ ਤੇ ਤੱਤਾਂ ਸਬੰਧੀ ਆਪਣਾ ਮਤ ਪ੍ਰਗਟ ਕਰਨ ਵਾਲਿਆਂ ਵਿਚ ਡੋਨਲਡ ਸਟਾਫਰ, ਡਬਲਿਊ ਐਫ. ਥਰਾਲ. ਗੇਟੇ, ਐਚ. ਜੀ.ਵੈਲਜ਼, ਮਾਰਗਰੇਟ ਬੱਟਰਾਲ ਆਦਿ ਦੇ ਨਾਂ ਵਰਣਨਯੋਗ ਹਨ ।

ਭਾਰਤੀ ਵਿਦਵਾਨਾਂ ਵਿਚੋਂ ਡਾ. ਨਗੇਂਦਰ ਦਾ ਸਵੈ-ਜੀਵਨੀ ਦੀ ਸਿਰਜਣ ਪ੍ਰਕਿਰਿਆ ਸਬੰਧੀ ਇਹ ਮਤ ਬੜਾ ਮਹੱਤਵਪੂਰਨ ਹੈ, ''ਸਵੈ-ਜੀਵਨੀ ਲਿਖਣੀ ਬੜੀ ਕਠਿਨ ਹੈ । ਪਹਿਲੀ ਗੱਲ ਤਾਂ ਇਹ ਹੈ ਕਿ ਵਿਅਕਤੀ ਦਾ ਚੇਤਾ ਭਰੋਸੇਯੋਗ ਨਹੀਂ ਰਹਿੰਦਾ। ਦੂਜਾ ਕੌੜਾ ਸੱਚ ਪੇਸ਼ ਕਰਨਾ ਪੈਂਦਾ ਹੈ, ਆਰੋਪ, ਵਿਸ਼ੇਸ਼ ਤੌਰ ਤੇ ਚਰਿੱਤਰ-ਆਰੋਪਣ ਨੂੰ ਪ੍ਰਗਟ ਕਰਨਾ ਬੜਾ ਮੁਸ਼ਕਲ ਹੁੰਦਾ ਹੈ । ਤੀਜੀ ਗੱਲ ਇਹ ਹੈ ਕਿ ਆਪਣੀ ਸ਼ਖ਼ਸੀਅਤ ਅਤੇ ਹਉਮੈ ਦਾ ਤਿਆਗ ਔਖਾ ਹੁੰਦਾ ਹੈ। ਪੰਜਾਬੀ ਦੇ ਪ੍ਰਸਿੱਧ ਵਿਦਵਾਨ ਤੇ ਸਵੈ-ਜੀਵਨੀਕਾਰ ਵਣਜਾਰਾ ਬੇਦੀ ਅਨੁਸਾਰ-'ਆਤਮਕਥਾ ਦੁਨੀਆ ਦੀ ਭੀੜ ਵਿਚ ਆਪਣੇ ਆਪ ਨੂੰ ਪਛਾਨਣ ਦਾ ਇਕ ਕਲਾਤਮਕ ਯਤਨ ਹੈ।' ਕਰਤਾਰ ਸਿੰਘ ਦੁੱਗਲ ਦਾ ਇਸ ਰੂਪਾਕਾਰ ਬਾਰੇ ਮਤ ਹੈ-'ਸਵੈ-ਜੀਵਨੀ ਆਪਣੇ ਅੰਦਰ ਨੂੰ ਵਿਅਕਤ ਕਰਨ ਦਾ ਆਰਟ ਹੈ ਤੇ ਇੰਜ ਕਈ ਵਾਰ ਸਚਾਈ ਤਲਖ ਪ੍ਰਤੀਤ ਹੋਣ ਲੱਗ ਪੈਂਦੀ ਹੈ।...ਸਵੈ-ਜੀਵਨੀ ਆਪਣੀ ਪਛਾਣ ਆਪ ਹੁੰਦੀ ਹੈ। ਆਪਣੇ ਆਪੇ ਬਾਰੇ ਆਪਣੀ ਵਾਕਫ਼ੀ ਨੂੰ ਕਲਾ ਵਿਚ ਪਰਿਵਰਤਿਤ ਕਰਨਾ ਹੁੰਦਾ ਹੈ ।' ਅੰਮ੍ਰਿਤਾ ਪ੍ਰੀਤਮ ਦਾ ਸਵੈ-ਜੀਵਨੀ ਸਬੰਧੀ ਇਹ ਮਤ ਬੜਾ ਰੌਚਕ ਵੀ ਹੈ ਤੇ ਮਹੱਤਵਪੂਰਨ ਵੀ–'ਇਹ ਲੇਖਕ ਦਾ ਆਪਣੇ ਘਰ ਵਿਚ ਪਾਠਕ ਨੂੰ ਨਿੱਜੀ ਬੁਲਾਵਾ ਹੁੰਦਾ ਹੈ। ਸੰਗ-ਸੰਕੋਚ ਦੀ ਦਹਿਲੀਜ਼ ਤੋਂ ਅੰਦਰਵਾਰ । ਇਹ ਸਿਰਫ ਉਦੋਂ ਸੰਭਵ ਹੁੰਦਾ ਹੈ ਜਦੋਂ ਲੇਖਕ ਦਾ ਜੇਰਾ ਉਹਦੇ ਕਿਸੇ ਸੱਚ ਨਾਲੋਂ ਊਣਾ ਨਾ ਹੋਵੇ। ਇਹਦੇ ਵਿਚ ਕੋਈ ਝੂਠ, ਮਹਿਮਾਨ ਦੀ ਨਹੀਂ, ਮੇਜ਼ਬਾਨ ਦੀ ਆਪਣੀ ਹੱਤਕ ਹੁੰਦੀ ਹੈ।'

ਅਸਲ ਵਿਚ ਸਵੈ-ਜੀਵਨੀ ਕਿਸੇ ਵਿਅਕਤੀ ਵਿਸ਼ੇਸ਼ ਦੇ ਆਪਣੇ ਅਤੀਤ ਤੋਂ ਵਰਤਮਾਨ ਤਕ ਦਾ ਜ਼ਿੰਦਗੀਨਾਮਾ ਹੈ । ਜੀਵਨ ਵੇਰਵਿਆਂ ਵਿਚਲਾ ਸੱਚ ਸਵੈ-ਜੀਵਨੀ ਦੀ ਰੂਹ ਹੈ । ਜ਼ਿੰਦਗੀ ਦੀਆਂ ਮਹੱਤਵਪੂਰਨ ਘਟਨਾਵਾਂ, ਵਿਚਾਰਾਂ, ਭਾਵਨਾਵਾਂ

ਨੂੰ ਕਲਾਤਮਕ ਰੂਪ ਵਿਚ ਆਪਣੇ ਸਮਕਾਲੀਨ ਸਮਾਜਕ, ਆਰਥਿਕ, ਧਾਰਮਕ, ਰਾਜਨੀਤਿਕ ਤੇ ਸਾਂਸਕ੍ਰਿਤਿਕ ਪ੍ਰਸੰਗ ਵਿਚ ਹੋਏ ਆਪੇ ਦੀ ਸਹੀ ਪਛਾਣ ਕਰਵਾਉਣਾ ਹੀ ਸਵੈ-ਜੀਵਨੀਕਾਰ ਦਾ ਧਰਮ ਹੈ। ਸਵੈ-ਜੀਵਨੀਕਾਰ ਦਾ ਸਫ਼ਰ ਅੰਦਰੋਂ ਬਾਹਰ ਵੱਲ ਅਤੇ ਜੀਵਨੀਕਾਰ ਦਾ ਬਾਹਰੋਂ ਅੰਦਰ ਵੱਲ ਹੋਣ ਕਾਰਨ ਰੂਪਾਕਾਰਕ ਪੱਧਰ ਉੱਤੇ ਇਹ ਦੋਵੇਂ ਵੱਖੋ ਵੱਖਰੇ ਰੂਪਾਕਾਰ ਹਨ ਜਿਸ ਕਾਰਨ ਹੋਂਦ ਵਿਧੀ ਦੀ ਭਿੰਨਤਾ ਕਾਰਨ ਸਵੈ-ਜੀਵਨੀ ਇਕ ਸੁਤੰਤਰ ਰੂਪਾਕਾਰ ਹੈ।

ਸੰਸਮਰਣ, ਡਾਇਰੀ, ਪੱਤਰਾਵਲੀ ਆਦਿ ਸਵੈ-ਜੀਵਨਿਕ ਵੰਨਗੀ ਦਾ ਸਾਹਿਤ ਹੈ ਪਰੰਤੂ ਇਨ੍ਹਾਂ ਵਿਚ ਸਵੈ-ਜੀਵਨੀ ਦੇ ਸਾਰੇ ਤੱਤ ਨਹੀਂ ਹੋ ਸਕਦੇ । ਸਵੈ-ਜੀਵਨੀ ਨਾਵਲ, ਕਹਾਣੀ, ਨਿਬੰਧ, ਪੱਤਰ ਆਦਿ ਕਿਸੇ ਵੀ ਸ਼ੈਲੀ ਵਿਚ ਲਿਖੀ ਜਾ ਸਕਦੀ ਹੈ।

ਪੰਜਾਬੀ ਵਿਚ ਸਵੈ-ਜੀਵਨੀ ਦਾ ਜਨਮ ਪਦ-ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ 'ਬਚਿੱਤਰ ਨਾਟਕ' ਨਾਲ ਹੁੰਦਾ ਹੈ ਪਰੰਤੂ ਗੱਦ ਵਿਚ ਸਵੈ-ਜੀਵਨੀ ਦਾ ਜਨਮ ਪੱਛਮੀ ਪ੍ਰਭਾਵ ਦਾ ਸਿੱਟਾ ਹੈ।

ਬਹੁਤੀਆਂ ਸਵੈ-ਜੀਵਨੀਆਂ ਪੰਜਾਬੀ ਦੇ ਸਾਹਿਤਕਾਰਾਂ ਵੱਲੋਂ ਲਿਖੀਆਂ ਗਈਆਂ ਹਨ। ਕੁਝ ਸਵੈ-ਜੀਵਨੀਆਂ ਦੇਸ਼ ਭਗਤਾਂ ਤੇ ਸਿਆਸਤਦਾਨਾਂ, ਕੁਝ ਜਗਤ ਪ੍ਰਸਿੱਧ ਖਿਡਾਰੀਆਂ ਤੇ ਫਿਲਮੀ ਹਸਤੀਆਂ ਅਤੇ ਕੁਝ ਸਿੱਖਿਆ ਸ਼ਾਸਤਰੀਆਂ ਅਤੇ ਪ੍ਰਸ਼ਾਸਕਾਂ ਨੇ ਵੀ ਆਪਣੇ ਜੀਵਨ ਬ੍ਰਿਤਾਂਤ ਲਿਖੇ ਹਨ ।

ਪੰਜਾਬੀ ਵਿਚ ਨਾਨਕ ਸਿੰਘ ਪਹਿਲਾ ਸਵੈ-ਜੀਵਨੀਕਾਰ ਹੈ ਜਿਸ ਨੇ 1949 ਈ. ਵਿਚ 'ਮੇਰੀ ਦੁਨੀਆ' ਸਿਰਲੇਖ ਅਧੀਨ ਆਪਣੀ ਆਤਮ-ਕਥਾ ਦੀ ਰਚਨਾ ਕੀਤੀ । ਸੰਨ 1952 ਵਿਚ ਪ੍ਰਿੰ.ਤੇਜਾ ਸਿੰਘ ਦੀ 'ਆਰਸੀ' ਛਪੀ। ਪੰਜਾਬੀ ਦੇ ਹੋਰ ਸਵੈ-ਜੀਵਨੀਕਾਰਾਂ ਵਿਚ ਗੁਰਬਖਸ਼ ਸਿੰਘ ਪ੍ਰੀਤਲੜੀ, ਅੰਮ੍ਰਿਤਾ ਪ੍ਰੀਤਮ, ਵਣਜਾਰਾ ਬੇਦੀ, ਪ੍ਰੋ.ਸਾਹਿਬ ਸਿੰਘ, ਅਜੀਤ ਕੌਰ, ਕਰਤਾਰ ਸਿੰਘ ਦੁੱਗਲ, ਪ੍ਰਿੰ.ਸੁਜਾਨ ਸਿੰਘ, ਪ੍ਰਿੰ.ਸੰਤ ਸਿੰਘ ਸੇਖੋਂ, ਡਾ.ਹਰਚਰਨ ਸਿੰਘ, ਸੰਤੋਖ ਸਿੰਘ ਧੀਰ, ਗਿਆਨੀ ਲਾਲ ਸਿੰਘ, ਰਾਮ ਸਰੂਪ ਅਣਖੀ, ਸੋਹਣ ਸਿੰਘ ਸੀਤਲ, ਬ੍ਰਿਜ ਲਾਲ ਸ਼ਾਸਤਰੀ, ਦਲੀਪ ਕੌਰ ਟਿਵਾਣਾ, ਡਾ. ਸੁਰਜੀਤ ਸਿੰਘ ਸੇਠੀ, ਗੁਰਚਰਨ ਸਿੰਘ ਸਹਿੰਸਰਾ, ਅਰਜਨ ਸਿੰਘ ਗੜਗੱਜ, ਬਾਬਾ ਸੋਹਣ ਸਿੰਘ ਭਕਨਾ, ਜਗਜੀਤ ਸਿੰਘ ਆਨੰਦ, ਪ੍ਰਿੰ. ਨਿਰੰਜਨ ਸਿੰਘ, ਮਿਲਖਾ ਸਿੰਘ, ਦਾਰਾ ਸਿੰਘ, ਬਲਰਾਜ ਸਾਹਨੀ, ਮਹਿੰਦਰ ਸਿੰਘ ਰੰਧਾਵਾ, ਡਾ.ਸ.ਸ. ਜੌਹਲ ਆਦਿ ਦੇ ਨਾਮ ਵਰਣਨਯੋਗ ਹਨ ।

ਕੁਝ ਸਾਹਿਤਕਾਰਾਂ ਤੋਂ ਸਾਹਿਤਕ ਸਵੈ-ਜੀਵਨੀਆਂ ਪੰਜਾਬ ਦੀਆਂ ਯੂਨੀਵਰਸਿਟੀਆਂ ਨੇ ਵੀ ਲਿਖਵਾਈਆਂ ਹਨ । ਇਨ੍ਹਾਂ ਵਿਚੋਂ ਬਹੁਤੇ ਸਵੈ-ਜੀਵਨੀਕਾਰਾਂ ਨੇ ਆਪਣੇ ਬਚਪਨ ਤੋਂ ਲੈ ਕੇ ਸਵੈ-ਜੀਵਨੀ ਲਿਖਣ ਦੇ ਸਮੇਂ ਤਕ ਦੇ ਸਾਰੇ ਵੇਰਵੇ ਆਪਣੀ ਰਚਨਾ ਵਿਚ ਦਰਜ ਕੀਤੇ ਹਨ ਪਰ ਐੱਸ. ਤਰਸੇਮ ਨੇ ਕੇਵਲ ਆਪਣੇ ਬਚਪਨ ਨੂੰ 'ਕੱਚੀ ਮਿੱਟੀ ਪੱਕਾ ਰੰਗ' ਸਿਰਲੇਖ ਅਧੀਨ ਛਪਵਾ ਕੇ ਇਸ ਖੇਤਰ ਵਿਚ ਪਹਿਲ ਕੀਤੀ ਹੈ।

ਪੰਜਾਬ ਵਿਚ ਸਭ ਤੋਂ ਵੱਧ ਪੜ੍ਹੀ ਜਾਣ ਵਾਲੀ ਸਵੈ-ਜੀਵਨੀ, ਅੰਮ੍ਰਿਤਾ ਪ੍ਰੀਤਮ ਦੀ 'ਰਸੀਦੀ ਟਿਕਟ' ਤੇ ਅਜੀਤ ਕੌਰ ਦੀ 'ਖ਼ਾਨਾਬਦੋਸ਼' ਹਨ । ਸੰਤ ਸਿੰਘ ਸੇਖੋਂ ਦੀ ਸਵੈ-ਜੀਵਨੀ 'ਉਮਰ ਦਾ ਪੰਧ' ਵਿਚ ਅੰਮ੍ਰਿਤਾ ਤੇ ਅਜੀਤ ਕੌਰ ਵਾਂਗ ਨੰਗਾ ਚਿੱਟਾ ਸੱਚ ਲਿਖਣ ਦੀ ਦਲੇਰੀ ਕਾਰਨ ਵੀ ਇਨ੍ਹਾਂ ਸਵੈ-ਜੀਵਨੀਆਂ ਦਾ ਮਹੱਤਵ ਰੂਸੋ ਦੀ ਸਵੈ-ਜੀਵਨੀ 'ਕਨਫੈਸ਼ਨਜ਼' ਵਾਂਗ ਵੱਧ ਗਿਆ ਹੈ।

-ਡਾ. ਐਸ. ਤਰਸੇਮ

**ਪੰਜਾਬੀ ਨਾਟਕ ਅਤੇ ਇਕਾਂਗੀ** : ਨਾਟਕ ਸ਼ਬਦ ਸੰਸਕ੍ਰਿਤ ਸ਼ਬਦ 'ਨਾਟ੍ਯ' ਤੋਂ ਬਣਿਆ ਹੈ। 'ਨਾਟ੍ਯ' ਸੰਸਕ੍ਰਿਤ ਦੇ ਦੋ ਧਾਤੂਆਂ 'ਨਟ' ਤੇ 'ਨਾਟ' ਤੋਂ ਵਿਕਸਿਤ ਹੋਇਆ ਹੈ । ਸੰਸਕ੍ਰਿਤ ਵਿਚ 'ਨਟ' ਸ਼ਬਦ ਦਾ ਅਰਥ ਹੈ ਨਚਣਾ, ਹੇਠਾਂ ਡਿਗਣਾ, ਦਿਖਾਉਣਾ, ਸਰਕਣਾ ਅਤੇ ਨਾਟਕ ਖੇਡਣ ਵਾਲਾ । ਸੰਸਕ੍ਰਤ ਵਿਚ ਨਾਟ ਸ਼ਬਦ ਦਾ ਸਾਦਾ ਅਰਥ ਸੁਆਂਗ ਵੀ ਕੀਤਾ ਗਿਆ ਹੈ।

'ਨਾਟ੍ਯ ਸ਼ਾਸਤ੍ਰ' ਅਨੁਸਾਰ ਨਾਟਕ ਦਾ ਅਨੁਕਰਣ ਇਸ ਪ੍ਰਕਾਰ ਹੈ ਕਿ ਨਾਟਕ ਦੁੱਖ ਅਤੇ ਸੁੱਖ ਦੇ ਪ੍ਰਭਾਵਾਂ ਹੇਠ ਲੋਕਾਂ ਦੇ ਵਿਵਹਾਰਾਂ ਦਾ ਇਸ਼ਾਰਿਆਂ ਰਾਹੀਂ ਅਭਿਨੈ ਹੈ। ਇਹ ਨਕਲ ਹੈ ਪਰ ਇਹ ਕਲਾਤਮਿਕ ਨਕਲ ਹੈ । ਅਰਸਤੂ ਨੇ ਕਾਵਿ ਸ਼ਾਸਤ੍ਰ (ਪੋਇਟਿਕਸ) ਵਿਚ ਤ੍ਰਾਸਦੀ ਦੇ ਪ੍ਰਸੰਗ ਵਿਚ ਨਾਟਕ ਦੀ ਪਰਿਭਾਸ਼ਾ ਕਰਦਿਆਂ ਕਿਹਾ ਸੀ ਕਿ ਤ੍ਰਾਸਦੀ ਕਿਸੇ ਕਾਰਜ ਦਾ ਅਨੁਕਰਣ ਹੈ ਜਿਹੜਾ ਗੰਭੀਰ ਤੇ ਖ਼ਾਸ ਆਕਾਰ ਦਾ ਹੁੰਦਾ ਹੈ। ਨਾਟਕ ਇਕ ਖਾਸ ਘਟਨਾ ਜਾਂ ਕਹਾਣੀ ਨੂੰ ਖ਼ਾਸ ਸਮੇਂ ਤੇ ਵਾਪਰਦਾ ਦਿਖਾਉਂਦਾ ਹੈ, ਇਹ ਨਿਰਾ ਦ੍ਰਿਸ਼ ਕਾਵਿ ਨਹੀਂ, ਚਲੰਤ ਦ੍ਰਿਸ਼ ਕਾਵਿ ਵੀ ਹੈ, ਇਹ ਸਿਰਫ ਨਾਂਵ ਨਹੀਂ ਸਗੋਂ ਕਿਰਿਆ ਵੀ ਹੈ। ਮਰਜੋਰੀ ਬੋਲਟਨ ਦਾ ਕਥਨ ਹੈ ਕਿ ਇਹ ਇਕ ਅਜਿਹਾ ਸਾਹਿਤ ਹੈ ਜਿਹੜਾ ਸਾਡੀਆਂ ਅੱਖਾਂ ਅੱਗੇ ਤੁਰਦਾ ਤੇ ਬੋਲਦਾ ਹੈ। ਇਹ ਕਈ ਅੰਕਾਂ, ਝਾਕੀਆਂ ਦਾ ਹੋ ਸਕਦਾ ਹੈ, ਸਮੇਂ ਸਥਾਨ ਦੀ ਏਕਤਾ ਵੀ ਰੱਖ ਸਕਦਾ ਹੈ ਤੇ ਕਈ ਯੁਗਾਂ ਵਿਚ ਫੈਲ ਵੀ ਸਕਦਾ ਹੈ। ਇਸ ਦਾ ਅਲਪ ਰੂਪ ਇਕਾਂਗੀ ਵੀ ਹੋ ਸਕਦਾ ਹੈ।

ਪੰਜਾਬੀ ਨਾਟਕ ਦਾ ਉਦਭਵ ਸੰਸਕ੍ਰਿਤ ਨਾਟਕ ਦੀ ਪਰੰਪਰਾ ਵਿਚੋਂ ਹੋਇਆ ਹੈ। ਪੰਜਾਬੀ ਸਾਹਿਤ ਵਿਚ ਇਸ ਤੋਂ ਪਹਿਲਾਂ ਨਾਟਕ ਵਿਧਾ ਦੀ ਅਣਹੋਂਦ ਹੀ ਸੀ । ਗਿਆਨੀ ਦਿੱਤ ਸਿੰਘ ਦੀ ਇਕ ਰਚਨਾ 'ਸਵਪਨ ਨਾਟਕ' ਪ੍ਰਾਪਤ ਹੁੰਦੀ ਹੈ ਜੋ ਸੰਸਕ੍ਰਿਤ ਨਾਟਕ ਪਰੰਪਰਾ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੈ। ਇਸ ਨੂੰ ਪੰਜਾਬੀ ਦਾ ਪਹਿਲਾ ਪੰਜਾਬੀ ਨਾਟਕ ਹੋਣ ਦਾ ਅਕੀਦਾ ਲਾਇਆ ਜਾਂਦਾ ਹੈ ਪਰ ਇਹ ਇਕ ਲੰਮੀ ਕਵਿਤਾ ਹੈ ਜੋ ਬ੍ਰਜ ਭਾਸ਼ਾ ਵਿਚ ਹੈ ਅਤੇ ਨਾਟਕ ਬਿਲਕੁਲ ਨਹੀਂ ਹੈ।

ਸੰਨ 1887 ਵਿਚ ਖੇਡੇ ਗਏ ਇਕ ਨਾਟਕ ਰਾਜਾ ਹਰੀਚੰਦ ਬਾਰੇ ਵੀ ਗਿਆਨ ਹੁੰਦਾ ਹੈ । ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੀ ਰਿਪੋਟ ਤੋਂ ਪਤਾ ਲੱਗਦਾ ਹੈ ਕਿ ਹਜ਼ਾਰੀ ਲਾਲ ਨੇ 'ਸਭ ਦਿਲ ਪਸੰਦ' ਨਾਟਕ ਰਚਿਆ ਅਤੇ ਖੇਡਿਆ ਸੀ ਪਰ ਇਹ ਨਾਟਕ ਪ੍ਰਾਪਤ ਨਹੀਂ ਹੈ । ਇਸੇ ਤਰ੍ਹਾਂ 8 ਜੂਨ, 1895 ਦੇ ਖਾਲਸਾ ਧਰਮ ਪ੍ਰਚਾਰ ਅਖਬਾਰ ਵਿਚ ਜੋਧ ਸਿੰਘ ਦਾ ਰਚਿਆ ਨਾਟਕ 'ਸ਼ਰਾਬ ਕੌਰ' ਦਾ ਹਵਾਲਾ ਮਿਲਦਾ ਹੈ । ਉਸ ਸਮੇਂ ਪ੍ਰਕਾਸ਼ਿਤ ਹੁੰਦੇ ਅਖਬਾਰਾਂ ਵਿਚੋਂ ਅਲਾਦੀਨ ਦਾ ਲੈਂਪ, ਇੰਦਰ ਸਭਾ, ਪ੍ਰਹਿਲਾਦ ਭਗਤ, ਸ਼ਰਾਬ ਕੌਰ, ਪੂਰਨ ਭਗਤ ਆਦਿ ਨਾਟਕਾਂ ਬਾਰੇ ਹਵਾਲੇ ਮਿਲਦੇ ਹਨ ਪਰ ਇਹ ਨਾਟਕ ਛਪੇ

ਜਾਂ ਅਣਛਪੇ ਰੂਪ ਵਿਚ ਪ੍ਰਾਪਤ ਨਹੀਂ ਹਨ। ਇਸ ਲਈ ਪੰਜਾਬੀ ਨਾਟਕ ਸਹਿਤ ਦਾ ਇਤਿਹਾਸ ਇਨ੍ਹਾਂ ਦੀ ਅਣਹੋਂਦ ਨੂੰ ਹੀ ਪੰਜਾਬੀ ਨਾਟਕ ਦੇ ਇਤਿਹਾਸ ਵਿਚ ਨਾਂ ਵੱਜੋਂ ਹੀ ਸਾਂਭੀ ਬੈਠਾ ਹੈ ਕਿਉਂਕਿ ਕਿਸੇ ਵਕਤ ਇਨ੍ਹਾਂ ਅਣਪ੍ਰਾਪਤ ਨਾਟਕਾਂ ਨੇ ਪੰਜਾਬੀ ਨਾਟ ਪਰੰਪਰਾ ਦਾ ਮੁੱਢ ਬੰਨ੍ਹਣ ਵਿਚ ਆਪਣਾ ਹਿੱਸਾ ਪਾਇਆ ਸੀ । ਇਸ ਤੋਂ ਇਲਾਵਾ 'ਬਾਲਕ ਰਾਮ ਦਾ ਸਵਾਂਗ' 'ਪੂਰਨ ਭਗਤ' ਵੀ ਪ੍ਰਕਾਸ਼ਿਤ ਹੋਇਆ ਪਰ ਇਹ ਵੀ ਛਪੇ ਰੂਪ ਵਿਚ ਪ੍ਰਾਪਤ ਨਹੀਂ ਹਨ। ਖ਼ਿਆਲ ਕੀਤਾ ਜਾਂਦਾ ਹੈ ਕਿ ਇਹ ਸਾਰੇ ਨਾਟਕ ਸੰਸਕ੍ਰਿਤ ਨਾਟ ਸ਼ੈਲੀ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਸਨ।

ਪੰਜਾਬੀ ਨਾਟਕ ਦੀ ਸ਼ੁਰੂਆਤ ਸੰਸਕ੍ਰਿਤ ਨਾਟਕਾਂ ਦੇ ਅਨੁਵਾਦ ਦੇ ਰੂਪ ਵਿਚ ਜ਼ਿਆਦਾ ਹੋਈ ਹੈ । ਸੰਸਕ੍ਰਿਤ ਭਾਵਾਂ ਵਿਚ ਨਾਟ ਪਰੰਪਰਾ ਸਿਖਰਾਂ ਤੇ ਸੀ ਤੇ ਪੰਜਾਬੀ ਜਗਤ ਨੇ ਇਸ ਦਾ ਲਾਭ ਉਠਾਇਆ ਹੈ। ਸ਼ਕੁੰਤਲਾ ਨਾਟਕ ਦਾ ਪੰਜਾਬੀ ਅਨੁਵਾਦ ਇਸੇ ਕੜੀ ਵਿਚ ਵਿਆਪਤ ਹੈ। ਕਾਲੀਦਾਸ, ਭਾਸ ਦੇ ਅਨੇਕਾਂ ਨਾਟਕ ਪੰਜਾਬੀ ਵਿਚ ਅਨੁਵਾਦ ਹੋ ਕੇ ਸਾਹਮਣੇ ਆਏ ਅਤੇ ਖੇਡੇ ਗਏ । ਇਨ੍ਹਾਂ ਦਾ ਪ੍ਰਭਾਵ ਸਾਡੇ ਨਾਟਕਾਂ ਉਤੇ ਵਿਆਪਕ ਰੂਪ ਵਿਚ ਪਿਆ ਹੈ ।

ਪ੍ਰਕਾਸ਼ਿਤ ਰੂਪ ਵਿਚ ਪ੍ਰਾਪਤ ਪੰਜਾਬੀ ਦਾ ਪਹਿਲਾ ਨਾਟਕ ਬਾਵਾ ਬੁੱਧ ਸਿੰਘ ਦੀ ਰਚਨਾ 'ਚੰਦਰਹਰੀ' ਹੈ ਇਸ ਦੇ ਪੱਕੇ ਪ੍ਰਮਾਣ ਪੰਜਾਬੀ ਨਾਟ ਸਾਹਿਤ ਵਿਚ ਪ੍ਰਾਪਤ ਹਨ ਤੇ ਇਸੇ ਨੂੰ ਪੰਜਾਬੀ ਦਾ ਪਹਿਲਾ ਨਾਟਕ ਹੋਣ ਦਾ ਮਾਣ ਪ੍ਰਾਪਤ ਹੈ ਭਾਵੇਂ ਇਹ ਨਾਟਕ ਵੀ ਸੰਸਕ੍ਰਿਤ ਨਾਟ-ਸ਼ੈਲੀ ਤੇ ਹੀ ਰਚਿਆ ਹੋਇਆ ਹੈ।

ਉੱਨੀਵੀਂ ਸਦੀ ਦੇ ਖ਼ਤਮ ਹੋਣ ਅਤੇ ਵੀਹਵੀਂ ਸਦੀ ਦੀ ਸ਼ੁਰੂਆਤ ਨੇ ਪੰਜਾਬੀ ਸਾਹਿਤ ਵਿਚ ਕਈ ਨਵੀਆਂ ਸਾਹਿਤ ਵਿਧਾਵਾਂ ਨੂੰ ਜਨਮ ਦਿੱਤਾ । ਕਹਾਣੀ, ਨਿੱਕੀ ਕਵਿਤਾ, ਨਾਵਲ, ਇਕਾਂਗੀ ਦਾ ਵਿਕਾਸ ਬੜੀ ਤੇਜ਼ੀ ਨਾਲ ਹੋਇਆ। ਨਾਟਕ ਪਰੰਪਰਾ ਵਿਚ 'ਇਕਾਂਗੀ' ਅੰਗਰੇਜ਼ੀ ਰਾਜ ਅਤੇ ਸਾਹਿਤ ਦੇ ਪ੍ਰਭਾਵ ਅਧੀਨ ਪੰਜਾਬੀ ਸਾਹਿਤ ਵਿਚ ਉਪਜਿਆ ਤੇ ਵਿਗਸਿਆ। ਨੌਰਾ ਰਿਚਰਡਜ਼ ਨੇ ਇਸ ਵਿਧਾ ਨੂੰ ਵਿਕਸਤ ਕੀਤਾ । 'ਇਕਾਂਗੀ ਭਾਵੇਂ ਨਾਟਕ ਦਾ ਹੀ ਵਿਕਸਤ ਰੂਪ ਹੈ ਪਰ ਇਸ ਦੀ ਰੂਪਕ ਪੱਖ ਤੋਂ ਆਪਣੀ ਇਕ ਵੱਖਰੀ ਪਛਾਣ ਵੀ ਬਣੀ ਹੈ । ਇਕਾਂਗੀ ਇਕ ਅੰਕੀ, ਛੋਟਾ, ਸਮੱਸਿਆ ਇਕਹਿਰੀ, ਪ੍ਰਭਾਵ ਤੀਖਣ ਜਿਹੇ ਗੁਣ ਆਪਣੇ ਵਿਚ ਸਮੋਈ ਬੈਠਾ ਹੈ। ਪੰਜਾਬੀ ਦਾ ਪਹਿਲਾ ਇਕਾਂਗੀ 'ਸੁਹਾਗ' ਹੈ ਜੋ ਆਈ. ਸੀ. ਨੰਦਾ ਨੇ ਰਚਿਆ। ਇਸ ਉਪਰੰਤ ਇਹ ਪਰੰਪਰਾ ਬੜੀ ਫੈਲੀ । ਇਕ ਸਮਾਂ ਅਜਿਹਾ ਆਇਆ ਕਿ ਪੰਜਾਬੀ ਨਾਟਕ ਅਤੇ ਇਕਾਂਗੀ ਇਕੋ ਵੇਲੇ ਬਰਾਬਰ ਰਚੇ ਜਾਂਦੇ ਰਹੇ। ਪੰਜਾਬੀ ਨਾਟਕ ਅਤੇ ਇਕਾਂਗੀ ਨੂੰ ਵਿਧਾ ਪੱਖ ਤੋਂ ਅਲਗ ਅਲਗ ਤੌਰ ਤੇ ਨਹੀਂ ਪਰਖਿਆ ਜਾ ਸਕਦਾ ਕਿਉਂਕਿ ਇਹ ਦੋਵੇਂ ਰੂਪ ਨਾਟ-ਪਰੰਪਰਾ ਨੂੰ ਆਪੋ ਆਪਣੀ ਸਮਰਥਾ ਅਨੁਸਾਰ ਗਤੀਸ਼ੀਲ ਰੱਖਦੇ ਹਨ । ਇਸ ਲਈ ਜਦੋਂ ਪੰਜਾਬੀ ਨਾਟ ਪਰਵਿਰਤੀਆਂ ਦੀ ਗੱਲ ਕਰਦੇ ਹਾਂ ਤਾਂ ਉਸ ਵਿਚ ਨਾਟਕ ਅਤੇ ਇਕਾਂਗੀ ਸੰਮਲਿਤ ਹੁੰਦਾ ਹੈ । ਪੰਜਾਬ ਵਿਚ ਚਲੀਆਂ ਅਤੇ ਵਿਕਸਤ ਹੋਈਆਂ ਸਾਹਿਤਕ ਅਤੇ ਰਾਜਨੀਤਕ ਲਹਿਰਾਂ ਨੇ ਪੰਜਾਬੀ ਨਾਟ ਪਰਵਿਰਤੀਆਂ ਨੂੰ ਪ੍ਰਭਾਵਿਤ ਕੀਤਾ ਹੈ । ਇਨ੍ਹਾਂ ਨੂੰ ਸਪਸ਼ਟ ਰੂਪ ਵਿਚ ਸਮਝਣ ਲਈ ਨਿਮਨ ਅਨੁਸਾਰ ਪਰਵਿਰਤੀਆਂ ਅਧੀਨ ਰਚੇ ਨਾਟ ਨੂੰ ਵਾਚਿਆ ਜਾ ਸਕਦਾ ਹੈ । ਇਹ ਪੰਜਾਬੀ ਨਾਟ ਸਾਹਿਤ ਦਾ ਵਿਕਾਸ ਰੂਪ ਵੀ ਹੈ ਅਤੇ ਦਾਰਸ਼ਨਿਕ ਕ੍ਰਮ ਵੀ।

**ਸੁਧਾਰਵਾਦੀ ਪ੍ਰਵਿਰਤੀ**–ਪੰਜਾਬੀ ਨਾਟ ਸਾਹਿਤ ਦੀ ਸ਼ੁਰੂਆਤ ਸਮਾਜ ਸੁਧਾਰ ਦੀ ਲੋੜ ਵਿਚੋਂ ਹੋਈ । ਸਾਡਾ ਸਾਰਾ ਸਮਾਜਕ ਢਾਂਚਾ ਜਾਤਪਾਤ, ਛੂਆਛੂਤ, ਦਹੇਜ ਪ੍ਰਥਾ, ਸਤੀ ਪ੍ਰਥਾ, ਬਾਲ ਵਿਆਹ, ਅਨਪੜ੍ਹਤਾ, ਸ਼ਰਾਬਨੋਸ਼ੀ ਜਿਹੀਆਂ ਸਮਾਜਕ ਕੁਰੀਤੀਆਂ ਵਿਚ ਜਕੜਿਆ ਹੋਇਆ ਹੋਣ ਕਰ ਕੇ ਪੰਜਾਬੀ ਨਾਟਕ ਅਤੇ ਇਕਾਂਗੀ ਨੇ ਕੁਝ ਇਹੋ ਜਿਹੇ ਵਿਸ਼ਿਆਂ ਨੂੰ ਨਾਟਾਂ ਵਿਚ ਪ੍ਰਸਤੁਤ ਕੀਤਾ ਜਿਨ੍ਹਾਂ ਨਾਲ ਸਮਾਜ ਸੁਧਾਰ ਨੂੰ ਗਤੀ ਮਿਲੇ । ਜਨਤਾ ਨਾਟਕਾਂ ਦੇ ਪਾਤਰਾਂ ਦੀ ਦਸ਼ਾ ਨੂੰ ਦੇਖ ਕੇ ਸੁਧਰੇ ਅਤੇ ਇਨ੍ਹਾਂ ਕੁਰੀਤੀਆਂ ਤੋਂ ਮੁਕਤ ਹੋਵੇ। ਨੌਰਾ ਰਿਚਰਡਜ਼ ਨੇ ਇਸ ਪਾਸੇ ਧਿਆਨ ਦਿੱਤਾ ਅਤੇ ਨਾਟਕਾਂ ਦੀ ਰਚਨਾ ਵਿਚ ਸੁਧਾਰ ਦੀ ਪ੍ਰਵਿਰਤੀ ਨੂੰ ਵਿਸ਼ੇਸ਼ ਤੌਰ ਤੇ ਅਪਣਾਇਆ। ਉਸੇ ਪ੍ਰਭਾਵ ਥੱਲੇ ਆਈ. ਸੀ. ਨੰਦਾ ਨੇ ਸੁਹਾਗ, ਦੁਲਹਨ ਨਾਟਕ ਦੀ ਰਚਨਾ ਕੀਤੀ। ਇਸੇ ਪ੍ਰਵਿਰਤੀ ਅਧੀਨ ਜੋਸ਼ੁਆ ਫਜ਼ਲਦੀਨ ਨੇ 'ਪਿੰਡ ਦੇ ਵੈਰੀ', ਆਈ. ਸੀ. ਨੰਦਾ ਨੇ ਸੁਭੱਦਰਾ ਅਤੇ ਜਿੰਨ; ਅਰੁਣ ਸਿੰਘ ਤਾਲਿਬ ਨੇ 'ਸੁੱਕਾ ਸਮੁੰਦਰ'; ਗੁਰਬਖਸ਼ ਸਿੰਘ ਬਾਰ ਐਟ ਲਾਅ ਨੇ 'ਮਨਮੋਹਨ ਸਿੰਘ' ਅਤੇ 'ਬ੍ਰਿਜਮੋਹਨ'; ਬ੍ਰਿਜ ਲਾਲ ਨੇ 'ਸੁਕੰਨਿਆ'; ਅਤੇ 'ਸਵਿਤ੍ਰੀ'; ਗੁਰਬਖਸ਼ ਸਿੰਘ ਨਾਰੰਗ ਨੇ 'ਪਤੀ ਪੂਜਾ'; ਕਿਦਾਰ ਨਾਥ ਸ਼ਰਮਾ ਨੇ ਪੂਰਬ ਪੱਛਮ; ਹਰਚਰਨ ਸਿੰਘ ਨੇ 'ਦੂਰ ਦੁਰਾਡੇ ਸ਼ਹਿਰੋਂ'; ਕਾਲਜੀਏਟ ਅਤੇ ਅਣਜੋੜ, ਗੁਰਦਿਆਲ ਸਿੰਘ ਫੁੱਲ ਨੇ 'ਸਾਥੀ ਅਤੇ 'ਜੋੜੀ'; ਰੌਸ਼ਨ ਲਾਲ ਅਹੂਜਾ ਨੇ 'ਤਲਾਕ' ਆਦਿ ਨਾਟਕਾਂ ਦੀ ਰਚਨਾ ਕੀਤੀ । ਇਨ੍ਹਾਂ ਸਾਰੇ ਨਾਟਕਾਂ ਵਿਚ ਸਮਾਜ ਦੀਆਂ ਸਮਾਜਕ ਸਮੱਸਿਆਵਾਂ ਨੂੰ ਮੰਚ ਤੇ ਪੇਸ਼ ਕਰ ਕੇ ਸੁਧਾਰ ਦੀ ਤਵੱਕੋ ਕੀਤੀ ਜਾਂਦੀ ਰਹੀ।

**ਪ੍ਰਗਤੀਵਾਦੀ ਪ੍ਰਵਿਰਤੀ**– ਰੂਸ ਦਾ ਇਨਕਲਾਬ ਸਮੁੱਚੇ ਸੰਸਾਰ ਲਈ ਇਕ ਮਹਾਨ ਘਟਨਾ ਬਣ ਕੇ ਸਾਹਮਣੇ ਆਇਆ। ਇਸ ਨੇ ਹਰੇਕ ਸ਼ੋਸ਼ਤ ਨੂੰ ਆਪਣੀ ਹੋਣੀ ਪਛਾਣਨ ਲਈ ਪ੍ਰੇਰਿਆ ਕਿਉਂਕਿ ਸਮਾਜਕ ਕਾਣੀਵੰਡ ਇੰਨੀ ਵੱਧ ਚੁੱਕੀ ਸੀ ਕਿ ਰੂਸੀ ਇਨਕਲਾਬ ਰਾਹੀਂ ਉਭਰੀ ਸਮਾਜਵਾਦੀ ਵਿਚਾਰਧਾਰਾ ਨੇ ਸਭ ਨੂੰ ਆਪਣੇ ਦੁੱਖਾਂ ਦਾ ਹਲ ਹੋ ਜਾਣ ਦਾ ਹੁਲਾਰਾ ਦਿੱਤਾ । ਇਸੇ ਤੋਂ ਪ੍ਰਭਾਵਤ ਹੋ ਕੇ ਭਾਰਤ ਵਿਚ ਪ੍ਰਗਤੀਵਾਦੀ ਚੇਤਨਾ ਉਭਰੀ । ਪ੍ਰਗਤੀਸ਼ੀਲ ਲਹਿਰ ਨੇ ਸਾਰੇ ਸਾਹਿਤ ਨੂੰ ਆਪਣੀ ਕਲਾਈ ਵਿਚ ਲੈ ਲਿਆ । ਸੰਨ 1937 ਤੋਂ ਬਾਅਦ ਇਹ ਲਹਿਰ ਆਪਣੇ ਪੂਰੇ ਜਲੌਅ ਵਿਚ ਰਹੀ । ਇਸ ਪ੍ਰਵਿਰਤੀ ਅਧੀਨ ਪੰਜਾਬੀ ਨਾਟਕਕਾਰਾਂ ਨੇ ਇਤਿਹਾਸਕ, ਮਿਥਿਹਾਸਕ ਅਤੇ ਆਰਥਕ ਘਟਨਾਵਾਂ, ਪਾਤਰਾਂ ਰਾਹੀਂ ਸਮਾਜਕ ਕਾਣੀਵੰਡ ਨੂੰ ਉਭਾਰਿਆ ਅਤੇ ਸਿਆਸੀ ਚੇਤਨਾ, ਮਜ਼ਦੂਰ ਸਮੱਸਿਆਵਾਂ, ਸ਼ਾਹੂਕਾਰਾ ਲੁੱਟ, ਅਮਨ ਲਹਿਰ, ਭੂ-ਦਾਨ ਲਹਿਰ, ਬੰਗਾਲ ਦੇ ਕਾਲ, ਸਮਾਜਕ ਸ਼ੋਸ਼ਣ, ਜਾਗੀਰਦਾਰੀ ਜਬਰ ਅਤੇ ਭ੍ਰਸ਼ਟਾਚਾਰ ਨੂੰ ਨਾਟਕਾਂ ਰਾਹੀ ਪੇਸ਼ ਕੀਤਾ ਗਿਆ । ਇਨ੍ਹਾਂ ਨਾਟਕਾਂ ਦੀ ਸੁਰ ਪ੍ਰਚਾਰਾਤਮਕ ਸੀ । ਹਰਚਰਨ ਸਿੰਘ ਨੇ ਰੱਤਾ ਸਾਲੂ, ਸ਼ੋਭਾ ਸ਼ਕਤੀ, ਕੱਲ ਅੱਜ ਤੇ ਭਲਕ, ਦੋਸ਼, ਤੇਰਾ ਘਰ ਸੋ ਮੇਰਾ ਘਰ, ਬੇਜਾਨ ਚੀਜ਼, ਸਾਂਝਾ ਰਾਜ, ਕਿਰਤ ਦਾ ਸਤਿਕਾਰ, ਰੋਟੀ ਦਾ ਸਵਾਲ, ਕਲਾਕਾਰ ਨਾਟਕਾਂ ਰਾਹੀਂ ਸਮਾਜਕ ਸਮੱਸਿਆਵਾਂ ਨੂੰ ਪੇਸ਼ ਕੀਤਾ। ਬਲਵੰਤ

ਗਾਰਗੀ ਨੇ ਇਸ ਦੌਰ ਅਧੀਨ 'ਘੁੱਗੀ', 'ਸੈਲ ਪੱਥਰ', 'ਕੇਸਰੋ', 'ਕਣਕ ਦੀ ਬੱਲੀ', 'ਗਿਰਝਾਂ' ਆਦਿ ਨਾਟਕ ਰਚੇ। ਸੰਤ ਸਿੰਘ ਸੇਖੋਂ ਨੇ ਇਸ ਪ੍ਰਵਿਰਤੀ ਅਧੀਨ ਬਹੁਤ ਹੀ ਚੇਤੰਨ ਪੱਧਰ ਤੇ ਇਤਿਹਾਸਕ ਪਾਤਰਾਂ ਨੂੰ ਆਧਾਰ ਬਣ ਕੇ ਪੰਜਾਬ ਦੇ ਸ਼ੋਸ਼ਣ ਦੀ ਤਸਵੀਰ ਪ੍ਰਸਤੁਤ ਕੀਤੀ । ਉਸ ਨੇ ਨਾਰਕੀ, ਵਾਰਿਸ, ਦਮਯੰਤੀ, ਬੇੜਾ ਬੰਧ ਨ ਸਕਿਓ, ਮੁਇਆ ਸਾਰ ਨ ਕਾਈ, ਚੋਰ ਬਜਾਰੀਏ, ਵੀਹ ਆਨੇ, ਪਿਤਾ ਪੁਰਖੀ, ਹੜਤਾਲ ਅਤੇ ਮਿੱਤਰ ਪਿਆਰਾ, ਬਾਬਾ ਬੋਹੜ ਅਤੇ ਸੁਨੇਹਾ ਆਦਿ ਅਨੇਕਾਂ ਨਾਟਕ ਰਚੇ । ਇਕਾਂਗੀਆਂ ਵਿਚ ਪ੍ਰਗਤੀਵਾਦੀ ਸੋਚ ਨੂੰ ਅਪਣਾਇਆ ਅਤੇ ਇਤਿਹਾਸਕ, ਮਿਥਿਹਾਸਕ ਅਤੇ ਜੁਝਾਰੂ ਪਾਤਰਾਂ ਰਾਹੀਂ ਸਮਾਜਵਾਦੀ ਸੋਚ ਦਾ ਕਲਾਤਮਕ ਪ੍ਰਚਾਰ ਕੀਤਾ। ਇਹ ਬਿਰਤੀ ਇੰਨੀ ਜ਼ੋਰਦਾਰ ਸੀ ਕਿ ਅਮਰੀਕ ਸਿੰਘ ਦੇ 'ਰਾਹਾਂ ਦੇ ਨਿਖੇੜ ਤੇ', 'ਪਰਛਾਵਿਆਂ ਦੀ ਪਕੜ'; ਹਰਸ਼ਰਨ ਸਿੰਘ ਦੇ 'ਜਿਗਰਾ', 'ਲੰਮੇ ਸਮੇਂ ਦਾ ਨਰਕ', ਨਿਜ਼ਾਮ ਸੱਕਾ, 'ਲੜਾਈ ਨਹੀਂ', ਗੁਰਚਰਨ ਸਿੰਘ ਦੇ 'ਸਮੇਂ ਦੀ ਹਵਾ'; ਗੁਰਚਰਨ ਸਿੰਘ ਜਸੂਜਾ ਦੇ 'ਮੱਕੜੀ ਦਾ ਜਾਲ'; ਗੁਰਦੇਵ ਸਿਘ ਮਾਨ ਦੇ 'ਕਿਸਾਨ ਜਾਗਿਆ'; ਗੁਰਦਿਆਲ ਸਿੰਘ ਖੋਸਲਾ ਨੇ 'ਉਮੀਦਵਾਰ'; ਗੁਰਬਖਸ਼ ਸਿੰਘ ਪ੍ਰੀਤਲੜੀ ਦੇ 'ਸਾਡੀ ਹੋਣੀ ਦਾ ਲਿਸ਼ਕਾਰਾ'; ਜਸਵੰਤ ਸਿੰਘ ਰਾਹੀ ਦੇ 'ਰਾਮ ਕਹਾਣੀ'; ਜੋਗਿੰਦਰ ਬਾਹਰਲਾ ਦੇ 'ਹਾੜੀ ਸੌਣੀ'; 'ਫਿਰਕੂ ਰੋਕਾਂ'; ਅਤੇ 'ਖੋਹੀਆਂ ਰੰਬੀਆਂ'; ਤੇਰਾ ਸਿੰਘ ਚੰਨ ਦੇ 'ਲੱਕੜ ਦੀ ਲੱਤ'; 'ਆਖਰੀ ਪੜਾਅ ਅਤੇ 'ਸਾਜ਼ਸ਼'; ਦੇਵਿੰਦਰ ਦੇ 'ਹਿਊਨਸਾਂਗ ਸੂਲੀ ਚੜ੍ਹਿਆ'; ਦੀਦਾਰ ਸਿੰਘ ਦੇ 'ਮਹਾਂ ਪੰਡਤ ਚਾਰਵਾਕ'; ਨਰਿੰਜਣ ਬਲਵੰਤ ਦੇ 'ਜਾਗੀਰਦਾਰ'; ਪਿਆਰਾ ਸਿੰਘ ਭੋਗਲ ਦੇ 'ਸਿਆੜ'; ਪਾਂਧੀ ਨਨਕਾਣਵੀ ਦੇ 'ਉੱਜਲੀ ਪ੍ਰਭਾਤ', 'ਮੱਛ ਤੇ ਮੱਛੀ', 'ਉਪਦੇਸ਼ਕ' ਅਤੇ 'ਬੰਦੀ ਦਾ ਮੁੱਲ' ਆਦਿ ਅਨੇਕਾਂ ਨਾਟਕਾਂ ਦੀ ਰਚਨਾ ਹੋਈ। ਇਸ ਦੌਰ ਦਾ ਪ੍ਰਭਾਵ 1960 ਈ. ਤੱਕ ਜ਼ਿਆਦਾ ਰਿਹਾ ਭਾਵੇਂ ਇਸ ਉਪਰੰਤ ਵੀ ਇਹ ਪ੍ਰਭਾਵ ਕਿਸੇ ਨਾ ਕਿਸੇ ਰੂਪ ਵਿਚ ਬਣਿਆ ਰਿਹਾ ਪਰ ਹੋਰ ਨਵੀਆਂ ਪ੍ਰਵਿਰਤੀਆਂ ਨੇ ਇਸ ਧਾਰਾ ਨੂੰ ਮੰਦ ਪਾਉਣਾ ਸ਼ੁਰੂ ਕਰ ਦਿੱਤਾ । ਇਸ ਪ੍ਰਵਿਰਤੀ ਦੀ ਪ੍ਰਚਾਰ ਸੁਰ, ਇਸ ਦੀ ਪਤਨਮੁਖੀ ਬਿਰਤੀ ਬਣੀ । ਗੁਰਸ਼ਰਨ ਸਿੰਘ ਦਾ ਨਾਟ ਸਾਹਿਤ ਇਸ ਦੌਰ ਤੋਂ ਬਾਅਦ ਦਾ ਹੈ ਪਰ ਉਹ ਪ੍ਰਗਤੀਵਾਦੀ ਦੌਰ ਦੇ ਜਲੌਅ ਨੂੰ ਕਿਸੇ ਨਾ ਕਿਸੇ ਰੂਪ ਵਿਚ ਗਤੀਸ਼ੀਲ ਰੱਖ ਸਕਿਆ ਹੈ । ਉਸ ਨੇ ਆਪਣੇ ਨਾਟ ਸਾਹਿਤ ਵਿਚ ਸਮਾਜਕ ਕਾਣੀਵੰਡ ਅਤੇ ਭ੍ਰਸ਼ਟਾਚਾਰ ਨੂੰ ਮੁੱਖ ਮੁੱਦਾ ਬਣਾਇਆ ਹੈ। ਉਸ ਦਾ ਨਾਟਕ ਸਾਹਿਤ ਇਕ ਵਿਲੱਖਣ ਪਛਾਣ ਸਿਰਜਦਾ ਹੈ । ਪ੍ਰਗਤੀਵਾਦੀ ਦੌਰ ਦਾ ਨਾਟਕ ਜੋਗਿੰਦਰ ਬਾਹਰਲਾ ਦੇ ਯਤਨਾਂ ਨਾਲ ਜਨ ਜਨ ਤੱਕ ਪਹੁੰਚਦਾ ਹੋਇਆ ਹੁਣ ਗੁਰਸ਼ਰਨ ਸਿੰਘ ਰਾਹੀਂ ਵਿਕਸਤ ਹੋ ਰਿਹਾ ਹੈ। ਗੁਰਸ਼ਰਨ ਸਿੰਘ ਦਾ ਨਾਟਕ ਉੱਚੀ ਸੁਰ ਦਾ ਨਾਟਕ ਹੈ ।

**ਪ੍ਰਯੋਗਵਾਦੀ ਪ੍ਰਵਿਰਤੀ**– ਪ੍ਰਗਤੀਵਾਦੀ ਨਾਟਕ ਸਾਹਿਤ ਨੇ ਜਿੰਨੀ ਪੰਜਾਬੀ ਨਾਟਕ ਅਤੇ ਰੰਗਮੰਚ ਨੂੰ ਪ੍ਰਗਤੀ ਦਿੱਤੀ ਉੱਨੀ ਇਸ ਉੱਪਰ ਆਪਣੇ ਅੰਤਰੀਵੀ ਅਤੇ ਬਾਹਰੀ ਵਿਰੋਧਾਂ ਕਾਰਨ ਇਸ ਪ੍ਰਵਿਰਤੀ ਵਿਚ ਖੜੋਤ ਦੀ ਸਥਿਤੀ ਵੀ ਪੈਦਾ ਕੀਤੀ । ਇਹ ਮਹਿਸੂਸ ਕੀਤਾ ਜਾਣ ਲੱਗਾ ਕਿ ਪ੍ਰਗਤੀਵਾਦੀ ਨਾਟਕ ਦਾ ਸਾਰਾ ਜ਼ੋਰ ਬਾਹਰਮੁਖੀ ਪੇਸ਼ਕਾਰੀ ਉੱਪਰ ਹੀ ਕੇਂਦਰਿਤ ਹੋ ਗਿਆ ਹੈ ਅਤੇ ਇਸ ਧਾਰਾ ਵਿਚ ਮਨੁੱਖੀ ਮਨ ਦੀਆਂ ਅੰਤਰੀਵੀ ਉਝਲਣਾਂ ਨੂੰ ਪੇਸ਼ ਕਰਨ ਦੀ ਥਾਂ ਨਹੀਂ ਰਹੀ । ਇਕ ਇਕ ਵਿਸ਼ੇਸ਼ ਪਾਰਟੀ ਪ੍ਰਚਾਰ ਦਾ ਧੁਰਾ ਬਣ ਗਿਆ ਹੈ । ਅਜਿਹੇ ਹੀ ਸਮੇਂ ਪੱਛਮੀ ਨਾਟ ਸਾਹਿਤ ਅਤੇ ਆਲੋਚਨਾ ਦੇ ਪ੍ਰਭਾਵ ਥੱਲੇ ਪੰਜਾਬੀ ਨਾਟਕਕਾਰਾਂ ਨੇ ਇਸ ਬਿਰਤੀ ਤੋਂ ਮੁਕਤ ਹੋਣ ਲਈ ਨਾਟਕਾਂ ਵਿਚ ਪ੍ਰਯੋਗਮੁਖੀ ਰੁਝਾਨ ਨੂੰ ਪੇਸ਼ ਕਰਨ ਦਾ ਬੀੜਾ ਉਠਾਇਆ। ਇਹ ਰੁਝਾਨ ਕਵਿਤਾ ਵਿਚ ਵੀ ਉਭਰਿਆ । ਡਾ. ਜਸਬੀਰ ਸਿੰਘ ਆਹਲੂਵਾਲੀਆ ਨੇ ਇਸ ਪਾਸੇ ਵਧੇਰੇ ਭੂਮਿਕਾ ਨਿਭਾਈ । ਉਸ ਦਾ ਮਤ ਸੀ ਕਿ ਮਾਰਕਸੀ ਦਰਸ਼ਨ ਨੇ ਸਾਡੇ ਅਗਾਂਹਵਧੂ ਲੇਖਕ ਨੂੰ ਇਕ ਇਤਿਹਾਸਕ ਭਾਵਨਾ ਪ੍ਰਦਾਨ ਕੀਤੀ ਹੈ ਪਰ ਇਨ੍ਹਾਂ ਵਿਚ ਬਹੁਤੇ ਲੇਖਕਾਂ ਨੇ ਇਸ ਇਤਿਹਾਸਕ ਦ੍ਰਿਸ਼ਟੀ ਨੂੰ ਇੰਨਾ ਸੁਕੇੜ ਦਿੱਤਾ ਹੈ ਕਿ ਇਹ ਸਭ ਕੁਝ ਸਾਧਾਰਣਤਾ ਦੀ ਪੱਧਰ ਤੇ ਆ ਗਿਆ ਹੈ ਪਰ ਇਸ ਦਾ ਜ਼ਿਆਦਾ ਲਾਭ ਨਾਟਕਾਂ ਨੂੰ ਹੋਇਆ ਕਿਉਂਕਿ ਨਾਟਕਾਂ ਵਿਚ ਪ੍ਰਯੋਗ ਬਿਰਤੀ ਉਭਰਣ ਨਾਲ ਵਿਸ਼ੇ ਦੇ ਨਾਲ ਨਾਲ ਰੰਗਮੰਚ ਸ਼ਿਲਪ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਜਾਣ ਲੱਗਾ । ਪ੍ਰਯੋਗਵਾਦੀ ਰੁਚੀਆਂ ਨੂੰ ਉਨ੍ਹਾਂ ਨਾਟਕਕਾਰਾਂ ਨੇ ਹੀ ਅਗਾਂਹ ਤੋਰਿਆ ਜੋ ਪਹਿਲਾਂ ਪ੍ਰਗਤੀਵਾਦੀ ਨਾਟ-ਧਾਰਾ ਵਿਚ ਪ੍ਰਮੁੱਖ ਸਨ । ਪ੍ਰਯੋਗਵਾਦ ਅਧੀਨ ਯਥਾਰਥ ਦੀ ਪਕੜ ਢਿੱਲੀ ਹੋਈ, ਅੰਤਰੀਵੀ ਭਾਵਨਾਵਾਂ ਨੂੰ ਪੇਸ਼ ਕਰਨ ਲਈ ਅਜਿਹੇ ਪਾਤਰ ਸਿਰਜੇ ਗਏ ਜੋ ਮਨੁੱਖੀ ਮਨ ਦੀ ਗੁੰਝਲ ਖੋਲ੍ਹ ਸਕਣ । ਵਰਜਿਤ ਵਿਸ਼ਿਆਂ ਨੂੰ ਨਾਟਕਾਂ ਰਾਹੀਂ ਪ੍ਰਸਤੁਤ ਕੀਤਾ ਗਿਆ । ਬਲਵੰਤ ਗਾਰਗੀ ਨੇ ਪਹਿਲੀ ਵਾਰੀ 'ਧੂਣੀ ਦੀ ਅੱਗ' ਵਿਚ ਪ੍ਰਯੋਗਵਾਦ ਨੂੰ ਅਪਣਾਇਆ । ਇਨ੍ਹਾਂ ਨਾਟਕਾਂ ਵਿਚ 'ਫਰਾਇਡ' ਦਾ ਪ੍ਰਭਾਵ ਪ੍ਰਬਲ ਰਿਹਾ। 'ਸੁਲਤਾਨ ਰਜ਼ੀਆ' ਨਾਟਕ ਵਿਚ ਔਰਤ ਦੀ ਮਨੋ-ਸੰਵੇਦਨਾ ਪ੍ਰਸਤੁਤ ਹੋਈ । ਕਪੂਰ ਸਿੰਘ ਘੁੰਮਣ ਨੇ 'ਪੁਤਲੀਘਰ', 'ਅਤੀਤ ਦੇ ਪਰਛਾਵੇਂ', 'ਬੁਝਾਰਤ', ਅਤੇ 'ਮੂਕ ਸੰਸਾਰ' ਨਾਟਕਾਂ ਰਾਹੀਂ ਮਾਨਸਿਕ ਜਗਤ ਦੀਆਂ ਪਰਤਾਂ ਨਾਟਕਾਂ ਵਿਚ ਪ੍ਰਸਤੁਤ ਕੀਤੀਆਂ। ਇਨ੍ਹਾਂ ਦੀ ਪੇਸ਼ਕਾਰੀ ਯਥਾਰਥਵਾਦੀ ਨਾਟਕਾਂ ਤੋਂ ਵਿਭਿੰਨ ਹੋਣ ਕਰ ਕੇ ਮੰਚ ਜੁਗਤਾਂ ਵੀ ਬਦਲੀਆਂ। ਇਸ ਦੌਰ ਵਿਚ ਸੁਰਜੀਤ ਸਿੰਘ ਸੇਠੀ ਵੀ ਸ਼ਾਮਲ ਰਿਹਾ।

**ਅਸਤਿਤਵਵਾਦੀ ਪ੍ਰਵਿਰਤੀ**– ਸੰਨ 1962-63 ਦੇ ਕਰੀਬ ਪੰਜਾਬੀ ਨਾਟਕ ਸਾਹਿਤ ਵਿਚ ਅਸਤਿਤਵਵਾਦੀ ਪ੍ਰਵਿਰਤੀ ਦਾ ਪ੍ਰਵੇਸ਼ ਹੋਇਆ । ਇਹ ਬਿਰਤੀ ਵੀ ਭਾਵੇਂ ਪ੍ਰਯੋਗਵਾਦੀ ਬਿਰਤੀ ਦਾ ਹੀ ਅਮਲ ਸੀ ਪਰ ਇਸ ਦੇ ਚਿੰਤਨ ਵਿਚ 'ਸਾਰਤਰ' ਦਾ ਅਸਤਿਤਵ ਚਿੰਤਨ ਵੀ ਸ਼ਾਮਲ ਸੀ । 'ਸਾਰਤਰ' ਦੇ ਚਿੰਤਨ ਤੋਂ ਪ੍ਰਭਾਵਿਤ ਹੋਏ ਨਾਟਕਕਾਰਾਂ ਨੇ ਇਹ ਮਹਿਸੂਸ ਕਰਨਾ ਸ਼ੁਰੂ ਕੀਤਾ ਕਿ ਮਨੁੱਖ ਦੇ ਅਸਤਿਤਵ ਨੂੰ ਨਾਟਕ ਵਿਚ ਪੇਸ਼ ਕਰਨਾ ਅਤਿ ਜ਼ਰੂਰੀ ਹੈ । ਸਮਾਜਕ ਦੌਰ ਵਿਚ ਮਨੁੱਖ ਦਾ ਅਸਤਿਤਵ ਹੀਣ ਹੋ ਰਿਹਾ ਹੈ, ਮਨੁੱਖ ਆਪੇ ਤੋਂ ਘਬਰਾ ਰਿਹਾ ਹੈ, ਟੁੱਟ ਰਿਹਾ ਹੈ, ਉਸ ਅੰਦਰਲਾ ਡਰ ਵਿਕਸਿਤ ਹੋ ਰਿਹਾ ਹੈ। ਸਾਰਤਰ ਦਾ ਮਤ ਸੀ ਕਿ ਵਿਅਕਤੀ ਸਮੂਹ ਦੀ ਵਫਾਦਾਰੀ ਸਥਾਈ ਨਹੀਂ ਹੋ ਸਕਦੀ ਜਦ ਕਿ ਵਿਅਕਤੀ ਦਾ ਅਸਤਿਤਵ ਮਹੱਤਵਪੂਰਨ ਹੈ। ਇਸ ਨੂੰ ਨਕਾਰਿਆ ਨਹੀਂ ਜਾ ਸਕਦਾ। ਆਧੁਨਿਕ ਦੌਰ ਵਿਚ ਮਨੁੱਖ ਇਕ ਵਸਤੂ ਬਣ ਗਿਆ ਹੈ । ਇਸੇ ਵਸਤੂ ਬਣਨ ਦੀ ਪ੍ਰਕਿਰਿਆ ਵਿਚ ਮਨੁੱਖੀ ਮਨ ਭਟਕ ਰਿਹਾ ਹੈ। ਇਸ ਵਿਚ ਸੱਖਣਾਪਣ

ਵਿਕਸਿਤ ਹੋ ਰਿਹਾ ਹੈ। ਇਸ ਲਈ ਜ਼ਰੂਰੀ ਹੈ ਕਿ ਅਜਿਹੀ ਪ੍ਰਵਿਰਤੀ ਨੂੰ ਨਾਟਕਾਂ ਰਾਹੀਂ ਪ੍ਰਸਤੁਤ ਕੀਤਾ ਜਾਵੇ। ਇਹ ਪ੍ਰਵਿਰਤੀ ਆਦਰਸ਼ਵਾਦ, ਯਥਾਰਥਵਾਦ ਤੋਂ ਮੁਕਤ ਹੋ ਕੇ ਆਪਣਾ ਕਾਰਜ ਸ਼ੁਰੂ ਕਰਦੀ ਹੈ। ਕਪੂਰ ਸਿੰਘ ਘੁੰਮਣ, ਸੁਰਜੀਤ ਸਿੰਘ ਸੇਠੀ (ਕਿੰਗ ਮਿਰਜ਼ਾ ਤੇ ਸਪੇਰਾ) ਅਤੇ ਬਲਵੰਤ ਗਾਰਗੀ ਨੇ ਪੰਜਾਬੀ ਨਾਟ ਸਾਹਿਤ ਵਿਚ ਇਸ ਪ੍ਰਵਿਰਤੀ ਨੂੰ ਅੰਸ਼ਕ ਰੂਪ ਵਿਚ ਅਪਣਾਇਆ ਪਰ ਇਹ ਪ੍ਰਵਿਰਤੀ ਪੰਜਾਬੀ ਜਨ ਮਾਨਸ ਦੀ ਮੂਲ ਧਾਰਾ ਨਾ ਬਣ ਸਕੀ ਕਿਉਂਕਿ ਪੰਜਾਬੀ ਨਾਟਕਕਾਰਾਂ ਦਾ ਬਹੁਤਾ ਰੁਝਾਨ ਯਥਾਰਥਵਾਦੀ ਹੀ ਰਿਹਾ । ਉਂਜ ਵੀ ਅਸਤਿਤਵਵਾਦੀ ਦ੍ਰਿਸ਼ਟੀ ਸਾਡੇ ਪੰਜਾਬੀ ਸਮਾਜ ਦੀਆਂ ਪਰਿਸਥਿਤੀਆਂ ਦੇ ਜ਼ਿਆਦਾ ਅਨੁਕੂਲ ਨਹੀਂ ਸੀ ਜਿਸ ਕਰਕੇ ਇਸ ਦਾ ਪ੍ਰਭਾਵ ਬਹੁਤੀ ਦੇਰ ਨਾ ਰਿਹਾ ।

**ਬਰੈਖਤ ਦੀ ਮਹਾਂਨਾਟ-ਤਕਨੀਕ**– ਪੰਜਾਬੀ ਨਾਟਕਕਾਰਾਂ ਦਾ ਝੁਕਾਅ ਭਾਵੇਂ ਯਥਾਰਥਵਾਦੀ ਪਕੜ ਤੋਂ ਬਹੁਤਾ ਮੁਕਤ ਕਦੇ ਵੀ ਨਾ ਹੋਇਆ ਪਰ ਜਿਉਂ ਜਿਉਂ ਨਾਟਕਕਾਰਾਂ ਨੇ ਪੱਛਮੀ ਨਾਟਕਕਾਰਾਂ ਨੂੰ ਪੜ੍ਹਿਆ, ਵਿਚਾਰਿਆ ਤਾਂ ਉਨ੍ਹਾਂ ਨਾਟਕਕਾਰਾਂ ਦੇ ਨਾਟ-ਪ੍ਰਭਾਵ ਵੀ ਪੰਜਾਬੀ ਨਾਟਕਕਾਰਾਂ ਨੇ ਅਪਣਾਏ । ਬਰੈਖਤ ਦੀ ਮਹਾਂਨਾਟ ਤਕਨੀਕ ਨੂੰ ਵੀ ਪੰਜਾਬੀ ਨਾਟਕਕਾਰਾਂ ਨੇ ਕੁਝ ਦੇਰ ਲਈ ਅਪਣਾਇਆ ਜਿਸ ਨੂੰ ਪੰਜਾਬੀ ਨਾਟ ਸਾਹਿਤ ਅਤੇ ਰੰਗਮੰਚ ਦੀ ਵਿਕਾਸ ਪ੍ਰਕਿਰਿਆ ਦਾ ਪੜਾਅ ਹੀ ਮੰਨਿਆ ਜਾਂਦਾ ਹੈ।

ਬਰੈਖਤ ਦਾ ਮਤ ਸੀ ਕਿ ਨਾਟਕ ਦਾ ਸੰਗਠਨ ਤੇ ਪੇਸ਼ਕਾਰੀ ਅਜਿਹੀ ਹੋਵੇ ਕਿ ਦਰਸ਼ਕ ਸੁਚੇਤ ਹੋਣ ਤੇ ਨਾਟਕ ਦੇਖਣ ਦੌਰਾਨ ਸੁਚੇਤ ਹੀ ਰਹਿਣ । ਉਹ ਨਾਟਕ ਅਤੇ ਜੀਵਨ ਨੂੰ ਅਲੱਗ ਅਲੱਗ ਮੰਨਦਾ ਹੈ । ਉਹ ਕਿਤੇ ਵੀ ਦਰਸ਼ਕ ਨੂੰ ਨਾਟਕ ਦੇ ਪ੍ਰਭਾਵ ਵਿਚ ਲੀਨ ਹੋ ਕੇ ਰੁੜਨ ਨਹੀਂ ਦਿੰਦਾ । ਉਹ ਇਸ ਵਿਚ ਵਿੱਥ ਸਿਧਾਂਤ (Alienation) ਸਿਰਜਦਾ ਹੈ ਜਿਸ ਨਾਲ ਨਾਟਕੀ ਕਾਰਜ ਅਤੇ ਪ੍ਰਭਾਵ ਟੁੱਟਦਾ ਰਹਿੰਦਾ ਹੈ । ਉਸ ਨੇ ਇਸ ਗੱਲ ਉੱਪਰ ਜ਼ੋਰ ਦਿੱਤਾ ਕਿ ਦਰਸ਼ਕ, ਅਭਿਨੇਤਾ ਅਤੇ ਪਾਠਕ ਵਿਚ ਇਕ ਵਿਥ ਬਣੀ ਰਹੇ । ਦਰਸ਼ਕ/ਪਾਠਕ ਨੂੰ ਇਹ ਪਤਾ ਰਹੇ ਕਿ ਜੋ ਸਾਹਮਣੇ ਮੰਚ ਤੇ ਵਾਪਰ ਰਿਹਾ ਹੈ ਉਹ ਸਿਰਫ਼ ਨਾਟਕ ਹੈ, ਜੀਵਨ ਨਹੀਂ, ਦਰਸ਼ਕ ਪਾਤਰ ਨਾਲ ਸੰਵਾਦ ਰਚਾਏ, ਬਹਿਸ ਕਰੇ। ਪਾਤਰ ਆਪਣੇ ਬਸਤਰ ਵੀ ਦਰਸ਼ਕਾਂ ਸਾਹਮਣੇ ਹੀ ਬਦਲਣ, ਗੀਤਾਂ ਦੀ ਵਰਤੋਂ ਹੋਏ । ਇਸ ਤਰ੍ਹਾਂ ਕਰਨ ਨਾਲ ਦਰਸ਼ਕ ਕਦੇ ਵੀ ਸੌਂਵੇਗਾ ਨਹੀਂ ਬਲਕਿ ਚੇਤੰਨ ਰਹੇਗਾ ਅਤੇ ਨਾਟਕੀ ਗਤੀ ਦਾ ਭਾਗੀਦਾਰ ਹੋਵੇਗਾ। ਪੰਜਾਬੀ ਨਾਟਕਕਾਰਾਂ ਨੇ ਵੀ ਇਸ ਨਾਟ ਤਕਨੀਕ ਨੂੰ ਆਪਣੇ ਨਾਟਕਾਂ ਵਿਚ ਅਪਣਾਇਆ ਪਰ ਪੰਜਾਬੀ ਨਾਟਕਕਾਰ ਇਸ ਪ੍ਰਵਿਰਤੀ ਦੀ ਗਹਿਰਾਈ ਨਾ ਪਕੜ ਸਕੇ । ਉਹ ਕਿਸੇ ਨਾ ਕਿਸੇ ਪੱਧਰ ਤੇ ਪਹੁੰਚ ਕੇ ਯਥਾਰਥਵਾਦੀ ਰੁਚੀ ਹੀ ਭਾਰੂ ਕਰ ਬੈਠਦੇ ਹਨ । ਫਿਰ ਵੀ ਇਸ ਤਕਨੀਕ ਨੂੰ ਬਲਵੰਤ ਗਾਰਗੀ ਨੇ 'ਗਗਨ ਮੈ ਥਾਲੁ', ਸੁਰਜੀਤ ਸੇਠੀ ਨੇ 'ਮੇਰਾ ਮੁਰਸ਼ਦ ਮੋੜ ਲਿਆਓ', ਅਮਰਜੀਤ ਗਰੇਵਾਲ ਨੇ 'ਦੋ ਘੜੀਆਂ ਦਾ ਨਾਟਕ', ਆਤਮਜੀਤ ਨੇ 'ਅੰਨੇ ਕਾਣੇ' ਆਦਿ ਨਾਟਕਾਂ ਵਿਚ ਇਸ ਨੂੰ ਆਪਣਾਇਆ ਪਰ ਇਹ ਪ੍ਰਵਿਰਤੀ ਮੁੱਖ ਰੂਪ ਵਿਚ ਵਿਕਸਿਤ ਨਾ ਹੋ ਸਕੀ । ਬਰੈਖਤ ਤਕਨੀਕ ਦੇ ਅੰਸ਼ ਸਾਡੇ ਪੁਰਾਤਨ ਨਾਟ ਸਾਹਿਤ-ਤਮਾਸ਼ਾ, ਨਕਲੀਏ, ਰਾਸ ਆਦਿ ਵਿਚੋਂ ਵੀ ਪਛਾਣੇ ਜਾ ਸਕਦੇ ਸਨ।

**ਧਾਰਮਿਕ ਪ੍ਰਵਿਰਤੀ**– ਪੰਜਾਬ ਦੀ ਜਨ ਮਾਨਸਿਕਤਾ ਵਿਚ ਸਿੱਖ ਗੁਰੂਆਂ ਦਾ ਬੜਾ ਪ੍ਰਬਲ ਪ੍ਰਭਾਵ ਰਿਹਾ ਹੈ। ਇਸ ਪ੍ਰਭਾਵ ਅਧੀਨ ਹੀ ਪੰਜਾਬੀ ਨਾਟਕ ਵਿਚ ਧਾਰਮਿਕ ਬਿਰਤੀ ਦੇ ਨਾਟਕਾਂ ਦੀ ਰਚਨਾ ਹੋਈ । ਪੰਜਾਬੀ ਪਾਠਕ ਤੇ ਦਰਸ਼ਕ ਇਹ ਚਾਹੁੰਦਾ ਰਿਹਾ ਕਿ ਉਹ ਆਪਣੇ ਸਿੱਖ ਇਤਿਹਾਸ ਅਤੇ ਧਾਰਮਿਕ ਲਹਿਰ ਨੂੰ ਮੰਚ ਤੇ ਦੇਖਣ ਪਰ ਸਿੱਖ ਧਰਮ ਮਰਿਯਾਦਾ ਵਿਚ ਗੁਰੂਆਂ ਨੂੰ ਮੰਚ ਤੇ ਪੇਸ਼ ਕਰਨਾ ਮਨ੍ਹਾਂ ਹੋਣ ਕਰ ਕੇ ਕੁਝ ਇਹੋ ਜਿਹੇ ਨਾਟਕ ਲਿਖੇ ਗਏ ਜੋ ਬਿਨਾਂ ਗੁਰੂ ਸ਼ਖ਼ਸੀਅਤ ਨੂੰ ਮੰਚ ਤੇ ਲਿਆਇਆਂ ਵੀ ਪ੍ਰਭਾਵ ਪਾਉਂਦੇ ਹਨ । ਗੁਰਦਿਆਲ ਸਿੰਘ ਫੁੱਲ ਇਸ ਪ੍ਰਵਿਰਤੀ ਵਿਚ ਮੁੱਖ ਨਾਟਕਕਾਰ ਬਣ ਕੇ ਉਭਰਦਾ ਹੈ।

ਸੰਨ 1966 ਵਿਚ ਗੁਰਦਿਆਲ ਸਿੰਘ ਫੁੱਲ ਨੇ 'ਸਭ ਕਿਛੁ ਹੋਤਿ ਉਪਾਇ' ਨਾਟਕ ਲਿਖਿਆ । ਤਿੰਨ ਘੰਟੇ ਦੇ ਇਸ ਨਾਟਕ ਵਿਚ ਸਮੁੱਚੇ ਸਿੱਖ ਇਤਿਹਾਸ ਨੂੰ ਪੇਸ਼ ਕੀਤਾ ਗਿਆ ਅਤੇ ਨਾਟਕਕਾਰ ਨੇ ਦਰਸਾਇਆ ਕਿ ਗੁਰੂ ਸਾਹਿਬ ਨੂੰ ਕਿਰਪਾਨ ਕਿਉਂ ਚੁੱਕਣੀ ਪਈ । ਇਹ ਯਤਨ ਇੰਨਾ ਸਫਲ ਹੋਇਆ ਕਿ ਇਸ ਉਪਰੰਤ ਧਾਰਮਿਕ ਨਾਟਕਾਂ ਦਾ ਹੜ੍ਹ ਆ ਗਿਆ। ਸੰਨ 1969 ਵਿਚ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਨੂੰ ਸਮਰਪਿਤ ਧਾਰਮਿਕ ਨਾਟਕ ਲਿਖੇ ਗਏ । ਹਰਚਰਨ ਸਿੰਘ ਨੇ 'ਚਮਕੌਰ ਦੀ ਗੜ੍ਹੀ'; ਪਾਂਧੀ ਨਨਕਾਣਵੀ ਨੇ 'ਅਨੰਦਪੁਰ ਦੀ ਆਵਾਜ਼'; ਹਰਚਰਨ ਸਿੰਘ ਨੇ 'ਮਿਟੀ ਧੁੰਦ ਜਗ ਚਾਨਣ ਹੋਆ' ਬਲਵੰਤ ਗਾਰਗੀ ਨੇ 'ਗਗਨ ਮੈ ਥਾਲੁ', ਸੁਰਜੀਤ ਸਿੰਘ ਸੇਠੀ ਨੇ 'ਗੁਰ ਬਿਨੁ ਘੋਰ ਅੰਧਾਰ', ਕਪੂਰ ਸਿੰਘ ਘੁੰਮਣ ਨੇ 'ਵਿਸਮਾਦ ਨਾਦ', ਗੁਰਚਰਨ ਸਿੰਘ ਜਸੂਜਾ ਨੇ 'ਜਿਨ ਸਚ ਪਲੈ ਹੋਇ', ਐਸ. ਐਸ. ਅਮੋਲ ਨੇ 'ਨਿਓਟਿਆਂ ਦੀ ਓਟ' ਨਾਟਕ ਲਿਖੇ ਗਏ । ਇਹ ਬਿਰਤੀ ਕਦੇ ਵੀ ਮੰਦ ਨਹੀ ਪਈ ਤੇ ਸਮੇ ਸਮੇ ਧਾਰਮਿਕ ਬਿਰਤੀ ਦੇ ਨਾਟਕ ਰਚੇ ਜਾਂਦੇ ਹਨ । ਖਾਲਸਾ ਸਿਰਜਣਾ ਦੇ ਤਿੰਨ ਸੌ ਸਾਲਾ ਦਿਵਸ ਨੂੰ ਸਮਰਪਿਤ ਨਾਟਕਾਂ ਨੇ ਵੀ ਇਸ ਬਿਰਤੀ ਨੂੰ ਕਿਸੇ ਨਾ ਕਿਸੇ ਰੂਪ ਦੇ ਜ਼ਿੰਦਾ ਰੱਖਿਆ ਹੋਇਆ ਹੈ। ਅਜੋਕੇ ਦੌਰ ਵਿਚ ਗੁਰਚਰਨ ਸਿੰਘ ਦਰਦੀ ਵੱਲੋਂ 'ਨੀਚਹ ਊਚ ਕਰੈ ਮੇਰਾ ਗੋਬਿੰਦ' ਨਾਟਕ ਦੀ ਰਚਨਾ ਹੋਈ, ਯੁਵਾ ਨਾਟਕਕਾਰ, ਸਤਿੰਦਰ ਨੰਦਾ ਨੇ 'ਨਾਇਕ ਖਸਮ ਹਮਾਰੇ' ਅਤੇ 'ਅਬਚਲੀ ਜੋਤ ਉਰਫ਼ ਨਿਰੰਜਨੀ ਜੋਤ' ਨਾਟਕਾਂ ਦੀ ਰਚਨਾ ਕੀਤੀ। ਬਾਬਾ ਰਾਮ ਸਿੰਘ ਨਾਮਧਾਰੀ ਪਰੰਪਰਾ ਦੇ ਮਰਜੀਵੜਿਆਂ ਦੀ ਆਜ਼ਾਦੀ ਲਹਿਰ ਦੌਰਾਨ 'ਸਾਨੂੰ ਦੁੱਖ ਗਊਆਂ ਦਾ' ਵੀ ਉਸ ਨੇ ਲਿਖਿਆ। ਸ਼ਤਾਬਦੀ ਨਾਟਕਾਂ ਦੀ ਪੰਜਾਬੀ ਨਾਟਕ ਨੂੰ ਦੇਣ ਅਦੁੱਤੀ ਹੈ ਜਿਸ ਨੂੰ ਨਾਟਕ ਦੇ ਵਿਕਾਸ ਕ੍ਰਮ ਦਾ ਹਿੱਸਾ ਹੀ ਸਮਝਣਾ ਚਾਹੀਦਾ ਹੈ।

**ਥੀਏਟਰ ਆਫ਼ ਦੀ ਐਬਸਰਡਿਜ਼ਮ**– ਦੂਜੇ ਮਹਾਂਯੁੱਧ ਤੋਂ ਬਾਅਦ ਮਨੁੱਖੀ ਮਨ ਵਿਚ ਘੋਰ ਨਿਰਾਸ਼ਾ ਉਤਪੰਨ ਹੋਈ । ਉਸ ਨੂੰ ਅਹਿਸਾਸ ਹੋਇਆ ਕਿ ਸਭ ਕੁਝ ਪ੍ਰਾਪਤ ਕਰ ਕੇ ਵੀ ਕੁਝ ਵੀ ਪ੍ਰਾਪਤ ਨਹੀਂ ਕੀਤਾ । ਮਨੁੱਖ ਜ਼ਿੰਦਗੀ ਦੀ ਨੀਰਸਤਾ ਅਤੇ ਅਰਥਹੀਣਤਾ ਦੇ ਅਹਿਸਾਸ ਨਾਲ ਗ੍ਰਸਿਆ ਗਿਆ । ਉਸ ਦੀ ਇਹ ਉਕਸਾਹਟ ਨਾਟਕਾਂ ਰਾਹੀਂ ਪੇਸ਼ ਹੋਣ ਲੱਗੀ । ਐਬਸਰਡ ਨਾਟਕ ਇਸ ਯੁੱਗ ਦੀਆਂ ਟੁੱਟ ਰਹੀਆਂ ਪਰੰਪਰਕ ਕਦਰਾਂ ਕੀਮਤਾਂ, ਟੁੱਟਦੇ ਵਿਸ਼ਵਾਸ ਸੰਸਾਰਕ ਸਥਾਪਨਾਵਾਂ ਤੋਂ ਉਪਜੀ ਮਾਨਸਿਕਤਾ ਨੂੰ ਪ੍ਰਸਤੁਤ ਕਰਦਾ ਹੈ। ਇਹ ਉਨ੍ਹਾਂ ਪਲਾਂ ਨੂੰ ਵੀ

ਅਹਿਮ ਸਮਝਦਾ ਹੈ ਜਿਨ੍ਹਾਂ ਪਲਾਂ ਨੂੰ ਸਾਧਾਰਣ ਹਾਲਤ ਵਿਚ ਬੇਅਰਥੇ ਸਮਝਿਆ ਜਾਂਦਾ ਹੈ । ਪੰਜਾਬੀ ਨਾਟਕਕਾਰਾਂ ਤੇ ਇਸ ਚਿੰਤਨ ਦਾ ਪ੍ਰਭਾਵ ਆਈਨੈਸਕੋ, ਬੈਕਟ ਆਦਿ ਲੇਖਕਾਂ ਦੀਆਂ ਐਬਸਰਡ ਨਾਟ-ਕ੍ਰਿਤੀਆਂ ਨਾਲ ਆਇਆ । ਪੰਜਾਬੀ ਵਿਚ ਵੀ ਇਹੋ ਜਿਹੀ ਨਾਟ ਰਚਨਾ ਹੋਈ ਜਿਸ ਵਿਚ ਜ਼ਿੰਦਗੀ ਦੇ ਬੇਅਰਥੇ ਪਲਾਂ ਨੂੰ ਨਾਟਕੀ ਕਾਰਜ ਰਾਹੀਂ ਜ਼ੁਬਾਨ ਅਤੇ ਡੂੰਘੇ ਅਰਥ ਪ੍ਰਦਾਨ ਕੀਤੇ ਗਏ । ਡਾ. ਸੁਰਜੀਤ ਸਿੰਘ ਸੇਠੀ ਨੇ ਇਸ ਸ਼ੈਲੀ ਵਿਚ 'ਕਿੰਗ ਮਿਰਜ਼ਾ ਤੇ ਸਪੇਰਾ', 'ਮਰਦ ਮਰਦ ਨਹੀਂ ਤੀਵੀਂ ਤੀਵੀਂ ਨਹੀਂ' 'ਨੰਗੀ ਸੜਕ ਰਾਤ ਦਾ ਉਹਲਾ' ਰਚੇ। ਇਸੇ ਚਿੰਤਨ ਨੂੰ ਹਰਸ਼ਰਨ ਸਿੰਘ ਨੇ 'ਉਦਾਸ ਲੋਕ' ਰਾਹੀ ਅਗਾਂਹ ਤੋਰਿਆ । ਆਤਮਜੀਤ ਨੇ 'ਚਾਬੀਆਂ', 'ਪੱਲੂ ਦੀ ਉਡੀਕ 'ਚ', 'ਕੁੱਤਾ ਤੇ ਮਨੁੱਖ' ਆਦਿ ਨਾਟਕਾਂ ਵਿਚ ਜ਼ਿੰਦਗੀ ਦੀ ਅਰਥਹੀਣਤਾ ਨੂੰ ਮੰਚ ਰਾਹੀਂ ਪ੍ਰਸਤੁਤ ਕੀਤਾ ਪਰ ਇਹ ਗੱਲ ਵਿਸ਼ੇਸ਼ ਤੌਰ ਤੇ ਸਮਝਣੀ ਜ਼ਰੂਰੀ ਹੈ ਕਿ ਇਹ ਪੰਜਾਬੀ ਨਾਟਕਕਾਰ ਐਬਸਰਡ ਬਿਰਤੀ ਨੂੰ ਵੀ ਯਥਾਰਥਵਾਦੀ ਨਜ਼ਰੀਏ ਤੋਂ ਹੀ ਪ੍ਰਸਤੁਤ ਕਰਨ ਵੱਲ ਰੁਚਿਤ ਰਹੇ ਹਨ । ਇਹ ਪ੍ਰਵਿਰਤੀ ਵੀ ਸਾਡੀ ਮੂਲ ਪ੍ਰਵਿਰਤੀ ਨਹੀਂ ਬਣੀ ਪਰ ਪੰਜਾਬੀ ਨਾਟਕ ਦੇ ਵਿਕਾਸ ਕ੍ਰਮ ਵਿਚ ਇਸ ਦੀ ਭੂਮਿਕਾ ਅਹਿਮ ਜ਼ਰੂਰ ਰਹੀ ਹੈ।

**ਨਵੇਂ ਨਾਟਕੀ ਪ੍ਰਭਾਵ**– ਪੰਜਾਬੀ ਨਾਟ ਰਚਨਾ ਦੇ ਖੇਤਰ ਵਿਚ ਇਕ ਸਮਾਂ ਅਜਿਹਾ ਵੀ ਆਉਂਦਾ ਹੈ ਜਦੋਂ ਪੰਜਾਬੀ ਨਾਟਕ ਕਿਸੇ ਇਕ ਬਿਰਤੀ ਤੋਂ ਪ੍ਰਭਾਵਤ ਨਾ ਰਹਿ ਕੇ ਸਮੁੱਚੇ ਪੰਜਾਬੀ ਨਾਟ ਚਿੰਤਨ ਨੂੰ ਆਪਣੇ ਵਿਚ ਸੰਮਿਲਤ ਕਰ ਲੈਂਦਾ ਹੈ । ਪੰਜਾਬੀ ਨਾਟਕ ਦੀ ਮੁੱਖ ਸੁਰ ਯਥਾਰਥਵਾਦੀ ਰਹਿੰਦੀ ਹੈ ਪਰ ਉਸ ਦੀ ਪੇਸ਼ਕਾਰੀ ਵਿਚ ਸਾਰੀਆਂ ਨਾਟ ਪ੍ਰਵਿਰਤੀਆਂ ਦੇ ਅੰਸ਼ ਸ਼ਾਮਲ ਹੋ ਜਾਂਦੇ ਹਨ । ਅਜਮੇਰ ਔਲਖ, ਚਰਨ ਦਾਸ ਸਿੱਧੂ, ਆਤਮਜੀਤ ਕੁਝ ਇਹੋ ਜਿਹੇ ਹੀ ਨਾਟਕਕਾਰ ਹਨ ਜਿਨ੍ਹਾਂ ਨੇ ਪੰਜਾਬੀ ਨਾਟਕ ਨੂੰ ਵਿਸ਼ੇਸ਼ ਤੌਰ ਤੇ ਮੰਚ-ਚਿੰਤਨ ਪ੍ਰਦਾਨ ਕੀਤਾ ਹੈ। ਇਸ ਦੌਰ ਵਿਚ ਕੁਝ ਇਹੋ ਜਿਹੇ ਵਿਅਕਤੀਗਤ ਸ਼ੈਲੀ ਰੂਪ ਵੀ ਸਾਹਮਣੇ ਆਏ ਹਨ ਜਿਸ ਲਈ ਪੰਜਾਬੀ ਨਾਟਕ ਦੀ ਪਛਾਣ ਕਿਸੇ ਵਿਸ਼ੇਸ਼ ਪ੍ਰਵਿਰਤੀ ਦੀ ਨਾ ਰਹਿ ਕੇ ਵਿਅਕਤੀਗਤ ਸ਼ੈਲੀ ਦੀ ਹੋ ਗਈ ਹੈ । ਵਿਅਕਤੀਗਤ ਨਾਟ ਸ਼ੈਲੀਆਂ ਦੀ ਪਛਾਣ ਪੰਜਾਬੀ ਨਾਟਕਕਾਰਾਂ ਅਤੇ ਨਿਰਦੇਸ਼ਕਾਂ ਦੇ ਅਮਲੀ ਯਤਨਾਂ ਵਿਚੋਂ ਉਪਜੰਦੀ ਅਤੇ ਵਿਗਸਦੀ ਹੈ । ਭਾਵੇਂ ਇਨ੍ਹਾਂ ਸਾਰੇ ਨਾਟਕਾਂ ਵਿਚ ਨਾਟ ਚਿਤੰਨ ਦਾ ਸਮੁੱਚਾ ਪ੍ਰਭਾਵ ਫ਼ੈਲਿਆ ਹੋਇਆ ਹੈ ਪਰ ਵਿਅਕਤੀਗਤ ਸ਼ੈਲੀ ਦੀ ਪਛਾਣ ਵੀ ਉਭਰੀ ਹੈ । ਬਲਵੰਤ ਗਾਰਗੀ ਦੀ ਨਾਟ ਸ਼ੈਲੀ ਵਿਚ 'ਕੇਸਰੋ', 'ਰਜ਼ੀਆ ਸੁਲਤਾਨ', 'ਲੋਹਾ ਕੁੱਟ'; ਸੁਰਜੀਤ ਸੇਠੀ ਦੀ ਐਬਸਰਡ ਸ਼ੈਲੀ ਵਿਚ 'ਕਿੰਗ ਮਿਰਜ਼ਾ ਤੇ ਸਪੇਰਾ'; ਹਰਪਾਲ ਟਿਵਾਣਾ ਦੀ ਨਾਟ ਸ਼ੈਲੀ ਵਿਚ 'ਦੀਵਾ ਬਲੇ ਸਾਰੀ ਰਾਤ' (ਪਾਰਸੀ ਸ਼ੈਲੀ); ਭਾਗ ਸਿੰਘ ਦੀ ਨਾਟ ਸ਼ੈਲੀ ਵਿਚ ਸਰਕਾਰੀ ਪ੍ਰਚਾਰ ਦਾ ਪ੍ਰਭਾਵ ਜਿਵੇਂ ਨਾਟਕ 'ਰਾਮ ਕਹਿ ਗਏ ਸੀ'; ਗੁਰਸ਼ਰਨ ਸਿੰਘ ਦੀ ਨਾਟ ਸ਼ੈਲੀ ਵਿਚ ਸਿਆਸੀ ਚੇਤਨਾ ਦੀ ਪ੍ਰਚਾਰਕ ਸੁਰ; ਕਪੂਰ ਸਿੰਘ ਘੁੰਮਣ ਦੀ ਨਾਟ ਸ਼ੈਲੀਆਂ ਵਿਚ ਨਵੇਂ ਪ੍ਰਯੋਗ ਤੇ ਧੀਮੀ ਸੁਰ ਜਿਵੇਂ 'ਅਤੀਤ ਦੇ ਪਰਛਾਵੇਂ'; ਗੁਰਦਿਆਲ ਸਿੰਘ ਫੁੱਲ ਦੀ ਨਾਟ ਸ਼ੈਲੀ ਵਿਚ ਧਾਰਮਿਕ ਚਿੰਤਨ; ਪ੍ਰੇਮ ਜਲੰਧਰੀ ਦੀ ਨਾਟ ਸ਼ੈਲੀ ਵਿਚ ਨਾਟਕੀ ਨੰਗੇਜ ਤੇ ਦੋਹਰੀ ਭਾਸ਼ਾ ਦੇ ਪ੍ਰਯੋਗ ਜਿਵੇਂ 'ਅੰਗੀ ਦਾ ਰੰਗ'; ਐਸ. ਐਸ. ਦਿਲਗੀਰ ਦੀ ਨਾਟ ਸ਼ੈਲੀ ਵਿਚ ਸੰਗੀਤਕ ਪ੍ਰਭਾਵ ਅਤੇ ਅਜਮੇਰ ਔਲਖ ਦੀ ਨਾਟ ਸ਼ੈਲੀ ਵਿਚ ਮਲਵਈ ਭਾਸ਼ਾਈ ਸਭਿਆਚਾਰ ਦਾ ਉਭਾਰ ਜਿਵੇਂ 'ਤੂੜੀ ਵਾਲਾ ਕੋਠਾ', 'ਬਿਗਾਨੇ ਬੋਹੜ ਦੀ ਛਾਂ','ਸੁੱਕੀ' ਕੁੱਖ, 'ਸੱਤ ਬਿਗਾਨੇ' ਆਦਿ। ਇਸੇ ਤਰ੍ਹਾਂ ਆਤਮਜੀਤ ਦੀ ਨਾਟ ਸ਼ੈਲੀ ਵੀ ਨਵੇਂ ਨਵੇਂ ਪ੍ਰਭਾਵਾਂ ਨੂੰ ਕਬੂਲਦੀ ਹੈ ਅਤੇ ਉਸ ਦੀ ਵੱਖਰੀ ਪਛਾਣ 'ਮੁਰਗੀਖ਼ਾਨਾ', 'ਚਾਬੀਆਂ' ਆਦਿ ਅਨੇਕਾਂ ਨਾਟਕਾਂ ਰਾਹੀਂ ਉਭਰਦੀ ਹੈ । ਗੁਰਸ਼ਰਨ ਸਿੰਘ ਇਸ ਦੌਰ ਦਾ ਇਕ ਅਜਿਹਾ ਨਾਟਕਕਾਰ ਹੈ ਜੋ ਆਪਣੀ ਵੱਖਰੀ ਪਛਾਣ ਆਪਣੇ ਨਾਟਕਾਂ ਦੇ ਚਿੰਤਨ ਅਤੇ ਰੰਗਮੰਚ ਰਾਹੀਂ ਸਿਰਜਦਾ ਹੈ । ਉਸ ਨੇ ਸਮਕਾਲੀ ਪ੍ਰਸਥਿਤੀਆਂ, ਸਮਾਜਕ ਸਮੱਸਿਆਵਾਂ, ਭ੍ਰਿਸ਼ਟ ਵਾਤਾਵਰਨ, ਪੂੰਜੀਵਾਦੀ ਚਾਲਾਂ, ਸੰਪਰਦਾਇਕ ਅਤੇ ਭਾਸ਼ਾਈ ਸਮੱਸਿਆਵਾਂ ਨੂੰ ਨਾਟਕਾਂ ਰਾਹੀਂ ਪ੍ਰਸਤੁਤ ਕੀਤਾ ਹੈ । ਗੁਰਸ਼ਰਨ ਸਿੰਘ ਦਾ ਨਾਟਕ ਕਾਰਜ ਰਾਹੀਂ ਘੱਟ ਤੇ ਸ਼ਬਦ ਰਾਹੀਂ ਜ਼ਿਆਦਾ ਸੰਚਾਰਿਤ ਹੁੰਦਾ ਹੈ । ਉਹ ਵਾਰਤਾਲਾਪ ਵਿਚ ਵਿਅੰਗ ਨੂੰ ਅਹਿਮ ਸਥਾਨ ਦਿੰਦਾ ਹੈ । ਉਸ ਦੀ ਨਾਟ ਸ਼ੈਲੀ ਬਰੈਖਤੀਮਾਨ ਪ੍ਰਭਾਵ ਨੂੰ ਮੈਕਸਿਮ ਗੋਰਕੀ ਦੇ ਯਥਾਰਥਵਾਦੀ ਨਾਟ ਮਾਡਲ ਰਾਹੀਂ ਹੀ ਪੇਸ਼ ਕਰਦੀ ਹੈ। 'ਜੰਗੀ ਰਾਮ ਦੀ ਹਵੇਲੀ', 'ਚਾਂਦਨੀ ਚੌਕ' ਤੋਂ 'ਸਰਹਿੰਦ ਤੀਕ', 'ਹਵਾਈ ਗੋਲੇ', 'ਸਿਉਂਕ', 'ਅੱਜ ਮਈ ਦਿਵਸ ਹੈ' ਆਦਿ ਅਨੇਕਾਂ ਨਾਟਕ ਉਸ ਦੀ ਪਛਾਣ ਸਿਰਜਦੇ ਹਨ।

**ਨੁੱਕੜ ਨਾਟਕ**– ਪੰਜਾਬੀ ਨਾਟ ਸਾਹਿਤ ਵਿਚ ਨੁੱਕੜ ਨਾਟਕ ਲਹਿਰ ਵੀ ਜ਼ੋਰ ਪਕੜ ਰਹੀ ਹੈ। ਗਲੀਆਂ-ਮੁਹੱਲਿਆਂ, ਚੌਂਕਾਂ ਜਾਂ ਜਿੱਥੇ ਵੀ ਥਾਂ ਮਿਲੇ, ਉਸੇ ਜਗ੍ਹਾ ਮਦਾਰੀਆਂ ਵਾਂਗ ਦਰਸ਼ਕਾਂ ਨੂੰ ਇਕੱਤਰ ਕਰ ਕੇ ਕਿਸੇ ਖਾਸ ਵਿਧੀ ਉੱਪਰ ਕੀਤਾ ਗਿਆ ਨਾਟਕ ਜਿਸ ਵਿਚ ਕੋਈ ਵੀ ਮੰਚ ਜਾਂ ਸਮੱਗਰੀ ਨਾ ਹੋਵੇ, ਨੁੱਕੜ ਨਾਟਕ ਕਹਾਉਣ ਲੱਗਾ ਹੈ। ਅਸਲ ਵਿਚ ਇਹ ਇਕਾਂਗੀ ਦਾ ਹੀ ਬਦਲਿਆ ਰੂਪ ਹੈ ਅਤੇ ਮੰਚ ਸਮੱਸਿਆ ਦੀ ਲੋੜ ਪੂਰਤੀ ਲਈ ਬਣਿਆ ਵਸੀਲਾ ਹੈ । ਗੁਰਸ਼ਰਨ ਸਿੰਘ ਨੇ ਇਸ ਸ਼ੈਲੀ ਨੂੰ ਬਹੁਤ ਜ਼ਿਆਦਾ ਅਪਣਾਇਆ ਹੈ । ਸ.ਨ.ਸੇਵਕ ਨੇ ਇਸ ਸ਼ੈਲੀ ਵਿਚ 'ਮਦਾਰੀ', 'ਸੁਕਰਾਤ', 'ਜਾਲ'; ਟੋਨੀ ਬਾਤਿਸ਼ ਨੇ 'ਲੜਾਈ ਲੜਾਈ'; ਗੋਪਾਲ ਸ਼ਰਮਾ ਨੇ 'ਪ੍ਰਧਾਨ ਮੰਤਰੀ ਤੋਂ ਸਫਾਈ ਕਰਮਚਾਰੀ ਤੀਕ'; ਡਾ. ਰਜਿੰਦਰਪਾਲ ਬਰਾੜ ਨੇ 'ਹੁਣ ਮੈਂ ਚੁੱਪ ਨਹੀਂ ਰਹਾਂਗੀ'; ਸੁਰਜੀਤ ਗਾਮੀ ਨੇ 'ਗਿਰਗਟ' ਨਾਟਕ ਰਚੇ ਹਨ ਜੋ ਸਮਕਾਲੀ ਰਾਜਨੀਤਕ ਅਤੇ ਸਮਾਜਕ ਪ੍ਰਸਥਿਤੀਆਂ ਵਿਚ ਵਿਅੰਗਾਤਮਕ ਨਾਟਕੀਕਰਣ ਕਰਦੇ ਹਨ । ਦਰਸ਼ਨ ਮਿੱਤਰ, ਕੇਵਲ ਧਾਲੀਵਾਲ, ਰਜਿੰਦਰ ਭੋਗਲ, ਸਤੀਸ਼ ਵਰਮਾ, ਪਾਲੀ ਭੁਪਿੰਦਰ ਆਦਿ ਨਾਟਕਕਾਰ ਵੀ ਇਸ ਪਾਸੇ ਵੱਲ ਰੁਚਿਤ ਹੋ ਰਹੇ ਹਨ।

ਮੌਜੂਦਾ ਨਾਟਕੀ ਦੌਰ ਕਿਸੇ ਵਿਸ਼ੇਸ਼ ਪ੍ਰਵਿਰਤੀ ਨੂੰ ਨਹੀਂ ਉਭਾਰ ਰਿਹਾ ਪਰ ਸਮਕਾਲੀ ਰਾਜਨੀਤਕ ਚੇਤਨਤਾ ਨੂੰ ਨਾਟਕਾਂ ਵਿਚ ਪੇਸ਼ ਕਰਨ ਦਾ ਵਿਸ਼ੇਸ ਰੁਝਾਨ ਹੈ। ਰਵਿੰਦਰ ਰਵੀ ਇਸ ਪਾਸੇ ਵਿਸ਼ੇਸ਼ ਧਿਆਨ ਦੇ ਰਿਹਾ ਹੈ। ਅਜੋਕੇ ਦੌਰ ਵਿਚ ਨਾਟਕ, ਕਾਵਿ-ਨਾਟਕ, ਨਾਟ-ਕਾਵਿ, ਇਕਾਂਗੀ, ਨੁੱਕੜ ਨਾਟਕ, ਗੀਤ ਨਾਟਕ, ਰੇਡੀਓ ਨਾਟਕ, ਟੀ. ਵੀ. ਨਾਟਕ, ਪ੍ਰਕਾਸ਼-ਧੁਨੀ ਨਾਟਕ, ਰੂਪਕ ਆਦਿ ਲਿਖੇ ਜਾ ਰਹੇ ਹਨ ਜਿਨ੍ਹਾਂ ਬਾਰੇ ਵੱਖਰੀ ਵੱਖਰੀ

ਗੱਲ ਵੀ ਹੋ ਸਕਦੀ ਹੈ। ਇੰਨਾ ਕੁਝ ਹੋਣ ਦੇ ਬਾਵਜੂਦ ਪੰਜਾਬੀ ਨਾਟਕ ਨੂੰ ਪੰਜਾਬੀ ਜਨ ਮਾਨਵ ਵਿਚ ਉਹ ਥਾਂ ਅਜੇ ਪ੍ਰਾਪਤ ਨਹੀਂ ਹੋਈ ਜੋ ਪੱਛਮੀ ਮੁਲਕਾਂ ਵਿਚ ਹੋ ਚੁੱਕੀ ਹੈ ।

-ਡਾ. ਸੁਰਜੀਤ ਖੁਰਮਾ

**ਪੰਜਾਬੀ ਨਾਵਲ** : 'ਨਾਵਲ' ਸ਼ਬਦ ਇਤਾਲਵੀ ਭਾਸ਼ਾ ਦੇ ਸ਼ਬਦ 'ਨੌਵੇਲ' ਤੋਂ ਬਣਿਆ ਹੈ। ਇਤਾਲਵੀ ਭਾਸ਼ਾ ਵਿਚ 'ਨੌਵੇਲ' ਤੋਂ ਭਾਵ ਕਿਸੇ ਕਥਾ ਵਾਰਤਾ, ਗੱਲਬਾਤ ਸੰਵਾਦ ਜਾਂ ਬਿਆਨ ਤੋਂ ਲਿਆ ਜਾਂਦਾ ਹੈ । 'ਡੈਕਾਪੈਰਨ' ਨਾਂ ਦੀ ਇਤਾਲਵੀ ਰਚਨਾ ਜਿਹੜੀ 1353 ਈ. ਵਿਚ ਰਚੀ ਗਈ, ਨੂੰ ਇਸ ਵੰਨਗੀ ਦੀ ਪਹਿਲੀ ਪੁਸਤਕ ਮੰਨਿਆ ਜਾਂਦਾ ਹੈ । ਵਿਸ਼ਵ ਪ੍ਰਸਿੱਧ ਚਿੰਤਕ ਈ. ਐੱਮ. ਫੌਸਟਰ ਆਪਣੀ ਪੁਸਤਕ 'ਆਸਪੈਕਟ ਆਫ਼ ਦੀ ਨਾਵਲ' ਵਿਚ ਨਾਵਲ ਨੂੰ ਪੰਜਾਹ ਹਜ਼ਾਰ ਸ਼ਬਦਾਂ ਤੋਂ ਵੱਧ ਸ਼ਬਦਾਂ ਦੀ ਕਲਪਿਤ ਵਾਰਤਕ ਕਹਿ ਕੇ ਪ੍ਰਭਾਸ਼ਿਤ ਕਰਦਾ ਹੈ । ਹਡਸਨ ਨਾਵਲ ਸਬੰਧੀ ਆਪਣੀ ਪਰਿਭਾਸ਼ਾ ਇਸ ਤਰ੍ਹਾਂ ਬਿਆਨ ਕਰਦਾ ਹੈ, ''ਨਾਵਲ ਭਾਵੇਂ ਕੁਝ ਵੀ ਹੈ ਪਰ ਇਹ ਕਹਾਣੀ ਜ਼ਰੂਰ ਬਿਆਨ ਕਰਦਾ ਹੈ।''

ਇਸ ਤਰ੍ਹਾਂ ਅਨੇਕ ਭਾਰਤੀ ਤੇ ਪੱਛਮੀ ਚਿੰਤਕਾਂ ਨੇ ਨਾਵਲ ਸਾਹਿਤ ਰੂਪ ਸਬੰਧੀ ਆਪਣੀਆਂ ਪਰਿਭਾਸ਼ਾਵਾਂ ਨਿਸ਼ਚਿਤ ਕੀਤੀਆਂ ਹਨ। ਇਨ੍ਹਾਂ ਸਾਰੀਆਂ ਪਰਿਭਾਸ਼ਾਵਾਂ ਨੂੰ ਸੰਯੁਕਤ ਰੂਪ ਵਿਚ ਜੇ ਇਕੱਤਰ ਕਰੀਏ ਤਾਂ 'ਨਾਵਲ' ਦੇ ਜ਼ਰੂਰੀ ਤੱਤਾਂ ਦੀ ਨਿਸ਼ਾਨਦੇਹੀ ਕਰ ਕੇ ਅਸੀਂ ਕਿਸੇ ਪ੍ਰਮਾਣਿਕ ਪਰਿਭਾਸ਼ਾ ਤੇ ਅੱਪੜ ਸਕਦੇ ਹਾਂ। ਵੱਖੋ ਵੱਖ ਦਾਰਸ਼ਨਿਕਾਂ ਅਨੁਸਾਰ ਹਰ ਨਾਵਲ ਵਿਚ ਕੁਝ ਅਹਿਮ ਤੱਤ ਹੋਣੇ ਜ਼ਰੂਰੀ ਹਨ ਜਿਹੜੇ ਕਿਸੇ ਨਾਵਲ ਦੀ ਉੱਤਮਤਾ ਜਾਂ ਨਿਗੁਣਤਾ ਦਾ ਪੱਧਰ ਤੈਅ ਕਰਦੇ ਹਨ । ਇਹ ਤੱਤ ਇਸ ਤਰ੍ਹਾਂ ਹਨ :-

1. ਕਹਾਣੀ
2. ਗੋਂਦ
3. ਪਾਤਰ ਚਿਤਰਣ
4. ਵਾਰਤਾਲਾਪ
5. ਦ੍ਰਿਸ਼ ਵਰਣਨ
6. ਉਦੇਸ਼

ਕਿਸੇ ਵੀ ਨਾਵਲ ਦੀ ਬਣਤਰ ਵਿਚ ਸਭ ਤੋਂ ਪਹਿਲਾਂ ਕਹਾਣੀ ਹੋਣੀ ਬੇਹੱਦ ਜ਼ਰੂਰੀ ਹੈ । ਇਹ ਕਹਾਣੀ ਸਮਾਜ ਦੇ ਕਿਸੇ ਹਿੱਸੇ ਵਿਚੋਂ, ਵੱਖ ਵੱਖ ਪਾਤਰਾਂ, ਵਰਗਾਂ ਦੇ ਮਾਨਸਿਕ ਟਕਰਾਅ,ਸਮਾਜਿਕ, ਆਰਥਿਕ, ਧਾਰਮਿਕ, ਇਤਿਹਾਸਕ ਤੇ ਰਾਜਨੀਤਕ ਖੇਤਰ ਵਿਚੋਂ ਹੋ ਸਕਦੀ ਹੈ। ਜੀਵਨ ਦੇ ਇਨ੍ਹਾਂ ਖੇਤਰਾਂ ਵਿਚੋਂ ਲੇਖਕ ਘਟਨਾਵਾਂ ਦੀ ਚੋਣ ਕਰਦਾ ਹੈ । ਘਟਨਾਵਾਂ ਦੀ ਚੋਣ ਉਪਰੰਤ ਉਹ ਆਪਣੀ ਕਲਾ, ਸ਼ੈਲੀ ਰਾਹੀਂ ਇਨ੍ਹਾਂ ਘਟਨਾਵਾਂ ਨੂੰ ਸ਼ਬਦਾਂ ਵਿਚ ਢਾਲਦਾ ਹੈ ਪਰ ਇਥੇ ਉਹ ਘਟਨਾਵਾਂ ਦਾ ਹੂਬਹੂ ਬਿਆਨ ਨਹੀਂ ਕਰਦਾ, ਕਿਸੇ ਘਟਨਾ ਨੂੰ ਅੱਗੇ ਕਿਸੇ ਨੂੰ ਪਿੱਛੇ, ਕੁਝ ਕੱਢ ਕੇ, ਕੁਝ ਛੱਡ ਕੇ, ਕੁਝ ਆਪਣੇ ਕੋਲੋਂ ਜੋੜ ਕੇ ਉਹ ਕਹਾਣੀ ਨੂੰ ਰੌਚਕ ਬਣਾਉਂਦਾ ਹੈ । ਇਸ ਸਾਰੇ ਕਾਰਜ ਨੂੰ ਗੋਂਦ ਦਾ ਨਾਮ ਦਿੱਤਾ ਜਾਂਦਾ ਹੈ ।

ਨਾਵਲ ਵਿਚ ਪੇਸ਼ ਘਟਨਾਵਾਂ ਵਿਚ ਪਾਤਰਾਂ ਦੀ ਹੋਂਦ ਵੀ ਅਤਿ ਜ਼ਰੂਰੀ ਹੈ, ਪਾਤਰਾਂ ਦੀ ਮਾਨਸਿਕਤਾ, ਉਨ੍ਹਾਂ ਦੀਆਂ ਮਨੋਵੇਦਨਾਵਾਂ, ਮਾਨਸਿਕ ਕ੍ਰਿਆਵਾਂ ਦਾ ਸ਼ਬਦੀ ਚਿਤਰਣ ਪਾਤਰ ਉਸਾਰੀ ਅਖਵਾਉਂਦਾ ਹੈ । ਵਾਰਤਾਲਾਪ ਰਾਹੀਂ ਪਾਤਰਾਂ ਵਿਚਲੀ ਤਕਰਾਰ/ਸੰਵਾਦ ਕਹਾਣੀ ਨੂੰ ਨਾਟਕੀ ਸਿਖਰਾਂ ਦਿੰਦੀ ਹੈ । ਕਹਾਣੀ ਨੂੰ ਵਧੇਰੇ ਯਥਾਰਥਕ ਬਣਾਉਣ ਲਈ ਦ੍ਰਿਸ਼ ਵਰਣਨ ਭਾਵ ਘਟਨਾਵੀਂ ਚੌਗਿਰਦੇ ਦਾ ਵਰਣਨ ਵੀ ਨਾਵਲ ਦਾ ਅਤਿਅੰਤ ਜ਼ਰੂਰੀ ਭਾਗ ਹੈ । ਉਦੇਸ਼, ਨਾਵਲ ਦਾ ਇਕ ਅੰਤਿਮ ਤੇ ਅਹਿਮ ਤੱਤ ਹੈ ਜਿਸ ਨਾਲ ਲੇਖਕ ਆਪਣਾ ਦ੍ਰਿਸ਼ਟੀਕੋਣ ਆਪਣੇ ਪਾਠਕਾਂ ਤਕ ਸੰਚਾਰ ਕਰਦਾ ਹੈ ।

ਪੰਜਾਬੀ ਨਾਟਕ ਦਾ ਜਨਮ ਅੰਗਰੇਜ਼ੀ ਸਾਹਿਤ ਦੇ ਅਸਰ ਹੇਠ ਹੋਇਆ। ਪੰਜਾਬ ਉੱਤੇ ਅੰਗਰੇਜ਼ੀ ਸਾਮਰਾਜ ਦੀ ਜਕੜ ਉਪਰੰਤ ਪੰਜਾਬ ਦੇ ਜਨਜੀਵਨ ਵਿਚ ਅਹਿਮ ਪਰਿਵਰਤਨ ਵਾਪਰੇ। ਇਨ੍ਹਾਂ ਵਿਚੋਂ ਇਕ ਅੰਗਰੇਜ਼ੀ ਸਾਹਿਤ ਦਾ ਪੰਜਾਬ ਵਿਚ ਪ੍ਰਵੇਸ਼ ਸੀ। ਉਸ ਤੋਂ ਪਹਿਲਾਂ ਭਾਈ ਵੀਰ ਸਿੰਘ ਨੇ 1898 ਈ. ਵਿਚ 'ਸੁੰਦਰੀ' ਨਾਵਲ ਲਿਖ ਕੇ ਪੰਜਾਬੀ ਨਾਵਲ ਦਾ ਮੁੱਢ ਬੰਨ੍ਹਿਆ । ਇਸ ਦੇ ਮਗਰੋਂ ਉਸ ਨੇ 'ਬਿਜੈ ਸਿੰਘ' ਤੇ 'ਸਤਵੰਤ ਕੌਰ' ਦੋ ਹੋਰ ਇਤਿਹਾਸਕ ਨਾਵਲ ਲਿਖੇ । ਇਨ੍ਹਾਂ ਨਾਵਲਾਂ ਵਿਚ ਸਿੱਖ ਇਤਿਹਾਸਕ ਹਵਾਲਿਆਂ ਦੀ ਵਰਤੋਂ ਨਾਲ ਲੇਖਕ ਨੇ ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਨੂੰ ਉਨ੍ਹਾਂ ਦੇ ਕੱਟੜ ਰੂਪ ਵਿਚ ਸਿਰਜਿਆ। ਇਨ੍ਹਾਂ ਨਾਵਲਾਂ ਉੱਤੇ ਉਸ ਸਮੇਂ ਚੱਲ ਰਹੀ ਸਿੰਘ ਸਭਾ ਲਹਿਰ ਦਾ ਬਹੁਤ ਹੀ ਜ਼ੋਰਦਾਰ ਪ੍ਰਭਾਵ ਨਜ਼ਰ ਆਉਂਦਾ ਹੈ ਜਿਸ ਕਾਰਨ ਸਿੱਖ ਆਦਰਸ਼ਕ ਪਾਤਰਾਂ ਦੇ ਰੂਪ ਵਿਚ, ਹਿੰਦੂ ਕਮਜ਼ੋਰ ਪਾਤਰਾਂ ਦੇ ਰੂਪ ਵਿਚ ਤੇ ਮੁਸਲਮਾਨ ਜ਼ਾਲਮ ਤੇ ਵਿਸ਼ਈ ਪਾਤਰਾਂ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੇ ਹਨ । ਇਨ੍ਹਾਂ ਨਾਵਲਾਂ ਵਿੱਚ ਲੇਖਕ ਦਾ ਮੁੱਖ ਆਸ਼ਾ ਸਿੱਖ ਧਰਮ ਦਾ ਪ੍ਰਚਾਰ ਕਰਨਾ ਹੈ।

ਭਾਈ ਵੀਰ ਸਿੰਘ ਤੋਂ ਬਾਅਦ ਚਰਨ ਸਿੰਘ ਸ਼ਹੀਦ ਨੇ ਵੀ ਤਿੰਨ ਇਤਿਹਾਸਕ ਨਾਵਲਾਂ 'ਦਲੇਰ ਕੌਰ','ਰਣਜੀਤ ਕੌਰ' ਤੇ 'ਚੰਚਲ ਮੂਰਤੀ' ਦੀ ਸਿਰਜਣਾ ਕੀਤੀ । ਇਹ ਨਾਵਲ ਕ੍ਰਮਵਾਰ 1911, 1913 ਤੇ 1915 ਈ. ਵਿਚ ਪ੍ਰਕਾਸ਼ਿਤ ਹੋਏ। ਚਰਨ ਸਿੰਘ ਸ਼ਹੀਦ ਦੇ ਇਨ੍ਹਾਂ ਨਾਵਲਾਂ ਦਾ ਪਿਛੋਕੜ ਵੀ ਭਾਵੇਂ ਇਤਿਹਾਸ ਹੀ ਸੀ ਪਰ ਇਸ ਲੇਖਕ ਨੇ ਆਪਣੇ ਪਾਤਰਾਂ ਨੂੰ ਭਾਈ ਵੀਰ ਸਿੰਘ ਨਾਲੋਂ ਵਧੇਰੇ ਯਥਾਰਥਕ ਪੱਧਰ ਤੇ ਪੇਸ਼ ਕੀਤਾ। ਚਰਨ ਸਿੰਘ ਸ਼ਹੀਦ ਦੇ ਨਾਵਲਾਂ ਵਿਚ ਗੋਂਦ ਤੇ ਰੌਚਕਤਾ ਦਾ ਤੱਤ ਇਨ੍ਹਾਂ ਨਾਵਲਾਂ ਨੂੰ ਵਧੇਰੇ ਦਿਲਚਸਪ ਬਣਾਉਂਦਾ ਸੀ।

ਨਾਨਕ ਸਿੰਘ ਦੇ ਪੰਜਾਬੀ ਨਾਵਲ ਵਿਚ ਪ੍ਰਵੇਸ਼ ਨਾਲ ਪੰਜਾਬੀ ਵਿਚ ਸਮਾਜ ਸੁਧਾਰਕ ਨਾਵਲ ਦਾ ਯੁਗ ਸ਼ੁਰੂ ਹੁੰਦਾ ਹੈ। ਇਸ ਲੇਖਕ ਨੇ ਆਪਣੇ ਮੁੱਢਲੇ ਨਾਵਲਾਂ 'ਮਤਰੇਈ ਮਾਂ', 'ਪ੍ਰੇਮ ਸੰਗੀਤ', 'ਮਿੱਠਾ ਮਹੁਰਾ' ਅਤੇ 'ਕਾਲ ਚੱਕਰ' ਵਿਚ ਸਮਾਜ ਦੇ ਕੁਹਜਾਂ ਤੇ ਬੁਰਾਈਆਂ ਨੂੰ ਰੂਪਮਾਨ ਕਰ ਕੇ ਉਨ੍ਹਾਂ ਨੂੰ ਦੂਰ ਕਰਨ ਦੇ ਉਪਾਅ ਦੱਸਣ ਦਾ ਯਤਨ ਕੀਤਾ । ਨਾਨਕ ਸਿੰਘ ਦੀ ਆਮਦ ਨਾਲ ਪੰਜਾਬੀ ਨਾਵਲ ਕਲਾਤਮਕ ਪੱਖੋਂ ਨਿਖਰਨਾ ਸ਼ੁਰੂ ਹੁੰਦਾ ਹੈ। 'ਚਿੱਟਾ ਲਹੂ', 'ਫੌਲਾਦੀ ਫੁੱਲ' 'ਅਧਖਿੜਿਆ ਫੁੱਲ', 'ਪਵਿੱਤਰ ਪਾਪੀ', 'ਗੰਗਾਜਲੀ ਵਿਚ ਸ਼ਰਾਬ' ਆਦਿ ਅਨੇਕ ਰਚਨਾਵਾਂ ਵਿਚ ਨਾਨਕ ਸਿੰਘ ਨੇ ਆਦਰਸ਼ਕ ਪਾਤਰ ਸਿਰਜ ਕੇ ਇਕ ਵੱਖਰੀ ਕਿਸਮ ਦੇ ਨਾਵਲ ਦੀ ਪਿਰਤ ਪਾਈ ।

ਨਾਨਕ ਸਿੰਘ ਤੋਂ ਮਗਰੋਂ ਨਾਵਲੀ ਸਿਖ਼ਰਾਂ ਨੂੰ ਕਾਇਮ ਰੱਖਣ ਵਾਲਾ ਅਗਲਾ ਲੇਖਕ ਜਸਵੰਤ ਸਿੰਘ ਕੰਵਲ ਹੈ । ਜਸਵੰਤ ਸਿੰਘ ਕੰਵਲ ਨੇ ਨਾਨਕ ਸਿੰਘ ਦੇ ਆਦਰਸ਼ਵਾਦੀ ਚੌਖਟੇ

ਨੂੰ ਤੋੜ ਕੇ ਸਮਾਜਵਾਦੀ ਨਾਵਲ ਸਿਰਜਣ ਦੀ ਪ੍ਰਥਾ ਉਲੀਕੀ । 'ਸੱਚ ਨੂੰ ਫਾਂਸੀ' ਤੇ 'ਪਾਲੀ' ਉਸ ਦੇ ਮੁੱਢਲੇ ਨਾਵਲ ਹਨ ਜਿਨ੍ਹਾਂ ਦਾ ਵਿਸ਼ਾ ਵਸਤੂ ਆਦਰਸ਼ਕ ਤੇ ਸੁਧਾਰਕ ਸੀ ਪਰ ਬਾਅਦ ਵਿਚ 'ਪੂਰਨਮਾਸ਼ੀ', 'ਰਾਤ ਬਾਕੀ ਹੈ' 'ਰੂਪਧਾਰਾ', 'ਹਾਣੀ', 'ਭਵਾਨੀ' 'ਲਹੂ ਦੀ ਲੋਅ' ਆਦਿ ਨਾਵਲ ਲਿਖ ਕੇ ਉਸ ਨੇ ਆਪਣੇ ਸਮਾਜਵਾਦੀ ਲੇਖਕ ਹੋਣ ਦਾ ਸਬੂਤ ਦਿੱਤਾ ਹੈ । ਇਸ ਦੀ ਨਾਵਲ ਕਲਾ ਉੱਪਰ ਸਮਕਾਲੀ ਲੋਕ-ਲਹਿਰਾਂ ਕਾਫ਼ੀ ਪ੍ਰਭਾਵ ਪਾਉਂਦੀਆਂ ਰਹੀਆਂ ਹਨ ।

ਸੁਰਿੰਦਰ ਸਿੰਘ ਨਰੂਲਾ ਪੰਜਾਬੀ ਨਾਵਲ ਵਿਚ ਯਥਾਰਥਵਾਦੀ ਦ੍ਰਿਸ਼ਟੀ ਨੂੰ ਲੈ ਕੇ ਪੇਸ਼ ਹੁੰਦਾ ਹੈ । 'ਪਿਉ ਪੁੱਤਰ' ਤੋਂ ਲੈ ਕੇ 'ਰੰਗ ਮਹਿਲ' 'ਜਗਰਾਤਾ', 'ਦੀਨ ਤੇ ਦੁਨੀਆ', 'ਸਿਲ ਅਲੂਣੀ', 'ਆਪਣੇ ਪਰਾਏ', 'ਨੀਲੀ ਬਾਰ', ਨਾਵਲਾਂ ਰਾਹੀਂ ਉਸ਼ ਨੇ ਆਪਣੀ ਯਥਾਰਥਵਾਦੀ ਦ੍ਰਿਸ਼ਟੀ ਨੂੰ ਆਪਣੀਆਂ ਰਚਨਾਵਾਂ ਦਾ ਕੇਂਦਰ ਬਿੰਦੂ ਬਣਾਇਆ ।

ਅੰਮ੍ਰਿਤਾ ਪ੍ਰੀਤਮ ਨੇ ਮੂਲ ਰੂਪ ਵਿਚ ਭਾਵੇਂ ਆਪਣਾ ਬਿੰਬ ਇਕ ਕਵਿਤਰੀ ਵੱਜੋਂ ਸਿਰਜਿਆ ਹੈ ਪਰ ਉਸ ਨੇ ਬਹੁਤ ਸਾਰੇ ਨਾਵਲ ਲਿਖ ਕੇ ਇਸ ਖੇਤਰ ਵਿਚ ਵੀ ਵਿਸ਼ੇਸ਼ ਪੈੜਾਂ ਪਾਈਆਂ ਹਨ । ਅੰਮ੍ਰਿਤਾ ਪ੍ਰੀਤਮ ਨੇ 'ਪਿੰਜਰ' ਵਰਗਾ ਨਾਵਲ ਲਿਖ ਕੇ ਵੰਡ ਉਪਰੰਤ ਮਾਨਸਿਕ ਤੇ ਸਰੀਰਕ ਪੱਖੋਂ ਵਲੂੰਧਰੀ ਨਾਰੀ ਦਾ ਮਾਨਸਿਕ ਚਿਤਰਣ ਪੇਸ਼ ਕੀਤਾ। 'ਇਕ ਸੀ ਅਨੀਤਾ', 'ਚੱਕ ਨੰਬਰ ਛੱਤੀ', 'ਰੰਗ ਦਾ ਪੱਤਾ', 'ਦਿੱਲੀ ਦੀਆਂ ਗਲੀਆਂ', 'ਡਾਕਟਰ ਦੇਵ' ਜਿਹੇ ਨਾਵਲਾਂ ਰਾਹੀਂ ਉਸ ਨੇ ਆਧੁਨਿਕ ਮਨੁੱਖ ਦੀ ਮਾਨਸਿਕ ਟੁੱਟ-ਭਜ ਤੇ ਨਾਰੀ-ਵੇਦਨਾ ਨੂੰ ਆਪਣੇ ਵਿਲੱਖਣ ਤੇ ਕਾਵਿਕ ਰੂਪ ਵਿਚ ਪੇਸ਼ ਕੀਤਾ ।

ਨਰਿੰਦਰਪਾਲ ਸਿੰਘ ਦੇ ਨਾਵਲਾਂ ਵਿਚ ਬਹੁਤਿਆਂ ਦਾ ਵਿਸ਼ਾ ਇਤਿਹਾਸਕ ਪਿਠਭੂਮੀ ਨਾਲ ਸਬੰਧਤ ਹੈ । 'ਖੰਨਿਓਂ ਤਿੱਖੀ', 'ਵਾਲਹੁ ਨਿੱਕੀ', 'ਏਤਿ ਮਾਰਗ ਜਾਣਾ', 'ਇਕ ਸਰਕਾਰ ਬਾਝੋਂ' ਉਸ ਦੇ ਇਤਿਹਾਸਕ ਨਾਵਲ ਹਨ ਜਿਨ੍ਹਾਂ ਦੀ ਪਿਠਭੂਮੀ ਅਠਾਰ੍ਹਵੀਂ ਸਦੀ ਵਿਚਲਾ ਇਤਿਹਾਸਕ ਘਟਨਾਕ੍ਰਮ ਬਣਦਾ ਹੈ ਪਰ ਇਸ ਲੇਖਕ ਨੇ 'ਮਲਾਹ', 'ਸੈਨਾਪਤੀ', 'ਉਨਤਾਲੀ ਵਰ੍ਹੇ', 'ਤ੍ਰੀਆ ਜਾਲ' ਜਿਹੇ ਨਾਵਲ ਵੀ ਲਿਖੇ ਜਿਨ੍ਹਾਂ ਵਿਚ ਮੱਧ ਸ਼੍ਰੇਣਿਕ ਸਮੱਸਿਆਵਾਂ ਦਾ ਬਿਆਨ ਉਨ੍ਹਾਂ ਨੂੰ ਨਵੇਂ ਨਾਵਲ ਦੀ ਸ਼੍ਰੇਣੀ ਵਿਚ ਲਿਆਉਂਦਾ ਹੈ । 'ਬਾ ਮੁਲਾਹਜ਼ਾ ਹੁਸ਼ਿਆਰ' ਇਸ ਲੇਖਕ ਦਾ ਵਿਵਾਦਗ੍ਰਸਤ ਨਾਵਲ ਹੈ ।

ਕਰਤਾਰ ਸਿੰਘ ਦੁੱਗਲ ਨੇ ਜਿਨਸੀ ਸਬੰਧਾਂ, ਮਨੁੱਖੀ ਸੰਵੇਦਨਾਵਾਂ, ਫਿਰਕੂ ਕੱਟੜਪੁਣੇ ਨੂੰ ਲੈ ਕੇ ਅਨੇਕ ਨਾਵਲਾਂ ਦੀ ਸਿਰਜਣਾ ਕੀਤੀ। 'ਆਂਦਰਾਂ, 'ਨਹੁੰ ਤੇ ਮਾਸ', 'ਇਕ ਦਿਲ ਵਿਕਾਊ ਹੈ', 'ਮੇਰਾ ਦਿਲ ਮੋੜ ਦੇ' ਉਸ ਦੀਆਂ ਉਪਰੋਕਤ ਸਮੱਸਿਆਵਾਂ ਦਾ ਵਰਨਣ ਕਰਦੀਆਂ ਰਚਨਾਵਾਂ ਹਨ। ਪਿਛਲੇ ਸਮੇਂ ਵਿਚ 'ਨਾਨਕ ਨਾਮ ਚੜ੍ਹਦੀ ਕਲਾ' 'ਤੇਰੇ ਭਾਣੇ, ਸਰਬਤ ਦਾ ਭਲਾ' ਨਾਵਲੀ ਤ੍ਰੈ ਲੜੀ ਰਾਹੀਂ ਕਰਤਾਰ ਸਿੰਘ ਦੁੱਗਲ ਨੇ ਇਤਿਹਾਸਕ ਨਾਵਲ ਉੱਪਰ ਨਾ ਮਿਟਣ ਵਾਲੀ ਮੋਹਰ ਲਾ ਦਿੱਤੀ ਹੈ।

ਦਲੀਪ ਕੌਰ ਟਿਵਾਣਾ ਔਰਤ ਜ਼ਾਤ ਦੇ ਦੁੱਖਾਂ ਦਰਦਾਂ ਨੂੰ ਜ਼ੁਬਾਨ ਦੇਣ ਵਾਲੀ ਲੇਖਕਾ ਹੈ। 'ਅਗਨੀ ਪ੍ਰੀਖਿਆ', 'ਏਹੁ ਹਮਾਰਾ ਜੀਵਣਾ', ਇਸਤਰੀ ਜਾਤੀ ਦੇ ਦੁਖਾਂਤ ਦੀ ਮਾਰਮਿਕ ਕਹਾਣੀ ਹੈ । 'ਜ਼ਿਮੀ ਪੁਛੇ ਅਸਮਾਨ', 'ਲੰਘ ਗਏ ਦਰਿਆ' ਲੇਖਿਕਾ ਦੇ ਚਰਚਿਤ ਨਾਵਲ ਹਨ ਜਿਨ੍ਹਾਂ ਵਿਚ ਸਭਿਆਚਾਰਕ ਵੇਰਵਿਆਂ ਦਾ ਚਿਤਰਣ ਸਿਖ਼ਰਾਂ ਛੂੰਹਦਾ ਹੈ।

ਗੁਰਦਿਆਲ ਸਿੰਘ ਨੇ ਪੰਜਾਬੀ ਨਾਵਲ ਵਿਚ ਯਥਾਰਥਵਾਦੀ ਨਜ਼ਰੀਏ ਤੋਂ ਨਵੀਆਂ ਪੈੜਾਂ ਸਿਰਜੀਆਂ ਹਨ । ਪਿੰਡ ਦੀ ਜ਼ਿੰਦਗੀ ਨੂੰ ਜਿਸ ਸ਼ਿੱਦਤ ਤੇ ਗੰਭੀਰਤਾ ਨਾਲ ਖਾਸ ਤੌਰ ਤੇ ਦਲਿਤ ਵਰਗ ਦੇ ਦੁਖਾਂਤ ਨੂੰ ਗੁਰਦਿਆਲ ਸਿੰਘ ਨੇ ਸਿਰਜਿਆ ਹੈ ਉਸ ਦਾ ਪੰਜਾਬੀ ਸਾਹਿਤ ਵਿਚ ਕੋਈ ਬਦਲ ਨਹੀਂ। 'ਮੜ੍ਹੀ ਦਾ ਦੀਵਾ', 'ਅਣਹੋਏ', 'ਰੇਤੇ ਦੀ ਇਕ ਮੁੱਠੀ', 'ਕੁਵੇਲਾ' ਤੇ 'ਅੱਧ ਚਾਨਣੀ ਰਾਤ' ਉਸ ਦੇ ਪ੍ਰਤੀਨਿਧ ਨਾਵਲ ਹਨ । ਪਿਛਲੇ ਵਰ੍ਹਿਆਂ ਦੌਰਾਨ ਗੁਰਦਿਆਲ ਸਿੰਘ ਨੇ 'ਪਰਸਾ' ਜਿਹਾ ਮਹਾਨ ਨਾਵਲ ਲਿਖ ਕੇ ਆਪਣੀਆਂ ਹੀ ਪੈੜਾਂ ਨੂੰ ਉਲੰਘਿਆ ਹੈ। ਯਥਾਰਥ ਤੇ ਕਲਪਨਾ ਦਾ ਜਿਹੋ ਜਿਹਾ ਸੁਮੇਲ ਇਸ ਰਚਨਾ ਵਿਚ ਪ੍ਰਸਤੁਤ ਹੁੰਦਾ ਹੈ- ਇਹ ਪੇਸ਼ਕਾਰੀ ਗੁਰਦਿਆਲ ਸਿੰਘ ਦਾ ਇਕ ਨਾਵਲਕਾਰ ਵੱਜੋਂ ਕੱਦ ਹੋਰ ਵੀ ਵਡੇਰਾ ਕਰਦੀ ਹੈ।

ਸੁਰਜੀਤ ਸਿੰਘ ਸੇਠੀ ਨੇ ਆਪਣੇ ਨਾਵਲਾਂ ਵਿਚ ਸ਼ੈਲੀ ਤੇ ਵਸਤੂ ਪੱਖੋਂ ਅਨੇਕ ਤਜਰਬੇ ਕੀਤੇ । 'ਜਨਤਾ ਜਾਗੀ', 'ਰੇਤ ਤੇ ਪਹਾੜ', 'ਕੰਧੀ ਉੱਤੇ ਰੁੱਖੜਾ', 'ਆਬਰਾ ਕਡਾਬਰਾ', 'ਕੱਲ੍ਹ ਵੀ ਸੂਰਜ ਨਹੀ ਚੜ੍ਹੇਗਾ' ਇਸ ਲੇਖਕ ਦੇ ਪ੍ਰਮੁੱਖ ਨਾਵਲ ਹਨ।

ਸੋਹਣ ਸਿੰਘ ਸੀਤਲ ਨੇ ਨਾਨਕ ਸਿੰਘ ਦੇ ਪ੍ਰਭਾਵ ਅਧੀਨ ਸਮਾਜ ਸੁਧਾਰਕ ਨਾਵਲਾਂ ਦੀ ਸਿਰਜਣਾ ਤੋਂ ਸ਼ੁਰੂ ਕਰ ਕੇ ਉੱਚ ਪੱਧਰੇ ਯਥਾਰਥਵਾਦੀ ਨਾਵਲ ਲਿਖਣ ਤੱਕ ਦਾ ਸਫ਼ਰ ਤੈਅ ਕੀਤਾ। ਉਸ ਦੇ ਨਾਵਲਾਂ ਵਿਚ ਸਮਾਜਕ ਬੁਰਾਈਆਂ, ਕੁਹਜ ਤੇ ਜੰਗ ਪ੍ਰਤੀ ਨਫ਼ਰਤ ਪੈਦਾ ਕਰਨ ਵਾਲੇ ਭਾਵਾਂ ਨੂੰ ਮਹੱਤਤਾ ਪ੍ਰਾਪਤ ਹੈ । 'ਜੰਗ ਜਾਂ ਅਮਨ', 'ਈਛੋਗਿਲ ਨਹਿਰ ਤੱਕ' ਉਸ ਦੇ ਚਰਚਿਤ ਨਾਵਲ ਹਨ। 'ਜੁਗ ਬਦਲ ਗਿਆ' ਵਿਚ ਲੇਖਕ ਬਦਲਦੀਆਂ ਕਦਰਾਂ ਕੀਮਤਾਂ ਤੇ ਟਿੱਪਣੀ ਕਰਦਾ ਹੈ।

ਸੰਤ ਸਿੰਘ ਸੇਖੋਂ ਦਾ ਬਿੰਬ ਭਾਵੇਂ ਇਕ ਆਲੋਚਕ ਵੱਜੋਂ ਬਣਿਆ ਹੈ ਪਰ 'ਲਹੂ ਮਿੱਟੀ ' ਤੇ 'ਬਾਬਾ ਅਸਮਾਨ' ਰਾਹੀਂ ਉਹ ਜੀਵਨ ਗਤੀ ਨੂੰ ਰਾਜਨੀਤਕ ਅਤੇ ਆਰਥਿਕ ਪਿਛੋਕੜ ਵਿਚ ਰੱਖ ਕੇ ਇਤਿਹਾਸ ਦਾ ਇਕ ਅਨਿੱਖੜ ਅੰਗ ਬਣਾਉਂਦਾ ਹੈ।

ਸੁਖਬੀਰ ਇਕ ਅਜਿਹਾ ਨਾਵਲਕਾਰ ਹੈ ਜਿਸ ਨੇ ਪੰਜਾਬੀ ਵਿਚ ਮਹਾਨਗਰੀ ਚੇਤਨਾ ਨੂੰ ਪਹਿਲੀ ਵਾਰ ਆਪਣੇ ਨਾਵਲਾਂ ਦਾ ਵਸਤੂ ਬਣਾ ਕੇ ਪੇਸ਼ ਕੀਤਾ ਹੈ । 'ਰਾਤ ਦਾ ਚਿਹਰਾ', ਪਾਣੀ ਤੇ ਪੁਲ', 'ਸੜਕਾਂ ਤੇ ਕਮਰੇ' ਵਿਚ ਸੁਖਬੀਰ ਦੇ ਪਾਤਰ ਆਧੁਨਿਕ ਜੀਵਨ ਦੀ ਸਚਾਈ ਦੇ ਜਲੌਅ ਨੂੰ ਭਾਲਦੇ, ਭਟਕਦੇ, ਬਿੱਖਰਦੇ ਤੇ ਟੁੱਟਦੇ ਮਹਿਸੂਸ ਹੁੰਦੇ ਹਨ । ਪ੍ਰੀਤ ਕਹਾਣੀ ਪ੍ਰਯੋਗ ਨਾਲ ਭਰਪੂਰ ਇਹ ਨਾਵਲ ਪੰਜਾਬੀ ਨਾਵਲ ਵਿਚ ਵਿਸ਼ੇਸ਼ ਮਹੱਤਵ ਦੇ ਧਾਰਨੀ ਬਣਦੇ ਹਨ।

ਉਪਰੋਕਤ ਨਾਵਲਕਾਰਾਂ ਤੋਂ ਬਿਨਾਂ ਪੰਜਾਬੀ ਸਾਹਿਤ ਵਿਚ ਅਨੇਕ ਨਾਵਲਕਾਰਾਂ ਦੀ ਆਮਦ ਹੁੰਦੀ ਹੈ ਜਿਹੜੇ ਨਵੀਂ ਚੇਤਨਾ, ਨਵੀਆਂ ਸਮੱਸਿਆਵਾਂ ਨੂੰ ਆਪਣੇ ਨਾਵਲਾਂ ਵਿਚ ਰਚਨਾ-ਵਸਤੂ ਵੱਜੋਂ ਪੇਸ਼ ਕਰ ਰਹੇ ਹਨ। ਕਰਮਜੀਤ ਕੁੱਸਾ, ਜਗਦੇਵ ਧਾਲੀਵਾਲ, ਸਵਰਨ ਚੰਦਨ ਅਜਿਹੇ ਹੀ ਨਾਂ ਹਨ । ਕਰਮਜੀਤ ਕੁੱਸਾ ਨੇ 'ਰਾਤ ਦੇ ਰਾਹੀ', 'ਅੱਗ ਦਾ ਗੀਤ', 'ਰੋਹੀ

ਬੀਆਬਾਨ', 'ਬੁਰਕੇ ਵਾਲੇ ਲੁਟੇਰੇ', 'ਜ਼ਖਮੀ ਦਰਿਆ' ਅਤੇ 'ਅਕਾਲਕੀ' ਰਾਹੀਂ ਮਲਵਈ ਸਭਿਆਚਾਰ ਦਾ ਠੇਠ ਚਿਤਰਣ ਅਤੇ ਪੰਜਾਬ ਤ੍ਰਾਸਦੀ ਨਾਲ ਸਬੰਧਤ ਦਿਨਾਂ ਦਾ ਵਰਣਨ ਕੀਤਾ ਹੈ। ਪੰਜਾਬ ਤ੍ਰਾਸਦੀ ਨਾਲ ਹੀ ਸਬੰਧਤ ਨਾਵਲਾਂ ਵਿਚ ਜਸਦੇਵ ਧਾਲੀਵਾਲ ਦੇ 'ਚੰਗੇ ਦਿਨਾਂ ਦੀ ਉਡੀਕ' ਅਤੇ 'ਕਾਲੇ ਦਿਨ' ਦਾ ਜ਼ਿਕਰ ਵੀ ਜ਼ਰੂਰ ਕੀਤਾ ਜਾਣਾ ਬਣਦਾ ਹੈ ।

ਪ੍ਰਵਾਸੀ ਧਰਤੀ ਤੇ ਦਰਪੇਸ਼ ਸਮੱਸਿਆਵਾਂ, ਪੱਛਮੀ ਚੇਤਨਾ ਦੇ ਦੁਖਾਂਤ ਨੂੰ ਭੁਗਤਦੀਆਂ ਪੀੜ੍ਹੀਆਂ ਦਾ ਦਵੰਦ, ਤਣਾਅ ਤੇ ਟਕਰਾਅ ਨਾਲੋ ਨਾਲ ਭੂ ਹੇਰਵੇ, ਉਦਰੇਵੇਂ ਜਿਹੀਆਂ ਮਾਨਸਿਕ ਸਮੱਸਿਆਵਾਂ ਦਾ ਚਿਤਰਣ ਸਵਰਨ ਚੰਦਨ ਦੇ ਨਾਵਲਾਂ 'ਨਵੇਂ ਰਿਸ਼ਤੇ', 'ਕੱਚੇ ਘਰ' 'ਕਦਰਾਂ ਕੀਮਤਾਂ' ਅਤੇ 'ਕੰਜਕਾਂ', ਵਿੱਚ ਰੂਪਮਾਨ ਹੁੰਦਾ ਹੈ । 'ਕੰਜਕਾਂ' ਨਾਵਲ ਪ੍ਰਵਾਸੀ ਚੇਤਨਾ ਨੂੰ ਸਮਰਪਿਤ ਨਾਵਲ ਦੀ ਸਿਖ਼ਰ ਹੈ।

ਰਾਮ ਸਰੂਪ ਅਣਖੀ ਮੂਲ ਰੂਪ ਵਿਚ ਭਾਵੇਂ ਕਹਾਣੀਕਾਰ ਹੈ ਪਰ 'ਕੋਠੇ ਖੜਕ ਸਿੰਘ' ਜਿਹਾ ਯਥਾਰ੍ਥਵਾਦੀ ਨਾਵਲ ਲਿਖਣ ਉਪਰੰਤ 'ਪਰਤਾਪੀ' ਬਿਲਕੁਲ ਹੀ ਉੱਤਰਆਧੁਨਿਕ ਚੇਤਨਾ ਨਾਲ ਸਬੰਧਤ ਨਾਵਲ ਹੈ। ਇਸ ਨਾਵਲ ਵਿਚ ਪੂੰਜੀਵਾਦੀ ਪ੍ਰਬੰਧ ਵਿਚ ਰਿਸ਼ਤਿਆਂ ਦੀ ਟੁੱਟ ਭੱਜ, ਪਰਿਵਾਰਾਂ ਵਿਚੋਂ ਖ਼ਤਮ ਹੋ ਰਿਹਾ ਮੋਹ ਅਤੇ ਸਵਾਰਥੀ ਰੁਚੀਆਂ ਦੀ ਵਿਗਸਦੀ ਫ਼ਸਲ ਜਿਸ ਤਰਾਂ ਰੂਪਮਾਨ ਹੁੰਦੀ ਹੈ ਉਸ ਨਾਲ ਇਹ ਨਾਵਲ ਪੰਜਾਬੀ ਸਾਹਿਤ ਵਿਚ ਅਹਿਮ ਸਥਾਨ ਬਣਾਉਂਦਾ ਹੈ।

ਨਾਵਲ ਵਿਚਲੇ ਹੋਰ ਵੰਨ ਸੁਵੰਨੇ ਵਿਸ਼ਿਆਂ ਵਿਚ ਵਿਲੱਖਣਤਾ ਸਿਰਜਣ ਵਾਲੇ ਨਾਵਲਕਾਰ ਜਸਬੀਰ ਭੁੱਲਰ ਦਾ ਜ਼ਿਕਰ ਵੀ ਅਣਛੋਹਿਆ ਨਹੀਂ ਛੱਡਿਆ ਜਾ ਸਕਦਾ । ਜਸਬੀਰ ਭੁੱਲਰ ਮੂਲ ਰੂਪ ਵਿਚ ਭਾਵੇਂ ਕਹਾਣੀਕਾਰ ਹੈ ਪਰ ਮਨੁੱਖ ਦੇ ਸੂਖਮ ਅਹਿਸਾਸਾਂ ਨੂੰ ਪਕੜਦੀਆਂ ਉਸ ਦੀਆਂ ਨਾਵਲੀ ਕਿਰਤਾਂ 'ਚਾਬੀ ਵਾਲੇ ਖਿਡਾਉਣੇ' ਤੇ 'ਵਾਵਰੋਲਾ' ਤੋਂ ਲੈ ਕੇ ਉਸ ਦੇ ਨਵੇਂ ਨਾਵਲ 'ਚਿੱਟੀ ਗੁਫਾ ਤੇ ਮੌਲਸਰੀ' ਤਕ ਭੁੱਲਰ ਅਨੇਕ ਨਵੀਨ ਅਨੁਭਵਾਂ ਨੂੰ ਆਪਣੇ ਨਾਵਲੀ ਦ੍ਰਿਸ਼ਾਂ ਰਾਹੀਂ ਰੂਪਮਾਨ ਕਰਦਾ ਹੈ । 'ਨੋ ਮੈਨਜ਼ ਲੈਂਡ'' ਵਿਚ ਫ਼ੌਜੀ ਜੀਵਨ ਦੀਆਂ ਅਣਛੋਹੀਆਂ ਪਰਤਾਂ ਉਸ ਦੇ ਨਾਵਲ ਨੂੰ ਇਕ ਵਿਲੱਖਣ ਮੁਹਾਂਦਰਾ ਪ੍ਰਦਾਨ ਕਰਦੀਆਂ ਹਨ । ਜਸਬੀਰ ਭੁੱਲਰ ਖ਼ੁਦ ਇਕ ਫ਼ੌਜੀ ਅਫ਼ਸਰ ਰਿਹਾ ਹੋਣ ਕਾਰਨ ਇਸ ਖੇਤਰ ਦਾ ਅਨੁਭਵੀ ਲੇਖਕ ਹੈ।

ਪੰਜਾਬ ਤ੍ਰਾਸਦੀ ਦੇ ਸਮੇਂ ਜਿਥੇ ਲੋਕਾਂ ਨੇ ਖਾੜਕੂਵਾਦ ਨੂੰ ਆਪਣੇ ਨੰਗੇ ਪਿੰਡੇ ਜਰਿਆ ਉਥੇ ਪੁਲੀਸ ਜਬਰ ਨੇ ਵੀ ਆਮ ਮਨੁੱਖ ਦਾ ਘਾਣ ਕੀਤਾ ਹੈ । ਮਿੱਤਰ ਸੈਨ ਮੀਤ ਦੇ ਨਾਵਲਾਂ ਵਿਚ ਪੁਲੀਸ ਦਾ ਇਹ ਜਬਰ ਵਿਅੰਗ-ਸੁਰ ਵਿਚ ਸਾਹਮਣੇ ਆਉਂਦਾ ਹੈ। ਹਰਿੰਦਰ ਸਿੰਘ ਰਾਏ ਦਾ ਨਾਵਲ ਯਰਗਮਾਲ ਵੀ ਪੰਜਾਬ ਤ੍ਰਾਸਦੀ ਦਾ ਇਤਿਹਾਸਕ ਪਰਿਪੇਖ ਸਿਰਜਦਾ ਨਾਵਲ ਹੈ।

ਨਵੀਂ ਚੇਤਨਾ ਵਾਲੇ ਨਾਵਲ ਸਿਰਜ ਰਹੇ ਲੇਖਕਾਂ ਵਿਚ ਜਗਰੂਪ ਸਿੰਘ ਬੜਿੰਗ ਇਕ ਮਹੱਤਵਪੂਰਨ ਨਾਂ ਹੈ। ਇਸ ਲੇਖਕ ਦਾ ਨਾਵਲ 'ਕਾਨਿਆਂ ਵਾਲਾ ਰਾਹ' ਇਕ ਅਸਲੋਂ ਨਵੀਂ ਚੇਤਨਾ ਵਾਲਾ ਨਾਵਲ ਹੈ ਜਿਸ ਦਾ ਸਬੰਧ ਇਤਿਹਾਸ ਜਾਂ ਮਿਥਿਹਾਸ ਨਾਲ ਨਹੀਂ ਸਗੋਂ ਇਹ ਨਾਵਲ ਉਸ ਮਨੁੱਖ ਦੀ ਟੁੱਟ ਭੱਜ ਨੂੰ ਰੂਪਮਾਨ ਕਰਦਾ ਹੈ ਜਿਹੜਾ ਪਰਿਵਾਰ ਦੀਆਂ ਸੌੜੀਆਂ ਵਲਗਣਾਂ ਨੂੰ ਤੋੜ ਕੇ ਅਸਮੱਰਥ ਰਹਿੰਦਾ ਆਖ਼ਰ ਰੋਮਾਂਸਵਾਦੀ- ਪ੍ਰਗਤੀਵਾਦ ਦਾ ਰਾਹ ਅਖ਼ਤਿਆਰ ਕਰਦਾ ਹੈ । ਇਸ ਦਾ ਨਾਵਲ 'ਨਿਰੰਜਨ ਮਸ਼ਾਲਚੀ' ਵੀ ਵਧੀਆ ਗਲਪੀ ਰਚਨਾ ਹੈ।

ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਨਵੇਂ ਪੁਰਾਣੇ ਲੇਖਕ ਨਾਵਲ ਦੇ ਵਿਹੜੇ ਨੂੰ ਹੋਰ ਮੋਕਲਾ ਕਰ ਰਹੇ ਹਨ। ਅਨੇਕ ਨਾਵਲਕਾਰ ਇੱਕਾ ਦੁੱਕਾ ਨਾਵਲ ਲਿਖ ਕੇ ਬੱਸ ਕਰ ਗਏ। ਕਈ ਨਿਰੰਤਰ ਨਾਵਲ ਸਿਰਜਣਾ ਵਿਚ ਰੁੱਝੇ ਹਨ । ਕਈ ਨਾਂ ਨਵੇਂ ਆ ਰਹੇ ਹਨ। ਨਿਰੰਜਨ ਤਸਨੀਮ, ਮੋਹਣ ਕਾਹਲੋਂ, ਹਰੀ ਸਿੰਘ ਦਿਲਬਰ, ਕਿਰਪਾਲ ਸਿੰਘ ਕਸੇਲ, ਓਮ ਪ੍ਰਕਾਸ਼ ਗਾਸੋ, ਇੰਦਰ ਸਿੰਘ ਖਾਮੋਸ਼ ਆਦਿ ਨਾਂ ਵਰਣਨਯੋਗ ਹਨ । ਅਨੇਕ ਨਾਵਲਕਾਰਾਂ ਨੂੰ ਨਾਵਲ ਦੀਆਂ ਵਿਭਿੰਨ ਪ੍ਰਵਿਰਤੀਆਂ ਅਧੀਨ ਰੱਖਣਾ ਜਟਿਲ ਪ੍ਰਕਾਰਜ ਹੈ । ਇਨ੍ਹਾਂ ਨਾਵਲਕਾਰਾਂ ਵਿਚ ਮਹਿੰਦਰ ਸਿੰਘ ਸਰਨਾ (ਪੀੜਾਂ ਮੱਲੇ ਰਾਹ– ਕਾਂਗਾਂ ਦੇ ਕੰਢੇ , ਨੀਲਾ ਗੁਲਾਬ), ਇੰਦਰ ਸਿੰਘ ਚਕਰਵਰਤੀ, ਰਾਜਕੁਮਾਰ ਗਰਗ, ਕੇ. ਐਲ. ਗਰਗ, ਦਰਸ਼ਨ ਸਿੰਘ ਆਵਾਰਾ, ਮਨਜੀਤ ਸਿੰਘ ਰਾਣਾ, ਗੁਰਮੁਖ ਸਿੰਘ ਜੀਤ, ਜਗਜੀਤ ਬਰਾੜ, ਬੂਟਾ ਸਿੰਘ ਸ਼ਾਦ ਆਦਿ ਦੇ ਨਾਂ ਸ਼ਾਮਲ ਕੀਤੇ ਜਾ ਸਕਦੇ ਹਨ । ਇਸ ਸੂਚੀ ਵਿਚ ਹੋਰ ਵੀ ਅਣਗਿਣਤ ਨਾਂ ਜੋੜੇ ਜਾ ਸਕਦੇ ਹਨ।

ਪੰਜਾਬੀ ਨਾਵਲ ਵਿਚ ਅਨੁਵਾਦ ਨਾਵਲ ਸਾਹਿਤ ਦਾ ਜ਼ਿਕਰ ਕਰਨਾ ਵੀ ਕੁਥਾਂ ਨਹੀਂ ਹੋਵੇਗਾ। ਵਿਸ਼ਵ ਦੀਆਂ ਅਤੇ ਭਾਰਤ ਦੀਆਂ ਹੋਰ ਭਾਸ਼ਾਵਾਂ ਵਿਚੋਂ ਅਨੁਵਾਦ ਹੋ ਕੇ ਅਨੇਕ ਨਾਵਲ ਪੰਜਾਬੀ ਸਾਹਿਤ ਦੀ ਝੋਲੀ ਪਏ ਹਨ। ਨਾਨਕ ਸਿੰਘ ਨੇ 'ਪੱਥਰ ਕਾਂਬਾ', 'ਪਤਝੜ ਤੇ ਪੰਛੀ', 'ਪ੍ਰਾਸ਼ਚਿਤ' ਆਦਿ ਬਦੇਸ਼ੀ ਨਾਵਲਾਂ ਦਾ ਅਨੁਵਾਦ ਕੀਤਾ। ਪ੍ਰੋ. ਮੋਹਨ ਸਿੰਘ ਨੇ 'ਧਰਤੀ ਪਾਸਾ ਪਰਤਿਆ'; ਪਿਆਰਾ ਸਿੰਘ ਦਾਤਾ ਨੇ 'ਧਰਤੀ ਲਾਲੋ ਲਾਲ', ਜਗਜੀਤ ਸਿੰਘ ਆਨੰਦ ਨੇ 'ਸਤਰੰਗੀ ਪੀਂਘ'; ਡਾ. ਹਰਿਭਜਨ ਸਿੰਘ ਨੇ 'ਪਲੇਗ'; ਡਾ. ਅਮਰਜੀਤ ਕੌਂਕੇ ਨੇ 'ਨਾ ਛੂਹੀਂ ਪ੍ਰਛਾਂਵੇ ਮਨਾਂ' ਦੇ ਅਨੁਵਾਦ ਨਾਲ ਪੰਜਾਬੀ ਨਾਵਲ ਦਾ ਵਿਹੜਾ ਮੋਕਲਾ ਕੀਤਾ । ਇਨ੍ਹਾਂ ਨਾਵਲਾਂ ਤੋਂ ਬਿਨਾਂ ਮੈਕਸਿਮ ਗੋਰਕੀ, ਤੁਰਗਨੇਵ, ਦੋਸਤੋਵਸਕੀ, ਫਾਈਦੇਵ, ਚੰਗੇਜ਼ ਆਈਤਮਾਤੋਵ ਜਿਹੇ ਰੂਸੀ ਲੇਖਕਾਂ ਦੇ ਨਾਵਲਾਂ ਦੇ ਅਨੁਵਾਦ ਪੰਜਾਬੀ ਪਾਠਕਾਂ ਤਕ ਪਹੁੰਚੇ।

ਇਉਂ ਪੰਜਾਬੀ ਨਾਵਲ ਦੇ ਇਨ੍ਹਾਂ ਅੱਸੀ ਵਰ੍ਹਿਆਂ ਵਿਚ ਪੰਜਾਬੀ ਨਾਵਲ ਧਾਰਮਿਕ, ਸਮਾਜਿਕ, ਇਤਿਹਾਸਕ, ਸੁਧਾਰਕ, ਯਥਾਰਥਵਾਦ, ਸਮਾਜਵਾਦ ਤੇ ਨਵੀਂ ਚੇਤਨਾ ਦੇ ਕਈ ਪੜਾਵਾਂ ਵਿਚੋਂ ਗੁਜ਼ਰ ਕੇ ਇਕ ਪਰਪੱਕ ਵਿਧਾ ਬਣ ਗਿਆ ਹੈ । ਜੀਵਨ ਵਿਚਲੀਆਂ ਜਟਿਲਤਾਵਾਂ, ਮਨੋ-ਦਵੰਦਾਂ ਨੂੰ ਜਿਸ ਤਰ੍ਹਾਂ ਪੰਜਾਬੀ ਨਾਵਲ ਨੇ ਆਪਣੇ ਅੰਦਰ ਸਮੋਇਆ ਹੈ ਅਤੇ ਜਿਸ ਤਰ੍ਹਾਂ ਨਾਵਲ ਵਿਚ ਨਵੇਂ ਅਨੁਭਵ ਤੇ ਨਵੇਂ ਪ੍ਰਯੋਗ ਹੋ ਰਹੇ ਹਨ ਉਸ ਨਾਲ ਪੰਜਾਬੀ ਨਾਵਲ ਦਾ ਭਵਿੱਖ ਆਸ ਭਰਿਆ ਹੈ।

– ਡਾ. ਅਮਰਜੀਤ ਕੌਂਕੇ

**ਪੰਜਾਬੀ ਯੂਨੀਵਰਸਿਟੀ, ਪਟਿਆਲਾ** :ਪੰਜਾਬੀ ਭਾਸ਼ਾ ਨੂੰ ਇਸ ਦਾ ਬਣਦਾ ਮਹੱਤਵਪੂਰਨ ਸਥਾਨ ਦਿਵਾਉਣ ਲਈ ਆਰੰਭੇ ਗਏ ਲੰਬੇ ਸੰਘਰਸ਼ ਦੇ ਫ਼ਲਸਰੂਪ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਲਈ ਪੰਜਾਬੀ ਯੂਨੀਵਰਸਿਟੀ ਐਕਟ, 1961 ਈ. ਵਿਚ ਪੰਜਾਬ ਵਿਧਾਨ ਸਭਾ ਵਿਚ ਪਾਸ ਹੋਇਆ ਅਤੇ ਇਸ

ਐਕਟ ਸਬੰਧੀ ਨੋਟੀਫਿਕੇਸ਼ਨ ਪੰਜਾਬ ਸਰਕਾਰ ਵੱਲੋਂ 30 ਅਪ੍ਰੈਲ, 1962 ਨੂੰ ਜਾਰੀ ਕੀਤੀ ਗਈ। ਇਸ ਯੂਨੀਵਰਸਿਟੀ ਦਾ ਉਦਘਾਟਨੀ ਸਮਾਰੋਹ ਰਾਜਿੰਦਰਾ ਜਿਮਖਾਨਾ ਮੈਦਾਨ ਵਿਖੇ 24 ਜੂਨ, 1962 ਨੂੰ ਹੋਇਆ ਜਿਸ ਦੀ ਪ੍ਰਧਾਨਗੀ ਉਸ ਸਮੇਂ ਦੇ ਭਾਰਤ ਦੇ ਰਾਸ਼ਟਰਪਤੀ ਡਾ. ਸਰਵਪਲੀ ਰਾਧਾ ਕ੍ਰਿਸ਼ਨਨ ਨੇ ਕੀਤੀ ।

ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਵਿਚ ਜਿਨ੍ਹਾਂ ਵਿਅਕਤੀਆਂ ਨੇ ਉੱਘਾ ਯੋਗਦਾਨ ਪਾਇਆ ਉਨ੍ਹਾਂ ਵਿਚ ਉਸ ਸਮੇਂ ਦੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਪ੍ਰਮੁੱਖ ਸਨ। ਪਟਿਆਲਾ ਦੇ ਮਹਾਰਾਜਾ ਯਾਦਵਿੰਦਰ ਸਿੰਘ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਲਈ ਗਠਿਤ ਕਮਿਸ਼ਨ ਦੇ ਚੇਅਰਮੈਨ ਸਨ ਜਿਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਨੂੰ ਪਟਿਆਲਾ ਵਿਖੇ ਸਥਿਤ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਇਆ।

ਇਜ਼ਰਾਈਲ ਦੀ ਹਿਬ੍ਰਿਊ ਯੂਨੀਵਰਸਿਟੀ ਤੋਂ ਬਾਅਦ ਪੰਜਾਬੀ ਯੂਨੀਵਰਸਿਟੀ ਸੰਸਾਰ ਦੀ ਦੂਜੀ ਯੂਨੀਵਰਸਿਟੀ ਹੈ ਜੋ ਕਿਸੇ ਭਾਸ਼ਾ ਦੇ ਨਾਂ ਤੇ ਸਥਾਪਤ ਕੀਤੀ ਗਈ ਹੈ । ਸਾਡੇ ਦੇਸ਼ ਵਿਚ ਅਨੇਕ ਯੂਨੀਵਰਸਿਟੀਆਂ ਅਜਿਹੀਆਂ ਹਨ ਜਿਨ੍ਹਾਂ ਦਾ ਨਾਂ ਉਨ੍ਹਾਂ ਦੇ ਪ੍ਰਾਂਤ ਜਾਂ ਜਿਸ ਸ਼ਹਿਰ ਵਿਚ ਇਹ ਸਥਿਤ ਹਨ ਉਨ੍ਹਾਂ ਦੇ ਨਾਂ ਤੇ ਰੱਖਿਆ ਗਿਆ ਹੈ ਪਰੰਤੂ ਪੰਜਾਬੀ ਯੂਨੀਵਰਸਿਟੀ ਭਾਰਤ ਵਿਚ ਪਹਿਲੀ ਯੂਨੀਵਰਸਿਟੀ ਹੈ ਜਿਸ ਦਾ ਨਾਮਕਰਣ ਪ੍ਰਾਂਤਕ ਭਾਸ਼ਾ ਦੇ ਨਾਂ ਤੇ ਕੀਤਾ ਗਿਆ ਹੈ। ਇਹ ਭਾਰਤ ਸਰਕਾਰ ਵੱਲੋਂ ਉੱਚ-ਵਿਦਿਆ ਦੇ ਪ੍ਰਸਾਰ ਲਈ ਸਥਾਪਤ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦੇ ਉਨ੍ਹਾਂ ਦਿਸ਼ਾ-ਨਿਰਦੇਸ਼ਾਂ ਦੀ ਪੂਰਤੀ ਹਿਤ ਵੀ ਕੀਤਾ ਗਿਆ ਹੈ ਜਿਨ੍ਹਾਂ ਅਨੁਸਾਰ ਸਥਾਨਕ ਅਤੇ ਪ੍ਰਾਂਤਕ ਭਾਸ਼ਾਵਾਂ ਨੂੰ ਸਿੱਖਿਆ ਦੇ ਮਾਧਿਅਮ ਵੱਜੋਂ ਸਥਾਪਤ ਕਰਨ ਲਈ ਕਿਹਾ ਗਿਆ ਹੈ ਤਾਂ ਜੋ ਇਸ ਵਿਧੀ ਰਾਹੀਂ ਸਥਾਪਤ



ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪ੍ਰਸਿੱਧ ਸਿੱਖ ਵਿਦਵਾਨ ਡਾਕਟਰ ਭਾਈ ਸਾਹਿਬ ਭਾਈ ਜੋਧ ਸਿੰਘ ਜੀ ਨੂੰ ਪੰਜਾਬੀ ਯੂਨੀਵਰਸਿਟੀ ਦਾ ਪਹਿਲਾ ਵਾਈਸ ਚਾਂਸਲਰ ਲਾਇਆ ਗਿਆ ਜਦੋਂ ਕਿ ਸ੍ਰੀ. ਐਨ. ਵੀ. ਗਾਡਗਿਲ, ਰਾਜਪਾਲ ਪੰਜਾਬ, ਪੰਜਾਬੀ ਯੂਨੀਵਰਸਿਟੀ ਦੇ ਪਹਿਲੇ ਚਾਂਸਲਰ ਬਣੇ । ਪ੍ਰਸਿੱਧ ਵਿਦਵਾਨ ਪ੍ਰਿੰਸੀਪਲ ਹਰਬੰਸ ਸਿੰਘ ਯੂਨੀਵਰਸਿਟੀ ਦੇ ਪਹਿਲੇ ਰਜਿਸਟਰਾਰ ਨਿਯੁਕਤ ਕੀਤੇ ਗਏ ਜਿਨ੍ਹਾਂ ਨੇ ਇਸ ਅਹੁਦੇ ਤੋਂ ਸੇਵਾ ਮੁਕਤ ਹੋਣ ਉਪਰੰਤ ਪ੍ਰਸਿੱਧ 'ਐਨਸਾਈਕਲੋਪੀਡੀਆ ਆਫ਼ ਸਿਖੀਜ਼ਮ' ਦੇ ਸੰਪਾਦਨ ਦਾ ਕਾਰਜ ਨਿਭਾਇਆ।

ਸਭਿਆਚਾਰਾਂ ਨੂੰ ਵਿਕਸਿਤ ਹੋਣ ਦਾ ਅਵਸਰ ਮਿਲੇ । ਉਪਰੋਕਤ ਦੀ ਲੋਅ ਵਿਚ ਹੀ ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਲਈ ਭਾਰਤ ਗਣਰਾਜ ਦੇ ਬਾਰ੍ਹਵੇਂ ਸਾਲ ਵਿਚ ਪੰਜਾਬ ਰਾਜ ਦੇ ਵਿਧਾਨ ਮੰਡਲ ਦੁਆਰਾ ਪਾਸ ਕੀਤੇ ਪੰਜਾਬੀ ਯੂਨੀਵਰਸਿਟੀ ਐਕਟ ਦੇ ਉਦੇਸ਼ ਸਬੰਧੀ ਦਰਜ ਕੀਤਾ ਗਿਆ ਹੈ ਕਿ ਪੰਜਾਬੀ ਯੂਨੀਵਰਸਿਟੀ ਪੰਜਾਬੀ ਅਧਿਐਨ ਦੀ ਉੱਨਤੀ ਲਈ ਅਤੇ ਸਿੱਖਿਆ-ਦੀਖਿਆ ਦੇ ਮਾਧਿਅਮ ਦੇ ਤੌਰ ਤੇ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਜਾਂ ਹੋਰ ਸੂਰਤ ਵਿਚ ਮਾਨਵਕੀ ਅਤੇ ਵਿਗਿਆਨਕ

ਵਿਸ਼ਿਆਂ ਦੀ ਸਿੱਖਿਆ-ਦੀਖਿਆ ਦੀ ਵਿਵਸਥਾ ਕਰਨ ਲਈ ਅਤੇ ਆਮ ਕਰ ਕੇ ਉਚੇਰੀ ਸਿੱਖਿਆ ਅਤੇ ਖੋਜ ਦੀ ਤਰੱਕੀ ਲਈ ਸਥਾਪਤ ਕੀਤੀ ਗਈ ਹੈ।

ਯੂਨੀਵਰਸਿਟੀ ਦੀਆਂ ਸ਼ਕਤੀਆਂ ਅਤੇ ਕਰਤੱਵਾਂ ਸਬੰਧੀ ਐਕਟ ਵਿਚ ਦਰਜ ਕੀਤਾ ਗਿਆ ਕਿ 'ਪੰਜਾਬੀ ਯੂਨੀਵਰਸਿਟੀ ਮਾਨਵਕੀ ਵਿਸ਼ਿਆਂ, ਵਿਗਿਆਨਾਂ, ਵਿਦਵਾਨੀ ਪੇਸ਼ਿਆਂ ਅਤੇ ਵਿਦਿਆ ਦੀਆਂ ਅਜਿਹੀਆਂ ਹੋਰ ਸ਼ਾਖਾਵਾਂ ਅਤੇ ਅਧਿਐਨ ਕੋਰਸਾਂ ਦੀ ਸਿੱਖਿਆ ਦੇਣ ਦੀ ਵਿਵਸਥਾ ਕਰੇਗੀ ਅਤੇ ਖੋਜ ਲਈ ਅਤੇ ਗਿਆਨ ਦੀ ਉੱਨਤੀ ਅਤੇ ਪ੍ਰਸਾਰ ਲਈ ਵਿਵਸਥਾ ਕਰੇਗੀ', ਪੰਜਾਬੀ ਭਾਸ਼ਾ ਸਾਹਿਤ ਅਤੇ ਸਭਿਆਚਾਰ ਪ੍ਰਤੀ ਪੰਜਾਬੀ ਯੂਨੀਵਰਸਿਟੀ ਦੇ ਕਾਰਜ ਖੇਤਰ ਨੂੰ ਨਿਰਧਾਰਤ ਕਰਦਿਆਂ ਐਕਟ ਵਿਚ ਵਿਵਸਥਾ ਕੀਤੀ ਗਈ ਹੈ ਕਿ ਪੰਜਾਬੀ ਯੂਨੀਵਰਸਿਟੀ ਦਾ ਉਦੇਸ਼ ਪੰਜਾਬੀ ਅਧਿਐਨ ਨੂੰ ਤਰੱਕੀ ਦੇਣ, ਪੰਜਾਬੀ ਸਾਹਿਤ ਦੀ ਖੋਜ ਲਈ ਵਿਵਸਥਾ ਕਰਨਾ, ਪੰਜਾਬੀ ਭਾਸ਼ਾ ਦੇ ਵਿਕਾਸ ਲਈ ਉਪਰਾਲੇ ਕਰਨੇ ਅਤੇ ਵੱਧ ਤੋਂ ਵੱਧ ਵਿਸ਼ਿਆਂ ਲਈ ਪੰਜਾਬੀ ਨੂੰ ਸਿੱਖਿਆ-ਦੀਖਿਆ ਅਤੇ ਪ੍ਰੀਖਿਆ ਦੇ ਮਾਧਿਅਮ ਵੱਜੋਂ ਅਪਣਾਉਣਾ ਹੋਵੇਗਾ। ਇਸ ਦੇ ਨਾਲ ਹੀ ਪੰਜਾਬੀ ਭਾਸ਼ਾ ਜਾਂ ਹੋਰ ਭਾਸ਼ਾਵਾਂ ਵਿਚ ਕਿਤਾਬਾਂ, ਜਰਨਲ, ਰਸਾਲੇ ਅਤੇ ਹੋਰ ਸਾਮੱਗਰੀ ਤਿਆਰ ਕਰਨਾ, ਉਨ੍ਹਾਂ ਦਾ ਅਨੁਵਾਦ ਅਤੇ ਪ੍ਰਕਾਸ਼ਨ ਵਿਚ ਹੋਰ ਸੰਸਥਾਵਾਂ ਅਤੇ ਵਿਅਕਤੀਆਂ ਦੀ ਸਹਾਇਤਾ ਕਰਨਾ ਆਦਿ ਵੀ ਪੰਜਾਬੀ ਯੂਨੀਵਰਸਿਟੀ ਦੇ ਉਦੇਸ਼ਾਂ ਵਿਚ ਸ਼ਾਮਲ ਹੈ ।

ਪੰਜਾਬੀ ਯੂਨੀਵਰਸਿਟੀ ਦੇ ਵਿਭਿੰਨ ਅਕਾਦਮਿਕ ਅਤੇ ਪ੍ਰਸ਼ਾਸਕੀ ਕਾਰਜਾਂ ਲਈ ਸੈਨੇਟ, ਸਿੰਡੀਕੇਟ, ਅਕਾਦਮਿਕ ਕੌਂਸਲ, ਫ਼ੈਕਲਟੀਆਂ, ਅਧਿਐਨ ਬੋਰਡਾਂ ਆਦਿ ਦੀ ਸਥਾਪਨਾ ਕੀਤੀ ਗਈ। ਵਾਈਸ ਚਾਂਸਲਰ ਨੂੰ ਯੂਨੀਵਰਸਿਟੀ ਦੇ ਪ੍ਰਸ਼ਾਸਕੀ ਪ੍ਰਮੁੱਖ ਵੱਜੋਂ ਜਾਣਿਆ ਜਾਂਦਾ ਹੈ।

30 ਜੂਨ, 1962 ਨੂੰ ਪੰਜਾਬ ਸਰਕਾਰ ਦੇ ਸਿੱਖਿਆ ਵਿਭਾਗ ਵੱਲੋਂ ਜਾਰੀ ਕੀਤੀ ਗਈ ਅਧਿਸੂਚਨਾ ਅਨੁਸਾਰ ਪਟਿਆਲਾ ਸ਼ਹਿਰ ਵਿਚ ਸਥਿਤ ਜਿਹੜੀਆਂ 9 ਸਿੱਖਿਆ ਸੰਸਥਾਵਾਂ ਪੰਜਾਬੀ ਯੂਨੀਵਰਸਿਟੀ ਨਾਲ ਸਹਿਯੁਕਤ ਕੀਤੀਆਂ ਗਈਆਂ; ਉਨ੍ਹਾਂ ਵਿਚ ਮਹਿੰਦਰਾ ਕਾਲਜ, ਸਰਕਾਰੀ ਕਾਲਜ, ਲੜਕੀਆਂ; ਸਰਕਾਰੀ ਬਿਕਰਮ ਕਾਲਜ ਆਫ਼ ਕਾਮਰਸ; ਸਰਕਾਰੀ ਮੈਡੀਕਲ ਕਾਲਜ; ਸਰਕਾਰੀ ਡੈਂਟਲ ਕਾਲਜ; ਸਰਕਾਰੀ ਸਰੀਰਕ ਸਿੱਖਿਆ ਕਾਲਜ; ਸਟੇਟ ਕਾਲਜ ਆਫ਼ ਐਜੂਕੇਸ਼ਨ, ਥਾਪਰ ਇੰਸਟੀਚਿਊਟ ਆਫ਼ ਇੰਜਨੀਅਰਿੰਗ ਐਂਡ ਟੈਕਨਾਲੋਜੀ ਅਤੇ ਖਾਲਸਾ ਕਾਲਜ ਸਨ। ਇਸ ਉਪਰੰਤ 13 ਮਈ, 1969 ਨੂੰ ਜਾਰੀ ਅਧਿਸੂਚਨਾ ਅਨੁਸਾਰ ਪਟਿਆਲਾ, ਸੰਗਰੂਰ, ਬਠਿੰਡਾ ਅਤੇ ਰੋਪੜ ਜ਼ਿਲ੍ਹਿਆਂ ਵਿਚਲੀਆਂ ਸਿੱਖਿਆ ਸੰਸਥਾਵਾਂ ਵੀ ਪੰਜਾਬੀ ਯੂਨੀਵਰਸਿਟੀ ਨਾਲ ਸਹਿਯੁਕਤ ਕਰ ਦਿਤੀਆਂ ਗਈਆਂ ਅਤੇ 18 ਸਤੰਬਰ, 1972 ਨੂੰ ਫ਼ਰੀਦਕੋਟ ਜ਼ਿਲ੍ਹੇ ਦੀ ਫ਼ਰੀਦਕੋਟ ਤਹਿਸੀਲ ਵਿਚਲੀਆਂ ਵਿਦਿਅਕ ਸੰਸਥਾਵਾਂ ਨੂੰ ਵੀ ਪੰਜਾਬੀ ਯੂਨੀਵਰਸਿਟੀ ਨਾਲ ਜੋੜ ਦਿੱਤਾ ਗਿਆ । ਇਸ ਸਮੇਂ ਪੰਜਾਬੀ ਯੂਨੀਵਰਸਿਟੀ ਨਾਲ ਪਟਿਆਲਾ, ਸੰਗਰੂਰ, ਮਾਨਸਾ, ਬਠਿੰਡਾ, ਫਤਿਹਗੜ੍ਹ ਸਾਹਿਬ, ਰੋਪੜ ਅਤੇ ਜ਼ਿਲ੍ਹਾ ਫਰੀਦਕੋਟ ਦੀ ਤਹਿਸੀਲ ਫਰੀਦਕੋਟ ਵਿਚ ਸਥਿਤ 62 ਵਿਦਿਅਕ ਸੰਸਥਾਵਾਂ ਪੰਜਾਬੀ ਯੂਨੀਵਰਸਿਟੀ ਨਾਲ ਸਹਿਯੁਕਤ ਹਨ । ਜਲੰਧਰ ਵਿਚ ਟੈਕਨੀਕਲ ਯੂਨੀਵਰਸਿਟੀ ਅਤੇ ਫ਼ਰੀਦਕੋਟ ਵਿਚ ਮੈਡੀਕਲ ਯੂਨੀਵਰਸਿਟੀ ਦੇ ਸਥਾਪਤ ਹੋਣ ਨਾਲ ਪੰਜਾਬੀ ਯੂਨੀਵਰਸਿਟੀ ਦੇ ਅਧਿਕਾਰ ਖੇਤਰ ਵਿਚ ਸਥਿਤ ਟੈਕਨੀਕਲ ਅਤੇ ਇੰਜਨੀਅਰਿੰਗ ਸੰਸਥਾਵਾਂ ਅਤੇ ਮੈਡੀਕਲ ਅਤੇ ਡੈਂਟਲ ਕਾਲਜ ਉਪਰੋਕਤ ਯੂਨੀਵਰਸਿਟੀਆਂ ਨਾਲ ਸਹਿਯੁਕਤ ਕੀਤੇ ਜਾ ਰਹੇ ਹਨ।

ਮੁੱਢ ਵਿਚ ਪੰਜਾਬੀ ਯੂਨੀਵਰਸਿਟੀ ਨੇ ਪੰਜਾਬੀ, ਅੰਗਰੇਜ਼ੀ, ਅਰਥ-ਸ਼ਾਸਤਰ ਅਤੇ ਗਣਿਤ ਦੀਆਂ ਐਮ. ਏ. ਦੀਆਂ ਕਲਾਸਾਂ ਆਰਜ਼ੀ ਤੌਰ ਤੇ ਮਹਿੰਦਰਾ ਕਾਲਜ ਵਿਚ ਅਤੇ ਰਸਾਇਣ ਵਿਗਿਆਨ ਅਤੇ ਭੌਤਿਕ ਵਿਗਿਆਨ ਦੀਆਂ ਐਮ.ਐਸ.ਸੀ. ਦੀਆਂ ਕਲਾਸਾਂ ਥਾਪਰ ਇੰਸਟੀਚਿਊਟ ਆਫ ਇੰਜਨੀਅਰਿੰਗ ਐਂਡ ਟੈਕਨਾਲੋਜੀ ਵਿਚ ਲਾਉਣੀਆਂ ਆਰੰਭ ਕੀਤੀਆਂ ਅਤੇ 1965 ਈ. ਦੇ ਅਕਾਦਮਿਕ ਸੈਸ਼ਨ ਤੋਂ ਯੂਨੀਵਰਸਿਟੀ ਨੇ ਪਟਿਆਲਾ-ਰਾਜਪੁਰਾ ਰੋਡ ਉੱਤੇ ਲਗਭਗ 32 ਏਕੜ ਵਿਚ ਪਸਰੇ ਆਪਣੇ ਨਵੇਂ ਕੈਂਪਸ ਵਿਚ ਕਾਰਜ ਕਰਨਾ ਆਰੰਭ ਦਿੱਤਾ । ਸ਼ੁਰੂ ਵਿਚ ਯੂਨੀਵਰਸਿਟੀ ਦੇ ਦਫ਼ਤਰ ਬਾਰਾਂਦਰੀ ਬਾਗ ਵਿਚ ਸਥਿਤ ਅਜੋਕੀ ਪੁਰਾਤੱਤਵ ਇਮਾਰਤ ਵਿਚ ਸਥਿਤ ਸਨ।

ਲਗਭਗ ਸਾਢੇ ਤਿੰਨ ਦਹਾਕਿਆਂ ਵਿਚ ਫੈਲੇ ਵਿਕਾਸ ਮਾਰਗ ਵਿਚ ਪੰਜਾਬੀ ਯੂਨੀਵਰਸਿਟੀ ਨੇ ਭਾਰਤ ਦੀਆਂ ਪ੍ਰਮੁੱਖ ਯੂਨੀਵਰਸਿਟੀਆਂ ਵਿਚ ਸਥਾਨ ਬਣਾ ਲਿਆ ਹੈ । ਸੰਨ 1996 ਦੇ ਆਰੰਭ ਵਿਚ ਇੰਡੀਅਨ ਸਾਇੰਸ ਕਾਂਗਰਸ ਦੇ 83 ਵੇਂ ਇਜਲਾਸ ਦਾ ਆਯੋਜਿਤ ਕੀਤਾ ਜਾਣਾ ਪੰਜਾਬੀ ਯੂਨੀਵਰਸਿਟੀ ਲਈ ਆਪਣੀਆਂ ਸਹੂਲਤਾਂ ਨੂੰ ਆਧੁਨਿਕ ਅਤੇ ਅੰਤਰਰਾਸ਼ਟਰੀ ਪੱਧਰ ਦਾ ਬਣਾਉਣ ਲਈ ਇਕ ਸੁਨਹਿਰੀ ਅਵਸਰ ਸੀ । ਇਸ ਸਮੇਂ ਯੂਨੀਵਰਸਿਟੀ ਕੋਲ ਆਧੁਨਿਕਤਮ ਸਹੂਲਤਾਂ ਵਾਲਾ ਕੰਪਿਊਟਰ ਵਿਭਾਗ ਹੈ ਜਿਸ ਨੂੰ ਸਥਾਨਕ ਖੇਤਰੀ ਨੈੱਟਵਰਕ ਨਾਲ ਜੋੜਿਆ ਗਿਆ ਹੈ। ਯੂਨੀਵਰਸਿਟੀ ਦੇ ਲਗਭਗ ਸਾਰੇ ਵਿਭਾਗ ਇੰਟਰਨੈਟ ਅਤੇ ਈ-ਮੇਲ ਦੀਆਂ ਸਾਰੀਆਂ ਸਹੂਲਤਾਂ ਦਾ ਲਾਭ ਉਠਾ ਰਹੇ ਹਨ। ਭਾਸ਼ਾਵਾਂ, ਸਮਾਜਕ ਵਿਗਿਆਨਾਂ ਅਤੇ ਵਿਗਿਆਨਾਂ ਤੋਂ ਇਲਾਵਾ ਜਿਨ੍ਹਾਂ ਖੇਤਰਾਂ ਵਿਚ ਪੰਜਾਬੀ ਯੂਨੀਵਰਸਿਟੀ ਨੇ ਸਿੱਖਿਆ ਦੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਹਨ ਉਨ੍ਹਾਂ ਵਿਚ ਬਾਇਓਟੈਕਨਾਲੋਜੀ, ਬਿਜ਼ਨੇਸ ਮੈਨੇਜਮੈਂਟ, ਕਾਮਰਸ, ਕੰਪਿਊਟਰ ਸਾਇੰਸ ਐਂਡ ਇੰਜਨੀਅਰਿੰਗ, ਫਾਰਮਾ-ਸਿਊਟੀਕਲ ਸਾਇੰਸ ਐਂਡ ਡਰੱਗ ਰੀਸਰਚ, ਮਾਸਟਰ ਆਫ ਬਿਜ਼ਨੇਸ ਇਕਨਾਮਿਕਸ, ਮਾਸਟਰ ਆਫ ਫਾਈਨਾਂਸ ਕੰਟਰੋਲ ਆਦਿ ਪ੍ਰਮੁੱਖ ਹਨ । ਇਸ ਸਮੇਂ ਯੂਨੀਵਰਸਿਟੀ ਦੇ ਅਧਿਕਾਰ ਖੇਤਰ ਵਿਚ 18 ਕਾਲਜਾਂ ਵਿਚ ਐਮ. ਏ., ਐਮ. ਕਾਮ, ਐਮ. ਫਿਜ਼ੀਕਲ ਐਜੂਕੇਸ਼ਨ, ਐਮ. ਐੱਡ. ਪੱਧਰ ਦੀ ਸਿੱਖਿਆ ਦਾ ਪ੍ਰਬੰਧ ਹੈ। ਯੂਨੀਵਰਸਿਟੀ ਕੈਂਪਸ ਵਿਚ 52 ਵਿਸ਼ਿਆਂ ਵਿਚ ਪੋਸਟ ਗ੍ਰੈਜੂਏਟ ਪੱਧਰ ਦੀ ਸਿੱਖਿਆ ਦੀਆਂ ਸਹੂਲਤਾਂ ਉਪਲੱਬਧ ਹਨ । ਇਨ੍ਹਾਂ ਤੋਂ ਇਲਾਵਾ ਚੀਨੀ, ਜਰਮਨ, ਫਰੈਂਚ,ਰੂਸੀ, ਪਾਲੀ, ਅਰਬੀ, ਫ਼ਾਰਸੀ ਆਦਿ ਦੇ ਅਧਿਆਪਨ ਦੀਆਂ ਸਹੂਲਤਾਂ ਵੀ ਉਪਲੱਬਧ ਹਨ।

ਅੱਜਕੱਲ੍ਹ ਪੰਜਾਬੀ ਯੂਨੀਵਰਸਿਟੀ ਜਿਨ੍ਹਾਂ 12 ਵੱਖ ਵੱਖ ਫ਼ੈਕਲਟੀਆਂ ਵਿਚ ਸਿੱਖਿਆ ਪ੍ਰਦਾਨ ਕਰ ਰਹੀ ਹੈ ਉਨ੍ਹਾਂ ਵਿਚ ਆਰਟਸ ਐਂਡ ਸੋਸ਼ਲ ਸਾਇੰਸਿਜ਼, ਬਿਜ਼ਨੇਸ ਐਡਮਨਿਸਟ੍ਰੇਸ਼ਨ ਅਤੇ ਕਾਮਰਸ, ਸਿੱਖਿਆ, ਹਿਊਮੈਨੇਟੀਜ਼ ਅਤੇ ਰਿਲੀਜੀਅਸ

ਸਟੱਡੀਜ਼, ਭਾਸ਼ਾਵਾਂ, ਕਾਨੂੰਨ, ਫਿਜ਼ੀਕਲ ਸਾਇੰਸਿਜ਼, ਲਾਈਫ ਸਾਇੰਸਿਜ਼, ਵੋਕੇਸ਼ਨਲ ਕੋਰਸਿਜ਼, ਮੈਡੀਕਲ, ਡੈਂਟਲ ਸਾਇੰਸਿਜ਼, ਇੰਜਨੀਅਰਿੰਗ ਅਤੇ ਟੈਕਨਾਲੋਜੀ ਸ਼ਾਮਲ ਹਨ । ਇਸ ਸਮੇਂ ਪੰਜਾਬੀ ਯੂਨੀਵਰਸਿਟੀ ਦੇ ਅਧਿਕਾਰ ਖੇਤਰ ਵਿਚ ਪੰਜਾਬ ਦੇ ਤਿੰਨ ਮੈਡੀਕਲ ਕਾਲਜਾਂ ਵਿਚੋਂ ਦੋ ਮੈਡੀਕਲ ਕਾਲਜ ਸਥਿਤ ਹਨ। ਇਵੇਂ ਹੀ ਚਾਰ ਡੈਂਟਲ ਕਾਲਜ, ਦੋ ਐਜੂਕੇਸ਼ਨ ਕਾਲਜ, ਇਕ ਫਿਜ਼ੀਕਲ ਐਜੂਕੇਸ਼ਨ ਕਾਲਜ, ਇਕ ਕਾੱਮਰਸ ਕਾਲਜ, ਇਕ ਆਯੁਰਵੈਦਿਕ ਕਾਲਜ ਅਤੇ ਦੋ ਇੰਜਨੀਅਰਿੰਗ ਕਾਲਜ ਸਥਿਤ ਹਨ। ਪੰਜਾਬੀ ਯੂਨੀਵਰਸਿਟੀ ਨੇ ਪਿਛਲੇ ਸਮੇਂ ਵਿਚ ਆਪਣਾ ਅਕਾਦਮਿਕ ਭਾਈਚਾਰਾ ਵਧਾਇਆ ਹੈ ਅਤੇ ਵੱਧ ਤੋਂ ਵੱਧ ਲੋੜਵੰਦਾਂ ਨੂੰ ਅਕਾਦਮਿਕ ਸਹਾਇਤਾ ਦੇਣ ਲਈ ਤਲਵੰਡੀ ਸਾਬੋ ਵਿਖੇ ਲਗਭਗ ਇਕ ਸੌ ਏਕੜ ਵਿਚ ਆਪਣਾ ਖੇਤਰੀ ਕੈਂਪਸ ਸਥਾਪਤ ਕੀਤਾ ਹੈ ਜਿਥੇ ਪ੍ਰੋਫੈਸ਼ਨਲ ਕੋਰਸ ਚਲਾਏ ਜਾ ਰਹੇ ਹਨ। ਇਵੇਂ ਹੀ ਬਠਿੰਡਾ ਵਿਖੇ ਖੇਤਰੀ ਕੇਂਦਰ ਚਲ ਰਿਹਾ ਜਿਥੇ ਐਮ.ਏ. ਅੰਗਰੇਜ਼ੀ, ਪੰਜਾਬੀ, ਅਰਥ ਸ਼ਾਸਤਰ ਅਤੇ ਐਲ. ਐਲ.ਬੀ. ਦੀਆਂ ਕਲਾਸਾਂ ਚਲ ਰਹੀਆਂ ਹਨ। ਮਾਲੇਰਕੋਟਲਾ ਵਿਖੇ ਨਵਾਬ ਸ਼ੇਰ ਖਾਂ ਇੰਸਟੀਚਿਊਟ ਸਥਾਪਤ ਹੈ ਜਿਥੇ ਐਮ.ਏ. ਉਰਦੂ, ਫ਼ਾਰਸੀ ਦੀ ਸਿੱਖਿਆ ਦਾ ਪ੍ਰਬੰਧ ਹੈ । ਇਵੇਂ ਹੀ ਮੋਹਾਲੀ ਵਿਚ ਸਥਿਤ ਪੰਜਾਬੀ ਯੂਨੀਵਰਸਿਟੀ ਦੀ ਪ੍ਰਸਾਰ ਲਾਇਬ੍ਰੇਰੀ ਵਿਚ ਕੰਪਿਊਟਰ ਕੋਰਸ ਚਲਾਏ ਜਾ ਰਹੇ ਹਨ । ਅੰਦਰੇਟਾ (ਹਿਮਾਚਲ) ਅਤੇ ਡੇਹਰਾਦੂਨ (ਉੱਤਰ ਪ੍ਰਦੇਸ਼) ਵਿਚ ਵਿਦਵਾਨਾਂ ਦੀ ਰਿਹਾਇਸ਼ ਲਈ ਕੇਂਦਰ ਸਥਾਪਤ ਕੀਤੇ ਗਏ ਹਨ। ਇਨ੍ਹਾਂ ਸਹੂਲਤਾਂ ਤੋਂ ਇਲਾਵਾ ਬਿਦੇਸ਼ਾਂ ਵਿਚ ਵੀ ਪੰਜਾਬੀ ਯੂਨੀਵਰਸਿਟੀ ਵੱਲੋਂ ਕੇਂਦਰ ਸਥਾਪਤ ਕੀਤੇ ਜਾ ਰਹੇ ਹਨ ਜਿਨ੍ਹਾਂ ਵਿਚ ਕੈਲਿਫ਼ੋਰਨੀਆ (ਅਮਰੀਕਾ), ਆਂਟਾਰੀਓ ਅਤੇ ਟੋਰਾਂਟੋ (ਕੈਨੇਡਾ), ਲੰਦਨ (ਇੰਗਲੈਂਡ) ਆਦਿ ਤੋਂ ਪ੍ਰਾਪਤ ਹੋਈਆਂ ਮੰਗਾਂ ਸਬੰਧੀ ਵਿਚਾਰ ਵਟਾਂਦਰਾ ਚਲ ਰਿਹਾ ਹੈ। ਇਨ੍ਹਾਂ ਬਦੇਸ਼ੀ ਕੇਂਦਰਾਂ ਵਿਚੋਂ ਇੰਗਲੈਂਡ ਵਿਚ ਪਹਿਲਾਂ ਹੀ ਪੰਜਾਬੀ ਦੀ ਐਮ.ਏ. ਚਲ ਰਹੀ ਹੈ। ਬਦੇਸ਼ੀ ਕੇਂਦਰਾਂ ਦੇ ਸਥਾਪਤ ਹੋਣ ਨਾਲ ਪੰਜਾਬੀ ਯੂਨੀਵਰਸਿਟੀ ਸਥਾਨਕ ਤੋਂ ਰਾਸ਼ਟਰੀ, ਰਾਸ਼ਟਰੀ ਤੋਂ ਅੰਤਰਰਾਸ਼ਟਰੀ ਪੱਧਰ ਵੱਲ ਉੱਨਤੀ ਕਰ ਰਹੀ ਹੈ । ਬਿਦੇਸ਼ੀ ਕੇਂਦਰਾਂ ਵਿਚ ਪੰਜਾਬੀ ਨੂੰ ਅੰਗਰੇਜ਼ੀ ਮਾਧਿਅਮ ਰਾਹੀਂ ਪੜ੍ਹਾਏ ਜਾਣ ਲਈ ਯੂਨੀਵਰਸਿਟੀ ਵੱਲੋਂ ਲੋੜੀਂਦੀ ਸਾਮੱਗਰੀ ਤਿਆਰ ਕੀਤੀ ਜਾ ਰਹੀ ਹੈ ਜਿਸ ਸਦਕਾ ਬਦੇਸ਼ਾਂ ਵਿਚ ਪੰਜਾਬੀ ਨੂੰ ਇਕ ਬਦੇਸ਼ੀ ਭਾਸ਼ਾ ਵੱਜੋਂ ਪੜ੍ਹਾਇਆ ਜਾ ਸਕੇਗਾ।

ਪਟਿਆਲਾ ਸ਼ਹਿਰ ਤੋਂ ਲਗਭਗ ਸੱਤ ਕਿ.ਮੀ. ਦੀ ਦੂਰੀ ਤੇ ਸਥਿਤ ਯੂਨੀਵਰਸਿਟੀ ਕੈਂਪਸ ਦਾ ਬਿਲਕੁਲ ਨਵੀਨਤਮ ਅਤੇ ਯੋਜਨਾਬੱਧ ਰੂਪ ਵਿਚ ਨਿਰਮਾਣ ਕੀਤਾ ਗਿਆ ਹੈ । ਸ਼ਹਿਰ ਦੇ ਭੀੜ-ਭੜੱਕੇ, ਸ਼ੋਰ-ਸ਼ਰਾਬੇ ਤੇ ਮਿੱਟੀ-ਘੱਟੇ ਤੋਂ ਦੂਰ ਇਹ ਕੈਂਪਸ ਵਿਸ਼ਾਲ ਖੇਤਰ ਵਿਚ ਫੈਲਿਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਭਵਨ ਇਸ ਯੂਨੀਵਰਸਿਟੀ ਦਾ ਪਛਾਣਚਿੰਨ੍ਹ ਬਣ ਗਿਆ ਹੈ। ਇਸ ਦੀਆਂ ਵਿਭਿੰਨ ਇਮਾਰਤਾਂ, ਹਰੇ-ਭਰੇ ਮੈਦਾਨਾਂ, ਬ੍ਰਿਛਾਂ-ਬੂਟਿਆਂ ਦੇ ਸਜੀਵ ਵਾਤਾਵਰਣ ਵਿਚ ਅਨੂਠਾ ਦ੍ਰਿਸ਼ ਪੇਸ਼ ਕਰਦੀਆਂ ਹਨ। ਰਾਤ ਵੇਲੇ ਸਾਰੇ ਕੈਂਪਸ ਵਿਚ ਰੌਸ਼ਨੀ ਦਾ ਅਜਿਹਾ ਪ੍ਰਬੰਧ ਕੀਤਾ ਗਿਆ ਹੈ ਕਿ ਸਾਰੀਆਂ ਮਹੱਤਵਪੂਰਨ ਇਮਾਰਤਾਂ ਦੀ ਆਭਾ ਨੂੰ ਚਾਰ ਚੰਨ ਲਗ ਜਾਂਦੇ ਹਨ । ਯੂਨੀਵਰਸਿਟੀ ਕੈਂਪਸ ਵਿਖੇ ਵਿਦਿਆਰਥੀਆਂ ਅਤੇ ਖੋਜਾਰਥੀਆਂ ਲਈ ਅੰਤਰਰਾਸ਼ਟਰੀ ਪੱਧਰ ਦੀਆ ਸਾਰੀਆਂ ਸਹੂਲਤਾਂ ਉਪਲੱਬਧ ਹਨ । ਯੂਨੀਵਰਸਿਟੀ ਦੀ ਮੁੱਖ ਲਾਇਬ੍ਰੇਰੀ ਵਿਚ ਤਿੰਨ ਲੱਖ ਤੋਂ ਵੱਧ ਪੁਸਤਕਾਂ ਹਨ ਅਤੇ ਲਗਭਗ ਇਕ ਹਜ਼ਾਰ ਵੱਖ ਵੱਖ ਰਸਾਲੇ ਵੀ ਮੰਗਵਾਏ ਜਾਂਦੇ ਹਨ । ਲਾਇਬ੍ਰੇਰੀ ਵਿਚ ਹਰ ਸਾਲ ਨਵੀਨਤਮ ਪੁਸਤਕਾਂ ਦਾ ਨਿਰੰਤਰ ਵਾਧਾ ਕੀਤਾ ਜਾਂਦਾ ਹੈ। ਇਹ ਲਾਇਬ੍ਰੇਰੀ ਸਾਲ ਦੇ 360 ਦਿਨ ਹਰ ਰੋਜ਼ 12 ਘੰਟੇ ਖੁਲ੍ਹੀ ਰਹਿੰਦੀ ਹੈ । ਉਨ੍ਹਾਂ ਪਾਠਕਾਂ ਲਈ ਜੋ ਸ਼ਾਂਤ ਮਾਹੌਲ ਵਿਚ ਇਕ-ਮਨ ਇਕ-ਚਿਤ ਹੋ ਕੇ ਅਧਿਐਨ ਕਰਨਾ ਚਾਹੁੰਦੇ ਹਨ, ਇਸ ਲਈ ਇਮਾਰਤ ਵਿਚ ਵਿਸ਼ੇਸ਼ ਰੀਡਿੰਗ ਰੂਮ ਵੀ ਉਪਲੱਬਧ ਕਰਵਾਏ ਗਏ ਹਨ । ਪਿਛਲੇ ਕੁਝ ਅਰਸੇ ਵਿਚ ਪੰਜਾਬੀ ਰੈਫਰੈਂਸ ਲਾਇਬ੍ਰੇਰੀ ਦਾ ਵਿਸ਼ੇਸ਼ ਵਿੰਗ ਜਿਹੜਾ ਵੱਖਰੀ ਵਿਸ਼ਾਲ ਇਮਾਰਤ ਵਿਚ ਹੈ, ਮੁੱਖ ਲਾਇਬ੍ਰੇਰੀ ਨਾਲ ਜੋੜ ਦਿੱਤਾ ਗਿਆ ਹੈ । ਲਾਇਬ੍ਰੇਰੀ ਦੇ ਮੁੱਖ ਹਾਲ ਵਿਚ ਇਕੋ ਵੇਲੇ ਲਗਭਗ 350 ਵਿਅਕਤੀ ਬੈਠ ਕੇ ਅਧਿਐਨ ਕਰ ਸਕਦੇ ਹਨ । ਸੰਸਾਰ ਭਰ ਵਿਚ ਕਿਧਰੇ ਵੀ ਛਪਣ ਵਾਲੀ ਪੰਜਾਬੀ ਪੁਸਤਕ ਨੂੰ ਪੰਜਾਬੀ ਰੈਫਰੈਂਸ ਲਾਇਬ੍ਰੇਰੀ ਵਿਚ ਉਪਲੱਬਧ ਕਰਵਾਉਣ ਦੇ ਪ੍ਰਬੰਧ ਕੀਤੇ ਗਏ ਹਨ ਜਿਸ ਸਦਕਾ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਵਿਚ ਦਿਲਚਸਪੀ ਰੱਖਣ ਵਾਲੇ ਹਰ ਅਧਿਆਪਕ, ਖੋਜਾਰਥੀ ਅਤੇ ਵਿਦਿਆਰਥੀ ਲਈ ਇਹ ਰੈਫਰੈਂਸ ਲਾਇਬਰੇਰੀ ਵਿਸ਼ੇਸ਼ ਮਹੱਤਵ ਵਾਲਾ ਸਥਾਨ ਬਣਦੀ ਜਾ ਰਹੀ ਹੈ। ਲਾਇਬ੍ਰੇਰੀ ਦਾ ਕੰਪਿਊਟਰੀਕਰਣ ਕੀਤਾ ਗਿਆ ਹੈ ਅਤੇ ਇਹ ਲਾਇਬ੍ਰੇਰੀ 'ਇਨਫਲਿਬਨੈਟ ਪ੍ਰੋਗਰਾਮ' ਵਿਚ ਵਿਸ਼ੇਸ਼ ਤੌਰ ਤੇ ਹਿੱਸਾ ਲੈ ਰਹੀ ਹੈ ਜਿਸ ਕਾਰਨ ਦੇਸ਼-ਬਦੇਸ਼ ਦੀਆਂ ਲਾਇਬ੍ਰੇਰੀਆਂ ਦੀਆਂ ਸਹੂਲਤਾਂ ਇਸ ਲਾਇਬ੍ਰੇਰੀ ਦੀਆਂ ਸੇਵਾਵਾਂ ਵਰਤਣ ਵਾਲੇ ਪਾਠਕਾਂ ਨੂੰ ਪ੍ਰਾਪਤ ਹੋ ਜਾਣਗੀਆਂ।

ਪੰਜਾਬੀ ਯੂਨੀਵਰਸਿਟੀ ਦੇ ਵਿਦਿਆਰਥੀਆਂ ਨੂੰ ਖੇਡਾਂ ਵਿਚ ਭਾਗ ਲੈਣ ਲਈ ਉਤਸ਼ਾਹਿਤ ਕਰਨ ਦੇ ਉਦੇਸ਼ ਹਿਤ ਯੂਨੀਵਰਸਿਟੀ ਵਿਚ ਵਿਸ਼ਾਲ ਅਤੇ ਆਧੁਨਿਕ ਖੇਡ-ਮੈਦਾਨ, ਸਟੇਡੀਅਮ, ਵੈਲੋਡਰਮ, ਜਿਮਨੇਜ਼ੀਅਮ ਅਤੇ ਖੇਡ-ਵਿਗਿਆਨ ਵਿਭਾਗ ਸਥਾਪਤ ਕੀਤੇ ਗਏ ਹਨ । ਹਾਕੀ, ਫੁੱਟਬਾਲ, ਕ੍ਰਿਕਟ, ਬਾਸਕਟ ਬਾਲ , ਵਾਲੀਬਾਲ,ਐਥਲੈਟਿਕਸ ਅਤੇ ਸਾਈਕਲਿੰਗ ਆਦਿ ਖੇਡਾਂ ਦੀਆਂ ਵਿਸ਼ੇਸ਼ ਸਹੂਲਤਾਂ ਉਪਲੱਬਧ ਹਨ । ਵੱਖ ਵੱਖ ਇਨਡੋਰ ਖੇਡਾਂ ਦੀਆਂ ਸਹੂਲਤਾਂ ਵੀ ਪ੍ਰਦਾਨ ਕੀਤੀਆਂ ਜਾਂਦੀਆਂ ਹਨ। ਪੰਜਾਬੀ ਯੂਨੀਵਰਸਿਟੀ ਉਨ੍ਹਾਂ ਗਿਣੀਆਂ ਚੁਣੀਆਂ ਯੂਨੀਵਰਸਿਟੀਆਂ ਵਿਚੋਂ ਇਕ ਹੈ ਜਿਨ੍ਹਾਂ ਕੋਲ ਆਪਣਾ 'ਵੈਲੋਡਰਮ' ਹੈ । ਐਨ.ਐਸ.ਐਸ. ਵਿਭਾਗ ਵੱਲੋਂ ਚਲਾਈ ਜਾ ਰਹੀ ਰਾਸ਼ਟਰੀ ਸੇਵਾ ਸਕੀਮ ਦੇ ਅੰਤਰਗਤ ਵਿਦਿਆਰਥੀਆਂ ਨੂੰ ਸਮਾਜ ਸੇਵੀ ਅਤੇ ਰਾਸ਼ਟਰੀ ਵਿਕਾਸ ਦੇ ਵੱਖ ਵੱਖ ਪ੍ਰੋਗਰਾਮ ਵਿਚ ਯੋਗਦਾਨ ਪਾਉਣ ਲਈ ਵੀ ਸਹਾਇਤਾ ਦਿੱਤੀ ਜਾਂਦੀ ਹੈ।

ਬੁਨਿਆਦੀ ਅਤੇ ਜ਼ਰੂਰੀ ਸਾਜ਼ੋ-ਸਮਾਨ ਨਾਲ ਲੈਸ ਯੂਨੀਵਰਸਿਟੀ ਸਿਹਤ ਕੇਂਦਰ ਵਿਚ ਸੁਸਿਖਿਅਤ ਡਾਕਟਰ ਅਤੇ ਪੈਰਾ-ਮੈਡੀਕਲ ਸਟਾਫ ਹੈ ਜੋ ਦਿਨ-ਰਾਤ ਵਿਦਿਆਰਥੀਆਂ ਦੀ ਸੇਵਾ ਲਈ ਉਪਲੱਬਧ ਹੈ । ਇਸ ਕੇਂਦਰ ਵਿਚ ਐਕਸਰੇ ਯੂਨਿਟ ਅਤੇ ਵੱਖ ਵੱਖ ਟੈਸਟਾਂ ਲਈ ਇਕ ਪ੍ਰਯੋਗਸ਼ਾਲਾ ਵੀ ਹੈ । ਇਸ ਤੋਂ ਇਲਾਵਾ ਯੂਨੀਵਰਸਿਟੀ ਵਿਚ ਵਿਦਿਆ ਪ੍ਰਾਪਤ ਕਰਨ ਵਾਲੇ

ਹਰ ਵਿਦਿਆਰਥੀ ਨੂੰ ਬੀਮੇ ਦੀ ਸਹੂਲਤ ਵੀ ਦਿੱਤੀ ਜਾਂਦੀ ਹੈ। ਯੂਨੀਵਰਸਿਟੀ ਦੇ ਟਰਾਂਸਪੋਰਟ ਵਿਭਾਗ ਵਿਚ ਪਟਿਆਲਾ ਸ਼ਹਿਰ ਦੇ ਵੱਖ ਵੱਖ ਭਾਗਾਂ ਵਿਚੋਂ ਆਉਣ ਜਾਣ ਲਈ ਯੂਨੀਵਰਸਿਟੀ ਬੱਸਾਂ ਦਾ ਯੋਗ ਪ੍ਰਬੰਧ ਹੈ। ਕੈਂਪਸ ਵਿਚ ਵਿਦਿਆਰਥੀਆਂ ਦੀ ਰਿਹਾਇਸ਼ ਲਈ ਅੱਠ ਸੌ ਕਮਰਿਆਂ ਵਾਲੇ ਲੜਕਿਆਂ ਦੇ ਚਾਰ ਹੋਸਟਲ ਅਤੇ ਪੰਜ ਸੌ ਲੜਕੀਆਂ ਦੇ ਰਹਿਣ ਲਈ ਤਿੰਨ ਹੋਸਟਲ ਹਨ।

ਯੁਵਕ ਸੇਵਾਵਾਂ ਦੇ ਖੇਤਰ ਵਿਚ ਨਾ ਕੇਵਲ ਉੱਤਰੀ ਭਾਰਤ ਦੀਆਂ ਯੂਨੀਵਰਸਿਟੀਆਂ ਵਿਚ ਸਗੋਂ ਸਾਰੇ ਭਾਰਤ ਦੀਆਂ ਯੂਨੀਵਰਸਿਟੀਆਂ ਵਿਚ ਪੰਜਾਬੀ ਯੂਨੀਵਰਸਿਟੀ ਇਕ ਜਾਣਿਆ ਪਛਾਣਿਆ ਨਾਂ ਹੈ । ਅੰਤਰ-ਯੂਨੀਵਰਸਿਟੀ ਯੁਵਕ ਮੇਲਿਆਂ ਵਿਚ ਅਤੇ ਭਾਰਤ ਸਰਕਾਰ ਦੇ ਯੁਵਕ ਸੇਵਾਵਾਂ ਵਿਭਾਗ, ਪੰਜਾਬ ਸਰਕਾਰ ਦੇ ਯੁਵਕ ਸੇਵਾਵਾਂ ਡਾਇਰੈਕਟੋਰੇਟ ਆਦਿ ਵੱਲੋਂ ਕਰਵਾਏ ਜਾਂਦੇ ਸਾਰੇ ਮੁਕਾਬਲਿਆਂ ਵਿਚ ਪਿਛਲੇ ਲਗਭਗ ਦੋ ਦਹਾਕਿਆਂ ਤੋਂ ਪੰਜਾਬੀ ਯੂਨੀਵਰਸਿਟੀ ਮੋਹਰੀ ਸਥਾਨ ਤੇ ਰਹੀ ਹੈ। ਯੂਨੀਵਰਸਿਟੀ ਦਾ ਯੁਵਕ ਸੇਵਾਵਾਂ ਵਿਭਾਗ ਪਿਛਲੇ ਢਾਈ ਦਹਾਕਿਆਂ ਤੋਂ ਪੰਜਾਬੀ ਯੂਨੀਵਰਸਿਟੀ ਨਾਲ ਸਬੰਧਤ ਕਾਲਜਾਂ ਵਿਚ ਜ਼ੋਨਲ ਅਤੇ ਅੰਤਰ- ਜ਼ੋਨਲ ਮੁਕਾਬਲੇ ਕਰਵਾ ਰਿਹਾ ਹੈ ਜਿਨ੍ਹਾਂ ਵਿਚ ਲਗਭਗ 20 ਖੇਤਰਾਂ ਵਿਚ ਲਗਭਗ 2000 ਵਿਦਿਆਰਥੀ-ਕਲਾਕਾਰ ਹਰ ਸਾਲ ਭਾਗ ਲੈਂਦੇ ਹਨ। ਪੰਜਾਬੀ ਯੂਨੀਵਰਸਿਟੀ ਦੇ ਵਿਦਿਆਰਥੀ-ਕਲਾਕਾਰ ਰੂਸ, ਮਾੱਰਿਸ਼ਸ, ਸਪੇਨ,ਚੀਨ, ਸਵਿਟਜ਼ਰਲੈਂਡ, ਜਰਮਨੀ, ਕੈਨੇਡਾ ਆਦਿ ਜਾ ਚੁਕੇ ਹਨ । ਖੇਡਾਂ ਦੇ ਖੇਤਰ ਵਿਚ ਹੋਰ ਖੇਤਰਾਂ ਤੋਂ ਇਲਾਵਾ ਪੰਜਾਬੀ ਯੂਨੀਵਰਸਿਟੀ ਪਿਛਲੇ ਦੋ ਦਹਾਕਿਆਂ ਤੋਂ ਆਲ-ਇੰਡੀਆ ਇੰਟਰ-ਯੂਨੀਵਰਸਿਟੀ ਸਾਈਕਲਿੰਗ ਚੈਂਪੀਅਨਸ਼ਿਪ ਜਿੱਤਦੀ ਆ ਰਹੀ ਹੈ।

ਪੰਜਾਬੀ ਯੂਨੀਵਰਸਿਟੀ ਦੇ ਪਬਲੀਕੇਸ਼ਨ ਬਿਊਰੋ ਨੇ 1967 ਈ. ਵਿਚ ਆਪਣੀ ਸਥਾਪਨਾ ਤੋਂ ਹੁਣ ਤਕ ਲਗਭਗ 2500 ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਹਨ । ਹੁਣ ਲਗਭਗ ਹਰ ਸਪਤਾਹ ਇਕ ਨਵੀਂ ਪੁਸਤਕ ਛਾਪੀ ਜਾ ਰਹੀ ਹੈ । ਇਸ ਸ਼ਾਖਾ ਵਲੋਂ ਛਾਪੀਆਂ ਜਾਂਦੀਆਂ ਪੁਸਤਕਾਂ ਵਿਚ ਬਹੁਗਿਣਤੀ ਪੰਜਾਬੀ ਪੁਸਤਕਾਂ ਦੀ ਹੁੰਦੀ ਹੈ ਜਿਨ੍ਹਾਂ ਵਿਚ ਖੋਜ-ਆਧਾਰਿਤ ਦੁਰਲਭ ਅਤੇ ਵਿਸ਼ਵ ਪ੍ਰਸਿੱਧ ਪੁਸਤਕਾਂ ਦੇ ਅਨੁਵਾਦ ਸ਼ਾਮਲ ਹਨ । ਸਿੱਖ ਧਰਮ ਦੇ ਵਿਭਿੰਨ ਵਿਸ਼ਿਆਂ ਉੱਤੇ ਪੁਸਤਕਾਂ ਦੇਸ਼ ਬਦੇਸ਼ ਦੇ ਵਿਦਵਾਨਾਂ ਅਤੇ ਲਾਇਬ੍ਰੇਰੀਆਂ ਵਲੋਂ ਮੰਗਵਾਈਆਂ ਜਾਂਦੀਆਂ ਹਨ । ਪੰਜਾਬ ਦਾ ਇਤਿਹਾਸ, ਪੰਜਾਬੀ ਭਾਸ਼ਾ, ਪੰਜਾਬੀ ਸਾਹਿਤ, ਪੰਜਾਬੀ ਸਭਿਆਚਾਰ, ਸਮਾਜ ਵਿਗਿਆਨ, ਵਿਗਿਆਨ ਆਦਿ ਵਿਭਿੰਨ ਵਿਸ਼ਿਆਂ ਉਤੇ ਪੁਸਤਕਾਂ ਵੱਡੀ ਗਿਣਤੀ ਉੱਤੇ ਛਾਪੀਆਂ ਜਾਂਦੀਆਂ ਹਨ। ਇਸ ਸ਼ਾਖਾ ਨੇ ਵੱਖ ਵੱਖ ਯੂਨੀਵਰਸਿਟੀ ਰਸਾਲਿਆਂ ਦੇ ਵੀ 300 ਤੋਂ ਵੱਧ ਅੰਕ ਛਾਪੇ ਹਨ ਜਿਹੜੇ ਅਧਿਆਪਕਾਂ, ਖੋਜਾਰਥੀਆਂ ਅਤੇ ਵਿਦਿਆਰਥੀਆਂ ਵਿਚ ਹਰਮਨ ਪਿਆਰੇ ਹੋਏ ਹਨ । ਇਸ ਸ਼ਾਖਾ ਦੀਆਂ ਪੁਸਤਕਾਂ ਨੂੰ ਚੰਗੀ ਛਪਾਈ ਅਤੇ ਦਿੱਖ ਲਈ ਭਾਰਤ ਸਰਕਾਰ ਵੱਲੋਂ ਅਨੇਕਾਂ ਇਨਾਮ ਪ੍ਰਾਪਤ ਹੋ ਚੁੱਕੇ ਹਨ। ਪੰਜਾਬੀ ਯੂਨੀਵਰਸਿਟੀ ਹਰ ਸਾਲ ਲਗਭਗ 50 ਲੱਖ ਰੁਪਏ ਦੀਆਂ ਪੁਸਤਕਾਂ ਵੇਚਦੀ ਹੈ।

ਪੰਜਾਬੀ ਯੂਨੀਵਰਸਿਟੀ ਦਾ ਪੱਤਰਵਿਹਾਰ ਸਿੱਖਿਆ ਵਿਭਾਗ 1968 ਈ. ਵਿਚ ਸਥਾਪਤ ਕੀਤਾ ਗਿਆ ਸੀ ਜਿਸ ਦਾ ਉਦੇਸ਼ ਉਨ੍ਹਾਂ ਲੋਕਾਂ ਨੂੰ ਵਿਦਿਅਕ ਸਹੂਲਤਾਂ ਪ੍ਰਦਾਨ ਕਰਨਾ ਸੀ ਜਿਹੜੇ ਦੂਰ-ਦੁਰਾਡੇ ਇਲਾਕਿਆਂ ਵਿਚ ਹੋਣ ਕਾਰਨ ਜਾਂ ਵਿਦਿਅਕ ਕੇਂਦਰ ਤੋਂ ਦੂਰ ਹੋਣ ਕਾਰਨ ਜਾਂ ਹੋਰ ਕਾਰਨਾਂ ਕਰ ਕੇ ਕਾਲਜ ਜਾਂ ਯੂਨੀਵਰਸਿਟੀ ਵਿਚ ਸਿੱਖਿਆ ਪ੍ਰਾਪਤ ਕਰਨ ਦੇ ਪੱਖੋਂ ਅਸਮਰੱਥ ਸਨ । ਪੰਜਾਬੀ ਯੂਨੀਵਰਸਿਟੀ ਦਾ ਪੱਤਰ-ਵਿਹਾਰ ਸਿੱਖਿਆ ਵਿਭਾਗ ਦੇਸ਼ ਵਿਚ ਪਹਿਲਾ ਪੱਤਰ-ਵਿਹਾਰ ਸਿੱਖਿਆ ਵਿਭਾਗ ਹੈ ਜਿਸ ਨੇ ਵਿਦਿਆਰਥੀਆਂ ਨੂੰ ਸਥਾਨਕ ਭਾਸ਼ਾ ਦੇ ਮਾਧਿਅਮ ਰਾਹੀਂ ਸਿੱਖਿਆ ਦੇਣ ਦਾ ਬੀੜਾ ਚੁੱਕਿਆ ਹੈ । ਇਸ ਸਮੇਂ ਇਸ ਵਿਭਾਗ ਵੱਲੋਂ 25 ਵੱਖ ਵੱਖ ਅੰਡਰ-ਗ੍ਰੈਜੂਏਟ ਅਤੇ ਪੋਸਟ-ਗ੍ਰੈਜੂਏਟ ਕੋਰਸ ਚਲਾਏ ਜਾ ਰਹੇ ਹਨ ਜਿਨ੍ਹਾਂ ਰਾਹੀਂ ਹਰ ਸਾਲ 10,000 ਤੋਂ ਵਧੇਰੇ ਵਿਦਿਆਰਥੀ ਲਾਭ ਉਠਾਉਂਦੇ ਹਨ ਜਿਹੜੇ ਪੰਜਾਬ ਤੋਂ ਇਲਾਵਾ ਹਿਮਾਚਲ ਪ੍ਰਦੇਸ਼, ਜੰਮੂ-ਕਸ਼ਮੀਰ, ਹਰਿਆਣਾ, ਦਿੱਲੀ, ਰਾਜਸਥਾਨ, ਮਹਾਰਾਸ਼ਟਰ, ਬੰਗਾਲ, ਤਾਮਿਲਨਾਡੂ ਅਤੇ ਬਦੇਸ਼ਾਂ ਵਿਚੋਂ ਇੰਗਲੈਂਡ, ਕੈਨੇਡਾ, ਅਮਰੀਕਾ ਆਦਿ ਨਾਲ ਸਬੰਧਤ ਹੁੰਦੇ ਹਨ।

ਇਸ ਯੂਨੀਵਰਸਿਟੀ ਦੇ ਚੰਗੇ ਭਾਗਾਂ ਨੂੰ ਇਸ ਨੂੰ ਜਿੰਨੇ ਵੀ ਵਾਈਸ ਚਾਂਸਲਰ ਮਿਲੇ ਉਹ ਨਾ ਕੇਵਲ ਆਪਣੇ ਖੇਤਰ ਦੇ ਮਾਹਿਰ ਸਨ ਸਗੋਂ ਕੁਸ਼ਲ ਪ੍ਰਬੰਧਕ ਵੀ ਸਨ । ਪ੍ਰਸਿੱਧ ਵਿਦਿਆ-ਸ਼ਾਸਤਰੀ ਪਦਮ ਭੂਸ਼ਨ ਡਾ. ਭਾਈ ਜੋਧ ਸਿੰਘ ਨੇ ਇਸ ਯੂਨੀਵਰਸਿਟੀ ਦੇ ਮੁੱਢ ਵਿਚ ਹੀ ਇਸ ਦੀ ਵਾਗਡੋਰ ਸੰਭਾਲੀ । ਉਹ 1962 ਤੋਂ 1965 ਈ. ਤਕ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਰਿਹਾ । ਪੰਜਾਬੀ ਯੂਨੀਵਰਸਿਟੀ ਦੇ ਇਤਿਹਾਸ ਵਿਚ ਸਭ ਤੋਂ ਲੰਬਾ ਅਰਸਾ ਵਾਈਸ ਚਾਂਸਲਰ ਰਹਿਣ ਵਾਲੇ ਪ੍ਰਸਿੱਧ ਇਤਿਹਾਸਕਾਰ ਅਤੇ ਨਿਪੁੰਨ ਪ੍ਰਬੰਧਕ ਸਰਦਾਰ ਕਿਰਪਾਲ ਸਿੰਘ ਨਾਰੰਗ 1965 ਤੋਂ 1975 ਈ. ਤਕ ਇਸ ਪਦਵੀ ਤੇ ਰਿਹਾ । ਇਸ ਤੋਂ ਪਹਿਲਾਂ ਉਹ 1960 ਤੋਂ 1965 ਈ. ਤਕ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਰਜਿਸਟਰਾਰ ਰਹਿ ਚੁੱਕਿਆ ਸੀ। ਪੰਜਾਬੀ ਯੂਨੀਵਰਸਿਟੀ ਦੀਆਂ ਸਾਰੀਆਂ ਪ੍ਰਮੁੱਖ ਇਮਾਰਤਾਂ ਉਸ ਦੇ ਕਾਰਜਕਾਲ ਦੌਰਾਨ ਹੀ ਉਸਰੀਆਂ। ਉਸ ਨੇ ਪੰਜਾਬੀ ਯੂਨੀਵਰਸਿਟੀ ਨੂੰ ਇਕ ਨਿਸ਼ਚਿਤ ਵਿਕਾਸ-ਮਾਰਗ ਪ੍ਰਦਾਨ ਕੀਤਾ ਅਤੇ ਉਸ ਦੇ ਕਾਰਜਕਾਲ ਦੌਰਾਨ ਯੂਨੀਵਰਸਿਟੀ ਦਾ ਨਾ ਕੇਵਲ ਅਧਿਕਾਰ ਖੇਤਰ ਹੀ ਵਧਿਆ ਸਗੋਂ ਯੂਨੀਵਰਸਿਟੀ ਦੇ ਸਾਰੇ ਮਹੱਤਵਪੂਰਨ ਵਿਭਾਗ ਵੀ ਉਨ੍ਹਾਂ ਦੀ ਅਗਵਾਈ ਅਧੀਨ ਹੋਂਦ ਵਿਚ ਆਏ।

ਅੰਤਰ-ਰਾਸ਼ਟਰੀ ਇਸਤਰੀ ਵਰ੍ਹੇ ਦੌਰਾਨ ਪੰਜਾਬੀ ਯੂਨੀਵਰਸਿਟੀ ਨੂੰ 1975 ਈ. ਵਿਚ ਸ੍ਰੀਮਤੀ ਇੰਦਰਜੀਤ ਕੌਰ ਸੰਧੂ ਦੀ ਅਗਵਾਈ ਪ੍ਰਾਪਤ ਹੋਈ । ਉਹ ਇਸ ਅਹੁਦੇ ਉੱਤੇ ਦੋ ਵਰ੍ਹੇ ਰਹੀ ਜਿਸ ਦੌਰਾਨ ਉਸ ਨੇ ਵਿਭਿੰਨ ਵਿਦਿਅਕ ਸਹੂਲਤਾਂ ਨੂੰ ਪੱਕੇ-ਪੈਰ ਕਰਨ ਵਿਚ ਵਿਸ਼ੇਸ਼ ਭੂਮਿਕਾ ਨਿਭਾਈ । ਸੰਨ 1977 ਵਿਚ ਪੰਜਾਬੀ ਯੂਨੀਵਰਸਿਟੀ ਨੂੰ ਇਕ ਨਿਪੁੰਨ ਅਧਿਆਪਕ ਪ੍ਰਸਿੱਧ ਸਿੱਖਿਆ-ਸ਼ਾਸਤਰੀ ਅਤੇ ਪ੍ਰਤਿਭਾਸ਼ੀਲ ਪ੍ਰਬੰਧਕ ਡਾਕਟਰ ਅਮਰੀਕ ਸਿੰਘ ਦੀ ਅਗਵਾਈ ਪ੍ਰਾਪਤ ਹੋਈ । ਉਸ ਨੇ ਆਪਣੇ ਵਿਸ਼ਾਲ ਤਜਰਬੇ ਨਾਲ ਪੰਜਾਬੀ ਯੂਨੀਵਰਸਿਟੀ ਨੂੰ ਵਿਸ਼ਵ-ਦ੍ਰਿਸ਼ਟੀਕੋਣ ਪ੍ਰਦਾਨ ਕੀਤਾ । ਉਹ ਲਗਭਗ ਦੋ ਸਾਲ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਰਿਹਾ ਜਿਸ ਉਪਰੰਤ ਡਾ. ਭਗਤ ਸਿੰਘ ਨੇ

ਵਾਗਡੋਰ ਸੰਭਾਲੀ ਜਿਸ ਕੋਲ ਪੰਜਾਬੀ ਯੂਨੀਵਰਸਿਟੀ ਨਾਲ ਸਬੰਧਤ ਸਭ ਤੋਂ ਵੱਡੇ ਅਤੇ ਸਭ ਤੋਂ ਪੁਰਾਣੇ ਕਾਲਜ ਅਰਥਾਤ ਮਹਿੰਦਰਾ ਕਾਲਜ ਦੇ ਪ੍ਰਿੰਸੀਪਲ ਹੋਣ ਦਾ ਤਜਰਬਾ ਸੀ। ਇਸ ਨੇ ਨਵੇਂ ਵਿਭਾਗ ਖੋਲ੍ਹੇ ਅਤੇ ਯੂਨੀਵਰਸਿਟੀ ਵਿਚ ਵਿਦਿਅਕ ਸਹੂਲਤਾਂ ਦੇ ਨਾਲ ਨਾਲ ਖੇਡਾਂ ਦਾ ਵਿਕਾਸ ਕੀਤਾ । ਉਹ ਪਹਿਲਾਂ 1979 ਤੋਂ 1982 ਈ. ਤਕ ਅਤੇ ਮੁੜ 1986 ਤੋਂ 1989 ਈ. ਤਕ ਦੋ ਵਾਰ ਅਰਥਾਤ ਛੇ ਸਾਲ ਪੰਜਾਬੀ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਰਿਹਾ।

ਪ੍ਰਸਿੱਧ ਅਰਥ ਸ਼ਾਸਤਰੀ ਅਤੇ ਖੇਤੀ ਵਿਗਿਆਨੀ ਡਾ. ਐਸ. ਐਸ. ਜੌਹਲ ਨੇ 1983 ਤੋਂ 1986 ਈ. ਤਕ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਵੱਜੋਂ ਕਾਰਜ ਕੀਤਾ। ਇਸ ਨੇ ਆਪਣੇ ਕਾਰਜਕਾਲ ਦੌਰਾਨ ਯੂਨੀਵਰਸਿਟੀ ਨੂੰ ਆਧੁਨਿਕ ਲੀਹਾਂ ਉੱਤੇ ਢਾਲਣ ਦਾ ਕਾਰਜ ਕੀਤਾ । ਇਸ ਉਪਰੰਤ ਪੰਜਾਬੀ ਯੂਨੀਵਰਸਿਟੀ ਦੇ ਅਰਥ-ਸ਼ਾਸਤਰੀ ਡਾ. ਐਚ. ਕੇ. ਮਨਮੋਹਨ ਸਿੰਘ ਨੇ 1989 ਤੋਂ 1993 ਈ. ਤਕ ਚਾਰ ਸਾਲ ਵਾਈਸ ਚਾਂਸਲਰ ਵੱਜੋਂ ਪੰਜਾਬੀ ਯੂਨੀਵਰਸਿਟੀ ਦੀ ਸੇਵਾ ਕੀਤੀ । ਇਸ ਨੇ ਪੰਜਾਬ ਦੇ ਇਤਿਹਾਸ ਵਿਚ ਅਤਿ ਕਠਿਨ ਸਮੇਂ ਪੰਜਾਬੀ ਯੂਨੀਵਰਸਿਟੀ ਦੀ ਵਾਗਡੋਰ ਸੰਭਾਲੀ। ਸੰਨ 1993 ਤੋਂ 1999 ਈ. ਤਕ ਪ੍ਰਸਿੱਧ ਭਾਸ਼ਾ ਵਿਗਿਆਨੀ ਡਾ. ਜੋਗਿੰਦਰ ਸਿੰਘ ਪੁਆਰ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਜਿਸ ਨੇ ਆਪਣੇ ਕਾਰਜਕਾਲ ਦੌਰਾਨ ਪੰਜਾਬੀ ਯੂਨੀਵਰਸਿਟੀ ਦਾ ਕਾਇਆ-ਕਲਪ ਕੀਤਾ ਅਤੇ ਕਈ ਨਵੇਂ ਨਵੇਂ ਅਤੇ ਅੰਤਰਰਾਸ਼ਟਰੀ ਵਿਸ਼ਿਆਂ ਵਿਚ ਸਿੱਖਿਆ ਦੀਆਂ ਸਹੂਲਤਾਂ ਉਪਲੱਬਧ ਕਰਵਾਈਆਂ। ਇਸ ਦੇ ਕਾਰਜ-ਕਾਲ ਦੌਰਾਨ ਪੰਜਾਬੀ ਯੂਨੀਵਰਸਿਟੀ ਵਿਚ ਇੰਡੀਅਨ ਸਾਇੰਸ ਕਾਂਗਰਸ ਦਾ ਇਜਲਾਸ ਹੋਇਆ ਜਿਸ ਸਦਕਾ ਪੰਜਾਬੀ ਯੂਨੀਵਰਸਿਟੀ ਨੂੰ ਆਪਣਾ ਬੁਨਿਆਦੀ ਢਾਂਚਾ ਆਧੁਨਿਕ ਲੀਹਾਂ ਉੱਤੇ ਢਾਲਣ ਦਾ ਅਵਸਰ ਮਿਲਿਆ ਅਤੇ ਇਸ ਇਜਲਾਸ ਕਾਰਨ ਪੰਜਾਬੀ ਯੂਨੀਵਰਸਿਟੀ ਨੂੰ ਕੌਮੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਮਾਨਤਾ ਮਿਲੀ। ਸੰਨ 1999 ਤੋਂ 2002 ਤਕ ਡਾ. ਜਸਬੀਰ ਸਿੰਘ ਆਹਲੂਵਾਲੀਆ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਰਿਹਾ। ਸੰਨ 2002 ਤੋਂ ਸ. ਸਵਰਨ ਸਿੰਘ ਬੋਪਾਰਾਏ (ਆਈ.ਏ.ਐਸ) ਨੇ ਇਸ ਯੂਨੀਵਰੀਸਟੀ ਦੀ ਵਾਗਡੋਰ ਸੰਭਾਲੀ ਹੈ ।

ਪੰਜਾਬੀ ਯੂਨੀਵਰਸਿਟੀ ਦੇ ਵਿਭਿੰਨ ਵਿਭਾਗਾਂ ਵਿਚ ਇਸ ਸਮੇਂ ਲਗਭਗ 500 ਪ੍ਰਾਧਿਆਪਕ ਹਨ ਜਦੋਂ ਕਿ ਯੂਨੀਵਰਸਿਟੀ ਨਾਲ ਸਬੰਧਤ ਕਾਲਜਾਂ ਵਿਚ ਲਗਭਗ 2500 ਪ੍ਰਾਧਿਆਪਕ ਹਨ। ਯੂਨੀਵਰਸਿਟੀ ਅਧਿਆਪਨ ਵਿਭਾਗਾਂ, ਕਾਲਜਾਂ ਅਤੇ ਪੱਤਰ ਵਿਹਾਰ ਰਾਹੀਂ ਲਗਭਗ 80,000 ਵਿਦਿਆਰਥੀ ਹਰ ਸਾਲ ਵੱਖ ਵੱਖ ਕੋਰਸਾਂ ਅਤੇ ਵਿਸ਼ਿਆਂ ਵਿਚ ਸਿੱਖਿਆ ਪ੍ਰਾਪਤ ਕਰ ਰਹੇ ਹਨ।

ਸੰਨ 1998-99 ਦਾ ਪੰਜਾਬੀ ਯੂਨੀਵਰਸਿਟੀ ਦਾ ਸਾਲਾਨਾ ਬਜਟ ਲਗਭਗ 35 ਕਰੋੜ ਹੈ ਜਿਸ ਵਿਚੋਂ 65 ਪ੍ਰਤੀਸ਼ਤ ਨਾਲੋਂ ਵੀ ਵਧੇਰੇ ਅਧਿਆਪਨ ਅਤੇ ਖੋਜ ਕਾਰਜਾਂ ਤੇ ਖਰਚ ਹੁੰਦਾ ਹੈ । ਪੰਜਾਬੀ ਯੂਨੀਵਰਸਿਟੀ ਆਪਣੇ ਵਸੀਲਿਆਂ ਤੋਂ ਲਗਭਗ 35 ਪ੍ਰਤੀਸ਼ਤ ਸਾਧਨ ਜੁਟਾਉਂਦੀ ਹੈ ਅਤੇ ਇਹ ਮਾਤਰਾ ਭਾਰਤ ਦੀ ਕਿਸੇ ਵੀ ਹੋਰ ਯੂਨੀਵਰਸਿਟੀ ਨਾਲੋਂ ਵਧੇਰੇ ਹੈ।

ਪੰਜਾਬੀ ਯੂਨੀਵਰਸਿਟੀ ਨੇ ਪਿਛਲੇ ਸਾਲਾਂ ਵਿਚ ਕਈ ਨਵੇਂ ਕਿੱਤਾ-ਮੁਖੀ ਅਤੇ ਅੰਤਰਰਾਸ਼ਟਰੀ ਕੋਰਸ ਆਰੰਭ ਕਰ ਕੇ ਪੰਜਾਬ ਹੀ ਨਹੀਂ ਸਗੋਂ ਦੂਜੇ ਪ੍ਰਾਂਤਾਂ ਅਤੇ ਦੇਸ਼ਾਂ ਦੇ ਵਿਦਿਆਰਥੀਆਂ ਨੂੰ ਵੀ ਆਕਰਸ਼ਤ ਕੀਤਾ ਹੈ। ਸੰਨ1998 ਵਿਚ ਯੂਨੀਵਰਸਿਟੀ ਕੈਂਪਸ ਵਿਚ ਬਦੇਸ਼ੀ ਵਿਦਿਆਰਥੀਆਂ ਦੀ ਗਿਣਤੀ ਪਿਛਲੇ ਸਾਲਾਂ ਵਿਚ ਵਧਦੀ ਵਧਦੀ ਹੁਣ 90 ਹੋ ਗਈ ਹੈ ਜਿਸ ਕਾਰਨ ਪੰਜਾਬੀ ਯੂਨੀਵਰਸਿਟੀ ਇਕ ਪ੍ਰਾਂਤਕ ਯੂਨੀਵਰਸਿਟੀ ਨਾ ਰਹਿ ਕੇ ਇਕ ਅੰਤਰ-ਰਾਸ਼ਟਰੀ ਯੂਨੀਵਰਸਿਟੀ ਬਣ ਗਈ ਹੈ। ਯੂਨੀਵਰਸਿਟੀ ਨੇ ਪ੍ਰਾਂਤਕ ਅਤੇ ਕੌਮੀ ਪੱਧਰ ਦੀਆਂ ਮੁਕਾਬਲੇ ਦੀਆਂ ਪ੍ਰੀਖਿਆਵਾਂ ਲਈ ਇਕ ਵੱਖਰਾ ਵਿਭਾਗ ਖੋਲ੍ਹਿਆ ਹੋਇਆ ਹੈ।

ਪੰਜਾਬੀ ਭਾਸ਼ਾ ਦੇ ਵਿਕਾਸ ਨੂੰ ਨਿਗਰ ਲੀਹਾਂ ਤੇ ਪਾਉਣ ਲਈ ਯੂਨੀਵਰਸਿਟੀ ਨੇ ਵੱਖ ਵੱਖ ਸੰਸਥਾਵਾਂ ਅਤੇ ਯੂਨੀਵਰਸਿਟੀਆਂ ਤੋਂ ਸੇਵਾ ਮੁਕਤ ਹੋਣ ਵਾਲੇ ਵਿਦਵਾਨਾਂ ਨੂੰ ਫੈਲੋਸ਼ਿਪ, ਆਜੀਵਨ ਫੈਲੋਸ਼ਿਪ ਅਤੇ ਪ੍ਰੋਫੈਸਰ ਆਫ ਐਮੀਨੈਂਸ ਆਦਿ ਪਦਵੀਆਂ ਨਾਲ ਸਨਮਾਨਿਤ ਕਰ ਕੇ ਪੰਜਾਬੀ ਦੇ ਵਿਕਾਸ ਕਾਰਜਾਂ ਨਾਲ ਜੋੜਿਆ ਹੈ । ਇਨ੍ਹਾਂ ਯਤਨਾਂ ਸਦਕਾ ਸੰਦਰਭ ਪੁਸਤਕਾਂ, ਵਿਭਿੰਨ ਕੋਸ਼ਾਂ, ਵਿਸ਼ਵ ਕੋਸ਼ਾਂ ਆਦਿ ਦਾ ਨਿਰਮਾਣ ਹੋਇਆ ਹੈ ਅਤੇ ਹੋ ਰਿਹਾ ਹੈ। ਐਨਸਾਈਕਲੋਪੀਡੀਆ ਆਫ਼ ਸਿਖਿਜ਼ਮ ਦੀਆਂ ਚਾਰ ਜਿਲਦਾਂ ਛਪ ਗਈਆਂ ਹਨ। ਹੁਣ ਇਸ ਦਾ ਪੰਜਾਬੀ ਸੰਸਕਰਣ ਤਿਆਰੀ ਅਧੀਨ ਹੈ ਅਤੇ ਬੱਚਿਆਂ ਲਈ ਇਕ ਵੱਖਰੇ ਵਿਸ਼ਵ ਕੋਸ਼ ਦੀ ਵਿਉਂਤ ਉਲੀਕੀ ਗਈ ਹੈ । ਯੂ.ਜੀ.ਸੀ. ਦੀ ਨੈਕ ਟੀਮ 'ਵਲੋਂ ਇਹ ਯੂਨੀਵਰਸਿਟੀ ਆਪਣੀ ਵਧੀਆ ਕਾਰਗੁਜ਼ਾਰੀ ਕਰਕੇ ਪੰਜ ਸਟਾਰ' ਵੀ ਹਾਸਿਲ ਕਰ ਚੁਕੀ ਹੈ।

ਨਿਰਸੰਦੇਹ ਆਪਣੇ ਸੰਖੇਪ ਜੀਵਨਕਾਲ ਵਿਚ ਪੰਜਾਬੀ ਯੂਨੀਵਰਸਿਟੀ ਨੇ ਉਲੇਖਯੋਗ ਪ੍ਰਾਪਤੀਆਂ ਕੀਤੀਆਂ ਹਨ ਜਿਨ੍ਹਾਂ ਤੋਂ ਪ੍ਰੇਰਨਾ ਲੈ ਕੇ ਭਵਿੱਖ ਵਿਚ ਵੀ ਪੰਜਾਬੀ ਯੂਨੀਵਰਸਿਟੀ ਭਾਰਤ ਦੀਆਂ ਮੋਹਰੀ ਯੂਨੀਵਰਸਿਟੀਆਂ ਵਿਚ ਆਪਣਾ ਸਥਾਨ ਬਣਾਈ ਰੱਖਣ ਲਈ ਸਦਾ ਤਤਪਰ ਰਹੇਗੀ।

-ਡਾ. ਨਰਿੰਦਰ ਸਿੰਘ ਕਪੂਰ

**ਪੰਜਾਬੀ ਲੋਕਧਾਰਾ** : ਲੋਕਧਾਰਾ ਨੂੰ ਵੱਖਰੇ ਵੱਖਰੇ ਮੁਲਕਾਂ ਦੇ ਵਿਦਵਾਨਾਂ ਵੱਲੋਂ ਵੱਖਰੇ ਵੱਖਰੇ ਢੰਗ ਨਾਲ ਪਰਿਭਾਸ਼ਿਤ ਕੀਤਾ ਗਿਆ ਹੈ ਜਿਵੇਂ ਕਿ ਜਰਮਨ ਵਿੱਚ ਲੋਕਧਾਰਾ ਦੇ ਅਧਿਅਨ ਤੋਂ ਭਾਵ ਸਭਿਆਚਾਰ ਦਾ ਅਧਿਅਨ ਹੀ ਹੈ। ਇਥੇ ਲੋਕ'ਦਾ ਅਰਥ ਕਿਰਸਾਨ ਜਾਂ ਮੈਦਾਨਾਂ ਦੇ ਲੋਕ ਹਨ। ਅੰਗਰੇਜ਼ੀ ਵਿੱਚ ਫੋਕਲੋਰ ਦਾ ਅਰਥ ਐਥਨਾਲੋਜੀ ਅਥਵਾ ਮਾਨਵ ਜਾਤੀ-ਵਿਗਿਆਨ ਹੈ। ਯੂਰਪ ਵਾਲੇ ਇਸ ਬਾਰੇ ਵੱਖਰੀ ਪਹੁੰਚ ਰੱਖਦੇ ਹਨ ਅਤੇ ਪੂਰਬੀ ਦੇਸ਼ਾਂ ਦੇ ਲੋਕ ਇਸ ਬਾਰੇ ਵੱਖਰੀ ਤਰ੍ਹਾਂ ਸੋਚਦੇ ਹਨ। ਪੂਰਬੀ ਦੇਸ਼ਾਂ ਵਿਚ ਲੋਕਧਾਰਾ ਤੋਂ ਭਾਵ ਲੋਕਾਂ ਦੇ ਸਭਿਆਚਾਰ ਤੋਂ ਲਿਆ ਜਾਂਦਾ ਹੈ ਅਤੇ ਅਮਰੀਕਾ ਵਾਲਿਆਂ ਦੀ ਲੋਕਧਾਰਾ ਪ੍ਰਤੀ ਪਹੁੰਚ ਵੱਖਰੀ ਹੈ। ਇਸ ਲਈ ਉਥੋਂ ਦੇ ਮਾਨਵ ਵਿਗਿਆਨੀ ਲੋਕਧਾਰਾ ਨਾਲ ਨੇੜੇ ਦਾ ਸਬੰਧ ਰੱਖਦੇ ਹਨ। ਕਿਉਂਕਿ ਉਹਨਾਂ ਨੇ ਅਮਰੀਕਾ ਦੇ ਕਾਲੇ ਵਸਨੀਕਾਂ ਜਾਂ ਰੈਡ ਇੰਡੀਅਨ ਦੀ ਲੋਕਧਾਰਾ ਦਾ ਗਹਿਨ ਅਧਿਅਨ ਕੀਤਾ । ਇਸੇ ਲਈ ਕੁਝ ਮਾਨਵ ਵਿਗਿਆਨੀਆਂ ਨੇ ਲੋਕਧਾਰਾ ਨੂੰ ਲੋਕਾਂ ਦੀ ਸਵੈਜੀਵਨੀ ਦੀ ਸੰਗਿਆ ਦਿੱਤੀ ਅਤੇ ਇਸ ਨੂੰ ਸਾਮੂਹਿਕ ਫੈਂਟਸੀ ਕਿਹਾ। ਲੋਕਧਾਰਾ ਕਿਸੇ ਸਮਾਜ ਦੇ ਪ੍ਰਾਣੀਆਂ ਦੀ ਪਰੰਪਰਿਕ,

ਸਭਿਆਚਾਰਿਕ, ਸਮੂਹਿਕ ਸਿਰਜਣਾ ਦੀ ਉਪਜ ਹੁੰਦੀ ਹੈ ਜਿਸ ਤੋਂ ਉਹ ਆਪਣੇ ਜੀਵਨ ਵਿਹਾਰ ਦੀ ਸੇਧ ਨਿਸਚਿਤ ਕਰਦੇ ਹਨ। ਸੱਭਿਆਚਾਰਕ ਸਮੂਹ ਦੀ ਸਿਰਜਣਾਤਮਿਕ ਉਪਜ ਤੋਂ ਇਹ ਭਾਵ ਹਰਗਿਜ਼ ਨਹੀਂ ਕਿ ਸਭਿਆਚਾਰ ਦੇ ਸਮੂਹ ਦੇ ਕੁਝ ਸਿਆਣੇ ਵਿਅਕਤੀ ਸਿਰ ਜੋੜ ਕੇ ਬੈਠ ਜਾਣ ਅਤੇ ਯੋਜਨਾਬਧ ਢੰਗ ਨਾਲ ਕੋਈ ਸਿਰਜਣਾ ਕਰ ਲੈਣ ਤਾਂ ਉਹ ਲੋਕਧਾਰਾ ਬਣ ਜਾਵੇਗੀ ਸਗੋਂ ਲੋਕਧਾਰਾ ਤਾਂ ਲੋਕ-ਮਨ ਦਾ ਆਪ ਮੁਹਾਰਾ ਵੇਗ ਹੁੰਦਾ ਹੈ ਜੋ ਸਫੁੱਟ ਸੋਮੇ ਵਾਂਗ ਆਪਣੇ ਆਪ ਹੀ ਲੋਕ-ਮਨਾਂ ਵਿਚੋਂ ਵਹਿ ਤੁਰਦਾ ਹੈ ਅਤੇ ਦੂਜੇ ਲੋਕ-ਮਨਾਂ ਨਾਲ ਸਾਂਝ ਪਾ ਕੇ ਘਟਦਾ ਵਧਦਾ ਤੇ ਤਬਦੀਲ ਹੁੰਦਾ ਹੋਇਆ ਸਾਰਿਆਂ ਦਾ ਸਾਂਝਾ ਸਰਮਾਇਆ ਬਣ ਜਾਂਦਾ ਹੈ। ਕੁਝ ਵਿਦਵਾਨ ਜਾਂ ਸਾਹਿਤਕਾਰ ਲੋਕਧਾਰਾ ਜਾਂ ਲੋਕ ਗੀਤਾਂ ਨੂੰ ਜੰਗਲੀ ਫੁੱਲਾਂ ਨਾਲ ਤੁਲਨਾ ਦਿੰਦੇ ਹਨ ਜੋ ਆਪ ਮੁਹਾਰੇ ਹੀ ਉਗਦੇ ਹਨ ਪਰ ਧਿਆਨ ਰੱਖਣ ਵਾਲੀ ਗੱਲ ਇਹ ਹੈ ਕਿ ਜੰਗਲੀ ਫੁੱਲ ਤਾਂ ਪ੍ਰਕ੍ਰਿਤਕ ਵਸਤੂ ਹੈ ਜਦੋਂ ਕਿ ਲੋਕਧਾਰਾ ਸਭਿਆਚਾਰਿਕ ਉਪਜ ਹੈ । ਇਸ ਲਈ ਪ੍ਰਕ੍ਰਿਤਿਕ ਵਸਤੂ ਦੀ ਸਭਿਆਚਾਰਿਕ ਵਸਤੂ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ ਕਿਉਂਕਿ ਸਭਿਆਚਾਰ ਦਾ ਆਪਣਾ ਇਕ ਨਿਯਮ ਵਿਧਾਨ ਅਤੇ ਆਪਣਾ ਇਕ ਪ੍ਰਬੰਧ ਹੁੰਦਾ ਹੈ। ਇਸੇ ਲਈ ਸ਼ਾਇਦ ਔਰਲੀਓ ਐਸਪੀਨੋਜ਼ਾ (AURELIO MESPINOSA) ਦਾ ਵਿਚਾਰ ਹੈ ਕਿ 'ਲੋਕਧਾਰਾ' ਮਾਨਵ ਦੇ ਹੰਡਾਏ ਹੋਏ ਅਨੁਭਵ ਤੇ ਤਜਰਬਿਆਂ ਦਾ ਭੰਡਾਰ ਹੀ ਹੈ ਜਿਹੜਾ ਵਿਗਿਆਨਿਕ ਗਿਆਨ ਨਾਲੋਂ ਵੱਖਰਾ ਹੈ, ਇਹ ਜਾਤੀਆਂ ਦੀਆਂ ਉਮਰਾਂ ਦਾ ਪਰੰਪਰਿਕ ਅਤੇ ਲੋਕਪ੍ਰਿਯ ਗਿਆਨ ਹੈ। ਇੰਜ ਲੋਕਧਾਰਾ ਦੀ ਸਾਮੱਗਰੀ; ਮੁੱਖ ਰੂਪ ਵਿਚ ਸਮਾਜਿਕ ਮਾਨਵ-ਵਿਗਿਆਨ ਦੀ ਸਾਮੱਗਰੀ ਵਾਂਗ ਹੀ ਹੈ। ਇਸੇ ਲਈ ਅਜੋਕੇ ਯੁਗ ਵਿਚ ਲੋਕਧਾਰਾ: ਵਿਸ਼ਵਾਸਾਂ, ਰੀਤੀ-ਰਿਵਾਜਾਂ, ਮਨੌਤਾਂ, ਅਖਾਣਾਂ ਬੁਝਾਰਤਾਂ, ਗੀਤਾਂ, ਮਿੱਥਾਂ, ਦੰਦ ਕਥਾਵਾਂ, ਕਹਾਣੀਆਂ, ਰਹੁ-ਰੀਤਾਂ, ਜਾਦੂ-ਟੂਣਿਆਂ, ਭੂਤ-ਚੁੜੇਲਾਂ ਤੇ ਹੋਰ ਬਹੁਤ ਸਾਰੇ ਰੂਪਾਂ ਅਤੇ ਆਦਿ ਮਾਨਸ ਦੇ ਕਾਰਜਾਂ ਦਾ ਸੰਗ੍ਰਹਿ ਹੈ। ਲੋਕਧਾਰਾ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਹੁੰਦੀਆਂ ਹਨ ਅਤੇ ਇਹਨਾਂ ਦੇ ਚਿਹਨ ਆਧੁਨਿਕ ਸਭਿਆਚਾਰ ਦੇ ਉਪਰਲੇ ਦਰਜੇ ਦੇ ਮਨੁੱਖਾਂ ਵਿਚ ਵੀ ਵੇਖੇ ਜਾ ਸਕਦੇ ਹਨ। ਇਹ ਆਦਿ-ਕਾਲੀ ਮਨੁੱਖ ਦੇ ਮਨ ਦਾ ਸੱਚਾ-ਸਿੱਧਾ ਤੇ ਸਪੱਸ਼ਟ ਪ੍ਰਗਟਾਅ ਮੰਨਿਆ ਜਾ ਸਕਦਾ ਹੈ। ਇਸ ਲਈ ਇਹ ਕਿਸੇ ਸਭਿਅਤਾ ਦੇ ਪੈਟਰਨਾਂ ਅਤੇ ਪ੍ਰਕਾਰਾਂ ਦੀ ਸਥਾਪਨਾ ਕਰਦਾ ਹੈ, ਜਿਸ ਦੇ ਅਧਿਅਨ ਨਾਲ ਅਸੀਂ ਕਿਸੇ ਸਭਿਆਚਾਰ ਦੇ ਅਰਥਾਂ ਅਤੇ ਰੁੜੀਆਂ ਦੀ ਵਿਆਖਿਆ ਕਰ ਸਕਦੇ ਹਾਂ। ਐਡਮੰਡ ਲੀਚ ਜਿਹੜਾ ਅਮੈਰਿਕਨ ਫੋਕਲੋਰ ਸੁਸਾਇਟੀ ਦਾ ਕਈ ਸਾਲ ਮੈਂਬਰ ਰਿਹਾ ਦੇ ਵਿਚਾਰ ਵਿਚ ''ਲੋਕਧਾਰਾ ਸ਼ਬਦ ਦਾ ਭਾਵ ਵਿਸ਼ਵਾਸ਼ਾਂ, ਰਹੁਰੀਤਾਂ, ਰਵਾਇਤਾਂ, ਕਹਾਣੀਆ, ਜਾਦੂ-ਟੂਣੇ, ਲੋਕਗੀਤ ਆਦਿ ਤੋਂ ਹੈ ਜੋ ਉਨ੍ਹਾਂ ਸਾਧਾਰਣ ਲੋਕਾਂ ਦੀ ਸਾਮੱਗਰੀ ਹੈ ਜਿਹੜੇ ਆਪਸੀ ਸਬੰਧਾਂ ਵਿਚ ਜੁੜੇ ਰਹਿੰਦੇ ਹਨ।''

ਲੋਕਧਾਰਾ ਸ਼ਬਦ ਦਾ ਪ੍ਰਯੋਗ ਸਭ ਤੋਂ ਪਹਿਲਾਂ ਜੌਹਨ ਵਿਲੀਅਮ ਥੋਮਸ ਨੇ ਕੀਤਾ ਸੀ। ਇਸ ਤੋਂ ਪਹਿਲਾਂ ਲੋਕਧਾਰਾ ਦੀ ਸਾਮੱਗਰੀ ਨੂੰ ਪਾਪੂਲਰ ਐਂਟੀਕੁਏਟੀਜ਼ ਅਰਥਾਤ ਲੋਕਪ੍ਰਿਯ ਪੁਰਾਤੱਤਵ ਸਾਮੱਗਰੀ ਹੀ ਕਿਹਾ ਜਾਂਦਾ ਸੀ ਅਤੇ ਇਹ ਲੋਕਪ੍ਰਿਯ ਸਾਹਿਤ ਦੇ ਨਾਮ ਨਾਲ ਹੀ ਜਾਣਿਆ ਜਾਂਦਾ ਸੀ ਪਰ 1846 ਵਿਚ ਵਿਲਿਅਮ ਥਾਮਸ ਨੇ ਏਥੀਨੀਅਮ ਨਾਮ ਦੇ ਮੈਗਜ਼ੀਨ ਨੂੰ ਇਕ ਪੱਤਰ ਲਿਖਿਆ ਜਿਸ ਵਿਚ ਉਸ ਨੇ ਪਹਿਲੀ ਵਾਰੀ ਅਜਿਹੀ ਸਾਮੱਗਰੀ ਲਈ ਫੋਕਲੋਰ ਸ਼ਬਦ ਦੀ ਵਰਤੋਂ ਕੀਤੀ ਜਿਸ ਦੇ ਅੰਤਰਗਤ ਰੀਤੀ-ਰਿਵਾਜ, ਵਿਸ਼ਵਾਸ਼, ਲੋਕਗਾਥਾ ਅਤੇ ਅਖਾਣ ਮੁਹਾਵਰਿਆਂ ਆਦਿ ਨੂੰ ਲਿਆਂਦਾ ਅਤੇ ਫੋਕਲੋਰ ਦੀ ਵਿਆਖਿਆ ਕੀਤੀ ਅਤੇ ਇਸ ਨੂੰ ਸਾਧਾਰਣ ਲੋਕਾਂ ਦਾ ਕਿਹਾ। ਜੌਹਨ ਵਿਲੀਅਮ ਥਾਮਸ ਵੱਲੋਂ ਵਰਤੇ ਗਏ ਇਸ ਸ਼ਬਦ ਨੂੰ ਬੜੀ ਲੋਕਪ੍ਰਿਅਤਾ ਮਿਲੀ ਅਤੇ ਤਕਰੀਬਨ ਹਰ ਭਾਸ਼ਾ ਵਿਚ ਇਹ ਜਾਣਿਆ ਜਾਣ ਲੱਗਾ, ਕੇਵਲ ਜਰਮਨੀ ਵਿਚ ਹੀ ਇਸ ਨੂੰ ਫੋਕਸ-ਕੁੰਡੇ ਕਹਿੰਦੇ ਹਨ। ਫੋਕਲੋਰ ਦੋ ਸ਼ਬਦਾਂ ਤੋਂ ਮਿਲ ਕੇ ਬਣਿਆ ਹੈ ਫੋਕ ਅਤੇ ਲੋਰ, ਫੋਕ ਤੋਂ ਭਾਵ ਹੈ ਲੋਕ ਅਤੇ ਲੋਰ ਤੋਂ ਭਾਵ ਹੈ ਗਿਆਨ, ਵਿਦਿਆ ਜਾਂ ਸਾਧਾਰਣ ਲੋਕਾਂ ਦਾ ਗਿਆਨ। ਜਰਮਨੀ ਵਿਚ ਹੀ ਪਹਿਲਾਂ ਪਹਿਲ ਜੈਕਬ ਅਤੇ ਗਰਿਮ ਭਰਾਵਾਂ ਨੇ ਜਰਮਨ ਮਾਈਥਾਲੋਜੀ ਅਤੇ ਮੌਖਿਕ ਬ੍ਰਿਤਾਂਤ ਨੂੰ ਇਕੱਤਰ ਕੀਤਾ ਅਤੇ ਉਸ ਦਾ ਨਾਮ ਫੋਕਸ-ਕੁੰਡੇ ਰੱਖਿਆ। ਇਸ ਤੋਂ ਇੰਜ ਲੱਗਦਾ ਹੈ ਕਿ ਜਿਵੇਂ ਗਰਿਮ ਭਰਾ ਲੋਕ ਸਾਹਿਤ ਨੂੰ ਹੀ ਫੋਕਸ-ਕੁੰਡੇ ਦਾ ਨਾਮ ਦਿੰਦੇ ਸਨ। ਇਸੇ ਤਰ੍ਹਾਂ ਆਰਚਰ ਟੇਲਰ ਦੇ ਅਨੁਸਾਰ ਫੋਕਲੋਰ ਇਕ ਸਾਂਝਾ ਪ੍ਰਵਚਨ ਹੈ ਜਿਸ ਵਿਚ ਵੱਖ ਵੱਖ ਕਿਸਮ ਦੀਆਂ ਕਹਾਣੀਆਂ ਜਿਵੇਂ ਪਰੀ ਕਹਾਣੀਆਂ, ਦੰਦ ਕਥਾਵਾਂ, ਨੀਤੀ ਕਥਾਵਾਂ, ਲੋਕ ਕਥਾਵਾਂ, ਲੈ-ਮਈ ਗੀਤ, ਬੱਚਿਆਂ ਦੇ ਗਾਉਣ, ਮੰਤਰ, ਅਖਾਣ ਅਤੇ ਬੁਝਾਰਤਾਂ ਆਉਂਦੇ ਹਨ। ਇੰਜ ਹੀ ਆਰਚਰ ਟੇਲਰ ਵੀ ਲੋਕਧਾਰਾ ਦੀ ਵਿਹਾਰਿਕ ਸਾਮੱਗਰੀ ਨੂੰ ਲੋਕਧਾਰਾ ਦੇ ਖੇਤਰ ਵਿਚ ਸ਼ਾਮਲ ਨਹੀਂ ਕਰਦਾ ਪਰ ਜੇਰਟ੍ਰੁੱਡ ਕੁਰੱਥ ਦੇ ਵਿਚਾਰ ਵਿਚ ਲੋਕਧਾਰਾ ਉਹ ਵਿਗਿਆਨ ਹੈ ਜਿਸ ਵਿਚ ਪਰੰਪਰਿਕ ਲੋਕ-ਵਿਸ਼ਵਾਸ਼, ਲੋਕ ਕਥਾ, ਅੰਧਵਿਸ਼ਵਾਸ, ਸੰਸਕਾਰ ਮਰਿਆਦਾ, ਖੇਡ ਗੀਤ ਅਤੇ ਨਾਚਾਂ ਦਾ ਵਰਣਨ ਕੀਤਾ ਜਾਂਦਾ ਹੈ। ਇਸ ਤਰ੍ਹਾਂ ਜੇਰਟ੍ਰੁੱਡ ਕੁਰੱਥ ਵਿਸ਼ਵਾਸਾਂ, ਸੰਸਕਾਰਾਂ ਅਤੇ ਮਰਿਆਦਾ ਨੂੰ ਵੀ ਲੋਕਧਾਰਾ ਦੇ ਘੇਰੇ ਵਿਚ ਲੈ ਆਉਂਦਾ ਹੈ ਪਰ ਅਜੇ ਵੀ ਬਹੁਤ ਸਾਰੀ ਸਾਮੱਗਰੀ ਇਸ ਪਰਿਭਾਸ਼ਾ ਵਿਚੋਂ ਬਾਹਰ ਰਹਿ ਜਾਂਦੀ ਹੈ ਜਿਸ ਦਾ ਸਬੰਧ ਲੋਕਧਾਰਾ ਨਾਲ ਹੈ, ਇਸੇ ਕਰਕੇ ਹੀ ਸ਼ਾਇਦ, ਬਾਰਬੀਊ ਸਭ ਤੋਂ ਅੱਗੇ ਜਾ ਕੇ ਕਹਿੰਦਾ ਹੈ ਕਿ ਮਾਨਵ ਜੀਵਨ ਦੇ ਜਿੰਨੇ ਵੀ ਖੇਤਰ ਹਨ ਸਾਰੇ ਲੋਕਧਾਰਾ ਦੇ ਅੰਤਰਗਤ ਆ ਜਾਂਦੇ ਹਨ। ਇੰਜ ਇਹ ਪਰਿਭਾਸ਼ਾ ਅਕਥਨੀ ਬਣ ਕੇ ਰਹਿ ਜਾਂਦੀ ਹੈ।

ਲੋਕਧਾਰਾ ਨੂੰ ਪਰਿਭਾਸ਼ਤ ਕਰਨ ਬਾਰੇ ਗਿਆਨਮਿਸ਼ ਦੇ ਵਿਚਾਰ ਕੁਝ ਠੀਕ ਲਗਦੇ ਹਨ। ਉਸ ਦੇ ਅਨੁਸਾਰ ''ਲੋਕਧਾਰਾ ਸਾਡੇ ਸਾਰੇ ਪ੍ਰਾਚੀਨ ਲੋਕਪ੍ਰਿਯ ਵਿਸ਼ਵਾਸਾਂ, ਰਿਵਾਜਾਂ ਅਤੇ ਪਰੰਪਰਾਵਾਂ ਦਾ ਸਮੂਹ ਹੈ; ਜਿਹੜਾ ਅਸਿਖਿਅਤ ਲੋਕਾਂ ਵਿਚ ਅਜੇ ਤਕ ਸੁਰੱਖਿਅਤ ਹੈ ਅਤੇ ਜੀਊਂਦਾ ਜਾਗਦਾ ਹੈ। ਇਸ ਦੇ ਨਾਲ ਹੀ ਲੋਕਧਾਰਾ ਦਾ ਖੇਤਰ ਪਰੀ-ਕਹਾਣੀਆਂ, ਮਿਥ-ਕਥਾਵਾਂ, ਦੰਦ ਕਥਾਵਾਂ, ਅੰਧਵਿਸ਼ਵਾਸ, ਰਹੁ-ਰੀਤਾਂ, ਰਸਮਾਂ-ਰਿਵਾਜਾਂ ਅਤੇ ਪਰੰਪਰਾਗਤ ਖੇਡਾਂ, ਲੋਕਗੀਤਾਂ, ਅਖਾਣਾਂ, ਕਲਾ-ਸ਼ਿਲਪਾਂ, ਲੋਕ ਨਾਚਾਂ ਆਦਿ ਤੱਕ ਵਿਸਤ੍ਰਿਤ ਹੈ। ਇੰਜ ਲੋਕਧਾਰਾ ਸ਼ਬਦ ਅਤੇ ਸੰਕਲਪ ਦੀ ਪਰਿਭਾਸ਼ਾ ਵੱਖ ਵੱਖ ਵਿਦਵਾਨਾਂ ਨੇ ਆਪਣੇ ਆਪਣੇ ਅੰਦਾਜ਼ ਵਿਚ ਵੱਖ ਵੱਖ ਤਰ੍ਹਾਂ ਦਿੱਤੀ ਹੈ। ਕੁਝ ਵਿਦਵਾਨ ਤਾਂ

ਕੇਵਲ ਇਸ ਦੇ ਸਾਹਿਤਕ ਰੂਪਾਂ ਉਪਰ ਹੀ ਜ਼ੋਰ ਦਿੰਦੇ ਹਨ ਅਤੇ ਕੁਝ ਸਭਿਆਚਾਰਕ ਸਾਮੱਗਰੀ ਨੂੰ ਹੀ ਫੋਕਲੋਰ ਸਮਝਦੇ ਹਨ। ਇਹ ਗੱਲ ਠੀਕ ਹੈ ਕਿ ਮੁਢਲੇ ਵਿਦਵਾਨਾਂ ਵੱਲੋਂ ਕੇਵਲ ਲੋਕ ਸਾਹਿਤ ਨੂੰ ਹੀ ਲੋਕਧਾਰਾ ਮੰਨਿਆ ਗਿਆ ਸੀ ਪਰ ਬਾਅਦ ਵਿਚ ਵਿਦਵਾਨਾਂ ਵੱਲੋਂ ਲੋਕ-ਵਿਸ਼ਵਾਸਾਂ ਅਤੇ ਰੀਤੀ ਰਿਵਾਜਾਂ ਤੇ ਹੋਰ ਸਾਮੱਗਰੀ ਨੂੰ ਵੀ ਲੋਕਧਾਰਾ ਦਾ ਭਾਗ ਮੰਨ ਲਿਆ ਗਿਆ।

ਮਾਨਵ-ਵਿਗਿਆਨੀਆਂ ਦੀ ਪਰਿਭਾਸ਼ਾ ਵਿਚ ਲੋਕਧਾਰਾ ਦੀ ਸਾਮੱਗਰੀ ਵਿਚ ਕੇਵਲ ਮਿੱਥਾਂ, ਦੰਦ ਕਥਾਵਾਂ, ਲੋਕ ਕਹਾਣੀਆਂ, ਅਖਾਣ, ਮੁਹਾਵਰੇ, ਬੁਝਾਰਤਾਂ ਅਤੇ ਹੋਰ ਸ਼ਾਬਦਿਕ ਸਿਰਜਣਾਵਾਂ ਹੀ ਆਉਂਦੀਆਂ ਹਨ, ਇਸੇ ਲਈ ਪਹਿਲਾਂ ਲੋਕਧਾਰਾ ਨੂੰ ਵਰਬਲ ਆਰਟ ਭਾਵ ਸ਼ਾਬਦਿਕ ਕਲਾ ਵੀ ਕਿਹਾ ਜਾਂਦਾ ਰਿਹਾ। ਵਿਲੀਅਮ ਬਾਕਸ ਦੇ ਵਿਚਾਰ ਵਿਚ ਮਾਨਵ-ਵਿਗਿਆਨੀਆਂ ਨੇ ਲੋਕਧਾਰਾ ਵਿਗਿਆਨੀਆਂ ਦਾ ਇਕ ਅਜਿਹਾ ਗਰੁੱਪ ਵੀ ਵੇਖਿਆ ਜਿਹੜਾ ਰੀਤੀ-ਰਿਵਾਜਾਂ, ਵਿਸ਼ਵਾਸ਼ਾਂ, ਕਲਾਵਾਂ, ਦਸਤਕਾਰੀ, ਲਿਬਾਸ, ਖਾਣ ਪੀਣ ਜਾਂ ਇਮਾਰਤਸਾਜ਼ੀ ਦੇ ਅਧਿਐਨ ਵਿਚ ਦਿਸਚਪਪੀ ਰੱਖਦਾ ਸੀ। ਪਰ ਮਾਨਵ-ਵਿਗਿਆਨੀਆਂ ਨੇ ਆਪਣੇ ਅਧਿਐਨ ਵਿਚ ਇਸ ਖੇਤਰ ਨੂੰ ਵੀ ਵਸਤੂ ਸਭਿਆਚਾਰ (ਮੈਟੀਰੀਅਲ ਕਲਚਰ) ਦੇ ਸਿਰਲੇਖ ਹੇਠ ਹੀ ਰੱਖਿਆ। ਗ੍ਰਾਫਿਕਸ ਤੇ ਪਲਾਸਟਿਕ ਕਲਾ, ਤਕਨਾਲੋਜੀ, ਅਰਥ-ਵਿਗਿਆਨ, ਸਮਾਜਿਕ ਤੇ ਰਾਜਨੀਤਕ ਸੰਸਥਾਵਾਂ ਅਤੇ ਧਾਰਮਿਕ ਸੰਸਥਾਵਾਂ ਨੂੰ ਸਭਿਆਚਾਰ ਅਰਥਾਤ ਕਲਚਰ ਦੇ ਨਾਮ ਹੇਠ ਰੱਖਿਆ ਪਰ ਇਸ ਦੇ ਵਿਚ ਇਕ ਖੇਤਰ ਅਜਿਹਾ ਹੈ ਜਿਹੜਾ ਉਪਰੋਕਤ ਸਿਰਲੇਖ ਹੇਠ ਨਹੀਂ ਆਉਂਦਾ ਤੇ ਉਹ ਹੈ ਲੋਕਧਾਰਾ; ਭਾਵ ਲੋਕਧਾਰਾ ਦੇ ਉਹ ਰੂਪ ਜਿਨ੍ਹਾਂ ਦਾ ਸੰਬੰਧ ਲੋਕ ਸਾਹਿਤ ਨਾਲ ਹੈ, ਭਾਵੇਂ ਲੋਕ ਸਾਹਿਤ ਪੜ੍ਹੇ ਲਿਖੇ ਸਮਾਜ ਵਿਚ ਵੀ ਪੂਰੀ ਤਰ੍ਹਾਂ ਲਿਖਤੀ ਨਹੀਂ ਹੋਇਆ। ਇਸ ਲਈ ਲੋਕਧਾਰਾ ਉਹ ਕਲਾ ਹੈ ਜੋ ਸੰਗੀਤ, ਨਾਚ, ਗ੍ਰਾਫਿਕਸ ਅਤੇ ਪਲਾਸਟਿਕ ਨਾਲ ਸਬੰਧ ਰੱਖਦਾ ਹੋਇਆ ਵੀ ਆਪਣੇ ਮਾਧਿਅਮ ਦੇ ਪ੍ਰਗਟਾ ਕਰਕੇ ਵੱਖਰਾ ਹੈ।''

ਜਾਰਜ ਫਾਰਸਟਰ ਅਨੁਸਾਰ ਲੋਕਧਾਰਾ ਦੇ ਅਧਿਐਨ ਦੇ ਖੇਤਰ ਵਿਚ ਬੁਝਾਰਤਾਂ, ਗੀਤਾਂ, ਅਖਾਣਾਂ, ਲੋਕ-ਵਿਸ਼ਵਾਸ਼ਾਂ ਅਤੇ ਵਿਭਿੰਨ ਪ੍ਰਕਾਰ ਦੇ ਅੰਧਵਿਸ਼ਵਾਸਾਂ ਤੋਂ ਇਲਾਵਾ ਲੋਰੀਆਂ, ਸੰਸਕਾਰ ਅਤੇ ਜਾਦੂ-ਟੂਣੇ ਆਉਂਦੇ ਹਨ ਪਰ ਆਰ.ਡੀ.ਜੇਮਸਨ ਦਾ ਮਤ ਹੈ ਕਿ ਲੋਕਧਾਰਾ ਸਭਿਆਚਾਰਕ, ਜਾਤੀ-ਵਿਗਿਆਨ (Cultural Ethnology) ਦਾ ਹੀ ਇਕ ਅੰਗ ਹੈ ਜਿਸ ਵਿਚ ਮਿੱਥਾਂ, ਦੰਦ ਕਥਾਵਾਂ, ਪਰੰਪਰਾ, ਲੋਕ-ਕਹਾਣੀਆਂ, ਅੰਧਵਿਸ਼ਵਾਸ਼, ਧਾਰਮਿਕ ਰਸਮਾਂ, ਨਾਚ, ਪ੍ਰਕ੍ਰਿਤੀ ਅਤੇ ਮਨੁਖ ਦੀ ਵਿਆਖਿਆ ਸਬੰਧੀ ਸਾਮੱਗਰੀ ਆਉਂਦੀ ਹੈ।

ਇੰਜ ਜੇਮਸਨ ਨੇ ਜਿਹੜੀ ਗੱਲ ਹੋਰ ਜੋੜੀ ਹੈ ਉਹ ਪ੍ਰਕਿਰਤੀ ਅਤੇ ਮਨੁੱਖ ਦੀ ਵਿਆਖਿਆ ਹੈ। ਪ੍ਰਕਿਤੀ ਅਤੇ ਮਨੁੱਖ ਦੀ ਵਿਆਖਿਆ ਦਾ ਕਾਰਜ ਲੋਕਧਾਰਾ ਦਾ ਹੀ ਇਕ ਹੋਰ ਰੂਪ ਮਿੱਥਾਂ ਨਿਭਾਉਂਦੀਆਂ ਹਨ। ਇੰਜ ਸਹਿਜੇ ਹੀ ਇਸ ਕਥਨ ਨਾਲ ਜਿਥੇ ਜੇਮਸਨ ਨੇ ਮਿੱਥਾਂ ਨੂੰ ਲੋਕਧਾਰਾ ਦੀ ਸਾਮੱਗਰੀ ਮੰਨ ਲਿਆ ਹੈ ਉਥੇ ਇਸ ਨੂੰ ਆਪਣੇ ਆਪ ਲੋਕ ਕਹਾਣੀਆਂ ਨਾਲੋਂ ਵੱਖਰਾ ਵੀ ਕਰ ਦਿੱਤਾ ਹੈ ਜਿਹੜਾ ਇਕ ਸਹੀ ਦਿਸ਼ਾ ਵੱਲ ਕਦਮ ਹੈ ਅਤੇ ਜਿਸ ਨੂੰ ਵਿਦਵਾਨਾਂ ਨੇ ਬੜੀ ਦੇਰ ਬਾਅਦ ਜਾ ਕੇ ਮਹਿਸੂਸ ਕੀਤਾ। ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਲੋਕਧਾਰਾ ਕਿਸੇ ਸਭਿਆਚਾਰ ਦੇ ਲੋਕਾਂ ਦੇ ਸਮੂਹ ਦੀ ਸਾਂਝੀ ਕਿਰਤ ਦੇ ਰੂਪ ਵਿਚ ਸਭਿਆਚਾਰ ਵਿਚ ਵਿਚਰਦਾ ਵਿਗਸਦਾ ਅਤੇ ਸਿਰਜਦਾ ਰਹਿੰਦਾ ਹੈ। ਇਸ ਲਈ ਲੋਕਧਾਰਾ ਮਨੁੱਖ ਦੇ ਨਾਲ ਆਦਿ-ਕਾਲ ਤੋਂ ਹੀ ਸਬੰਧਿਤ ਰਹੀ ਹੈ। ਇਸ ਦਾ ਆਰੰਭ ਆਦਿ-ਕਾਲੀ ਮਨੁੱਖ ਦੁਆਰਾ ਪ੍ਰਕ੍ਰਿਤਕ ਵਰਤਾਰਿਆਂ, ਕੁਦਰਤੀ ਸ਼ਕਤੀਆਂ ਅਤੇ ਪਿਤਰਾਂ ਦੀ ਪੂਜਾ ਨਾਲ ਹੀ ਹੋ ਗਿਆ ਲੱਗਦਾ ਹੈ ਜਿਥੋਂ ਮਨੁੱਖ ਨੇ ਆਪਣੀਆਂ ਮੰਨ-ਮਨੌਤਾਂ, ਵਹਿਮਾਂ-ਭਰਮਾਂ ਅਤੇ ਵਿਸ਼ਵਾਸ਼ਾਂ ਦੀ ਸਿਰਜਣਾ ਕੀਤੀ ਹੋਵੇਗੀ। ਇਹ ਸਿਰਜਣਾ ਜਿਥੇ ਉਸ ਨੂੰ ਕਿਸੇ ਵਹਿਮ ਭਰਮ ਜਾਂ ਵਿਸ਼ਵਾਸ਼ ਦੇ ਵਿਚਾਰ ਅਧੀਨ ਸੁਚੇਤ ਪੱਧਰ ਤੇ ਕੀਤੀ ਹੋਵੇਗੀ ਉਥੇ ਅਚੇਤ ਪੱਧਰ ਤੇ ਆਪਣੇ ਸੁਪਨਿਆਂ ਨੂੰ ਵੀ ਆਪਣੀ ਰੋਜ਼ਮਰਾ ਦੀ ਜ਼ਿੰਦਗੀ ਵਿਚ ਸ਼ਾਮਲ ਕਰ ਕੇ ਸਾਥੀਆਂ ਦਾ ਮੰਨੋਰੰਜਨ ਕੀਤਾ ਹੋਵੇਗਾ ਕਿਉਂਕਿ ਸੁਪਨੇ ਅਤੇ ਅਸਲੀਅਤ, ਸਰੀਰ ਅਤੇ ਸਾਇਆ ਮੌਤ ਅਤੇ ਨੀਂਦ ਵਿਚ ਭੇਦ ਕਰ ਸਕਣਾ ਉਦੋਂ ਸ਼ਾਇਦ ਮਾਨਸ ਦੇ ਵੱਸ ਨਾ ਹੋਵੇ। ਇਸੇ ਲਈ ਭੂਤਾਂ ਪਰੇਤਾਂ ਵਿਚ ਵਿਸ਼ਵਾਸ ਅਤੇ ਦੇਵੀ ਦੇਵਤਿਆਂ ਦੀ ਪੂਜਾ ਵਿਧੀਆਂ ਲੋਕਧਾਰਾ ਨੂੰ ਜਨਮ ਦਿੰਦੀਆਂ ਹਨ।

ਜਦ ਅਸੀਂ ਇਹ ਕਹਿੰਦੇ ਹਾਂ ਕਿ ਲੋਕਧਾਰਾ ਸਮੂਹ ਦੀ ਸਿਰਜਣਾ ਹੈ ਤਾਂ ਇਸ ਦਾ ਭਾਵ ਇਹ ਨਹੀਂ ਕਿ ਚਾਰ ਬੰਦੇ ਬੈਠ ਕੇ ਕੋਈ ਲੋਕ ਗੀਤ, ਰਸਮ ਰਿਵਾਜ ਜਾਂ ਲੋਕ ਕਹਾਣੀ ਬਣਾ ਕੇ ਲੋਕਾਂ ਵਿਚ ਪ੍ਰਚਲਿਤ ਕਰ ਦੇਣ ਤਾਂ ਲੋਕਧਾਰਾ ਦਾ ਨਿਰਮਾਣ ਹੋ ਜਾਂਦਾ ਹੈ ਸਗੋਂ ਲੋਕਧਾਰਾ ਦੀ ਸਿਰਜਣਾ ਵਿਚ ਇਹ ਵਿਚਾਰ ਪਾਇਆ ਜਾਂਦਾ ਹੈ ਕਿ ਲੋਕਾਂ ਦੀ ਇਸ ਭੀੜ ਦੇ ਪਿੱਛੇ ਕੋਈ ਸ਼ਕਤੀਸ਼ਾਲੀ ਮਨ ਕੰਮ ਕਰ ਰਿਹਾ ਹੁੰਦਾ ਹੈ ਜਿਹੜਾ ਕਿਸੇ ਸ਼ਕਤੀਸ਼ਾਲੀ ਵਿਚਾਰ ਨੂੰ ਪੇਸ਼ ਕਰਦਾ ਹੈ। ਫਿਰ ਉਨ੍ਹਾਂ ਵਿਚਾਰਾਂ ਨੂੰ ਜਦ ਦੂਜੇ ਲੋਕ ਅਪਣਾ ਲੈਂਦੇ ਹਨ ਅਤੇ ਉਸ ਵਿਚਾਰ ਨੂੰ ਅਦਲ ਬਦਲ ਕੇ ਅਤੇ ਆਪਣੀਆਂ ਸਭਿਆਚਾਰਕ ਕਦਰਾਂ ਕੀਮਤਾਂ ਵਿਚ ਢਾਲ ਕੇ ਮਾਂਜਦੇ ਸੁਆਰਦੇ ਹਨ ਅਤੇ ਦੂਜੇ ਲੋਕਾਂ ਵਿਚ ਪ੍ਰਚਲਿਤ ਕਰਦੇ ਹਨ ਕਿਉਂਕਿ ਉਸ ਸਾਮੱਗਰੀ ਵਿਚ ਲੋਕਾਂ ਦਾ ਮਨੋਰੰਜਨ ਵੀ ਹੁੰਦਾ ਹੈ ਅਤੇ ਗਿਆਨ ਵੀ। ਇੰਜ ਲੋਕਧਾਰਾ ਦੀ ਉਹ ਵਸਤ ਸਭਿਆਚਾਰਕ ਸਮੂਹ ਦੀ ਟਕਸਾਲ ਉੱਪਰ ਪਰਵਾਨ ਚੜ੍ਹਦੀ ਹੈ ਉਹ ਸਿਰਜਣਾ ਪ੍ਰਪੱਕ ਹੋ ਕੇ ਸਾਰੇ ਲੋਕ ਸਮੂਹ ਦੀ ਆਪਣੀ ਵਸਤੂ ਬਣ ਜਾਂਦੀ ਹੈ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਕਿ ਆਖ਼ਿਰ ਇਹ ਲੋਕ ਕੌਣ ਹਨ ਜਿਨ੍ਹਾਂ ਦੀ ਸਿਰਜਣਾ ਨੂੰ ਅਸੀਂ ਲੋਕਧਾਰਾ ਦੀ ਸੰਗਿਆ ਦਿੰਦੇ ਹਾਂ? ਲੋਕ ਦੀ ਪਰਿਭਾਸ਼ਾ ਕੀ ਹੈ? ਕੀ ਅਸੀਂ ਲੋਕ ਅਤੇ ਜਨਤਾ ਭਾਵ ਫੋਕ ਅਤੇ ਪੀਪਲ ਵਿਚ ਕੋਈ ਅੰਤਰ ਸਮਝਦੇ ਹਾਂ? ਜਾਂ ਇਨ੍ਹਾਂ ਵਿਚ ਕੋਈ ਭੇਦ ਕਰ ਸਕਦੇ ਹਾਂ? ਸਾਧਾਰਣ ਦ੍ਰਿਸ਼ਟੀ ਤੋਂ ਲੋਕ ਅਤੇ ਜਨਤਾ ਦਾ ਇਹ ਅੰਤਰ ਸਪਸ਼ਟ ਨਹੀਂ ਹੁੰਦਾ ਪਰ ਪਰਿਭਾਸ਼ਿਕ ਅਤੇ ਸੰਕਲਪਾਤਕ ਪੱਧਰ ਤੇ ਵੇਖਿਆਂ ਇਨ੍ਹਾਂ ਵਿਚ ਵੱਡਾ ਅੰਤਰ ਹੈ। ਲੋਕ ਨੂੰ ਜਦੋਂ ਅਸੀਂ ਐਲਨ ਡੰਡਸ ਦੇ ਸ਼ਬਦਾਂ ਵਿਚ ਵੇਖਦੇ ਹਾਂ ਤਾਂ ਉਸ ਦਾ ਵਿਚਾਰ ਹੈ ''ਮੈਂ ਲੋਕਾਂ ਨੂੰ ਹੇਠ ਲਿਖੇ ਤਰੀਕੇ ਨਾਲ ਪਰਿਭਾਸ਼ਿਤ ਕੀਤਾ ਹੈ ਕਿ ਸੰਗਿਆ ਲੋਕ, ਲੋਕਾਂ ਦੇ ਉਸ ਸਮੂਹ ਵੱਲ ਸੰਕੇਤ ਕਰਦਾ ਹੈ, ਭਾਵੇਂ ਉਹ ਕੋਈ ਵੀ ਹੋਣ ਜਿਨ੍ਹਾਂ ਦੀ ਘਟੋ ਘੱਟ ਇਕ ਸਾਂਝ ਜ਼ਰੂਰ ਹੋਵੇ, ਉਹ ਸਾਂਝ ਕਿੱਤੇ ਦੀ, ਭਾਸ਼ਾ ਦੀ ਜਾਂ ਧਰਮ ਦੀ ਹੋ ਸਕਦੀ ਹੈ ਪਰੰਤੂ ਇਸ ਦੇ ਨਾਲ ਇਕ ਗੱਲ ਬਹੁਤ ਜ਼ਰੂਰੀ ਹੈ

ਕਿ ਉਸ ਸਮੂਹ ਦੀ ਆਪਣੀ ਇਕ ਸਾਂਝੀ ਪਰੰਪਰਾ ਜ਼ਰੂਰ ਹੋਵੇ, ਸਿਧਾਂਤਕ ਤੌਰ ਤੇ ਇਹ ਸਮੂਹ ਘੱਟੋ ਘੱਟ ਦੋ ਵਿਅਕਤੀਆਂ ਦਾ ਵੀ ਹੋ ਸਕਦਾ ਹੈ ਪਰ ਇਹ ਸਮੂਹ ਆਮ ਤੌਰ ਤੇ ਬਹੁਤ ਸਾਰੇ ਵਿਅਕਤੀਆਂ ਦਾ ਹੁੰਦਾ ਹੈ ਭਾਵੇਂ ਇਕ ਸਮੂਹ ਦਾ ਇਕ ਵਿਅਕਤੀ ਸਮੂਹ ਦੇ ਸਾਰੇ ਲੋਕਾਂ ਨੂੰ ਨਾ ਵੀ ਜਾਣਦਾ ਹੋਵੇ ਪਰ ਉਹ ਆਪਣੀ ਪਰੰਪਰਾ ਦੇ ਮੂਲ ਆਧਾਰਾਂ ਨੂੰ ਜ਼ਰੂਰ ਜਾਣਦਾ ਹੁੰਦਾ ਹੈ, ਉਹੋ ਪਰੰਪਰਾ ਦਾ ਗੁਣ ਹੀ ਉਸ ਸਮੂਹ ਦੀ ਪਛਾਣ ਦਾ ਆਧਾਰ ਬਣਦਾ ਹੈ।'' ਇੰਜ ਐਲਨ ਡੰਡਸ ਦੇ ਵਿਚਾਰਾਂ ਤੋਂ ਇਹ ਗੱਲ ਪ੍ਰਤੱਖ ਸਮਝ ਆਉਂਦੀ ਹੈ ਕਿ ਲੋਕ ਤੋਂ ਉਸ ਦਾ ਭਾਵ ਉਨ੍ਹਾਂ ਲੋਕਾਂ ਤੋਂ ਹੈ ਜਿਨ੍ਹਾਂ ਵਿਚ ਕਿੱਤੇ, ਧਰਮ, ਜਾਂ ਭਾਸ਼ਾ ਦੀ ਸਾਂਝ ਦੇ ਨਾਲ ਨਾਲ ਉਨ੍ਹਾਂ ਦੀ ਆਪਣੀ ਵੱਖਰੀ ਕੋਈ ਪਰੰਪਰਾ ਵੀ ਹੋਵੇ, ਇਥੇ ਪਰੰਪਰਾ ਸਾਂਝੀ ਹੋਣ ਦੀ ਸ਼ਰਤ ਰੱਖ ਕੇ ਐਲਨ ਡੰਡਸ ਨੇ ਲੋਕ ਦੀ ਇਸ ਪਰਿਭਾਸ਼ਾ ਨੂੰ ਪ੍ਰਪੱਕ ਕਰ ਦਿੱਤਾ ਹੈ। ਇੰਜ ਲੋਕਾਂ ਨੂੰ ਜਨਤਾ ਨਾਲੋਂ ਨਿਖੇੜਨਾ ਸੌਖਾ ਹੋ ਗਿਆ ਹੈ। ਇਸੇ ਲਈ ਅਸੀਂ ਰੇਲ੍ਵੇ ਪਲੇਟ ਫਾਰਮ ਅਤੇ ਸਿਨੇਮਾਂਘਰਾਂ ਵਿਚ ਜੁੜੀ ਭੀੜ ਨੂੰ ਲੋਕ ਨਹੀਂ ਸਗੋਂ ਜਨਤਾ ਕਹਾਂਗੇ ਕਿਉਂਕਿ ਭਾਵੇਂ ਉਹ ਲੋਕ ਇਕੋ ਹੀ ਭਾਸ਼ਾ ਬੋਲਦੇ ਹੋਣ, ਇਕੋ ਧਰਮ ਨਾਲ ਸਬੰਧ ਰੱਖਦੇ ਹੋਣ ਤਾਂ ਵੀ ਜੇਕਰ ਉਨ੍ਹਾਂ ਦੀ ਕੋਈ ਇਕ ਸਾਂਝੀ ਪਰੰਪਰਾ ਨਹੀਂ ਤਾਂ ਉਹ ਲੋਕ 'ਲੋਕ' ਨਹੀਂ ਸਗੋਂ 'ਜਨਤਾ' ਹੈ। ਭਾਵੇਂ ਅਸੀਂ ਸਾਧਾਰਣ ਜ਼ਿੰਦਗੀ ਵਿਚ ਬਹੁਤੀ ਵਾਰ ਉਨ੍ਹਾਂ ਨੂੰ ਲੋਕਾਂ ਦੀ ਭੀੜ ਹੀ ਕਹਿੰਦੇ ਹਾਂ । ਇਸੇ ਤਰ੍ਹਾਂ ਐਲਨ ਡੰਡਸ ਦਾ ਸਟੱਡੀ ਆਫ਼ ਫੋਕਲਰ ਵਿਚ ਫਰੈਂਸੀ ਲੀਉ ਉਦਰਿਤ ਕਰਦਿਆਂ ਉਸ ਦਾ ਮੱਤ ਪੇਸ਼ ਕਰਦੇ ਹਨ। ਜਨ ਸਾਧਾਰਣ ਦੇ ਅਜਿਹੇ ਸਮੂਹ ਨੂੰ ਲੋਕ ਕਿਹਾ ਜਾਵੇਗਾ ਜਿਸ ਕੋਲ ਵਿਰਸੇ ਵਿਚ ਮਿਲੀਆਂ ਪਰੰਪਰਾਵਾਂ ਦਾ ਭੰਡਾਰ ਹੋਵੇਗਾ। ਡਾ. ਸਤੰਦਰ ਦੇ ਵਿਚਾਰ ਵਿਚ,''ਲੋਕ ਮਨੁੱਖੀ ਸਮਾਜ ਦਾ ਉਹ ਵਰਗ ਹੈ ਜੋ ਪੰਡਤਾਈ ਤੇ ਸ਼ਾਸਤ੍ਰੀਅਤਾ ਦੀ ਚੇਤਨਾ ਅਤੇ ਹੰਕਾਰ ਤੋਂ ਰਹਿਤ ਇਕ ਪਰੰਪਰਾ ਦੇ ਪਰਵਾਹ ਵਿਚ ਵਿਚਰਦਾ ਹੈ।'' ਪਹਿਲਾਂ ਲੋਕ ਨੂੰ ਆਦਿ ਕਾਲੀ ਅਸੱਭਿਯ ਮਨੁੱਖ ਦੇ ਰੂਪ ਵਿਚ ਪਛਾਣਿਆ ਜਾਂਦਾ ਸੀ ਜੋ ਜੰਗਲੀ ਸੀ, ਜਿਸ ਦੀ ਆਪਣੀ ਕੋਈ ਸਭਿਅਤਾ ਨਹੀਂ ਸੀ ਪਰੰਤੂ, ਐਂਡਰੀਓ ਲੈਂਗ ਨੇ ਲੋਕ ਦੇ ਸੰਕਲਪ ਨੂੰ ਜੰਗਲੀਪੁਣੇ ਤੋਂ ਨਿਖੇੜ ਕੇ ਕਿਰਸਾਨ ਨਾਲ ਜੋੜਿਆ ਜੋ ਅਨਪੜ੍ਹ ਸਨ ਅਤੇ ਪ੍ਰਗਤੀ ਤੋਂ ਪਛੜੇ ਹੋਏ ਸਨ। ਇੰਜ ਮਾਨਵ ਵਿਗਿਆਨੀਆਂ ਨੇ ਲੋਕ ਨੂੰ ਕੇਵਲ ਯੂਰਪੀ ਕਿਸਾਨਾਂ ਤਕ ਸੀਮਤ ਕਰ ਕੇ ਆਦਿਕਾਲੀਨ ਮਨੁੱਖ ਦੀ ਲੋਕਧਾਰਾ ਨੂੰ ਅਤੇ ਸ਼ਹਿਰੀ ਤੇ ਸਭਿਅਤ ਜੀਵਨ ਦੀ ਲੋਕਧਾਰਾ ਨੂੰ ਕਿਸਾਨੀ ਲੋਕਧਾਰਾ ਵਿਚੋਂ ਬਾਹਰ ਕੱਢ ਦਿੱਤਾ। ਜਾਰਜ ਫਾਰਸਟਰ ਨੇ ਵਿਚਾਰ ਪੇਸ਼ ਕੀਤਾ ਕਿ ਜਿਓਂ ਜਿਓਂ ਇੰਡਸਟਰੀ ਅਤੇ ਟੈਕਨਾਲੋਜੀ ਵਧਦੀ ਜਾਵੇਗੀ ਅਤੇ ਲੋਕ ਸਭਿਆ ਹੁੰਦੇ ਜਾਣਗੇ, ਲੋਕਧਾਰਾ ਲੋਪ ਹੁੰਦੀ ਜਾਵੇਗੀ। ਇੰਜ ਲੋਕ ਸਭਿਆਚਾਰ ਦੀ ਹੋਂਦ ਅਮਰੀਕਾ, ਕਨੇਡਾ, ਇੰਗਲੈਂਡ ਅਤੇ ਜਰਮਨੀ ਵਰਗੇ ਦੇਸ਼ਾਂ ਵਿਚੋਂ ਖਤਮ ਹੋ ਜਾਵੇਗੀ ਪਰੰਤੂ ਉਸ ਨੇ ਇਸ ਸੰਭਾਵਨਾ ਨੂੰ ਵੀ ਵੇਖਿਆ ਕਿ ਹੋ ਸਕਦਾ ਹੈ ਕਿ ਇਨ੍ਹਾਂ ਦੇਸ਼ਾਂ ਵਿਚ ਆਪਣੀ ਨਵੀਂ ਕਿਸਮ ਦੇ ਲੋਕ ਸਭਿਆਚਾਰ ਦੀ ਉਸਾਰੀ ਹੋਵੇ ਅਤੇ ਅਜੋਕੇ ਯੁਗ ਵਿਚ ਉਸ ਦਾ ਇਹ ਕਥਨ ਸੱਚ ਸਿਧ ਹੋ ਰਿਹਾ ਹੈ ਕਿਉਂਕਿ ਲੋਕਧਾਰਾ ਮੁਰਦਾ ਸਾਮੱਗਰੀ ਨਹੀਂ ਸਗੋਂ ਇਹ ਇਕ ਜੀਵੰਤ ਪ੍ਰਕ੍ਰਿਆ ਹੈ ਜਿਹੜੀ ਹਰ ਕਿਸਮ ਦੇ ਸਮਾਜ ਅਤੇ ਸਭਿਆਚਾਰ ਦੀ ਲੋਕਧਾਰਾ ਹੁੰਦੀ ਹੈ, ਆਪਣੇ ਆਪ ਉਸ ਵਿਚੋਂ ਉਤਪੰਨ ਹੁੰਦੀ ਰਹਿੰਦੀ ਹੈ।

ਜਦ ਅਸੀਂ ਲੋਕਧਾਰਾ ਦੇ ਸੰਕਲਪ ਦੀ ਗੱਲ ਕਰਦੇ ਹਾਂ, ਤਾਂ ਤਿੰਨ ਚੀਜ਼ਾਂ ਦੇ ਸੰਕਲਪ ਦੀ ਗੱਲ ਕਰਨੀ ਪਵੇਗੀ। ਪਹਿਲਾ ਲੋਕ ਦਾ ਸੰਕਲਪ ਜਿਸ ਦਾ ਜ਼ਿਕਰ ਉੱਪਰ ਕੀਤਾ ਜਾ ਚੁੱਕਾ ਹੈ, ਦੂਜਾ ਲੋਕਧਾਰਾ ਦਾ ਸੰਕਲਪ ਅਤੇ ਤੀਜੇ ਨੰਬਰ ਉੱਪਰ ਲੋਕਧਾਰਾ ਵਿਗਿਆਨੀ ਦਾ ਸੰਕਲਪ। ਹਰ ਖੇਤਰ ਵਿਚ ਮਨੁੱਖ ਦੀ ਸੂਝ ਚਰਮ ਸੀਮਾਂ ਤਕ ਪਹੁੰਚ ਚੁੱਕੀ ਹੈ। ਇਤਿਹਾਸ, ਮਨੋਵਿਗਿਆਨ, ਸਮਾਜ ਸ਼ਾਸਤਰ, ਅਰਥ-ਸ਼ਾਸਤਰ, ਰਾਜਨੀਤੀ-ਸ਼ਾਸਤਰ, ਧਰਮ-ਅਧਿਐਨ ਦਰਸ਼ਨ ਤੇ ਹੋਰ ਬਹੁਤ ਸਾਰੇ ਵਿਗਿਆਨ ਅਤੇ ਸ਼ਾਸ਼ਤਰ ਮਨੁੱਖਤਾ ਦਾ ਅਧਿਐਨ ਕਰ ਰਹੇ ਹਨ ਪਰ ਲੋਕਧਾਰਾ ਸ਼ਾਸਤਰ, ਮਨੁੱਖੀ ਪਰੰਪਰਾ, ਮਨੁੱਖੀ ਸੁਭਾਅ, ਇਸ ਦੀਆਂ ਰਹਿਣ ਸਹਿਣ ਦੀਆਂ ਆਦਤਾਂ ਅਤੇ ਇਸ ਦੇ ਆਦਿ ਕਾਲੀਨ ਸਭਿਆਚਾਰ ਦੇ ਇਤਿਹਾਸ ਅਤੇ ਮੌਖਿਕ ਸਾਹਿਤ ਨੂੰ ਸਮੁੱਚਤਾ ਵਿਚ ਸਮਝਣ ਦੇ ਯਤਨ ਵਿਚ ਹੈ। ਜਿਉਂ ਜਿਉਂ ਵਿਦਵਾਨਾਂ ਵੱਲੋਂ ਲੋਕਧਾਰਾ ਦਾ ਅਧਿਐਨ ਕੀਤਾ ਗਿਆ, ਉਨ੍ਹਾਂ ਨੇ ਲੋਕਧਾਰਾ ਦੀ ਵਿਸ਼ਾਲਤਾ, ਬਹੁਰੂਪਤਾ ਅਤੇ ਮਹੱਤਤਾ ਨੂੰ ਪਛਾਣਿਆ ਅਤੇ ਇਸ ਦੇ ਵਿਭਿੰਨ ਰੂਪਾਂ ਦੀ ਸਭਿਆਚਾਰਕ ਪ੍ਰਕਾਰਜਕਤਾ ਨੂੰ ਦੇਖਦਿਆਂ, ਇਸ ਦੀ ਸਮਾਜਿਕ ਜੀਵਨ ਵਿਚ ਲੋੜ ਨੂੰ ਸਮਝਦਿਆਂ ਇਸ ਦਾ ਵਿਗਿਆਨਕ ਢੰਗ ਨਾਲ ਅਧਿਐਨ ਕੀਤਾ। ਉਨ੍ਹਾਂ ਨੇ ਇਹ ਵੀ ਮਹਿਸੂਸ ਕੀਤਾ ਕਿ ਲੋਕਧਾਰਾ ਅਤੇ ਸਮਾਜ ਸਭਿਆਚਾਰ ਵੀ ਉਹ ਕਿਰਿਆਸ਼ੀਲ ਗਤੀ ਵਿਧੀ ਹੈ ਜਿਹੜੀ ਅਚੇਤ ਅਤੇ ਸੁਚੇਤ ਪਧਰ ਉੱਪਰ ਬਹੁਤ ਸਾਰੇ ਸਭਿਆਚਾਰਕ ਪ੍ਰਕਾਰਜਾਂ ਨੂੰ ਨਿਭਾਉਂਦੀ ਹੈ। ਇੰਜ ਲੋਕਧਾਰਾ ਨੂੰ ਸਭਿਆਚਾਰ ਦੀ ਆਤਮਾ ਜਾਂ ਉਸ ਦਾ ਜੀਉਂਦਾ ਜਾਗਦਾ ਭਾਗ ਕਿਹਾ ਜਾ ਸਕਦਾ ਹੈ। ਲੋਕਧਾਰਾ ਸਾਡੇ ਜੀਵਨ ਦੇ ਆਰ ਪਾਰ ਫੈਲਿਆ ਹੋਇਆ ਇਕ ਵਿਹਾਰ ਹੈ। ਬਹੁਤ ਸਾਰੇ ਵਿਦਵਾਨਾਂ ਵੱਲੋਂ ਲੋਕਧਾਰਾ ਨੂੰ ਪਰਿਭਾਸ਼ਤ ਕਰਨ ਤੋਂ ਬਾਅਦ ਉਨ੍ਹਾਂ ਦਾ ਧਿਆਨ ਲੋਕਧਾਰਾ ਅਧਿਐਨ ਵੱਲ ਗਿਆ ਤਾਂ ਕਿ ਇਹ ਵੇਖਿਆ ਜਾ ਸਕੇ ਕਿ ਲੋਕ ਆਪਣੀਆਂ ਕਿਹੜੀਆਂ ਭਾਵਨਾਵਾਂ ਨੂੰ ਆਪਣੀ ਆਪਣੀ ਲੋਕਧਾਰਾ ਵਿਚ ਕਿਵੇਂ ਪ੍ਰਗਟਾਉਂਦੇ ਹਨ। ਜੇਕਰ ਸਮਝਣ ਲਈ ਲੋਕਧਾਰਾ ਦੀ ਖੁਲ੍ਹੀ ਡੁਲ੍ਹੀ ਵੰਡ ਕਰਨੀ ਹੋਵੇ ਤਾਂ ਅਸੀਂ ਇਸ ਨੂੰ ਚਾਰ ਹਿੱਸਿਆਂ ਵਿਚ ਵੰਡ ਕੇ ਵੇਖਦੇ ਹਾਂ 1. ਲੋਕ ਸਾਹਿਤ– ਜਿਸ ਵਿਚ ਲੋਕ ਗੀਤ, ਲੋਕ ਕਹਾਣੀਆਂ, ਬੁਝਾਰਤਾਂ, ਆਖਾਣ, ਮੁਹਾਵਰੇ ਅਤੇ ਹੋਰ ਸਾਰੇ ਸ਼ਾਬਦਿਕ ਰੂਪ ਆਉਂਦੇ ਹਨ, 2. ਲੋਕ ਸਾਮੱਗਰੀ– ਇਸ ਵਿਚ ਉਹ ਸਾਰੇ ਸੰਦ ਅਤੇ ਔਜ਼ਾਰ ਤੇ ਹੋਰ ਲੋਕ ਵਰਤੋਂ ਦੀਆਂ ਵਸਤੂਆਂ ਆਉਂਦੀਆਂ ਹਨ ਜਿਹੜੀਆਂ ਲੋਕਾਂ ਨੇ ਬਗ਼ੈਰ ਕਿਸੇ ਮਸ਼ੀਨ ਦੀ ਸਹਾਇਤਾ ਦੇ ਆਪਣੀ ਕਲਾ ਤੇ ਬੁਧੀ ਨਾਲ ਬਣਾਈਆਂ ਹਨ, 3. ਲੋਕ ਮਨੋਵਿਗਿਆਨ– ਇਸ ਵਿਚ ਉਹ ਸਾਰੇ ਵਹਿਮ-ਭਰਮ, ਰਹੁ-ਰੀਤਾਂ ਤੇ ਰਸਮੋ-ਰਿਵਾਜ ਆਉਂਦੇ ਹਨ ਜਿਸ ਨੂੰ ਆਪ ਲੋਕ ਆਪਣੇ ਕਾਰਜਾਂ ਦੀ ਪੂਰਤੀ ਜਾਂ ਦੁਸ਼ਮਣ ਦੇ ਨਾਸ ਲਈ ਵਰਤੋਂ ਵਿਚ ਲਿਆਉਂਦੇ ਹਨ, 4. ਲੋਕ ਕਲਾਵਾਂ– ਇਸ ਵਿਚ ਉਹ ਸਾਰੀਆਂ ਕਲਾਵਾਂ ਆ ਜਾਂਦੀਆਂ ਹਨ ਜਿਹੜੀਆਂ ਲੋਕ ਆਪਣੇ ਅਤੇ ਦੂਜਿਆਂ ਦੇ ਮਨੋਰੰਜਨ ਲਈ ਕਰਦੇ ਹਨ।

ਲੋਕਧਾਰਾ ਦੇ ਅਧਿਐਨ ਲਈ ਹੁਣ ਤਕ ਦੋ ਕਿਸਮ ਦੀਆਂ

ਵਿਧੀਆਂ ਹੋਂਦ ਵਿਚ ਆਈਆਂ ਹਨ। ਆਪਣੀ ਸਹੂਲਤ ਲਈ ਅਸੀਂ ਉਨ੍ਹਾਂ ਨੂੰ ਦੋ ਭਾਗਾਂ ਵਿਚ ਵੰਡ ਲੈਂਦੇ ਹਾਂ : ਵਿਆਖਿਆਤਮਕ ਵਿਧੀਆਂ ਅਤੇ ਭਾਸ਼ਾ-ਵਿਗਿਆਨਕ ਵਿਧੀਆਂ

**ਵਿਆਖਿਆਤਮਕ ਵਿਧੀਆਂ—**

(ੳ) ਇਤਿਹਾਸਕ ਭੂਗੋਲਕ ਵਿਧੀ
(ਅ) ਇਤਿਹਾਸਕ ਪੁਨਰ ਸਿਰਜਣਾਤਮਕ ਵਿਧੀ
(ੲ) ਵਿਚਾਰਧਾਰਾਤਮਕ ਵਿਧੀ
(ਸ) ਮਨੋਵਿਸ਼ਲੇਸ਼ਣਾਤਮਕ ਵਿਧੀ
(ਹ) ਪ੍ਰਕਾਰਜਾਤਮਕ ਵਿਧੀ
(ਕ) ਫੁਟਕਲ ਵਿਧੀਆਂ
(ਖ) ਕਰਾਸ ਕਲਚਰਲ
(ਗ) ਮਾਸ ਕਲਚਰਲ
(ਘ) ਫੋਕ ਕਲਚਰਲ
(ਙ) ਹੈਮੀਸਫ਼ੀਅਰਿਕ
(ਚ) ਪ੍ਰਸੰਗਾਤਮਕ ਵਿਧੀ ਆਦਿ

**ਭਾਸ਼ਾ ਵਿਗਿਆਨਕ ਵਿਧੀਆਂ—**

(ੳ) ਰੂਪ-ਵਿਗਿਆਨਕ ਵਿਧੀ
(ਅ) ਸੰਰਚਨਾਤਮਕ ਵਿਧੀ
(ੲ) ਚਿਹਨ-ਵਿਗਿਆਨਕ ਵਿਧੀ

ਭਾਰਤ ਵਿਚ ਸਰ ਵਿਲੀਅਮ ਜੋਨਜ਼ ਨੇ1784ਈ. ਵਿਚ ਏਸ਼ੀਆਟਿਕ ਸੋਸਾਇਟੀ ਅੱਫ਼ ਬੰਗਾਲ ਦੀ ਸਥਾਪਨਾ ਕੀਤੀ ਤਾਂ ਭਾਰਤੀ ਲੋਕ ਸਾਹਿਤ ਦੇ ਅਧਿਐਨ ਵੱਲ ਲੋਕਾਂ ਦਾ ਧਿਆਨ ਗਿਆ। ਇਸ ਵਿਚ ਬਹੁਤ ਸਾਰੇ ਪੱਛਮੀ ਤੇ ਭਾਰਤੀ ਵਿਦਵਾਨਾਂ ਨੇ ਆਪਣੇ ਲੇਖਾਂ ਦਾ ਸੰਕਲਨ ਕਰਵਾਇਆ । ਉਸ ਤੋਂ ਬਾਅਦ 1804ਈ. ਵਿਚ ਰਾਇਲ ਏਸ਼ੀਆਟਕ ਸੋਸਾਇਟੀ ਬੰਬਈ ਦੀ ਸਥਾਪਨਾ ਹੋਈ ਤਾਂ ਬਹੁਤ ਸਾਰੇ ਵਿਦਵਾਨਾਂ ਦਾ ਧਿਆਨ ਭਾਰਤੀ ਲੋਕਧਾਰਾ ਦੇ ਇਕੱਤ੍ਰੀਕਰਣ ਵੱਲ ਗਿਆ । ਇੰਜ ਭਾਰਤ ਵਿਚ ਲੋਕਧਾਰਾ ਦਾ ਕਾਰਜ ਇਕ ਹਿਸਾਬ ਨਾਲ ਅਠ੍ਹਾਰਵੀਂ ਸਦੀ ਵਿਚ ਹੀ ਆਰੰਭ ਹੋ ਚੁੱਕਾ ਸੀ। ਇਸ ਸੋਸਾਇਟੀ ਵੱਲੋਂ ਪ੍ਰਕਾਸ਼ਿਤ ਸਾਮੱਗਰੀ ਵਿਚ ਪੰਜਾਬੀ ਲੋਕਧਾਰਾ ਦੇ ਵਿਦਵਾਨਾਂ ਦੇ ਲੇਖ ਅਤੇ ਪੰਜਾਬ ਨਾਲ ਸੰਬੰਧਿਤ ਅੰਗਰੇਜ਼ੀ ਵਿਦਵਾਨਾਂ ਦੇ ਲੇਖ ਵੀ ਸਮੇਂ ਸਮੇਂ ਛਪਦੇ ਰਹਿੰਦੇ ਸਨ। ਇਕ ਹਿਸਾਬ ਨਾਲ ਪੰਜਾਬੀ ਫੋਕਲੋਰ ਦੇ ਸੰਕਲਨ ਦਾ ਕੰਮ ਜੇ. ਐਬਟ ਦੇ ਲੇਖ 'ਆਨ ਦਾ ਬੈਲਡਜ਼ ਐਂਡ ਲੈਜੰਡਜ਼ ਆਫ਼ ਦਾ ਪੰਜਾਬ' ਨਾਲ ਸ਼ੁਰੂ ਹੋ ਚੁੱਕਾ ਸੀ। ਇਹ ਲੇਖ 1854ਈ. ਵਿਚ 'ਜਰਨਲ ਆਫ਼ ਦਾ ਏਸ਼ੀਆਟਿਕ ਸੁਸਾਇਟੀ ਆਫ਼ ਬੰਗਾਲ' ਵਿਚ ਪ੍ਰਕਾਸ਼ਿਤ ਹੋਇਆ ਸੀ। ਇਨ੍ਹਾਂ ਵਿਦਵਾਨਾਂ ਵਿਚ ਜੇ.ਈ.ਕ੍ਰਿਟਿਕ ਵੀ ਸੀ ਜਿਸ ਨੇ ਅਕਤੂਬਰ, 1884 ਵਿਚ ਨੋਟਸ ਕੁਆਇਰੀ ਦੇ ਤੇਰ੍ਹਵੇਂ ਅੰਕ ਵਿਚ ਪੰਜਾਬ ਦੀਆਂ ਬੁਝਾਰਤਾਂ ਛਪਵਾਈਆਂ। ਇਸੇ ਸਾਲ ਵਿਚ ਹੀ ਫਲੋਰਾ ਐਨੀ ਸਟੀਲ ਦੇ ਪੰਜਾਬ ਦੀਆਂ ਲੋਕ ਕਹਾਣੀਆਂ (ਵਾਈਡ ਅਵੇਕ ਸਟੋਰੀਜ਼) ਦੀ ਪੁਸਤਕ ਛਪਵਾਈ। ਪੱਛਮੀ ਵਿਦਵਾਨਾਂ ਵਿਚ ਚਾਰਲਸ ਸਵਿਨਰਟਨ, ਆਰ.ਸੀ ਟੈਂਪਲ, ਐਮ.ਮੈਕਾਲਿਫ, ਡੇਮਜ਼ ਲੌਂਗਵਰਥ, ਐਚ.ਸੀ.ਸੀ. ਐਸ.ਡਬਲਿਊ, ਜਾਰਜ ਗਰੀਅਰਸਨ, ਡਬਲਿਊ.ਜੇ.ਗਰੂਏਥਰ ਨੇ ਪੰਜਾਬੀ ਲੋਕਧਾਰਾ ਨੂੰ ਸਾਂਭਣ ਵਿਚ ਭਰਪੂਰ ਯੋਗਦਾਨ ਪਾਇਆ। ਇਨ੍ਹਾਂ ਵਿਦਵਾਨਾਂ ਨੇ ਯਤਨਾਂ ਸਦਕਾ ਹੀ ਕੁਝ ਮੁੱਲਵਾਨ ਪੁਸਤਕਾਂ ਸਾਹਮਣੇ ਆਈਆਂ। ਉਨ੍ਹਾਂ ਵਿਚੋਂ ਲੈਜੰਡਜ਼ ਆਫ਼ ਦਾ ਪੰਜਾਬ (ਤਿੰਨ ਜਿਲਦਾਂ— ਰੁਮਾਂਟਿਕ ਟੇਲਜ਼ ਫਰਾਮ ਦਾ ਪੰਜਾਬ, ਗਲਾਸਰੀਜ਼ ਆਫ ਦਾ ਟਰਾਈਬਜ਼ ਐਂਡ ਕਾਸਟ ਆਫ਼ ਦਾ ਨਾਰਦਰਨ ਪ੍ਰੋਵਿੰਸਜ਼ (ਤਿੰਨ ਜਿਲਦਾਂ), ਪਾਪੂਲਰ ਰੀਲਿਜਨ ਐਂਡ ਫੋਕਲੋਰ ਆਫ਼ ਨਾਰਦਨ ਇੰਡੀਆ (ਦੋ ਜਿਲਦਾਂ) ਦਾ ਵਰਣਨ ਕੀਤਾ ਜਾ ਸਕਦਾ ਹੈ। ਇਨ੍ਹਾਂ ਪੱਛਮੀ ਵਿਦਵਾਨਾਂ ਦੀ ਦੇਖਾ-ਦੇਖੀ ਪੰਜਾਬੀ ਵਿਦਵਾਨਾਂ ਵਿਚ ਇਹ ਸ਼ੌਕ ਜਾਗਿਆ ਤੇ ਇਨ੍ਹਾਂ ਵਿਚੋਂ ਆਇਆ ਸਿੰਘ, ਅਤਰ ਸਿੰਘ, ਦੇਵਾ ਰਾਮ, ਮਾਇਆ ਦਾਸ, ਗੁਲਾਮ ਹੁਸੈਨ, ਅਬਦੁਲ ਹੁਸੈਨ ਖ਼ਾਂ, ਭਾਨੂੰ ਦੱਤ, ਦੂਨੀ ਚੰਦ, ਐਚ.ਐਮ.ਨੇਫ਼, ਕ੍ਰਿਸ਼ਨ ਪ੍ਰਸਾਦ ਆਦਿ ਵਿਦਵਾਨਾਂ ਨੇ 1866 ਈ. ਤੋਂ ਪੰਜਾਬ ਨੋਟਸ ਐਂਡ ਕੁਆਇਰੀਜ਼ ਵਿਚ ਬਹੁਤ ਸਾਰੀ ਸਾਮੱਗਰੀ ਛਪਵਾਉਣ ਦਾ ਕੰਮ ਜਾਰੀ ਰੱਖਿਆ। ਹੋਰ ਵੀ ਬਹੁਤ ਸਾਰੇ ਸ਼ੌਕੀਆ ਵਿਦਵਾਨ ਇਸ ਸਮੇਂ ਆਪਣਾ ਆਪਣਾ ਯੋਗਦਾਨ ਨਿੱਜੀ ਤੌਰ ਤੇ ਪਾਉਂਦੇ ਰਹੇ। ਗੰਭੀਰ ਰੂਪ ਵਿਚ 1934 ਈ. ਤੋਂ ਦਵਿੰਦਰ ਸਤਿਆਰਥੀ ਦਾ ਕੰਮ ਪੰਜਾਬੀ ਲੋਕਧਾਰਾ ਵਿਚ ਸ਼ੁਰੂ ਹੋਇਆ। ਸੰਨ 1941 ਵਿਚ ਉਸ ਦੀ ਕਿਤਾਬ 'ਮੈਂ ਹੂੰ ਖਾਨਾ ਬਦੋਸ਼' (ਪੰਜਾਬੀ, ਹਿੰਦੀ ਅਤੇ ਕਸ਼ਮੀਰੀ ਲੋਕ ਗੀਤਾਂ ਦੀ) ਪੰਜ ਦਰਿਆ, ਲਾਹੌਰ ਵੱਲੋਂ ਛਾਪੀ ਗਈ। ਇਸੇ ਸਮੇਂ ਭਾਵ 1944 ਵਿਚ ਸੁਰਿੰਦਰ ਸਿੰਘ ਕੋਹਲੀ ਨੇ 'ਪੰਜਾਬ ਦੇ ਲੋਕ ਗੀਤ' ਪੁਸਤਕ ਲੁਧਿਆਣੇ ਤੋਂ ਛਪਵਾਈ। ਅੰਮ੍ਰਿਤਾ ਪ੍ਰੀਤਮ ਨੇ ਦੋ ਪੁਸਤਕਾਂ 'ਪੰਜਾਬ ਦੀ ਆਵਾਜ਼' ਤੇ 'ਮੌਲੀ ਤੇ ਮਹਿੰਦੀ' 1952 ਵਿਚ ਪ੍ਰਕਾਸ਼ਿਤ ਕਰਵਾਈਆਂ । ਇਸੇ ਸਾਲ ਹੀ ਅਵਤਾਰ ਸਿੰਘ ਦਲੇਰ ਨੇ 'ਅੱਡੀ ਟੱਪਾ' ਛਪਵਾਈ। ਦਵਿੰਦਰ ਸਤਿਆਰਥੀ ਦੀ ਪੁਸਤਕ 'ਗਿੱਧਾ' ਨਾਲ ਪੰਜਾਬੀ ਲੋਕਧਾਰਾ ਦੀ ਖੋਜ ਦਾ ਕੰਮ ਆਰੰਭ ਹੁੰਦਾ ਹੈ ਜਿਹੜੀ 1954 ਵਿਚ ਏਸ਼ੀਆ ਪ੍ਰਕਾਸ਼ਨ ਵੱਲੋਂ ਛਾਪੀ ਗਈ ਸੀ। ਉਸ ਤੋਂ ਬਾਅਦ ਤਾਂ ਫਿਰ ਚੱਲ ਸੋ ਚੱਲ ਹੀ ਹੋ ਗਈ। ਬਹੁਤ ਸਾਰੇ ਵਿਦਵਾਨ ਇਸ ਖੇਤਰ ਵਿਚ ਕਾਰਜਸ਼ੀਲ ਹੋ ਗਏ। ਇਨ੍ਹਾਂ ਦਾ ਵੇਰਵਾ ਹੀ ਦਿੱਤਾ ਜਾ ਰਿਹਾ ਹੈ; 'ਪੰਜਾਬ ਦੀਆਂ ਲੋਕ ਕਹਾਣੀਆਂ' (1954)—ਵਣਜਾਰਾ ਬੇਦੀ; 'ਪੰਜਾਬ ਦੇ ਲੋਕ ਗੀਤ ਅਤੇ ਲੋਕ ਖੇਡਾਂ' (1954)— ਸੰਤੋਖ ਸਿੰਘ ਧੀਰ; 'ਪੰਜਾਬੀ ਲੋਕ ਗੀਤ ਬਣਤਰ ਤੇ ਵਿਕਾਸ'(1954)—ਅਵਤਾਰ ਸਿੰਘ ਦਲੇਰ; 'ਪੰਜਾਬ ਦੀਆਂ ਜਨੌਰ ਕਹਣੀਆਂ'(1955)—ਸੋਹਿੰਦਰ ਸਿੰਘ ਵਣਜਾਰਾ ਬੇਦੀ; 'ਪੰਜਾਬ ਦੇ ਲੋਕ ਗੀਤ' (1955)—ਮਹਿੰਦਰ ਸਿੰਘ ਰੰਧਾਵਾ; (1956)—ਤ੍ਰਿਲੋਚਨ ਸਿੰਘ ਗਿੱਲ ਨੇ 'ਵਿਸ਼ਵ ਲੋਕ ਕਹਾਣੀਆਂ' (1955) ਅਤੇ 'ਪੰਜਾਬ ਦੀਆਂ ਲੋਕ ਕਹਾਣੀਆਂ '(1956) ਵਿਚ ਛਪਵਾਈ; ਸੁਖਦੇਵ ਮਾਦਪੁਰੀ ਨੇ 'ਜ਼ਰੀ ਦਾ ਟੋਟਾ' ਤੇ 'ਲੋਕ ਬੁਝਾਰਤਾਂ ਪੁਸਤਕਾਂ ਛਪਵਾਈਆਂ। 'ਪ੍ਰੀਤ ਕਹਾਣੀਆਂ' (1957)— ਮਹਿੰਦਰ ਸਿੰਘ ਰੰਧਾਵਾ 'ਪੰਜਾਬ ਕੀ ਲੋਕ ਕਥਾਏ'(1958); ਪ੍ਰੀਤਮ ਸਿੰਘ ਪੰਛੀ 'ਪੰਜਾਬ ਕੀ ਕਹਾਣੀ'(1958); 'ਪੰਜਾਬੀ ਗੀਤ'(1958), ਸੰਤ ਰਾਮ 'ਸੂਝ ਦਾ ਭੰਡਾਰ'(1958); ਮਹਿੰਦਰ ਸਿੰਘ ਸਰੂਰ 'ਲੋਕ ਆਖਦੇ ਨੇ' (1958); ਵਣਜਾਰਾ ਬੇਦੀ 'ਗਾਉਂਦਾ ਪੰਜਾਬ' (1959) ਸੁਖਦੇਵ ਮਾਦਪੁਰੀ 'ਪਠਾਰ ਦੀ ਪਰੀ' (1959); ਅਵਤਾਰ ਦੀਪਕ 'ਜਿਉਂਦੀ ਦੁਨੀਆਂ'(1959); 'ਕੱਚਾ ਦੁੱਧ (1959); ਕਰਤਾਰ ਸਿੰਘ ਸ਼ਮਸ਼ੇਰ 'ਗੁਲਾਬ ਕੁਮਾਰੀ ਤੇ ਹੋਰ ਪਰੀ ਕਹਾਣੀਆਂ'(1959);

ਗਿਆਨੀ ਲਾਲ ਸਿੰਘ 'ਤਿੰਨ ਭਾਲੂ ਤੇ ਹੋਰ ਜਨੌਰ ਕਹਾਣੀਆਂ'; 'ਚਲਾਕ ਲੂੰਬੜੀ ਤੇ ਹੋਰ ਜਨੌਰ ਕਹਾਣੀਆਂ' 'ਸੋਨੇ ਦਾ ਬੱਕਰਾ' 'ਕੇਸੂ ਦੇ ਫੁੱਲ' ਸਾਰੀਆਂ (1960) ਵਿਚ ਸੁਖਦੇਵ ਮਾਦਪੁਰੀ ਨੇ ਛਪਵਾਈਆਂ। 'ਏਨੀ ਮੇਰੀ ਬਾਤ', ਪੰਜਾਬੀ ਲਿਖਾਰੀ ਸਭਾ ਰਾਮਪੁਰ 'ਪੰਜਾਬ ਦੇ ਬੋਲ ਮੋਹਨ ਸਿੰਘ ਰਾਹੀ; 'ਪੰਜਾਬੀ ਲੋਕ ਗੀਤ', ਡਾ. ਰੰਧਾਵਾ ਅਤੇ ਦਵਿੰਦਰ ਸਤਿਆਰਥੀ; 'ਪੰਜਾਬ' ਸੰਪਾ. ਡਾ. ਰੰਧਾਵਾ 'ਸੀਤਲ ਬੁਝਾਰਤਾਂ' ਧਨਵੰਤ ਸਿੰਘ ਸੀਤਲ; 'ਮੈਂ ਧਰਤੀ ਪੰਜਾਬ ਦੀ' ਨਰਿੰਦਰ ਧੀਰ; ਇਹ ਸਾਰੀਆਂ ਕਿਤਾਬਾਂ 1960 ਈ. ਵਿਚ ਹੀ ਪ੍ਰਕਾਸ਼ਿਤ ਹੋਈਆਂ। 'ਪੰਜਾਬ ਦੇ ਲੋਕਗੀਤ' (1961) ਭਾਸ਼ਾ ਵਿਭਾਗ 'ਨੀਲੀ ਤੇ ਰਾਵੀ' (1961) ਕਰਤਾਰ ਸਿੰਘ ਸ਼ਮਸ਼ੇਰ। 'ਢੋਲੇ ਦੇ ਲੋਕ ਗੀਤ' (1962); ਸੁਰਜੀਤ ਸਿੰਘ ਢੋਲਾ; 'ਇਕ ਘੁੱਟ ਰਸ ਦਾ' (1965); 'ਸਹਿਜ ਪ੍ਰਬੋਧ' (1967); 'ਪੰਜਾਬ ਦਾ ਲੋਕ ਸਾਹਿਤ' (1968); 'ਪੰਜਾਬ ਦੀ ਲੋਕਧਾਰਾ' (1971); 'ਲੋਕਧਾਰਾ ਅਤੇ ਸਾਹਿਤ' (1971); ਡਾ. ਵਣਜਾਰਾ ਬੇਦੀ ਵਲੋਂ ਪ੍ਰਕਾਸ਼ਿਤ ਕਰਵਾਈਆਂ ਗਈਆਂ। ਇੰਜ ਵੇਖਿਆ ਜਾਵੇ ਤਾਂ ਪੰਜਾਬੀ ਲੋਕਧਾਰਾ ਨੂੰ ਇਕੱਤਰ ਕਰਨ ਦਾ ਕਾਰਜ ਤਾਂ ਬਹੁਤ ਦੇਰ ਪਹਿਲਾਂ ਤੋਂ ਹੀ ਸ਼ੁਰੂ ਹੋ ਚੁੱਕਾ ਸੀ ਪਰ ਇਸ ਦੇ ਅਧਿਐਨ ਵੱਲ ਧਿਆਨ ਡਾ. ਵਣਜਾਰਾ ਬੇਦੀ ਦੀਆਂ ਲਿਖਤਾਂ ਤੋਂ ਹੀ ਸ਼ੁਰੂ ਹੋਇਆ। ਇਸੇ ਪ੍ਰਭਾਵ ਅਧੀਨ ਹੀ 1973 ਵਿਚ ਡਾ. ਕਰਨੈਲ ਸਿੰਘ ਥਿੰਦ ਦੀ ਪੁਸਤਕ 'ਲੋਕਯਾਨ ਤੇ ਮੱਧਕਾਲੀਨ ਪੰਜਾਬੀ ਸਾਹਿਤ' ਛਪੀ। ਇਹ ਉਸ ਦੇ ਪੀ.ਐਚ.ਡੀ. ਦੇ ਥੀਸਿਸ ਉੱਪਰ ਹੀ ਆਧਾਰਿਤ ਹੈ। ਇਸ ਤੋਂ ਬਾਅਦ ਬਹੁਤ ਸਾਰੇ ਵਿਦਵਾਨ ਪੰਜਾਬੀ ਲੋਕਧਾਰਾ ਦਾ ਗੰਭੀਰਤਾ ਨਾਲ ਅਧਿਐਨ ਕਰਨ ਲੱਗੇ। ਇਸ ਦਾ ਭਾਵ ਇਹ ਨਹੀਂ ਕਿ ਪਹਿਲਾਂ ਹੋਏ ਕੰਮ ਦਾ ਕੋਈ ਘੱਟ ਇਤਿਹਾਸਕ ਮਹੱਤਵ ਹੈ। ਆਪਣੇ ਸਮੇਂ ਦਾ ਉਹ ਬਹੁਤ ਹੀ ਮਹੱਤਵਪੂਰਨ ਕੰਮ ਹੈ ਅਤੇ ਉਸ ਦੀ ਬੜੀ ਭਾਰੀ ਲੋੜ ਸੀ। ਜੇਕਰ ਸਾਮੱਗਰੀ ਹੋਵੇਗੀ ਤਾਂ ਹੀ ਉਸ ਦਾ ਅਧਿਐਨ ਹੋ ਸਕਦਾ ਹੈ। ਇਸ ਲਈ ਸਾਡੇ ਪਹਿਲੇ ਵਿਦਵਾਨਾਂ ਨੇ ਸਾਨੂੰ ਉਹ ਆਧਾਰ ਸਾਮੱਗਰੀ ਪ੍ਰਦਾਨ ਕੀਤੀ ਜਿਸ ਦੀ ਕਿ ਬਹੁਤ ਹੀ ਲੋੜ ਸੀ। ਲੋਕਧਾਰਾ ਦੇ ਖੇਤਰ ਵਿਚ ਕੇਵਲ ਲੋਕ ਸਾਹਿਤ ਹੀ ਨਹੀਂ ਆਉਂਦਾ ਸਗੋਂ ਹੋਰ ਬਹੁਤ ਸਾਰੀ ਸਾਮੱਗਰੀ ਵੀ ਆਉਂਦੀ ਹੈ ਜਿਸ ਨੂੰ ਵਿਦਵਾਨ ਲੋਕਧਾਰਾ ਵਿਚ ਸ਼ਾਮਿਲ ਕਰਦੇ ਹਨ।

ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਲੋਕਧਾਰਾ ਵਿਚ ਸ਼ਾਮਲ ਕਰਦਿਆਂ ਪਹਿਲੀ ਵਾਰ 1977 ਈ. ਵਿਚ ਡਾ. ਹਰਜੀਤ ਸਿੰਘ ਨੇ 'ਫੁਲਕਾਰੀਜ਼ ਫਰਾਮ ਬਠਿੰਡਾ' ਪੁਸਤਕ ਛਪਵਾਈ। ਇਸੇ ਸਾਲ ਹੀ ਡਾ. ਬੇਦੀ ਨੇ 'ਮੱਧਕਾਲੀਨ ਪੰਜਾਬੀ ਕਥਾ ਰੂਪ ਤੇ ਪਰੰਪਰਾ' ਪੰਜਾਬੀ ਲੋਕ ਕਹਾਣੀਆਂ ਦੇ ਅਧਿਐਨ ਦੀ ਕਿਤਾਬ ਛਪਵਾਈ ਸੰਨ 1979 ਵਿਚ ਉਸ ਦੀ ਲੋਕ ਕਹਾਣੀਆਂ ਦੀ ਇਕ ਹੋਰ ਪੁਸਤਕ, 'ਬਾਤਾਂ ਮੁੱਢ ਕਦੀਮ ਦੀਆਂ' ਛਪੀ ਜਿਸ ਦੀ ਭੂਮਿਕਾ ਵਿਚ ਲੋਕ ਕਹਾਣੀ ਬਾਰੇ ਚੰਗਾ ਚਰਚਾ ਕੀਤਾ ਗਿਆ ਹੈ। ਇਸੇ ਸਮੇਂ ਹੀ ਭਾਵ 1980 ਈ. ਤੋਂ ਬਾਅਦ ਅਤੇ ਇਕ ਅੱਧਾ ਸਾਲ ਪਹਿਲਾਂ ਤੋਂ ਇਕ ਹੋਰ ਆਦਾਰਾ ਲੋਕ ਸਾਹਿਤ ਰੂਪ: ਲੋਕ ਕਹਾਣੀਆਂ ਦੇ ਇਕੱਤ੍ਰੀਕਰਣ ਵਿਚ ਬੜੀ ਤਨਦੇਹੀ ਨਾਲ ਲੱਗਿਆ ਹੋਇਆ ਸੀ ਅਤੇ ਇਹ ਅਦਾਰਾ ਸੀ ਜੰਮੂ-ਕਸ਼ਮੀਰ ਅਕੈਡਮੀ ਆੱਫ਼ ਆਰਟ ਕਲਚਰ ਐਂਡ ਲੈਂਗੁਏਜਿਜ਼, ਜੰਮੂ। ਇਸ ਅਦਾਰੇ ਨੇ ਪੰਜਾਬੀ ਲੋਕ ਬ੍ਰਿਤਾਂਤ ਨੂੰ ਇਕੱਤਰ ਕਰਨ ਵਿਚ ਬੜਾ ਨਿੱਗਰ ਯੋਗਦਾਨ ਪਾਇਆ ਹੈ। ਇਸ ਨੇ 'ਸੁੱਤੇ ਹੋਏ ਭਾਗ' (1979) 'ਸਰਬੱਤ ਦਾ ਭਲਾ', 'ਜੰਦਰੇ ਵਾਲਾ ਸਿਰ', 'ਪੰਛੀ ਦੀ ਨਸੀਹਤ' ਅਤੇ 'ਇਨਸਾਫ ਦੀ ਤੱਕੜੀ' ਚਾਰ ਲੋਕ ਕਹਾਣੀਆਂ ਦੇ ਸੰਗ੍ਰਹਿ (1980) ਤੋਂ ਬਾਅਦ ਦੇ ਸਮੇਂ ਵਿਚ ਛਪਵਾਏ। ਇਹ ਸੰਗ੍ਰਹਿ ਸ. ਅਮਰੀਕ ਸਿੰਘ ਦੀ ਸੰਪਾਦਨਾ ਹੇਠ ਅਕਾਦਮੀ ਵੱਲੋਂ ਪ੍ਰਕਾਸ਼ਿਤ ਕੀਤੇ ਗਏ ਜਿਨ੍ਹਾਂ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਜੰਮੂ-ਕਸ਼ਮੀਰ ਦੇ ਇਲਾਕੇ ਦੀਆਂ ਕਹਾਣੀਆਂ ਛਾਪੀਆਂ ਗਈਆਂ। ਇਹ ਕਹਾਣੀਆਂ ਸਿੱਧੀਆਂ ਲੋਕ ਤੋਂ ਸੁਣ ਕੇ ਇਕੱਤਰ ਕੀਤੀਆਂ ਗਈਆਂ ਹਨ। ਇਨ੍ਹਾਂ ਨੂੰ ਲਿਪੀਬਧ ਵੀ ਵੱਖ-ਵੱਖ ਲੋਕਾਂ ਵੱਲੋਂ ਕੀਤਾ ਗਿਆ ਹੈ ਇਹ ਆਪਣੇ ਆਪ ਵਿਚ ਇਕ ਮਹਾਨ ਕਾਰਜ ਹੈ ਪਰ ਜਿਹੜੀ ਕਮੀ ਪੇਸ਼ੀ ਇਸ ਕਾਰਜ ਵਿਚ ਰਹਿ ਗਈ ਹੈ ਉਹ ਹੈ ਇਨ੍ਹਾਂ ਸੁਹਿਰਦ ਲੇਖਕਾਂ ਵਿਚ ਵਿਗਿਆਨਕ ਪਹੁੰਚ ਦੀ ਘਾਟ। ਇਨ੍ਹਾਂ ਇਕੱਤਰਕਰਤਾਵਾਂ ਨੇ ਲੋਕਾਂ ਦੀ ਭਾਸ਼ਾ ਨੂੰ ਸਾਹਿਤਕ ਰੰਗ ਦੇ ਦਿੱਤਾ ਹੈ। ਇਹ ਕੰਮ ਤਾਂ ਆਪਣੇ ਆਪ ਹੀ ਮਹਾਨ ਹੈ ਜੇਕਰ ਇਹ ਵਿਦਵਾਨ ਇਨ੍ਹਾਂ ਲੋਕ ਕਹਾਣੀਆਂ ਨੂੰ ਕਿਤੇ ਲੋਕਾਂ ਦੀ ਭਾਸ਼ਾ ਵਿਚ ਹੀ ਲਿਖ ਦਿੰਦੇ ਤਾਂ ਇਹ ਲੋਕ ਸਾਹਿਤ ਲਈ ਵਡਮੁੱਲਾ ਖਜ਼ਾਨਾ ਤਾਂ ਹੋਣਾ ਹੀ ਸੀ, ਇਹ ਪੰਜਾਬੀ ਭਾਸ਼ਾ ਲਈ ਵੀ ਬੜਾ ਲਾਭਕਾਰੀ ਹੋਣਾ ਸੀ। ਫਿਰ ਵੀ ਇਨ੍ਹਾਂ ਦੀ ਦੇਣ ਨੂੰ ਭੁਲਾਇਆ ਨਹੀਂ ਜਾ ਸਕਦਾ ਕਿਉਂਕਿ ਇਹ ਇਕ ਇਤਿਹਾਸਕ ਦੇਣ ਹੈ। ਵਿਸ਼ਿਆਂ ਅਤੇ ਰੂਪਾਂ ਦੀ ਵਿਵਿਧਤਾ ਕਰ ਕੇ ਇਸ ਕਾਰਜ ਦੀ ਆਪਣੀ ਇਕ ਸਾਹਿਤਕ ਮਹਾਨਤਾ ਬਣਦੀ ਹੈ।

ਲੋਕ ਗੀਤਾਂ ਦੇ ਇਕੱਤ੍ਰੀਕਰਣ ਵਿਚ ਹੋਏ ਕੰਮ ਵੱਲ ਧਿਆਨ ਮਾਰੀਏ ਤਾਂ ਸਾਡਾ ਧਿਆਨ ਡਾ. ਕਰਮਜੀਤ ਸਿੰਘ ਦੀ ਪੁਸਤਕ 'ਦੇਸ ਦੁਆਬਾ' (1982) ਵੱਲ ਜਾਂਦਾ ਹੈ। ਕਰਮਜੀਤ ਸਿੰਘ ਨੇ ਦੁਆਬੇ ਦੇ ਇਲਾਕੇ ਨੂੰ ਆਪਣਾ ਕਾਰਜ ਖੇਤਰ ਬਣਾਇਆ ਅਤੇ ਉਸੇ ਇਲਾਕੇ ਦੇ ਲੋਕ ਗੀਤਾਂ ਨੂੰ ਇਕੱਤਰ ਕੀਤਾ। ਕਰਮਜੀਤ ਸਿੰਘ ਦੀ ਦੂਸਰੀ ਪੁਸਤਕ 'ਧਰਤ ਦੁਆਬੇ ਦੀ' 1985 ਈ. ਵਿਚ ਛਪੀ। ਦੋ ਸੌ ਅਠਤਾਲੀ ਪੰਨਿਆਂ ਦੀ ਇਸ ਪੁਸਤਕ ਵਿਚ ਹੇਕ ਤੇ ਤਾਲ, ਵਿਆਹ ਦੀਆਂ ਰਸਮਾਂ, ਗਿੱਧਾ ਤੇ ਟੱਪੇ ਤੇ ਹੋਰ ਬਹੁਤ ਸਾਰੇ ਗੀਤ ਜਿਹੜੇ ਪੰਜਾਬੀ ਜੀਵਨ ਨਾਲ ਸਬੰਧਤ ਹਨ, ਇਕੱਤਰ ਕਰ ਕੇ ਛਪਵਾਏ ਹਨ। ਇਸ ਪੁਸਤਕ ਦਾ ਮੁੱਖਬੰਧ ਡਾ. ਤ੍ਰਿਲੋਕ ਸਿੰਘ ਕੰਵਰ ਨੇ ਲਿਖਿਆ ਹੈ ਤੇ ਇਸ ਦੀ ਭੂਮਿਕਾ ਡਾ. ਕਰਮਜੀਤ ਸਿੰਘ ਨੇ ਆਪ ਲਿਖੀ ਹੈ ਜਿਸ ਵਿਚ ਦੋਹਾਂ ਵਿਦਵਾਨਾਂ ਨੇ ਲੋਕ ਗੀਤ ਬਾਰੇ ਬਹੁਤ ਸਾਰੇ ਸੁਆਲ ਵੀ ਉਠਾਏ ਹਨ। ਸੰਨ 1986 ਵਿਚ ਡਾ. ਵਣਜਾਰਾ ਬੇਦੀ ਨੇ ਨਿੱਕੀਆਂ ਲੋਕ ਕਹਾਣੀਆਂ ਦੀ ਇਕ ਪੁਸਤਕ 'ਇਕ ਘੁਟ ਰਸ ਦਾ' ਛਪਵਾਈ। ਇਹ ਕਹਾਣੀਆਂ ਜਿਵੇਂ ਕਿ ਉਹ ਲਿਖਦਾ ਹੈ, ਉਸ ਨੇ ਆਪਣੇ ਵੱਡ-ਵਡੇਰਿਆਂ ਤੋਂ ਸੁਣੀਆਂ ਸਨ। ਇਸ ਦੀ ਭੂਮਿਕਾ ਵਿਚ ਡਾ. ਵਣਜਾਰਾ ਬੇਦੀ ਆਧੁਨਿਕ ਕਹਾਣੀ ਨੂੰ ਲੋਕ ਕਹਾਣੀ ਦੀ ਪਰੰਪਰਾ ਨਾਲ ਜੋੜਦਾ ਹੈ ਅਤੇ ਸਾਹਿਤ ਦੇ ਵਿਦਵਾਨਾਂ ਦੇ ਇਸ ਕਥਨ ਦਾ ਖੰਡਨ ਕਰਦਾ ਹੈ ਕਿ ਆਧੁਨਿਕ ਕਹਾਣੀ ਪੱਛਮ ਦੀ ਦੇਣ ਹੈ।

ਲੋਕ ਗੀਤਾਂ ਦੇ ਇਕੱਤ੍ਰੀਕਰਣ ਵਿਚ ਕਰਮਜੀਤ ਸਿੰਘ ਅਤੇ ਨਾਹਰ ਸਿੰਘ ਦਾ ਕੰਮ ਬਰਾਬਰ ਬਰਾਬਰ ਚੱਲ ਰਿਹਾ ਹੈ। ਜੇਕਰ

ਕਰਮਜੀਤ ਸਿੰਘ ਦਾ ਕਾਰਜ ਖੇਤਰ ਦੁਆਬੇ ਦੇ ਲੋਕ ਗੀਤ ਹਨ ਤਾਂ ਡਾ. ਨਾਹਰ ਸਿੰਘ ਦਾ ਕੰਮ ਮਾਲਵੇ ਦੇ ਲੋਕ ਗੀਤਾਂ ਨਾਲ ਸਬੰਧਤ ਹੈ। ਉਸ ਨੇ ਮਾਲਵੇ ਦੇ ਲੋਕ ਗੀਤਾਂ ਦੇ ਇਕੱਤ੍ਰੀਕਰਣ ਦੀ ਲੜੀ ਅਧੀਨ ਚਾਰ ਪੁਸਤਕਾਂ, 'ਕਾਲਿਆਂ ਹਰਨਾਂ ਰੋਹੀਏ ਫਿਰਨਾ', 'ਲੌਂਗ ਬੁਰਜੀਆਂ ਵਾਲਾ', 'ਚੰਨਾ ਵੇ ਤੇਰੀ ਚਾਨਣੀ', ਅਤੇ 'ਖੂਨੀ ਨੈਣ ਜਲ ਭਰੇ', 'ਪੰਜਾਬੀ ਯੂਨੀਵਰਸਿਟੀ ਵੱਲੋਂ ਛਪਵਾਈਆਂ। ਇਹ ਲੋਕ ਗੀਤ ਇਕੱਤਰ ਕਰਨ ਤੋਂ ਪਹਿਲਾਂ (1983) ਵਿਚ ਉਹ, 'ਲੋਕਗੀਤ ਦੀ ਸਿਰਜਣ ਪ੍ਰਕ੍ਰਿਆ' ਜੋ ਕਿ ਉਸ ਦਾ ਪੀ.ਐਚ.ਡੀ. ਦਾ ਥੀਸਿਸ ਸੀ, ਨੂੰ ਪੁਸਤਕ ਰੂਪ ਵਿਚ ਛਾਪ ਚੁੱਕਾ ਸੀ। ਇਸੇ ਲਈ ਸ਼ਾਇਦ ਉਸ ਨੇ ਲੋਕ ਸਾਹਿਤ ਰੂਪਾਂ ਨੂੰ ਇਕੱਤਰ ਕਰਨ ਵਿਚ ਕੁਝ ਹੱਦ ਤਕ ਵਿਗਿਆਨਕ ਵਿਧੀ ਅਪਣਾਈ ਹੈ। ਸੰਨ 1985 ਵਿਚ ਡਾ. ਗੁਰਮੀਤ ਸਿੰਘ ਦੀ ਪੁਸਤਕ 'ਲੋਕ ਧਾਰਾ ਦੇ ਕੁਝ ਪੱਖ' ਆਈ ਜਿਸ ਵਿਚ ਉਸ ਨੇ ਲੋਕ ਚਿਕਿਤਸਾ ਬਾਰੇ ਚਰਚਾ ਕੀਤੀ ਹੈ, ਇਸ ਵਿਚ ਲੇਖਕ ਨੇ ਲੋਕ ਚਿਕਿਤਸਾ ਦੇ ਸਿਧਾਂਤਕ ਪਰਿਪੇਖ ਨੂੰ ਸਮਝਣ ਦਾ ਯਤਨ ਕੀਤਾ ਹੈ। ਡਾ. ਗੁਰਮੀਤ ਸਿੰਘ ਕਿਉਂਕਿ ਲੋਕਧਾਰਾ ਦਾ ਵਿਦਿਆਰਥੀ ਹੈ ਅਤੇ ਉਹ ਲੋਕਧਾਰਾ ਬਾਰੇ ਬਹੁਤ ਸਾਰਾ ਕੰਮ ਵੀ ਵਿਧੀਗਤ ਢੰਗ ਨਾਲ ਕਰ ਰਿਹਾ ਹੈ ਇਸ ਲਈ ਉਸ ਨੇ ਇਸ ਪੁਸਤਕ ਨੂੰ ਵੀ ਲੋਕ ਸ਼ਾਸਤਰੀ ਵਿਧੀ ਨਾਲ ਹੀ ਪੇਸ਼ ਕੀਤਾ ਹੈ।

ਸੰਨ 1987 ਵਿਚ ਡਾ. ਜਸਵਿੰਦਰ ਸਿੰਘ ਦੀ ਪੁਸਤਕ 'ਪੰਜਾਬੀ ਲੋਕ ਸਾਹਿਤ ਸ਼ਾਸਤਰ' ਛਪੀ। ਇਸ ਪੁਸਤਕ ਵਿਚ ਲੇਖਕ ਨੇ ਲੋਕ ਸਾਹਿਤ ਦੇ ਸੁਭਾਅ ਦੇ ਸਰੂਪ ਨੂੰ ਨਿਸਚਿਤ ਕਰਨ ਦਾ ਯਤਨ ਕੀਤਾ ਹੈ। ਡਾ. ਜਸਵਿੰਦਰ ਸਿੰਘ ਨੇ ਪੰਜਾਬੀ ਸਭਿਆਚਾਰ ਬਾਰੇ ਹੋਰ ਵੀ ਬਹੁਤ ਸਾਰਾ ਕੰਮ ਕਰਦਿਆਂ ਕਈ ਪੁਸਤਕਾਂ ਲਿਖੀਆਂ ਹਨ। ਸੰਨ 1981 ਵਿਚ ਹੀ ਲੋਕਧਾਰਾ ਨਾਲ ਸਬੰਧਤ ਇਕ ਹੋਰ ਕਿਤਾਬ ਆਈ ਜਿਹੜੀ ਕਿ ਪੰਜਾਬੀ ਅਕਾਦਮੀ ਦਿੱਲੀ ਵੱਲੋਂ ਛਾਪੀ ਗਈ ਸੀ। ਇਸ ਦਾ ਨਾਮ 'ਪੰਜਾਬੀ ਲੋਕ ਪਰੰਪਰਾ' ਸੀ ਜਿਸ ਵਿਚ ਲੋਕਧਾਰਾ ਨਾਲ ਸਬੰਧਤ ਦਸ ਵਿਦਵਾਨਾਂ ਦੇ ਲੇਖ ਸਨ ਅਤੇ ਇਹ ਸਾਰੇ ਵਿਦਵਾਨ ਮੂਲ ਰੂਪ ਵਿਚ ਲੋਕਧਾਰਾ ਦੇ ਖੇਤਰ ਨਾਲ ਸੰਬੰਧ ਰੱਖਦੇ ਹਨ। ਇਸ ਲਈ ਇਸ ਪੁਸਤਕ ਲੋਕਧਾਰਾ ਦੇ ਖੇਤਰ ਵਿਚ ਇਕ ਪ੍ਰਾਪਤੀ ਕਹੀ ਜਾ ਸਕਦੀ ਹੈ। ਪੰਜਾਬੀ ਯੂਨੀਵਰਸਿਟੀ ਵੱਲੋਂ ਕਰਵਾਏ ਗਏ ਸੈਮੀਨਾਰਾਂ ਵਿਚ ਪੜ੍ਹੇ ਗਏ ਪਰਚਿਆਂ ਦੇ ਸੰਕਲਨਾਂ ਦੀਆਂ ਕੁਝ ਪੁਸਤਕਾਂ ਵੀ ਛਪੀਆਂ ਜਿਨ੍ਹਾਂ ਵਿਚ ਬਹੁਤ ਸਾਰੇ ਪਰਚੇ ਲੋਕਧਾਰਾ ਦੇ ਅਧਿਐਨ ਬਾਰੇ ਹਨ । ਸੰਨ 1988 ਵਿਚ ਕਰਮਜੀਤ ਸਿੰਘ ਨੇ 'ਪੰਜਾਬ ਦੀ ਲੋਕਧਾਰਾ ਅਤੇ ਪੰਜਾਬੀ ਜੀਵਨ' ਪੁਸਤਕ ਛਪਵਾਈ। ਇਸ ਵਿਚ ਪੰਜਾਬੀ ਲੋਕਧਾਰਾ ਵਿਚ ਟੂਣਾ, ਧਰਮ ਅਤੇ ਸਮਾਜੀ ਰਾਜਸੀ ਤੱਤ ਦਾ ਜ਼ਿਕਰ ਹੈ।

ਜਿਵੇਂ ਕਿ ਪਹਿਲਾਂ ਜ਼ਿਕਰ ਆ ਚੁੱਕਾ ਹੈ ਕਿ ਲੋਕਧਾਰਾ ਦੇ ਖੇਤਰ ਵਿਚ ਡਾ. ਵਣਜਾਰਾ ਬੇਦੀ ਦੀ ਦੇਣ ਨੂੰ ਭੁਲਾਇਆ ਨਹੀਂ ਜਾ ਸਕਦਾ। ਇਸ ਦਹਾਕੇ ਵਿਚ ਵੀ ਜਿਥੇ ਡਾ. ਬੇਦੀ ਨੇ ਲੋਕਧਾਰਾ ਦੇ ਕੋਸ਼ ਦੇ ਕਾਰਜ ਨੂੰ ਅੱਗੇ ਤੋਰਿਆ, ਉਥੇ 'ਪੰਜਾਬੀ ਸਾਹਿਤ ਇਤਿਹਾਸ ਦੀਆਂ ਲੋਕ ਰੂੜ੍ਹੀਆਂ, 'ਪੰਜਾਬ ਦੀਆਂ ਜਨੌਰ ਕਹਾਣੀਆਂ' 'ਬਾਤਾਂ ਲੋਕ ਪੰਜਾਬ ਦੀਆਂ' 'ਬਾਤਾਂ ਮੁੱਢ ਕਦੀਮ ਦੀਆਂ' ਅਤੇ 'ਵਿਰਸੇ ਦੀ ਫੁਲਕਾਰੀ' ਵਰਗੀਆਂ ਨਿੱਗਰ ਕਿਤਾਬਾਂ ਪੰਜਾਬੀ ਲੋਕਧਾਰਾ ਨੂੰ ਦਿੱਤੀਆਂ।

ਸੰਨ 1988 ਵਿਚ ਗੁਰਤੇਜ ਸਿੰਘ ਕੰਗ ਨੇ 'ਮਾਲਵੇ ਦੀਆਂ ਪਰੀ ਕਹਾਣੀਆਂ ਦਾ ਅਧਿਐਨ ਤੇ ਸੰਪਾਦਨ' ਕਿਤਾਬ ਛਪਵਾਈ ਜਿਸ ਵਿਚ ਉਸ ਨੇ ਅਠਾਰਾਂ ਪਰੀ ਕਹਾਣੀਆਂ ਦਾ ਮੂਲ ਪਾਠ ਵੀ ਦਿੱਤਾ ਹੈ। ਉਸ ਤੋਂ ਪਹਿਲਾਂ ਉਸ ਨੇ ਪਰੀ ਕਥਾ ਅਧਿਐਨ ਦੇ ਸਿਰਲੇਖ ਹੇਠ ਪੰਜਾਬੀ ਲੋਕ ਕਹਾਣੀ ਦੇ ਪਿਛੋਕੜ ਵਿਚ ਝਾਕਣ ਦੀ ਕੋਸ਼ਿਸ਼ ਵੀ ਕੀਤੀ ਹੈ। ਇਸ ਪੁਸਤਕ ਦੀ ਖ਼ੂਬੀ ਇਹ ਹੈ ਕਿ ਖੋਜ ਕਰਤਾ ਨੇ ਕਹਾਣੀ ਸੁਣਾਉਣ ਵਾਲੇ ਵਕਤਾ ਦੀ ਭਾਸ਼ਾ ਨੂੰ ਹੂ ਬ ਹੂ ਦਿੱਤਾ ਹੈ। ਸੰਨ 1989 ਵਿਚ ਲੋਕ ਗੀਤਾਂ ਦੇ ਇਕੱਤ੍ਰੀਕਰਣ ਦਾ ਕੰਮ ਕਾਫੀ ਹੋਇਆ ਹੈ। ਕਰਮਜੀਤ ਸਿੰਘ ਨੇ ਇਸੇ ਸਾਲ ਹੀ 'ਮੋਰੀਂ ਰੁਣ ਝੁਣ ਲਾਇਆ' ਅਤੇ 'ਕੋਇਲਾਂ ਕੂਕਦੀਆਂ' ਦੋ ਪੁਸਤਕਾਂ ਛਪਵਾਈਆਂ। ਲੋਕ ਗੀਤਾਂ ਦੇ ਇਹ ਦੋਵੇਂ ਸੰਗ੍ਰਹਿ ਵੀ ਦੁਆਬੇ ਦੀ ਧਰਤੀ ਨਾਲ ਸਬੰਧਤ ਹਨ। 'ਮੋਰੀਂ ਰੁਣ ਝੁਣ ਲਾਇਆ' ਇਕ ਸੌ ਅਠਤਾਲੀ ਪੰਨਿਆਂ ਦੀ ਪੁਸਤਕ ਹੈ। ਦੋਹਾਂ ਪੁਸਤਕਾਂ ਵਿਚ ਦੁਆਬੇ ਦੇ ਵੱਖ ਵੱਖ ਖੇਤਰਾਂ ਨਾਲ ਸਬੰਧਤ ਗੀਤ ਹਨ। ਇਨ੍ਹਾਂ ਗੀਤਾਂ ਦੀ ਖ਼ੂਬਸੂਰਤੀ ਇਨ੍ਹਾਂ ਦੇ ਭਾਸ਼ਾਈ ਉਚਾਰ ਦੇ ਵਖਰੇਵੇਂ ਕਰ ਕੇ ਵੀ ਹੈ ਜਿਸ ਨੂੰ ਇਕੱਤਰ ਕਰਤਾ ਨੇ ਲਿਖਿਆ ਵੀ ਉਸੇ ਤਰ੍ਹਾਂ ਹੀ ਹੈ । ਇਨ੍ਹਾਂ ਪੁਸਤਕਾਂ ਦੀ ਭੂਮਿਕਾਵਾਂ ਵਿਚ ਸੰਗ੍ਰਹਿ ਕਰਤਾ ਨੇ ਲੋਕਗੀਤਾਂ ਨੂੰ ਪਰਿਭਾਸ਼ਿਤ ਕਰਨ ਦਾ ਯਤਨ ਵੀ ਕੀਤਾ ਹੈ। ਸੰਨ 1989 ਵਿਚ ਇਕ ਹੋਰ ਪੁਸਤਕ ਆਈ। ਇਹ ਪੁਸਤਕ ਆਪਣੇ ਆਪ ਵਿਚ ਇਕ ਵਖਰੀ ਭਾਂਤ ਦੀ ਪੁਸਤਕ ਸੀ ਜਿਵੇਂ ਕਿ ਕਿਹਾ ਜਾਵੇ ਕਿ ਇਹ ਧਾਰਮਿਕ ਲੋਕ ਗੀਤਾਂ ਦੀ ਪੁਸਤਕ ਸੀ ਜਦੋਂ ਕਿ ਲੋਕ ਗੀਤ ਕਦੀ ਵੀ ਕੇਵਲ ਧਾਰਮਿਕ ਨਹੀਂ ਹੁੰਦੇ ਫਿਰ ਵੀ ਕੁਲਵੰਤ ਸਿੰਘ ਔਲਖ ਨੇ 'ਮਾਝੇ ਦੇ ਲੋਕ ਗੀਤ' ਪੁਸਤਕ ਛਪਵਾਈ ਜਿਸ ਵਿਚ ਉਸ ਨੇ ਸਦਾਚਾਰਕ ਗੀਤਾਂ ਨੂੰ ਹੀ ਸ਼ਾਮਲ ਕੀਤਾ। ਫਿਰ ਵੀ ਇਸ ਪੁਸਤਕ ਨੇ ਵਿਦਵਾਨਾਂ ਦਾ ਧਿਆਨ ਖਿੱਚਿਆ। ਇਸ ਤੋਂ ਬਾਅਦ ਉਸ ਨੇ ਇਸੇ ਹੀ ਤਰਜ਼ ਤੇ ਇਕ ਹੋਰ ਕਿਤਾਬ 'ਬਾਬਲ ਧਰਮੀ ਦਾ ਦੇਸ਼', ਇਕ ਹੋਰ ਲੋਕ ਗੀਤਾਂ ਦਾ ਸੰਗ੍ਰਹਿ ਛਾਪਿਆ ਜਿਸ ਵਿਚ ਮਾਝੇ ਦੇ ਇਲਾਕੇ ਵਿਚ ਵਿਆਹ ਸਮੇਂ ਗਾਏ ਜਾਂਦੇ ਗੀਤਾਂ ਨੂੰ ਇਕੱਤਰ ਕੀਤਾ। ਇਸ ਪੁਸਤਕ ਦੇ ਅੰਤ ਵਿਚ ਉਸ ਨੇ ਲੋਕ ਗੀਤਾਂ ਦੀ ਸੁਰ ਲਿਪੀ ਵੀ ਦਿੱਤੀ। ਲੋਕ ਗੀਤਾਂ ਦੀ ਇਹੋ ਜਿਹੀ ਸੁਰ ਲਿਪੀ ਦੇਣ ਦਾ ਰਿਵਾਜ ਅਫ਼ਜ਼ਲ ਪਰਵੇਜ਼ ਨੇ ਬਹੁਤ ਪਹਿਲਾਂ ਛਪਵਾਈ ਆਪਣੀ ਪੁਸਤਕ 'ਬਨ ਫੁਲਵਾੜੀ' ਵਿਚ ਦੇ ਕੇ ਪਾਇਆ ਸੀ। ਅਫ਼ਜ਼ਲ ਪਰਵੇਜ਼ ਦੀ ਇਹ ਕਿਤਾਬ ਪਹਿਲਾਂ ਆਦਾਰਾ-ਏ-ਸ਼ਕਾਫ਼ਤ, ਪਾਕਿਸਤਾਨ ਵੱਲੋਂ ਛਾਪੀ ਗਈ ਸੀ। ਇਸ ਕਿਤਾਬ ਦੀ ਪਹਿਲੀ ਐਡੀਸ਼ਨ 1973 ਵਿਚ ਅਤੇ ਦੂਜੀ 1984 ਵਿਚ ਛਪੀ ਸੀ। ਦੋ ਸੌ ਤ੍ਰਿਤਾਲੀ ਪੰਨਿਆਂ ਦੀ ਇਸ ਪੁਸਤਕ 'ਗਾਂਓ ਗਾਂਓ ਫਿਰੇ ਵਣਜਾਰਾ' ਵਿਚ ਅਫ਼ਜ਼ਲ ਪਰਵੇਜ਼ ਨੇ ਬਚਪਨ ਅਤੇ ਖਾਸ ਕਰ ਮਾਹੀਆ ਦੇ ਰੂਪ ਦਿੱਤੇ ਹਨ। ਇਸ ਪੁਸਤਕ ਦੇ ਆਰੰਭ ਵਿਚ ਡਾ. ਖਾਲਿਦ ਸਯਦ ਬੱਟ ਤੇ ਅਹਿਮਦ ਸਲੀਮ ਨੇ ਲੋਕਧਾਰਾ ਬਾਰੇ ਆਪਣੇ ਵਿਚਾਰ ਬੜੀ ਖ਼ੂਬਸੂਰਤੀ ਤੇ ਸਾਦਗੀ ਨਾਲ ਦਿੱਤੇ ਹਨ। ਆਪਣੀ ਇਸ ਪੁਸਤਕ ਵਿਚ ਉਸ ਨੇ ਪੋਠੋਹਾਰ ਦੀ ਧਰਤੀ ਦਾ ਇਤਿਹਾਸ ਅਤੇ ਭੂਗੋਲ ਦੱਸਦਿਆਂ ਪੋਠੋਹਾਰੀ ਬੋਲੀ ਦਾ ਸੁਭਾਅ, ਬਣਤਰ ਤੇ ਵਿਆਕਰਣ ਦੀ ਗੱਲ ਕੀਤੀ ਹੈ। ਅਗਲੇ ਪੰਨਿਆਂ ਵਿਚ ਲੋਕ ਗੀਤਾਂ; ਮਾਹੀਏ ਦੇ ਰੂਪ, ਲੰਮੇ ਗਾਉਣ, ਢੋਲਾ, ਜੁਗਨੀ ਲੋਰੀਆ, ਥਾਲ, ਕਿਕਲੀ,

ਸ਼ਾਦਿਆਨੇ, ਵਿਛੋੜਾ, ਸ਼ਾਲਾ ਮੁਸਾਫਰ ਕੋਈ ਨਾ ਥੀਵੇ; ਗੰਦਮ ਦੇ ਗੀਤ; ਸਾਉਣੀ, ਦਲੇਰਾਨਾ ਮੁਹੱਬਤ, ਜ਼ਿੰਦਗੀ ਜ਼ਿੰਦਾ-ਦਿਲੀ, ਰੋਮਾਂਸ, ਮਾਹੀਆ-ਸਿਪਾਹੀਆ ਆਦਿ ਵੰਨਗੀਆਂ ਦਿੱਤੀਆਂ ਹਨ । ਉਸ ਤੋਂ ਬਾਅਦ ਲੋਕ ਨਾਚਾਂ ਵਿਚ ਸੰਮੀ, ਭੰਗੜਾ, ਲੁੱਡੀ, ਝੁੰਮਰ, ਗਿੱਧਾ ਆਦਿ ਬਾਰੇ ਚਰਚਾ ਕੀਤੀ ਹੈ। ਅੰਤ ਵਿਚ ਉਸ ਨੇ ਆਪਣੇ ਪੁੱਤਰ ਅਕਰਮ ਪਰਵੇਜ਼ ਵੱਲੋਂ ਤਿਆਰ ਲੋਕ ਗੀਤਾਂ ਦੀਆਂ ਧੁਨਾਂ ਦੀ ਟ੍ਰਾਂਸਕ੍ਰਿਪਸ਼ਨ ਬਣਾ ਕੇ ਵੀ ਲਗਾਈ ਹੈ।

ਸੰਨ 1990 ਵਿਚ ਕਰਮਜੀਤ ਸਿੰਘ ਨੇ ਲੋਕ ਗੀਤਾਂ ਦੀ ਇਕ ਹੋਰ ਕਿਤਾਬ ਛਪਵਾਈ ਜਿਸ ਦਾ ਨਾਮ ਸੀ, 'ਮਿੱਟੀ ਦੀ ਮਹਿਕ' ਪਰ ਇਹ ਪੁਸਤਕ ਲੋਕ ਗੀਤਾਂ ਦਾ ਇਕੱਤ੍ਰੀਕਰਣ ਨਹੀਂ ਸਗੋਂ ਉਸ ਵੱਲੋਂ ਪਹਿਲਾਂ ਇਕੱਤਰ ਕੀਤੇ ਗੀਤਾਂ ਦੀਆਂ ਪੁਸਤਕਾਂ ਵਿਚੋਂ ਹੀ ਗੀਤ ਲਏ ਗਏ ਹਨ। ਸੰਨ 1991 ਵਿਚ ਇਕਬਾਲ ਕੌਰ ਸੌਂਧੀ ਦੀ ਪੁਸਤਕ 'ਦਿਲ ਦੀਆਂ ਬਾਤੀਂ ' ਪ੍ਰਕਾਸ਼ਿਤ ਹੋਈ ਜਿਸ ਵਿਚ 85 ਲੋਕ ਗਾਉਣ ਹਨ। ਇਸ ਵਿਚ ਉਸ ਨੇ ਲੋਕ ਗਾਉਣ ਨੂੰ ਲੋਕ ਗੀਤ ਤੋਂ ਵਖਰਾ ਮੰਨਦਿਆਂ ਉਨ੍ਹਾਂ ਦਾ ਆਪਸੀ ਨਿਖੇੜਾ ਕਰਨ ਦਾ ਯਤਨ ਕੀਤਾ ਹੈ। ਸੰਨ 1992 ਵਿਚ 'ਲੋਕ ਵਾਰਤਾ ਪੰਜਾਬ' (ਜੋਗਿੰਦਰ ਸਿੰਘ ਕੈਰੋਂ) ਲੋਕ ਕਹਾਣੀਆਂ ਦਾ ਸੰਗ੍ਰਿਹ ਪੰਜਾਬੀ ਯੂਨੀਵਰਸਿਟੀ ਵੱਲੋਂ ਛਾਪਿਆ ਗਿਆ ਜਿਸ ਵਿਚ 55 ਲੋਕ ਕਹਾਣੀਆਂ ਉਹ ਹਨ ਜਿਹੜੀਆਂ ਪਹਿਲਾਂ ਇਕੱਤਰ ਨਹੀਂ ਸਨ ਹੋ ਸਕੀਆਂ। ਇਨ੍ਹਾਂ ਕਹਾਣੀਆਂ ਨੂੰ ਇਕੱਤਰ ਕਰਨ ਸਮੇਂ ਵਿਗਿਆਨਕ ਵਿਧੀ ਨੂੰ ਵੀ ਧਿਆਨ ਵਿਚ ਰੱਖਿਆ ਗਿਆ ਹੈ। ਇਸ ਪੁਸਤਕ ਦੀ ਲੰਬੀ ਭੂਮਿਕਾ ਵਿਚ ਲੋਕ ਕਹਾਣੀ ਨੂੰ ਇਤਿਹਾਸਕ ਪਰਿਪੇਖ ਵਿਚ ਵੇਖਦਿਆਂ ਲੋਕ ਸਾਹਿਤ ਦੇ ਇਕੱਤ੍ਰੀਕਰਣ ਦੀਆਂ ਸਮੱਸਿਆਵਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ।

ਲੋਕਧਾਰਾ ਦੇ ਅਧਿਐਨ ਸਬੰਧੀ ਪਹਿਲਾਂ ਧਿਆਨ, ਕੇਵਲ ਇਸ ਦੇ ਇਕੱਤਰ ਕਰਨ ਉੱਤੇ ਅਤੇ ਇਸ ਨੂੰ ਪਰਿਭਾਸ਼ਿਤ ਕਰਨ ਤਕ ਹੀ ਸੀਮਿਤ ਰਿਹਾ ਪਰ ਭਾਸ਼ਾ ਵਿਗਿਆਨ ਦੀਆਂ ਲੱਭਤਾਂ ਅਤੇ ਪੱਛਮੀ ਆਲੋਚਨਾ ਦੇ ਪ੍ਰਭਾਵ ਨਾਲ ਪੰਜਾਬੀ ਵਿਚ ਵੀ ਲੋਕਧਾਰਾ ਦੀਆਂ ਨਵੀਆਂ ਨਵੀਆਂ ਵਿਧੀਆਂ ਅਨੁਸਾਰ ਵਿਆਖਿਆ ਅਤੇ ਖੋਜ ਹੋਣੀ ਸ਼ੁਰੂ ਹੋ ਗਈ। ਇਸ ਕਾਰਜ ਵਿਚ ਵੀ ਸਾਡੇ ਵਿਦਵਾਨਾਂ ਨੇ ਲੋਕਧਾਰਾ ਦੀ ਸੰਰਚਨਾ ਅਤੇ ਇਸ ਦੇ ਰੂਪ-ਵਿਧਾਨ ਨੂੰ ਪਛਾਣਨ ਦਾ ਯਤਨ ਕੀਤਾ ਹੈ । ਅਜਿਹਾ ਪਹਿਲਾ ਯਤਨ ਹਰਨਾਮ ਸਿੰਘ ਨਾਜ਼ ਨੇ ਆਪਣੀ ਪੁਸਤਕ 'ਮਿੱਟੀ ਦੇ ਬੋਲ' ਵਿਚ ਕੀਤਾ । ਭਾਵੇਂ ਇਹ ਯਤਨ ਬੜਾ ਪਰੰਪਰਕ ਹੀ ਸੀ ਫਿਰ ਵੀ ਉਸ ਨੇ ਲੋਕ ਗੀਤਾਂ ਰਾਹੀਂ ਪੰਜਾਬੀ ਔਰਤ ਦੀ ਮਾਨਸਿਕਤਾ ਨੂੰ ਪਕੜਨ ਦੀ ਕੋਸ਼ਿਸ਼ ਕੀਤੀ ਹੈ। ਸੰਨ 1985 ਵਿਚ ਡਾ. ਸ਼ਹਰਯਾਰ ਨੇ ਆਪਣੀ ਪੁਸਤਕ 'ਵਿਚ ਵਿਚ ਰੱਖ ਦੇ ਮੋਰੀਆਂ' ਵਿਚ ਕੁਝ ਲੋਕ ਗੀਤਾਂ ਨੂੰ ਲੈ ਕੇ ਉਨ੍ਹਾਂ ਦੀ ਆਪਣੇ ਢੰਗ ਨਾਲ ਵਿਆਖਿਆ ਕੀਤੀ ਹੈ। ਸੰਨ 1986 ਵਿਚ ਭੁਪਿੰਦਰ ਸੂਦਨ ਦੀ ਪੁਸਤਕ 'ਪੁਣਛ ਦੀ ਲੋਕਧਾਰਾ' ਛਪੀ ਜਿਸ ਵਿਚ ਉਸ ਨੇ ਪਹਿਲਾਂ ਪੁਣਛ ਦੀ ਧਰਤੀ ਦੀ ਨਿਸ਼ਾਨ-ਦੇਹੀ ਕੀਤੀ, ਉਸ ਤੋਂ ਬਾਅਦ ਉਸ ਨੇ ਪੁਣਛ ਦੀ ਲੋਕਧਾਰਾ ਦੇ ਵੱਖ-ਵੱਖ ਅੰਗਾਂ ਨੂੰ ਆਪਣੇ ਅਧਿਐਨ ਦਾ ਵਿਸ਼ਾ ਬਣਾਇਆ ਹੈ। ਇਸ ਤੋਂ ਪਹਿਲਾਂ ਉਸ ਦੀ ਪੁਸਤਕ 'ਲੋਕ ਸੁਰ ਦੇ ਨਾਲ ਨਾਲ' ਛਪੀ ਸੀ ਪਰ ਉਹ ਕੇਵਲ ਸਾਮੱਗਰੀ ਇਕੱਤਰ ਕਰਨ ਤਕ ਹੀ ਸੀਮਤ ਸੀ। ਸੰਨ 1986 ਵਿਚ ਲਾਭ ਸਿੰਘ ਖੀਵਾ ਨੇ ਆਪਣੀ ਪੁਸਤਕ 'ਮਲਵਈ ਗਾਉਣਾਂ ਦਾ ਅਧਿਐਨ ਤੇ ਸੰਪਾਦਨ' ਛਪਵਾਈ ਜਿਸ ਵਿਚ ਉਸ ਨੇ ਮਲਵਈ ਗਾਉਣਾਂ ਦਾ ਇਤਿਹਾਸਕ ਪਰਿਪੇਖ, ਪਰਵ੍ਰਿਤੀਆਂ ਅਤੇ ਵਰਗੀਕਰਣ ਕਰਦਿਆਂ ਇਨ੍ਹਾਂ ਵਿਚੋਂ ਲੋਕ ਮਾਨਸਿਕਤਾ ਨੂੰ ਪਛਾਨਣ ਦਾ ਯਤਨ ਕੀਤਾ ਹੈ। ਸੰਨ 1987 ਵਿਚ, 'ਪੰਜਾਬੀ ਲੋਕ ਕਹਾਣੀਆਂ ਦਾ ਸੰਰਚਨਾਤਮਕ ਅਧਿਐਨ ਅਤੇ ਵਰਗੀਕਰਣ' (ਜੋਗਿੰਦਰ ਸਿੰਘ ਕੈਰੋਂ) ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਛਾਪੀ ਗਈ ਜਿਸ ਵਿਚ ਪਹਿਲੀ ਵਾਰ ਭਾਸ਼ਾ ਵਿਗਿਆਨਕ ਮਾਡਲਾਂ ਰਾਹੀਂ ਲੋਕ ਕਹਾਣੀਆਂ ਦਾ ਅਧਿਐਨ ਕਰਦਿਆਂ ਲੇਖਕ ਨੇ ਪੰਜਾਬੀ ਮਨੁੱਖ ਦੀ ਮਾਨਸਿਕਤਾ ਨੂੰ ਪਕੜਨ ਦਾ ਯਤਨ ਕੀਤਾ ਹੈ। ਸੁਸ਼ੀਲ ਸ਼ਰਮਾ ਦੀ ਪੁਸਤਕ 'ਲੋਕ ਗੀਤਾਂ ਵਿਚ ਸਮਾਜਕ ਜੀਵਨ' 1988 ਵਿਚ ਛਪੀ ਜਿਸ ਵਿਚ ਲੇਖਕ ਨੇ ਲੋਕ ਗੀਤਾਂ ਵਿਚੋਂ ਸਮਾਜਕ ਜੀਵਨ ਨੂੰ ਖੋਜਣ ਦੀ ਕੋਸ਼ਿਸ਼ ਕੀਤੀ ਪਰ ਇਹ ਪੁਸਤਕ ਕੇਵਲ ਜੰਮੂ ਖੇਤਰ ਤਕ ਹੀ ਸੀਮਤ ਹੋ ਕੇ ਰਹਿ ਗਈ ਹੈ। ਤਕਰੀਬਨ ਇਸੇ ਸਮੇਂ ਹੀ ਡਾ. ਮਨਜੀਤ ਸਿੰਘ ਦੀ ਪੁਸਤਕ 'ਮਿਥ-ਵਿਗਿਆਨ' ਆਈ। ਇਸੇ ਸਮੇਂ ਹੀ ਭੁਪਿੰਦਰ ਸਿੰਘ ਖਹਿਰਾ ਦੀ ਕਿਤਾਬ ਵੀ ਆਈ ਜਿਸ ਵਿਚ ਉਸ ਨੇ ਪੰਜਾਬੀ ਮਿਥ ਨੂੰ ਮਾਰਕਸੀ ਵਿਧੀ ਨਾਲ ਵੇਖਣ ਦਾ ਯਤਨ ਕੀਤਾ। ਇੰਜ ਪੰਜਾਬੀ ਲੋਕਧਾਰਾ ਦੇ ਅਧਿਐਨ ਨੂੰ ਇਕ ਨਵੀਂ ਦਿਸ਼ਾ ਮਿਲੀ।

ਇਸ ਸਾਰੇ ਸਰਵੇਖਣ ਤੋਂ ਪਤਾ ਲੱਗਦਾ ਹੈ ਕਿ ਇਸ ਤੋਂ ਅਗਲੇ ਦਸ ਸਾਲਾਂ ਵਿਚ ਅਰਥਾਤ 1990 ਵਿਆਂ ਦੇ ਨੇੜੇ ਤੇੜੇ ਕੁਝ ਲੋਕਧਾਰਾ ਵਿਗਿਆਨੀਆਂ ਨੇ ਲੋਕ ਸਾਹਿਤ ਦਾ ਭਾਸ਼ਾ ਵਿਗਿਆਨਕ ਲੀਹਾਂ ਉੱਪਰ ਅਧਿਐਨ ਕਰਨ ਦਾ ਯਤਨ ਕੀਤਾ। ਇਸ ਵਿਧੀ ਨਾਲ ਉਨ੍ਹਾਂ ਨੇ ਵਲਾਦੀਮੀਰ ਪਰੌਪ ਦੇ ਪਰੀ ਕਹਾਣੀਆਂ ਨੇ ਰੂਪ ਵਿਗਿਆਨਕ ਮਾਡਲ ਤੋਂ ਲੈ ਕੇ ਗ੍ਰੇਮਾਸ ਦੇ ਅਕਤਾਂਸ਼ੀਅਲ ਮਾਡਲ ਦੀ ਸਹਾਇਤਾ ਨਾਲ ਪੰਜਾਬੀ ਲੋਕ ਕਹਾਣੀ ਦੇ ਮਾਡਲ ਨੂੰ ਤਲਾਸ਼ ਕਰਨ ਦੀ ਕੋਸ਼ਿਸ਼ ਕੀੜੀ ਹੈ ਅਤੇ ਹੁਣ ਜਿਹੜੀ ਪਰਵਿਰਤੀ ਲੋਕਧਾਰਾ ਦੇ ਅਧਿਐਨ ਵਿਚ ਆਈ ਹੈ ਉਹ ਲੋਕਧਾਰਾ ਦੀ ਸਾਮੱਗਰੀ ਦਾ ਚਿਹਨ ਵਿਗਿਆਨਕ ਅਧਿਐਨ ਹੈ।

—ਡਾ. ਜੋਗਿੰਦਰ ਸਿੰਘ ਕੈਰੋਂ

ਹ.ਪੁ.—ਐਨਥਰੋਪਾਲੋਜੀਕਲ-ਫੰਕਸ਼ਨਲ ਐਪਰੋਚ-ਐਲਨ ਡਿਊਡ; ਡਿਕਸ਼ਨਰੀ ਆਫ਼ ਫੋਕਲੋਰ-ਇਬੀਦ; ਫਰਾਂਸਿਸ ਲੀ ਅਟਲੀ ਫੋਕ ਲਿਟਰੇਚਰ ਐਨ ਉਪਰੇਸ਼ਨਲ ਡੈਫ਼ੀਨੇਸ਼ਨ, ਦੀ ਸਟਡੀ ਆਫ਼ ਫੋਕਲੋਰ: 13; ਲੋਕ ਸਾਹਿਤ ਵਿਗਿਆਨ: 3; ਐਸੇਜ਼ ਇਨ ਫੋਕਲੋਰਿਸਟਿਕਸ-ਫੋਸਟਰ ਜਾਰਜ ਐਮ: 6

**ਪੰਜਾਬੀ ਵਾਰਤਕ** : ਵਾਰਤਕ ਸ਼ਬਦ ਲਈ ਲਾਤੀਨੀ ਜ਼ੁਬਾਨ ਵਿਚ ਪ੍ਰੋਜ਼ਾ (Prosa) ਜਾਂ ਪ੍ਰੋਸਾ (Prossa) ਦੀ ਵਰਤੋਂ ਕੀਤੀ ਗਈ ਹੈ । ਅੰਗਰੇਜ਼ੀ ਵਿਚ ਪ੍ਰੋਜ਼ ਸ਼ਬਦ ਦੀ ਵਰਤੋਂ ਦਾ ਮੂਲ ਸੋਮਾ ਉਕਤ ਲਾਤੀਨੀ ਸ਼ਬਦ ਹੀ ਹੈ । ਲਾਤੀਨੀ ਜ਼ੁਬਾਨ ਵਿਚ ਪ੍ਰੋਜ਼ ਸ਼ਬਦ ਦਾ ਅਰਥ ਸਿੱਧਾ ਸਾਦਾ ਕਥਨ (Straight Forward Speech) ਹੈ । ਪਹਿਲਾਂ ਪਹਿਲ ਆਮ ਜਾਂ ਸਾਧਾਰਣ ਲੋਕਾਂ ਦੀ ਬੋਲਚਾਲ ਨੂੰ ਵਾਰਤਕ ਮੰਨ ਲਿਆ ਗਿਆ ਸੀ । ਇਸ ਨੂੰ ਨਿੱਤ ਵਰਤਾਰੇ ਦੀ ਬੋਲੀ ਕਿਹਾ ਗਿਆ ਪਰ ਅੱਜਕੱਲ 'ਵਾਰਤਕ' ਜਿਸ ਸਾਹਿਤ ਰੂਪ ਲਈ ਵਰਤਿਆ ਜਾਂਦਾ ਹੈ ਉਹ

ਸਾਧਾਰਣ ਬੋਲਚਾਲ ਨਹੀਂ ਸਗੋਂ ਇਕ ਨਿਸ਼ਚਿਤ ਗੱਦ ਰੂਪ ਹੈ ਜਿਸ ਨੂੰ ਲਿਖਣ ਲਈ ਉਚੇਚਾ ਯਤਨ ਕਰਨਾ ਪੈਂਦਾ ਹੈ। ਜਿਵੇਂ ਜਿਵੇਂ ਸਾਹਿਤ ਵਿਚ ਨਿੱਤ ਨਵੇਂ ਵਿਚਾਰ ਉਗਮਦੇ ਰਹੇ ਤੇ ਸਾਹਿਤ ਵਿਧਾਵਾਂ ਵਿਚ ਬਹੁਪੱਖੀ ਵਿਚਾਰਧਾਰਾ ਤੇ ਰੂਪਾਤਮਕ ਵਿਕਾਸ ਨਾਲ ਸਾਹਿਤ ਵਿਧਾਵਾਂ ਦੀਆਂ ਪਰਿਭਾਸ਼ਾਵਾਂ ਵਿਚ ਵੀ ਪਰਿਵਰਤਨ ਆਉਂਦਾ ਰਿਹਾ । ਹੁਣ ਤਕ ਵਾਰਤਕ ਦੀਆਂ ਤਕਰੀਬਨ ਸਾਰੀਆਂ ਪਰਿਭਾਸ਼ਾਵਾਂ ਭਾਵੇਂ ਉਕਤ ਲਾਤੀਨੀ ਅਰਥਾਂ ਦੇ ਇਰਦ ਗਿਰਦ ਹੀ ਘੁੰਮਦੀਆਂ ਰਹੀਆਂ ਹਨ ਪਰ ਤਾਂ ਵੀ ਵਾਰਤਕ ਬਾਰੇ ਕੁਝ ਹੋਰ ਵਿਦਵਾਨਾਂ ਦੀਆਂ ਪਰਿਭਾਸ਼ਾਵਾਂ ਦੀ ਪਰਖ ਕਰਨ ਉਪਰੰਤ ਕਿਸੇ ਸਿੱਟੇ ਤੇ ਪੁੱਜਿਆ ਜਾ ਸਕਦਾ ਹੈ।

ਪ੍ਰਸਿੱਧ ਵਾਰਤਕਕਾਰ ਪ੍ਰੋ. ਪੂਰਨ ਸਿੰਘ ਵਾਰਤਕ ਦੀ ਪਰਿਭਾਸ਼ਾ ਇਸ ਤਰ੍ਹਾਂ ਕਰਦੇ ਹਨ ''ਨਸਰ ਉਹਨਾਂ ਲੋਕਾਂ ਨੇ ਲਿਖੀ ਜਿਨ੍ਹਾਂ ਦੇ ਹੋਠ ਗੁਰੂ ਸਾਹਿਬ ਦੇ ਪਿਆਰ ਅੰਮ੍ਰਿਤ ਨਾਲ ਸਿੰਚੇ ਗੁਲਾਬਾਂ ਦੀਆਂ ਪੱਤੀਆਂ ਵਾਂਗ ਸਿਫ਼ਤ ਸਮੀਰ ਨਾਲ ਹਿਲਦੇ ਸਨ । ਪੁਰਾਤਨ ਜਨਮਸਾਖ਼ੀ ਪੜ੍ਹਨ ਨਾਲ ਪਤਾ ਲਗਦਾ ਹੈ ਕਿ ਨਸਰ ਲਿਖਣੀ ਕਿੱਡੀ ਮੁਸ਼ਕਿਲ ਹੈ । ਨਜ਼ਮ ਵਿਚ ਤਾਂ ਤੁਕਬੰਦੀ ਯਾ ਰਾਗ ਅਲਾਪ ਦੀ ਸਹਾਇਤਾ ਨਾਲ ਮਿਲ ਕੇ ਮਾਮੂਲੀ ਖਿਆਲ ਵੀ ਪਰ ਲਾ ਕੇ ਉੱਡ ਪੈਂਦੇ ਹਨ ਪਰ ਨਸਰ ਲਿਖਣੀ ਕਠਿਨ ਹੈ- - - ਕਿਉਂਕਿ ਇਥੇ ਰੂਹ ਤੇ ਦਿਮਾਗ ਦੀ ਨੰਗੀ ਤਸਵੀਰ ਖਿਚੇਂਦੀ ਹੋਈ।''

ਪ੍ਰੋ. ਹਰਦਿਆਲ ਸਿੰਘ ਨੇ ਵਾਰਤਕ ਨੂੰ ਵਾਰਤਾ ਕਿਹਾ ਹੈ ਤੇ ਲਿਖਿਆ ਹੈ,'ਵਾਰਤਾ ਖਰੀ ਤੇ ਸਿੱਧੀ ਬੋਲੀ ਹੈ । ਇਸ ਦਾ ਮਤਲਬ ਜਨਤਾ ਦੀ ਉਸ ਪੱਧਰ, ਸਿੱਧੀ ਤੇ ਸਾਧਾਰਨ ਬੋਲੀ ਦਾ ਹੈ ਜੋ ਲਿਖਤ ਵਿਚ ਆਉਂਦੀ ਹੈ ਅਤੇ ਛੰਦ ਦੇ ਨੇਮਾਂ ਤੋਂ ਵਰੀ (ਬਰੀ) ਹੈ।''

ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨੇ ਵਾਰਤਕ ਜਾਂ ਗੱਦ ਦੇ ਅਰਥ ਇਤਿਹਾਸਕ ਸੰਦਰਭ ਵਿਚ ਲਏ ਹਨ । ਉਹ ਵਾਰਤਕ ਬਾਰੇ ਆਪਣੀ ਧਾਰਨਾ ਇਸ ਤਰ੍ਹਾਂ ਬਿਆਨ ਕਰਦੇ ਹਨ, ''ਦੁਨੀਆ ਦੀ ਸਭ ਤੋਂ ਪਹਿਲੀ ਗੱਦ ਲਿਖਤ ਸ਼ਾਇਦ ਭਾਰਤ ਦੇ ਉਪਨਿਸ਼ਦਾਂ ਵਿਚ ਮਿਲਦੀ ਹੈ । ਭਾਵੇਂ ਮਨੁੱਖ ਹਮੇਸ਼ਾ ਆਦਿ ਜੁਗਾਦਿ ਤੋਂ ਆਪਣੀ ਬੋਲਚਾਲ ਵਿਚ ਸਾਧਾਰਣ ਗੱਦ ਹੀ ਵਰਤਦਾ ਰਿਹਾ ਹੈ ਪਰ ਮਨੁੱਖ ਨੂੰ ਇਹ ਬੋਧ ਬਹੁਤ ਪਿੱਛੋਂ ਜਾ ਕੇ ਹੋਇਆ ਹੈ ਕਿ ਗੱਦ ਲਿਖਤ ਸਾਹਿਤ ਕਲਾ ਵੀ ਅਪਣਾ ਸਕਦੀ ਹੈ।

ਪ੍ਰੋ. ਪ੍ਰੀਤਮ ਸਿੰਘ ਨੇ ਵੀ ਸਿੱਧੀ ਸਾਦੀ ਬੋਲਚਾਲ ਨੂੰ ਵਾਰਤਕ ਆਖਿਆ ਹੈ । ਉਨ੍ਹਾਂ ਅਨੁਸਾਰ 'ਸਾਧਾਰਣ ਬੋਲਚਾਲ ਵੇਲੇ ਬੋਲੀ ਦਾ ਜਿਹੜਾ ਰੂਪ ਵਰਤਿਆ ਜਾਂਦਾ ਹੈ ਉਸ ਨੂੰ ਵਾਰਤਕ ਆਖਦੇ ਹਨ।' ਡਾ. ਸਵਿੰਦਰ ਸਿੰਘ ਉੱਪਲ ਵਾਰਤਕ ਸ਼ਬਦ ਨੂੰ ਵਾਰਤਾ ਤੋਂ ਨਿਕਲਿਆ ਮੰਨਦੇ ਹਨ ਜਿਸ ਵਿਚ ਸਿੱਧੇ ਸਾਦੇ ਤਰੀਕੇ ਨਾਲ ਬਿਆਨ ਕੀਤੀ ਗਈ ਗੱਲ ਹੋਵੇ।

ਡਾ. ਗੁਰਚਰਨ ਸਿੰਘ ਲਿਖਦੇ ਹਨ, 'ਵਾਰਤਕ ਤਾਂ ਸਾਧਾਰਨ ਬੋਲੀ ਨੂੰ ਲਿਖਤ ਵਿਚ ਲਿਆਉਣ ਦਾ ਹੀ ਨਾਂ ਹੈ'।

ਇਸ ਤਰ੍ਹਾਂ ਉਪਰੋਕਤ ਪਰਿਭਾਸ਼ਾਵਾਂ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਗੱਦ ਜਾਂ ਵਾਰਤਕ ਰਚਨਾ ਸੁਨਿਸ਼ਚਿਤ, ਸ਼ਬਦ ਯੋਜਨਾ, ਸੁੰਦਰ ਵਾਕ ਬਣਤਰ ਵਾਲੀ ਉਹ ਛੰਦ ਰਹਿਤ ਪਰ ਵਿਆਕਰਣਮਈ ਰਚਨਾ ਹੈ ਜਿਸ ਵਿਚ ਸਾਹਿਤ ਦੇ ਚਾਰੇ ਤੱਤਾਂ-ਭਾਵ ਤੱਤ, ਕਲਪਨਾ ਤੱਤ, ਬੁੱਧੀ ਤੱਤ ਤੇ ਸ਼ੈਲੀ ਤੱਤ ਦੀ ਸੁੰਦਰ, ਸੁਯੋਜਨਾ ਕੀਤੀ ਗਈ ਹੋਵੇ।

ਵਾਰਤਕ ਦੀ ਪਰਿਭਾਸ਼ਾ ਨਿਸ਼ਚਿਤ ਕਰਨ ਉਪਰੰਤ ਵਿਦਵਾਨਾਂ ਵੱਲੋਂ ਇਸ ਸਾਹਿਤ ਰੂਪ ਦੇ ਅਨੇਕ ਭੇਦ ਕੀਤੇ ਗਏ ਹਨ । ਪੁਰਾਤਨ ਜਾਂ ਮੱਧਕਾਲੀਨ ਪੰਜਾਬੀ ਵਾਰਤਕ ਸਾਹਿਤ ਦੇ ਕਈ ਰੂਪ ਸਾਹਮਣੇ ਆਏ ਜਿਨ੍ਹਾਂ ਵਿਚੋਂ ਪ੍ਰਮੁੱਖ ਇਸ ਤਰ੍ਹਾਂ ਹਨ:-

1. ਸਾਖੀਆਂ ਜਾਂ ਜਨਮਸਾਖੀਆਂ,
2. ਗੋਸ਼ਟਾਂ
3. ਬਚਨ
4. ਟੀਕੇ ਜਾਂ ਪ੍ਰਮਾਰਥ
5. ਨਾਮੇ, ਹੁਕਮਨਾਮੇ, ਪੱਧਤੀਨਾਮਾ, ਰਹਿਤਨਾਮਾ
6. ਟੀਕਾਕਾਰੀ ਆਦਿ

ਪੰਜਾਬੀ ਸਾਹਿਤ ਵਿਚ ਵਾਰਤਕ ਪੁਰਾਤਨ ਕਾਲ (ਗੁਰੂ ਨਾਨਕ ਕਾਲ) ਤੋਂ ਰਚੀ ਜਾਣ ਲੱਗ ਪਈ ਸੀ ਅਤੇ ਇਸ ਦਾ ਆਰੰਭ ਨਾਥ ਜੋਗੀਆਂ ਅਤੇ ਮੁਸਲਮਾਨ ਸੂਫ਼ੀ ਦਰਵੇਸ਼ਾਂ ਦੀਆਂ ਗੋਸ਼ਟੀਆਂ, ਬਚਨਾਂ, ਕੌਲਾਂ ਤੇ ਸੁਖ਼ਨਾਂ ਨਾਲ ਹੋਇਆ। ਪੁਰਾਤਨ ਕਾਲ ਵਿਚ ਪਹਿਲੀ ਵਾਰਤਕ ਰਚਨਾ ਗੋਰਖ ਨਾਥ ਦੀ ਰਚੀ ਗੋਰਖ ਉਪਨਿਸ਼ਦ ਮੰਨੀ ਜਾਂਦੀ ਹੈ। ''ਮਨ ਮਹਾਂ ਗੋਰਕਸ ਤਿਨ ਸੋ ਪੂਛਤ ਹੈਂ'' ਇਸ ਰਚਨਾ ਦੀ ਪਹਿਲੀ ਪੰਕਤੀ ਹੈ । ਫ਼ਰੀਦ ਜੀ ਦਾ ਪੱਧਤੀਨਾਮਾ ਵੀ ਇਸੇ ਯੁੱਗ ਦੀ ਰਚਨਾ ਹੈ । 'ਇਕਾਦਸੀ ਮਹਾਤਮ' (ਤੇਰ੍ਹਵੀਂ ਚੌਦਵੀਂ ਸਦੀ) ਵੀ ਇਸ ਯੁਗ ਦੀ ਰਚਨਾ ਮੰਨੀ ਜਾਂਦੀ ਹੈ। ਇਸ ਵੇਲੇ ਦੀ ਵਾਰਤਕ ਉੱਤੇ ਫ਼ਾਰਸੀ ਦਾ ਤੇ ਬ੍ਰਿਜ ਭਾਸ਼ਾ ਦੀ ਸ਼ੈਲੀ ਦਾ ਪ੍ਰਭਾਵ ਵਧੇਰੇ ਸੀ ।

ਮੱਧਕਾਲ ਵਿਚ ਵਾਰਤਕ ਸਾਹਿਤ ਦਾ ਸੁਨਿਸ਼ਚਿਤ ਮੁੱਢ ਬੰਨ੍ਹਣਾ ਸ਼ੁਰੂ ਹੋ ਗਿਆ । ਮੁਗ਼ਲ ਰਾਜ ਦੇ ਸਮੇਂ ਵਿਚ ਭਿੰਨ ਭਿੰਨ ਪ੍ਰਕਾਰ ਤੇ ਵੱਡੇ ਆਕਾਰ ਦੀ ਵਾਰਤਕ ਹੋਂਦ ਵਿਚ ਆਈ। ਬਚਨ, ਸਾਖੀਆਂ, ਟੀਕੇ, ਪਰਮਾਰਥ, ਮਹਾਤਮ, ਗੋਸ਼ਟਾਂ ਤੇ ਪੁਰਾਤਨ ਰਚਨਾਵਾਂ ਦੇ ਅਨੁਵਾਦ ਇਸ ਕਾਲ ਦੀ ਵਾਰਤਕ ਦੀਆਂ ਵੰਨਗੀਆਂ ਹਨ। ਇਹ ਵਾਰਤਕ ਭਾਵੇਂ ਪੂਰੇ ਤੌਰ ਤੇ ਕਵਿਤਾ ਨਾਲੋਂ ਨਿਖੇੜਾ ਸਥਾਪਤ ਨਹੀਂ ਸੀ ਕਰ ਸਕੀ ਪਰ ਇਸ ਵਿਚ ਚੰਗੀ ਵਾਰਤਕ ਦੇ ਬਹੁਤ ਸਾਰੇ ਗੁਣ ਉਪਜਣੇ ਤੇ ਨਿਖਰਨੇ ਸ਼ੁਰੂ ਹੋ ਚੁੱਕੇ ਸਨ।

ਇਸ ਯੁਗ ਦੀ ਵਾਰਤਕ ਵਿਚ ਹੇਠ ਲਿਖੀਆਂ ਵੰਨਗੀਆਂ ਉਪਲੱਬਧ ਹਨ ।

**(ੳ) ਸਾਖੀਆਂ**

1. ਪੁਰਾਤਨ ਜਨਮਸਾਖੀ (ਇਸ ਨੂੰ ਵਿਲਾਇਤ ਵਾਲੀ ਜਾਂ ਕੌਲਬਰੁਕ ਵਾਲੀ ਜਨਮਸਾਖੀ ਵੀ ਕਿਹਾ ਜਾਂਦਾ ਹੈ)
2. ਭਾਈ ਬਿਧੀ ਚੰਦ ਦੀ ਜਨਮਸਾਖੀ ਜੋ 1640 ਈ. ਵਿਚ ਲਿਖੀ ਗਈ।
3. ਸੋਢੀ ਮਿਹਰਬਾਨ ਦੀ ਜਨਮਸਾਖੀ
4. ਤੀਹ (ਆਦਿ ਸਾਖੀਆਂ)
5. ਗੁਰੂ ਜੀ ਕੇ ਮੁਹਿ ਦੀ ਸਾਖੀ
6. ਭਾਈ ਬਾਲੇ ਵਾਲੀ ਜਨਮਸਾਖੀ
7. ਜਨਮਸਾਖੀ ਭਗਤ ਕਬੀਰ ਜੀ ਦੀ

**(ਅ) ਗੋਸ਼ਟਾਂ**

1. ਗੁਰੂ ਨਾਨਕ ਕੀਆਂ...ਅਜਿਤੇ ਰੰਧਾਵੇ, ਰਾਜਾ ਜਨਕ, ਨਿਰੰਕਾਰ, ਬੁੱਢਾ, ਕਲਯੁਗ ਤੇ ਕਾਰੂੰ ਨਾਲ
2. ਬਾਬੇ ਲਾਲ ਤੇ ਦਾਰਾ ਸ਼ਿਕੋਹ ਦੀ ਗੋਸ਼ਟ

**(ੲ) ਪਰਮਾਰਥ, ਟੀਕੇ ਤੇ ਫੁਟਕਲ ਰਚਨਾਵਾਂ**

1. ਪ੍ਰਾਣਸੰਗਲੀ
2. ਜਪੁ ਪ੍ਰਮਾਰਥ
3. ਮਸਲੇ ਸ਼ੇਖ ਫਰੀਦ ਤੇ ਹੋਰ ਮਸਲੇ
4. ਹਾਜ਼ਰ ਨਾਮਾ
5. ਸਿਧ ਗੋਸ਼ਟ ਦੀਆਂ ਟਿਪਣੀਆਂ
6. ਪ੍ਰਹਿਲਾਦ ਦੇ ਉਪਨਿਸ਼ਦਾਂ ਦਾ ਅਨੁਵਾਦ
7. ਛੱਜੂ ਭਗਤ ਦਾ ਗੀਤਾ ਮਹਾਤਮ
8. ਹੁਕਮਨਾਮੇ

ਇਸ ਯੁੱਗ ਵਿਚ ਸਭ ਤੋਂ ਪ੍ਰਧਾਨ ਵੰਨਗੀ ਜਨਮਸਾਖੀਆਂ ਦੀ ਹੈ । ਜਨਮਸਾਖੀਆਂ ਵੱਡੇ ਅਕਾਰ ਦੀਆਂ ਰਚਨਾਵਾਂ ਹਨ ਤੇ ਇਨ੍ਹਾਂ ਵਿਚ ਸ਼ੈਲੀ ਤੇ ਹੋਰ ਸਾਹਿਤਕ ਤੱਤ ਪੂਰੀ ਤਰ੍ਹਾਂ ਉਜਾਗਰ ਹੁੰਦੇ ਹਨ । ਜਨਮਸਾਖੀਆਂ ਸਫ਼ਲ ਜੀਵਨੀਆਂ ਨਹੀਂ ਕਿਉਂਕਿ ਇਨ੍ਹਾਂ ਦਾ ਬਿਆਨ ਯਥਾਰਥਕ ਨਹੀਂ। ਇਨ੍ਹਾਂ ਵਿਚ ਜਿਥੇ ਮਹਾਂਪੁਰਸ਼ਾਂ ਦੇ ਜੀਵਨ ਆਦਿ ਸ਼ਰਧਾਵਾਨ ਹੋ ਕੇ ਲਿਖੇ ਗਏ ਹਨ ਉਥੇ ਉਨ੍ਹਾਂ ਦੇ ਨਾਲ ਨਾਲ ਅਨੇਕਾਂ ਕਰਾਮਾਤਾਂ ਜੋੜੀਆਂ ਗਈਆਂ ਹਨ। ਵਾਰਤਕ ਵਿਚ ਕਵਿਤਾ ਦਾ ਰੰਗ ਵਧੇਰੇ ਹੈ ਜਿਵੇਂ :-

'' ਜਾਂ ਮਰਦਾਨਾ ਲੱਗਾ ਤਾਰ ਵਜਾਵਣ ਤਾਂ ਰਬਾਬ ਵਿਚੋਂ ਏਹੁ ਆਵਾਜ਼ ਨਿਕਲੇ ਜੇ ਤੁਹੀ ਨਿਰੰਕਾਰ, ਤੁਹੀ ਨਿਰੰਕਾਰ, ਨਾਨਕ ਬੰਦਾ ਤੇਰਾ।' ਏਹ ਆਵਾਜ਼ ਸੁਣ ਕਰ ਗੁਰੂ ਜੀ ਦੀ ਸਮਾਧੀ ਲੱਗ ਗਈ। ਜਾਂ ਮਰਦਾਨਾ ਵੇਖੇ ਤਾਂ ਗੁਰੂ ਨਾਨਕ ਜੀ ਦੀ ਸਮਾਧੀ ਲੱਗੀ ਹੋਈ ਹੈ।''

ਇਨ੍ਹਾਂ ਸਾਖੀਆਂ ਵਿਚ ਅੱਡ ਅੱਡ ਪ੍ਰਕਾਰ ਦੀਆਂ ਗੋਸ਼ਟਾਂ ਦਾ ਜ਼ਿਕਰ ਵੀ ਹੈ ਜਿਨ੍ਹਾਂ ਵਿਚ ਕਿਤੇ ਕਿਤੇ ਵਾਰਤਾਲਾਪੀ ਸ਼ੈਲੀ ਹੈ ਕਿਤੇ ਕਿਤੇ ਬਿਰਤਾਂਤਕ। ਇਸ ਕਾਲ ਦੀ ਬਾਬੇ ਲਾਲ ਤੇ ਦਾਰਾ ਸ਼ਿਕੋਹ ਦੀ ਗੋਸ਼ਟ ਪ੍ਰਸਿੱਧ ਹੈ।

ਸਿੱਖ ਗੁਰੂ ਸਾਹਿਬਾਨ ਵੱਲੋਂ ਜਾਰੀ ਕੀਤੇ ਹੁਕਮਨਾਮੇ ਵੀ ਇਸ ਸਮੇਂ ਦੀ ਵਾਰਤਕ ਦਾ ਚੰਗਾ ਨਮੂਨਾ ਹਨ। ਇਨ੍ਹਾਂ ਵਿਚੋਂ ਗੁਰੂਆਂ ਵੱਲੋਂ ਵੱਖ ਵੱਖ ਪ੍ਰਦੇਸ਼ਾਂ ਦੀਆਂ ਸੰਗਤਾਂ ਨੂੰ ਵਿਵਹਾਰਕ ਅਤੇ ਆਤਮਕ ਆਦੇਸ਼ ਦਿੱਤੇ ਮਿਲਦੇ ਹਨ । ਸ਼ੁਰੂ ਵਿਚ ਕੁਝ ਸ਼ਬਦ ਅਸੀਸ ਦੇ ਹੁੰਦੇ ਸਨ ਤੇ ਫੇਰ ਇਨ੍ਹਾਂ ਹੁਕਮਨਾਮਿਆਂ ਵਿਚ ਵਿਹਾਰ ਦੀ ਗੱਲ ਬਾਰੇ ਦੱਸਿਆ ਜਾਂਦਾ ਸੀ । ਇਸ ਲਈ ਜਨਮ ਸਾਖੀਆਂ ਤੋਂ ਉਲਟ ਇਨ੍ਹਾਂ ਦੀ ਭਾਸ਼ਾ ਕਾਲਪਨਿਕ ਕਾਵਿਮਈ ਤੇ ਅਲੰਕਾਰਕ ਨਹੀਂ ਸਗੋਂ ਸਾਧਾਰਣ ਚਿੱਠੀ ਪੱਤਰ ਵਿਚ ਉਸ ਸਮੇਂ ਵਰਤੀ ਜਾਣ ਵਾਲੀ ਭਾਸ਼ਾ ਹੈ । ਜਿਵੇਂ :- ''ਸ੍ਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਬੈਠਾ ਸਰਬਤ ਸੰਗਤ ਪਰ ਗੁਰੂ ਸੰਗਤਿ ਦੀ ਬਹੁੜੀ ਕਰੇਗਾ । ਸੰਗਤ ਦਾ ਗੁਰੂ ਰੁਜਗਾਰ ਕਰੇਗਾ। ਸਭ ਮਨੋਰਥ ਪੂਰੇ ਹੋਣਗੇ । ਭਾਈ ਬੈਠਾ ਤੂੰ ਸ੍ਰੀ ਗੁਰੂ ਜੀਉ ਦਾ ਪੁਤੁ ਆਹਿ ਸਰਬਤ ਸੰਗਤ ਪਟਣ ਦੀ ਲੈ ਕੇ ਦਰਸਨਿ ਆਪਣਾ ।

(ਹੁਕਮਨਾਮਾ ਗੁਰੂ ਤੇਗ ਬਹਾਦਰ)

ਸ਼ੈਲੀ ਦੇ ਪੱਖ ਤੋਂ ਇਸ ਯੁਗ ਦੀ ਵਾਰਤਕ ਤੋਂ ਆਧੁਨਿਕ ਸਾਹਿਤਕ ਰੂਪਾਂ ਦਾ ਮੁੱਢ ਬੱਝਣਾ ਸ਼ੁਰੂ ਹੋਇਆ ।

ਸੰਨ 1700 ਤੋਂ 1850 ਦੇ ਉੱਤਰ ਮੱਧ ਕਾਲ ਵਿਚ ਵਾਰਤਕ ਰੂਪ ਹੋਰ ਨਿਖਰਿਆ । ਇਸ ਕਾਲ ਦੀ ਉੱਘੀ ਵਾਰਤਕ ਰਚਨਾ ਇਉਂ ਹੈ।

1. ਭਾਈ ਮਨੀ ਸਿੰਘ (ਗਿਆਨ ਰਤਨਾਵਲੀ, ਭਗਤ ਰਤਨਾਵਲੀ)
2. ਪ੍ਰੇਮ ਸੁਮਾਰਗ
3. ਪਾਰਸ-ਭਾਗ ਕ੍ਰਿਤ ਭਾਈ ਅੱਡਣ ਸ਼ਾਹ
4. ਸਾਖੀਆਂ ਅੱਡਣ ਸ਼ਾਹ ਤੇ ਪਰਚੀਆਂ ਭਾਈ ਕਨ੍ਹਈਆ
5. ਪੱਕੀ ਰੋਟੀ
6. ਟੀਕਾ ਸਿਧ ਗੋਸਟਿ
7. ਅਪਰੋਖ ਅਨੁਭਵ
8. ਭਗਵਤ
9. ਹਜ਼ਰਤ ਮੁਹੰਮਦ, ਭਗਤ ਕਬੀਰ ਤੇ ਰਵਿਦਾਸ ਜੀ ਦੇ ਜੀਵਨ ਬਿਰਤਾਂਤ
10. ਸਿੰਘਾਸਨ ਬਤੀਸੀਂ
11. ਯੋਗ ਵਿਸ਼ਿਸ਼ਟ
12. ਮਹਿਮਾ ਪ੍ਰਕਾਸ਼
13. ਸੌ ਸਾਖੀ
14. ਕਥਾ ਸਤਯੁਗ ਦੀ
15. ਟੀਕਾ ਅਨੰਦਘਣ

ਇਸ ਯੁਗ ਦੇ ਵਾਰਤਕ ਸਾਹਿਤ ਵਿਚ ਸ਼ੈਲੀ ਦੇ ਪੱਖ ਤੋਂ ਕਾਫ਼ੀ ਵਿਕਾਸ ਹੋਇਆ ਭਾਵੇਂ ਇਸ ਵਾਰਤਕ ਦਾ ਵਸਤੂ ਰੂਪ ਤਾਂ ਪਿਛਲੇ ਕਾਲ ਦੀ ਵਾਰਤਕ ਨਾਲ ਮੇਲ ਖਾਂਦਾ ਸੀ ਪਰ ਰੂਪਕ ਪੱਖੋਂ ਇਸ ਦੌਰ ਦੀ ਵਾਰਤਕ ਵਿਚ ਅਨੇਕ ਪਰਿਵਰਤਨ ਵਾਪਰੇ।

ਸਿੱਖ ਰਾਜ ਕਾਲ ਵਿਚ ਮਹਾਂਕਵੀ ਸੰਤੋਖ ਸਿੰਘ ਨੇ ਵਾਰਤਕ ਸਾਹਿਤ ਵਿਚ ਗੁਰਪ੍ਰਤਾਪ ਸੂਰਜ ਗ੍ਰੰਥ ਅਤੇ ਨਾਨਕ ਪ੍ਰਕਾਸ਼ ਵਰਗੀਆਂ ਮਹਾਨ ਰਚਨਾਵਾਂ ਲਿਖ ਕੇ ਨਵੀਨ ਵਾਰਤਕ ਦਾ ਮੁੱਢ ਬੰਨ੍ਹ ਦਿੱਤਾ । ਭਾਈ ਸੰਤੋਖ ਸਿੰਘ ਗਿਆਨੀ ਸੰਪਰਦਾਇ ਨਾਲ ਸਬੰਧ ਰੱਖਦੇ ਸਨ । ਇਸੇ ਕਾਲ ਵਿਚ ਹੋਰ ਲੇਖਕ ਫਕੀਰ ਨੂਰ ਹੁਸੈਨ ਦਾ ਜ਼ਿਕਰ ਵੀ ਮਿਲਦਾ ਹੈ ਜਿਸ ਨੇ ਫ਼ਾਰਸੀ ਵਿਚ ਭਗਵਤ ਗੀਤਾ ਦਾ ਅਨੁਵਾਦ ਕੀਤਾ । ਇਸੇ ਕਾਲ ਦੀ ਇਕ ਹੋਰ ਰਚਨਾ 'ਅਕਬਰਨਾਮਾ' ਵੀ ਪ੍ਰਸਿੱਧ ਹੈ । ਇਸ ਕਾਲ ਦੀ ਵਾਰਤਕ ਅੱਗੇ ਨਾਲੋਂ ਬੋਲਚਾਲ ਦੇ ਵਧੇਰੇ ਨੇੜੇ ਹੁੰਦੀ ਜਾ ਰਹੀ ਸੀ ਪਰ ਹਾਲੇ ਸਾਧਾਰਣ ਤੇ ਆਮ ਗੱਲਬਾਤ ਵਰਗੀ ਵਾਰਤਕ ਦਾ ਪ੍ਰਮਾਣ ਨਹੀਂ ਸੀ ਬਣੀ।

ਵਾਰਤਕ ਦਾ ਅਸਲੀ ਮੂੰਹ ਮੁਹਾਂਦਰਾ ਆਧੁਨਿਕ ਕਾਲ ਵਿਚ ਆ ਕੇ ਸੰਵਰਦਾ ਤੇ ਨਿਖਰਦਾ ਹੈ । ਪੱਛਮੀ ਸਭਿਆਚਾਰਕ ਅਤੇ ਅੰਗਰੇਜ਼ੀ ਸਾਹਿਤ ਦੇ ਪ੍ਰਭਾਵ ਨਾਲ, ਅਨੁਸਾਰੀ ਹਾਲਤਾਂ ਦੇ ਵਾਧੇ ਨਾਲ ਨਿੱਤ ਦੀਆਂ ਗੱਲਾਂ ਵੀ ਵਾਰਤਕ ਵਿਚ ਆਉਣ ਲੱਗੀਆਂ।

ਸਕੂਲੀ ਵਿਦਿਆਰਥੀਆਂ ਲਈ ਪਾਠ ਪੁਸਤਕਾਂ ਰਚੀਆਂ ਗਈਆਂ । ਪੁਰਾਤਨਤਾ ਦਾ ਅੰਸ਼ ਹੌਲੀ ਹੌਲੀ ਘਟਣ ਲੱਗਾ। ਇਸ ਕਾਲ ਵਿਚ ਅਨੇਕ ਲੇਖਕ ਪੈਦਾ ਹੋਏ ਜਿਨ੍ਹਾਂ ਨੇ ਵਾਰਤਕ ਸਾਹਿਤ ਨਵੇਂ ਆਧੁਨਿਕ ਮੁਹਾਂਦਰੇ ਵਿਚ ਰਚਣ ਦੀ ਕੋਸ਼ਿਸ਼

ਕੀਤੀ। ਇਸ ਕਾਲ ਦੇ ਲੇਖਕਾਂ ਵਿਚ ਸ਼ਰਧਾ ਰਾਮ ਫਿਲੌਰੀ, ਗਿਆਨੀ ਗਿਆਨ ਸਿੰਘ, ਬਿਹਾਰੀ ਲਾਲ ਪੁਰੀ, ਗਿਆਨੀ ਦਿੱਤ ਸਿੰਘ, ਡਾ. ਚਰਨ ਸਿੰਘ ਆਦਿ ਅਜਿਹੇ ਉੱਘੇ ਲੇਖਕ ਹਨ ਜਿਨ੍ਹਾਂ ਨੇ ਆਪਣੀਆਂ ਲਿਖਤਾਂ ਰਾਹੀਂ ਪੰਜਾਬੀ ਵਾਰਤਕ ਨੂੰ ਅਮੀਰ ਕੀਤਾ । ਨਾਮਧਾਰੀ ਗੁਰੂ ਬਾਬਾ ਰਾਮ ਸਿੰਘ ਜੀ ਵਰਗੇ ਕੁਝ ਮਹਾਂਪੁਰਸ਼ ਅਜਿਹੇ ਵੀ ਸਨ ਜੋ ਹਾਲੀ ਵੀ ਪੁਰਾਤਨ ਲੀਹਾਂ ਉੱਤੇ ਹੀ ਹੁਕਮਨਾਮੇ ਲਿਖਦੇ ਰਹੇ ਪਰ ਇਨ੍ਹਾਂ ਹੁਕਮਨਾਮਿਆਂ ਵਿਚੋਂ ਨਾਮਧਾਰੀ ਮਤ ਦੇ ਆਦਰਸ਼ਾਂ ਬਾਰੇ ਤਾਂ ਸਪਸ਼ਟ ਬੋਧ ਹੁੰਦਾ ਹੀ ਹੈ ਨਾਲੋ ਨਾਲ ਉਨ੍ਹਾਂ ਦੇ ਹੁਕਮਨਾਮਿਆਂ ਦੀ ਬੋਲੀ ਮਿੱਠੀ ਤੇ ਭਾਵ ਬੜੇ ਡੂੰਘੇ ਤੇ ਵਜ਼ਨਦਾਰ ਹਨ। ਇਨ੍ਹਾਂ ਹੁਕਮਨਾਮਿਆਂ ਵਿਚ ਅੰਗਰੇਜ਼ਾਂ ਪ੍ਰਤੀ ਡੂੰਘੀ ਘਿਰਣਾ ਉਪਜਾਈ ਗਈ ਹੈ।

ਪੰਡਿਤ ਸ਼ਰਧਾ ਰਾਮ ਫਿਲੌਰੀ ਨੂੰ ਆਧੁਨਿਕ ਪੰਜਾਬੀ ਵਾਰਤਕ ਦਾ ਸਭ ਤੋਂ ਪਹਿਲਾ ਲਿਖਾਰੀ ਮੰਨਿਆ ਜਾਂਦਾ ਹੈ । ਉਸ ਨੇ ਪੰਜਾਬੀ ਵਿਚ ਦੋ ਹੀ ਪੁਸਤਕਾਂ 'ਸਿੱਖਾਂ ਦੇ ਰਾਜ ਦੀ ਵਿਥਿਆ' ਤੇ 'ਪੰਜਾਬੀ ਬਾਤਚੀਤ' ਲਿਖੀਆਂ। ਪੰਡਿਤ ਸ਼ਰਧਾ ਰਾਮ ਫਿਲੌਰੀ ਨੇ ਅੰਗਰੇਜ਼ੀ ਸਾਹਿਤ ਦਾ ਗੰਭੀਰ ਅਧਿਐਨ ਕੀਤਾ ਸੀ ਪਰ ਫਿਰ ਵੀ ਕਿਤੇ ਉਸ ਦੀ ਭਾਸ਼ਾ ਵਿਚ ਉਪ ਬੋਲੀ ਦਾ ਗੂੜ੍ਹ ਰੰਗ ਆ ਜਾਂਦਾ ਸੀ । ਪਿਛਲੇ ਲਿਖਾਰੀਆਂ ਵਿਚ ਇਹ ਔਗੁਣ ਲੋਪ ਰਿਹਾ । ਇਸੇ ਕਾਲ ਵਿਚ ਗਿਆਨੀ ਗਿਆਨ ਸਿੰਘ ਦੀਆਂ 'ਤਵਾਰੀਖ ਗੁਰੂ ਖ਼ਾਲਸਾ' ਤੇ 'ਸ਼ਮਸ਼ੇਰ ਖਾਲਸਾ' ਵਾਰਤਕ ਪੁਸਤਕਾਂ ਮਿਲਦੀਆਂ ਹਨ। ਭਾਈ ਦਿੱਤ ਸਿੰਘ ਜਾਗ੍ਰਿਤੀ ਕਾਲ ਦੇ ਉੱਘੇ ਗੱਦ ਲੇਖਕ ਹਨ । ਨੀਤੀ ਪਰਕਾਸ਼, ਗੁਰਮਤਿ, ਆਰਤੀ ਪ੍ਰਬੋਧ, ਧਰਮ ਦਰਪਨ, ਸ੍ਰੀ ਗੁਰੂ ਨਾਨਕ ਪ੍ਰਬੋਧ ਆਦਿ ਆਪ ਦੀਆਂ ਪ੍ਰਸਿੱਧ ਪੁਸਤਕਾਂ ਹਨ। ਇਨ੍ਹਾਂ ਪੁਸਤਕਾਂ ਦੀ ਬੋਲੀ ਬਹੁਤ ਹੀ ਸੋਹਣੀ ਤੇ ਠੇਠ ਹੈ । ਡਾ. ਚਰਨ ਸਿੰਘ, ਕਰਨਲ ਭੋਲਾ ਨਾਥ, ਪ੍ਰੋ. ਗੁਰਮੁਖ ਸਿੰਘ ਆਦਿ ਲੇਖਕਾਂ ਦੇ ਨਾਂ ਵੀ ਵਾਰਤਕ ਸਾਹਿਤ ਜਗਤ ਵਿਚ ਜ਼ਿਕਰ ਯੋਗ ਹਨ।

**ਪਰਿਵਰਤਨ ਕਾਲ**— ਜਾਗ੍ਰਿਤੀ ਕਾਲ ਵਿਚ ਆਧੁਨਿਕ ਪੰਜਾਬੀ ਵਾਰਤਕ ਦਾ ਮੁੱਢ ਬੱਝਣ ਉਪਰੰਤ ਪਰਿਵਰਤਨ ਕਾਲ ਵਿਚ ਸ਼ੈਲੀ ਤੇ ਵਿਸ਼ੇ ਦੇ ਪੱਖ ਤੋਂ ਕਾਫ਼ੀ ਵਿਕਾਸ ਹੋਇਆ । ਕੁਝ ਅਜਿਹੇ ਗੱਦ ਲੇਖਕ ਪੈਦਾ ਹੋਏ ਜਿਨ੍ਹਾਂ ਦਾ ਲਿਖਣ ਢੰਗ ਪਹਿਲਿਆਂ ਨਾਲੋਂ ਬਹੁਤ ਹੀ ਸਾਹਿਤਕ ਤੇ ਸੁਲਝਿਆ ਹੋਇਆ ਸੀ ਜਿਵੇਂ ਭਾਈ ਵੀਰ ਸਿੰਘ ਤੇ ਮੋਹਨ ਸਿੰਘ ਵੈਦ ਆਦਿ । ਪ੍ਰੋ. ਪੂਰਨ ਸਿੰਘ ਨੇ ਵੀ ਵਾਰਤਕ ਵਿਚ ਨਵੇਂ ਤਜਰਬੇ ਕੀਤੇ । ਸਭ ਤੋਂ ਵਿਸ਼ੇਸ਼ਤਾ ਵਾਲੀ ਗੱਲ ਇਹ ਹੈ ਕਿ ਨਿਬੰਧ ਜੋ ਵਾਰਤਕ ਦਾ ਸਭ ਤੋਂ ਵਧੇਰੇ ਕਲਾਮਈ ਰੂਪ ਹੈ, ਇਸੇ ਕਾਲ ਵਿਚ ਹੀ ਹੋਂਦ ਵਿਚ ਆਇਆ।

ਭਾਈ ਵੀਰ ਸਿੰਘ ਨੇ ਵਾਰਤਕ ਵਿਚ ਗੁਰੂ ਨਾਨਕ ਚਮਤਕਾਰ, ਕਲਗੀਧਰ ਚਮਤਕਾਰ, ਅਸ਼ਟਗੁਰ ਚਮਤਕਾਰ, ਟੀਕੇ ਟਰੈਕਟ ਆਦਿ ਲਿਖੇ ਅਤੇ ਸਿੱਖਾਂ ਦੀ ਭਗਤ ਮਾਲਾ ਤੇ ਪੁਰਾਤਨ ਜਨਮਸਾਖੀ ਆਦਿ ਪੁਸਤਕਾਂ ਦਾ ਸੰਪਾਦਨ ਕੀਤਾ। ਭਾਈ ਵੀਰ ਸਿੰਘ ਜੀ ਦੇ ਸਿੰਘ ਸਭਾ ਲਹਿਰ ਦੇ ਸੰਚਾਲਕ ਹੋਣ ਕਾਰਨ ਉਨ੍ਹਾਂ ਦੀਆਂ ਲਿਖਤਾਂ ਵਿਚ ਸਿੱਖ ਇਤਿਹਾਸ ਤੇ ਸਿੱਖ ਫਲਸਫ਼ੇ ਨੂੰ ਬੜੇ ਆਦਰਸ਼ਕ ਤੇ ਸ਼ਰਧਾਲੂ ਰੂਪ ਵਿਚ ਪ੍ਰਗਟਾਇਆ ਗਿਆ ਹੈ। ਭਾਈ ਵੀਰ ਸਿੰਘ ਦੀ ਵਾਰਤਕ ਵਿਚ ਪਰੰਪਰਕ ਵਾਰਤਕ ਨਾਲੋਂ ਵਧੇਰੇ ਸਾਹਿਤਕ ਰਸ ਤੇ ਸੁਆਦ ਦੇ ਦੀਦਾਰ ਹੁੰਦੇ ਹਨ ।

ਭਾਈ ਕਾਨ੍ਹ ਸਿੰਘ ਨਾਭਾ ਤੇ ਭਾਈ ਵੀਰ ਸਿੰਘ ਤੋਂ ਬਾਅਦ ਭਾਈ ਮੋਹਨ ਸਿੰਘ ਵੈਦ ਵੱਡੇ ਗੱਦ ਲੇਖਕ ਸਨ । ਭਾਈ ਮੋਹਨ ਸਿੰਘ ਵੈਦ ਨੇ ਹਿਕਮਤ, ਦਰਸ਼ਨ, ਵਿਆਖਿਆ, ਨੀਤੀ, ਖੰਡਨ ਮੰਡਨ, ਸੁਧਾਰ, ਉਦੇਸ਼ਾਤਮਕ ਆਦਿ ਅਨੇਕ ਵਿਸ਼ਿਆਂ ਨਾਲ ਸਬੰਧਤ ਸਾਹਿਤ ਦੀ ਰਚਨਾ ਕੀਤੀ । ਆਪ ਨੇ ਦੇਸੀ ਬਦੇਸ਼ੀ ਬੋਲੀਆਂ ਦੀਆਂ ਕਈ ਉੱਘੀਆਂ ਲਿਖਤਾਂ ਦੇ ਅਨੁਵਾਦ ਵੀ ਕੀਤੇ। 'ਆਤਮ ਸੁਧਾਰ', 'ਸੁਖੀ ਜੀਵਨ ਦੇ ਗੁਰ', 'ਅਨੇਕ ਗਿਆਨ ਦਰਪਣ', 'ਸੁਖ ਮਾਰਗ ਪ੍ਰਕਾਸ਼' ਆਦਿ ਆਪ ਦੀਆਂ ਪ੍ਰਸਿੱਧ ਰਚਨਾਵਾਂ ਹਨ। ਭਾਈ ਕਾਨ੍ਹ ਸਿੰਘ ਨਾਭਾ ਆਪਣੇ ਸਮੇਂ ਦੇ ਪ੍ਰਮੁੱਖ ਵਿਦਵਾਨ ਤੇ ਆਚਾਰੀਆ ਸਨ । ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਆਪ ਦੀ ਅਦੁੱਤੀ ਵਿਦਵਤਾ ਤੇ ਵਡਮੁੱਲੀ ਸਾਹਿਤਕ ਘਾਲਣਾ ਦਾ ਉਤਕ੍ਰਿਸ਼ਟ ਪ੍ਰਮਾਣ ਹੈ । ਆਪ ਨੇ ਗੁਰਮਤਿ ਸੁਧਾਕਰ, ਗੁਰਮਤਿ ਪ੍ਰਭਾਕਰ, ਗੁਰ ਛੰਦ ਦਿਵਾਕਰ ਤੇ 'ਹਮ ਹਿੰਦੂ ਨਹੀਂ' ਗੱਦ ਪੁਸਤਕਾਂ ਲਿਖੀਆਂ । ਆਪ ਵਿਲੱਖਣ ਸ਼ੈਲੀ ਦੇ ਮਾਲਕ ਸਨ ਤੇ ਆਪ ਦੀ ਰਚਨਾ ਵਿਚ ਲਿਖਣ ਵਿਦਵਤਾ ਤੇ ਸਾਹਿਤਕ ਗੁਣਾਂ ਨਾਲ ਭਰਪੂਰ ਰਸਿਕ ਸ਼ੈਲੀ ਦਾ ਸੁਮੇਲ ਮਿਲਦਾ ਹੈ।

ਪੰਜਾਬੀ ਵਾਰਤਕ ਸਾਹਿਤ ਦੇ ਇਕ ਹੋਰ ਉੱਘੇ ਰਚੈਤਾ ਪ੍ਰੋ. ਪੂਰਨ ਸਿੰਘ ਇਸੇ ਕਾਲ ਵਿਚ ਹੋਏ । ਪ੍ਰੋ. ਪੂਰਨ ਸਿੰਘ ਦੀ ਭਾਵੇਂ ਇਕੋ ਪੁਸਤਕ 'ਖੁਲ੍ਹੇ ਲੇਖ' ਪ੍ਰਕਾਸ਼ਿਤ ਹੋਈ ਪਰ ਆਪਣੀ ਇਸ ਪੁਸਤਕ ਅਤੇ ਕੁਝ ਟਰੈਕਟਾਂ ਕਾਰਨ ਪ੍ਰੋ. ਪੂਰਨ ਸਿੰਘ ਦੀ ਵਾਰਤਕ ਸ਼ੈਲੀ ਇਕ ਵਿਲੱਖਣ ਮੁਹਾਂਦਰਾ ਸਿਰਜਦੀ ਹੈ । ਚਰਨ ਸਿੰਘ ਸ਼ਹੀਦ ਨੇ ਹਾਸਰਸੀ ਤੇ ਵਿਅੰਗਮਈ ਵਾਰਤਕ ਲਿਖਣ ਦੀ ਪਿਰਤ ਪਾਈ । ਉਸ ਦੀ ਵਾਰਤਕ ਉਸ ਦੇ ਪਾਤਰ ਚਿਤਰ ਬਾਬੇ ਵਰਿਆਮੇ ਦੀ ਲੰਮੀ ਲੜੀ ਦੁਆਰਾ ਉਘੜਦੀ ਹੈ ।

ਭਾਈ ਰਣਧੀਰ ਸਿੰਘ ਜੀ ਨੇ ਵੀ ਪੰਜਾਬੀ ਵਾਰਤਕ ਸਾਹਿਤ ਨੂੰ ਅਨੇਕ ਪੁਸਤਕਾਂ ਦਿਤੀਆਂ ਜਿਨ੍ਹਾਂ ਵਿਚ 'ਚਰਨ ਕਮਲ ਦੀ ਮੌਜ', 'ਸਚਖੰਡ ਦਰਸ਼ਨ', 'ਅਣਡਿੱਠੀ ਦੁਨੀਆ' 'ਗੁਰਮਤਿ ਵਿਵੇਕ' ਆਦਿ ਪ੍ਰਸਿੱਧ ਹਨ । ਆਪ ਦੀਆਂ ਰਚਨਾਵਾਂ ਦੇ ਵਿਸ਼ੇ ਦਾਰਸ਼ਨਿਕ ਹਨ । ਬਾਵਾ ਬੁੱਧ ਸਿੰਘ ਦਾ ਨਾਂ ਵੀ ਇਸ ਕਾਲ ਦੇ ਵਾਰਤਕ ਸਾਹਿਤ ਵਿਚ ਜ਼ਿਕਰਯੋਗ ਹੈ।

**ਨਵੀਨ ਕਾਲ**— ਜਾਗ੍ਰਿਤੀ ਕਾਲ ਅਤੇ ਪਰਿਵਰਤਨ ਕਾਲ ਵਿਚ ਭਾਵੇਂ ਵਾਰਤਕ ਦੀ ਚੋਖੀ ਰਚਨਾ ਹੋਈ ਪਰ ਫਿਰ ਵੀ ਇਸ ਦੌਰ ਵਿਚ ਵਧੇਰੇ ਪ੍ਰਧਾਨਤਾ ਕਵਿਤਾ ਦੀ ਰਹੀ । ਸੰਨ 1930 ਵਿਚ ਪਹਿਲੀ ਵਾਰ ਗੱਦ ਸਾਹਿਤ ਕਵਿਤਾ ਦੇ ਮੁਕਾਬਲੇ ਸਾਹਮਣੇ ਆਉਂਦਾ ਹੈ । ਇਸ ਸਮੇਂ ਲੋਕਾਂ ਦੀ ਰੁਚੀ ਕਵਿਤਾ ਨਾਲੋਂ ਵਧੇਰੇ ਵਾਰਤਕ ਵਿਚ ਹੋਈ । ਜਿਹੜੇ ਲੇਖਕਾਂ ਨੇ ਵਾਰਤਕ ਦੀ ਇਸ ਕ੍ਰਾਂਤੀਕਾਰੀ ਤਬਦੀਲੀ ਵਿਚ ਹਿੱਸਾ ਪਾਇਆ ਉਨ੍ਹਾਂ ਵਿਚ ਗੁਰਬਖ਼ਸ਼ ਸਿੰਘ ਪ੍ਰੀਤਲੜੀ. ਪ੍ਰਿੰਸੀਪਲ ਤੇਜਾ ਸਿੰਘ ਤੇ ਲਾਲ ਸਿੰਘ ਕਮਲਾ ਅਕਾਲੀ ਦੇ ਨਾਂ ਵਰਣਨਯੋਗ ਹਨ।

ਗੁਰਬਖਸ਼ ਸਿੰਘ ਪ੍ਰੀਤਲੜੀ ਨੂੰ ਬਹੁਤੇ ਵਿਦਵਾਨ ਵਾਰਤਕ ਦਾ ਸਭ ਤੋਂ ਵੱਡਾ ਲਿਖਾਰੀ ਮੰਨਦੇ ਹਨ । ਉਸ ਨੇ ਪੰਜਾਬੀ ਲੋਕਾਂ ਲਈ ਵਰਤਮਾਨ ਪ੍ਰਸੰਗ ਵਿਚ ਅਮਨ ਤੇ ਖੁਸ਼ਹਾਲੀ ਅਤੇ

ਪਿਆਰ ਦਾ ਸੁਪਨਾ ਸਿਰਜਿਆ ਤੇ ਪਾਠਕਾਂ ਵਿਚ ਹਰਮਨ ਪਿਆਰਾ ਬਣਿਆ। 'ਸਾਂਵੀ ਪੱਧਰੀ ਜ਼ਿੰਦਗੀ', 'ਸੁਖਾਂਵੀ ਸੁਧਰੀ ਜ਼ਿੰਦਗੀ', 'ਸਵੈ ਪੂਰਨਤਾ ਦੀ ਲਗਨ', 'ਚੰਗੇਰੀ ਦੁਨੀਆ', 'ਨਵੀਂ ਤਕੜੀ ਦੁਨੀਆ', 'ਭਖਦੀ ਜੀਵਨ ਚੰਗਿਆੜੀ', 'ਨਵਾਂ ਸ਼ਿਵਾਲਾ', 'ਖੁੱਲ੍ਹਾ ਦਰ', 'ਮੇਰੀਆਂ ਅਭੁੱਲ ਯਾਦਾਂ' ਤੇ 'ਪਰਮ ਮਨੁੱਖ' ਆਦਿ ਗੁਰਬਖਸ਼ ਸਿਘ ਦੀਆਂ ਚਰਚਿਤ ਰਚਨਾਵਾਂ ਹਨ।

ਪ੍ਰਿੰਸੀਪਲ ਤੇਜਾ ਸਿੰਘ ਗੱਦ ਸਾਹਿਤ ਦਾ ਟਕਸਾਲੀ ਲੇਖਕ ਹੈ । 'ਨਵੀਆਂ ਸੋਚਾਂ', 'ਸਹਿਜ ਸੁਭਾਅ' ਤੇ 'ਪੰਜਾਬੀ ਭੌਰ' ਉਸ ਦੇ ਲੇਖਾਂ ਦੀਆਂ ਕਿਤਾਬਾਂ ਹਨ। ਚੰਗੀ ਵਾਰਤਕ ਦੀਆਂ ਸਾਰੀਆਂ ਖੂਬੀਆਂ- ਸਪਸ਼ਟਤਾ, ਸਰਲਤਾ, ਸੰਜਮਤਾ, ਸੁਭਾਵਕਤਾ, ਰਵਾਨੀ, ਆਦਿ ਪ੍ਰਿੰ. ਤੇਜਾ ਸਿੰਘ ਦੀ ਵਾਰਤਕ ਵਿਚੋਂ ਲੱਭੀਆਂ ਜਾ ਸਕਦੀਆਂ ਹਨ।

ਲਾਲ ਸਿੰਘ ਕਮਲਾ ਅਕਾਲੀ ਦੀਆਂ ਰਚਨਾਵਾਂ 'ਮੇਰਾ ਵਿਲਾਇਤੀ ਸਫ਼ਰਨਾਮਾ', 'ਮੌਤ ਰਾਣੀ ਦਾ ਘੁੰਡ'; 'ਜੀਵਨ ਨੀਤੀ'; ਪ੍ਰਿੰ. ਜੋਧ ਸਿੰਘ ਦੀਆਂ 'ਗੁਰਮਤਿ ਨਿਰਣਯ', 'ਸਿੱਖੀ ਕੀ ਹੈ', 'ਪ੍ਰਾਚੀਨ ਬੀੜਾਂ ਬਾਰੇ', 'ਕਰਤਾਰਪੁਰ ਵਾਲੀ ਬੀੜ ਦੇ ਦਰਸ਼ਨ'; ਆਦਿ ਵੀ ਗੱਦ ਸਾਹਿਤ ਦੀਆਂ ਮਹੱਤਵਪੂਰਨ ਰਚਨਾਵਾਂ ਹਨ।

ਉਪਰੋਕਤ ਲੇਖਕਾਂ ਤੋਂ ਬਿਨਾਂ ਹਰਿੰਦਰ ਸਿੰਘ ਰੂਪ, ਕਪੂਰ ਸਿੰਘ, ਡਾ. ਬਲਬੀਰ ਸਿੰਘ, ਗੁਰਬਚਨ ਸਿੰਘ ਤਾਲਿਬ, ਨਰਿੰਦਰਪਾਲ ਸਿੰਘ, ਈਸ਼ਵਰ ਚਿੱਤਰਕਾਰ, ਪਿਆਰਾ ਸਿੰਘ ਪਦਮ, ਗਿਆਨੀ ਲਾਲ ਸਿੰਘ. ਡਾ. ਜੀਤ ਸਿੰਘ ਸੀਤਲ, ਬਾਵਾ ਬਲਵੰਤ, ਸੁਜਾਨ ਸਿੰਘ, ਮੁਬਾਰਕ ਸਿੰਘ, ਸੁਰਜੀਤ ਸਿੰਘ ਭਾਟੀਆ, ਧਿਆਨ ਸਿੰਘ, ਕਿਰਪਾਲ ਸਿੰਘ ਕਸੇਲ, ਭਾਈ ਜੋਧ ਸਿੰਘ, ਸੰਤ ਸਿੰਘ ਸੇਖੋਂ, ਡਾ. ਐਮ. ਐਸ ਰੰਧਾਵਾ, ਪ੍ਰੋ. ਪ੍ਰੀਤਮ ਸਿੰਘ, ਡਾ. ਪ੍ਰੇਮ ਪ੍ਰਕਾਸ਼ ਸਿੰਘ, ਗਿਆਨੀ ਹੀਰਾ ਸਿੰਘ ਦਰਦ, ਡਾ. ਹਰਿਭਜਨ ਸਿੰਘ, ਡਾ. ਹਰਨਾਮ ਸਿੰਘ ਸ਼ਾਨ, ਦੇਵਿੰਦਰ ਸਤਿਆਰਥੀ, ਬਲਵੰਤ ਗਾਰਗੀ, ਗਿਆਨੀ ਗੁਰਦਿੱਤ ਸਿੰਘ, ਸੂਬਾ ਸਿੰਘ, ਗੁਰਨਾਮ ਸਿੰਘ ਤੀਰ, ਪਿਆਰਾ ਸਿੰਘ ਦਾਤਾ, ਕੁਲਬੀਰ ਸਿੰਘ ਕਾਂਗ, ਤੇਜਬੀਰ ਕਸੇਲ, ਹਰਚੰਦ ਸਿੰਘ ਸਰਹਿੰਦੀ ਤੇ ਪ੍ਰੋ. ਨਰਿੰਦਰ ਸਿੰਘ ਕਪੂਰ ਆਦਿ ਦੀ ਗਿਣਤੀ ਅਜਿਹੇ ਗੱਦ ਲੇਖਕਾਂ ਵੱਜੋਂ ਕੀਤੀ ਜਾ ਸਕਦੀ ਹੈ ਜਿਨ੍ਹਾਂ ਨੇ ਆਪਣੀਆਂ ਲਿਖਤਾਂ ਰਾਹੀਂ ਪੰਜਾਬੀ ਵਾਰਤਕ ਸਾਹਿਤ ਦੀ ਝੋਲੀ ਭਰਪੂਰ ਕੀਤੀ ਹੈ।

-ਡਾ. ਅਮਰਜੀਤ ਕੌਂਕੇ

**ਪੰਜੋਖਰਾ** : ਇਹ ਹਰਿਆਣਾ ਪ੍ਰਾਂਤ ਦੇ ਅੰਬਾਲਾ ਜ਼ਿਲ੍ਹੇ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਅੰਬਾਲਾ ਤੋਂ ਲਗਭਗ 10 ਕਿ.ਮੀ. ਪੂਰਬ ਵੱਲ ਵਾਕਿਆ ਹੈ। ਇਸ ਪਿੰਡ ਤੋਂ ਇਕ ਕਿ.ਮੀ. ਉੱਤਰ ਪੂਰਬ ਵੱਲ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਗੁਰਦੁਆਰਾ ਹੈ। ਗੁਰੂ ਸਾਹਿਬ ਦਿੱਲੀ ਨੂੰ ਜਾਂਦੇ ਹੋਏ ਇਥੇ ਠਹਿਰੇ ਸਨ। ਇਥੇ ਹੀ ਕ੍ਰਿਸ਼ਨ ਲਾਲ ਪੰਡਿਤ ਨੇ ਗੁਰੂ ਸਾਹਿਬ ਤੋਂ ਗੀਤਾ ਦੇ ਅਰਥ ਪੁੱਛੇ। ਗੁਰੂ ਜੀ ਨੇ ਇਕ ਮੂਰਖ ਛੱਜੂ ਝੀਵਰ ਦੇ ਮੂੰਹੋਂ ਗੀਤਾ ਦੇ ਚਮਤਕਾਰੀ ਅਰਥ ਸੁਣਵਾਏ। ਗੁਰੂ ਜੀ ਦੀ ਸ਼ਕਤੀ ਤੋਂ ਪ੍ਰਭਾਵਿਤ ਹੋ ਕੇ ਪੰਡਿਤ ਨੇ ਗੁਰਸਿੱਖੀ ਧਾਰਨ ਕਰ ਲਈ।

ਗੁਰੂ ਜੀ ਦੀ ਯਾਦ ਵਿਚ ਬਹੁਤ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ। ਗੁਰਦੁਆਰੇ ਦੇ ਨਾਲ ਕੁਝ ਰਿਹਾਇਸ਼ੀ ਮਕਾਨ ਵੀ ਬਣੇ ਹੋਏ ਹਨ। ਸਿੱਖ ਰਾਜ ਦੇ ਸਮੇਂ ਤੋਂ ਕੁਝ ਜ਼ਮੀਨ ਗੁਰਦੁਆਰੇ ਦੇ ਨਾਂ ਹੈ। ਹਰ ਸਾਲ ਪਹਿਲੀ ਫੱਗਣ ਨੂੰ ਇਥੇ ਮੇਲਾ ਲਗਦਾ ਹੈ।

ਹ.ਪੁ.-ਮ.ਕੋ. : 793

**ਪਟਕਾ** : ਖਾਲਸਾਈ (ਗੜਗੱਜ) ਬੋਲੇ ਵਿਚ ਉਹ ਜੀਵ ਜੋ ਤਲਵਾਰ ਨਾਲ ਇਕ ਵਾਰ ਨਾ ਝਟਕਿਆ ਜਾਵੇ ਪਰ ਅੱਧਕਟਿਆ ਜ਼ਮੀਨ ਦੇ ਪਟਕਿਆ ਜਾਵੇ। ਇਸਲਾਮੀ ਸ਼ਰ੍ਹਾ ਅਨੁਸਾਰ ਕਲਮਾ ਪੜ੍ਹ ਕੇ ਜ਼ਿਬਾਹ ਕੀਤਾ ਗਿਆ ਮਾਸ ਜਿਸ ਨੂੰ ਕੁੱਠਾ ਵੀ ਆਖਦੇ ਹਨ, ਨੂੰ ਹਿੰਦੂ ਸਿੱਖ ਨਹੀਂ ਖਾਂਦੇ ਅਤੇ ਇਸੇ ਤਰ੍ਹਾਂ ਪਟਕਾ ਵੀ ਨਿਸ਼ੇਧ ਹੈ।

ਸਿਰ ਉੱਤੇ ਲਪੇਟੇ ਜਾਣ ਵਾਲੇ ਕੱਪੜੇ ਨੂੰ ਵੀ ਪਟਕਾ ਕਹਿੰਦੇ ਹਨ। ਗੁਪਤ ਕਾਲ ਵਿਚ ਪਟਕੇ ਦਾ ਬਹੁਤ ਰਿਵਾਜ ਸੀ। ਪੰਜਾਬ ਵਿਚ ਇਹ ਰਿਵਾਜ ਸ਼ਕ ਜਾਤੀ ਦੇ ਪ੍ਰਭਾਵ ਅਧੀਨ ਪਿਆ।

ਪੋਠੋਹਾਰ ਵਿਚ ਪਟਕਾ ਸਿਰਫ ਕੰਮੀ ਕਮੀਣ ਹੀ ਸਿਰ ਤੇ ਬੰਨ੍ਹਦੇ ਹਨ। ਇਹ ਲੰਬਾਈ ਵਿਚ ਪੱਗ ਨਾਲੋਂ ਛੋਟਾ ਹੁੰਦਾ ਹੈ।

ਸਿੱਖਾਂ ਵਿਚ ਛੋਟੇ ਮੁੰਡੇ ਸਿਰ ਨੂੰ ਪਟਕੇ ਨਾਲ ਢਕਦੇ ਹਨ ਜਿਹੜਾ ਇਕ ਚੌਰਸ ਕੱਪੜਾ ਹੁੰਦਾ ਹੈ ਅਤੇ ਜੂੜੇ ਦੁਆਲੇ ਕੱਸ ਕੇ ਬੰਨਿਆ ਜਾਂਦਾ ਹੈ।

ਪਟਕੇ ਸਬੰਧੀ ਇਕ ਅਖਾਣ ਪ੍ਰਸਿੱਧ ਹੈ–

ਕਦੇ ਪੱਗ ਬੰਨ੍ਹਾਂ ਕਦੇ ਪਟਕਾ<br>
ਦੁਨੀਆ ਚਾਰ ਦਿਨਾਂ ਦਾ ਲਟਕਾ।

ਹ.ਪੁ.–ਮ.ਕੋ.; ਪੰ.ਲੋ. ਵਿ.ਕੋ.

**ਪਟਨਾ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਵਤਾਰ ਭੂਮੀ ਹੋਣ ਦੇ ਮਾਣ ਨੂੰ ਪ੍ਰਾਪਤ ਇਹ ਸ਼ਹਿਰ ਬਿਹਾਰ ਰਾਜ ਦੀ ਰਾਜਧਾਨੀ ਹੈ ਜੋ ਕਿ ਗੰਗਾ ਦਰਿਆ ਦੇ ਸੱਜੇ ਕੰਢੇ ਵਾਕਿਆ ਹੈ। ਪਹਿਲਾਂ ਇਸ ਨੂੰ ਪਾਟਲਗ੍ਰਾਮ ਕਰ ਕੇ ਵੀ ਜਾਣਿਆ ਜਾਂਦਾ ਸੀ ਅਤੇ ਇਸ ਦਾ ਨਾਂ ਪਾਟਲੀਪੁੱਤਰ ਸੀ। ਸੰਸਕ੍ਰਿਤ ਗ੍ਰੰਥਾਂ ਵਿਚ ਇਸ ਸ਼ਹਿਰ ਦੇ ਨਾਂ ਕੁਸੁਮਪੁਰ, ਪਦਮਾਵਤੀ, ਪੁਸ਼ਪਪੁਰ ਵੀ ਮਿਲਦੇ ਹਨ। ਇਸ ਸ਼ਹਿਰ ਵਿਚ ਹੇਠ ਲਿਖੇ ਗੁਰਦੁਆਰੇ ਹਨ :

**(1) ਸ੍ਰੀ ਹਰਿਮੰਦਰ ਸਾਹਿਬ**– ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਅਸਥਾਨ ਅਤੇ ਖਾਲਸੇ ਦਾ ਦੂਜਾ ਤਖ਼ਤ ਜਿਸ ਦੀ ਇਮਾਰਤ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਈ ਅਤੇ ਬਾਅਦ ਵਿਚ ਇਸ ਦੀ ਸੁੰਦਰਤਾ ਨੂੰ ਵਧਾਉਣ ਵਿਚ ਅਨੇਕ ਸਿੱਖਾਂ ਨੇ ਭੇਟਾਵਾਂ ਅਰਪਣ ਕੀਤੀਆਂ। ਇਥੇ ਗੁਰੂ ਜੀ ਦੀਆਂ ਹੇਠ ਲਿਖੀਆਂ ਨਿਸ਼ਾਨੀਆਂ ਮੌਜੂਦ ਹਨ :

(ੳ) ਪੰਘੂੜਾ ਸਾਹਿਬ ਜਿਸ ਉੱਤੇ ਬਾਲ ਗੁਰੂ ਜੀ ਬਿਰਾਜਦੇ ਰਹੇ।

(ਅ) ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਤੀਰ, ਇਕ ਛੋਟੀ ਤਲਵਾਰ, ਇਕ ਛੋਟਾ ਖੰਡਾ, ਇਕ ਛੋਟੀ ਕਟਾਰ, ਚੰਦਨ ਦਾ ਕੰਘਾ ਅਤੇ ਹਾਥੀ ਦੰਦ ਦੀਆਂ ਖੜਾਵਾਂ।

(ੲ) ਗੁਰੂ ਤੇਗ ਬਹਾਦਰ ਜੀ ਦੀਆਂ ਚੰਦਨ ਦੀਆਂ ਖੜਾਵਾਂ।

(ਸ) ਗੁਰੂ ਗੋਬਿੰਦ ਸਿੰਘ ਜੀ ਦੇ ਬਚਪਨ ਦੇ ਲਿਖੇ ਹੋਏ ਪੈਂਤੀ ਅੱਖਰੀ ਦੇ ਕਾਗਜ਼।

ਇਸ ਗੁਰਦੁਆਰੇ ਦੇ ਨਾਂ ਨਾਲ ਰਿਆਸਤਾਂ ਦੇ ਸਮੇਂ ਤੋਂ

ਜਾਗੀਰਾਂ ਲਗੀਆਂ ਹੋਈਆਂ ਹਨ ਅਤੇ ਸਰਕਾਰ ਵੱਲੋਂ ਵੀ ਆਮਦਨ ਮੁਕੱਰਰ ਹੈ।

(2) **ਗੁਰੂ ਕਾ ਬਾਗ**— ਪਟਨਾ ਸਾਹਿਬ ਵਿਖੇ ਕਬਰਿਸਤਾਨ ਦੇ ਨੇੜੇ ਕਾਜ਼ੀਆਂ ਦਾ ਇਕ ਬਾਗ ਸੀ ਜਿਹੜਾ ਉਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਨੂੰ ਭੇਟਾ ਕੀਤਾ ਸੀ। ਹੁਣ ਇਥੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ ਅਤੇ ਵੈਸਾਖ ਸੁਦੀ 5 ਨੂੰ ਇਥੇ ਭਾਰੀ ਮੇਲਾ ਭਰਦਾ ਹੈ।



ਪਟਨਾ ਸਾਹਿਬ ਵਿਖੇ ਤਖ਼ਤ ਸ੍ਰੀ ਹਰਿਮੰਦਰ ਸਾਹਿਬ

(3) **ਗੋਬਿੰਦ ਘਾਟ**— ਗੰਗਾ ਦੇ ਕੰਢੇ ਉਹ ਘਾਟ ਜਿਥੇ ਬਾਲ ਗੁਰੂ ਜੀ ਜਲਕ੍ਰੀੜਾ ਕਰਦੇ ਸਨ ਅਤੇ ਕਿਸ਼ਤੀ ਵਿਚ ਬੈਠ ਕੇ ਗੰਗਾ ਦੀ ਸੈਰ ਨੂੰ ਜਾਂਦੇ ਸਨ। ਇਥੇ ਹੀ ਪੰਡਿਤ ਸ਼ਿਵ ਦੱਤ ਰੋਜ਼ ਆਪ ਦੇ ਦਰਸ਼ਨ ਕਰਦਾ ਸੀ। ਗੁਰੂ ਜੀ ਦੀ ਯਾਦ ਨੂੰ ਸਮਰਪਿਤ ਇਥੇ ਗੁਰਦੁਆਰਾ ਸੁਸ਼ੋਭਿਤ ਹੈ।

(4) **ਵੱਡੀ ਸੰਗਤ**— ਗਊ ਘਾਟ ਮਹੱਲੇ ਵਿਚ ਸੇਠ ਜੈਤਾਮੱਲ ਦੀ ਹਵੇਲੀ ਜਿਥੇ ਗੁਰੂ ਤੇਗ ਬਹਾਦਰ ਜੀ ਨੇ ਪਟਨੇ ਵਿਚ ਆ ਕੇ ਸਭ ਤੋਂ ਪਹਿਲਾਂ ਚਰਨ ਪਾਏ ਅਤੇ ਠਹਿਰੇ। ਜੈਤੇ ਸੇਠ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਹੁਣ ਇਸ ਥਾਂ ਤੇ ਸੁੰਦਰ ਗੁਰਦੁਆਰਾ ਮੌਜੂਦ ਹੈ।

(5) **ਛੋਟੀ ਸੰਗਤ**— ਇਹ ਗੁਰਦੁਆਰਾ ਮੈਨੀ ਸੰਗਤ ਕਰ ਕੇ ਵੀ ਜਾਣਿਆ ਜਾਂਦਾ ਹੈ। ਇਥੇ ਹੀ ਆਪ ਨੇ ਰਾਜਾ ਫ਼ਤਹਿਚੰਦ ਮੈਨੀ ਅਤੇ ਮੈਣਿਆਣੀ ਦੇ ਪੁੱਤਰ ਬਣ ਕੇ ਉਨ੍ਹਾਂ ਨੂੰ ਕ੍ਰਿਤਾਰਥ ਕੀਤਾ ਅਤੇ ਸਦਾ ਹੀ ਉਨ੍ਹਾਂ ਦਾ ਮਾਤਾ ਪਿਤਾ ਦੀ ਤਰ੍ਹਾਂ ਪਿਆਰ ਸਤਿਕਾਰ ਕੀਤਾ। ਗੁਰੂ ਜੀ ਦੇ ਸਮੇਂ ਤੋਂ ਹੀ ਇਥੇ ਦੋਧੀ ਪੂੜੀਆਂ ਅਤੇ ਤਲੇ ਹੋਏ ਛੋਲਿਆਂ ਦਾ ਪ੍ਰਸ਼ਾਦ ਮਿਲਦਾ ਹੈ।

(6) **ਮੋਹਨ ਮਾਈ ਕੀ ਸੰਗਤ**— ਮੋਹਨ ਮਾਈ ਨਾਂ ਦੀ ਇਕ ਧਰਮਾਤਮਾ ਬੀਬੀ ਦੀ ਅਨਿੰਨ ਭਗਤੀ ਅਤੇ ਸ਼ਰਧਾ ਕਾਰਨ ਗੁਰੂ ਜੀ ਨੇ ਕਈ ਵਾਰ ਉਸ ਦੇ ਗ੍ਰਹਿ ਚਰਨ ਪਾਏ ਅਤੇ ਉਸ ਦੁਆਰਾ ਤਿਆਰ ਕੀਤੀਆਂ ਘੁੰਘਣੀਆਂ ਛਕੀਆਂ। ਪਹਿਲਾਂ ਇਹ ਥਾਂ ਆਬਾਦ ਨਹੀਂ ਸੀ ਪਰ ਬਾਅਦ ਵਿਚ ਇਥੇ ਗੁਰਦੁਆਰਾ ਬਣਾਇਆ ਗਿਆ।

ਇਸ ਸ਼ਹਿਰ ਵਿਚ ਸਭ ਤੋਂ ਪੁਰਾਣੀ ਇਮਾਰਤ 1499 ਈ. ਵਿਚ ਬੰਗਾਲ ਦੇ ਸ਼ਾਸਕ ਨਵਾਬ ਹੁਸੈਨ ਦੁਆਰਾ ਬਣਵਾਈ ਗਈ ਇਕ ਮਸਜਿਦ ਹੈ। ਦੂਜੀ ਮਸਜਿਦ 1626 ਈ. ਵਿਚ ਜਹਾਂਗੀਰ ਦੇ ਪੁੱਤਰ ਸ਼ਹਿਜ਼ਾਦਾ ਪਰਵੇਜ਼ ਦੁਆਰਾ ਬਣਵਾਈ ਹੋਈ ਹੈ।

ਸੰਨ 1917 ਵਿਚ ਇਥੇ ਪਟਨਾ ਯੂਨੀਵਰਸਿਟੀ ਦੀ ਸਥਾਪਨਾ ਹੋਈ। ਇਸ ਤੋਂ ਇਲਾਵਾ ਇਥੇ ਕਾਨੂੰਨ, ਇੰਜਨੀਅਰਿੰਗ, ਮੈਡੀਕਲ, ਸਾਹਿਤ, ਕਲਾ ਅਤੇ ਸਮਾਜ ਵਿਗਿਆਨ ਵਿਸ਼ਿਆਂ ਨਾਲ ਸਬੰਧਤ ਕਈ ਕਾਲਜ ਹਨ।

25° 36′ ਉ. ਵਿਥ.; 85° 06′ ਪੂ. ਲੰਬ.

ਆਬਾਦੀ–1,099,647 (1991)

ਹ.ਪੁ.–ਮ.ਕੋ. ; ਐਨ.ਬ੍ਰਿ. 17 : 383; ਦੀ ਐਨ.ਡਿਸ.ਗਜ਼. ਇੰਡ. 8 : 360



ਅਮਰ ਸਿੰਘ
1765-1782



ਸਾਹਿਬ ਸਿੰਘ
1782-1813



ਬਾਬਾ ਆਲਾ ਸਿੰਘ
1691-1765



ਕਰਮ ਸਿੰਘ
1813-1845



ਨਰਿੰਦਰ ਸਿੰਘ
1845-1862

**ਪਟਿਆਲਾ** : ਰਿਆਸਤ– ਫੂਲਕੀਆਂ ਮਿਸਲ ਨਾਲ ਸਬੰਧਤ ਇਸ ਰਿਆਸਤ ਦਾ ਸਥਾਨ, ਦੇਸੀ ਰਿਆਸਤਾਂ ਵਿਚੋਂ ਪ੍ਰਮੁੱਖ ਰਿਹਾ ਹੈ। ਸੰਨ 1763 ਵਿਚ ਬਾਬਾ ਆਲਾ ਸਿੰਘ ਨੇ ਪੱਕਾ ਕਿਲਾ ਬਣਵਾ ਕੇ ਰਿਆਸਤ ਪਟਿਆਲੇ ਦੀ ਨੀਂਹ ਰੱਖੀ। ਇਸ ਵਿਚ ਉਸ ਨੇ ਸਨੌਰ ਪਰਗਣਾ ਨੂੰ ਵੀ ਸ਼ਾਮਲ ਕਰ ਲਿਆ ਸੀ। ਬਾਬਾ ਫੂਲ ਦੇ ਪੁੱਤਰ ਰਾਮ ਸਿੰਘ ਨੇ ਭਾਵੇਂ ਆਪਣੇ ਵੱਡੇ ਭਰਾ ਤੋਂ ਵੱਖ ਹੋ ਕੇ ਕਈ ਪਿੰਡ ਆਪਣੇ ਕਬਜ਼ੇ ਵਿਚ ਕਰ ਲਏ ਸਨ ਪਰ ਪਟਿਆਲੇ ਦਾ ਮੋਢੀ ਬਾਬਾ ਆਲਾ ਸਿੰਘ ਨੂੰ ਹੀ ਕਹਿਣਾ ਬਣਦਾ ਹੈ। ਇਸੇ ਕਰ ਕੇ ਪਟਿਆਲੇ ਨੂੰ 'ਬਾਬਾ ਆਲਾ ਸਿੰਘ ਦਾ ਘਰ' ਵੀ ਸੱਦਿਆ ਜਾਂਦਾ ਹੈ। ਆਲਾ ਸਿੰਘ ਦਾ ਜਨਮ 1691 ਈ. ਨੂੰ ਫੂਲ ਨਗਰ ਵਿਖੇ ਹੋਇਆ। ਉਸ ਨੇ ਆਪਣੇ ਪਿਤਾ ਰਾਮ ਸਿੰਘ ਦੇ ਰਾਜ ਵਿਚ ਵੀ ਬਹੁਤ ਵਾਧਾ ਕੀਤਾ। ਆਲਾ ਸਿੰਘ ਨੇ ਬਰਨਾਲਾ ਅਤੇ ਭਦੌੜ ਨਗਰ ਵੀ ਆਬਾਦ ਕੀਤੇ। ਸੰਨ 1763 ਵਿਚ ਸਰਹੰਦ ਦੇ ਸੂਬੇ ਜ਼ੈਨ ਖਾਨ ਨੂੰ ਜਿੱਤ ਕੇ ਉਸ ਨੇ ਸਰਹਿੰਦ ਦਾ ਇਲਾਕਾ ਵੀ ਆਪਣੇ ਰਾਜ ਵਿਚ ਮਿਲਾ ਲਿਆ। ਸੰਨ 1765 ਵਿਚ ਆਲਾ ਸਿੰਘ ਦਾ ਪਟਿਆਲਾ ਵਿਖੇ ਦੇਹਾਂਤ ਹੋ ਗਿਆ।

ਆਪਣੇ ਦਾਦੇ ਦੀ ਗੱਦੀ ਉੱਤੇ ਰਾਜਾ ਅਮਰ ਸਿੰਘ 1765 ਈ. ਵਿਚ ਬੈਠਿਆ। ਜੱਸਾ ਸਿੰਘ ਆਹਲੂਵਾਲੀਆ ਪਾਸੋਂ ਉਸ ਨੇ ਪਾਹੁਲ ਪ੍ਰਾਪਤ ਕੀਤਾ। ਬਹੁਤ ਸਾਰੇ ਹੋਰ ਇਲਾਕੇ ਉਸ ਨੇ ਰਿਆਸਤ ਪਟਿਆਲਾ ਵਿਚ ਸ਼ਾਮਲ ਕੀਤੇ। ਆਪਣਾ ਸਿੱਕਾ ਵੀ ਉਸ ਨੇ ਚਲਾਇਆ। ਸੰਨ 1767 ਵਿਚ ਅਹਿਮਦ ਸ਼ਾਹ ਅਬਦਾਲੀ ਪਾਸੋਂ ਵੀਹ ਹਜ਼ਾਰ ਹਿੰਦੂ ਮਰਦ-ਤੀਵੀਆਂ ਨੂੰ ਮੁਕਤ ਕਰਵਾ ਉਸ ਨੇ 'ਬੰਦੀ ਛੋੜ' ਦੀ ਉਪਾਧੀ ਵੀ ਹਾਸਲ ਕੀਤੀ। ਬਠਿੰਡੇ ਅਤੇ ਸੈਫ਼ਾਬਾਦ (ਬਹਾਦਰਗੜ੍ਹ) ਨੂੰ ਫ਼ਤਹਿ ਕਰ ਕੇ ਉਸ ਨੇ ਰਿਆਸਤ ਪਟਿਆਲੇ ਵਿਚ ਸ਼ਾਮਲ ਕਰ ਲਿਆ।

ਅਮਰ ਸਿੰਘ ਦੀ ਮੌਤ ਮਗਰੋਂ ਰਿਆਸਤ ਪਟਿਆਲੇ ਦੀ ਗੱਦੀ ਉੱਤੇ ਰਾਜਾ ਸਾਹਿਬ ਸਿੰਘ ਬੈਠਿਆ। ਸੰਨ 1787 ਵਿਚ ਉਸ ਦਾ ਵਿਆਹ ਭੰਗੀਆਂ ਮਿਸਲ ਦੀ ਰਤਨ ਕੌਰ ਨਾਲ ਹੋਇਆ। ਸਾਹਿਬ ਸਿੰਘ ਸਿਰਫ ਛੇ ਸਾਲਾਂ ਦੀ ਉਮਰ ਵਿਚ ਗੱਦੀ ਤੇ ਬੈਠਿਆ ਸੀ, ਇਸ ਲਈ ਰਾਜ ਦੇ ਕੰਮ ਵਿਚ ਰਾਜਾ ਅਮਰ ਸਿੰਘ ਦੀ ਭੂਆ ਰਾਜਿੰਦਰ ਕੌਰ ਮਦਦ ਕਰਦੀ ਰਹੀ। ਉਸ ਦੀ ਮੌਤ ਮਗਰੋਂ ਇਹ ਮਦਦ ਸਾਹਿਬ ਕੌਰ ਨੇ ਦੇਣੀ ਸ਼ੁਰੂ ਕਰ ਦਿੱਤੀ ਜੋ ਰਾਜੇ ਸਾਹਿਬ ਸਿੰਘ ਦੀ ਵੱਡੀ ਭੈਣ ਸੀ। ਰਿਆਸਤ ਦਾ ਸਾਰਾ ਇੰਤਜ਼ਾਮ ਉਹੀ ਕਰਦੀ ਸੀ। ਸਾਹਿਬ ਸਿੰਘ ਰਾਜਨੀਤੀ ਤੋਂ ਉੱਕਾ ਕੋਰਾ ਸੀ। ਸਾਹਿਬ ਕੌਰ ਨੇ ਰਿਆਸਤ ਨੂੰ ਬਿਖਰਣ ਤੋਂ ਬਚਾ ਲਿਆ। ਸੰਨ 1794 ਵਿਚ ਅਨੰਤ ਰਾਓ ਤੇ ਲਛਮਨ ਰਾਓ ਮਰਹੱਟਿਆਂ ਨੇ ਰਿਆਸਤ ਪਟਿਆਲਾ ਉੱਪਰ ਧਾਵਾ ਬੋਲ ਦਿੱਤਾ। ਮਰਦਾਂਪੁਰ ਦੀ ਜੰਗ ਵਿਚ ਸਿੱਖਾਂ ਦੇ ਪੈਰ ਉਖੜ ਗਏ। ਉਸ ਸਮੇਂ ਸਾਹਿਬ ਕੌਰ ਮੈਦਾਨੇ-ਜੰਗ ਵਿਚ ਜੂਝ ਪਈ। ਫ਼ੌਜਾਂ ਦੀ ਆਗੂ ਬਣ ਗਈ। ਮਰਹੱਟਿਆਂ ਨੂੰ ਫ਼ਤਹਿ ਕਰ ਕੇ ਹੀ ਪਟਿਆਲੇ ਮੁੜੀ। ਸੰਨ 1799 ਵਿਚ ਸਾਹਿਬ ਕੌਰ ਦੀ ਮੌਤ ਉਪਰੰਤ ਆਸ ਕੌਰ ਨੇ ਰਿਆਸਤ ਦਾ ਕੰਮ ਸਾਂਭ ਲਿਆ।

ਸਾਹਿਬ ਸਿੰਘ ਦੇ ਸਮੇਂ ਹੀ ਫੂਲਕੀਆਂ ਰਿਆਸਤਾਂ ਬਰਤਾਨਵੀ ਰਾਜ ਦੀ ਰੱਖਿਆ ਵਿਚ ਆਈਆਂ। ਸੰਨ 1813 ਵਿਚ ਸਾਹਿਬ ਸਿੰਘ ਦੀ ਮੌਤ ਪਟਿਆਲੇ ਵਿਖੇ ਹੋਈ। ਸੰਨ 1813 ਨੂੰ ਮਹਾਰਾਜਾ ਕਰਮ ਸਿੰਘ ਵਾਲੀਏ-ਰਿਆਸਤ ਬਣਿਆ। ਸੰਨ 1814 ਵਿਚ ਗੋਰਖਾ ਜੰਗ ਵਿਚ ਮਹਾਰਾਜੇ ਨੇ ਅੰਗਰੇਜ਼ਾਂ ਦੀ ਮਦਦ ਕੀਤੀ ਅਤੇ ਇਵਜ਼ ਵੱਜੋਂ ਪਹਾੜੀ ਇਲਾਕਾ ਉਸ ਨੂੰ ਹਾਸਲ ਹੋ ਗਿਆ। ਸੰਨ 1827 ਵਿਚ ਕਰਮ ਸਿੰਘ ਨੇ ਬ੍ਰਿਟਿਸ਼ ਹਕੂਮਤ ਨੂੰ ਵੀਹ ਲੱਖ ਦਾ ਕਰਜ਼ਾ ਦਿੱਤਾ ਅਤੇ 1845 ਈ. ਦੀ ਸਿੱਖ ਜੰਗ ਸਮੇਂ ਉਨ੍ਹਾਂ ਦੀ ਮਦਦ ਵੀ ਕੀਤੀ। ਕਰਮ ਸਿੰਘ ਦੀ ਮੌਤ ਵੀ ਉਸ ਦੀ ਆਪਣੀ ਰਿਆਸਤ ਪਟਿਆਲੇ ਵਿਖੇ ਹੀ 1845 ਈ. ਵਿਚ ਹੋਈ। ਮਗਰੋਂ ਉਸ ਦਾ ਲੜਕਾ ਮਹਾਰਾਜਾ ਨਰਿੰਦਰ ਸਿੰਘ 1845 ਈ. ਵਿਚ ਰਿਆਸਤ ਪਟਿਆਲੇ ਦੇ ਤਖ਼ਤ ਤੇ ਬੈਠਿਆ। ਸੰਨ 1857 ਦੇ ਗਦਰ ਵੇਲੇ ਨਰਿੰਦਰ ਸਿੰਘ ਨੇ ਆਪਣੇ ਆਪ ਨੂੰ ਬਰਤਾਨੀਆ ਦਾ ਸੱਚਾ ਦੋਸਤ ਸਿੱਧ ਕੀਤਾ। 18 ਜਨਵਰੀ, 1860 ਨੂੰ ਲਾਰਡ ਕੈਨਿੰਗ ਨੇ ਅੰਬਾਲੇ ਵਿਖੇ ਦਰਬਾਰ ਕਰ ਕੇ ਸਰਕਾਰ ਵੱਲੋਂ ਮਹਾਰਾਜੇ ਦਾ ਧੰਨਵਾਦ ਕੀਤਾ।

ਮਹਾਰਾਜਾ ਨਰਿੰਦਰ ਸਿੰਘ ਨੇ ਨਿਰਮਲੇ ਸਿੰਘਾਂ ਦਾ ਅਖਾੜਾ 'ਧਰਮ ਧੁਜਾ' ਦੋ ਰਿਆਸਤਾਂ ਨਾਲ ਮਿਲ ਕੇ ਪਟਿਆਲੇ ਰਚਿਆ। ਉਸ ਨੇ ਹੀ ਮੋਤੀ ਬਾਗ ਦੇ ਸਾਹਮਣੇ ਗੁਰੂ ਤੇਗ ਬਹਾਦਰ ਸਾਹਿਬ ਦਾ ਗੁਰਦੁਆਰਾ ਬਣਵਾਇਆ। ਸੰਨ 1862 ਵਿਚ ਪਟਿਆਲੇ ਵਿਖੇ ਹੀ ਉਸ ਦਾ ਦੇਹਾਂਤ ਹੋ ਗਿਆ।

ਮਹਾਰਾਜਾ ਨਰਿੰਦਰ ਸਿੰਘ ਦਾ ਲੜਕਾ ਮਹਿੰਦਰ ਸਿੰਘ 1862 ਈ. ਵਿਚ ਸਵਾ ਦਸ ਸਾਲਾਂ ਦੀ ਉਮਰ ਵਿਚ ਗੱਦੀ ਨਸ਼ੀਨ ਹੋਇਆ। ਨਾਬਾਲਗੀ ਕਰ ਕੇ 'ਕੌਂਸਲ ਆਫ ਰੀਜੈਂਸੀ' ਨੇ ਰਾਜ-ਪ੍ਰਬੰਧ ਆਪਣੇ ਹੱਥ ਲੈ ਲਿਆ। ਇਸੇ ਰਾਜੇ ਦੇ ਸਮੇਂ ਦੌਰਾਨ ਸਰਹਿੰਦ ਨਦੀ ਰੋਪੜ ਤੋਂ ਕੱਢਣੀ ਤਜਵੀਜ਼ ਹੋਈ। ਇਹ ਪਹਿਲਾ ਰਿਆਸਤ ਨਰੇਸ਼ ਸੀ ਜਿਸ ਨੂੰ ਅੰਗਰੇਜ਼ੀ ਜ਼ਬਾਨ ਆਉਂਦੀ ਸੀ। 29 ਮਾਰਚ, 1875 ਨੂੰ ਅਰਲ ਨੌਰਥ ਬਰੁਕ, ਵਾਇਸਰਾਏ ਇੰਡੀਆ, ਦੇ ਪਟਿਆਲੇ ਆਉਣ ਤੇ ਮਹਾਰਾਜੇ ਨੇ ਮਹਿੰਦਰਾ ਕਾਲਿਜ, ਪਟਿਆਲਾ ਦੀ ਨੀਂਹ ਰੱਖੀ। ਸੰਨ 1876 ਵਿਚ ਉਸ ਦੀ ਮੌਤ ਮਗਰੋਂ ਉਸ ਦਾ ਲੜਕਾ ਮਹਾਰਾਜਾ ਰਾਜਿੰਦਰ ਸਿੰਘ ਗੱਦੀ ਤੇ ਬੈਠਿਆ। ਨਾਬਾਲਗੀ ਕਾਰਨ, ਰਾਜ-ਪ੍ਰਬੰਧ ਫਿਰ ਕੌਂਸਲ ਆਫ ਰੀਜੈਂਸੀ ਦੇ ਹੱਥ ਚਲਾ ਗਿਆ। ਰਾਜਪੁਰਾ-ਬਠਿੰਡਾ ਰੇਲਵੇ ਲਾਈਨ ਉਦੋਂ ਹੀ ਤਾਮੀਰ ਕੀਤੀ ਗਈ। ਸੰਨ 1897 ਦੀ ਕਾਬਲ ਜੰਗ ਵਿਚ ਮਹਾਰਾਜੇ ਨੇ ਅੰਗਰੇਜ਼ਾਂ ਦੀ ਪੂਰੀ ਮਦਦ ਕੀਤੀ। ਸੰਨ 1897 ਦੀ ਤੀਰਾਹ ਜੰਗ ਵਿਚ ਵੀ ਉਸ ਨੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ।

ਸੰਨ 1891 ਵਿਚ ਰਾਜਿੰਦਰ ਸਿੰਘ ਦੇ ਘਰ ਮਹਾਰਾਜਾ ਭੁਪਿੰਦਰ ਸਿੰਘ ਪੈਦਾ ਹੋਇਆ ਤੇ 1900 ਈ. ਵਿਚ ਰਾਜ-ਸਿੰਘਾਸਨ ਤੇ ਬੈਠਿਆ। ਨਾਬਾਲਗੀ ਕਾਰਨ ਪਹਿਲਾਂ ਰਾਜ-ਪ੍ਰਬੰਧ ਰੀਜੈਂਸੀ ਦੇ ਹੱਥ ਹੀ ਰਿਹਾ। ਇਕ ਅਕਤੂਬਰ, 1909 ਨੂੰ ਭੂਪਿੰਦਰ ਸਿੰਘ ਨੇ ਰਿਆਸਤ ਦਾ ਕੰਮ ਪੂਰੀ ਤਰ੍ਹਾਂ ਆਪਣੇ ਹੱਥਾਂ ਵਿਚ ਲੈ ਲਿਆ। ਇਸ ਗੱਲ ਦਾ ਐਲਾਨ ਲਾਰਡ ਮਿੰਟੋ ਨੇ 3 ਨਵੰਬਰ, 1910 ਨੂੰ ਪਟਿਆਲਾ ਦਰਬਾਰ ਵਿਚ ਕੀਤਾ। ਸੰਨ 1911 ਵਿਚ ਮਹਾਰਾਜੇ ਨੇ ਯੂਰਪ ਯਾਤਰਾ ਕੀਤੀ ਅਤੇ 1914 ਈ. ਦੀ ਵੱਡੀ ਜੰਗ ਵਿਚ ਮਹਾਰਾਜੇ ਨੇ ਅੰਗਰੇਜ਼ਾਂ ਦੀ ਪੂਰੀ ਮਦਦ ਕੀਤੀ। ਮਹਾਰਾਜਾ ਦੀ ਫ਼ੌਜ, ਮਿਸਰ, ਮੈਸੋਪੋਟਾਮੀਆ ਅਤੇ ਬਲੋਚਿਸਤਾਨ ਵਿਚ ਮਾਅਰਕੇ ਮਾਰ ਕੇ ਪਰਤੀ। ਸੰਨ 1918 ਵਿਚ ਇੰਪੀਰੀਅਲ ਵਾਰ ਕਾਨਫ਼ਰੰਸ ਵਿਚ ਹਿੰਦੁਸਤਾਨੀ ਰੂਲਿੰਗ ਪਰਿੰਸਿਸ ਵੱਲੋਂ ਪ੍ਰਤੀਨਿਧ ਹੋ ਕੇ ਮਹਾਰਾਜਾ

ਇੰਗਲੈਂਡ ਗਿਆ। ਸੰਨ 1926 ਵਿਚ ਮਹਾਰਾਜਾ ਭੂਪਿੰਦਰ ਸਿੰਘ ਚੈਂਬਰ ਆਫ਼ ਪਰਿੰਸਿਸ ਦਾ ਚਾਂਸਲਰ ਬਣ ਗਿਆ।

ਮਹਾਰਾਜਾ ਭੂਪਿੰਦਰ ਸਿੰਘ ਦੀ ਮੌਤ (1938 ਈ.) ਮਗਰੋਂ ਮਹਾਰਾਜਾ ਯਾਦਵਿੰਦਰ ਸਿੰਘ ਗੱਦੀ-ਨਸ਼ੀਨ ਹੋਇਆ। ਸੰਨ 1947 ਵਿਚ ਦੇਸ਼ ਦੀ ਆਜ਼ਾਦੀ ਉਪਰੰਤ ਰਿਆਸਤਾਂ ਦਾ ਵਿਘਟਨ ਹੋ ਗਿਆ। ਉਸ ਤੋਂ ਬਾਅਦ ਰਿਆਸਤ ਪਟਿਆਲਾ, ਪੈਪਸੂ (ਪਟਿਆਲਾ ਐਂਡ ਈਸਟ ਪੰਜਾਬ ਸਟੇਟਸ ਯੂਨੀਅਨ) ਵਿਚ ਤਬਦੀਲ ਹੋ ਗਈ ਅਤੇ ਮਹਾਰਾਜਾ ਯਾਦਵਿੰਦਰ ਸਿੰਘ ਉਸ ਦੇ ਰਾਜਪ੍ਰਮੁੱਖ ਥਾਪੇ ਗਏ।

ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਮੁਤਾਬਕ, ਰਿਆਸਤ ਪਟਿਆਲਾ ਦਾ ਨੰਬਰ ਪੰਜਾਬ ਵਿਚ ਪਹਿਲਾ ਸੀ। ਇਸ ਦਾ ਰਕਬਾ 5412 ਵਰਗ ਮੀਲ ਸੀ। ਸੰਨ 1921 ਦੀ ਮਰਦਮਸ਼ੁਮਾਰੀ ਅਨੁਸਾਰ ਜਨਸੰਖਿਆ 1599739 ਸੀ ਅਤੇ ਸਾਲਾਨਾ ਆਮਦਨ 1,22,73,719 ਰੁਪਇਆ ਸੀ। ਰਿਆਸਤ ਵਿਚ 14 ਸ਼ਹਿਰ ਅਤੇ 3580 ਪਿੰਡ ਸਨ। ਭਾਈ ਸਾਹਿਬ ਦੇ ਇੰਦਰਾਜ ਅਨੁਸਾਰ, ਰਿਆਸਤ ਵਿਚ ਭੁਪਿੰਦਰ ਤਿਬੀਆ ਕਾਲਜ ਅਤੇ ਐਗਰੀਕਲਚਰ ਇੰਨਸਟੀਚਿਊਟ ਵੀ ਸਨ। ਰਿਆਸਤ ਵਿਚ 11 ਹਾਈ ਸਕੂਲ, 30 ਮਿਡਲ ਸਕੂਲ ਅਤੇ 253 ਪ੍ਰਾਇਮਰੀ ਸਕੂਲ ਸਨ। ਰਾਜਿੰਦਰਾ ਹਸਪਤਾਲ ਅਤੇ ਲੇਡੀ ਡਫਰਿਨ ਜ਼ਨਾਨਾ ਹਸਪਤਾਲ ਵੀ ਸਨ ਪਰ ਭਾਈ ਕਾਨ੍ਹ ਸਿੰਘ ਜੀ ਦਾ ਇਹ ਵੇਰਵਾ ਅਧੂਰਾ ਸਮਝਣਾ ਚਾਹੀਦਾ ਹੈ ਕਿਉਂ ਜੋ ਇਹ ਅੰਕੜੇ ਮਹਾਰਾਜਾ ਯਾਦਵਿੰਦਰ ਸਿੰਘ ਦੀ ਗੱਦੀ-ਨਸ਼ੀਨੀ ਤੋਂ ਪਹਿਲਾਂ ਦੇ ਹਨ। ਬਾਅਦ ਵਿਚ ਵੀ ਰਿਆਸਤ ਨੇ ਬਹੁਤ ਉੱਨਤੀ ਕੀਤੀ ਫਲਸਰੂਪ, ਯਾਦਵਿੰਦਰਾ ਪਬਲਿਕ ਸਕੂਲ ਜਿਹੇ ਹੋਰ ਕਿੰਨੇ ਹੀ ਅਦਾਰੇ ਹੋਂਦ ਵਿਚ ਆਏ। ਆਰਮੀ ਹੈਡਕੁਆਟਰਜ਼, ਜਿਮਖਾਨਾ ਕਲੱਬ, ਬੈਂਕ ਆਫ਼ ਪਟਿਆਲਾ ਅਤੇ ਸੋਲਜਰਸ ਕਲੱਬ ਦੀਆਂ ਇਮਾਰਤਾਂ ਦੀ ਤਾਮੀਰ ਵੀ ਮਹਾਰਾਜਾ ਯਾਦਵਿੰਦਰ ਸਿੰਘ ਦੇ ਸ਼ਾਸਨ-ਕਾਲ ਵਿਚ ਹੀ ਰਿਆਸਤ ਪਟਿਆਲਾ ਵਿਚ ਹੋਈ।

ਹ.ਪੁ.– ਮ.ਕੋ.; ਪਟਿਆਲਾ ਐਂਡ ਇਟਸ ਸਰਾਊਂਡਿੰਗਜ਼-ਫ਼ੌਜਾ ਸਿੰਘ

**ਪਟਿਆਲਾ** : ਜ਼ਿਲ੍ਹਾ– ਇਹ ਪੰਜਾਬ ਦੇ ਮਾਲਵਾ ਖੇਤਰ ਵਿਚ ਪੈਂਦਾ ਇਕ ਜ਼ਿਲ੍ਹਾ ਹੈ ਜਿਸ ਦੀਆਂ ਹੱਦਾਂ ਉੱਤਰ ਵੱਲ ਫ਼ਤਹਿਗੜ੍ਹ ਸਾਹਿਬ, ਪੱਛਮ ਵੱਲ ਸੰਗਰੂਰ ਜ਼ਿਲ੍ਹੇ ਦੀ ਮਲੇਰਕੋਟਲਾ ਤਹਿਸੀਲ; ਦੱਖਣ-ਪੱਛਮ ਵੱਲ ਸੰਗਰੂਰ ਜ਼ਿਲ੍ਹੇ ਦੀਆਂ ਹੀ ਸੰਗਰੂਰ ਅਤੇ ਸੁਨਾਮ ਤਹਿਸੀਲਾਂ ਨਾਲ ਲਗਦੀਆਂ ਹਨ। ਦੱਖਣ-ਪੂਰਬ ਵੱਲ ਇਸ ਦੀ ਹੱਦ ਹਰਿਆਣਾ ਰਾਜ ਦੀ ਜੀਂਦ, ਕੈਥਲ ਅਤੇ ਕੁਰੂਕਸ਼ੇਤਰ ਤਹਿਸੀਲਾਂ ਅਤੇ ਪੂਰਬ ਵੱਲ ਅੰਬਾਲਾ ਤਹਿਸੀਲ (ਹਰਿਆਣਾ) ਨਾਲ ਲਗਦੀ ਹੈ। ਉੱਤਰ-ਪੂਰਬ ਵੱਲ ਇਸ ਦੀ ਹੱਦ ਰੂਪਨਗਰ ਜ਼ਿਲ੍ਹੇ ਦੀ ਖਰੜ ਤਹਿਸੀਲ ਅਤੇ ਪੰਜਾਬ ਦੇ ਰਾਜਧਾਨੀ ਸ਼ਹਿਰ ਚੰਡੀਗੜ੍ਹ ਨਾਲ ਵੀ ਲਗਦੀ ਹੈ। ਇਸ ਦਾ ਰਕਬਾ 3625 ਵ.ਕਿ.ਮੀ. ਅਤੇ ਆਬਾਦੀ 18,39,056 (2001) ਹੈ । ਇਸੇ ਹੀ ਨਾਂ ਦਾ ਸ਼ਹਿਰ ਇਸ ਦਾ ਸਦਰਮੁਕਾਮ ਹੈ।

ਧਰਾਤਲ ਪੱਖੋਂ ਪਟਿਆਲਾ ਜ਼ਿਲ੍ਹਾ ਗੰਗਾ ਮੈਦਾਨ ਦੇ ਪੱਛਮੀ ਹਿੱਸੇ ਵਿਚ ਵਾਕਿਆ ਹੈ ਅਤੇ ਇਸ ਨੂੰ ਦੋ ਹਿੱਸਿਆਂ-ਉਪ ਪਰਬਤੀ ਅਤੇ ਮੈਦਾਨੀ ਖੇਤਰ ਵਿਚ ਵੰਡਿਆ ਜਾ ਸਕਦਾ ਹੈ। ਉਪ-ਪਰਬਤੀ ਖੇਤਰ ਵਿਚ ਰਾਜਪੁਰਾ ਦਾ ਉੱਤਰੀ ਭਾਗ, ਡੇਰਾ ਬਸੀ ਅਤੇ ਬਸੀ ਪਠਾਣਾ ਦੇ ਇਲਾਕੇ ਆਉਂਦੇ ਹਨ ਜਿਹੜੇ ਪਹਾੜੀਆਂ ਦਾ ਕੰਢੀ ਖੇਤਰ ਹਨ ਜਦੋਂ ਕਿ ਮੈਦਾਨੀ ਖੇਤਰ ਰਾਜਪੁਰੇ ਤੋਂ ਦੱਖਣ-ਪੱਛਮ ਵੱਲ ਸਮਾਣਾ ਤਹਿਸੀਲ ਤਕ ਫੈਲਿਆ ਹੋਇਆ ਹੈ। ਇਸ ਤਰ੍ਹਾਂ ਇਸ ਜ਼ਿਲ੍ਹੇ ਦੀ ਢਲਾਣ ਉੱਤਰ-ਪੂਰਬ ਤੋਂ ਦੱਖਣ-ਪੱਛਮ ਵੱਲ ਨੂੰ ਹੈ। ਸਥਾਨਕ ਭਾਸ਼ਾ ਵਿਚ ਮੈਦਾਨੀ ਖੇਤਰ ਨੂੰ ਪੁਆਧ ਅਤੇ ਨੈਲੀ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਪੁਆਧ ਖੇਤਰ ਵਿਚ ਜ਼ਿਲ੍ਹੇ ਦਾ ਉੱਤਰ-ਪੱਛਮੀ ਅਤੇ ਮੱਧਵਰਤੀ ਭਾਗ ਆਉਂਦਾ ਹੈ ਜਿਸ ਵਿਚ ਵਧੀਆ ਸਿੰਜਾਈ ਸਹੂਲਤਾਂ ਮੁਹੱਈਆ ਹਨ ਜਦੋਂ ਕਿ ਨੈਲੀ ਖੇਤਰ ਵਿਚ ਘੱਗਰ ਵਾਦੀ ਦਾ ਮੱਧਵਰਤੀ ਭਾਗ ਆਉਂਦਾ ਹੈ।

ਘੱਗਰ ਇਸ ਜ਼ਿਲ੍ਹੇ ਵਿਚ ਵਗਣ ਵਾਲਾ ਪ੍ਰਮੁੱਖ ਦਰਿਆ ਹੈ। ਕੌਸ਼ਲਿਆ ਇਸ ਦੀ ਮੁੱਖ ਸਹਾਇਕ ਨਦੀ ਹੈ ਜੋ ਹਿਮਾਚਲ ਪ੍ਰਦੇਸ਼ ਦੇ ਸਿਰਮੌਰ ਜ਼ਿਲ੍ਹੇ ਵਿਚੋਂ ਨਿਕਲਦੀ ਹੈ ਅਤੇ ਇਸ ਨੂੰ ਇਸੇ ਨਾਂ ਨਾਲ ਜਾਣਿਆ ਜਾਂਦਾ ਹੈ। ਕਾਲਕਾ ਮਨੀਮਾਜਰਾ ਦੇ ਪਹਾੜੀ ਖੇਤਰ ਦੇ ਕਈ ਬਰਸਾਤੀ ਨਾਲਿਆਂ ਦੇ ਪਾਣੀ ਇਸ ਵਿਚ ਡਿਗਣ ਨਾਲ ਪਟਿਆਲਾ ਜ਼ਿਲ੍ਹੇ ਵਿਚ ਮੁਬਾਰਕਪੁਰ ਦੇ ਨੇੜੇ ਇਹ ਦਰਿਆ ਦਾ ਰੂਪ ਧਾਰਨ ਕਰਦਾ ਹੈ ਅਤੇ ਇਥੋਂ ਅੱਗੇ ਇਸ ਨੂੰ ਘੱਗਰ ਕਿਹਾ ਜਾਣ ਲੱਗ ਪੈਂਦਾ ਹੈ। ਬਰਸਾਤ ਦੇ ਦਿਨਾਂ ਵਿਚ ਅਕਸਰ ਇਸ ਵਿਚ ਹੜ੍ਹ ਆ ਜਾਂਦਾ ਹੈ ਅਤੇ ਪਟਿਆਲਾ ਤੇ ਸੰਗਰੂਰ ਜ਼ਿਲ੍ਹਿਆਂ ਦੇ ਕਾਫ਼ੀ ਇਲਾਕਿਆਂ ਵਿਚ ਤਬਾਹੀ ਮਚਾਉਂਦਾ ਹੈ। ਇਸ ਵਿਚੋਂ ਕੱਢੀ ਜਾਣ ਵਾਲੀ ਰੇਤ ਜਿਸ ਨੂੰ 'ਘੱਗਰ ਸੈਂਡ' ਕਿਹਾ ਜਾਂਦਾ ਹੈ, ਇਮਾਰਤ ਉਸਾਰੀ ਲਈ ਵੱਡੀ ਮਾਤਰਾ ਵਿਚ ਵਰਤੀ ਜਾਂਦੀ ਹੈ।

ਜ਼ਿਲ੍ਹੇ ਦੀ ਆਰਥਿਕਤਾ ਮੁੱਖ ਤੌਰ ਤੇ ਖੇਤੀਬਾੜੀ ਉੱਤੇ ਨਿਰਭਰ ਕਰਦੀ ਹੈ ਕਿਉਂਕਿ ਇਥੋਂ ਦੀ 70 ਪ੍ਰਤੀਸ਼ਤ ਆਬਾਦੀ ਪਿੰਡਾਂ ਵਿਚ ਰਹਿੰਦੀ ਹੈ। ਕਣਕ, ਚੌਲ, ਜੌਂ, ਮੱਕੀ ਅਤੇ ਗੰਨਾ ਇਥੇ ਉਗਾਈਆਂ ਜਾਣ ਵਾਲੀਆਂ ਪ੍ਰਮੁੱਖ ਫ਼ਸਲਾਂ ਹਨ। ਸਿੰਜਾਈ ਟਿਊਬਵੈਲਾਂ ਅਤੇ ਨਹਿਰਾਂ ਰਾਹੀਂ ਕੀਤੀ ਜਾਂਦੀ ਹੈ। ਬਨੂੜ ਸ਼ਹਿਰ ਦੇ ਨੇੜੇ ਘੱਗਰ ਵਿਚੋਂ ਬਨੂੜ ਨਹਿਰ ਕੱਢੀ ਗਈ ਹੈ। ਇਹ ਇਕ ਬਰਸਾਤੀ ਨਹਿਰ ਹੈ।

ਭਾਖੜਾ ਮੇਨ ਲਾਈਨ ਸਿੰਜਾਈ ਦੀਆਂ ਸਹੂਲਤਾਂ ਮੁਹੱਈਆ ਕਰਦੀ ਹੈ। ਸਰਹਿੰਦ ਨਹਿਰ ਪਟਿਆਲਾ ਤਹਿਸੀਲ ਨੂੰ ਪਾਣੀ ਦੀ ਸਹੂਲਤ ਪ੍ਰਦਾਨ ਕਰਦੀ ਹੈ। ਭਾਰੀ ਅਤੇ ਬੇਵਕਤੀ ਵਰਖਾ ਨਾਲ ਇਹ ਜ਼ਿਲ੍ਹਾ ਹੜ੍ਹ ਦੀ ਲਪੇਟ ਵਿਚ ਆ ਜਾਂਦਾ ਹੈ। ਹੜ੍ਹ ਅਤੇ ਸੇਮ ਦੀ ਮਾਰ ਤੋਂ ਬਚਾਉਣ ਲਈ ਘੱਗਰ ਨਦੀ ਉੱਤੇ ਕਿਤੇ ਕਿਤੇ ਬੰਨ੍ਹ ਮਾਰੇ ਗਏ ਹਨ। ਇਸੇ ਤਰ੍ਹਾਂ ਭਾਖੜਾ ਮੇਨ ਲਾਈਨ ਤੋਂ ਵੀ ਸਾਈਫਨ ਕੱਢੇ ਗਏ ਹਨ ਅਤੇ ਬੰਨ੍ਹ ਬਣਾਏ ਗਏ ਹਨ। ਪਟਿਆਲਾ ਮਾਡਲ ਟਾਊਨ ਰੋਹਟੀ, ਨਾਭਾ ਅਤੇ ਮੋਹਲਗਵਾਰਾ ਇਥੋਂ ਦੇ ਸੇਮ ਨਾਲੇ ਹਨ।

ਇਥੋਂ ਦਾ ਜਲਵਾਯੂ ਪੰਜਾਬ ਦੇ ਮੈਦਾਨੀ ਜਲਵਾਯੂ ਵਰਗਾ ਹੀ ਹੈ ਜਿਸ ਤੋਂ ਭਾਵ ਹੈ ਗਰਮੀਆਂ ਵਿਚ ਗਰਮ ਅਤੇ ਸਰਦੀਆਂ ਵਿਚ ਠੰਡਾ। ਤਾਪਮਾਨ ਮਾਰਚ ਤੋਂ ਵਧਣਾ ਸ਼ੁਰੂ ਹੋ ਜਾਂਦਾ ਹੈ ਅਤੇ ਜੂਨ ਦੇ ਮਹੀਨੇ ਤਕ ਵੱਧਦਾ ਵੱਧਦਾ 40 ਸੈਂ. ਤੋਂ ਵੀ ਟੱਪ ਜਾਂਦਾ ਹੈ ਅਤੇ ਮਈ ਜੂਨ ਦੇ ਮਹੀਨੇ ਲੂ ਵਗਦੀ ਹੈ। ਜੁਲਾਈ ਦੇ ਪਹਿਲੇ ਹਫਤੇ ਵਿਚ ਬਰਸਾਤੀ ਮੌਸਮ ਸ਼ੁਰੂ ਹੋ ਜਾਂਦਾ ਹੈ ਅਤੇ ਇਹ ਮੌਸਮ ਸਤੰਬਰ ਦੇ ਅੰਤ ਤਕ ਚਲਦਾ ਹੈ ਅਤੇ ਹੁੰਮਸਦਾਰ ਹੋ ਜਾਂਦਾ ਹੈ ।

ਇਸ ਸਮੇਂ ਘੱਗਰ ਅਤੇ ਇਸ ਦੀਆਂ ਸਹਾਇਕ ਨਦੀਆਂ ਵਿਚ ਕਿਤੇ ਕਿਤੇ ਹੜ੍ਹ ਵੀ ਆ ਜਾਂਦੇ ਹਨ। ਅਕਤੂਬਰ ਦੇ ਸ਼ੁਰੂ ਤੋਂ ਮੌਸਮ ਸੁਹਾਵਣਾ ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਅਕਤੂਬਰ ਦੇ ਅੰਤ ਤੀਕ ਥੋੜ੍ਹੀ ਥੋੜ੍ਹੀ ਸਰਦੀ ਸ਼ੁਰੂ ਹੋ ਜਾਂਦੀ ਹੈ। ਦਸੰਬਰ ਦੇ ਅੱਧ ਤੋਂ ਲੈ ਕੇ ਜਨਵਰੀ ਦੇ ਅੱਧ ਤੀਕ ਧੁੰਦ ਵੀ ਪੈਂਦੀ ਹੈ। ਮਾਰਚ ਦੇ ਸ਼ੁਰੂ ਵਿਚ ਥੋੜ੍ਹੇ ਸਮੇਂ ਲਈ ਬਸੰਤ ਰੁੱਤ ਹੁੰਦੀ ਹੈ।

ਭਾਵੇਂ ਇਹ ਖੇਤੀਬਾੜੀ ਪ੍ਰਧਾਨ ਜ਼ਿਲ੍ਹਾ ਹੈ ਪਰ ਸਨੱਅਤਾਂ ਦੇ ਪੱਖ ਤੋਂ ਵੀ ਇਹ ਹੋਰ ਜ਼ਿਲ੍ਹਿਆਂ ਤੋਂ ਪਿੱਛੇ ਨਹੀਂ। ਪਟਿਆਲਾ ਸ਼ਹਿਰ ਤੋਂ ਬਾਅਦ ਰਾਜਪੁਰਾ ਸ਼ਹਿਰ ਜ਼ਿਲ੍ਹੇ ਦਾ ਦੂਜਾ ਵੱਡਾ ਸ਼ਹਿਰ ਹੈ ਜਿਥੇ ਸਟੀਫ਼ਨ ਕੈਮੀਕਲ ਲਿਮਿਟਿਡ; ਅੰਮ੍ਰਿਤ ਬਨਸਪਤੀ ਕੰਪਨੀ ਲਿਮਿਟਡ, ਇੰਡਸਟ੍ਰੀਅਲ ਕੇਬਲਜ਼ ਲਿਮਿਟਿਡ (ਆਈ.ਸੀ.ਐਲ); ਆਰ.ਐਮ.ਆਈ. (ਰੋਡ ਮਾਸਟਰਜ਼ ਇੰਡਸਟਰੀ) ਅਤੇ ਭਾਰਤ ਇੰਡਸਟ੍ਰੀਅਲ ਲਿਮਿਟਿਡ ਵਰਗੇ ਪ੍ਰਮੁੱਖ ਉਦਯੋਗਿਕ ਅਦਾਰੇ ਹਨ।

ਉਦਯੋਗਿਕ ਸੈਕਟਰ ਦੇ ਵਿਕਾਸ ਲਈ ਰਾਜਪੁਰੇ ਅਤੇ ਪਟਿਆਲਾ ਸ਼ਹਿਰਾਂ ਵਿਖੇ ਉਦਯੋਗਿਕ ਫ਼ੋਕਲ ਪੁਆਇੰਟ ਬਣਾਏ ਗਏ ਹਨ ਜਿਥੇ ਸਰਕਾਰ ਉਦਯੋਗਾਂ ਨੂੰ ਆਰਥਿਕ ਸਹਾਇਤਾ ਦਿੰਦੀ ਹੈ। ਇਸੇ ਤਰ੍ਹਾਂ ਬਹਾਦਰਗੜ੍ਹ ਵਿਖੇ 'ਮਿਲਕਫੂਡ ਲਿਮਿਟਿਡ' ਇਕ ਪ੍ਰਾਈਵੇਟ ਸੈਕਟਰ ਉਦਯੋਗ ਹੈ ਜਿਥੇ ਦੇਸੀ ਘੀ, ਦੁੱਧ ਦਾ ਪਾਊਡਰ ਅਤੇ ਮਹਿਕ ਵਾਲਾ ਦੁੱਧ ਬਣਾਇਆ ਜਾਂਦਾ ਹੈ। ਗੋਇਟਜ਼ੇ ਇੰਡੀਆ ਲਿਮੀਟਿਡ, ਬਹਾਦਰਗੜ੍ਹ ਵਿਖੇ-ਪਿਸਟਨ ਅਤੇ ਗਰਾਰੀਆਂ ਬਣਾਈਆਂ ਜਾਂਦੀਆਂ ਹਨ। ਪਟਿਆਲਾ ਵਿਖੇ ਸਥਿਤ ਡੀਜ਼ਲ ਕੰਪੋਨੈਂਟ ਵਰਕਸ਼ਾਪ ਜ਼ਿਲ੍ਹੇ ਦੀ ਹੀ ਨਹੀਂ ਸਗੋਂ ਪੰਜਾਬ ਪੱਧਰ ਦੇ ਉਦਯੋਗਾਂ ਵਿਚ ਆਪਣਾ ਸਥਾਨ ਰੱਖਦੀ ਹੈ। ਡੇਰਾਬਸੀ ਵਿਖੇ ਵੀ ਕਈ ਵੱਡੀਆਂ ਫ਼ੈਕਟਰੀਆਂ ਲੱਗੀਆਂ ਹੋਈਆਂ ਹਨ।

ਜ਼ਿਲ੍ਹੇ ਦੇ ਪ੍ਰਮੁੱਖ ਸ਼ਹਿਰਾਂ-ਪਟਿਆਲਾ, ਸਮਾਣਾ, ਰਾਜਪੁਰਾ, ਡੇਰਾ ਬਸੀ ਅਤੇ ਨਾਭਾ ਵਿਖੇ ਵੱਡੀਆਂ ਮੰਡੀਆਂ ਹਨ ਜਿਥੋਂ ਖੇਤੀਬਾੜੀ ਨਾਲ ਸਬੰਧਤ ਵਸਤਾਂ ਵੇਚਣ ਲਈ ਲਿਆਂਦੀਆਂ ਜਾਂਦੀਆਂ ਹਨ। ਇਥੇ ਆਵਾਜਾਈ ਦੀਆਂ ਵੀ ਵਧੀਆ ਸਹੂਲਤਾਂ ਉਪਲਬਧ ਹਨ। ਨੈਸ਼ਨਲ ਹਾਈਵੇ ਨੰ. 1 ਜਿਸ ਨੂੰ ਕਿ ਜਰਨੈਲੀ ਸੜਕ ਵੀ ਕਿਹਾ ਜਾਂਦਾ ਹੈ, ਜ਼ਿਲ੍ਹੇ ਦੇ ਰਾਜਪੁਰਾ ਸ਼ਹਿਰ ਵਿਚੋਂ ਦੀ ਨਿਕਲਦੀ ਹੈ। ਇਹ ਜਰਨੈਲੀ ਸੜਕ ਹਰਿਆਣਾ ਦੀ ਸਰਹੱਦ ਤੋਂ ਲੈ ਕੇ ਅੰਮ੍ਰਿਤਸਰ ਤਕ ਅਤੇ ਵਾਹਗਾ (Wagha) ਦੇ ਨੇੜੇ ਭਾਰਤ ਹੱਦ ਤਕ ਜਾਂਦੀ ਹੈ। ਇਸੇ ਤਰ੍ਹਾਂ ਨੈਸ਼ਨਲ ਹਾਈਵੇ ਨੰ. 22 ਲਾਲੜੂ ਅਤੇ ਡੇਰਾ ਬਸੀ ਸ਼ਹਿਰਾਂ ਵਿਚੋਂ ਦੀ ਲੰਘਦੀ ਹੈ। ਇਸ ਤੋਂ ਇਲਾਵਾ ਸਟੇਟ ਹਾਈਵੇ ਨੰ: 5,9,10,11 ਅਤੇ 12 ਵੀ ਇਸ ਜ਼ਿਲ੍ਹੇ ਵਿਚੋਂ ਦੀ ਲੰਘਦੇ ਹਨ। ਪਟਿਆਲਾ ਸ਼ਹਿਰ ਅੰਮ੍ਰਿਤਸਰ, ਫ਼ਿਰੋਜ਼ਪੁਰ, ਬਠਿੰਡਾ, ਦਿੱਲੀ ਆਦਿ ਵੱਡੇ ਸ਼ਹਿਰਾਂ ਨਾਲ ਰੇਲ ਰਾਹੀਂ ਜੁੜਿਆ ਹੋਇਆ ਹੈ। ਦਿੱਲੀ, ਬੰਬਈ, ਕਲਕੱਤਾ, ਜੰਮੂ, ਅੰਮ੍ਰਿਤਸਰ ਨੂੰ ਜਾਣ ਵਾਲੀਆਂ ਸਾਰੀਆਂ ਗੱਡੀਆਂ ਰਾਜਪੁਰਾ ਵਿਚੋਂ ਲੰਘਦੀਆਂ ਹਨ।

ਸੰਨ 1991 ਦੇ ਅੰਕੜਿਆਂ ਅਨੁਸਾਰ ਇਥੇ 9,26,283 ਪੜ੍ਹੇ-ਲਿਖੇ ਲੋਕ ਸਨ। ਪੰਜਾਬੀ ਯੂਨੀਵਰਸਿਟੀ, ਪਟਿਆਲਾ, ਥਾਪਰ ਇੰਸਟੀਚਿਊਟ ਆਫ਼ ਇੰਜਨੀਅਰਿੰਗ ਅਤੇ ਟੈਕਨਾਲੋਜੀ, ਸਰਕਾਰੀ ਆਯੁਰਵੈਦਿਕ ਕਾਲਜ, ਸਰਕਾਰੀ ਮੈਡੀਕਲ ਅਤੇ ਡੈਂਟਲ ਕਾਲਜ, ਨੇਤਾ ਜੀ ਸੁਭਾਸ਼ ਚੰਦਰ ਇੰਸਟੀਚਿਊਟ ਆਫ਼ ਸਪੋਰਟਸ ਵਰਗੇ ਅਦਾਰੇ ਕ੍ਰਮਵਾਰ ਸਿੱਖਿਆ, ਇੰਜਨੀਅਰਿੰਗ, ਡਾਕਟਰੀ ਅਤੇ ਖੇਡਾਂ ਵਰਗੀਆਂ ਸਹੂਲਤਾਂ ਮੁਹੱਈਆ ਕਰਦੇ ਹਨ। ਨੇਤਾ ਜੀ ਸੁਭਾਸ਼ ਚੰਦਰ ਇੰਸਟੀਚੀਊਟ ਆਫ਼ ਸਪੋਰਟਸ ਦੇਸ਼ ਭਰ ਵਿਚ ਖੇਡ ਦੀ ਸਰਬਉੱਚ ਸੰਸਥਾ ਹੈ। ਇਸ ਜ਼ਿਲ੍ਹੇ ਵਿਚ ਪਟਿਆਲਾ, ਨਾਭਾ, ਰਾਜਪੁਰਾ, ਸਮਾਣਾ ਅਤੇ ਡੇਰਾ ਬਸੀ ਪੰਜ ਤਹਿਸੀਲਾਂ ਹਨ। ਰਾਜਪੁਰਾ, ਬਨੂੜ, ਸਮਾਣਾ, ਸਨੌਰ, ਡੇਰਾ ਬੱਸੀ, ਨਾਭਾ, ਪਾਤੜਾਂ, ਜ਼ੀਰਕਪੁਰ, ਘਨੌਰ ਅਤੇ ਘੱਗਾ ਇਥੋਂ ਦੇ ਪ੍ਰਮੁੱਖ ਸ਼ਹਿਰ ਅਤੇ ਕਸਬੇ ਹਨ।

29° 49′ ਉ. ਵਿਥ. ਤੋਂ 30° 47′ ਉ. ਵਿਥ.; 75° 58′ ਪੂ. ਲੰਬ ਤੋਂ 76° 54′ ਪੂ. ਲੰਬ.

ਹ. ਪੁ.—ਦੀ ਐਨ. ਡਿਸ. ਗਜ਼. ਇੰਡ. 4:705-ਐਸ.ਸੀ.ਭੱਟ, ਡਿ. ਸੈਂ. ਹੈਂ. ਬੁ.-ਪਟਿਆਲਾ (1991)

**ਪਟਿਆਲਾ** : ਸ਼ਹਿਰ– ਪੰਜਾਬੀ ਸਾਹਿਤ, ਸਭਿਆਚਾਰ, ਸਿੱਖਿਆ ਤੇ ਖੇਡਾਂ ਦੇ ਗੜ੍ਹ ਵੱਜੋਂ ਮਸ਼ਹੂਰ ਪਟਿਆਲਾ ਸ਼ਹਿਰ ਪੰਜਾਬ ਦੇ ਚੋਟੀ ਦੇ ਚਾਰ ਪੰਜ ਸ਼ਹਿਰਾਂ ਵਿਚੋਂ ਇਕ ਹੈ। ਇਹ ਸ਼ਹਿਰ ਪਟਿਆਲਾ ਰਿਆਸਤ ਦੀ ਰਾਜਧਾਨੀ ਸੀ ਤੇ ਬਾਅਦ ਵਿਚ ਪੈਪਸੂ ਦੀ ਵੀ ਰਾਜਧਾਨੀ ਰਿਹਾ। 'ਪੱਗ ਵੱਡੀ...ਪੈੱਗ ਵੱਡਾ ਪਟਿਆਲੇ ਦਾ' ਅਖਾਣ ਵਿਚੋਂ ਸ਼ਹਿਰ ਪਟਿਆਲੇ ਦੀ ਮਾਨਸਿਕਤਾ ਝਲਕਦੀ ਹੈ। ਜਿਵੇਂ ਲਖਨਵੀ ਪਹਿਰਾਵਾ ਸ਼ੇਰਵਾਨੀ ਰਿਹਾ ਹੈ, ਉਵੇਂ ਹੀ ਪਟਿਆਲਵੀ ਰਿਆਸਤੀ ਪਹਿਰਾਵਾ ਅਚਕਨ ਸੀ ਅਤੇ ਸਿਰ ਉੱਤੇ ਪੱਗ ਸਾਰੇ ਫ਼ਿਰਕਿਆਂ ਵਾਲੇ ਬੰਨ੍ਹਦੇ ਸਨ। ਜਿਸ ਤਰ੍ਹਾਂ ਲਖਨਊ ਦੀ ਉਰਦੂ, ਦਿੱਲੀ ਦੀ ਉਰਦੂ ਨਾਲੋਂ ਭਿੰਨ ਹੈ, ਉਵੇਂ ਹੀ ਪਟਿਆਲੇ ਦੀ ਜ਼ੁਬਾਨ ਬਾਕੀ ਸ਼ਹਿਰਾਂ ਦੀ ਪੰਜਾਬੀ ਨਾਲੋਂ ਵੱਖਰੀ ਰਹੀ ਹੈ।

ਅੰਮ੍ਰਿਤਸਰ-ਜਲੰਧਰ ਦੇ ਮੁਕਾਬਲੇ, ਭਾਵੇਂ ਪਟਿਆਲਾ ਕੋਈ ਬਹੁਤਾ ਪੁਰਾਣਾ ਸ਼ਹਿਰ ਨਹੀਂ ਹੈ ਪਰ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਵੈਦਿਕ ਯੁਗ ਦੌਰਾਨ ਜਿਸ ਥਾਂ ਨੂੰ 'ਪਰਸਥਲਾ' ਜਾਂ 'ਪਸਤਿਆਵੰਤ' ਕਰ ਕੇ ਜਾਣਿਆ ਜਾਂਦਾ ਸੀ ਉਥੋਂ ਹੀ ਪਟਿਆਲਾ ਨਾਂ ਲਿਆ ਗਿਆ ਹੋਵੇਗਾ।

ਆਮ ਵਿਸ਼ਵਾਸ ਮੁਤਾਬਕ 'ਪੱਟੀ-ਆਲਾ' ਦੇ ਅਰਥ ਬਾਬੇ ਆਲੇ ਦੀ ਪੱਟੀ ਦੇ ਹੀ ਲਏ ਜਾਂਦੇ ਹਨ ਪਰ ਇਹ 'ਆਲਾ' ਤਾਂ ਪੰਜਾਬ ਦੇ ਕਈ ਹੋਰ ਸ਼ਹਿਰਾਂ ਨਾਲ ਵੀ ਲੱਗਦਾ ਹੈ—ਬਰਨਾਲਾ, ਬਟਾਲਾ, ਸਮਰਾਲਾ ਆਦਿ ਅਤੇ ਜਦੋਂ ਇਨ੍ਹਾਂ ਦਾ ਬਾਬੇ ਆਲੇ ਨਾਲ ਕੋਈ ਸਬੰਧ ਨਹੀਂ ਤਾਂ ਪਟਿਆਲੇ ਦਾ ਕਿਉਂ ? ਇਹ ਨਾਮਕਰਣ ਹਾਲਾਂ ਵੀ ਖੋਜ-ਪੜਤਾਲ ਦਾ ਵਿਸ਼ਾ ਬਣਿਆ ਹੋਇਆ ਹੈ।

ਇਕ ਦੰਤ ਕਥਾ ਅਤੇ 'ਫੂਲਕੀਆਂ ਸਟੇਟ ਗਜ਼ਟ' ਮੁਤਾਬਕ ਇਥੇ ਇਕ 'ਪੱਤਣ ਵਾਲਾ ਥੇਹ' ਸੀ। ਇਹ ਅੱਜ ਦੇ ਕਿਲਾ-ਮੁਬਾਰਕ ਵਾਲੀ ਥਾਂ ਹੀ ਦੱਸੀ ਜਾਂਦੀ ਹੈ। ਉਥੇ ਰਾਜ ਕਰਦੀ ਇਕ ਰਾਜਪੂਤ ਰਾਣੀ 'ਪੱਤਣ ਦੀ ਰਾਣੀ' ਕਰ ਕੇ ਹੀ ਜਾਣੀ ਜਾਂਦੀ ਸੀ। ਹੋ ਸਕਦਾ ਹੈ, ਪਟਿਆਲਾ ਨਾਂ ਪੱਤਣ ਵਾਲੀ ਥਾਂ (ਪੱਤਣ-ਆਲਾ) ਤੋਂ ਬਣਿਆ ਹੋਵੇ ਪਰ ਇਸ ਗੱਲ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਕਿ ਇਸ ਸ਼ਹਿਰ ਦਾ ਮੁੱਢ ਬਾਬਾ ਆਲਾ ਸਿੰਘ (1714-1765) ਨੇ ਹੀ ਬੰਨ੍ਹਿਆ। ਉਹ ਫੂਲਕੀਆਂ ਪਰਿਵਾਰ ਵਿਚੋਂ ਸੀ ਅਤੇ ਬਰਨਾਲਾ ਉਸ ਦਾ

ਸਦਰਮੁਕਾਮ ਸੀ। ਮਲਵਈ ਯੋਧਿਆਂ ਵਿਚੋਂ ਉਹ ਪ੍ਰਮੁੱਖ ਮੰਨਿਆ ਜਾਂਦਾ ਸੀ। ਉਦੋਂ ਅਹਿਮਦ ਸ਼ਾਹ ਦੁਰਾਨੀ ਦੇ ਲਗਾਤਾਰ ਹਮਲੇ ਹੋ ਰਹੇ ਸਨ। ਉਦੋਂ ਦੇ ਸਨੌਰ ਪਰਗਣੇ ਦਾ ਹਾਕਮ ਮੁਹੰਮਦ ਸੱਨਾਹ ਖੋਖਰ ਸੀ। ਉਸ ਨੇ ਆਲਾ ਸਿੰਘ ਦਾ ਦਬਦਬਾ ਮੰਨਦਿਆਂ, 84 ਪਿੰਡਾਂ ਦੇ ਨਾਲ ਲਗਦੀ ਮੌਜੂਦਾ ਪਟਿਆਲੇ ਵਾਲੀ ਥਾਂ ਵੀ, ਮਾਲਵੇ ਦੇ ਇਸ ਸਰਦਾਰ ਨੂੰ ਦੇ ਦਿੱਤੀ। ਇਹ ਥਾਂ ਉਦੋਂ 'ਸ਼ਾਮ ਚੁਰਾਸੀ' ਕਰ ਕੇ ਜਾਣੀ ਜਾਂਦੀ ਸੀ। ਫੂਲਕੀਆਂ ਸਟੇਟ ਗਜ਼ਟ ਮੁਤਾਬਕ ਇਹ ਘਟਨਾ 1753 ਈ. ਦੀ ਹੈ ਪਰੰਤੂ 'ਹਿਸਟਰੀ ਆਫ਼ ਪਟਿਆਲਾ' ਦੇ ਲੇਖਕ ਮੁਹੰਮਦ ਹਸਨ ਅਨੁਸਾਰ 1757 ਈ. ਦੀ ਹੈ। ਨਵੇਂ ਇਲਾਕੇ ਮਿਲਣ ਦੀ ਖ਼ੁਸ਼ੀ ਵਿਚ ਆਲਾ ਸਿੰਘ ਨੇ ਬਰਨਾਲੇ ਦੀ ਥਾਂ ਪਟਿਆਲੇ ਨੂੰ ਆਪਣੀਆਂ ਕਾਰਵਾਈਆਂ ਦਾ ਕੇਂਦਰ ਬਣਾ ਲਿਆ। ਪਹਿਲਾਂ ਉਸ ਨੇ ਆਪਣੀ ਰਿਹਾਇਸ਼ੀ ਡਿਓੜੀ ਤਾਮੀਰ ਕਰਵਾਈ ਅਤੇ ਮਗਰੋਂ 'ਕੱਚੀ ਗੜ੍ਹੀ' ਜਿਹੜੀ 'ਸੋਢੀਆਂ ਦੀ ਗੜ੍ਹੀ' ਕਰ ਕੇ ਜਾਣੀ ਜਾਂਦੀ ਸੀ। ਇਥੇ ਹੀ ਹੁਣ ਮੁਹੱਲਾ ਸੋਢੀਆਂ ਦਾ ਘੇਰ ਹੈ। ਸੰਨ 1763 ਵਿਚ ਆਲਾ ਸਿੰਘ ਨੇ ਅੱਜ ਵਾਲੇ ਕਿਲਾ ਮੁਬਾਰਕ ਦੀ ਨੀਂਹ ਰੱਖੀ। ਬਾਬਾ ਆਲਾ ਸਿੰਘ ਦੀ ਮੌਤ (22 ਅਗਸਤ, 1765) ਮਗਰੋਂ ਉਸ ਦਾ ਪੋਤਰਾ ਰਾਜਾ ਅਮਰ ਸਿੰਘ ਪਟਿਆਲੇ ਦੀ ਗੱਦੀ ਤੇ ਬੈਠਾ। ਉਸ ਉਪਰੰਤ ਮਹਾਰਾਜਾ ਸਾਹਿਬ ਸਿੰਘ ਅਤੇ ਨਰਿੰਦਰ ਸਿੰਘ।

ਮਹਾਰਾਜਾ ਨਰਿੰਦਰ ਸਿੰਘ ਨੇ ਪਟਿਆਲੇ ਦੇ ਨਕਸ਼-ਨੁਹਾਰ ਉਘੇੜਨ ਵਿਚ ਵਰਣਨਯੋਗ ਉਪਰਾਲੇ ਕੀਤੇ। ਲਾਹੌਰ ਦੇ ਸ਼ਾਲਾਮਾਰ ਬਾਗ਼ ਦੇ ਨਕਸ਼ੇ ਨੂੰ ਲੈ ਕੇ ਉਸ ਨੇ ਮੋਤੀ ਬਾਗ਼ ਮਹਿਲ ਦੀ ਉਸਾਰੀ ਸ਼ੁਰੂ ਕਰਵਾਈ। ਉਹੋ ਜਿਹੇ ਹੀ ਝਰਨੇ, ਛੱਜੇ, ਛੌਲਦਾਰੀਆਂ, ਝਰੋਖੇ, ਚੌਂਤਰੇ, ਚਬੂਤਰੇ ਆਦਿ ਬਣਵਾਏ। ਇਸ ਦੇ ਨਾਲ ਹੀ ਉਸ ਨੇ 1847 ਈ. ਵਿਚ ਸ਼ੀਸ਼ ਮਹਿਲ ਦੀ ਉਸਾਰੀ ਵੀ ਕਰਵਾਈ। ਗੁਰੂ ਤੇਗ ਬਹਾਦਰ ਜੀ ਦਾ ਯਾਦਗਾਰੀ ਗੁਰਦੁਆਰਾ ਵੀ ਉਸੇ ਨੇ ਤਾਮੀਰ ਕਰਵਾਇਆ। ਸ਼ਹਿਰ ਦੇ ਦਸ ਦਰਵਾਜ਼ੇ ਅਤੇ ਚਾਰਦੀਵਾਰੀ ਵੀ ਰਾਜਾ ਨਰਿੰਦਰ ਸਿੰਘ ਦੀ ਹੀ ਦੇਣ ਹੈ। ਬਾਬਾ ਆਲਾ ਸਿੰਘ ਦੀ ਸਮਾਧ ਅਤੇ ਧਰਮ ਧੁਜਾ ਦੀਆਂ ਇਮਾਰਤਾਂ ਦੀ ਉਸਾਰੀ ਵੀ ਕਰਵਾਈ ਗਈ।

ਮਹਿੰਦਰਾ ਕਾਲਜ ਮਹਾਰਾਜਾ ਮਹਿੰਦਰ ਸਿੰਘ (1862- 1876) ਦੇ ਵੇਲੇ ਹੋਂਦ ਵਿਚ ਆਇਆ। ਇਸ ਤੋਂ ਬਾਅਦ ਮਹਾਰਾਜਾ ਰਾਜਿੰਦਰ ਸਿੰਘ (1876-1900) ਦਾ ਸਮਾਂ ਸ਼ੁਰੂ ਹੋ ਜਾਂਦਾ ਹੈ। ਉਸ ਨੇ ਆਪਣੇ ਰਿਹਾਇਸ਼ਗਾਹ ਲਈ ਬਾਰਾਂਦਰੀ ਦੇ ਬਾਗ਼ ਲੁਆਏ ਪਰੰਤੂ ਮਹਾਰਾਜਾ ਭੂਪਿੰਦਰ ਸਿੰਘ (1900-1938) ਨੇ ਆਪਣਾ ਨਿਵਾਸ ਅਸਥਾਨ ਮੋਤੀ ਬਾਗ਼ ਬਣਾਇਆ। ਨਵਾਂ ਮੋਤੀ ਬਾਗ਼ 1962 ਈ. ਵਿਚ ਮਹਾਰਾਜਾ ਯਾਦਵਿੰਦਰ ਸਿੰਘ ਨੇ ਆਪਣੀ ਰਿਹਾਇਸ਼ ਲਈ ਬਣਵਾਇਆ। ਦਰਸਅਲ, ਮਹਾਰਾਜਾ ਯਾਦਵਿੰਦਰ ਸਿੰਘ ਤੋਂ ਹੀ ਨਵੇਂ ਪਟਿਆਲੇ ਦੀ ਕਹਾਣੀ ਸ਼ੁਰੂ ਹੁੰਦੀ ਹੈ।

ਉਸ ਨੇ ਸ਼ਹਿਰ ਨੂੰ ਬਾਗ਼ਾਂ ਅਤੇ ਸ਼ਾਨਦਾਰ ਇਮਾਰਤਾਂ ਦਾ ਸ਼ਹਿਰ ਬਣਾ ਦਿੱਤਾ। ਸਟੇਡੀਅਮ, ਆਰਮੀ ਹੈਡਕੁਆਟਰਜ਼, ਸੋਲਜਰ ਕਲੱਬ, ਜਿਮਖਾਨਾ ਕਲੱਬ, ਬੈਂਕ ਆਫ਼ ਪਟਿਆਲਾ ਅਤੇ ਇਹੋ ਜਿਹੀਆਂ ਕਿੰਨੀਆਂ ਹੀ ਹੋਰ ਇਮਾਰਤਾਂ ਉਸੇ ਦੀਆਂ ਘਾਲਨਾਵਾਂ ਹਨ।

ਅੱਜ ਦਾ ਪਟਿਆਲਾ ਆਪਣੇ ਵਿਦਿਅਕ ਅਦਾਰਿਆਂ ਕਰ ਕੇ ਵੀ ਜਾਣਿਆ ਜਾਂਦਾ ਹੈ। ਮਹਿੰਦਰਾ ਕਾਲਜ ਇਸ ਇਲਾਕੇ ਦੀ ਪ੍ਰਾਚੀਨਤਮ ਵਿਦਿਅਕ ਸਸੰਥਾ ਹੈ। ਕੋਈ ਸਮਾਂ ਸੀ ਕਿ ਦਿੱਲੀ ਅਤੇ ਲਾਹੌਰ ਤੋਂ ਇਲਾਵਾ ਉੱਤਰੀ ਭਾਰਤ ਵਿਚ ਮਹਿੰਦਰਾ ਕਾਲਜ ਹੀ ਇਕ ਅਜਿਹੀ ਸਸੰਥਾ ਸੀ ਜਿਸ ਦਾ ਪਸਾਰ ਲੰਡੀ ਕੋਤਲ ਤੋਂ ਉੱਤਰ ਦੱਖਣ ਵਿਚ ਹੋਡਲ (ਗੁੜਗਾਉਂ) ਪੰਜਾਬ ਤਕ ਸੀ। ਸੰਨ 1874 ਵਿਚ ਇਹ ਕਲਕੱਤਾ ਯੂਨੀਵਰਸਿਟੀ ਨਾਲ ਜੁੜ ਕੇ ਆਪਣੇ ਵਿਦਿਆਰਥੀਆਂ ਨੂੰ ਕਲਕੱਤਾ ਯੂਨੀਵਰਸਿਟੀ ਦੀਆਂ ਪ੍ਰੀਖਿਆਵਾਂ ਲਈ ਤਿਆਰੀ ਕਰਵਾਉਂਦਾ ਸੀ। 30 ਅਪ੍ਰੈਲ, 1962 ਨੂੰ ਪੰਜਾਬੀ ਯੂਨੀਵਰਸਿਟੀ ਦੇ ਹੋਂਦ ਵਿਚ ਆਉਣ ਨਾਲ ਪਟਿਆਲਾ ਦੀ ਵਿਦਿਅਕ ਸਰੇਸ਼ਟਤਾ ਹੋਰ ਵੱਧ ਗਈ। ਥਾਪਰ ਕਾਲਜ ਆਫ਼ ਇੰਜਨੀਅਰਿੰਗ (ਡੀਮਡ ਯੂਨੀਵਰਸਿਟੀ ਸਿਟੀ), ਸਰਕਾਰੀ ਕਾਲਜ ਲੜਕੀਆਂ, ਸਟੇਟ ਕਾਲਜ ਆਫ਼ ਐਜੂਕੇਸ਼ਨ, ਕੱਮਰਸ ਕਾਲਜ, ਸਰੀਰਕ ਸਿੱਖਿਆ ਕਾਲਜ, ਮੋਦੀ ਕਾਲਜ, ਖਾਲਸਾ ਕਾਲਜ ਅਤੇ ਗੁਰਮਤਿ ਕਾਲਜ ਕਰ ਕੇ ਇਸ ਦੀ ਅਕਾਦਮਕ ਫ਼ਿਜ਼ਾ ਵਿਚ ਵਾਧਾ ਹੋਇਆ ਹੈ। ਸਰਕਾਰੀ ਸਕੂਲਾਂ ਤੋਂ ਇਲਾਵਾ ਇਥੇ ਯਾਦਵਿੰਦਰਾ ਪਬਲਿਕ ਸਕੂਲ, ਅਵਰ ਲੇਡੀ ਆੱਫ਼ ਫ਼ਾਤਿਮਾ ਕਾਨਵੈਂਟ ਸਕੂਲ, ਬੁੱਢਾ ਦਲ ਪਬਲਿਕ ਸਕੂਲ, ਡੀ.ਏ.ਵੀ. ਸਕੂਲ, ਗੁਰੂ ਨਾਨਕ ਫਾਊਂਡੇਸ਼ਨ ਪਬਲਿਕ ਸਕੂਲ ਅਤੇ ਚਿਲਡਰਨ ਮੈਮੋਰੀਅਲ ਜਿਹੇ ਸਵੈ-ਪ੍ਰਬੰਧ ਵਾਲੇ ਸਕੂਲ ਵੀ ਚਲ ਰਹੇ ਹਨ।

ਭਾਸ਼ਾ ਅਤੇ ਸਭਿਆਚਾਰ ਦੇ ਖੇਤਰ ਵਿਚ ਪੰਜਾਬ ਸਰਕਾਰ ਦਾ ਭਾਸ਼ਾ ਵਿਭਾਗ ਅਤੇ ਨਾਰਥ ਜ਼ੋਨ ਕਲਚਰਲ ਸੈਂਟਰ ਹਨ। ਮਨਪਰਚਾਵਿਆਂ ਲਈ ਜਿਮਖਾਨਾ ਕਲੱਬ ਅਤੇ ਮਹਾਰਾਣੀ ਕਲੱਬ ਹੈ। ਸ਼ਹਿਰ ਵਿਚ ਰੋਟਰੀ ਅਤੇ ਲਾਇਨਸ ਕਲੱਬਾਂ ਵੀ ਹਨ। ਰੰਗ-ਕਰਮੀਆਂ ਲਈ ਰੰਗਮੰਚ ਦਾ ਪ੍ਰਬੰਧ ਗੁਰਮੁਖ ਸਿੰਘ ਮੁਸਾਫ਼ਰ ਮੈਮੋਰੀਅਲ ਲਾਇਬਰੇਰੀ ਦੇ ਹਾਲ ਵਿਚ ਕੀਤਾ ਗਿਆ



ਮਹਿੰਦਰਾ ਕਾਲਜ, ਪਟਿਆਲਾ

ਹੈ। ਕਸਬੀਆ ਅਤੇ ਸ਼ੌਕੀਆ ਰੰਗਕਰਮੀ ਆਪਣੇ ਸ਼ਾਹਕਾਰਾਂ ਦਾ ਮੰਚੀਕ੍ਰਰਣ ਇਥੇ ਹੀ ਕਰਦੇ ਹਨ। ਮਨੋਰੰਜਨ ਲਈ ਸੱਤ ਸਿਨੇਮੇ ਟੈਗੋਰ, ਮਿੰਨੀ ਟੈਗੋਰ ਰੱਖੜਾ ਪੈਲਸ, ਹਰਬੰਸ, ਕੈਪੀਟਲ, ਫੂਲ ਅਤੇ ਮਾਲਵਾ ਹਨ।

ਲੋਕ ਨਿਰਮਾਣ (ਭਵਨ ਅਤੇ ਸੜਕਾਂ) ਵਿਭਾਗ ਪੰਜਾਬ, ਪੰਜਾਬ ਰਾਜ ਬਿਜਲੀ ਬੋਰਡ ਅਤੇ ਕਰ ਅਤੇ ਆਬਕਾਰੀ ਵਿਭਾਗ, ਪੰਜਾਬ ਦੇ ਮੁੱਖ ਦਫਤਰ ਇਸੇ ਸ਼ਹਿਰ ਵਿਚ ਹੀ ਹਨ। ਪੁਸਤਕਾਂ ਦੀ ਛਪਾਈ ਹਿਤ ਪਟਿਆਲੇ ਵਿਚ ਸਰਕਾਰੀ ਛਾਪਾਖਾਨਾ ਹੈ। ਪਹਿਲਾਂ ਇਸ ਦਾ ਨਾਂ 'ਭੁਪਿੰਦਰਾ ਪ੍ਰੈੱਸ' ਸੀ। ਆਰੀਆ ਸਮਾਜ ਵਿਚ ਜਿਥੇ ਇਹ ਸਥਿਤ ਸੀ, ਉਸ ਸੜਕ ਦਾ ਨਾਂ ਅੱਜ ਵੀ 'ਪ੍ਰੈੱਸ ਰੋਡ' ਹੈ। ਪੁਰਾਣੇ ਵਕਤਾਂ ਵਿਚ ਵੀ ਦਿੱਲੀ ਅਤੇ ਲਾਹੌਰ ਵਿਚਕਾਰ ਸਿਰਫ਼ ਪਟਿਆਲਾ ਇਕ ਅਜਿਹਾ ਸ਼ਹਿਰ ਸੀ ਜਿਸ ਨੂੰ ਪਹਿਲਾ ਛਾਪਾਖਾਨਾ ਲਾਉਣ ਦਾ ਮਾਣ ਪ੍ਰਾਪਤ ਹੈ। ਪਿਛਲੀ ਸਦੀ ਦੇ ਸਤ੍ਰਰਵੇਂ ਵਿਚ ਮੁਨਸ਼ੀ ਨਵਲ ਕਿਸ਼ੋਰ ਨੇ ਆਪਣੀ ਪ੍ਰਿੰਟਿੰਗ ਪ੍ਰੈੱਸ ਪਟਿਆਲੇ ਵਿਚ ਹੀ ਲਾਈ ਸੀ।

ਪਟਿਆਲੇ ਦੇ ਰਾਜੇ ਅਦਬ ਅਤੇ ਅਦੀਬ ਨਿਵਾਜ਼ ਹੋਏ ਹਨ। ਮਹਾਰਾਜਾ ਨਰਿਦਰ ਸਿੰਘ ਨੂੰ ਸ਼ਾਇਰਾਂ ਅਤੇ ਦਾਨਸ਼ਵਰਾਂ ਨੂੰ ਸੁਣਨ ਦਾ ਬੜਾ ਸ਼ੌਕ ਸੀ। ਚੜ੍ਹਦੇ-ਖੜ੍ਹਦੇ ਲੇਖਕ ਅਤੇ ਬਸ਼ੌਕ ਵਿਅਕਤੀ ਇਸੇ ਰਿਆਸਤ ਵਿਚ ਆ ਕੇ ਪਨਾਹ ਲੈਂਦੇ ਸਨ। ਮਹਾਰਾਜਾ ਕਰਮ ਸਿੰਘ ਅਤੇ ਨਰਿੰਦਰ ਸਿੰਘ ਦਾ ਦਰਬਾਰੀ ਕਵੀ 'ਕਵੀ ਨਿਹਾਲ' ਸੀ। ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਭਾਈ ਤਾਰਾ ਸਿੰਘ ਅਤੇ ਕਰਮ ਸਿੰਘ 'ਹਿਸਟੋਰੀਅਨ' ਜਿਹੇ ਤ੍ਵਾਰੀਖਵਾਨ ਸ਼ਾਇਰ ਤੇ ਬੁੱਧੀਜੀਵੀ ਇਸੇ ਰਿਆਸਤ ਦੀ ਦੇਣ ਹਨ। 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ 'ਨਾਭਾ' ਦਾ ਇਹ ਵਿਸ਼ਵ ਕੋਸ਼ 1930 ਈ. ਵਿਚ ਪਟਿਆਲਾ ਦਰਬਾਰ ਦੁਆਰਾ ਹੀ ਉਦੋਂ 70,000 ਰੁਪਏ ਦੀ ਲਾਗਤ ਨਾਲ ਪ੍ਰਕਾਸ਼ਿਤ ਕੀਤਾ ਗਿਆ ਸੀ। ਪਟਿਆਲਾ ਹੀ ਪਹਿਲੀ ਰਿਆਸਤ ਸੀ ਜਿਸ ਨੇ ਪੰਜਾਬੀ ਜ਼ੁਬਾਨ ਨੂੰ ਸਭ ਨਾਲੋਂ ਪਹਿਲਾਂ ਸਰਕਾਰੀ ਭਾਸ਼ਾ ਵੱਜੋਂ ਪ੍ਰਵਾਨਗੀ ਦਿੱਤੀ। ਪੰਜਾਬੀ ਦਾ ਪਹਿਲਾ ਟਾਈਪ ਰਾਈਟਰ ਵੀ ਪਟਿਆਲਾ ਰਾਜ ਦੀ ਸਹਾਇਤਾ ਨਾਲ ਹੀ ਬਣਿਆ ਸੀ।

'ਨੈਸ਼ਨਲ ਇੰਸਟੀਚਿਊਟ ਆਫ ਸਪੋਰਟਸ' ਨਾਲ ਪਟਿਆਲੇ ਦਾ ਨਾਂ ਇਕ ਵਾਰ ਫ਼ਿਰ ਖੇਡ ਜਗਤ ਵਿਚ ਮਾਣ ਨਾਲ ਲਿਆ ਜਾਣ ਲੱਗ ਪਿਆ ਹੈ। ਉਂਜ ਪਟਿਆਲੇ ਦਾ ਇਹ ਵਿਰਸਾ ਬਹੁਤ ਪੁਰਾਣਾ ਹੈ। ਇਸ ਸ਼ਹਿਰ ਨੂੰ ਭਾਰਤੀ ਖੇਡਾਂ ਦਾ ਗਹਿਵਾਰਾ ਮੰਨਿਆ ਜਾਂਦਾ ਹੈ। ਮਹਾਰਾਜਾ ਭੂਪਿੰਦਰ ਸਿੰਘ ਨੂੰ ਦੇਸ਼ ਦਾ ਪ੍ਰਥਮ ਖੇਡ ਨਾਗਰਿਕ ਤਸਲੀਮ ਕੀਤਾ ਜਾਂਦਾ ਹੈ। ਉਸ ਤੋਂ ਮਗਰੋਂ ਮਹਾਰਾਜਾ ਯਾਦਵਿੰਦਰ ਸਿੰਘ ਨੇ ਵੀ ਇਸ ਪੱਖ ਦੀ ਪੂਰਤੀ ਕੀਤੀ। ਕ੍ਰਿਕਟ ਵਿਚ ਉਸ ਨੇ 1935 ਈ. ਵਿਚ ਭਾਰਤੀ ਟੀਮ ਦੀ ਆਸਟਰੇਲੀਆ ਵਿਚ ਕਪਤਾਨੀ ਕੀਤੀ। ਸੰਨ 1939 ਵਿਚ ਉਸ ਨੂੰ ਇੰਡੀਅਨ ਸਪੋਰਟਸ ਅਤੇ ਇੰਡੀਅਨ-ਉਲਿੰਪਿਕ ਐਸੋਸੀਏਸ਼ਨ ਦਾ ਪਰੈਜ਼ੀਡੈਂਟ ਬਣਾਇਆ ਗਿਆ। ਇਹ ਜ਼ਿੰਮੇਵਾਰੀ



ਐਨ.ਆਈ.ਐਸ. ਪਟਿਆਲਾ

ਉਸ ਨੇ 1960 ਈ. ਤਕ ਨਿਭਾਈ। ਉਸ ਨੇ ਇਸ ਪਦ ਤੋਂ ਜਦੋਂ ਅਸਤੀਫ਼ਾ ਦਿੱਤਾ ਤਾਂ ਉਸ ਦੇ ਭਰਾ ਰਾਜਾ ਭਾਲਿੰਦਰ ਸਿੰਘ ਨੇ ਇਹ ਜ਼ਿੰਮੇਵਾਰੀ ਸੰਭਾਲੀ।

ਉਂਜ ਪਟਿਆਲੇ ਦਾ ਖੇਡਾਂ ਨਾਲ ਰਿਸ਼ਤਾ ਬਾਬਾ ਆਲਾ ਸਿੰਘ ਦੇ ਸਮੇਂ ਦਾ ਹੈ। ਉਨ੍ਹਾਂ ਨੇ ਤੀਰ ਅੰਦਾਜ਼ੀ, ਘੁੜ-ਸਵਾਰੀ ਅਤੇ ਸ਼ਿਕਾਰ ਜਿਹੇ ਸ਼ੌਕਾਂ ਲਈ ਲੋਕਾਂ ਨੂੰ ਉਤਸਾਹਿਤ ਕੀਤਾ। ਮਹਾਰਾਜਾ ਰਾਜਿੰਦਰ ਸਿੰਘ (1876-1910) ਦੇ ਸ਼ਾਸਨਕਾਲ ਵਿਚ ਕ੍ਰਿਕਟ ਦਾ ਮੁੱਢ ਬੱਝਿਆ। ਕਸਬੀ ਕ੍ਰਿਕਟ ਖਿਡਾਰੀ ਹਰਨਿ (Hearne) ਅਤੇ ਬਰੌਕਟਵੈਲ (Brocktavel) ਨੂੰ ਵਿਸ਼ੇਸ਼ ਕਰ ਕੇ ਪਟਿਆਲੇ ਸਦਿਆ ਗਿਆ ਤਾਂ ਜੋ ਉਹ ਨੌਜਵਾਨ ਭਾਰਤੀਆਂ ਨੂੰ ਇਹ ਖੇਡ ਸਿਖਾ ਸਕਣ। ਮਹਾਰਾਜਾ ਭੂਪਿੰਦਰ ਸਿੰਘ ਦੀ ਰੁਚੀ ਤਾਂ ਇਸ ਖੇਡ ਵਿਚ ਹੋਰ ਵੀ ਜ਼ਿਆਦਾ ਸੀ। ਉਸ ਨੇ ਆਪਣੇ ਜ਼ਮਾਨੇ ਦੇ ਮਹਾਨ ਅੰਗਰੇਜ਼ ਖਿਡਾਰੀ ਡਬਲਿਊ ਰੋਡਜ਼ (W. Rhodes), ਫ਼ਰੈਂਕ ਟਾਰੰਟ (Frank Tarrant), ਰੋਏ ਕਰੇਲਿਨ (Roy kreylen), ਰੌਬਿਨਸਨ (Robinson) ਅਤੇ ਲੇਲੈਂਡ (Leyland) ਨੂੰ ਪਟਿਆਲੇ ਬੁਲਾਇਆ। ਭਾਰਤੀ ਕ੍ਰਿਕਟ ਖਿਡਾਰੀਆਂ ਦੀ ਵੀ ਉਸ ਨੇ ਸਰਪਰਸਤੀ ਕੀਤੀ ਅਤੇ ਨਾਨਕ ਰਾਮ ਤੇ ਕਰਨਲ ਮਿਸਤਰੀ ਨੂੰ ਉਤਸਾਹਿਤ ਕੀਤਾ। ਬਾਅਦ ਵਿਚ ਇਹ ਗਿਣਤੀ ਵਧਦੀ ਹੀ ਚਲੀ ਗਈ ਅਤੇ ਲਾਲਾ ਅਮਰਨਾਥ, ਅਨਵਰ ਹੁਸੈਨ, ਕੈਪਟਨ ਰਾਏ ਸਿੰਘ ਅਤੇ ਕਿੰਨੇ ਹੀ ਹੋਰ ਇਸ ਵਿਚ ਸ਼ਾਮਲ ਹੁੰਦੇ ਚਲੇ ਗਏ। ਸਾਰੇ ਦੇਸ਼ ਵਿਚ ਉਦੋਂ ਪਟਿਆਲਾ ਇਕ ਕ੍ਰਿਕਟ ਘਰਾਣਾ ਹੀ ਬਣ ਗਿਆ। ਜਿਮਖਾਨਾ ਗਰਾਊਂਡ ਨਾਲ ਲਗਦੇ ਕ੍ਰਿਕਿਟ ਗਰਾਊਂਡ ਵਿਚ ਕਿੰਨੇ ਹੀ ਯਾਦਗਾਰੀ ਮੈਚ ਖੇਡੇ ਗਏ। ਮਹਾਰਾਜਾ ਨੇ ਚੈਲ ਵਿਖੇ ਜਿਹੜਾ ਕ੍ਰਿਕਟ ਗਰਾਊਂਡ ਬਣਵਾਇਆ, ਉਸ ਨੂੰ ਦੁਨੀਆ ਭਰ ਵਿਚ ਸਭ ਨਾਲੋਂ ਵੱਧ ਉਚਾਈ ਤੇ ਹੋਣ ਵਾਲੇ ਕ੍ਰਿਕਟ ਗਰਾਊਂਡ ਦਾ ਮਾਣ ਪ੍ਰਾਪਤ ਹੈ। ਜਦੋਂ ਮਹਾਰਾਜਾ ਭੂਪਿੰਦਰ ਸਿੰਘ ਹਾਲਾਂ 19 ਸਾਲਾਂ ਦਾ ਹੀ ਸੀ, ਉਹ 1911 ਈ. ਵਿਚ ਇੰਗਲੈਂਡ ਵਿਖੇ ਆਪਣੀ ਕ੍ਰਿਕਟ

ਟੀਮ ਦੀ ਅਗਵਾਈ ਕਰ ਕੇ ਲੈ ਗਿਆ। ਸੰਨ 1935 ਵਿਚ ਮਹਾਰਾਜਾ ਨੇ ਆਸਟਰੇਲੀਆ ਦੀ ਟੀਮ ਨੂੰ ਆਪਣੇ ਦੇਸ਼ ਵਿਚ ਬੁਲਾਇਆ। ਇਹ ਆਸਟਰੇਲੀਆ ਅਤੇ ਭਾਰਤ ਵਿਚ ਪਹਿਲਾ ਮਹਤੱਵਪੂਰਣ ਕ੍ਰਿਕਟ ਮੈਚ ਸੀ ਜਿਸ ਵਿਚ ਨਾਮੀ-ਗਰਾਮੀ ਕ੍ਰਿਕਟ ਸ਼ਖ਼ਸੀਅਤਾਂ ਖੇਡੀਆਂ। ਮਹਾਰਾਜਾ ਭੂਪਿੰਦਰ ਸਿੰਘ ਦੀਆਂ ਕੋਸ਼ਿਸ਼ਾਂ ਸਦਕਾ ਹੀ ਭਾਰਤ ਦੀ ਕ੍ਰਿਕਟ ਕਲੱਬ ਦੀ ਸਥਾਪਨਾ ਕੀਤੀ ਗਈ ਤੇ ਉਹ ਹੀ ਇਸ ਦਾ ਪਹਿਲਾ ਪਰੈਜ਼ੀਡੈਂਟ ਬਣਿਆ।

ਕ੍ਰਿਕਟ ਤੋਂ ਵੀ ਬਹੁਤ ਪਹਿਲਾਂ ਐਥਲੈਟਿਕਸ ਵਿਚ ਪਟਿਆਲਾ ਆਪਣਾ ਨਾਂ ਬਣਾ ਚੁੱਕਿਆ ਸੀ। ਸੰਨ 1924 ਵਿਚ ਵਿਸ਼ਵ ਉਲਿੰਪਿਕ ਖੇਡਾਂ ਪੈਰਿਸ ਵਿਚ ਹੋਈਆਂ ਅਤੇ ਪਟਿਆਲੇ ਦਾ ਦਲੀਪ ਸਿੰਘ ਭਾਰਤੀ ਟੀਮ ਨਾਲ ਗਿਆ। ਭਾਰਤ ਦੀ ਪ੍ਰਤੀਨਿਧਤਾ ਕਰਨ ਵਾਲਾ ਉਹ ਪਹਿਲਾ ਭਾਰਤੀ ਐਥਲੀਟ ਸੀ। ਅਥਲੈਟਿਕਸ ਨੂੰ ਉਤਸ਼ਾਹਤ ਕਰਨ ਲਈ ਯਾਦਵਿੰਦਰ ਸਿੰਘ ਨੇ 1941 ਈ. ਵਿਚ ਪਟਿਆਲੇ ਵਿਚ ਯਾਦਵਿੰਦਰਾ ਸਟੇਡੀਅਮ ਬਣਵਾਇਆ। ਅਥਲੈਟਿਕਸ ਅਤੇ ਸਾਈਕਲਿੰਗ ਲਈ ਇਹ ਦੇਸ਼ ਦਾ ਸਰਵ ਪ੍ਰਥਮ ਸਟੇਡੀਅਮ ਸੀ। ਇਸ ਦੇ ਗੁਆਂਢ ਵਿਚ ਇਕ ਸਵਿਮਿੰਗ ਪੂਲ ਵੀ ਬਣਵਾਇਆ ਗਿਆ। ਭਾਰਤੀ ਉਲਿੰਪਿਕ ਖੇਡਾਂ ਇਸੇ ਸਟੇਡੀਅਮ ਵਿਚ 1944 ਅਤੇ 1956 ਈ. ਵਿਚ ਹੋਈਆਂ।

ਸੰਨ 1890 ਵਿਚ ਮਹਾਰਾਜਾ ਰਾਜਿੰਦਰ ਸਿੰਘ ਨੇ ਪੋਲੋ ਦਾ ਮੁੱਢ ਬੰਨ੍ਹਿਆ। ਇਸ ਨੂੰ ਰਾਜਿਆਂ ਮਹਾਰਾਜਿਆਂ ਦੀ ਖੇਡ ਅਤੇ ਮਨਪਰਚਾਵਾ ਮੰਨਿਆ ਜਾਂਦਾ ਹੈ। ਇਸ ਖੇਡ ਵਿਚ ਉਦੋਂ ਹੀ ਪਟਿਆਲੇ ਨੂੰ ਅੰਤਰਰਾਸ਼ਟਰੀ ਪੱਧਰ ਤੇ ਪ੍ਰਸਿੱਧੀ ਪ੍ਰਾਪਤ ਹੋ ਗਈ। ਉਸ ਸਮੇਂ ਦੇ ਨਾਮਵਰ ਪੋਲੋ ਖਿਡਾਰੀ ਜਰਨੈਲ ਚੰਦਾ ਸਿੰਘ, ਜਰਨੈਲ ਹੀਰਾ ਸਿੰਘ,ਜਰਨੈਲ ਗੁਰਦਿੱਤ ਸਿੰਘ ਅਤੇ ਜਰਨੈਲ ਪ੍ਰੀਤਮ ਸਿੰਘ ਸਨ। ਉਦੋਂ ਦੁਨੀਆ ਭਰ ਵਿਚ ਇਨ੍ਹਾਂ ਦੀ ਸ਼ੁਹਰਤ ਫੈਲੀ। ਇਨ੍ਹਾਂ ਤੋਂ ਬਾਅਦ ਜਰਨੈਲ ਜਸਵੰਤ ਸਿੰਘ, ਜਰਨੈਲ ਜੋਗਿੰਦਰ ਸਿੰਘ ਅਤੇ ਮੇਜਰ ਠਾਕਰ ਸਿੰਘ ਹੋਏ। ਜਰਨੈਲ ਚੰਦਾ ਸਿੰਘ ਸਿਰਫ਼ ਭਾਰਤ ਵਿਚ ਹੀ ਨਹੀਂ ਸਗੋਂ ਇੰਗਲੈਂਡ ਅਤੇ ਫ਼ਰਾਂਸ ਵਿਚ ਵੀ ਖੇਡਿਆ। ਇਨ੍ਹਾਂ ਮੁਲਕਾਂ ਵਿਚੋਂ ਉਹ 1909 ਈ. ਵਿਚ ਚੈਂਪੀਅਨ ਬਣ ਕੇ ਆਇਆ। ਸਪੇਨ ਦਾ ਬਾਦਸ਼ਾਹ ਅਲਫ਼ਾਂਸੋ ਤਾਂ ਚੰਦਾ ਸਿੰਘ ਉੱਪਰ ਫ਼ਿਦਾਅ ਹੀ ਹੋ ਗਿਆ। ਉਸ ਨੇ ਆਪਣੀ ਟੀਮ ਲਈ ਚੰਦਾ ਸਿੰਘ ਨੂੰ ਮੈਡਰਿਡ ਵਿਖੇ ਖੇਡਣ ਲਈ ਸੱਦਾ ਭੇਜਿਆ ਤੇ ਚੰਦਾ ਸਿੰਘ ਕਰ ਕੇ ਹੀ ਉਸ ਮੁਲਕ ਨੂੰ ਚੈਂਪੀਅਨਸ਼ਿਪ ਹਾਸਲ ਹੋਈ। ਸੰਨ 1923 ਵਿਚ ਪਹਿਲੀ ਵੱਡੀ ਜੰਗ ਮਗਰੋਂ ਪ੍ਰਸਿੱਧ ਰਤਲਾਮ ਕੱਪ ਪਟਿਆਲੇ ਦੀ ਪੋਲੋ ਟੀਮ ਨੇ ਹੀ ਜਿੱਤਿਆ। ਸੰਨ 1924 ਵਿਚ ਇਹ ਟੀਮ ਇੰਗਲੈਂਡ ਗਈ। ਉਥੋਂ ਉਨ੍ਹਾਂ ਨੇ ਮਸ਼ਹੂਰ 'ਕੌਰੋਨੇਸ਼ਨ ਕੱਪ' ਜਿੱਤ ਕੇ ਲਿਆਂਦਾ।

ਹਾਕੀ ਦੀ ਕਹਾਣੀ ਵੀ ਪਟਿਆਲੇ ਦੇ ਨਾਲ ਜੁੜੀ ਹੋਈ ਹੈ। ਸੰਨ 1921 ਵਿਚ ਪਟਿਆਲਾ ਆਰਮੀ ਨੇ ਆਪਣੀ ਹਾਕੀ ਦੀ ਟੀਮ ਬਣਾਈ। 'ਫ਼ਸਟ ਪਟਿਆਲਾ ਰਾਜਿੰਦਰਾ ਸਿੱਖ ਇਨਫ਼ੈਂਟਰੀ' ਅਤੇ 'ਸੈਕਿੰਡ ਪਟਿਆਲਾ ਰਾਜਿੰਦਰਾ ਸਿੱਖ ਇਨਫ਼ੈਂਟਰੀ' ਨੇ ਰਿਆਸਤਾਂ ਵਿਚ ਹੁੰਦੀਆਂ ਸਾਲਾਨਾ ਖੇਡਾਂ ਵਿਚ ਕਿੰਨੀ ਹੀ ਵੇਰ ਜਿੱਤਾਂ ਹਾਸਲ ਕੀਤੀਆਂ। ਹਾਕੀ ਦਾ ਬਾਕਾਇਦਾ 'ਖਾਲਸਾ ਕਲੱਬ' 1918 ਈ. ਵਿਚ ਕੈਪਟਨ ਦਲੀਪ ਸਿੰਘ ਅਤੇ ਸ਼ੇਰ ਸਿੰਘ ਦੀਆਂ ਕੋਸ਼ਿਸ਼ਾਂ ਕਰ ਕੇ ਬਣਿਆ। ਸੰਨ 1921 ਤੋਂ ਬਾਅਦ ਇਸ ਟੀਮ ਦਾ ਨਾਮਕਰਣ 'ਪਟਿਆਲਾ ਟਾਈਗਰਜ਼' ਕਰ ਦਿੱਤਾ ਗਿਆ। ਸੰਨ 1922-23-24, ਤਿੰਨੋਂ ਸਾਲ ਇਸ ਟੀਮ ਨੇ 'ਦਿੱਲੀ-ਪੰਜਾਬ ਟਰੇਡਰਜ਼ ਕੱਪ' ਜਿੱਤਿਆ।

ਪਟਿਆਲੇ ਦਾ ਪਹਿਲਵਾਨੀ ਦਾ ਸ਼ੌਕ 1891 ਈ. ਤੋਂ ਵੇਖਿਆ ਜਾ ਸਕਦਾ ਹੈ। ਗਾਮੇ ਪਹਿਲਵਾਨ ਨੂੰ ਪਟਿਆਲਾ ਦਰਬਾਰ ਵਿਚ ਮਹਾਰਾਜਾ ਨਰਿੰਦਰ ਸਿੰਘ ਲੈ ਕੇ ਆਇਆ ਸੀ। ਉਸ ਦੀ ਸਰਪਰਸਤੀ ਕਰ ਕੇ ਹੀ ਗਾਮੇ ਨੇ ਮੁਲਕ ਵਿਚ ਆਪਣੀ ਈਨ ਮੰਨਵਾਈ। ਪਹਿਲਾਂ ਰੁਸਤਮੇ-ਹਿੰਦ ਅਤੇ ਮਗਰੋਂ ਰੁਸਤਮੇ-ਜ਼ਮਾਂ ਦਾ ਖਿਤਾਬ ਉਸ ਨੂੰ ਦਿੱਤਾ ਗਿਆ। ਸੰਨ 1910 ਵਿਚ ਲੰਡਨ ਵਿਖੇ ਗਾਮੇ ਨੇ ਵਿਸ਼ਵ ਚੈਂਪੀਅਨਸ਼ਪਿ ਵਿਚ ਜ਼ੈਬਿਸਕੋ ਨੂੰ ਹਰਾ ਦਿੱਤਾ। ਫ਼ਿਰ 1928 ਈ. ਵਿਚ ਇਕ 'ਚੈਲੰਜ ਫਾਈਟ' ਵਿਚ ਜ਼ੈਬਿਸਕੋ ਨੂੰ ਪਟਿਆਲੇ ਵਿਖੇ, ਮਹਿਜ਼ ਕੁਝ ਸਕਿੰਟਾਂ ਵਿਚ ਹੀ ਚਿਤ ਕਰ ਦਿੱਤਾ। ਫ਼ਿਰ ਗਾਮੇ ਦਾ ਛੋਟਾ ਭਰਾ, ਇਮਾਮ ਬਖਸ਼ ਪਟਿਆਲਾ ਦਰਬਾਰ ਨਾਲ ਜੁੜ ਗਿਆ। ਪਟਿਆਲੇ ਦਾ ਇਕ ਹੋਰ ਮਸ਼ਹੂਰ ਪਹਿਲਵਾਨ ਕੇਸਰ ਸਿੰਘ ਹੋਇਆ ਹੈ। ਉਸ ਨੂੰ ਵੀ ਰੁਸਤਮੇ-ਹਿੰਦ ਦਾ ਖਿਤਾਬ ਮਿਲਿਆ ਹੈ। ਮੈਲਬੋਰਨ ਵਿਖੇ ਹੋਈਆਂ ਓਲਿੰਪਿਕ ਖੇਡਾਂ ਵਿਚ ਭਾਰਤ ਦੀ ਪ੍ਰਤੀਨਿਧਤਾ ਕਰਨ ਲਈ 1956 ਈ. ਵਿਚ ਪਟਿਆਲੇ ਦੇ ਬਖਸ਼ੀਸ਼ ਸਿੰਘ ਨੂੰ ਚੁਣ ਕੇ ਭੇਜਿਆ ਗਿਆ। ਸੰਨ 1958 ਵਿਚ ਈਰਾਨ ਤੋਂ ਕੁਸ਼ਤੀਆਂ ਲੜਨ ਲਈ ਪਹਿਲਵਾਨ ਪਟਿਆਲੇ ਆਏ। ਪਟਿਆਲੇ ਦੇ ਪਹਿਲਵਾਨਾਂ ਨੇ ਅੱਠਾ ਵਿਚੋਂ ਤਿੰਨ ਕੁਸ਼ਤੀਆਂ ਜਿੱਤੀਆਂ।

ਸਿਹਤ ਦੇ ਨਾਲ ਨਾਲ ਸੰਗੀਤ ਵੀ ਮੁੱਢੋਂ ਹੀ ਪਟਿਆਲੇ ਨਾਲ ਜੁੜਿਆ ਰਿਹਾ ਹੈ। ਬਾਬਾ ਆਲਾ ਸਿੰਘ ਦੇ ਸਮਿਆਂ ਤੋਂ ਹੀ ਇਸ ਦੀ ਨਿਸ਼ਾਨਦੇਹੀ ਕੀਤੀ ਗਈ ਹੈ ਤੇ ਇਹ ਸੰਗੀਤ ਦੁਨੀਆ ਭਰ ਵਿਚ 'ਪਟਿਆਲਾ ਘਰਾਣਾ' ਨਾਂ ਨਾਲ ਜਾਣਿਆ ਜਾਂਦਾ ਹੈ। ਮਹਾਰਾਜਾ ਨਰਿੰਦਰ ਸਿੰਘ ਨੂੰ ਸੰਗੀਤ ਦਾ ਬਹੁਤ ਸ਼ੌਕ ਸੀ। ਉਸ ਨੇ ਆਪਣੇ ਦਰਬਾਰ ਵਿਚ ਕਲਾਸਕੀ ਸੰਗੀਤ ਨੂੰ ਉਤਸਾਹਿਤ ਕੀਤਾ। ਸੰਨ 1857 ਦੇ ਗਦਰ ਦੌਰਾਨ ਜਦੋਂ ਦਿੱਲੀ



ਰਜਿੰਦਰਾ ਹਸਪਤਾਲ, ਪਟਿਆਲਾ

ਵਿਖੇ ਮੁਗ਼ਲ ਦਰਬਾਰ ਖਿੰਡਰ ਗਿਆ ਤਾਂ ਬਹੁਤ ਸਾਰੇ ਕਲਾਕਾਰਾਂ ਨੂੰ ਰੋਜ਼ੀ-ਰੋਟੀ ਲਈ ਮਜਬੂਰਨ ਹੋਰ ਰਿਆਸਤਾਂ ਵਿਚ ਜਾਣਾ ਪਿਆ। ਉਨ੍ਹਾਂ ਵਿਚੋਂ ਕੁਝ ਪਟਿਆਲਾ ਦਰਬਾਰ ਆ ਗਏ। ਕਿਹਾ ਜਾਂਦਾ ਹੈ ਕਿ ਤਲਾਸ਼ੇ-ਮੁਆਸ਼ ਵਿਚ ਮਿਰਜ਼ਾ ਗ਼ਾਲਿਬ ਵੀ ਪਟਿਆਲੇ ਆਇਆ ਸੀ। ਉਸੇ ਦੌਰਾਨ ਮੁਗ਼ਲ ਦਰਬਾਰ ਦਾ ਇਕ ਪ੍ਰਸਿੱਧ ਸੰਗੀਤਕਾਰ ਉਸਤਾਦ ਮੀਆਂ ਤਾਨ-ਰਸ-ਖ਼ਾਨ 'ਕਵਾਲ ਬੱਚਾ' ਪਟਿਆਲੇ ਦਰਬਾਰ ਨਾਲ ਆਣ ਜੁੜਿਆ। ਉਸ ਦਾ ਲੜਕਾ ਅਲੀ ਬਖ਼ਸ਼ ਅਤੇ ਉਸ ਦਾ ਦੋਸਤ ਫ਼ਤਹਿ ਅਲੀ, ਪਟਿਆਲੇ ਦੇ ਉਸਤਾਦ ਤਾਨ-ਰਸ-ਖ਼ਾਨ ਦੇ ਸ਼ਗਿਰਦ ਬਣ ਗਏ। ਇਨ੍ਹਾਂ ਮੁੰਡਿਆਂ ਨੇ ਮੀਆਂ ਤਾਨ-ਰਸ-ਖ਼ਾਨ ਪਾਸੋਂ ਗਾਇਨ ਵਿਦਿਆ ਸਿੱਖੀ ਪਰ ਉਨ੍ਹਾਂ ਦੇ ਉਸਤਾਦ ਨੂੰ ਉਸੇ ਸਮੇਂ ਦੌਰਾਨ ਦਿੱਲੀ ਵਾਪਸ ਜਾਣਾ ਪਿਆ। ਸ਼ਗਿਰਦ ਵੀ ਨਾਲ ਗਏ। ਕੁਝ ਚਿਰ ਮਗਰੋਂ ਉਹ ਮਸ਼ਹੂਰ ਗਾਇਕ ਗੋਕੀ ਬਾਈ (ਗੋਖੀ ਬਾਈ) ਨਾਲ ਮਹਾਰਾਜਾ ਰਾਜਿੰਦਰ ਸਿੰਘ ਦੇ ਸਮੇਂ (1876-1900) ਵਾਪਸ ਆ ਗਏ। ਮਹਾਰਾਜਾ ਰਾਜਿੰਦਰ ਸਿੰਘ ਦੇ ਦੇਹਾਂਤ ਉਪਰੰਤ ਅਲੀ ਬਖਸ਼ ਅਤੇ ਫ਼ਤਹਿ ਅਲੀ ਨੂੰ ਪਟਿਆਲਾ ਦਰਬਾਰ ਛਡਣਾ ਪਿਆ ਕਿਉਂ ਜੋ ਮਹਾਰਾਜਾ ਭੂਪਿੰਦਰ ਸਿੰਘ (1900-1938) ਉਦੋਂ ਨਾਬਾਲਿਗ ਸੀ ਪਰ ਜਦੋਂ ਮਹਾਰਾਜਾ ਨੇ ਗੱਦੀ ਸੰਭਾਲੀ, ਉਹ ਪਰਤ ਆਏ। ਮਹਾਰਾਜਾ ਨੇ ਸੰਗੀਤ ਅਤੇ ਨ੍ਰਿਤ ਦਾ ਇਕ ਮਹਿਕਮਾ ਬਣਾ ਦਿੱਤਾ ਜਿਹੜਾ ਮਹਾਰਾਜੇ ਦੇ ਨਾਲ ਹੀ ਟੂਰ ਤੇ ਜਾਂਦਾ ਸੀ ।

ਅਲੀ ਬਖ਼ਸ਼ ਦਾ ਪੁੱਤਰ ਉਸਤਾਦ ਅਖ਼ਤਰ ਹੁਸੈਨ ਖ਼ਾਨ, 1947 ਈ. ਤਕ ਪਟਿਆਲਾ ਦਰਬਾਰ ਨਾਲ ਹੀ ਜੁੜਿਆ ਰਿਹਾ। ਦੇਸ਼ ਵੰਡ ਸਮੇਂ ਉਹ ਲਾਹੌਰ ਚਲਾ ਗਿਆ। ਉਸਤਾਦ ਅਲੀ ਬਖ਼ਸ਼ ਦੇ ਹੀ ਇਕ ਹੋਰ ਸਪੁੱਤਰ ਬੜੇ ਗ਼ੁਲਾਮ ਅਲੀ ਖ਼ਾਨ ਨੇ ਆਪਣੇ ਪਿਤਾ ਦੇ ਨਕਸ਼ੇ-ਕਦਮ ਤੇ ਚਲਦੇ ਹੋਏ 'ਪਟਿਆਲਾ ਘਰਾਣਾ' ਦੇ ਨਾਂ ਨੂੰ ਜੀਵਤ ਰੱਖਿਆ।

ਉਸਤਾਦ ਮੁਨੱਵਰ ਖ਼ਾਨ ਸਾਰੰਗੀ ਨਿਵਾਜ਼ ਵੀ ਪਟਿਆਲਾ ਦਰਬਾਰ ਨਾਲ ਸਬੰਧਤ ਰਿਹਾ। ਉਸ ਦੇ ਦੋ ਬੇਟੇ ਚਾਂਦ ਖ਼ਾਨ ਅਤੇ ਰਮਜ਼ਾਨ ਖ਼ਾਨ ਦਿੱਲੀ ਵਾਲੇ 'ਪਟਿਆਲਾ ਘਰਾਣਾ' ਦੇ ਸੁਪ੍ਰਸਿੱਧ ਗਾਇਕ ਮੰਨੇ ਜਾਂਦੇ ਹਨ। ਮਹਾਰਾਜਾ ਭੂਪਿੰਦਰ ਸਿੰਘ ਦਾ ਪੁੱਤਰ ਰਾਜਾ ਮ੍ਰਿਗੇਂਦਰ ਸਿੰਘ ਵੀ ਸੰਗੀਤਾਚਾਰੀਆਂ ਵਿਚੋਂ ਸੀ। ਉਸ ਕੋਲ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਦੀ ਰੁਦਰ ਵੀਣਾ ਮਹਿਫ਼ੂਜ਼ ਪਈ ਹੈ। ਇਸ ਦਾ ਨਾਂ 'ਸੁਰ ਬਹਾਰ' ਹੈ।

ਪਟਿਆਲੇ ਵਿਚ ਹੁਣ ਵੀ ਪੰਜਾਬੀ ਦੇ ਕਈ ਜਾਣੇ-ਪਹਿਚਾਣੇ ਲੋਕ ਗਾਇਕ ਵਸਦੇ ਹਨ। ਪੰਜਾਬੀ ਦੇ ਕਈ ਨਾਮਵਰ ਸਾਹਿਤਕਾਰ ਇਸ ਸ਼ਹਿਰ ਦੇ ਬਾਸ਼ਿੰਦੇ ਹਨ। ਇਥੇ ਪ੍ਰਾਈਵੇਟ ਸੰਸਥਾਵਾਂ ਅਤੇ ਸਰਕਾਰੀ ਅਦਾਰਿਆਂ ਵੱਲੋਂ ਅਕਸਰ ਹੀ ਸਾਹਿਤਕ ਸਮਾਗਮ ਆਯੋਜੰਤ ਹੁੰਦੇ ਰਹਿੰਦੇ ਹਨ।

ਧਾਰਮਿਕ ਰਵਾਦਾਰੀ ਦੇ ਮਾਮਲੇ ਵਿਚ ਵੀ ਪਟਿਆਲਾ ਅਗਾਂਹ ਹੈ। ਜਿੰਨੀ ਰੌਣਕ ਗੁਰਦੁਆਰਾ ਦੂਖਨਿਵਾਰਨ ਸਾਹਿਬ ਹੁੰਦੀ ਹੈ, ਉੰਨੀ ਹੀ ਮਾਨਤਾ ਮਾਤਾ ਕਾਲੀ ਦੇਵੀ ਦੇ ਮੰਦਿਰ ਦੀ ਹੈ ਤੇ ਉਸੇ ਅਕੀਦਤ ਨਾਲ ਲੋਕੀਂ ਮਜ਼ਾਰ ਪੀਰ ਲਾਲਾਂ ਦੇ ਵੀ ਜਾਂਦੇ ਹਨ।

ਪਟਿਆਲੇ ਦੀਆਂ ਵੇਖਣ ਵਾਲੀਆਂ ਥਾਵਾਂ ਵਿਚ ਸ਼ੀਸ਼ ਮਹਿਲ ਦਾ ਮਹੱਤਵ ਆਪਣਾ ਹੀ ਹੈ। ਇਥੋਂ ਦੀ ਮੈਡਲ ਗੈਲਰੀ, ਸਟੱਫ਼ਡ ਐਨੀਮਲਜ਼, ਪ੍ਰਾਚੀਨਤਮ ਚਿੱਤਰ, ਹੱਥ ਲਿਖਤਾਂ, ਝਾੜ-ਫਾਨੂਸ, ਲਛਮਣ ਝੂਲਾ ਅਤੇ ਸੰਗਮਰਮਰ ਦੇ ਬੁਤ, ਕਲਾ ਦਾ ਮੂੰਹ ਬੋਲਦਾ ਕ੍ਰਿਸ਼ਮਾ ਹਨ। ਕਿਲਾ ਮੁਬਾਰਕ ਵਿਚਲੇ ਅਜਾਇਬ ਘਰ ਵਿਚ ਗੁਰੂ ਸਾਹਿਬਾਂ ਦੇ ਸ਼ਸਤਰ ਵੀ ਸਾਂਭੇ ਪਏ ਹਨ। ਬਾਰਾਂਦਰੀ ਦੇ ਪੁਰਾਤੱਤਵ ਵਿਭਾਗ ਵਾਲਿਆਂ ਪਾਸ ਦੁਰਲੱਭ ਹੱਥ ਲਿਖਤਾਂ ਪਈਆਂ ਹਨ। ਸ਼ਹਿਰ ਤੋਂ ਬਾਹਰਵਾਰ ਡੀਅਰ ਪਾਰਕ ਦਾ ਆਪਣਾ ਆਕਰਸ਼ਣ ਹੈ।



ਸ਼ੀਸ਼ ਮਹਿਲ, ਪਟਿਆਲਾ

ਦੇਸ਼ ਵੰਡ ਉਪਰੰਤ ਹਿਜਰਤੀਆਂ ਦੇ ਵਸੇਬੇ ਕਾਰਣ ਪਟਿਆਲਾ ਵਿਚ ਇਕ ਵੱਖਰੇ ਸਭਿਆਚਾਰਕ ਮਿਲਗੋਭੇ ਦਾ ਆਭਾਸ ਹੁੰਦਾ ਹੈ। ਮੁਲਤਾਨ, ਝੰਗ ਅਤੇ ਬਹਾਵਲਪੁਰ ਤੋਂ ਆਣ ਵਾਲੇ ਲਹਿੰਦੇ ਦਿਆਂ ਲੋਕਾਂ ਨੇ ਆਪਣੀ ਇਕ ਵੱਖਰੀ 'ਤ੍ਰਿਪੜੀ' ਵਸਦੀ ਕਰ ਲਈ। ਮਰਦਾਨ ਵਾਲਿਆਂ ਆਪਣੀ ਕਾਲੋਨੀ ਬਣਾ ਲਈ। ਪੋਠੋਹਾਰੀਆਂ ਨੇ ਆਪਣੇ ਗੁਰਦੁਆਰੇ ਦਾ ਨਾਂ 'ਧੰਨ-ਪੋਠੋਹਾਰ' ਰੱਖ ਲਿਆ। ਪਿਸ਼ੌਰ ਵਾਲਿਆਂ ਦੀ ਆਪਣੀ ਨਵੇਕਲੀ ਰਹਿਣੀ-ਬਹਿਣੀ ਹੈ। ਇਸੇ ਕਰ ਕੇ 1947 ਈ. ਤੋਂ ਬਾਅਦ ਦਾ ਪਟਿਆਲਾ ਕਾਫ਼ੀ ਭਾਂਤ ਦਾ ਹੈ। ਰਹਿਣ-ਸਹਿਣ, ਖਾਣ-ਪੀਣ, ਪੌਸ਼ਾਕ ਤੇ ਪਹਿਰਾਵੇ ਵਿਚ ਅਤੇ ਜ਼ੁਬਾਨ ਵਿਚ ਵੀ ਤਬਦੀਲੀ ਆ ਰਹੀ ਹੈ।

ਪਹਿਲਾਂ ਕੱਚਾ ਪਟਿਆਲਾ ਹੁੰਦਾ ਸੀ—ਇਸੇ ਨਾਂ ਨਾਲ ਹੁਣ ਵੀ ਇਕ ਇਲਾਕਾ ਸ਼ਹਿਰ ਦੇ ਅੰਦਰਵਾਰ ਕਰ ਕੇ ਜਾਣਿਆ ਜਾਂਦਾ ਹੈ। ਫ਼ਿਰ ਪੱਕਾ ਪਟਿਆਲਾ ਹੋਂਦ ਵਿਚ ਆਇਆ ਤੇ ਹੁਣ ਮਾਡਲ ਟਾਊਨ ਅਤੇ ਨਵੀਆਂ ਕਾਲੋਨੀਆਂ ਵਾਲਾ ਨਵਾਂ ਪਟਿਆਲਾ ਆਪਣੇ ਵੱਖਰੇ ਨਕਸ਼ ਨੁਹਾਰ ਲੈ ਕੇ ਉਭਰ ਰਿਹਾ ਹੈ। ਤਕਰੀਬਨ ਸਾਰੇ ਬਾਗ਼ ਕਾਲੋਨੀਆਂ ਵਿਚ ਬਦਲ ਚੁੱਕੇ ਹਨ ਤੇ ਇਕ ਥਾਂ ਜਿਥੇ ਧੱਕੇ ਨਾਲ ਕਾਲੋਨੀ ਆਬਾਦ ਕਰ ਲਈ ਗਈ ਹੈ, ਉਸ ਦਾ ਨਾਂ ਹੀ 'ਧੱਕਾ ਕਾਲੋਨੀ' ਪੈ ਗਿਆ ਹੈ। ਪਟਿਆਲੇ

ਦੇ 'ਬਾਈ ਨੰਬਰ ਫਾਟਕ' ਦਾ ਇਕ ਆਪਣਾ ਹੀ ਸਭਿਆਚਾਰ ਹੈ। ਫ਼ਲਾਈਓਵਰ ਬਰਿਜ ਬਣਨ ਨਾਲ ਸ਼ਹਿਰ ਦਾ ਨਕਸ਼ਾ ਹੀ ਬਦਲ ਗਿਆ ਹੈ। ਇਕ ਤਿੰਨ ਤਾਰਾ ਹੋਟਲ ਵੀ ਸ਼ਹਿਰ ਦਾ ਅਹਿਮ ਹਿੱਸਾ ਬਣ ਗਿਆ ਹੈ।

ਪਟਿਆਲੇ ਦੀ ਮਾਲ ਰੋਡ ਦਾ ਆਪਣਾ ਇਕ ਵਿਸ਼ੇਸ਼ ਸਥਾਨ ਹੈ। ਸਟੇਸ਼ਨ ਤੋਂ ਲੈ ਕੇ ਫ਼ੁਹਾਰਾ ਚੌਕ ਤਕ ਰਿਆਸਤੀ ਸਮਿਆਂ ਦੀ ਚੌੜੀ ਸੜਕ 'ਠੰਢੀ ਸੜਕ' ਅਖਵਾਉਣ ਦਾ ਹੱਕ ਰੱਖਦੀ ਹੈ। ਇਸ ਦੇ ਨਾਲ ਲਗਦੀ ਲੋਅਰ ਮਾਲ ਹੈ ਜੋ ਫ਼ੁਹਾਰਾ ਚੌਕ ਤੋਂ ਰਾਘੋਮਾਜਰੇ ਵਾਲੇ ਪਾਸੇ ਆ ਜਾਂਦੀ ਹੈ।

ਪਰਾਂਦੇ, ਨਾਲੇ ਅਤੇ ਦੇਸੀ ਜੁੱਤੀ ਕਰ ਕੇ ਵੀ ਪਟਿਆਲਾ ਜਾਣਿਆ ਜਾਂਦਾ ਹੈ। ਪਹਿਲਾਂ ਜੁੱਤੀ ਬਣਾਉਣ ਦਾ ਕਸਬ ਮਲਵਈ ਜੁੱਤੀ ਬਣਾਉਣ ਵਾਲਿਆਂ ਕੋਲ ਸੀ ਪਰ ਮਗਰੋਂ ਬੀਕਾਨੇਰੀਆਂ ਨੇ ਇਸ ਵਿਚ ਕਮਾਲ ਕਰ ਵਿਖਾਈ। ਇਕ ਪੂਰਾ ਬਜ਼ਾਰ 'ਜੁੱਤੀਆਂ ਵਾਲਾ' ਹੋਂਦ ਵਿਚ ਆਇਆ ਹੈ ਜੋ ਤੋਪਖਾਨੇ ਮੋੜ ਵਾਲੇ ਪਾਸੇ ਸਥਿਤ ਹੈ। ਇਹ ਜੁੱਤੀਆਂ ਸਮੁੰਦਰੋਂ ਪਾਰ ਵੀ ਜਾਣ ਲੱਗ ਪਈਆਂ ਹਨ। ਇੰਜ ਹੀ ਨਾਲੇ-ਪਰਾਂਦੀਆਂ ਦਾ ਆਪਣਾ ਇਕ ਅਡਰਾ ਬਾਜ਼ਾਰ ਹੈ ਤੇ ਇਹ ਤ੍ਰੀਮਤੀ ਨਜ਼ਾਕਤਾਂ ਵੀ ਦੇਸ਼ੋਂ ਬਾਹਰ ਸਲਾਹੀਆਂ ਜਾਂਦੀਆਂ ਹਨ। ਸ਼ਹਿਰ ਦਾ ਅਦਾਲਤ ਬਾਜ਼ਾਰ, ਸ਼ਾਹਨਸ਼ੀਨ ਬਾਜ਼ਾਰ ਅਤੇ ਚੌਕ ਕਿਲਾ ਮੁਬਾਰਕ ਪ੍ਰਸਿੱਧ ਰੌਣਕ ਵਾਲੀਆਂ ਥਾਵਾਂ ਹਨ। ਅਨਾਰਦਾਣਾ ਚੌਕ, ਧਰਮਪੁਰਾ ਬਾਜ਼ਾਰ ਅਤੇ ਆਰੀਆ ਸਮਾਜ ਚੌਕ ਵੀ ਭੀੜ-ਭੱੜਕੇ ਵਾਲੀਆਂ ਥਾਵਾਂ ਹਨ।

ਪਟਿਆਲੇ ਦਾ ਇਕ ਛੱਤਾ ਕਲਚਰ ਵੀ ਹੈ। 'ਛੱਤਾ ਨਾਨੂੰ ਮੱਲ' ਅਤੇ 'ਛੱਤਾ ਮੰਗਨੀ ਰਾਮ' ਅਜਿਹੇ ਮਹੱਲੇ ਹਨ ਜਿਥੇ ਦੋਹਾਂ ਗਲੀਆਂ ਨੂੰ ਵਿਚਕਾਰੋਂ ਛੱਤ ਕੇ ਇਕ ਕਰ ਲਿਆ ਜਾਂਦਾ ਹੈ। ਆਪਸੀ ਰਾਬਤਾ ਦੋਹਾਂ ਪਾਸਿਆਂ ਦਾ ਬਣ ਜਾਂਦਾ ਹੈ।

ਇਥੇ ਗਰਮੀਆਂ ਦੀ ਰੁੱਤੇ ਸਖ਼ਤ ਗਰਮੀ ਅਤੇ ਸਰਦੀਆਂ ਵਿਚ ਕੜਾਕੇ ਦੀ ਠੰਡ ਪੈਂਦੀ ਹੈ। ਜੂਨ ਦੇ ਮਹੀਨੇ ਤਾਪਮਾਨ 45° ਸੈ. ਤਕ ਉੱਪਰ ਚਲਾ ਜਾਂਦਾ ਹੈ ਤੇ ਜਨਵਰੀ ਵਿਚ 0.6° ਸੈ. ਤਕ ਹੇਠਾਂ ਆ ਜਾਂਦਾ ਹੈ। ਸ਼ਹਿਰ ਦੀ ਉੱਤਰ ਦਿਸ਼ਾ ਵਿਚ ਦੋ ਨਦੀਆਂ ਹਨ ਜਿਨ੍ਹਾਂ ਨੂੰ ਵੱਡੀ ਨਦੀ ਤੇ ਛੋਟੀ ਨਦੀ ਕਿਹਾ ਜਾਂਦਾ ਹੈ। ਬਰਸਾਤ ਦੀ ਰੁੱਤ ਵਿਚ ਕਈ ਵਾਰੀ ਵੱਡੀ ਨਦੀ ਵਿਚ ਹੜ੍ਹ ਵੀ ਆਇਆ ਜਿਸ ਨਾਲ ਕਾਫ਼ੀ ਜਾਨੀ-ਮਾਲੀ ਨੁਕਸਾਨ ਹੁੰਦਾ ਰਿਹਾ ਹੈ। ਪੰਜਾਬ ਸਰਕਾਰ ਵੱਲੋਂ ਵੱਡੀ ਨਦੀ ਨੂੰ ਡੂੰਘਾ ਕਰਨ ਅਤੇ ਸ਼ਹਿਰ ਦੇ ਨਾਲੋ-ਨਾਲ ਪੱਕਿਆਂ ਕਰਨ ਨਾਲ ਹੜ੍ਹ ਦਾ ਖਤਰਾ ਕਾਫ਼ੀ ਘੱਟ ਗਿਆ ਹੈ।

ਪਟਿਆਲੇ ਨੂੰ ਨਵੇਂ ਪੰਜਾਬ ਦੀ ਸਭਿਆਚਾਰਕ ਰਾਜਧਾਨੀ ਦੀ ਸੰਗਿਆ ਦੇਣੀ ਅਣਉੱਚਿਤ ਨਹੀਂ ਹੋਵੇਗੀ। ਮਾਲਵੇ ਦੀ ਤਵਾਰੀਖੀ ਭੂਮੀ ਉੱਪਰ ਇਸ ਦੀ ਆਪਣੀ ਅਡਰੀ ਵਿਸ਼ੇਸ਼ ਥਾਂ ਹੈ।

29° 49′ ਤੋਂ 30° 47′ ਉ. ਵਿਥ.; 75° 58′ ਤੋਂ 76° 54′ ਪੂ. ਲੰਬ

ਆਬਾਦੀ–3,23,309(2001.)

- ਪ੍ਰੋ. ਸ. ਸੋਜ਼

**ਪਟਿਆਲਾ ਸੰਗੀਤ ਘਰਾਣਾ** : ਪਟਿਆਲਾ ਰਿਆਸਤ ਦੀ 1764 ਈ. ਵਿਚ ਬਾਬਾ ਆਲਾ ਸਿੰਘ ਦੁਆਰਾ ਨੀਂਹ ਰੱਖਣ ਤੋਂ ਹੀ ਇਸ ਦੇ ਰਾਜਿਆਂ ਨੂੰ ਸੰਗੀਤ ਦਾ ਬਹੁਤ ਸ਼ੌਕ ਰਿਹਾ ਜਿਸ ਦੇ ਸਿੱਟੇ ਵੱਜੋਂ ਮਹਾਰਾਜਾ ਨਰਿੰਦਰ ਸਿੰਘ ਦੇ ਸਮੇਂ ਪਟਿਆਲਾ ਸੰਗੀਤ ਘਰਾਣੇ ਨੇ ਜਨਮ ਲਿਆ।

ਦਿਤੇ ਖ਼ਾਂ ਪੰਜਾਬੀ ਗੀਤ ਬਹੁਤ ਵਧੀਆ ਗਾਉਂਦਾ ਹੁੰਦਾ ਸੀ ਅਤੇ ਉਹ ਮਹਾਰਾਜਾ ਦੇ ਮਨੋਰੰਜਨ ਲਈ ਦਰਬਾਰ ਵਿਚ ਵੀ ਆਇਆ ਕਰਦਾ ਸੀ। ਉਸ ਦਾ ਪੁੱਤਰ ਕਾਲੂ ਮੀਆਂ ਸਾਰੰਗੀ ਵਜਾਉਣ ਵਿਚ ਮਾਹਰ ਸੀ। ਪਟਿਆਲਾ ਦਰਬਾਰ ਵਿਚ ਭਾਰਤ ਦੇ ਉੱਘੇ ਸੰਗੀਤਕਾਰ ਅਕਸਰ ਆਇਆ ਕਰਦੇ ਸਨ ਕਿਉਂਕਿ ਇਸ ਰਿਆਸਤ ਤੇ ਸ਼ਾਸਕ ਸੰਗੀਤ ਪ੍ਰੇਮੀ ਸਨ। ਇਕ ਵਾਰ ਜੈਪੁਰ ਦਾ ਉਸਤਾਦ ਬਹਿਰਾਮ ਖ਼ਾਂ ਪਟਿਆਲੇ ਆਇਆ ਅਤੇ ਉਸ ਦੀ ਗਾਇਨ ਸ਼ੈਲੀ ਤੋਂ ਪ੍ਰਭਾਵਿਤ ਹੋ ਕੇ ਕਾਲੂ ਉਸ ਨਾਲ ਜੈਪੁਰ ਚਲਾ ਗਿਆ। ਇਥੇ ਕਾਲੂ ਦੀ ਮੁਲਾਕਾਤ ਦਿੱਲੀ ਦਰਬਾਰ ਦੇ ਗਾਇਕ ਕੁਤਬ-ਬਖ਼ਸ਼ 'ਤਾਨਰਸ ਖ਼ਾਂ' ਨਾਲ ਹੋਈ। ਕਾਲੂ ਉਸ ਨਾਲ ਦਿੱਲੀ ਚਲਾ ਗਿਆ ਅਤੇ ਕਈ ਵਰ੍ਹੇ ਉਸ ਪਾਸੋਂ ਤਾਲੀਮ ਪ੍ਰਾਪਤ ਕਰਦਾ ਰਿਹਾ।

ਕਾਲੂ ਮੀਆਂ ਪਟਿਆਲਾ ਛੱਡ ਕੇ ਜਦੋਂ ਜੈਪੁਰ ਗਿਆ ਸੀ ਤਾਂ ਉਸ ਸਮੇਂ ਉਸ ਦਾ ਦੂਜਾ ਪੁੱਤਰ ਅਲੀ ਬਖ਼ਸ਼ ਮਾਂ ਦੇ ਗਰਭ ਵਿਚ ਹੀ ਸੀ। ਅਲੀ ਬਖਸ਼ ਤੇ ਉਸ ਦਾ ਮਿੱਤਰ ਫ਼ਤਹਿ ਅਲੀ ਆਪਣੇ ਦਾਦੇ ਪਾਸੋਂ ਸਿੱਖਿਆ ਪ੍ਰਾਪਤ ਕਰਦੇ ਹੋਏ 17 ਵਰ੍ਹਿਆਂ ਦਾ ਜਵਾਨ ਹੋ ਗਿਆ। ਇਸ ਵੇਲੇ ਮੀਆਂ ਕਾਲੂ ਰਿਆਸਤ ਪ੍ਰਤਾਪ ਗੜ੍ਹ ਵਿਚ ਸੇਵਾ ਕਰ ਰਿਹਾ ਸੀ। ਅਲੀ ਬਖ਼ਸ਼ ਆਪਣੇ ਮਿੱਤਰ ਫ਼ਤਹਿ ਅਲੀ ਨੂੰ ਨਾਲ ਲੈ ਕੇ ਆਪਣੇ ਪਿਤਾ ਕੋਲ ਜਾ ਪੁੱਜਾ। ਮੀਆਂ ਕਾਲੂ ਦੋਹਾਂ ਨੂੰ ਤਾਲੀਮ ਦਿੰਦਾ ਅਤੇ ਖ਼ੂਬ ਰਿਆਜ਼ ਕਰਵਾਉਣ ਲੱਗਾ। ਪਰੰਪਰਾ ਦੇ ਅਨੁਸਾਰ ਕੋਈ ਵੀ ਗਾਇਕ ਕਿਸੇ ਉੱਘੇ ਘਰਾਣੇਦਾਰ ਸੰਗੀਤਕਾਰ ਦਾ ਸ਼ਾਗਿਰਦ ਬਣੇ ਤੋਂ ਬਿਨਾ ਮਹਿਫ਼ਲ ਵਿਚ ਨਹੀਂ ਸੀ ਜਾ ਸਕਦਾ। ਜੈਪੁਰ ਦੀ ਇਕ ਮਹਿਫਲ ਵਿਚ ਅਲੀ ਬਖ਼ਸ਼ ਤੇ ਫ਼ਤਹਿ ਅਲੀ 'ਬੜਾ ਖਿਆਲ' ਗਾਏ। ਮੌਕਾ ਪਾ ਕੇ ਮੀਆਂ ਕਾਲੂ ਨੇ ਦੋਹਾਂ ਬੱਚਿਆਂ ਨੂੰ ਤਾਨਰਸ ਖ਼ਾਂ ਦਾ ਸ਼ਾਗਿਰਦ ਕਰਵਾ ਦਿੱਤਾ। ਅਲੀ ਬਖ਼ਸ਼ ਤੇ ਫ਼ਤਿਹ ਅਲੀ ਨੇ ਆਪਣੇ ਦਾਦਾ ਦਿਤੇ ਖ਼ਾਂ, ਪਿਤਾ ਕਾਲੂ ਮੀਆਂ, ਨਥੀ ਬਾਈ, ਤਾਨਰਸ ਖ਼ਾਂ, ਹਦੂ ਖ਼ਾਂ, ਹਸੂ ਖ਼ਾਂ, ਮੁਬਾਰਿਕ ਅਲੀ ਖ਼ਾਂ ਅਤੇ ਬਹਾਦੁਰ ਖ਼ਾਂ ਵਰਗੇ ਨਾਮੀ ਗਰਾਮੀ ਗਾਇਕਾਂ ਤੋਂ ਤਾਲੀਮ ਹਾਸਲ ਕੀਤੀ। ਸਿੱਟੇ ਵੱਜੋਂ ਵੱਖ-ਵੱਖ ਘਰਾਣਿਆਂ ਦੀ ਤਾਲੀਮ ਇਕ ਸਥਾਨ ਤੇ ਕੇਂਦਰਿਤ ਹੋ ਕੇ ਇਕ ਗੁਲਦਸਤੇ ਦੀ ਭਾਂਤ ਨਵੀਨ ਰੂਪ ਧਾਰਨ ਕਰ ਕੇ ਸਾਹਮਣੇ ਆਈ। ਇਹੀ ਗਾਇਕੀ ਪਟਿਆਲਾ ਘਰਾਣਾ ਦੇ ਨਾਂ ਨਾਲ ਭਾਰਤ ਵਿਚ ਪ੍ਰਸਿੱਧ ਹੋਈ।

ਉਸਤਾਦ ਅਲੀ ਬਖ਼ਸ਼ ਅਤੇ ਉਸਤਾਦ ਫ਼ਤਹਿ ਅਲੀ ਖ਼ਾਂ ਦਾ ਬਹੁਤਾ ਜੀਵਨ ਟੌਂਕ ਦਰਬਾਰ ਵਿਚ ਹੀ ਬੀਤਿਆ। ਉਥੋਂ ਦੇ ਨਵਾਬ ਇਬਰਾਹੀਮ ਅਲੀ ਖ਼ਾਂ ਸੰਗੀਤ ਦੇ ਬੜੇ ਰਸੀਆ ਸਨ। ਇਕ ਵਾਰ ਉਨ੍ਹਾਂ ਦੇ ਦਰਬਾਰ ਵਿਚ ਕਿਸੇ ਖਾਸ ਮੌਕੇ ਉੱਤੇ ਸੰਗੀਤ ਜਲਸਾ ਹੋਇਆ। ਭਾਰਤ ਦੇ ਕਈ ਉੱਘੇ ਕਲਾਕਾਰ ਬੁਲਾਏ ਗਏ। ਇਹ ਇਕ ਤਰ੍ਹਾਂ ਦਾ ਦੰਗਲ ਹੀ ਸੀ। ਸਾਰਿਆਂ ਨੇ ਇਨ੍ਹਾਂ ਨੂੰ ਜੇਤੂ ਕਰਾਰ ਦਿੱਤਾ। ਨਵਾਬ ਟੌਂਕ ਨੇ ਇਨ੍ਹਾਂ ਨੂੰ ਪੱਚੀ-ਪੱਚੀ ਹਜ਼ਾਰ ਟੌਂਕ ਮੁਦਰਾਵਾਂ, ਬਨਾਰਸੀ ਦੁਸ਼ਾਲੇ ਭੇਟ ਕਰਨ ਤੋਂ ਇਲਾਵਾ ਅਲੀ ਬਖ਼ਸ਼ ਨੂੰ ਜਰਨੈਲ ਅਤੇ ਫ਼ਤਹਿ ਅਲੀ ਖ਼ਾਂ ਨੂੰ 'ਕਰਨੈਲ' ਦੀਆਂ ਉਪਾਧੀਆਂ ਪ੍ਰਦਾਨ ਕੀਤੀਆਂ। ਇਨ੍ਹਾਂ ਦੀਆਂ ਤਾਨਾਂ ਬਹੁਤ ਤਿਆਰ ਸਨ ਇਸ ਲਈ ਇਨ੍ਹਾਂ ਨੂੰ 'ਤਾਨ

ਕਪਤਾਨ' ਵੀ ਕਿਹਾ ਜਾਂਦਾ ਹੈ। ਇਹ ਦੋਵੇਂ ਇਕ ਦੂਜੇ ਦੇ ਪੂਰਕ ਸਨ। ਇਨ੍ਹਾਂ ਦੇ ਦੋ ਨਾਂ ਇਕੋ ਸੰਗਿਆ ਨਾਲ ਪ੍ਰਸਿੱਧ ਹੋ ਗਏ 'ਅਲੀਆ-ਫਤੂ'। ਇਹ ਦੋਵੇਂ ਮਿੱਤਰ ਯੁਗਲਬੰਦੀ ਵਿਚ ਹੀ ਗਾਇਆ ਕਰਦੇ ਸਨ ਕਿਉਂਕਿ ਇਹ ਦੋਵੇਂ ਮੂਲ ਰੂਪ ਵਿਚ ਪਟਿਆਲਾ ਦੇ ਜੰਮਪਲ ਸਨ ਇਸ ਕਰ ਕੇ ਇਹ ਪਟਿਆਲਾ ਵਾਲੇ ਕਹਿਲਾਉਂਦੇ ਸਨ। ਸੁਾਲਾਵਾੜ ਵਿਚ ਇਕ ਖੁਸ਼ੀ ਦੇ ਮੌਕੇ ਉੱਤੇ ਮਹਾਰਾਜਾ ਭੂਪਿੰਦਰ ਸਿੰਘ ਵੀ ਮੌਜੂਦ ਸਨ। ਅਲੀ ਬਖ਼ਸ਼ ਦਾ ਗਾਣਾ ਸੁਣ ਕੇ ਮਹਾਰਾਜਾ ਪਟਿਆਲਾ ਨੇ ਨਵਾਬ ਟੌਂਕ ਨੂੰ ਕਿਹਾ ''ਹੁਣ ਤਾਂ ਮੇਰੇ ਸ਼ਹਿਰ ਦਾ ਗਵੱਈਆ ਮੈਨੂੰ ਦੇ ਦਿਉ। ਤੁਹਾਡੇ ਦਰਬਾਰ ਵਿਚ ਤਾਂ ਬੜੀ ਦੇਰ ਰਹਿ ਚੁੱਕਿਆ ਹੈ ਅਤੇ ਬੁੱਢਾ ਵੀ ਹੋ ਗਿਆ ਹੈ।'' ਅਲੀ ਬਖ਼ਸ਼ ਪਟਿਆਲਾ ਆ ਗਿਆ ਅਤੇ ਫ਼ਤਹਿ ਅਲੀ ਜੰਮੂ ਕਸ਼ਮੀਰ ਚਲਾ ਗਿਆ। ਕਿਸੇ ਕਾਰਨ ਦੋਹਾਂ ਦੇ ਦਿਲਾਂ ਵਿਚ ਮਨ-ਮੁਟਾਵ ਪੈਦਾ ਹੋ ਗਿਆ ਸੀ।

ਇਕ ਵਾਰ ਚਾਂਚਨਾ ਸ਼ਰੀਫ ਦੇ ਖ਼ਵਾਜਾ ਗੁਲਾਮ ਫ਼ਰੀਦ ਨੇ ਦੋਹਾਂ ਨੂੰ ਅਲੱਗ-ਅਲੱਗ ਭੇਜ਼ ਕੇ ਬੁਲਾਇਆ। ਦੋਵੇਂ ਇਕ ਦੂਜੇ ਨੂੰ ਵੇਖ ਕੇ ਹੈਰਾਨ ਹੋ ਗਏ। ਖ਼ਵਾਜਾ ਜੀ ਦਾ ਹੁਕਮ ਮੰਨਦਿਆਂ ਦੋਹਾਂ ਨੇ ਆਪਣਾ ਯੁਗਲਬੰਦੀ ਗਾਇਨ ਪੇਸ਼ ਕੀਤਾ। ਖ਼ਵਾਜਾ ਜੀ ਨੇ ਇਨ੍ਹਾਂ ਨੂੰ ਉਹ ਇਨਾਮ ਦਿੱਤਾ ਜਿਹੜਾ ਇਨ੍ਹਾਂ ਨੂੰ ਕਦੇ ਕਿਸੇ ਰਾਜੇ ਪਾਸੋਂ ਵੀ ਨਹੀਂ ਮਿਲਿਆ ਸੀ। ਇਥੋਂ ਫ਼ਿਰ ਦੋਵੇਂ ਇਕੱਠੇ ਹੋ ਗਏ ਅਤੇ ਪਟਿਆਲੇ ਵਿਖੇ ਰਹਿਣ ਲੱਗੇ। ਫ਼ਤਹਿ ਅਲੀ ਖਾਂ ਦੀ 1918 ਈ. ਵਿਚ ਅਤੇ ਅਲੀ ਬਖਸ਼ ਖਾਂ ਦੀ 1928 ਈ. ਵਿਚ ਮੌਤ ਹੋਈ।

ਇਹ ਦੋਵੇਂ ਉਸਤਾਦ ਭਾਰਤ ਦੀਆਂ ਅਨੇਕਾ ਰਿਆਸਤਾਂ ਵਿਚ ਆਪਣੀ ਕਲਾ ਦਿਖਾਉਣ ਲਈ ਬੁਲਾਏ ਗਏ। ਬੜੌਦਾ, ਇੰਦੌਰ, ਝਾਲਾਵਾੜ, ਜੈਪੁਰ, ਦਿੱਲੀ, ਗਵਾਲੀਅਰ, ਨੇਪਾਲ ਆਦਿ ਵਿਖੇ ਇਨ੍ਹਾਂ ਨੂੰ ਬੜਾ ਮਾਣ ਸਤਿਕਾਰ ਪ੍ਰਾਪਤ ਹੋਇਆ। ਇਨ੍ਹਾਂ ਦੇ ਅਨੇਕਾ ਸ਼ਾਗਿਰਦ ਬਣ ਗਏ। ਇਥੋਂ ਤਕ ਕਿ ਕਸੂਰ ਘਰਾਣਾ ਦੇ ਕਾਲੇ ਖ਼ਾਂ ਤੇ ਅਲੀ ਬਖ਼ਸ਼ ਵੀ ਇਨ੍ਹਾਂ ਦੇ ਸ਼ਾਗਿਰਦ ਹੋ ਗਏ ਸਨ। ਅਲੀ ਬਖ਼ਸ਼ ਲਾਹੌਰ ਵਿਚ ਰਹਿੰਦੇ ਸਨ। ਇਸ ਦੇ ਚਾਰ ਪੁੱਤਰ ਸਨ-ਬੜੇ ਗੁਲਾਮ ਅਲੀ ਖ਼ਾਂ, ਮੁਬਾਰਕ ਅਲੀ ਖ਼ਾਂ, ਅਸਮਾਨ ਅਲੀ ਖ਼ਾਂ ਅਤੇ ਬਰਕਤ ਅਲੀ ਖ਼ਾਂ। ਬੜੇ ਗ਼ੁਲਾਮ ਅਲੀ ਖ਼ਾਂ ਨੇ ਆਪਣੇ ਚਾਚੇ ਕਾਲੇਂ ਖ਼ਾਂ ਤੋਂ ਤਾਲੀਮ ਹਾਸਲ ਕੀਤੀ ਪਰ ਸ਼ਾਗਿਰਦੀ ਦੀ ਰਸਮ ਉਸਤਾਦ ਫ਼ਤਹਿ ਅਲੀ ਦੇ ਪੁੱਤਰ ਆਸ਼ਿਕ ਅਲੀ ਨਾਲ ਕੀਤੀ। ਆਸ਼ਿਕ ਅਲੀ ਖ਼ਾਂ ਦੇ ਹੋਰ ਸ਼ਾਗਿਰਦ ਸਨ-ਅਖ਼ਤਰ ਹੁਸੈਨ, ਉਮੈਦ ਅਲੀ, ਅਹਮਦ ਜਾਨ, ਮੁਹੰਮਦ ਹੁਸੈਨ ਸਰਾਹੰਗ (ਕਾਬੁਲ ਵਾਲੇ), ਮੁਖ਼ਤਿਆਰ ਬੇਗਮ, ਯਹੀਦਾ ਖਾਨਮ, ਜ਼ਾਹਿਦਾ ਪ੍ਰਵੀਨ ਆਦਿ। ਉਸਤਾਦ ਅਲੀ ਬਖ਼ਸ਼ ਜਰਨੈਲ ਦਾ ਪੁੱਤਰ ਅਖ਼ਤਰ ਹੁਸੈਨ ਇਕ ਚੰਗਾ ਗਾਇਕ ਹੋਣ ਦੇ ਨਾਲ ਨਾਲ ਵਧੀਆ ਅਧਿਆਪਕ ਵੀ ਸੀ। ਇਹ ਪਟਿਆਲਾ ਦਰਬਾਰ ਵਿਚ ਹੀ ਰਿਹਾ। ਸੰਨ 1947 ਵਿਚ ਇਹ ਪਾਕਿਸਤਾਨ ਚਲਾ ਗਿਆ। ਇਸ ਦੇ ਦੋ ਪੁੱਤਰ ਅਮਾਨਤ ਅਲੀ ਅਤੇ ਫ਼ਤਹਿ ਅਲੀ ਬੜੇ ਉੱਚ ਕੋਟੀ ਦੇ ਗਾਇਕ ਹੋਏ।

ਅਲਾਦਿਆ ਮੇਹਰਵਾਨ, ਉਸਤਾਦ ਫ਼ਤਹਿ ਅਲੀ ਖ਼ਾਂ ਕਰਨੈਲ ਦਾ ਸਾਲਾ ਅਤੇ ਸ਼ਾਗਿਰਦ ਸੀ। ਉਹ ਤਲਵੰਡੀ ਘਰਾਣੇ ਨਾਲ ਸਬੰਧ ਰੱਖਦਾ ਸੀ। ਉਸ ਨੇ ਆਪਣੇ ਉਸਤਾਦ ਦੀ ਤਾਰੀਫ਼ ਵਿਚ ਅਨੇਕਾਂ ਰਚਨਾਵਾਂ ਕੀਤੀਆਂ। ਜਿਵੇਂ-ਰਾਗ ਦਰਬਾਰੀ

ਸਥਾਈ-ਨਗਰ ਨਗਰ ਫਿਰ ਗਾਏ ਹਿੰਦ ਸੇਂ  
ਸਬ ਗੁਨੀਯਨ ਕੇ ਆਗੇ,  
ਸਨਮੁਖ ਧੂਮਧਾਮ ਸੋਂ।  
ਅੰਤਰਾ-ਸੁਰ ਕਾ ਪੁਤਲਾ ਫ਼ਤਹਿ ਅਲੀ ਖਾਂ,  
ਮੇਹਰਬਾਂ ਵੋਹ ਸਬ ਰਾਜੇ,  
ਮੋਤੀਅਨ ਹਾਰ ਪਹਿਨਾਏ ਮਨ ਭਾਏ।

ਓਮੈਦ ਅਲੀ ਤੇ ਮੁਰਾਦ ਅਲੀ ਦੋ ਭਾਈ ਜ਼ਿਲ੍ਹਾ ਅੰਮ੍ਰਿਤਸਰ ਦੇ ਜੰਡਿਆਲਾ ਕਸਬੇ ਦੇ ਵਸਨੀਕ ਸਨ ਜੋ ਪਟਿਆਲਾ ਘਰਾਣੇ ਦੇ ਆਸ਼ਕ ਅਲੀ ਦੇ ਸ਼ਾਗਿਰਦ ਸਨ। ਉਹ ਖਿਆਲ ਗਾਇਨ ਵਿਚ ਪ੍ਰਵੀਨ ਸਨ। ਮੀਆਂ ਜਾਨ ਖ਼ਾਂ ਇਕ ਉੱਚਕੋਟੀ ਦਾ ਗਾਇਕ ਸੀ। ਇਹ ਉਸਤਾਦ ਫ਼ਤਹਿ ਅਲੀ ਖ਼ਾਂ ਦਾ ਸ਼ਾਗਿਰਦ ਸੀ। ਉਹ ਮੈਸੂਰ, ਬੜੌਦਾ, ਟੌਂਕ, ਪਟਿਆਲਾ, ਇੰਦੌਰ ਆਦਿ ਰਿਆਸਤਾਂ ਵਿਚ ਵਿਸ਼ੇਸ਼ ਰੂਪ ਵਿਚ ਗਾਇਆ ਕਰਦਾ ਸੀ। ਗ਼ੁਲਾਮ ਮੁਹੰਮਦ ਖ਼ਾਂ ਇਕ ਕੁਸ਼ਲ ਸਾਰੰਗੀ ਵਾਦਕ ਸੀ ਅਤੇ ਸਰਦਾਰ ਬਾਈ ਨਾਲ ਸਾਰੰਗੀ ਵਜਾਇਆ ਕਰਦਾ ਸੀ। ਸਰਦਾਰ ਬਾਈ ਉਸਤਾਦ ਅਲੀ ਬਖ਼ਸ਼ ਤੋਂ ਤਾਲੀਮ ਲੈਣ ਵੇਲੇ ਉਸ ਨੂੰ ਬਾਹਰ ਭੇਜ ਦਿਆ ਕਰਦੀ। ਇਕ ਦਿਨ ਸਰਦਾਰ ਬਾਈ ਨੇ ਤਾਅਨਾ ਮਾਰਿਆ ਜਿਸ ਨਾਲ ਉਹ ਸਾਰੰਗੀ ਛੱਡ ਕੇ ਗਾਉਣ ਦਾ ਰਿਆਜ਼ ਕਰਨ ਲੱਗ ਪਿਆ। ਗ਼ੁਲਾਮ ਮੁਹੰਮਦ, ਅਲੀ ਬਖ਼ਸ਼ ਨੂੰ ਹੀ ਆਪਣਾ ਗੁਰੂ ਮੰਨਦਾ ਸੀ। ਗ਼ੁਲਾਮ ਮੁਹੰਮਦ ਨੇ ਤਾਨਰਸ ਖਾਂ ਦੇ ਪੁੱਤਰ ਉਮਰਾਓ ਖ਼ਾਂ ਤੋਂ ਵੀ ਸਬਕ ਲਿਆ ਸੀ। ਇਹ ਨਾਗਪੁਰ ਦੇ ਬਾਬਾ ਤਾਜੁਦੀਨ ਕੋਲ ਕਾਫ਼ੀ ਸਮਾਂ ਰਹੇ। ਇਨ੍ਹਾਂ ਦੀ ਕਲਾ ਤੋਂ ਬਾਬਾ ਬੜੇ ਖੁਸ਼ ਸਨ। ਇਕ ਵਾਰ ਇਹ ਕਲਕੱਤੇ ਗਏ ਤੇ ਉਥੇ ਹੈਜ਼ੇ ਨਾਲ ਫ਼ੌਤ ਹੋ ਗਏ।

ਬੜੇ ਗ਼ੁਲਾਮ ਅਲੀ ਖ਼ਾਂ ਨੇ ਪਟਿਆਲੇ ਘਰਾਣੇ ਨੂੰ ਬੜੀ ਪ੍ਰਸਿੱਧੀ ਦਿਵਾਈ। ਖਿਆਲ ਅਤੇ ਠੁਮਰੀ ਗਾਇਨ ਵਿਚ ਲਾਸਾਨੀ ਇਸ ਕਲਾਕਾਰ ਨੇ ਬੜਾ ਨਾਮਣਾ ਖਟਿਆ ਅਤੇ ਪਟਿਆਲੇ ਘਰਾਣੇ ਦੀ ਪਰੰਪਰਾ ਨੂੰ ਜੀਵਤ ਰੱਖਿਆ। ਬੜੇ ਗ਼ੁਲਾਮ ਅਲੀ ਖਾਂ ਦਾ ਪੁੱਤਰ ਮੁਨੱਵਰ ਅਲੀ ਵੀ ਵਧੀਆ ਗਾਇਕ ਸੀ। ਬੜੇ ਗ਼ੁਲਾਮ ਅਲੀ ਖ਼ਾਂ ਅਤੇ ਉਸ ਦੇ ਪੁੱਤਰ ਦੇ ਸ਼ਾਗਿਰਦਾਂ ਵਿਚੋਂ ਅਜਯ ਚੱਕਰਵਰਤੀ, ਮੀਰਾਂ ਚਟਰਜੀ, ਜਗਦੀਸ਼ ਪ੍ਰਸ਼ਾਦ, ਸ੍ਰੀਮਤੀ ਲਕਸ਼ਮੀ ਸ਼ੰਕਰ, ਨਿਰਮਲਾ ਅਰੁਣ ਅਤੇ ਅਬਦੁਲ ਰਹਿਮਾਨ ਖ਼ਾਂ ਦੇ ਨਾਂ ਵਰਣਨਯੋਗ ਹਨ।

ਪਟਿਆਲਾ ਘਰਾਣਾ ਅਸਲ ਵਿਚ ਜੈਪੁਰ, ਦਿੱਲੀ, ਗਵਾਲੀਅਰ, ਰਾਮਪੁਰ ਘਰਾਣਿਆਂ ਦਾ ਸੁਮੇਲ ਹੈ। ਪਟਿਆਲਾ ਨਿਵਾਸੀ ਹੋਣ ਕਾਰਨ 'ਅਲੀਆ-ਫਤੂ' ਪਟਿਆਲਾ ਵਾਲੇ ਕਹਿਲਾਏ ਜੋ ਬਾਅਦ ਵਿਚ ਪਟਿਆਲਾ ਘਰਾਣਾ ਕਹਿਲਾਇਆ। ਇਹ ਘਰਾਣਾ ਖਿਆਲ ਅਤੇ ਠੁਮਰੀ ਗਾਇਨ ਲਈ ਪ੍ਰਤਿਸ਼ਠਤ ਹੋਇਆ। ਅਲੀਆ-ਫਤੂ ਨੇ ਜਿਸ ਰੰਗੀਨ ਪੰਜਾਬੀ ਅੰਗ ਦੀਆਂ ਹਰਕਤਾਂ ਨਾਲ ਪਰੋਈ ਹੋਈ ਗਾਇਕੀ ਦਾ ਨਿਰਮਾਣ ਕੀਤਾ ਸੀ ਬੜੇ ਗ਼ੁਲਾਮ ਅਲੀ ਖ਼ਾਂ ਨੇ ਉਸ ਨੂੰ ਹੋਰ ਚਮਕਾਇਆ। ਬਰਕਤ ਅਲੀ ਖ਼ਾਂ ਵੀ ਠੁਮਰੀ ਗਾਇਨ ਦਾ ਉਸਤਾਦ ਸੀ। ਇਕ ਸੁਰ ਦੇ ਦੋਵੇਂ ਰੂਪ ਇਕ ਤੋਂ ਬਾਅਦ ਦੂਜੇ ਦਾ ਪ੍ਰਯੋਗ ਕਰ ਕੇ ਵਿਚਿਤਰਤਾ ਉਤਪੰਨ ਕਰਨਾ ਪਟਿਆਲਾ ਘਰਾਣੇ ਦੀ ਵਿਸ਼ੇਸ਼ਤਾ ਹੈ। ਪੰਜਾਬੀ ਅੰਗ ਦੀ ਠੁਮਰੀ ਦਾ ਇਕ ਨਵੇਕਲਾ ਸਥਾਨ ਹੈ ਜਿਸ ਨੂੰ ਗਾਣਾ ਹਰ ਕਿਸੇ ਦੇ ਵੱਸ ਦਾ ਕੰਮ ਨਹੀਂ। ਇਹ

ਘਰਾਣਾ ਆਪਣੀ ਤਿਆਰੀ, ਰੰਗੀਨ ਮਿਜ਼ਾਜੀ, ਰਸੀਲਾਪਣ, ਕੋਮਲਤਾ, ਭਾਵੁਕਤਾ ਦੇ ਕਾਰਣ ਭਾਰਤ ਦੇ ਮੁੱਖ ਘਰਾਣਿਆਂ ਵਿਚ ਸਿਰਕੱਢ ਘਰਾਣਾ ਹੈ। ਖਿਆਲ ਗਾਇਨ ਦੀਆਂ ਕਲਾਤਮਕ ਰਚਨਾਵਾਂ, ਅਲੰਕਾਰਕ ਵੱਕਰ ਅਤੇ ਫਿਰਤ ਦੀਆਂ ਤਾਨਾਂ ਦਾ ਪ੍ਰਯੋਗ ਇਸ ਘਰਾਣੇ ਦੀ ਵਿਸ਼ੇਸ਼ਤਾ ਹੈ। ਤਾਨਾਂ ਦੀ ਤਿਆਰੀ ਅਤੇ ਟੱਪਾ ਸ਼ੈਲੀ ਦੀਆਂ ਹਰਕਤਾਂ ਦੇ ਪ੍ਰਯੋਗ ਤੋਂ ਛੁੱਟ ਚੰਚਲ, ਚਪਲ, ਮੁਰਕੀਫੰਦਾ, ਖੱਟਕਾ ਆਦਿ ਗਮਕ ਰੂਪਾਂ ਦਾ ਜ਼ਿਆਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਘਰਾਣੇ ਦਾ ਕੋਈ ਵੀ ਕਲਾਕਾਰ ਅੱਜ ਪੰਜਾਬ ਵਿਚ ਨਹੀਂ ਰਹਿੰਦਾ। ਇਸ ਦੀ ਪਰੰਪਰਾ ਪੰਜਾਬ ਤੋਂ ਬਾਹਰ ਹੀ ਵਧੀ ਤੇ ਪ੍ਰਭਵਿਤ ਹੋਈ ਪਰ ਨਾਂ ਪਟਿਆਲਾ ਘਰਾਣਾ ਹੀ ਰਿਹਾ। ਪਟਿਆਲਾ ਰਿਆਸਤ ਨੂੰ ਪ੍ਰਸਿੱਧੀ, ਮਾਣ, ਕੀਰਤੀ ਦਿਵਾਉਣ ਵਿਚ ਇਨ੍ਹਾਂ ਸੰਗੀਤਕਾਰਾਂ ਦਾ ਕਿੰਨਾ ਵੱਡਾ ਹੱਥ ਹੈ, ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ। ਅੱਜ ਇਸ ਘਰਾਣੇ ਦੇ ਕੁਝ ਸੰਗੀਤਕਾਰ ਬੰਬਈ ਤੇ ਕਲਕੱਤਾ ਰਹਿੰਦੇ ਹਨ ਅਤੇ ਕੁਝ ਪਾਕਿਸਤਾਨ ਵਿਚ। ਜਦ ਤਕ ਇਹ ਗੁਰੂ-ਸ਼ਿਸ਼ ਪਰੰਪਰਾ ਰਹੇਗੀ ਪਟਿਆਲਾ ਅਤੇ ਪਟਿਆਲਾ ਸੰਗੀਤ ਘਰਾਣੇ ਦਾ ਨਾਂ ਵੀ ਰਹੇਗਾ।

-ਡਾ. ਜੋਗਿੰਦਰ ਸਿੰਘ ਬਾਵਰਾ

**ਪੱਟੀ** : ਅੰਮ੍ਰਿਤਸਰ ਜ਼ਿਲ੍ਹੇ ਦੀ ਪੱਟੀ ਤਹਿਸੀਲ ਦਾ ਇਹ ਇਕ ਉੱਘਾ ਸਰਹੱਦੀ ਸ਼ਹਿਰ ਹੈ ਜੋ ਅੰਮ੍ਰਿਤਸਰ ਸ਼ਹਿਰ ਤੋਂ 45 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਸੰਨ 1947 ਦੀ ਭਾਰਤ-ਪਾਕਿ ਵੰਡ ਤੋਂ ਪਹਿਲਾਂ ਇਹ ਪਿੰਡ ਲਾਹੌਰ ਜ਼ਿਲ੍ਹੇ ਦੀ ਕਸੂਰ ਤਹਿਸੀਲ ਵਿਚ ਸੀ। ਉਸ ਸਮੇਂ ਇਸ ਨੂੰ ਨੌਂ ਲੱਖੀ ਪੱਟੀ ਵੀ ਕਿਹਾ ਜਾਂਦਾ ਸੀ ਅਤੇ ਇਥੇ ਮੁਸਲਮਾਨਾਂ ਦੀ ਵਧੇਰੇ ਵਸੋਂ ਸੀ। ਇਸ ਤੋਂ ਇਲਾਵਾ ਜੈਨ ਵਰਗ ਦੇ ਵਪਾਰੀ ਲੋਕ ਇਥੇ ਕਾਫ਼ੀ ਵਸਦੇ ਸਨ। ਇਹ ਵੀ ਮੰਨਿਆ ਜਾਂਦਾ ਹੈ ਕਿ ਜੈਨ ਧਰਮ ਦੇ ਨਾਹਰ ਗੋਤ ਦੇ ਲੋਕ, ਤੇਰ੍ਹਵੀਂ ਸਦੀ ਵਿਚ, ਹਿਮਾਚਲ ਪ੍ਰਦੇਸ਼ ਦੇ ਕਾਂਗੜਾ ਜ਼ਿਲ੍ਹੇ ਦੇ ਨਦੌਣ ਸ਼ਹਿਰ ਤੋਂ ਇਥੇ ਆ ਵਸੇ ਸਨ।

ਦੇਸ਼ ਦੀ ਸਰਹੱਦ ਦੇ ਨੇੜੇ ਹੋਣ ਦੇ ਬਾਵਜੂਦ ਪੱਟੀ ਇਕ ਖੁਸ਼ਹਾਲ ਅਤੇ ਉੱਨਤ ਕਸਬਾ ਹੈ। ਦੇਸ਼ ਦੀ ਵੰਡ ਤੋਂ ਪਹਿਲਾਂ ਲਘੂ ਹੱਥਖੱਡੀ ਉਦਯੋਗ ਦਾ ਇਹ ਪ੍ਰਸਿੱਧ ਕੇਂਦਰ ਸੀ। ਇਥੇ ਪ੍ਰਸਿੱਧ ਮੁਸਲਮਾਨ ਕਾਰੀਗਰਾਂ ਨੇ ਲੁੰਗੀਆਂ ਬਣਾਉਣ ਲਈ ਬਹੁਤ ਸਾਰੀਆਂ ਹੱਥ-ਖੱਡੀਆਂ ਲਗਾਈਆਂ ਸਨ। ਪੰਜਾਬ ਭਰ ਵਿਚ ਮਜ਼ਦੂਰ ਅਤੇ ਕਾਮੇ ਲੋਕ ਇਥੋਂ ਦੀਆਂ ਸਸਤੀਆਂ ਲੁੰਗੀਆਂ ਦਾ ਇਸਤੇਮਾਲ ਕਰਦੇ ਸਨ। ਸੰਨ 1947 ਤੋਂ ਪਹਿਲਾਂ ਹੀ ਇਥੇ ਲਗਭਗ ਸੱਤ ਕਪਾਹ ਵੇਲਣ ਦੇ ਕਾਰਖਾਨੇ ਸਨ ਕਿਉਂਕਿ ਇਸ ਖੇਤਰ ਵਿਚ ਕਪਾਹ ਦੀ ਭਰਪੂਰ ਕਾਸ਼ਤ ਕੀਤੀ ਜਾਂਦੀ ਸੀ। ਸੰਨ 1955 ਤੋਂ ਬਾਅਦ ਇਸ ਖੇਤਰ ਵਿਚ ਹੜ੍ਹਾਂ ਦੇ ਪਾਣੀ ਕਾਰਨ ਪਾਣੀ ਦਾ ਸਤਰ ਉੱਚਾ ਹੋ ਗਿਆ ਅਤੇ ਕਾਸ਼ਤਕਾਰਾਂ ਨੇ ਕਪਾਹ ਦੀ ਕਾਸ਼ਤ ਛੱਡ ਕੇ ਚਾਵਲ ਦੀ ਕਾਸ਼ਤ ਕਰਨੀ ਸ਼ੁਰੂ ਕਰ ਦਿੱਤੀ। ਇਸੇ ਕਾਰਨ ਹੁਣ ਇਥੇ ਕੇਵਲ ਦੋ ਕਪਾਹ ਵੇਲਣ ਦੇ ਕਾਰਖਾਨੇ ਹਨ ਅਤੇ ਬਾਕੀ ਹੋਰ ਸ਼ਹਿਰਾਂ ਵਿਚ ਬਦਲ ਦਿੱਤੇ ਗਏ ਹਨ। ਹੱਥ-ਖੱਡੀ ਉਦਯੋਗ ਵੀ ਹੁਣ ਨਾਂ-ਮਾਤਰ ਹੀ ਹੈ।

ਪੱਟੀ ਸ਼ਹਿਰ ਵਿਚ ਕੁਝ ਵਰਣਨਯੋਗ ਪੁਰਾਤਨ ਧਾਰਮਿਕ ਇਮਾਰਤਾਂ ਹਨ। ਇਥੇ ਭਾਈ ਬਿਧੀ ਚੰਦ ਜੀ ਦਾ ਇਕ ਗੁਰਦੁਆਰਾ ਹੈ। ਸ਼ਹਿਰ ਦੇ ਅੰਦਰ ਇਕ 'ਸ਼ਿਵ ਮੰਦਰ' ਹੈ ਜੋ ਮੰਨਿਆ ਜਾਂਦਾ ਹੈ ਕਿ ਲਗਭਗ 500 ਸਾਲ ਪਹਿਲਾਂ ਬਣਾਇਆ ਗਿਆ। ਇਸ ਮੰਦਰ ਨੂੰ ਛੱਡ ਕੇ ਨਾਲ ਲਗਦੀਆਂ ਪੁਰਾਤਨ ਇਮਾਰਤਾਂ ਥੇਹ ਦੇ ਰੂਪ ਵਿਚ ਹਨ। ਇਕ ਹੋਰ 300 ਸਾਲ ਪੁਰਾਣਾ ਠਾਕੁਰਦੁਆਰਾ ਵੀ ਹੈ ਜਿਸ ਦਾ ਪ੍ਰਬੰਧ ਗਿਰੀ ਮਹੰਤਾਂ ਦੇ ਹੱਥ ਵਿਚ ਹੈ। ਸ਼ਹਿਰ ਤੋਂ ਬਾਹਰ ਰੋਹੀ ਦੇ ਨੇੜੇ ਇਕ ਹੋਰ ਸ਼ਿਵ ਮੰਦਰ ਹੈ ਜੋ ਕਾਫ਼ੀ ਪੁਰਾਣਾ ਹੈ ਪਰ ਇਸ ਦੀ ਇਮਾਰਤ ਦੀ ਹਾਲਤ ਚੰਗੀ ਹੈ। ਇਥੇ ਸ਼ਿਵਰਾਤਰੀ ਦਾ ਮੇਲਾ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ ਅਤੇ ਲੰਗਰ ਵੀ ਵਰਤਾਇਆ ਜਾਂਦਾ ਹੈ। ਇਥੇ ਮਹਾਰਾਜਾ ਰਣਜੀਤ ਸਿੰਘ ਨੇ ਇਕ ਛੋਟਾ ਜਿਹਾ ਕਿਲਾ ਬਣਵਾਇਆ ਜਿਥੇ ਅਜੋਕਾ ਪੁਲਿਸ ਸਟੇਸ਼ਨ ਹੈ। ਸ਼ਹਿਰ ਦੇ ਵਿਚਕਾਰ ਇਕ ਹੋਰ ਜੈਨ ਮੰਦਰ ਹੈ ਜੋ ਸਵਾਮੀ ਆਤਮਾ ਰਾਮ ਨੇ ਲਗਭਗ ਸੌ ਸਾਲ ਪਹਿਲਾਂ ਬਣਵਾਇਆ ਸੀ।

ਪੱਟੀ ਵਿਚ ਇਕ ਸਰਕਾਰੀ ਕਾਲਜ, ਚਾਰ ਹਾਈ ਸਕੂਲ (ਦੋ ਲੜਕਿਆਂ ਲਈ ਅਤੇ ਦੋ ਲੜਕੀਆਂ ਲਈ) ਤੋਂ ਇਲਾਵਾ ਇਕ ਮਾਰਕੀਟ-ਕਮੇਟੀ, ਇਕ ਪੁਲਿਸ ਸਟੇਸ਼ਨ, ਇਕ ਸਰਾਂ, ਇਕ ਰੈਸਟ ਹਾਊਸ, ਇਕ ਹਸਪਤਾਲ ਅਤੇ ਇਕ ਡਾਕ-ਤਾਰ ਘਰ ਵੀ ਹਨ।

ਆਬਾਦੀ–34,432(2001)

ਹ.ਪੁ.–ਡਿਸ.ਗਜ਼.–ਅੰਮ੍ਰਿਤਸਰ; ਡਿ.ਸੈਂ.ਹੈਂ.ਬੁ.-ਅੰਮ੍ਰਿਤਸਰ

**ਪਟੌਦੀ** : ਰਿਆਸਤ - ਇਹ ਭਾਰਤ ਦੀਆਂ ਦੇਸੀ ਰਿਆਸਤਾਂ ਵਿਚੋਂ ਇਕ ਰਿਆਸਤ ਸੀ। ਇਸ ਦਾ ਕੁੱਲ ਰਕਬਾ 133 ਵ.ਕਿ.ਮੀ. (52 ਵ.ਮੀਲ) ਸੀ। ਇਸ ਰਿਆਸਤ ਵਿਚ ਇਸ ਸ਼ਹਿਰ ਸਮੇਤ 40 ਪਿੰਡ ਸ਼ਾਮਲ ਸਨ। ਪਟੌਦੀ ਸ਼ਹਿਰ ਇਸ ਦੀ ਰਾਜਧਾਨੀ ਸੀ। ਇਹ ਪੱਧਰਾ ਮੈਦਾਨੀ, ਪਾਣੀ ਦੀ ਥੁੜ੍ਹ ਵਾਲਾ ਇਲਾਕਾ ਸੀ। ਸਿਰਫ਼ ਹੜ੍ਹਾਂ ਨਾਲ ਹੀ ਥੋੜ੍ਹੇ ਜਿਹੇ ਇਲਾਕੇ ਵਿਚ ਕਦੀ ਕਦਾਈਂ ਸਿੰਜਾਈ ਹੋ ਜਾਂਦੀ ਸੀ। ਇਥੋਂ ਦਾ ਸੰਤ ਸੁਭਾਅ ਸ਼ਾਸਕ ਇਕ ਅਫਗਾਨ ਪਰਿਵਾਰ ਵਿਚੋਂ ਸੀ ਜਿਹੜਾ ਪਹਿਲਾਂ ਪਟਿਆਲਾ ਵਿਚ ਸਮਾਣਾ ਦੇ ਨੇੜੇ ਵਸਿਆ ਸੀ। ਇਸ ਪਰਿਵਾਰ ਵਿਚੋਂ ਫ਼ੈਜ਼ ਤਲਬ ਜਿਹੜਾ ਮਰਾਠਾ ਸਰਕਾਰ ਦਾ ਨੌਕਰ ਸੀ ਅਤੇ ਜਿਸ ਨੇ ਵਿਆਹ ਉਪਰੰਤ ਝੱਜਰ ਪਰਿਵਾਰ ਨਾਲ ਨੇੜੇ ਦਾ ਸਬੰਧ ਸਥਾਪਤ ਕਰ ਲਿਆ ਸੀ, ਨੇ ਰੋਹਤਕ ਪਰਿਵਾਰ ਨਾਲ ਜੱਦੀ ਦੁਸ਼ਮਣੀ ਖੱਟ ਲਈ ਸੀ। ਸੰਨ 1803 ਵਿਚ ਮਰਾਠਿਆਂ ਦੀ ਹਾਰ ਤੋਂ ਬਾਅਦ ਇਸ ਨੇ ਲਾਰਡ ਲੇਕ ਅਧੀਨ ਨੌਕਰੀ ਕਰ ਲਈ। ਲਾਰਡ ਲੇਕ ਨੇ ਚੰਗੀ ਸੇਵਾ ਬਦਲੇ 1806 ਈ. ਵਿਚ ਇਸ ਨੂੰ ਪਟੌਦੀ ਦਾ ਇਲਾਕਾ ਇਨਾਮ ਵੱਜੋਂ ਦੇ ਦਿੱਤਾ। ਸੰਨ 1826 ਵਿਚ ਇਸ ਨੇ ਭਰਤਪੁਰ ਉੱਤੇ ਕਬਜ਼ੇ ਲਈ ਹੋਈ ਜੰਗ ਵਿਚ ਹਿੱਸਾ ਲਿਆ। ਇਸ ਦੇ ਪੁੱਤਰ ਅਕਬਰ ਅਲੀ ਖ਼ਾਨ ਨੇ 1857 ਈ. ਦੇ ਗਦਰ ਸਮੇਂ ਅੰਗਰੇਜ਼ਾਂ ਪ੍ਰਤੀ ਵਫ਼ਾਦਾਰੀ ਨਿਭਾਈ।

ਰਿਆਸਤ ਦਾ ਸਮੁੱਚਾ ਪ੍ਰਬੰਧ ਨਾਜ਼ਮ ਦੇ ਹੱਥ ਵਿਚ ਸੀ ਜਿਹੜਾ ਸਾਰੀਆਂ ਕਾਨੂੰਨੀ ਤੇ ਮਾਲ ਸਬੰਧੀ ਜ਼ਿੰਮੇਵਾਰੀਆਂ ਨਿਭਾਉਂਦਾ ਸੀ। ਮਾਲ ਦਾ ਸਾਰਾ ਪ੍ਰਬੰਧ ਤਹਿਸੀਲਦਾਰ ਕਰਦਾ ਸੀ ਜਿਸ ਦੀ ਸਹਾਇਤਾ ਲਈ ਉਸ ਦੇ ਅਧੀਨ ਗਿਆਰਾਂ ਕਰਮਚਾਰੀਆਂ ਦਾ ਅਮਲਾ ਸੀ। ਰਿਆਸਤ ਦੀ ਥੋੜ੍ਹੀ ਜਿਹੀ ਆਪਣੀ ਫ਼ੌਜ ਸੀ ਜਿਸ ਵਿਚ ਨਵਾਬ ਦੀ ਨਿੱਜੀ ਹਿਫ਼ਾਜ਼ਤ ਲਈ ਘੋੜਸਵਾਰ ਅਤੇ 33 ਪਿਆਦੇ ਸਨ ਜਿਹੜੇ ਪਹਿਰੇਦਾਰੀ ਦਾ ਕੰਮ ਕਰਦੇ ਸਨ।

ਸੰਨ 1950 ਤਕ ਇਹ ਇਕ ਸੁਤੰਤਰ ਰਿਆਸਤ ਵੱਜੋਂ ਕਾਇਮ ਰਹੀ। ਇਸ ਉਪਰੰਤ ਅਣਵੰਡੇ ਪੰਜਾਬ ਰਾਜ ਦੇ ਗੁੜਗਾਉਂ ਜ਼ਿਲ੍ਹੇ ਵਿਚ ਸ਼ਾਮਲ ਕਰ ਦਿੱਤੀ ਗਈ।

ਹ.ਪ.–ਇੰਪ.ਗ.ਇੰਡ. 20 : 26 ; ਡਿ.ਸੈਂ.ਹੈਂ.ਬੁ.-ਗੁੜਗਾਉਂ (1961)

**ਪਟੌਦੀ** : ਸ਼ਹਿਰ - ਇਹ ਹਰਿਆਣਾ ਰਾਜ ਵਿਚ ਗੁੜਗਾਉਂ ਜ਼ਿਲ੍ਹੇ ਦਾ ਇਕ ਸ਼ਹਿਰ ਹੈ ਜਿਹੜਾ ਗੁੜਗਾਉਂ ਸ਼ਹਿਰ ਤੋਂ 31ਕਿ.ਮੀ. (19 ਮੀਲ) ਦੱਖਣ ਪੱਛਮ ਵੱਲ ਸਥਿਤ ਹੈ। ਸੰਨ 1966 ਵਿਚ ਪੰਜਾਬ ਰਾਜ ਦੇ ਪੁਨਰਗਠਨ ਤੋਂ ਪਹਿਲਾਂ ਇਹ ਪੰਜਾਬ ਦੀ ਪਟੌਦੀ ਰਿਆਸਤ ਦੀ ਰਾਜਧਾਨੀ ਸੀ। ਇਸ ਨੂੰ ਜਲਾਲੁਦੀਨ ਖ਼ਿਲਜੀ ਦੇ ਸਮੇਂ ਇਕ ਮਾਰਵਾੜੀ ਜਿਸ ਦਾ ਨਾਂ ਪਟਾ ਸੀ, ਨੇ ਵਸਾਇਆ ਸੀ। ਉਸ ਦੇ ਨਾਂ ਪਿੱਛੋ ਹੀ ਇਸ ਦਾ ਨਾਂ ਪਟੌਦੀ ਪੈ ਗਿਆ ਸੀ। ਇਸ ਸ਼ਹਿਰ ਵਿਚ ਨਵਾਬ ਪਟੌਦੀ ਦੀ ਰਿਹਾਇਸ਼ ਅਤੇ ਰਿਆਸਤ ਦੇ ਹੋਰ ਦਫ਼ਤਰ ਸਨ।

ਆਬਾਦੀ - 11,278 (1991)

ਹ.ਪੁ.–ਇੰਪ.ਗ. ਇੰਡ. 20 : 27

**ਪਟੌਦੀ ਖ਼ਾਨਦਾਨ** :ਪੰਜਾਬ ਰਾਜ ਦੇ ਦੱਖਣ-ਪੂਰਬ ਵੱਲ ਪਟੌਦੀ ਇਕ ਛੋਟੀ ਜਿਹੀ ਰਿਆਸਤ ਸੀ ਜੋ ਹੁਣ ਹਰਿਆਣਾ ਰਾਜ ਵਿਚ ਸ਼ਾਮਲ ਕਰ ਦਿੱਤੀ ਗਈ ਹੈ। ਇਸ ਦੇ ਨਾਲ ਰੋਹਤਕ ਅਤੇ ਗੁੜਗਾਉਂ ਜ਼ਿਲ੍ਹੇ ਲਗਦੇ ਸਨ। ਸੰਨ 1806 ਵਿਚ ਲਾਰਡ ਲੇਕ ਨੇ ਇਸ ਰਿਆਸਤ ਨੂੰ ਸਥਾਪਤ ਕੀਤਾ। ਇਸ ਰਿਆਸਤ ਦੇ ਨਵਾਬ ਦਾ ਸਭ ਤੋਂ ਪਹਿਲਾ ਪੂਰਵਜ ਇਕ ਅਫ਼ਗਾਨ ਸ਼ੇਖ ਪੀਰ ਮਤ ਸੀ ਜੋ ਬਾਦਸ਼ਾਹ ਅਕਬਰ ਦੇ ਸਮੇਂ ਭਾਰਤ ਆਇਆ। ਸੱਤ ਪੁਸ਼ਤਾਂ ਬਾਅਦ ਇਸ ਖ਼ਾਨਦਾਨ ਦਾ ਇਕ ਸਰਦਾਰ ਅਲਫ਼ ਖ਼ਾਨ ਹੋਇਆ ਜੋ ਮੁਰਤਜ਼ਾ ਖ਼ਾਨ ਦਾ ਚੰਗਾ ਸਾਥੀ ਸੀ। ਮੁਰਤਜ਼ਾ ਖ਼ਾਨ ਨੇ ਆਪਣੀ ਲੜਕੀ ਦਾ ਵਿਆਹ ਅਲਫ਼ ਖ਼ਾਨ ਦੇ ਲੜਕੇ ਫੈਜ਼ ਤਲਬ ਨਾਲ ਕਰ ਦਿੱਤਾ। ਫੈਜ਼ ਤਲਬ ਇਕ ਉੱਘਾ ਅਤੇ ਰੋਅਬ-ਦਾਬ ਵਾਲਾ ਨਵਾਬ ਸੀ। ਇਸ ਨੇ ਪਹਿਲਾਂ ਪਹਿਲ ਮਰਹੱਟਿਆਂ ਦਾ ਸਾਥ ਦਿੱਤਾ ਅਤੇ ਇਨਾਮ ਵੱਜੋਂ ਰੋਹਤਕ ਦਾ ਪਰਗਣਾ ਪ੍ਰਾਪਤ ਕੀਤਾ। ਸੰਨ 1803 ਵਿਚ ਮਰਹੱਟਿਆਂ ਦੀ ਹਾਰ ਦੇ ਨਾਲ ਫੈਜ਼ ਤਲਬ ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ ਨਾਲ ਜਾ ਰਲਿਆ। ਇਸ ਨੇ ਲਾਰਡ ਲੇਕ ਦੀ ਸਰਪਰਸਤੀ ਹੇਠ ਚੰਬਲ ਘਾਟੀ ਵਿਚ ਮਹਾਰਾਜਾ ਹੋਲਕਰ ਵਿਰੁੱਧ ਲੜਾਈ ਲੜੀ। ਭਾਨਪੁਰਾ ਵਿਖੇ ਫੈਜ਼ ਤਲਬ, ਹੋਲਕਰ ਦੁਆਰਾ ਬੰਦੀ ਬਣਾਇਆ ਗਿਆ ਅਤੇ ਸੱਤ ਮਹੀਨੇ ਬਾਅਦ ਵਾਪਸ ਭੇਜ ਦਿੱਤਾ ਗਿਆ। ਜਨਰਲ ਲੇਕ ਨੇ 1806 ਈ. ਵਿਚ ਇਸ ਨੂੰ ਜਾਗੀਰ ਵੱਜੋਂ ਪਟੌਦੀ ਦਾ ਇਲਾਕਾ ਦਿੱਤਾ। ਇਸ ਨੇ ਕਈ ਮੁਹਿੰਮਾਂ ਵਿਚ ਹਿੱਸਾ ਲਿਆ ਅਤੇ 1831 ਈ. ਵਿਚ ਮਾਰਿਆ ਗਿਆ।

ਫ਼ੈਜ਼ ਤਲਬ ਦਾ ਪੁੱਤਰ ਮੁਹੰਮਦ ਅਕਬਰ ਅਲੀ 1862 ਈ. ਤਕ ਨਵਾਬ ਰਿਹਾ। ਸੰਨ 1857 ਦੇ ਗ਼ਦਰ ਸਮੇਂ ਇਸ ਨੇ ਅੰਗਰੇਜ਼ ਸਰਕਾਰ ਪ੍ਰਤੀ ਵਫ਼ਾਦਾਰੀ ਦਿਖਾਈ। ਰਿਸਾਲਦਾਰ ਮੁਹੰਮਦ ਸ਼ੇਰ ਖ਼ਾਨ ਜੋ ਇਕ ਗ਼ਦਰੀ ਸੀ, ਨੇ ਇਸ ਦੇ ਲੜਕੇ ਤਕੀ ਅਲੀ ਖ਼ਾਨ ਨੂੰ ਬੰਦੀ ਬਣਾਇਆ ਅਤੇ ਅਕਬਰ ਅਲੀ ਤੋਂ ਚੌਖਾ ਪੈਸਾ ਮੰਗਿਆ। ਅਕਬਰ ਅਲੀ ਨੇ ਡਟ ਕੇ ਲੜਾਈ ਕੀਤੀ ਪਰ ਅਖ਼ੀਰ ਹਾਰ ਕੇ ਨਾਰਨੌਲ ਭੱਜ ਗਿਆ। ਤਕੀ ਅਲੀ ਖ਼ਾਨ ਦਾ ਪੁੱਤਰ ਮੁਹੰਮਦ ਮੁਖ਼ਤਾਰ ਹੁਸੈਨ ਖ਼ਾਨ ਅਜੇ ਛੇ ਵਰ੍ਹੇ ਦਾ ਹੀ ਸੀ ਜਦ ਇਸ ਦਾ 1862 ਈ. ਵਿਚ ਦੇਹਾਂਤ ਹੋ ਗਿਆ। ਇਹ ਖ਼ੁਦ ਵੀ 1878 ਈ. ਵਿਚ 19 ਸਾਲ ਦੀ ਛੋਟੀ ਜਿਹੀ ਉਮਰ ਵਿਚ ਮਰ ਗਿਆ। ਇਸ ਨੇ ਝੱਜਰ ਦੇ ਨਵਾਬ ਨਜਾਬਤ ਅਲੀ ਖ਼ਾਨ ਦੀ ਪੋਤਰੀ ਨਾਲ ਵਿਆਹ ਕੀਤਾ ਅਤੇ ਇਸ ਦਾ ਲੜਕਾ ਮੁਹੰਮਦ ਮੁਮਤਾਜ਼ ਹੁਸੈਨ ਖ਼ਾਨ 1898 ਈ. ਵਿਚ ਮਰਿਆ ਜਿਸ ਤੋਂ ਬਾਅਦ ਇਸ ਦਾ ਚਚੇਰਾ ਭਰਾ ਮੁਜ਼ੱਫਰ ਅਲੀ ਖ਼ਾਨ ਨਵਾਬ ਬਣਿਆ। ਇਸ ਨੇ 1913 ਈ. ਤਕ ਨਵਾਬੀ ਕੀਤੀ ਅਤੇ ਇਸ ਉਪਰੰਤ ਇਸ ਦਾ ਲੜਕਾ ਮੁਹੰਮਦ ਇਬਰਾਹੀਮ ਅਲੀ ਖ਼ਾਨ ਤਿੰਨ ਸਾਲ ਨਵਾਬੀ ਕਰ ਕੇ 1917 ਈ. ਵਿਚ ਮਰ ਗਿਆ।

ਨਵਾਬ ਮੁਹੰਮਦ ਇਬਰਾਹੀਮ ਅਲੀ ਖ਼ਾਨ ਦਾ ਲੜਕਾ ਇਫ਼ਤਿਖ਼ਾਰ ਅਲੀ ਖ਼ਾਨ 1910 ਵਿਚ ਜਨਮਿਆ। ਇਹ ਐਚੀਸਨ ਕਾਲਜ, ਲਾਹੌਰ ਅਤੇ ਆੱਕਸਫ਼ੋਰਡ ਵਿਖੇ ਪੜ੍ਹਿਆ। ਸੰਨ 1929-30 ਵਿਚ ਇਹ ਆੱਕਸਫ਼ੋਰਡ ਦੀ ਕ੍ਰਿਕਟ ਟੀਮ ਵਿਚ ਖਿਡਾਰੀ ਚੁਣਿਆ ਗਿਆ। ਇਸ ਨੇ ਲਾਰਡਜ਼ ਵਿਖੇ 1931 ਤੋਂ 1933 ਈ. ਤਕ ਕਈ ਮੈਚ ਖੇਡੇ। ਇਸ ਦਾ ਛੋਟਾ ਭਰਾ ਲੈਫ਼ਟੀਨੈਂਟ ਨਵਾਬ ਸ਼ੇਰ ਅਲੀ ਖ਼ਾਨ 1913 ਈ. ਵਿਚ ਜਨਮਿਆ ਅਤੇ ਦੇਹਰਾਦੂਨ ਦੀ ਮਿਲਟਰੀ ਅਕੈਡਮੀ ਵਿਚ ਸਿਖਲਾਈ ਪ੍ਰਾਪਤ ਕਰਨ ਉਪਰੰਤ 1934 ਈ. ਵਿਚ ਕਮਿਸ਼ਨ ਪ੍ਰਾਪਤ ਕੀਤਾ। ਇਸ ਨੇ ਰਾਮਪੁਰ ਦੇ ਸਰ ਅਬਦੁਲ ਸਮਦ ਖ਼ਾਨ ਦੀ ਲੜਕੀ ਨਾਲ ਵਿਆਹ ਕੀਤਾ।

ਹ.ਪੁ.–ਚੀ. ਫ਼ੈ. ਨੋ. ਪੰ.-11 : 559

**ਪਠਾਨਕੋਟ** : ਗੁਰਦਾਸਪੁਰ ਜ਼ਿਲ੍ਹੇ ਦੀ ਪਠਾਨਕੋਟ ਤਹਿਸੀਲ ਦਾ ਇਹ ਉੱਘਾ ਸ਼ਹਿਰ, ਕਾਂਗੜਾ ਵਾਦੀ ਦੇ ਖ਼ੂਬਸੂਰਤ ਪਹਾੜਾਂ ਦੀ ਤਰਾਈ ਵਿਚ ਸਥਿਤ ਇਕ ਸੁਹਣਾ ਸੈਲਾਨੀ ਸਥਾਨ ਹੈ। ਇਥੇ ਕੁੱਲੂ, ਕਾਂਗੜਾ, ਧਰਮਸ਼ਾਲਾ, ਡਲਹੌਜ਼ੀ, ਜੰਮੂ ਅਤੇ ਕਸ਼ਮੀਰ ਜਾਣ ਲਈ ਰਸਤਿਆਂ ਦਾ ਇਕ ਮਹਤੱਵਪੂਰਨ ਜੰਕਸ਼ਨ ਹੈ। ਇਹ ਸ਼ਹਿਰ ਸੜਕ ਰਾਹੀਂ ਅੰਮ੍ਰਿਤਸਰ, ਜਲੰਧਰ, ਕਾਂਗੜਾ, ਚੰਬਾ ਅਤੇ ਸ੍ਰੀਨਗਰ ਨਾਲ ਜੁੜਿਆ ਹੋਇਆ ਹੈ। ਇਥੋਂ ਅੰਮ੍ਰਿਤਸਰ, ਜਲੰਧਰ, ਜੰਮੂ ਅਤੇ ਜੋਗਿੰਦਰ ਨਗਰ ਲਈ ਰੇਲ-ਮਾਰਗ ਵੀ ਜਾਂਦੇ ਹਨ।

ਪਠਾਨਕੋਟ ਇਕ ਬਹੁਤ ਪੁਰਾਣਾ ਸ਼ਹਿਰ ਹੈ ਪਰ ਇਸ ਦੇ ਪੁਰਾਤਨ ਹੋਣ ਦੇ ਇਤਿਹਾਸਕ ਪ੍ਰਮਾਣ ਨਹੀਂ ਮਿਲਦੇ। ਇਤਿਹਾਸਕਾਰ ਕਨਿੰਘਮ ਅਨੁਸਾਰ ਪਠਾਨਕੋਟ ਦਾ ਪੁਰਾਣਾ ਕਿਲਾ ਜੋ ਹੁਣ ਨਹੀਂ ਹੈ, ਦਾ ਸਥਾਨ ਪੰਜਾਬ ਭਰ ਵਿਚ ਪੁਰਾਤਨ ਕਿਲਿਆਂ ਵਿਚ ਗਿਣਿਆ ਜਾਂਦਾ ਸੀ। ਇਹ ਪਹਾੜੀ ਅਤੇ ਮੈਦਾਨੀ ਇਲਾਕਿਆਂ ਵਿਚਕਾਰ ਵਪਾਰਕ ਕੰਮਕਾਜ ਲਈ ਬਹੁਤ ਯੋਗ ਸਥਾਨ ਸਮਝਿਆ ਜਾਂਦਾ ਸੀ। ਇਸ ਲਈ ਕਿਸੇ ਸਮੇਂ ਇਥੇ ਉੱਘੀ ਵਪਾਰਕ ਮੰਡੀ ਰਹੀ ਹੋਵੇਗੀ। ਇਤਿਹਾਸਕਾਰ ਇਹ ਵੀ ਪ੍ਰਮਾਣ ਦਿੰਦੇ ਹਨ ਕਿ 1849 ਈ. ਵਿਚ ਬ੍ਰਿਟਿਸ਼ ਸਰਕਾਰ ਦੇ ਇਸ ਇਲਾਕੇ ਉੱਪਰ ਕਬਜ਼ੇ ਸਮੇਂ ਪੁਰਾਣੇ ਕਿਲੇ ਦੀਆਂ ਕੰਧਾਂ ਮੌਜੂਦ ਸਨ ਜੋ ਬਾਅਦ ਵਿਚ ਬਾਰੀ ਦੁਆਬ ਨਹਿਰ ਅਤੇ ਮਾਧੋਪੁਰ ਵਿਖੇ ਨਹਿਰੀ-ਵਿਭਾਗ ਦੇ ਅਫ਼ਸਰਾਂ ਦੇ ਰਿਹਾਇਸ਼ੀ ਸਥਾਨ ਬਣਾਉਣ ਲਈ ਇੱਟਾਂ ਵਰਤਣ ਦੇ ਇਰਾਦੇ ਨਾਲ ਢਾਹ ਦਿੱਤੀਆਂ ਗਈਆਂ। ਇਨ੍ਹਾਂ ਕੰਧਾਂ ਦੀਆਂ ਬਹੁਤ ਵੱਡੇ ਆਕਾਰ ਦੀਆਂ ਇੱਟਾਂ, ਹਿੰਦੂ-ਯੁੱਗ ਦੀ ਉਤਪਤੀ ਅਤੇ ਪੁਰਾਤਨ ਹੋਣ ਦਾ ਪ੍ਰਮਾਣ ਦਿੰਦੀਆਂ ਹਨ।

ਬਿਆਸ ਅਤੇ ਰਾਵੀ ਦਰਿਆਵਾਂ ਦੀਆਂ ਵਾਦੀਆਂ ਨੂੰ ਨਿਖੇੜਨ ਵਾਲੇ 25 ਕਿ.ਮੀ. ਚੌੜੇ ਸਥਾਨ ਉੱਪਰ ਇਹ ਸ਼ਹਿਰ ਵਸਿਆ ਹੋਇਆ ਹੈ। ਇਹ ਕਾਂਗੜਾ ਅਤੇ ਚੰਬਾ ਦੀਆਂ ਭਰਪੂਰ ਵਾਦੀਆਂ ਅਤੇ ਲਾਹੌਰ (ਪਾਕਿਸਤਾਨ) ਅਤੇ ਜਲੰਧਰ ਜਿਹੇ ਪ੍ਰਸਿੱਧ ਸ਼ਹਿਰਾਂ ਵਿਚਕਾਰ ਪ੍ਰਸਿੱਧ ਮੰਡੀ ਵੱਜੋਂ ਵੀ ਪ੍ਰਸਿੱਧ ਰਿਹਾ। ਇਥੇ ਮਿਲੇ ਹਿੰਦੂ ਅਤੇ ਮੁਗ਼ਲ ਕਾਲ ਸਮੇਂ ਦੇ ਸਿੱਕੇ ਵੀ ਇਸ ਸ਼ਹਿਰ ਦੀ ਪੁਰਾਤਨਤਾ ਦਾ ਪ੍ਰਮਾਣ ਦਿੰਦੇ ਹਨ।

ਸੰਨ 1947 ਦੀ ਦੇਸ਼ ਵੰਡ ਤਕ ਇਸ ਸ਼ਹਿਰ ਨੂੰ ਸਾਧਾਰਣ ਦਰਜਾ ਪ੍ਰਾਪਤ ਸੀ ਪਰ ਬਾਅਦ ਵਿਚ ਹਿਮਾਚਲ ਅਤੇ ਜੰਮੂ-ਕਸ਼ਮੀਰ ਰਾਜ ਵਿਚ ਦਾਖ਼ਲ ਹੋਣ ਲਈ ਇਕ ਦੁਆਰ ਵੱਜੋਂ ਪ੍ਰਸਿੱਧ ਹੋ ਗਿਆ। ਇਹ ਲਕੜੀ ਉਦਯੋਗ, ਆਵਾਜਾਈ ਅਤੇ ਸੈਲਾਨੀਆਂ ਕਾਰਨ ਇਕ ਪ੍ਰਸਿੱਧ ਸ਼ਹਿਰ ਬਣ ਗਿਆ। ਇਥੇ ਵਪਾਰਕ ਪੱਧਰ ਤੇ ਕਈ ਰਾਜਾਂ ਦੇ ਏਜੈਂਟ ਹਨ ਅਤੇ ਹੁਣ ਇਹ ਇਕ ਵਪਾਰਕ ਕੇਂਦਰ ਵੱਜੋਂ ਪ੍ਰਸਿੱਧ ਹੈ।

ਇਥੇ ਮਿਉਂਸਪਲ ਕਮੇਟੀ, ਸੱਤ ਪ੍ਰਾਇਮਰੀ, ਦੋ ਮਿਡਲ, ਪੰਜ ਹਾਈ ਅਤੇ ਪੰਜ ਹਾਇਰ ਸੈਕੰਡਰੀ ਸਕੂਲ, ਦੋ ਕਾਲਜ (ਇਕ ਮੁੰਡਿਆਂ ਅਤੇ ਇਕ ਕੁੜੀਆਂ ਲਈ), ਸਿਵਲ ਹਸਪਤਾਲ, ਆਯੁਰਵੈਦਿਕ ਡਿਸਪੈਂਸਰੀ, ਪਸ਼ੂ ਹਸਪਤਾਲ, ਡਾਕ-ਤਾਰ ਦਫ਼ਤਰ ਅਤੇ ਕਈ ਵਿਸ਼ਰਾਮ ਘਰ ਹਨ। ਇਥੇ ਫ਼ੌਜੀ ਅਤੇ ਸਿਵਲ ਵਰਤੋਂ ਲਈ ਇਕ ਹਵਾਈ ਅੱਡਾ ਵੀ ਹੈ।

ਆਬਾਦੀ 1,68,275(2001)

ਹ.ਪੁ.-ਗੁਰਦਾਸਪੁਰ; ਡਿ.ਸੈਂ.ਹੈਂ.ਬੁ.-ਗੁਰਦਾਸਪੁਰ;ਵੈਬ.ਜੀਓ.ਡਿਕ.

**ਪਢਾਣਾ** : ਪਾਕਿਸਤਾਨ ਵਿਚ ਪੰਜਾਬ ਦੇ ਲਾਹੌਰ ਜ਼ਿਲ੍ਹੇ ਦੇ ਬਰਕੀ ਥਾਣੇ ਦਾ ਇਕ ਸਰਹੱਦੀ ਪਿੰਡ ਜੋ ਰੇਲਵੇ ਸਟੇਸ਼ਨ ਅਟਾਰੀ ਤੋਂ ਲਗਭਗ 11 ਕਿ.ਮੀ. (7 ਮੀਲ) ਦੱਖਣ ਵੱਲ ਵਾਕਿਆ ਹੈ। ਇਸ ਪਿੰਡ ਵਿਚ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ। ਲਾਹੌਰ ਤੋਂ ਅੰਮ੍ਰਿਤਸਰ ਜਾਂਦੇ ਹੋਏ ਗੁਰੂ ਸਾਹਿਬ ਇਥੇ ਠਹਿਰੇ ਸਨ। ਇਸ ਥਾਂ ਤੇ ਹੀ ਗੁਰੂ ਜੀ ਦੀ ਜਲ੍ਹਣ ਜੱਟ ਜੋ ਇਸ ਇਲਾਕੇ ਦਾ ਪ੍ਰਸਿੱਧ ਜ਼ਿਮੀਂਦਾਰ ਭਗਤ ਸੀ, ਨਾਲ ਵਿਚਾਰ ਚਰਚਾ ਹੋਈ। ਪਹਿਲਾਂ ਇਹ ਗੁਰਦੁਆਰਾ ਸਾਧਾਰਣ ਹਾਲਤ ਵਿਚ ਹੀ ਸੀ ਪਰ ਬਾਅਦ ਵਿਚ ਪਿੰਡ ਦੀ ਸੰਗਤ ਨੇ ਉੱਦਮ ਕਰ ਕੇ ਸੁੰਦਰ ਦਰਬਾਰ ਸਾਹਿਬ ਬਣਵਾਇਆ।

ਹ.ਪੁ.–ਮ.ਕੋ. : 737.

**ਪਢਾਣੀਏ ਸਰਦਾਰ** : ਇਹ ਅਣਵੰਡੇ ਪੰਜਾਬ ਵਿਚ ਮਾਝੇ ਦੇ ਇਲਾਕੇ ਦਾ ਇਕ ਮੁੱਖ ਪਰਿਵਾਰ ਸੀ। ਇਨ੍ਹਾਂ ਦਾ ਵਡੇਰਾ ਸਿੱਧੂ, ਰਾਜਪੂਤ ਮੂਲ ਦਾ ਸੀ ਅਤੇ ਉਹ ਤੇਰ੍ਹਵੀਂ ਸਦੀ ਵਿਚ ਗਜ਼ਨੀ (ਅਫ਼ਗਾਨਿਸਤਾਨ) ਤੋਂ ਮਾਝੇ ਵਿਚ ਪ੍ਰਵਾਸ ਕਰ ਕੇ ਆਇਆ। ਇਸ ਦੇ ਵੱਡੇ ਵਡੇਰੇ ਅਫ਼ਗਾਨਿਸਤਾਨ ਵਿਚ ਪਹਿਲਾਂ ਕਿਵੇਂ ਵਸੇ ਇਸ ਬਾਰੇ ਪੱਕੇ ਤੌਰ ਤੇ ਕੁਝ ਕਹਿਣਾ ਬੇਯਕੀਨਾ ਹੈ ਪਰ ਇਹ ਯਕੀਨੀ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਉਹ ਸੁਲਤਾਨ ਮਹਿਮੂਦ ਦੇ ਹਮਲਿਆਂ ਵਿਚ ਬੰਦੀ ਬਣਾਏ ਗਏ ਸੈਂਕੜੇ ਹਿੰਦੂਆਂ ਵਿਚੋਂ ਹੀ ਹੋਣਗੇ ਕਿਉਂਕਿ ਸੁਲਤਾਨ ਮਹਿਮੂਦ ਨੇ ਆਪਣੀ ਰਾਜਧਾਨੀ ਗਜ਼ਨੀ ਵਿਖੇ ਇਨ੍ਹਾਂ ਲੋਕਾਂ ਦੀ ਪੂਰੀ ਇਕ ਕਾਲੋਨੀ ਵਸਾ ਕੇ ਇਨ੍ਹਾਂ ਨੂੰ ਆਬਾਦ ਕੀਤਾ ਸੀ।

ਸਿੱਧੂ ਤੋਂ ਤੇਰ੍ਹਵੀਂ ਪੀੜ੍ਹੀ ਵਿਚ ਪੈਦਾ ਹੋਇਆ ਛਾਂਗਾ ਇਕ ਬਾਰਸੂਖ ਚੌਧਰੀ ਸੀ। ਉਸ ਨੇ ਲਾਹੌਰ ਤੋਂ 15 ਮੀਲ ਦੱਖਣ ਪੂਰਬ ਵੱਲ ਇਕ ਪਿੰਡ ਪਢਾਣਾ ਵਸਾਇਆ ਜਿਥੇ ਦੇਸ਼ ਦੀ ਵੰਡ ਤਕ ਇਸ ਦਾ ਪਰਿਵਾਰ ਵਸਦਾ ਰਿਹਾ। ਤੀਹ ਜੱਟ ਚੌਧਰੀਆਂ ਅਤੇ ਨੰਬਰਦਾਰਾਂ ਦਾ ਮੁਖੀ ਬਣ ਕੇ ਛਾਂਗਾ ਫ਼ਿਰੋਜ਼ਪੁਰ ਜ਼ਿਲ੍ਹੇ ਵਿਚ ਵਸੇ ਪਿੰਡ ਵਦਨੀ ਨੇੜੇ ਇਕ ਪਿੰਡ ਦੌਲਾ ਕਾਂਗੜਾ ਦੇ ਜ਼ਿਮੀਂਦਾਰ ਮੀਰ ਮਿੱਤਾ ਧਾਰੀਵਾਲ ਦੀ ਲੜਕੀ ਦੀ ਸ਼ਾਦੀ ਅਕਬਰ ਨਾਲ ਕਰਾਉਣ ਸਬੰਧੀ ਇਕ ਮਿਸਰ ਵੱਜੋਂ ਗਿਆ। ਕਿਹਾ ਜਾਂਦਾ ਹੈ ਕਿ ਉਸ ਲੜਕੀ ਨੂੰ ਅਕਬਰ ਨੇ ਇਕ ਖੂਹ ਉੱਪਰ ਵੇਖਿਆ ਅਤੇ ਫ਼ਿਰ ਸ਼ਾਦੀ ਕਰਾਉਣ ਦਾ ਮਨ ਬਣਾ ਲਿਆ। ਲੜਕੀ ਦੇ ਪਿਤਾ ਨੇ ਇਲਾਕੇ ਦੇ 71 ਨੰਬਰਦਾਰ ਅਤੇ ਚੌਧਰੀ ਇੱਕਠੇ ਕੀਤੇ ਜਿਨ੍ਹਾਂ ਵਿਚ 35 ਜੱਟ ਅਤੇ 36 ਰਾਜਪੂਤ ਸਨ। ਰਾਜਪੂਤਾਂ ਨੇ ਇਸ ਨਾਤੇ ਨੂੰ ਹੱਤਕ ਸਮਝਿਆ ਜਦ ਕਿ ਜੱਟਾਂ ਨੇ ਇਸ ਫ਼ੈਸਲੇ ਵਿਚ ਹਾਂ ਪੱਖੀ ਰਵੱਈਆ ਅਖ਼ਤਿਆਰ ਕੀਤਾ ਜਿਨ੍ਹਾਂ ਦਾ ਮੋਹਰੀ ਛਾਂਗਾ ਖ਼ੁਦ ਸੀ। ਜੱਟਾਂ ਦੇ ਇਸ ਰਿਸ਼ਤੇ ਨੂੰ ਪ੍ਰਵਾਨ ਕਰਨ ਨਾਲ ਇਹ ਸ਼ਾਦੀ ਹੋ ਗਈ। ਅਕਬਰ ਨੇ 35 ਜੱਟ ਚੌਧਰੀਆਂ ਅਤੇ ਨੰਬਰਦਾਰਾਂ ਨੂੰ ਜ਼ਮੀਨਾਂ ਅਤੇ ਖ਼ਿਤਾਬ ਦੇ ਕੇ ਸਨਮਾਨਿਆ। ਕਿਸੇ ਹੱਦ ਤਕ ਪੰਜਾਬ ਦੇ ਸਾਰੇ ਜੱਟ ਪਰਿਵਾਰ ਇਨ੍ਹਾਂ 35 ਪਰਿਵਾਰਾਂ ਦੀ ਸੰਤਾਨ ਵਿਚੋਂ ਹੀ ਹਨ। ਇਸੇ ਲਈ ਪ੍ਰਮੁੱਖ ਜੱਟ ਪਰਿਵਾਰਾਂ ਨੂੰ ਪੈਂਤੀ ਅਤੇ ਰਾਜਪੂਤਾਂ ਦੀਆਂ ਕੁਲਾਂ ਨੂੰ ਛੱਤੀ ਕਿਹਾ ਜਾਂਦਾ ਹੈ। ਛਾਂਗੇ ਦੇ ਪਿਛੋਕੜ ਤੋਂ ਇਹ ਲਗਦਾ ਹੈ ਕਿ ਇਹ ਛੱਤੀਆਂ ਵਿਚ ਹੋਵੇਗਾ ਪਰ ਇਸ ਦੇ ਉਲਟ ਛਾਂਗਾ ਜੱਟਾਂ ਵਿਚ ਸ਼ਾਮਲ ਹੈ। ਇਸ ਦੇ ਪਰਿਵਾਰ ਦੇ ਮੈਂਬਰ ਜੱਟ ਕਾਸ਼ਤਕਾਰਾਂ ਵਿਚ ਰਹੇ ਹਨ। ਇਹ ਕਾਫ਼ੀ ਅਸਰ ਰਸੂਖ ਵਾਲਾ ਵਿਅਕਤੀ ਸੀ। ਇਸ ਦਾ ਪੁੱਤਰ ਇਸ ਦੀ ਥਾਂ ਚੌਧਰੀ ਬਣਿਆ ਪਰ ਇਸ ਦੇ ਪੋਤਰੇ ਦਿਬਾਵਾਸ ਨੇ 'ਜਹਾਂਗੀਰ' ਦੇ ਰਾਜ ਕਾਲ ਵੇਲੇ ਚੌਧਰੀ ਦੇ ਰੁਤਬੇ ਨੂੰ ਇਕ ਕਤਲ ਕਾਰਨ ਅਪਮਾਨਿਤ ਕੀਤਾ।

ਜਦ ਸਿੱਖ ਤਾਕਤ ਵਿਚ ਆਏ ਤਾਂ ਸੁੱਖਾ ਸਿੰਘ ਆਪਣੇ ਦੋ ਪੁੱਤਰਾਂ ਮਿੱਤ ਸਿੰਘ ਅਤੇ ਸਾਹਿਬ ਸਿੰਘ ਸਹਿਤ ਪਰਿਵਾਰ ਦੀ ਨੁਮਾਇੰਦਗੀ ਕਰ ਰਿਹਾ ਸੀ। ਮਿੱਤ ਸਿੰਘ, ਸਰਦਾਰ ਮਹਾਂ ਸਿੰਘ ਸ਼ੁਕਰਚੱਕੀਆ ਦੀ ਫ਼ੌਜੀ ਟੁਕੜੀ ਵਿਚ ਸ਼ਾਮਲ ਹੋ ਗਿਆ ਜਦ ਕਿ ਸਾਹਿਬ ਸਿੰਘ ਲਾਹੌਰ ਦੇ ਸਰਦਾਰ ਗੁੱਜਰ ਸਿੰਘ ਦੀ ਫ਼ੌਜੀ ਟੁਕੜੀ ਵਿਚ। ਸ਼ੁਕਰਚੱਕੀਆ ਮੁਖੀ ਤੋਂ ਮਿੱਤ ਸਿੰਘ ਨੇ 12,000/- ਰੁਪਏ ਦੀ ਜਾਗੀਰ ਹਾਸਲ ਕੀਤੀ ਅਤੇ ਮਹਾਂ ਸਿੰਘ ਦੀ ਮੌਤ ਉਪਰੰਤ ਮਿੱਤ ਸਿੰਘ ਨੇ ਨੌਜਵਾਨ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜੀ ਟੁਕੜੀ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ। ਮਿੱਤ ਸਿੰਘ ਲਾਹੌਰ ਦੇ ਕਬਜ਼ੇ ਵੇਲੇ (1799 ਈ.) ਮਹਾਰਾਜਾ ਰਣਜੀਤ ਸਿੰਘ ਦੇ ਨਾਲ ਸੀ। ਬਾਅਦ ਵਿਚ ਇਸ ਨੇ ਕਸੂਰ ਦੀ ਮੁਹਿੰਮ ਵਿਚ ਹਿੱਸਾ ਲਿਆ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਵਾਸ ਜਿੱਤਿਆ ਜਿਸ ਨੇ ਇਸ ਨੂੰ ਬਹੁਤ ਸਾਰੀਆਂ ਕੀਮਤੀ ਜਾਗੀਰਾਂ ਵੀ ਦਿੱਤੀਆਂ। ਸੰਨ 1814 ਵਿਚ ਕਸ਼ਮੀਰ ਤੋਂ ਪਿੱਛੇ ਹਟ ਰਹੀ ਫ਼ੌਜ ਦੀ ਕਮਾਨ ਇਸ ਨੂੰ ਦਿੱਤੀ ਗਈ। ਫ਼ੌਜ ਜਦ ਪਿੱਛੇ ਹਟ ਰਹੀ ਸੀ ਤਾਂ ਕਬਾਇਲੀ ਭਾਰੀ ਗਿਣਤੀ ਵਿਚ ਥਲੇ ਤਕ ਆ ਗਏ ਅਤੇ ਉਨ੍ਹਾਂ ਨੇ ਮਿੱਤ ਸਿੰਘ ਦੀ ਡਵੀਜ਼ਨ ਤੇ ਭਾਰੀ ਤਸ਼ੱਦਦ ਕੀਤਾ ਅਤੇ ਸਰਦਾਰ ਮਿੱਤ ਸਿੰਘ ਨੂੰ ਘਾਤਕ ਰੂਪ ਵਿਚ ਗੰਭੀਰ ਜ਼ਖ਼ਮੀ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੂੰ ਸਰਦਾਰ ਮਿੱਤ ਸਿੰਘ ਦੇ ਇਸ ਤਰ੍ਹਾਂ ਫੱਟੜ ਹੋਣ ਦਾ ਬਹੁਤ ਦੁੱਖ ਹੋਇਆ ਅਤੇ ਉਸ ਨੇ ਇਸ ਦੇ ਪੁੱਤਰ ਸਰਦਾਰ ਜਵਾਲਾ ਸਿੰਘ

ਨੂੰ ਆਪਣਾ ਦੋਸਤ ਬਣਾ ਕੇ ਉਸ ਨੂੰ ਉਸ ਦੇ ਪਿਤਾ ਵਾਲੀਆਂ ਸਾਰੀਆਂ ਮਲਕੀਅਤਾਂ ਪੱਕੀਆਂ ਕਰ ਦਿੱਤੀਆਂ। ਇਸ ਤੋਂ ਬਿਨਾ ਉਸ ਨੂੰ ਕਾਂਗੜਾ ਵਿਚ ਹਰੀਪੁਰ ਗੁਲੇਰ ਵਿਖੇ 1,25,000 ਰੁਪਏ ਦੀ ਜਾਗੀਰ ਵੀ ਦਿੱਤੀ ਗਈ।

ਸਰਦਾਰ ਜਵਾਲਾ ਸਿੰਘ ਇਕ ਬਹਾਦਰ ਅਤੇ ਕਾਬਲ ਵਿਅਕਤੀ ਸੀ। ਇਹ ਮੁਲਤਾਨ ਉੱਪਰ ਕਬਜ਼ੇ (1818) ਵੇਲੇ ਵੀ ਹਾਜ਼ਰ ਸੀ ਅਤੇ ਇਸ ਨੇ ਮਾਨਕੇਰਾ, ਤੇੜੀ, ਕੋਟਕਪੂਰਾ ਅਤੇ ਕਸ਼ਮੀਰ ਵਿਚ ਕਾਫ਼ੀ ਨਾਮਣਾ ਖੱਟਿਆ। ਇਕ ਵਾਰ ਜਦ ਇਹ ਕਿਲੇ ਦਾ ਇੰਚਾਰਜ ਸੀ ਤਾਂ ਇਸ ਨੇ ਅਫ਼ਗਾਨਾਂ ਦੀ ਫ਼ੌਜ ਵਿਰੁੱਧ ਥੋੜ੍ਹੇ ਜਿਹੇ ਘੋੜਸਵਾਰਾਂ ਸਮੇਤ ਬਹਾਦਰੀ ਨਾਲ ਕਿਲੇ ਤੇ ਕਬਜ਼ਾ ਬਣਾਈ ਰੱਖਿਆ। ਸੰਨ 1829 ਵਿਚ ਇਸ ਨੂੰ ਅਧਰੰਗ ਹੋ ਗਿਆ। ਬੀਮਾਰ ਹੋਣ ਤੋਂ ਬਾਅਦ ਕਿਸੇ ਵੀ ਖੇਤਰ ਜਾਂ ਦਰਬਾਰ ਵਿਚ ਸ਼ਾਮਲ ਨਾ ਹੋ ਸਕਿਆ। ਸੰਨ 1835 ਵਿਚ ਇਹ ਸਵਰਗ ਸਿਧਾਰ ਗਿਆ।

ਸਿੱਖ ਸਰਦਾਰਾਂ ਵਿਚ ਜਵਾਲਾ ਸਿੰਘ ਵਰਗਾ ਕੋਈ ਹੋਰ ਦਾਨਵੀਰ ਅਤੇ ਉਦਾਰਚਿਤ ਨਹੀਂ ਮਿਲਦਾ। ਇਸ ਨੇ ਆਪਣੇ ਚਚੇਰੇ ਭਰਾ ਕਾਹਨ ਸਿੰਘ ਜਿਸ ਦੀ ਭੇਦ ਭਰੇ ਹਾਲਤ ਵਿਚ ਮੌਤ ਹੋ ਗਈ ਸੀ, ਦੀ ਲੜਕੀ ਨੂੰ ਮੁਤਬੰਨਾ ਬਣਾ ਲਿਆ। ਇਸ ਨੇ ਉਸ ਨੂੰ ਕਾਫ਼ੀ ਦਾਜ ਦਿੱਤਾ ਅਤੇ ਉਸ ਦੀ ਸ਼ਾਦੀ ਤੇ ਕਰੀਬ 1 ਲੱਖ ਰੁਪਏ ਖਰਚ ਕੀਤੇ। ਇਸ ਦੀ ਉਦਾਰਤਾ ਦੀ ਇਕ ਹੋਰ ਉਦਾਹਰਣ ਇਸ ਗੱਲ ਤੋਂ ਵੀ ਮਿਲਦੀ ਹੈ ਕਿ ਇਸ ਨੇ ਪਢਾਣਾ ਪਿੰਡ ਵਿਚ ਆਪਣੇ ਸੰਧੂ ਭਾਈਚਾਰੇ ਤੋਂ ਕਦੀ ਵੀ ਕਿਰਾਇਆ ਜਾਂ ਮਾਮਲਾ ਨਹੀਂ ਸੀ ਵਸੂਲਿਆ।

ਜਵਾਲਾ ਸਿੰਘ ਦੀ ਮੌਤ ਉੱਪਰ ਮਹਾਰਾਜਾ ਨੇ ਇਸ ਦੀ ਜਾਗੀਰ ਦਾ ਵੱਡਾ ਹਿੱਸਾ ਮੁੜ ਸੰਭਾਲ ਲਿਆ ਕਿਉਂਕਿ ਸਰਦਾਰ ਦਾ ਇਕਲੌਤਾ ਪੁੱਤਰ ਹਰਦਿੱਤ ਸਿੰਘ ਕਮਜ਼ੋਰ ਲਿਆਕਤ ਦਾ ਮਾਲਕ ਸੀ ਅਤੇ ਭਾਵੇਂ ਉਹ ਦਰਬਾਰ ਵਿਚ ਆਉਂਦਾ ਸੀ ਪਰ ਸੁਤੰਤਰ ਤੌਰ ਤੇ ਉਸ ਪਾਸ ਕੋਈ ਵੀ ਕਮਾਨ ਨਹੀਂ ਸੀ। ਹਰਦਿੱਤ ਸਿੰਘ ਨੂੰ 27,425 ਰੁਪਏ ਦੀ ਜਾਗੀਰ ਮਿਲਦੀ ਰਹੀ, ਅਤੇ ਇਹ ਇਕ ਸੌ ਘੋੜਸਵਾਰਾਂ ਦੀ ਸੇਵਾ ਬਦਲੇ ਸੀ। ਸੰਨ 1848 ਵਿਚ ਇਹ ਟੁਕੜੀ ਹਜ਼ਾਰਾ ਵਿਖੇ ਸੀ ਜਿਥੇ ਸ. ਚਤਰ ਸਿੰਘ ਅਟਾਰੀਵਾਲੇ ਨੇ ਬਗਾਵਤ ਕਰ ਦਿੱਤੀ ਸੀ ਪਰ ਇਸ ਦੇ ਬਹੁਤੇ ਜਵਾਨ ਸਰਕਾਰ ਪ੍ਰਤੀ ਵਫ਼ਾਦਾਰ ਰਹੇ ਅਤੇ ਪੰਜਾਬ ਉੱਤੇ ਅੰਗਰੇਜ਼ਾਂ ਦੇ ਕਬਜ਼ੇ ਉਪਰੰਤ ਸ. ਹਰਦਿੱਤ ਸਿੰਘ ਅਤੇ ਇਸ ਦੀ ਮਾਤਾ ਨੂੰ 9,000 ਰੁਪਏ ਸਾਲਾਨਾ ਦੀ ਜਾਗੀਰ ਰੱਖਣ ਦੀ ਇਜਾਜ਼ਤ ਦੇ ਦਿੱਤੀ ਗਈ।

ਸੰਨ 1860 ਵਿਚ ਹਰਦਿੱਤ ਸਿੰਘ ਦੀ ਮੌਤ ਹੋ ਗਈ। ਇਸ ਦਾ ਇਕ ਲੜਕਾ ਸਾਧੂ ਸਿੰਘ ਸੀ ਜੋ 15 ਸਾਲਾਂ ਦੀ ਉਮਰ ਵਿਚ ਹੀ ਸਵਰਗਵਾਸ ਹੋ ਗਿਆ ਜਦੋਂ ਉਹ ਅਜੇ ਲਾਹੌਰ ਕਾਲਜ ਦਾ ਵਿਦਿਆਰਥੀ ਸੀ। ਸਾਧੂ ਸਿੰਘ ਦੀ ਮੌਤ ਉਪਰੰਤ ਕਾਹਨ ਸਿੰਘ ਦਾ ਪੁੱਤਰ ਸਰਦਾਰ ਆਤਮਾ ਸਿੰਘ ਪਰਿਵਾਰ ਦਾ ਮੁਖੀ ਬਣਿਆ। ਉਹ ਪਢਾਣਾ ਪਿੰਡ ਵਿਖੇ ਹੀ ਰਿਹਾ ਜਿਥੇ ਉਹ ਆਨਰੇਰੀ ਮੈਜਿਸਟ੍ਰੇਟ ਸੀ ਅਤੇ ਇਸ ਦਾ ਅਧਿਕਾਰ-ਖੇਤਰ 52 ਪਿੰਡਾਂ ਉੱਤੇ ਸੀ। ਸ. ਹਰਦਿੱਤ ਸਿੰਘ ਨੂੰ ਸਰਦਾਰ ਦਾ ਖਿਤਾਬ ਅਤੇ ਵਾਇਸਰਾਇ ਵੱਲੋਂ ਸਨਦ ਦਿੱਤੀ ਗਈ। ਸ. ਹਰਦਿੱਤ ਸਿੰਘ ਦੀ ਮੌਤ ਤੋਂ ਬਾਅਦ ਉਸ ਦੀ ਜਾਗੀਰ ਬੰਦ ਹੋ ਗਈ ਪਰ ਸਰਦਾਰ ਨੂੰ 4 ਪਿੰਡਾਂ ਵਿਚ ਮਲਕੀਅਤ ਦੇ ਹੱਕ ਮਿਲੇ ਸਨ। ਇਸ ਤੋਂ ਬਾਅਦ ਆਤਮਾ ਸਿੰਘ ਦਾ ਇਕਲੌਤਾ ਪੁੱਤਰ ਜੀਵਨ ਸਿੰਘ ਜਿਸ ਨੂੰ ਫ਼ਤਹਿਯਾਬ ਸਿੰਘ ਵੀ ਕਿਹਾ ਜਾਂਦਾ ਸੀ, ਉਤਰਾਧਿਕਾਰੀ ਬਣਿਆ। ਸ. ਜੀਵਨ ਸਿੰਘ ਨੇ ਲਗਭਗ 35 ਸਾਲ ਆਨਰੇਰੀ ਮੈਜਿਸਟ੍ਰੇਟ ਦੀਵਾਨੀ ਜੱਜ ਵੱਜੋਂ ਫ਼ਰਜ਼ ਅੰਜਾਮ ਦਿੱਤੇ ਅਤੇ ਇਸ ਦਾ ਅਧਿਕਾਰ ਖੇਤਰ ਸਾਰੇ ਲਾਹੌਰ ਜ਼ਿਲ੍ਹੇ ਤਕ ਫੈਲਿਆ ਹੋਇਆ ਸੀ। ਸ. ਜੀਵਨ ਸਿੰਘ ਨੂੰ 1915 ਈ. ਵਿਚ ਸਰਦਾਰ ਬਹਾਦਰ ਅਤੇ 1923 ਈ. ਵਿਚ ਆਰਡਰ ਆੱਫ਼ ਬ੍ਰਿਟਿਸ਼ ਐਂਪਾਇਰ (OBE) ਦਿੱਤਾ ਗਿਆ। ਪਹਿਲੀ ਸੰਸਾਰ ਜੰਗ ਦੌਰਾਨ ਇਸ ਨੇ ਭਰਤੀ ਕਰਨ ਅਤੇ ਫੰਡ ਇਕੱਠਾ ਕਰਨ ਵਿਚ ਕਾਫ਼ੀ ਯੋਗਦਾਨ ਪਾਇਆ। ਸੰਨ 1916 ਵਿਚ ਇਸ ਨੂੰ ਮਿੰਟਗੁਮਰੀ ਜ਼ਿਲ੍ਹੇ ਵਿਚ 10 ਮੁਰੱਬੇ ਜ਼ਮੀਨ ਦੀ ਗਰਾਂਟ ਦਿੱਤੀ ਗਈ। ਕੁਝ ਚਿਰ ਲਈ ਇਹ ਲਾਹੌਰ ਡਿਸਟ੍ਰਿਕਟ ਬੋਰਡ ਦਾ ਵਾਈਸ ਚੇਅਰਮੈਨ ਵੀ ਰਿਹਾ।

ਸਰਦਾਰ ਬਹਾਦਰ ਜੀਵਨ ਸਿੰਘ ਓ.ਬੀ.ਈ. 1933 ਈ. ਵਿਚ ਸਵਰਗਵਾਸ ਹੋਇਆ। ਇਸ ਦੇ ਦੋ ਪੁੱਤਰ, ਸਰਦੂਲ ਸਿੰਘ ਅਤੇ ਮਕਬੂਲ ਸਿੰਘ ਸਨ। ਸਰਦਾਰ ਸਰਦੂਲ ਸਿੰਘ ਇਸ ਦਾ ਉਤਰਾਧਿਕਾਰੀ ਬਣਿਆ ਅਤੇ ਪਢਾਣਾ ਵਿਖੇ ਇਸ ਨੂੰ ਆਨਰੇਰੀ ਮੈਜਿਸਟ੍ਰੇਟ ਅਤੇ ਸਬ-ਜੱਜ ਬਣਾਇਆ ਗਿਆ। ਇਸ ਦਾ ਛੋਟਾ ਪੁੱਤਰ ਮਕਬੂਲ ਸਿੰਘ 1927 ਈ. ਨੂੰ ਸਵਰਗਵਾਸ ਹੋਇਆ।

ਸ. ਆਤਮਾ ਸਿੰਘ ਦਾ ਭਤੀਜਾ ਗੁਰਬਖਸ਼ ਸਿੰਘ ਨਾਇਬ-ਤਹਿਸੀਲਦਾਰ ਸੀ। ਉਸ ਦੇ ਲੜਕੇ ਹਰਨੰਦ ਸਿੰਘ ਨੇ ਸ. ਅਜੀਤ ਸਿੰਘ ਅਟਾਰੀਵਾਲਾ ਦੀ ਲੜਕੀ ਨਾਲ ਸ਼ਾਦੀ ਕੀਤੀ। ਇਹ ਪਰਿਵਾਰ ਰਿਸ਼ਤੇ ਵੱਜੋਂ ਮਾਝੇ ਦੇ ਚੰਗੇ ਰਸੂਖ ਵਾਲੇ ਘਰਾਣਿਆਂ ਨਾਲ ਸਬੰਧਤ ਸੀ। ਇਸੇ ਪਰਿਵਾਰ ਦੇ ਸ. ਗੁਰਦਿਆਲ ਸਿੰਘ ਅਤੇ ਸ. ਬਲਵੰਤ ਸਿੰਘ ਕ੍ਰਮਵਾਰ ਫ਼ੌਜ ਵਿਚ ਲੈਫ਼ਟੀਨੈਂਟ ਅਤੇ ਪੁਲਿਸ ਵਿਚ ਸਬ ਇੰਸਪੈਕਟਰ ਵੀ ਰਹੇ। ਬਲਵੰਤ ਸਿੰਘ ਦਾ ਭਰਾ ਜਸਵੰਤ ਸਿੰਘ ਪਢਾਣਾ ਸਮਾਲ ਟਾਊਨ ਕਮੇਟੀ ਦਾ ਪ੍ਰਧਾਨ ਰਿਹਾ। ਸਰਦਾਰ ਗੁਰਬਚਨ ਸਿੰਘ ਵੀ ਆਨਰੇਰੀ ਲੈਫ਼ਟੀਨੈਂਟ ਸੀ। ਸ. ਲੱਖਾ ਸਿੰਘ ਦਾ ਲੜਕਾ



ਭਾਈ ਉੱਤਮ ਸਿੰਘ

ਜ਼ੈਲਦਾਰ ਤੇਜਾ ਸਿੰਘ ਸੀ ਜਿਸ ਦਾ ਦੇਹਾਂਤ 1935 ਈ. ਵਿਚ ਹੋਇਆ। ਇਸ ਨੂੰ ਦੋ ਮੁਰੱਬੇ ਜ਼ਮੀਨ ਅਤੇ ਸਿਲਵਰ ਜੁਬਲੀ ਮੈਡਲ ਵੀ ਪ੍ਰਦਾਨ ਕੀਤੇ ਗਏ।

ਹ.ਪ੍ਰ.—ਚੀ.ਫ਼ੈ.ਨੋ.ਪੰ.1 : 378.

**ਪਤੰਗ, ਉੱਤਮ ਸਿੰਘ** : ਗੁਰਬਾਣੀ ਦਾ ਰਸਭਿੰਨਾ ਕੀਰਤਨ ਕਰਨ ਵਾਲੇ ਇਸ ਰਾਗੀ ਦਾ ਜਨਮ 10 ਜੁਲਾਈ, 1928 ਨੂੰ ਗੁਜਰਾਤ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਗੋਬਿੰਦਪੁਰ ਵਿਖੇ ਹੋਇਆ। ਗੁਰਬਾਣੀ ਦਾ ਸ਼ੁੱਧ ਉਚਾਰਣ, ਨਿਰਧਾਰਤ ਰਾਗਾਂ ਵਿਚ ਗਾਇਨ, ਸੁਰਤਾਲ ਦੀ ਇਕਸਾਰਤਾ ਅਤੇ ਨਵੇਕਲੇ ਅੰਦਾਜ਼ ਵਿਚ ਕੀਰਤਨ ਕਰਨਾ ਇਸ ਦੇ ਮੀਰੀ ਗੁਣ ਹਨ। ਇਸ ਨੇ ਦੇਸ਼ ਅਤੇ ਬਦੇਸ਼ ਵਿਚ ਕੀਰਤਨ ਰਾਹੀਂ ਸਿੱਖੀ ਦਾ ਪ੍ਰਚਾਰ ਕੀਤਾ।

ਇਸ ਨੂੰ ਗੁਰਮਤਿ ਨਾਲ ਸਬੰਧਤ ਕਈ ਅਦਾਰਿਆਂ ਨੇ ਸਨਮਾਨਿਤ ਕੀਤਾ ਜਿਨ੍ਹਾਂ ਵਿਚੋਂ ਗੁਰਮਤਿ ਸੇਵਾ ਸੁਸਾਇਟੀ, ਚੰਡੀਗੜ੍ਹ ਅਤੇ ਗੁਰਦੁਆਰਾ ਗੁਰਗਿਆਨ ਪ੍ਰਕਾਸ਼ ਜਵੱਦੀ ਕਲਾਂ (ਲੁਧਿਆਣਾ) ਸ਼ਾਮਲ ਹਨ। ਇਸ ਨੂੰ ਧਰਮ ਪ੍ਰਚਾਰ ਕਮੇਟੀ ਚੀਫ਼, ਖਾਲਸਾ ਦੀਵਾਨ, ਅੰਮ੍ਰਿਤਸਰ ਵੱਲੋਂ ਵੀ ਭਾਈ ਹੀਰਾ ਸਿੰਘ ਰਾਗੀ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ।

ਸੰਨ 1991 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਰਾਗੀ ਵੱਜੋਂ ਸਨਮਾਨਿਤ ਕੀਤਾ ਗਿਆ।

ਹ.ਪੁ.–ਸ.ਸੁ-ਭਾ.ਵਿ.ਪੰ. (1991-92)

**ਪਤੰਜਲੀ** : ਇਹ ਯੋਗ ਸ਼ਾਸਤਰ ਦਾ ਬਾਨੀ ਸੀ। ਇਸ ਦੇ ਨਾਂ ਤੇ ਹੀ ਯੋਗ ਸ਼ਾਖਾ ਨੂੰ ਪਾਤੰਜਲ ਵੀ ਕਿਹਾ ਜਾਂਦਾ ਹੈ। ਇਸ ਨੇ ਪਾਨਿਨੀ ਦੇ ਵਿਆਕਰਣ ਅਤੇ ਕਾਤਯਾਯਨ ਦੁਆਰਾ ਲਿਖੀਆਂ ਵਾਰਤਕਾਂ ਦੇ ਉੱਤਰ ਵਿਚ ਮਹਾਭਾਸ਼ ਦੀ ਰਚਨਾ ਕੀਤੀ ਸੀ।

ਇਕ ਦੰਦ ਕਥਾ ਅਨੁਸਾਰ ਇਸ ਦਾ ਨਾਂ ਪਤੰਜਲੀ ਇਸ ਕਰ ਕੇ ਪਿਆ ਕਿਉਂਕਿ ਇਹ ਸਵਰਗ ਤੋਂ ਇਕ ਛੋਟੇ ਸੱਪ ਦੇ ਰੂਪ ਵਿਚ ਪਾਨਿਨੀ ਦੇ ਹੱਥ ਵਿਚ ਡਿਗਿਆ ਸੀ (ਪਤ-ਡਿਗਣਾ, ਅੰਜਲੀ-ਹਥੇਲੀ)। ਇਸ ਦਾ ਸਮਾਂ ਅਨਿਸ਼ਚਿਤ ਹੈ। ਕੁਝ ਵਿਦਵਾਨ ਇਸ ਦਾ ਸਮਾਂ 200 ਈ.ਪੂ. ਮੰਨਦੇ ਹਨ ਪਰ ਪੱਛਮੀ ਵਿਦਵਾਨ 25 ਈ.ਪੂ. ਨਿਸਚਿਤ ਕਰਦੇ ਹਨ।

ਇਸ ਦੇ ਯੋਗ ਸ਼ਾਸਤਰ ਨੂੰ ਅਸ਼ਟਾਂਗ ਯੋਗ ਵੀ ਆਖਿਆ ਜਾਂਦਾ ਹੈ ਜਿਸ ਦੇ ਅੱਠ ਅੰਗ ਹਨ–(1) ਯਮ, (2) ਨਿਯਮ(3) ਆਸਣ, (4) ਪ੍ਰਾਣਾਯਾਮ, (5) ਪ੍ਰਤਯਹਾਰ, (6) ਧਾਰਨਾ, (7) ਧਿਆਨ (8) ਸਮਾਧੀ। ਇਸ ਯੋਗ ਨੂੰ ਰਾਜਯੋਗ ਵੀ ਆਖਿਆ ਜਾਂਦਾ ਹੈ।

ਹ.ਪੁ.–ਹਿੰ. ਮਿ ਕੋ. : 339; ਹਿੰਦੂ ਧਰਮ ਕੋਸ਼

**ਪੱਤਰਕਾਰੀ ਅਤੇ ਪੰਜਾਬੀ ਪੱਤਰਕਾਰੀ** : ਪੱਤਰਕਾਰੀ ਇਕ ਮਹੱਤਵਪੂਰਨ ਸੰਚਾਰ-ਸਾਧਨ ਹੈ ਜਿਸ ਨੇ ਆਧੁਨਿਕ ਸੰਸਾਰ ਦੇ ਹਰ ਦੇਸ਼ ਦੇ ਸਮੁੱਚੇ ਵਰਤਾਰੇ ਨੂੰ ਵਿਸ਼ਾਲ ਪੱਧਰ ਤੇ ਪ੍ਰਭਾਵਿਤ ਕੀਤਾ ਹੈ। ਪੱਤਰਕਾਰੀ ਤੋਂ ਬਿਨਾ ਅਸੀਂ ਆਧੁਨਿਕ ਸੰਸਾਰ ਜਾਂ ਆਧੁਨਿਕ ਮਨੁੱਖ ਦੀ ਕਲਪਨਾ ਨਹੀਂ ਕਰ ਸਕਦੇ। ਪੱਤਰਕਾਰੀ ਅਤੇ ਸਮਾਜ ਨੇ ਇਕ ਦੂਜੇ ਨੂੰ ਪ੍ਰਭਾਵਿਤ ਹੀ ਨਹੀਂ ਕੀਤਾ ਸਗੋਂ ਇਕ ਦੂਜੇ ਨੂੰ ਬਦਲਿਆ ਵੀ ਹੈ ਅਤੇ ਅਗਲੇਰੇ ਪਰਿਵਰਤਨ ਦੀਆਂ ਸੰਭਾਵਨਾਵਾਂ ਵੀ ਉਜਾਗਰ ਕੀਤੀਆਂ ਹਨ। ਵਿਗਿਆਨ ਦੀਆਂ ਨਿੱਤ-ਨਵੀਆਂ ਕੱਢੀਆਂ ਜਾ ਰਹੀਆਂ ਕਾਢਾਂ ਪੱਤਰਕਾਰੀ ਨੂੰ ਵਧੇਰੇ ਤੋਂ ਵਧੇਰੇ ਲੋਕਾਂ ਦੀ ਪਹੁੰਚ ਵਿਚ ਲਿਆ ਰਹੀਆਂ ਹਨ ਅਤੇ ਇਕ ਸੰਚਾਰ ਮਾਧਿਅਮ ਵੱਜੋਂ ਇਸ ਦੇ ਅਗਲੇਰੇ ਵਿਕਾਸ ਦੇ ਰਾਹ ਖੋਲ੍ਹ ਰਹੀਆਂ ਹਨ।

ਆਧੁਨਿਕ ਸੰਚਾਰ ਸਾਧਨਾਂ ਦੇ ਵਿਕਾਸ ਨਾਲ ਅਤੇ ਪੱਤਰਕਾਰੀ ਦੇ ਨਿਤ ਵਧਦੇ ਪ੍ਰਭਾਵ ਸਦਕਾ ਦੇਸ਼ਾਂ, ਕੌਮਾਂ, ਮਹਾਂਦੀਪ, ਸਭਿਆਚਾਰ ਅਤੇ ਆਰਥਿਕ ਪ੍ਰਣਾਲੀਆਂ ਵਿਚ ਵਿੱਥਾਂ ਮਿਟ ਰਹੀਆਂ ਹਨ ਅਤੇ ਸਾਰਾ ਸੰਸਾਰ ਇਕ ਇਕਾਈ ਵਿਚ ਪਰੋਇਆ ਜਾ ਰਿਹਾ ਹੈ। ਆਧੁਨਿਕ ਸੰਚਾਰ ਸਾਧਨਾਂ ਨੇ ਸਾਰੇ ਵਿਸ਼ਵ ਨੂੰ ਮੰਜੀ ਦੇ ਵਾਣ ਵਾਂਗ ਬੁਣ ਦਿੱਤਾ ਹੈ ਅਤੇ ਹੁਣ ਸੰਸਾਰ ਵਿਚ ਜਦੋਂ ਕੋਈ ਵੀ ਮਹੱਤਵਪੂਰਨ ਘਟਨਾ ਵਾਪਰਦੀ ਹੈ ਤਾਂ ਉਸ ਦੀ ਵਿਸਤ੍ਰਿਤ ਜਾਣਕਾਰੀ ਸਮਾਚਾਰ-ਪੱਤਰਾਂ, ਰੇਡੀਓ, ਟੈਲੀਵਿਜ਼ਨ ਆਦਿ ਰਾਹੀਂ ਕੁਝ ਘੰਟਿਆਂ ਵਿਚ ਹੀ ਸੰਸਾਰ ਦੇ ਹਰ ਖੇਤਰ ਵਿਚ ਪਹੁੰਚ ਜਾਂਦੀ ਹੈ ਇਵੇਂ ਆਧੁਨਿਕ ਸੰਚਾਰ ਸਾਧਨ ਸਾਡੇ ਜੀਵਨ ਦਾ ਇਕ ਅਨਿੱਖੜ ਅਤੇ ਮਹੱਤਵਪੂਰਨ ਅੰਗ ਬਣ ਗਏ ਹਨ।

ਸਮੁੱਚੇ ਮਨੁੱਖੀ ਜੀਵਨ ਅਤੇ ਸਭਿਆਚਾਰ ਦਾ ਵਿਕਾਸ ਭਿੰਨ-ਭਿੰਨ ਪੜਾਵਾਂ ਉੱਤੇ ਸੰਚਾਰ ਸਾਧਨਾਂ ਦੀ ਪੱਧਰ ਅਤੇ ਗਤੀ ਨਾਲ ਜੁੜਿਆ ਰਿਹਾ ਹੈ। ਸੰਚਾਰ ਸਾਧਨ ਜਿਨ੍ਹਾਂ ਵਿਚੋਂ ਪੱਤਰਕਾਰੀ ਪ੍ਰਮੁੱਖ ਹੈ, ਸਦਾ ਹੀ ਸਾਹਿਤਕ, ਸਦਾਚਾਰਕ ਅਤੇ ਸਭਿਆਚਾਰਕ, ਪਰਿਵਰਤਨਾਂ ਦੇ ਸੇਵਾਦਾਰ ਰਹੇ ਹਨ। ਇਹੀ ਕਾਰਣ ਹੈ ਕਿ ਸੰਚਾਰ ਸਾਧਨਾਂ ਦਾ ਗਿਆਨ ਅਤੇ ਅਧਿਐਨ ਆਧੁਨਿਕ ਯੁਗ ਵਿਚ ਇਕ ਮਹੱਤਵਪੂਰਨ ਵਿਸ਼ਾ ਬਣ ਗਿਆ ਹੈ।

ਆਪਣੇ ਨਿਰੰਤਰ ਵਿਕਾਸ ਵਿਚ ਮਨੁੱਖ ਨੇ ਤਿੰਨ ਪ੍ਰਮੁੱਖ ਵਟਾਂਦਰਿਆਂ ਨੂੰ ਜਨਮ ਦਿੱਤਾ ਹੈ। ਇਹ ਵਟਾਂਦਰੇ ਸੰਸਾਰ-ਪੱਧਰ ਉੱਤੇ ਪ੍ਰਵਾਨ ਚੜ੍ਹੇ ਹਨ। ਸਭ ਤੋਂ ਪਹਿਲਾ ਵਟਾਂਦਰਾ ਇਸਤਰੀਆਂ ਦਾ ਵਟਾਂਦਰਾ ਹੈ। ਇਸ ਵਟਾਂਦਰੇ ਨੇ ਸਭ ਪ੍ਰਕਾਰ ਦੇ ਰਿਸ਼ਤਿਆਂ ਅਤੇ ਰਿਸ਼ਤੇਦਾਰੀਆਂ ਨੂੰ ਜਨਮ ਦਿੱਤਾ ਹੈ ਜਿਸ ਦੇ ਸਿੱਟੇ ਵਜੋਂ ਹਰ ਮਨੁੱਖ ਇਕੋ ਵੇਲੇ ਅਨੇਕਾਂ ਵਿਅਕਤੀਆਂ ਨਾਲ ਅਨੇਕਾਂ ਰਿਸ਼ਤਿਆਂ ਵਿਚ ਬੱਝਾ ਹੁੰਦਾ ਹੈ। ਵਸਤਾਂ ਅਤੇ ਸੇਵਾਵਾਂ ਦੇ ਵਟਾਂਦਰੇ ਨੂੰ ਸੰਭਵ ਬਣਾ ਕੇ ਮਨੁੱਖ ਨੇ ਸਭ ਪ੍ਰਕਾਰ ਦੇ ਵਣਜ-ਵਪਾਰ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕਰ ਕੇ ਨਵੇਂ ਕੰਮ ਧੰਦੇ ਉਪਜਾਏ ਹਨ ਜਿਹੜੇ ਮਨੁੱਖ ਦੀ ਉਪਜੀਵਕਾ ਦਾ ਸਾਧਨ ਬਣੇ ਹਨ। ਵਟਾਂਦਰਿਆਂ ਦੀ ਤੀਜੀ ਵੰਨਗੀ ਵਿਚ ਸੁਨੇਹਿਆਂ ਦਾ ਵਟਾਂਦਰਾ ਗਿਣਿਆ ਜਾਂਦਾ ਹੈ। ਪੱਤਰਕਾਰੀ, ਰੇਡੀਓ, ਫਿਲਮਾਂ, ਟੈਲੀਵਿਜ਼ਨ, ਕੰਪਿਊਟਰ ਆਦਿ ਸੁਨੇਹਿਆਂ ਦੇ ਵਟਾਂਦਰੇ ਦੇ ਮਾਧਿਅਮ ਦੇ ਵੱਖ-ਵੱਖ ਰੂਪ ਹਨ। ਆਧੁਨਿਕ ਤਕਨਾਲੋਜੀ ਸੁਨੇਹਿਆਂ ਦੇ ਵਟਾਂਦਰੇ ਨੂੰ ਨਿਰਵਿਘਨ ਅਤੇ ਤੇਜ਼ ਗਤੀ ਨਾਲ ਸੰਭਵ ਬਣਾਉਣ ਵਿਚ ਜੁਟੀ ਹੋਈ ਹੈ। ਇਸ ਪੱਖ ਤੋਂ ਪੱਤਰਕਾਰੀ ਨੇ ਸੁਨੇਹਿਆਂ ਦੇ ਵਟਾਂਦਰੇ ਨੂੰ ਭਰੋਸੇਯੋਗ ਬਣਾਉਣ ਵਿਚ ਵੱਡਮੁੱਲਾ ਰੋਲ ਅਦਾ ਕੀਤਾ ਹੈ ਜਿਸ ਦੇ ਆਧਾਰ ਉੱਤੇ ਪੱਤਰਕਾਰੀ ਨੂੰ ਮਾਨਤਾ ਪ੍ਰਾਪਤ ਹੋਈ ਹੈ।

ਲਿਪੀ ਅਤੇ ਲਿਖਣਕਲਾ ਦੇ ਵਿਕਾਸ ਤੋਂ ਬਿਨਾਂ ਪੱਤਰਕਾਰੀ ਦੀ ਉਤਪਤੀ ਸੰਭਵ ਨਹੀਂ ਸੀ। ਲਿਖਣ ਕਲਾ ਨੇ ਹੀ ਮਨੁੱਖ ਨੂੰ ਸਾਹਿਤ ਰਚਨਾ, ਗਿਆਨ ਉਸਾਰਣ ਅਤੇ ਸਭਿਅਤਾ ਦਾ ਵਿਕਾਸ ਕਰਨ ਦੇ ਯੋਗ ਬਣਾਇਆ ਹੈ। ਲਿਖਣਕਲਾ ਨੇ ਅਸਪਸ਼ਟਤਾ ਦੂਰ ਕਰ ਕੇ ਮਨੁੱਖ ਨੂੰ ਸਭ ਕੁਝ ਯਾਦ ਰੱਖਣ ਦੀ ਮਜ਼ਬੂਰੀ ਤੋਂ ਮੁਕਤ ਕੀਤਾ ਹੈ। ਲਿਖਣਕਲਾ ਨੇ ਹੀ ਕਲਪਨਾਸ਼ੀਲ ਕਵਿਤਾ ਦੇ ਨਾਲ-ਨਾਲ ਤਰਕ ਸੰਗਤ ਵਾਰਤਕ ਦੀਆਂ ਸੰਭਾਵਨਾਵਾਂ ਉਜਾਗਰ ਕਰ ਕੇ ਗਿਆਨ-ਵਿਗਿਆਨ ਦੇ ਵਿਕਾਸ ਨੂੰ ਸੰਭਵ ਬਣਾਇਆ ਹੈ।

ਲਿਖਣਕਲਾ ਤੋਂ ਛਾਪਣਕਲਾ ਵੱਲ ਵਿਕਾਸ ਪੱਤਰਕਾਰੀ

ਲਈ ਬੜਾ ਸਹਾਈ ਹੋਇਆ ਹੈ। ਛਾਪਣਕਲਾ ਨੇ ਜੀਵਨ ਦੇ ਸ਼ਹਿਰੀਕਰਣ, ਵਿਦਿਆ ਦੇ ਪ੍ਰਸਾਰ, ਲੋਕਤੰਤਰ ਦੇ ਵਿਕਾਸ, ਆਧੁਨਿਕ ਵਿਗਿਆਨ ਦੇ ਪ੍ਰਵਾਨ ਚੜ੍ਹਨ ਵਿਚ ਬੜਾ ਮਹੱਤਵਪੂਰਨ ਰੋਲ ਨਿਭਾਇਆ ਹੈ। ਛਾਪਣ ਕਲਾ ਦਾ ਵਿਕਾਸ ਮਨੁੱਖ ਦੀ ਇਕ ਇਨਕਲਾਬੀ ਪ੍ਰਾਪਤੀ ਸੀ ਜਿਸ ਦਾ ਪ੍ਰਭਾਵ ਸਮੁੱਚੇ ਸੰਸਾਰ ਉੱਤੇ ਪਿਆ ਹੈ ਅਤੇ ਇਸ ਦਾ ਸਭ ਤੋਂ ਵਧੇਰੇ ਲਾਭ ਪੱਤਰਕਾਰੀ ਨੂੰ ਹੋਇਆ ਹੈ। ਪੱਤਰਕਾਰੀ ਦਾ ਇਤਿਹਾਸ ਨਿਰਸੰਦੇਹ ਛਾਪੇਖਾਨੇ ਦੇ ਜਨਮ ਅਤੇ ਵਿਕਾਸ ਨਾਲ ਜੁੜਿਆ ਹੋਇਆ ਹੈ। ਜੁਟ ਟਾਈਪ ਦੀ ਕਾਢ ਅਤੇ ਵਰਤੋਂ ਦਾ ਸਿਹਰਾ ਚੀਨੀਆਂ ਦੇ ਸਿਰ ਬੱਝਦਾ ਹੈ ਅਤੇ ਕਾਗਜ਼ ਵੀ ਸਭ ਤੋਂ ਪਹਿਲਾਂ ਉਨ੍ਹਾਂ ਨੇ ਹੀ ਬਣਾਇਆ ਸੀ। ਇਸੇ ਕਰ ਕੇ ਸੰਸਾਰ ਦਾ ਸਭ ਤੋਂ ਪਹਿਲਾ ਸਮਾਚਾਰ-ਪੱਤਰ ਛਾਪਣ ਦੇ ਪੱਖੋਂ ਵੀ ਚੀਨੀਆਂ ਦੀ ਪ੍ਰਸੰਸਾ ਕੀਤੀ ਜਾਂਦੀ ਹੈ। ਲਕੜ ਦੇ ਗੁਟਕਿਆਂ ਤੋਂ ਛਪਾਈ ਦਾ ਢੰਗ ਚੀਨੀਆਂ ਨੂੰ ਲਗਭਗ 594 ਈ. ਵਿਚ ਪਤਾ ਸੀ। ਇਹ ਢੰਗ ਕਾਫਲਿਆਂ ਰਾਹੀਂ ਪੱਛਮ ਵਿਚ ਅਪੜਿਆ। ਚੀਨੀਆਂ ਨੇ ਭਾਵੇਂ ਦਸਵੀਂ ਸਦੀ ਦੇ ਨੇੜੇ-ਤੇੜੇ ਜੁਟ ਟਾਈਪ ਦੀ ਕਾਢ ਕੱਢ ਲਈ ਸੀ ਪਰ ਜਿਹੜਾ ਟਾਈਪ ਸੰਸਾਰ ਵਿਚ ਪ੍ਰਵਾਨ ਅਤੇ ਪ੍ਰਸਿੱਧ ਹੋਇਆ, ਉਸ ਦੀ ਕਾਢ ਜਰਮਨੀ ਵਿਚ ਮੇਨਜ਼ ਵਿਚ ਜੌਹਨਸ ਗੁਟਨਬਰਗ ਨੇ 1440 ਈ. ਵਿਚ ਕੱਢੀ। ਇਸ ਟਾਈਪ ਦੇ ਅੱਖਰ ਨਿਖੜਵੇਂ ਸਨ ਜਿਨ੍ਹਾਂ ਨੂੰ ਵੱਖ-ਵੱਖ ਸ਼ਬਦਾਂ ਲਈ ਪਰਸਪਰ ਜੋੜਿਆ ਜਾ ਸਕਦਾ ਸੀ। ਗੁਟਨਬਰਗ ਨੇ ਟਾਈਪ ਦੇ ਨਾਲ ਨਾਲ ਛਾਪਣ ਲਈ ਸਿਆਹੀ ਵੀ ਬਣਾਈ। ਉਸ ਦੀਆਂ ਇਨ੍ਹਾਂ ਕਾਢਾਂ ਨਾਲ ਲੱਕੜ ਦੇ ਠੱਪਿਆਂ ਨਾਲ ਛਪਾਈ ਦੇ ਚੀਨੀ ਢੰਗ ਦੀ ਵਰਤੋਂ ਘੱਟ ਗਈ। ਗੁਟਨਬਰਗ ਦੇ ਛਾਪੇਖਾਨੇ ਦੀ ਕਾਢ ਦਾ ਯੂਰਪ ਦੇ ਦੂਜੇ ਦੇਸ਼ਾਂ ਵਿਚ ਬੜੀ ਤੇਜ਼ੀ ਨਾਲ ਪ੍ਰਸਾਰ ਹੋਇਆ। ਉਦਾਹਰਨ ਵਜੋਂ 1500 ਈ. ਤਕ ਇਸ ਵਿਧੀ ਨਾਲ ਲਗਭਗ 1500 ਪੁਸਤਕਾਂ ਛੱਪ ਚੁੱਕੀਆਂ ਸਨ।

ਹੱਥ ਨਾਲ ਲਿਖੀਆਂ ਪੁਸਤਕਾਂ ਵਿਚ ਨਾ ਕੇਵਲ ਗਲਤੀਆਂ ਦੀ ਭਰਮਾਰ ਹੁੰਦੀ ਸੀ, ਉਹ ਮਹਿੰਗੀਆਂ ਵੀ ਹੁੰਦੀਆਂ ਸਨ। ਛਾਪੇ ਕਾਰਨ ਪੁਸਤਕਾਂ ਅਸ਼ੁੱਧੀਆਂ ਤੋਂ ਮੁਕਤ ਹੋਣ ਦੇ ਨਾਲ ਨਾਲ ਘੱਟ ਮੁੱਲ ਤੇ ਉਪਲਬਧ ਹੋ ਗਈਆਂ। ਇਨ੍ਹਾਂ ਪੁਸਤਕਾਂ ਨੇ ਲੋਕਾਂ ਵਿਚ ਪੜ੍ਹਨ ਦੀ ਰੁਚੀ ਪੈਦਾ ਕੀਤੀ ਅਤੇ ਭਿੰਨ-ਭਿੰਨ ਦੇਸ਼ਾਂ ਅਤੇ ਸਭਿਆਚਾਰਾਂ ਵਿਚਕਾਰ ਆਦਾਨ-ਪ੍ਰਦਾਨ ਹੋਣ ਲੱਗਾ। ਇਸ ਆਦਾਨ-ਪ੍ਰਦਾਨ ਸਦਕਾ ਦੇਸ਼ਾਂ ਅਤੇ ਸ਼ਹਿਰਾਂ ਵਿਚਕਾਰ ਵਪਾਰ ਦੀਆਂ ਸੰਭਾਵਨਾਵਾਂ ਉਜਾਗਰ ਹੋਈਆਂ ਅਤੇ ਵੱਖ-ਵੱਖ ਬੰਦਰਗਾਹਾਂ ਮਹੱਤਵਪੂਰਨ ਵਪਾਰਕ ਕੇਂਦਰ ਵਜੋਂ ਵਿਕਸਤ ਹੋਈਆਂ। ਬੰਦਰਗਾਹਾਂ ਦੇ ਵਿਕਾਸ ਨਾਲ ਚਾਹ-ਘਰਾਂ ਦਾ ਰਿਵਾਜ ਪਿਆ ਜਿਥੇ ਬਹਿ ਕੇ ਲੋਕ ਆਉਣ ਵਾਲੇ ਜਹਾਜ਼ਾਂ ਦੀ ਉਡੀਕ ਕਰਦੇ ਅਤੇ ਜਹਾਜ਼ਾਂ ਵਿਚ ਆਉਣ ਵਾਲੇ ਸਾਮਾਨ ਦਾ ਸੌਦਾ ਕਰਦੇ।

ਯੂਰਪ ਵਿਚ ਚਾਹ-ਘਰਾਂ ਨੇ ਪੱਤਰਕਾਰੀ ਦੇ ਜਨਮ ਵਿਚ ਵੱਡਾ ਯੋਗਦਾਨ ਪਾਇਆ ਹੈ। ਪਹਿਲਾਂ-ਪਹਿਲ ਇਨ੍ਹਾਂ ਚਾਹ-ਘਰਾਂ ਦੇ ਬਾਹਰ ਕਾਲੇ ਬੋਰਡ ਉੱਤੇ ਚਿੱਟੇ ਚਾਕ ਨਾਲ ਜਹਾਜ਼ਾਂ ਦੇ ਨਾਂ ਅਤੇ ਉਨ੍ਹਾਂ ਦੇ ਆਉਣ ਅਤੇ ਰਵਾਨਾ ਹੋਣ ਦਾ ਸਮਾਂ ਲਿਖਿਆ ਜਾਂਦਾ ਸੀ। ਮੀਂਹ -ਕਣੀ ਕਾਰਨ ਬੋਰਡ ਨੂੰ ਮੁੜ-ਮੁੜ ਲਿਖਣਾ ਪੈਂਦਾ। ਫ਼ਿਰ ਚਾਹ-ਘਰਾਂ ਦੇ ਮਾਲਕਾਂ ਨੇ ਗਾਹਕਾਂ ਨੂੰ ਅੰਦਰ ਆਉਣ ਪ੍ਰਤੀ ਆਕਰਸ਼ਤ ਕਰਨ ਲਈ ਇਹ ਬੋਰਡ ਅੰਦਰ ਲਾਉਣੇ ਆਰੰਭ ਕੀਤੇ। ਸੂਚਨਾ ਵੱਧ ਜਾਣ ਨਾਲ ਇਹ ਬੋਰਡ ਛੋਟੇ ਪ੍ਰਤੀਤ ਹੋਣ ਲੱਗੇ ਅਤੇ ਦੋ ਪੱਤਰੇ ਅਤੇ ਚੌਪਤਰੇ ਛਾਪ ਕੇ ਚਾਹ-ਘਰ ਦੇ ਹਰ ਮੇਜ਼ ਤੇ ਰੱਖਣ ਦਾ ਰਿਵਾਜ ਪਿਆ। ਇਨ੍ਹਾਂ ਮੁੱਢਲੇ ਸਮਾਚਾਰ ਪੱਤਰਾਂ ਵਿਚ ਹੌਲੀ-ਹੌਲੀ ਹੋਰ ਸੂਚਨਾ ਪ੍ਰਕਾਸ਼ਿਤ ਕਰਨ ਦਾ ਰਿਵਾਜ ਪੈਂਦਾ ਗਿਆ ਅਤੇ ਇਨ੍ਹਾਂ ਦਾ ਆਕਾਰ ਵੱਡਾ ਹੁੰਦਾ ਗਿਆ। ਇਵੇਂ ਚਾਹ-ਘਰ ਜਾਂ ਕਾਫ਼ੀ ਹਾਊਸ, ਪੱਤਰਕਾਰੀ ਦੇ ਮੁੱਢਲੇ ਯਤਨਾਂ ਦੇ ਗਵਾਹ ਬਣੇ।

ਪੱਤਰਕਾਰੀ ਦਾ ਸੁਚੇਤ ਰੂਪ ਵਿਚ ਜਨਮ ਤਾਂ ਸਤਾਰ੍ਹਵੀਂ ਸਦੀ ਦੇ ਮੁੱਢਲੇ ਸਾਲਾਂ ਵਿਚ ਹੋਇਆ ਪਰ ਇਸ ਖੇਤਰ ਵਿਚ ਅਚੇਤ ਯਤਨ ਬਹੁਤ ਪਹਿਲਾਂ ਹੋਣ ਲੱਗ ਪਏ ਸਨ। ਇਹ ਨਿਸ਼ਚੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਆਧੁਨਿਕ ਅਰਥਾਂ ਵਾਲੇ ਸਮਾਚਾਰ-ਪੱਤਰ ਸਭ ਤੋਂ ਪਹਿਲਾਂ ਕਿਥੇ ਅਤੇ ਕਿਸ ਨੇ ਛਾਪਣੇ ਆਰੰਭ ਕੀਤੇ। ਇਸ ਨੁਕਤੇ ਬਾਰੇ ਬਹੁਤੇ ਕਥਨ ਕਿਆਸ ਉੱਤੇ ਆਧਾਰਿਤ ਹਨ ਕਿਉਂਕਿ ਇਨ੍ਹਾਂ ਨਾਲ 'ਸ਼ਾਇਦ' ਸ਼ਬਦ ਜੋੜਿਆ ਜਾਂਦਾ ਹੈ। ਇਕ ਅਨੁਮਾਨ ਹੈ ਕਿ ਸਭ ਤੋਂ ਪਹਿਲਾ ਪੱਤਰ 'ਐਕਟਾ-ਡਿਉਰਨਾ' ਸੀ ਜਿਹੜਾ ਈਸਵੀ ਸਦੀ ਤੋਂ ਵੀ ਸੱਠ ਵਰ੍ਹੇ ਪਹਿਲਾਂ ਜੂਲੀਅਸ ਸੀਜ਼ਰ ਦੇ ਸਮੇਂ ਰੋਮ ਤੋਂ ਛਪਣਾ ਆਰੰਭ ਹੋਇਆ। ਇਹ ਇਕ ਪ੍ਰਕਾਰ ਦਾ ਇਸ਼ਤਿਹਾਰ ਹੀ ਸੀ ਜਿਸ ਵਿਚ ਤਿਉਹਾਰਾਂ, ਲੜਾਈਆਂ ਅਤੇ ਸਰਕਾਰੀ ਐਲਾਨਾਂ ਬਾਰੇ ਸੂਚਨਾਵਾਂ ਹੁੰਦੀਆਂ ਸਨ। ਦੂਜਾ ਅਨੁਮਾਨ ਇਹ ਹੈ ਕਿ ਪਹਿਲਾ ਪੱਤਰ ਚੀਨ ਵਿਚ 'ਫਾਂਗ' ਖ਼ਾਨਦਾਨ, (618-906 ਈ.) ਦੇ ਰਾਜ ਸਮੇਂ ਸ਼ੁਰੂ ਹੋਇਆ। ਇਹ ਪੱਤਰ ਰਾਜ ਦੇ ਪ੍ਰਮੁੱਖ ਅਧਿਕਾਰੀਆਂ ਵਿਚ ਵੰਡਿਆ ਅਤੇ ਪੜ੍ਹਿਆ ਜਾਂਦਾ ਸੀ। ਇਸ ਪੱਤਰ ਦਾ ਨਾਂ ਟੀਪਾਓ ਦੱਸਿਆ ਜਾਂਦਾ ਹੈ। 'ਟੀ' ਦੇ ਅਰਥ ਹਨ ਰਾਜ ਮਹਿਲ ਅਤੇ 'ਪਾਓ' ਦੇ ਅਰਥ ਹਨ ਰੀਪੋਰਟ ਜਾਂ ਸੂਚਨਾ। ਉਪਰੋਕਤ ਅਨੁਮਾਨਾਂ ਵਿਚ ਕਈ ਸਦੀਆਂ ਦਾ ਅੰਤਰ ਹੈ। ਅਸਲੀਅਤ ਕੀ ਹੈ ਇਸ ਸਬੰਧੀ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਪਰ ਹੁਣ ਇਹ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਗੁਟਨਬਰਗ ਦੀ ਬਣਾਈ ਛਪਣ ਵਿਧੀ ਨਾਲ ਪੱਤਰਕਾਰੀ ਦਾ ਜਨਮ ਸਤਾਰ੍ਹਵੀਂ ਸਦੀ ਦੇ ਆਰੰਭ ਵਿਚ ਹੋਇਆ ਹੋਵੇਗਾ।

ਆਰੰਭ ਵਿਚ ਯੂਰਪ ਵਿਚ ਸਮਾਚਾਰ-ਪੱਤਰਾਂ ਨੂੰ ਨਿਊਜ਼ਬੁਕ ਕਿਹਾ ਜਾਂਦਾ ਸੀ। ਪਹਿਲੀ ਨਿਊਜ਼ਬੁਕ ਦਾ ਨਾਂ 'ਵੀਕਲੀ ਨਿਊਜ਼ਬੁਕ ਫ਼ਰੌਮ ਇਟਲੀ, ਜਰਮਨੀ, ਹੰਗਰੀ, ਫ਼ਰਾਂਸ ਲੇਟਿਡ ਆਊਟ ਆਫ਼ ਦੀ ਲੋਘ ਡੱਚ ਕਾਪੀ' (1622 ਈ.) ਸੀ। 'ਔਕਸਫ਼ੋਰਡ ਗਜ਼ਟ' ਜਿਸ ਵਿਚ ਸਭ ਤੋਂ ਪਹਿਲਾਂ 1665 ਈ. ਵਿਚ ਸਮਾਚਾਰ ਛਾਪੇ ਗਏ 'ਲੰਡਨ ਗਜ਼ਟ' ਵਜੋਂ ਪ੍ਰਸਿੱਧ ਹੋਇਆ। ਸਤ੍ਹਾਰਵੀਂ ਸਦੀ ਦੇ ਅੰਤ ਦੇ ਨੇੜੇ-ਤੇੜੇ ਨਿਊਜ਼ਬੁਕ ਦੀ ਥਾਂ ਨਿਊਜ਼ ਪੇਪਰ ਸ਼ਬਦ ਵਰਤਿਆ ਜਾਣ ਲੱਗ ਪਿਆ। ਇਸ ਸ਼ਬਦ ਦੀ ਸਭ ਤੋਂ ਪਹਿਲੀ ਵਰਤੋਂ 1670 ਈ. ਵਿਚ ਕੀਤੀ ਮਿਲਦੀ ਹੈ।

ਸਮਾਚਾਰ ਪੱਤਰ ਕਿਸ ਨੂੰ ਕਹਿੰਦੇ ਹਨ ਜਾਂ ਸਮਾਚਾਰ-ਪੱਤਰ ਦੀ ਸੀਮਾ ਵਿਚ ਕੀ ਕੁਝ ਸ਼ਾਮਲ ਹੋ ਸਕਦਾ ਹੈ? ਇਸ ਪ੍ਰਕਾਰ ਦੀ ਪਰਿਭਾਸ਼ਕ ਸਪਸ਼ਟਤਾ ਬੜੀ ਮਗਰੋਂ ਜਾ ਕੇ ਪ੍ਰਾਪਤ ਹੋਈ ਜਿਸ ਅਨੁਸਾਰ ਸਮਾਚਾਰ-ਪੱਤਰ ਇਕ ਅਜਿਲਦ ਲੜੀਵਾਰ ਪ੍ਰਕਾਸ਼ਨ ਹੈ ਜਿਹੜਾ ਨੇਮ-ਅਨੁਸਾਰ ਨਿਸ਼ਚਿਤ ਆਕਾਰ ਵਿਚ, ਨਿਸ਼ਚਿਤ ਸਥਾਨ ਤੋਂ ਨਿਰਧਾਰਿਤ ਸਮੇਂ ਉੱਤੇ ਛਪਦਾ ਤੇ ਪ੍ਰਕਾਸ਼ਿਤ ਹੁੰਦਾ ਹੈ ਅਤੇ ਜਿਸ ਵਿਚ ਸਮਾਚਾਰਾਂ ਨੂੰ ਪ੍ਰਮੁੱਖਤਾ

ਦਿੱਤੀ ਜਾਂਦੀ ਹੈ। ਬਹੁਤੇ ਪੱਤਰ ਰੋਜ਼ਾਨਾ, ਸਪਤਾਹਿਕ ਜਾਂ ਮਾਸਿਕ ਹੁੰਦੇ ਹਨ। ਸਮਾਚਾਰ ਪੱਤਰ ਅਤੇ ਪੱਤ੍ਰਿਕਾ ਵਿਚ ਅੰਤਰ ਇਹ ਹੈ ਕਿ ਪਹਿਲਾ ਅਜਿਲਦ ਹੁੰਦਾ ਹੈ ਅਤੇ ਦੂਜਾ ਸਜਿਲਦ। ਸਮਾਚਾਰ ਪੱਤਰਾਂ ਦੀ ਗਿਣਤੀ ਅਤੇ ਆਕਾਰ ਨਿਰਧਾਰਿਤ ਨਹੀਂ ਹੁੰਦੇ। ਲੋੜ, ਸਥਿਤੀ ਅਤੇ ਮੌਕੇ ਅਨੁਸਾਰ ਉਨ੍ਹਾਂ ਦੇ ਪੰਨੇ ਵੱਧਦੇ ਘੱਟਦੇ ਰਹਿੰਦੇ ਹਨ। ਇਕ ਹੋਰ ਪਰਿਭਾਸ਼ਾ ਅਨੁਸਾਰ ਸਮਾਚਾਰ ਪੱਤਰ ਉਸ ਛਪੀ ਰਚਨਾ ਨੂੰ ਕਹਿੰਦੇ ਹਨ ਜਿਸ ਵਿਚ ਸਰਵਜਨਕ ਹਿਤ ਦੀਆਂ ਖਬਰਾਂ ਹੋਣ ਜਾਂ ਖਬਰਾਂ ਉੱਤੇ ਟਿੱਪਣੀ ਕੀਤੀ ਗਈ ਹੋਵੇ।

ਜਿਉਂ-ਜਿਉਂ ਲੋਕਤੰਤਰ ਦਾ ਵਿਕਾਸ ਹੁੰਦਾ ਗਿਆ ਹੈ ਤਿਉਂ-ਤਿਉਂ ਸਮਾਚਾਰ ਪੱਤਰਾਂ ਦਾ ਮਹੱਤਵ ਵੱਧਦਾ ਗਿਆ ਹੈ। ਵਿਗਿਆਨ ਦੀਆਂ ਨਵੀਆਂ-ਨਵੀਆਂ ਕਾਢਾਂ ਨਾਲ ਪੱਤਰਾਂ ਦਾ ਛੱਪਣਾ ਅਤੇ ਵਿਤਰਣ ਦੋਵੇਂ ਸੁਖਾਵੇਂ ਅਤੇ ਤੇਜ਼ ਹੁੰਦੇ ਗਏ ਹਨ। ਉਦਾਹਰਣ ਵੱਜੋਂ ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਇੰਗਲੈਂਡ ਤੋਂ ਛਪੇ ਪੱਤਰ ਦੇ ਭਾਰਤ ਵਿਚ ਪਹੁੰਚਣ ਵਿਚ ਲਗਭਗ 10 ਮਹੀਨੇ ਲੱਗ ਜਾਂਦੇ ਸਨ। ਉੱਨੀਵੀਂ ਸਦੀ ਵਿਚ ਰੇਲ ਦੀ ਸਹੂਲਤ ਨਾਲ, ਟੈਲੀਗ੍ਰਾਫ ਦੀ ਕਾਢ ਨਾਲ ਅਤੇ ਭਾਫ਼ ਨਾਲ ਚੱਲਣ ਵਾਲੇ ਛਾਪੇਖਾਨੇ ਨਾਲ ਸਾਰੇ ਕੰਮ ਕਰਨ ਵਿਚ ਤੇਜ਼ੀ ਆਈ। ਹੁਣ ਕੰਪਿਊਟਰ ਦੀ ਮਦਦ ਨਾਲ ਅਤੇ ਹਵਾਈ ਜਹਾਜ਼ਾਂ ਦੀ ਸਹੂਲਤ ਨਾਲ ਸਮਾਚਾਰ ਪੱਤਰ ਸੰਸਾਰ ਦੇ ਹਰ ਕੋਨੇ ਵਿਚ ਉਸੇ ਦਿਨ ਅਪੜਾ ਦਿੱਤੇ ਜਾਂਦੇ ਹਨ। ਸਮਾਚਾਰ ਪੱਤਰਾਂ ਨੇ ਨਵੀਆਂ ਕਾਢਾਂ ਨੂੰ ਪ੍ਰਭਾਵਿਤ ਕੀਤਾ ਹੈ ਅਤੇ ਨਵੀਆਂ ਕਾਢਾਂ ਨੇ ਸਮਾਚਾਰ ਪੱਤਰਾਂ ਨੂੰ ਪ੍ਰਫੁੱਲਤ ਕੀਤਾ ਹੈ।

ਭਾਰਤੀ ਪੱਤਰਕਾਰੀ ਬਰਤਾਨਵੀ ਪੱਤਰਕਾਰੀ ਦੇ ਪ੍ਰਭਾਵ ਅਧੀਨ ਜਨਮੀ ਅਤੇ ਵਿਕਸਿਤ ਹੋਈ ਹੈ। ਇਹ ਗੱਲ ਸੰਸਾਰ ਪੱਤਰਕਾਰੀ ਬਾਰੇ ਵੀ ਕਹੀ ਜਾ ਸਕਦੀ ਹੈ। ਭਾਵੇਂ ਇਸ ਸਮੇਂ ਸੰਸਾਰ ਵਿਚ ਅਮਰੀਕੀ ਪੱਤਰਕਾਰੀ ਦਾ ਬੋਲਬਾਲਾ ਹੈ ਪਰ ਅਮਰੀਕੀ ਪੱਤਰਕਾਰੀ ਵੀ ਆਰੰਭ ਵਿਚ ਬਰਤਾਨਵੀ ਪੱਤਰਕਾਰੀ ਤੋਂ ਹੀ ਪ੍ਰਭਾਵਿਤ ਸੀ। ਬਰਤਾਨੀਆ ਵਿਚ ਨਿਰੰਤਰ ਛੱਪਣ ਵਾਲਾ ਪਹਿਲਾ ਪੱਤਰ 'ਲੰਡਨ ਗਜ਼ਟ' ਸੀ ਜਦੋਂ ਕਿ ਬਰਤਾਨੀਆ ਦਾ ਪਹਿਲਾ ਰੋਜ਼ਾਨਾ ਪੱਤਰ 11 ਮਾਰਚ, 1702 ਨੂੰ 'ਦੀ ਡੇਲੀ ਕੋਰੈਂਟ' ਦੇ ਨਾਂ ਥੱਲੇ ਛਪਣਾ ਆਰੰਭ ਹੋਇਆ। ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਹੀ ਲੰਡਨ ਇਕ ਅਜਿਹਾ ਸ਼ਹਿਰ ਸੀ ਜਿਥੇ ਹੋਰ ਦੇਸ਼ਾਂ ਦੇ ਲੋਕ ਵੱਡੀ ਗਿਣਤੀ ਵਿਚ ਆਉਂਦੇ ਜਾਂਦੇ ਸਨ ਅਤੇ ਸਮਾਚਾਰ ਪੱਤਰਾਂ ਨੂੰ ਇਨ੍ਹਾਂ ਲੋਕਾਂ ਤੋਂ ਹੀ ਮੁੱਢਲੇ ਸਮਾਚਾਰ ਪ੍ਰਾਪਤ ਹੁੰਦੇ ਸਨ।

ਅੰਗਰੇਜ਼ੀ ਪੱਤਰਕਾਰੀ ਬੜੇ ਔਖੇ ਪੜਾਵਾਂ ਵਿਚੋਂ ਲੰਘੀ ਹੈ। ਸਾਰੀਆਂ ਵਿਰੋਧੀ ਭਾਵਨਾਵਾਂ ਵਾਲੀਆਂ ਅਖਬਾਰਾਂ ਨੂੰ ਵੱਖ-ਵੱਖ ਸਰਕਾਰਾਂ ਨੇ ਦਬਾਉਣ ਦਾ ਹਰ ਸੰਭਵ ਯਤਨ ਕੀਤਾ। ਛਪਾਈ ਦੀ ਇਹ ਸਥਿਤੀ ਸੀ ਕਿ ਇਕ ਘੰਟੇ ਵਿਚ ਲਗਭਗ 100 ਪੱਤਰ ਹੀ ਛਪਦੇ ਸਨ। ਸੌ ਸਾਲ ਮਗਰੋਂ 1814 ਈ. ਵਿਚ ਲੰਡਨ ਦੇ 'ਟਾਈਮਜ਼' ਨੇ ਇਕ ਘੰਟੇ ਵਿਚ 1100 ਕਾਪੀਆਂ ਛਾਪ ਕੇ ਪੱਤਰਕਾਰੀ ਦੇ ਖੇਤਰ ਵਿਚ ਨਵਾਂ ਰਿਕਾਰਡ ਕਾਇਮ ਕੀਤਾ। ਇਸ ਉਪਰੰਤ 'ਟਾਈਮਜ਼' ਸੰਸਾਰ ਦਾ ਸਭ ਤੋਂ ਵੱਧ ਪ੍ਰਭਾਵਸ਼ਾਲੀ ਪੱਤਰ ਬਣ ਗਿਆ ਅਤੇ 'ਟਾਈਮਜ਼' ਸਮਾਚਾਰ ਪੱਤਰ ਦਾ ਪਰਿਆਇ ਹੀ ਬਣ ਗਿਆ ਅਤੇ ਇਸ ਦੀਆਂ ਪਾਈਆਂ ਲੀਹਾਂ ਤੇ ਸੰਸਾਰ ਵਿਚ ਟਾਈਮਜ਼ ਦੇ ਨਾਂ ਨਾਲ ਸੈਂਕੜੇ ਪੱਤਰ ਜਾਰੀ ਹੋਏ। ਇਸੇ ਪੱਤਰ ਨੇ ਸਭ ਤੋਂ ਪਹਿਲਾਂ ਪਾਰਲੀਮੈਂਟ ਦੀ ਕਾਰਵਾਈ ਦੀਆਂ ਰਿਪੋਟਾਂ ਛਾਪਣੀਆਂ ਆਰੰਭ ਕੀਤੀਆਂ। ਸ਼ਾਰਟਹੈਂਡ ਦੀ ਕਾਢ ਨਾਲ ਵੀ ਪੱਤਰਕਾਰੀ ਨੂੰ ਹੁਲਾਰਾ ਮਿਲਿਆ। ਇਸੇ ਪੱਤਰ ਨੇ ਹੀ ਸਭ ਤੋਂ ਪਹਿਲਾਂ ਨਾਟਕ, ਸੰਗੀਤ, ਘੋੜ-ਦੌੜ, ਮੁੱਕੇਬਾਜ਼ੀ ਆਦਿ ਦੇ ਮੁਕਾਬਲਿਆਂ ਬਾਰੇ ਸਮਾਚਾਰ ਛਾਪਣੇ ਆਰੰਭ ਕੀਤੇ। ਲੰਡਨ ਦੇ 'ਟਾਈਮਜ਼' ਨੇ ਆਪਣੀ ਚੰਗੀ ਅਤੇ ਉੱਚ-ਪੱਧਰੀ ਕਾਰਗੁਜ਼ਾਰੀ ਨਾਲ ਪੱਤਰਕਾਰੀ ਨੂੰ ਇਕ ਸਨਮਾਨਯੋਗ ਧੰਦਾ ਬਣਾ ਦਿੱਤਾ। ਉੱਨੀਵੀਂ ਸਦੀ ਦੇ ਮੱਧ ਵਿਚ ਬਰਤਾਨੀਆ ਵਿਚ ਇਸ਼ਤਿਹਾਰ ਟੈਕਸ ਖਤਮ ਹੋਣ ਨਾਲ ਪੱਤਰਾਂ ਵਿਚ ਇਸ਼ਤਿਹਾਰ ਛਪਣ ਲੱਗ ਪਏ ਅਤੇ ਪੱਤਰਕਾਰੀ ਨੇ ਬੜੀ ਤੇਜ਼ੀ ਨਾਲ ਵਿਕਾਸ ਕੀਤਾ। ਇਵੇਂ ਪੱਤਰਕਾਰੀ ਨੇ ਆਰਥਿਕ ਵਿਕਾਸ ਅਤੇ ਆਰਥਿਕ ਵਿਕਾਸ ਨੇ ਪੱਤਰਕਾਰੀ ਦੇ ਸਮੁੱਚੇ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਪਾਉਣਾ ਆਰੰਭ ਕੀਤਾ। ਸੰਚਾਰ ਅਤੇ ਆਵਾਜਾਈ ਦੇ ਸਾਧਨਾਂ ਦੇ ਵਿਕਾਸ ਸਦਕਾ ਉੱਨੀਵੀਂ ਸਦੀ ਦੇ ਅੰਤ ਤਕ ਲੰਡਨ ਤੋਂ ਛਪੇ ਪੱਤਰ ਸਭ ਥਾਵਾਂ ਤੇ ਅਗਲੇ ਦਿਨ ਤਕ ਜ਼ਰੂਰ ਪਹੁੰਚ ਜਾਂਦੇ ਸਨ।

ਛਪਾਈ ਦੇ ਖੇਤਰ ਵਿਚ ਬਰਤਾਨੀਆ ਨੇ ਵਿਸ਼ੇਸ਼ ਅਤੇ ਸ਼ਲਾਘਾਯੋਗ ਭੂਮਿਕਾ ਨਿਭਾਈ ਹੈ। ਛਪਾਈ ਵਿਚ ਉੱਨਤੀ ਦੇ ਨਾਲ ਹੀ ਟਾਈਪ ਜੋੜਨ ਦੀ ਤਕਨੀਕ ਵਿਚ ਵਿਕਾਸ ਹੋਇਆ। ਪਹਿਲਾਂ ਟਾਈਪ ਜੋੜਨ ਦਾ ਕੰਮ ਹੱਥ ਨਾਲ ਕੀਤਾ ਜਾਂਦਾ ਸੀ ਪਰ ਨਵੀਆਂ ਕਾਢਾਂ ਨਾਲ ਮੋਨੋ ਅਤੇ ਲਾਈਨੋ ਮਸ਼ੀਨਾਂ ਵਰਤੀਆਂ ਜਾਣ ਲਗ ਪਈਆਂ। ਟਾਈਪ ਦੀਆਂ ਮਸ਼ੀਨਾਂ ਨਾਲ ਟਾਈਪ ਹੋਏ ਖਰੜੇ ਕਾਰਨ ਇਨ੍ਹਾਂ ਮਸ਼ੀਨਾਂ ਉੱਤੇ ਕੰਮ ਕਰਨ ਵਾਲਿਆਂ ਦਾ ਕੰਮ ਸੌਖਾ ਹੋ ਗਿਆ। ਇਵੇਂ ਹੀ ਟੈਲੀਪ੍ਰਿੰਟਰ ਲਗਣ ਨਾਲ ਸਮਾਚਾਰ ਇਕੋ ਸਮੇਂ ਹੀ ਅਨੇਕਾਂ ਪੱਤਰਾਂ ਨੂੰ ਮਿਲਣ ਲੱਗ ਪਏ। ਇਨ੍ਹਾਂ ਸਾਰੀਆਂ ਕਾਢਾਂ ਨੂੰ ਲੰਡਨ ਦੇ ਟਾਈਮਜ਼ ਨੇ ਸਭ ਤੋਂ ਪਹਿਲਾਂ ਵਰਤਿਆ। ਟਾਈਮਜ਼ ਨੇ ਪੱਤਰਕਾਰੀ, ਛਪਾਈ, ਸੰਪਾਦਕੀ ਲੇਖ ਲਿਖਣ, ਨਵੇਂ ਟਾਈਪ ਅਤੇ ਨਵੀਆਂ ਮਸ਼ੀਨਾਂ ਘੜਨ ਦੇ ਖੇਤਰਾਂ ਵਿਚ ਨਵੀਆਂ ਲੀਹਾਂ ਪਾਈਆਂ ਹਨ। ਇਹ ਪੱਤਰ ਲੰਮਾ ਅਰਸਾ ਸਾਰਿਆਂ ਲਈ ਸਭ ਕੁਝ ਰਿਹਾ ਹੈ। 'ਟਾਈਮਜ਼' ਬਰਤਾਨਵੀ ਜੀਵਨ ਅਤੇ ਬਰਤਾਨਵੀ ਜੀਵਨ ਦੀਆਂ ਕਦਰਾਂ-ਕੀਮਤਾਂ ਦਾ ਪ੍ਰਤੀਨਿਧ ਰਿਹਾ ਹੈ। ਇਸ ਦੀ ਇਕ ਨਿਵੇਕਲੀ ਹੀ ਪਰੰਪਰਾ ਅਤੇ ਇਤਿਹਾਸ ਹੈ। ਅੱਜ ਵੀ 'ਟਾਈਮਜ਼' ਪੜ੍ਹਨਾ ਆਪਣੇ ਆਪ ਵਿਚ ਇਕ ਮਾਣ ਵਾਲੀ ਗੱਲ ਸਮਝੀ ਜਾਂਦੀ ਹੈ। ਇੰਗਲੈਂਡ ਦੀ ਪਾਰਲੀਮੈਂਟ ਅਤੇ 'ਟਾਈਮਜ਼' ਸਮਾਚਾਰ ਪੱਤਰ ਅੰਗਰੇਜ਼ੀ ਸਭਿਅਤਾ ਦੇ ਆਧੁਨਿਕ ਕਾਲ ਦੀਆਂ ਦੋ ਮਹਾਨ ਸੰਸਥਾਵਾਂ ਗਿਣੀਆਂ ਜਾਂਦੀਆਂ ਹਨ ਜਿਨ੍ਹਾਂ ਨੇ ਸੰਸਾਰ ਦਾ ਮਾਰਗ ਦਰਸ਼ਨ ਕੀਤਾ। ਭਾਰਤ ਦੀ ਆਜ਼ਾਦੀ ਤੋਂ ਪਹਿਲਾਂ ਭਾਰਤ ਦੀ ਸਾਰੀ ਅੰਗਰੇਜ਼ੀ ਪੱਤਰਕਾਰੀ ਟਾਈਮਜ਼ ਨੂੰ ਆਪਣਾ ਆਦਰਸ਼ ਸਮਝਦੀ ਰਹੀ। ਲੰਡਨ ਦੇ 'ਟਾਈਮਜ਼' ਵਿਚ ਸਮਾਚਾਰਾਂ ਦੀ ਵਿਉਂਤ, ਸਿਰਲੇਖਾਂ ਦੀ ਤਰਤੀਬ, ਪੰਨੇ-ਬੰਦੀ, ਸ਼ੈਲੀ ਆਦਿ ਦੀ ਅੱਜ ਵੀ ਸੰਸਾਰ ਦੇ ਕਈ ਦੇਸ਼ਾਂ ਵਿਚ ਨਕਲ ਕੀਤੀ ਜਾਂਦੀ ਹੈ। ਭਾਰਤ ਵਿਚ 'ਦ ਟਾਈਮਜ਼ ਆਫ਼ ਇੰਡੀਆ', 'ਹਿੰਦੁਸਤਾਨ ਟਾਈਮਜ਼', 'ਨਵਭਾਰਤ ਟਾਈਮਜ਼' ਆਦਿ ਦੇ ਨਾਂ ਇਸ ਪੱਤਰ ਦੇ ਅਨੁਕਰਣ ਉੱਤੇ ਹੀ ਰੱਖੇ ਗਏ ਹਨ। ਟਾਈਮਜ਼ ਨੇ ਸਾਹਿਤਕ ਆਲੋਚਨਾ ਦੇ ਖੇਤਰ ਵਿਚ ਵੀ ਉੱਘਾ ਯੋਗਦਾਨ ਪਾਇਆ ਅਤੇ ਵੱਖ-ਵੱਖ ਕਲਾਵਾਂ ਨੂੰ ਉਤਸ਼ਾਹ ਦਿੱਤਾ।

ਦੂਜੇ ਸੰਸਾਰ ਯੁੱਧ ਉਪਰੰਤ ਬਰਤਾਨੀਆ ਵਿਸ਼ੇਸ਼ ਕਰ ਕੇ ਅਤੇ ਯੂਰਪ ਆਮ ਕਰ ਕੇ ਕਮਜ਼ੋਰ ਹੋਇਆ ਜਦੋਂ ਕਿ ਅਮਰੀਕਾ ਦੀ ਚੜ੍ਹਤ ਹੋਈ। ਇਸ ਚੜ੍ਹਤ ਸਦਕਾ ਅਮਰੀਕੀ ਪੱਤਰਾਂ ਦਾ ਮਹੱਤਵ ਵਧਿਆ ਅਤੇ ਉਹ ਸੰਸਾਰ ਪੱਤਰਕਾਰੀ ਲਈ ਆਦਰਸ਼ ਬਣ ਗਏ। ਬਰਤਾਨਵੀ ਗੁਲਾਮੀ ਹੇਠੋਂ ਅਨੇਕਾਂ ਦੇਸ਼ਾਂ ਦੇ ਸੁਤੰਤਰ ਹੋ ਜਾਣ ਕਾਰਨ ਵੀ ਬਰਤਾਨੀਆ ਦਾ ਰਾਜਨੀਤਕ, ਆਰਥਿਕ ਅਤੇ ਤਕਨੀਕੀ ਖੇਤਰਾਂ ਵਿਚ ਪ੍ਰਭਾਵ ਅਤੇ ਰੋਲ ਸੁੰਗੜ ਗਿਆ।

ਅਮਰੀਕੀ ਪੱਤਰਕਾਰੀ ਨੂੰ ਵੀ ਭਾਰਤੀ ਪੱਤਰਕਾਰੀ ਵਾਂਗ ਮੁੱਢਲੇ ਯਤਨਾਂ ਸਮੇਂ ਬਰਤਾਨਵੀ ਵਿਰੋਧ ਦਾ ਸਾਹਮਣਾ ਕਰਨਾ ਪਿਆ ਸੀ। ਅਮਰੀਕਾ ਵਿਚ ਪਹਿਲਾ ਪੱਤਰ 1690 ਈ. ਵਿਚ ਬੈਨਜਾਮਿਨ ਹੈਰਿਸ ਨੇ ਬੱਸਟਨ ਤੋਂ ਜਾਰੀ ਕੀਤਾ। ਅਮਰੀਕਾ ਵਿਚ ਛਪਦੇ ਮੁੱਢਲੇ ਪੱਤਰ, ਲੰਡਨ ਤੋਂ ਛੱਪਣ ਵਾਲੇ ਪੱਤਰਾਂ ਵਿਚੋਂ ਖਬਰਾਂ ਲੈ ਕੇ ਛਾਪਦੇ ਸਨ। ਅਮਰੀਕੀ ਪੱਤਰਾਂ ਵਿਚ ਸਿਰਲੇਖ ਲਿਖਣ ਵੱਲ ਧਿਆਨ ਉੱਨੀਵੀਂ ਸਦੀ ਵਿਚ ਹੀ ਗਿਆ। ਅਜੋਕੇ ਅਮਰੀਕਾ ਦਾ ਸਭ ਤੋਂ ਵੱਧ ਪ੍ਰਭਾਵਸ਼ਾਲੀ ਪੱਤਰ 'ਨਿਊਯਾਰਕ ਟਾਈਮਜ਼' 1851 ਈ. ਵਿਚ ਜਾਰੀ ਕੀਤਾ ਗਿਆ। ਪਹਿਲੇ ਦਸ ਹਫਤਿਆਂ ਵਿਚ ਹੀ ਇਸ ਦੀਆਂ 20,000 ਕਾਪੀਆਂ ਛਪਣ ਲੱਗ ਪਈਆਂ ਸਨ। ਇਸ ਪੱਤਰ ਨੇ ਅਮਰੀਕਾ ਦੀ ਸਮੁੱਚੀ ਪੱਤਰਕਾਰੀ ਨੂੰ ਅਤੇ ਵਿਸ਼ਵ ਭਰ ਦੀ ਰੋਜ਼ਾਨਾ ਪੱਤਰਕਾਰੀ ਨੂੰ ਡੂੰਘੇ ਅਤੇ ਵਿਸ਼ਾਲ ਪੱਧਰ ਤੇ ਪ੍ਰਭਾਵਿਤ ਕੀਤਾ । ਛਪਣ ਗਿਣਤੀ ਅਤੇ ਆਕਾਰ ਦੇ ਪੱਖੋਂ ਅਮਰੀਕੀ ਪੱਤਰ ਅਤੇ ਪੱਤਰਕਾਵਾਂ ਸੰਸਾਰ ਵਿਚ ਸਭ ਤੋਂ ਅੱਗੇ ਹਨ। ਹੁਣ ਅਮਰੀਕਾ ਦਾ ਸਭ ਖੇਤਰਾਂ ਵਿਚ ਪ੍ਰਭਾਵ ਵੱਧਣ ਨਾਲ ਸੰਸਾਰ ਭਰ ਵਿਚ ਅਮਰੀਕੀ ਪੱਤਰਕਾਰੀ ਦਾ ਬੋਲਬਾਲਾ ਹੈ। ਅਜੋਕੀ ਭਾਰਤੀ ਪੱਤਰਕਾਰੀ ਵੀ ਅਮਰੀਕੀ ਪੱਤਰਕਾਰੀ ਦੇ ਪ੍ਰਭਾਵ ਅਧੀਨ ਵਿਚਰ ਰਹੀ ਹੈ। ਸਮਾਜਵਾਦੀ ਦੇਸ਼ਾਂ ਵਿਚਲੀ ਪੱਤਰਕਾਰੀ ਦਾ ਸੁਭਾਅ ਅਤੇ ਸਰੂਪ ਸਰਮਾਏਦਾਰੀ ਦੇਸ਼ਾਂ ਵਿਚਲੀ ਪੱਤਰਕਾਰੀ ਤੋਂ ਬਿਲਕੁਲ ਭਿੰਨ ਹੈ। ਇਨ੍ਹਾਂ ਦੇਸ਼ਾਂ ਵਿਚ ਹੋਰ ਸੰਚਾਰ ਸਾਧਨਾਂ ਵਾਂਗ ਪੱਤਰਕਾਰੀ ਵੀ ਸਰਕਾਰੀ ਪ੍ਰਬੰਧ ਅਧੀਨ ਹੈ। ਸਮਾਚਾਰ ਪੱਤਰਾਂ ਅਤੇ ਪੱਤਰ ਨੂੰ ਇਨ੍ਹਾਂ ਦੇਸ਼ਾਂ ਦੀਆਂ ਸਰਕਾਰਾਂ ਆਪਣੀਆਂ ਨੀਤੀਆਂ ਦੇ ਪ੍ਰਚਾਰ ਲਈ ਵਰਤਦੀਆਂ ਹਨ। ਨਿਰਸੰਦੇਹ ਇਨ੍ਹਾਂ ਦੇਸ਼ਾਂ ਦੀ ਪੱਤਰਕਾਰੀ ਸੀਮਿਤ ਅਤੇ ਸੁੰਗੜੀ ਹੋਈ ਹੈ।

ਭਾਰਤ ਵਿਚ ਪੱਤਰਕਾਰੀ ਦੇ ਵਿਕਾਸ ਦੀ ਕਹਾਣੀ ਬੜੀ ਦਿਲਚਸਪ ਹੈ। ਮੁਗ਼ਲ ਰਾਜ ਸਮੇਂ ਕੋਤਵਾਲ ਨੇ ਆਪਣੇ ਇਲਾਕੇ ਦੀਆਂ ਮਹੱਤਵਪੂਰਨ ਘਟਨਾਵਾਂ ਦਾ ਇਕ ਰੋਜ਼ਨਾਮਚਾ ਤਿਆਰ ਕਰਨਾ ਹੁੰਦਾ ਸੀ। ਇਨ੍ਹਾਂ ਉੱਤੇ ਆਧਾਰਤ ਸ਼ਾਹੀ ਦਰਬਾਰਾਂ ਦੀ ਕਾਰਵਾਈ ਵਾਲੇ ਕਈ ਅਖ਼ਬਾਰਾਤ ਅੱਜ ਵੀ ਵੇਖਣ ਨੂੰ ਮਿਲਦੇ ਹਨ। ਇਕ ਮੱਤ ਅਨੁਸਾਰ ਅਵਧ ਦੇ ਨਵਾਬ ਨੇ ਦਰਬਾਰ ਵਿਚ 660 ਖ਼ਬਰ-ਨਵੀਸ ਰੱਖੇ ਹੋਏ ਸਨ। ਇਹ ਸਾਰੇ ਰੋਜ਼ਨਾਮਚੇ ਜਾਂ ਅਖ਼ਬਾਰਾਤ ਸਰਕਾਰੀ ਅਹਿਲਕਾਰਾਂ ਦੀ ਵਰਤੋਂ ਲਈ ਹੀ ਸਨ। ਆਧੁਨਿਕ ਪੱਤਰਕਾਰੀ ਦਾ ਸੰਕਲਪ ਭਾਰਤ ਵਿਚ ਛਾਪੇਖਾਨੇ ਦੀ ਸਥਾਪਨਾ ਮਗਰੋਂ ਹੀ ਸੰਭਵ ਹੋਇਆ।

ਭਾਰਤ ਵਿਚ ਈਸਾਈ ਪ੍ਰਚਾਰਕ ਹੀ ਸਭ ਤੋਂ ਪਹਿਲਾਂ 1556 ਈ. ਵਿਚ ਛਾਪਾਖਾਨਾ ਲੈ ਕੇ ਆਏ। ਅਗਲੀ ਲਗਭਗ ਇਕ ਸਦੀ ਛਾਪੇਖਾਨਿਆਂ ਤੋਂ ਧਾਰਮਿਕ ਪੁਸਤਕਾਂ ਛਾਪਣ ਦਾ ਹੀ ਕੰਮ ਲਿਆ ਜਾਂਦਾ ਰਿਹਾ। ਈਸਟ ਇੰਡੀਆ ਕੰਪਨੀ ਨੇ ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਕਲਕੱਤਾ, ਮਦਰਾਸ ਅਤੇ ਬੰਬਈ ਵਿਚ ਛਾਪੇਖਾਨੇ ਸਥਾਪਤ ਕੀਤੇ ਪਰ ਕਿਧਰੇ ਵੀ ਸਮਾਚਾਰ ਪੱਤਰ ਛਾਪਣ ਦਾ ਕਿਸੇ ਨੂੰ ਵੀ ਖਿਆਲ ਨਾ ਆਇਆ। ਭਾਰਤ ਦੀ ਧਰਤੀ ਤੇ ਪਹਿਲਾ ਪੱਤਰ ਛਾਪਣ ਦਾ ਸਫਲ ਉਪਰਾਲਾ 1766 ਈ.ਵਿਚ ਵਿਲੀਅਮ ਬੋਲਟਸ ਨੇ ਇਕ ਇਸ਼ਤਿਹਾਰ ਛਾਪ ਕੇ ਕੀਤਾ। ਭਾਰਤ ਵਿਚ ਪਹਿਲੇ ਸਮਾਚਾਰ ਪੱਤਰ ਉਨ੍ਹਾਂ ਅੰਗਰੇਜ਼ਾਂ ਨੇ ਜਾਰੀ ਕੀਤੇ ਜਿਨ੍ਹਾਂ ਨੂੰ ਕੰਪਨੀ ਵਿਰੁੱਧ ਗਿਲੇ, ਸ਼ਿਕਵੇ ਅਤੇ ਸ਼ਿਕਾਇਤਾਂ ਸਨ। ਅਜਿਹੇ ਵਿਅਕਤੀਆਂ ਨੇ ਕੰਪਨੀ ਦੀ ਨੌਕਰੀ ਤੋਂ ਅਸਤੀਫ਼ੇ ਦੇ ਦਿੱਤੇ ਅਤੇ ਉਨ੍ਹਾਂ ਨੇ ਆਪਣੇ ਵਿਚਾਰਾਂ ਦੇ ਪ੍ਰਗਟਾਵੇ ਲਈ ਪੱਤਰਕਾਰੀ ਦਾ ਮਾਧਿਅਮ ਚੁਣਿਆ। ਕੰਪਨੀ ਨੇ ਵਿਲੀਅਮ ਬੋਲਟਸ ਦੇ ਇਸ਼ਤਿਹਾਰ ਛਾਪਣ ਤੇ ਉਸ ਨੂੰ ਭਾਰਤ ਛੱਡ ਕੇ ਇੰਗਲੈਂਡ ਚਲੇ ਜਾਣ ਦਾ ਹੁਕਮ ਦਿੱਤਾ। ਇਵੇਂ ਭਾਰਤ ਦਾ ਪਹਿਲਾ ਸਮਾਚਾਰ ਪੱਤਰ ਛਪਣ ਤੋਂ ਪਹਿਲਾਂ ਹੀ ਮਰ ਗਿਆ। ਇਹ ਘਟਨਾ ਇਸ ਤੱਥ ਨੂੰ ਸਪਸ਼ਟ ਕਰਦੀ ਹੈ ਕਿ ਅੰਗਰੇਜ਼ ਕਿਸੇ ਅਜਿਹੀ ਚੀਜ਼ ਨੂੰ ਛਾਪਣ ਦੀ ਆਗਿਆ ਦੇਣ ਲਈ ਤਿਆਰ ਨਹੀਂ ਸਨ ਜਿਸ ਨਾਲ ਕੰਪਨੀ ਦਾ ਮਾਣ ਸਤਿਕਾਰ ਘਟਦਾ ਅਤੇ ਕੰਪਨੀ ਦੀਆਂ ਗੁਪਤ ਕਾਰਵਾਈਆਂ ਦਾ ਲੋਕਾਂ ਨੂੰ ਪਤਾ ਲਗਦਾ। ਸੰਨ 1780 ਤਕ ਭਾਰਤ ਵਿਚ ਕਿਸੇ ਹੋਰ ਵਿਅਕਤੀ ਨੇ ਸਮਾਚਾਰ ਪੱਤਰ ਜਾਰੀ ਕਰਨ ਦਾ ਉਪਰਾਲਾ ਨਹੀਂ ਕੀਤਾ। ਭਾਰਤੀ ਪੱਤਰਕਾਰੀ ਦੇ ਪੱਛੜ ਕੇ ਹੋਂਦ ਵਿਚ ਆਉਣ ਦੇ ਕਈ ਕਾਰਨ ਸਨ ਜਿਵੇਂ ਇਥੋਂ ਦੇ ਲੋਕ ਅਨਪੜ੍ਹ ਸਨ, ਆਵਾਜਾਈ ਦੇ ਸਾਧਨਾਂ ਦੀ ਅਣਹੋਂਦ ਸੀ ਅਤੇ ਪੱਤਰਕਾਰੀ ਦਾ ਸੰਕਲਪ ਕਿਸੇ ਕੋਲ ਵੀ ਨਹੀਂ ਸੀ।

ਅੰਗਰੇਜ਼ ਸਭ ਤੋਂ ਪਹਿਲਾਂ ਕਲਕੱਤੇ ਆਏ। ਇਸ ਲਈ ਕਲਕੱਤਾ ਹੀ ਉਨ੍ਹਾਂ ਦੀ ਕੰਪਨੀ ਦਾ ਕੇਂਦਰ ਅਤੇ ਉਨ੍ਹਾਂ ਦੀ ਸਰਕਾਰ ਦੀ ਰਾਜਧਾਨੀ ਬਣਿਆ। ਭਾਰਤ ਦਾ ਸਭ ਤੋਂ ਪਹਿਲਾ ਪੱਤਰ ਇਕ ਅੰਗਰੇਜ਼ ਨੇ, ਅੰਗਰੇਜ਼ੀ ਵਿਚ ਅੰਗਰੇਜ਼ਾਂ ਲਈ ਕੱਢਿਆ। ਇਸ ਪ੍ਰਕਾਰ ਦਾ ਪਹਿਲਾ ਸਫ਼ਲ ਯਤਨ 29 ਜਨਵਰੀ, 1780 ਨੂੰ ਜੇਮਜ਼ ਅਰਸਾਟਸ ਹਿਕੀ ਨੇ 'ਕਲਕੱਤਾ ਜਨਰਲ ਐਡਵਰਟਾਈਜ਼ਰ' ਜਾਂ 'ਬੰਗਾਲ ਗਜ਼ਟ' ਦੇ ਨਾਂ ਨਾਲ ਜਾਣਿਆ ਜਾਣ ਵਾਲਾ ਪੱਤਰ ਜਾਰੀ ਕਰ ਕੇ ਕੀਤਾ ਅਤੇ ਭਾਰਤ ਵਿਚ ਪੱਤਰਕਾਰੀ ਦੀ ਨੀਂਹ ਰੱਖੀ। ਉਸ ਨੇ ਕੰਪਨੀ ਦੇ ਅਹੁਦੇਦਾਰਾਂ ਦੀ ਬੇਈਮਾਨੀ ਦੀਆਂ ਚੁਣ-ਚੁਣ ਕੇ ਖਬਰਾਂ ਛਾਪੀਆਂ ਅਤੇ ਹਾਕਮਾਂ ਨਾਲ ਮੱਥਾ ਡਾਹਿਆ। ਸੁਭਾਵਕ ਹੀ ਕੰਪਨੀ ਦੇ ਅਧਿਕਾਰੀਆਂ ਨੇ ਉਸ ਦਾ ਵਿਰੋਧ ਕੀਤਾ। ਜਦੋਂ ਹਿਕੀ ਨੇ ਗਵਰਨਰ ਜਨਰਲ ਵਾਰਨ ਹੇਸਟਿੰਗਜ਼ ਵਿਰੁੱਧ ਵੀ ਲਿਖਣਾ ਆਰੰਭ ਕਰ ਦਿੱਤਾ ਤਾਂ ਉਸ ਉੱਤੇ ਮੁਕੱਦਮਾ ਚਲਾਇਆ ਗਿਆ ਅਤੇ ਉਸ ਦਾ ਛਾਪਾਖਾਨਾ ਵੀ ਜ਼ਬਤ ਕਰ ਲਿਆ ਗਿਆ। ਇਸ ਉਪਰੰਤ ਕੰਪਨੀ ਨੇ ਆਪਣੀ ਸਰਪ੍ਰਸਤੀ ਅਧੀਨ ਕਈ ਪੱਤਰ ਜਾਰੀ ਕਰਵਾਏ। ਕੰਪਨੀ ਨਾਲ ਵਪਾਰ ਕਰਨ ਵਾਲੇ ਭਾਰਤੀ ਵਪਾਰੀਆਂ ਨੇ ਭਾਰਤੀ ਭਾਸ਼ਾਵਾਂ ਵਿਚ ਪੱਤਰ ਛਾਪਣੇ ਆਰੰਭ ਕੀਤੇ। ਉੱਨੀਵੀਂ ਸਦੀ ਦੇ ਸ਼ੁਰੂ ਵਿਚ ਕਲਕੱਤਾ, ਮਦਰਾਸ ਅਤੇ ਬੰਬਈ, ਪੱਤਰਕਾਰੀ ਦੇ ਮੁੱਖ ਕੇਂਦਰਾਂ ਵਜੋਂ ਉਭਰ ਆਏ ਸਨ। ਉੱਨੀਵੀਂ ਸਦੀ ਦੀ ਭਾਰਤੀ ਪੱਤਰਕਾਰੀ ਵਿਚ ਦੋ ਪ੍ਰਤੱਖ ਸੋਚਾਂ ਨਜ਼ਰ ਆ ਰਹੀਆਂ ਸਨ। ਅੰਗਰੇਜ਼ੀ ਪੱਤਰਕਾਰੀ ਅੰਗਰੇਜ਼-ਪੱਖੀ ਸੀ ਜਦੋਂ ਕਿ ਭਾਰਤੀ

ਭਾਸ਼ਾਵਾਂ ਵਿਚਲੀ ਪੱਤਰਕਾਰੀ ਵਧੇਰੇ ਸਹੂਲਤਾਂ ਅਤੇ ਹੱਕਾਂ ਦੀ ਮੰਗ ਕਰ ਰਹੀ ਸੀ। ਸੁਤੰਤਰਤਾ ਅੰਦੋਲਨ ਨਾਲ ਭਾਰਤੀਆਂ ਨੇ ਵੀ ਅੰਗਰੇਜ਼ੀ ਪੱਤਰ ਜਾਰੀ ਕੀਤੇ ਅਤੇ ਪੱਤਰਕਾਰੀ ਨੂੰ ਸੁਤੰਤਰਤਾ ਅੰਦੋਲਨ ਵਿਚ ਇਕ ਸ਼ਕਤੀਸ਼ਾਲੀ ਹਥਿਆਰ ਵੱਜੋਂ ਵਰਤਿਆ ਗਿਆ। ਸੁਤੰਤਰਤਾ ਪ੍ਰਾਪਤੀ ਉਪਰੰਤ ਭਾਰਤੀ ਪੱਤਰਕਾਰੀ ਵਪਾਰਕ ਲੀਹਾਂ ਉੱਤੇ ਢਲਦੀ ਗਈ ਅਤੇ ਅੱਜ ਇਕ ਸੁਤੰਤਰ ਉਦਯੋਗ ਦਾ ਦਰਜਾ ਪ੍ਰਾਪਤ ਕਰ ਗਈ ਹੈ ਅਤੇ ਇਹ ਸੰਸਾਰ ਪੱਤਰਕਾਰੀ ਦਾ ਇਕ ਭਾਗ ਹੋ ਨਿਬੜੀ ਹੈ।

ਪੱਤਰਕਾਰੀ ਦੇ ਵਿਕਾਸ ਪ੍ਰਵਾਹ ਨੂੰ ਨਿਰਖ਼ਣ-ਪਰਖਣ ਉਪਰੰਤ ਇਸ ਦੇ ਕਲਾ-ਪੱਖ ਦੀ ਚਰਚਾ ਕਰਨੀ ਲੋੜੀਂਦੀ ਹੈ। ਸਿਰਜਣਾਤਮਕ ਦ੍ਰਿਸ਼ਟੀ ਤੋਂ ਸਮਾਚਾਰ-ਸੰਗ੍ਰਹਿ ਅਤੇ ਸਮਾਚਾਰ-ਸੰਪਾਦਨ ਹੀ ਪੱਤਰਕਾਰੀ ਦੇ ਮੁੱਖ ਅੰਗ ਹਨ ਪਰ ਇਸ ਦੇ ਨਾਲ ਹੀ ਸਿਰਲੇਖ ਲਿਖਣਾ, ਪਰੂਫ਼ ਪੜ੍ਹਨਾ, ਪੱਤਰ ਛਾਪਣਾ, ਵਿਤਰਣ, ਪ੍ਰਬੰਧ, ਸੰਗਠਨ, ਇਸ਼ਤਿਹਾਰ ਤੋਂ ਆਮਦਨ ਆਦਿ ਪੱਖ ਵੀ ਉੱਨੇ ਹੀ ਜ਼ਰੂਰੀ ਹਨ। ਸਮਾਚਾਰ ਦੇ ਜਨਮ ਤੋਂ ਲੈ ਕੇ ਪਾਠਕ ਤਕ ਸਮਾਚਾਰ ਪੱਤਰ ਦੇ ਪਹੁੰਚਣ ਵਿਚਕਾਰ ਕਈ ਪੜਾਅ ਹਨ ਜਿਨ੍ਹਾਂ ਦੀ ਜਾਣਕਾਰੀ ਅਤੇ ਅਧਿਐਨ ਪੱਤਰਕਾਰੀ ਦੇ ਸਰਵਪੱਖੀ ਅਧਿਐਨ ਲਈ ਜ਼ਰੂਰੀ ਹੈ।

ਸਮਾਚਰ ਪੱਤਰਾਂ ਦਾ ਪ੍ਰਮੁੱਖ ਕੰਮ ਸਮਾਚਾਰਾਂ ਨੂੰ ਪ੍ਰਾਪਤ ਕਰਨਾ ਅਤੇ ਛਾਪਣਾ ਹੁੰਦਾ ਹੈ। ਪੱਤਰ ਪ੍ਰੇਰਕ ਤਾਂ ਸਬੰਧਤ ਭਾਸ਼ਾ ਵਿਚ ਹੀ ਸਮਾਚਾਰ ਭੇਜਦੇ ਹਨ ਜਿਨ੍ਹਾਂ ਲਈ ਅੱਜਕੱਲ੍ਹ ਫ਼ੈਕਸ ਦੀ ਵਰਤੋਂ ਕੀਤੀ ਜਾਂਦੀ ਹੈ ਪਰੰਤੂ ਸਮਾਚਾਰ ਏਜੰਸੀਆਂ ਅੰਗਰੇਜ਼ੀ ਵਿਚ ਅਤੇ ਇਕਾ-ਦੁਕਾ ਏਜੰਸੀਆਂ ਹਿੰਦੀ ਵਿਚ ਸਮਾਚਾਰ ਭੇਜਦੀਆਂ ਹਨ। ਜਦੋਂ ਸਮਾਚਾਰ ਪ੍ਰਾਪਤ ਹੋ ਜਾਂਦਾ ਹੈ ਤਾਂ ਉਸ ਦੇ ਸੰਪਾਦਨ ਦੀ ਪ੍ਰਕ੍ਰਿਆ ਆਰੰਭ ਹੋ ਜਾਂਦੀ ਹੈ। ਅਜਿਹਾ ਕੰਮ ਆਮ ਕਰ ਕੇ ਉਪ-ਸੰਪਾਦਕ ਕਰਦੇ ਹਨ ਜਿਨ੍ਹਾਂ ਨੂੰ ਆਮ ਕਰ ਕੇ ਵੱਖਰੇ ਵੱਖਰੇ ਪੰਨੇ ਲਈ ਸੰਪਾਦਨ ਕਰਨਾ ਪੈਂਦਾ ਹੈ। ਉਪ-ਸੰਪਾਦਕ ਸਮਾਚਾਰ ਵਿਚੋਂ ਬੇਲੋੜੇ ਵੇਰਵੇ ਕੱਢਦਾ, ਉਸ ਨੂੰ ਆਪਣੇ ਪੱਤਰ ਦੇ ਪ੍ਰਭਾਵ-ਖੇਤਰ ਅਨੁਸਾਰ ਢਾਲਦਾ, ਉਪਲਬਧ ਸਪੇਸ ਅਨੁਸਾਰ ਉਸ ਨੂੰ ਕਾਂਟਦਾ-ਛਾਂਟਦਾ ਅਤੇ ਛਪਣਯੋਗ ਬਣਾਉਂਦਾ ਹੈ। ਕਈ ਵਾਰ ਉਸ ਨੂੰ ਵੱਡੇ ਲੇਖਕਾਂ ਦੀਆਂ ਰਚਨਾਵਾਂ ਦੀ ਵੀ ਸਮਾਚਾਰ-ਪੱਤਰ ਦੀ ਸ਼ੈਲੀ ਅਨੁਸਾਰ ਸੋਧ ਕਰਨੀ ਪੈਂਦੀ ਹੈ। ਉਪ-ਸੰਪਾਦਕ ਨੂੰ ਸਮਾਚਾਰਾਂ ਦੇ ਸਿਰਲੇਖ ਲਿਖਣ ਦਾ ਕਾਰਜ ਵੀ ਕਰਨਾ ਹੁੰਦਾ ਹੈ। ਇਸ ਸਾਰੇ ਕਾਰਜ ਲਈ ਸਟਾਈਲ ਬੁਕ ਉਸ ਦਾ ਮਾਰਗ-ਦਰਸ਼ਨ ਕਰਦੀ ਹੈ। ਉਪ-ਸੰਪਾਦਕ ਨੇ ਹੀ ਵਿਸ਼ੇ ਅਨੁਸਾਰ ਅਤੇ ਪੰਨੇ-ਅਨੁਸਾਰ ਸਮਾਚਾਰਾਂ ਦਾ ਵਰਗੀਕਰਨ ਵੀ ਕਰਨਾ ਹੁੰਦਾ ਹੈ। ਕਈ ਵਾਰੀ ਕਿਸੇ ਸਮਾਚਾਰ ਨੂੰ ਉਭਾਰਨ ਲਈ ਉਸ ਨੂੰ ਡੱਬੀ ਵਿਚ ਜਾਂ ਮੋਟੇ ਟਾਈਪ ਵਿਚ ਛਾਪਿਆ ਜਾਂਦਾ ਹੈ।

ਹਰ ਸਮਾਚਾਰ ਦੇ ਪਹਿਲੇ ਵਾਕ ਜਾਂ ਪੈਰੇ ਨੂੰ ਲੀਡ ਕਹਿੰਦੇ ਹਨ ਜਿਸ ਵਿਚ ਸਮੁੱਚੇ ਸਮਾਚਾਰ ਦੇ ਪ੍ਰਮੁੱਖ ਵੇਰਵੇ ਆ ਜਾਂਦੇ ਹਨ। ਇਸ ਉਪਰੰਤ ਹਰ ਅਗਲੇਰੇ ਪੈਰੇ ਵਿਚ ਅਗਲੇਰੇ ਵਿਸਥਾਰ ਦਿੱਤੇ ਜਾਂਦੇ ਹਨ।

ਹਰ ਸਮਾਚਾਰ ਪੱਤਰ ਦੇ ਸਿਰਲੇਖ ਲਿਖਣ ਦੀ ਵਿਧੀ ਅਤੇ ਸ਼ੈਲੀ ਵੱਖਰੀ ਹੁੰਦੀ ਹੈ। ਬਹੁਤੇ ਸਮਾਚਾਰ ਪੱਤਰਾਂ ਵਿਚ ਵਖਰੇਵਾਂ ਕੇਵਲ ਸਿਰਲੇਖਾਂ ਦਾ ਹੀ ਹੁੰਦਾ ਹੈ। ਅੱਜਕੱਲ੍ਹ ਇਕ ਹੀ ਸਿਰਲੇਖ ਦੇਣ ਦੀ ਪਰੰਪਰਾ ਹੈ ਜਦੋਂ ਕਿ ਪਹਿਲਾਂ ਕਈ ਸਿਰਲੇਖ ਦੇਣ ਦਾ ਰਿਵਾਜ ਸੀ।

ਕੰਪਿਊਟਰ ਦੇ ਆਉਣ ਤੋਂ ਪਹਿਲਾਂ ਸਾਰੇ ਪੱਤਰ ਲਈ ਇਕੋ ਆਕਾਰ ਦੇ ਅੱਖਰ ਵਰਤੇ ਜਾਂਦੇ ਸਨ ਜਦੋਂ ਕਿ ਹੁਣ ਕੰਪਿਊਟਰ ਦੀ ਵਰਤੋਂ ਨਾਲ ਲੋੜ ਅਨੁਸਾਰ ਅੱਖਰਾਂ ਨੂੰ ਛੋਟਾ, ਵੱਡਾ ਕਰਨ ਦੇ ਨਾਲ-ਨਾਲ ਸੁੰਗੇੜਿਆ ਅਤੇ ਫੈਲਾਇਆ ਜਾ ਸਕਦਾ ਹੈ। ਕੰਪਿਊਟਰ ਦੀ ਵਰਤੋਂ ਅਤੇ ਛਪਾਈ ਦੀ ਆੱਫ਼ਸੈਟ ਵਿਧੀ ਨਾਲ ਪੱਤਰਾਂ ਅਤੇ ਪੱਤਰਕਾਵਾਂ ਵਿਚ ਤਸਵੀਰਾਂ ਦਾ ਛਾਪਣਾ ਸੌਖਾ ਅਤੇ ਸਸਤਾ ਹੋ ਗਿਆ ਹੈ। ਹੁਣ ਰੋਜ਼ਾਨਾ ਪੱਤਰ ਵੀ ਕਈ ਰੰਗਾਂ ਵਿਚ ਛਪਣ ਲੱਗ ਪਏ ਹਨ ਜਿਸ ਨਾਲ ਉਨ੍ਹਾਂ ਦੀ ਦਿੱਖ ਅਕਰਸ਼ਕ ਬਣ ਗਈ ਹੈ। ਕੰਪਿਊਟਰ ਦੀ ਮਦਦ ਨਾਲ ਹੀ ਹੁਣ ਪੰਨਾ-ਬੰਦੀ ਅਤੇ ਸਜਾਵਟ ਵੱਲ ਵਧੇਰੇ ਧਿਆਨ ਦਿੱਤਾ ਜਾਣ ਲੱਗ ਪਿਆ ਹੈ। ਮੁੱਖ ਪੰਨੇ ਉੱਤੇ ਦਿਨ ਭਰ ਦੇ ਵਧੇਰੇ ਮਹੱਤਵਪੂਰਨ ਸਮਾਚਾਰ ਹੀ ਛਾਪੇ ਜਾਂਦੇ ਹਨ।

ਕਿਸੇ ਵੀ ਪੱਤਰ ਦੀ ਦਿੱਖ ਅਤੇ ਸੰਪਾਦਕ ਦੀ ਪ੍ਰਤਿਭਾ ਸੰਪਾਦਕੀ ਪੰਨੇ ਰਾਹੀਂ ਪ੍ਰਗਟ ਹੁੰਦੀ ਹੈ। ਸੰਪਾਦਕੀ ਪੰਨੇ ਦੀ ਗੰਭੀਰਤਾ ਹੀ ਉਸ ਦੀ ਸਜਾਵਟ ਹੈ। ਕਿਸੇ ਪੱਤਰ ਦੇ ਸੰਪਾਦਕੀ ਪੰਨੇ ਤੋਂ ਸਮੁੱਚੇ ਪੱਤਰ ਦੀ ਪੱਧਰ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਸੰਸਾਰ ਦੇ ਪ੍ਰਸਿੱਧ ਪੱਤਰ ਆਪਣੇ ਸੰਪਾਦਕੀ ਪੰਨੇ ਤੇ ਛਪਦੇ ਵਿਚਾਰਾਂ ਅਤੇ ਉਨ੍ਹਾਂ ਦੀ ਪੇਸ਼ਕਾਰੀ ਸਦਕਾ ਹੀ ਪ੍ਰਸਿੱਧ ਹੋਏ ਹਨ। ਜਿੰਨੇ ਹੌਂਸਲੇ ਤੇ ਵਿਸ਼ਵਾਸ ਨਾਲ ਸੰਪਾਦਕੀ ਲਿਖੀ ਜਾਂਦੀ ਹੈ, ਉੱਨੇ ਜੋਸ਼ ਅਤੇ ਉਤਸ਼ਾਹ ਨਾਲ ਉਸ ਨੂੰ ਪੜ੍ਹਿਆ ਜਾਂਦਾ ਹੈ। ਸੰਪਾਦਕੀ ਪੰਨੇ ਤੇ ਸਮਾਚਾਰ-ਪੱਤਰ ਦੇ ਨਾਂ ਥੱਲੇ ਛਪਣ ਵਾਲਾ ਲੇਖ ਸੰਪਾਦਕ ਦਾ ਲਿਖਿਆ ਸਮਝਿਆ ਜਾਂਦਾ ਹੈ, ਭਾਵੇਂ ਸੰਪਾਦਕ ਦਾ ਨਾਂ ਨਾ ਵੀ ਛਪੇ। ਹੁਣ ਦੋ-ਤਿੰਨ ਸੰਪਾਦਕੀ ਲੇਖ ਲਿਖਣ ਦਾ ਰਿਵਾਜ ਪੈ ਰਿਹਾ ਹੈ। ਇਸ ਪੰਨੇ ਨੂੰ ਗੰਭੀਰ ਪਾਠਕ ਹੀ ਪੜ੍ਹਦੇ ਹਨ। ਇਸੇ ਪੰਨੇ ਉੱਤੇ ਵਿਸ਼ੇਸ਼ ਖੇਤਰਾਂ ਨਾਲ ਸਬੰਧਤ ਵਿਅਕਤੀਆਂ ਦੇ ਲੇਖ ਅਤੇ ਪਾਠਕਾਂ ਦੇ ਪੱਤਰ ਅਤੇ ਪ੍ਰਤੀਕਰਮ ਵੀ ਛਾਪੇ ਜਾਂਦੇ ਹਨ। ਸਮੁੱਚੇ ਰੂਪ ਵਿਚ ਸੰਪਾਦਕੀ-ਪੰਨਾ ਸਾਰੇ ਪੱਤਰ ਦੇ ਦਿਮਾਗ ਦਾ ਲਖਾਇਕ ਹੁੰਦਾ ਹੈ। ਇਸ ਪੰਨੇ ਉੱਤੇ ਬੁੱਧੀ ਅਤੇ ਦਲੀਲ ਦੀ ਗੱਲ ਕੀਤੀ ਜਾਂਦੀ ਹੈ।

ਪੱਤਰ ਭਾਵੇਂ ਰੋਜ਼ਾਨਾ ਹੋਵੇ, ਭਾਵੇਂ ਸਪਤਾਹਿਕ ਜਾਂ ਮਾਸਿਕ, ਉਸ ਦਾ ਮਾਣ ਅਤੇ ਪ੍ਰਭਾਵ ਉਸ ਦੀ ਵੰਡ ਉੱਤੇ ਆਧਾਰਿਤ ਹੁੰਦਾ ਹੈ। ਜਿਹੜਾ ਪੱਤਰ ਖਰੀਦ ਕੇ ਨਹੀਂ ਪੜ੍ਹਿਆ ਜਾਂਦਾ, ਉਸ ਦਾ ਮਾਣ-ਸਤਿਕਾਰ ਵੀ ਨਹੀਂ ਹੁੰਦਾ। ਇਸ ਵੰਡ ਦੇ ਆਧਾਰ ਤੇ ਹੀ ਪੱਤਰ ਜਾਂ ਪੱਤ੍ਰਿਕਾ ਨੂੰ ਇਸ਼ਤਿਹਾਰ ਪ੍ਰਾਪਤ ਹੁੰਦੇ ਹਨ ਅਤੇ ਇਸ਼ਤਿਹਾਰਾਂ ਤੋਂ ਹੁੰਦੀ ਆਮਦਨ ਦੇ ਆਧਾਰ ਤੇ ਹੀ ਵੰਡ ਵੱਧਦੀ ਹੈ। ਪੱਤਰ ਨੂੰ ਲਗਭਗ ਇਕ ਚੌਥਾਈ ਲਾਗਤ ਦੀ ਕੀਮਤ ਤੇ ਵੇਚਿਆ ਜਾਂਦਾ ਹੈ ਅਤੇ ਬਾਕੀ ਲਾਗਤ ਇਸ਼ਤਿਹਾਰਾਂ ਤੋਂ ਵਸੂਲੀ ਜਾਂਦੀ ਹੈ। ਸਮਾਚਾਰ ਪੱਤਰ ਤਾਂ ਸਮਾਚਾਰਾਂ ਲਈ ਹੁੰਦੇ ਹਨ ਪਰ ਇਨ੍ਹਾਂ ਨੂੰ ਛਾਪਣ ਪਿੱਛੇ ਮਾਲਕਾਂ ਦਾ ਮੁੱਖ ਉਦੇਸ਼ ਇਸ਼ਤਿਹਾਰ ਪ੍ਰਾਪਤ ਕਰਨਾ ਹੁੰਦਾ ਹੈ। ਇਸ਼ਤਿਹਾਰ ਤੋਂ ਬਿਨਾਂ ਕੋਈ ਅਜੋਕਾ ਪੱਤਰ ਆਪਣੇ ਖਰਚੇ ਪੂਰੇ ਨਹੀਂ ਕਰ ਸਕਦਾ। ਇਹੀ ਕਾਰਨ ਹੈ ਕਿ ਆਪਣੀ ਵੰਡ ਜਾਂ ਵਿਤਰਣ ਵਧਾਉਣ ਲਈ ਵੱਖ-ਵੱਖ ਪੱਤਰਾਂ ਅਤੇ ਪੱਤ੍ਰਿਕਾਵਾਂ ਵਿਚ ਮੁਕਾਬਲੇ ਦੀ ਭਾਵਨਾ ਬਲਵਾਨ ਹੁੰਦੀ ਹੈ

ਅਤੇ ਉਹ ਇਕ-ਦੂਜੇ ਤੋਂ ਅੱਗੇ ਲੰਘਣ ਲਈ ਸਿਰਤੋੜ ਯਤਨ ਕਰਦੇ ਰਹਿੰਦੇ ਹਨ।

ਅਜੋਕੇ ਯੁੱਗ ਵਿਚ ਪੱਤਰਕਾਰੀ ਉਦਯੋਗ ਦਾ ਰੂਪ ਧਾਰ ਗਈ ਹੈ। ਹੁਣ ਇਸ ਖੇਤਰ ਵਿਚ ਵੱਖ-ਵੱਖ ਕੰਮਾਂ ਲਈ ਉੱਚੀ ਪੱਧਰ ਦਾ ਸੁਸਿੱਖਿਅਤ ਅਮਲਾ ਲਾਇਆ ਜਾਂਦਾ ਹੈ। ਪੱਤਰਕਾਰੀ ਵਿਚ ਵੀ ਵਿਸ਼ੇਸ਼ੀਕਰਣ ਦੀ ਪ੍ਰਵਿਰਤੀ ਬਲਵਾਨ ਹੋ ਗਈ ਹੈ। ਪੱਤਰਕਾਰੀ ਨਾਲ ਸਬੰਧਤ ਹੋਰ ਸੰਸਥਾਵਾਂ ਅਤੇ ਕੰਮ-ਧੰਦੇ ਜਿਵੇਂ ਸਮਾਚਾਰ-ਏਜੰਸੀਆਂ ਅਤੇ ਵਿਗਿਆਪਨ-ਏਜੰਸੀਆਂ ਵਿਚ ਵੀ ਨਿਪੁੰਨ, ਮਾਹਿਰ ਅਤੇ ਸਿੱਖਿਅਤ ਵਿਅਕਤੀ ਲਾਏ ਜਾ ਰਹੇ ਹਨ। ਪੱਤਰਕਾਰੀ, ਅਧਿਐਨ ਅਤੇ ਸਿੱਖਿਆ ਦਾ ਵੀ ਇਕ ਵਿਸ਼ਾ ਬਣ ਗਈ ਹੈ। ਪੱਤਰਕਾਰੀ ਦੀ ਸਿੱਖਿਆ ਅਤੇ ਸਿਖਲਾਈ ਦੇਣ ਲਈ ਲਗਭਗ ਸਾਰੀਆਂ ਸਥਾਪਤ ਯੂਨੀਵਰਸਿਟੀਆਂ ਵਿਚ ਪੱਤਰਕਾਰੀ ਅਤੇ ਜਨ ਸੰਚਾਰ ਵਿਭਾਗ ਖੁੱਲ੍ਹ ਗਏ ਹਨ। ਅਜੋਕੀ ਪੱਤਰਕਾਰੀ ਸਮਾਚਾਰ-ਪੱਤਰਾਂ ਜਾਂ ਛਪਾਈ ਦੇ ਮਾਧਿਅਮ ਤਕ ਹੀ ਸੀਮਿਤ ਨਹੀਂ, ਇਸ ਦਾ ਪ੍ਰਸਾਰ ਅਤੇ ਪਾਸਾਰ ਮਨਪ੍ਰਚਾਵੇ ਦੇ ਮੁੱਖ ਸਾਧਨਾਂ ਰੇਡੀਓ ਅਤੇ ਟੈਲੀਵੀਜ਼ਨ ਤਕ ਵੀ ਹੋ ਗਿਆ ਹੈ। ਪੱਤਰਕਾਰੀ ਦੇ ਅਰਥ, ਪਰਿਭਾਸ਼ਾ, ਸੰਦਰਭ, ਸੀਮਾ ਅਤੇ ਸੰਭਾਵਨਾ ਬਦਲ ਗਈ ਹੈ। ਨੇੜੇ ਭਵਿੱਖ ਵਿਚ ਪੱਤਰ ਕੰਪਿਊਟਰ ਦੀ ਸਕਰੀਨ ਉੱਤੇ ਹੀ ਆ ਜਾਣਗੇ ਅਤੇ ਇਸ ਉਦੇਸ਼ ਲਈ ਵਿਸ਼ਵ ਪੱਧਰ ਤੇ ਇੰਟਰਨੈਟ ਦਾ ਜਾਲ ਫੈਲਦਾ ਜਾ ਰਿਹਾ ਹੈ। ਸਮਾਚਾਰ-ਪੱਤਰ, ਸਿਨੇਮਾ, ਟੈਲੀਫ਼ੂਨ, ਫੋਟੋ ਕਾਪੀ, ਰੇਡੀਓ, ਕੰਪਿਊਟਰ ਆਦਿ ਸਾਰੇ ਇਕ-ਦੂਜੇ ਦੇ ਨੇੜੇ ਆ ਰਹੇ ਹਨ ਅਤੇ ਇਨ੍ਹਾਂ ਸਭਨਾਂ ਦਾ ਇਕ ਸਰਬ-ਸਾਂਝਾ ਰੂਪ ਉਭਰ ਰਿਹਾ ਹੈ। ਇਸ ਸਮੇਂ ਜੋ ਕੇਵਲ ਸੰਭਾਵਨਾ ਪ੍ਰਤੀਤ ਹੁੰਦੀ ਹੈ, ਉਹ ਇੱਕੀਵੀਂ ਸਦੀ ਵਿਚ ਯਥਾਰਥ ਹੋ ਨਿਬੜੇਗੀ।

ਨਿਰਸੰਦੇਹ ਪੱਤਰਕਾਰੀ ਨੇ ਮਨੁੱਖ ਦੇ ਸਮਾਜਿਕ, ਆਰਥਿਕ, ਮਾਨਸਿਕ, ਰਾਜਨੀਤਕ, ਵਿਦਿਅਕ ਅਤੇ ਸਭਿਆਚਾਰਕ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਪੱਤਰਕਾਰੀ ਦਾ ਰੂਪ ਅਤੇ ਸਰੂਪ ਕੋਈ ਵੀ ਹੋ ਜਾਵੇ, ਇਹ ਮਨੁੱਖ ਦੇ ਅਗਲੇਰੇ ਵਿਕਾਸ ਵਿਚ ਪਹਿਲਾਂ ਵਾਂਗ ਹੀ ਨਿਰੰਤਰ ਸਹਾਈ ਹੁੰਦੀ ਰਹੇਗੀ ਅਤੇ ਮਨੁੱਖ ਦੀ ਸਮੁੱਚੀ ਸੰਚਾਰ-ਪ੍ਰਕ੍ਰਿਆ ਵਿਚ ਇਸ ਦਾ ਮਹੱਤਵ ਬਣਿਆ ਰਹੇਗਾ।

**ਪੰਜਾਬੀ ਪੱਤਰਕਾਰੀ**– ਪੰਜਾਬੀ ਪੱਤਰਕਾਰੀ ਦਾ ਜਨਮ ਪੰਜਾਬ ਉੱਤੇ ਅੰਗਰੇਜ਼ਾਂ ਦੇ ਕਾਬਜ਼ ਹੋ ਜਾਣ ਉਪਰੰਤ ਹੀ ਸੰਭਵ ਹੋਇਆ। ਪੰਜਾਬ ਵਿਚ ਪਹਿਲਾ ਪੱਤਰ ਜਿਸ ਦਾ ਨਾਂ 'ਅਖਬਾਰ ਲੁਧਿਆਨਾ' ਸੀ, ਲੁਧਿਆਣੇ ਤੋਂ ਈਸਾਈ ਮਿਸ਼ਨਰੀਆਂ ਨੇ 1836 ਈ. ਵਿਚ ਆਰੰਭ ਕੀਤਾ। ਇਸ ਮਗਰੋਂ ਪਟਿਆਲੇ ਤੋਂ 1838 ਈ. ਵਿਚ ਬੰਗਾਲ ਦੇ ਪੱਤਰ 'ਜਾਮੇ-ਜਹਾਂਨੁਮਾ' ਦਾ ਪੰਜਾਬੀ ਲਿਖਾਂਤਰ ਛਪਣਾ ਆਰੰਭ ਹੋਇਆ ਅਤੇ ਲਾਹੌਰ ਤੋਂ ਪੰਜਾਬੀ, ਉਰਦੂ ਅਤੇ ਅੰਗਰੇਜ਼ੀ ਦਾ ਇਕ ਸਾਂਝਾ ਪੱਤਰ 'ਪੰਜਾਬੀ' 1856 ਈ. ਵਿਚ ਛਪਣਾ ਆਰੰਭ ਹੋਇਆ। ਅੰਮ੍ਰਿਤਸਰ ਵਿਚ 1867 ਈ. ਵਿਚ 'ਅਖਬਾਰ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ' ਨਾਂ ਦਾ ਪੱਤਰ ਸਿੱਖਾਂ ਵਿਚ ਹਿੰਦੀ ਦੇ ਪ੍ਰਚਾਰ ਦੇ ਉਦੇਸ਼ ਨਾਲ ਫਿਰਾਇਆ ਮੱਲ ਵੱਲੋਂ ਜਾਰੀ ਕੀਤਾ ਗਿਆ। ਸੰਨ 1873 ਵਿਚ ਸਿੰਘ ਸਭਾ ਲਹਿਰ ਦੀ ਸਥਾਪਤੀ ਨਾਲ ਪੰਜਾਬੀ ਪੱਤਰਕਾਰੀ ਨੇ ਸੱਚੇ ਅਰਥਾਂ ਵਿਚ ਜਨਮ ਲਿਆ। ਇਸ ਤੋਂ ਪਹਿਲਾਂ ਜਿੰਨੇ ਪੱਤਰ ਜਾਰੀ ਹੋਏ, ਉਹ ਛਪਦੇ ਤਾਂ ਗੁਰਮੁਖੀ ਲਿਪੀ ਵਿਚ ਸਨ ਪਰ ਉਨ੍ਹਾਂ ਦਾ ਮੁਹਾਵਰਾ ਤੇ ਬੋਲੀ ਹਿੰਦੀ ਵਾਲੀ ਸੀ। ਸਿੰਘ ਸਭਾ ਲਹਿਰ ਨੇ ਸਿੱਖ ਧਰਮ ਅਤੇ ਸਿੱਖ ਸਮਾਜ-ਸੁਧਾਰ ਲਹਿਰ ਦਾ ਰੂਪ ਧਾਰਿਆ ਅਤੇ ਆਪਣੇ ਆਦਰਸ਼ਾਂ ਅਤੇ ਉਦੇਸ਼ਾਂ ਲਈ ਪੱਤਰਕਾਰੀ ਨੂੰ ਆਪਣਾ ਮਾਧਿਅਮ ਬਣਾਇਆ। ਇਸ ਲਹਿਰ ਦੇ ਯਤਨਾਂ ਨਾਲ ਲਾਹੌਰ ਅਤੇ ਅੰਮ੍ਰਿਤਸਰ ਵਿਚ ਕਈ ਛਾਪੇਖਾਨੇ ਸਥਾਪਤ ਹੋਏ ਜਿਨ੍ਹਾਂ ਵਿਚੋਂ ਉੱਨੀਵੀਂ ਸਦੀ ਦੇ ਅੰਤ ਤਕ ਲਗਭਗ 30 ਪੱਤਰ ਛਪਣ ਲੱਗ ਪਏ ਸਨ। ਇਹ ਸਾਰੇ ਯਤਨ ਪੱਤਰਕਲਾ ਦੇ ਪੱਖੋਂ ਮੁੱਢਲੇ ਯਤਨ ਹੀ ਕਹੇ ਜਾ ਸਕਦੇ ਹਨ। ਉੱਨੀਵੀਂ ਸਦੀ ਵਿਚ ਪੰਜਾਬੀ ਦੇ ਜਿੰਨੇ ਵੀ ਪੱਤਰ ਜਾਰੀ ਹੋਏ, ਪਹਿਲੇ ਪੰਜ-ਛੇ ਤੋਂ ਇਲਾਵਾ, ਲਗਭਗ ਸਾਰੇ ਸਿੰਘ ਸਭਾ ਲਹਿਰ ਦੇ ਪ੍ਰਤੱਖ ਜਾਂ ਪਰੋਖ ਪ੍ਰਭਾਵਾਂ ਦਾ ਸਿੱਟਾ ਸਨ ਅਤੇ ਸਾਰੇ ਪੱਤਰ ਆਰਥਿਕ ਪੱਖੋਂ ਅਤੇ ਤਕਨੀਕੀ ਦ੍ਰਿਸ਼ਟੀ ਤੋਂ ਬੜੇ ਕਮਜ਼ੋਰ ਸਨ। ਜਿਹੜੇ ਕੁਝ ਪੱਤਰ ਚਲਦੇ ਰਹੇ, ਉਹ ਸਿੰਘ ਸਭਾ ਅਤੇ ਆਰੀਆ ਸਮਾਜ ਦੇ ਆਪਸੀ ਵਾਦ-ਵਿਵਾਦਾਂ ਸਦਕਾ ਹੀ ਚਲਦੇ ਰਹੇ। ਕਈ ਪੱਤਰ ਜਿਵੇਂ ਗੁਰਮੁਖੀ ਅਖਬਾਰ, ਖਾਲਸਾ ਅਖਬਾਰ ਆਦਿ ਬੰਦ ਹੋ ਕੇ ਮੁੜ ਚੱਲ ਪੈਂਦੇ ਰਹੇ ਸਨ। ਸਿੰਘ ਸਭਾ ਲਹਿਰ ਅੰਦਰ ਅੰਮ੍ਰਿਤਸਰੀ ਅਤੇ ਲਾਹੌਰੀ ਧੜਾ ਉਪਜ ਪਏ ਸਨ ਜਿਹੜੇ ਆਪੋ ਆਪਣੇ ਪੱਤਰਾਂ ਰਾਹੀਂ ਇਕ ਦੂਜੇ ਨੂੰ ਨੀਵਾਂ ਵਿਖਾਉਣ ਵਿਚ ਰੁਝੇ ਰਹੇ। ਆਮ ਕਰ ਕੇ ਲਿਥੋ ਵਿਧੀ ਨਾਲ ਛਾਪੇ ਜਾਣ ਕਾਰਨ ਪੰਜਾਬੀ ਪੱਤਰਾਂ ਦੀ ਦਿੱਖ ਉਤਸ਼ਾਹਜਨਕ ਨਹੀਂ ਸੀ। ਬਹੁਤੇ ਪੰਜਾਬੀ ਪੱਤਰਾਂ ਦੀ ਬੋਲੀ ਗਡਵਡ ਜਿਹੀ ਅਤੇ ਨੀਤੀ ਨਿਰੋਲ ਸਿੱਖ ਧਰਮ ਪ੍ਰਚਾਰ ਅਤੇ ਸਿੰਘ ਸਭਾ ਲਹਿਰ ਨੂੰ ਜਥੇਬੰਦ ਕਰਨਾ ਸੀ। ਇਨ੍ਹਾਂ ਪੱਤਰਾਂ ਵਿਚੋਂ ਕੇਵਲ ਦੋ ਪੱਤਰ ਸਪਤਾਹਿਕ 'ਖਾਲਸਾ ਸਮਾਚਰ' ਅਤੇ ਪੰਦਰਾ ਰੋਜ਼ਾ 'ਨਿਰਗੁਣਿਆਰਾ' ਹੀ ਜਿਉਂਦੇ ਹਨ। ਉੱਨੀਵੀਂ ਸਦੀ ਦੇ ਪੰਜਾਬੀ ਪੱਤਰਕਾਰੀ ਦੇ ਮੋਢੀ ਸੰਪਾਦਕਾਂ ਅਤੇ ਪੱਤਰਕਾਰਾਂ ਵਿਚ ਗਿਆਨੀ ਪ੍ਰਤਾਪ ਸਿੰਘ, ਪ੍ਰੋ. ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਖੇਮ ਸਿੰਘ ਬੇਦੀ, ਭਾਈ ਵੀਰ ਸਿੰਘ ਆਦਿ ਪ੍ਰਮੁੱਖ ਹਨ। ਉੱਨੀਵੀਂ ਸਦੀ ਦੇ ਅੰਤ ਤਕ ਦੀ ਪੰਜਾਬੀ ਪੱਤਰਕਾਰੀ ਮੁੱਖ ਤੌਰ ਤੇ ਧਾਰਮਿਕ ਹੀ ਸੀ ਅਤੇ ਬਹੁਤੇ ਪੱਤਰ ਸਪਤਾਹਿਕ, ਦਸ ਰੋਜ਼ਾ, ਪੰਦਰਾ ਰੋਜ਼ਾ ਜਾਂ ਮਾਸਿਕ ਸਨ।

ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ ਪੰਜਾਬ ਵਿਚ ਅਤੇ ਪੰਜਾਬੀ ਪੱਤਰਕਾਰੀ ਵਿਚ ਕਈ ਤਬਦੀਲੀਆਂ ਆਈਆਂ। ਸ਼ਾਹੂਕਾਰਾਂ ਦੀਆਂ ਵਧੀਕੀਆਂ, ਕਾਲ ਦੀ ਸਥਿਤੀ, ਪਲੇਗ ਦੀ ਬੀਮਾਰੀ, ਦਿੱਲੀ ਦਾ ਭਾਰਤ ਦੀ ਰਾਜਧਾਨੀ ਬਣਨਾ, ਕਾਮਾਗਾਟਾ ਮਾਰੂ ਦੀ ਘਟਨਾ, ਗੁਰਦੁਆਰਾ ਰਕਾਬ ਗੰਜ ਦੀ ਕੰਧ ਦਾ ਝਗੜਾ, ਪਹਿਲੇ ਵਿਸ਼ਵ ਯੁੱਧ ਦਾ ਛਿੜਨਾ ਆਦਿ ਅਸਲੋਂ ਨਵੀਆਂ ਸਥਿਤੀਆਂ ਸਨ। ਇਨ੍ਹਾਂ ਘਟਨਾਵਾਂ ਅਤੇ ਸਥਿਤੀਆਂ ਨੇ ਪੰਜਾਬੀ ਵਿਚ ਰਾਜਨੀਤਕ ਪੱਤਰਕਾਰੀ ਨੂੰ ਜਨਮ ਦਿੱਤਾ। ਵੀਹਵੀਂ ਸਦੀ ਦੇ ਪਹਿਲੇ ਦੋ ਦਹਾਕਿਆਂ ਵਿਚ ਲਗਭਗ 80 ਨਵੇਂ ਪੱਤਰ ਜਾਰੀ ਹੋਏ। ਇਸ ਕਾਲ ਦੇ ਪੱਤਰਾਂ ਵਿਚ ਧਾਰਮਿਕ ਬਹਿਸਾਂ ਦੇ ਨਾਲ-ਨਾਲ ਜਨਜੀਵਨ ਦੀਆਂ ਸਮੱਸਿਆਵਾਂ ਦੇ ਵਿਸ਼ੇ ਪ੍ਰਧਾਨ ਰਹੇ। ਇਸੇ ਕਾਲ ਵਿਚ ਚਰਨ ਸਿੰਘ ਸ਼ਹੀਦ ਇਕ ਹਰਮਨ ਪਿਆਰੇ ਪੱਤਰਕਾਰ ਵੱਜੋਂ ਪ੍ਰਸਿੱਧ ਹੋਇਆ। ਇਸਤਰੀਆਂ ਲਈ ਪੱਤਰ- ਪੰਜਾਬੀ ਭੈਣ, ਇਸਤਰੀ ਸਮਾਚਾਰ, ਇਸਤਰੀ ਸੁਧਾਰ, ਸੁੱਘੜ ਸਹੇਲੀ ਆਦਿ, ਫੌਜੀਆਂ ਲਈ-ਫੌਜੀ

ਅਖਬਾਰ, ਸੰਤ ਸਿਪਾਹੀ, ਸਿੱਖ ਸਿਪਾਹੀ ਆਦਿ, ਖੇਤੀਬਾੜੀ ਸਬੰਧੀ ਵੱਖ-ਵੱਖ ਸੰਪਰਦਾਵਾਂ ਵੱਲੋਂ-ਰਾਮਗੜ੍ਹੀਆ ਪੱਤ੍ਰਿਕਾ, ਵਿਸ਼ਵਕਰਮਾ, ਨਾਮਦੇਵ ਪੱਤਰ ਆਦਿ, ਵੈਦਾਂ ਵੱਲੋਂ-ਦੁਖ ਨਿਵਾਰਨ, ਜੀਵਨ-ਸੁਧਾਰ, ਸੁਖਦਾਤਾ ਆਦਿ ਇਸ ਕਾਲ ਦੀਆਂ ਪ੍ਰਮੁੱਖ ਪ੍ਰਾਪਤੀਆਂ ਸਨ। ਇਸੇ ਕਾਲ ਵਿਚ ਪਹਿਲਾ ਰੋਜ਼ਾਨਾ ਪੱਤਰ 'ਸ਼ਹੀਦ' ਜਾਰੀ ਹੋਇਆ। ਇਸ ਕਾਲ ਵਿਚ ਪੱਤਰਾਂ ਦੀ ਔਸਤ ਉਮਰ ਇਕ ਸਾਲ ਸੀ। ਅੰਗਰੇਜ਼ੀ ਸਰਕਾਰ ਦੀ ਵਿਰੋਧਤਾ ਦੀਆਂ ਗੂੰਜਾਂ 'ਗ਼ਦਰ' ਅਤੇ 'ਗ਼ਦਰ ਦੀ ਗੂੰਜ' ਨੇ ਇਸੇ ਕਾਲ ਵਿਚ ਪੈਦਾ ਕੀਤੀਆਂ। ਤਕਨੀਕੀ ਅਤੇ ਸਿਧਾਂਤਕ ਪੱਖ ਤੋਂ ਇਸ ਕਾਲ ਦੀ ਪੱਤਰਕਾਰੀ ਕਮਜ਼ੋਰ ਸੀ। ਛਪਾਈ ਦੇ ਪੱਖੋਂ 'ਖਾਲਸਾ ਸਮਾਚਾਰ' ਸਭ ਤੋਂ ਵੱਧ ਪ੍ਰਭਾਵਸ਼ਾਲੀ ਪੱਤਰ ਗਿਣਿਆ ਜਾਂਦਾ ਸੀ। ਇਸ ਕਾਲ ਦੀ ਪੱਤਰਕਾਰੀ ਉੱਤੇ ਭਾਈ ਵੀਰ ਸਿੰਘ, ਭਾਈ ਮੋਹਨ ਸਿੰਘ ਵੈਦ ਅਤੇ ਚਰਨ ਸਿੰਘ ਸ਼ਹੀਦ ਦਾ ਡੂੰਘਾ ਪ੍ਰਭਾਵ ਸੀ। ਵਾਦ-ਵਿਵਾਦਾਂ ਕਾਰਨ ਪੰਜਾਬੀ ਸ਼ਬਦਾਵਲੀ ਦਾ ਘੇਰਾ ਵਿਸ਼ਾਲ ਹੋਇਆ ਅਤੇ ਨਵੀਆਂ ਘਟਨਾਵਾਂ ਨੇ ਨਵੀਂ ਸ਼ਬਦਾਵਲੀ ਨੂੰ ਜਨਮ ਦਿੱਤਾ। ਇਨ੍ਹਾਂ ਦੋ ਦਹਾਕਿਆਂ ਦੀ ਪੰਜਾਬੀ ਪੱਤਰਕਾਰੀ ਨੇ ਅਗਲੇ ਦੋ ਦਹਾਕਿਆਂ ਲਈ ਭੋਇ ਤਿਆਰ ਕੀਤੀ।

ਉੱਨੀਵੀਂ ਸਦੀ ਵਿਚ ਤੀਜੇ ਅਤੇ ਚੌਥੇ ਦਹਾਕੇ ਦੀ ਪੰਜਾਬੀ ਪੱਤਰਕਾਰੀ ਨੂੰ ਇਤਿਹਾਸਕ ਦ੍ਰਿਸ਼ਟੀ ਤੋਂ ਪੰਜਾਬੀ ਪੱਤਰਕਾਰੀ ਦਾ ਸੁਨਹਿਰੀ ਕਾਲ ਕਿਹਾ ਜਾ ਸਕਦਾ ਹੈ ਜਦੋਂ ਇਕ ਪਾਸੇ ਰਾਜਨੀਤੀ ਤੋਂ ਪ੍ਰੇਰਿਤ ਰੋਜ਼ਾਨਾ ਅਖਬਾਰ-ਅਕਾਲੀ, ਜਥੇਦਾਰ, ਪ੍ਰਦੇਸੀ ਖਾਲਸਾ, ਗਜਰਾਜ ਅਕਾਲੀ, ਅਕਾਲੀ ਤੇ ਪ੍ਰਦੇਸੀ ਆਦਿ ਅਤੇ ਦੂਜੇ ਪਾਸੇ ਸਾਹਿਤਕ ਸੁਹਜ-ਸੁਆਦ ਵਾਲੇ ਪ੍ਰੀਤਮ, ਕਵੀ, ਲਿਖਾਰੀ, ਪ੍ਰੀਤਲੜੀ ਆਦਿ ਪੱਤਰ ਜਾਰੀ ਹੋਏ। ਇਸ ਕਾਲ ਦੀ ਪੰਜਾਬੀ ਪੱਤਰਕਾਰੀ ਨੇ ਲੇਖ, ਕਹਾਣੀ, ਇਕਾਂਗੀ, ਆਧੁਨਿਕ ਕਵਿਤਾ, ਪੜਚੋਲ, ਸਫ਼ਰਨਾਮਾ, ਹਾਸਰਸੀ ਸਾਹਿਤ ਆਦਿ ਵੱਖ-ਵੱਖ ਸਾਹਿਤਕ ਰੂਪਾਂ ਨੂੰ ਵਿਕਸਿਤ ਕੀਤਾ ਅਤੇ ਪਾਠਕ ਵਰਗ ਉਸਾਰਿਆ। ਪ੍ਰੋ. ਪੂਰਨ ਸਿੰਘ, ਲਾਲਾ ਧਨੀ ਰਾਮ ਚਾਤ੍ਰਿਕ, ਪ੍ਰਿੰਸੀਪਲ ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ, ਸ. ਗੁਰਬਖਸ਼ ਸਿੰਘ ਪ੍ਰੀਤਲੜੀ, ਭਾਈ ਕਾਨ੍ਹ ਸਿੰਘ ਨਾਭਾ, ਸ. ਨਾਨਕ ਸਿੰਘ, ਪ੍ਰੋ. ਈਸ਼ਵਰ ਚੰਦਰ ਨੰਦਾ ਆਦਿ ਦੀਆਂ ਰਚਨਾਵਾਂ ਇਸ ਕਾਲ ਦੇ ਭਿੰਨ-ਭਿੰਨ ਪੱਤਰਾਂ ਵਿਚ ਛਪਦੀਆਂ ਰਹੀਆਂ ਹਨ। ਜੇ ਇਸ ਕਾਲ ਦੀ ਰੋਜ਼ਾਨਾ ਪੱਤਰਕਾਰੀ ਨੇ ਲੋਕਾਂ ਵਿਚ ਰਾਜਨੀਤਕ ਸੂਝ-ਬੂਝ ਉਪਜਾਈ ਤਾਂ ਮਾਸਿਕ ਪੱਤਰਾਂ ਨੇ ਪਾਠਕਾਂ ਨੂੰ ਸਾਹਿਤ ਦੀ ਚੇਟਕ ਲਾਈ। ਪੱਤਰਕਾਰੀ ਨੇ ਇਸ ਕਾਲ ਦੌਰਾਨ ਸਾਹਿਤ ਨੂੰ ਘਰ-ਘਰ ਪਹੁੰਚਾਇਆ ਅਤੇ ਸਾਹਿਤ ਨੂੰ ਲੋਕਤੰਤਰੀ ਭਾਵਨਾ ਪ੍ਰਦਾਨ ਕਰ ਕੇ ਸਭ ਪ੍ਰਕਾਰ ਦੇ ਵਿਚਾਰਾਂ ਅਤੇ ਵਿਚਾਰਧਾਰਾਵਾਂ ਨੂੰ ਪੰਜਾਬੀ ਵਿਚ ਪੇਸ਼ ਕੀਤੇ ਜਾਣ ਦੀਆਂ ਸੰਭਾਵਨਾਵਾਂ ਉਜਾਗਰ ਕੀਤੀਆਂ। ਇਸ ਕਾਲ ਵਿਚ ਪਹਿਲੀ ਵਾਰ ਪੱਤਰਾਂ ਨੂੰ ਸੰਪਾਦਕੀ ਨੀਤੀ ਦੇ ਮਹੱਤਵ ਦਾ ਗਿਆਨ ਹੋਇਆ ਅਤੇ ਸਿਰਲੇਖਾਂ ਅਤੇ ਇਸ਼ਤਿਹਾਰਾਂ ਦੇ ਮਹੱਤਵ ਨੂੰ ਪ੍ਰਵਾਨ ਕੀਤਾ ਗਿਆ। ਇਹ ਮੰਨਣਾ ਪਵੇਗਾ ਕਿ ਮਾਇਕ ਤੰਗੀਆਂ, ਅਮਲੇ ਦੀ ਘਾਟ ਆਦਿ ਕਾਰਨਾਂ ਕਰ ਕੇ ਪੰਜਾਬੀ ਪੱਤਰ ਵਧੇਰੇ ਵਸੀਲਿਆਂ ਵਾਲੇ ਅੰਗਰੇਜ਼ੀ ਅਖਬਾਰਾਂ ਦੇ ਸਾਹਮਣੇ ਬੜੇ ਗਰੀਬੜੇ ਜਿਹੇ ਲਗਦੇ ਸਨ। ਰਾਜਨੀਤੀ ਸੰਪਰਦਾਇਕ ਲੀਹਾਂ ਉੱਤੇ ਢਲੀ ਹੋਣ ਕਾਰਨ ਪੱਤਰਕਾਰੀ ਵੀ ਸਪਸ਼ਟ ਰੂਪ ਵਿਚ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਵਿਚ ਵੰਡੀ ਹੋਈ ਸੀ ਅਤੇ ਹਰ ਸੰਪਰਦਾਇ ਆਪਣੇ ਧਾਰਮਿਕ ਪੁਰਬਾਂ ਦੇ ਅਵਸਰ ਤੇ ਵਿਸ਼ੇਸ਼ ਅੰਕ ਛਾਪਣ ਵਿਚ ਰੁੱਝੀ ਰਹੀ। ਇਸ ਕਾਲ ਵਿਚਲੇ ਪੱਤਰਾਂ ਵਿਚ ਇਸ਼ਤਿਹਾਰ ਆਮ ਕਰ ਕੇ ਪੁਸਤਕਾਂ, ਕਪੜਿਆਂ, ਦਵਾਈਆਂ, ਸਿਲਾਈ ਦੀਆਂ ਮਸ਼ੀਨਾਂ, ਸਾਬਣਾਂ, ਸੁਰਮਿਆਂ ਆਦਿ ਬਾਰੇ ਹੁੰਦੇ ਸਨ। ਕੁਝ ਸਥਾਪਤ ਪੱਤਰਾਂ ਦੇ ਹੀ ਆਪਣੇ ਛਾਪੇਖਾਨੇ ਸਨ। ਇਸ ਕਾਲ ਦੇ ਪ੍ਰਮੁੱਖ ਪੱਤਰਕਾਰ ਹੀਰਾ ਸਿੰਘ ਦਰਦ, ਮੰਗਲ ਸਿੰਘ, ਸੋਹਨ ਸਿੰਘ ਜੋਸ਼, ਮੁਨਸ਼ਾ ਸਿੰਘ ਦੁਖੀ, ਨਾਹਰ ਸਿੰਘ ਗਿਆਨੀ, ਚਰਨ ਸਿੰਘ ਸ਼ਹੀਦ, ਮਾਸਟਰ ਤਾਰਾ ਸਿੰਘ, ਅਰਜਨ ਸਿੰਘ ਗੜਗਜ, ਸਰਦੂਲ ਸਿੰਘ ਕਵੀਸ਼ਰ, ਨਰਿੰਜਨ ਸਿੰਘ ਤਾਲਿਬ ਆਦਿ ਸਨ।

ਜਦੋਂ ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿਚ ਚੋਣਾਂ ਹੋਈਆਂ ਤਾਂ ਪੰਜਾਬੀ ਦੇ ਸਪਤਾਹਿਕ ਅਤੇ ਰੋਜ਼ਾਨਾ ਪੱਤਰਾਂ ਉੱਤੇ ਚੋਣਾਂ ਦਾ ਪ੍ਰਚਾਰ ਕਰਨ ਦੀ ਜ਼ਿੰਮੇਵਾਰੀ ਆਣ ਪਈ। ਰੋਜ਼ਾਨਾ ਅਤੇ ਸਪਤਾਹਿਕ ਪੱਤਰਕਾਰੀ ਰਾਜਸੀ ਹੋ ਗਈ ਜਦੋਂ ਕਿ ਮਾਸਿਕ ਪੱਤਰਕਾਰੀ ਧਾਰਮਿਕ ਅਤੇ ਸਾਹਿਤਕ ਖੇਤਰਾਂ ਵਿਚ ਵਿਚਰਦੀ ਰਹੀ। ਸਮੁੱਚੀ ਪੱਤਰਕਾਰੀ ਥੱਕੀ ਹੋਈ ਅਤੇ ਨਿਰਾਸ਼ ਸੀ। ਜਿਹੜੇ ਚੰਗੇ ਸੰਪਾਦਕ ਸਨ ਉਹ ਆਪ ਚੋਣਾਂ ਲੜਨ ਵਿਚ ਰੁੱਝ ਗਏ। ਸੰਪਰਦਾਇਕਤਾ ਕਾਰਨ ਪੱਤਰਾਂ ਦਾ ਪ੍ਰਭਾਵ ਖੇਤਰ ਸੁੰਗੜ ਰਿਹਾ ਸੀ। ਇਸ ਸਮੇਂ 'ਨਵੀਂ ਦੁਨੀਆ', 'ਪੰਜ ਦਰਿਆ', 'ਪੰਜਾਬੀ ਸਾਹਿਤ', 'ਕੋਮਲ', 'ਸੰਸਾਰ', 'ਸਾਡੀ ਕਹਾਣੀ' ਆਦਿ ਸਾਹਿਤਕ ਪੱਤਰਕਾਰੀ ਦੇ ਖੇਤਰ ਦੀਆਂ ਕੁਝ ਉਤਸ਼ਾਹਜਨਕ ਉਦਾਹਰਣਾਂ ਹਨ ਪਰ ਸਮੁੱਚੇ ਰੂਪ ਵਿਚ ਰੋਜ਼ਾਨਾ ਅਤੇ ਸਪਤਾਹਿਕ ਪੱਤਰਕਾਰੀ ਨਿਰਜਿੰਦ ਅਤੇ ਦਿਸ਼ਾਹੀਣ ਅਵਸਥਾ ਵਿਚ ਵਿਚਰ ਰਹੀ ਸੀ। ਦੂਜੇ ਵਿਸ਼ਵ ਯੁੱਧ ਨੇ ਸਥਿਤੀ ਬੜੀ ਗੁੰਝਲਦਾਰ ਬਣਾ ਦਿੱਤੀ ਸੀ ਜਿਸ ਨੂੰ ਸਿੱਖ ਆਗੂ ਸਮਝਣ ਤੋਂ ਅਸਮਰਥ ਸਨ। ਦੇਸ਼ ਦੀ ਵੰਡ ਨਾਲ ਪੰਜਾਬ ਅਤੇ ਪੰਜਾਬੀਆਂ ਦਾ ਉਜਾੜਾ ਹੋਇਆ। ਪੰਜਾਬੀ ਪੱਤਰਕਾਰੀ ਅਤੇ ਪੰਜਾਬੀ ਸਾਹਿਤ ਦਾ ਕੇਂਦਰ ਲਾਹੌਰ ਦੇ ਪਾਕਿਸਤਾਨ ਵਿਚ ਰਹਿ ਜਾਣ ਕਾਰਨ ਪੰਜਾਬੀ ਪੱਤਰਕਾਰੀ ਆਪਣੀਆਂ ਜੜ੍ਹਾਂ ਤੋਂ ਉਖੜ ਗਈ। ਦੇਸ਼ ਨੂੰ ਤਾਂ ਆਜ਼ਾਦੀ ਮਿਲੀ ਪਰ ਪੰਜਾਬ ਬਰਬਾਦ ਹੋ ਗਿਆ। ਅੰਧਕਾਰ, ਨਿਰਾਸ਼ਾ ਅਤੇ ਨਿਰਬਲਤਾ ਦੀ ਸਥਿਤੀ ਵਿਚ ਲਾਹੌਰ ਤੋਂ ਉਖੜੀ ਪੰਜਾਬੀ ਪੱਤਰਕਾਰੀ ਅੰਮ੍ਰਿਤਸਰ, ਦਿੱਲੀ, ਜਲੰਧਰ, ਪਟਿਆਲਾ ਆਦਿ ਵਿਚ ਪੁਨਰ ਸਥਾਪਤੀ ਲਈ ਉਪਰਾਲੇ ਕਰਨ ਵਿਚ ਰੁੱਝ ਗਈ।

ਸੁਤੰਤਰਤਾ ਉਪਰੰਤ ਛੇਵੇਂ ਦਹਾਕੇ ਦੇ ਅੰਤ ਤਕ ਦਾ ਸਮਾਂ ਪੰਜਾਬੀ ਪੱਤਰਕਾਰੀ ਦੇ ਸਰਬਾਂਗੀ ਵਿਕਾਸ ਦੇ ਆਰੰਭ ਦਾ ਸਮਾਂ ਸੀ। ਦੇਸ਼ ਦੀ ਵੰਡ ਤੋਂ ਅਗਲੇ ਪੰਜ-ਛੇ ਸਾਲ ਪੰਜਾਬੀ ਪੱਤਰਕਾਰੀ ਧੁੰਦਲਕੇ ਵਿਚ ਹੀ ਰਹੀ ਪਰ ਹੌਲੀ-ਹੌਲੀ ਜਲੰਧਰ ਰੋਜ਼ਾਨਾ ਪੱਤਰਕਾਰੀ ਦਾ ਮੁੱਖ ਕੇਂਦਰ ਸਥਾਪਤ ਹੋਣ ਲੱਗ ਪਿਆ। ਪੰਜਾਬੀ ਦੀ ਐਮ.ਏ. ਪੱਧਰ ਦੀ ਸਿੱਖਿਆ ਆਰੰਭ ਹੋਣ ਨਾਲ ਆਲੋਚਨਾਤਮਕ ਅਧਿਐਨ ਦੀ ਪ੍ਰਵਿਰਤੀ ਨੇ ਨਾ ਕੇਵਲ ਆਲੋਚਨਾਤਮਕ ਪੱਤਰਾਂ -ਪੰਜਾਬੀ ਦੁਨੀਆ, ਸਾਹਿਤ ਸਮਾਚਾਰ ਆਲੋਚਨਾ, ਚੇਤਨਾ, ਸਿਰਜਣਾ ਆਦਿ ਨੂੰ ਜਨਮ ਦਿੱਤਾ ਸਗੋਂ ਰੋਜ਼ਾਨਾ ਪੱਤਰਾਂ ਵਿਚ ਵੀ ਆਲੋਚਨਾਤਮਕ ਮੁਹਾਵਰਾ ਮੁੱਖ ਸੁਰ ਬਣਨ ਲੱਗਿਆ। ਇਸ ਕਾਲ ਵਿਚ ਪੰਜਾਬੀ ਪੱਤਰਕਾਰੀ ਦਾ ਧਾਰਮਿਕ ਸੁਭਾਅ ਜੇ ਲੋਪ ਨਹੀਂ ਸੀ ਹੋਇਆ ਤਾਂ ਉਹ ਗੌਣ ਰੂਪ ਜ਼ਰੂਰ ਧਾਰਨ ਕਰ ਗਿਆ ਸੀ। ਇਸ ਕਾਲ ਵਿਚ ਪੰਜਾਬੀ

ਪੱਤਰਕਾਰੀ ਵਪਾਰਕ ਲੀਹਾਂ ਉੱਤੇ ਢਲਣੀ ਆਰੰਭ ਹੋਈ। ਅਗਲੇ ਦਹਾਕਿਆਂ ਵਿਚ ਪੰਜਾਬੀ ਪੱਤਰਕਾਰੀ ਪੰਜਾਬੀ ਬੋਲਦੇ ਇਲਾਕਿਆਂ ਦਾ ਵੱਖਰਾ ਪ੍ਰਾਂਤ ਬਣ ਜਾਣ ਕਰ ਕੇ ਪੰਜਾਬ ਵਿਚ ਗਿਣਾਤਮਕ ਅਤੇ ਗੁਣਾਤਮਕ ਵਿਕਾਸ ਦੇ ਮੁੱਢਲੇ ਪੜਾਵਾਂ ਵਿਚ ਪਹੁੰਚਦੀ ਪ੍ਰਤੀਤ ਹੁੰਦੀ ਹੈ। ਸ਼ਹਿਰਾਂ ਦੇ ਨਾਲ-ਨਾਲ ਪਿੰਡਾਂ ਵਿਚ ਵੀ ਅਖਬਾਰਾਂ ਦੀ ਮੰਗ ਵਧੀ। ਹਰਾ ਇਨਕਲਾਬ, ਭਾਖੜਾ ਡੈਮ, ਪਿੰਡਾਂ ਵਿਚ ਸੜਕਾਂ ਦਾ ਜਾਲ, ਵਿਦਿਆ ਦਾ ਪ੍ਰਸਾਰ ਆਦਿ ਪੰਜਾਬੀ ਪੱਤਰਕਾਰੀ ਲਈ ਸ਼ੁਭ ਸ਼ਗਨ ਸਾਬਤ ਹੋਣ ਲੱਗੇ। ਇਸ ਕਾਲ ਵਿਚ ਉਰਦੂ ਪੱਤਰਕਾਰੀ ਗੌਣ ਪੱਤਰਕਾਰੀ ਬਣਨ ਲੱਗੀ ਅਤੇ ਨਵਾਂ ਪਾਠਕ ਵਰਗ ਹਿੰਦੀ ਅਤੇ ਪੰਜਾਬੀ ਪੱਤਰਕਾਰੀ ਵੱਲ ਰੁਚਿਤ ਹੋਇਆ। ਵਾਰਤਕ ਦਾ ਸਰਬਪੱਖੀ ਵਿਕਾਸ ਇਸ ਕਾਲ ਦੀ ਪੰਜਾਬੀ ਪੱਤਰਕਾਰੀ ਦੀ ਪ੍ਰਮੁੱਖ ਪ੍ਰਾਪਤੀ ਹੈ। 'ਜਥੇਦਾਰ', 'ਅਜੀਤ', 'ਅਕਾਲੀ ਪੱਤ੍ਰਿਕਾ', 'ਕੌਮੀ ਦਰਦ', 'ਨਾਗਮਣੀ', 'ਦ੍ਰਿਸ਼ਟੀ', 'ਤਸਵੀਰ', 'ਸੇਧ' ਆਦਿ ਇਸ ਕਾਲ ਦੇ ਪ੍ਰਮੁੱਖ ਪੱਤਰ ਸਨ। ਤਕਨੀਕੀ ਪੱਖ ਤੋਂ ਪੰਜਾਬੀ ਪੱਤਰਕਾਰੀ ਵਿਚ ਅਨੇਕਾਂ ਪਰਿਵਰਤਨ ਵਾਪਰੇ ਅਤੇ ਅੱਜ ਸਥਿਤੀ ਇਹ ਹੈ ਕਿ ਸਾਰੇ ਪ੍ਰਮੁੱਖ ਪੱਤਰ ਕੰਪਿਊਟਰ ਤਕਨਾਲੋਜੀ ਵਰਤ ਰਹੇ ਹਨ। ਪੰਜਾਬੀ ਟ੍ਰਿਬਿਊਨ, ਜਗਬਾਣੀ, ਅਜੀਤ ਅਤੇ ਪਿੱਛੇ ਜਿਹੇ (1997 ਈ. ਵਿਚ) ਜਾਰੀ ਹੋਇਆ ਦੇਸ਼ ਸੇਵਕ ਪੱਤਰਕਾਰੀ ਦੇ ਖੇਤਰ ਵਿਚ ਨਵੀਆਂ ਪ੍ਰਾਪਤੀਆਂ ਹਨ। ਇਨ੍ਹਾਂ ਤੋਂ ਇਲਾਵਾ ਜਲੰਧਰ ਤੋਂ 'ਅੱਜ ਦੀ ਆਵਾਜ਼' ਅਤੇ ਪਟਿਆਲੇ ਤੋਂ 'ਚੜ੍ਹਦੀ ਕਲਾ' ਆਦਿ ਅਖਬਾਰਾਂ ਛਪਦੀਆਂ ਹਨ। ਪੰਜਾਬੀ ਦੇ ਨਵੇਂ ਤ੍ਰੈ-ਮਾਸਿਕ ਅਤੇ ਮਾਸਿਕ ਪੱਤਰਾਂ ਵਿਚ ਲਕੀਰ, ਚਿਰਾਗ਼, ਸ਼ਬਦ, ਮਿਊਜ਼ਿਕ ਟਾਈਮਜ਼ ਆਦਿ ਹੋਰ ਕਈ ਪੱਤਰਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। 'ਇੰਡੋ ਕੈਨੇਡੀਅਨ ਟਾਈਮਜ਼' ਆਦਿ ਵਰਗੇ ਪੱਤਰਾਂ ਨਾਲ ਬਦੇਸ਼ਾਂ ਵਿਚ ਵੀ ਪੰਜਾਬੀ ਪੱਤਰਕਾਰੀ ਦੀ ਗੱਲ ਤੁਰੀ ਹੈ। ਪੰਜਾਬ ਦੇ ਸਮਾਜਿਕ ਅਤੇ ਆਰਥਿਕ ਵਿਕਾਸ ਦੇ ਨਾਲ-ਨਾਲ ਜਿਹੜੇ ਗੁਣਾਤਮਕ ਪਰਿਵਰਤਨ ਪੰਜਾਬੀ ਪੱਤਰਕਾਰੀ ਵਿਚ ਆ ਰਹੇ ਹਨ, ਉਨ੍ਹਾਂ ਤੋਂ ਨਿਰਸੰਦੇਹ ਇਹ ਆਸ ਬਝਦੀ ਹੈ ਕਿ ਪ੍ਰਾਂਤਿਕ ਭਾਸ਼ਾ ਦੀ ਪੱਤਰਕਾਰੀ ਦੇ ਪ੍ਰਸੰਗ ਵਿਚ ਪੰਜਾਬੀ ਪੱਤਰਕਾਰੀ ਦਾ ਭਵਿੱਖ ਉਤਸ਼ਾਹਜਨਕ ਹੈ। ਪੰਜਾਬੀ ਪੱਤਰਕਾਰੀ ਸਮੁੱਚੇ ਭਾਰਤੀ ਅਰਥਚਾਰੇ ਅਤੇ ਵਿਸ਼ਵ ਅਰਥਚਾਰੇ ਦਾ ਭਾਗ ਬਣਦੀ ਜਾ ਰਹੀ ਹੈ। ਪੰਜਾਬ ਦਾ ਭਾਰਤ ਦੇ ਹੋਰ ਪ੍ਰਾਂਤਾਂ ਨਾਲੋਂ ਆਰਥਿਕ ਪੱਖੋਂ ਖੁਸ਼ਹਾਲ ਹੋਣਾ, ਇਸ ਦੀ ਵਿਕਾਸਗਤੀ ਦਾ ਬਾਕੀ ਪ੍ਰਾਂਤਾਂ ਨਾਲੋਂ ਜ਼ਿਆਦਾ ਹੋਣਾ, ਪੰਜਾਬੀ ਪੱਤਰਕਾਰੀ ਦੇ ਉਜਲੇ ਭਵਿੱਖ, ਨਵੀਆਂ ਸੰਭਾਵਨਾਵਾਂ ਅਤੇ ਮਹੱਤਵਪੂਰਨ ਪ੍ਰਾਪਤੀਆਂ ਦੀ ਆਸ ਬੰਨ੍ਹਾਉਂਦਾ ਹੈ।

-ਡਾ. ਨਰਿੰਦਰ ਸਿੰਘ ਕਪੂਰ

**ਪੱਤੋ ਹੀਰਾ ਸਿੰਘ** : ਗੁਰੂ ਗੋਬਿੰਦ ਸਿੰਘ ਮਾਰਗ ਉੱਪਰ ਸਥਿਤ ਇਹ ਪਿੰਡ ਮੋਗਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਭਦੌੜ ਤੋਂ 17 ਕਿ.ਮੀ. ਦੀ ਦੂਰੀ ਉੱਤੇ ਅਤੇ ਦੀਨੇ ਤੋਂ 13 ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ।

ਇਸ ਪਿੰਡ ਦੇ ਪੂਰਬ ਵਾਲੇ ਪਾਸੇ ਇਕ ਤਲਾਬ ਦੇ ਕਿਨਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਇਸ ਗੁਰਦੁਆਰੇ ਨੂੰ 'ਗੁਰੂਸਰ' ਆਖਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਖ਼ਤਪੁਰੇ ਤੋਂ ਚੱਲ ਕੇ ਇਥੇ ਚਰਨ ਪਾਏ ਸਨ, ਫ਼ਿਰ ਸ੍ਰੀ ਗੁਰੂ ਹਰਿਗੋਬਿੰਦ ਜੀ ਤਖ਼ਤਪੁਰੇ ਤੋਂ ਡਰੋਲੀ ਜਾਂਦੇ ਇਥੇ ਪਧਾਰੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਨੇ ਤੋਂ ਸੈਰ/ਸ਼ਿਕਾਰ ਲਈ ਇਥੇ ਆਏ ਸਨ।

ਇਸ ਪਿੰਡ ਦਾ ਰਕਬਾ 1,626 ਹੈਕਟੇਅਰ ਹੈ।

ਹ.ਪੁ.- ਮ. ਕੋ.: 739-740; ਗੁ. ਗੋ. ਸਿੰ. ਮਾ.: 55; ਡਿ. ਸੈਂ. ਹੈਂ. ਬੁ.–ਫ਼ਰੀਦਕੋਟ-(1981)

**ਪੰਥ ਪ੍ਰਕਾਸ਼** : ਸਿੱਖ ਇਤਿਹਾਸ ਨੂੰ ਕਵਿਤਾ ਰੂਪ ਵਿਚ ਦਰਸਾਉਣ ਵਾਲੇ ਦੋ ਗ੍ਰੰਥ ਜਿਨ੍ਹਾਂ ਦਾ ਪੰਜਾਬੀ ਸਾਹਿਤ ਵਿਚ ਵਿਸ਼ੇਸ਼ ਸਥਾਨ ਹੈ। ਇਕ ਗ੍ਰੰਥ ਦਾ ਨਾਂ 'ਪ੍ਰਾਚੀਨ ਪੰਥ ਪ੍ਰਕਾਸ਼' ਹੈ ਜਿਸ ਦਾ ਕਰਤਾ ਭਾਈ ਰਤਨ ਸਿੰਘ ਭੰਗੂ ਹੈ ਅਤੇ ਦੂਜਾ 'ਪੰਥ ਪ੍ਰਕਾਸ਼' ਗਿਆਨੀ ਗਿਆਨ ਸਿੰਘ ਦੁਆਰਾ ਲਿਖਿਆ ਗਿਆ ਹੈ।

'ਪ੍ਰਾਚੀਨ ਪੰਥ ਪ੍ਰਕਾਸ਼' ਦਾ ਕਰਤਾ ਭਾਈ ਰਤਨ ਸਿੰਘ ਭੰਗੂ ਜੋ ਪ੍ਰਸਿੱਧ ਸ਼ਹੀਦ ਭਾਈ ਮਹਿਤਾਬ ਸਿੰਘ ਮੀਰਕੋਟੀਏ ਦਾ ਪੋਤਰਾ ਅਤੇ ਕਰੋੜਸਿੰਘੀਆ ਮਿਸਲ ਦੇ ਜਥੇਦਾਰ ਦਾ ਦੋਹਤਰਾ ਸੀ, ਨੇ ਸਿੱਖ ਇਤਿਹਾਸ ਆਪਣੇ ਬਜ਼ੁਰਗਾਂ ਤੋਂ ਸੁਣਿਆ ਅਤੇ ਕੁਝ ਘਟਨਾਵਾਂ ਉਸ ਦੇ ਆਪਣੇ ਜੀਵਨ ਕਾਲ ਵਿਚ ਵਾਪਰੀਆਂ।

ਸਰ ਆਕੱਟਰ ਲੋਨੀ ਨੇ ਜਦੋਂ ਕੈਪਟਨ ਮਰੇ ਨੂੰ ਸਿੱਖਾਂ ਦਾ ਇਤਿਹਾਸ ਲਿਖਵਾਉਣ ਲਈ ਆਖਿਆ ਤਾਂ ਉਸ ਨੇ ਇਹ ਕੰਮ ਬੂਟੇ ਸ਼ਾਹ ਮੌਲਵੀ ਨੂੰ ਸੌਂਪਿਆ। ਸਿੱਖਾਂ ਨੂੰ ਇਹ ਗੱਲ ਪਸੰਦ ਨਾ ਆਈ ਕਿਉਂਕਿ ਮੌਲਵੀ ਦੁਆਰਾ ਸਿੱਖ ਇਤਿਹਾਸ ਨੂੰ ਵਧੀਆ ਢੰਗ ਨਾਲ ਬਿਆਨ ਕਰਨ ਬਾਰੇ ਸ਼ੱਕ ਸੀ। ਇਸ ਲਈ ਭਾਈ ਰਤਨ ਸਿੰਘ ਭੰਗੂ ਆਪ ਕੈਪਟਨ ਮਰੇ ਕੋਲ ਗਏ ਅਤੇ ਉਸ ਨੂੰ ਸਿੱਖ ਇਤਿਹਾਸ ਬਾਰੇ ਪੂਰੀ ਜਾਣਕਾਰੀ ਦਿੱਤੀ। ਇਹ ਕੈਪਟਨ ਨੂੰ ਜਿਹੜੀਆਂ ਘਟਨਾਵਾਂ ਸੁਣਾਉਂਦਾ ਘਰ ਆ ਕੇ ਉਹ ਸਾਰੀਆਂ ਛੰਦ-ਬਧ ਕਰਦਾ ਰਿਹਾ। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬੰਦਾ ਬਹਾਦਰ ਦਾ ਹਾਲ, ਸਿੱਖਾਂ ਉੱਤੇ ਜ਼ੁਲਮ, ਨਾਦਰ ਸ਼ਾਹ ਦੇ ਹਮਲੇ ਆਦਿ ਦਾ ਵਰਣਨ ਵਿਸਥਾਰ ਸਹਿਤ ਕੀਤਾ ਗਿਆ ਹੈ। ਇਹ ਗ੍ਰੰਥ ਇਤਿਹਾਸਕ ਮਹੱਤਤਾ ਵਾਲਾ ਹੈ ਅਤੇ ਇਸ ਵਿਚ ਲੇਖਕ ਨੇ ਉਨ੍ਹਾਂ ਘਟਨਾਵਾਂ ਦਾ ਜ਼ਿਕਰ ਵੀ ਕੀਤਾ ਹੈ ਜਿਸ ਬਾਰੇ ਕੇਵਲ ਉਹ ਅਤੇ ਉਸ ਦੇ ਖਾਨਦਾਨ ਵਾਲੇ ਹੀ ਜਾਣਦੇ ਸਨ।

ਇਸ ਗ੍ਰੰਥ ਦੀ ਕਵਿਤਾ ਠੇਠ ਪੰਜਾਬੀ ਵਿਚ ਬੜੇ ਸਾਧਾਰਣ ਢੰਗ ਦੀ ਹੈ ਕਿਉਂਕਿ ਇਹ ਗ੍ਰੰਥ ਕਾਵਿ ਚਮਤਕਾਰ ਦਿਖਾਉਣ ਲਈ ਨਹੀਂ ਸਗੋਂ ਸਿੱਖ ਇਤਿਹਾਸ ਸਾਂਭਣ ਲਈ ਲਿਖਿਆ ਗਿਆ ਹੈ। ਇਸ ਗ੍ਰੰਥ ਦੀ ਸੰਪਾਦਨਾ ਭਾਈ ਵੀਰ ਸਿੰਘ ਜੀ ਨੇ ਕੀਤੀ ਅਤੇ 1914 ਈ. ਵਿਚ ਪਹਿਲੀ ਵਾਰ ਛਾਪਿਆ।

ਦੂਜਾ ਗ੍ਰੰਥ ਗਿਆਨੀ ਗਿਆਨ ਸਿੰਘ ਦਾ ਲਿਖਿਆ ਹੋਇਆ 'ਪੰਥ ਪ੍ਰਕਾਸ਼' ਹੈ ਜਿਸ ਵਿਚ ਸਿੱਖ ਪੰਥ ਦੇ ਇਤਿਹਾਸ ਨੂੰ ਬੜੀ ਸ਼ਰਧਾ ਨਾਲ ਲਿਖਿਆ ਗਿਆ ਹੈ। ਇਸ ਗ੍ਰੰਥ ਵਿਚ ਗੁਰੂ ਨਾਨਕ ਦੇਵ ਜੀ ਤੋਂ ਮਹਾਰਾਜਾ ਰਣਜੀਤ ਸਿੰਘ ਤਕ ਦਾ ਪੰਥਕ ਇਤਿਹਾਸ ਕਵਿਤਾ ਰੂਪ ਵਿਚ ਅੰਕਿਤ ਹੈ। ਇਸ ਗ੍ਰੰਥ ਦੇ ਸੰਪੂਰਨ ਹੋਣ ਦਾ ਸਮਾਂ ਇਸ ਦੇ ਲੇਖਕ ਅਨੁਸਾਰ–

ਉਨੀ ਸੌ ਏਕੱਤੀ ਮਾਹੈ ॥
ਰਚਯੋ ਗ੍ਰੰਥ ਏਹੋ ਮਨ ਚਾਹੈ ॥

ਇਸ ਗ੍ਰੰਥ ਦੀ ਤਿਆਰੀ ਲਈ ਇਸ ਦੇ ਕਰਤਾ ਨੇ ਬੜਾ ਅਧਿਐਨ ਕੀਤਾ ਅਤੇ ਥਾਂ-ਥਾਂ ਤੇ ਜਾ ਕੇ ਤੱਥ ਇਕੱਤਰ ਕੀਤੇ। ਇਸ ਗ੍ਰੰਥ ਵਿਚ ਕਈ ਨਵੇਂ ਵੇਰਵੇ ਵੀ ਦਿੱਤੇ ਹਨ ਜਿਵੇਂ ਜਨਮ

ਸਾਖੀ ਵਿਚ ਆਏ 'ਅਲ ਲਾਚੀਨ' ਦਾ ਅਰਥ ਅਹਿਲੇ ਚੀਨ ਦੱਸਿਆ ਹੈ ਅਤੇ 'ਕਲਯੁਗ' ਪੰਡਤਾਂ ਦੀ ਇਕ ਕੁਲ ਦਾ ਨਾਂ ਦੱਸਿਆ ਹੈ ਜੋ ਹੁਣ ਵੀ ਜਗਨਨਾਥ ਪੁਰੀ ਵਿਚ ਵਸਦੀ ਹੈ। ਇਸ ਗ੍ਰੰਥ ਵਿਚ ਪੁਰਾਣਾਂ, ਸਿਮ੍ਰਤੀਆਂ ਆਦਿ ਦੇ ਹਵਾਲੇ ਵੀ ਦਿੱਤੇ ਹਨ। ਗ੍ਰੰਥ ਵਿਚ ਜਿਥੇ ਕਿਧਰੇ ਕਵਿਤਾ ਨਾਲ ਗੱਲ ਸਪਸ਼ਟ ਨਹੀਂ ਹੁੰਦੀ ਉਥੇ ਵਾਰਤਕ ਦਾ ਸਹਾਰਾ ਲਿਆ ਗਿਆ ਹੈ।

ਇਸ ਗ੍ਰੰਥ ਦੀ ਕਵਿਤਾ ਬ੍ਰਜ ਭਾਸ਼ਾ ਵਿਚ ਲਿਖੀ ਹੋਈ ਹੈ। ਕਵਿਤਾ ਉੱਤਮ ਦਰਜੇ ਦੀ ਹੈ ਅਤੇ ਅਲੰਕਾਰਾਂ ਦੀ ਵਰਤੋਂ ਕੁਸ਼ਲਤਾ ਨਾਲ ਕੀਤੀ ਹੈ। ਇਸ ਵਿਚ ਕਈ ਤਰ੍ਹਾਂ ਦੇ ਛੰਦ ਵਰਤੇ ਗਏ ਹਨ ਜਿਵੇਂ ਦੋਹਰਾ, ਚੌਪਈ, ਸੋਰਠਾ, ਕਬਿਤ, ਭੁਜੰਗ, ਦਵਈਆ, ਨਿਸ਼ਾਨੀ, ਲਲਿਤ ਆਦਿ।

ਇਸ ਗ੍ਰੰਥ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ 1990 ਈ. ਵਿਚ ਪ੍ਰਕਾਸ਼ਿਤ ਕੀਤਾ ਗਿਆ।

ਹ.ਪੁ.–ਮ.ਕੋ. ; ਪੰ.ਸਾ.ਕੋ.; ਐਨ.ਸਿਖ.-ਪ੍ਰੋ. ਹਰਬੰਸ ਸਿੰਘ

**ਪਦਮ, ਪਿਆਰਾ ਸਿੰਘ** :ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਗੌਰਵ ਭਰੇ ਵਿਰਸੇ ਨੂੰ ਉਜਾਗਰ ਕਰਨ ਵਾਲੇ ਇਸ ਸਾਹਿਤਕਾਰ ਦਾ ਜਨਮ 28 ਦਸੰਬਰ, 1921 ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਘੁੰਗਰਾਣਾ ਵਿਖੇ ਹੋਇਆ। ਇਸ ਨੇ ਭਾਸ਼ਾ ਵਿਗਿਆਨਕ ਪੱਖ ਤੋਂ ਪੰਜਾਬੀ ਬੋਲੀ ਦੀ ਪ੍ਰਾਚੀਨ ਮਹੱਤਤਾ ਨੂੰ ਕਲਮਬਧ ਕੀਤਾ ਜੋ ਸਾਹਿਤ ਖੋਜੀਆਂ ਲਈ ਮਹੱਤਵਪੂਰਨ ਸਿੱਧ ਹੋਈ। ਇਸ ਵਿਸ਼ੇ ਤੇ ਇਸ ਦੁਆਰਾ ਲਿਖੀਆਂ 'ਪੰਜਾਬੀ ਬੋਲੀ ਦਾ ਇਤਿਹਾਸ' ਅਤੇ 'ਗੁਰਮੁਖੀ ਲਿਪੀ ਦਾ ਇਤਿਹਾਸ' ਪੁਸਤਕਾਂ ਨੇ ਪਾਠਕਾਂ ਵਿਚਕਾਰ ਮਾਨਤਾ ਪਾਈ। ਇਨ੍ਹਾਂ ਪੁਸਤਕਾਂ ਦੀ ਭਾਰਤ



ਪਿਆਰਾ ਸਿੰਘ ਪਦਮ

ਦੇ ਉੱਘੇ ਭਾਸ਼ਾ ਵਿਗਿਆਨੀਆਂ ਨੇ ਵੀ ਬਹੁਤ ਸ਼ਲਾਘਾ ਕੀਤੀ।

ਇਸ ਨੇ ਪ੍ਰਾਚੀਨ ਹੱਥ ਲਿਖਤਾਂ ਦਾ ਅਧਿਐਨ ਕਰ ਕੇ ਪੰਜਾਬੀ ਸਾਹਿਤ ਦੀ ਪਰੰਪਰਾ ਨੂੰ ਸੇਧ ਦਿੱਤੀ ਅਤੇ ਵੱਡਮੁੱਲੇ ਗ੍ਰੰਥਾਂ ਦਾ ਸੰਪਾਦਨ ਕੀਤਾ। ਪੰਜਾਬੀ ਮਾਝਾਂ, ਪੰਜਾਬੀ ਬਾਰਾਮਾਹ ਅਤੇ ਪੰਜਾਬੀ ਵਾਰਾਂ ਇਨ੍ਹਾਂ ਵਿਚੋਂ ਪ੍ਰਸਿੱਧ ਹਨ। ਇਸ ਤੋਂ ਇਲਾਵਾ ਪੰਜਾਬੀ ਦੇ ਕਲਾਸੀਕਲ ਕਵੀਆਂ ਦੀਆਂ ਰਚਨਾਵਾਂ ਹਾਸ਼ਮ ਰਚਨਾਵਲੀ ਅਤੇ ਹੁਸੈਨ ਰਚਨਾਵਲੀ ਦਾ ਸ਼ੁੱਧ ਤੇ ਪ੍ਰਮਾਣਿਕ ਪਾਠ ਪੰਜਾਬੀ ਜਗਤ ਨੂੰ ਦੇਣ ਵਾਲਾ ਵੀ ਇਹ ਪਹਿਲਾ ਵਿਦਵਾਨ ਸੀ। ਇਹ ਉਨ੍ਹਾਂ ਵਿਰਲੇ ਵਿਦਵਾਨਾਂ ਵਿਚੋਂ ਇਕ ਹੈ ਜਿਸ ਨੇ ਸਿੱਖ ਧਰਮ ਬਾਰੇ ਆਧੁਨਿਕ ਦ੍ਰਿਸ਼ਟੀਕੋਣ ਤੋਂ ਉੱਚ ਪੱਧਰ ਦੀ ਦਾਰਸ਼ਨਿਕ ਖੋਜ ਕੀਤੀ ਅਤੇ ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਅਤੇ ਦਸਮ ਗ੍ਰੰਥ ਦਰਸ਼ਨ ਉਨ੍ਹਾਂ ਪ੍ਰਸਿੱਧ ਕਿਰਤਾਂ ਵਿਚੋਂ ਹਨ। ਇਸ ਨੇ ਬੜੀ ਮਿਹਨਤ ਅਤੇ ਡੂੰਘੀ ਖੋਜ ਨਾਲ 'ਸਾਡੇ ਗੁਰਦੇਵ' ਪੁਸਤਕ ਲਿਖੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਐਨ ਕਰਨ ਲਈ 'ਗੁਰਬਾਣੀ ਕੋਸ਼' ਤਿਆਰ ਕੀਤਾ।

ਪੱਤਰਕਾਰੀ ਦੇ ਖੇਤਰ ਵਿਚ ਵੀ ਪਦਮ ਨੇ ਸ਼ਲਾਘਾਯੋਗ ਕੰਮ ਕੀਤਾ। ਇਸ ਨੇ 'ਗੁਰਦੁਆਰਾ ਗਜ਼ਟ', 'ਆਜ ਕੀ ਬਾਤ' ਵਰਗੇ ਬਹੁ ਚਰਚਿਤ ਰੋਜ਼ਾਨਾ ਪੱਤਰਾਂ ਦਾ ਸੰਪਾਦਨ ਕੀਤਾ। ਭਾਸ਼ਾ ਵਿਭਾਗ, ਪੰਜਾਬ ਵਿਚ ਨੌਕਰੀ ਦੌਰਾਨ 'ਪੰਜਾਬੀ ਦੁਨੀਆ' ਅਤੇ 'ਜਨ ਸਾਹਿਤ' ਦੇ ਸੰਪਾਦਨ ਨਾਲ ਵੀ ਸਬੰਧਤ ਰਿਹਾ।

ਇਸ ਨੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ 'ਸੰਖੇਪ ਸਿੱਖ ਇਤਿਹਾਸ' ਲਿਖਿਆ ਜੋ ਸਿੱਖ ਜਗਤ ਵਿਚ ਪ੍ਰਸਿੱਧ ਗ੍ਰੰਥ ਮੰਨਿਆ ਗਿਆ। ਇਸੇ ਧਾਰਮਿਕ-ਇਤਿਹਾਸਕ ਵਿਸ਼ੇ ਸਬੰਧੀ ਇਸ ਦੀ ਪੁਸਤਕ 'ਤੇਗ ਬਹਾਦਰ ਸਿਮਰੀਐ' ਨੇ ਬਹੁਤ ਨਾਮਣਾ ਖੱਟਿਆ। ਇਹ ਇਕ ਬਹੁਪੱਖੀ ਸਾਹਿਤਕਾਰ ਮੰਨਿਆ ਜਾਂਦਾ ਸੀ ਅਤੇ ਇਸ ਨੇ ਪੰਜਾਬੀ ਪ੍ਰਾਚੀਨ ਸਾਹਿਤ ਜੋ ਹਿੰਦੀ ਅਤੇ ਉਰਦੂ ਅੱਖਰਾਂ ਵਿਚ, ਹੱਥ ਲਿਖਤਾਂ ਦੇ ਰੂਪ ਵਿਚ ਮਿਲਦਾ ਹੈ, ਨੂੰ ਗੁਰਮੁਖੀ ਲਿਪੀ ਵਿਚ ਉਲਥਾਇਆ। ਇਸ ਦੇ ਲਿਖੇ ਖੋਜ ਪੱਤਰ ਵੀ ਹਰ ਖੇਤਰ ਵਿਚ ਸਲਾਹੇ ਗਏ। ਇਸ ਦੀਆਂ ਲਿਖੀਆਂ ਹਵਾਲਾ ਪੁਸਤਕਾਂ ਸਾਹਿਤ ਖੇਤਰ ਦੇ ਖੋਜੀਆਂ ਲਈ ਲਾਭਦਾਇਕ ਸਿੱਧ ਹੋਈਆਂ। ਇਸ ਨੇ ਗੁਰਮੁਖੀ ਲਿਪੀ ਵਿਚ ਲਿਖੇ ਹਿੰਦੀ ਸਾਹਿਤ ਦੀ ਖੋਜ ਕਰ ਕੇ ਪੰਜਾਬ ਦੀ ਦੇਣ ਬਾਰੇ ਜਾਣਕਾਰੀ ਦਿੱਤੀ। ਇਸ ਦੀਆਂ ਹੋਰ ਕਿਰਤਾਂ ਵਿਚੋਂ ਕਲਮ ਦੇ ਧਨੀ, ਮਹਾਂਕਵੀ ਸੰਤਰੇਣ, ਪੰਜਾਬੀ ਜੰਞਾਂ, ਪੰਜਾਬੀ ਡਾਇਰੈਕਟਰੀ, ਮਿਰਜ਼ੇ ਦੀਆਂ ਸੱਦਾਂ, ਪ੍ਰਾਚੀਨ ਪੰਜਾਬੀ ਗੱਦ, ਹੀਰ ਅਹਿਮਦ, ਹੀਰ ਭਗਵਾਨ ਸਿੰਘ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਰਹਿਤ ਨਾਮੇ, ਆਦਿ ਗ੍ਰੰਥ ਦਰਸ਼ਨ, ਪੰਜ ਦਰਿਆ, ਨਾਨਕ ਸਾਇਰੁ ਏਵ ਕਹਤ ਹੈ, ਗੁਰੂ ਨਾਨਕ ਜਿਨ ਸੁਣਿਆ ਪੇਖਿਆ, ਚਾਰ ਸਾਹਿਬਜ਼ਾਦੇ, ਗੋਬਿੰਦ ਸਾਗਰ, ਪੁਸ਼ਪਾਂਜਲੀ, ਪੰਜਾਬੀ ਮਹਾਰਾਜਾ, ਹਿੰਦੁਸਤਾਨੀ ਕਵੀ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵਿਤਾ, ਮਹਾਂਕਵੀ ਸੰਤੋਖ ਸਿੰਘ ਆਦਿ ਹਨ। ਹਿੰਦੀ ਰਚਨਾਵਾਂ ਵਿਚ ਪ੍ਰਸਿੱਧ ਪੁਸਤਕਾਂ- ਪੰਚ ਨਦ, ਗਿਆਨ ਤ੍ਰਿਬੇਣੀ, ਬਾਣੀ ਗੁਰੂ ਅਰਜਨ ਦੇਵ, ਸਿੱਖ ਧਰਮ ਦੀ ਰੂਪ ਰੇਖਾ, ਕਲਾਕਾਰ ਕਾ ਬਲੀਦਾਨ, ਸਰਬਸਾਂਝਾ ਧਰਮ ਆਦਿ ਹਨ।

ਪਿਆਰਾ ਸਿੰਘ ਪਦਮ ਦੀ ਸਾਹਿਤਕ ਘਾਲਣਾ ਦੇ ਫਲਸਰੂਪ ਇਸ ਨੂੰ ਹਰਿਆਣਾ ਸਰਕਾਰ ਨੇ ਸਰਬ ਹਿੰਦ ਭਾਈ ਸੰਤੋਖ ਸਿੰਘ ਪੁਰਸਕਾਰ ਦਿੱਤਾ। ਸੰਨ 1981 ਵਿਚ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਵੱਜੋਂ ਸਨਮਾਨਿਆ ਅਤੇ 1999 ਈ. ਵਿਚ ਸਾਹਿਤ ਸ਼੍ਰੋਮਣੀ ਪੁਰਸਕਾਰ ਪ੍ਰਦਾਨ ਕੀਤਾ। ਇਕ ਮਈ, 2001 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਸ.ਸੁ. –ਭਾ.ਵਿ.ਪੰ.(1981).; ਪੰ.ਸਾ.ਇ-II ਭਾ. ਵਿ.ਪੰ.

**ਪਦਮ ਪੁਰਾਣ** : ਇਹ ਇਕ ਮਹੱਤਵਪੂਰਨ ਪੁਰਾਣ ਹੈ ਜਿਸ ਵਿਚ ਵਿਸ਼ਵ ਦੇ ਉਸ ਕਾਲ ਦਾ ਵਰਣਨ ਮਿਲਦਾ ਹੈ ਜਿਸ ਸਮੇਂ ਸਾਰਾ ਵਿਸ਼ਵ ਸੁਨਹਿਰੇ ਕਮਲ (ਪਦਮ) ਦੀ ਤਰ੍ਹਾਂ ਸੀ। ਇਸ ਲਈ ਉਸ ਸਮੇਂ ਵਿਚ ਵਾਪਰੀਆਂ ਸਾਰੀਆਂ ਘਟਨਾਵਾਂ ਨੂੰ ਪਦਮ ਕਿਹਾ ਜਾਂਦਾ ਹੈ। ਇਸ ਪੁਰਾਣ ਵਿਚ 55,000 ਸਲੋਕ ਹਨ ਅਤੇ ਇਹ ਪੰਜ ਖੰਡਾਂ ਵਿਚ ਵੰਡਿਆ ਹੋਇਆ ਹੈ- ਸ੍ਰਿਸ਼ਟੀ ਖੰਡ ਜਾਂ ਸ੍ਰਿਸ਼ਟੀ ਦੀ ਉਤਪਤੀ ਦਾ ਭਾਗ, ਭੂਮੀ ਖੰਡ, ਸਵਰਗ ਖੰਡ, ਪਾਤਾਲ ਖੰਡ ਅਤੇ ਉੱਤਰ ਖੰਡ। ਇਨ੍ਹਾਂ ਨਾਲ ਛੇਵਾਂ ਖੰਡ ਵੀ ਮਿਲਦਾ ਹੈ ਜਿਸ ਨੂੰ ਕ੍ਰਿਆ ਯੋਗ-ਸਾਰ ਕਹਿੰਦੇ ਹਨ ਜਿਸ ਵਿਚ ਭਗਤੀ ਬਾਰੇ ਵਰਣਨ ਕੀਤਾ ਗਿਆ ਹੈ। ਇਹ ਭਿੰਨ-ਭਿੰਨ ਖੰਡ ਜੋ ਵੱਖ-ਵੱਖ ਗ੍ਰੰਥਾਂ ਦੇ ਰੂਪ ਵਿਚ ਰਚੇ ਗਏ, ਨੂੰ ਇਕ ਨਾਂ ਹੇਠ ਇਕੱਤਰ ਕਰ ਦਿੱਤਾ ਗਿਆ।

ਇਸ ਪੁਰਾਣ ਦਾ ਸਮਾਂ ਬਾਰ੍ਹਵੀਂ ਸਦੀ ਤੋਂ ਪਹਿਲਾਂ ਦਾ ਨਹੀਂ ਮੰਨਿਆ ਜਾ ਸਕਦਾ। ਇਸ ਪੁਰਾਣ ਦੀ ਵਿਚਾਰਧਾਰਾ ਵੈਸ਼ਣਵੀ ਹੈ। ਇਸ ਵਿਚ ਸ਼ਿਵ ਜੀ ਤੇ ਪਾਰਬਤੀ, ਵਿਸ਼ਨੂੰ ਦੇ ਗੁਣਾਂ ਦਾ ਵਰਨਣ ਕਰਦੇ ਦਰਸਾਏ ਗਏ ਹਨ ਅਤੇ ਅਖ਼ੀਰ ਦੋਵੇਂ ਵਿਸ਼ਨੂੰ ਭਗਤੀ ਵਿਚ ਲੀਨ ਹੋ ਜਾਂਦੇ ਹਨ।

ਹ.ਪੁ.–ਹਿੰ.ਮਿ.ਕੋ. : 340; ਹਿੰ.ਸੈਂ.ਲਿ.

**ਪਦਮ ਵਿਭੂਸ਼ਣ** : ਭਾਰਤ ਦੇ ਰਾਸ਼ਟਰਪਤੀ ਵੱਲੋਂ ਇਹ ਪੁਰਸਕਾਰ 2 ਜਨਵਰੀ, 1954 ਨੂੰ ਤਿੰਨ ਸ਼੍ਰੇਣੀਆਂ ਵਿਚ ਸਥਾਪਤ ਕੀਤਾ ਗਿਆ। ਪਹਿਲਾਂ ਇਹ ਪਹਿਲੀ, ਦੂਜੀ ਤੇ ਤੀਜੀ ਸ਼੍ਰੇਣੀ ਦੇ ਨਾਂ ਨਾਲ ਦਿੱਤਾ ਜਾਂਦਾ ਸੀ ਅਤੇ ਬਾਅਦ ਵਿਚ 8 ਜਨਵਰੀ, 1955 ਨੂੰ ਰਾਸ਼ਟਰਪਤੀ ਵੱਲੋਂ ਇਸ ਵਿਚ ਸੋਧ ਕਰ ਕੇ ਇਨ੍ਹਾਂ ਤਿੰਨਾਂ ਸ਼੍ਰੇਣੀਆਂ ਨੂੰ ਤਿੰਨ ਵੱਖ-ਵੱਖ ਨਾਵਾਂ ਵਿਚ ਬਦਲ ਦਿੱਤਾ ਗਿਆ ਅਰਥਾਤ ਇਸ ਹੁਕਮ ਤੋਂ ਬਾਅਦ ਇਹ ਪਦਮ ਵਿਭੂਸ਼ਣ, ਪਦਮ ਭੂਸ਼ਣ ਤੇ ਪਦਮ ਸ੍ਰੀ ਦੇ ਨਾਂ ਨਾਲ ਦਿੱਤੇ ਜਾਣ ਲੱਗ ਪਏ। ਇਸ ਪ੍ਰਕਾਰ ਪਦਮ ਵਿਭੂਸ਼ਣ ਇਨ੍ਹਾਂ ਵਿਚੋਂ ਪਹਿਲੇ ਦਰਜੇ ਦਾ ਪੁਰਸਕਾਰ ਹੈ।

**ਪਾਤਰਤਾ** : ਇਹ ਪੁਰਸਕਾਰ ਕਿਸੇ ਵੀ ਖੇਤਰ ਵਿਚ ਕੀਤੀ ਗਈ ਅਤਿਅੰਤ ਚੰਗੀ ਸੇਵਾ ਜਿਸ ਵਿਚ ਸਰਕਾਰੀ ਕਰਮਚਾਰੀਆਂ ਦੀ ਸੇਵਾ ਵੀ ਸ਼ਾਮਲ ਹੈ, ਨੂੰ ਪ੍ਰਦਾਨ ਕੀਤਾ ਜਾਂਦਾ ਹੈ। ਇਹ ਸਬੰਧਿਤ ਨੂੰ ਮਰਨ ਉਪਰੰਤ ਵੀ ਦਿੱਤਾ ਜਾ ਸਕਦਾ ਹੈ। ਇਹ ਹਰ ਕਿੱਤੇ, ਹਰ ਜਾਤ, ਕਿਸੇ ਵੀ ਅਹੁਦੇ ਅਤੇ ਔਰਤ ਜਾਂ ਮਰਦ ਕਿਸੇ ਨੂੰ ਵੀ ਦਿੱਤਾ ਜਾ ਸਕਦਾ ਹੈ।

**ਬਨਾਵਟ** : ਇਹ ਬਣਤਰ ਵਿਚ ਗੋਲ ਹੁੰਦਾ ਹੈ ਤੇ ਇਸ ਉੱਪਰ ਇਕ ਜਿਆਮਿਤੀ ਨਮੂਨਾ ਅੰਕਿਤ ਹੁੰਦਾ ਹੈ। ਇਸ ਪੁਰਸਕਾਰ ਦੇ ਵਿਚਕਾਰਲੇ ਗੋਲਾਕਾਰ ਭਾਗ ਦਾ ਵਿਆਸ 1-3/4" ਅਤੇ ਮੋਟਾਈ 1/8" ਹੁੰਦੀ ਹੈ। ਜਿਆਮਿਤੀ ਨਮੂਨਾ ਇਕ ਵਰਗ ਦੀਆਂ ਬਾਹਰੀ ਰੇਖਾਵਾਂ ਨਾਲ ਬਣਿਆ ਹੁੰਦਾ ਹੈ ਜੋ 1-1/16" ਹੁੰਦੀ ਹੈ। ਇਸ ਦੇ ਹਰ ਪਾਸੇ ਕੇਂਦਰ ਵੱਲ ਨੂੰ ਇਕ ਆਇਤ ਹੁੰਦਾ ਹੈ ਜੋ ਵ੍ਰਿਤ ਦੇ ਬਾਹਰ ਨਿਕਲ ਕੇ ਮੈਡਲ ਦੇ ਘੇਰੇ ਨੂੰ ਦਰਸਾਉਂਦਾ ਹੈ। ਜਿਆਮਿਤੀ ਨਮੂਨੇ ਦੇ ਹਰ ਬਾਹਰੀ ਕੋਣ ਵਿਚ ਇਕ ਘੁੰਡੀ ਉਭਰੀ ਹੋਈ ਹੁੰਦੀ ਹੈ। ਮੈਡਲ ਦੇ ਅਗਲੇ ਭਾਗ ਦੇ ਕੇਂਦਰ ਵਿਚ 1-1/16" ਵਿਆਸ ਦੀ ਉਭਰੀ ਹੋਈ ਰਚਨਾ ਹੁੰਦੀ ਹੈ। ਗੋਲ ਭਾਗ ਵਿਚ ਕਮਲ ਦਾ ਫੁੱਲ ਅੰਕਿਤ ਹੁੰਦਾ ਹੈ। ਇਸ ਕਮਲ ਦੇ ਫੁੱਲ ਦੇ ਉਪਰਲੇ ਭਾਗ ਉੱਤੇ ਪਦਮ ਅਤੇ ਹੇਠਲੇ ਭਾਗ ਉੱਤੇ ਵਿਭੂਸ਼ਣ ਸ਼ਬਦ ਹਿੰਦੀ ਵਿਚ ਲਿਖੇ ਹੁੰਦੇ ਹਨ। ਮੈਡਲ ਦੇ ਪਿਛਲੇ ਭਾਗ ਵਿਚ ਤਿੰਨ ਸ਼ੇਰਾਂ ਵਾਲਾ ਰਾਸ਼ਟਰੀ ਚਿੰਨ੍ਹ ਤੇ ਉਸ ਦੇ ਹੇਠਾਂ ਹਿੰਦੀ ਵਿਚ 'ਸਤਯਮੇਵ ਜਯਤੇ' ਲਿਖਿਆ ਹੁੰਦਾ ਹੈ। ਮੈਡਲ ਕਾਂਸੀ ਦਾ ਬਣਿਆ ਹੋਇਆ ਹੁੰਦਾ ਹੈ। ਮੈਡਲ ਦਾ ਬਾਹਰੀ ਵ੍ਰਿਤ ਅਤੇ ਕਿਨਾਰੇ ਤੇ ਸਾਰੇ ਉਭਰੇ ਹੋਏ ਭਾਗ ਚਿੱਟੇ ਸੋਨੇ ਦੇ ਬਣੇ ਹੁੰਦੇ ਹਨ ਜਦੋਂ ਕਿ ਪੁਰਸਕਾਰ ਦਾ ਨਾਂ ਚਾਂਦੀ ਵਿਚ ਲਿਖਿਆ ਹੋਇਆ ਹੁੰਦਾ ਹੈ।

ਮੈਡਲ ਦੀ ਇਕ ਕਾਪੀ ਰਿਕਾਰਡ ਵਿਚ ਸੁਰੱਖਿਅਤ ਰੱਖੀ ਜਾਂਦੀ ਹੈ। ਆਦਮੀ ਇਸ ਮੈਡਲ ਨੂੰ ਛਾਤੀ ਦੇ ਖੱਬੇ ਪਾਸੇ ਸਵਾ ਇੰਚ ਚੌੜੇ ਕਮਲ ਦੇ ਫੁੱਲ ਦੇ ਗੁਲਾਬੀ ਰੰਗ ਦੇ ਰਿਬਨ ਨਾਲ ਲਟਕਾ ਕੇ ਪਹਿਨਦੇ ਹਨ। ਔਰਤਾਂ ਇਹ ਪੁਰਸਕਾਰ ਉਸੇ ਰੰਗ ਅਰਥਾਤ ਗੁਲਾਬੀ ਰੰਗ ਦੇ ਰਿਬਨ ਜੋ ਧਨੁਸ਼ ਆਕਾਰ ਦੀ ਚੌੜਾਈ ਵਿਚ ਹੁੰਦਾ ਹੈ, ਨਾਲ ਖੱਬੇ ਮੋਢੇ ਨਾਲ ਲਟਕਾ ਕੇ ਪਹਿਨਦੀਆਂ ਹਨ।

ਇਸ ਪੁਰਸਕਾਰ ਨਾਲ ਜਿਨ੍ਹਾਂ ਨੂੰ ਸਨਮਾਨਿਤ ਕੀਤਾ ਜਾਂਦਾ ਹੈ ਉਨ੍ਹਾਂ ਦੇ ਨਾਂ ਰਾਸ਼ਟਰਪਤੀ ਦੇ ਆਦੇਸ਼ ਅਨੁਸਾਰ ਗਜ਼ਟ ਨੋਟੀਫ਼ਿਕੇਸ਼ਨ ਵਿਚ ਦਰਜ ਕੀਤੇ ਜਾਂਦੇ ਹਨ। ਰਾਸ਼ਟਰਪਤੀ ਹਰ ਵਿਅਕਤੀ ਨੂੰ ਦਿੱਤਾ ਗਿਆ ਇਹ ਪੁਰਸਕਾਰ ਰੱਦ ਜਾਂ ਖਤਮ ਵੀ ਕਰ ਸਕਦਾ ਹੈ। ਅਜਿਹੀ ਸਥਿਤੀ ਵਿਚ ਸਬੰਧਤ ਵਿਅਕਤੀ ਦਾ ਨਾਂ ਪੁਰਸਕ੍ਰਿਤ ਸੂਚੀ ਵਿਚੋਂ ਕੱਟ ਦਿੱਤਾ ਜਾਂਦਾ ਹੈ ਤੇ ਉਸ ਵਿਅਕਤੀ ਨੂੰ ਇਸ ਪੁਰਸਕਾਰ ਨਾਲ ਜੁੜਿਆ ਸਭ ਕੁਝ ਵਾਪਸ ਕਰਨਾ ਪੈਂਦਾ ਹੈ। ਰਾਸ਼ਟਰਪਤੀ ਰੱਦ ਜਾਂ ਖਤਮ ਕੀਤੇ ਇਸ ਪੁਰਸਕਾਰ ਨੂੰ ਦੁਬਾਰਾ ਫ਼ਿਰ ਉਸੇ ਵਿਅਕਤੀ ਨੂੰ ਦੇਣ ਦਾ ਅਧਿਕਾਰ ਵੀ ਰੱਖਦਾ ਹੈ। ਹਰ ਵੱਖਰੀ ਕਾਰਵਾਈ ਲਈ ਵੱਖਰੀ ਗਜ਼ਟ ਨੋਟੀਫੀਕੇਸ਼ਨ ਕੀਤੀ ਜਾਂਦੀ ਹੈ। 8 ਜਨਵਰੀ, 1955 ਨੂੰ ਰਾਸ਼ਟਰਪਤੀ ਨੇ 30 ਅਗਸਤ, 1954 ਨੂੰ ਕੀਤੀ ਗਈ ਅਧਿਸੂਚਨਾ ਵਿਚ ਸੋਧ ਕਰ ਕੇ ਇਸ ਦੀ ਧਾਰਾ 8 ਤੋਂ ਬਾਅਦ ਇਕ ਧਾਰਾ ਹੋਰ ਜੋੜ ਦਿੱਤੀ ਕਿ ਪੁਰਸਕਾਰ ਵਿਜੇਤਾ ਨੂੰ ਖਾਸ ਮੌਕਿਆਂ ਤੇ ਪਹਿਨਣ ਲਈ ਇਕ ਵੱਖਰਾ ਮੈਡਲ ਦਿੱਤਾ ਜਾਵੇਗਾ ਜੋ ਆਕਾਰ ਵਿਚ ਇਸ ਤੋਂ ਅੱਧਾ ਹੋਵੇਗਾ ਤੇ ਇਸ ਦੀ ਇਕ ਨਕਲ ਵੀ ਰਿਕਾਰਡ ਵਿਚ ਸੁਰੱਖਿਅਤ ਰੱਖੀ ਜਾਵੇਗੀ। ਇਸ ਤਰ੍ਹਾਂ ਇਸ ਅਧਿਸੂਚਨਾ ਵਿਚ ਧਾਰਾ ਅੱਠ ਤੋਂ ਬਾਅਦ ਇਕ ਹੋਰ ਧਾਰਾ ਜੁੜਨ ਨਾਲ 9 ਤੇ 10 ਧਾਰਾਵਾਂ ਕ੍ਰਮ ਵਾਰ 10 ਤੇ 11 ਬਣ ਗਈਆਂ।

**ਪਨੂੰ** : ਪੰਜਾਬ ਦੇ ਉੱਘੇ ਜੱਟ ਗੋਤਾਂ ਵਿਚੋਂ ਇਕ ਗੋਤ ਹੈ, ਜੋ ਆਪਣੇ ਆਪ ਨੂੰ ਸੂਰਜਬੰਸੀ ਰਾਜਪੂਤਾਂ ਵਿਚੋਂ ਮੰਨਦੇ ਹਨ। ਇਹ ਮੁੱਖ ਤੌਰ ਤੇ ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਵਸੇ ਹੋਏ ਹਨ ਪਰੰਤੂ ਸਿਆਲਕੋਟ ਵਿਖੇ ਵੀ ਇਨ੍ਹਾਂ ਦੇ ਪੰਜ ਪਿੰਡ ਵਸੇ ਹੋਏ ਹਨ। ਇਨ੍ਹਾਂ ਦਾ ਕਹਿਣਾ ਹੈ ਕਿ ਖੰਗਾਂ ਦੀ ਤਰ੍ਹਾਂ ਇਨ੍ਹਾਂ ਦੇ ਵੱਡੇ ਵਡੇਰੇ ਵੀ ਗਜ਼ਨੀ ਤੋਂ ਆਏ ਸਨ। ਇਕ ਹੋਰ ਕਹਾਣੀ ਅਨੁਸਾਰ ਇਹ ਪੁਰਾਣੇ ਹਿੰਦੁਸਤਾਨ ਤੋਂ ਆਏ ਦਸੇਂ ਜਾਂਦੇ ਹਨ। ਕਹਿੰਦੇ ਹਨ ਕਿ ਸਭ ਤੋਂ ਪਹਿਲਾਂ ਇਹ ਅੰਮ੍ਰਿਤਸਰ ਵਿਚ ਅਰਾਬਕੋਟ ਵਿਖੇ ਵਸੇ ਪਰੰਤੂ ਅਰਾਬਕੋਟ ਦੀ ਸਥਿਤੀ ਬਾਰੇ

ਜਾਣਕਾਰੀ ਕਿਸੇ ਨੂੰ ਵੀ ਨਹੀਂ ਹੈ। ਹੇਠਾਂ ਦਿੱਤੇ ਗਏ ਕੁਰਸੀਨਾਮੇ ਤੋਂ ਪਤਾ ਲਗਦਾ ਹੈ ਕਿ ਇਹ ਔਲਖ ਦੇ ਸਹਿਗੋਤੀ ਹਨ :




ਪਨੂੰਆਂ ਦੀ ਇਕ ਸ਼ਾਖ ਛੜਨ ਵਾਲੇ ਇਨ੍ਹਾਂ ਨਾਲ ਸ਼ਾਦੀ ਵਿਆਹ ਨਹੀਂ ਕਰਦੇ ਕਿਉਂਕਿ ਚੌਧਰੀ ਰਸੂਲ ਦੀ ਪੁੱਤਰੀ ਸਿੱਧੂਆਂ ਦੇ ਵਿਆਹੀ ਗਈ ਸੀ। ਇਸ ਤਰ੍ਹਾਂ ਇਸ ਦੇ ਪੁੱਤਰ ਨੇ ਸਿੱਧੂਆਂ ਨਾਲ ਦੁਸ਼ਮਣੀ ਪਾ ਲਈ ਜਿਸ ਨਾਲ ਝਗੜਾ ਹੋ ਗਿਆ ਅਤੇ ਇਸ ਝਗੜੇ ਵਿਚ ਕੇਵਲ ਸਰਹਾਲੀ ਕਲਾਂ ਦੇ ਸਿੱਧੂਆਂ ਤੇ ਪਨੂੰਆਂ ਨੇ ਹੀ ਹਿੱਸਾ ਲਿਆ ਨਾ ਕਿ ਦੋਵੇਂ ਸਮੁੱਚੀਆਂ ਜਾਤੀਆਂ ਨੇ। ਇਸ ਮੁੰਡੇ ਦੀ ਔਲਾਦ ਨੂੰ 'ਅਛੂਤ' ਮੰਨਿਆ ਜਾਂਦਾ ਸੀ ਅਤੇ ਉਨ੍ਹਾਂ ਨੇ ਨਵਾਂ ਪਿੰਡ ਵਸਾ ਲਿਆ ਸੀ। ਪਨੂੰਆਂ ਨੇ ਅੰਮ੍ਰਿਤਸਰ ਵਿਚ ਬੜਾ ਪਨੂੰਆਂ ਵਸਾਇਆ।

ਪਨੂੰ ਮਿੰਟਗੁਮਰੀ ਵਿਖੇ ਵੀ ਹਿੰਦੂ ਜੱਟ ਕਬੀਲੇ ਦੇ ਤੌਰ ਤੇ ਰਹਿੰਦੇ ਸਨ ਜਿਨ੍ਹਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਇਹ ਲੁਧਿਆਣਾ ਜ਼ਿਲ੍ਹੇ ਵਿਚ ਵੀ ਰਹਿੰਦੇ ਹਨ। ਵਿਆਹ ਸਮੇਂ ਲਾੜੇ ਦਾ ਚਾਚਾ ਜਾਂ ਵੱਡਾ ਭਰਾ ਕੁਹਾੜੀ ਜਾਂ ਤਲਵਾਰ ਨਾਲ ਜੰਡ ਦੀਆਂ ਛਟੀਆਂ ਕੱਟਦਾ ਹੈ ਅਤੇ ਲਾੜਾ ਇਨ੍ਹਾਂ ਛਟੀਆਂ ਨਾਲ ਖੇਡਦਾ ਹੈ। ਛਟੀਆਂ ਖੇਡਣ ਦੀ ਇਸ ਰਸਮ ਵਿਚ ਪਹਿਲਾਂ ਲਾੜਾ ਲਾੜੀ ਦੇ ਛਟੀ ਮਾਰਦਾ ਹੈ ਫ਼ਿਰ ਲਾੜੀ ਉਸੇ ਤਰ੍ਹਾਂ ਲਾੜੇ ਦੇ ਮਾਰਦੀ ਹੈ। ਪਨੂੰ, ਰਾਮ ਰਾਇ ਜੀ ਦੀ ਪੂਜਾ ਕਰਦੇ ਹਨ ਜਿਨ੍ਹਾਂ ਦਾ ਡੇਰਾ ਕੀਰਤਪੁਰ ਵਿਖੇ ਹੈ।

ਹ.ਪੁ.–ਗ.ਟ੍ਰ.ਕਾ.III : 238 ; ਸਿੱਖ..–ਏ.ਐਚ.-ਬਿੰਗਲ :47.

## ਪਨੂੰ, ਕੁਲਵੰਤ ਸਿੰਘ ਲੈਫ਼ਟੀਨੈਂਟ ਕਰਨਲ

**(ਮ.ਵੀ. ਚ.)** : ਇਸ ਸੂਰਬੀਰ ਦਾ ਜਨਮ 6 ਮਾਰਚ, 1932 ਨੂੰ ਪਿੰਡ ਲੋਹਕਾ, (ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ) ਵਿਖੇ ਮੇਜਰ ਠਾਕੁਰ ਸਿੰਘ ਦੇ ਘਰ ਹੋਇਆ। ਇਸ ਨੇ ਖਾਲਸਾ ਕਾਲਜ ਬੰਬਈ ਤੋਂ ਸਿੱਖਿਆ ਪ੍ਰਾਪਤ ਕੀਤੀ। ਇਸ ਨੇ 28 ਸਤੰਬਰ, 1952 ਨੂੰ ਭਾਰਤੀ ਥਲ ਸੈਨਾ ਦੇ ਪੈਰਾਸ਼ੂਟ ਰੈਜਮੈਂਟ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ-ਪਾਕਿ ਲੜਾਈ ਸਮੇਂ ਇਹ 11 ਦਸੰਬਰ ਨੂੰ ਪੈਰਾਸ਼ੂਟ ਰਾਹੀਂ ਉਤਾਰੀ ਗਈ ਇਕ ਬਟਾਲੀਅਨ ਦੀ ਅਗਵਾਈ ਕਰ ਰਿਹਾ ਸੀ। ਇਸ ਨੂੰ ਦੁਸ਼ਮਣ ਦੇ ਪਿੱਛੇ ਹੱਟਣ ਦੇ ਰਾਹ ਬੰਦ ਕਰਨ ਤੇ ਤਾਂਗੇਲ ਨਾਮਕ ਖੇਤਰ ਵਿਚ ਪੈਰ ਨਾ ਜਮਾਉਣ ਦਾ ਕੰਮ ਸੌਂਪਿਆ ਗਿਆ ਸੀ। ਸੌਂਪੇ ਗਏ ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਇਸ ਵੱਲੋਂ ਦੁਸ਼ਮਣ ਦੇ ਪੂੰਗਲੀ ਨਾਮਕ ਖੇਤਰ ਦੇ ਇਕ ਮਹੱਤਵਪੂਰਨ ਪੁਲ ਦੇ ਮੋਰਚੇ ਤੇ ਕਬਜ਼ਾ ਕਰਨਾ ਜ਼ਰੂਰੀ ਸੀ। ਇਸ ਕੰਮ ਲਈ ਭਾਰਤੀ ਜਵਾਨਾਂ ਦੀ ਬਟਾਲੀਅਨ ਕਾਫ਼ੀ ਫ਼ੈਲੇ ਹੋਏ ਖੇਤਰ ਵਿਚ ਉਤਾਰੀ ਗਈ ਸੀ। ਇਸ ਬਟਾਲੀਅਨ ਦੇ ਪਲਾਟੂਨਾਂ ਨੂੰ ਇਕੱਠਾ ਕਰਨ ਲਈ ਲੈਫ਼ਟੀਨੈਂਟ ਕਰਨਲ ਪਨੂੰ ਨੂੰ ਦੁਸ਼ਮਣ ਦੀਆਂ ਗੋਲੀਆਂ ਦੀ ਬੌਛਾੜ ਵਿਚ ਦੀ ਗੁਜ਼ਰਦੇ ਹੋਏ ਹੀ ਇਕ ਥਾਂ ਤੋਂ ਦੂਜੀ ਥਾਂ ਜਾਣਾ ਪਿਆ। ਇਸ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਸੌਂਪੀ ਗਈ ਡਿਊਟੀ ਨੂੰ ਪੂਰੀ ਦਲੇਰੀ ਨਾਲ ਨਿਭਾਇਆ ਜਿਸ ਦੇ ਸਿੱਟੇ ਵੱਜੋਂ ਬਟਾਲੀਅਨ ਪੂੰਗਲੀ ਦੇ ਪੁਲ ਵਾਲੇ ਮੋਰਚੇ ਤੇ ਕਬਜ਼ਾ ਕਰਨ ਵਿਚ ਕਾਮਯਾਬ ਹੋ ਗਈ। ਇਸ ਮੋਰਚੇ ਤੇ ਕਬਜ਼ਾ ਕਰਨ ਲਈ ਦੁਸ਼ਮਣ ਵੱਲੋਂ ਕਈ ਵਾਰ ਭਾਰਤੀ ਫ਼ੌਜ ਤੇ ਜਵਾਬੀ ਹਮਲਾ ਕੀਤਾ ਗਿਆ ਪਰ ਲੈਫ਼ਟੀਨੈਂਟ ਕਰਨਲ ਪਨੂੰ ਦੀ ਸੁਚੱਜੀ ਅਗਵਾਈ ਤੇ ਬਟਾਲੀਅਨ ਦੇ ਦ੍ਰਿੜ੍ਹ ਨਿਸ਼ਚੇ ਸਦਕਾ ਦੁਸ਼ਮਣ ਆਪਣੇ ਮਨਸੂਬੇ ਵਿਚ ਕਾਮਯਾਬ ਨਾ ਹੋ ਸਕਿਆ ਸਗੋਂ ਉਸ ਨੂੰ ਭਾਰੀ ਜਾਨੀ ਤੇ ਮਾਲੀ ਨੁਕਸਾਨ ਦਾ ਸਾਹਮਣਾ ਕਰਨਾ ਪਿਆ।

ਲੈਫ਼ਟੀਨੈਂਟ ਕਰਨਲ ਪਨੂੰ ਦੀ ਇਸ ਉੱਚ ਕੋਟੀ ਦੀ ਕਰਤੱਵ ਨਿਸ਼ਠਾ ਤੇ ਦਲੇਰੀ ਸਦਕਾ ਇਸ ਨੂੰ 'ਮਹਾਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਪਨੂੰ, ਦੇਵਿੰਦਰਜੀਤ ਸਿੰਘ (ਵੀ.ਚ.)**: ਇਸ ਸੂਰਬੀਰ ਦਾ ਜਨਮ 10 ਅਪ੍ਰੈਲ, 1941 ਨੂੰ ਮੁਲਤਾਨ (ਪਾਕਿਸਤਾਨ) ਵਿਖੇ ਲੈਫ਼ਟੀਨੈਂਟ ਕਰਨਲ ਗੁਰਦਿਆਲ ਸਿੰਘ ਦੇ ਘਰ ਹੋਇਆ। ਇਸ ਨੇ 10 ਜੂਨ, 1962 ਨੂੰ ਸਿੱਖ ਰੈਜਮੈਂਟ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ-ਪਾਕਿ ਲੜਾਈ ਸਮੇਂ 3 ਦਸੰਬਰ ਦੀ ਰਾਤ ਨੂੰ ਜਦੋਂ ਦੁਸ਼ਮਣ ਨੇ ਭਾਰਤ ਤੇ ਹਮਲਾ ਕੀਤਾ ਤਾਂ ਮੇਜਰ ਪਨੂੰ ਛੰਭ ਸੈਕਟਰ ਦੀ ਰੱਖਿਆ ਲਈ ਇਕ ਮਹੱਤਵਪੂਰਨ ਮੋਰਚਾ ਸੰਭਾਲੇ ਹੋਏ ਸਿੱਖ ਰੈਜਮੈਂਟ ਦੀ ਇਕ ਕੰਪਨੀ ਦੀ ਕਮਾਨ ਕਰ ਰਿਹਾ ਸੀ। ਮੇਜਰ ਪਨੂੰ ਤੁਰੰਤ ਮੋਵਲ ਸੀਮਾ ਚੌਕੀ ਦੀ ਇਕ ਸਕਰੀਨ ਪੁਜ਼ੀਸ਼ਨ ਤੇ ਤਾਇਨਾਤ ਆਪਣੀ ਪਲਾਟੂਨ ਕੋਲ ਪੁੱਜਿਆ ਤੇ ਦੁਸ਼ਮਣ ਦੇ ਭਾਰੀ ਦਬਾਅ ਦੇ ਬਾਵਜੂਦ ਰਾਤ ਭਰ ਉਥੇ ਹੀ ਰਿਹਾ। ਇਸ ਚੌਕੀ ਦੇ ਪੂਰੀ ਤਰ੍ਹਾਂ ਘਿਰ ਜਾਣ ਤੇ ਸੋਲ੍ਹਾਂ ਘੰਟੇ ਤਕ ਉਥੇ ਹੀ ਡਟਿਆ ਰਿਹਾ। ਇਸ ਉਪਰੰਤ ਇਹ ਆਪਣੀ ਮੁੱਖ ਚੌਕੀ ਤੋਂ ਪਿੱਛੇ ਹਟ ਗਿਆ। ਇਥੇ ਦੁਸ਼ਮਣ ਨੇ ਲਗਾਤਾਰ ਇਸ ਦੀ ਕੰਪਨੀ ਉੱਤੇ ਇਕ ਬਟਾਲੀਅਨ ਜਿੰਨੀ ਸੰਖਿਆ ਦੇ ਜਵਾਨਾਂ

ਨਾਲ ਦੋ ਰਾਤਾਂ ਵਿਚ ਕਈ ਵਾਰ ਹਮਲਾ ਕੀਤਾ। ਇਹ ਬਹਾਦਰ ਅਫ਼ਸਰ ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਦੁਸ਼ਮਣ ਨੂੰ ਪਿੱਛੇ ਹਟਾਉਣ ਲਈ ਉਸ ਦੀ ਛੋਟੇ ਹਥਿਆਰਾਂ ਤੇ ਤੋਪਖਾਨੇ ਦੀ ਭਾਰੀ ਗੋਲਾਬਾਰੀ ਦੇ ਬਾਵਜੂਦ ਆਪਣੇ ਜਵਾਨਾਂ ਦੀ ਹੌਸਲਾ ਅਫਜ਼ਾਈ ਕਰਦਾ ਰਿਹਾ ਤੇ ਇਸ ਗੋਲਾਬਾਰੀ ਵਿਚ ਹੀ ਬੜੀ ਨਿਡਰਤਾ ਨਾਲ ਇਕ ਥਾਂ ਤੋਂ ਦੂਜੀ ਥਾਂ ਆਉਂਦਾ ਜਾਂਦਾ ਰਿਹਾ। ਦੁਸ਼ਮਣ ਆਪਣੇ ਮੰਤਵ ਵਿਚ ਕਾਮਯਾਬ ਨਾ ਹੋ ਸਕਿਆ। ਉਸ ਨੇ 5 ਦਸੰਬਰ ਦੀ ਰਾਤ ਨੂੰ ਜਵਾਨਾਂ ਦੀ ਭਾਰੀ ਸੰਖਿਆ ਨਾਲ ਮੁੜ ਇਸ ਚੌਕੀ ਤੇ ਕਬਜ਼ਾ ਕਰਨ ਲਈ ਧੂੰਆਂਧਾਰ ਗੋਲਾਬਾਰੀ ਕੀਤੀ। ਆਪਣੀ ਡਿਊਟੀ ਨੂੰ ਨਿਭਾਉਂਦਾ ਹੋਇਆ ਜਦੋਂ ਇਹ ਇਸ ਗੋਲਾਬਾਰੀ ਵਿਚ ਆਪਣੇ ਜਵਾਨਾਂ ਦੇ ਉਤਸ਼ਾਹ ਲਈ ਦੂਜੇ ਮੋਰਚੇ ਵਿਚ ਜਾ ਰਿਹਾ ਸੀ ਤਾਂ ਇਸ ਨੂੰ ਤੋਪ ਦਾ ਇਕ ਗੋਲਾ ਲੱਗਾ ਜਿਸ ਨਾਲ ਇਹ ਵੀਰਗਤੀ ਨੂੰ ਪ੍ਰਾਪਤ ਹੋ ਗਿਆ।

ਇਸ ਦੀ ਇਸ ਵੀਰਤਾ ਅਤੇ ਦੇਸ਼ ਲਈ ਕੀਤੀ ਗਈ ਕੁਰਬਾਨੀ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਾਮਾਨਿਤ ਕੀਤਾ ਗਿਆ।

**ਪੰਮਾ** : ਇਸ ਦਾ ਅਸਲੀ ਨਾਂ ਪਰਮਾਨੰਦ ਸੀ ਅਤੇ ਇਹ ਰਾਜਾ ਭੀਮਚੰਦ ਕਹਿਲੂਰੀਏ ਦਾ ਪੁਰੋਹਿਤ ਸੀ। ਇਹ ਰਾਜੇ ਵੱਲੋਂ ਵਕਾਲਤ ਲਈ ਗੁਰੂ ਗੋਬਿੰਦ ਸਿੰਘ ਜੀ ਕੋਲ ਅਨੰਦਪੁਰ ਸਾਹਿਬ ਆਇਆ ਕਰਦਾ ਸੀ। ਇਹ ਇਕ ਝੂਠਾ, ਕਪਟੀ ਅਤੇ ਸੁਆਰਥੀ ਆਦਮੀ ਸੀ। ਇਸ ਨੂੰ ਵਿਸ਼ਵਾਸ ਸੀ ਕਿ ਜੇ ਰਾਜਾ ਭੀਮ ਚੰਦ, ਗੁਰੂ ਸਾਹਿਬ ਦਾ ਸੇਵਕ ਹੋ ਗਿਆ ਤਾਂ ਇਸ ਦੀ ਨੌਕਰੀ ਖਤਮ ਹੋ ਜਾਵੇਗੀ। ਗੁਰੂ ਸਾਹਿਬ ਨਾਲ ਪਹਾੜੀ ਰਾਜਿਆਂ ਦੀ ਲੜਾਈ ਕਰਵਾਉਣ ਵਿਚ ਵੀ ਇਸ ਦਾ ਕਾਫ਼ੀ ਹੱਥ ਸੀ। ਇਸ ਦੇ ਕੁਕਰਮਾਂ ਕਾਰਨ ਸਿੱਖਾਂ ਨੇ ਇਸ ਦਾ ਨਾਂ ਵਿਗਾੜ ਕੇ 'ਪੰਮਾ' ਰੱਖ ਦਿੱਤਾ।

ਹ.ਪੂ.–ਮ.ਕੋ. : 794.

**ਪਰਸਰਾਮ** : ਇਕ ਵੈਦ ਸੀ ਜੋ ਗੁਰੂ ਹਰਿਗੋਬਿੰਦ ਸਾਹਿਬ ਦਾ ਸਿੱਖ ਸੀ ਅਤੇ ਦੀਨ ਦੁਖੀਆਂ ਦਾ ਇਲਾਜ ਕਰਨ ਦੇ ਨਾਲ-ਨਾਲ ਧਰਮ ਪ੍ਰਚਾਰ ਵੀ ਕਰਿਆ ਕਰਦਾ ਸੀ।

ਇਸੇ ਨਾਂ ਦਾ ਇਕ ਸਿੱਖ ਗੁਰੂ ਹਰਿਗੋਬਿੰਦ ਜੀ ਦੀ ਸੈਨਾ ਦਾ ਇਕ ਮਹਾਨ ਯੋਧਾ ਹੋਇਆ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਇਸੇ ਹੀ ਨਾਂ ਦਾ ਇਕ ਸਿੱਖ ਜੋ ਬੈਰਾਗੀ ਸਾਧੂ ਸੀ ਤੇ ਜਿਸ ਨੂੰ ਕਲਗੀਧਰ ਜੀ ਨੇ ਯੋਗਤੰਤ੍ਰ ਦਾ ਉਪਦੇਸ਼ ਦਿੱਤਾ।

ਹ. ਪੂ.–ਮ. ਕੋ.

**ਪਰਸਰਾਮ (ਪਰਸ਼ੂਰਾਮ)** : ਤ੍ਰੇਤਾ ਯੁੱਗ ਦਾ ਕੁਹਾੜਾ ਧਾਰੀ ਮਹਾਂ ਪੁਰਖ ਜਿਸ ਨੂੰ ਪੁਰਾਣਾਂ ਵਿਚ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ। (ਮਤਸਯ ਪੁਰਾਣ ਅਨੁਸਾਰ ਪਰਸ਼ੂਰਾਮ ਵਿਸ਼ਨੂੰ ਦਾ ਛੇਵਾਂ ਅਤੇ ਭਾਗਵਤ ਅਨੁਸਾਰ ਸੋਲ੍ਹਵਾਂ ਅਵਤਾਰ ਹੈ) ਇਹ ਜਮਦਗਨਿ ਬ੍ਰਾਹਮਣ ਅਤੇ ਰੇਣੁਕਾ ਦਾ ਪੰਜਵਾਂ ਪੁੱਤਰ ਸੀ ਤੇ ਮਾਤਾ ਦੇ ਕੁਸ਼ਿਕ ਬੰਸ ਕਰ ਕੇ ਕੌਸ਼ਿਕ ਸੀ। ਤ੍ਰੇਤਾ ਯੁੱਗ ਦੇ ਆਰੰਭ ਵਿਚ ਇਸ ਨੇ ਖੱਤਰੀਆਂ ਦਾ ਨਾਸ਼ ਕੀਤਾ। ਇਸ ਦੀ ਕਥਾ ਮਹਾਭਾਰਤ, ਪੁਰਾਣਾਂ ਅਤੇ ਰਾਮਾਇਣ ਵਿਚ ਵਿਸਥਾਰ ਨਾਲ ਬਿਆਨ ਕੀਤੀ ਗਈ ਹੈ।

ਮਹਾਭਾਰਤ ਵਿਚ ਲਿਖਿਆ ਹੈ ਕਿ ਇਸ ਨੇ ਕਰਨ ਨੂੰ ਸ਼ਸਤਰ ਵਿਦਿਆ ਸਿਖਾਈ ਅਤੇ ਭੀਸ਼ਮ ਨਾਲ ਇਸ ਦਾ ਯੁੱਧ ਹੋਇਆ। ਯੁੱਧ ਪਿੱਛੋਂ ਜਦੋਂ ਕੁਰੂਬੰਸੀਆਂ ਦੀ ਪੰਚਾਇਤ ਬੈਠੀ ਤਾਂ ਇਹ ਉਨ੍ਹਾਂ ਵਿਚ ਸ਼ਾਮਲ ਸੀ। ਇਹ ਰਾਮਚੰਦਰ ਜੀ ਤੋਂ ਪਹਿਲਾਂ ਜਨਮਿਆ ਪਰ ਇਹ ਦੋਵੇਂ ਇਕੋ ਸਮੇਂ ਵਿਚ ਮੌਜੂਦ ਸਨ। ਮਹਾਭਾਰਤ ਵਿਚ ਲਿਖਿਆ ਹੈ ਕਿ ਰਾਮਚੰਦਰ ਜੀ ਨੇ ਇਸ ਨੂੰ ਤੀਰ ਮਾਰ ਕੇ ਬੇਹੋਸ਼ ਕਰ ਦਿੱਤਾ ਸੀ ਪਰ ਰਾਮਾਇਣ ਵਿਚ ਦੱਸਿਆ ਗਿਆ ਹੈ ਕਿ ਪਰਸ਼ੂਰਾਮ ਸ਼ਿਵ ਜੀ ਦਾ ਉਪਾਸਕ ਸੀ ਅਤੇ ਜਦ ਰਾਮਚੰਦਰ ਜੀ ਨੇ ਮਿਥਿਲਾ ਵਿਚ ਸੀਤਾ ਸਵੰਬਰ ਸਮੇਂ ਸ਼ਿਵ ਜੀ ਦਾ ਧਨੁੱਖ ਤੋੜ ਦਿੱਤਾ ਤਾਂ ਪਰਸ਼ੂਰਾਮ ਨੂੰ ਗੁੱਸਾ ਆਇਆ ਅਤੇ ਉਸ ਨੇ ਆਪਣਾ ਵੈਸ਼ਨਵ ਧਨੁੱਖ ਰਾਮ ਜੀ ਨੂੰ ਦੇ ਕੇ ਚਿੱਲਾ ਚੜ੍ਹਾਉਣ ਲਈ ਆਖਿਆ। ਸ੍ਰੀ ਰਾਮ ਜੀ ਨੇ ਨਿਰਯਤਨ ਹੀ ਕਮਾਨ ਚੜ੍ਹਾ ਦਿੱਤੀ ਜਿਸ ਤੇ ਪਰਸ਼ੂਰਾਮ ਨੇ ਆਪਣੀ ਹਾਰ ਮੰਨੀ। ਰਾਮ ਚੰਦਰ ਜੀ ਨੇ ਚਿੱਲੇ ਵਿਚ ਤੀਰ ਜੋੜ ਲਿਆ ਸੀ ਅਤੇ ਉਹ ਉਸ ਨੂੰ ਵਿਅਰਥ ਨਹੀਂ ਗਵਾਉਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਪਰਸ਼ੂਰਾਮ ਦੀ ਆਕਾਸ਼ ਗਤੀ ਉਸ ਤੀਰ ਨਾਲ ਨਾਸ਼ ਕਰ ਦਿੱਤੀ।

ਪਰਸ਼ੂਰਾਮ ਨੇ ਛੋਟੀ ਅਵਸਥਾ ਵਿਚ ਹੀ ਸ਼ਿਵ ਜੀ ਦੀ ਸ਼ਾਗਿਰਦੀ ਕੀਤੀ ਅਤੇ ਸ਼ਿਵ ਜੀ ਨੇ ਇਸ ਨੂੰ ਸ਼ਸਤਰ-ਅਸਤਰ ਵਿਦਿਆ ਪੂਰਣ ਰੀਤੀ ਨਾਲ ਸਿਖਾਈ ਅਤੇ ਇਕ ਕੁਹਾੜਾ ਦਿੱਤਾ ਜਿਸ ਤੋਂ ਇਸ ਦਾ ਨਾਂ ਪਰਸ਼ੂਰਾਮ ਹੋ ਗਿਆ। ਲਿਖਿਆ ਹੈ ਕਿ ਇਸ ਨੇ ਖੱਤਰੀਆਂ ਨੂੰ ਮਾਰ ਕੇ ਉਨ੍ਹਾਂ ਦੇ ਲਹੂ ਦੇ ਸਮੰਤ-ਪੰਚਕ ਨਾਮਕ ਪੰਜ ਵੱਡੇ ਤਾਲ ਭਰੇ। ਕਹਿੰਦੇ ਹਨ ਕਿ ਮਾਲਾਬਾਰ ਦੇਸ਼ ਪਰਸ਼ੂਰਾਮ ਨੇ ਹੀ ਵਸਾਇਆ ਸੀ। ਕਈ ਕਹਿੰਦੇ ਹਨ ਕਿ ਇਹ ਦੇਸ਼ ਇਸ ਨੂੰ ਵਰਣ ਨੇ ਦਿੱਤਾ ਸੀ। ਕਈ ਥਾਈਂ ਇੰਜ ਵੀ ਲਿਖਿਆ ਮਿਲਦਾ ਹੈ ਕਿ ਇਸ ਨੇ ਸਮੁੰਦਰ ਨੂੰ ਪਿੱਛੇ ਹਟਾ ਕੇ ਉਸ ਦੇ ਕਿਨਾਰੇ ਕਈ ਬਸਤੀਆਂ ਬਣਾਈਆਂ ਸਨ। ਖੱਤਰੀਆਂ ਨਾਲ ਪਰਸ਼ੂਰਾਮ ਦਾ ਵੈਰ ਹੋਣ ਦਾ ਇਹ ਕਾਰਨ ਦੱਸਿਆ ਜਾਂਦਾ ਹੈ ਕਿ ਹੈਹਯਬੰਸ ਦੇ ਰਾਜਾ ਸਹਸ੍ਰਬਾਹੂ ਨੇ ਇਸ ਦੇ ਪਿਤਾ ਜਮਦਗਨਿ ਨੂੰ ਮਾਰ ਦਿੱਤਾ ਸੀ। ਆਪਣੀ ਮਾਂ ਨੂੰ ਰੋਂਦਿਆਂ ਪਿਟਦਿਆਂ ਵੇਖ ਕੇ ਇਸ ਨੇ ਖੱਤਰੀਆਂ ਦੀਆਂ ਇੱਕੀ ਕੁਲਾਂ ਨਾਸ਼ ਕਰਨ ਦਾ ਪ੍ਰਣ ਕੀਤਾ ਸੀ।

ਹ.ਪੂ.–ਮ.ਕੋ.:743, 744; ਚ.ਕੋ.; ਹਿੰ:ਵਿ.ਕੋ.

**ਪ੍ਰਸਾਦੀ ਹਾਥੀ** : ਗੁਰੂ ਗੋਬਿੰਦ ਸਿੰਘ ਜੀ ਦਾ ਇਕ ਅਦਭੁਤ ਹਾਥੀ ਜਿਹੜਾ ਆਸਾਮ ਦੇ ਰਾਜਾ ਰਤਨ ਰਾਇ ਨੇ ਗੁਰੂ ਜੀ ਨੂੰ ਭੇਟ ਕੀਤਾ ਸੀ। ਇਸ ਹਾਥੀ ਦਾ ਰੰਗ ਕਾਲਾ ਸੀ ਅਤੇ ਮੱਥੇ ਉੱਤੇ ਪ੍ਰਸਾਦੀ (ਰੋਟੀ) ਦੇ ਆਕਾਰ ਦਾ ਚਿੱਟਾ ਚੰਦ ਸੀ ਜਿਸ ਵਿਚੋਂ ਦੋ ਉਂਗਲ ਚੌੜੀ ਚਿੱਟੀ ਲਕੀਰ ਸੁੰਡ ਦੀ ਨੋਕ ਤਕ ਅਤੇ ਦੂਜੀ ਪਿੱਠ ਤੋਂ ਹੁੰਦੀ ਹੋਈ ਪੂਛ ਦੇ ਸਿਰੇ ਤਕ ਜਾਂਦੀ ਸੀ। ਇਸ ਰੰਗ, ਰੂਪ ਅਤੇ ਨਿਸ਼ਾਨਾਂ ਤੋਂ ਇਲਾਵਾ ਇਸ ਦੀਆਂ ਹੋਰ ਵੀ ਅਲੌਕਿਕ ਗੱਲਾਂ ਸਨ। ਇਹ ਗੁਰੂ ਸਾਹਿਬ ਨੂੰ ਚੌਰ ਕਰਦਾ, ਗੰਗਾਸਾਗਰ (ਗੜਵੀ) ਨਾਲ ਚਰਨ ਧੁਆ ਕੇ ਰੁਮਾਲ ਨਾਲ ਸਾਫ਼ ਕਰਦਾ, ਮਸ਼ਾਲ ਲੈ ਕੇ ਗੁਰੂ ਜੀ ਦੇ ਅੱਗੇ ਤੁਰਦਾ ਅਤੇ ਗੁਰੂ ਜੀ ਵੱਲੋਂ ਚਲਾਏ ਤੀਰ ਚੁੱਕ ਕੇ ਵਾਪਸ ਲਿਆ ਸਕਦਾ ਸੀ।

ਹ.ਪੂ.–ਮ.ਕੋ.; ਤ.ਗੁ.ਖਾ. ;ਗੁ.ਪ੍ਰ.ਸੂ.ਗ੍ਰੰ.; ਕਲਗੀਧਰ ਚਮਤਕਾਰ -ਭਾਈ ਵੀਰ ਸਿੰਘ

**ਪ੍ਰਹਿਲਾਦ, ਭਗਤ** : ਪੁਰਾਣਾਂ ਅਨੁਸਾਰ ਇਹ ਇਕ

ਵਿਸ਼ਨੂੰ ਭਗਤ ਸੀ ਜਿਹੜਾ ਦੈਂਤ ਰਾਜ ਹਰਨਾਖਸ਼ (ਹਿਰਣਯਕਸ਼ਿਪ) ਦਾ ਪੁੱਤਰ ਅਤੇ ਬਲੀ ਦਾ ਪਿਤਾ ਸੀ। ਤ੍ਰਿਲੋਕੀ ਦਾ ਰਾਜ ਜਿੱਤ ਕੇ ਹਰਨਾਖਸ਼ ਹੰਕਾਰੀ ਹੋ ਗਿਆ ਅਤੇ ਸਾਰੀ ਪਰਜਾ ਤੋਂ ਆਪਣੇ ਨਾਮ ਦਾ ਜਾਪ ਕਰਵਾਉਣ ਲੱਗਾ ਪਰ ਉਸ ਦਾ ਛੋਟਾ ਜਿਹਾ ਪੁੱਤਰ ਪ੍ਰਹਿਲਾਦ ਵਿਸ਼ਨੂੰ ਭਗਤ ਬਣ ਗਿਆ। ਇਸ ਦੀ ਮਾਤਾ ਅਤੇ ਉਸਤਾਦ (ਸੰਡਾ ਤੇ ਮਰਕਾ) ਇਸ ਨੂੰ ਪ੍ਰਭੂ ਦਾ ਨਾਂ ਛੱਡ ਦੇਣ ਲਈ ਪ੍ਰੇਰਦੇ ਰਹੇ ਪਰ ਇਸ ਉੱਤੇ ਕੋਈ ਅਸਰ ਨਾ ਹੋਇਆ ਸਗੋਂ ਇਸ ਦੇ ਪ੍ਰਭਾਵ ਅਧੀਨ ਬਾਕੀ ਬੱਚੇ ਵੀ ਪ੍ਰਭੂ ਭਗਤ ਬਣ ਗਏ। ਪਿਤਾ ਕੋਲ ਸ਼ਿਕਾਇਤ ਪਹੁੰਚਣ ਤੇ ਉਸ ਨੇ ਵੀ ਸਖਤੀ ਨਾਲ ਰੋਕਣ ਅਤੇ ਡਰਾਉਣ ਦੀ ਕੋਸ਼ਿਸ਼ ਕੀਤੀ ਪਰ ਇਹ ਆਪਣੇ ਇਰਾਦੇ ਤੋਂ ਨਾ ਹਿਲਿਆ—

(1) ਸੰਡਾ ਮਰਕਾ ਸਭਿ ਜਾਇ ਪੁਕਾਰੇ॥
ਪ੍ਰਹਿਲਾਦੁ ਆਪ ਵਿਗੜਿਆ ਸਭਿ ਚਾਟੜੇ ਵਿਗਾੜੇ॥
(ਅੰਕ 1133)

(2) ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ॥
ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ॥
(ਅੰਕ 1133)

ਹਰਨਾਖਸ਼ ਨੇ ਇਸ ਨੂੰ ਮਰਵਾਉਣ ਦੇ ਕਈ ਉਪਰਾਲੇ ਕੀਤੇ। ਇਸ ਨੂੰ ਸੱਪ ਡਸਾਏ ਗਏ, ਮਸਤ ਹਾਥੀਆਂ ਅੱਗੇ ਸੁਟਿਆ, ਅੱਗ ਵਿਚ ਸਾੜਨ ਦੀ ਕੋਸ਼ਿਸ਼ ਕੀਤੀ ਪਰ ਸਾਰੇ ਯਤਨ ਅਸਫ਼ਲ ਰਹੇ। ਅਖ਼ੀਰ ਇਸ ਨੂੰ ਤਪਦੇ ਥੰਮ੍ਹ ਨਾਲ ਬੰਨ੍ਹ ਕੇ ਪੁੱਛਿਆ ਗਿਆ ਕਿ ਦੱਸ ਤੇਰਾ ਭਗਵਾਨ ਕਿਥੇ ਹੈ ? ਉਸ ਸਮੇਂ ਥੰਮ੍ਹ ਪਾੜ ਕੇ ਵਿਸ਼ਨੂੰ ਜੀ ਨਰਸਿੰਘ ਅਵਤਾਰ ਬਣ ਕੇ ਪ੍ਰਗਟ ਹੋਏ ਅਤੇ ਹਰਨਾਖਸ਼ ਨੂੰ ਆਪਣੇ ਹੱਥ ਦੇ ਨਹੁੰਆਂ ਨਾਲ ਚੀਰ ਕੇ ਮਾਰ ਦਿੱਤਾ।

ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ॥
ਕਹਾਂ ਤੁਮ੍ਹਾਰਾ ਜਗਦੀਸ ਗੁਸਾਈ॥
(ਅੰਕ 1154)

ਯਥਾ
ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ॥
ਹਰਿ ਤੇਰਾ ਕਹਾ ਤੁਝੁ ਲਏ ਉਬਾਰਿ॥
ਖਿਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ॥
ਹਰਨਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ॥
(ਅੰਕ 1133)

ਪਿਤਾ ਦੀ ਮੌਤ ਤੋਂ ਬਾਅਦ ਇਹ ਪਾਤਾਲ ਵਿਚ ਰਾਜਗੱਦੀ ਉੱਤੇ ਬੈਠਿਆ। ਪਦਮ ਪੁਰਾਣ ਅਨੁਸਾਰ ਇਹ ਇੰਦਰ ਪਦਵੀ ਨੂੰ ਪ੍ਰਾਪਤ ਹੋਇਆ ਅਤੇ ਅਖ਼ੀਰ ਵਿਸ਼ਨੂੰ ਜੀ ਵਿਚ ਹੀ ਸਮਾ ਗਿਆ।

ਭਗਤੀ ਕਾਵਿ ਵਿਚ ਇਸ ਨੂੰ ਇਕ ਸ੍ਰੇਸ਼ਠ ਭਗਤ ਵਜੋਂ ਆਦਰ ਦਿੱਤਾ ਗਿਆ ਹੈ। ਗੁਰੂ ਰਾਮਦਾਸ ਜੀ ਨੇ ਇਸ ਦਾ ਹਵਾਲਾ ਦੇ ਕੇ ਉਚਾਰਨ ਕੀਤਾ ਹੈ—

ਜਪਿ ਜਗੰਨਾਥ ਜਗਦੀਸ ਗੁਸਈਆ॥
ਸਰਣਿ ਪਰੇ ਸੇਈ ਜਨ ਉਬਰੇ ਜਿਉ ਪ੍ਰਹਿਲਾਦ ਉਧਾਰਿ ਸਮਈਆ॥
(ਅੰਕ 834)

ਭਗਤ ਕਬੀਰ ਜੀ ਨੇ ਭਗਤੀ ਕਰਨ ਦੀ ਜਾਚ ਪ੍ਰਹਿਲਾਦ ਕੋਲੋਂ ਸਿਖਣ ਸਬੰਧੀ ਉਚਾਰਿਆ ਹੈ—

ਰਾਮ ਜਪਉ ਜੀਅ ਐਸੇ ਐਸੇ॥
ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥
(ਅੰਕ 337)

ਹ.ਪੁ.—ਮ.ਕੋ.; ਗੁ.ਪ੍ਰ.ਸੂ.ਗ੍ਰੰ. ; ਪੰ.ਸਾ.ਸੰ.ਕੋ. ;ਹਿੰ. ਮਿ.ਕੋ. ; ਨਾਵਾਂ ਤੇ ਥਾਵਾਂ ਦਾ ਕੋਸ਼—ਮਾਸਟਰ ਮਹਿਤਾਬ ਸਿੰਘ

**ਪ੍ਰਕਾਸ਼ ਕੌਰ** : ਪੰਜਾਬੀ ਦੀ ਇਸ ਪ੍ਰਸਿੱਧ ਗਾਇਕਾ (ਸੁਪ੍ਰਸਿੱਧ ਗਾਇਕਾ ਸੁਰਿੰਦਰ ਕੌਰ ਦੀ ਵੱਡੀ ਭੈਣ) ਦਾ ਜਨਮ ਲਾਹੌਰ ਵਿਖੇ 19 ਸਤੰਬਰ, 1923 ਨੂੰ ਸ੍ਰੀ ਬਿਸ਼ਨ ਦਾਸ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਸ੍ਰੀਮਤੀ ਮਾਯਾ ਦੇਵੀ ਸੀ। ਬਚਪਨ ਤੋਂ ਹੀ ਇਸ ਨੂੰ ਗਾਉਣ ਦਾ ਬਹੁਤ ਸ਼ੌਕ ਸੀ। ਉਨ੍ਹਾਂ ਦਿਨਾਂ ਵਿਚ ਲੜਕੀਆਂ ਦੇ ਗਾਉਣ ਵਜਾਉਣ ਦੇ ਸ਼ੌਕ ਨੂੰ ਉਤਸਾਹਿਤ ਨਹੀਂ ਸੀ ਕੀਤਾ ਜਾਂਦਾ ਪਰ ਪ੍ਰਕਾਸ਼ ਕੌਰ ਦੀ ਮਾਤਾ ਜੀ ਨੇ ਆਪਣੀ ਲੜਕੀ ਦੇ ਸ਼ੌਕ ਨੂੰ ਨਾ ਦਬਾਇਆ ਸਗੋਂ 11 ਸਾਲ ਦੀ ਉਮਰ ਵਿਚ ਪ੍ਰਕਾਸ਼ ਕੌਰ ਦੀ ਸੰਗੀਤ ਸਿੱਖਿਆ ਦਾ ਪ੍ਰਬੰਧ ਇਨਾਇਤ ਹੁਸੈਨ ਕੋਲ ਕਰ ਦਿੱਤਾ। ਪ੍ਰਕਾਸ਼ ਕੌਰ ਦਾ ਵਿਆਹ ਸ. ਹਰਬੰਸ ਸਿੰਘ ਨਾਲ ਹੋ ਗਿਆ ਜੋ ਰੇਲਵੇ ਵਿਚ ਨੌਕਰੀ ਕਰਦਾ ਸੀ। ਪ੍ਰਕਾਸ਼ ਕੌਰ ਦੇ ਪਤੀ ਨੇ ਵੀ ਇਸ ਨੂੰ ਗਾਉਣ ਲਈ ਉਤਸ਼ਾਹ ਦਿੱਤਾ।

ਮਾਸਟਰ ਇਨਾਇਤ ਹੁਸੈਨ ਤੋਂ ਇਲਾਵਾ ਮਾਸਟਰ ਰਾਮ ਅਵਤਾਰ ਤੇ ਕੁਝ ਹੋਰ ਸੰਗੀਤ ਮਾਹਿਰਾਂ ਤੋਂ ਵਿਦਿਆ ਪ੍ਰਾਪਤ ਕਰਨ ਉਪਰੰਤ ਪ੍ਰਕਾਸ਼ ਕੌਰ ਨੇ 16 ਸਾਲ ਦੀ ਉਮਰ ਵਿਚ ਪਹਿਲੀ ਵਾਰ 1939 ਈ. ਵਿਚ ਲਾਹੌਰ ਰੇਡੀਓ ਸਟੇਸ਼ਨ ਤੋਂ ਗਾਇਆ। ਇਸ ਦੇ ਪਹਿਲੇ ਗੀਤ 'ਸੜਕੇ ਸੜਕੇ ਜਾਂਦੀਏ ਮੁਟਿਆਰੇ ਨੀਂ' ਅਤੇ 'ਮਾਵਾਂ ਤੇ ਧੀਆਂ ਰਲ ਬੈਠੀਆਂ ਨੀ ਮਾਏ' 1944 ਈ. ਵਿਚ ਰਿਕਾਰਡ ਹੋਏ। ਸੰਨ 1968 ਵਿਚ ਪ੍ਰਕਾਸ਼ ਕੌਰ ਨੇ ਵਿਸ਼ਾਰਦ ਗਾਇਨ ਵਿਦਿਆ ਦਾ ਕੋਰਸ ਵੀ ਪਾਸ ਕੀਤਾ।

ਪ੍ਰਕਾਸ਼ ਕੌਰ ਦੇ ਗਾਏ ਗੀਤ ਬਹੁਤ ਹਰਮਨ ਪਿਆਰੇ ਹੋਏ। ਪੰਜਾਬ ਦੇ ਲੋਕ ਤਾਂ ਇਸ ਦੀ ਆਵਾਜ਼ ਦੇ ਦੀਵਾਨੇ ਹੋ ਹੀ ਗਏ ਸਨ। ਇਸ ਨੇ ਪੰਜਾਬ ਤੋਂ ਬਾਹਰ ਅਤੇ ਬਦੇਸ਼ਾਂ ਵਿਚ ਵੀ ਬਹੁਤ ਨਾਮਣਾ ਖੱਟਿਆ। ਇਹ ਆਪਣੇ ਪ੍ਰੋਗਰਾਮ ਦੇਣ ਲਈ ਚੀਨ, ਜਾਪਾਨ, ਸਵਿਟਜ਼ਰਲੈਂਡ, ਰੂਸ, ਅਮਰੀਕਾ ਇੰਗਲੈਂਡ, ਥਾਈਲੈਂਡ ਆਦਿ ਦੇਸ਼ਾਂ ਵਿਚ ਵੀ ਗਈ। ਇਨ੍ਹਾਂ ਵਿਚੋਂ ਕੁਝ ਪ੍ਰਸਿੱਧ ਗੀਤ ਇਹ ਹਨ—'ਅੜੀ ਵੇ ਅੜੀ', 'ਚਰਖਾ ਚੰਨਣ ਦਾ', 'ਗੋਰੀ ਦੀਆਂ ਝਾਂਜਰਾਂ ਬੁਲਾਉਂਦੀਆਂ ਗਈਆਂ', 'ਇਕ ਮੇਰੀ ਅੱਖ ਕਾਸ਼ਨੀ', 'ਲੱਠੇ ਦੀ ਚਾਦਰ ਉੱਤੇ ਸਲੇਟੀ ਰੰਗ ਮਾਹੀਆ', 'ਕਾਲੇ ਰੰਗ ਦਾ ਪਰਾਂਦਾ', 'ਕਾਲਾ ਡੋਰੀਆ ਕੁੰਡੇ ਨਾਲ ਅੜਿਆ ਈ ਓ'।

ਸੰਨ 1979 ਵਿਚ ਨਿਊ ਪੰਜਾਬ ਦਿਵਸ ਦੇ ਮੌਕੇ ਤੇ ਪ੍ਰਕਾਸ਼ ਕੌਰ ਅਤੇ ਇਸ ਦੀ ਭੈਣ ਸੁਰਿੰਦਰ ਕੌਰ ਨੂੰ ਪੰਜਾਬ ਸਰਕਾਰ ਵੱਲੋਂ ਸਨਮਾਨਿਤ ਕੀਤਾ ਗਿਆ।

2 ਨਵੰਬਰ, 1981 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.—ਪੰ. ਸੰ.—ਆਦਿਲ : 103; ਪੰ.ਟ੍ਰਿ. 2.11.1981.

**ਪ੍ਰਤਾਪ ਸਿੰਘ, ਕੰਵਰ** : ਇਹ ਮਹਾਰਾਜਾ ਸ਼ੇਰ ਸਿੰਘ ਦਾ ਵੱਡਾ ਪੁੱਤਰ ਸੀ ਜੋ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਲਾਹੌਰ ਦਰਬਾਰ ਨੂੰ ਹਥਿਆਉਣ ਲਈ ਚੱਲੀਆਂ

ਬਦਕਿਸਮਤ ਚਾਲਾਂ ਦਾ ਸ਼ਿਕਾਰ ਹੋ ਕੇ ਸ. ਲਹਿਣਾ ਸਿੰਘ ਸੰਧਾਵਾਲੀਆ ਹੱਥੋਂ ਮਾਰਿਆ ਗਿਆ।

ਮਹਾਰਾਜਾ ਖੜਕ ਸਿੰਘ ਜੋ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਵਰਗਵਾਸ ਹੋਣ ਤੋਂ ਬਾਅਦ ਲਾਹੌਰ ਦਾ ਹਾਕਮ ਬਣਿਆ, 5 ਨਵੰਬਰ, 1840 ਨੂੰ ਸਵਰਗ ਸਿਧਾਰ ਗਿਆ। ਉਸ ਦੀ ਮੌਤ ਤੋਂ ਬਾਅਦ ਉਸ ਦਾ ਪੁੱਤਰ ਕੰਵਰ ਨੌਨਿਹਾਲ ਸਿੰਘ ਹੀ ਸਹੀ ਅਰਥਾਂ ਵਿਚ ਲਾਹੌਰ ਤੇ ਤਖ਼ਤ ਦਾ ਵਾਰਸ ਸੀ। ਆਪਣੇ ਪਿਤਾ ਦਾ ਅੰਤਿਮ ਸੰਸਕਾਰ ਕਰ ਕੇ ਉਹ ਵਾਪਸ ਆ ਰਿਹਾ ਸੀ ਕਿ ਕਿਲੇ ਦੀ ਡਿਉਢੀ ਦੇ ਦਰਵਾਜ਼ੇ ਹੇਠੋਂ ਲੰਘਣ ਸਮੇਂ ਦਰਵਾਜ਼ੇ ਦਾ ਛੱਜਾ ਡਿੱਗ ਪਿਆ ਜਾਂ ਜਾਣ ਬੁਝ ਕੇ ਡੇਗਿਆ ਗਿਆ ਜਿਸ ਨਾਲ ਕੰਵਰ ਬੁਰੀ ਤਰ੍ਹਾਂ ਫੱਟੜ ਹੋ ਕੇ ਬੇਸੁੱਧ ਹੋ ਗਿਆ। ਉਸ ਦੇ ਨਾਲ ਹੀ ਗੁਲਾਬ ਸਿੰਘ ਦਾ ਵੱਡਾ ਪੁੱਤਰ ਵੀ ਸੀ। ਉਹ ਡਿੱਗੀ ਡਿਉਢੀ ਹੇਠ ਆ ਕੇ ਉਥੇ ਹੀ ਚਲਾਣਾ ਕਰ ਗਿਆ। ਕੰਵਰ ਨੂੰ ਜਿਹੜੀ ਸੱਟ ਲੱਗੀ ਉਹ ਮਾਰੂ ਸਾਬਤ ਹੋਈ ਅਤੇ ਉਸੇ ਰਾਤ ਨੂੰ ਉਹ ਵੀ ਚਲਾਣਾ ਕਰ ਗਿਆ। ਨਿਸ਼ਚੇ ਕਰ ਕੇ ਇਹ ਨਹੀਂ ਕਿਹਾ ਜਾ ਸਕਦਾ ਕਿ ਜੰਮੂ ਦੇ ਰਾਜਿਆਂ ਨੇ ਇਸ ਢੰਗ ਨਾਲ ਨੌਨਿਹਾਲ ਸਿੰਘ ਦਾ ਕੰਡਾ ਕੱਢਿਆ ਪਰ ਨਾਲ ਇਹ ਵੀ ਗੱਲ ਹੈ ਕਿ ਉਨ੍ਹਾਂ ਨੂੰ ਇਸ ਦੋਸ਼ ਤੋਂ ਬਰੀ ਸਮਝਣਾ ਵੀ ਮੁਸ਼ਕਲ ਹੈ।

ਬਹੁਤ ਸਾਰੇ ਸਿੱਖ ਸਰਦਾਰ ਜੰਮੂ ਦੇ ਰਾਜਿਆਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਦੇ ਸਨ। ਇਸ ਲਈ ਮਹਾਰਾਜਾ ਖੜਕ ਸਿੰਘ (ਸਵਰਗੀ) ਦੀ ਵਿਧਵਾ ਚੰਦ ਕੌਰ ਜੋ ਕਤਲ ਹੋਣ ਵਾਲੇ ਕੰਵਰ ਦੀ ਮਾਤਾ ਸੀ, ਨੇ ਰੀਜੈਂਟ ਬਣ ਕੇ ਰਾਜਕਾਜ ਦਾ ਕੰਮ ਸੰਭਾਲ ਲਿਆ। ਕਿਸੇ ਸਰਦਾਰ ਨੇ ਵੀ ਉਸ ਦੀ ਵਿਰੋਧਤਾ ਨਾ ਕੀਤੀ ਭਾਵੇਂ ਉਹ ਉਸ ਦੀ ਇਸ ਕਾਰਵਾਈ ਤੋਂ ਹੈਰਾਨ ਰਹਿ ਗਏ ਸਨ। ਮਹਾਰਾਣੀ ਦੇ ਹਾਮੀਆਂ ਵਿਚ ਸੰਧਾਵਾਲੀਆਂ ਦਾ ਪਰਿਵਾਰ ਵੀ ਸੀ ਜਿਨ੍ਹਾਂ ਦਾ ਮਹਾਰਾਜਾ ਰਣਜੀਤ ਸਿੰਘ ਦੇ ਵੱਡਿਆਂ ਨਾਲ ਨੇੜੇ ਦਾ ਸਬੰਧ ਸੀ। ਕੁਝ ਚਿਰ ਬਾਅਦ ਸ਼ੇਰ ਸਿੰਘ ਨੇ ਲਾਹੌਰ ਉੱਪਰ ਹਮਲਾ ਕਰ ਦਿੱਤਾ। ਦੋਹਾਂ ਧਿਰਾਂ ਵਿਚਾਲੇ ਸਮਝੌਤਾ ਹੋ ਜਾਣ ਦੀ ਸੂਰਤ ਵਿਚ ਸ਼ੇਰ ਸਿੰਘ ਨੂੰ ਪੰਜਾਬ ਦਾ ਮਹਾਰਾਜਾ ਬਣਾ ਦਿੱਤਾ ਗਿਆ ਅਤੇ ਧਿਆਨ ਸਿੰਘ ਜਿਸ ਦੀ ਮਦਦ ਨਾਲ ਸ਼ੇਰ ਸਿੰਘ ਪੰਜਾਬ ਦਾ ਮਹਾਰਾਜਾ ਬਣਿਆ ਸੀ, ਮੁੜ ਇਕ ਵਾਰ ਸਿੱਖ ਰਾਜ ਦਾ ਵਜ਼ੀਰ ਥਾਪਿਆ ਗਿਆ।

ਸੰਧਾਵਾਲੀਏ ਸਰਦਾਰ ਇਸ ਕਾਰਵਾਈ ਤੋਂ ਸੰਤੁਸ਼ਟ ਨਹੀਂ ਸਨ। ਉਹ ਸਮਝਦੇ ਸਨ ਕਿ ਇਸ ਕਾਰਵਾਈ ਕਾਰਨ ਉਨ੍ਹਾਂ ਨੂੰ ਪਿੱਛੇ ਪਾ ਦਿੱਤਾ ਗਿਆ ਹੈ ਅਤੇ ਸ਼ੇਰ ਸਿੰਘ ਯਕੀਨਨ ਉਨ੍ਹਾਂ ਨੂੰ ਘ੍ਰਿਣਾ ਕਰਦਾ ਹੈ। ਇਸ ਗੱਲ ਨੂੰ ਮੁੱਖ ਰੱਖ ਕੇ ਸ. ਅਤਰ ਸਿੰਘ ਅਤੇ ਅਜੀਤ ਸਿੰਘ ਰਾਜਧਾਨੀ ਤੋਂ ਤੁਰੰਤ ਖਿਸਕ ਗਏ। ਉਨ੍ਹਾਂ ਨੇ ਲਾਹੌਰ ਤੋਂ ਨੱਸ ਕੇ ਬਰਤਾਨਵੀ ਇਲਾਕੇ ਵਿਚ ਜਾ ਪਨਾਹ ਲਈ ਪਰ ਇਸ ਖਾਨਦਾਨ ਦਾ ਸਿਰਕੱਢ ਮੈਂਬਰ ਸ. ਲਹਿਣਾ ਸਿੰਘ ਆਪਣੀ ਫ਼ੌਜ ਦੇ ਡਵੀਜ਼ਨ ਦੇ ਨਾਲ ਹੀ ਰਿਹਾ ਜਿਸ ਦੀ ਕਮਾਨ ਉਸ ਦੇ ਸਪੁਰਦ ਸੀ ਤੇ ਜੋ ਕੁੱਲੂ ਤੇ ਮੰਡੀ ਦੀਆਂ ਪਹਾੜੀਆਂ ਵਿਚ ਮੁਕੀਮ ਸੀ।

ਸ਼ੇਰ ਸਿੰਘ ਨੇ ਰਾਜ ਦੀਆਂ ਫ਼ੌਜਾਂ ਨੂੰ ਉਕਸਾਇਆ ਸੀ ਕਿ ਉਸ ਨੂੰ ਬਾਦਸ਼ਾਹ ਬਣਾਉਣ ਪਰ ਉਹ ਉਨ੍ਹਾਂ ਨੂੰ ਕਾਬੂ ਹੇਠ ਨਾ ਰੱਖ ਸਕਿਆ। ਉਸ ਦੀ ਨਾ ਤਾਂ ਸਿਪਾਹੀਆਂ ਉੱਤੇ ਕਮਾਨ ਹੀ ਕਿਸੇ ਮੰਨੀ ਤੇ ਨਾ ਹੀ ਲੋਕਾਂ ਉੱਤੇ ਉਸ ਦੀ ਹਕੂਮਤ ਮੰਨੀ ਗਈ ਅਤੇ ਇਨ੍ਹਾਂ ਲੋਕਾਂ ਨੇ ਉਸ ਦੀ ਅਯੋਗਤਾ ਤੇ ਆਪਣੀ ਸ਼ਕਤੀ ਦਾ ਚੰਗਾ ਲਾਭ ਉਠਾਇਆ। ਸ਼ੇਰ ਸਿੰਘ ਆਪਣੇ ਦਿਲ ਵਿਚ ਬੜਾ ਡਰਿਆ ਅਤੇ ਘਬਰਾਇਆ। ਇਉਂ ਲਗਦਾ ਹੈ ਕਿ ਇਸ ਨੇ ਡਰਦੇ ਹੋਏ ਅੰਗਰੇਜ਼ ਏਜੰਟ ਕੋਲੋਂ ਸਹਾਇਤਾ ਮੰਗੀ। ਅੰਗਰੇਜ਼ ਵੀ ਅਜਿਹੇ ਮੌਕੇ ਦੀ ਭਾਲ ਵਿਚ ਸਨ ਕਿ ਕਦ ਉਨ੍ਹਾਂ ਨੂੰ ਇਹ ਅਵਸਰ ਪ੍ਰਾਪਤ ਹੋਏ। ਧਿਆਨ ਸਿੰਘ ਨੇ ਕਈ ਅਫ਼ਸਰਾਂ ਉੱਤੇ ਅੰਗਰੇਜ਼ੀ ਹਮਲੇ ਬਾਰੇ ਡਰ ਪ੍ਰਗਟ ਕੀਤਾ ਸੀ ਅਤੇ ਇਹੀ ਸ਼ੱਕ ਮਹਾਰਾਜਾ ਸ਼ੇਰ ਸਿੰਘ ਨੂੰ ਸੀ। ਇਸ ਦਾ ਜ਼ਿਕਰ ਮਿਸਟਰ ਕਲਾਰਕ ਆਪਣੀ ਸਰਕਾਰ ਨੂੰ 2 ਜਨਵਰੀ, 1842 ਨੂੰ ਲਿਖੇ ਪੱਤਰ ਵਿਚ ਵੀ ਕਰਦਾ ਹੈ। ਇਸ ਗਠਜੋੜ ਤੇ ਪੇਚੀਦਾ ਕਾਰਵਾਈਆਂ ਦੀ ਸ਼ਿਕਾਰ ਮਹਾਰਾਜਾ ਖੜਕ ਸਿੰਘ ਦੀ ਬੇਵਾ ਵੀ ਹੋਈ ਜਿਸ ਨੂੰ ਬੜੀ ਨਿਰਦਇਤਾ ਨਾਲ ਮਾਰਿਆ ਗਿਆ।

ਅੰਗਰੇਜ਼ੀ ਸਰਕਾਰ ਨੇ ਦੇਸ਼ ਦੀਆਂ ਪਾਰਟੀਆਂ ਵਿਚ ਮੇਲ ਮਿਲਾਪ ਕਰਵਾਉਣ ਦੀ ਸ਼ੁਭ ਪਰ ਅਸੰਭਵ ਇੱਛਾ ਨੂੰ ਮੁੱਖ ਰੱਖ ਕੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਸੰਧਾਵਾਲੀਏ ਸਰਦਾਰਾਂ ਨੂੰ ਮੁੜ ਭਰੋਸੇ ਵਿਚ ਲਿਆ ਜਾਵੇ ਜਿਨ੍ਹਾਂ ਦੇ ਏਜੰਟ ਹਰ ਪਾਸੇ ਆਪਣੇ ਸਹਿਜ ਸੁਭਾਅ ਕਰ ਕੇ ਸੁਲ੍ਹਾ ਸਫਾਈ ਦੇ ਵਿਰੁੱਧ ਨਹੀਂ ਸਨ। ਹੌਲੀ-ਹੌਲੀ ਸ਼ੇਰ ਸਿੰਘ ਨੇ ਸੰਧਾਵਾਲੀਆ ਪਰਿਵਾਰ ਨੂੰ ਆਪਣੇ ਨੇੜੇ ਲਿਆਂਦਾ ਤਾਂ ਜੋ ਉਨ੍ਹਾਂ ਅਤੇ ਜੰਮੂ ਦੇ ਰਾਜਿਆਂ ਵਿਚਾਲੇ ਤਵਾਜ਼ਨ ਕਾਇਮ ਹੋ ਸਕੇ। ਧਿਆਨ ਸਿੰਘ ਵੀ ਸੰਧਾਵਾਲੀਏ ਸਰਦਾਰਾਂ ਦੀ ਵਾਪਸੀ ਦੇ ਵਿਰੁੱਧ ਨਹੀਂ ਸੀ ਕਿਉਂਕਿ ਉਸ ਦਾ ਖਿਆਲ ਸੀ ਕਿ ਮਾਈ ਚੰਦ ਕੌਰ ਦੀ ਮੌਤ ਤੋਂ ਬਾਅਦ ਉਹ ਸ਼ਾਇਦ ਉਨ੍ਹਾਂ ਨੂੰ ਲੋੜ ਸਮੇਂ ਵਰਤ ਸਕੇ। ਇਸ ਤਰ੍ਹਾਂ ਅਜੀਤ ਸਿੰਘ ਅਤੇ ਉਸ ਦੇ ਚਾਚਿਆਂ ਨੂੰ ਲਾਹੌਰ ਦਰਬਾਰ ਵਿਚ ਉਨ੍ਹਾਂ ਦੀ ਪਹਿਲੀ ਮਾਣਵਾਲੀ ਥਾਂ ਪ੍ਰਾਪਤ ਹੋਈ। ਇਸ ਗੱਲ ਦੇ ਬਾਵਜੂਦ 1843 ਈ. ਦੀ ਬਹਾਰ ਰੁੱਤ ਵਿਚ ਧਿਆਨ ਸਿੰਘ ਨੇ ਅਨੁਭਵ ਕੀਤਾ ਕਿ ਮਹਾਰਾਜੇ ਉੱਪਰ ਉਸ ਦਾ ਅਸਰ ਰਸੂਖ ਘੱਟ ਹੁੰਦਾ ਜਾ ਰਿਹਾ ਹੈ। ਧਿਆਨ ਸਿੰਘ ਨੇ ਫ਼ਿਰ ਬਾਲਕ ਦਲੀਪ ਸਿੰਘ ਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਉਸ ਨੇ ਇਸ ਖਿਆਲ ਨਾਲ ਸੰਧਾਵਾਲੀਏ ਸਰਦਾਰਾਂ ਦੇ ਦਿਲਾਂ ਵਿਚ ਇਹ ਜ਼ਹਿਰ ਭਰਨੀ ਸ਼ੁਰੂ ਕਰ ਦਿੱਤੀ ਕਿ ਉਨ੍ਹਾਂ ਨੂੰ ਲਾਹੌਰ ਲਿਆਂਦਾ ਹੀ ਇਸ ਖਿਆਲ ਨਾਲ ਗਿਆ ਹੈ ਕਿ ਉਹ ਜ਼ਿੰਦਾ ਬਚ ਕੇ ਨਾ ਜਾ ਸਕਣ। ਇਸ ਦੌਰਾਨ ਸ. ਲਹਿਣਾ ਸਿੰਘ ਦਾ ਭਤੀਜਾ ਸ. ਅਜੀਤ ਸਿੰਘ, ਮਹਾਰਾਜਾ ਸ਼ੇਰ ਸਿੰਘ ਦਾ ਗੂੜ੍ਹਾ ਮਿੱਤਰ ਤੇ ਸਾਥੀ ਬਣ ਚੁੱਕਾ ਸੀ ਅਤੇ ਉਹ ਖ਼ੁਦ ਤਾਕਤ ਹਾਸਲ ਕਰਨ ਦਾ ਇੱਛਾਵੰਦ ਸੀ। ਸ. ਲਹਿਣਾ ਸਿੰਘ ਅਤੇ ਸ. ਅਜੀਤ ਸਿੰਘ ਇਹ ਚਾਹੁੰਦੇ ਸਨ ਕਿ ਮੰਤਵ ਹਾਸਲ ਕਰਨ ਲਈ ਵਜ਼ੀਰ ਧਿਆਨ ਸਿੰਘ ਨੂੰ ਹੱਥ ਠੋਕਾ ਬਣਾਉਣ।

15 ਸਤੰਬਰ, 1843 ਨੂੰ ਸੰਧਾਵਾਲੀਆ ਪਰਿਵਾਰ ਦੀ ਫੌਜੀ ਟੁਕੜੀ ਦਾ ਬਾਕਾਇਦਾ ਨਿਰੀਖਣ ਕਰਨ ਦਾ ਦਿਨ ਨਿਯੁਕਤ ਹੋਇਆ। ਉਸ ਦਿਨ ਮਹਾਰਾਜਾ ਸ਼ੇਰ ਸਿੰਘ ਸ਼ਾਹ ਬਲਾਵਲ ਵਿਖੇ ਆਪਣੀ ਗਰਮ ਰੁੱਤ ਰਿਹਾਇਸ਼ (ਸ਼ਰਦ ਖਾਨਾ) ਵਿਚ ਦਿਨ ਬਿਤਾਉਣ ਲਈ ਗਿਆ ਹੋਇਆ ਸੀ। ਇਹ ਜਗ੍ਹਾ ਲਾਹੌਰ ਅਤੇ ਸ਼ਾਲੀਮਾਰ ਦੇ ਵਿਚਕਾਰ ਵਾਕਿਆ ਹੈ। ਸ. ਅਜੀਤ ਸਿੰਘ ਅਤੇ ਸ. ਲਹਿਣਾ ਸਿੰਘ ਨੇ ਵੀ ਉਸ ਜਗ੍ਹਾ ਵਿਚ ਵੱਲ ਕੂਚ ਕੀਤਾ ਅਤੇ ਪੂਰੇ ਹਥਿਆਰਬੰਦ ਇਸ ਜਗ੍ਹਾ ਦਾਖਲ ਹੋਏ।

ਮਹਾਰਾਜਾ ਸ਼ੇਰ ਸਿੰਘ ਉਸ ਇਮਾਰਤ ਦੇ ਇਕ ਛੋਟੇ ਕਮਰੇ ਵਿਚ ਦੋ ਦਰਬਾਨਾਂ ਦੀ ਹਾਜ਼ਰੀ ਵਿਚ ਬੈਠਾ ਦੀਵਾਨ ਦੀਨਾ ਨਾਥ ਪਾਸੋਂ ਰਾਜ ਦੀ ਸਰਕਾਰੀ ਰਿਪੋਟ ਸੁਣ ਰਿਹਾ ਸੀ। ਸ. ਅਜੀਤ ਸਿੰਘ ਮਹਾਰਾਜੇ ਅੱਗੇ ਬਾ-ਅਦਬ ਪੇਸ਼ ਹੋਇਆ ਅਤੇ ਆਪਣੀ ਨਵੀਂ ਖਰੀਦੀ ਦੋਨਾਲੀ ਬੰਦੂਕ ਮਹਾਰਾਜੇ ਅੱਗੇ ਵਧਾ ਦਿੱਤੀ। ਸ਼ੇਰ ਸਿੰਘ ਨੇ ਜਿਉਂ ਹੀ ਹੱਥ ਅੱਗੇ ਵਧਾਏ ਸ. ਅਜੀਤ ਸਿੰਘ ਨੇ ਘੋੜਾ ਦਬਾ ਦਿੱਤਾ ਅਤੇ ਗੋਲੀ ਮਹਾਰਾਜਾ ਸ਼ੇਰ ਸਿੰਘ ਦੀ ਛਾਤੀ ਵਿਚੋਂ ਪਾਰ ਹੋ ਗਈ। ਉਸ ਤੋਂ ਬਾਅਦ ਸ. ਲਹਿਣਾ ਸਿੰਘ ਨੇੜੇ ਹੀ ਸ. ਜਵਾਲਾ ਸਿੰਘ ਪਢਾਣੀਆ ਦੇ ਬਾਗ ਵਿਚ ਕੁਝ ਫੌਜੀਆਂ ਸਮੇਤ ਦਾਖ਼ਲ ਹੋਇਆ ਜਿਥੇ ਕੰਵਰ ਪ੍ਰਤਾਪ ਸਿੰਘ ਬ੍ਰਾਹਮਣਾਂ ਨੂੰ ਭੋਜ ਕਰਵਾ ਰਿਹਾ ਸੀ। ਜਦ ਕੰਵਰ ਪ੍ਰਤਾਪ ਸਿੰਘ ਨੇ, ਤਲਵਾਰ ਧੂਹੀ ਲਹਿਣਾ ਸਿੰਘ ਨੂੰ ਆਪਣੇ ਵੱਲ ਆਉਂਦਾ ਵੇਖਿਆ ਤਾਂ ਦੁਹਾਈ ਮਾਰੀ 'ਬਾਬਾ ਜੀ ਮੈਂ ਤਾਂ ਨੌਕਰ ਰਹਾਂਗਾ'' ਪਰ ਸ. ਲਹਿਣਾ ਸਿੰਘ ਨੇ ਉਸ ਨੂੰ ਤੁਰੰਤ ਕਤਲ ਕਰ ਦਿੱਤਾ।

ਇੰਜ ਇਹ ਬਾਲਕ ਉਸ ਕੋਝੀ ਤੇ ਸੋਚੀ ਸਮਝੀ ਸਾਜ਼ਸ਼ ਦਾ ਸ਼ਿਕਾਰ ਹੋਇਆ ਜਿਸ ਨੇ ਇਕ ਦਿਨ ਪੰਜਾਬ ਵਿਚੋਂ ਸਿੱਖ ਰਾਜ ਦਾ ਵੀ ਅੰਤ ਕਰ ਦਿੱਤਾ।

ਹ.ਪੁ.–ਸਿ.ਇ.–ਕੰਨਿਘਮ.: 234; ਚੀ.ਫ਼ੈ. ਨੋ. ਪੰ.–ਗ੍ਰਿਫ਼ਨ 1: 406.

**ਪ੍ਰਤਾਪ ਸਿੰਘ, ਰਾਜਾ (ਜੀਂਦ)** : ਇਹ ਜੀਂਦ ਰਿਆਸਤ ਦੇ ਰਾਜਾ ਭਾਗ ਸਿੰਘ ਦਾ ਪੁੱਤਰ ਅਤੇ ਰਾਜਾ ਗਜਪਤਿ ਸਿੰਘ ਦਾ ਪੋਤਰਾ ਸੀ। ਰਾਜਾ ਭਾਗ ਸਿੰਘ ਦੇ ਤਿੰਨ ਪੁੱਤਰ ਸਨ- ਫ਼ਤਹਿ ਸਿੰਘ, ਪ੍ਰਤਾਪ ਸਿੰਘ ਅਤੇ ਮਹਿਤਾਬ ਸਿੰਘ। ਰਾਜਾ ਭਾਗ ਸਿੰਘ ਵੱਡੇ ਪੁੱਤਰ ਫ਼ਤਹਿ ਸਿੰਘ ਦਾ ਹੱਕ ਮਾਰ ਕੇ ਪ੍ਰਤਾਪ ਸਿੰਘ ਨੂੰ ਰਾਜਗੱਦੀ ਦੇਣਾ ਚਾਹੁੰਦਾ ਸੀ ਪਰ ਅੰਗਰੇਜ਼ ਕਰਮਚਾਰੀਆਂ ਨੇ ਇਹ ਤਜਵੀਜ਼ ਨਾ ਮੰਨੀ। ਆਪਣੀ ਅਖ਼ੀਰਲੀ ਉਮਰ ਵਿਚ ਰਾਜਾ ਭਾਗ ਸਿੰਘ ਕਈ ਸਾਲ ਬੀਮਾਰ ਰਿਹਾ। ਇਸ ਸਮੇਂ ਦੌਰਾਨ ਅੰਗਰੇਜ਼ ਸਰਕਾਰ ਨੇ ਰਿਆਸਤ ਦਾ ਪ੍ਰਬੰਧ ਰਾਜਾ ਭਾਗ ਸਿੰਘ ਦੀ ਰਾਣੀ ਸਭਰਾਈ ਦੇ ਸਪੁਰਦ ਕਰ ਦਿੱਤਾ।

ਰਾਣੀ ਸਭਰਾਈ ਦੇ ਰਾਜ ਪ੍ਰਬੰਧ ਵਿਚ ਹੀ ਪ੍ਰਤਾਪ ਸਿੰਘ ਨੇ 23 ਅਗਸਤ, 1814 ਨੂੰ ਜੀਂਦ ਦੇ ਕਿਲੇ ਤੇ ਹਮਲਾ ਕਰ ਦਿੱਤਾ ਅਤੇ ਰਾਣੀ-ਸਭਰਾਈ ਤੇ ਉਸ ਦੇ ਦੀਵਾਨ ਜੈਸ਼ੀ ਰਾਮ ਨੂੰ ਕਤਲ ਕਰ ਦਿੱਤਾ। ਇਸ ਜੁਰਮ ਦੀ ਸਜ਼ਾ ਵੱਜੋਂ ਪ੍ਰਤਾਪ ਸਿੰਘ ਨੂੰ ਫੜ ਕੇ ਦਿੱਲੀ ਵਿਚ ਕੈਦ ਕਰ ਦਿੱਤਾ ਗਿਆ ਅਤੇ ਕੈਦ ਦੌਰਾਨ ਹੀ ਜੂਨ, 1816 ਵਿਚ ਇਸ ਦੀ ਮੌਤ ਹੋ ਗਈ।

ਹ.ਪੁ.–ਸਿ.ਮਿ. : 168.

**ਪ੍ਰਤਿਸ਼ਾਖਯ** : ਇਹ ਨਾਂ ਉਨ੍ਹਾਂ ਪ੍ਰਾਚੀਨ ਗ੍ਰੰਥਾਂ ਲਈ ਵਰਤਿਆ ਜਾਂਦਾ ਹੈ ਜਿਨ੍ਹਾਂ ਵਿਚ ਵੇਦਾਂ ਦੀ ਭਾਸ਼ਾ ਸਬੰਧੀ ਸੁਰ-ਧੁਨੀ ਨਿਯਮਾਂ ਅਤੇ ਭਿੰਨ-ਭਿੰਨ ਸ਼ਾਖਾਵਾਂ ਵਿਚ ਪ੍ਰਚੱਲਤ ਅੱਖਰਾਂ ਦੇ ਸੁਰ ਸੰਜੋਗਾਂ ਅਤੇ ਉਚਾਰਣ ਵਿਸ਼ੇਸ਼ਤਾਵਾਂ ਦਾ ਵਰਣਨ ਕੀਤਾ ਗਿਆ ਹੈ। ਇਨ੍ਹਾਂ ਦੀ ਰਚਨਾ, ਰਿਚਾਵਾਂ ਤੋਂ ਬਹੁਤ ਬਾਅਦ ਦੇ ਸਮੇਂ ਦੀ ਹੈ ਕਿਉਂਕਿ ਇਨ੍ਹਾਂ ਰਿਚਾਵਾਂ ਵਿਚ ਪ੍ਰਯੁਕਤ ਮੁਹਾਵਰੇ ਇਨ੍ਹਾਂ ਪੁਸਤਕਾਂ ਦੀ ਰਚਨਾ ਤੋਂ ਪਹਿਲਾਂ ਅਸਪਸ਼ਟ ਤੇ ਅਪ੍ਰਚੱਲਤ ਹੋਣਗੇ ਤਾਂ ਹੀ ਇਨ੍ਹਾਂ ਦੀ ਲੋੜ ਮਹਿਸੂਸ ਹੋਈ। ਅਜਿਹੀਆਂ ਚਾਰ ਪੁਸਤਕਾਂ ਮਿਲਦੀਆਂ ਹਨ–

**ਰਿਗਵੇਦ ਪ੍ਰਤਿਸ਼ਾਖਯ**– ਇਹ ਰਿਗਵੇਦ ਦੀ ਸ਼ਾਖਲ-ਸ਼ਾਖਾ ਨਾਲ ਸਬੰਧਤ ਹੈ ਅਤੇ ਇਸ ਦਾ ਸਬੰਧ ਸ਼ੌਨਕ ਰਿਸ਼ੀ ਨਾਲ ਜੋੜਿਆ ਜਾਂਦਾ ਹੈ।

**ਯਜੁਰਵੇਦ ਪ੍ਰਤਿਸ਼ਾਖਯ**– ਤੈੱਤਿਰੀਯ ਪ੍ਰਤਿਸ਼ਾਖਯ ਕ੍ਰਿਸ਼ਨ ਯਜੁਰਵੇਦ ਨਾਲ ਸਬੰਧਤ ਹੈ।

**ਵਾਜਸ਼ਵੇਯੀ ਪ੍ਰਤਿਸ਼ਾਖਯ**– ਇਹ ਪ੍ਰਤਿਸ਼ਾਖਯ ਸ਼ੁਕਲ ਯਜੁਰਵੇਦ ਨਾਲ ਸਬੰਧਤ ਹੈ। ਇਸ ਦਾ ਸਬੰਧ ਕਾਤਯਾਯਨ ਰਿਸ਼ੀ ਨਾਲ ਜੋੜਿਆ ਜਾਂਦਾ ਹੈ।

**ਅਥਰਵਵੇਦ ਪ੍ਰਤਿਸ਼ਾਖਯ**– ਸ਼ੌਨੌਕੀਯ ਚੁਤਰਾਧਯਾਯਿਕ, ਇਹ ਪ੍ਰਤਿਸ਼ਾਖਯ ਸ਼ੌਨਕ ਰਿਸ਼ੀ ਨਾਲ ਸਬੰਧਤ ਹੈ।

ਸਾਮਵਾਦ ਨਾਲ ਸਬੰਧਤ ਕੋਈ ਪ੍ਰਤਿਸ਼ਾਖਯ ਨਹੀਂ ਮਿਲਦਾ।

ਹ.ਪੁ.–ਹਿੰ.ਮਿ.ਕੋ. : 351

**ਪ੍ਰਦਯੁਮਨ** : ਰੁਕਮਣੀ ਦੀ ਕੁੱਖੋਂ ਪੈਦਾ ਹੋਇਆ ਇਹ ਸ੍ਰੀ ਕ੍ਰਿਸ਼ਨ ਜੀ ਦਾ ਪੁੱਤਰ ਸੀ। ਇਹ ਅਜੇ ਛੇ ਦਿਨ ਦਾ ਹੀ ਸੀ ਕਿ ਸੰਬਰ ਰਾਖਸ਼ ਇਸ ਨੂੰ ਚੁਰਾ ਕੇ ਲੈ ਗਿਆ ਅਤੇ ਸਮੁੰਦਰ ਵਿਚ ਸੁੱਟ ਦਿੱਤਾ ਜਿਥੇ ਇਸ ਨੂੰ ਇਕ ਮੱਛੀ ਨਿਗਲ ਗਈ। ਇਕ ਮਛੇਰੇ ਨੇ ਇਹ ਮੱਛੀ ਫੜ ਲਈ ਜੋ ਰਿੰਨ੍ਹੇ ਜਾਣ ਲਈ ਰਾਖਸ਼ ਸੰਬਰ ਦੇ ਲਾਂਗਰੀ ਪਾਸ ਪੁੱਜੀ। ਜਦੋਂ ਇਸ ਦਾ ਪੇਟ ਫਾੜਿਆ ਗਿਆ ਤਾਂ ਉਸ ਵਿਚੋਂ ਇਕ ਬਹੁਤ ਸੁੰਦਰ ਬੱਚਾ ਨਿਕਲਿਆ। ਇਸ ਬੱਚੇ ਨੂੰ ਮਾਇਆਵਤੀ ਨਾਂ ਦੀ ਇਕ ਦਾਸੀ ਨੇ ਆਪਣੇ ਕੋਲ ਰੱਖ ਲਿਆ ਅਤੇ ਪਾਲਣ ਪੋਸ਼ਣ ਕਰਨ ਲਗੀ। ਨਾਰਦ ਰਿਸ਼ੀ ਨੇ ਮਾਇਆਵਤੀ ਨੂੰ ਇਸ ਬੱਚੇ ਬਾਰੇ ਸਾਰੀ ਜਾਣਕਾਰੀ ਦਿੱਤੀ ਤਾਂ ਉਹ ਇਸ ਦਾ ਹੋਰ ਵੀ ਜ਼ਿਆਦਾ ਧਿਆਨ ਰੱਖਣ ਲੱਗ ਪਈ।

ਪ੍ਰਦਯੁਮਨ ਜਦੋਂ ਜਵਾਨ ਹੋਇਆ ਤਾਂ ਮਾਇਆਵਤੀ ਉਸ ਉੱਤੇ ਮੋਹਿਤ ਹੋ ਗਈ। ਉਸ ਨੇ ਪ੍ਰਦਯੁਮਨ ਨੂੰ ਉਸ ਦੀ ਅਸਲੀਅਤ ਅਤੇ ਸੰਬਰ ਦੇ ਕਬਜ਼ੇ ਵਿਚ ਆਉਣ ਦਾ ਸਾਰਾ ਹਾਲ ਦੱਸ ਦਿੱਤਾ। ਪ੍ਰਦਯੁਮਨ ਨੇ ਸੰਬਰ ਰਾਖਸ਼ ਨਾਲ ਘੋਰ ਯੁੱਧ ਕੀਤਾ ਅਤੇ ਉਸ ਨੂੰ ਮਾਰ ਦਿੱਤਾ। ਫ਼ਿਰ ਉਹ ਮਾਇਆਵਤੀ ਨਾਲ ਹਵਾ ਵਿਚ ਉਡ ਕੇ ਆਪਣੇ ਪਿਤਾ ਦੇ ਮਹਿਲ ਦੇ ਅੰਦਰੂਨੀ ਭਾਗ ਵਿਚ ਜਾ ਉਤਰਿਆ। ਸ੍ਰੀ ਕ੍ਰਿਸ਼ਨ ਜੀ ਇਸ ਨੂੰ ਅਤੇ ਇਸ ਦੀ ਪਤਨੀ ਮਾਇਆਵਤੀ ਨੂੰ ਰੁਕਮਣੀ ਕੋਲ ਲੈ ਗਏ ਅਤੇ ਰੁਕਮਣੀ ਨੂੰ ਦਸਿਆ ਕਿ ਮਾਇਆਵਤੀ ਅਸਲ ਵਿਚ ਰਤੀ ਦੇਵੀ ਦਾ ਅਵਤਾਰ ਹੈ।

ਹਰਿਵੰਸ਼ ਆਦਿ ਗ੍ਰੰਥਾਂ ਅਨੁਸਾਰ ਕਾਮਦੇਵ ਹੀ ਪ੍ਰਦਯੁਮਨ ਰੂਪ ਧਾਰ ਕੇ ਜਨਮਿਆ ਸੀ। ਪੌਰਾਣਕ ਕਥਾ ਅਨੁਸਾਰ ਵੀ ਇਹ ਕਾਮ ਦੇਵਤਾ ਦਾ ਅਵਤਾਰ ਸੀ ਜੋ ਸ਼ਿਵ ਜੀ ਦੇ ਤ੍ਰਿਨੇਤ੍ਰ ਦੁਆਰਾ ਭਸਮ ਹੋ ਗਿਆ ਸੀ। ਹਰਿਵੰਸ਼ ਅਨੁਸਾਰ ਪ੍ਰਦਯੁਮਨ ਦੀ ਇਕ ਹੋਰ ਪਤਨੀ ਵੀ ਸੀ ਜਿਸ ਦਾ ਨਾਂ ਪ੍ਰਭਾਵਤੀ ਸੀ। ਇਹ ਰਾਜਾ ਵਜ੍ਰਨਾਭ ਦੀ ਲੜਕੀ ਸੀ। ਜਦੋਂ ਪ੍ਰਦਯੁਮਨ ਪਹਿਲੀ ਵਾਰ ਇਸ ਨੂੰ ਵੇਖਣ ਲਈ ਗਿਆ ਤਾਂ ਇਹ ਪ੍ਰਭਾਵਤੀ ਲਈ ਲਿਜਾਏ ਜਾਣ ਵਾਲੇ ਫੁੱਲਾਂ ਦੇ ਹਾਰ ਵਿਚ ਭੌਰਾ ਬਣ ਕੇ ਲੁਕ ਗਿਆ। ਮਹਾਭਾਰਤ ਅਨੁਸਾਰ ਇਹ ਬ੍ਰਹਮਾ ਦਾ ਪੁੱਤਰ ਸਨਤਕੁਮਾਰ ਸੀ।

ਹ.ਪੁ.–ਮ.ਕੋ. : 800; ਹਿੰ.ਮਿ.ਕੋ. : 346

**ਪਰਦੁੱਮਨ ਸਿੰਘ** : ਪੰਜਾਬ ਦਾ ਇਹ ਪ੍ਰਸਿੱਧ ਖਿਡਾਰੀ ਬਠਿੰਡਾ ਜ਼ਿਲ੍ਹੇ ਦੀ ਰਾਮਪੁਰਾ ਤਹਿਸੀਲ ਦੇ ਪਿੰਡ ਭਗਤੇ ਦਾ ਜੰਮਪਲ ਹੈ। ਗੋਲਾ ਸੁੱਟਣ ਵਿਚ ਇਹ ਦੋ ਵਾਰ ਏਸ਼ੀਆ ਦਾ ਚੈਂਪੀਅਨ ਬਣਿਆ ਅਤੇ ਡਿਸਕਸ ਸੁੱਟਣ ਵਿਚ ਇਕ ਵਾਰ ਅੱਵਲ ਅਤੇ ਦੋ ਵਾਰ ਦੂਜੇ ਦਰਜੇ ਤੇ ਰਿਹਾ।

ਗੋਲਾ ਸੁੱਟਣ ਦੀ ਪ੍ਰੇਰਨਾ ਇਸ ਨੂੰ ਆਪਣੇ ਭਰਾ ਹਰਦਮ

ਸਿੰਘ ਤੋਂ ਮਿਲੀ ਜੋ ਆਪ ਇਕ ਪ੍ਰਸਿੱਧ ਗੋਲਾ ਸੁਟਾਵਾ ਸੀ। ਪਰਦੁੱਮਨ ਸਿੰਘ ਨੌਵੀਂ ਜਮਾਤ ਵਿਚੋਂ ਹੀ ਪੜ੍ਹਾਈ ਛੱਡ ਕੇ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1947 ਵਿਚ ਰਾਂਚੀ ਵਿਖੇ ਫ਼ੌਜ ਦੀਆਂ ਸਰਬ ਭਾਰਤੀ ਖੇਡਾਂ ਵਿਚ ਪਰਦੁੱਮਨ ਸਿੰਘ ਨੇ ਸਭ ਤੋਂ ਵੱਧ ਦੂਰੀ ਤੇ ਗੋਲਾ ਸੁੱਟਿਆ। ਸੰਨ 1952 ਵਿਚ ਰਾਸ਼ਟਰੀ ਖੇਡਾਂ ਮਦਰਾਸ ਵਿਖੇ ਹੋਈਆਂ। ਉਥੇ ਪਰਦੁੱਮਨ ਸਿੰਘ ਨੇ 46 ਫੁੱਟ (14.02 ਮੀ.) ਗੋਲਾ ਸੁਟ ਕੇ ਏਸ਼ੀਆ ਦਾ ਰਿਕਾਰਡ ਤੋੜਿਆ। ਇਸ ਪਿੱਛੋਂ ਦਸ ਸਾਲ ਇਹ ਏਸ਼ੀਆ ਦਾ ਸਭ ਤੋਂ ਤਕੜਾ ਸੁਟਾਵਾ ਰਿਹਾ। ਸੰਨ 1954 ਵਿਚ ਦੂਜੀਆਂ ਏਸ਼ੀਆਈ ਖੇਡਾਂ ਮਨੀਲਾ ਵਿਖੇ ਹੋਈਆਂ। ਉਥੇ ਪਰਦੁੱਮਨ ਸਿੰਘ ਨੇ ਗੋਲਾ ਤੇ ਡਿਸਕਸ ਦੋਹਾਂ ਦੇ ਨਵੇਂ ਰਿਕਾਰਡ ਕਾਇਮ ਕੀਤੇ। ਸੰਨ 1958 ਵਿਚ ਟੋਕੀਓ ਵਿਖੇ ਹੋਈਆਂ ਏਸ਼ੀਆਈ ਖੇਡਾਂ ਵਿਚ ਇਹ ਭਾਰਤੀ ਅਥਲੈਟਿਕਸ ਟੀਮ ਦਾ ਕਪਤਾਨ ਬਣ ਕੇ ਗਿਆ। 49 ਫੁੱਟ 4 ਇੰਚ (14.9 ਮੀ. ਲਗਭਗ) ਦੀ ਦੂਰੀ ਤੇ ਗੋਲਾ ਸੁੱਟ ਕੇ ਇਹ ਅੱਵਲ ਰਿਹਾ ਅਤੇ ਡਿਸਕਸ ਵਿਚ ਦੂਜੇ ਨੰਬਰ ਤੇ ਰਿਹਾ। ਇਸ ਵਾਰ ਭਾਰਤੀ ਟੀਮ ਦਾ ਮਿਲਖਾ ਸਿੰਘ ਵੀ ਸਭ ਤੋਂ ਚੰਗਾ ਦੌੜਾਕ ਸਾਬਤ ਹੋਇਆ। ਜਦੋਂ ਇਹ ਟੀਮ ਜਿੱਤ ਕੇ ਪਟਿਆਲਾ ਵਾਪਸ ਆਈ ਤਾਂ ਟੈਂਕ ਤੇ ਬਿਠਾ ਕੇ ਸਨਮਾਨ ਵੱਜੋਂ ਇਨ੍ਹਾਂ ਦਾ ਜਲੂਸ ਕੱਢਿਆ ਗਿਆ।

ਹ.ਪੁ.–ਪੰ.ਉ.ਖਿ.: 64.

**ਪ੍ਰਬੋਧ ਚੰਦਰ** : ਇਸ ਉੱਘੇ ਸੁਤੰਤਰਤਾ ਸੰਗਰਾਮੀ ਦਾ ਜਨਮ 24 ਅਕਤੂਬਰ, 1911 ਨੂੰ ਇਕ ਤ੍ਰੇਹਣ ਖੱਤਰੀ ਪਰਿਵਾਰ ਵਿਚ ਸ੍ਰੀ ਸਤਿਆ ਦੇਵ ਦੇ ਘਰ, ਰਾਵਲਪਿੰਡੀ (ਪਾਕਿਸਤਾਨ) ਵਿਖੇ ਹੋਇਆ। ਇਸ ਦਾ ਵਿਆਹ ਉੱਘੇ ਸੁਤੰਤਰਤਾ ਸੰਗਰਾਮੀ ਲਾਲਾ ਪਿੰਡੀ ਦਾਸ ਦੀ ਲੜਕੀ ਨਾਲ ਹੋਇਆ। ਇਸ ਨੇ ਮੁਲਤਾਨ, ਅੰਮ੍ਰਿਤਸਰ ਅਤੇ ਲਾਹੌਰ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ 1934 ਈ. ਵਿਚ ਬੀ.ਏ. ਅਤੇ 1936 ਈ. ਵਿਚ ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਐਮ.ਏ. ਪਾਸ ਕੀਤੀ।

ਦੇਸ਼ ਵਿਚ ਵਿਦਿਆਰਥੀ ਅੰਦੋਲਨ ਦੀ ਨੀਂਹ ਰੱਖਣ ਵਾਲੇ ਮੋਢੀਆਂ ਵਿਚੋਂ ਇਹ ਵੀ ਇਕ ਸੀ। ਰਾਜਨੀਤੀ ਵਿਚ ਡੂੰਘੀ ਦਿਲਚਸਪੀ ਕਾਰਨ ਇਹ 1929 ਈ. ਵਿਚ ਵਿਦਿਆਰਥੀ ਪ੍ਰਬੰਧਕੀ ਕਮੇਟੀ ਦਾ ਮੈਂਬਰ ਬਣਿਆ ਅਤੇ ਤਿੰਨ ਸਾਲ ਬਾਅਦ ਵਿਦਿਆਰਥੀ ਸੰਘ ਦਾ ਪ੍ਰਧਾਨ ਬਣ ਗਿਆ। ਸੰਨ 1934-35 ਵਿਚ ਇਹ ਪੰਜਾਬ ਵਿਦਿਆਰਥੀ ਯੂਨੀਅਨ ਦਾ ਪ੍ਰਧਾਨ ਅਤੇ 1936 ਈ. ਵਿਚ ਸਰਵ ਭਾਰਤੀ ਕਾਨਫ਼ਰੰਸ ਦਾ ਚੇਅਰਮੈਨ ਬਣਿਆ। ਸੰਨ 1929 ਵਿਚ ਇਸ ਨੂੰ ਮੁਲਤਾਨ ਬੰਬ ਕੇਸ ਦੇ ਸਬੰਧ ਵਿਚ ਗ੍ਰਿਫਤਾਰ ਕੀਤਾ ਗਿਆ ਅਤੇ ਫ਼ਿਰ ਸਿਵਲ-ਨਾਫੁਰਮਾਨੀ ਅਤੇ ਭਾਰਤ ਛੱਡੋ ਅੰਦੋਲਨਾਂ ਵਿਚ ਹਿੱਸਾ ਲੈਣ ਕਾਰਨ ਕਈ ਵਾਰੀ ਜੇਲ੍ਹ ਜਾਣਾ ਪਿਆ।

ਸੰਨ 1945 ਅਤੇ 1952 ਵਿਚ ਇਹ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ ਅਤੇ ਇਹ ਭਾਰਤੀ ਨੈਸ਼ਨਲ ਕਾਂਗਰਸ ਦਾ ਮੈਂਬਰ ਬਣ ਗਿਆ। ਸੰਨ 1952 ਵਿਚ ਇਹ ਪਾਰਲੀਮੈਂਟਰੀ ਸੱਕਤਰ ਵੀ ਰਿਹਾ। ਸੰਨ 1956 ਵਿਚ ਇਹ ਪੰਜਾਬ ਦਾ ਸਿੱਖਿਆ ਮੰਤਰੀ ਬਣਿਆ। ਸੰਨ 1962 ਤੋਂ 1964 ਤਕ ਇਹ ਪੰਜਾਬ ਵਿਧਾਨ ਸਭਾ ਦਾ ਸਪੀਕਰ ਬਣਿਆ। ਇਸ ਤੋਂ ਇਲਾਵਾ ਸਿਹਤ ਅਤੇ ਲੋਕ ਭਲਾਈ ਮੰਤਰੀ ਵੀ ਰਿਹਾ। ਇਸ ਨੇ ਦਲਿਤਾਂ ਦੀ ਭਲਾਈ ਲਈ ਕਾਫ਼ੀ ਸ਼ਲਾਘਾਯੋਗ ਕੰਮ ਕੀਤਾ। ਇਹ ਇਕ ਉੱਘਾ ਆਰੀਆ ਸਮਾਜੀ, ਭੇਦਭਾਵ ਦਾ ਵਿਰੋਧੀ ਅਤੇ ਗਰੀਬਾਂ ਦੇ ਹੱਕਾਂ ਲਈ ਲੜਨ ਵਾਲਾ ਵਿਅਕਤੀ ਸੀ। ਸੰਨ 1970 ਵਿਚ ਇਹ ਲੋਕ ਸਭਾ ਦਾ ਮੈਂਬਰ ਚੁਣਿਆ ਗਿਆ।

ਇਹ ਇਕ ਪ੍ਰਸਿੱਧ ਸਾਹਿਤਕਾਰ ਵੀ ਸੀ ਅਤੇ 'ਸਟੂਡੈਂਟਸ ਟ੍ਰਿਬਿਊਨ' ਮਾਸਕ ਪੱਤਰ ਦਾ ਐਡੀਟਰ ਵੀ ਰਿਹਾ। ਇਸ ਨੇ ਕਈ ਪੁਸਤਕਾਂ ਵੀ ਲਿਖੀਆਂ ਜਿਵੇਂ 'ਸਿਕਸਟੀ ਯੀਅਰਜ਼ ਆਫ਼ ਕਾਂਗਰਸ', 'ਹਿਊਮੈਨਿਟੀ ਅਪਰੂਟਿਡ' ਅਤੇ 'ਪਿਲਗ੍ਰਿਮਜ਼ ਪ੍ਰੋਗਰੈਸ' ਆਦਿ।

ਹ.ਪੁ.–ਐ.ਫ੍ਰੀ.ਫ਼ਾ.ਪੰ. : 185; ਡਿ.ਨੈ.ਬਾ. 3 : 387.

**ਪ੍ਰਭਜੋਤ ਕੌਰ** : ਪੰਜਾਬੀ ਦੀ ਇਸ ਸੁਪ੍ਰਸਿੱਧ ਅਤੇ ਚਰਚਿਤ ਕਵਿਤਰੀ ਦਾ ਜਨਮ ਪੱਛਮੀ ਪੰਜਾਬ (ਪਾਕਿਸਤਾਨ) ਦੇ ਗੁਜਰਾਤ ਜ਼ਿਲ੍ਹੇ ਵਿਚ ਪਿੰਡ ਲੰਗੜਿਆਲ ਵਿਖੇ ਸ. ਨਿਧਾਨ ਸਿੰਘ ਸੱਚਰ ਦੇ ਘਰ 6 ਜੁਲਾਈ, 1924 ਨੂੰ ਹੋਇਆ। ਇਸ ਦੇ ਪਤੀ ਕਰਨਲ ਨਰਿੰਦਰਪਾਲ ਸਿੰਘ ਵੀ ਪੰਜਾਬੀ ਲੇਖਕ ਸਨ। ਸਿੱਖ ਇਤਿਹਾਸ ਸਬੰਧੀ ਲਿਖੇ ਉਸ ਦੇ ਨਾਵਲ ਨਾਮਣਾ ਖੱਟ ਚੁੱਕੇ ਹਨ, ਦੋਵੇਂ ਰਲ ਕੇ ਪੰਜਾਬੀ ਵਿਚ 'ਵਿਕੇਂਦਰਤ' (1973-1992) ਅਤੇ ਅੰਗਰੇਜ਼ੀ ਵਿਚ 'Byword' (1993-1995) ਮਾਸਕ-ਪੱਤਰ ਛਾਪਦੇ ਰਹੇ ਹਨ।



ਪ੍ਰਭਜੋਤ ਕੌਰ

ਪ੍ਰਭਜੋਤ ਕੌਰ ਨੇ ਮੁੱਢਲੇ ਦਿਨਾਂ ਵਿਚ ਹੀ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ ਸੀ। ਪਹਿਲਾ ਕਾਵਿ-ਸੰਗ੍ਰਹਿ 'ਲਟ ਲਟ ਜੋਤ ਜਗੇ' 1943 ਈ. ਵਿਚ 19 ਸਾਲ ਦੀ ਉਮਰ ਵਿਚ ਹੀ ਛਪ ਗਿਆ ਸੀ। ਹੁਣ ਤਕ ਪੰਦਰਾਂ ਕਾਵਿ-ਸੰਗ੍ਰਹਿ ਛਪ ਚੁੱਕੇ ਹਨ। ਨਵਾਂ ਕਾਵਿ-ਸੰਗ੍ਰਹਿ 'ਕੁੰਠਿਤ' 1990 ਈ. ਵਿਚ ਛਪਿਆ। 'ਪੰਖੇਰੂ', 'ਬਣਕਪਾਸੀ', 'ਪੱਬੀ', 'ਵੱਡ ਦਰਸ਼ੀ ਸ਼ੀਸ਼ਾ' ਅਤੇ 'ਪਾਰਦਰਸ਼ੀ' ਇਸ ਦੇ ਪ੍ਰਸਿੱਧ ਕਾਵਿ-ਸੰਗ੍ਰਹਿ ਹਨ। 'ਪੱਬੀ', ਕਾਵਿ-ਸੰਗ੍ਰਹਿ ਲਈ ਇਸ ਨੂੰ 1963 ਈ. ਦਾ ਸਾਹਿਤ ਅਕਾਦਮੀ ਪੁਰਸਕਾਰ ਮਿਲਿਆ।

ਪ੍ਰਭਜੋਤ ਕੌਰ ਦੀਆਂ ਕਵਿਤਾਵਾਂ ਭਾਰਤੀ ਅਤੇ ਬਦੇਸ਼ੀ ਭਾਸ਼ਾਵਾਂ ਵਿਚ ਅਨੁਵਾਦ ਹੋ ਕੇ ਛਪੀਆਂ ਹਨ। ਪ੍ਰਭਜੋਤ ਕੌਰ ਦੇ ਕੁਝ ਕਹਾਣੀ-ਸੰਗ੍ਰਹਿ ਵੀ ਪ੍ਰਕਾਸ਼ਿਤ ਹੋਏ ਪਰ ਕਹਾਣੀ-ਸਾਹਿਤ ਵਿਚ ਇਨ੍ਹਾਂ ਪੁਸਤਕਾਂ ਦਾ ਜ਼ਿਕਰ ਘੱਟ ਹੁੰਦਾ ਹੈ। ਵਾਰਤਕ ਦੀਆਂ ਪੁਸਤਕਾਂ ਵਿਚੋਂ 'ਭਾਰਤ ਦੇ ਤਿਉਹਾਰ' ਤੇ 'ਮੇਰੀ ਸਾਹਿਤਕ

ਸਵੈ-ਜੀਵਨੀ' ਬਹੁਤ ਪ੍ਰਸਿੱਧ ਹਨ। ਕੁਝ ਕਿਤਾਬਾਂ ਬੱਚਿਆਂ ਲਈ ਵੀ ਹਨ ਜਿਨ੍ਹਾਂ ਨੂੰ ਭਾਸ਼ਾ ਵਿਭਾਗ, ਪੰਜਾਬ ਨੇ ਪ੍ਰਕਾਸ਼ਿਤ ਕੀਤਾ।

ਪ੍ਰਭਜੋਤ ਕੌਰ ਨੇ ਮਹੱਤਵਪੂਰਨ ਰਚਨਾਵਾਂ ਦਾ ਪੰਜਾਬੀ ਅਨੁਵਾਦ ਵੀ ਕੀਤਾ ਜਿਨ੍ਹਾਂ ਵਿਚੋਂ ਡਾ. ਰਾਧਾ ਕ੍ਰਿਸ਼ਨਨ, ਡਾ. ਜਵਾਹਰ ਲਾਲ ਨਹਿਰੂ, ਚੈਖਵ, ਗਾਲਿਬ ਆਦਿ ਦੀਆਂ ਰਚਨਾਵਾਂ ਪ੍ਰਸਿੱਧ ਹਨ।

ਸੰਨ 1966 ਵਿਚ ਪ੍ਰਭਜੋਤ ਕੌਰ ਨੂੰ ਪੰਜਾਬ ਵਿਧਾਨ ਪ੍ਰੀਸ਼ਦ ਦਾ ਮੈਂਬਰ ਨਾਮਜ਼ਦ ਕੀਤਾ ਗਿਆ ਅਤੇ 1967 ਈ. ਵਿਚ ਭਾਰਤ ਸਰਕਾਰ ਨੇ 'ਪਦਮ ਸ਼੍ਰੀ' ਦਾ ਖਿਤਾਬ ਦਿੱਤਾ। ਸੰਨ 1964 ਵਿਚ ਇਹ ਪੰਜਾਬ ਸਰਕਾਰ ਦੀ 'ਰਾਜ ਕਵੀ' ਬਣੀ। ਸਾਹਿਤ ਅਕਾਦਮੀ ਦੀ ਜਨਰਲ ਕੌਂਸਲ ਦੀ ਮੈਂਬਰ ਅਤੇ ਪੰਜਾਬੀ ਭਾਸ਼ਾ ਦੀ ਕਨਵੀਨਰ ਵਜੋਂ ਇਸ ਨੇ ਦੋ ਵਾਰ–1978 ਤੋਂ 1983 ਈ. ਅਤੇ 1983 ਤੋਂ 1988 ਈ. ਤਕ ਕੰਮ ਕੀਤਾ। ਸੰਨ 1984 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ 'ਸ਼੍ਰੋਮਣੀ ਸਾਹਿਤਕਾਰ' ਦਾ ਸਨਮਾਨ ਅਤੇ 1985 ਈ. ਵਿਚ ਦਿੱਲੀ ਦੀ ਪੰਜਾਬੀ ਅਕਾਦਮੀ ਵੱਲੋਂ ਉੱਤਮ ਸਨਮਾਨ ਮਿਲਿਆ।

ਪ੍ਰਭਜੋਤ ਕੌਰ ਵੱਖ ਵੱਖ ਭੂਗੋਲਿਕ ਖੇਤਰਾਂ ਅਤੇ ਬਾਹਰਲੇ ਮੁਲਕਾਂ ਦੀ ਸੈਰ ਕਰਨ ਦੇ ਨਾਲ-ਨਾਲ ਉਨ੍ਹਾਂ ਲੋਕਾਂ ਵਿਚ ਕਾਫੀ ਅਰਸਾ ਰਹੀ ਅਤੇ ਇਸ ਦਾ ਪ੍ਰਭਾਵ ਇਸ ਦੀ ਕਵਿਤਾ ਵਿਚ ਆਉਣਾ ਕੁਦਰਤੀ ਸੀ। ਇਹੀ ਕਾਰਨ ਹੈ ਕਿ ਇਸ ਦੀ ਕਵਿਤਾ ਵਿਚ ਵਿਸ਼ਵ-ਵਿਆਪੀ ਅਨੁਭਵ ਦੀ ਰੰਗਣ ਹੈ। ਇਸ ਦੀ ਬਦੇਸ਼ ਯਾਤਰਾ ਦਾ ਵਿਸ਼ੇਸ਼ ਲਾਭ ਪੰਜਾਬੀ ਸਾਹਿਤ ਜਗਤ ਨੂੰ ਇਹ ਹੋਇਆ ਕਿ ਪੰਜਾਬੀ ਵਿਚ ਉਨ੍ਹਾਂ ਭਾਸ਼ਾਵਾਂ ਦੀਆਂ ਰਚਨਾਵਾਂ ਅਨੁਵਾਦ ਰੂਪ ਵਿਚ ਉਪਲਬਧ ਹੋਈਆਂ ਜੋ ਪਹਿਲਾਂ ਨਹੀਂ ਸਨ।

ਪ੍ਰਭਜੋਤ ਕੌਰ ਮੁੱਖ ਰੂਪ ਵਿਚ ਨਾਰੀ ਅਹਿਸਾਸਾਂ ਤੇ ਨਾਰੀ ਵੇਦਨਾ ਦੀ ਕਵਿਤਰੀ ਹੈ। ਇਸ ਦੀਆਂ ਮੌਲਿਕ ਪੰਜਾਬੀ ਪੁਸਤਕਾਂ, ਉਹ ਪੁਸਤਕਾਂ ਜਿਹੜੀਆਂ ਇਸ ਨੇ ਦੂਜੀਆਂ ਭਾਸ਼ਾਵਾਂ ਵਿਚੋਂ ਅਨੁਵਾਦ ਕੀਤੀਆਂ ਅਤੇ ਉਹ ਪੁਸਤਕਾਂ ਜਿਹੜੀਆਂ ਦੂਜੀਆਂ ਭਾਸ਼ਾਵਾਂ ਵਿਚ ਅਨੁਵਾਦ ਹੋ ਕੇ ਛਪੀਆਂ, ਇਨ੍ਹਾਂ ਸਾਰੀਆਂ ਦੀ ਗਿਣਤੀ ਸੱਠ ਤੋਂ ਉੱਤੇ ਚਲੀ ਜਾਂਦੀ ਹੈ। ਕਿਸੇ ਲੇਖਕਾ ਨੂੰ ਸਦਾ ਯਾਦ ਰੱਖਣ ਲਈ ਇਹ ਸਾਰਾ ਰਚਨਾ-ਸੰਸਾਰ ਬਹੁਤ ਹੈ।

–ਰਾਮ ਸਰੂਪ ਅਣਖੀ

**ਪ੍ਰਭਦਿਆਲ** : ਮਹਾਰਾਜਾ ਰਣਜੀਤ ਸਿੰਘ ਦਾ ਇਕ ਕਾਬਲ, ਸੁੱਘੜ ਅਤੇ ਵਫਾਦਾਰ ਵਜ਼ੀਰ ਸੀ। ਇਹ ਮਹਾਰਾਜਾ ਦੇ ਬਹੁਤ ਨੇੜੇ ਗਿਣਿਆ ਜਾਂਦਾ ਸੀ ਅਤੇ ਆਪਣੀ ਤੀਖਣ ਸੂਝ-ਬੂਝ ਕਾਰਨ ਇਕ ਚੰਗਾ ਵਜ਼ੀਰ ਅਤੇ ਰਾਜਨੀਤੀ ਵਿਚ ਨਿਪੁੰਨ ਵਿਅਕਤੀ ਮੰਨਿਆ ਜਾਂਦਾ ਸੀ। ਮਹਾਰਾਜਾ ਰਣਜੀਤ ਸਿੰਘ ਸਾਹਮਣੇ ਜਦੋਂ ਵੀ ਅੰਗਰੇਜ਼ਾਂ ਨਾਲ ਕਿਸੇ ਮਸਲੇ ਉੱਪਰ ਵਿਚਾਰ ਦੀ ਸਮੱਸਿਆ ਹੁੰਦੀ ਤਾਂ, ਉਹ ਪ੍ਰਭਦਿਆਲ ਅਤੇ ਹੋਰ ਵਜ਼ੀਰਾਂ ਨਾਲ ਸਲਾਹ ਮਸ਼ਵਰਾ ਕਰਦਾ ਸੀ।

ਸੰਨ 1808 ਵਿਚ ਗਵਰਨਰ-ਜਨਰਲ ਲਾਰਡ ਮਿੰਟੋ ਦੇ ਆਦੇਸ਼ ਅਨੁਸਾਰ ਅੰਗਰੇਜ਼ ਦੂਤ ਮੈਟਕਾੱਫ਼ ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਸਰਦਾਰਾਂ ਨਾਲ ਦੋਸਤੀ ਪ੍ਰਗਟਾਉਣ ਅਤੇ ਬਰਤਾਨਵੀ ਫ਼ੌਜ ਵੱਲੋਂ ਮਦਦ ਦੇਣ ਲਈ ਪੰਜਾਬ ਵੱਲ ਰਵਾਨਾ ਹੋਇਆ। ਇਸ ਸਮੇਂ ਬਰਤਾਨਵੀ ਸਰਕਾਰ ਨੂੰ ਫਰਾਂਸੀਸੀ ਹਮਲੇ ਦਾ ਖਤਰਾ ਸੀ ਅਤੇ ਉਹ ਪੰਜਾਬ ਦੇ ਸ਼ਾਸਕਾਂ ਨੂੰ ਹਮਦਰਦੀ ਪ੍ਰਗਟਾ ਕੇ ਆਪਣੇ ਵੱਲ ਰੱਖਣਾ ਚਾਹੁੰਦੀ ਸੀ। ਜਿਸ ਸਮੇਂ ਮੈਟਕਾੱਫ਼ ਪਟਿਆਲਾ ਪੰਹੁਚਿਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਫ਼ਕੀਰ ਅਜ਼ੀਜ਼ੁੱਦੀਨ ਦੇ ਭਰਾ ਹਕੀਮ ਇਮਾਮੁੱਦੀਨ ਨੂੰ ਉਸ ਦੇ ਸਵਾਗਤ ਲਈ ਭੇਜਿਆ। ਮਹਾਰਾਜਾ ਨੇ ਮਾਲਵਾ ਇਲਾਕੇ ਦੇ ਸਰਦਾਰਾਂ ਜਿਨ੍ਹਾਂ ਵਿਚ ਜੀਂਦ ਦਾ ਭਾਗ ਸਿੰਘ ਅਤੇ ਕੈਥਲ ਦਾ ਲਾਲ ਸਿੰਘ ਵੀ ਸ਼ਾਮਲ ਸੀ, ਨੂੰ ਲਾਹੌਰ ਬੁਲਾਇਆ। ਮੈਟਕਾੱਫ਼ ਨੂੰ ਮਾਲਵਾ ਸਰਦਾਰਾਂ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਦੋਸਤੀ ਚੰਗੀ ਨਹੀਂ ਲੱਗੀ। ਪਟਿਆਲੇ ਦਾ ਰਾਜਾ ਸਾਹਿਬ ਸਿੰਘ ਪਹਿਲਾਂ ਹੀ ਮੈਟਕਾੱਫ਼ ਸਾਹਮਣੇ ਅੰਗਰੇਜ਼ੀ ਸਰਕਾਰ ਦੀ ਅਧੀਨਗੀ ਮੰਨਣ ਲਈ ਰਾਜ਼ੀ ਸੀ। ਮਾਲਵੇ ਦੇ ਸਰਦਾਰਾਂ ਨੇ ਅੰਗਰੇਜ਼ੀ ਸਰਕਾਰ ਅਤੇ ਮਹਾਰਾਜਾ ਰਣਜੀਤ ਸਿੰਘ ਨੂੰ ਆਪਸ ਵਿਚ ਵਿਰੋਧਤਾ ਪ੍ਰਗਟਾਉਣ ਲਈ ਭੜਕਾਇਆ।

ਇਸ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਵਜ਼ੀਰਾਂ ਦੀ ਮੀਟਿੰਗ ਬੁਲਾਈ ਅਤੇ ਅੰਗਰੇਜ਼ਾਂ ਨਾਲ ਮਸਲੇ ਸੁਲਝਾਉਣ ਲਈ ਸਭ ਤੋਂ ਕਾਬਲ ਵਜ਼ੀਰ ਪ੍ਰਭਦਿਆਲ ਨੂੰ ਸਮਝਿਆ ਗਿਆ। ਇਹ ਫ਼ਤਹਿ ਸਿੰਘ ਆਹਲੂਵਾਲੀਆ ਦਾ ਨਜ਼ਦੀਕੀ ਸੀ। ਇਸ ਨੂੰ ਫ਼ਕੀਰ ਅਜ਼ੀਜ਼ੁੱਦੀਨ ਨਾਲ ਲਾਹੌਰ ਦਰਬਾਰ ਵੱਲੋਂ ਅੰਗਰੇਜ਼ੀ ਸਰਕਾਰ ਨਾਲ ਗੱਲਬਾਤ ਕਰਨ ਲਈ ਨਿਯੁਕਤ ਕੀਤਾ ਗਿਆ। ਮਹਾਰਾਜਾ ਨੇ ਮੈਟਕਾੱਫ਼ ਨਾਲ ਗੱਲਬਾਤ ਦੌਰਾਨ ਕਿਸੇ ਨਤੀਜੇ ਤੇ ਪਹੁੰਚਣ ਤੋਂ ਪਹਿਲਾਂ ਪ੍ਰਭਦਿਆਲ ਦੀ ਸਲਾਹ ਲਈ। ਅੰਗਰੇਜ਼ੀ ਸਰਕਾਰ ਅਤੇ ਮਹਾਰਾਜਾ ਵਿਚਕਾਰ ਝਗੜੇ ਦੀ ਅਫ਼ਵਾਹ ਨੂੰ ਖਤਮ ਕਰਨ ਲਈ ਮਹਾਰਾਜਾ ਨੇ ਮੈਟਕਾੱਫ਼ ਤੋਂ ਅੰਗਰੇਜ਼ੀ ਸਰਕਾਰ ਵੱਲੋਂ ਨਿਯਤ ਹੱਦ ਬਾਰੇ ਪੁੱਛਿਆ ਤਾਂ ਮੈਟਕਾੱਫ਼ ਨੇ ਇਹ ਹੱਦ ਕਰਨਾਲ ਤਕ ਦੱਸੀ। ਪ੍ਰਭਦਿਆਲ ਨੇ ਮਹਾਰਾਜਾ ਨੂੰ ਦੱਸਿਆ ਕਿ ਕਰਨਾਲ ਤਾਂ ਮਹਾਰਾਜਾ ਦੇ ਪੁਰਾਣੇ ਮਿੱਤਰ ਗੁਰਦਿੱਤ ਸਿੰਘ ਕੋਲ ਸੀ। ਇਸ ਮੌਕੇ ਤੇ ਦੀਵਾਨ ਮੋਹਕਮ ਚੰਦ ਨੇ ਵੀ ਅੰਗਰੇਜ਼ਾਂ ਨੂੰ ਮਹਾਰਾਜਾ ਨਾਲ ਸੰਧੀ ਕਰਨ ਲਈ ਕਿਹਾ ਜੋ ਮੈਟਕਾੱਫ਼ ਟਾਲ ਨਾ ਸਕਿਆ।

ਇਸ ਮਗਰੋਂ ਲਗਭਗ ਇਕ ਮਹੀਨਾ ਬਾਅਦ ਮੈਟਕਾੱਫ਼ ਫ਼ਿਰ ਮਹਾਰਾਜਾ ਰਣਜੀਤ ਸਿੰਘ ਨੂੰ ਮਿਲਣ ਆਇਆ ਅਤੇ ਉਸ ਸਮੇਂ ਵੀ ਸਾਰੇ ਵਜ਼ੀਰਾਂ ਸਾਹਮਣੇ ਪ੍ਰਭਦਿਆਲ ਅਤੇ ਫ਼ਕੀਰ ਅਜ਼ੀਜ਼ੁੱਦੀਨ ਨੇ ਦਰਬਾਰ ਦਾ ਕੇਸ ਪੇਸ਼ ਕੀਤਾ।

ਹ.ਪੁ.–ਹਿ.ਸਿ.–ਖੁਸ਼ਵੰਤ ਸਿੰਘ : 77,80,87

**ਪ੍ਰਭਾਤੀ (ਰਾਗਣੀ)** : ਭੈਰਵ ਥਾਟ ਦੀ ਸੰਪੂਰਨ ਜਾਤੀ ਦੀ ਇਕ ਰਾਗਣੀ ਜਿਸ ਵਿਚ ਸ਼ੜਜ, ਗਾਂਧਾਰ, ਮੱਧਮ, ਪੰਚਮ ਅਤੇ ਨਿਸ਼ਾਦ ਸ਼ੁੱਧ ਲਗਦੇ ਹਨ। ਇਸ ਵਿਚ ਰਿਸ਼ਭ ਅਤੇ ਧੈਵਤ ਕੋਮਲ ਹਨ, ਮੱਧਮ ਵਾਦੀ ਅਤੇ ਸ਼ੜਜ ਸੰਵਾਦੀ ਹੈ। ਗਾਣ ਦਾ ਸਮਾਂ ਅੰਮ੍ਰਿਤ ਵੇਲਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਤੀਹਵਾਂ ਨੰਬਰ ਹੈ।

ਆਰੋਹੀ–ਸ ਰੇ ਗ ਮ ਪ ਧੁ ਨੀ ਸਂ

ਅਵਰੋਹੀ–ਸਂ ਨੀ ਧੁ ਪ ਮ ਗ ਰੇ ਸ

ਹ.ਪੁ.-ਮ.ਕੋ.; ਪੰ.ਸਾ.ਕੋ.; ਗਾਵਹੁ ਸਚੀ ਬਾਣੀ–ਡਾ. ਰਘਬੀਰ ਸਿੰਘ

**ਪਰਮ ਵਿਸ਼ਿਸ਼ਟ ਸੇਵਾ ਮੈਡਲ** : ਸ਼ਸਤਰ ਸੈਨਾ ਦੇ ਕਰਮਚਾਰੀਆਂ ਦੀ ਵਿਸ਼ਿਸ਼ਟ ਸੇਵਾ ਨੂੰ ਮਾਨਤਾ ਦੇਣ ਲਈ ਰਾਸ਼ਟਰਪਤੀ ਵੱਲੋਂ 26 ਜਨਵਰੀ, 1960 ਨੂੰ ਇਸ ਪੁਰਸਕਾਰ ਦੀ ਤਿੰਨ ਸ਼੍ਰੇਣੀਆਂ ਵਿਚ ਸਥਾਪਨਾ ਕੀਤੀ ਗਈ ਅਰਥਾਤ ਵਿਸ਼ਿਸ਼ਟ ਸੇਵਾ ਮੈਡਲ ਪਹਿਲੀ, ਦੂਜੀ ਤੇ ਤੀਜੀ ਸ਼੍ਰੇਣੀ। ਬਾਅਦ

ਵਿਚ ਰਾਸ਼ਟਰਪਤੀ ਦੁਆਰਾ 27 ਜਨਵਰੀ, 1967 ਨੂੰ ਉਪਰੋਕਤ ਨਿਯਮ ਵਿਚ ਸੋਧ ਕਰ ਕੇ ਵਿਸ਼ਿਸ਼ਟ ਸੇਵਾ ਮੈਡਲ ਦਾ ਨਾਂ ਬਦਲ ਕੇ ਪਰਮ ਵਿਸ਼ਿਸ਼ਟ ਸੇਵਾ ਮੈਡਲ ਕਰ ਦਿੱਤਾ ਗਿਆ।

ਇਹ ਮੈਡਲ ਪ੍ਰਾਪਤ ਕਰਨ ਲਈ ਸਸ਼ਸਤਰ ਸੈਨਾ ਦੇ ਸਾਰੇ ਵਰਗਾਂ ਦੇ ਕਰਮਚਾਰੀ, ਪ੍ਰਾਦੇਸ਼ਕ ਸੈਨਾਵਾਂ ਦੀਆਂ ਯੂਨਿਟਾਂ, ਆਗਜ਼ਿਲੀਅਰੀ, ਰਿਜ਼ਰਵ ਸੈਨਾ ਦੇ ਕਰਮਚਾਰੀ, ਵਿਧੀਪੂਰਨ ਢੰਗ ਨਾਲ ਗਠਿਤ ਹੋਰ ਸਸ਼ਸਤਰ ਸੈਨਾ ਦੇ ਕਰਮਚਾਰੀ ਆਪਣੇ ਦੁਆਰਾ ਕੀਤੀ ਗਈ ਅਤਿਅੰਤ ਅਸਾਧਾਰਣ ਦਰਜੇ ਦੀ ਵਿਸ਼ਿਸ਼ਟ ਸੇਵਾ ਕਰ ਕੇ ਪਾਤਰ ਹੋਣਗੇ। ਇਸ ਤੋਂ ਬਿਨਾਂ ਸੈਨਾ ਦੇ ਨਰਸਿੰਗ ਅਫ਼ਸਰ ਵੀ ਸੈਨਾ ਦੀਆਂ ਉਚਤਮ ਨਰਸਿੰਗ ਸੇਵਾਵਾਂ ਲਈ ਇਸ ਪੁਰਸਕਾਰ ਦੇ ਪਾਤਰ ਹਨ। ਇਹ ਪਾਤਰ ਦੇ ਮਰਨ ਉਪਰੰਤ ਉਸ ਦੇ ਪਰਿਵਾਰ ਨੂੰ ਦੇ ਦਿੱਤਾ ਜਾਂਦਾ ਹੈ।

ਮੈਡਲ ਆਕਾਰ ਵਿਚ ਗੋਲ ਤੇ ਵਿਆਸ ਵਿਚ 35 ਮਿਲੀਮੀਟਰ ਦਾ ਹੁੰਦਾ ਹੈ। ਇਹ ਇਕ ਸਾਦੀ, ਸਮਤਲ ਤੇ ਉਚਿਤ ਫਿਟਿੰਗ ਨਾਲ ਯੁਕਤ ਬਾਰ ਨਾਲ ਜੁੜਿਆ ਹੁੰਦਾ ਹੈ। ਇਸ ਦਾ ਰੰਗ ਸੁਨਹਿਰੀ ਹੁੰਦਾ ਹੈ। ਇਸ ਦੇ ਅਗਲੇ ਪਾਸੇ ਵਿਚਕਾਰ ਪੰਜ ਕੋਨਿਆਂ ਵਾਲਾ ਸਿਤਾਰਾ ਤੇ ਪਿਛਲੇ ਪਾਸੇ ਵਿਚਕਾਰ ਰਾਸ਼ਟਰੀ ਚਿੰਨ੍ਹ ਹੁੰਦਾ ਹੈ। ਇਸ ਰਾਸ਼ਟਰੀ ਚਿੰਨ੍ਹ ਦੇ ਉੱਪਰਲੇ ਪਾਸੇ ਹਿੰਦੀ ਵਿਚ ਪਰਮ ਵਿਸ਼ਿਸ਼ਟ ਸੇਵਾ ਮੈਡਲ ਲਿਖਿਆ ਹੁੰਦਾ ਹੈ। ਇਹ 32 ਮਿਲੀਮੀਟਰ ਚੌੜੇ ਸੁਨਹਿਰੀ ਰੰਗ ਦੇ ਰਿਬਨ ਜਿਸ ਨੂੰ ਇਕ ਖੜਵੇਂ ਰੁਖ ਨੀਲੇ ਰੰਗ ਦੀ ਧਾਰੀ ਵਿਚਕਾਰੋਂ ਦੋ ਭਾਗਾਂ ਵਿਚ ਵੰਡਦੀ ਹੈ, ਨਾਲ ਛਾਤੀ ਦੇ ਖੱਬੇ ਪਾਸੇ ਲਟਕਾਇਆ ਜਾਂਦਾ ਹੈ।

ਇਸ ਮੈਡਲ ਦਾ ਇਕ ਵੱਖਰਾ ਰੂਪ ਭਾਰਤ ਸਰਕਾਰ ਦੇ ਸੁਰੱਖਿਆ ਵਿਭਾਗ (ਮੈਡਲ ਵਿਭਾਗ) ਦੇ ਰਿਕਾਰਡ ਵਿਚ ਸੁਰੱਖਿਅਤ ਰੱਖਿਆ ਜਾਂਦਾ ਹੈ। ਇਸ ਮੈਡਲ ਦੇ ਹਰ ਪ੍ਰਾਪਤ ਕਰਤਾ ਦਾ ਨਾਂ ਰਾਸ਼ਟਰਪਤੀ ਵੱਲੋਂ ਜਾਰੀ ਕੀਤੀ ਗਈ ਗਜ਼ਟ ਨੋਟੀਫ਼ੀਕੇਸ਼ਨ ਵਿਚ ਪ੍ਰਕਾਸ਼ਤ ਕੀਤਾ ਜਾਂਦਾ ਹੈ ਤੇ ਇਸ ਨੋਟੀਫ਼ੀਕੇਸ਼ਨ ਦੀ ਇਕ ਸੂਚੀ ਵੀ ਉਕਤ ਵਿਭਾਗ ਦੇ ਰਿਕਾਰਡ ਵਿਚ ਰੱਖੀ ਜਾਂਦੀ ਹੈ।

ਮੈਡਲ ਪ੍ਰਾਪਤ ਕਰਤਾ ਜੇ ਦੁਬਾਰਾ ਕੋਈ ਅਜਿਹੀ ਵੀਰਤਾ ਵਾਲਾ ਕੰਮ ਕਰਦਾ ਹੈ ਜਿਸ ਨਾਲ ਉਹ ਮੁੜ ਇਸ ਮੈਡਲ ਦਾ ਪਾਤਰ ਬਣਦਾ ਹੋਵੇ ਤਦ ਇਹ ਪਹਿਲੇ ਹੀ ਮੈਡਲ ਦੇ ਰਿਬਨ ਨਾਲ ਬਾਰ ਲਾ ਕੇ ਪ੍ਰਦਰਸ਼ਿਤ ਕੀਤੀ ਜਾਂਦੀ ਹੈ। ਦੂਜੇ ਮੈਡਲ ਦੀ ਤਰ੍ਹਾਂ ਬਾਰ ਵੀ ਮਰਨ ਉਪਰੰਤ ਦਿੱਤੀ ਜਾ ਸਕਦੀ ਹੈ। ਜੇ ਕੇਵਲ ਰਿਬਨ ਹੀ ਪਹਿਨਿਆ ਜਾਣਾ ਹੋਵੇ ਤਾਂ ਇਸ ਤਰ੍ਹਾਂ ਦੀ ਹਰ ਬਾਰ ਲਈ ਸਰਕਾਰ ਵੱਲੋਂ ਪ੍ਰਵਾਨਤ ਮੈਡਲ ਦਾ ਇਕ ਛੋਟਾ ਰੂਪ ਰਿਬਨ ਤੇ ਜੋੜ ਦਿੱਤਾ ਜਾਂਦਾ ਹੈ।

ਮੈਡਲ ਪ੍ਰਾਪਤ ਕਰਤਾ ਵੱਲੋਂ ਵਿਸ਼ੇਸ਼ ਅਵਸਰਾਂ ਤੇ ਪਹਿਨਿਆ ਜਾਣ ਵਾਲਾ ਮੈਡਲ ਆਕਾਰ ਵਿਚ ਅੱਧਾ ਹੁੰਦਾ ਹੈ ਤੇ ਇਸ ਦਾ ਇਕ ਰੂਪ ਸੁਰੱਖਿਆ ਵਿਭਾਗ ਕੋਲ ਰਿਕਾਰਡ ਵਿਚ ਸੁਰੱਖਿਅਤ ਰੱਖਿਆ ਜਾਂਦਾ ਹੈ।

ਰਾਸ਼ਟਰਪਤੀ ਨੂੰ ਇਹ ਵੀ ਅਧਿਕਾਰ ਹੈ ਕਿ ਉਹ ਕਿਸੇ ਵੀ ਪ੍ਰਾਪਤ ਕਰਤਾ ਨੂੰ ਦਿੱਤਾ ਗਿਆ ਮੈਡਲ ਜਾਂ ਬਾਰ ਰੱਦ ਕਰ ਸਕਦਾ ਹੈ। ਅਜਿਹੀ ਹਾਲਤ ਵਿਚ ਸਬੰਧਤ ਵਿਅਕਤੀ ਨੂੰ ਇਹ ਮੈਡਲ ਜਾਂ ਬਾਰ ਵਾਪਸ ਕਰਨਾ ਪਵੇਗਾ ਪਰ ਰਾਸ਼ਟਰਪਤੀ ਇਸ ਨੂੰ ਰੱਦ ਕਰਨ ਤੋਂ ਬਾਅਦ ਮੁੜ ਸਬੰਧਤ ਨੂੰ ਦੇਣ ਦਾ ਅਧਿਕਾਰ ਵੀ ਰੱਖਦਾ ਹੈ। ਮੈਡਲ ਨੂੰ ਰੱਦ ਕਰਨ ਤੇ ਰੱਦ ਕਰਨ ਤੋਂ ਬਾਅਦ ਦੁਬਾਰਾ ਉਸ ਵਿਅਕਤੀ ਨੂੰ ਪ੍ਰਦਾਨ ਕਰਨ ਲਈ ਵੱਖ-ਵੱਖ ਗਜ਼ਟ ਨੋਟੀਫੀਕੇਸ਼ਨਾਂ ਕੀਤੀਆਂ ਜਾਂਦੀਆਂ ਹਨ। ਰੱਦ ਕਰਨ ਨਾਲ ਮੈਡਲ ਸੂਚੀ ਵਿਚੋਂ ਸਬੰਧਤ ਵਿਅਕਤੀ ਦਾ ਨਾਂ ਕੱਟ ਜਾਂਦਾ ਹੈ ਤੇ ਮੁੜ ਪ੍ਰਦਾਨ ਕਰਨ ਨਾਲ ਮੁੜ ਜੁੜ ਜਾਂਦਾ ਹੈ।

ਸੰਨ 1985 ਤਕ ਸੈਨਾ ਦੇ ਤਿੰਨਾਂ ਅੰਗਾਂ ਦੇ ਅਧਿਕਾਰੀਆਂ ਨੂੰ ਦਿੱਤੇ ਗਏ ਇਨ੍ਹਾਂ ਮੈਡਲਾਂ ਦੀ ਸੰਖਿਆ 359 ਹੈ ਜਿਸ ਵਿਚ ਥਲ ਸੈਨਾ ਨੇ 235, ਵਾਯੂ ਸੈਨਾ ਨੇ 78 ਤੇ ਨੌ ਸੈਨਾ ਨੇ 45 ਮੈਡਲ ਪ੍ਰਾਪਤ ਕੀਤੇ ਹਨ। 1 ਮੈਡਲ ਸੀਮਾ ਸੁਰੱਖਿਆ ਬਲ ਨੇ ਪ੍ਰਾਪਤ ਕੀਤਾ। ਥਲ ਸੈਨਾ ਦੇ 235 ਮੈਡਲਾਂ ਵਿਚੋਂ ਵੱਖ-ਵੱਖ ਕੋਰ/ਰੈਜਮੈਂਟਾਂ ਦੇ 80 ਲੈਫ਼ਟੀਨੈਂਟ ਜਨਰਲਾਂ, 141 ਮੇਜਰ ਜਨਰਲਾਂ, 13 ਬ੍ਰਿਗੇਡੀਅਰ ਤੇ 1 ਕਰਨਲ ਨੇ ਇਹ ਮੈਡਲ ਪ੍ਰਾਪਤ ਕੀਤਾ। ਇਸੇ ਤਰ੍ਹਾਂ ਨੌ ਸੈਨਾ ਦੇ 20 ਵਾਈਸ ਐਡਮਿਰਲ, 19 ਰਿਯਰ ਐਡਮਿਰਲ, 4 ਕਮਾਂਡਰ ਤੇ 2 ਕੈਪਟਨਾਂ ਨੇ ਇਹ ਪੁਰਸਕਾਰ ਪ੍ਰਾਪਤ ਕੀਤਾ। ਵਾਯੂ ਸੈਨਾ ਵਿਚ 29 ਏਅਰ ਮਾਰਸ਼ਲ, 36 ਵਾਈਸ ਏਅਰ ਮਾਰਸ਼ਲ, 7 ਏਅਰ ਕਮਾਂਡਰ ਤੇ 6 ਗਰੁੱਪ ਕੈਪਟਨਾਂ ਨੇ ਇਹ ਮੈਡਲ ਪ੍ਰਾਪਤ ਕੀਤੇ। ਥਲ ਸੈਨਾ ਦੇ 235 ਮੈਡਲਾਂ ਵਿਚੋਂ 1985 ਈ. ਤਕ ਸਭ ਤੋਂ ਵੱਧ 85 ਮੈਡਲ ਇਨਫੈਂਟਰੀ, 35 ਆਰਟਿਲਰੀ ਤੇ 31 ਆਰਮੀ ਮੈਡੀਕਲ ਕੋਰ ਨੇ ਪ੍ਰਾਪਤ ਕੀਤੇ। ਮਿਲਟਰੀ ਨਰਸਿੰਗ ਸਰਵਿਸ ਨੇ 1985 ਈ. ਤਕ ਤਿੰਨ ਮੈਡਲ ਪ੍ਰਾਪਤ ਕੀਤੇ।

**ਪਰਮਵੀਰ ਚੱਕਰ** : ਭਾਰਤ ਵਿਚ ਵੀਰਤਾ ਲਈ ਦਿੱਤਾ ਜਾਣ ਵਾਲਾ ਸਭ ਤੋਂ ਵੱਡਾ ਪੁਰਸਕਾਰ ਹੈ। ਇਹ ਭਾਰਤੀ ਜਵਾਨਾਂ ਵੱਲੋਂ ਦੇਸ਼ ਦੀ ਰਾਖੀ ਕਰਨ ਹਿਤ ਦੁਸ਼ਮਣ ਸਾਹਮਣੇ ਪ੍ਰਦਰਸ਼ਿਤ ਕੀਤੀ ਜਾਣ ਵਾਲੀ ਅਸਾਧਾਰਣ ਵੀਰਤਾ ਵਜੋਂ ਦਿੱਤਾ ਜਾਂਦਾ ਹੈ। ਇਹ ਥਲ ਸੈਨਾ, ਜਲ ਸੈਨਾ ਜਾਂ ਹਵਾਈ ਸੈਨਾ ਦੇ ਕਿਸੇ ਵੀ ਉਸ ਜਵਾਨ ਨੂੰ ਦਿੱਤਾ ਜਾ ਸਕਦਾ ਹੈ ਜਿਸ ਨੇ ਦੇਸ਼ ਲਈ ਉੱਚ ਦਰਜੇ ਦੀ ਕੁਰਬਾਨੀ ਦਿੱਤੀ ਹੋਵੇ। ਇਸ ਪੁਰਸਕਾਰ ਦੀ ਸਥਾਪਨਾ ਰਾਸ਼ਟਰਪਤੀ ਵੱਲੋਂ 26 ਜਨਵਰੀ, 1950 ਤੋਂ ਅਧਿਸੂਚਿਤ ਕੀਤੀ ਗਈ। ਇਸ ਲਈ ਹੇਠ ਲਿਖੇ ਨਿਯਮ ਵੀ ਸਥਾਪਤ ਕੀਤੇ ਗਏ—

1. ਇਹ ਪੁਰਸਕਾਰ ਇਕ ਮੈਡਲ ਦੇ ਰੂਪ ਵਿਚ ਹੋਵੇਗਾ ਤੇ ਇਹ ਪਰਮਵੀਰ ਚੱਕਰ ਕਹਾਵੇਗਾ।

2. ਇਹ ਕਾਂਸੀ ਦਾ ਬਣਿਆ ਹੋਇਆ ਗੋਲ ਤੇ 1-3/8 ਇੰਚ ਵਿਆਸ ਵਾਲਾ ਹੋਵੇਗਾ। ਇਸ ਦੇ ਮੁੱਖ ਭਾਗ (ਅਗਲੇ ਪਾਸੇ) ਵਿਚਕਾਰ ਰਾਸ਼ਟਰ ਚਿੰਨ੍ਹ ਤੇ ਚਾਰੇ ਪਾਸੇ ਇੰਦਰ ਬ੍ਰਜ ਦੀਆਂ ਚਾਰ ਸ਼ਕਲਾਂ ਬਣੀਆਂ ਹੋਣਗੀਆਂ। ਪਿਛਲੇ ਭਾਗ ਵਿਚ ਗੋਲਾਈ ਵਿਚ ਉੱਪਰ ਹਿੰਦੀ ਤੇ ਹੇਠਾਂ ਅੰਗਰੇਜ਼ੀ ਅੱਖਰਾਂ ਵਿਚ ਪਰਮਵੀਰ ਚੱਕਰ ਲਿਖਿਆ ਹੋਵੇਗਾ ਤੇ ਇਨ੍ਹਾਂ ਦੇ ਵਿਚਕਾਰ ਦੀ ਥਾਂ ਵਿਚ ਦੋਵੀਂ ਪਾਸੀਂ ਕਮਲ ਦੇ ਫੁੱਲ ਬਣੇ ਹੋਣਗੇ।

ਇਹ ਛਾਤੀ ਤੇ ਖੱਬੇ ਪਾਸੇ ਸਵਾ ਇੰਚ ਚੌੜੇ ਜਾਮਨੀ ਰੰਗ ਦੇ ਰਿਬਨ ਨਾਲ ਲਟਕਾਇਆ ਜਾਂਦਾ ਹੈ। ਇਸ ਪੁਰਸਕਾਰ ਲਈ ਥਲ ਸੈਨਾ, ਨੌ ਸੈਨਾ, ਵਾਯੂ ਸੈਨਾ ਤੇ ਕਿਸੇ ਵੀ ਰਿਜ਼ਰਵ ਦਲ, ਪ੍ਰਾਦੇਸ਼ਕ ਸੈਨਾ, ਹੋਰ ਵਿਧੀ ਪੂਰਵਕ ਢੰਗ ਨਾਲ ਗਠਿਤ ਕੀਤੀ ਗਈ ਸੈਨਾ ਦੇ ਸਾਰੇ ਵਰਗਾਂ ਦੇ ਅਫ਼ਸਰ ਤੇ ਜਵਾਨ ਇਸ ਪੁਰਸਕਾਰ ਦੇ ਪਾਤਰ ਹੋ ਸਕਦੇ ਹਨ। ਇਸ ਤੋਂ ਬਿਨਾਂ, ਫ਼ੌਜੀ

ਯੁਵਕ ਮੰਚ ਅਤੇ ਪ੍ਰਕਾਸ਼ ਕਲਾ ਸੰਗਮ ਵੱਲੋਂ ਪੰਜਾਬੀ ਪੱਤਰਕਾਰੀ ਲਈ ਸਨਮਾਨਿਤ ਕੀਤਾ ਗਿਆ।

ਸੰਨ 1997 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਪੱਤਰਕਾਰ ਵੱਜੋਂ ਸਨਮਾਨਿਤ ਕੀਤਾ ਗਿਆ।

ਹ.ਪੁ.–ਸ.ਸੁ. -ਭਾ.ਵਿ.ਪੰ.(1997)

**ਪਰਵਾਰ ਵਿਛੋੜਾ (ਗੁ.)** : ਇਹ ਗੁਰਦੁਆਰਾ ਜ਼ਿਲ੍ਹਾ ਰੋਪੜ ਵਿਚ ਸਰਸਾ ਨਦੀ ਦੇ ਕੰਡੇ ਤੇ ਰੋਪੜ ਸ਼ਹਿਰ ਤੋਂ 15 ਕੁ ਕਿ.ਮੀ. ਦੀ ਦੂਰੀ ਉੱਤੇ ਗੁਰੂ ਗੋਬਿੰਦ ਸਿੰਘ ਮਾਰਗ ਉੱਪਰ ਸਥਿਤ ਹੈ।

ਅਨੰਦਪੁਰ ਸਾਹਿਬ ਦਾ ਕਿਲਾ ਛੱਡਣ ਤੋਂ ਬਾਅਦ ਜਦੋਂ ਗੁਰੂ ਜੀ ਵਹੀਰ ਸਮੇਤ ਸਰਸਾ ਨਦੀ ਦੇ ਕੰਢੇ ਪਹੁੰਚੇ ਤਾਂ ਨਦੀ ਚੜ੍ਹੀ ਹੋਈ ਸੀ। ਗੁਰੂ ਜੀ ਦਾ ਪਿੱਛਾ ਕਰਦੀ ਹੋਈ ਦੁਸ਼ਮਣ ਦੀ ਫ਼ੌਜ ਜਦੋਂ ਉਥੇ ਪਹੁੰਚੀ ਤਾਂ ਗੁਰੂ ਜੀ ਨੇ ਵੱਡੇ ਸਾਹਿਬਜ਼ਾਦੇ ਅਤੇ ਸਿੰਘਾਂ ਨੂੰ ਨਾਲ ਲੈ ਕੇ ਉਨ੍ਹਾਂ ਨੂੰ ਰੋਕਿਆ ਪਰ ਇਸ ਅਚਾਨਕ ਹੱਲੇ ਨਾਲ ਹਫੜਾ ਦਫੜੀ ਮੱਚ ਗਈ। ਬਹੁਤ ਸਾਰੇ ਅਨਮੋਲ ਗ੍ਰੰਥ ਅਤੇ ਹੋਰ ਅਸਬਾਬ ਨਦੀ ਵਿਚ ਰੁੜ ਗਿਆ। ਭਾਈ ਜੀਵਨ ਸਿੰਘ, ਸ਼ੇਰ ਸਿੰਘ, ਨਾਹਰ ਸਿੰਘ, ਬੀਰ ਸਿੰਘ ਆਦਿ ਅਨੇਕਾਂ ਸਿੰਘ ਸ਼ਹੀਦ ਹੋ ਗਏ। ਮਾਤਾ ਗੁਜਰੀ ਜੀ ਅਤੇ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਸਿੰਘਾਂ ਨੇ ਨਦੀ ਤੋਂ ਪਾਰ ਲੰਘਾ ਦਿੱਤਾ ਅਤੇ ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਨਾਲ ਲੈ ਗਿਆ। ਫ਼ਿਰ ਭਾਈ ਦਇਆ ਸਿੰਘ ਜੀ ਅਤੇ ਭਾਈ ਸਾਹਿਬ ਸਿੰਘ ਜੀ ਵੱਲੋਂ ਬੇਨਤੀ ਕਰਨ ਤੇ ਕਿ ਗੁਰੂ ਜੀ ਜੇ ਤੁਸੀਂ ਬਚ ਗਏ ਤਾਂ ਖਾਲਸਾ ਪੰਥ ਵੀ ਬਚ ਜਾਏਗਾ, ਇਸ ਲਈ ਨਦੀ ਪਾਰ ਕਰ ਜਾਵੋ, ਗੁਰੂ ਜੀ ਨੇ ਘੋੜਾ ਨਦੀ ਵਿਚ ਠੇਲ੍ਹ ਦਿੱਤਾ। ਉਨ੍ਹਾਂ ਦੇ ਪਿੱਛੇ-ਪਿੱਛੇ ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਜੀ ਅਤੇ ਪੰਜਾਹ ਕੁ ਹੋਰ ਸਿੰਘ ਵੀ ਨਦੀ ਪਾਰ ਕਰ ਗਏ। ਗੁਰੂ ਜੀ ਤੋਂ ਪਹਿਲਾਂ ਜਿਹੜੇ ਜਿਹੜੇ ਵੀ ਨਦੀ ਪਾਰ ਹੋ ਗਏ ਉਨ੍ਹਾਂ ਵਿਚੋਂ ਜਿਸ ਨੂੰ ਜਿਧਰ ਨੂੰ ਰਾਹ ਮਿਲਿਆ ਆਪਣੇ ਆਪ ਨੂੰ ਦੁਸ਼ਮਣ ਤੋਂ ਬਚਾਉਣ ਲਈ ਉਸੇ ਪਾਸੇ ਹੋ ਤੁਰਿਆ। ਇਥੇ ਵਿਛੜਿਆ ਗੁਰੂ ਜੀ ਦਾ ਪਰਿਵਾਰ ਜਿਉਂਦੇ ਜੀਅ ਮੁੜ ਨਾ ਮਿਲ ਸਕਿਆ।

ਇਸ ਇਤਿਹਾਸਕ ਘਟਨਾ ਦੀ ਯਾਦ ਵਿਚ ਇਥੇ ਇਕ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ।

ਹ.ਪੁ.-ਤ.ਗੁ.ਖਾ. : 980-985 ; ਗੁ. ਗੋ. ਸਿੰ. ਮਾ. : 39, ਮ.ਕੋ. ; ਤ.ਗਾ.ਗੁ.

**ਪਰਵੀਨ ਕੁਮਾਰ** : ਪੰਜਾਬ ਦਾ ਇਹ ਛੇ ਫੁੱਟ ਸੱਤ ਇੰਚ ਲੰਬਾ ਖਿਡਾਰੀ ਅਤੇ ਟ੍ਰੀ.ਵੀ. ਕਲਾਕਾਰ, ਪਿੰਡ ਸਰਹਾਲੀ (ਜ਼ਿਲ੍ਹਾ ਅੰਮ੍ਰਿਤਸਰ) ਦਾ ਜੰਮਪਲ ਹੈ। ਲੰਬੇ ਕੱਦ ਤੋਂ ਇਲਾਵਾ ਇਸ ਦਾ ਸਾਰਾ ਸਰੀਰ ਹੀ ਸੁਡੌਲ ਤੇ ਗੱਠਿਆ ਹੋਇਆ ਹੈ। ਇਸ ਦੀ ਛਾਤੀ ਪੰਜਾਹ ਇੰਚ, ਪੱਟ ਉਨੱਤੀ ਇੰਚ ਅਤੇ ਡੌਲੇ ਸਤਾਰਾਂ ਇੰਚ ਹਨ। ਇਸ ਦਾ ਖੇਡ ਜੀਵਨ (ਸਪੋਰਟਸ ਕੈਰੀਅਰ) ਤਰਨਤਾਰਨ ਦੇ ਟੂਰਨਾਮੈਂਟ ਤੋਂ ਸ਼ੁਰੂ ਹੋਇਆ ਤੇ ਏਸ਼ੀਆ ਤੇ ਕਾਮਨਵੈਲਥ ਦੇਸ਼ਾਂ ਦੀਆਂ ਹੱਦਾਂ ਲੰਘ ਗਿਆ। ਇਸ ਨੇ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਖੇਡ ਮੁਕਾਬਲਿਆਂ ਵਿਚ ਕਈ ਤਮਗੇ ਜਿੱਤੇ।

ਕਈ ਸਾਲ ਇਹ ਏਸ਼ੀਅਨ ਚੈਂਪੀਅਨ ਬਣਿਆ ਰਿਹਾ। ਸੰਨ 1966 ਵਿਚ ਕਿੰਗਸਟਨ ਦੀਆਂ ਕਾਮਨਵੈਲਥ ਖੇਡਾਂ ਸਮੇਂ ਇਹ ਹੈਮਰ ਸੁੱਟਣ ਵਿਚ ਦੂਜੇ ਨੰਬਰ ਤੇ ਰਿਹਾ। ਉਸ ਸਮੇਂ ਇਹ ਦੁਨੀਆ ਵਿਚ ਸਭ ਤੋਂ ਛੋਟੀ ਉਮਰ ਦਾ ਸਭ ਤੋਂ ਭਾਰਾ ਸੁਟਾਵਾ ਸੀ। ਇਸ ਨੇ ਆਪਣੀ ਜ਼ਿੰਦਗੀ ਵਿਚ ਸਭ ਤੋਂ ਵੱਧ ਦੂਰ 65.76 ਮੀ. ਹੈਮਰ ਤੇ 56.76 ਮੀ. ਡਿਸਕਸ ਸੁੱਟੇ ਹਨ।

ਸੰਨ 1968 ਵਿਚ ਇਸ ਨੂੰ ਭਾਰਤ ਸਰਕਾਰ ਨੇ ਅਰਜਨ ਐਵਾਰਡ ਪ੍ਰਦਾਨ ਕੀਤਾ। ਸੰਨ 1966 ਅਤੇ 1970 ਦੀਆਂ ਏਸ਼ੀਆਈ ਖੇਡਾਂ ਵਿਚ ਇਸ ਨੇ ਸੋਨੇ ਦੇ ਤਿੰਨ ਤਮਗੇ ਜਿੱਤੇ। ਰੀਹ ਦਾ ਦਰਦ ਹੋਣ ਕਰ ਕੇ 1974 ਦੀਆਂ ਏਸ਼ੀਆਈ ਖੇਡਾਂ ਵਿਚ ਇਹ ਚਾਂਦੀ ਦਾ ਤਮਗਾ ਹੀ ਜਿੱਤ ਸੱਕਿਆ। ਮਨੀਲਾ ਅਤੇ ਸਿਓਲ ਦੀਆਂ ਏਸ਼ੀਅਨ ਅਥਲੈਟਿਕ ਮੀਟਾਂ ਵਿਚ ਵੀ ਇਸ ਨੇ ਸੋਨੇ ਦੇ ਤਮਗੇ ਜਿੱਤੇ। ਜਰਮਨੀ ਦੀ ਵਰਲਡ ਕੱਪ ਅਥਲੈਟਿਕ ਮੀਟ ਸਮੇਂ ਇਹ ਏਸ਼ੀਆਈ ਅਥਲੈਟਿਕ ਟੀਮ ਦਾ ਆਗੂ ਸੀ। ਉਥੇ ਇਹ ਡਿਸਕਸ ਸੁਟਣ ਵਿਚ ਦੁਨੀਆ ਵਿਚ ਚੌਥੇ ਨੰਬਰ ਤੇ ਰਿਹਾ।

ਅੱਜਕੱਲ੍ਹ ਇਹ ਮੁੰਬਈ ਫ਼ਿਲਮ ਨਗਰੀ ਦਾ ਬਸ਼ਿੰਦਾ ਹੈ ਅਤੇ ਚਰਚਿਤ ਟੀ.ਵੀ. ਸੀਰੀਅਲ 'ਮਹਾਭਾਰਤ' ਵਿਚ ਇਸ ਨੇ ਭੀਮ ਦਾ ਰੋਲ ਕਰ ਕੇ ਬਹੁਤ ਪ੍ਰਸਿੱਧੀ ਖੱਟੀ ਹੈ।

ਹ.ਪੁ.–ਪੰ.ਖਿ.–ਸਰਵਣ ਸਿੰਘ : 80

**ਪਰਾਸ਼ਰ** : ਇਹ ਵੈਦਿਕ ਰਿਸ਼ੀ ਸੀ ਜਿਹੜਾ ਕਿ ਕਪਿਲ ਰਿਸ਼ੀ ਦਾ ਸ਼ਾਗਿਰਦ ਸੀ। ਇਸ ਨੇ ਰਿਗਵੇਦ ਦੇ ਕਈ ਮੰਤਰ ਰਚੇ। ਇਸ ਨੇ ਪੁਲਸਤਯ ਰਿਸ਼ੀ ਕੋਲੋਂ ਵਿਸ਼ਨੂ ਪੁਰਾਣ ਪੜ੍ਹ ਕੇ ਬਾਅਦ ਵਿਚ ਮੈਤ੍ਰੇਯ ਰਿਸ਼ੀ ਨੂੰ ਪੜ੍ਹਾਇਆ ਸੀ। ਇਸ ਨੇ ਧਰਮ ਸ਼ਾਸਤਰ ਵੀ ਲਿਖਿਆ। ਸਤਯਵਤੀ ਨਾਲ ਪ੍ਰੇਮ ਹੋਣ ਕਾਰਨ ਇਸ ਨੂੰ ਕ੍ਰਿਸ਼ਨ ਦ੍ਵੈਪਾਯਨ ਵੇਦ ਵਿਆਸ ਦਾ ਪਿਤਾ ਮੰਨਿਆ ਜਾਂਦਾ ਹੈ।

ਨਿਰੁਕਤ ਅਨੁਸਾਰ ਇਹ ਵਸ਼ਿਸ਼ਠ ਰਿਸ਼ੀ ਦਾ ਪੁੱਤਰ ਸੀ ਪਰ ਮਹਾਭਾਰਤ ਤੇ ਵਿਸ਼ਨੂ ਪੁਰਾਣ ਅਨੁਸਾਰ ਇਹ ਸ਼ਕਤਰੀ ਦਾ ਪੁੱਤਰ ਅਤੇ ਵਸ਼ਿਸ਼ਠ ਦਾ ਪੋਤਰਾ ਸੀ। ਮਹਾਭਾਰਤ ਵਿਚ ਇਸ ਦੇ ਜਨਮ ਬਾਰੇ ਲਿਖਿਆ ਹੈ ਕਿ ਇਕ ਵਾਰ ਰਾਜਾ ਕਲਮਾਸ਼ਪਾਦ ਤੰਗ ਰਸਤੇ ਵਿਚੋਂ ਜਾ ਰਿਹਾ ਸੀ। ਉਸ ਰਸਤੇ ਵਿਚ ਹੀ ਸ਼ਕਤਰੀ ਰਿਸ਼ੀ ਉਸ ਨੂੰ ਸਾਹਮਣੇ ਪਾਸੇ ਤੋਂ ਆਉਂਦਾ ਹੋਇਆ ਮਿਲਿਆ। ਰਾਜਾ ਨੇ ਰਿਸ਼ੀ ਨੂੰ ਰਸਤਾ ਛੱਡਣ ਲਈ ਕਿਹਾ। ਰਿਸ਼ੀ ਦੇ ਨਾਂਹ ਕਰਨ ਤੇ ਰਾਜਾ ਨੇ ਉਸ ਨੂੰ ਛਾਂਟਾ ਮਾਰਿਆ। ਇਸ ਅਪਮਾਨ ਤੋਂ ਗੁੱਸੇ ਹੋ ਕੇ ਰਿਸ਼ੀ ਨੇ ਉਸ ਨੂੰ ਸਰਾਪ ਦਿੱਤਾ ਜਿਸ ਕਾਰਨ ਰਾਜਾ ਆਦਮਖੋਰ ਰਾਖਸ਼ ਬਣ ਗਿਆ। ਸਰਾਪ ਤੋਂ ਬਾਅਦ ਉਸ ਨੇ ਸ਼ਕਤਰੀ ਨੂੰ ਹੀ ਖਾ ਲਿਆ।

ਸ਼ਕਤਰੀ ਦੇ ਮਰਨ ਤੋਂ ਬਾਅਦ ਉਸ ਦੀ ਪਤਨੀ ਅਦ੍ਰਿਸ਼ਯੰਤੀ ਨੇ ਇਕ ਬੱਚੇ ਨੂੰ ਜਨਮ ਦਿੱਤਾ। ਇਹ ਬੱਚਾ ਪਰਾਸ਼ਰ ਰਿਸ਼ੀ ਸੀ। ਪਰਾਸ਼ਰ ਰਿਸ਼ੀ ਜਦੋਂ ਜਵਾਨ ਹੋਇਆ ਤਾਂ ਆਪਣੇ ਪਿਤਾ ਦੇ ਮਰਨ ਦੀ ਘਟਨਾ ਸੁਣਨ ਤੋਂ ਬਾਅਦ ਇਸ ਨੇ ਰਾਖਸ਼ਾਂ ਦੇ ਨਾਸ਼ ਲਈ ਯੱਗ ਦੀ ਤਿਆਰੀ ਕੀਤੀ ਪਰ ਵਸ਼ਿਸ਼ਠ ਰਿਸ਼ੀ ਤੇ ਹੋਰ ਰਿਸ਼ੀਆਂ ਨੇ ਇਸ ਨੂੰ ਯੱਗ ਪੂਰਾ ਕਰਨ ਤੋਂ ਰੋਕ ਲਿਆ। ਇਸ ਨੇ ਯੱਗ ਦੀ ਅੱਗ ਹਿਮਾਲਿਆ ਦੇ ਉੱਤਰ ਵੱਲ ਸੁੱਟ ਦਿੱਤੀ। ਧਾਰਨਾ ਹੈ ਕਿ ਇਹ ਅੱਗ ਅੱਜ ਤਕ ਵੀ ਚੰਦਰਮਾ ਦੀ ਕਲਾ ਦੇ ਰੂਪ ਵਿਚ ਬਲਦੀ ਹੈ ਅਤੇ ਰਾਖਸ਼ਾਂ, ਜੰਗਲਾਂ ਤੇ ਪਹਾੜਾਂ ਨੂੰ ਸਾੜਦੀ ਹੈ।

ਹ.ਪੁ.–ਹਿੰ.ਮਿ.ਕੋ. : 348; ਮ.ਕੋ. : 750

**ਪਰਾਸ਼ਰ, ਸ਼ਯਾਮ ਦੇਵ (ਡਾ.)** : ਸੰਸਕ੍ਰਿਤ ਭਾਸ਼ਾ ਦੇ ਇਸ ਪੰਡਿਤ ਅਤੇ ਉੱਘੇ ਲੇਖਕ ਦਾ ਜਨਮ ਸ੍ਰੀ ਬਸੰਤ ਰਾਮ

ਪਰਾਸ਼ਰ ਦੇ ਘਰ 3 ਮਾਰਚ, 1922 ਨੂੰ ਪਿੰਡ ਸਤਨੌਰ (ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਹੋਇਆ। ਮੁੱਢਲੀ ਵਿਦਿਆ ਗੁਰੂ–ਸ਼ਿਸ਼ ਪ੍ਰਣਾਲੀ ਰਾਹੀਂ ਪ੍ਰਾਪਤ ਕਰਨ ਉਪਰੰਤ ਸ਼ਾਸਤਰੀ, ਐਮ.ਏ., ਪੀ.ਐਚ.ਡੀ. ਅਤੇ ਐਮ.ਓ.ਐਲ. ਦੀਆਂ ਉੱਚੀਆਂ ਯੋਗਤਾਵਾਂ ਪੰਜਾਬ ਯੂਨੀਵਰਸਿਟੀ ਤੋਂ ਹਾਸਲ ਕੀਤੀਆਂ। ਇਹ ਉਹ ਪਹਿਲਾ ਵਿਦਵਾਨ ਹੈ ਜਿਸ ਨੇ 1967 ਈ. ਵਿਚ ਆਪਣਾ ਪੀ.ਐਚ.ਡੀ. ਦਾ ਥੀਸਿਸ 'ਕਾਵਯਦੋਸ਼' ਸੰਸਕ੍ਰਿਤ ਭਾਸ਼ਾ ਵਿਚ ਪੰਜਾਬ ਯੂਨੀਵਰਸਿਟੀ ਵਿਖੇ ਪੇਸ਼ ਕੀਤਾ।

ਬਹੁਪੱਖੀ ਪ੍ਰਤਿਭਾ ਦਾ ਮਾਲਕ ਇਹ ਪ੍ਰਸਿੱਧ ਲੇਖਕ ਸਾਹਿਤ- ਸੰਸਾਰ ਨੂੰ ਤਿੰਨ ਦਰਜਨ ਤੋਂ ਵੱਧ ਪੁਸਤਕਾਂ ਪ੍ਰਦਾਨ ਕਰ ਚੁੱਕਾ ਹੈ। ਇਸ ਨੇ ਕਵਿਤਾ, ਜੀਵਨੀ, ਬਾਲ ਸਾਹਿਤ ਅਤੇ ਖੋਜ ਦੇ ਖੇਤਰ ਵਿਚ ਰਚਨਾਵਾਂ ਰਚੀਆਂ। ਸੰਸਕ੍ਰਿਤ ਅਤੇ ਪੰਜਾਬੀ ਭਾਸ਼ਾ ਦੇ ਆਪਸੀ ਸਬੰਧਾਂ ਉੱਪਰ ਇਸ ਨੇ ਬਹੁਤ ਖੋਜ ਕੀਤੀ ਅਤੇ 'ਅਖਿਲ ਭਾਰਤਵਰਸ਼ੀਯ ਸੰਸਕ੍ਰਿਤ ਸਾਹਿਤ ਸੰਮੇਲਨ' ਦੇ ਸਮਾਗਮਾਂ ਵਿਚ 'ਕਵੀ ਰਤਨ' ਦੀ ਉਪਾਧੀ ਪ੍ਰਾਪਤ ਕੀਤੀ। ਇਸ ਨੇ ਆਪਣਾ ਸਾਰਾ ਜੀਵਨ ਸੰਸਕ੍ਰਿਤ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਅਰਪਨ ਕੀਤਾ। ਇਸ ਦੁਆਰਾ ਰਚਿਤ ਕਾਵਿ-ਸੰਗ੍ਰਹਿ 'ਰਿਤੂ ਚਕ੍ਰਮ' ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸਰਵੋਤਮ ਸਾਹਿਤਕ ਪੁਰਸਕਾਰ ਦਿੱਤਾ ਗਿਆ।

ਇਸ ਦੀਆਂ ਪ੍ਰਸਿੱਧ ਰਚਨਾਵਾਂ ਇਸ ਪ੍ਰਕਾਰ ਹਨ– ਅਨਯੋਕਤੀ-ਸ਼ਤਕਮ, ਸ਼ਿੰਗਾਰ-ਸ਼ਤਕਮ, ਚਾਰੁ-ਚਰਿਤ ਚਰਚਾ, ਰਾਜ ਸਿਹੰ-ਚਰਿਤਮ, ਸੰਸਕ੍ਰਿਤ ਵਾਗ-ਵਿਲਾਸਹ, ਤਾਜਿਕਨੀਲ ਕੰਠੀ, ਕਾਸ਼ੀਮਰ ਕਾਮਨੀਯਕਮ, ਪਰਮਾਣਵਸਤ੍ਰਮ, ਸਾਧਵਾਸ਼ਰਮਹ, ਕਾਦੰਬਿਨੀ, ਗੁਰੂ ਨਾਨਕ ਦੇਵਹ, ਗਾਂਧਿਮਤਵ ਨਮਹ, ਗੁਰੂ ਤੇਗ ਬਹਾਦੁਰ, ਭਗਤ ਸਿੰਘ, ਪੰਚਨਦ ਸਯ ਵੀਰਾਹ, ਪੰਚਨਦ ਪ੍ਰਦੇਹਹ, ਪੰਜਾਬੀ ਅਤੇ ਸੰਸਕ੍ਰਿਤ ਦੇ ਸਬੰਧ ਆਦਿ। ਸੰਨ 1986 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਨੇ ਸ਼੍ਰੋਮਣੀ ਸੰਸਕ੍ਰਿਤ ਸਾਹਿਤਕਾਰ ਵਜੋਂ ਸਨਮਾਨਿਆ।

ਹ.ਪੁ.–ਸ.ਸੁ.– ਭਾ.ਵਿ.ਪੰ.(1986)

**ਪ੍ਰਾਕ੍ਰਿਤਾਂ** : ਪ੍ਰਾਕ੍ਰਿਤਾਂ ਸੰਸਕ੍ਰਿਤ ਤੇ ਵੇਦਕਾਲੀ ਲੋਕਭਾਸ਼ਾ ਦਾ ਵਿਕਸਿਤ ਰੂਪ ਸਨ। ਇਹ ਸੰਸਕ੍ਰਿਤ ਭਾਸ਼ਾ ਅਤੇ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਵਿਚਕਾਰਲੇ ਸਮੇਂ ਵਿਚ ਵਰਤੀਆਂ ਜਾਂਦੀਆਂ ਲੋਕ ਭਾਸ਼ਾਵਾਂ ਸਨ ਜੋ ਵੱਖ-ਵੱਖ ਪ੍ਰਦੇਸ਼ਾਂ ਵਿਚ ਵੱਖ-ਵੱਖ ਰੂਪ ਰੰਗਾਂ ਵਾਲੀਆਂ ਸਨ।

ਪ੍ਰਾਕ੍ਰਿਤਾਂ ਦਾ ਗਿਆਨ ਸਭ ਤੋਂ ਪਹਿਲਾਂ ਸੰਸਕ੍ਰਿਤ ਨਾਟਕਾਂ ਤੋਂ ਮਿਲਦਾ ਹੈ ਜਿਨ੍ਹਾਂ ਵਿਚ ਰਾਜੇ ਤੇ ਬ੍ਰਾਹਮਣ ਸੰਸਕ੍ਰਿਤ ਭਾਸ਼ਾ ਬੋਲਦੇ ਹਨ ਅਤੇ ਹੇਠਲੀ ਸ਼੍ਰੇਣੀ ਦੇ ਪਾਤਰ ਅਤੇ ਇਸਤਰੀਆਂ ਭਿੰਨ-ਭਿੰਨ ਪ੍ਰਾਕ੍ਰਿਤਾਂ ਬੋਲਦੇ ਹਨ। ਕਈ ਥਾਵਾਂ ਤੇ ਇਨ੍ਹਾਂ ਪ੍ਰਾਕ੍ਰਿਤ ਅੰਸ਼ਾਂ ਵਿਚ ਇੰਨੀ ਮਿਲਾਵਟ ਹੋ ਗਈ ਹੈ ਕਿ ਇਨ੍ਹਾਂ ਨੂੰ ਉਸ ਸਮੇਂ ਦੀਆਂ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ ਦੇ ਉਦਾਹਰਣ ਮੰਨਣਾ ਹੀ ਅਸੰਭਵ ਲਗਦਾ ਹੈ। ਪ੍ਰਾਕ੍ਰਿਤਾਂ ਦਾ ਬਹੁਤ ਚੰਗੀ ਤਰ੍ਹਾਂ ਅਧਿਐਨ ਕੀਤਾ ਗਿਆ ਹੈ। ਵਰਰੁਚੀ ਨੇ 'ਪ੍ਰਾਕ੍ਰਿਤ ਪ੍ਰਕਾਸ਼' ਨਾਂ ਦਾ ਇਕ ਵਿਆਕਰਣ ਵੀ ਲਿਖਿਆ ਹੈ। ਇਸ ਦਾ ਸਮਾਂ ਈਸਵੀ ਸੰਨ ਦੇ ਆਰੰਭ ਵਿਚ ਮੰਨਿਆ ਜਾਂਦਾ ਹੈ।

ਪਾਕ੍ਰਿਤਾਂ ਵਿਚ ਕੁਝ ਭਾਗ ਉਨ੍ਹਾਂ ਸ਼ਬਦਾਂ ਦਾ ਵੀ ਹੈ ਜਿਨ੍ਹਾਂ ਦਾ ਸਬੰਧ ਮੂਲ ਕਲਾਸੀਕਲ ਭਾਸ਼ਾ ਨਾਲ ਨਹੀਂ ਜੋੜਿਆ ਜਾ ਸਕਦਾ ਅਤੇ ਉਹ ਪੱਕੀ ਤੌਰ ਤੇ ਕਿਸੇ ਪ੍ਰਾਚੀਨ ਜਾਤੀ ਦੀ ਭਾਸ਼ਾ ਦੀ ਬਾਨੀ ਹਨ ਤੇ ਭਾਸ਼ਾ ਵਿਗਿਆਨੀ ਉਨ੍ਹਾਂ ਨੂੰ ਦੇਸੀ ਸ਼ਬਦ ਆਖਦੇ ਹਨ।

ਹ.ਪੁ.–ਹਿੰ.ਮਿ.ਕੋ. : 350; ਭਾਸ਼ਾ ਵਿਗਿਆਨ- ਭੋਲਾ ਨਾਥ ਤਿਵਾੜੀ

**ਪਰਾਗਾ, ਭਾਈ** : ਗੁਰੂ ਹਰਿਗੋਬਿੰਦ ਜੀ ਦਾ ਇਕ ਸਿੱਖ ਜੋ ਜਿਹਲਮ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਕੜੀਆਲਾ ਦਾ ਰਹਿਣ ਵਾਲਾ ਸੀ। ਇਹ ਮਹਾਤਮਾ ਗੌਤਮ ਦਾ ਪੁੱਤਰ ਅਤੇ ਬ੍ਰਾਹਮਣਾਂ ਦੀ ਛਿੱਬਰ ਗੋਤ ਵਿਚੋਂ ਸੀ। ਇਸ ਨੇ ਸਿੱਖੀ ਧਾਰਣ ਕੀਤੀ ਅਤੇ ਗੁਰੂ ਹਰਿਗੋਬਿੰਦ ਜੀ ਦੀ ਸਰਪ੍ਰਸਤੀ ਹੇਠ ਧਰਮ ਯੁੱਧਾਂ ਵਿਚ ਬਹਾਦਰੀ ਨਾਲ ਲੜਿਆ। ਇਸ ਦਾ ਜ਼ਿਕਰ ਕਰਦਿਆਂ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ–

ਜੈਤ ਸੋ ਪਰਾਗਾ ਜੀਤ ਪੈੜਾ ਜੰਗ ਆਯੋ ਹੈ।

ਇਸ ਦੇ ਚਾਰ ਪੁੱਤਰ ਸਨ–ਭਾਈ ਮਤੀ ਦਾਸ, ਸਤੀ ਦਾਸ, ਜਤੀ ਦਾਸ ਅਤੇ ਸਖੀ ਦਾਸ ਜਿਹੜੇ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਰਹੇ।

ਹ.ਪੁ.–ਮ.ਕੋ. ; ਗੁ.ਪ੍ਰ.ਸੂ. ਗ੍ਰੰ ; ਤ.ਗੁ.ਖਾ.

**ਪ੍ਰਿਥਵੀ** : ਪ੍ਰਿਥਵੀ ਦਾ ਭਾਵ ਵਿਸਤਰਤ ਭੋਇ ਹੈ। ਵੇਦਾਂ ਵਿਚ ਪ੍ਰਿਥਵੀ ਨੂੰ ਸਾਰੇ ਪ੍ਰਾਣੀਆਂ ਦੀ ਮਾਂ ਮੰਨਿਆ ਗਿਆ ਹੈ ਅਤੇ ਇਸ ਦੀ ਉਸਤਤੀ ਆਕਾਸ਼ ਨਾਲ ਕੀਤੀ ਗਈ ਹੈ। ਵੇਦਾਂ ਅਨੁਸਾਰ ਤਿੰਨ ਸਵਰਗਾਂ ਵਾਂਗ ਪ੍ਰਿਥਵੀਆਂ ਵੀ ਤਿੰਨ ਹਨ। ਜਿਸ ਪ੍ਰਿਥਵੀ ਤੇ ਅਸੀਂ ਰਹਿੰਦੇ ਹਾਂ ਉਸ ਨੂੰ ਭੂਮੀ ਕਿਹਾ ਜਾਂਦਾ ਹੈ।

ਪ੍ਰਿਥਵੀ ਨੂੰ ਉਰਵੀ (ਫੈਲੀ ਹੋਈ) ਵੀ ਕਹਿੰਦੇ ਹਨ। ਵਿਸ਼ਨੂੰ ਪੁਰਾਣ ਅਨੁਸਾਰ ਪ੍ਰਿਥਵੀ ਦਾ ਸਬੰਧ ਮਿਥਿਹਾਸਕ ਮਨੁੱਖ ਪ੍ਰਿਥੁ ਨਾਲ ਜੋੜਿਆ ਜਾਂਦਾ ਹੈ ਜਿਸ ਨੇ ਇਸ ਦੀ ਰੱਖਿਆ ਕੀਤੀ ਸੀ। ਇਸ ਕਾਰਨ ਹੀ ਪ੍ਰਿਥੁ ਨੂੰ ਪ੍ਰਿਥਵੀ ਦਾ ਪਿਤਾ ਸਮਝਿਆ ਜਾਂਦਾ ਹੈ। ਪ੍ਰਿਥੁ, ਪ੍ਰਿਥਵੀ ਦਾ ਸਭ ਤੋਂ ਪਹਿਲਾ ਰਾਜਾ ਸੀ।

ਹ.ਪੁ.–ਹਿੰ.ਮਿ.ਕੋ. : 362

**ਪ੍ਰਿਥੀ ਚੰਦ, ਬਾਬਾ** : ਇਹ ਸ੍ਰੀ ਗੁਰੂ ਰਾਮਦਾਸ ਜੀ ਦਾ ਵੱਡਾ ਸਾਹਿਬਜ਼ਾਦਾ ਸੀ ਜਿਸ ਦਾ ਜਨਮ 1548 ਈ. (ਸੰਮਤ 1605) ਵਿਚ ਬੀਬੀ ਭਾਨੀ ਜੀ ਦੀ ਕੁੱਖੋਂ ਹੋਇਆ। ਇਸ ਦਾ ਵਿਆਹ 1556 ਈ. (3 ਵੈਸਾਖ ਸੰ. 1613) ਬੀਬੀ ਕਰਮੋ ਨਾਲ ਹੋਇਆ। ਇਸ ਦੀ ਔਲਾਦ ਮੀਣੇ ਸੋਢੀ ਅਖਵਾਉਂਦੀ ਹੈ। ਗੁਰੂ ਰਾਮਦਾਸ ਜੀ ਦੇ ਇਸ ਤੋਂ ਛੋਟੇ ਸਾਹਿਬਜ਼ਾਦੇ ਬਾਬਾ ਮਹਾਂਦੇਵ ਜੀ ਤੇ ਸਭ ਤੋਂ ਛੋਟੇ (ਗੁਰੂ) ਅਰਜਨ ਦੇਵ ਜੀ ਸਨ (ਜੋ ਅੱਗੇ ਜਾ ਕੇ ਸਿੱਖਾਂ ਦੇ ਪੰਜਵੇਂ ਗੁਰੂ ਬਣੇ) ਇਨ੍ਹਾਂ ਵਿਚੋਂ ਮਹਾਂਦੇਵ ਜੀ ਮਸਤ ਰਹਿੰਦੇ ਸਨ, ਗੁਰੂ ਅਰਜਨ ਦੇਵ ਜੀ, ਗੁਰੂ ਸਾਹਿਬ ਦੀ ਟਹਿਲ ਸੇਵਾ ਵਿਚ ਰਹਿੰਦੇ ਸਨ, ਇਸ ਕਰ ਕੇ ਇਹ ਹੀ ਗੁਰੂ ਘਰ ਦੀ ਮਾਇਆ ਦਾ ਲੇਖਾ-ਜੋਖਾ ਰੱਖਦਾ ਅਤੇ ਸੰਗਤ ਦੀ ਸੇਵਾ ਸੰਭਾਲ ਕਰਦਾ ਸੀ।

ਪ੍ਰਿਥੀ ਚੰਦ ਸੁਭਾਅ ਦਾ ਲਾਲਚੀ ਤੇ ਹੰਕਾਰੀ ਸੀ ਤੇ ਹਰ ਸਮੇਂ ਮਾਇਆ ਤੇ ਗੁਰਿਆਈ ਦੀ ਪ੍ਰਾਪਤੀ ਬਾਰੇ ਹੀ ਸੋਚਦਾ ਰਹਿੰਦਾ ਸੀ। (ਗੁਰੂ) ਅਰਜਨ ਦੇਵ ਜੀ ਦੇ ਸੀਲ, ਮਿੱਠ ਬੋਲੇ ਤੇ ਨਿਮਰ ਸੁਭਾਅ ਕਾਰਨ ਗੁਰੂ ਰਾਮਦਾਸ ਜੀ ਉਨ੍ਹਾਂ ਨੂੰ ਵਧੇਰੇ ਪਿਆਰ ਕਰਦੇ ਸਨ। ਇਕ ਵਾਰ 1580 ਈ. (1637 ਬਿ.) ਵਿਚ ਗੁਰੂ ਰਾਮਦਾਸ ਜੀ ਦੇ ਤਾਏ ਦੇ ਪੁੱਤਰ ਸੰਹਾਰੀ ਮੱਲ ਨੇ

ਗੁਰੂ ਜੀ ਕੋਲ ਆਪਣੇ ਪੁੱਤਰ ਅਰਥਾਤ ਗੁਰੂ ਸਾਹਿਬ ਦੇ ਭਤੀਜੇ ਦੇ ਵਿਆਹ ਤੇ ਲਾਹੌਰ ਆਉਣ ਲਈ ਬੇਨਤੀ ਕੀਤੀ। ਗੁਰੂ ਸਾਹਿਬ ਨੇ ਪ੍ਰਿਥੀ ਚੰਦ ਨੂੰ ਵੱਡਾ ਜਾਣਕੇ ਉਥੇ ਜਾਣ ਲਈ ਆਖਿਆ ਪਰ ਇਸ ਨੇ ਇਹ ਕਹਿ ਕੇ ਜਾਣ ਤੋਂ ਇਨਕਾਰ ਕਰ ਦਿੱਤਾ ਕਿ ਇਸ ਤੋਂ ਬਿਨਾ, ਪਿੱਛੋਂ ਸੰਗਤ ਦੀ ਦੇਖਭਾਲ ਤੇ ਲੰਗਰ ਦੀ ਸੇਵਾ ਕੌਣ ਕਰੇਗਾ ਜਦੋਂ ਕਿ ਇਹ ਜਾਣ ਬੁੱਝ ਕੇ ਨਹੀਂ ਸੀ ਜਾਣਾ ਚਾਹੁੰਦਾ। ਇਸ ਨੂੰ ਚਿੰਤਾ ਰਹਿੰਦੀ ਸੀ ਕਿ ਕਿਧਰੇ ਗੁਰੂ ਸਾਹਿਬ ਇਸ ਦੀ ਗ਼ੈਰ ਹਾਜ਼ਰੀ ਵਿਚ ਗੁਰਿਆਈ ਸ੍ਰੀ ਅਰਜਨ ਦੇਵ ਜੀ ਨੂੰ ਨਾ ਦੇ ਦੇਣ। ਗੁਰੂ ਸਾਹਿਬ ਨੇ (ਗੁਰੂ) ਅਰਜਨ ਦੇਵ ਜੀ ਨੂੰ ਇਸ ਕਾਰਜ ਵਿਚ ਹਾਜ਼ਰ ਹੋਣ ਲਈ ਇਸ ਆਦੇਸ਼ ਨਾਲ ਭੇਜਿਆ ਕਿ ਜਦੋਂ ਤਕ ਉਨ੍ਹਾਂ ਨੂੰ ਬੁਲਾਇਆ ਨਾ ਜਾਵੇ ਉਥੇ ਹੀ ਸੰਗਤ ਦੀ ਸੇਵਾ ਕਰਨ। ਵਿਆਹ ਦਾ ਕਾਰਜ ਖਤਮ ਵੀ ਹੋ ਗਿਆ ਪਰ ਇਧਰੋਂ ਗੁਰੂ ਸਾਹਿਬ ਵੱਲੋਂ ਉਨ੍ਹਾਂ ਨੂੰ ਵਾਪਸ ਬੁਲਾਉਣ ਦਾ ਸੰਦੇਸ਼ ਪ੍ਰਾਪਤ ਨਾ ਹੁੰਦਾ ਦੇਖ ਕੇ ਉਹ ਬਹੁਤ ਉਦਾਸ ਰਹਿਣ ਲੱਗ ਪਏ। ਉਨ੍ਹਾਂ ਨੇ ਗੁਰੂ ਸਾਹਿਬ ਵੱਲ ਵਾਰੀ ਵਾਰੀ ਦੋ ਪੱਤਰ ਵੀ ਭੇਜੇ ਜੋ ਪ੍ਰਿਥੀ ਚੰਦ ਦੇ ਹੱਥ ਲੱਗ ਗਏ। ਇਸ ਨੇ ਇਹ ਗੁਰੂ ਸਾਹਿਬ ਕੋਲ ਪੁਜਦੇ ਨਾ ਕੀਤੇ ਤੇ ਨਾ ਹੀ ਉਨ੍ਹਾਂ ਨੂੰ ਇਨ੍ਹਾਂ ਬਾਰੇ ਦੱਸਿਆ। ਅਖ਼ੀਰ (ਗੁਰੂ) ਅਰਜਨ ਦੇਵ ਜੀ ਨੇ ਕੁਝ ਸਮਾਂ ਬੀਤ ਜਾਣ ਤੇ ਉਨ੍ਹਾਂ ਨੂੰ ਇਕ ਹੋਰ ਖ਼ਤ ਇਕ ਸਿੱਖ ਹੱਥ ਭੇਜਿਆ ਤੇ ਉਸ ਨੂੰ ਆਖਿਆ ਕਿ ਇਹ ਕਿਸੇ ਹੋਰ ਨੂੰ ਦੇਣ ਦੀ ਬਜਾਇ ਗੁਰੂ ਸਾਹਿਬ ਨੂੰ ਹੀ ਦੇਣਾ ਹੈ। ਉਸ ਸਿੱਖ ਨੇ ਉਹ ਖ਼ਤ ਗੁਰੂ ਸਾਹਿਬ ਦੇ ਚਰਨਾਂ ਵਿਚ ਲਿਜਾ ਰੱਖਿਆ। ਗੁਰੂ ਸਾਹਿਬ ਨੇ ਜਦੋਂ ਪੱਤਰ ਵੇਖਿਆ ਕਿ ਇਹ ਤੀਜਾ ਪੱਤਰ ਹੈ ਤਾਂ ਉਨ੍ਹਾਂ ਪਹਿਲੇ ਦੋ ਪੱਤਰਾਂ ਬਾਰੇ ਪ੍ਰਿਥੀ ਚੰਦ ਨੂੰ ਪੁੱਛਿਆ। ਇਹ ਪੱਤਰ ਪ੍ਰਾਪਤ ਕਰਨ ਦੇ ਬਾਵਜੂਦ ਸਾਫ਼ ਮੁਕਰ ਗਿਆ। ਗੁਰੂ ਸਾਹਿਬ ਇਸ ਦੇ ਸੁਭਾਅ ਨੂੰ ਜਾਣਦੇ ਸਨ। ਉਨ੍ਹਾਂ ਨੇ ਪਹਿਲੀਆਂ ਦੋਵੇਂ ਚਿੱਠੀਆਂ ਇਸ ਪਾਸੋਂ ਕਢਵਾ ਲਈਆਂ। ਇਹ ਅੱਗੋਂ ਕੌੜੇ ਬਚਨ ਬੋਲਿਆ ਤੇ ਆਖਿਆ ਕਿ "ਗੁਰਿਆਈ ਮੇਰਾ ਹੱਕ ਹੈ, ਕਿਸੇ ਦੂਜੇ ਨੂੰ ਦਿਓਗੇ ਤਾਂ ਮੈਂ ਦੌਲਤ ਖਰਚ ਕੇ ਹਾਕਮਾਂ ਰਾਹੀਂ ਲੈ ਲਵਾਂਗਾ।" ਇਸ ਤਰ੍ਹਾਂ ਦੇ ਕਠੋਰ ਬਚਨ ਸੁਣ ਕੇ ਗੁਰੂ ਸਾਹਿਬ ਨੇ ਹੁਕਮ ਦਿੱਤਾ, "ਜਾਹ ਮੀਣਿਆ ਸਾਡੇ ਨੇਤ੍ਰਾਂ ਅੱਗੋਂ ਦੂਰ ਹੋ ਜਾਹ, ਅਸੀਂ ਤੈਨੂੰ ਤਿਆਗਿਆ।" ਇਹ ਹੋਰ ਕੌੜੇ ਬਚਨ ਬੋਲਦਾ ਹੋਇਆ ਘਰੋਂ ਚਲਾ ਗਿਆ।

ਗੁਰੂ ਸਾਹਿਬ ਨੇ ਬਾਬਾ ਬੁੱਢਾ ਜੀ ਤੇ ਭਾਈ ਗੁਰੀਏ ਆਦਿ ਪੰਜਾਂ ਸਿੱਖਾਂ ਨੂੰ ਲਾਹੌਰ ਭੇਜ ਕੇ (ਗੁਰੂ) ਅਰਜਨ ਦੇਵ ਜੀ ਨੂੰ ਵਾਪਸ ਬੁਲਾ ਲਿਆ। ਗੁਰੂ ਸਾਹਿਬ ਨੇ ਵੱਡਾ ਦੀਵਾਨ ਸਜਾਇਆ ਤੇ ਤਿੰਨੇ ਚਿੱਠੀਆਂ ਸੰਗਤ ਵਿਚ ਪੜ੍ਹਾਈਆਂ। ਸਭ ਦੀ ਸਹਿਮਤੀ ਨਾਲ ਉਨ੍ਹਾਂ ਨੇ ਭਾਦੋਂ ਸੁਦੀ 1 ਸੰਮਤ 1638 (1581 ਈ.) ਨੂੰ ਬਾਬਾ ਬੁੱਢਾ ਜੀ ਤੋਂ (ਗੁਰੂ) ਅਰਜਨ ਦੇਵ ਜੀ ਨੂੰ ਗੁਰਿਆਈ ਦਾ ਤਿਲਕ ਲਵਾ ਦਿੱਤਾ ਜਿਸ ਨਾਲ ਪ੍ਰਿਥੀ ਚੰਦ ਬੜਾ ਗੁੱਸੇ ਵਿਚ ਆਇਆ ਤੇ ਗੁਰੂ ਰਾਮਦਾਸ ਜੀ ਨਾਲ ਝਗੜਨ ਲੱਗਾ। ਉਸ ਸਮੇਂ ਗੁਰੂ ਜੀ ਨੇ ਸ਼ਬਦ ਉਚਾਰਿਆ—

> ਕਾਹੇ ਪੂਤ ਝਗਰਤ ਹਉ ਸੰਗਿ ਬਾਪ॥
> ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥
> (ਪੰਨਾ 1200)

ਗੁਰਗੱਦੀ ਦੀ ਪ੍ਰਾਪਤੀ ਲਈ ਬਾਬਾ ਪ੍ਰਿਥੀ ਚੰਦ ਸ਼ੁਰੂ ਤੋਂ ਹੀ ਗੁਰੂ ਅਰਜਨ ਦੇਵ ਜੀ ਨਾਲ ਵੈਰ ਵਿਰੋਧ ਰੱਖਦਾ ਸੀ। ਹੁਣ ਭਾਵੇਂ ਗੱਦੀ ਗੁਰੂ ਅਰਜਨ ਦੇਵ ਜੀ ਨੂੰ ਮਿਲ ਗਈ ਸੀ ਫਿਰ ਵੀ ਆਈ ਸੰਗਤ ਦੀ ਮਾਇਆ ਇਹ ਆਪ ਹੀ ਰੱਖਦਾ ਸੀ, ਜਿਸ ਦੇ ਸਿੱਟੇ ਵਜੋਂ ਗੁਰੂ ਅਰਜਨ ਦੇਵ ਜੀ ਪਾਸ ਲੰਗਰ ਲਈ ਮੁਸ਼ਕਲ ਆਉਣ ਲੱਗੀ। ਸੰਨ 1586 (1643 ਬਿ.) ਵਿਚ ਜਦੋਂ ਭਾਈ ਗੁਰਦਾਸ ਜੀ ਜੋ ਆਗਰੇ ਵੱਲ ਧਰਮ ਪ੍ਰਚਾਰ ਲਈ ਗਏ ਹੋਏ ਸਨ, ਮਾਤਾ ਭਾਨੀ ਜੀ ਨੂੰ ਮਿਲਣ ਲਈ ਆਏ ਅਤੇ ਉਨ੍ਹਾਂ ਨੂੰ ਛੋਲਿਆਂ ਦਾ ਪ੍ਰਸ਼ਾਦ ਛਕਣ ਲਈ ਮਿਲਿਆ ਤਾਂ ਉਨ੍ਹਾਂ ਨੇ ਇਸ ਦਾ ਕਾਰਨ ਪੁੱਛਿਆ। ਮਾਤਾ ਜੀ ਨੇ ਪ੍ਰਿਥੀ ਚੰਦ ਦੀ ਕਾਰਗੁਜ਼ਾਰੀ ਦੱਸੀ ਤਾਂ ਭਾਈ ਗੁਰਦਾਸ ਜੀ ਬਹੁਤ ਦੁਖੀ ਹੋਏ। ਉਸੇ ਦਿਨ ਉਹ ਪਿੰਡ ਬਾਸਰਕੇ ਬਾਬਾ ਬੁੱਢਾ ਜੀ ਕੋਲ ਪੁੱਜੇ ਜੋ ਬੀੜ ਵਿਚ ਤਪ ਕਰ ਰਹੇ ਸਨ। ਭਾਈ ਗੁਰਦਾਸ ਜੀ ਉਨ੍ਹਾਂ ਨੂੰ ਸਾਰਾ ਹਾਲ ਦੱਸ ਕੇ ਅੰਮ੍ਰਿਤਸਰ ਲੈ ਆਏ। ਗੋਇੰਦਵਾਲ ਤੋਂ ਬਾਬਾ ਮੋਹਰੀ ਜੀ, ਭਾਈ ਸਾਲੋ, ਜੇਠੇ ਤੇ ਪੈੜੇ ਆਦਿ ਗੁਰਸਿੱਖਾਂ ਨੂੰ ਵੀ ਬੁਲਾ ਲਿਆ। ਜਦੋਂ ਸਾਰੀ ਸੰਗਤ ਨੂੰ ਹਕੀਕਤ ਦੱਸੀ ਤਾਂ ਸੰਗਤ ਗੁਰੂ ਸਾਹਿਬ ਵੱਲ ਆਉਣ ਲੱਗ ਪਈ। ਆਖਰ "ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ" ਹੀ ਹੋਣਾ ਸੀ।

ਇਸ ਤੋਂ ਬਿਨਾ ਜਦੋਂ ਗੋਇੰਦਵਾਲ ਵਿਖੇ ਦਸਤਾਰ ਦੀ ਰਸਮ ਹੋਈ ਤਾਂ ਉਸ ਲਈ ਵੀ ਪ੍ਰਿਥੀ ਚੰਦ ਨੇ ਹੀ ਆਪਣੀ ਦਿਲਚਸਪੀ ਵਿਖਾਈ ਜਦੋਂ ਕਿ ਸੰਗਤ ਇਸ ਦੀ ਦਸਤਾਰ ਬੰਦੀ ਲਈ ਰਾਜ਼ੀ ਨਹੀਂ ਸੀ। ਗੁਰੂ ਸਾਹਿਬ ਨੇ ਕਿਵੇਂ ਨਾ ਕਿਵੇਂ ਦਸਤਾਰ ਬੰਦੀ ਤਾਂ ਇਸ ਦੀ ਕਰਵਾ ਦਿੱਤੀ ਪਰ ਇਹ ਵੱਡੇ ਹੋਣ ਦੇ ਨਾਤੇ ਗੁਰਿਆਈ ਵੀ ਚਾਹੁੰਦਾ ਸੀ ਜਿਸ ਲਈ ਸੰਗਤ ਕਦੇ ਰਾਜ਼ੀ ਨਹੀਂ ਸੀ ਹੋ ਸਕਦੀ। ਹੁਣ ਚਾਰੇ ਪਾਸੋਂ ਪ੍ਰਿਥੀ ਚੰਦ ਨੂੰ ਗੁਰਗੱਦੀ ਲਈ ਆਸਾਂ ਤੇ ਪਾਣੀ ਫਿਰਦਾ ਦਿੱਸਿਆ ਤਾਂ ਇਸ ਆਸ ਦਾ ਆਪਣੇ ਪੁੱਤਰ ਮਿਹਰਬਾਨ ਰਾਹੀਂ ਪੂਰੀ ਹੋਣ ਬਾਰੇ ਸੋਚਣਾ ਸ਼ੁਰੂ ਕੀਤਾ ਕਿਉਂਕਿ ਅਜੇ ਤਕ ਗੁਰੂ ਅਰਜਨ ਦੇਵ ਜੀ ਦੇ ਕੋਈ ਬੇਟਾ ਨਹੀਂ ਸੀ। ਮਾਤਾ ਗੰਗਾ ਜੀ (ਪੰਜਵੇਂ ਗੁਰੂ ਦੀ ਪਤਨੀ) ਦੀ ਇਹ ਸੱਧਰ ਵੀ ਬਾਬਾ ਬੁੱਢਾ ਜੀ ਦੇ ਆਸ਼ੀਰਵਾਦ ਨਾਲ ਪੂਰੀ ਹੋਈ। ਵਾਹਿਗੁਰੂ ਨੇ ਉਨ੍ਹਾਂ ਨੂੰ 1595 ਈ. ਵਿਚ (ਗੁਰੂ) ਹਰਿਗੋਬਿੰਦ ਸਾਹਿਬ ਦੇ ਰੂਪ ਵਿਚ ਸਾਹਿਬਜ਼ਾਦਾ ਬਖਸ਼ਿਆ। ਇਸ ਨਾਲ ਜਿਥੇ ਦੇਸ਼ ਦੁਆਬੇ ਦੀ ਸਾਰੀ ਸੰਗਤ ਖੁਸ਼ ਹੋਈ। ਉਥੇ ਬਾਬਾ ਪ੍ਰਿਥੀ ਚੰਦ ਤੇ ਇਸ ਦੀ ਪਤਨੀ ਕਰਮੋ ਈਰਖਾ ਨਾਲ ਹੋਰ ਵੀ ਸੜ ਬਲ ਗਏ ਕਿਉਂਕਿ ਹੁਣ ਪੁੱਤਰ ਰਾਹੀਂ ਗੁਰਗੱਦੀ ਦਾ ਪੂਰਾ ਹੋਣ ਵਾਲਾ ਸੁਪਨਾ ਵੀ ਖੇਰੂੰ-ਖੇਰੂੰ ਹੋ ਗਿਆ। ਇਸ ਨੇ ਬਾਲ (ਗੁਰੂ) ਹਰਿਗੋਬਿੰਦ ਜੀ ਨੂੰ ਮਾਰਨ ਦੇ ਕਈ ਮਨਸੂਬੇ ਬਣਾਏ ਪਰ ਇਕ ਵੀ ਕਾਮਯਾਬ ਨਾ ਹੋਇਆ ਅਤੇ ਇਸ ਦਾ ਪਾਜ ਸੰਗਤ ਸਾਹਮਣੇ ਉੱਘੜ ਆਇਆ। ਲੋਕ ਇਸ ਨੂੰ ਕੁਲ ਘਾਤੀ, ਨਿੰਦਕ, ਮੀਣਾ ਤੇ ਬਾਲ ਧ੍ਰੋਹੀ ਆਖਣ ਲੱਗ ਪਏ ਤਾਂ ਇਹ ਸ਼ਰਮ ਦਾ ਮਾਰਿਆ ਹੋਇਆ ਪਰਿਵਾਰ ਸਮੇਤ ਸਹੁਰੇ ਪਿੰਡ ਹੇਹਰ ਵਿਖੇ ਚਲਾ ਗਿਆ। ਗੁਰੂ ਸਾਹਿਬ ਕ੍ਰਿਪਾਲੂ ਤੇ ਦਿਆਲੂ ਸਨ। ਉਨ੍ਹਾਂ ਨੇ ਵੱਡੇ ਭਰਾ ਨੂੰ ਨਾਰਾਜ਼ ਹੁੰਦਾ ਵੇਖ ਕੇ ਭਾਈ ਗੁਰਦਾਸ ਜੀ ਨੂੰ ਇਸ ਦੇ ਪਿੱਛੇ ਹੇਹਰ ਪਿੰਡ ਭੇਜਿਆ। ਉਨ੍ਹਾਂ ਨੇ ਪ੍ਰਿਥੀ ਚੰਦ ਨੂੰ ਬਹੁਤ ਸਮਝਾਇਆ ਪਰ ਅੱਗੋਂ ਇਸ ਨੇ ਭਾਈ ਸਾਹਿਬ ਨੂੰ ਵੀ ਕੌੜੇ ਬਚਨ ਬੋਲੇ।

ਹੇਹਰ ਪਿੰਡ ਪੁੱਜ ਕੇ ਪ੍ਰਿਥੀ ਚੰਦ ਨੇ ਹਾਕਮਾਂ ਦੀ

ਸਹਾਇਤਾ ਨਾਲ ਕਾਫ਼ੀ ਜ਼ਮੀਨ ਆਪਣੇ ਨਾਂ ਲਗਵਾ ਲਈ ਤੇ ਇਥੇ ਹੀ ਇਸ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਮੁਕਾਬਲੇ ਇਕ ਸਰੋਵਰ ਤਿਆਰ ਕਰਵਾਇਆ ਜਿਸ ਦਾ ਨਾਂ 'ਦੁਖ ਨਿਵਾਰਨ' ਰੱਖਿਆ ਗਿਆ। ਮਾਇਆ ਦਾ ਲਾਲਚ ਦੇ ਕੇ ਕਈ ਮਸੰਦ ਦੂਰ-ਦੁਰਾਡੇ ਇਲਾਕਿਆਂ ਵਿਚ ਭੇਜੇ ਅਤੇ ਸੰਗਤ ਵਿਚ ਇਹ ਪ੍ਰਚਾਰ ਕਰਵਾਇਆ ਕਿ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਇਹ ਸਤਜੁਗੀ ਤੀਰਥ ਪ੍ਰਗਟ ਕੀਤਾ ਹੈ ਜਿਥੇ ਇਸ਼ਨਾਨ ਕਰਨ ਨਾਲ ਹਜ਼ਾਰ ਜਨਮ ਦੇ ਪਾਪ ਦੂਰ ਹੁੰਦੇ ਹਨ। ਜਦੋਂ ਗੁਰੂ ਸਾਹਿਬ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਬਚਨ ਕੀਤਾ ਕਿ ਪ੍ਰਿਥੀ ਚੰਦ ਨੇ ਗੁਰੂ ਰਾਮਦਾਸ ਜੀ ਦੀ ਬਰਾਬਰੀ ਕਰਨੀ ਚਾਹੀ ਹੈ ਸੋ ਤਾਲ ਵਿਚ ਪਾਣੀ ਨਹੀਂ ਰਹੇਗਾ। ਮਹਾਪੁਰਸ਼ਾਂ ਦੇ ਬਚਨ ਕਦੇ ਅਜਾਈਂ ਨਹੀਂ ਜਾਂਦੇ। ਸੋ ਅਨੇਕ ਉਪਾਅ ਕਰਨ ਦੇ ਬਾਵਜੂਦ ਸਰੋਵਰ ਵਿਚ ਪਾਣੀ ਨਾ ਠਹਿਰ ਸਕਿਆ। ਸੰਨ 1599 (1656 ਬਿ.) ਵਿਚ ਪ੍ਰਿਥੀ ਚੰਦ ਨੇ ਲਾਹੌਰ ਦੇ ਸੂਬੇਦਾਰ ਤਾਹਰ ਬੇਗ ਖਾਂ ਕੋਲ ਜਾਇਦਾਦ ਵੰਡਾਉਣ ਲਈ ਵੀ ਅਰਜ਼ੀ ਦਿੱਤੀ ਜੋ ਉਸ ਨੇ ਨਾਜ਼ਮ ਲਾਹੌਰ ਨੂੰ ਭੇਜ ਦਿੱਤੀ। ਨਾਜ਼ਮ ਨੇ ਇਹ ਅਰਜ਼ੀ ਨਿਪਟਾਰੇ ਲਈ ਗੁਰੂ ਘਰ ਦੇ ਪ੍ਰਸਿੱਧ ਸੇਵਕਾਂ ਨੂੰ ਦੇ ਦਿੱਤੀ। ਲਾਹੌਰ ਦੀ ਸੰਗਤ ਗੁਰੂ ਸਾਹਿਬ ਨੂੰ ਦਰਸ਼ਨਾਂ ਲਈ ਲਾਹੌਰ ਲੈ ਗਈ। ਜਦੋਂ ਨਾਜ਼ਮ ਦੇ ਹੁਕਮ ਅਨੁਸਾਰ ਭਾਈ ਜਗਤੇ, ਬਹਿਲ ਮਲ, ਦਾਸ ਮਲ ਆਦਿਕ ਨੇ ਅਰਜ਼ੀ ਦੇ ਨਿਪਟਾਰੇ ਲਈ ਪ੍ਰਿਥੀ ਚੰਦ ਨੂੰ ਲਾਹੌਰ ਬੁਲਾਇਆ ਤਾਂ ਇਹ ਨਾ ਪੁੱਜਾ ਜਿਸ ਕਰ ਕੇ ਇਹ ਅਰਜ਼ੀ ਖਾਰਜ ਕਰ ਦਿੱਤੀ ਗਈ।

ਸੰਨ 1604 (1661 ਬਿ.) ਵਿਚ ਦੀਵਾਨ ਚੰਦੂ ਨੇ ਆਪਣੀ ਲੜਕੀ ਦਾ ਰਿਸ਼ਤਾ (ਗੁਰੂ) ਹਰਿਗੋਬਿੰਦ ਸਾਹਿਬ ਨਾਲ ਕਰਨ ਦਾ ਨਿਸ਼ਚਾ ਕੀਤਾ ਪਰ ਨਾਲ ਇਹ ਵੀ ਕਿਹਾ ਕਿ ਇਹ ਚੁਬਾਰੇ ਦੀ ਇੱਟ ਮੋਰੀ ਨੂੰ ਲਾਉਣ ਵਾਲੀ ਗੱਲ ਹੈ। ਜਦੋਂ ਸੰਗਤ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਗੁਰੂ ਸਾਹਿਬ ਨੂੰ ਇਹ ਰਿਸ਼ਤਾ ਪ੍ਰਵਾਨ ਨਾ ਕਰਨ ਲਈ ਬੇਨਤੀ ਕੀਤੀ ਜਿਸ ਤੇ ਗੁਰੂ ਸਾਹਿਬ ਨੇ ਚੰਦੂ ਨੂੰ ਜਵਾਬ ਦੇ ਦਿੱਤਾ। ਚੰਦੂ ਨੇ ਇਸ ਨੂੰ ਆਪਣਾ ਨਿਰਾਦਰ ਸਮਝਿਆ। ਇਸ ਤੇ ਪ੍ਰਿਥੀ ਚੰਦ ਬਹੁਤ ਖੁਸ਼ ਹੋਇਆ ਅਤੇ ਉਸ ਨਾਲ ਮਿਲ ਗਿਆ।

ਗੁਰਬਾਣੀ ਬਾਰੇ ਵੀ ਪ੍ਰਿਥੀ ਚੰਦ ਤੇ ਗੁਰੂ ਘਰ ਦੇ ਦੂਜੇ ਵਿਰੋਧੀਆਂ ਨੇ ਅਕਸਰ ਬਾਦਸ਼ਾਹ ਕੋਲ ਸ਼ਿਕਾਇਤ ਕੀਤੀ। ਜਦੋਂ ਬਾਦਸ਼ਾਹ ਪੰਜਾਬ ਆਇਆ ਤਾਂ ਗੁਰਬਾਣੀ ਤੋਂ ਬਹੁਤ ਪ੍ਰਭਾਵਿਤ ਹੋਇਆ ਤੇ ਗੁਰੂ ਸਾਹਿਬ ਦੇ ਕਹਿਣ ਤੇ ਪਰਜਾ ਦਾ ਮਾਲੀਆ ਮੁਆਫ਼ ਕਰ ਦਿੱਤਾ ਕਿਉਂਕਿ ਪੰਜਾਬ ਵਿਚ ਔੜ ਲੱਗੀ ਹੋਈ ਸੀ। ਸੰਨ 1605 (1662 ਬਿ.) ਵਿਚ ਮਾਤਾ ਭਾਨੀ ਅਤੇ ਮਹਾਂਦੇਵ ਜੀ ਨੇ ਗੋਇੰਦਵਾਲ ਜਾ ਕੇ ਦੇਹ ਛੱਡੀ, ਉਨ੍ਹਾਂ ਨਮਿਤ ਗੁਰੂ ਸਾਹਿਬ ਵੱਲੋਂ ਗੋਇੰਦਵਾਲ ਸਾਹਿਬ ਅਤੇ ਖਡੂਰ ਸਾਹਿਬ ਵਿਚ ਭਾਰੀ ਲੰਗਰ ਲਗਾਏ ਗਏ। ਇਸ ਉਪਰੰਤ ਪ੍ਰਿਥੀ ਚੰਦ ਮੁੜ ਲਾਹੌਰ ਫ਼ਰਿਆਦ ਕਰਨ ਜਾ ਰਿਹਾ ਸੀ ਕਿ ਰਸਤੇ ਵਿਚ ਹੀ ਇਸ ਦੇ ਸੂਲ ਉਠਿਆ ਤੇ 1605 ਈ. (27 ਮੱਘਰ 1662 ਬਿ.) ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਤ.ਗੁ.ਖਾ.; ਜੀਵਨ ਬ੍ਰਿਤਾਂਤ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ–ਪ੍ਰੋ. ਸਾਹਿਬ ਸਿੰਘ; ਗੁ.ਪ੍ਰ.ਸੂ.ਗ੍ਰੰ

**ਪ੍ਰਿਥੀਪਾਲ ਸਿੰਘ** : ਹਾਕੀ ਦੇ ਇਸ ਪ੍ਰਸਿੱਧ ਖਿਡਾਰੀ ਜਿਸ ਨੂੰ 'ਸ਼ਾਟ ਕਾਰਨਰ ਦਾ ਬਾਦਸ਼ਾਹ' ਵੀ ਕਿਹਾ ਜਾਂਦਾ ਰਿਹਾ ਹੈ, ਦਾ ਜਨਮ ਨਨਕਾਣਾ ਸਾਹਿਬ (ਪਾਕਿਸਤਾਨ) ਵਿਖੇ ਹੋਇਆ। ਇਸ ਦਾ ਪਿਤਾ ਸਕੂਲ ਮਾਸਟਰ ਸੀ ਤੇ ਉਸ ਨੂੰ ਖੇਡਾਂ ਦਾ ਬਹੁਤ ਸ਼ੌਕ ਸੀ। ਦੇਸ਼ ਵੰਡ ਤੋਂ ਬਾਅਦ ਇਹ ਲੁਧਿਆਣੇ ਆ ਕੇ ਪੜ੍ਹਨ ਲੱਗ ਪਿਆ। ਉਸ ਵੇਲੇ ਐਗਰੀਕਲਚਰਲ ਕਾਲਜ ਵਿਚ ਤਕਰੀਬਨ ਇਕ ਸੌ ਵੀਹ ਵਿਦਿਆਰਥੀ ਸਨ ਜਿਨ੍ਹਾਂ ਵਿਚੋਂ ਮੁਸ਼ਕਲ ਨਾਲ ਦਸ ਹਾਕੀ ਖੇਡਣ ਵਾਲੇ ਨਿਕਲੇ। ਗਿਆਰ੍ਹਵਾਂ ਖਿਡਾਰੀ ਪ੍ਰਿਥੀਪਾਲ ਸਿੰਘ ਨਗ ਪੂਰਾ ਕਰਨ ਲਈ ਫੁਲ ਬੈਕ ਦੀ ਥਾਂ ਖੜ੍ਹਾ ਕਰ ਦਿੱਤਾ ਗਿਆ। ਉਸ ਦਿਨ ਤੋਂ ਇਹ ਫੁਲ ਬੈਕ ਦੀ ਥਾਂ ਤੇ ਅਜਿਹਾ ਜੰਮਿਆ ਕਿ 1958 ਤੋਂ 1968 ਈ. ਤਕ ਇਸ ਦਾ ਕੋਈ ਸਾਨੀ ਨਹੀਂ ਸੀ।

ਸੰਨ 1955 ਵਿਚ ਪ੍ਰਿਥੀਪਾਲ ਸਿੰਘ ਨੇ ਪੰਜਾਬੀ ਯੂਨੀਵਰਸਿਟੀ ਦੀ ਹਾਕੀ ਟੀਮ ਦੀ ਕਪਤਾਨੀ ਕੀਤੀ। ਸੰਨ 1956 ਵਿਚ ਐਮ. ਐਸ. ਸੀ. ਕਰਨ ਮਗਰੋਂ ਪੁਲਿਸ ਵਿਚ ਥਾਣੇਦਾਰ ਭਰਤੀ ਹੋ ਗਿਆ ਅਤੇ ਪੰਜਾਬ ਵੱਲੋਂ ਖੇਡਣ ਲੱਗਾ। ਸੰਨ 1958 ਵਿਚ ਇਹ ਭਾਰਤ ਦੀ ਹਾਕੀ ਟੀਮ ਦਾ ਮੈਂਬਰ ਚੁਣਿਆ ਗਿਆ। ਇਸ ਟੀਮ ਨੇ ਕੀਨੀਆ, ਯੂਗਾਂਡਾ, ਤਨਜ਼ਾਨੀਆ ਅਤੇ ਜੰਜੀਬਾਰ ਵਿਚ ਮੈਚ ਖੇਡੇ। ਸੰਨ 1959 ਵਿਚ ਇਸ ਨੇ ਮਿਊਨਿਖ ਵਿਖੇ ਇੰਟਰਨੈਸ਼ਨਲ ਹਾਕੀ ਟੂਰਨਾਮੈਂਟ ਖੇਡਿਆ। ਸੰਨ 1960 ਵਿਚ ਰੋਮ ਦਾ ਓਲਿੰਪਿਕ ਟੂਰਨਾਮੈਂਟ ਖੇਡਦਿਆਂ ਇਸ ਨੇ ਡੈਨਮਾਰਕ ਤੇ ਹਾਲੈਂਡ ਵਿਰੁੱਧ ਹੈਟਟ੍ਰਿਕ (ਲਗਾਤਰ ਤਿੰਨ ਗੋਲ) ਮਾਰਿਆ। ਹਾਲੈਂਡ ਵਿਰੁੱਧ ਇਸ ਨੇ ਤਿੰਨੇ ਗੋਲ ਅਖ਼ੀਰਲੇ ਛੇ ਸੱਤ ਮਿੰਟ ਵਿਚ ਕੀਤੇ ਤੇ ਇਸ ਪ੍ਰਾਪਤੀ ਤੋਂ ਬਾਅਦ ਇਸ ਨੂੰ ਦੁਨੀਆ ਦਾ ਸਭ ਤੋਂ ਤਕੜਾ ਫੁਲ ਬੈਕ ਖਿਡਾਰੀ ਮੰਨਿਆ ਜਾਣ ਲੱਗਾ। ਸੰਨ 1962 ਵਿਚ ਜਕਾਰਤਾ ਏਸ਼ੀਆ ਖੇਡਾਂ ਵਿਚ ਵੀ ਇਸ ਨੇ ਚੰਗਾ ਨਾਮਣਾ ਖੱਟਿਆ।

ਇਸ ਤੋਂ ਬਾਅਦ ਇਹ ਪੰਜਾਬ ਪੁਲਿਸ ਦੀ ਨੌਕਰੀ ਛੱਡ ਕੇ ਰੇਲਵੇ ਪੁਲਿਸ ਵਿਚ ਚਲਾ ਗਿਆ ਤਾਂ ਇਸ ਨੂੰ ਭਾਰਤੀ ਹਾਕੀ ਟੀਮ ਵਿਚ ਨਾ ਪਾਇਆ ਗਿਆ ਪਰ ਇਸ ਨੇ ਖੇਡ ਨਾ ਛੱਡੀ ਅਤੇ ਦੇਸ਼ ਦੇ ਵੱਡੇ ਟੂਰਨਾਮੈਂਟ ਰੇਲਵੇ ਦੀ ਟੀਮ ਜਿੱਤਣ ਲੱਗੀ। ਪ੍ਰਿਥੀਪਾਲ ਸਿੰਘ ਨੂੰ ਫ਼ਿਰ ਭਾਰਤੀ ਟੀਮ ਵਿਚ ਪਾ ਲਿਆ ਗਿਆ ਅਤੇ ਟੋਕੀਓ ਦੀਆਂ ਓਲਿੰਪਿਕ ਖੇਡਾਂ ਵਿਚ ਭਾਰਤ ਇਕ ਵਾਰ ਫਿਰ ਓਲਿੰਪਿਕ ਜੇਤੂ ਬਣ ਗਿਆ ਅਤੇ ਪ੍ਰਿਥੀਪਾਲ ਸਿੰਘ ਟੂਰਨਾਮੈਂਟ ਦਾ ਸਭ ਤੋਂ ਵੱਧ ਗੋਲ ਕਰਨ ਵਾਲਾ ਖਿਡਾਰੀ ਚੁਣਿਆ ਗਿਆ। ਇਸ ਟੂਰਨਾਮੈਂਟ ਪਿੱਛੋਂ ਹਾਕੀ ਵਿਚ ਸ਼ਾਟ ਕਾਰਨਰ ਲਾਉਣ ਦੇ ਨਿਯਮ ਬਦਲ ਦਿੱਤੇ ਗਏ।

ਸੰਨ 1967 ਵਿਚ ਪ੍ਰਿਥੀਪਾਲ ਸਿੰਘ ਨੂੰ ਭਾਰਤੀ ਟੀਮ ਦਾ ਕਪਤਾਨ ਬਣਾਇਆ ਗਿਆ ਅਤੇ ਇਸੇ ਸਾਲ ਹੀ ਇਸ ਦੀ ਅਗਵਾਈ ਹੇਠ ਭਾਰਤੀ ਟੀਮ ਨੇ ਮੈਡਰਿਡ ਦਾ ਇੰਟਰਨੈਸ਼ਨਲ ਹਾਕੀ ਟੂਰਨਾਮੈਂਟ ਜਿੱਤਿਆ। ਸੰਨ 1968 ਦੀਆਂ ਮੈਕਸੀਕੋ ਓਲਿੰਪਿਕ ਖੇਡਾਂ ਵਿਚ ਪ੍ਰਿਥੀਪਾਲ ਸਿੰਘ ਦੀ ਕਪਤਾਨੀ ਹੇਠ ਭਾਰਤੀ ਟੀਮ ਤੀਜੇ ਸਥਾਨ ਤੇ ਰਹੀ।

ਸੰਨ 1966 ਵਿਚ ਪ੍ਰਿਥੀਪਾਲ ਸਿੰਘ ਨੂੰ 'ਪਦਮ ਸ੍ਰੀ' ਨਾਲ ਸਨਮਾਨਿਆ ਗਿਆ। ਹਾਕੀ ਦੀ ਖੇਡ ਵਿਚ 'ਅਰਜਨ ਐਵਾਰਡ' ਸਭ ਤੋਂ ਪਹਿਲਾਂ ਪ੍ਰਿਥੀਪਾਲ ਸਿੰਘ ਨੂੰ ਹੀ ਮਿਲਿਆ ਸੀ।

ਮੈਕਸੀਕੋ ਓਲਿੰਪਿਕ ਤੋਂ ਬਾਅਦ ਭਾਵੇਂ ਸਰੀਰ ਨਾਲ ਇਸ ਨੇ ਹਾਕੀ ਖੇਡਣੀ ਛੱਡ ਦਿੱਤੀ ਪਰ ਦਿਮਾਗ਼ ਨਾਲ ਹਾਕੀ ਖੇਡਣ ਤੋਂ ਇਹ ਨਾ ਰੁਕ ਸੱਕਿਆ। ਇਸ ਨੇ ਆਪਣੀ ਉਹ ਹਾਕੀ ਸੰਭਾਲ ਕੇ ਰੱਖੀ ਜਿਸ ਨਾਲ ਇਹ ਤਿੰਨ ਓਲਿੰਪਿਕ ਖੇਡਿਆ ਤੇ ਤਿੰਨੇ ਵਾਰ ਇਸ ਦੀ ਹਾਕੀ ਨੇ ਸਭ ਤੋਂ ਵੱਧ ਗੋਲ ਕੀਤੇ। ਹਾਕੀ ਤੋਂ ਰਿਟਾਇਰਮੈਂਟ ਲੈਣ ਮਗਰੋਂ ਇਹ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਵਿਚ ਸਟੂਡੈਂਟਸ ਵੈਲਫ਼ੇਅਰ ਡਿਪਾਰਟਮੈਂਟ ਦਾ ਡਾਇਰੈੱਕਟਰ ਰਿਹਾ।

ਹ.ਪੁ.—ਪੰ. ਖਿ. : 28.

**ਪਰਿਵਾਰ ਵਿਛੋੜਾ (ਗੁ.)** : ਵੇਖੋ, ਪਰਵਾਰ ਵਿਛੋੜਾ (ਗੁ.)

**ਪ੍ਰਿਥੀਮੱਲ** :ਇਹ ਗੁਰੂ ਅਮਰਦਾਸ ਜੀ ਦਾ ਸਿੱਖ ਸੀ ਜੋ ਭੱਲਾ ਗੋਤ ਦਾ ਖੱਤਰੀ ਸੀ। ਇਹ ਪਿੰਡ ਡੱਲਾ ਦਾ ਵਸਨੀਕ ਸੀ। ਗੁਰੂ ਜੀ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਇਹ ਇਕ ਅਮੀਰ ਵਿਅਕਤੀ ਸੀ ਤੇ ਮਾਇਆ ਕਰ ਕੇ ਕੁਝ ਅਭਿਮਾਨੀ ਵੀ ਸੀ। ਇਕ ਵਾਰ ਗੁਰੂ ਅਮਰਦਾਸ ਜੀ ਦਾ ਉਪਦੇਸ਼ ਸੁਣਨ ਲਈ ਕੁਝ ਸੰਗਤ ਆਈ ਜਿਨ੍ਹਾਂ ਵਿਚ ਇਹ ਵੀ ਸੀ। ਸਾਰੇ ਸਿੱਖਾਂ ਨੇ ਗੁਰੂ ਸਾਹਿਬ ਨੂੰ ਨਮਸਕਾਰ ਕੀਤੀ ਪਰ ਇਸ ਨੇ ਅਜਿਹਾ ਨਾ ਕੀਤਾ। ਇਸ ਨੇ ਆਖਿਆ ਮੈਂ ਆਪ ਜੀ ਦੀ ਜਾਤ ਦਾ ਹੀ ਹਾਂ। ਅੱਗੋਂ ਗੁਰੂ ਸਾਹਿਬ ਨੇ ਆਖਿਆ ਕਿ ਸੰਤਾਂ ਦੀ ਕੋਈ ਜਾਤ ਨਹੀਂ ਹੁੰਦੀ। ਪ੍ਰਭੂ ਪਰਮੇਸ਼ਵਰ ਦੀ ਦਰਗਾਹ ਵਿਚ ਕੇਵਲ ਕਰਨੀ ਦਾ ਹੀ ਨਿਬੇੜਾ ਹੁੰਦਾ ਹੈ। ਗੁਰੂ ਜੀ ਦੇ ਬਚਨ ਸੁਣ ਕੇ ਇਹ ਉਨ੍ਹਾਂ ਦੇ ਚਰਨਾਂ ਤੇ ਸੀਸ ਝੁਕਾ ਕੇ ਉਨ੍ਹਾਂ ਦਾ ਸੇਵਕ ਬਣ ਗਿਆ। ਗੁਰੂ ਜੀ ਨੇ ਉਪਦੇਸ਼ ਕੀਤਾ ਕਿ ਮਨ ਨੀਵਾਂ ਰੱਖ ਕੇ ਸਿੱਖਾਂ, ਸਾਧਾਂ ਦੀ ਸੇਵਾ ਕਰਿਆ ਕਰੋ ਤੇ ਸਵਾਸ-ਸਵਾਸ ਪ੍ਰਭੂ ਬੰਦਗੀ ਕਰਿਆ ਕਰੋ ਤਾਂ ਤੁਹਾਡਾ ਕਲਿਆਣ ਹੋਵੇਗਾ।

ਹ.ਪੁ.—ਸਿੱਖਾਂ ਦੀ ਭਗਤ ਮਾਲਾ—ਭਾਈ ਵੀਰ ਸਿੰਘ : 66-68 ; ਤ.ਗੁ.ਖਾ. I : 327-30 ; ਮ.ਕੋ.

**ਪਰੀਕਸ਼ਿਤ** :ਇਹ ਇਕ ਚੰਦਰਬੰਸ਼ੀ ਰਾਜਾ ਸੀ ਜਿਹੜਾ ਅਰਜਨ (ਪਾਂਡਵਾਂ ਦੇ) ਦਾ ਪੋਤਰਾ ਅਤੇ ਅਭਿਮੰਨਯੂ ਦਾ ਪੁੱਤਰ ਸੀ। ਇਸ ਨੇ ਰਾਣੀ ਉਤਰਾ ਦੀ ਕੁੱਖੋਂ ਜਨਮ ਲਿਆ। ਇਸ ਦੇ ਪੁੱਤਰ ਦਾ ਨਾਂ ਜਨਮੇਜਯ ਸੀ। ਇਹ ਅਸ਼ਵਥਾਮਾ ਦੁਆਰਾ ਮਾਂ ਦੇ ਗਰਭ ਵਿਚ ਹੀ ਮਾਰੇ ਜਾਣ ਕਰ ਕੇ ਮਰਿਆ ਹੋਇਆ ਜਨਮਿਆ ਸੀ ਪਰ ਕ੍ਰਿਸ਼ਨ ਜੀ ਨੇ ਆਪਣੀ ਦੈਵੀ ਸ਼ਕਤੀ ਨਾਲ ਇਸ ਨੂੰ ਮੁੜ ਜ਼ਿੰਦਾ ਕਰ ਦਿੱਤਾ।

ਯੁਧਿਸ਼ਠਰ ਰਾਜ ਤਿਆਗ ਕੇ ਜਦੋਂ ਹਿਮਾਲਿਆ ਚਲਾ ਗਿਆ ਤਾਂ ਪਰੀਕਸ਼ਿਤ ਹੀ ਹਸਤਨਾਪੁਰ ਅਤੇ ਇੰਦਰਪ੍ਰਸਥ ਦੇ ਰਾਜ ਸਿੰਘਾਸਨ ਉੱਤੇ ਬੈਠਿਆ। ਇਸ ਦੀ ਮੌਤ ਸੱਪ ਦੇ ਡੰਗ ਮਾਰਨ ਕਾਰਨ ਹੋਈ। ਇਸ ਨੂੰ ਭਾਗਵਤ ਪੁਰਾਣ ਸੱਪ ਦੇ ਡੰਗ ਮਾਰਨ ਤੋਂ ਬਾਅਦ ਹੀ ਸੁਣਾਇਆ ਗਿਆ ਸੀ। ਇਸ ਦੇ ਪੁੱਤਰ ਜਨਮੇਜਯ ਨੇ ਸੱਪਾਂ ਦਾ ਨਾਸ਼ ਕਰਨ ਲਈ ਸਰਪਮੇਧ ਯੱਗ ਕੀਤਾ ਸੀ।

ਹ.ਪੁ.—ਹਿੰ.ਮਿ.ਕੋ. : 352; ਮ.ਕੋ. : 752

**ਪ੍ਰੀਤ ਨਗਰ** : ਦੇਸ਼ ਵੰਡ ਤੋਂ ਪਹਿਲਾਂ ਅੰਮ੍ਰਿਤਸਰ ਦੇ ਨੇੜੇ ਪੰਜਾਬੀ ਵਿਦਵਾਨਾਂ ਦਾ ਇਕ ਛੋਟਾ ਜਿਹਾ ਸ਼ਾਂਤੀ ਨਿਕੇਤਨ ਸੀ। ਇਕ ਪ੍ਰੀਤ-ਭੁੱਖੀ ਆਤਮਾ ਸ. ਗੁਰਬਖਸ਼ ਸਿੰਘ ਦੀ ਸਾਰੀ ਦੁਨੀਆ ਨੂੰ ਆਪਣੀ ਪ੍ਰੀਤ ਦੇ ਕਲਾਵੇ ਵਿਚ ਲੈਣ ਦੀ ਤਾਂਘ ਵਿਚੋਂ ਉਪਜੀ ਸਤੰਬਰ, 1933 ਵਿਚ 'ਪ੍ਰੀਤ ਲੜੀ' ਜਿਹੜੀ ਇਕ ਸਾਹਿਤਕ ਪੱਤਰ ਤਕ ਸੀਮਿਤ ਨਾ ਰਹਿੰਦੀ ਹੋਈ 1937-38 ਈ. ਵਿਚ ਪ੍ਰੀਤਾਂ ਦੇ ਪਹਿਰੇਦਾਰਾਂ ਦਾ ਇਕ ਨਗਰ ਵਸਾਉਣ ਤਕ ਜਾ ਪਹੁੰਚੀ ।

ਦਸੰਬਰ, 1937 ਵਿਚ ਲਾਹੌਰ ਤੋਂ ਅੰਮ੍ਰਿਤਸਰ ਦੇ ਅੱਧ-ਵਿਚਾਲੇ ਪਿੰਡ ਲੋਪੋਕੇ ਦੀ ਉਹ ਜ਼ਮੀਨ ਖ਼ਰੀਦ ਲਈ ਗਈ ਜਿਸ ਵਿਚ ਕਦੇ ਮੁਗਲੀਆ ਸਮਰਾਟ ਜਹਾਂਗੀਰ ਕਸ਼ਮੀਰ ਨੂੰ ਜਾਂਦਾ ਸ਼ਾਹਦਰੇ (ਲਾਹੌਰ) ਤੋਂ ਪਹਿਲਾ ਪੜਾਅ ਕਰਦਾ ਹੁੰਦਾ ਸੀ। ਜੂਨ, 1938 ਵਿਚ ਪਹਿਲਾ ਪ੍ਰੀਤ ਕਾਫ਼ਲਾ ਉਸ ਪੁਰਾਣੇ ਤਲਾਬ ਦੇ ਕੰਢੇ ਉਤਰਿਆ ਜਿਹੜਾ ਮਲਿਕਾ ਨੂਰਜਹਾਂ ਦੀ ਅਰਾਮਗਾਹ ਤੋਂ ਮਸਾਂ ਦੋ ਪੈਲੀਆਂ ਦੀ ਦੂਰੀ ਉੱਤੇ ਸੀ।

ਪਹਿਲੀਆਂ ਅੱਠ ਕੋਠੀਆਂ ਬਣਾਉਣ ਲਈ ਅੱਠ ਫੁੱਟ ਉੱਚੀ ਤੇ ਤਿੰਨ ਫੁੱਟ ਚੌੜੀ ਉਸ ਫ਼ਸੀਲ ਦੀਆਂ ਨਿੱਕੀਆਂ ਇੱਟਾਂ ਉਖਾੜੀਆਂ ਗਈਆਂ ਜਿਸ ਨੇ ਨੂਰਜਹਾਂ ਦੀ ਅਰਾਮਗਾਹ ਨੂੰ ਆਪਣੇ ਕਲਾਵੇ ਵਿਚ ਲੈ ਰੱਖਿਆ ਸੀ। ਨੇੜੇ-ਤੇੜੇ ਕੋਈ ਭੱਠਾ ਨਾ ਹੋਣ ਕਾਰਨ ਐਕਟਿਵਿਟੀ ਸਕੂਲ ਤੇ ਸਾਂਝਾ ਲੰਗਰ ਵੀ ਕੱਚੀਆਂ ਇੱਟਾਂ ਦੀਆਂ ਕੰਧਾਂ ਦੇ ਤੇ ਘਾਸ-ਫੂਸ ਦੇ ਛੱਪਰਾਂ ਦੇ ਉਸਾਰੇ ਗਏ।

ਐਕਟਿਵਿਟੀ ਸਕੂਲ ਆਪਣੀ ਕਿਸਮ ਦਾ ਪਹਿਲਾ ਸਕੂਲ ਸੀ ਜਿਸ ਵਿਚ ਬੱਚਿਆਂ ਨੂੰ ਅੱਖਰ-ਬੋਧ ਤੋਂ ਇਲਾਵਾ ਉਨ੍ਹਾਂ ਦੀਆਂ ਰੁਚੀਆਂ ਦੇ ਅਧਿਐਨ ਦੇ ਆਧਾਰ ਉੱਤੇ ਰਾਗ-ਵਿਦਿਆ, ਮੂਰਤੀ-ਕਲਾ, ਸ਼ਿਲਪ ਕਲਾ, ਲੁਹਾਰਾ-ਤਰਖਾਣਾ ਕੰਮ, ਘਰੇਲੂ ਦਸਤਕਾਰੀ ਦੀ ਸਿੱਖਿਆ ਵੀ ਦਿੱਤੀ ਜਾਂਦੀ ਤਾਂ ਜੋ ਉਨ੍ਹਾਂ ਦਾ ਬਹੁਪੱਖੀ ਵਿਕਾਸ ਹੋ ਸਕੇ। ਇਸ ਵਿਚ ਬੱਚੇ ਕੱਲਕਤਾ, ਕਾਨਪੁਰ, ਪਟਨਾ, ਦਿੱਲੀ, ਪਿਸ਼ਾਵਰ ਤੋਂ ਹੀ ਨਹੀਂ, ਸਗੋਂ ਈਸਟ ਅਫ਼ਰੀਕਾ (ਕੀਨੀਆ, ਯੁਗਾਂਡਾ, ਤਨਜ਼ਾਨੀਆ) ਬਰਮਾ ਅਤੇ ਥਾਈਲੈਂਡ ਤੋਂ ਵੀ ਆਏ। ਜਿਥੇ ਕਿਤੇ ਵੀ 'ਪ੍ਰੀਤ ਲੜੀ' ਪਹੁੰਚਦੀ ਸੀ ਤੇ ਸ. ਗੁਰਬਖਸ਼ ਸਿੰਘ ਦੀਆਂ 'ਕਿਸੇ ਦਿਲ ਸਾਂਝੇ ਦੀ ਧੜਕਣ, ਕਿਸੇ ਪ੍ਰੀਤ ਗੀਤ ਦੀ ਲੈਅ' ਵਾਲੀਆਂ ਲਿਖਤਾਂ ਮਾਪਿਆਂ ਨੂੰ ਕੀਲੀ ਬੈਠੀਆਂ ਸਨ, ਉਨ੍ਹਾਂ ਨੇ ਆਪਣੇ ਬੱਚੇ ਪ੍ਰੀਤ ਨਗਰ ਤੋਰ ਦਿੱਤੇ ਜਿਹੜਾ ਕਿ ਬਾਹਰਲੇ ਦੇਸ਼ਾਂ ਤੋਂ ਹਿੰਦੁਸਤਾਨ ਆ ਕੇ ਪੜ੍ਹਨ ਵਾਲਿਆਂ ਦਾ ਪਹਿਲਾ ਸਕੂਲ ਹੋ ਨਿਬੜਿਆ।

'ਪ੍ਰੀਤ ਲੜੀ' ਤਾਂ 1938 ਈ. ਵਿਚ ਹੀ ਮਾਡਲ ਟਾਊਨ ਲਾਹੌਰ ਤੋਂ ਪ੍ਰੀਤ ਨਗਰ ਆ ਗਈ, ਸਪਤਾਹਕ, 'ਪ੍ਰੀਤ ਸੈਨਿਕ' 1939 ਈ. ਵਿਚ ਸ਼ੁਰੂ ਹੋ ਗਿਆ ਤੇ ਐਕਟਿਵਿਟੀ ਸਕੂਲ ਦਾ ਕੰਧ-ਪੱਤਰ 'ਬਾਲ ਸੰਦੇਸ਼' 1942 ਈ. ਵਿਚ ਬੱਚਿਆਂ ਦੇ ਬਕਾਇਦਾ ਮਾਹਵਾਰੀ ਰਸਾਲੇ ਦੇ ਰੂਪ ਵਿਚ ਛਪਣ ਲੱਗਾ। ਵੇਲੇ ਦੇ ਬੀਤਣ ਨਾਲ ਜਿਉਂ-ਜਿਉਂ ਪ੍ਰੀਤ ਨਗਰ ਵੱਧਦਾ ਗਿਆ, ਪੰਜਾਬੀ ਦੇ ਲੇਖਕ ਇਸ ਵੱਲ ਆਕਰਸ਼ਿਤ ਹੁੰਦੇ ਗਏ। ਸ. ਨਾਨਕ ਸਿੰਘ ਨਾਵਲਿਸਟ, ਨਾਟਕਕਾਰ ਬਲਵੰਤ ਗਾਰਗੀ, ਕਵੀ ਦਰਸ਼ਨ ਸਿੰਘ ਅਵਾਰਾ, ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਹੋਰਨਾਂ ਨੇ ਵੀ ਏਥੇ ਵਸੇਬਾ ਕਰ ਲਿਆ। ਸੰਸਾਰ ਪ੍ਰੀਤ-ਮੰਡਲ ਦੇ ਮੈਂਬਰਾਂ ਵਿਚੋਂ ਸ. ਪਿਆਰਾ ਸਿੰਘ ਸਹਿਰਾਈ ਐਕਟਿਵਿਟੀ ਸਕੂਲ ਦੇ ਅਧਿਆਪਕ ਵਜੋਂ, ਸ. ਨੌਰੰਗ ਸਿੰਘ 'ਪ੍ਰੀਤ ਲੜੀ' ਦੇ ਸੰਪਾਦਨ ਵਿਚ ਸਹਾਇਕ ਵਜੋਂ, ਸ. ਪ੍ਰੀਤਮ ਸਿੰਘ (ਨਵਯੁੱਗ) ਛਾਪੇਖਾਨੇ ਦੇ ਪ੍ਰਬੰਧਕ ਵਜੋਂ ਤੇ ਸ. ਪਿਆਰਾ ਸਿੰਘ ਦਾਤਾ ਪ੍ਰੀਤ

ਨਗਰ ਦੇ ਪ੍ਰਸ਼ੰਸਕ ਵਜੋਂ ਇਥੇ ਹੀ ਰਹਿਣ ਲੱਗੇ। ਇਸ ਨਗਰ ਦੀ ਉਸਾਰੀ ਵਿਚ ਮੋਢੀ ਹਿੱਸਾ ਸ. ਨਰਿੰਦਰ ਸਿੰਘ ਨੇ ਪਾਇਆ ਅਤੇ ਸ. ਦਰਸ਼ਨ ਸਿੰਘ ਨੇ 'ਪ੍ਰੀਤ ਲੜੀ' ਤੇ 'ਪ੍ਰੀਤ ਸੈਨਾ' ਦੇ ਪ੍ਰਬੰਧਕੀ ਕਾਰਜਾਂ ਨੂੰ ਆਪਣਾ ਜੀਵਨ ਅਰਪਿਤ ਕਰ ਦਿੱਤਾ। ਇਹ ਸਿਹਤ-ਵਿਗਿਆਨ ਦੇ ਖੇਤਰ ਦੀ ਪ੍ਰਸਿੱਧ ਲੇਖਕਾ ਡਾਕਟਰ ਜਸਵੰਤ ਕੌਰ ਗਿੱਲ ਦੇ ਵੱਡੇ ਵੀਰ ਸਨ ਅਤੇ ਬੜਾ ਲੰਬਾ ਸਮਾਂ 'ਪ੍ਰੀਤ ਲੜੀ' ਦੇ ਛਾਪਕ ਦਾ ਕਾਰਜ ਨਿਭਾਉਂਦੇ ਰਹੇ। ਬੰਗਲਾ ਦੇਸ਼ ਦੀ ਬੰਦ-ਖਲਾਸੀ ਵਾਲੀ 1971 ਦੀ ਜੰਗ ਦੇ ਜੇਤੂ ਜਰਨੈਲ ਜਗਜੀਤ ਸਿੰਘ ਅਰੋੜਾ ਦੇ ਪਿਤਾ ਸਰਦਾਰ ਦੀਵਾਨ ਸਿੰਘ ਵੀ 'ਪ੍ਰੀਤ ਨਗਰ' ਵਸਣ ਦੇ ਪਹਿਲੇ ਸਾਲਾਂ ਵਿਚ ਹੀ ਇਥੇ ਆ ਟਿਕੇ ਅਤੇ ਪ੍ਰਸਿੱਧ ਆਰਟਿਸਟ ਸ. ਸੋਭਾ ਸਿੰਘ ਵੀ।

ਪ੍ਰੀਤ ਨਗਰ ਵੰਡ ਤੋਂ ਪਹਿਲਾਂ ਪੰਜਾਬੀ ਬੁੱਧੀਜੀਵੀਆਂ ਦਾ ਸ਼ਾਂਤੀ ਨਿਕੇਤਨ ਬਣ ਗਿਆ ਸੀ। ਸੰਨ 1943 ਵਿਚ ਜਦੋਂ ਸਿੱਖ ਭਾਈਚਾਰੇ ਦੇ ਮੁਖੀ ਸਿੱਖ ਭਾਈਚਾਰੇ ਦੇ ਭਵਿੱਖ ਬਾਰੇ ਚਿੰਤਿਤ ਹੋ ਉਠੇ ਤਾਂ ਉਨ੍ਹਾਂ ਨੇ ਆਪਣਾ ਉਹ ਸਾਂਝਾ ਸੰਮੇਲਨ ਪ੍ਰੀਤ ਨਗਰ ਹੀ ਕੀਤਾ ਜਿਸ ਨੂੰ ਨਾਮਧਾਰੀ ਸੰਪਰਦਾਇ ਦੇ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਤੇ ਅਕਾਲੀ ਆਗੂ ਮਾਸਟਰ ਤਾਰਾ ਸਿੰਘ ਜੀ ਦੋਹਾਂ ਦਾ ਸਮਰਥਨ ਪ੍ਰਾਪਤ ਸੀ।

'ਪ੍ਰੀਤ ਲੜੀ' ਨੇ ਜਦੋਂ ਉਰਦੂ ਤੇ ਹਿੰਦੀ ਪ੍ਰਕਾਸ਼ਨ ਵੱਲ ਮੂੰਹ ਕੀਤਾ ਤਾਂ ਪ੍ਰਸਿੱਧ ਨਾਵਲਕਾਰ ਸ੍ਰੀ ਉਪਿੰਦਰ ਨਾਥ ਅਸ਼ਕ, ਸ਼ਾਇਰ ਸਾਹਿਰ ਲੁਧਿਆਣਵੀ, ਅਦੀਬ ਪ੍ਰਕਾਸ਼ ਪੰਡਿਤ ਤੇ ਮਾਰਕਸੀ ਵਿਚਾਰਵਾਦੀ ਹੰਸ ਰਾਜ ਰਹਿਬਰ ਵੀ ਇਥੇ ਆ ਜੁੜੇ। ਇਹੋ ਨਹੀਂ, ਕੇਂਦਰੀ ਲੇਖਕ ਸਭਾ ਦੇ ਅਜੋਕੇ ਪ੍ਰਧਾਨ ਸ. ਸੰਤੋਖ ਸਿੰਘ ਧੀਰ ਤੇ ਸ.ਤੇਰਾ ਸਿੰਘ ਚੰਨ ਵੀ ਇਕ ਜਾਂ ਦੂਜੇ ਸਮੇਂ 'ਪ੍ਰੀਤ ਲੜੀ' ਦੇ ਪ੍ਰਬੰਧਕੀ ਸਟਾਫ਼ ਵਿਚ ਕੰਮ ਕਰਦੇ ਰਹੇ।

ਪੰਜਾਬੀ ਰੰਗ-ਮੰਚ ਨੂੰ ਵੀ ਪ੍ਰੀਤ ਨਗਰ ਦੀ ਵੱਡੀ ਦੇਣ ਸੀ। ਹਰ ਸਾਲ ਜੁੜਨ ਵਾਲੀਆਂ 'ਪ੍ਰੀਤ ਮਿਲਣੀਆਂ' ਵਿਚ ਭਿੰਨ-ਭਿੰਨ ਪੰਜਾਬੀ ਨਾਟਕ ਵੀ ਖੇਡੇ ਜਾਂਦੇ ਤੇ ਪੰਜਾਬੀ ਲੋਕ-ਨਾਚਾਂ ਦੀ ਪ੍ਰਦਰਸ਼ਨੀ ਵੀ ਹੁੰਦੀ। ਪੰਜਾਬੀ ਬੈਲੇ ਦੀ ਮੋਢੀ ਸ਼ੀਲਾ ਭਾਟੀਆ ਦਾ ਸਾਮਰਾਜ-ਵਿਰੋਧੀ ਭਾਵਨਾਵਾਂ ਨਾਲ ਭਰਪੂਰ ਬੈਲੇ 'ਹੁੱਲੇ ਹੁਲਾਰੇ' ਜਿਸ ਦੇ ਬੋਲ ਸਨ 'ਕੱਢਣਾ ਬਾਹਰ ਫਰੰਗੀ ਨੂੰ, ਸਮੁੰਦਰੋਂ ਪਾਰ ਫਰੰਗੀ ਨੂੰ', ਪ੍ਰੀਤ ਨਗਰ ਦੀ 1946 ਈ. ਵਾਲੀ ਪ੍ਰੀਤ ਮਿਲਣੀ ਵਿਚ ਹੀ ਖੇਡਿਆ ਗਿਆ ਸੀ। ਇਸ ਵਿਚ ਭਾਗ ਲੈਣ ਕਾਰਨ ਸ. ਗੁਰਬਖਸ਼ ਸਿੰਘ ਦੀਆਂ ਤਿੰਨ ਧੀਆਂ ਬੀਬੀ ਉਮਾ, ਬੀਬੀ ਉਰਮਿਲਾ, ਬੀਬੀ ਪ੍ਰੋਤਿਮਾ ਤੇ ਇਕ ਭਾਣਜੀ ਬੀਬੀ ਸੁਰਜੀਤ ਅਤੇ ਸ੍ਰੀਮਤੀ ਸ਼ਕੁੰਤਲਾ ਨਰਿੰਦਰ ਸਿੰਘ, ਸ੍ਰੀਮਤੀ ਸ਼ੀਲਾ ਸੰਧੂ ਤੇ ਇਕ ਹੋਰ ਯੁਵਤੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਅੰਮ੍ਰਿਤਸਰ ਵਿਚ ਕੋਈ ਜ਼ਨਾਨਾ ਜੇਲ੍ਹ ਨਾ ਹੋਣ ਕਾਰਨ ਜਰਾਇਮਪੇਸ਼ਾ ਲੋਕਾਂ ਲਈ ਬਣੀ ਜੇਲ੍ਹ ਅੰਦਰ ਡੱਕ ਦਿੱਤਾ ਗਿਆ।

ਸੰਨ 1947 ਵਿਚ ਦੇਸ਼ ਦੀ ਵੰਡ ਉਪਰੰਤ ਪ੍ਰੀਤ ਨਗਰ ਸਰਹੱਦ ਦੀ ਪੰਜ ਮੀਲ ਅੰਦਰਲੀ ਪੱਟੀ ਵਿਚ ਆ ਗਿਆ। ਨਾ ਰਿਹਾ ਐਕਟਿਵਿਟੀ ਸਕੂਲ, ਨਾ ਵਸੇਬਾ ਪ੍ਰੀਤ ਸੈਨਿਕਾਂ ਦਾ ਤੇ 'ਪ੍ਰੀਤ ਲੜੀ' ਦੇ ਹੋਰਨਾਂ ਹਿਤੈਸ਼ੀਆਂ ਦਾ, ਸਗੋਂ ਸਮੁੱਚੇ ਪ੍ਰੀਤ ਕਾਫ਼ਲੇ ਨੂੰ ਸਿਰ ਲੁਕਾਉਣਾ ਪਿਆ ਮਹਿਰੌਲੀ ਦਿੱਲੀ ਦੇ ਨਿਕਾਸੀ ਮਕਾਨਾਂ ਵਿਚ। ਉਦੋਂ ਦੇ ਦਿੱਲੀ ਦੇ ਡਿਪਟੀ ਕਮਿਸ਼ਨਰ ਸਰਦਾਰ ਮਹਿੰਦਰ ਸਿੰਘ ਰੰਧਾਵਾ (ਪਿੱਛੋਂ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਵਾਈਸ-ਚਾਂਸਲਰ) ਦੀ ਸ. ਗੁਰਬਖਸ਼ ਸਿੰਘ 'ਪ੍ਰੀਤ ਲੜੀ' ਨਾਲ ਪੁਰਾਣੀ ਦੋਸਤੀ ਇਸ ਮਾਮਲੇ ਵਿਚ ਸਹਾਈ ਹੋਈ।

ਸ. ਗੁਰਬਖਸ਼ ਸਿੰਘ ਨੂੰ ਆਪ ਵੀ 1947 ਈ. ਦੇ ਅਖ਼ੀਰ ਤੇ ਮਹਿਰੌਲੀ ਜਾਣਾ ਪਿਆ ਕਿਉਂਕਿ ਮੁਸਲਮਾਨ ਪਨਾਹਗੀਰਾਂ ਦੇ ਕਾਫ਼ਲਿਆਂ ਦੀ ਮਦਦ ਫ਼ਿਰਕੂ ਜਨੂੰਨੀਆਂ ਨੂੰ ਰਾਸ ਨਹੀਂ ਸੀ ਆਈ ਅਤੇ ਉਹ ਸ. ਗੁਰਬਖਸ਼ ਸਿੰਘ ਦੀ ਜਾਨ ਦੇ ਵੈਰੀ ਬਣ ਗਏ ਸਨ।

ਸ. ਗੁਰਬਖਸ਼ ਸਿੰਘ ਆਪ ਤਾਂ ਫ਼ਿਰਕੂ ਹਨੇਰੀ ਲੰਘ ਜਾਣ ਉਪਰੰਤ ਸਾਲ ਕੁ ਪਿੱਛੋਂ ਪ੍ਰੀਤ ਨਗਰ ਵਾਪਸ ਆ ਗਏ ਪਰ ਬਾਕੀ ਪ੍ਰੀਤ ਸੈਨਿਕ ਨਾ ਪਰਤ ਸਕੇ। ਕੋਈ ਦਿੱਲੀ ਵਸ ਗਿਆ, ਕੋਈ ਬਲਾਰਸ਼ਾਹ, ਕੋਈ ਸਿਰਪੁਰ ਕਾਗਜ਼ ਨਗਰ, ਕੋਈ ਕਿਤੇ ਹੋਰ।

ਪ੍ਰੀਤ ਨਗਰ ਹੁਣ ਪ੍ਰੀਤ ਸੈਨਿਕਾਂ ਦੀ ਥਾਂ ਦੇਸ ਦੇ ਰਾਖੇ ਸੈਨਿਕਾਂ ਦੀ ਬਸਤੀ ਬਣ ਗਿਆ। ਸੰਨ 1965 ਦੀ ਜੰਗ ਵਿਚ ਇਹ ਟੈਂਕਾਂ ਦਾ ਬਟਾਲੀਅਨ ਹੈੱਡਕੁਆਰਟਰ ਸੀ ਅਤੇ 1971 ਈ.ਦੀ ਜੰਗ ਵਿਚ ਤੋਪਖਾਨੇ ਦਾ। ਸੰਨ 1947 ਵਿਚ ਆਈ ਫ਼ੌਜ 1973 ਈ. ਵਿਚ ਸ਼ਿਮਲਾ ਸਮਝੌਤੇ ਪਿੱਛੋਂ ਹੀ ਵਾਪਸ ਪਰਤੀ। ਵੰਡ ਤੋਂ ਪਿੱਛੋਂ ਦੇ ਸਾਲਾਂ ਵਿਚ ਵੀ ਕੁਝ ਵਾਰ 'ਪ੍ਰੀਤ ਮਿਲਣੀਆਂ' ਵੀ ਆਯੋਜਤ ਕੀਤੀਆਂ ਗਈਆਂ, ਕੁਝ ਰਾਜਸੀ ਸੰਮੇਲਨ ਵੀ ਹੋਏ। ਸੰਨ 1958 ਵਿਚ ਕਮਿਊਨਿਸਟ ਪਾਰਟੀ ਦੀ ਕੁੱਲ ਹਿੰਦ ਕਾਂਗਰਸ ਸਮੇਂ ਸਾਰੀ ਸੈਂਟਰਲ ਕਮੇਟੀ ਦੀ ਰਿਹਾਇਸ਼ ਇਥੇ ਹੀ ਰਹੀ। ਕੁਝ ਵਿਕਾਸ ਕਾਰਜਾਂ ਨਾਲ ਜੁੜੇ ਸਰਕਾਰੀ ਦਫਤਰ ਵੀ ਖੁੱਲ੍ਹੇ, ਬਲਰਾਜ ਸਾਹਨੀ ਵਰਗੇ ਪੰਜਾਬੀ ਦੇ ਆਸ਼ਕਾਂ ਨੇ ਮੁੰਬਈ ਤੋਂ ਇਥੇ ਆ ਕੇ ਵਸਣ ਲਈ ਰਿਹਾਇਸ਼ਗਾਹ ਵੀ ਖਰੀਦੀ ਅਤੇ 'ਪ੍ਰੀਤ ਲੜੀ' ਤੇ 'ਬਾਲ ਸੰਦੇਸ਼' ਇਥੋਂ ਛਪਦੇ ਵੀ ਰਹੇ ਪਰ ਸ. ਗੁਰਬਖਸ਼ ਸਿੰਘ ਦੇ 1977 ਈ. ਵਿਚ, ਸ. ਨਵਤੇਜ ਸਿੰਘ ਦੇ 1981 ਈ. ਵਿਚ ਅਤੇ ਅੱਤਵਾਦੀਆਂ ਹੱਥੋਂ ਸ਼ਹੀਦ ਹੋਣ ਵਾਲੇ ਨੌਜਵਾਨ ਸੰਪਾਦਕ ਸੁਮੀਤ ਸਿੰਘ ਦੇ 1983 ਈ. ਵਿਚ ਤੁਰ ਜਾਣ ਪਿੱਛੋਂ ਨਾ ਪਹਿਲਾਂ ਵਾਲੀਆਂ ਰੌਣਕਾਂ ਰਹੀਆਂ ਤੇ ਨਾ ਹੀ ਕਿਸੇ ਕਾਂਗਰਸੀ ਜਾਂ ਅਕਾਲੀ ਸਰਕਾਰ ਨੇ ਆਪਣੇ ਸਮੇਂ ਦੀ ਇਸ ਨਵੇਕਲੀ ਸਾਹਿਤਕ ਨਗਰੀ ਦੇ ਵਿਰਸੇ ਨੂੰ ਸੰਭਾਲਣ ਦਾ ਕੋਈ ਠੋਸ ਉਪਰਾਲਾ ਕੀਤਾ।

—ਜਗਜੀਤ ਸਿੰਘ ਆਨੰਦ

**ਪ੍ਰੀਤਮ ਸਿੰਘ, ਪ੍ਰੋ.** : ਪ੍ਰਸਿੱਧ ਵਿਦਵਾਨ, ਸੂਝਵਾਨ ਸੰਪਾਦਕ, ਬਾਲ ਸਾਹਿਤ ਲੇਖਕ ਅਤੇ ਪੰਜਾਬੀ ਬੋਲੀ ਨੂੰ ਉਸ ਦੀ ਸਹੀ ਥਾਂ ਦਿਵਾਉਣ ਲਈ ਜੀਵਨ ਭਰ ਸੰਘਰਸ਼ ਕਰਨ ਵਾਲੇ ਪ੍ਰੋ. ਪ੍ਰੀਤਮ ਸਿੰਘ ਦਾ ਜਨਮ 11 ਜਨਵਰੀ, 1918 ਨੂੰ ਸ. ਚਾਨਣ ਸਿੰਘ ਦੇ ਘਰ ਪਟਿਆਲਾ ਵਿਖੇ ਹੋਇਆ। ਇਸ ਦੀ ਮਾਤਾ ਦਾ ਨਾਂ ਜਸਵੰਤ ਕੌਰ ਸੀ। ਉਚ-ਸਿੱਖਿਆ ਪ੍ਰਾਪਤੀ ਉਪਰੰਤ ਇਹ ਪੰਜਾਬ ਦੇ ਵੱਖ-ਵੱਖ ਕਾਲਜਾਂ ਵਿਚ ਪ੍ਰਾਧਿਆਪਕ ਵਜੋਂ ਸੇਵਾ ਕਰਦਾ ਰਿਹਾ।

ਪ੍ਰੋ. ਪ੍ਰੀਤਮ ਸਿੰਘ ਪੰਜਾਬੀ ਸਾਹਿਤ ਜਗਤ ਦਾ ਅਹਿਮ ਹਸਤਾਖ਼ਰ ਹੈ। ਅਸੀਮ ਭਾਸ਼ਾਈ ਗਿਆਨ ਰੱਖਣ ਵਾਲੇ ਇਸ ਵਿਦਵਾਨ ਨੇ ਪੁਰਾਤਨ ਪੰਜਾਬੀ ਹੱਥ ਲਿਖਤਾਂ ਨੂੰ ਇਕੱਤਰ ਕਰਨ

ਅਤੇ ਫਿਰ ਉਨ੍ਹਾਂ ਦੀ ਸੰਪਾਦਨਾ ਕਰ ਕੇ ਪੰਜਾਬੀ ਪਾਠਕਾਂ ਤਕ ਪਹੁੰਚਾਉਣ ਦਾ ਮੁੱਲਵਾਨ ਕਾਰਜ ਕੀਤਾ ਹੈ। ਆਲੋਚਨਾਤਮਕ ਸਾਹਿਤ ਪਰਿਚਰਚਾ, ਰੇਖਾ-ਚਿੱਤਰ, ਅਨੁਵਾਦ ਅਤੇ ਉੱਚ ਪਾਏ



ਪ੍ਰੋ. ਪ੍ਰੀਤਮ ਸਿੰਘ

ਦੇ ਬਾਲ ਸਾਹਿਤ ਦੀ ਰਚਨਾ ਕਰ ਕੇ ਇਸ ਨੇ ਪੰਜਾਬੀ ਸਾਹਿਤ ਦੇ ਖਜ਼ਾਨੇ ਨੂੰ ਮਾਲੋਮਾਲ ਕੀਤਾ ਹੈ । ਇਸ ਕਰਮਯੋਗੀ ਲੇਖਕ ਨੇ ਭਖਦੇ ਭਾਸ਼ਾਈ ਮਸਲਿਆਂ ਬਾਰੇ ਅਖ਼ਬਾਰਾਂ/ਰਸਾਲਿਆਂ ਵਿਚ ਲੇਖ ਲਿਖ ਕੇ ਹਮੇਸ਼ਾ ਹੀ ਸਰਕਾਰੀ ਅਤੇ ਗ਼ੈਰ-ਸਰਕਾਰੀ ਸੰਸਥਾਵਾਂ ਦਾ ਮਾਰਗ ਦਰਸ਼ਨ ਕੀਤਾ ਹੈ।

**ਰਚਨਾਵਾਂ**— ਅਲੋਚਨਾ- ਸੰਖੇਪ ਰਚਨਾ, ਹਾਸ਼ਮ ਬਾਰੇ, ਡਾ. ਮੋਹਨ ਸਿੰਘ ਦੀਵਾਨਾ, ਖੁਸ਼ਹਾਲ ਖ਼ਾਨ ਖਟਕ-ਜੀਵਨ ਤੇ ਰਚਨਾ, ਪੰਜਾਬ ਅਤੇ ਪੰਜਾਬੀ ਸੂਬੇ ਉੱਤੇ ਪਏ ਬਦੇਸ਼ੀ ਪ੍ਰਭਾਵ, ਸਿੱਖ ਧਰਮ ਤੇ ਸਿਆਸਤ, ਭਾਈ ਕਾਨ੍ਹ ਸਿੰਘ ਨਾਭਾ-ਜੀਵਨ ਤੇ ਰਚਨਾ, ਮੂਰਤਾਂ, ਪੰਜਾਬ, ਪੰਜਾਬੀ ਤੇ ਪੰਜਾਬੀਅਤ, ਅਹੀਆਪੁਰ ਵਾਲੀ ਪੋਥੀ-ਭਾਗ ਪਹਿਲਾ, ਦਸਵਾਂ ਗੁਰੂ ਨਾਨਕ ਤੇ ਹੋਰ ਲੇਖ, ਝਰੋਖੇ।

ਬਾਲ ਸਾਹਿਤ-ਮਹਾਰਾਜਾ ਰਣਜੀਤ ਸਿੰਘ, ਵੱਡੇ ਰਾਜੇ ਦੇ ਮੱਥੇ ਵਿਚ ਵੱਟਾ, ਲੋਹੇ ਦਾ ਸੋਨਾ, ਇਕ ਦੀ ਥਾਂ ਦੋ, ਵੱਡੇ ਰਾਜੇ ਦੇ ਸਿਰ ਉੱਤੇ ਪੰਡ, ਮੁਸਲਮਾਨਾਂ ਦੀ ਬਾਂਗ, ਨਕਲੀ ਸ਼ੇਰ, ਗਿੱਦੜਾਂ ਤੋਂ ਸ਼ੇਰ, ਭਾਈ ਕਨ੍ਹਈਆ, ਸੁੱਚਾ ਪਾਣੀ-ਜੂਠਾ ਪਾਣੀ, ਹਾਜ਼ਰ ਤੇ ਗ਼ੈਰ-ਹਾਜ਼ਰ।

ਸੰਕਲਨ/ਸੰਪਾਦਨ-ਪੰਜਾਬੀ ਕਾਵਿ-ਧਾਰਾ-ਭਾਗ ਪਹਿਲਾ, ਸੋਚ ਵਿਚਾਰ, ਦਸ ਲੇਖ, ਭਾਵ ਚਿੱਤਰ, ਗੱਦ ਪਰਵੇਸ਼, ਕਾਵਿ-ਸਿਖਰਾਂ, ਪੁਸ਼ਪ ਮਾਲਾ, ਪਾਰਸ ਭਾਗ, ਪੰਜ ਫੂਲਾਂ ਰਾਣੀ, ਸਿੱਖਾਂ ਦੇ ਰਾਜ ਦੀ ਵਿਥਿਆ, ਸ਼ਾਹ ਬਹਿਰਾਮ, ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ, ਕਲ-ਤਾਰਕ, ਨਉ-ਨਿਧੀ, ਨਿਰਮਲ ਸੰਪਰਦਾਇਕ ਸ਼ਕਰਗੰਜ, ਗੁਰ ਮਹਿਮਾ ਰਤਨਾਵਲੀ, ਪੂਰਨ ਵਾਲਾ ਸ਼ਾਸਤਰੀ, ਮੱਧ ਕਾਲ ਦੀ ਚੋਣਵੀਂ ਪੰਜਾਬੀ ਕਵਿਤਾ, ਸੰਤ ਸਿੰਘ ਸੇਖੋਂ, ਪੰਜਾਬੀ ਸਾਹਿਤ ਦੀ ਇਤਿਹਾਸਕਾਰੀ, ਪੰਜਾਬੀ ਲੇਖਕ ਕੋਸ਼।

ਅਨੁਵਾਦ-ਸੁਚੱਜੀ ਤੇ ਸੁਖਾਵੀਂ ਜ਼ਿੰਦਗੀ, ਸਰੇਸ਼ਟ ਗੋਸ਼ਟਾਂ, ਰਾਗ ਦਰਬਾਰੀ, ਪ੍ਰੇਮ ਚੰਦ ਦੀਆਂ ਪ੍ਰਸਿੱਧ ਕਹਾਣੀਆਂ, ਰਾਜਿੰਦਰ ਸਿੰਘ ਬੇਦੀ ਦੀਆਂ ਚੋਣਵੀਆਂ ਕਹਾਣੀਆਂ-ਭਾਗ ਪਹਿਲਾ ਤੇ ਦੂਜਾ, ਹੱਡੀਆਂ ਦੇ ਫੁੱਲ, ਗਰਮ ਕੋਟ, ਤਾਮਿਲਨਾਡੂ, ਲੋਕ ਤੇ ਸਭਿਆਚਾਰ ਤੇ ਲੋਕ ਸਾਹਿਤ।

ਸੰਨ 1980 ਵਿਚ ਇਸ ਨੂੰ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਵੱਲੋਂ ਫ਼ੈਲੋਸ਼ਿਪ ਦਿੱਤੀ ਗਈ। ਸੰਨ 1982 ਵਿਚ ਬਾਵਾ ਬਲਵੰਤ ਐਵਾਰਡ, 1983 ਈ. ਵਿਚ ਵਰਲਡ ਪੰਜਾਬੀ ਰਾਈਟਰਜ਼ ਕਾਨਫ਼ਰੰਸ; ਨਵੀਂ ਦਿੱਲੀ ਵੱਲੋਂ ਐਵਾਰਡ; 1988 ਈ. ਵਿਚ ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਵੱਲੋਂ ਐਵਾਰਡ; 1994 ਈ. ਵਿਚ ਪੰਜਾਬੀ ਅਕਾਦਮੀ ਦਿੱਲੀ ਵੱਲੋਂ ਸਨਮਾਨ; 1995 ਈ. ਵਿਚ ਭਾਰਤੀਆ ਸਾਹਿਤ ਅਕਾਦਮੀ ਪੁਰਸਕਾਰ; 1998 ਈ. ਵਿਚ ਮਾਨਵ ਸੰਸਾਧਨ ਵਿਕਾਸ ਮੰਤਰਾਲਾ, ਨਵੀਂ ਦਿੱਲੀ ਵੱਲੋਂ ਲਾਈਫ਼ ਫ਼ੈਲੋਸ਼ਿਪ ਅਤੇ ਇਸੇ ਹੀ ਸਾਲ ਭਾਸ਼ਾ ਵਿਭਾਗ, ਪੰਜਾਬ ਵੱਲੋਂ ਪੰਜਾਬੀ ਸਾਹਿਤ ਸ਼੍ਰੋਮਣੀ ਪੁਰਸਕਾਰ ਪ੍ਰਦਾਨ ਕੀਤਾ ਗਿਆ।

ਹ. ਪੁ.—ਸ. ਸੁ.-ਭਾ. ਵਿ. ਪੰ. (1998, 1999, 2001)

**ਪ੍ਰੀਤਮ ਸਿੰਘ (ਮ.ਵੀ.ਚ.)** :ਇਸ ਸੂਰਬੀਰ ਦਾ ਜਨਮ ਸੰਗਰੂਰ ਜ਼ਿਲ੍ਹੇ ਦੇ ਪਿੰਡ ਲੱਖੋਵਾਲ ਵਿਖੇ ਹੋਇਆ। ਇਹ ਭਾਰਤੀ ਫ਼ੌਜ ਵਿਚ ਬਤੌਰ ਨਾਇਕ ਸੇਵਾ ਕਰਦਾ ਸੀ।

3 ਜੁਲਾਈ, 1948 ਨੂੰ ਕਬਾਇਲੀਆਂ ਦੇ ਹਮਲੇ ਸਮੇਂ ਇਹ ਗੁਮਰੀ (ਜੰਮੂ ਕਸ਼ਮੀਰ) ਵਿਚ ਇਕ ਸਿਗਨਲ ਟੁਕੜੀ ਦਾ ਇੰਚਾਰਜ ਸੀ। ਇਸ ਦਿਨ ਦੁਸ਼ਮਣ ਨੇ ਬੰਬਾਰੀ ਨਾਲ ਸਾਰੀਆਂ ਸੰਚਾਰ ਲਾਈਨਾਂ ਕੱਟ ਦਿੱਤੀਆਂ ਜਿਸ ਨਾਲ ਸੈਨਾ ਦਾ ਸੰਚਾਲਨ ਅਸੰਭਵ ਹੋ ਗਿਆ। ਇਸ ਨੇ ਮੋਰਚੇ ਤੋਂ ਬਾਹਰ ਆ ਕੇ ਇਨ੍ਹਾਂ ਸੰਚਾਰ ਲਾਈਨਾਂ ਦੀ ਮੁਰੰਮਤ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਆਪਣੇ ਚਾਰੇ ਪਾਸੇ ਮੀਡੀਅਮ ਮਸ਼ੀਨਗਨ ਦੀ ਹੋ ਰਹੀ ਗੋਲਾਬਾਰੀ ਦੀ ਬੁਛਾੜ ਵਿਚ ਇਹ ਬੜੇ ਸਾਹਸ ਅਤੇ ਦਲੇਰੀ ਨਾਲ ਬਾਹਰ ਆਇਆ। ਦੁਸ਼ਮਣ ਦੀ ਜਾਨ ਲੇਵਾ ਗੋਲੀਬਾਰੀ ਦੀ ਪਰਵਾਹ ਨਾ ਕਰਦਾ ਹੋਇਆ ਇਹ ਸੰਚਾਰ ਲਾਈਨ ਦੀਆਂ ਤਾਰਾਂ ਠੀਕ ਕਰਨ ਵਿਚ ਜੁਟ ਗਿਆ। ਹੌਲੀ-ਹੌਲੀ ਇਸ ਨੇ ਲਾਈਨ ਦੀ ਮੁਰੰਮਤ ਕਰ ਕੇ ਸੰਚਾਰ ਲਾਈਨ ਚਾਲੂ ਕਰ ਦਿੱਤੀ ਤੇ ਕਿਵੇਂ ਨਾ ਕਿਵੇਂ ਗੋਲੀਆਂ ਦੀ ਬੋਛਾੜ ਤੋਂ ਬਚਦਾ ਹੋਇਆ ਮੁੜ ਆਪਣੇ ਸੁਰੱਖਿਅਤ ਟਿਕਾਣੇ ਤੇ ਪੁੱਜ ਗਿਆ।

ਉਸੇ ਦਿਨ ਦੁਪਹਿਰ ਤੋਂ ਬਾਅਦ ਇਸ ਨੇ ਇਹ ਮੁਸ਼ਕਲ ਕੰਮ ਮੁੜ ਦੋ ਵਾਰ ਕੀਤਾ। ਪਹਿਲੀ ਵਾਰ ਇਸ ਨੇ ਦੂਜੀ ਪਿਕਟ ਦੀ ਲਾਈਨ ਦੀ ਮੁਰੰਮਤ ਕੀਤੀ ਤੇ ਦੂਜੀ ਵਾਰ ਇਕ ਹੋਰ ਪਿਕਟ ਦਾ ਟੁੱਟਾ ਹੋਇਆ ਵਾਇਰਲੈਸ ਸੈੱਟ ਠੀਕ ਕੀਤਾ।

ਇਸ ਨਾੱਨ ਕਮਿਸ਼ਨ ਅਫ਼ਸਰ ਨੇ ਜਿਸ ਬੇਮਿਸਾਲ ਕਰਤੱਵ ਨਿਸ਼ਠਾ ਤੇ ਦਲੇਰੀ ਦਾ ਪ੍ਰਦਰਸ਼ਨ ਕੀਤਾ ਉਸ ਸਦਕਾ ਇਸ ਨੂੰ 'ਮਹਾਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਪ੍ਰੀਵਰਾਜਕ, ਸਤਿਆ ਦੇਵ** : ਪੰਜਾਬ ਦੇ ਇਸ ਪ੍ਰਸਿੱਧ ਹਿੰਦੀ ਸਾਹਿਤਕਾਰ, ਪ੍ਰਚਾਰਕ, ਸੁਤੰਤਰਤਾ ਸੰਗਰਾਮੀ ਅਤੇ ਸੰਨਿਆਸੀ ਦਾ ਜਨਮ 1879 ਈ. ਵਿਚ ਮਾਸਟਰ ਕੁੰਦਨ ਲਾਲ ਥਾਪਰ ਦੇ ਘਰ ਲੁਧਿਆਣਾ ਵਿਖੇ ਹੋਇਆ। ਮੁੱਢਲੀ ਵਿਦਿਆ ਇਸ ਨੇ ਡੀ.ਏ.ਵੀ. ਸਕੂਲ, ਲਾਹੌਰ ਤੋਂ ਪ੍ਰਾਪਤ ਕੀਤੀ। ਕੁਝ ਸਮਾਂ ਡੀ.ਏ.ਵੀ. ਕਾਲਜ, ਲਾਹੌਰ ਅਤੇ ਫ਼ਿਰ ਕੁਝ ਸਮਾਂ

ਮਹਿੰਦਰਾ ਕਾਲਜ, ਪਟਿਆਲਾ ਤੋਂ ਉਚੇਰੀ ਵਿਦਿਆ ਪ੍ਰਾਪਤ ਕੀਤੀ। ਵਿਦਿਆਰਥੀ ਜੀਵਨ ਦੌਰਾਨ ਹੀ ਇਸ ਨੂੰ ਸੁਆਮੀ ਦਯਾਨੰਦ ਅਤੇ ਸੁਆਮੀ ਰਾਮ ਤੀਰਥ ਦੇ ਵਿਚਾਰਾਂ ਨੇ ਅਤੇ ਆਰੀਆ ਸਮਾਜ ਦੇ ਧਾਰਮਿਕ ਅੰਦੋਲਨ ਨੇ ਬਹੁਤ ਪ੍ਰਭਾਵਿਤ ਕੀਤਾ। ਇਸੇ ਪ੍ਰਭਾਵ ਅਧੀਨ ਇਸ ਨੇ ਸੱਚ ਦੀ ਭਾਲ ਵਿਚ ਸੰਨਿਆਸੀ ਅਤੇ ਕਰਮਯੋਗੀ ਜੀਵਨ ਬਿਤਾਉਣ ਦਾ ਨਿਸ਼ਚਾ ਕੀਤਾ।

ਸੰਨ 1905 ਵਿਚ ਅਮਰੀਕਾ ਜਾ ਕੇ ਸ਼ਿਕਾਗੋ ਯੂਨੀਵਰਸਿਟੀ ਵਿਖੇ ਇਸ ਨੇ ਕੁਝ ਸਮਾਂ ਉਚੇਰੀ ਵਿਦਿਆ ਪ੍ਰਾਪਤ ਕੀਤੀ। ਇਸ ਨੇ ਉਥੇ 3000 ਮੀਲ ਪੈਦਲ ਯਾਤਰਾ ਕੀਤੀ। ਇਸ ਯਾਤਰਾ ਦਾ ਹਾਲ ਉਸ ਸਮੇਂ ਦੇ ਪ੍ਰਸਿੱਧ ਹਿੰਦੀ ਪੱਤਰ 'ਸਰਸਵਤੀ' ਵਿਚ ਛਪਦਾ ਰਿਹਾ। ਇਸ ਨੇ ਯੂਰਪ ਅਤੇ ਜਰਮਨੀ ਦੀ ਸੈਰ ਕੀਤੀ ਅਤੇ ਵਾਪਸ ਭਾਰਤ ਪਰਤ ਕੇ ਸੁਤੰਤਰਤਾ ਸੰਗਰਾਮ ਵਿਚ ਜੁਟ ਗਿਆ। ਇਸ ਨੇ ਪਹਿਲੇ ਪਹਿਲ ਗਾਂਧੀ ਜੀ ਦੇ ਸ਼ਾਂਤਮਈ ਨਾ-ਮਿਲਵਰਤਨ ਅੰਦੋਲਨ ਵਿਚ ਕਾਫ਼ੀ ਯੋਗਦਾਨ ਪਾਇਆ ਪਰੰਤੂ ਗਾਂਧੀ ਜੀ ਨਾਲ ਕੁਝ ਮਤਭੇਦ ਹੋਣ ਕਾਰਨ ਇਹ ਹਿੰਦੂ ਮਹਾਸਭਾ ਆਦਿ ਸੰਗਠਨਾਂ ਰਾਹੀਂ ਹਿੰਦੂ ਸੰਸਕ੍ਰਿਤੀ ਦਾ ਪ੍ਰਚਾਰ ਕਰਨ ਲੱਗ ਪਿਆ। ਇਸ ਦਾ ਦ੍ਰਿਸ਼ਟੀਕੋਣ ਸਰਬ ਭਾਰਤੀ ਅਤੇ ਮਾਨਵਵਾਦੀ ਰਿਹਾ। ਬਦੇਸ਼ ਤੋਂ ਪਰਤ ਕੇ ਇਸ ਨੇ ਪ੍ਰਯਾਗ ਵਿਚ ਸਤਿ ਗਿਆਨ ਮੰਦਰ ਵੀ ਚਲਾਇਆ ਜਿਥੋਂ ਇਹ ਲਗਾਤਾਰ ਆਪਣੀਆਂ ਕਿਰਤਾਂ ਪ੍ਰਕਾਸ਼ਿਤ ਕਰਦਾ ਰਿਹਾ। ਇਕ ਉੱਘਾ ਸੰਨਿਆਸੀ, ਹਿੰਦੀ ਪ੍ਰਚਾਰਕ, ਰਾਜਨੀਤੀ ਸ਼ਾਸਤਰੀ, ਅਧਿਆਤਮਕ ਚਿੰਤਕ ਅਤੇ ਇਕ ਅਣਥੱਕ ਸੰਗਰਾਮੀ ਹੋਣ ਦੇ ਨਾਲ ਨਾਲ ਇਹ ਇਕ ਪ੍ਰਸਿੱਧ ਕਵੀ, ਬੁਲਾਰਾ, ਕਹਾਣੀਕਾਰ, ਜੀਵਨੀਕਾਰ, ਨਿਬੰਧਕਾਰ ਅਤੇ ਸਫ਼ਰਨਾਮਾ ਲੇਖਕ ਵੀ ਸੀ। ਇਸ ਦਾ ਸਾਰਾ ਜੀਵਨ ਆਦਰਸ਼ਵਾਦੀ ਰਿਹਾ। ਇਸ ਦੀਆਂ ਰਚਨਾਵਾਂ ਸਰਲ ਅਤੇ ਪ੍ਰਭਾਵਸ਼ਾਲੀ ਹਨ। ਇਸ ਦੀਆਂ ਪ੍ਰਸਿੱਧ ਰਚਨਾਵਾਂ ਇਸ ਪ੍ਰਕਾਰ ਹਨ—ਉਤਕ੍ਰਿਸ਼ਟ ਬੁੱਧੀ, ਮੇਰੀ ਕੈਲਾਸ਼ ਯਾਤਰਾ, ਮੇਰੀ ਜਰਮਨ ਯਾਤਰਾ, ਸ੍ਰੀ ਬੁੱਧ ਗੀਤਾ, ਨਈ ਦੁਨੀਆ ਮੇਂ ਮੇਰੇ ਅਦਭੁਤ ਸ਼ਸਮਰਣ, ਸਤਿਆ ਗ੍ਰੰਥ ਮਾਲਾ, ਸਵਾਮੀ ਪ੍ਰੀਵਾਰਜ਼ਕ ਕੀ ਆਤਮ ਕਥਾ, ਅਮਰੀਕਾ ਕੇ ਸਾਧ ਦਰਸ਼ਨ, ਵੇਦਾਂਤ ਕਾਵਿਜਯ ਮੰਤਰ, ਮਨੁੱਸ਼ਯ ਕੇ ਅਧਿਕਾਰ, ਰਾਸ਼ਟਰ ਸੰਖਿਆ, ਲੇਖਣ ਕਲਾ, ਸੰਜੀਵਨੀ ਬੂਟੀ, ਰਾਜਸ੍ਰੀ ਭੀਸ਼ਮ ਪੁਸਤਕ, ਧਰਮ ਪਦ, ਹਮਾਰੀ ਸਦੀਓਂ ਕੀ ਗੁਲਾਮੀ ਕੇ ਕਾਰਣ, ਅਨੁਭੂਤੀਆਂ, ਦੇਵ ਚਤੁਰਦਰਸ਼ੀ (ਕਹਾਣੀਆਂ), ਹਿੰਦੂ ਧਰਮ ਕੀ ਵਿਸ਼ੇਸ਼ਤਾਏਂ, ਭਾਰਤੀ ਸਮਾਜਵਾਦ ਕੀ ਰੂਪ ਰੇਖਾ, ਸਤਿਆ ਬਿੰਬਾਵਲੀ, ਅਮਰੀਕਾ ਭ੍ਰਮਣ ਅਤੇ ਅਮਰੀਕਾ ਪ੍ਰਵਾਸ ਆਦਿ।

ਹਿੰਦੀ ਸਾਹਿਤ ਦੇ ਖੇਤਰ ਵਿਚ ਇਸ ਦੇ ਵਡਮੁੱਲੇ ਯੋਗਦਾਨ ਨੂੰ ਦੇਖਦੇ ਹੋਏ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ 1959 ਈ. ਵਿਚ ਸ਼੍ਰੋਮਣੀ ਹਿੰਦੀ ਸਾਹਿਤਕਾਰ ਵਜੋਂ ਸਨਮਾਨਿਆ।

ਹ.ਪੁ.—ਸ.ਸੁ.-ਭਾ.ਵਿ.ਪੰ.(1959)

**ਪ੍ਰੇਮ, ਪ੍ਰੇਮ ਸਿੰਘ** : ਇਸ ਸੁਲਝੇ ਹੋਏ ਸਾਹਿਤਕਾਰ ਅਤੇ ਉੱਘੇ ਸੁਤੰਤਰਤਾ ਸੰਗਰਾਮੀ ਦਾ ਜਨਮ 14 ਅਕਤੂਬਰ, 1913 ਨੂੰ ਕੈਂਬਲਪੁਰ ਜ਼ਿਲ੍ਹੇ (ਪਾਕਿਸਤਾਨ) ਦੇ ਪਿੰਡ ਢੇਰੀ ਵਿਖੇ ਹੋਇਆ। ਕਵਿਤਾ ਲਿਖਣ ਬਦਲੇ ਬਾਮੁਸ਼ੱਕਤ ਕੈਦ ਭੋਗਣ ਵਾਲੇ ਇਸ ਸਾਹਿਤਕ ਰੁਚੀਆਂ ਦੇ ਧਾਰਨੀ ਨੇ ਪੈਪਸੂ ਅਤੇ ਪੰਜਾਬ ਦੀ ਪੱਚੀ ਸਾਲ ਵਿਧਾਇਕ ਅਤੇ ਮੰਤਰੀ ਵੱਜੋਂ ਸੇਵਾ ਕੀਤੀ।



ਪ੍ਰੇਮ ਸਿੰਘ ਪ੍ਰੇਮ

ਇਸ ਦੀ ਸ਼ਖ਼ਸੀਅਤ ਅਤੇ ਵਿਚਾਰਧਾਰਾ ਨੇ ਲੋਕ ਪੀੜਾ ਨੂੰ ਸਮੋਇਆ। ਇਨ੍ਹਾਂ ਮਾਨਵੀ ਵਿਚਾਰਾਂ ਨੂੰ ਇਸ ਨੇ ਕਵਿਤਾ ਅਤੇ ਲੇਖਾਂ ਰਾਹੀਂ ਪਾਠਕਾਂ ਦੇ ਸਨਮੁਖ ਕੀਤਾ।

ਸੁੱਤਾ ਇਸ਼ਕ ਜਾਗਿਆ, ਪੀੜ ਨਰੋਈ, ਦਰਦ ਜਵਾਨ, ਗ਼ਜ਼ਲ ਗ਼ਜ਼ਲ ਗ਼ਜ਼ਲ, ਮੇਰੀ ਜੀਵਨ ਯਾਤਰਾ, ਮੁਸਾਫ਼ਿਰ ਯਾਦਾਂ, ਦੂਰ ਨੇੜੇ ਦਾ ਸਫ਼ਰ, ਗੋਦੜੀ ਦੇ ਲਾਲ, ਕੁਰਬਾਨੀ ਦੇ ਪੁੰਜ ਇਸ ਦੀਆਂ ਪ੍ਰਸਿੱਧ ਪੰਜਾਬੀ ਰਚਨਾਵਾਂ ਹਨ।

ਅੰਗਰੇਜ਼ੀ ਵਿਚ ਇਸ ਨੇ ਗੁਰਮੁਖ ਸਿੰਘ ਮੁਸਾਫ਼ਿਰ ਦੀ ਜੀਵਨੀ ਲਿਖੀ।

ਸੰਨ 1991 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਕਵੀ ਵਜੋਂ ਸਨਮਾਨਿਤ ਕੀਤਾ ਗਿਆ।

8 ਨਵੰਬਰ, 2000 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.—ਸ.ਸੁ.-ਭਾ.ਵਿ.ਪੰ.(1991-92)

**ਪ੍ਰੇਮ ਪਾਲ (ਮ.ਵੀ.ਚ.)** :ਇਸ ਸੂਰਬੀਰ ਦਾ ਜਨਮ 10 ਫ਼ਰਵਰੀ, 1929 ਨੂੰ ਹਾਂਸੀ (ਹਰਿਆਣਾ) ਵਿਖੇ ਸ. ਸੁੱਚਾ ਸਿੰਘ ਦੇ ਘਰ ਹੋਇਆ। ਇਸ ਨੇ ਕਿੰਗ ਜਾਰਜ ਹਿੰਦੂ ਹਾਈ ਸਕੂਲ, ਗੁਜਰਾਂਵਾਲਾ ਤੇ ਖਾਲਸਾ ਹਾਈ ਸਕੂਲ, ਮੋਗਾ ਤੋਂ ਮੁੱਢਲੀ ਵਿਦਿਆ ਹਾਸਲ ਕੀਤੀ। ਇਸ ਉਪਰੰਤ ਇਹ ਡੀ.ਐਮ. ਕਾਲਜ ਮੋਗਾ ਤੇ ਡੀ.ਏ.ਵੀ. ਕਾਲਜ, ਲਾਹੌਰ ਵਿਚ ਉਚੇਰੀ ਵਿਦਿਆ ਲਈ ਪੜ੍ਹਦਾ ਰਿਹਾ। ਇਸ ਨੇ ਭਾਰਤੀ ਵਾਯੂ ਸੈਨਾ ਵਿਚ 15 ਅਪ੍ਰੈਲ, 1950 ਨੂੰ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1965 ਦੀ ਭਾਰਤ-ਪਾਕਿ ਲੜਾਈ ਵਿਚ ਇਹ ਇਕ ਬੰਬਾਰ ਸਕੁਆਰਡਨ ਦਾ ਕਮਾਨ ਅਫ਼ਸਰ ਸੀ। 6 ਅਤੇ 9 ਸਤੰਬਰ, 1965 ਦੌਰਾਨ ਇਸ ਨੇ ਛੇ ਹਮਲਾਵਰ ਤੇ ਨਿਕਟ ਸਹਾਇਤਾ ਕਾਰਵਾਈਆਂ ਵਿਚ ਭਾਗ ਲਿਆ ਜਿਨ੍ਹਾਂ ਵਿਚ ਸਰਗੋਧਾ, ਡਬ, ਅਕਬਾਲ ਅਤੇ ਮਰੂਦ ਦੇ ਹਵਾਈ ਅੱਡਿਆਂ ਤੇ ਟੋਹੀ ਉਡਾਣ ਭਰਨਾ, ਪਿਸ਼ਾਵਰ ਹਵਾਈ ਅੱਡੇ ਦੀ ਸਹੀ ਸਥਿਤੀ ਪਤਾ ਕਰਨਾ, ਬਹੁਤ ਸਾਰੀਆਂ ਪਾਕਿਸਤਾਨੀ ਫ਼ੌਜਾਂ ਤੇ ਬਖ਼ਤਰਬੰਦ ਗੱਡੀਆਂ ਤੇ ਸੈਨਾ ਦੇ ਜਮਾਓ ਉੱਤੇ ਹਮਲੇ ਕਰਨਾ ਸ਼ਾਮਲ ਹੈ। ਦੁਸ਼ਮਣ ਦੀਆਂ ਜਹਾਜ਼ ਡੇਗਣ ਵਾਲੀਆਂ ਤੋਪਾਂ ਦੀ ਭਾਰੀ ਬੰਬਾਰੀ ਦੇ ਬਾਵਜੂਦ ਇਸ ਨੇ ਆਪਣੀ ਸੁਰੱਖਿਆ ਦੀ ਪਰਵਾਹ ਨਾ ਕੀਤੀ

ਤੇ ਬੜੀ ਦਲੇਰੀ ਤੇ ਨਿਡਰਤਾ ਨਾਲ ਦੁਸ਼ਮਣ ਦੇ ਖੇਤਰਾਂ ਵਿਚ ਦੂਰ ਦੂਰ ਤਕ ਬੰਬਾਰੀ ਟੋਹ ਲਈ ਕਈ ਵਾਰ ਉਡਾਣਾਂ ਭਰੀਆਂ।

ਇਸ ਵੀਰ ਸਿਪਾਹੀ ਨੇ ਜਿਸ ਵੀਰਤਾ ਦਾ ਪ੍ਰਦਰਸ਼ਨ ਕੀਤਾ ਉਸ ਸਦਕਾ ਇਸ ਨੂੰ 'ਮਹਾਂਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ। ਇਸ ਨੇ 1972 ਈ. ਵਿਚ ਅਤਿ ਵਿਸ਼ਿਸ਼ਟ ਸੇਵਾ ਮੈਡਲ ਵੀ ਪ੍ਰਾਪਤ ਕੀਤਾ।

**ਪ੍ਰੇਮ, ਮੋਹਨ ਸਿੰਘ** : ਪੰਜਾਬੀ ਦੇ ਇਸ ਪੱਤਰਕਾਰ ਤੇ ਸਾਹਿਤਕਾਰ ਦਾ ਜਨਮ 15 ਸਤੰਬਰ, 1928 ਨੂੰ ਸ੍ਰੀ ਬੰਸਰੀ ਲਾਲ ਦੇ ਘਰ ਪਿੰਡ ਅਰੋੜਾ ਖਟਕ (ਜ਼ਿਲ੍ਹਾ ਪਿਸ਼ਾਵਰ, ਪਾਕਿਸਤਾਨ) ਵਿਖੇ ਹੋਇਆ। ਇਸ ਦੀ ਮਾਤਾ ਦਾ ਨਾਂ ਸ੍ਰੀਮਤੀ ਰਾਮਕੀ ਸੀ। ਇਸ ਦੀ ਵਿਦਿਅਕ ਯੋਗਤਾ ਐਮ.ਏ.ਬੀ.ਟੀ. ਹੈ।

ਸੰਨ 1947 ਵਿਚ ਇਸ ਨੇ ਮਾਸਕ ਪੱਤਰ 'ਪਹੁ ਫੁਟੀ' ਜਾਰੀ ਕਰ ਕੇ ਆਪਣੇ ਪੱਤਰਕਾਰੀ ਦੇ ਸੁਪਨੇ ਨੂੰ ਸਾਕਾਰ ਕੀਤਾ। ਸੰਨ 1950 ਤੋਂ ਇਸ ਮਾਸਕ ਪੱਤਰ ਨੇ ਪਾਠਕਾਂ ਵਿਚਕਾਰ ਆਪਣੀ ਵਿਥ ਘਟਾਉਂਦੇ ਹੋਏ ਸਪਤਾਹਿਕ ਰੂਪ ਧਾਰਨ ਕਰ ਲਿਆ ਤੇ ਉਦੋਂ ਤੋਂ ਇਹ ਆਪਣੀਆਂ ਅਨੇਕਾਂ ਮੰਜ਼ਲਾਂ ਤੈਅ ਕਰਦਾ ਆ ਰਿਹਾ ਹੈ। ਇਸ ਦੀ ਪੱਤਰਕਾਰੀ ਪ੍ਰਤਿਭਾ ਇਥੋਂ ਤਕ ਹੀ ਸੀਮਤ ਨਹੀਂ ਰਹੀ। 'ਪਹੁ-ਫੁਟੀ' ਸਪਤਾਹਿਕ ਸਿਕੁੜਨ ਵਿਚੋਂ ਨਿਕਲ ਕੇ ਜਨਵਰੀ, 1982 ਵਿਚ ਰੋਜ਼ਾਨਾ 'ਨਵੀਂ ਸਵੇਰ' ਬਣ ਗਿਆ।

ਪੱਤਰਕਾਰੀ ਦੇ ਨਾਲ ਨਾਲ ਇਸ ਨੇ ਸਾਹਿਤਕ ਰਚਨਾਵਾਂ ਵੀ ਰਚੀਆਂ ਹਨ। 15 ਸਾਲ ਦੀ ਉਮਰ ਵਿਚ 'ਅਨਾਥ' ਨਾਂ ਦੀ ਕਹਾਣੀ ਨਾਲ ਇਸ ਨੇ ਸਾਹਿਤ ਵਿਚ ਪ੍ਰਵੇਸ਼ ਕੀਤਾ। ਇਸ ਤੋਂ ਬਾਅਦ ਇਸ ਨੇ 1946 ਈ. ਵਿਚ ਨਾਵਲ 'ਪਿਆਰ ਨਿਸ਼ਾਨੀ' 1947 ਈ. ਵਿਚ ਨਾਵਲ 'ਜਨ ਜੀਵਨ' ਤੇ 1948 ਈ. ਵਿਚ ਨਾਵਲ 'ਦਿਲ ਟੋਟੇ ਟੋਟੇ' ਪੰਜਾਬੀ ਸਾਹਿਤ ਦੀ ਝੋਲੀ ਪਾਏ। ਇਸ ਤੋਂ ਬਿਨਾਂ ਨਿਬੰਧ ਅਤੇ ਸਮੀਖਿਆ ਦੇ ਖੇਤਰ ਵਿਚ ਇਸ ਦੀਆਂ ਰਚਨਾਵਾਂ ਪੰਜਾਬੀ ਸਾਹਿਤ ਦਾ ਇਤਿਹਾਸ, ਸਾਹਿਤ ਸਰੂਪ ਤੇ ਸਮਾਲੋਚਨਾ ਵੀ ਜ਼ਿਕਰਯੋਗ ਹਨ। ਗੁਰੂ ਨਾਨਕ ਬਾਣੀ, ਗੁਰਬਾਣੀ ਸਿੱਧ ਗੋਸਟਿ ਅਧਿਐਨ ਅਤੇ ਦਾਰਸ਼ਨਿਕ ਗੁਰਮਤਿ ਕਾਵਿ ਦੇ ਟੀਕੇ ਵੀ ਇਸ ਨੇ ਮਿਹਨਤ ਨਾਲ ਤਿਆਰ ਕੀਤੇ। ਇਹ ਪੁਸਤਕਾਂ ਗਿਆਨੀ ਤੇ ਐਮ.ਏ. ਪੰਜਾਬੀ ਦੇ ਵਿਦਿਆਰਥੀਆਂ ਲਈ ਕਾਫ਼ੀ ਸਹਾਈ ਸਿੱਧ ਹੋਈਆਂ ਹਨ।

ਪੰਜਾਬੀ ਪੱਤਰਕਾਰੀ ਤੇ ਸਾਹਿਤ ਅਧਿਆਪਨ ਵਿਚ ਇਸ ਨੇ ਲੋਕਤੰਤਰ, ਦੇਸ਼ ਪਿਆਰ, ਭਗਤੀ ਭਾਵ ਅਤੇ ਧਰਮ ਨਿਰਪੱਖਤਾ ਦੀਆਂ ਜੜ੍ਹਾਂ ਮਜ਼ਬੂਤ ਕਰਨ ਲਈ ਨਿੱਗਰ ਉਪਰਾਲਾ ਕੀਤਾ। ਪੱਤਰਕਾਰੀ ਵਿਚ ਇਸ ਦੇ ਮੂਲ ਆਦਰਸ਼ਾਂ ਕਾਰਨ ਪਾਠਕਾਂ ਨੂੰ ਸਿੱਧੇ ਮਾਰਗ ਜਾਣ ਦੀ ਪ੍ਰੇਰਨਾ ਮਿਲਦੀ ਹੈ। ਇਸ ਦੀਆਂ ਲਿਖਤਾਂ ਦੇਸ਼ ਵਾਸੀਆਂ ਨੂੰ ਇਲਾਕਾਈ ਤੰਗ ਨਜ਼ਰੀਏ ਵਿਚੋਂ ਕੱਢ ਕੇ ਸਮੁੱਚੇ ਰਾਸ਼ਟਰ ਦੇ ਵਿਸ਼ਾਲ ਮੰਡਲ ਵਿਚ ਵਿਚਰਨ ਲਈ ਲਗਾਤਾਰ ਵੰਗਾਰਦੀਆਂ ਰਹੀਆਂ ਹਨ।

ਇਸ ਦੀ ਪੱਤਰਕਾਰੀ ਦੇ ਖੇਤਰ ਵਿਚ ਸੇਵਾ ਨੂੰ ਮੁੱਖ ਰੱਖਦੇ ਹੋਏ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ 1982 ਈ. ਵਿਚ ਸ਼੍ਰੋਮਣੀ ਪੱਤਰਕਾਰ ਵਜੋਂ ਸਨਮਾਨਿਆ।

ਹ.ਪੁ.–ਸ.ਸੁ.-ਭਾ. ਵਿ. ਪੰ. (1982)

**ਪਲਵਲ** : ਇਹ ਹਰਿਆਣਾ ਰਾਜ ਦੇ ਫ਼ਰੀਦਾਬਾਦ ਜ਼ਿਲ੍ਹੇ ਦੀ ਪਲਵਲ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਦਿੱਲੀ ਤੋਂ ਲਗਭਗ 50 ਕਿ.ਮੀ. (30 ਮੀਲ) ਦੱਖਣ ਵੱਲ ਸਥਿਤ ਹੈ। ਇਸ ਸ਼ਹਿਰ ਦੀ ਇਤਿਹਾਸਕ ਮਹੱਤਤਾ ਇਸ ਦੇ ਮਹਾਭਾਰਤ ਨਾਲ ਸਬੰਧਤ ਹੋਣ ਕਾਰਨ ਹੈ। ਕਈ ਵਿਦਵਾਨਾਂ ਅਨੁਸਾਰ ਪਾਂਡਵ ਰਾਜ ਦੇ ਇੰਦਰਪ੍ਰਸਥ ਦਾ ਇਕ ਹਿੱਸਾ, ਅਪਿਲਵ ਇਹੋ ਸਥਾਨ ਸੀ। ਨੇੜੇ ਦੇ ਪਿੰਡ ਅਹਰਵਾਨ ਵਿਚ ਸਥਿਤ ਉੱਚਾ ਟਿੱਬਾ ਵੀ ਇਸੀ ਸਮੇਂ ਨਾਲ ਸਬੰਧਤ ਦੱਸਿਆ ਜਾਂਦਾ ਹੈ। ਇਸ ਕਸਬੇ ਦਾ ਸਾਰਾ ਇਲਾਕਾ ਕਾਫ਼ੀ ਸਮਾਂ ਥੇਹ ਦੇ ਰੂਪ ਵਿਚ ਰਿਹਾ ਅਤੇ ਰਾਜਾ ਵਿਕ੍ਰਮਾਦਿਤ ਨੇ ਇਸ ਨੂੰ ਮੁੜ ਵਸਾਇਆ। ਸਭ ਤੋਂ ਪੁਰਾਤਨ ਹਿੱਸਾ ਇਥੇ ਇਕ ਉੱਚਾ ਟਿੱਬਾ ਹੈ ਜੋ ਸਦੀਆਂ ਤੋਂ ਇਥੇ ਇਕੱਠੇ ਹੋਏ ਮਲਬੇ ਕਾਰਨ ਬਣਿਆ ਹੈ। ਇਸ ਦੇ ਹੇਠਾਂ ਪੱਧਰੇ ਇਲਾਕੇ ਵਿਚ ਹੌਲੀ ਹੌਲੀ ਵਸੋਂ ਹੋ ਗਈ ਅਤੇ ਛੋਟਾ ਜਿਹਾ ਕਸਬਾ ਬਣ ਗਿਆ। ਮੁਗ਼ਲ ਕਾਲ ਦੌਰਾਨ ਇਸ ਕਸਬੇ ਦੀ ਕੋਈ ਇਤਿਹਾਸਕ ਮਹੱਤਤਾ ਨਹੀਂ ਸੀ ਪਰ ਇਸ ਕਾਲ ਦੇ ਪਤਨ ਸਮੇਂ ਇਹ ਇਲਾਕਾ ਜਨਰਲ ਡੂਬਾਇਨ ਨੂੰ ਜਾਗੀਰ ਵਜੋਂ ਦਿੱਤਾ ਗਿਆ। ਇਸ ਉਪਰੰਤ ਲਾਰਡ ਲੇਕ ਦੀ ਜਿੱਤ ਮਗਰੋਂ ਇਹ ਇਲਾਕਾ ਦਿੱਲੀ ਦੇ ਮੁਰਤਜ਼ਾ ਖ਼ਾਨ ਨੂੰ ਕੁਝ ਸਮੇਂ ਲਈ ਦੇ ਦਿੱਤਾ ਗਿਆ ਅਤੇ ਮੁੜ ਇਹ ਬ੍ਰਿਟਿਸ਼ ਰਾਜ ਅਧੀਨ ਆ ਗਿਆ।

ਇਥੇ ਇਕ ਮਸਜਿਦ ਬਣੀ ਹੋਈ ਹੈ ਜੋ ਥੰਮ੍ਹਾਂ ਉਪਰ ਖੜ੍ਹੀ ਹੈ। ਥੰਮ੍ਹਾਂ ਉੱਪਰ 1221 ਈ. ਵਿਚ ਅਲਤਮਸ਼ ਦੇ ਰਾਜ ਸਮੇਂ ਦੀਆਂ ਵਿਗਾੜੀਆਂ ਹੋਈਆਂ ਹਿੰਦੂ ਮੂਰਤੀਆਂ ਦੇ ਚਿੰਨ੍ਹ ਅਜੇ ਵੀ ਬਾਕੀ ਹਨ। ਇਸ ਸ਼ਹਿਰ ਤੋਂ ਬਾਹਰ ਮਥੁਰਾ ਵੱਲ ਜਾਂਦੀ ਸੜਕ ਉੱਤੇ ਲਾਲ-ਪੱਥਰ ਦੀ ਇਕ ਸੁੰਦਰ ਗੁੰਬਦ ਵਾਲੀ ਮਸਜਿਦ ਬਣੀ ਹੋਈ ਹੈ। ਇਸ ਮਸਜਿਦ ਸਬੰਧੀ ਇਹ ਰਵਾਇਤ ਹੈ ਕਿ ਸਲੀਮਗੜ੍ਹ ਦਾ ਕਿਲਾ ਬਣਵਾਉਣ ਲਈ ਆਗਰਾ ਤੋਂ ਦਿੱਲੀ ਵੱਲ ਗੱਡਿਆਂ ਵਿਚੋਂ ਜੋ ਪੱਥਰ ਢੋਇਆ ਜਾਂਦਾ ਸੀ, ਇਕ ਫਕੀਰ ਹਰ ਗੱਡੇ ਵਿਚੋਂ ਇਕ ਪੱਥਰ ਲਾਹ ਲੈਂਦਾ ਸੀ ਅਤੇ ਇਸ ਤਰ੍ਹਾਂ ਇਕੱਠੇ ਕੀਤੇ ਪੱਥਰਾਂ ਨਾਲ ਉਸ ਨੇ ਇਹ ਮਸਜਿਦ ਬਣਵਾਈ।

ਇਹ ਕਸਬਾ ਕਣਕ ਅਤੇ ਕਪਾਹ ਦੀ ਮੰਡੀ ਵਜੋਂ ਵੀ ਪ੍ਰਸਿੱਧ ਹੈ। ਇਥੇ ਇਨ੍ਹਾਂ ਦੀ ਸੰਭਾਲ ਲਈ ਵੱਡੇ-ਵੱਡੇ ਗੋਦਾਮ ਬਣੇ ਹੋਏ ਹਨ। ਇਥੇ ਸਰ੍ਹੋਂ ਦਾ ਤੇਲ ਕੱਢਣ ਦੀ ਵੀ ਇਕ ਫੈਕਟਰੀ ਹੈ। ਕਸਬੇ ਦੇ ਵਿਚਕਾਰ ਇਕ ਬਹੁਤ ਪੁਰਾਣੀ ਸਰਾਂ ਹੈ ਜੋ ਆਪਣੀ ਪੁਰਾਤਨਤਾ ਦਾ ਪ੍ਰਮਾਣ ਖ਼ੁਦ ਦਿੰਦੀ ਹੈ। ਇਥੇ ਵਰਨੈਕੂਲਰ ਮਿਡਲ ਸਕੂਲ ਅਤੇ ਡਿਸਪੈਂਸਰੀ ਵੀ ਮੌਜੂਦ ਹੈ। ਸੰਨ 1867 ਤੋਂ ਇਥੇ ਮਿਉਂਸਪਲ ਕਮੇਟੀ ਸਥਾਪਤ ਹੈ।

ਆਬਾਦੀ – 59,168 (1991)

ਹ.ਪੁ.-ਡਿ.ਗ.ਗੁੜਗਾਉਂ : 248 ; ਇੰਪ. ਗ. ਇੰਡ. 19 : 374, ਡਿ.ਸੈਂ.ਹੈਂ.ਬੁ. -ਗੁੜਗਾਉਂ (1961)

**ਪਾਉਂਟਾ ਸਾਹਿਬ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨਾਲ ਸਬੰਧਤ ਇਕ ਪਵਿੱਤਰ ਧਾਰਮਿਕ ਸਥਾਨ ਜਿਹੜਾ ਹਿਮਾਚਲ ਪ੍ਰਦੇਸ਼ ਦੇ ਨਾਹਨ ਜ਼ਿਲ੍ਹੇ ਵਿਚ ਜਮਨਾ ਦਰਿਆ ਦੇ ਕੰਢੇ ਸਥਿਤ ਹੈ।

17 ਵੈਸਾਖ, ਸੰਮਤ 1742 ਬਿ. (1685 ਈ.) ਨੂੰ ਗੁਰੂ ਗੋਬਿੰਦ ਸਿੰਘ ਜੀ ਨਾਹਨ ਪਹੁੰਚੇ ਅਤੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਉੱਤੇ ਮੱਘਰ ਮਹੀਨੇ ਦੀ ਸੰਗਰਾਂਦ ਸੰਮਤ 1742 ਬਿ.

ਨੂੰ ਪਾਉਂਟਾ ਸਾਹਿਬ ਦੀ ਨੀਂਹ ਰੱਖੀ। ਝਟਪਟ ਹੀ ਜੰਗਲ ਵਿਚ ਮੰਗਲ ਹੋ ਗਿਆ। ਗੁਰੂ ਜੀ ਨੇ ਇਥੇ ਸਿਲਹਖਾਨਾ ਵੀ ਬਣਾਇਆ ਅਤੇ ਉਨ੍ਹਾਂ ਕਾਰੀਗਰਾਂ ਦੀ ਵੰਸ਼ਜ ਅਜੇ ਤਕ ਇਥੇ ਵਸੀ ਮਿਲਦੀ ਹੈ।



ਗੁ.ਪਾਉਂਟਾ ਸਾਹਿਬ

ਮਹਾਨ ਕੋਸ਼ ਅਨੁਸਾਰ ਪਾਂਵਟਾ ਸ਼ਬਦ ਦੇ ਤਿੰਨ ਅਰਥ ਹਨ: (1) ਜਿਸ ਵਿਚ ਪੈਰ ਟਿਕਾਇਆ ਜਾਵੇ, ਰਕਾਬ (2) ਜੋੜਾ, ਜੁੱਤਾ (3) ਮਕਾਨ ਅਗੇ ਵਿਛਾਇਆ ਉਹ ਫਰਸ਼ ਜਿਸ ਉੱਤੇ ਸਨਮਾਨਯੋਗ ਪ੍ਰਾਹੁਣਾ ਪੈਰ ਰੱਖ ਕੇ ਆਏ। ਇਹ ਤਿੰਨੇ ਅਰਥ ਇਸ ਨਗਰ ਦੇ ਨਾਂ ਨਾਲ ਢੁੱਕਦੇ ਹਨ। ਗੁਰੂ ਜੀ ਨੇ ਆਪਣੇ ਵਸਾਏ ਇਸ ਨਗਰ ਦਾ ਨਾਂ ਪਾਂਵਟਾ ਅਥਵਾ ਪਾਉਂਟਾ ਆਪ ਰੱਖਿਆ। ਭਾਈ ਸੰਤੋਖ ਸਿੰਘ ਅਨੁਸਾਰ :-

ਪਾਂਵ ਟਿਕਯੋ ਸਤਿਗੁਰੂ ਕੋ ਆਨੰਦਪੁਰ ਤੇ ਆਇ॥
ਨਾਮ ਧਰਯੋ ਇਸ ਪਾਂਵਟਾ ਸਭ ਦੇਸਨ ਪ੍ਰਗਟਾਇ॥

ਸੰਨ 1685 ਤੋਂ 1689 ਤਕ ਗੁਰੂ ਸਾਹਿਬ ਇਥੇ ਠਹਿਰੇ ਅਤੇ ਆਪ ਨਾਲ ਸਬੰਧਤ ਕਈ ਇਤਿਹਾਸਕ ਘਟਨਾਵਾਂ ਇਥੇ ਵਾਪਰੀਆਂ। ਇਸ ਇਲਾਕੇ ਵਿਚ ਇਕ ਸ਼ੇਰ ਪੈਂਦਾ ਸੀ ਜਿਸ ਤੋਂ ਲੋਕ ਬਹੁਤ ਪਰੇਸ਼ਾਨ ਸਨ। ਗੁਰੂ ਜੀ ਨੇ ਇਸ ਸ਼ੇਰ ਦਾ ਭਾਰ ਇਕ ਹੱਥ ਨਾਲ ਆਪਣੀ ਢਾਲ ਉੱਤੇ ਸਹਾਰ ਕੇ ਦੂਜੇ ਹੱਥ ਦੀ ਤਲਵਾਰ ਨਾਲ ਉਸ ਨੂੰ ਪੇਟ ਦੇ ਵਿਚਕਾਰੋਂ ਚੀਰ ਦਿੱਤਾ।

ਇਥੇ ਹੀ ਗੁਰੂ ਜੀ ਨੇ ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਅਤੇ ਸ੍ਰੀਨਗਰ (ਗੜ੍ਹਵਾਲ) ਦੇ ਰਾਜਾ ਫ਼ਤਹਿਸ਼ਾਹ ਦੀ ਸੁਲਹ ਕਰਵਾਈ।

ਬਾਈਧਾਰ ਦੇ ਰਾਜਿਆਂ ਨਾਲ ਭੰਗਾਣੀ ਦਾ ਯੁੱਧ ਵੀ ਇਥੇ ਹੋਇਆ। 12 ਦਿਨ ਯੁੱਧ ਚਲਦਾ ਰਿਹਾ ਅਤੇ ਬਾਈਧਾਰ ਦੀ 20,000 ਦੀ ਨਿਪੁੰਨ ਫੌਜ, 5000 ਦੀ ਅਣਸਿਖੀ ਫ਼ੌਜ (ਜਿਨ੍ਹਾਂ ਵਿਚ ਸਿੱਖ ਸੰਗਤ ਅਤੇ ਜਨ ਸਾਧਾਰਨ ਮੌਜੂਦ ਸੀ) ਤੋਂ ਹਾਰ ਗਈ। ਸਢੌਰੇ ਤੋਂ ਪੀਰ ਬੁੱਧੂ ਸ਼ਾਹ ਆਪਣੇ 500 ਮੁਰੀਦਾਂ ਨਾਲ ਗੁਰੂ ਜੀ ਨੂੰ ਇਥੇ ਮਿਲਿਆ ਅਤੇ ਯੁੱਧ ਵਿਚ ਹਿੱਸਾ ਲਿਆ। ਇਸ ਯੁੱਧ ਦੀ ਜਿੱਤ ਕਾਰਨ ਹੀ ਗੁਰੂ ਜੀ ਨੇ ਨਵਜੰਮੇ ਸਾਹਿਬਜ਼ਾਦੇ ਦਾ ਨਾਂ ਅਜੀਤ ਸਿੰਘ ਰੱਖਿਆ।

ਪਾਉਂਟਾ ਸਾਹਿਬ ਦੇ ਪ੍ਰਮੁੱਖ ਗੁਰਦੁਆਰੇ ਨੂੰ ਗੁ. ਹਰਿਮੰਦਰ ਸਾਹਿਬ ਕਿਹਾ ਜਾਂਦਾ ਹੈ ਅਤੇ ਇਥੇ ਗੁਰੂ ਜੀ ਨਾਲ ਸਬੰਧਤ ਕਈ ਇਤਿਹਾਸਕ ਸ਼ਸਤਰ ਅਤੇ ਹੋਰ ਨਿਸ਼ਾਨੀਆਂ ਮੌਜੂਦ ਹਨ।

ਮੁੱਖ ਗੁਰਦੁਆਰੇ ਦੇ ਵਿਸ਼ਾਲ ਖੇਤਰ ਵਿਚ ਹੀ ਕੁਝ ਹੋਰ ਇਤਿਹਾਸਕ ਸਥਾਨ ਵੀ ਹਨ।

ਗੁ. ਹਰਿਮੰਦਰ ਸਾਹਿਬ ਦੇ ਪਿਛਲੇ ਪਾਸੇ ਪਹਾੜੀ ਢਲਾਨ ਵਿਚ ਕਵੀ ਦਰਬਾਰ ਅਸਥਾਨ ਉਹ ਇਤਿਹਾਸਕ ਸਥਾਨ ਹੈ ਜਿਥੇ ਗੁਰੂ ਜੀ ਦੇ 52 ਕਵੀ, ਕਵੀ ਦਰਬਾਰ ਸਜਾਉਂਦੇ ਸਨ। ਗੁਰੂ ਜੀ ਨੇ ਆਪ ਵੀ ਬਹੁਤ ਸਾਰੀਆਂ ਬਾਣੀਆਂ ਜਿਵੇਂ ਜਾਪੁ ਸਾਹਿਬ, ਸਵੈਯੇ, ਚੌਪਈ, ਚੰਡੀ ਦੀ ਵਾਰ ਆਦਿ ਦੀ ਰਚਨਾ ਇਥੇ ਬੈਠ ਕੇ ਕੀਤੀ।

ਗੁ. ਹਰਿਮੰਦਰ ਸਾਹਿਬ ਦੇ ਬਿਲਕੁਲ ਸਾਹਮਣੇ ਗੁ. ਦਸਤਾਰ ਅਸਥਾਨ ਹੈ ਜਿਥੇ ਗੁਰੂ ਜੀ ਸੁੰਦਰ ਦਸਤਾਰ ਸਜਾਉਣ ਦਾ ਮੁਕਾਬਲਾ ਕਰਵਾਉਂਦੇ ਸਨ ਅਤੇ ਸੰਧਿਆ ਸਮੇਂ ਸੋ ਦਰੁ (ਰਹਰਾਸਿ ਸਾਹਿਬ) ਦਾ ਪਾਠ ਕਰਦੇ ਸਨ।

ਗੁਰਦੁਆਰਾ ਸਾਹਿਬ ਦੇ ਵਿਸ਼ਾਲ ਖੇਤਰ ਵਿਚ ਹੀ ਤਲਬ ਅਸਥਾਨ ਉਹ ਇਤਿਹਾਸਕ ਸਥਾਨ ਹੈ ਜਿਥੇ ਪਾਉਂਟਾ ਸਾਹਿਬ ਦੀ ਉਸਾਰੀ ਕਰਨ ਵਾਲਿਆਂ ਨੂੰ ਗੁਰੂ ਜੀ ਤਨਖਾਹ ਦਿੰਦੇ ਸਨ ਅਤੇ ਹੋਰ ਸਮਾਨ ਦੇ ਬਿਲਾਂ ਦੀ ਅਦਾਇਗੀ ਕਰਿਆ ਕਰਦੇ ਸਨ।

ਗੁਰਦੁਆਰਾ ਸਾਹਿਬ ਦੇ ਪੁੱਛ ਗਿੱਛ ਦਫ਼ਤਰ ਦੇ ਸਾਹਮਣੇ ਕਾਲਸੀ ਦੇ ਰਿਸ਼ੀ ਦੀ ਯਾਦਗਾਰ ਹੈ। ਇਹ ਉਹ ਅਸਥਾਨ ਹੈ ਜਿਥੇ ਗੁਰੂ ਜੀ ਨੇ ਆਪਣੀ ਹੱਥੀਂ ਕਾਲਸੀ ਦੇ ਰਿਸ਼ੀ ਦਾ ਅੰਤਮ ਸੰਸਕਾਰ ਕੀਤਾ ਅਤੇ ਉਸ ਦੀ ਯਾਦ ਵਜੋਂ ਥੜ੍ਹਾ ਬਣਵਾਇਆ। ਮਗਰੋਂ ਇਥੇ ਗੁਰਦੁਆਰਾ ਬਣਾਇਆ ਗਿਆ।

ਹ.ਪੁ.–ਮ.ਕੋ.; ਗੁ.ਪ੍ਰ.ਸੂ.ਗ੍ਰੰ.; ਤ.ਗੁ.ਖਾ.; ਸੰਖੇਪ ਇਤਿਹਾਸ ਗੁ. ਸ੍ਰੀ ਪਾਉਂਟਾ ਸਾਹਿਬ; ਕਲਗੀਧਰ ਚਮਤਕਾਰ -ਭਾਈ ਵੀਰ ਸਿੰਘ

**ਪਾਇਲ** : ਇਹ ਲੁਧਿਆਣਾ ਜ਼ਿਲ੍ਹੇ ਦੀ ਖੰਨਾ ਤਹਿਸੀਲ ਦਾ ਇਕ ਕਸਬਾ ਹੈ ਜਿਹੜਾ ਲੁਧਿਆਣੇ ਤੋਂ 37 ਕਿ.ਮੀ. (23 ਮੀਲ), ਖੰਨੇ ਤੋਂ 13 ਕਿ.ਮੀ. (8 ਮੀਲ) ਅਤੇ ਚਾਵਾ ਰੇਲਵੇ ਸਟੇਸ਼ਨ ਤੋਂ 10 ਕਿ.ਮੀ. (6 ਮੀਲ) ਦੀ ਦੂਰੀ ਤੇ ਵਾਕਿਆ ਹੈ। ਇਹ ਕਸਬਾ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਵੀ ਹੈ। ਪਟਿਆਲਾ ਰਿਆਸਤ ਸਮੇਂ ਇਹ ਧੂਰੀ ਤਹਿਸੀਲ ਦੀ ਸਬ-ਡਵੀਜ਼ਨ ਸੀ ਜਿਹੜੀ ਸੁਨਾਮ ਨਿਜ਼ਾਮਤ ਅਧੀਨ ਪੈਂਦੀ ਸੀ। ਸੰਨ 1948 ਵਿਚ ਪੈਪਸੂ ਬਣਨ ਸਮੇਂ ਇਸ ਨੂੰ ਤਹਿਸੀਲ ਦਾ ਦਰਜਾ ਦੇ ਕੇ ਬਸੀ ਨਿਜ਼ਾਮਤ ਅਧੀਨ ਕਰ ਦਿੱਤਾ ਗਿਆ। ਅਗਸਤ, 1953 ਤੋਂ ਇਸ ਨੂੰ ਪਟਿਆਲਾ ਜ਼ਿਲ੍ਹੇ ਦੀ ਸਰਹਿੰਦ ਤਹਿਸੀਲ ਦੀ ਅਮਲੋਹ ਸਬ-ਤਹਿਸੀਲ ਨਾਲ ਜੋੜ ਦਿੱਤਾ ਗਿਆ। ਫ਼ਰਵਰੀ, 1954 ਤੋਂ ਪਾਇਲ ਨੂੰ ਮੁੜ ਪਟਿਆਲੇ ਜ਼ਿਲ੍ਹੇ ਦੀ ਸਰਹਿੰਦ ਤਹਿਸੀਲ ਦੀ ਸਬ-ਤਹਿਸੀਲ ਬਣਾ ਦਿੱਤਾ ਗਿਆ। ਨਵੰਬਰ, 1963 ਤੋਂ ਬਾਅਦ 86 ਪਿੰਡਾਂ ਸਮੇਤ ਲੁਧਿਆਣਾ ਜ਼ਿਲ੍ਹੇ ਦੀ ਸਬ-ਤਹਿਸੀਲ ਬਣਾ ਦਿੱਤਾ ਗਿਆ।

ਪਾਇਲ ਦਾ ਬਹੁਤ ਹੀ ਦਿਲਚਸਪ ਇਤਿਹਾਸਕ ਪਿਛੋਕੜ ਹੈ। ਲਗਭਗ 760 ਸਾਲ ਪਹਿਲਾਂ ਦੀ ਗੱਲ ਹੈ ਕਿ ਸ਼ਾਹ ਹਸਨ ਨਾਂ ਦੇ ਇਕ ਮੁਸਲਮਾਨ ਫ਼ਕੀਰ ਨੇ ਇਸ ਥੇਹ ਉੱਤੇ ਆਪਣੀ ਝੁੱਗੀ ਬਣਾਈ ਸੀ। ਕਿਹਾ ਜਾਂਦਾ ਹੈ ਕਿ ਚਿਨਿਓਟ (ਪਾਕਿ) ਦੇ ਕੁਝ ਹਿੰਦੂ ਸਿਊਨੀ ਖੱਤਰੀ ਵੀ ਫ਼ਕੀਰ ਦੇ ਕਹਿਣ ਤੇ ਇਥੇ ਆ ਵਸੇ। ਉਸਾਰੀ ਲਈ ਜਿਸ ਵੇਲੇ ਉਹ ਕੁਝ ਨੀਹਾਂ ਪੁਟ ਰਹੇ ਸਨ ਤਾਂ ਉਨ੍ਹਾਂ ਨੂੰ ਜ਼ਨਾਨੇ ਪੈਰਾਂ ਦਾ ਗਹਿਣਾ ਪਾਜ਼ੇਬ (ਪੰਜੇਬ, ਜਿਸ ਨੂੰ ਪਾਇਲ ਵੀ ਕਹਿੰਦੇ ਹਨ) ਮਿਲਿਆ। ਇਹ ਪਾਇਲ ਉਹ ਆਪਣੇ

ਮੁਰਸ਼ਦ ਸ਼ਾਹ ਹਸਨ ਪਾਸ ਲੈ ਗਏ ਜਿਸ ਨੂੰ ਦੇਖ ਕੇ ਫ਼ਕੀਰ ਨੇ ਇਸ ਬਸਤੀ ਦਾ ਨਾਂ ਪਾਇਲ ਰੱਖਣ ਦਾ ਸੁਝਾਅ ਦਿੱਤਾ। ਸ਼ਾਹ ਹਸਨ ਦਾ ਇਸੇ ਥਾਂ ਦੇਹਾਂਤ ਹੋ ਗਿਆ ਅਤੇ ਉਸ ਦੇ ਮਜ਼ਾਰ ਉੱਤੇ ਹਰ ਸਾਲ ਮੁਸਲਮਾਨਾਂ ਦਾ ਇਕ ਵੱਡਾ ਮੇਲਾ ਲਗਦਾ ਹੈ। ਸੰਨ 1236 ਵਿਚ ਮਲਿਕ ਅਲਾਉੱਦੀਨ ਜਾਨੀ ਜਿਸ ਨੇ ਰਜ਼ੀਆ ਸੁਲਤਾਨਾ ਦੇ ਵਿਰੁੱਧ ਬਗ਼ਾਵਤ ਕੀਤੀ ਸੀ, ਵੀ ਸੁਲਤਾਨ ਦੇ ਆਦਮੀਆਂ ਦੁਆਰਾ ਪਾਇਲ ਨੇੜੇ ਹੀ ਮਾਰਿਆ ਗਿਆ ਸੀ। ਅਕਬਰ ਬਾਦਸ਼ਾਹ ਦੇ ਰਾਜ ਸਮੇਂ ਪਾਇਲ ਨੂੰ ਸਰਹਿੰਦ ਦਾ ਪਰਗਣਾ ਬਣਾ ਦਿੱਤਾ ਗਿਆ ਸੀ। ਹੌਲੀ ਹੌਲੀ ਮੁਗ਼ਲ ਸਾਮਰਾਜ ਸਮੇਂ ਇਸ ਕਸਬੇ ਦੀ ਮਹੱਤਤਾ ਵੱਧਦੀ ਹੀ ਗਈ। ਇਬਰਾਹੀਮ ਹੁਸੈਨ ਮਿਰਜ਼ਾ ਜਿਹੜਾ ਅਕਬਰ ਬਾਦਸ਼ਾਹ ਦਾ ਰਿਸ਼ਤੇਦਾਰ ਹੀ ਸੀ ਅਤੇ ਬਾਦਸ਼ਾਹ ਦੇ ਸਖ਼ਤ ਰਵੱਈਏ ਕਾਰਨ ਪੰਜਾਬ ਵੱਲ ਭੱਜ ਆਇਆ ਸੀ, ਨੇ 1573 ਈ. ਵਿਚ ਸਰਹਿੰਦ ਅਤੇ ਉਸ ਦੇ ਆਸ ਪਾਸ ਦੇ ਇਲਾਕੇ ਨੂੰ ਬੁਰੀ ਤਰ੍ਹਾਂ ਲੁੱਟਿਆ ਅਤੇ ਉਜਾੜ ਦਿੱਤਾ। ਮੁੰਤਾਖਿਬਉਤ-ਤਵਾਰੀਖ਼ ਦੇ ਲੇਖਕ ਮੁੱਲਾ ਅਬਦੁਲ ਕਾਦਿਰ ਅਨੁਸਾਰ, ''ਉਸ ਦੇ ਆਦਮੀ ਜਦੋਂ ਪਾਇਲ ਪਹੁੰਚੇ ਤਾਂ ਉਨ੍ਹਾਂ ਨੇ ਮੁਸਲਮਾਨਾਂ ਉੱਤੇ ਅਜਿਹੇ ਘਿਣਾਉਣੇ ਅਤਿਆਚਾਰ ਕੀਤੇ ਜਿਹੜੇ ਬਿਆਨੇ ਨਹੀਂ ਜਾ ਸਕਦੇ।'' ਸ਼ਾਹੀ ਫ਼ੌਜਾਂ ਮਿਰਜ਼ਾ ਦਾ ਪਿੱਛਾ ਕਰਦੀਆਂ ਹੋਈਆਂ ਉਸ ਦੇ ਮਗਰ ਹੀ ਪੰਜਾਬ ਆ ਪਹੁੰਚੀਆਂ ਜਿਨ੍ਹਾਂ ਨੇ ਉਸ ਨੂੰ ਮੁਲਤਾਨ ਵੱਲ ਖਦੇੜ ਦਿਤਾ ਜਿਥੇ ਉਹ ਜ਼ਖ਼ਮੀ ਕੈਦੀ ਦੇ ਤੌਰ ਤੇ ਮਰ ਗਿਆ।

ਸੰਨ 1581 ਵਿਚ ਜਦੋਂ ਸ਼ਹਿਨਸ਼ਾਹ ਅਕਬਰ ਮੁਹਿੰਮ ਲੈ ਕੇ ਪੰਜਾਬ ਵੱਲ ਨੂੰ ਆਇਆ ਤਾਂ ਉਸ ਨੂੰ ਪਾਇਲ ਵਿਖੇ ਇਹ ਸ਼ੁਭ ਖ਼ਬਰ ਮਿਲੀ ਕਿ ਕਾਬਲ ਦਾ ਹਾਕਮ, ਉਸ ਦਾ ਬਾਗ਼ੀ ਮਤਰੇਆ ਭਰਾ ਮੁਹੰਮਦ ਹਕੀਮ ਜੋ ਲਾਹੌਰ ਉੱਤੇ ਚੜ੍ਹ ਆਇਆ ਸੀ, ਪੰਜਾਬ ਛੱਡ ਗਿਆ ਹੈ। ਅਕਬਰ ਬਾਦਸ਼ਾਹ ਕਾਬਲ ਪੁੱਜਾ ਪਰ ਆਪਣੀ ਭੈਣ ਦੇ ਕਹਿਣ ਉੱਤੇ ਕਾਬਲ ਮੁੜ ਮੁਹੰਮਦ ਹਕੀਮ ਨੂੰ ਦੇ ਦਿੱਤਾ। ਪਿਛਲੇਰੇ ਮੁਗ਼ਲ ਬਾਦਸ਼ਾਹਾਂ ਵੇਲੇ ਪਾਇਲ ਮਲੇਰਕੋਟਲੇ ਦੀ ਰਿਆਸਤ ਵਿਚ ਸ਼ਾਮਲ ਹੋ ਗਿਆ ਅਤੇ ਇਸ ਨੂੰ ਪਰਗਣਾ ਬਣਾ ਦਿੱਤਾ ਗਿਆ। ਸੰਨ 1766 ਵਿਚ ਪਟਿਆਲੇ ਦੇ ਮਹਾਰਾਜਾ ਅਮਰ ਸਿੰਘ ਨੇ ਇਸ ਨੂੰ ਆਪਣੀ ਰਿਆਸਤ ਵਿਚ ਮਿਲਾ ਲਿਆ। ਸੰਨ 1956 ਵਿਚ ਪੈਪਸੂ ਦੇ ਟੁੱਟਣ ਨਾਲ ਇਹ ਪੰਜਾਬ ਵਿਚ ਆ ਗਿਆ।

ਇਥੇ ਛੋਟੇ ਪੈਮਾਨੇ ਤੇ ਕਾਰਖ਼ਾਨੇ ਪਾਏ ਜਾਂਦੇ ਹਨ ਜਿਵੇਂ ਕਿ ਦਰਵਾਜ਼ਿਆਂ ਦੀਆਂ ਉਕਰੀਆਂ ਹੋਈਆਂ ਚੁਗਾਠਾਂ, ਰੱਥ, (ਬੈਲ) ਗੱਡੀਆਂ ਅਤੇ ਦੇਸੀ ਜੁੱਤੀਆਂ। ਪਾਇਲ ਦਾ ਇਕ ਪੁਰਾਣਾ ਕਿਲਾ ਜੋ ਦਿਨ ਬਦਿਨ ਢਹਿੰਦਾ ਜਾ ਰਿਹਾ ਹੈ, ਦੇ ਉਸਾਰਨ ਵਾਲੇ ਬਾਦਸ਼ਾਹ ਬਾਰੇ ਕੋਈ ਪਤਾ ਨਹੀਂ ਹੈ। ਇਸ ਕਿਲੇ ਦੇ ਇਕ ਠੀਕ ਹਿੱਸੇ ਵਿਚ ਲੜਕੀਆਂ ਲਈ ਪ੍ਰਾਇਮਰੀ ਸਕੂਲ ਹੈ। ਕਿਲੇ ਦੇ ਨੇੜੇ ਹੀ ਸ੍ਰੀ ਰਾਮ ਚੰਦਰ ਜੀ ਦਾ ਇਕ ਮੰਦਰ ਹੈ ਜਿਥੇ ਹਰ ਸਾਲ ਦੁਸਹਿਰੇ ਦਾ ਮੇਲਾ ਭਰਦਾ ਹੈ। ਇਥੇ ਇਕ ਹੋਰ ਮੰਦਰ ਹੈ ਜਿਸ ਨੂੰ ਦਸਨਾਮ ਕਾ ਅਖਾੜਾ ਕਿਹਾ ਜਾਂਦਾ ਹੈ। ਇਸ ਕਿਸਮ ਦਾ ਦੂਜਾ ਮੰਦਰ ਵਾਰਾਨਸੀ ਵਿਖੇ ਬਣਿਆ ਹੋਇਆ ਹੈ। ਲਗਭਗ 100 ਸਾਲ ਪਹਿਲਾਂ ਉਸਾਰਿਆ ਗਿਆ ਇਕ ਹੋਰ ਦੇਵੀ ਦਾ ਮੰਦਰ ਵੀ ਹੈ।

ਪਾਇਲ ਵਿਖੇ ਕੁੜੀਆਂ ਦੇ ਇਕ ਮਿਡਲ ਅਤੇ ਮੁੰਡਿਆਂ ਦੇ ਹਾਈ ਸਕੂਲ ਤੋਂ ਇਲਾਵਾ ਮੁੱਢਲਾ ਸਿਹਤ ਕੇਂਦਰ, ਪਸ਼ੂ ਸਿਹਤ ਕੇਂਦਰ, ਥਾਣਾ, ਡਾਕ ਤੇ ਤਾਰ ਘਰ, ਟੈਲੀਫ਼ੋਨ ਦੀਆਂ ਸਹੂਲਤਾਂ ਵੀ ਮੌਜੂਦ ਹਨ। ਪਾਇਲ ਪੰਜਾਬ ਦੀ ਵਿਧਾਨ ਸਭਾ ਦਾ ਹਲਕਾ ਵੀ ਹੈ।

ਆਬਾਦੀ – 72,67(2001)

ਹ.ਪੁ.–ਪੰ.-ਰੰਧਾਵਾ : 513 ; ਡਿ.ਗ.-ਲੁਧਿਆਣਾ : 650

**ਪਾਸੀ** : ਖੱਤਰੀਆਂ ਦਾ ਇਕ ਗੋਤ ਜਿਹੜੇ ਮੂਲ ਰੂਪ ਵਿਚ ਬਠਿੰਡੇ ਦੇ ਵਾਸੀ ਮੰਨੇ ਜਾਂਦੇ ਹਨ। ਇਕ ਰਵਾਇਤ ਅਨੁਸਾਰ ਬਠਿੰਡੇ ਵਿਚ ਇਕ ਵਾਰ ਭਿਆਨਕ ਅੱਗ ਲਗ ਗਈ ਅਤੇ ਲੋਕ ਜਾਨਾਂ ਬਚਾ ਕੇ ਦੌੜੇ। ਖੱਤਰੀਆਂ ਦੇ ਮੁਖੀਏ ਦਾ ਪੁੱਤਰ ਅੱਗ ਵਿਚ ਘਿਰ ਗਿਆ ਜਿਸ ਨੂੰ ਬਚਾਉਣ ਲਈ ਕੁਝ ਖੱਤਰੀ ਰੁਕ ਗਏ। ਇਸ ਘਟਨਾ ਪਿੱਛੋਂ ਮੁਖੀਏ ਨੇ ਇਨ੍ਹਾਂ ਦਾ ਬੜਾ ਆਦਰ ਕੀਤਾ ਅਤੇ ਪਾਸੀ (ਪਾਸ ਰਹਿਣ ਵਾਲੇ) ਦੀ ਉਪਾਧੀ ਦਿੱਤੀ।

ਇਨ੍ਹਾਂ ਦੇ ਬਹੁਤੇ ਰੀਤੀ ਰਿਵਾਜ ਖੱਤਰੀਆਂ ਵਾਲੇ ਹੀ ਹਨ ਪਰ ਕਈ ਰਸਮਾਂ ਵਿਚ ਭਿੰਨਤਾ ਹੈ। ਇਹ ਮੁੰਡਨ ਸੰਸਕਾਰ ਅਤੇ ਵਿਆਹ ਸਮੇਂ ਗਰੁੜ ਦੀ ਪੂਜਾ ਕਰਦੇ ਹਨ।

ਬ੍ਰਾਹਮਣਾਂ ਦਾ ਵੀ ਇਕ ਗੋਤ ਪਾਸੀ ਹੈ। ਪੰਜਾਬ ਵਿਚ ਇਕ ਪਛੜੀ ਜਾਤੀ ਵੀ ਪਾਸੀ ਦੇ ਨਾਂ ਨਾਲ ਜਾਣੀ ਜਾਂਦੀ ਹੈ।

ਹ.ਪੁ.–ਗ.ਟ੍ਰਾ.ਕਾ.; ਪੰ.ਕਾ.; ਪੰ.ਲੋ.ਵਿ.ਕੋ.

**ਪਾਹੁਲ** : ਪਾਦਜਲ ਤੋਂ ਬਣਿਆ ਸ਼ਬਦ ਜਿਸ ਦਾ ਅਰਥ ਚਰਨਾਮ੍ਰਿਤ ਜਾਂ ਚਰਣੋਦਕ ਹੈ ਭਾਵ ਉਹ ਜਲ ਜਿਸ ਨਾਲ ਗੁਰੂ ਦੇ ਪੈਰ ਧੋਤੇ ਜਾਣ। ਮਹਾਨ ਕੋਸ਼ ਅਨੁਸਾਰ ਇਹ ਆਦਮੀ ਨੂੰ ਪਾਹ (ਪਾਣ) ਚੜ੍ਹਾਉਣ ਵਾਲਾ, ਧਰਮ ਮੰਤ੍ਰ ਨਾਲ ਤਿਆਰ ਕੀਤਾ ਜਲ ਹੈ।

ਚਰਨਾਮ੍ਰਿਤ ਦੀ ਪਰੰਪਰਾ ਬਹੁਤ ਪੁਰਾਣੀ ਹੈ–

'ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤ ਸਿਖਾਂ ਪਿਲਾਇਆ।'

(ਭਾਈ ਗੁਰਦਾਸ ਜੀ)

ਸੰਨ 1699 ਵਿਚ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ ਕੇਸਗੜ੍ਹ ਸਾਹਿਬ ਦੇ ਸਥਾਨ ਤੇ ਖੰਡੇ ਦਾ ਅੰਮ੍ਰਿਤ ਤਿਆਰ ਕਰ ਕੇ ਸਿੱਖਾਂ ਨੂੰ ਛਕਾਇਆ ਅਤੇ ਖਾਲਸਾ ਪੰਥ ਦੀ ਸਾਜਨਾ ਕੀਤੀ। ਭਾਈ ਗੁਰਦਾਸ ਜੀ (ਦੂਜੇ) ਨੇ ਇਸ ਨੂੰ ਪਾਹੁਲ ਲਿਖਿਆ ਹੈ–

'ਪੀਓ ਪਾਹੁਲ ਖੰਡੇਧਾਰ ਹੋਇ ਜਨਮ ਸੁਹੇਲਾ।

ਰਹਿਤਨਾਮੇ ਅਨੁਸਾਰ-

ਪ੍ਰਥਮ ਰਹਿਤ ਯਹਿ ਜਾਨ ਖੰਡੇ ਕੀ ਪਾਹੁਲ ਛਕੈ।<br>ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ।

ਖੰਡੇ ਦੀ ਪਾਹੁਲ ਛਕਣ ਨਾਲ ਸਿੱਖ ਅਮਰ ਹੋ ਜਾਂਦਾ ਹੈ ਕਿਉਂਕਿ ਇਸ ਦਾ ਜਲ ਨਿਰਮਲਤਾ ਦਾ ਪ੍ਰਤੀਕ ਹੈ, ਪਤਾਸੇ (ਮਿਠਾਸ) ਪ੍ਰੇਮ ਦੇ ਸੂਚਕ ਅਤੇ ਖੰਡੇ ਦੀ ਛੁਹ ਸ਼ਕਤੀ ਦੀ ਸੰਚਾਰਕ ਹੈ। ਇਹ ਉਹ ਦਵਾਈ ਹੈ ਜਿਹੜੀ ਨਿਰਮਲਤਾ ਦੇ ਧਰਾਤਲ ਤੇ ਬਣ ਕੇ ਕਮਜ਼ੋਰਾਂ ਨੂੰ ਬਲਵਾਨ ਬਣਾਉਂਦੀ ਹੈ ਅਤੇ ਪਰਸਪਰ ਪ੍ਰੇਮ ਭਾਵ ਦਾ ਸੰਚਾਰ ਕਰ ਕੇ ਵੈਰ ਵਿਰੋਧ ਦੇ ਰੋਗ ਨੂੰ ਦੂਰ ਕਰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਰਾਹੀਂ ਨਿਤਾਣੀ ਹੋ ਚੁੱਕੀ ਜਨਤਾ ਵਿਚ ਇੰਨਾ ਜ਼ੋਰ ਭਰ ਦਿੱਤਾ ਕਿ ਇਕ ਇਕ ਸਿੰਘ ਲੱਖਾਂ ਉੱਤੇ ਭਾਰੂ ਹੋਇਆ-

'ਚਿੜੀਓਂ ਸੇ ਮੈਂ ਬਾਜ ਤੁੜਾਊਂ।
ਸਵਾ ਲਾਖ ਸੇ ਏਕ ਲੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।'

ਖੰਡੇ ਦੀ ਪਾਹੁਲ ਸਮੁੱਚੀ ਸ਼ਖ਼ਸੀਅਤ ਵਿਚ ਪਰਿਵਰਤਨ ਲਿਆਉਂਦੀ ਹੈ। ਇਹ ਜੀਵ ਨੂੰ ਸਮਦ੍ਰਿਸ਼ਟਾ ਬਣਾ ਦਿੰਦੀ ਹੈ ਅਰਥਾਤ ਉਹ ਜਾਤ-ਪਾਤ, ਨਸਲ, ਰੰਗ, ਅਮੀਰ-ਗਰੀਬ, ਉਚ-ਨੀਚ, ਦੇਸ਼, ਰਾਸ਼ਟਰ ਦੇ ਭੇਦ ਭਾਵ ਤੋਂ ਉੱਚਾ ਉਠ ਜਾਂਦਾ ਹੈ। ਪੰਜ ਤੱਤਾਂ ਦੇ ਇਸ ਸਰੀਰ ਤੋਂ ਉਸ ਦਾ ਮੋਹ ਟੁੱਟ ਜਾਂਦਾ ਹੈ ਅਤੇ ਉਹ ਆਪਣੇ ਅੰਦਰ ਬੈਠੀ ਪ੍ਰਮਾਤਮਾ ਦੀ ਅੰਸ਼ 'ਆਤਮਾ' ਨੂੰ ਪਛਾਣ ਲੈਂਦਾ ਹੈ—

ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ॥
ਪੂਰਨ ਜੋਤ ਜਗੈ ਘਟ ਮੈ ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥

ਹਰ ਸਿੱਖ ਲਈ ਅੰਮ੍ਰਿਤਧਾਰੀ ਹੋਣਾ ਜ਼ਰੂਰੀ ਸਮਝਿਆ ਜਾਂਦਾ ਹੈ—

ਕੇਸ ਧਰੇ ਪਾਹੁਲ ਬਿਨਾ ਭੇਖੀ ਮੂਰਖ ਸਿਖ॥

ਗੁਰ ਬਿਲਾਸ ਪਾਤਸ਼ਾਹੀ ਦਸਵੀਂ ਅਨੁਸਾਰ :-

ਬਿਨਾ ਸਸਤ੍ਰ ਕੇਸੰ ਨਰੰ ਭੇਡ ਜਾਨੋ।
ਗਹੈ ਕਾਨ ਤਾਂ ਕੋ ਕਿਤੈ ਲੈ ਸਿਧਾਨੋ।
ਇਹੈ ਮੋਰ ਆਗਿਆ ਸੁਨੋ ਹੇ ਪਿਆਰੇ।
ਬਿਨਾ ਤੇਗ ਕੇਸੰ ਦਿਵੋ ਨ ਦੀਦਾਰੇ।

ਪੁਰਾਤਨ ਜਨਮਸਾਖੀ ਵਿਚ ਵੀ ਪਾਹੁਲ ਸਬੰਧੀ ਹਵਾਲਾ ਮਿਲਦਾ ਹੈ। ਸੰਤਾਲੀਵੀਂ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਰਾਜਾ ਸ਼ਿਵਨਾਭ ਨੂੰ ਸੈਦੋ ਘੇਹੋ ਦੁਆਰਾ ਪਾਹੁਲ ਦੇਣ ਬਾਰੇ ਲਿਖਿਆ ਹੈ-

'ਪਰ ਜਾ ਅਖੀ ਖੋਲਨ ਤਾਂ ਗੁਰੂ ਬਾਬਾ ਨਾਹੀ। ਤਬ ਰਾਜਾ ਬਿਆਕੁਲ ਹੋਇ ਗਇਆ। ਉਦਿਆਨ ਪਕੜਿਆਸੁ। ਪੈਰਾਂ ਤੇ ਉਬਾਹਣਾ, ਸਿਰ ਤੇ ਨੰਗਾ ਗੁਰੂ ਗੁਰੂ ਕਰਦਾ ਫਿਰੈ। ਤਬ ਬਾਰਹ ਮਹੀਨਿਆਂ ਪਿਛੋਂ ਆਇ ਦਰਸ਼ਨ ਦਿਤੋਸੁ। ਚਰਨੀ ਲਾਇਓਸੁ। ਜਨਮ ਮਰਣੁ ਰਾਜੇ ਸਿਉਨਾਭਿ ਕਾ ਕਟਿਆ ; ਸਿਖ ਹੋਆ। ਸੈਦੋ ਜਟਿ ਜਾਤਿ ਘੇਹੋ ਪਾਹੁਲਿ ਹੁਕਮ ਨਾਲਿ ਦਿਤੀ ਸਾਰਾ ਸਿੰਘਲਾਦੀਪ ਸਿਖ ਹੋਆ, ਗੁਰੂ ਗੁਰੂ ਲਾਗਾ ਜਪਣਿ।

ਹ.ਪੁ.—ਮ.ਕੋ., ਗੁ.ਬਿ.ਪਾ. ਦਸਵੀਂ; ਦਸਮ ਗ੍ਰੰਥ ਸਟੀਕ -ਗਿਆਨੀ ਨਰਿੰਜਨ ਸਿੰਘ ; ਪੰ.ਲੋ.ਵਿ.ਕੋ. ; ਪੰ.ਸਾ. ਸੰ.ਕੋ.

**ਪਾਕਪਟਨ** : ਪੱਛਮੀ ਪੰਜਾਬ (ਪਾਕਿਸਤਾਨ) ਦੇ ਮਿੰਟਗੁਮਰੀ ਜ਼ਿਲ੍ਹੇ ਦਾ ਇਕ ਪ੍ਰਸਿੱਧ ਧਾਰਮਿਕ ਸ਼ਹਿਰ ਹੈ ਜਿਹੜਾ ਮਿੰਟਗੁਮਰੀ ਤੋਂ 47 ਕਿ.ਮੀ. (29 ਮੀਲ) ਦੱਖਣ-ਪੂਰਬ ਵੱਲ ਵਾਕਿਆ ਹੈ। ਇਸ ਦਾ ਨਾਂ ਪਹਿਲਾਂ ਅਜੋਧਨ ਸੀ ਜੋ ਯੌਧੇਆ ਕਬੀਲੇ (ਅਜੋਕੇ ਜੋਹੀਆ ਕਬੀਲੇ) ਦੇ ਨਾਂ ਤੇ ਪਿਆ। ਇਸ ਸਥਾਨ ਦੀ ਮਹੱਤਤਾ ਬਹੁਤ ਦੇਰ ਤੋਂ ਸੀ ਕਿਉਂਕਿ ਦੋ ਪ੍ਰਸਿੱਧ ਸਥਾਨਾਂ ਡੇਰਾ ਗ਼ਾਜ਼ੀ ਖ਼ਾਨ ਅਤੇ ਡੇਰਾ ਇਸਮਾਈਲ ਖ਼ਾਨ ਨੂੰ ਮਿਲਾਉਣ ਵਾਲੀਆਂ ਸੜਕਾਂ ਦਾ ਇਸ ਥਾਂ ਤੇ ਸੰਗਮ ਹੈ। ਇਸ ਥਾਂ ਤੇ ਸਤਲੁਜ ਦਰਿਆ ਵਿਚ ਬੇੜੀਆਂ ਦੀ ਵਰਤੋਂ ਕੀਤੀ ਜਾਂਦੀ ਸੀ— ਸਾਮਾਨ ਆਦਿ ਵਸਤਾਂ ਸਤਲੁਜ ਦੇ ਇਕ ਕੰਢੇ ਤੋਂ ਬੇੜੀ ਰਾਹੀਂ ਦੂਜੇ ਕੰਢੇ ਪਹੁੰਚਾਈਆਂ ਜਾਂਦੀਆਂ ਸਨ। ਇਥੇ ਇਕ ਪੁਰਾਣਾ ਪ੍ਰਸਿੱਧ ਕਿਲਾ ਹੈ ਜੋ ਹੁਣ ਥੇਹ ਦੇ ਰੂਪ ਵਿਚ ਹੈ। ਇਸ ਕਿਲੇ ਨੂੰ 977-78 ਈ. ਵਿਚ ਸੁਬੁਕਤਗੀਨ ਨੇ ਫ਼ਤਹਿ ਕੀਤਾ ਅਤੇ 1079-80 ਈ. ਵਿਚ ਇਬਰਾਹੀਮ ਗਜ਼ਨੀ ਨੇ ਜਿੱਤਿਆ।

ਇਸ ਕਸਬੇ ਦਾ ਅਜੋਕਾ ਨਾਂ 'ਪਾਕਪਟਨ', ਪ੍ਰਸਿੱਧ ਮੁਸਲਮਾਨ ਫ਼ਕੀਰ ਬਾਬਾ ਫ਼ਰੀਦ ਜੀ ਦੇ ਇਥੇ ਨਿਵਾਸ ਕਰਨ ਕਾਰਨ ਪਿਆ। ਫ਼ਰੀਦ ਜੀ ਆਪਣੀ ਉਮਰ ਦਾ ਵਧੇਰੇ ਸਮਾਂ ਇਥੇ ਰਹੇ ਅਤੇ 1266 ਈ. ਵਿਚ ਇਥੇ ਹੀ ਉਨ੍ਹਾਂ ਦੀ ਮੌਤ ਹੋ ਗਈ। ਇਥੇ ਜੋ ਮਸਜਿਦ ਬਣੀ ਹੋਈ ਹੈ ਉਸ ਨੂੰ ਸਾਰੇ ਮੁਸਲਮਾਨ ਪੂਜਦੇ ਹਨ। ਇਸ ਤੋਂ ਬਾਅਦ ਉਨ੍ਹਾਂ ਦਾ ਪੁੱਤਰ ਦੀਵਾਨ ਬਦਰੁੱਦੀਨ ਸੁਲੇਮਾਨ ਗੱਦੀ ਉੱਪਰ ਬੈਠਿਆ। ਪ੍ਰਸਿੱਧ ਅਰਬੀ ਯਾਤਰੀ ਇਬਨ ਬਤੂਤਾ ਵੀ 1334 ਈ. ਵਿਚ ਇਸ ਥਾਂ ਆਇਆ ਅਤੇ ਉਸ ਨੇ ਆਪਣੀਆਂ ਲਿਖਤਾਂ ਵਿਚ ਇਥੋਂ ਦਾ ਜ਼ਿਕਰ ਕੀਤਾ।

ਇਤਿਹਾਸਕਾਰਾਂ ਅਨੁਸਾਰ ਖੋਖਰ ਸਰਦਾਰ ਸ਼ੇਖ਼ਾ ਨੇ 1394 ਈ. ਵਿਚ ਕਸਬੇ ਨੂੰ ਫ਼ਤਹਿ ਕੀਤਾ ਅਤੇ 1398 ਈ. ਵਿਚ ਇਥੇ ਤੈਮੂਰ ਨੇ ਵੀ ਹਮਲਾ ਕੀਤਾ। ਤੈਮੂਰ ਨੇ ਫ਼ਰੀਦ ਜੀ ਦੀ ਮਸਜਿਦ ਕਾਰਨ ਇਥੇ ਵਸਦੇ ਲੋਕਾਂ ਦਾ ਸਤਿਕਾਰ ਕੀਤਾ ਅਤੇ ਉਨ੍ਹਾਂ ਉੱਪਰ ਕੋਈ ਜ਼ੁਲਮ ਨਹੀਂ ਕੀਤਾ। ਖਿਜ਼ਰ ਖ਼ਾਨ ਨੇ ਵੀ 1401 ਅਤੇ 1405 ਈ. ਵਿਚ ਇਸ ਥਾਂ ਦੋ ਲੜਾਈਆਂ ਜਿੱਤੀਆਂ। ਬਾਬਾ ਫ਼ਰੀਦ ਜੀ ਦੀ ਮਸਜਿਦ ਉੱਤੇ ਅਫ਼ਗਾਨਿਸਤਾਨ ਅਤੇ ਕੇਂਦਰੀ ਏਸ਼ੀਆ ਤੋਂ ਵੀ ਸ਼ਰਧਾਲੂ ਆਉਂਦੇ ਹਨ। ਮੁਹੱਰਮ ਦੇ ਮੌਕੇ ਇਥੇ ਬਹੁਤ ਇਕੱਠ ਹੁੰਦਾ ਹੈ।

ਸੰਨ 1867 ਵਿਚ ਇਥੇ ਮਿਊਂਸਪਲ ਕਮੇਟੀ ਸਥਾਪਤ ਕੀਤੀ ਗਈ। ਇਹ ਸਥਾਨ ਇਕ ਉੱਘਾ ਵਪਾਰਕ ਕੇਂਦਰ ਵੀ ਹੈ। ਇਥੇ ਕਪਾਹ, ਦਾਲਾਂ, ਗੁੜ, ਚੀਨੀ ਅਤੇ ਫਲਾਂ ਆਦਿ ਦਾ ਵਾਪਾਰ ਹੁੰਦਾ ਹੈ। ਇਥੋਂ ਦੀਆਂ ਸਿਲਕ ਦੀਆਂ ਲੁੰਗੀਆਂ ਅਤੇ ਲਾਖ ਦਾ ਬਣਿਆ ਸਮਾਨ ਬਹੁਤ ਪ੍ਰਸਿੱਧ ਹੈ।

ਇਥੇ ਗੁਰੂ ਨਾਨਕ ਦੇਵ ਜੀ ਵੀ ਆਏ ਸਨ ਅਤੇ ਉਨ੍ਹਾਂ ਦੀ ਯਾਦ ਵਿਚ ਇਕ ਗੁਰਦੁਆਰਾ ਨਾਨਕਸਰ ਬਣਿਆ ਹੋਇਆ ਹੈ।

ਹ.ਪੁ.—ਇੰਪ.ਗ.ਇੰਡ. 19 : 332 ; ਮ.ਕੋ. : 759, 811

**ਪਾਕਿਸਤਾਨ** : ਇਹ ਏਸ਼ੀਆ ਮਹਾਂਦੀਪ ਦੇ ਦੱਖਣ ਵਿਚ ਅਤੇ ਭਾਰਤੀ ਉਪ-ਮਹਾਦੀਪ ਦੇ ਪੱਛਮੀ ਭਾਗ ਵਿਚ ਸਥਿਤ ਇਕ ਦੇਸ਼ ਹੈ ਜਿਸ ਦੀਆਂ ਹੱਦਾਂ ਦੱਖਣ ਵੱਲ ਅਰਬ ਸਾਗਰ, ਪੱਛਮ ਵੱਲ ਈਰਾਨ, ਉੱਤਰ-ਪੱਛਮ ਵੱਲ ਅਫ਼ਗਾਨਿਸਤਾਨ ਉੱਤਰ-ਪੂਰਬ ਵੱਲ ਚੀਨ ਅਤੇ ਪੂਰਬ ਵੱਲ ਭਾਰਤ ਨਾਲ ਲਗਦੀਆਂ ਹਨ। ਇਸ ਦਾ ਕੁੱਲ ਰਕਬਾ 8, 03,940 ਵ. ਕਿ. ਮੀ. ਅਤੇ ਆਬਾਦੀ 14,46,17,000(2001) ਹੈ। ਇਥੋਂ ਦੀ ਰਾਜਧਾਨੀ ਇਸਲਾਮਾਬਾਦ ਹੈ।

ਭੂ-ਆਕ੍ਰਿਤੀ ਵਿਗਿਆਨ

**ਧਰਾਤਲ** - ਧਰਾਤਲ ਪੱਖੋਂ ਇਸ ਨੂੰ ਦੋ ਖੰਡਾਂ ਵਿਚ ਵੰਡਿਆ ਜਾ ਸਕਦਾ ਹੈ :-

1. ਟਰਸ਼ਰੀ ਕਾਲ ਵਿਚ ਪਰਬਤੀ ਨਿਰਮਾਣਕਾਰੀ ਹਿਲਜੁਲ ਦੁਆਰਾ ਬਣੇ ਪੱਛਮੀ ਉੱਚ ਖੇਤਰ

2. ਕੁਆਰਟਨਰੀ ਕਾਲ ਵਿਚ ਦਰਿਆ ਸਿੰਧ ਅਤੇ ਉਸ ਦੀਆਂ ਸਹਾਇਕ ਨਦੀਆਂ ਦੁਆਰਾ ਲਿਆਂਦੇ ਮਲਬੇ ਦਾ ਪੇਤਲੀ ਖਾੜੀਆਂ ਵਿਚ ਜਮਾਉ ਦੁਆਰਾ ਬਣਿਆ ਸਿੰਧ ਦਾ ਮੈਦਾਨ।

**(ੳ) ਪੱਛਮੀ ਉੱਚ ਖੇਤਰ**— ਇਹ ਭਾਗ ਦੱਖਣ ਵਿਚ ਮਕਰਾਨ ਤਟ ਤੋਂ ਲੈ ਕੇ ਉੱਤਰ ਵਿਚ ਪੱਛਮੀ ਪਾਮੀਰ ਪਠਾਰ ਤਕ ਫੈਲਿਆ ਹੋਇਆ ਹੈ। ਇਸ ਵਿਚ ਬਲੋਚਿਸਤਾਨ, ਉੱਤਰ-ਪੱਛਮੀ ਸਰਹੱਦੀ ਸੂਬਾ, ਉੱਤਰੀ ਇਲਾਕੇ ਅਤੇ ਪੰਜਾਬ ਦੇ ਕੁਝ ਹਿੱਸੇ ਸ਼ਾਮਲ ਹਨ। ਇਹ ਖੇਤਰ ਹਿਮਾਲਾ ਪਰਬਤ ਬਣਨ ਸਮੇਂ ਟੈਥੀ ਸਾਗਰ (Tethys Sea) ਵਿਚੋਂ ਪ੍ਰਗਟ ਹੋਏ ਹਨ ਪਰ ਕ੍ਰਿਟੇਸ਼ੀਅਸ ਕਾਲ (Cretaceous Period) ਵਿਚ ਛੁੱਟ-ਪੁੱਟ ਅਗਨੀ ਕਿਰਿਆਵਾਂ ਵੀ ਗਰਮ ਸਨ ਕਿਉਂਕਿ ਕਈ ਪ੍ਰਕਾਰ ਦੀਆਂ ਭੂ-ਅਕ੍ਰਿਤੀਆਂ ਜਵਾਲਾਮੁਖੀ ਕਿਰਿਆ ਦੀ ਗਵਾਹੀ ਪੇਸ਼ ਕਰਦੀਆਂ ਹਨ। ਇਸ ਪੱਛਮੀ ਉੱਚ ਖੇਤਰ ਨੂੰ ਅੱਗੇ ਹੋਰ ਪੰਜ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ ਜਿਵੇਂ 1. ਉੱਤਰੀ ਪਰਬਤੀ ਖੇਤਰ 2. ਸਫੇਦ-ਕੋਹ ਤੇ ਵਜ਼ੀਰਸਤਾਨ ਪਹਾੜੀਆਂ, 3. ਸੁਲੇਮਾਨ ਤੇ ਕਿਰਥਾਰ ਪਰਬਤ 4. ਬਲੋਚਿਸਤਾਨ ਪਠਾਰ, ਅਤੇ 5. ਪੋਟਵਾਰ ਪਠਾਰ ਤੇ ਸਾਲਟ ਸ਼੍ਰੇਣੀਆਂ।

**1. ਉੱਤਰੀ ਪਰਬਤੀ ਖੇਤਰ**— ਇਹ ਖੇਤਰ ਪਾਕਿਸਤਾਨ ਦੇ ਉੱਤਰੀ ਭਾਗ ਵਿਚ ਵਾਕਿਆ ਹੈ। ਇਥੇ ਸਅਕਾਂਤਕ ਪਰਬਤੀ ਸ਼੍ਰੇਣੀਆਂ ਪਾਈਆਂ ਜਾਂਦੀਆਂ ਹਨ ਜਿਨ੍ਹਾਂ ਵਿਚਕਾਰ ਤੰਗ ਅਤੇ ਡੂੰਘੀਆਂ ਦਰਿਆਈ ਘਾਟੀਆਂ ਹਨ। ਦਰਿਆ ਸਿੰਧ ਦੇ ਪੂਰਬ ਵੱਲ ਆਮ ਕਰ ਕੇ ਪਰਬਤ ਸ਼੍ਰੇਣੀਆਂ ਦੀ ਸੇਧ (Alignment) ਪੂਰਬ-ਪੱਛਮ ਹੈ ਅਤੇ ਇਸ ਦੇ ਪੱਛਮ ਵੱਲ ਉੱਤਰ-ਦੱਖਣ ਹੈ। ਮਹੱਤਵਪੂਰਨ ਪਰਬਤ ਸ਼੍ਰੇਣੀਆਂ ਹਿਮਾਲਾ, ਕਰਾਕੁਰਮ ਅਤੇ ਹਿੰਦੂਕੁਸ਼ ਹਨ।

**2. ਸਫ਼ੇਦ-ਕੋਹ ਸ਼੍ਰੇਣੀਆਂ ਅਤੇ ਵਜ਼ੀਰਸਤਾਨ ਪਹਾੜੀਆਂ**— ਇਨ੍ਹਾਂ ਪਰਬਤ ਸ਼੍ਰੇਣੀਆਂ ਅਤੇ ਉੱਤਰੀ ਪਰਬਤੀ ਖੇਤਰ ਦਾ ਦਰਿਆ ਕਾਬਲ ਹੱਦਬੰਦੀ ਕਰਦਾ ਹੈ। ਸਫ਼ੇਦ ਕੋਹ ਸ਼੍ਰੇਣੀਆਂ ਦਾ ਵਿਸਥਾਰ ਪੂਰਬ-ਪੱਛਮ ਦਿਸ਼ਾ ਵਿਚ ਹੈ ਅਤੇ ਔਸਤਨ ਉਚਾਈ 3,500 ਮੀ. ਤਕ ਹੈ। ਇਹ ਅਕਸਰ ਬਰਫ਼ ਨਾਲ ਢੱਕੀਆਂ ਰਹਿੰਦੀਆਂ ਹਨ। ਇਥੇ ਸਿੱਕਰਮ ਚੋਟੀ ਦੀ ਉਚਾਈ 4, 760 ਮੀ. ਹੈ। ਸਫੇਦ ਕੋਹ ਸ਼੍ਰੇਣੀਆਂ ਪੂਰਬ ਵੱਲ ਕੋਹਾਟ ਪਹਾੜੀਆਂ ਵਿਚ ਸ਼ਾਮਲ ਹੋ ਜਾਂਦੀਆਂ ਹਨ ਜਿਨ੍ਹਾਂ ਦੀ ਉਚਾਈ ਲਗਭਗ 1,600 ਮੀ. ਤਕ ਹੈ। ਸਫ਼ੇਦ ਕੋਹ ਸ਼੍ਰੇਣੀਆਂ ਦੇ ਦੱਖਣ ਵਿਚ ਵਜ਼ੀਰਸਤਾਨ ਪਹਾੜੀਆਂ ਹਨ। ਇਨ੍ਹਾਂ ਦੀ ਉਚਾਈ 1,500 ਤੋਂ 3,000 ਮੀ. ਦੇ ਦਰਮਿਆਨ ਹੈ। ਇਹ ਪਹਾੜੀ ਖੇਤਰ ਕ੍ਰਿਟੇਸ਼ੀਅਸ ਕਾਲ ਦੌਰਾਨ ਜਵਾਲਾਮੁਖੀ ਕਿਰਿਆਵਾਂ ਦੁਆਰਾ ਪ੍ਰਭਾਵਤ ਰਿਹਾ ਹੈ। ਇਸ ਕਰ ਕੇ ਇਹ ਖਣਿਜ ਸੰਪਤੀ ਦਾ ਖੇਤਰ ਹੈ। ਇਨ੍ਹਾਂ ਪਰਬਤ ਸ਼੍ਰੇਣੀਆਂ ਵਿਚ ਖੇਤਰ, ਕੁਰਮ, ਤੋਚੀ ਗੋਮਾਲ ਮਹੱਤਵਪੂਰਨ ਦੱਰੇ ਹਨ ਜਿਨ੍ਹਾਂ ਦੁਆਰਾ ਲੋਕ, ਫ਼ੌਜੀ ਸਭਿਆਚਾਰ ਭਾਰਤ-ਪਾਕਿ ਉਪ-ਮਹਾਂਦੀਪ ਵਿਚ ਪ੍ਰਵੇਸ਼ ਹੋਏ।

**3. ਸੁਲੇਮਾਨ- ਕਿਰਥਾਰ ਪਰਬਤ**— ਇਹ ਪਰਬਤ ਦਰਿਆ ਗੋਮਲ ਤੋਂ ਵਧਦੇ ਹੋਏ ਬਲੋਚਿਸਤਾਨ ਪਠਾਰ ਅਤੇ ਸਿੰਧ ਦੇ ਮੈਦਾਨਾਂ ਵਿਚਕਾਰ ਪਾਏ ਜਾਂਦੇ ਹਨ। ਇਨ੍ਹਾਂ ਪਰਬਤਾਂ ਦੀ ਹੋਂਦ ਹਿਮਾਲਾ ਪਰਬਤ ਦੇ ਜਨਮ ਨਾਲ ਹੀ ਸਬੰਧਤ ਹੈ। ਇਹ ਦਰਿਆ ਗੋਮਲ ਦੇ ਦੱਖਣ ਵੱਲ ਵਿਸਥਾਰਤ ਹਨ। ਇਹ ਮਾੜੀ-ਬੁਗਤੀ ਪਹਾੜੀਆਂ ਤੇ ਪਹੁੰਚ ਕੇ ਉੱਤਰ ਵੱਲ ਕੋਟਾ ਤਕ ਪਹੁੰਚ ਜਾਂਦੇ ਹਨ ਅਤੇ ਕੋਟਾ ਨੇੜੇ ਤਰਤੀਬ ਵਿਚ ਦੱਖਣ ਵੱਲ ਮੁੜ ਕੇ ਨਾਗਨ ਸ਼੍ਰੇਣੀ ਵਿਚ ਸ਼ਾਮਲ ਹੋ ਜਾਂਦੇ ਹਨ। ਦੱਖਣ ਵੱਲ ਹੋਰ ਅੱਗੇ ਕਿਰਥਾਰ ਪਰਬਤਾਂ ਵਿਚ ਮਿਲ ਜਾਂਦੇ ਹਨ। ਕੋਹਿਸਤਾਨ ਖੇਤਰ ਪੂਰਬ ਵੱਲ ਦਰਿਆ ਸਿੰਧ ਤਕ ਅਤੇ ਦੱਖਣ ਵੱਲ ਅਰਬ ਸਾਗਰ ਤਕ ਪਹੁੰਚ ਜਾਂਦਾ ਹੈ। ਕਿਰਥਾਰ ਪਰਬਤਾਂ ਪਿੱਛੇ ਕੇਂਦਰੀ ਬਰੂਹੀ ਅਤੇ ਪਾਬ ਸ਼੍ਰੇਣੀਆਂ ਸਥਿਤ ਹਨ। ਸੁਲੇਮਾਨ ਪਰਬਤਾਂ ਦੀ ਔਸਤਨ ਉਚਾਈ ਲਗਭਗ 600 ਮੀ. ਹੈ। ਇਨ੍ਹਾਂ ਦੀ ਦੱਖਣ ਵੱਲ ਉਚਾਈ ਘਟਦੀ ਚਲੀ ਜਾਂਦੀ ਹੈ ਪਰ ਅਰਬ ਸਾਗਰ ਦੇ ਨੇੜੇ ਇਹ ਕੇਵਲ 300 ਮੀ. ਹੀ ਰਹਿ ਜਾਂਦੀ ਹੈ ਪਰ ਕਈ ਚੋਟੀਆਂ ਦੀ ਉਚਾਈ ਵਰਣਨਯੋਗ ਹੈ ਜਿਵੇਂ ਕਿ ਤਖ਼ਤ-ਏ-ਸੁਲੇਮਾਨ (3,487 ਮੀ.) ਅਤੇ ਤਾਕਾਤੂ (3,470 ਮੀ.)। ਇਹ ਸ਼੍ਰੇਣੀਆਂ ਪਾਰ ਕਰਨੀਆਂ ਮੁਸ਼ਕਲ ਹਨ। ਕੋਟਾ ਅਤੇ ਸੀਬੀ ਸ਼ਹਿਰ ਕੇਵਲ ਬੋਲਨ ਦੱਰੇ ਦੁਆਰਾ ਜੁੜੇ ਹੋਏ ਹਨ।

**4. ਬਲੋਚਿਸਤਾਨ ਪਠਾਰ** - ਇਹ ਪਠਾਰ ਸੁਲੇਮਾਨ-ਕਿਰਥਾਰ ਪਰਬਤਾਂ ਦੇ ਪੱਛਮ ਵਿਚ ਸਥਿਤ ਹੈ ਜਿਸ ਨੂੰ ਪਹਾੜੀਆਂ ਅਤੇ ਪਰਬਤਾਂ ਨੇ ਢਕਿਆ ਹੋਇਆ ਹੈ। ਇਨ੍ਹਾਂ ਪਹਾੜੀਆਂ ਅਤੇ ਪਰਬਤਾਂ ਵਿਚ ਅਨੇਕਾਂ ਤਸ਼ਤਰੀਨੁਮਾ ਖੇਤਰ (Basins) ਪਾਏ ਜਾਂਦੇ ਹਨ। ਪਠਾਰ ਨੇ ਇਕ ਵਿਸ਼ਾਲ ਖੇਤਰ ਘੇਰਿਆ ਹੋਇਆ ਹੈ। ਇਸ ਨੂੰ ਦਰਾੜਾਂ (Faults) ਨੇ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਇਹ ਦਰਾੜਾਂ ਦੱਖਣ ਵੱਲ ਅਰਬ ਸਾਗਰ ਤਕ ਪਹੁੰਚ ਜਾਂਦੀਆਂ ਹਨ।

ਪੱਛਮੀ ਭਾਗ ਵਿਚ ਤਕਰੀਬਨ ਕਈ ਸਮਾਨਾਂਤਰ ਸ਼੍ਰੇਣੀਆਂ ਪ੍ਰਧਾਨਤਾ ਰੱਖਦੀਆਂ ਹਨ। ਇਹ ਆਮ ਤੌਰ ਤੇ ਪੂਰਬ-ਪੱਛਮ ਦਿਸ਼ਾ ਵਿਚ ਹਨ। ਇਨ੍ਹਾਂ ਦੀ ਉਚਾਈ ਉੱਤਰ ਨਾਲੋਂ ਦੱਖਣ ਵੱਲ ਘੱਟ ਹੈ। ਇਥੇ ਦੱਖਣ ਤੋਂ ਉੱਤਰ ਵੱਲ ਮਕਰਾਨ ਤਟਵਰਤੀ (600 ਮੀ.), ਕੇਂਦਰੀ ਮਕਰਾਨ (900-1,200 ਮੀ.) ਅਤੇ ਸੀਆਂਹ ਰੱਸ-ਕੋਹ ਤੇ ਚੰਗਾਈ (1,000-2,000 ਮੀ.) ਮਹੱਤਵਪੂਰਨ ਸ਼੍ਰੇਣੀਆਂ ਹਨ। ਇਥੇ ਰੱਸ-ਕੋਹ ਚੋਟੀ ਦੀ ਉਚਾਈ 3,010 ਮੀ. ਹੈ। ਮੁੱਖ ਚਟਾਨਾਂ ਸ਼ੇਲ ਅਤੇ ਚੂਨੇ ਦੀਆਂ ਬਣੀਆਂ ਹੋਈਆਂ ਹਨ ਪਰ ਪੂਰਬੀ ਭਾਗ ਵਧੇਰੇ ਜਟਿਲ ਰੂਪ ਵਿਚ ਵਿਕਸਿਤ ਹੋਇਆ ਹੈ। ਇਥੇ ਪਰਬਤੀ ਸ਼੍ਰੇਣੀਆਂ ਆਮ ਤੌਰ ਤੇ ਉੱਤਰ-ਦੱਖਣ ਸੇਧ ਵਿਚ ਹਨ। ਪਠਾਰ ਦੇ ਕੇਂਦਰੀ ਭਾਗ ਤੇ ਕੋਟਾ ਖੇਤਰ ਪ੍ਰਧਾਨਤਾ ਰੱਖਦਾ ਹੈ ਜਿਥੇ ਪਰਬਤ ਇਕਦਮ ਦੱਖਣ ਵੱਲ ਮੋੜ ਖਾਂਦੇ ਹਨ ਅਤੇ ਕਲਤ ਪਠਾਰ ਵਿਚ ਸ਼ਾਮਲ ਹੋ ਜਾਂਦੇ ਹਨ। ਹੋਰ ਅੱਗੇ ਦੱਖਣ ਵੱਲ ਖਿਜ਼ਦਾਰ ਗੰਢ (Khyzdar Knot) ਹੈ ਜੋ ਇਕ ਜਟਿਲ ਵੱਲਣ ਖੇਤਰ ਨੂੰ ਪ੍ਰਦਰਸ਼ਿਤ ਕਰਦੀ ਹੈ ਇਸ ਦੇ ਦੱਖਣ ਵੱਲ ਸ਼੍ਰੇਣੀਆਂ ਲਗਾਤਾਰ ਉੱਤਰ ਦੱਖਣ ਸੇਧ ਵਿਚ ਪਾਈਆਂ ਜਾਂਦੀਆਂ ਹਨ।

ਚਮਨ ਦੇ ਨੇੜੇ ਖੋਜਕ ਅਤੇ ਚੰਗਾਈ ਪਹਾੜੀਆਂ ਵਿਚ ਗੌਨਸ਼ੇਰੂ ਦੱਰੇ ਪਾਕਿਸਤਨ ਅਤੇ ਅਫ਼ਗਾਨਿਸਤਾਨ ਵਿਚਕਾਰ ਹਮੇਸ਼ਾ ਆਵਾਜਾਈ ਬਣਾਈ ਰੱਖਦੇ ਹਨ। ਰੱਸ ਕੋਹ, ਚੰਗਾਈ ਪਹਾੜੀਆਂ ਅਤੇ ਮੁਸਲਿਮ ਬਾਗ ਖੇਤਰ ਕ੍ਰਿਟੇਸ਼ੀਅਸ ਕਾਲ ਦੌਰਾਨ ਅਗਨੀ ਕ੍ਰਿਆਵਾਂ ਨਾਲ ਪ੍ਰਭਾਵਿਤ ਰਹੇ ਹਨ। ਚੰਗਾਈ ਪਹਾੜੀਆਂ ਉੱਤੇ ਪਲੀਸਟੋਸੀਨ ਸਮਿਆਂ ਦੌਰਾਨ ਦੁਬਾਰਾ ਅਗਨੀ ਕ੍ਰਿਆਵਾਂ

ਨੇ ਅਸਰ ਪਾਇਆ। ਇਥੇ ਕਈ ਜਵਾਲਾਮੁਖੀ ਖੱਡੇ ਪਾਏ ਜਾਂਦੇ ਹਨ ਪਰ ਕੋਹ-ਈਟ-ਸੁਲਤਾਨ (2,333 ਮੀ.) ਜਵਾਲਾਮੁਖੀ ਖੱਡਾ ਉਲੇਖਣਯੋਗ ਹੈ। ਇਥੇ ਪਹਾੜੀਆਂ ਅਤੇ ਪਰਬਤਾਂ ਵਿਚ ਬੇਸਿਨ ਪਾਏ ਜਾਂਦੇ ਹਨ ਜਿਹੜੇ ਬਣਤਰੀ (Structural) ਜਾਂ ਨਿਖੇਪਤ (Depositional) ਹਨ।

**5. ਪੋਟਵਾਰ ਪਠਾਰ ਅਤੇ ਸਾਲਟ ਸ਼੍ਰੇਣੀਆਂ -** ਪੋਟਵਾਰ ਪਠਾਰ ਅਤੇ ਸਾਲਟ ਸ਼੍ਰੇਣੀ ਉੱਤਰੀ ਪਰਬਤੀ ਖੇਤਰ ਦੇ ਦੱਖਣ ਵੱਲ ਸਿੰਧ ਦਰਿਆ ਦੇ ਪੱਛਮ ਅਤੇ ਜਿਹਲਮ ਦਰਿਆ ਦੇ ਪੂਰਬ ਵਿਚਕਾਰ ਸਥਿਤ ਹਨ। ਇਸ ਦੀ ਉੱਤਰੀ ਹੱਦਬੰਦੀ ਕਾਲਾ ਚਿੱਟਾ ਸ਼੍ਰੇਣੀ ਅਤੇ ਮਰਗਾਲਾ ਪਹਾੜੀਆਂ ਕਰਦੀਆਂ ਹਨ ਅਤੇ ਦੱਖਣੀ ਹੱਦਬੰਦੀ ਸਾਲਟ ਸ਼੍ਰੇਣੀਆਂ ਨੇ ਕੀਤੀ ਹੋਈ ਹੈ। ਇਥੇ ਸੁਆਂ ਬੇਸਿਨ (Soan Basin)ਉੱਤਰੀ ਅਤੇ ਦੱਖਣੀ ਸ਼੍ਰੇਣੀਆਂ ਵਿਚਕਾਰ ਸਥਿਤ ਹੈ।

ਕਾਲਾ-ਚਿੱਟਾ ਸ਼੍ਰੇਣੀਆਂ ਦੀ ਔਸਤਨ ਉਚਾਈ 450-900 ਮੀ. ਹੈ ਅਤੇ ਲੰਬਾਈ ਲਗਭਗ 72 ਕਿ.ਮੀ. ਤਕ ਹੈ। ਇਨ੍ਹਾਂ ਦਾ ਪੱਛਮੀ ਭਾਗ ਰੇਤਲੇ-ਪੱਥਰ ਅਤੇ ਪੂਰਬੀ ਭਾਗ ਚੂਨੇ ਦਾ ਬਣਿਆ ਹੋਇਆ ਹੈ। ਇਨ੍ਹਾਂ ਸ਼੍ਰੇਣੀਆਂ ਨੂੰ ਡੂੰਘੀਆਂ ਘਾਟੀਆਂ ਨੇ ਕਟਿਆ ਹੋਇਆ ਹੈ। ਕਾਲਾ-ਚਿੱਟਾ ਸ਼੍ਰੇਣੀਆਂ ਦੇ ਪੂਰਬੀ ਅੰਤਿਤਾ ਕੁਝ ਕਿਲੋਮੀਟਰ ਉੱਤਰ ਦੇ ਮਾਰਗਾਲਾ ਪਹਾੜੀਆਂ ਦਿਖਾਈ ਦਿੰਦੀਆਂ ਹਨ ਅਤੇ ਪੂਰਬ ਵੱਲ ਕੁਰੰਗ ਦਰਿਆ ਤਕ ਪਹੁੰਚ ਜਾਂਦੀਆਂ ਹਨ। ਇਨ੍ਹਾਂ ਦੀ ਔਸਤਨ ਉੱਚਾਈ 900 ਮੀ. ਹੈ ਪਰ ਕਈ ਚੋਟੀਆਂ 1,200 ਮੀ. ਤੋਂ ਉਚੀਆਂ ਹਨ। ਇਥੋਂ ਦੀਆਂ ਦੱਖਣਮੁਖੀ ਢਲਾਣਾਂ ਤਿੱਖੀਆਂ ਹਨ। ਮੁੱਖ ਪੋਟਵਾਰ ਪਠਾਰ ਸਾਲਟ ਸ਼੍ਰੇਣੀ (Salt Range) ਦੇ ਉੱਤਰ ਤਕ ਚਲੀ ਜਾਂਦੀ ਹੈ। ਭਾਵੇਂ ਉਚਾਈ 300-600 ਮੀਟਰ ਤਕ ਹੈ ਪਰ ਇਹ ਖੇਤਰ ਉਬੜ-ਖਾਬੜ ਹੈ। ਸਤਹਿ ਦੇ ਉੱਤੇ ਨਗਨ ਛੋਟੀਆਂ ਪਹਾੜੀਆਂ ਹਨ ਭਾਵੇਂ ਆਕਾਰ ਵਿਚ ਕੁਝ ਵੱਡੀਆਂ ਵੀ ਹਨ ਜਿਵੇਂ ਖੈਰਾ ਮੂਰਤ 39 ਕਿ.ਮੀ. ਲੰਬੀ ਹੈ ਅਤੇ ਉਚਾਈ ਲਗਭਗ ਇਕ ਕਿ.ਮੀ. ਹੈ।

ਸਾਲਟ ਸ਼੍ਰੇਣੀਆਂ ਦੀ ਦੱਖਣਮੁਖੀ ਢਲਾਣ ਤਿੱਖੀ ਹੈ ਪਰ ਉੱਤਰਮੁਖੀ ਢਲਾਣ ਘੱਟ ਹੈ। ਇਹ ਪੂਰਬ ਵਿਚ ਦਰਿਆ ਜਿਹਲਮ ਅਤੇ ਪੱਛਮ ਵੱਲ ਕਾਲਾਬਾਗ ਤਕ ਫੈਲੀਆਂ ਹੋਈਆਂ ਹਨ ਜਿਥੇ ਸਿੰਧ ਦਰਿਆ ਬਨੂੰ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੈ। ਇਹ ਸਮਾਨਾਂਤਰ ਸ਼੍ਰੇਣੀਆਂ ਹਨ ਜਿਨ੍ਹਾਂ ਦੀ ਔਸਤਨ ਉਚਾਈ 750-900 ਮੀ. ਤਕ ਹੈ ਪਰ ਸਕਸਰ ਚੋਟੀ 1527 ਮੀ. ਉੱਚੀ ਹੈ। ਇਹ ਭਾਗ ਕਾਫੀ ਕਟਿਆ-ਫਟਿਆ ਹੋਇਆ ਹੈ ਅਤੇ ਇਥੇ ਡੂੰਘੀਆਂ ਘਾਟੀਆਂ ਵੀ ਪਾਈਆਂ ਜਾਂਦੀਆਂ ਹਨ। ਕਈ ਥਾਵਾਂ ਤੇ ਝੀਲਾਂ ਵੀ ਦੇਖੀਆਂ ਜਾ ਸਕਦੀਆਂ ਹਨ। ਇਥੇ ਮਹੱਤਵਪੂਰਨ ਖਣਿਜ ਲੂਣ, ਸੰਗਮਰਮਰ, ਚੂਨਾ, ਕੋਲਾ, ਤੇਲ ਆਦਿ ਉਪਲੱਬਧ ਹਨ।

**(ਅ) ਸਿੰਧ ਦੇ ਮੈਦਾਨ–** ਸਿੰਧ ਦੇ ਮੈਦਾਨ ਦਰਿਆ ਸਿੰਧ ਅਤੇ ਉਸ ਦੀਆਂ ਸਹਾਇਕ ਨਦੀਆਂ ਦੁਆਰਾ ਲਿਆਂਦੀ ਜਲੋਢ ਸਮੱਗਰੀ ਦੁਆਰਾ ਨਿਰਮਾਣਿਤ ਕੀਤੇ ਗਏ ਹਨ। ਇਸ ਮੈਦਾਨ ਨੂੰ ਅਕਸਰ ਛੇ ਭਾਗਾਂ ਵਿਚ ਵੰਡਿਆ ਜਾਂਦਾ ਹੈ, ਜਿਵੇਂ (1) ਪੀਡਮਾਂਟ ਦੇ ਮੈਦਾਨ (2) ਜਲੋਢੀ ਵੇਦਿਕਾਵਾਂ (3) ਕ੍ਰਿਆਸ਼ੀਲ ਹੜ੍ਹ ਦੇ ਮੈਦਾਨ, (4) ਪੁਰਾਤਨ ਹੜ੍ਹ ਦੇ ਮੈਦਾਨ, (5) ਮੁਗਨਵੀ ਮੈਦਾਨ ਅਤੇ (6) ਵਲਦਾਰ ਰੇਤਲੇ ਮੈਦਾਨ ਤੇ ਟਿੱਬੇ।

**1) ਪੀਡਮਾਂਟ ਦੇ ਮੈਦਾਨ–** ਇਹ ਵਿਸ਼ਾਲ ਮੈਦਾਨ ਦਰਿਆ ਅਤੇ ਸੁਲੇਮਾਨ-ਕਿਰਥਾਰ ਪਰਬਤਾਂ ਵਿਚਕਾਰ ਵਿਕਸਤ ਹੋਏ ਹਨ। ਇਹ ਜਲੋਢੀ ਪੱਖਿਆਂ ਤੋਂ ਬਣੇ ਹਨ ਜਿਹੜੇ ਪਰਬਤਾਂ ਤੋਂ ਹੇਠਾਂ ਪੂਰਬ ਵੱਲ ਵਹਿੰਦੇ ਦਰਿਆਵਾਂ ਦੇ ਨਾਲ ਨਾਲ ਵਿਕਸਿਤ ਹੋਏ ਹਨ। ਇਨਾਂ ਜਲੋਢੀ ਪੱਖਿਆਂ ਦੇ ਦੋ-ਖੇਤਰ ਹਨ- ਇਕ ਸ਼ਿਵਾਲਿਕ ਦੇ ਦੱਖਣ ਵੱਲ ਜਿਹਲਮ ਅਤੇ ਚਨਾਬ ਦਰਿਆਵਾਂ ਵਿਚਕਾਰ ਅਤੇ ਦੂਜਾ ਚਨਾਬ ਅਤੇ ਰਾਵੀ ਦਰਿਆਵਾਂ ਵਿਚਕਾਰ ਹਨ। ਬਹੁਤ ਸਾਰੇ ਦਰਿਆ ਸੁਲੇਮਾਨ-ਕਿਰਥਾਰ ਪਰਬਤਾਂ ਤੋਂ ਹੇਠਾਂ ਨੂੰ ਉਤਰਣ ਵਾਲੇ ਕੇਵਲ ਵਰਖਾ ਸਮੇਂ ਹੀ ਕ੍ਰਿਆਸ਼ੀਲ ਹੁੰਦੇ ਹਨ। ਉਹ ਪਹਾੜੀ ਢਲਾਣਾਂ ਤੇ ਬੜੀ ਤੇਜ਼ੀ ਨਾਲ ਵਹਿੰਦੇ ਹਨ ਪਰ ਪਹਾੜੀ ਦਾਮਨ ਵਿਚ ਪਹੁੰਚਣ ਤੇ ਇਨ੍ਹਾਂ ਦਾ ਵਹਾਓ ਹੌਲੀ ਹੋ ਜਾਂਦਾ ਹੈ ਅਤੇ ਨਦੀ ਅੰਦਰ ਹੀ ਆਪਣੀ ਬਹੁਤੀ ਸਮੱਗਰੀ ਢੇਰੀ ਕਰ ਦਿੰਦੇ ਹਨ ਜਿਸ ਦੀ ਜਲਧਾਰਾ ਕਈ ਹਿੱਸਿਆਂ ਵਿਚ ਵੰਡੀ ਜਾਂਦੀ ਹੈ। ਇਹ ਵੰਡੀਆਂ ਵਿਚ ਪਈਆਂ ਜਲਧਾਰਾਵਾਂ ਦਰਿਆ ਸਿੰਧ ਵੱਲ ਵਹਿੰਦੀਆਂ ਹਨ ਪਰ ਉਸ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਰਸਤੇ ਵਿਚ ਸਥਾਪਤ ਹੋ ਜਾਂਦੀਆਂ ਹਨ। ਇਸ ਲਈ ਪੱਥਰ, ਗੀਟੇ, ਕੰਕਰ, ਰੇਤ, ਜਲੋਢੀ ਪੱਖਿਆਂ ਦੇ ਰੂਪ ਵਿਚ ਨਿਖੇਪਤ ਹੋ ਜਾਂਦੇ ਹਨ। ਕੁਝ ਜਲੋਢੀ ਪੱਖੇ ਇਕ ਦੂਜੇ ਨਾਲ ਮਿਲ ਗਏ ਹਨ। ਇਸ ਲਈ ਪੀਡਮਾਂਟ ਮੈਦਾਨ ਵਿਚ ਜਲੋਢੀ ਪੱਖੇ ਪ੍ਰਧਾਨਤਾ ਰਖਦੇ ਹਨ। ਪਾਕਿਸਤਾਨ ਦੇ 40 ਪ੍ਰਤੀਸ਼ਤ ਜਲੋਢੀ ਪੱਖਿਆਂ ਦੀ ਢਾਲਾਣ 1° ਤੋਂ 2.5° ਤਕ ਹੈ। 50 ਪ੍ਰਤੀਸ਼ਤ ਦੀ ਢਲਾਣ 2.5° ਤੋਂ 5.0° ਤਕ ਹੈ ਅਤੇ ਕੇਵਲ 10 ਪ੍ਰਤੀਸ਼ਤ ਦੀ ਢਲਾਣ 5.0° ਤੋਂ ਵੱਧ ਹੈ। ਜਲੋਢੀ ਪੱਖਿਆਂ ਦਾ ਆਕਾਰ ਸਮਾਨ ਨਹੀਂ ਹੈ ਕਿਉਂਕਿ 45 ਪ੍ਰਤੀਸ਼ਤ ਦਾ ਅਰਧ ਵਿਆਸ ਇਕ ਕਿ.ਮੀ. ਤੋਂ ਲੈ ਕੇ 4.0 ਕਿ.ਮੀ., 45 ਪ੍ਰਤੀਸ਼ਤ ਦਾ ਵਿਆਸ 4.0 ਤੋਂ 7.0 ਕਿ.ਮੀ. ਅਤੇ 10 ਪ੍ਰਤੀਸ਼ਤ ਦਾ ਅਰਧ 7 ਕਿ.ਮੀ. ਤੋਂ ਵੱਧ ਹੈ। ਇੱਥੋਂ ਦੀਆਂ ਮਿੱਟੀਆਂ ਖੇਤੀਬਾੜੀ ਲਈ ਅਨੁਕੂਲ ਹਨ ਪਰ ਵਰਖਾ ਦੀ ਘਾਟ ਕਾਰਨ ਕਿਤੇ ਕਿਤੇ ਕੁਝ ਸਿੰਜਾਈ ਸੁਵਿਧਾਵਾਂ ਉਪਲਬਧ ਕੀਤੀਆਂ ਗਈਆਂ ਹਨ।

**2) ਜਲੋਢੀ ਵੇਦਿਕਾਵਾਂ–** ਉਪਰਲੀ ਸਿੰਧ ਘਾਟੀ ਦੇ ਕੁਝ ਅੰਤਰ-ਦਰਿਆਈ ਭਾਗ ਜਲੋਢੀ ਵੇਦਿਕਾਵਾਂ ਹੇਠ ਹਨ। ਇਨ੍ਹਾਂ ਨੂੰ ਸਥਾਨਕ ਭਾਸ਼ਾ ਵਿਚ ਬਾਰਾਂ ਅਤੇ ਅੰਤਰ ਦਰਿਆਈ ਭਾਗਾਂ ਨੂੰ ਦੋਆਬੇ ਕਹਿੰਦੇ ਹਨ। ਇਹ ਵੇਦਿਕਾਵਾਂ ਪਲੀਸਟੋਸੀਨ ਸਮਿਆਂ ਵਿਚ ਨਿਖੇਪਤ ਕ੍ਰਿਆ ਦੁਆਰਾ ਬਣੀਆਂ ਹਨ। ਇਨ੍ਹਾਂ ਨੂੰ ਲਗਦੇ ਹੜ੍ਹ-ਮੈਦਾਨ ਤੋਂ ਦਰਿਆਈ ਕੱਟੇ ਕਿਨਾਰਿਆਂ ਨੇ ਅਲੱਗ ਕੀਤਾ ਹੋਇਆ ਹੈ। ਜਿਨ੍ਹਾਂ ਦੀ ਉਚਾਈ ਅਕਸਰ 5-10 ਮੀ. ਵੇਖਣ ਨੂੰ ਮਿਲਦੀ ਹੈ। ਇਥੇ ਸੰਦਲ ਬਾਰ ਚੱਜ ਜਾਂ ਚੈਜ ਦੁਆਬੇ ਵਿਚ ਚਨਾਬ ਅਤੇ ਜਿਹਲਮ ਵਿਚਕਾਰ, ਨੀਲੀ ਬਾਰ ਰਚਨਾ ਦੁਆਬ ਵਿਚ (ਰਾਵੀ ਅਤੇ ਚਨਾਬ ਵਿਚਕਾਰ) ਅਤੇ ਗੰਜੀ ਬਾਰ ਬਾਰੀ ਦੁਆਬ ਵਿਚ (ਰਾਵੀ ਅਤੇ ਸਤਲੁਜ ਬਿਆਸ ਵਿਚਕਾਰ) ਉਲੇਖਣ ਯੋਗ ਵੇਦਿਕਾਵਾਂ ਹਨ । ਬਹਾਵਲਪੁਰ ਖੇਤਰ ਵਿਚ ਦਰਿਆ ਸਤਲੁਜ ਦੇ ਦੱਖਣ ਵਿਚ ਇਕ ਹੋਰ ਸਥਾਨਕ ਵੇਦਿਕਾ ਹੈ। ਵੇਦਿਕਾਵਾਂ ਦੀ ਨਿਖੇਪਤ ਸਮੱਗਰੀ ਪੁਰਾਤਨ ਜਲੋਢੀ ਮਲਬਾ ਹੈ ਜਿਹੜਾ ਕਿ ਨਵ-ਜਲੋਢੀ ਮਲਬੇ ਤੋਂ ਭਿੰਨ ਹੈ। ਇਨ੍ਹਾਂ ਦੀ ਸਤਹਿ ਆਮ ਤੌਰ ਉੱਤੇ ਸਮਤਲ ਹੈ ਅਤੇ ਦੱਖਣ ਪੱਛਮ ਵੱਲ ਢਲਾਣ ਮੰਦ ਪਾਈ ਜਾਂਦੀ ਹੈ। ਅਜਿਹੀ ਸਥਿਤੀ ਨਹਿਰੀ ਨਿਰਮਾਣਕਾਰੀ

ਲਈ ਅਨੁਕੂਲ ਹੋਣ ਕਰ ਕੇ ਨਹਿਰਾਂ ਬਣਾਈਆਂ ਗਈਆਂ ਹਨ ਅਤੇ ਇਥੋਂ ਦੀ ਭੂਮੀ ਖੇਤੀਬਾੜੀ ਲਈ ਸਰਵੋਤਮ ਜਾਣੀ ਜਾਂਦੀ ਹੈ। ਸਿੰਧ ਸਾਗਰ ਦੋਆਬ (ਸਿੰਧ ਅਤੇ ਜਿਹਲਮ ਵਿਚਕਾਰ) ਦਾ ਬਹੁਤਾ ਭਾਗ ਵੇਦਿਕਾਵਾਂ ਹੇਠ ਹੈ ਪਰ ਹੁਣ ਕਾਫੀ ਹਿੱਸਾ ਮਾਰੂਥਲੀ ਹੈ ਜਿਸ ਨੂੰ ਥਾਰ ਕਹਿੰਦੇ ਹਾਂ। ਇਥੇ ਰੇਤਲੇ ਟਿਬੇ ਹੋਣ ਕਰ ਕੇ ਧਰਾਤਲ ਊਬੜ-ਖਾਬੜ ਹੈ ਪਰ ਸਿੰਜਾਈ ਸੁਵਿਧਾਵਾਂ ਦੇ ਵਿਸਥਾਰ ਨਾਲ ਬਹੁਤ ਸਾਰਾ ਭਾਗ ਖੇਤੀਬਾੜੀ ਹੇਠ ਲਿਆਂਦਾ ਜਾ ਚੁੱਕਾ ਹੈ।

3) **ਕ੍ਰਿਆਸ਼ੀਲ ਹੜ੍ਹ ਦੇ ਮੈਦਾਨ**– ਅਜਿਹੇ ਮੈਦਾਨਾਂ ਨੂੰ ਸਥਾਨਕ ਭਾਸ਼ਾ ਵਿਚ ਬੇਟ ਆਖਦੇ ਹਨ। ਇਹ ਤੰਗ ਪੱਟੀਆਂ ਦੇ ਰੂਪ ਵਿਚ ਦਰਿਆ ਸਿੰਧ ਅਤੇ ਉਸ ਦੀਆਂ ਮੁੱਖ ਸਹਾਇਕ ਨਦੀਆਂ ਦੇ ਨਾਲ ਵਿਕਸਤ ਹੋਏ ਹਨ। ਇਹ ਦਰਿਆ ਸਿੰਧ ਦੇ ਨਾਲ ਵਧੇਰੇ ਵਿਸਥਾਰਤ ਹਨ ਅਤੇ ਇਨ੍ਹਾਂ ਦੀ ਚੌੜਾਈ 20 ਤੋਂ 40 ਕਿ.ਮੀ. ਤਕ ਹੈ ਪਰ ਸਹਾਇਕ ਨਦੀ ਰਾਵੀ ਦੇ ਅਜਿਹੇ ਮੈਦਾਨ ਕੇਵਲ 3 ਤੋਂ 5 ਕਿ.ਮੀ. ਤਕ ਹੀ ਚੌੜੇ ਹਨ। ਵਰਖਾ ਰੁੱਤ ਵਿਚ ਕਈ ਵਾਰੀ ਇਹ ਭਾਗ ਪਾਣੀ ਦੀ ਮਾਰ ਹੇਠਾਂ ਹੁੰਦੇ ਹਨ ਪਰ ਜਲੋਢੀ ਨਿਖੇਪ ਕਾਰਨ ਇਹ ਭਾਗ ਕਾਸ਼ਤਕਾਰੀ ਲਈ ਲਾਭਕਾਰੀ ਮੰਨੇ ਜਾਂਦੇ ਹਨ।

4) **ਪੁਰਾਤਨ ਹੜ੍ਹ ਦੇ ਮੈਦਾਨ**– ਇਹ ਮੈਦਾਨ ਉਪਰਲੀ ਸਿੰਧ ਵਾਦੀ ਵਿਚ ਬੇਟ ਅਤੇ ਬਾਰ ਉੱਚ ਭੂਮੀ ਵਿਚਕਾਰ ਅਤੇ ਹੇਠਲੀ ਸਿੰਧ ਵਾਦੀ ਵਿਚ ਬੇਟ ਅਤੇ ਮਾਰੂਥਲੀ ਖੇਤਰਾਂ ਵਿਚਕਾਰ ਸਥਿਤ ਹਨ। ਇਹ ਮੈਦਾਨ ਅਸਲ ਹੜ੍ਹ ਦੇ ਮੈਦਾਨਾਂ ਤੋਂ ਕੁਝ ਕਿ.ਮੀ. ਹਟ ਕੇ ਹਨ ਇਸ ਲਈ ਹੜ੍ਹ ਤੋਂ ਸੁਰੱਖਿਅਤ ਰਹਿੰਦੇ ਹਨ ਪਰ ਜਦੋਂ ਕਦੇ 8-10 ਸਾਲਾਂ ਬਾਅਦ ਹੜ੍ਹ ਆ ਜਾਵੇ ਤਦ ਇਹ ਪਾਣੀ ਦੀ ਲਪੇਟ ਵਿਚ ਆ ਜਾਂਦੇ ਹਨ। ਇਸ ਤਰ੍ਹਾਂ ਜਲੋਢ ਸਮੱਗਰੀ ਜਮ੍ਹਾ ਹੋਣ ਨਾਲ ਉਪਜਾਊ ਸ਼ਕਤੀ ਪ੍ਰਾਪਤ ਕਰਦੇ ਹਨ। ਇਥੇ ਮਿਐਂਡਰ ਨਿਸ਼ਾਨ, ਗਾਂ-ਖੁਰ ਝੀਲਾਂ, (Ox-bow Lakes) ਪੁਰਾਤਨ ਕੁਦਰਤੀ ਬੰਨ੍ਹਾਂ ਆਦਿ ਅਕ੍ਰਿਤੀਆਂ ਪੁਰਾਤਨ ਇਤਿਹਾਸ ਦਰਸਾਉਂਦੀਆਂ ਹਨ। ਸਿੰਧ ਖੇਤਰ ਵਿਚ ਅਲੱਗ ਹੋਈਆਂ ਅਜਿਹੀਆਂ ਜਲਧਾਰਾਵਾਂ ਨੂੰ ਡੋਰੱਸ ਅਤੇ ਛੋਟੀਆਂ ਲੂਣੀ ਝੀਲਾਂ ਨੂੰ ਡਾਂਢ ਕਹਿੰਦੇ ਹਨ। ਪਾਕਿਸਤਾਨ ਵਿਚ ਪੁਰਾਤਨ ਹੜ੍ਹ ਦੇ ਮੈਦਾਨ ਖੇਤੀਬਾੜੀ ਦੇ ਮੁੱਖ ਖੇਤਰ ਹਨ।

5) **ਡੈਲਟਾਈ ਮੈਦਾਨ**– ਦਰਿਆ ਸਿੰਧ ਨੇ ਆਪਣੇ ਮੁੱਖ ਅੰਦਰ ਇਕ ਵਿਸ਼ਾਲ ਮੁਹਾਣਾ ਨਿਰਮਾਣ ਕੀਤਾ ਹੈ ਜਿਸ ਦੀ ਸਥਿਤੀ ਵਿਚ ਕਈ ਵਾਰੀ ਪਰਿਵਰਤਨ ਆਏ। ਇਕ ਸਮੇਂ ਉਹ ਹੈਦਰਾਬਾਦ ਦੇ ਕੋਲ ਸੀ ਪਰ ਹੁਣ ਥਾਰ ਦੇ ਦੱਖਣ ਵਿਚ ਹੈ। ਦਰਿਆ ਸਿੰਧ ਦੀਆਂ ਦੋ ਜਲ ਧਾਰਾਵਾਂ ਜਿਵੇਂ ਕਾਲਰੀ ਅਤੇ ਪਨਿਆਰੀ ਨੇ ਮੁਹਾਣੇ ਨੂੰ ਘੇਰਿਆ ਹੋਇਆ ਹੈ ਪਰ ਸਿੰਧ ਦਾ ਮੁਹਾਣ ਅਜੇ ਵੀ ਵਿਕਾਸਸ਼ੀਲ ਹੈ ਅਤੇ ਦੱਖਣ-ਪੱਛਮ ਵੱਲ ਵੱਧ ਰਿਹਾ ਹੈ। ਇਹ ਅਨੁਮਾਨ ਲਾਇਆ ਜਾਂਦਾ ਹੈ ਕਿ 1896 ਈ. ਅਤੇ 1954 ਈ. ਵਿਚਕਾਰ ਮੁਹਾਣਾ ਖਾਰ ਕਰੀਕ (Khar creek) ਤੋਂ ਦੂਰ ਸਾਗਰ ਵੱਲ 8 ਕਿ.ਮੀ. ਵੱਲ ਗਿਆ ਹੈ। ਮੁਹਾਣੇ ਤੇ ਸਿੰਧ ਦੀਆਂ ਨਵੀਆਂ ਅਤੇ ਪੁਰਾਣੀਆਂ ਜਲਧਾਰਾਵਾਂ ਦੀ ਨਿਸ਼ਾਨਦੇਹੀ ਪ੍ਰਤੱਖ ਦਿਖਾਈ ਦੇਂਦੀ ਹੈ ਇਸ ਖੇਤਰ ਨੇ ਹੁਣ ਖੇਤੀਬਾੜੀ ਮਹੱਤਤਾ ਪ੍ਰਾਪਤ ਕਰ ਲਈ ਹੈ।

6) **ਵਲਦਾਰ ਰੇਤਲੇ ਮੈਦਾਨ ਤੇ ਟਿੱਬੇ**– ਪਾਕਿਸਤਾਨ ਦਾ ਦੱਖਣ-ਪੱਛਮੀ ਵਿਸ਼ਾਲ ਭਾਗ ਵਲਦਾਰ ਰੇਤਲੇ ਮੈਦਾਨਾਂ ਅਤੇ ਟਿੱਬਿਆਂ ਨੇ ਢਕਿਆ ਹੋਇਆ ਹੈ। ਇਹ ਖੇਤਰ ਸਿੰਧ ਵਾਦੀ ਤੋਂ ਅਲੱਗ ਹੈ ਪਰ ਇਥੇ ਘੱਗਰ ਦਰਿਆ ਦੇ ਖੁਸ਼ਕ ਮਾਰਗ ਦੇ ਚਿੰਨ੍ਹ ਦਿਖਾਈ ਦਿੰਦੇ ਹਨ। ਇਨ੍ਹਾਂ ਨੂੰ ਸਿੰਧ ਵਿਚ ਪੂਰਬੀ ਨਾਰਾ ਜਾਂ ਢੋਰ ਪੂਰਨਾ ਨਦੀ ਕਹਿੰਦੇ ਹਨ। ਇਸ ਵਿਸ਼ਾਲ ਮਾਰੂਥਲ ਨੂੰ ਬਹਾਵਲਪੁਰ ਵਿਚ ਚੋਲੀਸਤਾਨ ਜਾਂ ਰੋਹੀ, ਉੱਤਰੀ ਸਿੰਧ ਵਿਚ ਪਾਟ ਅਤੇ ਦੱਖਣੀ ਸਿੰਧ ਵਿਚ ਥਾਰਪਾਰਕਰ ਜਾਂ ਥਾਰ ਕਹਿੰਦੇ ਹਨ। ਇਸ ਖੇਤਰ ਵਿਚ ਕੋਈ ਸਦੀਵੀ ਜਲ-ਪ੍ਰਵਾਹ ਪ੍ਰਣਾਲੀ ਨਹੀਂ ਹੈ। ਇਸ ਲਈ ਭੂ-ਆਕ੍ਰਿਤੀਆਂ ਦੀ ਬਣਤਰ ਲਈ ਪੌਣ ਦੀ ਭੂਮਿਕਾ ਸਰਵੋਤਮ ਹੈ। ਇਥੇ ਭੂ-ਦ੍ਰਿਸ਼ ਤੇ ਕਈ ਪ੍ਰਕਾਰ ਤੇ ਰੇਤਲੇ ਟਿੱਬੇ ਪ੍ਰਧਾਨਤਾ ਰਖਦੇ ਹਨ। ਜਿਥੇ ਸਿੰਜਾਈ ਸੁਵਿਧਾਵਾਂ ਪਹੁੰਚਾਈਆਂ ਗਈਆਂ ਹਨ ਉਥੇ ਭੂਮੀ ਨੂੰ ਖੇਤੀਬਾੜੀ ਲਈ ਸੰਵਾਰਿਆ ਗਿਆ ਹੈ ਪਰ ਜ਼ਿਆਦਾਤਰ ਖੇਤੀਬਾੜੀ ਵਰਖਾ ਤੇ ਹੀ ਨਿਰਭਰ ਕਰਦੀ ਹੈ।

**ਜਲ-ਪ੍ਰਵਾਹ**– ਪਾਕਿਸਤਾਨ ਦੀ ਸਰਜ਼ਮੀਨ ਵਿਚੋਂ ਕਈ ਦਰਿਆ ਲੰਘਦੇ ਹਨ ਜਿਨ੍ਹਾਂ ਨੇ ਮਿਲ ਕੇ ਸਿੰਧ ਘਾਟੀ ਦੀ ਸਭਿਅਤਾ ਨੂੰ ਜਨਮ ਦਿੱਤਾ। ਇਨ੍ਹਾਂ ਦਰਿਆਵਾਂ ਦਾ ਦੇਸ਼ ਵਾਸੀਆਂ ਦੇ ਜੀਵਨ ਅਤੇ ਆਰਥਿਕਤਾ ਨਾਲ ਬਹੁਤ ਨਜ਼ਦੀਕੀ ਸਬੰਧ ਹੈ। ਇਥੋਂ ਦੇ ਮੁੱਖ ਦਰਿਆ ਸਿੰਧ ਅਤੇ ਉਸ ਦੀਆਂ ਸਹਾਇਕ ਨਦੀਆਂ ਸੱਜੇ ਪਾਸੇ ਕਾਬਲ, ਕੁਰਮਤੋਚੀ ਅਤੇ ਗੋਮਲ ਹਨ ਅਤੇ ਖੱਬੇ ਪਾਸੇ ਜਿਹਲਮ, ਚਨਾਬ, ਰਾਵੀ ਅਤੇ ਸਤਲੁਜ ਹਨ।

ਦਰਿਆ ਦਾ ਜਨਮ ਝੀਲ ਮਾਨਸਰੋਵਰ ਤੋਂ ਹੈ। ਇਸ ਦੀ ਲੰਬਾਈ 2900 ਕਿ.ਮੀ. ਹੈ ਅਤੇ ਇਸ ਦਾ ਅਬਗੀਰਾ (Catchment area) 963, 500 ਵ.ਕਿ.ਮੀ. ਹੈ। ਇਹ ਮਾਨਸਰੋਵਰ ਤੋਂ ਸਜ਼ਲੀ ਤਕ ਪੂਰਬ ਤੋਂ ਪੱਛਮ ਵੱਲ ਵਗਦਾ ਹੋਇਆ। ਕਰਾਕੁਰਮ ਅਤੇ ਮਹਾਨ ਹਿਮਾਲਾ ਪਰਬਤਾਂ ਵਿਚ ਕਈ ਕਿਲੋਮੀਟਰ ਡੂੰਘੀਆਂ ਘਾਟੀਆਂ ਵਿਚੋਂ ਲੰਘਦਾ ਹੈ। ਸਜ਼ਲੀ ਤੋਂ ਇਹ ਦੱਖਣ ਵੱਲ ਮੋੜ ਖਾਂਦਾ ਹੈ ਅਤੇ ਪਰਬਤੀ ਸ਼੍ਰੇਣੀਆਂ ਨੂੰ ਆਰ-ਪਾਰ ਕਟਦਾ ਗਹਿਰੀਆਂ ਘਾਟੀਆਂ ਬਣਾਉਂਦਾ ਹੈ। ਇਹ ਘੁੰਮਣ-ਘੇਰ ਅਤੇ ਵੱਲ ਖਾਂਦਾ ਸਫ਼ਰ ਕਾਲਾ ਬਾਗ ਵਿਖੇ ਸਮਾਪਤ ਹੋ ਜਾਂਦਾ ਹੈ। ਇਥੇ ਇਹ ਮੈਦਾਨੀ ਖੇਤਰ ਵਿਚ ਪ੍ਰਵੇਸ਼ ਕਰ ਜਾਂਦਾ ਹੈ ਅਤੇ ਅੰਤ ਨੂੰ ਅਰਬ ਸਾਗਰ ਵਿਚ ਜਾ ਕੇ ਸਮਾਪਤ ਹੋ ਜਾਂਦਾ ਹੈ।

ਇਸ ਦੇ ਸਰੋਤ ਤੋਂ ਲੈ ਕੇ ਮੈਦਾਨੀ ਭਾਗ ਤਕ ਬਹੁਤ ਸਾਰੀਆਂ ਨਦੀਆਂ ਆ ਕੇ ਮਿਲਦੀਆਂ ਹਨ। ਪਹਾੜੀ ਖੇਤਰ ਵਿਚ ਸੱਜੇ ਪਾਸੇ ਤੇ ਮਿਲਣ ਵਾਲਾ ਮਹੱਤਵਪੂਰਨ ਦਰਿਆ ਕਾਬਲ ਹੈ ਜਿਹੜਾ ਤਰਬੇਲਾ ਦੇ ਦੱਖਣ ਵੱਲ ਦਰਿਆ ਸਿੰਧ ਵਿਚ ਪ੍ਰਵੇਸ਼ ਕਰਦਾ ਹੈ। ਮੈਦਾਨੀ ਭਾਗ ਵਿਚ ਪੱਛਮ ਵੱਲ ਮਿਲਣ ਵਾਲੀਆਂ ਸਹਾਇਕ ਨਦੀਆਂ ਭਰਮ-ਤੋਚੀ ਅਤੇ ਗੋਮਲ ਮਸ਼ਹੂਰ ਹਨ ਪਰ ਸਿੰਧ ਦੇ ਖੱਬੇ ਪਾਸੇ ਮਿਲਣ ਵਾਲੇ ਜਿਹਲਮ, ਚੁਨਾਬ, ਰਾਵੀ ਅਤੇ ਸਤਲੁਜ ਦਰਿਆ ਵਡੇਰੇ ਹਨ। ਇਹ ਪੰਜ-ਨੱਦ ਵਿਖੇ ਇਕੱਠੇ ਹੁੰਦੇ ਹੋਏ ਇਕ ਜਲਧਾਰਾ ਰੂਪ ਵਿਚ 72 ਕਿ.ਮੀ. ਸਫਰ ਤੈਅ ਕਰ ਕੇ ਦਰਿਆ ਸਿੰਧ ਵਿਚ ਮਿਲ ਜਾਂਦੇ ਹਨ।

ਦਰਿਆ ਸਿੰਧ ਅਤੇ ਉਸ ਦੀਆਂ ਸਹਾਇਕ ਨਦੀਆਂ ਵਿਚ ਗਰਮੀ ਦੀ ਰੁੱਤ ਦੌਰਾਨ ਪਾਣੀ ਵੱਧਣ ਨਾਲ ਹੜ੍ਹ ਵੀ ਆਉਂਦੇ ਹਨ। ਇਹ ਅਨੁਮਾਨ ਲਗਾਇਆ ਗਿਆ ਹੈ ਕਿ ਇਹ 870

ਸਾਲਾਂ ਤੋਂ ਬਾਅਦ ਜਾਨੀ ਅਤੇ ਮਾਲੀ ਨੁਕਸਾਨ ਇਕ ਵੱਡੇ ਪੈਮਾਨੇ ਤੇ ਦੂਰ ਦੂਰ ਤਕ ਕਰਦੇ ਹਨ। ਕਈ ਖੇਤਰਾਂ ਦਾ ਅਪਰਦਨ ਅਤੇ ਕਈ ਖੇਤਰ ਵਿਚ ਗਾਦ ਅਤੇ ਰੇਤਲੀ ਮਿੱਟੀਆਂ ਨਿਖੇਪਤ ਹੋ ਜਾਂਦੀਆਂ ਹਨ। ਸੰਖੇਪ ਵਿਚ ਇਨ੍ਹਾਂ ਸਭ ਦਰਿਆਵਾਂ ਨੇ ਸਿੰਧ ਮੈਦਾਨ ਦਾ ਨਿਰਮਾਣ ਕੀਤਾ ਹੈ ਅਤੇ ਪਾਕਿਸਤਾਨ ਨੂੰ ਜੀਵਨ ਦਾਨ ਦਿੰਦਾ ਹੈ।

**ਮਿੱਟੀਆਂ**– ਪਾਕਿਸਤਾਨ ਦੀਆਂ ਮਿੱਟੀਆਂ ਬੁਨਿਆਦੀ ਸਮੱਗਰੀ ਜਲਵਾਯੂ, ਬਨਸਪਤੀ, ਧਰਾਤਲ, ਸਮਾਂ ਅਤੇ ਬਣਤਰੀ ਢੰਗ ਉੱਤੇ ਆਧਾਰਤ ਵਿਭਿੰਨ ਵਿਸ਼ੇਸ਼ਤਾਵਾਂ ਰਖਦੀਆਂ ਹਨ। ਦਰਿਆਵਾਂ ਦੁਆਰਾ ਲਿਆਂਦੇ ਗਏ ਮਲਬੇ ਤੋਂ ਤਲਛਟ ਮਿੱਟੀਆਂ ਵਿਕਸਿਤ ਹੋਈਆਂ ਹਨ। ਮਾਰੂਥਲੀ ਰੇਤ ਤੋਂ ਅਲੱਗ ਮਿੱਟੀਆਂ ਹੋਂਦ ਵਿਚ ਆਈਆਂ ਹਨ। ਪਹਾੜੀ ਅਤੇ ਪਠਾਰੀ ਮਿੱਟੀਆਂ ਤਲਛਟ, ਪੌਣਯੁਕਤ ਆਦਿ ਦੇ ਨਾਲ ਬਚੀਆਂ ਖੁਚੀਆਂ ਮਿੱਟੀਆਂ (Residual Soils) ਪਾਈਆਂ ਜਾਂਦੀਆਂ ਹਨ।

ਪੁਰਾਤਨ ਹੜ੍ਹ ਦੇ ਮੈਦਾਨਾਂ ਤੇ ਦੁੰਮਟੀ ਅਤੇ ਚੀਕਣੀ ਮਿੱਟੀਆਂ ਪਾਈਆਂ ਜਾਂਦੀਆਂ ਹਨ। ਇਹ ਬੇਟ (Active flood plains) ਅਤੇ ਬਾਰ (Uplands) ਵਿਚਕਾਰ ਵਿਕਸਿਤ ਹਨ।

ਮੁੱਖ ਦੁੰਮਟ ਲੂਣੀ ਐਸਚੁਅਰੀਆਈ ਮਿੱਟੀਆਂ ਜਵਾਰਭਾਟੇ ਵਾਲੇ ਖੇਤਰ ਨੂੰ ਛੱਡ ਕੇ ਸਿੰਧ ਮੁਹਾਣੇ ਦੇ ਇਕ ਵੱਡੇ ਭਾਗ ਤੇ ਵਿਕਸਿਤ ਹੋਈਆਂ ਹਨ। ਇਥੇ ਮਿਅੰਡਰ ਬਾਰ ਰੇਤਲੀ ਦੁਮਟ ਮਿੱਟੀ ਨੇ ਢਕੇ ਹੋਏ ਹਨ ਅਤੇ ਵਿਭਾਜਤ ਜਲਧਾਰਾਵਾਂ ਚੀਕਣੀ ਮਿੱਟੀਆਂ ਨਾਲ ਭਰੀਆਂ ਹੋਈਆਂ ਹਨ। ਇਹ ਆਮ ਤੌਰ ਤੇ ਮੁਸਾਮਦਾਰ (Porous) ਹਨ ਅਤੇ ਜੈਵਿਕੀ (Organic) ਤੱਤ ਘੱਟ ਮਾਤਰਾ ਵਿਚ ਹਨ। ਇਥੇ ਵਧੇਰੇ ਖੇਤਰ ਵਿਚ ਮਿੱਟੀਆਂ ਲੂਣੀਆਂ ਹਨ।

ਜਵਾਰਭਾਟਾ ਖੇਤਰੀ ਮਿੱਟੀਆਂ ਸਿੰਧ ਮੁਹਾਣੇ ਦੇ ਨਾਲ ਨਾਲ ਜਵਾਰਭਾਟਾ ਪ੍ਰਭਾਵਿਤ ਖੇਤਰ ਵਿਚ ਉਪਲਬਧ ਹਨ। ਇਥੇ ਮਿੱਟੀਆਂ ਜ਼ਿਆਦਾਤਰ ਚੀਕਣੀਆਂ ਹਨ ਜਿਹੜੀਆਂ ਸਿੰਧ ਦਰਿਆ ਦੀ ਨਿਰੰਤਰ ਨਿਖੇਪਤ ਅਤੇ ਜਵਾਰਭਾਟੀ ਕ੍ਰਿਆਵਾਂ ਦੁਆਰਾ ਬਣੀਆਂ ਹਨ। ਇਹ ਮਿੱਟੀਆਂ ਪਰਤਦਾਰ ਹਨ ਪਰ ਅਤਿਅੰਤ ਲੂਣੀਆਂ ਹਨ। ਸਮੁੰਦਰੀ ਕਿਨਾਰੇ ਤੇ ਕਈ ਥਾਵਾਂ ਤੇ ਜਦੋਂ ਪਾਣੀ ਬੁਖਾਰਾਤ ਬਣ ਕੇ ਉੱਡ ਜਾਂਦਾ ਹੈ ਤਦ ਉਥੇ ਲੂਣ ਬਾਕੀ ਰਹਿ ਜਾਂਦਾ ਹੈ।

ਬਾਰਾਂ (ਕਿਰਨ, ਸੰਦਲ ਅਤੇ ਨੀਲੀ) ਦੀ ਉੱਚ ਭੂਮੀ ਪਲੀਸਟੋਸੀਨ ਕਾਲ ਦੀਆਂ ਤਲਛੱਟ ਵੇਦਿਕਾਵਾਂ ਦੀ ਹੈ। ਇਹ ਚੂਨਾ ਰਹਿਤ ਭੂਰੀਆਂ ਮਿੱਟੀਆਂ ਅਰਧ-ਤਰ ਖੇਤਰਾਂ ਵਿਚ ਉਪਲਬਧ ਹਨ ਜਿਥੇ ਚੂਨਾ ਇਨ੍ਹਾਂ ਵਿਚੋਂ ਛਣ ਚੁਕਿਆ ਹੈ। ਖੁਸ਼ਕ ਖੇਤਰਾਂ ਵਿਚ ਭੂਰੀਆਂ ਮਿੱਟੀਆਂ ਦੀ ਪ੍ਰਧਾਨਤਾ ਹੈ। ਪਥਰੀਲੀਆਂ ਮਿੱਟੀਆਂ ਵਾਧੂ ਚੂਨੇ ਦੀ ਪ੍ਰਧਾਨਤਾ ਰਖਦੀਆਂ ਹਨ ਅਤੇ ਖੇਤੀਬਾੜੀ ਲਈ ਪ੍ਰਤੀਕੂਲ ਹਨ। ਪਹਾੜੀ ਦਾਮਨ ਤੋਂ ਦੂਰਮੰਦ ਢਲਾਣੀ ਮੈਦਾਨ ਪਾਇਆ ਜਾਂਦਾ ਹੈ ਜਿਹੜਾ ਕਿ ਤਲਛਟ ਨਿਰਮਾਣਤ ਹੈ।

ਇਥੋਂ ਦੀਆਂ ਮਾਰੂਥਲੀ ਮਿੱਟੀਆਂ ਦੇ ਤਿੰਨ ਵਿਸ਼ਾਲ ਖੇਤਰ ਹਨ ਜਿਵੇਂ ਥਾਰ-ਚੋਲੀਸਤਾਨ, ਥਾਲ ਅਤੇ ਖ਼ਾ । ਇਹ ਨਵੀਨਤਮ ਮਿੱਟੀਆਂ (Regosols) ਹਨ। ਰੇਤ ਪਿਲੱਤਣ ਤੋਂ ਹਲਕੇ ਭੂਰੇ ਰੰਗ ਵਿਚ ਪਾਈ ਜਾਂਦੀ ਹੈ। ਇਹ ਚੂਨਾਮਈ ਹਨ ਅਤੇ ਖਣਿਜਾਂ ਵਿਚ ਭਰਪੂਰਤਾ ਰਖਦੀਆਂ ਹਨ। ਇਥੇ ਟਿੱਬਿਆਂ ਤੇ ਦੁੰਮਟੀ ਰੇਤ ਪਾਈ ਜਾਂਦੀ ਹੈ ਪਰ ਅੰਦਰ ਟਿੱਬਿਆਂ ਵਿਚ ਮਿੱਟੀਆਂ ਦੇ ਬੇਹਤਰਨੀ ਰੇਤਲੀ-ਦੁੰਮਟੀ ਬਣਤਰ ਹੈ ਪਰ ਥਾਲ ਖੇਤਰ ਸਿੰਧ ਅਤੇ ਜਿਹਲਮ ਦਰਿਆਵਾਂ ਵਿਚਕਾਰ ਸਥਿਤ ਹੈ ਜਿਥੇ ਦਰਿਆਈ ਵੇਦਿਕਾਵਾਂ ਤੇ ਹਰੇ ਰੇਤ ਦੀ ਪਤਲੀ ਪਰਤ ਵਿਛੀ ਹੋਈ ਹੈ। ਪੁਰਾਤਨ ਦਰਿਆਈ ਮਾਰਗ ਗ੍ਰਾਦ ਅਤੇ ਚੀਕਣੀ ਮਿੱਟੀ ਨਾਲ ਭਰੇ ਹੋਏ ਹਨ। ਖਾਰਨ ਮਾਰੂਥਲ ਪੱਛਮੀ ਬਲੋਚਿਸਤਾਨ ਦੇ ਇਕ ਵੱਡੇ ਖੇਤਰ ਵਿਚ ਫੈਲਿਆ ਹੋਇਆ ਹੈ ਜਿਹੜਾ ਕਿ ਰੇਤ ਨੇ ਢਕਿਆ ਹੋਇਆ ਹੈ।

ਜਲੋਢ ਮਿੱਟੀਆਂ ਤੰਗ ਨਦੀ ਘਾਟੀਆਂ ਵਿਚ ਅਤੇ ਜਲੋਢੀ ਵੇਦਿਕਾਵਾਂ ਤੇ ਪਾਈਆਂ ਜਾਂਦੀਆਂ ਹਨ। ਘਾਟੀਆਂ ਦੇ ਅੰਦਰ ਮਹੀਨ ਰੇਤਲੀ ਤੇ ਦੁੰਮਟੀ ਮਿੱਟੀਆਂ ਹਨ ਅਤੇ ਵੇਦਿਕਾਵਾਂ ਤੇ ਚੀਕਣੀ ਰੇਤਲੀ ਤੇ ਦੁੰਮਟੀ ਚੀਕਣੀ ਮਿੱਟੀਆਂ ਦੀ ਪ੍ਰਧਾਨਤਾ ਹੈ। ਇਹ ਉਪਜਾਊ ਹੋਣ ਕਾਰਨ ਖੇਤੀਬਾੜੀ ਲਈ ਵਧੇਰੇ ਉਪਯੋਗੀ ਹਨ।

ਮੂਲ ਰਹਿੰਦ ਖੂੰਹਦ ਮਿੱਟੀਆਂ ਇਸ ਪਠਾਰ ਤੇ ਸ਼ੇਲ ਅਤੇ ਰੇਤਲੇ ਪੱਥਰ ਦੇ ਟੁੱਟਣ ਫੁਟਣ ਤੋਂ ਪ੍ਰਾਪਤ ਹੋਈਆਂ ਹਨ। ਇਹ ਭੂਰੀ ਚੀਕਣੀ ਮਿੱਟੀਆਂ ਵਿਚ ਤਬਦੀਲ ਹੋ ਗਈਆਂ ਹਨ। ਇਥੇ ਸਤਹਿ ਦੇ ਹੇਠ ਚੂਨਾ ਜਮ੍ਹਾਂ ਹੋਣ ਨਾਲ ਮਿੱਟੀਆਂ ਫ਼ਸਲਾਂ ਦੀ ਬਜਾਏ ਚਰਾਗਾਹ ਲਈ ਵਧੇਰੇ ਉਪਯੋਗੀ ਜਾਣੀਆਂ ਜਾਂਦੀਆਂ ਹਨ।

ਪੱਛਮੀ ਉੱਚ ਪ੍ਰਦੇਸ਼ਾਂ ਵਿਚ ਬਹੁਤੇ ਭਾਗ ਹਿਮਨਦਾਂ ਹੇਠ ਹਨ। ਇਸ ਲਈ ਬਹੁਤੇ ਭਾਗ ਮਿੱਟੀਆਂ ਤੋਂ ਵੰਚਿਤ ਹੀ ਹਨ ਪਰ ਜਿਥੇ ਕਿਤੇ ਮਿੱਟੀਆਂ ਪ੍ਰਾਪਤ ਹਨ ਉਹ ਕੰਕਰੀਲੀ ਨਵੀਨਤਮ (Lithosols) ਅਤੇ ਨਵੀਨਤਮ ਪੰਕ (Regosals)ਹਨ ਜਿਨ੍ਹਾਂ ਨੇ ਪਹਾੜੀਆਂ ਅਤੇ ਪਰਬਤਾਂ ਨੂੰ ਢਕਿਆ ਹੋਇਆ ਹੈ ਪਰ ਜਲੋਢੀ ਮਿੱਟੀਆਂ ਦਰਿਆਈ ਘਾਟੀਆਂ ਅਤੇ ਤਸ਼ਤਰੀ-ਨੁਮਾਂ ਖੇਤਰਾਂ ਵਿਚ ਪ੍ਰਾਪਤ ਹਨ।

**ਜਲਵਾਯੂ**– ਪਾਕਿਸਤਾਨ ਦਾ ਉੱਤਰ-ਦੱਖਣ ਵਿਸਥਾਰ ਲਗਭਗ 23° 30′ ਉੱਤਰ ਤੋਂ 37° ਉੱਤਰ ਤਕ ਹੋਣ ਕਰ ਕੇ ਉਪਊਸ਼ਣ ਸਥਿਤੀ ਦੀਆਂ ਦਿਸ਼ਾਵਾਂ ਪ੍ਰਦਰਸ਼ਤ ਕਰਦਾ ਹੈ. ਇਸ ਦੇ ਇਕ ਵੱਡੇ ਖੇਤਰ ਵਿਚ ਖੁਸ਼ਕ ਜਲਵਾਯੂ ਦੀ ਪ੍ਰਧਾਨਤਾ ਹੈ। ਉੱਤਰ ਵਿਚ ਸਥਿਤ ਇਕ ਸੀਮਤ ਇਲਾਕੇ ਵਿਚ ਉਪਊਸ਼ਣ ਤਰ ਜਲਵਾਯੂ ਮਹਿਸੂਸ ਕੀਤੀ ਜਾਂਦੀ ਹੈ ਪਰ ਧੁਰ ਉੱਤਰ ਵਿਚ ਸਥਿਤ ਉੱਚ ਪਰਬਤੀ ਖੇਤਰ ਅੰਦਰ ਉਚ-ਪ੍ਰਦੇਸ਼ੀ ਜਲਵਾਯੂ ਪਾਈ ਜਾਂਦੀ ਹੈ। ਦਰਅਸਲ ਪਾਕਿਸਤਾਨ ਦੀ ਜਲਵਾਯੂ ਨੂੰ ਪ੍ਰਭਾਵਿਤ ਕਰਨ ਵਾਲੇ ਬਹੁਤ ਸਾਰੇ ਕਾਰਨ ਹਨ ਜਿਹੜੇ ਇਸ ਪ੍ਰਕਾਰ ਹਨ:-

1. ਉਪਊਸ਼ਣ ਖੰਡੀ ਸਥਿਤੀ ਕਾਰਨ ਗਰਮੀ ਦੀ ਰੁੱਤ ਦੇ ਤਾਪਮਾਨ ਉੱਚ ਪਾਏ ਜਾਂਦੇ ਹਨ।
2. ਅਰਬ ਸਾਗਰ ਨਾਲ ਲਗਦੇ ਤੱਟਵਰਤੀ ਖੇਤਰ ਅੰਦਰ ਗਰਮੀ ਅਤੇ ਸਰਦੀ ਦੀਆਂ ਰੁੱਤਾਂ ਦੇ ਤਾਪਮਾਨਾਂ ਵਿਚ ਬਹੁਤਾ ਅੰਤਰ ਨਹੀਂ ਹੈ।
3. ਦੇਸ਼ ਦੇ ਅੰਦਰੂਨੀ ਭਾਗ ਵਿਚ ਮਹਾਂਦੀਪੀ ਪ੍ਰਭਾਵ ਕਾਰਨ ਗਰਮੀ ਤੇ ਸਰਦੀ ਦੇ ਤਾਪਮਾਨਾਂ ਵਿਚ ਵਧੇਰੇ ਅੰਤਰ ਹੈ।

4. ਪੱਛਮ ਅਤੇ ਉੱਤਰ ਵਿਚ ਉੱਚ ਪਰਬਤੀ ਬੁਲੰਦੀਆਂ ਸਾਰਾ ਸਾਲ ਤਾਪਮਾਨ ਨੂੰ ਨੀਵਾਂ ਰਖਦੀਆਂ ਹਨ।
5. ਇਥੇ ਬਚੀ-ਖੁਚੀ ਮੌਨਸੂਨ ਪੌਣਾਂ ਦਾ ਪ੍ਰਭਾਵ ਜੁਲਾਈ ਤੋਂ ਸਤੰਬਰ ਤਕ ਅਨੁਭਵ ਕੀਤਾ ਜਾਂਦਾ ਹੈ।
6. ਰੂਮ ਸਾਗਰੀ ਖਿੱਤੇ ਵਿਚ ਉਤਪੰਨ ਹੋਏ ਪੱਛਮੀ ਚੱਕਰਵਾਤ ਇਕ ਲੰਬਾ ਮਾਰਗ ਤੈਅ ਕਰ ਕੇ ਪੱਛਮ ਵੱਲੋਂ ਦਾਖ਼ਲ ਹੁੰਦੇ ਹੋਏ ਥੋੜ੍ਹੀ-ਬਹੁਤ ਵਰਖਾ ਲਿਆਉਂਦੇ ਹਨ।
7. ਉੱਤਰ ਵੱਲ ਕਈ ਗਰਜਵੇਂ ਤੂਫ਼ਾਨ ਕੁਝ ਵਰਖਾ ਕਰਦੇ ਹਨ।
8. ਦੱਖਣੀ ਭਾਗ ਵਿਚ ਗਰਮੀ ਰੁੱਤੇ ਲਗਭਗ 1500 ਮੀ. ਦੀ ਉਚਾਈ ਤੇ ਤਾਪਮਾਨ ਦੇ ਉਲਟੇ ਕ੍ਰਮਣ (Inversion of Temp.) ਦੀ ਪਰਤ ਪਾਈ ਜਾਂਦੀ ਹੈ ਜਿਹੜੀ ਤਰ-ਬ-ਤਰ ਵਾਯੂ ਨੂੰ ਉੱਪਰ ਜਾਣ ਵਿਚ ਰੁਕਾਵਟ ਪਾਉਂਦੀ ਹੈ।

**ਤਾਪਮਾਨ**–ਇਹ ਸਥਾਨਕ ਜਲਵਾਯੂ ਦਾ ਇਕ ਮਹੱਤਵਪੂਰਨ ਤੱਤ ਹੈ ਜਿਹੜਾ ਜਲਵਾਯੂ ਦਿਸ਼ਾਵਾਂ ਨੂੰ ਪ੍ਰਭਾਵਿਤ ਕਰਦਾ ਹੈ। ਪਾਕਿਸਤਾਨ ਨੂੰ ਤਾਪਮਾਨ ਦੇ ਆਧਾਰ ਤੇ ਚਾਰ ਮੁੱਖ ਪ੍ਰਦੇਸ਼ਾਂ ਵਿਚ ਵੰਡਿਆ ਜਾ ਸਕਦਾ ਹੈ।

ਤਪਤ ਗਰਮੀ ਅਤੇ ਮੰਦ ਸਰਦੀ ਦਾ ਵਿਸ਼ਾਲ ਖੇਤਰ ਸਿੰਧ ਮੈਦਾਨ ਤੋਂ ਲੈ ਕੇ ਦੱਖਣ ਅਤੇ ਪੱਛਮ ਬਲੋਚਿਸਤਾਨ ਤਕ ਫੈਲਿਆ ਹੋਇਆ ਹੈ। ਇਥੇ ਗਰਮ ਮਹੀਨੇ ਦਾ ਤਾਪਮਾਨ 32° ਸੈਂ. ਜਾਂ ਵੱਧ ਅਤੇ ਸਰਦ ਮਹੀਨੇ ਦਾ ਤਾਪਮਾਨ 10° ਸੈਂ. ਅਤੇ 21° ਸੈਂ. ਦੇ ਵਿਚਕਾਰ ਹੁੰਦਾ ਹੈ। ਇਸ ਖੇਤਰ ਵਿਚ ਸਿੱਬੀ ਵਿਖੇ ਤਪਤ ਮਹੀਨੇ (ਜੂਨ) ਦਾ ਔਸਤਨ ਤਾਪਮਾਨ 38.1° ; ਜਦੋਂ ਕਿ ਇਹ ਜਕੋਬਾਬਾਦ ਦਾ 36.8° ਸੈਂ. ਦਰਜ ਕੀਤਾ ਗਿਆ। ਜਨਵਰੀ ਮਹੀਨੇ ਦਾ ਤਾਪਮਾਨ ਮੁਲਤਾਨ ਦੇ ਉੱਤਰ ਵੱਲ 13° ਸੈ. ਤੋਂ ਘੱਟ ਤੇ ਦੱਖਣ ਵੱਲ 13° ਸੈਂ. ਤੋਂ ਵੱਧ ਪਾਇਆ ਜਾਦਾ ਹੈ।

ਨਿੱਘੀ ਗਰਮੀ ਅਤੇ ਮੰਦ ਸਰਦੀ ਵਾਲੀਆਂ ਦਸ਼ਾਵਾਂ ਪਾਕਿਸਤਾਨ ਦੇ ਦੱਖਣ ਵਿਚ ਸਥਿਤ ਸੌੜੀ ਤੱਟਵਰਤੀ ਪੱਟੀ ਤੇ ਪਾਈਆਂ ਜਾਂਦੀਆਂ ਹਨ। ਇਥੇ ਗਰਮ ਗਰਮੀ ਦੌਰਾਨ ਤਾਪਮਾਨ 21° ਸੈਂ. ਤੋਂ 32° ਸੈਂ. ਵਿਚਕਾਰ ਅਤੇ ਮੰਦ ਸਰਦੀ ਵਿਚ 10° ਸੈਂ. ਤੋਂ 21° ਸੈਂ. ਵਿਚਕਾਰ ਪਾਇਆ ਜਾਂਦਾ ਹੈ ਪਰ ਇਥੇ ਸਾਗਰੀ ਪ੍ਰਭਾਵ ਸਪਸ਼ਟ ਮਹਿਸੂਸ ਕੀਤਾ ਜਾ ਸਕਦਾ ਹੈ। ਕਰਾਚੀ ਵਿਖੇ ਔਸਤਨ ਨਿਊਨਤਮ ਤਾਪਮਾਨ 18° ਸੈਂ. ਤੋਂ 19° ਸੈਂ. ਵਿਚਕਾਰ ਪਾਇਆ ਜਾਂਦਾ ਹੈ।

ਨਿੱਘੀਆਂ ਗਰਮ ਅਤੇ ਸੀਤਲ ਸਰਦ ਦਸ਼ਾਵਾਂ ਪਾਕਿਸਤਾਨ ਦੇ ਪੱਛਮੀ ਉੱਚ ਵਿਸ਼ਾਲ ਖੇਤਰ ਵਿਚ ਪਾਈਆਂ ਜਾਂਦੀਆਂ ਹਨ। ਇਥੇ ਨਿੱਘੀ ਗਰਮੀ ਰੁੱਤੇ ਤਾਪਮਾਨ 21° ਸੈਂ.ਅਤੇ 32° ਸੈ. ਵਿਚਕਾਰ ਪਾਇਆ ਜਾਂਦਾ ਹੈ ਅਤੇ ਸ਼ੀਤਲ ਸਰਦੀ ਦੇ ਮੌਸਮ ਵਿਚ 0° ਸੈਂ. ਅਤੇ 10° ਸੈਂ. ਵਿਚਕਾਰ ਦਰਜ ਕੀਤਾ ਜਾਂਦਾ ਹੈ। ਇਥੇ ਗਰਮੀਆਂ ਮਈ ਤੋਂ ਸਤੰਬਰ ਤਕ ਅਤੇ ਸਰਦੀਆਂ ਅਕਤੂਬਰ ਤੋਂ ਅਪਰੈਲ ਤਕ ਹੁੰਦੀਆਂ ਹਨ।

ਮੰਦ ਗਰਮੀ ਅਤੇ ਅਤਿ ਦੀ ਸਰਦੀ ਦੁਆਰਾ ਪਾਕਿਸਤਾਨ ਦੇ ਉੱਤਰੀ ਪਰਬਤੀ ਖੇਤਰ ਪ੍ਰਭਾਵਿਤ ਹਨ। ਇਥੇ ਜੋ ਖੇਤਰ 2000 ਮੀਟਰ ਤੋਂ ਵੱਧ ਉੱਚੇ ਹਨ ਮੰਦ ਗਰਮੀ ਦਾ ਤਾਪਮਾਨ 10°-21° ਸੈਂ. ਅਤੇ ਸ਼ੀਤਲ/ਸ਼ੀਤ ਸਰਦੀ ਦਾ ਤਾਪਮਾਨ 10° ਸੈਂ ਤੋਂ ਹੇਠਾਂ ਰਹਿੰਦਾ ਹੈ। ਇਥੇ ਡੂੰਘੀ ਵਾਦੀ ਵਿਚ 20° ਸੈਂ ਅਤੇ ਨੇੜੇ ਹੀ ਪਰਬਤੀ ਚੋਟੀ ਬਰਫ ਨਾਲ ਢੱਕੀ ਪਈ ਹੁੰਦੀ ਹੈ। ਇਸ ਲਈ 45,000 ਮੀ. ਤੋਂ ਵੱਧ ਉਚਾਈ ਤੇ ਤਾਪਮਾਨ ਜਮਾਵ ਬਿੰਦੂ ਤੋਂ ਹੇਠਾਂ ਹੀ ਰਹਿੰਦਾ ਹੈ ਪਰ 2,000 ਅਤੇ 4,500 ਮੀ. ਉਚਾਈ ਦਰਮਿਆਨ ਜਨਵਰੀ ਦਾ ਔਸਤਨ ਤਾਪਮਾਨ 0° ਸੈਂ. ਅਤੇ 5° ਸੈਂ. ਵਿਚਕਾਰ ਰਹਿੰਦਾ ਹੈ।

ਪਾਕਿਸਤਾਨ ਦੇ ਬਹੁਤੇ ਭਾਗ ਵਿਚ ਜਲਵਾਯੂ ਖੁਸ਼ਕ ਹੀ ਹੈ ਪਰ ਉੱਤਰ ਵਿਚ ਸਥਿਤ ਇਕ ਛੋਟੇ ਖੇਤਰ ਵਿਚ ਨਮੀਦਾਰ ਹੈ । ਦੇਸ਼ ਵਿਚ ਵਰਖਾ ਦੇ ਸਰੋਤ ਮੌਨਸੂਨ ਪੌਣਾਂ ਅਤੇ ਪੱਛਮੀ ਚੱਕਰਵਾਤ ਮੁੱਖ ਹਨ ਅਤੇ ਕੁਝ ਵਰਖਾ ਤੂਫ਼ਾਨੀ ਹਵਾਵਾਂ (Thunder Storm) ਤੋਂ ਵੀ ਪ੍ਰਾਪਤ ਕੀਤੀ ਜਾਂਦੀ ਹੈ

ਮੌਨਸੂਨ ਵਰਖਾ ਗਰਮੀ ਰੁੱਤੇ ਜੁਲਾਈ ਤੋਂ ਸਤੰਬਰ ਤਕ ਪ੍ਰਾਪਤ ਕੀਤੀ ਜਾਂਦੀ ਹੈ। ਇਹ ਭਾਰਤ ਨੂੰ ਪਾਰ ਕਰ ਕੇ ਪੂਰਬ ਵੱਲੋਂ ਦਾਖ਼ਲ ਹੁੰਦੀ ਹੈ। ਦੇਸ਼ ਦੀ ਕੁਝ ਵਰਖਾ ਦਾ ਵਧੇਰੇ ਭਾਗ ਇਸ ਤੋਂ ਹੀ ਪ੍ਰਾਪਤ ਹੁੰਦਾ ਹੈ। ਇਹ ਉੱਤਰੀ ਪਹਾੜੀ ਖੇਤਰ ਵਿਚ ਵੱਧ ਅਤੇ ਦੱਖਣ ਵੱਲ ਘੱਟਦੀ ਚਲੀ ਜਾਂਦੀ ਹੈ। ਪਹਾੜੀ ਖੇਤਰ ਵਿਚ 500 ਮਿ.ਮੀ., ਮੈਦਾਨੀ ਭਾਗ ਵਿਚ ਸਰਗੋਧੇ ਦੇ ਦੱਖਣ ਵੱਲ 250 ਮਿ.ਮੀ., ਸਾਹੀਵਾਲ ਦੇ ਨੇੜੇ-ਤੇੜੇ 125 ਮਿ. ਮੀ. ਅਤੇ ਨੌਕੰਡੀ ਦੁਆਲੇ ਕੇਵਲ 1.25 ਮਿ. ਮੀ. ਵਰਖਾ ਪ੍ਰਾਪਤ ਹੁੰਦੀ ਹੈ।

ਰੂਮ ਸਾਗਰ ਤੋਂ ਆਉਣ ਵਾਲੇ ਪੱਛਮੀ ਚੱਕਰਵਾਤ ਈਰਾਨ ਅਤੇ ਅਫ਼ਗਾਨਿਸਤਾਨ ਨੂੰ ਪਾਰ ਕਰਦੇ ਹੋਏ ਪਾਕਿਸਤਾਨ ਵਿਚ ਦਾਖ਼ਲ ਹੁੰਦੇ ਹਨ। ਇਨ੍ਹਾਂ ਤੋਂ ਵਰਖਾ ਦੀ ਮਾਤਰਾ ਘੱਟ ਹੀ ਪ੍ਰਾਪਤ ਹੁੰਦੀ ਹੈ ਕਿਉਂਕਿ ਇਨ੍ਹਾਂ ਦੀ ਬਹੁਤੀ ਵਰਖਾ ਲੰਬੇ ਰਸਤੇ ਨੂੰ ਤੈਅ ਕਰਦਿਆਂ ਹੀ ਮੁੱਕ ਜਾਂਦੀ ਹੈ ਪਰ ਇਹ ਦਸੰਬਰ ਤੋਂ ਮਾਰਚ ਤਕ ਹੋਣ ਕਰ ਕੇ ਰਬੀ ਫਸਲਾਂ ਲਈ ਅਤਿਅੰਤ ਗੁਣਕਾਰੀ ਸਿੱਧ ਹੁੰਦੀ ਹੈ। ਇਸ ਦਾ ਵਿਤਰਣ ਉੱਤਰੀ ਉੱਚ ਪ੍ਰਦੇਸ਼ਾਂ ਵਿਚ 250 ਮਿ.ਮੀ., ਬਲੋਚਿਸਤਾਨ ਵਿਚ 125-250 ਮਿ.ਮੀ.ਅਤੇ ਸਿੰਧ ਵਿਚ 25 ਮਿ.ਮੀ. ਤੋਂ ਘੱਟ ਪ੍ਰਾਪਤ ਹੁੰਦਾ ਹੈ।

ਗਰਜੀਲੇ ਤੂਫ਼ਾਨ (Thunder storm) ਵੀ ਕੁਝ ਵਰਖਾ ਲਿਆਉਂਦੇ ਹਨ ਜਿਹੜੇ ਇਕ ਵਰ੍ਹੇ ਦੌਰਾਨ ਅਪ੍ਰੈਲ-ਜੂਨ ਅਤੇ ਅਕਤੂਬਰ-ਨਵੰਬਰ ਵਿਚ ਦੋ ਵਾਰੀ ਦੇਖੇ ਜਾਂਦੇ ਹਨ। ਇਨ੍ਹਾਂ ਦਾ ਇਹ ਪ੍ਰਵੇਸ਼ ਸਾਲ ਦੇ ਖੁਸ਼ਕ ਭਾਗ ਵਿਚ ਹੁੰਦਾ ਹੈ। ਉੱਤਰੀ ਭਾਗ ਵਿਚ ਇਨ੍ਹਾਂ ਤੋਂ 50 ਮਿ. ਮੀ. ਤੋਂ ਵੱਧ ਮੱਧ ਵਿਸ਼ਾਲ ਭਾਗ ਵਿਚ 250-50 ਮਿ. ਮੀ. ਅਤੇ ਸਿੰਧ ਅਤੇ ਬਲੋਚਿਸਤਾਨ ਵਿਚ 25 ਮਿ. ਮੀ. ਤੋਂ ਘੱਟ ਵਰਖਾ ਪ੍ਰਾਪਤ ਕੀਤੀ ਜਾਂਦੀ ਹੈ।

**ਬਨਸਪਤੀ**– ਬਨਸਪਤੀ ਕੁਦਰਤ ਵੱਲੋਂ ਦਿੱਤਾ ਗਿਆ ਇਕ ਬਹੁ-ਮੁੱਲਾ ਧੰਨ ਹੈ ਪਰ ਇਸ ਸੰਦਰਭ ਵਿਚ ਪਾਕਿਸਤਾਨ ਦੀ ਦਸ਼ਾ ਖਸਤਾ ਹੈ। ਇਥੋਂ ਦੀ ਬਨਸਪਤੀ ਇਥੋਂ ਦੀ ਧਰਾਤਲ, ਜਲਵਾਯੂ ਅਤੇ ਮਿੱਟੀਆਂ ਤੇ ਨਿਰਭਰ ਕਰਦੀ ਹੈ ਪਰ ਮਨੁੱਖ ਦੀ ਲਗਾਤਾਰ ਦਖ਼ਲਅੰਦਾਜ਼ੀ ਨਾਲ ਇਸ ਵਿਚ ਬਰਾਬਰ ਤਬਦੀਲੀਆਂ ਆਉਂਦੀਆਂ ਰਹੀਆਂ ਹਨ । ਕੁੱਲ ਰਾਸ਼ਟਰ ਉਤਪਾਦਨ ਵਿਚ ਜੰਗਲਾਤ ਕੇਵਲ 0.1 ਪ੍ਰਤੀਸ਼ਤ ਯੋਗਦਾਨ ਪਾਉਂਦੇ ਹਨ ਕਿਉਂਕਿ

ਦੇਸ਼ ਦਾ ਲਗਭਗ 4.8(1998-99) ਪ੍ਰਤੀਸ਼ਤ ਰਕਬਾ ਜੰਗਲਾਂ ਹੇਠ ਹੈ। ਜੰਗਲਾਤ ਰਕਬਾ ਵਧਾਉਣ ਲਈ ਨਵੇਂ ਜੰਗਲ ਲਗਾਏ ਜਾ ਰਹੇ ਹਨ ਅਤੇ ਪਹਿਲਿਆਂ ਨੂੰ ਮੁੜ ਸੁਰਜੀਤ ਕਰਨ ਦਾ ਲੋੜੀਂਦਾ ਹੰਭਲਾ ਮਾਰਿਆ ਜਾ ਰਿਹਾ ਹੈ। ਪਾਕਿਸਤਾਨ ਵਿਚ ਇਸ ਪ੍ਰਕਾਰ ਦੇ ਜੰਗਲਾਤ ਪਾਏ ਜਾਂਦੇ ਹਨ।

**ਅਲਪਾਈਨ ਜੰਗਲਾਤ**— ਇਸ ਪ੍ਰਕਾਰ ਦੇ ਜੰਗਲ ਬਿਰਖ ਰੇਖਾ (Tree Line) ਤੋਂ 4000 ਮੀ. ਉਤਾਂਹ ਪਾਏ ਜਾਂਦੇ ਹਨ। ਇਹ ਜ਼ਿਆਦਾਤਰ ਚਿਤ੍ਰਲ, ਧੀਰ, ਸਵੇਤ, ਕੋਹਿਸਤਾਨ ਆਦਿ ਜ਼ਿਲ੍ਹਿਆਂ ਵਿਚ ਪ੍ਰਧਾਨਤਾ ਰਖਦੇ ਹਨ। ਇਥੇ ਲੰਬੀ ਸ਼ੀਤ ਰੁੱਤ ਹੁੰਦੀ ਹੈ ਜਿਸ ਦੀ ਵਧੇਰੇ ਅਵਧੀ ਦੌਰਾਨ ਤਾਪਮਾਨ ਜਮਾਵ ਬਿੰਦੂ ਤੇ ਰਹਿੰਦਾ ਹੈ। ਇਸ ਲਘੂ ਸ਼ੀਤ ਉਗਾਊ ਮੌਸਮ ਵਿਚ ਬਹੁਤ ਸਾਰੇ ਬਿਰਖਾਂ ਦਾ ਵੱਧਣ-ਫੁੱਲਣਾ ਸੰਭਵ ਨਹੀਂ ਹੈ। ਇਥੇ ਸਿਲਵਰ ਫਰ, ਜੁਨੀਪਰ, ਬਰਚ ਆਦਿ ਜਾਤੀ ਦੇ ਛੋਟੇ ਕਦ ਦੇ ਦਰਖਤ ਪਾਏ ਜਾਂਦੇ ਹਨ। ਮਹਾਨ ਹਿਮਾਲਾ ਤੋਂ ਉੱਤਰ ਦੀਆਂ ਖੁਸ਼ਕ ਅੰਦਰੂਨੀ ਘਾਟੀਆਂ ਅੰਦਰ ਵਧੇਰੇ ਫਰਕ ਨਾਲ ਉਗਾ ਪੌਦੇ ਦੇਖੇ ਜਾ ਸਕਦੇ ਹਨ। ਇਸ ਪ੍ਰਕਾਰ ਦੀ ਬਨਸਪਤੀ ਕੋਈ ਆਰਥਿਕ ਮਹੱਤਤਾ ਨਹੀਂ ਰਖਦੀ।

**ਕੋਣਧਾਰੀ ਜੰਗਲਾਤ**— ਇਸ ਪ੍ਰਕਾਰ ਦੇ ਜੰਗਲਾਤ ਉੱਤਰੀ ਖੇਤਰਾਂ ਵਿਚ 1000-4000 ਮੀ. ਦੀ ਉਚਾਈ ਵਿਚਕਾਰ ਪਾਏ ਜਾਂਦੇ ਹਨ। ਇਹ ਵਿਸ਼ੇਸ਼ ਕਰ ਕੇ ਉੱਤਰ-ਪੱਛਮੀ ਸਰਹੱਦੀ ਸੂਬੇ ਦੇ ਸਵੇਤ, ਧੀਰ, ਮਾਲਕੰਦ, ਕੋਹਿਸਤਾਨ, ਮਨਸ਼ਹਿਰਾ ਅਤੇ ਐਬਟਾਬਾਦ ਜ਼ਿਲ੍ਹਿਆਂ ਵਿਚ ਕੇਂਦਰਤ ਹਨ। ਇਹ ਜੰਗਲ ਪੰਜਾਬ ਦੇ ਰਾਵਲਪਿੰਡੀ ਜ਼ਿਲ੍ਹੇ ਵਿਚ ਵੀ ਉਪਲੱਬਧ ਹਨ। ਇਥੇ 1000-2000 ਮੀ. ਵਿਚਕਾਰ ਪਾਏ ਜਾਂਦੇ ਬਿਰਖ ਚੀੜ ਓਕ, ਮੈਪਲ, ਵਿਲੋ,ਬਰਚ, ਚੈਸਟਨੱਟ, ਪੌਪੂਲਰ, ਵਾਲਨੱਟ, ਜਨੀਫਰ ਆਦਿ ਹਨ। ਇਨ੍ਹਾਂ ਤੋਂ ਉੱਤੇ 2000-3000 ਮੀ. ਉਚਾਈ ਦੇ ਦਰਮਿਆਨੇ ਖੇਤਰਾਂ ਵਿਚ ਦਿਉਦਾਰ ਅਤੇ ਕੈਲ ਪ੍ਰਧਾਨਤਾ ਰਖਦੇ ਹਨ। ਉੱਚ ਉਚਾਈ 3000-4000 ਮੀ. ਵਿਚਕਾਰਲੀ ਖੇਤਰੀ ਪੱਟੀ ਵਿਚ ਫਰ ਅਤੇ ਸਪਰੂਸ ਵਧੇਰੇ ਸੁਕੇਂਦਰਤਾ ਰਖਦੇ ਹਨ। ਇਨ੍ਹਾਂ ਤੋਂ ਬਹੁਮੁੱਲੀ ਇਮਾਰਤੀ ਲੱਕੜ, ਬਰੋਜ਼ਾ ਆਦਿ ਪ੍ਰਾਪਤ ਕੀਤੇ ਜਾਂਦੇ ਹਨ।

**ਉਪਊਸ਼ਣ ਖੁਸ਼ਕ ਜੰਗਲ** - ਇਸ ਤਰ੍ਹਾਂ ਦੇ ਜੰਗਲ 4000 ਮੀ. ਉਚਾਈ ਦੇ ਪਹਾੜੀ ਖੇਤਰਾਂ ਵਿਚ ਪਾਏ ਜਾਂਦੇ ਹਨ। ਇਹ ਵਧੇਰੇ ਕਰ ਕੇ ਪੰਜਾਬ ਦੇ ਗੁਜਰਾਤ, ਜਿਹਲਮ, ਰਾਵਲਪਿੰਡੀ ਅਤੇ ਅਟਕ ਜ਼ਿਲ੍ਹਿਆਂ ਵਿਚ ਅਤੇ ਉੱਤਰ ਪੱਛਮੀ ਸਰਹੱਦੀ ਸੂਬੇ ਦੇ ਮਨਸ਼ਹਿਰਾ, ਐਬਟਾਬਾਦ, ਮਰਦਾਨ, ਪਿਸ਼ਾਵਰ ਅਤੇ ਕੋਹਾਟ ਜ਼ਿਲਿਆਂ ਵਿਚ ਉਪਲਬਧ ਹਨ। ਇਨ੍ਹਾਂ ਖੇਤਰਾਂ ਤੋਂ ਇਲਾਵਾ ਬਲੋਚਿਸਤਾਨ ਦੇ ਸੁਲੇਮਾਨ ਪਹਾੜੀ ਇਲਾਕੇ ਵਿਚ ਵੀ ਦੇਖੇ ਜਾ ਸਕਦੇ ਹਨ। ਇਹ ਸਭ ਖੇਤਰ ਕਦੇ ਚੌੜੇ ਪੱਤਿਆਂ ਵਾਲੇ ਸੰਘਨੇ ਜੰਗਲ ਹੇਠ ਸਨ ਪਰ ਦੁਰਵਰਤੋਂ ਨਾਲ ਇਨ੍ਹਾਂ ਦਾ ਭਾਰੀ ਨੁਕਸਾਨ ਹੋਇਆ ਹੈ। ਇਥੋਂ ਦੇ ਮਹੱਤਪੂਰਨ ਬਿਰਖ ਅਕੇਸ਼ੀਆ ਮੱਡੋਸਟਾ ਅਤੇ ਓਲੀਆ ਕਸਪੀਡਾਟਾ ਹਨ ਭਾਵੇਂ ਚੈਸਟਨੱਟ, ਜਨੀਫਰ, ਵਾਲਨੱਟ, ਓਕ, ਚੀੜ ਆਦਿ ਬਿਰਖ ਵੀ ਕਈ ਥਾਵਾਂ ਤੇ ਉਪਲੱਬਧ ਹਨ। ਇਨ੍ਹਾਂ ਤੋਂ ਥੋੜ੍ਹੀ-ਬਹੁਤ ਇਮਾਰਤੀ ਲੱਕੜ ਪ੍ਰਾਪਤ ਕੀਤੀ ਜਾਂਦੀ ਹੈ ਪਰ ਜ਼ਿਆਦਾਤਰ ਲੱਕੜ ਬਾਲਣ ਲਈ ਹੀ ਪ੍ਰਯੋਗ ਕੀਤੀ ਜਾਂਦੀ ਹੈ।

**ਊਸ਼ਣ ਕੰਡੇਦਾਰ ਜੰਗਲ**— ਇਨ੍ਹਾਂ ਜੰਗਲਾਂ ਵਿਚ ਅਜਿਹੇ ਝਾੜੀਦਾਰ ਜ਼ੈਰੋਫ਼ਾਈਟ ਦਰਖਤ ਹਨ ਜਿਹੜੇ ਆਪਣੇ ਆਪ ਨੂੰ ਖੁਸ਼ਕੀ ਤੋਂ ਸੁਰੱਖਿਅਤ ਰੱਖਦੇ ਹਨ। ਪੰਜਾਬ ਵਿਚ ਇਹ ਆਮ ਪਾਏ ਜਾਂਦੇ ਹਨ ਅਤੇ ਇਨ੍ਹਾਂ ਨੂੰ ਇਥੇ ਰੱਖ ਦਾ ਨਾਂ ਦਿੱਤਾ ਗਿਆ ਹੈ। ਇਨ੍ਹਾਂ ਹੇਠ ਕੁਝ ਭੂਮੀ ਸਿੰਧ ਸੂਬੇ ਦੀ ਵੀ ਹੈ। ਇਹ ਦੱਖਣੀ ਅਤੇ ਪੱਛਮੀ ਬਲੋਚਿਸਤਾਨ ਵਿਚ ਕਿਤੇ ਕਿਤੇ ਦੇਖੇ ਜਾ ਸਕਦੇ ਹਨ। ਇਨ੍ਹਾਂ ਝਾੜੀਨੁਮਾ ਬਿਰਛਾਂ ਦੀ ਉਚਾਈ ਲਗਭਗ 6-10 ਮੀ. ਤਕ ਹੁੰਦੀ ਹੈ। ਇਥੇ ਮੁੱਖ ਦਰਖ਼ਤ ਕਿੱਕਰ, ਫ਼ਲਾਹ, ਬੇਰੀ, ਕਰੀਰ, ਜੰਡ, ਬਬੂਲ ਆਦਿ ਹਨ ਪਰ ਪੰਜਾਬ ਵਿਚ ਨਿੰਮ ਟਾਹਲੀ, ਪਿੱਪਲ ਆਦਿ ਵੀ ਦਿਖਾਈ ਦੇਂਦੇ ਹਨ। ਵਧੇਰੇ ਖੁਸ਼ਕ ਜੰਗਲ ਦੱਖਣੀ ਖੇਤਰਾਂ ਵਿਚ ਕਾਨੇ, ਅੱਕ, ਕੰਡੇਦਾਰ ਝਾੜ ਪ੍ਰਧਾਨਤਾ ਰਖਦੇ ਹਨ। ਇਸ ਤਰ੍ਹਾਂ ਦੇ ਬਿਰਖਾਂ ਤੋਂ ਜ਼ਿਆਦਾਤਰ ਬਾਲਣ ਹੀ ਪ੍ਰਾਪਤ ਕੀਤਾ ਜਾਂਦਾ ਹੈ।

**ਦਰਿਆਈ (ਬੇਲੇ) ਜੰਗਲ**— ਦਰਿਆ ਸਿੰਧ ਅਤੇ ਉਸ ਦੀਆਂ ਮੁੱਖ-ਸਹਾਇਕ ਨਦੀਆਂ ਦੇ ਕਿਨਾਰਿਆਂ ਦੇ ਨਾਲ ਨਾਲ ਜੰਗਲਾਂ ਦੀਆਂ ਲੰਬੂਤਰੀਆਂ ਪੱਟੀਆਂ ਪਾਈਆਂ ਜਾਂਦੀਆਂ ਹਨ। ਇਨ੍ਹਾਂ ਨੂੰ ਸਥਾਨਕ ਭਾਸ਼ਾ ਵਿਚ ਬੇਲੇ ਕਹਿੰਦੇ ਹਨ। ਇਹ ਜ਼ਿਆਦਾਤਰ ਸਿੰਧ ਸੂਬੇ ਵਿਚ ਸੀਮਿਤ ਹਨ। ਇਹ ਕ੍ਰਿਆਸ਼ੀਲ ਹੜ੍ਹ ਦੇ ਮੈਦਾਨ ਤੇ ਹੋਣ ਕਰ ਕੇ ਲਗਭਗ ਹਰ ਵਰ੍ਹੇ ਪਾਣੀ ਨਾਲ ਭਰ ਜਾਂਦੇ ਹਨ। ਇਥੋਂ ਦੀਆਂ ਮੁੱਖ ਬਿਰਖ ਜਾਤੀਆਂ ਬਬੂਲ ਅਤੇ ਸ਼ੀਸ਼ਮ ਹਨ। ਦਲਦਲੀ ਖੇਤਰਾਂ ਵਿਚ ਵਿਲੋ ਅਤੇ ਫਰਨਡੋਸਾ ਪਾਏ ਜਾਂਦੇ ਹਨ। ਸ਼ੀਸ਼ਮ ਇਮਾਰਤੀ ਅਤੇ ਫਰਨੀਚਰ ਲੱਕੜ ਮੁਹੱਈਆ ਕਰਦੀ ਹੈ ਅਤੇ ਬਬੂਲ ਤੋਂ ਘਰੇਲੂ ਬਾਲਣ ਪ੍ਰਾਪਤ ਕੀਤਾ ਜਾਂਦਾ ਹੈ।

**ਮੈਨਗ੍ਰੋਵ ਜੰਗਲ** - ਸਿੰਧ ਤੇ ਹੱਬ ਦੇ ਮੁਹਾਣੇ ਅਤੇ ਜਵਾਰਭਾਟੇ ਦੁਆਰਾ ਬੁਛਾਰੇ ਖੇਤਰਾਂ ਤੇ ਨਿਖੇਪਤ ਗਾਰਾ ਅਤੇ ਗਾਦ ਦੇ ਸੰਘਣੇ ਮੈਂਗ੍ਰੋਵ ਜੰਗਲ ਪ੍ਰਫੁੱਲਤ ਦਿਖਾਈ ਦਿੰਦੇ ਹਨ। ਤਾਜ਼ਾ ਜਲ ਨਾ ਹੋਣ ਕਾਰਨ ਬਿਰਖ ਮੱਧਰੇ ਸੈਲਿਲਿਸ 2-3 ਮੀ. ਹੀ ਲੰਬੇ ਹੁੰਦੇ ਹਨ ਪਰ ਇਹ ਵਧੇਰੇ ਸੰਘਣੇ ਅਤੇ ਆਪਸ ਵਿਚ ਲਿਪਟੇ-ਫਸੇ ਹੋਏ ਹੁੰਦੇ ਹਨ। ਦਰਖ਼ਤਾਂ ਦੇ ਤਣੇ ਹੇਠਾਂ ਅਨੇਕਾਂ ਜੜ੍ਹਾਂ ਦੇ ਸਹਾਰੇ ਖੜੇ ਹੁੰਦੇ ਹਨ ਜਿਹੜੇ ਲੰਬੇ ਜਵਾਰਭਾਟੇ ਦੌਰਾਨ ਦਿਖਾਈ ਦਿੰਦੇ ਹਨ। ਇਥੇ ਐਵੇਸੀਨੀਆ ਆਫ਼ਿਸੈਨਿਲਿਸ (Avicenia Officanilis) ਮੁੱਖ ਜਾਤੀ ਪਾਈ ਜਾਂਦੀ ਹੈ ਭਾਵੇਂ ਸੇਰੀਅੱਪਸ (Ceriops) ਰਿਜ਼ੋਫੋਰਾ ਕੰਜੂਗਾਟਾ (Rhizophora Conjugata)ਅਤੇ ਨਿਪਾ ਫਰੂਟੀਕਨਸ (Nipa Fruiticans) ਬਿਰਖ ਜਾਤੀਆਂ ਵੀ ਉਪਲਬਧ ਹਨ। ਇਹ ਵਧੇਰੇ ਕਰ ਕੇ ਘਰੇਲੂ ਬਾਲਣ ਹੀ ਮੁਹੱਈਆ ਕਰਦੇ ਹਨ।

**ਸੇਂਜੂ ਜੰਗਲਾਤ**— ਇਹ ਮਾਨਵੀ ਵਿਕਸਿਤ ਜੰਗਲਾਤ ਯੋਜਨਾ 1866 ਈ. ਵਿਚ ਅਰੰਭ ਕੀਤੀ ਜਿਸ ਦੇ ਅਧੀਨ ਲਾਹੌਰ ਦੇ 90 ਕਿ. ਮੀ. ਦੱਖਣ ਵੱਲ ਚੰਗਾ-ਮੰਗਾ ਵਿਖੇ ਇਕ ਸੇਂਜੂ ਜੰਗਲ ਉਗਾਇਆ ਗਿਆ । ਇਸ ਦਾ ਮੁੱਖ ਮੁੱਦਾ ਰੇਲ ਦੇ ਭਾਫ਼-ਇੰਜਨ ਲਈ ਬਾਲਣ ਮੁਹੱਈਆ ਕਰਨਾ ਸੀ। ਭਾਵੇਂ 1888 ਈ. ਵਿਚ ਪੱਥਰ ਦੇ ਕੋਲੇ ਦੀ ਪ੍ਰਾਪਤੀ ਤੋਂ ਬਾਅਦ ਇਸ ਦੀ ਜ਼ਰੂਰਤ ਨਹੀਂ ਸੀ ਪਰ ਫ਼ਿਰ ਵੀ ਲਾਹੌਰ ਗੁਜਰਾਂਵਾਲਾ, ਗੁਜਰਾਤ ਕੋਟਾ, ਕਰਾਚੀ ਆਦਿ ਲਈ ਘਰੇਲੂ ਬਾਲਣ ਦੀ ਮੰਗ ਵਧੇਰੇ ਵੱਧ ਰਹੀ ਸੀ। ਇਸ ਪ੍ਰਕਾਰ ਦੇ 10 ਥਾਈਂ ਜੰਗਲ ਲਗਭਗ

77000 ਹੈਕਟੇਅਰ ਰਕਬੇ ਉੱਤੇ ਵਿਕਸਿਤ ਕੀਤੇ ਗਏ । ਸਿੰਜਾਈ ਦੀਆਂ ਸੁਵਿਧਾਵਾਂ ਦੇ ਵਿਸਥਾਰ ਨਾਲ ਕਈ ਨਵੀਆਂ ਥਾਵਾਂ ਜਿਵੇਂ ਥਾਲ, ਕੋਤਰੀ, ਟਉਂਸ ਅਤੇ ਗੁੱਡੂ ਉਲੇਖਣਯੋਗ ਹਨ। ਇਸ ਦੇ ਫਲਸਰੂਪ 1983-84 ਈ. ਵਿਚ ਅਜਿਹੇ ਜੰਗਲਾਂ ਦਾ ਰਕਬਾ ਵੱਧ ਕੇ 200,000 ਹੈਕਟੇਅਰ ਦਰਜ ਕੀਤਾ। ਇਸ ਪ੍ਰਕਾਰ ਦੇ ਜੰਗਲਾਂ ਤੋਂ ਇਲਾਵਾ ਦਰਿਆਵਾਂ ਨਹਿਰਾਂ, ਸੜਕਾਂ ਅਤੇ ਰੇਲ ਪਟੜੀਆਂ ਦੇ ਨਾਲ ਨਾਲ ਕਤਾਰਾਂ ਵਿਚ ਭਾਰੀ ਗਿਣਤੀ ਵਿਚ ਬਿਰਖ ਲਗਾਏ ਗਏ।

**ਜੀਵ-ਜੰਤੂ**– ਪਾਕਿਸਤਾਨ ਵਿਚ ਲਗਭਗ ਇਕ ਹਜ਼ਾਰ ਜਾਤੀਆਂ ਪੰਖੇਰੂਆਂ, ਢਾਈ ਸੌ ਜਾਤੀਆਂ ਥਣਧਾਰੀਆਂ ਅਤੇ ਸਵਾ ਸੌ ਜਾਤੀਆਂ ਰੀਂਗਣ ਤੇ ਜਲ-ਥਲੀ (Amphibians) ਪਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਦੀ ਵਿਸ਼ੇਸ਼ਤਾ ਦੇ ਬਾਵਜੂਦ ਬਹੁਤ ਸਾਰੀਆਂ ਜਾਤੀਆਂ ਲੁਪਤ ਹੋਣ ਦੇ ਖ਼ਤਰੇ ਵਿਚ ਹਨ। ਇਨ੍ਹਾਂ ਦੇ ਜੀਵਤ ਅਤੇ ਵੱਧਣ-ਫੁਲਣ ਲਈ ਰਾਖਵੀਆਂ ਰੱਖਾਂ ਸੀਮਿਤ ਕੀਤੀਆਂ ਗਈਆਂ ਹਨ ਅਤੇ ਪਾਰਕਾਂ ਬਣਾਈਆਂ ਗਈਆਂ ਹਨ। ਦੇਸ਼ ਵਿਚ ਕਈ ਜਾਤੀਆਂ ਵਿਚ ਭਾਰੀ ਘਾਟ ਆਈ ਹੈ ਵਿਸ਼ੇਸ਼ ਕਰ ਕੇ ਬਿੱਲੀ (Feline) ਦੀ ਜਾਤੀ ਵਿਚ ਬਹੁਤ ਸਪਸ਼ਟ ਘਾਟ ਹੈ। ਇਸ ਦਾ ਕਾਰਨ ਜੰਗਲਾਤ ਸੰਪਦਾ ਦਾ ਸਫਾਇਆ ਹੈ। ਇਸ ਤਰ੍ਹਾਂ ਜੰਗਲੀ ਜਾਤੀਆਂ ਲਈ ਲੋੜੀਂਦੇ ਪ੍ਰਕ੍ਰਿਤਕ ਬਸੇਰੇ ਹੌਲੀ ਹੌਲੀ ਘਟਦੇ ਗਏ। ਇਸ ਤਰ੍ਹਾਂ ਪਾਕਿਸਤਾਨ ਸਰਕਾਰ ਕਈ ਥਾਈਂ ਇਕ ਜਾਤੀ ਦੀ ਸੁਰੱਖਿਆ ਲਈ ਰਾਸ਼ਟਰ ਪਾਰਕ ਮੁਹੱਈਆ ਕਰ ਰਹੀ ਹੈ ਅਤੇ ਕਈ ਥਾਵਾਂ ਤੇ ਸਭਨਾਂ ਦੀ ਹਿਫਾਜ਼ਤ ਲਈ ਪੂਰੀਆਂ ਵਾਤਾਵਰਨਕ ਪ੍ਰਣਾਲੀਆਂ ਤਿਆਰ ਕੀਤੀਆਂ ਗਈਆਂ ਹਨ।

**ਥਣਧਾਰੀ**– ਪਾਕਿਸਤਾਨ ਵਿਚ ਵੱਡੇ ਆਕਾਰ ਦੇ ਥਣਧਾਰੀ ਹਾਥੀ, ਗੈਂਡਾ ਅਤੇ ਦਰਿਆਈ ਘੋੜਾ ਲਗਭਗ ਲੁਪਤ ਹੋ ਚੁਕੇ ਹਨ ਅਤੇ ਕੇਵਲ ਚਿੜੀਆ ਘਰਾਂ ਵਿਚ ਹੀ ਦੇਖਣ ਨੂੰ ਮਿਲਦੇ ਹਨ। ਬਿੱਲੀ ਜਾਤੀ ਦੇ ਜਾਨਵਰਾਂ ਦੀ ਗਿਣਤੀ ਘਟੀ ਹੈ ਕਿਉਂਕਿ ਉਨ੍ਹਾਂ ਦਾ ਪ੍ਰਾਕ੍ਰਿਤਕ ਬਸੇਰਾ ਬੁਰੀ ਤਰ੍ਹਾਂ ਪ੍ਰਭਾਵਿਤ ਹੋਇਆ ਹੈ। ਸ਼ੇਰ, ਚੀਤੇ, ਬਾਘ ਆਦਿ ਮਿਰਗਾਂ ਅਤੇ ਜੰਗਲੀ ਸੂਰਾਂ ਦੇ ਸ਼ਿਕਾਰ ਤੇ ਨਿਰਭਰ ਕਰਦੇ ਹਨ। ਬੱਬਰ ਸ਼ੇਰ, ਸ਼ੇਰ, ਚੀਤਾ, ਬਾਘ, ਬਾਘੜ-ਬਿੱਲਾ ਆਦਿ ਦੀ ਗਿਣਤੀ ਬਹੁਤ ਘੱਟ ਪਾਈ ਜਾਂਦੀ ਹੈ ਪਰ ਮਾਰੂਥਲੀ ਅਤੇ ਜੰਗਲੀ ਬਿੱਲੀਆਂ ਦੀ ਗਿਣਤੀ ਵਧੇਰੇ ਪਾਈ ਜਾਂਦੀ ਹੈ। ਪਾਕਿਸਤਾਨ ਦੇ ਉੱਤਰ ਵਿਚ ਖੰਜਰਬ ਰਾਸ਼ਟਰ ਪਾਰਕ ਵਿਚ ਬਰਫ਼ ਵਿਚ ਰਹਿਣ ਵਾਲੇ ਚੀਤੇ ਪਾਏ ਜਾਂਦੇ ਹਨ। ਉੱਤਰ ਵੱਲ 3000 ਮੀ. ਦੀ ਉਚਾਈ ਤੇ ਸ਼ਿਕਾਰੀ ਪੰਛੀ ਸਿਆਹਗੋਸ਼ ਮਹੱਤਵਪੂਰਨ ਹੈ। ਉੱਤਰੀ ਅਤੇ ਪੱਛਮੀ ਪਹਾੜੀ ਖੇਤਰਾਂ ਵਿਚ, ਭੂਰੇ ਕਾਲੇ ਅਤੇ ਸ਼ਹਿਦ ਖਾਣੇ ਰਿੱਛ ਕਾਫ਼ੀ ਗਿਣਤੀ ਵਿਚ ਪਾਏ ਜਾਂਦੇ ਹਨ। ਭੂਰਾ ਰਿੱਛ ਉੱਚ ਉਚਾਈਆਂ ਵਿਖੇ ਵੀ ਦੇਖਿਆ ਜਾ ਸਕਦਾ ਹੈ। ਕਾਲਾ ਰਿੱਛ ਲਗਭਗ 4000 ਮੀ. ਦੀ ਉਚਾਈ ਤਕ ਪਾਇਆ ਜਾਂਦਾ ਹੈ ਪਰ ਵੱਡੇ ਮੂੰਹ ਵਾਲਾ ਰਿੱਛ ਵੀ ਹੁੰਦਾ ਹੈ ਜਿਹੜਾ ਫਲ-ਫੁੱਲ ਕੀਟ ਆਦਿ ਤੇ ਨਿਰਭਰ ਕਰਦਾ ਹੈ ਅਤੇ ਨੀਵੇਂ ਪਹਾੜੀ ਖੇਤਰਾਂ ਤਕ ਸੀਮਿਤ ਹੈ। ਇਨ੍ਹਾਂ ਤੋਂ ਇਲਾਵਾ ਗਿੱਦੜ ਬਘਿਆੜ ਅਤੇ ਲੂੰਬੜ ਵੀ ਪਾਏ ਜਾਂਦੇ ਹਨ।

ਖੁਰ ਵਾਲੇ ਪਸ਼ੂਆਂ ਦੀਆਂ ਕਈ ਜਾਤੀਆਂ ਦਾ ਭਾਵੇਂ ਘਰੇਲੂਕਰਨ ਕੀਤਾ ਜਾ ਚੁੱਕਾ ਹੈ ਪਰ ਬਹੁਤ ਸਾਰੀਆਂ ਅਜੇ ਵੀ ਜੰਗਲੀ ਹਨ। ਇਥੇ ਕਈ ਥਾਵਾਂ ਤੇ ਗੌੜ ਅਤੇ ਅਰਨਾ ਅਤੇ ਉੱਤਰ ਵਿਚ ਉੱਚ ਥਾਵਾਂ ਤੇ ਯਾਕ ਵੀ ਦਿਖਾਈ ਦਿੰਦੇ ਹਨ। ਇਥੇ ਚਾਰ ਜਾਤੀਆਂ ਜੰਗਲੀ ਭੇਡਾਂ ਅਤੇ ਪੰਜ ਜਾਤੀਆਂ ਜੰਗਲੀ ਬਕਰੀਆਂ ਦੀਆਂ ਵੀ ਪਾਈਆ ਜਾਂਦੀਆਂ ਹਨ ਜਿਨ੍ਹਾਂ ਦੀ ਸ਼੍ਰੇਣੀ ਇਬਕਸ (Ibex) ਅਤੇ ਮਾਰਖੋਰ ਵਿਚਕਾਰ ਹੈ ਪਰ ਦੱਖਣ ਵਿਚ ਸਥਿਤ ਮਾਰੂਥਲ ਵਿਚ ਸਿੰਧ ਇਬਕਸ (Sind Ibex) ਵਧੇਰੇ ਕੇਂਦਰਤ ਹੈ। ਮਿਰਗ ਜਾਤੀਆਂ ਵਿਚੋਂ ਕੇਵਲ ਅਸਲ ਬਾਰਾਸਿੰਗੇ ਨੂੰ ਰੱਖਾਂ ਵਿਚ ਹੀ ਸੁਰੱਖਿਆ ਦਿੱਤੀ ਗਈ ਹੈ। ਚਿੰਕਾਰਾ ਮਾਰੂਥਲਾਂ ਵਿਚ ਅਤੇ ਸਾਲਟ ਸ਼੍ਰੇਣੀਆਂ ਦੇ ਇਰਦ ਗਿਰਦ ਪਾਏ ਜਾਂਦੇ ਹਨ। ਹੋਰ ਕਈ ਜਾਤੀਆਂ ਦੇ ਹਿਰਨ ਆਮ ਪਾਏ ਜਾਂਦੇ ਹਨ ਪਰ ਕੱਕੜ ਹਿਮਾਲਾ ਦੇ ਨੀਵੇਂ ਜੰਗਲੀ ਖੇਤਰਾਂ ਵਿਚ ਪਾਇਆ ਜਾਂਦਾ ਹੈ। ਕਸਤੂਰੀ ਮਿਰਗ ਹਿਮਾਲਾ ਦੇ ਉੱਚ ਜੰਗਲੀ ਖੇਤਰਾਂ ਵਿਚ ਦਿਖਾਈ ਦਿੰਦੇ ਹਨ।

ਦੁੱਧ ਪਿਲਾਉਣ ਵਾਲੇ ਉੱਤਮ ਜਾਨਵਰਾਂ ਵਿਚੋਂ ਬਾਂਦਰ ਅਤੇ ਲੰਗੂਰ ਉਲੇਖਣਯੋਗ ਹਨ। ਇਨ੍ਹਾਂ ਨਾਲ ਸਬੰਧਤ ਅਨੇਕਾਂ ਜਾਤੀਆਂ ਹਨ ਪਰ ਉਹ ਵਿਰਲੀਆਂ ਹੀ ਪਾਈਆਂ ਜਾਂਦੀਆਂ ਹਨ। ਮਿਸਾਲ ਵਜੋਂ ਗੋਲਡਨ ਲੰਗੂਰ, ਗਰੇ ਲੰਗੂਰ, ਬੀਅਰ ਬੰਦਰ, ਸਲੋ ਲੋਰਿਸ, ਸਲੈਂਡਰ ਲੋਰਿਸ ਉਲੇਖਣਯੋਗ ਹਨ।

ਥਣਧਾਰੀਆਂ ਵਿਚ ਕੁਝ ਮਾਸਾਹਾਰੀ ਵੀ ਹਨ ਜਿਵੇਂ ਨਿਉਲੇ। ਇਨ੍ਹਾਂ ਵਿਚ ਤਿੰਨ ਜਾਤੀਆਂ ਮੁੱਖ ਹਨ ਜਿਵੇਂ ਅਸਮਾਨੀ ਨਿਉਲੇ ਛੋਟੇ ਦੇਸੀ ਨਿਉਲੇ ਅਤੇ ਮਾਰੂਥਲੀ ਨਿਉਲੇ। ਇਹ ਨਿਉਲਾ, ਭਾਵੇਂ ਛੋਟੇ ਆਕਾਰ ਦਾ ਹੁੰਦਾ ਹੈ ਪਰ ਭਾਰੀ ਜ਼ਹਿਰੀਲੇ ਸੱਪ ਨਾਲ ਲੜਨ ਦੀ ਸ਼ਕਤੀ ਰਖਦਾ ਹੈ। ਬਿੱਲੀਆਂ ਆਮ ਹਨ ਜੋ ਹਰ ਪ੍ਰਕਾਰ ਦਾ ਭੋਜਨ ਖਾ ਸਕਦੀਆਂ ਹਨ। ਕੁਝ ਭੂਮੀ ਆਧਾਰਤ ਜੀਵ ਹਨ ਜੋ ਕੀੜੇ-ਮਕੌੜਿਆਂ ਤੇ ਨਿਰਬਾਹ ਕਰਦੇ ਹਨ। ਇਨ੍ਹਾਂ ਵਿਚ ਛਛੂੰਦਰ, ਝਾੜਚੂਹੇ, ਚਮਗਾਦੜ, ਕੁਤਰੂ ਜਾਨਵਰ, ਗਾਲ੍ਹੜ, ਫਲਾਹਾਰੀ ਚਮਗਾਦੜ ਆਦਿ ਹਨ।

**ਰੀਂਗਣ ਵਾਲੇ ਜੀਵ (Reptiles)**– ਇਨ੍ਹਾਂ ਜੀਵਾਂ ਵਿਚ ਸੱਪ ਮਹੱਤਵਪੂਰਨ ਹਨ ਜਿਨ੍ਹਾਂ ਦੀਆਂ ਲਗਭਗ 200 ਜਾਤੀਆਂ ਉਪਲੱਬਧ ਹਨ। ਫਨੀਅਰ ਅਤੇ ਕਰਾਇਤ ਵਧੇਰੇ ਪ੍ਰਸਿੱਧ ਹਨ। ਇਨ੍ਹਾਂ ਦੀ ਇਕ ਸਰਵੋਤਮ ਜ਼ਹਿਰੀ ਜਾਤੀ ਕਿੰਗ ਕੋਬਰਾ ਹੈ ਜਿਸ ਦੀ ਲੰਬਾਈ 5 ਮੀ. ਤਕ ਚਲੀ ਜਾਂਦੀ ਹੈ। ਪਾਇਥਨ ਸਰੀਰ ਪੱਖੋਂ ਭਾਰੀ ਜਾਤੀ ਹੈ ਜਿਸ ਦੀ ਲੰਬਾਈ 7 ਮੀ. ਅਤੇ ਵਜ਼ਨ 120 ਕਿ. ਗ੍ਰਾ ਤੋਂ ਵੱਧ ਹੁੰਦਾ ਹੈ। ਹੋਰ ਵਧੇਰੇ ਜ਼ਹਿਰੀਲੀ ਜਾਤੀ ਵਾਈਪਰਾਂ ਦੀ ਹੈ ਜਿਨ੍ਹਾਂ ਵਿਚ ਮੁੱਖ ਦੋ ਹਨ ਜਿਵੇਂ ਹਿਮਾਲੀ ਪਿੱਟਵਾਈਪਰ ਅਤੇ ਬੈਮਬੂ ਵਾਈਪਰ। ਸਾਗਰੀ ਸੱਪ ਘੱਟ ਜ਼ਹਿਰੀਲੇ ਹਨ।

ਪਾਕਿਸਤਾਨ ਵਿਚ ਬਹੁਤ ਸਾਰੇ ਦਰਿਆਵਾਂ ਦੇ ਦਲਦਲੀ ਖੇਤਰਾਂ ਵਿਚ ਮਗਰਮੱਛ ਪਾਏ ਜਾਂਦੇ ਹਨ। ਐਸਚੁਰੀਨ ਅਤੇ ਸਿੰਧ ਦਾ ਮੁਹਾਣਾ ਵੀ ਇਨ੍ਹਾਂ ਦੇ ਨਿਵਾਸ ਸਥਾਨ ਹਨ। ਕਈ ਥਾਵਾਂ ਤੇ ਘੜਿਆਲ ਵੀ ਉਪਲੱਬਧ ਹਨ ਪਰ ਖਾਸ ਕਰ ਕੇ ਇਨ੍ਹਾਂ ਲਈ ਕੁਝ ਥਾਵਾਂ ਸੁਰੱਖਿਅਤ ਛੱਡੀਆਂ ਹੋਈਆਂ ਹਨ। ਭਾਵੇਂ ਛਿਪਕਲੀਆਂ ਦੀਆਂ ਪੰਜ ਜਾਤੀਆਂ ਮਾਰੂਥਲ ਅਤੇ ਜੰਗਲਾਂ ਵਿਚ ਦਿਖਾਈ ਦਿੰਦੀਆਂ ਹਨ ਪਰ ਇਹ ਲੁਪਤ ਹੋਣ ਵਾਲੀਆਂ ਹਨ। ਕੱਛੂਆਂ ਦੀਆਂ ਬਹੁਤ ਸਾਰੀਆਂ ਜਾਤੀਆਂ ਛਪੜਾਂ ਤੋਂ ਲੈ ਕੇ

ਸਾਗਰ ਤਕ ਪ੍ਰਾਪਤ ਹਨ ਪਰ ਕਰਾਚੀ ਨਜ਼ਦੀਕ ਓਲਿਵ ਰਿਡਲੇ (Olive Ridley) ਭਾਰੀ ਗਿਣਤੀ ਵਿਚ ਹਨ।

**ਪੰਛੀ** - ਇਨ੍ਹਾਂ ਦੀਆਂ ਲਗਭਗ 1000 ਕੁ ਜਾਤੀਆਂ ਪਾਕਿਸਤਾਨ ਵਿਚ ਪਾਈਆਂ ਜਾਂਦੀਆਂ ਹਨ। ਇਸ ਦੇ ਕਾਰਨ ਵਿਭਿੰਨ ਪ੍ਰਕਾਰ ਦੀ ਧਰਾਤਲ, ਜਲਵਾਯੂ ਅਤੇ ਬਨਸਪਤੀ ਹਨ। ਇਨ੍ਹਾਂ ਦੇ ਬਹੁਤੇ ਸਰੋਤ ਤਪਤ-ਪੂਰਤੀ ਖੇਤਰ ਅਫ਼ਰੀਕੀ ਮਹਾਂਦੀਪ ਹਨ। ਬਹੁਤ ਸਾਰੀਆਂ ਜਾਤੀਆਂ ਦੂਰ ਖੇਤਰਾਂ ਤੋਂ ਆਉਂਦੀਆਂ ਹਨ ਜਿਵੇਂ ਬੱਤਖਾਂ, ਕੂੰਜਾਂ, ਪੈਲੀਕਨ, ਸਾਰਸ ਆਦਿ । ਇਨ੍ਹਾਂ ਵਿਚੋਂ ਕੁਝ ਹਰ ਵਰ੍ਹੇ ਮੰਚੂਰੀਆ, ਸਾਇਬੇਰੀਆ ਅਤੇ ਮੱਧ ਏਸ਼ੀਆ ਤੋਂ ਆਉਂਦੇ ਰਹਿੰਦੇ ਹਨ।

ਇਥੇ ਇੱਲਾਂ ਅਤੇ ਬਾਜ਼ਾਂ ਦੀਆਂ ਲਗਭਗ 20 ਜਾਤੀਆਂ ਹਨ। ਗਿੱਧ, ਇੱਲਾਂ ਦੀ ਇਕ ਮਹੱਤਵਪੂਰਨ ਜਾਤੀ ਹੈ ਪਰ ਇਨ੍ਹਾਂ ਦੀ ਗਿਣਤੀ ਘੱਟਦੀ ਜਾ ਰਹੀ ਹੈ। ਕੁਝ ਮੱਛੀਆਂ ਫੜਨ ਵਾਲੇ ਪੰਛੀ ਵਿਸ਼ੇਸ਼ ਕਰ ਕੇ ਬਗਲੇ ਛਪੜਾਂ, ਨਦੀਆਂ, ਨਾਲੇ ਅਤੇ ਸੇਂਜੂ ਖੇਤਾਂ ਦੁਆਲੇ ਦਿਖਾਈ ਦਿੰਦੇ ਹਨ।

ਇਥੇ ਅਨੇਕਾਂ ਛੋਟੇ-ਵੱਡੇ ਰੰਗਦਾਰ ਪੰਛੀ ਹਨ ਜਿਵੇਂ ਤੋਤੇ, ਕੱਠਫੋੜੇ, ਕਿੰਗਫਿਸ਼ਰ ਆਦਿ। ਕੁਝ ਸੰਗੀਤ ਅਲਾਪੀ ਪੰਛੀ ਜਿਵੇਂ ਕੋਇਲ, ਮੈਨਾ ਆਦਿ ਪ੍ਰਸਿੱਧ ਹਨ ਪਰ ਮੋਰ ਆਪਣੀ ਖ਼ੂਬਸੂਰਤੀ ਕਰ ਕੇ ਨਾ ਕੇਵਲ ਪਾਕਿਸਤਾਨ ਵਿਚ ਬਲਕਿ ਪੂਰੇ ਭਾਰਤੀ ਉਪ-ਮਹਾਂਦੀਪ ਵਿਚ ਸਰਵੋਤਮ ਮੰਨਿਆ ਗਿਆ ਹੈ।

**ਇਤਿਹਾਸ—**

ਭਾਰਤੀ ਉਪ-ਮਹਾਂਦੀਪ ਦੀ ਆਜ਼ਾਦੀ ਸਮੇਂ ਪਾਕਿ-ਭਾਰਤ ਵਿਚਕਾਰ ਵੰਡ ਹੋਣ ਸਮੇਂ ਪਾਕਿਸਤਾਨ 14 ਅਗਸਤ, 1947 ਨੂੰ ਹੋਂਦ ਵਿਚ ਆਇਆ। ਆਜ਼ਾਦੀ ਦੇ ਬੀਜ ਬਰਤਾਨਵੀ ਪ੍ਰਸ਼ਾਸਨ ਵਿਰੁੱਧ 1857 ਈ. ਦੇ ਵਿਦਰੋਹ ਦੌਰਾਨ ਬੀਜੇ ਜਾ ਚੁੱਕੇ ਸਨ ਜਿਹੜੇ ਇਸ ਮਹਾਂਦੀਪ ਉੱਤੇ ਸਤਾਰ੍ਹਵੀਂ ਸ਼ਤਾਬਦੀ ਦੇ ਆਰੰਭ ਵਿਚ ਬਤੌਰ ਵਪਾਰੀ ਬਣ ਕੇ ਆਏ ਅਤੇ ਫ਼ਿਰ ਹੌਲੀ ਹੌਲੀ ਇਥੋਂ ਦੇ ਹੁਕਮਰਾਨ ਬਣ ਗਏ । ਅੰਗਰੇਜ਼ਾਂ ਨੇ ਇਸ ਉਪ-ਮਹਾਂਦੀਪ ਦੇ ਲਗਭਗ 650 ਵਰ੍ਹਿਆਂ ਤੋਂ ਰਾਜ ਕਰ ਰਹੀ ਇਸਲਾਮੀ ਹਕੂਮਤ ਨੂੰ ਪਲਟਾ ਦਿੱਤਾ। ਮੁਸਲਮਾਨ ਰਾਜ ਤੋਂ ਪਹਿਲਾਂ ਰਾਜਨੀਤੀ ਵਿਚ ਹਿੰਦੂਆਂ ਦੀ ਪ੍ਰਧਾਨਤਾ ਸੀ। ਇਨ੍ਹਾਂ ਤੋਂ ਵੀ ਕਿਤੇ ਪਹਿਲਾਂ ਮੁੱਢ-ਕਦੀਮ ਤੋਂ ਇਥੋਂ ਦੇ ਦਰਾਵੜ ਅਤੇ ਕਬਾਇਲੀ ਲੋਕਾਂ ਦੀਆਂ ਮਲਕੀਅਤਾਂ ਸਨ।

**ਪ੍ਰਾਚੀਨ ਕਾਲ—** ਭਾਰਤ-ਪਾਕਿਸਤਾਨ ਦਾ ਪ੍ਰਾਚੀਨ ਇਤਿਹਾਸ ਪੁਰਾਤਨ ਪੱਥਰ ਯੁੱਗ ਤੋਂ ਆਰੰਭ ਹੁੰਦਾ ਹੈ। ਇਹ ਹੁਣ ਤੋਂ 10-12 ਹਜ਼ਾਰ ਵਰ੍ਹੇ ਪੂਰਵ ਦਾ ਸਮਾਂ ਹੈ ਜਦੋਂ ਇਥੇ ਲੋਕੀ ਸ਼ਿਕਾਰ ਕਰਦੇ ਅਤੇ ਕੰਦ-ਮੂਲ ਇਕੱਠਾ ਕਰ ਕੇ ਗੁਜ਼ਾਰਾ ਕਰਦੇ ਸਨ। ਇਸ ਤੋਂ ਬਾਅਦ ਉੱਤਰ ਪੱਥਰ ਯੁੱਗ ਆਇਆ ਜਦੋਂ ਮਨੁੱਖ ਨੇ ਬਰਤਨ ਅਤੇ ਤਰਾਸ਼ੇ ਪੱਥਰਾਂ ਦੇ ਔਜ਼ਾਰ ਬਣਾਉਣੇ ਆਰੰਭ ਕੀਤੇ। ਇਸੇ ਕਾਲ ਵਿਚ ਸ਼ਿਕਾਰ ਕਰਨ, ਮੱਛੀਆਂ ਫੜਨ ਅਤੇ ਕੰਦ-ਮੂਲ ਇਕੱਠਾ ਕਰਨ ਵਾਲੇ ਲੋਕਾਂ ਨੇ ਖੇਤੀਬਾੜੀ ਦਾ ਕੰਮ ਕਰਨਾ ਸ਼ੁਰੂ ਕਰ ਦਿੱਤਾ । ਇਸ ਤੋਂ ਬਾਅਦ ਇਥੇ ਸਿੰਧ ਘਾਟੀ ਦੀ ਸਭਿਅਤਾ ਆਰੰਭ ਹੋਈ ਹੈ। ਇਸ ਦੌਰਾਨ ਖੇਤੀਬਾੜੀ, ਵਪਾਰ, ਤਜਾਰਤ, ਕਲਾ ਨਿਰਮਾਣ ਵਿਧੀ, ਸ਼ਹਿਰਾ, ਇਮਾਰਤਾਂ, ਧਰਮ, ਰੀਤੀ, ਰਿਵਾਜ ਆਦਿ ਨੇ ਭਰਪੂਰ ਉੱਨਤੀ ਕੀਤੀ। ਇਹ ਹੁਣ ਤੋਂ ਲਗਭਗ 5-7 ਹਜ਼ਾਰ ਵਰ੍ਹੇ ਪੂਰਵ ਦਾ ਸਮਾਂ ਹੈ। ਇਹ ਸਭਿਅਤਾ ਵਿਸ਼ਾਲ ਖੇਤਰ ਤੇ ਫੈਲੀ ਹੋਈ ਸੀ ਜਿਸ ਦੀਆਂ ਸੀਮਾਵਾਂ ਉੱਤਰ ਵਿਚ ਹਿਮਾਲਾਈ ਪਹਾੜੀਆਂ, ਪੂਰਬ ਵਿਚ ਜਮਨਾ ਨਦੀ, ਦੱਖਣ ਵਿਚ ਨਰਮਦਾ ਨਦੀ ਅਤੇ ਪੱਛਮ ਵਿਚ ਮਕਰਾਨ ਤੱਟ ਤਕ ਫੈਲੀਆਂ ਹੋਈਆਂ ਸਨ।

ਸਿੰਧ ਦਰਿਆ ਦੇ ਹੇਠਲੇ ਭਾਗ ਵਿਚ ਮਹਿੰਜੋਦਾੜੋ ਦੀ ਵਿਰਾਟ ਨਗਰੀ ਸਥਿਤ ਸੀ ਅਤੇ ਇਸ ਤੋਂ 670 ਕਿ.ਮੀ. ਉੱਤਰ ਵੱਲ ਦਰਿਆ ਰਾਵੀ ਦੇ ਕੰਢੇ ਤੇ ਹੜੱਪਾ ਸਥਿਤ ਸੀ।

**ਆਰੀਆ—** ਮੱਧ ਏਸ਼ੀਆਈ ਆਰੀਆ ਖ਼ਾਨਾਬਦੋਸ਼ ਲੋਕਾਂ ਨੇ ਹੁਣ ਤੋਂ ਲਗਭਗ 3 ਹਜ਼ਾਰ ਵਰ੍ਹੇ ਪੂਰਵ ਪਾਕਿ-ਭਾਰਤ ਉਪ-ਮਹਾਂਦੀਪ ਉੱਤੇ ਹਮਲਾ ਕੀਤਾ । ਉਨ੍ਹਾਂ ਨੇ ਬੜੀ ਕਾਮਯਾਬੀ ਨਾਲ ਉੱਤਰ ਪੱਛਮ ਵੱਲੋਂ ਪ੍ਰਵੇਸ਼ ਕੀਤਾ। ਉਹ ਸਭ ਤੋਂ ਪਹਿਲਾਂ ਸਪਤ-ਸਿੰਧੂ ਵਿਚ ਵਸੇ ਜਿਹੜਾ ਕਾਬਲ ਤੋਂ ਜਮਨਾ ਦਰਿਆ ਤਕ ਫੈਲਿਆ ਹੋਇਆ ਸੀ ਅਤੇ ਹੌਲੀ ਹੌਲੀ ਹਿੰਦੂ ਸਮਾਜਿਕ ਪਰੰਪਰਾ ਵਿਚ ਇਕਮਿਕ ਹੋ ਗਏ । ਉਨ੍ਹਾਂ ਦਰਾਵੜੀ ਅਤੇ ਆਦਿਵਾਸੀ ਕਬੀਲਿਆਂ ਨੂੰ ਹੋਰ ਦੱਖਣ ਵੱਲ ਧੱਕ ਦਿੱਤਾ ਸੀ। ਆਰੀਆ ਲੋਕਾਂ ਦੇ ਧਰਮ ਅਕੀਦੇ ਅਤੇ ਦਰਾਵੜ ਲੋਕਾਂ ਦੇ ਧਾਰਮਿਕ ਰਸਮਾਂ ਦੇ ਨਾਲ ਮਿਲਾ ਕੇ ਹਿੰਦੂ ਧਰਮ ਦਾ ਵਿਕਾਸ ਹੋਇਆ । ਇਹ ਭਾਵੇਂ ਉਪ-ਮਹਾਂਦੀਪ ਦੇ ਇਕ ਵੱਡੇ ਹਿੱਸੇ ਵਿਚ ਫੈਲਿਆ ਪਰ ਇਕ ਰਾਜਨੀਤਕ ਇਕਾਈ ਕਦੇ ਨਹੀਂ ਬਣਿਆ। ਇਹ ਕੇਵਲ ਮੋਰੀਆ ਰਾਜਾ ਅਸ਼ੋਕ (250 ਈ. ਪੂ.) ਦੀ ਹਕੂਮਤ ਦੌਰਾਨ ਦੂਰ ਦੂਰ ਤਕ ਫੈਲਿਆ ਹੋਇਆ ਸੀ । ਇਸ ਦੀ ਸੀਮਾ ਦੱਖਣ ਵਿਚ ਦਰਿਆ ਪੈਨਰ ਤਕ ਪਹੁੰਚੀ ਹੋਈ ਸੀ ਪਰ ਕਾਲਿੰਗਾ ਦੀ ਭਿਆਨਕ ਲੜਾਈ ਨੇ ਅਸ਼ੋਕ ਨੂੰ ਇੰਨਾ ਝੰਜੋੜ ਦਿੱਤਾ ਕਿ ਉਸ ਨੇ ਬੁੱਧ-ਮੱਤ ਧਾਰਨ ਕਰ ਲਿਆ। ਇਸ ਤਰ੍ਹਾਂ ਹਿੰਦੂ ਪ੍ਰਧਾਨਤਾ ਰੁੱਕ ਗਈ ਅਤੇ ਬੁੱਧ-ਮੱਤ ਦੀ ਪ੍ਰਧਾਨਤਾ ਵੱਧਣ ਲਗ ਪਈ ਅਤੇ ਕਈ ਆਜ਼ਾਦ ਰਾਜ ਸਥਾਪਤ ਹੋ ਗਏ ਪਰ ਬ੍ਰਾਹਮਣਵਾਦ ਦੇ ਮੁਕਾਬਲੇ ਬਹੁਤੀ ਦੇਰ ਤਕ ਟਿਕ ਨਾ ਸਕੇ।

ਹਿੰਦੂ ਰਾਜ ਦੌਰਾਨ ਸਿਲੇਸਿਲੇਵਾਰ ਲਗਾਤਾਰ ਉੱਤਰ-ਪੱਛਮ ਤੋਂ ਹਮਲੇ ਹੁੰਦੇ ਰਹੇ। ਇਹ ਹਮਲੇ ਪਰਸ਼ੀਅਨਾਂ, ਯੂਨਾਨੀਆਂ, ਪਾਰਥੀਅਨਾਂ, ਸਿੱਥੀਅਨਾਂ, ਕੁਸ਼ਾਨਾਂ ਅਤੇ ਹੂਨਾਂ ਨੇ ਕੀਤੇ। ਇਨ੍ਹਾਂ ਨੇ ਆਰਜ਼ੀ ਤੌਰ ਤੇ ਆਪਣੇ ਜੌਹਰ ਦਿਖਾਏ ਪਰ ਉੱਤਰ-ਪੱਛਮ ਦੇ ਸਭਿਆਚਾਰਕ ਦ੍ਰਿਸ਼ ਵਿਚ ਇਕ ਇਕ ਕਰ ਕੇ ਸਮਾਉਂਦੇ ਗਏ। ਭਾਵੇਂ ਕਈਆਂ ਨੇ ਵਿਸ਼ਾਲ ਸਲਤਨਤਾਂ ਸਥਾਪਤ ਕੀਤੀਆਂ ਪਰ ਕੁਸ਼ਾਨਾਂ ਦੀ ਕਨਿਸ਼ਕਾਂ (ਪਹਿਲੀ/ਦੂਜੀ ਸ਼ਤਾਬਦੀ ਈ.) ਵੱਲੋਂ ਸਥਾਪਤ ਸਲਤਨਤ ਸਿਨਿਅੰਗ ਤੋਂ ਵਾਰਾਨਸੀ ਤਕ ਸੀ ਅਤੇ ਇਸ ਦੀ ਰਾਜਧਾਨੀ ਪਿਸ਼ਾਵਰ ਸੀ।

ਮੁਸਲਮਾਨ ਸੱਤਵੀਂ ਸ਼ਤਾਬਦੀ ਦੇ ਪਹਿਲੇ ਅੱਧ ਦੌਰਾਨ ਇਸ ਉਪ-ਮਹਾਂਦੀਪ ਵਿਚ ਦਾਖ਼ਲ ਹੋ ਗਏ ਸਨ। ਇਨ੍ਹਾਂ ਨੇ ਖਲੀਫ਼ਾ ਹਜ਼ਰਤ ਉਮੇਰ ਦੇ ਕਾਲ ਦੌਰਾਨ ਅਬਦੁਲਾਹ-ਬਿਨ-ਅਬਦੁਲਾਹ ਦੀ ਕਮਾਨ ਹੇਠਾਂ 642 ਈ. ਵਿਚ ਮਕਰਾਨ ਫ਼ਤਹਿ ਕੀਤਾ। ਮੁਹੰਮਦ-ਬਿਨ- ਕਾਸਿਮ ਨੇ 712 ਈ. ਵਿਚ ਸਿੰਧ ਫ਼ਤਹਿ ਕੀਤਾ ਅਤੇ ਉਹ ਮੁਲਤਾਨ ਤਕ ਪਹੁੰਚ ਗਿਆ । ਮੁਸਲਮਾਨ ਹਕੂਮਤ ਸਿੰਧ ਤੋਂ ਹਟ ਗਈ ਪਰ ਇਸ ਦਾ ਮਕਰਾਨ ਉੱਤੇ ਲੰਬੇ ਸਮੇਂ ਤਕ ਰਾਜ ਚਲਦਾ ਰਿਹਾ । ਦਸਵੀਂ ਸ਼ਤਾਬਦੀ ਵਿਚ ਇਕ ਅਰਬੀ ਈਸਾ-ਬਿਨ-ਮਾਦਾਨ ਮਕਰਾਨ ਤੇ ਰਾਜ ਕਰਦਾ ਸੀ। ਇਸ

ਉਪ-ਮਹਾਂਦੀਪ ਉੱਤੇ ਉੱਤਰ-ਪੱਛਮ ਤੋਂ ਮਹਿਮੂਦ ਗਜ਼ਨਵੀ ਨੇ 998 ਈ. ਵਿਚ ਆਰੰਭ ਕਰ ਕੇ ਸਤਾਰਾਂ ਹਮਲੇ ਕੀਤੇ ਅਤੇ ਉਹ ਅੱਗੇ ਮਥਰਾ (ਉ.ਪ੍ਰ.) ਅਤੇ ਸੋਮਨਾਥ (ਕਾਠੀਆਵਾੜ) ਤਕ ਪਹੁੰਚਿਆ ਅਤੇ ਥਾਨੇਸਰ (ਕੁਰੂਕਸ਼ੇਤਰ) ਤਕ ਪੰਜਾਬ ਉੱਤੇ ਵੀ ਕਾਬਜ਼ ਰਿਹਾ। ਮੁਸਲਮਾਨੀ ਰਾਜ ਦਾ ਝੰਡਾ 1192 ਈ. ਵਿਚ ਥਾਨੇਸਰ ਵਿਖੇ ਮੁਹੰਮਦ ਗੌਰੀ ਦੀ ਰਾਜਪੂਤਾਂ ਉੱਤੇ ਫ਼ਤਹਿ ਨੇ ਗੱਡ ਦਿੱਤਾ। ਇਸ ਨੇ ਦਿੱਲੀ ਦੇ ਤਖ਼ਤ ਲਈ ਰਸਤਾ ਖੋਲ੍ਹਿਆ। ਕੁਝ ਹੀ ਵਰ੍ਹਿਆਂ ਵਿਚ ਗੰਗਾ ਦਾ ਮੈਦਾਨ ਬੰਗਾਲ ਤਕ ਮੁਸਲਮਾਨ ਹਕੂਮਤ ਦੇ ਅਧੀਨ ਆ ਗਿਆ । ਇਸ ਤਰ੍ਹਾਂ 1192 ਈ. ਤੋਂ 1857 ਈ. ਤਕ ਇਸ 665 ਵਰ੍ਹੇ ਦੌਰਾਨ ਉਪ-ਮਹਾਂਦੀਪ ਦੇ ਬਹੁਤੇ ਖੇਤਰ ਵਿਚ ਮੁਸਲਮਾਨੀ ਹਕੂਮਤ ਦੇ ਝੰਡੇ ਝੂਲਦੇ ਰਹੇ। ਉਨ੍ਹਾਂ ਦੀਆਂ ਸਲਤਨਤਾਂ ਇਸ ਸਮੇਂ ਦੌਰਾਨ ਹਮੇਸ਼ਾ ਇਕੋ ਜਿਹੀਆਂ ਨਹੀਂ ਰਹੀਆਂ ਪਰ ਇਨ੍ਹਾਂ ਦੀ ਹਕੂਮਤ ਔਰੰਗਜ਼ੇਬ (1707) ਦੇ ਸਮੇਂ ਦੱਖਣ ਵਿਚ ਦਰਿਆ ਕਾਵੇਰੀ ਤਕ ਫੈਲ ਚੁੱਕੀ ਸੀ।

ਇਸੇ ਹੀ ਸਮੇਂ ਭਾਰਤੀ ਉਪ-ਮਹਾਂਦੀਪ ਦੇ ਉੱਤਰ-ਪੱਛਮ ਵਿਚ ਸਿੱਖ, ਮੁਸਲਮਾਨ ਅਤੇ ਹਿੰਦੂ ਸਰਦਾਰਾਂ ਦੀਆਂ ਰਿਆਸਤਾਂ ਸਥਾਪਤ ਹੋਣ ਲਗ ਪਈਆਂ ਸਨ। ਅਜਿਹੀ ਸਥਿਤੀ ਵਿਚੋਂ ਹੀ ਮਹਾਰਾਜਾ ਰਣਜੀਤ ਸਿੰਘ ਉਭਰਿਆ ਅਤੇ ਆਪਣੀ ਰਿਆਸਤ ਦੀ ਵਾਗਡੋਰ 1775 ਈ. ਵਿਚ ਸੰਭਾਲੀ, ਉਸ ਨੇ ਬੜੀ ਸਿਆਣਪ ਅਤੇ ਦੂਰਅੰਦੇਸ਼ੀ ਨਾਲ ਵਿਰੋਧੀਆਂ ਉੱਤੇ ਫ਼ਤਹਿ ਹਾਸਲ ਕੀਤੀ ਜਾਂ ਉਨ੍ਹਾਂ ਨਾਲ ਮਿੱਤਰਤਾ ਪੂਰਨ ਸਬੰਧ ਕਾਇਮ ਕਰ ਕੇ ਉਨ੍ਹਾਂ ਨੂੰ ਆਪਣੇ ਨਾਲ ਜੋੜਿਆ। ਸੰਨ 1801 ਵਿਚ ਮਹਾਰਾਜਾ ਰਣਜੀਤ ਸਿੰਘ ਪੰਜਾਬ ਦਾ ਮਹਾਰਾਜਾ ਬਣ ਗਿਆ । ਉਸ ਨੇ ਇਕ ਇਕ ਕਰ ਕੇ ਅੰਮ੍ਰਿਤਸਰ, ਅਕਾਲਗੜ੍ਹ, ਕਾਂਗੜਾ, ਗੁਜਰਾਤ, ਅਟਕ ਅਤੇ ਝੰਗ ਚਿਨਿਓਟ ਨੂੰ ਆਪਣੇ ਰਾਜ ਵਿਚ ਸ਼ਾਮਲ ਕੀਤਾ। ਬਾਅਦ ਵਿਚ ਕਸੂਰ ਅਤੇ ਮੁਲਤਾਨ ਨੂੰ ਵੀ ਜਿੱਤ ਲਿਆ । ਇਸ ਦੇ ਨਾਲ ਦਰਿਆ ਸਿੰਧ ਨੂੰ ਪਾਰ ਕਰ ਕੇ ਟੌਂਕ ਬੰਨੂ, ਮਨਕੇਰਾ ਅਤੇ ਡੇਰਾ ਇਸਮਾਈਲ ਖ਼ਾਨ ਫਤਹਿ ਕਰਨ ਉਪਰੰਤ ਪਿਸ਼ਾਵਰ ਜਿਹੜਾ ਦਰ੍ਹਾ ਖ਼ੈਬਰ ਦੇ ਨੇੜੇ ਸਥਿਤ ਸੀ, ਕਬਜ਼ੇ ਹੇਠ ਕਰ ਲਿਆ। ਕਸ਼ਮੀਰ ਅਤੇ ਕਾਬਲ ਨੂੰ ਵੀ ਇਸ ਦੇ ਰਾਜ ਦਾ ਹਿੱਸਾ ਬਣ ਗਏ ਪਰ ਅੰਮ੍ਰਿਤਸਰ ਦੇ ਸਮਝੌਤੇ ਅਨੁਸਾਰ ਸਤਲੁਜ ਦਰਿਆ ਨੂੰ ਪੰਜਾਬ ਦੇ ਪ੍ਰਾਂਤ ਦੀ ਪੂਰਬੀ ਹੱਦ ਮੰਨਿਆ ਗਿਆ । ਸੰਖੇਪ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਪੂਰੀ ਸਲਤਨਤ ਲਾਹੌਰ, ਮੁਲਤਾਨ, ਕਸ਼ਮੀਰ ਅਤੇ ਪਿਸ਼ਾਵਰ ਨਾਂ ਦੇ ਚਾਰ ਸੂਬਿਆਂ ਵਿਚ ਵੰਡੀ ਹੋਈ ਸੀ। ਇਸ ਨੇ ਆਪਣੇ ਰਾਜ ਦੀ ਆਮ ਜਨਤਾ ਨਾਲ ਨੇੜਤਾ ਕਾਇਮ ਕੀਤੀ। ਰਾਜ ਨੂੰ ਬਾਹਰ ਦੇ ਹਮਲਿਆਂ ਤੋਂ ਸੁਰੱਖਿਅਤ ਬਣਾਇਆ ਅਤੇ ਅਮਨ-ਚੈਨ ਕਾਇਮ ਕੀਤੀ। ਸੰਨ 1839 ਵਿਚ ਇਸ ਦਾ ਦਿਹਾਂਤ ਹੋ ਗਿਆ ਅਤੇ ਗੁਆਂਢੀ ਬਰਤਾਨਵੀ ਹਕੂਮਤ ਨੇ ਉੱਤਰ-ਪੱਛਮੀ ਖੇਤਰ ਨੂੰ ਆਪਣੇ ਕਬਜ਼ੇ ਅਧੀਨ ਕਰਨ ਦੀ ਵਿਉਂਤ ਉੱਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ ਅਤੇ ਅੰਤ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ। ਪੰਜਾਬ ਦੇਸ਼ ਤੋਂ ਬਾਹਰ ਭਾਰਤ ਵਿਚ ਮੁਸਲਮਾਨ ਹੁਕਮਰਾਨਾਂ ਦੀ ਸਰਵੋਤਮਤਾ ਦਾ 1857 ਈ. ਵਿਚ ਬਹਾਦਰ ਸ਼ਾਹ ਜ਼ਫ਼ਰ ਦੇ ਨਾਲ ਹੀ ਅੰਤ ਹੋ ਗਿਆ ਅਤੇ 1858 ਈ. ਵਿਚ ਬਰਤਾਨਵੀ ਹਕੂਮਤ ਆਰੰਭ ਹੋਈ।

ਬਰਤਾਨਵੀ ਭਾਰਤ-ਪਾਕਿ ਮਹਾਂਦੀਪ ਵਿਚ ਈਸਟ ਇੰਡੀਆ ਕੰਪਨੀ (The East India Company) ਦੇ ਰੂਪ ਵਿਚ ਪ੍ਰਵੇਸ਼ ਕੀਤੇ। ਇਹ ਇਕ ਵਪਾਰਕ ਕੰਪਨੀ ਸੀ ਜਿਸ ਦੀ ਆਧਾਰਸ਼ਿਲਾ 31 ਦਸੰਬਰ, 1600 ਨੂੰ ਰੱਖੀ ਗਈ। ਉਨ੍ਹਾਂ ਨੇ ਸੂਰਤ ਵਿਖੇ 1613 ਈ. ਵਿਚ ਪਹਿਲਾ ਕਾਰਖਾਨਾ ਸਥਾਪਤ ਕੀਤਾ ਅਤੇ ਇਕ ਹੀ ਸ਼ਤਾਬਦੀ ਦੌਰਾਨ ਮੁੰਬਈ, ਮਦਰਾਸ ਅਤੇ ਕਲਕੱਤਾ ਦੇ ਮੁੱਖ ਕੇਂਦਰਾਂ ਵਿਚ ਆਪਣੇ ਪੈਰ ਜਮਾ ਲਏ। ਈਸਟ ਇੰਡੀਆ ਕੰਪਨੀ 1757 ਈ. ਵਿਚ ਪਲਾਸੀ ਦੀ ਲੜਾਈ ਉਪਰੰਤ ਬੰਗਾਲ ਦੇ ਨਵਾਬ ਸਰਾਜ-ਉਦ-ਦੌਲਾ ਉੱਤੇ ਫ਼ਤਹਿ ਤੋਂ ਬਾਅਦ ਇਕ ਮਹਾਨ ਰਾਜਨੀਤਕ ਸ਼ਕਤੀ ਬਣ ਕੇ ਉਭਰੀ। ਉਸ ਸਮੇਂ ਨਵਾਬ ਦੇ ਰਾਜ ਵਿਚ ਬੰਗਾਲ, ਬਿਹਾਰ, ਉੜੀਸਾ ਅਤੇ ਆਸਾਮ ਦੇ ਕੁਝ ਭਾਗ ਸ਼ਾਮਲ ਸਨ। ਇਸ ਤਰ੍ਹਾਂ ਕੰਪਨੀ ਦੀ ਖੇਤਰੀ ਜ਼ਿੰਮੇਵਾਰੀ ਵਧੇਰੇ ਤੇਜ਼ੀ ਨਾਲ ਵੱਧਣ ਲਗੀ। ਪੰਜਾਬ ਦੇਸ਼ ਤੋਂ ਬਿਨਾਂ ਅਠਾਰਵੀਂ ਸ਼ਤਾਬਦੀ ਦੇ ਮੱਧ ਤਕ ਸਾਰੇ ਉਪ-ਮਹਾਂਦੀਪ ਉੱਤੇ ਕੰਪਨੀ ਦਾ ਕਬਜ਼ਾ ਸੀ ਪਰ 1857 ਈ. ਵਿਚ ਬਰਤਾਨਵੀ ਹਕੂਮਤ ਦਾ ਤਖਤਾ ਪਲਟਣ ਦੀ ਕੋਸ਼ਿਸ਼ ਕੀਤੀ ਗਈ ਅਤੇ ਮੰਦ ਭਾਗਾਂ ਨਾਲ ਇਹ ਕੋਸ਼ਿਸ਼ ਬੁਰੀ ਤਰ੍ਹਾਂ ਕੁਚਲ ਦਿੱਤੀ ਗਈ । ਇਸ ਤਰ੍ਹਾਂ, ਬਰਤਾਨਵੀ ਤਖਤ-ਤਾਜ ਨੇ ਪੂਰੇ ਉਪ-ਮਹਾਂਦੀਪ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਅਤੇ ਅੰਤਿਮ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ ਜ਼ਫਰ ਨੂੰ ਦੇਸ਼ ਨਿਕਾਲਾ ਦੇ ਕੇ ਬਰਮਾ ਲਈ ਦਿੱਤਾ।

ਭਾਰਤ ਦੇ ਗਵਰਨਰ ਜਨਰਲ ਲਾਰਡ ਡਫ਼ਰਿਨ ਦੇ ਆਸ਼ੀਰਵਾਦ ਨਾਲ ਏ. ਡਬਲਿਊ. ਹਯੂਮ (A.W. Hume) ਜੋ ਇੰਡੀਅਨ ਸਿਵਲ ਸਰਵਿਸ ਦੇ ਸਾਬਕਾ ਬਰਤਾਨਵੀ ਮੈਂਬਰ ਸਨ, ਨੇ 1885 ਈ. ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੀ ਸਥਾਪਨਾ ਕੀਤੀ। ਇਸ ਦਾ ਮੰਤਵ ਸੀ ਕਿ ਭਾਰਤੀ ਰਾਜਨੀਤਕ ਲੋਕ ਸਾਲਾਨਾ ਇਕਤੱਰਤਾ ਕਰ ਕੇ ਸਰਕਾਰ ਨੂੰ ਮਸ਼ਵਰੇ ਪੇਸ਼ ਕਰਨ ਤਾਂ ਜੋ ਰਾਜ ਪ੍ਰਬੰਧ ਵਿਚ ਸੁਧਾਰ ਲਿਆਂਦੇ ਜਾ ਸਕਣ ਪਰ ਸਾਬਕਾ ਜੱਜ ਸੱਈਅਦ ਅਹਿਮਦ ਖਾਨ ਜੋ ਅਲੀਗੜ੍ਹ ਅੰਦੋਲਨ ਦਾ ਬਾਨੀ ਸੀ, ਨੇ ਕਾਂਗਰਸ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਿਤਾ। ਉਸ ਦਾ ਵਿਚਾਰ ਸੀ ਕਿ ਇਹ ਹਿੰਦੂ ਪ੍ਰਧਾਨ ਕਾਂਗਰਸ ਹੈ ਜੋ ਕਿ ਕੇਵਲ ਹਿੰਦੂਆਂ ਦੇ ਹੀ ਹਿੱਤ ਧਿਆਨ ਵਿਚ ਰੱਖੇਗੀ।

ਇਸ ਤੋਂ ਬਾਅਦ 1905 ਈ. ਵਿਚ ਪ੍ਰਬੰਧਕੀ ਕਾਰਨਾਂ ਦੇ ਆਧਾਰ ਤੇ ਬੰਗਾਲ ਦੇ ਦੋ ਹਿੱਸੇ ਕੀਤੇ ਗਏ ਜਿਥੇ ਮੁਸਲਮਾਨ ਬਹੁਗਿਣਤੀ ਵਿਚ ਸਨ । ਇਸ ਨੂੰ ਸਰਵ-ਭਾਰਤੀ ਮੁੱਦਾ ਬਣਾ ਕੇ ਸਵਦੇਸ਼ੀ ਅੰਦੋਲਨ ਦੁਆਰਾ ਬਰਤਾਨਵੀ ਕਪੜੇ ਦਾ ਬਾਈਕਾਟ ਕੀਤਾ। ਅੰਤ 1911 ਈ. ਵਿਚ ਇਹ ਤਰਮੀਮ ਰੱਦ ਕਰ ਦਿੱਤੀ ਗਈ। ਸੰਨ 1906 ਵਿਚ ਆਗਾ ਖਾਨ ਦੀ ਅਗਵਾਈ ਹੇਠ ਇਕ ਪ੍ਰਤੀਨਿਧੀ-ਮੰਡਲ ਵਾਇਸਰਾਏ ਲਾਰਡ ਮਿੰਟੋ ਨੂੰ ਮਿਲਿਆ ਅਤੇ ਮੁਸਲਮਾਨਾਂ ਲਈ ਅਲੱਗ ਚੋਣ ਦੀ ਮੰਗ ਕੀਤੀ ਕਿਉਂਕਿ ਉਨ੍ਹਾਂ ਦਾ ਹਿੰਦੂ-ਬਹੁਗਿਣਤੀ ਤੋਂ ਵਿਸ਼ਵਾਸ ਉਠ ਗਿਆ ਸੀ । ਇਸ ਕਾਰਨ ਮਾਰਲੇ-ਮਿੰਟੋ ਸੁਧਾਰ 1910 ਈ. ਵਿਚ ਪੇਸ਼ ਕੀਤੇ ਅਤੇ ਮੁਸਲਮਾਨਾਂ ਲਈ ਚੋਣ ਵਾਸਤੇ ਅਲੱਗ ਪ੍ਰਤੀਨਿਧਤਾ ਨਿਸ਼ਚਿਤ ਕੀਤੀ ਪਰ ਕਾਂਗਰਸ ਨੇ ਇਸ ਦਾ ਪੂਰਾ ਵਿਰੋਧ ਕੀਤਾ। ਆਜ਼ਾਦ ਉਪ-ਮਹਾਂਦੀਪ ਦੇ ਵਿਧਾਨ ਲਈ ਨਹਿਰੂ ਸੂਤਰ ਪੇਸ਼ ਕੀਤਾ ਗਿਆ ਅਤੇ ਇਸ ਦੀ ਅਦਲ-ਬਦਲ ਲਈ ਜਿਨਾਹ ਦਾ

ਵੀਹ-ਨੁਕਾਤੀ ਸੁਝਾਅ ਸਪਸ਼ਟ ਹਿੰਦੂ ਉਤਸ਼ਾਹ ਅਤੇ ਮੁਸਲਮਾਨ ਡਰ ਨੂੰ ਵਿਕਸਤ ਕਰਦਾ ਸੀ । ਇਸ ਤੋਂ ਬਾਅਦ ਗੋਲ-ਮੇਜ਼ ਕਾਨਫਰੰਸ ਹੋਈ ਤਾਂ ਜੋ ਸਾਂਝੇ ਸਮਝੌਤੇ ਦਾ ਹੱਲ ਲਭਿਆ ਜਾ ਸਕੇ। ਸੰਨ 1931 ਵਿਚ ਕਾਂਗਰਸ ਸਰਕਾਰ ਧਾਰਾ 1935 ਅਨੁਸਾਰ ਬਣਾਈ ਗਈ । ਮੁਸਲਮਾਨਾਂ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਨਾਲ ਜੀਵਨ ਦੇ ਹਰ ਖੇਤਰ ਵਿਚ ਧੱਕਾ ਹੋ ਰਿਹਾ ਹੈ। ਇਸ ਕਾਰਨ ਹਿੰਦੂ-ਮੁਸਲਮਾਨ ਫਸਾਦ ਹੋਣ ਲੱਗੇ। ਇਸ ਤਰ੍ਹਾਂ ਕਾਂਗਰਸ ਰਾਜ ਤੋਂ ਅਸੰਤੁਸ਼ਟ ਹੋ ਕੇ ਜਿਨਾਹ ਨੇ ਮੁਸਲਿਮ ਲੀਗ ਜਿਹੜੀ ਆਗਾ ਖਾਨ ਨੇ 1906 ਈ. ਵਿਚ ਸਥਾਪਤ ਕੀਤੀ ਸੀ, ਦਾ ਮੁੜ ਸੰਗਠਨ ਕੀਤਾ। ਸੰਨ 1936 ਵਿਚ ਜਿਨਾਹ ਉਸ ਦਾ ਪ੍ਰਧਾਨ ਬਣਿਆ ਅਤੇ ਮੁਸਲਮਾਨਾਂ ਦੀ ਪ੍ਰਤੀਨਿਧਤਾ ਕਰਦੇ ਰਹੇ। ਮੁਸਲਿਮ ਲੀਗ ਦੇ ਸਾਲਾਨਾ ਇਜਲਾਸ (20 ਮਾਰਚ, 1940) ਵਿਚ ਪਾਕਿਸਤਾਨ ਦਾ ਮਤਾ ਪਾਸ ਕੀਤਾ ਗਿਆ । ਭਾਵੇਂ ਇਸ ਉਪ-ਮਹਾਂਦੀਪ ਦੀ ਹਿੰਦੂ ਮੁਸਲਮਾਨ ਆਧਾਰਤ ਵੰਡ ਕਿਸੇ ਨੇ ਸਵੀਕਾਰ ਨਹੀਂ ਕੀਤੀ ਪਰ ਮੁਸਲਿਮ ਜਵਾਨ ਵਰਗ ਨੇ ਆਜ਼ਾਦ ਮੁਸਲਿਮ ਦੇਸ਼ ਦੀ ਹੋਂਦ ਲਈ ਵੱਧ-ਚੜ੍ਹ ਕੇ ਯੋਗਦਾਨ ਪਾਇਆ। ਇਸ ਉਪ-ਮਹਾਂਦੀਪ ਦੇ ਭਾਵੀ ਰਾਜਨੀਤਕ ਢਾਂਚੇ ਨੂੰ ਕਾਰਗਰ ਰੂਪ ਦੇਣ ਲਈ ਹਿੰਦੂ ਅਤੇ ਮੁਸਲਮਾਨ ਨੇਤਾਵਾਂ ਵਿਚਕਾਰ ਲੰਬੇ-ਸਮੇਂ ਤਕ ਸਲਾਹ-ਮਸ਼ਵਰੇ ਚਲਦੇ ਰਹੇ ਪਰ ਕੋਈ ਠੋਸ ਨਤੀਜੇ ਪ੍ਰਾਪਤ ਨਾ ਹੋ ਸਕੇ। ਜਦੋਂ 1946 ਈ. ਵਿਚ ਚੋਣਾਂ ਕੀਤੀਆਂ ਗਈਆਂ ਤਦ ਇਸ ਉਪ-ਮਹਾਂਦੀਪ ਦੇ ਪੱਛਮੀ ਅਤੇ ਪੂਰਬੀ ਭਾਗ ਵਿਚ ਮੁਸਲਿਮ ਲੀਗ ਦੇ ਨੁਮਾਇੰਦੇ ਜੇਤੂ ਹੋਏ। ਇਸ ਨੂੰ ਪਾਕਿਸਤਾਨ ਦੀ ਹੋਂਦ ਲਈ ਇਕ ਮੱਤ ਫੈਸਲਾ ਸਮਝਿਆ ਗਿਆ । ਬਰਤਾਨੀਆ ਇਸ ਵੰਡ ਦੇ ਵਿਰੋਧ ਵਿਚ ਸੀ। ਕਰਿਪਸ ਮਿਸ਼ਨ ਅਤੇ ਕੈਬੀਨਟ ਮਿਸ਼ਨ (16 ਮਈ, 1946) ਦੁਆਰਾ ਕੋਸ਼ਿਸ਼ ਕੀਤੀ ਗਈ ਕਿ ਇਹ ਉਪ-ਮਹਾਂਦੀਪ ਫ਼ਿਰ ਵੀ ਇਕ ਇਕਾਈ ਬਣਿਆ ਰਹੇ। ਇਸ ਯੋਜਨਾ ਮੁਤਾਬਕ ਭਾਰਤੀ ਸੰਗਠਨ ਫ਼ੌਜ, ਬਦੇਸ਼ੀ ਮਸਲੇ ਅਤੇ ਸੰਚਾਰਤ ਆਪਣੇ ਕੋਲ ਰੱਖੇ। ਉਪ-ਮਹਾਂਦੀਪ ਦੇ ਤਿੰਨ ਹਿੱਸੇ ਜਿਵੇਂ ਪੱਛਮੀ ਭਾਗ (ਬਲੋਚਿਸਤਾਨ, ਉੱਤਰ-ਪੱਛਮੀ ਸਰਹੱਦੀ ਸੂਬਾ ਪੰਜਾਬ ਅਤੇ ਸਿੰਧ) ਪੂਰਬੀ ਭਾਗ (ਆਸਾਮ ਦਾ ਭਾਗ ਅਤੇ ਬੰਗਾਲ ਜਿਹੜਾ ਹੁਣ ਬੰਗਲਾ ਦੇਸ਼) ਅਤੇ ਤੀਜਾ ਭਾਗ (ਬਾਕੀ ਬਚਿਆ) ਹੋਰ ਸਾਰੇ ਹੱਕ-ਹਕੂਕ ਰਖਣਗੇ। ਇਹ ਸਮਝੌਤਾ ਦੋਹਾਂ, ਮੁਸਲਿਮ ਲੀਗ ਅਤੇ ਕਾਂਗਰਸ ਨੇ ਮਨਜ਼ੂਰ ਕੀਤਾ। ਇਸ ਸਬੰਧੀ ਕਈ ਹੋਰ ਮਸਲਿਆਂ ਤੇ ਕਸ਼ਮਕਸ਼ ਕਾਰਨ ਇਹ ਸਵੀਕਾਰ ਨਾ ਹੋ ਸਕਿਆ, ਅੰਤ ਨੂੰ ਭਾਰਤੀ ਉਪ-ਮਹਾਂਦੀਪ ਦੀ ਵੰਡ ਲਈ ਬਰਤਾਨਵੀ ਸਰਕਾਰ, ਕਾਂਗਰਸ ਅਤੇ ਮੁਸਲਿਮ ਲੀਗ ਰਜ਼ਾਮੰਦ ਹੋ ਗਏ । ਇਸ ਤਰ੍ਹਾਂ, 3 ਜੂਨ, 1947 ਨੂੰ ਇਹ ਉਪ-ਮਹਾਂਦੀਪ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਅਤੇ ਰੈਡਕਲਿਫ ਨੂੰ ਹੱਦ-ਬੰਦੀ ਨਿਯਤ ਕਰਨ ਦੇ ਕਮਿਸ਼ਨ ਦਾ ਚੇਅਰਮੈਨ ਥਾਪਿਆ ਗਿਆ । ਇਹ ਵੰਡ ਅਸਲ ਵਿਚ ਪੂਰੇ ਉਪ-ਮਹਾਂਦੀਪ ਦੇ ਲੋਕਾਂ ਲਈ ਮੰਦ-ਭਾਗੀ ਸਿੱਧ ਹੋਈ ਜਿਸ ਦਾ ਸਿਲਾ ਉਹ ਅੱਜ ਤਕ ਭੁਗਤ ਰਹੇ ਹਨ।

ਆਰਥਿਕਤਾ

ਪਾਕਿਸਤਾਨ ਖੇਤੀਬਾੜੀ ਪ੍ਰਧਾਨ ਦੇਸ਼ ਹੈ ਜਿਥੇ ਅੱਵਲ-ਦਰਜੇ ਦੀਆਂ ਸਿੰਜਾਈ ਸਹੂਲਤਾਂ ਵਿਕਸਿਤ ਹਨ। ਉਦਯੋਗ ਵੱਲ ਬਹੁਤ ਘੱਟ ਤਵੱਜੋ ਦਿੱਤੀ ਗਈ ਹੈ ਪਰ ਜੋ ਵੀ ਉਦਯੋਗਿਕ ਵਿਕਾਸ ਹੋਇਆ ਹੈ ਉਹ ਸ਼ਕਤੀ ਦੇ ਸਾਧਨਾਂ ਅਤੇ ਕੱਚੇ ਮਾਲ ਦੇ ਸਰੋਤਾਂ ਦੇ ਨਾਲ ਸਬੰਧਤ ਹੈ। ਇਨ੍ਹਾਂ ਦੀ ਉਪਲਬਧ ਮਾਤਰਾ ਵਿਚ ਘਾਟ ਅਤੇ ਵਿਤਰਣ ਵਿਚ ਅਸੰਤੁਲਨ ਹੈ। ਇਸ ਲਈ ਇਹ ਮੰਦੇ ਭਾਗਾਂ ਦੀ ਗੱਲ ਹੈ ਕਿ ਪਾਕਿਸਤਾਨ ਨੇ ਉਦਯੋਗਿਕ ਵਿਕਾਸ ਆਰੰਭਕ ਸਥਿਤੀ ਤੋਂ ਆਰੰਭ ਕੀਤਾ ਹੈ। ਹੁਣ ਇਹ ਆਰਥਿਕਤਾ ਯੋਗ ਸਥਿਤੀ ਵਿਚ ਹੈ ਅਤੇ ਮੁੱਖ ਮੰਤਵ ਆਤਮ-ਨਿਰਭਰ ਰਾਸ਼ਟਰ ਬਣਨ ਦਾ ਹੈ। ਪੰਜ ਸਾਲਾ ਯੋਜਨਾਵਾਂ ਅਧੀਨ ਬੁਨਿਆਦੀ ਉਦਯੋਗੀਕਰਨ ਵਿਚ ਉੱਨਤੀ ਲਈ ਸ਼ਲਾਘਾਯੋਗ ਵਾਧਾ ਹੋਇਆ ਹੈ। ਆਰਥਿਕ ਪਰਿਵਰਤਨ ਸਪਸ਼ਟ ਦਿਖਾਈ ਦੇ ਰਹੇ ਸਨ ਕਿਉਂਕਿ ਕਦੇ ਇਹ ਦੇਸ਼ ਖਾਣ-ਪੀਣ ਅਤੇ ਕੱਚਾ ਮਾਲ ਨਿਰਯਾਤ ਕਰਦਾ ਸੀ ਪਰ ਹੁਣ ਮਸ਼ੀਨੀ ਕਾਰਖਾਨੇ, ਰਸਾਇਣਕ ਪਲਾਂਟ, ਸੂਤੀ ਕੱਪੜੇ ਦੇ ਕਾਰਖਾਨੇ, ਚੀਨੀ ਦੇ ਕਾਰਖਾਨੇ ਵਿਕਸਿਤ ਹੋ ਚੁਕੇ ਹਨ। ਕੁਦਰਤੀ ਗੈਸ ਤਲਾਸ਼ ਕਰਨ ਉਪਰੰਤ ਬਿਜਲਈ-ਸ਼ਕਤੀ ਦਾ ਵਿਕਾਸ ਕਰ ਲਿਆ ਗਿਆ ਹੈ। ਇਨ੍ਹਾਂ ਸ਼ਕਤੀ ਸਾਧਨਾਂ ਨੇ ਵੀ ਉਦਯੋਗ ਅਤੇ ਖੇਤੀਬਾੜੀ ਨੂੰ ਵਧੇਰੇ ਪ੍ਰਫੁੱਲਤ ਕਰਨ ਵਿਚ ਭਾਰੀ ਯੋਗਦਾਨ ਪਾਇਆ ਹੈ ਪਰ ਘਰੋਗੀ ਵਿਗੜਦੀਆਂ ਰਹੀਆਂ ਸਥਿਤੀਆਂ ਅਤੇ ਭਾਰਤ-ਪਾਕਿ ਸਬੰਧ ਵਿਚ ਖਟਾਸ ਕਾਰਨ ਦੇਸ਼ ਦੀ ਆਰਥਿਕਤਾ ਨੂੰ ਹਮੇਸ਼ਾ ਧੱਕੇ ਲਗਦੇ ਰਹੇ ਹਨ। ਇਨ੍ਹਾਂ ਤੋਂ ਇਲਾਵਾ ਦੇਸ਼ ਦੀ ਆਪਣੀ ਤੇਜ਼ੀ ਨਾਲ ਵੱਧ ਰਹੀ ਮਾਨਵ ਆਬਾਦੀ ਚੰਗੀ ਬਣ ਰਹੀ ਆਰਥਿਕ ਦਸ਼ਾ ਨੂੰ ਵਿਪਰੀਤ ਦਸ਼ਾ ਵਿਚ ਧਕੇਲ ਰਹੀ ਹੈ।

ਭਾਵੇਂ ਪਾਕਿਸਤਾਨ ਦਾ ਭੂ-ਗਰਭੀ ਸਰਵੇਖਣ 1947 ਈ. ਵਿਚ ਹੀ ਸਥਾਪਤ ਹੋ ਗਿਆ ਸੀ ਪਰ ਤੇਲ ਗੈਸ ਵਿਕਾਸ ਕਾਰਪੋਰੇਸ਼ਨ 1961 ਈ. ਵਿਚ ਸਥਾਪਤ ਕੀਤੀ ਗਈ ਤਾਂ ਜੋ ਇਸ ਦੀ ਤਲਾਸ਼, ਵਿਕਾਸ, ਉਤਪਾਦਨ, ਸਫ਼ਾਈ ਅਤੇ ਵਿਕਰੀ ਨੂੰ ਉਤਸ਼ਾਹਿਤ ਕੀਤਾ ਜਾ ਸਕੇ। ਇਸ ਤੋਂ ਬਾਅਦ 1974 ਈ. ਵਿਚ ਪਾਕਿਸਤਾਨ ਖਣਿਜ ਕਾਰਪੋਰੇਸ਼ਨ ਸਥਾਪਤ ਕੀਤੀ ਗਈ ਜਿਸ ਦੁਆਰਾ ਦੇਸ਼ ਦੇ ਖਣਿਜਾਂ ਦੀ ਤਲਾਸ਼, ਖੁਦਾਈ, ਉਤਪਾਦਨ ਮੰਡੀਕਰਨ ਕੀਤਾ ਜਾ ਸਕੇ । ਪਾਕਿਸਤਾਨ ਦੀ ਜੈੱਮਸਟੋਨ ਕਾਰਪੋਰੇਸ਼ਨ (Gemstone Corporation of Pakistan)(1979 ਈ.) ਨੇ ਹੀਰੇ-ਜਵਾਹਰਤ ਸਰੋਤਾਂ ਨੂੰ ਹਰ ਪਹਿਲੂ ਤੋਂ ਵਿਕਸਿਤ ਕੀਤਾ ਹੈ।

ਕ੍ਰੋਮਾਈਟ ਦੇ ਮੁੱਖ ਭੰਡਾਰ ਮੁਸਲਿਮ ਬਾਗ ਦੁਆਲੇ ਪਾਏ ਜਾਂਦੇ ਹਨ ਜਿਹੜਾ ਕਿ ਕੋਟਾ ਦੇ ਉੱਤਰ ਪੂਰਬ ਵਿਚ 120 ਕਿਲੋਮੀਟਰ ਤੇ ਸਥਿਤ ਹੈ । ਦੱਸਿਆ ਜਾਂਦਾ ਹੈ ਕਿ ਕੁਝ ਭੰਡਾਰ ਪਿਸ਼ਾਵਰ ਦੇ ਉੱਤਰ ਵਿਚ ਹਰੀਚੰਦ, ਦੱਖਣ ਵਿਚ ਲਾਸੈਲਾ, ਬਲੋਚਿਸਤਾਨ ਵਿਚ ਰੱਸ-ਕੋਹ ਦੇ ਪਾਸਿਆਂ ਤੇ ਅਤੇ ਦੱਖਣੀ ਵਜ਼ੀਰਸਤਾਨ ਵਿਚ ਵੀ ਉਪਲਬਧ ਹਨ। ਦੇਸ਼ ਵਿਚ ਕ੍ਰੋਮਾਈਟ ਦੇ ਭੰਡਾਰ 22,000 ਟਨ (1998-99) ਹਨ। ਤਾਂਬੇ ਦੇ ਭੰਡਾਰ ਪੱਛਮੀ ਬਲੋਚਿਸਤਾਨ ਦੇ ਵਿਸਫ਼ੋਟਕ ਖੇਤਰ (The Eruptive Zone) ਵਿਚ ਸਥਿਤ ਹਨ। ਇਹ ਖੇਤਰ ਕੋਹ-ਈ-ਤੋਫਾਨ ਰੇਲਵੇ ਸਟੇਸ਼ਨ ਦੇ ਉੱਤਰ ਵੱਲ 40 ਕਿਲੋਮੀਟਰ ਈਰਾਨ ਦੀ ਸਰਹੱਦ, ਪੱਛਮ ਵੱਲ 25 ਕਿਲੋਮੀਟਰ ਅਤੇ ਅਫ਼ਗਾਨਿਸਤਾਨ ਦੇ ਸਰਹੱਦ ਉੱਤਰ ਵੱਲ 42 ਕਿਲੋਮੀਟਰ ਤੇ ਸਥਿਤ ਹਨ। ਜਿਥੇ ਅਸਲ ਵਿਚ ਤਾਂਬਾ ਪ੍ਰਾਪਤ ਹੁੰਦਾ ਹੈ ਉਸ ਨੂੰ ਸਲਫ਼ਾਈਡ ਘਾਟੀ (The

Sulphide Valley) ਕਹਿੰਦੇ ਹਨ ਪਰ ਇਥੇ ਮਾਰੂਥਲੀ ਦਸ਼ਾਵਾਂ ਕਰ ਕੇ ਪਾਣੀ ਦੀ ਘਾਟ ਹੈ।

ਕਾਲਾ ਬਾਗ ਖੇਤਰ ਵਿਚ ਦੇਸ਼ ਦੇ 72 ਪ੍ਰਤੀਸ਼ਤ ਭੰਡਾਰ ਕੱਚੇ ਲੋਹੇ ਦੇ ਹਨ ਪਰ ਇਨ੍ਹਾਂ ਵਿਚ ਲੋਹੇ ਦੀ ਮਾਤਰਾ ਕੇਵਲ 35 ਪ੍ਰਤੀਸ਼ਤ ਹੀ ਹੈ।

ਮੈਂਗਨੀਜ਼ ਐਕਸੀਅਲ ਪੱਟੀ, ਚਗਾਈ ਜ਼ਿਲ੍ਹਾ ਅਤੇ ਗੁਲਦਾਨੀਆਂ ਖੇਤਰਾਂ ਵਿਚ ਪਾਈ ਜਾਂਦੀ ਹੈ।

ਐਂਟੀਮਨੀ ਦਾ ਮੁੱਖ ਖੇਤਰ ਕਰਿੰਜ (ਕਮਲਗੋਲ) ਹੈ। ਕੁਝ ਭੰਡਾਰ ਕਿਲਾ ਅਬਦੁਲਾਹ (ਪਿਸ਼ੀਨ) ਵਿਖੇ ਵੀ ਪਾਏ ਜਾਂਦੇ ਹਨ।

ਬਾੱਕਸਾਈਟ ਦੇ ਭੰਡਾਰ ਕਈ ਥਾਵਾਂ ਤੇ ਮਿਲਦੇ ਹਨ ਜਿਵੇਂ ਕਸ਼ਮੀਰ ਵਿਚ ਮੁਜ਼ਫ਼ਰਾਬਾਦ ਅਤੇ ਕੋਟਲੀ, ਬਲੋਚਿਸਤਾਨ ਵਿਚ ਕੇਂਦਰੀ ਸਾਲਟ ਸ਼੍ਰੇਣੀ ਅਤੇ ਲੋਰਾਲਾਈ ਜ਼ਿਲ੍ਹਾ ਆਦਿ। ਸੈਲਸਟਾਈਟ ਤਹਿਦਾਰ ਚਟਾਨਾਂ ਦੇ ਜੋੜਾਂ ਅਤੇ ਤਰੇੜਾਂ ਵਿਚ ਪਾਇਆ ਜਾਂਦਾ ਹੈ। ਪਾਕਿਸਤਾਨ ਵਿਚ ਇਸ ਧਾਤ ਦੇ ਦੋ ਮੁੱਖ ਭੰਡਾਰ ਹਨ– ਥਾਨੋ ਬੁਲਾ ਪਾਨ (ਸਿੰਧ) ਦੇ ਨੇੜੇ ਜਿਥੇ 3 ਲੱਖ ਟਨ ਦੇ ਭੰਡਾਰ ਹਨ ਅਤੇ ਪੱਛਮੀ ਸਾਲਟ ਸ਼੍ਰੇਣੀ ਵਿਚ ਦਾਉਦ ਖੇਲ ਦੇ ਨੇੜੇ ਜਿਥੇ 10 ਹਜ਼ਾਰ ਟਨ ਦੇ ਭੰਡਾਰ ਹਨ। ਦੇਸ਼ ਵਿਚ 5,000 ਟਨ (1998-99) ਬਾੱਕਸਾਈਟ ਦੇ ਭੰਡਾਰ ਹਨ।

ਚਟਾਨੀ ਲੂਣ ਲਈ ਦੇਸ਼ ਦੀ ਸਾਲਟ ਸ਼੍ਰੇਣੀ ਮੁੱਖ ਜਾਣੀ ਜਾਂਦੀ ਹੈ । ਇਥੇ ਇਸ ਦੀਆਂ ਪਰਤਾਂ 25-30 ਮੀਟਰ ਮੋਟੀਆਂ ਹਨ ਅਤੇ ਕੁਝ ਦੀ ਮੋਟਾਈ ਤਾਂ 100 ਮੀਟਰ ਤਕ ਪਹੁੰਚ ਜਾਂਦੀ ਹੈ। ਇਹ ਸਫੇਦ ਅਤੇ ਨੀਲੇ ਰੰਗ ਵਿਚ ਵੀ ਮਿਲਦਾ ਹੈ। ਇਸ ਦੀਆਂ ਤਿੰਨ ਮੁੱਖ ਖਾਣਾਂ ਖੇਵਰਾ, ਵਰਚਾ ਅਤੇ ਕਾਲਾਬਾਗ ਹਨ।

ਜਿਪਸਮ ਦਾ ਵਧੇਰੇ ਉਤਪਾਦਨ ਸਾਲਟ ਸ਼੍ਰੇਣੀ ਵਿਚ ਸਥਿਤ ਖੇਤਰਾਂ, ਦਨਦੋਨ ਅਤੇ ਦਾਉਦ ਖੇਲ ਖਾਨਾ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਬਾਰਾਈਟ ਦੇ ਗੁੰਗਾ (ਬਲੋਚਿਸਤਾਨ) ਵਿਖੇ ਖੁਜ਼ਦਾਰ ਦੇ ਦੱਖਣ-ਪੱਛਮ ਵਿਚ 14 ਲੱਖ ਟਨ ਦੇ ਕਰੀਬ ਭੰਡਾਰ ਹਨ। ਪਰ ਦੇਸ਼ ਵਿਚ 61,000 ਟਨ (1998-99) ਜਿਪਸਮ ਦੇ ਭੰਡਾਰ ਪਾਏ ਹਨ। ਮੈਗਨੇਸਾਈਟ ਦੇ ਮੁੱਖ ਖੇਤਰ ਐਕਸੀਅਲ ਪਟੀ (Axial Belt) ਵਿਚ ਜਸਬੇਲਾ ਤੋਂ ਮਾਲਾਖੰਡ ਤਕ ਅਤੇ ਨਿਬਾਈ ਦੇ ਨੇੜੇ ਸਪਿਨ ਕਾਨ (ਬਲੋਚਿਸਤਾਨ) ਹਨ। ਸੇਲਖੜੀ ਐਕਸੀਅਲ ਪੱਟੀ ਵਿਚ ਕਈ ਥਾਵਾਂ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਫਲੋਰਾਈਟ ਦੇ ਵਧੇਰੇ ਭੰਡਾਰ ਕੋਟਾ ਤੋਂ 80 ਕਿ.ਮੀ. ਦੱਖਣ ਵੱਲ ਕੋਹ-ਈ ਮਰਾਨ ਅਤੇ ਕੋਹ-ਈ-ਦਿਲਬੰਦ ਵਿਖੇ ਅਤੇ ਨੇੜੇ ਹੀ ਕਈ ਹੋਰ ਸਥਾਨਾਂ ਤੇ ਉਪਲਬਧ ਹਨ। ਗੰਧਕ ਦੇ ਦੋ ਮੁੱਖ ਖੇਤਰ ਹਨ -ਇਕ ਕੋਹ-ਈ-ਸੁਲਤਾਨ ਜਿਹੜਾ ਪੱਛਮੀ ਬਲੋਚਿਸਤਾਨ ਦੀ ਵਿਸਫ਼ੋਟਕ ਪੱਟੀ ਵਿਚ ਸਥਿਤ ਹੈ ਅਤੇ ਦੂਜਾ ਸਾਲੀ ਜਿਹੜਾ ਉੱਤਰੀ ਕਿਰਥਾਰ ਵਿਚ ਸਥਿਤ ਹੈ।

ਇਥੇ ਕਈ ਭਾਂਤ ਦੇ ਕੀਮਤੀ ਪੱਥਰਾਂ ਦੇ ਖਣਿਜ ਮਿਲਦੇ ਹਨ। ਉਨ੍ਹਾਂ ਵਿਚ ਹੀਰੇ, ਜਵਾਹਰਾਤ, ਰਤਨ, ਨੀਲਮ, ਪੰਨਾ, ਪੁਖਰਾਜ, ਯਾਕੂਤ, ਟੋਪਾਜ਼ ਆਦਿ ਵਰਣਨਯੋਗ ਹਨ। ਇਹ ਪਾਰਦਰਸ਼ੀ ਅਤੇ ਕੀਮਤੀ ਪੱਥਰ ਹਨ। ਇਨ੍ਹਾਂ ਦੇ ਮੁੱਖ ਖੇਤਰ ਚਾਰਬਾਗ-ਅਲਬੁਰਾਏ, ਹੁੰਜਾ, ਦਾਸੂ ਸਕਾਰਦੂ, ਕਤਲਾਂਗ, ਆਦਿ ਹਨ। ਇਨ੍ਹਾਂ ਦੀ ਖੁਦਾਈ ਅਤੇ ਵਿਕਰੀ ਪਾਕਿਸਤਾਨ ਦੀ ਜੈੱਮਸਟੋਨ ਕਾਰਪੋਰੇਸ਼ਨ ਦੁਆਰਾ ਕੀਤੀ ਜਾਂਦੀ ਹੈ। ਚੂਨਾ ਪੱਥਰ ਦੇ ਮੁੱਖ ਭੰਡਾਰ ਸਾਲਟ ਸ਼੍ਰੇਣੀ ਸਿੰਧ-ਸਾਲਟ ਸ਼੍ਰੇਣੀ ਪਾਰ, ਪੋਟਵਾਰ ਪਠਾਰ ਅਤੇ ਮਰਗਾਲਾ ਪਹਾੜੀਆਂ ਵਿਚ ਪਾਏ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਇਹ ਹੋਰ ਕਈ ਸਥਾਨਾਂ ਅੰਦਰ ਵੀ ਪਾਏ ਜਾਂਦੇ ਹਨ। ਪਿਸ਼ਾਵਰ ਦੇ ਨੇੜੇ ਮੁਲਾਗੋਰੀ ਸੰਗਮਰਮਰ ਭੰਡਾਰ ਸ਼ਲਾਘਾਯੋਗ ਹਨ।

ਇਥੇ ਘਟੀਆ ਕਿਸਮ ਦਾ ਕੋਲਾ ਵੀ ਮਿਲਦਾ ਹੈ। ਇਹ ਟਰਸ਼ਰੀ ਕਾਲ ਦਾ ਲਿਗਨਾਈਟ ਤੋਂ ਉਪ ਬਿਟੂਮਨੀ ਪ੍ਰਕਾਰ ਦਾ ਹੈ। ਇਸ ਦੀਆਂ ਪਰਤਾਂ 1.5 ਮੀ. ਤੋਂ ਵੱਧ ਨਹੀਂ ਹਨ। ਇਸ ਦਾ ਲਗਭਗ 90 ਪ੍ਰਤੀਸ਼ਤ ਤੋਂ ਵੱਧ ਭਾਗ ਇੱਟਾਂ ਦੇ ਭੱਠਿਆਂ ਲਈ ਹੀ ਪ੍ਰਯੋਗ ਕੀਤਾ ਜਾਂਦਾ ਹੈ। ਇਸ ਦੇ ਮੁੱਖ ਖੇਤਰ ਸਾਲਟ ਸ਼੍ਰੇਣੀ, ਕੋਟਾ ਅਤੇ ਹੇਠਲਾ ਸਿੰਧ ਹਨ । ਦਰਿਆ ਸਿੰਧ ਦੇ ਕਿਨਾਰੇ ਨਾਲ ਲਗਭਗ 600 ਵ. ਕਿ. ਮੀ. ਰਕਬੇ ਵਿਚ 60 ਲੱਖ ਟਨ ਦੇ ਵਧੀਆ ਕੋਲੇ ਦੇ ਭੰਡਾਰ ਦੱਸੇ ਜਾਂਦੇ ਹਨ । ਦੇਸ਼ ਦਾ ਕੁੱਲ ਉਤਪਾਦਨ ਲਗਭਗ 2.31 ਮਿਲੀਅਨ ਟਨ (1998-99) ਹੈ।

ਇਥੇ ਤੇਲ ਦੀ ਵੀ ਘਾਟ ਹੈ । ਸਾਰੇ ਖੇਤਰਾਂ ਤੋਂ ਉਤਪਾਦਨ ਲਗਭਗ 2.0 ਕਰੋੜ ਬੈਰਲ ਹੈ ਜਿਹੜਾ ਦੇਸ਼ ਦੀ ਖਪਤ ਦੀ ਤਕਰੀਬਨ 20 ਪ੍ਰਤੀਸ਼ਤ ਪੂਰਤੀ ਕਰਦਾ ਹੈ। ਇਸ ਲਈ ਇਸ ਨੂੰ ਵਧੇਰੇ ਮਾਤਰਾ ਵਿਚ ਆਯਾਤ ਕਰਨਾ ਪੈਂਦਾ ਹੈ। ਕੁੱਲ ਤੇਲ ਦਾ 50 ਪ੍ਰਤੀਸ਼ਤ ਸਿੱਧਾ ਆਵਾਜਾਈ ਦੇ ਸਾਧਨਾਂ ਵਿਚ ਹੀ ਖਪਤ ਹੋ ਜਾਂਦਾ ਹੈ। ਤੇਲ ਪੈਦਾ ਕਰਨ ਵਾਲੇ ਦੋ ਮੁੱਖ ਖੇਤਰ ਪੋਟਵਾਰ ਪਠਾਰ ਅਤੇ ਹੇਠਲਾ ਸਿੰਧ ਇਲਾਕਾ ਹਨ। ਤੇਲ ਸਾਫ਼ ਕਰਨ ਦੇ ਤਿੰਨ ਕਾਰਖਾਨੇ ਹਨ। ਅਟਕ ਸ਼ੋਧ ਕਾਰਖਾਨਾ ਮੋਰਗਾ (ਰਾਵਲਪਿੰਡੀ) ਵਿਖੇ ਸਥਿਤ ਹੈ ਜਿਹੜਾ ਪੋਟਵਾਰ ਪਠਾਰ ਦੇ ਖੇਤਰ ਦਾ ਤੇਲ ਸਾਫ਼ ਕਰਦਾ ਹੈ ਜੋ ਕਿ ਸ਼ੋਧਤ ਤੇਲ ਦਾ 10 ਪ੍ਰਤੀਸ਼ਤ ਹੈ । ਪਾਕਿਸਤਾਨ ਸ਼ੋਧ ਕਾਰਖਾਨਾ ਅਤੇ ਨੈਸ਼ਨਲ ਸੋਧ ਕਾਰਖਾਨਾ ਕਰਾਚੀ ਵਿਖੇ ਸਥਿਤ ਹਨ ਜਿਹੜੇ ਆਯਾਤ ਤੇਲ ਨੂੰ ਸਾਫ਼ ਕਰਦੇ ਹਨ ਜਿਹੜਾ ਕਿ ਸ਼ੋਧਤ ਤੇਲ ਦਾ 90 ਪ੍ਰਤੀਸ਼ਤ ਭਾਗ ਹੈ।

ਕੁਦਰਤੀ ਗੈਸ, ਊਰਜਾ ਦਾ ਦੂਜਾ ਮਹੱਤਵਪੂਰਨ ਸਾਧਨ ਹੈ ਜਿਹੜੀ 35 ਪ੍ਰਤੀਸ਼ਤ ਊਰਜਾ ਮੁਹੱਈਆ ਕਰਦੀ ਹੈ। ਕੁਦਰਤੀ ਗੈਸ 95 ਪ੍ਰਤੀਸ਼ਤ ਗੈਸ ਖੇਤਰਾਂ ਤੋਂ ਅਤੇ 5 ਪ੍ਰਤੀਸ਼ਤ ਤੇਲ ਤੋਂ ਪ੍ਰਾਪਤ ਕੀਤੀ ਜਾਂਦੀ ਹੈ। ਇਸ ਦੇ ਉਤਪਾਦਨ ਦੀ ਲਗਭਗ 57 ਪ੍ਰਤੀਸ਼ਤ ਖਪਤ ਉਦਯੋਗਾਂ ਵਿਚ ਹੀ ਹੈ। ਦੇਸ਼ ਦੇ ਕੁੱਲ ਭੰਡਾਰ 20 ਖਰਬ ਮੁਰਬਾ ਫੁੱਟ ਹਨ ਜਿਹੜੇ ਬਲੋਚਿਸਤਾਨ, ਸਿੰਧ ਅਤੇ ਪੰਜਾਬ ਵਿਚ ਕ੍ਰਮਵਾਰ 65,28 ਅਤੇ 7 ਪ੍ਰਤੀਸ਼ਤ ਹਨ। ਇਸ ਦੇ 25 ਖੇਤਰ ਹਨ ਜਿਨ੍ਹਾਂ ਵਿਚੋਂ 6 ਬਲੋਚਿਸਤਾਨ, 10 ਸਿੰਧ ਅਤੇ 9 ਪੰਜਾਬ ਵਿਚ ਪਾਏ ਜਾਂਦੇ ਹਨ। ਸੰਨ 1999 ਵਿਚ ਇਥੇ 17.8 ਬਿਲੀਅਨ ਕਿਊਬਕ ਮੀ. ਕੁਦਰਤੀ ਗੈਸ ਦੇ ਭੰਡਾਰ ਪਾਏ ਗਏ ।

**ਖੇਤੀਬਾੜੀ** - ਪਾਕਿਸਤਾਨ ਦੀ ਖੇਤੀਬਾੜੀ ਦਾ ਅਰੰਭ ਉੱਤਰ ਪੱਥਰ ਯੁੱਗ ਤੋਂ ਹੁੰਦਾ ਹੈ। ਪਹਿਲਾਂ ਇਹ ਸਿੰਧ ਵਾਦੀ ਦੀ ਸਭਿਅਤਾ ਦੀ ਆਧਾਰ ਸੀ ਅਤੇ ਇਹ ਹੁਣ ਵੀ ਇਹ ਦੇਸ਼ ਦੀ ਆਰਥਿਕਤਾ ਦਾ ਮੁੱਖ ਆਧਾਰ ਹੈ । ਇਸ ਉੱਤੇ ਦੇਸ਼ ਦੀ 75 ਪ੍ਰਤੀਸ਼ਤ ਜਨਸੰਖਿਆ ਨਿਰਭਰ ਕਰਦੀ ਹੈ। ਖੇਤੀਬਾੜੀ ਭੂ-ਦ੍ਰਿਸ਼ ਤੇ ਪਰੰਪਰਾਗਤ ਤਕਨੀਕਾਂ ਅਤੇ ਆਧੁਨਿਕ ਵਿਗਿਆਨਕ ਤਕਨੀਕਾਂ ਨਾਲ ਨਾਲ ਹੀ ਉਪਯੋਗਤਾ ਵਿਚ ਲਿਆਈਆਂ ਜਾਂਦੀਆਂ ਹਨ। ਇਸ ਤੋਂ ਭਾਵ ਹੈ ਕਿ ਜਿਥੇ ਖੇਤੀਬਾੜੀ ਦੀਆਂ

ਕ੍ਰਿਆਵਾਂ ਵਹਾਈ, ਬਿਜਾਈ, ਗੋਡਾਈ, ਕਟਾਈ ਅਤੇ ਗਹਾਈ ਮਾਨਵੀ ਹੱਥਾਂ ਨਾਲ ਅਤੇ ਪਸ਼ੂ ਸ਼ਕਤੀ ਦਾ ਪ੍ਰਯੋਗ ਕੀਤਾ ਜਾਂਦਾ ਹੈ ਉਥੇ ਖੇਤੀਬਾੜੀ ਦੇ ਕਿੱਤੇ ਵਿਚ ਮਸ਼ੀਨਾਂ, ਉੱਤਮ ਬੀਜ, ਰਸਾਇਣਕ ਖਾਦ, ਕੀਟ ਅਤੇ ਨਦੀਨ ਨਾਸ਼ਕ ਦਵਾਈਆਂ ਆਦਿ ਦਾ ਪ੍ਰਯੋਗ ਵੀ ਕੀਤਾ ਜਾਂਦਾ ਹੈ। ਸਿੰਜਾਈ ਦੇ ਖੇਤਰ ਵਿਚ ਪਾਕਿਸਤਾਨ ਦਾ ਅੱਵਲ ਦਰਜਾ ਹੈ। ਇਹ ਸੰਸਾਰ ਦੇ ਕਿਸੇ ਦੇਸ਼ ਨਾਲੋਂ ਕਿਸੇ ਤਰ੍ਹਾਂ ਵੀ ਪਿੱਛੇ ਨਹੀਂ ਹੈ। ਸੰਖੇਪ ਵਿਚ ਆਧੁਨਿਕ ਖੇਤੀਬਾੜੀ ਭੌਤਿਕੀ ਵਾਤਾਵਰਣ ਅਨੁਸਾਰ ਬਦਲਦੀ ਫਾਰਮ ਤਕਨਾਲੋਜੀ ਦੇ ਲਗਾਤਾਰ ਉਪਯੋਗ ਦਾ ਨਤੀਜਾ ਹੈ ਜਿਸ ਨੇ ਰਵਾਇਤੀ ਪ੍ਰਨਾਲੀ ਵਿਚ ਪਰਿਵਰਤਨ ਅਤੇ ਗਤੀਸ਼ੀਲਤਾ ਲਿਆਂਦੀ ਹੈ।

ਇਥੋਂ ਦੀ ਖੇਤੀਬਾੜੀ ਬਹੁਤ ਸਾਰੀਆਂ ਸਮੱਸਿਆਵਾਂ ਦਾ ਸਾਹਮਣਾ ਕਰ ਰਹੀ ਹੈ । ਇਨ੍ਹਾਂ ਵਿਚੋਂ ਕੁਝ ਪ੍ਰਾਕ੍ਰਿਤਕ ਹਨ ਅਤੇ ਕੁਝ ਮਾਨਵ ਦਖ਼ਲਅੰਦਾਜ਼ੀ ਦਾ ਨਤੀਜਾ ਹਨ। ਦੇਸ਼ ਦਾ ਤਿੰਨ-ਚੌਥਾਈ ਭਾਗ ਗ਼ੈਰ-ਕਾਸ਼ਤ ਜਿਵੇਂ ਪਰਬਤ, ਮਾਰੂਥਲ, ਸ਼ਹਿਰੀ ਖੇਤਰ, ਆਦਿ ਹਨ ਪਰ ਵਾਹੀਯੋਗ ਰਕਬਾ ਤਾਂ ਕੇਵਲ 1/5 ਭਾਗ ਹੀ ਹੈ। ਕਈ ਖੇਤਰ ਸੋਕੇ ਦੀ ਲਪੇਟ ਵਿਚ ਰਹਿੰਦੇ ਹਨ। ਪੌਦਿਆਂ ਦੀਆਂ ਬੀਮਾਰੀਆਂ ਅਤੇ ਕੀੜੇ-ਮਕੌੜਿਆਂ ਦੇ ਹਮਲੇ ਖੇਤੀਬਾੜੀ ਉਤਪਾਦਨ ਨੂੰ ਪ੍ਰਭਾਵਤ ਕਰਦੇ ਹਨ। ਇਨ੍ਹਾਂ ਤੋਂ ਇਲਾਵਾ ਵਾਧੂ ਸਿੰਜਾਈ ਸੁਵਿਧਾਵਾਂ ਨੇ ਬਹੁਤ ਸਾਰੀ ਭੂਮੀ ਨੂੰ ਕੱਲਰ ਖਾਰੀ ਦਲਦਲ ਅਤੇ ਸੇਮ ਵਿਚ ਬਦਲ ਦਿੱਤਾ ਹੈ । ਰਸਾਇਣਕ ਖਾਦ, ਰੂੜੀ ਖਾਦ, ਸੁਦੇਸ਼ੀ ਸੰਦ, ਛੋਟੀਆਂ ਜੋਤਾਂ, ਮੰਡੀਕਰਨ ਦੀਆਂ ਅਸੁਵਿਧਾਵਾਂ ਖੇਤੀਬਾੜੀ ਉੱਤੇ ਪ੍ਰਤੀਕੂਲ ਪ੍ਰਭਾਵ ਪਾਉਂਦੇ ਹਨ।

ਇਨ੍ਹਾਂ ਸਮੱਸਿਆਵਾਂ ਨੂੰ ਧਿਆਨ ਵਿਚ ਰਖਦਿਆਂ ਸਰਕਾਰ ਨੇ ਦੂਜੀ ਪੰਜ ਸਾਲਾ ਯੋਜਨਾ ਵਿਚ ਖੇਤੀਬਾੜੀ ਦੇ ਵਿਕਾਸ ਲਈ ਵਿਸ਼ੇਸ਼ ਧਿਆਨ ਦਿੱਤਾ ਹੈ ਜਿਸ ਦੇ ਮੁੱਖ ਪਹਿਲੂ (1) ਸਿੰਜਾਈ ਨੂੰ ਸੁਧਾਰਨਾ ਅਤੇ ਵਧਾਉਣਾ, (2) ਭੂਮੀ ਦਾ ਸੁਧਾਰ, (3) ਖੇਤੀਬਾੜੀ ਦਾ ਮਸ਼ੀਨੀਕਰਨ, (4) ਫ਼ਸਲਾਂ ਦੀ ਸੁਰੱਖਿਆ ਅਤੇ ਸੁਧਾਰ, (5) ਰਸਾਇਣਕ ਖਾਦ ਉਤਪਾਦਨ ਵਿਚ ਵਾਧਾ, (6) ਭੂਮੀ ਦਾ ਪੁਨਰ ਸੁਧਾਰ ਅਤੇ ਉਤਸ਼ਾਹਿਤ ਕੀਮਤਾਂ ਹਨ। ਇਹ ਸਭ ਦੇ ਫ਼ਲਸਰੂਪ ਵੀਹਵੀਂ ਸ਼ਤਾਬਦੀ ਦੇ ਪੰਜਵੇ ਦਹਾਕੇ ਦੇ ਪਿਛਲੇ ਪੱਖ ਦੇ ਖੇਤੀਬਾੜੀ ਦੇ ਸਲਾਨਾ ਵਾਧੇ ਦੀ ਦਰ 1.8 ਪ੍ਰਤੀਸ਼ਤ ਤੋਂ ਵੱਧ ਕੇ ਛੇਵੇਂ ਦਹਾਕੇ ਦੇ ਪਹਿਲੇ ਹਰੇ ਇਨਕਲਾਬ ਦੀ ਬੁਨਿਆਦ ਬਝ ਗਈ ਜੋ ਕਿ ਤੀਜੀ ਪੰਜ ਸਾਲਾ ਯੋਜਨਾ ਦੌਰਾਨ 6 ਪ੍ਰਤੀਸ਼ਤ ਹੋ ਗਈ । ਭਾਵੇਂ ਇਹ 1970 ਈ. ਅਤੇ 1978 ਈ. ਵਿਚਕਾਰ ਇਸ ਵਿਚ ਗਿਰਾਵਟ ਕਾਰਨ 1.9 ਪ੍ਰਤੀ ਸ਼ਤ ਪ੍ਰਤੀ ਸਾਲ ਹੀ ਰਹਿ ਗਈ ਸੀ ਪਰ 1950-51 ਦੇ ਮੁਕਾਬਲੇ 1980 ਈ. ਵਿਚ ਕਣਕ ਦਾ ਉਤਪਾਦਨ 240 ਪ੍ਰਤੀਸ਼ਤ ਸੀ। ਅਸਲ ਵਿਚ ਕਣਕ ਪੰਜਾਬ ਦੇ ਸਮਤਲ ਸੇਂਜੂ ਭੂਮੀ ਦੀ ਬੇਹਤਰੀਨ ਫ਼ਸਲ ਹੈ। ਰਬੀ ਮੌਸਮ ਦੀ ਫ਼ਸਲ ਹੋਣ ਕਰ ਕੇ ਮੌਨਸੂਨ ਪਰਤਣ ਤੋਂ ਬਾਅਦ ਬੀਜੀ ਜਾਂਦੀ ਹੈ ਅਤੇ ਬਹਾਰ ਦੇ ਪਿਛਲੇ ਪੱਖ ਵਿਚ ਕੱਟੀ ਜਾਂਦੀ ਹੈ ਜਿਥੇ ਸਿੰਜਾਈ ਸਹੂਲਤਾਂ ਉਪਲਬਧ ਨਹੀਂ ਹਨ ਉਥੇ ਵਰਖਾ ਦੇ ਸਹਾਰੇ ਛੋਲਿਆਂ ਦਾ ਤੀਜਾ ਦਰਜਾ ਹੈ। ਝੋਨੇ ਹੇਠ ਕੁੱਲ ਖੇਤਰ ਦਾ ਲਗਭਗ 40 ਪ੍ਰਤੀਸ਼ਤ ਰਕਬਾ ਵਧੇਰੇ ਝਾੜ ਦੇਣ ਵਾਲੀ ਕਿਸਮ ਹੇਠ ਸੀ । ਦੇਸ਼ ਵਿਚ ਜਵਾਰ, ਬਾਜਰਾ ਅਤੇ ਰੱਗੀ ਦੀਆਂ ਫ਼ਸਲਾਂ ਵੀ ਮਹੱਤਤਾ ਰਖਦੀਆਂ ਹਨ। ਇਹ ਜ਼ਿਆਦਾਤਰ ਸਿੰਧ ਦੇ ਪੂਰਬ ਵੱਲ ਖੁਸ਼ਕ ਖੇਤਰ ਅੰਦਰ ਸੁਕੇਂਦਰਤ ਹਨ। ਦਾਲਾਂ ਜਿਵੇਂ ਮੂੰਗੀ, ਮੋਠ, ਮਾਂਹ, ਆਦਿ ਖਰੀਫ ਮੌਸਮ ਵਿਚ ਅਤੇ ਮਸਰੀ ਰਬੀ ਮੌਸਮ ਵਿਚ ਮਾਨਵ ਖਪਤ ਲਈ ਉਗਾਈਆਂ ਜਾਂਦੀਆਂ ਹਨ।

ਕਪਾਹ (ਨਰਮਾ) ਰੇਸ਼ੇਦਾਰ ਨਕਦੀ ਫ਼ਸਲ ਹੈ ਅਤੇ ਬਦੇਸ਼ੀ ਮੁਦਰਾ ਕਮਾਉਂਦੀ ਹੈ। ਇਸ ਦਾ ਉਤਪਦਾਨ ਕਦੇ ਇਕੋ ਜਿਹਾ ਨਹੀਂ ਰਹਿੰਦਾ ਪਰ 1985 ਈ. ਵਿਚ ਇਸ ਦਾ ਸਭ ਤੋਂ ਵੱਧ ਉਤਪਾਦਨ ਸੀ । ਇਹ ਪੰਜਾਬ ਅਤੇ ਸਿੰਧ ਦੇ ਖੇਤਰਾਂ ਦੀਆਂ ਮੁੱਖ ਫਸਲਾਂ ਵਿਚੋਂ ਇਕ ਹੈ ।

ਕਿਸਾਨ ਨੂੰ ਖੇਤਬਾੜੀ ਦੇ ਵਿਕਾਸ ਲਈ ਬਹੁਤ ਸਾਰੀਆਂ ਰਿਆਇਤਾਂ ਮੁਹੱਈਆ ਕੀਤੀਆਂ ਗਈਆਂ ਹਨ। ਸਰਕਾਰ ਦੀ ਨੀਤੀ ਅਨੁਸਾਰ ਫਾਰਮ ਮਸ਼ੀਨਰੀ ਨੂੰ ਆਯਾਤ ਕਰਨ ਲਈ ਉਤਸਾਹਿਤ ਕੀਤਾ ਗਿਆ ਹੈ। ਪੰਜਾਬ ਵਿਚ ਟਰੈਕਟਰ ਅਤੇ ਥਰੈਸ਼ਰ ਮੁੱਖ ਤੌਰ ਤੇ ਕੇਂਦਰਤ ਹਨ। ਛੋਟੇ ਕਿਸਾਨਾਂ ਦੀ ਤੁਲਨਾ ਵਿਚ ਵੱਡੇ ਕਿਸਾਨ ਵਧੇਰੇ ਲਾਭ ਉਠਾਉਂਦੇ ਹਨ। ਮਿਸਾਲ ਵਜੋਂ 1971-72 ਈ. ਵਿਚ ਦੇਸ਼ ਦੇ 2-7 ਪ੍ਰਤੀਸ਼ਤ ਕਿਸਾਨ 20-60 ਹੈਕਟੇਅਰ ਅਕਾਰ ਦੇ ਫ਼ਾਰਮਾਂ ਦੇ ਮਾਲਕ ਸਨ। ਦੇਸ਼ ਦੇ ਕੁੱਲ ਟਰੈਕਟਰਾਂ ਦਾ 37.5 ਪ੍ਰਤੀਸ਼ਤ ਭਾਗ ਉਨ੍ਹਾਂ ਕੋਲ ਸੀ ਅਤੇ 69 ਪ੍ਰਤੀਸ਼ਤ ਫ਼ਾਰਮ 5 ਹੈਕਟੇਅਰ ਤੋਂ ਘੱਟ ਸਨ ਅਤੇ ਟਰੈਕਟਰ ਕੇਵਲ 9 ਪ੍ਰਤੀਸ਼ਤ ਸਨ। ਨੱਲਕੂਪਾਂ ਦੀ ਮਲਕੀਅਤ ਭਾਵੇਂ ਸੰਤੁਲਿਤ ਹੈ ਪਰ ਫ਼ਿਰ ਵੀ ਵੱਡੇ ਕਿਸਾਨ ਪ੍ਰਧਾਨਤਾ ਰਖਦੇ ਹਨ। ਆਮਦਨ ਅਤੇ ਧਨ ਦੀ ਦ੍ਰਿਸ਼ਟੀ ਤੋਂ ਦਿਹਾਤੀ ਜਨਸੰਖਿਆ ਵਿਚ ਵਿਭਿੰਨ ਪਰਤਾਂ ਹਨ ਅਤੇ ਪ੍ਰਦੇਸ਼ਕ ਅਸੰਤੁਲਨ ਵੀ ਪਾਏ ਜਾਂਦੇ ਹਨ।

ਇਥੇ ਪਸ਼ੂ ਧਨ ਦੀ ਬਹੁਤ ਮਹੱਤਤਾ ਹੈ ਕਿਉਂਕਿ ਇਸ ਤੋਂ ਸ਼ਕਤੀ, ਭੋਜਨ, ਬਾਲਣ, ਰੂੜੀ, ਉੱਨ, ਹੱਡੀਆਂ, ਖੱਲਾਂ ਆਦਿ ਪ੍ਰਾਪਤ ਕੀਤੀਆਂ ਜਾਂਦੀਆਂ ਹਨ। ਖੇਤੀਬਾੜੀ ਵਿਚ ਇਸ ਦਾ ਯੋਗਦਾਨ 30 ਪ੍ਰਤੀਸ਼ਤ ਹੈ । ਉੱਤਰ ਪੱਛਮੀ ਸਰਹੱਦੀ ਖੇਤਰ ਅਤੇ ਬਲੋਚਿਸਤਾਨ ਦੇ ਖੁਸ਼ਕ ਅਤੇ ਊਬੜ-ਖਾਬੜ ਖੇਤਰ ਵਿਚ ਚਰਵਾਹੀ ਪ੍ਰਧਾਨਤਾ ਰਖਦੀ ਹੈ। ਭੇਡਾਂ, ਬਕਰੀਆਂ ਅਤੇ ਊਠਾਂ ਦੀ ਵਧੇਰੇ ਗਿਣਤੀ ਹੈ। ਇਕ ਚਰਾਗਾਹ ਤੋਂ ਦੂਜੀ ਚਰਾਗਾਹ ਵਿਚ ਜਾਣ ਲਈ ਰੁੱਤ ਪ੍ਰਵਾਸ ਬਣਿਆ ਰਹਿੰਦਾ ਹੈ। ਫਸਲਾਂ ਕੇਵਲ ਸੀਮਿਤ ਖੇਤਰ ਵਿਚ ਉਗਾਈਆਂ ਜਾਂਦੀਆਂ ਹਨ ਜਿਥੇ ਧਰਾਤਲ ਅਨੁਕੂਲ ਅਤੇ ਸਿੰਜਾਈ ਸਹੂਲਤਾਂ ਉਪਲੱਬਧ ਹਨ। ਦੇਸ਼ ਅੰਦਰ 1993 ਈ. ਵਿਚ 1.78 ਕਰੋੜ ਗਾਂ-ਬੈਲ, 1.87 ਕਰੋੜ ਮੱਝਾਂ, 2.77 ਕਰੋੜ ਭੇਡਾਂ, 4.02 ਕਰੋੜ ਬੱਕਰੀਆਂ ਅਤੇ 0.54 ਕਰੋੜ ਹੋਰ ਪਸ਼ੂ ਹਨ। ਇਨ੍ਹਾਂ ਤੋਂ 1.7 ਕਰੋੜ ਟਨ ਦੁੱਧ, 16.07 ਲੱਖ ਟਨ ਮਾਸ, (ਮੱਝਾਂ-ਗਾਵਾਂ ਤੋਂ 8.44 ਅਤੇ ਭੇਡ-ਬੱਕਰੀਆਂ ਤੋਂ 7.63 ਲੱਖ ਟਨ), ਉੱਨ 51 ਹਜ਼ਾਰ ਟਨ ਅਤੇ 4.46 ਕਰੋੜ ਟਨ ਹੱਡ-ਖੱਲਾਂ ਪ੍ਰਾਪਤ ਕੀਤੀਆਂ ਗਈਆਂ। ਮੰਗ ਨਾਲੋਂ ਉਤਪਾਦਨ ਘੱਟ ਹੈ ਕਿਉਂਕਿ ਚਾਰਾਗਾਹਾਂ ਸੁੰਗੜਦੀਆਂ ਜਾ ਰਹੀਆਂ ਹਨ ਅਤੇ ਪਸ਼ੂ-ਸੁਧਾਰ ਪ੍ਰਕ੍ਰਿਆ ਵਿਚ ਅਜੇ ਤੇਜ਼ੀ ਨਹੀਂ ਆਈ ਹੈ ਪਰ ਪੋਲਟਰੀ ਦੇ ਖੇਤਰ ਵਿਚ ਵਿਸ਼ੇਸ਼ ਪ੍ਰਗਤੀ ਕੀਤੀ ਹੈ। ਮਾਸ ਦਾ ਉਤਪਾਦਨ 1972 ਈ. ਵਿਚ 14 ਹਜ਼ਾਰ ਟਨ ਤੋਂ ਵੱਧ ਕੇ 1993 ਵਿਚ 1.88 ਲੱਖ ਟਨ ਅਤੇ

ਆਂਡਿਆਂ ਦਾ ਉਤਪਾਦਨ 1972 ਈ. ਵਿਚ 1.4 ਕਰੋੜ ਸੀ ਜਿਹੜਾ ਵਧ ਕੇ 1993 ਈ. ਵਿਚ 5.4 ਅਰਬ ਹੋਇਆ । ਦੁੱਧ ਦੇ ਉਤਪਾਦਨ ਵਿਚ ਮੱਝਾਂ ਅਤੇ ਗਾਵਾਂ ਦਾ ਹੀ ਮੁੱਖ ਯੋਗਦਾਨ ਹੈ। ਕੁੱਲ ਦੁੱਧ ਉਤਪਾਦਨ ਮੱਝਾਂ ਤੋਂ 70 ਪ੍ਰਤੀਸ਼ਤ ਅਤੇ ਗਾਵਾਂ ਤੋਂ 23 ਪ੍ਰਤੀਸ਼ਤ ਪ੍ਰਾਪਤ ਕੀਤਾ ਜਾਂਦਾ ਹੈ। ਮੱਝਾਂ ਅਤੇ ਗਾਵਾਂ ਦਾ ਔਸਤਨ ਪ੍ਰਤੀ ਪਸ਼ੂ ਪ੍ਰਤੀ ਦਿਨ ਕ੍ਰਮਵਾਰ ਉਤਪਾਦਨ 5.7 ਅਤੇ 3.6 ਲੀਟਰ ਹੈ। ਇਸ ਵਿਚੋਂ 5 ਪ੍ਰਤੀਸ਼ਤ ਕੱਟੇ-ਕੱਟੀਆਂ ਅਤੇ ਵੱਛੇ-ਵੱਛੀਆਂ ਚੁੰਘ ਜਾਂਦੇ ਹਨ, 15 ਪ੍ਰਤੀਸ਼ਤ ਖਰਾਬ ਹੋ ਜਾਂਦਾ ਹੈ ਅਤੇ ਮਾਨਵੀ ਖਪਤ ਲਈ 80 ਪ੍ਰਤੀਸ਼ਤ ਪ੍ਰਾਪਤ ਹੁੰਦਾ ਹੈ। ਦੇਸ਼ ਦੀ ਲਗਾਤਾਰ ਵੱਧ ਰਹੀ ਜਨਸੰਖਿਆ ਕਾਰਨ ਇਸ ਪ੍ਰਕਾਰ ਦੇ ਪਦਾਰਥਾਂ ਦੀ ਮੰਗ ਨਿਰੰਤਰ ਵੱਧ ਰਹੀ ਹੈ। ਇਸ ਤਰ੍ਹਾਂ ਡੇਅਰੀ ਉਦਯੋਗ ਦੇ ਪ੍ਰਫੁੱਲਤ ਹੋਣ ਦੀ ਪੂਰੀ ਉਮੀਦ ਹੈ।

**ਸੱਨਅਤਾਂ**— ਪਕਿਸਤਾਨ ਦਾ ਉਦਯੋਗਿਕ ਆਧਾਰ ਅਜੇ ਤਕ ਕਮਜ਼ੋਰ ਹੀ ਹੈ। ਕੁੱਲ ਰਾਸ਼ਟਰ ਉਤਪਾਦਨ ਵਿਚੋਂ ਇਸ ਦਾ ਯੋਗਦਾਨ 1950-51 ਈ. ਵਿਚ 8.1 ਪ੍ਰਤੀਸ਼ਤ ਸੀ ਜਿਹੜਾ ਵੱਧ ਕੇ 1993-94 ਈ. ਵਿਚ 21.7 ਪ੍ਰਤੀਸ਼ਤ ਹੋਇਆ। ਇਸ ਖੇਤਰ ਵਿਚ ਨਿੱਜੀ ਅਤੇ ਸਰਕਾਰੀ ਅਦਾਰਿਆਂ ਦੁਆਰਾ ਭਾਰੀ ਹੰਭਲਾ ਮਾਰਿਆ ਗਿਆ ਹੈ। ਪੂਰੀਆਂ ਅਤੇ ਅਧੂਰੀਆਂ ਬਣੀਆਂ ਵਸਤਾਂ ਦੀ ਨਿਰਯਾਤ ਕੁੱਲ ਨਿਰਯਾਤ ਦਾ 65 ਪ੍ਰਤੀਸ਼ਤ ਭਾਗ ਹਨ।

ਇਥੋਂ ਦਾ ਉਦਯੋਗਿਕ ਵਿਕਾਸ ਇਥੇ ਉਪਲੱਬਧ ਕੱਚਾ ਮਾਲ, ਸ਼ਕਤੀ ਸਾਧਨ, ਪੂੰਜੀ, ਤਕਨੀਕੀ ਹੁਨਰ, ਮੰਡੀਕਰਨ, ਸਰਕਾਰੀ ਨੀਤੀ, ਰਾਜਨੀਤਕ ਸਥਿਰਤਾ ਆਦਿ ਉੱਤੇ ਨਿਰਭਰ ਕਰਦਾ ਹੈ। ਪਾਕਿਸਤਾਨ ਖੇਤੀਬਾੜੀ ਆਧਾਰਤ ਕੱਚਾ ਮਾਲ ਪੈਦਾ ਕਰਨ ਵਿਚ ਵਧੇਰੇ ਖੁਸ਼ਹਾਲ ਹੈ ਪਰ ਉਦਯੋਗਿਕ ਖਣਿਜਾਂ ਵਿਚ ਕਮੀ ਹੈ। ਦੇਸ਼ ਅੰਦਰ ਸ਼ਕਤੀ ਸਾਧਨਾਂ ਦੀ ਸਥਿਤੀ ਨੂੰ ਸੁਧਾਰਿਆ ਹੈ । ਖਪਤ ਅਤੇ ਪੂੰਜੀ ਵਸਤਾਂ ਲਈ ਘਰੇਲੂ ਮੰਡੀ ਚੰਗੀ ਸਥਿਤੀ ਵਿਚ ਹੈ। ਭਾਰਤ ਤੋਂ ਕੂਚ ਕੀਤੇ ਲੋਕਾਂ ਨੇ ਤਕਨੀਕੀ ਹੁਨਰ ਅਤੇ ਕੁਝ ਲੋੜੀਂਦੀ ਪੂੰਜੀ ਵੀ ਮੁਹੱਈਆ ਕੀਤੀ ਹੈ। ਹੁਣ ਤਕਨੀਕੀ ਅਦਾਰਿਆਂ ਤੋਂ ਸਾਖਰ ਲੋਕ ਅਤੇ ਬੈਂਕਾਂ ਤੋਂ ਪੂੰਜੀ ਸੌਖੀ ਉਪਲਬਧ ਹੈ ਭਾਵੇਂ ਰਾਜਨੀਤਕ ਅਸਥਿਰਤਾ ਉਦਯੋਗਿਕ ਪ੍ਰਗਤੀ ਵਿਚ ਵਿਘਨ ਪੈਦਾ ਕਰ ਦਿੰਦੀ ਹੈ। ਇਥੋਂ ਦੇ ਮੁੱਖ ਉਦਯੋਗ ਸੂਤੀ ਕਪੜੇ, ਗਰਮ ਕਪੜੇ, ਪਟਸਨ, ਚੀਨੀ, ਬਨਸਪਤੀ ਘਿਉ, ਰਸਾਇਣਕ ਖਾਦ, ਲੋਹਾ ਇਸਪਾਤ ਆਦਿ ਦੇ ਬਣਾਉਣ ਨਾਲ ਸਬੰਧਤ ਹਨ।

ਇਥੇ ਸੂਤੀ ਕਪੜੇ ਦੇ ਕਾਰਖਾਨੇ ਪ੍ਰਧਾਨਤਾ ਰੱਖਦੇ ਹਨ। ਇਹ ਲਗਭਗ 50 ਪ੍ਰਤੀਸ਼ਤ ਉਦਯੋਗਕ ਕਾਮਿਆਂ ਨੂੰ ਰੁਜ਼ਗਾਰ ਦਿੰਦੇ ਹਨ। ਇਹ ਵਧੇਰੇ ਕਰ ਕੇ ਕਰਾਚੀ (ਸਿੰਧੀ) ਵਿਚ ਸਥਿਤ ਹਨ ਕਿਉਂਕਿ ਉਥੇ ਸੁਕੇਂਦਰਤਾ ਦੇ ਅਨੇਕਾਂ ਸਾਧਨ ਹਨ। ਹੋਰ ਮਹੱਤਵਪੂਰਨ ਕੇਂਦਰ ਭਖ਼ਰ, ਰਾਵਲਪਿੰਡੀ (ਪੰਜਾਬ); ਪਿਸ਼ਾਵਰ, ਹਰੀਪੁਰ, ਨੌਸ਼ਹਿਰਾ,ਹਬੀਬਾਬਾਦੇ (ਉੱਤਰ-ਪੱਛਮੀ ਸਰਹੱਦੀ ਸੂਬਾ) ਅਤੇ ਕੋਟਾ (ਬਲੋਚਿਸਤਾਨ) ਹਨ। ਸਾਲ 1950-51 ਵਿਚ ਕੰਮ ਕਰਦੀਆਂ ਖੱਡੀਆਂ ਦੀ ਗਿਣਤੀ 1.82 ਲੱਖ ਸੀ ਜੋ ਵੱਧ ਕੇ 1987-88 ਈ. ਵਿਚ 36 ਲੱਖ ਹੋ ਗਈ।

ਇਥੇ ਕੰਬਲ, ਕਾਲੀਨ, ਦਰੀਆਂ, ਸ਼ਾਲ, ਟਵੀਡ ਆਦਿ ਵੀ ਤਿਆਰ ਕੀਤੇ ਜਾਂਦੇ ਹਨ। ਸੰਨ 1970-71 ਵਿਚ ਕੰਮ ਕਰਦੀਆਂ ਖੱਡੀਆਂ ਕੇਵਲ 48 ਹਜ਼ਾਰ ਸਨ ਜਿਹੜੀਆਂ ਵੱਧ ਕੇ 1982 ਈ. ਵਿਚ 1.03 ਲੱਖ ਹੋ ਗਈਆਂ ਸਨ। ਇਹ 61 ਪ੍ਰਤੀਸ਼ਤ ਪੰਜਾਬ, 30 ਪ੍ਰਤੀਸ਼ਤ ਸਿੰਧ, 5 ਪ੍ਰਤੀਸ਼ਤ ਬਲੋਚਿਸਤਾਨ ਅਤੇ 4 ਪ੍ਰਤੀਸ਼ਤ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਸਥਿਤ ਹਨ। ਇਥੇ ਦਰੀਆਂ ਦਾ ਕਪੜਾ ਲਗਭਗ 25 ਲੱਖ ਵਰਗ ਮੀਟਰ ਤਿਆਰ ਕੀਤਾ ਗਿਆ । ਮਹੱਤਵਪੂਰਨ ਕੇਂਦਰ ਹਰਨਾਈ ਅਤੇ ਮਸਤੁੰਗ (ਬਲੋਚਿਸਤਾਨ), ਬੰਨੂ ਅਤੇ ਨੌਸ਼ਹਿਰਾ (ਉੱਤਰ-ਪੱਛਮੀ ਸਰਹੱਦੀ ਸੂਬਾ), ਕਾਇਦਾਬਾਗ, ਇਸਲਾਮਾਬਾਦ, ਲਾਰੰਸਪੁਰ, ਰਾਵਲਪਿੰਡੀ, ਸਾਹੀਵਾਲ (ਪੰਜਾਬ) ਅਤੇ ਕਰਾਚੀ, ਹੈਦਰਾਬਾਦ ਤੇ ਲਰਕਲਾ (ਸਿੰਧ) ਹਨ।

ਪਟਸਨ ਦੇ 13 ਕਾਰਖਾਨੇ ਹਨ ਅਤੇ 8 ਬੰਗਲਾ ਦੇਸ਼ ਬਣਨ ਤੋਂ ਬਾਅਦ ਸਥਾਪਤ ਕੀਤੇ ਹਨ। ਅਨੇਕ ਪ੍ਰਕਾਰ ਦੀਆਂ ਵਸਤਾਂ ਦੀ ਸੰਭਾਲ ਵਾਸਤੇ ਸਸਤੇ ਹੰਢਣਸਾਰ ਅਤੇ ਮਜ਼ਬੂਤ ਕਪੜੇ ਦੀ ਲੋੜ ਵੱਧ ਰਹੀ ਹੈ। ਕਪਾਹ, ਕਣਕ, ਝੋਨਾ, ਚੀਨੀ ਆਦਿ ਦੀ ਸੰਭਾਲ ਲਈ ਬੋਰੀਆਂ ਦੀ ਮੰਗ ਬਰਾਬਰ ਵੱਧ ਰਹੀ ਹੈ। ਭਾਵੇਂ ਕੱਚੇ ਪਟਸਨ ਦੀ ਬਹੁਤੀ ਮਾਤਰਾ ਬਾਹਰੋਂ ਮੰਗਵਾਉਣੀ ਪੈਂਦੀ ਹੈ ਜਿਵੇਂ ਮਿਆਂਮਾਰ, ਥਾਈਲੈਂਡ ਆਦਿ ਪਰ ਫ਼ਿਰ ਵੀ ਬੰਗਲਾ ਦੇਸ਼ 1.2 ਲੱਖ ਟਨ ਉਤਪਾਦਨ ਕਰਦਾ ਹੈ। ਮੁੱਖ ਕੇਂਦਰ ਕਰਾਚੀ ਲਾਗੇ ਕੋਤਰੀ, ਜਰਨਵਾਲਾ, ਮੁਜ਼ਫਰਗੜ੍ਹ ਅਤੇ ਗਾਰੂ ਹਨ ਅਤੇ ਹੋਰ ਕੇਂਦਰ ਹੱਬ ਚੌਕੀ (ਬਲੋਚਿਸਤਾਨ), ਢਾਬੇ ਜੀ (ਸਿੰਧ) ਨੂਰਵਾਲਾ, ਜੌਹਰਬਾਦ ਆਦਿ ਹਨ।

ਸੰਨ 1950-51 ਵਿਚ ਇਥੇ ਚੀਨੀ ਦੇ ਕੇਵਲ ਦੋ ਕਾਰਖਾਨੇ ਸਨ ਜਿਹੜੇ ਵੱਧ ਕੇ 1985-86 ਈ. ਵਿਚ 39 ਹੋ ਗਏ ਜਿਹੜੇ 13.06 ਲੱਖ ਟਨ ਚੀਨੀ ਹਰ ਵਰ੍ਹੇ ਤਿਆਰ ਕਰਦੇ ਹਨ। ਇਸ ਦੇ ਉਤਪਾਦਨ ਵਿਚ ਉਤਾਰ-ਚੜਾਅ ਆਉਂਦੇ ਹਨ ਕਿਉਂਕਿ ਇਹ ਗੰਨੇ ਦੀ ਕਿਸਮ ਅਤੇ ਪੈਦਾਵਾਰ ਤੇ ਨਿਰਭਰ ਕਰਦਾ ਹੈ। ਕੁੱਲ ਗੰਨੇ ਦਾ 40 ਪ੍ਰਤੀਸ਼ਤ ਭਾਗ ਮਿੱਲਾਂ ਦੁਆਰਾ ਪੀੜਿਆ ਜਾਂਦਾ ਹੈ। ਬਾਕੀ ਦਾ ਗੰਨਾ ਗੁੜ-ਸ਼ੱਕਰ ਬਣਾਉਣ ਲਈ ਕਿਸਾਨ ਲੋਕ ਆਪ ਪਿੜਾਈ ਕਰਦੇ ਹਨ । ਇਹ ਚੀਨੀ ਮਿੱਲਾਂ ਪੰਜਾਬ ਵਿਚ 18, ਸਿੰਧ ਵਿਚ 16 ਅਤੇ ਉੱਤਰ ਪੱਛਮੀ ਸਰਹੱਦੀ ਸੂਬੇ ਵਿਚ 5 ਹਨ। ਇਨ੍ਹਾਂ ਮਿੱਲਾਂ ਤੋਂ ਪ੍ਰਾਪਤ ਗੁਲਰ ਅਤੇ ਸੀਰਾ ਹੋਰ ਕਈ ਪ੍ਰਕਾਰ ਦੇ ਕਾਰਖਾਨਿਆਂ ਵਿਚ ਪ੍ਰਯੋਗ ਕੀਤਾ ਜਾਂਦਾ ਹੈ।

ਬਨਸਪਤੀ ਘਿਉ ਦੇ ਉਤਪਾਦਨ ਵਿਚ ਬਹੁਤ ਇਜ਼ਾਫ਼ਾ ਹੋਇਆ ਹੈ ਜਿਹੜਾ 1950-51 ਈ. ਵਿਚ 4 ਹਜ਼ਾਰ ਟਨ ਤੋਂ ਵੱਧ ਕੇ 1998-99 ਈ. ਵਿਚ 6,15,000 ਹਜ਼ਾਰ ਟਨ ਹੋਇਆ। ਇਹ ਉਤਪਾਦਨ 44 ਉਤਪਾਦਕ ਇਕਾਈਆਂ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਬਾਹਰੋਂ ਮੰਗਵਾਏ ਤੇਲ ਦੀ 75 ਪ੍ਰਤੀਸ਼ਤ ਖਪਤ ਇਨ੍ਹਾਂ ਕਾਰਖਾਨਿਆਂ ਵਿਚ ਘਿਉ ਬਣਾਉਣ ਲਈ ਕੀਤੀ ਜਾਂਦੀ ਹੈ। ਇਹ ਜ਼ਿਆਦਾਤਰ ਕਰਾਚੀ, ਸਵਾਬਸ਼ਾਹ, ਰਹੀਮਯਾਰਖਾਨ, ਬਹਾਵਲਪੁਰ, ਮੁਲਤਾਨ, ਫ਼ੈਸਲਾਬਾਦ, ਨੌਸ਼ਹਿਰਾ, ਹਰੀਪੁਰ ਅਤੇ ਦਰਗਾਈ ਹਨ।

ਰਸਾਇਣਕ ਉਦਯੋਗਾਂ ਲਈ ਬੁਨਿਆਦੀ ਕੱਚਾ ਮਾਲ ਲੂਣ, ਚੂਨੇ ਦਾ ਪੱਥਰ, ਸਿਲਖੜੀ ਅਤੇ ਪ੍ਰਾਕ੍ਰਿਤਕ ਗੈਸ ਆਦਿ ਹਨ ਜਿਹੜੇ ਪਾਕਿਸਾਤਨ ਵਿਚੋਂ ਭਾਰੀ ਮਾਤਰਾ ਵਿਚ ਪ੍ਰਾਪਤ ਹੁੰਦੇ ਹਨ। ਬੁਨਿਆਦੀ ਰਸਾਇਣ ਜਿਵੇਂ ਸਲਫ਼ਿਊਰਿਕ ਐਸਿਡ, ਸੋਡਾ

ਐਸ਼. ਅਤੇ ਕਾਸਟਿਕ ਸੋਡਾ ਆਦਿ ਬਹੁਤ ਸਾਰੇ ਕਾਰਖਾਨਿਆਂ ਵਿਚ ਪ੍ਰਯੋਗ ਕੀਤੇ ਜਾਂਦੇ ਹਨ। ਇਨ੍ਹਾਂ ਦਾ ਕ੍ਰਮਵਾਰ ਉਤਪਾਦਨ 1950-51 ਈ. ਵਿਚ 12 ਹਜ਼ਾਰ, 27 ਹਜ਼ਾਰ ਅਤੇ4.4 ਹਜ਼ਾਰ ਟਨ ਵੱਧ ਕੇ 1998-99 ਈ. ਵਿਚ 20,000 ਟਨ ਲ਼ੱਖ, 1,86,000 ਟਨ ਅਤੇ 82,000 ਟਨ ਹੋਇਆ। ਇਨ੍ਹਾਂ ਦੀ ਵੱਧ ਰਹੀ ਮੰਗ ਦਾ ਕੁਝ ਭਾਗ ਬਾਹਰੋਂ ਵੀ ਆਯਾਤ ਕਰਨਾ ਪੈਂਦਾ ਹੈ। ਖਾਦ ਦੀ ਮੰਗ ਦੇਸ਼ ਅੰਦਰ ਵਧੇਰੇ ਤੇਜ਼ੀ ਨਾਲ ਵੱਧ ਰਹੀ ਹੈ। ਖੇਤੀ ਪ੍ਰਧਾਨ ਦੇਸ਼ ਹੋਣ ਕਾਰਨ ਰਸਾਇਣਕ ਖਾਦਾਂ ਦਾ ਉਤਪਾਦਨ 1960-61 ਈ. ਵਿਚ 31 ਹਜ਼ਾਰ ਟਨ ਤੋਂ ਵੱਧ ਕੇ 1984-85 ਈ. ਵਿਚ 12.5 ਲੱਖ ਟਨ ਹੋਇਆ । ਇਸ ਦੇ ਦੋ ਮੁੱਖ ਕਾਰਖਾਨੇ ਫ਼ੈਸਲਾਬਾਦ ਅਤੇ ਦਾਊਦ-ਖੇਲ ਹਨ । ਮੁਲਤਾਨ ਵਿਖੇ ਇਕ ਟਨ ਅਮੋਨੀਆ ਸਲਫੇਟ, 60 ਹਜ਼ਾਰ ਟਨ ਯੂਰੀਆ ਤਿਆਰ ਕੀਤਾ ਜਾਂਦਾ ਹੈ । ਕੁੱਲ ਖਾਦ ਦਾ ਲਗਭਗ 90 ਪ੍ਰਤੀਸ਼ਤ ਨਾਈਟਰੋਜਨ ਅਧਾਰਤ ਖਾਦ ਹਨ।

ਸੀਮਿੰਟ ਉਦਯੋਗ ਦਾ ਮੁੱਖ ਕੱਚਾ ਮਾਲ ਚੂਨੇ ਦਾ ਪੱਥਰ ਹੈ ਅਤੇ ਕੁਝ ਸਿਲਖੜੀ ਦੀ ਵੀ ਜ਼ਰੂਰਤ ਪੈਂਦੀ ਹੈ। ਇਹ ਦੋਨੋਂ ਪਦਾਰਥ ਇਥੇ ਬੜੀ ਭਾਰੀ ਮਾਤਰਾ ਵਿਚ ਉਪਲਬਧ ਹਨ। ਦੇਸ਼ ਵਿਚ 1950-51 ਈ. ਵਿਚ 5 ਸੀਮਿੰਟ ਦੇ ਕਾਰਖਾਨੇ ਸਨ ਜਿਹੜੇ ਕੇਵਲ 4 ਲੱਖ ਟਨ ਸੀਮਿੰਟ ਤਿਆਰ ਕਰਦੇ ਸਨ ਪਰ 1986-87 ਈ. ਵਿਚ ਇਨ੍ਹਾਂ ਦੀ ਗਿਣਤੀ ਵੱਧ ਕੇ 18 ਹੋ ਗਈ ਜਿਨ੍ਹਾਂ ਨੇ 61 ਲੱਖ ਟਨ ਸੀਮਿੰਟ ਪੈਦਾ ਕੀਤਾ ਸੰਨ 1998-99 ਵਿਚ 68,22,000 ਟਨ ਸੀਮਿੰਟ ਪੈਦਾ ਕੀਤਾ ਗਿਆ। ਇਹ ਕਾਰਖਾਨੇ ਮੁੱਖ ਤੌਰ ਤੇ ਕਰਾਚੀ, ਹੈਦਰਾਬਾਦ, ਰੋਹੜੀ, ਇਸਮਾਇਲਵਾਲ (ਜਿਹਲਮ), ਦਾਊਦ ਖੇਲ, ਡੰਡੋਤ ਅਤੇ ਵਾਹਦੂਰ ਵਿਖੇ ਸਥਿਤ ਹਨ। ਇਨ੍ਹਾਂ ਤੋਂ ਇਲਾਵਾ ਕੁਝ ਨਵੇਂ ਸੀਮਿੰਟ ਦੇ ਕਾਰਖਾਨੇ ਥਾਟਾ, ਡੇਰਾ ਗਜ਼ਨੀਖਾਨ, ਬਾਰੀ-ਡੰਡ (ਕੋਹਾਟ) ਵਿਖੇ ਨਿਰਮਾਣਕਾਰੀ ਸਥਿਤੀ ਵਿਚ ਹਨ।

ਲੋਹਾ-ਇਸਪਾਤ ਅਤੇ ਇੰਜੀਨੀਅਰਿੰਗ ਉਦਯੋਗਕ ਵਸਤਾਂ ਦਾ ਉਤਪਾਦਨ ਆਰੰਭ ਵਿਚ ਕੇਵਲ ਘਰੇਲੂ ਖਪਤਕਾਰੀ ਲਈ ਹੀ ਕੀਤਾ ਜਾਂਦਾ ਸੀ ਪਰ 1955 ਈ. ਵਿਚ ਬੁਨਿਆਦੀ ਲੋਹਾ-ਇਸਪਾਤ ਕਾਰਖਾਨੇ ਦੀ ਜ਼ਰੂਰਤ ਮਹਿਸੂਸ ਕੀਤੀ ਗਈ ਜਿਹੜਾ 1973 ਈ. ਵਿਚ ਰੂਸ ਦੀ ਮਦਦ ਨਾਲ ਕਰਾਚੀ ਵਿਖੇ ਸਥਾਪਤ ਕੀਤਾ ਗਿਆ । ਸਾਰਾ ਕੱਚਾ ਮਾਲ ਜਿਵੇਂ ਲੋਹ-ਧਾਤ, ਮੈਗਨੀਜ਼, ਕੋਲਾ, ਆਦਿ ਆਯਾਤ ਕੀਤਾ ਜਾਂਦਾ ਹੈ। ਕੱਚਾ ਲੋਹਾ ਆਸਟ੍ਰੇਲੀਆ, ਬ੍ਰਾਜ਼ੀਲ, ਕੈਨੇਡਾ, ਭਾਰਤ ਤੋਂ ਅਤੇ ਕੋਲਾ ਆਸਟ੍ਰੇਲੀਆ ਤੋਂ ਮੰਗਵਾਇਆ ਜਾਂਦਾ ਹੈ । ਇਸ ਤਰ੍ਹਾਂ ਲਗਭਗ 11 ਲੱਖ ਟਨ ਲੋਹਾ ਇਸਪਾਤ ਪੈਦਾ ਕਰਨ ਦੀ ਸਮਰੱਥਾ ਰੱਖਦਾ ਹੈ।

ਇਕ ਸਵਿਸ ਫਰਮ ਦੇ ਸਹਿਯੋਗ ਨਾਲ ਕਰਾਚੀ ਵਿਖੇ ਪਾਕਿਸਤਾਨ ਮਸ਼ੀਨ ਟੂਲ ਫੈਕਟਰੀ 1968 ਈ. ਵਿਚ ਸਥਾਪਤ ਕੀਤੀ ਗਈ । ਚੀਨ ਦੀ ਮਦਦ ਨਾਲ ਟੈਕਸਲਾ ਵਿਖੇ 1972-76 ਈ. ਦੌਰਾਨ ਇਕ ਹੋਰ ਇੰਜੀਨੀਅਰਿੰਗ ਪ੍ਰਜੈਕਟ ਚਾਲੂ ਕੀਤਾ ਗਿਆ। ਇਸ ਤਰ੍ਹਾਂ ਹੌਲੀ ਹੌਲੀ ਰੇਲਵੇ, ਮੋਟਰਾਂ ਅਤੇ ਭਾਰੀ ਮਸ਼ੀਨਰੀ ਆਦਿ ਦੇ ਨਿਰਮਾਣ ਲਈ ਲੋੜੀਂਦਾ ਸਮਾਨ ਉਪਲੱਬਧ ਹੋਣ ਲੱਗਾ।

ਘਰੇਲੂ ਅਤੇ ਛੋਟੇ ਪੈਮਾਨੇ ਦੇ ਉਦਯੋਗ ਦੀਆਂ ਇਕਾਈਆਂ ਹੋਂਦ ਵਿਚ ਆਉਣ ਲਗੀਆਂ ਜਿਹੜੀ ਕ੍ਰਮਵਾਰ ਪਰਿਵਾਰਕ ਮੈਂਬਰਾਂ ਦੁਆਰਾ ਅਤੇ 50 ਕਾਮਿਆਂ ਤੋਂ ਘੱਟ ਨਾਲ ਚਲਾਈਆਂ ਜਾਂਦੀਆਂ ਸਨ। ਪਾਕਿਸਤਾਨ ਦੀ ਕੁੱਲ ਉਦਯੋਗਿਕ ਕਾਮਾ ਸ਼ਕਤੀ ਦਾ 75 ਪ੍ਰਤੀਸ਼ਤ ਇਨ੍ਹਾਂ ਵਿਚ ਲਗਿਆ ਹੋਇਆ ਹੈ। ਇਹ ਸਖਰ, ਲਾੜਕਾਨਾ, ਹੈਦਰਾਬਾਦ (ਸਿੰਧ), ਗੁਜਰਾਂਵਾਲਾ, ਸਿਆਲਕੋਟ, ਲਾਹੌਰ, ਗੁਜਰਾਤ, ਬਹਾਵਲਪੁਰ ਤੇ ਜਿਹਲਮ (ਪੰਜਾਬ), ਪਿਸ਼ਾਵਰ, ਡੇਰਾ ਇਸਮਾਈਲ ਖ਼ਾਨ, ਮਰਦਾਨ ਤੇ ਐਬਟਾਬਾਦ (ਉੱਤਰ-ਪੱਛਮੀ ਸਰਹੱਦੀ ਸੂਬਾ) ਅਤੇ ਕੋਟਾ (ਬਲੋਚਿਸਤਾਨ) ਵਿਖੇ ਕੇਂਦਰਿਤ ਹਨ। ਇਥੇ ਮੁੱਖ ਵਸਤਾਂ ਖੇਡਾਂ ਦਾ ਸਮਾਨ, ਡਾਕਟਰੀ ਸਮਾਨ, ਦਸਤਕਾਰੀ, ਦਰੀਆਂ, ਤਿਆਰ ਵਸਤਰ, ਹੌਜ਼ਰੀ, ਬੁਣਾਈ-ਕਢਾਈ ਆਦਿ ਦਾ ਸਮਾਨ ਤਿਆਰ ਕੀਤਾ ਜਾਂਦਾ ਹੈ।

**ਆਵਾਜਾਈ**– ਪਾਕਿਸਤਾਨ ਦੀ ਆਰਥਿਕਤਾ ਵਿਚ ਆਵਾਜਾਈ ਦੇ ਸਾਧਨ ਬੜੀ ਅਹਿਮ ਭੂਮਿਕਾ ਨਿਭਾਉਂਦੇ ਹਨ। ਆਰਥਿਕ ਵਿਕਾਸ ਅਤੇ ਆਵਾਜਾਈ ਸਾਧਨਾਂ ਦੇ ਜਾਲ ਦਾ ਅਨਿਖੜਵਾਂ ਸਬੰਧ ਹੈ ਪਰ ਇਹ ਸਾਧਨ ਅਜੇ ਵੀ ਅਵਿਕਸਿਤ ਹਨ।

ਇਥੇ ਰੇਲਵੇ ਪਟੜੀਆਂ ਵਿਚ ਕੋਈ ਵਿਸ਼ੇਸ਼ ਵਾਧਾ ਨਹੀਂ ਹੋਇਆ। ਇਹ ਸਪਸ਼ਟ ਹੈ ਕਿ 1950-51 ਈ. ਵਿਚ ਇਨ੍ਹਾਂ ਦੀ ਲੰਬਾਈ 8554 ਕਿ.ਮੀ. ਤੋਂ ਵੱਧ ਕੇ 1985-86 ਈ. ਵਿਚ 8875 ਕਿ.ਮੀ. ਕੀਤੀ ਗਈ ਭਾਵ ਲਗਭਗ ਚਾਰ ਦਹਾਕਿਆਂ ਦੌਰਾਨ ਕੇਵਲ 321 ਕਿ.ਮੀ. ਦਾ ਵਾਧਾ ਹੋਇਆ। ਇਨ੍ਹਾਂ ਮਾਰਗਾਂ ਤੇ 1985-86 ਈ. ਵਿਚ 9.3 ਕਰੋੜ ਯਾਤਰੀ ਅਤੇ 1.2 ਕਰੋੜ ਟਨ ਮਾਲ ਦੀ ਢੋ-ਢੁਆਈ ਕੀਤੀ ਗਈ।

ਸੜਕਾਂ ਦਾ ਢੋ-ਢੁਆਈ ਵਿਚ ਬਹੁਤ ਮਹੱਤਵਪੂਰਨ ਯੋਗਦਾਨ ਹੈ। ਪੱਕੀਆਂ ਅਤੇ ਕੱਚੀਆਂ ਸੜਕਾਂ ਦੀ ਲੰਬਾਈ 1950-51 ਈ. ਵਿਚ ਕ੍ਰਮਵਾਰ ਕੇਵਲ 8130 ਅਤੇ 14,108 ਕਿ.ਮੀ. ਸੀ ਜਿਹੜੀ ਵੱਧ ਕੇ 1985-86 ਈ. ਵਿਚ 45,696 ਅਤੇ 61,164 ਕਿ.ਮੀ. ਹੋ ਗਈ । ਰੇਲ-ਪਟੜੀਆਂ ਦੇ ਮੁਕਾਬਲੇ ਵਿੱਚ ਇਹ ਇਕ ਭਾਰੀ ਪ੍ਰਾਪਤੀ ਹੈ। ਇਸੇ ਤਰ੍ਹਾਂ ਇਸ ਸਮੇਂ ਦੌਰਾਨ ਵਾਹਨਾਂ ਦੀ ਗਿਣਤੀ ਵਿਚ ਭਾਰੀ ਇਜ਼ਾਫਾ ਹੋਇਆ ਜਿਵੇਂ ਕਾਰਾਂ, ਜੀਪਾਂ ਆਦਿ 10 ਹਜ਼ਾਰ ਤੋਂ 4.52 ਲੱਖ, ਬਸਾਂ 4.5 ਹਜ਼ਾਰ ਤੋਂ 62 ਹਜ਼ਾਰ ਅਤੇ ਟਰੱਕ 832 ਤੋਂ 76 ਹਜ਼ਾਰ ਦਾ ਵਾਧਾ ਹੋਇਆ । ਇਸ ਪ੍ਰਕਾਰ ਦੂਰ-ਦੁਰਾਡੇ ਖੇਤਰਾਂ ਤਕ ਪਹੁੰਚ ਹੋ ਗਈ ਅਤੇ ਮਾਲ ਅਤੇ ਯਾਤਰੂਆਂ ਦੀ ਢੋ-ਢੁਆਈ ਵਿਚ ਵਧੇਰੇ ਤੇਜ਼ੀ ਆਈ।

ਹਵਾਈ ਸੇਵਾਵਾਂ ਦਾ ਕੰਮ 1955 ਈ. ਵਿਚ 15 ਹਵਾਈ ਜਹਾਜ਼ਾਂ ਨਾਲ ਆਰੰਭ ਕੀਤਾ ਗਿਆ। ਇਸ ਦਾ ਨਾਂ ਪਾਕਿਸਤਾਨ ਅੰਤਰਰਾਸ਼ਟਰੀ ਏਅਰਵੇਜ਼ (ਪੀ.ਆਈ.ਏ.) ਰਖਿਆ ਗਿਆ । ਦੇਸ਼ ਦੇ ਦੂਰ ਸਥਿਤ ਸ਼ਹਿਰਾਂ ਅਤੇ ਅੰਤਰਰਾਸ਼ਟਰੀ ਮਹੱਤਵਪੂਰਨ ਸਥਾਨਾਂ ਨੂੰ ਹਵਾਈ ਸਹੂਲਤਾਂ ਪ੍ਰਦਾਨ ਕੀਤੀਆਂ ਗਈਆਂ। ਕਰਾਚੀ, ਇਸਲਾਮਾਬਾਦ, ਲਾਹੌਰ, ਪਿਸ਼ਾਵਰ ਅਤੇ ਕੋਇਟਾ ਵਿਖੇ ਖੇਤਰੀ ਅੰਤਰਰਾਸ਼ਟਰੀ ਹਵਾਈ ਅੱਡੇ ਹਨ।

ਆਰੰਭ ਵਿਚ ਪਾਕਿਸਤਾਨ ਕੋਲ 18 ਹਜ਼ਾਰ ਟਨ ਭਾਰ ਦੇ 3 ਜਹਾਜ਼ ਸਨ। ਸੰਨ 1963 ਵਿਚ ਨੈਸ਼ਨਲ ਸ਼ਿਪਿੰਗ ਕਾਰਪੋਰੇਸ਼ਨ ਬਣਾਈ ਗਈ ਅਤੇ 1970 ਈ. ਵਿਚ 3-37 ਲੱਖ

ਟਨ ਭਾਰ ਦੇ 31 ਜਹਾਜ਼ ਸਨ। ਸੰਨ 1979 ਵਿਚ ਨਿੱਜੀ ਕੰਪਨੀਆਂ ਦਾ ਰਾਸ਼ਟਰੀਕਰਨ ਕਰ ਕੇ ਪਾਕਿਸਤਾਨ ਨੈਸ਼ਨਲ ਸ਼ਿਪਿੰਗ ਕਾਰਪੋਰੇਸ਼ਨ ਬਣਾਈ ਗਈ ਜਿਸ ਕੋਲ ਲਗਭਗ 5.9 ਲੱਖ ਟਨ ਭਾਰ ਦੇ 34 ਜਹਾਜ਼ ਸਨ ਜਿਹੜੇ ਦੇਸ਼ ਦੇ ਬਦੇਸ਼ੀ ਵਪਾਰ ਨੂੰ 20 ਪ੍ਰਤੀਸ਼ਤ ਸਹੂਲਤਾਂ ਮੁਹੱਈਆ ਕਰਦੇ ਹਨ।

**ਬਦੇਸ਼ੀ ਵਪਾਰ—** ਬਦੇਸ਼ੀ ਵਪਾਰ ਦੇਸ਼ ਦੀ ਆਰਥਿਕਤਾ ਲਈ ਬਹੁਤ ਮਹੱਤਵਪੂਰਨ ਹੈ ਪਰ ਪਾਕਿਸਾਤਨ ਦਾ ਵਪਾਰਕ ਸੰਤੁਲਨ ਹਮੇਸ਼ਾ ਇਸ ਦੇ ਉਲਟ ਰਿਹਾ ਹੈ ਕਿਉਂਕਿ 1950 ਈ. ਤੋਂ ਆਯਾਤ ਹਮੇਸ਼ਾ ਨਿਰਯਾਤ ਤੋਂ ਵੱਧ ਰਹੀ ਹੈ। ਮਿਸਾਲ ਵਜੋਂ 1949-50 ਈ. ਵਿਚ ਅਯਾਤ 53.5 ਕਰੋੜ ਅਤੇ ਨਿਰਯਾਤ 9.12 ਕਰੋੜ ਰੁਪਏ ਦੇ ਕਾਰਨ ਵਪਾਰਕ ਘਾਟਾ 37.7 ਕਰੋੜ ਰੁਪਏ ਦਾ ਸੀ। ਇਹ ਘਾਟਾ ਲਗਾਤਾਰ ਵਧਦਾ ਗਿਆ ਅਤੇ 1987-88 ਈ. ਵਿਚ ਨਿਰਯਾਤ 78.44 ਅਰਬ, ਆਯਾਤ 111.38 ਅਰਬ ਅਤੇ ਘਾਟਾ 32.94 ਅਰਬ ਰੁਪਏ ਦਾ ਸੀ । ਜੇਕਰ 1981 ਈ. ਲਈ ਸੂਚਕ ਅੰਕ 100 ਲਿਆ ਜਾਵੇ ਤਦ 1991 ਈ. ਵਿਚ 78.0 ਅਤੇ 1992 ਈ. ਵਿਚ 82.7 ਸੀ।

ਕੱਚਾ ਅਤੇ ਸਾਫ ਖਣਿਜ ਤੇਲ ਅਤੇ ਹੋਰ ਸਬੰਧਤ ਉਤਪਾਦਨਾਂ ਦਾ ਮਹੱਤਵਪੂਰਨ ਆਯਾਤ ਹੈ। ਇਨ੍ਹਾਂ ਦੀ ਕੀਮਤ ਨੂੰ ਦੇਸ਼ ਦੀ ਅੰਦਰੂਨੀ ਮੰਗ ਅਤੇ ਵਿਸ਼ਵ ਤੇਲ ਕੀਮਤਾਂ ਪ੍ਰਭਾਵਤ ਕਰਦੀਆਂ ਹਨ। ਇਹ 1982 ਈ. ਵਿਚ ਪਾਕਿਸਾਤਨ ਦੀ ਆਯਾਤ ਦਾ 30 ਪਤੀਸ਼ਤ ਭਾਗ ਸਨ। ਇਹ 1987 ਈ. ਤੋਂ 1990 ਈ. ਤਕ ਘੱਟ ਕੇ 15 ਪ੍ਰਤੀਸ਼ਤ, 1991 ਈ. ਵਿਚ ਵੱਧ ਕੇ 21 ਪ੍ਰਤੀਸ਼ਤ ਅਤੇ 1992 ਈ. ਵਿਚ ਫਿਰ ਘੱਟ ਕੇ 15 ਪ੍ਰਤੀਸ਼ਤ ਰਹਿ ਗਈ ਹੈ। ਹੋਰ ਸ਼੍ਰੇਣੀ ਦੇ ਆਯਾਤ 1992 ਈ. ਵਿਚ ਗ਼ੈਰ-ਬਿਜਲੀ ਮਸ਼ੀਨਾਂ (24 ਪ੍ਰਤੀਸ਼ਤ) ਰਸਾਇਣਕ (10 ਪ੍ਰਤੀਸ਼ਤ) ਆਵਾਜਾਈ ਦਾ ਸਾਜ਼ੋ ਸਮਾਨ (9 ਪ੍ਰਤੀਸ਼ਤ) ਅਤੇ ਖਾਣੇ ਦਾ ਤੇਲ (4 ਪ੍ਰਤੀਸ਼ਤ) ਸ਼ਾਮਲ ਕੀਤੇ ਜਾ ਸਕਦੇ ਹਨ।

ਭਾਵੇਂ 1950 ਅਤੇ 1960 ਦੇ ਦਹਾਕਿਆਂ ਵਿਚ ਆਯਾਤ ਪ੍ਰਤਿਸਥਾਪਨ ਉਦਯੋਗੀਕਰਨ ਨੀਤੀਆਂ ਨੂੰ ਉਤਸਾਹਤ ਕੀਤਾ ਤਾਂ ਜੋ ਦੇਸ਼ ਅੰਦਰ ਬਣੀਆਂ ਵਸਤਾਂ ਦੀ ਨਿਰਯਾਤ ਕੀਤੀ ਜਾ ਸਕੇ ਪਰ 1990 ਦੇ ਦਹਾਕੇ ਦੇ ਆਰੰਭ ਵਿਚ ਦੋ ਖੇਤੀਬਾੜੀ ਉਤਪਾਦਨ ਕਪਾਹ ਅਤੇ ਚਾਵਲ ਤੇ ਨਿਰਭਰ ਕਰਨਾ ਪਿਆ ਜਿਨ੍ਹਾਂ ਦੇ ਉਤਪਾਦਨ ਅਤੇ ਮੰਗ ਭਾਰੀ ਪਰਿਵਰਤਨਸ਼ੀਲ ਰਹੀ। ਫਿਰ ਵੀ ਬਾਅਦ ਵਿਚ 1992 ਈ. ਵਿਚ ਕਪਾਹ ਦੀਆਂ ਬਣੀਆਂ ਵਸਤਾਂ ਕੁੱਲ ਨਿਰਯਾਤ ਦਾ 37 ਪ੍ਰਤੀਸ਼ਤ ਭਾਗ ਸਨ। ਹੋਰ ਨਿਰਯਾਤ ਵਿਚ ਤਿਆਰ ਵਸਤਰ (15 ਪ੍ਰਤੀਸ਼ਤ), ਸਿਨਥੈਟਿਕ ਕਪੜਾ (6 ਪ੍ਰਤੀਸ਼ਤ) ਅਤੇ ਚਾਵਲ (6 ਪ੍ਰਤੀਸ਼ਤ) ਸ਼ਾਮਲ ਕੀਤੇ ਗਏ। ਸਾਲ 1986 ਅਤੇ 1993 ਦੌਰਾਨ ਕੁਝ ਪਰਿਵਰਤਨ ਆਏ ਜਿਵੇਂ ਬੁਨਿਆਦੀ ਵਸਤਾਂ 35 ਪ੍ਰਤੀਸ਼ਤ ਤੋਂ ਵੱਧ ਕੇ 16 ਪ੍ਰਤੀਸ਼ਤ ਰਹਿ ਗਈਆਂ ਪਰ ਅਧੂਰੀਆਂ ਬਣੀਆਂ ਵਸਤਾਂ 16 ਪ੍ਰਤੀਸ਼ਤ ਤੋਂ ਵੱਧ ਕੇ 20 ਪ੍ਰਤੀਸ਼ਤ ਅਤੇ ਬਣੀਆਂ ਵਸਤਾਂ 49 ਪ੍ਰਤੀਸ਼ਤ ਤੋਂ ਵੱਧ ਕੇ 64 ਪ੍ਰਤੀਸ਼ਤ ਹੋ ਗਈਆਂ।

ਇਥੋਂ ਦਾ ਵਪਾਰਕ ਸੰਤੁਲਨ 1990 ਦੇ ਦਹਾਕੇ ਦੌਰਾਨ ਕਾਫ਼ੀ ਨਾਜ਼ਕ ਸਥਿਤੀ ਵਿਚ ਰਿਹਾ ਕਿਉਂਕਿ ਵਿਸ਼ਵ-ਆਰਥਿਕਤਾ ਵਿਚ ਪਰਿਵਰਤਨ ਅਤੇ ਮੌਸਮੀ ਬੇਨਿਯਮੀ ਬਣੀ ਰਹੀ । ਇਸ ਦੌਰਾਨ ਆਯਾਤੀ ਕੱਚੇ ਤੇਲ ਦੀਆਂ ਕੀਮਤਾਂ ਵਿਚ ਇਜ਼ਾਫਾ ਅਤੇ ਘਰੇਲੂ ਕਪਾਹ ਦੇ ਉਤਪਾਦਨ ਵਿਚ ਗਿਰਾਵਟ ਨੇ ਨਿਰਯਾਤ ਪੱਧਰ ਨੂੰ ਵਧੇਰੇ ਪ੍ਰਭਾਵਿਤ ਕੀਤਾ।

ਇਥੋਂ ਦੇ ਆਯਾਤ ਦੇ ਸਰੋਤ ਅਤੇ ਨਿਰਯਾਤ ਲਈ ਮੰਡੀਆਂ ਦੂਰ-ਦੁਰਾਡੇ ਖਿਲਰੀਆਂ ਹੋਈਆਂ ਹਨ। ਉਨ੍ਹਾਂ ਵਿਚ ਸੰਯੁਕਤ ਰਾਜ ਅਮਰੀਕਾ ਅਤੇ ਜਪਾਨ ਮੁੱਖ ਹਨ। ਸੰਨ 1993 ਵਿਚ ਪਾਕਿਸਾਤਨ ਦੀ ਸੰਯੁਕਤ ਰਾਜ ਅਮਰੀਕਾ ਨਾਲ ਵਪਾਰਕ ਹਿੱਸੇਦਾਰੀ ਵਿਚ ਨਿਰਯਾਤ 13.7 ਪ੍ਰਤੀਸ਼ਤ ਅਤੇ ਅਯਾਤ 11.2 ਪ੍ਰਤੀਸ਼ਤ ਸਨ। ਜਪਾਨ ਦੀ ਭਾਈਵਾਲੀ ਵਿਚ ਨਿਰਯਾਤ 6.6 ਪ੍ਰਤੀਸ਼ਤ ਅਤੇ ਆਯਾਤ14.2 ਪ੍ਰਤੀਸ਼ਤ ਸੀ। ਵਪਾਰ ਵਿਚ ਜੁੜੇ ਹੋਰ ਉਲੇਖਣਯੋਗ ਦੇਸ਼ ਜਰਮਨੀ, ਬਰਤਾਨੀਆ, ਸਾਊਦੀ ਅਰਬ, ਹਾਂਗਕਾਂਗ, ਚੀਨ, ਦੱਖਣੀ ਕੋਰੀਆ ਅਤੇ ਮਲੇਸ਼ੀਆ ਹਨ ਪਰ ਭਾਰਤ ਨਾਲ ਤਜਾਰਤ ਹਲਕੀ ਹੀ ਹੈ।

ਦੋ ਨਵੇਂ ਬਣੇ ਪ੍ਰਦੇਸ਼ਕ ਸੰਗਠਨ ਜਿਵੇਂ ਆਰਥਿਕ ਮਿਲਵਰਤਨ ਸੰਗਠਨ (E.C.O.) ਅਤੇ ਪ੍ਰਦੇਸ਼ਕ ਮਿਲਵਰਤਨ ਲਈ ਦੱਖਣੀ ਏਸ਼ੀਆਈ ਜੁੱਟ (SAARC) ਨੇ ਮੈਂਬਰ ਦੇਸ਼ਾਂ ਵਿਚਕਾਰ ਵਪਾਰਕ ਕ੍ਰਿਆਵਾਂ ਨੂੰ ਕਾਫੀ ਉਤਸਾਹਿਤ ਕੀਤਾ ਹੈ। ਪਹਿਲਾ ਸੰਗਠਨ (E.C.O) 1985 ਈ. ਵਿਚ ਬਣਾਇਆ ਜਿਸ ਦੇ ਪਾਕਿਸਤਾਨ ਈਰਾਨ ਅਤੇ ਤੁਰਕੀ ਮੈਂਬਰ ਸਨ ਪਰ 1992 ਈ. ਵਿਚ ਅਫ਼ਗਾਨਿਸਤਾਨ, ਅਜ਼ਰਬਾਈਜਾਨ, ਕਿਰਗਿਜ਼-ਸਤਾਨ, ਤਾਜ਼ਿਕਸ਼ਤਾਨ, ਤੁਰਕਮੇਨਿਸਤਾਨ, ਅਤੇ ਉਜ਼ਬੇਕਿਸਤਾਨ ਮੈਂਬਰ ਬਣੇ । ਇਸ ਨੂੰ ਮੁਸਲਿਮ ਸਾਂਝੀ ਮੰਡੀ (Muslim Common Market) ਵੀ ਕਿਹਾ ਜਾਂਦਾ ਹੈ। ਇਸ ਦਾ ਉਦੇਸ਼ ਮੈਂਬਰ ਰਾਸ਼ਟਰਾਂ ਵਿਚਕਾਰ ਆਵਾਜਾਈ ਅਤੇ ਸੰਚਾਰ ਸਾਧਨਾਂ ਨੂੰ ਸੁਧਾਰਨਾ ਹੈ । ਦੂਜਾ ਸਗੰਠਨ (SAARC) 1980 ਦੇ ਦਹਾਕੇ ਦੇ ਮੱਧ ਵਿਚ ਸਥਾਪਤ ਹੋਇਆ ਜਿਸ ਦੇ ਮੈਂਬਰ ਬੰਗਲਾ ਦੇਸ਼, ਭੂਟਾਨ, ਭਾਰਤ, ਮਾਲਦੀਵ, ਨੇਪਾਲ, ਪਾਕਿਸਤਾਨ ਅਤੇ ਸ੍ਰੀਲੰਕਾ ਹਨ। ਇਸ ਦਾ ਮੰਤਵ ਆਪਸੀ ਚੰਗੇ ਸਬੰਧ ਬਣਾ ਕੇ ਵਪਾਰਕ ਕਰਾਂ ਨੂੰ ਹਟਾ ਜਾਂ ਘਟਾ ਕੇ ਵਪਾਰਕ ਕ੍ਰਿਆਵਾਂ ਵਿਚ ਗਤੀਸ਼ੀਲਤਾ ਲਿਆਉਣੀ ਹੈ।

ਪਾਕਿਸਤਾਨ ਨੇ 1991 ਈ. ਅਤੇ 1992 ਈ. ਵਿਚ ਵਪਾਰ ਨੂੰ ਉਤਸਾਹਿਤ ਕਰਨ ਲਈ ਬਹੁਤ ਸਾਰੀਆਂ ਛੋਟਾਂ ਦਿੱਤੀਆਂ। ਬਦੇਸ਼ੀ ਕੰਪਨੀਆਂ ਨੂੰ ਨਿਰਯਾਤ ਵਧਾਉਣ ਲਈ ਪ੍ਰਵਾਨਗੀਆਂ ਦਿੱਤੀਆਂ। ਇਸ ਸਬੰਧ ਵਿਚ ਅਨੇਕ ਪ੍ਰਕਾਰ ਦੇ ਕਰਾਂ ਵਿਚ ਸੁਧਾਰ ਕੀਤਾ ਗਿਆ ।

**ਪ੍ਰਸਿੱਧ ਸ਼ਹਿਰ—** ਕਰਾਚੀ, ਹੈਦਰਾਬਾਦ, ਗੁਜਰਾਂਵਾਲਾ, ਸਿਆਲਕੋਟ, ਲਾਹੌਰ, ਫ਼ੈਸਲਾਬਾਦ, ਮੁਲਤਾਨ, ਰਾਵਲਪਿੰਡੀ, ਪਿਸ਼ਾਵਰ, ਇਸਲਾਮਾਬਾਦ ਅਤੇ ਕੋਟਾ ਇਥੋਂ ਦੇ ਪ੍ਰਸਿੱਧ ਸ਼ਹਿਰ ਹਨ।

**ਲੋਕ—** ਇਕ ਦੇਸ਼ ਦੀ ਆਰਥਿਕ ਅਵਸਥਾ ਅਤੇ ਆਬਾਦੀ ਘਣਤਵ ਸਥਿਤੀ ਅਨਿਖੜਵੇਂ ਹਨ। ਇਸ ਲਈ ਜਨਸੰਖਿਆ ਦਾ ਆਕਾਰ, ਉਮਰ, ਲਿੰਗ ਬਣਤਰ ਅਤੇ ਉਸ ਦੀ ਕਿਸਮ ਦਾ ਵਿਸ਼ਲੇਸ਼ਣ ਜ਼ਰੂਰੀ ਹੈ। ਇਸ ਤਰ੍ਹਾਂ ਜਨਸੰਖਿਆ ਦਾ ਕਿੱਤਾਵਰ ਅਤੇ ਪੇਂਡੂ-ਸ਼ਹਿਰੀ ਬਣਤਰਾਂ ਦੁਆਰਾ ਦੇਸ਼ ਦੇ ਆਰਥਿਕ ਪੱਧਰ ਦਾ ਪਤਾ ਲਗਦਾ ਹੈ। ਇਸ ਦੁਆਰਾ ਭਵਿਖ ਵਿਚ ਲੋਕਾਂ ਲਈ ਕੁੱਲੀ, ਗੁੱਲੀ ਅਤੇ ਜੁੱਲੀ ਦਾ ਅਨੁਮਾਨ ਲਾਇਆ ਜਾਂਦਾ ਹੈ ਅਤੇ ਵਿਵਸਥਾ ਬਣਾਈ ਜਾਂਦੀ ਹੈ।

**ਆਬਾਦੀ**— ਇਥੇ ਜਨਸੰਖਿਆ ਦਾ ਵਿਤਰਣ ਸਮਾਨ ਨਹੀਂ ਹੈ। ਹੁਣ ਔਸਤਨ 182 ਵਿਅਕਤੀ ਪ੍ਰਤੀ ਵ.ਕਿ.ਮੀ. 2001 ਵਿਚ ਵਸਦੇ ਹਨ। ਦੇਸ਼ ਦੇ ਮਾਰੂਥਲੀ ਅਤੇ ਪਰਬਤੀ ਖੇਤਰਾਂ ਵਿਚ ਆਬਾਦੀ ਵਿਰਲੀ ਹੈ ਪਰ ਕਰਾਚੀ ਅਤੇ ਲਾਹੌਰ ਵਰਗੇ ਸ਼ਹਿਰਾਂ ਦੀ ਘਣਤਾ ਵਿਸ਼ਵ ਦੀ ਉੱਚ ਘਣਤਾ ਨੂੰ ਮਾਤ ਪਾਉਂਦੀ ਹੈ । ਸੰਨ 1991 ਵਿਚ ਪੇਂਡੂ ਆਬਾਦੀ 68 ਪ੍ਰਤੀਸ਼ਤ ਸੀ ਜਿਹੜੀ 1971 ਈ. ਤੋਂ 7 ਪ੍ਰਤੀਸ਼ਤ ਘੱਟ ਗਈ ਹੈ। ਇਸ ਦੀ ਤੁਲਨਾ ਵਿਚ ਸ਼ਹਿਰੀ ਆਬਾਦੀ ਨਿਰੰਤਰ ਵਧ ਰਹੀ ਹੈ ਅਤੇ 1981 ਈ. ਅਤੇ 1991 ਈ. ਵਿਚਕਾਰ ਵਾਧੇ ਦੀ ਦਰ 4.6 ਪ੍ਰਤੀਸ਼ਤ ਸੀ । ਇਹ ਸ਼ਹਿਰੀਕਰਨ ਅਤੇ ਉਦਯੋਗੀਕਰਨ ਦਾ ਨਤੀਜਾ ਹੈ। ਸੰਨ 2001 ਅਨੁਸਾਰ ਇਥੋਂ ਦੀ 38.0 ਪ੍ਰਤੀਸ਼ਤ ਆਬਾਦੀ ਸ਼ਹਿਰੀ ਅਤੇ 62.0 ਪ੍ਰਤੀਸ਼ਤ ਪੇਂਡੂ ਹੈ।

ਦੇਸ਼ ਦੀ 42.2 ਪ੍ਰਤੀਸ਼ਤ ਆਬਾਦੀ 15 ਸਾਲ ਤੋਂ ਘੱਟ ਹੈ। ਲਗਭਗ 33 ਪ੍ਰਤੀਸ਼ਤ 9 ਸਾਲ ਤੋਂ ਘੱਟ ਹੈ ਅਤੇ ਤਕਰੀਬਨ 6 ਪ੍ਰਤੀਸ਼ਤ 50 ਸਾਲ ਤੋਂ ਉੱਤੇ ਹੈ। ਸੰਨ 1981 ਵਿਚ ਔਰਤਾਂ ਦੀ ਆਬਾਦੀ 47.5 ਪ੍ਰਤੀਸ਼ਤ ਸੀ ਜਿਹੜੀ 1999 ਵਿਚ ਵੱਧ ਕੇ 48.11 ਪ੍ਰਤੀਸ਼ਤ ਹੋ ਗਈ । ਇਥੇ ਲਿੰਗ ਅਨੁਪਾਤ ਵਿਚ ਵੀ ਕਾਫ਼ੀ ਅੰਤਰ ਹੈ ਕਿਉਂਕਿ ਹਰ 100 ਔਰਤਾਂ ਪਿੱਛੇ 111 ਆਦਮੀਆਂ ਦੀ ਗਿਣਤੀ ਹੈ।

**ਧਰਮ**— ਧਰਮ ਮਹੱਤਵਪੂਰਨ ਸਭਿਆਚਾਰਕ ਨਿਰਧਾਰਤਾਂ ਵਿਚੋਂ ਇਕ ਹੈ। ਇਸ ਤੋਂ ਭਾਵ ਹੈ ਕਿ ਨਿੱਜੀ ਅਕੀਦਾ, ਪੂਜਾ ਸਥਾਨ, ਨਾਂ ਚੋਣ, ਪਹਿਰਾਵਾ, ਖ਼ੁਰਾਕ ਆਦਿ ਵਿਅਕਤੀਗਤ ਹੁੰਦੇ ਹੋਏ ਇਕ ਸਮੂਹਿਕ ਵਿਵਹਾਰ ਬਣਦਾ ਹੈ। ਪਾਕਿਸਤਾਨ ਵਿਚ ਲਗਭਗ 97 ਪ੍ਰਤੀਸ਼ਤ ਮੁਸਲਮਾਨ ਹਨ ਜਿਨ੍ਹਾਂ ਵਿਚ 77 ਪ੍ਰਤੀਸ਼ਤ ਸੁੰਨੀ ਅਤੇ 20 ਪ੍ਰਤੀਸ਼ਤ ਸ਼ੀਆ ਫਿਰਕੇ ਦੇ ਹਨ। ਇਥੇ ਗ਼ੈਰ-ਮੁਸਲਮਾਨ ਲੋਕ 3 ਪ੍ਰਤੀਸ਼ਤ ਹਨ ਜਿਨ੍ਹਾਂ ਵਿਚ ਈਸਾਈ 1.5 ਪ੍ਰਤੀਸ਼ਤ, ਹਿੰਦੂ 1.3 ਪ੍ਰਤੀਸ਼ਤ ਅਤੇ ਅਹਿਮਦੀ, ਪਾਰਸੀ ਬੋਧੀ ਸਿੱਖ ਆਦਿ ਕੇਵਲ 0.2 ਪ੍ਰਤੀਸ਼ਤ ਹਨ।

ਇਥੋਂ ਦੇ ਲੋਕ ਕਿਸੇ ਵਿਸ਼ੇਸ਼ ਨਸਲ ਦੇ ਨਹੀਂ ਹਨ ਕਿਉਂਕਿ ਇਹ ਹਮੇਸ਼ਾ ਹਮਲਾਵਰਾਂ ਦੇ ਮਾਰਗ ਵਿਚ ਰਿਹਾ ਹੈ ਜਿਥੇ ਕਈ ਸਭਿਅਤਾਵਾਂ ਦੇ ਲੋਕ ਆਏ ਅਤੇ ਇਥੇ ਸਮਾਉਂਦੇ ਰਹੇ ਪਰ ਜ਼ਿਆਦਾਤਰ ਆਰੀਆ ਨਸਲ ਦੇ ਹਨ ਜੋ ਸੋਹਣੇ-ਸੁਨੱਖੇ ਅਤੇ ਗੋਰੇ ਰੰਗ, ਗਹਿਰੀਆਂ ਭੂਰੀਆਂ ਅੱਖਾਂ ਅਤੇ ਕਾਲੇ ਵਾਲਾਂ ਵਾਲੇ ਹੁੰਦੇ ਹਨ । ਕੁਝ ਦਰਾਵੜੀ ਪ੍ਰਭਾਵ ਵੀ ਦਿਖਾਈ ਦਿੰਦਾ ਹੈ।

**ਸਿੱਖਿਆ ਅਤੇ ਸਾਖ਼ਰਤਾ**— ਇਥੇ ਵਿਸ਼ਵ ਵਿਚੋਂ ਸਭ ਤੋਂ ਘੱਟ ਸਾਖ਼ਰਤਾ ਪਾਈ ਜਾਂਦੀ ਹੈ ਜਿਸ ਵਿਚ ਹੌਲੀ ਹੌਲੀ ਵਾਧਾ ਹੋ ਰਿਹਾ ਹੈ ਜਿਵੇਂ 13.2 ਪ੍ਰਤੀਸ਼ਤ (1951) 18.4 ਪ੍ਰਤੀਸ਼ਤ (1961), 21.7 ਪ੍ਰਤੀਸ਼ਤ (1972), 26.2 ਪ੍ਰਤੀਸ਼ਤ (1981) ਅਤੇ 36 ਪ੍ਰਤੀਸ਼ਤ (1991) । ਇਸ ਤੋਂ ਇਲਾਵਾ ਸ਼ਹਿਰੀ, ਪੇਂਡੂ ਅਤੇ ਪੁਰਸ਼ ਤੇ ਇਸਤਰੀਆਂ ਦੀ ਸਾਖ਼ਰਤਾ ਵਿਚ ਵੀ ਭਿੰਨਤਾ ਪਾਈ ਜਾਂਦੀ ਹੈ । ਸ਼ਹਿਰੀ ਆਬਾਦੀ ਦੀ ਸਾਖ਼ਰਤਾ ਦਾ ਅਨੁਪਾਤ 47.1 ਹੈ ਜਿਥੇ ਇਹ ਪੇਂਡੂ ਆਬਾਦੀ ਦਾ ਕੇਵਲ 17.3 ਹੈ। ਇਹ ਫਰਕ ਹੋਰ ਉੱਘੜਦਾ ਹੈ ਜਿਥੇ 35 ਪ੍ਰਤੀਸ਼ਤ ਪੁਰਸ਼ ਅਤੇ 16 ਪ੍ਰਤੀਸ਼ਤ ਇਸਤਰੀਆਂ ਸਾਖ਼ਰ ਹਨ । ਪੇਂਡੂ-ਸ਼ਹਿਰੀ ਢਾਂਚੇ ਵਿਚ 55.3 ਪ੍ਰਤੀਸ਼ਤ ਪੁਰਸ਼ ਸਾਖ਼ਰ ਹਨ ਅਤੇ ਪਿੰਡਾਂ ਵਿਚੋਂ ਕੇਵਲ 7.3 ਪ੍ਰਤੀਸ਼ਤ ਇਸਤਰੀਆਂ ਸਾਖ਼ਰ ਹਨ।

**ਪੜ੍ਹੇ-ਲਿਖੇ**— ਸੰਨ 1991 ਵਿਚ ਹਰ 100 ਪੜ੍ਹੇ ਲਿਖੇ ਪੁਰਸ਼ਾਂ ਪਿੱਛੇ 45 ਪੜ੍ਹੀਆਂ ਲਿਖੀਆਂ ਇਸਤਰੀਆਂ ਸਨ। ਸੰਨ 1998 ਵਿਚ ਪ੍ਰੌੜ੍ਹ ਸਿੱਖਿਆ ਦਰ 44.0 ਪ੍ਰਤੀਸ਼ਤ ਸੀ । ਇਸ ਵਿਚੋਂ 58 ਪ੍ਰਤੀਸ਼ਤ ਪੁਰਸ਼ਾਂ ਅਤੇ 28.9 ਪ੍ਰਤੀਸ਼ਤ ਔਰਤਾਂ ਦੀ ਸੀ । ਸਿੱਖਿਆ ਨੂੰ ਪੰਜ-ਪੱਧਰਾਂ ਤੇ ਵੰਡਿਆ ਜਾ ਸਕਦਾ ਹੈ ਜਿਵੇਂ ਪ੍ਰਾਇਮਰੀ ਪਹਿਲੇ ਤੋਂ ਪੰਜਵੇਂ ਦਰਜੇ ਤਕ, ਮਿਡਲ ਛੇਵੇਂ ਤੋਂ ਅੱਠਵੇਂ ਦਰਜੇ ਤਕ, ਹਾਈ ਨੌਵੇਂ ਤੇ ਦਸਵੇਂ ਦਰਜੇ ਤਕ, ਇੰਟਰਮੀਡੀਏਟ ਗਿਆਰਵੇਂ ਅਤੇ ਬਾਰਵੇਂ ਦਰਜੇ ਤਕ ਅਤੇ ਯੂਨੀਵਰਸਿਟੀ ਪੱਧਰ ਤੇ ਗ੍ਰੈਜੂਏਟ ਅਤੇ ਪੋਸਟ ਗ੍ਰੈਜੂਏਟ ਪੜ੍ਹਾਈ ਸ਼ਾਮਲ ਹੈ। ਸੰਨ 1988 ਵਿਚ ਆਰੰਭਕ ਸ਼੍ਰੇਣੀਆਂ ਜਿਵੇਂ ਕੱਚੀ, ਪੱਕੀ ਜਾਂ ਨਰਸਰੀ ਵੀ ਸਿੱਖਿਆ ਪ੍ਰਣਾਲੀ ਵਿਚ ਸ਼ਾਮਲ ਕੀਤੀਆਂ ਗਈਆਂ ਹਨ।

**ਰਸਮ-ਰਿਵਾਜ**— ਪਾਕਿਸਤਾਨ ਵਿਚ ਮੁਸਲਮਾਨ ਲੋਕਾਂ ਦੀ ਹਰ ਤਰ੍ਹਾਂ ਨਾਲ ਪ੍ਰਧਾਨਤਾ ਹੈ। ਇਥੇ ਇਸਲਾਮ ਵਪਾਰਕ ਹਮਲਾਵਰੀ ਜਿੱਤਾਂ ਅਤੇ ਸੂਫ਼ੀ ਪ੍ਰਚਾਰਕਾਂ ਦੁਆਰਾ ਫੈਲਿਆ ਹੈ । ਇਨ੍ਹਾਂ ਪ੍ਰਕ੍ਰਿਆਵਾਂ ਦਾ ਇਥੋਂ ਦੇ ਰਸਮ-ਰਿਵਾਜਾਂ ਤੇ ਪ੍ਰਭਾਵ ਦਿਖਾਈ ਦਿੰਦਾ ਹੈ। ਖੇਤਰਾਂ ਨਾਲ ਸਬੰਧਤ ਜਾਤੀਆਂ ਜਿਵੇਂ ਪੰਜਾਬੀ, ਸਿੰਧੀ, ਪਖ਼ਤੂਨ (ਪਠਾਨ), ਬਲੋਚ ਅਤੇ ਮੁਹਾਜਿਰ ਦਾ ਵੀ ਰਸਮ-ਰਿਵਾਜਾਂ ਤੇ ਮਿਸ਼ਰਤ ਪ੍ਰਭਾਵ ਹੈ । ਇਥੋਂ ਤਕ ਕਿ ਉੱਚ ਘਰਾਣੇ ਦੇ ਮੁਸਲਮਾਨ ਅਤੇ ਇਸਲਾਮ ਧਾਰਨੀ ਮੁਸਲਮਾਨਾਂ ਵਿਚਕਾਰ ਵੀ ਸਭਿਆਚਾਰਕ ਅਤੇ ਸਮਾਜਿਕ ਭਿੰਨਤਾ ਪਾਈਆਂ ਜਾਂਦੀਆਂ ਹਨ ਪਰ ਸਭ ਲਈ ਇਕ ਸਾਂਝਾ ਵਿਚਾਰ ਹੈ ਕਿ ਕੁਰਾਨ ਸ਼ਰੀਫ ਦੇ ਪਾਕਿ-ਨਿਯਮ (ਸ਼ਰੀਅਤ) ਨੂੰ ਮੰਨਣਾ ਹੈ । ਮੁਸਲਿਮ ਪਰਸਨਲ ਲਾਅ ਵੀ ਵਿਅਕਤੀ ਲਈ ਹਰ ਰੋਜ਼ ਦੇ ਜੀਵਨ ਲਈ ਮੰਨਣਾ ਜ਼ਰੂਰੀ ਹੈ।

ਮੁਸਲਮਾਨੀ ਜੀਵਨ ਚੱਕਰ ਦੀਆਂ ਰਸਮਾਂ ਜਨਮ, ਬਚਪਨ, ਸ਼ਾਦੀ ਅਤੇ ਮੌਤ ਤੇ ਕੇਂਦਰਤ ਹਨ। ਬੱਚੇ ਦੇ ਜਨਮ ਤੋਂ ਤੁਰੰਤ ਬਾਅਦ ਉਸ ਦੇ ਸੱਜੇ ਕੰਨ ਵਿਚ ਅਜ਼ਾਨ ਸੁਣਾਈ ਜਾਂਦੀ ਹੈ। ਜਨਮ ਦੇ 7 ਦਿਨ ਬਾਅਦ ਅਕੀਕ਼ਾ ਦੀ ਰਸਮ ਕੀਤੀ ਜਾਂਦੀ ਹੈ ਜਿਸ ਵਿਚ ਉਸ ਦਾ ਨਾਮਕਰਨ ਕੀਤਾ ਜਾਂਦਾ ਹੈ ਅਤੇ ਨਜ਼ਦੀਕੀ ਰਿਸ਼ਤੇਦਾਰਾਂ ਅਤੇ ਮਿੱਤਰਾਂ ਨੂੰ ਬੱਚਾ ਦਿਖਾਇਆ ਜਾਂਦਾ ਹੈ। ਨਾਂ ਦੀ ਚੋਣ ਪੈਗ਼ੰਬਰ ਸਾਹਿਬ ਦੇ ਪਰਿਵਾਰ, ਕੁਰਾਨ ਵਿਚ ਦਰਜ ਹੋਰ ਪੈਗ਼ੰਬਰਾਂ ਜਾਂ ਪੁਰਾਤਨ ਮਹਾਨ ਮੁਸਲਮਾਨਾਂ ਦੇ ਨਾਵਾਂ ਤੋਂ ਕੀਤੀ ਜਾਂਦੀ ਹੈ।

ਬਚਪਨ ਦੀਆਂ ਦੋ ਹੋਰ ਰਸਮਾਂ ਹਨ। ਪਹਿਲੀ ਰਸਮ ਬਿਸਮਿੱਲਾਹ ਹੈ। ਇਸ ਵਿਚ ਜਦੋਂ ਬੱਚਾ 4 ਸਾਲ ਦਾ ਹੋਵੇ ਅਤੇ ਉਸ ਨੇ ਵਿਦਿਆ ਦੀ ਪ੍ਰਾਪਤੀ ਆਰੰਭ ਕਰਨੀ ਹੈ ਤਦ 'ਬਿਸਮਿੱਲਾਹ ਸੂਤਰ' ਪੜ੍ਹਿਆ ਜਾਂਦਾ ਹੈ। ਦੂਜੀ ਰਸਮ ਸੁੰਨਤ ਦੀ ਹੈ। ਵਿਸ਼ੇਸ਼ ਕਰ ਕੇ ਜਦੋਂ ਲੜਕਾ 7 ਅਤੇ 12 ਸਾਲ ਵਿਚਕਾਰ ਹੁੰਦਾ ਹੈ। ਭਾਵ ਉਸ ਨੂੰ ਮਰਦਾਂ ਵਿਚ ਸ਼ਮੂਲੀਅਤ ਦਿੱਤੀ ਜਾਂਦੀ ਹੈ।

ਸ਼ਾਦੀ ਦੀ ਰਸਮ ਨੂੰ ਨਿਕਾਹ ਕਿਹਾ ਜਾਂਦਾ ਹੈ। ਇਸ ਤੇ ਵਧੇਰੇ ਜ਼ੋਰ ਦਿੱਤਾ ਜਾਂਦਾ ਹੈ ਕਿ ਪੁਰਸ਼ ਅਤੇ ਇਸਤਰੀ ਆਪਸੀ

ਪਿਆਰ ਅਤੇ ਸਤਿਕਾਰ ਬਣਾਈ ਰੱਖਣਗੇ ਅਤੇ ਦੋਵੇਂ ਹੀ ਬੱਚਿਆਂ ਦੀ ਚੰਗੀ ਤਰ੍ਹਾਂ ਦੇਖ-ਰੇਖ ਕਰਨਗੇ। ਪੁਰਸ਼ ਜੀਵਨ ਭਰ ਇਸਤਰੀ ਲਈ ਵਫ਼ਾਦਾਰ ਰਹੇਗਾ ਭਾਵੇਂ ਉਹ ਚਾਰ ਇਸਤਰੀਆਂ ਰਖ ਸਕਦਾ ਹੈ ਬਸ਼ਰਤੇ ਉਨ੍ਹਾਂ ਨੂੰ ਇਕੋ ਰੁਤਬਾ ਦੇਵੇ।

ਜਦੋਂ ਆਦਮੀ ਮੌਤ ਦੇ ਨੇੜੇ ਹੁੰਦਾ ਹੈ ਤਦ ਉਸ ਸਮੇਂ ਉਸ ਨੂੰ ਖ਼ੁਦਾ ਦਾ ਨਾਂ ਸੁਣਾਇਆ ਜਾਂਦਾ ਹੈ ਤਾਂ ਜੋ ਅੰਤਿਮ ਸਮੇਂ ਉਹੀ ਬੋਲ ਸਕੇ। ਮੌਤ ਤੋਂ ਬਾਅਦ ਉਸ ਦੇ ਸਰੀਰ ਨੂੰ ਇਸ਼ਨਾਨ ਕਰਾ ਕੇ ਕਫ਼ਨ ਪਹਿਨਾ ਕੇ ਮਸਜਿਦ ਲਿਜਾਇਆ ਜਾਂਦਾ ਹੈ ਅਤੇ ਦਫ਼ਨਾਉਣ ਦੀ ਤਿਆਰੀ ਕੀਤੀ ਜਾਂਦੀ ਹੈ। ਇਸਲਾਮ ਅਨੁਸਾਰ ਮੌਤ ਜੀਵਨ ਦਾ ਅੰਤ ਨਹੀਂ।

**ਬੋਲੀ**— ਇਥੋਂ ਦੀਆਂ ਬਹੁਤੀਆਂ ਬੋਲੀਆਂ ਭਾਰਤੀ-ਯੂਰਪੀ ਪਰਿਵਾਰ ਨਾਲ ਸਬੰਧ ਰਖਦੀਆਂ ਹਨ। ਇਸ ਦੀਆਂ ਮੁੱਖ ਸ਼ਾਖ਼ਾਵਾਂ ਈਰਾਨੀ, ਦਰਾਵੜ ਅਤੇ ਭਾਰਤੀ-ਆਰਿਆਈ ਹਨ।

**ਈਰਾਨੀ ਸ਼ਾਖਾ**— ਇਹ ਈਰਾਨ ਵਿਚ ਵਸਦੇ ਅਤੇ ਘੁੰਮਦੇ ਫਿਰਦੇ ਆਰੀਆਈ ਲੋਕਾਂ ਵੱਲੋਂ ਬੋਲੀਆਂ ਜਾਂਦੀਆਂ 'ਆਰਿਆਈ ਬੋਲੀਆਂ ਤੋਂ ਵਿਕਸਿਤ ਹੋਈ। ਇਨ੍ਹਾਂ ਵਿਚੋਂ ਫ਼ਾਰਸੀ, ਪਸ਼ਤੋ ਅਤੇ ਬਲੋਚੀ ਉਲੇਖਣਯੋਗ ਹਨ। ਬਲੋਚੀ ਬੋਲੀ ਦੀਆਂ ਜੜ੍ਹਾਂ ਈਰਾਨੀ ਭਾਸ਼ਾਵਾਂ ਵਿਚ ਹਨ। ਇਸ ਵਿਚ ਫ਼ਾਰਸੀ ਅਤੇ ਅਰਬੀ ਭਾਸ਼ਾ ਦੇ ਸ਼ਬਦ ਲਗਾਤਾਰ ਸਮਾਂਉਂਦੇ ਰਹੇ। ਪਾਕਿਸਤਾਨ ਦੇ 3 ਪ੍ਰਤੀਸ਼ਤ ਪਰਿਵਾਰ ਇਹ ਬੋਲੀ ਬੋਲਦੇ ਹਨ ਪਰ ਇਹ ਜ਼ਿਆਦਾਤਰ ਬਲੋਚਿਸਤਾਨ ਵਿਚੋਂ 56 ਪ੍ਰਤੀਸ਼ਤ ਅਤੇ ਸਿੰਧ ਵਿਚ 32 ਪ੍ਰਤੀਸ਼ਤ ਪਰਿਵਾਰ ਦੀ ਬੋਲੀ ਹੈ। ਪਸ਼ਤੋ ਵੀ ਈਰਾਨੀਅਨ ਸ਼ਾਖਾ ਦੀ ਬੋਲੀ ਹੈ ਜਿਸ ਨੂੰ ਪਾਕਿਸਤਾਨ ਦੇ 13.2 ਪ੍ਰਤੀਸ਼ਤ ਪਰਿਵਾਰ ਬੋਲਦੇ ਹਨ। ਇਸ ਬੋਲੀ ਨੂੰ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ 68 ਪ੍ਰਤੀਸ਼ਤ ਬਲੋਚਿਸਤਾਨ ਵਿਚ 25 ਪ੍ਰਤੀਸ਼ਤ ਅਤੇ ਕਬਾਇਲੀ ਖੇਤਰਾਂ ਵਿਚ ਕੁਝ ਪਰਿਵਾਰ ਪ੍ਰਯੋਗ ਕਰਦੇ ਹਨ।

**ਦਾਰਦਿਕ ਸ਼ਾਖਾ**— ਇਹ ਵੀ ਆਰੀਆਈ ਬੋਲੀਆਂ ਤੋਂ ਵਿਕਸਿਤ ਹੋਈ ਹੈ ਜਿਹੜੀਆਂ ਚਿਤਰਾਲ ਵਿਚ ਦਾਖ਼ਲ ਹੋ ਕੇ ਉੱਤਰੀ ਖੇਤਰਾਂ ਅਤੇ ਕਸ਼ਮੀਰ ਵਿਚ ਪ੍ਰਵੇਸ਼ ਹੋਈਆਂ ਹਨ। ਇਹ ਸਥਾਨਕ ਬੋਲੀਆਂ ਨਾਲ ਮਿਲ ਕੇ ਚਿੱਤਰਾਲ ਵਿਚ ਖੋਵਰ, ਗਿੱਲਗਿੱਟ ਵਿਚ ਸੀਨਾ, ਕਸ਼ਮੀਰ ਵਿਚ ਹੂੰਜਾ ਅਤੇ ਕਸ਼ਮੀਰੀ ਅਤੇ ਕੋਹਿਸਤਾਨ ਵਿਚ ਕੋਹਿਸਤਾਨੀ ਬੋਲੀਆਂ ਵਰਨਣਯੋਗ ਹਨ।

**ਭਾਰਤੀ-ਆਰਿਆਈ**— ਹਿੰਦ-ਪਾਕਿ ਉਪ ਮਹਾਂਦੀਪ ਦੇ ਵਿਭਿੰਨ ਭਾਗਾਂ ਵਿਚ ਕਈ ਪ੍ਰਾਕਿਰਤਿਕ ਆਰੀਆਈ ਦੁਆਰਾ ਵਿਕਸਿਤ ਹੋਈਆਂ । ਇਨ੍ਹਾਂ ਵਿਚੋਂ ਪਾਕਿਸਤਾਨ ਵਿਚ ਬੋਲੀਆਂ ਜਾਂਦੀਆਂ ਬੋਲੀਆਂ ਹਿੰਦਕੋ, ਸਿਰਾਇਕੀ, ਪੰਜਾਬੀ, ਸਿੰਧੀ, ਉਰਦੂ ਅਤੇ ਗੁਜਰਾਤੀ ਹਨ। ਹਿੰਦਕੋ ਅਤੇ ਸਿਰਾਇਕੀ ਲਹਿੰਦੇ (ਪੱਛਮ) ਦੀਆਂ ਬੋਲੀਆਂ ਹਨ ਜਿਹੜੀਆਂ ਪਾਕਿਸਤਾਨ ਵਿਚ ਕ੍ਰਮਵਾਰ 2.4 ਪ੍ਰਤੀਸ਼ਤ ਅਤੇ 9.8 ਪ੍ਰਤੀਸ਼ਤ ਪਰਿਵਾਰਾਂ ਦੁਆਰਾ ਬੋਲੀਆਂ ਜਾਂਦੀਆਂ ਹਨ। ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ 18 ਪ੍ਰਤੀਸ਼ਤ ਪਰਿਵਾਰ ਹਿੰਦਕੋ ਬੋਲਦੇ ਹਨ। ਪੰਜਾਬ ਵਿਚ 15 ਪ੍ਰਤੀਸ਼ਤ, ਬਲੋਚਿਸਤਾਨ ਵਿਚ 3 ਪ੍ਰਤੀਸ਼ਤ ਅਤੇ ਸਿੰਧ ਵਿਚ 2 ਪ੍ਰਤੀਸ਼ਤ ਆਬਾਦੀ ਸਿਰਾਇਕੀ ਬੋਲੀ ਵਾਲਿਆਂ ਦੀ ਹੈ। ਪੰਜਾਬੀ ਇਥੋਂ ਦੀ ਮਹੱਤਵਪੂਰਨ ਭਾਸ਼ਾ ਹੈ ਜਿਹੜੀ 48.2 ਪ੍ਰਤੀਸ਼ਤ ਲੋਕ ਬੋਲਦੇ ਹਨ। ਪੰਜਾਬ ਵਿਚ 79, ਸਿੰਧ ਵਿਚ 8, ਬਲੋਚਿਸਤਾਨ ਵਿਚ 2 ਅਤੇ ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਇਕ ਪ੍ਰਤੀਸ਼ਤ ਪਰਿਵਾਰ ਪੰਜਾਬੀ ਬੋਲਦੇ ਹਨ। ਸਿੰਧੀ ਬੋਲੀ ਪਾਕਿਸਤਾਨ ਵਿਚ ਲਗਭਗ 12 ਪ੍ਰਤੀਸ਼ਤ ਲੋਕਾਂ ਦੁਆਰਾ ਬੋਲੀ ਜਾਂਦੀ ਹੈ। ਸਿੰਧ ਵਿਚ 52 ਪ੍ਰਤੀਸ਼ਤ ਅਤੇ ਬਲੋਚਿਸਤਾਨ ਵਿਚ 8 ਪ੍ਰਤੀਸ਼ਤ ਪਰਿਵਾਰ ਇਹ ਬੋਲੀ ਬੋਲਦੇ ਹਨ । ਉਰਦੂ ਪਾਕਿਸਤਾਨ ਦੀ ਰਾਸ਼ਟਰ ਭਾਸ਼ਾ ਹੈ ਅਤੇ ਹਰ ਕੋਈ ਇਸ ਨੂੰ ਪ੍ਰਯੋਗ ਕਰਦਾ ਹੈ। ਇਹ ਫ਼ਾਰਸੀ ਲਿਪੀ ਵਿਚ ਲਿਖੀ ਜਾਂਦੀ ਹੈ । ਇਸ ਦਾ ਵਿਕਾਸ ਫ਼ਾਰਸੀ ਅਤੇ ਅਰਬ ਭਾਸ਼ਾਵਾਂ ਦਾ ਸਥਾਨਕ ਬੋਲੀਆਂ ਨਾਲ ਮਿਲ ਕੇ ਹੋਇਆ ਹੈ ਪਰ ਇਹ ਪੰਜਾਬੀ ਦੇ ਵਧੇਰੇ ਨੇੜੇ ਹੈ। ਇਸ ਦਾ ਵਧੇਰੇ ਪ੍ਰਯੋਗ ਪੜ੍ਹੇ-ਲਿਖੇ ਸ਼ਹਿਰੀ ਅਤੇ ਉੱਚ ਸ਼੍ਰੇਣੀ ਦੇ ਲੋਕ ਕਰਦੇ ਹਨ ਪਰ ਦੂਰ ਦੁਰਾਡੇ ਖੇਤਰਾਂ ਦੇ ਪੇਂਡੂ ਲੋਕਾਂ ਦੀ ਸਮਝ ਤੋਂ ਬਾਹਰ ਹੈ। ਗੁਜਰਾਤੀ ਬੋਲੀ ਗੁਜਰਾਤ (ਭਾਰਤ) ਤੋਂ ਆਏ ਲੋਕਾਂ ਦੀ ਬੋਲੀ ਹੈ ਜਿਹੜੇ ਕਿ ਸਿੰਧ ਵਿਚ ਵਸ ਗਏ ਹਨ। ਇਹ ਦੇਵਨਾਗਰੀ ਲਿਪੀ ਦੀ ਬਦਲੀ ਸੂਰਤ ਹੈ।

**ਦਰਾਵੜੀ ਭਾਸ਼ਾ ਪਰਿਵਾਰ**— ਇਹ ਦੱਖਣੀ ਭਾਰਤ ਦੀਆਂ ਭਾਸ਼ਾਵਾਂ ਨਾਲ ਨੇੜੇ ਦਾ ਸਬੰਧ ਰਖਦੀ ਹੈ ਪਰ ਇਸ ਵਿਚ ਬਹੁਤ ਸਾਰੇ ਸ਼ਬਦ ਬਲੋਚੀ, ਸਿੰਧੀ ਅਤੇ ਪਰਸ਼ੀਅਨ ਭਾਸ਼ਾਵਾਂ ਦੇ ਆ ਗਏ ਹਨ। ਇਹ ਪਾਕਿਸਾਤਨ ਦੀ 1.2 ਪ੍ਰਤੀਸ਼ਤ ਲੋਕਾਂ ਦੀ ਬੋਲੀ ਹੈ। ਲਗਭਗ 21 ਪ੍ਰਤੀਸ਼ਤ ਪੂਰਬ-ਕੇਂਦਰੀ ਬਲੋਚਿਸਤਾਨ ਅਤੇ 1.0 ਪ੍ਰਤੀਸ਼ਤ ਪਰਿਵਾਰ ਸਿੰਧ ਵਿਚ ਇਸ ਦੀ ਵਰਤੋਂ ਕਰਦੇ ਹਨ।

ਉਰਦੂ ਰਾਸ਼ਟਰੀ ਭਾਸ਼ਾ ਹੈ ਇਸ ਲਈ ਦਫ਼ਤਰੀ ਕੰਮ-ਕਾਜ ਲਈ ਵਰਤੀ ਜਾਂਦੀ ਹੈ ਪਰ ਸਰਕਾਰੀ, ਫੌਜੀ, ਵਪਾਰ, ਉੱਚ ਸਿੱਖਿਆ ਆਦਿ ਲਈ ਅੰਗਰੇਜ਼ੀ ਭਾਸ਼ਾ ਦਾ ਆਮ-ਖੁਲ੍ਹਾ ਇਸਤੇਮਾਲ ਕੀਤਾ ਜਾਂਦਾ ਹੈ।

ਸੰਨ 2000 ਦੇ ਅੰਕੜਿਆਂ ਅਨੁਸਾਰ ਇਥੇ 52.6 ਪ੍ਰਤੀਸ਼ਤ ਪੰਜਾਬੀ, 13.2 ਪ੍ਰਤੀਸ਼ਤ ਪਸ਼ਤੋ, 11.7 ਪ੍ਰਤੀਸ਼ਤ ਸਿੰਧੀ, 4.3 ਪ੍ਰਤੀਸ਼ਤ ਬਲੋਚੀ, 11.7 ਪ੍ਰਤੀਸ਼ਤ ਉਰਦੂ ਅਤੇ 10.7 ਪ੍ਰਤੀਸ਼ਤ ਹੋਰ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ।

## ਰਾਜ ਪ੍ਰਬੰਧ

ਪਾਕਿਸਤਾਨ ਦੀ ਹੋਂਦ ਤੋਂ ਹੀ ਇਸ ਵਿਚ ਰਾਜਨੀਤਕ ਸਥਿਰਤਾ ਲਿਆਉਣ ਲਈ ਸੰਸਦੀ, ਫ਼ੌਜੀ ਅਤੇ ਰਾਸ਼ਟਰਪਤੀ ਸਰਕਾਰਾਂ ਬਣੀਆਂ। ਸੰਨ 1973 ਦੇ ਵਿਧਾਨ ਦੀ 1985 ਈ. ਵਿਚ ਤਬਦੀਲੀ ਕੀਤੀ ਗਈ ਤਾਂ ਜੋ ਸੰਸਦੀ ਪ੍ਰਣਾਲੀ ਸਥਾਪਤ ਕੀਤੀ ਜਾਵੇ ਜਿਸ ਵਿਚ ਰਾਜ ਦਾ ਮੁਖੀ ਰਾਸ਼ਟਰਪਤੀ ਅਤੇ ਚੁਣੀ ਹੋਈ ਸਰਾਕਰ ਦਾ ਮੁਖੀ ਪ੍ਰਧਾਨ ਮੰਤਰੀ ਹੋਵੇਗਾ। ਇਕ ਮਜਲਿਸ-ਏ-ਸੂਰਾ ਸੈਨੇਟ (Upper House) ਅਤੇ ਨੈਸ਼ਨਲ ਅਸੈਂਬਲੀ (Lower House) ਬਣਾਈ ਗਈ।

**ਪ੍ਰਬੰਧਕੀ ਬਣਤਰ**— ਪ੍ਰਬੰਧਕਤਾ ਪੱਖੋਂ ਇਹ ਮੁੱਖ ਚਾਰ ਸੂਬਿਆਂ- ਬਲੋਚਿਸਤਾਨ, ਉੱਤਰ- ਪੱਛਮੀ ਸਰਹੱਦੀ ਸੂਬਾ, ਪੰਜਾਬ ਅਤੇ ਸਿੰਧ ਵਿਚ ਵੰਡਿਆ ਹੋਇਆ ਹੈ। ਇਨ੍ਹਾਂ ਤੋਂ ਇਲਾਵਾ ਕੇਂਦਰੀ ਪ੍ਰਬੰਧ ਹੇਠ ਕਬਾਇਲੀ ਖੇਤਰ, ਉੱਤਰੀ ਖੇਤਰ ਅਤੇ ਇਸਲਾਮਾਬਾਦ ਰਾਜਧਾਨੀ ਖੇਤਰ ਆਉਂਦੇ ਹਨ। ਇਨ੍ਹਾਂ ਸੂਬਿਆਂ ਨੂੰ ਡਵੀਜ਼ਨਾਂ, ਡਵੀਜ਼ਨਾਂ ਨੂੰ ਜ਼ਿਲ੍ਹਿਆਂ, ਜ਼ਿਲ੍ਹਿਆਂ ਨੂੰ ਤਹਿਸੀਲਾਂ ਵਿਚ ਵੰਡਿਆ ਹੋਇਆ ਹੈ ਪਰ ਸੂਬੇ ਅਤੇ ਜ਼ਿਲ੍ਹੇ ਪ੍ਰਬੰਧ ਲਈ

ਬੁਨਿਆਦੀ ਇਕਾਈਆਂ ਹਨ ਜਿਹੜੇ ਮੁੱਖ ਮੰਤਰੀ, ਕਮਿਸ਼ਨਰਾਂ, ਡਿਪਟੀ ਕਮਿਸ਼ਨਰਾਂ ਦੇ ਪ੍ਰਬੰਧ ਹੇਠ ਹੁੰਦੇ ਹਨ।

**ਰਾਜਨੀਤਕ ਪਾਰਟੀਆਂ**— ਇਥੇ ਸੂਬਿਆਂ ਅਤੇ ਰਾਸ਼ਟਰ ਦੇ ਆਧਾਰ ਤੇ ਅਨੇਕ ਸਿਆਸੀ ਪਾਰਟੀਆਂ ਹਨ ਪਰ ਮੁੱਖ ਪਾਰਟੀਆਂ ਪਾਕਿਸਤਾਨ ਪੀਪਲਜ਼ ਪਾਰਟੀ (ਪੀ.ਪੀ.ਸੀ,); ਪਾਕਿਸਤਾਨ ਮੁਸਲਿਮ ਲੀਗ(ਨਵਾਜ਼ ਸ਼ਰੀਫ ਵਾਲੀ), ਮੁਹਾਜਿਰ ਕੌਮੀ ਮੁਹਾਜ਼, ਅਵਾਮੀ ਨੈਸ਼ਨਲ ਪਾਰਟੀ, ਜਮਾਤ-ਇ-ਇਸਲਾਮੀ (ਜੇ.ਆਈ.) ਜਾਮੀਅਤ-ਉਲ-ਉਲਮਾ-ਇ-ਇਸਲਾਮ, ਜਾਮੀਅਤ-ਉਲ-ਉਲਮਾ-ਇ -ਪਾਕਿਸਤਾਨ ਅਤੇ ਸਾਲਿਡੈਰਿਟੀ ਮੂਵਮੈਂਟ (ਤਹਿਰੀਕ-ਇ-ਇਸਤਿਕਬਾਲ) ਹਨ।

**ਸੁਰੱਖਿਆ**— ਪਾਕਿਸਤਾਨ ਦੀ ਸੁਰੱਖਿਆ ਲਈ ਪੈਰਾਮਿਲਟਰੀ ਫ਼ੌਜੀ ਅਤੇ ਪੁਲਿਸ ਤੈਨਾਤ ਹੈ। ਥਲ ਸੈਨਾ 1994 ਈ. ਵਿਚ 5.20 ਲੱਖ ਅਤੇ ਰੀਜ਼ਰਵ 3.0 ਲੱਖ ਜਵਾਨ; ਜਲ ਸੈਨਾ ਵਿਚ 22 ਹਜ਼ਾਰ ਅਤੇ ਰੀਜ਼ਰਵ 5 ਹਜ਼ਾਰ; ਵਾਯੂ ਸੈਨਾ 45 ਹਜ਼ਾਰ ਅਤੇ ਰੀਜਰਵ 8 ਹਜ਼ਾਰ ਸਨ। ਪੈਰਾਮਿਲਟਰੀ ਵਿਚ ਰਾਸ਼ਟਰ ਗਾਰਡ ਫ਼ਰੰਟਰੀਅਰ ਕੋਰ, ਪਾਕਿਸਤਾਨ ਰੇਂਜਰ, ਮਹਿਰਾਨ ਫੋਰਸ, ਕੋਸਟ ਗਾਰਡ ਅਤੇ ਮੈਰੀਟਾਈਮ ਸਕਿਊਰਟੀ ਏਜੰਸੀ ਦੇ ਕੁੱਲ 3 ਲੱਖ ਤੋਂ ਵੱਧ ਜਵਾਨ ਸਨ। ਅੰਦਰੂਨੀ ਸੁਰੱਖਿਆ ਲਈ ਪੁਲਿਸ ਦਾ ਇੰਤਜ਼ਾਮ ਹੈ ਤਾਂ ਜੋ ਜਨਤਕ ਹੱਕਾਂ ਦੀ ਸੁਰੱਖਿਆ ਕੀਤੀ ਜਾ ਸਕੇ ਅਤੇ ਹਰ ਪ੍ਰਕਾਰ ਦੇ ਜੁਰਮਾਂ ਦੀ ਰੋਕ-ਥਾਮ ਕੀਤੀ ਜਾਵੇ।

**ਕੌਮੀ ਝੰਡਾ**— ਇਥੋਂ ਦਾ ਝੰਡਾ ਹਰੇ ਰੰਗ ਦਾ ਹੈ ਜਿਸ ਦੇ ਵਿਚਕਾਰ ਸਫੇਦ ਏਕਮ ਦਾ ਚੰਨ ਅਤੇ ਪੰਜ ਕੋਨਾ ਤਾਰੇ ਦਾ ਚਿੰਨ੍ਹ ਹੈ। ਝੰਡੇ ਦੇ ਮਸਤੂਲ ਨਾਲ ਇਕ ਚੌਥਾਈ ਹਿੱਸੇ ਵਿਚ ਖੜੇ-ਦਾਅ ਚਿੱਟੀ ਪੱਟੀ ਹੈ।

**ਕੌਮੀ ਗੀਤ**— ਇਥੋਂ ਦੇ ਰਾਸ਼ਟਰੀ ਗੀਤ ਨੂੰ ਤਰਾਨਾ ਕਿਹਾ ਜਾਂਦਾ ਹੈ ਜਿਸ ਦੇ ਬੋਲ ਹਫ਼ੀਜ਼ ਜਲੰਧਰੀ ਦੇ ਲਿਖੇ ਹੋਏ ਹਨ ਅਤੇ ਅਹਿਮਦ ਜੀ.ਚਾਗਲਾ ਨੇ ਇਸ ਨੂੰ ਸੁਰਬੱਧ ਕੀਤਾ ਹੋਇਆ ਹੈ।

**ਕਰੰਸੀ**— ਦੇਸ਼ ਦੀ ਮੁਦਰਾ ਨੂੰ ਰੁਪੱਈਆ ਕਹਿੰਦੇ ਹਨ ਅਤੇ ਇਕ ਰੁਪੱਈਏ ਨੂੰ 100 ਪੈਸਿਆਂ ਵਿਚ ਵੰਡਿਆ ਹੋਇਆ ਹੈ। ਫ਼ਰਵਰੀ, 1994 ਵਿਚ 30.30 ਰੁਪਏ ਸੰਯੁਕਤ ਰਾਜ ਅਮਰੀਕਾ ਦੇ ਇਕ ਡਾਲਰ ਦੇ ਬਰਾਬਰ ਹਨ।

**ਇਨਸਾਫ਼ ਪ੍ਰਣਾਲੀ** - ਲੋਕਾਂ ਨੂੰ ਇਨਸਾਫ ਮੁਹੱਈਆ ਕਰਨ ਲਈ ਕਈ ਪੱਧਰੀ ਅਦਾਲਤਾਂ ਕਾਇਮ ਕੀਤੀਆਂ ਗਈਆਂ ਹਨ। ਜਿਵੇਂ ਦੇਸ਼ ਦੀ ਸਰਵੋਤਮ ਅਦਾਲਤ (Supreme Court), ਸੂਬਿਆਂ ਦੀਆਂ ਉੱਚ ਅਦਾਲਤਾਂ (High Courts), ਜ਼ਿਲ੍ਹਿਆਂ ਦੀਆਂ ਸੈਸ਼ਨ ਅਦਾਲਤਾਂ (Session Courts) ਆਦਿ। ਇਨ੍ਹਾਂ ਤੋਂ ਇਲਾਵਾ ਫੈਸਲਿਆਂ ਲਈ ਕੇਂਦਰੀ ਸ਼ਰੀਅਤ ਅਦਾਲਤਾਂ ਵੀ ਕਾਇਮ ਕੀਤੀਆਂ ਗਈਆਂ ਹਨ।

ਹ.ਪੁ.– ਸੀ.ਆਈ.ਏ. ਵਰਲਡ ਫੈਕਟ ਬੁੱਕ–ਏ.ਬੀ.ਸੀ. ਨਿਊਜ਼, ਇੰਟਰਨੈਟ ਵੈਂਚਰਜ਼ (1996); ਇਸਲਾਮਿਕ ਕਲਚਰ ਇਨ ਦੀ ਇੰਡੀਅਨ ਐਨਵਾਇਰਨਮੈਂਟ– ਅਹਿਮਦ ਏ. (1964); ਪਖਤੂਨ ਇਕਾਨਮੀ ਐਂਡ ਸੋਸਾਇਟੀ- ਅਹਿਮਦ, ਏ.ਐਸ. (1980);ਦੀ ਲੋਕਲ ਰੂਟਸ ਆਫ਼ ਇੰਡੀਅਨ ਪਾਲਿਟਿਕਸ; (ਅਲਾਹਾਬਾਦ 1880-1920)–ਬੇਲੀ, ਸੀ.ਏ. (1975); ਦੀ ਸਟੋਰੀ ਆਫ਼ ਪੰਜਾਬ ਯੈਸਟਰਡੇ ਐਂਡ ਟੂਡੇ (1) -ਗਰੇਵਰ, ਵੀ. (1994); ਜੀਓਗ੍ਰਾਫੀ ਆਫ਼ ਪਾਕਿਸਤਾਨ- ਖਾਨ. ਐਫ.ਕੇ. (1991); ਦੀ ਕੈਂਬਰਿਜ ਐਨਸਾਈਕਲੋਪੀਡੀਆ ਆਫ਼. ਇੰਡੀਆ, ਪਾਕਿਸਤਾਨ, ਬੰਗਲਾ ਦੇਸ਼, ਸ੍ਰੀਲੰਕਾ-ਰਾਬਿਨਸਨ ਐਫ. (1989);ਮਾਨਸੂਨ ਏਸ਼ੀਆ, ਰਾਬਿਨਸਨ, ਐਚ. (1979); ਹਿਸਟਰੀ ਐਂਡ ਕਲਚਰ ਆਫ਼ ਦੀ ਪੰਜਾਬ-॥-ਕਿਰਪਾਲ ਸਿੰਘ; ਇੰਡੀਆ ਐਂਡ ਪਾਕਿਸਤਾਨ- ਓ.ਐਚ.ਕੇ.ਸਪੇਟ; ਕੰਪੀਟੀਸ਼ਨ ਸਕਸੈਸ ਰੀ.ਬੁ. (1998); ਐਨ.ਅਮੈ. 21:133; ਸਟੇ.ਯੀ.ਬੁ. 2002:1251

–ਡਾ. ਐਸ.ਐਸ.ਢਿੱਲੋਂ

**ਪਾਂਗੀ ਨਾਚ** :ਚੰਬਾ (ਹਿ.ਪ੍ਰਾ.) ਦੇ ਇਸ ਪ੍ਰਸਿੱਧ ਲੋਕ ਨਾਚ ਨੂੰ ਮਰਦ ਅਤੇ ਔਰਤਾਂ ਇਕੱਠੇ ਨੱਚਦੇ ਹਨ। ਮਿੰਜਰ ਮੇਲੇ ਦੌਰਾਨ ਜੋ ਪਹਾੜੀ ਖੇਤਰਾਂ ਵਿਚ ਬੜੇ ਉਤਸ਼ਾਹ ਅਤੇ ਧੂਮਧਾਮ ਨਾਲ ਮਨਾਇਆ ਜਾਂਦਾ ਹੈ, ਵਿਚ ਲੋਕ ਨਾਚਾਂ ਦੀ ਭਰਮਾਰ ਹੁੰਦੀ ਹੈ। ਪਾਂਗੀ ਨਾਚ ਨੱਚਣ ਵਾਲੇ ਗੋਲ ਦਾਇਰੇ ਵਿਚ ਨੱਚਦੇ ਹੋਏ ਆਪਣੇ ਖੱਬੇ ਪਾਸੇ ਦੇ ਸਾਥੀ ਦਾ ਹੱਥ ਫੜ ਕੇ ਸੱਜਾ ਹੱਥ ਉੱਪਰ ਚੁੱਕ ਕੇ ਨੱਚਦੇ ਹਨ। ਕਦਮ ਕਦੀ ਅੱਗੇ ਅਤੇ ਕਦੀ ਪਿੱਛੇ ਰਖਦੇ ਹੋਏ, ਸਰੀਰ ਨੂੰ ਵੀ ਅੱਗੇ ਝੁਕਾ ਕੇ ਕਲਾਕਾਰ ਆਪਣੀ ਕਲਾ ਦਾ ਸੋਹਣਾ ਪ੍ਰਦਰਸ਼ਨ ਕਰਦੇ ਹਨ। ਸਰੀਰ ਦੀਆਂ ਹਰਕਤਾਂ ਅਤੇ ਹੱਥਾਂ ਦਾ ਨੱਚਣਾ ਬਹੁਤ ਹੀ ਦਿਲ ਖਿੱਚਵਾਂ ਹੁੰਦਾ ਹੈ। ਸਰੀਰ ਅਤੇ ਕਦਮਾਂ ਦੀ ਹਰਕਤ ਲੋਕ-ਗੀਤ ਅਤੇ ਲੋਕ-ਸਾਜ਼ਾਂ ਦੀ ਲੈਅ ਅਨੁਸਾਰ ਹੁੰਦੀ ਹੈ। ਗੀਤ ਅਤੇ ਸਾਜ਼ ਦੀ ਉੱਚੀ ਨੀਵੀਂ ਲੈਅ ਨਾਲ ਹੀ ਇਸ ਨਾਚ ਦਾ ਆਰੰਭ ਮੱਧਮ ਚਾਲ ਨਾਲ ਹੁੰਦਾ ਹੈ ਪਰ ਹੌਲੀ ਹੌਲੀ ਨਾਚ ਦੀ ਰਫ਼ਤਾਰ ਤੇਜ਼ ਹੁੰਦੀ ਜਾਂਦੀ ਹੈ।

ਹ.ਪੁ.–ਹਿ.ਪ੍ਰ. ਦੇ ਲੋਕਨ੍ਰਿਤ-ਹਰੀ ਰਾਮ ਜਸਟਾ : 86

**ਪਾਠ** : ਪਾਠ 'ਪਠ' ਧਾਤੂ ਤੋਂ ਬਣਿਆ ਹੈ। 'ਪਠ' ਦਾ ਅਰਥ ਹੈ ਪੜ੍ਹਨਾ। ਇਸ ਤਰ੍ਹਾਂ ਪੜ੍ਹਨ ਦੀ ਕਿਰਿਆ ਨੂੰ ਪਾਠ ਕਹਿੰਦੇ ਹਨ। ਸਿਮ੍ਰਿਤੀਆਂ, ਸ਼ਾਸਤਰਾਂ ਅਤੇ ਪੁਰਾਣਾਂ ਨੂੰ ਪੜ੍ਹਨਾ ਵੀ ਪਾਠ ਹੈ। ਪਾਠ ਸ਼ਬਦ ਦੇ ਤਿੰਨ ਰੂਪ ਮਿਲਦੇ ਹਨ ਜਿਨ੍ਹਾਂ ਅਨੁਸਾਰ ਵੈਦਿਕ ਗ੍ਰੰਥਾਂ ਨੂੰ ਪੜ੍ਹਿਆ ਅਤੇ ਲਿਖਿਆ ਜਾਂਦਾ ਹੈ। ਇਹ ਰੂਪ ਇਸ ਤਰ੍ਹਾਂ ਹਨ :

1. **ਸੰਹਿਤਾ ਪਾਠ** -ਇਹ ਪਾਠ ਦਾ ਸਾਧਾਰਣ ਰੂਪ ਹੈ। ਇਸ ਵਿਚ ਸੰਧੀਆਂ ਅਨੁਸਾਰ ਸ਼ਬਦ ਸੰਯੁਕਤ ਹੁੰਦੇ ਹਨ।

2. **ਪਦ ਪਾਠ** -ਇਸ ਰੂਪ ਵਿਚ ਹਰ ਸ਼ਬਦ ਅਲੱਗ ਅਲੱਗ ਅਤੇ ਸੁਤੰਤਰ ਰੂਪ ਵਿਚ ਰਖਿਆ ਜਾਂਦਾ ਹੈ।

3. **ਕ੍ਰਮ ਪਾਠ** -ਇਸ ਰੂਪ ਵਿਚ ਹਰੇਕ ਸ਼ਬਦ ਦੋ ਵਾਰੀ ਦਿੱਤਾ ਜਾਂਦਾ ਹੈ। ਪਹਿਲੀ ਵਾਰੀ ਉਸ ਦਾ ਸਬੰਧ ਪਿਛਲੇ ਸ਼ਬਦ ਨਾਲ ਵਿਖਾਇਆ ਜਾਂਦਾ ਹੈ ਅਤੇ ਉਸ ਤੋਂ ਬਾਅਦ ਅਗਲੇ ਸ਼ਬਦ ਨਾਲ।

ਹ.ਪੁ.–ਹਿੰ.ਮਿ.ਕੋ.:353; ਮ.ਕੋ.751;ਧਰਮ ਸ਼ਾਸਤ੍ਰ ਕਾ ਇਤਿਹਾਸ-ਕਾਣੇ (ਹਿੰਦੀ ਅਨੁਵਾਦ)

**ਪਾਡਲ ਸਾਹਿਬ (ਗੁ.)** :ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਿਆ ਇਹ ਗੁਰਦੁਆਰਾ ਮੰਡੀ (ਹਿ.ਪ੍ਰ.) ਦੇ ਨਜ਼ਦੀਕ ਵਾਕਿਆ ਹੈ। ਗੁਰੂ ਜੀ ਜਦੋਂ ਰਵਾਲਸਰ ਦੇ ਪਹਾੜੀ ਇਲਾਕੇ ਵਿਚ ਸੈਰ ਕਰਨ ਲਈ ਆਏ ਤਾਂ ਉਥੋਂ ਦਾ ਰਾਜਾ ਗੁਰੂ ਜੀ ਨੂੰ ਆਪਣੇ ਸ਼ਹਿਰ ਲੈ ਆਇਆ। ਗੁਰੂ ਜੀ ਇਥੇ (ਗੁਰਦੁਆਰੇ ਵਾਲੀ ਥਾਂ ਤੇ) ਠਹਿਰੇ। ਇਸ ਗੁਰਦੁਆਰੇ ਦੇ ਨਾਂ ਸਰਦਾਰ ਲਹਿਣਾ ਸਿੰਘ ਮਜੀਠੀਏ ਨੇ ਕਾਫ਼ੀ ਜਾਗੀਰ ਲਗਵਾਈ। ਇਸ ਗੁਰਦੁਆਰੇ ਵਿਚ ਗੁਰੂ ਸਾਹਿਬ ਦੀਆਂ ਇਹ ਵਸਤਾਂ- ਸੱਤ ਫੁੱਟ ਚਾਰ ਇੰਚ ਲੰਬੀ ਤੋੜੇਦਾਰ ਬੰਦੂਕ; ਸਣ ਦੀ ਸੂਤਲੀ ਦਾ

ਉਣਿਆ ਹੋਇਆ ਪਲੰਘ ਜਿਸ ਦੀ ਲੰਬਾਈ ਛੇ ਫੁੱਟ ਦੋ ਇੰਚ, ਚੌੜਾਈ ਤਿੰਨ ਫੁੱਟ ਦਸ ਇੰਚ ਅਤੇ ਉਚਾਈ 2 ਫੁੱਟ ਹੈ ਅਤੇ ਇਕ ਚਾਰ ਫੁੱਟ ਲੰਬਾ ਰਬਾਬ, ਮੌਜੂਦ ਹਨ।

ਹ.ਪੁ.-ਮ.ਕੋ. : 761

**ਪਾਂਡਵ** : ਰਾਜਾ ਪਾਂਡੂ ਦੇ ਬੰਸ ਨੂੰ ਪਾਂਡਵ ਆਖਿਆ ਜਾਂਦਾ ਹੈ। ਪਾਂਡਵਾਂ ਦੀ ਉਤਪਤੀ ਦਾ ਪ੍ਰਸੰਗ ਪ੍ਰਸਿੱਧ ਧਾਰਮਿਕ ਗ੍ਰੰਥ 'ਮਹਾਭਾਰਤ' ਵਿਚ ਇਸ ਤਰ੍ਹਾਂ ਲਿਖਿਆ ਮਿਲਦਾ ਹੈ।

ਚੰਦਰਬੰਸੀ ਰਾਜਾ ਸ਼ਾਂਤਨੂੰ ਦਾ ਪੁੱਤਰ ਵਿਚਿਤ੍ਰਵੀਰਯ, ਖਈ ਰੋਗ ਨਾਲ ਜਵਾਨੀ ਵਿਚ ਹੀ ਮਰ ਗਿਆ। ਉਸ ਦੀਆਂ ਦੋ ਪਤਨੀਆਂ ਅੰਬਿਕਾ ਤੇ ਅੰਬਾਲਿਕਾ ਵਿਧਵਾ ਹੋ ਗਈਆਂ ਜਿਨ੍ਹਾਂ ਦੀ ਕੋਈ ਔਲਾਦ ਨਹੀਂ ਸੀ। ਵਿਚਿਤ੍ਰਵੀਰਯ ਦੀ ਮਾਤਾ ਸਤਿਆਵਤੀ ਨੇ ਆਪਣੇ ਪਹਿਲੇ ਪੁੱਤਰ ਵਿਆਸ ਨੂੰ ਸੱਦਿਆ ਜਿਸ ਨੇ ਮਾਤਾ ਦੀ ਆਗਿਆ ਨਾਲ ਨਿਯੋਗ ਦੀ ਰੀਤੀ ਅਨੁਸਾਰ ਦੋਹਾਂ ਰਾਣੀਆਂ ਤੋਂ ਸੰਤਾਨ ਪੈਦਾ ਕੀਤੀ। ਅੰਬਿਕਾ ਨੇ ਵਿਆਸ ਦੀ ਸ਼ਕਲ ਵੇਖ ਕੇ ਅੱਖਾਂ ਬੰਦ ਕਰ ਲਈਆਂ ਅਤੇ ਉਸ ਦੇ ਉਦਰ ਤੋਂ ਇਕ ਅੰਨ੍ਹੇ ਬਾਲਕ ਨੇ ਜਨਮ ਲਿਆ ਜਿਸ ਦਾ ਨਾਂ ਧ੍ਰਿਤਰਾਸ਼ਟਰ ਰੱਖਿਆ ਗਿਆ। ਅੰਬਾਲਿਕਾ ਦਾ ਉਸ ਨੂੰ ਵੇਖ ਕੇ ਡਰ ਦੇ ਮਾਰੇ ਮੂੰਹ ਪੀਲਾ ਹੋ ਗਿਆ, ਇਸ ਕਰ ਕੇ ਉਸ ਦੇ ਘਰ ਪਾਂਡੂ (ਪੀਲੇ ਰੰਗ ਵਾਲਾ) ਪੈਦਾ ਹੋਇਆ।

ਕੋਈ ਅੰਨ੍ਹਾ ਰਾਜਗੱਦੀ ਤੇ ਨਹੀਂ ਸੀ ਬੈਠ ਸਕਦਾ, ਇਸ ਲਈ ਵੱਡੇ ਧ੍ਰਿਤਰਾਸ਼ਟਰ ਨੂੰ ਛੱਡ ਕੇ ਛੋਟੇ ਪਾਂਡੂ ਨੂੰ ਗੱਦੀ ਤੇ ਬਿਠਾਇਆ ਗਿਆ।

ਭੀਸ਼ਮ ਪਿਤਾਮਾ ਨੇ ਪਾਂਡੂ ਦਾ ਵਿਆਹ ਕੁੰਤੀ ਅਤੇ ਮਾਦਰੀ ਨਾਲ ਕੀਤਾ। ਇਕ ਵਾਰ ਪਾਂਡੂ ਸ਼ਿਕਾਰ ਲਈ ਗਿਆ ਹੋਇਆ ਸੀ ਕਿ ਉਸ ਦੇ ਹੱਥੋਂ ਕਿਮਿੰਦਯ ਨਾਮੀ ਰਿਸ਼ੀ ਜੋ ਉਸ ਸਮੇਂ ਮਿਰਗ ਦਾ ਰੂਪ ਧਾਰ ਕੇ ਆਪਣੀ ਪਤਨੀ ਨਾਲ ਸੰਭੋਗ ਕਰ ਰਿਹਾ ਸੀ, ਤੀਰ ਨਾਲ ਮਾਰਿਆ ਗਿਆ। ਮਰਦੇ ਹੋਏ ਰਿਸ਼ੀ ਨੇ ਪਾਂਡੂ ਨੂੰ ਸਰਾਪ ਦਿੱਤਾ ਕਿ ਉਹ ਜਦੋਂ ਵੀ ਕਿਸੇ ਇਸਤਰੀ ਨਾਲ ਸੰਭੋਗ ਕਰੇਗਾ, ਉਸ ਦੀ ਮੌਤ ਹੋ ਜਾਵੇਗੀ।

ਸਰਾਪ ਦੇ ਡਰ ਕਾਰਨ ਰਾਜੇ ਨੇ ਆਪਣੀਆਂ ਰਾਣੀਆਂ ਤੋਂ ਕਿਨਾਰਾ ਕਰ ਲਿਆ ਪਰ ਉਸ ਨੂੰ ਇਹ ਚਿੰਤਾ ਸਤਾਉਣ ਲੱਗੀ ਕਿ ਪੁੱਤਰ ਬਿਨਾ ਬੰਸ ਕਿਵੇਂ ਅੱਗੇ ਵਧੇਗਾ। ਪਤੀ ਨੂੰ ਚਿੰਤਾਤੁਰ ਵੇਖ ਕੇ ਪਤਨੀ ਕੁੰਤੀ ਨੇ ਆਖਿਆ ਕਿ ਉਹ ਦੇਵਤਿਆਂ ਨੂੰ ਮੰਤਰ ਸ਼ਕਤੀ ਨਾਲ ਬੁਲਾਉਣ ਦੀ ਸਮਰਥਾ ਰੱਖਦੀ ਹੈ। ਇਸ ਲਈ ਪਾਂਡੂ ਦੀ ਆਗਿਆ ਨਾਲ ਕੁੰਤੀ ਨੇ ਦੇਵਤਿਆਂ ਨੂੰ ਬੁਲਾ ਕੇ ਹੇਠ ਲਿਖੇ ਅਨੁਸਾਰ ਪੁੱਤਰ ਪ੍ਰਾਪਤ ਕੀਤੇ-

ਧਰਮ ਨੂੰ ਬੁਲਾ ਕੇ ਯੁਧਿਸ਼ਠਿਰ, ਪੌਣ ਨੂੰ ਬੁਲਾ ਕੇ ਭੀਮ, ਇੰਦਰ ਨੂੰ ਬੁਲਾ ਕੇ ਅਰਜਨ ਅਤੇ ਆਪਣੀ ਮਾਦਰੀ ਲਈ ਅਸ਼ਵਨੀ ਕੁਮਾਰ ਦੇਵਤਾ ਸੱਦੇ ਜਿਸ ਤੋਂ ਨਕੁਲ ਅਤੇ ਸਹਿਦੇਵ ਪੈਦਾ ਹੋਏ।

ਪਾਂਡੂ ਦੇ ਇਹ ਪੰਜੇ ਖੇਤਰਜ ਪੁੱਤਰ ਪਾਂਡਵ ਨਾਂ ਨਾਲ ਪ੍ਰਸਿੱਧ ਹੋਏ।

ਭੀਸ਼ਮ ਪਿਤਾਮਾ ਨੇ ਇਨ੍ਹਾਂ ਦਾ ਪਾਲਣ ਪੋਸ਼ਣ ਕੀਤਾ ਅਤੇ ਸ਼ਾਸਤਰ ਤੇ ਸ਼ਸਤਰ ਵਿਦਿਆ ਦਿੱਤੀ। ਭਾਵੇਂ ਪਾਂਡਵ ਵੀ ਕੁਰੂਬੰਸੀ ਹੋਣ ਕਰ ਕੇ ਕੌਰਵ ਹੀ ਸਨ ਪਰ ਪਾਂਡੂ ਤੋਂ ਇਸ ਬੰਸ ਦੀ ਵੱਖਰੀ ਸ਼ਾਖ ਹੋ ਗਈ। (ਧ੍ਰਿਤਰਾਸ਼ਟਰ ਦੀ ਔਲਾਦ ਕੌਰਵ ਨਾਮ ਨਾਲ ਹੀ ਪ੍ਰਸਿੱਧ ਹੋਈ)। ਕੌਰਵਾਂ ਦੀ ਰਾਜਧਾਨੀ ਹਸਤਨਾਪੁਰ ਅਤੇ ਪਾਂਡਵਾਂ ਦੀ ਇੰਦਰਪ੍ਰਸਥ (ਅਜੋਕੀ ਦਿੱਲੀ) ਸੀ। ਭਗਵਾਨ ਕ੍ਰਿਸ਼ਨ ਇਨ੍ਹਾਂ ਦੇ ਗੂੜ੍ਹੇ ਮਿੱਤਰ ਸਨ।

ਪਾਂਡਵਾਂ ਨੂੰ ਕੌਰਵਾਂ ਦੇ, ਖਾਸ ਕਰ ਕੇ ਦੁਰਯੋਧਨ ਦੇ ਕਾਫ਼ੀ ਜ਼ੁਲਮ ਸਹਿਣੇ ਪਏ ਜਿਨ੍ਹਾਂ ਵਿਚ ਬਨਵਾਸ ਦੇ ਕੇ ਤੋਰਨ ਤੋਂ ਲੈ ਕੇ ਦ੍ਰੋਪਦੀ ਦੀ ਦਰਬਾਰ ਵਿਚ ਕੀਤੀ ਬੇਇਜ਼ਤੀ ਵੀ ਸ਼ਾਮਲ ਹੈ ਪਰ ਅਖ਼ੀਰ ਵਿਚ ਮਹਾਭਾਰਤ ਦੇ ਯੁੱਧ ਵਿਚ ਆਪਣੇ ਮਿੱਤਰ ਸ੍ਰੀ ਕ੍ਰਿਸ਼ਨ ਜੀ ਦੀ ਮਦਦ ਨਾਲ ਇਨ੍ਹਾਂ ਨੇ ਕੌਰਵਾਂ ਦਾ ਸਰਵਨਾਸ਼ ਕਰ ਕੇ ਜਿੱਤ ਪ੍ਰਾਪਤ ਕੀਤੀ।

ਹ.ਪੁ.-ਮ.ਕੋ. 761-762 ; ਚ.ਕੋ.

**ਪਾਂਡੂ** : ਇਹ ਵਿਚਿਤ੍ਰਵੀਰਯ ਦੀ ਖੇਤਰਜ ਸੰਤਾਨ ਸੀ। ਇਹ ਮਹਾਂਰਿਸ਼ੀ ਵਿਆਸ ਦੀ ਔਲਾਦ ਸੀ ਜਿਸ ਨੇ ਵਿਚਿਤ੍ਰਵੀਰਯ ਦੀ ਵਿਧਵਾ ਪਤਨੀ ਅੰਬਾਲਿਕਾ ਦੀ ਕੁੱਖ ਤੋਂ ਜਨਮ ਲਿਆ ਸੀ। ਇਸ ਦੀਆਂ ਦੋ ਪਤਨੀਆਂ ਕੁੰਤੀ ਤੇ ਮਾਦਰੀ ਸਨ। ਭੋਜ ਕੰਨਿਆ ਕੁੰਤੀ ਨੇ ਸਵੰਬਰ ਵਿਚ ਪਾਂਡੂ ਨਾਲ ਵਿਆਹ ਕੀਤਾ ਸੀ। ਕੁਝ ਦੇਰ ਬਾਅਦ ਭੀਸ਼ਮ ਨੇ ਮਦਰ ਦੇਸ਼ ਦੀ ਰਾਜ ਕੰਨਿਆ ਮਾਦਰੀ ਦਾ ਪਾਂਡੂ ਨਾਲ ਵਿਆਹ ਕਰਵਾ ਦਿੱਤਾ ਸੀ। ਭੀਸ਼ਮ ਹੀ ਧ੍ਰਿਤਰਾਸ਼ਟਰ, ਪਾਂਡੂ ਤੇ ਵਿਦੁਰ ਦੇ ਰਖਵਾਲੇ ਸਨ। ਯੁਧਿਸ਼ਠਿਰ, ਭੀਮ ਅਤੇ ਅਰਜਨ ਨੇ ਕੁੰਤੀ ਦੀ ਕੁੱਖ ਤੋਂ ਜਨਮ ਲਿਆ ਸੀ ਅਤੇ ਮਾਦਰੀ ਦੀ ਕੁੱਖ ਤੋਂ ਨਕੁਲ ਤੇ ਸਹਿਦੇਵ ਜਨਮੇ। ਇਹ ਪੰਜੇ ਪਾਂਡੂ ਦੀ ਖੇਤਰਜ ਸੰਤਾਨ ਸਨ। ਯੁਧਿਸ਼ਠਿਰ ਧਰਮ ਤੋਂ, ਭੀਮ ਹਵਾ ਤੋਂ, ਅਰਜਨ, ਇੰਦਰ ਤੋਂ ਅਤੇ ਨਕੁਲ-ਸਹਿਦੇਵ ਅਸ਼ਵਨੀ ਕੁਮਾਰ ਤੋਂ ਪੈਦਾ ਹੋਏ ਸਨ। ਪਾਂਡੂ ਦੀ ਖੇਤਰਜ ਸੰਤਾਨ ਨੂੰ ਪਾਂਡਵ ਕਿਹਾ ਜਾਂਦਾ ਹੈ।

ਪਾਂਡੂ ਨੇ ਸ਼ਾਂਤਨੂੰ ਦੀ ਨਾਸ਼ਕਾਰੀ ਕੀਰਤੀ ਦਾ ਉਧਾਰ ਕੀਤਾ। ਇਸ ਨੇ ਅਨੇਕ ਰਾਜਿਆਂ ਨੂੰ ਹਰਾ ਕੇ ਠੀਕ ਰਸਤੇ ਉੱਤੇ ਲਿਆਂਦਾ ਅਤੇ ਪੰਜ ਯੱਗ ਕਰਵਾਏ। ਯੱਗ ਸਮਾਪਤੀ ਉਪਰੰਤ ਇਹ ਦੋਵੇਂ ਪਤਨੀਆਂ ਨੂੰ ਨਾਲ ਲੈ ਕੇ ਜੰਗਲਾਂ ਵਿਚ ਚਲਾ ਗਿਆ। ਉਸੇ ਜੰਗਲ ਵਿਚ ਇਕ ਮਹਾਂਤੇਜਸਵੀ ਰਿਸ਼ੀ ਪੁੱਤਰ ਹਿਰਨ ਦਾ ਰੂਪ ਧਾਰਨ ਕਰ ਕੇ ਹਿਰਨੀ ਰੂਪ ਵਿਚ ਆਪਣੀ ਪਤਨੀ ਨਾਲ ਸੰਭੋਗ ਕਰ ਰਿਹਾ ਸੀ। ਪਾਂਡੂ ਰਾਜਾ ਨੇ ਉਸ ਹਿਰਨ ਅਤੇ ਹਿਰਨੀ ਨੂੰ ਪੰਜ ਤੀਰ ਮਾਰੇ। ਹਿਰਨ ਰੂਪੀ ਰਿਸ਼ੀ ਪੁੱਤਰ ਨੇ ਰਾਜਾ ਨੂੰ ਸਰਾਪ ਦੇ ਦਿੱਤਾ ਕਿ ਇਸਤਰੀ ਸੰਭੋਗ ਦੇ ਦੌਰਾਨ ਹੀ ਇਸ ਦੀ ਵੀ ਮੌਤ ਹੋ ਜਾਵੇਗੀ। ਇਸ ਸਰਾਪ ਕਾਰਨ ਪਾਂਡੂ ਨੇ ਆਪਣੀਆਂ ਪਤਨੀਆਂ ਨਾਲ ਸੰਭੋਗ ਕਰਨਾ ਹੀ ਛੱਡ ਦਿਤਾ। ਕੁੰਤੀ ਨੇ ਦੁਰਵਾਸਾ ਤੋਂ ਇਕ ਵਰ ਪ੍ਰਾਪਤ ਕੀਤਾ ਹੋਇਆ ਸੀ ਜਿਸ ਦੇ ਫਲਸਰੂਪ ਉਹ ਇਕ ਮੰਤਰ ਦਾ ਉਚਾਰਣ ਕਰ ਕੇ ਦੇਵਤਿਆਂ ਨੂੰ ਪ੍ਰਗਟ ਕਰ ਕੇ ਗਰਭ ਧਾਰਨ ਕਰਾ ਸਕਦੀ ਸੀ। ਪਾਂਡੂ ਦੇ ਕਹਿਣ ਉਪਰੰਤ ਕੁੰਤੀ ਨੇ ਮਾਦਰੀ ਨੂੰ ਵੀ ਇਹ ਮੰਤਰ ਸਿਖਾ ਦਿੱਤਾ। ਇਸੇ ਮੰਤਰ ਦੇ ਪ੍ਰਭਾਵ ਸਦਕਾ ਮਾਦਰੀ ਨੇ ਅਸ਼ਵਨੀ ਕੁਮਾਰ ਰਾਹੀਂ ਨਕੁਲ ਅਤੇ ਸਹਿਦੇਵ ਦੋ ਪੁੱਤਰ ਪ੍ਰਾਪਤ ਕੀਤੇ। ਇਕ ਦਿਨ ਪਾਂਡੂ ਕਾਮਵਸ ਹੋ ਕੇ ਮਾਦਰੀ ਦੇ ਰੋਕਣ ਉਪਰੰਤ ਵੀ ਉਸ ਨਾਲ ਸੰਭੋਗ ਕਰਨ ਲੱਗਾ ਅਤੇ ਰਿਸ਼ੀ ਦੇ ਸਰਾਪ ਕਾਰਨ ਉਸ ਦੀ ਮੌਤ ਹੋ ਗਈ। ਮਾਦਰੀ ਵੀ ਪਾਂਡੂ ਦੇ ਨਾਲ ਹੀ ਮਰ ਗਈ। ਕੁੰਤੀ ਆਪਣੇ ਪੰਜੋ-ਪਾਂਡਵਾਂ ਨੂੰ ਨਾਲ ਲੈ ਕੇ ਦੋਵੇਂ ਲਾਸ਼ਾਂ ਸਮੇਤ ਹਸਤਨਾਪੁਰ ਪਹੁੰਚ ਗਈ। ਭੀਸ਼ਮ ਅਤੇ

ਧ੍ਰਿਤਰਾਸ਼ਟਰ ਨੇ ਇਨ੍ਹਾਂ ਦੀ ਮੌਤ ਉੱਤੇ ਡੂੰਘਾ ਸ਼ੋਕ ਕੀਤਾ। ਅਖ਼ੀਰ ਉਨ੍ਹਾਂ ਦੀ ਆਗਿਆ ਅਨੁਸਾਰ ਵਿਦੁਰ ਨੇ ਦੋਹਾਂ ਦਾ ਅੰਤਿਮ ਸੰਸਕਾਰ ਕੀਤਾ।

ਹ.ਪੁ.-ਚ.ਕੋ.: 260; ਮਹਾਭਾਰਤ (ਪੰਜਾਬੀ ਅਨੁਵਾਦ)

**ਪਾਣਿਨੀ** : ਇਹ ਸੰਸਕ੍ਰਿਤ ਦਾ ਪ੍ਰਸਿੱਧ ਵਿਆਕਰਣਕਾਰ ਸੀ ਜਿਸ ਨੇ ਪ੍ਰਮਾਣਿਕ ਸੰਸਕ੍ਰਿਤ ਵਿਆਕਰਣ ਅਸ਼ਟਾਧਿਆਇ ਦੀ ਰਚਨਾ ਕੀਤੀ। ਇਸ ਨੂੰ ਸੰਸਕ੍ਰਿਤ ਵਿਆਕਰਣ ਦਾ ਸਭ ਤੋਂ ਵੱਡਾ ਵਿਦਵਾਨ ਮੰਨਿਆ ਜਾਂਦਾ ਹੈ। ਇਹੋ ਕਾਰਨ ਹੈ ਕਿ ਇਸ ਬਾਰੇ ਆਦਰ ਤੇ ਸਤਿਕਾਰ ਨਾਲ ਕਿਹਾ ਜਾਂਦਾ ਹੈ ਕਿ ਇਸ ਦੀ ਰਚਨਾ ਈਸ਼ਵਰੀ ਗਿਆਨ ਕਾਰਨ ਹੋਈ। ਪ੍ਰਾਚੀਨ ਸਮੇਂ ਵਿਚ ਪਾਣਿਨੀ ਨੂੰ ਰਿਸ਼ੀ ਮੰਨਿਆ ਜਾਂਦਾ ਸੀ।

ਪਾਣਿਨੀ ਸ਼ਾਲਾਤੁਰ ਦਾ ਜੰਮਪਲ ਸੀ ਜਿਹੜਾ ਸਿੰਧ ਦੇ ਉੱਤਰ ਵਿਚ ਕੰਧਾਰ ਦੇਸ਼ ਵਿਚ ਸੀ। ਇਸ ਕਰ ਕੇ ਇਸ ਨੂੰ ਸ਼ਾਲੋਤਰੀਯ ਵੀ ਕਿਹਾ ਜਾਂਦਾ ਹੈ। ਪਾਣਿਨੀ ਪਾਣਿਨ ਦਾ ਪੁੱਤਰ ਅਤੇ ਦੇਵਲ ਦਾ ਪੋਤਰਾ ਸੀ। ਇਸ ਦੀ ਮਾਂ ਦਾ ਨਾਂ ਦਾਕਸ਼ੀ ਸੀ ਜਿਹੜੀ ਸ਼ਾਇਦ ਦਕਸ਼ ਵੰਸ਼ ਨਾਲ ਸਬੰਧਤ ਸੀ। ਇਸੇ ਆਧਾਰ ਤੇ ਇਸ ਨੂੰ ਦਾਕਸ਼ੇਯ ਵੀ ਕਹਿੰਦੇ ਹਨ। ਇਸ ਨੂੰ ਅਹਿਕ ਵੀ ਕਿਹਾ ਜਾਂਦਾ ਹੈ। ਇਸ ਦੇ ਜੀਵਨ ਕਾਲ ਸਬੰਧੀ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਪਰ ਖਿਆਲ ਕੀਤਾ ਜਾਂਦਾ ਹੈ ਕਿ ਇਹ ਲਗਭਗ 400 ਈ.ਪੂ. ਹੋਇਆ ਸੀ। ਗੋਲਡਸਟੂਕਰ ਇਸ ਨੂੰ ਹੋਰ ਪਿੱਛੇ ਛੇਵੀਂ ਸਦੀ ਈ. ਪੂ. ਵਿਚ ਹੋਇਆ ਮੰਨਦਾ ਹੈ ਪਰੰਤੂ ਵੈਬਰ ਇਸ ਨੂੰ ਉੱਤਰਕਾਲੀ ਸਮੇਂ ਵਿਚ ਹੀ ਰੱਖਣਾ ਚਾਹੁੰਦਾ ਹੈ। ਆਧੁਨਿਕ ਸਮੇਂ ਵਿਚ ਵੀ ਇਸੇ ਬਾਰੇ ਇਹੋ ਕਥਨ ਪ੍ਰਸਿੱਧ ਹੈ ਕਿ ਇਸ ਨੂੰ ਪੁਸਤਕ ਸਬੰਧੀ ਵਿਸ਼ੇ ਦਾ ਗਿਆਨ ਸ਼ਿਵ ਜੀ ਤੋਂ ਪ੍ਰਾਪਤ ਹੋਇਆ ਸੀ। ਲੋਕ ਕਥਾ ਹੈ ਕਿ ਪਾਣਿਨੀ ਬਚਪਨ ਵਿਚ ਬੜਾ ਹੀ ਸ਼ਰਾਰਤੀ ਹੁੰਦਾ ਸੀ ਜਿਸ ਕਾਰਨ ਇਸ ਨੂੰ ਪਾਠਸ਼ਾਲਾ ਵਿਚੋਂ ਕੱਢ ਦਿੱਤਾ ਗਿਆ ਸੀ ਪਰ ਸ਼ਿਵ ਜੀ ਦੀ ਕਿਰਪਾ ਨਾਲ ਇਹ ਵਿਦਵਾਨਾਂ ਦੀ ਪਹਿਲੀ ਸ਼੍ਰੇਣੀ ਵਿਚ ਆ ਗਿਆ। ਇਹ ਪਹਿਲਾ ਵਿਆਕਰਣਕਾਰ ਨਹੀਂ ਸੀ ਕਿਉਂਕਿ ਆਪਣੀ ਪੁਸਤਕ ਵਿਚ ਇਹ ਕਈ ਵਿਆਕਰਣਕਾਰਾਂ ਦਾ ਜ਼ਿਕਰ ਕਰਦਾ ਹੈ ਜੋ ਨਿਰਸੰਦੇਹ ਇਸ ਤੋਂ ਪਹਿਲਾਂ ਪੈਦਾ ਹੋਏ ਹੋਣਗੇ ਜਾਂ ਫ਼ਿਰ ਇਸ ਦੇ ਸਮਕਾਲੀ ਹੋਣਗੇ। ਪਾਣਿਨੀ ਤੋਂ ਬਾਅਦ ਵਿਚ ਲਿਖੇ ਗਏ ਵਿਆਕਰਣਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ। ਬੇਸ਼ਕ ਇਨ੍ਹਾਂ ਵਿਚੋਂ ਬਹੁਤੇ ਆਮ ਵਰਤੇ ਜਾਂਦੇ ਹਨ ਪਰ ਪਾਣਿਨੀ ਦੁਆਰਾ ਬਣਾਏ ਨਿਯਮ ਅੱਜ ਵੀ ਸਰਵਉੱਚ ਤੇ ਵਿਵਾਦ ਰਹਿਤ ਹਨ। ਇਸ ਦੀ ਪੁਸਤਕ ਸੂਤਰ-ਸ਼ੈਲੀ ਜਾਂ ਪਰਿਭਾਸ਼ਾਵਾਂ ਵਿਚ ਲਿਖੀ ਹੋਈ ਹੈ ਅਤੇ ਇਨ੍ਹਾਂ ਸੂਤਰਾਂ ਦੀ ਗਿਣਤੀ 3996 ਹੈ। ਇਨ੍ਹਾਂ ਸਾਰੇ ਸੂਤਰਾਂ ਦਾ ਵਰਗੀਕਰਨ 8 ਅਧਿਆਵਾਂ ਵਿਚ ਕੀਤਾ ਹੋਇਆ ਹੈ। ਇਹੋ ਕਾਰਨ ਹੈ ਇਸ ਨੂੰ ਅਸ਼ਟ-ਅਧਿਆਇ ਵੀ ਕਿਹਾ ਜਾਂਦਾ ਹੈ। ਇਹ ਸੂਤਰ ਬਹੁਤ ਸੰਖਿਪਤ ਤੇ ਗੁੰਝਲਦਾਰ ਹਨ। ਇਨ੍ਹਾਂ ਦੇ ਅਰਥਾਂ ਨੂੰ ਜਾਣਨ ਲਈ ਬਹੁਤ ਜ਼ਿਆਦਾ ਮਿਹਨਤ ਤੇ ਅਧਿਐਨ ਦੀ ਜ਼ਰੂਰਤ ਪੈਂਦੀ ਹੈ। ਇਸ ਵਿਆਕਰਣ ਦੀਆਂ ਕਈ ਐਡੀਸ਼ਨਾਂ ਛਪ ਚੁੱਕੀਆਂ ਹਨ। ਵਿਦਵਾਨਾਂ ਨੇ ਵਿਸਤ੍ਰਿਤ ਟੀਕੇ ਲਿਖੇ ਹਨ ਤੇ ਹਿੰਦੀ ਵਿਚ ਅਨੁਵਾਦ ਵੀ ਕੀਤੇ ਹਨ। ਇਹ ਸੂਤਰ ਬਧ ਸ਼ੈਲੀ ਵਿਚ ਹੋਣ ਕਾਰਨ ਆਮ ਪਾਠਕਾਂ ਲਈ ਕਾਫ਼ੀ ਕਠਿਨ ਹੈ ਪਰ ਸੰਸਕ੍ਰਿਤ ਭਾਸ਼ਾ ਦਾ ਸ਼ੁੱਧ ਸਰੂਪ ਕਾਇਮ ਕਰਨ ਲਈ ਇਸ ਦਾ ਯੋਗਦਾਨ ਬੜਾ ਮਹੱਤਵਪੂਰਨ ਹੈ।

ਹ.ਪੁ.–ਹਿੰ.ਮਿੰ.ਕੋ. : 354 ; ਚ. ਕੋ : 259

**ਪਾਣੀਪਤ** : ਤਹਿਸੀਲ– ਇਹ ਹਰਿਆਣਾ ਰਾਜ ਦੇ ਪਾਣੀਪਤ ਜ਼ਿਲ੍ਹੇ ਦੀ ਇਕ ਤਹਿਸੀਲ ਹੈ ਜਿਹੜੀ ਜਮਨਾ ਦਰਿਆ ਦੇ ਸੱਜੇ ਕੰਢੇ ਉੱਤੇ ਸਥਿਤ ਹੈ। ਪਾਣੀਪਤ ਸ਼ਹਿਰ ਇਸ ਤਹਿਸੀਲ ਦਾ ਸਦਰ ਮੁਕਾਮ ਹੈ ਜਿਸ ਦੀ ਭਾਰਤ ਦੇ ਇਤਿਹਾਸ ਵਿਚ ਬਹੁਤ ਮਹਾਨਤਾ ਹੈ। ਇਸ ਤਹਿਸੀਲ ਦਾ ਪੂਰਬੀ ਹਿੱਸਾ ਜਮਨਾ ਦਰਿਆ ਦੇ ਨਾਲ ਨੀਵਾਂ ਇਲਾਕਾ ਹੈ ਜੋ ਬਹੁਤ ਉਪਜਾਊ ਅਤੇ ਹਰਿਆਲੀ ਨਾਲ ਭਰਪੂਰ ਹੈ ਪਰ ਇਸ ਖੇਤਰ ਦਾ ਜਲਵਾਯੂ ਸਿਹਤ ਲਈ ਹਾਨੀਕਰਕ ਹੈ। ਪੱਛਮੀ ਇਲਾਕਾ ਕੁਝ ਉੱਚਾ ਹੈ। ਮਿੱਟੀ ਕਈ ਥਾਵਾਂ ਉੱਤੇ ਨਮਕ ਭਰਪੂਰ ਹੈ ਅਤੇ ਕਈ ਹਿੱਸੇ ਬੰਜਰ ਪਏ ਹਨ। ਇਨ੍ਹਾਂ ਹਾਲਤਾਂ ਦੇ ਬਾਵਜੂਦ ਇਹ ਤਹਿਸੀਲ ਕਾਫ਼ੀ ਖੁਸ਼ਹਾਲ ਮੰਨੀ ਜਾਂਦੀ ਹੈ। ਇਸ ਤਹਿਸੀਲ ਦੇ ਉੱਚੇ ਇਲਾਕੇ ਪੱਛਮੀ ਜਮਨਾ ਨਹਿਰ ਦੁਆਰਾ ਸਿੰਜੇ ਜਾਂਦੇ ਹਨ।

ਆਬਾਦੀ – 6,77,157 (1991)

ਹ.ਪੁ.–ਇੰਪ. ਗ. ਇੰਡ. 19 : 397

**ਪਾਣੀਪਤ** : ਸ਼ਹਿਰ– ਇਹ ਹਰਿਆਣਾ ਰਾਜ ਦੇ ਪਾਣੀਪਤ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਅਤੇ ਇਕ ਉੱਘਾ ਇਤਿਹਾਸਕ ਮਹੱਤਤਾ ਵਾਲਾ ਸ਼ਹਿਰ ਹੈ ਜਿਹੜਾ ਦਿੱਲੀ-ਅੰਬਾਲਾ ਰੇਲਵੇ-ਲਾਈਨ ਅਤੇ ਸ਼ੇਰਸ਼ਾਹ ਸੂਰੀ ਮਾਰਗ ਉੱਪਰ ਅੰਬਾਲੇ ਤੋਂ 111 ਕਿ. ਮੀ. ਅਤੇ ਦਿੱਲੀ ਤੋਂ 85 ਕਿ. ਮੀ. ਦੀ ਦੂਰੀ ਉੱਪਰ ਵਾਕਿਆ ਹੈ।

ਇਹ ਸ਼ਹਿਰ ਮੈਦਾਨ-ਇ-ਜੰਗ ਦੇ ਤੌਰ ਤੇ ਵਧੇਰੇ ਪ੍ਰਸਿੱਧ ਰਿਹਾ ਹੈ ਅਤੇ ਇਸ ਨੂੰ ਮਹਾਂਭਾਰਤ ਦੇ ਯੁੱਧ ਨਾਲ ਵੀ ਜੋੜਿਆ ਜਾਂਦਾ ਹੈ। ਮਹਾਨ ਗ੍ਰੰਥ ਮਹਾਂਭਾਰਤ ਵਿਚ ਇਹ ਲਿਖਿਆ ਮਿਲਦਾ ਹੈ ਕਿ ਪਾਂਡਵਾਂ ਦੇ ਵੱਡੇ ਭਰਾ ਯੁਧਿਸ਼ਠਿਰ ਨੇ ਦੁਰਯੋਧਨ ਤੋਂ ਸ਼ਾਂਤੀ ਸਥਾਪਤ ਕਰਨ ਲਈ ਬਦਲੇ ਵਿਚ ਪੰਜ ਸ਼ਹਿਰਾਂ ਦੀ ਮੰਗ ਕੀਤੀ ਸੀ ਜਿਨ੍ਹਾਂ ਵਿਚ ਇਕ ਪਾਣੀਪਤ ਸੀ।

ਇਸ ਦੇ ਨਾਲ ਹੀ ਮੁਗ਼ਲ ਕਾਲ ਸਮੇਂ ਵੀ ਇਸ ਸ਼ਹਿਰ ਦੀ ਇਤਿਹਾਸਕ ਮਹੱਤਤਾ ਰਹੀ। ਸੰਨ 1390 ਵਿਚ ਰਾਜਕੁਮਾਰ ਹਮਾਯੂੰ ਨੇ ਪਾਣੀਪਤ ਤੋਂ ਹੀ ਦਿੱਲੀ ਉੱਤੇ ਹਮਲਾ ਕੀਤਾ ਸੀ। ਹਮਾਯੂੰ ਪਾਣੀਪਤ ਦੇ ਨੇੜੇ ਹੀ ਅਬੂ ਬਕਰ ਤੋਂ ਹਾਰਿਆ ਵੀ ਸੀ। ਇਸ ਸਮੇਂ ਤੋਂ ਲਗਭਗ ਸੱਤ ਸਾਲ ਬਾਅਦ ਇਥੇ ਤਾਤਾਰ ਖ਼ਾਨ ਨੇ ਰਾਜ ਕੀਤਾ ਅਤੇ ਫ਼ਿਰ ਇਥੇ ਇਕਬਾਲ ਖ਼ਾਨ ਦਾ ਰਾਜ ਰਿਹਾ। ਕੁਝ ਸਮੇਂ ਬਾਅਦ ਤੈਮੂਰ ਦੇ ਹਮਲੇ ਦੌਰਾਨ ਉਹ ਇਹ ਇਲਾਕਾ ਛੱਡ ਕੇ ਭੱਜ ਗਿਆ। ਬਹਿਲੋਲ ਲੋਧੀ ਦੇ ਰਾਜ ਕਾਲ ਸਮੇਂ ਉਸ ਦੇ ਪੁੱਤਰ ਨਿਜ਼ਾਮ ਖ਼ਾਨ ਅਤੇ ਫ਼ਿਰ ਸਿਕੰਦਰ ਲੋਧੀ ਨੇ ਪਾਣੀਪਤ ਉੱਪਰ ਕਬਜ਼ਾ ਕੀਤਾ ਅਤੇ ਇਸ ਨੂੰ ਆਪਣੇ ਰਾਜ ਦੀ ਰਾਜਧਾਨੀ ਬਣਾਇਆ। ਇਸ ਸ਼ਹਿਰ ਦੀ ਸਭ ਤੋਂ ਮਹੱਤਵਪੂਰਨ ਇਤਿਹਾਸਕ ਮਹਾਨਤਾ ਉੱਤਰੀ ਭਾਰਤ ਵਿਚ ਇਸ ਥਾਂ ਹੋਈਆਂ ਤਿੰਨ ਲੜਾਈਆਂ ਕਾਰਨ ਹੈ। ਇਥੇ 1526 ਈ. ਵਿਚ ਬਾਬਰ ਬਾਦਸ਼ਾਹ ਨੇ ਇਬਰਾਹੀਮ ਲੋਧੀ ਨੂੰ ਹਰਾਇਆ। ਫ਼ਿਰ 1556 ਈ. ਵਿਚ ਆਦਿਲ ਸ਼ਾਹ ਦੇ ਇਕ ਹਿੰਦੂ ਜਰਨੈਲ ਹੇਮੂੰ ਨੂੰ ਅਕਬਰ ਬਾਦਸ਼ਾਹ ਨੇ ਹਰਾਇਆ। ਇਥੇ ਹੀ 1761 ਈ. ਵਿਚ ਅਹਿਮਦ ਸ਼ਾਹ ਅਬਦਾਲੀ ਨੇ ਮਰਹੱਟਿਆਂ ਉੱਪਰ ਜਿੱਤ ਪ੍ਰਾਪਤ

ਕੀਤੀ। ਸੰਨ 1767 ਵਿਚ ਪਾਣੀਪਤ ਵਿਖੇ ਦਿੱਲੀ ਦੇ ਬਾਦਸ਼ਾਹ ਅਤੇ ਸਿੱਖਾਂ ਵਿਚਕਾਰ ਵੀ ਇਕ ਭਾਰੀ ਯੁੱਧ ਹੋਇਆ।

ਪਾਣੀਪਤ ਦਾ ਪਰਗਣਾ ਮਰਹੱਟਿਆਂ ਨੇ ਜਨਰਲ ਪੈਰੋਂ ਨੂੰ ਦੇ ਦਿੱਤਾ ਸੀ ਪਰ 1803 ਈ. ਵਿਚ ਇਹ ਬਰਤਾਨਵੀ ਰਾਜ ਵਿਚ ਮਿਲਾ ਦਿੱਤਾ ਗਿਆ। ਇਥੇ ਇਕ ਪ੍ਰਾਚੀਨ ਮਕਬਰਾ ਬਣਿਆ ਹੈ ਜੋ ਮੁਸਲਮਾਨ ਫ਼ਕੀਰ ਕਲੰਦਰ ਦੀ ਯਾਦ ਵਿਚ ਘੋਰ (Ghor) ਇਲਾਕੇ ਦੇ ਸ਼ਾਸਕ ਅਲਾਉਦੀਨ ਦੇ ਪੁੱਤਰਾਂ ਨੇ ਬਣਵਾਇਆ ਸੀ। ਸੰਨ 1854 ਤਕ ਇਹ ਸ਼ਹਿਰ ਕਰਨਾਲ ਜ਼ਿਲ੍ਹੇ ਦਾ ਸਦਰ ਮੁਕਾਮ ਰਿਹਾ। ਸੰਨ 1867 ਵਿਚ ਇਥੇ ਮਿਉਂਸਪਲ ਕਮੇਟੀ ਸਥਾਪਤ ਕੀਤੀ ਗਈ।

ਪਾਣੀਪਤ ਦੇ ਉਦਯੋਗ ਵਿਚ ਪਿੱਤਲ ਦੇ ਬਰਤਨ, ਸ਼ੀਸ਼ੇ ਦਾ ਸਾਮਾਨ, ਕਪਾਹ ਪੀੜਨ ਦੀਆਂ ਫੈਕਟਰੀਆਂ ਆਦਿ ਪ੍ਰਸਿੱਧ ਹਨ। ਇਥੇ ਇਕ ਡਿਸਪੈਂਸਰੀ, ਇਕ ਐਂਗਲੋ ਵਰਨੈਕੁਲਰ ਸਕੂਲ ਅਤੇ ਇਕ ਅਰਬੀ ਸਕੂਲ ਵੀ ਹੈ।

ਆਬਾਦੀ - 1,91,212 (1991)

ਹ.ਪੁ.-ਇੰਪ. ਗ. ਇੰਡ. 19 : 397

**ਪਾਣੀਪਤ ਦੀ ਲੜਾਈ (ਪਹਿਲੀ-1526)**: ਪਾਣੀਪਤ ਦੀ ਪਹਿਲੀ ਲੜਾਈ 1526 ਈ. ਵਿਚ ਬਾਬਰ ਅਤੇ ਦਿੱਲੀ ਦੇ ਸੁਲਤਾਨ ਇਬਰਾਹੀਮ ਲੋਧੀ ਦੀਆਂ ਫ਼ੌਜਾਂ ਵਿਚਕਾਰ ਹੋਈ ਸੀ। ਬਾਬਰ ਨੇ ਹਿੰਦੁਸਤਾਨ ਉੱਤੇ ਪੰਜਵਾਂ ਤੇ ਆਖ਼ਰੀ ਹਮਲਾ ਨਵੰਬਰ, 1525 ਵਿਚ ਕੀਤਾ ਜਿਸ ਦਾ ਨਤੀਜਾ ਹਿੰਦੁਸਤਾਨ ਦੀ ਜਿੱਤ ਵਿਚ ਨਿਕਲਿਆ। ਉਸ ਨੇ ਆਪਣੀ ਸ੍ਵੈ-ਜੀਵਨੀ ਵਿਚ ਲਿਖਿਆ ਹੈ, "ਮੈਂ ਆਪਣਾ ਪੈਰ ਦ੍ਰਿੜ੍ਹਤਾ ਦੀ ਰਕਾਬ ਵਿਚ ਰੱਖਿਆ, ਹੱਥ ਵਿਚ ਖ਼ੁਦਾ ਉੱਤੇ ਭਰੋਸੇ ਦੀ ਵਾਗ ਫ਼ੜੀ ਅਤੇ ਸੁਲਤਾਨ ਇਬਰਾਹੀਮ ਦੇ ਵਿਰੁੱਧ ਕੂਚ ਕਰ ਦਿੱਤਾ।" ਉਸ ਸੁਲਤਾਨ ਦੇ ਵਿਰੁੱਧ ਜਿਸ ਦੀ ਫ਼ੌਜ ਰਣਭੂਮੀ ਵਿਚ ਪੂਰੀ ਇਕ ਲੱਖ ਦੱਸੀ ਜਾਂਦੀ ਸੀ ਤੇ ਜਿਸ ਦੇ ਕੋਲ ਉਸ ਦੇ ਅਮੀਰਾਂ ਸਮੇਤ ਲਗਭਗ ਇਕ ਹਜ਼ਾਰ ਹਾਥੀ ਸਨ ਇਸ ਦੇ ਉਲਟ ਦੂਜੇ ਪਾਸੇ ਬਾਬਰ ਦੀ ਫ਼ੌਜ ਦੀ ਗਿਣਤੀ 12,000 ਤੋਂ ਵੱਧ ਨਹੀਂ ਸੀ ਅਤੇ ਇਸ ਵਿਚੋਂ ਵੀ ਸ਼ਾਇਦ 8,000 ਹੀ ਲੜਾਈ ਕਰਨ ਯੋਗ ਸਨ।

ਸਿਆਲਕੋਟ ਤਕ ਬਾਬਰ ਦੀ ਫੌਜ ਨੂੰ ਕਿਸੇ ਕਰੜੇ ਵਿਰੋਧ ਦਾ ਟਾਕਰਾ ਨਹੀਂ ਕਰਨਾ ਪਿਆ। ਉਥੇ ਪੁੱਜਣ ਉੱਤੇ ਉਸ ਨੂੰ ਪਤਾ ਲੱਗਾ ਕਿ ਦੌਲਤ ਖਾਂ ਲੋਧੀ 40,000 ਦੀ ਭਾਰੀ ਫ਼ੌਜ ਨਾਲ ਉਸ ਦੇ ਟਾਕਰੇ ਲਈ ਤਿਆਰ ਖੜ੍ਹਾ ਹੈ। ਬਾਬਰ ਨੇ ਇਕਦਮ ਉਸ ਉੱਤੇ ਚੜ੍ਹਾਈ ਕਰ ਦਿੱਤੀ ਤੇ ਮਿਲਵਾਤ ਦੇ ਸਥਾਨ ਉੱਤੇ ਉਸ ਨੂੰ ਲੱਕ-ਤੋੜਵੀਂ ਹਾਰ ਦਿੱਤੀ। ਉਸ ਤੋਂ ਬਾਅਦ ਉਹ ਲਾਹੌਰ ਵਿਚ ਦਾਖ਼ਲ ਹੋਇਆ ਅਤੇ ਦਿੱਲੀ ਕੂਚ ਕਰਨ ਲਈ ਜ਼ਬਰਦਸਤ ਤਿਆਰੀਆਂ ਕਰਨ ਲੱਗਾ। ਬਾਬਰ ਨੇ ਆਪਣੇ ਪੁੱਤਰ ਹਮਾਯੂੰ ਨੂੰ ਇਕ ਵੱਡੀ ਫ਼ੌਜ ਦੇ ਕੇ ਅੱਗੇ ਭੇਜ ਦਿੱਤਾ। ਉਸ ਨੇ ਹਿਸਾਰ ਫ਼ੀਰੋਜ਼ਾ ਦੇ ਸਥਾਨ ਉੱਤੇ ਜਿੱਤ ਪ੍ਰਾਪਤ ਕੀਤੀ।

12 ਅਪਰੈਲ, 1526 ਨੂੰ ਬਾਬਰ ਤੇ ਇਬਰਾਹੀਮ ਲੋਧੀ ਦੀਆਂ ਫ਼ੌਜਾਂ ਪਾਣੀਪਤ ਦੇ ਅਸਥਾਨ ਉੱਤੇ ਇਕ ਦੂਜੀ ਦੇ ਆਹਮੋ-ਸਾਹਮਣੇ ਹੋਈਆਂ ਪਰੰਤੂ ਅਠ ਦਿਨ ਤਕ ਕਿਸੇ ਧਿਰ ਨੇ ਵੀ ਹਮਲਾ ਕਰਨ ਦੀ ਪਹਿਲ ਨਾ ਕੀਤੀ। ਅੰਤ 21 ਅਪ੍ਰੈਲ ਨੂੰ ਸੁਲਤਾਨ ਇਬਰਾਹੀਮ ਦਾ ਲਸ਼ਕਰ ਮੁਗ਼ਲ ਫ਼ੌਜ ਉੱਤੇ ਹਮਲਾ ਕਰਨ ਲਈ ਅੱਗੇ ਵਧਿਆ। ਬਾਬਰ ਬੜਾ ਤਜਰਬੇਕਾਰ ਜਰਨੈਲ ਸੀ ਤੇ ਉਸ ਦੀ ਸਭ ਤੋਂ ਵਧੀਆ ਵਿਉਂਤ ਇਹ ਸੀ ਕਿ ਧੁਰ ਸੱਜੇ ਤੇ ਧੁਰ ਖੱਬੇ ਪਾਸੇ ਨੂੰ ਦਸਤੇ ਖੜ੍ਹੇ ਕਰ ਦਿੱਤੇ ਜਾਣ। ਇਸ ਤਰ੍ਹਾਂ ਵੱਡੀ ਫ਼ੌਜ ਨੂੰ ਸੁਰੱਖਿਅਤ ਕੀਤਾ ਜਾਏ ਤੇ ਦੂਜੇ ਪਾਸਿਆਂ ਤੋਂ 'ਤਲੁਗਮਾ' ਜਾਂ ਉਜ਼ਬੇਗ ਚਾਲ ਵਾਲਾ ਜ਼ੋਰਦਾਰ ਹੱਲਾ ਕਰਾ ਕੇ ਵੈਰੀ ਦੀਆਂ ਸਫ਼ਾਂ ਵਿਚ ਭਾਜੜ ਪਾ ਦਿੱਤੀ ਜਾਏ। ਇਸ ਤੋਂ ਬਿਨਾਂ ਉਸ ਨੇ ਆਪਣੀ ਫ਼ੌਜ ਦੇ ਅੱਗੇ 7000 ਗੱਡ (ਅਰੈਬਾ) ਖੜ੍ਹੇ ਕਰ ਦਿੱਤੇ ਜੋ ਕੱਚੀਆਂ ਖੱਲਾਂ ਦੇ ਰੱਸਿਆਂ ਨਾਲ ਆਪੋ ਵਿਚ ਜੁੱਟ ਕੀਤੇ ਹੋਏ ਸਨ। ਉਸ ਨੇ ਆਪਣੇ ਤੋਪਚੀਆਂ ਦੇ ਬਚਾਉ ਲਈ ਛੇ ਸੱਤ ਕੱਚੇ ਮੋਰਚੇ ਵੀ ਤਿਆਰ ਕੀਤੇ। ਇਨ੍ਹਾਂ ਮੋਰਚਿਆਂ ਦੇ ਪਿੱਛੇ ਉਸਤਾਦ ਅਲੀ ਅਤੇ ਮੁਸਤਫ਼ਾ ਦੀ ਕਮਾਨ ਹੇਠ ਤੋਪਖ਼ਾਨਾ ਬੀੜਿਆ ਹੋਇਆ ਸੀ।

21 ਅਪਰੈਲ, 1526 ਦੀ ਸਵੇਰ ਨੂੰ ਇਬਰਾਹੀਮ ਲੋਧੀ ਵੱਲੋਂ ਪਹਿਲ ਕਰਨ ਦੀ ਦੇਰ ਸੀ ਕਿ ਧੁਰ ਖੱਬੇ ਤੇ ਧੁਰ ਸੱਜੇ, ਦੋਹਾਂ ਪਾਸਿਆਂ ਤੇ ਖੜੋਤੀ ਬਾਬਰ ਦੀ ਫ਼ੌਜ ਨੇ ਘੁੰਮ ਕੇ ਵੈਰੀ ਉੱਤੇ ਪਿੱਛੋਂ ਹਮਲਾ ਕਰ ਦਿੱਤਾ। ਬੜੀ ਭਿਆਨਕ ਜੰਗ ਸ਼ੁਰੂ ਹੋ ਗਈ ਤੇ ਪੈਂਦੀ ਸੱਟੇ ਅਫ਼ਗਾਨ ਫ਼ੌਜ ਵਿਚ ਨਿਰਾਸ਼ਾਜਨਕ ਹੜਬੜੀ ਮਚ ਗਈ। ਇਹ ਲੜਾਈ ਦੁਪਹਿਰ ਤਕ ਜਾਰੀ ਰਹੀ ਤੇ ਇਸ ਤਰ੍ਹਾਂ ਇਬਰਾਹੀਮ ਲੋਧੀ ਦਾ ਭਾਰੀ ਲਸ਼ਕਰ ਕੇਵਲ ਅੱਧੇ ਦਿਨ ਵਿਚ ਹੀ ਧੂੜ ਵਿਚ ਮਿਲ ਗਿਆ। ਲਗਭਗ 15,000 ਅਫ਼ਗਾਨ ਰਣਭੂਮੀ ਵਿਚ ਮਾਰੇ ਗਏ ਅਤੇ ਇਬਰਾਹੀਮ ਲੋਧੀ ਆਪ ਵੀ ਇਸ ਲੜਾਈ ਵਿਚ ਮਾਰਿਆ ਗਿਆ। ਗਵਾਲੀਅਰ ਦੇ ਹਿੰਦੂ ਰਾਜੇ ਦੀ ਫ਼ੌਜ ਜਿਸ ਨੇ ਇਬਰਾਹੀਮ ਲੋਧੀ ਦੀਆਂ ਫ਼ੌਜਾਂ ਦਾ ਸਾਥ ਦਿੱਤਾ ਸੀ, ਨੂੰ ਵੀ ਹਾਰ ਦਾ ਮੂੰਹ ਦੇਖਣਾ ਪਿਆ।

ਬਾਬਰ ਨੇ ਆਪਣੀ ਜਿੱਤ ਨੂੰ ਅਮਲੀ ਜਾਮਾ ਪਹਿਨਾਉਣ ਲਈ ਤੁਰੰਤ ਕਾਰਵਾਈ ਆਰੰਭ ਦਿੱਤੀ। ਉਸ ਨੇ ਬਿਨਾਂ ਕਿਸੇ ਦੇਰੀ ਤੋਂ ਦਿੱਲੀ ਵੱਲ ਕੂਚ ਕਰ ਦਿੱਤਾ ਤੇ ਸ਼ਹਿਰ ਵਿਚ ਦਾਖ਼ਲ ਹੋ ਕੇ ਇਸ ਦੇ ਕਿਲਿਆਂ ਤੇ ਖ਼ਜ਼ਾਨੇ ਉੱਤੇ ਕਬਜ਼ਾ ਕਰ ਲਿਆ। 27 ਅਪ੍ਰੈਲ, 1526 ਨੂੰ ਜੁੰਮੇ ਦੀ ਨਮਾਜ਼ ਦਾ ਖ਼ੁਤਬਾ ਉਸ ਦੇ ਨਾਂ ਪੜ੍ਹਿਆ ਗਿਆ। ਉਸ ਨੇ ਝਟਪਟ ਹਮਾਯੂੰ ਨੂੰ ਆਗਰੇ ਵੱਲ ਭੇਜਿਆ ਤੇ ਆਪ ਉਸ ਦੇ ਪਿੱਛੇ ਕੂਚ ਕਰ ਦਿੱਤਾ। 10, ਮਈ ਨੂੰ ਉਹ ਆਗਰੇ ਵਿਚ ਦਾਖ਼ਲ ਹੋ ਗਿਆ ਜਿਥੇ ਭਾਰੀ ਖ਼ਜਾਨਾ ਉਸ ਦੇ ਹੱਥ ਲਗਿਆ ਜਿਸ ਵਿਚ ਪ੍ਰਸਿੱਧ ਕੋਹ-ਇ-ਨੂਰ ਹੀਰਾ ਵੀ ਸ਼ਾਮਲ ਸੀ। ਬਾਬਰ ਨੇ ਇਹ ਸਾਰਾ ਖ਼ਜਾਨਾ ਆਪਣੇ ਬੇਗਾਂ ਵਿਚ ਵੰਡ ਦਿਤਾ। ਲੇਨਪੂਲ ਅਨੁਸਾਰ, "ਉਸ ਨੇ ਇਸ ਮੌਕੇ ਤੇ ਫ਼ਰਗਾਨਾ, ਖ਼ੁਰਾਸਾਨ, ਕਾਸ਼ਗਰ ਤੇ ਈਰਾਨ ਵਿਚ ਬੈਠੇ ਸੱਜਣਾਂ-ਮਿੱਤਰਾਂ ਨੂੰ ਵੀ ਨਹੀਂ ਭੁਲਾਇਆ। ਹਿਰਾਤ, ਸਮਰਕੰਦ ਦੇ ਪੀਰਾਂ-ਫ਼ਕੀਰਾਂ ਨੂੰ ਬੜੀਆਂ ਤਕੜੀਆਂ ਨਿਆਜ਼ਾਂ ਭੇਟ ਕੀਤੀਆਂ ਗਈਆਂ। ਅੰਤ ਵਿਚ ਕਾਬਲ ਦੇ ਹਰੇਕ ਵਿਅਕਤੀ ਨੂੰ, ਭਾਵੇਂ ਉਹ ਮਰਦ ਜਾਂ ਇਸਤਰੀ, ਗ਼ੁਲਾਮ ਸੀ ਜਾਂ ਆਜ਼ਾਦ, ਬੁੱਢਾ ਸੀ ਜਾਂ ਬਾਲ, ਇਸ ਜਿੱਤ ਦੀ ਖੁਸ਼ੀ ਵਿਚ ਚਾਂਦੀ ਦਾ ਇਕ ਇਕ ਸਿੱਕਾ ਭੇਜਿਆ ਗਿਆ।"

ਇਬਰਾਹੀਮ ਦੀ ਸ਼ਕਤੀਸ਼ਾਲੀ ਫ਼ੌਜ ਜਿਸ ਦੀ ਗਿਣਤੀ ਇਕ ਲੱਖ ਸੀ, ਦਾ ਬਾਬਰ ਦੀ ਸਿਰਫ਼ 12,000 ਫ਼ੌਜ ਹਥੋਂ ਹਾਰ ਜਾਣ ਦਾ ਕਾਰਨ ਬਾਬਰ ਦੀ ਚੰਗੇਰੀ ਜਰਨੈਲੀ ਪ੍ਰਬੀਨਤਾ ਮੰਨੀ ਜਾਂਦੀ ਹੈ। ਇਬਰਾਹੀਮ ਲੋਧੀ ਦੇ ਟਾਕਰੇ ਵਿਚ ਬਾਬਰ ਵਧੇਰੇ ਤਜਰਬੇਕਾਰ ਤੇ ਮਾਹਿਰ ਜਰਨੈਲ ਸੀ। ਉਸ ਨੇ ਮੰਗੋਲਾਂ, ਤੁਰਕਾਂ, ਉਜ਼ਬੇਗ਼ਾਂ ਤੇ ਅਫ਼ਗਾਨਾਂ ਵਿਰੁੱਧ ਜੰਗ ਕੀਤੇ ਸਨ ਤੇ

ਲੜਾਈ ਦੇ ਨਵੀਨਤਮ ਦਾਅ-ਪੇਚਾਂ ਤੇ ਚਾਲਾਂ ਦੀ ਵਾਕਫ਼ੀ ਰੱਖਦਾ ਸੀ। ਉਹ ਇਹ ਵੀ ਭਲੀ ਭਾਂਤ ਜਾਣਦਾ ਸੀ ਕਿ ਕਿਸ ਤਰ੍ਹਾਂ ਫ਼ੌਜਾਂ ਦੀ ਅਗਵਾਈ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਪ੍ਰੇਰਨਾ ਦਿੱਤੀ ਜਾਂਦੀ ਹੈ। ਬਾਬਰ ਦੇ ਅਨੁਮਾਨ ਅਨੁਸਾਰ ''ਉਹ (ਇਬਰਾਹੀਮ) ਨਾਤਜਰਬੇਕਾਰ, ਅਲੜ੍ਹ ਗਭਰੂ ਸੀ। ਉਹ ਆਪਣੀਆਂ ਸਭ ਚਾਲਾਂ ਵਿਚ ਲਾਪਰਵਾਹ ਸੀ, ਬਿਨਾਂ ਕਿਸੇ ਤਰਤੀਬ ਦੇ ਕੂਚ ਕਰ ਦੇਂਦਾ ਸੀ, ਬਿਨਾਂ ਕਿਸੇ ਵਿਉਂਤ ਦੇ ਪਿੱਛੇ ਹੱਟ ਜਾਂਦਾ ਜਾਂ ਡੇਰਾ ਲਾ ਲੈਂਦਾ ਸੀ ਅਤੇ ਬਿਨਾਂ ਦੀਰਘ ਦ੍ਰਿਸ਼ਟੀ ਦੇ ਲੜਾਈ ਵਿਚ ਕੁਦ ਪੈਂਦਾ ਸੀ।'' ਇਬਰਾਹੀਮ ਲੋਧੀ ਦੀ ਕਮਜ਼ੋਰ ਕਮਾਨ ਅਤੇ ਢਿੱਲੀ ਅਗਵਾਈ ਪਾਣੀਪਤ ਉੱਤੇ ਬਾਬਰ ਦੀ ਜਿੱਤ ਦਾ ਇਕ ਮੁੱਖ ਕਾਰਨ ਸੀ।

ਬਾਬਰ ਦੀ ਜਿੱਤ ਦਾ ਦੂਜਾ ਕਾਰਨ ਇਹ ਸੀ ਕਿ ਇਬਰਾਹੀਮ ਲੋਧੀ ਦੇ ਆਪਣੀ ਭਾਈ-ਬੰਦ ਤੇ ਸਾਕ ਸਬੰਧੀ ਵੀ ਉਸ ਦੇ ਵਿਰੁੱਧ ਸਨ। ਉਸ ਦਾ ਉਸ ਦੇ ਚਾਚੇ ਆਲਮ ਖਾਂ ਅਤੇ ਦੌਲਤ ਖਾਂ, ਦਿਲਾਵਰ ਖਾਂ, ਮਹਿਮੂਦ ਤੇ ਗਾਜ਼ੀ ਖਾਂ ਆਦਿ ਹੋਰ ਤਾਕਤਵਰ ਅਫ਼ਗਾਨ ਸਰਦਾਰਾਂ ਨੇ ਵੀ ਇਸ ਲੜਾਈ ਵਿਚ ਸਾਥ ਨਹੀਂ ਦਿੱਤਾ ਸੀ। ਇਸ ਤੋਂ ਇਲਾਵਾ ਉਸ਼ ਦੇ ਬਹੁਤੇ ਸਿਪਾਹੀ ਭਾੜੇ ਦੇ ਟੱਟੂ ਜਾਂ ਮੰਗਵੀਂ ਧਾੜ ਸਨ ਤੇ ਉਨ੍ਹਾਂ ਅੰਦਰ ਲੜਨ ਲਈ ਕੌਮੀ ਜਾਂ ਧਾਰਮਕ ਜੋਸ਼ ਨਹੀਂ ਸੀ।

ਤੀਜਾ ਕਾਰਨ ਇਹ ਸੀ ਕਿ ਬਾਬਰ ਨੇ ਜਦੋਂ ਹਿੰਦੁਸਤਾਨ ਉੱਤੇ ਹਮਲਾ ਕੀਤਾ ਤਾਂ ਬਾਦਸ਼ਾਹਾਂ-ਰਾਜਪੂਤਾਂ ਤੇ ਅਫ਼ਗਾਨਾਂ ਨੇ ਮਿਲ ਕੇ ਉਸ ਦਾ ਟਾਕਰਾ ਕਰਨ ਲਈ ਏਕਾ ਨਹੀਂ ਕੀਤਾ ਸੀ। ਪਾਣੀਪਤ ਦੀ ਲੜਾਈ ਵਿਚ ਕੇਵਲ ਗਵਾਲੀਅਰ ਦੇ ਰਾਜੇ ਕੁਮਾਰ ਬਿਕਰਮ ਨੇ ਇਬਰਾਹੀਮ ਲੋਧੀ ਦਾ ਸਾਥ ਦਿੱਤਾ। ਤਾਕਤਵਰ ਹਿੰਦੁਸਤਾਨੀ ਹਾਕਮ ਜਿਵੇਂ ਕਿ ਮੇਵਾੜ ਦਾ ਰਾਣਾ ਸੰਗਰਾਮ ਸਿੰਘ, ਬੰਗਾਲ ਦਾ ਨੁਸਰਤ ਸ਼ਾਹ ਅਤੇ ਗੁਜਰਾਤ ਤੇ ਮਾਲਵੇ ਦੇ ਬਾਦਸ਼ਾਹ ਇਸ ਤੋਂ ਲਾਂਭੇ ਰਹੇ। ਇਸ ਲਈ ਇਹੋ ਜਿਹੀ ਪਾਟਕ ਤੇ ਅਣਬਣ ਦੇ ਹੁੰਦਿਆਂ ਬਾਬਰ ਲਈ ਦਿੱਲੀ ਦੇ ਸੁਲਤਾਨ ਨੂੰ ਹਰਾਉਣਾ ਕੋਈ ਮੁਸ਼ਕਲ ਨਹੀਂ ਸੀ।

ਬਾਬਰ ਦੀ ਜਿੱਤ ਦਾ ਚੌਥਾ ਕਾਰਨ ਉਸ ਦੀ ਘੋੜਸਵਾਰ ਫ਼ੌਜ (ਰਸਾਲੇ) ਤੇ ਤੋਪਖ਼ਾਨੇ ਦਾ ਵਿਗਿਆਨਕ ਸੁਮੇਲ ਸੀ। ਉਸ ਨੇ ਫਿਰਤੂ ਰਸਾਲੇ ਦੀ ਪ੍ਰਭਾਵਕ ਵਰਤੋਂ ਕੀਤੀ ਅਤੇ ਦੋ ਮਹਾਨ ਤੁਰਕ ਤੋਪਚੀਆਂ-ਉਸਤਾਦ ਅਲੀ ਤੇ ਮੁਸਤਫ਼ਾ-ਕੋਲੋਂ ਤੋਪਖ਼ਾਨੇ ਨੂੰ ਸੰਗਠਿਤ ਕਰਨ ਦਾ ਕੰਮ ਲਿਆ। ਇਨ੍ਹਾਂ ਤੋਪਚੀਆਂ ਨੇ ਪਾਣੀਪਤ ਦੀ ਲੜਾਈ ਵਿਚ ਬਾਬਰ ਦੀ ਜਿੱਤ ਨੂੰ ਵਾਸਤਵਿਕ ਰੂਪ ਦੇਣ ਦੀ ਭੂਮਿਕਾ ਨਿਭਾਈ ਸੀ।

ਪੰਜਵਾਂ ਕਾਰਨ ਬਾਬਰ ਵੱਲੋਂ ਪ੍ਰਸਿੱਧ ਉਜ਼ਬੇਗੀ ਚਾਲ, ''ਤਲੂਗ਼ਮਾ'' ਦੀ ਵਰਤੋਂ ਕਰਨਾ ਸੀ ਜਿਸ ਨੇ ਇਬਰਾਹੀਮ ਲੋਧੀ ਦੇ ਲਸ਼ਕਰ ਵਿਚ ਹਫ਼ੜਾ-ਦਫ਼ੜੀ ਪਾ ਦਿੱਤੀ ਸੀ।

ਇਹ ਕਿਹਾ ਜਾ ਸਕਦਾ ਹੈ ਕਿ ਪਾਣੀਪਤ ਉੱਤੇ ਬਾਬਰ ਦੀ ਜਿੱਤ ਅਲ੍ਹੜ ਤੇ ਸਿਰਲੱਥ ਹੌਂਸਲੇ ਉੱਤੇ ਵਿਗਿਆਨਕ ਜੰਗੀ ਚਾਲਾਂ ਦੀ ਜਿੱਤ ਸੀ।

ਹਿੰਦੁਸਤਾਨ ਦੇ ਇਤਿਹਾਸ ਵਿਚ ਪਾਣੀਪਤ ਦੀ ਲੜਾਈ ਦੀ ਬਹੁਤ ਭਾਰੀ ਮਹਾਨਤਾ ਹੈ। ਇਸ ਨੇ ਦਿੱਲੀ ਦੇ ਡਾਵਾਂਡੋਲ ਪਠਾਣ ਰਾਜ ਨੂੰ ਹਮੇਸ਼ਾ ਲਈ ਖ਼ਤਮ ਕਰ ਦਿੱਤਾ। ਇਸ ਕਾਰਨ ਲੇਨਪੂਨ ਲਿਖਦਾ ਹੈ, ''ਦਿੱਲੀ ਦੇ ਅਫ਼ਗਾਨਾਂ ਲਈ ਪਾਣੀਪਤ ਦੀ ਲੜਾਈ ਉਨ੍ਹਾਂ ਦੀ ਕਬਰ ਬਣ ਗਈ। ਇਸ ਨੇ ਉਨ੍ਹਾਂ ਦੀ ਬਾਦਸ਼ਾਹੀ ਤਬਾਹ ਕਰ ਦਿੱਤੀ, ਉਨ੍ਹਾਂ ਦੀ ਤਾਕਤ ਬਿਲਕੁਲ ਖ਼ਤਮ ਕਰ ਦਿੱਤੀ। ਇਹ ਰਣਭੂਮੀ ਅਜਿਹਾ ਭਿਆਨਕ ਅਸਥਾਨ ਬਣ ਗਈ ਕਿ ਹਨੇਰਾ ਪੈਣ ਮਗਰੋਂ ਕੋਈ ਆਦਮੀ ਉਧਰੋਂ ਲੰਘਣ ਦਾ ਹੌਸਲਾ ਨਹੀਂ ਸੀ ਕਰ ਸਕਦਾ।''

ਇਸ ਦੇ ਉਲਟ ਮੁਗ਼ਲਾਂ ਲਈ ਪਾਣੀਪਤ ਦੀ ਲੜਾਈ ਇਕ ਮਹਾਨ ਜਿੱਤ ਤੇ ਬਰਕਤ ਸੀ। ਇਸੇ ਜਿੱਤ ਸਦਕਾ ਹਿੰਦੁਸਤਾਨ ਵਿਚ, ਮੁਗ਼ਲ ਬੰਸ ਦੀ ਸਥਾਪਨਾ ਹੋਈ ਤੇ ਇਹੋ ਬੰਸ ਸੀ ਜਿਸ ਨੇ ਹਿੰਦੁਸਤਾਨ ਨੂੰ ਕੁਝ ਵਰਣਨਯੋਗ ਸਫ਼ਲ ਬਾਦਸ਼ਾਹ ਦਿੱਤੇ ਜਿਨ੍ਹਾਂ ਦੇ ਅਧਿਕਾਰ ਹੇਠ ਇਸ ਧਰਤੀ ਨੇ ਇਕ ਸਾਂਝੇ ਸਭਿਆਚਾਰ ਦਾ ਨਵੀਨ ਤਜਰਬਾ ਕੀਤਾ।

ਇਥੇ ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਪਾਣੀਪਤ ਦੀ ਜਿੱਤ ਨੇ ਬਾਬਰ ਨੂੰ ਕੇਵਲ ਦਿੱਲੀ ਦਾ ਬਾਦਸ਼ਾਹ ਬਣਾਇਆ ਸੀ; ਹਿੰਦੁਸਤਾਨ ਦਾ ਸ਼ਹਿਨਸ਼ਾਹ ਨਹੀਂ ਸੀ ਬਣਾਇਆ। ਹਿੰਦੁਸਤਾਨ ਦਾ ਨਿਰਵਿਰੋਧ ਬਾਦਸ਼ਾਹ ਬਣਨ ਲਈ ਅਜੇ ਉਸ ਨੂੰ ਰਾਜਪੂਤਾਂ ਤੇ ਅਫ਼ਗਾਨਾਂ ਦੇ ਵਿਰੁੱਧ ਕਾਫ਼ੀ ਤਕੜੀਆਂ ਲੜਾਈਆਂ ਲੜਨੀਆਂ ਪੈਣੀਆਂ ਸਨ। ਸੋ ਜਿਸ ਤਰ੍ਹਾਂ ਕਲਾਈਵ ਦੀ ਪਹਿਲੀ ਨਿਰਣਾਜਨਕ ਜਿੱਤ ਹੋਣ ਦੇ ਕਾਰਨ ਅੰਗਰੇਜ਼ੀ ਕਾਲ ਲਈ ਪਲਾਸੀ ਦੀ ਲੜਾਈ ਦੀ ਮਹੱਤਤਾ ਹੈ ਇਸੇ ਤਰ੍ਹਾਂ ਬਾਬਰ ਦੀ ਪਹਿਲੀ ਜਿੱਤ ਹੋਣ ਕਰ ਕੇ ਮੁਗ਼ਲ ਕਾਲ ਵਿਚ ਪਾਣੀਪਤ ਦੀ ਮਹੱਤਤਾ ਹੈ। ਦੋਹਾਂ ਜਿੱਤਾਂ ਤੋਂ ਬਾਅਦ ਹੋਰ ਵਧੇਰੇ ਸ਼ਾਨਦਾਰ ਜਿੱਤਾਂ ਹੋਈਆਂ ਜਿਵੇਂ ਕਿ ਕਨਵਾਹਾ ਤੇ ਬਕਸਰ ਦੀਆਂ ਅਤੇ ਜਿਥੇ ਕਨਵਾਹਾ ਦੇ ਪਿੱਛੋਂ ਹਿੰਦੁਸਤਾਨ ਵਿਚ ਮੁਗ਼ਲ ਰਾਜ ਦੀ ਸਥਾਪਨਾ ਹੋਈ, ਉਥੇ ਬਕਸਰ ਤੋਂ ਬਾਅਦ ਭਾਰਤ ਵਿਚ ਅੰਗਰੇਜ਼ ਹਕੂਮਤ ਪੱਕੀ ਹੋਈ ਸੀ।

ਹ.ਪੁ.—ਭਾਰਤ ਦਾ ਇਤਿਹਾਸ-ਕਿਰਪਾਲ ਸਿੰਘ ਨਾਰੰਗ : 204; ਭਾਰਤ ਦਾ ਇਤਿਹਾਸ-ਪ੍ਰਗਤੀ ਪ੍ਰਕਾਸ਼ਨ ਮਾਸਕੋ

**ਪਾਣੀਪਤ ਦੀ ਲੜਾਈ (ਦੂਜੀ-1556)** : ਇਹ ਲੜਾਈ ਮੁਗ਼ਲ ਬਾਦਸ਼ਾਹ ਹਮਾਯੂੰ ਅਤੇ ਹੇਮੂੰ ਜੋ ਕਿ ਅਦਲੀ ਸ਼ਾਹ ਦਾ ਪ੍ਰਧਾਨ ਮੰਤਰੀ ਸੀ, ਦਰਮਿਆਨ 1556 ਈ. ਵਿਚ ਪਾਣੀਪਤ ਵਿਖੇ ਹੋਈ। ਬਾਦਸ਼ਾਹ ਹਮਾਯੂੰ ਦੀ ਮੌਤ ਵੇਲੇ ਅਕਬਰ ਪੰਜਾਬ ਵਿਚ ਸੀ। ਅਕਬਰ ਸਿਰਫ਼ ਤੇਰ੍ਹਾਂ ਸਾਲਾਂ ਦਾ ਹੀ ਸੀ, ਇਸ ਲਈ ਉਸ ਦੇ ਸਰਪਰਸਤ ਬੈਰਮ ਖ਼ਾਂ ਨੇ ਕਲਾਨੌਰ (ਜ਼ਿਲ੍ਹਾ ਗੁਰਦਾਸਪੁਰ) ਦੇ ਸਥਾਨ ਉੱਤੇ ਸਰਦਾਰਾਂ ਨੂੰ ਸੱਦਿਆ ਤੇ ਉਸ ਨੂੰ ਰਸਮੀ ਤੌਰ ਤੇ ਤਖ਼ਤ ਉੱਤੇ ਬਿਠਾ ਦਿੱਤਾ। ਇਹ ਤਾਜਪੋਸ਼ੀ ਇਕ 18 ਫੁਟ ਲੰਬੇ ਤੇ 3 ਫੁਟੇ ਚੌੜੇ ਇੱਟਾਂ ਦੇ ਥੜ੍ਹੇ ਉੱਤੇ ਕੀਤੀ ਗਈ ਜਿਹੜਾ ਅੱਜ ਵੀ ਮੌਜੂਦ ਹੈ ਤੇ ਇਕ ਇਤਿਹਾਸਕ ਯਾਦਗਾਰੀ ਸਥਾਨ ਵੱਜੋਂ ਮਹੱਤਤਾ ਰੱਖਦਾ ਹੈ। ਅਕਬਰ ਸਭ ਪਾਸਿਆਂ ਤੋਂ ਦੁਸ਼ਮਣਾਂ ਨਾਲ ਘਿਰਿਆ ਹੋਇਆ ਸੀ। ਸਿਕੰਦਰ ਸੂਰੀ ਅਜੇ ਵੀ ਆਜ਼ਾਦ ਫਿਰ ਰਿਹਾ ਸੀ। ਅਦਲੀ ਸ਼ਾਹ ਦਾ ਪ੍ਰਧਾਨ ਮੰਤਰੀ ਹੇਮੂੰ, ਦਿੱਲੀ ਤੇ ਆਗਰੇ ਨੂੰ ਮੁੜ ਕੇ ਵਾਪਸ ਲੈਣ ਲਈ ਆਪਣੀਆਂ ਫ਼ੌਜਾਂ ਇਕੱਤਰ ਕਰ ਰਿਹਾ ਸੀ। ਬੈਰਮ ਖ਼ਾਂ ਤੇ ਅਕਬਰ ਅਜੇ ਅਗਲੀ ਕਾਰਵਾਈ ਲਈ ਤਜਵੀਜ਼ਾਂ ਹੀ ਬਣਾ ਰਹੇ ਸਨ ਕਿ ਉਨ੍ਹਾਂ ਨੂੰ ਖ਼ਬਰ ਪਹੁੰਚੀ ਕਿ ਹੇਮੂੰ ਨੇ ਭਾਰੀ ਫ਼ੌਜ ਲੈ ਕੇ ਗਵਾਲੀਅਰ ਤੋਂ ਕੂਚ ਕਰ ਦਿੱਤਾ ਹੈ ਅਤੇ ਆਗਰੇ ਵੱਲ ਵਧਿਆ ਆ ਰਿਹਾ ਹੈ। ਆਗਰੇ ਦੇ ਮੁਗ਼ਲ ਗਵਰਨਰ, ਸਿਕੰਦਰ ਖ਼ਾਂ ਉਜ਼ਬੇਗ ਨੇ ਵੇਖਿਆ ਕਿ ਉਸ ਲਈ ਹੇਮੂੰ ਦਾ ਟਾਕਰਾ ਕਰਨਾ

ਮੁਸ਼ਕਲ ਹੈ ਇਸ ਲਈ ਉਹ ਦਿੱਲੀ ਭੱਜ ਗਿਆ। ਹੇਮੂੰ ਨੇ ਆਗਰੇ ਉੱਤੇ ਕਬਜ਼ਾ ਕਰ ਕੇ ਸਿਕੰਦਰ ਖ਼ਾਂ ਉਜ਼ਬੇਗ ਦਾ ਪਿੱਛਾ ਕੀਤਾ ਤੇ ਦਿੱਲੀ ਉੱਤੇ ਚੜ੍ਹਾਈ ਕਰ ਦਿੱਤੀ। ਦਿੱਲੀ ਦੇ ਮੁਗ਼ਲ ਗਵਰਨਰ ਤਾਰਦੀ ਬੇਗ਼ ਨੇ ਬੜੀ ਬੇਦਿਲੀ ਨਾਲ ਉਸ ਦਾ ਟਾਕਰਾ ਕੀਤਾ ਪਰੰਤੂ ਕੁਝ ਚਿਰ ਲੜਾਈ ਕਰਨ ਪਿੱਛੋਂ ਸਰਹਿੰਦ ਵੱਲ ਪਿੱਛੇ ਹੱਟ ਆਇਆ। ਸਿਕੰਦਰ ਖ਼ਾਂ ਉਜ਼ਬੇਗ ਵੀ ਉਸ ਦੇ ਨਾਲ ਹੀ ਸੀ।

ਇਸ ਵੇਲੇ ਤਕ ਬੈਰਮ ਖ਼ਾਂ ਤੇ ਅਕਬਰ ਵੀ ਸਰਹਿੰਦ ਪਹੁੰਚ ਚੁੱਕੇ ਸਨ। ਮੁਗ਼ਲ ਸਾਮਰਾਜ ਦੀ ਹਾਲਤ ਉਸ ਵੇਲੇ ਬੜੀ ਨਾਜ਼ੁਕ ਸੀ। ਇਸ ਲਈ ਬੈਰਮ ਖ਼ਾਂ ਨੇ ਸਾਰੇ ਸਰਦਾਰਾਂ ਦੀ ਇਕ ਜੰਗੀ ਕੌਂਸਲ ਸੱਦੀ ਤਾਂ ਕਿ ਇਹ ਫ਼ੈਸਲਾ ਕੀਤਾ ਜਾਏ ਕਿ ਅੱਗੋਂ ਕੀ ਕਾਰਵਾਈ ਕਰਨੀ ਚਾਹੀਦੀ ਹੈ। ਉਸ ਕੌਂਸਲ ਵਿਚ ਸਾਰੇ ਬੇਗਾਂ ਤੇ ਮਿਰਜ਼ਿਆਂ ਨੇ ਅਕਬਰ ਨੂੰ ਸਲਾਹ ਦਿੱਤੀ ਕਿ ਕਾਬਲ ਵੱਲ ਪਿੱਛੇ ਹੱਟ ਜਾਣਾ ਚਾਹੀਦਾ ਹੈ। ਉਨ੍ਹਾਂ ਦਾ ਵਿਚਾਰ ਸੀ ਕਿ ਹੇਮੂੰ ਵਰਗੇ ਬਲਵਾਨ ਵੈਰੀ ਨਾਲ ਟੱਕਰ ਲੈਣ੍ਹ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ ਕਿਉਂਕਿ ਉਸ ਕੋਲ ਇਕ ਲੱਖ ਦਾ ਭਾਰੀ ਲਸ਼ਕਰ ਹੈ ਜਦੋਂ ਕਿ ਮੁਗ਼ਲ ਕੇਵਲ ਵੀਹ ਹਜ਼ਾਰ ਦੀ ਫ਼ੌਜ ਹੀ ਇਕੱਠੀ ਕਰ ਸਕਦੇ ਸਨ। ਬੈਰਮ ਖ਼ਾਂ ਮੁਗ਼ਲ ਸਾਮਰਾਜ ਨੂੰ ਬਚਾਉਣ ਲਈ ਹਰ ਖ਼ਤਰਾ ਮੁੱਲ ਲੈਣ ਦਾ ਦ੍ਰਿੜ੍ਹ ਇਰਾਦਾ ਕਰੀ ਬੈਠਾ ਸੀ। ਉਸ ਦਾ ਵਿਚਾਰ ਸੀ ਕਿ ਕਾਬਲ ਵੱਲ ਪਿੱਛੇ ਹਟਣਾ ਆਤਮਘਾਤ ਦੇ ਬਰਾਬਰ ਹੋਵੇਗਾ। ਅਖ਼ੀਰ ਵਿਚ ਇਹੋ ਫ਼ੈਸਲਾ ਕੀਤਾ ਗਿਆ ਕਿ ਡਟ ਕੇ ਟਾਕਰਾ ਕੀਤਾ ਜਾਵੇ।

ਫ਼ੌਜਾਂ ਦੇ ਹੌਸਲੇ ਬੁਲੰਦ ਕਰਨ ਲਈ ਬੈਰਮ ਖ਼ਾਂ ਨੇ ਅਕਬਰ ਤੋਂ ਤਾਰਦੀ ਬੇਗ਼ ਨੂੰ ਕਤਲ ਕਰਨ ਦੀ ਆਗਿਆ ਲੈ ਲਈ। ਤਾਰਦੀ ਬੇਗ਼ ਉੱਤੇ ਹੇਮੂੰ ਦੇ ਹਮਲੇ ਦਾ ਟਾਕਰਾ ਨਾ ਕਰਨ ਅਤੇ ਕਾਇਰਤਾ ਦਾ ਸਬੂਤ ਦੇਣ ਦਾ ਦੋਸ਼ ਲਾਇਆ ਗਿਆ ਅਤੇ ਨਤੀਜੇ ਵੱਜੋਂ ਉਸ ਨੂੰ ਫਾਂਸੀ ਦੇ ਦਿੱਤੀ ਗਈ ਪਰ ਬਾਯਜ਼ੀਦ ਵਰਗੇ ਲਿਖਾਰੀਆਂ ਦਾ ਖ਼ਿਆਲ ਹੈ ਕਿ ਇਹ ਕੇਵਲ ਇਕ ਬਹਾਨਾ ਹੀ ਸੀ, ਅਸਲ ਗੱਲ ਤਾਂ ਇਹ ਸੀ ਕਿ ਬੈਰਮ ਖਾਂ ਤੇ ਤਾਰਦੀ ਬੇਗ਼ ਸ਼ਰੀਕ ਸਨ। ਇਸ ਤੋਂ ਇਲਾਵਾ ਬੈਰਮ ਸ਼ੀਆ ਤੇ ਤਾਰਦੀ ਬੇਗ਼ ਸੁੰਨੀ ਸੀ। ਦੂਜੀ ਗੱਲ ਇਹ ਕਿ ਬੈਰਮ ਖਾਂ ਦਾ ਵਿਚਾਰ ਸੀ ਕਿ ਉਹ ਉਸ ਦੀ ਉੱਨਤੀ ਤੇ ਮਨ-ਮਰਜ਼ੀ ਕਰਨ ਦੇ ਰਾਹ ਵਿਚ ਰੁਕਾਵਟ ਬਣ ਸਕਦਾ ਹੈ ਇਸ ਲਈ ਸੁਨਹਿਰੀ ਮੌਕੇ ਦਾ ਲਾਭ ਉਠਾਉਂਦੇ ਹੋਏ ਬੈਰਮ ਖ਼ਾਂ ਨੇ ਤਾਰਦੀ ਬੇਗ਼ ਨੂੰ ਆਪਣੇ ਰਸਤੇ ਵਿਚੋਂ ਸਦਾ ਲਈ ਪਾਸੇ ਕਰਵਾ ਦਿੱਤਾ। ਸਰ ਵੂਲਜ਼ਲੇ ਹੇਗ ਅਨੁਸਾਰ ਤਾਰਦੀ ਬੇਗ ਦਾ ਕਤਲ ਕੋਈ ਜੁਰਮ ਨਹੀਂ ਸੀ। ਹਰ ਇਕ ਕਾਲ ਦੇ ਫ਼ੌਜੀ ਜ਼ਾਬਤੇ ਅਨੁਸਾਰ ਦਿੱਲੀ ਵਿਚ ਉਸ ਦੇ ਸ਼ਰਮਨਾਕ ਵਤੀਰੇ ਦੀ ਸਜ਼ਾ ਮੌਤ ਸੀ ਅਤੇ ਨਾਲ ਹੀ ਉਸ ਨੇ ਸਰਹਿੰਦ ਤੋਂ ਝਟਪਟ ਪਿੱਛੇ ਹੱਟਣ ਦੀ ਹਮਾਇਤ ਵੀ ਕੀਤੀ ਸੀ ਇਸ ਲਈ ਉਸ ਨੂੰ ਮਾਰ ਮੁਕਾਉਣਾ ਜ਼ਰੂਰੀ ਹੋ ਗਿਆ ਸੀ। ਅਸਲ ਗੱਲ ਇਹ ਹੈ ਕਿ ਬੈਰਮ ਖਾਂ ਨੂੰ ਇਸ ਗੱਲ ਦੀ ਪ੍ਰਸੰਸਾ ਮਿਲਣੀ ਚਾਹੀਦੀ ਹੈ ਕਿ ਉਸ ਨੇ ਆਪਣੇ ਆਪ ਆਪਣੀ ਪ੍ਰਸਿੱਧਤਾ ਨੂੰ ਖ਼ਤਰੇ ਵਿਚ ਪਾ ਕੇ ਇੰਨੀ ਫੁਰਤੀ ਨਾਲ ਅਜਿਹਾ ਕਦਮ ਚੁੱਕਿਆ ਜਿਸ ਤੋਂ ਬਿਨਾਂ ਫ਼ੌਜ ਦਾ ਹੌਸਲਾ ਤੇ ਜ਼ਬਤ ਬਹਾਲ ਨਹੀਂ ਸੀ ਰੱਖਿਆ ਜਾ ਸਕਦਾ। ਤਾਰਦੀ ਬੇਗ਼ ਦੇ ਕਤਲ ਬਾਰੇ ਇਤਿਹਾਸਕਾਰਾਂ ਵਿਚ ਕਾਫ਼ੀ ਮਤਭੇਦ ਹੈ। ਹੇਗ ਅਤੇ ਫ਼ਰਿਸ਼ਤਾ ਇਸ ਨੂੰ ਜ਼ਬਤ ਦੇ ਦ੍ਰਿਸ਼ਟੀਕੋਣ ਤੋਂ ਜ਼ਰੂਰੀ ਖ਼ਿਆਲ ਕਰਦੇ ਹਨ ਜਦ ਕਿ ਜੀ.ਬੀ. ਮੈਲਸਨ ਅਤੇ ਈਸ਼ਵਰੀ ਪਰਸ਼ਾਦ ਦਾ ਖ਼ਿਆਲ ਹੈ ਕਿ ਇਹ ਕਾਰਵਾਈ ਬੈਰਮ ਖਾਂ ਦੀ ਧੱਕੇਸ਼ਾਹੀ ਦਾ ਨਤੀਜਾ ਸੀ।

ਕਾਰਨ ਭਾਵੇਂ ਕੁਝ ਵੀ ਹੋਵੇ ਪਰ ਤਾਰਦੀ ਬੇਗ਼ ਦੇ ਕਤਲ ਨੇ ਲੋੜੀਂਦਾ ਪ੍ਰਭਾਵ ਪਾਇਆ। ਮੁਗ਼ਲ ਸਰਦਾਰਾਂ ਤੇ ਸਿਪਾਹੀਆਂ ਦੇ ਹੌਸਲੇ ਬੁਲੰਦ ਹੋ ਗਏ ਤੇ ਉਨ੍ਹਾਂ ਨੇ ਬੈਰਮ ਖਾਂ ਤੇ ਅਕਬਰ ਨਾਲ ਮਿਲ ਕੇ ਦਿੱਲੀ ਦੀ ਬਾਦਸ਼ਾਹੀ ਵਾਪਸ ਲੈਣ ਲਈ ਆਪਣਾ ਸਭ ਕੁਝ ਨਛਾਵਰ ਕਰਨ ਦਾ ਫ਼ੈਸਲਾ ਕਰ ਲਿਆ। ਸਿੱਟੇ ਵੱਜੋਂ ਮੁਗ਼ਲ ਫ਼ੌਜਾਂ ਨੇ ਤੁਰੰਤ ਦਿੱਲੀ ਵੱਲ ਕੂਚ ਕਰ ਦਿੱਤਾ। ਉਧਰ ਆਪਣੀਆਂ ਜਿੱਤਾਂ ਦੇ ਨਸ਼ੇ ਕਾਰਨ ਹੇਮੂੰ ਆਪਣੇ ਆਪ ਨੂੰ ਬੜਾ ਸਿਆਣਾ ਤੇ ਬਹਾਦਰ ਸਮਝਣ ਲਗ ਪਿਆ ਸੀ। ਉਸ ਨੇ ਨਾ ਕੇਵਲ ਰਾਜਾ ਬਿਕਰਮਾਜੀਤ ਦਾ ਖ਼ਿਤਾਬ ਧਾਰਨ ਕੀਤਾ ਸਗੋਂ ਇਸ ਨਾਂ ਦੇ ਸਿੱਕੇ ਵੀ ਜਾਰੀ ਕਰ ਦਿੱਤੇ। ਉਸ ਨੂੰ ਪਤਾ ਲੱਗਾ ਕਿ ਅਕਬਰ ਤੇ ਬੈਰਮ ਖਾਂ ਦਿੱਲੀ ਉੱਤੇ ਚੜ੍ਹੇ ਆ ਰਹੇ ਹਨ ਤਾਂ ਉਸ ਨੇ ਵੀ ਅੱਗੋਂ ਟਾਕਰਾ ਕਰਨ ਲਈ ਬਹੁਤ ਸਾਰੀ ਫ਼ੌਜ ਭੇਜ ਦਿੱਤੀ।

ਇਸ ਯੁੱਧ ਦੀ ਪਹਿਲੀ ਮੁੱਠਭੇੜ ਹੇਮੂੰ ਦੇ ਅਗਲੇ ਜਥੇ ਤੇ ਅਕਬਰ ਦੀ ਫ਼ੌਜ ਦੇ ਹਰਾਵਲ ਦਸਤੇ ਵਿਚਕਾਰ ਹੋਈ ਜਿਸ ਦੀ ਕਮਾਨ ਅਲੀ ਕੁਲੀ ਖਾਂ ਸ਼ਹਿਬਾਨੀ ਕਰ ਰਿਹਾ ਸੀ। ਸ਼ਹਿਬਾਨੀ ਨੇ ਹੇਮੂੰ ਦੀਆਂ ਫ਼ੌਜਾਂ ਨੂੰ ਲੱਕ-ਤੋੜਵੀਂ ਹਾਰ ਦਿੱਤੀ ਅਤੇ ਉਸ ਦੇ ਤੋਪਖ਼ਾਨੇ ਦਾ ਵੱਡਾ ਹਿੱਸਾ ਕਾਬੂ ਕਰ ਲਿਆ। 5 ਨਵੰਬਰ, 1556 ਨੂੰ ਅਕਬਰ ਤੇ ਹੇਮੂੰ ਦੋਹਾਂ ਦੀਆਂ ਫ਼ੌਜਾਂ ਦਾ ਪਾਣੀਪਤ ਦੇ ਇਤਿਹਾਸਕ ਮੈਦਾਨ ਵਿਖੇ ਟਾਕਰਾ ਹੋਇਆ। ਇਹ ਉਹੀ ਰਣ-ਭੂਮੀ ਸੀ ਜਿਥੇ ਪੂਰੇ ਤੀਹ ਵਰ੍ਹੇ ਪਹਿਲਾਂ ਬਾਬਰ ਨੇ ਅਫ਼ਗਾਨ ਰਾਜੇ ਨੂੰ ਪਛਾੜਿਆ ਸੀ। ਹੇਮੂੰ ਦੀ ਫ਼ੌਜ ਅਕਬਰ ਦੀ ਫ਼ੌਜ ਨਾਲੋਂ ਕਈ ਗੁਣਾਂ ਵਧੇਰੇ ਸੀ। ਉਸ ਪਾਸ ਇਕ ਲੱਖ ਤੋਂ ਵਧ ਸਿਪਾਹੀ ਤੇ 150 ਹਾਥੀ ਸਨ ਜਦੋਂ ਕਿ ਮੁਗ਼ਲ ਸਿਪਾਹੀਆਂ ਦੀ ਗਿਣਤੀ ਵੀਹ ਹਜ਼ਾਰ ਤੋਂ ਵੱਧ ਨਹੀਂ ਸੀ। ਹੇਮੂੰ ਨੇ ਹਮਲੇ ਦਾ ਆਰੰਭ ਹਾਥੀਆਂ ਨਾਲ ਕੀਤਾ ਪਰ ਧਾਵਾ ਅਸਫ਼ਲ ਰਿਹਾ। ਕੁਲੀ ਖਾਂ ਨੇ ਜਵਾਬੀ ਹੱਲਾ ਕੀਤਾ ਅਤੇ ਕੁਝ ਚਿਰ ਮਗਰੋਂ ਮੁਗ਼ਲਈ ਤੀਰੰਦਾਜ਼ਾ ਨੇ ਤੀਰਾਂ ਦੀ ਅਜਿਹੀ ਵਰਖਾ ਕੀਤੀ ਕਿ ਦੁਸ਼ਮਣ ਦੀਆਂ ਸਫ਼ਾਂ ਵਿਚ ਭਗਦੜ ਮੱਚ ਗਈ। ਹੇਮੂੰ ਦੇ ਮਾੜੇ ਭਾਗਾਂ ਨੂੰ ਇਕ ਤੀਰ ਉਸ ਦੀ ਅੱਖ ਵਿਚ ਵੱਜਾ। ਇਸ ਤੇ ਵੀ ਉਸ ਨੇ ਦਿਲ ਨਹੀਂ ਛੱਡਿਆ ਤੇ ਪੂਰੀ ਦਲੇਰੀ ਨਾਲ ਲੜਦਾ ਰਿਹਾ। ਅਖ਼ੀਰ ਉਹ ਦੁਸ਼ਮਣਾਂ ਨਾਲ ਘਿਰ ਗਿਆ ਤੇ ਫੜਿਆ ਗਿਆ। ਉਸ ਨੂੰ ਅਕਬਰ ਦੇ ਸਾਹਮਣੇ ਪੇਸ਼ ਕੀਤਾ ਗਿਆ। ਬੈਰਮ ਖਾਂ ਨੇ ਅਕਬਰ ਨੂੰ ਬੇਨਤੀ ਕੀਤੀ ਕਿ "ਤੁਸੀਂ ਆਪਣੀ ਤਲਵਾਰ ਨਾਲ ਹੇਮੂੰ ਨੂੰ ਕਤਲ ਕਰ ਕੇ 'ਗ਼ਾਜ਼ੀ' ਦੀ ਪਦਵੀ ਪ੍ਰਾਪਤ ਕਰੋ" ਪਰੰਤੂ ਅਕਬਰ ਨੇ ਜਵਾਬ ਦਿੱਤਾ, "ਮੈਂ ਇਸ ਪਹਿਲੋਂ ਹੀ ਮਰੇ ਹੋਏ ਆਦਮੀ ਤੇ ਕਿਵੇਂ ਵਾਰ ਕਰ ਸਕਦਾ ਹਾਂ?" ਇਸ ਉੱਤੇ ਬੈਰਮ ਖ਼ਾਂ ਨੇ ਮਿਆਨ ਵਿਚੋਂ ਤਲਵਾਰ ਕੱਢੀ ਤੇ ਇਕੋ ਵਾਰ ਨਾਲ ਹੇਮੂੰ ਦਾ ਸਿਰ ਧੜ ਤੋਂ ਅੱਡ ਕਰ ਦਿੱਤਾ।

ਅਕਬਰ ਨੇ ਆਪਣੀ ਜਿੱਤ ਦੇ ਸ਼ਾਦੀਆਨੇ ਵਜਾਂਦਿਆਂ ਪਾਣੀਪਤ ਤੋਂ ਕੂਚ ਕੀਤਾ ਤੇ ਛੇਤੀ ਹੀ ਦਿੱਲੀ ਜਾ ਪਹੁੰਚਿਆ, ਉਸ ਦਾ ਇਥੇ ਬੜੀ ਗਰਮਜੋਸ਼ੀ ਨਾਲ ਸੁਆਗਤ ਕੀਤਾ ਗਿਆ

ਤੇ 7 ਨਵੰਬਰ, 1556 ਨੂੰ ਉਸ ਦੇ ਹਿੰਦੁਸਤਾਨ ਦਾ ਸ਼ਹਿਨਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਗਿਆ। ਹਿੰਦੁਸਤਾਨ ਦੇ ਇਤਿਹਾਸ ਵਿਚ ਇਹ ਇਕ ਮਹਾਨ ਯਾਦਗਾਰੀ ਦਿਹਾੜਾ ਸੀ ਕਿਉਂਕਿ ਇਸ ਦਿਨ ਇਕ ਅਜਿਹਾ ਰੌਸ਼ਨ-ਖ਼ਿਆਲ ਤੇ ਵਿਚਾਰਸ਼ੀਲ ਖੁਦਮੁਖ਼ਤਾਰ ਬਾਦਸ਼ਾਹ ਭਾਰਤ ਦੇ ਤਖ਼ਤ ਉੱਤੇ ਬਿਰਾਜਮਾਨ ਹੋਇਆ ਜਿਸ ਨੇ ਭਾਰਤੀ ਸਭਿਆਚਾਰ ਨੂੰ ਬਹੁਤ ਜ਼ਿਆਦਾ ਅਮੀਰ ਬਣਾਇਆ ਤੇ ਇਕ ਬਲਵਾਨ ਹਿੰਦੁਸਤਾਨੀ ਰਾਸ਼ਟਰ ਸਥਾਪਤ ਕਰਨ ਲਈ ਸਰਗਰਮੀ ਨਾਲ ਕੰਮ ਕੀਤਾ।

ਹ.ਪੁ.—ਭਾਰਤ ਦਾ ਮੁਗ਼ਲ ਇਤਿਹਾਸ-ਕਿਰਪਾਲ ਸਿੰਘ ਨਾਰੰਗ : 286; ਭਾਰਤ ਦਾ ਇਤਿਹਾਸ-ਪ੍ਰਗਤੀ ਪ੍ਰਕਾਸ਼ਨ ਮਾਸਕੋ

**ਪਾਣੀਪਤ ਦੀ ਲੜਾਈ (ਤੀਜੀ-1761)** : ਇਹ ਲੜਾਈ ਮਰਹੱਟਿਆਂ ਤੇ ਅਬਦਾਲੀ ਦੀਆਂ ਫ਼ੌਜਾਂ ਦਰਮਿਆਨ ਹੋਈ ਸੀ।

ਅਨੇਕ ਔਕੜਾਂ ਦੇ ਬਾਵਜੂਦ ਭਾਓ ਨੇ ਹੌਸਲਾ ਨਾ ਛੱਡਿਆ ਅਤੇ 1 ਨਵੰਬਰ, 1760 ਤੋਂ ਜਨਵਰੀ, 1761 ਤਕ ਉਸ ਨੇ ਅਨੇਕ ਲੜਾਈਆਂ ਲੜੀਆਂ ਪਰੰਤੂ ਕੋਈ ਪ੍ਰਭਾਵਸ਼ਾਲੀ ਨਤੀਜਾ ਨਾ ਨਿਕਲਿਆ। 19 ਨਵੰਬਰ ਦੀ ਰਾਤ ਨੂੰ ਇਬਰਾਹੀਮ ਗਾਰਦੀ ਦੇ ਭਰਾ ਫ਼ਤਹਿ ਖ਼ਾਨ ਨੇ ਅਚਾਨਕ ਅਬਦਾਲੀ ਦੇ ਖੇਮੇ ਉੱਤੇ ਹੱਲਾ ਬੋਲ ਦਿੱਤਾ ਪਰੰਤੂ ਉਸ ਨੂੰ ਪਿੱਛੇ ਹਟਣਾ ਪਿਆ। 22 ਨਵੰਬਰ ਨੂੰ ਜੰਕੋ ਜੀ ਸਿੰਧੀਆ ਨੇ ਅਬਦਾਲੀ ਦੇ ਵਜ਼ੀਰ ਉੱਤੇ ਹਮਲਾ ਕਰ ਦਿੱਤਾ ਅਤੇ ਉਸ ਦਾ ਪਿੱਛਾ ਕਰਦਾ ਹੋਇਆ ਉਸ ਨੂੰ ਖੇਮੇ ਤਕ ਧੱਕ ਕੇ ਲੈ ਗਿਆ ਪਰੰਤੂ ਪੇਸ਼ਵਾ ਦੀਆਂ ਫ਼ੌਜਾਂ ਵੱਲੋਂ ਢੁੱਕਵੀਂ ਸਹਾਇਤਾ ਪ੍ਰਾਪਤ ਨਾ ਹੋਣ ਕਾਰਨ ਉਸ ਨੂੰ ਪਿੱਛੇ ਹਟਣਾ ਪਿਆ। 7 ਦਸੰਬਰ ਨੂੰ ਨਾਜ਼ੀਬ ਨੇ ਮਰਾਠਿਆਂ ਦੀ ਇਕ ਟੁੱਕੜੀ ਉੱਤੇ ਹੱਲਾ ਬੋਲ ਦਿੱਤਾ ਜਿਸ ਵਿਚ 300 ਤੋਂ ਵੱਧ ਰੁਹੇਲੇ ਮਾਰੇ ਗਏ। 17 ਦਸੰਬਰ ਨੂੰ ਰੁਹੇਲਿਆਂ ਨੇ ਗੋਬਿੰਦ ਪੰਤ ਬੁੰਦੇਲ ਨੂੰ (ਜਦੋਂ ਉਹ ਗਾਜ਼ੀਆਬਾਦ ਤੋਂ ਲਗਭਗ 15 ਕਿ.ਮੀ. ਦੂਰ ਦੱਖਣ-ਪੱਛਮ ਵਿਚ ਜਲਾਲਾਬਾਦ ਵਿਖੇ ਮਾਲੀਆ ਇਕੱਠਾ ਕਰ ਰਿਹਾ ਸੀ) ਕਤਲ ਕਰ ਦਿੱਤਾ। ਮਰਾਠਾ ਫ਼ੌਜ ਫਾਕੇ ਦਾ ਸ਼ਿਕਾਰ ਹੋਈ ਹੋਈ ਸੀ। ਭਾਓ ਨੇ ਆਪਣੇ ਖੇਮੇ ਦੇ ਅੰਦਰ ਹੀ ਟਕਸਾਲ ਬਣਾ ਕੇ ਸੋਨੇ ਤੇ ਚਾਂਦੀ ਦੇ ਗਹਿਣੇ ਢਾਲ ਕੇ ਸਿੱਕੇ ਬਣਾਉਣੇ ਆਰੰਭ ਕਰ ਦਿੱਤੇ ਤਾਂ ਜੋ ਰਸਦ ਖਰੀਦੀ ਜਾ ਸਕੇ ਪਰੰਤੂ ਕੀਮਤਾਂ ਇੰਨੀਆਂ ਵਧ ਗਈਆਂ ਸਨ ਕਿ ਇਸ ਨਾਲ ਕੇਵਲ ਦੋ ਹਫ਼ਤਿਆਂ ਦਾ ਰਾਸ਼ਨ ਹੀ ਖਰੀਦਿਆ ਜਾ ਸਕਦਾ ਸੀ। ਇਸ ਸਥਿਤੀ ਦੇ ਦਬਾਅ ਵਿਚ ਆ ਕੇ ਭਾਓ ਨੇ ਅਬਦਾਲੀ ਨਾਲ ਸੰਧੀ ਕਰਨ ਦਾ ਆਖ਼ਰੀ ਉਪਰਾਲਾ ਕੀਤਾ। ਉਸ ਨੇ ਬਹੁਤ ਵੱਡੀ ਰਕਮ ਨਜ਼ਰਾਨੇ ਵੱਜੋਂ ਭੇਟ ਕਰਨ ਦੀ ਪੇਸ਼ਕਸ਼ ਵੀ ਕੀਤੀ ਪਰੰਤੂ ਨਾਜ਼ੀਬ ਦੇ ਸੁਝਾਅ ਨੂੰ ਮੰਨ ਕੇ ਅਬਦਾਲੀ ਨੇ ਇਹ ਪੇਸ਼ਕਸ਼ ਠੁਕਰਾ ਦਿੱਤੀ।

ਹੁਣ ਦੁਸ਼ਮਣ ਨਾਲ ਜਿੰਨੀ ਛੇਤੀ ਹੋ ਸਕੇ ਆਖ਼ਰੀ ਵਾਰੀ ਲੋਹਾ ਲੈਣ ਲਈ ਭਾਓ ਉਤਾਵਲਾ ਹੋ ਰਿਹਾ ਸੀ ਪਰੰਤੂ ਅਬਦਾਲੀ ਨੂੰ ਮਰਾਠਿਆਂ ਨਾਲ ਭਿੜਨ ਲਈ ਕੋਈ ਕਾਹਲ ਨਹੀਂ ਸੀ। ਉਸ ਨੇ ਆਪਣੇ ਜਰਨੈਲਾਂ ਨੂੰ ਕਹਿ ਦਿੱਤਾ ਸੀ ਕਿ ਪਹਿਲ ਪਹਿਲਾਂ ਮਰਾਠਿਆਂ ਨੂੰ ਹੀ ਕਰਨ ਦਿਉ ਤੁਸੀਂ ਪਹਿਲ ਨਹੀਂ ਕਰਨੀ। ਮਰਾਠਿਆਂ ਕੋਲ ਰਸਦ ਖ਼ਤਮ ਹੋ ਚੁੱਕੀ ਸੀ। ਉਨ੍ਹਾਂ ਨੇ ਆਪਣੇ ਜਰਨੈਲਾਂ ਨੂੰ ਲੜਾਈ ਬਿਨਾਂ ਕਿਸੇ ਦੇਰੀ ਤੋਂ ਆਰੰਭ ਕਰਨ ਲਈ ਭਾਓ ਕੋਲ ਭੇਜਿਆ। ਉਨ੍ਹਾਂ ਦਾ ਕਹਿਣਾ ਸੀ ਕਿ "ਪਿਛਲੇ ਦੋ ਦਿਨਾਂ ਤੋਂ ਅਸੀਂ ਕੁਝ ਨਹੀਂ ਖਾਧਾ ਅਤੇ ਅਸੀਂ ਇਸ ਹਾਲਾਤ ਵਿਚ ਹੋਰ ਨਹੀਂ ਲੜ ਸਕਦੇ। ਆਉ ਆਪਾਂ ਰਲ ਕੇ ਹੌਸਲੇ ਤੇ ਦਲੇਰੀ ਨਾਲ ਦੁਸ਼ਮਣ ਉੱਤੇ ਹਮਲਾ ਕਰ ਦਈਏ। ਸਾਡੀ ਕਿਸਮਤ ਵਿਚ ਜੋ ਹੈ ਉਹ ਹੋ ਨਿਬੜੇਗਾ।" ਭਾਓ ਨੇ ਅਖ਼ੀਰ ਲੜਾਈ ਦਾ ਫੈਸਲਾ ਕਰ ਲਿਆ। ਇਬਰਾਹੀਮ ਗਾਰਦੀ ਦੇ ਸੁਝਾਅ ਅਨੁਸਾਰ ਲੜਾਈ ਦੀ ਵਿਉਂਤ ਕੀਤੀ ਗਈ, "ਸਮੁੱਚੀ ਫ਼ੌਜ ਵਰਗਾਕਾਰ ਢਾਂਚੇ ਅਨੁਸਾਰ ਅੱਗੇ ਵਧੇਗੀ, ਚਾਰੇ ਪਾਸਿਆਂ ਦੀ ਰਖਵਾਲੀ ਭਾਰੀ ਤੋਪਖ਼ਾਨਿਆਂ ਦੁਆਰਾ ਕੀਤੀ ਜਾਵੇਗੀ। ਔਰਤਾਂ ਅਤੇ ਹੋਰ ਗ਼ੈਰ-ਲੜਾਕਾ ਅਮਲੇ ਫੈਲੇ ਨੂੰ ਕੇਂਦਰ ਵਿਚ ਰੱਖਿਆ ਜਾਵੇਗਾ। ਇਸ ਤਰ੍ਹਾਂ ਸਮੁੱਚੀ ਕਾਰਵਾਈ ਇਬਰਾਹੀਮ ਖ਼ਾਨ ਦੀ ਤੋਪ ਦੇ ਸਾਏ ਹੇਠ ਅੱਗੇ ਵਧੇਗੀ।" ਇਸ ਬਣਤਰ ਵਿਚ ਸਮੁੱਚੀ ਮਰਾਠਾ ਫ਼ੌਜ ਅੱਗੇ ਵਧਣ ਲੱਗੀ ਤਾਂ ਜੋ 14 ਜਨਵਰੀ ਦੀ ਸਵੇਰ ਨੂੰ ਹਮਲਾ ਕੀਤਾ ਜਾਵੇ। ਭਾਓ ਨੇ ਇਕ ਹੋਰ ਆਖ਼ਰੀ ਉਪਰਾਲਾ ਕੀਤਾ ਤਾਂ ਜੋ ਲੜਾਈ ਤੋਂ ਬਚਿਆ ਜਾ ਸਕੇ। ਉਸ ਨੇ ਸ਼ੁਜ਼ਾ-ਉਦ-ਦੌਲਾ ਦੇ ਅਧੀਨ ਇਕ ਮਰਾਠਾ ਅਧਿਕਾਰੀ ਕਾਸੀਰਾਜ ਨੂੰ ਇਕ ਰੁੱਕਾ ਭੇਜਿਆ, "ਪਿਆਲਾ ਭਰ ਚੁੱਕਾ ਹੈ ਤੇ ਹੁਣ ਹੋਰ ਸਬਰ ਨਹੀਂ ਕੀਤਾ ਜਾ ਸਕਦਾ, ਕਿਰਪਾ ਕਰ ਕੇ ਮੈਨੂੰ ਸੰਧੀ ਬਾਰੇ ਤੁਰੰਤ ਵਿਚਾਰ ਦੱਸੇ ਜਾਣ।" 14 ਤਰੀਕ ਦੀ ਸਵੇਰ ਨੂੰ ਇਹ ਰੁੱਕਾ ਸ਼ਾਹ ਕੋਲ ਪੇਸ਼ ਕੀਤਾ ਗਿਆ। ਉਸ ਨੇ ਇਕ ਦਿਨ ਹੋਰ ਇਸ ਤੇ ਵਿਚਾਰ ਕਰਨ ਲਈ ਮੋਹਲਤ ਮੰਗੀ। ਮਰਾਠਾ ਫ਼ੌਜ ਲਈ ਇਹ ਬਹੁਤ ਦੇਰ ਦਾ ਮਸਲਾ ਸੀ ਕਿਉਂਕਿ ਉਹ ਤਾਂ ਪਹਿਲਾਂ ਹੀ ਮੈਦਾਨੇ ਜੰਗ ਵਿਚ ਉਤਰ ਆਈ ਸੀ।

ਮਰਾਠਿਆਂ ਦੀ ਸ਼ਕਤੀਸ਼ਾਲੀ ਫ਼ੌਜ ਜਿਸ ਵਿਚ ਬਹੁਤੇ ਗ਼ੈਰ ਲੜਾਕੇ ਸਨ, ਸਮੂਹ ਰੂਪ ਵਿਚ ਹੌਲੀ ਹੌਲੀ ਅੱਗੇ ਵੱਧ ਰਹੀ ਸੀ ਪਰੰਤੂ ਫ਼ੌਜਾਂ ਦੇ ਕੂਚ ਕਰਨ ਲਈ ਪਹਿਲੋਂ ਬਣਾਈ ਗਈ ਯੋਜਨਾ ਠੀਕ ਨਾ ਬੈਠੀ ਅਤੇ ਭਾਓ ਨੇ ਸਾਰੀ ਫ਼ੌਜ ਨੂੰ ਲੰਬੀ ਕਤਾਰ ਵਿਚ ਅੱਗੇ ਵੱਧਣ ਲਈ ਕਿਹਾ ਤੇ ਆਪ ਵਿਸ਼ਵਾਸ ਰਾਓ ਨਾਲ ਵੱਡੇ ਜੰਗੀ ਹਾਥੀਆਂ ਉੱਤੇ ਸਵਾਰ ਹੋ ਗਿਆ ਜਿਨ੍ਹਾਂ ਦੇ ਅੱਗੇ ਵੱਡਾ ਕੇਸਰੀ ਝੰਡਾ ਸੀ। ਇਸ ਦੇ ਖੱਬੇ ਪਾਸੇ ਇਬਰਾਹੀਮ ਗਾਰਦੀ ਆਪਣੇ ਲਸ਼ਕਰ ਨਾਲ ਅਤੇ ਸੱਜੇ ਪਾਸੇ ਦਮਾ ਜੀ ਗਇਕਵਾੜ ਬਿਲਕੁਲ ਨੇੜੇ ਸੱਜੇ ਪਾਸੇ ਅੱਗੇ ਵੱਧ ਰਹੇ ਸਨ। ਭਾਓ ਦੇ ਸੱਜੇ ਪਾਸੇ ਮਲਹਾਰ ਰਾਓ ਤੇ ਜੰਕੋ ਜੀ ਸਿੰਧੀਆ ਨੇ ਆਪਣੀ ਆਪਣੀਆਂ ਥਾਵਾਂ ਮੱਲੀਆਂ ਹੋਈਆਂ ਸਨ। ਭਾਓ ਨੇ ਆਪਣੇ ਕੋਲ ਕੋਈ ਰੀਜ਼ਰਵ ਫ਼ੌਜ ਨਹੀਂ ਰੱਖੀ ਸੀ। ਮਰਾਠਿਆਂ ਨੇ ਇਕਦਮ ਜ਼ਬਰਦਸਤ ਹੱਲਾ ਬੋਲ ਦਿੱਤਾ। ਦੁਸ਼ਮਣ ਦੀ ਕੁੱਲ ਫ਼ੌਜ 60,000 ਦੇ ਲਗਭਗ ਸੀ ਜਿਸ ਦਾ ਅੱਧਾ ਹਿੱਸਾ ਬਦੇਸ਼ੀ ਫ਼ੌਜੀਆਂ ਦਾ ਸੀ। ਇਹ ਸਾਰੇ ਲਗਭਗ ਤੋਪਚੀ ਹੀ ਸਨ ਤੇ ਪੈਦਲ ਫ਼ੌਜੀ ਬਹੁਤ ਥੋੜ੍ਹੇ ਸਨ। ਠੀਕ ਵਿਚਕਾਰ ਅਬਦਾਲੀ ਦਾ ਵਜ਼ੀਰ ਸ਼ਾਹ ਵਲੀ ਖ਼ਾਨ ਕਮਾਨ ਕਰ ਰਿਹਾ ਸੀ ਜਿਸ ਕੋਲ ਸ਼ਕਤੀਸ਼ਾਲੀ ਦੁਰਾਨੀ ਤੋਪ ਵੀ ਸੀ। ਜੰਕੋ ਜੀ ਸਿੰਧੀਆ ਤੇ ਮਲਹਾਰ ਰਾਓ ਹੋਲਕਰ ਦੇ ਟਾਕਰੇ ਲਈ ਸ਼ਾਹ ਪ੍ਰਸੰਦ ਖ਼ਾਨ ਤੇ ਨਜੀਬ-ਉਦ-ਦੌਲਾ ਨੂੰ ਖੱਬੇ ਪਾਸੇ ਤਾਇਨਾਤ ਕੀਤਾ ਗਿਆ। ਸ਼ੁਜ਼ਾ-ਉਦ-ਦੌਲਾ ਅਬਦਾਲੀ ਦੇ ਵਜ਼ੀਰ ਅਤੇ ਨਜੀਬ-ਉਦ-ਦੌਲਾ ਦੇ ਵਿਚਕਾਰ ਤਾਇਨਾਤ ਕੀਤਾ ਗਿਆ। ਖੱਬੇ ਪਾਸੇ ਬਰਖ਼ੁਰਦਾਰ ਖ਼ਾਨ, ਅਮੀਰ ਬੇਗ ਰੁਹੇਲਾ ਅਤੇ ਮੁਗ਼ਲ ਫ਼ੌਜਾਂ ਦੇ ਮੁਖੀ ਨੂੰ

ਥਾਪਿਆ ਗਿਆ। ਅਬਦਾਲੀ ਨੇ ਆਪ ਸਮੁੱਚੀ ਸਥਿਤੀ ਉੱਤੇ ਦੇਖ ਰੇਖ ਰੱਖਣ ਲਈ ਅੱਧ ਵਿਚਕਾਰ ਤੋਂ ਕੁਝ ਪਿੱਛੇ ਮੈਦਾਨ ਸੰਭਾਲਿਆ। ਉਸ ਦੇ ਪਿੱਛੇ ਰਾਖਵੀਂ ਫ਼ੌਜ ਸੀ।

ਮਰਾਠਿਆਂ ਨੇ ਸਵੇਰੇ 9 ਵਜੇ ਹਮਲਾ ਕਰ ਦਿੱਤਾ। ਇਨ੍ਹਾਂ ਨੇ ਇਬਰਾਹੀਮ ਗਾਰਦੀ ਦੀਆਂ ਭਾਰੀਆਂ ਤੋਪਾਂ ਦੇ ਗੋਲਿਆਂ ਸਮੇਤ ਭਾਰੀ ਬੰਬਾਰੀ ਸ਼ੁਰੂ ਕਰ ਦਿੱਤੀ। ਗਾਰਦੀ ਦਾ ਪਹਿਲਾ ਹਮਲਾ ਹਾਫ਼ੀਜ਼ ਰਹਿਮਤ ਖਾਨ, ਦੁਦੇ ਖਾਨ ਅਤੇ ਅਹਿਮਦ ਖਾਨ ਬੰਗਸ ਉੱਤੇ ਹੋਇਆ। ਇਸ ਤੋਂ ਬਾਅਦ ਅਬਦਾਲੀ ਦੁਆਰਾ ਭੇਜੀ ਗਈ ਅਫ਼ਗਾਨ ਫ਼ੌਜ ਨਾਲ ਹੱਥੋ ਹੱਥੀ ਲੜਾਈ ਸ਼ੁਰੂ ਹੋ ਗਈ। ਇਸ ਤਰ੍ਹਾਂ ਦੀ ਜੰਗ ਜਦੋਂ ਹਾਲੇਂ ਹੋ ਹੀਂ ਰਹੀ ਸੀਂ ਤਾਂ ਅਬਦਾਲੀ ਦੀਆਂ ਫ਼ੌਜਾਂ ਦੇ ਕੇਂਦਰ ਉੱਤੇ ਹਮਲਾ ਕੀਤਾ ਗਿਆ। ਗਾਰਦੀ ਦੀਆਂ ਬਟਾਲੀਅਨਾਂ ਦਾ ਬਿਲਕੁਲ ਸਫ਼ਾਇਆ ਹੋ ਚੁੱਕਾ ਸੀ। ਇਸੇ ਦੌਰਾਨ ਸਮੁੱਚੀ ਮਰਾਠਾ ਘਰੇਲੂ ਤੋਪਖ਼ਾਨਾ ਫ਼ੌਜ ਨੇ ਰਾਓ ਸਮੇਤ ਅਬਦਾਲੀ ਦੀਆਂ ਫ਼ੌਜਾਂ ਦੇ ਮੱਧ ਭਾਗ ਉੱਤੇ ਹਮਲਾ ਬੋਲ ਦਿੱਤਾ। ਅਫ਼ਗਾਨਾਂ ਦੇ ਜਵਾਬੀ ਹਮਲੇ ਦੇ ਕਾਰਨ ਮਰਾਠੇ ਕੇਵਲ ਤਿੰਨ ਲਾਈਨਾਂ ਹੀ ਪਾਰ ਕਰ ਸਕੇ। ਸ਼ਾਹ ਵਲੀ ਖਾਨ ਘਬਰਾ ਗਿਆ। ਉਹ ਘੋੜੇ ਤੋਂ ਉਤਰ ਗਿਆ ਅਤੇ ਆਪਣੇ ਸਿਪਾਹੀਆਂ ਦੀ ਫ਼ਜ਼ੂਲ ਦੀ ਹੌਂਸਲਾ ਅਫ਼ਜ਼ਾਈ ਕਰਨ ਲੱਗਾ ਕਿ, ''ਸਾਡਾ ਦੇਸ਼ ਬਹੁਤ ਦੂਰ ਹੈ, ਮੇਰੇ ਦੋਸਤੋ ਕੀ ਤੁਸੀਂ ਉੱਡ ਕੇ ਜਾਵੋਗੇ?'' ਪਰੰਤੂ ਕਿਸੇ ਨੇ ਵੀ ਉਸ ਨੂੰ ਨਾ ਸੁਣਿਆ। ਨਜੀਬ-ਉਦ-ਦੌਲਾ ਦੇ ਮਰਾਠਿਆਂ ਤੇ ਇਕਦਮ ਹਮਲੇ ਨਾਲ ਸਥਿਤੀ ਕਾਬੂ ਵਿਚ ਆ ਗਈ। ਰੁਹੇਲਾ ਦਸਤਾ ਜਿਹੜਾ ਜੰਕੋ ਜੀ ਸਿੰਧੀਆ ਅਤੇ ਮਲਹਾਰ ਰਾਓ ਹੁਲਕਰ ਦੀ ਕਮਾਨ ਹੇਠ ਸੀ ਮਰਾਠਿਆਂ ਨਾਲੋਂ ਗਿਣਤੀ ਅਤੇ ਤਾਕਤ ਦੇ ਲਿਹਾਜ਼ ਨਾਲ ਬਹੁਤ ਵਧੀਆ ਸੀ ਪਰੰਤੂ ਨਜੀਬ ਅਤੇ ਮਲਹਾਰ ਰਾਓ ਦਰਮਿਆਨ ਗੁਪਤ ਗੱਠਜੋੜ ਕਾਰਨ ਮਲਹਾਰ ਰਾਓ ਮੈਦਾਨ ਤੋਂ ਭੱਜ ਤੁਰਿਆ ਅਤੇ ਜੰਕੋ ਜੀ ਸਿੰਧੀਆ ਆਪਣੀ ਕਿਸਮਤ ਦੇ ਭਰੋਸੇ ਉਥੇ ਗਿਆ। ਇਸ ਮੌਕੇ ਅਬਦਾਲੀ ਨੇ ਆਪਣੀ ਰਾਖਵੀਂ ਫ਼ੌਜ ਵਿਚੋਂ ਨਵਾਂ ਦਸਤਾ ਅੱਗੇ ਭੇਜ ਦਿੱਤਾ ਜਿਨ੍ਹਾਂ ਨੇ ਪਿੱਛੇ ਹੱਟ ਰਹੇ ਫ਼ੌਜੀਆਂ ਨੂੰ ਵਾਪਸ ਮੈਦਾਨ ਵੱਲ ਲੜਾਈ ਲਈ ਧੱਕਿਆ। ਉਸ ਨੇ ਆਪਣੇ ਸੱਜੇ ਪਾਸੇ ਦੀ ਹਿਫ਼ਾਜ਼ਤ ਲਈ 4,000 ਆਦਮੀ ਅਤੇ ਸ਼ਾਹ ਵਲੀ ਖ਼ਾਨ ਦੀ ਮਦਦ ਲਈ 10,000 ਆਦਮੀ ਭੇਜੇ ਤੇ ਕਿਹਾ ਕਿ ਤੁਸੀਂ ਤਲਵਾਰਾਂ ਨਾਲ ਲੜਾਈ ਕਰਨੀ ਹੈ। ਨਾਲ ਹੀ ਉਸੇ ਸਮੇਂ ਉਸ ਨੇ ਸ਼ਾਹ ਪ੍ਰਸੰਦ ਖਾਨ ਅਤੇ ਨਜੀਬ-ਉਦ-ਦੌਲਾ ਨੂੰ ਵਿਚਕਾਰਲਾ ਭਾਗ ਸੰਭਾਲਣ ਲਈ ਤਾਇਨਾਤ ਕਰ ਦਿੱਤਾ। ਅਫ਼ਗਾਨੀ ਤੋਪਾਂ ਜਿਹੜੀਆਂ ਊਠਾਂ ਉੱਤੇ ਬੀੜੀਆਂ ਹੋਈਆਂ ਸਨ ਨੂੰ ਗੋਲਾਬਾਰੀ ਕਰਨ ਦਾ ਹੁਕਮ ਦਿੱਤਾ। ਊਠ ਇਧਰ ਉਧਰ ਲਾਈਨ ਦੇ ਨਾਲ ਨਾਲ ਤੇਜ਼ ਦੌੜਨ ਲੱਗੇ ਅਤੇ ਇਸ ਤਰ੍ਹਾਂ ਆਪਣੀਆਂ ਕਾਠੀਆਂ ਤੋਂ ਮਰਾਠਿਆਂ ਦੇ ਸੰਘਣੇ ਹਲਕਿਆਂ ਉੱਤੇ ਗੋਲਾਬਾਰੀ ਕਰਨ ਲੱਗੇ। ਠੀਕ ਇਸੇ ਤਰ੍ਹਾਂ ਦੇ ਹਮਲੇ ਲਾਈਨ ਦੇ ਨਾਲ ਹਰ ਖੇਤਰ ਵਿਚ ਕੀਤੇ ਜਾਣ ਲੱਗੇ ਜਦੋਂ ਕਿ ਮਰਾਠੇ ਥੱਕੇ ਹੋਏ ਤੇ ਭੁੱਖੇ ਸਨ ਅਤੇ ਲਗਭਗ ਖ਼ਾਤਮੇ ਦੇ ਨੇੜੇ ਸਨ। ਫ਼ਿਰ ਵੀ ਉਨ੍ਹਾਂ ਨੇ ਹਰ ਇਕ ਇੰਚ ਲਈ ਜਾਨ ਹੂਲਵੀਂ ਲੜਾਈ ਕੀਤੀ ਅਤੇ ਲਗਭਗ ਦੋ ਘੰਟਿਆਂ ਲਈ ਅਤਿ ਭਿਆਨਕ ਜੰਗ ਹੁੰਦੀ ਰਹੀ। ਹਥਿਆਰਾਂ ਦੇ ਖੜਕੇ, ਚੀਖਾਂ ਅਤੇ ਉੱਚੀਆਂ ਆਵਾਜ਼ਾਂ ਤੋਂ ਬਿਨਾਂ ਹੋਰ ਕੁਝ ਵੀ ਸੁਣਾਈ ਨਹੀਂ ਦਿੰਦਾ ਸੀ। ਲੜਾਈ ਵਾਲੇ ਨਾਹਰੇ ਹੀ ਸੁਣਾਈ ਦੇ ਰਹੇ ਸਨ। ਲਗਭਗ 2.15 ਵਜੇ ਅਚਾਨਕ ਇਕ ਗੋਲੀ ਵਿਸ਼ਵਾਸ ਰਾਓ ਦੇ ਆ ਲੱਗੀ ਅਤੇ ਉਹ ਮਾਰਿਆ ਗਿਆ। ਇਸ ਤੋਂ ਬਾਅਦ ਭਾਓ ਦੁਸ਼ਮਣਾਂ ਉੱਤੇ ਟੁੱਟ ਪਿਆ, ਇਕ ਘੰਟੇ ਤਕ ਬਹੁਤ ਜੋਸ਼ ਨਾਲ ਲੜਿਆ ਅਤੇ ਭੁਲੇਖੇ ਵਿਚ ਹੀ ਮਾਰਿਆ ਗਿਆ। ਇਸ ਮੌਕੇ ਅਚਾਨਕ ਇਕਦਮ ਮਰਾਠਾ ਫ਼ੌਜ ਨੇ ਮੁਕਾਬਲਾ ਛੱਡ ਦਿੱਤਾ ਤੇ ਇੰਜ ਲੱਗਣ ਲੱਗਾ ਜਿਵੇਂ ਸਮੁੱਚੀ ਮਰਾਠਾ ਫ਼ੌਜ ਹਥਿਆਰ ਸੁੱਟ ਕੇ ਆਪਣੇ ਮਰੇ ਪਏ ਫ਼ੌਜੀਆਂ ਨੂੰ ਲਤਾੜਦੀ ਹੋਈ ਵਾਪਸ ਪਿੱਛੇ ਨੂੰ ਮੈਦਾਨ ਛੱਡ ਕੇ ਭੱਜ ਪਈ ਹੋਵੇ। ਅਫ਼ਗਾਨਾਂ ਨੇ ਉਨ੍ਹਾਂ ਨੂੰ ਖੇਮਿਆਂ ਵਿਚ ਧੱਕ ਦਿੱਤਾ ਅਤੇ ਉਨ੍ਹਾਂ ਨੂੰ ਜੋ ਕੋਈ ਵੀ ਲੱਭਿਆ ਬੜੀ ਬੇਰਹਿਮੀ ਨਾਲ ਮਾਰ ਦਿੱਤਾ ਗਿਆ। ਇਹ ਕਤਲੋਗ਼ਾਰਤ ਅਗਲੇ ਦਿਨ ਤਕ ਵੀ ਜਾਰੀ ਰਹੀ। ਸਮੁੱਚਾ ਮਰਾਠਾ ਖੇਮਾ ਲੁੱਟਿਆ ਤੇ ਉਜਾੜਿਆ ਗਿਆ। ਔਰਤਾਂ ਅਤੇ ਬੱਚਿਆਂ ਨੂੰ ਗ਼ੁਲਾਮ ਬਣਾ ਲਿਆ ਗਿਆ।

15 ਜਨਵਰੀ ਦੀ ਸਵੇਰ ਨੂੰ ਜਦੋਂ ਸੂਰਜ ਚੜ੍ਹਿਆ ਤਾਂ ਦੁਨੀਆ ਨੂੰ ਪਤਾ ਲੱਗਾ ਕਿ ਮਰਾਠਿਆਂ ਦਾ ਕਿੰਨਾ ਨੁਕਸਾਨ ਹੋਇਆ ਹੈ। ਮੈਦਾਨੇ ਜੰਗ ਵਿਚ ਜਿਸਮ ਤੇ ਸਿਰ ਲਹੂ ਨਾਲ ਲਥ ਪਥ ਹੋਏ ਪਏ ਸਨ। ਜਿੱਥੋਂ ਤਕ ਨਜ਼ਰ ਜਾਂਦੀ ਸੀ ਇਕ ਧੜ ਦੇ ਨਾਲ ਦੂਜਾ ਧੜ ਜੁੜਿਆ ਪਿਆ ਸੀ ਤੇ ਧਰਤੀ ਦਿਖਾਈ ਨਹੀਂ ਦਿੰਦੀ ਸੀ। ਕੁੱਲ 32 ਢੇਰ ਲਾਸ਼ਾਂ ਦੇ ਲੱਗੇ। ਹਰ ਇਕ ਢੇਰ ਵਿਚ 500 ਤੋਂ ਲੈ ਕੇ 1000 ਤਕ ਲਾਸ਼ਾਂ ਸਨ। ਇਸ ਤਰ੍ਹਾਂ ਲਗਭਗ 28,000 ਸੈਨਿਕ ਮਾਰੇ ਗਏ ਸਨ। ਲਗਭਗ ਇੰਨੀ ਹੀ ਗਿਣਤੀ ਦੀਆਂ ਲਾਸ਼ਾਂ ਖੇਮੇ ਦੇ ਲਾਗਲੇ ਮੋਰਚਿਆਂ ਜਾਂ ਟੋਇਆਂ ਵਿਚ ਪਈਆਂ ਸਨ। ਲਗਭਗ 9000 ਸੈਨਿਕ ਜਿਨ੍ਹਾਂ ਨੇ ਨੇੜੇ ਦੇ ਕਸਬੇ ਪਾਣੀਪਤ ਵਿਚ ਆਪਣੇ ਆਪ ਨੂੰ ਛੁਪਾਉਣ ਦੀ ਕੋਸ਼ਿਸ਼ ਕੀਤੀ, ਨੂੰ ਕਤਲ ਕਰ ਦਿੱਤਾ ਗਿਆ ਸੀ। ਕਾਸ਼ੀ ਰਾਓ ਆਪ ਇਕ ਮਰਾਠਾ ਤੇ ਚਸ਼ਮਦੀਦ ਗਵਾਹ ਸੀ। ਉਹ ਅਬਦਾਲੀ ਅਫ਼ਗਾਨਾਂ ਦੀ ਕਤਲੋਗ਼ਾਰਤ ਨੂੰ ਇਸ ਤਰ੍ਹਾਂ ਬਿਆਨ ਕਰਦਾ ਹੈ ਕਿ ਹਰ ਇਕ ਦੁਰਾਨੀ ਸਿਪਾਹੀ ਨੇ 100 ਜਾਂ 200 ਕੈਦੀਆਂ ਨੂੰ ਕੈਦ ਕਰ ਕੇ ਲਿਆਂਦਾ ਅਤੇ ਖੇਮਿਆਂ ਦੇ ਬਾਹਰ ਰੌਲਾ ਪਾ ਪਾ ਕੇ ਕਤਲ ਕਰ ਦਿੱਤਾ। ਉਹ ਚੀਖ ਰਹੇ ਸਨ, ''ਜਦੋਂ ਮੈਂ ਆਪਣੇ ਘਰੋਂ ਚੱਲਿਆ ਸੀ ਤਾਂ ਮੇਰੇ ਮਾਂ-ਬਾਪ, ਪਤਨੀ, ਭੈਣ, ਭਰਾ ਨੇ ਕਿਹਾ ਸੀ ਕਿ ਪਵਿੱਤਰ ਲੜਾਈ ਦੀ ਜਿੱਤ ਤੋਂ ਬਾਅਦ ਵੱਧ ਤੋਂ ਵੱਧ ਕਾਫ਼ਰਾਂ ਨੂੰ ਕਤਲ ਕਰਨਾ ਤਾਂ ਜੋ ਇਸ ਕੰਮ ਲਈ ਅੱਲ੍ਹਾ ਉਨ੍ਹਾਂ ਨੂੰ ਧਾਰਮਿਕ ਫ਼ਲ ਬਖਸ਼ੇ।'' ਇਸ ਤਰ੍ਹਾਂ ਹਜ਼ਾਰਾਂ ਦੀ ਗਿਣਤੀ ਵਿਚ ਸੈਨਿਕ ਤੇ ਹੋਰ ਕੈਦੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਸ਼ਾਹ ਦੇ ਖੇਮੇ ਵਿਚ ਉਸ ਦੇ ਅਤੇ ਹੋਰ ਉੱਚ ਅਧਿਕਾਰੀਆਂ ਨੂੰ ਛੱਡ ਕੇ ਹਰ ਇਕ ਦੇ ਸਾਹਮਣੇ ਖੋਪੜੀਆਂ ਦੇ ਢੇਰ ਲਗੇ ਹੋਏ ਸਨ। ਸੱਚਮੁੱਚ ਹੀ ਮਰਾਠਿਆਂ ਲਈ ਇਹ ਕਹਿਰ ਦਾ ਦਿਨ ਸੀ। ਪ੍ਰਮੁੱਖ ਆਦਮੀ ਜਿਹੜੇ ਇਸ ਲੜਾਈ ਵਿਚ ਮਾਰੇ ਗਏ ਉਨ੍ਹਾਂ ਵਿਚ ਵਿਸ਼ਵਾਸ ਰਾਓ, ਪੇਸ਼ਵਾ ਦਾ ਵੱਡਾ ਪੁੱਤਰ, ਭਾਓ, ਜਸਵੰਤ ਰਾਓ ਪਵਾਰ, ਤੁਕੋ ਜੀ ਸਿੰਧੀਆ ਅਤੇ ਕੁਝ ਹੋਰ ਖਾਸ ਸਨ। ਜੰਕੋ ਜੀ ਸਿੰਧੀਆ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਸੀ ਤੇ ਮਗਰੋਂ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਇਬਰਾਹੀਮ ਗਾਰਦੀ ਨੂੰ ਵੀ ਕੈਦੀ ਬਣਾ ਲਿਆ ਗਿਆ ਤੇ

ਮਗਰੋਂ ਮਾਰ ਦਿੱਤਾ ਗਿਆ। ਮਲਹਾਰ ਰਾਓ, ਜੰਕੋ ਜੀ ਸਿੰਧੀਆ ਨੂੰ ਆਪਣੇ ਹਾਲ ਉੱਤੇ ਛੱਡ ਕੇ ਮੈਦਾਨੇ ਜੰਗ ਤੋਂ ਭੱਜ ਗਿਆ ਸੀ ਅਤੇ ਉਹ ਸੁਰੱਖਿਆ ਪੂਰਵਕ ਪੂਨੇ ਪਹੁੰਚ ਗਿਆ ਸੀ। ਮਹਾਦ ਜੀ ਸਿੰਧੀਆ ਵੀ ਜ਼ਖ਼ਮੀ ਹੋ ਗਿਆ ਸੀ ਤੇ ਜ਼ਿੰਦਗੀ ਭਰ ਲਈ ਲੰਗੜਾ ਹੋ ਗਿਆ ਸੀ ਉਸ ਨੇ ਵੀ ਭੱਜ ਕੇ ਆਪਣੀ ਜਾਨ ਬਚਾਈ। ਅੰਤਾ ਜੀ ਮਨਕੇਸ਼ਵਰ ਵੀ ਫਰਾਊਕ ਨਗਰ ਦੇ ਬਲੋਚਾਂ ਦੁਆਰਾ ਮਾਰਿਆ ਗਿਆ ਸੀ। ਮੁਕਦੀ ਗੱਲ ਮਰਾਠਾ ਫ਼ੌਜਾਂ ਦੀਆਂ ਕੁੱਲ ਮੌਤਾਂ ਲਗਭਗ 75,000 ਦੇ ਨੇੜੇ ਹੋਈਆਂ ਸਨ। ਮਹਾਰਾਸ਼ਟਰ ਦਾ ਕੋਈ ਘਰ ਅਜਿਹਾ ਨਹੀਂ ਸੀ ਜਿਸ ਵਿਚ ਸ਼ੋਕ ਨਾ ਮਨਾਇਆ ਗਿਆ ਹੋਵੇ ਅਤੇ ਕਈ ਘਰਾਂ ਦੇ ਮੁਖੀ ਮਾਰੇ ਗਏ ਸਨ ਅਤੇ ਸਮੁੱਚੀ ਆਗੂਆਂ ਦੀ ਇਕ ਪੀੜ੍ਹੀ ਇਕੋ ਝਟਕੇ ਦੇ ਨਾਲ ਖ਼ਤਮ ਹੋ ਗਈ ਸੀ। ਸਿਰਫ਼ 25,000 ਦੇ ਲਗਭਗ ਮਰਾਠੇ ਹੀ ਭੱਜ ਕੇ ਲੁਕ ਛਿਪ ਕੇ ਆਪਣੀ ਜਾਨ ਬਚਾਉਣ ਵਿਚ ਸਫ਼ਲ ਹੋ ਸਕੇ ਸਨ। ਇਨ੍ਹਾਂ ਵਿਚੋਂ 8,000 ਉਹ ਸਨ ਜਿਨ੍ਹਾਂ ਨੇ ਸ਼ੁਜ਼ਾ-ਉਦ-ਦੌਲਾ ਦੇ ਖੇਮੇ ਵਿਚ ਸ਼ਰਨ ਲਈ ਜਿਹੜਾ ਕਿ ਦਿਆਲੂ ਆਦਮੀ ਸੀ। ਉਸ ਨੇ ਉਨ੍ਹਾਂ ਦੀ ਰੱਖਿਆ ਕੀਤੀ ਤੇ ਆਪ ਸੂਰਜ ਮੱਲ ਜੱਟ ਦੇ ਇਲਾਕੇ ਤਕ ਛੱਡ ਕੇ ਆਇਆ ਸੀ। ਉਸ ਨੇ ਬਾਕੀ ਦੇ ਸਫ਼ਰ ਲਈ ਆਪਣੀ ਜੇਬ ਵਿਚੋਂ ਖਰਚਾ ਵੀ ਦਿੱਤਾ। ਸੂਰਜ ਮੱਲ ਨੇ ਹੁਲਕਰ ਤੇ ਸਿੰਧੀਆ ਦੁਆਰਾ ਉਸ ਉੱਤੇ ਕੀਤੇ ਅਤਿਆਚਾਰ ਨੂੰ ਭੁੱਲ ਕੇ ਅਣਗਿਣਤ ਸ਼ਰਨਾਰਥੀਆਂ ਨੂੰ ਪੂਰੀ ਸੁਰੱਖਿਆ, ਖਾਣਾ, ਕੱਪੜੇ ਤੇ ਡਾਕਟਰੀ ਸਹਾਇਤਾ ਪ੍ਰਦਾਨ ਕੀਤੀ।

ਪਾਣੀਪਤ ਦੀ ਤੀਜੀ ਲੜਾਈ ਦੌਰਾਨ ਜਿਥੇ ਭਿਆਨਕ ਜਾਨੀ ਨੁਕਸਾਨ ਹੋਇਆ ਸੀ ਉਥੇ ਉਸ ਦੇ ਨਤੀਜੇ ਵੀ ਬਹੁਤ ਇਤਿਹਾਸਕ ਮੋੜ ਲਿਆਉਣ ਵਾਲੇ ਸਿੱਧ ਹੋਏ : (1) ਮਰਾਠਿਆਂ ਦਾ ਸਮੁੱਚੇ ਹਿੰਦੁਸਤਾਨ ਉੱਤੇ ਰਾਜ ਕਰਨ ਦਾ ਸੁਪਨਾ ਸਦਾ ਸਦਾ ਲਈ ਖ਼ਤਮ ਹੋ ਗਿਆ (2) ਅਬਦਾਲੀ ਨੇ ਜਿਹੜੀ ਪੇਸ਼ਵਾ ਨਾਲ ਅਮਨ ਸੰਧੀ ਕੀਤੀ ਸੀ ਹੁਣ ਉਸ ਦਾ ਕੋਈ ਅਰਥ ਨਹੀਂ ਰਹਿ ਗਿਆ ਸੀ ਤੇ ਦਿੱਲੀ ਸਮੇਤ ਉੱਤਰ-ਪੱਛਮੀ ਭਾਰਤ ਉੱਤੇ ਪਠਾਣਾਂ ਦਾ ਰਾਜ ਹੋ ਗਿਆ ਸੀ। (3) ਮਰਾਠਿਆਂ ਦੀ ਹਾਰ ਨਾਲ ਉਨ੍ਹਾਂ ਦਾ ਫ਼ੌਜੀ ਤੇ ਰਾਜਨੀਤਕ ਦਬਦਬਾ ਪੂਰੀ ਤਰ੍ਹਾਂ ਖ਼ਤਮ ਹੋ ਗਿਆ ਅਤੇ ਸਮੁੱਚੇ ਭਾਰਤ ਵਿਚ ਮਰਾਠਿਆਂ ਨਾਲ ਦੋਸਤੀ ਦੀਆਂ ਸੰਧੀਆਂ ਅਰਥ ਰਹਿਤ ਹੋ ਗਈਆਂ ਸਨ ਕਿਉਂਕਿ ਪਿਛਲੇ ਚਾਰ ਸਾਲਾਂ ਦੌਰਾਨ ਇਹ ਸਿੱਧ ਹੋ ਚੁੱਕਾ ਸੀ ਕਿ ਉਹ ਆਪਣੇ ਮਾਤਹਿਤਾਂ ਦੀ ਸੁਰੱਖਿਆ ਦੇ ਨਾਲ ਨਾਲ ਆਪਣੀ ਸੁਰੱਖਿਆ ਕਰਨ ਤੋਂ ਵੀ ਅਸਮਰੱਥ ਰਹੇ ਹਨ। (4) ਇਸ ਲੜਾਈ ਦੌਰਾਨ ਲਗਭਗ ਸਾਰੇ ਪ੍ਰਮੁੱਖ ਮਰਾਠਾ ਆਗੂਆਂ ਦੀ ਮੌਤ ਨਾਲ ਰਘੂਨਾਥ ਦਾਦਾ ਜੋ ਕਿ ਇਕ ਬਦਮਾਸ਼ ਅਤੇ ਧੋਖੇਬਾਜ਼ ਆਗੂ ਸੀ, ਨੂੰ ਆਪਣੀ ਮਨਮਾਨੀ ਕਰਨ ਦੀ ਖੁੱਲ੍ਹ ਮਿਲ ਗਈ। ਇਹ ਸਭ ਤੋਂ ਭਿਆਨਕ ਸਿੱਟਾ ਸੀ ਜਿਹੜਾ ਪਾਣੀਪਤ ਦੀ ਲੜਾਈ ਵਿਚ ਮਰਾਠਿਆਂ ਦੀ ਹਾਰ ਨੇ ਦਿੱਤਾ। (5) ਮਰਾਠਿਆਂ ਦੀ ਇਸ ਹਾਰ ਨਾਲ ਅੰਗਰੇਜ਼ ਵਪਾਰੀਆਂ ਨੂੰ ਭਾਰਤ ਵਿਚ ਆਪਣੇ ਪੈਰ ਪੱਕੇ ਕਰਨ ਦੇ ਨਾਲ ਨਾਲ ਆਪਣੀ ਤਾਕਤ ਦਾ ਸਿੱਕਾ ਜਮਾਉਣ ਦਾ ਮੌਕਾ ਮਿਲ ਗਿਆ। ਇਸ ਦੇ ਨਾਲ ਹੀ ਭਾਰਤ ਵਿਚ ਅੰਗਰੇਜ਼ੀ ਰਾਜ ਦੀ ਸਥਾਪਨਾ ਦਾ ਮੁੱਢ ਬੱਝਦਾ ਗਿਆ। 16 ਫ਼ਰਵਰੀ, 1761 ਨੂੰ ਅੰਗਰੇਜ਼ਾਂ ਨੇ ਪਾਂਡੀਚਰੀ ਉੱਤੇ ਕਬਜ਼ਾ ਕਰ ਕੇ ਫ਼ਰਾਂਸੀਸੀ ਤਾਕਤ ਦਾ ਭਾਰਤ ਵਿਚ ਸਫ਼ਾਇਆ ਕਰ ਦਿੱਤਾ। ਇਸ ਤੋਂ ਬਾਅਦ ਅੰਗਰੇਜ਼ੀ ਈਸਟ ਇੰਡੀਆ ਕੰਪਨੀ ਰਾਜਨੀਤਕ ਪੱਖੋਂ ਬੁਲੰਦੀ ਵੱਲ ਵੱਧਦੀ ਗਈ।

ਹ.ਪੁ.-ਦੀ ਮੁਗ਼ਲ ਐਂਪਾਇਰ-ਡਾ. ਸਿਰੀਵਾਸਤਵ : 480; ਭਾਰਤ ਦਾ ਮੁਗ਼ਲ ਇਤਿਹਾਸ-ਕਿਰਪਾਲ ਸਿੰਘ ਨਾਰੰਗ

**ਪਾਤਰ, ਸੁਰਜੀਤ ਸਿੰਘ** :ਪੰਜਾਬੀ ਦੇ ਇਸ ਪ੍ਰਸਿੱਧ ਕਵੀ ਦਾ ਜਨਮ ਪਿੰਡ ਪੱਤੜ ਕਲਾਂ ਵਿਖੇ ਸ. ਹਰਭਜਨ ਸਿੰਘ ਦੇ ਘਰ ਬੀਬੀ ਗੁਰਬਖਸ਼ ਕੌਰ ਦੀ ਕੁੱਖੋਂ 13 ਜਨਵਰੀ, 1945 ਨੂੰ ਹੋਇਆ। ਇਸ ਨੇ ਪੰਜਾਬੀ ਦੀ ਐਮ.ਏ. ਵਿਚ ਗੋਲਡ ਮੈਡਲ ਹਾਸਲ ਕੀਤਾ ਅਤੇ ਫ਼ਿਰ ਪੀ.ਐਚ.ਡੀ. ਵੀ ਕੀਤੀ। ਇਸ ਦਾ ਆਪਣੇ ਗੀਤ ਅਤੇ ਗ਼ਜ਼ਲ ਕਹਿਣ ਦਾ ਅੰਦਾਜ਼ ਹੀ ਨਵੇਕਲਾ ਹੈ। ਇਸ ਦੀ ਸੋਜ਼ ਭਰੀ ਆਵਾਜ਼ ਵਿਚ ਇਸ ਦੀਆਂ ਗਾਈਆਂ ਰਚਨਾਵਾਂ ਸਾਰੇ ਮਾਹੌਲ ਨੂੰ ਵੈਰਾਗਮਈ ਬਣਾ ਦਿੰਦੀਆਂ ਹਨ। ਖ਼ੂਨ ਵਿਚ ਡੁੱਬ ਕੇ ਗ਼ਜ਼ਲ ਲਿਖਣ ਵਾਲਾ ਇਹ ਸ਼ਾਇਰ ਜ਼ਿੰਦਗੀ ਨੂੰ ਅਨੁਭਵ ਦੀ ਹਰ ਪੱਧਰ ਤੇ ਤਣਾਉ ਦੇ ਰੂਪ ਵਿਚ ਦੇਖਦਾ ਹੈ। ਤ੍ਰਾਸਦਿਕ ਨਿਰਾਸ਼ਾ ਅਤੇ ਮਹਾਂ ਆਸ਼ਾ ਇਸ ਦੇ ਮਿਆਰਾਂ ਵਿਚ ਅਕਸਰ ਟਕਰਾਉਂਦੀਆਂ ਤੇ ਫ਼ਿਰ ਆਪਸ ਵਿਚ ਮਿਲਦੀਆਂ ਵੇਖੀਆਂ ਜਾ ਸਕਦੀਆਂ ਹਨ।

ਹਵਾ ਵਿਚ ਲਿਖੇ ਹਰਫ਼ (ਗ਼ਜ਼ਲ ਸੰਗ੍ਰਹਿ) ਬਿਰਖ ਅਰਜ਼ ਕਰੇ, ਹਨੇਰੇ ਵਿਚ ਸੁਲਗਦੀ ਵਰਣਮਾਲਾ (ਕਾਵਿ ਸੰਗ੍ਰਹਿ), ਸਦੀ ਦੀਆਂ ਤਰਕਾਲਾਂ (ਸੰਪਾਦਨ), ਅੱਗ ਦੇ ਕਲੀਰੇ, ਯਰਮਾ, ਇਹ ਕੋਈ ਰੀਤ ਨਹੀਂ, ਸ਼ਹਿਰ ਮੇਰੇ ਦੀ ਪਾਗਲ ਔਰਤ, ਹੇਠ ਵਗੇ ਦਰਿਆ, ਨਾਗ ਛਾਇਆ, ਫ਼ਿਦਾਸ ਜਾੱਰਜ ਡੈਡਿਨ (ਰੂਪਾਂਤਰਿਤ ਨਾਟਕ) ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ। ਇਸ ਤੋਂ ਇਲਾਵਾ ਇਸ ਨੇ ਟੀ.ਵੀ. ਲੜੀਵਾਰ ਫ਼ਿਲਮਾਂ 'ਸੂਰਜ ਦਾ ਸਿਰਨਾਵਾਂ' ਅਤੇ 'ਸੁਖਨ ਜਿਨ੍ਹਾਂ ਦੇ ਪੱਲੇ' ਦਾ ਆਲੇਖਨ ਤੇ ਪੇਸ਼ਕਾਰੀ ਕੀਤੀ ਹੈ।

ਸੰਨ 1978 ਵਿਚ ਇਸ ਨੂੰ ਪੰਜਾਬੀ ਸਾਹਿਤ ਅਕਾਦਮੀ ਪੁਰਸਕਾਰ, 1979 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਗੁਰਮੁਖ ਸਿੰਘ ਮੁਸਾਫ਼ਿਰ ਪੁਰਸਕਾਰ, 1991 ਈ. ਵਿਚ ਵਿਜਨ ਆਫ ਇੰਡੀਆ ਟ੍ਰਾਂਟੋ ਵੱਲੋਂ ਸ਼ਿਵ ਕੁਮਾਰ ਬਟਾਲਵੀ ਪੁਰਸਕਾਰ, 1992 ਈ. ਵਿਚ ਸ.ਸ. ਮੀਸ਼ਾ ਪੁਰਸਕਾਰ, 1993 ਈ. ਵਿਚ ਪਾਸ਼ ਪੁਰਸਕਾਰ ਅਤੇ ਸਾਹਿਤ ਅਕਾਦਮੀ ਪੁਰਸਕਾਰ, 1995 ਈ. ਵਿਚ ਕੇ.ਐਸ. ਧਾਲੀਵਾਲ ਪੁਰਸਕਾਰ ਅਤੇ 1997 ਈ. ਵਿਚ ਭਾਰਤ ਭਵਨ, ਭੂਪਾਲ ਵੱਲੋਂ ਸ੍ਰੀਕਾਂਤ ਵਰਮਾ ਫ਼ੈਲੋਸ਼ਿਪ ਪ੍ਰਦਾਨ ਕੀਤੀ ਗਈ।

ਸੰਨ 1997 ਵਿਚ ਇਸ ਨੂੰ ਭਾਸ਼ਾ ਵਿਭਾਗ ਵੱਲੋਂ ਸ਼੍ਰੋਮਣੀ ਪੰਜਾਬੀ ਕਵੀ ਵੱਜੋਂ ਸਨਮਾਨਿਤ ਕੀਤਾ ਗਿਆ।

ਹ.ਪੁ.-ਸ.ਸ਼ੁ. -ਭਾ.ਵਿ.ਪੰ.(1997)

**ਪਾਤਾਲ** :ਮਿਥਿਹਾਸਕ ਵਿਸ਼ਵਾਸ ਅਨੁਸਾਰ ਇਹ ਜ਼ਮੀਨ ਦੇ ਹੇਠਲੇ ਹਿੱਸੇ ਵਿਚ ਵਿਆਪਕ ਇਕ ਲੋਕ ਹੈ ਜਿਥੇ ਨਾਗ, ਦੈਤ, ਦਾਨਵ, ਯਕਸ਼ ਅਤੇ ਹੋਰ ਜਾਤੀਆਂ ਰਹਿੰਦੀਆਂ ਹਨ। ਵਿਸ਼ਨੂੰ ਪੁਰਾਣ ਅਨੁਸਾਰ ਸੱਤ ਪਾਤਾਲ ਹਨ ਜਿਨ੍ਹਾਂ ਦੇ ਨਾਂ ਅਤਲ, ਵਿਤਲ, ਨਿਤਲ, ਗਭਸਤਿਮਲ, ਮਹਾਂਤਲ, ਸੁਤਲ ਤੇ ਪਾਤਾਲ ਹਨ।

ਪਦਮ ਪੁਰਾਣ ਅਨੁਸਾਰ ਸਤ ਪਾਤਾਲਾਂ ਦੇ ਨਾਂ ਤੇ ਉਨ੍ਹਾਂ ਦੇ ਸ਼ਾਸਕਾਂ ਦੇ ਨਾਂ ਇਸ ਪ੍ਰਕਾਰ ਹਨ ਅਤਲ- ਇਹ ਮਹਾਂਮਾਇਆ ਦੇ

ਅਧੀਨ ਹੈ; ਵਿਤਲ- ਇਥੇ ਹਾਟਕੇਸ਼ੁਰ ਜੋ ਸ਼ਿਵ ਜੀ ਦਾ ਰੂਪ ਹੈ, ਦਾ ਰਾਜ ਹੈ; ਸੁਤਲ, ਇਥੇ ਬਲੀ ਦਾ ਰਾਜ ਹੈ; ਤਲਾਤਲ- ਇਥੇ ਮਾਇਆ ਦਾ ਰਾਜ ਹੈ; ਮਹਾਂਤਲ- ਇਥੇ ਅਜਗਰ ਰਹਿੰਦੇ ਹਨ; ਰਸਾਤਲ- ਇਥੇ ਦੈਂਤ ਤੇ ਦਾਨਵ ਰਹਿੰਦੇ ਹਨ, ਪਾਤਾਲ- ਇਹ ਸਭ ਤੋਂ ਹੇਠਲਾ ਪ੍ਰਦੇਸ਼ ਹੈ ਜਿਥੇ ਵਾਸੁਕੀ, ਨਾਗ ਮੁਖੀ ਰਾਜ ਕਰਦਾ ਹੈ।

ਸ਼ਿਵ ਪੁਰਾਣ ਅਨੁਸਾਰ ਇਹ ਅੱਠ ਹਨ ਪਾਤਾਲ, ਤਲ, ਅਤਲ, ਵਿਤਲ, ਤਾਲ, ਵਿਧੀ ਪਾਤਾਲ, ਸ਼ਰਕਰਾ ਭੂਮੀ ਅਤੇ ਵਿਜਯ। ਨਾਰਦ ਰਿਸ਼ੀ ਜਦੋਂ ਇਨ੍ਹਾਂ ਪਾਤਾਲਾਂ ਨੂੰ ਦੇਖਣ ਲਈ ਗਿਆ ਤਾਂ ਉਸ ਨੇ ਆਪਣੀ ਵਾਪਸੀ ਤੇ ਇਨ੍ਹਾਂ ਦੀ ਬਹੁਤ ਪ੍ਰਸ਼ੰਸਾ ਕੀਤੀ। ਉਸ ਨੇ ਕਿਹਾ ਕਿ ਇਹ ਪ੍ਰਦੇਸ਼ ਇੰਦਰਪੁਰੀ ਨਾਲੋਂ ਵੀ ਜ਼ਿਆਦਾ ਸੁੰਦਰ ਹਨ। ਇਥੇ ਹਰ ਤਰ੍ਹਾਂ ਦੇ ਮਨੋਰੰਜਨ ਦੇ ਪਦਾਰਥ ਉਪਲਬੱਧ ਹਨ।

ਹ.ਪੁ.-ਹਿੰ.ਮਿ.ਕੋ. : 355; ਗੁਰੂ ਨਾਨਕ ਸ਼ਬਦ ਰਤਨਾਕਰ -ਡਾ. ਕਾਲਾ ਸਿੰਘ ਬੇਦੀ

**ਪਾਤਾਲਪੁਰੀ (ਗੁ.)** : ਰੋਪੜ ਜ਼ਿਲ੍ਹੇ ਵਿਚ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਜੋਤੀ ਜੋਤਿ ਸਮਾਉਣ ਦੀ ਯਾਦ ਨਾਲ ਸਬੰਧਤ ਇਹ ਗੁਰਦੁਆਰਾ ਬਿਆਸ ਦਰਿਆ ਦੇ ਕੰਢੇ ਵਾਕਿਆ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਜੀਵਨ ਦਾ ਅੰਤਿਮ ਸਮਾਂ ਕੀਰਤਪੁਰ ਵਿਖੇ ਹੀ ਬਿਤਾਇਆ। ਗੁਰੂ



ਗੁ. ਪਾਤਾਲ ਪੁਰੀ

ਸਾਹਿਬ ਦੇ ਜੋਤੀ ਜੋਤਿ ਸਮਾਉਣ ਦਾ ਵੇਲਾ ਜਦੋਂ ਆਇਆ ਤਾਂ ਆਪ ਨੇ ਸਭ ਪਾਸੇ ਆਪਣੇ ਮਿੱਤਰਾਂ, ਰਿਸ਼ਤੇਦਾਰਾਂ ਅਤੇ ਸ਼ਰਧਾਲੂਆਂ ਨੂੰ ਬੁਲਾ ਭੇਜਿਆ। ਸਾਰੇ ਮਸੰਦਾਂ ਨੂੰ ਵੀ ਸੱਦਾ ਭੇਜਿਆ। ਆਪ ਨੇ ਆਪਣਾ ਨਿੱਜੀ ਸਮਾਨ ਵੀ ਸ਼ਰਧਾਲੂਆਂ ਵਿਚਕਾਰ ਵੰਡ ਦਿੱਤਾ। ਸਿੱਖ ਸੰਗਤਾਂ ਦੂਰ ਦੂਰ ਤੋਂ ਗੁਰੂ ਜੀ ਦੇ ਦਰਸ਼ਨਾਂ ਲਈ ਆਉਣ ਲੱਗੀਆਂ।

28 ਫ਼ਰਵਰੀ, 1664 ਨੂੰ ਗੁਰੂ ਹਰਿਗੋਬਿੰਦ ਸਾਹਿਬ ਸਤਲੁਜ ਦਰਿਆ ਦੇ ਕੰਢੇ ਇਕ ਵਿਸ਼ੇਸ਼ ਬਣਾਈ ਇਮਾਰਤ ਦੇ ਇਕ ਕਮਰੇ ਜਿਸ ਨੂੰ ਪਾਤਾਲਪੁਰੀ ਕਹਿੰਦੇ ਸਨ, ਅੰਦਰ ਪਰਵੇਸ਼ ਕਰ ਗਏ, ਤਾਂ ਗੁਰੂ ਹਰਿ ਰਾਇ ਜੀ ਨੇ ਬਾਹਰੋਂ ਦਰਵਾਜ਼ਾ ਬੰਦ ਕਰ ਦਿੱਤਾ। ਕਿਸੇ ਨੂੰ ਵੀ ਅੰਦਰ ਜਾਣ ਦੀ ਇਜਾਜ਼ਤ ਨਹੀਂ ਸੀ। ਪੂਰੇ ਚਾਰ ਦਿਨ ਤਕ ਸ਼ਬਦ ਕੀਰਤਨ ਕੀਤਾ ਗਿਆ। ਗੁਰੂ ਕਾ ਲੰਗਰ ਦਿਨ ਰਾਤ ਵਰਤਦਾ ਰਿਹਾ ਅਤੇ ਗਰੀਬਾਂ ਨੂੰ ਬਸਤਰ ਆਦਿ ਦਾਨ ਕੀਤੇ ਗਏ। ਚੌਥੇ ਦਿਨ ਜਦੋਂ ਗੁਰੂ ਹਰਿ ਰਾਇ ਜੀ ਨੇ ਦਰਵਾਜ਼ਾ ਖੋਲ੍ਹਿਆ ਤਾਂ ਗੁਰੂ ਹਰਿਗੋਬਿੰਦ ਸਾਹਿਬ ਕੰਧ ਨਾਲ ਪਿੱਠ ਲਾ ਕੇ ਸਮਾਧੀ ਵਿਚ ਬੈਠੇ ਸਨ। ਗੁਰੂ ਜੀ ਦੇ ਚਿਹਰੇ ਤੇ ਰੱਬੀ ਨੂਰ ਝਲਕ ਰਿਹਾ ਸੀ। ਸਾਰੀ ਸੰਗਤ ਨੇ ਗੁਰੂ ਜੀ ਅੱਗੇ ਸ਼ਰਧਾ ਸਹਿਤ ਸੀਸ ਨਿਵਾਇਆ। ਗੁਰੂ ਜੀ ਦੇ ਸਰੀਰ ਨੂੰ ਆਦਰ ਸਤਿਕਾਰ ਨਾਲ ਅਗਨੀ ਭੇਟਾ ਕੀਤਾ ਗਿਆ। ਕਿਹਾ ਜਾਂਦਾ ਹੈ ਕਿ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਆਕਾਸ਼ ਵਿਚ ਲਾਲੀ ਛਾ ਗਈ ਸੀ ਅਤੇ ਰੱਬੀ ਬਾਣੀ ਸੁਣਾਈ ਦਿੱਤੀ। ਇਸ ਥਾਂ ਤੇ ਨਵੀਂ ਇਮਾਰਤ ਬਣਾਈ ਗਈ ਅਤੇ ਲੋਕ ਦੂਰ ਦੂਰ ਤੋਂ ਪਾਤਾਲਪੁਰੀ ਦੇ ਨਾਂ ਨਾਲ ਪ੍ਰਸਿੱਧ ਇਸ ਗੁਰਦੁਆਰੇ ਦੇ ਦਰਸ਼ਨਾਂ ਲਈ ਆਉਂਦੇ ਹਨ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਜੋਤੀ ਜੋਤਿ ਸਮਾਏ। ਅੱਜਕੱਲ੍ਹ ਬਹੁਤੇ ਸਿੱਖ ਆਪਣੇ ਕਿਸੇ ਸੰਬੰਧੀ ਆਦਿ ਦੇ ਮਰਨ ਉਪਰੰਤ ਇਸ ਗੁਰਦੁਆਰੇ ਪਾਸ ਵਗਦੇ ਦਰਿਆ ਵਿਚ ਫੁਲ ਪ੍ਰਵਾਹ ਕਰਨ ਲਈ ਆਉਂਦੇ ਹਨ।

ਹ.ਪੁ.-ਸਿੱ.ਗੁ.ਦਿ.ਸ੍ਰਾ.: 190; ਤ. ਗੁ.ਖਾ.;ਗੁ.ਬਿ.ਪਾ. ਛੇਵੀ; ਗੁਰ ਭਾਰੀ-ਪ੍ਰਿੰ. ਸਤਿਬੀਰ ਸਿੰਘ

**ਪਾਰਸ, ਕਰਨੈਲ ਸਿੰਘ** : ਵੇਖੋ, ਰਾਮੂਵਾਲੀਆ, ਕਰਨੈਲ ਸਿੰਘ

**ਪਾਰਸਨਾਥ** : ਇਹ ਇਕਸ਼ਵਾਕੁ ਬੰਸੀ ਵਾਰਾਣਸੀ ਦੇ ਰਾਜਾ ਅਸ਼ੁਸੇਨ ਦਾ ਪੁੱਤਰ ਸੀ ਜਿਸ ਦਾ ਜਨਮ ਵਾਮਾ ਰਾਣੀ ਦੀ ਕੁੱਖੋਂ ਹੋਇਆ ਸੀ। ਰਵਾਇਤ ਹੈ ਕਿ ਵਾਮਾ ਦੇਵੀ ਨੇ ਗਰਭ ਸਮੇਂ ਇਕ ਵਾਰ ਸੱਪ ਦੇਖਿਆ ਜਿਸ ਕਾਰਨ ਉਸ ਦੇ ਪੁੱਤਰ ਪਾਰਸਨਾਥ ਦੇ ਸਰੀਰ ਉੱਤੇ ਸੱਪ ਦਾ ਚਿੰਨ੍ਹ ਬਣ ਗਿਆ ਸੀ, ਇਸ ਲਈ ਹੀ ਬਾਲਕ ਦਾ ਨਾਂ ਵੀ ਪਾਰਸਨਾਥ ਰੱਖਿਆ ਗਿਆ। ਇਸ ਦਾ ਵਿਆਹ ਕੁਸ਼ਸਥਾਨ ਦੇ ਰਾਜਾ ਪ੍ਰਸੇਨਜਿਤ ਦੀ ਪੁੱਤਰੀ ਪ੍ਰਭਾਵਤੀ ਨਾਲ ਹੋਇਆ। ਇਹ ਇਕ ਪ੍ਰਤਾਪੀ ਰਾਜਾ ਹੋਇਆ। ਇਕ ਵਾਰ ਇਸ ਨੂੰ ਜੀਵ ਹੱਤਿਆ ਤੋਂ ਨਫ਼ਰਤ ਹੋ ਗਈ ਤਾਂ ਇਸ ਨੇ ਜੈਨ ਧਰਮ ਗ੍ਰਹਿਣ ਕਰ ਲਿਆ। ਇਹ ਆਪਣੇ ਤਪ ਦੇ ਬਲ ਤੇ ਤੇਈਵਾਂ ਤੀਰਥੰਕਰ ਬਣਿਆ।

ਬਹੁਤੇ ਵਿਦਵਾਨ, ਪਾਰਸਨਾਥ ਦਾ ਸਮਾਂ ਈਸਵੀ ਤੋਂ ਲਗਭਗ 600 ਸਾਲ ਪਹਿਲਾਂ ਦਾ ਮੰਨਦੇ ਹਨ। ਪਾਰਸਨਾਥ ਦਾ ਜਨਮ ਪੋਹ ਵਦੀ 10 ਅਤੇ ਦੇਹਾਂਤ ਸਾਵਣ ਸੁਦੀ ਅਸ਼ਟਮੀ ਨੂੰ ਹੋਇਆ ਮੰਨਿਆ ਜਾਂਦਾ ਹੈ।

ਦਸਮਗ੍ਰੰਥ ਵਿਚ ਪਾਰਸਨਾਥ ਨੂੰ ਸ਼ਿਵ ਦਾ ਅਵਤਾਰ ਲਿਖਿਆ ਗਿਆ ਹੈ। ਇਸ ਨੇ ਦੱਤਾਤ੍ਰੇਯ ਦਾ ਮਤ ਦੂਰ ਕਰ ਕੇ ਆਪਣਾ ਮਤ ਚਲਾਇਆ।

ਹ.ਪੁ.-ਮ.ਕੋ. : 765

**ਪਾਰਜਾਤਿ** : ਇਹ ਉਹ ਬਿਰਖ (ਬਿਰਛ) ਸੀ ਜੋ ਅਸੁਰ ਅਤੇ ਦੇਵਤਿਆਂ ਦੁਆਰਾ ਕੀਤੇ ਸਮੁੰਦਰ ਮੰਥਨ ਸਮੇਂ ਨਿਕਲਿਆ ਸੀ। ਸਵਰਗ ਦੀਆਂ ਅਪਸਰਾਵਾਂ ਵੀ ਇਸ ਨੂੰ ਵੇਖ ਕੇ ਆਨੰਦ ਮਾਣਦੀਆਂ ਸਨ। ਇਹ ਆਪਣੇ ਫੁੱਲਾਂ ਦੀ ਸੁਗੰਧੀ ਨਾਲ ਸਾਰੇ ਸੰਸਾਰ ਨੂੰ ਸੁਗੰਧਤ ਕਰਦਾ ਸੀ। ਸਵਰਗ ਦੇ ਰਾਜਾ ਇੰਦਰ ਨੂੰ ਇਸ ਦਾ ਬਹੁਤ ਮਾਣ ਸੀ। ਕਿਹਾ ਜਾਂਦਾ ਹੈ ਕਿ ਸ੍ਰੀ ਕ੍ਰਿਸ਼ਨ ਜੀ ਦੇ ਦਵਾਰਕਾ ਜਾਣ ਵੇਲੇ ਉਨ੍ਹਾਂ ਦੀ ਪਤਨੀ ਸਤਯਭਾਮਾ ਨੇ ਪਾਰਜਾਤਿ (ਇਸ ਬਿਰਖ) ਨੂੰ ਨਾਲ ਲੈ ਕੇ ਜਾਣ ਦੀ ਜ਼ਿੱਦ ਕੀਤੀ। ਇਸ ਕਾਰਨ ਇੰਦਰ ਅਤੇ ਕ੍ਰਿਸ਼ਨ ਜੀ ਦੀ ਆਪਸ ਵਿਚ ਬਹੁਤ ਲੜਾਈ ਹੋਈ ਅਤੇ ਇਸ ਲੜਾਈ ਵਿਚ ਇੰਦਰ ਦੀ ਹਾਰ ਹੋਈ। ਬਿਰਖ ਨੂੰ ਲਿਆ ਕੇ ਦਵਾਰਕਾ ਵਿਖੇ ਲਗਾ ਦਿੱਤਾ ਗਿਆ ਪਰ ਕ੍ਰਿਸ਼ਨ ਜੀ ਦੇ ਪਰਲੋਕ ਗਮਨ ਉਪਰੰਤ ਇਹ ਬਿਰਖ ਵਾਪਸ ਸਵਰਗ ਵਿਚ ਸੁਸ਼ੋਭਿਤ ਹੋ ਗਿਆ।

ਹ.ਪੁ.-ਹਿੰ.ਮਿ.ਕੋ. : 357; ਮ.ਕੋ.

**ਪਾਰਵਤੀ ਦੇਵੀ** : ਇਸ ਕ੍ਰਾਂਤੀਕਾਰੀ ਸਮਾਜ ਸੇਵੀ ਔਰਤ ਦਾ ਜਨਮ ਅਪ੍ਰੈਲ, 1888 ਵਿਚ ਲਾਇਲਪੁਰ ਨਿਵਾਸੀ ਲਾਲਾ ਕਰਮਚੰਦ ਦੇ ਘਰ ਹੋਇਆ। ਇਸ਼ ਦੇ ਪਿਤਾ ਨੇ ਇਸ ਦਾ ਵਿਆਹ ਜਾਤ-ਪਾਤ ਦੇ ਬੰਧਨ ਤੋੜ ਕੇ ਡਾ. ਮਿਲਖੀ ਰਾਮ ਭਾਟੀਆ ਨਾਲ ਕਰ ਦਿੱਤਾ। ਵਿਆਹ ਤੋਂ ਢਾਈ ਸਾਲ ਬਾਅਦ ਹੀ ਇਕ ਦੁਰਘਟਨਾ ਵਿਚ ਇਸ ਦੇ ਪਤੀ ਦੀ ਮੌਤ ਹੋ ਗਈ। ਵਿਧਵਾ ਹੋਣ ਉਪਰੰਤ ਇਹ ਆਪਣੇ ਪਿਤਾ ਦੇ ਘਰ ਹੀ ਰਹਿਣ ਲੱਗੀ ਅਤੇ ਇਸ ਨੇ ਆਪਣੀ ਬਾਕੀ ਦੀ ਜ਼ਿੰਦਗੀ ਦੇਸ਼ ਦੇ ਲੇਖੇ ਲਾਉਣ ਦਾ ਨਿਸ਼ਚਾ ਕਰ ਲਿਆ। ਸੰਸਕ੍ਰਿਤ ਦੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਇਹ ਦਿੱਲੀ ਵਿਖੇ ਅਧਿਆਪਕ ਲੱਗ ਗਈ।

ਸੰਨ 1919 ਵਿਚ ਜਦੋਂ ਜਲ੍ਹਿਆਂ ਵਾਲੇ ਬਾਗ਼ ਦਾ ਕਾਂਡ ਹੋਇਆ ਤਾਂ ਇਹ ਅੰਮ੍ਰਿਤਸਰ ਵਿਚ ਹੀ ਸੀ। ਇਸ ਕਾਂਡ ਦਾ ਇਸ ਦੇ ਮਨ ਉੱਤੇ ਬਹੁਤ ਅਸਰ ਹੋਇਆ। ਸੰਨ 1922 ਵਿਚ 'ਖਿਲਾਫ਼ਤ ਅੰਦੋਲਨ' ਦੌਰਾਨ ਹਾਪੁਰ ਅਤੇ ਮੇਰਠ ਵਿਖੇ ਜੋਸ਼ੀਲੇ ਭਾਸ਼ਨ ਦੇਣ ਦੇ ਜੁਰਮ ਵਿਚ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। 16 ਦਸੰਬਰ, 1922 ਨੂੰ ਪਾਰਵਤੀ ਦੇਵੀ ਦੀ ਗ੍ਰਿਫ਼ਤਾਰੀ ਵਿਰੁੱਧ ਔਰਤਾਂ ਨੇ ਇਕ ਵਿਸ਼ਾਲ ਜਲੂਸ ਕੱਢਿਆ। ਇਸ ਨੂੰ ਦੋ ਸਾਲ ਲਈ ਬਾ-ਮੁਸ਼ੱਕਤ ਕੈਦ ਦੀ ਸਜ਼ਾ ਦਿੱਤੀ ਗਈ। ਇਸ ਤੋਂ ਪਹਿਲਾਂ ਕਿਸੇ ਵੀ ਕ੍ਰਾਂਤੀਕਾਰੀ ਔਰਤ ਨੂੰ ਇੰਨੀ ਲੰਬੀ ਸਜ਼ਾ ਨਹੀਂ ਦਿੱਤੀ ਗਈ ਸੀ। ਸੰਨ 1930 ਵਿਚ ਇਸ ਨੇ 'ਰਾਸ਼ਟਰੀ ਮਹਿਲਾ ਸਮਿਤੀ' ਅਤੇ 'ਕੁਮਾਰੀ ਸਭਾ' ਦੀ ਸਥਾਪਨਾ ਕੀਤੀ। ਸੰਨ 1942 ਵਿਚ 'ਭਾਰਤ ਛੱਡੋ' ਅੰਦੋਲਨ ਦੌਰਾਨ ਇਸ ਨੇ ਵਧ ਚੜ੍ਹ ਕੇ ਹਿੱਸਾ ਲਿਆ ਜਿਸ ਦੇ ਫਲਸਰੂਪ ਇਸ ਨੂੰ ਗ੍ਰਿਫ਼ਤਾਰ ਕਰ ਕੇ ਦੋ ਸਾਲ ਲਈ ਕਠੋਰ ਕੈਦ ਦੀ ਸਜ਼ਾ ਮਿਲੀ। ਜੇਲ੍ਹ ਵਿਚੋਂ ਛੁਟਣ ਮਗਰੋਂ ਇਸ ਨੇ ਸਮਾਜ ਭਲਾਈ ਦੇ ਕੰਮ ਕਰਦੇ ਹੀ ਜ਼ਿੰਦਗੀ ਗੁਜ਼ਾਰੀ।

ਹ.ਪੁ.-ਭਾਰਤ ਕੀ ਮਹਿਲਾ ਸਵਤੰਤਰਤਾ ਸੈਨਾਨੀ-ਡਾ. ਊਸ਼ਾ ਬਾਲਾ : 119

**ਪਾਰੋ, ਭਾਈ** : ਗੁਰੂ ਅੰਗਦ ਦੇਵ ਜੀ ਦਾ ਇਕ ਸਿੱਖ ਜੋ ਡੱਲੇ ਦਾ ਰਹਿਣ ਵਾਲਾ ਸੀ। ਇਹ ਖੱਤਰੀਆਂ ਦੀ ਜੁਲਕਾ ਗੋਤ ਵਿਚੋਂ ਸੀ। ਇਸ ਨੇ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ ਅਤੇ ਗੁਰੂ ਅਮਰਦਾਸ ਜੀ ਤੋਂ 'ਪਰਮਹੰਸ' ਦੀ ਪਦਵੀ ਪ੍ਰਾਪਤ ਕੀਤੀ।

ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਇਸ ਨੇ ਗੁਰੂ ਅਮਰਦਾਸ ਜੀ ਨੂੰ ਇਕ ਘੋੜੀ ਭੇਟ ਕੀਤੀ ਜੋ ਗੁਰੂ ਜੀ ਤੋਂ ਇਲਾਵਾ ਕਿਸੇ ਹੋਰ ਨੂੰ ਆਪਣੇ ਉੱਪਰ ਸਵਾਰੀ ਨਹੀਂ ਸੀ ਕਰਨ ਦਿੰਦੀ।

ਭਾਈ ਗੁਰਦਾਸ ਜੀ ਨੇ ਇਸ ਮਹਾਂਪੁਰਸ਼ ਦਾ ਜ਼ਿਕਰ ਕਰਦਿਆਂ ਲਿਖਿਆ ਹੈ :

''ਪਾਰੋ ਜੁਲਕਾ ਪਰਮਹੰਸ ਪੂਰੇ ਸਤਿਗੁਰ ਕਿਰਪਾਧਾਰੀ।''

ਗੁਰੂ ਹਰਿਗੋਬਿੰਦ ਸਾਹਿਬ ਦਾ ਸਹੁਰਾ ਭਾਈ ਨਰਾਇਣ ਦਾਸ ਵੀ ਭਾਈ ਪਾਰੋ ਜੁਲਕਾ ਦੀ ਬੰਸ ਵਿਚੋਂ ਸੀ।

ਹ.ਪੁ.-ਮ.ਕੋ. ; ਗੁ.ਪ੍ਰ. ਸੂ.ਗ੍ਰੰ.; ਤ.ਗੁ.ਖਾ.

**ਪਿਆਰਾ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 26 ਨਵੰਬਰ, 1922 ਨੂੰ ਸਿਆਲਕੋਟ (ਪਾਕਿਸਤਾਨ) ਵਿਖੇ ਸ੍ਰੀ ਬੀ.ਐਸ. ਚੀਮਾ ਦੇ ਘਰ ਹੋਇਆ। ਇਸ ਨੇ ਕਿੰਗ ਜਾਰਜ ਰਾਇਲ ਮਿਲਟਰੀ ਸਕੂਲ, ਜਲੰਧਰ ਤੋਂ ਸਿੱਖਿਆ ਪ੍ਰਾਪਤ ਕੀਤੀ। 16 ਜੂਨ, 1942 ਨੂੰ ਇਸ ਨੇ 1 ਰਾਜਪੂਤ ਰੈਜਮੈਂਟ ਵਿਚ ਕਮਿਸ਼ਨ ਪ੍ਰਾਪਤ ਕੀਤਾ।

5 ਮਾਰਚ, 1948 ਨੂੰ ਕਬਾਇਲੀਆਂ ਦੇ ਹਮਲੇ ਸਮੇਂ ਇਸ ਦੀ ਕੰਪਨੀ ਨੂੰ ਨੌਸ਼ਹਿਰਾ ਨੇੜੇ ਦੁਸ਼ਮਣ ਦੀ ਕਮਾਨ ਗੋਸ਼ਾ ਧਾਰ ਤੇ ਸਥਿਤ ਇਕ ਚੌਕੀ (ਜੋ ਅਤਿਅੰਤ ਸੁਦ੍ਰਿੜ ਤੇ ਦੁਰਗਮ ਟਿਕਾਣੇ ਤੇ ਸਥਿਤ ਸੀ) ਉੱਤੇ ਰਾਤ ਨੂੰ ਹਮਲਾ ਕਰਨ ਦਾ ਆਦੇਸ਼ ਦਿੱਤਾ ਗਿਆ। ਇਹ ਹਮਲਾ ਬੜੇ ਜੋਸ਼ ਤੇ ਦ੍ਰਿੜ੍ਹ ਸੰਕਲਪ ਨਾਲ ਕੀਤਾ ਗਿਆ ਸੀ ਪਰ ਕੰਪਨੀ ਆਪਣੇ ਨਿਸ਼ਾਨੇ ਦੇ ਸਿਖਰ ਤੇ ਨਾ ਪੁੱਜ ਸਕੀ। ਕੰਪਨੀ ਦਾ ਕਾਫ਼ੀ ਜਾਨੀ ਨੁਕਸਾਨ ਵੀ ਹੋ ਗਿਆ। ਸਥਿਤੀ ਦੀ ਗੰਭੀਰਤਾ ਨੂੰ ਸਮਝਦੇ ਹੋਏ ਇਸ ਨੇ ਤੁਰੰਤ ਕੰਪਨੀ ਨੂੰ ਆਪਣੇ ਨਿਸ਼ਾਨੇ ਤੋਂ 100 ਗਜ਼ ਪਿੱਛੇ ਹਟਾ ਲਿਆ। ਦੁਸ਼ਮਣ ਦੇ ਸਾਹਮਣੇ ਹੀ ਇਸ ਨੇ ਆਪਣੀ ਕੰਪਨੀ ਨੂੰ ਪੁਨਰ ਗਠਿਤ ਕਰ ਕੇ ਉਸ ਤੇ ਪੂਰੇ ਜੋਰ ਸ਼ੋਰ ਨਾਲ ਜਵਾਬੀ ਬੰਬਾਰੀ ਸ਼ੁਰੂ ਕਰ ਦਿੱਤੀ। ਇਸ ਤਰ੍ਹਾਂ ਇਹ ਲੜਾਈ ਦੇ ਮੈਦਾਨ ਵਿਚੋਂ ਮ੍ਰਿਤ ਜਵਾਨਾਂ ਨੂੰ ਹਟਾਉਣ ਵਿਚ ਸਫ਼ਲ ਹੋ ਗਿਆ।

ਜਦੋਂ ਇਸ ਦੀ ਕੰਪਨੀ ਨੂੰ ਦੂਜੀ ਵਾਰ ਹਮਲਾ ਕਰਨ ਦਾ ਮੌਕਾ ਮਿਲਿਆ ਤਾਂ ਇਸ ਨੇ ਆਪ ਵਿਚ ਹਮਲੇ ਦੀ ਅਗਵਾਈ ਕੀਤੀ। ਇਸ ਦੌਰਾਨ ਇਸ ਦੀ ਇਕ ਟੰਗ ਵਿਚ ਗੋਲੀ ਲਗ ਗਈ ਸੀ ਫ਼ਿਰ ਵੀ ਇਹ ਆਪਣੇ ਲਕਸ਼ ਦੀ ਪ੍ਰਾਪਤੀ ਤਕ ਆਪਣੇ ਜਵਾਨਾਂ ਦੀ ਹੌਸਲਾ ਅਫ਼ਜ਼ਾਈ ਕਰਦਾ ਰਿਹਾ ਤੇ ਉਥੇ ਹੀ ਡਟਿਆ ਰਿਹਾ। ਨਿਸ਼ਾਨੇ ਦੀ ਪ੍ਰਾਪਤੀ ਤੋਂ ਬਾਅਦ ਜ਼ਖ਼ਮੀ ਹਾਲਤ ਵਿਚ ਵੀ ਇਸ ਨੇ ਉਨੀ ਦੇਰ ਤਕ ਉਥੋਂ ਹਟਣਾ ਠੀਕ ਨਾ ਸਮਝਿਆ ਜਦੋਂ ਤਕ ਇਸ ਦੇ ਕਮਾਨ ਅਫ਼ਸਰ ਵੱਲੋਂ ਅਜਿਹਾ ਆਦੇਸ਼ ਨਾ ਪ੍ਰਾਪਤ ਹੋਇਆ।

ਇਸ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਜਿਸ ਈਮਾਨਦਰੀ ਆਪਣੀ ਡਿਊਟੀ ਨਿਭਾਈ ਉਸ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਪਿਆਰਾ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 1 ਅਪ੍ਰੈਲ, 1925 ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸੰਤਾ ਸਿੰਘ ਵਾਲਾ ਵਿਖੇ ਸ. ਸੁਲਤਾਨ ਸਿੰਘ ਦੇ ਘਰ ਹੋਇਆ। ਇਹ 1 ਅਪ੍ਰੈਲ, 1948 ਨੂੰ 5 ਸਿੱਖ ਲਾਈਟ ਇਨਫ਼ੈਂਟਰੀ ਵਿਚ ਬਤੌਰ ਸੂਬੇਦਾਰ ਭਰਤੀ ਹੋਇਆ।

2 ਸਤੰਬਰ, 1965 ਦੀ ਰਾਤ ਨੂੰ ਭਾਰਤ-ਪਾਕਿ ਯੁੱਧ ਸਮੇਂ ਇਹ ਸਿੱਖ ਲਾਈਟ ਇਨਫੈਂਟਰੀ ਦੀ ਇਕ ਪਲਾਟੂਨ ਦੀ ਕਮਾਨ

ਕਰ ਰਿਹਾ ਸੀ। ਇਸ ਦੀ ਬਟਾਲੀਅਨ ਨੂੰ ਜੰਮੂ ਕਸ਼ਮੀਰ ਵਿਚ ਮੇਂਢਰ ਨਾਮੀ ਖੇਤਰ ਵਿਚ ਦੁਸ਼ਮਣ ਦੇ ਇਕ ਅਜਿਹੇ ਟਿਕਾਣੇ ਦਾ ਸਫ਼ਾਇਆ ਕਰਨ ਦਾ ਆਦੇਸ਼ ਮਿਲਿਆ ਜਿਸ ਨੂੰ ਉਨ੍ਹਾਂ ਨੇ ਯੁੱਧ ਵਿਰਾਮ ਦੀ ਉਲੰਘਣਾ ਕਰ ਕੇ ਦੱਬਿਆ ਹੋਇਆ ਸੀ। ਇਸ ਦੀ ਬਟਾਲੀਅਨ ਨੂੰ ਨਿਸ਼ਾਨੇ ਦੀ ਪ੍ਰਾਪਤੀ ਲਈ ਬਾਧਕ ਬੰਕਰਾਂ ਨੂੰ ਤਬਾਹ ਕਰਨ ਦਾ ਕੰਮ ਸੌਂਪਿਆ ਗਿਆ। ਇਨ੍ਹਾਂ ਬੰਕਰਾਂ ਨੂੰ ਜਾਣ ਵਾਲਾ ਰਸਤਾ ਸੁਰੰਗੀ ਖੇਤਰ ਤੇ ਕੰਡਿਆਲੀਆਂ ਤਾਰਾਂ ਵਾਲਾ ਸੀ। ਸੂਬੇਦਾਰ ਪਿਆਰਾ ਸਿੰਘ ਨੇ ਸੁਰੰਗੀ ਖੇਤਰ ਵਿਚੋਂ ਹੋ ਕੇ ਦੁਸ਼ਮਣ ਤੇ ਹਮਲਾ ਕੀਤਾ। ਸੁਰੰਗਾਂ ਫਟਣ ਕਰ ਕੇ ਤੇ ਤੋਪਾਂ ਦੀ ਗੋਲਾਬਾਰੀ ਵਿਚ ਇਸ ਦੀ ਬਟਾਲੀਅਨ ਦੇ 25 ਜਵਾਨ ਮਾਰੇ ਗਏ। ਨੁਕਸਾਨ ਅਤੇ ਆਪਣੀ ਨਿੱਜੀ ਸੁਰੱਖਿਆ ਦੀ ਪਰਵਾਹ ਕੀਤੇ ਬਿਨਾਂ ਇਸ ਨੇ ਦੁਸ਼ਮਣ ਦੇ ਉਸ ਬੰਕਰ ਉੱਤੇ ਧਾਵਾ ਬੋਲ ਦਿੱਤਾ ਜਿਥੋਂ ਇਕ ਹਲਕੀ ਮਸ਼ੀਨਗਨ ਦੂਸਰੀ ਪਲਾਟੂਨ ਤੇ ਸਿੱਧੀ ਗੋਲਾਬਾਰੀ ਕਰ ਰਹੀ ਸੀ। ਇਸ ਨੂੰ ਨਸ਼ਟ ਕਰਨ ਤੋਂ ਬਾਅਦ ਇਹ ਦੂਜੇ ਬੰਕਰ ਵੱਲ ਨੂੰ ਗਏ ਜਿਥੋਂ ਦੁਸ਼ਮਣ ਦਾ ਇਕ ਰਾਕਟ ਲਾਂਚਰ ਗੋਲੀਬਾਰੀ ਕਰ ਰਿਹਾ ਸੀ। ਇਹ ਗੋਲਾਬਾਰੀ ਭਾਰਤੀ ਜਵਾਨਾਂ ਨੂੰ ਅੱਗੇ ਵਧਣੋਂ ਰੋਕ ਰਹੀ ਸੀ। ਜਿਉਂ ਹੀ ਇਸ ਬੰਕਰ ਅੰਦਰ ਹੱਥ ਗੋਲਾ ਸੁੱਟਿਆ ਦੁਸ਼ਮਣ ਵੱਲੋਂ ਤੇਜ਼ ਗਤੀ ਨਾਲ ਆਇਆ ਇਕ ਰਾਕਟ ਇਸ ਦੀਆਂ ਲੱਤਾਂ ਵਿਚ ਵੱਜਾ ਜਿਸ ਨਾਲ ਇਸ ਦੀਆਂ ਦੋਵੇਂ ਲੱਤਾਂ ਉੱਡ ਗਈਆਂ। ਕੁਝ ਕੁ ਮਿੰਟਾਂ ਵਿਚ ਹੀ ਇਹ ਵੀਰਗਤੀ ਨੂੰ ਪ੍ਰਾਪਤ ਹੋ ਗਿਆ ਪਰ ਇਸ ਤੋਂ ਪਹਿਲਾਂ ਭਾਰਤੀ ਜਵਾਨਾਂ ਨੇ ਆਪਣੇ ਨਿਸ਼ਾਨੇ ਨੂੰ ਪੂਰਾ ਕਰ ਲਿਆ। ਵੀਰਗਤੀ ਪ੍ਰਾਪਤ ਕਰਨ ਤੋਂ ਪਹਿਲਾਂ ਇਹ ਬਚੇ ਹੋਏ ਜਵਾਨਾਂ ਨੂੰ ਅਗਲੇਰੀ ਕਾਰਵਾਈ ਕਰਨ ਦਾ ਆਦੇਸ਼ ਵੀ ਦੇ ਗਿਆ ਸੀ।

ਇਸ ਪ੍ਰਕਾਰ ਇਸ ਕਾਰਵਾਈ ਦੌਰਾਨ ਇਸ ਅਮਰ ਜਵਾਨ ਵੱਲੋਂ ਦੇਸ਼ ਪ੍ਰਤੀ ਦਿੱਤੀ ਗਈ ਲਾਜਵਾਬ ਕੁਰਬਾਨੀ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਪਿਆਰਾ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 21 ਫ਼ਰਵਰੀ, 1946 ਨੂੰ ਜ਼ਿਲ੍ਹਾ ਸੰਗਰੂਰ ਦੇ ਪਿੰਡ ਈਸਾਪੁਰ ਵਿਖੇ ਸ. ਜਾਗੀਰ ਸਿੰਘ ਦੇ ਘਰ ਹੋਇਆ। ਇਹ 25 ਮਈ, 1963 ਨੂੰ 10 ਸਿੱਖ ਲਾਈਟ ਇਨਫ਼ੈਂਟਰੀ ਵਿਚ ਬਤੌਰ ਹਵਲਦਾਰ ਭਰਤੀ ਹੋਇਆ।

ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਹ ਰਾਜਸਥਾਨ ਸੈਕਟਰ ਵਿਚ ਸਿੱਖ ਲਾਈਟ ਇਨਫ਼ੈਂਟਰੀ ਬਟਾਲੀਅਨ ਦੀ ਇਕ ਅੱਗੇ ਵਾਲੀ ਪਲਾਟੂਨ ਵਿਚ ਹਵਾਲਦਾਰ ਸੀ। 8 ਦਸੰਬਰ, 1971 ਨੂੰ ਦੁਸ਼ਮਣ ਨੇ ਇਸ ਪਲਾਟੂਨ ਦੇ ਅੱਗੇ ਵਧਦੇ ਹੋਏ ਦਲ ਉੱਤੇ ਛੋਟੇ ਹਥਿਆਰਾਂ ਤੇ ਤੋਪਖਾਨੇ ਨਾਲ ਭਾਰੀ ਗੋਲਾਬਾਰੀ ਕੀਤੀ। ਇਸ ਗੋਲਾਬਾਰੀ ਦੇ ਬਾਵਜੂਦ ਇਹ ਪਲਾਟੂਨ ਲਗਾਤਾਰ ਅੱਗੇ ਵਧਦੀ ਗਈ ਤੇ ਦੁਸ਼ਮਣ ਦੇ ਕਾਫ਼ੀ ਨੇੜੇ ਪੁੱਜ ਗਈ। ਦੁਸ਼ਮਣ ਨੇ ਭਾਰੀ ਸੰਖਿਆ ਵਿਚ ਇਸ ਤੇ ਜਵਾਬੀ ਹਮਲਾ ਕੀਤਾ। ਆਪਣੀ ਇਕ ਸੈਕਸ਼ਨ ਨੂੰ ਗੋਲਾਬਾਰੀ ਦੀ ਸਹਾਇਤਾ ਲਈ ਤਾਇਨਾਤ ਕਰ ਕੇ ਇਸ ਪਲਾਟੂਨ ਨੇ ਦੁਸ਼ਮਣ ਉੱਤੇ ਧਾਵਾ ਬੋਲ ਦਿੱਤਾ। ਇਸ ਕਾਰਵਾਈ ਦੌਰਾਨ ਇਸ ਦੀ ਸਹਾਇਕ ਸੈਕਸ਼ਨ ਦੀ ਹਲਕੀ ਮਸ਼ੀਨਗਨ ਦੇ ਗਨਰ ਨੂੰ ਗੋਲੀ ਲੱਗੀ ਜਿਸ ਨਾਲ ਉਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਇਸ ਨੇ ਅਜਿਹਾ ਵੇਖਦੇ ਹੀ ਆਪ ਦੌੜ ਕੇ ਜਾ ਕੇ ਉਸ ਮਸ਼ੀਨਗਨ ਨੂੰ ਸੰਭਾਲ ਲਿਆ ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਇਸ ਦੌਰਾਨ ਇਸ ਦੇ ਸੱਜੇ ਮੋਢੇ ਤੇ ਦੁਸ਼ਮਣ ਦੀ ਲਾਈਟ ਮਸ਼ੀਨਗਨ ਦੀ ਬੌਛਾਰ ਲਗੀ ਜਿਸ ਨਾਲ ਇਹ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ। ਜ਼ਖ਼ਮੀ ਹੋਣ ਦੇ ਬਾਵਜੂਦ, ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਇਹ ਜਿਵੇਂ ਦਾ ਤਿਵੇਂ ਹੀ ਆਪਣੇ ਮੋਰਚੇ ਵਿਚ ਡਟਿਆ ਰਿਹਾ ਤੇ ਗੋਲਾਬਾਰੀ ਕਰਨ ਵਿਚ ਬਾਕੀ ਜਵਾਨਾਂ ਦੀ ਸਹਾਇਤਾ ਕਰਦਾ ਰਿਹਾ। ਇਸ ਪ੍ਰਕਾਰ ਇਸ ਦੇ ਸਹਿਯੋਗ ਨਾਲ ਦੁਸ਼ਮਣ ਦਾ ਇਹ ਭਾਰੀ ਹਮਲਾ ਬੇਕਾਰ ਹੋ ਗਿਆ ਅਤੇ ਉਸ ਦਾ ਕਾਫ਼ੀ ਨੁਕਸਾਨ ਹੋਇਆ।

ਇਸ ਦੀ ਇਸ ਦਲੇਰੀ ਭਰੀ ਕਾਰਵਾਈ ਤੇ ਦੇਸ਼ ਪ੍ਰਤੀ ਕਰਤੱਵ ਨਿਸ਼ਠਾ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਪਿਆਰੇ ਖਾਂ (ਪੰਜਾਬੀ)** : ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਨੌਸ਼ਹਿਰਾ ਨੰਗਲੀ ਨੇ ਪੰਜਾਬ ਦੀ ਸੰਗੀਤ ਪਰੰਪਰਾ ਨੂੰ ਉੱਚਕੋਟੀ ਦੇ ਗਾਇਕ ਪ੍ਰਦਾਨ ਕੀਤੇ ਹਨ। ਇਨ੍ਹਾਂ ਵਿਚੋਂ ਹੀ ਪਿਆਰੇ ਖਾਂ ਵੀ ਇਕ ਸੀ। ਇਹ ਪਟਿਆਲਾ ਸੰਗੀਤ ਘਰਾਣੇ ਵਿਚੋਂ ਹੈ। ਇਸ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਨੌਸ਼ਹਿਰਾ ਨੰਗਲੀ ਵਿਖੇ ਲਗਭਗ 1810 ਈ. ਵਿਚ ਮੀਆਂ ਅਮੀਰ ਖਾਂ ਦੇ ਘਰ ਹੋਇਆ। ਪਿਆਰੇ ਖਾਂ, ਸੈਦੇ ਖਾਂ, ਮੁਹੰਮਦ ਖਾਂ ਅਤੇ ਮਿਸਰੀ ਖਾਂ ਚਾਰ ਭਰਾ ਸਨ। ਪਿਆਰੇ ਖਾਂ ਦੇ ਪਿਤਾ ਅਮੀਰ ਖਾਂ ਤੇ ਦਾਦਾ ਅਮਾਮ ਬਖ਼ਸ਼ ਉੱਚਕੋਟੀ ਦੇ ਗਾਇਕ ਸਨ ਜਿਸ ਕਰ ਕੇ ਪਿਆਰੇ ਖਾਂ ਨੂੰ ਸੰਗੀਤ ਦੀ ਦਾਤ ਵਿਰਸੇ ਵਿਚ ਪ੍ਰਾਪਤ ਹੋਣੀ ਸੁਭਾਵਕ ਹੀ ਸੀ। ਇਸ ਦੇ ਦਾਦਾ ਮੀਆਂ ਅਮਾਮ ਬਖ਼ਸ਼ ਮਝੈਲਾਂ ਦੇ ਇਸ ਪਿੰਡ ਦੇ ਉੱਘੇ ਖਿਆਲ ਗਾਇਕ ਮੰਨੇ ਜਾਂਦੇ ਸਨ। ਇਨ੍ਹਾਂ ਨੇ ਗਵਾਲੀਅਰ ਘਰਾਣੇ ਦੇ ਪ੍ਰਸਿੱਧ ਉਸਤਾਦ ਹੱਦੂ ਖਾਂ ਤੋਂ ਸੰਗੀਤ ਸਿੱਖਿਆ ਹਾਸਲ ਕੀਤੀ ਸੀ।

ਮੀਆਂ ਅਮੀਰ ਖਾਂ ਨੇ ਬਚਪਨ ਤੋਂ ਹੀ ਆਪਣੇ ਪੁੱਤਰਾਂ ਨੂੰ ਸੰਗੀਤ ਦੀ ਸਿੱਖਿਆ ਦੇਣੀ ਆਰੰਭ ਕਰਵਾ ਦਿੱਤੀ। ਗਾਇਕਾਂ ਦਾ ਖ਼ਾਨਦਾਨ ਹੋਣ ਕਰ ਕੇ ਸਾਰੇ ਹੀ ਸੁਰੀਲੀ ਅਵਾਜ਼ ਦੇ ਮਾਲਕ ਸਨ ਤੇ ਪਿਤਾ ਦੁਆਰਾ ਦੱਸੇ ਮਾਰਗ ਤੇ ਚਲਦਿਆਂ ਇਨ੍ਹਾਂ ਨੇ ਚੰਗੀ ਸ਼ੋਹਰਤ ਹਾਸਲ ਕੀਤੀ। ਚਾਰੇ ਭਰਾਵਾਂ ਵਿਚੋਂ ਪਿਆਰੇ ਖਾਂ ਸਭ ਤੋਂ ਵਧੇਰੇ ਸੁਰੀਲਾ ਕੰਠ ਅਤੇ ਵਿਲੱਖਣ ਪ੍ਰਤਿਭਾ ਰੱਖਦਾ ਸੀ।

ਜਰਨੈਲ ਅਲੀ ਬਖ਼ਸ਼ ਨੂੰ ਇਸ ਦੀ ਆਵਾਜ਼ ਨੇ ਬਹੁਤ ਪ੍ਰਭਾਵਿਤ ਕੀਤਾ। ਉਸ ਦਾ ਵਿਸ਼ਵਾਸ ਸੀ ਕਿ ਇਹ ਸੰਗੀਤ ਦੇ ਸਿਖਰ ਤੇ ਪੁੱਜਣ ਲਈ ਬਿਖੜੇ ਪੈਂਡੇ ਵੀ ਤੈਅ ਕਰਨ ਦੀ ਸਮਰੱਥਾ ਰੱਖਦਾ ਹੈ ਕਿਉਂਕਿ ਇਹ ਇਕ ਖ਼ਾਨਦਾਨੀ ਗਵੱਈਆ ਸੀ ਅਤੇ ਤਾਲੀਮ ਦੀ ਕਦਰ ਤੇ ਪਛਾਣ ਵੀ ਰੱਖਦਾ ਸੀ। ਅਲੀ ਬਖ਼ਸ਼ ਖਾਂ ਨੇ ਵੀ ਇਸ ਨੂੰ ਤਾਲੀਮ ਦੇਣ ਲਈ ਕੋਈ ਕਸਰ ਨਾ ਛੱਡੀ। ਕੁਝ ਸੰਗੀਤਕਾਰ ਪਿਆਰੇ ਖਾਂ ਦਾ ਉਸਤਾਦ ਫ਼ਤਹਿ ਅਲੀ ਖਾਂ ਨੂੰ ਮੰਨਦੇ ਹਨ। ਉਸਤਾਦ ਨੇ ਇਸ ਨੂੰ ਸੰਗੀਤ ਦਾ ਇਕ ਇਕ ਭੇਦ ਸਮਝਾਇਆ। ਇਹ ਵੀ ਉਸ ਦਾ ਰਿਆਜ਼ ਕਰਦਾ ਨਾ

ਥੱਕਦਾ। ਇਕ ਵਾਰ ਉਸਤਾਦ ਨੇ ਇਸ ਨੂੰ ਇਕ ਤਾਨ ਸਿਖਾਈ ਤੇ ਰਿਆਜ਼ ਕਰਨ ਲਈ ਆਖਿਆ। ਕਾਫ਼ੀ ਰਿਆਜ਼ ਕਰਨ ਦੇ ਬਾਵਜੂਦ ਤਾਨ ਬੇਸੁਰੀ ਹੋ ਰਹੀ ਸੀ। ਉਸਤਾਦ ਦੂਰ ਬੈਠੇ ਵੇਖ ਰਹੇ ਸਨ। ਅਖ਼ੀਰ ਉਸ ਨੇ ਖੂੰਡੀ ਨਾਲ ਇਸ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਥੋੜ੍ਹੀ ਦੇਰ ਬਾਅਦ ਇਸ ਨੇ ਨਿਮਰਤਾ ਸਹਿਤ ਬੇਨਤੀ ਕੀਤੀ, 'ਉਸਤਾਦ ਜੀ ਮੈਂ ਆਹ ਤੰਬੂਰਾ ਪਰ੍ਹਾਂ ਰੱਖ ਆਵਾਂ ਕਿਧਰੇ ਤਿੜਕ ਹੀ ਨਾ ਜਾਵੇ, ਫ਼ਿਰ ਜਿੰਨਾ ਮਰਜੀ ਮਾਰ ਲਿਓ ਜੀ' ਉਸਤਾਦ ਨੂੰ ਸ਼ਿਸ਼ ਦੇ ਇਹ ਬੋਲ ਕਾਇਲ ਕਰ ਗਏ ਤੇ ਉਸ ਨੇ ਉੱਠ ਕੇ ਇਸ ਨੂੰ ਗਲ ਨਾਲ ਲਾ ਲਿਆ।

ਉਸਤਾਦ ਅਲੀ ਬਖ਼ਸ਼ ਨੇ ਕੁਝ ਵਰ੍ਹਿਆਂ ਵਿਚ ਹੀ ਇਸ ਨੂੰ ਉੱਚਕੋਟੀ ਦਾ ਗਾਇਕ ਬਣਾ ਦਿੱਤਾ ਤੇ ਗੁਰੂ ਦੀ ਆਗਿਆ ਪ੍ਰਾਪਤ ਕਰ ਕੇ ਇਹ ਭਾਰਤ ਦੇ ਵੱਖ ਵੱਖ ਹਿੱਸਿਆਂ ਵਿਚ ਸੰਗੀਤ ਪੇਸ਼ ਕਰਨ ਲਈ ਚਲਾ ਗਿਆ। ਇਸ ਉਪਰੰਤ ਇਸ ਨੇ ਗਵਾਲੀਅਰ ਦਰਬਾਰ ਵਿਚ ਵੀ ਗਾਇਨ ਪੇਸ਼ ਕੀਤਾ ਤੇ ਬਾਅਦ ਵਿਚ ਆਪਣੇ ਚਾਚਾ ਬੰਨੇ ਖਾਂ ਦੇ ਸ਼ਹਿਰ ਹੈਦਰਾਬਾਦ ਚਲਾ ਗਿਆ ਜਿਥੇ ਉਸਤਾਦ ਬੰਨੇ ਖਾਂ ਨੇ ਗਾਇਕੀ ਵਿਚ ਪੰਜਾਬੀਆਂ ਦੇ ਝੰਡੇ ਬੁਲੰਦ ਕੀਤੇ ਹੋਏ ਸਨ। ਹੈਦਰਾਬਾਦ ਦੇ ਨਿਜ਼ਾਮ ਨੇ ਇਸ ਨੂੰ ਵਿਸ਼ੇਸ਼ ਮਾਣ ਸਤਿਕਾਰ ਦਿੱਤਾ। ਬੰਬਈ ਵਿਖੇ ਵੀ ਕਈ ਦਿਨ ਇਸ ਨੇ ਆਪਣਾ ਗਾਇਨ ਪੇਸ਼ ਕੀਤਾ। ਹਰਿਵੱਲਭ ਸੰਗੀਤ ਸੰਮੇਲਨ (ਜਲੰਧਰ) ਵਿਚ ਇਸ ਸੰਗੀਤਕਾਰ ਦੀ ਵਿਸ਼ੇਸ਼ ਥਾਂ ਸੀ। ਹੁਣ ਭਾਵੇਂ ਇਹ ਸੰਸਾਰ ਛੱਡ ਚੁੱਕਿਆ ਹੈ ਪਰ ਇਸ ਦੀਆਂ ਸੰਗੀਤ ਸਬੰਧੀ ਯਾਦਾਂ ਅਜੇ ਵੀ ਇਸ ਸੰਮੇਲਨ ਨਾਲ ਜੁੜੀਆਂ ਹੋਈਆਂ ਹਨ। ਇਸ ਦਾ ਗਾਇਨ ਸਾਧਾਰਨ ਸਰੋਤਿਆਂ ਅਤੇ ਸੰਗੀਤਕਾਰਾਂ ਲਈ ਵਿਸ਼ੇਸ਼ ਖਿੱਚ ਦਾ ਕਾਰਨ ਹੁੰਦਾ ਸੀ। ਤਿੰਨ ਸਪਤਕ ਦੀ ਸਪਾਟ ਤਾਨ ਇਸ ਦੇ ਗਾਇਨ ਦਾ ਮੁੱਖ ਆਕਰਸ਼ਣ ਹੁੰਦਾ ਸੀ।

ਇਹ ਕਾਫ਼ੀ ਸਮਾਂ ਮਿੰਟਗੁਮਰੀ ਵਿਖੇ ਰਿਹਾ। ਇਥੋਂ ਦੇ ਮਹੰਤ ਗਿਰਧਾਰੀ ਲਾਲ ਇਸ ਦੇ ਚੰਗੇ ਮਿੱਤਰ ਤੇ ਕਲਾ ਪਾਰਖੂ ਸਨ। ਇਸ ਨੇ ਆਪਣਾ ਅੰਤਲਾ ਸਮਾਂ ਪਾਕਿਸਤਾਨ ਵਿਚ ਹੀ ਬਿਤਾਇਆ। ਪੰਜਾਬ ਤੋਂ ਬਾਹਰ ਇਹ ਪਿਆਰੇ ਖਾਂ 'ਪੰਜਾਬੀ' ਦੇ ਨਾਂ ਨਾਲ ਹੀ ਪ੍ਰਸਿੱਧ ਸੀ।

ਹ.ਪੁ.—ਪੰਜਾਬੀ ਸੰਗੀਤਕਾਰ-ਡਾ. ਗੁਰਨਾਮ ਸਿੰਘ

**ਪਿਸ਼ਾਚ** : ਇਹ ਭੂਤ, ਪ੍ਰੇਤਾਂ ਦੀ ਇਕ ਸ਼੍ਰੇਣੀ ਦਾ ਨਾਂ ਹੈ ਜਿਨ੍ਹਾਂ ਨੂੰ ਵੇਦਾਂ ਵਿਚ ਰਾਖਸ਼ਾਂ ਨਾਲੋਂ ਵੀ ਨੀਵੀਂ ਸ਼੍ਰੇਣੀ ਦਾ ਮੰਨਿਆ ਜਾਂਦਾ ਹੈ। ਦੁਸ਼ਟ ਪ੍ਰਕਿਰਤੀ ਵਾਲੇ ਪ੍ਰਾਣੀਆਂ ਵਿਚੋਂ ਇਹ ਸਭ ਤੋਂ ਜ਼ਿਆਦਾ ਨੀਚ ਤੇ ਘੋਰੀ ਮੰਨੇ ਗਏ ਹਨ। ਇਨ੍ਹਾਂ ਦੀ ਉਤਪਤੀ ਬਾਰੇ ਕਈ ਵਿਚਾਰ ਮਿਲਦੇ ਹਨ।

ਮਹਾਂਭਾਰਤ ਅਨੁਸਾਰ ਇਨ੍ਹਾਂ ਦੀ ਉਤਪਤੀ ਬ੍ਰਹਮਾ ਨੇ ਅਸੁਰਾਂ ਤੇ ਰਾਖਸ਼ਾਂ ਦੇ ਨਾਲ ਉਨ੍ਹਾਂ ਖਿੰਡੀਆਂ ਹੋਈਆਂ ਬੂੰਦਾਂ ਤੋਂ ਕੀਤੀ ਜਿਹੜੀਆਂ ਦੇਵਤਿਆਂ, ਮਨੁੱਖਾਂ ਅਤੇ ਗੰਧਰਵਾਂ ਦੀ ਉੱਤਪਤੀ ਸਮੇਂ ਬਚ ਕੇ ਇਕ ਪਾਸੇ ਡਿਗ ਪਈਆਂ ਸਨ। ਮਨੂ ਅਨੁਸਾਰ ਇਨ੍ਹਾਂ ਦੀ ਉਤਪਤੀ ਪ੍ਰਜਾਪਤੀਆਂ ਨੇ ਕੀਤੀ। ਪੁਰਾਣਾਂ ਵਿਚ ਇਨ੍ਹਾਂ ਨੂੰ ਕਸ਼ਯਪ ਰਿਸ਼ੀ ਦੀ ਸੰਤਾਨ ਮੰਨਿਆ ਗਿਆ ਹੈ ਜੋ ਉਸ ਦੀ ਪਿਸ਼ਾਚਾ ਜਾਂ ਕਪਿਸ਼ਾ ਨਾਂ ਦੀ ਪਤਨੀ ਤੋਂ ਪੈਦਾ ਹੋਏ ਸਨ।

ਹ.ਪੁ.-ਹਿੰ.ਮਿ.ਕੋ. : 358; ਮ.ਕੋ.

**ਪਿਸ਼ਾਵਰ** : ਪਾਕਿਸਤਾਨ ਵਿਚ ਇਕ ਉੱਤਰ-ਪੱਛਮੀ ਸਰਹੱਦੀ ਪ੍ਰਾਂਤ ਦਾ ਸਦਰ ਮੁਕਾਮ ਅਤੇ ਇਕ ਪ੍ਰਸਿੱਧ ਇਤਿਹਾਸਕ ਸ਼ਹਿਰ ਹੈ। ਇਹ ਦਰ੍ਹਾ ਖ਼ੈਬਰ ਦੇ ਨੇੜੇ ਕਾਬਲ ਦਰਿਆ ਦੇ ਸਹਾਇਕ ਦਰਿਆ ਬਾੜਾ ਦੇ ਪੱਛਮ ਵਿਚ ਵਾਕਿਆ ਹੈ। ਇਹ ਸ਼ਹਿਰ ਕਈ ਧਰਮਾਂ ਦਾ ਕੇਂਦਰ ਰਿਹਾ ਹੈ ਅਤੇ ਇਸ ਨੇ ਮੁਗ਼ਲਾਂ, ਸਿੱਖਾਂ ਅਤੇ ਅੰਗਰੇਜ਼ਾਂ ਦੀ ਹਕੂਮਤ ਵੇਖੀ ਹੈ। ਇਸ ਦੇ ਪੂਰਬ ਵਿਚ 'ਸ਼ਾਹ ਜੀ ਕੀ ਢੇਰੀ' ਨਾਂ ਦਾ ਟਿੱਲਾ ਹੈ ਜਿਥੇ ਉਪ-ਮਹਾਂਦੀਪ ਦੇ ਬੁੱਧ ਦੇ ਵੱਡੇ ਵੱਡੇ ਸਤੂਪਾਂ (ਦੂਜੀ ਸਦੀ) ਦੇ ਖੰਡਰ ਦਬੇ ਪਏ ਹਨ ਜਿਨ੍ਹਾਂ ਤੋਂ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਕਿੰਨੇ ਲੰਬੇ ਅਰਸੇ ਤਕ ਇਹ ਸ਼ਹਿਰ ਬੁੱਧ ਧਰਮ ਨਾਲ ਜੁੜਿਆ ਰਿਹਾ ਸੀ। ਕਿਸੇ ਸਮੇਂ ਇਹ ਸ਼ਹਿਰ ਪੁਰਾਤਨ ਗੰਧਾਰ ਰਾਜ ਦੀ ਰਾਜਧਾਨੀ ਸੀ ਅਤੇ ਇਸ ਨੂੰ ਵੱਖੋ ਵਖਰੇ ਨਾਵਾਂ-ਪਰਾਸਾਵਾੜਾ ਪੁਰੁਸਾਪੁਰਾ (ਪੁਰਸਾ ਦਾ ਸ਼ਹਿਰ ਜਾਂ ਨਿਵਾਸ) ਆਦਿ ਨਾਲ ਜਾਣਿਆ ਜਾਂਦਾ ਸੀ।

ਇਸ ਸ਼ਹਿਰ ਦਾ ਸਿੱਖ ਰਾਜ ਨਾਲ ਵੀ ਕਾਫ਼ੀ ਗੂੜ੍ਹਾ ਸਬੰਧ ਰਿਹਾ ਹੈ। ਸਿੱਖਾਂ ਨੇ 6 ਮਈ, 1834 ਨੂੰ ਪਿਸ਼ਾਵਰ ਉੱਤੇ ਕਬਜ਼ਾ ਕਰ ਲਿਆ। ਜਰਨੈਲ ਹਰੀ ਸਿੰਘ ਨਲਵਾ ਅਤੇ ਵੈਨਤੂਰਾ ਦੀ ਸਹਾਇਤਾ ਨਾਲ ਪਿਸ਼ਾਵਰ ਦਾ ਰਾਜ ਪ੍ਰਬੰਧ ਚਲਾਉਣ ਲਈ ਨੌਨਿਹਾਲ ਸਿੰਘ ਨੂੰ ਨਿਯੁਕਤ ਕੀਤਾ ਗਿਆ। ਇਸ ਤਰ੍ਹਾਂ ਨੌਨਿਹਾਲ ਸਿੰਘ ਪਿਸ਼ਾਵਰ ਦਾ ਪਹਿਲਾ ਸਿੱਖ ਗਵਰਨਰ ਬਣਿਆ ਜਿਹੜਾ ਉਸ ਵੇਲੇ ਕੇਵਲ 14 ਸਾਲਾਂ ਦਾ ਹੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਮੱਚਨੀ ਅਤੇ ਸ਼ੁਕਰਗੜ੍ਹ ਵਿਚ ਦੋ ਕਿਲੇ ਬਣਵਾਏ। ਹਰੀ ਸਿੰਘ ਨਲਵਾ ਨੂੰ ਪਿਸ਼ਾਵਰ ਦਾ ਸੈਨਿਕ ਪ੍ਰਬੰਧ ਅਤੇ ਰਾਜਾ ਗੁਲਾਬ ਸਿੰਘ ਨੂੰ ਮਹਿਕਮਾ ਮਾਲ ਦੀ ਨਿਗਰਾਨੀ ਲਈ ਨਿਯੁਕਤ ਕੀਤਾ। ਸਿੱਖਾਂ ਤੇ ਅਫ਼ਗਾਨਾਂ ਵਿਚਕਾਰ 30 ਅਪ੍ਰੈਲ, 1837 ਨੂੰ ਇਕ ਭਿਆਨਕ ਯੁੱਧ ਹੋਇਆ ਜਿਸ ਵਿਚ ਹਰੀ ਸਿੰਘ ਨਲਵੇ ਦੀ ਮੌਤ ਹੋ ਗਈ। ਅਫ਼ਗਾਨ ਨਾ ਤਾਂ ਸਿੱਖਾਂ ਤੋਂ ਜਮਰੌਦ ਖੋਹ ਸਕੇ ਅਤੇ ਨਾ ਹੀ ਪਿਸ਼ਾਵਰ ਪਰੰਤੂ ਸਿੱਖ ਇਸ ਲੜਾਈ ਵਿਚ ਆਪਣਾ ਸਭ ਤੋਂ ਬਹਾਦਰ ਤੇ ਸੁਯੋਗ ਜਰਨੈਲ, ਹਰੀ ਸਿੰਘ ਨਲਵਾ ਖੋਹ ਬੈਠੇ। ਆਪਣੀ ਸਰਹੱਦ ਨੂੰ ਸੁਰੱਖਿਅਤ ਕਰਨ ਲਈ ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਦੇ ਪ੍ਰਾਂਤ ਵਿਚ ਬਹੁਤ ਸਾਰੇ ਨਵੇਂ ਕਿਲੇ ਬਣਵਾਏ ਅਤੇ ਪੁਰਾਣਿਆਂ ਨੂੰ ਵਰਤੋਂ ਯੋਗ ਬਣਵਾਇਆ। ਮਹਾਰਾਜੇ ਨੇ ਆਪਣੇ ਰਾਜ ਨੂੰ ਚਾਰ ਸੂਬਿਆਂ ਵਿਚ ਵੰਡਿਆ ਹੋਇਆ ਸੀ ਜਿਨ੍ਹਾਂ ਵਿਚੋਂ ਚੌਥਾ ਸੂਬਾ, ਸੂਬਾ-ਏ-ਪਿਸ਼ਾਵਰ ਸੀ। ਪਿਸ਼ਾਵਰ ਦਾ ਸੂਬਾ ਪੰਜ ਪਰਗਣਿਆਂ ਵਿਚ ਵੰਡਿਆ ਹੋਇਆ ਸੀ ਅਤੇ ਇਹ ਪਰਗਣੇ- ਵੱਡੇ ਵੱਡੇ ਅਜਾਰੇਦਾਰਾਂ ਜਾਂ ਠੇਕੇਦਾਰਾਂ ਨੂੰ ਦਿੱਤੇ ਹੋਏ ਸਨ। ਇਕ ਪਰਗਣਾ ਅੱਜਕੱਲ੍ਹ ਦੇ ਜ਼ਿਲ੍ਹੇ ਦੀ ਤਰ੍ਹਾਂ ਹੁੰਦਾ ਸੀ।

ਮੁੱਢਲੇ ਸੰਸਕ੍ਰਿਤ ਸਾਹਿਤ ਵਿਚ ਵੀ ਪਿਸ਼ਾਵਰ ਦੇ ਇਲਾਕੇ ਦਾ ਹਵਾਲਾ ਮਿਲਦਾ ਹੈ ਅਤੇ ਪ੍ਰਾਚੀਨ ਇਤਿਹਾਸਕਾਰ ਸਸਰਾਬੋ, ਐਰੀਅਨ ਅਤੇ ਭੂ-ਗਰਭ ਵਿਗਿਆਨੀ ਟਾਲਮੀ ਦੀਆਂ ਲਿਖਤਾਂ ਤੋਂ ਵੀ ਪਿਸ਼ਾਵਰ ਬਾਰੇ ਪਤਾ ਲੱਗਦਾ ਹੈ। ਪਿਸ਼ਾਵਰ ਦੇ ਮੈਦਾਨੀ ਖੇਤਰ ਉੱਤੇ ਯੂਨਾਨੀ-ਬੈਕਟਰੀਅਨ ਰਾਜੇ ਯੂਕਰੇਟਾਈਡਜ਼ (ਦੂਜੀ ਸਦੀ ਈਸਵੀ ਪੂਰਵ) ਨੇ ਕਬਜ਼ਾ ਕੀਤਾ ਸੀ ਅਤੇ ਰਾਜਾ ਕਨਿਸ਼ਕ ਨੇ ਪੁਰੁਸਪੁਰਾ ਨੂੰ ਆਪਣੇ ਕੁਸ਼ਾਨ ਰਾਜ (ਪਹਿਲੀ ਸਦੀ) ਦੀ

ਰਾਜਧਾਨੀ ਬਣਾਇਆ ਸੀ। ਪੰਜਵੀਂ ਸਦੀ ਤਕ ਬੁੱਧ ਧਰਮ ਆਮ ਪ੍ਰਚਲਿਤ ਸੀ ਜਦੋਂ ਇਕ ਚੀਨੀ ਬੋਧੀ ਭਿਕਸ਼ੂ ਅਤੇ ਯਾਤਰੀ ਫ਼ਾਹਿਯਾਨ ਇਸ ਖੇਤਰ ਵਿਚੋਂ ਦੀ ਲੰਘਿਆ ਸੀ। ਸੰਨ 988 ਵਿਚ ਮੁਸਲਮਾਨਾਂ ਨੇ ਜਿੱਤ ਪ੍ਰਾਪਤ ਕੀਤੀ। 16ਵੀਂ ਸਦੀ ਤਕ ਜਦੋਂ ਅਫ਼ਗਾਨਾਂ ਦਾ ਇਸ ਉੱਤੇ ਕਬਜ਼ਾ ਸੀ ਅਤੇ ਜਿਹੜੇ ਅਕਸਰ ਮੁਗ਼ਲਾਂ ਉੱਤੇ ਨਿਰਭਰ ਕਰਦੇ ਸਨ, ਇਥੇ ਮੁਸਲਮਾਨਾਂ ਦਾ ਰਾਜ ਰਿਹਾ। ਮਗਰੋਂ 1834 ਈ. ਵਿਚ ਇਹ ਸਿੱਖਾਂ ਦੇ ਰਾਜ ਵਿਚ ਸ਼ਾਮਲ ਹੋ ਗਿਆ ਅਤੇ 1849 ਤੋਂ 1947 ਈ. ਤਕ ਅੰਗਰੇਜ਼ ਸਰਕਾਰ ਦੇ ਅਧੀਨ ਰਿਹਾ।

ਇਥੋਂ ਦੇ ਪ੍ਰਮੁੱਖ ਉਦਯੋਗਾਂ ਵਿਚ ਕੱਪੜਾ ਉਦਯੋਗ, ਪੱਖ ਉਦਯੋਗ, ਫਲਾਂ ਦੀ ਡੱਬੇ-ਬੰਦੀ, ਚੱਪਲ, ਜੁੱਤੇ, ਚਮੜੇ ਦੇ ਕੰਮ, ਚੀਨੀ ਦੇ ਬਰਤਨ, ਮੋਮ ਦੇ ਕਾਰਖਾਨੇ, ਸਲਾਈ ਕਢਾਈ ਦੇ ਕੰਮ, ਤਾਂਬੇ ਦੇ ਬਰਤਨ, ਲੂੰਗੀ, ਪਗੜੀਆਂ, ਦਰੀਆਂ, ਗਹਿਣਿਆਂ ਦਾ ਕੰਮ, ਲੱਕੜ ਦਾ ਸਾਮਾਨ, ਹਾਥੀ ਦੰਦ, ਚਾਕੂ ਛੁਰੀਆਂ ਅਤੇ ਛੋਟੇ ਬਰੂਦੀ ਹਥਿਆਰ ਬਣਾਉਣ ਦੇ ਕਾਰਖਾਨੇ ਆਉਂਦੇ ਹਨ। ਪੁਰਾਤਨ ਕਿੱਸਾ ਖਵਾਨੀ ਬਾਜ਼ਾਰ (ਕਹਾਣੀਕਾਰਾਂ ਦੀ ਗਲੀ) ਵਿਚ ਬਦੇਸ਼ੀ ਵਪਾਰੀ ਆ ਇਕੱਠੇ ਹੁੰਦੇ ਹਨ ਜਿਹੜੇ ਖੁਸ਼ਕ ਮੇਵਿਆਂ, ਊਨੀ ਕੱਪੜਿਆਂ, ਦਰੀਆਂ, ਗ਼ਲੀਚਿਆਂ, ਪੁਸਟਿਨਾਂ (ਭੇਡ ਦੀ ਖ਼ੱਲ ਦੇ ਕੋਟ), ਕਾਗਾਕੁਲ (ਮੇਮਣਿਆਂ ਦੀ ਖ਼ੱਲ) ਦੀਆਂ ਟੋਪੀਆਂ ਅਤੇ ਚਿਤਰਾਲੀ ਚੁਘਾਹਿਆਂ (ਚੋਲਿਆਂ) ਸਬੰਧੀ ਸੌਦੇ ਕਰਦੇ ਹਨ।

ਪੁਰਾਣੇ ਸ਼ਹਿਰ ਦੀ ਚਾਰਦੀਵਾਰੀ ਦੇ ਇਰਦ ਗਿਰਦ ਬਾਗ਼ ਤੇ ਝਾੜੀਆਂ ਹਨ। ਇਤਿਹਾਸਕ ਇਮਾਰਤ ਵਿਚੋਂ ਇਕ ਸਿੱਖ ਕਿਲਾ ਬਾਲਾ ਹਿਸਾਰ ; ਗੋਰ ਖ਼ਤਰੀ ਜਿਹੜਾ ਕਦੇ ਇਕ ਬੋਧੀ ਮੰਦਰ ਹੁੰਦਾ ਸੀ ਅਤੇ ਹਿੰਦੂਆਂ ਦਾ ਮੰਦਿਰ ; ਨਿਰੋਲ ਸਫ਼ੈਦ ਸੰਗਮਰਮਰ ਦੀ ਬਣੀ ਮਹਾਬਤ ਖ਼ਾਨ ਦੀ ਮਸਜਿਦ (1630) ਜਿਹੜੀ ਕਿ ਮੁਗ਼ਲ ਭਵਨ ਨਿਰਮਾਣ ਕਲਾ ਦਾ ਇਕ ਨਮੂਨਾ ਹੈ ਅਤੇ ਸਰਕਾਰੀ ਇਮਾਰਤ, ਕਾਹਵਾ ਖਾਨਾ ਜਾਂ ਕੱਫ਼ੀ ਹਾਊਸ ਆਦਿ ਪ੍ਰਮੁੱਖ ਇਮਾਰਤਾਂ ਹਨ।

ਸੰਨ 1867 ਤੋਂ ਇਥੇ ਨਗਰਪਾਲਕਾ ਸਥਾਪਤ ਹੈ। ਸ਼ਹਿਰ ਵਿਚ ਤਿੰਨ ਹਸਪਤਾਲ, ਇਕ ਅਜਾਇਬ ਘਰ (ਜਿਸ ਵਿਚ ਗੰਧਾਰਨ ਬੋਧੀ ਮੰਤਰਾਂ ਦਾ ਬਹੁਤ ਵੱਡਾ ਸੰਗ੍ਰਹਿ ਹੈ), ਇਕ ਖੇਤੀਬਾੜੀ ਕਾਲਜ ਅਤੇ ਪਿਸ਼ਾਵਰ ਯੂਨੀਵਰਸਿਟੀ (ਜਿਹੜੀ 1950 ਈ. ਵਿਚ ਸਥਾਪਤ ਹੋਈ ਸੀ) ਹੈ ਜਿਸ ਦੇ ਪੰਜ ਵਿਭਾਗ ਤੇ 18 ਕਾਲਜ ਇਸ ਦੇ ਅਧਿਕਾਰ ਖੇਤਰ ਵਿਚ ਆਉਂਦੇ ਹਨ।

ਆਬਾਦੀ - 9,88,005 (1998)

ਹ.ਪੁ.—ਐਨ.ਬ੍ਰਿ.ਮਾ. 9 : 321 ; ਮਹਾਰਾਜਾ ਰਣਜੀਤ ਸਿੰਘ -ਭਗਤ ਸਿੰਘ : 46-53

**ਪਿਸ਼ੌਰਾ ਸਿੰਘ, ਕੰਵਰ** : ਇਹ ਮਹਾਰਾਜਾ ਰਣਜੀਤ ਸਿੰਘ ਦਾ ਪੁੱਤਰ ਸੀ ਜਿਸ ਦਾ ਜਨਮ 1819 ਈ. ਵਿਚ ਮਹਾਰਾਣੀ ਦਯਾ ਕੌਰ ਦੀ ਕੁੱਖੋਂ ਹੋਇਆ। ਇਸ ਖ਼ੁਸ਼ੀ ਦੇ ਸਮੇਂ ਮਹਾਰਾਜਾ ਨੇ ਪਿਸ਼ਾਵਰ ਤੇ ਜਿੱਤ ਹਾਸਲ ਕੀਤੀ ਸੀ ਜਿਸ ਕਰ ਕੇ ਇਸ ਸ਼ਹਿਰ ਦੇ ਨਾਂ ਤੇ ਹੀ ਇਸ ਦਾ ਨਾਂ ਪਿਸ਼ੌਰਾ ਸਿੰਘ ਰੱਖਿਆ ਗਿਆ। ਰਾਣੀ ਦਯਾ ਕੌਰ ਪਹਿਲਾਂ ਗੁਜਰਾਤ ਦੇ ਸ. ਸਾਹਿਬ ਸਿੰਘ ਭੰਗੀ ਦੀ ਵਿਧਵਾ ਸੀ। ਕੰਵਰ ਪਿਸ਼ੌਰਾ ਸਿੰਘ ਦਾ ਦੂਜਾ ਭਰਾ ਕਸ਼ਮੀਰਾ ਸਿੰਘ ਸੀ ਜਿਸ ਦਾ ਨਾਂ ਕਸ਼ਮੀਰ ਦੀ ਜਿੱਤ ਨਾਲ ਜੋੜਦੇ ਹੋਏ ਕਸ਼ਮੀਰਾ ਸਿੰਘ ਰੱਖਿਆ ਗਿਆ। ਮਹਾਰਾਜੇ ਨੇ ਇਨ੍ਹਾਂ ਨੂੰ ਸਿਆਲਕੋਟ ਦੇ ਇਲਾਕੇ ਵਿਚ ਪੰਜਾਹ ਹਜ਼ਾਰ ਰੁਪਏ ਦੀ ਜਾਗੀਰ ਦਿੱਤੀ।

ਇਸ ਦੀ ਉਮਰ ਅਜੇ ਵੀਹ ਕੁ ਸਾਲ ਹੀ ਸੀ ਜਦੋਂ (1839 ਈ.) ਵਿਚ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋ ਗਿਆ। ਮਹਾਰਾਜਾ ਸ਼ੇਰ ਸਿੰਘ ਦੇ ਕਤਲ (15 ਸਤੰਬਰ, 1843) ਤੋਂ ਬਾਅਦ ਦਲੀਪ ਸਿੰਘ ਮਹਾਰਾਜਾ ਬਣਾਇਆ ਗਿਆ ਜੋ ਅਜੇ ਨਾਬਾਲਗ਼ ਹੀ ਸੀ। ਕੰਵਰ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਕੰਵਰ ਦਲੀਪ ਸਿੰਘ ਤੋਂ ਵੱਡੇ ਹੋਣ ਦੇ ਨਾਤੇ ਗੱਦੀ ਤੇ ਆਪਣਾ ਹਕ ਜਤਲਾਉਂਦੇ ਸਨ। ਪਿਸ਼ੌਰਾ ਸਿੰਘ ਨੇ ਭਰਾ ਦੀ ਸਹਾਇਤਾ ਨਾਲ ਸਿਆਲਕੋਟ ਵਿਚ ਬਗ਼ਾਵਤ ਸ਼ੁਰੂ ਕਰ ਦਿੱਤੀ। ਸਿਆਲਕੋਟ ਵਿਚ ਇਨ੍ਹਾਂ ਨੇ ਚੰਗੀ ਫ਼ੌਜੀ ਹੈਸੀਅਤ ਵੀ ਬਣਾਈ ਹੋਈ ਸੀ। ਸਿੱਖਾਂ ਵਿਚ ਇਨ੍ਹਾਂ ਦਾ ਕੁਝ ਪ੍ਰਭਾਵ ਵੀ ਸੀ। ਪਿਸ਼ਾਵਰ ਨੂੰ ਭੇਜੀਆਂ ਗਈਆਂ ਰੈਜਮੈਂਟਾਂ ਵੀ ਇਨ੍ਹਾਂ ਸ਼ਹਿਜ਼ਾਦਿਆਂ ਨਾਲ ਮਿਲ ਗਈਆਂ। ਇਨ੍ਹਾਂ ਦੀ ਬਗ਼ਾਵਤ ਨੂੰ ਦਬਾਉਣ ਲਈ ਰਾਜਾ ਗੁਲਾਬ ਸਿੰਘ ਦੀ ਸਹਾਇਤਾ ਨਾਲ ਸਿਆਲਕੋਟ ਨੂੰ ਘੇਰਾ ਪਾਇਆ ਗਿਆ। ਇਹ ਚੰਗੇ ਕਮਾਂਡਰ ਸਾਬਤ ਨਾ ਹੋ ਸਕੇ। ਸਿਆਲਕੋਟ ਦਾ ਘੇਰਾ ਢਿੱਲਾ ਕਰ ਦਿੱਤਾ ਗਿਆ।

ਹੀਰਾ ਸਿੰਘ ਤੋਂ ਬਾਅਦ ਜਵਾਹਰ ਸਿੰਘ ਨਵਾਂ ਵਜ਼ੀਰ ਥਾਪਿਆ ਗਿਆ। ਪਿਸ਼ੌਰਾ ਸਿੰਘ ਦੀਆਂ ਵਿਰੋਧੀ ਕਾਰਵਾਈਆਂ ਨੇ ਨਵੇਂ ਵਜ਼ੀਰ ਲਈ ਕਾਫ਼ੀ ਮੁਸ਼ਕਲਾਂ ਪੈਦਾ ਕਰ ਦਿੱਤੀਆਂ। ਇਸ ਸਮੇਂ ਇਸ ਨਾਲ ਗੁਲਾਬ ਸਿੰਘ ਸੀ। ਇਸ ਤੋਂ ਛੁੱਟ ਫ਼ੌਜਾਂ ਦੀ ਉਸ ਬ੍ਰਿਗੇਡ ਨੇ ਵੀ ਇਸ ਨੂੰ ਸਹਾਇਤਾ ਦਾ ਭਰੋਸਾ ਦਿਵਾਇਆ ਜਿਸ ਨੇ ਜਵਾਹਰ ਸਿੰਘ ਨੂੰ ਪਹਿਲਾਂ ਕੈਦੀ ਬਣਾਇਆ ਸੀ। ਮਾਰਚ, 1845 ਵਿਚ ਪਿਸ਼ੌਰਾ ਸਿੰਘ ਨੇ ਆਪਣੇ ਆਪ ਨੂੰ ਮਜ਼ਬੂਤ ਬਣਾਉਣ ਲਈ ਇਕ ਨਵੀਂ ਪਾਰਟੀ ਤਿਆਰ ਕਰਨ ਦਾ ਯਤਨ ਕੀਤਾ ਪਰ ਕਾਮਯਾਬ ਨਾ ਹੋ ਸਕਿਆ। ਜੂਨ, 1845 ਵਿਚ ਇਹ ਇਥੋਂ ਨਸ ਗਿਆ। ਥੋੜ੍ਹੀ ਜਿਹੀ ਫ਼ੌਜ ਨਾਲ ਜੁਲਾਈ ਦੇ ਅੰਤ ਵਿਚ ਇਸ ਨੇ ਅਟਕ ਕਿਲੇ ਤੇ ਅਚਾਨਕ ਜਾ ਛਾਪਾ ਮਾਰਿਆ ਅਤੇ ਆਪਣੇ ਆਪ ਨੂੰ ਮਹਾਰਾਜਾ ਹੋਣ ਦਾ ਐਲਾਨ ਕਰ ਦਿੱਤਾ। ਇਸ ਬਗ਼ਾਵਤ ਨੂੰ ਦਬਾਉਣ ਲਈ ਸ. ਚਤਰ ਸਿੰਘ ਅਟਾਰੀ ਨੂੰ ਭੇਜਿਆ ਗਿਆ। ਇਸ ਨੂੰ ਹਾਰ ਦੇਣ ਲਈ ਡੇਰਾ ਇਸਮਾਈਲ ਖਾਂ ਤੋਂ ਵੀ ਫ਼ੌਜਾਂ ਭੇਜੀਆਂ ਗਈਆਂ।

ਅਗਸਤ, 1845 ਇਸ ਨੂੰ ਅਟਕ ਦੇ ਕਿਲੇ ਵਿਚ ਲਾਹੌਰ ਦਰਬਾਰ ਦੀਆਂ ਫ਼ੌਜਾਂ ਨੇ ਬੁਰੀ ਤਰ੍ਹਾਂ ਨਕਾਰਾ ਬਣਾ ਦਿੱਤਾ ਤੇ 30 ਅਗਸਤ ਨੂੰ ਇਸ ਨੇ ਹਾਰ ਮੰਨ ਲਈ। ਇਸ ਉਪਰੰਤ ਇਸ ਨੂੰ ਲਾਹੌਰ ਭੇਜੇ ਜਾਣ ਦਾ ਹੁਕਮ ਹੋਇਆ। ਜਵਾਹਰ ਸਿੰਘ ਜੋ ਉਸ ਸਮੇਂ ਲਾਹੌਰ ਦਰਬਾਰ ਵਿਚ ਵਜ਼ੀਰ ਸੀ, ਦੀ ਗੁਪਤ ਸਾਜ਼ਸ਼ ਨਾਲ ਇਸ ਨੂੰ ਸਤੰਬਰ, 1845 ਵਿਚ ਕਤਲ ਕਰਵਾ ਦਿੱਤਾ ਗਿਆ।

ਹ.ਪੁ.-ਸਿ.ਇ.-ਕੈਨਿਘਮ : 315-34 ; ਹਿ.ਸਿ.-ਲਤੀਫ-419 : 535 ; ਮਹਾਰਾਜਾ ਰਣਜੀਤ ਸਿੰਘ-ਭਗਤ ਸਿੰਘ : 31-32

**ਪਿਹੋਵਾ** :ਇਹ ਹਰਿਆਣਾ ਰਾਜ ਦੇ ਕੁਰੂਕਸ਼ੇਤਰ ਜ਼ਿਲ੍ਹੇ ਦੀ ਪਿਹੋਵਾ ਤਹਿਸੀਲ ਦਾ ਇਕ ਪ੍ਰਸਿੱਧ ਤੀਰਥ-ਸਥਾਨ ਹੈ ਜੋ

ਕੁਰੁਕਸ਼ੇਤਰ ਦੇ ਉੱਘੇ ਇਤਿਹਾਸਕ ਅਤੇ ਧਾਰਮਿਕ ਸ਼ਹਿਰ ਥਾਨੇਸਰ ਤੋਂ ਲਗਭਗ 25 ਕਿ.ਮੀ. (16 ਮੀਲ) ਪੱਛਮ ਵੱਲ ਸਥਿਤ ਹੈ। ਇਸ ਦਾ ਨਾਂ ਸੰਸਕ੍ਰਿਤ ਸ਼ਬਦ ਪ੍ਰਿਥੂਦਕ ਜਿਸ ਦਾ ਅਰਥ ਰਾਜਾ ਵੇਨੂ ਦੇ ਪੁੱਤਰ ਪ੍ਰਿਥੂ ਦਾ ਕੁੰਡ ਹੈ, ਨੂੰ ਵਿਗਾੜ ਕੇ ਬਣਿਆ ਹੈ। ਇਥੋਂ ਨੌਵੀਂ ਸਦੀ ਦੇ ਅੰਤਲੇ ਸਮੇਂ ਦੀਆਂ, ਦੋ ਪ੍ਰਾਪਤ ਖੁਦਾਈਆਂ ਤੋਂ ਇਹ ਪ੍ਰਮਾਣ ਮਿਲਦਾ ਹੈ ਕਿ ਇਹ ਇਲਾਕਾ ਕਨੌਜ ਦੇ ਰਾਜਾ ਭੋਜ ਅਤੇ ਉਸ ਦੇ ਪੁੱਤਰ ਮਹਿੰਦਰਪਾਲ ਦੇ ਰਾਜ ਦਾ ਹੀ ਇਕ ਹਿੱਸਾ ਸੀ। ਇਕ ਹੋਰ ਪ੍ਰਾਚੀਨ ਲਿਖਤ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਇਕ ਤੋਮਰ ਪਰਿਵਾਰ ਨੇ ਇਥੇ ਇਕ ਵਿਸ਼ਨੂੰ ਮੰਦਰ ਦੀ ਸਥਾਪਨਾ ਕੀਤੀ। ਇਨ੍ਹਾਂ ਪ੍ਰਾਚੀਨ ਇਮਾਰਤਾਂ ਦਾ ਕੋਈ ਨਾਂ-ਨਿਸ਼ਾਨ ਨਹੀਂ ਮਿਲਦਾ ਅਤੇ ਅਜੋਕੇ ਬਣੇ ਮੰਦਰਾਂ ਬਾਰੇ ਇਹ ਵਿਚਾਰ ਕੀਤਾ ਜਾਂਦਾ ਹੈ ਕਿ ਇਹ ਪਿਛਲੀ ਇਕ ਸਦੀ ਵਿਚ ਹੀ ਬਣਵਾਏ ਗਏ। ਸਰਹਿੰਦ ਦੀ ਫ਼ਤਹਿ ਤੋਂ ਬਾਅਦ ਇਸ ਇਲਾਕੇ ਵਿਚ ਸਿੰਘਾਂ ਦਾ ਰਾਜ ਹੋ ਗਿਆ ਤਾਂ ਪਿਹੋਵਾ ਭਾਈ ਸਾਹਿਬ ਸਿੰਘ ਕੈਥਲ ਦੇ ਕਬਜ਼ੇ ਵਿਚ ਆਇਆ। ਸਿੱਖ ਰਾਜ ਸਮੇਂ ਪਿਹੋਵਾ ਕੈਥਲ ਦੇ ਭਾਈ (Bhais) ਖ਼ਾਨਦਾਨ ਦੇ ਅਧਿਕਾਰ ਵਿਚ ਰਿਹਾ। ਇਸ ਖ਼ਾਨਦਾਨ ਵੱਲੋਂ ਉਸਾਰਿਆ ਮਹਿਲ ਹੁਣ ਰੈਸਟ-ਹਾਊਸ ਵੱਜੋਂ ਵਰਤਿਆ ਜਾਂਦਾ ਹੈ। ਮਗਰੋਂ ਕੈਥਲ ਦੇ ਨਾਲ ਹੀ ਇਹ ਵੀ ਬ੍ਰਿਟਿਸ਼ ਰਾਜ ਵਿਚ ਰਲਾ ਲਿਆ ਗਿਆ। ਪਿਹੋਵੇ ਦੇ ਨੇੜੇ ਮਰਾਠਿਆਂ ਦੁਆਰਾ ਬਣਵਾਏ ਪ੍ਰਿਥੂਦਕੇਸ਼ਵਰ ਅਤੇ ਪਿਥੂਵੇਸ਼ਵਰ ਦੇ ਮੰਦਰ ਹਨ ਜੋ ਦੇਵੀ ਸਰਸਵਤੀ ਅਤੇ ਸੁਆਮੀ ਕਾਰਤਿਕ ਦੇ ਸਨਮਾਨ ਵਜੋਂ ਉਸਾਰੇ ਗਏ। ਸੁਆਮੀ ਕਾਰਤਿਕ ਦਾ ਮੰਦਰ ਮਹਾਂਭਾਰਤ ਦੇ ਯੁੱਧ ਤੋਂ ਪਹਿਲਾਂ ਯੁੱਧ-ਦੇਵਤਾ ਕਾਰਤਯਾ (Kartaya) ਦੇ ਸਨਮਾਨ ਵੱਜੋਂ ਉਸਾਰਿਆ ਗਿਆ। ਇਥੇ ਗੁਰੂ ਨਾਨਕ ਦੇਵ ਜੀ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਦੋ ਗੁਰਦੁਆਰੇ ਹਨ। ਇਕ ਨਗਰ ਤੋਂ ਉੱਤਰ ਵੱਲ ਜੰਮੂ ਵਾਲੇ ਸ਼ਿਵਾਲੇ ਦੇ ਨੇੜੇ ਅਤੇ ਦੂਜਾ ਨਗਰ ਵਿਚ ਸਰਸਵਤੀ ਦੇ ਕੰਢੇ ਹੈ। ਪਿਹੋਵੇ ਦੀ ਪੁਰਾਤਨ ਧਾਰਮਕ ਮਹੱਤਤਾ ਉਸੇ ਤਰ੍ਹਾਂ ਅੱਜ ਵੀ ਕਾਇਮ ਹੈ ਅਤੇ ਮੇਲਿਆਂ ਦੇ ਮੌਕੇ ਉੱਤੇ ਲੱਖਾਂ ਦੀ ਤਾਦਾਦ ਵਿਚ ਸ਼ਰਧਾਲੂ ਲੋਕ ਇਥੇ ਇਸ਼ਨਾਨ ਕਰਨ ਲਈ ਇਕੱਤਰ ਹੁੰਦੇ ਹਨ।

ਆਬਾਦੀ – 21,986 (1991)

ਹ.ਪੁ.–ਇੰਪ. ਗ. ਇੰਡ. 20 : 100; ਐਨ.ਬ੍ਰਿ.ਮਾ. 7 : 834; ਪੰ.-ਰੰਧਾਵਾ : 809, 510

**ਪਿੰਜੌਰ** : ਹਰਿਆਣਾ ਰਾਜ ਦਾ ਇਕ ਕਸਬਾ ਹੈ ਜਿਹੜਾ ਚੰਡੀਗੜ੍ਹ-ਕਾਲਕਾ ਸੜਕ ਉੱਤੇ ਚੰਡੀਗੜ੍ਹ ਤੋਂ ਲਗਭਗ 20 ਕਿ.ਮੀ. ਦੂਰ ਘੱਗਰ ਦੀਆਂ ਸਹਾਇਕ ਨਦੀਆਂ ਕੌਸ਼ਲਿਆ ਅਤੇ ਛੱਜਰ ਦੇ ਸੰਗਮ ਉੱਤੇ ਵਾਕਿਆ ਹੈ। ਇਸ ਦੀ ਬਹੁਤੀ ਪ੍ਰਸਿੱਧੀ ਇਥੋਂ ਦੇ ਮੁਗ਼ਲ ਬਾਗ਼ਾਂ ਕਰ ਕੇ ਹੈ ਜਿਨ੍ਹਾਂ ਨੂੰ ਅੱਜਕੱਲ੍ਹ ਪਿੰਜੌਰ ਗਾਰਡਨਜ਼ ਵੀ ਕਿਹਾ ਜਾਂਦਾ ਹੈ। ਇਸ ਥਾਂ ਦੇ ਇਤਿਹਾਸ ਸਬੰਧੀ ਇਹ ਕਿਹਾ ਜਾਂਦਾ ਹੈ ਕਿ ਇਸ ਦਾ ਪੁਰਾਣਾ ਨਾਂ ਪੰਚਪੁਰਾ ਸੀ ਅਤੇ ਇਸ ਦਾ ਸਬੰਧ ਪੰਜ ਪਾਂਡਵਾਂ ਨਾਲ ਜੋੜਿਆ ਜਾਂਦਾ ਹੈ। ਇਹ ਕਿਹਾ ਜਾਂਦਾ ਹੈ ਕਿ ਪਾਂਡਵ ਭਰਾ ਆਪਣੇ ਬਾਰਾਂ ਵਰ੍ਹੇ ਦੇ ਬਨਵਾਸ ਦਾ ਕਾਫ਼ੀ ਸਮਾਂ ਇਥੇ ਹੀ ਰਹੇ।

ਅਜੋਕੇ ਬਾਗ਼ ਦੀ ਨੀਂਹ ਸਤਾਰ੍ਹਵੀਂ ਸਦੀ ਵਿਚ ਔਰੰਗਜ਼ੇਬ ਦੇ ਦੁੱਧ-ਭਰਾ ਅਤੇ ਉਸ ਸਮੇਂ ਪੰਜਾਬ ਦੇ ਗਵਰਨਰ ਫ਼ਿਦਾਈ ਖ਼ਾਨ ਕੋਕਾ ਨੇ ਰੱਖੀ। ਉਸ ਨੇ ਬੜੀ ਰੀਝ ਨਾਲ ਇਹ ਬਾਗ਼ ਬਣਵਾਇਆ ਪਰ ਕਿਹਾ ਜਾਂਦਾ ਹੈ ਕਿ ਆਸ-ਪਾਸ ਦੇ ਰਾਜਿਆਂ ਨੇ ਆਪਣੇ ਰਾਜ ਖੁੱਸਣ ਦੇ ਡਰੋਂ ਗਿੱਲ੍ਹੜ ਰੋਗ ਨਾਲ ਪੀੜਤ ਔਰਤਾਂ ਨੂੰ ਕਿਸੇ ਤਰੀਕੇ ਗਵਰਨਰ ਦੇ ਮਹਿਲ ਵਿਚ ਭੇਜਣਾ ਸ਼ੁਰੂ ਕੀਤਾ। ਬੇਗ਼ਮਾਂ ਇਸ ਰੋਗ ਦਾ ਕਾਰਨ ਸੁਣ ਕੇ ਭੈ-ਭੀਤ ਹੋ ਗਈਆਂ ਅਤੇ ਨਤੀਜੇ ਵੱਜੋਂ ਇਹ ਇਲਾਕਾ ਹੀ ਛੱਡ ਕੇ ਚਲੀਆਂ ਗਈਆਂ। ਫ਼ਿਦਾਈ ਖ਼ਾਨ ਦੇ ਚਲੇ ਜਾਣ ਨਾਲ ਇਹ ਇਲਾਕਾ ਪਹਿਲਾਂ ਭਿਵਾਨਾ ਦੇ ਰਾਜਾ ਅਤੇ ਫ਼ਿਰ ਸਿਰਮੌਰ ਦੇ ਰਾਜਾ ਅਧੀਨ ਚਲਾ ਗਿਆ ਅਤੇ ਬਾਗ਼ ਦੀ ਹਾਲਤ ਵੀ ਖ਼ਰਾਬ ਹੋ ਗਈ। ਮੁੜ ਇਸ ਬਾਗ਼ ਨੂੰ ਖੁਸ਼ਹਾਲ ਕਰਨ ਦਾ ਸਿਹਰਾ ਪਟਿਆਲਾ ਰਿਆਸਤ ਦੇ ਸ਼ਾਸਕਾਂ ਸਿਰ ਹੈ ਜਿਨ੍ਹਾਂ ਨੇ ਚੋਖਾ ਪੈਸਾ ਖਰਚ ਕੇ ਇਸ ਨੂੰ ਨਵਾਂ ਰੂਪ ਦਿੱਤਾ। ਇਹ ਹੁਣ ਸੈਲਾਨੀਆਂ ਲਈ ਇਕ ਪ੍ਰਸਿੱਧ ਕੇਂਦਰ ਬਣ ਗਿਆ ਹੈ। ਪਟਿਆਲਾ ਰਿਆਸਤ ਦੇ ਮਹਾਰਾਜਾ ਯਾਦਵਿੰਦਰ ਸਿੰਘ ਦੇ ਨਾਂ ਉੱਪਰ ਇਸ ਮੁਗ਼ਲ ਬਾਗ਼ ਦਾ ਨਾਂ ਬਦਲ ਕੇ 'ਯਾਦਵਿੰਦਰਾ ਗਾਰਡਨਜ਼' ਰੱਖ ਦਿੱਤਾ ਗਿਆ ਸੀ।

ਇਸ ਬਾਗ਼ ਦਾ ਮੁੱਖ-ਦੁਆਰ ਪੂਰਬ ਵੱਲ ਹੈ। ਕਈ ਟੈਰਿਸਾਂ ਵਿਚ ਬਣੇ ਇਸ ਬਾਗ਼ ਦਾ ਮੁੱਖ ਦੁਆਰ ਸਭ ਤੋਂ ਉੱਪਰਲੀ ਟੈਰਿਸ (ਪੌੜੀ) ਤੇ ਹੈ ਜਿਹੜਾ ਕਿ ਆਮ ਮੁਗ਼ਲ ਬਾਗਾਂ ਦੇ ਨਮੂਨੇ ਦੇ ਉਲਟ ਹੈ ਕਿਉਂਕਿ ਬਾਕੀ ਦੇ ਅਜਿਹੇ ਬਾਗਾਂ ਵਿਚ ਮੁੱਖ-ਦੁਆਰ ਸਭ ਤੋਂ ਹੇਠਲੀ ਟੈਰਿਸ ਤੇ ਰੱਖਿਆ ਹੁੰਦਾ ਹੈ। ਇਸ ਅੱਗੇ ਬਾਰਾਦਰੀ ਹੈ ਜਿਸ ਦੀ ਛੱਤ ਗੋਲਾਈਦਾਰ ਅਤੇ ਦੋਹਾਂ ਪਾਸਿਆਂ ਵੱਲ ਛੋਟੇ ਗੁੰਬਦ ਬਣੇ ਹਨ। ਇਸ ਬਾਰਾਦਰੀ ਤੋਂ ਅੱਗੇ 'ਪਰਦਾ ਬਾਗ਼' ਹੈ ਜੋ ਵਿਸ਼ੇਸ਼ ਤੌਰ ਤੇ ਬੇਗ਼ਮਾਂ ਲਈ ਬਣਵਾਇਆ ਗਿਆ ਸੀ। ਇਥੇ ਵਿਚਕਾਰ ਵਹਿੰਦਾ ਪਾਣੀ ਇਕ ਵਾਧਰੇ ਛੱਜੇ ਤੋਂ ਹੇਠਾਂ ਡਿੱਗਦਾ ਹੈ ਜਿਸ ਹੇਠ ਛੇ ਕਤਾਰਾਂ ਵਿਚ ਪੰਦਰਾਂ-ਪੰਦਰਾਂ ਆਲੇ ਬਣੇ ਹਨ ਜਿਨ੍ਹਾਂ ਵਿਚ ਦੀਵੇ ਬਾਲ ਕੇ ਰੱਖੇ ਜਾਂਦੇ ਸਨ। ਇਹ ਨਮੂਨਾ ਆਗਰੇ ਦੇ ਰਾਮ ਬਾਗ਼ ਵਿਖੇ ਬਾਬਰ ਨੇ ਬਣਵਾਇਆ ਸੀ।

ਦੂਜੀ ਪੱਧਰ (ਟੈਰਿਸ) ਦੇ ਪੱਛਮ ਵੱਲ ਪ੍ਰਸਿੱਧ ਮਹਿਲ 'ਰੰਗ ਮਹਿਲ' ਹੈ। ਇਹ ਇਸ ਬਾਗ਼ ਦੇ ਪਹਿਲੇ ਦੋ ਚਬੂਤਰਿਆਂ/ਪੌੜੀਆਂ/ਟੈਰਿਸ ਨੂੰ ਹੇਠਲੇ ਬਾਕੀ ਬਾਗ਼ ਨਾਲੋਂ ਬੜੀ ਖ਼ੂਬਸੂਰਤੀ ਨਾਲ ਨਿਖੇੜਦਾ ਹੈ। ਇਸ ਮਹਿਲ ਦੀਆਂ ਕੰਧਾਂ ਉੱਪਰ ਚਿੱਤਰਕਾਰੀ ਆਗਰਾ ਅਤੇ ਦਿੱਲੀ ਦੀਆਂ ਮੁਗ਼ਲ ਇਮਾਰਤਾਂ ਵਾਂਗ ਹੀ ਸੀ। ਛੱਤ ਉੱਪਰ ਕਸ਼ਮੀਰੀ ਸੁਨਹਿਰੀ ਪਾਲਿਸ਼ ਅਤੇ ਦਰਵਾਜ਼ਿਆਂ ਉੱਪਰ ਗੁਲਦਸਤੇ ਚਿਤਰੇ ਹੋਏ ਸਨ। ਪਟਿਆਲਾ ਦੇ ਮਹਾਰਾਜਾ ਨੇ ਇਥੇ ਕਾਫ਼ੀ ਮੁਰੰਮਤ ਕਰਵਾਈ ਜਿਸ ਨਾਲ ਮੁਗ਼ਲ ਛਾਪ ਕੁਝ ਘੱਟ ਹੋ ਗਈ ਹੈ। ਇਸ ਲਈ ਇਨ੍ਹਾਂ ਕੰਧਾਂ ਦੀ ਚਿੱਤਰਕਾਰੀ ਆਧੁਨਿਕ ਢੰਗ ਵਿਚ ਤਬਦੀਲ ਹੁੰਦੀ ਜਾ ਰਹੀ ਹੈ।

ਚੌਥੇ ਟੈਰਿਸ ਉੱਤੇ ਇਕ ਪਾਣੀ ਦਾ ਤਲਾਅ ਹੈ ਜਿਸ ਦੇ ਦੱਖਣੀ ਕੰਢੇ ਉੱਪਰ ਇਕ ਛੋਟਾ ਜਿਹਾ ਜਲ-ਮਹਿਲ ਸੀ ਜੋ ਹੁਣ ਇਕ ਰੈਸਤੋਰਾਂ ਵੱਜੋਂ ਵਰਤਿਆ ਜਾਂਦਾ ਹੈ। ਇਸ ਦੇ ਚਾਰ ਪਾਸੇ ਫੁਹਾਰੇ ਚਲਦੇ ਹਨ। ਇਸ ਸਾਰੇ ਬਾਗ਼ ਵਿਚ ਰੁੱਖ ਅਤੇ ਫੁੱਲਦਾਰ ਪੌਦੇ ਬੜੇ ਸੁਹਣੇ ਢੰਗ ਨਾਲ ਲਗਾਏ ਹੋਏ ਹਨ।

ਇਸ ਸਾਰੇ ਬਾਗ਼ ਦੇ ਆਸ ਪਾਸ ਕਿੰਗਰੇਦਾਰ ਕੰਧ ਹੈ ਜਿਸ ਦੀ ਹਰ ਨੁੱਕਰ ਉੱਪਰ ਇਕ ਅੱਠਭੁਜਾ ਮੀਨਾਰ ਬਣਿਆ

ਹੋਇਆ ਹੈ। ਇਹ ਕੰਧ ਬਹੁਤ ਉੱਚੀ ਬਣੀ ਹੋਈ ਹੈ ਜਿਸ ਕਾਰਨ ਬਾਹਰੋਂ ਕੋਈ ਵੀ ਇਸ ਬਾਗ਼ ਦੀ ਸੁੰਦਰਤਾ ਦੇਖ ਜਾਂ ਮਹਿਸੂਸ ਨਹੀਂ ਕਰ ਸਕਦਾ।

ਪਿੰਜੌਰ ਵਿਚ ਇਕ ਛੋਟਾ ਜਿਹਾ ਤਲਾਅ ਹੈ ਜਿਸ ਨੂੰ ਧਾਰਾ ਮੰਡਲ ਕਿਹਾ ਜਾਂਦਾ ਹੈ। ਇਸ ਦੇ ਇਕ ਪਾਸੇ ਮੰਦਰ ਬਣਿਆ ਹੋਇਆ ਹੈ। ਇਹ ਵੀ ਪਾਂਡਵਾਂ ਦੇ ਜੀਵਨ ਨਾਲ ਸਬੰਧਤ ਹੈ। ਇਥੇ ਵਿਸਾਖੀ ਦੇ ਦਿਨ ਭਾਰੀ ਮੇਲਾ ਲੱਗਦਾ ਹੈ। ਪਿੰਜੌਰ ਵਿਖੇ ਹੀ ਇਕ ਜੰਗਲਾਤ ਸਿਖਲਾਈ ਸੰਸਥਾ ਵੀ ਸਥਾਪਤ ਕੀਤੀ ਗਈ ਹੈ। ਇਥੇ ਇਕ ਸਿਵਲ ਹਸਪਤਾਲ, ਇਕ ਪਸ਼ੂ-ਹਸਪਤਾਲ ਅਤੇ ਇਕ ਡੀਜ਼ਲ ਇੰਜਨ ਦੀ ਵਰਕਸ਼ਾਪ ਵੀ ਹੈ। ਨੇੜੇ ਹੀ ਹਿੰਦੁਸਤਾਨ ਮਸ਼ੀਨ ਟੂਲਜ਼ ਫੈਕਟਰੀ (ਐਚ.ਐਮ.ਟੀ.) ਦੀ ਇਕ ਸ਼ਾਖਾ ਵੀ ਹੈ।

ਆਬਾਦੀ - 8,013 (1991)

ਹ.ਪੁ.—ਮੁਗ਼ਲ ਮੋਨਿਊਮੈਂਟਸ ਇਨ ਪੰਜਾਬ ਐਂਡ ਹਰਿਆਣਾ : 14 ; ਡਿ.ਸੈਂ.ਹੈਂ.ਬੁ.-ਅੰਬਾਲਾ : 13 ; ਇੰਪ.ਗ.ਇੰਡ. 20 : 148, ਪੰ.ਰੰਧਾਵਾ : 514-516.

**ਪਿੱਠੂ** : ਇਹ ਛੋਟੇ ਬੱਚਿਆਂ ਜਿਨ੍ਹਾਂ ਦੀ ਉਮਰ ਲਗਭਗ 10-12 ਸਾਲ ਤਕ ਹੁੰਦੀ ਹੈ, ਵਿਚ ਖਿੱਦੋ (ਗੇਂਦ) ਅਤੇ ਛੋਟੀਆਂ ਇੱਟਾਂ ਜਾਂ ਠੀਕਰੀਆਂ ਨਾਲ ਖੇਡੀ ਜਾਣ ਵਾਲੀ ਇਕ ਸੁਆਦਲੀ ਪੇਂਡੂ ਖੇਡ ਹੈ। ਇਸ ਵਿਚ ਖਿੱਦੋ ਨਾਲ ਨਿਸ਼ਾਨਾ ਲਾਉਣ, ਨਿਸ਼ਾਨੇ ਤੋਂ ਬਚਣ ਉਪਰੰਤ ਖਿੱਦੋ ਨੂੰ ਬੋਚਣ ਦੇ ਢੰਗਾਂ ਦਾ ਅਭਿਆਸ ਹੁੰਦਾ ਹੈ। ਇਹ ਖੇਡ ਇਕੱਲੇ ਇਕੱਲੇ ਜਾਂ ਟੋਲੀਆਂ ਬਣਾ ਕੇ ਖੇਡੀ ਜਾਂਦੀ ਹੈ।

ਖੇਡ ਦੇ ਮੈਦਾਨ ਵਿਚ ਚਾਰ ਜਾਂ ਪੰਜ ਛੋਟੀਆਂ ਛੋਟੀਆਂ ਇੱਟਾਂ ਜਾਂ ਠੀਕਰੀਆਂ ਦੀ ਇਕ ਪਾਲ ਖੜੀ ਕਰ ਲਈ ਜਾਂਦੀ ਹੈ। ਇਸ ਪਾਲ ਤੋਂ ਲਗਭਗ 2 ਮੀ. (ਚਾਰ ਜਾਂ ਪੰਜ ਫੁੱਟ) ਦੀ ਦੂਰੀ ਉੱਤੇ ਇਕ ਲੀਕ ਖਿੱਚ ਕੇ ਪਾਲ ਨੂੰ ਖਿੱਦੋ ਨਾਲ ਡੇਗਣ ਲਈ ਹੱਦ ਨੀਯਤ ਕੀਤੀ ਜਾਂਦੀ ਹੈ। ਵਾਰੀ ਲੈਣ ਵਾਲਾ ਖਿਡਾਰੀ ਇਸ ਲੀਕ ਦੇ ਪਿੱਛੇ ਖੜ੍ਹਾ ਹੋ ਕੇ ਇੱਟਾਂ ਦੀ ਪਾਲ ਨੂੰ ਖਿੱਦੋ ਨਾਲ ਡੇਗਣ ਦਾ ਯਤਨ ਕਰਦਾ ਹੈ ਅਤੇ ਵਿਰੋਧੀ ਖਿਡਾਰੀ ਖਿੱਦੋ ਨੂੰ ਦੂਰ ਜਾਣ ਤੋਂ ਰੋਕਣ ਜਾਂ ਟੱਪੇ ਉਪਰੰਤ ਬੋਚਣ ਲਈ ਕੁਝ ਦੂਰੀ ਉੱਤੇ ਵਾਰੀ ਲੈ ਰਹੇ ਖਿਡਾਰੀ ਦੇ ਸਾਹਮਣੇ ਖੜ੍ਹਾ ਹੋ ਜਾਂਦਾ ਹੈ। ਜੇ ਇੱਟਾਂ ਦੀ ਪਾਲ ਨੂੰ ਖਿੱਦੋ ਨਾ ਲੱਗੇ ਤੇ ਵਿਰੋਧੀ ਖਿਡਾਰੀ, ਖਿੱਦੋ ਨੂੰ ਟੱਪਾ ਪੈਣ ਉਪਰੰਤ ਬੋਚ ਨਾ ਸਕੇ ਤਾਂ ਵਾਰੀ ਲੈਣ ਵਾਲਾ ਖਿਡਾਰੀ ਮੁੜ ਖਿੱਦੋ ਨਾਲ ਨਿਸ਼ਾਨਾ ਲਾਉਂਦਾ ਹੈ। ਪਾਲ ਦੇ ਡਿੱਗ ਜਾਣ ਤੇ ਖਿੱਦੋ ਮਾਰਨ ਵਾਲੇ ਖਿਡਾਰੀ ਨੂੰ ਵਿਰੋਧੀ ਖਿਡਾਰੀ, ਪਾਲ ਬਣਨ ਤੋਂ ਪਹਿਲਾਂ ਪਹਿਲਾਂ ਖਿੱਦੋ ਨਾਲ ਉਸ ਦਾ ਨਿਸ਼ਾਨਾ ਬਣਾਉਂਦਾ ਹੈ। ਜੇ ਪਾਲ ਬਣਾਉਣ ਵਾਲਾ ਖਿਡਾਰੀ ਖਿੱਦੋ ਲੱਗਣ ਤੋਂ ਪਹਿਲਾਂ ਪਾਲ ਖੜੀ ਕਰ ਲਵੇ ਤਾਂ ਉਸ ਦੀ ਇਕ ਹੋਰ ਵਾਰੀ ਵੱਧ ਜਾਂਦੀ ਹੈ ਪਰੰਤੂ ਜੇਕਰ ਪਿੱਠੂ ਨਾ ਬਣਿਆ ਹੋਵੇ ਤੇ ਨਿਸ਼ਾਨਾ ਲੱਗ ਜਾਵੇ ਜਾਂ ਖਿੱਦੋ ਪਿੱਠੂ ਦਾ ਨਿਸ਼ਾਨਾ ਬਣਾਏ ਬਗ਼ੈਰ ਜਾਂ ਨਿਸ਼ਾਨਾਂ ਲੱਗਣ ਉਪਰੰਤ ਟੱਪਾ ਖਾਣ ਮਗਰੋਂ ਬੋਚ ਲਈ ਜਾਂਦੀ ਹੈ ਤਾਂ ਖਿਡਾਰੀ ਦੀ ਵਾਰੀ ਖ਼ਤਮ ਹੋ ਜਾਂਦੀ ਹੈ ਅਤੇ ਦੂਜਾ ਖਿਡਾਰੀ ਆਪਣੀ ਵਾਰੀ ਲੈਂਦਾ ਹੈ। ਇਸ ਤਰ੍ਹਾਂ ਖਿਡਾਰੀਆਂ ਦੀਆਂ ਵਾਰੀਆਂ ਬਦਲਦੀਆਂ ਰਹਿੰਦੀਆਂ ਹਨ।

ਇਹ ਖੇਡ ਦੋ ਟੋਲੀਆਂ ਵਿਚ ਵੀ ਖੇਡੀ ਜਾਂਦੀ ਹੈ। ਇਕ ਟੋਲੀ ਵਿਚ ਦੋ ਤੋਂ ਚਾਰ ਤਕ ਖਿਡਾਰੀਆਂ ਦੀ ਗਿਣਤੀ ਹੁੰਦੀ ਹੈ ਅਤੇ ਇਕੱਲਿਆਂ ਖੇਡਣਾ ਹੋਵੇ ਤਾਂ ਦੋ ਤਿੰਨ ਖਿਡਾਰੀ ਖੇਡ ਸਕਦੇ ਹਨ। ਇਕ ਖਿੱਦੋ, ਚਾਰ ਪੰਜ ਛੋਟੀਆਂ ਇੱਟਾਂ ਜਾਂ ਠੀਕਰੀਆਂ ਤੋਂ ਬਿਨਾਂ ਇਸ ਖੇਡ ਵਿਚ ਹੋਰ ਸਾਮਾਨ ਦੀ ਲੋੜ ਨਹੀਂ। ਇਸ ਲਈ ਕੋਈ ਖਾਸ ਮੈਦਾਨ ਜਾਂ ਥਾਂ ਦੀ ਜ਼ਰੂਰਤ ਨਹੀਂ ਹੁੰਦੀ ਸਗੋਂ ਕਿਸੇ ਥਾਂ ਵੀ ਖੇਡੀ ਜਾ ਸਕਦੀ ਹੈ।

ਬਦਲਦੇ ਹਾਲਾਤਾਂ ਤੇ ਆਧੁਨਿਕ ਖੇਡਾਂ ਦੇ ਵਿਕਾਸ ਕਾਰਨ ਇਹ ਲੋਪ ਹੋ ਰਹੀਆਂ ਪੇਂਡੂ ਖੇਡਾਂ ਵਿਚੋਂ ਇਕ ਹੈ। ਕਦੇ ਕਦਾਈਂ ਹੀ ਬੱਚਿਆਂ ਨੂੰ ਇਹ ਖੇਡ ਖੇਡਦਿਆਂ ਵੇਖਣਾ ਨਸੀਬ ਹੁੰਦਾ ਹੈ।

ਹ.ਪੁ.—ਪੰ. -ਰੰਧਾਵਾ: 151 ; ਪੰ.ਲੋ.ਖੇ.-ਸੁਖਦੇਵ ਮਾਦਪੁਰੀ : 46

**ਪਿੰਡ ਦਾਦਨ ਖਾਂ** : ਇਹ ਰਾਵਲਪਿੰਡੀ ਡਵੀਜ਼ਨ ਦੇ ਜਿਹਲਮ ਜ਼ਿਲ੍ਹੇ ਦੀ ਤਹਿਸੀਲ ਹੈ। ਇਹ 2,240 ਵ.ਕਿ.ਮੀ. (875 ਵ. ਮੀਲ) ਦੇ ਘੇਰੇ ਵਿਚ ਫੈਲੀ ਹੋਈ ਹੈ। ਇਸ ਤਹਿਸੀਲ ਦਾ ਪੱਛਮੀ ਹਿੱਸਾ ਪਹਾੜੀ ਹੈ, ਪੂਰਬੀ ਇਲਾਕੇ ਦੀ ਜ਼ਮੀਨ ਪੱਧਰੀ ਪਰ ਜੰਗਲ-ਬਾਰ ਵਾਲੀ ਹੈ। ਇਥੇ ਖੱਤਰੀ ਆਦਿ ਕੌਮਾਂ ਵਸਦੀਆਂ ਹਨ। ਬਹੁਤੀ ਜ਼ਿਮੀਂਦਾਰੀ ਰਾਜਪੂਤ ਮੁਸਲਮਾਨਾਂ ਖੋਖਰ ਗੋਤ, ਜਾਲਟ ਤੇ ਜਾਟ ਗੋਤ ਸੁਨਹਿਰੇ ਆਦਿ ਕੌਮਾਂ ਦੀ ਹੈ। ਇਸ ਤਹਿਸੀਲ ਦੇ ਕੁਝ ਕੁ ਪਿੰਡਾਂ ਵਿਚ ਮਚਪੂਸਾਂ ਗੋਤ ਦੇ ਰਾਜਪੂਤ ਮੁਸਲਮਾਨ ਵੀ ਹਨ। ਇਸ ਮਚਪੂਸਾ ਗੋਤ ਦੇ ਰਾਜਪੂਤ ਰਾਜਾ ਸਲ ਦੀ ਔਲਾਦ ਦੱਸੇ ਜਾਂਦੇ ਹਨ ਜੋ ਸਿਆਲਕੋਟ ਦਾ ਰਾਜਾ ਸੀ। ਇਹ ਮਹਾਂਭਾਰਤ ਦੇ ਮਹਾਰਾਜਾ ਯੁਧਿਸ਼ਠਿਰ ਦੇ ਹੱਥੋਂ ਮਾਰਿਆ ਗਿਆ ਦੱਸਿਆ ਜਾਂਦਾ ਹੈ।

ਇਸ ਤਹਿਸੀਲ ਵਿਚ ਲੂਣ ਦਾ ਇਕ ਵੱਡਾ ਪਹਾੜ ਹੈ। ਇਹ ਪਹਾੜ ਅੱਗੇ ਇਸੇ ਜ਼ਿਲ੍ਹੇ ਦੀ ਤਲਾਗੰਗ ਤਹਿਸੀਲ ਤਕ ਚਲਾ ਜਾਂਦਾ ਹੈ ਪਰ ਲੂਣ ਕੱਢਣ ਵਾਲੀ ਥਾਂ ਇਸੇ ਤਹਿਸੀਲ ਵਿਚ ਹੈ। ਇਸ ਪਹਾੜ ਵਿਚੋਂ ਨਿਕਲਣ ਵਾਲੇ ਬਰਸਾਤੀ ਪਾਣੀ ਨੂੰ ਵੀ ਕੋਈ ਬਿਨਾਂ ਮੁੱਲ ਚੁਕਾਏ ਖਰਚ ਨਹੀਂ ਕਰ ਸਕਦਾ।

ਇਸ ਤਹਿਸ਼ੀਲ ਵਿਚ ਕਟਾਸ ਰਾਜ ਤੀਰਥ ਮਸ਼ਹੂਰ ਹੈ। ਇਥੇ ਇਕ ਸਰੋਵਰ ਹੈ। ਦੱਸਿਆ ਜਾਂਦਾ ਹੈ ਇਹ ਇੰਨਾ ਡੂੰਘਾ ਹੈ ਕਿ ਇਸ ਦੀ ਥਾਹ ਦਾ ਪਤਾ ਨਹੀਂ ਲੱਗ ਸਕਿਆ। ਇਸ ਨੂੰ ਭਗਵਾਨ ਸ਼ਿਵ ਜੀ ਦਾ ਦੂਜਾ ਨੇਤਰ ਮੰਨਿਆ ਜਾਂਦਾ ਹੈ। ਪਹਿਲਾ ਜ਼ਿਲ੍ਹਾ ਅਜਮੇਰ ਦੇ ਪੁਸ਼ਕਰ ਰਾਜ ਵਿਚ ਹੈ। ਇਸ ਦਾ ਨਾਂ ਅਮਰ ਕੰਠ ਵੀ ਹੈ। ਇਥੇ ਮਾਘ ਦੀ ਸੰਗਰਾਂਦ ਨੂੰ ਭਾਰੀ ਮੇਲਾ ਲੱਗਦਾ ਹੈ। ਇਥੇ ਹੀ ਮੁਲਤਾਨ ਵਿਚ ਹੋਏ ਨਰਸਿੰਘ ਅਵਤਾਰ ਦਾ ਇਕ ਪਹਾੜ ਵੀ ਹੈ। ਇਸ ਪਹਾੜ ਵਿਚੋਂ ਬਹੁਤ ਪਾਣੀ ਵਗਦਾ ਹੈ ਜਿਸ ਕਰ ਕੇ ਇਸ ਨੂੰ ਸਹੰਸਰ-ਧਾਰਾ ਵੀ ਆਖਿਆ ਜਾਂਦਾ ਹੈ। ਦੱਸਿਆ ਜਾਂਦਾ ਹੈ ਕਿ ਜਦੋਂ ਨਰਸਿੰਘ ਅਵਤਾਰ ਇਸ ਪਹਾੜ ਤੇ ਆ ਕੇ ਬੈਠਾ ਤਾਂ ਸਭ ਨੇ ਉਸ ਦੀ ਬੜੀ ਉਸਤਤ ਕੀਤੀ ਜਿਸ ਨਾਲ ਉਸ ਦਾ ਗੁੱਸਾ ਸ਼ਾਂਤ ਹੋ ਗਿਆ।

ਹ.ਪੁ.-ਪੰਜਾਬ ਦੀ ਸੈਰ-ਪੰ.ਯੂ. ਪਟਿਆਲਾ : 108 ; ਇੰਪ. ਗ. ਇੰਡ. 20 : 145, 146

**ਪਿੰਡੀ ਦਾਸ (ਲਾਲਾ)** : ਆਜ਼ਾਦੀ ਸੰਗਰਾਮ ਦੇ ਇਸ ਪ੍ਰਸਿੱਧ ਘੁਲਾਟੀਏ ਦਾ ਜਨਮ ਜ਼ਿਲ੍ਹਾ ਗੁੱਜਰਾਂਵਾਲਾ ਦੇ ਪਿੰਡ ਵਨੀਆਵਾਲ ਵਿਖੇ ਜੂਨ, 1886 ਨੂੰ ਇਲਾਕੇ ਦੇ ਇਕ ਖੁਸ਼ਹਾਲ ਪਰਿਵਾਰ ਵਿਚ ਲਾਲਾ ਈਸ਼ਰ ਦਾਸ ਦੇ ਘਰ ਹੋਇਆ। ਇਸ ਦੇ

ਪਿਤਾ ਦੀ ਲੋਕਾਂ ਵਿਚ ਬਹੁਤ ਮਾਨਤਾ ਸੀ। ਬਾਰ੍ਹਾਂ ਸਾਲ ਦੀ ਛੋਟੀ ਉਮਰ ਵਿਚ ਹੀ ਇਸ ਦਾ ਵਿਆਹ ਹੋ ਗਿਆ।

ਸੰਨ 1904 ਵਿਚ ਪੜ੍ਹਾਈ ਖ਼ਤਮ ਕਰ ਕੇ ਇਹ ਰਾਜਨੀਤੀ ਦੇ ਖੇਤਰ ਵਿਚ ਸ਼ਾਮਲ ਹੋ ਗਿਆ ਅਤੇ ਆਜ਼ਾਦੀ ਲਈ ਚਲ ਰਹੀਆਂ ਲੜਾਈਆਂ ਵਿਚ ਵਿਚ ਯੋਗਦਾਨ ਪਾਉਣ ਲੱਗਾ। ਇਹ ਛੇਤੀ ਹੀ 'ਅੰਜੁਮਨ-ਇ-ਮੁਹੀਬਨ-ਇ-ਵਤਨ' ਨਾਂ ਦੀ ਸੁਸਾਇਟੀ ਦਾ ਸਰਗਰਮ ਮੈਂਬਰ ਬਣ ਗਿਆ। ਇਸ ਨੇ ਐਂਟੀ-ਕਾਲੋਨਾਈਜ਼ੇਸ਼ਨ ਬਿਲ ਲਹਿਰ ਵਿਚ ਵੀ ਹਿੱਸਾ ਲਿਆ। ਇਸ ਦੀਆਂ ਇਨ੍ਹਾਂ ਅੰਗਰੇਜ਼ੀ ਸਰਕਾਰ ਵਿਰੋਧੀ ਗਤੀਵਿਧੀਆਂ ਕਾਰਨ 1907 ਈ. ਵਿਚ ਇਸ ਨੂੰ ਪੰਜ ਸਾਲ ਲਈ ਕੈਦ ਦੀ ਸਜ਼ਾ ਹੋਈ।

ਸੰਨ 1914 ਵਿਚ ਪਹਿਲੇ ਵਿਸ਼ਵ-ਯੁੱਧ ਦੇ ਸ਼ੁਰੂ ਹੋਣ ਨਾਲ ਇਸ ਨੂੰ ਡਿਫ਼ੈਂਸ ਆਫ਼ ਇੰਡੀਆ ਰੂਲਜ਼ ਦੇ ਤਹਿਤ ਗ੍ਰਿਫ਼ਤਾਰ ਕਰ ਕੇ, ਪੂਰੇ ਯੁੱਧ ਦੇ ਸਮੇਂ ਦੌਰਾਨ ਨਜ਼ਰਬੰਦ ਰਖਿਆ ਗਿਆ। ਇਥੋਂ ਰਿਹਾਅ ਹੋ ਕੇ ਇਹ ਮਹਾਤਮਾ ਗਾਂਧੀ ਦੇ ਪ੍ਰਭਾਵ ਹੇਠ ਕਾਂਗਰਸ ਪਾਰਟੀ ਲਈ ਤਨ-ਮਨ ਨਾਲ ਸੇਵਾ ਕਰਨ ਲੱਗਾ। ਇਸ ਨੇ ਸਜ਼ਾ ਅਤੇ ਕੈਦ ਦੀ ਪਰਵਾਹ ਨਾ ਕਰਦੇ ਹੋਏ ਨਾ ਮਿਲਵਰਤਨ, ਸਿਵਲ ਨਾ-ਫ਼ੁਰਮਾਨੀ ਅਤੇ ਭਾਰਤ-ਛੱਡੋ ਅੰਦੋਲਨਾਂ ਵਿਚ ਵਧ-ਚੜ੍ਹ ਕੇ ਹਿੱਸਾ ਲਿਆ। ਕੁੱਲ ਮਿਲਾ ਕੇ ਇਸ ਨੇ 16 ਸਾਲ ਜੇਲ੍ਹ ਵਿਚ ਕੱਟੇ। ਸੰਨ 1919 ਵਿਚ ਮਾਰਸ਼ਲ ਲਾਅ ਦੇ ਐਲਾਨ ਹੋਣ ਤੋਂ ਬਾਅਦ ਇਸ ਨੂੰ ਇਕ ਕੋਠੜੀ ਵਿਚ ਬੰਦ ਰੱਖਿਆ ਗਿਆ ਅਤੇ ਬਹੁਤ ਤਸੀਹੇ ਦਿੱਤੇ ਗਏ।

ਸੰਨ 1920 ਤੋਂ 1932 ਤਕ ਲਗਭਗ ਬਾਰ੍ਹਾਂ ਸਾਲ ਇਹ ਸਰਵ-ਭਾਰਤੀ ਕਾਂਗਰਸ ਕਮੇਟੀ ਦੀ ਕਾਰਜਕਾਰੀ ਕਮੇਟੀ ਦਾ ਮੈਂਬਰ ਰਿਹਾ। ਇਹ ਕਈ ਸਾਲ ਤਕ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦਾ ਖਜ਼ਾਨਚੀ ਰਿਹਾ। ਕਾਂਗਰਸ ਪਾਰਟੀ ਲਈ ਕੰਮ ਕਰਦਿਆਂ ਇਸ ਨੇ ਹਿੰਦੂ-ਮੁਸਲਮਾਨ ਏਕਤਾ ਲਈ ਬਹੁਤ ਯਤਨ ਕੀਤੇ।

ਇਕ ਉੱਘੇ ਰਾਜਨੀਤਕ ਲੀਡਰ ਹੋਣ ਦੇ ਨਾਲ ਨਾਲ, ਇਹ ਇਕ ਪ੍ਰਸਿੱਧ ਲੇਖਕ ਵੀ ਸੀ। ਹਿੰਦੀ ਅਤੇ ਉਰਦੂ ਵਿਚ ਇਸ ਨੇ ਉਨ੍ਹਾਂ ਦਿਨਾਂ ਵਿਚ ਭੱਖਦੀਆਂ ਸਮੱਸਿਆਵਾਂ ਸਬੰਧੀ ਬਹੁਤ ਲੇਖ ਲਿਖੇ। ਇਹ ਇਕ ਪ੍ਰਸਿੱਧ ਕਵੀ ਵੀ ਸੀ ਅਤੇ ਸੌ ਦੇ ਲਗਭਗ ਇਸ ਦੀਆਂ ਪੁਸਤਕਾਂ ਪ੍ਰਕਾਸ਼ਿਤ ਹੋ ਚੁਕੀਆਂ ਹਨ। ਇਸ ਨੇ ਆਪਣੀ ਪਤਨੀ ਅਤੇ ਚਾਰ ਧੀਆਂ ਨੂੰ ਵੀ ਆਜ਼ਾਦੀ-ਲਹਿਰ ਵਿਚ ਸ਼ਾਮਲ ਕੀਤਾ ਅਤੇ ਉਨ੍ਹਾਂ ਨੇ ਦੋ ਦੋ ਸਾਲ ਦੀ ਕੈਦ ਵੀ ਕੱਟੀ। ਆਪਣੇ ਦੇਸ਼ ਲਈ ਤਨ-ਮਨ-ਧਨ ਕੁਰਬਾਨ ਕਰਨ ਵਾਲੇ ਇਸ ਸੁਤੰਤਰਤਾ ਸੰਗਰਾਮੀ ਦਾ 17 ਜੁਲਾਈ, 1969 ਨੂੰ ਦੇਹਾਂਤ ਹੋ ਗਿਆ।

ਹ.ਪु.—ਐ.ਫ਼੍ਰੀ.ਫ਼ਾ. ਪੰ. : 183

**ਪਿੰਡੀ ਭੱਟੀਆਂ** : ਪੱਛਮੀ ਪੰਜਾਬ (ਪਾਕਿਸਤਾਨ) ਦੇ ਗੁੱਜਰਾਂਵਾਲਾ ਜ਼ਿਲ੍ਹੇ ਦਾ ਇਹ ਇਕ ਪਿੰਡ ਹੈ ਜਿਥੇ ਕਿਸੇ ਸਮੇਂ ਭੱਟੀ ਰਾਜਪੂਤਾਂ ਦਾ ਕਬਜ਼ਾ ਹੁੰਦਾ ਸੀ। ਇਨ੍ਹਾਂ ਦੇ ਨਾਂ ਤੇ ਹੀ ਇਸ ਪਿੰਡ ਦਾ ਨਾਂ ਵੀ ਪਿੰਡੀ ਭੱਟੀਆਂ ਰੱਖਿਆ ਗਿਆ ਅਤੇ ਅਕਬਰ ਦੇ ਸਮੇਂ ਇਸ ਪਿੰਡ ਦੀ ਨੀਂਹ ਰੱਖੀ ਗਈ। ਸਿੱਖ ਰਾਜ ਦੌਰਾਨ ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਭੱਟੀ ਸਰਦਾਰਾਂ ਨੂੰ ਇਸ ਇਲਾਕੇ ਵਿਚੋਂ ਬਾਹਰ ਕੱਢ ਦਿੱਤਾ। ਬ੍ਰਿਟਿਸ਼ ਸਰਕਾਰ ਨੇ ਇਹ ਇਲਾਕੇ ਮੁੜ ਇਨ੍ਹਾਂ ਸਰਦਾਰਾਂ ਨੂੰ ਵਾਪਸ ਪਰਤਾ ਦਿੱਤੇ ਕਿਉਂਕਿ ਇਨ੍ਹਾਂ ਨੇ ਸਿੱਖ ਲੜਾਈਆਂ ਦੌਰਾਨ ਅੰਗਰੇਜ਼ਾਂ ਦੀ ਬਹੁਤ ਮਦਦ ਕੀਤੀ। ਇਨ੍ਹਾਂ ਨੇ ਗ਼ਦਰ ਦੌਰਾਨ ਵੀ ਅੰਗਰੇਜ਼ਾਂ ਦਾ ਚੰਗਾ ਸਾਥ ਦਿੱਤਾ।

ਇਸ ਪਿੰਡ ਦੀ ਵਪਾਰਕ ਤੌਰ ਤੇ ਵੀ ਕਾਫੀ ਮਹੱਤਤਾ ਰਹੀ ਹੈ। ਇਥੇ ਘਿਉ, ਧਾਗੇ, ਦਾਣੇ ਅਤੇ ਕਾਬਲੀ ਫਲਾਂ ਦਾ ਚੰਗਾ ਵਪਾਰ ਕੀਤਾ ਜਾਂਦਾ ਸੀ। ਇਸ ਪਿੰਡ ਵਿਚ ਘੋੜਿਆਂ ਲਈ ਕਾਠੀਆਂ ਵੀ ਤਿਆਰ ਕੀਤੀਆਂ ਜਾਂਦੀਆਂ ਸਨ ਜੋ ਇਸ ਇਲਾਕੇ ਵਿਚ ਕਾਫ਼ੀ ਪ੍ਰਸਿੱਧ ਸਨ। ਇਥੇ ਅਰੋੜਾ ਜਾਤ ਦੇ ਅਮੀਰ ਵਪਾਰੀਆਂ ਦਾ ਵਪਾਰ ਪ੍ਰਫੁੱਲਤ ਹੈ। ਇਥੇ ਮਿਉਂਸਪਲ ਕਮੇਟੀ ਵੀ ਸਥਾਪਤ ਕੀਤੀ ਗਈ ਜੋ 1890 ਈ. ਵਿਚ ਮਨਸੂਖ਼ ਕਰ ਦਿੱਤੀ ਗਈ। ਚਨਾਬ ਨਹਿਰ ਕੱਢਣ ਨਾਲ ਇਸ ਇਲਾਕੇ ਵਿਚ ਕਾਫੀ ਖੁਸ਼ਹਾਲੀ ਆਈ।

ਹ.ਪੁ.-ਇੰਪ.ਗ.ਇੰਡ. 20 : 146

**ਪਿਤ੍ਰੀ** : ਇਸ ਦਾ ਸ਼ਾਬਦਿਕ ਅਰਥ ਪਿਤਾ ਅਤੇ ਪਿਤਰ ਹੈ। ਇਹ ਨਾਂ ਤਿੰਨ ਤਰ੍ਹਾਂ ਦੀਆਂ ਸ਼੍ਰੇਣੀਆਂ ਦੇ ਪ੍ਰਾਣੀਆਂ ਵਿਚ ਪ੍ਰਯੁਕਤ ਕੀਤਾ ਜਾਂਦਾ ਹੈ। (1) ਆਪਣੇ ਸਵਰਗਵਾਸੀ ਬਜ਼ੁਰਗਾਂ ਤੇ ਪਿਤਰਾਂ ਜਿਨ੍ਹਾਂ ਨੂੰ ਨਿਸ਼ਚਿਤ ਸਮਿਆਂ ਤੇ ਪਿੰਡ (ਚੌਲਾਂ ਤੇ ਆਟੇ ਦੇ ਪੇੜੇ) ਤੇ ਪਾਣੀ ਅਰਪਨ ਕੀਤਾ ਜਾਂਦਾ ਹੈ, (2) ਦਸ ਪ੍ਰਜਾਪਤੀ ਜਾਂ ਮਾਨਵ ਜਾਤੀ ਦੇ ਮਿਥਿਹਾਸਕ ਪੂਰਵ ਪੁਰਸ਼ ਅਤੇ (3) ਹਰੀਵੰਸ਼ ਤੇ ਵਾਯੂ ਪੁਰਾਣ ਵਿਚ ਆਈ ਇਕ ਕਹਾਣੀ ਅਨੁਸਾਰ ਸਭ ਤੋਂ ਪਹਿਲੇ ਪਿਤਰ ਦੇਵਤਿਆਂ ਦੇ ਪੁੱਤਰ ਸਨ। ਦੇਵਤਿਆਂ ਨੇ ਬ੍ਰਹਮਾ ਦੀ ਪੂਜਾ ਨਾ ਕੀਤੀ ਤਾਂ ਬ੍ਰਹਮਾ ਨੇ ਉਨ੍ਹਾਂ ਨੂੰ ਸਰਾਪ ਦਿੱਤਾ ਕਿ ਹਮੇਸ਼ਾ ਲਈ ਮੂਰਖ ਰਹਿਣਗੇ। ਦੇਵਤਿਆਂ ਦੇ ਆਪਣੀ ਭੁੱਲ ਦਾ ਪਸ਼ਚਾਤਾਪ ਕਰਨ ਤੇ ਬ੍ਰਹਮਾ ਨੇ ਕਿਹਾ ਕਿ ਉਨ੍ਹਾਂ ਦੇ ਪੁੱਤਰ ਉਨ੍ਹਾਂ ਨੂੰ ਸਿੱਖਿਆ ਦੇਣਗੇ। ਆਪਣੇ ਪੁੱਤਰਾਂ ਕੋਲੋਂ ਭੁੱਲ ਦਾ ਪਰਾਸ਼ਚਿਤ ਕਰਨ ਅਤੇ ਤਪੱਸਿਆ ਕਰਨ ਦੀਆਂ ਵਿਧੀਆਂ ਸਿਖਾਏ ਜਾਣ ਵੇਲੇ ਉਨ੍ਹਾਂ ਨੇ ਆਪਣੇ ਪੁੱਤਰਾਂ ਨੂੰ ਪਿਤਰੀ ਸ਼ਬਦ ਨਾਲ ਬੁਲਾਇਆ। ਇਸ ਲਈ ਦੇਵਤਿਆਂ ਦੇ ਪੁੱਤਰ ਹੀ ਪਹਿਲੇ ਪਿਤਰ ਹੋਏ।

ਸਾਰੇ ਪੁਰਾਣ ਪਿਤਰਾਂ ਦੀ ਇਸ ਕਹਾਣੀ ਨਾਲ ਸਹਿਮਤ ਹਨ। ਪੁਰਾਣਾਂ ਵਿਚ ਇਨ੍ਹਾਂ ਦੀਆਂ ਸੱਤ ਸ਼੍ਰੇਣੀਆਂ ਬਣਾਈਆਂ ਗਈਆਂ ਹਨ ਜਿਨ੍ਹਾਂ ਵਿਚੋਂ ਤਿੰਨ ਅਸਰੀਰਧਾਰੀ ਅਤੇ ਤੇਜਰੂਪ ਹਨ ਜੋ ਆਪਣੀ ਇੱਛਾ ਅਨੁਸਾਰ ਸਰੀਰ ਧਾਰਨ ਕਰਦੇ ਹਨ ਅਤੇ ਚਾਰ ਸਰੀਰਧਾਰੀ ਹਨ। ਇਨ੍ਹਾਂ ਪੁਰਾਣਾਂ ਵਿਚ ਜਦੋਂ ਇਨ੍ਹਾਂ ਸ਼੍ਰੇਣੀਆਂ ਦੀ ਗਿਣਤੀ ਦਾ ਸਵਾਲ ਆਉਂਦਾ ਹੈ ਤਾਂ ਵੱਖ ਵੱਖ ਪੁਰਾਣਾਂ ਵਿਚ ਇਸ ਬਾਰੇ ਮੱਤਭੇਦ ਮਿਲਦਾ ਹੈ।

ਇਕ ਪੁਰਾਣ ਅਨੁਸਾਰ ਅਸਰੀਰਧਾਰੀ ਅਤੇ ਤੇਜਰੂਪ ਪਿਤਰ ਵੈਰਾਜਸ, ਅਗਨਿਸ੍ਰਾਤਸ ਤੇ ਬਰਹਿਸਦਸ ਹਨ। ਇਨ੍ਹਾਂ ਤਿੰਨਾਂ ਦੇ ਨਾਂ ਸੁਭਾਸ੍ਵਰਸ, ਸੋਮਸਦਸ ਅਤੇ ਸੌਮਯਸ ਵੀ ਹਨ। ਸਰੀਰਧਾਰੀ ਪਿਤਰ ਸੁਕਾਲਸ ਜਾਂ ਸੁਕਾਲਿੰਸ, ਆਂਗਿਰਸਸ, ਸੁਸ੍ਵਧਸ ਅਤੇ ਸੋਮਪਸ ਹਨ। ਸੁਕਾਲਸ ਲਈ ਮਾਨਸਸ, ਆਂਗਿਰਸ ਲਈ ਹਵਿਸ਼ਮਤਸ, ਹਵਿਰਭੁਜਸ, ਉਪਹੂਤਸ ਅਤੇ ਸੋਮਪਸ ਲਈ ਉਸ਼ਮਪਸ ਨਾਂ ਵੀ ਵਰਤੇ ਜਾਂਦੇ ਹਨ। ਇਨ੍ਹਾਂ ਵਿਚੋਂ ਵੈਰਾਜਸ ਤਪੱਸਵੀਆਂ ਤੇ ਵਿਰਕਤ ਮਹਾਪੁਰਸ਼ਾਂ ਦੇ, ਅਗਨਿਸ਼੍ਵਾਤਸ ਦੇਵਤਿਆਂ ਦੇ, ਬਰਹਿਸਦਸ ਦੈਂਤਾਂ ਦੇ, ਸੋਮਪਸ ਬ੍ਰਾਹਮਣਾਂ ਦੇ,

ਹਵਿਸ਼ਮਤਸ ਖੱਤਰੀਆਂ ਦੇ, ਆਜਯਪਸ ਵੈਸ਼ਾਂ ਦੇ ਅਤੇ ਸੁਕਾਲਿੰਸ ਸ਼ੂਦਰਾਂ ਦੇ ਪਿਤਰ ਹਨ।

ਹਰਿਵੰਸ਼ ਪੁਰਾਣ ਅਨੁਸਾਰ ਸੋਮਪਸ ਸ਼ੂਦਰਾਂ ਦੇ ਅਤੇ ਸੁਕਾਲਿੰਸ ਬ੍ਰਾਹਮਣਾਂ ਦੇ ਪਿਤਰ ਹਨ। ਰਿਗਵੇਦ ਤੇ ਮਨੂੰ ਵਿਚ ਪਿਤਰਾਂ ਦੀਆਂ ਅਗਨਿਦਗਧਸ ਅਤੇ ਅਨਗਨਿਕਗਧਸ ਦੋ ਸੁਤੰਤਰ ਸ਼੍ਰੇਣੀਆਂ ਮੰਨੀਆਂ ਗਈਆਂ ਹਨ। ਅਗਨਿਦਗਧਸ ਉਹ ਹਨ ਜੋ ਜੀਉਂਦਿਆਂ ਘਰ ਵਿਚ ਦੀਵਾ ਬਾਲੀ ਰੱਖਦੇ ਹਨ ਅਤੇ ਜਿਨ੍ਹਾਂ ਨੇ ਅਗਨੀ ਨੂੰ ਅਹੂਤੀ ਦਿੱਤੀ ਹੁੰਦੀ ਹੈ। ਅਨਗਨਿਦਗਧਸ ਉਹ ਹਨ ਜਿਨ੍ਹਾਂ ਨੇ ਜੀਉਂਦਿਆਂ ਘਰ ਵਿਚ ਦੀਵਾ ਨਹੀਂ ਬਾਲਿਆ ਹੁੰਦਾ ਅਤੇ ਅਗਨੀ ਨੂੰ ਅਹੂਤੀ ਨਹੀਂ ਦਿੱਤੀ ਹੁੰਦੀ। ਯਮਰਾਜ ਇਨ੍ਹਾਂ ਸਾਰਿਆਂ ਪਿਤਰਾਂ ਦਾ ਰਾਜਾ ਹੈ ਅਤੇ ਸ੍ਵਧਾ ਅਹੂਤੀ ਨੂੰ ਕਈ ਵਾਰੀ ਇਨ੍ਹਾਂ ਦੀ ਮਾਂ ਅਤੇ ਕਈ ਵਾਰੀ ਔਰਤ ਮੰਨਿਆ ਜਾਂਦਾ ਹੈ।

ਹ.ਪੁ.-ਹਿੰ.ਮਿ.ਕੋ. : 358; ਧਰਮ ਸ਼ਾਸਤਰ ਕਾ ਇਤਿਹਾਸ-ਕਾਣੇ (ਹਿੰਦੀ ਅਨੁਵਾਦ)

**ਪਿੱਪਲ** : ਹਜ਼ਾਰ ਸਾਲ ਤੋਂ ਵੀ ਜ਼ਿਆਦਾ ਉਮਰ ਵਾਲੇ ਅਤੇ ਲੂੰ ਰਹਿਤ ਸਲੇਟੀ ਛਿੱਲ ਵਾਲੇ ਇਸ ਰੁੱਖ ਦਾ ਵਿਗਿਆਨਕ ਨਾਂ ਫ਼ਾਈਕਸ ਰਿਲੀਜਿਓਸਾ (Ficus religiosa) ਹੈ ਅਤੇ ਮੋਰੇਸੀ (Moraceae) ਕੁਲ ਨਾਲ ਸਬੰਧਤ ਹੈ। ਇਸ ਦੇ ਪੱਤੇ ਚਮਕਦਾਰ ਅਤੇ ਲਹਿਰੇਦਾਰ ਕਿਨਾਰੇ ਵਾਲੇ ਹੁੰਦੇ ਹਨ। ਅਪ੍ਰੈਲ ਵਿਚ ਪਿਪਲੀਆਂ (ਫਲ) ਨਿਕਲਦੀਆਂ ਹਨ ਜਿਹੜੀਆਂ ਜੂਨ ਦੇ ਅਖੀਰ ਵਿਚ ਪੱਕੇ ਕੇ ਗੂੜ੍ਹੇ ਜਾਮਨੀ ਰੰਗ ਦੀਆਂ ਹੋ ਜਾਂਦੀਆਂ ਹਨ।

ਇਸ ਦੇ ਪੱਤੇ ਅਤੇ ਟਾਹਣੀਆਂ ਹਾਥੀਆਂ ਦਾ ਚਾਰਾ ਹਨ। ਇਸ ਦਾ ਰਸ (ਦੁੱਧ) ਪੈਰ ਦੀਆਂ ਬਿਆਈਆਂ ਠੀਕ ਕਰਨ ਅਤੇ ਟਾਇਰਾਂ ਦੇ ਛੋਟੇ ਛੋਟੇ ਛੇਕ ਬੰਦ ਕਰਨ ਲਈ ਵਰਤਿਆ ਜਾਂਦਾ ਹੈ। ਇਸ ਦੀ ਲੱਕੜ ਸਿਲ੍ਹੀਆਂ ਅਤੇ ਠੰਡੀਆਂ ਥਾਵਾਂ ਵਿਚ ਵੀ ਖਰਾਬ ਨਹੀਂ ਹੁੰਦੀ। ਇਸ ਲਈ ਮਾਚਸਾਂ, ਪੇਟੀਆਂ ਅਤੇ ਪਹੀਏ ਦਾ ਬਾਹਰਲਾ ਹਿੱਸਾ ਬਣਾਉਣ ਲਈ ਵਰਤੀ ਜਾਂਦੀ ਹੈ। ਇਸ ਦੀਆਂ ਪਿਪਲੀਆਂ ਪਿੱਤ ਵਿਕਾਰ ਦੂਰ ਕਰਨ ਅਤੇ ਦਿਲ ਅਤੇ ਖ਼ੂਨ ਦੀਆਂ ਬੀਮਾਰੀਆਂ ਦੂਰ ਕਰਨ ਲਈ ਵਰਤੀਆਂ ਜਾਂਦੀਆਂ ਹਨ। ਇਸ ਦੀ ਜੜ੍ਹ ਦੀ ਛਿੱਲ ਫੋੜੇ ਸਾਫ਼ ਕਰਨ ਅਤੇ ਲਿਊਕੋਰੀਆ ਸੁਕਾਉਣ ਲਈ ਵਰਤੀ ਜਾਂਦੀ ਹੈ। ਇਸ ਦੀ ਛਿੱਲ ਨੂੰ ਸਾੜਨ ਉਪਰੰਤ ਪਾਣੀ ਵਿਚ ਭਿਉਂ ਕੇ ਵਰਤਣ ਨਾਲ ਹਿਚਕੀ ਦੂਰ ਹੁੰਦੀ ਹੈ। ਇਸ ਦੇ ਪੱਤੇ ਸੱਪ ਦੇ ਡੰਗ ਦੇ ਇਲਾਜ ਲਈ ਵਰਤੇ ਜਾਂਦੇ ਹਨ। ਲਾਖ ਦਾ ਕੀੜਾ ਇਸ ਰੁੱਖ ਉੱਤੇ ਪਲਦਾ ਹੈ।

ਬੁੱਧ ਅਤੇ ਹਿੰਦੂ ਧਰਮ ਵਿਚ ਪਿਪਲ ਨੂੰ ਬੜਾ ਸ਼ੁਭ ਮੰਨਿਆ ਜਾਂਦਾ ਹੈ। ਹਿੰਦੂ ਮਤ ਵਾਲੇ ਪਿਪਲ ਵਿਚ ਤ੍ਰੈਮੂਰਤੀ ਦਾ ਨਿਵਾਸ ਮੰਨਦੇ ਹਨ :

ਪੱਤੇ ਪੱਤੇ ਗੋਵਿੰਦ ਬੈਠਾ, ਟਾਹਣੀ ਟਾਹਣੀ ਦਿਉਤਾ।
ਮੁੱਢ ਤੇ ਸ੍ਰੀ ਕ੍ਰਿਸ਼ਨ ਬੈਠਾ, ਧਨ ਬ੍ਰਹਮਾ ਦਿਉਤਾ।

ਰਵਾਇਤ ਅਨੁਸਾਰ ਇਸ ਦੀ ਜੜ੍ਹ ਵਿਚ ਬ੍ਰਹਮਾ ਜੀ, ਤਣੇ ਵਿਚ ਵਿਸ਼ਨੂੰ ਜੀ ਅਤੇ ਟਾਹਣੀਆਂ ਵਿਚ ਸ਼ਿਵ ਜੀ ਦਾ ਨਿਵਾਸ ਹੈ। ਕਿਹਾ ਜਾਂਦਾ ਹੈ ਕਿ ਵਿਆਸ ਰਿਸ਼ੀ ਨੇ ਇਸ ਦੇ ਪੱਤਿਆਂ ਨੂੰ ਆਪਣੇ ਮੱਥੇ ਨਾਲ ਬੰਨ੍ਹਿਆ ਅਤੇ ਇਸ ਲਈ ਇਸ ਦੇ ਪੱਤੇ ਜਾਂ ਟਾਹਣੀਆਂ ਨੂੰ ਪਵਿੱਤਰ ਸਮਝ ਕੇ ਪਸ਼ੂਆਂ ਦੇ ਖਾਣ ਜਾਂ ਬਾਲਣ ਲਈ ਨਹੀਂ ਵਰਤਿਆ ਜਾਂਦਾ। ਹਿੰਦੂ ਲੋਕ ਪਿੱਪਲ ਉੱਤੇ ਕੁਹਾੜਾ ਨਹੀਂ ਚਲਾਉਂਦੇ ਅਤੇ ਤੀਵੀਆਂ ਇਸ ਦੀ ਜੜ੍ਹ ਵਿਚ ਕੱਚੀ ਲੱਸੀ ਪਾ ਕੇ ਪੂਰਬ ਵੱਲ ਮੂੰਹ ਕਰ ਕੇ 108 ਪਰਿਕਰਮਾ ਕਰਦੀਆਂ ਹਨ। ਪੂਜਾ ਕਰਨ ਉਪਰੰਤ ਤਾਂਬੇ ਦਾ ਸਿੱਕਾ, ਜਨੇਊ ਅਤੇ ਮਠਿਆਈ ਆਦਿ ਵੀ ਰੱਖੀ ਜਾਂਦੀ ਹੈ। ਕਈ ਹਿੰਦੂਆਂ ਵਿਚ ਬੱਚੇ ਨੂੰ ਜਨੇਊ ਪਾਉਣ ਲੱਗਿਆਂ ਜਾਂ ਮਕਾਨ ਦੀ ਨੀਂਹ ਰੱਖਣ ਲੱਗਿਆਂ ਵੀ ਪਿੱਪਲ ਦੀ ਪੂਜਾ ਕੀਤੀ ਜਾਂਦੀ ਹੈ। ਨਿਰਸੰਤਾਨ ਇਸਤਰੀਆਂ ਸੂਰਜ ਚੜ੍ਹਦੇ ਸਾਰ 40 ਦਿਨ ਇਸ ਦੀ ਜੜ੍ਹ ਵਿਚ ਪਾਣੀ ਪਾ ਕੇ ਆਪਣੀ ਜੜ੍ਹ ਹਰੀ ਹੋਈ ਮੰਨਦੀਆਂ ਹਨ। ਧਾਰਨਾ ਹੈ ਕਿ ਐਤਵਾਰ ਨੂੰ ਲਛਮੀ ਇਸ ਰੁੱਖ ਉੱਤੇ ਟਿਕਦੀ ਹੈ। ਇਸ ਲਈ ਧਨ ਦੌਲਤ ਦੇ ਚਾਹਵਾਨ ਐਤਵਾਰ ਨੂੰ ਇਸ ਦੀ ਪੂਜਾ ਕਰਦੇ ਹਨ।

ਪਿੱਪਲ ਦੇ ਰੁੱਖ ਨੇੜੇ ਝੂਠ ਬੋਲਣਾ, ਧੋਖਾ ਕਰਨਾ ਜਾਂ ਕਿਸੇ ਦੀ ਜਾਨ ਲੈਣੀ ਮਹਾਪਾਪ ਸਮਝਿਆ ਜਾਂਦਾ ਹੈ। ਇਸ ਲਈ ਬਾਣੀਏ ਪਿੱਪਲ ਹੇਠ੍ਹਾਂ ਬੈਠ ਕੇ ਕਦੇ ਵੀ ਕਿਸੇ ਨਾਲ ਹਿਸਾਬ ਕਿਤਾਬ ਨਹੀਂ ਕਰਦੇ।

ਕਈਆਂ ਵਿਚ ਪਿੱਪਲ ਰਾਹੀਂ ਪਿਤਰਾਂ ਨੂੰ ਪਾਣੀ ਪਹੁੰਚਾਣ ਦੀ ਪ੍ਰਥਾ ਹੈ। ਜਦੋਂ ਕਿਸੇ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਦਾ ਵੱਡਾ ਪੁੱਤਰ ਜਾਂ ਭਰਾ ਛੇਦੇ ਹੋਏ ਘੜੇ ਵਿਚ ਪਾਣੀ ਭਰ ਕੇ ਪਿੱਪਲ ਦੇ ਰੁੱਖ ਦੀ ਕਿਸੇ ਟਾਹਣੀ ਉੱਤੇ ਇਸ ਵਿਸ਼ਵਾਸ ਨਾਲ ਲਟਕਾਂਦਾ ਹੈ ਕਿ ਇਹ ਮ੍ਰਿਤਕ ਦੀ ਆਤਮਾ ਨੂੰ ਪਹੁੰਚੇਗਾ।

ਮਹਿੰਜੋਦੜੋ ਅਤੇ ਹੜੱਪਾ ਦੀਆਂ ਥੇਹਾਂ ਵਿਚੋਂ ਪ੍ਰਾਪਤ ਕੁਝ ਠੀਕਰਾਂ ਮੋਹਰਾਂ ਉੱਤੇ ਪਿੱਪਲ ਸਬੰਧੀ ਮਿਲੇ ਨਿਸ਼ਾਨ ਇਸ ਗੱਲ ਦੀ ਗਵਾਹੀ ਦਿੰਦੇ ਹਨ ਕਿ ਪੰਜਾਬ ਵਿਚ ਪੁਰਾਣੇ ਸਮੇਂ ਤੋਂ ਇਸ ਦੀ ਪੂਜਾ ਹੁੰਦੀ ਆ ਰਹੀ ਹੈ।

ਰਿਗ ਵੇਦ ਦੀਆਂ ਕਥਾਵਾਂ ਵਿਚ ਕਈ ਥਾਈਂ ਇਸ ਰੁੱਖ ਦਾ ਜ਼ਿਕਰ ਆਇਆ ਹੈ। ਪੰਜਾਬੀ ਲੋਕ ਗੀਤਾਂ ਵਿਚ ਪਿੱਪਲਾਂ ਉੱਤੇ ਪੀਂਘ ਝੂਟਦੀਆਂ ਕੁੜੀਆਂ ਅਤੇ ਚਹਿਚਹਾਉਂਦੇ ਪੰਛੀਆਂ ਦਾ ਜ਼ਿਕਰ ਹੈ। ਪ੍ਰਸਿੱਧ ਕਵੀ ਪ੍ਰੋ. ਮੋਹਨ ਸਿੰਘ ਨੇ ਵੀ ਇਸ ਦਾ ਬਿੰਬ ਪੁਰਾਤਨ ਅਤੇ ਨਵੀਨਤਾ ਦਾ ਅੰਤਰ ਦਰਸਾਉਣ ਲਈ ਵਰਤਿਆ ਹੈ :

ਪਿੱਪਲ ਦਿਆ ਪੱਤਿਆ ਵੇ ਕੇਹੀ ਖੜਖੜ ਲਾਈ ਆ।
ਪੱਤ ਝੜ ਪੁਰਾਣੇ ਵੇ, ਰੁੱਤ ਨਵਿਆਂ ਦੀ ਆਈ ਆ।

ਹ.ਪੁ.-ਮ.ਕੋ.; ਗਾ.ਇੰ.ਮੈ.ਪ.; ਪੰ.ਗੁ.ਪੌ.-ਡਾ. ਸ਼ਰਮਾ ; ਪੰ.ਲੋ.ਵਿ.ਕੋ.

**ਪਿਪਲੀ ਸਾਹਿਬ (ਗੁ.)** : ਅੰਮ੍ਰਿਤਸਰ ਵਿਖੇ ਰੇਲਵੇ ਸਟੇਸ਼ਨ-ਵਾਹਗਾ ਬਾਰਡਰ ਸੜਕ ਉੱਤੇ ਪੁਤਲੀ ਘਰ ਚੌਕ ਇਸਲਾਮਾਬਾਦ ਵਾਲੇ ਬਾਜ਼ਾਰ ਦੇ ਵਿਚਕਾਰ ਸਥਿਤ ਇਹ ਇਕ ਦੋ ਮੰਜ਼ਲਾ ਗੁਰਦੁਆਰਾ ਹੈ ਜਿਹੜਾ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ ਦੀ ਯਾਦ ਨਾਲ ਸਬੰਧਤ ਹੈ। ਬਾਬਾ ਪ੍ਰਿਥੀ ਚੰਦ ਨੇ ਗੁਰਗੱਦੀ ਨਾ ਮਿਲ ਸਕਣ ਕਾਰਨ ਈਰਖਾਵਸ 1581 ਈ. ਵਿਚ ਗੁਰੂ ਕੇ ਮਹਿਲ (ਨਿਵਾਸ ਅਸਥਾਨ) ਉੱਤੇ ਜ਼ਬਰਦਸਤੀ ਕਬਜ਼ਾ ਕਰ ਲਿਆ। ਗੁਰੂ ਅਰਜਨ ਦੇਵ ਜੀ ਉਸ ਸਮੇਂ ਗੋਇੰਦਵਾਲ ਸਾਹਿਬ ਠਹਿਰੇ ਹੋਏ ਸਨ। ਸ਼ਾਂਤੀ ਦੇ ਪੁੰਜ ਗੁਰੂ ਜੀ ਨੇ ਕੋਈ ਝਗੜਾ ਨਾ ਕੀਤਾ ਅਤੇ ਬਾਸਰਕੇ, ਛੇਹਰਟਾ ਆਦਿ ਤੋਂ ਹੁੰਦੇ ਹੋਏ ਇਸ ਅਸਥਾਨ ਤੇ ਨਿਵਾਸ ਕੀਤਾ। ਇਥੇ ਪਿੱਪਲ ਦੇ ਦਰਖ਼ਤ ਸਨ। ਗੁਰੂ ਜੀ ਨੇ ਇਥੇ ਖੂਹ ਲਗਵਾਇਆ।

ਸ੍ਰੀ ਹਰਿਮੰਦਰ ਸਾਹਿਬ ਦੇ ਅੰਮ੍ਰਿਤ ਸਰੋਵਰ ਦੀ ਸੇਵਾ ਕਰਨ ਵਾਸਤੇ ਆਈਆਂ ਸੰਗਤਾਂ ਇਥੇ ਹੀ ਪੜਾਅ ਕਰਦੀਆਂ ਸਨ।

ਸੰਨ 1586 ਵਿਚ ਗੁਰੂ ਅਰਜਨ ਦੇਵ ਜੀ ਮੁੜ ਗੁਰੂ ਕੇ



ਗੁ. ਪਿਪਲੀ ਸਾਹਿਬ

ਮਹਿਲ ਵਿਖੇ ਨਿਵਾਸ ਕਰਨ ਲੱਗ ਪਏ ਸਨ। ਸੰਨ 1606 ਵਿਚ ਜਦੋਂ ਗੁਰੂ ਅਰਜਨ ਦੇਵ ਜੀ ਸ਼ਹੀਦੀ ਦੇਣ ਲਾਹੌਰ ਗਏ ਤਾਂ ਗੁਰੂ ਜੀ ਦੇ ਨਾਲ ਤੁਰੀਆਂ ਸੰਗਤਾਂ ਇਸ ਅਸਥਾਨ ਤੋਂ ਗੁਰੂ ਆਗਿਆ ਵਿਚ ਵਾਪਸ ਅੰਮ੍ਰਿਤਸਰ ਮੁੜੀਆਂ।

ਸੰਨ 1629 ਵਿਚ ਜਦੋਂ ਗੁਰੂ ਹਰਿਗੋਬਿੰਦ ਜੀ ਦਾ ਸ਼ਾਹਜਹਾਂ ਨਾਲ ਪਹਿਲਾ ਯੁੱਧ ਹੋਇਆ ਤਾਂ ਇਸ ਥਾਂ ਤੋਂ ਲੋਹਗੜ੍ਹ ਤਕ ਮੈਦਾਨਿ-ਜੰਗ ਬਣਿਆ।

ਇਥੇ ਬਸੰਤ ਪੰਚਮੀ ਦਾ ਭਾਰੀ ਮੇਲਾ ਭਰਦਾ ਹੈ।

ਹ.ਪੁ.–ਮ.ਕੋ; ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ-ਸ੍ਰੋ.ਗੁ.ਪ੍ਰ.ਕ.

**ਪਿਰਾਣਾ, ਭਾਈ** : ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ ਦਾ ਇਕ ਸਿੱਖ ਜਿਸ ਨੇ ਆਪਣੇ ਜੀਵਨ ਦਾ ਕਾਫ਼ੀ ਸਮਾਂ ਗੁਰੂ ਘਰ ਦੀ ਤਨੋਂ ਮਨੋਂ ਸੇਵਾ ਕੀਤੀ।

ਬਾਦਸ਼ਾਹ ਜਹਾਂਗੀਰ ਨੇ ਆਪਣੀ ਬਾਗ਼ੀ ਪੁੱਤਰ ਖ਼ੁਸਰੋ ਦੀ ਸਹਾਇਤਾ ਦਾ ਬਹਾਨਾ ਬਣਾ ਕੇ ਜਦੋਂ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਬੁਲਾਇਆ ਤਾਂ ਉਨ੍ਹਾਂ ਨਾਲ ਭਾਈ ਪੈੜਾ, ਭਾਈ ਬਿਧੀ ਚੰਦ, ਭਾਈ ਜੇਠਾ ਅਤੇ ਭਾਈ ਲੰਗਾਹ ਸਮੇਤ ਇਹ ਵੀ ਲਾਹੌਰ ਗਿਆ। ਚੰਦੂ ਦੀ ਲਾਲ ਹਵੇਲੀ ਵਿਚ ਇਹ ਗੁਰੂ ਜੀ ਦੇ ਨਾਲ ਕੈਦ ਰਿਹਾ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਇਹ ਗੁਰੂ ਹਰਿਗੋਬਿੰਦ ਜੀ ਦੀ ਸੇਵਾ ਵਿਚ ਰਿਹਾ। ਗਵਾਲੀਅਰ ਦੇ ਕਿਲੇ ਵਿਖੇ ਇਹ ਗੁਰੂ ਜੀ ਦੇ ਨਾਲ ਰਿਹਾ ਅਤੇ 52 ਰਾਜਿਆਂ ਨੂੰ ਕਿਲੇ ਵਿਚੋਂ ਛੁਡਾਉਣ ਤੋਂ ਬਾਅਦ ਜਦੋਂ ਗੁਰੂ ਜੀ ਅੰਮ੍ਰਿਤਸਰ ਆਏ ਤਾਂ ਇਹ ਨਾਲ ਹੀ ਆਇਆ।

ਗੁਰੂ ਹਰਿਗੋਬਿੰਦ ਜੀ ਦੀ ਦੇ ਸਰਪ੍ਰਸਤੀ ਹੇਠ ਇਹ ਧਰਮਯੁੱਧਾਂ ਵਿਚ ਬਹੁਤ ਬਹਾਦਰੀ ਨਾਲ ਲੜਿਆ।

ਹ.ਪੁ.–ਮ.ਕੋ.; ਗੁ.ਪ੍ਰ.ਸੂ.ਗ੍ਰੰ.; ਤ.ਗੁ.ਖਾ.

**ਪਿਲ ਪਾਉਣਾ** : ਇਹ ਬੱਚਿਆਂ ਦੀ ਬਹੁਤ ਹਰਮਨ ਪਿਆਰੀ ਖੇਡ ਹੈ। ਬੱਚੇ ਇਹ ਖੇਡ ਰੀਠੇ, ਅਖਰੋਟ ਜਾਂ ਕੌਡੀਆਂ ਨਾਲ ਖੇਡਦੇ ਸਨ ਪਰ ਹੁਣ ਆਮ ਤੌਰ ਤੇ ਇਹ ਖੇਡ ਬੱਚੇ ਰੰਗ ਬਰੰਗੀਆਂ ਗੋਲੀਆਂ (ਬੰਟੇ) ਨਾਲ ਖੇਡਦੇ ਹਨ। ਇਸ ਖੇਡ ਲਈ ਕਿਸੇ ਖਾਸ ਮੈਦਾਨ ਦੀ ਲੋੜ ਨਹੀਂ ਹੁੰਦੀ ਸਗੋਂ ਬੱਚੇ ਕਿਸੇ ਵੀ ਸਾਫ਼, ਪੱਧਰੀ ਕੱਚੀ ਥਾਂ ਤੇ ਇਹ ਖੇਡ ਖੇਡ ਲੈਂਦੇ ਹਨ। ਇਸ ਖੇਡ ਲਈ ਕੱਚੀ ਪੱਧਰੀ ਤਾਂ ਉੱਤੇ ਖੁੱਤੀ ਅਰਥਾਤ ਪਿਲ ਬਣਾ ਲਈ ਜਾਂਦੀ ਹੈ। ਇਸ ਖੇਡ ਲਈ ਕੋਈ ਖ਼ਾਸ ਨਿਯਮਿਤ ਖਿਡਾਰੀਆਂ ਦੀ ਲੋੜ ਨਹੀਂ ਹੁੰਦੀ। ਦੋ ਜਾਂ ਦੋ ਤੋਂ ਵਧ ਬੱਚੇ ਇਕੱਠੇ ਹੋ ਕੇ ਇਹ ਖੇਡ ਖੇਡ ਸਕਦੇ ਹਨ। ਇਸ ਖੇਡ ਨਾਲ ਠੀਕ ਨਿਸ਼ਾਨਾ ਲਗਾਉਣ ਦੀ ਮੁਹਾਰਤ ਹੁੰਦੀ ਹੈ ਅਤੇ ਉਂਗਲਾਂ ਦੀ ਲਚਕ ਵਧਦੀ ਹੈ। ਇਸ ਖੇਡ ਲਈ ਸਿਆਣਪ ਅਤੇ ਠਰ੍ਹੰਮੇ ਦੀ ਲੋੜ ਹੁੰਦੀ ਹੈ।

ਇਹ ਖੇਡ ਖੇਡਣ ਵਾਲੇ ਬੱਚੇ ਇਕ ਇਕ ਗੋਲੀ (ਬੰਟਾ) ਪਾਉਂਦੇ ਹਨ। ਇਕ ਬੱਚਾ ਇਨ੍ਹਾਂ ਇਕੱਠੀਆਂ ਹੋਈਆਂ ਗੋਲੀਆਂ ਨੂੰ ਪਿਲ ਤੋਂ ਪਰੇ ਸੁੱਟਦਾ ਹੈ। ਜਿਸ ਬੱਚੇ ਦੀ ਗੋਲੀ ਪਿਲ ਤੋਂ ਜ਼ਿਆਦਾ ਦੂਰ ਗਿਰੇ ਉਹ ਸਭ ਤੋਂ ਪਹਿਲਾਂ ਚਾਲ ਚਲਦਾ ਹੈ ਅਤੇ ਬਾਕੀ ਪਿਲ ਤੋਂ ਦੂਰੀ ਦੇ ਕ੍ਰਮ ਅਨੁਸਾਰ ਉਸ ਤੋਂ ਪਿੱਛੋਂ ਚਾਲ ਚਲਦੇ ਹਨ। ਚਾਲ ਚਲਣ ਵਾਲੇ ਬੱਚੇ ਨੇ ਕਿਸੇ ਇਕ ਗੋਲੀ ਨੂੰ ਨਿਸ਼ਾਨਾ ਲਗਾ ਕੇ ਆਪਣੀ ਗੋਲੀ ਪਿਲ ਵਿਚ ਪਾਉਣੀ ਹੁੰਦੀ ਹੈ। ਜੇ ਗੋਲੀ ਪਹਿਲਾਂ ਪਿਲ ਵਿਚ ਪੈ ਜਾਵੇ ਤਾਂ ਨਿਸ਼ਾਨਾ ਬਾਅਦ ਵਿਚ ਲਗਾਇਆ ਜਾ ਸਕਦਾ ਹੈ। ਇਸ ਵਿਚ ਜੇ ਉਹ ਸਫਲ ਹੋ ਜਾਏ ਤਾਂ ਬਾਕੀ ਗੋਲੀਆਂ ਉਸ ਦੀਆਂ ਸਮਝੀਆਂ ਜਾਂਦੀਆਂ ਹਨ। ਚਾਲ ਚਲਣ ਵੇਲੇ ਅੰਗੂਠਾ ਜ਼ਮੀਨ ਤੇ ਲਗਾ ਕੇ ਵਿਚਕਾਰਲੀ ਉਂਗਲੀ ਦੇ ਪੋਟੇ ਤੇ ਗੋਲੀ ਲਗਾ ਕੇ ਪਿੱਛੇ ਨੂੰ ਉਂਗਲ ਦਬਾ ਕੇ ਨਿਸ਼ਾਨਾ ਲਗਾਇਆ ਜਾਂਦਾ ਹੈ।

ਪਿਲ ਪਾਉਣ ਦਾ ਇਕ ਹੋਰ ਪੁਰਾਤਨ ਰੂਪ ਵੀ ਪ੍ਰਚਲਿਤ ਹੈ। ਇਸ ਵਿਚ ਪਿਲ ਤੋਂ ਲਗਭਗ ਛੇ ਸਤ ਫੁਟ ਦੂਰੀ ਤੇ ਇਕ ਲਕੀਰ ਲਗਾਈ ਜਾਂਦੀ ਹੈ। ਖਿਡਾਰੀ ਇਸ ਥਾਂ ਤੇ ਖੜ੍ਹੇ ਹੋ ਕੇ ਪਿਲ ਵਿਚ ਗੋਲੀ ਸੁੱਟਦੇ ਹਨ। ਜਿਸ ਦੀ ਗੋਲੀ ਪਿਲ ਤੋਂ ਨੇੜੇ ਹੋਵੇਗੀ ਉਸ ਦੀ ਪਹਿਲ ਹੋਵੇਗੀ ਅਤੇ ਬਾਕੀ ਬੱਚੇ ਦੂਰੀ ਦੇ ਕ੍ਰਮ ਅਨੁਸਾਰ ਚਾਲ ਚਲਦੇ ਹਨ। ਖੇਡਣ ਵਾਲੇ ਸਾਰੇ ਬੱਚੇ ਇਕ ਇਕ ਜਾਂ ਦੋ ਦੋ ਗੋਲੀਆਂ ਪਾ ਕੇ ਪਹਿਲ ਵਾਲੇ ਨੂੰ ਪਿਲ ਵਿਚ ਸੁੱਟਣ ਲਈ ਦੇ ਦਿੰਦੇ ਹਨ। ਪਿਲ ਵਿਚ ਪੈ ਚੁਕੀਆਂ ਗੋਲੀਆਂ ਤੋਂ ਇਲਾਵਾ ਬਾਕੀਆਂ ਵਿਚੋਂ ਕਿਸੇ ਇਕ ਤੇ ਨਿਸ਼ਾਨਾ ਲਗਾਇਆ ਜਾਂਦਾ ਹੈ। ਜੇ ਨਿਸ਼ਾਨਾ ਠੀਕ ਲੱਗ ਜਾਵੇ ਤੇ ਕੋਈ ਗੋਲੀ ਦੂਜੀਆਂ ਗੋਲੀਆਂ ਨੂੰ ਨਾ ਛੂਹੇ ਅਤੇ ਨਿਸ਼ਾਨਾ ਲੱਗਣ ਪਿੱਛੋਂ ਪਿਲ ਵਿਚ ਕੋਈ ਗੋਲੀ ਨਾ ਪਏ ਤਾਂ ਸਾਰੀਆਂ ਗੋਲੀਆਂ ਉਸ ਬੱਚੇ ਦੀਆਂ ਹੋ ਜਾਂਦੀਆਂ ਹਨ। ਜੇ ਕਿਸੇ ਹੋਰ ਗੋਲੀ ਨੂੰ ਛੂਹ ਜਾਵੇ ਜਾਂ ਪਿਲ ਵਿਚ ਪੈ ਜਾਵੇ ਤਾਂ ਜ਼ੁਰਮਾਨੇ ਵੱਜੋਂ ਇਕ ਹੋਰ ਗੋਲੀ ਪਾਉਣੀ ਪੈਂਦੀ ਹੈ। ਜੇ ਨਿਸ਼ਾਨਾ ਨਾ ਲੱਗੇ, ਕਿਸੇ ਹੋਰ ਗੋਲੀ ਨੂੰ ਨਾ ਛੂਹੇ ਤੇ ਨਾ ਹੀ ਪਿਲ ਵਿਚ ਪਏ ਤਾਂ ਸੁੱਟਣ ਸਮੇਂ ਜੋ ਗੋਲੀ ਪਿਲ ਵਿਚ ਪੈ ਗਈ ਹੋਵੇ ਉਹ ਉਸ ਦੀ ਸਮਝੀ ਜਾਂਦੀ

ਹੈ। ਇਸ ਤੋਂ ਬਾਅਦ ਅਗਲੇ ਦੀ ਵਾਰੀ ਆ ਜਾਂਦੀ ਹੈ ਅਤੇ ਖੇਡ ਇਸ ਤਰ੍ਹਾਂ ਹੀ ਚਲਦੀ ਰਹਿੰਦੀ ਹੈ।

ਹ.ਪੁ.–ਸਰਵੇ ਪੁਸਤਕ-ਰਾਇਕੋਟ

**ਪੀਚੋ ਬੱਕਰੀ** : ਇਸ ਖੇਡ ਨੂੰ ਮੁੰਡੇ ਅਤੇ ਕੁੜੀਆਂ ਦੋਵੇਂ ਬਹੁਤ ਚਾਅ ਨਾਲ ਖੇਡਦੇ ਹਨ। ਇਸ ਖੇਡ ਨੂੰ ਵੱਧ ਤੋਂ ਵੱਧ ਚਾਰ ਅਤੇ ਘਟ ਤੋਂ ਘਟ ਦੋ ਬੱਚੇ ਖੇਡ ਸਕਦੇ ਹਨ। ਇਸ ਖੇਡ ਲਈ ਖਾਨੇ ਵਾਹ ਕੇ ਇਕ ਨਕਸ਼ਾ ਜਿਹਾ ਬਣਾਇਆ ਜਾਂਦਾ ਹੈ। ਕੁੱਝ ਇਲਾਕਿਆਂ ਵਿਚ ਬੱਚੇ ਬਾਰ੍ਹਾਂ ਖਾਨੇ ਅਤੇ ਕੁੱਝ ਵਿਚ ਦਸ ਖਾਨੇ ਵਾਹ ਕੇ ਇਹ ਖੇਡ ਖੇਡਦੇ ਹਨ। ਇਹ ਖੇਡ ਖੇਡਣ ਲਈ ਸਿਰਫ਼ ਇਕ ਡੀਕਰੀ ਦੀ ਜ਼ਰੂਰਤ ਹੁੰਦੀ ਹੈ। ਜੇਕਰ ਡੀਕਰੀ ਬਿਨਾਂ, ਕਿਸੇ ਲਾਈਨ ਤੋਂ ਹਰ ਇਕ ਖਾਨੇ ਵਿਚ ਚਲੀ ਜਾਵੇ ਤਾਂ ਅਖ਼ੀਰ ਵਿਚ ਸਮੁੰਦਰ ਵਾਲੀ ਥਾਂ ਉੱਪਰ ਖੜ੍ਹ ਕੇ ਡੀਕਰੀ ਫ਼ਿਰ ਤੋਂ ਸੁੱਟੀ ਜਾਂਦੀ ਹੈ। ਜਿਸ ਖਾਨੇ ਵਿਚ ਇਹ ਡੀਕਰੀ ਸੁੱਟੀ ਜਾਵੇ ਉਹ ਖਾਨਾ ਆਪਣੇ ਹੱਕ ਵਿਚ ਹੋ ਜਾਂਦਾ ਹੈ। ਇਸ ਮੱਲੇ ਹੋਏ ਖਾਨੇ ਵਿਚ ਨਿਸ਼ਾਨ ਲਗਾ ਦਿੱਤਾ ਜਾਂਦਾ ਹੈ। ਜੋ ਬੱਚਾ ਇਹ ਖਾਨਾ ਮਲਦਾ ਹੈ ਉਹ ਉਸ ਵਿਚ ਆਪਣੇ ਦੋਹੇਂ ਪੈਰ ਧਰਦਾ ਹੈ ਅਤੇ ਦੂਜੇ ਬੱਚਿਆਂ ਨੂੰ ਉਸ ਖਾਨੇ ਵਿਚ ਪੈਰ ਧਰਨ ਦਾ ਹੱਕ ਨਹੀਂ ਰਹਿੰਦਾ। ਇਸ ਤਰ੍ਹਾਂ ਜਿਹੜਾ ਬੱਚਾ ਜਾਂ ਪਾਰਟੀ ਵੱਧ ਖਾਨੇ ਮੱਲੇ ਉਹ ਹੀ ਜਿੱਤਦਾ ਹੈ।

ਹ.ਪ.-ਸਰਵੇ ਪੁਸਤਕ-ਰਾਇ ਕੋਟ : 66

**ਪੀ.ਜੀ. ਆਈ.** : ਇਸ ਦਾ ਪੂਰਾ ਨਾਂ ਪੋਸਟ ਗਰੈਜੂਏਟ ਇੰਸਟੀਚਿਊਟ ਆਫ਼ ਮੈਡੀਕਲ ਐਜੂਕੇਸ਼ਨ ਐਂਡ ਰਿਸਰਚ ਹੈ। ਚੰਡੀਗੜ੍ਹ ਵਿਖੇ ਇਹ ਭਾਰਤ ਦੀ ਇਕ ਪ੍ਰਸਿੱਧ ਡਾਕਟਰੀ ਖੋਜ ਸੰਸਥਾ ਹੈ ਜਿਸ ਵਿਚ ਸਿਹਤ ਵਿਗਿਆਨ ਨਾਲ ਸਬੰਧਤ ਚਿਕਿਤਸਾ ਅਤੇ ਖੋਜ ਕਰਨ ਤੋਂ ਇਲਾਵਾ ਗੰਭੀਰ ਕਿਸਮ ਦੇ ਮਰੀਜ਼ਾਂ ਦਾ ਇਲਾਜ ਵੀ ਕੀਤਾ ਜਾਂਦਾ ਹੈ। ਦੇਸ਼ ਵੰਡ ਤੋਂ ਪਹਿਲਾਂ ਅਤੇ ਉਸ ਤੋਂ ਕੁਝ ਸਮਾਂ ਬਾਅਦ ਵੀ ਮੈਡੀਕਲ ਸਾਇੰਸ ਦੇ ਵਿਦਿਆਰਥੀਆਂ ਨੂੰ ਪੋਸਟ ਗਰੈਜੂਏਸ਼ਨ ਲਈ ਇੰਗਲੈਂਡ ਜਾਂ ਅਮਰੀਕਾ ਜਾਣਾ ਪੈਂਦਾ ਸੀ ਤਾਂ ਜੋ ਉਹ ਵਾਪਸ ਆ ਕੇ ਮੈਡੀਕਲ ਕਾਲਜ ਦੇ ਵਿਦਿਆਰਥੀਆਂ ਨੂੰ ਪੜ੍ਹਾ ਸਕਣ ਅਤੇ ਖੋਜ ਕਾਰਜਾਂ ਵਿਚ ਉਨ੍ਹਾਂ ਨੂੰ ਸਹੀ ਸੇਧ ਦੇ ਸਕਣ। ਸੰਨ 1949 ਵਿਚ ਭਾਰਤ ਸਰਕਾਰ ਨੇ ਵੱਖ ਵੱਖ ਮੈਡੀਕਲ ਕਾਲਜਾਂ ਦੇ ਕੁਝ ਅਧਿਆਪਕਾਂ ਨੂੰ ਬਦੇਸ਼ ਟ੍ਰੇਨਿੰਗ ਲੈਣ ਲਈ ਭੇਜਿਆ। ਉਨ੍ਹਾਂ ਵਿਚੋਂ ਕੁਝ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਅਧਿਆਪਕ ਵੀ ਸਨ। ਦੇਸ਼ ਵਾਪਸ ਪਰਤਣ ਤੇ ਉਨ੍ਹਾਂ ਨੇ ਫੈਸਲਾ ਕੀਤਾ ਕਿ ਪੰਜਾਬ ਵਿਚ ਹੀ ਕਿਧਰੇ ਪੋਸਟ ਗਰੈਜੂਏਟ ਇੰਸਟੀਚਿਊਟ ਆਫ਼ ਮੈਡੀਕਲ ਐਜੂਕੇਸ਼ਨ ਐਂਡ ਰਿਸਰਚ ਸਥਾਪਤ ਕੀਤਾ ਜਾਵੇ ਜਿਥੇ ਡਾਕਟਰ ਵੱਖ ਵੱਖ ਖੇਤਰਾਂ ਵਿਚ ਮੁਹਾਰਤ ਹਾਸਲ ਕਰ ਸਕਣ ਅਤੇ ਮੁਲਕ ਤੋਂ ਬਾਹਰ ਜਾਣ ਦੀ ਲੋੜ ਨਾ ਪਵੇ। ਡਾ. ਤੁਲਸੀ ਦਾਸ, ਡਾ. ਸੰਤੋਖ ਸਿੰਘ ਆਨੰਦ ਅਤੇ ਡਾ.ਪੀ.ਐਨ ਚੁਟਾਨੀ ਨੇ ਇਸ ਪ੍ਰਾਜੈਕਟ ਦੀ ਰੂਪ ਰੇਖਾ ਤਿਆਰ ਕੀਤੀ ਅਤੇ ਪੰਜਾਬ ਦੀ ਨਵੀਂ ਰਾਜਧਾਨੀ ਬਣ ਰਹੇ ਚੰਡੀਗੜ੍ਹ ਵਿਚ ਇਸ ਦੀ ਸਥਾਪਨਾ ਦਾ ਨਿਰਣਾ ਲਿਆ। ਉਸ ਸਮੇਂ ਦੇ ਪੰਜਾਬ ਦੇ ਮੁੱਖ ਮੰਤਰੀ ਸ. ਪਰਤਾਪ ਸਿੰਘ ਕੈਰੋਂ ਨਾਲ ਇਸ ਸਬੰਧੀ ਵਿਚਾਰ ਕਰਨ ਉਪਰੰਤ ਉਨ੍ਹਾਂ ਦੀ ਸਹਿਮਤੀ ਹਾਸਲ ਹੋ ਗਈ। ਮੁੱਖ ਮੰਤਰੀ ਵੱਲੋਂ ਇਸ ਉਦੇਸ਼ ਨਾਲ ਬਹੁਤ ਸਾਰਾ ਫੰਡ ਮੁਹੱਈਆ ਕੀਤਾ ਗਿਆ। 23 ਜੂਨ, 1962 ਨੂੰ ਇਸ ਸੰਸਥਾ ਵਿਚ ਪਹਿਲਾ ਮਰੀਜ਼ ਦਾਖਲ ਹੋਇਆ ਅਤੇ ਸੰਸਥਾ ਨੇ ਆਪਣਾ ਕਾਰਜ ਆਰੰਭ ਕਰ ਦਿੱਤਾ। ਇਸ ਸੰਸਥਾ ਤੋਂ ਪੋਸਟ ਗਰੈਜੂਏਸ਼ਨ ਕਰਨ ਵਾਲੇ ਵਿਦਿਆਰਥੀਆਂ ਦੇ ਪਹਿਲੇ ਗਰੁੱਪ ਨੇ 15 ਅਪ੍ਰੈਲ, 1963 ਨੂੰ ਪੜ੍ਹਾਈ ਆਰੰਭ ਕੀਤੀ। 7 ਜੁਲਾਈ, 1963 ਨੂੰ ਪੰਡਿਤ ਜਵਾਹਰ ਲਾਲ ਨਹਿਰੂ ਨੇ ਇਸ ਸੰਸਥਾ ਦਾ ਉਦਘਾਟਨ ਕੀਤਾ । ਸ਼ੁਰੂ ਸ਼ੁਰੂ ਵਿਚ ਇਸ ਸੰਸਥਾ ਦਾ ਪ੍ਰਬੰਧ ਅਣਵੰਡੇ ਪੰਜਾਬ ਦੀ ਸਰਕਾਰ ਅਧੀਨ ਸੀ। ਭਾਰਤ ਸਰਕਾਰ ਨੇ ਰਾਜ ਸਰਕਾਰ ਦੇ ਸਿਖਿਆਰਥੀਆਂ ਲਈ ਕੋਈ ਰਾਖਵੀਂਕਰਨ ਨਹੀਂ ਸੀ ਕੀਤਾ, ਇਸੇ ਤਰ੍ਹਾਂ ਅਧਿਆਪਿਕਾਂ ਦੀ ਚੋਣ ਵੀ ਸਰਬ ਭਾਰਤੀ ਅਧਿਆਪਕਾਂ ਦੀ ਮੈਰਿਟ ਅਨੁਸਾਰ ਹੀ ਕੀਤੀ ਗਈ ਅਤੇ ਵੱਖ ਵੱਖ ਮਾਹਿਰਾਂ ਨੂੰ ਇਸ ਸੰਸਥਾ ਵਿਚ ਪੜ੍ਹਾਉਣ ਦਾ ਕਾਰਜ ਭਾਰ ਸੰਭਾਲਿਆ ਗਿਆ। ਪੰਜਾਬ ਦੇ ਪੁਨਰ ਵੰਡ ਉਪਰੰਤ ਸੰਸਥਾ ਦਾ ਪ੍ਰਬੰਧ ਚੰਡੀਗੜ੍ਹ ਸਾਸ਼ਿਤ ਪ੍ਰਦੇਸ਼ ਦੇ ਹੱਥ ਆ ਗਿਆ ਪਰ 1 ਅਪ੍ਰੈਲ, 1967 ਨੂੰ ਇਸ ਨੂੰ ਖੁਦਮੁਖ਼ਤਿਆਰ ਸੰਸਥਾ ਬਣਾ ਦਿੱਤਾ ਗਿਆ ਅਤੇ ਹੁਣ ਇਹ ਭਾਰਤ ਸਰਕਾਰ ਦੇ ਸਿਹਤ ਅਤੇ ਪਰਿਵਾਰ ਕਲਿਆਨ ਮੰਤਰਾਲੇ ਦੇ ਅਧੀਨ ਖੁਦਮੁਖ਼ਤਿਆਰ ਸੰਸਥਾ ਵੱਜੋਂ ਕੰਮ ਕਰ ਰਹੀ ਹੈ। 28 ਦਸੰਬਰ, 1967 ਨੂੰ ਡਾ. ਜ਼ਾਕਿਰ ਹੁਸੈਨ ਨੇ ਇਸ ਦੇ 'ਏ' ਬਲਾਕ ਅਤੇ 30 ਨਵੰਬਰ, 1968 ਨੂੰ ਸ੍ਰੀਮਤੀ ਇੰਦਰਾ ਗਾਂਧੀ ਨੇ ਇਸ ਦੇ 'ਬੀ' ਬਲਾਕ ਦਾ ਉਦਘਾਟਨ ਕੀਤਾ। 27 ਮਾਰਚ, 1970 ਨੂੰ ਇਸ ਦੀ ਪਹਿਲੀ ਕਾਨਵੋਕੇਸ਼ਨ ਹੋਈ।

ਅਪ੍ਰੈਲ, 1963 ਤੋਂ ਇਸ ਸੰਸਥਾ ਵਿਖੇ ਨਰਸਿੰਗ ਕਾਲਜ ਵੀ ਚਲ ਰਿਹਾ ਹੈ ਜਿਸ ਨੇ ਹਜ਼ਾਰਾਂ ਗੈਰਜੂਏਟ ਅਤੇ ਸੈਂਕੜੇ ਪੋਸਟ ਗਰੈਜੂਏਟ ਨਰਸਾਂ ਨੂੰ ਸਮਾਜ ਸੇਵਾ ਲਈ ਤਿਆਰ ਕੀਤਾ ਹੈ।

ਹੁਣ ਤਕ ਹਜ਼ਾਰਾਂ ਡਾਕਟਰ ਇਥੋਂ ਐਮ.ਡੀ., ਐਮ. ਐਸ., ਡੀ.ਐਮ., ਪੀ.ਐਚ.ਡੀ. ਕਰ ਚੁੱਕੇ ਹਨ। ਸਤੰਬਰ, 1967 ਵਿਚ ਬੀ.ਐਸ.ਸੀ. ਮੈਡੀਕਲ ਕਾਰਨਾਲੋਜੀ(ਲੈਬਾਰਟਰੀ/ਐਕਸਰੇ) ਅਤੇ ਆਪਰੇਸ਼ਨ ਥੀਏਟਰ ਅਸਿਸਟੈਂਟ ਦੇ ਸਰਟੀਫ਼ਿਕੇਟ ਕੋਰਸ ਸ਼ੁਰੂ ਕੀਤੇ ਗਏ ਜਿਸ ਅਧੀਨ ਹੁਣ ਤਕ ਸੈਂਕੜੇ ਵਿਦਿਆਰਥੀ ਡਿਗਰੀਆਂ ਪ੍ਰਾਪਤ ਕਰ ਚੁੱਕੇ ਹਨ। ਇਸ ਤੋਂ ਇਲਾਵਾ ਸੰਨ 1970 ਤੋਂ ਐਮ.ਐਸ.ਸੀ. ਮੈਡੀਕਲ ਤਕਨਾਲੋਜੀ ਵਿਚ ਪੈਥਾਲੋਜੀ, ਮਾਈਕਰੋਬਾਇਲੋਜੀ, ਬਾਇਓਕੈਮਿਸਟਰੀ, ਰੇਡੀਓ ਡਾਇਗਾਨੌਸਿਸ, ਰੇਡੀਓ ਥੈਰੇਪੀ, ਫਰਮਾਕੌਲੋਜੀ ਅਤੇ ਫਿਜ਼ਿਔਲੋਜੀ ਨਾਲ ਸਬੰਧਤ ਕੋਰਸ ਵੀ ਨਿਰੰਤਰ ਚਲ ਰਹੇ ਹਨ।

ਇਸ ਤਰ੍ਹਾਂ ਪਿਛਲੇ ਚਾਰ ਦਹਾਕਿਆਂ ਤੋਂ ਇਹ ਸੰਸਥਾ ਡਾਕਟਰਾਂ/ਨਰਸਾਂ, ਮੈਡੀਕਲ ਤਕਨੀਕਾਂ ਆਦਿ ਨੂੰ ਵੱਖ ਵੱਖ ਖੇਤਰਾਂ ਵਿਚ ਖੋਜ ਕਾਰਜ ਤੇ ਮੁਹਾਰਤ ਅਤੇ ਮਰੀਜ਼ਾਂ ਨੂੰ ਅਰੋਗਤਾ ਪ੍ਰਦਾਨ ਕਰ ਰਹੀ ਹੈ।

ਹ.ਪੁ.-ਐਨੂਅਲ ਰਿਪੋਰਟ ਆਫ਼ ਪੀ. ਜੀ. ਆਈ (1997-98)

**ਪੀਪਾ, ਭਗਤ** : ਇਹ ਇਕ ਪ੍ਰਸਿੱਧ ਭਗਤ ਸੀ ਜਿਸ ਦਾ ਜਨਮ 1482 ਈ. ਵਿਚ ਹੋਇਆ। ਬਚਪਨ ਤੋਂ ਹੀ ਇਹ ਹਰੀ ਦੇ ਗੁਣਗਾਨ ਵਿਚ ਮਗਨ ਰਹਿੰਦਾ। ਇਕ ਦੰਦ ਕਥਾ ਅਨੁਸਾਰ ਇਹ ਇਕ ਰਾਜਕੁਮਾਰ ਸੀ ਜੋ ਸਿੰਘਾਸਣ ਤੇ ਬੈਠ ਕੇ

ਵੀ ਆਪਣਾ ਧਿਆਨ ਰਾਜ ਭਾਗ ਵੱਲ ਨਾ ਲਾ ਸਕਿਆ ਅਤੇ ਭਗਤੀ ਕਰਨ ਵਿਚ ਹੀ ਲੀਨ ਰਿਹਾ। ਇਸ ਦੀਆਂ 12 ਰਾਣੀਆਂ ਸਨ। ਭਗਤ ਰਾਮਾਨੰਦ ਦੇ ਪ੍ਰਭਾਵ ਅਧੀਨ ਇਸ ਨੇ ਰਾਜ ਭਾਗ ਛੱਡ ਕੇ ਜੰਗਲਾਂ ਵਿਚ ਜਾਣ ਦਾ ਇਰਾਦਾ ਕਰ ਲਿਆ। ਇਹ ਆਪਣੇ ਨਾਲ ਬਾਰ੍ਹਾਂ ਰਾਣੀਆਂ ਵਿਚੋਂ ਕੇਵਲ ਇਕ ਰਾਣੀ ਸੀਤਾ ਦੇਵੀ ਜੋ ਸਭ ਤੋਂ ਛੋਟੀ ਸੀ, ਨੂੰ ਲੈ ਗਿਆ ਜਿਸ ਨੇ ਇਸ ਦੇ ਨਾਲ ਰਹਿ ਕੇ ਹਰ ਦੁੱਖ ਸੁੱਖ ਵਿਚ ਅੰਤ ਸਮੇਂ ਤਕ ਸਾਥ ਨਿਭਾਇਆ। ਰਾਜ ਛੱਡਣ ਵੇਲੇ ਇਹ ਕੁਝ ਵੀ ਆਪਣੇ ਨਾਲ ਨਹੀਂ ਲੈ ਕੇ ਗਿਆ ਜਿਸ ਕਾਰਨ ਗੁਜ਼ਾਰਾ ਕਰਨ ਲਈ ਕਈ ਵਾਰੀ ਇਸ ਨੂੰ ਸਾਰੰਗੀ ਵਜਾਉਣੀ ਪਈ ਅਤੇ ਸੀਤਾ ਦੇਵੀ ਨੂੰ ਨੱਚਣਾ ਪਿਆ। ਇਨ੍ਹਾਂ ਮੁਸੀਬਤਾਂ ਦੇ ਬਾਵਜੂਦ ਇਨ੍ਹਾਂ ਨੇ ਆਪਣਾ ਪੈਰ ਪਿੱਛੇ ਨਹੀਂ ਹਟਾਇਆ ਤੇ ਪ੍ਰਭੂ ਭਗਤੀ ਵਿਚ ਲੀਨ ਰਹੇ।

ਪੀਪਾ ਭਗਤ ਦੀ ਬਾਣੀ ਦਾ ਸੰਗ੍ਰਹਿ ਕੁਛ ਪੁਰਾਤਨ ਅਪ੍ਰਕਾਸ਼ਿਤ ਗੁਟਕਿਆਂ ਵਿਚ ਮਿਲਦਾ ਹੈ। ਇਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਹੀ ਸ਼ਬਦ ਪਾਇਆ ਗਿਆ ਹੈ ਜੋ ਇਸ ਦੀ ਜੀਵਨ ਪ੍ਰਤੀ ਦਾਰਸ਼ਨਿਕ ਵਿਚਾਰਾਂ ਨੂੰ ਸਪਸ਼ਟ ਕਰਦਾ ਹੈ। ਸ਼ਬਦ ਇਸ ਪ੍ਰਕਾਰ ਹੈ :

''ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥੧॥
ਕਾਇਆ ਬਹੁ ਖੰਡ ਖੋਜਤੇ ਨਵਨਿਧਿ ਪਾਈ॥
ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ ਰਹਾਉ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥੨॥੧॥

ਇਸ ਦਾ ਅਰਥ ਇਹ ਹੈ ਕਿ ਮਨੁੱਖੀ ਸਰੀਰ ਵਿਚ ਇਸ਼ਟਦੇਵ, ਮੰਦਰ ਅਤੇ ਸਾਰੇ ਜੀਵ ਮੌਜੂਦ ਹਨ। ਕਾਇਆ ਵਿਚ ਹੀ ਧੂਪ-ਦੀਪ ਵਿਦਮਾਨ ਹੈ, ਉਸ ਵਿਚ ਹੀ ਪੂਜਾ ਦੀ ਸਾਰੀ ਸਾਮੱਗਰੀ ਮੌਜੂਦ ਹੈ। ਜੋ ਕੁਝ ਬਾਹਰ ਬ੍ਰਹਿਮੰਡ ਵਿਚ ਦਿਖਾਈ ਦਿੰਦਾ ਹੈ ਉਹੀ ਕੁਝ ਸਰੀਰ ਦੇ ਅੰਦਰ ਹੈ। ਜਿਹੜਾ ਮਨੁੱਖ ਆਪਣੇ ਅੰਦਰਲੇ ਦੀ ਖੋਜ ਕਰਦਾ ਹੈ ਉਸ ਨੂੰ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

ਹ.ਪੁ.—ਭਗਤੀ ਕਾਵਿ : 200 ; ਮ.ਕੋ. : 773.

**ਪੀਰ ਬਖਸ਼ ਆਸੀ** : ਇਹ ਕਵੀ ਲਾਹੌਰ ਦਾ ਵਸਨੀਕ ਦੱਸਿਆ ਜਾਂਦਾ ਹੈ ਜੋ 1837 ਈ. ਵਿਚ ਇਥੇ ਹੀ ਪੈਦਾ ਹੋਇਆ। ਇਹ ਅੱਲਾ ਬਖਸ਼ ਰਫ਼ੀਕ ਦਾ ਸ਼ਾਗਿਰਦ ਸੀ। ਇਹ ਮਿਹਨਤੀ ਅਤੇ ਭਾਉ ਭਗਤੀ ਵਿਚ ਵਿਸ਼ਵਾਸ ਰੱਖਦਾ ਸੀ। ਇਹ ਪਹਿਲਾਂ ਕਵੀ-ਦਰਬਾਰਾਂ ਵਿਚ ਭਾਗ ਲਿਆ ਕਰਦਾ ਸੀ। ਇਨ੍ਹਾਂ ਕਵੀ ਦਰਬਾਰਾਂ ਵਿਚ ਇਸ ਦਾ ਨਵੇਕਲਾ ਹੀ ਰੰਗ ਹੁੰਦਾ ਸੀ। ਉਸਤਾਦ ਦੀ ਮੌਤ ਤੋਂ ਬਾਅਦ ਇਹ ਗੱਦੀ ਤੇ ਬੈਠਾ। ਇਸ ਦਾ ਉਤਰਾਧਿਕਾਰੀ ਸਾਦਿਕ ਮੀਆਂ ਲਾਹੌਰੀ ਸੀ।

ਸਮਕਾਲੀਨ ਸਟੇਜੀ ਕਵੀ ਇਸ ਦਾ ਬੜਾ ਸਤਿਕਾਰ ਕਰਦੇ ਸਨ। 'ਜਜ਼ਮਾਮਾਂ ਆਸੀ' ਨਾਂ ਦੀ ਇਸ ਦੀ ਇਕ ਪੁਸਤਕ ਛਪੀ ਮਿਲਦੀ ਹੈ। ਉਸ ਵਿਚ ਮਰਸੀਏ ਤੇ ਬਾਰਾਂਮਾਹ ਹਨ। ਇਸ ਦੀ ਇਕ ਸੀਹਰਫ਼ੀ ਫ਼ਰੀਦ, ਬੈਂਤਾਂ ਵਿਚ ਹੈ ਤੇ ਉਸ ਵਿਚ ਸ਼ੇਖ ਫ਼ਰੀਦ ਜੀ ਦਾ ਸੰਖੇਪ ਜੀਵਨ ਲਿਖਿਆ ਹੈ। ਦੂਜੀ ਸੀਹਰਫ਼ੀ ਪੀਰ ਬਖ਼ਸ਼ ਨੇ ਇਸ਼ਕ ਜਾਂ ਪ੍ਰੇਮ ਬਾਰੇ ਲਿਖੀ ਹੈ। ਇਸ ਦੀ ਬੋਲੀ ਸ਼ੁੱਧ ਕੇਂਦਰੀ ਪੰਜਾਬੀ ਹੈ। ਸ਼ੈਲੀ ਵਿਚ ਵਿਲੱਖਣਤਾ ਮੌਜੂਦ ਹੈ ਤੇ ਬਿੰਬਾਵਲੀ ਵਿਚ ਆਮ ਜੀਵਨ ਪ੍ਰਧਾਨ ਹੈ। ਸੰਨ 1915 ਵਿਚ ਇਸ ਦਾ ਦੇਹਾਂਤ ਹੋ ਗਿਆ। ਕੁਝ ਵਿਦਵਾਨ ਇਸ ਦੇ ਦੇਹਾਂਤ ਦਾ ਸਮਾਂ 1892 ਈ. ਲਿਖਦੇ ਹਨ।

ਹ.ਪੁ.—ਪੰ.ਲਿ.ਕੋ.-ਰਮਦੇਵ : 216; ਪੰ.ਸਾ.ਇ.—ਭਾ.ਵਿ.ਪੰ. ਪਹਿਲਾ ਤੇ ਦੂਜਾ : 467, 226-27.

**ਪੀਰ ਫਜ਼ਲ ਹੁਸੈਨ** : ਇਹ ਪੰਜਾਬੀ ਗ਼ਜ਼ਲਕਾਰ ਸੀ। ਇਸ ਦਾ ਜਨਮ 1 ਜਨਵਰੀ, 1896 ਨੂੰ ਪੀਰ ਮਕਬੂਲ ਸ਼ਾਹ ਦੇ ਘਰ ਗੁਜਰਾਤ ਵਿਖੇ ਹੋਇਆ। ਇਸ ਦਾ ਖ਼ਾਨਦਾਨੀ ਸਬੰਧ ਹਜ਼ਰਤ ਕਬੀਰ ਦੀਨ ਸ਼ਾਹ ਦੌਲਾ ਦਰਿਆਈ ਨਾਲ ਸੀ ਜੋ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸ਼ਰਧਾਲੂ ਸਨ। ਸੰਨ 1917 ਵਿਚ ਦਸਵੀਂ ਕਰਨ ਪਿੱਛੋਂ ਇਸਲਾਮੀਆ ਕਾਲਜ, ਲਾਹੌਰ ਵਿਚ ਦਾਖ਼ਲ ਹੋਇਆ ਪਰ ਘਰ ਵੱਲੋਂ ਸਹਿਯੋਗ ਨਾ ਮਿਲਣ ਕ਼ਾਰਨ ਪੜ੍ਹਾਈ ਵਿਚੇ ਛੱਡਣੀ ਪਈ ਅਤੇ ਇਹ ਲਾਹੌਰ ਨਗਰ ਪਾਲਿਕਾ ਵਿਚ ਮੁਲਾਜ਼ਮ ਹੋ ਗਿਆ।

ਇਸ ਨੇ 14 ਸਾਲ ਦੀ ਛੋਟੀ ਜਿਹੀ ਉਮਰ ਵਿਚ ਹੀ ਕਵਿਤਾ ਲਿਖਣੀ ਸ਼ੁਰੂ ਕਰ ਦਿੱਤੀ। ਇਸ ਨੇ ਕਵਿਤਾ ਉਰਦੂ ਸ਼ਾਇਰੀ ਤੋਂ ਸ਼ੁਰੂ ਕੀਤੀ ਪਰ ਰਾਵਲਪਿੰਡੀ ਦੇ ਪ੍ਰਸਿੱਧ ਕਵੀ ਅਹਿਮਦ ਅਲੀ ਸਾਈਂ ਦੇ ਪ੍ਰਭਾਵ ਹੇਠ ਆ ਕੇ ਇਸ ਦਾ ਝੁਕਾਅ ਪੰਜਾਬੀ ਗ਼ਜ਼ਲ ਵੱਲ ਹੋ ਗਿਆ। ਇਸ ਦੀਆਂ ਗ਼ਜ਼ਲਾਂ ਦਰਦ ਅਤੇ ਸੋਜ਼ ਦਾ ਨਮੂਨਾ ਹਨ ਜੋ ਲੋਕਾਂ ਦੀ ਆਮ ਬੋਲੀ ਵਿਚ ਲਿਖੀਆਂ ਗਈਆਂ ਹਨ। ਇਹ ਹੀ ਕਾਰਨ ਹੈ ਕਿ ਉਰਦੂ ਫ਼ਾਰਸੀ ਦੇ ਲਫ਼ਜ਼ਾਂ ਦਾ ਪ੍ਰਯੋਗ ਸਪਸ਼ਟ ਨਜ਼ਰ ਆਉਂਦਾ ਹੈ। ਇਸ ਦੀਆਂ ਗ਼ਜ਼ਲਾਂ ਵਿਚ ਮਾਨਵਵਾਦ ਅਤੇ ਸਾਂਝੀ ਪੰਜਾਬੀਅਤ ਦਾ ਪ੍ਰਚਾਰ ਵੀ ਹੈ। ਇਸ ਦੀਆਂ ਰਚਨਾਵਾਂ 'ਡੂੰਘੇ ਪੈਂਡੇ', 'ਟਕੋਰਾਂ', 'ਸੱਜਰੇ ਫੁੱਲ' ਪੰਜਾਬੀ ਸਾਹਿਤ ਵਿਚ ਨਵੇਕਲਾ ਸਥਾਨ ਰੱਖਦੀਆਂ ਹਨ।

ਹ.ਪੁ.-ਪੰ.ਲਿ.ਕੋ.-ਰਮਦੇਵ: 222; 'ਡੂੰਘੇ ਪੈਂਡੇ' - ਪੀਰ ਫ਼ਜ਼ਲ ਹੁਸੈਨ

**ਪੀਰ ਮੁਹੰਮਦ** : ਇਹ ਚੱਠਿਆਂ ਦੀ ਵਾਰ ਦਾ ਕਰਤਾ ਹੈ ਜਿਸ ਨੇ 1780 ਅਤੇ 1790 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ. ਮਹਾਂ ਸਿੰਘ ਸ਼ੁਕਰਚਕੀਏ ਦੁਆਰਾ ਚੱਠਿਆਂ ਦੇ ਮੋਢੀ ਗੁਲਾਮ ਮੁਹੰਮਦ ਚੱਠਾ ਰਸੂਲ ਨਗਰ (ਗੁਜਰਾਂਵਾਲਾ) ਦੇ ਵਸਨੀਕ ਨਾਲ ਲੜੀਆਂ ਦੋ ਲੜਾਈਆਂ ਦਾ ਹਾਲ ਦਰਜ ਕੀਤਾ। ਚੱਠਾ ਗੋਤ ਦੇ ਵਿਅਕਤੀ ਪਾਕਿਸਤਾਨ ਦੀਆਂ ਵਜ਼ੀਰਾਬਾਦ ਤੇ ਹਾਫ਼ਿਜ਼ਾਬਾਦ ਤਹਿਸੀਲਾਂ ਵਿਚਕਾਰਲੇ ਪਿੰਡਾਂ ਦੇ ਵਸਨੀਕ ਸਨ। ਇਨ੍ਹਾਂ ਦਾ ਝਗੜਾ ਸ. ਮਹਾ ਸਿੰਘ ਸ਼ੁੱਕਰਚਕੀਏ ਦੇ ਨਾਲ ਰਹਿੰਦਾ ਸੀ। ਇਸ ਇਤਿਹਾਸਕ ਪ੍ਰਸੰਗ ਨੂੰ ਆਧਾਰ ਬਣਾ ਕੇ ਇਹ ਵਾਰ ਲਿਖੀ ਗਈ ਜੋ ਪੰਜਾਬੀ ਵਾਰ ਸਾਹਿਤ ਵਿਚ ਮਹੱਤਵਪੂਰਨ ਸਥਾਨ ਦੀ ਧਾਰਨੀ ਹੈ।

ਪੀਰ ਮੁਹੰਮਦ ਗੁਜਰਾਤ ਦਾ ਵਸਨੀਕ ਦੱਸਿਆ ਜਾਂਦਾ ਹੈ ਅਤੇ ਇਸ ਤੋਂ ਵੱਧ ਇਸ ਸਬੰਧੀ ਕੋਈ ਵਾਕਫੀਅਤ ਨਹੀਂ ਮਿਲਦੀ। ਇਹ ਵਾਰ ਅਧੂਰੀ ਮਿਲੀ ਹੈ ਜਿਸ ਕਾਰਨ ਇਸ ਦੇ ਲਿਖੇ ਜਾਣ ਦੀ ਮਿਤੀ ਅਤੇ ਲੇਖਕ ਬਾਰੇ ਕੋਈ ਵਾਕਫ਼ੀਅਤ ਨਹੀਂ ਮਿਲ ਸਕੀ। ਪ੍ਰਿੰ. ਸੀਤਾ ਰਾਮ ਕੋਹਲੀ ਅਨੁਸਾਰ ਇਹ ਵਾਰ

ਚੱਠਿਆਂ ਦੇ ਜੰਗ ਤੋਂ 50 ਜਾਂ 60 ਸਾਲ ਬਾਅਦ ਵਿਚ ਲਿਖੀ ਗਈ ਕਿਉਂਕਿ ਇਸ ਨੇ ਇਸ ਵਾਰ ਵਿਚ ਫ਼ਰੰਗੀਆਂ ਦਾ ਜ਼ਿਕਰ ਵੀ ਕੀਤਾ ਹੈ। ਇਹ ਵਾਰ ਅੰਗਰੇਜ਼ੀ ਰਾਜ ਦੇ ਮੁੱਢ ਤੇ ਖਾਲਸਾ ਰਾਜ ਦੇ ਅੰਤ ਸਮੇਂ ਲਿਖੀ ਗਈ।

ਵਾਰ ਦਾ ਮੁੱਖ ਵਿਸ਼ਾ ਸ. ਮਹਾਂ ਸਿੰਘ ਸ਼ੁਕਰਚਕੀਏ ਤੇ ਸ. ਚੜ੍ਹਤ ਸਿੰਘ ਦੀ ਅਤੇ ਦੂਜੇ ਪਾਸੇ ਚੱਠਿਆਂ ਦੀ ਸੂਰਬੀਰਤਾ ਦਾ ਵਰਣਨ ਹੈ। ਇਹ ਵਾਰ ਨਿਰਪੱਖ ਹੋ ਕੇ ਨਹੀਂ ਲਿਖੀ ਗਈ ਤੇ ਲੇਖਕ ਸਿੱਖਾਂ ਨੂੰ ਗ਼ਲਤ, ਧੋਖੇਬਾਜ਼ ਆਦਿ ਵਿਖਾਉਂਦਾ ਹੈ ਤੇ ਇਤਿਹਾਸਕ ਤੱਥਾਂ ਨੂੰ ਵੀ ਤੋੜ ਮਰੋੜ ਕੇ ਪੇਸ਼ ਕਰਦਾ ਹੈ। ਇਸ ਲਈ ਵਿਦਵਾਨਾਂ ਅਨੁਸਾਰ ਇਤਿਹਾਸਕ ਦ੍ਰਿਸ਼ਟੀ ਤੋਂ ਇਸ ਵਾਰ ਦੀ ਮਹੱਤਤਾ ਜਿੰਨੀ ਘੱਟ ਹੈ, ਸਾਹਿਤਿਕ ਦ੍ਰਿਸ਼ਟੀ ਤੋਂ ਉਂਨੀ ਹੀ ਇਹ ਉਚੇਰੀ ਹੈ। ਇਸ ਨੂੰ ਪੰਜਾਬੀ ਭਾਸ਼ਾ ਦੀਆਂ ਉਸ ਸਮੇਂ ਦੀਆਂ ਰਚਨਾਵਾਂ ਵਿਚ ਪਹਿਲੀ ਕਤਾਰ ਵਿਚ ਰੱਖਿਆ ਜਾ ਸਕਦਾ ਹੈ।

ਲੜਾਈ ਦੀਆਂ ਘਟਨਾਵਾਂ ਇਕ ਦੂਜੀ ਨਾਲ ਰਲ ਮਿਲ ਗਈਆਂ ਤੇ ਕਾਫ਼ੀ ਗੱਲਾਂ ਕਾਲਪਨਿਕ ਸ਼ਾਮਲ ਕਰ ਦਿੱਤੀਆਂ ਗਈਆਂ ਜਿਸ ਨਾਲ ਇਸ ਦਾ ਇਤਿਹਾਸਕ ਮਹੱਤਵ ਘੱਟ ਗਿਆ। ਸਾਹਿਤ ਵਿਚ ਵਾਰ ਇਕ ਯੁੱਧ ਕਾਵਿ ਹੈ ਜਿਸ ਨੂੰ ਪਉੜੀ ਛੰਦ ਵਿਚ ਲਿਖਿਆ ਜਾਂਦਾ ਹੈ। ਇਸ ਵਾਰ ਦੀਆਂ ਕੁੱਲ 91 ਪਉੜੀਆਂ ਹਨ। ਪਹਿਲੀਆਂ ਤਿੰਨ ਪਉੜੀਆਂ ਛੱਡ ਕੇ ਬਾਕੀ ਸਾਰੀਆਂ ਵਿਚ ਤੁਕਾਂ ਦੀ ਗਿਣਤੀ 4 ਤੋਂ 8 ਤਕ ਹੈ। ਸਾਰੀ ਪਉੜੀ ਵਿਚ ਤੁਕਾਂਤ ਇਕੋ ਰਹਿੰਦਾ ਹੈ।

ਵਾਰ ਦਾ ਆਰੰਭ ਰੱਬ ਦੀ ਉਸਤਤ ਤੋਂ ਹੁੰਦਾ ਹੈ ਤੇ ਮੁਸਲਮਾਨੀ ਮਿਥਿਹਾਸ ਸੰਖੇਪ ਵਿਚ ਦਿੱਤਾ ਗਿਆ ਹੈ। ਆਦਮ ਨੂਰ ਤੋਂ ਲੈ ਕੇ ਇਬਰਾਹੀਮ, ਇਸਮਾਈਲ, ਯਹੀਆ, ਆਯੂਬ, ਸੁਲੇਮਾਨ, ਯਾਕੂਬ, ਈਸਾ, ਹਜ਼ਰਤ ਮੁਹੰਮਦ ਤੋਂ ਹਸਨ ਹੁਸੈਨ ਤਕ ਦਾ ਜ਼ਿਕਰ ਪਹਿਲੀ ਪਉੜੀ ਵਿਚ ਕਰ ਦਿੱਤਾ ਹੈ। ਦੂਜੀ ਵਿਚ ਅਲੀ ਨੂੰ ਖੁਦਾ ਤੇ ਨੂਰ ਮੁਹੰਮਦ ਨੂੰ ਇਸਲਾਮ ਦਾ ਬੰਦਾ ਕਿਹਾ ਗਿਆ ਹੈ। ਵਾਰ ਦਾ ਇਹ ਮਜ਼੍ਹਬੀ ਰੰਗਣ ਪੰਜਾਬੀ ਵਾਰ ਪਰੰਪਰਾ ਅਨੁਸਾਰ ਢੁੱਕਵਾਂ ਨਹੀਂ ਜਾਪਦਾ।

ਇਸ ਕਵੀ ਦਾ ਸਭ ਤੋਂ ਵੱਡਾ ਗੁਣ ਇਹ ਹੈ ਕਿ ਇਸ ਨੇ ਠੇਠ ਪੰਜਾਬੀ ਦੀ ਵਰਤੋਂ ਕੀਤੀ ਹੈ। ਪੰਜਾਬੀ ਮੁਹਾਵਰੇ ਬੜੇ ਢੁੱਕਵੇਂ ਜੜੇ ਗਏ ਹਨ ਤੇ ਦ੍ਰਿਸ਼ ਆਦਿ ਦੇ ਬਿਆਨ ਕਰਨ ਸਮੇਂ ਕਵੀ ਦੀ ਠੇਠ ਪੰਜਾਬੀ ਤੇ ਹੋਰ ਵੀ ਨਿਖਾਰ ਆ ਗਿਆ ਹੈ।

ਇਸ ਦੀ ਕਵਿਤਾ ਵਿਚ ਅਟਲ ਸੱਚਾਈਆਂ ਵੀ ਅੰਕਿਤ ਕੀਤੀਆਂ ਗਈਆਂ ਹਨ।

ਇਸ ਕੋਲ ਅਥਾਹ ਸ਼ਬਦ ਭੰਡਾਰ ਹੈ ਤੇ ਇਹ ਫ਼ਾਰਸੀ ਭਾਸ਼ਾ ਦੀ ਵੀ ਚੰਗੀ ਜਾਣਕਾਰੀ ਰੱਖਦਾ ਜਾਪਦਾ ਹੈ।

ਇਸ ਨੂੰ ਅਰਬ ਦੀ ਤਵਾਰੀਖ ਤੇ ਇਸਲਾਮ ਦੀ ਵੀ ਚੰਗੀ ਵਾਕਫ਼ੀਅਤ ਜਾਪਦੀ ਹੈ। ਇਸ ਨੇ ਇਸਲਾਮੀ ਮਿਥਿਹਾਸ ਤੇ ਇਤਿਹਾਸ ਵਿਚ ਹਵਾਲੇ ਦੇ ਕੇ ਆਪਣੀ ਵਿਦਵਤਾ ਦਾ ਪ੍ਰਮਾਣ ਦਿੱਤਾ ਹੈ।

ਇਸ ਤਰ੍ਹਾਂ ਇਸ ਦੀ ਇਹ ਵਾਰ ਪੰਜਾਬੀ ਸਾਹਿਤ ਵਿਚ ਇਕ ਮੀਲ ਪੱਥਰ ਹੈ ਤੇ ਇਸ ਸਦਕਾ ਚੱਠਿਆਂ ਨੂੰ ਸਦਾ ਲਈ ਇਤਿਹਾਸ ਤੇ ਸਾਹਿਤ ਵਿਚ ਥਾਂ ਮਿਲ ਗਈ।

ਹ.ਪੁ.-ਪੰ.ਸਾ.ਇ.-ਭਾਗ ਪਹਿਲਾ : 540-45; ਭਾਗ ਦੂਜਾ : 189; ਚੱਠਿਆਂ ਦੀ ਵਾਰ-ਭਾ.ਵਿ.ਪੰ.

**ਪੀਰਾਂ ਦਿਤਾ** : ਇਸ ਕਿੱਸਾਕਾਰ ਦਾ ਜਨਮ 1860 ਈ. ਵਿਚ ਪਿੰਡ ਜੋੜਾਸੀਆਂ (ਪਾਕਿਸਤਾਨ) ਵਿਖੇ ਆਪਣੇ ਨਾਨਕੇ ਘਰ ਵਿਚ ਹੋਇਆ। ਇਸ ਦਾ ਪਿਤਾ ਮੀਆਂ ਮੁਹੰਮਦ ਇਸਮਾਈਲ, ਵਜ਼ੀਰਾਬਾਦ (ਜ਼ਿਲ੍ਹਾ ਗੁਜਰਾਂਵਾਲਾ) ਦਾ ਵਸਨੀਕ ਸੀ। ਨਾਨਕੇ ਘਰ ਹੀ ਇਸ ਦਾ ਪਾਲਣ ਪੋਸ਼ਣ ਹੋਇਆ। ਥੋੜ੍ਹਾ ਵੱਡਾ ਹੋਣ ਤੇ ਇਸ ਨੇ ਦਰਜ਼ੀ ਦਾ ਕੰਮ ਸਿੱਖ ਲਿਆ। ਇਥੇ ਹੀ ਇਸ ਨੇ ਮੀਆਂ ਅਬਦੁਲ ਸਿਤਾਰ ਜੋ ਜੋੜਾਸੀਆਂ ਪਿੰਡ ਦਾ ਹੀ ਸੀ, ਨੂੰ ਆਪਣਾ ਉਸਤਾਦ ਬਣਾਇਆ। ਹੀਰ ਵਾਰਸ ਵਿਚ ਇਸ ਦੀ ਡੂੰਘੀ ਦਿਲਚਸਪੀ ਸੀ। ਦੱਸਿਆ ਜਾਂਦਾ ਹੈ ਕਿ ਇਸ ਨੇ ਜੰਡਿਆਲਾ ਸ਼ੇਰ ਖਾਂ ਵਿਚ ਵਾਰਸ ਸ਼ਾਹ ਦੀ ਕਬਰ ਤੇ ਜਾ ਕੇ ਇਕ ਚਲੀਹਾ ਵੀ ਕੱਟਿਆ।

ਸੰਨ 1908 ਵਿਚ ਇਹ ਲਾਹੌਰ ਆ ਗਿਆ ਤੇ ਮੁਗਲਪੁਰਾ ਨੇੜੇ ਨਵੀਂ ਬਸਤੀ ਗੰਜ ਵਿਚ ਦਰਜ਼ੀ ਦਾ ਕੰਮ ਕਰਨ ਲੱਗ ਪਿਆ। ਮੌਲਾ ਬਖ਼ਸ਼ ਕੁਸ਼ਤਾ ਨਾਲ ਇਸ ਦੇ ਡੂੰਘੇ ਸਬੰਧ ਸਨ। ਵਿਦਵਾਨਾਂ ਅਨੁਸਾਰ ਇਸ ਨੇ 1912 ਈ. ਵਿਚ ਵਾਰਸ ਦੀ ਹੀਰ ਵਿਚ ਕੁਝ ਹੋਰ ਰਲਾ ਪਾ ਕੇ ਮੂਲ ਹੀਰ 21 ਮਾਰਚ, 1917 ਨੂੰ ਹੋਰ ਵੱਡੀ ਕਰ ਕੇ ਛਾਪਣ ਲਈ ਪ੍ਰੈਸ ਨੂੰ ਦੇ ਦਿੱਤੀ ਜੋ 1920 ਈ. ਵਿਚ ਪ੍ਰਕਾਸ਼ਿਤ ਕੀਤੀ ਗਈ। ਇਸ ਤੋਂ ਬਿਨਾਂ ਹੀਰ ਦੇ ਕਿੱਸੇ ਵਿਚ ਹਦਾਇਤ ਉੱਲਾ ਗੁਲਾਮ ਅਲੀ ਆਦਿ ਕਵੀਆਂ ਨੇ ਵੀ ਕੁਝ ਰਲਾ ਪਾਇਆ।

ਹੀਰ ਕਿੱਸੇ ਵਿਚ ਮਿਲਾਏ ਕੁਝ ਭਾਗ, ਯੂਸਫ਼ ਜ਼ੁਲੈਖਾਂ (1898 ਲਿਖਤ) ਤਰਜਮਾ ਸਤਵਾਰਾ ਤੇ ਗੁਲਜ਼ਾਰ ਗੌਸੀਆ ਆਦਿ ਇਸ ਦੀਆਂ ਹੋਰ ਰਚਨਾਵਾਂ ਹਨ।

ਇਸ ਦੀ ਬੋਲੀ ਵੀ ਵਾਰਸ ਦੀ ਤਰ੍ਹਾਂ ਮਿੱਠੀ ਸੀ ਤੇ ਇਸ ਵਿਚ ਪੰਜਾਬੀਅਤ ਤੇ ਸਾਦਗੀ ਭਰਪੂਰ ਮਾਤਰਾ ਵਿਚ ਵੇਖਣ ਨੂੰ ਮਿਲਦੀ ਹੈ।

ਹ.ਪੁ.—ਪੰ.ਲਿ.ਕੋ.-ਰਮਦੇਵ : 216 ; ਪੰ.ਸਾ.ਇ.-ਡਾ. ਗੋਪਾਲ ਸਿੰਘ ਦਰਦੀ : 181.

**ਪੀਲੂ** : ਪੀਲੂ ਪੰਜਾਬੀ ਦਾ ਪ੍ਰਸਿੱਧ ਕਿੱਸਾਕਾਰ ਹੈ ਜਿਸ ਨੇ ਮਿਰਜ਼ਾ ਸਾਹਿਬਾਂ ਦੀ ਗਾਥਾ ਲਿਖੀ। ਇਸ ਦੇ ਜੀਵਨ ਬਾਰੇ ਭਰੋਸੇਯੋਗ ਵਾਕਫ਼ੀਅਤ ਨਹੀਂ ਮਿਲਦੀ। ਇਸ ਨੂੰ ਸ਼ਾਹਜਹਾਂ ਦਾ ਸਮਕਾਲੀ ਮੰਨਿਆ ਜਾਂਦਾ ਹੈ। ਗੁਰੂ ਅਰਜਨ ਦੇਵ ਜੀ (1563-1606 ਈ.) ਵੇਲੇ ਵੀ ਇਕ ਪੀਲੂ ਭਗਤ ਹੋਏ ਹਨ ਜਿਨ੍ਹਾਂ ਦਾ ਕਿੱਸਾਕਾਰ ਪੀਲੂ ਨਾਲ ਕੋਈ ਸਬੰਧ ਨਹੀਂ ਹੈ। ਇਹ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਤਰਨਤਾਰਨ ਦੇ ਪਿੰਡ ਵੈਰੋਵਾਲ, ਦਾ ਵਸਨੀਕ ਦੱਸਿਆ ਜਾਂਦਾ ਹੈ। ਅਟਾਰੀ (ਜ਼ਿਲ੍ਹਾ ਅੰਮ੍ਰਿਤਸਰ) ਦੇ ਨੇੜੇ ਪੀਲੂ ਦਾ ਇਕ ਖੂਹ ਵੀ ਹੈ। ਹਾਫ਼ਜ਼ ਦੇ ਮਿਰਜ਼ਾ ਸਾਹਿਬਾਂ ਕਿੱਸੇ ਦੇ ਅੰਤ ਵਿਚ ਪੀਲੂ ਦੀ ਕਬਰ ਦਾ ਜ਼ਿਕਰ ਆਉਂਦਾ ਹੈ ਜਿਸ ਤੋਂ ਪੀਲੂ ਨੂੰ ਹਾਫ਼ਜ਼ ਤੋਂ ਪਹਿਲਾਂ ਹੋਇਆ ਮੰਨਿਆ ਜਾਂਦਾ ਹੈ।

ਪੀਲੂ ਦੁਆਰਾ ਰਚਿਤ ਕਿੱਸਾ ਮਿਰਜ਼ਾ ਸਾਹਿਬਾਂ ਦੀ ਪੰਜਾਬੀ ਸਾਹਿਤ ਵਿਚ ਇਕ ਨਵੇਕਲੀ ਥਾਂ ਹੈ। ਇਹ ਕਿੱਸਾ ਪੰਜਾਬੀ ਵਿਚ ਇਕ ਮੀਲ ਪੱਥਰ ਸਾਬਤ ਹੋਇਆ। ਇਹ ਕਿੱਸਾ ਪੰਜਾਬੀ ਮਹਿਫ਼ਲਾਂ, ਸੱਥਾਂ ਤੇ ਗਾਇਕ-ਸਰੋਤਿਆਂ ਦਾ ਹਰਮਨ ਪਿਆਰਾ ਬਣਿਆ ਹੋਇਆ ਹੈ। ਇਸ ਦਾ ਵਿਸ਼ਾ ਨੌਜਵਾਨ ਦਿਲਾਂ ਦੀ ਧੜਕਣ, ਮਰਦ ਔਰਤ ਦੇ ਪਰਸਪਰ ਪਿਆਰ, ਨਿਸ਼ਠਾ, ਵਫ਼ਾਈ,

ਮਰਦਾਨਗੀ, ਧੋਖਾ ਧੜੀ, ਪੁਸ਼ਤ ਦਰ ਪੁਸ਼ਤ ਵਧਦੇ ਵੈਰ ਵਿਰੋਧ ਦੀ ਪਰੰਪਰਾ ਤੇ ਹੋਰ ਬਹੁਤ ਸਾਰੇ ਮਨੁੱਖੀ ਹਾਵਾਂ ਭਾਵਾਂ ਦੀ ਤਰਜਮਾਨੀ ਕਰਦਾ ਹੈ। ਸਵਿਨਰਟਨ ਨੇ 'ਰੋਮਾਂਟਿਕ ਟੇਲਜ਼ ਆਫ਼ ਦੀ ਪੰਜਾਬ' ਵਿਚ ਜੋ ਵਾਰਤਾ ਮਿਰਜ਼ਾ ਸਾਹਿਬਾਂ ਦੀ ਦਿੱਤੀ ਹੈ ਉਸ ਵਿਚ ਪੀਲੂ ਦਾ ਉਲੇਖ ਮਿਲਦਾ ਹੈ ਪਰ ਕਹਾਣੀ ਦਾ ਰੂਪ ਕਾਫ਼ੀ ਵੱਖਰਾ ਹੈ। ਉਕਤ ਪੁਸਤਕ ਵਿਚ ਲਿਖੀ ਕਹਾਣੀ ਜੋ ਕਿਸੇ ਮਰਾਸੀ/ਭੱਟ ਦੇ ਮੂੰਹੋਂ ਸੁਣੀ ਗਈ, ਪੀਲੂ ਦੀ ਰਚੀ ਕਹਾਣੀ ਹੋਣ ਦਾ ਦਾਅਵਾ ਕਰਦੀ ਹੈ। ਇਸ ਅਨੁਸਾਰ ਮਿਰਜ਼ਾ ਆਪਣੇ ਨਾਨਕੇ ਘਰ ਸਾਹਿਬਾਂ ਨਾਲ ਇਕੱਠਾ ਪੜ੍ਹਦਾ ਸੀ। ਰਿਸ਼ਤੇ ਵਿਚ ਸਾਹਿਬਾਂ ਮਿਰਜ਼ੇ ਦੇ ਮਾਮੇ ਦੀ ਧੀ ਸੀ। ਦੋਹਾਂ ਦਾ ਪਿਆਰ ਦੇਖ ਕੇ ਸਾਹਿਬਾਂ ਦੀ ਮਾਂ ਨੇ ਮਿਰਜ਼ੇ ਨੂੰ ਆਪਣੇ ਘਰ ਵਾਪਸ ਜਾਣ ਲਈ ਕਿਹਾ ਕਿਉਂਕਿ ਖਰਲਾਂ ਤੇ ਸਿਆਲਾਂ ਦੇ ਆਪਸ ਵਿਚ ਰਿਸ਼ਤੇ ਨਹੀਂ ਹੁੰਦੇ, ਦੂਜਾ ਸਾਹਿਬਾਂ ਪਹਿਲਾਂ ਹੀ ਚੰਧੜਾਂ ਦੇ ਮੰਗੀ ਹੋਈ ਸੀ। ਮਿਰਜ਼ਾ ਨਿਰਾਸ਼ ਹੋ ਕੇ ਘਰ ਪਰਤ ਆਉਂਦਾ ਹੈ। ਉਹ ਸਾਰਾ ਸਾਰਾ ਦਿਨ ਝਨਾਂ ਦੇ ਕੰਢੇ ਬੈਠਾ ਰਹਿੰਦਾ ਹੈ। ਉਸ ਨੂੰ ਘਰ ਦੇ ਬਹੁਤ ਸਮਝਾਉਂਦੇ ਹਨ ਕਿ ਉਹ ਖਰਲਾਂ ਵਿਚ ਵਿਆਹ ਕਰ ਲਵੇ। ਅਖ਼ੀਰ ਸਾਹਿਬਾਂ ਦਾ ਸੁਨੇਹਾ ਆਉਣ ਤੇ ਉਹ ਸਾਹਿਬਾਂ ਨੂੰ ਉਧਾਲਣ ਲਈ ਘਰੋਂ ਚਲ ਪੈਂਦਾ ਹੈ। ਮਿਰਜ਼ੇ ਤੇ ਚੰਧੜਾਂ ਦੀ ਲੜਾਈ ਵਿਚ ਮਿਰਜ਼ੇ ਦੀ ਮੌਤ ਹੋ ਜਾਂਦੀ ਹੈ ਤੇ ਸਾਹਿਬਾਂ ਵੀ ਆਪਣੇ ਆਪ ਨੂੰ ਕਟਾਰ ਮਾਰ ਕੇ ਮਰ ਜਾਂਦੀ ਹੈ। ਨਾਲੇ ਦੇ ਇਕ ਪਾਸੇ ਮਿਰਜ਼ੇ ਦੀ ਲੋਥ ਤੜਫਦੀ ਹੈ ਤੇ ਦੂਜੇ ਪਾਸੇ ਸਾਹਿਬਾਂ ਦੀ। ਦੋਹਾਂ ਦਾ ਲਹੂ ਵਗ ਕੇ ਇਕੱਠਾ ਨਾਲੇ ਵਿਚ ਆ ਮਿਲਦਾ ਹੈ।

ਇਸ ਕਿੱਸੇ ਵਿਚ ਵਾਰ ਨੂੰ ਕਾਵਿ ਰੂਪ ਵਿਚ ਵਰਤਿਆ ਗਿਆ ਹੈ ਜੋ ਪਿੱਛੋਂ ਜਾ ਕੇ ਮਿਰਜ਼ੇ ਦੀ ਸੱਦ ਦਾ ਰੂਪ ਕਹਾਇਆ। ਸੱਦ ਵੀ ਇਕ ਪ੍ਰਕਾਰ ਦਾ ਛੰਦ (ਗੀਤ) ਹੈ ਜੋ ਲੰਬੀ ਹੇਕ ਵਿਚ ਗਾਇਆ ਜਾਂਦਾ ਹੈ। ਸੱਦ ਕਰੁਣਾ ਰਸ ਪ੍ਰਧਾਨ ਕਾਵਿ ਰੂਪ ਹੈ। ਅੱਗੇ ਆ ਕੇ ਇਹ ਢਾਡੀਆਂ ਵਿਚ ਬੜਾ ਪ੍ਰਚਲਿਤ ਹੋਇਆ ਜੋ ਵਾਰਾਂ ਤੋਂ ਬਿਨਾਂ ਵਿਆਹ ਸ਼ਾਦੀਆਂ ਤੇ ਗਾਇਆ ਜਾਂਦਾ ਸੀ। ਮਿਰਜ਼ਾ ਸਾਹਿਬਾਂ ਪੂਰਬੀ ਪੰਜਾਬ ਦੇ ਪਿੰਡਾਂ ਵਿਚ ਵਧੇਰੇ ਕਰ ਕੇ ਇਸੇ ਰੂਪ ਵਿਚ ਗਾਇਆ ਜਾਂਦਾ ਰਿਹਾ ਹੈ।

ਘੱਟ ਤੋਂ ਘੱਟ ਸ਼ਬਦਾਂ ਵਿਚ ਭਾਵ ਭਰਪੂਰ ਗੱਲ ਕਰਨਾ ਇਸ ਕਿੱਸੇ ਵਿਚ ਖ਼ਾਸ ਕਰ ਕੇ ਵੇਖਣ ਵਿਚ ਆਉਂਦਾ ਹੈ।

ਮਿਰਜ਼ੇ ਤੇ ਸਾਹਿਬਾਂ ਦੀ ਖ਼ੂਬਸੂਰਤੀ ਦਾ ਬਿਆਨੀਆ ਢੰਗ:
'ਜਨਮ ਦਿੱਤਾ ਮਾਈ ਬਾਪ ਨੇ ਰੂਪ ਦਿੱਤਾ ਕਰਤਾਰ
ਐਸਾ ਮਿਰਜ਼ਾ ਸੂਰਮਾ ਖਰਲਾਂ ਦਾ ਸਰਦਾਰ'
ਅਤੇ
'ਕਢ ਕਲੇਜਾ ਲੈ ਗਈ ਖਾਨ ਖੀਵੇ ਦੀ ਧੀ
ਗਜ਼ ਗਜ਼ ਲੰਮੀਆਂ ਮੀਢੀਆਂ ਰੰਗ ਦੀ ਗੋਰੀ ਸੀ।'

ਪੀਲੂ ਦੇ ਮਿਰਜ਼ੇ ਦੀ ਬੋਲੀ ਕੇਂਦਰੀ ਜਟਕੀ ਹੈ ਜੋ ਮੱਧ-ਪੰਜਾਬ ਦੇ ਲੋਕ ਵਾਰਕਾਰ ਆਪਣੀਆਂ ਰਚਨਾਵਾਂ ਵਿਚ ਵਰਤਦੇ ਸਨ। ਇਸ ਬੋਲੀ ਉੱਤੇ ਫ਼ਾਰਸੀ, ਸੰਸਕ੍ਰਿਤ ਤੇ ਬ੍ਰਜ ਭਾਸ਼ਾ ਦਾ ਕੋਈ ਅਸਰ ਨਹੀਂ। ਇਹ ਬੋਲੀ ਅੱਜਕੱਲ੍ਹ ਵੀ ਕੇਂਦਰੀ ਪੰਜਾਬ ਦੇ ਪਿੰਡਾਂ ਵਿਚ ਲਗਭਗ ਉਸੇ ਰੂਪ ਵਿਚ ਬੋਲੀ ਜਾਂਦੀ ਹੈ। ਬਨਾਉਟੀਪਣ ਤੇ ਅਲੰਕਾਰਾਂ ਦੀ ਘਾਟ ਇਸ ਦੀ ਖ਼ੂਬੀ ਹੈ। ਸੰਜਮੀ ਤੇ ਢੁੱਕਵਾਂ ਪ੍ਰਗਟਾਉਪਣ ਇਸ ਦਾ ਮੀਰੀ ਗੁਣ ਹੈ।

ਇਸ ਕਿੱਸੇ ਵਿਚ ਬੀਰ ਰਸ ਪ੍ਰਧਾਨ ਹੈ ਜੋ ਵਾਰ ਦਾ ਮੁੱਖ ਰਸ ਮੰਨਿਆ ਗਿਆ ਹੈ ਭਾਵੇਂ ਇਸ ਵਿਚ ਥੋੜ੍ਹੇ ਬਹੁਤ ਹੋਰ ਰਸ ਵੀ ਮਿਲਦੇ ਹਨ। ਇਸ ਕਹਾਣੀ ਦਾ ਅੰਤ ਦੁਖਾਂਤ ਭਰਿਆ ਹੈ।

ਹ.ਪੁ.-ਪੰ.ਸਾ.ਇ.-ਭਾ.ਵਿ.ਪੰ.: 598-612 ; ਖੋਜ ਪਤ੍ਰਿਕਾ ਕਿੱਸਾ ਕਾਵਿ ਅੰਕ-ਪੰ.ਯੂ., ਪਟਿਆਲਾ : 32-41 ; ਪੰ.ਸਾ.ਇ.-ਡਾ. ਗੋਪਾਲ ਸਿੰਘ ਦਰਦੀ : 129-34 ; ਪੰ.ਸਾ.ਆ.ਇ.-ਡਾ. ਸੀਤਲ : 258-264.

**ਪੀਲੋ** : ਇਹ ਸੰਪੂਰਣ ਜਾਤੀ ਦੀ ਇਕ ਰਾਗਣੀ ਹੈ ਜਿਸ ਵਿਚ ਸ਼ੜਜ, ਰਿਸ਼ਭ, ਮੱਧਮ, ਪੰਚਮ, ਨਿਸ਼ਾਦ ਸ਼ੁੱਧ ਹਨ ਪਰ ਗਾਂਧਾਰ ਅਤੇ ਧੈਵਤ ਕੋਮਲ ਹਨ। ਗ੍ਰਹਿ ਸੁਰ ਰਿਸ਼ਭ, ਪੰਚਮ ਵਾਦੀ ਅਤੇ ਸ਼ੜਜ ਸੰਵਾਦੀ ਹੈ। ਇਸ ਰਾਗਣੀ ਨੂੰ ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ।

ਆਰੋਹੀ : ਸ ਰੇ ਗੁ ਮੱ ਪ ਧੁ ਨੀ ਸਂ
ਅਵਰੋਹੀ ਸਂ ਨੀ ਧੁ ਪ ਮ ਗੁ ਰੇ ਸ

ਹ.ਪੁ.-ਮ.ਕੋ. : 774

**ਪੁਆਧ ਦਾ ਮੇਲਾ** : ਇਹ ਪ੍ਰਸਿੱਧ ਮੇਲਾ ਰੋਪੜ ਜ਼ਿਲ੍ਹੇ ਦੀ ਖਰੜ ਤਹਿਸੀਲ ਦੇ ਦਾਊਂ ਪਿੰਡ ਵਿਖੇ (ਜੋ ਖਰੜ ਤੋਂ ਚੰਡੀਗੜ੍ਹ ਸੜਕ ਉੱਤੇ ਚਾਰ ਕਿ.ਮੀ. ਦੂਰ ਸਥਿਤ ਹੈ) ਮਾਘੀ ਵਾਲੇ ਦਿਨ ਭਰਦਾ ਹੈ। ਇਸ ਪਿੰਡ ਵਿਚ ਹਰ ਜਾਤ ਅਤੇ ਹਰ ਧਰਮ ਦੇ ਲੋਕ ਰਹਿੰਦੇ ਹਨ। ਸਾਂਝੀਵਾਲਤਾ ਦੇ ਪ੍ਰਤੀਕ ਦੇ ਤੌਰ ਤੇ ਤਿੱਥ-ਤਿਉਹਾਰ ਰਲ ਮਿਲ ਕੇ ਮਨਾਏ ਜਾਂਦੇ ਹਨ।

ਇਸ ਪਿੰਡ ਵਿਚ ਬਾਬਾ ਖੜਕ ਸਿੰਘ ਦਾ ਗੁਰਦੁਆਰਾ ਹੈ। ਇਥੇ ਹਰ ਐਤਵਾਰ ਅਤੇ ਸੰਗਰਾਂਦ ਨੂੰ ਸੰਗਤਾਂ ਆਉਂਦੀਆਂ ਹਨ ਪਰ ਮਾਘੀ ਦਾ ਮੇਲਾ ਇਥੇ ਬਹੁਤ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਇਹ ਖਰੜ ਤਹਿਸੀਲ ਦਾ ਸਭ ਤੋਂ ਭਾਰੀ ਮੇਲਾ ਕਿਹਾ ਜਾ ਸਕਦਾ ਹੈ। ਕਿਹਾ ਜਾਂਦਾ ਹੈ ਕਿ ਦੋ ਸੌ ਸਾਲ ਪਹਿਲਾਂ ਬਾਬਾ ਖੜਕ ਸਿੰਘ ਖਰੜ ਰਹਿੰਦੇ ਸਨ। ਖਰੜ ਦੇ ਸਰਦਾਰ ਨਾਲ ਝਗੜਾ ਹੋ ਜਾਣ ਕਾਰਨ ਬਾਬਾ ਖੜਕ ਸਿੰਘ ਨੂੰ ਖਰੜ ਛੱਡਣਾ ਪਿਆ। ਖਰੜ ਛੱਡ ਕੇ ਬਾਬਾ ਖੜਕ ਸਿੰਘ ਨੇ ਦਾਊਂ ਪਿੰਡ ਮੁੱਲ ਖਰੀਦ ਲਿਆ ਅਤੇ ਵੱਖ ਵੱਖ ਜਾਤਾਂ ਦੇ ਲੋਕ ਦੁਆਬੇ ਤੋਂ ਲਿਆ ਕੇ ਇਥੇ ਵਸਾ ਦਿੱਤੇ। ਦਾਊਂ ਪਿੰਡ ਵਿਚ ਬਾਬਾ ਖੜਕ ਸਿੰਘ ਦੇ ਸ਼ਰਧਾਲੂਆਂ ਦੀ ਗਿਣਤੀ ਕਾਫ਼ੀ ਵੱਧ ਗਈ।

ਬਾਬਾ ਖੜਕ ਸਿੰਘ, ਬਾਬਾ ਗੰਗ ਦਾਸ ਦੀ ਬੰਸਾਵਲੀ ਵਿਚੋਂ ਸਨ। ਬਾਬਾ ਗੰਗ ਦਾਸ ਗੁਰੂ ਅਮਰਦਾਸ ਜੀ ਦਾ ਇਕ ਸ਼ਰਧਾਲੂ ਤੇ ਸੇਵਕ ਸੀ। ਜਦੋਂ ਸ੍ਰੀ ਗੁਰੂ ਅਮਰਦਾਸ ਜੀ ਗੋਇੰਦਵਾਲ ਵਿਖੇ ਸਰੋਵਰ ਦੀ ਸੇਵਾ ਕਰਵਾ ਰਹੇ ਸਨ ਤਾਂ ਉਨ੍ਹਾਂ ਨੇ ਸਿੱਖੀ ਦੇ ਪ੍ਰਚਾਰ ਲਈ ਬਾਈ ਮੰਜੀਆਂ ਭਾਵ ਬਾਈ ਪ੍ਰਚਾਰਕ ਸਥਾਪਤ ਕੀਤੇ। ਉਨ੍ਹਾਂ ਬਾਈ ਪ੍ਰਚਾਰਕਾਂ ਵਿਚੋਂ ਇਕ ਬਾਬਾ ਗੰਗ ਦਾਸ ਵੀ ਸੀ। ਗੁਰੂ ਜੀ ਨੇ ਬਾਬਾ ਗੰਗ ਦਾਸ ਨੂੰ ਸਿਰਮੌਰ ਦੇ ਇਲਾਕੇ ਵਿਚ ਸਿੱਖੀ ਦੇ ਪ੍ਰਚਾਰ ਲਈ ਭੇਜਿਆ ਅਤੇ ਇਕ ਡੋਈ (ਲੱਕੜ ਦਾ ਕੜਛਾ) ਅਤੇ ਇਕ ਡੰਡਾ (ਝੰਡੇ ਦੇ ਨਿਸ਼ਾਨ ਵੱਜੋਂ) ਆਪਣੀ ਬਖਸ਼ਿਸ਼ ਵੱਜੋਂ ਸੌਂਪ ਕੇ ਅਸ਼ੀਰਵਾਦ ਦਿੱਤਾ। ਬਾਬਾ ਗੰਗ ਦਾਸ ਜੀ ਨੇ ਤਨ ਮਨ ਲਾ ਕੇ ਸਿੱਖੀ ਦਾ ਪ੍ਰਚਾਰ ਕੀਤਾ ਤੇ ਗੁਰੂ ਜੀ ਦੀ ਖੁਸ਼ੀ ਪ੍ਰਾਪਤ ਕੀਤੀ।

ਦਾਊਂ ਪਿੰਡ ਵਿਖੇ ਸਥਾਪਤ ਬਾਬਾ ਖੜਕ ਸਿੰਘ ਜੀ ਦੇ ਗੁਰਦੁਆਰੇ ਦੀ ਪਰੰਪਰਾ ਕੁਝ ਵੱਖਰੀ ਕਿਸਮ ਦੀ ਹੈ ਜਿਸ ਅਸਥਾਨ ਤੇ ਸੰਗਤਾਂ ਨਤਮਸਤਕ ਹੁੰਦੀਆਂ ਹਨ, ਉਸ ਪਵਿੱਤਰ ਅਸਥਾਨ ਨੂੰ ਝੰਡਾ ਸਾਹਿਬ ਕਿਹਾ ਜਾਂਦਾ ਹੈ। ਸੰਗਮਰਮਰ ਦੇ

ਗੋਲ ਥੜ੍ਹੇ ਦੇ ਵਿਚਕਾਰ ਬਾਂਸ ਦਾ ਡੰਡਾ ਸੁਸ਼ੋਭਿਤ ਹੈ ਜਿਸ ਦੇ ਸਿਖਰ ਉੱਤੇ ਮੋਰ ਪੰਖ ਬੰਨ੍ਹੇ ਜਾਂਦੇ ਹਨ। ਗੋਲਕ ਵਿਚ ਸ਼ਰਧਾ ਅਨੁਸਾਰ ਮਾਇਆ ਪਾ ਕੇ ਸ਼ਰਧਾਲੂ ਅਰਦਾਸੀਏ ਤੋਂ ਅਰਦਾਸ ਕਰਵਾਉਂਦੇ ਹਨ ਅਤੇ ਆਪਣੇ ਮਨ-ਇੱਛਤ ਕਾਰਜ ਲਈ ਸੁੱਖਣਾ ਸੁਖਦੇ ਹਨ। ਸੁੱਖਾਂ ਵਰ ਆਉਣ ਤੇ ਲੋਕ ਆਪਣੀਆਂ ਸੁੱਖਾਂ ਉਤਾਰਨ ਆਉਂਦੇ ਹਨ। ਸੰਗਤਾਂ ਮਾਇਆ, ਕੜਾਹ, ਪਤਾਸੇ, ਦੁੱਧ, ਘਿਉ, ਅਨਾਜ, ਬਸਤਰ, ਫ਼ਲ, ਮਠਿਆਈ ਆਦਿ ਚੜ੍ਹਾ ਕੇ ਮੱਥਾ ਟੇਕਦੀਆਂ ਹਨ। ਅਰਦਾਸ ਵਿਚ ਗੁਰੂਆਂ ਦੇ ਨਾਂ ਲੈਣ ਉਪਰੰਤ ਬਾਬਾ ਗੰਗ ਦਾਸ ਤੇ ਉਸ ਦੀ ਬੰਸਾਵਲੀ ਨਾਲ ਸਬੰਧਤ ਗੱਦੀ ਵਾਲਿਆਂ ਦੇ ਨਾਂ ਵੀ ਲਏ ਜਾਂਦੇ ਹਨ। ਸੰਗਤਾਂ ਨੂੰ ਪਤਾਸੇ ਤੇ ਚੌਲਾਂ ਦਾ ਪ੍ਰਸ਼ਾਦ ਵੰਡਿਆ ਜਾਂਦਾ ਹੈ। ਸਾਰੀਆਂ ਸੰਗਤਾਂ ਵਿਚ ਚਾਹ ਤੇ ਭੋਜਨ ਦਾ ਲੰਗਰ ਵਰਤਾਇਆ ਜਾਂਦਾ ਹੈ।

ਮਾਘੀ ਦੇ ਮੇਲੇ ਤੋਂ ਦੋ ਦਿਨ ਪਹਿਲਾਂ ਹੀ ਦੁਕਾਨਦਾਰ ਦੂਰ ਦੂਰ ਤੋਂ ਆ ਕੇ ਆਪਣੀਆਂ ਦੁਕਾਨਾਂ ਸਜਾ ਲੈਂਦੇ ਹਨ। ਸੰਗਤਾਂ ਸਵੇਰ ਤੋਂ ਹੀ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਪੋਹ ਦੀ ਆਖਰੀ ਰਾਤ ਦੀ ਬਣਾਈ ਖਿੱਚੜੀ ਮਾਘੀ ਵਾਲੇ ਦਿਨ ਸੰਗਤਾਂ ਵਿਚ ਵਰਤਾਈ ਜਾਂਦੀ ਹੈ। ਦਿਨ ਵੇਲੇ ਚਾਹ ਅਤੇ ਕੜ੍ਹੀ-ਚੌਲ ਦਾ ਅਤੁੱਟ ਲੰਗਰ ਵਰਤਾਇਆ ਜਾਂਦਾ ਹੈ। ਬਹੁਤ ਭਾਰੀ ਗਿਣਤੀ ਵਿਚ ਸੰਗਤਾਂ ਇਕੱਠੀਆਂ ਹੁੰਦੀਆਂ ਹਨ। ਲਗਭਗ ਪੰਜਾਹ ਹਜ਼ਾਰ ਲੋਕਾਂ ਦੀ ਭੀੜ ਪੁਆਧ ਦੇ ਸਭਿਆਚਾਰ ਨੂੰ ਪ੍ਰਦਰਸ਼ਿਤ ਕਰਦੀ ਹੈ। ਕਈ ਕਵੀਸ਼ਰ ਤੇ ਗਾਇਕ ਆਪਣੀ ਗਾਇਕੀ ਦੇ ਜੌਹਰ ਦਿਖਾਉਂਦੇ ਹਨ।

ਕਈ ਵਾਰ ਗਭਰੂ ਕਿਸਾਨ ਆਪਣੇ ਬਲਦਾਂ ਦੇ ਜੌਹਰ ਦਿਖਾਉਣ ਲਈ ਗੱਡਿਆਂ ਦੀਆਂ ਦੌੜਾਂ ਵੀ ਕਰਾਉਂਦੇ ਹਨ। ਪਹਿਲਵਾਨਾਂ ਦੀਆਂ ਕੁਸ਼ਤੀਆਂ ਵੀ ਕਰਵਾਈਆਂ ਜਾਂਦੀਆਂ ਹਨ।

**ਪੁਆਧੀ** : ਇਹ ਪੰਜਾਬੀ ਦੀ ਉਪ ਭਾਸ਼ਾ ਹੈ ਜੋ ਜ਼ਿਲ੍ਹਾ ਰੋਪੜ, ਪਟਿਆਲਾ ਤੇ ਸੰਗਰੂਰ ਦੇ ਪੂਰਬੀ ਅੱਧ, ਜ਼ਿਲ੍ਹਾ ਲੁਧਿਆਣਾ ਅਤੇ ਰੋਪੜ ਦੀ ਦਰਿਆ ਸਤਲੁਜ ਦੇ ਨਾਲ ਲਗਦੀ ਨੁਕਰ ਦੀ ਬੋਲੀ ਹੈ। ਇਸ ਦਾ ਖੇਤਰ ਰੋਪੜ ਤੋਂ ਲੈ ਕੇ ਸਤਲੁਜ ਦਰਿਆ ਦੇ ਪੂਰਬ ਅਤੇ ਪੱਛਮ ਦੇ ਨੇੜੇ ਤਕ ਚਲਦਾ ਹੈ। ਇਸ ਦੇ ਉੱਤਰ ਵੱਲ ਜਲੰਧਰ-ਦੁਆਬ ਹੈ। ਇਸ ਦੇ ਦੱਖਣ ਵੱਲ ਲੁਧਿਆਣਾ ਅਤੇ ਫ਼ਿਰੋਜ਼ਪੁਰ ਜ਼ਿਲ੍ਹੇ ਹਨ। ਲੁਧਿਆਣੇ ਦਾ ਬਹੁਤਾ ਭਾਗ ਮਾਲਵੇ ਵਿਚ ਆਉਂਦਾ ਹੈ ਪਰ ਇਸ ਦਾ ਉਹ ਭਾਗ ਜਿਹੜਾ ਦਰਿਆ ਦੇ ਨੇੜੇ ਹੈ ਪੁਆਧ ਅਖਵਾਉਂਦਾ ਹੈ। ਪੁਆਧ ਅੱਗੇ ਪੂਰਬ ਵੱਲ ਕਾਫ਼ੀ ਵਧਿਆ ਹੋਇਆ ਹੈ। ਹਰਿਆਣੇ ਵਿਚ ਜ਼ਿਲ੍ਹਾ ਅੰਬਾਲਾ ਦਾ ਸਦਰ ਅੰਬਾਲਾ, ਤਹਿਸੀਲ ਨਾਰਾਇਣਗੜ੍ਹ ਦੇ ਕੁਝ ਪੱਛਮੀ ਇਲਾਕੇ, ਜ਼ਿਲ੍ਹਾ ਜੀਂਦ ਵਿਚ ਧਮਤਾਨ ਸਾਹਿਬ ਦੇ ਚੌਗਿਰਦੇ ਦੇ ਪਿੰਡਾਂ ਵਿਚ ਵੀ ਪੁਆਧੀ ਬੋਲੀ ਜਾਂਦੀ ਹੈ। ਦੱਖਣ ਵਿਚ ਪਟਿਆਲਾ, ਨਾਭਾ, ਜ਼ਿਲ੍ਹਾ ਹਿਸਾਰ ਦੇ ਕੁਝ ਪ੍ਰਮੁੱਖ ਭਾਗ ਵੀ ਇਸ ਬੋਲੀ ਦੇ ਖੇਤਰ ਵਿਚ ਆ ਜਾਂਦੇ ਹਨ। ਜ਼ਿਲ੍ਹਾ ਹਿਸਾਰ ਦੀ ਘੱਗਰ ਵਾਦੀ ਵਿਚ ਰਹਿਣ ਵਾਲੇ ਲੋਕਾਂ ਦੀ ਬੋਲੀ ਰਾਠੀ ਦੱਸੀ ਗਈ ਹੈ। ਇਸ ਖੇਤਰ ਦੇ ਦੱਖਣ ਦੀਆਂ ਬੋਲੀਆਂ ਬਾਂਗਰੂ ਤੇ ਬਾਗੜੀ ਹਨ। ਉਪਰੋਕਤ ਖੇਤਰਾਂ ਵਿਚ ਬੋਲੀ ਜਾਂਦੀ ਪੰਜਾਬੀ ਅੰਮ੍ਰਿਤਸਰ ਦੀ ਟਕਸਾਲੀ ਪੰਜਾਬੀ ਨਾਲੋਂ ਫ਼ਰਕ ਵਾਲੀ ਹੈ ਅਤੇ ਪੂਰਬੀ ਅੰਬਾਲੇ ਤੇ ਕਰਨਾਲ ਵਿਚ ਬੋਲੀ ਜਾਂਦੀ ਪੱਛਮੀ ਹਿੰਦੀ ਨਾਲ ਜਾ ਮਿਲਦੀ ਹੈ। ਪੂਰਬ ਵੱਲ ਅੱਗੇ ਜਾਣ ਤੇ ਇਹ ਹਿੰਦੁਸਤਾਨੀ ਜਾਂ ਬਾਂਗਰੂ ਰਾਹੀਂ ਵਿਕਰਿਤ ਹੁੰਦੀ ਹੈ।

ਪੁਆਧੀ ਮਲਵਈ ਨਾਲੋਂ ਵੱਖਰੀ ਹੈ ਕਿਉਂਕਿ ਇਸ ਵਿਚ ਪੱਛਮੀ ਬਾਂਗਰੂ ਦਾ ਰਲਾ ਹੈ ਪਰ ਇਹ ਸ਼ਬਦਾਵਲੀ ਤਕ ਹੀ ਸੀਮਿਤ ਹੈ। ਟਕਸਾਲੀ ਪੰਜਾਬੀ ਤੇ ਮਲਵਈ ਨਾਲੋਂ ਪੁਆਧੀ ਕੁਝ ਹੇਠ ਲਿਖੇ ਨੁਕਤਿਆਂ ਕਰ ਕੇ ਵੱਖਰੀ ਹੈ ਉਂਝ ਭਾਵੇਂ ਇਹ ਪੂਰਬੀ ਪੰਜਾਬ ਦੇ ਪਰਿਵਾਰਾਂ ਦੀ ਉਪ-ਭਾਸ਼ਾ ਹੈ।

**ਧੁਨੀ-ਵਿਉਂਤ**– ਪੁਆਧੀ ਦੀ ਧੁਨੀ-ਵਿਉਂਤ ਮਲਵਈ ਨਾਲ ਮਿਲਦੀ ਜੁਲਦੀ ਹੈ। ਇਸ ਵਿਚ ਉੱਚੀ ਸੁਰ ਦੀ ਵਰਤੋਂ ਘੱਟ ਹੁੰਦੀ ਹੈ। ਚਾਹ, ਰਾਹ ਆਦਿ ਸ਼ਬਦਾਂ ਦਾ ਅੰਤਿਮ 'ਹ' ਪੁਆਧੀ ਦੇ ਉਚਾਰਨ ਵਿਚ ਮੌਜੂਦ ਹੈ। ਇਸੇ ਤਰ੍ਹਾਂ ਵਿਚਕਾਰਲਾ 'ਹ' ਪੂਰੀ ਤਰ੍ਹਾਂ ਮੌਜੂਦ ਹੈ।

ਉਲਟੀ ਜੀਭ ਵਾਲਾ 'ਲ਼' ਜਿਹੜਾ ਪੱਛਮੀ ਹਿੰਦੀ ਦੇ ਵਧੇਰੇ ਇਲਾਕੇ ਵਿਚ ਨਹੀਂ ਹੈ ਪੁਆਧੀ ਵਿਚ ਪੰਜਾਬੀ ਦੀ ਤਰ੍ਹਾਂ ਹੀ ਵਰਤਿਆ ਜਾਂਦਾ ਹੈ। ਇਸੇ ਤਰ੍ਹਾਂ ਕਈਆਂ ਸ਼ਬਦਾਂ ਵਿਚ ਟਕਸਾਲੀ ਪੰਜਾਬੀ ਦਾ 'ਵ' ਪੁਆਧੀ ਵਿਚ 'ਬ' ਹੋ ਜਾਂਦਾ ਹੈ ਜਿਵੇਂ ਬਾਲ, ਬੀਹ ਆਦਿ। ਇਸੇ ਤਰ੍ਹਾਂ ਦੋ ਸਵਰਾਂ ਵਿਚ ਆਉਣ ਵਾਲਾ 'ਵ' ਕਈਆਂ ਸ਼ਬਦਾਂ ਵਿਚ 'ਮ' ਬਣ ਜਾਂਦਾ ਹੈ ਜਿਵੇਂ ਤੀਮੀ, ਜਮਾਈ ਆਮਾਂਗਾ ਆਦਿ।

**ਵਿਆਕਰਣ**– ਪੁਆਧੀ ਦੇ ਕੁਝ ਇਲਾਕਿਆਂ ਵਿਚ ਕਿਰਿਆ ਰੂਪ ਟਕਸਾਲੀ ਪੰਜਾਬੀ ਨਾਲੋਂ ਵੱਖਰੇ ਹਨ ਜਿਵੇਂ ਖਾਂਦਾ ਹਾਂ, ਜਾਂਦਾ ਹਾਂ, ਦੀ ਥਾਵੇਂ ਖਾਹਾਂ, ਜਾਹਾਂ ਸ਼ਬਦਾਂ ਵਿਚ ਬੋਲੇ ਜਾਂਦੇ ਹਨ। ਭਵਿੱਖਤ ਰੂਪ ਵੀ ਵੱਖਰਾ ਹੈ ਜਾਊਗਾ-ਜਾਊਂਗੇ ਆਦਿ। ਸਹਾਇਕ ਕਿਰਿਆਵਾਂ ਵਿਚ ਸੀ ਦੀ ਥਾਂ ਥੀ ਪ੍ਰਚਲਿਤ ਹੈ। ਉਤਮ-ਪੁਰਖ ਬਹੁਵਚਨ ਦਾ ਅੰਤ ਕਈ ਵਾਰੀ ਪੰਜਾਬੀ ਦੇ ਆ ਦੀ ਥਾਂ ਤੇ ਪੱਛਮੀ ਹਿੰਦੀਅਈ ਵਿਚ ਹੁੰਦਾ ਹੈ ਜਿਵੇਂ ਹੋਵਈ ਅਤੇ ਛੱਕਈ ਆਦਿ।

ਭੂਤਕਿਰਦੰਤ ਦੇ ਪ੍ਰਾਚੀਨ ਰੂਪ ਪੰਜਾਬੀ ਵਿਚ ਬਹੁਤ ਘੱਟ ਮਿਲਦੇ ਹਨ। 'ਦਿੱਤਾ' ਦੀ ਥਾਂ ਤੇ 'ਦਿਆ' ਅਤੇ ਪੀਤਾ ਦੀ ਥਾਂ ਤੇ ਪੀਆ ਜਾਂ ਪੀਤਿਆ ਬੋਲਿਆ ਜਾਂਦਾ ਹੈ ਪਰ ਕਈ ਖੇਤਰਾਂ ਵਿਚ ਪੀਤਾ, ਦਿੱਤਾ ਵੀ ਬੋਲੇ ਜਾਂਦੇ ਹਨ। ਪੁਆਧੀ ਵਿਚ ਦੂਜੇ ਪੁਰਖ ਇਕ-ਵਚਨ ਦਾ ਸੰਬੋਧਨੀ ਰੂਪ ਪੰਜਾਬੀ ਨਾਲੋਂ ਵੱਖਰਾ ਹੈ 'ਮੁੰਡਿਆ' ਦੀ ਥਾਂ ਮੁੰਡਾ ਕਿਹਾ ਜਾਂਦਾ ਹੈ।

ਪੁਆਧੀ ਦੇ ਕਈ ਪੜਨਾਵਾਂ ਦੇ ਰੂਪ ਵੀ ਫ਼ਰਕ ਨਾਲ ਬੋਲੇ ਜਾਂਦੇ ਹਨ। ਕੁਝ ਖੇਤਰਾਂ ਵਿਚ 'ਅਸੀਂ' 'ਤੁਸੀਂ' ਦੀ ਥਾਂ 'ਹਮੇ', 'ਤੁਮੇ' ਬੋਲੇ ਜਾਂਦੇ ਹਨ। 'ਤੂੰ' ਲਈ ਕਈ ਥਾਵਾਂ ਤੇ 'ਤਊਂ' ਬੋਲਿਆ ਜਾਂਦਾ ਹੈ। ਕਰਮ ਕਾਰਜ ਦਾ ਰੂਪ 'ਸਾਨੂੰ' 'ਤੁਹਾਨੂੰ' ਦੇ ਨਾਲ ਨਾਲ ਕਈ ਥਾਂਈ 'ਹਮਾਨੂੰ' 'ਤੁਮਾਨੂੰ' ਵੀ ਬੋਲੇ ਜਾਂਦੇ ਹਨ।

ਇਹ ਮਾਝੀ ਨਾਲੋਂ ਵਧੇਰੇ ਵਿਜੋਗਾਤਮਕ ਹੈ ਜਿਵੇਂ ਰਾਤੀਂ ਭਲਕੇ, ਪਰਸੋਂ ਦੀ ਥਾਂ ਕ੍ਰਮਵਾਰ ਰਾਤ ਨੂੰ, ਕੱਲ੍ਹ ਨੂੰ, ਪਰਸੋਂ ਨੂੰ ਬੋਲਿਆ ਜਾਂਦਾ ਹੈ ਇਵੇਂ ਹੀ ਉਰ੍ਹਾਂ, ਪਰ੍ਹਾਂ ਦੀ ਥਾਂ ਵੀ ਉਰੇ ਨੂੰ, ਪਰੇ ਨੂੰ ਬੋਲੇ ਜਾਂਦੇ ਹਨ। ਇਸ ਦੇ ਕੁਝ ਸਬੰਧਕ ਵੀ ਵੱਖਰੇ ਹਨ। 'ਮਾਂਹ' ਜਾਂ ਮਾ (ਵਿਚ), ਗੈਲ (ਲਾਗੇ, ਨਾਲ) ਪਰ (ਉੱਤੇ) ਆਦਿ ਦੀ ਵਰਤੋਂ ਲਗਭਗ ਸਾਰੇ ਪੁਆਧ ਵਿਚ ਹੁੰਦੀ ਹੈ। ਸਬੰਧ ਕਾਰਕ ਲਈ ਕਾ, ਕੇ, ਕੀ ਆਮ ਵਰਤੇ ਜਾਂਦੇ ਹਨ ਇਸ ਦੇ ਨਾਲ ਦਾ, ਦੇ, ਦੀ, ਦੀਆਂ ਵੀ ਪ੍ਰਚਲਿਤ ਹਨ।

ਟਕਸਾਲੀ ਪੰਜਾਬੀ ਤੇ ਪੁਆਧ ਦੀ ਸ਼ਬਦਾਵਲੀ ਦਾ ਫ਼ਰਕ:

| ਟਕਸਾਲੀ ਪੰਜਾਬੀ | ਪੁਆਧੀ |
|---|---|
| ਗਾਂ | ਗੌਂ |
| ਭਰਵੱਟਾ | ਭੇਵਟ |
| ਮੱਝ | ਮੈਸ੍ਹ |
| ਮੁੰਡਾ | ਛੋਕਰਾ |
| ਲਹਿੰਦਾ | ਛਿਪਦਾ |

ਹ.ਪੁ.–ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ : ਹਰਕੀਰਤ ਸਿੰਘ, ਉਜਲ ਸਿੰਘ, : 139-159 ; ਪੰਜਾਬੀ ਭਾਸ਼ਾ-ਡਾ. ਦਰਸ਼ਨ ਸਿੰਘ

**ਪੁਆਧੀ, ਨਵਤੇਜ** : ਪੰਜਾਬੀ ਦੇ ਜਾਣੇ-ਪਛਾਣੇ ਕਹਾਣੀਕਾਰ, ਨਿਸ਼ਕਾਮ ਸਮਾਜ ਸੇਵਕ ਅਤੇ ਪੱਛੜੀਆਂ ਸ਼੍ਰੇਣੀਆਂ ਬਾਰੇ ਕੌਮੀ ਕਮਿਸ਼ਨ ਦੇ ਮੈਂਬਰ ਨਵਤੇਜ ਸਿੰਘ ਪੁਆਧੀ ਦਾ ਜਨਮ 3 ਮਾਰਚ, 1939 ਨੂੰ ਰੋਪੜ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦੇ ਪਿੰਡ ਭਿਓਰਾ ਵਿਖੇ ਹੋਇਆ। ਇਸ ਨੇ ਦਸਵੀਂ ਰੋਪੜ ਤੋਂ, ਬੀ.ਏ. ਐਸ.ਡੀ. ਕਾਲਜ, ਗੁੜਗਾਓਂ ਤੋਂ ਅਤੇ ਰਾਜਨੀਤੀ ਸ਼ਾਸਤਰ ਦੀ ਐਮ.ਏ. ਪ੍ਰਾਈਵੇਟ ਵਿਦਿਆਰਥੀ ਵੱਜੋਂ ਪਾਸ ਕੀਤੀ। ਗੁੜਗਾਓਂ ਦੇ ਕਾਲਜ ਵਿਚ ਪੜ੍ਹਦਿਆਂ ਇਹ ਕਾਲਜ ਦੀ ਭੰਗੜਾ ਟੀਮ ਦਾ ਹੋਣਹਾਰ ਭੰਗੜਚੀ ਸੀ ਤੇ ਇਸ ਦੀ ਟੀਮ ਯੁਵਕ ਮੇਲਿਆਂ ਵਿਚ ਪ੍ਰਸ਼ੰਸਾ ਹਾਸਲ ਕਰਦੀ ਰਹੀ।

ਲਗਭਗ ਤਿੰਨ ਦਹਾਕਿਆਂ ਵਿਚ ਫੈਲੇ ਨਵਤੇਜ ਪੁਆਧੀ ਦੇ ਰਚਨਾ ਸੰਸਾਰ ਨੂੰ ਵਾਚਿਆਂ ਪਤਾ ਲੱਗਦਾ ਹੈ ਕਿ ਇਸ ਦੀਆਂ ਕਹਾਣੀਆਂ ਰਾਹੀਂ ਪੰਜਾਬੀ ਕਹਾਣੀ ਵਿਚ ਪਹਿਲੀ ਵਾਰ ਪੁਆਧੀ ਸਭਿਆਚਾਰ ਆਪਣੇ ਭਰਪੂਰ ਆਧੁਨਿਕ ਵੇਰਵਿਆਂ ਸਹਿਤ ਪੇਸ਼ ਹੋਇਆ। ਇਸ ਨੇ ਪੁਆਧੀ ਪ੍ਰਤੀਕਾਂ, ਮਿੱਥਾਂ ਅਤੇ ਲੋਕਧਾਰਾਈ ਗਿਆਨ ਸ਼ਾਸਤਰ ਨੂੰ ਆਪਣੀ ਬਿਰਤਾਂਤ ਸਿਰਜਣਾ ਵਿਚ ਨਗੀਨੇ ਵਾਂਗ ਜੜਿਆ ਹੈ। ਇਸ ਦੀਆਂ ਕਹਾਣੀਆਂ ਵਿਚੋਂ ਪੁਆਧ ਦੇ ਲੋਕਾਂ ਦੇ ਸੰਕਟ, ਮੂਲ ਵਿਰੋਧ, ਤਣਾਓ ਅਤੇ ਮਨੁੱਖੀ ਗੁਣ ਝਲਕਾਰੇ ਮਾਰਦੇ ਹਨ। ਇਸ ਨੇ ਚਾਰ ਕਹਾਣੀ ਸੰਗ੍ਰਹਿ 'ਪੂਰਾ ਮਰਦ', 'ਗਊ ਤੇ ਸ਼ਰਾਬ', 'ਉਚਾ ਬੁਰਜ ਲਾਹੌਰ ਦਾ' ਅਤੇ 'ਮੈਂ ਚੁਨਰੀ ਡਬੋ ਡਬ' ਪੰਜਾਬੀ ਸਾਹਿਤ ਨੂੰ ਦਿੱਤੇ।

ਇਸ ਵੱਲੋਂ ਪੰਜਾਬੀ ਕਹਾਣੀ ਸਾਹਿਤ ਵਿਚ ਪਾਏ ਯੋਗਦਾਨ ਲਈ ਇਸ ਨੂੰ ਵੱਖ-ਵੱਖ ਸਮੇਂ ਸੁਜਾਨ ਸਿੰਘ ਪੁਰਸਕਾਰ, ਨੌਰੰਗ ਸਿੰਘ ਪੁਰਸਕਾਰ ਆਦਿ ਦਿੱਤੇ ਜਾਣ ਤੋਂ ਇਲਾਵਾ ਪੰਜਾਬੀ ਅਕਾਦਮੀ ਦਿੱਲੀ ਅਤੇ ਸਿਟੀ ਕੌਂਸਲ ਵੱਲੋਂ ਵੀ ਸਨਮਾਨਿਤ ਕੀਤਾ ਗਿਆ।

ਪੱਛੜੀਆਂ ਸ਼੍ਰੇਣੀਆਂ ਭਲਾਈ ਕਮਿਸ਼ਨ ਦਾ ਮੈਂਬਰ ਬਣਨ ਉਪਰੰਤ ਇਹ ਗੌਤਮ ਨਗਰ, ਨਵੀਂ ਦਿੱਲੀ ਦਾ ਵਾਸੀ ਬਣ ਗਿਆ।

16 ਅਗਸਤ, 1998 ਨੂੰ ਚੰਡੀਗੜ੍ਹ ਵਿਖੇ ਦਿਲ ਦਾ ਦੌਰਾ ਪੈਣ ਨਾਲ ਨਵਤੇਜ ਪੁਆਧੀ ਦਾ ਦੇਹਾਂਤ ਹੋ ਗਿਆ।

ਹ.ਪੁ.–ਪੰ.ਟ੍ਰਿ.-ਅਗਸਤ, 1998; ਦੇ.ਸੇ.-23 ਅਗਸਤ, 1998 ; ਨ.ਜ਼.-23 ਅਗਸਤ, 1998

**ਪੁਸ਼ਪਕ** : ਇਹ ਬਹੁਤ ਵੱਡੇ ਆਕਾਰ ਦਾ ਸਵੈ-ਚਾਲਕ ਵਿਮਾਨ ਸੀ। ਇਸ ਵਿਚ ਇਕ ਮਹਿਲ ਬਣਿਆ ਹੋਇਆ ਸੀ। ਬ੍ਰਹਮਾ ਨੇ ਇਹ ਵਿਮਾਨ ਕੁਬੇਰ ਨੂੰ ਭੇਟਾ ਕੀਤਾ ਸੀ ਪਰ ਕੁਬੇਰ ਕੋਲੋਂ ਇਹ ਵਿਮਾਨ ਉਸ ਦੇ ਮਤਰਏ ਭਰਾ ਰਾਵਣ ਨੇ ਖੋਹ ਲਿਆ ਸੀ। ਰਾਵਣ ਇਸ ਦੀ ਕਾਫ਼ੀ ਦੇਰ ਨਿਰੰਤਰ ਵਰਤੋਂ ਕਰਦਾ ਰਿਹਾ। ਸ੍ਰੀ ਰਾਮ ਚੰਦਰ ਜੀ ਨੇ ਜਦੋਂ ਰਾਵਣ ਨੂੰ ਮਾਰ ਦਿੱਤਾ ਤਾਂ ਉਹ ਸੀਤਾ, ਲਛਮਣ ਅਤੇ ਆਪਣੇ ਹੋਰ ਸਾਥੀਆਂ ਸਮੇਤ ਇਸ ਵਿਮਾਨ ਰਾਹੀਂ ਹੀ ਅਯੁੱਧਿਆ ਵਾਪਸ ਆਏ ਸਨ। ਅਯੁੱਧਿਆ ਪਹੁੰਚਣ ਉਪਰੰਤ ਸ੍ਰੀ ਰਾਮ ਚੰਦਰ ਜੀ ਨੇ ਇਹ ਵਿਮਾਨ ਇਸ ਦੇ ਅਸਲੀ ਮਾਲਕ ਕੁਬੇਰ ਨੂੰ ਵਾਪਸ ਕਰ ਦਿੱਤਾ। ਇਸ ਵਿਮਾਨ ਨੂੰ ਰਤਨ-ਵਰਸ਼ੁਕ 'ਰਤਨਾਂ ਦਾ ਮੀਂਹ ਵਰਸਾਉਣ ਵਾਲਾ' ਵੀ ਕਿਹਾ ਜਾਂਦਾ ਹੈ।

ਹ.ਪੁ.–ਹਿੰ.ਮਿ.ਕੋ. : 365; ਰਾਮ ਚਰਿਤ ਮਾਨਸਾਂ-ਤੁਲਸੀਦਾਸ

**ਪੁਸ਼ਪਾ ਹੰਸ** :ਇਸ ਪ੍ਰਸਿੱਧ ਗਾਇਕਾ ਅਤੇ ਅਦਾਕਾਰਾ ਦਾ ਜਨਮ 13 ਅਕਤੂਬਰ 1926 ਨੂੰ ਲਾਹੌਰ ਵਿਖੇ ਸ੍ਰੀ ਰਤਨ ਲਾਲ ਕਪੂਰ ਦੇ ਘਰ ਹੋਇਆ। ਇਸ ਨੇ ਸੰਨ 1945 ਵਿਚ ਸੰਗੀਤ ਅਤੇ ਆਰਟ ਦੇ ਵਿਸ਼ਿਆਂ ਨਾਲ ਲਾਹੌਰ ਵਿਖੇ ਪੜ੍ਹਦਿਆਂ ਬੀ.ਏ. ਦੀ ਡਿਗਰੀ ਹਾਸਲ ਕੀਤੀ।

ਪੁਸ਼ਪਾ ਨੇ 13 ਸਾਲ ਦੀ ਉਮਰ ਵਿਚ ਹੀ ਗਾਉਣਾ ਸ਼ੁਰੂ ਕਰ ਦਿੱਤਾ ਸੀ। ਸਰਸਵਤੀ ਬਾਈ ਅਤੇ ਚੰਦਰ ਕਾਂਤ ਤੋਂ ਇਸ ਨੇ ਸੰਗੀਤ ਦੀ ਸਿੱਖਿਆ ਪ੍ਰਾਪਤ ਕੀਤੀ।

ਆਪਣੀ ਚੜ੍ਹਦੀ ਜਵਾਨੀ ਦੀ ਉਮਰੇ ਇਹ ਪ੍ਰਸਿੱਧ ਫ਼ਿਲਮਕਾਰ ਵੀ. ਸ਼ਾਂਤਾ ਰਾਮ (ਰਾਜ ਕਮਲ ਕਲਾ ਸਟੂਡੀਓ) ਦੇ ਸੰਪਰਕ ਵਿਚ ਆਈ ਅਤੇ ਉਹ ਇਸ ਦੀ ਪੁਖ਼ਤਾ ਗਾਇਕੀ ਅਤੇ ਖ਼ੂਬਸੂਰਤ ਦਿੱਖ ਤੋਂ ਪ੍ਰਭਾਵਿਤ ਹੋਇਆ। ਉਸ ਨੇ ਇਸ ਦੇ ਮਾਤਾ-ਪਿਤਾ ਦੀ ਸਹਿਮਤੀ ਪ੍ਰਾਪਤ ਕਰਨ ਉਪਰੰਤ ਪੁਸ਼ਪਾ ਨੂੰ ਆਪਣੀ ਫਿਲਮ 'ਆਪਣਾ ਦੇਸ਼' ਵਿਚ ਨਾਇਕਾ ਦਾ ਰੋਲ ਦਿੱਤਾ। ਇਸ ਤੋਂ ਇਲਾਵਾ ਇਸ ਨੇ ਸੋਹਰਾਬ ਮੋਦੀ ਦੀ ਫਿਲਮ 'ਸ਼ੀਸ਼ ਮਹੱਲ' ਅਤੇ ਰੌਸ਼ਨ ਲਾਲ ਮਲਹੋਤਰਾ ਦੀ ਫਿਲਮ 'ਕਾਲੇ ਬਾਦਲ' ਵਿਚ ਵੀ ਨਾਇਕਾ ਵੱਜੋਂ ਕੰਮ ਕੀਤਾ।

ਇਸ ਦੀ ਸ਼ਾਦੀ ਸ੍ਰੀ ਹੰਸ ਚੌਪੜਾ ਨਾਲ ਹੋਈ ਜਿਸ ਕਾਰਨ ਇਸ ਦਾ ਨਾਂ ਪੁਸ਼ਪਾ ਹੰਸ ਹੋ ਗਿਆ। (ਸ੍ਰੀ ਚੋਪੜਾ ਮਿਲਟਰੀ ਵਿਚੋਂ ਕਰਨਲ ਦੇ ਅਹੁਦੇ ਤੇ ਪਹੁੰਚ ਕੇ ਸੇਵਾ-ਮੁਕਤ ਹੋਏ ਹਨ)

ਪੁਸ਼ਪਾ ਹੰਸ ਦੀ ਆਵਾਜ਼ ਰਿਕਾਰਡ ਹੋਏ ਅਨੇਕਾਂ ਹੀ ਗੀਤ ਸਰੋਤਿਆਂ ਵਿਚ ਕਾਫ਼ੀ ਹਰਮਨ ਪਿਆਰੇ ਹੋਏ ਹਨ ਜਿਵੇਂ ਫਿਲਮ 'ਚਮਨ' ਦਾ ਗੀਤ ''ਸਾਰੀ ਰਾਤ ਤੇਰਾ ਤਕਨੀਆਂ ਰਾਹ, ਤਾਰਿਆਂ ਤੋਂ ਪੁੱਛ ਚੰਨ ਵੇ'' ਅਤੇ ਸ਼ਿਵ ਕੁਮਾਰ ਬਟਾਲਵੀ ਦਾ ਗੀਤ, ''ਸ਼ਿਕਰਾ ਯਾਰ ਬਣਾਇਆ'' ਆਦਿ। ਆਪਣੀ ਕਲਾ ਦੇ ਪ੍ਰਗਟਾਵੇ ਲਈ ਇਹ ਕਈ ਬਾਹਰਲੇ ਮੁਲਕਾਂ ਵਿਚ ਵੀ ਗਈ। ਅਤੇ ਆਪਣੀ ਆਵਾਜ਼ ਦੇ ਜਾਦੂ ਨਾਲ ਸਰੋਤਿਆਂ ਨੂੰ ਕੀਲਿਆ।

ਹ.ਪੁ.–ਪੰ.ਸੰ.-ਬਖ਼ਸ਼ੀ ਸਿੰਘ ਆਦਿਲ

**ਪੁਰੀਆ** : ਇਹ ਗੁਰੂ ਅਰਜਨ ਦੇਵ ਜੀ ਦਾ ਇਕ ਪ੍ਰੇਮੀ ਸਿੱਖ ਸੀ ਅਤੇ ਉਨ੍ਹਾਂ ਸੇਵਕਾਂ ਵਿਚੋਂ ਇਕ ਸੀ ਜਿਹੜੇ ਗੁਰੂ ਸਾਹਿਬ ਪਾਸ ਹੀ ਰਹਿੰਦੇ ਸਨ ਜਦੋਂ ਕਿ ਹੋਰ ਸੈਂਕੜੇ ਹੀ ਰੋਜ਼ ਆਉਂਦੇ ਤੇ ਚਲੇ ਜਾਂਦੇ ਸਨ। ਇਸ ਦੇ ਭਰਾ ਚੂਹੜ ਨੂੰ ਜਿਹੜਾ ਨੰਬਰਦਾਰ ਸੀ, ਗੁਰੂ ਅਰਜਨ ਦੇਵ ਜੀ ਨੇ ਸਿੱਖ ਬਣਾਇਆ ਅਤੇ ਪ੍ਰਣ ਕਰਵਾਇਆ ਕਿ ਕਦੇ ਝੂਠ ਨਹੀਂ ਬੋਲਣਾ। ਇਸ ਨੇ ਸੱਚ ਬੋਲਣ ਵਾਲਾ ਤੇ ਸਦਾਚਾਰੀ ਹੋ ਕੇ ਅੰਮ੍ਰਿਤਸਰ ਵਿਖੇ ਬੜੀ ਸੇਵਾ ਕੀਤੀ।

ਹ.ਪੁ.–ਮ.ਕੋ. : 778 ; ਤ.ਗੁ.ਖਾ. 1 : 363

**ਪੁਰੀ, ਮੁਕੰਦ ਲਾਲ** : ਇਸ ਉੱਘੇ ਸੁਤੰਤਰਤਾ ਸੰਗਰਾਮੀ ਦਾ ਜਨਮ ਸੰਨ 1887 ਵਿਚ ਸ਼ਾਹਪੁਰ (ਪੰਜਾਬ) ਵਿਖੇ ਇਸ ਇਲਾਕੇ ਦੇ ਇਕ ਉੱਘੇ ਖੱਤਰੀ ਪਰਿਵਾਰ ਵਿਚ ਰਾਇ ਬਹਾਦੁਰ ਲਾਲਾ ਬ੍ਰਿਜ ਲਾਲ ਪੁਰੀ ਜੋ ਸਰਗੋਧਾ (ਪਾਕਿਸਤਾਨ) ਦਾ ਇਕ ਉੱਘਾ ਵਕੀਲ ਸੀ, ਦੇ ਘਰ ਹੋਇਆ। ਇਸ ਦੀ ਲੜਕੀ, ਭੀਮਸੈਨ ਸੱਚਰ (ਜੋ ਆਪ ਇਕ ਉੱਘਾ ਦੇਸ਼ ਭਗਤ ਸੀ) ਦੇ ਘਰ ਵਿਆਹੀ ਹੋਈ ਸੀ।

ਇਕ ਉੱਘੇ ਅਤੇ ਸੰਪੰਨ ਪਰਿਵਾਰ ਵਿਚ ਪੈਦਾ ਹੋਣ ਕਾਰਨ, ਇਸ਼ ਨੂੰ ਮੁੱਢ ਤੋਂ ਹੀ ਚੰਗੀ ਸਿੱਖਿਆ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਸੰਨ 1902 ਵਿਚ ਮੈਟ੍ਰਿਕ ਅਤੇ 1907 ਵਿਚ ਅੰਗਰੇਜ਼ੀ ਦੀ ਐਮ.ਏ. ਪਾਸ ਕੀਤੀ। ਇੰਗਲੈਂਡ ਵਿਚ ਉਚੇਰੀ ਵਿਦਿਆ ਹਾਸਲ ਕਰ ਕੇ ਅਤੇ ਸੰਸਕ੍ਰਿਤ ਲਈ ਬੋਡਲ ਵਜ਼ੀਫ਼ਾ ਪ੍ਰਾਪਤ ਕਰਨ ਉਪਰੰਤ 1912 ਈ. ਵਿਚ ਇਹ ਭਾਰਤ ਪਰਤ ਆਇਆ।

ਇਸ ਨੇ ਸਰਗੋਧਾ ਵਿਖੇ ਵਕਾਲਤ ਆਰੰਭੀ ਪਰ 1915 ਵਿਚ ਇਹ ਲਾਹੌਰ ਚਲਾ ਗਿਆ। ਇਸ ਨੇ ਲਾਹੌਰ ਸਾਜ਼ਸ਼ ਕੇਸ, ਜਿਸ ਵਿਚ ਭਾਈ ਪਰਮਾਨੰਦ ਵੀ ਸ਼ਾਮਲ ਸੀ, ਦੀ ਪੈਰਵੀ ਕੀਤੀ। ਇਹ ਇਕ ਉੱਘਾ ਹਿੰਦੂ ਨੇਤਾ ਮੰਨਿਆ ਜਾਂਦਾ ਸੀ। ਪੰਜਾਬ ਹਿੰਦੂ ਮਹਾਂਸਭਾ ਦਾ ਇਹ ਜਨਰਲ ਸਕੱਤਰ ਅਤੇ ਫ਼ਿਰ ਉਪ-ਪ੍ਰਧਾਨ ਵੀ ਰਿਹਾ। ਇਹ ਡੀ.ਏ.ਵੀ. ਕਾਲਜ ਦੀ ਮੈਨੇਜਿੰਗ ਕਮੇਟੀ ਦਾ ਸਰਗਰਮ ਮੈਂਬਰ ਸੀ। ਇਹ 1933 ਤੋਂ 1937 ਈ. ਤਕ ਇਸ ਕਮੇਟੀ ਦਾ ਉਪ-ਪ੍ਰਧਾਨ ਰਿਹਾ। ਕਈ ਸਾਲ ਤਕ ਪੰਜਾਬ ਯੂਨੀਵਰਸਿਟੀ ਲਾਹੌਰ ਦਾ ਇਹ ਫ਼ੈਲੋ ਅਤੇ ਸੈਨੇਟਰ ਵੀ ਰਿਹਾ। ਸੰਨ 1929 ਵਿਚ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ ਅਤੇ ਇਸ ਨੇ ਹਿੰਦੂਆਂ ਦਾ ਪੱਖ ਪੂਰਿਆ। ਇਸ ਨੇ ਭੀਮਸੈਨ ਸੱਚਰ ਨਾਲ ਰਲ ਕੇ 1932 ਈ. ਵਿਚ ਲਾਹੌਰ ਵਿਖੇ ਸਨਲਾਈਟ ਆਫ਼ ਇੰਡੀਆ ਇਨਸ਼ੋਰੈਂਸ ਕੰਪਨੀ ਦੀ ਸਥਾਪਨਾ ਕੀਤੀ।

ਰਾਜਨੀਤਕ ਖੇਤਰ ਵਿਚ ਡਾ. ਗੋਕਲ ਚੰਦ ਨਾਰੰਗ, ਪੰਡਿਤ ਨਾਨਕ ਚੰਦ ਅਤੇ ਰਾਜਾ ਨਰਿੰਦਰ ਨਾਥ ਇਸ ਦੇ ਪੱਕੇ ਸਾਥੀ ਸਨ। ਇਹ ਜਾਤ-ਪਾਤ ਦੇ ਵਿਰੁੱਧ ਸੀ ਅਤੇ ਪੱਕਾ ਆਰੀਆ ਸਮਾਜੀ ਹੋਣ ਦੇ ਨਾਤੇ ਇਸਤਰੀਆਂ ਨੂੰ ਸਮਾਜ ਵਿਚ ਉੱਚਾ ਦਰਜਾ ਦੇਣ ਅਤੇ ਵਿਧਵਾ-ਵਿਆਹ ਦੇ ਹੱਕ ਵਿਚ ਸੀ। ਇਸ ਦਾ ਇਹ ਵਿਸ਼ਵਾਸ ਸੀ ਕਿ ਪੰਜਾਬ ਦੀ ਖੁਸ਼ਹਾਲੀ ਲਈ ਨਵੇਂ ਉਦਯੋਗ ਆਰੰਭਣਾ ਬਹੁਤ ਜ਼ਰੂਰੀ ਹੈ। ਆਯੁਰਵੈਦਿਕ ਚਿਕਿਤਸਾ ਦੀ ਸਿੱਖਿਆ ਦਾ ਇਹ ਹਮਾਇਤੀ ਸੀ। ਸੰਨ 1953 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.—ਡਿ.ਆ.ਨੈ.ਬਾ. 3 : 417.

**ਪੁਰੂ** : ਇਹ ਚੰਦਰਬੰਸੀ ਰਾਜਾ, ਯਯਾਤੀ ਦਾ ਪੁੱਤਰ ਅਤੇ ਨਹੁਸ਼ ਦਾ ਪੋਤਰਾ ਸੀ। ਯਯਾਤੀ ਦੀਆਂ ਦੇਵਯਾਨੀ ਅਤੇ ਸਰਮਿਸ਼ਠਾ ਦੋ ਪਤਨੀਆਂ ਸਨ। ਇਹ ਯਯਾਤੀ ਦੀ ਪਤਨੀ ਸਰਮਿਸ਼ਠਾ ਦਾ ਸਭ ਤੋਂ ਛੋਟਾ ਪੁੱਤਰ ਸੀ। ਦੇਵਯਾਨੀ ਦੇ ਕੁੱਖੋਂ ਵੀ ਯਦੂ ਅਤੇ ਤੁਵਰਸ਼ੂ ਨਾਮਕ ਦੋ ਪੁੱਤਰਾਂ ਦਾ ਜਨਮ ਹੋਇਆ। ਪੁਰੂ ਅਤੇ ਇਸ ਦਾ ਭਰਾ ਯਦੂ ਦੋ ਮਹਾਨ ਬੰਸਾਂ ਯਾਦਵ ਅਤੇ ਪੌਰਵਾਂ ਦੇ ਬਾਨੀ ਸਨ।

ਦੇਵਯਾਨੀ ਦੇ ਪਿਤਾ ਸ਼ੁਕਰ ਨੇ ਯਯਾਤੀ ਨੂੰ ਦੇਵਯਾਨੀ ਨਾਲ ਬੇਵਫ਼ਾਈ ਕਰਨ ਕਾਰਨ ਬੁੱਢੇ ਹੋਣ ਦਾ ਸਰਾਪ ਦੇ ਦਿੱਤਾ ਸੀ। ਬਾਅਦ ਵਿਚ ਸ਼ੁਕਰ ਨੇ ਯਯਾਤੀ ਨੂੰ ਆਪਣੀ ਬਿਰਧ ਅਵਸਥਾ ਕਿਸੇ ਹੋਰ ਨਾਲ ਉਸ ਦੀ ਸਹਿਮਤੀ ਹੋਣ ਤੇ ਬਦਲਾਉਣ ਦੀ ਖੁੱਲ੍ਹ ਦੇ ਦਿੱਤੀ। ਦੇਵਯਾਨੀ ਨੇ ਇਕ-ਇਕ ਕਰ ਕੇ ਸਭ ਪੁੱਤਰਾਂ ਨੂੰ ਆਪਣੇ ਪਿਤਾ ਦਾ ਬੁਢਾਪਾ ਗ੍ਰਹਿਣ ਕਰਨ ਬਾਰੇ ਪੁੱਛਿਆ। ਸਭ ਤੋਂ ਛੋਟੇ ਪੁੱਤਰ ਪੁਰੂ ਤੋਂ ਇਲਾਵਾ ਬਾਕੀ ਸਭ ਨੇ ਅਜਿਹਾ ਕਰਨ ਤੋਂ ਨਾ ਕਰ ਦਿੱਤੀ। ਪੁਰੂ ਨੇ ਆਪਣੇ ਪਿਤਾ ਦੇ ਬੁਢਾਪੇ ਨੂੰ ਆਪਣੀ ਜਵਾਨੀ ਨਾਲ ਵਟਾ ਲਿਆ। ਯਯਾਤੀ ਨੇ ਇਕ ਹਜ਼ਾਰ ਸਾਲ ਵਿਲਾਸੀ ਜੀਵਨ ਭੋਗਣ ਉਪਰੰਤ ਆਪਣਾ ਰਾਜ ਅਤੇ ਸ਼ਕਤੀ ਪੁਰੂ ਨੂੰ ਦੇ ਕੇ ਉਸ ਨੂੰ ਆਪਣਾ ਉਤਰਾਧਿਕਾਰੀ ਨਿਯੁਕਤ ਕਰ ਦਿੱਤਾ।

ਪੁਰੂ ਦੀ ਸੰਤਾਨ ਦਾ ਨਾਂ ਪੁਰੂਰਵ ਪਿਆ। ਕੌਰਵ ਅਤੇ ਪਾਂਡਵ ਇਸ ਬੰਸ ਵਿਚੋਂ ਹੀ ਹੋਏ ਹਨ। ਯਦੂ ਦੀ ਬੰਸ ਵਿਚੋਂ ਸ੍ਰੀ ਕ੍ਰਿਸ਼ਨ ਜੀ ਹੋਏ ਹਨ।

ਹ.ਪੁ.—ਹਿੰ.ਮਿ.ਕੋ. : 370, 462 ; ਚ.ਕੋ. : 266.

**ਪੂਹਲਾ** : ਜ਼ਿਲ੍ਹਾ ਅੰਮ੍ਰਿਤਸਰ ਦੀ ਪੱਟੀ ਤਹਿਸੀਲ ਦਾ ਇਹ ਇਕ ਧਾਰਮਿਕ ਮਹੱਤਤਾ ਵਾਲਾ ਪਿੰਡ ਹੈ ਜਿਹੜਾ ਵਲਟੋਹਾ ਕਸਬੇ ਦੇ ਨੇੜੇ ਅਤੇ ਪੱਟੀ ਤੋਂ 25 ਕਿ.ਮੀ. ਦੀ ਦੂਰੀ ਤੇ ਵਸਿਆ ਹੋਇਆ ਹੈ। ਅੰਮ੍ਰਿਤਸਰ ਸ਼ਹਿਰ ਤੋਂ ਇਹ ਲਗਭਗ 65 ਕਿ.ਮੀ. ਦੂਰ ਹੈ।

ਇਥੇ ਭਾਈ ਤਾਰੂ ਸਿੰਘ ਸ਼ਹੀਦ ਦੀ ਯਾਦ ਵਿਚ ਬਣਿਆ ਇਕ ਪ੍ਰਸਿੱਧ ਗੁਰਦੁਆਰਾ ਹੈ। ਭਾਈ ਤਾਰੂ ਸਿੰਘ ਇਕ ਨਿਰਲੋਭੀ ਅਤੇ ਸਿਦਕੀ ਸਿੱਖ ਸੀ। ਲਾਹੌਰ ਦੇ ਸੂਬੇ ਜ਼ਕਰੀਆ ਖ਼ਾਨ ਨੇ ਇਸ ਉੱਤੇ ਇਸਲਾਮ ਕਬੂਲ ਕਰਨ ਲਈ ਬਹੁਤ ਦਬਾਅ ਪਾਇਆ ਪਰ ਇਸ ਨੇ ਇਨਕਾਰ ਕਰ ਦਿੱਤਾ। ਇਸ ਦੇ ਇਨਕਾਰ ਕਰਨ ਤੇ ਕ੍ਰੋਧ ਵਿਚ ਉਸ ਨੇ ਭਾਈ ਸਾਹਿਬ ਦੀ ਖੋਪਰੀ ਸਿਰ ਉੱਪਰੋਂ ਖੁਰਪੀ ਨਾਲ ਅਲੱਗ ਕਰਵਾ ਦਿੱਤੀ। (ਵਿਸਤਾਰ ਲਈ ਵੇਖੋ ਤਾਰੂ ਸਿੰਘ, ਭਾਈ) ਸੰਨ 1745 ਵਿਚ ਜ਼ਕਰੀਆ ਖ਼ਾਨ ਦੀ ਮੌਤ ਦੀ ਖਬਰ ਸੁਣਨ ਉਪਰੰਤ ਇਸ ਨੇ ਦੇਹ ਤਿਆਗ ਦਿੱਤੀ। ਇਸ ਗੁਰਦੁਆਰੇ ਦੇ ਨਾਂ ਤੇ ਕਾਫੀ ਜ਼ਮੀਨ ਲੱਗੀ ਹੋਈ ਹੈ। ਹਰ ਸਾਲ ਜੁਲਾਈ ਦੇ ਮਹੀਨੇ ਇਥੇ ਭਾਰੀ ਮੇਲਾ ਲੱਗਦਾ ਹੈ। ਇਥੇ ਇਕ ਪ੍ਰਾਇਮਰੀ ਸਕੂਲ ਹੈ।

ਹ.ਪੁ.—ਡਿ. ਗ.—ਅੰਮ੍ਰਿਤਸਰ : 604.; ਡਿ.ਸੈਂ.ਹੈਂ.ਬੁ.-ਅੰਮ੍ਰਿਤਸਰ. : 134; ਤ.ਗੁ.ਖਾ.

**ਪੂਛ ਪੂਛ** : ਪੰਜਾਬ ਦੇ ਸਭਿਆਚਾਰ ਵਿਚੋਂ ਲੁਪਤ ਹੋ ਰਹੀ ਛੋਟੇ ਬੱਚਿਆਂ ਦੀ ਇਕ ਦਿਲਚਸਪ ਖੇਡ ਹੈ। ਇਸ ਖੇਡ ਵਿਚ ਬੱਚੇ ਪਹਿਲਾਂ ਪੁੱਗਦੇ ਹਨ ਅਤੇ ਜਿਹੜਾ ਬੱਚਾ ਪੁਗਣੋਂ ਰਹਿ ਜਾਂਦਾ ਹੈ, ਉਸ ਦੇ ਸਿਰ ਦਾਈ ਆ ਜਾਂਦੀ ਹੈ।

ਆਮ ਤੌਰ ਤੇ ਇਹ ਖੇਡ ਇਕ ਕਮਰੇ ਵਿਚ ਖੇਡੀ ਜਾਂਦੀ ਹੈ। ਚਾਰ ਪੁੱਗੇ ਹੋਏ ਬੱਚੇ ਕਮਰੇ ਦੀਆਂ ਚਾਰਾਂ ਗੁੱਠਾਂ ਵਿਚ ਖੜੇ ਹੋ ਜਾਂਦੇ ਹਨ। ਦਾਈ ਦੇਣ ਵਾਲਾ ਬੱਚਾ ਕਮਰੇ ਦੇ ਵਿਚਕਾਰ ਖੜਾ ਹੋ ਜਾਂਦਾ ਹੈ। ਗੁੱਠਾਂ ਵਿਚ ਖੜੇ ਹੋਏ ਬੱਚਿਆਂ ਵਿਚੋਂ ਇਕ ਬੱਚਾ 'ਪੂਛ ਪੂਛ' ਬੋਲਦਾ ਹੈ। ਇਹ ਸੁਣਦੇ ਹੀ ਬਾਕੀ ਬੱਚੇ ਆਪੋ ਆਪਣੀਆਂ ਗੁੱਠਾਂ ਛੱਡ ਕੇ ਦੂਸਰੇ ਦੀ ਗੁੱਠ ਰੋਕਣ ਲਈ ਦੌੜਦੇ ਹਨ। ਕਮਰੇ ਦੇ ਵਿਚਕਾਰ ਖੜਾ ਬੱਚਾ ਉਨ੍ਹਾਂ ਨੂੰ ਫੜਨ ਦੀ ਕੋਸ਼ਿਸ਼ ਕਰਦਾ ਹੈ। ਜੇਕਰ ਦਾਈ ਦੇ ਰਿਹਾ ਬੱਚਾ ਕਿਸੇ ਦੂਜੇ ਬੱਚੇ

ਨੂੰ ਗੁੱਠ ਵਿਚ ਪਹੁੰਚਣ ਤੋਂ ਪਹਿਲਾਂ ਹੱਥ ਲਾ ਦੇਵੇ ਤਾਂ ਉਸ ਸਿਰ ਦਾਈ ਆ ਜਾਂਦੀ ਹੈ। ਜਿੰਨੀ ਦੇਰ ਉਹ ਕਿਸੇ ਹੋਰ ਨੂੰ ਛੂਹ ਨਾ ਸਕੇ ਉੱਨੀ ਦੇਰ ਦਾਈ ਉਸ ਦੇ ਸਿਰ ਹੀ ਰਹਿੰਦੀ ਹੈ। ਇਸੇ ਤਰ੍ਹਾਂ ਇਹ ਖੇਡ ਤੁਰਦੀ ਰਹਿੰਦੀ ਹੈ।

ਹ.ਪੁ.-ਪੰ.ਖੇ.–ਸੁਖਦੇਵ ਮਾਦਪੁਰੀ : 88

**ਪੂਨੀ, ਅਮਰੀਕ ਸਿੰਘ** : ਇਸ ਕੁਸ਼ਲ ਪ੍ਰਸ਼ਾਸ਼ਕ, ਸੁਹਿਰਦ ਕਲਾਕਾਰ ਅਤੇ ਸੰਵੇਦਨਸ਼ੀਲ ਕਵੀ ਦਾ ਜਨਮ ਜਲੰਧਰ ਵਿਖੇ 9 ਅਕਤੂਬਰ, 1937 ਨੂੰ ਸ. ਗੁਰਦਿਆਲ ਸਿੰਘ ਦੇ ਘਰ ਹੋਇਆ। ਇਸ ਨੇ ਆਪਣੀਆਂ ਕਵਿਤਾਵਾਂ ਰਾਹੀਂ ਸਮਕਾਲੀ ਮਨੁੱਖ ਦੀ ਅਰਥਹੀਨਤਾ ਦੇ ਸੰਤਾਪ ਨੂੰ ਰੂਪਮਾਨ ਕੀਤਾ ਹੈ। ਇਸ ਦੇ ਅਨੁਭਵ ਦਾ ਸੱਚ ਕਿਸੇ ਭਾਵੁਕਤਾ ਜਾਂ ਵਿਚਾਰਧਾਰਾ ਦਾ ਮੁਥਾਜ ਨਹੀਂ। ਇਸ ਦੀਆਂ ਗ਼ਜ਼ਲਾਂ ਵਿਚ ਪੰਜਾਬੀ ਵਿਰਸੇ ਨਾਲ ਜੁੜੇ ਬਿੰਬ ਝਲਕਦੇ ਹਨ।



ਅਮਰੀਕ ਸਿੰਘ ਪੂਨੀ

'ਕੰਡਿਆਲੇ ਰਾਹ' ਅਤੇ 'ਨੰਗੇ ਪੈਰ' ਇਸ ਦੇ ਕਾਵਿ ਸੰਗ੍ਰਹਿ ਹਨ ਅਤੇ 'ਪਾਣੀ ਵਿਚ ਲਕੀਰਾਂ' ਤੇ 'ਮੋਏ ਮੌਸਮ ਦਾ ਮਰਸੀਆ' ਇਸ ਦੇ ਪ੍ਰਸਿੱਧ ਗ਼ਜ਼ਲ ਸੰਗ੍ਰਹਿ ਹਨ।

ਇਸ ਨੂੰ ਵੱਖ-ਵੱਖ ਅਦਾਰਿਆਂ ਵੱਲੋਂ ਸਨਮਾਨਿਤ ਕੀਤਾ ਗਿਆ। ਸੰਨ 1986 ਵਿਚ ਇਸ ਨੂੰ ਨੈਸ਼ਨਲ ਲਿਟਰੇਚਰ ਅਤੇ ਆਰਟਸ ਕੌਂਸਲ ਵੱਲੋਂ ਐਮ.ਐਸ. ਰੰਧਾਵਾ ਪੁਰਸਕਾਰ ਅਤੇ ਸੰਨ 1989-90 ਦਾ ਕਵਿਤਾ ਲਈ ਧਾਲੀਵਾਲ ਐਵਾਰਡ ਪ੍ਰਦਾਨ ਕੀਤਾ ਗਿਆ।

ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਸ ਨੂੰ ਸੰਨ 1986 ਵਿਚ 'ਪਾਣੀ ਦੀਆਂ ਲਕੀਰਾਂ' ਅਤੇ ਸੰਨ 1991 ਵਿਚ 'ਮੋਏ ਮੌਸਮ ਦਾ ਮਰਸੀਆ' ਲਈ ਸਰਵੋਤਮ ਸਾਹਿਤ ਪੁਰਸਕਾਰ ਪ੍ਰਦਾਨ ਕੀਤਾ ਗਿਆ। ਸੰਨ 1994 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਕਵੀ ਵੱਜੋਂ ਸਨਮਾਨਿਤ ਕੀਤਾ ਗਿਆ।

ਹ.ਪੁ.–ਸ.ਸੁ.-ਭਾ.ਵਿ.ਪੰ. (1993-94)

**ਪੂਨੀਆ, ਗੁਰਮੀਤ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 11 ਸਤੰਬਰ, 1942 ਨੂੰ ਪਿੰਡ ਬੜੀ ਝਲਿਆਨ (ਜ਼ਿਲ੍ਹਾ ਅੰਬਾਲਾ) ਵਿਖੇ ਬ੍ਰਿਗੇਡੀਅਰ ਜੇ.ਐਸ. ਪੂਨੀਆ ਦੇ ਘਰ ਹੋਇਆ। ਇਹ ਯਾਦਵਿੰਦਰਾ ਪਬਲਿਕ ਸਕੂਲ, ਪਟਿਆਲਾ ਵਿਖੇ ਪੜ੍ਹਿਆ। ਇਹ 11 ਦਸੰਬਰ, 1962 ਨੂੰ ਆਰਟਿਲਰੀ ਰੈਜਮੈਂਟ ਵਿਚ ਬਤੌਰ ਕਪਤਾਨ ਭਰਤੀ ਹੋਇਆ।

ਸੰਨ 1971 ਦੀ ਭਾਰਤ-ਪਾਕਿ ਲੜਾਈ ਸਮੇਂ ਇਸ ਨੂੰ ਸ਼ੱਕਰਗੜ੍ਹ ਖੇਤਰ ਵਿਚ ਦੁਸ਼ਮਣ ਦੇ ਮੋਰਚਿਆਂ ਵਿਚ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਲਈ ਦੂਰ ਤਕ ਹਮਲਾ ਕਰਨ ਦਾ ਆਦੇਸ਼ ਦਿੱਤਾ ਗਿਆ ਸੀ। ਦੁਸ਼ਮਣ ਦੇ ਛੋਟੇ ਹਥਿਆਰਾਂ ਅਤੇ ਤੋਪਖਾਨੇ ਦੀ ਜਹਾਜ਼ ਗਿਰਾਉਣ ਵਾਲੀ ਗੋਲਾਬਾਰੀ ਦੇ ਬਾਵਜੂਦ ਇਹ ਹਵਾਈ ਉਡਾਣਾਂ ਭਰਦਾ ਰਿਹਾ ਤੇ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਲਈ ਆਪਣੇ ਤੋਪਖਾਨੇ ਤੋਂ ਦੁਸ਼ਮਣ ਤੇ ਲਗਾਤਾਰ ਹਮਲਾ ਕਰਵਾਉਂਦਾ ਰਿਹਾ। ਇਸ ਸਮੇਂ ਦੌਰਾਨ ਇਸ ਨੇ ਦੁਸ਼ਮਣ ਦੇ ਤਿੰਨ ਸੈਬਰ ਜੈੱਟ ਜਹਾਜ਼ ਆਉਂਦੇ ਹੋਏ ਵੇਖੇ। ਇਸ ਦੇ ਬਾਵਜੂਦ ਇਹ ਨਿਧੜਕ ਹੋ ਕੇ ਆਪਣਾ ਕੰਮ ਕਰਦਾ ਰਿਹਾ। ਦੁਸ਼ਮਣ ਦੇ ਜਹਾਜ਼ ਨੇ ਜਦੋਂ ਇਸ ਦੇ ਜਹਾਜ਼ ਤੇ ਹਮਲਾ ਕੀਤਾ ਤਾਂ ਇਸ ਨੇ ਆਪਣੇ ਬਚਾਓ ਲਈ ਬੜੀ ਸੂਝ ਬੂਝ ਨਾਲ ਉਸ ਨੂੰ ਚਕਮਾ ਦਿੱਤਾ ਤੇ ਅੱਗੇ ਨਿਕਲ ਗਿਆ। ਅੰਤ ਵਿਚ ਦੁਸ਼ਮਣ ਨੇ ਇਸ ਦੇ ਜਹਾਜ਼ ਤੇ ਗੋਲਾ ਮਾਰਿਆ ਜਿਸ ਨਾਲ ਇਸ ਦੇ ਜਹਾਜ਼ ਨੂੰ ਅੱਗ ਲੱਗ ਗਈ ਤੇ ਬੁਰੀ ਤਰ੍ਹਾਂ ਜਲਣ ਲੱਗ ਪਿਆ। ਇਸ ਨੇ ਫ਼ਿਰ ਵੀ ਹੌਸਲਾ ਨਹੀਂ ਛੱਡਿਆ ਅਤੇ ਕਿਵੇਂ ਨਾ ਕਿਵੇਂ ਇਸ ਨੇ ਇਸੇ ਹਾਲਤ ਵਿਚ ਜਹਾਜ਼ ਜ਼ਮੀਨ ਤੇ ਉਤਾਰ ਲਿਆ ਤੇ ਆਪ ਬਾਹਰ ਨਿਕਲ ਆਇਆ।

ਇਸ ਸਾਰੀ ਕਾਰਵਾਈ ਦੌਰਾਨ ਇਸ ਨੇ ਬੜੀ ਉੱਚ ਦਰਜੇ ਦੀ ਕੁਸ਼ਲਤਾ ਦਾ ਵਿਖਾਵਾ ਕੀਤਾ। ਇਸ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਪੂਨੀਆ, ਬਲਬੀਰ ਚੰਦ (ਵੀ.ਚ)** : ਇਸ ਸੂਰਬੀਰ ਦਾ ਜਨਮ 18 ਅਪ੍ਰੈਲ, 1939 ਨੂੰ ਜ਼ਿਲ੍ਹਾ ਭਵਾਨੀ (ਹਰਿਆਣਾ) ਦੇ ਪਿੰਡ ਪੇਟਵਾਸ ਖੁਰਦ ਵਿਖੇ ਚੌਧਰੀ ਮਾਨ ਸਿੰਘ ਦੇ ਘਰ ਹੋਇਆ। ਇਸ ਨੇ ਕਿੰਗ ਜਾਰਜ ਮਿਲਟਰੀ ਸਕੂਲ, ਅਜਮੇਰ ਤੋਂ ਉਚੇਰੀ ਵਿਦਿਆ ਹਾਸਲ ਕੀਤੀ ਤੇ 10 ਜੂਨ, 1962 ਨੂੰ 7 ਰਾਜਪੂਤਾਨਾ ਰਾਈਫ਼ਲਜ਼ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੇ ਭਾਰਤ-ਪਾਕਿ ਯੁੱਧ ਦੌਰਾਨ ਰਾਜਪੂਤਾਨਾ ਰਾਈਫ਼ਲਜ਼ ਦੀ ਇਕ ਬਟਾਲੀਅਨ ਨੂੰ ਪੂਰਬੀ ਸੈਕਟਰ ਵਿਚ ਦੁਸ਼ਮਣ ਦੀ ਇਕ ਚੌਕੀ ਤੇ ਕਬਜ਼ਾ ਕਰਨ ਦਾ ਕੰਮ ਸੌਂਪਿਆ ਗਿਆ ਸੀ। ਬਟਾਲੀਅਨ ਨੇ ਨਿਸ਼ਾਨੇ ਤੇ ਕਬਜ਼ਾ ਕੀਤਾ ਹੀ ਸੀ ਕਿ ਦੁਸ਼ਮਣ ਨੇ ਭਾਰੀ ਤੋਪਖਾਨੇ ਤੇ ਮਾਰਟਰ ਗੋਲਾਬਾਰੀ ਦੀ ਸਹਾਇਤਾ ਨਾਲ ਜਵਾਬੀ ਹਮਲਾ ਕਰ ਦਿੱਤਾ। ਇਸ ਧੂੰਆਧਾਰ ਹਮਲੇ ਦੌਰਾਨ ਕਮਾਂਡਿੰਗ ਅਫ਼ਸਰ ਜ਼ਖ਼ਮੀ ਹੋ ਗਿਆ ਅਤੇ ਇਕ ਬੈਟਰੀ ਕਮਾਂਡਰ ਮਾਰਿਆ ਗਿਆ। ਹਾਲਾਤ ਦਾ ਜਾਇਜ਼ਾ ਲੈਂਦੇ ਹੋਏ ਮੇਜਰ ਪੂਨੀਆ ਨੇ ਸਥਿਤੀ ਆਪਣੇ ਹੱਥ ਵਿਚ ਲੈ ਕੇ ਤੇ

ਅੱਗੇ ਵਧਦੇ ਹੋਏ ਦੁਸ਼ਮਣ ਤੇ ਧਾਵਾ ਬੋਲ ਕੇ ਉਸ ਦੇ ਹਮਲੇ ਨੂੰ ਨਾਕਾਮਯਾਬ ਬਣਾ ਦਿੱਤਾ। ਇਸ ਤਰ੍ਹਾਂ ਇਸ ਨੇ ਆਪਣੀ ਸੂਝ ਬੂਝ ਨਾਲ ਸਥਿਤੀ ਤੇ ਕਾਬੂ ਪਾ ਲਿਆ।

ਇਸ ਦੀ ਇਸ ਉੱਚ ਕੋਟੀ ਦੀ ਵੀਰਤਾ ਅਤੇ ਸੂਝਬੂਝ ਸਦਕਾ ਇਸ ਨੂੰ ਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

**ਪੂਰਨ ਸਿੰਘ, ਪ੍ਰੋ.** : ਪੰਜਾਬੀ ਦੇ ਇਸ ਪ੍ਰਸਿੱਧ ਕਵੀ, ਵਾਰਤਕਾਰ ਤੇ ਗੱਦਕਾਰ ਦਾ ਜਨਮ 1881 ਈ. ਵਿਚ ਐਬਟਾਬਾਦ ਦੇ ਨਜ਼ਦੀਕ ਪਿੰਡ ਸਲਹੱਡ ਵਿਖੇ ਸ. ਕਰਤਾਰ



ਪ੍ਰੋ. ਪੂਰਨ ਸਿੰਘ

ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਪਰਮ ਦੇਵੀ ਸੀ। ਮਿਸ਼ਨ ਸਕੂਲ, ਰਾਵਲਪਿੰਡੀ ਤੋਂ ਦਸਵੀਂ ਕਰਨ ਉਪਰੰਤ ਇਹ ਡੀ.ਏ.ਵੀ. ਕਾਲਜ, ਲਾਹੌਰ ਵਿਚ ਦਾਖਲ ਹੋਇਆ ਅਤੇ 1900 ਈ. ਵਿੱਚ ਵਿਗਿਆਨ ਦੀ ਉਚੇਰੀ ਸਿੱਖਿਆ ਲਈ ਟੋਕੀਓ (ਜਾਪਾਨ) ਦੀ ਇੰਪੀਰੀਅਲ ਯੂਨੀਵਰਸਿਟੀ ਵਿਚ ਦਾਖਲਾ ਲੈ ਲਿਆ। ਜਾਪਾਨ ਵਿਚ ਰਿਹਾਇਸ਼ ਦੌਰਾਨ, ਸਿੱਖਿਆ ਪ੍ਰਾਪਤੀ ਦੇ ਨਾਲ-ਨਾਲ ਜਾਪਾਨ ਦੀ ਸਾਹਿਤ ਅਤੇ ਕਲਾ-ਪਰੰਪਰਾ ਤੇ ਪੱਛਮੀ ਵਿਚਾਰ ਤੇ ਕਲਾ-ਧਾਰਾਵਾਂ ਨਾਲ ਨੇੜੇ ਦੀ ਸਾਂਝ ਪਾਈ। ਬੁੱਧ ਧਰਮ ਅਤੇ ਸਵਾਮੀ ਰਾਮ ਤੀਰਥ ਦੇ ਪ੍ਰਭਾਵ ਹੇਠ ਸਿੱਖੀ ਦਾ ਤਿਆਗ ਕਰ ਕੇ ਸੰਨਿਆਸ ਧਾਰਨ ਕਰ ਲਿਆ। ਇਥੇ ਰਹਿੰਦਿਆਂ ਇਸ ਨੇ ਥੰਡਰਿੰਗ ਡਾਨ (Thundering Dawn) ਨਾਂ ਦਾ ਮਾਸਿਕ-ਪੱਤਰ ਵੀ ਜਾਰੀ ਕੀਤਾ।

ਪ੍ਰੋ. ਪੂਰਨ ਸਿੰਘ ਨੇ ਭਾਰਤ ਵਾਪਸ ਆ ਕੇ ਵਿਕਟੋਰੀਆ ਡਾਇਮੰਡ ਜੁਬਲੀ ਹਿੰਦੂ ਟੈਕਨੀਕਲ ਇੰਸਟੀਚਿਊਟ, ਲਾਹੌਰ ਦੇ ਪ੍ਰਿੰਸੀਪਲ ਵੱਜੋਂ ਨੌਕਰੀ ਕਰ ਲਈ ਅਤੇ ਫਿਰ 1904 ਈ. ਵਿਚ ਸੰਨਿਆਸ ਦਾ ਤਿਆਗ ਕਰ ਕੇ ਆਪਣੀ ਮੰਗੇਤਰ ਮਾਇਆ ਦੇਵੀ ਨਾਲ ਸ਼ਾਦੀ ਕੀਤੀ। ਸੰਨ 1911 ਵਿਚ ਸਿਆਲਕੋਟ ਵਿਖੇ ਹੋਈ ਸਿੱਖ ਐਜੂਕੇਸ਼ਨਲ ਕਾਨਫਰੰਸ ਦੇ ਸਮੇਂ ਆਧੁਨਿਕ ਪੰਜਾਬੀ ਕਵਿਤਾ ਦੇ ਪਿਤਾਮਾ ਅਤੇ ਸੰਤ-ਕਵੀ ਭਾਈ ਵੀਰ ਸਿੰਘ ਨਾਲ ਪੂਰਨ ਸਿੰਘ ਦਾ ਮਿਲਾਪ ਹੋਇਆ ਜੋ ਦਿਨੋਂ ਦਿਨ ਵਧਦਾ ਹੀ ਗਿਆ। ਭਾਈ ਸਾਹਿਬ ਦੀ ਪ੍ਰੇਰਨਾ ਅਤੇ ਸ਼ਖਸੀ ਪ੍ਰਭਾਵ ਹੇਠ ਇਸ ਨੇ ਫ਼ਿਰ ਸਿੱਖੀ ਧਾਰਨ ਕਰ ਲਈ। ਭਾਰਤ ਦੇ ਸੁਤੰਤਰਤਾ ਅੰਦੋਲਨ ਨੇ ਕੁਝ ਚੋਟੀ ਦੇ ਨੇਤਾਵਾਂ ਨਾਲ ਵੀ ਇਸ ਦਾ ਸੰਪਰਕ ਰਿਹਾ ਜਿਨ੍ਹਾਂ ਵਿਚ ਲਾਲਾ ਹਰਦਿਆਲ ਦਾ ਨਾਂ ਵਿਸ਼ੇਸ਼ ਰੂਪ ਵਿਚ ਲਿਆ ਜਾ ਸਕਦਾ ਹੈ।

ਪ੍ਰੋ. ਪੂਰਨ ਸਿੰਘ ਬੜੇ ਜਜ਼ਬਾਤੀ ਸੁਭਾਅ ਦਾ ਮਾਲਕ ਸੀ ਅਤੇ ਇਕ ਥਾਂ ਟਿਕ ਕੇ ਕੰਮ ਕਰਨਾ ਇਸ ਦੀ ਫ਼ਿਤਰਤ ਵਿਚ ਸ਼ਾਮਲ ਨਹੀਂ ਸੀ। ਇਹ ਵਿਕਟੋਰੀਆ ਡਾਇਮੰਡ ਜੁਬਲੀ ਹਿੰਦੂ ਟੈਕਨੀਕਲ, ਇੰਸਟੀਚਿਊਟ, ਲਾਹੌਰ ਦਾ ਜ਼ਿਆਦਾ ਦੇਰ ਤਕ ਪ੍ਰਿੰਸੀਪਲ ਨਾ ਰਿਹਾ ਤੇ ਇਥੋਂ ਨੌਕਰੀ ਛੱਡ ਕੇ 1907 ਈ. ਵਿਚ ਫ਼ਾਰੈਸਟ ਰੀਸਰਚ ਇੰਸਟੀਚਿਊਟ ਵਿਚ ਰਸਾਇਣ ਸਲਾਹਕਾਰ ਨਿਯੁਕਤ ਹੋ ਗਿਆ। ਇਸ ਪਿੱਛੋਂ 1919 ਤੋਂ 1925 ਤਕ ਰਿਆਸਤ ਗਵਾਲੀਅਰ ਵਿਚ ਸਰਦਾਰ ਨਗਰ ਦੀ ਸ਼ੂਗਰ ਮਿੱਲ ਵਿਚ ਰਿਹਾ ਅਤੇ 1926 ਈ. ਵਿਚ 'ਬਾਰਾਂ' ਵੱਲ ਆ ਗਿਆ।

ਪ੍ਰੋ. ਪੂਰਨ ਸਿੰਘ ਨੇ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਤਿੰਨਾਂ ਭਾਸ਼ਾਵਾਂ ਵਿਚ ਰਚਨਾ ਕੀਤੀ ਅਤੇ ਇਸ ਨੂੰ ਇਨ੍ਹਾਂ ਸਭਨਾਂ ਭਾਸ਼ਾਵਾਂ ਉੱਪਰ ਇਕੋ ਜਿਹਾ ਆਬੂਰ ਹਾਸਲ ਸੀ। ਇਸ ਦੀਆਂ ਕਵਿਤਾਵਾਂ ਵਿਚੋਂ ਰਹੱਸਵਾਦ, ਪ੍ਰਭਾਵਵਾਦੀ ਰੋਮਾਂਸ ਅਤੇ ਪ੍ਰਾਕਿਰਤੀ ਚਿਤਰਣ ਦੀ ਧੁਨੀ ਸੁਣਾਈ ਦਿੰਦੀ ਹੈ। ਇਸ ਦੀਆਂ ਕਿਰਤਾਂ ਵਿਚ ਪੂਰਬ ਤੇ ਪੱਛਮ ਦੇ ਦਰਸ਼ਨ ਦਾ ਸੁੰਦਰ ਸੁਮੇਲ ਨਜ਼ਰ ਆਉਂਦਾ ਹੈ। ਇਹ ਆਤਮ-ਵਿਸ਼ਵਾਸ ਅਤੇ ਆਤਮ-ਪ੍ਰਕਾਸ਼ ਦੀ ਵਿਅਕਤੀਵਾਦੀ ਲਹਿਰ ਦਾ ਸੰਚੋਲਕ ਬਣ ਕੇ ਉਭਰਿਆ ਸੀ। ਨੇਮਾਂ, ਧਰਮਾਂ, ਕਰਮਾਂ ਅਤੇ ਹੋਣੀ ਦੇ ਬੰਧਨਾਂ ਤੋਂ ਮੁਕਤੀ ਪ੍ਰਾਪਤ ਕਰਨ ਦੀ ਲਾਲਸਾ ਅਤੇ ਮੁੱਢਲੇ ਭਾਵਾਂ ਨੂੰ ਅਹਿਸਾਸਾਂ ਅਤੇ ਸੰਵੇਗਾਂ ਦੀ ਨੀਂਦ ਵਿਚੋਂ ਜਗਾਉਣ ਦੀ ਚੇਸ਼ਟਾ ਤੋਂ ਇਸ ਦੀ ਸਾਰੀ ਰਚਨਾ ਉਤੇਜਿਤ ਹੁੰਦੀ ਹੈ।

ਆਪਣੀਆਂ ਕਾਵਿ-ਰਚਨਾਵਾਂ ਵਿਚ ਪੂਰਨ ਭਗਤ, ਸੋਹਣੀ ਮਹੀਂਵਾਲ ਅਤੇ ਸੱਸੀ ਪੰਨੂੰ ਦੀਆਂ ਕਹਾਣੀਆਂ ਨੂੰ ਨਵੇਂ ਨਜ਼ਰੀਏ ਤੋਂ ਪੇਸ਼ ਕਰਨ ਵਾਲੇ ਕਵੀ ਪੂਰਨ ਸਿੰਘ ਨੇ ਛੰਦਾ-ਬੰਦੀ ਨੂੰ ਨਵਾਬੀ ਜੁੱਤੀ ਦੀ ਕੈਦ ਕਹਿ ਕੇ ਤਿਆਗ ਦਿੱਤਾ ਅਤੇ ਸ਼ਬਦਾਂ ਨੂੰ ਭਾਵਾਂ ਤੇ ਅਹਿਸਾਸਾਂ ਦੇ ਅੰਦਰਲੇ ਰਾਗ ਅਧੀਨ ਤੋਰਦਾ ਹੋਇਆ ਕਵਿਤਾ ਅਤੇ ਆਮ ਬੋਲਚਾਲ ਦੀ ਭਾਸ਼ਾ ਵਿਚ ਫਰਕ ਮਿਟਾ ਦਿੱਤਾ। ਇਸ ਨੇ ਆਪਣਿਆਂ ਲੇਖਾਂ ਵਿਚ ਦਾਰਸ਼ਨਿਕ ਵਿਚਾਰ ਪੇਸ਼ ਕੀਤੇ । ਪੂਰਨ ਸਿੰਘ ਦੀ ਵਾਰਤਕ ਆਪਣੇ ਨਵੇਕਲੇ ਰੰਗ ਰੂਪ ਕਾਰਨ ਆਮ ਲੋਕਾਂ ਨੂੰ ਪ੍ਰਭਾਵਿਤ ਕਰਨ ਦੇ ਸਮਰਥ ਹੈ। ਇਸ ਨੇ ਹਰ ਵਿਸ਼ੇ ਤੇ ਲਿਖਿਆ ਤੇ ਆਪਣੇ ਅਨੋਖੇ ਅੰਦਾਜ਼ ਵਿਚ ਵਿਚਾਰਾਂ ਨੂੰ ਪੇਸ਼ ਕੀਤਾ। ਇਸ ਦੀ ਵਾਰਤਕ ਇਸ ਦੇ ਡੂੰਘੇ ਅਧਿਐਨ ਤੇ ਵਿਸ਼ਾਲ ਅਨੁਭਵ ਦੀ ਮੂੰਹ ਬੋਲਦੀ ਤਸਵੀਰ ਹੈ। ਇਸ ਨੇ ਪੱਛਮੀ ਵਿਚਾਰਕਾਂ, ਚਿੰਤਕਾਂ ਤੇ ਲੇਖਕਾਂ ਵਿਚੋਂ ਵਾਲਟ ਵਿਟਮੈਨ (ਇਸੇ ਦੇ ਪ੍ਰਭਾਵ ਅਧੀਨ ਇਸ ਨੇ ਖੁਲ੍ਹੀ ਕਵਿਤਾ ਲਿਖਣੀ ਸ਼ੁਰੂ ਕੀਤੀ) ਐਮਰਸਨ, ਰਸਕਿਨ, ਟਾਲਸਟਾਏ, ਗੇਟੇ, ਥੋਰੀਉ, ਲੈਫਕੇਡੀਉ, ਹਾਰਨ, ਕਾਰਲਾਇਲ, ਸ਼ੈਲੇ ਤੇ ਕੀਟਸ ਦਾ ਬੜਾ ਡੂੰਘਾ ਅਧਿਐਨ ਕੀਤਾ ਤੇ ਪ੍ਰਭਾਵ ਵੀ ਕਬੂਲਿਆ।

**ਰਚਨਾਵਾਂ** :—

(ੳ) **ਅੰਗਰੇਜ਼ੀ**— ਦਾ ਸਿਸਟਰਜ਼ ਆਫ ਸਪਿਨਿੰਗ ਵੀਲ, ਸਪਿਰਟ ਬਾੱਰਨ ਪੀਪਲ; ਦਾ ਸਪਿਰਟ ਆਫ ਓਰੀਐਂਟਲ ਪੋਇਟਰੀ; ਦਾ ਸਪਿਰਟ ਆਫ਼ ਸਿੱਖਸ (2 ਜਿਲਦਾਂ); ਦਾ ਬੁਕ

ਆਫ ਟੈੱਨ ਮਾਸਟਰਜ਼; ਆੱਨ ਪਾਥ ਆਫ਼ ਲਾਈਫ; ਟੈਂਪਲ ਟਿਊਲਿਪਸ; ਐਨ ਆਫ਼ਟਰਨੂਨ ਵਿਦ ਸੈਲਫ਼; ਨਰਗਿਸ, ਸੈਵਨ ਬਾਸਕੈੱਟਸ ਆਫ਼ ਪਰੋਜ਼ ਪੋਇਮਜ਼; ਲਾਈਫ਼ ਆਫ਼ ਸਵਾਮੀ ਰਾਮ ਤੀਰਥ।

(ਅ) **ਹਿੰਦੀ**– ਪੰਜ ਲੇਖ (ਇਨ੍ਹਾਂ ਲੇਖਾਂ ਦੇ ਆਧਾਰ ਤੇ ਪ੍ਰੋ. ਪੂਰਨ ਸਿੰਘ ਦਾ ਹਿੰਦੀ ਸਾਹਿਤ ਵਿਚ ਸਥਾਨ ਨਿਰਧਾਰਤ ਹੈ।)

(ੲ) **ਪੰਜਾਬੀ– ਕਾਵਿ-ਸੰਗ੍ਰਹਿ**–ਖੁੱਲ੍ਹੇ ਘੁੰਡ, ਖੁੱਲ੍ਹੇ ਮੈਦਾਨ, ਖੁੱਲ੍ਹੇ ਅਸਮਾਨੀ ਰੰਗ। ਭਾਰਤੀ ਸਾਹਿਤ ਅਕਾਦਮੀ ਵੱਲੋਂ ਡਾ. ਮਹਿੰਦਰ ਸਿੰਘ ਰੰਧਾਵਾ ਦੀ ਸੰਪਾਦਨਾ ਅਧੀਨ ਪੂਰਨ ਸਿੰਘ ਜੀਵਨ ਤੇ ਕਵਿਤਾ ਅਤੇ ਪੂਰਨ ਸਿੰਘ ਦੀ ਵਾਰਤਕ ਛਾਪੀ ਗਈ।

**ਵਾਰਤਕ**-ਖੁਲ੍ਹੇ ਲੇਖ

**ਅਨੁਵਾਦ**-ਮੋਇਆਂ ਦੀ ਜਾਗ (ਮੂਲ ਲੇਖਕ : ਟਾਲਸਟਾਏ), ਅਬਚਲੀ ਜੋਤ (ਮੂਲ ਲੇਖਕ : ਐਮਰਸਨ), ਕਲਾਧਾਰੀ ਤੇ ਕਲਾਧਾਰੀ ਪੂਜਾ (ਮੂਲ ਲੇਖਕ : ਕਾਰਲਾਇਲ), ਬੌਣੇ ਬੂਟੇ (ਨਾਟਕ)।

**ਟ੍ਰੈਕਟ** -ਚੁਪ ਪ੍ਰੀਤ, ਅਬਚਲੀ ਜੋਤ, ਬੌਣੇ ਬੂਟੇ (ਛਾਪਕ ਖ਼ਾਲਸਾ ਟ੍ਰੈਕਟ ਸੁਸਾਇਟੀ) ਆਦਿ।

31 ਮਾਰਚ, 1931 ਨੂੰ ਇਹ ਦਰਵੇਸ਼ ਲੇਖਕ ਤਪਦਿਕ ਦਾ ਸ਼ਿਕਾਰ ਹੋ ਕੇ ਕਾਲਵੱਸ ਹੋਇਆ।

ਹੰ. ਪੁ.–ਪੰ.ਲਿ.ਕੋ.–ਰਮਦੇਵ, :215; ਪੰ.ਸਾ.ਇ.-II ਭਾ.ਵਿ.ਪੰ. : 259 ਤੋਂ 266 ; ਪੰ.–ਭਾ.ਵਿ.ਪੰ. :440.

–ਪ੍ਰੋ. ਕ੍ਰਿਪਾਲ ਸਿੰਘ ਕਸੇਲ

**ਪੂਰਨ ਸਿੰਘ, ਭਗਤ** : ਪਦਮ ਸ੍ਰੀ ਭਗਤ ਪੂਰਨ ਸਿੰਘ ਅਜੋਕੇ ਯੁਗ ਦਾ ਨਿਸ਼ਕਾਮ ਸੇਵਾ ਕਰਨ ਵਾਲਾ ਇਕ



ਭਗਤ ਪੂਰਨ ਸਿੰਘ

ਅਦੁੱਤੀ ਮਨੁੱਖ ਹੋ ਗੁਜ਼ਰਿਆ ਹੈ। ਆਪ ਦੀ ਪ੍ਰਸਿੱਧਤਾ ਪਿੰਗਲਵਾੜਾ, ਅੰਮ੍ਰਿਤਸਰ ਦੇ ਬਾਨੀ ਵੱਜੋਂ ਚਹੁੰ-ਕੂਟੀਂ ਫੈਲ ਚੁੱਕੀ ਹੈ। ਆਪ ਨੂੰ ਅਜੋਕੇ ਯੁੱਗ ਦਾ ਭਾਈ ਕਨ੍ਹਈਆ ਅਤੇ ਪੰਜਾਬ ਦੀ ਮਦਰ ਟਰੇਸਾ ਵੀ ਆਖਿਆ ਜਾਂਦਾ ਹੈ।

ਭਗਤ ਜੀ ਦਾ ਜਨਮ 4 ਜੂਨ, 1904 ਨੂੰ ਪਿੰਡ ਰਾਜੇਵਾਲ (ਜ਼ਿਲ੍ਹਾ ਲੁਧਿਆਣਾ) ਵਿਖੇ ਇਕ ਹਿੰਦੂ ਪਰਿਵਾਰ ਵਿਚ ਸ੍ਰੀ ਸ਼ਿੱਬੂ ਮੱਲ ਦੇ ਘਰ ਹੋਇਆ। ਆਪ ਦੀ ਮਾਤਾ ਦਾ ਨਾਂ ਮਹਿਤਾਬ ਕੌਰ ਸੀ। ਆਪ ਦਾ ਪਹਿਲਾਂ ਨਾਂ ਰਾਮ ਜੀ ਦਾਸ ਸੀ।

ਆਪ ਨੇ ਮੁੱਢਲੀ ਵਿਦਿਆ ਆਪਣੇ ਪਿੰਡ ਦੇ ਸਕੂਲ ਤੋਂ ਪ੍ਰਾਪਤ ਕੀਤੀ ਪਰ ਘਰ ਦੀ ਆਰਥਿਕ ਹਾਲਤ ਸੁਖਾਵੀਂ ਨਾ ਹੋਣ ਕਾਰਨ ਅੱਗੇ ਪੜ੍ਹਾਈ ਜਾਰੀ ਨਾ ਰੱਖ ਸਕੇ।

ਇਕ ਸਨਾਤਨੀ ਹਿੰਦੂ ਹੋਣ ਕਾਰਨ ਆਪ ਇਕ ਹਫ਼ਤੇ ਵਿਚ ਤਿੰਨ-ਤਿੰਨ ਦਿਨ ਵਰਤ ਰੱਖਦੇ ਅਤੇ ਧਾਰਮਿਕ ਪੁਸਤਕਾਂ ਦਾ ਅਧਿਐਨ ਕਰਦੇ ਰਹਿੰਦੇ ਸਨ। ਆਪਣੀ ਆਤਮਿਕ ਭੁੱਖ ਦੀ ਪੂਰਤੀ ਲਈ ਆਪ ਨੇ ਪਿੰਡ ਛੱਡ ਦਿੱਤਾ ਅਤੇ ਲੁਧਿਆਣੇ ਜਾ ਕੇ ਖਜ਼ਾਨਚੀਆਂ ਦੇ ਮੰਦਰ ਵਿਚ ਠਾਕਰਾਂ ਦੀਆਂ ਮੂਰਤੀਆਂ ਨੂੰ ਇਸ਼ਨਾਨ ਕਰਾਉਣ ਦੀ ਸੇਵਾ ਕਰਨ ਲੱਗ ਪਏ ਪਰ ਪੁਜਾਰੀਆਂ ਦੇ ਮਾੜੇ ਵਰਤਾਓ ਅਤੇ ਦੋ ਡੰਗ ਰੱਜਵੀਂ ਰੋਟੀ ਵੀ ਨਸੀਬ ਨਾ ਹੋਣ ਕਰ ਕੇ ਉਥੋਂ ਆਪਣੇ ਜੱਦੀ ਪਿੰਡ ਵੱਲ ਚੱਲ ਪਏ। ਰਸਤੇ ਵਿਚ ਦੋ ਸਿੱਖਾਂ ਨੇ ਆਪ ਨੂੰ ਖਾਣਾ ਤੇ ਟਿਕਾਣਾ ਦਿੱਤਾ ਤੇ ਇਸ ਸੇਵਾ ਤੋਂ ਪ੍ਰਭਾਵਿਤ ਹੋ ਕੇ ਆਪ ਆਪਣੇ ਪਿੰਡ ਜਾਣ ਦੀ ਥਾਂ ਗੁਰਦੁਆਰਾ ਰੇਰੂ ਸਾਹਿਬ ਚਲੇ ਗਏ। ਇਥੇ ਰਹਿੰਦਿਆਂ ਆਪ ਨੂੰ ਸਿਰਫ ਖਾਣਾ ਅਤੇ ਆਸਰਾ ਹੀ ਨਹੀਂ ਮਿਲਿਆ ਸਗੋਂ ਆਤਮਿਕ ਭੁੱਖ ਦੀ ਤ੍ਰਿਪਤੀ ਵੀ ਹੋਈ। ਗੁਰੂ ਘਰ ਵਿਚੋਂ ਮਿਲੇ ਪਿਆਰ ਅਤੇ ਆਤਮਿਕ ਰੱਜ ਨੇ ਆਪ ਨੂੰ ਸਿੱਖ ਧਰਮ ਦੇ ਲੜ ਲਾ ਦਿੱਤਾ ਅਤੇ ਇਹ ਰਾਮ ਜੀ ਦਾਸ ਤੋਂ ਪੂਰਨ ਸਿੰਘ ਬਣ ਗਏ। ਗੁਰੂ ਸਾਹਿਬਾਨ ਦੇ ਜੀਵਨ ਅਤੇ ਉਦੇਸ਼ਾਂ ਤੋਂ ਪ੍ਰੇਰਿਤ ਹੋ ਕੇ ਆਪ ਨੇ ਆਪਣਾ ਜੀਵਨ ਮਾਨਵਤਾ ਦੀ ਸੇਵਾ ਲਈ ਅਰਪਣ ਕਰਨ ਦਾ ਨਿਸ਼ਚਾ ਧਾਰ ਲਿਆ ਅਤੇ ਦੀਨ-ਦੁਖੀਆਂ ਦੀ ਸੇਵਾ ਕਰਨ ਵਿਚ ਰੁਝ ਗਏ। ਇਥੋਂ ਆਪ ਲਾਹੌਰ ਚਲੇ ਗਏ ਅਤੇ ਗੁ. ਡੇਹਰਾ ਸਾਹਿਬ ਅਤੇ ਗੁ. ਸ਼ਹੀਦ ਗੰਜ ਵਿਖੇ ਰਹਿ ਕੇ ਦੁਖੀ-ਦੀਨਾਂ ਦੀ ਸੇਵਾ ਕਰਨ ਲੱਗੇ। ਆਪ ਨੂੰ ਮਨੁੱਖੀ ਸੇਵਾ ਦੀ ਐਸੀ ਖੁਮਾਰੀ ਚੜ੍ਹੀ ਕਿ ਸੇਵਾ ਕਰਦਿਆਂ ਤਿੱਖੀ ਧੁੱਪ, ਬਾਰਸ਼, ਝੱਖੜ, ਹਨੇਰੀ ਅਤੇ ਕੜਾਕੇ ਦੀ ਠੰਢ ਦਾ ਵੀ ਖ਼ਿਆਲ ਨਾ ਰਹਿੰਦਾ।

ਲਾਹੌਰ ਵਿਖੇ ਰਹਿੰਦਿਆਂ ਹੀ ਗੁਰਦੁਆਰਾ ਸਾਹਿਬ ਦੇ ਸਾਹਮਣਿਓਂ 1934 ਈ. ਵਿਚ ਭਗਤ ਜੀ ਨੂੰ ਇਕ ਚਾਰ ਸਾਲਾਂ ਦਾ ਅਪਾਹਜ ਬੱਚਾ ਮਿਲਿਆ ਜਿਸ ਨੂੰ ਆਪ ਨੇ ਆਪਣੇ ਬੱਚੇ ਵਾਂਗ ਪਾਲਣਾ ਸ਼ੁਰੂ ਕੀਤਾ ਅਤੇ 14 ਸਾਲ ਆਪਣੀ ਪਿੱਠ ਤੇ ਚੁੱਕ ਕੇ ਫਿਰਦੇ ਰਹੇ। ਦੇਸ਼ ਵੰਡ ਸਮੇਂ 1946 ਈ. ਵਿਚ ਇਸੇ ਲੂਲੇ ਪਿਆਰਾ ਸਿੰਘ ਨੂੰ ਨਾਲ ਲੈ ਕੇ ਅੰਮ੍ਰਿਤਸਰ ਆ ਗਏ। ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ ਤੋਂ ਸੱਤ ਹੋਰ ਅਪਾਹਜ ਬੱਚੇ ਆਪ ਨੂੰ ਮਿਲ ਗਏ ਅਤੇ ਇਨ੍ਹਾਂ ਸਾਰਿਆਂ ਨੂੰ ਲੈ ਕੇ ਇਕ ਬੋਹੜ ਹੇਠ ਰਹਿਣ ਲੱਗੇ।

ਸੰਨ 1958 ਵਿਚ ਭਗਤ ਪੂਰਨ ਸਿੰਘ ਨੂੰ ਇਕ ਖਾਲੀ ਪਈ ਥਾਂ ਦਾ ਟੁੱਕੜਾ ਅਲਾਟ ਹੋ ਗਿਆ ਜਿਥੇ ਆਪ ਨੇ ਪਿੰਗਲਵਾੜੇ ਦੀ ਸਥਾਪਨਾ ਕੀਤੀ ਤੇ ਉਸ ਦਿਨ ਪਿੱਛੋਂ ਭਗਤ

ਪੂਰਨ ਸਿੰਘ ਤੇ ਪਿੰਗਲਵਾੜਾ ਦੋਨੋਂ ਇਕ ਦੂਸਰੇ ਦੇ ਪੂਰਕ ਹੋ ਨਿਬੜੇ।

ਪਿੰਗਲਵਾੜਾ ਹੁਣ ਇਕ ਬਹੁਤ ਵੱਡੀ ਸੰਸਥਾ ਬਣ ਚੁੱਕਾ ਹੈ ਜੋ ਸਿਰਫ਼ ਸੰਗਤਾਂ ਵੱਲੋਂ ਦਾਨ ਕੀਤੀ ਮਾਇਆ, ਬਸਤਰ ਅਤੇ ਖਾਧ ਪਦਾਰਥ ਆਦਿ ਨਾਲ ਹੀ ਚਲਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੀ ਹਰ ਸਾਲ ਆਪਣੇ ਬਜਟ ਵਿਚੋਂ ਪਿੰਗਲਵਾੜੇ ਨੂੰ ਗਰਾਂਟ ਦਿੰਦੀ ਹੈ। ਅਪਾਹਜ ਪਿਆਰਾ ਸਿੰਘ ਤੋਂ ਸ਼ੁਰੂ ਹੋਏ ਇਸ ਪਿੰਗਲਵਾੜੇ ਵਿਚ ਹੁਣ ਸੈਂਕੜੇ ਹੀ ਲੂਲੇ-ਲੰਗੜੇ ਅਤੇ ਦਿਮਾਗੀ ਤੌਰ ਤੇ ਅਵਿਕਸਤ ਵਿਅਕਤੀ (ਬੱਚੇ, ਬੁੱਢੇ, ਔਰਤਾਂ ਆਦਿ ਜਿਨ੍ਹਾਂ ਨੂੰ ਕੋਈ ਮੈਂਟਲ ਹਸਪਤਾਲ ਵੀ ਦਾਖਲ ਨਹੀਂ ਕਰਦਾ) ਰਹਿ ਰਹੇ ਹਨ। ਇਨ੍ਹਾਂ ਸਭਨਾਂ ਦੀ ਸੇਵਾ ਸੰਭਾਲ ਦੇ ਨਾਲ-ਨਾਲ ਇਨ੍ਹਾਂ ਦਾ ਯੋਗ ਡਾਕਟਰਾਂ ਕੋਲੋਂ ਇਲਾਜ ਵੀ ਕਰਵਾਇਆ ਜਾਂਦਾ ਹੈ।

ਭਗਤ ਪੂਰਨ ਸਿੰਘ ਨੇ ਮਨੁੱਖੀ ਸੇਵਾ ਦੇ ਜਜ਼ਬੇ ਨੂੰ ਪ੍ਰਚਾਰਨ ਲਈ ਅਨੇਕਾਂ ਲੇਖ ਲਿਖ ਕੇ ਟ੍ਰੈਕਟ ਰੂਪ ਵਿਚ ਛਾਪ ਕੇ ਲੋਕਾਂ ਤਕ ਪਹੁੰਚਾਏ ਅਤੇ ਗੁਰਸਿੱਖੀ ਦਾ ਪ੍ਰਚਾਰ ਕੀਤਾ ਹੈ।

ਭਗਤ ਜੀ ਦੀਆਂ ਉੱਤਮ ਸਮਾਜਿਕ ਸੇਵਾਵਾਂ ਦੇ ਸਤਿਕਾਰ ਵੱਜੋਂ ਸੰਨ 1979 ਵਿਚ ਭਾਰਤ ਸਰਕਾਰ ਵੱਲੋਂ ਪਦਮ ਸ੍ਰੀ ਦੀ ਉਪਾਧੀ ਦਿੱਤੀ ਗਈ ਜੋ ਆਪ ਨੇ 1984 ਈ. ਵਿਚ 'ਆਪ੍ਰੇਸ਼ਨ ਬਲਿਊ ਸਟਾਰ' ਦੇ ਰੋਸ ਵੱਜੋਂ ਸਰਕਾਰ ਨੂੰ ਵਾਪਸ ਕਰ ਦਿੱਤੀ।

ਭਗਤ ਜੀ ਸਾਰੀ ਉਮਰ ਕੁਆਰੇ ਰਹੇ ਅਤੇ ਸਾਰੀ ਮਨੁੱਖਤਾ ਨੂੰ ਆਪਣਾ ਪਰਿਵਾਰ ਆਖਦੇ ਰਹੇ। ਆਪ ਨੇ ਇਕ ਲੜਕੀ ਗੋਦ ਲਈ ਜਿਸ ਦਾ ਨਾਂ ਡਾ. ਇੰਦਰਜੀਤ ਕੌਰ ਹੈ ਅਤੇ ਹੁਣ ਪਿੰਗਲਵਾੜੇ ਨੂੰ ਚਲਾ ਰਹੀ ਹੈ।

ਸੇਵਾ ਦਾ ਪੁੰਜ ਇਹ ਮਹਾਨ ਵਿਅਕਤੀ 5 ਅਗਸਤ, 1992 ਨੂੰ 88 ਸਾਲ ਦੀ ਉਮਰ ਵਿਚ ਸਵਰਗਵਾਸ ਹੋ ਗਿਆ।

ਹ.ਪੁ.-ਪੰ.ਟ੍ਰਿ.-6 ਅਗਸਤ,1992; ਅਜੀਤ-7 ਅਗਸਤ, 1992.

**ਪੂਰ ਨੱਕਾ (ਖੱਡਾ)** : ਇਸ਼ ਲੋਪ ਹੋ ਰਹੀ ਖੇਡ ਨੂੰ ਚੀਰਾ ਜਾਂ ਖੱਡਾ ਵੀ ਆਖਦੇ ਹਨ। ਇਹ ਬੈਠ ਕੇ ਖੇਡਣ ਵਾਲੀਆਂ ਖੇਡਾਂ ਵਿਚੋਂ ਕਾਫ਼ੀ ਰੌਚਕ ਖੇਡ ਹੈ। ਇਹ ਖੇਡ ਦੋ ਤੋਂ ਚਾਰ ਖਿਡਾਰੀ ਖੇਡਦੇ ਹਨ।

ਇਹ ਖੇਡ ਖੇਡਣ ਲਈ ਸਭ ਤੋਂ ਪਹਿਲਾਂ ਧਰਤੀ ਉੱਤੇ ਲਕੀਰਾਂ ਵਾਹ ਕੇ ਵਰਗਾਕਾਰ ਸ਼ਕਲ ਬਣਾ ਲਈ ਜਾਂਦੀ ਹੈ। ਇਸ ਸ਼ਕਲ ਵਿਚ ਚਾਰ ਖੜ੍ਹਵੀਆਂ ਤੇ ਚਾਰ ਲੇਟਵੀਆਂ ਲਕੀਰਾਂ ਖਿੱਚ ਕੇ ਖਾਨੇ ਬਣਾ ਲਏ ਜਾਂਦੇ ਹਨ। ਬਾਹਰਲੇ ਖਾਨਿਆਂ ਵਿਚ ਚਾਰੋ ਬਾਹੀਆਂ ਦੇ ਤੀਜੇ-ਤੀਜੇ ਖਾਨੇ ਵਿਚ ਕਾਟੇ ਮਾਰ ਲਏ ਜਾਂਦੇ ਹਨ। ਵਰਗਾਕਾਰ ਦੇ ਵਿਚਕਾਰਲੇ ਖਾਨੇ ਵਿਚ ਵੀ ਕਾਟਾ ਮਾਰਿਆ ਜਾਂਦਾ ਹੈ। ਚਾਰੋ ਬਾਹੀਆਂ ਵਾਲੇ ਖਾਨਿਆਂ ਵਿਚ ਖਿਡਾਰੀ ਆਪਣੀਆਂ-ਆਪਣੀਆਂ ਤਿੰਨ-ਤਿੰਨ ਬੀਹਟੀਆਂ (ਡੀਟੀਆਂ) ਰੱਖਦੇ ਹਨ। ਕੋਈ ਆਪਣੀਆਂ ਬੀਹਟੀਆਂ ਰੋੜਿਆਂ ਦੀਆਂ ਤੇ ਕੋਈ ਠੀਕਰੀਆਂ ਦੀਆਂ ਤੇ ਕੋਈ ਤੀਲਿਆਂ ਦੀਆਂ ਰੱਖ ਲੈਂਦਾ ਹੈ। ਜੇਕਰ ਖਿਡਾਰੀ ਚਾਰ ਹੋਣ ਤਾਂ ਆਹਮੋ ਸਾਹਮਣੇ ਬੈਠੇ ਖਿਡਾਰੀ ਜੋਟੀਦਾਰ ਬਣ ਜਾਂਦੇ ਹਨ। ਜੇ ਖਿਡਾਰੀ ਤਿੰਨ ਹੋਣ ਤਾਂ ਇਕ ਖੱਡਾ ਖਾਲੀ ਛੱਡ ਦਿੱਤਾ ਜਾਂਦਾ ਹੈ। ਹਰ ਖਿਡਾਰੀ ਆਪਣੀ ਬੀਹਟੀ ਚਲਦਾ ਹੈ।

ਇਹ ਖੇਡ ਚਾਰ ਕੌਡੀਆਂ ਨਾਲ ਖੇਡੀ ਜਾਂਦੀ ਹੈ। ਜਿਸ ਖਿਡਾਰੀ ਦੀ ਵਾਰੀ ਹੋਵੇ ਉਹ ਚਾਰੋ ਕੌਡੀਆਂ ਨੂੰ ਆਪਣੇ ਬੁਕ ਵਿਚ ਲੈ ਕੇ ਖੜਕਾ ਕੇ ਧਰਤੀ ਉੱਤੇ ਸੁੱਟਦਾ ਹੈ। ਜੇਕਰ ਇਕ ਕੌਡੀ ਸਿੱਧੀ ਤੇ ਤਿੰਨ ਪੁੱਠੀਆਂ ਹੋਣ ਤਾਂ ਉਹ ਆਪਣੀ ਇਕ ਬੀਹਟੀ ਅਗਲੇ ਘਰ ਵਿਚ ਕਰ ਦਿੰਦਾ ਹੈ। ਜੇਕਰ ਤਿੰਨ ਬੀਹਟੀਆਂ ਸਿੱਧੀਆਂ ਅਤੇ ਇਕ ਪੁੱਠੀ ਹੋਵੇ ਤਾਂ ਉਹ ਤਿੰਨ ਘਰ ਬੀਹਟੀ ਦੇ ਟਪਾਵੇਗਾ। ਜੇ ਚਾਰੋਂ ਕੌਡੀਆਂ ਪੁੱਠੀਆਂ ਹੋ ਜਾਣ ਤਾਂ ਅੱਠ ਘਰ ਟਪਾ ਦੇਵੇਗਾ। ਜੇ ਚਾਰੇ ਸਿੱਧੀਆਂ ਹੋਣ ਤਾਂ ਚਾਰ ਘਰ ਟਪਾਏ ਜਾਂਦੇ ਹਨ। ਜੇਕਰ ਦੋ ਅੱਠ ਲੱਗ ਜਾਣ ਅਤੇ ਤੀਜੀ ਵਾਰ ਫ਼ਿਰ ਕੌਡੀਆਂ ਸੁੱਟੀਆਂ ਜਾਂਦੀਆਂ ਹਨ। ਅਤੇ ਤੀਜੀ ਵਾਰ ਪਿੱਛੋਂ ਵੀ ਚਾਰ ਜਾਂ ਅੱਠ ਆ ਜਾਣ ਤਾਂ ਸਾਰੇ ਹੀ ਗਲ ਜਾਂਦੇ ਹਨ ਅਤੇ ਬੀਹਟੀ ਪਹਿਲਾਂ ਵਾਲੀ ਥਾਂ ਉੱਤੇ ਹੀ ਰਹਿ ਜਾਂਦੀ ਹੈ।

ਜੇ ਬੀਹਟੀ ਸਾਰੇ ਖੱਡੇ ਜਾਂ ਘੇਰਾ ਕੱਟ ਕੇ ਆ ਜਾਂਦੀ ਹੈ ਤਾਂ ਉਸ ਨੂੰ ਪੱਕੀ ਹੋਈ ਮੰਨਿਆ ਜਾਂਦਾ ਹੈ ਅਤੇ ਉਸ ਨੂੰ ਦੂਜੀਆਂ ਬੀਹਟੀਆਂ ਵਿਚੋਂ ਕੱਢ ਕੇ ਬਾਹਰ ਰੱਖ ਲਿਆ ਜਾਂਦਾ ਹੈ। ਉਹ ਫ਼ਿਰ ਦੂਜੇ ਘੇਰੇ ਵਿਚ ਚਲਦੀ ਹੈ। ਜਦੋਂ ਉਹ ਦੂਜਾ ਘੇਰਾ ਪੂਰਾ ਕਰ ਕੇ ਆਪਣੇ ਖੱਡੇ ਦੇ ਸਾਹਮਣੇ ਆ ਜਾਂਦੀ ਹੈ ਤਾਂ ਇਕ ਪੈ ਜਾਣ ਤੇ ਉਹ ਵਿਚਕਾਰਲੇ ਖੱਡੇ ਵਿਚ ਪਹੁੰਚ ਜਾਂਦੀ ਹੈ। ਜੇਕਰ ਵਿਚਕਾਰਲੇ ਖੱਡੇ ਵਿਚ ਪਹੁੰਚਣ ਤੋਂ ਪਹਿਲਾਂ ਪੱਕੀ ਬੀਹਟੀ ਕੱਟੀ ਜਾਵੇ ਤਾਂ ਉਹ ਕੱਚੀ ਹੋ ਕੇ ਮੁੜ ਪਹਿਲੇ ਖਾਨੇ ਵਿਚ ਪਹੁੰਚ ਜਾਂਦੀ ਹੈ। ਜਿਹੜੇ ਖਿਡਾਰੀ ਦੀਆਂ ਸਾਰੀਆਂ ਬੀਹਟੀਆਂ ਪਹਿਲਾਂ ਵਿਚਕਾਰਲੇ ਖਾਨੇ ਵਿਚ ਪਹੁੰਚ ਜਾਣ ਉਹ ਜਿੱਤ ਜਾਂਦਾ ਹੈ ਤੇ ਬਾਕੀ ਹਾਰ ਜਾਂਦੇ ਹਨ।

ਹ.ਪੁ.–ਪੰ.ਖੇ.–ਮਾਦਪੁਰੀ

**ਪੂਰਨ ਭਗਤ** : ਪੰਜਾਬੀ ਲੋਕ ਕਥਾਵਾਂ ਵਿਚ ਪੂਰਨ ਭਗਤ ਦਾ ਵਿਸ਼ੇਸ਼ ਸਥਾਨ ਹੈ ਕਿਉਂਕਿ ਇਹ ਇਕ ਆਦਰਸ਼ ਤੇ ਨੈਤਿਕ ਮਿਆਰ ਦਾ ਚਿੰਨ੍ਹ ਬਣ ਚੁੱਕਾ ਹੈ।

ਪੰਜਾਬੀ ਕਿੱਸਾ-ਕਾਵਿ ਵਿਚ, ਕਾਦਰਯਾਰ (1805 ਲ. ਭ. 1850 ਈ.) ਦੀ ਰਚਨਾ ਕਿੱਸਾ ਪੂਰਨ ਭਗਤ ਨਾਲ ਪੂਰਨ ਭਗਤ ਦੀ ਕਥਾ ਪ੍ਰਵੇਸ਼ ਕਰਦੀ ਹੈ। ਕਾਦਰਯਾਰ ਮਗਰੋਂ ਬਹੁਤ ਸਾਰੇ ਕਿੱਸਾਕਾਰਾਂ ਨੇ ਇਹ ਕਥਾ ਲਿਖੀ ਪਰ ਕੋਈ ਵੀ ਕਾਦਰਯਾਰ ਤੋਂ ਅੱਗੇ ਨਹੀਂ ਲੰਘ ਸਕਿਆ।

ਪੂਰਨ ਭਗਤ ਦਾ ਪਿਤਾ ਰਾਜਾ ਸਲਵਾਨ ਸਿਆਲਕੋਟ (ਪਾਕਿਸਤਾਨ) ਤੇ ਰਾਜ ਕਰਦਾ ਸੀ। ਉਸ ਦੀਆਂ ਦੋ ਰਾਣੀਆਂ ਸਨ, ਵੱਡੀ ਇੱਛਰਾਂ ਤੇ ਛੋਟੀ ਲੂਣਾ। ਇੱਛਰਾਂ ਤੋਂ ਜਦੋਂ ਪੂਰਨ ਪੈਦਾ ਹੋਇਆ ਤਾਂ ਜੋਤਸ਼ੀਆਂ ਨੇ ਉਸ ਬਾਰੇ ਭਵਿੱਖਬਾਣੀ ਕੀਤੀ ਕਿ ਜੇ ਭਲਾ ਲੋੜਦੇ ਹੋ ਤਾਂ ਮਾਤਾ ਪਿਤਾ ਬਾਰ੍ਹਾਂ ਸਾਲ ਇਸ ਦੇ ਮੱਥੇ ਨਾ ਲੱਗਣ। ਇਸ ਨੂੰ ਪਰਵਰਿਸ਼ ਲਈ ਦਾਸੀਆਂ ਸਹਿਤ ਭੋਰੇ ਵਿਚ ਪਾ ਦਿੱਤਾ ਗਿਆ। ਬਾਰ੍ਹਾਂ ਸਾਲ ਬਾਅਦ ਜਦੋਂ ਇਹ ਬਾਹਰ ਆਇਆ ਤਾਂ ਲੂਣਾ ਨੂੰ ਮੱਥਾ ਟੇਕਣ ਗਿਆ ਪਰ ਲੂਣਾ ਇਸ ਨੂੰ ਵੇਖਦਿਆਂ ਹੀ ਇਸ ਤੇ ਮੋਹਿਤ ਹੋ ਗਈ। ਆਪਣੇ ਉਦੇਸ਼ ਦੀ ਪੂਰਤੀ ਨਾ ਹੁੰਦੀ ਵੇਖ ਕੇ ਇਸ ਤੇ ਝੂਠੀਆਂ ਤੋਹਮਤਾਂ ਲਾ ਕੇ ਰਾਜੇ ਪਾਸੋਂ ਇਸ ਦੇ ਹੱਥ ਪੈਰ ਕਟਵਾ ਕੇ ਇਕ ਅੰਨ੍ਹੇ ਖੂਹ ਵਿਚ ਸੁੱਟਵਾ ਦਿੱਤਾ। ਫ਼ਿਰ ਬਾਰ੍ਹਾਂ ਸਾਲ ਬਾਅਦ ਗੋਰਖ ਨਾਥ ਦੀ ਕਰਾਮਾਤੀ ਸ਼ਕਤੀ ਨਾਲ ਇਹ ਮੁੜ ਸਹੀ ਸਲਾਮਤ ਹੋ

ਗਿਆ। ਜੋਗੀ ਬਣ ਕੇ ਰਾਣੀ ਸੁੰਦਰਾਂ ਦੇ ਮਹਿਲੀਂ ਖੈਰ ਲੈਣ ਗਿਆ ਤਾਂ ਰਾਣੀ ਵੀ ਵੇਖਦੇ ਸਾਰ ਆਪਣਾ ਸਭ ਕੁਝ ਗੁਆ ਬੈਠੀ। ਉਸ ਨੇ ਗੋਰਖ ਤੋਂ ਪੂਰਨ ਮੰਗ ਲਿਆ। ਪੂਰਨ ਨੂੰ ਨਾਲ ਲੈ ਕੇ ਉਹ ਆ ਹੀ ਰਹੀ ਸੀ ਕਿ ਇਹ ਰਸਤੇ ਵਿਚੋਂ ਬਹਾਨਾ ਕਰ ਕੇ ਖਿਸਕ ਗਿਆ ਤੇ ਸਿਆਲਕੋਟ ਆਪਣੇ ਉਜੜੇ ਹੋਏ ਬਾਗ ਵਿਚ ਆ ਗਿਆ। ਕਰਾਮਾਤ ਨਾਲ ਬਾਗ਼ ਮੁੜ ਹਰਾ ਭਰਾ ਹੋ ਗਿਆ। ਸਾਰੇ ਸ਼ਹਿਰ ਵਿਚ ਜੋਗੀ ਦੀ ਚਰਚਾ ਹੋਈ। ਸਲਵਾਨ ਤੇ ਲੂਣਾ ਵੀ ਵੇਖਣ ਗਏ ਅਤੇ ਸਲਵਾਨ ਨੂੰ ਲੂਣਾ ਵੱਲੋਂ ਪੂਰਨ ਦੀ ਕੀਤੀ ਬਰਬਾਦੀ ਦਾ ਪਤਾ ਲੱਗਾ। ਮਾਤਾ ਇੱਛਰਾਂ ਵੀ ਗਈ। ਉਸ ਨੇ ਪੁੱਤਰ ਨੂੰ ਪਛਾਣ ਲਿਆ ਪਰ ਪੂਰਨ ਵਾਪਸ ਮਹਿਲੀਂ ਨਾ ਆਇਆ ਤੇ ਲੂਣਾ ਨੂੰ ਇਕ ਪੁੱਤਰ ਦੀ ਦਾਤ ਬਖਸ਼ ਕੇ ਮੁੜ ਆਪਣੇ ਗੁਰੂ ਪਾਸ ਚਲਾ ਗਿਆ।

ਕਾਦਰਯਾਰ ਨੇ ਪੰਜਾਬੀ ਕਿੱਸਾ-ਕਾਵਿ ਵਿਚ ਪ੍ਰਚਲਿਤ ਹੋ ਚੁੱਕੇ ਇਸ਼ਕ ਦੇ ਅਕਾਊ ਅੰਸ਼ ਨੂੰ ਤੋੜਿਆ ਤੇ ਆਉਣ ਵਾਲੇ ਕਿੱਸਾ ਕਾਵਿ ਲਈ ਆਦਰਸ਼ਕ ਕਦਰਾਂ ਕੀਮਤਾਂ ਸਦਾਚਾਰ, ਧਾਰਮਿਕ ਵਿਸ਼ਵਾਸ ਦੇ ਨਰੋਏ ਅੰਸ਼ ਸਥਾਪਤ ਕਰਨ ਲਈ ਉਨ੍ਹਾਂ ਦਾ ਮਾਰਗ ਦਰਸ਼ਨ ਕੀਤਾ। ਵਿਸ਼ੇ ਵਸਤੂ ਦੇ ਪੱਖ ਤੋਂ ਇਸ ਵਿਚ ਰਾਜਾ, ਇਸਤਰੀ, ਪੁੱਤਰ, ਗੁਰੂ, ਪਰਮਾਤਮਾ, ਭਗਤ ਦੀ ਵਿਚਾਰਧਾਰਾ ਸਬੰਧੀ ਸਥਾਪਤ ਕੀਤੀਆਂ ਗਈਆਂ ਕਦਰਾਂ, ਕੀਮਤਾਂ ਦੇ ਦਰਸ਼ਨ ਹੁੰਦੇ ਹਨ ਅਤੇ ਨਾਲ ਹੀ ਹੋਣੀ, ਮਾਇਆ, ਪੰਜ ਵਿਕਾਰ, ਸੱਚ ਝੂਠ, ਸਮਾਜਕ ਭੈੜ ਸਬੰਧੀ ਵੀ ਵਿਚਾਰਧਾਰਾ ਮਿਲਦੀ ਹੈ। ਇਸ ਕਿੱਸੇ ਦੀ ਕਹਾਣੀ ਦਾ ਮੂਲ ਮੰਤਵ ਲੋਕਾਂ ਵਿਚ ਉੱਚੀਆਂ-ਸੁੱਚੀਆਂ ਤੇ ਨੈਤਿਕਤਾ ਨਾਲ ਓਤ-ਪ੍ਰੋਤ ਕਦਰਾਂ ਕੀਮਤਾਂ ਦੀ ਸਥਾਪਤੀ ਕਰਨਾ ਹੀ ਹੈ।

ਇਸ ਵਿਚ ਸਲਵਾਨ ਨੂੰ ਸਾਮੰਤਸ਼ਾਹੀ ਰੁਚੀਆਂ ਵਾਲਾ ਰਾਜਾ ਹੀ ਮੰਨਿਆ ਗਿਆ ਹੈ ਜਿਸ ਵਿਚ ਕਾਮ ਤੇ ਕ੍ਰੋਧ ਦੇ ਅੰਸ਼ ਵੀ ਭਰਪੂਰ ਮਾਤਰਾ ਵਿਚ ਵਿਦਮਾਨ ਹਨ। ਇਸਤਰੀ ਦੇ ਚਰਿੱਤਰ ਨੂੰ ਉਸ ਸਮੇਂ ਦੀ ਇਸਤਰੀ ਦੀ ਦਸ਼ਾ ਅਨੁਸਾਰ ਹੀ ਪੇਸ਼ ਕੀਤਾ ਗਿਆ। ਇੱਛਰਾਂ ਜਿਥੇ ਚੰਗੀਆਂ ਔਰਤਾਂ ਦੀ ਪ੍ਰਤੀਕ ਹੈ ਉਥੇ ਲੂਣਾ ਕਾਮ ਦੀ ਸ਼ਿਕਾਰ ਹੋਈ ਮਤਰੇਈ ਮਾਂ ਦੇ ਭੈੜੇ ਸਲੂਕ ਦਾ ਵੀ ਬੇਮਿਸਾਲ ਨਮੂਨਾ ਹੈ। ਪੂਰਨ ਇਸ ਕਿੱਸੇ ਦਾ ਨਾਇਕ ਹੈ ਜੋ ਚੰਗੇ ਪੁੱਤਰ, ਚੇਲੇ ਅਤੇ ਭਗਤ ਦੇ ਸੁਚੱਜੇ ਗੁਣਾਂ ਦਾ ਧਾਰਨੀ ਹੈ ਅਤੇ ਆਦਰਸ਼ਵਾਦੀ ਕਦਰਾਂ ਕੀਮਤਾਂ ਦੀ ਮਰਿਯਾਦਾ ਨੂੰ ਕਾਇਮ ਕਰਦਾ ਹੋਇਆ ਜੀਵਨ ਪੰਧ ਤੇ ਨਿਰੰਤਰ ਚਲਦਾ ਰਹਿੰਦਾ ਹੈ। ਕਿੱਸੇ ਵਿਚ ਕਰਾਮਾਤੀ ਅੰਸ਼ ਵਾਲਾ ਪਾਤਰ ਗੁਰੂ ਗੋਰਖ ਨਾਥ ਹੈ ਜਿਸ ਨੇ ਬਾਰ੍ਹਾਂ ਸਾਲਾਂ ਬਾਅਦ ਵੀ ਪੂਰਨ ਨੂੰ ਮੁੜ ਸਹੀ ਸਲਾਮਤ ਤੇ ਨਵਾਂ ਨਰੋਇਆ ਸਰੀਰ ਬਖਸ਼ਿਆ। ਪੂਰਨ ਦੇ ਤਪ ਤੇਜ ਦਾ ਸਦਕਾ ਉਸ ਦਾ ਸੁੱਕਾ ਤੇ ਵੀਰਾਨ ਬਾਗ਼ ਮੁੜ ਹਰਾ ਹੋ ਗਿਆ।

ਪੰਜਾਬੀ ਸਾਹਿਤ ਦੇ ਖੇਤਰ ਵਿਚ ਇਹ ਕਿੱਸਾ ਅਜੇ ਤਕ ਵੀ ਬੜਾ ਲੋਕਪ੍ਰਿਅ ਹੈ।

ਹ.ਪੁ.—ਖੋਜ ਪੱਤ੍ਰਿਕਾ—ਕਿੱਸਾ -ਕਾਵਿ ਅੰਕ 27; ਪ੍ਰੀਤ ਕਹਾਣੀਆਂ -ਐਮ. ਐਸ. ਰੰਧਾਵਾ

**ਪੂਰਬੀ (ਰਾਗਣੀ)** : ਸੰਪੂਰਨ ਜਾਤੀ ਦੀ ਇਕ ਰਾਗਣੀ ਜਿਸ ਵਿਚ ਦੋਵੇਂ ਧੈਵਤ ਲੱਗ ਜਾਂਦੇ ਹਨ। ਇਸ ਵਿਚ ਰਿਸ਼ਭ ਅਤੇ ਧੈਵਤ ਕੋਮਲ, ਮੱਧਮ ਤੀਬਰ, ਸ਼ੜਜ, ਗਾਂਧਾਰ, ਪੰਚਮ ਅਤੇ ਨਿਸ਼ਾਦ ਸ਼ੁੱਧ ਲੱਗਦੇ ਹਨ। ਆਰੋਹੀ ਵਿਚ ਸ਼ੁੱਧ ਮੱਧਮ ਵੀ ਲੱਗ ਜਾਂਦਾ ਹੈ। ਗਾਂਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਰਾਗਣੀ ਗਉੜੀ ਰਾਗਣੀ ਨਾਲ ਮਿਲਾ ਕੇ ਲਿਖੀ ਹੈ।

ਆਰੋਹੀ—ਸ ਰੇ ਮੁ ਪ ਧੁ ਨੀ ਸਂ

ਅਵਰੋਹੀ—ਸਂ ਨੀ ਧੁ ਪ ਮੁ ਗ ਰੇ ਸ

ਹ.ਪੁ.—ਮ.ਕੋ.; ਪੰ.ਸਾ.ਕੋ; ਗਾਵਹੁ ਸਚੀ ਬਾਣੀ—ਡਾ. ਰਘਬੀਰ ਸਿੰਘ

**ਪੇਖਾ ਨਾਚ** : ਅਣਵੰਡੇ ਪੰਜਾਬ ਦੇ ਪਹਾੜੀ ਖੇਤਰਾਂ (ਹਿਮਾਚਲ ਪ੍ਰਦੇਸ਼) ਵਿਚ ਕੁੱਲੂ ਦੇ ਲੋਕ-ਨਾਚ ਬਹੁਤ ਪ੍ਰਸਿੱਧ ਹਨ। ਹਰ ਮੇਲੇ, ਤਿਉਹਾਰ, ਵਿਆਹ ਅਤੇ ਖੁਸ਼ੀ ਦੇ ਮੌਕੇ ਉੱਪਰ ਲੋਕ-ਗੀਤ ਗਾਏ ਜਾਂਦੇ ਹਨ ਅਤੇ ਨਾਲ ਹੀ ਲੋਕ-ਨਾਚ ਵੀ ਨੱਚੇ ਜਾਂਦੇ ਹਨ। ਇਨ੍ਹਾਂ ਨਾਚਾਂ ਵਿਚ ਕਈ ਨਾਚ ਤਾਂ ਕੇਵਲ ਮਰਦ ਹੀ ਨੱਚਦੇ ਹਨ ਅਤੇ ਕਈਆਂ ਵਿਚ ਕੇਵਲ ਔਰਤਾਂ ਹੀ ਭਾਗ ਲੈਂਦੀਆਂ ਹਨ। ਇਸ ਤੋਂ ਇਲਾਵਾ ਕੁਝ ਅਜਿਹੇ ਨਾਚ ਵੀ ਹਨ ਜੋ ਮਰਦ ਅਤੇ ਔਰਤਾਂ ਰਲ ਕੇ ਨੱਚਦੇ ਹਨ। ਪੇਖਾ ਨਾਚ ਵੀ ਇਕ ਅਜਿਹਾ ਹੀ ਨਾਚ ਹੈ ਜਿਸ ਵਿਚ ਮਰਦ ਅਤੇ ਔਰਤਾਂ ਸਾਂਝੇ ਤੌਰ ਤੇ ਨੱਚ ਕੇ ਆਪਣੇ ਜਜ਼ਬਿਆਂ ਦਾ ਪ੍ਰਗਟਾਵਾ ਕਰਦੇ ਹਨ। ਇਹ ਨਾਚ ਇਕ ਗੋਲ ਦਾਇਰੇ ਵਿਚ, ਇਕੱਠੇ ਇਕ ਦੂਜੇ ਦਾ ਹੱਥ ਫੜ ਕੇ ਨੱਚਿਆ ਜਾਂਦਾ ਹੈ। ਨੱਚਣ ਦੇ ਨਾਲ-ਨਾਲ ਲੋਕ-ਗੀਤ ਵੀ ਗਾਉਂਦੇ ਹਨ। ਲੋਕ-ਸਾਜ਼ਾਂ ਦੀ ਤਾਲ ਨਾਲ ਨਰਤਕ ਬਹੁਤ ਸੁਹਣਾ ਨੱਚਦੇ ਹਨ ਅਤੇ ਆਪਣੇ ਮਨ ਦੀ ਖੁਸ਼ੀ ਪ੍ਰਗਟਾਉਂਦੇ ਹਨ।

ਹ.ਪੁ.—ਹਿ.ਪ੍ਰ.ਕੇ. ਲੋਕ ਨ੍ਰਿਤ—ਹਰੀ ਰਾਮ ਜਸਟਾ : 80.

**ਪੈਦਲ ਦੌੜ** : ਪੈਦਲ ਦੌੜ ਦੀ ਆਰੰਭਕ ਪ੍ਰਗਤੀ ਇੰਗਲੈਂਡ ਵਿਚ ਹੋਈ ਇਸ ਲਈ ਉਸ ਨੂੰ ਪੈਦਲ ਦੌੜ ਦਾ ਜਨਮਦਾਤਾ ਆਖਿਆ ਜਾ ਸਕਦਾ ਹੈ। ਪੈਦਲ ਦੌੜ ਦੀ ਉੱਨਤੀ ਵਿਚ ਇਟਲੀ ਅਤੇ ਅਫ਼ਰੀਕਾ ਵੀ ਆਪਣੀ ਦੇਣ ਦਾ ਦਾਅਵਾ ਜਤਾਉਂਦੇ ਹਨ। ਇਕ ਰਵਾਇਤ ਮੁਤਾਬਕ ਇੰਗਲੈਂਡ ਵਿਚ 18ਵੀਂ ਸਦੀ ਵਿਚ ਸਾਹਸੀ ਪ੍ਰਾਪਤੀਆਂ ਕਰਨ ਦੇ ਆਧਾਰ ਉੱਤੇ ਜੇਤੂਆਂ ਨੂੰ ਇਨਾਮ ਵਿਚ ਚੋਖੀ ਰਕਮ ਦਿੱਤੀ ਜਾਂਦੀ ਸੀ ਜਿਸ ਨੂੰ ਉਨ੍ਹੀਂ ਦਿਨੀਂ ਬਤੌਰ ਵੇਜਿਜ਼ ਦੇ ਮੰਨਿਆ ਜਾਂਦਾ ਸੀ। ਬਹੁਤ ਵੱਡਾ ਇਨਾਮ ਜਿੱਤਣ ਦੇ ਉਦੇਸ਼ ਨਾਲ ਸਰ ਰੌਬਲਟ ਕੈਨੀ ਨੇ ਸੰਨ 1589 ਵਿਚ ਲੰਡਨ ਤੋਂ ਬਰਵਿਕ ਤਕ ਦਾ ਫ਼ਾਸਲਾ ਪੈਦਲ ਚੱਲ ਕੇ ਤੈਅ ਕੀਤਾ। ਵਾਈਟ ਹਾਲ ਤੋਂ ਹੈਮਟਨ ਕੋਰਟ ਤਕ ਪੈਦਲ ਚਲਣ ਵਾਲੇ ਕਿੰਗ ਚਾਰਲਸ ਦੋਇਮ ਦਾ ਨਾਂ ਉਸ ਸਮੇਂ ਪ੍ਰਸਿੱਧ ਸੀ।

ਸੰਨ 1670 ਵਿਚ ਪੰਜਾਹ ਪੌਂਡ ਦੀ ਰਾਸ਼ੀ ਪ੍ਰਾਪਤ ਕਰਨ ਲਈ ਲਾਰਡ ਡਿਰਾਬੀ ਨੇ ਨਿਊ ਮਾਰਕੀਟ ਵਿਖੇ 5 ਮੀਲ ਦਾ ਫਾਸਲਾ ਇਕ ਘੰਟੇ ਵਿਚ ਤੈਅ ਕਰਨ ਦਾ ਯਤਨ ਕੀਤਾ ਪਰ ਅੱਧਾ ਮਿੰਟ ਪੱਛੜ ਜਾਣ ਕਾਰਨ ਉਹ ਰਾਸ਼ੀ ਪ੍ਰਾਪਤ ਨਾ ਕਰ ਸਕਿਆ। ਉਸ ਨੇ ਇਹ ਪੈਦਲ ਦੌੜ ਨੰਗੇ ਪੈਰੀਂ ਦੌੜ ਕੇ ਪੂਰੀ ਕੀਤੀ ਸੀ। ਰੋਬਟ ਬਾਰਲੇ (ਜਨਮ 1790) ਨੇ ਥਰਫੋਰਡ ਤੋਂ ਲੰਡਨ ਤਕ ਦਾ 81 ਮੀਲ ਦਾ ਫ਼ਾਸਲਾ ਅਨੇਕਾਂ ਵਾਰ ਪੈਦਲ ਤੈਅ ਕੀਤਾ। ਸੰਨ 1762 ਵਿਚ ਮਿ. ਚਾਈਲਡ ਨੇ 44 ਮੀਲ

ਦਾ ਫ਼ਾਸਲਾ 7 ਘੰਟੇ 57 ਮਿੰਟ ਵਿਚ ਅਤੇ ਇਸੇ ਸਾਲ ਹੀ 100 ਮੀਲ ਦੀ ਦੂਰੀ ਜੌਨ ਹਾਕ ਨੇ 23 ਘੰਟੇ ਅਤੇ 15 ਮਿੰਟ ਵਿਚ ਤੈਅ ਕੀਤੀ। ਕੈਪਟਨ ਬਾਰਸਲੇ ਅਲਾਡਿਸ (ਜਨਮ 1779, ਸਕਾਟਲੈਂਡ) ਨੇ ਅਨੇਕਾਂ ਵਾਰ ਪੈਦਲ ਦੌੜ ਕੇ ਇਨਾਮੀ ਮੁਕਾਬਲਿਆਂ ਵਿਚ ਹਿੱਸਾ ਲਿਆ ਤੇ ਆਪਣੀਆਂ ਪ੍ਰਾਪਤੀਆਂ ਕਾਰਨ ਉਸ ਦਾ ਨਾਂ ਕਾਫ਼ੀ ਉੱਘਾ ਸੀ। ਸੰਨ 1808 ਵਿਚ ਉਸ ਨੇ 1000 ਮੀਲ, 1000 ਘੰਟੇ ਵਿਚ, 1000 ਗਿਨੀਜ਼ ਦੇ ਲਈ ਚੈਲਿੰਜ ਸਵੀਕਾਰ ਕੀਤਾ ਅਤੇ ਇਹ ਪੈਦਲ ਦੌੜ ਉਸ ਨੇ 1 ਜੂਨ, 1809 ਤੋਂ ਸ਼ੁਰੂ ਕਰ ਕੇ, 12 ਜੁਲਾਈ, 1809 ਨੂੰ ਸਮਾਪਤ ਕੀਤੀ ਅਤੇ ਇਨਾਮੀ ਰਾਸ਼ੀ ਜਿੱਤੀ।

ਚਾਰਲਸ ਵੈਸਟ ਹਾਲ ਦੀ ਰੇਸ-ਵਾਕਿੰਗ ਜਾਂ ਪੈਦਲ ਦੌੜ ਵੀ ਵਰਣਨਯੋਗ ਹੈ। ਉਸ ਨੇ 19ਵੀਂ ਸਦੀ ਵਿਚ (ਜਦੋਂ ਐਮੀਚਿਓਰ ਅਥਲੈਟਿਕ ਐਸੋਸੀਏਸ਼ਨ ਆਫ਼ ਇੰਗਲੈਂਡ ਅਤੇ ਵੇਲਜ਼ ਹੋਂਦ ਵਿਚ ਆਈਆਂ) 7 ਮੀਲ ਦਾ ਫ਼ਾਸਲਾ ਸਿਰਫ਼ 54 ਮਿੰਟਾਂ ਵਿਚ, ਨਿਊ ਮਾਰਕੀਟ ਵਿਖੇ ਤੈਅ ਕੀਤਾ ਅਤੇ ਲਿਲੀ ਬਰਿਜ ਟਰੈਕ ਤੇ ਡਬਲਿਊ ਗ੍ਰਿਫ਼ਨ ਨੇ 8 ਮੀਲ ਤੇ 172 ਗਜ਼ ਦੀ ਦੂਰੀ ਪੈਦਲ ਦੌੜ ਰਾਹੀਂ ਇਕ ਘੰਟੇ ਵਿਚ ਤੈਅ ਕੀਤੀ। ਇਸ ਤਰ੍ਹਾਂ ਦੇ ਮੁਕਾਬਲੇ ਸਿਰਫ਼ ਇੰਗਲੈਂਡ ਤਕ ਹੀ ਸੀਮਤ ਨਹੀਂ ਸਨ। ਨਿਊਯਾਰਕ ਵਿਖੇ 1882 ਈ. ਵਿਚ ਜੇ.ਮੇਅਨ ਨੇ 8 ਮੀਲ ਤੇ 300 ਗਜ਼ ਦਾ ਫ਼ਾਸਲਾ ਪੈਦਲ ਦੌੜ ਰਾਹੀਂ ਇਕ ਘੰਟੇ ਵਿਚ ਤੈਅ ਕੀਤਾ। ਇਸ ਤਰ੍ਹਾਂ ਇਨ੍ਹਾਂ ਸਮਿਆਂ ਦੌਰਾਨ ਪੈਦਲ ਦੌੜਾਂ ਸਬੰਧੀ ਬੜਾ ਕੁਝ ਹੁੰਦਾ ਰਿਹਾ ਪਰ ਇਹ ਸਪਸ਼ਟ ਹੈ ਕਿ ਉਸ ਸਮੇਂ ਇਸ ਦੌੜ ਦੇ ਕੋਈ ਨਿਯਮ ਨਿਰਧਾਰਤ ਨਹੀਂ ਸਨ ਹੋਏ ਅਤੇ ਨਾ ਹੀ ਵਿਸ਼ੇਸ਼ ਨਿਰਣਾਇਕ ਹੁੰਦੇ ਸਨ ਪਰ ਅੱਜਕੱਲ੍ਹ ਇਹ ਅੰਤਰਰਾਸ਼ਟਰੀ ਕੈਲੰਡਰ ਵਿਚ ਉਲਿੰਪਿਕ ਖੇਡਾਂ ਅਤੇ ਆਈ.ਏ. ਏ.ਐਫ. ਵੱਲੋਂ ਆਯੋਜਿਤ ਅਥਲੈਟਿਕਸ ਵਿਚ ਸੰਸਾਰ ਪ੍ਰਸਿੱਧ ਪ੍ਰਤੀਯੋਗਤਾ ਹੈ। ਲੰਡਨ ਵਿਚ ਆਯੋਜਿਤ ਉਲਿੰਪਿਕ ਖੇਡਾਂ (1808 ਈ.) ਵਿਚ ਪਹਿਲੀ ਵਾਰ ਪੈਦਲ ਦੌੜ ਨੂੰ ਸ਼ਾਮਲ ਕੀਤਾ ਗਿਆ ਜਿਸ ਨੂੰ ਇੰਗਲੈਂਡ ਦੇ ਜਾਰਜ ਲੈਨਰ ਨੇ ਜਿੱਤਿਆ ਉਸ ਨੇ 3500 ਮੀਟਰ ਟਰੈਕ ਪੈਦਲ ਦੌੜ ਨੂੰ 14 ਮਿੰਟ, 15 ਸੈਕਿੰਡ ਵਿਚ ਅਤੇ 10 ਮੀਲ ਟਰੈਕ ਪੈਦਲ ਦੌੜ ਨੂੰ 1 : 15 : 57.4 ਸੈਕਿੰਡ ਵਿਚ ਤੈਅ ਕੀਤਾ।

ਸੰਨ 1912 ਵਿਚ ਸਟਾਕਹੋਮ ਵਿਖੇ ਆਯੋਜਿਤ ਉਲਿੰਪਿਕ ਖੇਡਾਂ ਵਿਚ 1000 ਮੀਟਰ ਟ੍ਰੈਕ (ਪੈਦਲ ਦੌੜ) ਨੂੰ ਸ਼ਾਮਲ ਕੀਤਾ ਗਿਆ। ਦੌੜ ਦੌਰਾਨ ਅਨੇਕਾਂ ਖਿਡਾਰੀਆਂ ਨੂੰ ਅਯੋਗ ਕਰਾਰ ਦੇ ਦਿੱਤਾ ਗਿਆ ਜਿਸ ਕਾਰਨ ਬੜਾ ਵਾਦ-ਵਿਵਾਦ ਖੜਾ ਹੋ ਗਿਆ। ਕੇਵਲ ਚਾਰ ਪ੍ਰਤਿਯੋਗੀ ਹੀ ਇਸ ਦੌੜ ਨੂੰ ਪੂਰਾ ਕਰ ਸਕੇ। ਕੈਨੇਡਾ ਦੇ ਗੋਲਡਿੰਗ ਨੇ ਇਹ ਪੈਦਲ ਦੌੜ 46:28:4 ਸੈਕਿੰਡ ਦੇ ਸਮੇਂ ਵਿਚ ਜਿੱਤੀ। ਐਂਟਵੀਪ ਉਲਿੰਪਿਕ (1920) ਦੀਆਂ ਖੇਡਾਂ ਸਮੇਂ ਦੋ ਪੈਦਲ ਦੌੜਾਂ ਵੇਖਣ ਵਿਚ ਆਈਆਂ। ਇਟਲੀ ਦੇ ਫ਼ਰਿਜਰੀਉ ਨੇ 3000 ਮੀਟਰ ਪੈਦਲ ਦੌੜ 13:14:2 ਸੈਕਿੰਡ ਵਿਚ ਅਤੇ 10,000 ਮੀਟਰ ਪੈਦਲ ਦੌੜ 48:06:2 ਸੈਕਿੰਡ ਦੇ ਸਮੇਂ ਵਿਚ ਤੈਅ ਕਰ ਕੇ ਜਿੱਤੀਆਂ। ਸੰਨ 1924 ਵਿਚ ਉਲਿੰਪਿਕ ਖੇਡਾਂ ਪੈਰਿਸ ਵਿਖੇ ਹੋਈਆਂ। ਇਥੇ ਪੈਦਲ ਦੌੜਾਂ ਦੇ ਨਿਰਣਾਇਕਾਂ ਤੇ ਵਾਦ-ਵਿਵਾਦ ਖੜ੍ਹਾ ਹੋ ਗਿਆ ਜਿਸ ਦੇ ਸਿੱਟੇ ਵੱਜੋਂ ਇਕੋ ਹੀ ਪੈਦਲ ਦੌੜ (10,000 ਮੀ.) ਇਨ੍ਹਾਂ ਮੁਕਾਬਲਿਆਂ ਵਿਚ ਸ਼ਾਮਲ ਕੀਤੀ ਗਈ ਤੇ ਇਹ ਇਟਲੀ ਦੇ ਫ਼ਰਿਜਰੀਉ ਨੇ 47:49:00 ਸੈਕਿੰਡ ਦੇ ਸਮੇਂ ਵਿਚ ਜਿੱਤੀ। ਇਸ ਪੈਦਲ ਦੌੜ ਦੇ ਸਮੇਂ, ਨਿਰਣਾਇਕਾਂ ਦੀਆਂ ਸਮੱਸਿਆਵਾਂ ਅਤੇ ਵਾਦ-ਵਿਵਾਦ ਦੇ ਕਾਰਨ ਸਾਰੇ ਹੀ ਨਿਰਣਾਇਕਾਂ ਨੇ ਆਪਣੇ ਅਸਤੀਫ਼ੇ ਦੇ ਦਿੱਤੇ ਅਤੇ ਫ਼ਾਈਨਲ ਮੁਕਾਬਲੇ ਲਈ ਨਵੇਂ ਨਿਰਣਾਇਕ ਨਿਯੁਕਤ ਕਰਨੇ ਪਏ। ਇਸ ਵਾਦ-ਵਿਵਾਦ ਦਾ ਪ੍ਰਭਾਵ ਸਿੱਧੇ ਹੀ ਪੈਦਲ ਦੌੜ ਤੇ ਪਿਆ ਅਤੇ ਇਸ ਈਵੈਂਟ ਨੂੰ ਸੰਨ 1928 ਦੀਆਂ ਉਲਿੰਪਿਕ ਖੇਡਾਂ ਵਿਚ ਪੂਰੇ ਰੂਪ ਵਿਚ ਬਾਹਰ ਕੱਢ ਦਿੱਤਾ ਗਿਆ।

ਪੈਦਲ ਦੌੜ ਦੇ ਜਨਮਦਾਤਾ ਇੰਗਲੈਂਡ ਦੇ ਖੇਡ ਪ੍ਰੇਮੀਆਂ ਅਤੇ ਅਧਿਕਾਰੀਆਂ ਵੱਲੋਂ ਅਣਥਕ ਯਤਨ ਕਰ ਕੇ ਇਸ ਦੌੜ ਨੂੰ ਸੰਨ 1932 ਦੀਆਂ ਲਾਂਸ ਏਂਜਲਸ ਦੀਆਂ ਉਲਿੰਪਿਕ ਖੇਡਾਂ ਦੌਰਾਨ ਮੁਕਾਬਲਿਆਂ ਵਿਚ ਫਿਰ ਸ਼ਾਮਲ ਕਰਵਾਇਆ ਗਿਆ। ਇਸ ਮੌਕੇ ਤੇ 50 ਕਿ.ਮੀ. ਰੋਡ ਰੇਸ ਕਰਵਾਉਣ ਦਾ ਫ਼ੈਸਲਾ ਲਿਆ ਗਿਆ ਜਿਸ ਵਿਚ 10 ਦੇਸ਼ਾਂ ਦੇ 15 ਖਿਡਾਰੀਆਂ ਨੇ ਭਾਗ ਲਿਆ। ਇੰਗਲੈਂਡ ਦੇ ਪ੍ਰਸਿੱਧ ਵਾਕਰ ਟੋਨੀ ਗਰੀਨ ਨੇ ਇਸ ਮੁਕਾਬਲੇ ਨੂੰ ਹੋਰਨਾਂ ਪ੍ਰਤੀਯੋਗੀਆਂ ਤੋਂ 7 ਮਿੰਟਾਂ ਦੇ ਫਰਕ ਨਾਲ 4:50:10.00 ਸੈਕਿੰਡ ਵਿਚ ਜਿੱਤਿਆ। ਸੰਨ 1936 ਦੀਆਂ ਬਰਲਿਨ ਉਲਿੰਪਿਕਸ ਵਿਚ 16 ਦੇਸ਼ਾਂ ਦੇ 33 ਖਿਡਾਰੀਆਂ ਨੇ ਪੈਦਲ ਦੌੜ ਵਿਚ ਹਿੱਸਾ ਲਿਆ ਅਤੇ ਮੁਕਾਬਲੇ ਦਾ ਜੇਤੂ ਇੰਗਲੈਂਡ ਦਾ ਵਾਕਰ, ਹੈਰਡ ਵਿਟਲਾਕ ਬਣਿਆ। ਉਸ ਨੇ ਇਹ ਮੁਕਾਬਲਾ 4:230:414 ਸੈਕਿੰਡ ਦੇ ਸਮੇਂ ਵਿਚ ਜਿੱਤਿਆ।

ਸੰਨ 1948 ਦੀਆਂ ਉਲਿੰਪਿਕ ਖੇਡਾਂ (ਲੰਡਨ) ਵਿਚ 10,000 ਮੀਟਰ ਟਰੈਕ ਵਾਕ ਦੌੜ ਨੂੰ ਦੁਬਾਰਾ ਦੇਖਿਆ ਗਿਆ। ਇਥੇ ਇਸ ਦੌੜ ਵਿਚ 10 ਦੇਸ਼ਾਂ ਦੇ 19 ਖਿਡਾਰੀਆਂ ਨੇ ਹਿੱਸਾ ਲਿਆ ਇਹ ਦੌੜ ਇਥੇ ਸਵੀਡਨ ਦੇ ਮਾਈਕਲਸਨ ਨੇ 45:13:2 ਸੈਕਿੰਡ ਦੇ ਸਮੇਂ ਵਿਚ ਜਿੱਤੀ ਅਤੇ ਸਵੀਡਨ ਦੇ ਹੀ ਵਿਕਟਰ ਨੇ 50 ਕਿ.ਮੀ. ਰੋਡ ਈਵੈਂਟ ਨੂੰ 4:41:52 ਸੈਕਿੰਡ ਵਿਚ ਤੈਅ ਕਰ ਕੇ ਗੋਲਡ ਮੈਡਲ ਜਿੱਤਿਆ। ਸੰਨ 1952 ਵਿਚ ਹੇਲਿੰਸਕੀ ਦੀਆਂ ਖੇਡਾਂ ਵਿਚ ਇਸ ਦੌੜ ਨੂੰ ਜਿਉਂ ਦਾ ਤਿਉਂ ਰੱਖਿਆ ਗਿਆ ਜਿਸ ਨੂੰ ਸਵੀਡਨ ਦੇ ਮਾਈਕਲ ਅਤੇ ਇਟਲੀ ਦੇ ਡਾਰਸਲੋਮ ਨੇ ਕ੍ਰਮਵਾਰ ਜਿੱਤਿਆ।

ਮੈਲਬੋਰਨ ਉਲਿੰਪਿਕਸ (1956ਈ.) ਸਮੇਂ ਅਜੋਕੇ 20 ਕਿ.ਮੀ. ਅਤੇ 50 ਕਿ.ਮੀ. ਰੋਡ ਈਵੈਂਟਾਂ ਨੂੰ ਸ਼ੁਰੂ ਕੀਤਾ ਗਿਆ। ਇਨ੍ਹਾਂ ਮੁਕਾਬਲਿਆਂ ਵਿਚ ਪੂਰਬੀ ਬਲਾਕ ਦੇ ਐਥਲੀਟ ਉਭਰ ਕੇ ਸਾਹਮਣੇ ਆਏ। ਰੂਸ ਦੇ ਸਪਾਇਰਿਨ ਨੇ 20 ਕਿ.ਮੀ. ਪੈਦਲ ਦੌੜ ਵਿਚ ਨਿਊਜ਼ੀਲੈਂਡ ਦੇ ਰੀਡ ਨੇ 50 ਕਿ.ਮੀ. ਪੈਦਲ ਦੌੜ ਵਿਚ ਸੋਨੇ ਦਾ ਤਮਗ਼ਾ ਜਿੱਤਿਆ।

ਸੰਨ 1970 ਵਿਚ ਪੈਦਲ ਦੌੜ ਵਿਚ ਇਕ ਵਾਰ ਫ਼ਿਰ ਹੰਗਾਮਾ ਖੜ੍ਹਾ ਹੋ ਗਿਆ ਅਤੇ ਮਾਂਟਰੀਅਲ ਖੇਡਾਂ (1972 ਈ.) ਵਿਚ 50 ਕਿ.ਮੀ. ਦੀ ਰੋਡ ਵਾਕ ਨੂੰ ਖੇਡਾਂ ਵਿਚੋਂ ਬਾਹਰ ਰੱਖਣ ਦਾ ਫ਼ੈਸਲਾ ਕੀਤਾ ਗਿਆ ਪਰ ਇਸ ਵਾਦ-ਵਿਵਾਦ ਵਿਚ ਜਿੱਤ ਆਖ਼ਰਕਾਰ ਪੈਦਲ ਦੌੜ ਦੇ ਅਣਗਿਣਤ ਹਮਾਇਤੀਆਂ ਦੀ ਹੀ

ਹੋਈ ਅਤੇ ਇਸ ਈਵੈਂਟ ਨੂੰ ਉਲਿੰਪਿਕ ਖੇਡਾਂ ਵਿਚ ਰੱਖਣ ਦਾ ਫ਼ੈਸਲਾ ਕੀਤਾ ਗਿਆ।

ਸੰਨ 1992 ਦੀ ਬਾਰਸੀਲੋਨਾ ਉਲਿੰਪਿਕਸ ਵਿਚ ਮਰਦਾਂ ਦੇ ਮੁਕਾਬਲਿਆਂ ਤੋਂ ਇਲਾਵਾ ਔਰਤਾਂ ਦਾ 10 ਕਿ.ਮੀ. ਪੈਦਲ ਦੌੜ ਦਾ ਮੁਕਾਬਲਾ ਵੀ ਕਰਵਾਇਆ ਗਿਆ।

ਪੈਦਲ ਦੌੜ ਦੇ ਅਯੋਜਕਾਵਾਂ ਲਈ ਵੱਡੀ ਸਮੱਸਿਆ ਰੇਸ ਵਾਕਰਾਂ ਦੀ ਸੁਰੱਖਿਆ ਅਤੇ ਨਿਰਣਾਇਕਾਂ ਦੀ ਨਿਯੁਕਤੀ ਦੀ ਸੀ। ਇਸ ਦੇ ਹੱਲ ਲਈ ਸਭ ਤੋਂ ਪਹਿਲਾ ਕਦਮ ਸੰਨ 1961 ਵਿਚ ਲੂਗੀਨ ਟਰਾਫੀ ਦੀ ਸ਼ੁਰੂਆਤ ਕਰ ਕੇ ਚੁੱਕਿਆ ਗਿਆ। ਹੁਣ ਇਸ ਮੁਕਾਬਲੇ ਨੂੰ ਆਈ.ਏ.ਏ.ਐਫ. ਵਾਰਡ ਰੇਸ ਵਾਕਿੰਗ ਕੱਪ ਦੇ ਨਾਂ ਤੇ ਜਾਣਿਆ ਜਾਂਦਾ ਹੈ। ਇਹ ਮੁਕਾਬਲੇ 20 ਕਿ.ਮੀ. ਅਤੇ 50 ਕਿ.ਮੀ. ਵਿਚ ਹਰ ਸਾਲ ਕਰਵਾਏ ਜਾਂਦੇ ਹਨ। ਚੈਂਪੀਅਨਸ਼ਿਪ ਦਾ ਫ਼ੈਸਲਾ ਦੋਹਾਂ ਈਵੈਂਟਸ ਵਿਚ ਪ੍ਰਾਪਤ ਕੀਤੇ ਅੰਕਾਂ ਦੇ ਆਧਾਰ ਤੇ ਕੀਤਾ ਜਾਂਦਾ ਹੈ।

ਇਸ ਦੌੜ ਵਿਚ ਸ਼ੁਰੂ-ਸ਼ੁਰੂ ਵਿਚ ਇੰਗਲੈਂਡ ਹੀ ਛਾਇਆ ਰਿਹਾ ਪਰ ਬਾਅਦ ਵਿਚ ਰੂਸ,ਚੀਨ, ਇਟਲੀ, ਸਵੀਡਨ, ਜਰਮਨੀ ਅਤੇ ਮੈਕਸੀਕੋ ਆਦਿ ਦੇਸ਼ ਉਭਰ ਕੇ ਅੱਗੇ ਆਉਣ ਲੱਗੇ।

ਪੰਜਾਬੀ ਖਿਡਾਰੀਆਂ ਵਿਚੋਂ ਪੈਦਲ ਦੌੜ ਦੇ ਖੇਤਰ ਵਿਚ ਦੋ ਨਾਂ ਉਭੱਰ ਕੇ ਸਾਹਮਣੇ ਆਉਂਦੇ ਹਨ- ਪਹਿਲਾ ਹਾਕਮ ਸਿੰਘ ਅਤੇ ਦੂਸਰਾ ਜ਼ੋਰਾ ਸਿੰਘ। ਸੰਨ 1978 ਵਿਚ ਹੋਈਆਂ ਏਸ਼ੀਆਈ ਖੇਡਾਂ ਸਮੇਂ ਹਾਕਮ ਸਿੰਘ 20 ਕਿ.ਮੀ. ਵਾਕ ਦਾ ਚੈਂਪੀਅਨ ਬਣਿਆ ਸੀ ਅਤੇ ਜ਼ੋਰਾ ਸਿੰਘ ਨੇ ਸੰਨ 1959 ਵਿਚ ਹੋਈ ਭਾਰਤੀ ਫ਼ੌਜ ਦੀ ਮੀਟ ਸਮੇਂ 50 ਕਿ.ਮੀ. ਦਾ ਫ਼ਾਸਲਾ 4 ਘੰਟੇ 26 ਮਿੰਟ ਅਤੇ 8.4 ਸੈਕਿੰਡ ਦੇ ਸਮੇਂ ਵਿਚ ਮੁਕਾ ਕੇ ਉਲਿੰਪਿਕ ਰਿਕਾਰਡ ਤੋੜਿਆ ਸੀ। ਉਸ ਸਮੇਂ ਤਕ 50 ਕਿ.ਮੀ. ਪੈਦਲ ਦੌੜ ਦਾ ਉਲਿੰਪਿਕ ਰਿਕਾਰਡ ਸਮਾਂ 4 ਘੰਟੇ 28 ਮਿੰਟ ਅਤੇ 7.8 ਸੈਕਿੰਡ ਸੀ ਪਰ ਕਿਸਮਤ ਨੇ ਸਾਥ ਨਾ ਦਿੱਤਾ ਤੇ ਰੋਮ ਦੀਆਂ ਉਲਿੰਪਿਕਸ ਸਮੇਂ ਜ਼ੋਰਾ ਸਿੰਘ ਪਹਿਲੇ 30 ਕਿ.ਮੀ. ਸਭ ਤੋਂ ਅੱਗੇ ਰਹਿਣ ਉਪਰੰਤ ਦੌੜ ਖਤਮ ਹੋਣ ਤਕ ਅੱਠਵੇਂ ਨੰਬਰ ਤੇ ਰਹਿ ਗਿਆ।

ਹ.ਪੁ.–ਪੰ.ਖਿ.-ਸਰਵਣ ਸਿੰਘ: 67, 137; ਪੰ.ਟ੍ਰਿ.-3 ਫ਼ਰਵਰੀ, 1992.

**ਪੈਂਦੇ ਖਾਂ** : ਇਹ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਆਲਮਪੁਰ ਦਾ ਪਠਾਣ ਸੀ। ਇਸ ਦੇ ਪਿਤਾ ਦਾ ਨਾਂ ਫ਼ਤਹਿ ਖਾਂ ਸੀ। ਪਿੰਡ ਵੱਡੇ ਮੀਰ ਜ਼ਿਲ੍ਹਾ ਜਲੰਧਰ ਇਸ ਦੇ ਨਾਨਕੇ ਸਨ। ਇਹ ਆਪਣੇ ਨਾਨਕੇ ਘਰ ਹੀ ਰਹਿੰਦਾ ਸੀ। ਵੱਡਾ ਮੀਰ ਪਿੰਡ, ਕਰਤਾਰਪੁਰ, ਦੇ ਨੇੜੇ ਸੀ। ਵੱਡੇ ਮੀਰ ਪਿੰਡ ਦੇ ਕਈ ਪਠਾਣ ਜਿਨ੍ਹਾਂ ਵਿਚ ਇਸਮਾਈਲ ਖਾਂ, ਦਿਲਾਵਰ ਖਾਂ ਤੇ ਅਮੀਰ ਖਾਂ ਆਦਿ ਦੇ ਨਾਂ ਸ਼ਾਮਲ ਹਨ, ਸੂਰਬੀਰ ਜਾਣੇ ਜਾਂਦੇ ਸਨ। ਇਨ੍ਹਾਂ ਪਠਾਣਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਫ਼ੌਜ ਵਿਚ ਨੌਕਰ ਰੱਖ ਲਿਆ। ਇਨ੍ਹਾਂ ਵਿਚ ਹੀ ਛੋਟੀ ਉਮਰ ਦਾ ਪੈਂਦੇ ਖਾਂ ਵੀ ਸੀ। ਇਸ ਨੂੰ ਗੁਰੂ ਸਾਹਿਬ ਨੇ ਆਪਣੇ ਕੋਲ ਰੱਖ ਲਿਆ ਤੇ ਵਿਸ਼ੇਸ਼ ਢੰਗ ਨਾਲ ਇਸ ਦੀ ਪਰਵਰਿਸ਼ ਕਰਵਾਈ। ਇਸ ਨੂੰ ਬੜਾ ਤਕੜਾ ਪਹਿਲਵਾਨ ਬਣਾਇਆ ਗਿਆ।

ਮਈ 1628 (13 ਜੇਠ ਸੰ. 1685) ਨੂੰ ਬੀਬੀ ਵੀਰੋ (ਸਪੁੱਤਰੀ ਗੁਰੂ ਹਰਿਗੋਬਿੰਦ ਜੀ) ਦੇ ਵਿਆਹ ਸਮੇਂ ਤੁਰਕ ਫ਼ੌਜਾਂ ਨੇ ਸਿੱਖ ਫ਼ੌਜ ਤੇ ਆ ਹਮਲਾ ਕੀਤਾ ਜਿਸ ਦੀ ਕਮਾਨ ਮੁਖ਼ਲਿਸ ਖਾਂ ਕਰ ਰਿਹਾ ਸੀ। ਸਿੱਖ ਫ਼ੌਜ ਪਿਪਲੀ ਸਾਹਿਬ ਵਿਖੇ ਸੀ। ਤੁਰਕ ਫ਼ੌਜਾਂ ਨੇ ਪਹਿਲਾਂ ਲੋਹਗੜ੍ਹ ਵਿਚ ਲੁੱਟ ਖਸੁੱਟ ਕੀਤੀ। ਇਸ ਲੜਾਈ ਵਿਚ ਪੈਂਦੇ ਖਾਂ ਨੂੰ ਸੌ ਅਸਵਾਰ ਦੇ ਕੇ ਗੁਰੂ ਸਾਹਿਬ ਨੇ ਫ਼ੌਜ ਦੇ ਸੱਜੇ ਪਾਸੇ ਰਹਿਣ ਦਾ ਹੁਕਮ ਦਿੱਤਾ ਕਿਉਂਕਿ ਇਸ ਨਾਲ ਵੱਡੇ ਵੱਡੇ ਸੂਰਬੀਰ ਪਠਾਣ ਸਨ ਜਦੋਂ ਕਿ ਖੱਬੇ ਪਾਸੇ ਦੀ ਕਮਾਨ ਭਾਈ ਬਿਧੀ ਚੰਦ ਜੀ ਕੋਲ ਸੀ। ਸਿੱਖ ਜੀਅ ਜਾਨ ਨਾਲ ਲੜੇ ਜਿਸ ਦੇ ਸਿੱਟੇ ਵੱਜੋਂ ਤੁਰਕ ਫ਼ੌਜਾਂ ਨੂੰ ਮੈਦਾਨ ਛੱਡ ਕੇ ਨੱਸਣਾ ਪਿਆ। ਇਸ ਲੜਾਈ ਦੀ ਜਿੱਤ ਤੋਂ ਬਾਅਦ ਪੈਂਦੇ ਖਾਂ ਵਿਚ ਹੰਕਾਰ ਉਪਜਣ ਲੱਗਾ ਤੇ ਇਹ ਸਿੰਘਾਂ ਨੂੰ ਇਹ ਕਹਿਣ ਲੱਗ ਪਿਆ ਕਿ ਲੋਹਗੜ੍ਹ ਦੀ ਲੜਾਈ ਦੀ ਜਿੱਤ ਕੇਵਲ ਇਸ ਦੀ ਬਹਾਦਰੀ ਦੇ ਸਿੱਟੇ ਵੱਜੋਂ ਹੀ ਹੋਈ ਹੈ। ਗੁਰੂ ਸਾਹਿਬ ਨੂੰ ਅਜਿਹੀ ਹੰਕਾਰ ਦੀ ਗੱਲ ਉੱਕਾ ਹੀ ਨਹੀਂ ਸੀ ਭਾਉਂਦੀ। ਇਹੀ ਕਾਰਨ ਸੀ ਉਨ੍ਹਾਂ ਨੇ ਦੂਜੀ ਤੇ ਤੀਜੀ ਲੜਾਈ ਵਿਚ ਪੈਂਦੇ ਖਾਂ ਨੂੰ ਨਹੀਂ ਬੁਲਾਇਆ ਸੀ।

ਤੀਜੀ ਲੜਾਈ ਪਿੱਛੋਂ ਗੁਰੂ ਸਾਹਿਬ ਕਰਤਾਰਪੁਰ ਆ ਗਏ। ਪੈਂਦੇ ਖਾਂ ਉਸ ਵੇਲੇ ਆਪਣੇ ਨਾਨਕੇ ਪਿੰਡ ਵੱਡੇ ਮੀਰ ਵਿਖੇ ਹੀ ਰਹਿੰਦਾ ਸੀ। ਇਹ ਵੀ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਇਆ ਤੇ ਨਾਲ ਹੀ ਇਸ ਨੇ ਭਾਈ ਬਿਧੀ ਚੰਦ ਰਾਹੀਂ ਗੁਰੂ ਸਾਹਿਬ ਕੋਲ ਇਹ ਗਿਲਾ ਕੀਤਾ ਕਿ ਮਹਾਰਾਜ ਨੇ ਪਿਛਲੀਆਂ ਦੋਹਾਂ ਲੜਾਈਆਂ ਵਿਚ ਇਸ ਨੂੰ ਕਿਉਂ ਨਹੀਂ ਬੁਲਾਇਆ। ਗੁਰੂ ਸਾਹਿਬ ਨੇ ਇਸ ਨੂੰ ਧੀਰਜ ਦਿੰਦਿਆਂ ਕਿਹਾ, "ਪੈਂਦੇ ਖਾਂ ਬੀਤੀ ਉੱਤੇ ਚਿੰਤਾ ਨਹੀਂ ਕਰੀਦੀ। ਪੁਰਸ਼ ਨੂੰ ਆਉਣ ਵਾਲੇ ਸਮੇਂ ਬਾਰੇ ਸੋਚਣਾ ਚਾਹੀਦਾ ਹੈ।" ਲੜਾਈ ਦਾ ਹਾਲ ਸੁਣਨ ਉਪਰੰਤ ਸੰਗਤ ਦੂਰੋਂ-ਦੂਰੋਂ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਉਣ ਲੱਗੀ। ਸਿੱਖ ਅਕਸਰ ਸ਼ਸਤਰ, ਬਸਤਰ ਤੇ ਘੋੜੇ ਵੀ ਗੁਰੂ ਸਾਹਿਬ ਨੂੰ ਭੇਟਾ ਕਰਨ ਲਈ ਲਿਆਇਆ ਕਰਦੇ ਸਨ। ਇਸ ਸਮੇਂ ਇਕ ਸਿੱਖ ਵਧੀਆ ਘੋੜਾ, ਫ਼ੌਜੀ ਵਰਦੀ, ਇਕ ਬਾਜ਼ ਤੇ ਇਕ ਸੋਨੇ ਦੀ ਮੁੱਠ ਵਾਲੀ ਤਲਵਾਰ ਲੈ ਕੇ ਹਾਜ਼ਰ ਹੋਇਆ। ਇਸ ਦਿਨ ਪੈਂਦੇ ਖਾਂ ਵੀ ਦੀਵਾਨ ਵਿਚ ਬੈਠਾ ਸੀ। ਗੁਰੂ ਸਾਹਿਬ ਨੇ ਉਹ ਘੋੜਾ, ਤਲਵਾਰ ਤੇ ਵਰਦੀ ਇਸ ਨੂੰ ਦੇ ਦਿੱਤੇ ਤੇ ਬਚਨ ਕੀਤਾ ਕਿ ਜਦੋਂ ਵੀ ਇਹ ਗੁਰੂ ਜੀ ਕੋਲ ਆਵੇ ਇਹੀ ਵਰਦੀ ਪਾ ਕੇ ਇਸੇ ਘੋੜੇ ਉੱਤੇ ਆਵੇ ਜਦੋਂ ਕਿ ਬਾਜ਼ ਆਪ ਨੇ ਬਾਬਾ ਗੁਰਦਿੱਤਾ ਜੀ ਨੂੰ ਦੇ ਦਿੱਤਾ। ਇਹ ਇਸ ਹੁਕਮ ਦੀ ਪਾਲਣਾ ਕਰਦਾ ਰਿਹਾ ਪਰ ਆਪਣੀ ਬੀਰਤਾ ਦੇ ਹੰਕਾਰ ਤੋਂ ਇਹ ਅਜੇ ਵੀ ਮੁਕਤ ਨਹੀਂ ਸੀ ਹੋਇਆ।

ਪੈਂਦੇ ਖਾਂ ਨੇ ਆਪਣੀ ਲੜਕੀ ਦੀ ਸ਼ਾਦੀ ਉਸਮਾਨ ਖਾਂ ਨਾਲ ਕਰ ਦਿੱਤੀ। ਜਦੋਂ ਪੈਂਦੇ ਖਾਂ ਘੋੜਾ, ਵਰਦੀ ਤੇ ਤਲਵਾਰ ਲੈ ਕੇ ਆਪਣੇ ਪਿੰਡ ਪਹੁੰਚਿਆ ਤਾਂ ਉਨ੍ਹਾਂ ਤੇ ਇਸ ਦੇ ਜਵਾਈ ਦੀ ਨਜ਼ਰ ਪੈ ਗਈ। ਉਸ ਨੇ ਇਹ ਤਿੰਨੇ ਚੀਜ਼ਾਂ ਆਪਣੇ ਸਹੁਰੇ ਤੋਂ ਮੰਗੀਆਂ। ਇਸ ਨੇ ਇਹ ਦੇਣ ਤੋਂ ਇਨਕਾਰ ਕਰ ਦਿੱਤਾ ਤੇ ਆਖਿਆ ਕਿ ਗੁਰੂ ਸਾਹਿਬ ਨੇ ਬਚਨ ਕੀਤਾ ਹੈ ਕਿ ਇਹ ਕਿਸੇ ਹੋਰ ਨੂੰ ਨਹੀਂ ਦੇਣੀਆਂ ਅਰਥਾਤ ਘੋੜੇ ਸਮੇਤ ਇਹ ਦੋਵੇਂ ਵਸਤਾਂ ਗੁਰੂ ਸਾਹਿਬ ਕੋਲ ਜਾਣ ਸਮੇਂ ਪਹਿਨੀਆਂ ਜਾਇਆ ਕਰਨੀਆਂ

ਹਨ। ਇਸ ਤੇ ਇਸ ਦਾ ਦਾਮਾਦ ਨਾਰਾਜ਼ ਹੋ ਗਿਆ। ਇਸ ਉਪਰੰਤ ਉਸ ਨੇ ਆਪਣੀ ਸੱਸ ਕੋਲ ਇਸ ਦੀ ਮੰਗ ਕੀਤੀ ਤੇ ਆਖਿਆ ਕਿ ਜੇ ਖਾਨ ਇਹ ਚੀਜ਼ਾਂ ਉਸ ਨੂੰ ਨਹੀਂ ਦੇਵੇਗਾ ਤਾਂ ਉਹ ਫ਼ਕੀਰ ਹੋ ਜਾਵੇਗਾ ਜਾਂ ਜ਼ਹਿਰ ਖਾ ਕੇ ਮਰ ਜਾਵੇਗਾ। ਇਸ ਤੇ ਪੈਂਦੇ ਖਾਂ ਦੀ ਪਤਨੀ ਨੇ ਇਸ ਨੂੰ ਡਰਾਇਆ ਧਮਕਾਇਆ ਕਿ ਜੇ ਇਸ ਨੇ ਉਸਮਾਨ ਦੀ ਗੱਲ ਨਾ ਮੰਨੀ ਤਾਂ ਉਹ ਇਸ ਦੀ ਧੀ ਨੂੰ ਛੱਡ ਜਾਵੇਗਾ। ਮਜਬੂਰ ਹੋ ਕੇ ਪੈਂਦੇ ਖਾਂ ਨੇ ਸੋਨੇ ਦੀ ਮੁੱਠ ਵਾਲੀ ਤਲਵਾਰ, ਘੋੜਾ ਤੇ ਵਰਦੀ ਉਸ ਨੇ ਦੇ ਦਿੱਤੀ। ਅਗਲੇ ਦਿਨ ਉਸਮਾਨ ਖਾਂ ਵਰਦੀ ਪਾ ਕੇ ਹੱਥ ਵਿਚ ਤਲਵਾਰ ਲੈ ਕੇ ਉਸੇ ਘੋੜੇ ਤੇ ਆਪਣੇ ਸਾਥੀਆਂ ਨਾਲ ਸ਼ਿਕਾਰ ਖੇਡਣ ਲਈ ਚਲਾ ਗਿਆ। ਸੰਜੋਗਵਸ ਸੌਦਾਗਰ ਵਾਲਾ ਚਿੱਟਾ ਬਾਜ਼ ਲੈ ਕੇ ਬਾਬਾ ਗੁਰਦਿੱਤਾ ਜੀ ਵੀ ਉਸ ਦਿਨ ਸ਼ਿਕਾਰ ਖੇਡਣ ਲਈ ਗਏ ਹੋਏ ਸਨ। ਬਾਜ਼ ਬੜਾ ਤੇਜ਼ ਸੀ ਅਤੇ ਜਿਸ ਜਾਨਵਰ ਤੇ ਛੱਡਿਆ ਜਾਂਦਾ ਉਸ ਨੂੰ ਝਟ ਮਰੋੜ ਲਿਆਉਂਦਾ। ਆਉਂਦੇ ਹੋਏ ਉਹ ਪੈਂਦੇ ਖਾਂ ਦੇ ਪਿੰਡ ਵੱਲ ਦੀ ਆ ਰਹੇ ਸਨ ਕਿ ਇਕ ਝੀਲ ਦੇ ਕਿਨਾਰੇ ਸੁਰਖ਼ਾਬ ਉੱਤੇ ਬਾਜ਼ ਛੱਡਿਆ ਗਿਆ। ਉਧਰੋਂ ਸ਼ਿਕਾਰ ਖੇਡਦੇ ਉਸਮਾਨ ਖਾਂ ਆ ਰਿਹਾ ਸੀ, ਉਹ ਬਾਜ਼ ਚੁਰਾ ਕੇ ਘਰ ਅੰਦਰ ਲੁਕ ਗਿਆ। ਪਿੱਛੇ ਹੀ ਬਾਬਾ ਜੀ ਦੇ ਸ਼ਿਕਾਰੀ ਆ ਗਏ ਪਰ ਉਹ ਮੁਕਰ ਗਿਆ ਤੇ ਆਪਣੇ ਸਹੁਰੇ ਨੂੰ ਵੀ ਬਾਜ਼ ਬਾਰੇ ਨਾ ਦੱਸਣ ਲਈ ਆਖਿਆ।

ਇਹ ਸਾਰੀ ਘਟਨਾ ਗੁਰੂ ਸਾਹਿਬ ਕੋਲ ਪੁੱਜ ਗਈ। ਉਨ੍ਹਾਂ ਨੇ ਪੈਂਦੇ ਖਾਂ ਨੂੰ ਬੁਲਾਉਣ ਲਈ ਚੋਬਦਾਰ ਭੇਜਿਆ। ਪੈਂਦੇ ਖਾਂ ਹੁਕਮ ਅਦੂਲੀ ਕਰ ਕੇ ਬਿਨਾਂ ਸ਼ਸਤਰ ਅਸਤਰ ਪਹਿਨੇ ਤੇ ਬਿਨਾਂ ਘੋੜੇ ਦੇ ਹੀ ਗੁਰੂ ਸਾਹਿਬ ਕੋਲ ਜਾ ਪੁੱਜਾ। ਜਦੋਂ ਗੁਰੂ ਸਾਹਿਬ ਨੇ ਇਸ ਤੋਂ ਬਾਬਾ ਗੁਰਦਿੱਤਾ ਜੀ ਦੇ ਬਾਜ਼ ਬਾਰੇ ਪੁੱਛਿਆ ਤਾਂ ਇਹ ਸਾਫ਼ ਮੁੱਕਰ ਗਿਆ। ਗੁਰੂ ਸਾਹਿਬ ਨੇ ਤਿੰਨ ਵਾਰ ਬਚਨ ਕੀਤਾ ਕਿ ਇਹ ਬਾਜ਼ ਬਾਰੇ ਦੱਸ ਦੇਵੇ ਪਰ ਪੈਂਦੇ ਖਾਂ ਨੇ ਕਿਹਾ ਕਿ ਇਸ ਨੇ ਬਾਜ਼ ਵੇਖਿਆ ਹੀ ਨਹੀਂ। ਇਹ ਗੁਰੂ ਸਾਹਿਬ ਦੀ ਗੱਦੀ"ਤੇ ਹੱਥ ਰੱਖ ਕੇ ਝੂਠੀ ਕਸਮ ਵੀ ਖਾ ਗਿਆ। ਇਸ ਤੇ ਗੁਰੂ ਸਾਹਿਬ ਨੇ ਭਾਈ ਬਿਧੀ ਚੰਦ ਨੂੰ ਬਾਜ਼ ਸਮੇਤ ਸਾਰੀਆਂ ਵਸਤਾਂ ਲਿਆਉਣ ਲਈ ਇਸ ਦੇ ਘਰ ਭੇਜਿਆ ਤੇ ਸਾਰੀਆਂ ਚੀਜ਼ਾਂ ਮੰਗਵਾ ਲਈਆਂ। ਸਾਰੀਆਂ ਚੀਜ਼ਾਂ ਵੇਖ ਕੇ ਵੀ ਇਹ ਮੁਆਫ਼ੀ ਮੰਗਣ ਦੀ ਬਜਾਇ ਉਲਟਾ ਗੁਰੂ ਸਾਹਿਬ ਨਾਲ ਕੌੜੀਆਂ ਗੱਲਾਂ ਕਰਨ ਲੱਗ ਪਿਆ। ਇਸ ਤੇ ਗੁਰੂ ਸਾਹਿਬ ਨੇ ਇਸ ਨੂੰ ਦਰਬਾਰ ਵਿਚੋਂ ਕੱਢ ਦਿੱਤਾ।

ਗੁਰੂ ਘਰ ਵਿਚੋਂ ਧੱਕਿਆ ਗਿਆ ਵਿਅਕਤੀ ਕਿਸੇ ਪਾਸੇ ਦਾ ਨਹੀਂ ਰਹਿੰਦਾ। ਇਸ ਤੇ ਦੋਵੇਂ ਸਹੁਰਾ ਜਵਾਈ ਆਪਣੇ ਸਕੇ ਸਬੰਧੀਆਂ ਕੋਲ ਮਦਦ ਲਈ ਗਏ ਪਰ ਸਾਰਿਆਂ ਨੇ ਇਨ੍ਹਾਂ ਦੀ ਇਸ ਕਾਰਗੁਜ਼ਾਰੀ ਨੂੰ ਵੇਖਦੇ ਹੋਏ ਕੋਈ ਮਦਦ ਨਾ ਕੀਤੀ। ਜਲੰਧਰ ਦਾ ਸੂਬੇਦਾਰ ਕੁਤਬ ਖਾਂ ਪੈਂਦੇ ਖਾਂ ਦੇ ਚਾਚੇ ਦਾ ਪੁੱਤਰ ਸੀ। ਫ਼ਿਰ ਇਹ ਦੋਵੇਂ ਉਸ ਕੋਲ ਮਦਦ ਲਈ ਗਏ। ਕੁਤਬ ਖਾਂ ਨੇ ਉਲਟਾ ਇਸ ਨੂੰ ਝਾੜਿਆ ਤੇ ਆਖਿਆ ਕਿ ਤੂੰ ਉਨ੍ਹਾਂ ਨਾਲ ਨਮਕ ਹਰਾਮੀ ਕੀਤੀ ਹੈ ਇਨ੍ਹਾਂ ਦੀ ਬਦੌਲਤ ਤੇਰਾ ਵਜੂਦ ਬਣਿਆ ਹੈ। ਕਿਵੇਂ ਨਾ ਕਿਵੇਂ ਇਸ ਦੀ ਵਜ਼ੀਰ ਖਾਂ ਰਾਹੀਂ ਬਾਦਸ਼ਾਹ ਨਾਲ ਮੁਲਾਕਾਤ ਹੋ ਗਈ। ਜਦੋਂ ਬਾਦਸ਼ਾਹ ਨੂੰ ਇਸ ਦੀ ਹਕੀਕਤ ਦਾ ਪਤਾ ਲੱਗਾ ਤਾਂ ਬਾਦਸ਼ਾਹ ਨੇ ਵੀ ਇਸ ਨੂੰ ਨਮਕ ਹਰਾਮੀ ਕਹਿ ਕੇ ਧੱਕੇ ਮਰਵਾ ਕੇ ਕਿਲੇ ਤੋਂ ਬਾਹਰ ਕੱਢਵਾ ਦਿੱਤਾ।

ਹੁਣ ਇਸ ਦੀ ਮੌਤ ਨੇੜੇ ਆ ਗਈ ਜਿਸ ਲਈ ਕੁਦਰਤ ਨੇ ਇੰਜ ਵਿਉਂਤ ਬਣਾਈ। ਸੂਬੇਦਾਰ ਵਜ਼ੀਰ ਖਾਂ ਗੁਰੂ ਸਾਹਿਬ ਦਾ ਸ਼ਰਧਾਲੂ ਸੀ। ਬਾਦਸ਼ਾਹ ਸ਼ਾਹਜਹਾਂ ਨੇ ਉਸ ਨੂੰ ਸਿੰਧ ਦੇ ਅਮੀਰਾਂ ਤੋਂ ਖ਼ਿਰਾਜ ਲੈਣ ਲਈ ਉਧਰ ਭੇਜ ਦਿੱਤਾ। ਇਸ ਉਪਰੰਤ ਅਬਦੁਲ ਰਹੀਮ ਖਾਂ ਆ ਗਿਆ। ਕੁਤਬ ਖਾਂ ਨੇ ਇਸ ਨਾਲ ਮਿਲ ਕੇ ਪੈਂਦੇ ਖਾਂ ਤੋਂ ਇਨਸਾਫ਼ ਲਈ ਬਾਦਸ਼ਾਹ ਕੋਲ ਸ਼ਿਕਾਇਤ ਕਰਵਾ ਦਿੱਤੀ। ਸਾਰਿਆਂ ਨੇ ਬਾਦਸ਼ਾਹ ਨੂੰ ਗੁਰੂ ਸਾਹਿਬ ਵਿਰੁੱਧ ਭੜਕਾ ਦਿੱਤਾ ਤੇ ਕਚਹਿਰੀ ਵਿਚ ਗੁਰੂ ਸਾਹਿਬ ਦੇ ਟਾਕਰੇ ਲਈ ਮੁਖ਼ਲਿਸ ਖਾਂ ਦੇ ਛੋਟੇ ਭਾਈ ਕਾਲੇ ਖਾਂ ਨੇ ਆਪਣੇ ਭਰਾ ਦੀ ਪਹਿਲੀ ਲੜਾਈ ਵਿਚ ਹੋਈ ਮੌਤ ਦਾ ਬਦਲਾ ਲੈਣ ਲਈ ਚੌਥੀ ਲੜਾਈ ਦਾ ਬੀੜਾ ਚੁੱਕਿਆ। ਬਾਦਸ਼ਾਹ ਦੀ ਸਵਾ ਲੱਖ ਫੌਜ ਨਾਲ ਲਲਾਬੇਗ ਦਾ ਪੁੱਤਰ ਜਫ਼ਰ ਬੇਗ, ਸ਼ਮਸ ਬੇਗ ਦਾ ਭਾਈ ਮੁਲਕ ਅਨਵਰ ਖਾਂ ਤੇ ਮਿਰਜ਼ਾ ਹਸਨ ਬੇਗ ਆਦਿ ਵੀ ਕਾਲੇ ਖਾਂ ਨਾਲ ਰਲ ਗਏ।

ਇਧਰ ਗੁਰੂ ਸਾਹਿਬ ਕੋਲ ਵੀ ਕਾਲੇ ਖਾਂ ਦੀ ਇਸ ਕਾਰਗੁਜ਼ਾਰੀ ਦੀਆਂ ਖਬਰਾਂ ਪੁੱਜ ਗਈਆਂ। ਉਨ੍ਹਾਂ ਨੇ ਲੜਾਈ ਲਈ ਤਿਆਰੀ ਸ਼ੁਰੂ ਕਰ ਦਿੱਤੀ। ਦੂਰ ਦੁਰਾਡੇ ਇਲਾਕਿਆਂ ਤੋਂ ਬਹਾਦਰ ਸਿੱਖ ਇਕੱਠੇ ਹੋਣ ਲੱਗ ਪਏ। ਸੰਨ 1634 (ਸੰਮਤ 1691 ਬਿ.) ਨੂੰ ਮੁਗਲ ਫ਼ੌਜਾਂ ਨੇ ਅੰਮ੍ਰਿਤ ਵੇਲੇ ਕਰਤਾਰਪੁਰ ਵਿਖੇ ਸਿੱਖ ਫ਼ੌਜਾਂ ਤੇ ਹਮਲਾ ਕੀਤਾ। ਸਿੱਖ ਫੌਜਾਂ ਪਹਿਲਾਂ ਹੀ ਟਾਕਰੇ ਲਈ ਤਿਆਰ ਬੈਠੀਆਂ ਸਨ। ਉਨ੍ਹਾਂ ਨੇ ਇੰਨੀ ਬਹਾਦਰੀ ਨਾਲ ਟਾਕਰਾ ਕੀਤਾ ਕਿ ਮੁਗ਼ਲ ਫ਼ੌਜਾਂ ਨੂੰ ਭਾਰੀ ਨੁਕਸਾਨ ਕਰਵਾ ਕੇ ਪਿੱਛੇ ਹਟਣਾ ਪਿਆ।

ਅਗਲੇ ਦਿਨ ਫ਼ਿਰ ਲੜਾਈ ਸ਼ੁਰੂ ਹੋ ਗਈ। ਬਾਬਾ ਗੁਰਦਿੱਤਾ ਜੀ, ਉਦੋਂ ਭਰ ਜਵਾਨ ਸਨ। (ਗੁਰੂ ਤੇਗ ਬਹਾਦਰ ਜੀ ਅਜੇ ਭਾਵੇਂ ਤੇਰਾਂ ਸਾਲ ਦੇ ਸਨ ਪਰ ਉਹ ਵੀ ਬੜੀ ਬਹਾਦਰੀ ਨਾਲ ਲੜੇ) ਇਸ ਲੜਾਈ ਵਿਚ ਬਾਬਾ ਗੁਰਦਿੱਤਾ ਜੀ ਹੱਥੋਂ ਪੈਂਦੇ ਖਾਂ ਦਾ ਜਵਾਈ ਉਸਮਾਨ ਖਾਂ ਮਾਰਿਆ ਗਿਆ। ਅਨਵਰ ਖਾਂ ਭਾਈ ਬਿਧੀ ਚੰਦ ਦੇ ਤੀਰ ਦਾ ਨਿਸ਼ਾਨਾ ਬਣ ਗਿਆ ਜਦੋਂ ਕਿ ਪੈਂਦੇ ਖਾਂ ਕਾਲੇ ਖਾਂ ਤੇ ਕੁਤਬ ਖਾਂ ਸਮੇਤ ਗੁਰੂ ਜੀ ਹੱਥੋਂ ਮਾਰਿਆ ਗਿਆ । ਇਤਿਹਾਸ ਅਨੁਸਾਰ ਜਦੋਂ ਪੈਂਦੇ ਖਾਂ ਗੁਰੂ ਸਾਹਿਬ ਤੇ ਵਾਰ ਕਰਦਾ-ਕਰਦਾ ਥੱਕ ਗਿਆ ਤਾਂ ਗੁਰੂ ਸਾਹਿਬ ਨੇ ਸਿੱਖਿਆ ਵੱਜੋਂ ਆਖਿਆ, ''ਪੈਂਦੇ ਖਾਂ ! ਇਉਂ ਨਹੀਂ ਇਉਂ ਵਾਰ ਕਰੀਦਾ ਏ।'' ਗੁਰੂ ਸਾਹਿਬ ਦੇ ਇਕੋ ਵਾਰ ਨਾਲ ਇਹ ਜ਼ਖਮੀ ਹਾਲਤ ਵਿਚ ਧਰਤੀ ਤੇ ਡਿੱਗ ਪਿਆ। ਇਹ ਤੜਪ-ਤੜਪ ਕੇ ਪ੍ਰਾਣ ਦੇ ਰਿਹਾ ਸੀ ਤੇ ਗੁਰੂ ਸਾਹਿਬ ਇਸ ਤੇ ਢਾਲ ਦੀ ਛਾਂ ਕਰੀ ਖੜ੍ਹੇ ਸਨ। ਗੁਰੂ ਸਾਹਿਬ ਤਾਂ ਨਿਮਰਤਾ ਦੇ ਪੁੰਜ ਸਨ। ਪੈਂਦੇ ਖਾਂ ਕਹਿਣ ਲੱਗਾ—ਪਾਤਸ਼ਾਹ ! ਤੂੰ ਹੀ ਮੇਰਾ ਖ਼ੁਦਾ ਹੈਂ, ਮੇਰੀਆਂ ਭੁੱਲਾਂ ਬਖਸ਼ ਲੈ। ਗੁਰੂ ਸਾਹਿਬ ਨੇ ਇਸ ਦੀ ਵਿਛੜਦੀ ਰੂਹ ਲਈ ਪ੍ਰਭੂ ਚਰਨਾਂ ਵਿਚ ਅਰਦਾਸ ਕੀਤੀ।

ਹ.ਪੁ.—ਮਨੁੱਖਤਾ ਦੇ ਗੁਰੂ ਭਾਗ ਦੂਜਾ—ਗੁਰੂ ਅੰਗਦ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ ਤਕ-ਸੋਹਣ ਸਿੰਘ ਸੀਤਲ : 217.54 ; ਜੀਵਨ-ਬ੍ਰਿਤਾਂਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ—ਪ੍ਰੋ. ਸਾਹਿਬ ਸਿੰਘ : 5.70 ; ਤ.ਗੁ.ਖਾ. —ਭਾ.ਵਿ.ਪੰ. : 433-568 ; ਮ.ਕੋ.:785.

**ਪੈੜਾ, ਭਾਈ** : ਗੁਰੂ ਘਰ ਨਾਲ ਸਬੰਧਤ ਤਿੰਨ ਭਾਈ ਪੈੜਾ ਹੋਏ ਹਨ। ਪਹਿਲਾ-ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ ਅਤੇ ਮੋਖਾ ਜਾਤ ਨਾਲ ਸਬੰਧ ਰੱਖਦਾ ਸੀ। ਕਈ ਵਿਦਵਾਨਾਂ ਨੇ ਇਸ ਨੂੰ ਪਹਿਲੀ ਜਨਮਸਾਖੀ ਦਾ ਲੇਖਕ ਮੰਨਿਆ ਹੈ। ਇਹ ਗੁਰੂ ਅੰਗਦ ਦੇਵ ਜੀ ਸੇਵਾ ਵਿਚ ਵੀ ਰਿਹਾ।

ਛੱਜਲ ਜਾਤ ਨਾਲ ਸਬੰਧ ਰੱਖਣ ਵਾਲਾ ਇਸੇ ਨਾਂ ਦੇ ਇਕ ਸਿੱਖ ਨੇ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੇ ਸਮੇਂ ਵਿਚ ਗੁਰੂ ਘਰ ਦੀ ਤਨੋ-ਮਨੋ ਸੇਵਾ ਕੀਤੀ। ਇਹ (1645-46 ਬि.) 1588-89 ਈ. ਦੇ ਨੇੜੇ ਗੁਰੂ ਸਾਹਿਬ ਦਾ ਸੇਵਕ ਬਣਿਆ। ਭਾਈ ਕਲਿਆਣ, ਸਾਲੋ, ਗੁਰੀਏ ਤੇ ਜੇਠੇ ਆਦਿ ਨਾਲ ਇਸ ਨੇ ਗੁਰੂ ਸਾਹਿਬ ਵੱਲੋਂ ਹਰਿਮੰਦਰ ਸਾਹਿਬ ਦੀ ਸੰਪੂਰਨਤਾ ਲਈ ਪਿੰਡਾਂ ਵਿਚ ਫਿਰ ਕੇ ਵੱਧ ਤੋਂ ਵੱਧ ਸਾਮਾਨ ਇਕੱਠਾ ਕੀਤਾ ਤੇ ਇਸ ਕਾਰਜ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਜਿਥੇ ਦੂਜੇ ਇਲਾਕਿਆਂ ਦੀ ਸੰਗਤ ਇਸ ਕੰਮ ਵਿਚ ਦਸ ਵੀਹ ਦਿਨ ਸੇਵਾ ਕਰਨ ਤੋਂ ਬਾਅਦ ਚਲੀ ਜਾਂਦੀ ਸੀ ਉਥੇ ਕੁਝ ਅਜਿਹੇ ਸਿੱਖ ਵੀ ਸਨ ਜੋ ਹਮੇਸ਼ਾ ਗੁਰੂ ਸਾਹਿਬ ਕੋਲ ਰਹਿੰਦੇ, ਉਨ੍ਹਾਂ ਵਿਚੋਂ ਭਾਈ ਪੈੜਾ ਜੀ ਵੀ ਇਕ ਸਨ।

ਗੁਰੂ ਅਰਜਨ ਦੇਵ ਜੀ ਵੱਲੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਸਮੇਂ ਭਾਈ ਪੈੜੇ ਨੂੰ ਗੁਰੂ ਨਾਨਕ ਦੇਵ ਜੀ ਦੇ ਨਾਮ ਨਾਲ ਜੁੜੀ ਪ੍ਰਸਿੱਧ ਰਚਨਾ 'ਪ੍ਰਾਣਸੰਗਲੀ' ਦੀ ਪੋਥੀ ਲੈਣ ਲਈ ਸੰਗਲਾਦੀਪ (ਸ੍ਰੀਲੰਕਾ) ਸ਼ਿਵਨਾਭ ਰਾਜੇ ਕੋਲ ਭੇਜਿਆ ਜਿਸ ਬਾਰੇ ਰਵਾਇਤ ਸੀ ਕਿ ਗੁਰੂ ਨਾਨਕ ਦੇਵ ਜੀ ਸ੍ਰੀ ਲੰਕਾ ਦੀ ਯਾਤਰਾ ਸਮੇਂ ਉਨ੍ਹਾਂ ਕੋਲ ਛੱਡ ਆਏ ਸਨ। ਇਸ ਨੇ ਪੋਥੀ ਲਿਆ ਕੇ ਗੁਰੂ ਸਾਹਿਬ ਜੀ ਦੀ ਸੇਵਾ ਵਿਚ ਹਾਜ਼ਰ ਕੀਤੀ ਪਰ ਇਹ ਗੁਰੂ ਕ੍ਰਿਤ ਨਾ ਹੋਣ ਕਾਰਨ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਾ ਕੀਤੀ ਗਈ। ਭਾਈ ਬੰਨੋ ਦੁਆਰਾ ਤਿਆਰ ਕੀਤੀ ਬੀੜ ਵਿਚ ਇਸ ਦਾ ਜ਼ਿਕਰ ਕੀਤਾ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਵੀ ਇਕ ਭਾਈ ਪੈੜਾ ਹੋਇਆ ਜੋ ਚੰਡਾਲੀਆ ਜਾਤ ਨਾਲ ਸਬੰਧਤ ਸੀ ਅਤੇ ਜਿਸ ਨੇ ਗੁਰੂ ਘਰ ਦੀ ਤਨੋ-ਮਨੋ ਕੇ ਸੇਵਾ ਕੀਤੀ। ਜਦੋਂ ਗੁਰੂ ਸਾਹਿਬ 1616 ਈ. (3 ਜੇਠ, ਸੰਮਤ 1673 ਬਿ.) ਵਿਚ ਬਾਦਸ਼ਾਹ ਜਹਾਂਗੀਰ ਦੇ ਬੁਲਾਉਣ ਤੇ ਦਿੱਲੀ ਗਏ ਤਾਂ ਗੁਰੂ ਸਾਹਿਬ ਸੌ ਅਸਵਾਰਾਂ ਅਤੇ ਕੁਝ ਪ੍ਰੇਮੀ ਸਿੱਖਾਂ ਨੂੰ ਵੀ ਨਾਲ ਲੈ ਗਏ ਸਨ ਜਿਨ੍ਹਾਂ ਵਿਚੋਂ ਭਾਈ ਪੈੜਾ ਜੀ ਵੀ ਇਕ ਸਨ। ਜਦੋਂ ਚੰਦੂ ਦੀ ਸ਼ਰਾਰਤ ਨਾਲ ਗੁਰੂ ਸਾਹਿਬ ਨੂੰ ਗਵਾਲੀਅਰ ਦੇ ਕਿਲੇ ਵਿਚ ਭੇਜਿਆ ਗਿਆ ਤਾਂ ਉਨ੍ਹਾਂ ਨਾਲ ਜਾਣ ਵਾਲੇ ਪੰਜਾਂ ਸਿੱਖਾਂ ਵਿਚੋਂ ਵੀ ਭਾਈ ਪੈੜਾ ਜੀ ਇਕ ਸਨ। ਇਨ੍ਹਾਂ ਨੇ ਕਿਲੇ ਵਿਚ ਗੁਰੂ ਸਾਹਿਬ ਦੀ ਬੜੀ ਸੇਵਾ ਕੀਤੀ। ਇਸ ਉਪਰੰਤ ਬਾਦਸ਼ਾਹ ਸ਼ਾਹਜਹਾਂ ਨਾਲ ਬਾਜ਼ ਪਿੱਛੇ ਹੋਣ ਵਾਲੀ ਲੜਾਈ ਵਿਚ ਆਪ ਨੇ ਬੜੀ ਬਹਾਦਰੀ ਵਿਖਾਈ ਅਰਥਾਤ ਦੂਜੇ ਸੂਰਬੀਰਾਂ ਨਾਲ ਆਪ ਨੇ ਵੀ ਸੌ ਦੇ ਕਰੀਬ ਅਸਵਾਰਾਂ ਦਾ ਜਥੇਦਾਰ ਬਣ ਕੇ ਜੰਗ ਵਿਚ ਹਿੱਸਾ ਲਿਆ। ਮੁਖ਼ਲਿਸ ਖਾਂ ਨਾਲ ਹੋਈ ਲੜਾਈ ਵਿਚ ਵੀ ਇਹ ਸਿੱਖ ਫ਼ੌਜ ਦੇ ਮਹੱਤਵਪੂਰਨ ਸੂਰਬੀਰ ਸਨ ਜਿਨ੍ਹਾਂ ਨੇ ਡੱਟ ਕੇ ਦੁਸ਼ਮਣ ਦੇ ਦੰਦ ਖੱਟੇ ਕੀਤੇ। ਭਾਈ ਸਾਹਿਬ ਦੇ ਆਖਰੀ ਸਮੇਂ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ।

ਹ.ਪੁ.–ਤ.ਗੁ.ਖਾ.-ਭਾ.ਵਿ.ਪੰ. : 393-575 ; ਮ.ਕੋ.: 785;

**ਪੋਹ** : ਦੇਸੀ ਸਾਲ ਦਾ ਦਸਵਾਂ ਮਹੀਨਾ ਜਿਹੜਾ ਅੰਗਰੇਜ਼ੀ ਸਾਲ ਦੇ ਦਸੰਬਰ-ਜਨਵਰੀ ਮਹੀਨਿਆਂ ਵਿਚ ਪੈਂਦਾ ਹੈ। ਇਸ ਮਹੀਨੇ ਨੂੰ ਠੰਡਾ ਸਮਝਿਆ ਜਾਣ ਕਰ ਕੇ ਹਿੰਦੂ ਇਸ ਮਹੀਨੇ ਕੋਈ ਵਿਆਹ ਸ਼ਾਦੀ ਜਾਂ ਸ਼ੁਭ ਕੰਮ ਨਹੀਂ ਕਰਦੇ। ਇਸ ਮਹੀਨੇ ਦੀ ਪੂਰਨਮਾਸ਼ੀ ਪੁਸ਼ਯ ਨਛੱਤਰ ਵਿਚ ਆਉਂਦੀ ਹੈ ਜਿਸ ਕਰ ਕੇ ਇਸ ਨੂੰ ਪੋਖ ਵੀ ਕਹਿੰਦੇ ਹਨ।

ਤੁਖਾਰੀ ਰਾਗ ਵਿਚ ਦਰਜ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਰਾਮਾਹ ਵਿਚ ਇਸ ਮਹੀਨੇ ਸੰਬੰਧੀ ਬਚਨ ਹੈ–

ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥

ਅਰਥਾਤ ਪੋਹ ਦੀ ਠੰਡ ਕਾਰਨ ਬਨਸਪਤੀ ਵੀ ਸੁੱਕ ਜਾਂਦੀ ਹੈ।

ਗੁਰੂ ਅਰਜਨ ਦੇਵ ਜੀ ਨੇ ਵੀ ਮਾਝ ਰਾਗ ਵਿਚ ਰਚਿਤ ਬਾਰਾਮਾਹ ਵਿਚ ਇਸ ਮਹੀਨੇ ਪ੍ਰਥਾਇ ਬਚਨ ਕੀਤਾ ਹੈ–

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥

- - - - - - - - - - - - - - - - - -

ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥

ਅਰਥਾਤ ਬੇਸ਼ਕ ਪੋਹ ਦਾ ਮਹੀਨਾ ਅਤਿ ਠੰਡਾ ਹੈ ਪਰ ਜਿਨ੍ਹਾਂ ਜੀਵ ਆਤਮਾਵਾਂ ਕੋਲ ਪ੍ਰਭੂ ਦੇ ਨਾਮ ਦਾ ਨਿੱਘ ਹੈ ਉਨ੍ਹਾਂ ਲਈ ਇਹ ਮਹੀਨਾ ਠੰਡਾ ਨਹੀਂ।

ਹ.ਪੁ.–ਮ.ਕੋ.:ਪੰ.ਲੋ.ਵਿ.ਕੋ.; ਬਾਰਾਮਾਹ ਦਰਪਣ -ਡਾ. ਤਾਰਨ ਸਿੰਘ

**ਪੋਹਲੀ** : ਕਣਕ ਦੀ ਵਾਢੀ ਤੋਂ ਬਾਅਦ ਵਾਹੀਯੋਗ ਅਤੇ ਖਾਲੀ ਖੇਤਾਂ ਵਿਚ ਉਗੀ ਇਸ ਨਦੀਨ ਦਾ ਵਿਗਿਆਨਕ ਨਾਂ ਕਾਰਥੈਮਸ ਆਕਸੀਕੈਂਥਾ (Corthamus oxicantha) ਹੈ ਅਤੇ ਇਹ ਕੰਪੋਜ਼ਿਟੀ (Compositae) ਜਾਂ ਐਸਟਰੈਸੀ (Asteraceae) ਕੁੱਲ ਨਾਲ ਸਬੰਧਤ ਹੈ। ਇਹ ਇਕ ਰੁੱਤੀ ਬੂਟੀ ਹੈ ਅਤੇ ਇਸ ਦਾ ਤਣਾ ਪੀਲੇ ਰੰਗ ਦਾ ਹੁੰਦਾ ਹੈ। ਇਸ ਦੇ ਇਕ ਫੁਟ ਤਕ ਲੰਬੇ ਡੰਡੀਦਾਰ ਪੱਤੇ ਜੜ੍ਹ ਤੋਂ ਨਿਕਲਦੇ ਹਨ ਜਿਹੜੇ ਪੱਕਣ ਉੱਤੇ ਝੜ ਜਾਂਦੇ ਹਨ ਪਰ ਤਣੇ ਤੋਂ ਨਿਕਲੇ ਪੱਤੇ ਡੰਡੀ ਰਹਿਤ ਅਤੇ ਕੰਡਿਆਲੇ ਸਿਰੇ ਤੇ ਕਿਨਾਰਿਆਂ ਵਾਲੇ ਹੁੰਦੇ ਹਨ। ਇਸ ਦੇ ਕੰਡੇ ਪੀਲੇ ਰੰਗ ਦੇ ਅਤੇ ਲੂੰਦਾਰ ਹੁੰਦੇ ਹਨ ਜਿਸ ਕਾਰਨ ਇਸ ਨੂੰ ਕੰਡਿਆਲੀ ਵੀ ਕਿਹਾ ਜਾਂਦਾ ਹੈ। ਪੀਲੇ ਰੰਗ ਦੇ ਫੁੱਲ ਗੁੱਛਿਆਂ ਦੇ ਰੂਪ ਵਿਚ ਟਾਹਣੀਆਂ ਦੇ ਸਿਰ ਤੇ ਉਗਦੇ ਹਨ ਜਿਸ ਕਰ ਕੇ ਇਸ ਨੂੰ ਕਸੁੰਭੀ ਵੀ ਕਹਿੰਦੇ ਹਨ।

ਇਸ ਦਾ ਤੇਲ ਦੀਵੇ ਵਿਚ ਬਾਲਣ, ਮਲ੍ਹਮ ਪੱਟੀ ਕਰਨ, ਖਾਰਸ਼ ਹਟਾਉਣ ਅਤੇ ਵਾਰਨਿਸ਼ ਬਣਾਉਣ ਲਈ ਵਰਤਿਆ ਜਾਂਦਾ ਹੈ। ਇਸ ਤੇਲ ਨੂੰ ਮਿੱਟੀ ਦੇ ਭਾਂਡੇ ਵਿਚ ਪਾ ਕੇ 12 ਘੰਟੇ ਲਗਾਤਾਰ ਇਕਸਾਰ ਪਰ ਹਲਕੀ ਅੱਗ ਉੱਤੇ ਗਰਮ ਕੀਤਾ ਜਾਂਦਾ ਹੈ। ਫ਼ਿਰ ਇਸ ਨੂੰ ਠੰਡੇ ਪਾਣੀ ਵਿਚ ਪਾ ਦਿੱਤਾ ਜਾਂਦਾ ਹੈ ਜਿਸ ਨਾਲ ਇਹ ਚਿਪਚਿਪਾ ਜਿਹਾ ਹੋ ਜਾਂਦਾ ਹੈ। ਇਸ ਤਰ੍ਹਾਂ ਤਿਆਰ ਹੋਏ ਘੋਲ ਨੂੰ ਅਫਰੀਦੀ ਕੱਪੜਾ ਬਣਾਉਣ ਅਤੇ ਸ਼ੀਸ਼ੇ ਲਗਾਉਣ ਵਾਲੇ ਸੀਮਿੰਟ ਵੱਜੋਂ ਵਰਤਿਆ ਜਾਂਦਾ ਹੈ। ਨਦੀਨ ਵੱਜੋਂ ਇਹ ਫ਼ਸਲ ਲਈ ਹਾਨੀਕਾਰਕ ਹੈ–

ਪੋਹਲੀ ਪਈ ਖੇਤ, ਸੋਨਾ ਹੋਇਆ ਰੇਤ।

ਹ.ਪੁ.–ਮ.ਕੋ.; ਗ.ਇ.ਮੈ.ਪ. ; ਪੰ.ਗੁ.ਪੋ.–ਡਾ. ਸ਼ਰਮਾ ; ਪੰ.ਲੋ.ਵਿ.ਕੋ.

**ਪੋਹੂਵਿੰਡੀਆ, ਗੁਲਾਬ ਸਿੰਘ** : ਸਰਦਾਰ ਗੁਲਾਬ ਸਿੰਘ ਪੋਹੂਵਿੰਡੀਆ ਮਹਾਰਾਜਾ ਰਣਜੀਤ ਸਿੰਘ ਦਾ ਇਕ ਜਰਨੈਲ

ਸੀ। ਇਸ ਦੇ ਪਿਤਾ ਦਾ ਨਾਂ ਸ. ਕਰਮ ਸਿੰਘ ਸੀ। ਕਰਮ ਸਿੰਘ ਅਤੇ ਉਸ ਦੇ ਤਿੰਨ ਭਰਾਵਾਂ ਨੇ ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਜਲੰਧਰ ਦੁਆਬ ਦਾ ਇਲਾਕਾ ਮੱਲ ਲਿਆ ਸੀ। ਸੰਨ 1806 ਵਿਚ ਕਰਮ ਸਿੰਘ ਦੀ ਮੌਤ ਪਿੱਛੋਂ ਗੁਲਾਬ ਸਿੰਘ ਇਸ ਇਲਾਕੇ ਦਾ ਮਾਲਕ ਬਣਿਆ ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਇਲਾਕੇ ਤੇ ਕਬਜ਼ਾ ਕਰ ਲਿਆ ਅਤੇ ਗੁਲਾਬ ਸਿੰਘ ਆਪਣੇ ਜੱਦੀ ਪਿੰਡ ਪੋਹੂਵਿੰਡ ਚਲਾ ਗਿਆ। ਇਸ ਤੋਂ ਬਾਅਦ ਇਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਨੌਕਰੀ ਕਰ ਲਈ ਅਤੇ ਇਹੋ ਪਿੰਡ ਜਾਗੀਰ ਵੱਜੋਂ ਲੈ ਲਿਆ। ਇਸ ਨੇ ਨੂਰਪੁਰ ਅਤੇ ਕਸ਼ਮੀਰ ਦੀ ਮੁਹਿੰਮ ਵਿਚ ਮਿਸਰ ਦੀਵਾਨ ਚੰਦ ਦੇ ਅਧੀਨ ਲੜਾਈ ਲੜੀ ਅਤੇ ਇਸ ਪਿੱਛੋਂ ਇਸ ਨੂੰ ਕਮਾਂਡਰ ਬਣਾ ਦਿੱਤਾ ਅਤੇ ਸਿੱਧੂ ਪਿੰਡ ਦੀ ਜਾਗੀਰ ਹੋਰ ਦਿੱਤੀ ਗਈ। ਮੁਲਤਾਨ ਦੀ ਲੜਾਈ ਤੋਂ ਬਾਅਦ ਇਸ ਨੂੰ ਕਰਨਲ ਦਾ ਅਹੁਦਾ ਦਿੱਤਾ ਗਿਆ। ਮਾਨਕੇਰਾ ਵਿਖੇ ਇਸ ਦੀ ਸੇਵਾ ਤੋਂ ਖੁਸ਼ ਹੋ ਕੇ ਇਸ ਨੂੰ ਗੁਗੇਰਾ ਨੇੜੇ ਅਕਬਰਪੁਰਾ ਦੀ 500 ਰੁਪਏ ਸਾਲਾਨਾ ਦੀ ਹੋਰ ਜਾਗੀਰ ਇਕ ਹਾਥੀ ਅਤੇ ਕੀਮਤੀ ਖਿਲਅਤਾਂ ਦਿੱਤੀਆਂ ਗਈਆਂ। ਇਹ ਕਈ ਸਾਲ ਪਿਸ਼ਾਵਰ ਰਿਹਾ ਅਤੇ ਅਲੀ ਅਕਬਰ ਖ਼ਾਨ ਅਤੇ ਦੋਸਤ ਮੁਹੰਮਦ ਖ਼ਾਨ ਦੇ ਵਿਰੁੱਧ ਕਈ ਲੜਾਈਆਂ ਲੜੀਆਂ। ਪਿਸ਼ਾਵਰ ਦੀ ਪਹਿਲੀ ਮੁਹਿੰਮ ਵਿਚ ਇਸ ਨੇ ਸਿੰਧ ਦਰਿਆ ਵਿਚ ਇਕ ਲਾਂਘਾ ਲੱਭ ਕੇ ਆਪਣੇ ਫ਼ੌਜੀ ਦਸਤੇ ਪਾਰ ਲੰਘਾਏ।

ਸੰਨ 1826 ਵਿਚ ਇਸ ਨੂੰ ਤਿੰਨ ਪੈਦਲ ਰੈਜਮੈਂਟਾਂ ਅਤੇ ਦੋ ਘੋੜਸਵਾਰ ਰੈਜਮੈਂਟਾਂ ਅਤੇ ਘੋੜਸਵਾਰ ਤੋਪਖਾਨੇ ਦਾ ਕਮਾਂਡਰ ਬਣਾ ਦਿੱਤਾ ਗਿਆ। ਜਦੋਂ ਬਾਕਾਇਦਾ ਫੌਜ ਬ੍ਰਿਗੇਡਾਂ ਵਿਚ ਵੰਡੀ ਗਈ ਤਾਂ ਗੁਲਾਬ ਸਿੰਘ ਨੂੰ ਜਨਰਲ ਦਾ ਅਹੁਦਾ ਦਿੱਤਾ ਗਿਆ ਜਿਸ ਉੱਤੇ ਇਹ ਖੜਕ ਸਿੰਘ ਦੇ ਸਮੇਂ ਤਕ ਰਿਹਾ।

ਸੰਨ 1837 ਵਿਚ ਗੁਲਾਬ ਸਿੰਘ ਨੂੰ ਹਰੀ ਸਿੰਘ ਨਲਵੇ ਦੀ ਮੌਤ ਪਿੱਛੋਂ ਉਸ ਦੀ ਜਾਗੀਰ ਨੂੰ ਜ਼ਬਤ ਕਰਨ ਲਈ ਭੇਜਿਆ ਗਿਆ ਕਿਉਂਕਿ ਉਸ ਦੇ ਚਾਰ ਪੁੱਤਰਾਂ ਵਿਚਕਾਰ ਉਤਰਾਧਿਕਾਰ ਲਈ ਝਗੜਾ ਚਲ ਰਿਹਾ ਸੀ। ਇਸ ਨੇ ਅਰਜਨ ਸਿੰਘ ਅਤੇ ਪੰਜਾਬ ਸਿੰਘ ਨੂੰ ਗੜ੍ਹੀ ਵਿਚੋਂ ਬਾਹਰ ਕੱਢ ਲਿਆ ਅਤੇ ਉਨ੍ਹਾਂ ਦੀ ਜਾਇਦਾਦ ਕਬਜ਼ੇ ਵਿਚ ਕਰ ਲਈ। ਇਸ ਨੇ ਅਰਜਨ ਸਿੰਘ ਨੂੰ ਫਾਂਸੀ ਦੇਣ ਦੀ ਧਮਕੀ ਦਿੱਤੀ। ਅਰਜਨ ਸਿੰਘ ਇਸ ਦਾ ਬਦਲਾ ਲੈਣਾ ਚਾਹੁੰਦਾ ਸੀ। ਜਦੋਂ ਸ਼ੇਰ ਸਿੰਘ ਮਹਾਰਾਜਾ ਬਣਿਆ ਤੇ ਫ਼ੌਜ ਦੇ ਸਿਪਾਹੀ ਆਪਣੀਆਂ ਦੁਸ਼ਮਣੀਆਂ ਕੱਢਣ ਲੱਗੇ ਉਸ ਨੇ ਪੋਹੂਵਿੰਡ ਤੇ ਹਮਲਾ ਕੀਤਾ ਅਤੇ ਅੱਗ ਲਾ ਦਿੱਤੀ। ਇਹ ਜਰਨੈਲ ਆਪਣੀ ਜਾਨ ਬਚਾਉਣ ਲਈ ਰਾਜਾ ਗੁਲਾਬ ਸਿੰਘ ਦੀ ਸ਼ਰਨ ਵਿਚ ਜੰਮੂ ਚਲਾ ਗਿਆ। ਧਿਆਨ ਸਿੰਘ ਦੀ ਸਲਾਹ ਨਾਲ ਮਹਾਰਾਜਾ ਸ਼ੇਰ ਸਿੰਘ ਨੇ ਇਸ ਨੂੰ ਵਾਪਸ ਬੁਲਾ ਕੇ ਬਰਤਾਨਵੀ ਫ਼ੌਜ ਦੀ ਸਹਾਇਤਾ ਲਈ ਕਾਬਲ ਦੀ ਮੁਹਿੰਮ ਤੇ ਭੇਜਿਆ। ਸ਼ੇਰ ਸਿੰਘ ਦੇ ਕਤਲ ਪਿੱਛੋਂ ਰਾਜਾ ਹੀਰਾ ਸਿੰਘ ਨੇ ਇਸ ਨੂੰ 7,625 ਰੁਪਏ ਦੀ ਨਵੀਂ ਜਾਗੀਰ ਦਿੱਤੀ।

ਸਤਲੁਜ ਦੀ ਲੜਾਈ ਵਿਚ ਗੁਲਾਬ ਸਿੰਘ ਨੇ ਕੋਈ ਹਿੱਸਾ ਨਹੀਂ ਲਿਆ ਕਿਉਂਕਿ ਇਸ ਦੀ ਫ਼ੌਜ ਮਹਾਰਾਜੇ ਦੀ ਸੁਰੱਖਿਆ ਲਈ ਲਾਹੌਰ ਰੱਖੀ ਗਈ ਸੀ। ਸੰਨ 1847 ਵਿਚ ਇਸ ਨੂੰ ਪਿਸ਼ਾਵਰ ਦਾ ਗਵਰਨਰ ਬਣਾ ਦਿੱਤਾ ਗਿਆ। ਚਤਰ ਸਿੰਘ ਅਟਾਰੀਵਾਲਾ ਦੇ ਪਿਸ਼ਾਵਰ ਪਹੁੰਚਣ ਤੇ ਗੁਲਾਬ ਸਿੰਘ ਦੀਆਂ ਫੌਜਾਂ ਨੇ ਖੁੱਲ੍ਹੀ ਬਗਾਵਤ ਕਰ ਦਿੱਤੀ।

ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਾਏ ਜਾਣ ਤੇ ਗੁਲਾਬ ਸਿੰਘ ਦੀ 17500 ਰੁਪਏ ਦੀ ਜਾਗੀਰ ਇਸ ਦੀ ਉਮਰ ਭਰ ਤਕ ਪੱਕੀ ਕਰ ਦਿੱਤੀ ਗਈ। ਗੁਲਾਬ ਸਿੰਘ 1854 ਈ. ਵਿਚ ਸਵਰਗਵਾਸ ਹੋ ਗਿਆ।

ਹ.ਪੁ.–ਚੀ.ਫੈ.ਨੋ.ਪੰ.

**ਪੋਹੂਵਿੰਡੀਏ (ਪੋਵਿੰਡੀਏ) ਸਰਦਾਰ** : ਅਠਾਰ੍ਹਵੀਂ ਸਦੀ ਵਿਚ ਪੋਹੂਵਿੰਡ ਦੇ ਸਿੱਖਾਂ ਨੇ ਜਲੰਧਰ ਦੁਆਬ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ ਸੀ, ਉਨ੍ਹਾਂ ਵਿਚ ਇਨ੍ਹਾਂ ਸਰਦਾਰਾਂ ਦਾ ਵਡੇਰਾ ਕਰਮ ਸਿੰਘ ਅਤੇ ਉਸ ਦੇ ਤਿੰਨ ਭਰਾ ਵੀ ਸ਼ਾਮਲ ਸਨ। ਜਲੰਧਰ ਦੁਆਬ ਦੇ ਇਲਾਕੇ ਸਰਨਪੁਰ ਵਿਚ ਉਨ੍ਹਾਂ ਨੇ ਇਕ ਜਾਗੀਰ ਉੱਪਰ ਆਪਣਾ ਕਬਜ਼ਾ ਕਾਇਮ ਕਰ ਲਿਆ ਅਤੇ ਇਹ ਜਾਗੀਰ ਜਿਸ ਦੀ ਕੀਮਤ ਉਸ ਵੇਲੇ 8,000/- ਦੇ ਕਰੀਬ ਸੀ, ਇਨ੍ਹਾਂ ਸਰਦਾਰਾਂ ਦੇ ਜੀਵਨ ਕਾਲ ਵਿਚ ਕਾਇਮ ਰਹੀ। ਕਰਮ ਸਿੰਘ ਤੋਂ ਬਿਨਾਂ ਉਸ ਦੇ ਤਿੰਨ ਪੁੱਤਰਾਂ ਦੇ ਘਰ ਕੋਈ ਔਲਾਦ ਨਹੀਂ ਸੀ। ਸੰਨ 1806 ਵਿਚ ਕਰਮ ਸਿੰਘ ਦਾ ਲੜਕਾ ਗੁਲਾਬ ਸਿੰਘ ਜਾਗੀਰ ਦਾ ਮਾਲਕ ਬਣਿਆ ਤਾਂ ਉਸ ਵਕਤ ਮਹਾਰਾਜਾ ਰਣਜੀਤ ਸਿੰਘ ਨੇ ਦੁਆਬ ਦੇ ਪਧਰੇ ਇਲਾਕੇ ਉੱਪਰ ਕਬਜ਼ਾ ਕਰ ਲਿਆ ਅਤੇ ਗੁਲਾਬ ਸਿੰਘ ਆਪਣੇ ਜੱਦੀ ਪਿੰਡ ਪੋਹੂਵਿੰਡ ਆ ਗਿਆ। ਬਾਅਦ ਵਿਚ ਗੁਲਾਬ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਨੌਕਰੀ ਕਰ ਲਈ ਜਿਥੇ ਇਸ ਨੂੰ ਐਡਜੂਟੈਂਟ (ਜੀਟਨ) ਦੀ ਪਦਵੀ ਪ੍ਰਾਪਤ ਹੋਈ ਅਤੇ ਨਾਲ ਹੀ ਇਸ ਨੂੰ ਜਾਗੀਰ ਵਿਚ ਪਿੰਡ ਵੀ ਮਿਲ ਗਿਆ। ਇਸ ਨੇ ਕਸ਼ਮੀਰ ਮੁਹਿੰਮ ਵਿਚ ਮਿਸਰ ਦੀਵਾਨ ਚੰਦ ਦੀ ਅਗਵਾਈ ਹੇਠ ਕਾਫ਼ੀ ਸ਼ਲਾਘਾਯੋਗ ਕੰਮ ਕੀਤਾ ਜਿਸ ਸਦਕਾ ਇਸ ਨੂੰ ਇਕ ਪਿੰਡ (ਸਿੱਧੂ) ਜਾਗੀਰ ਵੱਜੋਂ ਪ੍ਰਾਪਤ ਹੋਇਆ ਅਤੇ ਇਸ ਨੂੰ ਤਰੱਕੀ ਦੇ ਕੇ ਕਮਾਂਡੈਂਟ ਬਣਾ ਦਿੱਤਾ ਗਿਆ। ਸੰਨ 1818 ਦੀ ਮੁਲਤਾਨ ਮੁਹਿੰਮ ਦੀ ਫ਼ਤਹਿ ਤੋਂ ਬਾਅਦ ਇਸ ਨੂੰ ਕਰਨਲ ਦੇ ਅਹੁਦੇ ਦੀ ਪ੍ਰਾਪਤੀ ਹੋਈ। ਅਗਲੇ ਸਾਲ ਮਾਨਖੇੜਾ ਵਿਚ ਚੰਗੀ ਕਾਰਗੁਜ਼ਾਰੀ ਦਿਖਾਉਣ ਬਦਲੇ ਗੁਗੇਰਾ ਦੇ ਨੇੜੇ ਅਕਬਰਪੁਰਾ ਦੀ ਜਾਗੀਰ ਵੀ ਹਾਸਲ ਹੋਈ ਅਤੇ ਇਸ ਤੋਂ ਇਲਾਵਾ ਇਕ ਹਾਥੀ ਅਤੇ ਕਈ ਖਿਲਅਤਾਂ ਵੀ ਮਿਲੀਆਂ। ਗੁਲਾਬ ਸਿੰਘ ਕਈ ਸਾਲਾਂ ਤਕ ਪਿਸ਼ਾਵਰ ਵਿਖੇ ਹੀ ਤਾਇਨਾਤ ਰਿਹਾ ਜਿਥੇ ਇਹ ਦੋਸਤ ਮੁਹੰਮਦ ਖ਼ਾਨ ਅਤੇ ਅਲੀ ਅਕਬਰ ਖਾਨ ਵਿਰੁੱਧ ਹੋਈਆਂ ਜੰਗਾਂ ਵਿਚ ਹਿੱਸਾ ਲੈਂਦਾ ਰਿਹਾ। ਪਿਸ਼ਾਵਰ ਦੀ ਪਹਿਲੀ ਮੁਹਿੰਮ ਵਿਚ ਇਸ ਨੇ ਫੌਜ ਵਿਚ ਆਪਣੀ ਟੁਕੜੀ ਦੀ ਅਗਵਾਈ ਕੀਤੀ ਜਿਸ ਤੋਂ ਮਹਾਰਾਜਾ ਰਣਜੀਤ ਸਿੰਘ ਕਾਫ਼ੀ ਪ੍ਰਭਾਵਿਤ ਹੋਇਆ।

ਸੰਨ 1826 ਵਿਚ ਇਸ ਨੂੰ ਤਿੰਨ ਪੈਦਲ ਅਤੇ ਦੋ ਘੋੜਸਵਾਰ ਰੈਜਮੈਂਟਾਂ ਦੇ ਸਮੇਤ ਇਕ ਘੋੜਤੋਪਖ਼ਾਨੇ ਦੀ ਕਮਾਨ ਸੰਭਾਲੀ ਗਈ। ਇਸੇ ਹੀ ਸਾਲ ਇਸ ਦਾ ਲੜਕਾ ਆਲਾ ਸਿੰਘ ਵੀ ਫੌਜ ਵਿਚ ਸ਼ਾਮਲ ਹੋ ਗਿਆ ਜਿਸ ਨੂੰ ਇਸ ਦੀ ਕਮਾਨ ਹੇਠ ਹੀ ਕਮਾਂਡੈਂਟ ਬਣਾ ਦਿੱਤਾ ਗਿਆ ਅਤੇ ਇਕ ਸੁਤੰਤਰ ਜਾਗੀਰ ਵੀ ਦਿੱਤੀ ਗਈ। ਜਦੋਂ ਬਕਾਇਦਾ ਫੌਜ ਦਾ ਸੰਗਠਨ ਕਰ ਕੇ

ਉਸ ਨੂੰ ਬ੍ਰਿਗੇਡਾਂ ਵਿਚ ਵੰਡਿਆ ਗਿਆ ਤਾਂ ਗੁਲਾਬ ਸਿੰਘ ਨੂੰ ਜਰਨੈਲ ਬਣਾ ਦਿੱਤਾ ਗਿਆ। ਇਹ ਅਹੁਦਾ ਅਤੇ ਬ੍ਰਿਗੇਡ ਦੀ ਕਮਾਨ ਨੂੰ ਇਸ ਨੇ ਖੜਕ ਸਿੰਘ ਦੇ ਰਾਜ ਕਾਲ ਵਿਚ ਵੀ ਮਾਣਿਆ।

ਸੰਨ 1837 ਵਿਚ ਗੁਲਾਬ ਸਿੰਘ ਨੂੰ ਗੁਜਰਾਂਵਾਲੇ ਵਿਖੇ ਭੇਜਿਆ ਗਿਆ ਤਾਂ ਕਿ ਹਰੀ ਸਿੰਘ ਨਲਵੇ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰਾਂ ਵਿਚਾਲੇ ਚਲ ਰਹੇ ਵਿਰੋਧ ਕਾਰਨ ਇਹ ਉਸ ਦੀ ਜਾਇਦਾਦ ਜ਼ਬਤ ਕਰ ਸਕੇ। ਇਸ ਨੇ ਹਰੀ ਸਿੰਘ ਦੇ ਪੁੱਤਰਾਂ ਵਿਚੋਂ ਅਰਜਨ ਸਿੰਘ ਅਤੇ ਪੰਜਾਬ ਸਿੰਘ ਨੂੰ ਉਨ੍ਹਾਂ ਦੇ ਕਿਲੇਬੰਦ ਘਰਾਂ ਵਿਚੋਂ ਬਾਹਰ ਕੱਢ ਦਿੱਤਾ ਅਤੇ ਉਨ੍ਹਾਂ ਦੀ ਸਾਰੀ ਜਾਇਦਾਦ ਅਤੇ ਜਾਗੀਰ ਤੇ ਕਬਜ਼ਾ ਕਰ ਲਿਆ। ਜਦ ਸ਼ੇਰ ਸਿੰਘ ਮਹਾਰਾਜਾ ਬਣਿਆ ਤਦ ਅਰਜਨ ਸਿੰਘ ਨੇ ਪੋਹੂਵਿੰਡ ਜਿਥੇ ਗੁਲਾਬ ਸਿੰਘ ਰਹਿ ਰਿਹਾ ਸੀ, ਉੱਪਰ ਹਮਲਾ ਕਰ ਦਿੱਤਾ ਅਤੇ ਪਿੰਡ ਸਾੜ ਦਿੱਤਾ। ਜਰਨੈਲ ਗੁਲਾਬ ਸਿੰਘ ਆਪਣੀ ਜਾਨ ਬਚਾਉਣ ਖਾਤਰ ਜੰਮੂ ਚਲਾ ਗਿਆ ਅਤੇ ਉਥੇ ਇਸ ਨੇ ਰਾਜਾ ਗੁਲਾਬ ਸਿੰਘ ਦੀ ਸ਼ਰਨ ਲੈ ਲਈ। ਫ਼ਿਰ ਵਜ਼ੀਰ ਧਿਆਨ ਸਿੰਘ ਦੀ ਸਲਾਹ ਉੱਪਰ ਇਸ ਨੂੰ ਜੰਮੂ ਤੋਂ ਵਾਪਸ ਬੁਲਾ ਕੇ ਫੌਜ ਦੀ ਉਸ ਟੁਕੜੀ ਦਾ ਕਮਾਂਡਰ ਬਣਾਇਆ ਗਿਆ ਜੋ ਬਰਤਾਨਵੀ ਫੌਜ ਨਾਲ ਕਾਬਲ ਦੀ ਮੁਹਿੰਮ ਉੱਪਰ ਜਾ ਰਹੀ ਸੀ। ਮਹਾਰਾਜਾ ਸ਼ੇਰ ਸਿੰਘ ਦੀ ਮੌਤ ਤੋਂ ਬਾਅਦ ਰਾਜਾ ਹੀਰਾ ਸਿੰਘ ਨੇ ਇਸ ਦੀ ਅਤੇ ਆਲਾ ਸਿੰਘ ਦੀ ਜਾਗੀਰ ਵਿਚ ਕਾਫ਼ੀ ਵਾਧਾ ਕੀਤਾ।

ਗੁਲਾਬ ਸਿੰਘ ਨੇ ਸਤਲੁਜ ਦੀ ਮੁਹਿੰਮ ਵਿਚ ਕੋਈ ਹਿੱਸਾ ਨਹੀਂ ਲਿਆ, ਇਸ ਦੀਆਂ ਫੌਜਾਂ ਲਾਹੌਰ ਵਿਖੇ ਮਹਾਰਾਜਾ ਦੀ ਸੁਰੱਖਿਆ ਵਾਸਤੇ ਹੀ ਤਾਇਨਾਤ ਰਹੀਆਂ। ਅਪ੍ਰੈਲ, 1847 ਵਿਚ ਅੰਗਰੇਜ਼ ਰੈਜ਼ੀਡੈਂਟ ਦੀ ਸਿਫਾਰਸ਼ ਉੱਪਰ ਇਸ ਨੂੰ ਪਿਸ਼ਾਵਰ ਦਾ ਗਵਰਨਰ ਨਿਯੁਕਤ ਕਰ ਦਿੱਤਾ ਗਿਆ।

ਪੰਜਾਬ ਉੱਪਰ ਅੰਗਰੇਜ਼ਾਂ ਦਾ ਕਬਜ਼ਾ ਹੋਣ ਤੋਂ ਬਾਅਦ ਸਰਦਾਰ ਗੁਲਾਬ ਸਿੰਘ ਦੀ ਨਿੱਜੀ ਜਾਗੀਰ ਜੋ ਕਿ 17,500/- ਦੇ ਕਰੀਬ ਸੀ ਉਸ ਨੂੰ ਪੱਕੀ ਕਰ ਦਿੱਤੀ ਗਈ। ਇਸ ਦੇ ਨਾਲ ਹੀ ਇਸ ਦੇ ਦੋਵਾਂ ਪੁੱਤਰਾਂ ਆਲਾ ਸਿੰਘ ਅਤੇ ਲਹਿਣਾ ਸਿੰਘ ਦੀ 3,000 ਅਤੇ 1,030 ਰੁਪਏ ਦੀਆਂ ਜਾਗੀਰਾਂ ਵੀ ਪੱਕੀਆਂ ਹੋਈਆਂ। ਗੁਲਾਬ ਸਿੰਘ ਅਤੇ ਆਲਾ ਸਿੰਘ ਦੀ ਮੌਤ 1854 ਵਿਚ ਹੋਈ ਜਦ ਕਿ ਲਹਿਣਾ ਸਿੰਘ 1856 ਵਿਚ ਪੂਰਾ ਹੋਇਆ। ਆਲਾ ਸਿੰਘ ਦੀ ਔਲਾਦ ਪਾਸ ਨਾ ਤਾਂ ਕੋਈ ਜਾਗੀਰ ਸੀ ਅਤੇ ਨਾ ਹੀ ਕੋਈ ਪੈਨਸ਼ਨ ਆਦਿ।

ਸੰਨ 1857 ਵਿਚ ਸਰਦਾਰ ਗੁਲਾਬ ਸਿੰਘ ਦੇ ਇਕ ਨੌਕਰ ਨੇ ਸਰਕਾਰ ਨੂੰ ਇਹ ਇਤਲਾਹ ਦਿੱਤੀ ਕਿ 55,000 ਦੀ ਰਕਮ ਗੁਲਾਬ ਸਿੰਘ ਦੇ ਘਰ ਦੱਬੀ ਹੋਈ ਹੈ। ਇਹ ਰਕਮ ਕਢਵਾ ਕੇ ਖਜ਼ਾਨੇ ਵਿਚ ਜਮ੍ਹਾ ਕਰਵਾਈ ਗਈ। ਬਾਅਦ ਵਿਚ ਗੁਲਾਬ ਸਿੰਘ ਅਤੇ ਲਹਿਣਾ ਸਿੰਘ ਦੀਆਂ ਵਿਧਵਾਵਾਂ ਨੇ ਇਸ ਰਕਮ ਅਤੇ ਇਸ ਉੱਪਰਲੇ ਵਿਆਜ ਉਨ੍ਹਾਂ ਨੂੰ ਦਿੱਤੇ ਜਾਣ ਦੀ ਡਿਗਰੀ ਹਾਸਲ ਕਰ ਲਈ। ਇਹ ਰਕਮ ਬਾਅਦ ਵਿਚ ਕਿਸ਼ਨ ਸਿੰਘ ਦੇ ਹੱਥ ਲੱਗੀ ਜਿਸ ਨੇ ਇਸ ਨੂੰ ਫਜ਼ੂਲ ਖਰਚੀ ਕਰ ਕੇ ਉਡਾਇਆ। ਉਹ ਵਾਇਸਰਾਇ ਦੁਆਰਾ ਦਰਬਾਰੀ ਬਣਿਆ ਅਤੇ ਉਸ ਦੀ ਮੌਤ 1887 ਈ. ਵਿਚ ਹੋਈ। ਉਸ ਦਾ ਲੜਕਾ ਸੁਚੇਤ ਸਿੰਘ ਕੁਝ ਚਿਰ ਤਕ 11ਵੀਂ ਲਾਂਸਰਜ਼ ਬਟਾਲੀਅਨ ਵਿਚ ਰਿਹਾ ਅਤੇ ਬਾਅਦ ਵਿਚ ਆਪਣੇ ਪਿੰਡ ਪੋਹੂਵਿੰਡ ਆ ਗਿਆ ਜਿਥੇ ਉਹ ਜ਼ੈਲਦਾਰ ਅਤੇ ਨੰਬਰਦਾਰ ਵੀ ਸੀ।

ਕਿਸ਼ਨ ਸਿੰਘ ਦੇ ਤੀਸਰੇ ਲੜਕੇ ਸਰਦਾਰ ਗੁਰਬਖ਼ਸ਼ ਸਿੰਘ ਨੂੰ ਜ਼ੈਲਦਾਰੀ ਅਤੇ ਨੰਬਰਦਾਰੀ ਪ੍ਰਾਪਤ ਹੋਈ। ਉਹ ਡਿਵੀਜ਼ਨਲ ਦਰਬਾਰੀ ਵੀ ਬਣਿਆ। ਵੱਡੀ ਜੰਗ ਸਮੇਂ ਉਸ ਨੇ ਸਰਕਾਰ ਦੀ ਭਰਤੀ ਮੁਹਿੰਮ ਵਿਚ ਕਾਫ਼ੀ ਯੋਗਦਾਨ ਪਾਇਆ। ਉਸ ਕੋਲ 2,725 ਏਕੜ ਜ਼ਮੀਨ ਸੀ, ਜਿਸ ਦਾ ਉਹ 3,500 ਰੁਪਏ ਸਾਲਾਨਾ ਮਾਲੀਆ ਭਰਦਾ ਸੀ। ਉਸ ਦਾ ਸਭ ਤੋਂ ਵੱਡਾ ਪੁੱਤਰ ਗੁਰਵਰਿਆਮ ਸਿੰਘ ਐਚੀਸਨ ਕਾਲਜ ਵਿਖੇ ਪੜ੍ਹਿਆ ਜਿਥੋਂ ਉਸ ਨੇ ਡਿਪਲੋਮਾ ਹਾਸਲ ਕੀਤਾ। ਉਹ ਲਾਹੌਰ ਡਿਸਟ੍ਰਿਕਟ ਬੋਰਡ ਦਾ ਮੈਂਬਰ ਰਿਹਾ। ਹਰਦਿੱਤ ਸਿੰਘ ਉਰਫ਼ ਗੁਲਾਮ ਮੁਹੀ-ਉਦ- ਦੀਨ ਦਾ ਵੱਡਾ ਲੜਕਾ ਵੀ ਨੰਬਰਦਾਰ ਬਣਿਆ ਅਤੇ ਮਿੰਟਗੁਮਰੀ ਡਿਸਟ੍ਰਿਕਟ ਬੋਰਡ ਦਾ ਮੈਂਬਰ ਅਤੇ ਜ਼ਿਲ੍ਹਾ ਦਰਬਾਰੀ ਵੀ ਰਿਹਾ। ਉਸ ਕੋਲ ਅਤੇ ਉਸ ਦੇ ਭਰਾ ਕੋਲ ਲਾਹੌਰ, ਮਿੰਟਗੁਮਰੀ ਅਤੇ ਫ਼ਿਰੋਜ਼ਪੁਰ ਜ਼ਿਲ੍ਹਿਆਂ ਵਿਚ 1,100 ਏਕੜ ਜ਼ਮੀਨ ਸੀ ਜਿਸ ਦਾ ਉਹ 1,500 ਰੁਪਏ ਸਾਲਾਨਾ ਮਾਲੀਆ ਸਰਕਾਰ ਨੂੰ ਦਿੰਦੇ ਸਨ।

ਹ.ਪੁ.—ਚੀ.ਫ਼ੈ.ਨੋ.ਪੰ.1 : 366.

**ਪੋਲੋ** : ਪੋਲੋ ਦੁਨੀਆ ਦੀਆਂ ਪੁਰਾਤਨ ਖੇਡਾਂ ਵਿਚੋਂ ਇਕ ਹੈ। ਇਸ ਖੇਡ ਦੀ ਸ਼ੁਰੂਆਤ ਪਹਿਲੀ ਸ਼ਤਾਬਦੀ ਵਿਚ ਈਰਾਨ ਵਿਚ ਹੋਈ। ਜਦ ਇਹ ਖੇਡ ਈਰਾਨ ਤੋਂ ਤਿੱਬਤ ਪਹੁੰਚੀ ਤਾਂ ਉਥੇ ਇਸ ਨੂੰ ਪੁਲੂ ਦੇ ਨਾਂ ਨਾਲ ਖੇਡਿਆ ਜਾਂਦਾ ਸੀ। ਹੌਲੀ ਹੌਲੀ 'ਪੁਲੂ' ਸ਼ਬਦ 'ਪੋਲੋ' ਵਿਚ ਬਦਲ ਗਿਆ। 'ਪੁਲੂ' ਸ਼ਬਦ ਦਾ ਅਰਥ ਗੇਂਦ ਹੁੰਦਾ ਹੈ। ਕੁਝ ਵਿਦਵਾਨਾਂ ਮੁਤਾਬਕ ਪੋਲੋ ਤੋਂ ਪਹਿਲਾਂ ਇਸ ਦਾ ਨਾਂ 'ਚੋਗਾਨ' ਸੀ। ਮੁਗ਼ਲ ਰਾਜਿਆਂ ਦੇ ਸਮੇਂ ਦਿੱਲੀ ਅਤੇ ਆਗਰਾ ਵਿਖੇ 'ਚੋਗਾਨ' ਦੀਆਂ ਪ੍ਰਤੀਯੋਗਤਾਵਾਂ ਆਯੋਜਿਤ ਕੀਤੇ ਜਾਣ ਦੀਆਂ ਉਦਾਹਰਣਾਂ ਵੀ ਮਿਲਦੀਆਂ ਹਨ।

ਇਤਿਹਾਸਕ ਹਵਾਲਿਆਂ ਨੂੰ ਮੁੱਖ ਰਖਦਿਆਂ ਇਸ ਖੇਡ ਦੇ ਭਾਰਤ ਆਉਣ ਦਾ ਸੰਨ 1840 ਦੇ ਨੇੜੇ-ਤੇੜੇ ਮੰਨਿਆ ਜਾ ਸਕਦਾ ਹੈ ਕਿਉਂਕਿ ਪੋਲੋ ਦਾ ਸਭ ਤੋਂ ਪੁਰਾਣਾ ਕਲੱਬ ਜਿਸ ਨੂੰ 'ਕਾਚਰ ਕਲੱਬ' ਕਿਹਾ ਜਾਂਦਾ ਹੈ, ਆਸਾਮ ਵਿਚ 1859 ਈ. ਵਿਚ ਬਣਾਇਆ ਗਿਆ ਸੀ। ਇਸ ਖੇਡ ਦੇ ਵਿਕਾਸ ਦੀ ਗਤੀ ਦੇ ਧੀਮੇ ਰਹਿਣ ਦਾ ਕਾਰਨ ਇਸ ਦਾ ਮਹਿੰਗੀ ਖੇਡ ਹੋਣਾ ਹੈ। ਇਸੇ ਲਈ ਇਹ ਖੇਡ ਆਮ ਕਰ ਕੇ ਸ਼ਾਹੀ ਮਹਿਲਾਂ ਦੀ ਵਲਗਣ ਤਕ ਹੀ ਸੀਮਤ ਰਹੀ।

ਪੋਲੋ ਘੋੜੇ ਤੇ ਸਵਾਰ ਹੋ ਕੇ ਬੱਲੇ ਤੇ ਗੇਂਦ ਨਾਲ (ਹਾਕੀ ਵਾਂਗ ਹੀ) ਖੇਡੀ ਜਾਂਦੀ ਹੈ। ਇਸ ਦੇ ਬੱਲੇ ਨੂੰ 'ਮੈਲਟ' ਆਖਦੇ ਹਨ। ਇਹ ਖੇਡ ਘਾਹ ਦੇ ਵੱਡਿਆਂ ਮੈਦਾਨਾਂ ਵਿਚ ਖੇਡੀ ਜਾਂਦੀ ਹੈ। ਇਸ ਦੇ ਮੈਦਾਨ ਦੀ ਲੰਬਾਈ 274.32 ਮੀਟਰ (300 ਗਜ਼) ਅਤੇ ਚੌੜਾਈ 146.3 ਮੀਟਰ (160 ਗਜ਼) ਹੁੰਦੀ ਹੈ। ਮੈਦਾਨ ਦੇ ਦੋਹੀਂ ਪਾਸੀ 7.3 ਮੀਟਰ (8 ਗਜ਼) ਚੌੜੇ ਦੋ ਗੋਲ ਪੋਸਟ ਹੁੰਦੇ ਹਨ। ਗੇਂਦ ਨੂੰ ਗੋਲ ਪੋਸਟ ਵਿਚੋਂ ਦੀ ਬੱਲੇ ਦੁਆਰਾ ਬਾਹਰ ਕੱਢਣਾ ਹੁੰਦਾ ਹੈ ਤੇ ਇਕ ਵਾਰ ਗੇਂਦ ਇਸ ਗੋਲ ਪੋਸਟ ਵਿਚੋਂ ਬਾਹਰ ਨਿਕਲਣ ਨਾਲ ਇਕ ਗੋਲ ਮੰਨਿਆ ਜਾਂਦਾ ਹੈ। ਇਸ ਖੇਡ ਵਿਚ ਦੋ—ਟੀਮਾਂ—ਹੁੰਦੀਆਂ ਹਨ ਅਤੇ ਦੋਨੋਂ ਪਾਸੀਂ ਚਾਰ-ਚਾਰ ਖਿਡਾਰੀ ਹੁੰਦੇ ਹਨ।

ਖੇਡਦੇ ਸਮੇਂ ਘੋੜਸਵਾਰ ਖਿਡਾਰੀ ਮੈਦਾਨ ਦੇ ਇਕ ਪਾਸੇ ਤੋਂ, ਬੱਲੇ ਦੁਆਰਾ ਗੇਂਦ ਨੂੰ ਦੂਜੇ ਪਾਸੇ ਲਿਜਾਂਦੇ ਹਨ। ਪੋਲੋ ਦਾ ਵਧੀਆ ਖਿਡਾਰੀ ਬਣਨ ਲਈ ਪਹਿਲਾਂ ਵਧੀਆ ਘੋੜਸਵਾਰ ਬਣਨਾ ਪੈਂਦਾ ਹੈ।

ਇਸ ਖੇਡ ਨੂੰ 6, 7 ਅਤੇ 8 ਚੱਕਰਾਂ ਵਿਚ ਵੰਡਿਆ ਹੁੰਦਾ ਹੈ ਤੇ ਪ੍ਰਤੀ ਚੱਕਰ 7.1/2 ਮਿੰਟ ਦਾ ਸਮਾਂ ਰੱਖਿਆ ਜਾਂਦਾ ਹੈ। ਹਰ ਚੱਕਰ ਦੇ ਪਿੱਛੋਂ ਕੁਝ ਸਮਾਂ ਆਰਾਮ ਕਰਨ ਲਈ ਮਿਥਿਆ ਹੁੰਦਾ ਹੈ।

ਸੰਸਾਰ ਦੀ ਸਭ ਤੋਂ ਪਹਿਲੀ ਹਾਥੀ ਪੋਲੋ (ਹਾਥੀ ਤੇ ਸਵਾਰ ਹੋ ਕੇ ਖੇਡਣਾ) ਜੈਪੁਰ (ਰਾਜਸਥਾਨ) ਵਿਚ ਸੰਨ 1976 ਵਿਚ ਖੇਡੀ ਗਈ ਸੀ ਜਿਸ ਨੂੰ ਪੰਜਾਹ ਹਜ਼ਾਰ ਤੋਂ ਜ਼ਿਆਦਾ ਦਰਸ਼ਕਾਂ ਨੇ ਵੇਖਿਆ। ਜੈਪੁਰ ਵਿਚ ਹੀ ਇਸ ਪਿੱਛੋਂ ਹੋਰ ਨਵੀਂ ਪਿਰਤ ਪਾਉਣ ਦੇ ਮਕਸਦ ਨਾਲ ਊਠ ਪੋਲੋ (ਊਠ ਤੇ ਸਵਾਰ ਹੋ ਕੇ ਖੇਡਣਾ) ਖੇਡੀ ਗਈ। ਹੁਣ ਤਾਂ ਭਾਰਤ ਸਮੇਤ ਕਈ ਦੇਸ਼ਾਂ ਵਿਚ ਸਾਈਕਲ ਪੋਲੋ (ਸਾਈਕਲ ਤੇ ਸਵਾਰ ਹੋ ਕੇ ਖੇਡਣਾ) ਅਤੇ ਵ਼ਾਟਰ ਪੋਲੋ ਵੀ ਸ਼ੁਰੂ ਹੋ ਗਈ ਹੈ। ਪੋਲੋ ਦੀ ਸਭ ਤੋਂ ਵੱਡੀ ਟਰਾਫ਼ੀ 'ਬੰਗਲੌਰ ਹੈਂਡੀਕੈਪ ਪੋਲੋ ਟੂਰਨਾਮੈਂਟ ਟਰਾਫ਼ੀ' ਹੈ। ਇਸ ਟਰਾਫ਼ੀ ਦੇ 6 ਫੁਟ ਉੱਚੇ ਕਪ ਨੂੰ ਕੋਲੰਜ ਦੇ ਰਾਜੇ ਨੇ ਭੇਟ ਕੀਤਾ ਸੀ।

ਦਿੱਲੀ ਵਿਖੇ 'ਕੁਤਬ ਮੀਨਾਰ' ਬਣਾਉਣ ਵਾਲੇ ਬਾਦਸ਼ਾਹ, ਕੁਤਬਦੀਨ ਐਬਕ ਦੀ ਮੌਤ ਵੀ ਪੋਲੋ ਖੇਡਦੇ ਸਮੇਂ ਘੋੜੇ ਤੋਂ ਡਿੱਗ ਕੇ ਹੋਈ ਸੀ।

ਪੋਲੋ ਉਲਿੰਪਿਕ ਖੇਡਾਂ ਦੀ ਸੂਚੀ ਵਿਚ ਵੀ ਸ਼ਾਮਲ ਹੈ।

ਹ.ਪੁ.-ਪੰ.ਟ੍ਰਿ.-5 ਮਾਰਚ, 1992

**ਪੌਂਗ ਡੈਮ** : ਬਿਆਸ ਦਰਿਆ ਉੱਤੇ ਤਲਵਾੜੇ ਤੋਂ 10 ਕਿ.ਮੀ. ਦੀ ਦੂਰੀ ਉੱਤੇ ਉਸਾਰਿਆ ਗਿਆ ਇਕ ਬੰਨ੍ਹ ਹੈ। ਇਹ ਹਿਮਾਚਲ ਪ੍ਰਦੇਸ਼ ਦੇ ਕਾਂਗੜਾ ਜ਼ਿਲ੍ਹੇ ਦੇ ਪਿੰਡ ਘਮਰੂੜ ਦੇ ਸਾਹਮਣੇ ਵਾਕਿਆ ਹੈ। ਇਸ ਬੰਨ੍ਹ ਉੱਤੇ 1963 ਈ. ਵਿਚ ਉਸਾਰੀ ਦਾ ਕੰਮ ਆਰੰਭਿਆ ਗਿਆ ਸੀ ਜਿਹੜਾ 1974 ਈ. ਵਿਚ ਮੁਕੰਮਲ ਹੋਇਆ। ਇਹ ਮਿੱਟੀ ਤੇ ਬਜਰੀ ਨਾਲ ਉਸਾਰਿਆ ਗਿਆ ਆਪਣੀ ਕਿਸਮ ਦਾ ਦੇਸ਼ ਦਾ ਸਭ ਤੋਂ ਉੱਚਾ ਬੰਨ੍ਹ ਹੈ। ਇਸ ਵਿਚ ਪੰਜ ਸੁਰੰਗਾਂ (ਟਨਲਜ਼) ਅਤੇ ਇਕ ਪਾਵਰ ਹਾਊਸ ਹੈ। ਇਸ ਦੀ ਬਿਜਲੀ ਉਤਪਾਦਨ ਸਮਰੱਥਾ 240 ਮੈਗਾਵਾਟ (60 ਮੈਗਾਵਾਟ ਵਾਲੇ 4 ਯੂਨਿਟ) ਪਹਿਲੇ ਪੜਾਅ ਉੱਤੇ ਅਤੇ ਦੋ ਹੋਰ ਯੂਨਿਟ 60 ਮੈਗਾਵਾਟ ਵਾਲੇ ਅਗਲੇ ਪੜਾਅ ਉੱਤੇ ਹਨ। ਇਸ ਸਮੇਂ ਇਸ ਦਾ ਪ੍ਰਬੰਧ ਬਿਆਸ ਪ੍ਰਾਜੈੱਕਟ ਪਾਵਰ ਵਿੰਗ ਚਲਾਉਂਦਾ ਹੈ। ਇਸ ਬੰਨ੍ਹ ਦੀ ਉਸਾਰੀ ਨਾਲ ਹੇਠਲੇ ਹੜ੍ਹਾਂ ਦੀ ਮਾਰ ਹੇਠ ਆਉਂਦੇ ਖੇਤਰ ਵਿਚ ਹੜ੍ਹਾਂ ਦੀ ਸੰਭਾਵਨਾ ਨਾਂਮਾਤਰ ਰਹਿ ਗਈ ਹੈ ਜਿਸ ਦੇ ਫ਼ਲਸਰੂਪ ਬੰਜਰ ਪਈ ਧਰਤੀ ਦਾ ਬਹੁਤ ਸਾਰਾ ਰਕਬਾ ਮੁੜ ਖੇਤੀਯੋਗ ਬਣਾ ਲਿਆ ਗਿਆ ਹੈ। ਦਰਿਆ ਦੇ ਦੋਵੇਂ ਕੰਢਿਆਂ ਦੇ ਨਾਲ ਲਗਦੀ ਜ਼ਮੀਨ ਵੀ ਖੇਤੀਯੋਗ ਹੋ ਗਈ ਹੈ।

ਹ.ਪੁ.-ਇੰਪ. ਗ. ਇੰਡ. : 443; ਡਿ. ਗ. ਹੁਸ਼ਿਆਰਪੁਰ

**ਫ** ਇਹ ਪੰਜਾਬੀ ਵਰਣਮਾਲਾ ਦਾ ਸਤਾਈਵਾਂ ਤੇ ਪਵਰਗ ਦਾ ਦੂਜਾ ਅੱਖਰ ਹੈ। ਇਸ ਦਾ ਉਚਾਰਣ ਸਥਾਨ ਹੋਠ ਹਨ। ਬੁੱਲ੍ਹਾਂ ਦੇ ਇਕ ਦੂਜੇ ਨਾਲ ਟਕਰਾਉਣ ਤੇ ਇਹ ਧੁਨੀ ਪੈਦਾ ਹੁੰਦੀ ਹੈ। ਸੰਗਿਆ ਦੇ ਤੌਰ ਤੇ ਇਹ ਫ਼ੈਲਾਓ, ਰੁੱਖਾ, ਵਚਨ, ਅਵਾਸੀ, ਫ਼ਲ, ਨਤੀਜਾ ਆਦਿ ਦੇ ਅਰਥ ਰਖਦਾ ਹੈ।

ਪ੍ਰਾਚੀਨਤਾ ਦੀ ਦ੍ਰਿਸ਼ਟੀ ਤੋਂ ਗੁਰਮੁਖੀ ਦੇ (ਘ, ਚ, ਛ, ਟ, ਠ, ਧ, ਫ, ਬ) ਅੱਠ ਅੱਖਰ ਅਜਿਹੇ ਹਨ ਜੋ ਈਸਵੀ ਪੂਰਵ ਤੀਜੀ ਸਦੀ ਦੀ ਪ੍ਰਸਿੱਧ ਲਿਪੀ ਬ੍ਰਹਮੀ ਨਾਲ ਸਮਾਨਤਾ ਰਖਦੇ ਹਨ। ਇਸ ਅਨੁਸਾਰ ਫ ਅੱਖਰ ਵੀ ਇਨ੍ਹਾਂ ਅੱਠਾਂ ਵਿਚੋਂ ਇਕ ਹੈ। ਇਸ ਤਰ੍ਹਾਂ ਇਹ ਅੱਖਰ ਦੋ ਹਜ਼ਾਰ ਸਾਲ ਤੋਂ ਵੀ ਵਧੇਰੇ ਪੁਰਾਣਾ ਹੈ। ਬ੍ਰਹਮੀ ਲਿਪੀ 350 ਈ.ਪੂ. ਤੋਂ 500 ਈ. ਤਕ ਦੇ ਆਸ ਪਾਸ ਵਧੇਰੇ ਪ੍ਰਚਲਿਤ ਰਹੀ। ਰਾਜਾ ਅਸ਼ੋਕ ਦੇ ਸਮੇਂ ਗਿਰਨਾਰ ਦੀ ਚਟਾਨ ਤੋਂ ਪ੍ਰਾਪਤ ਹੋਈ ਲਿਪੀ ਜੋ ਤੀਸਰੀ ਸਦੀ ਈ.ਪੂ. ਦੀ ਹੈ, ਵਿਚ ਇਸ ਅੱਖਰ ਦਾ ਰੂਪ ਅਜੋਕੇ ਰੂਪ ਨਾਲ ਕਾਫ਼ੀ ਮਿਲਦਾ ਹੈ। ਚੌਥੀ ਸਦੀ ਈ.ਪੂ. ਦੇ ਅੱਧ ਨੇੜੇ ਇਸ ਦੇ ਇਸ ਰੂਪ ਵਿਚ ਕੁਝ ਅੰਤਰ ਆਇਆ। ਇਸ ਅਨੁਸਾਰ ਇਸ ਦੀ ਉੱਪਰਲੀ ਗੋਲਾਈਨੁਮਾ ਰੇਖਾ ਖੜ੍ਹਵੇਂ ਰੂਪ ਵਿਚ ਹੇਠਾਂ ਖੱਬੇ ਪਾਸੇ ਆ ਗਈ। ਇਹ ਰੂਪ ਗੁਪਤਬੰਸੀ ਰਾਜਾ ਸਮੁੰਦਰਗੁਪਤ ਦੇ ਅਲਾਹਾਬਾਦ ਦੇ ਲੇਖ ਦੀ ਲਿਪੀ ਤੋਂ ਮਿਲਦਾ ਹੈ (ਭਾਰਤੀ ਪ੍ਰਾਚੀਨ ਲਿਪੀ ਮਾਲਾ–ਗੌਰੀ ਸ਼ੰਕਰ ਓਝਾ–ਲਿਪੀ ਪੱਤਰ ਨੰ. 16)। ਸੱਤਵੀਂ ਸਦੀ ਵਿਚ ਰਾਜਾ ਹਰਸ਼ ਦੇ ਦਾਨ ਪੱਤਰ, ਜੋ ਸੱਤਵੀਂ ਸਦੀ ਦਾ ਹੈ, ਅਨੁਸਾਰ ਇਸ ਅੱਖਰ ਦਾ ਇਹ ( ) ਰੂਪ ਬਣਿਆ ਹੋਇਆ ਮਿਲਦਾ ਹੈ। ਅਠਵੀਂ ਸਦੀ ਦੇ ਚੰਬਾ ਦੇ ਰਾਜਾ ਮੇਰੂ ਵਰਮਾ ਦੇ ਲੇਖ ਦੀ ਲਿਪੀ ਅਨੁਸਾਰ ਇਸ ਅੱਖਰ ਦੀ ਬਣਤਰ ਅਜੋਕੇ ਰੂਪ ਦੇ ਕੁਝ ਨੇੜੇ ਆ ਗਈ। ਇਸ ਅਨੁਸਾਰ ਇਸ ਦੀ ਸੱਜੇ ਪਾਸੇ ਦੀ ਹੇਠਾਂ ਵਾਲੀ ਹੁੱਕ ਕੁਝ ਉੱਚੀ ਰਹਿ ਗਈ। ਦਸਵੀਂ ਤੇ ਗਿਆਰਵੀਂ ਸਦੀ ਵਿਚ ਇਹ ਅੱਖਰ ਵਿਕਾਸ ਕ੍ਰਮ ਦੀਆਂ ਮੰਜ਼ਿਲਾਂ ਤੈਹ ਕਰਦਾ ਹੋਇਆ ਕਾਫ਼ੀ ਹਦ ਤਕ ਅਜੋਕੇ ਰੂਪ ਦੇ ਨੇੜੇ ਪੁੱਜ ਗਿਆ। ਇਹ ਸਰਾਹਾਂ ਤੇ ਸ਼ੁੰਗਲ ਤੋਂ ਮਿਲੀ ਲਿਪੀ ਹੈ। ਸੋਲਵੀਂ ਸਦੀ ਦੀ ਰਚਨਾ ਸ਼ਕੁੰਤਲਾ ਨਾਟਕ ਦੀ ਹਥਲਿਖਤ ਅਨੁਸਾਰ ਇਸ ਦਾ ਇਹ ( ) ਰੂਪ ਬਣ ਗਿਆ। ਇਸ ਤਰ੍ਹਾਂ ਇਹ ਅੱਖਰ ਆਪਣਾ ਰੂਪ ਸੁਧਾਰਦਾ ਹੋਇਆ ਆਪਣੇ ਆਧੁਨਿਕ ਰੂਪ ਤਕ ਪੁੱਜਾ।

ਗੁਰੂ ਨਾਨਕ ਦੇਵ ਜੀ ਦੁਆਰਾ ਪਟੀ ਸਿਰਲੇਖ ਹੇਠ ਰਚੀ ਗਈ ਬਾਣੀ (ਜੋ ਪੈਂਤੀ ਅੱਖਰਾਂ ਸਬੰਧੀ ਹੈ) ਅਨੁਸਾਰ ਇਹ ਪੱਚੀਵਾਂ ਅੱਖਰ ਹੈ। ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਵਿਚ ਦਰਜ ਹੈ। ਇਸ ਵਿਚ ਰਚੇ ਗਏ ਸਲੋਕ ਵਰਣਮਾਲਾ ਦੇ ਸਬੰਧਤ ਅੱਖਰ ਨਾਲ ਸ਼ੁਰੂ ਹੁੰਦੇ ਹਨ :

ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥

(ਪੰਨਾ 433)

| | | | |
|---|---|---|---|
| | ਅੱਜ ਦੀ ਗੁਰਮੁਖੀ | | ਫ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| ਸ਼ਾਰਦਾ ਲਿਪੀ | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| • | ਪਾਦਰੀਆਂ ਵਾਲਾ ਟਾਈਪ | ( 1850 ਈ. ) | ਫ |

ਹ.ਪੁ.–ਭਾ. ਪ੍ਰਾ. ਲਿ.ਮ.–ਗੌਰੀ ਸ਼ੰਕਰ ਓਝਾ ; ਗੁਰਮੁਖੀ ਲਿਪੀ ਮਾਲਾ ਦਾ ਵਿਗਿਆਨਕ ਅਧਿਐਨ–ਡਾ. ਈਸ਼ਰ ਸਿੰਘ ਤਾਂਘ ; ਮ.ਕੋ.

**ਫ਼ਕੀਰ ਪਰਿਵਾਰ** : ਇਸ ਪਰਿਵਾਰ ਦਾ ਮੋਢੀ ਜਲਾਲ-ਉਦ-ਦੀਨ ਅਰਬ ਦਾ ਵਸਨੀਕ ਸੀ ਜੋ ਮੁਸਲਮਾਨੀ ਸੰਮਤ ਦੀ ਸੱਤਵੀਂ ਸਦੀ ਦੇ ਅਖ਼ੀਰ ਵਿਚ ਬੁਖ਼ਾਰਾ ਵਿਖੇ ਹਲਾਕੂ ਖਾਂ ਦੇ ਦਰਬਾਰ ਵਿਚ ਹਾਜ਼ਰ ਹੋਇਆ। ਉਸ ਨੇ ਨਾਜ਼ਿਫ ਸ਼ਰੀਫ਼ ਅਤੇ ਮੱਕਾ, ਮਦੀਨਾ ਦੇ ਦਰਬਾਰਾਂ ਵਿਚ ਬਤੌਰ ਸ਼ਾਹੀ ਇਮਾਮ ਕਈ ਸਾਲ ਸੇਵਾ ਕੀਤੀ। ਉਸ ਸਮੇਂ ਉਸ ਨੇ ਕਾਫ਼ੀ ਪ੍ਰਸਿੱਧੀ ਹਾਸਲ ਕੀਤੀ। ਬੁਖ਼ਾਰਾ ਵਿਖੇ ਉਸ ਦੇ ਵੱਡੀ ਗਿਣਤੀ ਵਿਚ ਚੇਲੇ ਬਣ ਗਏ ਪਰ ਹਲਾਕੂ ਖਾਂ ਉਸ ਤੋਂ ਖ਼ੁਸ਼ ਨਹੀਂ ਸੀ। ਬੁਖ਼ਾਰਾ ਵਿਖੇ ਰਹਿਣ ਕਰ ਕੇ ਇਸ ਦਾ ਪਰਿਵਾਰ ਬੁਖ਼ਾਰੀ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ। ਇਸ ਉਪਰੰਤ ਇਹ ਪਰਿਵਾਰ ਉੱਚ ਵਿਖੇ ਰਹਿਣ ਲਗ ਪਿਆ। ਸੰਨ 1293 ਵਿਚ ਜਲਾਲ-ਉਦ-ਦੀਨ ਦਾ ਦੇਹਾਂਤ ਹੋ ਗਿਆ।

ਪਰਿਵਾਰ ਦਾ ਅਗਲਾ ਮੁਖੀ ਗ਼ੁਲਾਮ ਸ਼ਾਹ 1550 ਈ. ਵਿਚ ਲਾਹੌਰ ਜ਼ਿਲ੍ਹੇ ਦੇ ਚੂਨੀਆ ਕਸਬੇ ਵਿਖੇ ਰਹਿੰਦਾ ਸੀ। ਇਸ ਤੋਂ ਬਾਅਦ ਉਹ ਉੱਚ, ਅਤੇ ਫ਼ਿਰ ਬਹਾਵਲਪੁਰ ਦੇ ਇਲਾਕੇ ਵਿਚ ਰਹਿਣ ਲਗ ਪਿਆ। ਉਹ ਵੀ ਲਾਹੌਰ ਦੇ ਗਵਰਨਰ ਨਵਾਬ ਅਬ-ਉਪ-ਸਗਦ ਖਾਂ ਤੇ ਜ਼ਕਰੀਆ ਖਾਂ ਦੇ ਦਫ਼ਤਰ ਵਿਚ ਕੰਮ ਕਰਦਾ ਸੀ। ਉਸ ਦਾ ਲੜਕਾ ਮੁਹੀ-ਉਦ-ਦੀਨ ਅਬਦੁੱਲਾ ਅਨਸਾਰੀ ਜੋ ਬਹੁਤ ਵੱਡਾ ਹਕੀਮ ਸੀ ਤੇ ਅਹਿਮਦ ਸ਼ਾਹ ਦੇ ਸਮੇਂ ਕਸ਼ਮੀਰ ਵਿਚ ਜੱਜ ਸੀ, ਨੇ ਇਸ ਦੇ ਪਾਲਕ ਪਿਤਾ ਦੇ ਫ਼ਰਜ਼ ਨਿਭਾਉਂਦਿਆਂ ਮੁਹੀ-ਉਦ-ਦੀਨ ਨੂੰ ਚੰਗੀ ਤਾਲੀਮ ਹਾਸਲ ਕਰਵਾਈ ਤੇ ਇਹ ਵੀ ਨਾਮਵਰ ਹਕੀਮ ਬਣ ਗਿਆ। ਇਸ ਨੇ ਉਸ ਸਮੇਂ ਦੇ ਪ੍ਰਸਿੱਧ ਫ਼ਕੀਰ ਅਨਾਇਤ ਸ਼ਾਹ ਕਾਦਰੀ ਨੂੰ ਆਪਣਾ ਗੁਰੂ ਬਣਾਇਆ।

ਮੁਹੀ-ਉਦ-ਦੀਨ ਦੇ ਤਿੰਨ ਪੁੱਤਰ ਹੋਏ ਜਿਨ੍ਹਾਂ ਵਿਚ ਸਭ ਤੋਂ ਵੱਡਾ ਫ਼ਕੀਰ ਅਜ਼ੀਜ਼-ਉਦ-ਦੀਨ ਸੀ। ਇਹ ਲਾਹੌਰ ਦੇ ਸਿਰਕੱਢ ਹਕੀਮ ਲਾਲਾ ਹਾਕਮ ਰਾਇ ਦਾ ਚੇਲਾ ਸੀ। ਸੰਨ 1799 ਵਿਚ ਲਾਹੌਰ ਦੀ ਜਿੱਤ ਤੋਂ ਬਾਅਦ ਤੋਂ ਉਸ ਦਾ ਮੇਲ ਮਹਾਰਾਜਾ ਰਣਜੀਤ ਸਿੰਘ ਨਾਲ ਹੋਇਆ ਜਦੋਂ ਉਹ ਅੱਖਾਂ ਦੇ ਰੋਗ ਕਾਰਨ ਬੀਮਾਰ ਹੋਏ। ਇਹ ਹਾਕਮ ਰਾਇ ਦੇ ਨਾਲ ਹੀ ਦਰਬਾਰ ਵਿਚ ਆਇਆ ਸੀ। ਉਸ ਦੀ ਸੂਝਬੂਝ, ਯੋਗਤਾ ਤੋਂ ਮਹਾਰਾਜਾ ਬਹੁਤ ਪ੍ਰਭਾਵਿਤ ਹੋਇਆ ਤੇ ਉਸ ਨੇ ਇਸ ਨੂੰ ਸ਼ਰਕਪੁਰ ਤੇ ਬਦੂ ਪਿੰਡ ਦੀ ਜਾਗੀਰ ਦੇ ਦਿੱਤੀ। ਇਸ ਉਪਰੰਤ ਮਹਾਰਾਜਾ ਨੇ ਇਸ ਨੂੰ ਆਪਣਾ ਨਿਜੀ ਹਕੀਮ ਰੱਖ ਲਿਆ ਤੇ ਇਸ ਦੀ ਜਾਗੀਰ ਹੋਰ ਵਧਾ ਦਿਤੀ।

ਸੰਨ 1809 ਵਿਚ ਮਹਾਰਾਜੇ ਤੇ ਅੰਗਰੇਜ਼ਾਂ ਵਿਚਕਾਰ ਪੈਦਾ ਹੋਏ ਮਤਭੇਦ ਦੀ ਵਿਸਫ਼ੋਟਕ ਸਥਿਤੀ ਨੂੰ ਬਚਾਉਣ ਤੇ ਦੋਹਾਂ ਧਿਰਾਂ ਵਿਚ ਸਮਝੌਤਾ ਕਰਵਾਉਣ ਵਾਲਾ ਵਿਅਕਤੀ ਵੀ ਇਹ ਹੀ ਸੀ। ਸੰਨ 1810 ਵਿਚ ਉਸ ਨੇ ਗੁਜਰਾਤ ਨਾਲ ਲਗਦੇ ਇਲਾਕੇ ਵਿਚ ਸਾਹਿਬ ਸਿੰਘ ਭੰਗੀ ਨਾਲ ਲੜਾਈ ਕੀਤੀ ਤੇ ਇਸ ਦੇ ਇਲਾਕੇ ਨੂੰ ਸਿੱਖ ਰਾਜ ਵਿਚ ਸ਼ਾਮਲ ਕੀਤਾ। ਸੰਨ 1819 ਵਿਚ ਉਸ ਨੂੰ ਬਹਾਵਲਪੁਰ ਦਰਬਾਰ ਵਿਚ ਏਲਚੀ ਦੇ ਤੌਰ ਤੇ ਭੇਜਿਆ ਗਿਆ ਜਿਥੋਂ ਉਸ ਨੇ ਬਹੁਤ ਇੱਜ਼ਤ ਪ੍ਰਾਪਤ ਕੀਤੀ। ਸੰਨ 1826 ਵਿਚ ਉਹ ਕਾਂਗੜਾ ਮੁਹਿੰਮ ਸਮੇਂ ਫ਼ੌਜਾਂ ਨਾਲ ਗਿਆ। ਫਿਰ ਉਹ ਕਾਫ਼ੀ ਦੇਰ ਫ਼ਿਲੌਰ ਦੇ ਕਿਲੇ ਦਾ ਇੰਚਾਰਜ ਵੀ ਰਿਹਾ। ਸੰਨ 1831 ਵਿਚ ਉਸ ਨੂੰ ਮਹਾਰਾਜੇ ਨੇ ਲਾਰਡ ਵਿਲੀਅਮ ਬੈਂਟਿਕ ਨਾਲ ਗੱਲਬਾਤ ਲਈ ਮਿਸ਼ਨ ਉੱਤੇ ਸ਼ਿਮਲੇ ਭੇਜਿਆ ਜਿਸ ਦਾ ਵਿਚਾਰ ਵਟਾਂਦਰਾ ਅਕਤੂਬਰ, 1831 ਵਿਚ ਰੋਪੜ ਵਿਖੇ ਅੰਗਰੇਜ਼ਾਂ ਨਾਲ ਹੋਈ ਗੱਲਬਾਤ ਨਾਲ ਅਹਿਦਨਾਮੇ ਵਿਚ ਬਦਲਿਆ। ਸੰਨ 1835 ਵਿਚ ਪਿਸ਼ਾਵਰ ਉੱਤੇ ਦੋਸਤ ਮੁਹੰਮਦ ਖਾਂ ਵੱਲੋਂ ਕੀਤੇ ਹਮਲੇ ਸਮੇਂ ਵੀ ਉਹ ਉਥੇ ਹੀ ਸੀ। ਸੰਨ 1839 ਵਿਚ ਮਹਾਰਾਜੇ ਦੇ ਦੇਹਾਂਤ ਤੋਂ ਬਾਅਦ ਵੀ ਇਸ ਨੇ ਸਿੱਖ ਰਾਜ ਦੀ ਪੂਰੀ ਸੇਵਾ ਕੀਤੀ। ਗ੍ਰਿਫ਼ਨ ਅਨੁਸਾਰ ਇਹ ਮਹਾਰਾਜੇ ਦਾ ਸਭ ਤੋਂ ਵੱਧ ਦਿਆਨਤਦਾਰ ਤੇ ਲਾਇਕ ਦਰਬਾਰੀ ਸਾਬਤ ਹੋਇਆ। ਮਹਾਰਾਜਾ ਖੜਕ ਸਿੰਘ ਦੇ ਰਾਜ ਸੰਭਾਲਣ ਸਮੇਂ ਉਸ ਦੀ ਅਗਵਾਈ ਵਿਚ ਅੰਗਰੇਜ਼ਾਂ ਨਾਲ ਪਹਿਲਾਂ ਹੋਏ ਅਹਿਦਨਾਮੇ ਦੀ ਸੋਧ ਕਰਨ ਲਈ ਮਿਸ਼ਨ ਭੇਜਿਆ ਗਿਆ। 3 ਦਸੰਬਰ, 1845 ਵਿਚ ਫ਼ਕੀਰ ਅਜ਼ੀਜ਼-ਉਦ-ਦੀਨ ਦਾ ਦੇਹਾਂਤ ਹੋ ਗਿਆ।

ਫ਼ਕੀਰ ਅਜ਼ੀਜ਼-ਉਦ-ਦੀਨ ਦੇ ਛੇ ਲੜਕੇ ਸਨ ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਨਸੀਰ-ਉਦ-ਦੀਨ ਸੀ ਜੋ ਇਕ ਸਿਪਾਹੀ ਹੱਥੋਂ ਚੜ੍ਹਦੀ ਉਮਰ ਵਿਚ ਹੀ ਮਾਰਿਆ ਗਿਆ। ਉਸ ਦਾ ਕਤਲ ਕਰਨ ਵਾਲੇ ਸਿਪਾਹੀ ਨੂੰ ਇਸ ਦੇ ਚਾਚੇ ਇਮਾਮ-ਉਦ-ਦੀਨ ਨੇ ਨੌਕਰੀ ਤੋਂ ਹਟਾ ਦਿੱਤਾ ਸੀ। ਨਸੀਰ-ਉਦ-ਦੀਨ ਦੇ ਭਰਾ ਸਿਰਾਜ-ਉਦ-ਦੀਨ ਦਾ ਵੀ ਉਸ ਦੇ ਭਰਾ ਵਾਲਾ ਹਸ਼ਰ ਹੀ ਹੋਇਆ। ਇਹ ਬਹਾਵਲਪੁਰ ਦੇ ਨਵਾਬ ਬਹਾਵਲ ਖਾਂ ਕੋਲ ਨੌਕਰੀ ਕਰਦਾ ਸੀ। ਨਵਾਬ ਦਾ ਪੁੱਤਰ ਸਾਦਿਕ ਮੁਹੰਮਦ ਖਾਂ ਸੀ ਜੋ ਆਪਣੇ ਭਰਾ ਹਾਜੀ ਖਾਂ ਨੂੰ ਮਾਰਨਾ ਚਾਹੁੰਦਾ ਸੀ। ਸਿਰਾਜ-ਉਦ-ਦੀਨ ਨੇ ਹਾਜੀ ਖਾਂ ਦੇ ਹੱਕ ਵਿਚ ਬਗ਼ਾਵਤ ਕਰ ਦਿੱਤੀ। ਹਾਜੀ ਖਾਂ ਨੇ ਉਸ ਨੂੰ ਇਸ ਦੇ ਸ਼ੁਕਰਾਨੇ ਵਜੋਂ ਮੰਤਰੀ ਬਣਾ ਦਿੱਤਾ। ਇਸ ਤੋਂ ਥੋੜ੍ਹੇ ਹੀ ਸਮੇਂ ਬਾਅਦ ਉਸ ਦਾ ਨਵਾਬ ਦੇ ਚਾਚੇ ਅਸਦ ਖਾਂ ਨਾਲ ਝਗੜਾ ਹੋ ਗਿਆ ਜਿਸ ਤੇ ਸਿਰਾਜ-ਉਦ-ਦੀਨ ਬਹਾਵਲਪੁਰ ਛੱਡਣ ਲਈ ਤਿਆਰ ਹੋ ਗਿਆ। ਨਵਾਬ ਵੱਲੋਂ ਇਹ ਕਹਿ ਕੇ ਇਸ ਨੂੰ ਰੋਕ ਲਿਆ ਗਿਆ ਕਿ ਉਸ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ ਜਾਵੇਗਾ ਪਰ ਧੋਖੇ ਨਾਲ ਉਸ ਨੂੰ ਕੈਦ ਕਰ ਕੇ ਮਰਵਾ ਦਿੱਤਾ ਗਿਆ।

ਫ਼ਕੀਰ ਅਜ਼ੀਜ਼-ਉਦ-ਦੀਨ ਦੇ ਭਰਾ ਇਮਾਮ-ਉਦ-ਦੀਨ ਨੇ ਵੀ ਸਿੱਖ ਰਾਜ ਸਮੇਂ ਮਹੱਤਵਪੂਰਨ ਕੰਮ ਕੀਤਾ। ਇਹ ਕਾਫ਼ੀ ਸਮਾਂ ਅੰਮ੍ਰਿਤਸਰ ਦੇ ਕਿਲੇ 'ਗੋਬਿੰਦਗੜ੍ਹ' ਦਾ ਕਿਲੇਦਾਰ ਰਿਹਾ। ਇਸ ਕਿਲੇ ਵਿਚ ਇਕ ਅਸਤਬਲ ਸੀ ਤੇ ਬਹੁਤ ਸਾਰਾ ਅਸਲਾ, ਲੱਖਾਂ ਰੁਪਏ ਦਾ ਸੋਨਾ ਚਾਂਦੀ ਸੰਭਾਲਿਆ ਪਿਆ ਸੀ ਅਤੇ ਉਸ ਨੇ ਇਕ ਦੋ ਛੋਟੀਆਂ ਮੁਹਿੰਮਾਂ ਵਿਚ ਵੀ ਭਾਗ ਲਿਆ। ਸੰਨ 1844 ਵਿਚ ਇਸ ਦਾ ਦੇਹਾਂਤ ਹੋ ਗਿਆ।

ਅਜ਼ੀਜ਼-ਉਦ-ਦੀਨ ਦਾ ਛੋਟਾ ਭਰਾ ਨੂਰ-ਉਦ-ਦੀਨ ਸੀ। ਉਸ ਨੂੰ ਮਹਾਰਾਜੇ ਨੇ 1870 ਈ. ਵਿਚ ਧੰਨੀ ਦੇ ਇਲਾਕੇ ਦਾ ਪ੍ਰਬੰਧਕ ਨਿਯੁਕਤ ਕੀਤਾ। ਸੰਨ 1818 ਵਿਚ ਇਸ ਅਧੀਨ ਜਲੰਧਰ ਦਾ ਪ੍ਰਬੰਧ ਵੀ ਆ ਗਿਆ ਤੇ ਇਸ ਤੋਂ ਅਗਲੇ ਸਾਲ ਸਿਆਲਕੋਟ, ਡਸਕਾ, ਹੱਲੋਵਾਲ ਅਤੇ ਵਜ਼ੀਰਾਬਾਦ ਦਾ ਪ੍ਰਬੰਧ ਵੀ ਇਸ ਕੋਲ ਰਿਹਾ। ਉਸ ਕੋਲ ਸ਼ਾਹੀ ਖ਼ਜ਼ਾਨੇ ਤੇ ਮੋਤੀ ਮੰਦਰ ਦੀ ਇਕ ਚਾਬੀ ਰਿਹਾ ਕਰਦੀ ਸੀ। ਮਹਾਰਾਜੇ ਲਈ ਖਾਣਾ ਤਿਆਰ ਕਰਵਾਉਣ ਤੇ ਉਸ ਦੀ ਜਾਂਚ ਪੜਤਾਲ ਦਾ ਕੰਮ ਇਸ ਦੀ ਨਿਗਰਾਨੀ ਵਿਚ ਹਕੀਮ ਬਿਸ਼ਨ ਦਾਸ ਕਰਾਉਂਦਾ ਸੀ। ਖਾਣਾ

ਪਾਸ ਹੋਣ ਤੇ ਨੂਰ-ਉਦ-ਉਦੀਨ ਦੀ ਮੋਹਰ ਲਗਦੀ ਤਾਂ ਇਸ ਮੋਹਰ ਦੀ ਤਸੱਲੀ ਕਰ ਕੇ ਮਹਾਰਾਜਾ ਖਾਣਾ ਖਾਇਆ ਕਰਦਾ ਸੀ। ਕੁਝ ਸਮਾਂ ਉਸ ਨੇ ਲਾਹੌਰ ਦੇ ਸਿਹਤ ਅਫ਼ਸਰ ਵਜੋਂ ਵੀ ਕੰਮ ਕੀਤਾ ਜਿਸ ਕਰ ਕੇ ਉਸ ਨੂੰ 'ਹਕੀਮ-ਏ-ਬਗ਼ਦਾਦੀ' ਆਖਿਆ ਜਾਂਦਾ ਸੀ। ਮਹਾਰਾਜੇ ਦੇ ਦੇਹਾਂਤ ਤੋਂ ਬਾਅਦ ਇਸ ਦਾ ਪ੍ਰਭਾਵ ਜਿਵੇਂ ਦਾ ਤਿਵੇਂ ਬਣਿਆ ਰਿਹਾ। ਪਹਿਲੇ ਐਂਗਲੋ ਸਿੱਖ ਯੁੱਧ ਤੋਂ ਬਾਅਦ 9 ਮਾਰਚ, 1846 ਦੀ ਸੰਧੀ ਤੇ ਬਤੌਰ ਗਵਾਹ ਉਸ ਨੇ ਹਸਤਾਖ਼ਰ ਕੀਤੇ। ਅੰਗਰੇਜ਼ਾਂ ਦੇ ਰਾਜ ਸਮੇਂ ਵੀ ਉਨ੍ਹਾਂ ਨੇ ਇਸ ਦੀ 20,855 ਰੁਪਏ ਦੀ ਸਾਲਾਨਾ ਜਾਗੀਰ ਜਾਰੀ ਰੱਖੀ। ਇਸ ਦੇ ਦੋ ਵੱਡੇ ਪੁੱਤਰਾਂ ਜ਼ਹੀਰ-ਉਦ-ਦੀਨ ਤੇ ਸ਼ਮਸ-ਉਦ-ਦੀਨ ਨੂੰ ਵੀ ਕ੍ਰਮਵਾਰ 1000/- ਰੁਪਏ ਤੇ 720/- ਰੁਪਏ ਨਕਦ ਪੈਨਸ਼ਨ ਮਿਲਦੀ ਰਹੀ ਜੋ 1852 ਈ. ਵਿਚ ਇਸ ਦੀ ਮੌਤ ਤੋਂ ਬਾਅਦ ਵਧਾ ਦਿੱਤੀ ਗਈ। ਵੱਡੇ ਪੁੱਤਰ ਜ਼ਹੀਰ-ਉਦ-ਦੀਨ ਨੇ ਵੀ ਦਰਬਾਰ ਦੀ ਸੇਵਾ ਕੀਤੀ। ਸੰਨ 1855 ਵਿਚ ਇਹ ਚੂਨੀਆ (ਜ਼ਿਲ੍ਹਾ ਲਾਹੌਰ) ਦਾ ਤਹਿਸੀਲਦਾਰ ਨਿਯੁਕਤ ਹੋਇਆ ਤੇ ਬਾਅਦ ਵਿਚ ਮੋਗਾ 'ਤੇ ਫ਼ਿਰ ਲਾਹੌਰ ਬਦਲ ਦਿਤਾ ਗਿਆ। ਸੰਨ 1863 ਵਿਚ ਬਤੌਰ ਸਹਾਇਕ ਕਮਿਸ਼ਨਰ ਦੇ ਤੌਰ ਤੇ ਪਦ ਉੱਨਤ ਹੋਇਆ। 1883 ਈ. ਵਿਚ 27 ਸਾਲ ਦੀ ਨੌਕਰੀ ਕਰਨ ਉਪਰੰਤ 315 ਰੁਪਏ ਦੀ ਪੈਨਸ਼ਨ ਤੇ ਰਿਟਾਇਰ ਹੋ ਗਿਆ ਜੋ ਉਸ ਨੂੰ ਮਿਲਣ ਵਾਲੇ 1200 ਰੁਪਏ ਦੇ ਸਾਲਾਨਾ ਪਰਿਵਾਰਕ ਭੱਤੇ ਤੋਂ ਬਿਨਾਂ ਸੀ। ਸੰਨ 1877 ਵਿਚ ਉਸ ਨੂੰ ਗੁਜਰਾਂਵਾਲਾ ਵਿਚ 500 ਏਕੜ ਜ਼ਮੀਨ ਗ੍ਰਾਂਟ ਵਜੋਂ ਦਿੱਤੀ ਗਈ। ਆਪਣੇ ਪਿਛੇ ਕੇਵਲ ਇਕ ਪੁੱਤਰ ਨਾਓਬਹਾਰ-ਉਦ-ਦੀਨ ਨੂੰ ਛੱਡ ਕੇ 1893 ਈ. ਵਿਚ ਇਹ ਸਵਰਗਵਾਸ ਹੋ ਗਿਆ। ਨਾਓਬਹਾਰ-ਉਦ-ਦੀਨ ਵੀ ਤਹਿਸੀਲਦਾਰ ਰਿਹਾ।

ਫ਼ਕੀਰ ਨੂਰ-ਉਦ-ਦੀਨ ਦਾ ਦੂਜਾ ਪੁੱਤਰ ਫ਼ਕੀਰ ਸ਼ਮਸ਼-ਉਦ-ਦੀਨ ਦੂਜੀ ਸਿੱਖ ਅੰਗਰੇਜ਼ ਜੰਗ ਸਮੇਂ ਗੋਬਿੰਦਗੜ੍ਹ ਦੇ ਕਿਲੇ ਵਿਚ ਕਿਲੇਦਾਰ ਸੀ। ਸੰਨ 1850 ਵਿਚ ਇਹ ਸ਼ਾਹਦਰਾ ਦਾ ਤਹਿਸੀਲਦਾਰ ਨਿਯੁਕਤ ਹੋਇਆ ਪਰ ਸਿਹਤ ਠੀਕ ਨਾ ਰਹਿਣ ਕਰ ਕੇ ਇਸ ਨੂੰ ਇਥੋਂ ਅਸਤੀਫ਼ਾ ਦੇਣਾ ਪਿਆ। ਸੰਨ 1862 ਵਿਚ ਇਹ ਲਾਹੌਰ ਦਾ ਆਨਰੇਰੀ ਮੈਜਿਸਟ੍ਰੇਟ ਤੇ ਨਗਰਪਾਲਿਕਾ ਦਾ ਮੈਂਬਰ ਬਣਿਆ। ਇਹ ਉਦਾਰ ਤੇ ਹਿੰਮਤੀ ਵਿਅਕਤੀ ਸੀ। ਇਸ ਦੀਆਂ ਕੋਸ਼ਿਸ਼ਾਂ ਨਾਲ ਲਾਹੌਰ ਵਿਚ ਇਸਤਰੀ ਸਿੱਖਿਆ ਆਮ ਹੋ ਗਈ ਸੀ। ਇਸ ਨੇ ਅੰਜੁਮਨ-ਏ-ਪੰਜਾਬ ਦੇ ਨਾਂ ਨਾਲ ਜਾਣੀ ਜਾਂਦੀ ਸਾਹਿਤਕ ਸੁਸਾਇਟੀ ਦੀ ਸਥਾਪਨਾ ਵਿਚ ਵੱਧ ਚੜ੍ਹ ਕੇ ਭਾਗ ਲਿਆ। ਉਹ ਆਪਣੇ ਪਿਛੇ ਤਿੰਨ ਪੁੱਤਰਾਂ ਨੂੰ ਛੱਡ ਕੇ 1872 ਈ. ਵਿਚ ਵਫ਼ਾਤ ਪਾ ਗਿਆ।

ਬੁਰਹਾਨ-ਉਦ-ਦੀਨ ਨੇ ਆਪਣਾ ਜੀਵਨ 1866 ਈ. ਵਿਚ ਵਕੀਲ ਬਣਨ ਤੋਂ ਸ਼ੁਰੂ ਕੀਤਾ। ਅਗਲੇ ਸਾਲ ਉਹ ਨਾਇਬ ਤਹਿਸੀਲਦਾਰ ਅਤੇ ਛੇਤੀ ਹੀ ਤਹਿਸੀਲਦਾਰ ਤੇ ਬੰਦੋਬਸਤ ਸੁਪਰਡੈਂਟ ਬਣ ਗਿਆ। ਸੰਨ 1882 ਵਿਚ ਇਹ ਸਹਾਇਕ ਐਕਸਟ੍ਰਾ ਕਮਿਸ਼ਨਰ ਦੇ ਤੌਰ ਤੇ ਪਦ ਉੱਨਤ ਹੋਇਆ। ਸੇਵਾ ਦੇ ਆਖ਼ਰੀ ਚਾਰ ਸਾਲ ਉਸ ਨੇ ਭੁਪਾਲ ਰਾਜ ਵਿਚ ਸੇਵਾ ਕੀਤੀ ਤੇ ਇਥੇ 500/- ਰੁਪਏ ਮਹੀਨਾ ਤਨਖ਼ਾਹ ਤੇ ਬਤੌਰ ਨਾਇਬ ਵਜ਼ੀਰ-ਏ ਮਾਲ (ਸਹਾਇਕ ਮਾਲ ਮੰਤਰੀ) ਦੇ ਤੌਰ ਤੇ ਨਿਯੁਕਤ ਹੋਇਆ। ਜਨਵਰੀ, 1888 ਵਿਚ ਉਸ ਨੂੰ ਇਸ ਦੀਆਂ ਵਧੀਆ ਸੇਵਾਵਾਂ ਬਦਲੇ 'ਖ਼ਾਨ ਬਹਾਦਰ' ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ ਗਿਆ। ਪਿਤਾ ਦੀ ਮੌਤ ਤੋਂ ਬਾਅਦ ਉਸ ਨੇ ਲਾਹੌਰ ਤਹਿਸੀਲ ਦੇ ਰੱਖ ਰਾਇਵਿੰਡ ਇਲਾਕੇ ਵਿਚ ਨੌਂ ਸੌ ਏਕੜ ਦੀ ਜਾਗੀਰ ਵੀ ਸੰਭਾਲੀ। ਉਸ ਦੀ ਸ਼ਾਦੀ ਕਾਂਗੜਾ ਦੇ ਸੱਯਦ ਨਾਜਿਬ ਅਲੀ ਬੁਖ਼ਾਰੀ ਦੀ ਲੜਕੀ ਨਾਲ ਹੋਈ ਤੇ ਉਹ 1890 ਈ. ਵਿਚ ਨਿਰਸੰਤਾਨ ਹੀ ਵਫ਼ਾਤ ਪਾ ਗਿਆ।

ਸ਼ਮਸ-ਉਦ-ਦੀਨ ਦਾ ਦੂਜਾ ਪੁੱਤਰ ਜ਼ੈਨਉਲਅਬਦੀਨ 1866 ਈ. ਵਿਚ ਵਕੀਲ ਬਣਿਆ। ਸੰਨ 1904 ਵਿਚ ਉਸ ਦਾ ਦੇਹਾਂਤ ਹੋ ਗਿਆ। ਉਸ ਦੇ ਕੋਈ ਔਲਾਦ ਨਹੀਂ ਸੀ। ਤੀਜਾ ਫ਼ਕੀਰ ਸੁਹਾਬ-ਉਦ-ਦੀਨ ਨਾਇਬ ਤਹਿਸੀਲਦਾਰ ਸੀ। ਥੋੜ੍ਹੇ ਸਮੇਂ ਲਈ ਉਹ ਲਾਹੌਰ ਵਿਖੇ ਸਕੂਲਾਂ ਦਾ ਜ਼ਿਲ੍ਹਾ ਇਨਸਪੈਕਟਰ ਵੀ ਰਿਹਾ। ਕੁਝ ਸਮਾਂ ਰਾਵੀ ਪੱਤਣ ਤੇ ਓਵਰਸੀਅਰ ਰਿਹਾ। ਸੰਨ 1908 ਵਿਚ ਉਸ ਦਾ ਦੇਹਾਂਤ ਹੋ ਗਿਆ ਤੇ ਉਸ ਦਾ ਲੜਕਾ ਨਾਜ਼ਿਮ-ਉਦ-ਦੀਨ ਕਰਨਾਲ ਵਿਚ ਨਾਇਬ ਤਹਿਸੀਲਦਾਰ ਲਗਿਆ।

ਜ਼ਹੀਰ-ਉਦ-ਦੀਨ ਦੇ ਪੁੱਤਰ ਨਾਓਬਹਾਰ-ਉਦ-ਦੀਨ ਦੇ ਦੋ ਪੁੱਤਰ ਸਨ ਇਫ਼ਤਿਖਾਰ-ਉਦ-ਦੀਨ ਅਤੇ ਇਕਤਦਾਰ-ਉਦ-ਦੀਨ। ਪਿਤਾ ਦੀ ਮੌਤ ਤੋਂ ਬਾਅਦ ਇਨ੍ਹਾਂ ਦਾ ਪਾਲਣ ਪੋਸਣ ਇਨ੍ਹਾਂ ਦੇ ਦਾਦਾ ਜ਼ਹੀਰ-ਉਦ-ਦੀਨ ਨੇ ਕੀਤਾ। ਵੱਡੇ ਇਫ਼ਤਿਖਾਰ-ਉਦ-ਦੀਨ ਨੇ ਦਰਬਾਰ ਵਿਚ ਆਪਣੇ ਦਾਦਾ ਦੀ ਥਾਂ ਲਈ। ਇਹ ਸੰਨ 1886 ਵਿਚ ਸਰਕਾਰੀ ਸੇਵਾ ਵਿਚ ਆਇਆ ਤੇ 1889 ਵਿਚ ਸਹਾਇਕ ਐਕਸਟਰਾ ਕਮਿਸ਼ਨਰ ਦੇ ਤੌਰ ਤੇ ਪਦ-ਉੱਨਤ ਹੋਇਆ। ਕੁਝ ਸਾਲ ਮੀਰ ਮੁਨਸ਼ੀ ਰਹਿਣ ਉਪਰੰਤ ਉਸ ਦੀ ਰਾਵਲਪਿੰਡੀ ਵਿਖੇ ਬਤੌਰ ਮਾਲ ਅਫ਼ਸਰ ਤਬਦੀਲੀ ਹੋ ਗਈ ਤੇ ਬਾਅਦ ਵਿਚ ਜ਼ਿਲ੍ਹੇ ਦੇ ਵਧੀਕ ਸਹਾਇਕ ਬੰਦੋਬਸਤ ਅਫ਼ਸਰ ਦੇ ਤੌਰ ਤੇ ਕੰਮ ਕਰਦਾ ਰਿਹਾ। ਸੰਨ 1906 ਵਿਚ ਉਸ ਨੂੰ ਰਾਜਪੁਤਾਨਾ ਸਟੇਟ ਵਿਚ ਭੇਜ ਦਿੱਤਾ ਗਿਆ ਜਿਥੇ ਉਸ ਨੇ ਕੌਂਸਲ ਦੇ ਮਾਲ ਮੈਂਬਰ ਦੇ ਤੌਰ ਤੇ ਸੇਵਾ ਕੀਤੀ। ਇਸ ਸਾਲ ਦੇ ਅਖ਼ੀਰ ਵਿਚ ਉਸ ਨੂੰ ਅਫ਼ਗਾਨਿਸਤਾਨ ਦੇ ਅਮੀਰ ਦੇ ਸਟਾਫ਼ ਦੇ ਏਲਚੀ ਵਜੋਂ ਨਿਯੁਕਤ ਕਰ ਦਿੱਤਾ ਗਿਆ। ਸੰਨ 1907 ਵਿਚ ਉਸ ਨੂੰ ਕਾਬਲ ਵਿਖੇ ਅੰਗਰੇਜ਼ੀ ਰਾਜਦੂਤ ਵਜੋਂ ਨਿਯੁਕਤ ਕੀਤਾ ਗਿਆ। ਉਹ ਲਾਇਲਪੁਰ ਵਿਚ ਲਗਭਗ ਹਜ਼ਾਰ ਏਕੜ ਤੇ ਲਾਹੌਰ ਵਿਚ 2 ਸੌ ਏਕੜ ਜ਼ਮੀਨ ਦਾ ਮਾਲਕ ਸੀ। ਸੰਨ 1914 ਵਿਚ ਉਸ ਦਾ ਦੇਹਾਂਤ ਹੋ ਗਿਆ।

ਇਸ ਉਪਰੰਤ ਨੂਰ-ਉਦ-ਦੀਨ ਦਾ ਤੀਜਾ ਪੁੱਤਰ ਫ਼ਕੀਰ ਸੱਯਦ ਕਮਰ-ਉਦ-ਦੀਨ ਪਰਿਵਾਰ ਦਾ ਮੁਖੀ ... ਇਹ ਸੰਨ 1827 ਵਿਚ ਪੈਦਾ ਹੋਇਆ। ਵੀਹ ਸਾਲ ... ਇਹ ਆਪਣੇ ਪਿਤਾ ਨਾਲ ਮਹਾਰਾਜਾ ਦਲ... ਹਾਰਡਿੰਗ ਨੂੰ ਭਾਰਤ ਤੋਂ ਵਿਦਾ... ਨਾਲ ਗਿਆ। ਸੰਨ 1848 ... ਨੂੰ ਰੈਜ਼ੀਡੈਂਟ ਨਿਯੁਕਤ ਕੀਤਾ ... ਦਲੀਪ ਸਿੰਘ ਦੇ ਨਿਜੀ ... ਸੰਨ 1882 ਵਿਚ ... ਈਜਰਟਨ ਵੱਲੋਂ ... ਗਈ। ਇਸੇ ... ਘੁਮਾ ਜ਼ਮੀ...

ਜਨਮ ਤੋਂ ਬਾਅਦ ਜਲਾਲਬਾਦ ਪਿੰਡ ਵਸਾਇਆ। ਉਹ ਲਾਹੌਰ ਦੀ ਮਿਉਂਸਪਲ ਕਮੇਟੀ, ਜ਼ਿਲ੍ਹਾ ਬੋਰਡ ਦਾ ਮੈਂਬਰ ਤੇ ਕੁਝ ਸਮਾਂ ਲਾਹੌਰ ਵਿਚ ਸੀਨੀਅਰ ਆਨਰੇਰੀ ਮੈਜਿਸਟਰੇਟ ਲੱਗਾ ਰਿਹਾ। ਸੰਨ 1887 ਵਿਚ ਉਸ ਨੂੰ 'ਖ਼ਾਨ ਬਹਾਦਰ' ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ ਗਿਆ। ਆਪਣੇ ਸਮੁੱਚੇ ਜੀਵਨ ਦੌਰਾਨ ਉਹ ਲੋਕਾਂ ਵਿਚ ਬੜੇ ਸਤਿਕਾਰ ਦਾ ਪਾਤਰ ਰਿਹਾ। ਸੰਨ 1909 ਵਿਚ ਉਸ ਦਾ ਦੇਹਾਂਤ ਹੋ ਗਿਆ।

ਉਸ ਦਾ ਵੱਡਾ ਲੜਕਾ ਫ਼ਕੀਰ ਜ਼ਫ਼ਰ-ਉਦ-ਦੀਨ ਲਾਹੌਰ ਵਿਖੇ ਰੇਲਵੇ ਪੁਲਿਸ ਵਿਚ ਡਿਪਟੀ ਸੁਪਰਡੈਂਟ ਸੀ। ਉਸ ਦੀਆਂ ਚੰਗੀਆਂ ਸੇਵਾਵਾਂ ਬਦਲੇ ਉਸ ਨੂੰ 'ਖ਼ਾਨ ਸਾਹਿਬ' ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ ਗਿਆ। ਉਹ ਲਾਹੌਰ ਦਾ ਆਨਰੇਰੀ ਮੈਜਿਸਟ੍ਰੇਟ ਵੀ ਰਿਹਾ। ਉਸ ਦਾ ਵੱਡਾ ਲੜਕਾ ਹੁਸੈਨ-ਉਦ-ਦੀਨ ਜੋ 1895 ਈ. ਵਿਚ ਪੈਦਾ ਹੋਇਆ, ਮਿੰਟਗੁਮਰੀ ਜ਼ਿਲ੍ਹੇ ਵਿਚ ਪੁਲਿਸ ਦਾ ਸਬ-ਇੰਸਪੈਕਟਰ ਤੇ ਪ੍ਰਾਂਤਕ ਦਰਬਾਰੀ ਸੀ। ਉਸ ਦਾ ਦੂਜਾ ਲੜਕਾ ਜਲਾਲ-ਉਦ-ਦੀਨ ਐਚੀਸਨ ਕਾਲਜ, ਲਾਹੌਰ ਵਿਚ ਪੜ੍ਹਿਆ ਤੇ 1899 ਈ. ਵਿਚ ਮੁਨਸ਼ੀ ਲਗ ਗਿਆ। ਸੰਨ 1907 ਵਿਚ ਉਹ ਵਧੀਕ ਸਹਾਇਕ ਕਮਿਸ਼ਨਰ ਬਣਿਆ ਤੇ 1938 ਵਿਚ ਆਪਣੇ ਦੇਹਾਂਤ ਤਕ ਲਾਹੌਰ ਵਿਖੇ ਹੀ ਰਿਹਾ।

ਨੂਰ-ਉਦ-ਦੀਨ ਦਾ ਚੌਥਾ ਲੜਕਾ ਫ਼ਕੀਰ ਹਾਫਿਜ਼-ਉਦ-ਦੀਨ ਪੰਜਾਬ ਵਿਚ ਕਈ ਸਾਲ ਤਹਿਸੀਲਦਾਰੀ ਕਰਨ ਤੋਂ ਬਾਅਦ 1886 ਈ. ਵਿਚ ਰਿਟਾਇਰ ਹੋ ਗਿਆ। ਸੰਨ 1899 ਵਿਚ ਉਸ ਦਾ ਦੇਹਾਂਤ ਹੋ ਗਿਆ ਤੇ ਉਹ ਆਪਣੇ ਪਿੱਛੇ ਇਕ ਲੜਕਾ ਮੁਹੰਮਦ ਇਕਬਾਲ-ਉਦ-ਦੀਨ ਛੱਡ ਗਿਆ।

ਫ਼ਕੀਰ ਅਜ਼ੀਜ਼-ਉਦ-ਦੀਨ ਦੇ ਖ਼ਾਨਦਾਨ ਵਿਚੋਂ ਫ਼ੀਰੋਜ਼-ਉਦ-ਦੀਨ ਦਾ ਲੜਕਾ ਸੁਲਤਾਨ-ਉਦ-ਦੀਨ ਬੰਦੋਬਸਤ ਤਹਿਸੀਲਦਾਰ ਸੀ ਜਿਸ ਦਾ ਦੇਹਾਂਤ 1904 ਈ. ਵਿਚ ਹੋਇਆ। ਫ਼ੀਰੋਜ਼-ਉਦ-ਦੀਨ ਦਾ ਦੂਜਾ ਲੜਕਾ ਨਸਰ-ਉਦ-ਦੀਨ ਪਸ਼ੂਪਾਲਣ ਮਹਿਕਮੇ ਦਾ ਇਨਸਪੈਕਟਰ ਸੀ। ਤੀਜਾ ਨਾਦਿਰ-ਉਦ-ਦੀਨ ਪੁਲਿਸ ਵਿਭਾਗ ਵਿਚ ਕਲਰਕ ਸੀ। ਫ਼ੀਰੋਜ਼-ਉਦ-ਦੀਨ ਦੇ ਛੋਟੇ ਭਰਾ ਹਸਨ-ਉਦ- ਦੀਨ ਦੇ ਦੋ ਪੁੱਤਰ ਸਨ। ਇਕ ਦਾ ਨਾਂ ਜਲਾਲ-ਉਦ-ਦੀਨ ਸੀ ਅਤੇ ਉਹ ਅੰਡੇਮਾਨ ਵਿਚ ਕਾਰਜਕਾਰੀ ਅਫ਼ਸਰ ਸੀ। ਪਰਿਵਾਰ ਦਾ ਦੂਜਾ ਮੈਂਬਰ, ਨਜ਼ਮ-ਉਦ-ਦੀਨ ਤਹਿਸੀਲਦਾਰ ਰਿਟਾਇਰ ਹੋਇਆ ਤੇ ਉਸ ਨੇ ਲਾਹੌਰ ਤਹਿਸੀਲ ਦੇ ਬ੍ਰਹਮਪੁਰ ਵਿਖੇ ਜੱਦੀ ਜਾਗੀਰ ਸੰਭਾਲੀ।

ਇਸ ਤੋਂ ਬਾਅਦ ਇਸ ਇਤਿਹਾਸਕ ਪਰਿਵਾਰ ਵਿਚ ਸ਼ਾਇਦ ਹੀ ਕੋਈ ਮੈਂਬਰ ਪ੍ਰਸਿੱਧ ਹੋਇਆ ਹੋਵੇ।

ਹ.ਪੁ.—ਚੀ. ਫ਼ੈ. ਨੋ. ਪੰ. -ਗ੍ਰਿਫ਼ਨ- :294-307; ਮਹਾਰਾਜਾ ਰਣਜੀਤ ਸਿੰਘ—ਭਗਤ ਸਿੰਘ।

**ਫ਼ਕੀਰ ਮੁਹੰਮਦ, ਫ਼ਕੀਰ (ਡਾ.)** : ਪੰਜਾਬੀ ਦੇ ਇਸ ਪ੍ਰਸਿੱਧ ਕਵੀ ਦਾ ਜਨਮ 1900 ਈ. ਵਿਚ ਗੁਜਰਾਂਵਾਲੇ (ਪਾਕਿਸਤਾਨ) ਵਿਖੇ ਮੀਆਂ ਲਾਲ ਦੀਨ ਦੇ ਘਰ ਹੋਇਆ। ਇਸ ਦਾ ਪਿਤਾ ਖ਼ਾਨਦਾਨੀ ਹਕੀਮ ਸੀ। ਇਸ ਦੇ ਖ਼ਾਨਦਾਨ ਨੂੰ [illegible]ੀ ਠਾਕਰਾਂ' ਦਾ ਖ਼ਾਨਦਾਨ ਕਿਹਾ ਜਾਂਦਾ ਸੀ। ਉੱਨੀਵੀਂ [illegible]ੇ ਦਹਾਕਿਆਂ ਵਿਚ ਗੁਜਰਾਂਵਾਲਾ (ਪਾਕਿਸਤਾਨ) [illegible] ਸ੍ਰੀਨਗਰ (ਕਸ਼ਮੀਰ) ਦੇ ਪਿੰਡ ਪੂਛਲ ਵੰਤੀ ਵਿਖੇ ਰਹਿੰਦੇ ਸਨ। ਇਸ ਨੇ ਦੁਨਿਆਵੀ ਵਿਦਿਆ ਤੇ ਅਧਿਆਤਮਕ ਬਲ ਸਮਕਾਲੀ ਸੂਫ਼ੀ ਫ਼ਕੀਰਾਂ ਤੋਂ ਹਾਸਲ ਕੀਤੇ।

ਸੰਨ 1913 ਵਿਚ ਜਦੋਂ ਅਜੇ ਇਹ ਸਕੂਲ ਦਾ ਵਿਦਿਆਰਥੀ ਸੀ, ਇਸ ਦੇ ਪਿਤਾ ਜੀ ਚਲਾਣਾ ਕਰ ਗਏ। ਸੰਨ 1914 ਵਿਚ ਇਸ ਨੇ ਮੁਨਸ਼ੀ ਮੁਹੰਮਦ ਇਬਰਾਹੀਮ ਆਦਿਲ ਨੂੰ ਆਪਣਾ ਉਸਤਾਦ ਧਾਰ ਲਿਆ। ਸੰਨ 1915 ਵਿਚ ਇਹ ਲਾਹੌਰ ਦੇ ਮੈਡੀਕਲ ਕਾਲਜ ਦੀ ਪ੍ਰੋਯਗਸ਼ਾਲਾ ਵਿਚ ਕੰਮ ਕਰਨ ਲਗ ਪਿਆ। ਲੋੜੀਂਦਾ ਤਜਰਬਾ ਹਾਸਲ ਕਰ ਕੇ ਇਸ ਨੇ ਗੁਜਰਾਂਵਾਲੇ ਆ ਕੇ ਡਾਕਟਰੀ ਦੀ ਦੁਕਾਨ ਖੋਲ੍ਹ ਲਈ। ਇਥੋਂ ਦੇ ਲੋਕਾਂ ਨੇ ਇਸ ਨੂੰ ਡਾਕਟਰ ਆਖਣਾ ਸ਼ੁਰੂ ਕਰ ਦਿੱਤਾ। ਇਹ ਲਾਹੌਰ ਵਿਚ ਠੇਕੇਦਾਰੀ ਵੀ ਕਰਦਾ ਰਿਹਾ। ਲਿਖਣ ਦਾ ਸ਼ੌਕ ਇਸ ਨੂੰ ਸ਼ੁਰੂ ਤੋਂ ਹੀ ਸੀ। ਸੰਨ 1951 ਵਿਚ ਇਸ ਨੇ 'ਪੰਜਾਬੀ' ਨਾਂ ਦਾ ਮਾਸਕ ਪੱਤਰ ਕੱਢਣਾ ਸ਼ੁਰੂ ਕਰ ਦਿੱਤਾ। ਇਸ ਵਿਚ ਦੂਜੇ ਸਾਹਿਤਕਾਰਾਂ ਤੋਂ ਬਿਨਾਂ ਇਸ ਦੀਆਂ ਆਪਣੀਆਂ ਰਚਨਾਵਾਂ ਵੀ ਛਪਦੀਆਂ ਸਨ।

ਇਸ ਨੇ 'ਲਹਿਰਾਂ' ਨਾਂ ਹੇਠ ਇਕ ਗਦ ਪੁਸਤਕ ਪ੍ਰਕਾਸ਼ਿਤ ਕੀਤੀ ਜਿਸ ਵਿਚ ਇਸ ਦੇ ਮਾਸਕ ਪੱਤਰ 'ਪੰਜਾਬੀ' ਵਿਚ ਸਮੇਂ ਸਮੇਂ ਲਿਖੇ ਗਏ ਲੇਖਾਂ ਦਾ ਸੰਗ੍ਰਹਿ ਕੀਤਾ ਗਿਆ। ਇਨ੍ਹਾਂ ਵਿਚੋਂ ਬਹੁਤੇ ਲੇਖ ਪਾਕਿਸਤਾਨ ਵਿਚ ਪੰਜਾਬੀ ਨੂੰ ਮਕਬੂਲ ਕਰਨ ਅਤੇ ਮਾਤ ਭਾਸ਼ਾ ਦੇ ਰੂਪ ਵਿਚ ਅਪਣਾਉਣ ਲਈ ਪ੍ਰੇਰਨਾ ਰੂਪ ਵਿਚ ਹਨ। ਕੁਝ ਲੇਖਾਂ ਵਿਚ ਪੰਜਾਬੀ ਸਭਿਆਚਾਰ ਦੇ ਜੀਵਨ ਦੇ ਵੱਖ ਵੱਖ ਪੱਖਾਂ ਤੇ ਰੌਸ਼ਨੀ ਪਾਈ ਗਈ ਸੀ। ਡਾ. ਫ਼ਕੀਰ ਮੁਹੰਮਦ ਫ਼ਕੀਰ ਪੰਜਾਬੀ ਦੇ ਹਿਤ ਵਿਚ ਡਟ ਕੇ ਪ੍ਰਚਾਰ ਕਰਨ ਵਾਲੇ ਵਿਦਵਾਨਾਂ ਵਿਚੋਂ ਇਕ ਸੀ ਜਿਸ ਨੇ ਪਾਕਿਸਤਾਨੀ ਪੰਜਾਬੀਆਂ ਪ੍ਰਤੀ ਪੰਜਾਬੀ ਭਾਸ਼ਾ ਨੂੰ ਆਪਣੀ ਮਾਤ ਭਾਸ਼ਾ ਅਖ਼ਤਿਆਰ ਕਰਨ ਸਬੰਧੀ ਕਈ ਲੇਖ ਲਿਖੇ, ਕਾਨਫ਼ਰੰਸਾਂ ਕੀਤੀਆਂ ਤੇ ਹਾਕਮਾਂ ਦੀ ਨਰਾਜ਼ਗੀ ਵੀ ਸਹੀ।

ਆਲੋਚਨਾ ਦੇ ਖੇਤਰ ਵਿਚ ਇਸ ਦੀ ਇਕ ਪੁਸਤਕ 'ਮਹਿਕਦੇ ਫੁੱਲ' ਪ੍ਰਸਿੱਧ ਹੈ। ਇਸ ਵਿਚ ਕੁਝ ਪੁਰਾਤਨ ਕਵੀਆਂ ਬਾਬਾ ਫ਼ਰੀਦ ਸ਼ਕਰਗੰਜ, ਸੁਲਤਾਨ ਬਾਹੂ, ਬੁੱਲ੍ਹੇਸ਼ਾਹ, ਅਲੀ ਹੈਦਰ, ਵਾਰਸ ਸ਼ਾਹ, ਮੀਆਂ ਮੁਹੰਮਦ ਬਖ਼ਸ਼ ਤੇ ਮੌਲਵੀ ਗ਼ੁਲਾਮ ਰਸੂਲ ਦੀ ਪ੍ਰਸ਼ੰਸਾਤਮਕ ਢੰਗ ਨਾਲ ਆਲੋਚਨਾ ਕੀਤੀ ਗਈ ਹੈ।

ਕਵਿਤਾ ਦੇ ਖੇਤਰ ਵਿਚ 'ਸਦਾਇ-ਫ਼ਕੀਰ' ਨਾਂ ਦਾ ਇਸ ਦਾ ਇਕ ਪ੍ਰਸਿੱਧ ਕਾਵਿ ਸੰਗ੍ਰਹਿ ਹੈ। ਇਸ ਵਿਚ ਸਾਮਿਅਕ ਪ੍ਰਭਾਵਾਂ ਨੂੰ ਲਿਆਂਦਾ ਗਿਆ ਹੈ ਪਰ ਪ੍ਰਧਾਨ ਪ੍ਰਵਿਰਤੀ ਇਸਲਾਮੀ ਅਧਿਆਤਮਵਾਦ ਤੇ ਸੂਫ਼ੀ ਰਹੱਸਵਾਦ ਵਾਲੀ ਹੀ ਰਹੀ। ਇਸ ਦੀ ਕਵਿਤਾ ਵਿਚੋਂ ਸਦਾਚਾਰਕ ਰੰਗ ਝਲਕਦਾ ਹੈ।

ਇਸ ਦੇ ਇਕ ਕਾਵਿ ਸੰਗ੍ਰਹਿ 'ਸੰਗੀ' ਨੂੰ ਪਟਿਆਲਾ ਦਰਬਾਰ ਵੱਲੋਂ 500 ਰੁਪਏ ਦਾ ਇਨਾਮ ਮਿਲਿਆ। ਰੁਬਾਈਯਾਤਿ ਫ਼ਕੀਰ, ਚੰਗਿਆੜੇ, ਮੁਵਾਤੇ ਆਦਿ ਇਸ ਦੀਆਂ ਹੋਰ ਪੁਸਤਕਾਂ ਹਨ।

ਹ.ਪੁ.—ਪੰ.ਸਾ.ਇ.-ਭਾ.ਵਿ.ਪੰ. : 571-87; ਪੰ.ਸਾ. ਆ.ਇ.-ਡਾ. ਜੀਤ ਸਿੰਘ ਸੀਤਲ :387-406; ਲਿ.ਕੋ.

**ਫੱਗਣ** : ਦੇਸੀ ਸਾਲ ਦਾ ਬਾਰ੍ਹਵਾਂ ਮਹੀਨਾ ਜਿਹੜਾ ਅੰਗਰੇਜ਼ੀ ਸਾਲ ਦੇ ਫ਼ਰਵਰੀ-ਮਾਰਚ ਮਹੀਨਿਆਂ ਵਿਚ ਪੈਂਦਾ ਹੈ। ਇਸ ਮਹੀਨੇ ਦੀ ਪੂਰਨਮਾਸ਼ੀ ਨੂੰ ਚੰਨ ਉਤਰਾ ਫਾਲਗੁਣੀ ਨਛੱਤਰ

ਵਿਚ ਪ੍ਰਵੇਸ਼ ਕਰਦਾ ਹੈ ਜਿਸ ਤੋਂ ਇਸ ਦਾ ਨਾਂ ਫਾਲਗੁਣ ਪੈ ਗਿਆ ਅਤੇ ਰੂਪ ਵਟਾਂਦਾ ਫੱਗਣ ਬਣ ਗਿਆ।

ਫੱਗਣ ਦੀ ਪੂਰਨਮਾਸ਼ੀ ਨੂੰ ਹੋਲੀ ਦਾ ਤਿਉਹਾਰ ਮਨਾਇਆ ਜਾਂਦਾ ਹੈ ਜਿਸ ਨੂੰ ਫਾਗ ਵੀ ਕਹਿੰਦੇ ਹਨ।

ਫੱਗਣ ਦੀ ਕ੍ਰਿਸ਼ਨ ਪੱਖ ਦੀ ਚੌਦਸ ਨੂੰ ਸ਼ਿਵਰਾਤਰੀ ਦਾ ਪੁਰਬ ਮਨਾਇਆ ਜਾਂਦਾ ਹੈ ਅਤੇ ਸ਼ਿਵ ਜੀ ਦੀ ਪੂਜਾ ਕੀਤੀ ਜਾਂਦੀ ਹੈ।

ਫੱਗਣ ਦੇ ਮਹੀਨੇ ਨਾਲ ਕਈ ਤਰ੍ਹਾਂ ਦੇ ਲੋਕ ਵਿਸ਼ਵਾਸ਼ ਜੁੜੇ ਹੋਏ ਹਨ ਜਿਨ੍ਹਾਂ ਦਾ ਜ਼ਿਕਰ ਲੋਕ ਗੀਤਾਂ ਅਤੇ ਅਖਾਣਾਂ ਵਿਚ ਮਿਲਦਾ ਹੈ।

ਤੁਖਾਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਰਹਮਾਹ ਵਿਚ ਇਸ ਮਹੀਨੇ ਪ੍ਰਥਾਇ ਗੁਰੂ ਜੀ ਦਾ ਬਚਨ ਹੈ–

ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥

ਅਰਥਾਤ ਫੱਗਣ ਦੇ ਮਹੀਨੇ ਜੀਵਾਤਮਾ ਪ੍ਰਭੂ ਪ੍ਰੇਮ ਵਿਚ ਲੀਨ ਹੋ ਕੇ ਖਿੜ ਗਈ ਅਤੇ ਟਿਕਾਅ (ਆਰਾਮ) ਵਿਚ ਆ ਗਈ।

ਮਾਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੇ ਉਚਾਰੇ ਬਾਰਾਮਾਹ ਵਿਚ ਇਸ ਮਹੀਨੇ ਸਬੰਧੀ ਬਚਨ ਹੈ–

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥

- - - - - - - - - - - - - - - - - - - - - -

- - - - - - - - - - - - - - - - - - - - - -

ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥

ਹ.ਪੁ.–ਮ.ਕੋ.; ਪੰ.ਲੋ.ਵਿ.ਕੋ.; ਬਾਰਾਮਾਹ ਦਰਪਣ–ਡਾ. ਤਾਰਨ ਸਿੰਘ

**ਫ਼ਗਵਾੜਾ** : ਇਹ ਕਪੂਰਥਲੇ ਜ਼ਿਲ੍ਹੇ ਦੀ ਫ਼ਗਵਾੜਾ ਤਹਿਸੀਲ ਦਾ ਸਦਰ ਮੁਕਾਮ ਹੈ ਜਿਹੜਾ ਜਲੰਧਰ ਤੋਂ 22 ਕਿ.ਮੀ. ਅਤੇ ਲੁਧਿਆਣੇ ਤੋਂ 38 ਕਿ.ਮੀ. ਦੀ ਦੂਰੀ ਉੱਤੇ ਅੰਮ੍ਰਿਤਸਰ-ਦਿੱਲੀ ਮੁੱਖ ਰੇਲ ਮਾਰਗ ਅਤੇ ਜਰਨੈਲੀ ਸੜਕ ਉੱਤੇ ਵਸਿਆ ਹੋਇਆ ਹੈ। ਧਰਾਤਲ ਪੱਖੋਂ ਇਹ ਉਦਯੋਗਿਕ ਸ਼ਹਿਰ ਬਿਸਤ ਦੁਆਬ ਖੇਤਰ ਵਿਚ ਪੈਂਦਾ ਹੈ। ਇਹ ਸ਼ਹਿਰ ਸ਼ਾਹਜਹਾਂ ਦੇ ਸਮੇਂ 1627 ਤੋਂ 1658 ਈ. ਦੌਰਾਨ ਵਸਾਇਆ ਗਿਆ। ਇਹ ਪਹਿਲਾਂ ਹਿੰਦੂ ਜਾਟਾਂ ਦੇ ਕਬਜ਼ੇ ਵਿਚ ਸੀ। ਸੰਨ 1804 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਉੱਤੇ ਕਬਜ਼ਾ ਕਰ ਕੇ ਕਪੂਰਥਲੇ ਦੇ ਸਰਦਾਰ ਫ਼ਤਹਿ ਸਿੰਘ ਆਹਲੂਵਾਲੀਆ ਨੂੰ ਦੇ ਦਿੱਤਾ। 19ਵੀਂ ਸਦੀ ਦੇ ਅੰਤ ਤਕ ਇਸ ਦਾ ਕੋਈ ਖ਼ਾਸ ਮਹੱਤਵ ਨਹੀਂ ਸੀ ਪਰ ਬਾਅਦ ਵਿਚ ਇਸ ਦਾ ਕਾਫ਼ੀ ਵਿਕਾਸ ਹੋਇਆ ਜਿਸ ਕਾਰਣ ਇਹ ਜਲੰਧਰ ਦੁਆਬ ਦੀ ਮੰਡੀ ਬਣ ਗਿਆ।

ਇਸ ਸ਼ਹਿਰ ਬਾਰੇ ਇਹ ਕਿਹਾ ਜਾਂਦਾ ਹੈ ਕਿ 14ਵੀਂ ਸਦੀ ਵਿਚ ਨੇੜੇ ਦੇ ਪਿੰਡ ਹਰੀਆਬਾਦ ਵਿਚੋਂ ਕੁਝ ਲੋਕ ਸਤਲੁਜ ਦੇ ਪਾਣੀ ਦੀ ਮਾਰ ਤੋਂ ਡਰਦੇ ਇਥੇ ਆ ਕੇ ਵਸ ਗਏ ਸਨ। ਸਤਲੁਜ ਨੂੰ ਉਸ ਵੇਲੇ ਸਤਦਰੁੱਵ ਕਹਿੰਦੇ ਸਨ ਜਿਸ ਦਾ ਅਰਥ ਹੈ ਸੱਤ ਧਾਰਾਵਾਂ ਵਾਲਾ। ਇਸ ਦੀ ਇਕ ਧਾਰਾ ਇਧਰੋਂ ਦੀ ਵੀ ਲੰਘਦੀ ਸੀ। ਹਰੀਆਬਾਦ ਵਿਚ ਖੇਤਾਂ ਦੀ ਮਿੱਟੀ ਵਿਚ ਮਿਲੀ ਬਰੇਤੀ ਤੋਂ ਇਸ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ। ਇਥੇ ਪੁਰਾਣੀਆਂ ਛੋਟੀਆਂ ਇੱਟਾਂ ਦੀਆਂ ਡਾਟਾਂ ਵਾਲੀਆਂ ਹਵੇਲੀਆਂ ਤੇ ਮਕਾਨਾਂ ਤੋਂ ਪਤਾ ਲਗਦਾ ਹੈ ਇਹ ਸ਼ਹਿਰ ਬਹੁਤ ਪੁਰਾਣਾ ਹੈ। ਇਹ ਸਾਬਕਾ ਕਪੂਰਥਲਾ ਰਿਆਸਤ ਦਾ ਵੀ ਇਕ ਹਿੱਸਾ ਹੁੰਦਾ ਸੀ।

ਇਸ ਸ਼ਹਿਰ ਦੀ ਪ੍ਰਸਿੱਧੀ ਦਾ ਕਾਰਨ ਇਸ ਦੀ ਉੱਨਤੀ ਅਤੇ ਵਿਕਾਸ ਹੈ ਜੋ ਇਸ ਨੇ ਹਰ ਖੇਤਰ ਵਿਚ ਕੀਤੀ ਹੈ। ਇਥੇ 1933 ਈ. ਵਿਚ ਜਗਤਜੀਤ ਸ਼ੂਗਰ ਮਿੱਲ, 1943 ਈ. ਵਿਚ ਸੁਖਜੀਤ ਸ਼ੂਗਰ ਮਿਲ, 1946 ਵਿਚ ਜਗਤਜੀਤ ਕਾੱਟਨ ਟੈਕਸਟਾਈਲ (ਜੇ.ਸੀ.ਟੀ.) ਮਿੱਲ ਹੋਂਦ ਵਿਚ ਆਈ। ਇਸ ਤੋਂ ਇਲਾਵਾ ਇਥੇ ਮੋਟਰਾਂ ਦੇ ਪੁਰਜ਼ੇ, ਇੰਜਣਾਂ ਦੇ ਪੁਰਜ਼ੇ, ਸਿਲਾਈ ਮਸ਼ੀਨਾਂ ਅਤੇ ਖੇਤੀ ਸੰਦ ਵੀ ਬਣਦੇ ਹਨ। ਇਥੇ ਪੱਠੇ ਕੁਤਰਨ ਦੀਆਂ ਮਸ਼ੀਨਾਂ, ਕਣਕ ਕੱਟਣ ਤੇ ਗਾਹੁਣ ਦੀਆਂ ਮਸ਼ੀਨਾਂ ਅਤੇ ਦਵਾਈਆਂ ਬਣਾਉਣ ਦੇ ਕਾਰਖ਼ਾਨੇ ਵੀ ਹਨ। ਇਥੇ ਸਟੀਲ ਰੋਲਿੰਗ ਮਿਲ ਵੀ ਹੈ। ਸੰਨ 1904 ਵਿਚ ਇਥੇ ਨਗਰਪਾਲਿਕਾ ਸਥਾਪਤ ਕੀਤੀ ਗਈ।

ਇਥੇ 4 ਪਾੱਲੀਟੈਕਨਿਕ ਕਾਲਜ, 4 ਆਰਟ ਅਤੇ ਸਾਇੰਸ ਕਾਲਜ, ਕਈ ਸੈਕੰਡਰੀ, ਮਿਡਲ ਅਤੇ ਪ੍ਰਾਇਮਰੀ ਸਕੂਲ ਹਨ। ਰਾਮਗੜ੍ਹੀਆ ਐਜੂਕੇਸ਼ਨ ਕੌਂਸਲ ਇਥੋਂ ਦੀ ਪ੍ਰਸਿੱਧ ਸੰਸਥਾ ਹੈ ਜੋ 14 ਤੋਂ ਵੱਧ ਸਕੂਲਾਂ, ਕਾਲਜਾਂ ਦਾ ਪ੍ਰਬੰਧ ਕਰ ਰਹੀ ਹੈ। ਇਥੋਂ ਦੇ ਧਾਰਮਿਕ ਸਥਾਨਾਂ ਵਿਚੋਂ ਮਨਸਾ ਦੇਵੀ ਦਾ ਮੰਦਰ ਪ੍ਰਸਿੱਧ ਹੈ ਜੋ ਜਵਾਲਾ ਜੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਥੇ ਇਕ ਪੁਰਾਣੀ ਮਸੀਤ ਵੀ ਹੈ ਜੋ ਬਾਦਸ਼ਾਹ ਅਕਬਰ ਨੇ ਬਣਵਾਈ ਸੀ। ਇਥੇ ਇਕ ਸਵਾਮੀ ਸ਼ੰਕਰ ਨਾਥ ਪਾਰਵਤੀ ਮੱਠ ਵੀ ਹੈ ਜੋ ਮੁਗ਼ਲਕਾਲ ਵਿਚ ਸਥਾਪਤ ਕੀਤਾ ਗਿਆ ਸੀ। ਇਥੇ 1911 ਈ. ਦਾ ਬਣਿਆ ਇਕ ਵਿਸ਼ਵਕਰਮਾ ਮੰਦਰ ਵੀ ਹੈ। ਫ਼ਗਵਾੜਾ-ਨਕੋਦਰ ਸੜਕ ਉੱਤੇ ਹਰੀਆਬਾਦ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ।

ਅਬਾਦੀ - 2,25,784 (2001)

31° 14′ ਉ.ਵਿਥ.; 75° 46′ ਪੂ. ਲੰਬ

ਹ.ਪੁ.–ਡਿ. ਗ. -ਕਪੂਰਥਲਾ : 326; ਐਨ.ਬ੍ਰਿ.ਮਾ. 7 : 924; ਦੀ ਐਨ. ਡਿਸ.ਗਜ਼. ਆਫ਼ ਇੰਡ. 4 : 666–ਐਸ.ਸੀ. ਭੱਟ

**ਫ਼ਜ਼ਲ ਸ਼ਾਹ** : ਪੰਜਾਬੀ ਦੇ ਇਸ ਪ੍ਰਸਿੱਧ ਕਿੱਸਾਕਾਰ ਦਾ ਜਨਮ 1827-28 ਈ. ਦੇ ਨੇੜੇ ਤੇੜੇ ਕੁਤਬਸ਼ਾਹ ਦੇ ਘਰ ਲਾਹੌਰ ਦੇ ਨਾਲ ਲਗਵੇਂ ਪਿੰਡ ਨਵਾਂ ਕੋਟ ਵਿਖੇ ਹੋਇਆ। ਇਸ ਦਾ ਪਿਤਾ ਅਰਬੀ, ਫ਼ਾਰਸੀ ਪੜ੍ਹਿਆ ਹੋਇਆ ਸੀ ਤੇ ਫ਼ਾਈਨੈਂਸ਼ੀਅਲ ਕਮਿਸ਼ਨਰ, ਲਾਹੌਰ ਦੇ ਦਫ਼ਤਰ ਵਿਚ ਦਫ਼ਤਰੀ ਦੇ ਤੌਰ ਤੇ ਕੰਮ ਕਰਦਾ ਸੀ।

ਫ਼ਜ਼ਲ ਸ਼ਾਹ ਨੇ ਕਈ ਕਿੱਸੇ ਲਿਖੇ ਪਰ ਇਸ ਦੀ ਪ੍ਰਸਿੱਧੀ 'ਸੋਹਣੀ ਮਹੀਵਾਲ' ਲਿਖਣ ਕਰ ਕੇ ਹੋਈ। ਭਾਵੇਂ ਸੋਹਣੀ ਮਹੀਵਾਲ ਦਾ ਕਿੱਸਾ ਇਸ ਤੋਂ ਪਹਿਲਾਂ ਕਈ ਕਿੱਸਾਕਾਰਾਂ ਨੇ ਲਿਖਿਆ ਪਰ ਇਸ ਦਾ ਰੰਗ ਨਿਰਾਲਾ ਹੀ ਹੈ। ਕਿੱਸਾ ਪਰੰਪਰਾ ਅਨੁਸਾਰ ਇਸ ਨੇ ਕਿੱਸੇ ਦੀ ਸ਼ੁਰੂਆਤ ਮੰਗਲਾਚਰਨ ਤੋਂ ਕੀਤੀ ਹੈ ਜਿਸ ਵਿਚ ਖ਼ੁਦਾ ਦੀ ਸਿਫ਼ਤ ਕੀਤੀ ਗਈ ਹੈ। ਫ਼ਜ਼ਲ ਸ਼ਾਹ ਨੇ ਆਪਣੇ ਕਿੱਸੇ ਵਿਚ ਇਸ਼ਕ ਦੇ ਸਿਧਾਂਤ ਅਨੁਸਾਰ ਕੁਰਬਾਨੀ, ਤਿਆਗ, ਦਲੇਰੀ ਆਦਿ ਗੁਣਾਂ ਦਾ ਸਮਾਵੇਸ਼ ਕੀਤਾ ਹੈ। ਇਸ ਕਿੱਸਾਕਾਰ ਨੇ ਇਸ ਕਿੱਸੇ ਵਿਚ ਵੀ ਬਹੁਤ ਸਾਰੀਆਂ ਘਟਨਾਵਾਂ ਜੀਵਨ ਦੇ ਵਿਹੜੇ ਵਿਚੋਂ ਹੀ ਚੁਣੀਆਂ ਹਨ। ਇਸ ਗੱਲ ਦਾ ਨਿਭਾਅ ਇਸ ਨੇ ਦੂਜੇ ਕਿੱਸਿਆਂ ਹੀਰ ਰਾਂਝਾ, ਲੈਲਾ ਮਜਨੂੰ,

ਯੂਸਫ਼ ਜ਼ੁਲੈਖਾਂ, ਸੱਸੀ ਪੁਨੂੰ ਵਿਚ ਵੀ ਕੀਤਾ ਗਿਆ ਹੈ। ਜਵਾਨੀ ਤੇ ਬੁਢਾਪੇ ਦਾ ਸੰਘਰਸ਼, ਸੰਤਾਨ ਦਾ ਵਿਦਰੋਹ ਤੇ ਮਾਪਿਆਂ ਦੀ ਲੋਕ ਲਾਜ ਦੇ ਅਨੁਭਵ ਕਾਰਨ ਸੰਤਾਨ ਨੂੰ ਨਸੀਹਤ ਆਦਿ ਜੀਵਨ ਦੀਆਂ ਕੌੜੀਆਂ ਸਚਾਈਆਂ ਹਨ ਜਿਨ੍ਹਾਂ ਨੂੰ ਇਸ ਨੇ ਆਪਣੇ ਕਿੱਸਿਆਂ ਵਿਚ ਜ਼ੋਰਦਾਰ ਸ਼ਬਦਾਂ ਨਾਲ ਬਿਆਨਿਆ।

ਸਮੇਂ ਦੇ ਪ੍ਰਭਾਵ ਕਰ ਕੇ ਅਤੇ ਹੋਰ ਸ਼ਹਿਰਾਂ ਦੇ ਥਾਂ ਟਿਕਾਣਿਆਂ ਦਾ ਪਤਾ ਹੋਣ ਕਰ ਕੇ ਕਵੀ ਵੱਖ-ਵੱਖ ਸ਼ਹਿਰਾਂ ਵਿਚ ਆਪਣੇ ਪਾਤਰਾਂ ਨੂੰ ਦਰਸਾਉਂਦਾ ਹੈ। ਇਸ ਨੇ ਮਰਦ ਤੇ ਔਰਤ ਦੇ ਵਿਛੋੜੇ ਨੂੰ ਚਿਤਰਣ ਵਿਚ ਆਪਣੀ ਕਲਾ ਖ਼ੂਬ ਵਿਖਾਈ ਹੈ।

ਸ਼ਬਦਾਂ ਦੀ ਵਰਤੋਂ ਤੇ ਖ਼ਾਸ ਕਰ ਕੇ ਅਨੁਪ੍ਰਾਸ ਅਲੰਕਾਰਾਂ ਵਿਚ ਇਨ੍ਹਾਂ ਦੀ ਸੁਯੋਗ ਢੰਗ ਨਾਲ ਕੀਤੀ ਗਈ ਵਰਤੋਂ ਕਵੀ ਦੀ ਪੰਜਾਬੀ ਭਾਸ਼ਾ ਦੀ ਅਦੁੱਤੀ ਮੁਹਾਰਤ ਦਾ ਪ੍ਰਗਟਾਵਾ ਕਰਦੀ ਹੈ। ਕਿੱਸਾ 'ਸੋਹਣੀ ਮਹੀਵਾਲ' ਵਿਚ ਇਹ ਚਮਤਕਾਰ ਵਿਸ਼ੇਸ਼ ਰੂਪ ਵਿਚ ਵੇਖਣ ਨੂੰ ਮਿਲਦਾ ਹੈ। ਇਕ ਇਕ ਸ਼ਬਦ ਨੂੰ ਕਈ ਕਈ ਢੰਗਾਂ ਤੇ ਭਿੰਨ ਭਿੰਨ ਅਰਥਾਂ ਵਿਚ ਵਰਤਿਆ ਜਾਣਾ ਇਸ ਦੀ ਪ੍ਰਤਿਭਾ ਦਾ ਵਿਸ਼ੇਸ਼ ਲੱਛਣ ਹੈ। ਇਸ ਨੇ ਆਪਣੇ ਕਿੱਸਿਆਂ ਵਿਚ ਮੁਹਾਵਰੇ ਤੇ ਅਖਾਣਾਂ ਦੀ ਵੀ ਭਰਪੂਰ ਤੇ ਬੜੀ ਢੁਕਵੀਂ ਵਰਤੋਂ ਕੀਤੀ ਹੈ।

ਕਿੱਸਿਆਂ ਵਿਚ ਬੈਂਤ ਛੰਦ ਹੀ ਵਧੇਰੇ ਵਰਤਿਆ ਜਾਣ ਕਰ ਕੇ ਇਸ ਨੇ ਵੀ ਆਪਣੀਆਂ ਕਿਰਤਾਂ ਵਿਚ ਵਧੇਰੇ ਕਰ ਕੇ ਬੈਂਤ ਛੰਦ ਦੀ ਹੀ ਵਰਤੋਂ ਕੀਤੀ ਹੈ। ਬੈਂਤ ਕਈ ਕਿਸਮ ਦੇ ਹਨ ਜਿਵੇਂ ਚਾਰ ਤੁਕੇ, ਛੇ ਤੁਕੇ, ਕਈ ਵੀਹ ਤੁਕੇ ਤੇ ਕਈ 32 ਜਾਂ 33 ਤੁਕੇ ਵੀ ਹਨ।

ਇਸ ਦੀਆਂ ਰਚਨਾਵਾਂ ਵਿਚ ਅਰਬੀ, ਫ਼ਾਰਸੀ, ਠੇਠ ਪੰਜਾਬੀ ਤੇ ਲਹਿੰਦੀ ਦੀ ਭਰਪੂਰ ਸ਼ਬਦਾਵਲੀ ਮਿਲਦੀ ਹੈ। ਫ਼ਰਵਰੀ,1890 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.-ਪੰ.ਸੰ.ਇ.-ਭਾ.ਵਿ.ਪੰ.II : 148-53 ; ਸੋਹਣੀ, ਫ਼ਜ਼ਲਸ਼ਾਹ—ਡਾ. ਗੁਰਦੇਵ ਸਿੰਘ ; ਲਿ.ਕੋ.

**ਫ਼ਤਹਿ ਸਿੰਘ** : ਮਹਾਰਾਜਾ ਰਣਜੀਤ ਸਿੰਘ ਦਾ ਇਕ ਸਰਦਾਰ ਸੀ ਜਿਹੜਾ ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਦੇ ਮਾਨ ਖ਼ਾਨਦਾਨ ਨਾਲ ਸਬੰਧ ਰਖਦਾ ਸੀ। ਇਸ ਖ਼ਾਨਦਾਨ ਵਿਚੋਂ ਇਸ ਦਾ ਪੜਦਾਦਾ ਸ. ਤਾਰਾ ਸਿੰਘ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਮਾਨਾਂਵਾਲਾ ਵਿਚ ਆ ਵਸਿਆ। ਤਾਰਾ ਸਿੰਘ ਦੇ ਪੁੱਤਰ ਕਰਮ ਸਿੰਘ ਨੇ ਭੰਗੀਆਂ ਮਿਸਲ ਵਿਚ ਸ਼ਾਮਲ ਹੋ ਕੇ ਕਾਫ਼ੀ ਜਾਗੀਰ ਪ੍ਰਾਪਤ ਕਰ ਲਈ। ਇਸ ਉਪਰੰਤ ਇਹ ਭੰਗੀਆਂ ਮਿਸਲ ਛਡ ਕੇ ਸ਼ੁਕਰਚੱਕੀਏ ਸਰਦਾਰ ਮਹਾਂ ਸਿੰਘ ਕੋਲ ਚਲਾ ਗਿਆ। ਇਸ ਦੇ ਦੋਵੇਂ ਪੁੱਤਰ ਰਾਮ ਸਿੰਘ ਤੇ ਸ਼ਾਮ ਸਿੰਘ ਵੀ ਇਥੇ ਹੀ ਨੌਕਰ ਹੋ ਗਏ। ਸ. ਰਾਮ ਸਿੰਘ ਨੇ ਆਪਣਾ ਪੁੱਤਰ ਫ਼ਤਹਿ ਸਿੰਘ ਵੀ ਮਹਾਰਾਜਾ ਰਣਜੀਤ ਸਿੰਘ ਕੋਲ ਨੌਕਰ ਕਰਵਾ ਦਿੱਤਾ। ਇਸ ਸਮੇਂ ਕੰਵਰ ਖੜਕ ਸਿੰਘ ਛੋਟਾ ਜਿਹਾ ਸੀ। ਫ਼ਤਹਿ ਸਿੰਘ ਨੂੰ ਇਸ ਦੀ ਦੇਖਭਾਲ ਲਈ ਰੱਖ ਲਿਆ ਗਿਆ।

ਸੰਨ 1809 ਵਿਚ ਇਸ ਨੇ ਮਹਾਰਾਜੇ ਤੋਂ ਇਕ ਮੁਹਿੰਮ ਵਿਚ ਜਾਣ ਦੀ ਵਿਸ਼ੇਸ਼ ਪਰਵਾਨਗੀ ਲਈ ਸੀ। ਇਹ ਫ਼ਤਹਿ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਕਾਂਗੜੇ ਦੀ ਮੁਹਿੰਮ ਤੇ ਗਿਆ। ਖ਼ਾਲਸਾ ਫ਼ੌਜ ਨੂੰ ਪਠਾਨਕੋਟ ਤੇ ਜਵਾਲਾ ਜੀ ਰਾਹੀਂ ਕਾਂਗੜੇ ਤੇ ਹੱਲਾ ਕਰਨ ਦਾ ਆਦੇਸ਼ ਦਿੱਤਾ ਗਿਆ ਸੀ। ਫ਼ੌਜ ਨੇ ਜਸਰੋਟਾ ਤੇ ਨੂਰਪੁਰ ਫ਼ਤਹਿ ਕਰਨ ਉਪਰੰਤ ਕਾਂਗੜੇ ਤੇ ਹਮਲਾ ਕੀਤਾ। ਸ਼ਾਮ ਤਕ ਗੋਰਖਿਆਂ ਤੋਂ ਕਾਂਗੜਾ ਖਾਲੀ ਕਰਵਾ ਲਿਆ ਗਿਆ। ਇਸ ਮੁਹਿੰਮ ਵਿਚ ਇਸ ਨੇ ਖ਼ੂਬ ਜੌਹਰ ਵਿਖਾਏ ।

ਕਾਂਗੜੇ ਦੀ ਮੁਹਿੰਮ ਤੋਂ ਬਾਅਦ ਖ਼ਾਲਸਾ ਫ਼ੌਜ ਨੂੰ ਡਸਕੇ (ਜ਼ਿਲ੍ਹਾ ਸਿਆਲਕੋਟ) ਤੇ ਚੜ੍ਹਾਈ ਦਾ ਹੁਕਮ ਦਿੱਤਾ ਗਿਆ। ਇਸ ਲੜਾਈ ਵਿਚ ਵੀ ਫ਼ਤਹਿ ਸਿੰਘ ਨੇ ਵੱਧ ਚੜ੍ਹ ਕੇ ਭਾਗ ਲਿਆ। ਫ਼ੌਜ ਨੇ ਜਾਣ ਸਾਰ ਡਸਕੇ ਦੇ ਕਿਲੇ ਨੂੰ ਘੇਰਾ ਪਾ ਲਿਆ। ਇਥੋਂ ਦਾ ਕਿਲੇਦਾਰ ਬੜੀ ਬਹਾਦਰੀ ਨਾਲ ਲੜਿਆ ਪਰ ਕਿਲੇ ਨੂੰ ਸਿੱਖ ਫ਼ੌਜਾਂ ਤੋਂ ਬਚਾਉਣ ਵਿਚ ਉਹ ਸਫ਼ਲ ਨਾ ਹੋ ਸਕਿਆ। ਇਸ ਲੜਾਈ ਵਿਚ ਇਸ ਦਾ ਮੋਢਾ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ।

ਥੋੜ੍ਹਾ ਠੀਕ ਹੋਣ ਤੇ ਮਹਾਰਾਜੇ ਨੇ ਇਸ ਦੀ ਅਗਵਾਈ ਹੇਠ ਫ਼ੌਜ ਨੂੰ ਚੂਨੀਆ, ਜ਼ਿਲ੍ਹਾ ਲਾਹੌਰ (ਪਾਕਿਸਤਾਨ) ਵੱਲ ਕੂਚ ਦਾ ਹੁਕਮ ਦੇ ਦਿੱਤਾ। ਇਹ ਸਿਹਤ ਦੀ ਪਰਵਾਹ ਕੀਤੇ ਬਗ਼ੈਰ ਹੀ ਲੜਾਈ ਵਿਚ ਚਲਾ ਗਿਆ। ਇਸ ਲੜਾਈ ਵਿਚ ਭਾਵੇਂ ਇਨ੍ਹਾਂ ਨੇ ਦੁਸ਼ਮਣ ਦੇ ਦੰਦ ਖੱਟੇ ਕਰ ਦਿੱਤੇ ਪਰ ਇਸ ਦਾ ਹੱਥ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਚੂਨੀਆ ਦੀ ਜਿੱਤ ਤੋਂ ਬਾਅਦ ਮਹਾਰਾਜੇ ਨੇ ਇਸ ਨੂੰ ਵਡਮੁੱਲੀ ਖ਼ਿੱਲਅਤ ਬਖ਼ਸ਼ ਕੇ ਸਨਮਾਨਿਤ ਕੀਤਾ।

ਅਗਲੇ ਸਾਲ ਫ਼ੌਜ ਨੇ ਖ਼ੁਸ਼ਾਬ ਤੇ ਸਾਹੀਵਾਲ ਤੇ ਕਬਜ਼ਾ ਕੀਤਾ। ਸਾਹੀਵਾਲ ਦਾ ਹਾਕਮ ਫ਼ਤਹਿ ਖਾਂ ਬੜਾ ਅਮੀਰ ਸੀ। ਇਸ ਇਲਾਕੇ ਦੇ 250 ਦੇ ਕਰੀਬ ਪਿੰਡ ਤੇ ਅੱਧੀ ਦਰਜਨ ਕਿਲੇ ਉਸ ਅਧੀਨ ਸਨ। 10 ਫ਼ਰਵਰੀ, 1910 ਨੂੰ ਲਾਹੌਰ ਦਰਬਾਰ ਦੀਆਂ ਫ਼ੌਜਾਂ ਨੇ ਸਾਹੀਵਾਲ ਤੇ ਕਬਜ਼ਾ ਕਰ ਕੇ ਇਥੋਂ ਦੇ ਹਾਕਮ ਫ਼ਤਹਿ ਖਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਲੜਾਈ ਵਿਚ ਵੀ ਫ਼ਤਹਿ ਸਿੰਘ ਨੇ ਪੂਰੀ ਵੀਰਤਾ ਵਿਖਾਈ। ਸਾਹੀਵਾਲ ਦੀ ਫ਼ਤਹਿ ਤੋਂ ਬਾਅਦ ਇਸ ਸਰਦਾਰ ਨੂੰ ਇਥੋਂ ਦਾ ਨਾਜ਼ਮ ਨਿਯੁਕਤ ਕਰ ਦਿੱਤਾ ਗਿਆ। ਇਸ ਨੇ ਇਹ ਜ਼ਿੰਮੇਵਾਰੀ ਬੜੀ ਪਰਵੀਨਤਾ ਨਾਲ ਨਿਭਾਈ। ਇਸ ਪਦ ਤੇ ਇਹ ਕਈ ਵਰ੍ਹੇ ਰਿਹਾ। ਸੰਨ 1811 ਤਕ ਇਹ 700 ਸਵਾਰ ਤੇ ਇਕ ਲੱਖ ਦੀ ਜਾਗੀਰ ਦਾ ਮਾਲਕ ਸੀ।

ਦੂਜੇ ਸਰਦਾਰਾਂ ਦੀ ਤਰ੍ਹਾਂ ਦਰਬਾਰ ਵਿਚ ਇਸ ਦਾ ਕਾਫ਼ੀ ਸਤਿਕਾਰ ਕੀਤਾ ਜਾਂਦਾ ਸੀ। ਇਸ ਨੇ ਅਟਕ ਦੀ ਮੁਹਿੰਮ ਵਿਚ ਵੀ ਭਾਗ ਲਿਆ। ਇਹ 1814 ਈ. ਵਿਚ ਕਸ਼ਮੀਰ ਦੀ ਦੂਜੀ ਮੁਹਿੰਮ ਵਿਚ ਵੀ ਦੂਜੇ ਸਰਦਾਰਾਂ ਨਾਲ ਲੜਾਈ ਲਈ ਗਿਆ। ਕੁਝ ਸਮੇਂ ਬਾਅਦ ਇਸ ਨੂੰ ਜੰਮੂ ਦੀ ਬਗ਼ਾਵਤ ਦਬਾਉਣ ਲਈ ਮੁੜ ਭੇਜਿਆ ਗਿਆ। ਇਸ ਮਿਸ਼ਨ ਵਿਚ ਇਹ ਸਫ਼ਲ ਹੋ ਗਿਆ ਤੇ ਇਸ ਬਗ਼ਾਵਤ ਦੇ ਮੋਢੀਆਂ ਨੂੰ ਫੜ ਕੇ ਲਾਹੌਰ ਲੈ ਆਇਆ ਪਰ ਲਾਹੌਰ ਦਰਬਾਰ ਵਿਚ ਕੰਵਰ ਖੜਕ ਸਿੰਘ ਦਾ ਗੁਪਤ ਏਜੈਂਟ ਤੇ ਮੁਖ਼ਤਿਆਰ ਭਾਈ ਰਾਮ ਸਿੰਘ ਇਸ ਸਰਦਾਰ ਦੀ ਇਸ ਪ੍ਰਸਿੱਧੀ ਨੂੰ ਸਹਿਣ ਨਹੀਂ ਸੀ ਕਰਦਾ। ਉਹ ਇਸ ਦੀ ਪ੍ਰਸਿੱਧੀ ਨੂੰ ਬਰਬਾਦ ਕਰਨ ਲਈ ਅਕਸਰ ਯੋਜਨਾਵਾਂ ਬਣਾਉਂਦਾ ਰਹਿੰਦਾ ਸੀ ਜਿਸ ਦੇ ਸਿੱਟੇ ਵਜੋਂ ਕੰਵਰ ਖੜਕ ਸਿੰਘ ਨੇ ਇਸ ਦੀ ਜਾਗੀਰ ਜ਼ਬਤ ਕਰ ਲਈ ਪਰ ਮਹਾਰਾਜੇ ਨੇ ਫ਼ਿਰ ਇਸ ਦੀ 35000 ਹਜ਼ਾਰ ਦੀ ਜਾਗੀਰ ਤੇ 15000 ਰੁਪਏ ਪੈਨਸ਼ਨ ਬਹਾਲ ਕਰ ਦਿਤੀ।

ਮੁਲਤਾਨ ਦੀ 1818 ਈ. ਦੀ ਸੱਤਵੀਂ ਤੇ ਆਖ਼ਰੀ ਮੁਹਿੰਮ ਸਮੇਂ ਇਸ ਨੇ ਫ਼ਿਰ ਲੜਾਈ ਵਿਚ ਭਾਗ ਲਿਆ। ਸੰਨ 1819 ਦੀ ਕਸ਼ਮੀਰ ਮੁਹਿੰਮ ਵਿਚ ਵੀ ਇਹ ਫ਼ੌਜ ਵਿਚ ਸ਼ਾਮਲ ਸੀ। ਰਾਵਲਪਿੰਡੀ ਜਾਣ ਸਮੇਂ ਮਹਾਰਾਜੇ ਨੇ ਇਸ ਨੂੰ ਫ਼ਿਰ ਬੁਲਾਇਆ ਪਰ ਇਸ ਸਮੇਂ ਇਹ ਕੇਵਲ ਆਪਣੇ ਲੜਕੇ ਸਰਦੂਲ ਸਿੰਘ ਨੂੰ ਹੀ ਭੇਜ ਸਕਿਆ। ਇਸ ਦੇ ਇਸ ਰਵੱਈਏ ਤੋਂ ਮਹਾਰਾਜਾ ਨਾਰਾਜ਼ ਹੋ ਗਿਆ ਤੇ ਉਸ ਨੂੰ ਸ਼ੰਕਾ ਹੋ ਗਿਆ ਕਿ ਸ਼ਾਇਦ ਇਹ ਅੰਗਰੇਜ਼ਾਂ ਨਾਲ ਮਿਲਿਆ ਹੋਇਆ ਹੈ। ਇਸ ਦੇ ਸਿੱਟੇ ਵਜੋਂ ਇਸ ਦੀ ਪਿੰਡ ਮਾਨਾਂਵਾਲਾ ਦੀ ਜਾਗੀਰ ਜ਼ਬਤ ਕਰ ਲਈ ਗਈ ਪਰ 1821 ਈ. ਦੀ ਮਨਕੇਰਾ ਦੀ ਲੜਾਈ ਵਿਚ ਇਸ ਸਰਦਾਰ ਵੱਲੋਂ ਮੁੜ ਤਲਵਾਰ ਦੇ ਜੌਹਰ ਵਿਖਾਉਣ ਪਿੱਛੋਂ ਮਹਾਰਾਜਾ ਇਸ ਤੇ ਪ੍ਰਸੰਨ ਹੋ ਗਿਆ ਤੇ ਇਸ ਨੂੰ ਮਨਕੇਰਾ ਫ਼ਤਿਹ ਕਰਨ ਉਪਰੰਤ ਮੁੜ ਉਥੋਂ ਦਾ ਨਾਜ਼ਮ ਨਿਯੁਕਤ ਕਰ ਦਿੱਤਾ। ਇਸ ਸਮੇਂ ਇਸ ਨੂੰ ਬੜੀ ਜਾਗੀਰ ਦਿੱਤੀ ਗਈ। ਇਹ ਜ਼ਿੰਮੇਵਾਰੀ ਵੀ ਇਸ ਨੇ ਬੜੀ ਸੂਝ ਬੂਝ ਨਾਲ ਨਿਭਾਈ।

ਸੰਨ 1823 ਵਿਚ ਇਸ ਨੇ ਬੰਨੂੰ ਤੇ ਵਜ਼ੀਰਸਤਾਨ ਦੀ ਮੁਹਿੰਮ ਵਿਚ ਭਾਗ ਲਿਆ। ਮਹਾਰਾਜੇ ਅਤੇ ਇਸ ਦੀ ਅਗਵਾਈ ਵਿਚ ਸਿੱਖ ਫ਼ੌਜ ਨੇ ਦਰਿਆ ਸਿੰਧ ਪਾਰ ਕਰ ਕੇ ਬੰਨੂੰ ਤੇ ਚੜ੍ਹਾਈ ਕੀਤੀ। ਇਸ ਸਮੇਂ ਇਥੇ ਬਲੋਚਾਂ ਦਾ ਕਬਜ਼ਾ ਸੀ ਜਿਨ੍ਹਾਂ ਦਾ ਸਰਦਾਰ ਦਿਲਾਸਾ ਖਾਂ ਸੀ। ਲੜਾਈ ਵਿਚ ਸਿੱਖ ਫ਼ੌਜ ਨੇ ਬਲੋਚੀ ਫ਼ੌਜ ਨੂੰ ਦਬਾ ਲਿਆ ਤੇ ਇਥੋਂ ਦੇ ਬਲੋਚ ਸਰਦਾਰ ਨੇ ਜੁਰਮਾਨੇ ਸਹਿਤ ਮਾਲੀਆ ਦੇਣਾ ਮੰਨ ਲਿਆ। ਕੁਝ ਸਮੇਂ ਬਾਅਦ ਦਿਲਾਸਾ ਖਾਂ ਫਿਰ ਬਾਗ਼ੀ ਹੋ ਗਿਆ। ਨਵੰਬਰ, 1825 ਵਿਚ ਅਠ ਹਜ਼ਾਰ ਸਿਪਾਹੀਆਂ ਨਾਲ ਇਕ ਵਾਰ ਫ਼ਿਰ ਇਸ ਨੂੰ ਇਸ ਨਵੀਂ ਬਗ਼ਾਵਤ ਨੂੰ ਦਬਾਉਣ ਲਈ ਬੰਨੂੰ ਭੇਜਿਆ ਗਿਆ। ਲੜਾਈ ਵਿਚ ਦਿਲਾਸਾ ਖਾਂ ਫੱਟੜ ਹੋ ਕੇ ਘੋੜੇ ਤੋਂ ਡਿਗ ਪਿਆ। ਆਗੂ ਨੂੰ ਡਿਗਦਾ ਵੇਖ ਕੇ ਫ਼ੌਜ ਦੌੜ ਗਈ। ਦਸਿਆ ਜਾਂਦਾ ਹੈ ਕਿ ਇਸ ਦੀ ਇਸ ਲੜਾਈ ਵਿਚ ਦਿਖਾਈ ਗਈ ਬਹਾਦਰੀ ਦੀ ਗਾਥਾ ਅਜੇ ਵੀ ਇਥੋਂ ਦੇ ਲੋਕਾਂ ਨੇ ਲੋਕ-ਗੀਤਾਂ ਵਿਚ ਸੰਭਾਲ ਰੱਖੀ ਹੈ।

ਮਈ, 1834 ਵਿਚ ਪਿਸ਼ਾਵਰ ਉੱਤੇ ਸਿੱਖ ਫ਼ੌਜ ਦਾ ਕਬਜ਼ਾ ਹੋ ਗਿਆ। ਇਸ ਦਾ ਪ੍ਰਬੰਧ ਚਲਾਉਣ ਲਈ ਕੰਵਲ ਨੌਨਿਹਾਲ ਸਿੰਘ ਨੂੰ ਨਿਯੁਕਤ ਕੀਤਾ ਗਿਆ ਜੋ ਉਦੋਂ ਕੇਵਲ 14 ਸਾਲ ਦਾ ਸੀ। ਕੰਵਰ ਦੇ ਸਹਾਇਕਾਂ ਤੇ ਸਲਾਹਕਾਰਾਂ ਵਿਚ ਇਸ ਨੇ ਕਾਫ਼ੀ ਯੋਗਦਾਨ ਪਾਇਆ। ਇਸ ਤਰ੍ਹਾਂ 1839 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਤਕ ਉਸ ਵੱਲੋਂ ਸੌਂਪੀ ਗਈ ਹਰੇਕ ਜ਼ਿੰਮੇਵਾਰੀ ਨੂੰ ਇਸ ਨੇ ਬੜੀ ਯੋਗਤਾ ਨਾਲ ਨਿਭਾਇਆ। ਮਹਾਰਾਜੇ ਦੇ ਦੇਹਾਂਤ ਸਮੇਂ ਇਹ ਕੰਵਲ ਨੌਨਿਹਾਲ ਸਿੰਘ ਨਾਲ ਪਿਸ਼ਾਵਰ ਵਿਚ ਸੀ। ਮਹਾਰਾਜੇ ਤੋਂ ਬਾਅਦ ਵੀ ਇਹ ਪੂਰੀ ਤਨਦੇਹੀ ਨਾਲ ਸਿੱਖ ਰਾਜ ਦੀ ਸੇਵਾ ਕਰਦਾ ਰਿਹਾ। ਇਸ ਸਮੇਂ ਜੰਮੂ ਦੇ ਡੋਗਰਿਆਂ, ਰਾਜਾ ਧਿਆਨ ਸਿੰਘ ਤੇ ਰਾਜਾ ਗੁਲਾਬ ਸਿੰਘ ਨੇ ਲਾਹੌਰ ਦਰਬਾਰ ਵਿਰੁੱਧ ਬੜੀਆਂ ਸਜ਼ਸ਼ਾਂ ਰਚੀਆਂ। ਇਨ੍ਹਾਂ ਦੀਆਂ ਸਾਜ਼ਸ਼ਾਂ ਦੇ ਸ਼ਿਕਾਰ ਜਿਥੇ ਮਹਾਰਾਜਾ ਖੜਕ ਸਿੰਘ, ਕੰਵਰ ਨੌਨਿਹਾਲ ਸਿੰਘ, ਮਹਾਰਾਜਾ ਸ਼ੇਰ ਸਿੰਘ ਤੇ ਕੰਵਰ ਪ੍ਰਤਾਪ ਸਿੰਘ ਹੋਏ ਉਥੇ ਇਹ ਵੀ ਬਚਿਆ ਨਾ ਰਹਿ ਸਕਿਆ। ਇਸ ਸਾਰੀ ਸ਼ਰਾਰਤ ਪਿੱਛੇ ਰਾਜਾ ਗੁਲਾਬ ਸਿੰਘ ਦਾ ਹੱਥ ਸੀ ਜੋ ਦੌੜ ਕੇ ਜੰਮੂ ਚਲਾ ਗਿਆ ਸੀ। ਫ਼ਰਵਰੀ, 1844 ਵਿਚ ਲਾਹੌਰ ਦਰਬਾਰ ਨੇ ਗੁਲਾਬ ਸਿੰਘ ਵਿਰੁੱਧ ਸ਼ੇਰ ਸਿੰਘ ਅਟਾਰੀ, ਦੀਵਾਨ ਬਚਨਾ ਤੇ ਦੀਵਾਨ ਗਨਪਤ ਰਾਇ ਸਹਿਤ ਇਸ ਸਰਦਾਰ ਨੂੰ ਫ਼ੌਜ ਦੇ ਕੇ ਜੰਮੂ ਭੇਜਿਆ। ਗੁਲਾਬ ਸਿੰਘ ਨੂੰ ਵੀ ਇਸ ਦਾ ਪਤਾ ਲਗ ਗਿਆ।

ਫ਼ੌਜ ਦੇ ਜੰਮੂ ਪਹੁੰਚਣ ਤੇ ਗੁਲਾਬ ਸਿੰਘ ਵੱਲੋਂ ਇਨ੍ਹਾਂ ਸਾਰਿਆਂ ਨੂੰ ਬੜਾ ਸਤਿਕਾਰ ਦਿੱਤਾ ਗਿਆ। 28 ਫ਼ਰਵਰੀ, 1845 ਨੂੰ ਰਾਜਾ ਗੁਲਾਬ ਸਿੰਘ ਨੇ ਚਾਰ ਲੱਖ ਨਜ਼ਰਾਨਾ ਭੇਟ ਕਰਨ ਦੀ ਸ਼ਰਤ ਨਾਲ ਇਕ ਲਿਖਤ ਲਿਖ ਕੇ ਲਾਹੌਰ ਭੇਜੀ ਕਿ ਜਦੋਂ ਉਹ ਬੀਮਾਰੀ ਤੋਂ ਠੀਕ ਹੋ ਜਾਵੇਗਾ ਉਹ ਆਪ ਹੀ ਲਾਹੌਰ ਦਰਬਾਰ ਵਿਚ ਹਾਜ਼ਰ ਹੋ ਜਾਵੇਗਾ। ਇਹ ਗੱਲਬਾਤ ਵਜ਼ੀਰ ਬਚਨਾ ਤੇ ਰਾਜਾ ਗੁਲਾਬ ਸਿੰਘ ਵਿਚਕਾਰ ਹੋਈ ਜਿਸ ਸਬੰਧੀ ਲਾਹੌਰ ਦਰਬਾਰ ਨੂੰ ਸੂਚਿਤ ਕੀਤਾ ਗਿਆ। ਇਸ ਤੋਂ ਅਗਲੇ ਦਿਨ ਸਵੇਰੇ ਮੂੰਹ ਹਨੇਰੇ ਦਰਬਾਰ ਦੇ ਸਾਰੇ ਸਿਰਕੱਢ ਪਤਵੰਤੇ ਹਾਥੀਆਂ ਤੇ ਬੈਠ ਵਾਪਸ ਲਾਹੌਰ ਦਰਬਾਰ ਪਰਤ ਰਹੇ ਸਨ ਕਿ ਗੁਲਾਬ ਸਿੰਘ ਵੱਲੋਂ ਜੰਮੂ ਸ਼ਹਿਰ ਦੇ ਚੁਫੇਰੇ ਬਣਾਈ ਵਾੜ ਦੀ ਓਟ ਵਿਚੋਂ ਇਨ੍ਹਾਂ ਤੇ ਗੋਲੀਆਂ ਚਲਾਈਆਂ ਗਈਆਂ। ਹਾਥੀਆਂ ਤੇ ਮਾਨ ਸਰਦਾਰ, ਬਾਬਾ ਮੀਹਾਂ ਸਿੰਘ, ਦੀਵਾਨ ਗਨਪਤ ਰਾਇ, ਦੀਵਾਨ ਬਚਨਾ ਤੇ ਸ਼ੇਰ ਸਿੰਘ ਅਟਾਰੀ ਸਨ। ਇਸ ਗੋਲਾਬਾਰੀ ਵਿਚ ਮਾਨ ਸਰਦਾਰ ਤੇ ਵਜ਼ੀਰ ਬਚਨਾ ਤਾਂ ਮੌਕੇ ਤੇ ਹੀ ਸ਼ਹੀਦ ਹੋ ਗਏ ਜਦੋਂ ਕਿ ਦੀਵਾਨ ਗਨਪਤ ਰਾਇ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਤੇ ਅਗਲੇ ਦਿਨ ਇਹ ਵੀ ਸ਼ਹੀਦ ਹੋ ਗਿਆ। ਜਦੋਂ ਫ਼ੌਜ ਨੂੰ ਇਨ੍ਹਾਂ ਸਰਦਾਰਾਂ ਦੇ ਕਤਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਜੰਮੂ ਤੇ ਹੱਲਾ ਕਰ ਕੇ ਸ਼ਹਿਰ ਨੂੰ ਅੱਗ ਲਾ ਦਿੱਤੀ ਤੇ ਗੁਲਾਬ ਸਿੰਘ ਨੂੰ ਕੈਦੀ ਬਣਾ ਕੇ ਲਾਹੌਰ ਦਰਬਾਰ ਵਿਚ ਪੇਸ਼ ਕਰ ਦਿੱਤਾ ਗਿਆ। ਇਸ ਤਰ੍ਹਾਂ ਮਾਨ ਸਰਦਾਰ ਦੀ ਮੌਤ ਨਾਲ ਲਾਹੌਰ ਦਰਬਾਰ ਨੂੰ ਨਾ ਪੂਰਿਆ ਜਾਣ ਵਾਲਾ ਘਾਟਾ ਪੈ ਗਿਆ।

ਹ.ਪੁ.—ਚੀ.ਫੈ. ਨੋ.-ਪੰ.-ਗ੍ਰਿਫ਼ਨ:442-46 ; ਸਿੱਖ ਰਾਜ ਦੇ ਵੀਰ ਨਾਇਕ—ਕੁਲਦੀਪ ਸਿੰਘ ਧੀਰ : 143-45 ; ਸਿੰ. ਹਿ.-ਲਤੀਫ : 532 ; ਸਿ.ਮਿ. ਸੀਤਲ: 221-22 ; ਮਹਾਰਾਜਾ ਰਣਜੀਤ ਸਿੰਘ-ਭਗਤ ਸਿੰਘ

**ਫ਼ਤਹਿ ਸਿੰਘ** : ਸ. ਜੱਸਾ ਸਿੰਘ ਆਹਲੂਵਾਲੀਏ ਤੋਂ ਬਾਅਦ ਸਿੱਖ ਇਤਿਹਾਸ ਵਿਚ ਸ. ਫ਼ਤਹਿ ਸਿੰਘ ਆਹਲੂਵਾਲੀਏ ਦਾ ਨਾਂ ਵਧੇਰੇ ਪ੍ਰਸਿੱਧ ਹੋਇਆ। ਸ. ਜੱਸਾ ਸਿੰਘ ਦੇ ਕੇਵਲ ਦੋ ਲੜਕੀਆਂ ਸਨ। ਇਸ ਕਰ ਕੇ ਇਸ ਦੇ ਸਵਰਗਵਾਸ ਹੋਣ ਤੋਂ ਬਾਅਦ ਇਸ ਦੇ ਸਕੇ ਤਾਏ (ਸ. ਗੁਰਬਖਸ਼ ਸਿੰਘ) ਦਾ ਪੜਪੋਤਾ ਸ. ਭਾਗ ਸਿੰਘ ਮਿਸਲ ਦਾ ਸਰਦਾਰ ਬਣਿਆ। ਸ. ਫ਼ਤਹਿ ਸਿੰਘ, ਸ. ਭਾਗ ਸਿੰਘ ਦਾ ਪੁੱਤਰ ਸੀ। ਇਸ ਨੇ ਜੀਵਨ ਭਰ ਮਹਾਰਾਜੇ ਨਾਲ ਮਿਲ ਕੇ ਤਨੋ-ਮਨੋ ਸਿੱਖ ਰਾਜ ਦੀ ਸੇਵਾ ਕੀਤੀ। ਆਪਣੇ ਸਮੇਂ ਵਿਚ ਇਹ ਮਹਾਰਾਜੇ ਦੀ ਸੱਜੀ ਬਾਂਹ ਰਿਹਾ।

ਇਸ ਦਾ ਜਨਮ 1784 ਈ. ਵਿਚ ਕਪੂਰਥਲੇ ਵਿਖੇ ਹੋਇਆ। ਇਹ ਮਾਤਾ ਪਿਤਾ ਦਾ ਇਕਲੌਤਾ ਪੁੱਤਰ ਸੀ। ਸੰਨ 1801 ਵਿਚ ਪਿਤਾ ਦੀ ਮੌਤ ਤੋਂ ਬਾਅਦ ਇਹ ਆਹਲੂਵਾਲੀਆ ਮਿਸਲ ਦਾ ਸਰਦਾਰ ਬਣਿਆ। ਇਸ ਦੇ ਹਕੂਮਤ ਸੰਭਾਲਣ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਫ਼ਤਹਿ ਕਰ ਕੇ ਸਿੱਖ ਰਾਜ ਦੀ ਨੀਂਹ ਰੱਖੀ ਸੀ। ਟਿੱਕਾ ਖੜਕ ਸਿੰਘ ਦੇ ਜਨਮ ਤੋਂ ਬਾਅਦ 1802 ਵਿਚ ਮਹਾਰਾਜਾ ਰਣਜੀਤ ਸਿੰਘ ਅੰਮ੍ਰਿਤਸਰ ਤੇ

ਤਰਨਤਾਰਨ ਵਿਖੇ ਗੁਰੂ ਘਰ ਦੇ ਦਰਸ਼ਨਾਂ ਲਈ ਆਇਆ। ਫ਼ਤਹਿ ਸਿੰਘ ਇਸ ਸਮੇਂ ਫ਼ਤਹਿਬਾਦ ਵਿਚ ਸੀ। ਮਹਾਰਾਜੇ ਨੇ ਇਸ ਨੂੰ ਤਰਨਤਾਰਨ ਬੁਲਾਇਆ। ਇਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪਿਆਰ ਅਤੇ ਦੋਸਤੀ ਦੇ ਬੰਧਨਾਂ ਨੂੰ ਹੋਰ ਮਜ਼ਬੂਤ ਕਰਨ ਲਈ ਭਰਾ ਬਣ ਕੇ ਪੱਗਾਂ ਵਟਾਈਆਂ ਤੇ ਆਪਸੀ ਭਾਈਚਾਰੇ ਨੂੰ ਉਮਰ ਭਰ ਨਿਭਾਉਣ ਦਾ ਪ੍ਰਣ ਕੀਤਾ। ਇਸ ਉਪਰੰਤ ਮਹਾਰਾਜੇ ਨੇ ਫ਼ਤਹਿ ਸਿੰਘ ਦੀ ਸਹਾਇਤਾ ਨਾਲ ਜ਼ਿਲ੍ਹਾ ਗੁੱਜਰਾਂਵਾਲਾ ਦਾ ਪਿੰਡੀ ਭੱਟੀਆਂ ਦਾ ਇਲਾਕਾ ਫ਼ਤਹਿ ਕੀਤਾ ਜੋ ਜਾਗੀਰ ਵਜੋਂ ਫ਼ਤਹਿ ਸਿੰਘ ਨੂੰ ਦੇ ਦਿੱਤਾ ਗਿਆ। ਇਸ ਉਪਰੰਤ ਧੰਨੀ ਦਾ ਇਲਾਕਾ ਫ਼ਤਹਿ ਕਰਕੇ ਵੀ ਇਸ ਨੂੰ ਦਿੱਤਾ ਗਿਆ। ਇਸ ਤੋਂ ਬਾਅਦ ਚਨਿਓਟ ਫ਼ਤਹਿ ਕੀਤਾ ਗਿਆ ਜੋ ਸ. ਕਰਮ ਸਿੰਘ ਦੂਨੂ ਦੇ ਪੁੱਤਰ ਸ. ਜੱਸਾ ਸਿੰਘ ਦੇ ਕਬਜ਼ੇ ਵਿਚ ਸੀ। ਇਹ ਜਿੱਤਾਂ 1802 ਈ. ਦੀਆਂ ਹੀ ਹਨ।

ਸੰਨ 1803 ਵਿਚ ਇਸ ਸਰਦਾਰ ਨੇ ਕਸੂਰ ਦੀ ਫ਼ਤਹਿ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ। ਕਸੂਰ ਵਿਚ ਇਸ ਸਮੇਂ ਨਵਾਬ ਨਿਜ਼ਾਮ-ਉਦ-ਦੀਨ ਦਾ ਕਬਜ਼ਾ ਸੀ। ਚਨਿਓਟ ਤੇ ਕਬਜ਼ਾ ਕਰਨ ਨਾਲ ਇਹ ਬਾਗ਼ੀ ਹੋ ਗਿਆ। ਮਹਾਰਾਜੇ ਨੇ ਆਪਣੇ 5000 ਜਵਾਨਾਂ ਤੇ ਸਰਦਾਰ ਫ਼ਤਹਿ ਸਿੰਘ ਦੇ 1500 ਸਾਥੀਆਂ ਨਾਲ ਕਸੂਰ ਤੇ ਧਾਵਾ ਬੋਲਿਆ। ਮਹਾਰਾਜੇ ਤੇ ਕਸੂਰ ਦੀਆਂ ਸੱਤ ਕੁ ਹਜ਼ਾਰ ਦੀ ਗਿਣਤੀ ਦੀਆਂ ਫ਼ੌਜਾਂ ਵਿਚ ਲਹੂ ਡੋਲ੍ਹਵੀਂ ਲੜਾਈ ਹੋਈ। ਕਸੂਰੀਏ ਮੈਦਾਨ ਤੋਂ ਬਾਅਦ ਕਿਲੇ ਵਿਚ ਚਲੇ ਗਏ ਤੇ ਛੇਤੀ ਹੀ ਉਨ੍ਹਾਂ ਤੋਂ ਕਿਲਾ ਮੁਕਤ ਕਰਵਾ ਲਿਆ ਗਿਆ। ਹਾਰੇ ਹੋਏ ਨਵਾਬ ਤੋਂ ਸਮਝੌਤੇ ਦੀਆਂ ਸ਼ਰਤਾਂ ਅਧੀਨ ਜੁਰਮਾਨਾ ਤੇ ਤਾਵਾਨ ਜੰਗ ਦਾ ਅਹਿਦਨਾਮਾ ਲਿਖਵਾ ਕੇ ਲਿਆ ਗਿਆ। ਇਸ ਲੜਾਈ ਨਾਲ ਇਸ ਸਰਦਾਰ ਦੀ ਸ਼ਖ਼ਸੀਅਤ ਦਾ ਮਹਾਰਾਜੇ ਤੇ ਬਹੁਤ ਪ੍ਰਭਾਵ ਪਿਆ।

ਸੰਨ 1803 ਵਿਚ ਸ਼ੇਰੇ ਪੰਜਾਬ ਹਰਿਦੁਆਰ ਗਿਆ। ਉਥੋਂ ਵਾਪਸ ਮੁੜਦਿਆਂ ਹੋਇਆਂ ਉਸ ਨੇ ਫਗਵਾੜਾ ਫ਼ਤਹਿ ਕਰ ਕੇ ਇਸ ਸਰਦਾਰ ਨੂੰ ਦਿੱਤਾ। ਇਥੋਂ ਮਹਾਰਾਜਾ ਕਪੂਰਥਲੇ ਪੁੱਜਾ ਤੇ ਕਈ ਦਿਨ ਇਸ ਸਰਦਾਰ ਕੋਲ ਮਹਿਮਾਨ ਵਜੋਂ ਰਿਹਾ। ਸੰਨ 1805 ਵਿਚ ਇੰਦੌਰ ਦਾ ਹਾਕਮ ਜਸਵੰਤ ਰਾਓ ਹੁਲਕਰ ਅਤੇ ਅਮੀਰ ਖਾਂ ਰੁਹੇਲਾ ਅੰਗਰੇਜ਼ਾਂ ਤੋਂ ਹਾਰ ਖਾ ਕੇ ਮਹਾਰਾਜੇ ਦੀ ਸ਼ਰਨ ਆ ਗਏ। ਜਨਰਲ ਲੇਕ ਪਿੱਛਾ ਕਰਦਾ ਹੋਇਆ ਮਹਾਰਾਜੇ ਕੋਲ ਪੰਜਾਬ ਪੁੱਜਾ। ਮਹਾਰਾਜੇ ਨੇ ਫ਼ਤਹਿ ਸਿੰਘ ਨਾਲ ਸਲਾਹ ਮਸ਼ਵਰਾ ਕੀਤਾ ਤੇ ਇਸ ਸਿੱਟੇ ਤੇ ਪੁੱਜਿਆ ਕਿ ਹੁਲਕਰ ਤੇ ਅੰਗਰੇਜ਼ਾਂ ਵਿਚਕਾਰ ਸਮਝੌਤਾ ਕਰਵਾ ਦਿੱਤਾ ਜਾਵੇ ਤੇ ਮਹਾਰਾਜੇ ਨੇ ਇਹ ਕੰਮ ਇਸ ਨੂੰ ਸੌਂਪ ਦਿੱਤਾ। ਇਸ ਨੇ ਮਿਲ ਮਿਲਾ ਕੇ ਦਸੰਬਰ, 1805 ਵਿਚ ਦੋਹਾਂ ਧਿਰਾਂ ਵਿਚ ਸਮਝੌਤਾ ਕਰਵਾ ਦਿੱਤਾ। ਅੰਗਰੇਜ਼ਾਂ ਨੇ ਹੁਲਕਰ ਦੇ ਜਿੱਤੇ ਹੋਏ ਇਲਾਕੇ ਵਾਪਸ ਕਰ ਦਿੱਤੇ। ਹੁਲਕਰ ਫ਼ਤਹਿ ਸਿੰਘ ਦੀ ਸਿਆਣਪ ਤੇ ਬਹੁਤ ਪ੍ਰਸੰਨ ਹੋਇਆ। ਉਹ ਜਾਂਦਾ ਹੋਇਆ ਇਸ ਨੂੰ ਇਕ ਚੀਤਾ ਤੇ ਬਾਜ ਦੋਸਤੀ ਦੇ ਤੋਹਫ਼ੇ ਵਜੋਂ ਦੇ ਗਿਆ।

ਸੰਨ 1808 ਵਿਚ ਇਸ ਨੇ ਝੰਗ ਮੁਹਿੰਮ ਵਿਚ ਇਕ ਵਾਰ ਫ਼ਿਰ ਆਪਣੀ ਬੀਰਤਾ ਦੇ ਜੌਹਰ ਵਿਖਾਏ। ਇਹ ਇਲਾਕਾ ਅਹਿਮਦ ਖਾਂ ਸਿਆਲ ਅਧੀਨ ਸੀ। ਇਸ ਸਾਲ ਅਹਿਮਦ ਖਾਂ ਨੇ ਮੁਲਤਾਨ ਦੇ ਨਵਾਬ ਮੁਜ਼ੱਫਰ ਖਾਂ ਨਾਲ ਸੰਧੀ ਕਰ ਲਈ। ਇਸ ਤੇ ਮਹਾਰਾਜੇ ਨੇ ਇਸ ਦੀ ਸਹਾਇਤਾ ਨਾਲ ਝੰਗ ਫ਼ਤਹਿ ਕਰ ਲਿਆ। ਸੰਨ 1808-1809 ਵਿਚ ਅੰਗਰੇਜ਼ੀ ਸਫ਼ੀਰ ਮੈਟਕਾਫ਼ ਮਹਾਰਾਜੇ ਦੇ ਦਰਬਾਰ ਵਿਚ ਆਇਆ ਜਿਸ ਦੀ ਮਹਿਮਾਨ ਨਿਵਾਜ਼ੀ ਦਾ ਕੰਮ ਸ. ਫ਼ਤਹਿ ਸਿੰਘ ਨੂੰ ਸੌਂਪਿਆ ਗਿਆ। ਅੰਗਰੇਜ਼ੀ ਸਫ਼ੀਰ ਆਪਣੇ ਇਲਾਕੇ ਦੇ ਵਿਸਥਾਰ ਲਈ ਮਹਾਰਾਜੇ ਨਾਲ ਸਮਝੌਤਾ ਕਰਨ ਆਇਆ ਸੀ। ਇਧਰ ਮਹਾਰਾਜਾ ਵੀ ਆਪਣੇ ਇਲਾਕੇ ਦੇ ਵਿਸਥਾਰ ਦੀ ਰੁਚੀ ਰਖਦਾ ਸੀ। ਕਾਫ਼ੀ ਲੰਬੇ ਅਰਸੇ ਤਕ ਗਲਬਾਤ ਚਲਦੀ ਰਹੀ ਪਰ ਇਹ ਕਿਸੇ ਸਿੱਟੇ ਤੇ ਨਾ ਪੁੱਜੇ ਜਿਸ ਨਾਲ ਇਕ ਨਾਜ਼ਕ ਸਥਿਤੀ ਪੈਦਾ ਹੋ ਗਈ। ਮਹਾਰਾਜੇ ਨੇ ਆਪਣੇ ਸਾਰੇ ਫ਼ੌਜੀ ਮੁਖੀ ਸਤਲੁਜ ਤੋਂ ਪਾਰ ਇਕੱਠੇ ਕਰ ਦਿੱਤੇ। ਲਾਹੌਰ ਤੇ ਅੰਮ੍ਰਿਤਸਰ ਦੇ ਕਿਲਿਆਂ ਤੇ ਤੋਪਾਂ ਬੀੜ ਦਿੱਤੀਆਂ ਗਈਆਂ। ਸ. ਫ਼ਤਹਿ ਸਿੰਘ ਨੇ ਇਹ ਵਿਸਫ਼ੋਟਕ ਸਥਿਤੀ ਸੰਭਾਲੀ ਤੇ ਦੋਵਾਂ ਧਿਰਾਂ ਦੀਆਂ ਗਲਤ ਫਹਿਮੀਆਂ ਦੂਰ ਕੀਤੀਆਂ ਤੇ 25 ਅਪ੍ਰੈਲ, 1809 ਨੂੰ ਇਸ ਦੀ ਮੌਜੂਦਗੀ ਵਿਚ ਅੰਮ੍ਰਿਤਸਰ ਵਿਖੇ ਅੰਗਰੇਜ਼ਾਂ ਤੇ ਸਿੱਖਾਂ ਦਾ ਇਕ ਇਤਿਹਾਸਕ ਅਹਿਦਨਾਮਾ ਹੋਇਆ। ਸਿੱਖ ਰਾਜ ਨੂੰ ਸ਼ਕਤੀਸ਼ਾਲੀ ਬਣਾਉਣ ਲਈ ਇਸ ਨੇ ਇਹ ਅਹਿਦਨਾਮਾ ਕਰਵਾ ਕੇ ਰਾਜ ਦੇ ਵਿਸਥਾਰ ਲਈ ਇਕ ਮਹੱਤਵਪੂਰਨ ਭੂਮਿਕਾ ਨਿਭਾਈ।

ਸੰਨ 1809 ਦੀਆਂ ਪ੍ਰਾਪਤੀਆਂ ਵਿਚ ਕਾਂਗੜੇ ਦੀ ਮੁਹਿੰਮ ਦੀ ਫ਼ਤਹਿ ਵਿਚ ਸ. ਫ਼ਤਹਿ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ। ਗੋਰਖਿਆਂ ਨੇ ਅਮਰ ਸਿੰਘ ਥਾਪਾ ਦੀ ਅਗਵਾਈ ਵਿਚ ਕਾਂਗੜੇ ਤੇ ਹੱਲਾ ਕਰ ਕੇ ਰਾਜਾ ਸੰਸਾਰ ਚੰਦ ਨੂੰ ਉਸ ਦੇ ਕਿਲੇ ਵਿਚ ਘੇਰ ਲਿਆ। ਸਭ ਪਾਸਿਓਂ ਨਿਰਾਸ਼ ਹੋ ਕੇ ਉਸ ਨੇ ਆਪਣੇ ਭਰਾ ਨੂੰ ਮਹਾਰਾਜੇ ਕੋਲ ਭੇਜਿਆ। ਸ. ਫ਼ਤਹਿ ਸਿੰਘ ਇਸ ਸਮੇਂ ਮਹਾਰਾਜੇ ਦਾ ਵਿਸ਼ੇਸ਼ ਸਲਾਹਕਾਰ ਸੀ। ਉਸ ਨੇ ਵੀ ਕਾਂਗੜੇ ਵਾਲਿਆਂ ਦੀ ਸਹਾਇਤਾ ਦੀ ਸਿਫ਼ਾਰਸ਼ ਕੀਤੀ। ਮਹਾਰਾਜੇ ਨੇ ਇਸ ਨੂੰ ਹੀ ਕਾਂਗੜੇ ਦੀ ਮੁਹਿੰਮ ਦਾ ਕਾਰਜ ਭਾਰ ਸੌਂਪ ਦਿੱਤਾ। ਕਾਂਗੜੇ ਪਹੁੰਚ ਕੇ ਇਸ ਨੇ ਗੋਰਖਿਆਂ ਤੇ ਬੜਾ ਕਰਾਰਾ ਹੱਲਾ ਕੀਤਾ ਜਿਸ ਨਾਲ ਉਨ੍ਹਾਂ ਦੇ ਪੈਰ ਥਿੜਕ ਗਏ ਤੇ ਉਹ ਮੈਦਾਨ ਛਡ ਕੇ ਭੱਜ ਗਏ। ਪਹਿਲਾਂ ਹੋਏ ਫੈਸਲੇ ਅਨੁਸਾਰ ਕੋਟ ਕਾਂਗੜੇ ਤੇ ਸਿੱਖਾਂ ਦਾ ਕਬਜ਼ਾ ਹੋ ਗਿਆ ਤੇ ਬਾਕੀ ਇਲਾਕਾ ਸੰਸਾਰ ਚੰਦ ਦੇ ਹਵਾਲੇ ਕਰ ਦਿਤਾ ਗਿਆ।

ਸੰਨ 1810 ਵਿਚ ਜਦੋਂ ਮਹਾਰਾਜਾ ਮੁਲਤਾਨ ਦੇ ਲੰਬੇ ਦੌਰੇ ਤੇ ਗਿਆ ਤਾਂ ਉਹ ਲਾਹੌਰ ਤੇ ਅੰਮ੍ਰਿਤਸਰ ਦਾ ਸਾਰਾ ਪ੍ਰਬੰਧ ਇਸ ਦੇ ਹਵਾਲੇ ਕਰ ਕੇ ਗਿਆ। ਇਹ ਜ਼ਿੰਮੇਵਾਰੀ ਇਸ ਨੇ ਮਹਾਰਾਜੇ ਦੀ ਗ਼ੈਰ-ਹਾਜ਼ਰੀ ਵਿਚ ਬੜੀ ਸੂਝ ਬੂਝ ਨਾਲ ਨਿਭਾਈ। ਇਸੇ ਤਰ੍ਹਾਂ 1819 ਈ. ਵਿਚ ਕਸ਼ਮੀਰ ਮੁਹਿੰਮ ਸਮੇਂ ਜਦੋਂ ਮਹਾਰਾਜਾ ਆਪ ਕਸ਼ਮੀਰ ਗਿਆ ਤਾਂ ਇਕ ਵਾਰ ਫ਼ਿਰ ਰਾਜਕਾਜ ਦੀ ਜ਼ਿੰਮੇਵਾਰੀ ਇਸ ਨੂੰ ਸੌਂਪ ਕੇ ਗਿਆ। ਇਸ ਨੇ ਨਾ ਸਿਰਫ ਰਾਜ ਕਾਜ ਹੀ ਠੀਕ ਢੰਗ ਨਾਲ ਚਲਾਇਆ ਸਗੋਂ ਕਸ਼ਮੀਰ ਗਈਆਂ ਫ਼ੌਜਾਂ ਨੂੰ ਹਰ ਕਿਸਮ ਦੀ ਮਦਦ ਵੀ ਸਮੇਂ ਸਿਰ ਪਹੁੰਚਾਈ। ਵਾਪਸ ਪਰਤਣ ਤੇ ਮਹਾਰਾਜੇ ਨੇ ਭਰੇ ਦਰਬਾਰ ਵਿਚ ਇਸ ਸ਼ਖ਼ਸੀਅਤ ਦੀ ਤਾਰੀਫ਼ ਕੀਤੀ।

ਦਰਬਾਰ ਵਿਚ ਕੁਝ ਵਿਅਕਤੀ ਅਜਿਹੇ ਵੀ ਸਨ ਜਿਨ੍ਹਾਂ ਦੇ

ਦਿਲਾਂ ਵਿਚ ਮਹਾਰਾਜੇ ਤੇ ਫ਼ਤਹਿ ਸਿੰਘ ਦੀ ਆਪਸੀ ਨੇੜਤਾ ਬੜੀ ਰੜਕਦੀ ਰਹੀ। ਇਨ੍ਹਾਂ ਵਿਚੋਂ ਇਕ ਇਸ ਦਾ ਏਜੈਂਟ ਕਾਦਰ ਬਖ਼ਸ਼ ਸੀ ਜਿਹੜਾ ਲਾਹੌਰ ਦਰਬਾਰ ਵਿਚ ਹੀ ਸੀ। ਇਹ ਬੜੇ ਸ਼ਰਾਰਤੀ ਸੁਭਾਅ ਦਾ ਵਿਅਕਤੀ ਸੀ। ਇਸ ਨੇ ਝੂਠੀਆਂ ਗੱਲਾਂ ਨਾਲ ਮਹਾਰਾਜੇ ਤੇ ਇਸ ਵਿਚਕਾਰ ਗਲਤ ਫ਼ਹਿਮੀਆਂ ਪੈਦਾ ਕਰ ਦਿੱਤੀਆਂ ਤੇ ਕਪੂਰਥਲੇ ਅਜਿਹੀਆਂ ਖ਼ਬਰਾਂ ਭੇਜੀਆਂ ਕਿ ਮਹਾਰਾਜਾ ਕਪੂਰਥਲੇ ਤੇ ਕਬਜ਼ਾ ਕਰਨ ਲਈ ਫ਼ੌਜ ਭੇਜ ਰਿਹਾ ਹੈ। ਇਨ੍ਹਾਂ ਹੀ ਗਲਤ ਫ਼ਹਿਮੀਆਂ ਕਾਰਨ ਸੰਨ 1813 ਵਿਚ ਮਹਾਰਾਜੇ ਨੇ ਇਸ ਦੀਆਂ ਫ਼ੌਜਾਂ ਦਾ ਮੁਆਇਨਾ ਕਰਨ ਦੀ ਇੱਛਾ ਪ੍ਰਗਟ ਕੀਤੀ ਤੇ ਇਸ ਨੇ ਬਿਨਾਂ ਕਿਸੇ ਇਤਰਾਜ਼ ਦੇ ਮਹਾਰਾਜੇ ਦੀ ਇਹ ਇੱਛਾ ਪੂਰੀ ਕੀਤੀ ਪਰ ਇਸ ਛੁਪੀ ਅਵਿਸ਼ਵਾਸੀ ਦੀ ਭਾਵਨਾ ਨਾਲ ਇਸ ਦਾ ਮਨ ਬੜਾ ਦੁਖੀ ਹੋਇਆ। ਇਕ ਵਾਰ ਇਹ ਵੀ ਝੂਠੀ ਖ਼ਬਰ ਕਪੂਰਥਲੇ ਭੇਜੀ ਗਈ ਕਿ ਮਹਾਰਾਜਾ ਰਣਜੀਤ ਸਿੰਘ ਕਪੂਰਥਲੇ ਤੇ ਕਬਜ਼ਾ ਕਰਨ ਲਈ ਫ਼ੌਜ ਭੇਜ ਰਿਹਾ ਹੈ। ਡਰ ਕਾਰਨ ਇਹ 27 ਦਸੰਬਰ, 1815 ਨੂੰ ਪਰਿਵਾਰ ਸਮੇਤ ਕਪੂਰਥਲੇ ਤੋਂ ਨੱਸ ਕੇ ਸਤਲੁਜ ਪਾਰ ਜਗਰਾਓਂ ਆ ਗਿਆ। ਇਸ ਨੇ ਅੰਗਰੇਜ਼ਾਂ ਤੋਂ ਸੁਰੱਖਿਆ ਲਈ ਸਹਾਇਤਾ ਮੰਗੀ ਪਰ ਅੰਗਰੇਜ਼ ਸਰਕਾਰ ਨੇ ਮਹਾਰਾਜੇ ਨਾਲ 1809 ਈ. ਵਿਚ ਹੋਈ ਸੰਧੀ ਤਹਿਤ ਇਸ ਨੂੰ ਮਦਦ ਦੇਣ ਤੋਂ ਇਨਕਾਰ ਕਰ ਦਿਤਾ। ਇਨ੍ਹਾਂ ਹੀ ਦਿਨਾਂ ਵਿਚ ਕਾਦਰ ਬਖ਼ਸ਼ ਦੀ ਅੰਮ੍ਰਿਤਸਰ ਵਿਖੇ ਮੌਤ ਹੋ ਗਈ। ਮਹਾਰਾਜਾ, ਫ਼ਤਹਿ ਸਿੰਘ ਦੀ ਅੰਗੇਰਜ਼ਾਂ ਤੋਂ ਮਦਦ ਲੈਣ ਦੀ ਕਾਰਵਾਈ ਵੇਖ ਕੇ ਬਹੁਤ ਹੈਰਾਨ ਹੋਇਆ। ਉਸ ਨੇ ਇਸ ਦੇ ਖ਼ਾਲੀ ਇਲਾਕੇ ਦੀ ਰਖਵਾਲੀ ਲਈ ਫ਼ਕੀਰ ਅਜ਼ੀਜ਼-ਉਦ-ਦੀਨ ਨੂੰ ਭੇਜ ਦਿੱਤਾ ਤੇ ਸਰਦਾਰ ਨੂੰ ਸਤਲੁਜ ਪਾਰੋਂ ਬੁਲਾਉਣ ਲਈ ਸੋਢੀ ਅਤਰ ਸਿੰਘ ਨੂੰ ਚਿੱਠੀ ਦੇ ਕੇ ਭੇਜਿਆ ਗਿਆ। ਸੋਢੀ ਅਤਰ ਸਿੰਘ ਨੇ ਇਸ ਦੇ ਸਾਰੇ ਭੁਲੇਖੇ ਦੂਰ ਕਰ ਦਿੱਤੇ ਤੇ ਆਖਿਆ ਕਿ ਇਹ ਚਲ ਕੇ ਆਪਣੇ ਇਲਾਕੇ ਸੰਭਾਲ ਲਵੇ। ਸੰਨ 1827 ਵਿਚ ਫ਼ਤਹਿ ਸਿੰਘ ਵਾਪਸ ਲਾਹੌਰ ਆਇਆ। ਸ਼ੇਰੇ ਪੰਜਾਬ ਨੇ ਇਸ ਦੇ ਸਵਾਗਤ ਲਈ ਕੰਵਰ ਨੌਨਿਹਾਲ ਸਿੰਘ ਨੂੰ ਭੇਜਿਆ। ਦਰਬਾਰ ਵਿਚ ਪੁੱਜ ਕੇ ਇਸ ਨੇ ਆਪਣੀ ਤਲਵਾਰ ਮਹਾਰਾਜੇ ਦੇ ਪੈਰਾਂ ਵਿਚ ਰੱਖ ਦਿੱਤੀ ਤੇ ਚਰਨੀਂ ਡਿੱਗ ਪਿਆ। ਮਹਾਰਾਜੇ ਨੇ ਇਸ ਨੂੰ ਉਠਾ ਕੇ ਪਿਆਰ ਨਾਲ ਆਪਣੇ ਬਰਾਬਰ ਤਖ਼ਤ ਤੇ ਬਿਠਾ ਲਿਆ। ਇਸ ਨੂੰ ਚਾਂਦੀ ਦੇ ਹੌਦੇ ਵਾਲਾ ਹਾਥੀ, ਮੋਤੀ ਮਾਲਾ ਤੇ ਰੇਸ਼ਮੀ ਸਿਰੋਪਾ ਦਿੱਤਾ ਗਿਆ।

ਬਾਕੀ ਜ਼ਿੰਦਗੀ ਇਸ ਸਰਦਾਰ ਨੇ ਕਪੂਰਥਲੇ ਵਿਚ ਅਮਨ ਨਾਲ ਗੁਜ਼ਾਰੀ। ਅਕਤੂਬਰ, 1837 ਵਿਚ ਇਹ ਸਵਰਗਵਾਸ ਹੋ ਗਿਆ ਤੇ ਇਸ ਦਾ ਪੁੱਤਰ ਨਿਹਾਲ ਸਿੰਘ ਜਗੀਰ ਦਾ ਮਾਲਕ ਬਣਿਆ।

ਹ.ਪੁ.–ਹਿ.ਸਿ.-ਲਤੀਫ : 17-18, 433, 484 ; ਸਿ.ਮਿ.–ਸੋਹਣ ਸਿੰਘ ਸੀਤਲ: 129, 147 ; ਸਿੱਖ ਰਾਜ ਦੇ ਵੀਰ ਨਾਇਕ–ਕੁਲਦੀਪ ਸਿੰਘ ਧੀਰ : 128-33 ; ਮਹਾਰਾਜਾ ਰਣਜੀਤ ਸਿੰਘ–ਡਾ. ਭਗਤ ਸਿੰਘ

**ਫ਼ਤਹਿ ਸਿੰਘ** : ਇਹ ਜ਼ਿਲ੍ਹਾ ਅੰਮ੍ਰਿਤਸਰ ਦੇ ਕਾਲਿਆਂਵਾਲਾ ਖ਼ਾਨਦਾਨ ਦਾ ਪ੍ਰਸਿੱਧ ਸਰਦਾਰ ਸੀ। ਇਸ ਦਾ ਦਾਦਾ ਜੈਮਲ ਸਿੰਘ ਕਾਲਿਆਂਵਾਲਾ ਖ਼ਾਨਦਾਨ ਦਾ ਮੁਖੀ ਸੀ ਜੋ ਸੰਧੂ ਜੱਟ ਸੀ ਤੇ ਜਿਸ ਨੇ ਭਾਈ ਮਨੀ ਸਿੰਘ ਤੋਂ ਅੰਮ੍ਰਿਤ ਛਕਿਆ ਸੀ। ਇਸ ਦੇ ਦੋ ਪੁੱਤਰ ਜੱਸਾ ਸਿੰਘ ਤੇ ਜੈ ਸਿੰਘ ਇਸ ਦੀ ਉਮਰ ਵਿਚ ਹੀ ਸਵਰਗਵਾਸ ਹੋ ਗਏ। ਜੈਮਲ ਸਿੰਘ ਸ. ਚੜ੍ਹਤ ਸਿੰਘ ਤੇ ਸ. ਮਹਾ ਸਿੰਘ ਸ਼ੁਕਰਚਕੀਏ ਕੋਲ ਨੌਕਰੀ ਕਰਦਾ ਸੀ। ਜੱਸਾ ਸਿੰਘ ਦੀ ਮੌਤ ਤੋਂ ਬਾਅਦ ਜੈਮਲ ਸਿੰਘ ਦਾ ਪੋਤਰਾ ਤੇ ਜੱਸਾ ਸਿੰਘ ਦਾ ਪੁੱਤਰ ਫ਼ਤਹਿ ਸਿੰਘ ਖ਼ਾਨਦਾਨ ਦਾ ਸਰਦਾਰ ਬਣਿਆ । ਫ਼ਤਹਿ ਸਿੰਘ 1798 ਈ. ਵਿਚ ਮਹਾਰਾਜਾ ਰਣਜੀਤ ਸਿੰਘ ਕੋਲ ਨੌਕਰ ਹੋ ਗਿਆ।

ਸ. ਚੜ੍ਹਤ ਸਿੰਘ ਤੇ ਸ. ਮਹਾਂ ਸਿੰਘ ਦੇ ਸਮੇਂ ਤੋਂ ਹੀ ਸ਼ੁਕਰਚੱਕੀਆਂ ਦੀ ਚੱਠਿਆਂ ਨਾਲ ਟੱਕਰ ਰਹਿੰਦੀ ਸੀ। ਚੱਠੇ ਜ਼ਿਲ੍ਹਾ ਗੁਜਰਾਂਵਾਲਾ ਦੇ ਉੱਤਰੀ ਭਾਗ ਵਿਚ ਰਹਿੰਦੇ ਸਨ। ਫ਼ਤਹਿ ਸਿੰਘ ਨੇ ਗ਼ੁਲਾਮ ਮੁਹੰਮਦ ਖ਼ਾਨ ਚੱਠਾ ਵਿਰੁੱਧ ਲੜਾਈ ਵਿਚ ਆਪਣੀ ਵੀਰਤਾ ਦੇ ਚੰਗੇ ਜੌਹਰ ਵਿਖਾਏ। ਅੱਗੋਂ ਚੱਠਿਆਂ ਨੇ ਵੀ ਤਕੜਾ ਮੁਕਾਬਲਾ ਕੀਤਾ ਭਾਵੇਂ ਜਿੱਤ ਮਹਾਰਾਜੇ ਦੀ ਹੋਈ। ਇਸ ਫ਼ਤਹਿ ਉਪਰੰਤ ਮਹਾਰਾਜੇ ਦਾ ਅਗਲਾ ਨਿਸ਼ਾਨਾ ਲਾਹੌਰ ਸੀ। 27 ਜੂਨ, 1799 ਦੇ ਲਾਹੌਰ ਤੇ ਕੀਤੇ ਗਏ ਹੱਲੇ ਸਮੇਂ ਵੀ ਇਹ ਫ਼ੌਜ ਵਿਚ ਸੀ। ਸੰਨ 1802 ਵਿਚ ਜਦੋਂ ਮਹਾਰਾਜੇ ਦੀ ਅੰਮ੍ਰਿਤਸਰ ਦੇ ਭੰਗੀ ਤੇ ਰਾਮਗੜ੍ਹੀਏ ਸਰਦਾਰਾਂ ਨਾਲ ਟੱਕਰ ਹੋਈ ਤਾਂ ਇਸ ਨੇ ਵੀ ਆਪਣੀ ਤਲਵਾਰ ਦਾ ਚਮਤਕਾਰ ਵਿਖਾਇਆ। ਇਸ ਮੁਹਿੰਮ ਵਿਚ ਇਸ ਨਾਲ ਕਨ੍ਹੱਈਏ ਤੇ ਆਹਲੂਵਾਲੀਏ ਸਰਦਾਰ ਵੀ ਸਨ। ਇਸ ਨੇ ਝੰਗ ਤੇ ਪਿੰਡੀ ਭੱਟੀਆਂ ਮੁਹਿੰਮਾਂ ਵਿਚ ਵੀ ਕਾਫ਼ੀ ਯੋਗਦਾਨ ਪਾਇਆ। ਝੰਗ ਦੇ ਅਹਿਮਦ ਖਾਂ ਸਿਆਲ ਨੇ 1803 ਵਿਚ ਮਹਾਰਾਜੇ ਦੀ ਬਾਜ਼ਗੁਜ਼ਾਰੀ ਭਰਨੀ ਸਵੀਕਾਰ ਕੀਤੀ ਸੀ ਪਰ ਉਸ ਨੇ ਇਸ ਕੰਮ ਲਈ ਕਾਫ਼ੀ ਲਾਪਰਵਾਹੀ ਵਰਤੀ। ਸਿੱਟੇ ਵਜੋਂ ਮਹਾਰਾਜੇ ਨੇ 1806 ਈ. ਵਿਚ ਝੰਗ ਤੇ ਚੜ੍ਹਾਈ ਦਾ ਹੁਕਮ ਦਿੱਤਾ। ਇਸ ਮੁਹਿੰਮ ਦੀ ਅਗਵਾਈ ਫ਼ਤਹਿ ਸਿੰਘ ਨੂੰ ਹੀ ਸੌਂਪੀ ਗਈ ਸੀ। ਸਿਆਲਾਂ ਨੇ ਝੰਗ ਤੋਂ ਲਗਭਗ 10 ਕਿ.ਮੀ. ਪਿੱਛੇ ਹੀ ਸਿੱਖ ਫ਼ੌਜਾਂ ਨੂੰ ਰੋਕ ਲਿਆ। ਇਸ ਦੀ ਕਮਾਨ ਹੇਠ ਸਿੱਖ ਫ਼ੌਜਾਂ ਬੜੀ ਬਹਾਦਰੀ ਨਾਲ ਲੜੀਆਂ ਤੇ ਅਖ਼ੀਰ ਸਿਆਲ ਭੱਜ ਗਏ। ਅਹਿਮਦ ਖਾਂ ਭੱਜ ਕੇ ਮੁਲਤਾਨ ਦੇ ਮੁਜ਼ੱਫਰ ਖਾਂ ਕੋਲ ਚਲਾ ਗਿਆ। ਝੰਗ ਲਾਹੌਰ ਦਰਬਾਰ ਵਿਚ ਸ਼ਾਮਿਲ ਕਰ ਲਿਆ ਗਿਆ।

ਇਸੇ ਸਾਲ ਇਸ ਨੂੰ ਕਸੂਰ ਦੀ ਮੁਹਿੰਮ ਤੇ ਭੇਜਿਆ ਗਿਆ। ਨਜ਼ਾਮ-ਉਦ-ਦੀਨ ਕਸੂਰ ਦਾ ਹਾਕਮ ਬਣਿਆ ਜੋ ਮਹਾਰਾਜੇ ਦੀ ਅਧੀਨਤਾ ਸਵੀਕਾਰ ਨਹੀਂ ਸੀ ਕਰਦਾ। ਇਸ ਦੇ ਸਿੱਟੇ ਵਜੋਂ 10 ਫ਼ਰਵਰੀ, 1807 ਨੂੰ ਕਸੂਰ ਤੇ ਹਮਲਾ ਕੀਤਾ ਗਿਆ। ਇਸ ਵਿਚ ਇਸ ਨੇ ਵੀ ਆਪਣੀ ਬਹਾਦਰੀ ਵਿਖਾਈ। ਇਕ ਮਹੀਨੇ ਤਕ ਕਸੂਰ ਨੂੰ ਸਿੱਖ ਫ਼ੌਜਾਂ ਦਾ ਘੇਰਾ ਪਿਆ ਰਿਹਾ। ਇਸ ਸਮੇਂ ਕਿਲੇ ਦੀਆਂ ਬਾਹਰਲੀਆਂ ਦੀਵਾਰਾਂ ਥੱਲੇ ਬਾਰੂਦ ਰੱਖ ਕੇ ਦੀਵਾਰਾਂ ਨੂੰ ਉਡਾ ਦਿੱਤਾ ਗਿਆ। ਨਵਾਬ ਨੂੰ ਫੜ ਕੇ ਮਹਾਰਾਜੇ ਸਾਹਮਣੇ ਪੇਸ਼ ਕੀਤਾ ਗਿਆ।

ਇਸ ਦੇ ਜੀਵਨ ਦਾ ਅੰਤਿਮ ਸੰਗਰਾਮ ਅਕਤੂਬਰ, 1807 ਦਾ ਸੀ। ਇਹ ਮਹਾਰਾਜੇ ਨਾਲ ਪਟਿਆਲਾ ਗਿਆ ਹੋਇਆ ਸੀ। ਮਹਾਰਾਜਾ ਉਥੋਂ ਲਾਹੌਰ ਪਰਤ ਰਿਹਾ ਸੀ ਤਾਂ ਅੰਬਾਲੇ ਵਿਚ ਨਰਾਇਣਗੜ੍ਹ ਦੇ ਪਤਵੰਤਿਆਂ ਨੇ ਉਥੋਂ ਦੇ ਹੁਕਮਰਾਨ ਮੀਆਂ ਕਿਸ਼ਨ ਸਿੰਘ ਦੇ ਜ਼ੁਲਮਾਂ ਦੀ ਸ਼ਿਕਾਇਤ ਆ ਕੀਤੀ। ਮਹਾਰਾਜੇ ਨੇ ਇਹ ਕੰਮ ਵੀ ਇਸ ਸਰਦਾਰ ਨੂੰ ਸੌਂਪ ਦਿੱਤਾ। ਨਰਾਇਣਗੜ੍ਹ,

ਅੰਬਾਲੇ ਦੀ ਹੱਦ ਤੋਂ ਅੱਗੇ ਕੰਢੀ ਤੇ ਬੜਾ ਤਕੜਾ ਕਿਲਾ ਸੀ। ਮੀਆਂ ਕਿਸ਼ਨ ਸਿੰਘ ਨੇ ਕਿਲੇ ਦੇ ਬੁਰਜਾਂ ਦੇ ਆਲੇ ਦੁਆਲੇ ਦੇ ਮੋਰਚਿਆਂ ਵਿਚ ਵੀ ਤੋਪਾਂ ਬੀੜ ਰੱਖੀਆਂ ਸਨ। ਦੋ ਦਿਨ ਚੰਗੀ ਲੜਾਈ ਤੋਂ ਬਾਅਦ ਅਗਲਾ ਦਿਨ ਚੜ੍ਹਨ ਤੋਂ ਪਹਿਰ ਰਾਤ ਪਹਿਲਾਂ ਹੀ ਸਿੰਘਾਂ ਨੇ ਕਿਲੇ ਦੀ ਲਹਿੰਦੀ ਬਾਹੀ ਦੇ ਦਰਵਾਜ਼ੇ ਹੇਠ ਬਾਰੂਦ ਦੀਆਂ ਸੁਰੰਗਾਂ ਵਿਛਾ ਦਿੱਤੀਆਂ। ਬਾਰੂਦ ਦੇ ਪਲੀਤੇ ਨੂੰ ਅੱਗ ਲਾਉਣ ਨਾਲ ਬਾਰੂਦ ਫਟਣ ਤੇ ਦਰਵਾਜ਼ਾ ਉਡ ਗਿਆ ਤੇ ਸਿੰਘ ਕਿਲੇ ਦੇ ਅੰਦਰ ਜਾ ਵੜੇ। ਇਸ ਉਪਰੰਤ ਮੀਆਂ ਕਿਸ਼ਨ ਸਿੰਘ ਦੀਆਂ ਫ਼ੌਜਾਂ ਬਹੁਤੀ ਦੇਰ ਸਿੱਖ ਫ਼ੌਜਾਂ ਅੱਗੇ ਨਾ ਅੜ ਸਕੀਆਂ। ਸਫ਼ੈਦ ਝੰਡਾ ਦਿਖਾ ਕੇ ਸੁਲਾਹ ਲਈ ਬੇਨਤੀ ਕੀਤੀ। ਕਿਲੇ ਤੇ ਸਿੱਖ ਫ਼ੌਜਾਂ ਦਾ ਕਬਜ਼ਾ ਹੋ ਗਿਆ। ਇਸ ਦੇ ਸਿੱਟੇ ਵਜੋਂ ਕਾਲਿਆਂਵਾਲਾ ਸਰਦਾਰ ਜ਼ਖ਼ਮੀ ਹੋ ਗਿਆ।

ਮਹਾਰਾਜੇ ਨੂੰ ਨਰਾਇਣਗੜ੍ਹ ਦੇ ਫ਼ਤਹਿ ਹੋਣ ਤੇ ਆਪਣੇ ਪਿਆਰੇ ਸਰਦਾਰ ਦੇ ਜ਼ਖ਼ਮੀ ਹੋਣ ਦੀ ਖ਼ਬਰ ਇਕੱਠੇ ਹੀ ਮਿਲੀ। ਮਹਾਰਾਜਾ ਆਪ ਘੋੜੇ ਤੇ ਕਿਲੇ ਵਿਚ ਗਿਆ ਤੇ ਜ਼ਖ਼ਮੀ ਸਰਦਾਰ ਨੂੰ ਚੁਕਵਾ ਕੇ ਆਪਣੇ ਡੇਰੇ ਤੇ ਲੈ ਆਇਆ। ਇਸ ਤਰ੍ਹਾਂ 25 ਅਕਤੂਬਰ, 1807 ਨੂੰ ਇਸ ਦਾ ਦੇਹਾਂਤ ਹੋ ਗਿਆ। ਇਸ ਦਾ ਕੋਈ ਬੱਚਾ ਨਹੀਂ ਸੀ ਜਿਸ ਕਰ ਕੇ ਇਸ ਨੇ ਨਲ ਸਿੰਘ ਨੂੰ ਮੁਤਬੰਨਾ ਬਣਾਇਆ ਹੋਇਆ ਸੀ।

ਹ.ਪੁ.–ਚੀ.ਫੈ.ਨੋ.ਪੰ.-ਗ੍ਰਿਫਨ-1 : 421-22; ਸਿੱਖ ਰਾਜ ਦੇ ਵੀਰ ਨਾਇਕ–ਕੁਲਦੀਪ ਸਿੰਘ ਧੀਰ: 149-151; ਸਿ.ਮਿ.–ਸੀਤਲ:218-19.

**ਫ਼ਤਹਿ ਸਿੰਘ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 3 ਜੂਨ, 1919 ਨੂੰ ਪਿੰਡ ਕਿਸੋਲ (ਜ਼ਿਲ੍ਹਾ ਜੀਂਦ-ਹਰਿਆਣਾ) ਵਿਖੇ ਸ. ਭਗਤ ਸਿੰਘ ਦੇ ਘਰ ਹੋਇਆ। ਇਹ 3 ਜੂਨ, 1939 ਨੂੰ 3, ਜਾਟ ਰੈਜਮੈਂਟ ਵਿਚ ਬਤੌਰ ਹਵਲਦਾਰ ਭਰਤੀ ਹੋਇਆ।

13 ਸਤੰਬਰ, 1948 ਦੀ ਰਾਤ ਸਮੇਂ ਜ਼ੋਜਿਲਾ ਦੱਰਾ ਖੇਤਰ ਵਿਚ ਹਮਲਾਵਰ ਕਬਾਇਲੀਆਂ ਦੀ ਇਕ ਪਲਟਨ ਨੇ ਸਵੈ-ਚਾਲਿਤ ਹਥਿਆਰਾਂ ਨਾਲ ਭਾਰੀ ਗੋਲਾਬਾਰੀ ਕੀਤੀ ਜਿਸ ਦੇ ਸਿੱਟੇ ਵਜੋਂ ਕਾਫ਼ੀ ਜਵਾਨ ਮਾਰੇ ਗਏ, ਦੁਸ਼ਮਣ ਅਗਲੀਆਂ ਤੇ ਪਿਛਲੀਆਂ ਕੰਪਨੀਆਂ ਤੇ ਵੀ ਬਹੁਤ ਜ਼ਿਆਦਾ ਗੋਲੀਬਾਰੀ ਕਰ ਰਿਹਾ ਸੀ ਜਿਸ ਕਰ ਕੇ ਅੱਗੇ ਵਧਣਾ ਅਸੰਭਵ ਸੀ। ਸ਼ਾਮ ਸਾਢੇ ਤਿੰਨ ਵਜੇ ਇਸ ਦੇ ਕਮਾਨ ਅਫ਼ਸਰ ਨੇ ਇਸ ਨੂੰ ਪਹਾੜੀ ਤੋਂ ਹੇਠਾਂ ਜਾ ਕੇ ਜ਼ਖ਼ਮੀਆਂ ਤੇ ਮ੍ਰਿਤਕ ਜਵਾਨਾਂ ਦੇ ਹਥਿਆਰ ਇਕੱਠੇ ਕਰਨ ਦਾ ਆਦੇਸ਼ ਦਿਤਾ। ਪਹਾੜੀ ਦੀ ਢਲਾਨ ਤੇ ਪਹੁੰਚਦੇ ਸਮੇਂ ਇਸ ਨੂੰ ਦੋ ਵਾਰੀ ਗੋਲੀ ਲਗੀ। ਇਸ ਗੋਲਾਬਾਰੀ ਦੇ ਬਾਵਜੂਦ ਇਹ ਚਾਰ ਜ਼ਖ਼ਮੀ ਜਵਾਨਾਂ ਤੇ ਮ੍ਰਿਤਕ ਜਵਾਨਾਂ ਦੇ ਅੱਠ ਹਥਿਆਰ ਇਕੱਠੇ ਕਰਨ ਵਿਚ ਸਫ਼ਲ ਹੋ ਗਿਆ।

ਸ਼ਾਮ 7.15 ਵਜੇ ਜਦੋਂ ਇਹ ਵਾਪਸ ਆਉਣ ਵਾਲਾ ਸੀ ਤਾਂ ਇਸ ਨੇ ਅਚਾਨਕ ਆ ਪਏ 15 ਦੁਸ਼ਮਣਾਂ ਦਾ ਮੁਕਾਬਲਾ ਕੀਤਾ। ਦੁਸ਼ਮਣ ਦੀ ਟੁਕੜੀ ਜਵਾਨਾਂ ਨੂੰ ਮਾਰਦੇ ਹੋਏ ਪਹਾੜੀ ਤੇ ਚੜਦੀ ਜਾ ਰਹੀ ਸੀ, ਚਾਹੇ ਇਹ ਜਵਾਨ ਪੂਰੀ ਤਰ੍ਹਾਂ ਜ਼ਖ਼ਮੀ ਸੀ ਫ਼ਿਰ ਵੀ ਇਹ ਆਪਣੀ ਚੌਕੀ ਤੇ ਡਟਿਆ ਰਿਹਾ ਤੇ ਹੱਥਗੋਲੇ ਸੁੱਟਦੇ ਹੋਏ ਦੁਸ਼ਮਣ ਨੂੰ ਦੂਰ ਰੋਕੀ ਰਖਿਆ। ਇਸ ਤਰ੍ਹਾਂ ਇਸ ਨੇ ਦੁਸ਼ਮਣ ਦੇ ਤਿੰਨ ਜਵਾਨਾਂ ਨੂੰ ਮਾਰ ਦਿੱਤਾ ਤੇ ਬਾਕੀਆਂ ਨੂੰ ਭਜਾ ਦਿੱਤਾ। ਜਦੋਂ ਖਤਰਾ ਨਾ ਰਿਹਾ ਤਾਂ ਇਹ ਹਥਿਆਰਾਂ ਤੇ ਜ਼ਖ਼ਮੀ ਜਵਾਨਾਂ ਨੂੰ ਲੈ ਕੇ ਵਾਪਸ ਆ ਗਿਆ।

ਇਸ ਦਲੇਰੀ ਭਰੇ ਕਰਤਵ ਅਤੇ ਨਿਸ਼ਠਾ ਸਦਕਾ ਇਸ ਨੂੰ ਮਹਾਂਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

**ਫ਼ਤਹਿ ਸਿੰਘ, ਬਾਬਾ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ ਜਿਨ੍ਹਾਂ ਦਾ ਜਨਮ ਫੱਗਣ ਸੁਦੀ 7, 1755 ਬਿਕਰਮੀ ਸੰਮਤ (1698 ਈ.) ਨੂੰ ਅਨੰਦਪੁਰ ਸਾਹਿਬ ਵਿਖੇ ਮਾਤਾ ਜੀਤੋ ਜੀ ਦੀ ਕੁੱਖੋਂ ਹੋਇਆ। ਪਹਾੜੀ ਰਾਜਿਆਂ ਅਤੇ ਮੁਗਲਾਂ ਦੇ (ਝੂਠੀਆਂ) ਸਹੁੰਆਂ ਚੁੱਕਣ ਉੱਤੇ ਗੁਰੂ ਜੀ ਨੇ ਅਨੰਦਪੁਰ ਸਾਹਿਬ ਛੱਡ ਦਿੱਤਾ ਪਰ ਸ਼ਾਹੀ ਫ਼ੌਜਾਂ ਨੇ ਪਿੱਛਾ ਕੀਤਾ ਅਤੇ ਸਿੰਘਾਂ ਨੂੰ ਚੜ੍ਹੀ ਹੋਈ ਸਰਸਾ ਨਦੀ ਦੇ ਕੰਢੇ ਹੀ ਯੁੱਧ ਕਰਨਾ ਪਿਆ। ਸਰਸਾ ਪਾਰ ਕਰਦਿਆਂ ਗੁਰੂ ਪਰਿਵਾਰ ਵਿਛੜ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਵੱਡੇ ਦੋ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਤਾਂ ਚਾਲੀ ਸਿੰਘਾਂ ਸਮੇਤ ਚਮਕੌਰ ਦੀ ਗੜ੍ਹੀ ਵਿਚ ਪ੍ਰਵੇਸ਼ ਕਰ ਗਏ ਅਤੇ ਮਾਤਾ ਗੁਜਰੀ ਜੀ ਤੇ ਛੋਟੇ ਦੋ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫ਼ਤਹਿ ਸਿੰਘ ਜੀ ਨੂੰ ਗੁਰੂ ਘਰ ਦਾ ਰਸੋਈਆ, ਗੰਗੂ ਬ੍ਰਾਹਮਣ ਆਪਣੇ ਪਿੰਡ ਖੇੜੀ ਲੈ ਗਿਆ। ਧਨ ਦੇ ਲਾਲਚ ਕਾਰਨ ਗੰਗੂ ਨੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਸੂਬਾ ਸਰਹਿੰਦ-ਵਜ਼ੀਰ ਖਾਂ ਕੋਲ ਪਕੜਵਾ ਦਿੱਤਾ ਜਿਸ ਨੇ ਇਨ੍ਹਾਂ ਤਿੰਨਾਂ ਨੂੰ ਠੰਢੇ ਬੁਰਜ ਵਿਚ ਕੈਦ ਕਰ ਦਿੱਤਾ। ਪੋਹ ਦੀ ਠੰਢੀ ਰਾਤ, ਠੰਢੇ ਬੁਰਜ ਵਿਚ ਕੱਟਣ ਉਪਰੰਤ 13 ਪੋਹ, 1761 ਬਿਕਰਮੀ (1704 ਈ.) ਦੀ ਸਵੇਰ ਨੂੰ ਦੋਹਾਂ ਭਰਾਵਾਂ ਨੂੰ ਦਰਬਾਰ ਵਿਚ ਲਿਆਂਦਾ ਗਿਆ ਜਿਥੇ ਇਨ੍ਹਾਂ ਨੂੰ ਅਨੇਕ ਤਰ੍ਹਾਂ ਦੇ ਲਾਲਚ ਅਤੇ ਡਰ ਦੇ ਕੇ ਇਸਲਾਮ ਕਬੂਲਣ ਲਈ ਕਿਹਾ ਗਿਆ ਪਰ ਗੁਰੂ ਜੀ ਦੇ ਇਹ ਜਾਂਨਸ਼ੀਨ ਆਪਣੇ ਇਰਾਦੇ ਅਤੇ ਧਰਮ ਵਿਚ ਦ੍ਰਿੜ੍ਹ ਰਹੇ। ਬਾਬਾ ਜ਼ੋਰਾਵਰ ਸਿੰਘ ਜੀ ਦੀ ਉਮਰ ਉਸ ਵੇਲੇ 7 ਸਾਲ (ਕੁਝ ਇਤਿਹਾਸਕਾਰਾਂ ਅਨੁਸਾਰ 9 ਸਾਲ) ਅਤੇ ਬਾਬਾ ਫ਼ਤਹਿ ਸਿੰਘ ਜੀ ਦੀ 5 ਸਾਲ (ਕੁਝ ਇਤਿਹਾਸਕਾਰਾਂ ਅਨੁਸਾਰ 7 ਸਾਲ) ਸੀ। ਇਤਿਹਾਸ ਗਵਾਹ ਹੈ ਕਿ ਜਦੋਂ ਇਨ੍ਹਾਂ ਮਾਸੂਮਾਂ ਨੂੰ ਲਾਲਚ ਅਤੇ ਡਰਾਵੇ ਦਿੱਤੇ ਜਾ ਰਹੇ ਸਨ ਤਾਂ ਵੱਡੇ ਭਰਾ ਨੇ ਛੋਟੇ ਤੋਂ ਇਸ ਦਾ ਇਰਾਦਾ ਪੁੱਛਿਆ। ਜਵਾਬ ਵਿਚ ਆਪ ਨੇ ਕਿਹਾ ਕਿ ਇਹ ਸਾਰਾ ਕੁਝ ਦਾਦਾ ਗੁਰੂ ਜੀ (ਗੁਰੂ ਤੇਗ ਬਹਾਦਰ ਜੀ) ਨਾਲ ਵੀ ਹੋਇਆ ਸੀ ਪਰ ਉਨ੍ਹਾਂ ਨੇ ਧਰਮ ਦੀ ਰੱਖਿਆ ਕੀਤੀ ਅਤੇ ਆਪਣੇ ਸਰੀਰ ਦਾ ਭਾਂਡਾ ਮੁਗ਼ਲ ਸਲਤਨਤ ਦੇ ਸਿਰ ਭੰਨਿਆ ਸੀ। ਗੁਰੂ ਜੀ ਦੀ ਸ਼ਹਾਦਤ ਅੱਗ ਦੀ ਇਕ ਲਾਟ ਵਾਂਗੂ ਸੀ ਜਿਸ ਨੂੰ ਹੁਣ ਸਾਡੀ ਸ਼ਹਾਦਤ ਹਵਾ ਦੇ ਕੇ ਪ੍ਰਚੰਡ ਕਰੇਗੀ। ਸੂਰਮਗਤੀ ਅਤੇ ਚੜ੍ਹਦੀਕਲਾ ਭਰੇ ਇਹ ਵਾਕ ਸੁਣ ਕੇ ਸੂਬਾ ਸਰਹਿੰਦ ਹੋਰ ਵੀ ਗੁੱਸੇ ਵਿਚ ਆ ਗਿਆ ਅਤੇ ਉਸ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਨੀਹਾਂ ਵਿਚ ਚਿਣਨ ਦਾ ਹੁਕਮ ਦੇ ਦਿੱਤਾ। ਨਿੱਕੀਆਂ ਜਿੰਦਾਂ ਦੇ ਵੱਡੇ ਸਾਕੇ ਕਾਰਨ ਇਨ੍ਹਾਂ ਨੂੰ ਸਤਿਕਾਰ ਨਾਲ 'ਬਾਬਾ' ਕਿਹਾ ਜਾਂਦਾ ਹੈ ਕਿਉਂਕਿ ਛੋਟੇ ਹੁੰਦੇ ਹੋਇਆਂ ਵੀ ਇਨ੍ਹਾਂ ਦੀ ਕਰਨੀ ਆਪਣੇ 'ਬਾਬੇ' (ਦਾਦਾ ਗੁਰੂ-ਸ੍ਰੀ ਗੁਰੂ ਤੇਗ ਬਹਾਦਰ ਜੀ) ਵਾਲੀ ਸੀ।

ਪੋਤਰਿਆਂ ਦੀ ਸ਼ਹਾਦਤ ਦੀ ਖ਼ਬਰ ਸੁਣ ਕੇ ਮਾਤਾ ਗੁਜਰੀ

ਜੀ ਨੇ ਵੀ ਦਸਮ ਦੁਆਰ ਰਾਹੀਂ ਪ੍ਰਾਣ ਤਿਆਗ ਦਿੱਤੇ ਅਤੇ ਬਾਅਦ ਵਿਚ ਦੀਵਾਨ ਟੋਡਰ ਮੱਲ ਨੇ ਖੜ੍ਹੀਆਂ ਮੋਹਰਾਂ ਵਿਛਾ ਕੇ ਜ਼ਮੀਨ ਖ਼ਰੀਦਣ ਉਪਰੰਤ ਇਨ੍ਹਾਂ ਤਿੰਨਾਂ ਦਾ ਅੰਤਿਮ ਸੰਸਕਾਰ ਕੀਤਾ ਜਿਸ ਥਾਂ ਉੱਤੇ ਹੁਣ ਗੁਰਦੁਆਰਾ ਜੋਤੀ ਸਰੂਪ ਸੁਸ਼ੋਭਿਤ ਹੈ। ਸ਼ਹੀਦੀ ਅਸਥਾਨ ਉੱਤੇ ਮੁੱਖ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਸੁਸ਼ੋਭਿਤ ਹੈ ਜਿਸ ਵਿਚ ਉਹ ਠੰਢਾ ਬੁਰਜ ਵੀ ਮੌਜੂਦ ਹੈ ਜਿਥੇ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦੇ ਕੈਦ ਰਹੇ।

ਹ.ਪੁ– ਮ.ਕੋ. ; ਪੰ. ਸਾ. ਸੰ. ਕੋ. ; ਐਨ. ਸਿਖਿ. ; ਤ.ਗੁ.ਖਾ. ; ਗੁ. ਪ੍ਰ.ਸੂ.ਗ੍ਰੰ.; ਕਲਗੀਧਰ ਚਮਤਕਾਰ-ਭਾਈ ਵੀਰ ਸਿੰਘ ; ਪੁਰਖ ਭਗਵੰਤ-ਪ੍ਰੋ. ਸਤਿਬੀਰ ਸਿੰਘ; ਨਿੱਕੀਆਂ ਜਿੰਦਾਂ ਵੱਡਾ ਸਾਕਾ-ਸ਼੍ਰੋ.ਗੁ.ਪ੍ਰ.ਕ.

**ਫ਼ਤਹਿ ਸਿੰਘ, ਬਾਬਾ (ਰੁਸਤਮਿ-ਹਿੰਦ)** :ਇਸ ਪ੍ਰਸਿੱਧ ਪਹਿਲਵਾਨ ਦਾ ਜਨਮ 1815 ਈ. ਵਿਚ ਅੰਮ੍ਰਿਤਸਰ ਜ਼ਿਲ੍ਹੇ ਦੇ ਵਲਟੋਹਾ ਪਿੰਡ ਵਿਖੇ ਸ. ਖਜ਼ਾਨ ਸਿੰਘ ਦੇ ਘਰ ਹੋਇਆ। ਇਸ ਦੇ ਪਿਤਾ ਨੂੰ ਸ਼ੁਰੂ ਤੋਂ ਹੀ ਰੀਝ ਸੀ ਕਿ ਪੁੱਤਰ ਇਕ ਪਹਿਲਵਾਨ ਬਣੇ। ਇਸ ਲਈ ਉਸ ਨੇ ਆਪਣੇ ਪੁੱਤਰ ਦੀ ਖ਼ੁਰਾਕ ਦਾ ਸ਼ੁਰੂ ਤੋਂ ਹੀ ਬਹੁਤ ਧਿਆਨ ਰਖਿਆ।

ਫ਼ਤਹਿ ਸਿੰਘ ਦੀ ਪੜ੍ਹਾਈ ਵਿਚ ਬਹੁਤੀ ਦਿਲਚਸਪੀ ਨਹੀਂ ਸੀ। ਜਵਾਨ ਹੋ ਕੇ ਇਹ ਗੱਡਾ ਵਾਹੁਣ ਲੱਗ ਪਿਆ ਪਰ ਕੁਝ ਚਿਰ ਮਗਰੋਂ ਹੀ ਇਹ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1860 ਵਿਚ ਫ਼ਤਹਿ ਸਿੰਘ ਨੇ ਉਸ ਵਕਤ ਦੇ ਮਸ਼ਹੂਰ ਪਹਿਲਵਾਨ ਲੂਈ ਨੂੰ ਪਿਸ਼ਾਵਰ ਵਿਚ ਹਰਾ ਦਿੱਤਾ। ਲੂਈ ਪਹਿਲਵਾਨ ਤੋਂ ਬਾਅਦ ਫ਼ਤਹਿ ਸਿੰਘ ਉਸ ਸਮੇਂ ਦੇ ਪ੍ਰਸਿੱਧ ਪਹਿਲਵਾਨ ਸੁੰਦਰ ਉਸਮੀਏ ਨਾਲ ਘੁਲਿਆ ਤੇ ਉਸ ਨੂੰ ਹਰਾ ਦਿੱਤਾ। ਬਾਬਾ ਫ਼ਤਹਿ ਸਿੰਘ ਸੌਂਚੀ (ਛਾਤੀ ਵਿਚ ਤਲੀ ਮਾਰਨ ਵਾਲੀ ਖੇਡ) ਦਾ ਖਿਡਾਰੀ ਸੀ। ਆਪਣੀ ਤਾਕਤ ਨਾਲ ਇਹ ਦੂਜੇ ਪਹਿਲਵਾਨਾਂ ਦੀ ਮਿੰਟਾਂ ਵਿਚ ਹੀ ਹੋਸ਼ ਗੁਆ ਦਿੰਦਾ ਸੀ। ਬੂਟਾ ਤੇ ਰਮਜ਼ੀ ਪਹਿਲਵਾਨ ਵੀ ਇਸ ਤੋਂ ਭੈਅ ਖਾਂਦੇ ਸਨ।

ਬਾਬਾ ਫ਼ਤਹਿ ਸਿੰਘ ਇਕ ਪੂਰੇ ਬੱਕਰੇ ਦੇ ਮਾਸ ਦੀ ਯਖ਼ਣੀ ਪੀ ਜਾਂਦਾ ਸੀ ਅਤੇ ਜਿਸ ਦਿਨ ਬੱਕਰਾ ਨਾ ਝਟਕਾਉਣਾ ਹੋਵੇ, ਉਸ ਦਿਨ ਇਹ ਦਸ ਸੇਰ ਦੁੱਧ, ਦੋ ਸੇਰ ਘਿਓ ਅਤੇ ਦੋ ਸੇਰ ਬਦਾਮਾਂ ਦੀ ਸ਼ਰਦਾਈ ਪੀਂਦਾ ਸੀ।

ਇਸ ਦੀ ਪਹਿਲਵਾਨੀ ਦੀ ਕਦਰ ਕਰਦੇ ਹੋਏ ਅੰਗਰੇਜ਼ ਸਰਕਾਰ ਨੇ ਇਸ ਨੂੰ ਪਾਕਪਟਨ ਵਿਚ ਦਸ ਮੁਰੱਬੇ ਇਨਾਮ ਵਜੋਂ ਦਿੱਤੇ। ਸੰਨ 1911 ਵਿਚ ਦਿੱਲੀ ਦਰਬਾਰ ਵਿਚ ਭਾਰਤ ਦੇ ਬਹੁਤ ਸਾਰੇ ਪਹਿਲਵਾਨਾਂ ਨੂੰ ਸਨਮਾਨ ਦਿੱਤਾ ਗਿਆ। ਬਿਰਧ ਉਮਰ ਹੋਣ ਕਰ ਕੇ ਬਾਬਾ ਫ਼ਤਹਿ ਸਿੰਘ ਦਿੱਲੀ ਨਾ ਪਹੁੰਚ ਸਕਿਆ, ਇਸ ਲਈ ਸਰਕਾਰ ਨੇ ਇਕ ਦੁਸ਼ਾਲਾ ਤੇ ਪੰਜ ਪੌਂਡ ਇਸ ਨੂੰ ਪਿੰਡ ਹੀ ਭੇਜ ਦਿੱਤੇ।

ਬਾਬਾ ਫ਼ਤਹਿ ਸਿੰਘ ਬਹੁਤ ਉੱਚਾ ਸਦਾਚਾਰੀ ਅਤੇ ਦਿਆਲੂ ਪੁਰਸ਼ ਸੀ। ਇਹ ਬਾਬਾ ਰਾਮ ਸਿੰਘ ਜੀ ਨਾਮਧਾਰੀ ਦਾ ਚੇਲਾ ਅਤੇ ਨਾਮਬਾਣੀ ਦਾ ਅਭਿਆਸੀ ਸੀ।

ਸੰਨ 1925 ਵਿਚ 110 ਸਾਲ ਲੰਬੀ ਉਮਰ ਭੋਗ ਕੇ ਇਸ ਦਾ ਦੇਹਾਂਤ ਹੋ ਗਿਆ। ਇਸ ਦੀ ਹਵੇਲੀ ਵਿਚ ਹੁਣ ਤਕ ਇਕ ਨਿਸ਼ਾਨ ਸਾਹਿਬ ਗੱਡਿਆ ਹੋਇਆ ਹੈ। ਇਸ ਪਹਿਲਵਾਨ ਦੀ ਯਾਦ ਵਿਚ ਉਥੇ ਹਰ ਸਾਲ 13 ਪੋਹ ਨੂੰ ਮੇਲਾ ਲਗਦਾ ਹੈ।

ਹ.ਪੁ.–ਭਾਰਤ ਦੇ ਪਹਿਲਵਾਨ–ਬਲਬੀਰ ਸਿੰਘ ਕੰਵਲ : 15

**ਫ਼ਤਹਿ ਖਾਂ (ਟਿਵਾਣਾ)** : ਇਹ ਜ਼ਿਲ੍ਹਾ ਸ਼ਾਹਪੁਰ (ਪਾਕਿਸਤਾਨ) ਦੇ ਟਿਵਾਣਾ ਪਰਿਵਾਰ ਨਾਲ ਸਬੰਧਤ ਸੀ। ਇਨ੍ਹਾਂ ਦਾ ਮੁਖੀ ਮੀਰ ਅਲੀ ਕਾਸਿਮ ਸੀ। ਸੰਨ 1680 ਵਿਚ ਇਸ ਨੇ ਉੱਖਲੀ ਤੋਂ ਪੱਛਮ ਵੱਲ ਲਗਭਗ 10 ਕਿ.ਮੀ. ਤੇ ਇਕ ਪਿੰਡ ਵਸਾਇਆ ਜਿਥੋਂ ਦਾ ਪਾਣੀ ਮਿੱਠਾ ਸੀ ਜਿਸ ਤੇ ਇਸ ਦਾ ਨਾਂ ਮਿੱਠਾ ਟਿਵਾਣਾ ਰਖਿਆ ਗਿਆ। ਇਸ ਖ਼ਾਨਦਾਨ ਦੀ ਤੀਜੀ ਤੇ ਚੌਥੀ ਪੀੜ੍ਹੀ ਦੇ ਮੁਖੀਆਂ ਨੇ ਇਸ ਪਿੰਡ ਦਾ ਘੇਰਾ ਕਾਫ਼ੀ ਵੱਡਾ ਕੀਤਾ। ਜਿਹਲਮ ਦੇ ਅਵਾਣ, ਮਨਕੇਰਾ ਦੇ ਕਰਾੜ, ਲਾਹੌਰ ਦੇ ਚਾਹਲ ਆਦਿ ਲੋਕ ਵੀ ਆ ਕੇ ਰਹਿਣ ਲੱਗੇ। ਸੰਨ 1817 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਮਿਸਰ ਦੀਵਾਨ ਚੰਦ ਦੀ ਅਗਵਾਈ ਹੇਠ ਟਿਵਾਣਾ ਵਿਰੁੱਧ ਫ਼ੌਜ ਭੇਜੀ। ਟਿਵਾਣਾ ਸਰਦਾਰ ਫ਼ਤਹਿ ਖਾਂ ਆਪਣੇ ਖ਼ਾਨਦਾਨ ਦੀ ਛੇਵੀਂ ਪੀੜ੍ਹੀ ਦਾ ਮੁਖੀ ਸੀ। ਇਸ ਦੇ ਪਿਤਾ ਦਾ ਨਾਂ ਖ਼ੁਦਾਯਾਰ ਖਾਂ ਸੀ। ਖ਼ੁਦਾਯਾਰ ਖਾਂ ਲਾਹੌਰ ਵਿਚ ਛੋਟੀ ਜਿਹੀ ਹੈਸੀਅਤ ਵਿਚ ਸੀ। ਇਸ ਨੇ 1000 ਰੁਪਏ ਸਾਲਾਨਾ ਨਾਲ ਮਹਾਰਾਜਾ ਰਣਜੀਤ ਸਿੰਘ ਕੋਲ ਨੌਕਰੀ ਕਰ ਲਈ ਤੇ 1837 ਈ. ਵਿਚ ਆਪਣੀ ਮੌਤ ਤਕ ਇਥੇ ਹੀ ਕੰਮ ਕਰਦਾ ਰਿਹਾ। ਇਸ ਸਮੇਂ ਇਸ ਦਾ ਲੜਕਾ ਫ਼ਤਹਿ ਖਾਂ ਸ. ਹਰੀ ਸਿੰਘ ਨਲਵਾ ਕੋਲ ਨੌਕਰ ਸੀ ਜਿਸ ਨੂੰ 1819 ਈ. ਵਿਚ ਮਿੱਠਾ ਟਿਵਾਣਾ ਦਾ ਇਲਾਕਾ ਜਾਗੀਰ ਵਿਚ ਦਿੱਤਾ ਗਿਆ ਸੀ। ਸ. ਹਰੀ ਸਿੰਘ ਨਲਵਾ ਦੀ ਮੌਤ ਤਕ ਇਹ ਪੂਰੀ ਵਫ਼ਾਦਾਰੀ ਨਾਲ ਉਸ ਦੀ ਸੇਵਾ ਕਰਦਾ ਰਿਹਾ।

ਸੰਨ 1838 ਵਿਚ ਇਹ ਲਾਹੌਰ ਆ ਗਿਆ। ਇਥੇ ਰਾਜਾ ਧਿਆਨ ਸਿੰਘ ਨੇ ਇਸ ਦੀ ਬਹੁਤ ਬਹਾਦਰੀ ਸੁਣੀ ਸੀ। ਉਸ ਨੇ ਇਸ ਨੂੰ ਮਿੱਠਾ ਟਿਵਾਣਾ ਦੇ ਇਲਾਕੇ ਦਾ ਮੈਨੇਜਰ ਬਣਾ ਦਿੱਤਾ ਤੇ ਪਰਸ ਰਾਮ ਖੱਤਰੀ ਇਸ ਦੀ ਸਹਾਇਤਾ ਲਈ ਲਾ ਦਿੱਤਾ ਪਰ ਇਹ ਕਾਮਯਾਬ ਨਾ ਹੋਇਆ। ਇਸ ਵੱਲ 20000/- ਰੁਪਏ ਸਰਕਾਰੀ ਰਕਮ ਦੇ ਬਕਾਇਆ ਨਿਕਲੇ। ਅਦਾਇਗੀ ਪੂਰੀ ਨਾ ਹੋਣ ਤਕ ਕੰਵਰ ਨੌਨਿਹਾਲ ਸਿੰਘ ਨੇ ਇਸ ਨੂੰ ਕੈਦ ਵਿਚ ਰਖਿਆ।

ਕੰਵਰ ਨੌਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਜਦੋਂ ਰਾਜਾ ਧਿਆਨ ਸਿੰਘ ਮੁੜ ਤਾਕਤ ਵਿਚ ਆਇਆ ਤਾਂ ਫ਼ਤਹਿ ਖਾਂ ਦੀ ਕਿਸਮਤ ਮੁੜ ਚਮਕੀ। ਧਿਆਨ ਸਿੰਘ ਨੇ ਜਿਥੇ ਇਸ ਨੂੰ ਮੁੜ ਕੰਢੀ ਇਲਾਕੇ ਦਾ ਪ੍ਰਬੰਧਕ ਬਣਾਇਆ ਉਥੇ ਇਸ ਦੇ ਖ਼ਾਨਦਾਨ ਦੇ ਦੂਜੇ ਵਿਅਕਤੀਆਂ ਨੂੰ ਮੀਆਂਵਾਲਾ, ਸ਼ੇਖੋਵਾਲਾ ਤੇ ਨੂਰਪੁਰ ਟਿਵਾਣਾ ਦੇ ਇਲਾਕਿਆਂ ਦੇ ਕਾਰਦਾਰ ਬਣਾ ਦਿੱਤਾ। ਬਾਅਦ ਵਿਚ ਫ਼ਤਹਿ ਖਾਂ ਨੂੰ ਸਿੰਧ ਪਾਰ ਭੇਜਿਆ ਗਿਆ ਜਿਥੋਂ ਉਸ ਨੇ ਮਾਲਗੁਜ਼ਾਰੀ ਉਗਰਾਹੁਣੀ ਸੀ। ਇਥੋਂ ਇਹ ਸਫ਼ਲਤਾ ਨਾਲ ਵਾਪਸ ਆਇਆ।

ਸੰਨ 1843 ਵਿਚ ਧਿਆਨ ਸਿੰਘ ਦੀ ਮੌਤ ਤੋਂ ਬਾਅਦ ਇਸ ਦਾ ਭਵਿੱਖ ਫ਼ਿਰ ਡਾਵਾਂਡੋਲ ਹੋ ਗਿਆ। ਉਸ ਦੀ ਮੌਤ ਦੀ ਸਾਜ਼ਿਸ਼ ਵਿਚ ਫ਼ਤਹਿ ਖਾਂ ਨੂੰ ਵੀ ਸ਼ਰੀਕ ਸਮਝਿਆ ਜਾਂਦਾ ਸੀ। ਹਾਲਾਤ ਸਮਝਦੇ ਹੋਏ ਇਹ ਲਾਹੌਰ ਤੋਂ ਭੱਜ ਕੇ ਆਪਣੇ ਜੱਦੀ ਪਿੰਡ ਟਿਵਾਣੇ ਆ ਗਿਆ ਪਰ ਫ਼ੌਜ ਦੇ ਇਥੇ ਆਉਣ ਦੇ ਡਰ ਤੋਂ ਇਹ ਸਿੰਧ ਪਾਰ ਬੰਨੂੰ ਵਿਖੇ ਸਵ੍ਹਾਨ ਖਾਂ ਕੋਲ ਚਲਾ ਗਿਆ। ਇਸ ਨੇ ਇਧਰ ਮੁਸਲਿਮ ਕੌਮ ਵਿਚ ਆਪਣਾ ਕਾਫ਼ੀ ਅਸਰ

ਰਸੂਖ ਬਣਾ ਲਿਆ। ਸਿੱਖ ਫ਼ੌਜਾਂ ਨੇ ਫ਼ਤਹਿ ਖਾਂ ਦਾ ਪਿੱਛਾ ਕੀਤਾ ਤਾਂ ਇਹ ਫ਼ਿਰ ਬਚ ਗਿਆ।

ਦਰਬਾਰ ਵਿਚ ਜਦੋਂ ਰਾਜਾ ਹੀਰਾ ਸਿੰਘ ਦੀ ਥਾਂ ਜਵਾਹਰ ਸਿੰਘ ਵਜ਼ੀਰ ਬਣਿਆ ਤਾਂ ਇਹ ਮੁੜ ਲਾਹੌਰ ਨੂੰ ਭੱਜਿਆ ਜਿਥੋਂ ਇਸ ਨੂੰ ਮੁੜ ਕੁਝ ਮਿਲਣ ਦੀ ਆਸ ਸੀ। ਇਸ ਦਾ ਇਹ ਖ਼ਿਆਲ ਗਲਤ ਸਾਬਤ ਨਾ ਹੋਇਆ। ਜਵਾਹਰ ਸਿੰਘ ਨੇ ਇਸ ਨੂੰ ਬਹੁਤ ਕੀਮਤੀ ਤੋਹਫ਼ੇ ਦਿੱਤੇ ਅਰਥਾਤ ਇਸ ਨੂੰ ਮਿੱਠਾ ਟਿਵਾਣਾ, ਕੁਝ ਇਲਾਕਾ ਜਿਹਲਮ ਤੇ ਰਾਵਲਪਿੰਡੀ ਤੇ ਬੰਨੂੰ ਤੇ ਡੇਰਾ ਇਸਮਾਈਲ ਖਾਂ ਦੇ ਸਾਰੇ ਇਲਾਕੇ ਦੇ ਕੇ ਗਵਰਨਰ ਬਣਾ ਦਿੱਤਾ।

ਜਵਾਹਰ ਸਿੰਘ ਨੇ ਇਸ ਨੂੰ ਇਹ ਤਾਕਤ ਐਵੇਂ ਹੀ ਨਹੀਂ ਸੀ ਦਿੱਤੀ। ਉਸ ਨੇ ਮਹਾਰਾਜੇ ਦੇ ਪੁੱਤਰ ਕੰਵਰ ਪਿਸ਼ੌਰਾ ਸਿੰਘ ਨਾਲ ਟੱਕਰ ਲੈਣ ਲਈ ਅਜਿਹਾ ਕੀਤਾ ਸੀ ਜੋ ਸਿੱਖਾਂ ਦੀਆਂ ਨਜ਼ਰਾਂ ਵਿਚ ਹੁਣ ਤਖ਼ਤ ਲਈ ਚੰਗਾ ਸਾਬਤ ਹੋ ਰਿਹਾ ਸੀ। ਕੰਵਰ ਨੇ ਨੇੜੇ ਦੇ ਮੁਸਲਿਮ ਕਬੀਲਿਆਂ ਨਾਲ ਅਟਕ ਦੇ ਕਿਲੇ ਵਿਚ ਚੰਗੀ ਹੈਸੀਅਤ ਬਣਾ ਲਈ ਸੀ। ਜਵਾਹਰ ਸਿੰਘ ਨੇ ਸ. ਚਤਰ ਸਿੰਘ ਅਟਾਰੀਵਾਲਾ ਤੇ ਫ਼ਤਹਿ ਖ਼ਾਂ ਜੋ ਇਸ ਦੇ ਭਰੋਸੇ ਦੇ ਵਿਅਕਤੀ ਸਨ, ਨੂੰ ਅਟਕ ਕਿਲੇ ਵੱਲ ਕੂਚ ਦਾ ਹੁਕਮ ਦਿਤਾ। ਕਿਲਾ ਲਗਭਗ ਅੱਠ ਹਜ਼ਾਰ ਆਦਮੀਆਂ ਨਾਲ ਘਿਰਿਆ ਹੋਇਆ ਸੀ। ਦੋਵੇਂ ਸਰਦਾਰਾਂ ਨੇ ਮਜ਼ਬੂਤ ਘੇਰਾ ਵੇਖ ਕੇ ਸਥਿਤੀ ਦਾ ਅੰਦਾਜ਼ਾ ਲਾਇਆ। ਕੰਵਰ ਨੂੰ ਇਨ੍ਹਾਂ ਨੇ ਉਸ ਦੀ ਸੁਰੱਖਿਆ ਦਾ ਪੂਰਾ ਭਰੋਸਾ ਦਿਵਾਇਆ ਜਿਸ ਤੇ ਵਿਸ਼ਵਾਸ ਵਿਚ ਆ ਕੇ ਉਸ ਨੇ ਕਿਲਾ ਇਨ੍ਹਾਂ ਸਰਦਾਰਾਂ ਦੇ ਹਵਾਲੇ ਕਰ ਦਿੱਤਾ। ਇਹ ਦੋਵੇਂ ਸਰਦਾਰ ਉਸ ਨੂੰ ਲਾਹੌਰ ਲਿਆ ਹੀ ਰਹੇ ਸਨ ਕਿ ਹਸਨ ਅਬਦਾਲ ਨਾਮੀ ਥਾਂ ਤੇ ਜੋ ਅਟਕ ਤੋਂ ਲਗਭਗ 50 ਕਿ.ਮੀ. ਦੀ ਦੂਰੀ ਤੇ ਹੈ, ਇਨ੍ਹਾਂ ਨੂੰ ਲਾਹੌਰ ਤੋਂ ਇਕ ਖੁਫ਼ੀਆ ਵਿਅਕਤੀ ਰਾਹੀਂ ਪੱਤਰ ਪ੍ਰਾਪਤ ਹੋਇਆ ਜਿਸ ਵਿਚ ਲਿਖਿਆ ਸੀ ਕਿ ਕੰਵਰ ਨੂੰ ਇਸ ਸਮੇਂ ਲਾਹੌਰ ਲਿਆਉਣਾ ਠੀਕ ਨਹੀਂ ਹੋਵੇਗਾ। ਇਸ ਨੂੰ ਦੇਸ਼ ਦੇ ਉੱਤਰ ਵਿਚ ਹੀ ਰਖਿਆ ਜਾਵੇ। ਪੱਤਰ ਸਵੈ ਸਪਸ਼ਟ ਸੀ। ਰਾਤ ਸਮੇਂ ਦੋਵੇਂ ਸਰਦਾਰ ਕੰਵਰ ਦੇ ਟੈਂਟ ਵਿਚ ਗਏ ਉਸ ਨੂੰ ਪਕੜ ਕੇ ਕੈਦ ਕਰ ਲਿਆ ਤੇ ਵਾਪਸ ਅਟਕ ਆ ਗਏ। ਰਾਤ ਸਮੇਂ ਕੰਵਰ ਨੂੰ ਗਲਾ ਘੁੱਟ ਕੇ ਮਾਰ ਦਿੱਤਾ ਗਿਆ ਤੇ ਉਸ ਦੀ ਲਾਸ਼ ਦਰਿਆ ਵਿਚ ਸੁੱਟ ਦਿੱਤੀ ਗਈ।

ਇਸ ਘਟਨਾ ਦੇ ਦੋ ਮੁੱਖ ਪਾਤਰ ਚਤਰ ਸਿੰਘ ਤੇ ਜਵਾਹਰ ਸਿੰਘ ਮਾਰੇ ਗਏ ਜਦੋਂ ਕਿ ਤੀਜਾ ਫ਼ਤਹਿ ਖਾਂ ਸਿੰਧ ਪਾਰ ਆਪਣੇ ਨਵੇਂ ਇਲਾਕੇ ਡੇਰਾ ਇਸਮਾਈਲ ਖਾਂ ਵਿਚ ਕਾਲਾਬਾਗ ਵਿਖੇ ਚਲਾ ਗਿਆ। ਇਥੋਂ ਦਾ ਪਹਿਲਾ ਗਵਰਨਰ ਦੀਵਾਨ ਦੌਲਤ ਰਾਇ ਸੀ। ਇਸ ਇਲਾਕੇ ਦੇ ਤਿੰਨ ਪ੍ਰਸਿੱਧ ਜਾਗੀਰਦਾਰਾਂ ਨਾਲ ਇਸ ਦਾ ਕਾਫ਼ੀ ਝਗੜਾ ਹੋ ਗਿਆ ਜਿਸ ਦੇ ਸਿੱਟੇ ਵਜੋਂ ਲਾਹੌਰ ਦਰਬਾਰ ਵੱਲੋਂ ਦੀਵਾਨ ਦੌਲਤ ਰਾਇ ਨੂੰ ਹੀ ਮੁੜ ਇਥੋਂ ਦਾ ਗਵਰਨਰ ਬਣਾ ਦਿੱਤਾ ਇਸ ਨੇ ਦੀਵਾਨ 'ਤੇ ਸਿੰਧ ਦੇ ਖੱਬੇ ਕਿਨਾਰੇ ਤੋਂ ਹਮਲਾ ਕਰ ਦਿੱਤਾ ਕਿਉਂਕਿ ਇਸ ਸਮੇਂ ਦੀਵਾਨ ਨਾਲ ਉਸ ਦੀ ਫ਼ੌਜ ਸੀ। ਇਸ ਲਈ ਇਸ ਨੂੰ ਮਜਬੂਰ ਹੋ ਕੇ ਵਾਪਸ ਡੇਰਾ ਇਸਮਾਈਲ ਖਾਂ ਵਿਖੇ ਆਉਣਾ ਪਿਆ। ਇਸ ਦੀ ਕਾਰਗੁਜ਼ਾਰੀ ਕਾਰਨ ਇਸ ਨੂੰ ਅਕਾਲਗੜ੍ਹ ਦਾ ਕਿਲਾ ਵੀ ਛਡਣਾ ਪਿਆ। ਇਥੋਂ ਇਹ ਚੰਗੇ ਦਿਨਾਂ ਦੀ ਆਸ ਵਿਚ ਮੁੜ ਮਿੱਠਾ ਟਿਵਾਣਾ ਆ ਗਿਆ। ਰਾਜਾ ਲਾਲ ਸਿੰਘ ਨੇ ਇਸ ਦੀ ਸਾਰੀ ਜਾਗੀਰ ਜ਼ਬਤ ਕਰ ਲਈ ਪਰ ਅੰਗਰੇਜ਼ਾਂ ਨਾਲ ਇਸ ਦੀ ਸੁਰ ਮਿਲਦੀ ਸੀ। ਇਹ ਮੇਜਰ ਐਚ.ਲਾਰੈਂਸ ਨਾਲ ਕਸ਼ਮੀਰ ਚਲਾ ਗਿਆ।

ਇਸ ਦੇ ਲਾਹੌਰ ਪਰਤਣ ਤੇ ਦੀਵਾਨ ਦੀਨਾ ਨਾਥ ਨੇ ਲਾਹੌਰ ਦਰਬਾਰ ਵੱਲੋਂ ਇਸ ਨੂੰ ਸਤ ਲੱਖ ਰੁਪਏ ਦੇ ਗਬਨ ਦੇ ਕੇਸ ਵਿਚ ਤਲਬ ਕੀਤਾ। ਪੂਰੀ ਘੋਖ ਪੜਤਾਲ ਤੋਂ ਬਾਅਦ ਇਸ ਨੇ ਚਾਰ ਲੱਖ ਰੁਪਏ ਦੇਣੇ ਮੰਨ ਲਏ। ਇਧਰ ਮੁਲਤਾਨ ਦੀ ਬਗ਼ਾਵਤ ਉਠ ਖੜ੍ਹੀ ਹੋਈ। ਮੇਜਰ ਐਡਵਰਡ ਨੇ ਇਸ ਕੰਮ ਲਈ ਇਹ ਵਿਅਕਤੀ ਠੀਕ ਸਮਝਿਆ। ਜੂਨ, 1848 ਵਿਚ ਜਦੋਂ ਲੈਫ. ਟੇਲਰ ਨੂੰ ਬੰਨੂੰ ਤੋਂ ਬੁਲਾਇਆ ਗਿਆ ਤਾਂ ਫ਼ਤਿਹ ਖਾਂ ਨੂੰ ਮਰੱਵਤ, ਈਸਾਖੇਲ ਕੱਚੀ ਤੇ ਮੀਆਂਵਾਲੀ ਦਾ ਗਵਰਨਰ ਲਾ ਦਿੱਤਾ ਗਿਆ। ਜੁਲਾਈ ਦੇ ਅਖ਼ੀਰ ਵਿਚ ਇਸ ਨੇ ਟੇਲਰ ਤੋਂ ਚਾਰਜ ਲਿਆ। ਸਿੱਖ ਇਸ ਫੈਸਲੇ ਤੋਂ ਖੁਸ਼ ਨਹੀਂ ਸਨ। ਅਗਸਤ ਵਿਚ ਫ਼ੌਜਾਂ ਨੇ ਬਗ਼ਾਵਤ ਕਰ ਦਿੱਤੀ। ਇਸ ਸਮੇਂ ਬੰਨੂੰ ਵਿਖੇ ਪੰਜ ਸੌ ਘੋੜਸਵਾਰ ਤੇ ਚਾਰ ਤੋਪਾਂ ਸਨ। ਯੂਰਪੀਅਨਾਂ ਵਿਚ ਕਰਨਲ ਜੌਨ ਹੱਮਜ਼ ਤੇ ਸਿੱਖਾਂ ਵਿਚ ਸਰਦਾਰ ਰਾਮ ਸਿੰਘ ਚੱਪਵਾਲਾ ਸੀ। ਜਦੋਂ ਮੁਲਤਾਨ ਦੀ ਬਗ਼ਾਵਤ ਦੀ ਖ਼ਬਰ ਬੰਨੂੰ ਪੁੱਜੀ ਤਾਂ ਇਥੋਂ ਦੀ ਫ਼ੌਜ ਵੀ ਇਸ ਲਈ ਸਰਗਰਮ ਹੋ ਗਈ। ਉਨ੍ਹਾਂ ਕਰਨਲ ਜੌਨ ਹੱਮਜ਼ ਦਾ ਕਤਲ ਕਰ ਦਿੱਤਾ ਤੇ ਫ਼ਤਹਿ ਖਾਂ ਨੂੰ ਦਲੀਪਗੜ੍ਹ ਦੇ ਕਿਲੇ ਵਿਚ ਘੇਰ ਲਿਆ ਤੇ ਸਿੱਖ ਫ਼ੌਜ ਨੇ ਇਸ ਨੂੰ ਹਥਿਆਰ ਸੁੱਟਣ ਲਈ ਆਖਿਆ। ਇਹ ਚੀਖਦਾ ਹੋਇਆ ਬਾਹਰ ਆਇਆ ਤੇ ਉੱਚੀ-ਆਵਾਜ਼ ਵਿਚ ਬਾਗ਼ੀਆਂ ਨੂੰ ਬੋਲਿਆ ਕਿ 'ਮੈਂ ਫ਼ਤਹਿ ਖਾਂ ਟਿਵਾਣਾ ਹਾਂ, ਮੈਂ ਕੁੱਤੇ ਦੀ ਮੌਤ ਨਹੀਂ ਮਰਾਂਗਾ ਪਰ ਜੇ ਤੁਹਾਡੇ ਵਿਚ ਕੋਈ ਦੋ ਆਪਣੇ ਆਪ ਨੂੰ ਮੇਰੇ ਬਰਾਬਰ ਸਮਝਦੇ ਹੋਣ ਉਹ ਸਾਹਮਣੇ ਆ ਜਾਣ।' ਸਿੱਖ ਅੱਗੇ ਹੋ ਕੇ ਬੋਲੇ ਕਿ 'ਤੂੰ ਉਹੀ ਹੈਂ ਜਿਸ ਨੇ ਕੰਵਰ ਪਿਸ਼ੌਰਾ ਸਿੰਘ' ਦਾ ਕਤਲ ਕੀਤਾ ਹੈ' ਤੇ ਸੈਂਕੜੇ ਗੋਲੀਆਂ ਇਸ ਦੇ ਆਰ-ਪਾਰ ਹੋ ਗਈਆਂ। ਇਹ ਥਾਂ ਤੇ ਹੀ ਢਹਿ ਢੇਰੀ ਹੋ ਕੇ ਡਿਗ ਪਿਆ।

ਹ.ਪੁ.–ਚੀ.ਫੈ.ਨੋ.ਪੰ.-ਗ੍ਰਿਫ਼ਨ-2:197-201; ਹਿ.ਸਿ.ਲਤੀਫ :534-564

**ਫ਼ਤਹਿ ਖਾਂ (ਸਾਹੀਵਾਲ)** : ਇਹ ਜ਼ਿਲ੍ਹਾ ਸ਼ਾਹਪੁਰ (ਪਾਕਿਸਤਾਨ) ਦੇ ਪ੍ਰਸਿੱਧ ਖ਼ਾਨਦਾਨ ਨਾਲ ਸਬੰਧ ਰਖਦਾ ਸੀ। ਇਹ ਇਕ ਬਲੋਚ ਖ਼ਾਨਦਾਨ ਸੀ ਜੋ 1527 ਈ. ਵਿਚ ਭਾਰਤ ਆਇਆ। ਇਸ ਖ਼ਾਨਦਾਨ ਦਾ ਮੁਖੀ ਮਲਿਕ ਬੱਜਰ ਖਾਂ ਬਲੋਚਿਸਤਾਨ ਦੇ ਪੱਛਮੀ ਹਿੱਸੇ ਦੇ ਇਲਾਕੇ ਕੱਚ ਮਕਰਾਂ ਦਾ ਮੁਖੀਆ ਸੀ। ਫ਼ਤਹਿ ਖਾਂ ਇਸ ਖ਼ਾਨਦਾਨ ਦਾ ਚੌਦਵਾਂ ਮੁਖੀਆ ਸੀ। ਇਹ ਮੁਹੰਮਦ ਖਾਂ ਦਾ ਪੁੱਤਰ ਸੀ। ਇਹ ਅਜੇ ਛੋਟੀ ਉਮਰ ਦਾ ਹੀ ਸੀ ਕਿ ਇਸ ਦੇ ਭਰਾ ਅੱਲਾਯਾਰ ਖਾਂ ਦੀ ਮੌਤ ਹੋ ਗਈ। ਇਸ ਸਮੇਂ ਇਸ ਦੀ ਮਾਤਾ ਤੋਂ ਬਿਨਾਂ ਇਸ ਦੀ ਦੇਖ ਭਾਲ ਕਰਨ ਵਾਲਾ ਕੋਈ ਨਹੀਂ ਸੀ। ਇਸ ਦੀ ਮਾਤਾ ਨੇ ਦੀਵਾਨ ਦਯਾ ਰਾਮ ਦੀ ਸਹਾਇਤਾ ਨਾਲ ਨੌਕਰੀ ਕਰ ਲਈ। ਜਦੋਂ ਇਹ ਵੱਡਾ ਹੋਇਆ ਤਾਂ ਇਸ ਨੇ ਤਾਕਤ ਹਥਿਆਉਣ ਦਾ ਪੱਕਾ ਇਰਾਦਾ ਧਾਰ ਲਿਆ ਤੇ ਇਸ ਵਿਚ ਇਹ ਕਾਮਯਾਬ ਵੀ

ਹੋਇਆ। ਇਸ ਨੇ ਸਿੱਖਾਂ ਤੋਂ ਨਰੰਗ ਤੇ ਸ਼ੇਖ ਜਲਾਲ ਦੇ ਕਿਲੇ ਪ੍ਰਾਪਤ ਕੀਤੇ। ਫ਼ਿਰ ਮਿੱਤ ਸਿੰਘ ਭੰਗੀ ਤੋਂ ਡੇਰਾ ਜਾਤ ਦਾ ਇਲਾਕਾ ਜਿੱਤਿਆ। ਆਪਣੇ ਹੌਸਲੇ ਤੇ ਤਾਕਤ ਸਦਕਾ ਇਹ ਦੂਜੇ ਸਰਦਾਰਾਂ ਲਈ ਖ਼ਤਰਨਾਕ ਬਣ ਚੁਕਿਆ ਸੀ। ਇਸ ਸਭ ਦੇ ਸਿੱਟੇ ਵਜੋਂ ਇਸ ਨੇ ਸਾਹੀਵਾਲ ਖੇਤਰ ਵਿਚ ਡੇਢ ਲੱਖ ਰੁਪਏ ਦੀ ਸਾਲਾਨਾ ਆਮਦਨੀ ਵਾਲੀ ਜਾਗੀਰ ਬਣਾ ਲਈ ਸੀ ਜਿਸ ਵਿਚ ਲਗਭਗ ਢਾਈ ਸੌ ਪਿੰਡ ਆਉਂਦੇ ਸਨ।

ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸਰਦਾਰ ਮਹਾਂ ਸਿੰਘ ਦੀ ਤਾਕਤ ਜਦੋਂ ਵਧੀ ਤਾਂ ਇਸ ਨੂੰ ਕੁਝ ਖਤਰਾ ਮਹਿਸੂਸ ਹੋਇਆ ਤੇ ਇਸ ਨੇ ਉਸ ਨੂੰ ਛੋਟਾ ਜਿਹਾ ਤੋਹਫ਼ਾ ਦਿੱਤਾ। ਸੰਨ 1804 ਵਿਚ ਇਹ ਮਹਾਰਾਜਾ ਰਣਜੀਤ ਸਿੰਘ ਨੂੰ 25 ਘੋੜੇ ਤੇ 25 ਊਠ ਸਾਲਾਨਾ ਦੇਣਾ ਮੰਨ ਗਿਆ। ਸੰਨ 1809 ਵਿਚ ਇਹ ਭੇਟ 12000/- ਰੁਪਏ ਸਾਲਾਨਾ ਵਿਚ ਬਦਲ ਦਿੱਤੀ ਗਈ ਭਾਵੇਂ ਇਸ ਦੀ ਅਦਾਇਗੀ ਕਿਸੇ ਨਿਯਮਬਧ ਢੰਗ ਨਾਲ ਕਰਨੀ ਜ਼ਰੂਰੀ ਨਹੀਂ ਸੀ। ਇਸ ਛੋਟੀ ਜਿਹੀ ਗੱਲ ਤੇ ਗੁਆਂਢੀ ਨਾਲ ਸਬੰਧ ਵਿਗਾੜਨ ਵਾਲੀ ਵੀ ਕੋਈ ਗੱਲ ਨਹੀਂ ਸੀ। ਫ਼ਿਰ ਵੀ ਮਹਾਰਾਜੇ ਨੇ ਇਸ ਰਕਮ ਦੀ ਸਮੇਂ ਸਿਰ ਅਦਾਇਗੀ ਨਾ ਹੋਣ ਕਰ ਕੇ ਨੋਟਿਸ ਲਿਆ। ਮਹਾਰਾਜੇ ਨੇ ਸਾਹੀਵਾਲ ਨੂੰ ਕੂਚ ਕਰਨ ਦਾ ਫ਼ੈਸਲਾ ਕੀਤਾ। ਫ਼ਤਹਿ ਖਾਂ ਨੇ ਸਥਿਤੀ ਨੂੰ ਸੁਖਾਵਾਂ ਬਣਾਉਣ ਲਈ ਆਪਣੇ ਲੜਕੇ ਲੰਗਰ ਖਾਂ ਨੂੰ ਕਾਫ਼ੀ ਤੋਹਫੇ ਦੇ ਕੇ ਮਹਾਰਾਜੇ ਕੋਲ ਭੇਜਿਆ। ਮਹਾਰਾਜੇ ਨੇ ਇਹ ਭੇਟਾ ਪਰਵਾਨ ਕਰ ਲਈ ਤੇ ਉਸ ਨੇ ਸਾਹੀਵਾਲ ਦੀ ਬਜਾਇ ਖ਼ੁਸ਼ਾਬ ਵੱਲ ਕੂਚ ਕੀਤਾ ਜਿਥੋਂ ਦਾ ਹਾਕਮ ਜਾਬਰ ਖਾਂ ਸੀ। ਫ਼ਤਹਿ ਖਾਂ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਨ ਲੱਗਾ ਪਰ ਅਚਨਚੇਤ ਮਹਾਰਾਜਾ ਰਾਤ ਸਮੇਂ ਸਾਹੀਵਾਲ ਆ ਪੁੱਜਾ ਤੇ ਉਸ ਨੇ ਫ਼ਤਹਿ ਖਾਂ ਨੂੰ ਕੈਦੀ ਬਣਾ ਕੇ ਲਾਹੌਰ ਭੇਜ ਦਿੱਤਾ ਤੇ ਸਾਹੀਵਾਲ ਕਿਲੇ ਤੇ ਕਬਜ਼ਾ ਕਰ ਲਿਆ। ਇਕ ਸਾਲ ਬਾਅਦ ਇਸ ਨੂੰ ਰਿਹਾਅ ਕਰ ਦਿੱਤਾ ਤੇ ਝੰਗ ਦੀ 14000 ਰੁਪਏ ਦੀ ਜਾਗੀਰ ਦੇ ਦਿੱਤੀ ਗਈ।

ਸੰਨ 1812 ਵਿਚ ਇਹ ਲਾਹੌਰ ਚਲਾ ਗਿਆ ਤੇ ਉਥੇ ਤਿੰਨ ਸਾਲ ਕਚਹਿਰੀ ਵਿਚ ਕੰਮ ਕਰਦਾ ਰਿਹਾ ਪਰ ਇਹ ਕੰਮ ਇਸ ਦੀ ਰੁਚੀ ਦਾ ਨਹੀਂ ਸੀ। ਇਨ੍ਹਾਂ ਤਿੰਨਾਂ ਸਾਲਾਂ ਵਿਚ ਇਹ ਭਿੰਬਰ ਦੇ ਰਾਜਾ ਸੁਲਤਾਨ ਖਾਂ ਤੇ ਕਾਬਲ ਦੇ ਸ਼ਾਹ ਸ਼ੁਜਾਅ ਨੂੰ ਮਿਲਿਆ ਜੋ ਮਹਾਰਾਜਾ ਰਣਜੀਤ ਸਿੰਘ ਤੋਂ ਦੁਖੀ ਸਨ। ਇਥੋਂ ਇਹ ਮਨਕੇਰਾ ਦੇ ਮੁਹੰਮਦ ਖਾਂ ਦੀ ਸੁਰੱਖਿਆ ਵਿਚ ਚਲਾ ਗਿਆ ਜੋ ਸਮਝਦਾਰ ਤੇ ਪ੍ਰਸਿੱਧ ਬਲੋਚ ਗਵਰਨਰ ਸੀ। ਇਥੇ ਇਹ ਨੌਂ ਮਹੀਨੇ ਤਕ ਰਿਹਾ ਪਰ ਮੁਹੰਮਦ ਖਾਂ ਇਸ ਦੀ ਸਹਾਇਤਾ ਲਈ ਕੁਝ ਨਾ ਕਰ ਸਕਿਆ। ਇਥੋਂ ਇਹ ਮੁਜ਼ੱਫ਼ਰ ਖਾਂ ਦੀ ਛਤਰ ਛਾਇਆ ਹੇਠ ਮੁਲਤਾਨ ਆ ਗਿਆ ਜਿਥੇ ਇਹ ਹੋਰ ਦੋ ਸਾਲ ਰਿਹਾ। ਸੰਨ 1818 ਵਿਚ ਜਦੋਂ ਮਹਾਰਾਜੇ ਨੇ ਮੁਲਤਾਨ ਤੇ ਹਮਲਾ ਕੀਤਾ ਤਾਂ ਇਹ ਬਹਾਵਲਪੁਰ ਦੇ ਪਿੰਡ ਅਹਿਮਦਪੁਰ ਵਿਖੇ ਆ ਗਿਆ ਜਿਥੇ 1820 ਈ. ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਚੀ.ਫੈ.ਨੋ.ਪੰ.-ਗ੍ਰਿਫ਼ਨ 2 :211-14 ; ਰਿ.ਸਿ.- ਲਤੀਫ 286-289 ; ਮਹਾਰਾਜਾ ਰਣਜੀਤ ਸਿੰਘ-ਭਗਤ ਸਿੰਘ

**ਫ਼ਤਹਿਗੜ੍ਹ ਸਾਹਿਬ** : ਜ਼ਿਲ੍ਹਾ – ਇਹ ਪੰਜਾਬ ਦੇ 17 ਜ਼ਿਲ੍ਹਿਆਂ ਵਿਚੋਂ ਇਕ ਜ਼ਿਲ੍ਹਾ ਹੈ ਜਿਹੜਾ ਅਪ੍ਰੈਲ, 1992 ਵਿਚ ਹੋਂਦ ਵਿਚ ਆਇਆ। ਇਸ ਦੀਆਂ ਹੱਦਾਂ ਉੱਤਰ ਵੱਲ ਲੁਧਿਆਣਾ ਅਤੇ ਰੂਪਨਗਰ, ਪੂਰਬ ਵੱਲ ਰੂਪਨਗਰ ਅਤੇ ਪਟਿਆਲਾ, ਦੱਖਣ ਵੱਲ ਪਟਿਆਲਾ ਅਤੇ ਪੱਛਮ ਵੱਲ ਪਟਿਆਲਾ ਅਤੇ ਲੁਧਿਆਣਾ ਜ਼ਿਲ੍ਹਿਆਂ ਨਾਲ ਲਗਦੀਆਂ ਹਨ। ਇਸੇ ਹੀ ਨਾਂ ਦਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ। ਇਸ ਦਾ ਕੁੱਲ ਰਕਬਾ 1140 ਵ.ਕਿ.ਮੀ. ਅਤੇ ਆਬਾਦੀ 5,39,751 (2001) ਹੈ।

ਧਰਾਤਲ ਪੱਖੋਂ ਇਹ ਇਕ ਪੱਧਰਾ ਮੈਦਾਨੀ ਖੇਤਰ ਹੈ। ਸਥਾਨਕ ਬੋਲੀ ਦੇ ਆਧਾਰ ਤੇ ਇਸ ਖੇਤਰ ਨੂੰ ਦੋ ਹਿੱਸਿਆਂ–ਪੁਆਧੀ ਅਤੇ ਨੈਲੀ ਵਿਚ ਵੰਡਿਆ ਜਾ ਸਕਦਾ ਹੈ। ਸਰਹਿੰਦ ਚੋਅ ਜਿਸ ਨੂੰ ਸੁਨਾਮ ਵਾਲਾ ਚੋਅ ਅਤੇ ਮਨਸੂਰਪੁਰ ਚੋਅ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ, ਇਸ ਜ਼ਿਲ੍ਹੇ ਵਿਚੋਂ ਹੀ ਲੰਘਦਾ ਹੈ। ਇਹ ਚੋਅ ਰੋਪੜ ਦੇ ਨੇੜੇ ਬਰਸਾਤੀ ਪਾਣੀ ਇਕੱਠਾ ਹੋਣ ਤੇ ਨਿਕਲਦਾ ਹੈ ਅਤੇ ਜ਼ਿਲ੍ਹੇ ਵਿਚੋਂ ਦੀ ਹੁੰਦਾ ਹੋਇਆ ਹਿਸਾਰ ਦੇ ਰੇਤਲੇ ਇਲਾਕੇ ਵਿਚ ਲੋਪ ਹੋ ਜਾਂਦਾ ਹੈ।

ਸੰਨ 1992 ਤੋਂ ਪਹਿਲਾਂ ਇਹ ਜ਼ਿਲ੍ਹਾ, ਪਟਿਆਲਾ ਜ਼ਿਲ੍ਹੇ ਦਾ ਹੀ ਇਕ ਹਿੱਸਾ ਸੀ। ਇਸ ਵਿਚ ਪਟਿਆਲਾ ਜ਼ਿਲ੍ਹੇ ਦੀ ਫ਼ਤਹਿਗੜ੍ਹ ਸਾਹਿਬ ਤਹਿਸੀਲ ਅਤੇ ਨਾਭਾ ਤਹਿਸੀਲ ਦਾ ਉੱਪਰਲਾ ਅੱਧਾ ਭਾਗ ਸ਼ਾਮਲ ਕੀਤਾ ਗਿਆ। ਇਸ ਤੋਂ ਇਲਾਵਾ ਇਸ ਵਿਚ ਲੁਧਿਆਣਾ ਅਤੇ ਰੂਪਨਗਰ ਜ਼ਿਲ੍ਹਿਆਂ ਦੇ ਵੀ ਕੁਝ ਹਿੱਸਿਆਂ ਨੂੰ ਸ਼ਾਮਲ ਕੀਤਾ ਗਿਆ।

ਇਸ ਜ਼ਿਲ੍ਹੇ ਦੀ ਆਰਥਿਕਤਾ ਖੇਤੀਬਾੜੀ ਉੱਤੇ ਨਿਰਭਰ ਕਰਦੀ ਹੈ। ਇਥੇ ਹਾੜ੍ਹੀ (ਰਬੀ) ਅਤੇ ਸਾਉਣੀ (ਖ਼ਰੀਫ਼) ਦੀਆਂ ਫ਼ਸਲਾਂ ਦੀ ਪੈਦਾਵਾਰ ਕੀਤੀ ਜਾਂਦੀ ਹੈ। ਕਣਕ, ਛੋਲੇ, ਜੌਂ, ਤੇਲਾਂ ਦੇ ਬੀਜ, ਆਲੂ ਅਤੇ ਚਰ੍ਹੀ ਹਾੜ੍ਹੀ ਦੀਆਂ ਮੁੱਖ ਫਸਲਾਂ ਹਨ ਜਦੋਂ ਕਿ ਚੌਲ, ਮੱਕੀ, ਗੰਨਾ, ਕਪਾਹ, ਦਾਲਾਂ ਆਦਿ ਸਾਉਣੀ ਦੀਆਂ ਮੁੱਖ ਫ਼ਸਲਾਂ ਹਨ। ਜ਼ਿਲ੍ਹੇ ਵਿਚ ਸਿੰਜਾਈ ਭਾਵੇਂ ਖੂਹਾਂ ਅਤੇ ਨਹਿਰਾਂ ਰਾਹੀਂ ਵੀ ਹੁੰਦੀ ਹੈ ਪਰ ਟਿਊਬਵੈੱਲ ਸਿੰਜਾਈ ਦਾ ਮੁੱਖ ਸਾਧਨ ਹਨ। ਸਰਹਿੰਦ ਨਹਿਰ ਅਤੇ ਭਾਖੜਾ ਮੁੱਖ ਲਾਈਨ ਸਿੰਜਾਈ ਦਾ ਮੁੱਖ ਵਸੀਲਾ ਹਨ। ਸਰਹਿੰਦ ਨਹਿਰ ਇਸ ਜ਼ਿਲ੍ਹੇ ਵਿਚ ਦੋਰਾਹੇ ਨਜ਼ਦੀਕ ਦਾਖ਼ਲ ਹੁੰਦੀ ਹੈ ਅਤੇ ਜ਼ਿਲ੍ਹੇ ਵਿਚੋਂ ਦੀ ਲੰਘਦੀ ਹੋਈ ਸਰਹਿੰਦ ਅਤੇ ਆਲੇ ਦੁਆਲੇ ਦੀਆਂ ਤਹਿਸੀਲਾਂ ਨੂੰ ਸਿੰਜਾਈ ਸਹੂਲਤਾਂ ਮੁਹੱਈਆ ਕਰਦੀ ਹੈ। ਭਾਖੜਾ ਮੁੱਖ ਲਾਈਨ ਸਰਹਿੰਦ ਤਹਿਸੀਲ ਵਿਚ ਫ਼ਤਹਿਪੁਰ ਪਿੰਡ ਵਿਖੇ ਦਾਖ਼ਲ ਹੁੰਦੀ ਹੈ ਅਤੇ ਦੱਖਣ ਪੱਛਮ ਵੱਲ ਵਹਿੰਦੀ ਹੋਈ ਆਪਣੀਆਂ ਸ਼ਾਖਾਵਾਂ ਰਾਹੀਂ ਸਾਰੇ ਜ਼ਿਲ੍ਹੇ ਵਿਚ ਫੈਲੀ ਹੋਈ ਹੈ।

ਇਹ ਜ਼ਿਲ੍ਹਾ ਚੰਡੀਗੜ੍ਹ, ਪਟਿਆਲਾ, ਅੰਬਾਲਾ ਅਤੇ ਲੁਧਿਆਣਾ ਦੇ ਵਿਚਕਾਰ ਸਥਿਤ ਹੈ ਤੇ ਵਰਤਮਾਨ ਸੱਨਅਤੀ ਯੁਗ ਵਿਚ ਇਸ ਦਾ ਆਪਣਾ ਹੀ ਮਹੱਤਵਪੂਰਨ ਸਥਾਨ ਹੈ। ਗੋਬਿੰਦਗੜ੍ਹ ਇਥੋਂ ਦਾ ਪ੍ਰਮੁੱਖ ਸਨਅਤੀ ਸ਼ਹਿਰ ਹੈ ਜਿਸ ਨੂੰ ਭਾਰਤ ਦਾ 'ਸਟੀਲ ਟਾਊਨ' (ਇਸਪਾਤ ਦਾ ਸ਼ਹਿਰ) ਆਖਿਆ ਜਾਂਦਾ ਹੈ। ਸੰਨ 1902 ਵਿਚ ਮਹਾਰਾਜਾ ਹੀਰਾ ਸਿੰਘ ਨੇ ਇਥੇ ਕੁਝ ਸੱਨਅਤੀ ਯੂਨਿਟਾਂ ਦੀ ਸ਼ੁਰੂਆਤ ਕੀਤੀ ਸੀ। ਸੰਨ 1928

ਵਿਚ ਮਹਾਰਾਜਾ ਪ੍ਰਤਾਪ ਸਿੰਘ ਨੇ ਇਸ ਸ਼ਹਿਰ ਦੀ ਇਸਪਾਤ ਲਈ ਮੁਕਤ ਵਪਾਰ ਇਲਾਕੇ (Free Trade Zone) ਵਜੋਂ ਘੋਸ਼ਣਾ ਕੀਤੀ। ਹੁਣ ਇਥੇ ਲੋਹੇ ਦੀ ਢਲਾਈ ਨਾਲ ਸਬੰਧਤ 205 ਤੋਂ ਵੀ ਵੱਧ ਮਿੱਲਾਂ ਹਨ। ਸਭ ਤੋਂ ਪਹਿਲੀ ਰੀ-ਰੋਲਿੰਗ ਮਿੱਲ 1940 ਈ. ਵਿਚ ਸਥਾਪਤ ਹੋਈ। ਸਰਹਿੰਦ ਸ਼ਹਿਰ ਵਿਚ ਟਰੱਕਾਂ ਅਤੇ ਬੱਸਾਂ ਦੀਆਂ ਬਾਡੀਜ਼ ਬਣਾਉਣ ਦੇ ਕਾਰਖ਼ਾਨੇ ਨਵੇਂ ਹੀ ਵਿਕਸਿਤ ਹੋਏ ਹਨ। ਸਰਹਿੰਦ ਵਿਚ ਸੈਂਟਰੀਫ਼ਿਊਗਲ ਪੰਪ ਬਣਾਉਣ ਦਾ ਕਾਰਖ਼ਾਨਾ ਹੈ ਜਿਥੋਂ ਪੰਪ ਪੂਰੇ ਦੇਸ਼ ਵਿਚ ਸਪਲਾਈ ਕੀਤੇ ਜਾਂਦੇ ਹਨ। ਇਨ੍ਹਾਂ ਪੰਪਾਂ ਨੇ ਖੇਤੀ ਪੈਦਾਵਾਰ ਵਿਚ ਇਨਕਲਾਬੀ ਤਬਦੀਲੀਆਂ ਲਿਆਉਣ ਵਿਚ ਬਹੁਤ ਸਹਾਇਤਾ ਕੀਤੀ ਹੈ। ਇਥੇ ਸ਼ੀਸ਼ਾ ਬਣਾਉਣ ਦਾ ਕਾਰਖ਼ਾਨਾ ਵੀ ਹੈ। ਬੱਸੀ-ਪਠਾਣਾ ਸਿਲਾਈ ਮਸ਼ੀਨਾਂ ਦੀ ਪ੍ਰਸਿੱਧ ਮਾਰਕਿਟ ਹੈ।

ਰੇਲਾਂ ਅਤੇ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ। ਦਿੱਲੀ-ਅੰਮ੍ਰਿਤਸਰ ਰੇਲ ਲਾਈਨ ਦਾ ਸਰਹਿੰਦ ਵਿਖੇ ਰੇਲਵੇ ਜੰਕਸ਼ਨ ਹੈ। ਰੂਪਨਗਰ-ਨੰਗਲ ਰੇਲ-ਲਾਈਨ ਇਥੋਂ ਹੀ ਸ਼ੁਰੂ ਹੁੰਦੀ ਹੈ। ਨੈਸ਼ਨਲ ਹਾਈਵੇ ਨੰ. 1 ਜਿਸ ਨੂੰ ਸ਼ੇਰ ਸ਼ਾਹ ਸੂਰੀ ਮਾਰਗ ਕਰ ਕੇ ਜਾਣਿਆ ਜਾਂਦਾ ਹੈ ਇਸ ਜ਼ਿਲ੍ਹੇ ਦੇ ਸਰਹਿੰਦ ਅਤੇ ਗੋਬਿੰਦਗੜ੍ਹ ਸ਼ਹਿਰਾਂ ਵਿਚੋਂ ਦੀ ਲੰਘਦਾ ਹੈ। ਰਾਜ ਪੱਧਰ ਦੇ ਹਾਈਵੇ ਇਸ ਦੇ ਸਦਰ ਮੁਕਾਮ ਨੂੰ ਪੰਜਾਬ ਰਾਜ ਦੇ ਬਾਕੀ ਛੇ ਜ਼ਿਲ੍ਹਿਆਂ ਅਤੇ ਚੰਡੀਗੜ੍ਹ ਨਾਲ ਜੋੜਦੇ ਹਨ। ਬਸੀ, ਸਰਹਿੰਦ, ਫ਼ਤਿਹਗੜ੍ਹ ਸਾਹਿਬ ਅਤੇ ਗੋਬਿੰਦਗੜ੍ਹ ਇਥੋਂ ਦੇ ਪ੍ਰਮੁੱਖ ਸ਼ਹਿਰ ਹਨ।

ਜ਼ਿਲ੍ਹੇ ਦੇ ਹਰ ਸ਼ਹਿਰ ਵਿਚ ਪ੍ਰਾਇਮਰੀ ਅਤੇ ਮਿਡਲ ਸਕੂਲ ਹਨ ਅਤੇ ਬਸੀ ਅਤੇ ਸਰਹਿੰਦ ਵਿਖੇ ਹਾਇਰ ਸੈਕੰਡਰੀ ਸਕੂਲਾਂ ਤੋਂ ਇਲਾਵਾ ਇਕ ਇਕ ਆਰਟਸ ਅਤੇ ਸਾਇੰਸ ਕਾਲਜ ਵੀ ਹੈ।

ਫ਼ਤਹਿਗੜ੍ਹ ਸਾਹਿਬ ਅਤੇ ਸਰਹਿੰਦ ਵਿਚਕਾਰ ਸਿੱਖ ਧਰਮ ਨਾਲ ਸਬੰਧਤ ਅਨੇਕਾਂ ਇਤਿਹਾਸਕ ਸਥਾਨ ਹਨ ਜਿਵੇਂ ਕਿ ਗੁਰਦੁਆਰਾ ਮਾਤਾ ਗੁਜਰੀ ਜੀ, ਸ਼ਹੀਦ ਗੰਜ ਸਿੰਘਾਂ, ਗੁਰਦੁਆਰਾ ਜੋਤੀ ਸਰੂਪ, ਗੁਰਦੁਆਰਾ ਸ਼ਹੀਦ ਗੰਜ, ਸ਼ਹੀਦ ਗੰਜ ਬਾਬਾ ਸੁੱਖਾ ਸਿੰਘ। ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਜੋੜ ਮੇਲਾ ਫ਼ਤਹਿਗੜ੍ਹ ਸਾਹਿਬ ਵਿਖੇ 11, 12, 13 ਪੋਹ ਨੂੰ ਮਨਾਇਆ ਜਾਂਦਾ ਹੈ। ਇਸ ਤੋਂ ਇਲਾਵਾ ਇਥੇ ਭਗਤ ਸਧਨੇ (ਕਸਾਈ) ਦੀ ਮਸਜਿਦ ਵੀ ਹੈ। ਆਮ ਖਾਸ ਬਾਗ, ਮੰਦਿਰ ਸ੍ਰੀ ਭਗਵਤੀ ਚਕਰੇਸ਼ਵਰੀ ਦੇਵੀ ਇਥੋਂ ਦੀਆਂ ਹੋਰ ਪ੍ਰਮੁੱਖ ਥਾਂਵਾਂ ਹਨ।

ਹ.ਪੁ.-ਦੀ ਟ੍ਰਿਬਿਊਨ : ਅਪ੍ਰੈਲ, 1992 ; ਦੀ ਐਨ.ਡਿਸ.ਗਜ਼. ਇੰਡ. 4 : 605

**ਫ਼ਤਹਿਗੜ੍ਹ ਸਾਹਿਬ** : ਸ਼ਹਿਰ – ਇਹ ਇਸੇ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜਿਹੜਾ ਸਰਹਿੰਦ ਤੋਂ ਲਗਭਗ 5 ਕਿ.ਮੀ. ਦੀ ਦੂਰੀ ਤੇ ਸਰਹਿੰਦ ਵਾਲੀ ਸੜਕ ਤੇ ਸਥਿਤ ਹੈ। ਇਹ ਉਹ ਪਵਿੱਤਰ ਅਸਥਾਨ ਹੈ ਜਿਥੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋਵੇਂ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਹਿ ਸਿੰਘ ਜੀ 27 ਦਸੰਬਰ, 1704 (ਸੰਮਤ 1761) ਵਿਚ ਸਮੇਂ ਦੀ ਜ਼ਾਲਮ ਸਰਕਾਰ ਵੱਲੋਂ ਜਿਉਂਦੇ ਜੀਅ ਪੱਕੀ ਕੰਧ ਵਿਚ ਚਿਣਵਾ ਦਿੱਤੇ ਗਏ ਸਨ। ਸਰਹਿੰਦ ਦੇ ਸੂਬੇਦਾਰ ਨੇ ਬਾਲਕਾਂ ਉੱਪਰ ਇਸਲਾਮ ਕਬੂਲ ਕਰਨ ਲਈ ਬਹੁਤ ਦਬਾਅ ਪਾਇਆ ਪਰ ਉਹ ਲਗਾਤਾਰ ਇਨਕਾਰ ਕਰਦੇ ਰਹੇ। ਇਸ ਤੇ ਉਨ੍ਹਾਂ ਨੂੰ ਜ਼ਿੰਦਾ ਹੀ ਕੰਧ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਥਾਂ ਬਹੁਤ ਆਲੀਸ਼ਾਨ ਗੁਰਦੁਆਰਾ ਬਣਿਆ ਹੋਇਆ ਹੈ। ਇਸ ਥਾਂ ਦਾ ਨਾਂ ਛੋਟੇ ਸਾਹਿਬਜ਼ਾਦੇ ਬਾਬਾ ਫ਼ਤਹਿ ਸਿੰਘ ਦੇ ਨਾਂ ਤੇ ਪਿਆ ਹੈ। ਪੁਰਾਣੇ ਕਿਲੇ ਦੇ ਥੇਹਾਂ ਉੱਪਰ ਬਾਬਾ ਬੰਦਾ ਸਿੰਘ ਬਹਾਦਰ ਨੇ 1711 ਈ. ਵਿਚ ਫ਼ਤਹਿਗੜ੍ਹ ਸਾਹਿਬ ਨਾਂ ਦੀ ਇਕ ਯਾਦਗਾਰੀ ਇਮਾਰਤ ਉਸਾਰੀ ਜੋ ਹੁਣ ਪ੍ਰਸਿੱਧ ਗੁਰਦੁਆਰੇ ਦੇ ਰੂਪ ਵਿਚ ਸਥਿਤ ਹੈ। ਗੁਰਦੁਆਰੇ ਦੀ ਅਜੋਕੀ ਇਮਾਰਤ 1944 ਈ. ਵਿਚ ਬਣਵਾਈ ਗਈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸਤਿਕਾਰ ਵਜੋਂ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੇ ਸਰਹਿੰਦ ਕਸਬੇ ਦਾ ਨਾਂ ਵੀ ਬਦਲ ਕੇ ਫ਼ਤਹਿਗੜ੍ਹ ਸਾਹਿਬ ਰੱਖ ਦਿੱਤਾ ਸੀ।

ਇਥੇ ਬਣੇ ਪ੍ਰਸਿੱਧ ਗੁਰਦੁਆਰੇ ਵਿਖੇ ਹਰ ਸਾਲ ਪੋਹ ਦੇ ਮਹੀਨੇ, ਸਾਹਿਬਜ਼ਾਦਿਆਂ ਦੀ ਸ਼ਹੀਦੀ ਵਾਲੇ ਦਿਨ ਭਾਰੀ ਜੋੜ-ਮੇਲਾ ਲਗਦਾ ਹੈ ਜੋ ਲਗਾਤਾਰ ਤਿੰਨ ਦਿਨ ਤਕ ਚਲਦਾ ਹੈ। ਇਸ ਗੁਰਦੁਆਰੇ ਦੇ ਦੋ ਪ੍ਰਵੇਸ਼ ਦੁਆਰ ਹਨ, ਇਕ ਬਾਬਾ ਬੰਦਾ ਬਹਾਦਰ ਦੇ ਨਾਂ ਤੇ ਹੈ ਅਤੇ ਦੂਜਾ ਪਟਿਆਲਾ ਦੇ ਮਹਾਰਾਜਾ ਯਾਦਵਿੰਦਰ ਸਿੰਘ ਦੇ ਨਾਂ ਤੇ ਬਣਿਆ ਹੈ। ਗੁਰਦੁਆਰੇ ਦੀ ਇਮਾਰਤ ਵਿਚ ਇਕ ਭੋਰਾ ਹੈ ਜਿਥੇ ਅਜੇ ਤੀਕ ਵੀ ਛੋਟੀ ਇੱਟ ਦੀ ਉਹ ਕੰਧ ਮੌਜੂਦ ਹੈ ਜਿਸ ਵਿਚ ਸਾਹਿਬਜ਼ਾਦੇ ਚਿਣਵਾਏ ਗਏ। ਸੰਗਤਾਂ ਦੂਰ ਦੂਰ ਤੋਂ ਜੋੜ-ਮੇਲੇ ਦੇ ਅਵਸਰ ਤੇ ਇਥੇ ਪੁੱਜਦੀਆਂ ਹਨ।

ਗੁਰਦੁਆਰੇ ਦੇ ਇਕ ਪਾਸੇ ਅੰਗੀਠਾ ਸਾਹਿਬ ਹੈ ਜਿਥੇ ਬਾਬਾ ਬੰਦਾ ਬਹਾਦਰ ਨੇ ਸਰਹਿੰਦ ਉੱਪਰ ਹੋਏ ਹਮਲੇ ਸਮੇਂ ਸ਼ਹੀਦ ਹੋਏ 6000 ਸਿੰਘਾਂ ਦਾ ਸਸਕਾਰ ਕੀਤਾ। ਗੁਰਦੁਆਰੇ ਦੇ ਨੇੜੇ ਹੀ ਮਾਤਾ ਗੁਜਰੀ ਜੀ ਦਾ ਬੁਰਜ ਹੈ ਜੋ ਹੁਣ ਇਕ ਛੋਟੇ ਗੁਰਦੁਆਰੇ ਦੇ ਰੂਪ ਵਿਚ ਹੈ। ਇਸ ਥਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਪਹਿਲਾਂ, ਉਨ੍ਹਾਂ ਨੂੰ ਮਾਤਾ ਗੁਜਰੀ ਜੀ ਨਾਲ ਬੰਦੀ ਬਣਾ ਕੇ ਰੱਖਿਆ ਗਿਆ ਸੀ।

ਇਕ ਹੋਰ ਗੁਰਦੁਆਰਾ ਬਿਬਾਣਗੜ੍ਹ ਸਾਹਿਬ ਹੈ ਜਿਥੇ ਦੋਵੇਂ ਸਾਹਿਬਜ਼ਾਦਿਆਂ ਅਤੇ ਉਨ੍ਹਾਂ ਦੇ ਦਾਦੀ ਜੀ ਮਾਤਾ ਗੁਜਰੀ ਜੀ ਦੇ ਅੰਤਿਮ ਸੰਸਕਾਰ ਲਈ ਬਿਬਾਣ ਤਿਆਰ ਕੀਤੇ ਗਏ। ਗੁਰਦੁਆਰਾ ਫਤਹਿਗੜ੍ਹ ਸਾਹਿਬ ਦੇ 1.25 ਕਿ.ਮੀ. ਪੂਰਬ ਵੱਲ ਗੁਰਦੁਆਰਾ ਜੋਤੀ ਸਰੂਪ ਹੈ। ਇਹ ਸਥਾਨ ਦੀਵਾਨ ਟੋਡਰ ਮੱਲ ਨੇ ਇਸ ਇਲਾਕੇ ਦੇ ਸ਼ਾਸਕ ਤੋਂ ਖੜ੍ਹੀਆਂ ਮੋਹਰਾਂ ਵਿਛਾ ਕੇ ਖ਼ਰੀਦਿਆ ਅਤੇ ਇਥੇ ਦੋਹਾਂ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦਾ ਅੰਤਿਮ ਸੰਸਕਾਰ ਕੀਤਾ। ਇਹ ਗੁਰਦੁਆਰਾ ਪਹਿਲਾਂ ਬਾਬਾ ਬੰਦਾ ਬਹਾਦਰ ਨੇ ਬਣਵਾਇਆ ਅਤੇ ਫ਼ਿਰ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੇ ਬਣਵਾਇਆ। ਇਸ ਇਮਾਰਤ ਦੀਆਂ ਉੱਪਰਲੀਆਂ ਤਿੰਨ ਮੰਜ਼ਿਲਾਂ ਪਟਿਆਲਾ ਦੇ ਮਹਾਰਾਜਾ ਯਾਦਵਿੰਦਰ ਸਿੰਘ ਨੇ ਬਣਵਾਈਆਂ। ਹੁਣ ਇਸ ਨੂੰ ਢਾਹ ਕੇ ਮੁੜ ਨਵੇਂ ਢੰਗ ਨਾਲ ਉਸਾਰਿਆ ਗਿਆ ਹੈ।

ਇਕ ਹੋਰ ਗੁਰਦੁਆਰਾ ਸ਼ਹੀਦ ਗੰਜ ਹੈ ਜਿਥੇ ਮੁਗ਼ਲ ਫ਼ੌਜ ਦੁਆਰਾ ਦਿੱਲੀ ਲਿਜਾਏ ਜਾ ਰਹੇ ਸ਼ਹੀਦ ਸਿੰਘਾਂ ਦੇ ਭਰੇ ਚਾਲੀ ਗੱਡੇ, ਸਿੱਖ ਸਿਪਾਹੀਆਂ ਨੇ ਕਾਬੂ ਕੀਤੇ ਅਤੇ ਸ਼ਹੀਦਾਂ ਦਾ

ਸਸਕਾਰ ਕੀਤਾ। ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਦੇ ਬਿਲਕੁਲ ਸਾਹਮਣੇ ਮਾਤਾ ਗੁਜਰੀ ਡਿਗਰੀ ਕਾਲਜ ਹੈ।

ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਦੇ ਨੇੜੇ ਹੀ ਰੋਜ਼ਾ ਸ਼ਰੀਫ਼ ਸਥਿਤ ਹੈ ਜੋ ਮੁਜਾਦੀਦ ਅਲਫ਼-ਇ-ਸਾਨੀ ਸ਼ੇਖ ਅਹਿਮਦ ਦੀ ਯਾਦ ਵਿਚ ਬਣਾਇਆ ਗਿਆ ਹੈ। ਇਸ ਫ਼ਕੀਰ ਦਾ ਜਨਮ ਸਰਹਿੰਦ ਵਿਖੇ ਹੋਇਆ ਅਤੇ ਇਹ ਮੁਸਲਮਾਨਾਂ ਵਿਚ ਮੁਹੰਮਦ ਸਾਹਿਬ ਤੋਂ ਬਾਅਦ ਦੂਜੇ ਸਥਾਨ ਤੇ ਪੂਜਿਆ ਜਾਂਦਾ ਹੈ। ਇਸ ਨੇ ਨਕਸ਼ਬੰਦੀ ਜਾਂ ਮਨ ਹੀ ਮਨ (ਧਿਆਨ) ਵਿਚ ਅੱਲਾ ਨੂੰ ਧਿਆਉਣ ਦਾ ਪ੍ਰਚਾਰ ਕੀਤਾ ਅਤੇ ਸੂਫ਼ੀ ਸੰਪ੍ਰਦਾਇ ਨੂੰ ਉਭਾਰਿਆ। ਇਥੇ ਦੁਨੀਆ ਭਰ ਤੋਂ ਮੁਸਲਮਾਨ ਇਸ ਦਾ ਉਰਸ ਮਨਾਉਣ ਲਈ ਆਉਂਦੇ ਹਨ। ਰੋਜ਼ਾ ਸ਼ਰੀਫ਼ ਦੇ ਨੇੜੇ ਹੀ ਖ਼ਾਨਗਾਹ ਮੀਆਂ ਬੰਦਗੀ ਸਾਹਿਬ ਦਾ ਮਕਬਰਾ ਹੈ।

ਹ.ਪੁ.–ਮ.ਕੋ. : 808; ਡਿ.ਸੈਂ.ਹੈਂ.ਬੁ.–ਪਟਿਆਲਾ; ਸਿ.ਗੁ. ਦਿ. ਸ਼੍ਰ. : 289; ਸਰਹਿੰਦ ਥਰੂ ਏਜਿਜ਼–ਫ਼ੌਜਾ ਸਿੰਘ

**ਫ਼ਤਹਿਗੜ੍ਹ ਕਿਲਾ (ਅਨੰਦਪੁਰ ਸਾਹਿਬ)** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1689 (ਸੰਮਤ 1746) ਵਿਚ ਅਨੰਦਪੁਰ ਸਾਹਿਬ ਦੀ ਰੱਖਿਆ ਲਈ ਜੋ ਪੰਜ ਕਿਲੇ ਬਣਵਾਏ ਸਨ, ਫ਼ਤਹਿਗੜ੍ਹ ਉਨ੍ਹਾਂ ਵਿਚੋਂ ਇਕ ਹੈ। ਇਹ ਕਿਲਾ ਥਾਣੇ ਦੇ ਪਾਸ ਹੀ ਸੀ ਜੋ ਹੁਣ ਢਹਿ ਚੁੱਕਾ ਹੈ। ਇਸ ਜਗ੍ਹਾ ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਸੁਸ਼ੋਭਿਤ ਹੈ।

ਹ.ਪੁ.-ਮ.ਕੋ; ਤ.ਗਾ.ਗੁ; ਪ੍ਰਾ.ਪੰ.ਪ੍ਰ.

**ਫ਼ਤਹਿਗੜ੍ਹ ਚੂੜੀਆਂ** : ਗੁਰਦਾਸਪੁਰ ਜ਼ਿਲ੍ਹੇ ਦੀ ਬਟਾਲਾ ਤਹਿਸੀਲ ਦਾ ਇਤਿਹਾਸਕ ਮਹੱਤਤਾ ਵਾਲਾ ਇਹ ਕਸਬਾ ਬਟਾਲਾ ਸ਼ਹਿਰ ਤੋਂ 26 ਕਿ.ਮੀ. ਉੱਤਰ-ਪੱਛਮ ਵੱਲ ਅੰਮ੍ਰਿਤਸਰ-ਵੇਰਕਾ -ਡੇਰਾ ਬਾਬਾ ਨਾਨਕ ਰੇਲਵੇ ਲਾਈਨ ਉਪਰ ਸਥਿਤ ਹੈ। ਕਨ੍ਹਈਆ ਮਿਸਲ ਦੇ ਸਰਦਾਰ ਫ਼ਤਹਿ ਸਿੰਘ ਨੇ ਇਸ ਕਸਬੇ ਦੀ ਨੀਂਹ ਰਖੀ ਅਤੇ ਇਥੇ ਇਕ ਫ਼ਤਹਿਗੜ੍ਹ ਨਾਂ ਦਾ ਕਿਲਾ ਉਸਾਰਿਆ। ਇਸ ਥਾਂ ਚੂੜੀਗਰ ਜੋ ਚੂੜੀਆਂ ਬਣਾਉਂਦੇ ਅਤੇ ਵੇਚਦੇ ਸਨ, ਵੱਡੀ ਗਿਣਤੀ ਵਿਚ ਆ ਵਸੇ ਜਿਸ ਕਾਰਨ ਕਸਬੇ ਦਾ ਨਾਂ ਫ਼ਤਹਿਗੜ੍ਹ ਚੂੜੀਆਂ ਕਰ ਕੇ ਪ੍ਰਸਿੱਧ ਹੋਇਆ। ਸਥਾਨਕ ਲੋਕਾਂ ਵਿਚ ਪ੍ਰਚਲਿਤ ਧਾਰਨਾ ਅਨੁਸਾਰ ਇਸ ਕਸਬੇ ਦਾ ਨਾਂ ਪਹਿਲਾਂ ਫ਼ਤਹਿਗੜ੍ਹ ਚੂਰੀਆਂ ਸੀ ਜੋ ਬਾਅਦ ਵਿਚ ਫ਼ਤਹਿਗੜ੍ਹ ਚੂੜੀਆਂ ਬਣ ਗਿਆ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਲੜਕੇ ਖੜਕ ਸਿੰਘ ਦਾ ਵਿਆਹ ਸਰਦਾਰ ਫ਼ਤਹਿ ਸਿੰਘ ਦੀ ਪੋਤਰੀ ਚੰਦ ਕੌਰ ਨਾਲ ਕੀਤਾ। ਉਸ (ਚੰਦ ਕੌਰ) ਨੇ ਇਸ ਥਾਂ ਇਕ ਸੁੰਦਰ ਮੰਦਰ ਅਤੇ ਪੱਕਾ ਤਲਾਬ ਬਣਵਾਇਆ ਜੋ ਅਜੇ ਤੀਕ ਵੀ ਮੌਜੂਦ ਹੈ। ਕਿਹਾ ਜਾਂਦਾ ਹੈ ਕਿ ਉਹ ਹਰ ਰੋਜ਼ ਇਸ ਮੰਦਰ ਵਿਚ ਪੂਜਾ ਕਰਨ ਜਾਂਦੀ ਸੀ ਅਤੇ ਆਪਣੀ ਸਹੂਲੀਅਤ ਲਈ ਉਸ ਨੇ ਕਿਲੇ ਤੋਂ ਮੰਦਰ ਤਕ ਇਕ ਸੁਰੰਗ ਬਣਵਾਈ ਹੋਈ ਸੀ।

ਸੰਨ 1947 ਵਿਚ ਦੇਸ਼ ਦੀ ਵੰਡ ਤੋਂ ਬਾਅਦ ਇਸ ਸ਼ਹਿਰ ਵਿਖੇ ਬਹੁਤ ਸਾਰੇ ਜੁਲਾਹਾ ਪਰਿਵਾਰ ਆ ਵਸੇ ਜਿਨ੍ਹਾਂ ਨੂੰ ਪੰਜਾਬ ਖਾਦੀ ਮੰਡਲ, ਆਦਮਪੁਰ (ਜਲੰਧਰ) ਵੱਲੋਂ ਸਿਖਲਾਈ ਅਤੇ ਮਦਦ ਦਿੱਤੀ ਗਈ।

ਇਸ ਕਸਬੇ ਵਿਚ ਇਕ- ਸਰਕਾਰੀ ਡੇਅਰੀ, ਤਿੰਨ ਪ੍ਰਾਇਮਰੀ ਸਕੂਲ, ਮਿਡਲ ਸਕੂਲ, ਤਿੰਨ ਹਾਈ ਸਕੂਲ ਅਤੇ ਇਕ ਹਾਇਰ ਸੈਕੰਡਰੀ ਸਕੂਲ ਤੋਂ ਇਲਾਵਾ ਇਕ ਆਰਟਸ ਐਂਡ ਕ੍ਰਾਫ਼ਟਸ ਸਕੂਲ ਵੀ ਹੈ। ਇਕ ਪ੍ਰਾਇਮਰੀ ਹੈਲਥ ਸੈਂਟਰ, ਪਸ਼ੂ ਹਸਪਤਾਲ, ਮਿਉਂਸਪਲ ਲਾਇਬ੍ਰੇਰੀ, ਪੰਚਾਇਤ ਸਮਿਤੀ ਲਾਇਬ੍ਰੇਰੀ, ਪੁਲਿਸ ਸਟੇਸ਼ਨ, ਡਾਕ ਅਤੇ ਤਾਰ ਘਰ, ਟੈਲੀਫ਼ੋਨ ਐਕਸਚੇਂਜ ਆਦਿ ਵੀ ਹਨ।

ਅਬਾਦੀ – 15,879 (2001)

ਹ.ਪੁ.–ਡਿ.ਗਜ਼.–ਗੁਰਦਾਸਪੁਰ; ਡਿ.ਸੈਂ.ਹੈਂ.ਬੁ.-ਗੁਰਦਾਸਪੁਰ

**ਫ਼ਤਿਹਾਬਾਦ** : ਤਹਿਸੀਲ – ਹਰਿਆਣਾ ਰਾਜ ਦੇ ਹਿਸਾਰ ਜ਼ਿਲ੍ਹੇ ਦੀ ਇਹ ਇਕ ਤਹਿਸੀਲ ਹੈ। ਇਸੇ ਨਾਂ ਦਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ। ਹੋਰ ਉੱਘੇ ਸ਼ਹਿਰਾਂ ਵਿਚ ਟੋਹਾਣਾ ਅਤੇ ਅਗਰੋਹਾ ਵਰਗੇ ਪ੍ਰਸਿੱਧ ਇਤਿਹਾਸਕ ਅਤੇ ਪੁਰਾਤੱਤਵੀ ਮਹੱਤਤਾ ਵਾਲੇ ਸ਼ਹਿਰ ਹਨ। ਇਸ ਤਹਿਸੀਲ ਦੇ ਉੱਤਰ ਵੱਲ ਘੱਗਰ ਦਰਿਆ ਨੇ ਆਪਣਾ ਡੂੰਘਾ ਰਸਤਾ ਬਣਾਇਆ ਹੋਇਆ ਹੈ। ਇਸ ਦਰਿਆ ਦੇ ਦੱਖਣੀ ਹਿੱਸੇ ਵੱਲ ਚੀਕਣੀ ਮਿੱਟੀ ਵਾਲਾ ਇਲਾਕਾ ਹੈ ਜਿਥੇ ਵਿਰਲੇ ਜੰਗਲ ਮਿਲਦੇ ਹਨ। ਇਸ ਇਲਾਕੇ ਵਿਚ ਕਈ ਥਾਂ ਖੇਤੀ ਵੀ ਕੀਤੀ ਜਾਂਦੀ ਹੈ। ਇਥੇ ਸਿੰਜਾਈ ਬਰਸਾਤੀ ਨਾਲਿਆਂ ਨਾਲ ਹੀ ਕੀਤੀ ਜਾਂਦੀ ਹੈ। ਘੱਗਰ ਵਿਚੋਂ ਕੱਢੇ ਛੋਟੇ ਨਾਲੇ ਵੀ ਸਿੰਜਾਈ ਲਈ ਵਰਤੇ ਜਾਂਦੇ ਹਨ। ਇਸ ਤਹਿਸੀਲ ਦਾ ਕੇਂਦਰੀ ਅਤੇ ਦੱਖਣੀ ਹਿੱਸਾ ਰੇਤਲਾ ਅਤੇ ਬੰਜਰ ਹੈ। ਕੁਝ ਹਿੱਸੇ ਦੀ ਸਿੰਜਾਈ ਪੱਛਮੀ ਜਮਨਾ ਨਹਿਰ ਨਾਲ ਵੀ ਕੀਤੀ ਜਾਂਦੀ ਹੈ। ਇਸ ਤਹਿਸੀਲ ਦਾ ਕੁੱਲ ਰਕਬਾ 3018 ਵ.ਕਿ.ਮੀ. (1,179 ਵ. ਮੀਲ) ਹੈ।

ਆਬਾਦੀ - 3,14,782 (1991)

ਹ.ਪੁ.–ਇੰਪ.ਗ. ਇੰਡ. 12 : 73

**ਫ਼ਤਿਹਾਬਾਦ** : ਸ਼ਹਿਰ – ਹਰਿਆਣਾ ਰਾਜ ਦੇ ਹਿਸਾਰ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜੋ ਹਿਸਾਰ ਸ਼ਹਿਰ ਤੋਂ 47 ਕਿ.ਮੀ. ਦੂਰੀ ਤੇ ਸਥਿਤ ਹੈ। ਇਸ ਕਸਬੇ ਦੇ ਮੁੱਢ ਬਾਰੇ ਇਤਿਹਾਸਕਾਰ ਇਹ ਅਨੁਮਾਨ ਲਾਉਂਦੇ ਹਨ ਕਿ 1352 ਈ. ਵਿਚ ਬਾਦਸ਼ਾਹ ਫ਼ਿਰੋਜ਼ ਸ਼ਾਹ ਨੇ ਇਸ ਦੀ ਨੀਂਹ ਰੱਖੀ ਅਤੇ ਆਪਣੇ ਪੁੱਤਰ ਫ਼ਤਹਿ ਖ਼ਾਨ ਦੇ ਨਾਂ ਉੱਪਰ ਇਸ ਕਸਬੇ ਦਾ ਨਾਂ ਵੀ ਫ਼ਤਿਹਾਬਾਦ ਰੱਖ ਦਿੱਤਾ। ਉਸ ਨੇ ਇਸ ਕਸਬੇ ਲਈ ਪਾਣੀ ਦੀ ਸਹੂਲੀਅਤ ਕਾਰਨ ਘੱਗਰ ਦਰਿਆ ਤੋਂ ਇਕ ਨਹਿਰ ਖੁਦਵਾਈ। ਇਥੇ ਬਣੇ ਇਕ ਕਿਲੇ ਵਿਚ ਇਕ ਥੰਮ ਉੱਪਰ ਬਾਦਸ਼ਾਹ ਫ਼ਿਰੋਜ਼ ਸ਼ਾਹ ਨਾਲ ਸਬੰਧਤ ਉਕਰਾਈਆਂ ਮਿਲਦੀਆਂ ਹਨ। ਇਥੇ ਇਕ ਪ੍ਰਸਿੱਧ ਮਕਬਰਾ ਹੈ ਅਤੇ ਹਮਾਯੂੰ ਦੀਆਂ ਕਈ ਲਿਖਤਾਂ ਵੀ ਪ੍ਰਾਪਤ ਹੋਈਆਂ ਹਨ।

ਆਬਾਦੀ - 45,500 (1991)

ਹ.ਪੁ.–ਇੰਪ.ਗ.ਇੰਡ. 12:74

**ਫ਼ਤੂਹੀ** : ਇਹ ਗੁੱਜਰਵਾਲ ਦਾ ਇਕ ਜੱਟ ਸਰਦਾਰ ਸੀ ਜਿਸ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਆਪਣਾ ਬਾਜ਼ ਦੇਣ ਤੋਂ ਇਨਕਾਰ ਕੀਤਾ ਸੀ। ਇਸ ਘਟਨਾ ਤੋਂ ਕੁਝ ਦੇਰ ਮਗਰੋਂ ਹੀ ਉਸ ਦਾ ਬਾਜ਼ ਡੋਰਾ ਨਿਗਲ ਗਿਆ ਜਿਸ ਕਾਰਨ ਮਰਨ ਹਾਲ ਹੋ ਗਿਆ। ਸਰਦਾਰ ਨੇ ਗੁਰੂ ਸਾਹਿਬ ਕੋਲ ਜਾ ਕੇ ਆਪਣੀ ਭੁੱਲ ਬਖ਼ਸ਼ਾਈ ਅਤੇ ਗੁਰੂ ਜੀ ਦਾ ਸਿੱਖ ਬਣ ਗਿਆ।

ਹ.ਪੁ.–ਮ.ਕੋ. : 808

**ਫ਼ਤੇ ਸ਼ਾਹ** : ਇਹ ਗੜ੍ਹਵਾਲ (ਸ੍ਰੀਨਗਰ) ਦਾ ਰਾਜਾ ਸੀ ਜਿਸ ਨੂੰ ਫ਼ਤਹਿ ਚੰਦ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਨੇ ਕਹਿਲੂਰ ਦੇ ਰਾਜੇ ਭੀਮ ਚੰਦ ਦੇ ਕਹਿਣ ਤੇ ਪਾਉਂਟਾ ਸਾਹਿਬ (ਪਾਂਵਟੇ) ਦੇ ਨੇੜੇ ਭੰਗਾਣੀ ਦੇ ਮੈਦਾਨ ਵਿਚ ਗੁਰੂ ਗੋਬਿੰਦ ਸਿੰਘ ਜੀ ਨਾਲ ਯੁੱਧ ਕੀਤਾ ਅਤੇ ਬੁਰੀ ਤਰ੍ਹਾਂ ਹਾਰ ਖਾਧੀ। ਬਚਿਤ੍ਰ ਨਾਟਕ ਦੇ ਅਧਿਆਇ ਅੱਠਵੇਂ ਵਿਚ ਵੀ ਇਸ ਦਾ ਜ਼ਿਕਰ ਆਉਂਦਾ ਹੈ।

''ਫਤੇਸ਼ਾਹ ਕੋਪਾ ਤਬਿ ਰਾਜਾ। ਲੋਹ ਪਰਾ ਹਮ ਸੋ ਬਿਨੁ ਕਾਜਾ''

ਹ.ਪੁ.–ਮ.ਕੋ. : 808

**ਫ਼ੱਤੇ ਭਿੰਡਰ** : ਇਹ ਪੱਛਮੀ ਪੰਜਾਬ ਦੇ ਸਿਆਲਕੋਟ ਜ਼ਿਲ੍ਹੇ ਦੀ ਡਸਕਾ ਤਹਿਸੀਲ (ਪਾਕਿਸਤਾਨ) ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਗੁਜਰਾਂਵਾਲਾ ਤੋਂ ਲਗਭਗ 19 ਕਿ.ਮੀ. ਉੱਤਰ-ਪੂਰਬ ਵੱਲ ਵਾਕਿਆ ਹੈ। ਇਸ ਪਿੰਡ ਦੇ ਦੱਖਣ ਵੱਲ ਨਜ਼ਦੀਕ ਹੀ ਗੁਰੂ ਨਾਨਕ ਦੇਵ ਜੀ ਦਾ ਇਕ ਗੁਰਦੁਆਰਾ ਹੈ। ਗੁਰੂ ਸਾਹਿਬ ਸਿਆਲਕੋਟ ਜਾਂਦੇ ਹੋਏ ਇਥੇ ਠਹਿਰੇ ਸਨ। ਗੁਰਦੁਆਰੇ ਦੇ ਨਾਂ ਥੋੜ੍ਹੀ ਜਿਹੀ ਜ਼ਮੀਨ ਵੀ ਹੈ। ਦੇਸ਼ ਵੰਡ ਤੋਂ ਪਹਿਲਾਂ ਹਰ ਸਾਲ ਨਿਰਜਲਾ ਇਕਾਦਸ਼ੀ ਨੂੰ ਇਥੇ ਮੇਲਾ ਲਗਦਾ ਸੀ।

ਹ.ਪੁ.–ਮ.ਕੋ. : 809

**ਫਫੜੇ ਭਾਈਕੇ** : ਪੰਜਾਬ ਦਾ ਇਹ ਇਤਿਹਾਸਕ ਪਿੰਡ ਜ਼ਿਲ੍ਹਾ ਮਾਨਸਾ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਬੁਢਲਾਡੇ ਤੋਂ 9 ਕਿ.ਮੀ. ਅਤੇ ਮਾਨਸਾ ਤੋਂ 10 ਕਿ.ਮੀ. ਦੂਰੀ ਤੇ ਸਥਿਤ ਹੈ।

ਇਸ ਪਿੰਡ ਵਿਚ ਹਰ ਸਾਲ ਅੱਸੂ ਦੀ ਅਸ਼ਟਮੀ, ਨੌਮੀ ਅਤੇ ਦਸਵੀਂ ਦੇ ਸਰਾਧ ਨੂੰ ਭਾਈ ਬਹਿਲੋ ਦੀ ਯਾਦ ਵਿਚ ਬੜਾ ਭਾਰੀ ਮੇਲਾ ਲਗਦਾ ਹੈ। ਲੋਕ ਪ੍ਰਚੱਲਿਤ ਕਥਾ ਹੈ ਕਿ ਸਿਕੰਦਰ ਲੋਧੀ ਦੇ ਸਮਿਆਂ ਵਿਚ ਬਾਬਾ ਮੱਲ ਨਾਂ ਦਾ ਇਕ ਵਿਅਕਤੀ ਦਿੱਲੀ ਦੇ ਦਰਬਾਰ ਵਿਚ ਅਹਿਲਕਾਰ ਸੀ। ਇਕ ਵਾਰੀ ਕਿਸੇ ਕਾਰਨ ਬੁਢਲਾਡੇ ਦੇ ਨਵਾਬ ਤੋਂ ਸਮੇਂ ਸਿਰ ਮਾਮਲਾ ਨਾ ਭਰਿਆ ਗਿਆ ਤੇ ਇਸ ਬਦਲੇ ਉਸ ਨੂੰ ਕੈਦ ਕਰ ਲਿਆ ਗਿਆ। ਬਾਬਾ ਮੱਲ ਨੇ ਨਵਾਬ ਨੂੰ ਛਡਾਉਣ ਲਈ ਅਨੇਕਾਂ ਦਲੀਲਾਂ ਦਿੱਤੀਆਂ ਪਰ ਹਾਕਮ ਨੇ ਇਨ੍ਹਾਂ ਨੂੰ ਫਫੜੇ ਅਰਥਾਤ ਬਹਾਨੇਬਾਜ਼ੀ ਦੱਸਿਆ ਤੇ ਇਸ ਦਿਨ ਤੋਂ ਬਾਬਾ ਮੱਲ ਦੇ ਨਾਂ ਨਾਲ ਸ਼ਬਦ 'ਫਫੜੇ' ਜੁੜ ਗਿਆ। ਇਬਰਾਹੀਮ ਲੋਧੀ ਦੇ ਰਾਜ ਸਮੇਂ (ਸਿਕੰਦਰ ਲੋਧੀ ਦੀ ਮੌਤ ਉਪਰੰਤ) ਬਾਬਾ ਮੱਲ ਫਫੜੇ ਬਹੁਤ ਸਾਰੇ ਪੁਰਾਣੇ ਦਰਬਾਰੀਆਂ ਸਮੇਤ ਬੁਢਲਾਡੇ ਦੇ ਨਵਾਬ ਕੋਲ ਗਿਆ। ਕੁਝ ਸਮਾਂ ਉਥੇ ਰਹਿਣ ਪਿੱਛੋਂ ਬੁਢਲਾਡੇ ਦੇ ਨਵਾਬ ਨਾਲ ਨੇੜਤਾ ਕਾਰਨ ਉਸ ਦੇ ਇਲਾਕੇ ਵਿਚ ਹੀ ਪਿੰਡ ਆਬਾਦ ਕੀਤਾ ਜਿਸ ਦਾ ਨਾਂ ਬਾਬਾ ਮੱਲ ਦੇ ਨਾਂ ਉੱਪਰ 'ਫਫੜੇ' ਪੈ ਗਿਆ।

ਪੁਰਾਣੇ ਬਜ਼ੁਰਗਾਂ ਦੇ ਦੱਸਣ ਅਨੁਸਾਰ ਭਾਈ ਬਹਿਲੋ, ਬਾਬਾ ਮੱਲ ਦੀ ਛੇਵੀਂ ਪੀੜ੍ਹੀ ਵਿਚੋਂ ਬਾਬਾ ਅੱਲਾ ਦਿਤਾ ਦੇ ਸਪੁੱਤਰ ਸਨ। ਭਾਈ ਬਹਿਲੋ ਜੀ ਧਾਰਮਿਕ ਬਿਰਤੀ ਦੇ ਮਾਲਕ ਸਨ। ਇਸ ਲਈ ਆਲੇ ਦੁਆਲੇ ਦੇ ਇਲਾਕੇ ਵਿਚ ਉਨ੍ਹਾਂ ਦੀ ਚੰਗੀ ਪ੍ਰਸਿੱਧੀ ਸੀ।

ਜਦੋਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੇ ਸਰੋਵਰ ਦੀ ਸੇਵਾ ਸ਼ੁਰੂ ਕਰਵਾਈ ਤਾਂ ਇਲਾਕੇ ਭਰ ਦੀ ਸੰਗਤ ਨੂੰ ਬੁਲਾਵਾ ਭੇਜਿਆ ਗਿਆ। ਕੁਝ ਸੇਵਾਦਾਰਾਂ ਨੇ ਬਹਿਲੋ ਜੀ ਦਾ ਜ਼ਿਕਰ ਗੁਰੂ ਜੀ ਕੋਲ ਜਾ ਕੇ ਕੀਤਾ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਤਰਨਤਾਰਨ ਦੇ ਭੱਠੇ ਤੋਂ ਇੱਟਾਂ ਪਕਵਾਉਣ ਦੀ ਸੇਵਾ ਸੌਂਪੀ। ਜਦ ਸਰੋਵਰ ਦੀ ਸੇਵਾ ਸੰਪੰਨ ਹੋਈ ਤਾਂ ਗੁਰੂ ਜੀ ਭੱਠੇ ਉੱਪਰ ਬਹਿਲੋ ਜੀ ਨੂੰ ਮਿਲਣ ਗਏ। ਬਹਿਲੋ ਜੀ ਸੇਵਾ ਕਰਦੇ ਹੋਣ ਕਰ ਕੇ ਮਿੱਟੀ ਗਾਰੇ ਨਾਲ ਲਿੱਬੜੇ ਹੋਏ ਸਨ ਤੇ ਉਹ ਗੁਰੂ ਜੀ ਨੂੰ ਵੇਖਦਿਆਂ ਹੀ ਪਿੱਛੇ ਲੁਕਣ ਦਾ ਯਤਨ ਕਰਨ ਲੱਗੇ। ਗੁਰੂ ਅਰਜਨ ਦੇਵ ਜੀ ਨੇ ਬਹਿਲੋ ਜੀ ਨੂੰ ਆਪਣੇ ਕੋਲ ਸੱਦਿਆ ਅਤੇ ਆਪਣੇ ਕਲਾਵੇ ਵਿਚ ਲੈ ਲਿਆ। ਸਾਰੀ ਸੰਗਤ ਦੀ ਹਾਜ਼ਰੀ ਵਿਚ ਬਹਿਲੋ ਜੀ ਨੂੰ ਭਾਈ ਬਹਿਲੋ ਕਹਿ ਕੇ ਪੁਕਾਰਿਆ, ਗੁਰੂ ਜੀ ਦੀ ਬਖ਼ਸ਼ਿਸ਼ ਸ਼ਬਦ 'ਭਾਈ' ਨਾਲ ਬਹਿਲੋ ਜੀ ਦਾ ਨਾਂ ਭਾਈ ਬਹਿਲੋ ਪੈ ਗਿਆ ਅਤੇ ਫਫੜੇ ਪਿੰਡ ਨੂੰ 'ਫਫੜੇ ਭਾਈਕੇ' ਕਿਹਾ ਜਾਣ ਲੱਗ ਪਿਆ।

ਪਿੱਛੋਂ ਲੰਬੇ ਸਮੇਂ ਤਕ ਭਾਈ ਬਹਿਲੋ ਜੀ ਇਲਾਕੇ ਵਿਚ ਗੁਰਸਿੱਖੀ ਦਾ ਪ੍ਰਚਾਰ ਕਰਦੇ ਰਹੇ ਅਤੇ ਅਨੇਕਾਂ ਭੁੱਲਿਆਂ ਭਟਕਿਆਂ ਨੂੰ ਗੁਰੂ ਦੇ ਲੜ ਲਾਇਆ।

ਭਾਈ ਬਹਿਲੋ ਜੀ ਕਦੋਂ ਅਤੇ ਕਿਵੇਂ ਸਵਰਗਵਾਸ ਹੋਏ ਇਸ ਸਬੰਧੀ ਵੱਖ-ਵੱਖ ਕਹਾਣੀਆਂ ਪ੍ਰਚਲਿਤ ਹਨ ਪਰ ਜ਼ਿਆਦਾਤਰ ਪੁਰਾਣੇ ਵਿਅਕਤੀ ਇਸੇ ਰਾਇ ਦੇ ਹਾਮੀ ਹਨ ਕਿ ਉਨ੍ਹਾਂ ਦੀ ਮੌਤ ਕੁਦਰਤੀ ਹੀ ਹੋਈ ਸੀ। ਇਸ ਪਿੰਡ ਲਗਦੇ ਸਰਾਧ ਉਨ੍ਹਾਂ ਦੀ ਮੌਤ ਦੇ ਮਹੀਨੇ ਹੀ ਮਨਾਏ ਜਾਂਦੇ ਹਨ।

ਸ਼ੁਰੂ ਸ਼ੁਰੂ ਵਿਚ ਇਹ ਮੇਲਾ ਸਰਾਧਾਂ ਦੇ ਦਿਨ ਮੰਜੀਆਂ ਸੁੱਖ ਕੇ ਵੰਡਣ ਤਕ ਹੀ ਸੀਮਤ ਸੀ ਪਰ ਅਕਾਲੀ ਲਹਿਰ ਦੇ ਦੌਰਾਨ ਭਾਈ ਬਹਿਲੋ ਜੀ ਦਾ ਗੁਰਦੁਆਰਾ ਸਥਾਨਕ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪਿਆ ਗਿਆ। ਹੁਣ ਇਸ ਜਗ੍ਹਾ ਇਕ ਸੁੰਦਰ ਗੁਰਦੁਆਰੇ ਦੀ ਉਸਾਰੀ ਹੋ ਚੁੱਕੀ ਹੈ ਅਤੇ ਮੇਲਾ ਵੀ ਪੂਰਨ ਗੁਰੂ ਮਰਯਾਦਾ ਨਾਲ ਮਨਾਇਆ ਜਾਂਦਾ ਹੈ।

ਗੁਰਦੁਆਰਾ ਸਾਹਿਬ ਦੇ ਨਾਂ ਸੌ ਏਕੜ ਜ਼ਮੀਨ ਹੈ ਤੇ ਇਸੇ ਦੀ ਹੀ ਆਮਦਨ ਨਾਲ ਪਿੰਡ ਦੇ ਪ੍ਰਾਇਮਰੀ ਅਤੇ ਹਾਈ ਸਕੂਲ ਦੀ ਇਮਾਰਤ ਤੋਂ ਇਲਾਵਾ ਡਿਸਪੈਂਸਰੀ ਦੀ ਇਮਾਰਤ ਵੀ ਉਸਾਰੀ ਗਈ ਹੈ।

ਮੇਲੇ ਵਾਲੇ ਦਿਨਾਂ ਵਿਚ ਅਸ਼ਟਮੀ ਨੂੰ ਸ਼ਾਮ ਵੇਲੇ ਪਿੰਡ ਵਿਚ ਨਗਰ ਕੀਰਤਨ ਕੱਢਿਆ ਜਾਂਦਾ ਹੈ। ਨੌਮੀ ਤੇ ਦਸਵੀਂ ਨੂੰ ਭਾਰੀ ਦੀਵਾਨ ਸਜਦੇ ਹਨ। ਵੱਖ-ਵੱਖ ਰਾਜਨੀਤਕ ਪਾਰਟੀਆਂ ਆਪਣੀਆਂ ਕਾਨਫਰੰਸਾਂ ਕਰਦੀਆਂ ਹਨ। ਪਿੰਡ ਦੀ ਭਾਈ ਬਹਿਲੋ ਸਪੋਰਟਸ ਕਮੇਟੀ ਵੱਲੋਂ ਇਕ ਸ਼ਾਨਦਾਰ ਟੂਰਨਾਮੈਂਟ ਕਰਵਾਇਆ ਜਾਂਦਾ ਹੈ ਅਤੇ ਜੇਤੂ ਖਿਡਾਰੀਆਂ ਨੂੰ ਨਕਦ ਇਨਾਮਾਂ ਤੋਂ ਇਲਾਵਾ ਟਰਾਫ਼ੀਆਂ ਵੀ ਦਿੱਤੀਆਂ ਜਾਂਦੀਆਂ ਹਨ।

ਹ. ਪੁ.-ਮ. ਕੋ.; ਤ. ਗੁ. ਖਾ.-ਗਿਆਨੀ ਗਿਆਨ ਸਿੰਘ; ਡਿ. ਸੈਂ. ਹੈਂ. ਬੁ.-ਬਠਿੰਡਾ (1981)

**ਫ਼ਰਦ ਫ਼ਕੀਰ** : ਪੰਜਾਬੀ ਦੇ ਇਸ ਸੂਫ਼ੀ ਸ਼ਾਇਰ ਦਾ ਜਨਮ 1720 ਈ. ਵਿਚ ਹੋਇਆ। ਇਸ ਨੇ ਆਪਣੀ ਡੂੰਘੇ ਅਨੁਭਵਾਂ ਨੂੰ ਕਵਿਤਾ ਵਿਚ ਅੰਕਿਤ ਕੀਤਾ। ਇਹ ਗੁਜਰਾਤ

(ਪਾਕਿਸਤਾਨ) ਦਾ ਨਿਵਾਸੀ ਸੀ। ਇਸ ਦੇ ਜੀਵਨ ਬਾਰੇ ਬਹੁਤਾ ਵੇਰਵਾ ਨਹੀਂ ਮਿਲਦਾ।

ਇਸ ਦੇ ਜੀਵਨ ਕਾਲ ਵਿਚ ਪੰਜਾਬ ਵਿਚ ਲਗਭਗ ਅਸ਼ਾਂਤੀ ਫੈਲੀ ਰਹੀ। ਇਸ ਉਥਲ-ਪੁਥਲ ਦਾ ਇਸ ਦੀ ਲੇਖਣੀ ਤੇ ਵੀ ਕਾਫ਼ੀ ਪ੍ਰਭਾਵ ਪਿਆ।

ਇਸ ਦੀਆਂ ਪ੍ਰਸਿੱਧ ਰਚਨਾਵਾਂ–ਰੌਸ਼ਨ ਦਿਲ, ਕਸਬਨਾਮਾ ਬਾਫਿੰਦਗਾਂ, ਕਸਬਨਾਮਾ ਹਮਜ਼ਾ, ਸੀਹਰਫੀਆਂ ਤੇ ਬਾਰਾਮਾਂਹ ਆਦਿ ਹਨ। ਇਸ ਨੇ ਇਕ ਪਾਸੇ ਸੂਫ਼ੀ ਵਿਚਾਰਾਂ, ਪ੍ਰੇਮ ਪਿਆਰ ਆਦਿ ਦੀ ਗੱਲ ਕੀਤੀ ਅਤੇ ਦੂਜੇ ਪਾਸੇ ਕੱਟੜ ਮੁਸਲਮਾਨਾਂ ਵਾਂਗ ਇਸਲਾਮ ਤੇ ਮੁਸਲਮਾਨੀ ਰਾਜ ਦੇ ਰਾਜਸੀ ਪਤਨ ਤੇ ਲਹੂ ਦੇ ਹੰਝੂ ਕੇਰੇ ਹਨ। ਆਤਮਵਿਰੋਧੀ ਸੁਰ ਇਸ ਦੀ ਰਚਨਾ ਦੀ ਵੱਖਰੀ ਪਛਾਣ ਹੈ। ਇਸ ਨੇ ਪ੍ਰਚਲਿਤ ਸੂਫ਼ੀ ਕਾਵਿ ਵਿਚੋਂ ਹੀ ਬਿੰਬ ਚਿੰਨ੍ਹ, ਪ੍ਰਤੀਕ, ਅਲੰਕਾਰ ਲੈ ਕੇ ਆਪਣੀ ਕਵਿਤਾ ਦੀ ਰਚਨਾ ਕੀਤੀ ਜਿਸ ਕਾਰਨ ਵਿਸ਼ੇਸ਼ ਮੌਲਿਕਤਾ ਨਹੀਂ ਮਿਲਦੀ। ਇਸ ਦੀ ਇਕੋ ਰਚਨਾ ਬਹੁਤ ਪ੍ਰਸਿੱਧ ਹੋਈ ।

ਹ.ਪੁ.–ਪੰ.ਸਾ.ਇ.- ਭਾ.ਵਿ.ਪੰ.1:412-13; ਲਿ.ਕੋ. :105

**ਫਰਵਾਹੀ** : ਇਹ ਪਿੰਡ ਸੰਗਰੂਰ ਜ਼ਿਲ੍ਹੇ ਦੀ ਬਰਨਾਲਾ ਤਹਿਸੀਲ ਵਿਚ ਬਰਨਾਲੇ ਤੋਂ 10 ਕਿ.ਮੀ. ਦੀ ਦੂਰੀ ਤੇ ਸਥਿਤ ਹੈ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਮਾਲਵਾ ਰਟਨ ਸਮੇਂ ਇਥੇ ਪਧਾਰੇ ਸਨ ਅਤੇ ਇਕ ਰਾਤ ਠਹਿਰੇ ਸਨ। ਦੱਖਣ-ਪੂਰਬ ਵੱਲ ਪਿੰਡ ਦੇ ਨਜ਼ਦੀਕ ਹੀ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ।

ਪਿੰਡ ਫਰਵਾਹੀ ਦਾ ਰਹਿਣ ਵਾਲਾ ਥੰਮਣ ਸਿੰਘ ਇਕ ਪ੍ਰਤਾਪੀ ਸਿੱਖ ਹੋਇਆ ਹੈ। ਉਸ ਦੀ ਯਾਦ ਵਿਚ ਵੀ ਇਕ ਅਸਥਾਨ ਬਣਿਆ ਹੋਇਆ ਹੈ ਜੋ ਮਾਲਵੇ ਵਿਚ ਯਾਤਰਾ ਸਥਾਨ ਮੰਨਿਆ ਜਾਂਦਾ ਹੈ।

ਹ.ਪੁ.-ਮ.ਕੋ.; ਗੁ. ਪ੍ਰ. ਸੂ. ਗ੍ਰੰ.

**ਫ਼ਰਾਟੀ ਅਤੇ ਡੰਡਾਰਸ ਲੋਕ ਨਾਚ** : ਇਹ ਹਿਮਾਚਲ ਪ੍ਰਦੇਸ਼ ਦੇ ਚੰਬਾ ਇਲਾਕੇ ਦੇ ਨਾਚਾਂ ਵਿਚ ਵਿਸ਼ੇਸ਼ ਅਤੇ ਬਹੁਤ ਲੋਕਪ੍ਰਿਅ ਨਾਚ ਹੈ। ਸਰਲ ਅਤੇ ਸਹਿਜ ਢੰਗ ਨਾਲ ਨੱਚਿਆ ਜਾਣ ਵਾਲਾ ਇਹ ਨਾਚ ਕਿਸੇ ਤਿਉਹਾਰ, ਸੰਸਕਾਰ, ਜਨਮ, ਵਿਆਹ ਆਦਿ ਦੇ ਸਬੰਧ ਵਿਚ ਜਾਂ ਫਿਰ ਫ਼ਸਲ ਕੱਟਣ ਉਪਰੰਤ ਖ਼ੁਸ਼ੀ ਮਨਾਉਣ ਲਈ ਨੱਚਿਆ ਜਾਂਦਾ ਹੈ। ਇਸ ਨਾਚ ਵਿਚ ਮਰਦ ਵੀ ਨਚਦੇ ਹਨ। ਅਨੁਭਵੀ ਨਰਤਕਾਂ ਦੀ ਕੋਈ ਵਿਸ਼ੇਸ਼ ਲੋੜ ਨਹੀਂ ਹੁੰਦੀ ਅਤੇ ਆਮ ਨੱਚਣ ਦੇ ਸ਼ੌਕੀਨ ਵੀ ਇਸ ਵਿਚ ਭਾਗ ਲੈ ਸਕਦੇ ਹਨ। ਲੋਕ ਸਾਜ਼ ਅਤੇ ਲੋਕ ਗੀਤਾਂ ਦੇ ਨਾਲ ਇਸ ਨਾਚ ਦੌਰਾਨ ਖੁਸ਼ੀ ਪ੍ਰਗਟਾਉਣ ਲਈ ਕੋਈ ਬੰਨ੍ਹਣ ਜਾਂ ਰੋਕ ਨਹੀਂ ਹੈ। ਇਸੇ ਕਾਰਨ ਜੋ ਵੀ ਚਾਹੇ ਇਸ ਨਾਚ ਵਿਚ ਬਿਨਾਂ ਰੋਕ ਟੋਕ ਭਾਗ ਲੈ ਸਕਦਾ ਹੈ।

ਹ.ਪੁ.–ਹਿ.ਪ੍ਰ. ਕੇ ਲੋਕ ਨਰਿੱਤ-ਹਰੀਰਾਮ ਜਸਟਾ : 85

**ਫ਼ਰੀਦਕੋਟ** : ਰਿਆਸਤ – ਪਟਿਆਲਾ ਦੇ ਸ਼ਾਹੀ ਖ਼ਾਨਦਾਨ ਦੀ ਬੰਸਾਵਲੀ ਵੇਖਣ ਤੋਂ ਪਤਾ ਲਗਦਾ ਹੈ ਕਿ ਰਾਜਾ ਜੈਸਲ ਦੀ ਔਲਾਦ ਵਿਚੋਂ ਸੱਤਵੀਂ ਪੀੜ੍ਹੀ ਸਿੱਧੂ ਹੋਇਆ ਹੈ ਤੇ ਉਸ ਦੀ ਔਲਾਦ ਪੰਜਾਬ ਵਿਚ-ਸਿੱਧੂ ਜੱਟ ਅਖਵਾਉਂਦੀ ਹੈ। ਰਾਜਾ ਜੈਸਲ ਭੱਟੀ ਰਾਜਪੂਤ ਸੀ। ਸਿੱਧੂ ਦੀ ਔਲਾਦ ਵਿਚੋਂ ਨੌਵੀਂ ਪੀੜ੍ਹੀ ਵਿਚ ਬਰਾੜ ਹੋਇਆ ਜਿਸ ਤੋਂ ਸਿੱਧੂ ਬਰਾੜ ਘਰਾਣੇ ਦਾ ਮੁੱਢ ਬੱਝਾ। ਬਰਾੜ ਦੇ ਦੋ ਪੁੱਤਰ ਸਨ ਪੌੜ ਤੇ ਦੁੱਲ । ਵੱਡੇ ਪੌੜ ਦੀ ਔਲਾਦ ਵਿਚੋਂ ਫੂਲ ਹੋਇਆ ਜਿਸ ਦੇ ਪੁੱਤਰ ਨਾਭਾ, ਪਟਿਆਲਾ ਅਤੇ ਜੀਂਦ ਰਿਆਸਤਾਂ ਦੇ ਸ਼ਾਸਕ ਬਣੇ ਤੇ ਛੋਟੇ ਦੁੱਲ ਦੀ ਔਲਾਦ ਫਰੀਦਕੋਟ ਦੇ ਰਾਜੇ ਬਣੇ।

ਫ਼ਰੀਦਕੋਟ ਦੇ ਇਲਾਕੇ ਤੇ ਪੁਰਾਣੇ ਸਮਿਆਂ ਵਿਚ ਪਨਵਾਰ ਰਾਜਪੂਤ ਰਾਜ ਕਰਦੇ ਸਨ। ਸੰਨ 1180 ਦੇ ਨੇੜੇ ਤੇੜੇ ਭੱਟੀ ਰਾਜਪੂਤ ਜੈਸਲ ਜੋ ਜੈਸਲਮੇਰ ਸ਼ਹਿਰ ਅਤੇ ਰਿਆਸਤ ਦਾ ਬਾਨੀ ਸੀ ਕਿਸੇ ਜਰਵਾਣੇ ਹੱਥੋਂ ਹਾਰ ਖਾ ਕੇ ਸ਼ਹਿਰ ਤੇ ਰਿਆਸਤ ਛੱਡ ਕੇ ਹਿਸਾਰ ਦੇ ਇਲਾਕੇ ਵਿਚ ਆ ਟਿਕਿਆ। ਉਸ ਦੇ ਤੀਜੇ ਲੜਕੇ ਹਿੰਮ ਹੇਲ ਨੇ ਨਾਲ ਲਗਦਾ ਬਹੁਤ ਸਾਰਾ ਇਲਾਕਾ ਜਿਸ ਵਿਚ ਮੁਕਤਸਰ ਤੇ ਪੱਛਮ ਦਾ ਇਲਾਕਾ ਵੀ ਸ਼ਾਮਲ ਸੀ, ਪਨਵਾਰਾਂ ਤੋਂ ਜਿੱਤ ਕੇ ਆਪਣੇ ਕਬਜ਼ੇ ਵਿਚ ਕਰ ਲਿਆ।

**ਫ਼ਰੀਦਕੋਟ ਰਿਆਸਤ ਦੀ ਬੰਸਾਵਲੀ**




ਹਿੰਮ ਹੇਲ ਤੋਂ ਪਿਛੋਂ ਜੂੰਧਰ (ਜਿਸ ਦੇ 21 ਲੜਕੇ ਸਨ) ਗੱਦੀ ਤੇ ਬੈਠਾ। ਇਕ ਸਮੇਂ ਇਥੇ ਰਾਜਾ ਮੰਝ ਰਾਜ ਕਰਦਾ ਰਿਹਾ ਜੋ ਅਚਲ ਦੇ ਰਾਹੀਂ ਜੂੰਧਰ ਦਾ ਵਾਰਸ ਸੀ ਤੇ ਇਸੇ ਰਾਜਾ ਮੰਝ

ਦੇ ਪੋਤਰੇ ਮੋਕਲਸੀ ਨੇ ਇਸ ਸ਼ਹਿਰ (ਫ਼ਰੀਦਕੋਟ) ਦੀ ਨੀਂਹ ਰੱਖੀ ਤੇ ਨਾਂ ਮੋਕਲਨਗਰ ਰੱਖਿਆ। ਮਹਾਨ ਕੋਸ਼ (ਪੰਨਾ 811) ਮੁਤਾਬਕ ਰਾਜੇ ਦਾ ਨਾਂ ਮੋਕਲ ਦੇਵ ਸੀ ਤੇ ਸ਼ਹਿਰ ਦਾ ਨਾਂ ਮੋਕਲਨਗਰ ਸੀ। ਇਥੋਂ ਦੇ ਕਿਲੇ ਬਾਰੇ ਦੋ ਤਰ੍ਹਾਂ ਦੇ ਵਿਚਾਰ ਪ੍ਰਚੱਲਿਤ ਹਨ। ਪਹਿਲਾ ਇਹ ਕਿ ਇਸ ਨੂੰ ਮੋਕਲਸੀ ਨੇ ਬਣਵਾਇਆ ਤੇ ਦੂਸਰਾ ਇਹ ਕਿ ਇਹ ਕਿਲਾ ਹਿੰਮ ਹੇਲ ਤੋਂ ਵੀ ਪਹਿਲਾਂ ਦਾ ਬਣਿਆ ਹੋਇਆ ਹੈ, ਮੋਕਲਸੀ ਨੇ ਸਿਰਫ਼ ਇਸ ਦੀ ਮੁਰੰਮਤ ਕਰਵਾਈ ਸੀ। ਕਿਲਾ ਬਣਾਉਣ ਸਮੇਂ (ਜਾਂ ਮੁਰੰਮਤ ਕਰਾਉਣ ਸਮੇਂ) ਵਗਾਰ ਵਿਚ ਫੜ ਕੇ ਲਾਏ ਲੋਕਾਂ ਵਿਚ ਪ੍ਰਸਿੱਧ ਸੂਫ਼ੀ ਦਰਵੇਸ਼ ਤੇ ਸ਼ਾਇਰ ਹਜ਼ਰਤ ਸ਼ੇਖ ਫ਼ਰੀਦ-ਉਦ-ਦੀਨ ਵੀ ਸ਼ਾਮਲ ਸੀ, ਜੋ ਦਿੱਲੀ ਤੋਂ ਪਾਕਪਟਨ ਨੂੰ ਜਾਂਦਾ ਹੋਇਆ ਇਸ ਨਗਰ ਕੋਲੋਂ ਦੀ ਲੰਘਦਾ ਫੜ ਕੇ ਵਗਾਰ ਵਿਚ ਲਾ ਲਿਆ ਪਰ ਜਦ ਰਾਜੇ ਨੂੰ ਉਨ੍ਹਾਂ ਦੀ ਰੱਬੀ ਤਾਕਤ ਦਾ ਪਤਾ ਲੱਗਾ ਤਾਂ ਪੈਰੀਂ ਡਿੱਗ ਕੇ ਮੁਆਫ਼ੀ ਮੰਗੀ ਤੇ ਸ਼ਹਿਰ ਦਾ ਨਾਂ ਬਾਬਾ ਫ਼ਰੀਦ ਜੀ ਦੇ ਆਗਮਨ ਦੀ ਯਾਦ ਵਿਚ ਫ਼ਰੀਦਕੋਟ ਰੱਖ ਦਿੱਤਾ। ਮੋਕਲਸੀ ਦੇ ਪੁੱਤਰਾਂ ਜੈਰਸੀ ਤੇ ਵੈਰਸੀ ਦੇ ਸਮੇਂ ਵੀ ਫਰੀਦਕੋਟ ਹੀ ਰਾਜਧਾਨੀ ਰਿਹਾ।

ਜੂੰਧਰ ਦੇ ਅਨੇਕਾਂ ਪੁੱਤਰਾਂ ਵਿਚੋਂ ਇਕ ਬਿਟੇ ਰਾਓ ਸੀ ਜਿਸ ਦਾ ਵਾਰਸ ਖੀਵਾ ਸੀ ਖੀਵੇ ਦੇ ਲੜਕੇ ਸਿੱਧੂ ਤੋਂ ਸਿੱਧੂ ਗੋਤ ਚੱਲਿਆ। ਕੈਥਲ ਦੇ ਅਰਨੋਵਲੀ ਪਰਿਵਾਰ ਸਿੱਧੇ ਸਿੱਧੂ ਦੇ ਪੁੱਤਰ ਦਾਹੜ ਦੇ ਵਾਰਸ ਹਨ। ਸਿੱਧੂ ਦੇ ਵਾਰਸਾਂ ਵਿਚੋਂ ਉਸ ਦਾ ਦੂਜਾ ਲੜਕਾ ਭੂਹਰ ਬੜਾ ਪ੍ਰਤਾਪੀ ਹੋਇਆ ਹੈ। ਭੂਹਰ ਤੋਂ ਅੱਠਵੀਂ ਪੀੜ੍ਹੀ ਬਰਾੜ ਹੋਇਆ ਹੈ ਜਿਸ ਨੇ ਸਰਸੇ ਦੇ ਮੁਸਲਮਾਨ ਭੱਟੀਆਂ ਨਾਲ ਅਨੇਕਾਂ ਲੜਾਈਆਂ ਲੜੀਆਂ।

ਦੁੱਲ ਤੋਂ ਨੌਵੀਂ ਪੀੜ੍ਹੀ ਤੇ ਰਾਓ ਸੰਘਰ ਹੋਇਆ ਹੈ। ਉਹ ਪਾਣੀਪਤ ਦੀ ਲੜਾਈ ਵਿਚ ਬਾਬਰ ਦੀ ਮਦਦ ਕਰਦਾ ਹੋਇਆ ਮਾਰਿਆ ਗਿਆ ਸੀ। ਬਾਬਰ ਨੇ ਉਸ ਦੇ ਵੱਡੇ ਪੁੱਤਰ ਭੱਲਣ ਨੂੰ ਬਰਾੜਾਂ ਦੇ ਇਲਾਕੇ ਦੀ ਚੌਧਰ ਦਿੱਤੀ। ਬਾਦਸ਼ਾਹ ਅਕਬਰ ਦੇ ਸਮੇਂ ਸਰਸੇ ਦੇ ਭੱਟੀ ਮੁਸਲਮਾਨ ਅਤੇ ਬਰਾੜ ਆਪਣੀਆਂ ਹੱਦਾਂ ਪਿੱਛੇ ਆਏ ਦਿਨ ਲੜਦੇ ਰਹਿੰਦੇ ਸਨ। ਬਾਦਸ਼ਾਹ ਅਕਬਰ ਨੇ ਫ਼ੈਸਲਾ ਕਰਨ ਲਈ ਦੋਹਾਂ ਧਿਰਾਂ ਨੂੰ ਦਿੱਲੀ ਬੁਲਾਇਆ। ਬਰਾੜਾਂ ਵੱਲੋਂ ਭੱਲਣ ਅਤੇ ਭੱਟੀਆਂ ਵੱਲੋਂ ਮਨਸੂਰ ਖ਼ਾਂ ਗਿਆ। ਅਕਬਰ ਨੇ ਮਨਸੂਰ ਖ਼ਾਂ ਨੂੰ ਸਿਰੋਪਾ ਦਿੱਤਾ ਅਤੇ ਉਹ ਦਰਬਾਰ ਵਿਚ ਹੀ ਸਿਰੋਪਾ ਆਪਣੇ ਸਿਰ ਤੇ ਬੰਨ੍ਹਣ ਲੱਗ ਪਿਆ। ਭੱਲਣ ਨੇ ਆਪਣੇ ਸਿਰੋਪੇ ਦੀ ਉਡੀਕ ਕੀਤੇ ਬਿਨਾਂ ਹੀ ਮਨਸੂਰ ਖ਼ਾਂ ਦੇ ਸਿਰੋਪੇ ਨੂੰ ਤਲਵਾਰ ਨਾਲ ਵਿਚਾਲਿਓਂ ਚੀਰ ਕੇ ਆਪਣੇ ਸਿਰ ਤੇ ਬੰਨ੍ਹ ਲਿਆ। ਅਕਬਰ ਨੇ ਹੱਸਦਿਆਂ ਹੱਸਦਿਆਂ ਇਲਾਕਾ ਦੋਹਾਂ ਚੌਧਰੀਆਂ ਵਿਚ ਬਰਾਬਰ ਵੰਡ ਦਿਤਾ। ਇਸ ਬਾਰੇ ਇਕ ਕਾਵਿ ਟੂਕ ਮਸ਼ਹੂਰ ਹੈ—

'ਭੱਲਣ ਚੀਰਾ ਪਾੜਿਆ ਅਕਬਰ ਦੇ ਦਰਬਾਰ'

ਭੱਲਣ ਦੇ ਅਧੀਨ ਫ਼ਰੀਦਕੋਟ, ਮਾੜੀ, ਮੁਦਕੀ ਤੇ ਮੁਕਤਸਰ ਆਦਿ ਦੇ ਪਰਗਣੇ ਸਨ। ਸੰਨ 1630 ਵਿਚ ਜਦ ਗੁਰੂ ਹਰਿਗੋਬਿੰਦ ਸਾਹਿਬ ਜੀ ਇਸ ਇਲਾਕੇ ਵਿਚ ਬਿਰਾਜੇ ਤਾਂ ਭੱਲਣ ਨੇ ਸਿੱਖੀ ਧਾਰਨ ਕੀਤੀ ਅਤੇ ਬਰਾਦਰੀ ਸਮੇਤ ਤਨੋ ਮਨੋ ਸਤਿਗੁਰਾਂ ਦੀ ਸੇਵਾ ਕੀਤੀ। ਭੱਲਣ ਦੀ ਕੋਈ ਔਲਾਦ ਨਾ ਹੋਣ ਕਾਰਨ ਉਸ ਦੀ ਮੌਤ ਉਪਰੰਤ 1643 ਈ. ਵਿਚ ਉਸ ਦੇ ਛੋਟੇ ਭਰਾ ਲਾਲੇ ਦਾ ਪੁੱਤਰ ਕਪੂਰਾ ਇਲਾਕੇ ਦਾ ਚੌਧਰੀ ਬਣਿਆ ਜਿਸ ਦਾ ਜਨਮ 1628 ਈ. ਵਿਚ ਹੋਇਆ ਸੀ।-ਭਾਈ ਭਗਤੂ ਦੇ ਸੁਝਾਅ ਤੇ ਉਸ ਨੇ ਨਵਾਂ ਸ਼ਹਿਰ ਕੋਟਕਪੂਰਾ ਵਸਾਇਆ। ਇਥੇ ਉਸ ਨੇ ਇਕ ਕਿਲਾ ਵੀ ਬਣਵਾਇਆ। ਕਪੂਰੇ ਦੀ ਇਨਸਾਫ਼ ਪਸੰਦੀ ਦੀ ਚਰਚਾ ਸੁਣ ਕੇ ਕੋਟ ਈਸੇ ਖ਼ਾਂ ਤੋਂ ਆ ਕੇ ਕਾਫ਼ੀ ਲੋਕ ਏਥੇ ਵਸ ਗਏ ਅਤੇ ਥੋੜ੍ਹੇ ਸਮੇਂ ਵਿਚ ਹੀ ਇਹ ਇਕ ਮਸ਼ਹੂਰ ਸ਼ਹਿਰ ਬਣ ਗਿਆ। ਉਸ ਨੇ ਆਸ ਪਾਸ ਦੇ ਗੁਆਂਢੀ ਚੌਧਰੀਆਂ ਨਾਲ ਲੜਾਈਆਂ ਲੜ ਕੇ ਉਨ੍ਹਾਂ ਦਾ ਇਲਾਕਾ ਜਿੱਤ ਕੇ ਆਪਣੇ ਰਾਜ ਦੀਆਂ ਹੱਦਾਂ ਵਧਾਈਆਂ।

ਸੰਨ 1703-04 ਵਿਚ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਵੱਲ ਆਏ ਤਾਂ ਚੌਧਰੀ ਕਪੂਰੇ ਨੇ ਸਰੀਏ ਵਾਲ ਪਿੰਡ ਵਿਖੇ ਉਨ੍ਹਾਂ ਤੋਂ ਅੰਮ੍ਰਿਤ ਛਕਿਆ ਅਤੇ ਕਪੂਰੇ ਤੋਂ ਕਪੂਰ ਸਿੰਘ ਹੋ ਗਿਆ। ਦਸਮੇਸ਼ ਪਿਤਾ ਨੇ ਇਸ ਨੂੰ ਇਕ ਤਲਵਾਰ ਅਤੇ ਢਾਲ ਬਖ਼ਸ਼ੀ। (ਗੁਰੂ ਜੀ ਨੇ ਇਸ ਪਾਸੋਂ ਸਰਹਿੰਦ ਦੇ ਗਵਰਨਰ ਨਾਲ ਜੰਗ ਲੜਨ ਲਈ ਕੋਟਕਪੂਰੇ ਦਾ ਕਿਲਾ ਮੰਗਿਆ ਸੀ ਪਰ ਕਪੂਰੇ ਨੇ ਤੁਰਕਾਂ ਦੇ ਡਰ ਕਾਰਨ ਇਨਕਾਰ ਕਰ ਦਿੱਤਾ ਸੀ।)

ਈਸਾ ਖਾਂ ਮੰਜ, ਚੌਧਰੀ ਕਪੂਰ ਸਿੰਘ ਦੀ ਵੱਧ ਰਹੀ ਤਾਕਤ ਤੇ ਈਰਖਾ ਕਰਦਾ ਸੀ ਅਤੇ ਦੋਹਾਂ ਧਿਰਾਂ ਵਿਚਕਾਰ ਕਈ ਲੜਾਈਆਂ ਵੀ ਹੋਈਆਂ ਸਨ। ਉਸ ਨੇ ਕੂਟਲ ਨੀਤੀ ਤੋਂ ਕੰਮ ਲੈਂਦਿਆਂ ਕਪੂਰ ਸਿੰਘ ਨਾਲ ਸਮਝੌਤਾ ਕਰ ਲਿਆ ਅਤੇ ਸੰਨ 1708 ਵਿਚ ਆਪਣੇ ਲੜਕੇ ਦੀ ਸ਼ਾਦੀ ਤੇ ਉਸ ਨੂੰ ਕੋਟ ਈਸੇ ਖ਼ਾਂ ਬੁਲਾ ਕੇ ਫ਼ਾਂਸੀ ਦੇ ਕੇ ਮਾਰ ਦਿੱਤਾ।

ਚੌਧਰੀ ਕਪੂਰ ਸਿੰਘ ਆਪਣੀ ਮੌਤ ਸਮੇਂ 80 ਸਾਲ ਦਾ ਸੀ ਅਤੇ ਉਸ ਦੇ ਤਿੰਨ ਪੁੱਤਰ ਸਨ ਸੁਖੀਆ (ਸੁੱਖਾ ਸਿੰਘ), ਸੇਮਾ ਤੇ ਮੁਖੀਆ। ਉਨ੍ਹਾਂ ਨੇ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਲਈ ਕੋਟ ਈਸੇ ਖਾਂ ਉੱਪਰ ਹਮਲਾ ਕਰ ਦਿੱਤਾ। ਈਸੇ ਖਾਂ ਮਾਰਿਆ ਗਿਆ ਤੇ ਉਨ੍ਹਾਂ ਸ਼ਹਿਰ ਨੂੰ ਲੁੱਟ ਕੇ ਉਜਾੜ ਦਿੱਤਾ। ਕਪੂਰ ਸਿੰਘ ਪਿੱਛੋਂ ਸੇਮਾ ਚੌਧਰੀ ਬਣਿਆ ਅਤੇ 1710 ਈ. ਵਿਚ ਉਸ ਦੀ ਮੌਤ ਉਪਰੰਤ ਸੁਖੀਆ (ਸੁੱਖਾ ਸਿੰਘ) ਚੌਧਰੀ ਬਣਿਆ। ਉਸ ਨੇ ਕਈ ਹੋਰ ਪਿੰਡ ਜਿੱਤ ਕੇ ਆਪਣੇ ਇਲਾਕੇ ਵਿਚ ਮਿਲਾ ਲਏ। ਉਸ ਨੇ ਮੁਖੀਏ ਨੂੰ ਪਿੰਡ ਰੋੜੀ ਤੇ ਮੱਤਾ ਦੇ ਕੇ ਵੱਖਰਾ ਕਰ ਦਿੱਤਾ। ਸੁਖੀਏ ਨੇ ਆਪਣੇ ਨਾਂ ਉੱਪਰ ਪਿੰਡ ਕੋਟ ਸੁਖੀਆ ਵਸਾਇਆ।

ਸੁਖੀਆ 50 ਸਾਲ ਦੀ ਉਮਰ ਵਿਚ 1731 ਈ. ਵਿਚ ਮਰ ਗਿਆ। ਉਸ ਦੇ ਤਿੰਨ ਪੁੱਤਰ ਸਨ ਜੋਧ ਸਿੰਘ, ਹਮੀਰ ਸਿੰਘ ਤੇ ਵੀਰ ਸਿੰਘ। ਤਿੰਨੇ ਕੁਝ ਸਮੇਂ ਤਕ ਅਮਨ ਚੈਨ ਨਾਲ ਰਹੇ ਪਰ ਫ਼ਿਰ ਜਾਇਦਾਦ ਪਿਛੇ ਲੜਨ ਭਿੜਨ ਲੱਗੇ। ਛੋਟੇ ਦੋਹਾਂ ਨੇ ਰਾਜ ਨੂੰ ਵੰਡਣਾ ਚਾਹਿਆ। ਫ਼ਰੀਦਕੋਟ ਦੇ ਕਿਲੇ ਤੇ ਸਭ ਤੋਂ ਪਹਿਲਾਂ ਜੋਧ ਸਿੰਘ ਨੇ ਕਬਜ਼ਾ ਕੀਤਾ ਫ਼ਿਰ ਹਮੀਰ ਸਿੰਘ ਨੇ ਜੋਧ ਸਿੰਘ ਦੇ ਸਿਪਾਹੀਆਂ ਨੂੰ ਕੱਢ ਕੇ ਕਿਲੇ ਉੱਪਰ ਕਬਜ਼ਾ ਕਰ ਲਿਆ। ਜੋਧ ਸਿੰਘ ਨੇ ਹਮੀਰ ਸਿੰਘ ਤੇ ਕਈ ਵਾਰ ਹਮਲਾ ਕੀਤਾ ਪਰ ਕਿਲੇ ਨੂੰ ਜਿੱਤ ਨਾ ਸਕਿਆ। ਅੰਤ ਵਿਚ ਸਾਰੇ ਭਰਾਵਾਂ ਨੇ ਰਲ ਕੇ ਸਿੰਘਾਂ ਦੇ ਸਰਦਾਰਾਂ ਨੂੰ ਆਪਸੀ ਝਗੜਾ ਨਿਬੇੜਨ ਦੀ ਬੇਨਤੀ ਕੀਤੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ

ਤੇ ਸਰਦਾਰ ਝੰਡਾ ਸਿੰਘ ਭੰਗੀ ਨੇ ਵਿਚ ਪੈ ਕੇ ਉਨ੍ਹਾਂ ਦਾ ਸਮਝੌਤਾ ਕਰਵਾ ਦਿੱਤਾ ਜਿਸ ਅਨੁਸਾਰ ਫ਼ਰੀਦਕੋਟ ਦਾ ਇਲਾਕਾ ਹਮੀਰ ਸਿੰਘ ਨੂੰ, ਮਾੜੀ ਮੁਸਤਫ਼ਾ ਵੀਰ ਸਿੰਘ ਨੂੰ ਅਤੇ ਕੋਟਕਪੂਰੇ ਦਾ ਇਲਾਕਾ ਜੋਧ ਸਿੰਘ ਨੂੰ ਦੇ ਦਿੱਤਾ ਗਿਆ। ਫ਼ੈਸਲਾ ਕਰਵਾਉਣ ਵਾਲੇ ਸਰਦਾਰਾਂ ਨੇ ਤਿੰਨੇ ਭਰਾਵਾਂ ਨੂੰ ਅੰਮ੍ਰਿਤ ਛਕਣ ਅਤੇ ਸਿੰਘ ਸਜਣ ਲਈ ਆਖਿਆ।

ਸੰਨ 1732 ਵਿਚ ਹਮੀਰ ਸਿੰਘ ਨੇ ਫ਼ਰੀਦਕੋਟ ਤੇ ਕਬਜ਼ਾ ਕਰ ਕੇ ਵੱਖਰਾ ਰਾਜ ਕਾਇਮ ਕਰ ਲਿਆ ਤੇ ਸ਼ਹਿਰ ਦੀ ਤਰੱਕੀ ਲਈ ਚੰਗੇ ਕੰਮ ਕੀਤੇ (ਹਮੀਰ ਸਿੰਘ ਤੋਂ ਹੀ ਫ਼ਰੀਦਕੋਟ ਦਾ ਘਰਾਣਾ ਚਲਦਾ ਹੈ) ਉਸ ਦੇ ਵੱਡੇ ਲੜਕੇ ਦਲ ਸਿੰਘ ਨੇ ਪਿਤਾ ਵਿਰੁੱਧ ਬਗ਼ਾਵਤ ਕਰ ਦਿੱਤੀ। ਹਮੀਰ ਸਿੰਘ ਨੇ ਢੁੱਡੀਕੇ, ਮਲੋਹ ਆਦਿ ਤਿੰਨ ਪਿੰਡ ਦੇ ਕੇ ਉਸ ਨੂੰ ਵੱਖਰਾ ਕਰ ਦਿਤਾ।

ਸੰਨ 1782 ਵਿਚ ਹਮੀਰ ਸਿੰਘ ਦੀ ਮੌਤ ਉਪਰੰਤ ਉਸ ਦਾ ਛੋਟਾ ਲੜਕਾ ਮੋਹਰ ਸਿੰਘ ਸਰਦਾਰ ਬਣਿਆ। ਉਹ ਗੱਦੀ ਤੇ ਬੈਠਣ ਤੋਂ ਕੁਝ ਸਮੇਂ ਪਿੱਛੋਂ ਐਸ਼ਪ੍ਰਸਤੀ ਵਿਚ ਪੈ ਗਿਆ। ਉਸ ਨੇ ਆਪਣੀ ਪਹਿਲੀ ਪਤਨੀ (ਰਾਣੀ) ਨੂੰ ਅਣਗੌਲਿਆਂ ਕਰ ਕੇ ਤੇਜੀ ਨਾਮ ਦੀ ਇਕ ਮੁਸਲਮਾਨ ਔਰਤ ਨੂੰ ਆਪਣੀ ਰਖੇਲ ਬਣਾ ਲਿਆ। ਤੇਜੀ ਨੇ ਇਕ ਲੜਕੇ ਨੂੰ ਜਨਮ ਦਿੱਤਾ ਜਿਸ ਦਾ ਨਾਂ ਭੂਪ ਸਿੰਘ ਰਖਿਆ ਗਿਆ। ਮੋਹਰ ਸਿੰਘ ਆਪਣੀ ਸਮਾਜਕ ਰਸਮਾਂ ਨਾਲ ਵਿਆਹੀ ਰਾਣੀ ਦੇ ਉਦਰ ਤੋਂ ਪੈਦਾ ਹੋਏ ਆਪਣੇ ਵੱਡੇ ਪੁੱਤਰ ਚੜ੍ਹਤ ਸਿੰਘ ਨਾਲੋਂ ਭੂਪੇ ਨੂੰ ਜ਼ਿਆਦਾ ਚੰਗਾ ਸਮਝਦਾ ਸੀ। ਇਕ ਦਿਨ ਜਦ ਮੋਹਰ ਸਿੰਘ ਬਾਹਰ ਗਿਆ ਹੋਇਆ ਸੀ ਤਾਂ ਚੜ੍ਹਤ ਸਿੰਘ ਨੇ ਆਪਣੇ ਹਮਾਇਤੀਆਂ ਦੀ ਮਦਦ ਨਾਲ ਕਿਲੇ ਉੱਪਰ ਕਬਜ਼ਾ ਕਰ ਕੇ ਤੇਜੀ ਅਤੇ ਭੂਪੇ (ਭੂਪ ਸਿੰਘ) ਨੂੰ ਕਤਲ ਕਰ ਦਿੱਤਾ। ਮੋਹਰ ਸਿੰਘ ਇਹ ਖ਼ਬਰ ਸੁਣਕੇ ਕਿਲਾ ਆਜ਼ਾਦ ਕਰਵਾਉਣ ਲਈ ਪਹੁੰਚਿਆ ਪਰ ਹਾਰ ਖਾ ਕੇ ਪੱਕੇ ਪਿੰਡ ਚਲਾ ਗਿਆ। ਚੜ੍ਹਤ ਸਿੰਘ ਨੇ ਮੋਹਰ ਸਿੰਘ ਨੂੰ ਉਥੋਂ ਗ੍ਰਿਫ਼ਤਾਰ ਕਰ ਕੇ ਸ਼ੇਰ ਸਿੰਘ ਵਾਲੇ ਪਿੰਡ ਵਿਚ ਨਜ਼ਰਬੰਦ ਕਰ ਦਿੱਤਾ। ਕੁਝ ਸਮੇਂ ਪਿੱਛੋਂ ਸ. ਤਾਰਾ ਸਿੰਘ ਘੇਬਾ ਨੇ ਵਿਚ ਪੈ ਕੇ ਮੋਹਰ ਸਿੰਘ ਨੂੰ ਆਜ਼ਾਦ ਕਰਵਾਇਆ। ਮੋਹਰ ਸਿੰਘ ਨੇ ਆਪਣਾ ਰਾਜ ਵਾਪਸ ਲੈਣ ਲਈ ਕਈ ਯਤਨ ਕੀਤੇ ਪਰ ਨਾਕਾਮਯਾਬ ਰਿਹਾ। ਇਸ ਗੜਬੜ ਦੇ ਸਮੇਂ ਵਿਚ ਰਿਆਸਤ ਦੇ ਕਈ ਇਲਾਕੇ ਆਂਢ-ਗੁਆਂਢ ਦੇ ਸਰਦਾਰਾਂ ਦੇ ਕਬਜ਼ੇ ਵਿਚ ਚਲੇ ਗਏ। ਸੰਨ 1798 ਵਿਚ ਮੋਹਰ ਸਿੰਘ ਦੀ ਮੌਤ ਹੋ ਗਈ।

ਚੜ੍ਹਤ ਸਿੰਘ ਦੇ ਰਾਜ ਦੀ ਡਾਵਾਂਡੋਲ ਹਾਲਤ ਦਾ ਫ਼ਾਇਦਾ ਉਠਾ ਕੇ 1804 ਈ. ਵਿਚ ਇਕ ਰਾਤ ਨੂੰ ਉਸ ਦੇ ਚਾਚੇ ਦਲ ਸਿੰਘ ਨੇ ਕਿਲੇ ਉੱਪਰ ਹਮਲਾ ਕਰ ਦਿੱਤਾ ਤੇ ਚੜ੍ਹਤ ਸਿੰਘ ਨੂੰ ਮਾਰ ਕੇ ਕਿਲੇ ਉੱਪਰ ਕਬਜ਼ਾ ਕਰ ਲਿਆ। ਉਸ ਦੀ ਪਤਨੀ ਆਪਣੇ ਚਾਰੇ ਪੁੱਤਰਾਂ ਗੁਲਾਬ ਸਿੰਘ, ਪਹਾੜ ਸਿੰਘ, ਸਾਹਿਬ ਸਿੰਘ ਤੇ ਮਹਿਤਾਬ ਸਿੰਘ ਨੂੰ ਨਾਲ ਲੈ ਕੇ ਆਪਣੇ ਪੇਕੇ ਪਿੰਡ ਸ਼ੇਰ ਸਿੰਘ ਵਾਲੇ ਚਲੀ ਗਈ। (ਕਈ ਇਤਿਹਾਸਕਾਰ ਪਿੰਡ ਦਾ ਨਾਂ ਕੰਮੇਆਣਾ ਲਿਖਦੇ ਹਨ)

ਚੜ੍ਹਤ ਸਿੰਘ ਦੇ ਸਾਲੇ ਫ਼ੌਜਾ ਸਿੰਘ ਨੇ ਚੜ੍ਹਤ ਸਿੰਘ ਦੀ ਮੌਤ ਦੇ ਇਕ ਮਹੀਨੇ ਬਾਅਦ ਦਲ ਸਿੰਘ ਨੂੰ ਮਾਰ ਦਿੱਤਾ ਅਤੇ ਆਪਣੇ ਨਾਬਾਲਗ ਭਾਣਜੇ ਗੁਲਾਬ ਸਿੰਘ ਨੂੰ ਗੱਦੀ ਉੱਤੇ ਬਿਠਾ ਕੇ ਖ਼ੁਦ ਉਸ ਦਾ ਵਜ਼ੀਰ ਬਣ ਗਿਆ।

ਸੰਨ 1806-07 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦੀਵਾਨ ਮੋਹਕਮ ਚੰਦ ਨੇ ਜ਼ੀਰਾ, ਮਾੜੀ, ਕੋਟਕਪੂਰਾ ਤੇ ਮੁਕਤਸਰ ਆਦਿ ਉੱਪਰ ਕਬਜ਼ਾ ਕਰ ਕੇ ਫ਼ਰੀਦਕੋਟ ਨੂੰ ਆ ਘੇਰਿਆ ਅਤੇ ਸੱਤ ਹਜ਼ਾਰ ਰੁਪਏ ਖਿਰਾਜ ਵਸੂਲ ਕੀਤਾ। 26 ਸਤੰਬਰ, 1808 ਨੂੰ ਮਹਾਰਾਜਾ ਰਣਜੀਤ ਸਿੰਘ ਨੇ ਫ਼ਰੀਦਕੋਟ ਉੱਤੇ ਕਬਜ਼ਾ ਕਰ ਲਿਆ ਤੇ ਗੁਲਾਬ ਸਿੰਘ ਨੂੰ ਗੁਜ਼ਾਰੇ ਲਈ ਸਿਰਫ਼ ਪੰਜ ਪਿੰਡ ਦਿੱਤੇ।

ਸੰਨ 1809 ਵਿਚ ਜਦੋਂ ਲਾਹੌਰ ਦਰਬਾਰ ਅਤੇ ਅੰਗਰੇਜ਼ ਸਰਕਾਰ ਦਰਮਿਆਨ ਅਹਿਦਨਾਮਾ ਹੋਇਆ ਤਾਂ ਮਹਾਰਾਜਾ ਰਣਜੀਤ ਸਿੰਘ ਦਾ ਅਧਿਕਾਰ ਖੇਤਰ ਸਤਲੁਜ ਤੋਂ ਪਰੇ ਪਰੇ ਮੰਨਿਆ ਗਿਆ ਤੇ ਇਸ ਤਰ੍ਹਾਂ ਉਸ ਨੂੰ ਫ਼ਰੀਦਕੋਟ ਖਾਲੀ ਕਰਨਾ ਪਿਆ। ਦੀਵਾਨ ਮੋਹਕਮ ਚੰਦ ਜਿਸ ਨੂੰ ਇਹ ਇਲਾਕਾ ਜਾਗੀਰ ਵਿਚ ਮਿਲਿਆ ਹੋਇਆ ਸੀ, ਨਹੀਂ ਸੀ ਚਾਹੁੰਦਾ ਕਿ ਇਹ ਇਲਾਕਾ ਛੱਡਿਆ ਜਾਵੇ ਪਰ ਸਮਝੌਤੇ ਤੇ ਅਮਲ ਕਰਦਿਆਂ ਮਹਾਰਾਜਾ ਰਣਜੀਤ ਸਿੰਘ ਨੇ 1809 ਈ. ਵਿਚ ਫ਼ਰੀਦਕੋਟ ਗੁਲਾਬ ਸਿੰਘ ਨੂੰ ਵਾਪਸ ਕਰ ਦਿੱਤਾ ਤੇ ਅੰਗਰੇਜ਼ ਸਰਕਾਰ ਨੇ ਉਸ ਦੀ ਰਿਆਸਤ ਨੂੰ ਆਪਣੀ ਰੱਖਿਆ ਵਿਚ ਲੈ ਲਿਆ। 5 ਨਵੰਬਰ, 1826 ਨੂੰ ਸ਼ਿਕਾਰ ਖੇਡ ਰਹੇ ਗੁਲਾਬ ਸਿੰਘ ਨੂੰ ਕਿਸੇ ਨੇ ਗੋਲੀ ਮਾਰ ਕੇ ਮਾਰ ਦਿੱਤਾ।

ਗੁਲਾਬ ਸਿੰਘ ਦੀ ਮੌਤ ਤੋਂ ਪਿੱਛੋਂ ਉਸ ਦਾ ਪੁੱਤਰ ਅਤਰ ਸਿੰਘ ਜੋ ਉਸ ਸਮੇਂ ਚਾਰ ਸਾਲ ਦਾ ਸੀ, ਗੱਦੀ ਤੇ ਬੈਠਾ। ਰਿਆਸਤ ਦਾ ਪ੍ਰਬੰਧ ਅਤਰ ਸਿੰਘ ਦੀ ਮਾਤਾ ਅਤੇ ਫ਼ੌਜਾ ਸਿੰਘ ਦੇ ਹੱਥ ਵਿਚ ਰਿਹਾ। ਸੰਨ 1827 ਵਿਚ ਅਤਰ ਸਿੰਘ ਨੂੰ ਵੀ ਕਿਸੇ ਨੇ ਕਤਲ ਕਰ ਦਿੱਤਾ।

ਅਤਰ ਸਿੰਘ ਦੀ ਮੌਤ ਉਪਰੰਤ ਉਸ ਦਾ ਚਾਚਾ ਪਹਾੜ ਸਿੰਘ ਰਈਸ ਬਣਿਆ। ਇਹ ਬੜਾ ਹੁਸ਼ਿਆਰ ਤੇ ਉਦਮੀ ਸੀ। ਇਸ ਨੇ ਰਾਜ ਦੀ ਵਾਗਡੋਰ ਸੰਭਾਲਦੇ ਹੀ ਆਪਣੇ ਇਲਾਕੇ ਵਿਚੋਂ ਜੰਗਲ ਕਟਵਾ ਕੇ ਨਵੇਂ ਪਿੰਡ ਆਬਾਦ ਕੀਤੇ ਅਤੇ ਰਿਆਸਤ ਦੀ ਆਮਦਨ ਵਿਚ ਵਾਧਾ ਕੀਤਾ। ਪਹਾੜ ਸਿੰਘ ਦੀ ਚੜ੍ਹਤ ਵੇਖ ਕੇ ਇਸ ਦਾ ਛੋਟਾ ਭਰਾ ਸਾਹਿਬ ਸਿੰਘ ਲੜਾਈ ਝਗੜੇ ਛੇੜ ਕੇ ਇਸ ਨੂੰ ਪ੍ਰੇਸ਼ਾਨ ਕਰਨ ਲੱਗਾ। ਪਹਾੜ ਸਿੰਘ ਨੇ ਅੰਗਰੇਜ਼ਾਂ ਤੋਂ ਸਹਾਇਤਾ ਮੰਗੀ ਪਰ ਅੰਗਰੇਜ਼ ਸਰਕਾਰ ਨੇ ਇਨਕਾਰ ਕਰ ਦਿੱਤਾ। ਅਖ਼ੀਰ ਪਹਾੜ ਸਿੰਘ ਦਾ ਇਹ ਮਸਲਾ ਆਪਣੇ ਆਪ ਹੀ ਹੱਲ ਹੋ ਗਿਆ ਜਦੋਂ ਸਾਹਿਬ ਸਿੰਘ ਨੂੰ ਉਸ ਦੀ ਪਤਨੀ ਨੇ ਜ਼ਹਿਰ ਦੇ ਕੇ ਮਾਰ ਦਿਤਾ ਤੇ 15 ਦਿਨਾਂ ਪਿੱਛੋਂ ਪਹਾੜ ਸਿੰਘ ਨਾਲ ਵਿਆਹ ਕਰਵਾ ਲਿਆ। ਸਾਹਿਬ ਸਿੰਘ ਦੀ ਮੌਤ ਪਿਛੋਂ ਪਹਾੜ ਸਿੰਘ ਨੂੰ ਰਾਜ-ਪ੍ਰਬੰਧ ਦੇ ਮਾਮਲੇ ਵਿਚ ਕੋਈ ਖਾਸ ਔਕੜ ਪੇਸ਼ ਨਹੀਂ ਆਈ।

ਸੰਨ 1845 ਵਿਚ ਅੰਗਰੇਜ਼ ਸਰਕਾਰ ਅਤੇ ਲਾਹੌਰ ਦਰਬਾਰ ਦਰਮਿਆਨ ਹੋਈ ਜੰਗ ਵਿਚ ਪਹਾੜ ਸਿੰਘ ਨੇ ਅੰਗਰੇਜ਼ਾਂ ਦੀ ਬਹੁਪੱਖੀ ਮਦਦ ਕੀਤੀ। ਫੇਰੂ ਸ਼ਹਿਰ ਦੀ ਲੜਾਈ ਵਿਚ ਹਾਰ ਖਾ ਕੇ ਜਦ ਅੰਗਰੇਜ਼ੀ ਫ਼ੌਜਾਂ ਮੈਦਾਨ ਛੱਡ ਕੇ ਪਿੱਛੇ ਵੱਲ ਨੱਸੀਆਂ ਜਾ ਰਹੀਆਂ ਸਨ ਅਤੇ ਦੂਜੇ ਪਾਸੇ ਲਾਹੌਰ ਦਰਬਾਰ ਦੀ ਫ਼ੌਜ ਦੇ ਜਰਨੈਲ ਲਾਲ ਸਿੰਘ ਤੇ ਤੇਜ ਸਿੰਘ ਵੀ ਵਿਸਾਹਘਾਤ ਕਰ ਕੇ ਖਾਲਸਾ ਫ਼ੌਜ ਨੂੰ ਮੈਦਾਨ ਵਿਚੋਂ ਨਸਾ ਕੇ ਲੈ ਗਏ ਸਨ ਤਾਂ ਪਹਾੜ ਸਿੰਘ ਨੇ ਮੈਦਾਨ ਖਾਲੀ ਪਿਆ ਵੇਖ ਕੇ ਆਪਣਾ

ਘੋੜਾ ਭਜਾਇਆ ਅਤੇ ਅੰਗਰੇਜ਼ੀ ਲਸ਼ਕਰ ਨੂੰ ਮੋੜ ਕੇ ਇਸ ਖਾਲੀ ਪਏ ਮੈਦਾਨ ਉੱਤੇ ਕਬਜ਼ਾ ਕਰਵਾ ਦਿੱਤਾ।

ਲੜਾਈ ਜਿੱਤਣ ਪਿੱਛੋਂ ਅੰਗਰੇਜ਼ ਸਰਕਾਰ ਨੇ ਪਹਾੜ ਸਿੰਘ ਦੀ ਇਸ ਜੰਗ ਵਿਚ ਦਿੱਤੀ ਸਹਾਇਤਾ ਨੂੰ ਮੁੱਖ ਰੱਖ ਕੇ ਉਸ ਨੂੰ ਸੰਨ 1846 ਵਿਚ 35,612 ਰੁਪਏ ਸਾਲਾਨਾ ਆਮਦਨ ਦਾ ਅੱਧਾ ਇਲਾਕਾ ਪਖੋਵਾਲ (ਜੋ ਰਿਆਸਤ ਨਾਭਾ ਦਾ ਜ਼ਬਤ ਕੀਤਾ ਗਿਆ ਸੀ) ਦਾ ਤੇ 5000 ਰੁਪਏ ਆਮਦਨੀ ਦਾ ਇਲਾਕਾ ਕੋਟਕਪੂਰਾ ਦੇ ਕੇ ਰਾਜੇ ਦਾ ਖ਼ਿਤਾਬ ਦਿੱਤਾ। ਇਸ ਤੋਂ ਇਲਾਵਾ ਇਸ ਨੂੰ 2000 ਰੁਪਏ ਸਾਲਾਨਾ ਅੰਗਰੇਜ਼ ਸਰਕਾਰ ਵੱਲੋਂ ਮਿਲਿਆ । ਇਸ ਦੇ ਸ਼ਾਸਨ ਵਿਚ ਰਿਆਸਤ ਨੇ ਕਾਫ਼ੀ ਤਰੱਕੀ ਕੀਤੀ। ਅਪਰੈਲ, 1849 ਵਿਚ ਇਹ ਚਲਾਣਾ ਕਰ ਗਿਆ।

ਰਾਜਾ ਪਹਾੜ ਸਿੰਘ ਦੀ ਮੌਤ ਉਪਰੰਤ ਉਸ ਦਾ ਇਕਲੌਤਾ ਲੜਕਾ ਵਜ਼ੀਰ ਸਿੰਘ (ਜਨਮ 1811) ਜੋ ਉਸ ਸਮੇਂ 21 ਸਾਲ ਦਾ ਸੀ, ਗੱਦੀ ਦਾ ਵਾਰਸ ਬਣਿਆ। ਪਹਾੜ ਸਿੰਘ ਨੇ ਆਪਣੇ ਸ਼ਾਸਨ ਕਾਲ ਸਮੇਂ ਹੀ 'ਕੰਵਰ' ਨੂੰ ਰਿਆਸਤ ਦੇ ਕੰਮ-ਕਾਜ ਤੋਂ ਜਾਣੂ ਕਰਾ ਦਿੱਤਾ ਸੀ। ਪੰਜਾਬੀ ਭਾਸ਼ਾ, ਗੁਰਬਾਣੀ ਤੇ ਗੁਰੂ ਵਿਦਿਆ ਵਿਚ ਪ੍ਰਪੱਕ ਹੋਣ ਕਰ ਕੇ ਇਸ ਨੂੰ ਰਾਜ-ਪ੍ਰਬੰਧ ਦੇ ਕੰਮਾਂ ਵਿਚ ਲਗਾਇਆ। ਕਈ ਵੱਡੇ ਵੱਡੇ ਰਾਜਸੀ ਕੰਮ ਇਸ ਦੇ ਸਪੁਰਦ ਕੀਤੇ ਗਏ। ਰਾਜ ਪ੍ਰਬੰਧ ਦੇ ਸਭ ਪਹਿਲੂਆਂ ਤੋਂ ਪਹਿਲਾਂ ਹੀ ਜਾਣੂ ਹੋਣ ਕਾਰਨ ਇਸ ਨੂੰ ਸ਼ਾਸਨ ਵਧੀਆ ਢੰਗ ਨਾਲ ਚਲਾਉਣ ਵਿਚ ਸਹਾਇਤਾ ਮਿਲੀ।

ਰਾਜਾ ਵਜ਼ੀਰ ਸਿੰਘ ਨੇ 1849 ਈ. ਦੀ ਐਂਗਲੋ-ਸਿੱਖ ਲੜਾਈ ਸਮੇਂ ਅੰਗਰੇਜ਼ ਸਰਕਾਰ ਦੀ ਤਨੋ ਮਨੋ ਮਦਦ ਕੀਤੀ ਜਿਸ ਦੇ ਇਵਜ਼ ਵਜੋਂ ਅੰਗਰੇਜ਼ਾਂ ਵੱਲੋਂ 'ਬੈਰਾੜ ਬੰਸ ਰਾਜਾ ਸਾਹਿਬ ਬਹਾਦਰ' ਦਾ ਖ਼ਿਤਾਬ ਮਿਲਿਆ ਅਤੇ ਗਿਆਰਾਂ ਤੋਪਾਂ ਦੀ ਸਲਾਮੀ ਦਿੱਤੀ ਗਈ। ਇਸ ਨੇ ਰਿਆਸਤ ਦੇ ਪਿੰਡਾਂ ਨੂੰ ਫ਼ਰੀਦਕੋਟ, ਦੀਪ ਸਿੰਘ ਵਾਲਾ, ਕੋਟਕਪੂਰਾ ਅਤੇ ਭਗਤਾ, ਚਾਰ ਪਰਗਣਿਆਂ ਵਿਚ ਵੰਡਿਆ ਅਤੇ ਫ਼ਰੀਦਕੋਟ ਅਤੇ ਕੋਟਕਪੂਰਾ ਤਹਿਸੀਲਾਂ ਕਾਇਮ ਕੀਤੀਆਂ। ਹਰ ਇਕ ਪਰਗਣੇ ਵਿਚ ਥਾਣਾ ਬਣਵਾਇਆ। ਰਿਆਸਤ ਦੀ ਜ਼ਮੀਨ ਦੀ ਪੈਮਾਇਸ਼ ਕਰਵਾਈ ਅਤੇ ਰਿਆਸਤ ਦਾ ਬੰਦੋਬਸਤ ਕਰਵਾਇਆ। ਇਸ ਤੋਂ ਪਹਿਲਾਂ ਪਹਾੜ ਸਿੰਘ ਦੇ ਸਮੇਂ ਇਕ ਪੈਮਾਇਸ਼ ਹੋਈ ਸੀ ਜਿਸ ਨੂੰ ਘੋੜੇ ਤੇ ਚੜ੍ਹ ਕੇ ਕੀਤੀ ਹੋਈ ਕਾਰਨ ਘੋੜੇ-ਕਸ਼ ਕਿਹਾ ਜਾਂਦਾ ਸੀ। ਰਾਜਾ ਵਜ਼ੀਰ ਸਿੰਘ ਨੇ ਰਿਆਸਤ ਵਿਚ ਪਹਿਲੀ ਵਾਰ ਡਾਕਖ਼ਾਨਾ ਖੋਲ੍ਹਿਆ। ਕਚਹਿਰੀ ਦੀ ਫੀਸ ਦਸ ਰੁਪਏ ਤੋਂ ਘਟਾ ਕੇ ਸਾਢੇ ਸੱਤ ਰੁਪਏ ਕੀਤੀ ਗਈ। ਉਸ ਨੇ ਖ਼ੁਦ ਕਚਹਿਰੀ ਲਾਉਣੀ ਸ਼ੁਰੂ ਕੀਤੀ। ਸੰਨ 1861 ਵਿਚ ਫ਼ਰੀਦਕੋਟ ਦੇ ਬਾਜ਼ਾਰ ਤਿਆਰ ਕਰਵਾਏ। ਫ਼ੌਜ ਦੀ ਸਿਖਲਾਈ ਅਤੇ ਕੰਪਨੀਆਂ ਦੀ ਵੰਡ ਸ਼ੁਰੂ ਕੀਤੀ। ਰਾਜ ਦੀ ਆਰਥਿਕ ਹਾਲਤ ਵਿਚ ਸੁਧਾਰ ਲਿਆਂਦਾ। 11 ਮਾਰਚ, 1862 ਨੂੰ ਉਸ ਨੂੰ ਮੁਤਬੰਨਾ ਬਣਾਉਣ ਦੀ ਸਨਦ ਪ੍ਰਾਪਤ ਹੋਈ। ਇਸ ਨੇ ਹਜ਼ੂਰ ਸਾਹਿਬ ਜਾ ਕੇ ਅੰਮ੍ਰਿਤ ਛਕਿਆ ਅਤੇ ਪੂਰਨ ਗੁਰਸਿੱਖੀ ਧਾਰਨ ਕੀਤੀ। ਅਪ੍ਰੈਲ, 1874 ਵਿਚ ਇਸ ਦਾ ਦੇਹਾਂਤ ਹੋ ਗਿਆ।

ਰਾਜਾ ਵਜ਼ੀਰ ਸਿੰਘ ਦੀ ਮੌਤ ਉਪਰੰਤ 1841 ਈ. ਵਿਚ ਪੈਦਾ ਹੋਇਆ ਉਸ ਦਾ ਪੁੱਤਰ ਬਿਕਰਮ ਸਿੰਘ ਗੱਦੀ ਤੇ ਬੈਠਾ। ਗੱਦੀ ਤੇ ਬੈਠਣ ਸਮੇਂ ਉਸ ਦੀ ਉਮਰ 32 ਸਾਲ ਸੀ।

ਪਹਿਲਾਂ ਫ਼ਰੀਦਕੋਟ ਦੇ ਲੋਕ ਕਿਲੇ ਦੇ ਅੰਦਰ ਹੀ ਰਹਿੰਦੇ ਸਨ। ਸੰਨ 1837 ਵਿਚ ਕਿਲੇ ਦੇ ਬਾਹਰ ਸ਼ਹਿਰ ਵਸਾਉਣਾ ਸ਼ੁਰੂ ਹੋਇਆ ਸੀ। ਸੰਨ 1885 ਵਿਚ ਰਾਜਾ ਬਿਕਰਮ ਸਿੰਘ ਨੇ ਨਵੀਂ ਯੋਜਨਾ ਅਨੁਸਾਰ ਬਾਜ਼ਾਰ ਬਣਵਾਏ। ਸ਼ਹਿਰ ਵਿਚ ਕਈ ਖ਼ੂਬਸੂਰਤ ਇਮਾਰਤਾਂ ਦੀ ਉਸਾਰੀ ਕਰਵਾਈ ਗਈ। ਕਿਲੇ ਅੰਦਰਲੀਆਂ ਲਗਭਗ ਸਭ ਇਮਾਰਤਾਂ ਇਸੇ ਰਾਜੇ ਦੇ ਸਮੇਂ ਬਣਾਈਆਂ ਗਈਆਂ। ਪਹਿਲੇ ਸਾਰੇ ਰਾਜੇ ਕਿਲੇ ਦੇ ਅੰਦਰ ਹੀ ਰਿਹਾਇਸ਼ ਰਖਦੇ ਸਨ। ਰਾਜਾ ਬਿਕਰਮ ਸਿੰਘ ਨੇ ਆਪਣੇ ਵੱਡੇ ਲੜਕੇ ਬਲਬੀਰ ਸਿੰਘ ਲਈ ਕਿਲੇ ਤੋਂ ਬਾਹਰ ਇਕ ਸੁੰਦਰ ਮਹਿਲ ਬਣਵਾਇਆ ਜੋ ਰਾਜ ਮਹਿਲ ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਰਾਜੇ ਨੇ ਸ਼ਹਿਰ ਨੂੰ ਦਿਲਕਸ਼ ਬਣਾਉਣ ਲਈ ਕਈ ਬਾਗ਼ ਲਗਵਾਏ। ਸੰਨ 1875 ਵਿਚ ਵਿਦਿਆ ਪ੍ਰਾਪਤੀ ਲਈ ਸਕੂਲ ਤੇ ਰੋਗੀਆਂ ਲਈ ਦਵਾਖ਼ਾਨੇ ਖੋਲ੍ਹੇ ਗਏ। ਧਰਮਸ਼ਾਲਾ ਤੇ ਮਹਿਮਾਨ ਘਰ (ਗੈਸਟ ਹਾਊਸ) ਤਿਆਰ ਕਰਵਾਏ ਅਤੇ ਸੜਕਾਂ ਕਢਵਾਈਆਂ। ਸੰਨ 1884 ਵਿਚ ਰੇਲਵੇ ਲਾਈਨ ਨਿਕਲੀ ਅਤੇ ਪਸ਼ੂ ਮੰਡੀ ਵੀ ਇਸੇ ਦੇ ਸਮੇਂ ਵਿਚ ਹੀ ਸ਼ੁਰੂ ਹੋਈ।

ਇਸ ਨੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਕਰਵਾ ਕੇ ਇਕ ਵੱਡੀ ਸੇਵਾ ਕੀਤੀ। ਇਹ ਟੀਕਾ ਫ਼ਰੀਦਕੋਟੀ ਟੀਕੇ ਦੇ ਨਾਂ ਨਾਲ ਪ੍ਰਸਿੱਧ ਹੈ। ਭਾਈ ਬਦਨ ਸਿੰਘ ਸੇਖਵਾਂ ਵਾਲਿਆਂ ਨੇ 1877 ਈ. ਵਿਚ ਕੰਮ ਆਰੰਭ ਕਰ ਕੇ ਪੰਜ ਸਾਲ ਦੀ ਅਣਥੱਕ ਮਿਹਨਤ ਪਿੱਛੋਂ ਇਹ ਟੀਕਾ ਤਿਆਰ ਕੀਤਾ ਤੇ ਖਰੜੇ ਨੂੰ ਸੋਧਣ ਅਤੇ ਪਰਵਾਨਗੀ ਦੇਣ ਲਈ ਬਾਬਾ ਸੁਮੇਰ ਸਿੰਘ, ਮਹੰਤ ਤਖ਼ਤ ਪਟਨਾ ਸਾਹਿਬ ਦੀ ਪ੍ਰਧਾਨਗੀ ਵਿਚ ਵਿਦਵਾਨਾਂ ਦੀ ਇਕ ਕਮੇਟੀ ਬਣਾਈ ਗਈ। ਇਸ ਕਮੇਟੀ ਵੱਲੋਂ ਸੁਧਾਈ ਅਤੇ ਪਰਵਾਨਗੀ ਉਪਰੰਤ ਰਾਜਾ ਸਾਹਿਬ ਨੇ ਬੇਅੰਤ ਮਾਇਆ ਖ਼ਰਚ ਕੇ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਤੋਂ ਇਹ ਟੀਕਾ ਛਪਵਾਇਆ।

ਉਸ ਨੇ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ 25,000 ਰੁਪਏ ਭੇਟਾ ਕਰ ਕੇ ਪਹਿਲੀ ਵਾਰੀ ਬਿਜਲੀ ਲਗਵਾਉਣ ਦੀ ਸੇਵਾ ਕੀਤੀ ਅਤੇ ਗੁਰੂ ਕੇ ਲੰਗਰ ਦੀ ਇਮਾਰਤ ਲਈ 75,000 ਰੁਪਏ ਚੜ੍ਹਾਵਾ ਚੜ੍ਹਾਇਆ।

ਅੰਗਰੇਜ਼ ਸਰਕਾਰ ਪ੍ਰਤੀ ਇਸ ਦੀ ਨੀਤੀ ਆਪਣੇ ਵੱਡੇ ਵਡੇਰਿਆਂ ਵਾਲੀ ਹੀ ਰਹੀ। ਇਸ ਨੇ ਦੂਜੀ ਅਫ਼ਗਾਨ ਜੰਗ ਵਿਚ ਅੰਗਰੇਜ਼ਾਂ ਨੂੰ ਹਰ ਤਰ੍ਹਾਂ ਦੀ ਸਹਾਇਤਾ ਦਿੱਤੀ ਅਤੇ 'ਫਰਜ਼ੰਦੇ ਸਆਦਤ ਨਿਸ਼ਾਨ ਹਜ਼ਰਤੇ ਕੇਸਰ-ਏ-ਹਿੰਦ' ਦਾ ਖ਼ਿਤਾਬ ਪ੍ਰਾਪਤ ਕੀਤਾ। 8 ਅਗਸਤ, 1898 ਨੂੰ ਇਸ ਦਾ ਦੇਹਾਂਤ ਹੋ ਗਿਆ।

16 ਦਸੰਬਰ, 1898 ਨੂੰ ਰਾਜਾ ਬਿਕਰਮ ਸਿੰਘ ਦਾ ਪੁੱਤਰ ਬਲਬੀਰ ਸਿੰਘ ਗੱਦੀ ਉੱਤੇ ਬੈਠਾ (ਜਨਮ 1869)। ਇਹ ਬਹੁਤ ਸੁੰਦਰ, ਕੱਦਾਵਾਰ ਅਤੇ ਮਿਲਾਪੜੇ ਸੁਭਾਅ ਦਾ ਮਾਲਕ ਸੀ।

ਇਸ ਨੇ ਛਾਉਣੀ, ਘੰਟਾ ਘਰ, ਦਰਬਾਰ ਗੰਜ, ਬੀੜ ਵਾਲੀ ਕੋਠੀ, ਫ਼ੇਅਰੀ ਕਾਟੇਜ, ਅਰਾਇਸ਼ ਗੰਜ ਅਤੇ ਸਟੇਸ਼ਨ ਦੇ ਸਾਹਮਣੇ ਵਾਲੀ ਕੋਠੀ ਦੀ ਉਸਾਰੀ ਕਰਵਾਈ। ਇਨ੍ਹਾਂ ਇਮਾਰਤਾਂ ਵਿਚੋਂ ਬਹੁਤੀਆਂ ਦੇ ਨਕਸ਼ੇ ਇਸ ਨੇ ਖ਼ੁਦ ਹੀ ਤਿਆਰ ਕੀਤੇ। ਇਸ ਨੇ ਮਿਡਲ ਸਕੂਲ ਦਾ ਦਰਜਾ ਵਧਾ ਕੇ ਅਪਰੈਲ, 1901 ਵਿਚ ਐਂਗਲੋ ਵਰਨੈਕੁਲਰ ਹਾਈ ਸਕੂਲ ਕੀਤਾ। ਇਸ ਨੇ ਰਿਆਸਤ ਦੇ ਲੋਕਾਂ ਦੀਆਂ ਤਕਲੀਫ਼ਾਂ ਨੂੰ ਜਾਣਨ ਅਤੇ ਦੂਰ ਕਰਨ ਦੇ ਆਸ਼ੇ ਨਾਲ ਰਿਆਸਤ ਦਾ ਦੌਰਾ ਕੀਤਾ। ਇਸ ਦੌਰੇ

ਪਿੱਛੋਂ ਉਸ ਨੇ ਆਪਣੇ ਅਨੁਭਵ 'ਏਕ ਰਾਜਾ ਔਰ ਉਸ ਕਾ ਦੌਰਾ' (ਉਰਦੂ) ਨਾਮੀ ਪੁਸਤਕ ਵਿਚ ਦਰਜ ਕੀਤੇ। ਇਹ ਪੜ੍ਹਨ ਲਿਖਣ ਦਾ ਸ਼ੌਕੀਨ ਅਤੇ ਸਾਹਿਤਕ ਰੁਚੀਆਂ ਦਾ ਮਾਲਕ ਸੀ। ਇਸ ਨੇ ਰਿਆਸਤ ਵਿਚ (ਸਭ ਤੋਂ ਪਹਿਲਾਂ) ਇਕ ਵੱਡੀ ਲਾਇਬ੍ਰੇਰੀ ਬਣਵਾਈ ਜਿਸ ਦਾ ਨਾਂ ਬਲਬੀਰ ਲਾਇਬ੍ਰੇਰੀ ਰਖਿਆ ਗਿਆ। ਰਿਆਸਤ ਵਿਚ ਪਹਿਲਾ ਛਾਪਾਖ਼ਾਨਾ ਬਲਬੀਰ ਪ੍ਰੈਸ ਵੀ ਇਸੇ ਦੇ ਸਮੇਂ ਵਿਚ ਹੀ ਲਾਇਆ ਗਿਆ। ਰਿਆਸਤ ਦਾ ਪਹਿਲਾ ਇਤਿਹਾਸ 'ਆਇਨਾ-ਏ-ਬਰਾੜ ਬੰਸ' ਵੀ ਇਸੇ ਦੇ ਰਾਜਕਾਲ ਵਿਚ ਹੀ ਲਿਖਿਆ ਗਿਆ। ਇਸ ਨੇ ਕਈ ਪੁਸਤਕਾਂ ਸੰਪਾਦਤ ਕਰ ਕੇ ਛਪਵਾਈਆਂ। ਸੰਨ 1906 ਵਿਚ 37 ਸਾਲ ਦੀ ਭਰ ਜੋਬਨ ਦੀ ਉਮਰੇ ਇਸ ਦਾ ਦੇਹਾਂਤ ਹੋ ਗਿਆ।

ਰਾਜਾ ਬਲਬੀਰ ਸਿੰਘ ਬੇਔਲਾਦ ਸੀ। ਉਸ ਨੇ ਆਪਣੇ ਛੋਟੇ ਭਰਾ ਕੰਵਰ ਗਜਿੰਦਰ ਸਿੰਘ ਦੇ ਲੜਕੇ ਟਿੱਕਾ ਬ੍ਰਿਜਿੰਦਰ ਸਿੰਘ (ਜਨਮ 1896) ਨੂੰ ਮੁਤਬੰਨਾ ਬਣਾਇਆ ਹੋਇਆ ਸੀ। ਰਾਜਾ ਬਲਬੀਰ ਸਿੰਘ ਦੇ ਸਵਰਗ ਸਿਧਾਰ ਜਾਣ ਉਪਰੰਤ ਬ੍ਰਿਜਿੰਦਰ ਸਿੰਘ ਨੂੰ ਗੱਦੀ ਤੇ ਬਿਠਾਇਆ ਗਿਆ। ਉਸ ਸਮੇਂ ਬ੍ਰਿਜਿੰਦਰ ਸਿੰਘ ਦੀ ਉਮਰ ਦਸ ਸਾਲ ਸੀ। ਇਸ ਲਈ ਸ਼ਾਸਨ ਦਾ ਪ੍ਰਬੰਧ ਇਕ ਕੌਂਸਲ ਦੇ ਹਵਾਲੇ ਕੀਤਾ ਗਿਆ। ਕੌਂਸਲ ਦੇ ਸਮੇਂ ਵਿਚ ਅਸਤਬਲ, ਰਾਣੀ ਸੂਰਜ ਕੌਰ ਜ਼ਨਾਨਾ ਹਸਪਤਾਲ, ਬ੍ਰਿਜਿੰਦਰਾ ਹਾਈ ਸਕੂਲ ਅਤੇ ਬੋਰਡਿੰਗ ਹਾਊਸ(ਇਹ ਸਕੂਲ ਹੁਣ ਸਰਕਾਰੀ ਬ੍ਰਿਜਿੰਦਰਾ ਕਾਲਜ ਵਜੋਂ ਵਿਦਿਆ ਦੇ ਖੇਤਰ ਵਿਚ ਅਹਿਮ ਹਿੱਸਾ ਪਾ ਰਿਹਾ ਹੈ)ਨਵਾਂ ਗੈਸਟ ਹਾਊਸ(ਮਹਿਮਾਨ ਘਰ) ਡਿਸਟਿਲਰੀ ਕੋਟਕਪੂਰਾ, ਸਕੂਲ, ਥਾਣਾ ਤੇ ਡੇਨ ਗਰੇਨਰੀਜ਼ ਆਦਿ ਇਮਾਰਤਾਂ ਦੀ ਉਸਾਰੀ ਕਰਵਾਈ ਗਈ।

ਨਵੰਬਰ, 1916 ਵਿਚ ਬ੍ਰਿਜਿੰਦਰ ਸਿੰਘ ਨੂੰ ਸ਼ਾਸਨ ਪ੍ਰਬੰਧ ਦੇ ਪੂਰੇ ਅਧਿਕਾਰ ਪ੍ਰਾਪਤ ਹੋਏ। ਇਸ ਨੇ 1914 ਈ. ਦੇ ਪਹਿਲੇ ਵਿਸ਼ਵ ਯੁਧ ਵਿਚ ਧਨ, ਜਵਾਨ ਅਤੇ ਘੋੜੇ ਆਦਿ ਭੇਜ ਕੇ ਬ੍ਰਿਟਿਸ਼ ਹਕੂਮਤ ਦੀ ਸਹਾਇਤਾ ਕੀਤੀ ਅਤੇ ਇਸ ਤੋਂ ਖ਼ੁਸ਼ ਹੋ ਕੇ 1918 ਵਿਚ ਅੰਗਰੇਜ਼ਾਂ ਨੇ ਇਸ ਨੂੰ ਮੇਜਰ ਦਾ ਰੈਂਕ ਅਤੇ ਮਹਾਰਾਜੇ ਦਾ ਖਿਤਾਬ ਦਿੱਤਾ। ਇਹ ਸਿਰਫ਼ ਦੋ ਸਾਲਾਂ ਦਾ ਥੋੜ੍ਹਾ ਜਿਹਾ ਸਮਾਂ ਰਾਜ ਕਰਨ ਉਪਰੰਤ 22 ਦਸੰਬਰ, 1918 ਨੂੰ ਬਾਈ ਸਾਲਾਂ ਦੀ ਛੋਟੀ ਜਿਹੀ ਉਮਰੇ ਹੀ ਚਲਾਣਾ ਕਰ ਗਿਆ।

ਮਹਾਰਾਜਾ ਬ੍ਰਿਜਿੰਦਰ ਸਿੰਘ ਤੋਂ ਬਾਅਦ ਉਸ ਦਾ ਲੜਕਾ ਹਰਿੰਦਰ ਸਿੰਘ (ਜਨਮ 29 ਜਨਵਰੀ, 1915) ਕੇਵਲ 3 ਸਾਲ ਦੀ ਉਮਰ ਵਿਚ ਗੱਦੀ ਤੇ ਬੈਠਾ। ਨਾਬਾਲਗ ਹੋਣ ਕਾਰਨ ਰਾਜ-ਪ੍ਰਬੰਧ ਕੌਂਸਲ ਦੇ ਹੱਥ ਵਿਚ ਰਿਹਾ।

ਇਸ ਦੌਰ ਵਿਚ ਰਿਆਸਤ ਨੇ ਕਾਫ਼ੀ ਤਰੱਕੀ ਕੀਤੀ। 25,000 ਰੁਪਏ ਖ਼ਰਚ ਕਰ ਕੇ ਸ਼ਹਿਰ ਵਿਚ ਪੱਕੀਆਂ ਨਾਲੀਆਂ ਬਣਵਾਈਆਂ ਗਈਆਂ। ਫ਼ਰੀਦਕੋਟ ਅਤੇ ਕੋਟਕਪੂਰਾ ਵਿਖੇ ਸਰਕਾਰੀ ਹਸਪਤਾਲ ਖੋਲ੍ਹੇ ਗਏ। ਫ਼ਰੀਦਕੋਟ ਵਿਚ ਹਰਿੰਦਰਾ ਹਸਪਤਾਲ ਦੋ ਲੱਖ ਰੁਪਏ ਖਰਚ ਕਰ ਕੇ ਤਿਆਰ ਕਰਵਾਇਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਜੋ ਟੀਕਾ ਰਾਜਾ ਬਿਕਰਮ ਸਿੰਘ ਨੇ ਤਿਆਰ ਕਰਵਾਇਆ ਸੀ, ਉਸ ਦੀ ਪਹਿਲੀ ਐਡੀਸ਼ਨ ਖਤਮ ਹੋ ਚੁਕੀ ਸੀ, ਕੌਂਸਲ ਨੇ 75,000 ਰੁਪਏ ਖਰਚ ਕਰ ਕੇ ਉਸ ਦੀ ਦੂਸਰੀ ਐਡੀਸ਼ਨ ਛਪਵਾਈ।

ਕੌਂਸਲ ਦੇ ਸਮੇਂ ਵਿਚ ਰਿਆਸਤ ਦਾ ਸਿੱਖਿਆ ਪ੍ਰਬੰਧ ਕਾਫ਼ੀ ਵਧਿਆ ਫੁਲਿਆ। ਇਸ ਸਮੇਂ ਮਿਡਲ ਸਕੂਲ (ਜਿਨ੍ਹਾਂ ਵਿਚ ਇਕ ਗਰਲਜ਼ ਸਕੂਲ ਵੀ ਸੀ), ਇਕ ਲੋਅਰ ਮਿਡਲ ਸਕੂਲ ਅਤੇ 47 ਪ੍ਰਾਇਮਰੀ ਸਕੂਲ ਸਨ। ਪ੍ਰਾਇਮਰੀ ਤਕ ਵਿਦਿਆ ਮੁਫ਼ਤ ਸੀ। ਸੰਨ 1922 ਵਿਚ ਰਿਆਸਤ ਨੂੰ ਕਿਸੇ ਅਪਰਾਧੀ ਨੂੰ ਮੌਤ ਦੀ ਸਜ਼ਾ ਦੇਣ ਦੇ ਪੂਰੇ ਅਖ਼ਤਿਆਰ ਮਿਲੇ।

ਮਹਾਰਾਜਾ ਹਰਿੰਦਰ ਸਿੰਘ ਨੇ 1934 ਈ. ਵਿਚ ਰਾਜ-ਗੱਦੀ ਦੇ ਪੂਰੇ ਅਧਿਕਾਰ ਪ੍ਰਾਪਤ ਕੀਤੇ। ਇਸ ਦੇ ਸਮੇਂ ਰਿਆਸਤ ਵਿਚ ਕਾਫ਼ੀ ਤਰੱਕੀ ਹੋਈ। ਇਸ ਨੇ ਸਕੱਤਰੇਤ, ਵਿਕਟਰੀ ਸਟੇਡੀਅਮ (ਹੁਣ ਨਹਿਰੂ ਸਟੇਡੀਅਮ), ਨਵੀਂ ਜੇਲ੍ਹ, ਸਰਕਾਰੀ ਧਰਮਸ਼ਾਲਾ ਆਦਿ ਸੁੰਦਰ ਇਮਾਰਤਾਂ ਬਣਵਾਈਆਂ। ਇਸ ਨੇ ਰਿਆਸਤ ਵਿਚ ਵਿਦਿਆ ਦੇ ਪਾਸਾਰ ਵੱਲ ਵਿਸ਼ੇਸ਼ ਧਿਆਨ ਦਿੱਤਾ। ਸੰਨ 1942 ਵਿਚ ਬ੍ਰਿਜਿੰਦਰਾ ਹਾਈ ਸਕੂਲ ਨੂੰ ਬ੍ਰਿਜਿੰਦਰਾ ਕਾਲਜ ਬਣਵਾਇਆ ਤੇ ਹਾਈ ਸਕੂਲ ਦਾ ਨਾਂ ਬਲਬੀਰ ਹਾਈ ਸਕੂਲ ਰੱਖਿਆ ਗਿਆ। ਸੰਨ 1945 ਵਿਚ ਰਿਆਸਤ ਵਿਚ ਸਿਖਲਾਈ ਪ੍ਰਾਪਤ ਅਧਿਆਪਕਾਂ ਦੀ ਥੁੜ੍ਹ ਨੂੰ ਮਹਿਸੂਸ ਕਰ ਕੇ ਬ੍ਰਿਜਿੰਦਰਾ ਕਾਲਜ ਵਿਚ ਹੀ ਬੀ.ਟੀ. ਦੀ ਕਲਾਸ ਚਾਲੂ ਕੀਤੀ ਗਈ। ਰਾਜਾ ਬਿਕਰਮ ਸਿੰਘ ਦੇ ਨਾਂ ਉੱਤੇ ਬਿਕਰਮ ਕਾਲਜ ਆਫ਼ ਕਾਮਰਸ ਚਾਲੂ ਕੀਤਾ ਗਿਆ। (ਇਹ ਕਾਲਜ ਪੈਪਸੂ ਦੇ ਸਮੇਂ ਪਟਿਆਲੇ ਚਲਾ ਗਿਆ) ਜੇ.ਬੀ.ਟੀ. ਅਧਿਆਪਕਾਂ ਦੀ ਸਿਖਲਾਈ ਲਈ ਲੜਕੀਆਂ ਅਤੇ ਲੜਕਿਆਂ ਲਈ ਦੋ ਵੱਖੋ ਵੱਖਰੇ ਸਕੂਲ ਖੋਲ੍ਹੇ ਗਏ।

ਆਪਣੇ ਵਡੇਰਿਆਂ ਦੇ ਰਾਹਾਂ ਤੇ ਚਲਦਿਆਂ ਇਹ ਵੀ ਅੰਗਰੇਜ਼ ਸਰਕਾਰ ਦਾ ਵਫ਼ਾਦਾਰ ਰਿਹਾ ਅਤੇ ਹਕੂਮਤ ਦੀ ਹਰ ਵੇਲੇ ਸਹਾਇਤਾ ਕਰਦਾ ਰਿਹਾ। ਇਸ ਨੂੰ ਬ੍ਰਿਟਿਸ਼ ਹਕੂਮਤ ਵੱਲੋਂ 'ਹਿਜ਼ ਹਾਈਨੈਸ ਫ਼ਰਜ਼ੰਦੇ ਸਆਦਤ ਨਿਸ਼ਾਨ ਹਜ਼ਰਤੇ ਕੇਸਰ-ਏ-ਹਿੰਦ ਬਰਾੜ ਬੰਸ ਰਾਜਾ ਹਰਿੰਦਰ ਸਿੰਘ ਸਾਹਿਬ ਬਹਾਦਰ ਰੂਲਰ ਫ਼ਰੀਦਕੋਟ' ਦਾ ਖ਼ਿਤਾਬ ਦਿੱਤਾ ਗਿਆ। ਇਸ ਨੂੰ ਕਰਨਲ ਦਾ ਰੈਂਕ ਵੀ ਪ੍ਰਦਾਨ ਕੀਤਾ ਗਿਆ।

ਭਾਰਤ ਭਰ ਵਿਚ ਸੁਤੰਤਰਤਾ ਅੰਦੋਲਨ ਚੱਲ ਰਿਹਾ ਸੀ। ਇਹ ਲਹਿਰ ਹੌਲੀ ਹੌਲੀ ਰਿਆਸਤਾਂ ਵਿਚ ਵੀ ਜ਼ੋਰ ਫੜ ਗਈ। ਰਿਆਸਤ ਫ਼ਰੀਦਕੋਟ ਵਿਚ ਪਹਿਲਾ ਅੰਦੋਲਨ 1938 ਈ. ਵਿਚ ਗੁਰਦਵਾਰਾ ਲਹਿਰ ਦੇ ਰੂਪ ਵਿਚ ਸ਼ੁਰੂ ਹੋਇਆ ਜਿਸ ਦਾ ਬਾਨੀ ਜਥੇਦਾਰ ਜੰਗ ਸਿੰਘ ਸੀ। ਕੁਝ ਸਮੇਂ ਉਪਰੰਤ ਅਕਾਲੀ ਦਲ ਨੂੰ ਭੰਗ ਕਰ ਕੇ 'ਪਰਜਾ ਮੰਡਲ' ਦੀ ਨੀਂਹ ਰੱਖੀ ਗਈ ਜਿਸ ਦੇ ਪਹਿਲੇ ਪ੍ਰਧਾਨ ਗਿਆਨੀ ਜ਼ੈਲ ਸਿੰਘ (ਸਾਬਕਾ ਰਾਸ਼ਟਰਪਤੀ ਭਾਰਤ) ਅਤੇ ਸਕੱਤਰ ਗੁਰਬਖ਼ਸ਼ ਸਿੰਘ ਚਾਹਲ ਸੀ।

ਪਰਜਾ ਮੰਡਲ ਦੀ ਅਗਵਾਈ ਵਿਚ ਰਿਆਸਤ ਦੇ ਕਾਸ਼ਤਕਾਰਾਂ ਨੂੰ ਜ਼ਮੀਨ ਦੇ ਆਲ੍ਹਾ ਹੱਕ ਦਿਵਾਉਣ ਲਈ ਅੰਦੋਲਨ ਸ਼ੁਰੂ ਕੀਤਾ ਗਿਆ। ਇਸ ਅੰਦੋਲਨ ਦੌਰਾਨ ਗਿਆਨੀ ਜ਼ੈਲ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਪੰਜ ਸਾਲ ਸਖ਼ਤ ਕੈਦ ਦੀ ਸਜ਼ਾ ਦਿੱਤੀ ਗਈ। ਇਨ੍ਹਾਂ ਪੰਜਾਂ ਸਾਲਾਂ ਵਿਚ ਹੀ ਲਹਿਰ ਮੱਠੀ ਪੈ ਗਈ। ਗਿਆਨੀ ਜੀ 1943 ਈ. ਵਿਚ ਕੈਦ ਕੱਟ ਕੇ ਬਾਹਰ ਆਏ ਅਤੇ ਅੰਦੋਲਨ ਫ਼ਿਰ ਭਖ ਪਿਆ। ਇਹ ਅੰਦੋਲਨ 1946 ਈ. ਵਿਚ ਉਦੋਂ ਸਿਖ਼ਰ ਤੇ ਪੁੱਜ ਗਿਆ ਜਦੋਂ ਰਿਆਸਤ ਦੇ ਸਾਰੇ

ਦੱਬੇ ਕੁਚਲੇ ਲੋਕ ਪਰਜਾ ਮੰਡਲ ਅਤੇ ਗਿਆਨੀ ਜੀ ਦੇ ਨਾਲ ਆ ਖੜ੍ਹੇ ਹੋਏ। ਫ਼ਰੀਦਕੋਟ ਸ਼ਹਿਰ ਵਿਚ ਲਗਾਤਾਰ ਇਕ ਮਹੀਨਾ ਹੜਤਾਲ ਰਹੀ।

ਸੰਨ 1946 ਵਿਚ ਰਿਆਸਤੀ ਪਰਜਾ ਮੰਡਲ ਵੱਲੋਂ ਪੰਡਿਤ ਨਹਿਰੂ ਨੂੰ ਰਿਆਸਤ ਵਿਚ ਆਉਣ ਦਾ ਸੱਦਾ ਦਿੱਤਾ ਗਿਆ। ਮਹਾਰਾਜਾ ਫ਼ਰੀਦਕੋਟ ਨੇ ਪੰਡਿਤ ਜਵਾਹਰ ਲਾਲ ਨਹਿਰੂ ਦੇ ਫ਼ਰੀਦਕੋਟ ਦਾਖ਼ਲੇ ਉੱਪਰ ਪਾਬੰਦੀ ਲਾ ਦਿੱਤੀ। 27 ਮਈ, 1946 ਨੂੰ ਪੰਡਿਤ ਨਹਿਰੂ ਪਾਬੰਦੀਆਂ ਦੀ ਪਰਵਾਹ ਨਾ ਕਰਦੇ ਹੋਏ ਇਕ ਲੱਖ ਲੋਕਾਂ ਦੀ ਅਗਵਾਈ ਵਿਚ ਫ਼ਰੀਦਕੋਟ ਪਹੁੰਚੇ ਅਤੇ ਇਕ ਨਿੰਮ ਦੇ ਦਰਖ਼ਤ (ਇਹ ਦਰਖਤ ਅਜੇ ਵੀ ਪੁਰਾਣੀ ਅਨਾਜ ਮੰਡੀ ਫ਼ਰੀਦਕੋਟ ਵਿਚ ਸਥਿਤ ਹੈ) ਉੱਪਰ ਕਾਂਗਰਸ ਦਾ ਤਿਰੰਗਾ ਝੰਡਾ ਲਹਿਰਾ ਦਿੱਤਾ। ਫ਼ਿਰ ਮਹਾਰਾਜਾ ਫ਼ਰੀਦਕੋਟ ਨੇ ਨਹਿਰੂ ਜੀ ਪਿੱਛੇ ਸਾਰੀ ਰਿਆਸਤੀ ਜਨਤਾ ਨੂੰ ਵੇਖ ਕੇ ਸਮਝੌਤਾ ਕਰ ਲਿਆ ਜਿਸ ਨੂੰ 'ਨਹਿਰੂ ਹਰਿੰਦਰਾ ਪੈਕਟ' ਕਿਹਾ ਜਾਂਦਾ ਹੈ।

ਸੰਨ 1947 ਵਿਚ ਅੰਗਰੇਜ਼ੀ ਸ਼ਾਸਨ ਹੇਠਲੇ ਇਲਾਕੇ ਤਾਂ ਗ਼ੁਲਾਮੀ ਦੀਆਂ ਜੰਜ਼ੀਰਾਂ ਤੋੜ ਕੇ ਸੁਤੰਤਰ ਹੋ ਗਏ ਸਨ ਪਰ ਰਿਆਸਤਾਂ ਅਜੇ ਕਾਇਮ ਸਨ। ਸੰਨ 1948 ਵਿਚ ਜਦ ਫ਼ਰੀਦਕੋਟ ਦਾ ਮਹਾਰਾਜਾ ਕਿਧਰੇ ਬਾਹਰ ਗਿਆ ਹੋਇਆ ਸੀ ਤਾਂ ਪਰਜਾ ਮੰਡਲ ਦੇ ਕਾਰਕੁਨਾਂ ਨੇ ਗਿਆਨੀ ਜ਼ੈਲ ਸਿੰਘ ਦੀ ਅਗਵਾਈ ਵਿਚ ਰਿਆਸਤ ਦੇ ਆਲ੍ਹਾ ਅਫ਼ਸਰਾਂ ਨੂੰ ਨਾਲ ਮਿਲਾ ਕੇ ਕਿਲੇ ਉੱਪਰ ਕਬਜ਼ਾ ਕਰ ਲਿਆ ਅਤੇ ਗਿਆਨੀ ਜੀ ਨੂੰ ਗਵਰਨਰ ਬਣਾ ਕੇ ਮੁਤਵਾਜ਼ੀ ਸਰਕਾਰ ਕਾਇਮ ਕਰ ਲਈ। ਹੋਰ ਅਹੁਦੇਦਾਰ ਇਸ ਤਰ੍ਹਾਂ ਸਨ- ਸ. ਗੁਰਬਖ਼ਸ਼ ਸਿੰਘ ਚਾਹਲ ਪ੍ਰਧਾਨ ਮੰਤਰੀ, ਸ. ਮੇਹਰ ਸਿੰਘ ਗ੍ਰਹਿ ਮੰਤਰੀ, ਪੰਡਿਤ ਚੇਤਨ ਦੇਵ ਮਾਲ ਮੰਤਰੀ, ਜਥੇਦਾਰ ਜੰਗਾ ਸਿੰਘ ਮਿਲਟਰੀ ਸੈਕਟਰੀ ਅਤੇ ਮਹਾਸ਼ਾ ਅਮਰਨਾਥ ਨੂੰ ਜੁਡੀਸ਼ਲ ਮਹਿਕਮਾ ਦਿੱਤਾ ਗਿਆ। ਜਦੋਂ ਮਹਾਰਾਜੇ ਨੂੰ ਇਸ ਦੀ ਖ਼ਬਰ ਮਿਲੀ ਤਾਂ ਉਹ ਉਸੇ ਵਕਤ ਵਾਪਸ ਫ਼ਰੀਦਕੋਟ ਪਹੁੰਚਿਆ ਅਤੇ ਬਾਗ਼ੀ ਹੋਏ ਅਫ਼ਸਰਾਂ ਵਿਚੋਂ ਬਹੁਤਿਆਂ ਨੂੰ ਆਪਣੇ ਨਾਲ ਮਿਲਾ ਲਿਆ ਤੇ ਕੁਝ ਕੁ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਕੇ ਮੁਤਵਾਜ਼ੀ ਸਰਕਾਰ ਬਣਾਉਣ ਵਾਲੇ ਨੇਤਾਵਾਂ ਉੱਪਰ ਕਾਫ਼ੀ ਸਖ਼ਤੀ ਕੀਤੀ।

ਸੰਨ 1948 ਵਿਚ ਸਰਦਾਰ ਪਟੇਲ ਦੀ ਯੋਜਨਾ ਅਨੁਸਾਰ ਜਦੋਂ ਰਿਆਸਤਾਂ ਰਾਜਿਆਂ ਤੋਂ ਆਜ਼ਾਦ ਕਰਵਾਈਆਂ ਗਈਆਂ ਤਾਂ ਫ਼ਰੀਦਕੋਟ ਨੂੰ ਪੈਪਸੂ ਵਿਚ ਸ਼ਾਮਲ ਕਰ ਲਿਆ ਗਿਆ। ਮਹਾਰਾਜਾ ਫ਼ਰੀਦਕੋਟ ਦੇ ਖਰਚਿਆਂ ਵਾਸਤੇ 3,81,000 ਰੁਪਏ ਭੱਤਾ ਨੀਯਤ ਹੋਇਆ।

ਰਿਆਸਤ ਫ਼ਰੀਦਕੋਟ ਦਾ ਇਹ ਆਖਰੀ ਮਹਾਰਾਜਾ ਹਰਿੰਦਰ ਸਿੰਘ ਬਰਾੜ 1991 ਈ. ਵਿਚ ਫ਼ਰੀਦਕੋਟ ਵਿਖੇ ਹੀ ਸਵਰਗਵਾਸ ਹੋ ਗਿਆ।

ਹ. ਪੁ .- ਸਿ. ਮਿ. -ਸੀਤਲ : 211-220 ; ਸਰਵੇ ਪੁਸਤਕ ਫ਼ਰੀਦਕੋਟ - ਭਾ. ਵਿ. ਪੰ. ਮ. ਕੋ.

**ਫ਼ਰੀਦਕੋਟ** : (ਜ਼ਿਲ੍ਹਾ– ਇਹ ਜ਼ਿਲ੍ਹਾ ਪੰਜਾਬ ਦੀ ਦੱਖਣ-ਪੱਛਮ ਵਿਚ ਮਾਲਵਾ ਪੱਟੀ ਦਾ ਇਕ ਜ਼ਿਲ੍ਹਾ ਹੈ ਜਿਸ ਦੀਆਂ ਹੱਦਾਂ ਉੱਤਰ ਅਤੇ ਉੱਤਰ-ਪੱਛਮ ਵੱਲ ਫ਼ਿਰੋਜ਼ਪੁਰ, ਪੂਰਬ ਵੱਲ ਮੋਗਾ ਅਤੇ ਬਠਿੰਡਾ, ਦੱਖਣ ਵੱਲ ਬਠਿੰਡਾ ਅਤੇ ਮੁਕਤਸਰ ਅਤੇ ਪੱਛਮ ਵੱਲ ਮੁਕਤਸਰ ਜ਼ਿਲ੍ਹਿਆਂ ਨਾਲ ਲਗਦੀਆਂ ਹਨ। ਇਹ ਜ਼ਿਲ੍ਹਾ 7 ਅਗਸਤ, 1972 ਨੂੰ ਬਠਿੰਡਾ ਜ਼ਿਲ੍ਹੇ ਦੀ ਫ਼ਰੀਦਕੋਟ ਤਹਿਸੀਲ ਅਤੇ ਫ਼ਿਰੋਜ਼ਪੁਰ ਜ਼ਿਲ੍ਹੇ ਦੀਆਂ ਮੋਗਾ ਅਤੇ ਮੁਕਤਸਰ ਤਹਿਸੀਲਾਂ ਨੂੰ ਮਿਲਾ ਕੇ ਬਣਾਇਆ ਗਿਆ। ਸੰਨ 1996 ਵਿਚ ਇਸ ਜ਼ਿਲ੍ਹੇ ਦੀਆਂ ਦੋ ਤਹਿਸੀਲਾਂ-ਮੋਗਾ ਅਤੇ ਮੁਕਤਸਰ ਨੂੰ ਵੱਖਰੇ ਜ਼ਿਲ੍ਹਿਆਂ ਦਾ ਦਰਜਾ ਦੇ ਕੇ ਇਸ ਨੂੰ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ ਗਿਆ। ਅਜੋਕਾ ਜ਼ਿਲ੍ਹਾ ਇਕੋ ਇਕ ਤਹਿਸੀਲ ਫ਼ਰੀਦਕੋਟ ਤੇ ਆਧਾਰਿਤ ਹੈ ਜਿਸ ਵਿਚ ਕੋਟਕਪੂਰਾ ਅਤੇ ਫ਼ਰੀਦਕੋਟ ਦੋ ਡਿਵੈਲਪਮੈਂਟ ਬਲਾਕ ਹਨ। ਇਸ ਵਿਚ ਤਿੰਨ ਸ਼ਹਿਰ ਅਤੇ 170 ਪਿੰਡ ਸ਼ਾਮਲ ਹਨ। ਇਹ ਜ਼ਿਲ੍ਹਾ 1,453 ਵ. ਕਿ. ਮੀ. ਵਿਚ ਫੈਲਿਆ ਹੋਇਆ ਹੈ ਅਤੇ ਇਥੇ ਦੀ ਆਬਾਦੀ 5,52,466 (2001) ਹੈ। ਇਸੇ ਹੀ ਨਾਂ ਦਾ ਸ਼ਹਿਰ ਇਥੋਂ ਦਾ ਸਦਰ ਮੁਕਾਮ ਹੈ।

ਧਰਾਤਲ ਪੱਖੋਂ ਇਹ ਜ਼ਿਲ੍ਹਾ ਜਲੋਢ ਮੈਦਾਨ ਦੇ ਖੁਸ਼ਕ ਜਿਹੇ ਖੇਤਰ ਵਿਚ ਹੈ। ਇਥੇ ਗਰਮੀਆਂ ਵਿਚ ਅੱਗ ਵਰ੍ਹਾਉਂਦੀਆਂ ਲੂਆਂ ਚਲਦੀਆਂ ਹਨ ਅਤੇ ਸਰਦੀਆਂ ਵਿਚ ਅਤਿ ਦੀ ਠੰਡ ਪੈਂਦੀ ਹੈ। ਇਥੇ ਵਰਖਾ ਬਹੁਤੀ ਨਹੀਂ ਹੁੰਦੀ। ਇਸ ਜ਼ਿਲ੍ਹੇ ਵਿਚੋਂ ਕੋਈ ਵੀ ਦਰਿਆ ਨਹੀਂ ਵਗਦਾ ਪਰ ਨਹਿਰਾਂ ਦਾ ਜਾਲ ਵਿਛਿਆ ਹੋਇਆ ਹੈ। ਰਾਜਸਥਾਨ ਫੀਡਰ ਅਤੇ ਸਰਹਿੰਦ ਫ਼ੀਡਰ ਇਸ ਵਿਚੋਂ ਲੰਘਣ ਵਾਲੀਆਂ ਪ੍ਰਮੁੱਖ ਨਹਿਰਾਂ ਹਨ। ਗੰਦਾ ਨਾਲਾ ਅਤੇ ਛੋਟਾ ਨਾਲਾ ਇਥੋਂ ਦੇ ਦੋ ਪ੍ਰਸਿੱਧ ਬਰਸਾਤੀ ਨਾਲੇ ਹਨ। ਨੀਵੇਂ ਖੇਤਰਾਂ ਨੂੰ ਹੜ੍ਹ ਦੀ ਮਾਰ ਤੋਂ ਬਚਾਉਣ ਲਈ ਇਥੇ ਗੋਲੇਵਾਲਾ, ਮੁਦਕੀ, ਲਾਂਗਿਆਨਾ, ਮਾੜੀ ਸਮਾਧ ਭਾਈ ਆਦਿ ਡਰੇਨਾਂ ਹਨ।

ਇਥੋਂ ਦੀ ਆਰਥਿਕਤਾ ਖੇਤੀਬਾੜੀ ਉੱਤੇ ਆਧਾਰਿਤ ਹੈ। ਇਹ ਕਣਕ, ਛੋਲੇ, ਸਰ੍ਹੋਂ, ਨਰਮਾ, ਕਪਾਹ, ਚੌਲ, ਮੱਕੀ, ਬਾਜਰਾ ਆਦਿ ਦੀ ਖੇਤੀ ਕੀਤੀ ਜਾਂਦੀ ਹੈ। ਵਾਹੀਯੋਗ ਭੂਮੀ ਦਾ 3/4 ਹਿੱਸਾ ਨਹਿਰੀ ਪਾਣੀ 'ਤੇ ਬਾਕੀ ਟਿਊਬਵੈੱਲਾਂ ਰਾਹੀਂ ਸਿੰਜਿਆ ਜਾਂਦਾ ਹੈ। ਖੇਤੀਬਾੜੀ ਤੋਂ ਇਲਾਵਾ ਪਸ਼ੂ-ਪਾਲਣ, ਡੇਅਰੀ ਫ਼ਾਰਮ, ਮੱਛੀ ਪਾਲਣ, ਪਿੱਗ ਫ਼ਾਰਮ ਆਦਿ ਵੀ ਪ੍ਰਮੁੱਖ ਹੈ। ਇਥੋਂ ਦੇ ਉਦਯੋਗ, ਵਧੇਰੇ ਕਰ ਕੇ ਖੇਤੀਬਾੜੀ ਤੋਂ ਪ੍ਰਾਪਤ ਵਸਤਾਂ ਉੱਤੇ ਆਧਾਰਿਤ ਹਨ। ਰੂੰ-ਪਿੰਜਣ, ਕਪਾਹ ਨੂੰ ਨਪੀੜਨ, ਕੱਤਣ ਅਤੇ ਬੁਨਣ ਵਰਗੀਆਂ ਸੱਨਅਤਾਂ ਪ੍ਰਮੁੱਖ ਹਨ। ਇਸ ਤੋਂ ਇਲਾਵਾ ਤੇਲ ਕੱਢਣ, ਸਾਈਕਲਾਂ ਦੇ ਪੁਰਜ਼ੇ ਬਣਾਉਣ, ਫ਼ਰਨੀਚਰ, ਜੁੱਤੀਆਂ ਬਣਾਉਣ, ਹੱਥ-ਖੱਡੀਆਂ ਆਦਿ ਵਰਗੇ ਲਘੂ-ਉਦਯੋਗ ਵੀ ਪ੍ਰਫੁੱਲਤ ਹਨ। ਕੋਟਕਪੂਰੇ ਦੀ ਢੋਡਾ ਮਠਿਆਈ ਸਾਰੇ ਉੱਤਰੀ ਭਾਰਤ ਵਿਚ ਪ੍ਰਸਿੱਧ ਹੈ।

ਇਸ ਦੇ ਸਦਰ ਮੁਕਾਮ ਤੋਂ ਇਲਾਵਾ ਕੋਟਕਪੂਰੇ ਸ਼ਹਿਰ ਵਿਖੇ ਸ਼ਹੀਦ ਭਗਤ ਸਿੰਘ ਮਿਉਂਸਪਲ ਡਿਗਰੀ ਕਾਲਜ ਅਤੇ ਜੈਤੋ ਵਿਖੇ ਆਰਟਸ ਕਾਲਜ ਉਚੇਰੀ ਸਿੱਖਿਆ ਦੀਆਂ ਸਹੂਲਤਾਂ ਮੁਹੱਈਆ ਕਰਦੇ ਹਨ। ਇਸ ਜ਼ਿਲ੍ਹੇ ਵਿਚ ਸੜਕਾਂ ਅਤੇ ਰੇਲ ਰਾਹੀਂ ਆਵਾਜਾਈ ਦੀਆਂ ਸਹੂਲਤਾਂ ਮੁਹੱਈਆ ਹਨ। ਫ਼ਿਰੋਜ਼ਪੁਰ-ਬਠਿੰਡਾ ਰੇਲ ਲਾਈਨ ਇਸ ਜ਼ਿਲ੍ਹੇ ਦੇ ਕੋਟਕਪੂਰਾ ਅਤੇ ਜੈਤੋ ਸ਼ਹਿਰਾਂ ਵਿਚੋਂ ਦੀ ਲੰਘਦੀ ਹੈ ਅਤੇ ਇਹ ਚੌੜੀ ਗੇਜ ਦੀ ਰੇਲ-ਲਾਈਨ ਹੈ। ਮੁਕਤਸਰ-ਫ਼ਰੀਦਕੋਟ-ਅੰਮ੍ਰਿਤਸਰ-ਪਠਾਨਕੋਟ ਵਾਲਾ ਨੈਸ਼ਨਲ ਹਾਈਵੇ ਇਸ ਜ਼ਿਲ੍ਹੇ ਵਿਚੋਂ ਦੀ ਲੰਘਦਾ ਹੈ।

ਇਥੋਂ ਦੇ ਪ੍ਰਸਿੱਧ ਇਤਿਹਾਸਕ ਸਥਾਨਾਂ ਵਿਚ ਫ਼ਰੀਦਕੋਟ ਸ਼ਹਿਰ ਦੇ ਕਿਲਾ ਮੁਬਾਰਕ ਤੋਂ ਇਲਾਵਾ ਗੁਰਦੁਆਰਾ ਚਿੱਲਾ

ਬਾਬਾ ਫ਼ਰੀਦ ਅਤੇ ਨਹਿਰੂ ਸਟੇਡੀਅਮ ਦਾ ਨਾਂ ਵਿਸ਼ੇਸ਼ ਤੌਰ ਤੇ ਲਿਆ ਜਾ ਸਕਦਾ ਹੈ। ਜੈਤੋ ਦੇ ਪ੍ਰਸਿੱਧ ਇਤਿਹਾਸਕ ਮੋਰਚੇ ਨਾਲ ਸਬੰਧਤ ਗੁਰਦੁਆਰਾ ਟਿੱਬੀ ਸਾਹਿਬ ਜੈਤੋ ਅਤੇ ਗੁਰਦੁਆਰਾ ਗੁਰੂ ਕੀ ਢਾਬ ਵੀ ਪ੍ਰਮੁੱਖ ਹਨ।

ਹ.ਪੁ.–ਦੀ ਐਨ. ਡਿਸ. ਇੰਡ.-ਐਸ.ਸੀ.ਭੱਟ:589; ਮ.ਕੋ.;ਸਰਵੇ ਪੁਸਤਕ, ਫ਼ਰੀਦਕੋਟ-ਭਾ.ਵਿ.ਪੰ.

**ਫ਼ਰੀਦਕੋਟ** : ਸ਼ਹਿਰ– ਇਹ ਇਸੇ ਨਾਂ ਦੀ ਡਿਵੀਜਨ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜਿਹੜਾ ਫਰੀਦਕੋਟ, ਫ਼ਿਰੋਜ਼ਪੁਰ/ਬਠਿੰਡਾ ਰੇਲਵੇ ਲਾਈਨ ਉੱਪਰ ਸਥਿਤ ਹੈ। ਇਸ ਦਾ ਮੁਢਲਾ ਨਾਂ ਮੋਕਲਹਰ ਸੀ ਅਤੇ ਇਥੇ ਮੋਕਲਸੀ ਨਾਂ ਦਾ ਰਾਜਾ ਰਾਜ ਕਰਦਾ ਸੀ। ਅੱਜ ਤੋਂ ਲਗਭਗ 800 ਸਾਲ ਪਹਿਲਾਂ ਰਾਜਾ ਮੋਕਲਸੀ ਨੇ ਹੀ ਇਸ ਨਗਰ ਨੂੰ ਵਸਾਇਆ। ਸ਼ੁਰੂ ਸ਼ੁਰੂ ਵਿਚ ਇਥੇ ਇਕ ਕਿਲਾ ਹੀ ਸੀ ਤੇ ਆਸੇ ਪਾਸੇ ਦੂਰ ਦੂਰ ਤਕ ਜੰਗਲ ਸੀ। ਜਦੋਂ ਪ੍ਰਸਿੱਧ ਸੂਫ਼ੀ ਸੰਤ ਫ਼ਰੀਦ-ਉਦ-ਦੀਨ ਸ਼ਕਰਗੰਜ ਦਿੱਲੀ ਤੋਂ ਪਾਕਪਟਨ ਨੂੰ ਜਾਂਦੇ ਹੋਏ ਇਥੋਂ ਦੀ ਲੰਘੇ, ਉਦੋਂ ਕਿਲਾ ਉਸਾਰਿਆ ਜਾ ਰਿਹਾ ਸੀ। (ਕੁੱਝ ਇਤਿਹਾਸਕਾਰਾਂ ਮੁਤਾਬਕ ਕਿਲੇ ਦੀ ਮੁਰੰਮਤ ਕਰਵਾਈ ਜਾ ਰਹੀ ਸੀ)। ਰਾਜਾ ਮੋਕਲਸੀ ਦਾ ਆਪਣੇ ਸਿਪਾਹੀਆਂ ਨੂੰ ਹੁਕਮ ਸੀ ਕਿ ਜੋ ਵੀ ਇਸ ਰਸਤਿਉਂ ਲੰਘੇ ਉਸ ਨੂੰ ਫੜ ਕੇ ਵਗਾਰ ਵਿਚ ਲਾ ਲਉ। ਬਾਬਾ ਫ਼ਰੀਦ ਜੀ ਨੂੰ ਵੀ ਫੜ ਕੇ ਕੰਮ ਤੇ ਲਾ ਲਿਆ ਗਿਆ ਪਰ ਜਦ ਰਾਜੇ ਨੂੰ ਉਨ੍ਹਾਂ ਬਾਰੇ ਪਤਾ ਚੱਲਿਆ ਤਾਂ ਉਸ ਨੇ ਨੰਗੇ ਪੈਰੀਂ ਜਾ ਕੇ ਮਾਫ਼ੀ ਮੰਗੀ ਅਤੇ ਕਿਹਾ, ''ਫ਼ਰੀਦ ਜੀ ਇਹ ਸ਼ਹਿਰ ਲੱਖ ਯਤਨ ਕਰਨ ਤੇ ਵੀ ਵਸ ਕਿਉਂ ਨਹੀਂ ਰਿਹਾ?'' ਫ਼ਰੀਦ ਜੀ ਨੇ ਕਿਹਾ,''ਇਸ ਦਾ ਨਾਂ 'ਮੋਕਲਹਰ' ਬਦਸ਼ਗਨ ਹੈ ਇਸ ਨੂੰ ਬਦਲ ਦਿਉ।'' ਰਾਜੇ ਨੇ ਸ਼ਹਿਰ ਦਾ ਨਾਂ ਫ਼ਰੀਦ ਜੀ ਦੇ ਨਾਂ ਉੱਪਰ ਫ਼ਰੀਦਕੋਟ ਰੱਖ ਦਿੱਤਾ।

ਇਹ 1956 ਵਿਚ ਪੈਪਸੂ ਦੇ ਪੰਜਾਬ ਨਾਲ ਮਿਲਣ ਤੇ ਪੰਜਾਬ ਦਾ ਹਿੱਸਾ ਬਣਿਆ ਅਤੇ ਰਾਜ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਕੀਤਾ। ਪੰਜਾਬ ਵਿਚ ਗਿਆਨੀ ਜ਼ੈਲ ਸਿੰਘ ਦੀ ਵਜ਼ਾਰਤ ਸਮੇਂ ਇਸ ਖੇਤਰ ਨੇ ਚੋਖੀ ਤਰੱਕੀ ਕੀਤੀ। ਸੁਤੰਤਰਤਾ ਅੰਦੋਲਨ, ਆਜ਼ਾਦੀ ਉਪਰੰਤ ਭਾਰਤੀ ਰਾਜਨੀਤੀ, ਖੇਤੀਬਾੜੀ, ਸਾਹਿਤ, ਸੰਗੀਤ, ਸੈਨਿਕ ਅਤੇ ਹੋਰ ਅਨੇਕਾਂ ਸਰਕਾਰੀ ਸੇਵਾਵਾਂ ਦੇ ਖੇਤਰ ਵਿਚ ਇਸ ਖੇਤਰ ਦੀ ਦੇਣ ਦੇਸ਼ ਅਤੇ ਖਾਸ ਤੌਰ ਤੇ ਪੰਜਾਬ ਭਰ ਵਿਚ ਵਰਣਨਯੋਗ ਹੈ।

ਇਹ ਸ਼ਹਿਰ ਰਿਆਸਤ ਦੇ ਸਮੇਂ ਤੋਂ ਹੀ ਵਿਦਿਆ ਦਾ ਪ੍ਰਮੁੱਖ ਕੇਂਦਰ ਰਿਹਾ ਹੈ। ਇਥੋਂ ਦੇ ਰਾਜੇ ਵਿਦਿਆ ਪ੍ਰੇਮੀ ਸਨ। ਇਥੇ 4 ਪ੍ਰਾਇਮਰੀ, 2 ਮਿਡਲ, ਚਾਰ ਸੈਕੰਡਰੀ ਅਤੇ ਦੋ ਸੀਨੀਅਰ ਸਕੈਂਡਰੀ ਸਕੂਲ ਹਨ। ਇਥੇ ਬਾਬਾ ਫ਼ਰੀਦ ਮੈਡੀਕਲ ਤੇ ਸਾਇੰਸ ਯੂਨੀਵਰਸਿਟੀ ਸਥਾਪਤ ਹੋਣ ਨਾਲ ਇਸ ਸ਼ਹਿਰ ਦੇ ਮਾਣ ਵਿਚ ਕਾਫ਼ੀ ਵਾਧਾ ਹੋਇਆ ਹੈ। ਸਰਕਾਰੀ ਬ੍ਰਿਜਿੰਦਰਾ ਕਾਲਜ, ਸਰਕਾਰੀ ਐਜੂਕੇਸ਼ਨਲ ਕਾਲਜ ਤੋਂ ਇਲਾਵਾ ਦਸ਼ਮੇਸ਼ ਇੰਸਟੀਚਿਊਟ ਆਫ਼ ਰਿਸਰਚ ਐਂਡ ਡੈਂਟਲ ਸਾਇੰਸਜ਼ ਅਤੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਪ੍ਰਮੁੱਖ ਵਿਦਿਅਕ ਅਦਾਰੇ ਹਨ।

ਪੰਜਾਬ ਸਰਕਾਰ ਨੇ ਇਥੇ ਸ਼ੂਗਰ ਮਿੱਲ (ਖੰਡ ਮਿੱਲ) ਲਾ ਕੇ ਫ਼ਰੀਦਕੋਟ ਨੂੰ ਉਦਯੋਗ ਦੇ ਨਕਸ਼ੇ ਉੱਤੇ ਲਿਆਉਣ ਦਾ ਉਪਰਾਲਾ ਕੀਤਾ ਹੈ। ਇਸ ਮਿੱਲ ਨੇ ਸਥਾਨਕ ਲੋਕਾਂ ਨੂੰ ਰੋਜ਼ਗਾਰ ਦੇਣ ਦੇ ਨਾਲ ਨਾਲ ਇਲਾਕੇ ਵਿਚ ਗੰਨੇ ਦੀ ਕਾਸ਼ਤ ਨੂੰ ਵੀ ਉਤਸ਼ਾਹਿਤ ਕੀਤਾ ਹੈ। ਇਸ ਤੋਂ ਇਲਾਵਾ ਇਥੇ ਖੇਤੀਬਾੜੀ ਨਾਲ ਸਬੰਧਤ ਔਜ਼ਾਰ ਬਣਾਉਣ, ਤੇਲ ਕੱਢਣ ਅਤੇ ਜੁੱਤੀਆਂ ਬਣਾਉਣ ਦੇ ਉਦਯੋਗ ਵੀ ਪ੍ਰਫੁੱਲਤ ਹਨ।

ਆਬਾਦੀ– 73,042 (2001)

ਹ.ਪੁ.–ਮ.ਕੋ.; ਡਿ. ਗ.-ਫ਼ਰੀਦਕੋਟ; ਡਿ. ਸੈਂ. ਹੈ. ਬੁ.-ਫ਼ਰੀਦਕੋਟ (1981)

**ਫ਼ਰੀਦਾਬਾਦ** : ਇਹ ਹਰਿਆਣਾ ਰਾਜ ਦੇ ਇਸੇ ਨਾਂ ਦੇ ਜ਼ਿਲ੍ਹੇ ਅਤੇ ਤਹਿਸੀਲ ਦਾ ਸਦਰ ਮੁਕਾਮ ਅਤੇ ਉੱਤਰੀ ਭਾਰਤ ਦਾ ਇਕ ਮੁੱਖ ਉਦਯੋਗਿਕ ਕੇਂਦਰ ਹੈ ਜਿਸ ਦੇ 26 ਕਿ.ਮੀ. ਉੱਤਰ ਵੱਲ ਦਿੱਲੀ ਅਤੇ ਦੱਖਣ-ਪੂਰਬ ਵੱਲ ਮਥਰਾ ਜਿਹੇ ਉੱਘੇ ਸ਼ਹਿਰ ਸਥਿਤ ਹਨ। ਇਹ ਸ਼ਹਿਰ 1607 ਈ. ਵਿਚ ਪੰਜਾਬ ਰਾਜ ਦੇ ਪੁਨਰ ਗਠਨ ਤੋਂ ਪਹਿਲਾਂ ਬੱਲਬਗੜ੍ਹ ਤਹਿਸੀਲ ਵਿਚ ਪੈਂਦਾ ਸੀ। ਸੰਨ 1607 ਵਿਚ ਬਾਦਸ਼ਾਹ ਜਹਾਂਗੀਰ ਦੇ ਰਾਜ ਦੌਰਾਨ, ਉਸ ਦੇ ਖਜ਼ਾਨਚੀ ਸ਼ੇਖ਼ ਫ਼ਰੀਦ ਨੇ ਇਸ ਸ਼ਹਿਰ ਦੀ ਨੀਂਹ ਰੱਖੀ। ਸੰਨ 1950 ਤੋਂ ਇਥੇ ਛੋਟੇ ਉਦਯੋਗ ਸਥਾਪਤ ਕੀਤੇ ਗਏ। ਦੇਸ਼ ਦੀ ਵੰਡ ਤੋਂ ਬਾਅਦ ਪਾਕਿਸਤਾਨ ਤੋਂ ਆਏ ਸ਼ਰਨਾਰਥੀਆਂ ਨੂੰ ਮੁੜ ਵਸਾਉਣ ਦਾ ਕੰਮ ਵੀ ਇਸ ਇਲਾਕੇ ਵਿਚ ਕਾਫ਼ੀ ਜ਼ੋਰਾਂ ਤੇ ਸੀ। ਛੋਟੇ ਕਾਰਖ਼ਾਨੇ ਲਗਾਉਣ ਅਤੇ ਲੋਕਾਂ ਨੂੰ ਰੋਜ਼ਗਾਰ ਦੇਣ ਦਾ ਕੰਮ ਇਸ ਸ਼ਹਿਰ ਵਿਚ ਬਹੁਤ ਉੱਦਮ ਨਾਲ ਹੋਇਆ। ਇਹ ਮੁੱਢ ਤੋਂ ਹੀ ਕਣਕ, ਗੰਨਾ ਅਤੇ ਕਪਾਹ ਦੀ ਇਕ ਪ੍ਰਸਿੱਧ ਮੰਡੀ ਵਜੋਂ ਪ੍ਰਸਿੱਧ ਹੈ।

ਇਥੇ ਇਕ ਵਿਕਟੋਰੀਆ ਐਂਗਲੋ-ਵਰਨੈਕੂਲਰ ਮਿਡਲ ਸਕੂਲ, ਇਕ ਇੰਗਲਿਸ਼ ਸਟੇਸ਼ਨ ਸਕੂਲ ਅਤੇ ਇਕ ਸਰਕਾਰੀ ਡਿਸਪੈਂਸਰੀ ਵੀ ਹੈ। ਸੰਨ 1667 ਵਿਚ ਇਥੇ ਮਿਉਂਸਪਲਟੀ ਦੀ ਸਥਾਪਨਾ ਕੀਤੀ ਗਈ।

ਆਬਾਦੀ – 6,17,717 (1991)

ਹ.ਪੁ.–ਐਨ.ਬ੍ਰਿ.ਮਾ. 4 : 684 ; ਇੰਪ.ਗ.ਇੰਡ. 12 : 51

**ਫ਼ਰੁਖ਼ਸਿਅਰ** : ਇਹ ਮੁਗ਼ਲ ਸ਼ਹਿਨਸ਼ਾਹ ਔਰੰਗਜ਼ੇਬ ਦਾ ਪੋਤਰਾ ਅਤੇ ਬੰਗਾਲ ਦਾ ਸੂਬੇਦਾਰ ਸੀ। ਇਸ ਦੇ ਪਿਤਾ ਦਾ ਨਾਂ ਅਜ਼ੀਮੁੱਸ਼ਾਨ ਸੀ। ਸੰਨ 1713 ਵਿਚ ਅਬਦੁੱਲ ਖ਼ਾਨ ਸੱਯਦ ਦੀ ਸਹਾਇਤਾ ਨਾਲ ਜਹਾਂਦਾਰ ਸ਼ਾਹ ਨੂੰ ਕਤਲ ਕਰ ਕੇ, ਇਹ ਦਿੱਲੀ ਦੇ ਤਖ਼ਤ ਤੇ ਬੈਠਾ। ਇਸ ਨੇ 1715 ਈ. ਵਿਚ ਜੋਧਪੁਰ ਦੇ ਰਾਜਾ ਅਜੀਤ ਸਿੰਘ ਦੀ ਪੁੱਤਰੀ ਨਾਲ ਸ਼ਾਦੀ ਕੀਤੀ।

ਇਸ ਦੇ ਰਾਜ-ਕਾਲ ਦੌਰਾਨ ਹੀ 1716 ਈ. ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ ਅਕਹਿ ਤੇ ਅਸਹਿ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਇਸ ਨੇ ਸਿੱਖਾਂ ਦਾ ਬੀਜ-ਨਾਸ ਕਰਨ ਲਈ ਹਰ ਤਰੀਕਾ ਵਰਤਿਆ।

16 ਮਈ, 1719 ਨੂੰ ਅਬਦੁੱਲ ਖ਼ਾਨ ਦੇ ਭਰਾ ਹੁਸੈਨ ਅਲੀ ਨੇ ਮਰਹੱਟਿਆਂ ਦੀ ਸਹਾਇਤਾ ਨਾਲ ਇਸ ਨੂੰ ਕਤਲ ਕਰ ਦਿੱਤਾ।

ਹ.ਪੁ.–ਮ.ਕੋ. : 810; ਭਾਰਤ ਦਾ ਇਤਿਹਾਸ-ਪ੍ਰਗਤੀ ਪ੍ਰਕਾਸ਼ਨ, ਮਾਸਕੋ

**ਫ਼ਲੌਰੀ, ਸ਼ਰਧਾ ਰਾਮ ਪੰਡਿਤ** : ਵੇਖੋ, ਫ਼ਿਲੌਰੀ ਸ਼ਰਧਾ ਰਾਮ (ਪੰਡਿਤ)

**ਫ਼ਾਗ** : ਪੁਰਾਤਨ ਪੰਜਾਬ ਦਾ ਇਕ ਪ੍ਰਸਿੱਧ ਤਿਉਹਾਰ ਹੈ ਜਿਸ ਨੂੰ ਲਗਭਗ ਲਗਾਤਾਰ ਇਕ ਮਹੀਨਾ ਨਾਚ ਗਾਣੇ ਨਾਲ ਮਨਾਇਆ ਜਾਂਦਾ ਹੈ। ਪੰਜਾਬੀ ਵਿਚ ਇਸ ਤਿਉਹਾਰ ਨੂੰ ਹੋਲੀ ਅਤੇ ਹਰਿਆਣਵੀ ਵਿਚ 'ਧੁਲਹੰਡੀ' ਕਹਿੰਦੇ ਹਨ। ਇਸ ਤਿਉਹਾਰ ਮਨਾਉਣ ਦੇ ਮੌਸਮ ਵਿਚ ਬਹੁਤ ਹਵਾ ਚਲਦੀ ਹੈ ਅਤੇ ਬਹੁਤ ਧੂੜ ਉਡਦੀ ਹੈ। ਬਿਰਛਾਂ ਦੇ ਪੱਤੇ ਝੜ ਜਾਂਦੇ ਹਨ ਅਤੇ ਨਵੀਆਂ ਕਰੂੰਬਲਾਂ ਫੁੱਟ ਪੈਂਦੀਆਂ ਹਨ ਜਿਸ ਨਾਲ ਨਵਾਂ ਜੀਵਨ ਆਰੰਭ ਹੁੰਦਾ ਹੈ। ਇਸ ਨਵੇਂ ਜੀਵਨ ਨੂੰ ਹਰਿਆਣੇ ਦੇ ਲੋਕ ਨਾਚ-ਗਾਣੇ ਨਾਲ ਸ਼ੁਰੂ ਕਰਦੇ ਹਨ। ਪਿੰਡਾਂ ਦੀਆਂ ਤੀਵੀਆਂ ਰਾਤ ਨੂੰ ਸਾਰਾ ਕੰਮ-ਕਾਜ ਮੁਕਾ ਲੈਣ ਪਿੱਛੋਂ ਪਿੰਡ ਦੀ ਕਿਸੇ ਖੁਲ੍ਹੀ ਥਾਂ ਤੇ ਇਕੱਠੀਆਂ ਹੋ ਕੇ ਕਾਫ਼ੀ ਰਾਤ ਤਕ ਨਾਚ ਗਾਣੇ ਵਿਚ ਮਸਤ ਰਹਿੰਦੀਆਂ ਹਨ। ਤੀਵੀਆਂ ਦਾ ਰਲ ਕੇ ਇਕ ਸੁਰ ਵਿਚ ਗਾਇਆ ਜਾ ਰਿਹਾ ਗਾਣਾ ਦੂਰ ਦੂਰ ਤਕ ਸੁਣਾਈ ਦਿੰਦਾ ਹੈ। ਇੰਜ ਲਗਦਾ ਹੈ ਜਿਵੇਂ ਸਾਰੀ ਕੁਦਰਤ ਇਕ ਸੁਰ ਵਿਚ ਨਵੇਂ ਜੀਵਨ ਨੂੰ ਜੀ ਆਇਆਂ ਆਖ ਰਹੀ ਹੋਵੇ।

ਨੱਚਣ ਸਮੇਂ ਤੀਵੀਆਂ ਇਕੱਠੀਆਂ ਹੋ ਕੇ ਇਕ ਘੇਰੇ ਵਿਚ ਬੈਠ ਜਾਂਦੀਆਂ ਹਨ। ਇਕ ਤੀਵੀਂ ਘੜਾ ਜਾਂ ਢੋਲਕੀ ਵਜਾਉਂਦੀ ਹੈ। ਘੜੇ ਦੇ ਮੂੰਹ ਉੱਤੇ ਰਬੜ ਦੇ ਟੁਕੜੇ ਨੂੰ ਖਿਚ ਕੇ ਬੰਨ੍ਹ ਲਿਆ ਜਾਂਦਾ ਹੈ ਜਿਸ ਉੱਤੇ ਇਕ ਹਥ ਮਾਰ ਕੇ ਆਵਾਜ਼ ਕੱਢੀ ਜਾਂਦੀ ਹੈ ਦੂਜੀ ਆਵਾਜ਼ ਘੜੇ ਦੇ ਪਾਸੇ ਉੱਤੇ ਛਾਪਾਂ ਵਾਲੀਆਂ ਉਂਗਲੀਆਂ ਮਾਰ ਕੇ ਕੱਢੀ ਜਾਂਦੀ ਹੈ। ਇਸ ਤਾਲ ਤੇ ਗਾਣਾ ਗਾਉਂਦੀਆਂ ਹੋਈਆਂ ਤੀਵੀਆਂ ਉਠ ਕੇ ਦੋ ਦੋ ਦੀਆਂ ਜੋੜੀਆਂ ਵਿਚ ਨੱਚਣ ਲਗ ਜਾਂਦੀਆਂ ਹਨ। ਨੱਚਣ ਸਮੇਂ ਪੈਰਾਂ ਦੀ ਧਮਕ ਅਤੇ ਬਾਹਾਂ ਦਾ ਉਲਾਰਾ ਹੁੰਦਾ ਹੈ। ਤੀਵੀਆਂ ਘੁੰਡ ਕੱਢ ਕੇ ਨੱਚਦੀਆਂ ਹਨ।

ਮਰਦ ਵੀ ਇਨ੍ਹਾਂ ਦਿਨਾਂ ਵਿਚ ਨੱਚਦੇ ਤੇ ਗਾਉਂਦੇ ਹਨ। ਮਰਦਾਂ ਦਾ ਅਖਾੜਾ, ਤੀਵੀਆਂ ਨਾਲੋਂ ਵੱਖਰਾ ਹੁੰਦਾ ਹੈ। ਇਨ੍ਹਾਂ ਦਾ ਸਭ ਤੋਂ ਜ਼ਿਆਦਾ ਪ੍ਰਚਲਿਤ ਸਾਜ਼ 'ਚੁੰਗ' ਹੈ ਜਿਸ ਨੂੰ ਡੱਫ ਜਾਂ ਡੱਫਲਾ ਵੀ ਆਖਦੇ ਹਨ। ਇਸ ਸਾਜ਼ ਦੇ ਨਾਲ ਢੋਲਕ, ਸਾਰੰਗੀ, ਮਜੀਰੇ, ਖੜਤਾਲ, ਦੋਤਾਰਾ ਤੇ ਚਿਮਟਾ ਆਦਿ ਵੀ ਵਜਾਏ ਜਾਂਦੇ ਹਨ। ਮਰਦਾਂ ਦਾ ਨਾਚ ਸਿੱਧਾ ਸਾਦਾ ਹੁੰਦਾ ਹੈ, ਉਹ ਆਪਣੇ ਪੈਰਾਂ ਨਾਲ ਵਾਰੋ ਵਾਰੀ ਧਮਕ ਦੇ ਕੇ ਨਚਦੇ ਹਨ। ਕਦੀ ਕਦੀ ਇਹ ਦੋਵੇਂ ਪੈਰ ਅਗੇ ਕਰਕੇ ਸਰੀਰ ਨੂੰ ਥੋੜ੍ਹਾ ਪਿੱਛੇ ਵੱਲ ਝੁਕਾ ਲੈਂਦੇ ਹਨ। ਸੱਜਾ ਪੈਰ ਜ਼ਮੀਨ ਉੱਪਰ ਟਿਕਾ ਕੇ ਖੱਬਾ ਪੈਰ ਇਸ ਤੋਂ ਥੋੜ੍ਹਾ ਅੱਗੇ ਅੱਡੀ ਦੇ ਭਾਰ ਜ਼ਮੀਨ ਉੱਤੇ ਹੁੰਦਾ ਹੈ। ਤਾਲ ਦੇ ਨਾਲ ਨਾਲ ਸੱਜੇ ਪੈਰ ਦੇ ਹੁਲਾਰੇ ਨਾਲ ਸਰੀਰ ਨੂੰ ਹੁਲਾਰਾ ਦੇ ਕੇ ਖੱਬੇ ਪੈਰ ਦੀ ਅੱਡੀ ਟਿਕਾ ਕੇ ਨਚਦੇ ਹੋਏ ਅਗੇ ਵਧਦੇ ਹਨ। ਨਚਦੇ ਹੋਏ ਇਹ ਆਪਣੇ ਹੱਥ ਆਮ ਤੌਰ ਤੇ ਢਾਕ ਉੱਤੇ ਰਖਦੇ ਹਨ।

ਫ਼ਾਗ ਦੇ ਆਖ਼ਰੀ ਦਿਨ ਇਹ ਲੋਕ ਮਸਤ ਹੋ ਕੇ ਬਜ਼ਾਰਾਂ ਤੇ ਗਲੀਆਂ ਵਿਚ ਨੱਚਦੇ ਫ਼ਿਰਦੇ ਹਨ। ਕਈ ਵਾਰੀ ਕੋਈ ਮਰਦ ਤੀਵੀਂ ਦਾ ਸਵਾਂਗ ਧਾਰ ਕੇ ਨੱਚਦੇ ਹੋਏ ਲੋਕਾਂ ਵਿਚ ਸ਼ਾਮਲ ਹੋ ਜਾਂਦਾ ਹੈ, ਇਹ ਨਾਚ ਬੱਚੇ, ਜਵਾਨ ਤੇ ਬੁੱਢੇ ਸਾਰੇ ਰਲ ਕੇ ਨੱਚਦੇ ਹਨ।

ਹ.ਪੁ.–ਪੰ.–ਰੰਧਾਵਾ : 135

**ਫਾਗਲੀ** : ਹਿਮਾਚਲ ਪ੍ਰਦੇਸ਼ ਵਿਚ ਹਰ ਤਿਉਹਾਰ ਅਤੇ ਸ਼ੁਭ ਅਵਸਰ ਉੱਪਰ ਗਾਉਣ ਅਤੇ ਨੱਚਣ ਨੂੰ ਬਹੁਤ ਮਹੱਤਤਾ ਦਿੱਤੀ ਜਾਂਦੀ ਹੈ। ਕੁੱਲੂ ਖੇਤਰ ਵਿਚ ਫਾਗਲੀ ਦਾ ਤਿਉਹਾਰ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਇਸ ਮੌਕੇ ਤੇ ਨਾਚ ਗਾਣੇ ਦਾ ਵਿਸ਼ੇਸ਼ ਰੂਪ ਵਿਚ ਪ੍ਰਬੰਧ ਕੀਤਾ ਜਾਂਦਾ ਹੈ। ਕਲਾਕਾਰ ਵੀ ਕੁਝ ਖ਼ਾਸ ਹੁੰਦੇ ਹਨ ਜਿਨ੍ਹਾਂ ਨੂੰ ਪਹਿਲਾਂ ਤੋਂ ਇਸ ਨਾਚ ਦਾ ਅਨੁਭਵ ਹੋਵੇ। ਇਹ ਕਲਾਕਾਰ ਘਾਹ-ਫੂਸ ਦੇ ਲਿਬਾਸ ਪਹਿਨ ਕੇ ਰਾਖਸ਼ਾਂ ਵਾਂਗ ਤਿਆਰ ਹੁੰਦੇ ਹਨ ਅਤੇ ਪੁਰਾਤਨ ਸਮੇਂ ਦੇ ਲੱਕੜੀ ਦੇ ਬਣੇ ਰਾਖ਼ਸ਼ਾਂ ਦੇ ਮੁਖੌਟੇ ਮੂੰਹ ਉੱਪਰ ਲਾ ਕੇ ਨਚਦੇ ਹਨ। ਇਨ੍ਹਾਂ ਦੇ ਨੱਚਣ ਦਾ ਢੰਗ, ਗਤੀ ਅਤੇ ਨਾਚ ਮਨੁੱਖਾਂ ਵਾਂਗ ਨਹੀਂ ਹੁੰਦੀ। ਹਰ ਇਕ ਰਾਖ਼ਸ਼ ਕਲਾਕਾਰ, ਇਕ ਕਿਲੇ ਵਿਚ ਕੋਈ ਸੋਹਣੀ ਲੜਕੀ ਜਾਂ ਔਰਤ ਨੂੰ ਲੱਭਣ ਦਾ ਨਾਟਕ ਕਰਦਾ ਹੈ। ਇਸ ਨਾਚ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਰਾਖ਼ਸ਼ ਆਪਸ ਵਿਚ ਰਲ ਕੇ ਨਚਦੇ ਹਨ ਅਤੇ ਦੇਵਤਿਆਂ ਹੱਥੋਂ ਇਨ੍ਹਾਂ ਰਾਖ਼ਸ਼ਾਂ ਦੀ ਹਾਰ ਜਾਂ ਫ਼ਿਰ ਇਨ੍ਹਾਂ ਨਾਲ ਸਮਝੌਤੇ ਦੀ ਕਹਾਣੀ ਵੀ ਦੁਹਰਾਈ ਜਾਂਦੀ ਹੈ। ਇਸ ਨਾਚ ਵਿਚ ਉਨ੍ਹਾਂ ਸਾਰੇ ਹਥਿਆਰਾਂ ਦਾ ਵੀ ਪ੍ਰਦਰਸ਼ਨ ਕੀਤਾ ਜਾਂਦਾ ਹੈ ਜੋ ਇਸ ਲੜਾਈ ਵਿਚ ਵਰਤੇ ਗਏ ਸਨ।

ਹ.ਪੁ.–ਹਿ.ਪ੍ਰ. ਕੇ ਲੋਕ ਨਰਿੱਤ–ਹਰੀ ਰਾਮ ਜਸਟਾ : 82

**ਫ਼ਾਜ਼ਿਲਕਾ** : ਪੰਜਾਬ ਦਾ ਇਕ ਸਰਹੱਦੀ ਸ਼ਹਿਰ ਹੈ ਜਿਹੜਾ ਫ਼ਿਰੋਜ਼ਪੁਰ ਜ਼ਿਲ੍ਹੇ ਦੀ ਫ਼ਾਜ਼ਿਲਕਾ ਤਹਿਸੀਲ ਦਾ ਸਦਰ ਮੁਕਾਮ ਹੈ, ਫ਼ਾਜ਼ਿਲਕਾ-ਫ਼ਿਰੋਜ਼ਪੁਰ ਰੇਲ ਲਾਈਨ ਉੱਪਰ ਕੋਟਕਪੂਰਾ ਸ਼ਹਿਰ ਤੋਂ 80 ਕਿ.ਮੀ. (50 ਮੀਲ), ਫ਼ਿਰੋਜ਼ਪੁਰ ਛਾਉਣੀ ਤੋਂ ਲਗਭਗ 100 ਕਿ.ਮੀ. (60 ਮੀਲ) ਅਬੋਹਰ ਤੋਂ 34 ਕਿ.ਮੀ. (21 ਮੀਲ) ਅਤੇ ਭਾਰਤ-ਪਾਕਿਸਤਾਨ ਦੀ ਸੁਲੇਮਾਨਕੀ ਸਰਹੱਦ ਤੋਂ ਸਿਰਫ਼ 15 ਕਿ.ਮੀ. (9 ਮੀਲ) ਦੀ ਦੂਰੀ ਤੇ ਸਥਿਤ ਹੈ।

ਸਭ ਤੋਂ ਪਹਿਲਾਂ 1844 ਈ. ਵਿਚ ਇਕ ਅੰਗਰੇਜ਼ ਅਫ਼ਸਰ ਵਾਨਸ ਐਗਨਿਊ (Vans Agnew) ਨੇ ਇਥੇ ਰਹਿਣ ਲਈ ਕੋਠੀ ਬਣਵਾਈ ਸੀ ਜਿਸ ਨੂੰ ਬੰਗਲਾ ਕਿਹਾ ਜਾਂਦਾ ਸੀ ਅਤੇ ਇਹ ਨਾਂ ਅਜੇ ਵੀ ਪ੍ਰਚਲਿਤ ਹੈ। ਦੋ ਸਾਲ ਬਾਅਦ ਇਕ ਹੋਰ ਅੰਗਰੇਜ਼ ਅਫ਼ਸਰ ਆੱਲੀਵਰ ਨੇ ਇਥੇ ਕੁਝ ਦੁਕਾਨਾਂ ਬਣਵਾਈਆਂ। ਫ਼ਜ਼ੀਲ ਨਾਂ ਦੇ ਇਕ ਵੱਟੂ ਵਪਾਰੀ ਤੇ ਇਸ ਦਾ ਨਾਂ ਫ਼ਾਜ਼ਿਲਕਾ ਪੈ ਗਿਆ। ਸਤਲੁਜ ਦਰਿਆ ਦੇ ਨੇੜੇ ਹੋਣ ਕਾਰਨ ਇਸ ਖੇਤਰ ਦਾ ਇਹ ਇਕ ਉੱਘਾ ਵਪਾਰਕ ਕੇਂਦਰ ਬਣ ਗਿਆ। ਸੰਨ 1908 ਵਿਚ ਭਿਆਨਕ ਹੜ੍ਹਾਂ ਕਾਰਨ ਸਾਰਾ ਕਸਬਾ ਢਹਿ ਢੇਰੀ ਹੋ ਗਿਆ ਅਤੇ ਮੁੜ ਨਵੇਂ ਸਿਰਿਓਂ ਉਸਾਰਨਾ ਪਿਆ। ਸੰਨ 1947 ਦੀ ਭਾਰਤ-ਪਾਕਿਸਤਾਨ ਵੰਡ ਤੋਂ ਪਹਿਲਾਂ ਫ਼ਾਜ਼ਿਲਕਾ ਸਾਰੇ ਭਾਰਤ ਵਿਚ ਉੱਨ ਦੀ ਬਹੁਤ ਵੱਡੀ ਮੰਡੀ ਮੰਨੀ ਜਾਂਦੀ ਸੀ। ਵੰਡ ਤੋਂ ਬਾਅਦ ਕੱਚਾ ਮਾਲ ਭੇਜਣ ਵਾਲੇ ਖੇਤਰ ਪਾਕਿਸਤਾਨ ਵਿਚ ਚਲੇ ਗਏ ਅਤੇ ਸਾਰਾ ਭਾਰਤੀ ਕੱਚਾ ਮਾਲ ਬੀਕਾਨੇਰ ਇਕੱਤਰ ਕੀਤਾ ਜਾਣ ਲੱਗਾ, ਜਿਸ ਨਾਲ ਇਸ ਮੰਡੀ ਨੂੰ ਭਾਰੀ ਨੁਕਸਾਨ ਹੋਇਆ। ਉੱਨ ਦੇ ਇਸ ਉਦਯੋਗ ਦੇ ਨਾਲ ਨਾਲ ਇਥੇ ਵਾਣ, ਮੂੜ੍ਹੇ ਅਤੇ ਸਿਰਕੀਆਂ ਵੀ ਬਣਾਏ ਜਾਂਦੇ ਹਨ। ਅੱਜਕੱਲ੍ਹ ਕੱਢਵੀਂ ਦੇਸੀ ਜੁੱਤੀ ਬਣਾਉਣ ਲਈ

ਮਸ਼ਹੂਰ ਹੈ ਅਤੇ ਇਹ ਜੁੱਤੀਆਂ ਬਾਹਰ ਵੀ ਭੇਜੀਆਂ ਜਾਂਦੀਆਂ ਹਨ।

ਇਥੇ 12 ਪ੍ਰਾਇਮਰੀ, 3 ਮਿਡਲ, ਤਿੰਨ ਮੁੰਡਿਆਂ ਦੇ ਹਾਈ ਅਤੇ ਇਕ ਕੁੜੀਆਂ ਦੇ ਹਾਇਰ ਸੈਕੰਡਰੀ ਸਕੂਲ ਤੋਂ ਇਲਾਵਾ ਦੋ ਲਾਇਬ੍ਰੇਰੀਆਂ, ਰੈਸਟ ਹਾਊਸ, ਸਿਵਲ ਹਸਪਤਾਲ, ਜੱਚਾ-ਬੱਚਾ ਸਿਹਤ ਕੇਂਦਰ, ਆਯੁਰਵੈਦਿਕ ਡਿਸਪੈਂਸਰੀਆਂ, ਪਸ਼ੂ ਹਸਪਤਾਲ, ਪੁਲਿਸ ਸਟੇਸ਼ਨ ਅਤੇ ਡਾਕ-ਤਾਰ ਘਰ ਆਦਿ ਵਰਗੀਆਂ ਸਭ ਸਹੂਲਤਾਂ ਮੌਜੂਦ ਹਨ।

ਆਬਾਦੀ – 67,424 (2001)

ਹ.ਪੁ.–ਡਿਸ.ਗਜ਼.–ਫ਼ਿਰੋਜ਼ਪੁਰ : 461.

**ਫ਼ਾਰੂਖ਼ ਨਗਰ** : ਇਹ ਹਰਿਆਣਾ ਰਾਜ ਵਿਚ ਗੁੜਗਾਉਂ ਜ਼ਿਲ੍ਹੇ ਦਾ ਇਕ ਸ਼ਹਿਰ ਹੈ। ਸੰਨ 1966 ਵਿਚ ਪੰਜਾਬ ਰਾਜ ਦੇ ਪੁਨਰਗਠਨ ਤੋਂ ਪਹਿਲਾਂ ਇਹ ਅਤੇ ਤਹਿਸੀਲ ਗੁੜਗਾਉਂ, ਪੰਜਾਬ ਵਿਚ ਸ਼ਾਮਲ ਸੀ। ਇਸ ਕਸਬੇ ਦਾ ਮੋਢੀ ਬਲੋਚ ਸਰਦਾਰ ਫ਼ੌਜਦਾਰ ਖ਼ਾਨ ਸੀ ਅਤੇ ਮਗਰੋਂ ਬਾਦਸ਼ਾਹ ਫਰੁਖ਼ਸੀਅਰ ਨੇ ਦਲੇਲ ਖ਼ਾਨ ਨੂੰ ਇਥੋਂ ਦਾ ਗਵਰਨਰ ਥਾਪਿਆ। ਸੰਨ 1732 ਵਿਚ ਉਸ ਨੂੰ ਨਵਾਬ ਦੀ ਪਦਵੀ ਦਿੱਤੀ ਗਈ ਅਤੇ ਇਸ ਮਗਰੋਂ ਲਗਭਗ 70 ਸਾਲ ਤਕ ਫਾਰੂਖ਼ ਨਗਰ ਦੇ ਨਵਾਬਾਂ ਨੇ ਇਸ ਇਲਾਕੇ ਦੇ ਇਤਿਹਾਸ ਵਿਚ ਉੱਘਾ ਯੋਗਦਾਨ ਪਾਇਆ। ਸੰਨ 1757 ਵਿਚ ਭਰਤਪੁਰ ਦੇ ਇਕ ਜਾਟ ਕਬੀਲੇ ਨੇ ਇਥੇ ਕਬਜ਼ਾ ਕਰ ਲਿਆ ਪਰ 1764 ਈ. ਵਿਚ ਮੁੜ ਨਵਾਬ ਨੇ ਇਹ ਇਲਾਕਾ ਵਾਪਸ ਜਿੱਤ ਲਿਆ। ਇਸ ਕਸਬੇ ਦੀਆਂ ਪ੍ਰਸਿੱਧ ਇਮਾਰਤਾਂ ਦਿੱਲੀ ਗੇਟ, ਨਵਾਬ ਦਾ ਮਹਿਲ, ਇਕ ਖ਼ੂਬਸੂਰਤ ਮਕਬਰਾ ਆਦਿ ਹਨ ਜੋ ਫ਼ੌਜਦਾਰ ਖ਼ਾਨ ਦੇ ਸਮੇਂ ਵਿਚ ਬਣੀਆਂ। ਇਕ ਹੋਰ ਅੱਠ-ਭੁਜੀ ਖੂਹ ਵੀ ਮੌਜੂਦ ਹੈ ਜੋ ਜਾਟ ਕਬੀਲੇ ਦੇ ਰਾਜ ਦੌਰਾਨ ਇਥੇ ਬਣਿਆ।

ਸੰਨ 1867 ਵਿਚ ਇਸ ਕਸਬੇ ਵਿਚ ਮਿਉਂਸਪਲ ਕਮੇਟੀ ਦੀ ਸਥਾਪਨਾ ਕੀਤੀ ਗਈ ਅਤੇ ਇਕ ਡਿਸਪੈਂਸਰੀ ਵੀ ਖੋਲ੍ਹੀ ਗਈ। ਇਹ ਨਮਕ ਦੇ ਇਕ ਉੱਘੇ ਵਪਾਰਕ ਕੇਂਦਰ ਵਜੋਂ ਵੀ ਪ੍ਰਸਿੱਧ ਸੀ ਪਰ ਸਮਾਂ ਪੈਣ ਨਾਲ ਇਹ ਵਪਾਰ ਘਟਦਾ ਜਾ ਰਿਹਾ ਹੈ।

ਆਬਾਦੀ – 8,046 (1991)

ਹ.ਪੁ.–ਇੰਪ.ਗ. ਇੰਡ. 12 : 73

**ਫਿਕਰ ਤੌਂਸਵੀਂ** : ਉਰਦੂ ਦੇ ਇਸ ਪੱਤਰਕਾਰ ਦਾ ਜਨਮ 7 ਅਕਤੂਬਰ, 1918 ਨੂੰ ਪਿੰਡ ਤੋਸਾ (ਜ਼ਿਲ੍ਹਾ ਡੇਰ੍ਹਾ ਗਾਜ਼ੀ ਖਾਂ ਪਾਕਿਸਤਾਨ) ਵਿਖੇ ਸ੍ਰੀ ਧਨਪਤ ਰਾਏ ਦੇ ਘਰ ਹੋਇਆ। ਇਸ ਨੇ ਐਫ.ਏ. ਤਕ ਵਿਦਿਆ ਹਾਸਲ ਕੀਤੀ। ਪਹਿਲਾਂ ਦੁਕਾਨਦਾਰੀ ਦਾ ਕਿੱਤਾ ਕਰਦਾ ਰਿਹਾ। ਇਸ ਉਪਰੰਤ ਪੇਂਟਰ ਦੇ ਤੌਰ ਤੇ ਕੰਮ ਕਰਨ ਤੋਂ ਇਲਾਵਾ ਫਿਰ ਥੋੜ੍ਹਾ ਚਿਰ ਅਧਿਆਪਕ ਵੀ ਲੱਗਾ ਰਿਹਾ।

ਉਰਦੂ ਪੱਤਰਕਾਰੀ ਦੇ ਖੇਤਰ ਵਿਚ ਇਸ ਦਾ ਵਿਸ਼ੇਸ਼ ਯੋਗਦਾਨ ਹੈ। ਭਾਰਤ-ਪਾਕਿ ਵੰਡ ਤੋਂ ਪਹਿਲਾਂ ਇਹ 'ਅਦਬੋ-ਲਤੀਫ਼' ਤੇ ਇਸ ਉਪਰੰਤ 'ਦੋ ਮਾਹੀ', 'ਸਵੇਰ' ਅਤੇ 'ਸ਼ਾਹਰਾਹ' ਮਾਸਕ ਰਸਾਲਿਆਂ ਦੀ ਸੰਪਾਦਨਾ ਕਰਦਾ ਰਿਹਾ। ਫ਼ਿਰ ਇਸ ਨੇ 'ਮਿਲਾਪ' ਅਖ਼ਬਾਰ ਵਿਚ ਕੰਮ ਕਰਨਾ ਸ਼ੁਰੂ ਕੀਤਾ ਅਤੇ ਆਪਣੀਆਂ ਵਿਅੰਗ ਰਚਨਾਵਾਂ ਰਾਹੀਂ ਸਮਾਜ ਦੀਆਂ ਰਵਾਇਤਾਂ ਵਿਰੁੱਧ ਆਵਾਜ਼ ਬੁਲੰਦ ਕੀਤੀ। ਇਸ ਨੇ ਜ਼ਿੰਦਗੀ ਦੀਆਂ ਤਲਖੀਆਂ ਨੂੰ ਆਪਣੀ ਕਲਮ ਦੇ ਜਾਦੂ ਨਾਲ ਇਸ ਚਮਤਕਾਰੀ ਢੰਗ ਨਾਲ ਲਿਖਿਆ ਕਿ ਪਾਠਕ ਆਪਣੇ ਆਪ ਹਲਕੀ ਤੇ ਮਿੱਠੀ ਜਿਹੀ ਮੁਸਕਰਾਹਟ ਦਾ ਆਨੰਦ ਮਾਣਨ ਲਗ ਜਾਂਦਾ ਹੈ। ਇਸ ਨੇ ਸਰਮਾਏਦਾਰੀ, ਕਾਲਾ ਬਾਜ਼ਾਰ, ਰਿਸ਼ਵਤਖੋਰੀ ਤੇ ਅਨੇਕਾਂ ਹੋਰ ਅਜਿਹੇ ਵਿਸ਼ੇ ਜਿਹੜੇ ਸਮਾਜ ਨੂੰ ਘੁਣ ਦੀ ਤਰ੍ਹਾਂ ਖਾ ਰਹੇ ਹਨ, ਬਾਰੇ ਲਿਖਿਆ। ਸੰਨ 1955 ਦੇ ਨੇੜੇ ਤੇੜੇ ਇਸ ਨੇ ਉਰਦੂ ਦੇ ਮਿਲਾਪ ਅਖ਼ਬਾਰ ਵਿਚ 'ਪਿਆਜ਼ ਦੇ ਛਿਲਕੇ' ਸਿਰਲੇਖ ਹੇਠ ਲਿਖਣਾ ਸ਼ੁਰੂ ਕਰ ਦਿੱਤਾ ਜਿਸ ਦੀ ਪਾਠਕਾਂ ਨੇ ਬੜੀ ਤਾਰੀਫ਼ ਕੀਤੀ। ਇਸ ਨੇ ਜੋ ਵਿਸ਼ਾ ਵੀ ਲਿਆ ਉਸ ਦੀ ਪੁਣ ਛਾਣ ਕਰ ਕੇ ਦੁੱਧ ਦਾ ਦੁੱਧ, ਪਾਣੀ ਦਾ ਪਾਣੀ ਨਿਤਾਰ ਕੇ ਰੱਖ ਦਿੱਤਾ। ਆਪਣੀਆਂ ਰਚਨਾਵਾਂ ਰਾਹੀਂ ਇਸ ਨੇ ਦੇਸ਼ ਦੀ ਸਮਾਜਿਕ, ਆਰਥਿਕ ਤੇ ਰਾਜਨੀਤਿਕ ਸਥਿਤੀ ਦਾ ਡੂੰਘਾ ਅਧਿਐਨ ਪਾਠਕਾਂ ਸਨਮੁਖ ਪੇਸ਼ ਕੀਤਾ। ਸ਼ੈਲੀ ਦੀ ਸਾਦਗੀ, ਭਾਸ਼ਾ ਦੀ ਸਰਲਤਾ ਅਤੇ ਹੌਲੇ ਫੁਲ ਵਿਸ਼ਿਆਂ ਨੇ ਇਸ ਦੀਆਂ ਰਚਨਾਵਾਂ ਨੂੰ ਹਰਮਨ ਪਿਆਰਾ ਬਣਾਇਆ ਹੈ। ਇਸ ਦੀਆਂ ਰਚਨਾਵਾਂ ਵਿਚ ਹਿਊਲੇ, ਛੋਟਾ ਦਰਿਆ, ਖਦ-ਓ-ਖ਼ਾਲ, ਸਾਤਵਾਂ ਸ਼ਾਸਤਰ, ਪ੍ਰੋਫ਼ੈਸਰ ਬੁੱਧੂ, ਮਾਡਰਨ ਅਲਾਦੀਨ, ਚੌਪਟ ਰਾਜਾ, ਪਿਆਜ਼ ਕੇ ਛਿਲਕੇ-1, ਪਿਆਜ਼ ਕੇ ਛਿਲਕੇ-2, ਆਧਾ ਆਦਮੀ, ਆਖ਼ਰੀ ਕਿਤਾਬ, ਹਮ ਹਿੰਦੁਸਤਾਨੀ, ਫ਼ਿਕਰੀਯਾਤ, ਫ਼ਿਕਰਨਾਮਾ, ਘਰ ਮੇਂ ਚੋਰ, ਗੋਰੀ ਚੌਰਾਹੇ ਪਰ, ਬਦਨਾਮ ਕਿਤਾਬ ਤੇ ਫ਼ਿਕਰਬਾਨੀ ਸ਼ਾਮਲ ਹਨ।

ਇਸ ਦੀਆਂ ਸਾਹਿਤ ਸੇਵਾਵਾਂ ਸਦਕਾ ਇਸ ਨੂੰ ਭਾਸ਼ਾ ਵਿਭਾਗ ਪੰਜਾਬ ਵੱਲੋਂ 1986 ਵਿਚ ਸ਼੍ਰੋਮਣੀ ਉਰਦੂ ਸਾਹਿਤਕਾਰ ਦੇ ਤੌਰ ਤੇ ਸਨਮਾਨਿਤ ਕੀਤਾ ਗਿਆ। ਇਸ ਤੋਂ ਬਿਨਾਂ ਇਸ ਨੂੰ ਉੱਤਰ ਪ੍ਰਦੇਸ਼ ਅਕਾਦਮੀ ਐਵਾਰਡ, ਸੋਵੀਅਤ ਲੈਂਡ ਨਹਿਰੂ ਪੁਰਸਕਾਰ ਤੇ ਗ਼ਾਲਿਬ ਐਵਾਰਡ ਪ੍ਰਾਪਤ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ।

ਸੰਨ 1990 ਵਿਚ ਇਹ ਸਵਰਗਵਾਸ ਹੋ ਗਿਆ।

ਹ.ਪੁ.–ਸ.ਸ.- ਭਾ.ਵਿ.ਪੰ. (1986) ; ਪੰਜਾਬੀ ਪਤਵੰਤੇ -ਤੇਜਾ ਸਿੰਘ: 227-28

**ਫ਼ਿਰੋਜ਼ਸ਼ਾਹ** : ਇਹ ਜ਼ਿਲ੍ਹਾ ਅਤੇ ਤਹਿਸੀਲ ਫ਼ਿਰੋਜ਼ਪੁਰ ਦਾ ਇਕ ਇਤਿਹਾਸਕ ਪਿੰਡ ਹੈ ਜਿਹੜਾ ਫ਼ਿਰੋਜ਼ਪੁਰ ਸ਼ਹਿਰ ਤੋਂ 16 ਕਿ.ਮੀ. (10 ਮੀਲ) ਦੂਰ, ਮੋਗਾ-ਫ਼ਿਰੋਜ਼ਪੁਰ ਸੜਕ ਉੱਪਰ ਸਥਿਤ ਹੈ। ਇਸੇ ਨੂੰ ਫੇਰੂ ਸ਼ਹਿਰ, ਫੇਰੂਸ਼ਾਹ ਅਤੇ ਫ਼ੇਰੋਜ਼ਸਹਰ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਥਾਂ ਪਹਿਲੇ ਐਂਗਲੋ-ਸਿੱਖ ਯੁੱਧ (1845-46) ਦੌਰਾਨ 21 ਦਸੰਬਰ, 1845 ਨੂੰ ਨਾ ਭੁੱਲਣ ਵਾਲਾ ਫੇਰੂ ਸ਼ਹਿਰ ਦਾ ਯੁੱਧ ਹੋਇਆ।

ਇਸ ਥਾਂ ਸਰ ਹੈਨਰੀ ਹਾਰਡਿੰਗ ਅਤੇ ਸਰ ਹਿਊ ਗਫ਼ ਦੀ ਅਗਵਾਈ ਹੇਠ 21 ਅਤੇ 22 ਦਸੰਬਰ, 1845 ਨੂੰ ਯੁੱਧ ਹੋਇਆ। ਇਸ ਯੁੱਧ ਵਿਚ ਅੰਗਰੇਜ਼ ਫ਼ੌਜ ਨੇ ਦੋ ਦਿਨ ਦੀ ਘਮਸਾਨ ਦੀ ਲੜਾਈ ਉਪਰੰਤ ਸਿੱਖ-ਕੈਂਪ ਮੁੜ ਕਬਜ਼ੇ ਵਿਚ ਲੈ ਲਿਆ। ਬ੍ਰਿਟਿਸ਼ ਫ਼ੌਜ ਦੀ ਜਿੱਤ ਤਾਂ ਹੋਈ ਪਰ 2,000 ਫ਼ੌਜੀ ਮਾਰੇ ਗਏ ਜਾਂ ਜ਼ਖ਼ਮੀ ਹੋਏ। ਲਗਭਗ 37 ਅਫ਼ਸਰ ਕਤਲ ਹੋਏ। ਇਸ ਦੇ ਮੁਕਾਬਲੇ ਸਿੱਖ ਫ਼ੌਜ ਦਾ ਵੀ ਭਾਰੀ ਨੁਕਸਾਨ ਹੋਇਆ। 8,000 ਦੇ ਕਰੀਬ ਫ਼ੌਜੀ ਮਾਰੇ ਗਏ ਅਤੇ 73 ਤੋਪਾਂ ਅੰਗਰੇਜ਼ਾਂ ਨੇ ਕਬਜ਼ੇ ਅਧੀਨ ਕਰ ਲਈਆਂ। ਫ਼ਿਰੋਜ਼ਸ਼ਾਹ ਦੀ ਜੰਗ, ਮੁਦਕੀ ਵਿਖੇ ਹੋਏ ਯੁੱਧ ਤੋਂ ਤਿੰਨ ਦਿਨ ਬਾਅਦ ਹੋਈ।

ਕਿਹਾ ਜਾਂਦਾ ਹੈ ਕਿ ਇਸ ਯੁੱਧ ਵਿਚ ਜਾਣ ਤੋਂ ਪਹਿਲਾਂ ਗਵਰਨਰ ਜਨਰਲ ਨੇ ਆਪਣੀ ਘੜੀ ਅਤੇ ਤਮਗੇ, ਆਪਣੇ ਪੁੱਤਰ ਨੂੰ ਸੌਂਪ ਦਿੱਤੇ ਅਤੇ ਜਿੱਤ ਕੇ ਮੁੜਨ ਜਾਂ ਯੁੱਧ ਵਿਚ ਸ਼ਹੀਦ ਹੋਣ ਦਾ ਫ਼ੈਸਲਾ ਸੁਣਾਇਆ।

ਇਸ ਯੁੱਧ ਦੀ ਯਾਦ ਤਾਜ਼ਾ ਰੱਖਣ ਲਈ 1869 ਈ. ਵਿਚ ਇਕ ਸਮਾਰਕ ਬਣਾਇਆ ਗਿਆ ਜੋ 24 ਮੀ. (80 ਫੁੱਟ) ਉੱਚਾ ਤਿਕੋਨਾ ਥੰਮ੍ਹ ਹੈ। ਸੰਨ 1976 ਵਿਚ ਪੰਜਾਬ ਸਰਕਾਰ ਨੇ ਐਂਗਲੋ-ਸਿੱਖ ਯੁੱਧਾਂ ਵਿਚ ਸਿੱਖ-ਸ਼ਹੀਦਾਂ ਦੀ ਯਾਦ ਅਮਰ ਰੱਖਣ ਲਈ ਇਕ ਐਂਗਲੋ-ਸਿੱਖ-ਵਾਰ ਮੈਮੋਰੀਅਲ ਸਮਾਰਕ ਬਣਵਾਇਆ। ਇਹ ਫ਼ਿਰੋਜ਼ਸ਼ਾਹ ਪਿੰਡ ਦੇ ਨੇੜੇ ਮੋਗਾ-ਫ਼ਿਰੋਜ਼ਪੁਰ ਸੜਕ ਉੱਤੇ ਬਣਿਆ ਹੈ ਅਤੇ ਘੱਲ ਖ਼ੁਰਦ ਪਿੰਡ ਦੇ ਵੀ ਨੇੜੇ ਪੈਂਦਾ ਹੈ। ਇਸ ਸਮਾਰਕ ਦੀ ਇਮਾਰਤ ਬਹੁਤ ਸ਼ਾਨਦਾਰ ਹੈ ਅਤੇ 1,042 ਵ.ਮੀ. ਦੇ ਖੇਤਰ ਵਿਚ ਉਸਾਰੀ ਹੋਈ ਹੈ। ਇਸ ਵਿਚ ਇਕ ਅਜਾਇਬਘਰ ਹੈ ਜਿਥੇ ਉੱਘੇ ਚਿਤਰਕਾਰਾਂ ਦੇ ਬਣਾਏ ਚਿਤਰ, ਲਗੇ ਹੋਏ ਹਨ। ਇਥੇ ਯੁੱਧ ਵਿਚ ਵਰਤੇ ਗਏ ਹਥਿਆਰ ਵੀ ਪ੍ਰਦਰਸ਼ਿਤ ਕੀਤੇ ਗਏ ਹਨ।

ਅਜੋਕਾ ਪਿੰਡ, ਪੁਰਾਣੇ ਪਿੰਡ ਦੀ ਥੇਹ ਉੱਪਰ ਵਸਿਆ ਹੋਇਆ ਹੈ। ਇਥੇ ਹਾਈ ਸਕੂਲ, ਮਿਡਲ ਸਕੂਲ, ਪ੍ਰਾਇਮਰੀ ਸਕੂਲ, ਪ੍ਰਾਇਮਰੀ ਹੈਲਥ ਸੈਂਟਰ, ਪਰਿਵਾਰ ਭਲਾਈ ਕਲੀਨਿਕ, ਡਾਕਖ਼ਾਨਾ ਅਤੇ ਕੈਨਾਲ ਰੈਸਟ ਹਾਊਸ ਵੀ ਹੈ। ਇਸ ਪਿੰਡ ਦਾ ਕੁੱਲ ਖੇਤਰਫਲ 12 ਵ.ਕਿ.ਮੀ. (4.75 ਵ.ਮੀਲ) ਹੈ।

ਹ.ਪੁ.–ਡਿ.ਗ.–ਫ਼ਿਰੋਜ਼ਪੁਰ; ਡਿ.ਸੈ.ਹੈ.ਬੁ.–ਫ਼ਿਰੋਜ਼ਪੁਰ; (1961) ; ਮ.ਕੋ. : 816

**ਫ਼ਿਰੋਜ਼ਪੁਰ** : ਜ਼ਿਲ੍ਹਾ– ਪੰਜਾਬ ਰਾਜ ਦੇ ਤਿੰਨ ਸਰਹੱਦੀ ਜ਼ਿਲ੍ਹਿਆਂ ਵਿਚੋਂ ਇਕ ਜ਼ਿਲ੍ਹਾ ਹੈ ਜਿਹੜਾ ਪੰਜਾਬ ਦੀ ਦੱਖਣ-ਪੱਛਮੀ ਨੁੱਕਰ ਵਿਚ ਭਾਰਤ-ਪਾਕਿਸਤਾਨ ਸਰਹੱਦ ਉੱਤੇ ਸਥਿਤ ਹੈ। ਇਸ ਦੀਆਂ ਹੱਦਾਂ ਉੱਤਰ ਵੱਲ ਅੰਮ੍ਰਿਤਸਰ ਅਤੇ ਜਲੰਧਰ, ਪੂਰਬ ਵੱਲ ਲੁਧਿਆਣਾ, ਮੋਗਾ, ਫ਼ਰੀਦਕੋਟ ਅਤੇ ਮੁਕਤਸਰ, ਦੱਖਣ ਅਤੇ ਦੱਖਣ-ਪੱਛਮ ਵੱਲ ਰਾਜਸਥਾਨ ਦੇ ਗੰਗਾਨਗਰ ਜ਼ਿਲ੍ਹੇ ਅਤੇ ਉੱਤਰ-ਪੱਛਮ ਵੱਲ ਪਾਕਿਸਤਾਨ ਨਾਲ ਲਗਦੀਆਂ ਹਨ। ਉੱਤਰ-ਪੂਰਬ ਵੱਲ ਸਤਲੁਜ ਦਰਿਆ ਇਸ ਨੂੰ ਕਪੂਰਥਲੇ ਅਤੇ ਜਲੰਧਰ ਜ਼ਿਲ੍ਹਿਆਂ ਨਾਲੋਂ ਅੱਡ ਕਰਦਾ ਹੈ। ਸਤਲੁਜ ਅਤੇ ਬਿਆਸ ਦਰਿਆਵਾਂ ਦਾ ਪਾਣੀ ਮਿਲ ਕੇ ਇਸ ਜ਼ਿਲ੍ਹੇ ਨੂੰ ਉੱਤਰ ਵੱਲ ਦੇ ਅੰਮ੍ਰਿਤਸਰ ਜ਼ਿਲ੍ਹੇ ਤੋਂ ਅਤੇ ਅੱਗੇ ਕੋਈ 130 ਕਿ.ਮੀ. ਤਕ ਪਾਕਿਸਤਾਨ ਤੋਂ ਨਖੇੜਦਾ ਹੈ। ਇਸ ਦਾ ਕੁੱਲ ਖੇਤਰਫਲ 5874 ਵ.ਕਿ.ਮੀ. ਅਤੇ ਆਬਾਦੀ 17,44,753 (2001) ਹੈ। ਇਸੇ ਹੀ ਨਾਂ ਦਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ।

ਪੱਧਰੀ ਜਲੋਢ ਮੈਦਾਨ ਵਾਲੀ ਧਰਾਤਲ ਵਾਲੇ ਇਸ ਜ਼ਿਲ੍ਹੇ ਵਿਚ ਕਈ ਨਹਿਰਾਂ ਹਨ ਜੋ ਸਿੰਜਾਈ ਸਹੂਲਤਾਂ ਮੁਹੱਈਆ ਕਰਦੀਆਂ ਹਨ। ਇਹ ਨਹਿਰਾਂ ਇਥੋਂ ਦੀ ਅਰਧ-ਖੁਸ਼ਕ ਜਲਵਾਯੂ ਕਰ ਕੇ ਬਹੁਤ ਹੀ ਜ਼ਰੂਰੀ ਹਨ। ਇਥੋਂ ਦੀ ਮਿੱਟੀ ਕਪਾਹ, ਨਰਮੇ ਦੀ ਉਪਜ ਲਈ ਬਹੁਤ ਹੀ ਉਪਯੋਗੀ ਹੈ।

ਸੰਨ 1845 ਦੀ ਲਾਹੌਰ ਦੀ ਸੰਧੀ ਸਦਕਾ ਅੰਗਰੇਜ਼ਾਂ ਨੇ ਸਤਲੁਜ ਦਰਿਆ ਦੇ ਪੂਰਬ ਵੱਲ ਦੇ ਸਾਰੇ ਖੇਤਰ ਨੂੰ ਕਬਜ਼ੇ ਵਿਚ ਲੈ ਲਿਆ। ਸੰਨ 1845 ਤੋਂ 1884 ਦੌਰਾਨ ਇਸ ਜ਼ਿਲ੍ਹੇ ਦੇ ਅਧਿਕਾਰ ਖੇਤਰ ਵਿਚ ਅਨੇਕਾਂ ਹੀ ਤਬਦੀਲੀਆਂ ਆਈਆਂ ਪਰ 1884 ਈ. ਤੋਂ ਅਗਸਤ, 1972 ਤਕ ਇਸ ਜ਼ਿਲ੍ਹੇ ਦਾ ਅਧਿਕਾਰ ਖੇਤਰ ਤਕਰੀਬਨ ਇਕੋ ਜਿਹਾ ਰਿਹਾ। ਅਗਸਤ, 1972 ਵਿਚ ਇਸ ਜ਼ਿਲ੍ਹੇ ਦੀਆਂ ਦੋ ਸਬ-ਡਵੀਜ਼ਨਾਂ ਮੋਗਾ ਅਤੇ ਮੁਕਤਸਰ, ਨਵੇਂ ਬਣੇ ਫ਼ਰੀਦਕੋਟ ਜ਼ਿਲ੍ਹੇ ਕੋਲ ਚਲੀਆਂ ਗਈਆਂ।

ਕਣਕ, ਕਪਾਹ, ਛੋਲੇ, ਤੇਲਾਂ ਦੇ ਬੀਜ ਅਤੇ ਬਾਜਰਾ ਇਥੋਂ ਦੀਆਂ ਮੁੱਖ ਉਪਜਾਂ ਹਨ। ਇਥੋਂ ਦੀਆਂ ਸੱਨਅਤਾਂ ਵੀ ਵਧੇਰੇ ਕਰ ਕੇ ਖੇਤੀਬਾੜੀ ਦੀਆਂ ਉਪਜਾਂ ਨਾਲ ਸਬੰਧਤ ਹਨ। ਇਥੇ ਕਪਾਹ ਨੂੰ ਨਪੀੜਨ, ਵੇਲਣ ਅਤੇ ਸੂਤ ਤਿਆਰ ਕਰਨ ਦੇ ਕਾਰਖ਼ਾਨੇ ਹਨ। ਇਸ ਤੋਂ ਇਲਾਵਾ ਆਟਾ ਮਿੱਲਾਂ, ਸ਼ੈਲਰ, ਤੇਲ ਕੱਢਣ, ਚਮੜਾ ਰੰਗਣ ਅਤੇ ਜੁੱਤੇ ਬਣਾਉਣ ਦੇ ਕਾਰਖ਼ਾਨੇ ਹਨ। ਸਰਕੰਡੇ ਤੋਂ ਵਾਣ ਦੇ ਮੂੜ੍ਹੇ ਅਤੇ ਸਿਰਕੀ ਬਣਾਈ ਜਾਂਦੀ ਹੈ। ਇਥੇ ਖੇਤੀਬਾੜੀ ਦੇ ਸੰਦ, ਬਿਜਲੀ ਆਦਿ ਦਾ ਸਮਾਨ ਬਣਾਉਣ ਦੇ ਕਾਰਖ਼ਾਨੇ ਵੀ ਹਨ।

ਇਸ ਜ਼ਿਲ੍ਹੇ ਵਿਚ ਹਰੀ ਕੇ ਪੱਤਣ ਅਤੇ ਹੁਸੈਨੀਵਾਲਾ ਵਿਖੇ ਦੋ ਬੰਨ੍ਹ ਹਨ। ਹੁਸੈਨੀਵਾਲਾ ਦਾ ਬੰਨ੍ਹ 1926 ਈ. ਵਿਚ ਉਸਾਰਿਆ ਗਿਆ ਜਿਸ ਤੋਂ ਬੀਕਾਨੇਰ ਨਹਿਰ ਅਤੇ ਈਸਟਰਨ ਨਹਿਰਾਂ ਹੋਂਦ ਵਿਚ ਆਈਆਂ।

ਹੁਸੈਨੀਵਾਲਾ ਤੋਂ ਕੋਈ 40 ਕਿ.ਮੀ. ਉੱਪਰ ਹਰੀ ਕੇ ਪੱਤਣ ਵਿਖੇ ਇਕ ਹੋਰ ਬੰਨ੍ਹ ਮੁਕੰਮਲ ਕੀਤਾ ਗਿਆ ਜਿਥੋਂ ਫ਼ਿਰੋਜ਼ਪੁਰ ਫ਼ੀਡਰ, ਮੁੱਖ ਨਹਿਰ ਅਤੇ ਰਾਜਸਥਾਨ ਫ਼ੀਡਰ ਨਹਿਰਾਂ ਨਿਕਲਦੀਆਂ ਹਨ। ਇਨ੍ਹਾਂ ਬੰਨ੍ਹਾਂ, ਭਾਖੜਾ ਡੈਮ ਅਤੇ ਭਾਖੜਾ ਨਹਿਰ ਕਾਰਨ ਇਹ ਇਲਾਕਾ ਸਤਲੁਜ ਦਰਿਆ ਵਿਚ ਆਉਣ ਵਾਲੇ ਹੜ੍ਹਾਂ ਦੀ ਤਬਾਹੀ ਤੋਂ ਬਚ ਗਿਆ ਹੈ।

ਚਾਰ ਸਟੇਟ ਹਾਈਵੇ-ਸਟੇਟ ਹਾਈਵੇ ਨੰ. 14-ਅਬੋਹਰ ਤੋਂ ਸੂਰਤਗੜ੍ਹ (ਰਾਜਸਥਾਨ) ਤਕ; ਸਟੇਟ ਹਾਈਵੇ ਨੰ. 15-ਫ਼ਿਰੋਜ਼ਪੁਰ ਤੋਂ ਫ਼ਰੀਦਕੋਟ; ਸਟੇਟ ਹਾਈਵੇ ਨੰ. 19-ਮੋਗੇ ਤੋਂ ਹਰੀ ਕੇ ਖਾਲੜਾ (Hari Ke Khalra); ਸਟੇਟ ਹਾਈਵੇ 20-ਜ਼ੀਰੇ ਤੋਂ ਫ਼ਿਰੋਜ਼ਪੁਰ ਅਤੇ ਫ਼ਾਜ਼ਿਲਕਾ ਤਕ, ਇਸ ਜ਼ਿਲ੍ਹੇ ਨੂੰ ਆਵਾਜਾਈ ਦੀਆਂ ਸਹੂਲਤਾਂ ਮੁਹੱਈਆ ਕਰਦੇ ਹਨ। ਇਹ ਜ਼ਿਲ੍ਹਾ ਉੱਤਰੀ ਰੇਲਵੇ ਦੀ ਫ਼ਿਰੋਜ਼ਪੁਰ ਡਿਵੀਜ਼ਨ ਵਿਚ ਪੈਂਦਾ ਹੈ। ਇਥੇ ਰੇਲ ਲਾਈਨਾਂ ਦੇ ਚਾਰ ਹਿੱਸੇ ਹਨ। ਫ਼ਿਰੋਜ਼ਪੁਰ-ਲੁਧਿਆਣਾ ਰੇਲ ਲਾਈਨ ਫ਼ਿਰੋਜ਼ਪੁਰ ਤਹਿਸੀਲ ਵਿਚੋਂ ਦੀ ਲੰਘਦੀ ਹੈ। ਫ਼ਿਰੋਜ਼ਪੁਰ-ਜਲੰਧਰ ਰੇਲ ਲਾਈਨ ਫ਼ਿਰੋਜ਼ਪੁਰ ਅਤੇ ਜ਼ੀਰਾ ਤਹਿਸੀਲਾਂ ਦੇ ਉੱਤਰ-ਪੂਰਬੀ ਹਿੱਸੇ ਦੇ ਨਾਲ ਨਾਲ ਜਾਂਦੀ ਹੈ ਅਤੇ ਇਹ ਰੇਲ ਲਾਈਨ ਹਰੀ ਕੇ ਪੱਤਣ ਉੱਤੇ ਬਣੇ ਬੰਨ੍ਹ ਰਾਹੀਂ ਸਤਲੁਜ ਦਰਿਆ ਨੂੰ ਪਾਰ ਕਰਦੀ ਹੈ। ਫ਼ਿਰੋਜ਼ਪੁਰ-ਫ਼ਾਜ਼ਿਲਕਾ ਲਾਈਨ ਦੱਖਣ-ਪੱਛਮੀ ਦਿਸ਼ਾ ਵਿਚ ਫ਼ਿਰੋਜ਼ਪੁਰ ਅਤੇ ਫ਼ਾਜ਼ਿਲਕਾ ਤਹਿਸੀਲਾਂ ਨੂੰ ਸਹੂਲਤਾਂ ਮੁਹੱਈਆ ਕਰਦੀ ਹੈ। ਫ਼ਿਰੋਜ਼ਪੁਰ-ਬਠਿੰਡਾ ਲਾਈਨ ਦੀ ਇਸ ਜ਼ਿਲ੍ਹੇ ਵਿਚ ਕੇਵਲ ਥੋੜ੍ਹੀ ਜਿਹੀ ਹੀ ਪੱਟੀ ਹੈ। ਇਕ ਹੋਰ ਰੇਲ ਲਾਈਨ ਬਠਿੰਡੇ ਤੋਂ ਹਿੰਦੂ ਮਲ ਕੋਟ (Hindu Mol Kot) ਦੀ ਫ਼ਾਜ਼ਿਲਕਾ ਤਹਿਸੀਲ ਦੇ ਦੱਖਣੀ ਖੇਤਰ ਵਿਚੋਂ ਦੀ ਲੰਘਦੀ ਹੈ। ਇਹ ਸਾਰੀਆਂ ਹੀ ਲਾਈਨਾਂ ਚੌੜੇ ਗੇਜ ਵਾਲੀਆਂ ਹਨ।

ਸਿੱਖਿਆ ਪੱਖੋਂ ਵੀ ਇਸ ਜ਼ਿਲ੍ਹੇ ਵਿਚ ਬਹੁਤ ਉੱਨਤੀ ਹੋਈ

ਹੈ। ਸੰਨ 1996 ਤਕ ਡੀ.ਏ.ਵੀ. ਕਾਲਜ, ਅਬੋਹਰ; ਡੀ.ਏ.ਵੀ. ਕਾਲਜ ਫ਼ਾਰ ਵੂਮੈਨ, ਫ਼ਿਰੋਜ਼ਪੁਰ; ਡੀ.ਏ.ਵੀ. ਕਾਲਜ ਆਫ਼ ਐਜੂਕੇਸ਼ਨ, ਅਬੋਹਰ; ਦੇਵ ਸਮਾਜ ਕਾਲਜ ਫ਼ਾਰ ਵੂਮੈਨ ਫ਼ਿਰੋਜ਼ਪੁਰ; ਦੇਵ ਸਮਾਜ ਕਾਲਜ ਆਫ਼ ਐਜੂਕੇਸ਼ਨ ਫ਼ਾਰ ਵੂਮੈਨ, ਫ਼ਿਰੋਜ਼ਪੁਰ; ਸਰਕਾਰੀ ਕਾਲਜ, ਜ਼ੀਰਾ, ਆਰ.ਐਸ.ਡੀ. ਕਾਲਜ, ਫ਼ਿਰੋਜ਼ਪੁਰ; ਗੁਰੂ ਨਾਨਕ ਕਾਲਜ, ਫ਼ਿਰੋਜ਼ਪੁਰ ਛਾਉਣੀ; ਐਮ.ਆਰ. ਕਾਲਜ (ਸਰਕਾਰੀ) ਫ਼ਾਜ਼ਿਲਕਾ ਆਦਿ ਵਰਗੇ ਵਿਦਿਅਕ ਅਦਾਰੇ ਇਥੇ ਸਿੱਖਿਆ ਦੀਆਂ ਸਹੂਲਤਾਂ ਮੁਹੱਈਆ ਕਰਦੇ ਹਨ।

ਪੰਜਾਬ ਰਾਜ ਦੇ ਹੋਰਨਾਂ ਜ਼ਿਲ੍ਹਿਆਂ ਦੇ ਮੁਕਾਬਲੇ ਇਸ ਜ਼ਿਲ੍ਹੇ ਵਿਚ ਵਧੇਰੇ ਸਿਹਤ ਸਹੂਲਤਾਂ ਉਪਲੱਬਧ ਹਨ। ਇਥੋਂ ਦੇ ਕੁੱਲ 1119 ਪਿੰਡਾਂ ਵਿਚੋਂ 486 ਪਿੰਡਾਂ ਵਿਚ 5 ਕਿ.ਮੀ. ਦੇ ਫ਼ਾਸਲੇ ਤਕ, 289 ਪਿੰਡਾਂ ਵਿਚ 5-10 ਕਿ.ਮੀ. ਤਕ ਤੇ ਬਾਕੀ ਦੇ 128 ਪਿੰਡਾਂ ਵਿਚ 10 ਕਿ.ਮੀ. ਤੋਂ ਵਧ ਦੇ ਫ਼ਾਸਲੇ ਤਕ ਸਿਹਤ ਸਹੂਲਤਾਂ ਉਪਲੱਬਧ ਹਨ।

ਜ਼ਿਲ੍ਹੇ ਵਿਚ ਪੰਜ ਖਾਸ ਮੇਲੇ ਲਗਦੇ ਹਨ। ਮਾਰਚ ਮਹੀਨੇ ਵਿਚ ਮਾੜੀ (ਮੁਸਤਫ਼ਾ) ਵਿਖੇ ਪਹਿਲੀ ਐਂਗਲੋ-ਸਿੱਖ ਲੜਾਈ ਦੇ ਸ਼ਹੀਦਾਂ ਦੀ ਯਾਦ ਵਿਚ ਮੇਲਾ ਲਗਦਾ ਹੈ ਅਤੇ 23 ਮਾਰਚ ਨੂੰ ਹੁਸੈਨੀਵਾਲਾ ਵਿਖੇ ਸ਼੍ਰੋਮਣੀ ਸ਼ਹੀਦ ਸ. ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਯਾਦ ਵਿਚ ਭਾਰੀ ਮੇਲਾ ਲਗਦਾ ਹੈ। 13 ਅਪ੍ਰੈਲ ਨੂੰ ਸਤਲੁਜ ਦਰਿਆ ਦੇ ਕੰਡੇ ਵਿਸਾਖੀ ਦਾ ਮੇਲਾ ਲਗਦਾ ਹੈ। 12 ਸਤੰਬਰ, 1897 ਨੂੰ ਵਜ਼ੀਰਸਤਾਨ ਵਿਖੇ ਸਾਰਾਗੜ੍ਹੀ ਕਿਲੇ ਦੀ ਰਾਖੀ ਕਰਦਿਆਂ ਸ਼ਹੀਦ ਹੋਏ 21 ਸਿੱਖ ਸ਼ਹੀਦਾਂ ਦੀ ਯਾਦ ਵਿਚ ਸਾਰਾਗੜ੍ਹੀ (ਫ਼ਿਰੋਜ਼ਪੁਰ ਛਾਉਣੀ) ਵਿਖੇ ਮੇਲਾ ਲਗਦਾ ਹੈ। ਸੰਨ 1845 ਦੀ ਪਹਿਲੀ ਐਂਗਲੋ ਸਿੱਖ ਲੜਾਈ ਵਿਚ ਸ਼ਹੀਦ ਹੋਏ 5000 ਪੰਜਾਬੀਆਂ ਦੀ ਯਾਦ ਵਿਚ ਫ਼ਿਰੋਜ਼ਪੁਰ ਵਿਖੇ 22 ਦਸੰਬਰ ਨੂੰ ਮੇਲਾ ਲਗਦਾ ਹੈ। ਫ਼ਿਰੋਜ਼ਪੁਰ, ਅਬੋਹਰ, ਫ਼ਾਜ਼ਿਲਕਾ, ਜਲਾਲਾਬਾਦ ਪੱਛਮੀ, ਗੁਰੂ ਹਰ ਸਹਾਇ, ਜ਼ੀਰਾ, ਧਰਮਕੋਟ ਆਦਿ ਜ਼ਿਲ੍ਹੇ ਦੇ ਪ੍ਰਮੁੱਖ ਸ਼ਹਿਰ ਹਨ।

ਹ.ਪੁ.–ਡਿ.ਗ. ਫ਼ਿਰੋਜ਼ਪੁਰ; ਇੰਪ.ਗ.ਇੰਡ. 12 : 88; ਦੀ ਐਨ.ਡਿਸ.ਗਜ਼ ਇੰਡ. 4 : 619-ਐਸ.ਸੀ. ਭੱਟ; ਐਨ. ਬ੍ਰਿ.ਮਾ. 4 : 153

**ਫ਼ਿਰੋਜ਼ਪੁਰ** : ਤਹਿਸੀਲ– ਇਹ ਫ਼ਿਰੋਜ਼ਪੁਰ ਜ਼ਿਲ੍ਹੇ ਦੀਆਂ ਚਾਰ ਤਹਿਸੀਲਾਂ ਵਿਚੋਂ ਇਕ ਤਹਿਸੀਲ ਹੈ ਜਿਸ ਦੀਆਂ ਹੱਦਾਂ ਉੱਤਰ ਵੱਲ ਅੰਮ੍ਰਿਤਸਰ ਦੀ ਪੱਟੀ; ਉੱਤਰ-ਪੂਰਬ ਵੱਲ ਜ਼ੀਰਾ, ਦੱਖਣ-ਪੱਛਮ ਵੱਲ ਫ਼ਾਜ਼ਿਲਕਾ, ਪੂਰਬ ਵੱਲ ਫ਼ਰੀਦਕੋਟ, ਮੋਗਾ ਅਤੇ ਮੁਕਤਸਰ ਜ਼ਿਲ੍ਹਿਆਂ ਨਾਲ ਲਗਦੀਆਂ ਹਨ। ਉੱਤਰ-ਪੱਛਮ ਵੱਲ ਸਤਲੁਜ ਦਰਿਆ ਇਸ ਤਹਿਸੀਲ ਦੀ ਹੱਦ ਬਣਾਉਂਦਾ ਹੈ ਅਤੇ ਇਸ ਨੂੰ ਪਾਕਿਸਤਾਨ ਨਾਲੋਂ ਵੱਖ ਕਰਦਾ ਹੈ। ਇਹ ਤਹਿਸੀਲ 1813 ਵ.ਕਿ.ਮੀ. ਰਕਬੇ ਵਿਚ ਫੈਲੀ ਹੋਈ ਹੈ ਅਤੇ ਇਥੋਂ ਦੀ ਆਬਾਦੀ 4,95,427 (2001) ਹੈ। ਇਸ ਦਾ ਵਧੇਰੇ ਭਾਗ ਉੱਚੀ ਧਰਤੀ ਵਾਲਾ ਰੇਤਲਾ ਇਲਾਕਾ ਹੈ ਜਦੋਂ ਕਿ ਨੀਵੀਂ ਧਰਤੀ ਦੀ ਨਹਿਰੀ ਪਾਣੀ ਰਾਹੀਂ ਸਿੰਜਾਈ ਕੀਤੀ ਜਾਂਦੀ ਹੈ।

ਸਤਲੁਜ ਦਰਿਆ ਵਿਚ ਆਏ ਹੜ੍ਹਾਂ ਨੇ ਇਸ ਤਹਿਸੀਲ ਵਿਚ ਸਮੇਂ ਸਮੇਂ ਉੱਤੇ ਬਹੁਤ ਹੀ ਤਬਾਹੀ ਮਚਾਈ ਹੈ। ਇਥੇ ਕਣਕ, ਚੌਲ, ਮੱਕੀ, ਬਾਜਰਾ, ਕਪਾਹ, ਗੰਨੇ ਆਦਿ ਦੀ ਖੇਤੀ ਕੀਤੀ ਜਾਂਦੀ ਹੈ। ਲੋਕਾਂ ਦੀਆਂ ਸਿਹਤ ਸਹੂਲਤਾਂ ਲਈ ਇਥੇ ਕਈ ਸਿਹਤ ਕੇਂਦਰ ਅਤੇ ਆਯੁਰਵੈਦਿਕ ਸੰਸਥਾਵਾਂ ਵੀ ਹਨ। ਮਮਦੋਟ, ਗੁਰੂ ਹਰ ਸਹਾਇ ਅਤੇ ਤਲਵੰਡੀ ਭਾਈ ਇਸ ਤਹਿਸੀਲ ਦੇ ਪ੍ਰਮੁੱਖ ਸ਼ਹਿਰ ਹਨ।

30° 44′ ਉ.ਵਿਥ. ਤੋਂ 31° 7′ ਉ. ਵਿਥ.;74° 25′ ਪੂ.ਲੰਬ. ਤੋਂ 74° 57′ ਪੂ. ਲੰਬ.

ਹ.ਪੁ.–ਡਿ-ਗ. ਫ਼ਿਰੋਜ਼ਪੁਰ; ਦੀ ਐਨ.ਡਿਸ.ਗਜ਼ ਇੰਡ. 4 : 617

**ਫ਼ਿਰੋਜ਼ਪੁਰ** : ਸ਼ਹਿਰ– ਭਾਰਤ-ਪਾਕਿਸਤਾਨ ਸਰਹੱਦ ਦੇ ਨੇੜੇ ਫ਼ਿਰੋਜ਼ਪੁਰ ਜ਼ਿਲ੍ਹੇ ਦਾ ਸਦਰ ਮੁਕਾਮ ਅਤੇ ਇਤਿਹਾਸਕ ਸ਼ਹਿਰ ਹੈ ਜਿਹੜਾ ਫ਼ਾਜ਼ਿਲਕਾ-ਫ਼ਿਰੋਜ਼ਪੁਰ ਛਾਉਣੀ ਰੇਲ ਲਾਈਨ ਉੱਪਰ ਫ਼ਾਜ਼ਿਲਕਾ ਤੋਂ 87 ਕਿ.ਮੀ. (54 ਮੀਲ), ਅਬੋਹਰ ਤੋਂ 121 ਕਿ.ਮੀ. (75 ਮੀਲ), ਕੋਟਕਪੂਰੇ ਤੋਂ 41 ਕਿ.ਮੀ. (25.5 ਮੀਲ), ਲੁਧਿਆਣੇ ਤੋਂ 121 ਕਿ.ਮੀ. (75 ਮੀਲ) ਅਤੇ ਕੋਟ ਈਸਾ ਖ਼ਾਨ ਤੋਂ 50 ਕਿ.ਮੀ. (31 ਮੀਲ) ਦੀ ਦੂਰੀ ਤੇ ਸਥਿਤ ਹੈ।

ਫ਼ਿਰੋਜ਼ਪੁਰ ਦਾ ਮੁੱਢ 1360 ਈ. ਵਿਚ ਦਿੱਲੀ ਦੇ ਬਾਦਸ਼ਾਹ, ਫ਼ਿਰੋਜਸ਼ਾਹ ਤੁਗ਼ਲਕ ਜਿਸ ਨੂੰ ਨਵੇਂ ਸ਼ਹਿਰ ਉਸਾਰਨ ਦਾ ਬਹੁਤ ਸ਼ੌਕ ਸੀ, ਨੇ ਬੰਨ੍ਹਿਆ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਸ਼ਹਿਰ ਨੂੰ ਇਕ ਭੱਟੀ ਸਰਦਾਰ, ਫ਼ਿਰੋਜ਼ ਖ਼ਾਨ ਨੇ ਉਸਾਰਿਆ ਪਰ ਇਸ ਰਵਾਇਤ ਨਾਲੋਂ ਪਹਿਲਾ ਕਥਨ ਬਹੁਤਾ ਮੰਨਿਆ ਜਾਂਦਾ ਹੈ। ਆਈਨੇ-ਅਕਬਰੀ ਅਨੁਸਾਰ, ਅਕਬਰ ਦੇ ਸਮੇਂ ਫ਼ਿਰੋਜ਼ਪੁਰ ਦੇ ਪੂਰਬ ਵੱਲ ਸਤਲੁਜ ਦਰਿਆ ਵਹਿੰਦਾ ਸੀ ਅਤੇ ਇਹ ਮੁਲਤਾਨ ਸੂਬੇ ਦਾ ਇਕ ਹਿੱਸਾ ਸੀ। ਇਸ ਦੇ ਦੂਰ ਦੂਰ ਤਕ ਮਿਲਦੇ ਖੰਡਰਾਂ ਤੋਂ ਇਹ ਸਪਸ਼ਟ ਹੈ ਕਿ ਇਹ ਸ਼ਹਿਰ ਬਹੁਤ ਵੱਡਾ ਸੀ। ਪੁਰਾਣੇ ਕਿਲੇ ਦੇ ਖੰਡਰ ਤੋਂ ਇਹ ਪਤਾ ਲਗਦਾ ਹੈ ਕਿ ਕਿਸੇ ਸਮੇਂ ਇਹ ਬਹੁਤ ਮਜ਼ਬੂਤ ਕਿਲਾ ਰਿਹਾ ਹੋਵੇਗਾ। 91 ਮੀ. (100 ਗਜ਼) ਲੰਬਾ ਅਤੇ 36.5 ਮੀ. (40 ਗਜ਼) ਚੌੜਾ ਇਹ ਕਿਲਾ ਸਾਰੇ ਪਾਸਿਆਂ ਤੋਂ 3 ਮੀ. (10 ਫੁਟ) ਡੂੰਘੀ ਅਤੇ 3 ਮੀ. (10 ਫੁਟ) ਚੌੜੀ ਖਾਈ ਨਾਲ ਘਿਰਿਆ ਹੋਇਆ ਸੀ। ਉੱਨੀਵੀਂ ਸਦੀ ਵਿਚ ਅੰਗਰੇਜ਼ ਸਰਕਾਰ ਨੇ ਇਸ ਕਿਲੇ ਦੀ ਇਮਾਰਤ ਵਿਚ ਕਾਫ਼ੀ ਤਬਦੀਲੀਆਂ ਕੀਤੀਆਂ ਅਤੇ ਇਹ ਹੁਣ ਵੀ ਇਹ ਵੇਖਣਯੋਗ ਹੈ।

ਨਵੰਬਰ, 1838 ਵਿਚ ਭਾਰਤ ਦੇ ਗਵਰਨਰ-ਜਨਰਲ, ਲਾਰਡ ਆੱਕਲੈਂਡ ਨੇ ਇਥੇ ਮਹਾਰਾਜਾ ਰਣਜੀਤ ਸਿੰਘ ਦੀ ਮੌਜੂਦਗੀ ਵਿਚ 15,000 ਫ਼ੌਜੀਆਂ ਦੇ ਦਸਤਿਆਂ ਦਾ ਨਿਰੀਖਣ ਕੀਤਾ। ਫ਼ੌਜੀਆਂ ਦੇ ਕਰਤਬ ਦੇਖ ਕੇ ਗਵਰਨਰ ਜਨਰਲ ਬਹੁਤ ਖ਼ੁਸ਼ ਹੋਇਆ। ਬਰਤਾਨਵੀ ਰਾਜ ਦੌਰਾਨ ਇਹ ਸ਼ਹਿਰ ਗਿਰਾਵਟ ਵੱਲ ਸੀ। ਸਰ ਹੈਨਰੀ ਲਾੱਰੈਂਸ ਨੇ ਪੁਰਾਣੇ ਕਿਲੇ ਨੇੜੇ ਇਕ ਬਾਜ਼ਾਰ ਬਣਵਾਇਆ ਅਤੇ ਨਾਲ ਹੀ ਸਦਰ ਬਾਜ਼ਾਰ ਵੀ ਮੁਕੰਮਲ ਕਰਵਾਇਆ। ਬਰਤਾਨਵੀ ਰਾਜ ਦੌਰਾਨ ਅਸਲਾ ਸਾਂਭਣ ਲਈ ਉੱਤਰੀ ਭਾਰਤ ਦਾ ਇਹ ਸ਼ਹਿਰ ਇਕ ਮਹੱਤਵਪੂਰਨ ਕੇਂਦਰ ਸੀ।

ਸ਼ਹਿਰ ਦੇ ਆਲੇ ਦੁਆਲੇ ਇਕ ਕੰਧ ਬਣੀ ਹੋਈ ਸੀ ਜਿਸ ਦੇ ਦਸ ਦਰਵਾਜ਼ੇ ਸਨ–ਦਿੱਲੀ ਗੇਟ, ਮੋਰੀ ਗੇਟ, ਬਗਦਾਦੀ

ਗੇਟ ਜਾਂ ਲੁਧਿਆਣਾ ਗੇਟ, ਜ਼ੀਰਾ ਗੇਟ, ਮਖੂ ਗੇਟ, ਬਾਂਸਾਂਵਾਲਾ ਗੇਟ, ਅੰਮ੍ਰਿਤਸਰੀ ਗੇਟ, ਕਸੂਰੀ ਗੇਟ, ਮੁਲਤਾਨੀ ਗੇਟ ਅਤੇ ਮੈਗਜ਼ੀਨ ਗੇਟ ਜੋ ਅਜੇ ਤੀਕ ਵੀ ਮੌਜੂਦ ਹਨ। ਹੁਣ ਕਿਲੇ ਦਾ ਭਾਵੇਂ ਕੋਈ ਨਿਸ਼ਾਨ ਬਾਕੀ ਨਹੀਂ ਹੈ ਪਰ ਪੁਰਾਣੀ ਤਹਿਸੀਲ ਦੀ ਇਮਾਰਤ ਦੇ ਸਾਹਮਣੇ ਇਕ ਮੁਸਲਮਾਨ ਸੰਤ, ਨੂਰ ਸ਼ਾਹ ਵਲੀ ਦਾ ਮਕਬਰਾ ਹੈ ਜਿਸ ਥਾਂ ਨੂੰ ਕਿਸੇ ਸਮੇਂ ਇਥੇ ਬਣੇ ਕਿਲੇ ਦੀ ਥਾਂ ਮੰਨਿਆ ਜਾਂਦਾ ਹੈ। 'ਰਾਣੀ-ਕਾ-ਤਾਲਾਬ' ਜੋ ਸਰਦਾਰ ਧੰਨਾ ਸਿੰਘ ਦੀ ਪਤਨੀ ਸਰਦਾਰਨੀ ਲਛਮਣ ਕੌਰ ਦੇ ਨਾਂ ਤੇ ਬਣਵਾਇਆ ਗਿਆ ਸੀ ਹੁਣ ਸੁੱਕਾ ਪਿਆ ਹੈ। ਇਸ ਤਲਾਅ ਦੇ ਇਕ ਪਾਸੇ ਵੱਲ ਸਰਦਾਰਨੀ ਲਛਮਣ ਕੌਰ ਜਿਸ ਦੀ 1835 ਈ. ਵਿਚ ਅਤੇ ਸਰਦਾਰ ਧੰਨਾ ਸਿੰਘ ਜਿਸ ਦਾ 1819 ਈ. ਵਿਚ ਦੇਹਾਂਤ ਹੋ ਗਿਆ ਸੀ, ਦੀਆਂ ਸਮਾਧਾਂ ਬਣੀਆਂ ਹਨ।

ਸਤਲੁਜ ਦਰਿਆ ਦੇ ਸੱਜੇ ਕੰਢੇ ਉੱਤੇ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਯਾਦ ਵਿਚ ਇਕ ਸਮਾਰਕ ਬਣਿਆ ਹੋਇਆ ਹੈ। ਇਸ ਥਾਂ ਤੇ ਇਨ੍ਹਾਂ ਸ਼ਹੀਦਾਂ ਦਾ ਬਰਤਾਨਵੀ ਸਰਕਾਰ ਵੱਲੋਂ 23 ਮਾਰਚ, 1931 ਨੂੰ ਲਾਹੌਰ ਸੈਂਟਰਲ ਜੇਲ੍ਹ ਵਿਖੇ ਫਾਂਸੀ ਤੇ ਚੜ੍ਹਾਏ ਜਾਣ ਮਗਰੋਂ, ਸਸਕਾਰ ਕੀਤਾ ਗਿਆ ਸੀ। ਇਸ ਸਮਾਰਕ ਦੇ ਨੇੜੇ ਪੰਜਾਬ ਰਾਜ-ਮਾਤਾ ਸ਼ਹੀਦ ਭਗਤ ਸਿੰਘ ਦੀ ਮਾਤਾ ਜੀ, ਦੀ ਯਾਦ ਵਿਚ ਇਕ ਸਮਾਧ ਬਣਾਈ ਗਈ ਹੈ।

ਫ਼ਿਰੋਜ਼ਪੁਰ ਵਿਚ ਮਿਉਂਸਪਲ ਕਮੇਟੀ ਹੈ। ਇਥੇ 14 ਪ੍ਰਾਇਮਰੀ, 3 ਮਿਡਲ, 8 ਹਾਈ ਸਕੂਲਾਂ ਤੋਂ ਇਲਾਵਾ ਤਿੰਨ ਕਾਲਜ–ਦੋ ਦੇਵ ਸਮਾਜ ਕਾਲਜ ਅਤੇ ਇਕ ਆਰ.ਐਸ.ਡੀ., ਤਿੰਨ ਵੱਡੀਆਂ ਲਾਇਬ੍ਰੇਰੀਆਂ, ਚਾਰ ਵੱਡੇ ਹਸਪਤਾਲ, ਸਿਵਲ ਹਸਪਤਾਲ, ਟੀ.ਬੀ. ਕਲੀਨਿਕ, ਸੈਂਟਰਲ ਜੇਲ੍ਹ ਹਸਪਤਾਲ, ਮੋਬਾਈਲ ਆਈ ਹਸਪਤਾਲ, ਇਕ ਆਯੁਰਵੈਦਿਕ ਸੰਸਥਾ, ਇਕ ਪਸ਼ੂ ਹਸਪਤਾਲ, ਇਕ ਡਾਕ ਅਤੇ ਤਾਰ ਘਰ, ਪੰਚਾਇਤ ਭਵਨ ਆਦਿ ਕਈ ਪ੍ਰਸਿੱਧ ਥਾਵਾਂ ਹਨ। ਇਹ ਸ਼ਹਿਰ ਕਪਾਹ ਦੀ ਪ੍ਰਸਿੱਧ ਮੰਡੀ ਵਜੋਂ ਵੀ ਜਾਣਿਆ ਜਾਂਦਾ ਹੈ।

ਆਬਾਦੀ – 95,451 (2001)

ਹ.ਪੁ.–ਡਿ.ਗ.ਫ਼ਿਰੋਜ਼ਪੁਰ.:463-465

**ਫ਼ਿਰੋਜ਼ਪੁਰ** : ਛਾਉਣੀ– ਫ਼ਿਰੋਜ਼ਪੁਰ ਛਾਉਣੀ ਦਾ ਪ੍ਰਬੰਧ ਛਾਉਣੀ ਬੋਰਡ ਵੱਲੋਂ ਕੀਤਾ ਜਾਂਦਾ ਹੈ। ਇਥੇ ਦੋ ਪ੍ਰਸਿੱਧ ਇਤਿਹਾਸਕ ਸਥਾਨ ਹਨ :

(1) **ਸਾਰਾਗੜ੍ਹੀ ਸਮਾਰਕ**–ਇਹ ਗੁਰਦੁਆਰੇ ਦੀ ਸ਼ਕਲ ਵਿਚ ਬਣਾਇਆ ਗਿਆ ਹੈ। ਇਹ ਸਥਾਨ ਸਾਰਾਗੜ੍ਹੀ ਦੇ ਕਿਲੇ ਦੀ 1897 ਈ. ਵਿਚ ਰੱਖਿਆ ਕਰਦੇ 36 ਸਿੱਖ ਰੈਜਮੈਂਟ ਦੇ ਸ਼ਹੀਦ ਸਿਪਾਹੀਆਂ ਦੀ ਯਾਦ ਤਾਜ਼ਾ ਕਰਨ ਲਈ ਪ੍ਰਸਿੱਧ ਸਮਾਰਕ ਦੇ ਰੂਪ ਵਿਚ ਹੈ। ਇਥੇ ਹਰ ਸਾਲ 12 ਸਤੰਬਰ ਨੂੰ ਲੋਕ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਨ ਆਉਂਦੇ ਹਨ।

(2) **ਬਰਕੀ ਸਮਾਰਕ**–ਬਰਕੀ ਕਸਬਾ ਲਾਹੌਰ-ਪੱਟੀ ਸੜਕ ਉੱਪਰ ਸਥਿਤ ਹੈ। ਸੰਨ 1965 ਵਿਚ ਹੋਏ ਭਾਰਤ-ਪਾਕਿ ਯੁੱਧ ਸਮੇਂ ਭਾਰਤੀ ਫ਼ੌਜ ਦੁਆਰਾ 10 ਸਤੰਬਰ, 1965 ਨੂੰ ਬਰਕੀ (ਪਾਕਿਸਤਾਨ) ਕਬਜ਼ੇ ਅਧੀਨ ਕਰਨ ਲਈ ਸ਼ਹੀਦ ਹੋਏ ਜਵਾਨਾਂ ਦੀ ਯਾਦ ਵਿਚ ਇਹ ਸਮਾਰਕ ਉਸਾਰਿਆ ਗਿਆ ਹੈ।

ਇਥੇ ਸੱਤ ਪ੍ਰਾਇਮਰੀ, ਇਕ ਮਿਡਲ, ਤਿੰਨ ਹਾਈ ਤੇ ਤਿੰਨ ਹਾਇਰ ਸੈਕੰਡਰੀ ਸਕੂਲਾਂ ਤੋਂ ਇਲਾਵਾ ਡੀ.ਏ.ਵੀ. ਕਾਲਜ ਫ਼ਾਰ ਵੂਮੈਨ, ਗੁਰੂ ਨਾਨਕ ਕਾਲਜ, ਇਕ ਲਾਇਬ੍ਰੇਰੀ ਜੋ ਬਦਰੀ ਪ੍ਰਸਾਦ ਲਾਇਬ੍ਰੇਰੀ ਦੇ ਨਾਂ ਨਾਲ ਜਾਣੀ ਜਾਂਦੀ ਹੈ। ਲੋਕ ਸੰਪਰਕ ਵਿਭਾਗ ਦਾ ਕੇਂਦਰ, ਚਾਰ ਵੱਡੇ ਹਸਪਤਾਲ–ਕੈਂਟੋਨਮੈਂਟ ਜਨਰਲ ਹਸਪਤਾਲ, ਪੁਲਿਸ ਹਸਪਤਾਲ, ਫਰੈਂਸਿਸ ਨਿਊਟਨ ਹਸਪਤਾਲ ਅਤੇ ਰੇਲਵੇ ਹਸਪਤਾਲ, ਚਾਰ ਗੈਸਟ-ਹਾਊਸ ਅਤੇ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਕਾਰਜਕਾਰੀ ਦਫ਼ਤਰ ਵੀ ਛਾਉਣੀ ਵਿਚ ਹੀ ਹਨ।

ਹ.ਪੁ.–ਡਿ.ਗ-ਫ਼ਿਰੋਜ਼ਪੁਰ:463-465

**ਫਿਲੌਰ** : ਇਹ ਜਲੰਧਰ ਜ਼ਿਲ੍ਹੇ ਦੀ ਫ਼ਿਲੌਰ ਤਹਿਸੀਲ ਦਾ ਪ੍ਰਸਿੱਧ ਸ਼ਹਿਰ ਹੈ ਜਿਹੜਾ ਸਤਲੁਜ ਦਰਿਆ ਦੇ ਸੱਜੇ ਕੰਢੇ ਜੀ.ਟੀ. ਰੋਡ ਉੱਤੇ ਲੁਧਿਆਣੇ ਤੋਂ 14 ਕਿ.ਮੀ. (9 ਮੀਲ), ਜਲੰਧਰ ਤੋਂ 43 ਕਿ.ਮੀ. (26.7 ਮੀਲ), ਨਵਾਂ ਸ਼ਹਿਰ ਤੋਂ 45 ਕਿ.ਮੀ. (30 ਮੀਲ) ਤੇ ਨਕੋਦਰ ਤੋਂ 34 ਕਿ.ਮੀ. (21.1 ਮੀਲ) ਦੀ ਦੂਰੀ ਤੇ ਵਾਕਿਆ ਹੈ। ਇਹ ਮੁਗ਼ਲ ਸਰਾਏ-ਸਹਾਰਨਪੁਰ-ਅੰਮ੍ਰਿਤਸਰ ਮੁੱਖ ਲਾਈਨ ਅਤੇ ਲੁਧਿਆਣਾ-ਨਕੋਦਰ-ਲੋਹੀਆ ਖਾਸ ਬ੍ਰਾਂਚ ਲਾਈਨ ਵੀ ਹੈ। ਇਹ ਪੱਕੀ ਸੜਕ ਰਾਹੀਂ ਨਵਾਂ ਸ਼ਹਿਰ ਤੇ ਨਕੋਦਰ ਨਾਲ ਵੀ ਜੁੜਿਆ ਹੋਇਆ ਹੈ।

ਫ਼ਿਲੌਰ ਨਾਂ, ਸੰਘੇਰਾ ਜੱਟ ਦੇ ਫੂਲ ਨਾਮੀ ਵਿਅਕਤੀ ਤੋਂ ਪਿਆ। ਇਸ ਸ਼ਹਿਰ ਨੂੰ ਪਹਿਲਾਂ ਫੂਲਨਗਰ ਆਖਿਆ ਜਾਂਦਾ ਸੀ ਬਾਅਦ ਵਿਚ ਇਹ ਨਾਰੂ ਰਾਜਪੂਤਾਂ ਦੇ ਕਬਜ਼ੇ ਵਿਚ ਆ ਗਿਆ ਜਿਨ੍ਹਾਂ ਦਾ ਇਲਾਕਾ ਮਾਓ ਤੋਂ ਸੇਲਕਿਆਨਾ ਤਕ ਫੈਲਿਆ ਸੀ। ਰਾਜਪੂਤ ਰਾਇ ਸਾਹਰ ਦੇ ਲੜਕੇ ਰਾਇ ਰਤਨ ਪਾਲ ਨੇ ਜਦੋਂ ਮਾਓ ਛੱਡਿਆ ਤਾਂ ਉਹ ਫ਼ਿਲੌਰ ਵਿਖੇ ਰਹਿਣ ਲਗ ਪਿਆ। ਆਧੁਨਿਕ ਸ਼ਹਿਰ ਸ਼ਾਹਜਹਾਨ ਦੇ ਸਮੇਂ ਵਸਿਆ। ਉਸ ਨੇ ਪਹਿਲਾਂ ਇਥੇ ਇਕ ਸ਼ਾਹੀ ਸਰਾਂ ਬਣਾਈ। ਸਿੱਖ ਸਰਦਾਰਾਂ ਦੇ ਤਾਕਤ ਵਿਚ ਆਉਣ ਤੇ ਇਸ ਸ਼ਹਿਰ ਨੂੰ ਸੁਧ ਸਿੰਘ ਕਕਰਾਹ ਨੇ ਆਪਣੀ ਰਾਜਧਾਨੀ ਬਣਾਇਆ। ਸੰਨ 1807 ਵਿਚ ਇਹ ਪਰਿਵਾਰ ਖ਼ਤਮ ਹੋ ਗਿਆ ਅਤੇ ਇਹ ਇਲਾਕਾ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਵਿਚ ਆ ਗਿਆ। ਉਸ ਲਈ ਇਹ ਸਤਲੁਜ ਦੇ ਕਿਨਾਰੇ ਉਸ ਦੇ ਇਲਾਕੇ ਦੀ ਹੱਦ ਨਾਲ ਲਗਦਾ ਹੋਣ ਕਰ ਕੇ ਬੜਾ ਮਹੱਤਵਪੂਰਨ ਸ਼ਹਿਰ ਸੀ। ਮਹਾਰਾਜਾ ਰਣਜੀਤ ਸਿੰਘ ਸਮੇਂ 1809 ਤੋਂ ਲੈ ਕੇ 1812 ਤਕ ਜਦੋਂ ਇਹ ਸ਼ਹਿਰ ਦੀਵਾਨ ਮੋਹਕਮ ਚੰਦ ਦੇ ਚਾਰਜ ਵਿਚ ਸੀ ਅਤੇ ਫ਼ੌਜਾਂ ਦੀ ਛਾਉਣੀ ਸੀ, ਸਰਾਂ ਕਿਲੇ ਵਿਚ ਬਦਲ ਦਿੱਤੀ ਗਈ। 28 ਜਨਵਰੀ, 1846 ਨੂੰ ਆਲੀਵਲ ਦੀ ਲੜਾਈ ਤੋਂ ਬਾਅਦ ਇਥੋਂ ਸਿੱਖ ਫ਼ੌਜਾਂ ਹਟ ਗਈਆਂ। ਇਸ ਉਪਰੰਤ ਫ਼ਿਲੌਰ ਦੇ ਚੌਧਰੀ ਕੁਤਬ-ਉਦ-ਦੀਨ ਨੇ ਕਿਲੇ ਦਾ ਚਾਰਜ ਲਿਆ ਤੇ ਇਸ ਨੂੰ ਲੁੱਟ ਤੋਂ ਬਚਾਇਆ। ਜਦੋਂ ਅੰਗਰੇਜ਼ ਫ਼ੌਜਾਂ ਦੁਆਬੇ ਵਿਚ ਆਈਆਂ ਤਾਂ ਚੌਧਰੀ ਨੇ ਕਿਲਾ ਕਰਨਲ ਮੈਕਸਨ ਤੇ ਬ੍ਰਿਗੇਡੀਅਰ ਵੀਲਰ ਨੂੰ ਸੌਂਪ ਦਿੱਤਾ। ਚੌਧਰੀ ਨੂੰ ਉਸ ਦੀਆਂ ਇਨ੍ਹਾਂ ਵਧੀਆ ਸੇਵਾਵਾਂ ਸਦਕਾ 300/- ਰੁਪਏ ਸਾਲਾਨਾ ਪੈਨਸ਼ਨ ਦਿੱਤੀ ਗਈ। ਉਸੇ ਸਾਲ ਅਲੀਵਾਲ ਦੀ ਲੜਾਈ ਤੋਂ ਬਾਅਦ ਅੰਗਰੇਜ਼ ਫ਼ੌਜਾਂ ਨੇ ਕਿਲੇ ਦੇ ਨੇੜੇ ਆਪਣੀ ਛਾਉਣੀ ਬਣਾਈ ਜਿਹੜੀ 1857 ਈ. ਤਕ ਰਹੀ। ਸੰਨ 1891 ਵਿਚ ਇਹ ਕਿਲਾ ਪੁਲਿਸ ਵਿਭਾਗ ਨੂੰ

ਸੌਂਪ ਦਿਤਾ ਗਿਆ। 11 ਜਨਵਰੀ, 1892 ਵਿਚ ਇਥੇ ਪੁਲਿਸ ਟ੍ਰੇਨਿੰਗ ਸਕੂਲ ਸਥਾਪਤ ਕੀਤਾ ਗਿਆ। ਅਪ੍ਰੈਲ, 1967 ਵਿਚ ਇਸ ਦਾ ਦਰਜਾ ਵਧਾ ਕੇ ਪੁਲਿਸ ਟ੍ਰੇਨਿੰਗ ਕਾਲਜ ਕਰ ਦਿੱਤਾ ਗਿਆ। ਅਗਸਤ, 1894 ਵਿਚ ਇਥੇ ਫ਼ਿੰਗਰ ਪ੍ਰਿੰਟ ਬਿਊਰੋ ਵੀ ਸਥਾਪਤ ਕੀਤਾ ਗਿਆ ਸੀ।

ਰੇਲਵੇ ਗੋਦਾਮ ਦੇ ਨੇੜੇ ਜੀ.ਟੀ. ਰੋਡ ਦੇ ਦੂਜੇ ਪਾਸੇ ਬਾਰਾਂਦਰੀ ਤੇ ਦੀਵਾਨ ਮੋਹਕਮ ਚੰਦ ਦਾ ਠਾਕੁਰਦੁਆਰਾ ਹੈ। ਇਥੇ ਦੀਵਾਨ ਦੀ ਸਮਾਧ ਵੀ ਹੈ।

ਇਥੇ ਦੋ ਹਾਇਰ ਸੈਕੰਡਰੀ (ਇਕ ਲੜਕੀਆਂ ਦਾ ਤੇ ਇਕ ਲੜਕਿਆਂ ਦਾ), ਦੋ ਪ੍ਰਾਇਮਰੀ ਸਕੂਲ, ਸਿਵਲ ਹਸਪਤਾਲ, ਪਰਿਵਾਰ ਨਿਯੋਜਨ ਕਲੀਨਿਕ, ਪਸ਼ੂਆਂ ਦਾ ਹਸਪਤਾਲ, ਡਾਕ ਤੇ ਤਾਰ ਘਰ, ਟੈਲੀਫ਼ੋਨ ਐਕਸਚੇਂਜ, ਪੁਲਿਸ ਸਟੇਸ਼ਨ, ਪੀ.ਡਬਲਿਊ.ਡੀ. ਰੈਸਟ ਹਾਊਸ ਤੇ ਜ਼ਿਲ੍ਹਾ ਪ੍ਰੀਸ਼ਦ ਰੈਸਟ ਹਾਊਸ ਹਨ।

ਸਤਲੁਜ ਦੇ ਸੱਜੇ ਕੰਢੇ ਹਰ ਸਾਲ 12 ਫ਼ਰਵਰੀ ਨੂੰ ਮਹਾਤਮਾ ਗਾਂਧੀ ਦੀ ਯਾਦ ਮਨਾਉਣ ਲਈ ਸਰਵੋਦਯ ਮੇਲਾ ਲਗਦਾ ਹੈ।

ਆਬਾਦੀ – 22,228(2001)

ਹ.ਪੁ.–ਡਿ.ਗ. ਜਲੰਧਰ : 500-501; ਡਿ.ਸੈ.ਹੈਂ.ਬੁ.-ਜਲੰਧਰ

**ਫ਼ਿਲੌਰੀ, ਸ਼ਰਧਾ ਰਾਮ (ਪੰਡਿਤ)** : ਪੰਜਾਬੀ ਦੇ ਪ੍ਰਸਿੱਧ ਵਾਰਤਕਾਰ, ਬੁਲਾਰੇ ਤੇ ਧਾਰਮਕ ਬਹਿਸਾਂ ਕਰਨ ਵਾਲੇ ਇਸ ਵਿਦਵਾਨ ਦਾ ਜਨਮ 30 ਸਤੰਬਰ, 1837 ਨੂੰ ਜ਼ਿਲ੍ਹਾ ਜਲੰਧਰ ਵਿਚ ਫ਼ਿਲੌਰ ਵਿਖੇ ਪੰਡਿਤ ਜੈ ਦਿਆਲ ਜੋਸ਼ੀ ਦੇ ਘਰ ਹੋਇਆ। ਇਸ ਨੇ ਛੋਟੀ ਉਮਰ ਵਿਚ ਹੀ ਪੰਡਿਤ ਰਾਮ ਚੰਦਰ ਤੋਂ ਸੰਸਕ੍ਰਿਤ ਤੇ ਸੱਯਦ ਅਬਦੁਲੇ ਸ਼ਾਹ ਤੋਂ ਫ਼ਾਰਸੀ ਦਾ ਗਿਆਨ ਪ੍ਰਾਪਤ ਕੀਤਾ। ਪਿਤਾ ਦੇ ਪ੍ਰਭਾਵ ਕਾਰਨ ਇਸ ਨੇ ਸੰਗੀਤ ਦਾ ਅਭਿਆਸ ਵੀ ਕੀਤਾ। ਇਹ ਸਾਧੂ ਮਈਆ ਰਾਮ ਦੇ ਸੰਪਰਕ ਵਿਚ ਆਇਆ ਜਿਸ ਨਾਲ ਇਸ ਨੂੰ ਅਧਿਆਤਮਕਤਾ ਦੀ ਚੇਟਕ ਲੱਗੀ।

ਵਿਦਿਆ ਪ੍ਰਾਪਤੀ ਉਪਰੰਤ ਇਸ ਨੇ 18 ਸਾਲ ਦੀ ਉਮਰ ਵਿਚ ਹੀ ਫ਼ਿਲੌਰ ਵਿਚ ਮਹਾਂਭਾਰਤ ਦੀ ਕਥਾ ਆਰੰਭ ਕਰ ਦਿੱਤੀ। ਕਿਸੇ ਨੇ ਹੁਕਮਰਾਨਾਂ ਕੋਲ ਸ਼ਿਕਾਇਤ ਕਰ ਦਿੱਤੀ ਕਿ ਇਹ ਲੋਕਾਂ ਨੂੰ ਮਹਾਭਾਰਤ ਜੰਗ ਸੁਣਾਉਂਦਾ ਹੈ। ਸਰਕਾਰ ਨੇ ਇਸ ਦੇ ਆਧਾਰ ਤੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਬਾਅਦ ਵਿਚ ਇਸ ਉੱਪਰ ਫ਼ਿਲੌਰ ਵਿਚ ਰਹਿਣ ਦੀ ਮਨਾਹੀ ਦੀ ਸ਼ਰਤ ਲਗਾ ਕੇ ਰਿਹਾਅ ਕਰ ਦਿੱਤਾ। ਇਹ ਪਟਿਆਲੇ ਆ ਗਿਆ। ਪਟਿਆਲਾ ਦਰਬਾਰ ਵਿਚ ਉਸ ਸਮੇਂ ਮਹਾਰਾਜਾ ਨਰਿੰਦਰ ਸਿੰਘ ਸੀ ਜੋ ਵਿਦਵਾਨਾਂ ਦਾ ਬੜਾ ਸਤਿਕਾਰ ਕਰਦੇ ਸਨ। ਉਸ ਨੇ ਪੰਡਤ ਜੀ ਨੂੰ ਦਰਬਾਰ ਵਿਚ ਰੱਖ ਲਿਆ। ਗਿਣਤੀ ਦੇ ਦਿਨ ਇਥੇ ਰਹਿਣ ਉਪਰੰਤ ਇਹ ਰਿਸ਼ੀਕੇਸ਼ ਚਲਾ ਗਿਆ ਜਿਥੇ ਇਸ ਨੇ ਉਪਨਿਸ਼ਦਾਂ ਦਾ ਅਧਿਐਨ ਕੀਤਾ। ਇਥੋਂ ਇਹ ਸਿੱਧਾ ਲੁਧਿਆਣੇ ਆ ਗਿਆ। ਇਥੇ ਇਸ ਦਾ ਨਿਊਟਨ ਪਾਦਰੀ ਨਾਲ ਸੰਪਰਕ ਹੋ ਗਿਆ ਜਿਸ ਨੇ ਇਸ ਨੂੰ ਪ੍ਰੈੱਸ ਵਿਚ ਰੱਖ ਲਿਆ ਤੇ ਈਸਾਈ ਧਰਮ ਦੀਆਂ ਕੁਝ ਪੁਸਤਕਾਂ ਦਾ ਹਿੰਦੀ ਤੇ ਪੰਜਾਬੀ ਵਿਚ ਅਨੁਵਾਦ ਕਰਵਾਇਆ। ਨਿਊਟਨ ਇਸ ਦੀ ਯੋਗਤਾ ਤੋਂ ਬਹੁਤ ਪ੍ਰਸੰਨ ਹੋਇਆ ਤੇ ਉਸ ਨੇ ਇਸ ਦੀ ਫ਼ਿਲੌਰ ਜਾਣ ਦੀ ਪਾਬੰਦੀ ਖ਼ਤਮ ਕਰਵਾ ਦਿੱਤੀ। ਇਹ ਆਜ਼ਾਦ ਤਬੀਅਤ ਦਾ ਵਿਅਕਤੀ ਸੀ ਜਿਸ ਕਾਰਨ ਇਸ ਨੇ ਨਿਊਟਨ ਕੋਲ ਰਹਿੰਦਿਆਂ ਤਿੰਨ ਵਾਰ ਅਸਤੀਫ਼ਾ ਦਿੱਤਾ ਪਰ ਨਿਊਟਨ ਇਸ ਸੰਸਕ੍ਰਿਤ, ਫ਼ਾਰਸੀ, ਹਿੰਦੀ ਤੇ ਪੰਜਾਬੀ ਦੇ ਵਿਦਵਾਨ ਨੂੰ ਕਿਸੇ ਕੀਮਤ ਤੇ ਛੱਡਣਾ ਨਹੀਂ ਸੀ ਚਾਹੁੰਦਾ। ਇਸ ਨੇ ਆਖ਼ਰ ਪ੍ਰੈਸ ਤੋਂ ਆਜ਼ਾਦੀ ਪ੍ਰਾਪਤ ਕਰ ਕੇ 1861 ਈ. ਵਿਚ ਲੁਧਿਆਣੇ 'ਯੋਗ ਵਿਸ਼ਿਸ਼ਟ' ਦੀ ਕਥਾ ਸ਼ੁਰੂ ਕਰ ਦਿੱਤੀ ਤੇ ਧਰਮ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਸੰਨ 1863 ਵਿਚ ਰਣਧੀਰ ਸਿੰਘ ਮਹਾਰਾਜਾ ਕਪੂਰਥਲਾ ਦਾ ਝੁਕਾਅ ਇਕ ਪਾਦਰੀ ਦੀ ਪ੍ਰੇਰਨਾ ਕਰ ਕੇ ਈਸਾਈ ਧਰਮ ਵੱਲ ਵਧ ਰਿਹਾ ਸੀ। ਇਸ ਨੇ ਮਹਾਰਾਜੇ ਨੂੰ ਭਾਰਤੀ ਧਰਮ ਦੀ ਵਿਸ਼ੇਸ਼ਤਾ ਦਾ ਗਿਆਨ ਕਰਵਾਉਂਦੇ ਹੋਏ ਉਸ ਨੂੰ ਈਸਾਈਅਤ ਤੋਂ ਇਧਰ ਮੋੜਨ ਵਿਚ ਸਫ਼ਲਤਾ ਹਾਸਲ ਕੀਤੀ। ਮਹਾਰਾਜਾ ਇਸ ਦੀ ਵਿਦਵਤਾ ਤੋਂ ਬਹੁਤ ਪ੍ਰਸੰਨ ਹੋਇਆ ਤੇ ਉਹ ਕਈ ਸਾਲ ਇਸ ਨੂੰ ਪੰਜ ਸੌ ਰੁਪਏ ਸਾਲਾਨਾ ਦਿੰਦਾ ਰਿਹਾ।

ਸੰਨ 1863 ਵਿਚ ਇਹ ਪਹਿਲੀ ਵਾਰ ਲਾਹੌਰ ਗਿਆ ਤੇ ਇਸ ਦਾ ਮੇਲ ਲਾਲਾ ਬਿਹਾਰੀ ਲਾਲ ਨਾਲ ਹੋਇਆ। ਸੰਨ 1867 ਵਿਚ ਇਸ ਨੇ ਲੁਧਿਆਣੇ ਵਿਖੇ ਸੰਸਕ੍ਰਿਤ ਤੇ ਫ਼ਾਰਸੀ ਦਾ ਹਿੰਦੂ ਸਕੂਲ ਕਾਇਮ ਕੀਤਾ ਤੇ ਹਿੰਦੂ ਧਰਮ ਪ੍ਰਕਾਸ਼ਕ ਸਭਾ ਬਣਾਈ। ਸੰਨ 1868 ਵਿਚ ਇਸ ਨੇ ਮੁੜ ਲਾਹੌਰ ਜਾ ਕੇ ਲੋਕਾਂ ਵਿਚ ਧਰਮ ਦਾ ਪ੍ਰਚਾਰ ਕੀਤਾ। ਸੰਨ 1870 ਵਿਚ ਇਹ ਮੰਡੀ, ਕਾਂਗੜੇ ਤੇ ਚੰਬਾ ਗਿਆ ਜਿਥੇ ਇਸ ਦਾ ਪਹਾੜੀ ਰਾਜਿਆਂ ਨੇ ਬੜਾ ਸਤਿਕਾਰ ਕੀਤਾ। ਇਸ ਤੋਂ ਬਾਅਦ ਇਸ ਦਾ ਮੇਲ ਸਵਾਮੀ ਦਇਆਨੰਦ ਨਾਲ ਹੋਇਆ। ਸੰਨ 1878 ਵਿਚ ਮਹਾਰਾਜਾ ਜੰਮੂ ਨੇ ਇਸ ਨੂੰ ਸਨਾਤਨ ਧਰਮ ਦੇ ਪ੍ਰਕਾਂਡ ਪੰਡਿਤ ਹੋਣ ਦੇ ਨਾਤੇ ਨੌਂ ਸੌ ਰੁਪਏ ਨਕਦ ਤੇ ਕੁਝ ਖ਼ਿੱਲਅਤ ਦੇ ਕੇ ਸਨਮਾਨਿਤ ਕੀਤਾ। ਇਥੋਂ ਆ ਕੇ ਇਸ ਨੇ ਲਾਹੌਰ ਵਿਖੇ 'ਗਿਆਨ ਮੰਦਰ' ਦੀ ਸਥਾਪਨਾ ਕੀਤੀ ਤੇ ਫ਼ਿਲੌਰ ਵਿਖੇ 'ਹਰੀ ਗਿਆਨ ਮੰਦਰ' ਬਣਾਇਆ। ਸੰਨ 1879 ਵਿਚ ਇਹ ਕੁੰਭ ਦੇ ਮੇਲੇ ਤੇ ਵੀ ਗਿਆ। ਇਥੇ ਇਸ ਨੇ ਲੋਕਾਂ ਨੂੰ ਸਨਾਤਨ ਧਰਮ ਤੋਂ ਜਾਣੂ ਕਰਵਾਇਆ। ਸੰਨ 1880 ਵਿਚ ਇਸ ਨੇ ਲੈਫਟੀਨੈਂਟ ਗਵਰਨਰ ਰਾਬਰਟ ਈਜਰਟਨ ਦੇ ਕਹਿਣ ਤੇ 'ਦਾਬਿਸਤਾਨਿ ਮਜ਼ਹਬ' ਦਾ ਉਰਦੂ ਤਰਜਮਾ ਕੀਤਾ।

ਇਸ ਨੂੰ ਸੰਸਕ੍ਰਿਤ, ਹਿੰਦੀ, ਉਰਦੂ ਤੇ ਪੰਜਾਬੀ ਦਾ ਵਿਦਵਾਨ ਮੰਨਿਆ ਗਿਆ ਭਾਵੇਂ ਇਸ ਦੀਆਂ ਵਧੇਰੇ ਕਰ ਕੇ ਰਚਨਾਵਾਂ ਹਿੰਦੀ ਉਰਦੂ ਵਿਚ ਹੀ ਮਿਲਦੀਆਂ ਹਨ। ਪੰਜਾਬੀ ਵਿਚ ਸਿੱਖਾਂ ਦੇ ਰਾਜ ਦੀ ਵਿਥਿਆ ਅਤੇ ਪੰਜਾਬੀ ਬਾਤਚੀਤ ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ। ਸਿੱਖਾਂ ਦੇ ਰਾਜ ਦੀ ਵਿਥਿਆ, ਦੇ ਤਿੰਨ ਭਾਗ ਹਨ। ਪਹਿਲੇ ਵਿਚ ਸਿੱਖ ਗੁਰੂਆਂ ਦਾ ਵੇਰਵਾ ਹੈ, ਦੂਜੇ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਉਸਦੇ ਖ਼ਾਨਦਾਨ ਦਾ ਵੇਰਵਾ ਦਿਤਾ ਗਿਆ ਹੈ, ਤੀਜੇ ਭਾਗ ਵਿਚ ਪੰਜਾਬ ਦੀਆਂ ਜਾਤਾਂ, ਗੋਤਾਂ, ਰਸਮਾਂ ਰਿਵਾਜਾਂ, ਗੀਤਾਂ ਤੇ ਮੁਹਾਵਰਿਆਂ ਬਾਰੇ ਸੰਖੇਪ ਜਾਣ ਪਛਾਣ ਹੈ। ਪੁਸਤਕ 'ਪੰਜਾਬੀ ਬਾਤਚੀਤ' ਦੇ ਵੀ ਤਿੰਨ ਭਾਗ ਹਨ ਜਿਨ੍ਹਾਂ ਵਿਚ ਦੁਆਬੇ ਤੇ ਮਾਲਵੇ ਦੇ ਲੋਕਾਂ ਦੇ ਰਸਮੋ ਰਿਵਾਜ, ਠੱਠੇ ਮਖ਼ੌਲ, ਗੀਤਾਂ ਆਦਿ ਦਾ ਵਰਣਨ ਹੈ। ਇਹ ਪੁਸਤਕਾਂ ਇਸ ਨੇ ਅੰਗਰੇਜ਼ਾਂ ਦੇ ਕਹਿਣ ਤੇ ਲਿਖੀਆਂ

ਕਿਉਂਕਿ ਉਹ ਲੋਕ ਸਿੱਖ ਇਤਿਹਾਸ ਤੇ ਪੰਜਾਬ ਦੇ ਸਭਿਆਚਾਰ ਆਦਿ ਦੀ ਘੱਟ ਜਾਣਕਾਰੀ ਰਖਦੇ ਸਨ ਇਸੇ ਕਰ ਕੇ ਇਹ ਪੁਸਤਕਾਂ ਬਾਅਦ ਵਿਚ ਅੰਗਰੇਜ਼ੀ ਵਿਚ ਵੀ ਛਾਪੀਆਂ ਗਈਆਂ ਅਤੇ ਅੰਗਰੇਜ਼ਾਂ ਲਈ ਪੰਜਾਬੀ ਦੀ ਪ੍ਰੀਖਿਆ ਲਈ ਪਾਠ ਪੁਸਤਕਾਂ ਨਿਰਧਾਰਿਤ ਕੀਤੀਆਂ ਗਈਆਂ।

ਹਿੰਦੀ ਸਾਹਿਤ ਵਿਚ ਇਸ ਨੇ ਬੜਾ ਮਹੱਤਵਪੂਰਨ ਯੋਗਦਾਨ ਪਾਇਆ। ਇਸ ਵੱਲੋਂ ਲਿਖੀ ਗਈ ਆਰਤੀ 'ਓਮ ਜੈ ਜਗਦੀਸ਼ ਹਰੇ' ਅਜੇ ਤਕ ਪੂਜਾ ਸਮੇਂ ਗਾਈ ਜਾਂਦੀ ਹੈ। ਇਸ ਤੋਂ ਬਿਨਾਂ ਇਸ ਦੀਆਂ ਪੰਜ ਪੁਸਤਕਾਂ ਉਰਦੂ ਤੇ ਦੋ ਸੰਸਕ੍ਰਿਤ ਵਿਚ ਹਨ।

ਇਸ ਨੇ ਆਪਣੀਆਂ ਲਿਖਤਾਂ ਵਿਚ ਆਮ ਬੋਲਚਾਲ ਦੀ ਬੋਲੀ ਵਰਤੀ। ਇਸ ਨੇ ਸਿੱਧੇ ਸਾਦੇ ਤੇ ਖ਼ੁਸ਼ੀਆਂ ਭਰੇ ਪੰਜਾਬੀ ਜੀਵਨ ਨੂੰ ਬੜੇ ਹੀ ਦਿਲਚਸਪ ਢੰਗ ਨਾਲ ਬਿਆਨ ਕਰ ਕੇ ਦੇਸੀ ਤੇ ਬਦੇਸ਼ੀ ਪਾਠਕਾਂ ਦਾ ਮਨ ਜਿੱਤ ਲਿਆ। ਇਸ ਦੀ ਗੱਦ ਰਚਨਾ ਬੋਲੀ ਤੇ ਸ਼ੈਲੀ ਪੱਖੋਂ ਮਹਾਨ ਹੈ।

**ਰਚਨਾਵਾਂ ਸੰਸਕ੍ਰਿਤ** – ਨਿਤਯ ਪ੍ਰਾਰਥਨਾ, ਭ੍ਰਿਗੂ ਸੰਹਿਤਾ, ਹਰਿਤਾਲਿਕਾ ਵਰਤ, ਕ੍ਰਿਸ਼ਣ ਸਤੁਤੀ (ਜੋ ਉਪਲੱਬਧ ਨਹੀਂ)

**ਹਿੰਦੀ**–ਤਤਵ ਦੀਪਕਾ, ਸਤ ਧਰਮ ਮੁਕਤਾਵਲੀ, ਭਾਗਿਆਵਤੀ (ਨਾਵਲ), ਸਤ ਉਪਦੇਸ਼, ਬੀਜ ਮੰਤਰ, ਸਤ ਅੰਮ੍ਰਿਤ ਪ੍ਰਵਾਹ, ਪਾਕ ਸਾਧਨੀ, ਕੌਤਿਕ ਸੰਗ੍ਰਹਿ, ਦ੍ਰਿਸ਼ਟਾਂਤਾਵਲੀ, ਰਮਾਲਾ ਕਰਮ ਧੇਨੁ, ਆਤਮ ਚਿਕਿਤਸਾ, ਮਹਾਰਾਜਾ ਕਪੂਰਥਲਾ, ਲਈ ਇਕ ਨੀਤੀ ਗ੍ਰੰਥ (ਉਪਲੱਬਧ ਨਹੀਂ)

**ਉਰਦੂ**–ਦੁਰਜਨ ਮੁਖ ਚੁਪੇਟਿਕਾ, ਧਰਮ ਕਸੌਟੀ, (ਦੋ ਭਾਗ) ਧਰਮ ਸੰਵਾਦ, ਉਪਦੇਸ਼ ਸੰਗ੍ਰਹਿ, ਅਸੂਲ-ਏ-ਮੁਜਾਹਿਬ।

**ਪੰਜਾਬੀ**–ਬਾਰਾਂਮਾਹ, ਸਿੱਖਾਂ ਦੇ ਰਾਜ ਦੀ ਵਿਥਿਆ, ਪੰਜਾਬੀ ਬਾਤਚੀਤ।

ਇਸ ਦਾ ਦੇਹਾਂਤ 25 ਜੂਨ, 1881 ਨੂੰ ਫ਼ਿਲੌਰ ਵਿਖੇ ਹੋਇਆ।

ਹ.ਪੁ.–ਹਿੰ.ਵਿ.ਕੋ.; ਕਲਮ ਦੇ ਧਨੀ–ਪਿਆਰਾ ਸਿੰਘ ਪਦਮ,: 18; ਹਿੰ.ਸਾ.ਇ.–ਰਾਮ ਚੰਦਰ ਸ਼ੁਕਲ, :445-47; ਪੰ.ਸਾ.ਇ.- ਭਾ.ਵਿ. ਪੰ.

**ਫ਼ੀਰੋਜ਼ਦੀਨ (ਗੂੰਗਾ ਪਹਿਲਵਾਨ)** : ਇਹ ਗੂੰਗਾ ਪਹਿਲਵਾਨ ਦੇ ਨਾਂ ਨਾਲ ਮਸ਼ਹੂਰ ਹੋਇਆ। ਇਸ ਦਾ ਜਨਮ 1899 ਈ. ਵਿਚ ਸਿਆਲਕੋਟ ਜ਼ਿਲ੍ਹੇ ਦੇ ਝਾਰਾਂ ਪਿੰਡ ਵਿਖੇ ਪ੍ਰਸਿੱਧ ਪਹਿਲਵਾਨ ਗਾਮੂੰ ਬਾਲੀਵਾਲੇ ਦੇ ਘਰ ਹੋਇਆ। ਇਹ ਪੰਡਤ ਚੂਨੀ ਲਾਲ ਦਾ ਸ਼ਾਗਿਰਦ ਸੀ।

ਇਹ ਬਹੁਤ ਸੁਨੱਖਾ ਜੁਆਨ ਸੀ। ਇਸ ਦਾ ਕੱਦ ਸਾਢੇ ਛੇ ਫੁਟ ਅਤੇ ਰੰਗ ਬਹੁਤ ਗੋਰਾ ਸੀ। ਇਸ ਦੇ ਸਰੀਰ ਦੀ ਬਣਤਰ ਬਹੁਤ ਸੋਹਣੀ ਸੀ। ਇਸ ਦੀ ਰੋਜ਼ਾਨਾ ਦੀ ਖ਼ੁਰਾਕ ਦੋ ਸੇਰ ਮੱਖਣ, ਸੱਤ ਸੇਰ ਗੋਸ਼ਤ ਦੀ ਯਖ਼ਨੀ, ਸੋਨੇ ਦੇ ਵਰਕ, ਸੁੱਚੇ ਮੋਤੀਆਂ ਦਾ ਕੁਸ਼ਤਾ, ਦੋ ਸੇਰ ਬਦਾਮਾਂ ਦੀ ਸ਼ਰਦਾਈ ਅਤੇ ਇਕ ਮੁਰਗਾ ਸੀ। ਇਹ ਰੋਜ਼ਾਨਾ ਤਕਰੀਬਨ ਤਿੰਨ ਹਜ਼ਾਰ ਬੈਠਕਾਂ ਤੇ ਦੋ ਹਜ਼ਾਰ ਡੰਡ ਕਢਦਾ ਸੀ। ਇਹ ਹਰ ਰੋਜ਼ ਤਿੰਨ ਮੀਲ ਦੌੜਦਾ ਸੀ ਅਤੇ ਤੀਹ ਪਠਿਆਂ ਨੂੰ ਜ਼ੋਰ ਕਰਵਾਉਂਦਾ ਸੀ।

ਆਪਣੇ ਛੋਟੇ ਜਿਹੇ ਜੀਵਨ ਵਿਚ ਇਸ ਨੇ ਸੈਂਕੜੇ ਕੁਸ਼ਤੀਆਂ ਲੜੀਆਂ ਪਰ ਅਮਾਮ ਬਖ਼ਸ਼ ਨਾਲ ਇਸ ਦੀ ਪਹਿਲੀ ਕੁਸ਼ਤੀ ਸਭ ਤੋਂ ਵੱਧ ਪ੍ਰਸਿੱਧ ਹੈ। ਇਹ ਕੁਸ਼ਤੀ ਲਾਹੌਰ ਵਿਖੇ 1918 ਈ. ਵਿਚ ਹੋਈ। ਅਮਾਮ ਬਖ਼ਸ਼ ਉਸ ਵਕਤ ਦਾ ਸਭ ਤੋਂ ਤਕੜਾ ਪਹਿਲਵਾਨ ਮੰਨਿਆ ਜਾਂਦਾ ਸੀ। ਕੋਈ ਨਵਾਂ ਪਹਿਲਵਾਨ ਉਸ ਨਾਲ ਕੁਸ਼ਤੀ ਕਰਨ ਦਾ ਹੌਸਲਾ ਨਹੀਂ ਕਰ ਸਕਦਾ ਸੀ। ਗੂੰਗੇ ਪਹਿਲਵਾਨ ਅਤੇ ਅਮਾਮ ਬਖ਼ਸ਼ ਵਿਚ ਚੰਗਾ ਘੋਲ ਹੋਇਆ। ਕਦੀ ਇਕ ਦਾ ਪਾਸਾ ਭਾਰੀ ਹੁੰਦਾ ਅਤੇ ਦੂਜੇ ਹੀ ਪਲ ਦੂਜੇ ਦਾ ਪਰੰਤੂ ਅਖ਼ੀਰ ਗੂੰਗੇ ਪਹਿਲਵਾਨ ਨੂੰ ਜੇਤੂ ਕਰਾਰ ਦਿੱਤਾ ਗਿਆ।

ਇਹ ਕੁਸ਼ਤੀ ਦੇਖ ਰਹੇ ਦਰਸ਼ਕ ਤੇ ਹੋਰ ਪਹਿਲਵਾਨ ਵੀ ਇਸ ਜਿੱਤ ਤੇ ਬਹੁਤ ਹੈਰਾਨ ਹੋਏ। ਇਸ ਕੁਸ਼ਤੀ ਪਿੱਛੋਂ ਅਮਾਮ ਬਖ਼ਸ਼ ਨੇ ਦੋ ਵਾਰ ਇਸ ਨੂੰ ਹਰਾਇਆ। ਇਕ ਵਾਰ ਲਾਹੌਰ ਅਤੇ ਦੂਜੀ ਵਾਰ ਪਟਿਆਲੇ। ਸੰਨ 1926 ਵਿਚ ਗੂੰਗੇ ਨੇ ਛੋਟੇ ਗਾਮੇ ਨੂੰ ਹਰਾਇਆ ਅਤੇ 1932 ਈ. ਵਿਚ ਬੁਲਡ਼੍ਹ ਪਹਿਲਵਾਨ ਨੂੰ ਕੋਹਲਾਪੁਰ ਵਿਖੇ ਹਰਾਇਆ। 31 ਜਨਵਰੀ, 1940 ਨੂੰ ਕਲਕੱਤੇ ਵਿਖੇ ਹੋਈਆਂ ਨੁਮਾਇਸ਼ੀ ਕੁਸ਼ਤੀਆਂ ਵਿਚ ਇਸ ਨੇ ਐਲਾਨ ਕੀਤਾ ਕਿ ਜਿਸ ਦੀ ਮਰਜ਼ੀ ਹੈ ਇਸ ਨਾਲ ਕੁਸ਼ਤੀ ਲੜੇ। ਇਸ ਦੇ ਟਾਕਰੇ ਤੇ ਕੋਈ ਪਹਿਲਵਾਨ ਨਾ ਆਇਆ। ਇਥੇ ਗੂੰਗੇ ਨੂੰ ਵੀਹ ਤੋਲੇ ਦਾ ਹਾਰ ਤੇ 20 ਸੇਰ ਚਾਂਦੀ ਦੀ ਗੁਰਜ ਸਨਮਾਨ ਵਜੋਂ ਦਿੱਤੀ ਗਈ। ਇਸ ਗੁਰਜ ਤੋਂ ਪਹਿਲਾਂ ਇਸ ਕੋਲ ਸਤ ਹੋਰ ਗੁਰਜਾਂ ਸਨ।

25 ਮਾਰਚ, 1944 ਨੂੰ ਇਹ ਹੋਰ ਕਈ ਪਹਿਲਵਾਨਾਂ ਨਾਲ ਲਾਹੌਰ ਜਾ ਰਿਹਾ ਸੀ ਤਾਂ ਰਸਤੇ ਵਿਚ ਇਨ੍ਹਾਂ ਦੀ ਬਸ ਦਾ ਐਕਸੀਡੈਂਟ ਹੋ ਗਿਆ ਜਿਸ ਵਿਚ ਇਸ ਦੀ ਮੌਤ ਹੋ ਗਈ। ਇਸ ਦੇ ਦੋ ਪੁੱਤਰ ਮੁਹੰਮਦ ਸਦੀਕ ਅਤੇ ਮੇਰਾਜ ਪਹਿਲਵਾਨ ਅੱਜਕੱਲ੍ਹ ਪਾਕਿਸਤਾਨ ਦੇ ਉੱਘੇ ਪਹਿਲਵਾਨਾਂ ਵਿਚ ਗਿਣੇ ਜਾਂਦੇ ਹਨ।

ਹ.ਪੁ.–ਭਾਰਤ ਦੇ ਪਹਿਲਵਾਨ–ਬਲਬੀਰ ਸਿੰਘ ਕੰਵਲ : 123

**ਫੁਨਹੇ** : ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਨ ਕੀਤੀ ਇਕ ਬਾਣੀ ਜਿਸ ਦੇ 23 ਸਲੋਕ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1361 ਤੋਂ 1363 ਤਕ ਦਰਜ ਹੈ। ਫੁਨਹੇ ਸ਼ਬਦ ਫੁਨਹਾ ਦਾ ਬਹੁਵਚਨ ਹੈ ਜਿਸ ਦੀ ਉਤਪਤੀ ਸੰਸਕ੍ਰਿਤ ਦੇ ਪੁਨਹਾ ਸ਼ਬਦ ਤੋਂ ਹੋਈ ਹੈ। ਪੁਨਹਾ ਦਾ ਅਰਥ ਦੁਬਾਰਾ ਜਾਂ ਬਾਰ ਬਾਰ ਹੈ। ਇਸ ਬਾਣੀ ਵਿਚ 'ਹਰਿਹਾਂ' ਸ਼ਬਦ ਦਾ ਪ੍ਰਯੋਗ ਲਗਭਗ ਹਰ ਸਲੋਕ ਵਿਚ ਹੋਇਆ ਹੈ ਜਿਸ ਤੋਂ ਇਸ ਦਾ ਨਾਂ ਫੁਨਹੇ ਰੱਖੇ ਜਾਣ ਦੀ ਸਾਰਥਕਤਾ ਬਾਰੇ ਸਪਸ਼ਟ ਹੁੰਦਾ ਹੈ।

ਛੰਦ ਸ਼ਾਸ਼ਤਰ ਅਨੁਸਾਰ ਫੁਨਹਾ ਜਾਂ ਪੁਨਹਾ ਇਕ ਛੰਦ ਦਾ ਨਾਂ ਹੈ ਜਿਸ ਦੇ ਚਾਰ ਚਰਣ ਹੁੰਦੇ ਹਨ। ਹਰ ਚਰਣ ਵਿਚ 21 ਮਾਤਰਾਂ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 11 ਅਤੇ ਦੂਜਾ 10 ਉੱਤੇ ਹੁੰਦਾ ਹੈ। ਪੰਜਾਬੀ ਸਭਿਆਚਾਰ ਵਿਚ ਵਿਆਂਹ ਸਮੇਂ ਲਾੜੇ ਤੋਂ ਛੰਦ ਸੁਣੇ ਜਾਣ ਦਾ ਰਿਵਾਜ ਹੈ। ਕਿਹਾ ਜਾਂਦਾ ਹੈ ਕਿ ਮਾਤਾ ਗੰਗਾ ਜੀ (ਸੁਪਤਨੀ ਗੁਰੂ ਅਰਜਨ ਦੇਵ ਜੀ) ਜੀ ਦੀ ਭੈਣ ਦਾ ਨਾਂ ਹਰਿਹਾਂ ਸੀ ਅਤੇ ਉਸ ਦੀ ਛੰਦ ਸੁਣਨ ਦੀ ਇੱਛਾ ਨੂੰ ਪੂਰਾ ਕਰਨ ਲਈ ਗੁਰੂ ਜੀ ਨੇ ਇਹ ਬਾਣੀ ਉਚਾਰਨ ਕੀਤੀ ਜਿਸ ਵਿਚ ਜੀਵਆਤਮਾ ਦੀ ਪ੍ਰਭੂ ਮਿਲਾਪ ਲਈ ਤੜਪ ਅਤੇ ਉਸ ਨੂੰ ਪ੍ਰਾਪਤ ਕਰਨ ਦੀ ਵਿਧੀ ਦਸੀ ਹੈ। ਆਧੁਨਿਕ ਵਿਚਾਰਧਾਰਾ

ਅਨੁਸਾਰ 'ਹਰਿਹਾਂ' ਦਾ ਅਰਥ 'ਹੇ ਹਰੀ' ਕੀਤਾ ਗਿਆ ਹੈ ਅਤੇ ਇਹ ਬਾਣੀ ਪ੍ਰਭੂ ਨੂੰ ਸੰਬੋਧਤ ਕੀਤੀ ਦੱਸੀ ਗਈ ਹੈ।

ਅੰਮ੍ਰਿਤਸਰ ਦੀ ਸੁੰਦਰ ਨਗਰੀ ਜਿਸ ਨੂੰ ਉਸ ਸਮੇਂ ਰਾਮਦਾਸਪੁਰ ਕਿਹਾ ਜਾਂਦਾ ਸੀ ਅਤੇ ਜਿਥੇ ਅਤਿ ਸੁੰਦਰ ਸ੍ਰੀ ਹਰਿਮੰਦਰ ਸਾਹਿਬ ਸੁਸ਼ੋਭਿਤ ਹੈ ਦੀ ਉਪਮਾ ਬਾਰੇ ਸਲੋਕ (ਸਲੋਕ ਨੰ. 10) ਵੀ ਇਸ ਬਾਣੀ ਵਿਚ ਦਰਜ ਹੈ :

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
ਬਧੋਹੁ ਪੁਰਖ ਬਿਧਾਤੈ ਤਾਂ ਤੂ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥
ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਸਸਰ ॥

ਹ.ਪੁ.–ਮ.ਕੋ. ; ਐਨ:ਖਿ.-ਪ੍ਰੋ. ਹਰਬੰਸ ਸਿੰਘ; ਪੰ.ਸਾ.ਕੋ.

**ਫੁੱਮਣ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 29 ਅਗਸਤ, 1971 ਨੂੰ ਜ਼ਿਲ੍ਹਾ ਰੋਪੜ ਦੇ ਪਿੰਡ ਮਗਰੋੜ ਵਿਖੇ ਸ੍ਰੀ ਅਤਰ ਸਿੰਘ ਦੇ ਘਰ ਹੋਇਆ। ਚੜ੍ਹਦੀ ਉਮਰੇ ਇਹ (ਪੰਜਾਬ ਰੈਜਮੈਂਟ) ਪਟਿਆਲਾ ਵਿਚ ਭਰਤੀ ਹੋ ਗਿਆ।

10 ਦਸੰਬਰ, 1947 ਨੂੰ ਕਬਾਇਲੀਆਂ ਦੇ ਹਮਲੇ ਸਮੇਂ ਜੰਮੂ ਕਸ਼ਮੀਰ ਖੇਤਰ ਵਿਚ ਮੰਡਿਆਲਾ ਨਾਮੀ ਇਲਾਕੇ ਤੇ ਹਮਲਾ ਕਰਨ ਸਮੇਂ ਇਹ ਖੱਬੇ ਪਾਸੇ ਦੀ ਅੱਗੇ ਵਾਲੀ ਪਲਟਨ ਦੀ ਇਕ ਸੈਕਸ਼ਨ ਦੀ ਕਮਾਨ ਕਰ ਰਿਹਾ ਸੀ। ਇਸ ਦੀ ਪਲਟਨ ਨੂੰ ਪੂਰੀ ਤਰ੍ਹਾਂ ਸੁਰੱਖਿਅਤ ਤੇ ਮੋਰਚੇ ਵਿਚ ਛਿਪ ਕੇ ਬੈਠੇ ਦੁਸ਼ਮਣ ਦੀ ਅਚੂਕ ਗੋਲਾਬਾਰੀ ਨੇ ਅੱਗੇ ਵਧਣ ਤੋਂ ਰੋਕ ਦਿੱਤਾ ਸੀ। ਇਸ ਨੇ ਇਸ ਭਿਆਨਕ ਗੋਲਾਬਾਰੀ ਦੀ ਜ਼ਰਾ ਵੀ ਪਰਵਾਹ ਨਾ ਕਰਦੇ ਹੋਏ ਗ੍ਰਨੇਡ ਸੁੱਟਣ ਤਕ ਦੀ ਦੂਰੀ ਤਕ ਇਕੱਲੇ ਹੀ ਦੁਸ਼ਮਣ ਦੇ ਗੋਲਾਬਾਰੀ ਕਰਨ ਵਾਲੇ ਦੋਵੇਂ ਜਵਾਨ ਦਬੋਚ ਲਏ ਤੇ ਮਾਰ ਦਿੱਤੇ। ਇਸ ਤਰ੍ਹਾਂ ਇਸ ਨੇ ਦੁਸ਼ਮਣ ਦੇ ਦੋਵੇਂ ਜਵਾਨ ਮਾਰ ਕੇ ਪਲਟਨ ਦੇ ਅੱਗੇ ਵਧਣ ਦਾ ਰਾਹ ਸਾਫ਼ ਕਰ ਦਿੱਤਾ। ਦੁਸ਼ਮਣ ਦੇ ਇਕ ਹੋਰ ਜਵਾਨ ਨੇ 10 ਗਜ਼ ਦੀ ਦੂਰੀ ਤੋਂ ਇਸ ਤੇ ਗੋਲੀ ਚਲਾ ਦਿੱਤੀ ਜਿਸ ਦੀ ਮਾਰ ਤੋਂ ਇਹ ਵਾਲ ਵਾਲ ਬਚਿਆ। ਇਸ ਨਾਲ ਇਸ ਨੇ ਜੋਸ਼ ਵਿਚ ਅੱਗੇ ਵੱਧ ਕੇ ਇਕ ਸੰਗੀਨ, ਗੋਲੀ ਚਲਾਉਣ ਵਾਲੇ ਜਵਾਨ ਦੇ ਆਰ ਪਾਰ ਕਰ ਦਿੱਤੀ।

ਇਸ ਦੀ ਇਸ ਵੀਰਤਾ ਤੇ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਫੁਲਕਾਰੀ** : ਫੁਲਕਾਰੀ ਜਿਥੇ ਪੰਜਾਬੀ ਸਭਿਆਚਾਰ ਦਾ ਅਨਿੱਖੜਵਾਂ ਅੰਗ ਹੈ ਉਥੇ ਇਹ ਭਾਰਤੀ ਕਲਾਕਾਰੀ ਦੀ ਵੀ ਜਿੰਦ-ਜਾਨ ਆਖਿਆ ਜਾ ਸਕਦਾ ਹੈ। ਪੁਰਾਤਨ ਸਮਿਆਂ ਵਿਚ ਵਿਦਿਆ ਨੂੰ ਇਸਤਰੀ ਦੇ ਬਹੁਤਾ ਯੋਗ ਨਹੀਂ ਸੀ ਸਮਝਿਆ ਜਾਂਦਾ ਪਰ ਉਹ ਘਰੋਗੀ ਦਸਤਕਾਰੀ ਕਤਾਈ, ਸਿਲਾਈ, ਕਸੀਦਾ, ਕਢਾਈ, ਨਾਲੇ, ਦਰੀਆਂ, ਨੁਆਰ ਤੇ ਰਸੋਈ ਆਦਿ ਦੇ ਕੰਮਾਂ ਵਿਚ ਵਧੇਰੇ ਨਿਪੁੰਨ ਪਾਈ ਜਾਂਦੀ ਸੀ। ਕੁੜੀ ਲਈ ਕਸੀਦਾ ਸਿੱਖਣਾ ਤਾਂ ਸਭ ਕੰਮਾਂ ਨਾਲੋਂ ਜ਼ਰੂਰੀ ਸਮਝਿਆ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਵੀ ਇਕ ਸ਼ਬਦ ਵਿਚ ਫ਼ਰਮਾਉਂਦੇ ਹਨ, ''ਕਢਿ ਕਸੀਦਾ ਪਹਰਹਿ ਚੋਲੀ ਤਾਂ ਤੁਮ ਜਾਣਹੁ ਨਾਰੀ ॥'' ਇਹ ਕਲਾ ਉੱਚੇ ਘਰਾਣਿਆਂ ਤੇ ਕਿਰਤੀ ਸ਼੍ਰੇਣੀਆਂ ਦੋਵਾਂ ਵਿਚ ਬੜੀ ਹਰਮਨ ਪਿਆਰੀ ਰਹੀ ਹੈ। ਇਸ ਦਾ ਖ਼ਿਆਲ ਪ੍ਰਾਚੀਨ ਯੂਨਾਨ ਤੇ ਰੋਮ ਦੀਆਂ ਇਸਤਰੀਆਂ ਦੀ ਝਾਕੀ ਸਜੀਵ ਕਰ ਦਿੰਦਾ ਹੈ। ਮਹਾਨ ਉਲੀਸਸ ਦੀ ਪਤਨੀ ਪੈਨੀਲੋਪ ਆਪਣੀ ਖੱਡੀ ਤੇ ਕੱਪੜਾ ਬੁਣਦੀ ਸੀ, ਰੋਮਨ ਸ਼ਹਿਜ਼ਾਦੀਆਂ ਦੀਆਂ ਨੌਕਰਾਣੀਆਂ ਉਸ ਨਾਲ ਮਹਿਲਾਂ ਵਿਚ ਬੈਠੀਆਂ ਹੋਈਆਂ ਕਸੀਦਾ ਕੱਢਿਆ ਕਰਦੀਆਂ ਸਨ।

ਫੁਲਕਾਰੀ ਦਾ ਅਰਥ ਹੈ ਫੁੱਲ ਕੱਢਣਾ। ਇਸ ਦੇ ਹੋਂਦ ਵਿਚ ਆਉਣ ਬਾਰੇ ਕੋਈ ਬਹੁਤਾ ਪੁਰਾਣਾ ਇਤਿਹਾਸ ਨਹੀਂ ਮਿਲਦਾ। ਖ਼ਿਆਲ ਕੀਤਾ ਜਾਂਦਾ ਹੈ ਕਿ ਕਸ਼ਮੀਰ ਵਿਚ ਆਉਣ ਵਾਲੇ ਮੁਸਲਮਾਨ ਇਸ ਹੁਨਰ ਨੂੰ ਆਪਣੇ ਨਾਲ ਲਿਆਏ। ਈਰਾਨ ਵਿਚ ਇਸ ਕਲਾ ਨੂੰ 'ਗੁਲਕਾਰੀ' ਕਿਹਾ ਜਾਂਦਾ ਸੀ। ਗੁਲਕਾਰੀ ਫ਼ਾਰਸੀ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਫੁੱਲ ਕੱਢਣਾ। ਅਜੋਕੀ ਕਸ਼ਮੀਰੀ ਕਸ਼ੀਦਾਕਾਰੀ, ਚੀਨੀ ਤੇ ਈਰਾਨੀ ਕਸੀਦਾਕਾਰੀ ਨਾਲ ਜਾ ਜੁੜਦੀ ਹੈ। ਕੁਝ ਕੁ ਲੋਕਾਂ ਦਾ ਵਿਚਾਰ ਹੈ ਕਿ ਮੱਧ ਏਸ਼ੀਆ ਵਿਚੋਂ ਭਾਰਤ ਵਿਚ ਆਏ ਗੁੱਜਰ ਤੇ ਜੱਟ ਆਦਿ ਕੌਮਾਂ ਫੁਲਕਾਰੀ ਕਲਾ ਆਪਣੇ ਨਾਲ ਲਿਆਈਆਂ। ਇਸ ਤਰ੍ਹਾਂ ਦੇ ਇਕ ਦੂਜੇ ਕਪੜੇ ਨੂੰ ਬਾਗ਼ ਆਖਿਆ ਜਾਂਦਾ ਹੈ। ਫੁਲਕਾਰੀ ਤੇ ਕੱਢੇ ਵੇਲ ਬੂਟੇ ਤੇ ਫੁੱਲਾਂ ਆਦਿ ਦੇ ਚਿਤਰ ਬਾਗ਼ ਵਾਂਗ ਹੀ ਲਗਦੇ ਹਨ। ਬਾਗ਼ ਤੇ ਫੁਲਕਾਰੀ ਦੀ ਕਢਾਈ ਆਪਣੀ ਸ਼ੈਲੀ ਤੇ ਤੋਪੇ ਵਿਚ ਚੀਨੀ ਤੇ ਈਰਾਨੀ ਕਸੀਦਾਕਾਰੀ ਤੋਂ ਵੱਖਰੀ ਹੈ।

ਫੁਲਕਾਰੀ ਤੇ ਬਾਗ਼ ਦੀ ਕਢਾਈ ਲਈ ਆਮ ਤੌਰ ਤੇ ਖੱਦਰ ਦਾ ਕੱਪੜਾ ਵਰਤਿਆ ਜਾਂਦਾ ਹੈ। ਕਈ ਇਸਤਰੀਆਂ ਵਧੀਆ ਖੱਦਰ, ਖ਼ਾਸ ਕਰ ਕੇ ਹਲਵਾਨ ਉੱਤੇ ਕਸੀਦਾ ਕੱਢਦੀਆਂ ਹਨ। ਹਲਵਾਨ ਲਾਲ, ਨਰਮ ਤੇ ਸਾਫ਼ ਖੱਦਰ ਦਾ ਨਾਂ ਹੈ। ਕਸੀਦੇ ਲਈ ਲਾਲ, ਗੂੜ੍ਹੇ ਨੀਲੇ ਤੇ ਸਫ਼ੈਦ ਰੰਗ ਦੇ ਖੱਦਰ ਦੀ ਵਰਤੋਂ ਕੀਤੀ ਜਾਂਦੀ ਹੈ। ਫੁਲਕਾਰੀ ਜਾਂ ਬਾਗ਼ ਲਈ ਖੱਦਰ ਦਾ ਬਰ ਜਾਂ ਪਨ੍ਹਾ ਛੋਟਾ ਹੋਣ ਕਰ ਕੇ ਇਸ ਦੇ ਦੋ ਜਾਂ ਤਿੰਨ ਟੁਕੜਿਆਂ ਨੂੰ ਆਪਸ ਵਿਚ ਜੋੜਨਾ ਪੈਂਦਾ ਸੀ ਤੇ ਇਹ ਬਰੀਕ ਤੋਪੇ ਨਾਲ ਪੁੱਠੇ-ਸਿਉਂ ਦਿੱਤੇ ਜਾਂਦੇ ਹਨ। ਸੁਚੱਜੀ ਕਢਾਈ ਸਦਕਾ ਸਿੱਧੇ ਪਾਸਿਓਂ ਇਹ ਸਿਊਣ ਨਜ਼ਰ ਨਹੀਂ ਆਉਂਦੀ।

ਫੁਲਕਾਰੀ ਦੀ ਤੋਪਾਕਾਰੀ ਬੜੀ ਸਾਧਾਰਨ ਹੈ। ਇਸ ਨੂੰ ਕਸ਼ਮੀਰੀ ਕਢਾਈ ਆਖਦੇ ਹਨ। ਇਹ ਕਢਾਈ ਕਪੜੇ ਦੇ ਪੁੱਠੇ ਪਾਸਿਓਂ ਕੀਤੀ ਜਾਂਦੀ ਹੈ ਤੇ ਕਿਸੇ ਕਿਸਮ ਦੇ ਨਮੂਨੇ ਜਾਂ ਖ਼ਾਕੇ ਦੀ ਮਦਦ ਨਹੀਂ ਲਈ ਜਾਂਦੀ। ਦੂਜੀਆਂ ਕਢਾਈਆਂ ਵਾਂਗ ਇਸ ਨੂੰ ਵੀ ਚਿਰੋਕੇ ਅਭਿਆਸ ਤੇ ਤੇਜ਼ ਨਜ਼ਰ ਦੀ ਲੋੜ ਪੈਂਦੀ ਹੈ। ਇਸ ਦੀ ਕਢਾਈ ਦੀ ਮੁਹਾਰਤ ਕਈ ਵਰ੍ਹੇ ਦੀ ਸਿਖਲਾਈ ਨਾਲ ਹਾਸਲ ਹੁੰਦੀ ਹੈ। ਪੁਰਾਣੇ ਸਮਿਆਂ ਵਿਚ ਲੜਕੀ ਨੂੰ ਅੱਠ ਨੌਂ ਵਰ੍ਹੇ ਦੀ ਉਮਰ ਵਿਚ ਹੀ ਕਸੀਦਾ ਕੱਢਣਾ ਸਿਖਾਇਆ ਜਾਂਦਾ ਸੀ। ਕਈ ਵਰ੍ਹੇ ਉਹ ਮੋਟੇ ਖੱਦਰ ਤੇ ਸਸਤੇ ਧਾਗੇ ਨਾਲ ਕਢਾਈ ਸਿਖਦੀਆਂ ਸਨ। ਇਨ੍ਹਾਂ ਵਰ੍ਹਿਆਂ ਦੀ ਘਾਲਣਾ ਨਾਲ ਉਹ ਫੁਲਕਾਰੀ ਕਲਾ ਵਿਚ ਪੂਰਨਤਾ ਹਾਸਲ ਕਰਦੀਆਂ ਅਤੇ ਹੌਲੀ ਹੌਲੀ ਉਨ੍ਹਾਂ ਨੂੰ ਬਾਗ਼ਾਂ ਅਤੇ ਫੁਲਕਾਰੀਆਂ ਦੀਆਂ ਅਨੇਕ ਪ੍ਰਕਾਰ ਦੀਆਂ ਬੂਟੀਆਂ ਕੱਢਣ ਦੀ ਜਾਚ ਆ ਜਾਂਦੀ ਸੀ। ਇਸ ਦੀ ਕਢਾਈ ਜਿਥੇ ਸੌਖੀ ਹੈ ਉਥੇ ਵਧੇਰੇ ਧਿਆਨ ਦੀ ਵੀ ਮੰਗ ਕਰਦੀ ਹੈ। ਜੇ ਇਕ ਤੋਪਾ ਵੀ ਗਲਤ ਪੈ ਜਾਵੇ ਤਾਂ ਨਮੂਨਾ ਖ਼ਰਾਬ ਹੋ

ਜਾਂਦਾ ਹੈ ਤੇ ਕਢਾਈ ਦੇ ਨਮੂਨੇ ਦੀ ਬੱਨਾਵਟ ਵਿਚ ਇਕਸਾਰਤਾ ਵੀ ਨਹੀਂ ਰਹਿੰਦੀ।

ਫੁਲਕਾਰੀਆਂ ਤੇ ਬਾਗ਼ਾਂ ਲਈ ਹਮੇਸ਼ਾ ਕਈ ਪ੍ਰਕਾਰ ਦਾ ਲਾਲ ਜਾਂ ਗੂੜ੍ਹਾ ਨੀਲਾ ਖੱਦਰ ਵਰਤਿਆ ਜਾਂਦਾ ਹੈ। ਕਈ ਫੁਲਕਾਰੀਆਂ ਵਿਚ ਵਿਚਕਾਰਲਾ ਭਾਗ ਬਾਕੀ ਭਾਗ ਨਾਲੋਂ ਕਿਸੇ ਦੂਜੇ ਰੰਗ ਵਿਚ ਕੱਢਿਆ ਹੁੰਦਾ ਹੈ ਜਦੋਂ ਕਿ ਬਾਗ਼ ਆਮ ਤੌਰ ਤੇ ਇਕੋ ਰੰਗ ਵਿਚ ਕੱਢੇ ਜਾਂਦੇ ਹਨ ਕਿਤੇ ਕਿਤੇ ਦੂਜੇ ਰੰਗ ਵਿਚ ਤੋਪੇ ਭਰੇ ਹੋਏ ਦਿਸਦੇ ਹਨ ਪਰ ਇਹ ਢੰਗ ਕਿਸੇ ਰੰਗ ਭੇਦ ਲਈ ਨਹੀਂ ਸਗੋਂ ਬੂਟੀਆਂ ਦੇ ਇਕ ਦੂਜੇ ਨਾਲ ਮੇਲ ਲਈ ਵਰਤਿਆ ਜਾਂਦਾ ਹੈ। ਪੱਛਮੀ ਪੰਜਾਬ ਦੇ ਬਾਗ਼ਾਂ ਵਿਚ ਇਕੋ ਰੰਗ ਦੇ ਇਕ ਜਾਂ ਦੋ ਰੂਪ ਮਿਲਦੇ ਹਨ ਪਰ ਆਮ ਤੌਰ ਤੇ ਚਿੱਟੇ ਤੇ ਸੁਨਹਿਰੀ-ਸੰਤਰੀ ਤੇ ਪੀਲੇ ਸਾਵੇ ਤੇ ਗੂੜ੍ਹੇ ਲਾਲ ਰੰਗ ਵਿਚ ਕੱਢੇ ਬਾਗ਼ ਬੜੇ ਹੀ ਸੁੰਦਰ ਤੇ ਪਿਆਰੇ ਲਗਦੇ ਹਨ। ਕਈ ਵਾਰ ਜਾਨਵਰਾਂ ਦੀਆਂ ਤਸਵੀਰਾਂ ਬਣਾਉਣ ਵੇਲੇ ਉਨ੍ਹਾਂ ਦੇ ਕੁਦਰਤੀ ਰੰਗ ਦਾ ਖ਼ਿਆਲ ਰਖਿਆ ਜਾਂਦਾ ਹੈ।

ਫੁਲਕਾਰੀ ਦੀ ਸੁੰਦਰਤਾ ਕਾਫੀ ਹੱਦ ਤਕ ਉਸ ਦੇ ਕੱਪੜੇ ਦੀ ਰੰਗਾਈ ਤੇ ਨਿਰਭਰ ਕਰਦੀ ਸੀ। ਪੁਰਾਣੇ ਸਮਿਆਂ ਵਿਚ ਰਸਾਇਣਕ ਰੰਗ ਨਹੀਂ ਸਨ ਮਿਲਿਆ ਕਰਦੇ। ਇਸ ਲਈ ਔਰਤਾਂ ਕੁਝ ਖ਼ਾਸ ਕਿਸਮ ਦੇ ਬੂਟਿਆਂ ਦੇ ਪੱਤਿਆਂ, ਫੁੱਲਾਂ, ਜੜ੍ਹਾਂ ਅਤੇ ਛਿਲਕੇ ਤੋਂ ਦੇਸੀ ਰੰਗ ਤਿਆਰ ਕਰਦੀਆਂ ਸਨ। ਇਹ ਰੰਗ, ਸਸਤੇ ਅਤੇ ਤੇਜ਼ ਹੁੰਦੇ ਸਨ। ਸਾਧਾਰਨ ਰੰਗ ਪਲਾਸ ਦੇ ਫੁੱਲਾਂ, ਕਿੱਕਰ ਦੇ ਛਿਲਕੇ ਅਤੇ ਮਜੀਠ ਦੀਆਂ ਜੜ੍ਹਾਂ ਤੋਂ ਤਿਆਰ ਕੀਤੇ ਜਾਂਦੇ ਸਨ। ਫੁਲਕਾਰੀ ਦਾ ਕੱਪੜਾ ਰੰਗਣ ਲਈ ਮਜੀਠੀ ਰੰਗ ਦੀ ਆਮ ਵਰਤੋਂ ਕੀਤੀ ਜਾਂਦੀ ਸੀ।

ਪੰਜਾਬ ਦੀ ਕਢਾਈ ਕਲਾ ਸਿਰਫ਼ ਫੁਲਕਾਰੀ ਤਕ ਹੀ ਸੀਮਿਤ ਨਹੀਂ ਸਗੋਂ ਕਈ ਸੰਗ੍ਰਹਿਆਲਿਆਂ ਵਿਚ ਬੜੀਆਂ ਸੋਹਣੀਆਂ ਤੇ ਕਲਾ ਭਰਪੂਰ ਕਢਾਈਆਂ ਵੇਖਣ ਵਿਚ ਆਉਂਦੀਆਂ ਹਨ ਜੋ ਪੁਰਾਤਨ ਸਮਿਆਂ ਵਿਚ ਫੁਲਕਾਰੀ ਵਾਂਗ ਬਹੁਤ ਪ੍ਰਚੱਲਤ ਸਨ। ਇਨ੍ਹਾਂ ਵਿਚ ਮੁੱਖ ਤੌਰ ਤੇ ਕਾਂਗੜੇ ਦਾ ਰੁਮਾਲ ਵਰਣਨ ਯੋਗ ਹੈ। ਰੇਸ਼ਮ ਜਾਂ ਟਸਰ ਦੇ ਕੱਪੜੇ ਉੱਤੇ ਮਿਥਿਹਾਸ ਵਿਚੋਂ ਵਿਸ਼ੇਸ਼ ਕਰ ਕੇ ਮਹਾਭਾਰਤ ਤੇ ਰਾਮਾਇਣ ਦੀਆਂ ਕਥਾਵਾਂ ਦੇ ਪ੍ਰਸਿੱਧ ਦ੍ਰਿਸ਼ ਲੈ ਕੇ ਰੁਮਾਲ ਉੱਤੇ ਕਢਾਈ ਰਾਹੀਂ ਰੂਪਮਾਨ ਕੀਤੇ ਜਾਂਦੇ ਸਨ। ਕਲਾ ਪੱਖੋਂ ਇਹ ਕਢਾਈ ਬੜੀ ਉੱਚਪਾਏ ਦੀ ਹੁੰਦੀ ਸੀ। ਕੱਪੜਾ ਸਫ਼ੈਦ ਜਾਂ ਮਲਾਈ ਰੰਗਾ ਹੁੰਦਾ ਸੀ। ਕਾਂਗੜੇ ਦਾ ਰੁਮਾਲ ਜਿਥੇ ਇਸ ਇਲਾਕੇ ਦੇ ਲੋਕਾਂ ਦੇ ਸਭਿਆਚਾਰਕ ਵਿਰਸੇ ਦੀ ਰਹਿਨੁਮਾਈ ਕਰਦਾ ਹੈ ਉਥੇ ਕਢਾਈ ਦੀ ਬੇਮਿਸਾਲ ਕਲਾਕਾਰੀ ਦਾ ਵੀ ਪ੍ਰਦਰਸ਼ਨ ਕਰਦਾ ਹੈ। ਵਿਆਹ ਸ਼ਾਦੀਆਂ ਤੇ ਕੁੜੀ ਵਾਲੇ, ਮੁੰਡੇ ਵਾਲਿਆਂ ਅਤੇ ਮੁੰਡੇ ਵਾਲੇ, ਕੁੜੀ ਵਾਲਿਆਂ ਨੂੰ ਅਜਿਹੇ ਕੁਝ ਰੁਮਾਲ ਸੁਗਾਤ ਵਜੋਂ ਦਿਆ ਕਰਦੇ ਸਨ। ਵਿਆਹ ਦੀ ਇਸ ਛੋਟੀ ਜਿਹੀ ਰਸਮ ਨੇ ਹੀ ਇਥੋਂ ਦੀ ਇਸ ਕਢਾਈ ਦੀ ਕਲਾ ਨੂੰ ਜਨਮ ਦਿੱਤਾ। ਇਸ ਤੋਂ ਬਿਨਾਂ ਇਹ ਰੁਮਾਲ ਦੇਵੀ ਦੇਵਤਿਆਂ ਦੇ ਆਸਣਾਂ ਉੱਤੇ ਵਿਛਾਉਣ ਲਈ ਵੀ ਵਰਤੇ ਜਾਂਦੇ ਸਨ। ਪਿੰਡ ਵਿਚ ਆਏ ਕਿਸੇ ਸਰਕਾਰੀ ਮਹਿਮਾਨ ਨੂੰ ਨਜ਼ਰਾਨੇ ਵਜੋਂ ਇਹ ਰੁਮਾਲ ਭੇਟਾ ਕੀਤੇ ਜਾਂਦੇ ਸਨ। ਇਸ ਪ੍ਰਕਾਰ ਕਾਂਗੜਾ ਜੋ ਉੱਤਰ-ਪੂਰਬੀ ਪੰਜਾਬ (1947 ਈ. ਤੋਂ ਪਹਿਲਾਂ ਦਾ ਪੰਜਾਬ) ਦੇ ਹਿਮਾਲਾ ਪਰਬਤ ਵਿਚ ਸੀਮਿਤ ਇਕ ਖ਼ੂਬਸੂਰਤ ਵਾਦੀ ਹੈ, ਨੇ ਕੌਮੀ ਕਢਾਈ ਵਾਲੀ ਇਸ ਕਲਾ ਨੂੰ ਹੀ ਜਨਮ ਨਹੀਂ ਦਿੱਤਾ ਸਗੋਂ ਇਥੋਂ ਦੇ ਕਲਾਕਾਰਾਂ ਨੇ ਸੂਖ਼ਮ ਚਿਤਰਕਲਾ ਦਾ ਵੀ ਵਿਕਾਸ ਕੀਤਾ ਜਿਸ ਨੇ ਕੌਮੀ ਕਲਾ ਭੰਡਾਰ ਨੂੰ ਰੱਜਵੀਂ ਸ਼ੋਭਾ ਦਿੱਤੀ।

ਕੋਇਟੇ ਅਤੇ ਲਾਸ-ਬੇਲਾ ਦੇ ਵਿਚਕਾਰਲੇ ਪਹਾੜੀ ਪ੍ਰਦੇਸ਼ਾਂ ਵਿਚ ਬਰਾਹੂਈ ਨਾਂ ਦੇ ਖ਼ਾਨਾਬਦੋਸ਼ ਲੋਕ ਰਹਿੰਦੇ ਸਨ। ਇਨ੍ਹਾਂ ਦੀਆਂ ਇਸਤਰੀਆਂ ਇਕ ਵਿਸ਼ੇਸ਼ ਢੰਗ ਦੀ ਕਢਾਈ ਦਾ ਕੰਮ ਕਰਦੀਆਂ ਸਨ। ਇਹ ਫੁਲਕਾਰੀ ਦੀ ਕਢਾਈ ਨਾਲੋਂ ਸੋਹਣੀ ਤੇ ਸੰਘਣੀ ਹੈ। ਇਸ ਦੇ ਰੰਗਾਂ ਦਾ ਮੇਲ ਫੁਲਕਾਰੀ ਵਾਂਗ ਸਜੀਵ ਤੇ ਭੜਕੀਲਾ ਹੁੰਦਾ ਹੈ ਤੇ ਇਨ੍ਹਾਂ ਦੇ ਚਿਤਰਾਂ ਵਿਚ ਵੀ ਸਮਾਨਤਾ ਹੈ।

ਸਿੰਧ ਦੀ ਕਢਾਈ ਵੀ ਸੋਹਣੀ ਤੇ ਕਲਾਮਈ ਹੈ। ਇਸ ਦੇ ਚਿੱਤਰ ਪੰਜਾਬੀ ਤੇ ਬਰਾਹੂਈ ਕਢਾਈ ਨਾਲ ਮੇਲ ਖਾਂਦੇ ਹਨ। ਸਿੰਧੀ ਕਢਾਈ ਦੀ ਇਕ ਖ਼ਾਸ ਖ਼ੂਬੀ ਇਹ ਹੈ ਕਿ ਇਸ ਵਿਚ ਨਿੱਕੇ ਨਿੱਕੇ ਸ਼ੀਸ਼ੇ ਜੜ੍ਹੇ ਜਾਂਦੇ ਹਨ ਜਿਨ੍ਹਾਂ ਸਦਕਾ ਇਹ ਬੜੀ ਪਿਆਰੀ ਤੇ ਦਿਲਖਿਚਵੀਂ ਬਣ ਜਾਂਦੀ ਹੈ। ਇਥੋਂ ਦੇ ਲੋਕਾਂ ਵੱਲੋਂ ਸਿਰਾਂ ਤੇ ਬੰਨ੍ਹੇ ਜਾਣ ਵਾਲੇ ਪਟਕਿਆਂ ਅਤੇ ਪਹਿਨੀਆਂ ਜਾਣ ਵਾਲੀਆਂ ਧੋਤੀਆਂ ਦੀ ਕਢਾਈ ਫੁਲਕਾਰੀ ਦੀ ਕਢਾਈ ਨਾਲ ਇੰਨ-ਬਿੰਨ ਮੇਲ ਖਾਂਦੀ ਹੈ। ਜਿਵੇਂ ਸਿੰਧ ਦੀ ਸਭਿਅਤਾ ਪੰਜਾਬ ਦੀ ਸਭਿਅਤਾ ਨਾਲ ਮਿਲ ਜਾਂਦੀ ਹੈ ਇਵੇਂ ਹੀ ਉਥੋਂ ਦੀ ਇਹ ਕਲਾ ਅਤੇ ਦਸਤਕਾਰੀ ਪੰਜਾਬੀ ਕਲਾ ਨਾਲ ਮਿਲਦੀ ਜੁਲਦੀ ਹੈ।

ਕਿਸੇ ਘਰ ਦੇ ਵਿਹੜੇ ਜਾਂ ਕਿਸੇ ਰੁੱਖ ਦੀ ਸੰਘਣੀ ਛਾਂ ਵਿਚ ਇਕੱਠੀਆਂ ਬੈਠੀਆਂ ਮੁਟਿਆਰਾਂ ਤੇ ਅੱਧਖੜ ਔਰਤਾਂ ਉਦੋਂ ਇਕ ਮਨੋਹਰ ਦ੍ਰਿਸ਼ ਪੇਸ਼ ਕਰਦੀਆਂ ਹਨ ਜਦੋਂ ਇਸ ਇਕੱਠ ਦੀਆਂ ਕੁਝ ਔਰਤਾਂ ਕੱਤ ਰਹੀਆਂ ਹੁੰਦੀਆਂ ਹਨ, ਇਕ ਦੋ ਫੁਲਕਾਰੀ ਕੱਢ ਰਹੀਆਂ ਹੁੰਦੀਆਂ ਹਨ, ਕੋਈ ਦਰੀ ਲਈ ਸੂਤ ਦੇ ਲੱਛੇ ਸੁਕਾ ਰਹੀ ਹੁੰਦੀ ਹੈ। ਇਸ ਸਮੇਂ ਔਰਤਾਂ ਕੰਮ ਮੁੱਕਣ ਤੇ ਕੋਈ ਗੀਤ ਵੀ ਗਾਉਂਦੀਆਂ ਹਨ। ਕੁੜੀਆਂ ਕੇਵਲ ਫੁਲਕਾਰੀ ਕੱਢਣ ਲਈ ਜਦੋਂ ਰਲ ਕੇ ਬਹਿੰਦੀਆਂ ਹਨ ਤਾਂ ਉਹ ਫੁਲਕਾਰੀ ਨਾਲ ਸਬੰਧਤ ਗੀਤ ਗਾਉਂਦੀਆਂ ਹਨ। ਜੇ ਫੁਲਕਾਰੀ ਵਿਆਹੀ ਜਾਣ ਵਾਲੀ ਕੁੜੀ ਲਈ ਰਾਖਵੀਂ ਹੈ ਤਾਂ ਸੁਹਾਗ ਦੇ ਗੀਤ ਗਾਏ ਜਾਂਦੇ ਹਨ ਜਿਨ੍ਹਾਂ ਵਿਚ ਲੜਕੀ ਦੇ ਭਵਿੱਖ, ਉਸ ਦੇ ਨਵੇਂ ਸਾਕ-ਸਬੰਧੀਆਂ ਦੀਆਂ ਝਾਕੀਆਂ ਹੁੰਦੀਆਂ ਹਨ। ਗੀਤ ਵਿਚ ਕੁੜੀਆਂ ਆਪਣੀ ਸਹੇਲੀ ਨੂੰ ਸ਼ੁਭ ਇਛਾਵਾਂ ਤੇ ਅਸੀਸਾਂ ਦਿੰਦੀਆਂ ਹਨ। ਜੇ ਫੁਲਕਾਰੀ ਨੀਂਗਰ (ਲੜਕੇ) ਦੇ ਪਰਿਵਾਰ ਲਈ ਹੁੰਦੀ ਤਾਂ ਇਸ ਵਿਚ ਘੋੜੀਆਂ ਗਾਈਆਂ ਜਾਂਦੀਆਂ ਹਨ। ਇਸ ਤਰ੍ਹਾਂ ਫੁਲਕਾਰੀ ਨੇ ਲੋਕ ਗੀਤਾਂ ਵਿਚ ਆਪਣਾ ਮਹੱਤਵਪੂਰਨ ਸਥਾਨ ਬਣਾਇਆ। ਤ੍ਰਿੰਜਣਾਂ ਵਿਚ ਘੁੰਮਰ ਪੈ ਜਾਂਦੇ ਹਨ। ਗੀਤਾਂ ਦੀ ਤੁਰਦੀ ਫਿਰਦੀ ਆਵਾਜ਼ ਚਰਖੇ ਦੀ ਘੂੰ ਘੂੰ ਨਾਲ ਬਹਿਸ਼ਤਾਂ ਨੂੰ ਮਾਤ ਪਾਉਂਦੀ ਹੈ। ਅਜਿਹੇ ਸੁਖਦ ਅਤੇ ਰੋਮਾਂਟਕ ਵਾਤਾਵਰਣ ਵਿਚ ਫੁਲਕਾਰੀ ਦੀ ਕਢਾਈ ਵਿਚ ਭਰੇ ਜਾ ਰਹੇ ਇਕ ਇਕ ਤੋਪੇ ਵਿਚ ਜ਼ਿੰਦਗੀ ਦੀਆਂ ਸੱਧਰਾਂ ਭਰੀਆਂ ਜਾਂਦੀਆਂ ਹਨ ਤੇ

ਇਨ੍ਹਾਂ ਤੋਪਿਆਂ ਦੀ ਇਕਸੁਰਤਾ ਤੇ ਭਵਿੱਖ ਦੀਆਂ ਸੱਧਰਾਂ ਦੇ ਸੁਮੇਲ ਸਦਕਾ ਗੀਤ ਆਪਣੇ ਆਪ ਉਮੜ ਪੈਂਦੇ ਹਨ :

''ਫੁਲਕਾਰੀ ਮੇਰੀ ਰੇਸ਼ਮੀ, ਰੰਗ ਨਾ ਆਇਆ ਠੀਕ,
ਛੇਤੀ ਦਰਸ਼ਨ ਦੇਵਣੇ, ਮੈਂ ਰਸਤਾ ਰਹੀ ਉਡੀਕ।
ਮੈਡੇ ਸਿਰ ਫੁਲਕਾਰੀ ਆ,
ਤੁਸੀਂ ਗਏ ਪਰਦੇਸ ਜੋਬਨ ਕਿਸ ਕਾਰੀ ਆ ?
- - - - - - - - - - - - - - -
ਫੁਲਕਾਰੀ ਸਾਡੀ ਰੇਸ਼ਮੀ, ਉੱਤੇ ਚਮਕਣ ਮੋਰ,
ਗੱਲਾਂ ਤੁਹਾਡੀਆਂ ਮਿੱਠੀਆਂ, ਅੰਦਰੋਂ ਦਿਲ ਨੇ ਹੋਰ।
- - - - - - - - - - - - - - - - - -
ਹੁਸਨ ਗੋਰੀ ਦਾ ਚੋ ਚੋ ਪੈਂਦਾ, ਜਿਓਂ ਮਾਖਿਓਂ ਮਖਿਆਰੀ ਦਾ,
ਨੈਣ ਗੋਰੀ ਦੇ ਕੱਜਲਾ ਪਾਇਆ, ਡਾਢਾ ਰੰਗ ਫੁਲਕਾਰੀ ਦਾ।

ਮਨੁੱਖ ਦੇ ਵੱਖ-ਵੱਖ ਸੁਭਾਅ ਵਾਂਗ ਫੁਲਕਾਰੀ ਵੀ ਕਈ ਕਿਸਮਾਂ ਦੀ ਪਾਈ ਜਾਂਦੀ ਹੈ। ਇਨ੍ਹਾਂ ਉੱਤੇ ਕੱਢੇ ਗਏ ਫੁੱਲਾਂ, ਵੇਲ ਬੂਟਿਆਂ ਦੇ ਚਿਤਰ ਵੱਖ-ਵੱਖ ਇਲਾਕਿਆਂ ਵਿਚ ਵੱਖਰੀ-ਵੱਖਰੀ ਕਿਸਮ ਦੇ ਹੁੰਦੇ ਹਨ। ਬਾਗ਼, ਚੋਪ ਜਾਂ ਸੁੱਭਰ, ਤਿਲ-ਪੱਤਰਾ, ਨੀਲਕ, ਘੁੰਗਟ ਬਾਗ਼ ਤੇ ਛੱਮਾਸ ਆਦਿ ਫੁਲਕਾਰੀ ਦੀਆਂ ਪ੍ਰਸਿੱਧ ਕਿਸਮਾਂ ਹਨ।

**ਬਾਗ਼**— ਇਸ ਵਿਚ ਅਤੇ ਆਮ ਫੁਲਕਾਰੀ ਵਿਚ ਇਹ ਫਰਕ ਹੁੰਦਾ ਹੈ ਕਿ ਬਾਗ਼ ਦੀ ਕਢਾਈ ਵਿਚ ਕੱਪੜੇ ਦੀ ਕੋਈ ਵੀ ਥਾਂ ਖਾਲੀ ਨਹੀਂ ਰਹਿਣ ਦਿੱਤੀ ਜਾਂਦੀ। ਫੁਲਕਾਰੀ ਵਾਂਗ ਬਾਗ਼ਾਂ ਵਿਚ ਵੱਖਰੇ-ਵੱਖਰੇ ਪੱਲੇ ਨਹੀਂ ਜੋੜੇ ਜਾਂਦੇ, ਸਗੋਂ ਬਾਗ਼ ਦੀ ਮੁੱਖ ਜ਼ਮੀਨ ਦੀਆਂ ਬੂਟੀਆਂ ਤੇ ਸ਼ਕਲਾਂ ਕੱਢੀਆਂ ਹੀ ਵੱਖਰੀ ਤਰਤੀਬ ਵਿਚ ਜਾਂਦੀਆਂ ਹਨ। ਕਈਆਂ ਦੇ ਪੱਲਿਆਂ ਤੇ ਬੜੀਆਂ ਖ਼ੂਬਸੂਰਤ ਸ਼ਕਲਾਂ ਬਣਾਈਆਂ ਜਾਂਦੀਆਂ ਹਨ। ਜਿਨ੍ਹਾਂ ਬਾਗ਼ਾਂ ਵਿਚ ਪੱਲਾ ਉੱਕਾ ਹੀ ਨਹੀਂ ਹੁੰਦਾ ਉਨ੍ਹਾਂ ਦੇ ਸਿਰਿਆਂ ਉੱਤੇ ਕਿਨਾਰੀਨੁਮਾ ਬਾਰੀਕ ਤੋਪੇ ਭਰੇ ਜਾਂਦੇ ਹਨ। ਬਾਗ਼ਾਂ ਉੱਤੇ ਕਈ ਪ੍ਰਕਾਰ ਦੀਆਂ ਬੂਟੀਆਂ ਤੇ ਕੋਣਦਾਰ ਜਾਂ ਗੋਲਾਕਾਰੀ ਨਮੂਨੇ ਕੱਢੇ ਜਾਂਦੇ ਹਨ।

**ਚੋਪ**— ਇਹ ਵਿਆਹ ਦੀ ਫੁਲਕਾਰੀ ਹੈ। ਚੋਪ ਲੜਕੀ ਨੂੰ ਚੂੜਾ ਚੜ੍ਹਾਉਣ ਵੇਲੇ ਨਾਨੀ ਦਿੰਦੀ ਹੈ। ਇਹ ਸਾਧਾਰਨ ਫੁਲਕਾਰੀ ਤੋਂ ਵੱਡੀ ਹੁੰਦੀ ਹੈ ਤੇ ਇਸ ਦੀ ਕਢਾਈ ਵੀ ਇਕ ਖਾਸ ਗੁੰਝਲਦਾਰ ਤੋਪੇ ਦੁਆਰਾ ਕੀਤੀ ਜਾਂਦੀ ਹੈ। ਇਹ ਬੜੇ ਵਧੀਆ ਸੂਹੇ ਲਾਲ ਖੱਦਰ ਤੇ ਸੁਨਹਿਰੀ ਪੀਲੇ ਧਾਗੇ ਨਾਲ ਕੱਢੀ ਜਾਂਦੀ ਹੈ। ਇਸ ਦੀ ਕਢਾਈ ਕੇਵਲ ਪੱਲਿਆਂ ਤੇ ਪਾਸਿਆਂ ਉੱਤੇ ਹੀ ਕੀਤੀ ਜਾਂਦੀ ਹੈ ਜਦੋਂ ਕਿ ਵਿਚਕਾਰਲੀ ਭੋਇੰ ਬਿਨਾਂ ਕਢਾਈ ਦੇ ਹੁੰਦੀ ਹੈ। ਇਸ ਦੀ ਕਢਾਈ ਦਾ ਤੋਪਾ ਬੜਾ ਛੋਟਾ ਹੁੰਦਾ ਹੈ ਤੇ ਕਢਾਈ ਦੇ ਤੋਪਿਆਂ ਨਾਲ ਕੱਪੜੇ ਤੇ ਚੌਰਸ ਜਾਂ ਗੋਲ ਫੇਰਾਂ ਵਿਚ ਬੂਟੇ ਪਾਏ ਜਾਂਦੇ ਹਨ। ਇਹ ਕੁੜੀ ਦੇ ਦਾਜ ਦੀ ਇਕ ਖ਼ਾਸ ਚੀਜ਼ ਮੰਨੀ ਜਾਂਦੀ ਸੀ।

ਨਾਨੀ ਤੇ ਮਾਂ ਚੋਪ ਕੱਢਣ ਦੇ ਕੰਮ ਵਿਚ ਬੜਾ ਮਾਣ ਮਹਿਸੂਸ ਕਰਦੀਆਂ ਸਨ ਕਿਉਂਕਿ ਇਹ ਸ਼ਗਨਾਂ ਦਾ ਕਾਰਜ ਹੁੰਦਾ ਸੀ। ਇਸ ਲਈ ਇਸ ਕੰਮ ਲਈ ਸ਼ੁਭ ਦਿਨ ਲੱਭਿਆ ਜਾਂਦਾ ਸੀ। ਕੰਮ ਆਰੰਭਣ ਵੇਲੇ ਕੁੜੀ ਦੀਆਂ ਆਂਢ-ਗੁਆਂਢ ਦੀਆਂ ਸਹੇਲੀਆਂ ਨੂੰ ਸੱਦਾ ਦਿੱਤਾ ਜਾਂਦਾ ਸੀ। ਘਰ ਲਿਪਿਆ ਪੋਚਿਆ ਜਾਂਦਾ ਸੀ, ਸਾਰੀਆਂ ਸਖੀਆਂ ਸਹੇਲੀਆਂ ਵਿਚ ਗੁੜ ਤੇ ਖੋਪਾ ਵੰਡਿਆ ਜਾਂਦਾ ਤੇ ਸਾਰੀਆਂ ਕੁੜੀਆਂ ਦੇ ਸੱਜੇ ਹੱਥ ਤੇ ਮੌਲੀ ਦਾ ਧਾਗਾ ਬੰਨ੍ਹਿਆ ਜਾਂਦਾ ਸੀ। ਢੋਲਕੀ ਦੀ ਤਾਲ ਤੇ ਕੁੜੀਆਂ ਸੁਹਾਗ ਦੇ ਗੀਤ ਗਾਉਂਦੀਆਂ ਸਨ ਤੇ ਨਾਨੀ ਚੋਪ ਤੇ ਪਹਿਲਾ ਤੋਪਾ ਭਰਦੀ ਸੀ। ਇਸ ਤੇ ਸਭ ਔਰਤਾਂ ਨਾਨੀ ਤੇ ਦੋਹਤੀ ਨੂੰ ਸ਼ੁਭ ਇਛਾਵਾਂ ਦੇਂਦੀਆਂ ਸਨ। ਬਾਗ਼ ਜਾਂ ਫੁਲਕਾਰੀ ਸੁੰਦਰ ਕਲਾ ਕਿਰਤ ਹੀ ਨਹੀਂ ਸਗੋਂ ਮਾਂ ਦੀ ਮਮਤਾ ਅਤੇ ਸ਼ਰਧਾ ਦਾ ਇਕ ਪਿਆਰ ਭਰਿਆ ਚਿੰਨ੍ਹ ਹੈ। ਚੋਪ ਪੰਜਾਬੀ ਲੋਕ-ਜੀਵਨ ਦੀਆਂ ਸਾਂਝੀਆਂ ਪ੍ਰੀਤਾਂ ਦੇ ਕੁੰਭ ਦਾ ਫ਼ਲ ਹੈ।

ਅੱਜਕੱਲ੍ਹ ਰਿਵਾਜ ਨਾ ਹੋਣ ਕਰ ਕੇ ਇਹ ਬੜੀ ਮੁਸ਼ਕਿਲ ਮਿਲਦੀ ਹੈ ਤੇ ਅਜੋਕੇ ਸਮੇਂ ਵਿਚ ਵਿਰਸੇ ਦੀ ਇਕ ਦੁਰਲੱਭ ਵਸਤੂ ਬਣ ਕੇ ਰਹਿ ਗਈ ਹੈ। ਸਾਡੀ ਸਭਿਆਚਾਰਕ ਵਿਰਾਸਤ ਦੀ ਇਕ ਵਡਮੁੱਲੀ ਚੀਜ਼ ਹੋਣ ਕਰ ਕੇ ਜਿਥੇ ਕਿਤੇ ਵੀ ਇਹ ਉਪਲੱਬਧ ਹੈ, ਬੜੀ ਸੰਭਾਲ ਕੇ ਰਖੀ ਜਾਂਦੀ ਹੈ।

**ਸੁੱਭਰ**— ਇਹ ਇਕ ਲਾਲ ਰੰਗ ਦਾ ਸ਼ਗਨਾਂ ਭਰਿਆ ਕਪੜਾ ਹੈ ਜੋ ਕੁੜੀ ਅਕਸਰ ਲਾਵਾਂ ਵੇਲੇ ਸਿਰ ਤੇ ਲੈਂਦੀ ਹੈ। ਇਹ ਗੂੜ੍ਹੇ ਲਾਲ ਖੱਦਰ ਦਾ ਹੁੰਦਾ ਹੈ। ਇਸ ਦੇ ਕੇਵਲ ਕੋਨਿਆਂ ਤੇ ਅਤੇ ਵਿਚਕਾਰ ਆਮ ਤੌਰ ਤੇ ਪੰਜ ਪੰਜ ਬੂਟੀਆਂ ਕੱਢੀਆਂ ਹੁੰਦੀਆਂ ਹਨ। ਇਸ ਦਾ ਬਾਕੀ ਹਿੱਸਾ ਬਿਲਕੁਲ ਸਾਫ਼ ਹੁੰਦਾ ਹੈ।

**ਤਿਲ-ਪੱਤਰਾ**— ਇਸ ਕਿਸਮ ਦੀਆਂ ਫੁਲਕਾਰੀਆਂ ਹਲਕੀ ਕਿਸਮ ਦੇ ਖੱਦਰ ਉੱਤੇ ਮਿਹਨਤਾਨਾ ਦੇ ਕੇ ਬਣਵਾਈਆਂ ਜਾਂਦੀਆਂ ਹਨ। ਇਨ੍ਹਾਂ ਦੀ ਭੋਇੰ ਅਤੇ ਪੱਲੇ ਉੱਤੇ ਇਧਰ ਉਧਰ ਕੁਝ ਤੋਪੇ ਭਰੇ ਹੁੰਦੇ ਹਨ। ਇਹ ਵਿਆਹ ਵੇਲੇ ਨੌਕਰਾਂ ਚਾਕਰਾਂ ਤੇ ਲਾਗੀਆਂ ਆਦਿ ਨੂੰ ਨਕਦੀ ਨਾਲ ਸੁਗਾਤ ਵਜੋਂ ਦਿਤੀਆਂ ਜਾਂਦੀਆਂ ਹਨ। ਇਸ ਕਰ ਕੇ ਮਾਂ, ਚਾਚੀਆਂ, ਤਾਈਆਂ ਤੇ ਪਰਿਵਾਰ ਦੀਆਂ ਹੋਰ ਔਰਤਾਂ ਵਿਆਹ ਤੋਂ ਕਾਫ਼ੀ ਸਮਾਂ ਪਹਿਲਾਂ ਇਨ੍ਹਾਂ ਨੂੰ ਕੱਢਿਆ ਕਰਦੀਆਂ ਸਨ। ਬਾਅਦ ਵਿਚ ਸਮੇਂ ਦੀ ਬਚਤ ਲਈ ਇਹ ਬਜ਼ਾਰੋਂ ਪੈਸੇ ਦੇ ਕੇ ਕਢਵਾਉਣ ਦਾ ਰਿਵਾਜ ਪੈ ਗਿਆ।

**ਨੀਲਕ**— ਕਾਲੇ ਜਾਂ ਨੀਲੇ ਖੱਦਰ ਤੇ ਪੀਲੇ, ਗੂੜ੍ਹੇ ਲਾਲ ਰੇਸ਼ਮ ਨਾਲ ਕੱਢੀ ਨੀਲਕ ਫੁਲਕਾਰੀ ਕਿਸਾਨ ਔਰਤਾਂ ਵਿਚ ਬੜੀ ਹਰਮਨ-ਪਿਆਰੀ ਰਹੀ ਹੈ। ਇਹ ਬੜੀ ਸੋਹਣੀ ਤੇ ਮਨ-ਭਾਉਂਦੀ ਫੁਲਕਾਰੀ ਹੈ। ਗੂੜ੍ਹੇ ਨੀਲੇ ਰੰਗ ਨੂੰ ਸਿਆਹੀ-ਮਾਇਲ ਬਣਾਉਣ ਲਈ ਇਸ ਵਿਚ ਕੁਝ ਲੋਹਾ ਮਿਲਾ ਕੇ ਇਸ ਦਾ ਰੰਗ ਤਿਆਰ ਕੀਤਾ ਜਾਂਦਾ ਸੀ।

**ਘੁੰਗਟ ਬਾਗ਼**— ਇਹ ਇਕ ਪ੍ਰਸਿੱਧ ਬਾਗ਼ ਹੈ ਜੋ ਰਾਵਲਪਿੰਡੀ (ਪਾਕਿਸਤਾਨ) ਦੇ ਇਲਾਕੇ ਦੀ ਪਿਆਰੀ ਵਸਤੂ ਹੈ। ਇਸ ਦੇ ਸਿਰ ਉਤਲੇ ਹਿੱਸੇ ਵਿਚ ਤਿਕੋਨੀ ਕਢਾਈ ਕੀਤੀ ਹੁੰਦੀ ਹੈ। ਤਿਕੋਨ ਦਾ ਆਧਾਰ ਮੱਥੇ ਦੀ ਪੂਰੀ ਗੋਲਾਈ ਉੱਤੇ ਅਤੇ ਸਿਖਰ ਗਰਦਨ ਦੇ ਪਿਛਲੇ ਹਿੱਸੇ ਤੇ ਪੈਂਦਾ ਹੈ। ਘੁੰਗਟ ਬਾਗ਼ਾਂ ਵਿਚ ਆਮ ਤੌਰ ਤੇ ਦੋ ਵੱਡੇ ਤਿਕੋਨੇ ਬੂਟੇ ਕੱਢੇ ਹੁੰਦੇ ਹਨ ਅਤੇ ਸਜਾਵਟ ਵਜੋਂ ਰਿਬਨ ਵਾਂਗ ਗੋਟਾ ਲਾਇਆ ਜਾਂਦਾ ਹੈ।

**ਛੱਮਾਸ**— ਪੁਰਾਣੇ ਪੰਜਾਬ ਦੇ ਦੱਖਣ-ਪੂਰਬੀ ਭਾਗ, ਖ਼ਾਸ ਕਰ ਕੇ ਰੋਹਤਕ, ਗੁੜਗਾਵਾਂ, ਹਿਸਾਰ ਅਤੇ ਦਿੱਲੀ ਦੇ ਪ੍ਰਦੇਸ਼ ਵਿਚ ਸ਼ੀਸ਼ੇ ਦੇ ਕੰਮ ਵਾਲੀ ਫੁਲਕਾਰੀ ਦਾ ਰਿਵਾਜ ਆਮ ਰਿਹਾ ਹੈ। ਸ਼ੀਸ਼ੇ ਦੇ ਗੋਲ ਟੁਕੜੇ ਪੀਲੇ ਜਾਂ ਸ਼ਲੇਟੀ ਨੀਲੇ ਧਾਗੇ ਨਾਲ

ਲਾਲ ਜਾਂ ਸਲੇਟੀ ਕੱਪੜੇ ਉੱਤੇ ਜੜ੍ਹ ਦਿੱਤੇ ਜਾਂਦੇ ਸਨ। ਭਾਰੀ ਅਤੇ ਸ਼ੋਭਾ ਭਰਪੂਰ ਇਹ ਫੁਲਕਾਰੀ ਆਪਣੀ ਕਿਸਮ ਦੀ ਅਨੋਖੀ ਚੀਜ਼ ਹੈ। ਸ਼ੀਸ਼ੇ ਦੇ ਇਹ ਗੋਲ ਚਮਕਦਾਰ ਟੁਕੜੇ ਕਸੀਦੇ ਦੇ ਕੰਮ ਦੀ ਸ਼ੋਭਾ ਪੂਰੀ ਤਰ੍ਹਾਂ ਪ੍ਰਗਟਾਉਂਦੇ ਹਨ।

ਦੱਖਣੀ ਤੇ ਦੱਖਣ-ਪੱਛਮੀ ਪੰਜਾਬ ਦੀਆਂ ਫੁਲਕਾਰੀਆਂ ਵਿਚ ਬੂਟੀਆਂ ਦੀ ਬਨਾਵਟ ਅਤੇ ਤੋਪੇ ਦੇ ਲਿਹਾਜ਼ ਨਾਲ ਕੁਝ ਵੱਖਰਾਪਣ ਹੈ। ਇਨ੍ਹਾਂ ਦੇ ਪੱਲੇ ਚੌੜੇ ਹੁੰਦੇ ਹਨ ਜਿਨ੍ਹਾਂ ਉੱਤੇ ਬੜੇ ਪਿਆਰੇ ਨਮੂਨੇ ਕੱਢੇ ਹੁੰਦੇ ਹਨ। ਕਢਾਈ ਦਸੂਤੀ ਤੋਪੇ ਅਤੇ ਇਕ ਖਾਸ ਕਿਸਮ ਦੇ ਸਾਟਨ-ਤੋਪੇ ਨਾਲ ਕੀਤੀ ਹੁੰਦੀ ਹੈ। ਚੋਪ ਤੇ ਕੀਤੇ ਕੰਮ ਵਾਂਗ ਇਨ੍ਹਾਂ ਦੇ ਪੱਲੇ ਵੀ ਦੋਹੀਂ ਪਾਸੀਂ ਕੱਢੇ ਹੁੰਦੇ ਹਨ। ਇਨ੍ਹਾਂ ਉੱਤੇ ਪਸ਼ੂ ਪੰਛੀਆਂ ਦੇ ਚਿਤਰ ਵੀ ਆਮ ਕੱਢੇ ਹੁੰਦੇ ਹਨ। ਪੱਛਮੀ ਤੇ ਪੂਰਬੀ ਪੰਜਾਬ ਦੀਆਂ ਫੁਲਕਾਰੀਆਂ ਅਤੇ ਬਾਗ਼ਾਂ ਦੇ ਉਲਟੇ ਪਾਸੇ ਮੱਧਮ ਜਿਹੀਆਂ ਨੁਕਤੇਦਾਰ ਲਕੀਰਾਂ ਤੋਂ ਛੁਟ ਹੋਰ ਕੁਝ ਨਹੀਂ ਹੁੰਦਾ ਪਰ ਦੱਖਣ ਤੇ ਦੱਖਣ ਪੱਛਮੀ ਪੰਜਾਬ ਵਿਚ ਰੇਸ਼ਮ ਦੀ ਥਾਂ ਜ਼ਿਆਦਾਤਰ ਘਰ ਕੱਤਿਆ ਸੂਤੀ ਧਾਗਾ ਹੀ ਵਰਤਿਆ ਜਾਂਦਾ ਹੈ ਜਿਸ ਕਰ ਕੇ ਇਨ੍ਹਾਂ ਇਲਾਕਿਆਂ ਦੀ ਕਢਾਈ ਹਲਕੀ ਕਿਸਮ ਦੀ ਮੰਨੀ ਜਾਂਦੀ ਹੈ। ਕਈ ਵਾਰੀ ਫੁਲਕਾਰੀ ਦੇ ਕੋਨੇ ਵਿਚ ਸਾਧਾਰਨ ਗਹਿਣੇ-ਪਹੁੰਚੀ, ਕੰਗਣ, ਮੁਰਕੀਆਂ, ਮੁੰਦਰੀਆਂ ਤੇ ਹਾਰ ਆਦਿ ਵੀ ਕੱਢੇ ਮਿਲਦੇ ਹਨ। ਇਸ ਕਿਸਮ ਦੀਆਂ ਫੁਲਕਾਰੀਆਂ ਸੈਂਚੀ ਨਾਂ ਨਾਲ ਪ੍ਰਸਿੱਧ ਹਨ।

ਉੱਨੀਵੀਂ ਸਦੀ ਦੇ ਅੰਤਿਮ ਅੱਧ ਨੂੰ ਬੜੀਆਂ ਤੇਜ਼ ਤਬਦੀਲੀਆਂ ਵਿਚੋਂ ਗੁਜ਼ਰਨਾ ਪਿਆ। ਸੱਨਅਤੀ ਸਭਿਆਚਾਰ ਨੇ ਸਮਾਜਕ ਜੀਵਨ ਵਿਚ ਇਕ ਇਨਕਲਾਬ ਜਿਹਾ ਲੈ ਆਂਦਾ। ਇਸ ਤਬਦੀਲੀ ਨਾਲ ਪੁਰਾਣੇ ਰਸਮਾਂ ਰਿਵਾਜਾਂ ਅਤੇ ਰਵਾਇਤਾਂ ਨੂੰ ਕਾਫ਼ੀ ਸੱਟ ਵੱਜੀ, ਲੋਕਾਂ ਵਿਚੋਂ ਪੁਰਾਣੇ ਸਭਿਆਚਾਰ ਪ੍ਰਤੀ ਮੋਹ ਵੀ ਜਾਂਦਾ ਰਿਹਾ। ਅਜੋਕੇ ਰੁਝੇਵੇਂ ਭਰੇ ਜੀਵਨ ਵਿਚ ਲੋਕਾਂ ਕੋਲ ਇੰਨਾ ਵਾਧੂ ਸਮਾਂ ਵੀ ਨਾ ਰਿਹਾ ਕਿ ਉਹ ਮਹੀਨਿਆਂ ਬੱਧੀ ਸਮਾਂ ਫੁਲਕਾਰੀ ਦੀ ਕਢਾਈ ਆਦਿ ਲਈ ਕੱਢ ਸਕਣ। ਸਸਤੇ ਸੂਤੀ, ਰੇਸ਼ਮੀ, ਊਨੀ ਕੱਪੜੇ ਨੇ ਪਹਿਰਾਵੇ ਵਿਚ ਤੇਜ਼ ਤਬਦੀਲੀ ਲਿਆਂਦੀ ਜਿਸ ਕਰ ਕੇ ਫੁਲਕਾਰੀ ਲਗਭਗ ਜੀਵਨ ਵਿਚੋਂ ਲੋਪ ਹੀ ਹੋ ਗਈ।

ਦੇਸ਼ ਦੀ ਵੰਡ ਦਾ ਵੀ ਫੁਲਕਾਰੀ ਦੀ ਵਿਰਾਸਤ ਤੇ ਚੋਖਾ ਪ੍ਰਭਾਵ ਪਿਆ। ਪਿੰਡਾਂ ਦੇ ਲੋਕਾਂ ਦੇ ਮੁੜ ਵਸੇਬੇ ਨੇ ਇਸ ਸ਼ੌਕ ਤੇ ਕਰਾਰੀ ਸੱਟ ਮਾਰੀ ਕਿਉਂਕਿ ਇਸ ਸਮੇਂ ਉਨ੍ਹਾਂ ਨੂੰ ਨਵੇਂ ਸਿਰੇ ਤੋਂ ਸਥਾਪਤ ਕੀਤੇ ਜਾਣ ਵਾਲੇ ਰੈਣ-ਬਸੇਰੇ ਦੀ ਚਿੰਤਾ ਸੀ। ਹੁਣ ਕਿਸੇ ਵਿਰਲੇ ਘਰ ਵਿਚ ਕੋਈ ਫੁਲਕਾਰੀ ਵੇਖੀ ਜਾ ਸਕਦੀ ਹੈ ਜੋ ਕੇਵਲ ਸਭਿਆਚਾਰਕ ਵਿਰਸੇ ਦੀ ਸੰਭਾਲ ਲਈ ਰੱਖੀ ਗਈ ਹੈ।

ਹ.ਪੁ.–ਪੰ.-ਰੰਧਾਵਾ: 36-57 ; ਪੰ. ਟ੍ਰਿ–2 ਜੂਨ, 1991

**ਫੂਲ (ਨਿਜ਼ਾਮਤ)** : ਪੰਜਾਬ ਰਾਜ ਦੀ ਨਾਭਾ ਰਿਆਸਤ ਦੀ ਇਹ ਇਕ ਨਿਜ਼ਾਮਤ ਸੀ ਜਿਸ ਦੀ ਹੱਦ ਇਕ ਪਾਸੇ ਪਟਿਆਲਾ, ਫ਼ਰੀਦਕੋਟ ਅਤੇ ਜੀਂਦ ਰਿਆਸਤਾਂ ਨਾਲ ਲਗਦੀ ਸੀ ਅਤੇ ਦੂਜੇ ਪਾਸੇ ਦੋ ਬ੍ਰਿਟਿਸ਼ ਜ਼ਿਲ੍ਹਿਆਂ ਫ਼ਿਰੋਜ਼ਪੁਰ ਅਤੇ ਲੁਧਿਆਣਾ ਨਾਲ ਲਗਦੀ ਸੀ। ਇਸ ਨਿਜ਼ਾਮਤ ਦੇ ਦੋ ਪ੍ਰਸਿੱਧ ਕਸਬੇ ਫੂਲ ਅਤੇ ਧਨੌਲਾ ਸਨ ਜੋ ਇਸ ਨਿਜ਼ਾਮਤ ਦਾ ਕਾਫ਼ੀ ਹਿੱਸਾ ਬਣਾਉਂਦੇ ਸਨ। ਜੈਤੋਂ ਅਤੇ ਲੋਹਟ ਬੱਦੀ ਦੇ ਪਰਗਣੇ ਇਸ ਨਿਜ਼ਾਮਤ ਦਾ ਬਾਕੀ ਹਿੱਸਾ ਸਨ। ਇਸ ਨਿਜ਼ਾਮਤ ਨੂੰ ਪੰਜ ਪੁਲਿਸ ਹਲਕਿਆਂ–ਦਿਆਲਪੁਰਾ, ਫੂਲ, ਜੈਤੋਂ, ਧਨੌਲਾ ਅਤੇ ਲੋਹਟ ਬੱਦੀ ਵਿਚ ਵੰਡਿਆ ਹੋਇਆ ਸੀ। ਇਹ ਸਾਰੀ ਨਿਜ਼ਾਮਤ ਜੰਗਲ ਦੇ ਇਲਾਕੇ ਵਿਚ ਹੀ ਸ਼ਾਮਲ ਹੈ ਜੋ ਕਾਫ਼ੀ ਸੁੱਕਾ ਪਰ ਸਿਹਤਮੰਦ ਇਲਾਕਾ ਮੰਨਿਆ ਜਾਂਦਾ ਹੈ। ਇਥੇ ਧਰਤੀ ਰੇਤਲੀ ਹੈ ਜੋ ਬਹੁਤ ਉਪਜਾਊ ਹੈ ਅਤੇ ਸਿੰਜਾਈ ਲਈ ਪਾਣੀ ਬਹੁਤ ਖੁੱਲ੍ਹਾ ਮਿਲਦਾ ਹੈ। ਇਥੇ ਧਰਤੀ ਦੇ ਹੇਠਾਂ ਪਾਣੀ ਦਾ ਤਲ ਕਾਫੀ ਨੀਂਵਾਂ ਹੈ, ਇਸ ਲਈ ਖੂਹਾਂ ਜਾਂ ਟਿਊਬਵੈੱਲਾਂ ਨਾਲ ਸਿੰਜਾਈ ਔਖੀ ਹੈ ਅਤੇ ਹੁਣ ਸਿੰਜਾਈ ਸਰਹਿੰਦ ਨਹਿਰ ਨਾਲ ਹੀ ਕੀਤੀ ਜਾਂਦੀ ਹੈ।

ਹ.ਪੁ.–ਇੰਪ.ਗ. ਇੰਡ. 20 : 130

**ਫੂਲ (ਕਸਬਾ)** : ਇਹ ਬਠਿੰਡਾ ਜ਼ਿਲ੍ਹੇ ਦੀ ਰਾਮਪੁਰਾ ਫੂਲ ਤਹਿਸੀਲ ਦਾ ਇਕ ਕਸਬਾ ਹੈ ਜਿਹੜਾ ਰਾਮਪੁਰਾ ਫੂਲ ਜੋ ਇਕ ਅਨਾਜ ਮੰਡੀ ਤੇ ਕਪਾਹ ਮੰਡੀ ਵਜੋਂ ਪ੍ਰਸਿੱਧ ਸ਼ਹਿਰ ਹੈ, ਤੋਂ 5 ਕਿ.ਮੀ. (3 ਮੀਲ) ਦੂਰ ਸਥਿਤ ਹੈ। ਇਸ ਕਸਬੇ ਦੀ ਨੀਂਹ ਫੂਲਕੀਆਂ ਖ਼ਾਨਦਾਨ ਦੇ ਮੋਢੀ ਚੌਧਰੀ ਫੂਲ ਨੇ ਰਖੀ ਜੋ 1627 ਈ. ਵਿਚ ਮਹਿਰਾਜ ਪਿੰਡ ਛੱਡ ਕੇ ਲਗਭਗ 8 ਕਿ.ਮੀ. (5 ਮੀਲ) ਪੂਰਬ ਵੱਲ ਇਸ ਥਾਂ ਆ ਵਸਿਆ। ਉਸ ਨੇ ਇਥੇ ਇਕ ਨਵਾਂ ਪਿੰਡ ਬੰਨ੍ਹਿਆ ਅਤੇ ਇਸ ਦਾ ਨਾਂ ਆਪਣੇ ਨਾਂ ਤੇ ਹੀ ਫੂਲ ਰਖਿਆ। ਇਸ ਦੇ ਨਾਲ ਲਗਦਾ ਪਿੰਡ ਰਾਮਪੁਰ ਹੈ ਜੋ ਇਕ ਵਪਾਰਕ ਮੰਡੀ ਵਜੋਂ ਬਹੁਤ ਪ੍ਰਸਿੱਧ ਹੈ। ਇਹ ਰਾਜਪੁਰਾ-ਬਠਿੰਡਾ ਰੇਲ-ਲਾਈਨ ਉੱਤੇ ਸਥਿਤ ਹੈ ਅਤੇ ਆਮ ਤੌਰ ਤੇ ਇਨ੍ਹਾਂ ਦੋਹਾਂ ਪਿੰਡਾਂ ਦਾ ਨਾਂ ਇਕੱਠਾ ਹੀ ਲਿਆ ਜਾਂਦਾ ਹੈ।

ਇਥੇ ਇਕ ਪ੍ਰਾਇਮਰੀ, ਮਿਡਲ ਅਤੇ ਤਿੰਨ ਹਾਈ ਸਕੂਲਾਂ ਤੋਂ ਇਲਾਵਾ ਜੱਚਾ-ਬੱਚਾ ਸਿਹਤ ਕੇਂਦਰ, ਇਕ ਪਰਿਵਾਰ ਨਿਯੋਜਨ ਕੇਂਦਰ, ਡਾਕ-ਤਾਰ ਦਫ਼ਤਰ, ਡਿਸਪੈਂਸਰੀ, ਪੁਲਿਸ ਸਟੇਸ਼ਨ ਤੇ ਇਕ ਗੁਰਦੁਆਰਾ ਵੀ ਸਥਾਪਤ ਹਨ। ਇਕ ਉੱਘੀ ਵਪਾਰਕ ਮੰਡੀ ਹੋਣ ਕਾਰਨ ਇਹ ਕਸਬਾ ਇਸ ਇਲਾਕੇ ਵਿਚ ਕਾਫ਼ੀ ਪ੍ਰਸਿੱਧ ਹੈ।

ਹ.ਪੁ.–ਇੰਪ. ਗ. ਇੰਡ.20 :131; ਡਿ.ਸੈਂ.ਹੈਂ.ਬੁ.-ਬਠਿੰਡਾ:40

**ਫੂਲ ਸ਼ਾਹ** :ਇਹ ਕਸ਼ਮੀਰ ਦਾ ਵਸਨੀਕ, ਜਾਤੀ ਦਾ ਖੱਤਰੀ ਅਤੇ ਗੋਇੰਦ ਸਾਹਿਬ (ਇਕ ਉਦਾਸੀ ਸਾਧੂ) ਦਾ ਛੋਟਾ ਭਾਈ ਸੀ। ਇਸ ਦਾ ਜਨਮ 1563 ਈ. ਵਿਚ ਹੋਇਆ। ਸੰਨ 1631 ਵਿਚ ਬਾਬਾ ਗੁਰਦਿੱਤਾ ਜੀ ਦਾ ਚੇਲਾ ਬਣ ਕੇ ਇਹ ਵੱਡਾ ਕਰਣੀ ਵਾਲਾ ਸੰਤ ਹੋਇਆ। ਇਹ ਉਦਾਸੀਆਂ ਦੇ ਇਕ ਧੂਣੇ ਦਾ ਮੁਖੀ ਸੀ। ਫੂਲ ਸ਼ਾਹ 1673 ਈ. ਵਿਚ ਬਹਾਦਰਪੁਰ ਵਿਖੇ ਸਵਰਗਵਾਸ ਹੋ ਗਿਆ।

ਹ.ਪੁ.– ਮ.ਕੋ. : 819

**ਫੂਲਕੀਆਂ (ਰਿਆਸਤ)** : ਪੰਜਾਬ ਦੀਆਂ ਪਟਿਆਲਾ, ਜੀਂਦ ਤੇ ਨਾਭਾ ਤਿੰਨਾਂ ਇਕੱਠੀਆਂ ਰਿਆਸਤਾਂ ਨੂੰ ਫੂਲਕੀਆਂ ਰਿਆਸਤ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸਤਲੁਜ ਤੋਂ ਇਸ ਪਾਰ ਦੀ ਇਹ ਰਿਆਸਤ ਕਾਫ਼ੀ ਮਹੱਤਵਪੂਰਨ ਸੀ। ਇਸ ਰਿਆਸਤ ਦਾ ਰਕਬਾ 19453.44 ਵ.ਕਿ.ਮੀ. ਸੀ। ਇਸ ਦੀ ਉੱਤਰੀ ਹੱਦ ਲੁਧਿਆਣੇ ਜ਼ਿਲ੍ਹੇ ਨਾਲ, ਪੂਰਬੀ ਅੰਬਾਲੇ ਅਤੇ ਕਰਨਾਲ ਨਾਲ, ਦੱਖਣੀ ਰੋਹਤਕ ਅਤੇ ਹਿਸਾਰ ਨਾਲ ਅਤੇ

ਪੱਛਮੀ ਫ਼ਿਰੋਜ਼ਪੁਰ ਤੇ ਫ਼ਰੀਦਕੋਟ ਨਾਲ ਲਗਦੀ ਸੀ। ਇਹ ਇਲਾਕਾ ਫੂਲਕੀਆਂ ਘਰਾਣੇ ਦੀ ਜੱਦੀ ਮਲਕੀਅਤ ਸੀ। ਆਮ ਤੌਰ ਤੇ ਇਸ ਖਿੱਤੇ ਨੂੰ ਜੰਗਲ ਕਿਹਾ ਜਾਂਦਾ ਸੀ ਜਿਸ ਦਾ ਉੱਤਰ-ਪੱਛਮੀ ਫ਼ੈਲਾਅ ਪੁਆਧ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ ਇਹ ਦੱਖਣ ਵੱਲ ਘੱਗਰ ਪਾਰ ਨਾਰਦਕ ਤਕ ਸੀ।

ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ, ਭਦੌੜ, ਅਰਨੌਲੀ, ਕੈਥਲ, ਮਲੌਦ, ਦਿਆਲਪੁਰਾ, ਬੁਡਰਖਾਨ, ਅਟਾਰੀ ਆਦਿ ਘਰਾਣੇ ਭੱਟੀ ਰਾਜਪੂਤ ਰਾਜਾ ਜੈਸਲ (ਜਿਸ ਨੇ ਜੈਸਲਮੇਰ ਵਸਾਇਆ) ਦੇ ਬੰਸ ਵਿਚੋਂ ਹਨ। ਇਹ ਪੰਜਾਬ ਵਿਚ ਆ ਕੇ ਸਿੱਧੂ-ਬਰਾੜ ਜੱਟ ਬਣ ਗਏ। ਰਾਜਾ ਜੈਸਲ ਨੇ 1156 ਈ. ਵਿਚ ਰਾਜ ਦੀ ਸਥਾਪਨਾ ਕੀਤੀ ਪਰ ਬਗ਼ਾਵਤ ਕਾਰਨ ਇਸ ਨੂੰ ਉਥੋਂ ਭੱਜਣਾ ਪਿਆ ਤੇ ਇਹ ਹਿਸਾਰ ਨੇੜੇ ਰਹਿਣ ਲਗ ਪਿਆ। ਇਸ ਦਾ ਲੜਕਾ ਹੰਭੇਲ (ਹੇਮ ਮੱਲ) ਇਸ ਨੂੰ ਦਿੱਲੀ ਤਕ ਵਧਾਉਣਾ ਚਾਹੁੰਦਾ ਸੀ ਪਰ ਸ਼ਮਸ-ਉਦ-ਦੀਨ ਅਲਤਮਸ਼ ਨੇ ਇਸ ਦੇ ਪੈਰ ਨਾ ਲਗਣ ਦਿੱਤੇ। ਬਾਅਦ ਵਿਚ 1212 ਈ. ਵਿਚ ਇਸ ਹਾਕਮ ਨੇ ਇਸ ਨੂੰ ਸਰਸਾ ਤੇ ਬਠਿੰਡੇ ਦਾ ਗਵਰਨਰ ਬਣਾ ਦਿੱਤਾ ਪਰ ਇਸ ਦੇ ਪੜਪੋਤੇ ਮੰਗਲ ਰਾਓ ਜਿਸ ਨੇ ਦਿੱਲੀ ਸ਼ਹਿਨਸ਼ਾਹ ਵਿਰੁੱਧ ਬਗ਼ਾਵਤ ਕਰ ਦਿੱਤੀ ਸੀ, ਦਾ ਜੈਸਲਮੇਰ ਵਿਖੇ ਕਤਲ ਕਰ ਦਿੱਤਾ ਗਿਆ ਤੇ ਇਸ ਦੇ ਪੋਤੇ ਖੀਵੇ ਨੇ ਆਪਣੀ ਜੱਟ ਬਰਾਦਰੀ ਵਿਚ ਵਿਆਹ ਕਰ ਲਿਆ। ਇਸ ਤੋਂ ਬਾਅਦ ਇਹ ਖ਼ਾਨਦਾਨ ਗ਼ਰੀਬੀ ਦੀ ਦਲਦਲ ਵਿਚ ਫਸ ਗਿਆ ਤੇ ਇਹ ਹਾਲਾਤ ਖ਼ਾਨਦਾਨ ਦੇ ਅਗਲੇ ਮੁਖੀ ਸੰਘਰ ਦੇ ਸ਼ਹਿਨਸ਼ਾਹ ਬਾਬਰ ਦੇ ਰਾਜ ਵਿਚ ਨੌਕਰੀ ਕਰਨ ਤਕ ਜਿਉਂ ਦੇ ਤਿਉਂ ਹੀ ਚਲਦੇ ਰਹੇ। ਸੰਨ 1526 ਵਿਚ ਪਾਣੀਪਤ ਦੀ ਲੜਾਈ ਵਿਚ ਸੰਘਰ ਦੀ ਮੌਤ ਹੋ ਗਈ ਪਰ ਬਾਦਸ਼ਾਹ ਨੇ ਉਸ ਦੀਆਂ ਸੇਵਾਵਾਂ ਦੀ ਕਦਰ ਕਰਦਿਆਂ ਉਸ ਦੇ ਪੁੱਤਰ ਵਰਿਆਮ ਨੂੰ ਦਿੱਲੀ ਦੇ ਦੱਖਣ-ਪੱਛਮੀ ਇਲਾਕੇ ਦਾ ਪ੍ਰਬੰਧਕ ਜਾਂ ਚੌਧਰੀ ਬਣਾ ਦਿੱਤਾ ਜਿਸ ਨਾਲ ਇਸ ਖ਼ਾਨਦਾਨ ਨੇ ਮੁੜ ਖੁਸ਼ਹਾਲੀ ਦਾ ਮੂੰਹ ਵੇਖਿਆ। ਅਗਲੇ ਸ਼ਹਿਨਸ਼ਾਹ ਹਮਾਯੂੰ ਨੇ ਉਸ ਦੀ ਗ੍ਰਾਂਟ ਪੱਕੀ ਕਰ ਦਿੱਤੀ। ਸੰਨ 1560 ਵਿਚ ਵਰਿਆਮ, ਭੱਟੀ ਮੁਸਲਮਾਨਾਂ ਦੀ ਲੜਾਈ ਵਿਚ ਮਾਰਿਆ ਗਿਆ। ਵਰਿਆਮ ਤੋਂ ਬਾਅਦ ਉਸ ਦੇ ਪੁੱਤਰ ਮਹਿਰਾਜ ਤੇ ਪੋਤੇ ਮੋਹਨ ਨੇ ਇਲਾਕੇ ਦੀ ਚੌਧਰ ਸੰਭਾਲੀ। ਇਹ ਦੋਵੇਂ ਭੱਟੀਆਂ ਨਾਲ ਅਕਸਰ ਜੱਦੀ ਲੜਾਈ ਵਿਚ ਉਲਝੇ ਰਹਿੰਦੇ ਸਨ ਤੇ ਇਹ ਸਿਲਸਿਲਾ ਉਦੋਂ ਤਕ ਚਲਦਾ ਰਿਹਾ ਜਦੋਂ ਤਕ ਮੋਹਨ ਨੂੰ ਮਜਬੂਰ ਹੋ ਕੇ ਭੱਜ ਕੇ ਹਾਂਸੀ ਅਤੇ ਹਿਸਾਰ ਨਾ ਜਾਣਾ ਪੈ ਗਿਆ। ਕੁਝ ਸਮਾਂ ਪਾ ਕੇ ਮੋਹਨ ਨੇ ਆਪਣੇ ਕਬੀਲੇ ਦੇ ਲੋਕ ਮੁੜ ਇਕੱਠੇ ਕੀਤੇ ਤੇ ਇਨ੍ਹਾਂ ਦੀ ਫ਼ੌਜ ਲੈ ਕੇ ਉਹ ਮੁੜ ਭੱਟੀਆਂ ਨਾਲ ਆ ਉਲਝਿਆ। ਇਸ ਲੜਾਈ ਵਿਚ ਭੱਟੀਆਂ ਨੂੰ ਭੇਦੋਵਾਲ ਨਾਮੀ ਥਾਂ ਤੇ ਹਰਾਇਆ ਗਿਆ। ਇਸ ਉਪਰੰਤ ਇਸ ਨੇ ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਦੇ ਆਦੇਸ਼ ਨਾਲ ਫ਼ਿਰੋਜ਼ਪੁਰ ਜ਼ਿਲ੍ਹੇ ਵਿਚ ਮਹਿਰਾਜ ਪਿੰਡ ਵਸਾਇਆ। ਸੰਨ 1618 ਵਿਚ ਭੱਟੀਆਂ ਨਾਲ ਮੁੜ ਲੜਾਈ ਹੋ ਗਈ ਜਿਸ ਵਿਚ ਮੋਹਨ ਤੇ ਉਸ ਦਾ ਪੁੱਤਰ ਰੂਪਾ ਮਾਰੇ ਗਏ। ਇਸ ਉਪਰੰਤ ਮੋਹਨ ਦੇ ਦੂਜੇ ਪੁੱਤਰ ਕਾਲੇ ਨੇ ਖ਼ਾਨਦਾਨ ਦੀ ਵਾਗ ਡੋਰ ਸੰਭਾਲੀ, ਉਹ ਰੂਪ ਚੰਦ ਦੇ ਦੋ ਪੁੱਤਰਾਂ ਫੂਲ ਤੇ ਸੰਦਲੀ ਦਾ ਵੀ ਸਰਪਰਸਤ ਬਣਿਆ।

ਇਕ ਵਾਰ ਸ੍ਰੀ ਗੁਰੂ ਹਰਿ ਰਾਇ ਜੀ ਦੇ ਦਰਬਾਰ ਵਿਚ ਚੌਧਰੀ ਕਾਲਾ ਆਪਣੇ ਭਤੀਜਿਆਂ ਫੂਲ ਅਤੇ ਸੰਦਲੀ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ। ਦੋਵੇਂ ਬਾਲਕਾਂ (ਫੂਲ ਤੇ ਸੰਦਲੀ) ਨੇ ਗੁਰੂ ਜਸ ਗਾਇਨ ਕੀਤਾ ਅਤੇ ਤਾਲ ਦੇਣ ਲਈ ਢਿੱਡ ਵਜਾਇਆ। ਗੁਰੂ ਸਾਹਿਬ ਨੇ ਚੌਧਰੀ ਕਾਲੇ ਤੋਂ ਉਨ੍ਹਾਂ ਦੀ ਇਸ ਹਰਕਤ ਦਾ ਕਾਰਨ ਪੁੱਛਿਆ ਤਾਂ ਉਸ ਨੇ ਆਖਿਆ ਕਿ ਸੱਚੇ ਪਾਤਸ਼ਾਹ। ਇਹ ਢਿੱਡੋਂ ਭੁੱਖੇ ਹਨ। ਇਸ ਤੇ ਗੁਰੂ ਸਾਹਿਬ ਨੇ ਬਚਨ ਕੀਤਾ ਕਿ "ਇਹ ਬਹੁਤ ਵਧਣ ਫੁਲਣਗੇ। ਇਹ ਕਿਵੇਂ ਭੁੱਖੇ ਹੋ ਸਕਦੇ ਹਨ ? ਇਨ੍ਹਾਂ ਦੇ ਤਾਂ ਘੋੜੇ ਸਤਲੁਜ ਅਤੇ ਜਮਨਾ ਵਿਚਕਾਰ ਪਾਣੀ ਪੀਣਗੇ । ਇਸ ਦੀ ਔਲਾਦ ਰਾਜ ਕਰੇਗੀ, ਤੂੰ ਤਾਂ ਇਨ੍ਹਾਂ ਵਾਸਤੇ ਰੋਟੀਆਂ ਮੰਗੀਆਂ ਹਨ ਅਸੀਂ ਰਾਜ ਬਖ਼ਸ਼ਿਆ।" ਇਹ ਵਰ ਸੁਣ ਕੇ ਕਾਲਾ ਬਹੁਤ ਖ਼ੁਸ਼ ਹੋਇਆ।

ਵੱਡਾ ਹੋ ਕੇ ਫੂਲ ਨੇ ਇਕ ਪਿੰਡ ਵਸਾਇਆ ਜਿਸ ਦਾ ਨਾਂ ਫੂਲ ਰਖਿਆ ਗਿਆ। ਸ਼ਾਹਜਹਾਨ ਨੇ ਇਸ ਨੂੰ ਇਲਾਕੇ ਦਾ ਚੌਧਰੀ ਬਣਾ ਦਿੱਤਾ। ਤਾਕਤ ਵਧਾਉਣ ਉਪਰੰਤ ਇਸ ਨੇ ਕਈ ਵਾਰ ਆਪਣੇ ਆਸੇ ਪਾਸੇ ਦੇ ਮੁਸਲਮਾਨਾਂ ਨੂੰ ਹਾਰ ਦਿੱਤੀ। ਇਸੇ ਲੜਾਈ ਵਿਚ ਇਕ ਵਾਰ ਇਸ ਨੇ ਜਗਰਾਉਂ ਦੇ ਸ਼ਾਹੀ ਫ਼ੌਜਦਾਰ ਨੂੰ ਮੈਦਾਨ ਵਿਚ ਹਰਾਇਆ ਜਿਸ ਤੇ ਸਰਹਿੰਦ ਦਾ ਸੂਬੇਦਾਰ ਇਸ ਨਾਲ ਨਾਰਾਜ਼ ਹੋ ਗਿਆ ਤੇ ਉਸ ਨੇ ਇਸ ਨੂੰ ਕੈਦ ਕਰ ਲਿਆ। ਕੈਦ ਵਿਚ ਹੀ 1652 ਈ. ਵਿਚ ਇਸ ਦਾ ਦੇਹਾਂਤ ਹੋ ਗਿਆ।

ਇਸ ਦੀਆਂ ਦੋ ਪਤਨੀਆਂ ਤੋਂ ਛੇ ਲੜਕੇ ਹੋਏ। ਪਹਿਲੀ ਪਤਨੀ ਮਾਈ ਬਾਲੀ ਤੋਂ ਤਲੋਕਾ ਤੇ ਰਾਮਾ ਸਨ ਤੇ ਦੂਜੀ ਪਤਨੀ ਮਾਈ ਰੱਜੀ ਤੋਂ ਰਾਘੂ, ਚੰਨੂ, ਝੰਡੂ ਤੇ ਤਖ਼ਤ ਮੱਲ ਹੋਏ। ਸਭ ਤੋਂ ਵੱਡਾ ਹੋਣ ਕਰ ਕੇ ਤਲੋਕਾ ਚੌਧਰੀ ਬਣਿਆ। ਉਸਨੇ ਆਪਣੇ ਛੋਟੇ ਭਰਾ ਰਾਮੇ ਨੂੰ ਆਪਣੇ ਨਾਲ ਰੱਖ ਲਿਆ ਤੇ ਦੂਜੇ ਛੋਟੇ ਚੌਹਾਂ ਭਰਾਵਾਂ ਨੂੰ ਗੁਮਟੀ ਪਿੰਡ ਦੇ ਦਿੱਤਾ। ਸੰਨ 1680 ਵਿਚ ਵੱਡੇ ਦੋਹਾਂ ਭਰਾਵਾਂ ਨੇ ਮਿਲ ਕੇ ਆਪਣੇ ਦਾਦੇ ਰੂਪ ਚੰਦ ਦੇ ਨਾਂ ਉੱਤੇ 'ਭਾਈ ਰੂਪਾ' ਪਿੰਡ ਵਸਾਇਆ। ਕੁਝ ਸਮਾਂ ਬਾਅਦ ਰਾਮੇ ਨੇ ਆਪਣੇ ਨਾਂ ਤੇ ਰਾਮਪੁਰ ਪਿੰਡ ਵਸਾਇਆ। ਸਰਹਿੰਦ ਦੇ ਗਵਰਨਰ ਨੇ ਰਾਮੇ ਨੂੰ ਜੰਗਲ ਇਲਾਕੇ ਦਾ ਚੌਧਰੀ ਬਣਾ ਦਿੱਤਾ। ਇਸ ਦੇ ਪ੍ਰਬੰਧ ਵਿਚ ਇਸ ਦਾ ਭਰਾ ਚੰਨ ਸਿੰਘ ਵੀ ਇਸ ਨਾਲ ਸੀ। ਕੁਝ ਸਮਾਂ ਬਾਅਦ ਜਦੋਂ ਚੰਨ ਸਿੰਘ ਨੇ ਇਸ ਵਿਚੋਂ ਹਿੱਸਾ ਮੰਗਿਆ ਤਾਂ ਇਨ੍ਹਾਂ ਦੀ ਆਪਸ ਵਿਚ ਲੜਾਈ ਹੋ ਗਈ ਜਿਸ ਵਿਚ ਚੰਨ ਸਿੰਘ ਮਾਰਿਆ ਗਿਆ। ਸੰਨ 1714 ਵਿਚ ਚੰਨ ਸਿੰਘ ਦੇ ਪੁੱਤਰਾਂ ਉਗਰ ਸੈਨ ਤੇ ਬੀਰੂ ਆਦਿ ਨੇ ਚੌਧਰੀ ਰਾਮੇ ਨੂੰ ਮਲੇਰਕੋਟਲੇ ਵਿਚ ਘੇਰ ਕੇ ਕਤਲ ਕਰ ਦਿੱਤਾ।

ਚੌਧਰੀ ਰਾਮਾ ਆਪਣੇ ਪਿੱਛੇ ਛੇ ਪੁੱਤਰ ਦੂਨਾ (ਜੋ ਅੱਗੇ ਜਾ ਕੇ ਭਦੌੜੀਆਂ ਸਰਦਾਰਾਂ ਦੇ ਖ਼ਾਨਦਾਨ ਦੇ ਮੁਖੀ ਦੇ ਤੌਰ ਤੇ ਪ੍ਰਸਿੱਧ ਹੋਇਆ), ਸੁਧਾ, ਆਲਾ ਸਿੰਘ, ਬਖ਼ਤਾ (ਮਲੌਦ ਦਾ ਪ੍ਰਸਿੱਧ ਸਰਦਾਰ), ਬੁਧਾ ਤੇ ਲੱਧਾ ਛਡ ਗਿਆ । ਇਨ੍ਹਾਂ ਛੇਆਂ ਵਿਚੋਂ ਸਭ ਤੋਂ ਵਧੇਰੇ ਪ੍ਰਸਿੱਧ ਤੇ ਸ਼ਕਤੀਸ਼ਾਲੀ ਆਲਾ ਸਿੰਘ ਹੋਇਆ ਜਿਸ ਦਾ ਜਨਮ 1695 ਈ. ਵਿਚ ਹੋਇਆ। ਵੱਡਾ ਹੋ ਕੇ ਇਸ ਨੇ ਸਭ ਤੋਂ ਪਹਿਲਾਂ ਆਪਣੇ ਪਿਤਾ ਚੌਧਰੀ ਰਾਮੇ ਦੀ ਮੌਤ ਦਾ ਬਦਲਾ ਲੈਣ ਦੀ ਸੋਚੀ। ਇਸ ਨੇ ਪਿੰਡ ਗੁਮਟੀ ਵਿਚ

ਉਗਰਸੈਨ, ਬੀਰੂ ਤੇ ਕਮੋਲਾ ਨੂੰ ਜਾ ਘੇਰਿਆ ਜੋ ਇਸ ਦੇ ਪਿਤਾ ਦੇ ਕਾਤਲ ਸਨ। ਇਸ ਲੜਾਈ ਵਿਚੋਂ ਉਗਰਸੈਨ ਜਾਨ ਬਚਾ ਕੇ ਨੱਸ ਗਿਆ ਤੇ ਦੂਜੇ ਦੋਵੇਂ ਲੜਾਈ ਵਿਚ ਮਾਰੇ ਗਏ।

ਸੰਨ 1718 ਵਿਚ ਇਸ ਨੇ ਭਦੌੜ ਆਪਣੇ ਵੱਡੇ ਭਰਾ ਦੂਨੇਂ ਦੇ ਹਵਾਲੇ ਕਰ ਦਿੱਤਾ ਤੇ ਆਪ ਉਜੜਿਆ ਹੋਇਆ ਬਰਨਾਲਾ ਦੁਬਾਰਾ ਵਸਾ ਕੇ ਇਸ ਨੂੰ ਆਪਣੀ ਰਾਜਧਾਨੀ ਬਣਾ ਲਿਆ। ਇਸ ਸਮੇਂ ਇਸ ਕੋਲ 30 ਪਿੰਡ ਸਨ। ਰਾਏਕੋਟ ਦਾ ਰਾਏ ਕੱਲ੍ਹਾ, ਹਲਵਾਰੇ ਦਾ ਦਲੇਲ ਖ਼ਾਂ, ਤਲਵੰਡੀ ਦਾ ਫ਼ਤਹਿ ਖ਼ਾਂ, ਮਲਸੀਆਂ (ਜਲੰਧਰ) ਦਾ ਕੁਤਬਦੀਨ, ਮਲੇਰਕੋਟਲੇ ਦਾ ਜਮਾਲ ਖ਼ਾਂ ਤੇ ਜਲੰਧਰ ਦਾ ਫ਼ੌਜਦਾਰ ਸੱਯਦ ਅਸਦ ਅਲੀ ਖ਼ਾਂ ਸਭ ਇਸ ਦੀ ਦਿਨੋਂ ਦਿਨ ਵੱਧ ਰਹੀ ਤਾਕਤ ਤੋਂ ਬੜੇ ਚਿੰਤਿਤ ਸਨ। ਅਖ਼ੀਰ ਇਨ੍ਹਾਂ ਨੇ ਇਕੱਠੇ ਹੋ ਕੇ 1731 ਈ. ਵਿਚ ਬਰਨਾਲੇ ਤੇ ਹਮਲਾ ਕਰ ਦਿੱਤਾ। ਸ. ਆਲਾ ਸਿੰਘ ਨੇ ਅਜਿਹੀ ਸਥਿਤੀ ਨਾਲ ਨਿਪਟਣ ਲਈ ਮਾਝੇ ਤੋਂ ਸਿੱਖ ਬੁਲਾਏ ਹੋਏ ਸਨ। ਤਕੜੀ ਲੜਾਈ ਹੋਈ ਜਿਸ ਵਿਚ ਸਯਦ ਅਸਦ ਅਲੀ ਖ਼ਾਂ ਮਾਰਿਆ ਗਿਆ ਤੇ ਬਾਕੀ ਮੁਸਲਮਾਨ ਸਰਦਾਰ ਹਾਰ ਕੇ ਭੱਜ ਗਏ। ਇਸ ਦੇ ਹੱਥ ਲੁੱਟ ਦਾ ਕਾਫੀ ਮਾਲ ਲੱਗਾ ਜਿਸ ਨਾਲ ਇਸ ਨੇ ਕਈ ਹੋਰ ਪਿੰਡ ਵੀ ਆਪਣੇ ਕਬਜ਼ੇ ਵਿਚ ਕਰ ਲਏ।

ਸੰਨ 1735 ਵਿਚ ਨਵਾਬ ਕਪੂਰ ਸਿੰਘ ਆਪਣੇ ਜਥੇ ਸਮੇਤ ਬਰਨਾਲੇ ਆਇਆ। ਸ. ਆਲਾ ਸਿੰਘ ਨੇ ਆਪਣੇ ਘਰ ਗੁਰੂ ਗ੍ਰੰਥ ਸਾਹਿਬ ਦਾ ਪਾਠ ਰਖਵਾਇਆ। ਸਾਰੇ ਸਿੰਘਾਂ ਨੂੰ ਪ੍ਰਸ਼ਾਦਾ ਛਕਾਉਣ ਉਪਰੰਤ ਉਨ੍ਹਾਂ ਸਭ ਨੂੰ ਬਸਤਰ ਦਿੱਤੇ। ਇਸ ਸਮੇਂ ਪਰਿਵਾਰ ਸਮੇਤ ਇਸ ਨੇ ਨਵਾਬ ਕਪੂਰ ਸਿੰਘ ਤੋਂ ਅੰਮ੍ਰਿਤ ਛਕਿਆ।

ਸਰਹਿੰਦ ਦੇ ਗਵਰਨਰ ਅਲੀ ਮੁਹੰਮਦ ਰੁਹੇਲਾ ਨੇ ਆਲਾ ਸਿੰਘ ਦੀ ਸਹਾਇਤਾ ਨਾਲ ਰਾਏ ਕੋਟ ਦੇ ਰਾਇ ਕਲ੍ਹਾ ਨੂੰ ਬੁਰੀ ਤਰ੍ਹਾਂ ਹਰਾਇਆ। ਇਸ ਉਪਰੰਤ ਮੁਹੰਮਦ ਰੁਹੇਲਾ ਨੇ ਸ. ਆਲਾ ਸਿੰਘ ਨੂੰ ਧੋਖੇ ਨਾਲ ਕੈਦ ਕਰ ਲਿਆ ਤੇ ਲਗਭਗ (1745-1747) ਦੋ ਸਾਲ ਸੁਨਾਮ ਦੇ ਕਿਲੇ ਵਿਚ ਕੈਦ ਕਰੀ ਰੱਖਿਆ।

ਇਸ ਦਾ ਇਕ ਵਫ਼ਾਦਾਰ ਕਰਮ ਸਿੰਘ, ਰੋਜ਼ਾਨਾ ਇਸ ਲਈ ਕੈਦ ਵਿਚ ਪ੍ਰਸ਼ਾਦਾ ਲਿਜਾਇਆ ਕਰਦਾ ਸੀ। ਉਸ ਨੇ ਹਿੰਮਤ ਕਰ ਕੇ ਇਕ ਦਿਨ ਆਪਣੇ ਕੱਪੜੇ ਆਲਾ ਸਿੰਘ ਨੂੰ ਪੁਆ ਕੇ ਉਸ ਨੂੰ ਕੈਦ ਵਿਚੋਂ ਕੱਢ ਦਿੱਤਾ। ਇਥੋਂ ਮੁਕਤ ਹੋ ਕੇ ਆਲਾ ਸਿੰਘ ਨੇ ਪਟਿਆਲੇ ਤੋਂ ਪੂਰਬ ਵੱਲ 35 ਕਿ.ਮੀ. ਤੇ ਸਥਿਤ ਭਵਾਨੀਗੜ੍ਹ ਵਿਖੇ ਇਕ ਕਿਲਾ ਬਣਵਾਇਆ। ਸੰਨ 1752 ਵਿਚ ਆਲਾ ਸਿੰਘ ਦੇ ਜਰਨੈਲ ਸ. ਗੁਰਬਖਸ਼ ਸਿੰਘ ਕਾਲੇਕਾ ਨੇ ਸਨੌਰ ਅਤੇ ਚੌਰਾਸੀ ਉੱਤੇ ਕਬਜ਼ਾ ਕਰ ਲਿਆ। ਇਸ ਦੇ ਸਿੱਟੇ ਵਜੋਂ ਸਨੌਰ ਵਿਚ ਪੈਂਦੇ 84 ਪਿੰਡ ਵੀ ਆਲਾ ਸਿੰਘ ਦੇ ਕਬਜ਼ੇ ਵਿਚ ਆ ਗਏ। ਇਨ੍ਹਾਂ ਇਲਾਕਿਆਂ ਵਿਚ ਹੀ ਪਟਿਆਲਾ ਵੀ ਸੀ। ਇਸ ਤੋਂ ਅਗਲੇ ਸਾਲ ਉਥੇ ਕੱਚਾ ਕਿਲਾ ਬਣਾ ਕੇ ਸ. ਗੁਰਬਖਸ਼ ਸਿੰਘ ਨੂੰ ਉਥੋਂ ਦਾ ਕਿਲੇਦਾਰ ਬਣਾ ਦਿੱਤਾ ਗਿਆ। ਸੰਨ 1754 ਵਿਚ 'ਦਲ ਖ਼ਾਲਸਾ' ਦੀ ਸਹਾਇਤਾ ਨਾਲ ਆਲਾ ਸਿੰਘ ਨੇ ਬੁਢਲਾਡਾ ਉੱਤੇ ਕਬਜ਼ਾ ਕਰ ਲਿਆ। ਇਸੇ ਸਾਲ ਸ. ਆਲਾ ਸਿੰਘ ਨੇ ਮੁਹੰਮਦ-ਅਮੀਨ ਖ਼ਾਂ ਤੇ ਮੁਹੰਮਦ ਹੁਸਨ ਖ਼ਾਂ ਨੂੰ ਖੁਦਾਲ ਵਿਖੇ ਹਰਾ ਕੇ ਉਨ੍ਹਾਂ ਦਾ ਇਲਾਕਾ ਖੋਹ ਲਿਆ। ਸੰਨ 1757 ਵਿਚ ਅਮੀਨ ਖ਼ਾਂ ਨੇ ਹਿਸਾਰ ਦੇ ਗਵਰਨਰ ਨਾਸਰ ਖ਼ਾਂ ਦੀ ਸਹਾਇਤਾ ਨਾਲ ਇਸ ਤੇ ਚੜ੍ਹਾਈ ਕਰ ਦਿੱਤੀ। ਇਸ ਵਿਚ ਨਾਸਰ ਖ਼ਾਂ ਮਾਰਿਆ ਗਿਆ ਬਾਕੀ ਫ਼ੌਜ ਦੌੜ ਗਈ। ਸੰਨ 1758 ਵਿਚ ਇਸ ਨੇ ਸੁਨਾਮ ਦੇ ਹਾਕਮ ਫ਼ਰੀਦ ਖ਼ਾਂ ਨਾਲ ਲੜਾਈ ਕਰ ਕੇ ਸੁਨਾਮ ਤੇ ਕਬਜ਼ਾ ਕਰ ਲਿਆ।

ਸੰਨ 1761 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਜ਼ੈਨ ਖ਼ਾਂ ਨੂੰ ਸਰਹਿੰਦ ਦਾ ਗਵਰਨਰ ਨਿਯੁਕਤ ਕਰ ਦਿੱਤਾ। ਸੰਨ 1762 ਵਿਚ ਵੱਡਾ ਘੱਲੂਘਾਰਾ ਹੋਇਆ ਜਿਸ ਵਿਚ ਸਿੱਖਾਂ ਦਾ ਕਾਫ਼ੀ ਜਾਨੀ ਨੁਕਸਾਨ ਹੋਇਆ। ਇਸ ਸਮੇਂ ਆਲਾ ਸਿੰਘ ਨੇ ਕਿਸੇ ਧਿਰ ਦਾ ਸਾਥ ਨਾ ਦਿੱਤਾ। ਅਬਦਾਲੀ ਨੇ ਗੁੱਸੇ ਵਿਚ ਬਰਨਾਲਾ ਉਜਾੜ ਦਿੱਤਾ। ਆਲਾ ਸਿੰਘ ਨੇ ਅਬਦਾਲੀ ਦੇ ਪਹਿਲੇ ਹੱਲੇ ਸਮੇਂ ਦਿੱਲੀ ਦਰਬਾਰ ਦਾ ਤੇ ਤੀਜੇ ਹੱਲੇ ਦੌਰਾਨ ਮਰਹੱਟਿਆਂ ਦਾ ਸਾਥ ਦਿੱਤਾ। ਦਿੱਲੀ ਦਰਬਾਰ ਅਬਦਾਲੀ ਅੱਗੇ ਝੁਕ ਗਿਆ ਤੇ ਮਰਹੱਟੇ ਹਾਰ ਗਏ। ਵਾਪਸੀ ਵੇਲੇ ਅਬਦਾਲੀ ਨੇ ਆਲਾ ਸਿੰਘ ਨੂੰ ਕੈਦ ਕਰ ਲਿਆ। ਇਸ ਦੀ ਰਾਣੀ ਫੱਤੋ ਨੇ ਸ਼ਾਹ ਵਲੀ ਵਜ਼ੀਰ ਰਾਹੀਂ ਤਿੰਨ ਲੱਖ ਨਜ਼ਰਾਨਾ ਦੇ ਕੇ ਆਲਾ ਸਿੰਘ ਨੂੰ ਛੁਡਾ ਲਿਆ।

14 ਜਨਵਰੀ, 1764 ਨੂੰ ਸਿੱਖਾਂ ਨੇ ਸਰਹਿੰਦ ਦੇ ਗਵਰਨਰ ਜ਼ੈਨ ਖ਼ਾਂ ਦਾ ਕਤਲ ਕਰ ਕੇ ਸਰਹਿੰਦ ਉੱਤੇ ਕਬਜ਼ਾ ਕਰ ਲਿਆ। ਇਸ ਕੰਮ ਵਿਚ ਫੂਲਕੀਆਂ ਘਰਾਣਾ ਵੀ ਸ਼ਾਮਲ ਸੀ। ਜਿੱਤੇ ਇਲਾਕੇ ਦੀ ਵੰਡ ਸਮੇਂ ਸ਼ਹਿਰ ਤੇ ਕਿਲਾ ਸਰਹਿੰਦ, ਸ. ਬੁੱਢਾ ਸਿੰਘ ਭਾਈਕੇ ਨੂੰ ਦੇ ਦਿੱਤਾ ਗਿਆ। ਇਸ ਨੂੰ ਵੀਹ ਹਜ਼ਾਰ ਰੁਪਏ ਦੇ ਕੇ ਆਲਾ ਸਿੰਘ ਨੇ ਸਰਹਿੰਦ ਤੇ ਕਬਜ਼ਾ ਕਰ ਲਿਆ।

ਅਬਦਾਲੀ ਦੇ ਅੱਠਵੇਂ ਹਮਲੇ ਦੌਰਾਨ ਉਸ ਨੇ ਆਲਾ ਸਿੰਘ ਨੂੰ ਸਰਹਿੰਦ ਬੁਲਾਇਆ ਤੇ ਸਾਢੇ ਤਿੰਨ ਲੱਖ ਰੁਪਏ ਸਾਲਾਨਾ ਨਜ਼ਰਾਨੇ ਬਦਲੇ ਆਲਾ ਸਿੰਘ ਨੂੰ ਸਰਹਿੰਦ ਦੀ ਸੂਬੇਦਾਰੀ ਦੇ ਦਿੱਤੀ ਤੇ ਨਾਲ ਹੀ 'ਮਹਾਰਾਜੇ' ਦੇ ਖਿਤਾਬ ਨਾਲ ਸਨਮਾਨਿਤ ਕੀਤਾ। ਇਸ ਤੇ ਦਲ ਖ਼ਾਲਸਾ ਇਸ ਨਾਲ ਨਾਰਾਜ਼ ਹੋ ਗਿਆ। ਉਨ੍ਹਾਂ ਨੇ ਪਟਿਆਲੇ ਤੇ ਹਮਲਾ ਕਰ ਦਿੱਤਾ। ਦੋਹਾਂ ਧਿਰਾਂ ਵਿਚਕਾਰ ਹੋਈ ਲੜਾਈ ਵਿਚ ਸ. ਹਰੀ ਸਿੰਘ ਭੰਗੀ ਮਾਰਿਆ ਗਿਆ। ਅਖ਼ੀਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਦੋਵਾਂ ਧਿਰਾਂ ਦੀ ਸੁਲ੍ਹਾ ਕਰਵਾਈ ਤੇ ਆਲਾ ਸਿੰਘ ਨੇ ਪੰਥ ਤੋਂ ਮੁਆਫ਼ੀ ਮੰਗੀ। 70 ਸਾਲ ਦੀ ਉਮਰ ਭੋਗ ਕੇ ਆਲਾ ਸਿੰਘ 22 ਅਗਸਤ, 1765 ਨੂੰ ਪਟਿਆਲੇ ਵਿਖੇ ਹੀ ਸਵਰਗਵਾਸ ਹੋ ਗਿਆ।

ਇਸ ਦੇ ਚਾਰ ਬੱਚੇ ਸਨ। ਤਿੰਨ ਲੜਕੇ ਤੇ ਇਕ ਲੜਕੀ। ਲੜਕਿਆਂ ਵਿਚ ਸਭ ਤੋਂ ਵੱਡਾ ਸਰਦੂਲ ਸਿੰਘ ਸੀ। ਦੂਜੇ ਦੋ ਭੂਮਾ ਸਿੰਘ ਤੇ ਲਾਲ ਸਿੰਘ ਸਨ ਲੜਕੀ ਦਾ ਨਾਂ ਬੀਬੀ ਪਰਧਾਨ ਸੀ। ਭੂਮਾ ਸਿੰਘ ਦੇ ਇਕ ਲੜਕੀ ਬੀਬੀ ਰਾਜਿੰਦਰ ਕੌਰ ਸੀ। ਉਹ 1782 ਈ. ਵਿਚ ਸਵਰਗਵਾਸ ਹੋ ਗਿਆ। ਲਾਲ ਸਿੰਘ 1748 ਵਿਚ ਬੇਔਲਾਦ ਹੀ ਚਲਾਣਾ ਕਰ ਗਿਆ। ਸਰਦੂਲ ਸਿੰਘ ਦੀਆਂ ਦੋ ਸ਼ਾਦੀਆਂ ਸਨ। ਇਸ ਦੇ ਦੋ ਪੁੱਤਰ ਹੋਏ—ਹਿੰਮਤ ਸਿੰਘ ਤੇ ਅਮਰ ਸਿੰਘ। ਇਨ੍ਹਾਂ ਦੀ ਦਾਦੀ ਰਾਣੀ ਫੱਤੋ ਨੇ ਅਮਰ ਸਿੰਘ ਨੂੰ ਗੱਦੀ ਤੇ ਬੈਠਾ ਦਿੱਤਾ ਭਾਵੇਂ ਹਿੰਮਤ ਸਿੰਘ ਇਸ ਤੋਂ ਵੱਡਾ ਸੀ। ਅਜਿਹਾ ਇਸ ਕਰ ਕੇ ਕੀਤਾ ਗਿਆ ਕਿਉਂਕਿ ਹਿੰਮਤ

ਸਿੰਘ ਦੀ ਮਾਤਾ ਇਸ ਦੇ ਪਿਤਾ ਸਰਦੂਲ ਸਿੰਘ ਦੀ ਵਿਆਹੁਤਾ ਪਤਨੀ ਨਹੀਂ ਸੀ। ਉਹ ਕਰੇਵੇ ਨਾਲ ਇਸ ਘਰਾਣੇ ਵਿਚ ਆਈ ਸੀ।

ਰਾਜਾ ਅਮਰ ਸਿੰਘ ਦਾ ਜਨਮ 1746 ਈ. ਵਿਚ ਹੋਇਆ ਤੇ ਇਹ 18 ਸਾਲ ਦੀ ਉਮਰ ਵਿਚ ਹੀ ਗੱਦੀ ਤੇ ਬੈਠ ਗਿਆ। ਇਸ ਨਾਲ ਹਿੰਮਤ ਸਿੰਘ ਉਸ ਦਾ ਦੁਸ਼ਮਣ ਬਣ ਗਿਆ ਤੇ ਲੜਾਈ ਲਈ ਤਿਆਰ ਹੋ ਗਿਆ। ਇਹ ਸੁਣਦਿਆਂ ਸਾਰ ਨਾਭਾ, ਜੀਂਦ ਤੇ ਕੈਥਲ ਦੇ ਸਾਰੇ ਸਰਦਾਰ ਅਮਰ ਸਿੰਘ ਦੀ ਸਹਾਇਤਾ ਲਈ ਆ ਖੜ੍ਹੇ। ਇਹ ਵੇਖ ਕੇ ਹਿੰਮਤ ਸਿੰਘ ਚੁੱਪ ਕਰ ਗਿਆ। ਕੁਝ ਸਮਾਂ ਪਾ ਕੇ ਹਿੰਮਤ ਸਿੰਘ ਨੇ ਭਵਾਨੀਗੜ੍ਹ ਦੇ ਕਿਲੇ ਤੇ ਕਬਜ਼ਾ ਕਰ ਲਿਆ। ਅਮਰ ਸਿੰਘ ਨੇ ਇਸ ਉੱਤੇ ਚੜ੍ਹਾਈ ਕਰ ਦਿੱਤੀ ਪਰ ਰਾਣੀ ਫੱਤੋ ਨੇ ਦੋਵਾਂ ਭਰਾਵਾਂ ਦਾ ਸਮਝੌਤਾ ਕਰਵਾ ਦਿੱਤਾ ਤੇ ਭਵਾਨੀਗੜ੍ਹ ਹਿੰਮਤ ਸਿੰਘ ਨੂੰ ਦੇ ਦਿੱਤਾ ਗਿਆ।

ਅਮਰ ਸਿੰਘ ਨੇ ਆਪਣਾ ਇਲਾਕਾ ਵਧਾਉਣ ਦੀ ਇੱਛਾ ਨਾਲ ਸ. ਜੱਸਾ ਸਿੰਘ ਆਹਲੂਵਾਲੀਏ ਦੀ ਮਦਦ ਲੈ ਕੇ 1766 ਈ. ਵਿਚ ਮਲੇਰਕੋਟਲੇ ਦੇ ਪਠਾਣਾਂ ਤੋਂ ਪਾਇਲ ਦਾ ਇਲਾਕਾ ਖੋਹ ਲਿਆ। ਸੰਨ 1766 ਵਿਚ ਸ. ਅਮਰ ਸਿੰਘ ਨੇ ਨਜੀਬ-ਉਦ-ਦੌਲਾ ਨਾਲ ਸਿੱਖਾਂ ਦੀ ਲੜਾਈ ਵਿਰੁੱਧ ਨਜੀਬ-ਉਦ-ਦੌਲਾ ਦਾ ਸਾਥ ਦਿੱਤਾ ਜਿਸ ਤੇ ਸਿੱਖ ਇਸ ਨਾਲ ਨਾਰਾਜ਼ ਹੋ ਗਏ ਤੇ ਸਿੱਟੇ ਵਜੋਂ ਉਨ੍ਹਾਂ ਨੇ ਪਟਿਆਲਾ ਲੁੱਟ ਲਿਆ।

ਆਪਣੇ ਨੌਂਵੇਂ ਹਮਲੇ ਸਮੇਂ ਅਬਦਾਲੀ ਅੰਬਾਲੇ ਤਕ ਆਇਆ। ਇਥੇ ਉਸ ਨੂੰ 9 ਮਾਰਚ, 1767 ਨੂੰ ਨਜੀਬ-ਉਦ-ਦੌਲਾ ਮਿਲਿਆ। ਇਥੋਂ ਉਹ ਸਰਹਿੰਦ ਪੁੱਜਾ। ਸਰਹਿੰਦ ਵਿਖੇ ਹਾਜ਼ਰ ਹੋ ਕੇ ਰਾਜਾ ਅਮਰ ਸਿੰਘ ਨੇ ਅਬਦਾਲੀ ਨੂੰ ਤਿੰਨ ਲੱਖ ਖਰਾਜ ਤਾਰਿਆ ਤੇ ਅਬਦਾਲੀ ਨੇ ਖ਼ੁਸ਼ ਹੋ ਕੇ ਉਸ ਨੂੰ ਸਰਹਿੰਦ ਦੀ ਫ਼ੌਜਦਾਰੀ ਤੇ ਰਾਜਾ-ਏ-ਰਾਜਗਾਨ ਬਹਾਦਰ ਦੇ ਖਿਤਾਬ ਨਾਲ ਸਨਮਾਨਿਤ ਕੀਤਾ। ਅੰਬਾਲੇ ਦੇ ਇਲਾਕੇ ਵਿਚੋਂ ਅਬਦਾਲੀ ਦੀਆਂ ਬੱਧੀਆਂ ਤੀਹ ਹਜ਼ਾਰ ਢੱਕਾਂ (ਅਬਲਾ ਇਸਤਰੀਆਂ) ਰਾਜਾ ਅਮਰ ਸਿੰਘ ਨੇ ਹੋਰ ਦੋ ਲੱਖ ਦੇ ਕੇ ਛੁਡਾ ਲਈਆਂ ਤੇ ਕੋਲੋਂ ਖਰਚ ਕਰ ਕੇ ਉਨ੍ਹਾਂ ਨੂੰ ਘਰੋਂ ਘਰੀ ਪਹੁੰਚਾਇਆ। ਇਸ ਨੇਕੀ ਬਦਲੇ ਲੋਕ ਉਸ ਨੂੰ ਬੰਦੀ ਛੋੜ ਕਹਿਣ ਲਗ ਪਏ।

ਸੰਨ 1769 ਵਿਚ ਰਾਜਾ ਅਮਰ ਸਿੰਘ ਨੇ ਸਰਦਾਰ ਬਘੇਲ ਸਿੰਘ ਨਾਲ ਲੜਾਈ ਕੀਤੀ। ਇਸ ਲੜਾਈ ਵਿਚ ਬਘੇਲ ਸਿੰਘ ਨਾਲ ਦੁਲਾਹਾ ਸਿੰਘ, ਸੁਖਾ ਸਿੰਘ, ਭਾਗ ਸਿੰਘ, ਭੰਗਾ ਸਿੰਘ ਤੇ ਹਰੀ ਸਿੰਘ ਆਦਿ ਨਾਮਵਰ ਸਰਦਾਰ ਸਨ। ਪਟਿਆਲਾ ਤੋਂ 25 ਕਿ.ਮੀ. ਦੱਖਣ ਵੱਲ ਘੁੜਾਮ ਨਾਮੀ ਥਾਂ ਤੇ ਦੋਵਾਂ ਫ਼ੌਜਾਂ ਦਾ ਮੁਕਾਬਲਾ ਹੋਇਆ। ਅਖ਼ੀਰ ਦੋਵਾਂ ਦਾ ਸਮਝੌਤਾ ਹੋ ਗਿਆ ਤੇ ਰਾਜਾ ਅਮਰ ਸਿੰਘ ਨੇ ਆਪਣੇ ਪੁੱਤਰ ਨੂੰ ਬਘੇਲ ਸਿੰਘ ਹੱਥੋਂ ਅੰਮ੍ਰਿਤ ਛਕਾਇਆ। ਇਸੇ ਸਾਲ ਇਸ ਨੇ ਮਲੇਰਕੋਟਲੇ ਦੇ ਅਫ਼ਗਾਨਾਂ ਨਾਲ ਲੜਾਈ ਕੀਤੀ ਜਿਸ ਵਿਚ ਉਥੋਂ ਦਾ ਰਈਸ ਜਮਾਲ ਖਾਂ ਮਾਰਿਆ ਗਿਆ ਤਾਂ ਉਸ ਦੇ ਪੁੱਤਰ ਅਤਾਉੱਲਾ ਨੇ ਪਟਿਆਲਾ ਦੀ ਈਨ ਮੰਨ ਕੇ ਇਸ ਨਾਲ ਸੁਲ੍ਹਾ ਕਰ ਲਈ। ਸੰਨ 1770 ਵਿਚ ਰਾਜਾ ਅਮਰ ਸਿੰਘ ਨੇ ਬਠਿੰਡੇ ਦੇ ਕਿਲੇ ਤੇ ਕਬਜ਼ਾ ਕਰ ਲਿਆ।

ਭੱਟੀ ਮੁਸਲਮਾਨਾਂ ਨਾਲ ਪਟਿਆਲਾ ਘਰਾਣੇ ਦੀ ਅਕਸਰ ਲੜਾਈ ਹੁੰਦੀ ਰਹਿੰਦੀ ਸੀ। ਰਾਜਾ ਅਮਰ ਸਿੰਘ ਨੇ ਭੱਟੀਆਂ ਨਾਲ ਲੜਾਈ ਵਿਚ ਹਿਸਾਰ ਦੇ ਬੇਗਰਾਨ ਕਿਲੇ ਤੇ ਕਬਜ਼ਾ ਕਰ ਲਿਆ। ਪਿੱਛੋਂ ਇਸ ਦੇ ਭਰਾ ਹਿੰਮਤ ਸਿੰਘ ਨੇ ਪਟਿਆਲੇ, ਤੇ ਕਬਜ਼ਾ ਕਰ ਕੇ ਆਪਣੇ ਆਪ ਨੂੰ ਇਥੋਂ ਦਾ ਰਾਜਾ ਹੋਣ ਦਾ ਐਲਾਨ ਕਰ ਦਿੱਤਾ। ਅਮਰ ਸਿੰਘ ਸਮਾਣਾ ਆ ਗਿਆ ਤੇ ਤਾਰਾ ਸਿੰਘ ਘੇਬਾ, ਨਵਾਬ ਮਲੇਰਕੋਟਲਾ, ਰਾਜਾ ਹਮੀਰ ਸਿੰਘ ਨਾਭਾ ਆਦਿ ਨੂੰ ਆਪਣੀ ਸਹਾਇਤਾ ਲਈ ਬੁਲਾ ਲਿਆ। ਹਿੰਮਤ ਸਿੰਘ ਨੇ ਡਰਦੇ ਹੋਏ ਸੁਲ੍ਹਾ ਕਰ ਲਈ। ਸੰਨ 1774 ਵਿਚ ਹਿੰਮਤ ਸਿੰਘ ਦਾ ਦੇਹਾਂਤ ਹੋ ਗਿਆ। ਰਾਜਾ ਅਮਰ ਸਿੰਘ ਨੇ ਇਸ ਦੀ ਜਾਗੀਰ ਜ਼ਬਤ ਕਰ ਕੇ ਇਸ ਦੀ ਵਿਧਵਾ ਉੱਪਰ ਚਾਦਰ ਪਾਉਣ ਦੀ ਰਸਮ ਨਾਲ ਵਿਆਹ ਕਰ ਲਿਆ।

ਸੰਨ 1774 ਵਿਚ ਰਾਜਾ ਅਮਰ ਸਿੰਘ ਨੇ ਸਫੀਦੋਂ ਦੇ ਕਿਲੇ ਤੇ ਕਬਜ਼ਾ ਕੀਤਾ। ਇਲਾਕਾ ਵਧਾਉਣ ਦੇ ਮੰਤਵ ਨਾਲ ਇਸੇ ਸਾਲ ਇਸ ਨੇ ਫਤਹਿਬਾਦ, ਸਰਸਾ ਤੇ ਰਾਣੀਆਂ ਦੇ ਇਲਾਕੇ ਤੇ ਕਬਜ਼ਾ ਕਰ ਲਿਆ। ਦਿੱਲੀ ਦੇ ਹਾਕਮ ਨੇ ਆਪਣੇ ਵਜ਼ੀਰ ਰਹੀਮ ਦਾਦ ਖ਼ਾਂ ਨੂੰ ਫ਼ੌਜ ਦੇ ਕੇ ਟਾਕਰੇ ਲਈ ਭੇਜਿਆ। ਰਹੀਮ ਦਾਦ ਖ਼ਾਂ ਨੇ ਰਾਜਾ ਗਜਪਤ ਸਿੰਘ ਦੇ ਇਲਾਕੇ ਜੀਂਦ ਉੱਤੇ ਵੀ ਹਮਲਾ ਕਰ ਦਿੱਤਾ। ਇਸ ਦੀ ਸਹਾਇਤਾ ਲਈ ਅਮਰ ਸਿੰਘ ਨੇ ਦੀਵਾਨ ਨਾਨੂੰ ਮੱਲ ਨੂੰ ਭੇਜਿਆ। ਲੜਾਈ ਵਿਚ ਰਹੀਮ ਦਾਦ ਖ਼ਾਂ ਮਾਰਿਆ ਗਿਆ। ਰਾਜਾ ਅਮਰ ਸਿੰਘ ਨੇ ਹਾਂਸੀ, ਹਿਸਾਰ ਉੱਤੇ ਰੋਹਤਕ ਤੇ ਕਬਜ਼ਾ ਕਰ ਲਿਆ। ਦਿੱਲੀ ਦਰਬਾਰ ਨੇ ਮੁੜ ਨਾਜ਼ਫ਼ ਖ਼ਾਂ ਨੂੰ ਭੇਜਿਆ ਜਿਸ ਨਾਲ ਪਟਿਆਲਾ ਤੇ ਜੀਂਦ ਦੇ ਦੋਵਾਂ ਰਾਜਿਆਂ ਨੇ ਸਮਝੌਤਾ ਕਰ ਲਿਆ। ਇਸ ਦੇ ਸਿੱਟੇ ਵਜੋਂ ਰਾਜਾ ਅਮਰ ਸਿੰਘ ਨੂੰ ਹਾਂਸੀ, ਹਿਸਾਰ ਤੇ ਰੋਹਤਕ ਤੋਂ ਆਪਣਾ ਕਬਜ਼ਾ ਛੱਡਣਾ ਪਿਆ।

17 ਜੂਨ, 1779 ਨੂੰ ਨਵਾਬ ਅਬਦੁੱਲ ਅਹਿਮਦ ਤੇ ਸ਼ਹਿਜ਼ਾਦਾ ਫ਼ਰਖੰਦਾ ਪੰਜਾਹ ਹਜ਼ਾਰ ਫ਼ੌਜ ਤੇ 200 ਤੋਪਾਂ ਲੈ ਕੇ ਮਾਲਵੇ ਦੇ ਸਿੱਖਾਂ ਨੂੰ ਫ਼ਤਹਿ ਕਰਨ ਲਈ ਆਇਆ। ਇਸ ਦੇ ਕਰਨਾਲ ਪੁੱਜਣ ਤੇ ਨਾਮਵਰ ਸਿੱਖ ਸਰਦਾਰ ਜਿਨ੍ਹਾਂ ਵਿਚ ਸਾਹਿਬ ਸਿੰਘ, ਦੀਵਾਨ ਸਿੰਘ, ਬਘੇਲ ਸਿੰਘ ਤੇ ਕਰਮ ਸਿੰਘ ਨਿਰਮਲਾ ਆਦਿ ਦੇ ਨਾਂ ਸ਼ਾਮਲ ਹਨ, ਇਸ ਨੂੰ ਮਿਲੇ। ਸਮੂਹ ਸਰਦਾਰਾਂ ਨੇ ਸ਼ਹਿਜ਼ਾਦੇ ਨੂੰ ਭੇਟਾਵਾਂ ਦਿੱਤੀਆਂ। ਅਮਰ ਸਿੰਘ ਨੇ ਆਪਣੇ ਦੀਵਾਨ ਨਾਨੂੰ ਮੱਲ ਨੂੰ ਤੇ ਆਪਣੇ ਨਜ਼ਦੀਕੀ ਰਿਸ਼ਤੇਦਾਰ ਮਹਾਂ ਸਿੰਘ ਨੂੰ ਨਵਾਬ ਕੋਲ ਖਰਾਜ ਦੇਣ ਲਈ ਭੇਜਿਆ ਪਰ ਨਵਾਬ ਚਾਹੁੰਦਾ ਸੀ ਕਿ ਰਾਜਾ ਆਪ ਉਸ ਕੋਲ ਹਾਜ਼ਰ ਹੋਵੇ। ਇਸ ਲਈ ਨਵਾਬ ਨੇ ਪਟਿਆਲੇ ਦੇ ਸਫੀਦੋਂ ਕਿਲੇ ਨੂੰ ਉਡਾ ਦਿੱਤਾ ਤੇ ਉਥੋਂ ਦੇ ਕਾਫ਼ੀ ਸਿਪਾਹੀਆਂ ਦਾ ਜਾਨੀ ਨੁਕਸਾਨ ਕੀਤਾ। 7 ਅਕਤੂਬਰ ਨੂੰ ਨਵਾਬ ਦੀ ਫ਼ੌਜ ਨੇ ਪਟਿਆਲੇ ਤੇ ਹਮਲਾ ਕਰ ਦਿੱਤਾ। 8 ਅਤੇ 9 ਅਕਤੂਬਰ ਨੂੰ ਨਵਾਬ ਦੀਆਂ ਫੌਜਾਂ ਨੇ ਪਟਿਆਲੇ ਨੂੰ ਪੂਰੀ ਤਰ੍ਹਾਂ ਘੇਰ ਲਿਆ। ਦੋ ਦਿਨ ਲੜਾਈ ਤੋਂ ਬਾਅਦ ਰਾਜਾ ਅਮਰ ਸਿੰਘ ਨੇ ਜੈ ਸਿੰਘ, ਹਕੀਕਤ ਸਿੰਘ, ਤ੍ਰਿਲੋਕ ਆਦਿ ਮਾਝੇ ਦੇ ਸਿੱਖ ਸਰਦਾਰ ਮਦਦ ਲਈ ਬੁਲਾਏ ਜਿਨ੍ਹਾਂ ਵਿਚ ਸ. ਜੱਸਾ ਸਿੰਘ ਆਹਲੂਵਾਲੀਆ ਵੀ ਸੀ। ਨਵਾਬ ਨੂੰ ਪਤਾ ਲਗਾ ਕਿ ਇਨ੍ਹਾਂ ਦੀ ਫ਼ੌਜ 2 ਲੱਖ ਹੈ, ਇਸ ਡਰ ਤੋਂ ਨਵਾਬ ਨੇ ਪਟਿਆਲੇ ਦਾ ਘੇਰਾ ਚੁੱਕ ਲਿਆ ਤੇ 14

ਅਕਤੂਬਰ, 1779 ਨੂੰ ਵਾਪਸ ਚਲ ਪਿਆ। ਸਿੱਖਾਂ ਨੇ ਪਿੱਛੋਂ ਉਸ ਦੀ ਫ਼ੌਜ ਤੇ ਹਮਲਾ ਕਰ ਦਿੱਤਾ ਤੇ ਫ਼ੌਜ ਨੂੰ ਲੁੱਟ ਲਿਆ। ਸ਼ਾਹੀ ਫ਼ੌਜ ਨੇ 18 ਅਕਤੂਬਰ ਨੂੰ ਪਾਣੀਪਤ ਜਾ ਕੇ ਸਾਹ ਲਿਆ।

ਸੰਨ 1881 ਵਿਚ ਰਾਜਾ ਅਮਰ ਸਿੰਘ ਤੇਤੀ ਸਾਲ ਦੀ ਉਮਰ ਭੋਗ ਕੇ ਸਵਰਗਵਾਸ ਹੋ ਗਿਆ। ਇਸ ਦੇ ਦੋ ਲੜਕੇ ਤੇ ਦੋ ਲੜਕੀਆਂ ਚੰਦ ਕੌਰ, ਬੁੱਧ ਸਿੰਘ, ਸਾਹਿਬ ਕੌਰ ਤੇ ਸਾਹਿਬ ਸਿੰਘ ਸਨ । ਸਾਹਿਬ ਸਿੰਘ ਨੂੰ ਰਾਜਾ ਬਣਾਇਆ ਗਿਆ। ਇਸ ਦਾ ਜਨਮ 1773 ਈ. ਵਿਚ ਹੋਇਆ ਸੀ। ਰਾਜਾ ਬਣਨ ਸਮੇਂ ਇਸ ਦੀ ਉਮਰ ਕੇਵਲ ਛੇ ਸਾਲ ਦੀ ਸੀ। ਇਸ ਦੀ ਦਾਦੀ ਰਾਣੀ ਹੁਕਮਾ ਨੇ ਸੁਨਾਮ ਦੇ ਪ੍ਰਸਿੱਧ ਨਾਨੂੰ ਮੱਲ ਅਗਰਵਾਲ ਨੂੰ ਪ੍ਰਧਾਨ ਮੰਤਰੀ ਬਣਾ ਦਿੱਤਾ। ਇਸ ਦੇ ਸਿੱਟੇ ਵਜੋਂ ਰਿਆਸਤ ਵਿਚ ਕਈ ਥਾਈਂ ਬਗ਼ਾਵਤ ਹੋ ਗਈ। ਨਾਨੂੰ ਮੱਲ ਨੇ ਬੜੀ ਅਕਲਮੰਦੀ ਨਾਲ ਸਾਰੇ ਵਿਰੋਧ ਦਬਾ ਦਿੱਤੇ। ਸੰਨ 1787 ਵਿਚ ਰਾਜਾ ਸਾਹਿਬ ਸਿੰਘ ਦਾ ਵਿਆਹ ਗੰਡਾ ਸਿੰਘ (ਭੰਗੀ ਮਿਸਲ) ਦੀ ਲੜਕੀ ਬੀਬੀ ਆਸ ਕੌਰ ਨਾਲ ਹੋਇਆ।

ਸੰਨ 1783 ਵਿਚ ਕਾਲ ਪੈ ਗਿਆ ਜਿਸ ਨੂੰ 'ਚਾਲੀਆ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਸ ਨਾਲ ਕਾਫ਼ੀ ਉਜਾੜਾ ਪਿਆ ਤੇ ਕਈ ਥਾਵਾਂ ਤੇ ਬਗ਼ਾਵਤ ਹੋ ਗਈ। ਮੁੱਲੇਪੁਰ ਵਿਚ ਸ. ਸਰਦੂਲ ਸਿੰਘ ਬਾਗ਼ੀ ਹੋ ਗਿਆ। ਨਾਨੂੰ ਮੱਲ ਨੇ ਇਸ ਨੂੰ ਵੀ ਦਬਾ ਦਿੱਤਾ। ਇਸ ਸਮੇਂ ਦੌਰਾਨ ਰਾਣੀ ਹੁਕਮਾ ਸਵਰਗਵਾਸ ਹੋ ਗਈ। ਇਸ ਉਪਰੰਤ ਰਾਣੀ ਖੇਮ ਕੌਰ, ਰਾਜਾ ਆਲਾ ਸਿੰਘ ਦੀ ਪੁੱਤਰੀ ਬੀਬੀ ਪਰਧਾਨ, ਥੰਮਣ ਸਿੰਘ ਧਾਲੀਵਾਲ ਤੇ ਹਮੀਰ ਸਿੰਘ ਨੇ ਮਿਲਕੇ ਨਾਨੂੰ ਮੱਲ ਨੂੰ ਕੈਦ ਕਰ ਲਿਆ। ਰਾਜਾ ਆਲਾ ਸਿੰਘ ਦੇ ਲੜਕੇ ਭੂਮਾ ਸਿੰਘ ਦੀ ਲੜਕੀ ਰਾਜਿੰਦਰ ਕੌਰ ਫਗਵਾੜੇ ਵਿਆਹੀ ਹੋਈ ਸੀ । ਉਸ ਨੂੰ ਜਦੋਂ ਪਤਾ ਲੱਗਾ ਤਾਂ ਉਹ ਫ਼ੌਜ ਲੈ ਕੇ ਪਟਿਆਲੇ ਆ ਗਈ। ਉਸ ਨੇ ਨਾਨੂੰ ਮੱਲ ਨੂੰ ਕੈਦ ਵਿਚੋਂ ਕੱਢ ਕੇ ਮੁੜ ਮੰਤਰੀ ਬਣਾ ਦਿੱਤਾ। ਨਾਨੂੰ ਮੱਲ ਨੇ ਧਾਰਾ ਰਾਓ ਮਰਹੱਟਾ ਤੇ ਸ. ਬਘੇਲ ਸਿੰਘ ਦੀ ਸਹਾਇਤਾ ਨਾਲ ਰਿਆਸਤ ਵਿਚ ਮੁੜ ਅਮਨ ਬਹਾਲ ਕਰਵਾ ਦਿੱਤਾ। ਇਸ ਬਦਲੇ ਨਾਨੂੰ ਮੱਲ ਨੇ ਧਾਰਾ ਰਾਓ ਨੂੰ ਪੰਜ ਲੱਖ ਰੁਪਏ ਦਿੱਤੇ ਤੇ ਮਰਾਠਾ ਸਰਦਾਰ ਵਾਪਸ ਕਰਨਾਲ ਚਲਾ ਗਿਆ।

ਸੰਨ 1789 ਵਿਚ ਮਰਹੱਟਾ ਜਰਨੈਲ ਰਾਨੀ ਖਾਂ ਨੇ ਮਾਲਵੇ ਦੇ ਸਰਦਾਰਾਂ ਤੋਂ ਖਰਾਜ ਲੈਣ ਲਈ ਚੜ੍ਹਾਈ ਕੀਤੀ। ਪਟਿਆਲਾ ਦਾ ਵਜ਼ੀਰ ਨਾਨੂੰ ਮੱਲ ਉਸ ਨੂੰ ਸ਼ਾਹਬਾਦ ਜਾ ਮਿਲਿਆ। ਰਾਨੀ ਖਾਂ ਨੇ ਅੱਠ ਲੱਖ ਖਰਾਜ ਮੰਗਿਆ ਜਦੋਂ ਕਿ ਵਜ਼ੀਰ ਨਾਨੂੰ ਮੱਲ ਛੇ ਲੱਖ ਦੇਣ ਨੂੰ ਤਿਆਰ ਸੀ। ਨਾਨੂੰ ਮੱਲ ਨੇ ਬੀਬੀ ਰਾਜਿੰਦਰ ਕੌਰ ਨੂੰ ਇਸ ਦੀ ਅਦਾਇਗੀ ਲਈ ਪਟਿਆਲੇ ਸੁਨੇਹਾ ਭੇਜਿਆ। ਬੀਬੀ ਨੂੰ ਇਸ ਤੇ ਸ਼ੱਕ ਹੋ ਗਿਆ। ਉਸ ਨੇ ਇਸ ਦੇ ਪੁੱਤਰ ਦੇਵੀ ਦਿੱਤੇ ਨੂੰ ਕੈਦ ਕਰ ਲਿਆ ਤੇ ਖਰਾਜ ਦੀ ਜ਼ਿੰਮੇਵਾਰੀ ਵੀ ਇਸ ਤੇ ਸੁੱਟ ਦਿੱਤੀ। ਮਰਹੱਟਿਆਂ ਦੇ ਜ਼ੋਰ ਪਾਉਣ ਤੇ ਦੇਵੀ ਦਿੱਤੇ ਨੂੰ ਛੱਡ ਦਿੱਤਾ ਗਿਆ ਤੇ ਬੀਬੀ ਆਪ ਸੂਲਰ ਪੁੱਜੀ ਜਿਥੇ ਉਸ ਸਮੇਂ ਰਾਨੀ ਖਾਂ ਠਹਿਰਿਆ ਹੋਇਆ ਸੀ। ਉਸ ਨੇ ਖ਼ਰਾਜ ਦੇ ਫੈਸਲੇ ਲਈ ਬੀਬੀ ਨੂੰ ਸਿੰਧੀਆਂ ਕੋਲ ਮਥਰਾ ਜਾਣ ਦਾ ਸੁਝਾਅ ਦਿੱਤਾ। ਇਥੇ ਇਕ ਲੱਖ ਰੁਪਏ ਦੇਣ ਦਾ ਫ਼ੈਸਲਾ ਹੋਇਆ ਬਾਕੀ ਬਦਲੇ ਦੇਵੀ ਦਿੱਤੇ ਨੂੰ ਜ਼ਮਾਨਤ ਵਜੋਂ ਰੱਖਿਆ ਗਿਆ। ਮਥਰਾ ਤੋਂ ਵਾਪਸ ਆ ਕੇ ਬੀਬੀ ਰਾਜਿੰਦਰ ਕੌਰ 1791 ਈ. ਵਿਚ ਸਵਰਗਵਾਸ ਹੋ ਗਈ। ਸੰਨ 1792 ਵਿਚ ਮਲੇਰਕੋਟਲੇ ਵਿਖੇ ਨਾਨੂੰ ਮੱਲ ਵੀ ਸਵਰਗਵਾਸ ਹੋ ਗਿਆ। ਇਸ ਉਪਰੰਤ ਸਾਹਿਬ ਸਿੰਘ ਦੀ ਭੈਣ ਬੀਬੀ ਸਾਹਿਬ ਕੌਰ ਵਜ਼ੀਰ ਬਣੀ। ਇਹ ਬੜੀ ਬਹਾਦਰ ਔਰਤ ਸੀ। ਲੜਾਈ ਦੇ ਮੈਦਾਨ ਵਿਚ ਮਰਦਾਂ ਦੀ ਤਰ੍ਹਾਂ ਲੜਦੀ ਸੀ।

ਸੰਨ 1795 ਵਿਚ ਨਾਨਾ ਰਾਓ ਤੇ ਮਾਧੋ ਰਾਓ ਫੂਲਕੇ ਪਟਿਆਲੇ ਤੋਂ ਖਰਾਜ ਲੈਣ ਲਈ ਆਏ। ਬੀਬੀ ਸਾਹਿਬ ਕੌਰ ਨੇ ਭਾਈ ਲਾਲ ਸਿੰਘ, ਭੀਮਾ ਸਿੰਘ, ਭਾਈ ਮਹਿਤਾਬ ਸਿੰਘ ਥਨੇਸਰ, ਸ. ਜੋਧ ਸਿੰਘ, ਤਾਰਾ ਸਿੰਘ ਘੇਬਾ ਆਦਿ ਨੂੰ ਲੈ ਕੇ ਮਰਹੱਟਿਆਂ ਨਾਲ ਲੜਾਈ ਛੇੜ ਦਿੱਤੀ। ਇਸ ਵਿਚ ਪਟਿਆਲੇ ਦੀ ਜਿੱਤ ਹੋਈ। ਇਸ ਉਪਰੰਤ ਬੀਬੀ ਸਾਹਿਬ ਕੌਰ ਨੇ 1798 ਈ. ਵਿਚ ਜਾਰਜ ਥਾਮਸ ਨਾਲ ਲੜਾਈ ਕਰ ਕੇ ਉਸ ਨੂੰ ਹਰਾਇਆ। ਥਾਮਸ ਨੇ ਹਾਂਸੀ, ਹਿਸਾਰ ਆਦਿ ਇਲਾਕਿਆਂ ਤੇ ਕਬਜ਼ਾ ਕਰਨ ਉਪਰੰਤ ਜੀਂਦ ਤੇ ਹਮਲਾ ਕੀਤਾ ਸੀ।

ਬੀਬੀ ਸਾਹਿਬ ਕੌਰ ਰਾਜਾ ਸਾਹਿਬ ਸਿੰਘ ਨਾਲ ਆਪਣੀ ਕਿਸੇ ਨਾਰਾਜ਼ਗੀ ਕਾਰਨ ਜਾਗੀਰ ਭੇਰੀਆਂ ਵਿਖੇ ਚਲੀ ਗਈ। ਰਾਜਾ ਸਾਹਿਬ ਸਿੰਘ ਨੇ ਭੇਰੀਆਂ ਤੋਂ ਇਸ ਨੂੰ ਫ਼ਤਹਿਗੜ੍ਹ ਸਾਹਿਬ ਜਾਣ ਲਈ ਆਖਿਆ ਜਿਥੇ ਇਸ ਦਾ ਪਤੀ ਰਹਿੰਦਾ ਸੀ ਪਰ ਇਸ ਨੇ ਅਜਿਹਾ ਨਾ ਕੀਤਾ। ਹੁਕਮ ਅਦੂਲੀ ਕਾਰਨ ਸਾਹਿਬ ਸਿੰਘ ਇਸ ਵਿਰੁੱਧ ਫ਼ੌਜ ਲੈ ਕੇ ਚੜ੍ਹ ਪਿਆ। ਜੋਧ ਸਿੰਘ ਕਲਸੀਆ ਤੇ ਭਾਈ ਲਾਲ ਸਿੰਘ ਨੇ ਦੋਵਾਂ ਦਰਮਿਆਨ ਸਮਝੌਤਾ ਕਰਵਾ ਦਿੱਤਾ। ਬੀਬੀ ਭਰਾ ਨਾਲ ਪਟਿਆਲੇ ਨੂੰ ਚਲ ਪਈ। ਰਸਤੇ ਵਿਚ ਭਰਾ ਨੇ ਭੈਣ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਭਵਾਨੀਗੜ੍ਹ ਦੇ ਕਿਲੇ ਵਿਚ ਕੈਦ ਕਰ ਦਿੱਤਾ। ਉਹ ਨੌਕਰਾਣੀ ਦੇ ਭੇਸ ਵਿਚ ਕੈਦ ਵਿਚੋਂ ਨਸ ਗਈ ਤੇ ਕਿਲੇ ਭੇਰੀਆਂ ਵਿਖੇ ਪੁੱਜ ਗਈ ਜਿਥੇ ਉਹ 1799 ਈ. ਵਿਚ ਸਵਰਗਵਾਸ ਹੋ ਗਈ। ਸੰਨ 1799 ਦੇ ਅਖ਼ੀਰ ਵਿਚ ਜਾਰਜ ਥਾਮਸ ਨੇ ਫ਼ਿਰ ਸਿੱਖ ਇਲਾਕੇ ਤੇ ਹਮਲਾ ਕਰ ਦਿੱਤਾ ਤੇ ਪਟਿਆਲੇ ਸਮੇਤ ਲੁੱਟ ਮਾਰ ਕਰ ਕੇ ਵਾਪਸ ਹਾਂਸੀ ਚਲਾ ਗਿਆ। ਸੰਨ 1801 ਵਿਚ ਰਾਜਾ ਸਾਹਿਬ ਸਿੰਘ ਨੇ ਕੈਥਲ, ਜੀਂਦ, ਨਾਭਾ ਸ਼ਰਦਾਰਾਂ ਅਤੇ ਮਰਹੱਟਾ ਜਰਨੈਲ ਪੈਰੋਂ ਦੀ ਸਹਾਇਤਾ ਨਾਲ ਥਾਮਸ ਨਾਲ ਲੜਾਈ ਕੀਤੀ। ਇਸ ਦੇ ਸਿੱਟੇ ਵਜੋਂ ਸਿੱਖ ਫ਼ੌਜਾਂ ਨੇ ਥਾਮਸ ਨੂੰ ਹਾਂਸੀ ਵਿਚੋਂ ਸਦਾ ਲਈ ਕੱਢ ਦਿੱਤਾ।

ਸੰਨ 1803 ਵਿਚ ਮਰਹੱਟਿਆਂ ਨੂੰ ਹਰਾ ਕੇ ਅੰਗਰੇਜ਼ਾਂ ਨੇ ਦਿੱਲੀ ਉੱਤੇ ਕਬਜ਼ਾ ਕਰ ਲਿਆ। ਸੰਨ 1804 ਵਿਚ ਜਸਵੰਤ ਰਾਓ ਹੁਲਕਰ ਨੇ ਫਿਰ ਦਿੱਲੀ ਉੱਤੇ ਹਮਲਾ ਕੀਤਾ ਪਰ ਹਾਰ ਗਿਆ। ਇਸ ਉਪਰੰਤ ਉਹ 1805 ਈ. ਵਿਚ ਸਿੱਖਾਂ ਤੋਂ ਸਹਾਇਤਾ ਲੈਣ ਲਈ ਪਟਿਆਲੇ ਤੋਂ ਮਹਾਰਾਜਾ ਰਣਜੀਤ ਸਿੰਘ ਕੋਲ ਗਿਆ। ਮਹਾਰਾਜੇ ਨੇ ਉਸ ਦਾ ਅੰਗਰੇਜ਼ਾਂ ਨਾਲ ਸਮਝੌਤਾ ਕਰਵਾ ਦਿੱਤਾ।

ਰਾਣੀ ਆਸ ਕੌਰ ਤੇ ਸਾਹਿਬ ਸਿੰਘ ਦਾ ਆਪਸ ਵਿਚ ਅਕਸਰ ਝਗੜਾ ਰਹਿੰਦਾ ਸੀ। ਸੰਨ 1807 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਦੋਵਾਂ ਦਰਮਿਆਨ ਸਮਝੌਤਾ ਕਰਵਾਇਆ। ਸੰਨ

1896 ਵਿਚ ਪਟਿਆਲੇ ਦੇ ਦੁਲੱਦੀ ਪਿੰਡ ਪਿੱਛੇ ਨਾਭੇ ਤੇ ਪਟਿਆਲੇ ਵਿਚ ਦੋ ਮਹੀਨੇ ਲੜਾਈ ਹੋਈ। ਇਸ ਦਾ ਸਮਝੌਤਾ ਵੀ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਇਆ।

ਸੰਨ 1808 ਵਿਚ ਜੀਂਦ, ਕੈਥਲ ਤੇ ਪਟਿਆਲਾ ਨੇ ਅੰਗਰੇਜ਼ ਰੈਜ਼ੀਡੈਂਟ ਨੂੰ ਮਾਲਵੇ ਦੀਆਂ ਰਿਆਸਤਾਂ ਆਪਣੀ ਰਾਖੀ ਵਿਚ ਲੈਣ ਲਈ ਬੇਨਤੀ ਕੀਤੀ। ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਇਸ ਖ਼ਬਰ ਦਾ ਪਤਾ ਲਗਾ ਤਾਂ ਉਸ ਨੇ ਸਾਹਿਬ ਸਿੰਘ ਨੂੰ ਅੰਮ੍ਰਿਤਸਰ ਬੁਲਾ ਕੇ ਵਿਸ਼ਵਾਸ ਦਿਵਾਇਆ ਤੇ ਉਸ ਨਾਲ ਪੱਗ ਵਟਾ ਕੇ ਉਸ ਨੂੰ ਧਰਮ ਭਰਾ ਬਣਾ ਲਿਆ ਪਰ ਇਸ ਦੇ ਬਾਵਜੂਦ ਸਾਹਿਬ ਸਿੰਘ ਨੇ ਮਹਾਰਾਜੇ ਉੱਤੇ ਭਰੋਸਾ ਨਾ ਕੀਤਾ ਤੇ ਅੰਗਰੇਜ਼ਾਂ ਦੀ ਸ਼ਰਣ ਲੈ ਲਈ। ਇਸ ਦੇ ਸਿੱਟੇ ਵਜੋਂ 24 ਅਪ੍ਰੈਲ, 1809 ਅੰਗਰੇਜ਼ਾਂ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਹੋਈ ਸੰਧੀ ਅਨੁਸਾਰ ਅੰਗਰੇਜ਼ਾਂ ਨੇ ਮਾਲਵੇ ਤੇ ਸਰਹਿੰਦ ਦਾ ਇਲਾਕਾ ਆਪਣੀ ਰੱਖਿਆ ਵਿਚ ਲੈ ਲਿਆ।

ਸੰਨ 1870 ਵਿਚ ਰਾਜਾ ਸਾਹਿਬ ਸਿੰਘ ਨੂੰ ਮੁਗ਼ਲ ਬਾਦਸ਼ਾਹ ਅਕਬਰ ਦੂਜੇ ਨੇ ਮਹਾਰਾਜੇ ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ। ਸੰਨ 1812 ਵਿਚ ਫ਼ਿਰ ਰਾਜਾ ਸਾਹਿਬ ਸਿੰਘ ਦਾ ਆਪਣੀ ਪਤਨੀ ਆਸ ਕੌਰ ਨਾਲ ਝਗੜਾ ਹੋ ਗਿਆ ਜਿਸ ਤੇ ਅੰਗਰੇਜ਼ਾਂ ਨੇ ਪਟਿਆਲਾ ਹਕੂਮਤ ਦੇ ਸਾਰੇ ਅਧਿਕਾਰ ਆਸ ਕੌਰ ਨੂੰ ਦੇ ਦਿੱਤੇ ਤੇ ਮਹਾਰਾਜਾ ਸਾਹਿਬ ਸਿੰਘ ਨੂੰ 12 ਹਜ਼ਾਰ ਰੁਪਏ ਮਹੀਨਾ ਪੈਨਸ਼ਨ ਦੇ ਦਿੱਤੀ। ਸੰਨ 1813 ਵਿਚ ਮਹਾਰਾਜਾ ਸਾਹਿਬ ਸਿੰਘ ਸਵਰਗਵਾਸ ਹੋ ਗਿਆ।

ਇਸ ਉਪਰੰਤ ਇਸ ਦਾ ਵੱਡਾ ਲੜਕਾ ਕਰਮ ਸਿੰਘ ਜੋ ਰਾਣੀ ਆਸ ਕੌਰ ਦਾ ਪੁੱਤਰ ਸੀ ਪੰਦਰ੍ਹਾਂ ਸਾਲ ਦੀ ਉਮਰ ਅਰਥਾਤ 10 ਜੂਨ, 1813 ਨੂੰ ਗੱਦੀ ਤੇ ਬੈਠਾ। ਇਸ ਦਾ ਜਨਮ 16 ਅਕਤੂਬਰ, 1797 ਨੂੰ ਹੋਇਆ ਸੀ ਇਸ ਨੇ ਸੰਨ 1814 ਵਿਚ ਗੋਰਖਿਆਂ ਦੀ ਲੜਾਈ ਵਿਚ ਅੰਗਰੇਜ਼ਾਂ ਦਾ ਸਾਥ ਦਿੱਤਾ ਜਿਸ ਦੇ ਸਿੱਟੇ ਵਜੋਂ ਅੰਗਰੇਜ਼ਾਂ ਨੇ ਇਸ ਨੂੰ ਬੁਘਾਟ, ਜਗਤਗੜ੍ਹ ਆਦਿ 13 ਪਰਗਨੇ ਇਨਾਮ ਵਿਚ ਦਿੱਤੇ। ਸੰਨ 1845 ਵਿਚ ਲਾਹੌਰ ਦਰਬਾਰ ਦੀ ਅੰਗਰੇਜ਼ਾਂ ਨਾਲ ਹੋਈ ਲੜਾਈ ਸਮੇਂ ਵੀ ਪਟਿਆਲਾ ਰਿਆਸਤ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ। 23 ਦਸੰਬਰ, 1845 ਨੂੰ ਇਹ ਲਗਭਗ 48 ਸਾਲ ਦੀ ਉਮਰ ਭੋਗ ਕੇ ਸਵਰਗਵਾਸ ਹੋ ਗਿਆ।

ਮਹਾਰਾਜਾ ਕਰਮ ਸਿੰਘ ਦੇ ਅੱਗੋਂ ਦੋ ਪੁੱਤਰ ਸਨ, ਨਰਿੰਦਰ ਸਿੰਘ ਤੇ ਦੀਪ ਸਿੰਘ। ਵੱਡਾ ਨਰਿੰਦਰ ਸਿੰਘ ਗੱਦੀ ਤੇ ਬੈਠਾ। ਇਸ ਦਾ ਜਨਮ 26 ਨਵੰਬਰ 1823 ਨੂੰ ਹੋਇਆ ਸੀ। ਇਹ 16 ਜਨਵਰੀ, 1846 ਨੂੰ ਗੱਦੀ ਤੇ ਬੈਠਾ। ਸੰਨ 1847 ਵਿਚ ਮਾਲਵੇ ਦੀਆਂ ਪਟਿਆਲਾ, ਜੀਂਦ, ਨਾਭਾ, ਫ਼ਰੀਦਕੋਟ, ਮਲੇਰਕੋਟਲਾ ਆਦਿ ਰਿਆਸਤਾਂ ਨੂੰ ਛੱਡ ਕੇ ਬਾਕੀ ਸਾਰੀਆਂ ਅੰਗਰੇਜ਼ੀ ਰਾਜ ਵਿਚ ਮਿਲਾ ਦਿੱਤੀਆਂ ਗਈਆਂ। ਸੰਨ 1857 ਦੇ ਗਦਰ ਵਿਚ ਪਟਿਆਲਾ ਰਿਆਸਤ ਸਾਰੇ ਹਿੰਦੁਸਤਾਨ ਵਿਚੋਂ ਅੰਗਰੇਜ਼ਾਂ ਦੀ ਵਧੇਰੇ ਵਫ਼ਾਦਾਰ ਰਹੀ ਜਿਸ ਦੇ ਸਿੱਟੇ ਵਜੋਂ ਅੰਗਰੇਜ਼ਾਂ ਨੇ ਨਵਾਬ ਝੱਜਰ ਦਾ ਦੋ ਲੱਖ ਰੁਪਏ ਸਾਲਾਨਾ ਆਮਦਨ ਦਾ ਇਲਾਕਾ ਨਾਰਨੌਲ, ਪਟਿਆਲਾ ਨੂੰ ਦੇ ਦਿੱਤਾ। ਦਿੱਲੀ ਵਿਚ ਬੇਗਮ ਦਾ 'ਜ਼ੀਨਤ ਮਹਿਲ' ਵੀ ਦਿੱਤਾ ਗਿਆ ਤੇ ਮਹਾਰਾਜਾ ਨਰਿੰਦਰ ਸਿੰਘ ਨੂੰ ਮਹਾਰਾਜਾ ਅਧਿਰਾਜ, ਮਹਾਰਾਜਾ-ਏ-ਰਾਜਗਾਨ ਨਰਿੰਦਰ ਸਿੰਘ ਮੁਹਿੰਦਰ ਬਹਾਦਰ ਦਾ ਖ਼ਿਤਾਬ ਵੀ ਦਿੱਤਾ ਗਿਆ।

ਪਟਿਆਲਾ ਤੋਂ ਲਏ ਗਏ ਕਰਜ਼ੇ ਬਦਲੇ 1860 ਈ. ਵਿਚ ਅੰਗਰੇਜ਼ੀ ਸਰਕਾਰ ਨੇ ਰਿਆਸਤ ਝੱਜਰ ਵਿਚੋਂ 98 ਹਜ਼ਾਰ ਰੁਪਏ ਸਾਲਾਨਾ ਦੀ ਆਮਦਨ ਦਾ ਹੋਰ ਇਲਾਕਾ ਭਨੌਂਦ ਦੇ ਦਿੱਤਾ। 17 ਜਨਵਰੀ, 1860 ਨੂੰ ਲਾਰਡ ਕੇਨਿੰਗ ਨੇ ਅੰਬਾਲੇ ਇਕ ਦਰਬਾਰ ਕੀਤਾ ਜਿਸ ਵਿਚ ਫੂਲ ਘਰਾਣੇ ਨੂੰ ਉਨ੍ਹਾਂ ਦੇ ਆਪਣੇ ਘਰ ਔਲਾਦ ਨਾ ਹੋਣ ਦੀ ਸੂਰਤ ਵਿਚ ਮੁਤਬੰਨਾ ਬਣਾਉਣ ਦਾ ਅਧਿਕਾਰ ਦਿੱਤਾ ਗਿਆ। ਨਵੰਬਰ, 1861 ਵਿਚ ਇਸ ਨੂੰ ਸਤਾਰ-ਏ-ਹਿੰਦ ਦਾ ਖ਼ਿਤਾਬ ਦੇ ਕੇ ਗਵਰਨਰ ਜਨਰਲ ਦੀ ਕੌਂਸਲ ਦਾ ਮੈਂਬਰ ਬਣਾਇਆ। 13 ਨਵੰਬਰ, 1862 ਈ. ਨੂੰ ਇਹ ਅਕਾਲ ਚਲਾਣਾ ਕਰ ਗਿਆ।

ਇਸ ਤੋਂ ਬਾਅਦ 28 ਜਨਵਰੀ, 1862 ਨੂੰ ਮਹਿੰਦਰ ਸਿੰਘ ਗੱਦੀ ਤੇ ਬੈਠਾ। ਉਦੋਂ ਇਸ ਦੀ ਉਮਰ ਲਗਭਗ ਦਸ ਸਾਲ ਸੀ। ਇਸ ਦਾ ਜਨਮ 16 ਸਤੰਬਰ, 1852 ਈ. ਵਿਚ ਹੋਇਆ। ਇਸ ਦੇ ਬਾਲਗ ਹੋਣ ਤਕ ਰਿਆਸਤ ਦਾ ਰਾਜ ਪ੍ਰਬੰਧ ਤਿੰਨ ਮੈਂਬਰੀ ਕੌਂਸਲ ਕਰਦੀ ਰਹੀ ਜਿਸ ਦੇ ਮੈਂਬਰ ਸ. ਜਗਦੇਵ ਸਿੰਘ, ਬਖ਼ਸ਼ੀ ਰਹੀਮ ਬਖ਼ਸ਼ ਤੇ ਬਖ਼ਸ਼ੀ ਉਦੇ ਸਿੰਘ ਸਨ। ਫ਼ਰਵਰੀ, 1870 ਈ. ਵਿਚ ਕੌਂਸਲ ਤੋੜ ਕੇ ਮਹਾਰਾਜੇ ਨੂੰ ਰਿਆਸਤ ਦੇ ਪ੍ਰਬੰਧ ਦੇ ਪੂਰੇ ਅਖ਼ਤਿਆਰ ਦੇ ਦਿੱਤੇ ਗਏ। ਇਸ ਨੇ ਆਪਣੇ ਨਾਂ ਉੱਤੇ ਪਟਿਆਲਾ ਵਿਚ 'ਮਹਿੰਦਰਾ ਕਾਲਜ' ਬਣਾਇਆ। ਇਹ 14 ਅਪ੍ਰੈਲ, 1876 ਈ. ਨੂੰ ਸਵਰਗਵਾਸ ਹੋ ਗਿਆ।

ਇਸ ਉਪਰੰਤ ਰਾਜਿੰਦਰ ਸਿੰਘ ਗੱਦੀ ਤੇ ਬੈਠਾ। ਇਸ ਦਾ ਜਨਮ 25 ਮਈ, 1872 ਈ. ਵਿਚ ਹੋਇਆ। ਸੰਨ 1890 ਵਿਚ ਇਸ ਨੂੰ ਰਾਜ ਪ੍ਰਬੰਧ ਦੇ ਪੂਰਨ ਅਖ਼ਤਿਆਰ ਮਿਲੇ। ਨਵੰਬਰ 1900 ਵਿਚ ਇਹ ਸਵਰਗਵਾਸ ਹੋ ਗਿਆ। ਇਸ ਉਪਰੰਤ ਭੂਪਿੰਦਰ ਸਿੰਘ ਮਹਾਰਾਜਾ ਬਣਿਆ। ਇਸ ਦਾ ਜਨਮ 12 ਅਕਤੂਬਰ 1892 ਈ. ਵਿਚ ਹੋਇਆ। ਇਸ ਨੂੰ ਅਕਤੂਬਰ 1900 ਈ. ਵਿਚ ਰਾਜ ਪ੍ਰਬੰਧ ਦੇ ਪੂਰਨ ਅਧਿਕਾਰ ਦਿੱਤੇ ਗਏ। ਅੰਗਰੇਜ਼ ਸਰਕਾਰ ਵੱਲੋਂ ਇਸ ਨੂੰ ਸਰ ਦਾ ਖ਼ਿਤਾਬ ਦਿੱਤਾ ਗਿਆ। ਇਹ 1938 ਈ. ਵਿਚ ਸਵਰਗਵਾਸ ਹੋ ਗਿਆ।

ਇਸ ਉਪਰੰਤ ਯਾਦਵਿੰਦਰ ਸਿੰਘ 23 ਮਾਰਚ, 1938 ਨੂੰ ਗੱਦੀ ਤੇ ਬੈਠਾ। ਇਸ ਦਾ ਜਨਮ 7 ਜਨਵਰੀ, 1913 ਨੂੰ ਹੋਇਆ ਸੀ। ਇਸ ਦੇ ਰਾਜ ਵਿਚ ਭਾਰਤ ਆਜ਼ਾਦ ਹੋਇਆ। ਇਸ ਨੇ ਸਭ ਤੋਂ ਪਹਿਲਾਂ 13 ਮਾਰਚ, 1947 ਨੂੰ ਹਿੰਦ ਵਿਚ ਸ਼ਾਮਲ ਹੋਣ ਦਾ ਐਲਾਨ ਕੀਤਾ ਅਤੇ 22 ਰਿਆਸਤਾਂ ਨੂੰ ਹਿੰਦ ਯੂਨੀਅਨ ਵਿਚ ਸ਼ਾਮਲ ਕਰਨ ਲਈ ਸ. ਪਟੇਲ ਦੀ ਸਭ ਤੋਂ ਵੱਧ ਮਦਦ ਕੀਤੀ। ਇਸ ਉਪਰੰਤ ਪੰਜਾਬ ਦੀਆਂ ਅੱਠ ਰਿਆਸਤਾਂ ਦੀ ਯੂਨੀਅਨ ਬਣੀ ਜੋ ਪੈਪਸੂ ਨਾਂ ਦੇ ਨਾਲ ਪ੍ਰਸਿੱਧ ਹੋਈ। (ਪਟਿਆਲਾ ਈਸਟ ਪੰਜਾਬ ਸਟੇਟਸ ਯੂਨੀਅਨ)। 15 ਜੁਲਾਈ 1947 ਨੂੰ ਕਿਲਾ ਮੁਬਾਰਕ ਵਿਚ ਸ. ਪਟੇਲ ਨੇ ਯੂਨੀਅਨ ਨੂੰ ਪਰਵਾਨਗੀ ਦਿੱਤੀ।







ਹ.ਪੁ.—ਇੰਪ ਗ. ਇੰਡ. 20:131-35; ਸਿ.ਮਿ.-ਸੀਤਲ :153-90; ਹਿ.ਸਿ.-ਹਰੀ ਰਾਮ ਗੁਪਤਾ; ਹਿ.ਸਿ.-ਲਤੀਫ;ਮ.ਕੋ.

**ਫੂਲ, ਬਾਬਾ** : ਫੂਲਕੀਆਂ ਰਿਆਸਤ ਦੀ ਬੰਸਾਵਲੀ ਅਨੁਸਾਰ ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ ਆਦਿ ਘਰਾਣੇ ਭੱਟੀ ਰਾਜਪੂਤ ਰਾਜਾ ਜੈਸਲ (ਜਿਸ ਨੇ ਜੈਸਲਮੇਰ ਵਸਾਇਆ) ਦੀ ਔਲਾਦ ਵਿਚੋਂ ਹਨ। ਪੰਜਾਬ ਵਿਚ ਆ ਕੇ ਇਹ ਬਰਾੜ ਜੱਟ ਦੇ ਤੌਰ ਤੇ ਜਾਣੇ ਜਾਣ ਲਗ ਪਏ। ਇਨ੍ਹਾਂ ਵਿਚੋਂ ਹੀ ਬਾਬੇ ਫੂਲ ਦਾ ਦਾਦਾ ਮੋਹਨ ਇਲਾਕੇ ਦਾ ਚੌਧਰੀ ਸੀ। ਮੋਹਨ ਦੇ ਰੂਪ ਚੰਦ ਤੇ ਕਾਲਾ ਦੋ ਪੁੱਤਰ ਸਨ।

ਮੋਹਨ ਤੇ ਉਸ ਦਾ ਪਰਿਵਾਰ ਗੁਰੂ ਘਰ ਦਾ ਚੰਗਾ ਸ਼ਰਧਾਲੂ ਸੀ। ਇਸ ਨੇ ਛੇਵੀਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਸਾਹਿਬ ਦੀ ਸਹਾਇਤਾ ਨਾਲ ਮਹਿਰਾਜ ਪਿੰਡ ਵਸਾਇਆ। ਸੰਨ 1618 ਵਿਚ ਭੱਟੀਆਂ ਨਾਲ ਹੋਈ ਲੜਾਈ ਵਿਚ ਮੋਹਨ ਤੇ ਰੂਪ ਚੰਦ ਅਰਥਾਤ ਪਿਉ ਅਤੇ ਪੁੱਤਰ ਦੋਵੇਂ ਮਾਰੇ ਗਏ। ਰੂਪ ਚੰਦ ਦੇ ਦੋ ਪੁੱਤਰ ਸਨ, ਫੂਲ ਤੇ ਸੰਦਲੀ। ਇਨ੍ਹਾਂ ਦੋਵਾਂ ਬੱਚਿਆਂ ਦਾ ਪਾਲਣ ਪੋਸ਼ਣ ਇਨ੍ਹਾਂ ਦੇ ਚਾਚੇ ਕਾਲੇ ਨੇ ਕੀਤਾ।

ਇਨ੍ਹਾਂ ਦੋਹਾਂ ਵਿਚੋਂ ਫੂਲ ਦਾ ਜਨਮ 1627 ਈ. (1684 ਬਿ.) ਵਿਚ ਮਾਤਾ ਅੰਬੀ ਦੀ ਕੁੱਖੋਂ ਹੋਇਆ। ਛੇਤੀ ਹੀ ਇਸ ਦੇ ਸਿਰ ਤੋਂ ਮਾਤਾ-ਪਿਤਾ ਦਾ ਸਾਇਆ ਉੱਠ ਗਿਆ। ਕਾਲਾ ਆਪਣੇ ਭਤੀਜਿਆਂ ਫੂਲ ਤੇ ਸੰਦਲੀ ਨੂੰ ਨਾਲ ਲੈ ਕੇ ਗੁਰੂ ਹਰਿ ਰਾਇ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਹੋਇਆ। ਬੱਚਿਆਂ ਨੇ ਗੁਰੂ ਸਾਹਿਬ ਨੂੰ ਮੱਥਾ ਟੇਕਿਆ ਅਤੇ ਸ਼ਬਦ ਗਾਇਨ ਕਰਦੇ ਹੋਏ ਤਾਲ ਦੇਣ ਲਈ ਆਪਣੇ ਢਿੱਡ ਵਜਾਏ। ਗੁਰੂ ਸਾਹਿਬ ਨੇ ਹੱਸਦੇ ਹੋਏ ਕਾਲੇ ਤੋਂ ਇਸ ਦਾ ਕਾਰਨ ਪੁੱਛਿਆ। ਕਾਲੇ ਨੇ ਨਿਮਰਤਾ ਸਹਿਤ ਉੱਤਰ ਦਿੱਤਾ ਕਿ ਮਹਾਰਾਜ ਇਹ ਪੇਟ ਦੀ ਭੁੱਖ ਵੱਲ ਇਸ਼ਾਰਾ ਕਰ ਰਹੇ ਹਨ। ਤਦ ਗੁਰੂ ਸਾਹਿਬ ਨੇ ਬਚਨ ਕੀਤਾ ''ਫੂਲ ਬਹੁਤ ਫਲੇ ਫੂਲੇਗਾ। ਇਕ ਲੰਗਰ ਤਾਂ ਕੀ ਅਨੰਤ ਥਾਂ ਇਸ ਦੀ ਸੰਤਾਨ ਦੇ ਲੰਗਰ ਚਲਣਗੇ ਅਤੇ ਸਤਲੁਜ ਅਤੇ ਜਮਨਾ ਦੇ (ਇਲਾਕੇ) ਅੰਦਰ ਸਾਰੇ ਮੁਲਕ ਉੱਤੇ ਇਸ ਦੀ ਔਲਾਦ ਰਾਜ ਕਰੇਗੀ। ਤੂੰ ਤਾਂ ਇਨ੍ਹਾਂ ਵਾਸਤੇ ਰੋਟੀਆਂ ਮੰਗੀਆਂ ਅਸੀਂ ਰਾਜ ਬਖ਼ਸ਼ਿਆ।'' ਇਹ ਬਚਨ ਸੁਣ ਕੇ ਕਾਲੇ ਦੀ ਖ਼ੁਸ਼ੀ ਦੀ ਕੋਈ ਸੀਮਾ ਨਾ ਰਹੀ।

ਫੂਲ ਦੀਆਂ ਦੋ ਸ਼ਾਦੀਆਂ ਹੋਈਆਂ। ਇਨ੍ਹਾਂ ਵਿਚੋਂ ਇਕ ਪਤਨੀ ਦਾ ਨਾਂ 'ਮਾਈ ਬਾਲੀ' ਤੇ ਦੂਜੀ ਦਾ ਨਾਂ 'ਮਾਈ ਰੱਜੀ' ਸੀ। ਇਨ੍ਹਾਂ ਦੋਵਾਂ ਪਤਨੀਆਂ ਤੋਂ ਇਸ ਦੇ ਛੇ ਪੁੱਤਰ ਹੋਏ। ਤਿਲੋਕਾ ਤੇ ਰਾਮਾ ਪਹਿਲੀ ਮਾਈ ਬਾਲੀ ਦੀ ਕੁੱਖੋਂ ਤੇ ਦੂਜੇ ਚਾਰ ਮਾਈ ਰੱਜੀ ਦੇ ਪੁੱਤਰ ਸਨ। ਵੱਡਾ ਹੋ ਕੇ ਇਸ ਨੇ ਮਹਿਰਾਜ ਤੋਂ ਲਗਭਗ 8 ਕਿ.ਮੀ. ਦੂਰ ਇਕ ਪਿੰਡ ਵਸਾਇਆ ਜਿਸ ਦਾ ਨਾਂ ਇਸ ਨੇ ਆਪਣੇ ਨਾਂ ਤੇ 'ਫੂਲ' ਰਖਿਆ।

ਸੰਨ 1646 (ਸੰਮਤ 1703) ਵਿਚ ਸੱਤਵੀਂ ਪਾਤਸ਼ਾਹੀ ਗੁਰੂ ਹਰਿਰਾਇ ਸਾਹਿਬ ਜਦੋਂ ਸੰਗਤ ਦਾ ਕਲਿਆਣ ਕਰਦੇ ਹੋਏ ਮਹਿਰਾਜ ਪਿੰਡ ਵਿਚ ਪੁੱਜੇ ਤਾਂ ਬਾਕੀ ਸੰਗਤ ਨਾਲ ਫੂਲ ਵੀ ਆਪਣੇ ਪਰਿਵਾਰ ਤੇ ਸਬੰਧੀਆਂ ਸਮੇਤ ਗੁਰੂ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਹੋਇਆ। ਇਥੇ ਇਸ ਨੇ ਬੜੀ ਨਿਮਰਤਾ ਤੇ ਪਿਆਰ ਸਹਿਤ ਗੁਰੂ ਸਾਹਿਬ ਦੀ ਸੇਵਾ ਕੀਤੀ। ਗੁਰੂ ਸਾਹਿਬ ਇਸ ਦੀ ਨਿਮਰਤਾ ਤੇ ਸੇਵਾ ਭਾਵਨਾ ਤੋਂ ਬਹੁਤ ਪ੍ਰਸੰਨ ਹੋਏ ਤੇ ਇਸ ਨੂੰ ਹੋਰ ਵਧਣ ਫੁਲਣ ਦਾ ਆਸ਼ੀਰਵਾਦ ਦਿੱਤਾ।

ਇਸੇ ਨੇ ਬਠਿੰਡੇ ਦੇ ਨੇੜੇ ਫੱਕਸਰ ਦੇ ਇਲਾਕੇ ਵਿਚ ਭੱਟੀ ਰਾਜਪੂਤ ਹਯਾਤ ਖਾਂ ਨਾਲ ਲੜਾਈ ਕੀਤੀ ਜੋ ਪਹਿਲੀ ਟੱਕਰ ਵਿਚ ਹੀ ਦੌੜ ਗਿਆ ਤੇ ਭਟਨੇਰ ਜਾ ਵੜਿਆ। ਇਸ ਤੋਂ ਛੇਤੀ ਬਾਅਦ ਇਸ ਨੇ ਈਸਾ ਖਾਂ ਰਾਜਪੂਤ ਸਰਦਾਰ ਤੋਂ ਹਾਰ ਖਾਧੀ। ਇਸ ਵਿਚ ਕਸੂਰ ਦੇ ਪਠਾਨ ਨਵਾਬ ਹੁਸੈਨ ਖ਼ਾਂ ਨੇ ਈਸਾ ਖ਼ਾਂ ਦੀ ਸਹਾਇਤਾ ਕੀਤੀ। ਫੂਲ ਪਿੰਡ ਛੱਡ ਕੇ ਮਹਿਰਾਜ ਚਲਾ ਗਿਆ। ਪਿੱਛੋਂ ਈਸਾ ਖ਼ਾਂ ਨੇ ਰੱਜ ਕੇ ਪਿੰਡ ਲੁੱਟਿਆ। ਕੁਝ ਸਮੇਂ ਉਪਰੰਤ ਤਾਕਤ ਇਕੱਠੀ ਕਰ ਕੇ ਫੂਲ ਨੇ ਈਸਾ ਖ਼ਾਂ ਦੇ ਪਿਤਾ ਦੌਲਤ ਖ਼ਾਂ ਵਿਰੁੱਧ ਲੜਾਈ ਛੇੜ ਦਿੱਤੀ ਜਿਸ ਵਿਚ ਦੌਲਤ ਖ਼ਾਂ ਹਾਰ ਗਿਆ। ਇਸ ਉਪਰੰਤ ਇਸ ਨੇ ਭਟਨੇਰ ਦੇ ਮੁਖੀ ਹਯਾਤ ਖ਼ਾਂ ਉੱਤੇ ਹਮਲਾ ਕੀਤਾ ਜਿਸ ਵਿਚ ਉਸ ਦੇ ਭਤੀਜੇ ਮੁਹੱਬਤ ਖ਼ਾਂ ਤੇ ਮਹਿਬੂਬ ਖ਼ਾਂ ਮਾਰੇ ਗਏ। ਇਸ ਉਪਰੰਤ ਇਸ ਨੇ ਜਗਰਾਉਂ ਦੇ ਫ਼ੌਜਦਾਰ ਨਾਲ ਲੜਾਈ ਕੀਤੀ ਤੇ ਹਰਾਉਣ ਉਪਰੰਤ ਉਸ ਨੂੰ ਕੈਦ ਕਰ ਲਿਆ। ਇਸ ਨੇ ਉਸ ਨੂੰ ਦਿੱਤਾ ਜਾਣ ਵਾਲਾ ਲਗਾਨ ਵੀ ਬੰਦ ਕਰ ਦਿੱਤਾ। ਫੂਲ ਇਕ ਸ਼ਕਤੀਸ਼ਾਲੀ ਸਰਦਾਰ ਬਣ ਗਿਆ। ਇਸ ਪ੍ਰਥਾਇ ਗੁਰੂ ਸਾਹਿਬ ਦੇ ਕੀਤੇ ਗਏ ਬਚਨ ਪੂਰੇ ਉਤਰੇ।

ਜਗਰਾਉਂ ਦੇ ਸੂਬੇਦਾਰ ਨਾਲ ਕੀਤੇ ਝਗੜੇ ਕਾਰਨ ਸਰਹਿੰਦ ਦਾ ਸੂਬੇਦਾਰ ਇਸ ਨਾਲ ਬੜਾ ਨਾਰਾਜ਼ ਹੋਇਆ। ਉਸ ਨੇ ਇਸ ਨੂੰ ਬੁਲਾ ਕੇ ਕੈਦ ਕਰ ਲਿਆ ਤੇ ਇਥੇ ਕੈਦ ਵਿਚ ਹੀ 1652 ਈ. ਇਸ ਦੀ ਮੌਤ ਹੋ ਗਈ। ਮਹਾਨ ਕੋਸ਼ ਦੇ ਕਰਤਾ ਨੇ ਇਸ ਦੀ ਮੌਤ (1747 ਬਿ.) 1690 ਈ. ਲਿਖੀ ਹੈ। ਨਾਭੇ ਦੀ ਨਿਜ਼ਾਮਤ ਦੇ ਧਨੌਲਾ ਪਿੰਡ ਨੇੜੇ ਬਹਾਦਰਪੁਰ ਵਿਚ ਇਸ ਦਾ ਸੰਸਕਾਰ ਕਰ ਦਿੱਤਾ ਗਿਆ। ਮਹਾਨ ਕੋਸ਼ ਅਨੁਸਾਰ ਇਸ ਦੀ ਮੌਤ ਬਹਾਦਰਪੁਰ ਵਿਚ ਤੇ ਸਸਕਾਰ ਫੂਲ ਵਿਚ ਕੀਤਾ ਗਿਆ ਜਿਥੇ ਇਸ ਦੀ ਸਮਾਧ ਬਣੀ ਹੋਈ ਹੈ।

ਹ.ਪੁ.– ਹਿ.ਸਿ.-ਲਤੀਫ਼:325; ਸਿ.ਮਿ. ਸੀਤਲ: 153-58; ਮ.ਕੋ. :818; ਤ. ਗੁ.ਖਾ.ਭਾਗ-1:603-605.

**ਫੂਲਾਂ ਰਾਣੀ** : ਇਸ ਪ੍ਰਤਿਭਾਸ਼ਾਲੀ ਚਿੱਤਰਕਾਰ ਅਤੇ ਸਾਹਿਤਕਾਰ ਦਾ ਜਨਮ 12 ਦਸੰਬਰ, 1923 ਨੂੰ ਅੰਮ੍ਰਿਤਸਰ ਵਿਖੇ ਡਾ. ਰਾਮ ਸਿੰਘ ਦੇ ਘਰ ਹੋਇਆ। ਇਸ ਨੇ ਛੋਟੇ ਬੱਚਿਆਂ ਲਈ ਧਰਮ, ਵਿਗਿਆਨ ਅਤੇ ਕਲਾ ਨਾਲ ਸਬੰਧਤ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ। ਇਸ ਦੁਆਰਾ ਬਣਾਏ ਚਿੱਤਰਾਂ ਨਾਲ ਸਜੀਆਂ ਪੁਸਤਕਾਂ ਚਿੱਤਰਕਲਾ ਸਬੰਧੀ ਹੁਨਰੀ ਜਾਣਕਾਰੀ ਅਤੇ ਸੇਧ ਪ੍ਰਦਾਨ ਕਰਦੀਆਂ ਹਨ। ਇਸ ਨੇ ਨਿੱਕੀ ਕਹਾਣੀ, ਸਫ਼ਰਨਾਮੇ ਅਤੇ ਜੀਵਨੀ ਸਾਹਿਤ ਉੱਤੇ ਵੀ ਹੱਥ ਅਜ਼ਮਾਇਆ।



ਫੂਲਾਂ ਰਾਣੀ

ਅਣਖੀਲੇ ਯੋਧੇ, ਡੱਡੂ ਦੀ ਫ਼ਰਿਆਦ, ਸੁਨਹਿਰੀ ਪਲ, ਮਹਾਭਾਰਤ ਦੀ ਕਹਾਣੀ, ਜਗਤ ਪ੍ਰਸਿੱਧ ਚਿਤਰਕਾਰ, ਚਿੜੀਆ ਘਰ ਦੀ ਸੈਰ, ਯੂਰਪ ਦੀ ਯਾਤਰਾ, ਚਮਕਦੇ ਤਾਰੇ, ਉੱਤਮ ਜੀਵਨ, ਅਨਮੋਲ ਮੋਤੀ ਆਦਿ ਇਸ ਦੀਆਂ ਪ੍ਰਸਿੱਧ ਪੁਸਤਕਾਂ ਹਨ। ਕਲਾ ਪੜਚੋਲ ਨਾਲ ਸਬੰਧਤ ਇਸ ਨੇ ਕਲਾ ਅਤੇ ਕਲਾਕਾਰ ਪੁਸਤਕ ਲਿਖੀ।

ਇਸ ਦੁਆਰਾ ਬਣਾਏ ਚਿਤਰ ਪੰਜਾਬ, ਪੰਜਾਬ ਤੋਂ ਬਾਹਰ ਅਤੇ ਬਦੇਸ਼ਾਂ ਵਿਚ ਵੀ ਕਲਾ ਅਕਾਦਮੀਆਂ, ਵਿਦਿਅਕ ਅਦਾਰਿਆਂ, ਨਿੱਜੀ ਸੰਗ੍ਰਹਿਆਂ ਅਤੇ ਜਨਤਕ ਅਦਾਰਿਆਂ ਵਿਚ ਸੁਸ਼ੋਭਿਤ ਹਨ।

'ਸਚਿੱਤਰ ਜੀਵਨ ਗੁਰੂ ਨਾਨਕ' ਲਈ ਇਸ ਨੂੰ ਰਾਸ਼ਟਰਪਤੀ ਐਵਾਰਡ ਅਤੇ 'ਸਚਿੱਤਰ ਜੀਵਨ ਗੁਰੂ ਤੇਗ ਬਹਾਦਰ', 'ਪੌਦਿਆਂ ਦਾ ਜੀਵਨ', 'ਜਰਮ ਤੇ ਅਸੀਂ' ਪੁਸਤਕਾਂ ਲਈ ਇਸ ਨੂੰ ਪੰਜਾਬ ਸਰਕਾਰ ਵੱਲੋਂ ਸਨਮਾਨ ਮਿਲੇ।

ਸੰਨ 1994 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਬਾਲ ਸਾਹਿਤ ਲੇਖਕ ਵਜੋਂ ਸਨਮਾਨਿਤ ਕੀਤਾ ਗਿਆ।

ਹ.ਪੁ.–ਸ.ਸੂ.-ਭਾ. ਵਿ. ਪੰ. (1993-94)

**ਫੇਰੂ (ਭਾਈ)** : ਇਹ ਇਕ ਪ੍ਰਸਿੱਧ ਮਸੰਦ ਸੀ ਜਿਸ ਦਾ ਜਨਮ ਅੰਬਮਾੜੀ ਪਿੰਡ ਵਿਖੇ ਬਿੰਨੇ ਉੱਪਲ ਖੱਤਰੀ ਦੇ ਘਰ 1640 ਈ. (ਸੰਮਤ 1697) ਨੂੰ ਹੋਇਆ। ਮਾਤਾ ਪਿਤਾ ਨੇ ਇਸ ਦਾ ਨਾਂ ਸੰਗਤ ਰਖਿਆ। ਸੰਨ 1656 (ਸੰਮਤ 1713) ਵਿਚ ਇਹ ਸਿੱਖਾਂ ਦੇ ਸੱਤਵੇਂ ਗੁਰੂ ਸ੍ਰੀ ਗੁਰੂ ਹਰਿਰਾਇ ਜੀ ਦਾ ਸਿੱਖ ਬਣਿਆ। ਗੁਰੂ ਸਾਹਿਬ ਨੇ ਇਸਦਾ ਨਾਂ ਫੇਰੂ ਰਖਿਆ ਕਿਉਂਕਿ ਇਹ ਵਪਾਰ ਲਈ ਫੇਰੀ ਪਾਉਂਦਾ ਹੋਇਆ ਗੁਰੂ ਜੀ ਦੀ ਸ਼ਰਨ

ਵਿਚ ਆਇਆ ਸੀ। ਕੁਝ ਸਮੇਂ ਬਾਅਦ ਗੁਰੂ ਜੀ ਨੇ ਇਸ ਨੂੰ ਨੱਕੇ ਦਾ ਮਸੰਦ ਥਾਪਿਆ।

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਮਸੰਦਾਂ ਦੇ ਭੈੜੇ ਕੰਮਾਂ ਨੂੰ ਨਿੰਦਿਆ ਤਾਂ ਫੇਰੂ ਭਾਈ ਨੂੰ ਵੀ ਗੁਰੂ ਜੀ ਸਾਹਮਣੇ ਪੇਸ਼ ਹੋਣ ਲਈ ਕਿਹਾ ਗਿਆ। ਭਾਈ ਫੇਰੂ ਬਹੁਤ ਨਿਮਰਤਾ ਨਾਲ ਗੁਰੂ ਜੀ ਕੋਲ ਪੇਸ਼ ਹੋਇਆ ਅਤੇ ਆਪਣੀ ਦਾੜ੍ਹੀ ਨਾਲ ਗੁਰੂ ਜੀ ਦੇ ਚਰਨ ਸਾਫ਼ ਕਰਨ ਦੀ ਇੱਛਾ ਪ੍ਰਗਟ ਕੀਤੀ । ਗੁਰੂ ਜੀ ਨੇ ਇਸ ਨੂੰ 'ਸੱਚੀ ਦਾੜ੍ਹੀ' ਅਤੇ 'ਸੰਗਤ ਸਾਹਿਬ' ਦਾ ਖ਼ਿਤਾਬ ਬਖ਼ਸ਼ਿਆ। ਭਾਈ ਜੀ ਦੀ ਸੰਪ੍ਰਦਾਇ ਦੇ ਉਦਾਸੀ ਸਾਧੂ 'ਸੰਗਤ ਸਾਹਿਬ ਕੇ' ਕਹਾਉਂਦੇ ਹਨ। ਛੋਟਾ ਅਖਾੜਾ ਵੀ ਇਸ ਦੀ ਹੀ ਸ਼ਾਖ ਹੈ। ਭਾਈ ਫੇਰੂ ਦਾ ਅਸਥਾਨ ਲਾਹੌਰ ਜ਼ਿਲ੍ਹੇ ਦੀ ਚੂਹਣੀਆਂ ਤਹਿਸੀਲ ਦੇ ਪਿੰਡ ਮੀਏਂ ਕੇ ਮੌੜ ਵਿਖੇ ਸਥਿਤ ਹੈ।

ਹ.ਪੁ.-ਮ.ਕੋ. : 822; ਗੁ. ਪ੍ਰ. ਸੂ. ਗ੍ਰੰ.-ਭਾਈ ਸੰਤੋਖ ਸਿੰਘ

**ਫੇਰੂ ਸ਼ਹਿਰ ਦੀ ਲੜਾਈ** : ਇਹ ਅੰਗਰੇਜ਼ਾਂ ਅਤੇ ਸਿੱਖਾਂ ਦਰਮਿਆਨ ਹੋਈ ਪਹਿਲੀ ਲੜਾਈ ਦਾ ਦੂਜਾ ਪੜਾਅ ਸੀ। ਇਹ ਲੜਾਈ ਖ਼ਾਲਸਾ ਫ਼ੌਜ ਵੱਲੋਂ 13 ਦਸੰਬਰ, 1845 ਨੂੰ ਹਰੀਕੇ ਪੱਤਣ ਤੇ ਕਸੂਰ ਦੇ ਵਿਚਕਾਰੋਂ ਸਤਲੁਜ ਦਰਿਆ ਪਾਰ ਕਰਨ ਉਪਰੰਤ ਸ਼ੁਰੂ ਹੋਈ। ਸਿੱਖਾਂ-ਅੰਗਰੇਜ਼ਾਂ ਦੀ ਪਹਿਲੀ ਝੜਪ ਅਜੋਕੇ ਫ਼ਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਮੁਦਕੀ (ਜੋ ਫ਼ਰੀਦਕੋਟ-ਅੰਮ੍ਰਿਤਸਰ, ਮੁੱਖ ਸੜਕ ਉੱਪਰ ਫ਼ਰੀਦਕੋਟ ਦੇ ਨਜ਼ਦੀਕ ਹੀ ਸਥਿਤ ਹੈ) ਵਿਖੇ 18 ਦਸੰਬਰ, 1845 ਨੂੰ ਹੋਈ ਸੀ ਜਿਸ ਵਿਚ ਸਿੱਖਾਂ ਨੂੰ ਹਾਰ ਦਾ ਮੂੰਹ ਦੇਖਣਾ ਪਿਆ। ਖ਼ਾਲਸਾ ਫ਼ੌਜ ਦੀ ਕਮਾਨ ਲਾਲ ਸਿੰਘ ਤੇ ਤੇਜ ਸਿੰਘ ਦੇ ਹੱਥਾਂ ਵਿਚ ਸੀ ਜਿਹੜੇ ਰੱਜ ਕੇ ਕਮੀਨੇ, ਲਾਲਚੀ ਅਤੇ ਬੁਰੇ ਇਰਾਦੇ ਰੱਖਣ ਵਾਲੇ ਸਨ। ਇਹ ਗ਼ਦਾਰ ਸ਼ਾਨਾਮੱਤੀ ਖ਼ਾਲਸਾ ਫ਼ੌਜ ਦੀ ਸ਼ਕਤੀ ਨੂੰ ਗ਼ਲਤ ਤਰੀਕੇ ਨਾਲ ਜੰਗ ਵਿਚ ਉਲਝਾ ਕੇ ਤਹਿਸ ਨਹਿਸ ਕਰਨਾ ਚਾਹੁੰਦੇ ਸਨ ਤਾਂ ਕਿ ਉਨ੍ਹਾਂ ਦੀਆਂ ਜਾਗੀਰਾਂ ਸਲਾਮਤ ਰਹਿਣ ਤੇ ਉਹ ਫ਼ੌਜ ਉੱਪਰ ਆਪਣਾ ਦਬ-ਦਬਾ ਬਣਾ ਕੇ ਆਪਣੀਆਂ 'ਚੌਧਰਾਂ' ਬਣਾਈ ਰੱਖਣ। ਅੰਗਰੇਜ਼ ਫ਼ੌਜ ਦੀ ਅਗਵਾਈ ਸਰ ਜਾਨ ਲਿਟਲਰ ਕਰ ਰਿਹਾ ਸੀ।

ਫੇਰੂ ਸ਼ਹਿਰ, ਫ਼ਿਰੋਜ਼ਪੁਰ-ਮੋਗਾ ਮੁੱਖ ਸੜਕ ਉੱਪਰ ਫ਼ਿਰੋਜ਼ਪੁਰ ਤੋਂ 26 ਕੁ ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ। ਇਥੇ ਅੰਗਰੇਜ਼ ਫ਼ੌਜ ਦੀ ਕਮਾਨ ਲਾਰਡ ਹਾਰਡਿੰਗ ਤੇ ਲਾਰਡ ਗਫ਼ ਕਰ ਰਹੇ ਸਨ। ਇਥੇ ਮੌਜੂਦ ਸਿੱਖ ਫ਼ੌਜ ਦੀ ਗਿਣਤੀ ਆਦਿ ਬਾਰੇ ਇਤਿਹਾਸਕਾਰਾਂ ਤੇ ਯੁੱਧ ਵਿਚ ਜੁਝੇ ਕਮਾਂਡਰਾਂ ਦੇ ਅੰਦਾਜ਼ੇ ਵੱਖੋ ਵੱਖਰੇ ਹਨ। ਕੁਝ ਅਨੁਸਾਰ ਸਿੱਖ ਫ਼ੌਜ ਦੀ ਨਫ਼ਰੀ 12 ਰੈਜਮੈਂਟਾਂ ਪੈਦਲ ਤੇ 8-12 ਹਜ਼ਾਰ ਘੋੜਸਵਾਰ ਸਨ। ਗਵਰਨਰ ਜਨਰਲ ਅਤੇ ਕਮਾਂਡਰ-ਇਨ-ਚੀਫ਼ ਸਤਲੁਜ ਦੇ ਖੱਬੇ ਕਿਨਾਰੇ ਦੀ ਸਿੱਖ ਫ਼ੌਜ 60 ਹਜ਼ਾਰ ਕਿਆਸਦਾ ਹੈ ਜਦੋਂ ਕਿ ਲਾਰਡ ਗਫ਼ ਅਨੁਸਾਰ ਤੇਜ ਸਿੰਘ ਕੋਲ 30 ਹਜ਼ਾਰ ਘੋੜ ਸਵਾਰ, ਦਸ ਰਜਮੈਂਟਾਂ ਪੈਦਲ ਤੇ ਭਾਰੀ ਤੋਪਖ਼ਾਨਾ ਸੀ। ਇਸ ਲੜਾਈ ਵਿਚ ਜਾਨ ਲਿਟਲਰ ਫ਼ਿਰੋਜ਼ਪੁਰ ਤੋਂ 5000 ਘੋੜ ਸਵਾਰ, 2 ਰੈਜਮੈਂਟਾਂ ਤੇ 21 ਤੋਪਾਂ ਲੈ ਕੇ ਆਇਆ। ਲਤੀਫ਼ ਅਨੁਸਾਰ ਇਥੇ ਸਿੱਖ ਫ਼ੌਜ ਦੀ ਗਿਣਤੀ 33000 ਸੀ ਤੇ ਉਸ ਕੋਲ 108 ਤੋਪਾਂ ਸਨ। ਸਿੱਖ ਫ਼ੌਜ ਦਾ ਤੋਪਖ਼ਾਨਾ ਅੰਗਰੇਜ਼ਾਂ ਦੇ ਮੁਕਾਬਲੇ ਕਾਫ਼ੀ ਮਜ਼ਬੂਤ ਸੀ।

ਅੰਗਰੇਜ਼ ਫ਼ੌਜ ਦੀ ਸੱਜੇ ਪਾਸੇ ਦੀ ਕਮਾਂਡ ਸਰ ਹਿਊ ਗਫ਼ ਅਤੇ ਖੱਬੇ ਪਾਸੇ ਦੀ ਗਵਰਨਰ ਜਨਰਲ ਕੋਲ ਸੀ। 21 ਦਸੰਬਰ ਨੂੰ ਦੁਪਹਿਰ ਵੇਲੇ ਸਿੱਖ ਫ਼ੌਜ ਦੀ ਪੁਜ਼ੀਸ਼ਨ ਤੋਂ 6 ਕੁ ਕਿ.ਮੀ. ਦੂਰ ਸਰ ਜਾਨ ਲਿਟਲਰ ਦੇ ਡਵੀਜ਼ਨ ਨਾਲ ਬਾਕੀ ਅੰਗਰੇਜ਼ੀ ਫ਼ੌਜਾਂ ਜਾ ਮਿਲੀਆਂ। ਹਮਲੇ ਦੀ ਯੋਜਨਾ ਬਣਾ ਕੇ, ਅੰਗਰੇਜ਼ੀ ਫ਼ੌਜਾਂ ਨੇ ਸੂਰਜ ਛਿਪਣ ਤੋਂ ਇਕ ਘੰਟਾ ਪਹਿਲਾਂ ਸਿੱਖ ਫ਼ੌਜ ਉੱਪਰ ਹਮਲਾ ਕਰ ਦਿੱਤਾ। ਦੋਹਾਂ ਪਾਸਿਆਂ ਦੇ ਤੋਪਖ਼ਾਨੇ ਅੱਗ ਉਗਲਣ ਲੱਗੇ। ਸੂਰਬੀਰ ਸਿੱਖ ਸਿਪਾਹੀਆਂ ਨੇ ਅਜਿਹਾ ਜ਼ਬਰਦਸਤ ਮੁਕਾਬਲਾ ਕੀਤਾ ਜਿਸ ਦੀ ਅੰਗਰੇਜ਼ ਕਮਾਂਡਰਾਂ ਨੂੰ ਉੱਕਾ ਹੀ ਆਸ ਨਹੀਂ ਸੀ। ਕਈ ਰੈਜਮੈਂਟਾਂ ਤਬਾਹ ਹੋ ਗਈਆਂ ਤੇ ਕਾਫ਼ੀ ਸਾਰੀ ਫ਼ੌਜ ਨੂੰ ਪਿੱਛੇ ਵੱਲ ਧਕੇਲ ਦਿੱਤਾ ਗਿਆ। ਹਨੇਰੇ ਅਤੇ ਜ਼ਬਰਦਸਤ ਟੱਕਰ ਨੇ ਅੰਗਰੇਜ਼ੀ ਫ਼ੌਜ ਅਤੇ ਕਮਾਂਡਰਾਂ ਨੂੰ ਘੁੰਮਣਘੇਰੀ ਵਿਚ ਫਸਾ ਦਿੱਤਾ। ਹਨੇਰੇ ਕਾਰਨ ਸਾਰੀਆਂ ਰੈਜਮੈਂਟਾਂ ਅਤੇ ਫ਼ੌਜਾਂ ਦੇ ਸਿਪਾਹੀ ਆਪੋ ਵਿਚ ਰਲ ਮਿਲ ਗਏ। ਲਹੂ-ਵੀਟਵੀਂ ਲੜਾਈ ਤੋਂ ਬਾਅਦ ਵੀ ਸਿੱਖ ਫ਼ੌਜ ਦਾ ਘੇਰਾ ਨਾ ਟੁੱਟ ਸਕਿਆ। ਸਿੱਖ ਸਿਪਾਹੀਆਂ ਨੇ ਬਚੀਆਂ ਹੋਈਆਂ ਤੋਪਾਂ ਦੇ ਮੂੰਹ ਅੰਗਰੇਜ਼ਾਂ ਵੱਲ ਕਰ ਦਿੱਤੇ ਜਿਸ ਨਾਲ ਅੰਗਰੇਜ਼ੀ ਫ਼ੌਜ ਦੀ ਸਥਿਤੀ ਬੜੀ ਨਾਜ਼ੁਕ ਬਣ ਗਈ। ਲੜ ਰਹੀ ਫ਼ੌਜ ਨੂੰ ਸਹਾਇਤਾ ਦੇਣ ਲਈ ਇਸ ਸਮੇਂ ਅੰਗਰੇਜ਼ਾਂ ਕੋਲ ਕੋਈ ਰੀਜ਼ਰਵ ਫ਼ੌਜ ਵੀ ਨਹੀਂ ਸੀ ਜਦੋਂ ਕਿ ਸਿੱਖ ਫ਼ੌਜ ਨੂੰ ਹੋਰ ਫ਼ੌਜ ਦੀ ਸਹਾਇਤਾ ਮਿਲ ਗਈ ਸੀ। ਹੌਸਲਾ ਹਾਰੀ ਅੰਗਰੇਜ਼ ਫੌਜ ਨੇ ਫ਼ਿਰੋਜ਼ਪੁਰ ਵੱਲ ਜਾਣ ਦਾ ਇਰਾਦਾ ਬਣਾ ਲਿਆ ਪਰ ਲਾਰਡ ਹਾਰਡਿੰਗ ਦੀ ਜ਼ਾਤੀ ਸੂਰਮਗਤੀ ਤੇ ਲਾਰਡ ਗਫ਼ ਦੇ ਮੈਦਾਨ ਵਿਚੋਂ ਨੱਸਣ ਨਾਲੋਂ ਜੂਝ ਮਰਨ ਦੇ ਫ਼ੈਸਲੇ ਨੇ ਸਾਹ-ਸਤ ਹੀਣ ਅੰਗਰੇਜ਼ ਫ਼ੌਜ ਨੂੰ ਕਾਫ਼ੀ ਹੌਸਲਾ ਦਿੱਤਾ। ਇਨ੍ਹਾਂ ਨੇ ਸਿੱਖ ਫ਼ੌਜ ਦੇ ਤੋਪਖ਼ਾਨੇ ਤੇ ਹਮਲਾ ਕਰ ਕੇ ਕਿਸੇ ਹੱਦ ਤਕ ਸਫ਼ਲਤਾ ਹਾਸਲ ਕੀਤੀ। 22 ਦਸੰਬਰ ਦੀ ਸਵੇਰ ਨੂੰ ਬਚੀ ਖੁਚੀ ਸਿੱਖ ਫ਼ੌਜ ਦਾ ਅੰਤਿਮ ਭਾਗ ਵੀ ਉਨ੍ਹਾਂ ਦੇ ਕੈਂਪਾਂ ਵਿਚੋਂ ਖਦੇੜ ਦਿੱਤਾ ਗਿਆ ਪਰ ਸੂਰਜ ਚੜ੍ਹਨ ਸਾਰ ਤੇਜ ਸਿੰਘ ਦੀ ਕਮਾਨ ਹੇਠ ਰੀਜ਼ਰਵ ਸਿੱਖ ਫ਼ੌਜ ਮੈਦਾਨ ਵਿਚ ਪਹੁੰਚ ਗਈ। ਥੱਕੇ ਟੁੱਟੇ ਅੰਗਰੇਜ਼ੀ ਸਿਪਾਹੀਆਂ ਤੇ ਕਮਾਂਡਰਾਂ ਨੇ ਮਹਿਸੂਸ ਕੀਤਾ ਕਿ ਇਕ ਜਾਨ ਹੂਲਵੀਂ ਤੇ ਨਿਰਾਰਥਕ ਜਦੋ-ਜਹਿਦ ਦਾ ਸਾਹਮਣਾ ਕਰਨਾ ਪਏਗਾ। ਸਿਪਾਹੀਆਂ ਨੇ ਤੇਜ ਸਿੰਘ ਉੱਪਰ ਦਬਾਅ ਪਾਇਆ ਕਿ ਵੈਰੀ ਉਪਰ ਹਮਲਾ ਕੀਤਾ ਜਾਵੇ ਪਰ ਬੁਰੇ ਇਰਾਦੇ ਰੱਖਣ ਵਾਲੇ ਤੇਜ ਸਿੰਘ ਨੇ ਉਦੋਂ ਤਕ ਕੋਈ ਕਾਰਵਾਈ ਨਾ ਕੀਤੀ ਜਦੋਂ ਤੱਕ ਲਾਲ ਸਿੰਘ ਦੀ ਕਮਾਨ ਹੇਠਲੀ ਫ਼ੌਜ ਪੂਰੀ ਤਰ੍ਹਾਂ ਹਾਰ ਕੇ ਪਿੱਛਲਪੈਰੀਂ ਨਾ ਭੱਜ ਲਈ। ਇਸ ਤਰ੍ਹਾਂ ਅੰਗਰੇਜ਼ੀ ਫ਼ੌਜ ਨੂੰ ਆਪਣੀ ਮਾੜੀ ਸਥਿਤੀ ਨੂੰ ਸੁਧਾਰਨ ਦਾ ਮੌਕਾ ਮਿਲ ਗਿਆ। ਤੇਜ ਸਿੰਘ ਨੇ ਫ਼ਿਰ ਵੀ ਵੈਰੀ ਉੱਪਰ ਕੋਈ ਜ਼ਬਰਦਸਤ ਹੱਲਾ ਨਾ ਬੋਲਿਆ, ਸਗੋਂ ਨਿੱਕੀਆਂ ਮੋਟੀਆਂ ਝੜਪਾਂ ਲੈ ਕੇ ਜੰਗ ਨੂੰ ਲਮਕਾਉਂਦਾ ਰਿਹਾ। ਇਸ ਤਰ੍ਹਾਂ ਕਾਫ਼ੀ ਸਾਰਾ ਫ਼ੈਸਲਾਕੁਨ ਸਮਾਂ ਬਰਬਾਦ ਕਰ ਕੇ ਇਹ ਫ਼ੌਜ ਨੂੰ ਬਿਨਾਂ ਕੋਈ ਨਿਰਦੇਸ਼ ਦਿੱਤੇ ਮੈਦਾਨ ਵਿਚੋਂ ਨੱਸ ਗਿਆ। ਇਸ ਗ਼ੱਦਾਰ ਨੇ ਇਹ ਕਾਰਵਾਈ ਉਦੋਂ ਕੀਤੀ ਜਦੋਂ ਅੰਗਰੇਜ਼ੀ ਫ਼ੌਜ ਦਾ ਸਾਰਾ ਦਾਰੂ ਸਿੱਕਾ ਖਤਮ

ਹੋ ਗਿਆ ਸੀ ਤੇ ਉਸ ਦਾ ਕਾਫ਼ੀ ਹਿੱਸਾ ਫ਼ਿਰੋਜ਼ਪੁਰ ਵੱਲ ਦੌੜ ਗਿਆ ਸੀ। ਜੇ ਇਸ ਸਮੇਂ ਕਿਸੇ ਕੌਮਪ੍ਰਸਤ ਕਮਾਂਡਰ ਦੀ ਅਗਵਾਈ ਹੇਠ ਸਿੱਖ ਫ਼ੌਜ ਦਲੇਰੀ ਤੇ ਦ੍ਰਿੜ੍ਹਤਾ ਨਾਲ ਅੰਗਰੇਜ਼ ਫ਼ੌਜ ਉੱਪਰ ਫੈਸਲਾਕੁਨ ਹੱਲਾ ਬੋਲਦੀ ਤਾਂ ਬਚੀ ਖੁਚੀ ਅੰਗਰੇਜ਼ ਫ਼ੌਜ ਨੂੰ ਕੋਈ ਵੀ ਬਚਾ ਨਹੀਂ ਸੀ ਸਕਦਾ ਪਰ ਗ਼ੱਦਾਰਾਂ ਨੇ ਲਗਭਗ ਜਿੱਤ ਚੁੱਕੀ ਸਿੱਖ ਫ਼ੌਜ ਨੂੰ ਨਮੋਸ਼ੀ ਭਰੀ ਹਾਰ ਵੱਲ ਧਕੇਲ ਦਿੱਤਾ। ਅੰਗਰੇਜ਼ ਫ਼ੌਜ ਨੇ ਮੈਦਾਨ ਉੱਪਰ ਮੁੜ ਕਬਜ਼ਾ ਕਰ ਲਿਆ।

ਇਤਿਹਾਸਕਾਰਾਂ ਅਨੁਸਾਰ ਇਸ ਲੜਾਈ ਵਿਚ ਅੰਗਰੇਜ਼ਾਂ ਦੇ 694 ਸਿਪਾਹੀ ਮਾਰੇ ਗਏ ਤੇ 1721 ਜ਼ਖ਼ਮੀ ਹੋਏ। ਸਿੱਖ ਫ਼ੌਜ ਦੇ ਲਗਭਗ 8000 ਸਿਪਾਹੀ ਜੰਗ ਦੀ ਭੇਟ ਚੜ੍ਹੇ ਤੇ 73 ਤੋਪਾਂ ਦਾ ਨੁਕਸਾਨ ਹੋਇਆ।

ਅਜਿਹੀ ਹੀ ਸਥਿਤੀ ਬਾਰੇ ਸ਼ਾਹ ਮੁਹੰਮਦ ਨੇ ਲਿਖਿਆ ਹੈ।

'ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ
ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੇ।
.......................................
ਸ਼ਾਹ ਮੁਹੰਮਦਾ ਇਕ 'ਸਰਕਾਰ ਬਾਝੋਂ
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।'

(ਸ਼ਾਹ ਮੁਹੰਮਦ)

ਹ.ਪੁ.-ਹਿ.ਸਿ.--ਖੁਸ਼ਵੰਤ ਸਿੰਘ : 48-50; ਸਿੱ.ਇ.-ਕਨਿੰਘਮ : 356-362, ਹਿ.ਸਿ.- ਲਤੀਫ਼ : 539; ਸਿੱਖ ਐਮਪਾਇਰ-ਪਿਆਰਾ ਸਿੰਘ ਦਾਤਾ, : 221-22; ਜੰਗਨਾਮਾ ਸਿੰਘਾਂ ਤੇ ਫਰੰਗੀਆਂ-ਸ਼ਾਹ ਮੁਹੰਮਦ

**ਫ਼ੇਰੂਮਾਨ, ਦਰਸ਼ਨ ਸਿੰਘ** : ਪੰਜਾਬ ਦੇ ਇਸ ਨਾਮਵਰ ਸ਼ਹੀਦ ਦਾ ਜਨਮ 1 ਅਗਸਤ, 1886 ਨੂੰ ਅੰਮ੍ਰਿਤਸਰ ਵਿਖੇ ਸ. ਚੰਦਾ ਸਿੰਘ ਦੇ ਘਰ ਹੋਇਆ। ਇਸ ਨੇ ਮੈਟ੍ਰਿਕ ਤਕ ਵਿਦਿਆ ਗ੍ਰਹਿਣ ਕੀਤੀ।



ਦਰਸ਼ਨ ਸਿੰਘ, ਫੇਰੂਮਾਨ

ਫ਼ੇਰੂਮਾਨ ਦਾ ਰਾਜਨੀਤਕ ਜੀਵਨ 1921-25 ਈ. ਦੇ ਸਮਿਆਂ ਦੌਰਾਨ ਅਕਾਲੀ ਲਹਿਰ ਵਿਚ ਹਿੱਸਾ ਲੈਣ ਨਾਲ ਸ਼ੁਰੂ ਹੋਇਆ। 'ਚਾਬੀਆਂ ਦੇ ਮੋਰਚੇ' ਸਮੇਂ ਇਸ ਨੇ ਗ੍ਰਿਫ਼ਤਾਰੀ ਦਿੱਤੀ ਅਤੇ ਇਕ ਸਾਲ ਦੀ ਕੈਦ ਕੱਟੀ ਤੇ ਫਿਰ 'ਨਾ-ਮਿਲਵਰਤਨ ਲਹਿਰ' ਵਿਚ ਹਿੱਸਾ ਲਿਆ ਅਤੇ ਚਾਰ ਮਹੀਨੇ ਦੀ ਸਜ਼ਾ ਭੁਗਤੀ। 'ਗੰਗਸਰ ਜੈਤੋ ਦੇ ਮੋਰਚੇ' ਦੌਰਾਨ 14 ਨੰਬਰ ਸ਼ਹੀਦੀ ਜਥੇ ਦੀ ਅਗਵਾਈ ਕੀਤੀ ਜਿਥੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਦਸ ਮਹੀਨੇ ਜੇਲ੍ਹ ਵਿਚ ਰੱਖਣ ਉਪਰੰਤ ਰਿਹਾਅ ਕੀਤਾ। ਇਥੋਂ ਰਿਹਾਅ ਹੋ ਕੇ ਇਹ ਮਲਾਇਆ ਚਲਾ ਗਿਆ ਪਰ ਇਥੇ ਵੀ ਚੁੱਪ ਕਰ ਕੇ ਨਹੀਂ ਬੈਠਿਆ ਸਗੋਂ ਵਤਨ ਦੀ ਆਜ਼ਾਦੀ ਲਈ ਯਤਨ ਕਰਦਾ ਰਿਹਾ। ਇਸ ਦੀਆਂ ਸਰਗਰਮੀਆਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਪੁਲਿਸ ਨੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਕਈ ਤਰ੍ਹਾਂ ਦੇ ਤਸੀਹੇ ਦਿੱਤੇ। ਦਰਸ਼ਨ ਸਿੰਘ ਫ਼ੇਰੂਮਾਨ ਨੇ ਇਸ ਸਰਕਾਰੀ ਤਸ਼ੱਦਦ ਵਿਰੁੱਧ ਜੇਲ੍ਹ ਅੰਦਰ 21 ਦਿਨਾਂ ਤੱਕ ਭੁੱਖ ਹੜਤਾਲ ਰੱਖੀ। ਰਿਹਾਈ ਪਿੱਛੋਂ ਇਸ ਨੂੰ ਮਲਾਇਆ ਛੱਡ ਜਾਣ ਦਾ ਹੁਕਮ ਮਿਲਿਆ। ਫ਼ੇਰੂਮਾਨ 1929 ਈ. ਵਿਚ ਭਾਰਤ ਆ ਗਿਆ ਤੇ ਇਥੇ ਆ ਕੇ 'ਨਾ-ਫੁਰਮਾਨੀ ਲਹਿਰ' ਵਿਚ ਹਿੱਸਾ ਲਿਆ। ਇਸ ਲਹਿਰ ਦੌਰਾਨ ਇਸਨੂੰ ਗ੍ਰਿਫ਼ਤਾਰ ਕਰ ਕੇ ਇਕ ਸਾਲ ਦੀ ਸਖ਼ਤ ਸਜ਼ਾ ਦਾ ਹੁਕਮ ਦਿੱਤਾ ਗਿਆ।

ਸੰਨ 1932 ਵਿਚ ਇਸ ਨੂੰ ਇਕ ਰਾਜਸੀ ਮੁਕੱਦਮੇ ਵਿਚ ਡੇਢ ਸਾਲ ਦੀ ਕੈਦ ਹੋਈ। ਸੰਨ 1938 ਵਿਚ ਇਸ ਨੇ 'ਅੰਮ੍ਰਿਤਸਰ ਦੇ ਕਿਸਾਨ ਮੋਰਚੇ' ਵਿਚ ਭਾਗ ਲਿਆ। ਪੁਲਿਸ' ਦਾ ਅਤਿਆਚਾਰ ਆਪਣੇ ਪਿੰਡੇ ਉੱਤੇ ਜਰਿਆ ਤੇ ਇਕ ਸਾਲ ਦੀ ਕੈਦ ਕੱਟੀ।

ਇਸ ਨੇ 1942 ਈ. ਵਿਚ 'ਭਾਰਤ ਛੱਡੋ ਅੰਦੋਲਨ' ਵਿਚ ਭਾਗ ਲਿਆ ਅਤੇ ਤਿੰਨ ਸਾਲ ਲਈ ਜੇਲ੍ਹ ਯਾਤਰਾ ਕੀਤੀ। ਸੁਤੰਤਰਤਾ ਪ੍ਰਾਪਤੀ ਉਪਰੰਤ ਵੀ ਇਸ ਨੇ ਆਪਣੀਆਂ ਰਾਜਨੀਤਕ ਗਤੀਵਿਧੀਆਂ ਨਿਰੰਤਰ ਜਾਰੀ ਰੱਖੀਆਂ। ਸੰਨ 1952 ਤੋਂ 1964 ਤਕ ਇਹ ਰਾਜ ਸਭਾ ਦਾ ਮੈਂਬਰ ਰਿਹਾ। ਫ਼ਿਰ ਇਸ ਨੇ ਕਾਂਗਰਸ ਪਾਰਟੀ ਨੂੰ ਛੱਡ ਦਿੱਤਾ ਅਤੇ ਸੁਤੰਤਰ ਪਾਰਟੀ ਵਿਚ ਸ਼ਾਮਲ ਹੋ ਗਿਆ।

ਚੰਡੀਗੜ੍ਹ ਪੰਜਾਬ ਨੂੰ ਦੇਣ ਅਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚ ਮਿਲਾਉਣ ਲਈ ਕੇਂਦਰ ਸਰਕਾਰ ਨੂੰ ਮਨਾਉਣ ਵਾਸਤੇ ਵੱਖ-ਵੱਖ ਸਮੇਂ, ਵੱਖ-ਵੱਖ ਨੇਤਾਵਾਂ ਨੇ ਮਰਨ ਵਰਤ ਰੱਖਣ ਅਤੇ ਸੜ ਮਰਨ ਦੀਆਂ ਧਮਕੀਆਂ ਦਿੱਤੀਆਂ ਪਰ ਆਪਣੇ ਪਾਰਟੀ ਪ੍ਰੋਗਰਾਮਾਂ ਅਤੇ ਨੀਤੀਆਂ ਤਹਿਤ ਉਹ ਅਜਿਹਾ ਨਾ ਕਰ ਸਕੇ। ਦਰਸ਼ਨ ਸਿੰਘ ਫ਼ੇਰੂਮਾਨ ਨੇ ਪੰਜਾਬ ਦੀਆਂ ਉਪਰੋਕਤ ਮੰਗਾਂ ਅਤੇ ਕੇਂਦਰ ਸਰਕਾਰ ਨੂੰ ਝੁਕਾਉਣ ਲਈ ਮਰਨ ਵਰਤ ਰੱਖਣ ਦਾ ਐਲਾਨ ਕਰ ਦਿੱਤਾ। ਇਸ ਨੇ ਇਸ ਬਾਰੇ ਉਸ ਸਮੇਂ ਦੇ ਸਿਰਕੱਢ ਅਕਾਲੀ ਨੇਤਾ ਸੰਤ ਫ਼ਤਹਿ ਸਿੰਘ ਨੂੰ ਵੀ ਸੂਚਿਤ ਕੀਤਾ ਤੇ ਇਕ ਮਹੀਨੇ ਦਾ ਨੋਟਿਸ ਦੇ ਕੇ ਸ਼ਹੀਦੀ ਪ੍ਰਾਪਤ ਕਰਨ ਦਾ ਐਲਾਨ ਕਰ ਦਿੱਤਾ।

ਪੰਜਾਬ ਸਰਕਾਰ ਨੇ 12 ਅਗਸਤ, 1969 ਈ. ਨੂੰ ਇਸ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਨੇ ਜੇਲ੍ਹ ਵਿਚ ਹੀ 15 ਅਗਸਤ, 1969 ਵਾਲੇ ਦਿਨ ਤੋਂ 'ਮਰਨ ਵਰਤ' ਸ਼ੁਰੂ ਕਰ ਦਿੱਤਾ। ਇਸ ਨੂੰ ਪੰਜਾਬ ਦੀਆਂ ਮੰਗਾਂ ਤੇ ਵਿਚਾਰ ਕਰਨ ਦਾ ਭਰੋਸਾ ਦੇ ਕੇ ਮੰਨਾਉਣ ਦੇ ਅਨੇਕਾਂ ਯਤਨ ਕੀਤੇ ਗਏ ਪਰ ਇਸ ਨੇ ਵਰਤ ਨਾ ਛੱਡਿਆ। ਇਸ ਦਾ ਮੱਤ ਸੀ ਕਿ ਪਹਿਲਾਂ ਚੰਡੀਗੜ੍ਹ ਪੰਜਾਬ ਨੂੰ ਦੇਣ ਦਾ ਐਲਾਨ ਕੀਤਾ ਜਾਵੇ ਨਹੀਂ ਤਾਂ ਇਹ ਅਰਦਾਸਾ ਸੋਧ ਕੇ ਮੈਦਾਨ ਵਿਚੋਂ ਭੱਜ ਜਾਣ ਵਾਲਾ ਸਿੱਖ ਨਹੀਂ ਸੀ ਬਣ ਸਕਦਾ। ਸਰਕਾਰ ਅਤੇ ਫ਼ੇਰੂਮਾਨ ਆਪੋ ਆਪਣੇ

ਸਟੈਂਡ ਉੱਤੇ ਅੜੇ ਰਹੇ ਅਤੇਤੇ ਅੰਤ 24 ਅਕਤੂਬਰ, 1969 ਨੂੰ ਇਹ ਦੇਸ਼ ਭਗਤ ਸ਼ਹੀਦੀ ਪ੍ਰਾਪਤ ਕਰ ਗਿਆ।

ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਦਾ ਫੈਮਲੀ ਵਾਰਡ ਜਿਥੇ ਇਸ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ, ਦਾ ਨਾਂ ਬਦਲ ਕੇ 'ਸ਼ਹੀਦ ਦਰਸ਼ਨ ਸਿੰਘ ਫ਼ੇਰੂਮਾਨ ਵਾਰਡ' ਰੱਖ ਦਿੱਤਾ ਗਿਆ ਹੈ। ਰਈਆ ਵਿਖੇ ਇਕ ਲੜਕੀਆਂ ਦਾ ਕਾਲਜ ਵੀ ਦਰਸ਼ਨ ਸਿੰਘ ਫ਼ੇਰੂਮਾਨ ਦੇ ਨਾਂ ਉੱਪਰ ਚੱਲ ਰਿਹਾ ਹੈ। ਇਹ ਕੁਰਬਾਨੀ ਦੇ ਕੇ ਸਦਾ ਸਦਾ ਲਈ ਅਮਰ ਹੋ ਗਿਆ ਹੈ।

ਹ.ਪੁ.–ਪੰਜਾਬੀ ਟ੍ਰਿਬਿਊਨ, 27 ਅਕਤੂਬਰ, 1987

**ਫ਼ੌਜਾ ਸਿੰਘ** : ਪੰਜਾਬ ਦੇ ਇਸ ਸ਼੍ਰੋਮਣੀ ਇਤਿਹਾਸਕਾਰ ਜਿਸਨੇ ਪੰਜਾਬ ਦੇ ਇਤਿਹਾਸ ਉੱਤੇ ਅਨੇਕਾਂ ਖੋਜ ਪੁਸਤਕਾਂ ਅਤੇ ਖੋਜ ਨਿਬੰਧ ਲਿਖੇ, ਦਾ ਜਨਮ 18 ਸਤੰਬਰ, 1918 ਈ. ਨੂੰ ਪਿੰਡ ਬਾਲੀਆਂ ਕਲਾਂ (ਜ਼ਿਲ੍ਹਾ ਸਿਆਲਕੋਟ, ਪਾਕਿਸਤਾਨ) ਵਿਚ ਇਕ ਸਾਧਾਰਣ ਜੱਟ-ਸਿੱਖ ਪਰਿਵਾਰ ਵਿਚ ਹੋਇਆ। ਇਹ ਸ਼ੁਰੂ ਤੋਂ ਹੀ ਪੜ੍ਹਾਈ ਵਿਚ ਬਹੁਤ ਹੁਸ਼ਿਆਰ ਸੀ ਅਤੇ ਇਸ ਨੇ ਦਸਵੀਂ ਤੋਂ ਲੈ ਕੇ ਐਮ.ਏ. ਤਕ ਦੀਆਂ ਸਾਰੀਆਂ ਜਮਾਤਾਂ ਪਹਿਲੀ ਸ਼੍ਰੇਣੀ ਵਿਚ ਪਾਸ ਕੀਤੀਆਂ। ਦਿੱਲੀ ਯੂਨੀਵਰਸਿਟੀ ਤੋਂ ਇਸ ਨੇ 'ਮਿਲਟਰੀ ਸਿਸਟਮ ਆਫ਼ ਦਾ ਸਿੱਖਸ 1799-1849' ਵਿਸ਼ੇ ਉੱਪਰ ਸ਼ੋਧ-ਪ੍ਰਬੰਧ ਲਿਖੇ ਅਤੇ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ।

ਡਾ. ਫ਼ੌਜਾ ਸਿੰਘ ਨੇ ਇਤਿਹਾਸ ਦੇ ਲੈਕਚਰਾਰ ਵਜੋਂ ਖ਼ਾਲਸਾ ਕਾਲਜ, ਗੁਜਰਾਂਵਾਲਾ ਤੋਂ ਆਪਣਾ ਅਧਿਆਪਨ ਜੀਵਨ ਸ਼ੁਰੂ ਕੀਤਾ। ਪੰਜਾਬ ਦੀ ਵੰਡ ਪਿੱਛੋਂ ਇਸ ਨੇ ਖਾਲਸਾ ਕਾਲਜ, ਅੰਮ੍ਰਿਤਸਰ ਅਤੇ ਗੁਰੂ ਤੇਗ ਬਹਾਦਰ ਖਾਲਸਾ ਕਾਲਜ, ਦਿੱਲੀ ਵਿਖੇ ਬਹੁਤ ਸਾਲ ਪੜ੍ਹਾਇਆ। ਸੰਨ 1961 ਵਿਚ ਇਸ ਦੀ ਨਿਯੁਕਤੀ ਰੀਡਰ ਵਜੋਂ ਦਿੱਲੀ ਯੂਨੀਵਰਸਿਟੀ ਵਿਚ ਹੋ ਗਈ। ਸੰਨ 1967 ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਨਵੇਂ ਸਥਾਪਤ ਹੋਏ ਇਤਿਹਾਸ ਵਿਭਾਗ ਵਿਚ ਇਹ ਪ੍ਰੋਫ਼ੈਸਰ ਅਤੇ ਮੁਖੀ ਬਣ ਕੇ ਦਿੱਲੀ ਤੋਂ ਆਇਆ ਅਤੇ ਯੂਨੀਵਰਸਿਟੀ ਵਿਚ ਇਸ ਨੇ ਆਪਣੀ ਰਿਟਾਇਰਮੈਂਟ ਤਕ ਇਤਿਹਾਸ-ਵਿਭਾਗ ਦੇ ਮੁਖੀ ਅਤੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੇ ਡਾਇਰੈਕਟਰ ਵਜੋਂ ਕੰਮ ਕੀਤਾ। ਇਸ ਨੇ ਇਨ੍ਹਾਂ ਦੋਹਾਂ ਵਿਭਾਗਾਂ ਦਾ ਕੰਮ 1967 ਤੋਂ 1981 ਈ. ਤਕ ਬਹੁਤ ਹੀ ਚੰਗੀ ਤਰ੍ਹਾਂ ਨਿਭਾਇਆ। ਰਿਟਾਇਰਟਮੈਂਟ ਪਿੱਛੋਂ ਯੂਨੀਵਰਸਿਟੀ ਨੇ ਇਸ ਦੀਆਂ ਚੰਗੀਆਂ ਸੇਵਾਵਾਂ ਨੂੰ ਧਿਆਨ ਵਿਚ ਰੱਖ ਕੇ ਤਿੰਨ ਸਾਲ ਲਈ ਇਸ ਨੂੰ ਪੁਨਰ ਨਿਯੁਕਤ ਕਰ ਲਿਆ। ਤਿੰਨ ਸਾਲ ਪਿੱਛੋਂ ਫ਼ਿਰ ਇਸ ਨੂੰ ਯੂਨੀਵਰਸਿਟੀ ਨੇ ਫ਼ੈਲੋਸ਼ਿਪ ਦੇ ਦਿੱਤੀ। ਇਹ ਦਿੱਲੀ ਆਪਣੇ ਘਰ ਚਲਾ ਗਿਆ।

ਡਾ. ਫ਼ੌਜਾ ਸਿੰਘ ਇਕ ਬਹੁਤ ਉੱਘਾ ਅਤੇ ਸੁਲਝਿਆ ਹੋਇਆ ਵਿਦਵਾਨ ਸੀ ਜਿਸ ਨੇ ਸਿੱਖ ਧਰਮ ਅਤੇ ਪੰਜਾਬ ਇਤਿਹਾਸ ਸਬੰਧੀ ਬੜੀ ਲਗਨ ਨਾਲ ਖੋਜ ਕੀਤੀ। ਇਸ ਨੇ 30 ਪੁਸਤਕਾਂ ਲਿਖੀਆਂ ਅਤੇ 100 ਤੋਂ ਵੱਧ ਖੋਜ-ਨਿਬੰਧ ਪ੍ਰਕਾਸ਼ਿਤ ਕੀਤੇ। ਇਸ ਦੀਆਂ ਖਾਸ ਵਰਣਨਯੋਗ ਪੁਸਤਕਾਂ–ਮਿਲਟਰੀ ਸਿਸਟਮ ਆਫ਼ ਦੀ ਸਿੱਖਸ 1799-1849; ਕੂਕਾ ਮੂਵਮੈਂਟ; ਗੁਰੂ ਅਮਰ ਦਾਸ; ਗੁਰੂ ਤੇਗ ਬਹਾਦਰ; ਮਾਰਟਾਇਰ ਐਂਡ ਟੀਚਰ; ਟ੍ਰੇਵਲਜ਼ ਆਫ਼ ਗੁਰੂ ਗੋਬਿੰਦ ਸਿੰਘ; ਪੰਜਾਬੀ ਵੀਰ ਪਰੰਪਰਾ; ਸਟੇਟ ਐਂਡ ਸੋਸਾਇਟੀ ਅੰਡਰ ਰਣਜੀਤ ਸਿੰਘ ਅਤੇ ਆਫ਼ਟਰ ਰਣਜੀਤ ਸਿੰਘ ਹਨ। ਇਨ੍ਹਾਂ ਤੋਂ ਇਲਾਵਾ ਬਹੁਤ ਸਾਰੀਆਂ ਪੁਸਤਕਾਂ ਦੀ ਇਸ ਨੇ ਸੰਪਾਦਨਾ ਵੀ ਕੀਤੀ ਜਿਵੇਂ ਐਮੀਨੈਂਟ ਫ਼ਰੀਡਮ ਫ਼ਾਈਟਰਜ਼ ਆਫ਼ ਪੰਜਾਬ; ਸਰਹਿੰਦ ਥਰੂ ਦਾ ਏਜਿਜ਼; ਹਿਸਟੋਰੀਅਨਜ਼ ਐਂਡ ਹਿਸਟੋਰੀਗਰਾਫੀ ਆਫ਼ ਦਾ ਸਿੱਖਸ; ਹਿਸਟਰੀ ਆਫ਼ ਪੰਜਾਬ (ਭਾਗ ਤੀਜਾ); ਮਹਾਰਾਜਾ ਖੜਕ ਸਿੰਘ; ਪੰਜਾਬ ਦਾ ਸਮਾਜਿਕ ਇਤਿਹਾਸ; ਜਵਾਹਰ ਲਾਲ ਨਹਿਰੂ ਇਨ ਪੰਜਾਬ ਆਦਿ ਖਾਸ ਮਹੱਤਤਾ ਰੱਖਦੀਆਂ ਹਨ।

ਡਾ. ਫ਼ੌਜਾ ਸਿੰਘ ਨੇ ਕੌਮਾਂਤਰੀ ਅਤੇ ਵਿਸ਼ੇਸ਼ ਤੌਰ ਤੇ ਪੰਜਾਬ ਪੱਧਰ ਤੇ ਆਯੋਜਿਤ ਕਈ ਸੈਮੀਨਾਰਾਂ ਅਤੇ ਕਾਨਫ਼ਰੰਸਾਂ ਦੀ ਪ੍ਰਧਾਨਗੀ ਕੀਤੀ। ਇਸ ਨੂੰ ਕਈ ਵਾਰ ਬਦੇਸ਼ਾਂ ਵਿਚ ਪੰਜਾਬ ਤੇ ਭਾਰਤੀ ਇਤਿਹਾਸ ਦੇ ਕੁਝ ਪਹਿਲੂਆਂ ਉੱਤੇ ਚਾਨਣਾ ਪਾਉਣ ਲਈ ਨਿਮੰਤ੍ਰਿਤ ਕਰ ਕੇ ਸਨਮਾਨਿਤ ਕੀਤਾ ਗਿਆ। ਇਸ ਨੂੰ ਪੰਜਾਬੀ ਯੂਨੀਵਰਸਿਟੀ ਵਿਚ ਡੀਨ ਅਕਾਦਮਿਕ ਮਾਮਲੇ, ਡੀਨ ਸਮਾਜਿਕ ਵਿਗਿਆਨ ਅਤੇ ਹੋਰ ਅਨੇਕਾਂ ਉੱਚ ਪਦਵੀਆਂ ਤੇ ਕੰਮ ਕਰਨ ਦਾ ਮੌਕਾ ਵੀ ਮਿਲਿਆ। ਕੁਝ ਸਮਾਂ ਇਸ ਨੂੰ ਯੂਨੀਵਰਸਿਟੀ ਦੇ ਕਾਰਜਕਾਰੀ ਵਾਈਸ-ਚਾਂਸਲਰ ਦੇ ਤੌਰ ਤੇ ਕੰਮ ਕਰਨ ਦਾ ਸਨਮਾਨ ਵੀ ਪ੍ਰਾਪਤ ਹੋਇਆ।

8 ਅਪ੍ਰੈਲ, 1983 ਨੂੰ 64 ਸਾਲ ਦੀ ਉਮਰ ਵਿਚ ਦਿੱਲੀ ਵਿਖੇ ਇਸ ਦਾ ਦੇਹਾਂਤ ਹੋ ਗਿਆ।

-ਡਾ. ਮਹਿੰਦਰ ਸਿੰਘ




ਗੁ. ਬਾਉਲੀ ਸਾਹਿਬ

ਬ ਇਹ ਗੁਰਮੁਖੀ ਵਰਣਮਾਲਾ ਦਾ ਅਠਾਈਵਾਂ ਤੇ ਪਵਰਗ ਦਾ ਤੀਜਾ ਅੱਖਰ ਹੈ। ਇਸ ਦਾ ਉਚਾਰਣ ਸਥਾਨ ਹੋਂਠ ਹਨ,ਭਾਵ ਬੁੱਲ੍ਹ ਇਕ ਦੂਜੇ ਨਾਲ ਟਕਰਾਉਣ ਤੇ ਇਹ ਧੁਨੀ ਉਤਪੰਨ ਹੁੰਦੀ ਹੈ । ਸੰਗਿਆ ਦੇ ਤੌਰ ਤੇ ਇਹ ਅੱਖਰ ਦੇਵਤਾ, ਘੜਾ, ਸਮੁੰਦਰ ਦਾ ਜਲ, ਭਰਾ, ਅਸਮਾਨ, ਇਸ਼ਾਰਾ ਆਦਿ ਦੇ ਅਰਥ ਰੱਖਦਾ ਹੈ ।

ਗੁਰਮੁਖੀ ਲਿਪੀ ਵਿਚ (ੲ, ਕ, ਗ, ਟ, ਠ, ਥ ਤੇ ਬ) ਅੱਖਰ ਅਜਿਹੇ ਹਨ ਜਿਨ੍ਹਾਂ ਦੀ ਪ੍ਰਾਚੀਨਤਾ ਦਾ ਇਤਿਹਾਸ ਸਿੰਧੂ ਘਾਟੀ ਦੀ ਲਿਪੀ ਨਾਲ ਜਾ ਮਿਲਦਾ ਹੈ। ਇਹ ਬ੍ਰਹਮੀ ਲਿਪੀ ਜੋ 350-500 ਈ. ਤਕ ਦੀ ਮੰਨੀ ਹੈ, ਤੋਂ ਵੀ ਚਿਰੋਕੀ ਪੁਰਾਣੀ ਲਿਪੀ ਹੈ। ਇਸ ਤਰ੍ਹਾਂ ਇਨ੍ਹਾਂ ਅੱਖਰਾਂ ਦਾ ਇਤਿਹਾਸ ਤਿੰਨ ਚਾਰ ਹਜ਼ਾਰ ਸਾਲ ਪੁਰਾਣਾ ਹੈ ।

ਤੀਜੀ ਸਦੀ ਈ.ਪੂ. ਗਿਰਨਾਰ (ਕਾਠੀਆਵਾੜ) ਦੇ ਲੇਖ ਵਿਚ ਇਸ ਦਾ ਚਾਰ ਕੋਨਿਆਂ ਵਾਲਾ ਆਇਤਨੁਮਾ ਰੂਪ ਹੈ। ਦੂਸਰੀ ਸਦੀ ਈ. ਪੂ. ਇਸ ਦਾ ਆਕਾਰ ਆਇਤਨੁਮਾ ਹੀ ਹੈ ਪਰ ਇਸ ਦੇ ਸੱਜੇ ਪਾਸੇ ਖੜਵੀਂ ਬਾਹੀ ਤੇ ਇਕ ਲੇਟਵੀਂ ਛੋਟੀ ਜਿਹੀ ਲਕੀਰ ਲੱਗੀ ਹੋਈ ਵੇਖਣ ਵਿਚ ਆਉਂਦੀ ਹੈ । ਇਹ ਭੱਟੀਪੋਲ੍ਹ ਦੇ ਸਤੂਪ ਦੇ ਲੇਖ ਦੀ ਲਿਪੀ ਹੈ । ਈਸਵੀ ਸੰਨ ਦੀ ਪਹਿਲੀ ਸਦੀ ਦੀ ਮਥਰਾ ਤੇ ਸਾਰਨਾਥ ਦੇ ਸ਼ਿਲਾਲੇਖਾਂ ਦੀ ਲਿਪੀ ਵਿਚ ਇਸ ਅੱਖਰ ਦੀ ਬਣਤਰ ਵਿਚ ਥੋੜ੍ਹਾ ਅੰਤਰ ਆਇਆ । ਸਾਰਨਾਥ ਦੇ ਸ਼ਿਲਾਲੇਖਾਂ ਦੀ ਲਿਪੀ ਅਨੁਸਾਰ ਇਸ ਅੱਖਰ ਦੀਆਂ ਸੱਜੇ, ਖੱਬੇ ਦੀਆਂ ਦੋਵੇਂ ਖੜ੍ਹਵੀਆਂ ਬਾਹੀਆਂ ਵਿਚਕਾਰੋਂ ਥੋੜ੍ਹਾ ਅੰਦਰ ਨੂੰ ਮੁੜੀਆਂ ਹੋਈਆਂ ਵੇਖਣ ਵਿਚ ਆਉਂਦੀਆਂ ਹਨ । ਰਾਜਾ ਰੁਦਰ ਵਰਮਾ ਦੇ ਸਮੇਂ ਦੀ ਗਿਰਨਾਰ ਦੀ ਚਟਾਨ ਦੇ ਇਕ ਲੇਖ ਦੀ ਲਿਪੀ ਅਨੁਸਾਰ ਇਸ ਦੀ ਕੇਵਲ ਖੱਬੇ ਪਾਸੇ ਦੀ ਖੜ੍ਹਵੀਂ ਬਾਹੀ ਥੋੜ੍ਹੀ ਵਿਚਕਾਰੋਂ ਅੰਦਰ ਨੂੰ ਮੁੜੀ ਹੋਈ ਹੈ । ਇਹ ਲਿਪੀ ਈਸਵੀ ਸੰਨ ਦੀ ਦੂਜੀ ਸਦੀ ਦੀ ਹੈ । ਤੀਜੀ ਸਦੀ ਅਮਰਾਵਤੀ ਤੇ ਜਰਯਪੇਟ ਦੇ ਲੇਖਾਂ ਦੀ ਲਿਪੀ ਅਨੁਸਾਰ ਇਹ ਅੱਖਰ ਥੋੜ੍ਹਾ ਵਖਰੇ ਰੂਪ ਵਿਚ ਲਗਦਾ ਹੈ। ਚੌਥੀ ਸਦੀ ਦੇ ਕੋਟਡਮਡੀ ਤੋਂ ਮਿਲੇ ਰਾਜਾ ਜਯਵਰਮਨ ਦੇ ਦਾਨ ਪੱਤਰਾਂ ਦੀ ਲਿਪੀ ਅਨੁਸਾਰ ਇਸ ਦਾ ਰੂਪ ਉਪਰੋਕਤ ਦੂਜੀ ਤੇ ਤੀਜੀ ਸਦੀ ਦੇ ਰੂਪ ਨਾਲੋਂ ਥੋੜ੍ਹਾ ਵੱਖ ਲਗਦਾ ਹੈ। ਇਸ ਅਨੁਸਾਰ ਇਸ ਦੀ ਖੱਬੇ ਪਾਸੇ ਦੀ ਖੜ੍ਹਵੀਂ ਬਾਹੀ ਦੇ ਦੋਵੇਂ ਕੋਨੇ ਸਾਹਮਣੇ ਦੀਆਂ ਲੇਟਵੀਆਂ ਬਾਹੀਆਂ ਦੇ ਕੋਨਿਆਂ ਨਾਲ ਮਿਲੇ ਹੋਏ ਨਹੀਂ ਹਨ ਅਰਥਾਤ ਥੋੜ੍ਹੇ ਪਿੱਛੇ ਹੱਟਵੇ ਹਨ । ਗੁਪਤਬੰਸੀ ਰਾਜਾ ਸਮੁਦਰਗੁਪਤ ਇਲਾਹਾਬਾਦ ਦੇ ਲੇਖ ਦੀ ਲਿਪੀ ਅਨੁਸਾਰ ਇਸ ਦੀ ਸ਼ਕਲ ਥੋੜ੍ਹੀ ਤੀਜੀ ਸਦੀ ਈ. ਪੂ. ਨਾਲ ਮਿਲਦੀ ਹੈ ਫ਼ਰਕ ਇੰਨਾ ਹੈ ਕਿ ਇਸ ਦੇ ਸੱਜੇ ਪਾਸੇ ਦੀ ਖੜ੍ਹਵੀਂ ਤੇ ਲੇਟਵੀਂ ਬਾਹੀ ਦੇ ਉੱਪਰੀ ਕੋਨੇ ਵਿਚ ਇਕ ਛੋਟੀ ਜਿਹੀ ਤਿਰਛੀ ਲਾਈਨ ਲੱਗੀ ਹੋਈ ਹੈ। ਇਥੇ ਇਸ ਦਾ ਆਕਾਰ ( ) ਹੈ। ਮੰਦਸੌਰ ਦੀ ਲਿਪੀ (ਛੇਵੀਂ ਸਦੀ) ਅਨੁਸਰ ਇਸ ਦਾ ( ) ਰੂਪ ਹੈ। ਹੋਰ

| | | | |
|---|---|---|---|
| | ਅੱਜ ਦੀ ਗੁਰਮੁਖੀ | | ਬ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| | ਮੰਦਸੋਰ | ( 532 ਈ. ) | |
| ਕੁਟਿਲ ਲਿਪੀ | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| ਸ਼ਾਰਦਾ ਲਿਪੀ | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| ਗੁਰਮੁਖੀ ਲਿਪੀ | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਬ |

ਯੂਜੀ ਦੇ ਮੱਠ (ਜਾਪਾਨ ਵਿਚ) ਇਸ ਦਾ ( ਧ ) ਰੂਪ ਹੈ । ਰਾਜਾ ਹਰਸ਼ ਦੇ ਦਾਨ ਪੱਤਰਾਂ (ਸੱਤਵੀਂ ਸਦੀ ) ਅਨੁਸਾਰ ਇਸ ਦੇ ( ) ਦੋ ਰੂਪ ਵੇਖਣ ਵਿਚ ਆਉਂਦੇ ਹਨ। ਚੰਬਾ ਰਾਜ ਦੇ ਸਰਾਹਾਂ ਦੇ ਲੇਖ ਤੋਂ ਮਿਲੀ ਲਿਪੀ ਅਨੁਸਾਰ ਇਸ ਅੱਖਰ ਦੇ ( ) ਦੋ ਰੂਪ ਹਨ । ਇਹ ਆਕਾਰ ਅਜੋਕੇ ਰੂਪ ਦੇ ਕਾਫ਼ੀ ਨੇੜੇ ਹੈ । ਸ਼ਕੁੰਤਲਾ ਨਾਟਕ ਦੀ ਹੱਥਲਿਖਤ ਤੇ ਸ਼ਾਰਦਾ ਲਿਪੀ ਅਨੁਸਾਰ ਇਸ ਦਾ ਰੂਪ ਗੁਰਮੁਖੀ ਦੇ ( ) ਅੱਖਰ ਨਾਲ ਮਿਲਦਾ ਹੈ । ਟਾਕਰੀ ਅਨੁਸਾਰ ਇਸ ਦਾ ( ) ਰੂਪ ਵੀ ਇਸ ਦੀ ਪਹਿਲੀ ਬਣਤਰ ਨਾਲੋਂ ਭਿੰਨ ਹੈ । ਲੰਡਿਆਂ ਵਿਚ ਇਸ ਦਾ ਰੂਪ ਦੂਜੀਆਂ ਲਿਪੀਆਂ ਦੇ ਇਸ ਅੱਖਰ ਨਾਲੋਂ ਬਿਲਕੁਲ ਹੀ ਵਖਰਾ ਹੈ । ਡੋਗਰੀ ਵਿਚ ਇਸ ਦਾ ਰੂਪ ਗੁਰਮੁਖੀ ਦੇ 'ਪ' ਅਖਰ ਨਾਲ ਮਿਲਦਾ ਜੁਲਦਾ ਹੈ । ਪੋਥੀਆਂ ਬਾਬਾ ਮੋਹਨ ਜੀ ਦੀ ਲਿਪੀ ਵਿਚ ਇਸ ਅੱਖਰ ਦਾ ਰੂਪ ( ) ਹੈ ਜੋ ਬਿਲਕੁਲ ਹੀ ਅਨੋਖਾ ਹੈ । ਹਕੀਮ ਬੂਟਾ ਸਿੰਘ ਤੇ ਵਲਾਇਤ ਵਾਲ਼ੀ ਸਾਖੀ ਵਿਚਲਾ ਇਸ ਅੱਖਰ ਦਾ ਰੂਪ ਅਜੋਕੇ ਰੂਪ ਦੇ ਕਾਫ਼ੀ ਨੇੜੇ ਸੀ। ਇਨ੍ਹਾਂ ਵਿਚ ਇਸ ਦੇ ( ) ਰੂਪ ਹਨ ਇਹ ਸਤ੍ਹਾਰਵੀਂ ਸਦੀ ਦੀਆਂ ਲਿਪੀਆਂ ਹਨ । ਉਨ੍ਹੀਵੀਂ ਸਦੀ ਵਿਚ ਪਾਦਰੀਆਂ ਵਾਲੇ ਟਾਈਪ ਵਿਚ ਇਹ ਅੱਖਰ ਆਪਣੇ ਪੂਰਨ ਵਿਕਸਿਤ ਰੂਪ ਵਿਚ ਆ ਗਿਆ । ਇਸ ਅਨੁਸਾਰ ਇਹ ( ਬ ) ਰੂਪ ਵਿਚ ਬਣ ਗਿਆ ।

ਗੁਰੂ ਨਾਨਕ ਦੇਵ ਜੀ ਦੀ ਦੁਆਰਾ ਰਚਿਤ ਪਟੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਆਸਾ ਵਿਚ ਦਰਜ ਹੈ ਅਨੁਸਾਰ ਇਹ ਛੱਬੀਵਾਂ ਅਖਰ ਹੈ । ਇਸ ਬਾਣੀ ਵਿਚ ਪੈਂਤੀ ਅੱਖਰਾਂ ਨਾਲ ਸਬੰਧਤ ਸਲੋਕ ਦਰਜ ਹਨ :

''ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥
ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ।
(ਪੰਨਾ 433)

ਦੂਜੀ ਸਦੀ ਈ. ਪੂ. ਤੋਂ ਲੈ ਕੇ ਪਾਦਰੀ ਟਾਈਪ ਦੀ ਲਿਪੀ ਤਕ ਇਸ ਅੱਖਰ ਦੀ ਬਣਤਰ ਲਗਾਤਾਰ ਵਿਕਾਸ ਕਰਦੀ ਆ ਰਹੀ ਹੈ।

ਹ. ਪੁ.–ਪ੍ਰਾ, ਭਾ. ਲਿ. ਮਾ.-ਗੌਰੀ ਸ਼ੰਕਰ ਓਝਾ; ਮ. ਕੋ.;-ਗੁਰਮੁਖੀ ਲਿਪੀ ਦਾ ਵਿਗਿਆਨਕ ਅਧਿਐਨ-ਡਾ. ਈਸ਼ਰ ਸਿੰਘ ਤਾਂਘ

**ਬਸੰਤ** : ਖੁਸ਼ੀਆਂ ਤੇ ਖੇੜਿਆਂ ਭਰਪੂਰ ਇਸ ਰੁੱਤ ਨੂੰ ਰੁੱਤਾਂ ਦੀ ਰਾਣੀ ਦਾ ਰੁਤਬਾ ਦਿੱਤਾ ਗਿਆ ਹੈ। ਇਸ ਰੁੱਤੇ ਠੰਡੀਆਂ ਹਵਾਵਾਂ ਵਿਚ ਕੋਸਾ ਕੋਸਾ ਨਿੱਘ ਭਰਨਾ ਸ਼ੁਰੂ ਹੁੰਦਾ ਹੈ ਤੇ ਹਵਾ ਦੀ ਗਤੀ ਵੀ ਹੌਲੀ ਹੌਲੀ ਹੁੰਦੀ ਹੈ । ਸਰਦੀ ਦੇ ਝੰਬੇ ਰੁੰਡ-ਮਰੁੰਡ ਬਿਰਖਾਂ ਤੇ ਨਵੀਆਂ ਕਰੂੰਬਲਾਂ ਫੁੱਟ ਪੈਂਦੀਆਂ ਹਨ । ਸਾਫ਼ ਸੁਥਰਾ ਨੀਲਾ ਅਸਮਾਨ ਮਨਾਂ ਨੂੰ ਮੋਂਹਦਾ ਹੈ । ਇਹ ਰੁੱਤ ਪਤੰਗਬਾਜ਼ੀ ਲਈ ਵੀ ਕਾਫ਼ੀ ਪ੍ਰਸਿੱਧ ਹੈ। ਅੰਬਰ ਨੂੰ ਕਲਾਵੇ ਭਰਦੀਆਂ ਰੰਗ ਬਰੰਗੀਆਂ ਪਤੰਗਾਂ ਦਾ ਨਜ਼ਾਰਾ ਦਿਲਕਸ਼ ਹੁੰਦਾ ਹੈ । ਕੁਦਰਤ-ਰਾਣੀ ਧਰਤੀ ਦੇ ਸਿਰ ਉੱਤੇ ਬਸੰਤੀ ਫੁੱਲਾਂ ਦਾ ਮੁਕਟ ਸਜਾ ਕੇ ਚੌਗਿਰਦੇ ਨੂੰ ਮਹਿਕਾ ਦਿੰਦੀ ਹੈ । ਮਨੁੱਖਾਂ, ਪਸ਼ੂਆਂ ਅਤੇ ਪੰਛੀਆਂ ਆਦਿ ਜੀਵ-ਜੰਤੂਆਂ ਵਿਚ ਨਵੀਆਂ ਉਮੰਗਾਂ-ਤਰੰਗਾਂ ਦਾ ਸੰਚਾਰ ਹੁੰਦਾ ਹੈ।

ਬਸੰਤ ਪੰਚਮੀ ਦਾ ਤਿਉਹਾਰ ਮਾਘ (ਜਨਵਰੀ/ਫ਼ਰਵਰੀ) ਮਹੀਨੇ ਦੇ ਚਾਨਣ ਪੱਖ ਦੀ ਪੰਚਮੀ ਨੂੰ ਮਨਾਇਆ ਜਾਂਦਾ ਹੈ । ਇਸ ਦਿਨ ਲੋਕ ਵਿਸ਼ੇਸ਼ ਤੌਰ ਤੇ ਬਸੰਤੀ ਕੱਪੜੇ ਪਾ ਕੇ ਇਸ ਰੁੱਤ ਦਾ ਸੁਆਗਤ ਕਰਦੇ ਹਨ । ਘਰਾਂ ਵਿਚ ਬਸੰਤੀ ਰੰਗ ਦੇ ਮਿੱਠੇ ਚੌਲ ਬਣਾ ਕੇ ਖਾਧੇ ਜਾਂਦੇ ਹਨ । ਬਸੰਤ ਪੰਚਮੀ ਵਾਲੇ ਦਿਨ ਕਈ ਥਾਵਾਂ ਉੱਤੇ ਸੰਗੀਤ ਸੰਮੇਲਨ ਅਤੇ ਕਵੀ-ਦਰਬਾਰ ਵੀ ਕਰਵਾਏ ਜਾਂਦੇ ਹਨ। ਇਸ ਦਿਨ ਪਤੰਗਬਾਜ਼ੀ ਦੇ ਮੁਕਾਬਲੇ ਵੀ ਹੁੰਦੇ ਹਨ। ਬੱਚੇ ਪੇਚੇ ਲਾ ਲਾ ਕੇ ਇਕ ਦੂਜੇ ਦੇ ਪਤੰਗ ਦੀਆਂ ਡੋਰਾਂ ਕੱਟਦੇ ਹਨ।

ਬਸੰਤ ਪੰਚਮੀ ਦੇ ਦਿਨ ਇਸ਼ਨਾਨ ਕਰ ਕੇ ਪੁੰਨ-ਦਾਨ ਕਰਨ ਦਾ ਕਾਫ਼ੀ ਮਹੱਤਵ ਗਿਣਿਆ ਜਾਂਦਾ ਹੈ । ਪੰਜਾਬ ਵਿਚ ਇਸ ਦਿਨ ਕਈ ਥਾਵਾਂ ਤੇ ਮੇਲੇ ਲਗਦੇ ਹਨ ਪਰ ਗੁ. ਛਿਹਰਟਾ ਸਾਹਿਬ ਅਤੇ ਪਟਿਆਲਾ (ਗੁਰਦੁਆਰਾ ਦੂਖ ਨਿਵਾਰਨ ਸਾਹਿਬ) ਵਿਖੇ ਲੱਗਣ ਵਾਲੇ ਮੇਲੇ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹਨ । ਇਨ੍ਹਾਂ ਮੇਲਿਆਂ ਵਿਚ ਜਿਥੇ ਭਗਤੀ-ਭਾਵ ਦੇ ਝਲਕਾਰੇ ਪੈਂਦੇ ਹਨ ਉਥੇ ਪੰਜਾਬੀ ਸਭਿਆਚਾਰ ਦੀ ਵੰਨ-ਸੁਵੰਨਤਾ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ।

ਦੇਸ਼ ਵਿਆਪੀ ਇਹ ਮੌਸਮੀ ਤਿਉਹਾਰ ਪੁਰਾਤਨ ਕਾਲ ਤੋਂ ਹੀ ਬੜੇ ਚਾਅ ਨਾਲ ਮਨਾਇਆ ਜਾਂਦਾ ਹੈ । ਪ੍ਰਚੀਨ ਭਾਰਤ ਵਿਚ ਲੋਕ ਇਸ ਦਿਨ ਇਕ ਦੂਜੇ ਨੂੰ ਅਸ਼ੋਕ ਦੇ ਲਾਲ ਫੁੱਲ ਭੇਜਦੇ ਹਨ। ਰੱਜੇ-ਪੁੱਜੇ ਘਰਾਂ ਦੀਆਂ ਔਰਤਾਂ ਆਪਣੇ ਪਤੀਆਂ ਨਾਲ ਝੂਲੇ ਝੂਲਦੀਆਂ ਹਨ । 'ਕਾਮ ਸ਼ਾਸਤਰ' ਵਿਚ ਇਸ ਤਿਉਹਾਰ ਦਾ ਨਾਂ 'ਸੁਵਸੰਤਕ' ਲਿਖਿਆ ਮਿਲਦਾ ਹੈ ਜਿਸ ਦਾ ਅਰਥ ਹੈ ਬਸੰਤ ਰੁੱਤ ਦਾ ਧਰਤੀ ਉਤੇ ਉਤਰਨਾ। ਇਸ ਦਿਨ ਕਾਮਦੇਵ ਦੀ ਪੂਜਾ ਕੀਤੀ ਜਾਂਦੀ ਹੈ। ਕਾਮਦੇਵ ਕੋਲ ਪੰਜ ਕਾਮ-ਬਾਣ ਹੋਣ ਦੀ ਕਲਪਨਾ ਕੀਤੀ ਗਈ ਹੈ ਅਤੇ ਇਨ੍ਹਾਂ ਬਾਣਾਂ ਨੂੰ ਕਾਮਦੇਵ ਦੇ ਫੁੱਲ ਵੀ ਕਿਹਾ ਜਾਂਦਾ ਹੈ । ਪੁਰਾਤਨ ਭਾਰਤ ਵਿਚ ਇਸ ਦਿਨ ਇਕ ਦੂਜੇ ਨੂੰ ਫੁੱਲਾਂ ਦੀ ਸੌਗਾਤ ਭੇਜਣ ਦਾ ਰਿਵਾਜ ਕਾਮਦੇਵ ਦੇ ਫੁੱਲਾਂ ਦੇ ਬਿੰਬ ਵਜੋਂ ਪ੍ਰਚੱਲਤ ਹੋਇਆ। ਬਸੰਤ ਦਾ ਤਿਉਹਾਰ ਪੰਚਮੀ ਨੂੰ ਮਨਾਉਣ ਦਾ ਰਿਵਾਜ ਵੀ ਕਾਮਦੇਵ ਦੇ ਪੰਜ ਬਾਣਾਂ (ਤੀਰਾਂ) ਨਾਲ ਸਮਾਨਤਾ ਦਰਸਾਉਣ ਲਈ ਪ੍ਰਚਲਿਤ ਹੋਇਆ।

ਇਤਿਹਾਸਕ ਦ੍ਰਿਸ਼ਟੀ ਤੋਂ ਵੀ ਬਸੰਤ ਪੰਚਮੀ ਦੇ ਨਾਲ ਕਈ ਘਟਨਾਵਾਂ ਸਬੰਧਤ ਹਨ । ਇਸ ਦਿਨ ਲਾਹੌਰ ਦੇ ਸੂਬੇਦਾਰ ਨੇ ਆਪਣੀ ਤੰਗ ਧਾਰਮਿਕ ਸੋਚ ਦਾ ਪ੍ਰਗਟਾਵਾ ਕਰਦਿਆਂ 17 ਵਰ੍ਹਿਆਂ ਦੇ ਹਕੀਕਤ ਰਾਏ ਨੂੰ ਸ਼ਹੀਦ ਕਰਵਾਇਆ ਸੀ । ਸੰਨ 1846 ਵਿਚ ਸਭਰਾਉਂ ਵਿਖੇ ਹੋਏ ਸਿੱਖ-ਅੰਗਰੇਜ਼ ਯੁੱਧ ਵਿਚ, ਬਸੰਤ ਪੰਚਮੀ ਦੇ ਦਿਨ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ । ਨਾਮਧਾਰੀ ਆਗੂ ਬਾਬਾ ਰਾਮ ਸਿੰਘ ਜੀ ਦਾ ਜਨਮ ਇਸੇ ਦਿਨ ਹੋਇਆ ਸੀ ਤੇ 1873 ਈ. ਵਿਚ ਉਨ੍ਹਾਂ ਨੂੰ ਇਸੇ ਦਿਨ ਹੀ ਬ੍ਰਿਟਿਸ਼ ਸਰਕਾਰ ਵੱਲੋਂ ਦੇਸ਼ ਨਿਕਾਲਾ ਦਿੱਤਾ ਗਿਆ ਸੀ । ਮਹਾਰਾਜਾ ਰਣਜੀਤ ਸਿੰਘ ਇਸ ਦਿਨ ਵਿਸ਼ੇਸ਼ ਸਜਧਜ ਨਾਲ ਦਰਬਾਰ ਸਜਾਉਂਦਾ ਸੀ ਜਿਸ ਵਿਚ ਹਰ ਵਿਅਕਤੀ ਪੀਲੇ ਬਸਤਰ ਧਾਰਨ ਕਰ ਕੇ ਸ਼ਾਮਲ ਹੁੰਦਾ ਸੀ । ਨਿਹੰਗ ਸਿੰਘ ਇਸ ਦਿਨ ਪੀਲੇ ਬਸਤਰ ਪਹਿਨ ਕੇ ਆਪਣੇ ਪਰੰਪਰਾਗਤ ਜੰਗੀ ਕਰਤਬਾਂ ਦਾ ਮੁਜ਼ਾਹਰਾ ਕਰਦੇ ਹਨ।

ਹ. ਪੁ.–ਜਨ-ਸਾਹਿਤ, ਅਪ੍ਰੈਲ, ਮਈ-1989; ਪੰ.-ਰੰਧਾਵਾ; ਪੰ. ਸਾ. ਸੰ. ਕੋ.-ਡਾ. ਰਤਨ ਸਿੰਘ ਜੱਗੀ

**ਬਸੰਤ (ਰਾਗ)** : ਪੂਰਬੀ ਥਾਟ ਦੀ ਸੰਪੂਰਨ ਜਾਤੀ ਦਾ ਇਕ ਰਾਗ ਹੈ ਜਿਸ ਦਾ ਗਾਇਨ ਵਿਸ਼ੇਸ਼ ਤੌਰ ਤੇ ਬਸੰਤ ਰੁੱਤ ਵਿਚ ਕੀਤਾ ਜਾਂਦਾ ਹੈ। ਉਂਜ ਦੂਜੀਆਂ ਰੁੱਤਾਂ ਦੌਰਾਨ ਵੀ ਇਸ ਦਾ ਗਾਇਨ ਕੀਤਾ ਜਾਂਦਾ ਹੈ ਅਤੇ ਇਸ ਦੇ ਗਾਉਣ ਦਾ ਸਮਾਂ ਰਾਤ ਵੇਲਾ ਹੈ। ਇਸ ਵਿਚ ਦੋਵੇਂ ਮੱਧਮ ਸੁਰ ਅਰਥਾਤ ਕੋਮਲ ਅਤੇ ਤੀਬਰ ਲੱਗਦੇ ਹਨ । ਰਿਸ਼ਭ ਸੁਰ ਕੋਮਲ ਅਤੇ ਬਾਕੀ ਸਾਰੇ ਸ਼ੁੱਧ ਲੱਗਦੇ ਹਨ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਸੰਤ ਦਾ ਨੰਬਰ ਪੱਚੀਵਾਂ ਹੈ।

ਆਰੋਹੀ– ਸ ਗ ਮ ਪ ਰੇ ਸੰ

ਅਵਰੋਹੀ– ਰੇ ਨੀ ਧ ਪ ਮ ਗ ਮ ਗ ਰੇ ਸ

ਹ. ਪੁ.–ਮ. ਕੋ.; ਪੰ. ਸਾ. ਕੋ.; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਬਸੰਤ ਸਿੰਘ** : ਇਹ ਪਟਿਆਲਾ ਦਰਬਾਰ ਦਾ ਪ੍ਰਸਿੱਧ ਕਵੀ ਸੀ ਜੋ ਪਟਿਆਲਾ ਰਾਜ ਦੇ ਖੇੜੀ ਪਿੰਡ ਦਾ ਜੰਮਪਲ ਸੀ । ਇਸ ਦਾ ਜਨਮ 1823 ਈ. ਨੂੰ ਸ. ਗੁਲਜ਼ਾਰਾ ਸਿੰਘ ਦੇ ਘਰ ਹੋਇਆ । ਇਸ ਨੇ ਕਾਵਿ ਸਾਹਿਤ ਦੀ ਸਿੱਖਿਆ ਬਾਵਾ ਰਾਮਦਾਸ ਜੀ ਤੋਂ ਲਈ ਅਤੇ ਉੱਤਮ ਕਵੀ ਬਣਿਆ । ਇਹ ਪਟਿਆਲੇ ਦੇ ਮਹਾਰਾਜਾ ਨਰਿੰਦਰ ਸਿੰਘ ਦੇ ਦਰਬਾਰ ਦਾ ਭੂਸ਼ਣ ਸੀ । ਇਸ ਦੀ 700 ਦੋਹਿਆਂ ਦੀ ਸਤਸਈ ਬਹੁਤ ਹਰਮਨ ਪਿਆਰੀ ਹੋਈ।

ਇਸ ਤੋਂ ਇਲਾਵਾ ਨਲ ਦਮਿਅੰਤੀ, ਬਸੰਤ ਬਹਾਰ, ਬਸੰਤ ਵਿਨੋਦ, ਭੀਸ਼ਮ ਪਰਵ, ਗੁਰੂ ਤਵੰਸਤਰੂ ਦਰਪਣ, ਰੂਪ ਬਸੰਤ, ਆਦਿ ਇਸ ਦੀਆਂ ਹੋਰ ਰਚਨਾਵਾਂ ਹਨ । ਬਸੰਤ ਬਹਾਰ ਤੇ ਬਸੰਤ ਵਿਨੋਦ ਇਸ ਦੁਆਰਾ ਸ਼ੇਖ ਸ਼ਾਅਦੀ ਦੀ ਪੁਸਤਕ ਗੁਲਿਸਤਾਂ ਬੋਸਤਾਂ ਦਾ ਅਨੁਵਾਦ ਹੈ।

ਬਸੰਤ ਸਿੰਘ ਦਾ ਦੇਹਾਂਤ 1879 ਈ. ਨੂੰ ਹੋਇਆ ।

ਹ. ਪੁ.–ਮ.ਕੋ.:826,; ਪੰਜਾਬ ਪ੍ਰਾਂਤ ਕਾ ਹਿੰਦੀ ਸਾਹਿਤ ਕਾ ਇਤਿਹਾਸ-ਪਾਂਡੇ

**ਬਸਤਾ ਸਿੰਘ (ਵੀ.ਚ)** : ਇਸ ਯੋਧੇ ਦਾ ਜਨਮ 7 ਜੁਲਾਈ, 1930 ਨੂੰ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਉਪਲ ਵਿਖੇ ਸ. ਗੋਪਾਲ ਸਿੰਘ ਦੇ ਘਰ ਹੋਇਆ । ਇਹ 7 ਜੁਲਾਈ, 1949 ਨੂੰ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1971 ਵਿਚ ਹਿੰਦ-ਪਾਕਿ ਯੁੱਧ ਸਮੇਂ ਇਹ ਨਾਇਬ-ਰਿਸਾਲਦਾਰ, 69 ਵੀਂ ਬਖ਼ਤਰਬੰਦ ਰੈਜਮੈਂਟ ਦੇ ਟਰੂਪ ਲੀਡਰ ਵਜੋਂ ਪੂਰਬੀ ਖੇਤਰ ਵਿਚ ਤਾਇਨਾਤ ਸੀ । 11 ਦਸੰਬਰ ਨੂੰ ਹਮਲੇ ਦੌਰਾਨ ਬਸਤਾ ਸਿੰਘ ਦੀ ਪਲਟਣ ਉੱਤੇ ਦੁਸ਼ਮਣ ਵੱਲੋਂ ਭਾਰੀ ਗੋਲਾਬਾਰੀ ਸ਼ੁਰੂ ਹੋ ਗਈ। ਬਸਤਾ ਸਿੰਘ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਆਪ ਟੈਂਕ ਚਲਾਇਆ ਅਤੇ ਦੁਸ਼ਮਣ ਦਾ ਇਕ ਟੈਂਕ ਅਤੇ ਇਕ 105 ਮਿ. ਮੀ. ਗੰਨ ਨੂੰ ਬੇਕਾਰ ਕਰ ਦਿੱਤਾ। ਵਰ੍ਹਦੇ ਗੋਲਿਆਂ ਵਿਚ ਬਸਤਾ ਸਿੰਘ ਨਾਇਬ ਰਿਸਾਲਦਾਰ ਸਭ ਤੋਂ ਅੱਗੇ ਵਾਲੇ ਟੈਂਕ ਵਿਚ ਸੀ । ਇਸ ਦਾ ਟੈਂਕ ਨਸ਼ਟ ਹੋ ਗਿਆ ਤਾਂ ਇਹ ਦੂਜੇ ਟੈਂਕ ਵਿਚ ਚੜ੍ਹ ਗਿਆ ਅਤੇ ਆਪਣੀ ਪਲਟੂਨ ਦੀ ਹੌਸਲੇ ਅਤੇ ਦ੍ਰਿੜ੍ਹ ਵਿਸ਼ਵਾਸ ਨਾਲ ਅਗਵਾਈ ਕਰਦਾ ਰਿਹਾ।

ਦੁਸ਼ਮਣ ਇਸ ਰੈਜਮੈਂਟ ਦਾ ਇੰਨਾ ਹੌਸਲਾ ਭਰਪੂਰ ਮੁਕਾਬਲਾ ਦੇਖ ਕੇ ਡਰ ਗਿਆ ਅਤੇ ਮੋਰਚਾ ਛੱਡ ਕੇ ਨੱਠ ਗਿਆ ਅਤੇ ਕਾਫ਼ੀ ਮਾਤਰਾ ਵਿਚ ਗੋਲਾ-ਬਾਰੂਦ ਵੀ ਪਿੱਛੇ ਹੀ ਛੱਡ ਗਿਆ ।

ਨਾਇਬ ਰਿਸਾਲਦਾਰ ਬਸਤਾ ਸਿੰਘ ਦੀ ਉੱਚ ਕੋਟੀ ਦੀ ਵੀਰਤਾ ਅਤੇ ਸੁਚੱਜੀ ਅਗਵਾਈ ਦੀ ਸ਼ਲਾਘਾ ਕਰਦੇ ਹੋਏ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਬਸਤੀ ਰਾਮ** : ਇਹ ਇਕ ਪ੍ਰਚਾਰਕ, ਸ਼ਰਧਾਲੂ ਗੁਰਸਿੱਖ ਅਤੇ ਵੈਦ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੱਖ ਭਾਈ ਬੁਲਾਕਾ ਸਿੰਘ ਦਾ ਸਪੁੱਤਰ ਸੀ । ਇਸ ਦਾ ਜਨਮ 1708 ਈ. ਵਿਚ ਹੋਇਆ । ਲਾਹੌਰ ਦੇ ਕਿਲੇ ਕੋਲ ਇਸ ਦਾ ਪ੍ਰਸਿੱਧ ਆਸ਼ਰਮ ਸੀ ਜਿਥੇ ਯਤੀਮ ਬੱਚਿਆਂ ਦਾ ਬਹੁਤ ਚੰਗੀ ਤਰ੍ਹਾਂ ਪਾਲਣ-ਪੋਸ਼ਣ ਕੀਤਾ ਜਾਂਦਾ ਸੀ ਅਤੇ ਉਨ੍ਹਾਂ ਦੀ ਵਿਦਿਆ ਦਾ ਵੀ ਚੰਗਾ ਪ੍ਰਬੰਧ ਸੀ ।

ਭਾਈ ਬਸਤੀ ਰਾਮ ਬਿਨਾਂ ਜਾਤ ਪਾਤ ਤੇ ਧਰਮ ਦੇ ਵਿਤਕਰੇ ਦੇ ਦੁੱਖੀਆਂ ਦੀ ਤਨ, ਮਨ ਨਾਲ ਸੇਵਾ ਕਰਦਾ ਸੀ। ਇਸ ਦੀ ਸੇਵਾ ਬਿਰਤੀ ਬਾਰੇ ਕਈ ਕਥਾਵਾਂ ਪ੍ਰਚਲਿਤ ਹਨ। ਭਾਈ ਬਸਤੀ ਰਾਮ ਦੇ ਖਾਨਦਾਨ ਦੇ ਕੁਝ ਲੋਕ ਸਹਿਜਧਾਰੀ ਅਤੇ ਕਈ ਅੰਮ੍ਰਿਤਧਾਰੀ ਹਨ ਜੋ ਪੰਜਾਬ ਦੇ ਕਈ ਸ਼ਹਿਰਾਂ ਵਿਚ ਵਸਦੇ ਹਨ।

ਹ. ਪੁ.–ਮ. ਕੋ.:824

**ਬੰਸਰੀ** : ਭਾਰਤੀ ਸਾਜ਼ਾਂ ਨੂੰ ਚਾਰ ਭਾਗਾਂ ਵਿਚ ਵੰਡਿਆ ਜਾਂਦਾ ਹੈ। ਤੱਤ ਸਾਜ਼, ਅਵਨਧ ਸਾਜ਼, ਸੁਸ਼ਿਰ ਸਾਜ਼ ਤੇ ਘਣ ਸਾਜ਼ । ਬੰਸਰੀ ਇਨ੍ਹਾਂ ਵਿਚੋਂ ਸੁਸ਼ਿਰ ਸਾਜ਼ ਅਧੀਨ ਆਉਂਦੀ ਹੈ । ਸੁਸ਼ਿਰ ਸਾਜ਼ਾਂ ਵਿਚ ਸਭ ਤੋਂ ਪ੍ਰਾਚੀਨ ਸਾਜ਼ ਬੰਸਰੀ, ਬੇਣੂ ਤੇ ਮੁਰਲੀ ਹਨ । ਬੰਸਰੀ ਸਾਜ਼ ਦਾ ਪ੍ਰਮੁੱਖ ਵਾਦਕ ਭਗਵਾਨ ਕ੍ਰਿਸ਼ਨ ਨੂੰ ਮੰਨਿਆ ਜਾਂਦਾ ਹੈ । ਇਸ ਵਕਤ ਦੇ ਸਾਜ਼ਾਂ ਨੂੰ ਫੂਕ ਜਾਂ ਹਵਾ ਰਾਹੀਂ ਵਜਾਇਆ ਜਾਂਦਾ ਹੈ ।

ਬੰਸਰੀ, ਆਮ ਤੌਰ ਤੇ ਬਾਂਸ ਦੀ ਇਕ ਪਤਲੀ ਨਲ਼ੀ ਜਿਸ ਦੀ ਲੰਬਾਈ ਨਿਸ਼ਚਿਤ ਹੁੰਦੀ ਹੈ, ਇਕ ਸਿੱਧੀ ਰੇਖਾ ਵਿਚ 6 ਤੋਂ 8 ਤਕ ਸੁਰਾਖ਼ ਕਰਕੇ ਬਣਾਈ ਜਾਂਦੀ ਹੈ । ਇਹ ਸੁਰਾਖ਼ ਨਲੀ ਦੇ ਦੂਜੇ ਪਾਸੇ ਬੰਦ ਹੁੰਦੇ ਹਨ । ਵਜਾਉਣ ਵੇਲੇ ਬੰਸਰੀ ਨੂੰ ਇਕ ਪਾਸੇ ਕਰਕੇ ਦੋਵਾਂ ਹੱਥਾਂ ਵਿਚ ਫੜ ਕੇ ਸੁਰਾਖਾਂ ਤੇ ਉਂਗਲਾਂ ਰਖੀਆਂ ਜਾਂਦੀਆਂ ਹਨ ਤੇ ਪਹਿਲੇ ਸੁਰਾਖ ਰਾਹੀਂ ਹਵਾ ਅੰਦਰ ਭੇਜਣ ਲਈ ਬੁੱਲਾਂ ਨਾਲ ਲਾਇਆ ਜਾਂਦਾ ਹੈ । ਸਾਹ ਦੇ ਨਿਯੰਤਰਣ ਨਾਲ ਬੰਸਰੀ ਵਿਚ ਫੂਕ ਮਾਰਨ ਤੇ ਸੁਰਾਖਾਂ ਨੂੰ ਉਂਗਲੀ ਦੇ ਪੋਰਾਂ ਨਾਲ ਦੱਬਣ ਤੇ ਖੁੱਲ੍ਹਾ ਛੱਡਣ ਦੇ ਤਾਲਮੇਲ ਨਾਲ ਇਸ ਵਿਚੋਂ ਬੇਮਿਸਾਲ ਮਧੁਰ ਧੁਨ ਨਿਕਲਦੀ ਹੈ । ਇਹ ਧੁਨ ਸ੍ਰੋਤਿਆਂ ਨੂੰ ਮੰਤਰ-ਮੁਗਧ ਕਰ ਦਿੰਦੀ ਹੈ।

ਪੰਜਾਬ ਦੀ ਅਜੋਕੀ ਗਾਇਕੀ ਵਿਚ ਇਸ ਸਾਜ਼ ਦੀ ਕਾਫ਼ੀ ਵਰਤੋਂ ਕੀਤੀ ਜਾਂਦੀ ਹੈ।

ਹ. ਪੁ.–ਹਿਮਾਚਲ ਕੇ ਲੋਕ ਨ੍ਰਿਤ-ਪ੍ਰੋ. ਹਰੀ ਰਾਮ ਜਸਟਾ : 112

**ਬੰਸਲ, ਸਤੀਸ਼ ਨੰਦਨ (ਵੀ. ਚ.)** :ਇਸ ਸੂਰਬੀਰ ਦਾ ਜਨਮ 26 ਜੂਨ, 1927 ਨੂੰ ਹਿਸਾਰ (ਹਰਿਆਣਾ) ਵਿਖੇ ਸ੍ਰੀ ਜੇ. ਪੀ. ਬੰਸਲ ਦੇ ਘਰ ਹੋਇਆ । ਇਸ ਨੇ ਡੀ. ਏ. ਵੀ. ਹਾਈ ਸਕੂਲ, ਹਿਸਾਰ ਤੇ ਹੈਲੀ ਕਾਲਜ ਆਫ਼ ਕਾਮਰਸ, ਲਾਹੌਰ ਤੋਂ ਸਿੱਖਿਆ ਪ੍ਰਾਪਤ ਕੀਤੀ । ਇਸ ਨੇ 1 ਦਸੰਬਰ, 1949 ਨੂੰ ਭਾਰਤੀ ਵਾਯੂਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1965 ਦੀ ਭਾਰਤ-ਪਾਕਿ ਜੰਗ ਦੌਰਾਨ 13 ਅਤੇ 14 ਦਸੰਬਰ, 1965 ਨੂੰ ਪਿਸ਼ਾਵਰ ਹਵਾਈ ਅੱਡੇ ਤੇ ਭਾਰਤੀ

ਫ਼ੌਜ ਵਲੋਂ ਵੱਡੀ ਪੱਧਰ ਤੇ ਬੰਬਾਰੀ ਕੀਤੀ ਗਈ ਜਿਸ ਦੀ ਅਗਵਾਈ ਤੇ ਰੂਪ ਰੇਖਾ ਸਕੁਆਰਡਨ ਲੀਡਰ ਬੰਸਲ ਨੇ ਕੀਤੀ। ਨਿਸ਼ਾਨਾ ਦੁਸ਼ਮਣ ਦੇ ਇਲਾਕੇ ਦੇ ਕਾਫੀ ਅੰਦਰ ਸੀ, ਇਸ ਲਈ ਜਹਾਜ਼ਾਂ ਨੂੰ ਅਗਲੇ ਹਵਾਈ ਅੱਡਿਆਂ ਤੋਂ ਸਿੱਧੇ ਰਸਤੇ ਤੇ ਉਡਾਉਣਾ ਪਿਆ ਤਾਂ ਕਿ ਟਿਕਾਣੇ ਤੇ ਵਾਪਸ ਆਉਣ ਲਈ ਤੇਲ ਦੀ ਹੋਰ ਲੋੜ ਨਾ ਪਵੇ । ਚੰਦ ਭਾਵੇਂ ਬੱਦਲਾਂ ਵਿਚ ਲੁਕਿਆ ਹੋਇਆ ਸੀ ਫ਼ਿਰ ਵੀ ਸਕੁਆਰਡਨ ਲੀਡਰ ਬੰਸਲ ਨੇ ਪਹਾੜੀ ਵਿਚ ਦੀ ਹੇਠਾਂ ਵੱਲ ਨੂੰ ਉਡਾਣ ਭਰਨ ਦਾ ਨਿਸ਼ਚਾ ਕੀਤਾ ਤਾਂ ਕਿ ਬੰਬਰ ਜਹਾਜ਼ਾਂ ਦੀ ਸਥਿਤੀ ਦਾ ਦੁਸ਼ਮਣ ਨੂੰ ਅੰਦਾਜ਼ਾ ਨਾ ਲੱਗ ਸਕੇ ।

ਇਸ ਦੇ ਹਵਾਈ ਜਹਾਜ਼ ਦਾ ਸੰਚਾਲਨ ਇੰਨਾ ਠੀਕ ਸੀ ਕਿ ਜਹਾਜ਼ ਨੂੰ ਹਵਾਈ ਅੱਡੇ ਤੋਂ ਉੱਪਰ ਕੇਂਦਰ ਵਿੱਚ ਲਿਆਉਣ ਲਈ ਕੇਵਲ ਇਕ ਹੀ ਰਸਤਾ ਬਦਲਣਾ ਪਿਆ । ਇਸ ਨੇ ਹਵਾਈ ਅੱਡੇ ਦੇ ਖੇਤਰ ਵਿਚ ਰੌਸ਼ਨੀ ਕਰਨ ਲਈ ਜਦੋਂ ਇਕ ਗੋਲਾ ਸੁੱਟਿਆ ਤਾਂ ਦੁਸ਼ਮਣ ਦੀਆਂ ਹਵਾਈ ਤੋਪਾਂ ਨੇ ਗੋਲਿਆਂ ਦੀ ਜ਼ੋਰਦਾਰ ਬੋਛਾੜ ਉੱਪਰ ਵੱਲ ਸੁੱਟੀ । ਇਸ ਗੋਲਾਬਾਰੀ ਦੇ ਬਾਵਜੂਦ ਇਸਨੇ ਆਪਣਾ ਜਹਾਜ਼ ਵਿਚਕਾਰ ਲਿਜਾ ਕੇ ਨਿਸ਼ਾਨੇ ਉੱਤੇ ਬੰਬ ਸੁੱਟ ਦਿੱਤਾ । ਦੁਸ਼ਮਣ ਦੀਆਂ ਤੋਪਾਂ ਦੀ ਮਾਰ ਤੋਂ ਮੁੜ ਉੱਪਰ ਉੱਠਣ ਲਈ ਸਮਾਂ ਬਹੁਤ ਥੋੜ੍ਹਾ ਸੀ । ਆਪਣੀ ਨਿੱਜੀ ਸੁਰੱਖਿਆ ਦੀ ਪਰਵਾਹ ਕੀਤੇ ਬਿਨਾਂ ਬੰਬਾਰੀ ਸੂਚਕ ਪ੍ਰਾਪਤ ਕਰਨ ਲਈ ਇਸ ਨੇ ਆਪਣੇ ਪਾਇਲਟ ਨੂੰ ਤੋਪਾਂ ਦੇ ਗੋਲਿਆਂ ਵਿਚ ਦੀ ਉਡਾਣ ਭਰਨ ਨੂੰ ਕਿਹਾ । ਕਾਫ਼ੀ ਉੱਚੀ ਉਡਾਣ ਨਾਲ ਇਹ ਦੁਸ਼ਮਣ ਦੇ ਘੇਰੇ ਵਿਚੋਂ ਬਾਹਰ ਨਿਕਲ ਗਿਆ । ਅਜਿਹਾ ਕਰਨ ਨਾਲ ਕਈ ਭਾਰਤੀ ਬੰਬਾਰ ਜਹਾਜ਼ ਤਬਾਹ ਹੋਣ ਤੋਂ ਬਚ ਗਏ ।

ਪਾਕਿਸਤਾਨ ਵਿਰੁੱਧ ਇਸ ਲੜਾਈ ਵਿਚ ਇਸ ਨੇ ਉਸ ਉੱਤੇ ਕੀਤੇ ਗਏ ਕਈ ਹਵਾਈ ਹਮਲਿਆਂ ਦੀ ਅਗਵਾਈ ਕੀਤੀ। ਇਨ੍ਹਾਂ ਕਾਰਵਾਈਆਂ ਵਿਚ ਇਸ ਨੇ ਜਿਸ ਵੀਰਤਾ ਤੇ ਦਲੇਰੀ ਨਾਲ ਆਪਣਾ ਫ਼ਰਜ਼ ਨਿਭਾਇਆ ਉਸ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਬਸੀ (ਪਠਾਣਾ)** : ਫ਼ਤਹਿਗੜ੍ਹ ਸਾਹਿਬ ਜ਼ਿਲ੍ਹਾ ਵਿਚ ਸਰਹਿੰਦ ਤੋਂ 9 ਕਿ.ਮੀ. ਉੱਤਰ ਵੱਲ ਧਾਰਮਿਕ ਅਤੇ ਇਤਿਹਾਸਕ ਮਹੱਤਤਾ ਰੱਖਣ ਵਾਲਾ ਇਹ ਇਕ ਘੁੱਗ ਵਸਦਾ ਕਸਬਾ ਹੈ। ਪਹਿਲਾਂ ਇਹ ਪਟਿਆਲਾ ਰਿਆਸਤ ਦੀ ਅਮਰਗੜ੍ਹ ਨਿਜ਼ਾਮਤ ਦਾ ਸਦਰ ਮੁਕਾਮ ਸੀ । ਫ਼ਿਰ ਇਹ ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਫ਼ਤਹਿਗੜ੍ਹ ਸਾਹਿਬ ਵਿਚ ਸ਼ਾਮਲ ਕਰ ਦਿੱਤਾ ਗਿਆ।

ਪੁਰਾਣੇ ਸਮੇਂ ਵਿਚ ਇਹ ਮਾਮੂਲੀ ਜਿਹੀ ਬਸਤੀ ਸੀ । ਸ਼ੇਰ ਸ਼ਾਹ ਸੂਰੀ ਦੇ ਰਾਜ ਦੇ ਆਰੰਭ ਵਿਚ (ਸੰਨ 1540) ਇਸ ਨੂੰ ਬਸਤੀ ਮਲਿਕ ਹੈਦਰ ਖ਼ਾਨ, ਉਮਰਜ਼ਈ ਅਫ਼ਗਾਨ ਨੇ ਵਸਾਇਆ ਸੀ ਤੇ ਉਸ ਨੇ ਆਪਣੇ ਨਾਂ ਤੇ ਇਸ ਦਾ ਨਾਂ ਰੱਖਿਆ। ਸੰਨ 1764 ਵਿਚ ਸਰਹਿੰਦ ਦੇ ਉਜੜਨ ਸਮੇਂ ਇਸ ਇਲਾਕੇ ਉੱਤੇ ਡੱਲੇਵਾਲੀਆ ਮਿਸਲ ਦੇ ਸਰਦਾਰ ਦੀਵਾਨ ਸਿੰਘ ਦਾ ਕਬਜ਼ਾ ਹੋ ਗਿਆ । ਇਸ ਨਾਲ ਇਸ ਇਲਾਕੇ ਦਾ ਥੋੜ੍ਹਾ ਮਹੱਤਵ ਬਣਿਆ ਤੇ ਵਸੋਂ ਵੀ ਵੱਧਣ ਲਗ ਪਈ। ਕੁਝ ਸਮੇਂ ਬਾਅਦ ਸਰਹਿੰਦ ਦੀ ਤਰ੍ਹਾਂ ਇਹ ਵੀ ਪਟਿਆਲਾ ਰਿਆਸਤ ਵਿਚ ਸ਼ਾਮਲ ਕਰ ਲਿਆ ਗਿਆ । ਸ. ਦੀਵਾਨ ਸਿੰਘ ਡੱਲੇਵਾਲੀਆ ਨੇ ਇਥੇ ਇਕ ਕਿਲਾ ਵੀ ਬਣਵਾਇਆ ਸੀ ਜੋ ਅੱਜਕੱਲ੍ਹ ਹਵਾਲਾਤ ਦੇ ਤੌਰ ਤੇ ਵਰਤਿਆ ਜਾ ਰਿਹਾ ਹੈ । ਕਿਹਾ ਜਾਂਦਾ ਹੈ ਕਿ ਇਸ ਦੇ ਨੇੜੇ ਹੀ ਇਕ ਮਕਾਨ ਸੀ ਜਿਸ ਵਿਚ ਇਸਲਾਮ ਦੇ ਮੋਢੀ ਹਜ਼ਰਤ ਸਾਹਿਬ ਦੀ ਦਾੜ੍ਹੀ ਦਾ ਇਕ ਵਾਲ ਅਲਮਾਰੀ ਵਿਚ ਬੰਦ ਕਰ ਕੇ ਰੱਖਿਆ ਹੋਇਆ ਸੀ ਤੇ ਹਰ ਸਾਲ ਹਜ਼ਰਤ ਮੁਹੰਮਦ ਸਾਹਿਬ ਦੇ ਅਕਾਲ ਚਲਾਣੇ ਵਾਲੇ ਦਿਨ ਹਜ਼ਾਰਾਂ ਦੀ ਗਿਣਤੀ ਵਿਚ ਮੁਸਲਮਾਨ ਇਥੇ ਜ਼ਿਆਰਤ ਲਈ ਆਇਆ ਕਰਦੇ ਸਨ । ਸੰਨ 1947 ਤੋਂ ਬਾਅਦ ਇਹ ਮੇਲਾ ਬੰਦ ਹੋ ਗਿਆ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨਾਲ ਵੀ ਬਸੀ ਪਿੰਡ ਦਾ ਸਬੰਧ ਹੈ । ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਦੇ ਦੀਵਾਨ ਵਿਚ ਆ ਕੇ ਦੇਵਦਾਸ ਨਾਂ ਦੇ ਇਕ ਬ੍ਰਹਮਣ ਨੇ ਪੁਕਾਰ ਕੀਤੀ ਕਿ ਉਸ ਦੀ ਪਤਨੀ ਨੂੰ ਬਸੀ ਦਾ ਸਰਦਾਰ ਜਾਬਰ ਖ਼ਾਂ ਖੋਹ ਕੇ ਲੈ ਗਿਆ ਹੈ ਸੋ ਗੁਰੂ ਜੀ ਉਸ ਦੀ ਮਦਦ ਕਰਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਦੋ ਸੌ ਸਵਾਰ ਦੇ ਕੇ ਹੁਕਮ ਦਿੱਤਾ ਕਿ ਜਾਬਰ ਖ਼ਾਂ ਨੂੰ ਪਕੜ ਕੇ ਇਸ ਬ੍ਰਾਹਮਣ ਦੀ ਪਤਨੀ ਸਮੇਤ ਮੇਰੇ ਪਾਸ ਲੈ ਕੇ ਆਓ। ਸਾਹਿਬਜ਼ਾਦਾ ਅਜੀਤ ਸਿੰਘ ਨੇ ਦਰਿਆ ਪਾਰ ਕਰ ਕੇ, ਦਿਨ ਚੜ੍ਹਦੇ ਤੋਂ ਪਹਿਲਾਂ ਹੀ ਸੁੱਤੇ ਪਏ ਪਠਾਣਾਂ ਨੂੰ ਜਾ ਦੱਬਿਆ। ਬਹੁਤੇ ਤਾਂ ਡਰਦੇ ਨੱਠ ਗਏ, ਕਈ ਲੜਦੇ ਲੜਦੇ ਜ਼ਖਮੀ ਹੋ ਗਏ ਤੇ ਕਈ ਮਾਰੇ ਗਏ। ਜਾਬਰ ਖ਼ਾਂ ਨੂੰ ਗੁਰੂ ਜੀ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ। ਗੁਰੂ ਜੀ ਨੇ ਬ੍ਰਾਹਮਣ ਦੀ ਪਤਨੀ ਉਸ ਨੂੰ ਵਾਪਸ ਕਰ ਦਿੱਤੀ ਅਤੇ ਜਾਬਰ ਖ਼ਾਂ ਨੂੰ ਥੋਥੇ ਤੀਰਾਂ ਦੀ ਮਾਰ ਨਾਲ ਮਰਵਾ ਸੁੱਟਿਆ ।

ਖੇਤੀਬਾੜੀ ਲਈ ਇਹ ਬਹੁਤ ਮਹੱਤਵਪੂਰਨ ਇਲਾਕਾ ਹੈ । ਇਥੇ ਕਾਫ਼ੀ ਮਾਤਰਾ ਵਿਚ ਕਪਾਹ ਦੀ ਉਪਜ ਹੁੰਦੀ ਹੈ । ਕਿਸੇ ਸਮੇਂ ਇਥੋਂ ਕਾਲੀ ਮਿਰਚ ਕਾਫ਼ੀ ਮਾਤਰਾ ਵਿਚ ਬਾਹਰ ਭੇਜੀ ਜਾਂਦੀ ਸੀ।

ਰੇਲਵੇ ਸਟੇਸ਼ਨ ਨੇੜੇ ਭਗਤ ਨਾਮਦੇਵ ਦਾ ਪ੍ਰਸਿੱਧ ਮੰਦਰ ਹੈ ਜਿਥੇ ਬਸੰਤ ਪੰਚਮੀ ਨੂੰ ਭਾਰੀ ਮੇਲਾ ਲਗਦਾ ਹੈ ।

ਇਸ ਦਾ ਰਕਬਾ 1,448 ਹੈਕਟੇਅਰ ਹੈ ।

ਆਬਾਦੀ–18,547(2001)

ਹ. ਪੁ.–ਪੰ.-ਰੰਧਾਵਾ:517 ਇੰਪ.ਗ.ਇੰਡ.. 7:95; ਡਿ. ਸੈਂ. ਹੈਂ. ਬੁ.-ਪਟਿਆਲਾ (1981); ਤ. ਗੁ. ਖਾ.: 966

**ਬਹਾਦਰ ਸਿੰਘ** : ਪੰਜਾਬ ਦੇ ਇਸ ਉੱਘੇ ਸੁਟਾਵੇ (ਥ੍ਰੋਅਰ) ਦਾ ਜਨਮ 8 ਫ਼ਰਵਰੀ, 1946 ਈ. ਨੂੰ ਸਰਸਾ ਜ਼ਿਲ੍ਹੇ ਦੇ ਸੁਰਤੀਆਂ ਪਿੰਡ ਵਿਖੇ ਹੋਇਆ । ਸੰਨ 1963 ਵਿਚ ਇਸ ਨੇ ਸਰਕਾਰੀ ਹਾਈ ਸਕੂਲ ਕਾਲਿਆਂਵਾਲੀ ਤੋਂ ਦਸਵੀਂ ਪਾਸ ਕੀਤੀ । ਇਥੇ ਪੜ੍ਹਦਿਆਂ ਹੀ ਇਸ ਨੇ ਗੋਲਾ ਸੁੱਟਣਾ ਸ਼ੁਰੂ ਕੀਤਾ । ਦਸਵੀਂ ਪਾਸ ਕਰਨ ਉਪਰੰਤ ਇਹ ਸਪੋਰਟਸ ਕਾਲਜ ਜਲੰਧਰ ਦਾਖ਼ਲ ਹੋ ਗਿਆ ਅਤੇ ਡਿਸਕਸ ਸੁੱਟਣਾ ਸ਼ੁਰੂ ਕੀਤਾ । ਫ਼ਿਰ ਇਹ ਖ਼ਾਲਸਾ ਕਾਲਜ, ਅੰਮ੍ਰਿਤਸਰ ਜਾ ਕੇ ਪੜ੍ਹਨ ਲੱਗਾ । ਸੰਨ 1966 ਵਿਚ ਇਸ ਨੇ ਡਿਸਕਸ ਦਾ ਨਵਾਂ ਅੰਤਰ ਯੂਨੀਵਰਸਿਟੀ ਰਿਕਾਰਡ ਸਥਾਪਤ ਕੀਤਾ । ਉਸ ਸਾਲ ਹੀ ਇਸ ਨੂੰ ਟਾਟਾ ਇੰਜਨੀਅਰਿੰਗ ਐਂਡ ਲੋਕੋਮੋਟਿਵ ਕੰਪਨੀ ਜਮਸ਼ੇਦਪੁਰ ਨੇ ਨੌਕਰੀ ਦੇ ਦਿੱਤੀ ।

ਬਹਾਦਰ ਸਿੰਘ ਨੇ ਵੱਧ ਤੋਂ ਵੱਧ ਡਿਸਕਸ 51 ਮੀ. 70 ਸੈਂ. ਮੀ. ਸੁੱਟੀ । ਸੰਨ 1970 ਵਿਚ ਬਹਾਦਰ ਸਿੰਘ ਭਾਰਤੀ ਅਥਲੈਟਿਕ ਟੀਮ ਦੇ ਮੈਂਬਰ ਵਜੋਂ ਸ੍ਰੀ ਲੰਕਾ ਗਿਆ । ਉਥੇ

ਗੋਲਾ ਸੁੱਟਣ ਵਿਚ ਪਹਿਲਾ ਨੰਬਰ ਅਤੇ ਡਿਸਕਸ ਸੁੱਟਣ ਵਿਚ ਦੂਜਾ ਨੰਬਰ ਪ੍ਰਾਪਤ ਕੀਤਾ । ਸੰਨ 1972 ਵਿਚ ਕੋਟਾਇਮ ਵਿਖੇ 17.10 ਮੀ. ਗੋਲਾ ਸੁੱਟ ਕੇ ਇਹ ਪਹਿਲੀ ਵਾਰ ਨੈਸ਼ਨਲ ਚੈਂਪੀਅਨ ਬਣਿਆ । ਸੰਨ 1972 ਵਿਚ ਹੀ ਇਹ ਭਾਰਤ-ਸ੍ਰੀਲੰਕਾ ਅਥਲੈਟਿਕ ਮੀਟ ਸਮੇਂ ਡਿਸਕਸ ਤੇ ਗੋਲਾ ਸੁੱਟਣ ਵਿਚ ਅੱਵਲ ਰਿਹਾ । ਸੰਨ 1973 ਵਿਚ ਇਹ ਸਿੰਘਾਪੁਰ ਤੇ ਮਲਾਇਆ ਵਿਖੇ ਗੋਲਾ ਸੁੱਟਣ ਗਿਆ । ਸੰਨ 1973-74 ਵਿਚ ਇਹ ਡਿਸਕਸ ਦਾ ਨੈਸ਼ਨਲ ਚੈਂਪੀਅਨ ਰਿਹਾ। ਮਨੀਲਾ ਦੀ ਪਹਿਲੀ ਏਸ਼ਿਆਈ ਅਥਲੈਟਿਕ ਮੀਟ ਵਿਚ ਇਹ ਤੀਜੇ ਨੰਬਰ ਤੇ ਰਿਹਾ । ਇਸ ਪਿੱਛੋਂ ਬਹਾਦਰ ਸਿੰਘ ਨੇ ਗੋਲਾ ਸੁੱਟਣ ਦਾ ਪੈਂਤਰਾ ਬਦਲ ਲਿਆ । ਪਹਿਲਾਂ ਇਹ ਆਮ ਸੁਟਾਵਿਆਂ ਵਾਂਗ ਪੈਰੀਓਬਰਾਇਨ ਸਟਾਈਲ ਨਾਲ ਗੋਲਾ ਸੁੱਟਦਾ ਸੀ ਫ਼ਿਰ ਇਹ ਡਿਸਕਸ ਵਾਂਗ ਘੁੰਮ ਕੇ ਗੋਲਾ ਸੁੱਟਣ ਲੱਗਾ।

ਭਾਰਤ ਵਿਚ ਇਸ ਨਵੇਂ ਸਟਾਈਲ ਨਾਲ ਗੋਲਾ ਸੁੱਟਣਾ ਸਿਖਾਉਣ ਲਈ ਕੋਈ ਕੋਚ ਨਹੀਂ ਸੀ। ਇਸ ਲਈ ਇਸ ਦਾ ਅਭਿਆਸ ਬਹਾਦਰ ਸਿੰਘ ਨੇ ਆਪਣੀ ਸੂਝ ਬੂਝ ਨਾਲ ਹੀ ਕੀਤਾ। ਸੰਨ 1974 ਦੀਆਂ ਏਸ਼ੀਆਈ ਖੇਡਾਂ ਲਈ ਬੰਗਲੌਰ ਵਿਚ ਪਰਤਿਆਵੇ ਹੋਏ ਤਾਂ ਬਹਾਦਰ ਸਿੰਘ ਨੇ 18.44 ਮੀ. ਗੋਲਾ ਸੁੱਟਿਆ। ਉਸ ਵਕਤ ਏਸ਼ੀਆ ਦਾ ਰਿਕਾਰਡ 17.9 ਮੀ. ਸੀ। ਸਿਓਲ ਵਿਖੇ ਏਸ਼ੀਆਈ ਅਥਲੈਟਿਕ ਮੀਟ ਵਿਚ ਵੀ ਇਹ ਪ੍ਰਥਮ ਰਿਹਾ । ਸੰਨ 1976 ਦੀਆਂ ਉਲਪਿੰਕ ਖੇਡਾਂ ਲਈ ਪਟਿਆਲੇ ਵਿਖੇ ਟਰਾਇਲਾਂ ਵਿਚ ਇਸ ਨੇ 18.62 ਮੀ. ਗੋਲਾ ਸੁੱਟਿਆ ਅਤੇ ਏਸ਼ੀਆ ਦਾ ਨਵਾਂ ਰਿਕਾਰਡ ਕਾਇਮ ਕੀਤਾ ।

ਬਹਾਦਰ ਸਿੰਘ ਦੇ ਕਹਿਣ ਅਨੁਸਾਰ ਗੋਲਾ ਸੁੱਟਣ ਉੱਤੇ ਮੌਸਮ ਦਾ ਬਹੁਤ ਅਸਰ ਪੈਂਦਾ ਹੈ । ਗੋਲੇ ਦੇ ਸੁਟਾਵੇ ਲਈ ਬਹੁਤ ਠੰਢਾ ਮੌਸਮ ਚੰਗਾ ਨਹੀਂ ਹੁੰਦਾ ।

ਹ. ਪੁ.–ਪੰ. ਉ. ਖਿ. :125

**ਬਹਾਦਰਗੜ੍ਹ** : ਇਹ ਜ਼ਿਲ੍ਹਾ ਤੇ ਤਹਿਸੀਲ ਪਟਿਆਲਾ ਦਾ ਧਾਰਮਿਕ ਤੇ ਇਤਿਹਾਸਕ ਮਹੱਤਤਾ ਰੱਖਣ ਵਾਲਾ ਇਕ ਕਸਬਾ ਹੈ ਜੋ ਪਟਿਆਲੇ ਤੋਂ ਰਾਜਪੁਰੇ ਜਾਣ ਵਾਲੀ ਸੜਕ ਉੱਤੇ ਪਟਿਆਲਾ ਸ਼ਹਿਰ ਤੋਂ 7 ਕਿ.ਮੀ. ਦੂਰ ਉੱਤਰ ਵਲ ਸਥਿਤ ਹੈ। ਇਸ ਨੂੰ ਸੈਫ਼ ਖ਼ਾਂ ਜੋ ਕਿ ਉਸ ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਦੇ ਵਜ਼ੀਰ ਨਵਾਬ ਫਿਦਾਈ ਖ਼ਾਂ ਦਾ ਭਰਾ ਸੀ, ਨੇ ਵਸਾਇਆ ਸੀ । ਇਸ ਦਾ ਮੁਢਲਾ ਨਾਂ ਸੈਫ਼ਾਬਾਦ ਸੀ। ਇਹ ਸੈਫ਼ਾਬਾਦ ਅਤੇ ਇਸ ਦੇ ਕਈ ਪਿੰਡਾਂ ਦਾ ਮਾਲਕ ਸੀ । ਇਸ ਦਾ ਪ੍ਰੇਮ ਵੇਖ ਕੇ ਗੁਰੂ ਤੇਗ ਬਹਾਦਰ ਜੀ ਸੈਫ਼ਾਬਾਦ ਆਏ ਅਤੇ ਇਥੇ (ਚਾਰ ਮਹੀਨੇ) ਠਹਿਰੇ ਸਨ।

ਅਠ੍ਹਾਰਵੀਂ ਸਦੀ ਦੌਰਾਨ ਪੰਜਾਬ ਦਾ ਰਾਜ ਵੱਖ ਵੱਖ ਮਿਸਲਾਂ ਵਿਚ ਵੰਡਿਆ ਹੋਇਆ ਸੀ । ਸਤਲੁਜ ਦੇ ਦੱਖਣ ਵਾਲੇ ਪਾਸੇ ਦੀਆਂ ਮਿਸਲਾਂ ਵਿਚੋਂ ਫੂਲਕੀਆਂ ਮਿਸਲ ਸਭ ਤੋਂ ਵੱਡੀ ਸੀ। ਇਨ੍ਹਾਂ ਸਰਦਾਰਾਂ ਨੇ ਪਟਿਆਲਾ, ਨਾਭਾ, ਜੀਂਦ ਅਤੇ ਹੋਰ ਕਈ ਥਾਵਾਂ ਤੇ ਆਪਣਾ ਰਾਜ ਸਥਾਪਤ ਕਰ ਲਿਆ ਸੀ । ਪਟਿਆਲਾ ਰਾਜ ਦਾ ਸੰਸਥਾਪਕ ਬਾਬਾ ਆਲਾ ਸਿੰਘ ਸੀ । ਉਸ ਦੇ ਪੋਤੇ ਅਤੇ ਵਾਰਸ ਮਹਾਰਾਜਾ ਅਮਰ ਸਿੰਘ ਨੇ ਸੈਫ਼ ਖ਼ਾਂ ਦੀ ਔਲਾਦ ਨੂੰ ਮਾਕੂਲ ਜਾਗੀਰ ਦੇ ਕੇ ਸੈਫ਼ਾਬਾਦ ਤੇ ਕਬਜ਼ਾ ਕਰ ਲਿਆ ਅਤੇ ਇਸ ਨੂੰ ਨਵੇਂ ਸਿਰੇ ਤੋਂ ਮਜ਼ਬੂਤ ਬਣਾ ਕੇ ਇਸ ਦਾ ਨਾਂ ਸੈਫ਼ਾਬਾਦ ਤੋਂ ਬਦਲ ਕੇ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਬਹਾਦਰਗੜ੍ਹ ਰੱਖ ਦਿੱਤਾ ।

ਮੁਸਲਮਾਨ ਹਮਲਾਵਰਾਂ ਦੇ ਖਿਲਾਫ਼ ਲੜਨ ਲਈ ਸਿੱਖ ਫ਼ੌਜ ਤਿਆਰ ਕੀਤੀ ਗਈ ਜੋ 1794 ਈ. ਦੀ 'ਮਰਾਠਾ ਅਟਕ' ਦੇ ਮੁਕਾਬਲੇ ਵਿਚ ਵੀ ਕਾਫ਼ੀ ਮਜ਼ਬੂਤ ਸੀ । ਸਿੱਖ ਸੈਨਿਕਾਂ ਨੇ ਉਨ੍ਹਾਂ ਦਿਨਾਂ ਵਿਚ ਮਰਾਠਿਆਂ ਵਾਂਗ 'ਗੁਰੀਲਾ ਯੁੱਧ ਨੀਤੀ' ਅਪਣਾਈ ਹੋਈ ਸੀ । ਇਨ੍ਹਾਂ ਦਾ ਨਾਅਰਾ 'ਬੋਲੇ ਸੋ ਨਿਹਾਲ' ਸੁਣ ਕੇ ਅਤੇ ਨੰਗੀ ਤਲਵਾਰ ਦੇਖ ਕੇ ਦੁਸ਼ਮਣਾਂ ਦਾ ਦਿਲ ਦਹਿਲ ਜਾਂਦਾ ਸੀ। ਸਿੱਖ ਸੈਨਾ ਦੇ ਸੰਗਠਨ ਲਈ ਕਿਲੇ ਬਣਵਾਏ ਗਏ। ਬਹਾਦਰਗੜ੍ਹ ਦਾ ਕਿਲਾ ਉਨ੍ਹਾਂ ਵਿਚੋਂ ਇਕ ਹੈ । ਰਾਜਾ ਅਮਰ ਸਿੰਘ ਦੇ ਪੋਤੇ ਕਰਮ ਸਿੰਘ ਨੇ ਇਸ ਦੀ ਨੀਂਹ 1837 ਈ. ਵਿਚ ਰੱਖੀ । ਕਿਲੇ ਦਾ ਨਾਂ ਗੁਰੂ ਤੇਗ ਬਹਾਦਰ ਜੀ ਦੇ ਨਾਂ ਤੇ ਬਹਾਦਰਗੜ੍ਹ ਰੱਖਿਆ ਗਿਆ । ਇਸ ਕਿਲੇ ਨੂੰ ਬਣਦਿਆਂ ਲਗਭਗ ਅੱਠ ਸਾਲ ਦਾ ਸਮਾਂ ਲਗਾ। ਇਸ ਦੀ ਚਾਰ ਦੀਵਾਰੀ ਦੂਹਰੀ ਅਤੇ ਗੋਲ ਹੈ । ਇਸ ਦੇ ਬਾਹਰ ਚਾਰੇ ਪਾਸੇ ਇਕ ਪੱਕੀ ਖਾਈ ਬਣੀ ਹੋਈ ਹੈ । ਖਾਈ ਕਾਫ਼ੀ ਡੂੰਘੀ ਅਤੇ ਚੌੜੀ ਹੈ । ਗੁਰੂ ਜੀ ਦਾ ਪਵਿੱਤਰ ਅਸਥਾਨ ਇਸ ਕਿਲੇ ਦੇ ਅੰਦਰ ਹੈ ਤੇ ਦੂਜਾ ਬਾਹਰ ਬਾਗ਼ ਵਿਚ ਹੈ । ਗੁਰੂ ਜੀ ਦੀ ਯਾਦ ਵਿਚ ਮਹਾਰਾਜਾ ਕਰਮ ਸਿੰਘ ਨੇ ਇਕ ਗੁਰਦੁਆਰਾ ਵੀ ਬਣਵਾਇਆ ਜੋ ਬਾਗ਼ ਵਿਚ ਸਥਿਤ ਹੈ ਇਸ ਬਾਗ਼ ਨੂੰ ਪੰਜ ਬੱਤੀ ਬਾਗ਼ ਕਹਿੰਦੇ ਹਨ । ਗੁਰਦੁਆਰੇ ਦੇ ਬਾਹਰ ਇਕ ਖ਼ੂਬਸੂਰਤ ਸਰੋਵਰ ਹੈ । ਹਰ ਸਾਲ ਵਿਸਾਖੀ ਵਾਲੇ ਦਿਨ ਇਥੇ ਭਾਰੀ ਜੋੜ ਮੇਲਾ ਲਗਦਾ ਹੈ ।

ਗੁਰੂ ਤੇਗ਼ ਬਹਾਦਰ ਜੀ ਜਦੋਂ ਇਥੇ ਆਏ ਤਾਂ ਪਹਿਲਾਂ ਬਾਗ਼ ਵਿਚ ਠਹਿਰੇ ਸਨ । ਨਵਾਬ ਸੈਫ਼ ਖ਼ਾਂ ਇਥੇ ਦਰਸ਼ਨ ਕਰਨ ਲਈ ਆਇਆ ਅਤੇ ਉਸ ਦੀ ਬੇਨਤੀ ਤੇ ਗੁਰੂ ਸਾਹਿਬ ਉਸ ਦੇ ਮਹਿਲਾਂ ਵਿਚ ਗਏ। ਇਸ ਯਾਦ ਵਿਚ ਕਿਲੇ ਦੇ ਅੰਦਰ ਗੁਰਦੁਆਰਾ ਬਣਿਆ ਹੋਇਆ ਹੈ । ਬਹਾਦਰਗੜ੍ਹ ਦੇ ਕਿਲੇ ਨੂੰ 'ਸਿੱਖ ਫੋਰਟ ਆੱਫ਼ ਪਟਿਆਲਾ' ਅਤੇ 'ਨਰਦੁਰਗ' ਵੀ ਕਿਹਾ ਜਾਂਦਾ ਹੈ । ਅੱਜਕੱਲ੍ਹ ਇਹ ਕਿਲਾ ਪੰਜਾਬ ਆਰਮਡ ਪੁਲਿਸ ਦਾ ਸਿਖਲਾਈ ਕੇਂਦਰ ਹੈ । ਇਥੇ ਬੰਦੂਕਾਂ, ਤੋਪਾਂ ਆਦਿ ਹਥਿਆਰ ਅਤੇ ਪੁਲਿਸ ਦੀਆਂ ਵਰਦੀਆਂ ਰੱਖੀਆਂ ਜਾਂਦੀਆਂ ਹਨ । ਇਸ ਤੋਂ ਇਲਾਵਾ ਐਸਕਾੱਰਟ ਗੋਇਟਜ਼ੇ ਅਤੇ ਮਿਲਕਫੂਡ ਵਰਗੀਆਂ ਉਦਯੋਗਿਕ ਇਕਾਈਆਂ ਵੀ ਬਹਾਦਰਗੜ੍ਹ ਵਿਚ ਸਥਿਤ ਹਨ ।

ਹ. ਪੁ–ਫ਼ੋਰਟਸ ਆਫ਼ ਇੰਡੀਆ : 110; ਮ. ਕੋ.:827; ਡਿ. ਸੈਂ. ਹੈਂ. ਬੁ. -ਪਟਿਆਲਾ.; ਪੰ.-ਰੰਧਾਵਾ: 512

**ਬਹਾਦੁਰਗੜ੍ਹ** : ਇਹ ਅਜੋਕੇ ਹਰਿਆਣਾ ਰਾਜ ਦੇ ਰੋਹਤਕ ਜ਼ਿਲ੍ਹੇ ਦੀ ਬਹਾਦੁਰਗੜ੍ਹ ਤਹਿਸੀਲ ਦਾ ਇਕ ਇਤਿਹਾਸਕ ਕਸਬਾ ਹੈ ਜੋ ਦਿੱਲੀ ਤੋਂ 30 ਕਿ. ਮੀ. ਪੱਛਮ ਵੱਲ ਰੋਹਤਕ ਸੜਕ ਉੱਪਰ ਸਥਿਤ ਹੈ । ਇਤਿਹਾਸਕਾਰਾਂ ਅਨੁਸਾਰ ਇਸ ਕਸਬੇ ਦਾ ਨਾਂ ਪਹਿਲਾਂ ਸ਼ਰਾਫ਼ਬਾਦ ਸੀ । ਸੰਨ 1754 ਵਿਚ ਫ਼ਾਰੁਖ਼ਨਗਰ ਦੇ ਬਲੋਚ ਸਰਦਾਰ ਬਹਾਦੁਰ ਖ਼ਾਨ ਅਤੇ ਤਾਜ ਮੁਹੰਮਦ ਨੂੰ ਇਹ ਇਲਾਕਾ ਜਾਗੀਰ ਵਜੋਂ ਮਿਲਿਆ । ਇਸ ਉਪਰੰਤ ਇਸ ਦਾ ਨਾਂ ਬਹਾਦੁਰਗੜ੍ਹ ਰੱਖ ਦਿੱਤਾ ਗਿਆ । ਸੰਨ 1793 ਵਿਚ ਇਹ ਜਾਗੀਰ ਸਿੰਧੀਆਂ ਅਧੀਨ ਆ ਗਈ ਅਤੇ ਫ਼ਿਰ 1803 ਵਿਚ ਇਹ ਕਸਬਾ

ਅਤੇ ਨੇੜੇ ਦੇ ਪਿੰਡ, ਲਾਰਡ ਲੇਕ ਨੇ, ਝੱਜਰ ਦੇ ਨਵਾਬ ਦੇ ਭਰਾ ਇਸਮਾਈਲ ਖ਼ਾਨ ਨੂੰ ਜਾਗੀਰ ਵਜੋਂ ਸੌਂਪ ਦਿੱਤੇ।

ਸੰਨ 1857 ਵਿਚ ਇਥੋਂ ਦੇ ਸਰਦਾਰ ਬਹਾਦੁਰ ਜੰਗ ਦੀ ਗ਼ਦਾਰੀ ਕਾਰਨ ਇਹ ਇਲਾਕਾ ਮੁੜ ਸਰਕਾਰ ਨੇ ਜ਼ਬਤ ਕਰ ਲਿਆ ।

ਆਬਾਦੀ– 57, 235 (1991)

ਹ. ਪੁ.–ਇੰਪ. ਗ. ਇੰਡ. 6:194

**ਬਹਾਵਲਪੁਰ** : ਰਿਆਸਤ– ਇਹ ਪੱਛਮੀ ਪੰਜਾਬ (ਪਾਕਿਸਤਾਨ) ਦੀ ਇਕ ਦੇਸੀ ਰਿਆਸਤ ਸੀ ਜਿਸ ਦੇ ਉੱਤਰ-ਪੂਰਬ ਵੱਲ ਫ਼ਿਰੋਜ਼ਪੁਰ ਜ਼ਿਲ੍ਹਾ ਤੇ ਉੱਤਰ-ਪੱਛਮ ਵੱਲ ਸਤਲੁਜ ਦਰਿਆ ਇਸ ਨੂੰ ਮਿੰਟਗੁਮਰੀ ਅਤੇ ਮੁਲਤਾਨ ਜ਼ਿਲ੍ਹਿਆਂ ਤੋਂ ਨਿਖੇੜਦਾ ਅਤੇ ਸਿੰਧ ਦਰਿਆ ਡੇਰਾ ਗਾਜ਼ੀ ਖ਼ਾਨ ਜ਼ਿਲ੍ਹੇ ਤੋਂ ਇਸ ਨੂੰ ਅਲੱਗ ਦਰਸਾਉਂਦਾ ਸੀ। ਇਸ ਰਾਜ ਦੇ ਦੱਖਣ-ਪੱਛਮ ਵੱਲ ਰਾਜਪੂਤਾਨਾ ਦੇ ਜੈਸਲਮੇਰ ਅਤੇ ਬੀਕਾਨੇਰ ਜ਼ਿਲ੍ਹੇ ਲਗਦੇ ਸਨ। ਇਸੇ ਨਾਂ ਦਾ ਸ਼ਹਿਰ (ਬਹਾਵਲਪੁਰ) ਇਸ ਦਾ ਸਦਰ ਮੁਕਾਮ ਹੁੰਦਾ ਸੀ । ਇਸ ਰਾਜ ਦੀ ਉੱਤਰ-ਪੂਰਬ ਤੋਂ ਦੱਖਣ-ਪੱਛਮ ਤਕ ਦੀ ਕੁੱਲ ਲੰਬਾਈ ਲਗਭਗ 482 ਕਿ. ਮੀ. (300 ਮੀਲ) ਅਤੇ ਔਸਤਨ ਚੌੜਾਈ ਲਗਭਗ 64 ਕਿ. ਮੀ. ਸੀ।

ਇਸ ਰਾਜ ਵਿਚ ਪਹਾੜਾਂ ਅਤੇ ਨਦੀਆਂ ਦੀ ਘਾਟ ਹੈ ਅਤੇ ਇਹ ਲੰਬਾਈ ਰੁਖ ਤਿੰਨ ਲੜੀਆਂ ਵਿਚ ਵੰਡਿਆ ਹੋਇਆ ਹੈ । ਪਹਿਲੇ ਹਿੱਸੇ ਨੂੰ ਰੋਹੀ ਜਾਂ ਚੋਲਿਸਤਾਨ ਦਾ ਇਲਾਕਾ ਕਿਹਾ ਜਾਂਦਾ ਹੈ। ਫ਼ਿਰ ਵਿਚਕਾਰਲਾ ਮਾਰੂਥਲ ਦਾ ਇਲਾਕਾ ਹੈ ਜਿੱਥੇ ਖੇਤੀਬਾੜੀ ਬਿਲਕੁਲ ਨਹੀਂ ਹੁੰਦੀ ਸੀ ਅਤੇ ਤੀਜਾ ਹਿੱਸਾ ਦਰਿਆ ਦੇ ਨਾਲ ਦਾ ਉਪਜਾਊ ਹਿੱਸਾ ਹੈ ਜਿਸ ਨੂੰ ਸਿੰਧ ਦਾ ਇਲਾਕਾ ਕਹਿੰਦੇ ਹਨ । ਮਾਰੂਥਲ ਦੇ ਇਲਾਕੇ ਵਿਚ ਇਹ ਵਿਚਾਰ ਕੀਤਾ ਜਾਂਦਾ ਹੈ ਕਿ ਕਿਸੇ ਸਮੇਂ ਇਥੇ ਵੱਡੇ ਦਰਿਆ ਦਾ ਪਾਣੀ ਪਹੁੰਚਦਾ ਸੀ । ਰੋਹੀ ਜਾਂ ਚੋਲਿਸਤਾਨ ਦੇ ਇਲਾਕੇ ਰੇਤਲੇ ਹਨ ਅਤੇ ਉੱਚੇ ਉੱਚੇ ਟਿੱਬਿਆਂ ਉੱਤੇ ਰੇਤਲੀ ਧਰਤੀ ਵਾਲੇ ਪੌਦੇ ਉੱਗੇ ਮਿਲਦੇ ਸਨ । ਵਿਚਕਾਰਲਾ ਹਿੱਸਾ ਚੀਕਣੀ ਮਿੱਟੀ ਅਤੇ ਰੇਤਲੀ ਧਰਤੀ ਦਾ ਹੈ ਅਤੇ ਤੀਜਾ ਦਰਿਆ ਨਾਲ ਲਗਦਾ ਹਿੱਸਾ ਅਬਰਕ ਰਲੀ ਮਿੱਟੀ ਦਾ ਹਿੱਸਾ ਹੈ । ਉਪਜਾਊ ਹਿੱਸੇ ਵਿਚ ਤਾੜ ਦੇ ਬਹੁਤ ਰੁੱਖ ਮਿਲਦੇ ਹਨ ਅਤੇ ਦਰਿਆਵਾਂ ਵਿਚ ਕਮਲ ਦੇ ਫੁੱਲ ਉੱਗੇ ਮਿਲਦੇ ਹਨ । ਸਿੰਧ ਦੇ ਇਲਾਕੇ ਵਿਚ ਟੇਮਾਰਿਕਸ ਦੇ ਰੁੱਖ ਮਿਲਦੇ ਹਨ ਅਤੇ ਰੋਹੀ ਦੇ ਇਲਾਕੇ ਵਿਚ ਖਾਰ ਦੇ ਰੁੱਖ ਹਨ ।

ਇਸ ਰਾਜ ਦੇ ਸ਼ਾਸਕ ਅੱਬਾਸੀ ਦਾਊਦ ਪੁੱਤਰ ਮਿਸਰ ਦੇ ਅਬਾਸੀਦ ਖ਼ਲੀਫ਼ਾ ਖ਼ਾਨਦਾਨ ਵਿਚੋਂ ਆਪਣੀ ਉਤਪਤੀ ਮੰਨਦੇ ਸਨ। ਇਹ ਲੋਕ ਸਿੰਧ ਦੇ ਇਲਾਕੇ ਵਿਚੋਂ ਆਏ ਅਤੇ ਦੁਰਾਨੀ ਕਾਲ ਸਮੇਂ ਸੁਤੰਤਰ ਤੌਰ ਤੇ ਰਾਜ ਕਰਨ ਲੱਗੇ । ਕਾਬਲ ਦੇ ਸ਼ਾਹ ਮਹਿਮੂਦ ਦੀ ਇਜਾਜ਼ਤ ਨਾਲ ਇਥੋਂ ਦੇ ਨਵਾਬ ਮੁਹੰਮਦ ਬਹਾਵਲ ਖ਼ਾਨ ਦੂਜੇ ਨੇ 1802 ਈ. ਵਿਚ ਇਥੇ ਟਕਸਾਲ ਬਣਵਾਈ । ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੌਰਾਨ ਸੰਨ 1809 ਦੀ ਲਾਹੌਰ ਦੀ ਸੰਧੀ ਅਧੀਨ ਮਹਾਰਾਜਾ ਰਣਜੀਤ ਸਿੰਘ ਨੂੰ ਸਤਲੁਜ ਦੇ ਸੱਜੇ ਕੰਢੇ ਤਕ ਹੀ ਸੀਮਿਤ ਰਹਿਣ ਲਈ ਵਚਨਬੱਧ ਕੀਤਾ ਗਿਆ । ਇਸ ਮਗਰੋਂ 1903 ਈ. ਤਕ ਇਥੇ ਨਵਾਬਾਂ ਨੇ ਰਾਜ ਕੀਤਾ।

ਇਸ ਰਾਜ ਦੇ ਪ੍ਰਸਿੱਧ ਪੁਰਾਤਤਵੀ ਸ਼ਹਿਰ ਜੋ ਇਸ ਸਮੇਂ ਥੇਹਾਂ ਦੇ ਰੂਪ ਵਿਚ ਹਨ । ਇਹ ਸਾਰਾ ਰਾਜ ਤਿੰਨ ਨਿਜ਼ਾਮਤਾਂ ਵਿਚ ਵੰਡਿਆ ਹੋਇਆ ਸੀ- ਬਹਾਵਲਪੁਰ, ਮਿਨਚੀਨਾਬਾਦ ਅਤੇ ਖ਼ਾਨਪੁਰ। ਇਸ ਰਾਜ ਦੇ ਪ੍ਰਸਿੱਧ ਸ਼ਹਿਰ ਹਨ -ਬਹਾਵਲਪੁਰ, ਅਹਿਮਦਪੁਰ (ਪੂ.), ਖ਼ਾਨਪੁਰ, ਉੱਚ, ਅਹਿਮਦਪੁਰ (ਪੱ.) ਅਤੇ ਖੈਰਪੁਰ। ਜੱਟ, ਬਲੋਚ, ਰਾਜਪੂਤ, ਅਰਾਈਂ, ਖੋਖਰ, ਪਠਾਣ, ਦਾਊਦਪੁੱਤਰ ਖਰਲ ਅਤੇ ਵਪਾਰੀ ਫ਼ਿਰਕਾ ਅਰੋੜੇ ਇਥੋਂ ਦੇ ਵਸਨੀਕ ਸਨ।

ਇਸ ਰਾਜ ਦੀ ਵਪਾਰ ਪੱਖੋਂ ਵੀ ਕਾਫ਼ੀ ਮਹੱਤਤਾ ਸੀ । ਸਿਲਕ ਦੀਆਂ ਪਗੜੀਆਂ ਅਤੇ ਕੱਪੜਾ ਬਹੁਤ ਵਧੀਆ ਬਣਾਇਆ ਜਾਂਦਾ ਸੀ । ਬਹਾਵਲਪੁਰ ਅਤੇ ਖ਼ਾਨਪੁਰ ਕਸਬੇ ਧਾਤ ਦੇ ਕੱਪ ਬਣਾਉਣ ਵਿਚ ਪ੍ਰਸਿੱਧ ਸਨ । ਸੋਡਾ ਕਾਰਬੋਨੇਟ ਵੀ ਕਾਫ਼ੀ ਮਾਤਰਾ ਵਿਚ ਬਹਾਵਲਪੁਰ ਤਹਿਸੀਲ ਤੋਂ ਹੀ ਤਿਆਰ ਕਰ ਕੇ ਬਾਹਰ ਭੇਜਿਆ ਜਾਂਦਾ ਸੀ। ਅਹਿਮਦਪੁਰ (ਪੂ.) ਅਤੇ ਸ਼ੈਰਪੁਰ ਵਿਖੇ ਚੀਨੀ ਤੇ ਬਰਤਨ, ਜੁੱਤੇ ਅਤੇ ਛਪਾਈ ਵਾਲੇ ਕੱਪੜੇ ਦੇ ਕਾਰਖ਼ਾਨੇ ਸਨ । ਸ਼ੈਲਰ, ਕਪਾਹ ਵੇਲਣ ਵਾਲੇ ਕਾਰਖ਼ਾਨੇ ਆਦਿ ਵੀ ਮੌਜੂਦ ਸਨ । ਇਥੋਂ ਬ੍ਰਿਟਿਸ਼ ਸਰਕਾਰ ਨਾਲ ਸੰਧੀ ਅਨੁਸਾਰ ਕਣਕ, ਛੋਲੇ, ਨੀਲ, ਖਜੂਰ, ਅੰਬ, ਉੱਨ ਅਤੇ ਨਮਕ ਆਦਿ ਵਸਤਾਂ ਬਾਹਰ ਭੇਜੀਆਂ ਜਾਂਦੀਆਂ ਸਨ। ਕੱਪੜਾ ਅਤੇ ਗੁੜ ਬਾਹਰਲੇ ਰਾਜਾਂ ਤੋਂ ਇਥੇ ਮੰਗਵਾਇਆ ਜਾਂਦਾ ਸੀ।

ਰਾਜ ਪ੍ਰਬੰਧ ਚਲਾਉਣ ਲਈ ਨਵਾਬ ਦੇ ਨਾਲ ਵਜ਼ੀਰ ਬਦੇਸ਼ ਮੰਤਰੀ, ਕਰ ਮੰਤਰੀ, ਵਿੱਤ ਮੰਤਰੀ, ਫ਼ੌਜਾਂ ਦਾ ਕਮਾਂਡਰ-ਇਨ ਚੀਫ਼, ਚੀਫ਼ ਜਸਟਿਸ ਆਦਿ ਹੁੰਦੇ ਸਨ । ਨਿਜ਼ਾਮਤਾਂ ਨੂੰ ਤਹਿਸੀਲਾਂ ਵਿਚ ਵੰਡਿਆ ਹੋਇਆ ਸੀ ਅਤੇ ਇਨ੍ਹਾਂ ਦਾ ਪ੍ਰਬੰਧ ਤਹਿਸੀਲਦਾਰ ਕਰਦੇ ਸਨ । ਸਦਰ ਅਦਾਲਤ ਵਿਚ ਝਗੜਿਆਂ ਦੇ ਫ਼ੈਸਲੇ ਕੀਤੇ ਜਾਂਦੇ ਸਨ।

ਹ. ਪੁ.–ਇੰਪ. ਗ. ਇੰਡ. 6:194;ਵੈ. ਨਿਊ. ਜੀਓ. ਡਿ.:107

**ਬਹਾਵਲਪੁਰ** : ਸ਼ਹਿਰ– ਪੱਛਮੀ ਪੰਜਾਬ (ਪਾਕਿਸਤਾਨ) ਦੇ ਬਹਾਵਲਪੁਰ ਰਾਜ ਵਿਚ ਇਸੇ ਨਾਂ ਦੀ ਤਹਿਸੀਲ ਦਾ ਸਦਰਮੁਕਾਮ ਹੈ ਜਿਹੜਾ ਸਿੰਧ ਦਰਿਆ ਦੇ ਸੱਜੇ ਕੰਢੇ ਉੱਪਰ, ਮੁਲਤਾਨ ਸ਼ਹਿਰ ਤੋਂ 100 ਕਿ.ਮੀ. (65 ਮੀਲ)ਦੱਖਣ ਵੱਲ ਲਾਹੌਰ ਤੋਂ 362 ਕਿ. ਮੀ. (225 ਮੀਲ) ਦੱਖਣ-ਪੱਛਮ ਵੱਲ ਸਥਿਤ ਹੈ। ਸੰਨ 1748 ਵਿਚ ਨਵਾਬ ਬਹਾਵਲ ਖ਼ਾਨ ਨੇ ਇਸ ਕਸਬੇ ਦੀ ਨੀਂਹ ਰੱਖੀ ਅਤੇ ਰਾਜ ਦੀ ਰਾਜਧਾਨੀ ਡੇਰਾਵਰ ਤੋਂ ਬਦਲ ਕੇ ਇਸ ਸ਼ਹਿਰ ਵਿਚ ਬਣਾ ਦਿੱਤੀ ਗਈ । ਇਸ ਸ਼ਹਿਰ ਦੇ ਆਲੇ ਦੁਆਲੇ ਇਕ ਕੱਚੀ ਕੰਧ ਬਣੀ ਹੋਈ ਹੈ ਅਤੇ ਵਿਚਕਾਰ ਬਣੇ ਮਹਿਲ ਦੀਆਂ ਚਾਰ ਨੁਕਰਾਂ ਉੱਤੇ ਮੀਨਾਰ ਬਣੇ ਹੋਏ ਹਨ। ਇਸ ਮਹਿਲ ਨੂੰ ਨਵਾਬ ਸਾਦਿਕ ਮੁਹੰਮਦ ਖ਼ਾਨ ਚੌਥੇ ਨੇ 1882 ਈ. ਵਿਚ ਬਣਵਾਇਆ । ਇਥੋਂ ਦੂਰ ਤਕ ਫੈਲਿਆ ਬੀਕਾਨੇਰ ਦਾ ਮਾਰੂਥਲ ਨਜ਼ਰ ਆਉਂਦਾ ਹੈ।

ਇਸ ਸ਼ਹਿਰ ਦੇ ਨੇੜੇ ਲਗਭਗ 7 ਕਿ.ਮੀ. ਦੇ ਫ਼ਾਸਲੇ ਤੇ ਸਤਲੁਜ ਦਰਿਆ ਉੱਪਰ ਇਕ ਬਹੁਤ ਖ਼ੂਬਸੂਰਤ ਲੋਹੇ ਦਾ ਰੇਲਵੇ

ਪੁਲ ਬਣਿਆ ਹੋਇਆ ਹੈ । ਇਹ ਸੰਨ 1878 ਵਿਚ ਚਾਲੂ ਕੀਤਾ ਗਿਆ ਅਤੇ 1,298 ਮੀਟਰ (4,258 ਫੁੱਟ) ਲੰਬਾ ਹੈ । ਇਥੇ 1875 ਵਿਚ ਉਸ ਸਮੇਂ 12 ਲੱਖ ਦੀ ਲਾਗਤ ਨਾਲ ਇਤਾਲਵੀ ਨਮੂਨੇ ਦਾ ਇਕ ਖ਼ੂਬਸੂਰਤ ਰੈਸਟ ਹਾਊਸ ਉਸਾਰਿਆ ਗਿਆ ਜੋ ਨੂਰ ਮਹਿਲ ਦੇ ਨਾਂ ਨਾਲ ਪ੍ਰਸਿੱਧ ਹੈ।

ਇਥੇ ਕਈ ਵੱਡੀਆਂ ਫੈਕਟਰੀਆਂ, ਸ਼ੈਲਰ ਅਤੇ ਕਪਾਹ ਵੇਲਣ ਦੇ ਕਾਰਖਾਨੇ ਸਥਾਪਿਤ ਹਨ । ਇਥੇ 1874 ਈ. ਵਿਚ ਮਿਊਂਸਪਲ ਕਮੇਟੀ ਸਥਾਪਿਤ ਹੋਈ । ਇਸ ਕਸਬੇ ਦੇ ਨਾਲ ਹੀ ਛਾਉਣੀ ਵੀ ਹੈ ਜਿਥੇ ਨਿਜ਼ਾਮ ਰੈਜਮੈਂਟ ਅਤੇ ਇੰਪੀਰੀਅਲ ਸਰਵਿਸ ਕੈਮਲ ਕਾੱਰਪਸ ਦੀਆਂ ਯੂਨਿਟਾਂ ਹਨ । ਇਥੇ ਚੀਨੀ ਦੇ ਬਰਤਨ ਬਣਾਉਣ ਅਤੇ ਸਾਬਣ ਬਣਾਉਣ ਦੇ ਕਾਰਖ਼ਾਨੇ ਹਨ।

ਹ. ਪੂ.–ਇੰਪ. ਗ਼ਜ. ਇੰਡ.6:204; ਵੈ. ਨਿਊ. ਜੀਓ. ਡਿ.:107; ਐਨ. ਬ੍ਰਿ. ਮਾ.1:732

**ਬਹਿਬਲ** : ਇਹ ਫ਼ਰੀਦਕੋਟ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਪਿੰਡ ਹੈ ਜੋ ਕੋਟਕਪੂਰੇ ਤੋਂ 5 ਕਿ. ਮੀ. ਦੀ ਦੂਰੀ ਤੇ ਸਥਿਤ ਹੈ । ਇਸ ਪਿੰਡ ਦੇ ਨਜ਼ਦੀਕ ਹੀ ਪੂਰਬ ਵੱਲ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ ਜੋ 'ਟਿੱਬੀ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ । ਗੁਰੂ ਸਾਹਿਬ ਜਦੋਂ ਆਪਣੀ ਸਿੱਖ ਫ਼ੌਜ ਨਾਲ ਇਥੇ ਪੁਹੰਚੇ ਤਾਂ ਪਿੰਡ ਦੇ ਲੋਕ ਸਿੰਘਾਂ ਨੂੰ ਆਪਣੇ ਘਰੀਂ ਭੋਜਨ ਛਕਾਉਣ ਲਈ ਲੈ ਗਏ । ਇਕ ਕਿਸਾਨ ਬਹੁਤ ਗਰੀਬ ਸੀ ਅਤੇ ਉਸ ਦੇ ਘਰ ਕੇਵਲ ਸੁੱਕੇ ਪੀਲੂ ਹੀ ਸਨ। ਉਸ ਨੇ ਉਹ ਪੀਲੂ ਹੀ ਉਬਾਲ ਕੇ ਗੁਰਸਿੱਖ ਨੂੰ ਛਕਾ ਦਿੱਤੇ । ਜਦ ਭੋਜਨ ਕਰਨ ਉਪਰੰਤ ਸਾਰੇ ਸਿੱਖ ਡੇਰੇ ਪਹੁੰਚੇ ਤਾਂ ਗੁਰੂ ਸਾਹਿਬ ਨੇ ਸਾਰਿਆਂ ਨੂੰ ਪੁੱਛਿਆ ਕਿ ਉਨ੍ਹਾਂ ਨੇ ਪ੍ਰਸ਼ਾਦ ਵਿਚ ਕੀ ਕੀ ਛਕਿਆ ਹੈ । ਸਾਰੇ ਸਿੱਖਾਂ ਨੇ ਜੋ ਜੋ ਛਕਿਆ ਸੀ ਦੱਸਿਆ ਪਰ ਪੀਲੂ ਛੱਕਣ ਵਾਲੇ ਸਿੱਖ ਨੇ ਕਿਹਾ ਕਿ ਉਸ ਨੇ ਛੱਤੀ ਪ੍ਰਕਾਰ ਦੇ ਭੋਜਨ ਛਕੇ ਹਨ ਜਦੋਂ ਕਿ ਭੋਜਨ ਕਰਾਉਣ ਵਾਲੇ ਕਿਸਾਨ ਨੇ ਪੀਲੂਆਂ ਬਾਰੇ ਦੱਸ ਦਿੱਤਾ ਤਾਂ ਗੁਰੂ ਸਾਹਿਬ ਬਹੁਤ ਪ੍ਰਸੰਨ ਹੋਏ ਅਤੇ ਕਿਹਾ:-

''ਸਿਖ ਢਿਗ ਹੋਇ ਅਚਾਵਹਿ ਨਾਹੀ
ਤੋ ਦੂਖਨ ਜਾਨਹੁ ਤਿਸ ਮਾਹੀਂ।
ਨਿਰਧਨ ਸਿਖ ਤੇ ਜਾਚਹਿ ਨੀਕਾ,
ਦੋਸ ਲਖਹੁ ਅਚਵਹਿ ਤਿਸਹੀ ਕਾ।''

(ਗੁ. ਪ੍ਰ. ਸੂ. ਗ੍ਰੰ.)

ਹ. ਪੂ.–ਮ. ਕੋ.; ਡਿ. ਸੈਂ. ਹੈਂ. ਬੁ.–ਫ਼ਰੀਦਕੋਟ

**ਬਹਿਰ (ਗੁ.)** : ਧਾਰਮਿਕ ਮਹੱਤਤਾ ਵਾਲਾ ਇਹ ਪਿੰਡ ਜ਼ਿਲ੍ਹਾ ਅਤੇ ਤਹਿਸੀਲ ਫ਼ਤਹਿਗੜ੍ਹ ਸਾਹਿਬ ਵਿਚ ਬਸੀ ਪਠਾਣਾਂ ਤੋਂ 5 ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ । ਇਸ ਪਿੰਡ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਚਰਨ ਪਾਏ ਸਨ । ਇਥੇ ਗੁਰੂ ਜੀ ਦਾ ਇਕ ਖਾਤੀ (ਤਰਖਾਣ) ਸਿੱਖ ਰਹਿੰਦਾ ਸੀ ਜਿਸ ਕੋਲ ਗੁਰੂ ਜੀ ਤਿੰਨ ਦਿਨ ਠਹਿਰੇ ਸਨ । ਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਇਸ ਪਿੰਡ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ । ਇਕ ਰਵਾਇਤ ਮੁਤਾਬਕ ਮਹਾਭਾਰਤ ਦੇ ਯੁੱਧ ਸਮੇਂ ਕੌਰਵਾਂ ਤੇ ਪਾਂਡਵਾਂ ਨੇ ਚਾਰ ਯਕਸ਼ (ਜੱਖ) ਖੜੇ ਕੀਤੇ ਸਨ ਕਿ ਜਿਹੜਾ ਵੀ ਬਾਹਰ ਨੂੰ ਨੱਸੇ ਉਸ ਨੂੰ ਫੜ ਕੇ ਇਸ ਵਿਚ ਸੁੱਟ ਦੇਣ । ਉਨ੍ਹਾਂ ਯਕਸ਼ਾਂ ਵਿਚੋਂ ਇਕ ਯਕਸ਼ ਦੇ ਠਹਿਰਣ ਦੀ ਬਹਿਰ ਉਰਫ਼ ਜੱਖ ਤੇ ਪਿੰਡ ਵਸਿਆ।

ਹ. ਪੂ.–ਤ. ਗਾ.ਗੁ. : 733; ਮ. ਕੋ.827; ਡਿ. ਸੈਂ. ਹੈਂ. ਬੁ.-ਪਟਿਆਲਾ(1981)

**ਬਹਿਰਾਮਪੁਰ** : ਗੁਰਦਾਸਪੁਰ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਹ ਇਕ ਇਤਿਹਾਸਕ ਮਹੱਤਤਾ ਵਾਲਾ ਪਿੰਡ ਹੈ ਜੋ ਦੀਨਾਨਗਰ ਤੋਂ 7 ਕਿ. ਮੀ. ਅਤੇ ਗੁਰਦਾਸਪੁਰ ਸ਼ਹਿਰ ਤੋਂ ਲਗਭਗ 11 ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ।

ਸਤਾਰ੍ਹਵੀਂ ਸਦੀ ਦੇ ਅੱਧ ਵਿਚ ਇਹ ਪਿੰਡ ਕਾਫ਼ੀ ਪ੍ਰਸਿੱਧ ਹੋਇਆ । ਕਿਸੇ ਸਮੇਂ ਜੰਮੂ ਅਤੇ ਕਾਂਗੜਾ ਇਲਾਕੇ ਦੇ ਗਵਰਨਰ ਹਾਜੀ ਬਹਿਰਾਮ ਖ਼ਾਨ ਨੇ ਇਸ ਪਿੰਡ ਦੀ ਨੀਂਹ ਰੱਖੀ । ਇਸ ਪਿੰਡ ਦੇ ਖੁਸ਼ਹਾਲ ਸਮੇਂ ਦੀ ਪ੍ਰਤੀਕ ਇਕ ਈਦਗਾਹ ਅਤੇ ਇਕ ਮਸਜਿਦ ਹੈ ਜੋ ਹੁਣ ਥੇਹ ਦੇ ਰੂਪ ਵਿਚ ਹੈ। ਇਹ 1684 ਈ. ਵਿਚ ਹਾਜੀ ਬਹਿਰਾਮ ਖ਼ਾਨ ਨੇ ਆਪਣੇ ਵੱਡੇ ਭਰਾ ਹਾਜੀ ਰਜਬ ਅਲੀ ਦੀ ਖਾਹਿਸ਼ ਪੂਰੀ ਕਰਨ ਲਈ ਬਣਵਾਈ ਸੀ ।

ਸ਼ਾਹਜਹਾਨ ਦੇ ਰਾਜ ਕਾਲ (1627-1658) ਵਿਚ ਸ਼ਹਿਜ਼ਾਦਾ ਮੁਰਾਦ ਦੀ ਅਗਵਾਈ ਹੇਠ ਸ਼ਾਹੀ ਫ਼ੌਜ ਨੂਰਪੁਰ ਦੇ ਰਾਜਾ ਜਗਤ ਚੰਦ ਦੇ ਵਿਰੋਧ ਵਿਚ ਚੜ੍ਹਾਈ ਕਰਨ ਲਈ ਇਸ ਥਾਂ ਇਕੱਠੀ ਹੋਈ ਸੀ । ਨੂਰਪੁਰ, ਮਾਨ ਅਤੇ ਤਾਰਾਗੜ੍ਹ ਉੱਪਰ ਚੜ੍ਹਾਈ ਕਰਨ ਸਮੇਂ ਸ਼ਾਹੀ ਫੌਜ ਇਥੋਂ ਪਠਾਨਕੋਟ ਲਈ ਰਵਾਨਾ ਹੋਈ ।

ਇਸ ਉਪਰੰਤ ਮੁਹੰਮਦ ਸ਼ਾਹ ਦੇ ਰਾਜ (ਸੰਨ 1719-1748) ਦੌਰਾਨ ਪੰਜਾਬ ਦੇ ਗਵਰਨਰ ਜ਼ਕਰੀਆ ਖ਼ਾਨ ਨੇ ਅਦੀਨਾ ਬੇਗ਼ ਨੂੰ ਬਹਿਰਾਮਪੁਰ ਦਾ ਗਵਰਨਰ ਬਣਾਇਆ । ਬਹਿਰਾਮਪੁਰ ਦੇ ਆਸ-ਪਾਸ ਲਗਭਗ 2.4 ਮੀ. ਚੌੜੀ ਕੰਧ ਬਣੀ ਹੋਈ ਸੀ ਜਿਸ ਦੇ ਚਾਰ ਬੁਰਜ ਸਨ। ਇਸ ਵਿਚ ਛੇ ਵੱਡੇ ਗੇਟ ਸਨ ਜਿਨ੍ਹਾਂ ਵਿਚੋਂ ਦੋ ਅਜੇ ਤੀਕ ਵੀ ਮੌਜੂਦ ਹਨ । ਇਹ ਕੰਧ ਹੁਣ ਢਹਿ ਢੇਰੀ ਹੋ ਚੁੱਕੀ ਹੈ ਪਰ ਇਕ ਬੁਰਜ ਪਿੰਡ ਦੇ ਦੱਖਣ-ਪੱਛਮ ਵੱਲ ਥੇਹ ਦੇ ਰੂਪ ਵਿਚ ਅਜੇ ਵੀ ਮੌਜੂਦ ਹੈ । ਇਸ ਪਿੰਡ ਵਿਚ ਅਜੇ ਤੀਕ ਵੀ ਕਈ ਪੁਰਾਣੇ ਮੰਦਰ ਹਨ ਜਿਵੇਂ ਕਿ ਨੰਦਾ ਮੰਦਰ, ਦੇਵੀ ਸ਼ਿਵਾਲਾ, ਸੀਤਲਾ ਮੰਦਰ, ਸ਼ਿਵਾ ਦਾ ਮੰਦਰ ਆਦਿ।

ਇਥੇ ਦੋ ਪ੍ਰਾਇਮਰੀ, ਦੋ ਮਿਡਲ ਤੇ ਦੋ ਹਾਈ ਸਕੂਲਾਂ ਤੋਂ ਇਲਾਵਾ ਸਿਵਲ ਡਿਸਪੈਂਸਰੀ, ਪ੍ਰਾਇਮਰੀ ਹੈਲਥ ਸੈਂਟਰ ਅਤੇ ਡਾਕ-ਘਰ ਹਨ ।

ਇਸ ਦਾ ਖੇਤਰਫਲ 326 ਹੈਕਟੇਅਰ ਹੈ।

ਹ. ਪੂ.–ਡਿ. ਗ. ਗੁਰਦਾਸਪੁਰ.; ਡਿ. ਸੈਂ. ਹੈਂ. ਬੁ.-ਗੁਰਦਾਸਪੁਰ

**ਬਹਿਲ** : ਖੱਤਰੀਆਂ ਦੀ ਇਕ ਜਾਤੀ ਹੈ ਜਿਨ੍ਹਾਂ ਦੇ ਵਡੇਰੇ ਨੂੰ ਜੰਗਲ ਵਿਚ ਖੜੀ ਇਕ ਬਹਿਲੀ ਵਿਚੋਂ ਮਿਲਿਆ ਮੰਨਿਆ ਜਾਂਦਾ ਹੈ । ਇਸ ਦੇ ਪਾਲਕ ਪਿਤਾ ਨੇ ਇਸ ਦਾ ਨਾਂ ਬਹਿਲ ਰੱਖ ਦਿੱਤਾ ਅਤੇ ਮਗਰੋਂ ਇਸ ਦੀ ਬੰਸ ਬਹਿਲ ਅਖਵਾਈ।

ਇਕ ਹੋਰ ਕਥਾ ਅਨੁਸਾਰ ਸ੍ਰੀ ਰਾਮ ਚੰਦਰ ਜੀ ਨੂੰ ਜਿਹੜਾ ਚਾਲਕ ਬਨਵਾਸ ਲਈ ਬਹਿਲੀ ਵਿਚ ਛੱਡ ਕੇ ਆਇਆ ਉਸ ਨੂੰ ਬਹਿਲ ਕਿਹਾ ਜਾਣ ਲੱਗਾ ਅਤੇ ਮਗਰੋਂ ਉਸ ਦੀ ਬੰਸ ਦਾ ਵੀ ਇਹੀ ਨਾਂ ਪ੍ਰਸਿੱਧ ਹੋ ਗਿਆ ।

ਤੀਜੀ ਰਵਾਇਤ ਅਨੁਸਾਰ ਸੂਰਜਬੰਸੀ ਰਾਜਿਆਂ ਦੀ ਬਹਿਲੀ ਚਲਾਉਣ ਵਾਲੇ ਖੱਤਰੀਆਂ ਦਾ ਇਕ ਟੋਲਾ ਜਿਸ ਦੀ ਅੱਲ ਬਹਿਲ ਪੈ ਗਈ ।

ਹ. ਪੁ.–ਪੰ. ਕਾ.; ਪੰ. ਲੋ. ਵਿ. ਕੋ.

**ਬਹਿਲੋ, ਭਾਈ** : ਗੁਰੂ ਅਰਜਨ ਦੇਵ ਜੀ ਦੇ ਇਸ ਸ਼ਰਧਾਲੂ ਦਾ ਜਨਮ 1553 ਈ. (ਸੰਮਤ 1610) ਵਿਚ ਹੋਇਆ। ਇਹ ਮਾਲਵੇ ਦੇ ਫਫੜੇ ਪਿੰਡ (ਜ਼ਿਲ੍ਹਾ ਮਾਨਸਾ) ਦਾ ਵਸਨੀਕ ਸੀ । ਪਹਿਲਾਂ ਇਹ ਸੁਲਤਾਨ ਦਾ ਭਗਤ ਸੀ । ਸੰਨ 1583 ਵਿਚ ਇਹ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣ ਗਿਆ। ਇਸ ਨੇ ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੀ ਉਸਾਰੀ ਵੇਲੇ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਇਸ ਨੂੰ 'ਬਹਿਲੋ ਸਭ ਤੋਂ ਪਹਿਲੋਂ' ਦਾ ਵਰ ਦਿੱਤਾ ਅਤੇ ਅਧਿਆਤਮਕ ਗਿਆਨ ਦਾ ਪ੍ਰਕਾਸ਼ ਕਰਵਾ ਦਿੱਤਾ। ਇਸ ਦਾ ਦੇਹਾਂਤ 1643 ਈ. (ਸੰਮਤ 1700) ਵਿਚ ਹੋਇਆ । ਭਾਈ ਬਹਿਲੋ ਦੇ ਵੰਸ਼ਜਾਂ ਨੂੰ ਭਾਈਕੇ ਕਿਹਾ ਜਾਂਦਾ ਹੈ। ਇਸ ਕਰ ਕੇ ਇਸ ਪਿੰਡ ਦਾ ਨਾਂ ਫਫੜੇ ਭਾਈਕੇ ਹੋ ਗਿਆ ਹੈ। ਇਥੇ ਭਾਈ ਬਹਿਲੋ ਦੀ ਸਮਾਧ ਹੈ ਤੇ ਇਕ ਆਲੀਸ਼ਾਨ ਗੁਰਦੁਆਰਾ ਬਣਿਆ ਹੋਇਆ ਹੈ ਜਿਥੇ ਸਤੰਬਰ ਵਿਚ ਭਾਰੀ ਮੇਲਾ ਲਗਦਾ ਹੈ।

ਹ. ਪੁ.–ਮ. ਕੋ.: 828; ਤ. ਗੁ. ਖਾ : 368

**ਬਹਿਲੋਲਪੁਰ** : ਲੁਧਿਆਣਾ ਜ਼ਿਲ੍ਹੇ ਦੀ ਸਮਰਾਲਾ ਤਹਿਸੀਲ ਵਿਚ ਬੁੱਢਾ ਨਾਲਾ ਦੇ ਕੰਢੇ ਇਤਿਹਾਸਕ ਮਹੱਤਤਾ ਵਾਲਾ ਪਿੰਡ ਜਿਹੜਾ ਲੁਧਿਆਣਾ ਸ਼ਹਿਰ ਤੋਂ 50 ਕਿ.ਮੀ. (31 ਮੀਲ) ਮਾਛੀਵਾੜੇ ਤੋਂ 10 ਕਿ.ਮੀ. ਪੂਰਬ ਵੱਲ ਅਤੇ ਚਮਕੌਰ ਸਾਹਿਬ ਤੋਂ 10 ਕਿ. ਮੀ. ਦੀ ਦੂਰੀ ਤੇ ਵਾਕਿਆ ਹੈ ।

ਇਤਿਹਾਸਕਾਰਾਂ ਅਨੁਸਾਰ ਇਹ ਪਿੰਡ ਅਕਬਰ ਬਾਦਸ਼ਾਹ ਦੇ ਰਾਜ ਸਮੇਂ ਦੋ ਅਫ਼ਗਾਨ ਖ਼ਾਨਜ਼ਾਦਿਆਂ ਬਹਿਲੋਲ ਖ਼ਾਨ ਅਤੇ ਬਹਾਦਰ ਖ਼ਾਨ ਨੇ ਵਸਾਇਆ। ਕਿਹਾ ਜਾਂਦਾ ਹੈ ਕਿ ਇਨ੍ਹਾਂ ਦੇ ਵੰਸ਼ਜ ਇਸ ਥਾਂ ਰਿਹਾ ਕਰਦੇ ਸਨ ਅਤੇ ਪਿੰਡ ਦੇ ਆਸ-ਪਾਸ ਦੀ ਸਾਰੀ ਜ਼ਮੀਨ ਉਨ੍ਹਾਂ ਦੇ ਅਧਿਕਾਰ ਵਿਚ ਸੀ । ਕੁਝ ਸਮਾਂ ਬੀਤਣ ਨਾਲ ਉਨ੍ਹਾਂ ਦੀ ਤਾਕਤ ਘੱਟ ਜਾਣ ਕਾਰਨ ਪਰਿਵਾਰ ਦੀ ਮਹੱਤਤਾ ਬਿਲਕੁਲ ਹੀ ਘੱਟ ਗਈ । ਹੌਲੀ ਹੌਲੀ ਇਸ ਪਿੰਡ ਦੀ ਵਸੋਂ ਘਟਦੀ ਗਈ । ਲੋਕ ਹੋਰ ਥਾਵਾਂ ਤੇ ਜਾ ਕੇ ਆਪਣੇ ਕਾਰੋਬਾਰ ਸ਼ੁਰੂ ਕਰਨ ਲੱਗੇ । ਵਪਾਰ ਦੇ ਆਧਾਰ ਤੇ ਹੀ ਇਸ ਪਿੰਡ ਦੀ ਬਹੁਤੀ ਮਹੱਤਤਾ ਸੀ। ਇਸ ਲਈ ਜਦ ਵਪਾਰ ਅਤੇ ਕਾਰੋਬਾਰ ਘੱਟ ਗਏ ਤਾਂ ਇਹ ਪਿੰਡ ਵੀ ਤਬਾਹੀ ਵੱਲ ਤੁਰ ਪਿਆ। ਇਸ ਪਿੰਡ ਦੀ ਹਾਲਤ ਦੇਖਣ ਤੇ ਹੀ ਪਤਾ ਲੱਗਦਾ ਸੀ ਕਿ ਇਹ ਢਹਿੰਦੀਆਂ ਕਲਾਂ ਵਿਚ ਸੀ ।

ਇਸ ਪਿੰਡ ਵਿਚ ਪੁਰਾਣੇ ਇਤਿਹਾਸਕ ਸਮਾਰਕ ਹਨ । ਅਕਬਰ ਦੇ ਰਾਜ ਦੌਰਾਨ ਇਥੇ ਹੁਸੈਨ ਖ਼ਾਨ ਦਾ ਮਕਬਰਾ ਬਣਵਾਇਆ ਗਿਆ । ਬਾਦਸ਼ਾਹ ਸ਼ਾਹਜਹਾਨ ਦੇ ਸਮੇਂ ਦੱਖਣ ਦੇ ਸੂਬੇ ਅਲਾਵਲ ਖ਼ਾਨ ਦਾ ਮਕਬਰਾ ਅਤੇ ਅਬਦੁਲ ਰਹਿਮਾਨ ਖ਼ਾਨ ਦਾ ਮਕਬਰਾ ਬਣਵਾਏ ਗਏ। ਇਹ ਸਭ ਮਕਬਰੇ ਹੁਣ ਥੇਹਾਂ ਦੇ ਰੂਪ ਵਿਚ ਹਨ । ਕਈ ਹੋਰ ਮਕਬਰੇ ਵੀ ਢਹਿ-ਢੇਰੀ ਹੋ ਚੁੱਕੇ ਹਨ।

ਇਸ ਪਿੰਡ ਵਿਚ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਆਯੁਰਵੈਦਿਕ ਡਿਸਪੈਂਸਰੀ ਤੇ ਡਾਕਖਾਨਾ ਵੀ ਮੌਜੂਦ ਹਨ । ਇਸ ਦਾ ਕੁੱਲ ਰਕਬਾ 658 ਹੈਕਟੇਅਰ ਹੈ।

ਹ. ਪੁ.-ਡਿ.ਗ.-ਲੁਧਿਆਣਾ : 663; ਡਿ.ਸੈਂ. ਹੈਂ. ਬੁ. ਲੁਧਿਆਣਾ

**ਬਹਿਲੋਲ, ਭਾਈ** : ਇਹ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਰਧਾਲੂ ਸਿੱਖ ਸੀ । ਲਾਹੌਰ ਜ਼ਿਲ੍ਹੇ ਦੇ ਕਾਦੀਵਿੰਡ ਪਿੰਡ ਤੋਂ ਲਗਭਗ 2 ਕਿ.ਮੀ. ਪੂਰਬ ਵੱਲ ਗੁਰੂ ਅਮਰਦਾਸ ਜੀ ਦਾ ਇਕ ਗੁਰਦੁਆਰਾ ਹੈ । ਜਦੋਂ ਗੁਰੂ ਸਾਹਿਬ ਕਸੂਰ ਵਿਖੇ 'ਝਾੜੀ ਸਾਹਿਬ' ਠਹਿਰੇ ਹੋਏ ਸਨ ਤਾਂ ਦਿੱਲੀ ਤੋਂ ਇਕ ਸ਼ਰਧਾਲੂ ਦੀਵਾਨ ਚੰਦ ਨੇ ਆ ਕੇ ਗੁਰੂ ਸਾਹਿਬ ਕੋਲ ਆਪਣੇ ਧਨ ਨਾਲ ਕੋਈ ਯਾਦਗਾਰ ਬਣਵਾਉਣ ਲਈ ਬੇਨਤੀ ਕੀਤੀ ਤਾਂ ਜੋ ਰਹਿੰਦੀ ਦੁਨੀਆ ਵਿਚ ਉਸ ਦਾ ਨਾਮ ਬਣਿਆ ਰਹੇ । ਉਸ ਦੀ ਬੇਨਤੀ ਪ੍ਰਵਾਨ ਕਰ ਕੇ ਗੁਰੂ ਸਾਹਿਬ ਨੇ ਉਥੇ ਇਕ ਤਾਲਾਬ ਅਤੇ ਕੁਝ ਪੱਕੇ ਰਿਹਾਇਸ਼ੀ ਮਕਾਨ ਬਣਵਾ ਦਿੱਤੇ । ਜਿਸ ਦੋ ਸੌ ਵਿੱਘੇ ਜ਼ਮੀਨ ਤੇ ਇਹ ਸਭ ਕੁਝ ਬਣਿਆ ਉਹ ਕਾਦੀਵਿੰਡ ਨਿਵਾਸੀ ਭਾਈ ਬਹਿਲੋਲ ਦੀ ਸੀ, ਜੋ ਉਸ ਨੇ ਗੁਰੂ ਸਾਹਿਬ ਨੂੰ ਭੇਟਾ ਕਰ ਦਿੱਤੀ ਸੀ । ਇਸ ਥਾਂ ਉੱਤੇ ਹੀ ਭਾਈ ਬਹਿਲੋਲ ਦੀ ਸਮਾਧ ਵੀ ਬਣਾਈ ਗਈ । ਪੰਜਾਬ ਦੀ ਵੰਡ ਤੋਂ ਪਹਿਲਾਂ ਇਸ ਗੁਰਦੁਆਰੇ ਵਿਚ ਸਰਾਧਾਂ ਦੀ ਸੱਤਵੀਂ ਤਿਥ ਨੂੰ ਮੇਲਾ ਲੱਗਦਾ ਸੀ।

ਹ. ਪੁ.–ਮ. ਕੋ.:828

**ਬਹਿੜਵਾਲ(ਬੈਹੜਵਾਲ)** : ਪਾਕਿਸਤਾਨੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦੀ ਚੂਹਣੀਆਂ ਤਹਿਸੀਲ ਅਤੇ ਛਾਂਗਾ ਮਾਂਗਾ ਰੇਲਵੇ ਸਟੇਸ਼ਨ ਤੋਂ ਲਗਭਗ 10 ਕਿ. ਮੀ. (6 ਮੀਲ) ਉੱਤਰ-ਪੱਛਮ ਵੱਲ ਸਥਿਤ ਇਕ ਛੋਟਾ ਜਿਹਾ ਪਿੰਡ ਹੈ ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਗੁਰਦੁਆਰਾ ਹੈ । ਇਹ ਪਿੰਡ ਸਰਾਂ ਮੁਗ਼ਲ ਥਾਣੇ ਅਧੀਨ ਹੈ ।

ਗੁਰੂ ਅਰਜਨ ਦੇਵ ਜੀ ਜੰਭਰ ਤੋਂ ਇਸ ਥਾਂ ਪਧਾਰੇ ਸਨ। ਗਰਮੀ ਦੀ ਰੁੱਤ ਵਿਚ ਗੁਰੂ ਜੀ ਇਸ ਪਿੰਡ ਵਿਚ ਪਹੁੰਚੇ ਤਾਂ ਉਨ੍ਹਾਂ ਨੇ ਹੇਮੇ ਚੌਧਰੀ ਤੋਂ ਪੀਣ ਲਈ ਜਲ ਮੰਗਿਆ । ਹੇਮੇ ਚੌਧਰੀ ਦਾ ਨਿਵਾਸ ਸਥਾਨ ਪਿੰਡ ਦੇ ਬਾਹਰ ਸੀ । ਉਸ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਇਹ ਜਲ ਖਾਰਾ ਹੈ ਅਤੇ ਉਹ ਪਿੰਡ ਵਿਚੋਂ ਭੱਜ ਕੇ ਮਿੱਠਾ ਜਲ ਲੈ ਆਉਂਦਾ ਹੈ । ਗੁਰੂ ਜੀ ਨੇ ਬਚਨ ਕੀਤਾ ਕਿ ਖੂਹ ਦਾ ਜਲ ਮਿੱਠਾ ਹੀ ਹੈ । ਬਚਨ ਮੰਨ ਕੇ ਹੇਮੇ ਚੌਧਰੀ ਨੇ ਉਸੇ ਖੂਹ ਦਾ ਜਲ ਗੁਰੂ ਜੀ ਨੂੰ ਪਿਲਾਇਆ । ਮਗਰੋਂ ਜਦ ਪਿੰਡ ਨਿਵਾਸੀਆਂ ਨੇ ਇਹ ਪਾਣੀ ਪੀਤਾ ਤਾਂ ਸਚਮੁੱਚ ਹੀ ਮਿੱਠਾ ਸੀ । ਪਿੰਡ ਦੇ ਵਾਸੀ ਇਸ ਤੇ ਬਹੁਤ ਖ਼ੁਸ਼ ਹੋਏ।

ਗੁਰੂ ਜੀ ਦੀ ਯਾਦ ਵਿਚ ਇਸ ਥਾਂ ਗੁਰਦੁਆਰਾ ਬਣਾਇਆ ਗਿਆ । ਦੇਸ਼-ਵੰਡ ਤੋਂ ਪਹਿਲਾਂ ਇਥੇ ਪੋਹ ਦੇ ਮਹੀਨੇ ਸੱਤਵੀਂ ਨੂੰ ਭਾਰੀ ਮੇਲਾ ਲਗਦਾ ਸੀ ਅਤੇ ਸ਼ਰਧਾਲੂ ਸੰਗਤ ਦੂਰ ਦੂਰ ਤੋਂ ਇਥੇ ਪੁੱਜਦੀ ਸੀ । ਦੋ ਵੇਲੇ ਕੀਰਤਨ ਦਰਬਾਰ ਹੁੰਦਾ ਸੀ ਅਤੇ ਸੰਗਤ ਬਹੁਤ ਸੇਵਾ ਕਰਦੀ ਸੀ । ਉਸ ਸਮੇਂ ਇਥੋਂ ਦਾ ਪ੍ਰਬੰਧ ਸਿੱਖਾਂ ਕੋਲ ਸੀ ਅਤੇ ਕਾਫ਼ੀ ਜ਼ਮੀਨ ਗੁਰਦੁਆਰੇ ਦੇ ਨਾਂ ਸੀ।

ਹ. ਪੁ.–ਮ. ਕੋ.:889

**ਬਹੈੜੂ** : ਇਹ ਲਾਹੌਰ ਦਾ ਵਸਨੀਕ ਖੋਸਲਾ ਖੱਤਰੀ ਸੀ ਜੋ ਗੁਰੂ ਦਾ ਸਿੱਖ ਸੀ ਅਤੇ ਗੁਰੂ ਘਰ ਦੀ ਸੇਵਾ ਵਿਚ

ਤਤਪਰ ਰਹਿੰਦਾ ਸੀ । ਭਾਈ ਬਿਧੀ ਚੰਦ ਜਦੋਂ ਕਾਬਲੀ ਸਿੱਖਾਂ ਦੀ ਬੇਨਤੀ ਪ੍ਰਵਾਨ ਕਰ ਕੇ ਬਾਦਸ਼ਾਹ ਸ਼ਾਹਜਹਾਂ ਕੋਲੋਂ ਗੁਰੂ ਸਾਹਿਬ ਦੇ ਖੋਹੇ ਹੋਏ ਘੋੜਿਆਂ ਨੂੰ ਲੈਣ ਲਈ ਨਜੂਮੀ ਬਣੇ ਸਨ ਤਾਂ ਭਾਈ ਬਹੈੜੂ ਦੇ ਘਰ ਹੀ ਠਹਿਰੇ ਸਨ । ਇਹ ਘੋੜੇ ਗੁਰੂ ਘਰ ਦੇ ਪ੍ਰੇਮੀ ਸਿੱਖ ਗੁਰੂ ਹਰਿਗੋਬਿੰਦ ਸਾਹਿਬ ਲਈ ਲੈ ਕੇ ਆ ਰਹੇ ਸਨ।

ਹ. ਪੁ.–ਮ. ਕੋ.:829

**ਬਕਦਾਲਭ** : ਇਹ ਪੰਚਾਲ ਦੇਸ਼ ਵਿਚ ਰਹਿਣ ਵਾਲਾ ਇਕ ਮੁਨੀ ਸੀ । ਰਾਜਾ ਧ੍ਰਿਤਰਾਸ਼ਟਰ ਦੇ ਰਾਜ ਵਿਚ ਇਸ ਦਾ ਆਸ਼ਰਮ ਸਰਸਵਤੀ ਨਦੀ ਦੇ ਕੰਢੇ ਤੇ ਸੀ । ਮਹਾਭਾਰਤ ਅਨੁਸਾਰ ਇਕ ਵਾਰ ਇਸ ਮੁਨੀ ਨੇ ਰਾਜਾ ਵਿਸ਼ਵਜੀਤ ਦਾ ਯੱਗ ਕਰਵਾਇਆ ਜਿਸ ਵਿਚ 21 ਬਲਦ ਦਕਸ਼ਣਾ ਵਿਚ ਮਿਲੇ । ਬਕਦਾਲਭ ਨੇ ਇਹ ਬਲਦ ਹੋਰ ਰਿਸ਼ੀਆਂ ਨੂੰ ਦੇ ਦਿੱਤੇ ਅਤੇ ਆਪਣੇ ਲਈ ਰਾਜਾ ਧ੍ਰਿਤਰਾਸ਼ਟਰ ਤੋਂ ਹੋਰ ਬਲਦ ਮੰਗੇ । ਰਾਜੇ ਨੇ ਗੁੱਸੇ ਵਿਚ ਇਸ ਨੂੰ ਆਪਣੀਆਂ ਮਰੀਆਂ ਹੋਈਆਂ ਗਾਵਾਂ ਲੈ ਲੈਣ ਲਈ ਕਿਹਾ । ਬਕਦਾਲਭ ਨੇ ਮਰੀਆਂ ਹੋਈਆਂ ਗਾਵਾਂ ਲੈ ਕੇ ਉਨ੍ਹਾਂ ਦੇ ਮਾਸ ਨਾਲ ਧ੍ਰਿਤਰਾਸ਼ਟਰ ਦਾ ਰਾਜ ਨਾਸ਼ ਕਰਨ ਲਈ ਯੱਗ ਸ਼ੁਰੂ ਕਰ ਦਿੱਤਾ । ਜਿਵੇਂ ਜਿਵੇਂ ਰਿਸ਼ੀ ਗਾਵਾਂ ਦਾ ਮਾਸ ਕੱਟ ਕੇ ਹਵਨ ਕਰਨ ਲੱਗਾ, ਤਿਉਂ ਤਿਉਂ ਉਸ ਦਾ ਰਾਜ ਵੀ ਨਸ਼ਟ ਹੋਣਾ ਸ਼ੁਰੂ ਹੋ ਗਿਆ । ਅਖ਼ੀਰ ਰਾਜੇ ਧ੍ਰਿਤਰਾਸ਼ਟਰ ਨੇ ਇਸ ਤੋਂ ਮੁਆਫ਼ੀ ਮੰਗੀ ਅਤੇ ਆਪਣਾ ਰਾਜ ਬਚਾਇਆ ।

ਹ. ਪੁ.–ਮ. ਕੋ.:829; ਚ. ਕੋ.: 437

**ਬਕਾਲਾ (ਬਾਬਾ ਬਕਾਲਾ)** : ਪੰਜਾਬ ਦਾ ਇਕ ਪ੍ਰਸਿੱਧ ਧਾਰਮਿਕ ਪਿੰਡ ਹੈ ਜੋ ਵਧੇਰੇ ਮਸ਼ਹੂਰ ਬਾਬਾ ਬਕਾਲਾ ਦੇ ਨਾਂ ਉੱਤੇ ਹੈ । ਇਹ ਪਿੰਡ ਅੰਮ੍ਰਿਤਸਰ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਕਸਬਾ ਜੋ ਜਲੰਧਰ-ਬਟਾਲਾ ਸੜਕ ਉੱਤੇ ਬਿਆਸ ਸਟੇਸ਼ਨ ਤੋਂ 5 ਕਿ. ਮੀ. (3 ਮੀਲ) ਅਤੇ ਅੰਮ੍ਰਿਤਸਰ ਤੋਂ 40 ਕਿ.ਮੀ. (25 ਮੀਲ) ਦੀ ਦੂਰ ਤੇ ਵਾਕਿਆ ਹੈ । ਇਥੇ ਗੁਰੂ ਤੇਗ਼ ਬਹਾਦਰ ਸਾਹਿਬ ਆਪਣੀ ਮਾਤਾ ਨਾਨਕੀ ਜੀ ਨਾਲ ਕੁਝ ਚਿਰ ਰਹੇ ਸਨ । ਮੱਖਣ ਸ਼ਾਹ ਨੇ ਇਥੇ ਹੀ ਗੁਰੂ ਜੀ ਨੂੰ ਪ੍ਰਗਟ ਕੀਤਾ ਸੀ । ਸੰਨ 1664 ਵਿਚ ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਵਿਖੇ ਜੋਤੀ ਜੋਤਿ ਸਮਾਉਣ ਵਾਲੇ ਸਨ ਤਾਂ ਸ਼ਰਧਾਲੂਆਂ ਨੇ ਉਨ੍ਹਾਂ ਤੋਂ ਅਗਲੇ ਗੁਰੂ ਬਾਰੇ ਪੁੱਛਿਆ ਤਾਂ ਗੁਰੂ ਜੀ ਨੇ ਕਿਹਾ 'ਬਾਬਾ ਬਕਾਲਾ' ਜਿਸ ਦਾ ਭਾਵ ਸੀ ਕਿ ਨੌਵੇਂ ਗੁਰੂ ਜਿਨ੍ਹਾਂ ਨੇ ਗੁਰੂ ਹਰਿਕ੍ਰਿਸ਼ਨ ਜੀ ਉਪਰੰਤ ਗੱਦੀ ਤੇ ਬੈਠਣਾ ਹੈ ਉਹ ਬਕਾਲਾ ਪਿੰਡ ਵਿਚ ਰਹਿੰਦੇ ਹਨ।

ਸਿੱਖ ਆਪਣਾ ਅਗਲਾ ਗੁਰੂ ਲੱਭਣ ਲਈ ਜਦੋਂ ਬਕਾਲੇ ਆਏ ਤਾਂ ਉਨ੍ਹਾਂ ਨੇ ਦੇਖਿਆ ਕਿ ਪਹਿਲੇ ਗੁਰੂਆਂ ਦੇ ਕਈ ਰਿਸ਼ਤੇਦਾਰ ਜੋ ਸੋਢੀ ਸਿੱਖ ਹੀ ਸਨ, ਆਪਣੇ ਆਪ ਨੂੰ ਗੁਰੂ ਕਹਿ ਰਹੇ ਸਨ ਅਤੇ ਸਿੱਖਾਂ ਤੋਂ ਭੇਟਾ ਲੈ ਰਹੇ ਸਨ । ਉਨ੍ਹਾਂ ਸਿੱਖਾਂ ਲਈ ਅਸਲੀ ਗੁਰੂ ਨੂੰ ਲੱਭਣਾ ਔਖਾ ਹੋ ਗਿਆ । ਮੱਖਣ ਸ਼ਾਹ ਨਾਂ ਦੇ ਇਕ ਸਿੱਖ ਨੂੰ ਇਕ ਤਰਕੀਬ ਸੁੱਝੀ । ਇਹ ਗੁਰੂ ਨਾਨਕ ਦੇਵ ਜੀ ਦਾ ਆਨੰਨ ਪ੍ਰੇਮੀ ਸਿੱਖ ਸੀ । ਇਹ ਆਪਣੇ ਨਾਲ 500 ਮੋਹਰਾਂ ਭੇਟਾ ਲਈ ਲਿਆਇਆ ਸੀ ਜੋ ਇਸ ਨੇ ਕੁਝ ਚਿਰ ਪਹਿਲਾਂ ਆਪਣੇ ਇਕ ਸਮੁੰਦਰੀ ਜਹਾਜ਼ ਨੂੰ ਡੁੱਬਣ ਤੋਂ ਬਚਾਉਣ ਵੇਲੇ ਸੁੱਖੀਆਂ ਸਨ । ਇਸ ਨੇ ਹਰ ਇਕ ਮੂੰਹ ਬੋਲੇ ਗੁਰੂ ਅੱਗੇ ਦੋ ਦੋ ਮੋਹਰਾਂ ਭੇਂਟ ਕੀਤੀਆਂ, ਕੋਈ ਵੀ ਅੱਗੇ ਕੁਝ ਨਾ ਬੋਲਿਆ। ਜਦੋਂ ਇਸ ਨੇ ਗੁਰੂ ਤੇਗ਼ ਬਹਾਦਰ ਸਾਹਿਬ ਕੋਲ ਦੋ ਮੋਹਰਾਂ ਭੇਟ ਕੀਤੀਆਂ ਤਾਂ ਉਨ੍ਹਾਂ ਨੇ ਇਸ ਨੂੰ ਜਹਾਜ਼ ਡੁੱਬਣ ਵਾਲੀ ਘਟਨਾ ਤੇ ਇਸ ਦਾ ਵਾਇਦਾ ਯਾਦ ਕਰਵਾਇਆ । ਮੱਖਣ ਸ਼ਾਹ ਝੱਟ ਗੁਰੂ ਜੀ ਦੇ ਪੈਰੀਂ ਪੈ ਗਿਆ ਅਤੇ ਉੱਚੀ ਉੱਚੀ ਆਵਾਜ਼ ਵਿਚ ਬੋਲਿਆ, 'ਗੁਰੂ ਲਾਧੋ ਰੇ', 'ਗੁਰੂ ਲਾਧੋ ਰੇ'। ਇਸ ਤਰ੍ਹਾਂ ਮੱਖਣ ਸ਼ਾਹ ਅਸਲੀ ਗੁਰੂ ਲੱਭਣ ਵਿਚ ਸਫ਼ਲ ਹੋ ਗਿਆ ।

ਗੁਰੂ ਤੇਗ਼ ਬਹਾਦਰ ਸਾਹਿਬ ਜਿਥੇਂ ਨਿਵਾਸ ਕਰਦੇ ਸਨ, ਉਸ ਦਾ ਨਾਂ ਭੋਰਾ ਸਾਹਿਬ ਹੈ ਅਤੇ ਜਿਥੇ ਗੁਰਗੱਦੀ ਤੇ ਬਿਰਾਜ ਕੇ ਉਨ੍ਹਾਂ ਦਰਸ਼ਨ ਦਿੱਤੇ ਉਹ ਅਸਥਾਨ 'ਦਰਬਾਰ ਸਾਹਿਬ' ਦੇ ਨਾਂ ਨਾਲ ਪ੍ਰਸਿੱਧ ਹੈ ।

ਗੁਰੂ ਹਰਿਗੋਬਿੰਦ ਸਾਹਿਬ ਵੀ ਆਪਣੀ ਮਾਤਾ ਗੰਗਾ ਜੀ ਸਮੇਤ ਕੁਝ ਸਮਾਂ ਬਕਾਲੇ ਮਿਹਰੇ ਸਿੱਖ ਦੇ ਘਰ ਠਹਿਰੇ ਸਨ । ਮਾਤਾ ਗੰਗਾ ਜੀ ਦਾ ਦਿਹਾਂਤ ਵੀ ਇਥੇ ਹੀ ਹੋਇਆ ਸੀ । ਉਨ੍ਹਾਂ ਦਾ ਦੇਹੁਰਾ ਖ਼ਾਲਸਾ ਹਾਈ ਸਕੂਲ ਨਜ਼ਦੀਕ ਹੈ।

ਧੀਰਮੱਲ ਨੇ ਗੁਰੂ ਤੇਗ ਬਹਾਦਰ ਸਾਹਿਬ ਉੱਤੇ ਜਿਥੇ ਗੋਲੀ ਚਲਵਾਈ ਸੀ, ਉਸ ਸਥਾਨ ਨੂੰ 'ਮੰਜੀ ਸਾਹਿਬ' ਕਿਹਾ ਜਾਂਦਾ ਹੈ । ਸਾਵਣ ਸੁਦੀ ਪੂਰਨਮਾਸ਼ੀ ਨੂੰ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਸ਼ਹੀਦੀ ਗੁਰਪੁਰਬ ਵਾਲੇ ਦਿਨ ਇਥੇ ਮੇਲਾ ਲਗਦਾ ਹੈ।

ਇਥੇ ਚਾਰ ਪ੍ਰਾਇਮਰੀ,ਤਿੰਨ ਮਿਡਲ ਤੇ ਦੋ ਹਾਈ ਸਕੂਲਾਂ ਤੋਂ ਇਲਾਵਾ ਦੋ ਟ੍ਰੇਨਿੰਗ ਸੈਂਟਰ, ਪ੍ਰਾਇਮਰੀ ਹੈਲਥ ਸੈਂਟਰ, ਹਸਪਤਾਲ ਤੇ ਡਾਕ-ਤਾਰ ਘਰ ਵੀ ਮੌਜੂਦ ਹਨ । ਇਸ ਦਾ ਕੁੱਲ ਰਕਬਾ 539 ਹੈਕਟੇਅਰ ਹੈ।

ਹ. ਪੁ.–ਮ. ਕੋ.: 829; ਡਿ. ਗ. ਅੰਮ੍ਰਿਤਸਰ: 589; ਡਿ. ਸੈਂ. ਹੈਂ.ਬੁ. -ਅੰਮ੍ਰਿਤਸਰ : 100

**ਬਖ਼ਸ਼ ਫਕੀਰ** : ਇਸ ਸੂਫ਼ੀ ਕਵੀ ਦਾ ਜਨਮ 1830 ਵਿਚ ਢੋਲਣਵਾਲ ਜ਼ਿਲ੍ਹਾ ਲਾਹੌਰ ਵਿਖੇ ਹੋਇਆ। ਇਸ ਦਾ ਪੂਰਾ ਨਾਂ ਰਹੀਮ ਬਖ਼ਸ਼ ਦੱਸਿਆ ਜਾਂਦਾ ਹੈ।

ਅਧਿਆਤਮਵਾਦ ਤੇ ਪ੍ਰੇਮਾ ਭਗਤੀ ਦੇ ਧਾਰਨੀ ਇਸ ਕਵੀ ਦੀਆਂ ਇਸ਼ਕ ਰਸੂਲ, ਮਰਦ ਰਸੂਲ, ਇਸ਼ਕ ਤਮਾਨਚਾ ਆਦਿ ਪ੍ਰਸਿੱਧ ਮੌਲਿਕ ਕਾਵਿ ਪੁਸਤਕਾਂ ਹਨ ਤੇ ਕਸੀਦਾ ਅਨਵਰੀ ਦਾ ਇਸ ਨੇ ਪੰਜਾਬੀ ਅਨੁਵਾਦ ਕੀਤਾ। ਇਸ ਦੀਆਂ ਇਹ ਸਾਰੀਆਂ ਰਚਨਾਵਾਂ ਪ੍ਰਕਾਸ਼ਿਤ ਰੂਪ ਵਿਚ ਮਿਲਦੀਆਂ ਹਨ।

ਇਸ ਦਾ ਸੂਫ਼ੀਵਾਦ ਇਸ ਨੂੰ ਹਿੰਦੂ ਪਰੰਪਰਾ ਨਾਲੋਂ ਨਿਖੇੜਦਾ ਹੈ ਇਸ ਦੀ ਸ਼ੈਲੀ ਉੱਤੇ ਸੂਫ਼ੀ ਅਸਰ ਬੜਾ ਤੀਬਰ ਹੈ । ਇਸ ਤੋਂ ਬਿਨਾਂ ਮਿਠਤ ਤੇ ਸੋਜ਼ ਦੇ ਗੁਣ ਇਸ ਦੀ ਸ਼ੈਲੀ ਤੋਂ ਪ੍ਰਤੱਖ ਦਿਸਦੇ ਹਨ । ਬਿੰਬਾਵਲੀ ਸਾਧਾਰਣ ਜੀਵਨ ਵਿਚੋਂ ਲਈ ਗਈ ਹੈ ਅਤੇ ਬੋਲੀ ਸ਼ੁੱਧ ਪੰਜਾਬੀ (ਲਹਿੰਦੀ ਪ੍ਰਭਾਵਤ) ਹੈ । ਰਚਨਾਵਾਂ ਵਿਚ ਸ਼ਿੰਗਾਰ ਰਸ ਵੀ ਵੇਖਣ ਵਿਚ ਆਉਂਦਾ ਹੈ। ਕਈਆਂ ਕਵਿਤਾਵਾਂ ਵਿਚ ਇਸਲਾਮ ਵਿਆਖਿਆ ਦੀ ਪਰਧਾਨਤਾ ਹੈ :

''ਇਸ਼ਕ ਤਮਾਨਚਾ ਮੁਰਸ਼ਦ ਲਾਇਆ,
ਵਾਹ ਵਾਹ ਸ਼ਾਬਾ ਬਿਸਮਿਲਾ,

ਖਿਚ ਕਮਾਨੋਂ ਤੀਰ ਚਲਾਇਆ,
ਵਾਹ ਵਾਹ ਸ਼ਾਬਾ ਬਿਸਮਿਲਾ।''
ਅਤੇ
ਕੀ ਆਖਾਂ, ਕੀ ਆਖ ਸੁਣਾਵਾਂ,
ਦਰਦ ਹਿਜਰ ਦੀਆਂ ਬਾਤਾਂ ਮੈਂ।
ਦਿਹੁੰ ਸਾਰਾ ਰੋਵੰਦੀ ਕਟਾਂ,
ਤਾਰੇ ਗਿਣ ਗਿਣ ਰਾਤਾਂ ਮੈਂ।

ਇਹ 1900 ਈ. ਤੇ ਨੇੜੇ ਤੇੜੇ ਸਵਰਗਵਾਸ ਹੋ ਗਿਆ।

ਹ. ਪੁ.–ਲਿ. ਕੋ.–ਰਾਮਦੇਵ

**ਬਖਸ਼ੀਸ਼ ਸਿੰਘ** : ਇਸ ਦੇਸ਼ ਭਗਤ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਗਿਲਵਾਲੀ ਪਿੰਡ ਵਿਖੇ ਸ. ਸੰਤਾ ਸਿੰਘ ਦੇ ਘਰ ਹੋਇਆ । ਇਹ ਅੰਗਰੇਜ਼ ਸਰਕਾਰ ਦੇ ਵਿਰੁੱਧ ਚਲ ਰਹੀਆਂ ਕੌਮੀ ਸਰਗਰਮੀਆਂ ਵਿਚ ਹਿੱਸਾ ਲੈਂਦਾ ਸੀ। ਇਹ ਇਨਕਲਾਬੀ ਪਾਰਟੀ ਦਾ ਵੀ ਮੈਂਬਰ ਸੀ । ਸੰਨ 1915 ਵਿਚ ਲਾਹੌਰ ਬੰਬ ਸਾਜਸ਼ ਵਿਚ ਵੀ ਇਸ ਨੇ ਸਰਗਰਮ ਹਿੱਸਾ ਲਿਆ ਜਿਸ ਦੇ ਫਲਸਰੂਪ ਇਸ ਨੂੰ ਗ੍ਰਿਫ਼ਤਾਰ ਕਰ ਕੇ ਕੈਦ ਕਰ ਲਿਆ ਗਿਆ ਅਤੇ ਮੌਤ ਦੀ ਸਜ਼ਾ ਸੁਣਾਈ ਗਈ । ਇਸ ਦੀ ਜਾਇਦਾਦ ਜ਼ਬਤ ਕਰ ਲਈ ਗਈ ਅਤੇ 16 ਨਵੰਬਰ, 1915 ਈ. ਨੂੰ ਲਾਹੌਰ ਜੇਲ੍ਹ ਵਿਚ ਇਸ ਨੂੰ ਫਾਂਸੀ ਚੜ੍ਹਾ ਦਿੱਤਾ ਗਿਆ।

ਹ. ਪੁ.– ਹੂ. ਇੰਡੀ. ਮਾਰ.: 21

**ਬਖਸ਼ੀਸ਼ ਸਿੰਘ** : ਇਹ ਸ਼ਹੀਦ ਅੰਮ੍ਰਿਤਸਰ ਜ਼ਿਲ੍ਹੇ ਦੇ ਭੈਰੋਵਾਲ ਪਿੰਡ ਦਾ ਰਹਿਣ ਵਾਲਾ ਸੀ। ਇਸ ਨੇ 13 ਅਪ੍ਰੈਲ, 1699 ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ। ਇਹ ਧਰਮਵੀਰ ਸਿੰਘ ਅਨੰਦਪੁਰ ਦੀਆਂ ਜੰਗਾਂ ਵਿਚ ਬਹੁਤ ਬਹਾਦਰੀ ਨਾਲ ਲੜਦਾ ਰਿਹਾ ।

ਚਮਕੌਰ ਸਾਹਿਬ ਦੀ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਜੀ, ਭਾਈ ਦਇਆ ਸਿੰਘ ਜੀ, ਧਰਮ ਸਿੰਘ ਜੀ ਅਤੇ ਮਾਨ ਸਿੰਘ ਜੀ ਤੋਂ ਇਲਾਵਾ ਜਿੰਨੇ ਵੀ ਸਿੰਘ ਗੜ੍ਹੀ ਵਿਚ ਮੌਜੂਦ ਸਨ ਸਭ ਸ਼ਹੀਦ ਹੋ ਗਏ। ਬਖਸ਼ੀਸ਼ ਸਿੰਘ ਨੇ ਵੀ ਇਸ ਯੁੱਧ ਵਿਚ ਹੀ ਸ਼ਹੀਦੀ ਪਾਈ।

ਹ. ਪੁ.–ਮ. ਕੋ.: 830; ਗੁ. ਗੋ. ਸਿੰ. ਮਾ. : 34; ਤ. ਗੁ. ਖ਼ਾ.

**ਬਖਸ਼ੀਸ਼ ਸਿੰਘ, ਭਾਈ** : ਇਹ ਪ੍ਰਸਿੱਧ ਕੀਰਤਨੀਆ ਸੀ ਜਿਸ ਦਾ ਜਨਮ 26 ਜੂਨ, 1933 ਨੂੰ ਸ. ਕਿਰਪਾਲ ਸਿੰਘ ਦੇ ਘਰ ਪਟਿਆਲਾ ਵਿਖੇ ਹੋਇਆ। ਇਸ ਦੀ ਮਾਤਾ ਦਾ ਨਾਂ ਬੀਬੀ ਰਾਮ ਕੌਰ ਸੀ। ਇਸ ਨੇ ਗਿਆਨੀ ਤਕ ਵਿਦਿਆ ਪ੍ਰਾਪਤ ਕੀਤੀ।

ਕੀਰਤਨ ਦੇ ਮਾਣਕ ਮੋਤੀਆਂ ਦੀ ਛਹਿਬਰ ਲਾਉਣ ਵਾਲੇ ਭਾਈ ਬਖ਼ਸ਼ੀਸ਼ ਸਿੰਘ ਨੂੰ ਹਰਿ ਜਸ ਗਾਇਨ ਦੀ ਦਾਤ ਧੁਰੋਂ ਪ੍ਰਾਪਤ ਹੋਈ ਸੀ । ਸ਼ੁੱਧ, ਸਪਸ਼ਟ ਤੇ ਸਰਲ ਉਚਾਰਣ ਸ਼ੈਲੀ, ਨਿਰਧਾਰਤ ਰਾਗਾਂ ਵਿਚ ਮਧੁਰ ਸੰਗੀਤ ਦਾ ਪ੍ਰਵਾਹ ਇਸ ਦੇ ਕੀਰਤਨ ਦੀ ਵਿਸ਼ੇਸ਼ਤਾ ਸੀ । ਰਾਗ, ਲੈਅ ਤਾਲ ਤੇ ਸੰਗੀਤ ਜਦੋਂ ਮਿਲ ਕੇ ਇਕਸੁਰ ਹੋ ਜਾਂਦੇ ਤਾਂ ਬਾਣੀ ਦੇ ਮਿੱਠੇ ਬੋਲਾਂ ਨਾਲ ਸਰੋਤਿਆਂ ਦੇ ਮਨਾਂ ਨੂੰ ਕੀਲ ਲੈਂਦਾ ਸੀ।

ਭਾਈ ਬਖਸ਼ੀਸ਼ ਸਿੰਘ ਆਪਣੇ ਕੀਰਤਨ ਦੇ ਪ੍ਰਵਾਹ ਸਦਕਾ ਸਮੂਹ ਪੰਜਾਬੀਆਂ ਵਿਚ ਹਰਮਨ ਪਿਆਰਾ ਸੀ । ਇਸ ਦੇ ਕੀਰਤਨ ਨੂੰ ਸਰਵਣ ਕਰਦਿਆਂ ਸੰਗਤਾਂ ਵਿਸਮਾਦ ਅਵਸਥਾ ਦਾ ਆਨੰਦ ਮਾਣਦੀਆਂ ਸਨ । ਇਸ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ ; ਦਰਬਾਰ ਸਾਹਿਬ, ਤਰਨਤਾਰਾਨ; ਸ੍ਰੀ ਦੁਖਨਿਵਾਰਨ ਸਾਹਿਬ, ਪਟਿਆਲਾ, ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ; ਮੁਕਤਸਰ ਆਦਿ ਵਿਖੇ ਹਜ਼ੂਰੀ ਰਾਗੀ ਵਜੋਂ ਲਗਾਤਾਰ 22 ਸਾਲ ਗੁਰਬਾਣੀ ਕੀਰਤਨ ਨਾਲ ਗੁਰੂ ਘਰ ਦੀ ਸੇਵਾ ਕੀਤੀ ਤੇ ਆਪਣੀ ਰਸ ਭਿੰਨੀ ਮਧੁਰ ਆਵਾਜ਼ ਨਾਲ ਸੰਗਤਾਂ ਨੂੰ ਨਿਹਾਲ ਕੀਤਾ । ਇਸ ਤੋਂ ਬਿਨਾਂ ਇਸ ਦੇ ਗੁਰਬਾਣੀ ਕੀਰਤਨ ਦੇ ਰਿਕਾਰਡ ਤੇ ਕੈਸਟਾਂ ਘਰ ਘਰ ਬੜੇ ਸ਼ਰਧਾ ਤੇ ਸਤਿਕਾਰ ਨਾਲ ਸੁਣੇ ਜਾਂਦੇ ਹਨ।

ਇਸ ਨੇ ਕਈ ਵਾਰ ਬਦੇਸ਼ਾਂ ਵਿਚ ਜਾ ਕੇ ਵੀ ਉਥੋਂ ਦੀਆਂ ਸੰਗਤਾਂ ਨੂੰ ਆਪਣੇ ਰਸਭਿੰਨੇ ਕੀਰਤਨ ਨਾਲ ਨਿਹਾਲ ਕੀਤਾ। ਇਸ ਦਾ ਬਦੇਸ਼ਾਂ ਵਿਚ ਵੀ ਸੰਗਤਾਂ ਵਲੋਂ ਨਿੱਘਾ ਸਵਾਗਤ ਤੇ ਸਤਿਕਾਰ ਕੀਤਾ ਜਾਂਦਾ ਸੀ।

ਐਚ. ਐਮ. ਵੀ. ਕੰਪਨੀ, ਗੁਰੂ ਨਾਨਕ ਫ਼ਾਊਂਡੇਸ਼ਨ ਅਤੇ ਫ਼ਰੀਦ, ਮੈਮੋਰੀਅਲ ਸੋਸਾਇਟੀ ਵੱਲੋਂ ਇਸਦੇ ਸ਼ਬਦ ਰਿਕਾਰਡ ਕਰਵਾਏ ਗਏ । ਇਸੇ ਤਰ੍ਹਾਂ ਟੈਕਸਲਾ ਟੀ. ਵੀ. ਕੰਪਨੀ ਵੱਲੋਂ ਗੁਰਬਾਣੀ ਕੀਰਤਨ ਦੀਆਂ 4 ਕੈਸਟਾਂ ਤੇ ਮਿਊਜ਼ਿਕ ਪੀਪਲ ਇੰਡੀਆ ਵੱਲੋਂ ਆਸਾ ਦੀ ਵਾਰ ਸਮੇਤ 10 ਕੈਸਟਾਂ ਤਿਆਰ ਕਰਵਾਈਆਂ ਗਈਆਂ।

ਇਸ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਤੇਰ੍ਹਵੇਂ ਸਥਾਪਨਾ ਦਿਵਸ ਤੇ ਮੈਡਲ ਨਾਲ ਸਨਮਾਨਿਤ ਕੀਤਾ ਗਿਆ । ਇਸ ਦੇ ਰਸਭਿੰਨੇ ਕੀਰਤਨ ਸਦਕਾ ਇਸ ਨੂੰ ਭਾਈ ਮਰਦਾਨਾ ਐਵਾਰਡ ਵਿਜੇਤਾ ਹੋਣ ਦਾ ਮਾਣ ਵੀ ਪ੍ਰਾਪਤ ਹੋਇਆ। ਸੰਨ 1990 ਵਿਚ ਭਾਸ਼ਾ ਵਿਭਾਗ ਪੰਜਾਬ, ਵੱਲੋਂ ਇਸ ਨੂੰ ਸ਼੍ਰੋਮਣੀ ਰਾਗੀ ਵਜੋਂ ਸਨਮਾਨਿਤ ਕੀਤਾ ਗਿਆ ।

27 ਨਵੰਬਰ, 1990 ਨੂੰ ਗੁਰਬਾਣੀ ਦਾ ਇਹ ਕੀਰਤਨੀਆ ਸਦਾ ਲਈ ਸ੍ਰੋਤਿਆਂ ਤੋਂ ਓਹਲੇ ਹੋ ਗਿਆ ।

ਹ. ਪੁ.–ਸ.ਸੁ-ਭਾ.ਵਿ.ਪੰ. (1990); ਪੰ. ਟ੍ਰਿ. 27 11.93

**ਬਖ਼ਸ਼ੀ, ਕ੍ਰਿਸ਼ਨ ਕੁਮਾਰ** : ਇਸ ਦਾ ਜਨਮ '14 ਜਨਵਰੀ, 1935 ਨੂੰ ਜਲੰਧਰ ਵਿਚ ਸ੍ਰੀ ਬੀ.ਕੇ. ਬਖ਼ਸ਼ੀ ਦੇ ਘਰ ਹੋਇਆ । ਇਸ ਨੇ ਸੇਂਟ ਪੈਟ੍ਰਿਕ ਸਕੂਲ ਕਰਾਚੀ, ਸੇਂਟ ਮੈਰੀ ਸਕੂਲ, ਬਨਾਰਸ ਅਤੇ ਡੀ.ਏ.ਵੀ. ਸਕੂਲ, ਦਿੱਲੀ ਤੋਂ ਸਿੱਖਿਆ ਪ੍ਰਾਪਤ ਕੀਤੀ । ਇਸ ਨੇ 8 ਅਕਤੂਬਰ, 1955 ਨੂੰ ਭਾਰਤੀ ਵਾਯੂਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੀ ਭਾਰਤ-ਪਾਕਿ ਜੰਗ ਵਿਚ ਸਕੁਆਰਡਨ ਲੀਡਰ ਬਖ਼ਸ਼ੀ ਇਕ ਲੜਾਕੂ ਬੰਬ ਬਰਸਾਉਣ ਵਾਲੀ ਸਕੁਆਰਡਨ ਵਿਚ ਸੀਨੀਅਰ ਪਾਇਲਟ ਸੀ । 6 ਦਸੰਬਰ ਨੂੰ ਇਹ ਨਯਾ ਚੌਰ ਅਤੇ ਘੋਰਨ ਖੇਤਰ ਵਿਚ ਇਕ ਮਿਸ਼ਨ ਦੀ ਅਗਵਾਈ ਕਰ ਰਿਹਾ ਸੀ। ਮਿਸ਼ਨ ਜਦੋਂ ਨਿਸ਼ਾਨੇ ਵੱਲ ਵੱਧ ਰਿਹਾ ਸੀ ਤਾਂ ਇਸ ਦੇ ਦੋ ਨੰਬਰ ਪਾਇਲਟ ਦੇ ਦੁਸ਼ਮਣ ਨੇ ਸੈੱਬਰ ਜੈਟ ਜਹਾਜ਼ ਦਾ ਇਕ ਦਲ ਵੇਖਿਆ । ਦੁਸ਼ਮਣ ਸੰਖਿਆ ਵਿਚ ਜ਼ਿਆਦਾ ਹੋਣ ਦੇ ਬਾਵਜੂਦ ਇਸ ਦਾ ਮਿਸ਼ਨ ਉਨ੍ਹਾਂ ਦੇ ਜਹਾਜ਼ਾਂ ਦੇ ਦਲ ਵੱਲ ਵਧਿਆ ਤੇ ਉਨ੍ਹਾਂ ਨੂੰ ਹਵਾਈ ਲੜਾਈ ਵਿਚ ਉਲਝਾ ਲਿਆ । ਅਖ਼ੀਰ ਮੁੱਠਭੇੜ ਵਿਚ ਇਨ੍ਹਾਂ ਨੇ ਦੁਸ਼ਮਣ ਦਾ ਇਕ ਜਹਾਜ਼ ਤਬਾਹ ਕਰ ਦਿੱਤਾ । ਇਸ ਦੇ ਬਾਵਜੂਦ ਇਸ

ਨੇ ਦੁਸ਼ਮਣ ਦੀ ਭਾਰੀ ਜ਼ਮੀਨੀ ਗੋਲਾਬਾਰੀ ਦੀ ਪਰਵਾਹ ਨਾ ਕਰਦੇ ਹੋਏ ਬਹੁਤ ਸਾਰੇ ਹਵਾਈ ਹਮਲਿਆਂ ਦੀ ਅਗਵਾਈ ਕੀਤੀ ਜਿਸ ਨਾਲ ਦੁਸ਼ਮਣ ਦੇ ਸੁਰੱਖਿਅਤ ਮੋਰਚੇ, ਗੱਡੀਆਂ ਤੇ ਜਵਾਨਾਂ ਨੂੰ ਭਾਰੀ ਨੁਕਸਾਨ ਹੋਇਆ ।

ਇਸ ਦੀ ਇਸ ਉੱਚਕੋਟੀ ਦੀ ਵੀਰਤਾ ਤੇ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਬਖ਼ਸ਼ੀ, ਜੋਗਿੰਦਰ ਸਿੰਘ (ਮ.ਵੀ.ਚ.)** : ਇਸ ਦਾ ਜਨਮ 10 ਮਾਰਚ, 1928 ਨੂੰ ਰਾਵਲਪਿੰਡੀ (ਪਾਕਿਸਤਾਨ) ਵਿਖੇ ਸ. ਮਾਨ ਸਿੰਘ ਬਖ਼ਸ਼ੀ ਦੇ ਘਰ ਹੋਇਆ । ਇਸ ਨੇ 4 ਜੂਨ, 1950 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ-ਪਾਕਿ ਜੰਗ ਸਮੇਂ ਇਹ ਬਤੌਰ ਬ੍ਰਿਗੇਡੀਅਰ ਪੂਰਬੀ ਮੋਰਚੇ ਤੇ ਮਾਊਂਟੇਨ ਬ੍ਰਿਗੇਡ ਦੀ ਅਗਵਾਈ ਕਰ ਰਿਹਾ ਸੀ । 7 ਤੋਂ 16 ਦਸੰਬਰ ਤਕ ਇਸ ਦੀ ਅਗਵਾਈ ਹੇਠ ਬ੍ਰਿਗੇਡ ਨੇ ਕਈ ਸਫ਼ਲ ਹਮਲੇ ਕੀਤੇ ਅਤੇ ਦੁਸ਼ਮਣਾ ਦੇ ਮੋਰਚਾਬੰਦ ਇਲਾਕਿਆਂ ਤੇ ਕਬਜ਼ਾ ਕਰ ਲਿਆ ਅਤੇ ਅੰਤ 'ਬੋਗਰਾ' ਤੇ ਕਬਜ਼ਾ ਕਰ ਲਿਆ । ਬ੍ਰਿਗੇਡੀਅਰ ਬਖਸ਼ੀ ਨੇ ਉੱਚ ਕੋਟੀ ਦੇ ਸਾਹਸ ਅਤੇ ਵੀਰਤਾ ਦਾ ਪ੍ਰਦਰਸ਼ਨ ਕੀਤਾ ਜਿਸ ਦੇ ਫਲਸਰੂਪ ਦੁਸ਼ਮਣ ਡਰ ਕੇ ਭੱਜ ਗਏ ਅਤੇ ਪਾਕਿਸਤਾਨੀ ਸੈਨਾ ਦੀ 205 ਬ੍ਰਿਗੇਡ ਦੇ ਕਮਾਂਡਰ ਅਤੇ ਬਹੁਤ ਸਾਰੇ ਸੈਨਿਕਾਂ ਸਮੇਤ ਯੁੱਧ ਸਾਮੱਗਰੀ ਵੀ ਇਨ੍ਹਾਂ ਦੇ ਹੱਥ ਲੱਗ ਗਈ ।

ਜੋਗਿੰਦਰ ਸਿੰਘ ਬਖਸ਼ੀ ਦੀ ਵੀਰਤਾ ਅਤੇ ਦ੍ਰਿੜ੍ਹ ਸੰਕਲਪ ਨੂੰ ਦੇਖਦੇ ਹੋਏ ਇਸ ਨੂੰ 'ਮਹਾਂਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਬਖਸ਼ੀ, ਜ਼ੋਰਾਵਰ ਚੰਦ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 21 ਅਕਤੂਬਰ, 1921 ਨੂੰ ਬੁਲਿਆਣਾ (ਪਾਕਿਸਤਾਨ) ਵਿਖੇ ਸ੍ਰੀ ਐਸ. ਬੀ. ਬਖਸ਼ੀ ਦੇ ਘਰ ਹੋਇਆ । ਇਹ 21 ਜੂਨ, 1943 ਨੂੰ ਫ਼ੌਜ ਵਿਚ ਭਰਤੀ ਹੋਇਆ ਅਤੇ 3 ਮਾਰਚ, 1947 ਨੂੰ ਇਸ ਨੇ ਪਰਮਾਨੈਂਟ ਰੈਗੂਲਰ ਕਮਿਸ਼ਨ (ਪੀ.ਆਰ.ਸੀ) ਪ੍ਰਾਪਤ ਕੀਤਾ।

ਸੰਨ 1965 ਦੇ ਭਾਰਤ-ਪਾਕਿ ਯੁੱਧ ਸਮੇਂ ਬ੍ਰਿਗੇਡੀਅਰ ਜ਼ੋਰਾਵਰ ਚੰਦ ਬਖਸ਼ੀ ਉਸ ਬਿਗ੍ਰੇਡ ਦੀ ਕਮਾਂਡ ਕਰ ਰਿਹਾ ਸੀ ਜਿਹੜੀ ਪਹਿਲਾਂ ਜੰਮੂ ਕਸ਼ਮੀਰ ਵਿਚ ਤੁਨਮਰਗ ਅਤੇ ਪਾਟਨ ਖੇਤਰ ਅਤੇ ਬਾਅਦ ਵਿਚ ਉੜੀ-ਪੁੰਛ ਖੇਤਰ ਵਿਚ 5 ਅਗਸਤ, 1965 ਤੋਂ 23 ਸਤੰਬਰ, 1965 ਤਕ ਯੁੱਧ ਰੋਕਣ ਕਾਰਵਾਈ ਕਰਦੀ ਰਹੀ । ਇਸ ਯੁੱਧ ਦੌਰਾਨ ਬ੍ਰਿਗੇਡੀਅਰ ਬਖਸ਼ੀ ਦੀ ਬ੍ਰਿਗੇਡ ਨੂੰ ਬਸਾਲੀ, ਹਾਜੀ ਪੀਰ ਦੱਰੇ ਅਤੇ ਕਹੁਬ ਉੱਤੇ ਕਬਜ਼ਾ ਕਰਨ ਦਾ ਮੁਸ਼ਕਿਲ ਕੰਮ ਸੌਂਪਿਆ ਗਿਆ । ਹਾਜੀ ਪੀਰ ਲਗਭਗ 9,000 ਫੁੱਟ ਦੀ ਉਚਾਈ ਤੇ ਹੈ। ਇਸ ਉੱਤੇ ਕਬਜ਼ਾ ਕਰਨ ਲਈ ਉੜੀ-ਪੁੰਛ ਨੂੰ ਇਕ ਦੂਜੇ ਨਾਲ ਮਿਲਾਉਣਾ ਜ਼ਰੂਰੀ ਸੀ । ਹਾਜੀ ਪੀਰ ਪਹੁੰਚਣ ਲਈ ਕੋਈ ਸਿਧਾ ਰਸਤਾ ਮੌਜੂਦ ਨਹੀਂ ਸੀ, ਇਸ ਲਈ ਇਨ੍ਹਾਂ ਨੂੰ ਕਠਿਨ ਪਹਾੜੀ ਰਸਤੇ ਤੋਂ ਹੀ ਜਾਣਾ ਪਿਆ। ਹਾਜੀ ਪੀਰ ਤੋਂ ਅੱਗੇ ਅਤੇ ਸੱਜੇ ਪਾਸੇ ਦੁਸ਼ਮਣ ਦੀਆਂ ਸੁਰੱਖਿਅਤ ਅਤੇ ਪੱਕੀਆਂ ਚੌਕੀਆਂ ਸਨ।

ਇਸ ਕਠਿਨ ਮੁਹਿੰਮ ਨੂੰ ਪਾਰ ਕਰਨ ਲਈ ਬ੍ਰਿਗੇਡੀਅਰ ਬਖਸ਼ੀ ਸਭ ਤੋਂ ਅੱਗੇ ਰਿਹਾ । ਇਕ ਟਿਕਾਣੇ ਤੇ ਜਦੋਂ ਅਧਿਕਾਰ ਹੋ ਜਾਂਦਾ ਤਾਂ ਇਹ ਅੱਗੇ ਲਈ ਖ਼ੁਦ ਰਸਤਾ ਲੱਭਦਾ ਅਤੇ ਸਭ ਨੂੰ ਰਸਤਾ ਦਿਖਾਉਂਦਾ । ਕਈ ਵਾਰ ਦੁਸ਼ਮਣ ਨੇ ਇਨ੍ਹਾਂ ਤੇ ਗੋਲਾਬਾਰੀ ਕੀਤੀ ਪਰ ਬ੍ਰਿਗੇਡੀਅਰ ਬਖਸ਼ੀ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਸਭ ਤੋਂ ਅੱਗੇ ਹੀ ਰਿਹਾ ਅਤੇ ਆਪਣੀ ਬ੍ਰਿਗੇਡ ਨੂੰ ਸੁਚੱਜੀ ਅਗਵਾਈ ਦਿੰਦਾ ਰਿਹਾ। ਹਾਜੀ ਪੀਰ ਤੇ ਕਬਜ਼ਾ ਕਰਨ ਉਪਰੰਤ ਇਹ ਪਤਾ ਹੋਣ ਤੇ ਵੀ ਕਿ ਦੁਸ਼ਮਣ ਹੁਣ ਜ਼ਰੂਰ ਤਕੜਾ ਜਵਾਬੀ ਹਮਲਾ ਕਰੇਗਾ, ਇਹ ਅੱਗੇ ਵੱਧ ਗਏ ।

ਇਸ ਮੁਹਿੰਮ ਨੂੰ ਜਿੱਤਣ ਲਈ ਬ੍ਰਿਗੇਡੀਅਰ ਬਖਸ਼ੀ ਨੇ ਜਿਸ ਵੀਰਤਾ, ਦ੍ਰਿੜ੍ਹ ਸੰਕਲਪ ਅਤੇ ਸਹਿਯੋਗ ਦੀ ਭਾਵਨਾ ਦਾ ਪ੍ਰਦਰਸ਼ਨ ਕੀਤਾ ਉਹ ਰਹਿੰਦੀ ਦੁਨੀਆ ਵਿਚ ਇਕ ਮਿਸਾਲ ਦੇ ਰੂਪ ਵਿਚ ਹਮੇਸ਼ਾ ਯਾਦ ਰਹੇਗਾ।

ਇਸ ਬਹਾਦਰ ਸੂਰਮੇ ਨੂੰ 'ਮਹਾਵੀਰ ਚੱਕਰ', 'ਵੀਰ ਚੱਕਰ', 'ਪਰਮ ਵਿਸ਼ਿਸ਼ਟ ਸੇਵਾ ਮੈਡਲ' ਅਤੇ 'ਵਿਸ਼ਿਸ਼ਟ ਸੇਵਾ ਮੈਡਲ' ਨਾਲ ਸਨਮਾਨਿਤ ਕੀਤਾ ਗਿਆ।

**ਬਖਸ਼ੀ, ਮਦਨ ਮੋਹਨ ਸਿੰਘ (ਮ.ਵੀ.ਚ.)** : ਇਸ ਯੋਧੇ ਦਾ ਜਨਮ 14 ਨਵੰਬਰ, 1925 ਨੂੰ ਕੈਂਬਲਪੁਰ (ਪਾਕਿਸਤਾਨ) ਵਿਖੇ ਸ੍ਰੀ ਡੀ. ਆਰ. ਬਖਸ਼ੀ ਦੇ ਘਰ ਹੋਇਆ। 1965 ਦੀ ਭਾਰਤ-ਪਾਕਿ ਜੰਗ ਸਮੇਂ ਲੈਫ਼ਟੀਨੈਂਟ ਕਰਨਲ ਮਦਨ ਮੋਹਨ ਸਿੰਘ ਬਖਸ਼ੀ ਚਾਰ ਹਾਰਸ ਬ੍ਰਿਗੇਡ ਦੀ ਅਗਵਾਈ ਕਰ ਰਿਹਾ ਸੀ । ਇਨ੍ਹਾਂ ਨੂੰ ਬ੍ਰਿਗੇਡ ਦੇ ਖੱਬੇ ਪਹਿਲੂ ਦੀ ਸੁਰੱਖਿਆ ਦਾ ਕੰਮ ਸੌਂਪਿਆ ਗਿਆ ।

ਇਸ ਦੀ ਰੈਜਮੈਂਟ ਅਜੇ ਤਾਇਨਾਤ ਹੀ ਹੋ ਰਹੀ ਸੀ ਕਿ ਦੁਸ਼ਮਣ ਨੇ ਪੈਟਨ ਟੈਂਕਾਂ ਨਾਲ ਗੋਲਾਬਾਰੀ ਸ਼ੁਰੂ ਕਰ ਦਿੱਤੀ । ਲੈਫ਼ਟੀਨੈਂਟ ਕਰਨਲ ਬਖਸ਼ੀ ਨੇ ਬੇਧੜਕ ਹੋ ਕੇ ਮੁਕਾਬਲਾ ਕੀਤਾ ਅਤੇ ਦੁਸ਼ਮਣ ਦੇ ਦੋ ਟੈਂਕ ਨਸ਼ਟ ਕਰ ਦਿੱਤੇ । ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਇਹ ਦੁਸ਼ਮਣ ਦੇ ਟੈਂਕਾਂ ਦੇ ਵਿਚੋਂ ਹੀ ਹਮਲਾ ਕਰਨ ਲਈ ਅੱਗੇ ਵਧੇ। ਚਾਹੇ ਇਨ੍ਹਾਂ ਦੇ ਟੈਂਕ ਨੂੰ ਕਾਫ਼ੀ ਨੁਕਸਾਨ ਪਹੁੰਚਿਆ ਪਰ ਫ਼ਿਰ ਵੀ ਇਨ੍ਹਾਂ ਨੇ ਹੌਸਲਾ ਨਾ ਛੱਡਿਆ ਅਤੇ ਦੁਸ਼ਮਣ ਦੇ ਇਕ ਹੋਰ ਟੈਂਕ ਨੂੰ ਨਸ਼ਟ ਕਰ ਦਿੱਤਾ । ਇਸ ਭਿਆਨਕ ਲੜਾਈ ਦੌਰਾਨ ਇਨ੍ਹਾਂ ਦੇ ਟੈਂਕ ਨੂੰ ਚੌਥਾ ਗੋਲਾ ਆ ਲੱਗਿਆ ਜਿਸ ਨਾਲ ਟੈਂਕ ਨੂੰ ਅੱਗ ਲਗ ਗਈ । ਟੈਂਕ ਨੂੰ ਅੱਗ ਲਗੀ ਦੇਖ ਕੇ ਲੈਫ਼ਟੀਨੈਂਟ ਕਰਨਲ ਬਖਸ਼ੀ ਨੇ ਜਵਾਨਾਂ ਨੂੰ ਟੈਂਕ ਵਿਚੋਂ ਬਾਹਰ ਕੁੱਦ ਜਾਣ ਦਾ ਆਦੇਸ਼ ਦਿੱਤਾ। ਇਹ ਅਤੇ ਇਸ ਦੇ ਜਵਾਨ ਦੁਸ਼ਮਣ ਦੇ ਘੇਰੇ ਵਿਚ ਫਸ ਗਏ। ਇਸ ਕਸ਼ਟ ਦੇ ਸਮੇਂ ਵੀ ਇਨ੍ਹਾਂ ਨੇ ਦ੍ਰਿੜ ਵਿਸ਼ਵਾਸ ਤੋਂ ਕੰਮ ਲਿਆ ਅਤੇ ਭੱਜ ਕੇ ਗੰਨੇ ਦੇ ਖੇਤਾਂ ਵਿਚ ਛੁਪ ਗਏ । ਲੈਫ਼ਟੀਨੈਂਟ ਕਰਨਲ ਬਖਸ਼ੀ ਦੀ ਇਸ ਉਤਸ਼ਾਹਪੂਰਨ ਕਾਰਵਾਈ ਨੇ ਫਿਲੌਰਾ ਉੱਤੇ ਕਬਜ਼ਾ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਇਆ ।

ਇੰਨੀਆਂ ਜ਼ਿਆਦਾ ਕਠਿਨਾਈਆਂ ਦੇ ਬਾਵਜੂਦ ਲੈਫ਼ਟੀਨੈਂਟ ਕਰਨਲ ਬਖ਼ਸ਼ੀ ਨੇ ਜਿਸ ਸਾਹਸ ਅਤੇ ਦ੍ਰਿੜ੍ਹ ਵਿਸ਼ਵਾਸ ਦਾ ਨਮੂਨਾ ਪੇਸ਼ ਕੀਤਾ ਉਹ ਬਾਕੀ ਅਫਸਰਾਂ ਤੇ ਜਾਵਨਾਂ ਲਈ ਇਕ ਮਿਸਾਲ ਹੈ । ਲੈਫ਼ਟੀਨੈਂਟ ਕਰਨਲ ਮਦਨ ਮੋਹਨ ਸਿੰਘ ਬਖਸ਼ੀ ਨੂੰ ਇਸ ਸੁਚੱਜੀ ਅਗਵਾਈ ਤੇ ਉੱਚ ਕੋਟੀ ਦੀ ਵੀਰਤਾ ਲਈ 'ਮਹਾਂਵੀਰ ਚੱਕਰ' ਨਾਲ ਸਨਮਾਨਿਆ ਗਿਆ ।

**ਬਖ਼ਤਾਵਰ ਸਿੰਘ (ਪਹਿਲਵਾਨ)** : ਇਸ ਪ੍ਰਸਿੱਧ ਪਹਿਲਵਾਨ ਦਾ ਜਨਮ 7 ਨਵੰਬਰ, 1929 ਨੂੰ ਜਲੰਧਰ ਜ਼ਿਲ੍ਹੇ ਦੇ ਸਮਰਾਏ (ਸਮਰਾਵਾਂ) ਪਿੰਡ ਵਿਖੇ ਸ. ਵਰਿਆਮ ਸਿੰਘ ਦੇ ਘਰ ਹੋਇਆ । ਇਸ ਨੇ ਡੀ.ਏ.ਵੀ. ਕਾਲਜ, ਜਲੰਧਰ ਤੋਂ ਸਿੱਖਿਆ ਪ੍ਰਾਪਤ ਕੀਤੀ । ਵਿਦਿਆਰਥੀ ਜੀਵਨ ਵਿਚ ਇਸ ਨੇ ਤੁੱਲਾ ਅਤੇ ਹਜ਼ਾਰਾ ਸਿੰਘ ਪਹਿਲਵਾਨਾਂ ਦੀ ਸ਼ਾਗਿਰਦੀ ਕੀਤੀ ।

ਵਿਦਿਆਰਥੀ ਜੀਵਨ ਪਿੱਛੋਂ ਇਹ ਆਸਟ੍ਰੇਲੀਆ ਚਲਾ ਗਿਆ । ਉਥੇ ਜਾ ਕੇ ਇਸ ਨੇ ਜਗਤ ਸਿੰਘ ਪਹਿਲਵਾਨ ਨੂੰ ਉਸਤਾਦ ਧਾਰ ਲਿਆ । ਜਗਤ ਸਿੰਘ ਨੇ ਵਰਲਡ-ਟਾਈਟਲ ਲਈ ਦੁਨੀਆ ਦੇ ਪ੍ਰਸਿੱਧ ਪਹਿਲਵਾਨ ਜਿੱਮ ਲੰਡੋਜ਼ ਨਾਲ ਟੱਕਰ ਲਈ ਸੀ । ਉਸ ਦੀ ਸ਼ਾਗਿਰਦੀ ਕਰ ਕੇ ਬਖ਼ਤਾਵਰ ਸਿੰਘ ਚੰਗਾ ਪਹਿਲਵਾਨ ਬਣ ਗਿਆ । ਬਖ਼ਤਾਵਰ ਸਿੰਘ ਨੇ ਸਿੰਘਾਪੁਰ ਵਿਚ ਹਰਨਾਮ ਸਿੰਘ ਵਰਾਣੀਆਂ ਅਤੇ ਕਿੰਗ ਕਾਂਗ ਤੋਂ ਵੀ ਕਾਫ਼ੀ ਪ੍ਰੇਰਨਾ ਲਈ । ਇਹ ਆਸਟ੍ਰੇਲੀਆ ਦੇ ਤਕਰੀਬਨ ਸਾਰੇ ਪਹਿਲਵਾਨਾਂ ਨਾਲ ਘੁਲਿਆ ਅਤੇ ਸਭ ਨੂੰ ਹੀ ਇਸ ਨੇ ਮਿੰਟਾਂ ਵਿਚ ਹਰਾ ਦਿੱਤਾ । ਇਸ ਲਈ ਇਸ ਨੂੰ ਚੈਂਪੀਅਨ ਆਫ਼ ਆਸਟ੍ਰੇਲੀਆ ਵੀ ਕਿਹਾ ਜਾਂਦਾ ਹੈ । ਨਿਊਜ਼ੀਲੈਂਡ ਦੇ ਚੈਂਪੀਅਨ ਨੂੰ ਵੀ ਇਸ ਨੇ ਗਿਆਰਾਂ ਮਿੰਟਾਂ ਵਿਚ ਢਾਹ ਲਿਆ । ਅਮਰੀਕਾ ਦੇ ਇਕ ਓਲਿੰਪਿਕ ਪਹਿਲਵਾਨ ਡੇਲ ਲੂਈ ਨੂੰ ਇਸ ਨੇ ਅਰਜਨ ਸਿੰਘ ਵਾਲਾ ਜਨੇਊ ਪਾ ਕੇ ਪੰਦਰਾਂ ਮਿੰਟਾਂ ਵਿਚ ਢਾਹ ਲਿਆ ।

ਬਖ਼ਤਾਵਰ ਸਿੰਘ ਦੀ ਖ਼ੁਰਾਕ ਆਮ ਪਹਿਲਵਾਨਾਂ ਜਿੰਨੀ ਹੀ ਹੈ । ਇਹ ਸ਼ਰਦਾਈ ਦੀ ਥਾਂ ਬਦਾਮਾਂ ਦੀ ਚਟਨੀ ਖਾਂਦਾ ਸੀ । ਬਾਅਦ ਵਿਚ ਇਹ ਆਪਣੇ ਭਰਾਵਾਂ ਨਾਲ ਆਸਟ੍ਰੇਲੀਆ ਰਹਿਣ ਲਗ ਪਿਆ ।

ਹ. ਪੁ.—ਭਾਰਤ ਦੇ ਪਹਿਲਵਾਨ-ਬਲਬੀਰ ਸਿੰਘ ਕੰਵਲ: 151

**ਬੱਗ ਸਰ (ਗੁ.)** : ਇਹ ਇਕ ਪ੍ਰਸਿੱਧ ਇਤਿਹਾਸਕ ਗੁਰਦੁਆਰਾ ਹੈ ਜਿਹੜਾ ਬਠਿੰਡਾ ਜ਼ਿਲ੍ਹਾ ਵਿਚ ਸੰਗਤ ਮੰਡੀ ਤੋਂ 11 ਕਿ. ਮੀ. ਦੂਰ ਬਠਿੰਡਾ-ਡੱਬਵਾਲੀ ਸੜਕ ਉੱਤੇ ਜਸੀ ਬਗਵਾਲੀ ਪਿੰਡ ਵਿਖੇ ਸਥਿਤ ਹੈ । ਗੁਰਦੁਆਰਾ ਬੱਗ ਸਰ ਪਿੰਡ ਦੇ ਪੂਰਬ ਵਾਲੇ ਪਾਸੇ ਬਣਿਆ ਹੋਇਆ ਹੈ ਅਤੇ ਇਸ ਦੇ ਨਾਲ ਹੀ ਇਕ ਸਰੋਵਰ ਹੈ । ਇਕ ਕਥਾ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਜਦ ਇਸ ਪਿੰਡ ਪਧਾਰੇ ਤਾਂ ਉਹ ਘੋੜੇ ਉੱਪਰ ਚੜ੍ਹੇ ਚੜ੍ਹਾਏ ਤਲਾਬ ਵਿਚੋਂ ਦੀ ਲੰਘ ਗਏ । ਜਦ ਉਹ ਤਲਾਬ ਦੇ ਦੂਸਰੇ ਪਾਸੇ ਪਹੁੰਚੇ ਤਾਂ ਉਨ੍ਹਾਂ ਦੇ ਨੀਲੇ ਬਸਤਰ ਸਫ਼ੈਦ ਹੋ ਚੁੱਕੇ ਸਨ ਇਸੇ ਲਈ ਇਸ ਤਲਾਬ ਦਾ ਨਾਂ ਬੱਗ ਸਰ ਹੀ ਪ੍ਰਸਿੱਧ ਹੋ ਗਿਆ। ਇਥੇ ਬਣੇ ਗੁਰਦੁਆਰੇ ਦਾ ਨਾਂ ਵੀ ਬੱਗਸਰ ਸਾਹਿਬ ਹੀ ਪੈ ਗਿਆ ਹੈ । ਇਥੋਂ ਦੇ ਵਸਨੀਕਾਂ ਨੇ ਗੁਰੂ ਜੀ ਨੂੰ ਗੁੜ ਭੇਟ ਕੀਤਾ ਜੋ ਗੁਰੂ ਜੀ ਨੇ ਸੰਗਤ ਨੂੰ ਵਰਤਾਇਆ ਅਤੇ ਉਚਾਰਿਆ 'ਜੱਸੀ ਆਇ ਚਲੇ, ਗੁੜ ਖਾਇ ਚਲੇ' ਆਪ ਜੀ ਨੇ ਸਿੱਖਾਂ ਨੂੰ ਆਦੇਸ਼ ਦਿੱਤਾ ਕਿ ਜੋ ਵੀ ਸਿੱਖ ਇਥੇ ਆਵੇ ਗੁੜ ਦਾ ਕੜਾਹ ਪ੍ਰਸ਼ਾਦਿ ਚੜ੍ਹਾਵੇ ਅਤੇ ਸਰੋਵਰ ਵਿਚ ਇਸ਼ਨਾਨ ਕਰੇ।

ਹ. ਪੁ.—ਗੁ. ਗੋ. ਸਿੰ. ਮਾ: 65; ਤ. ਗੁ. ਖਾ.-ਗਿਆਨੀ ਗਿਆਨ ਸਿੰਘ : 228; ਡਿ. ਸੈਂ. ਹੈਂ. ਬੁ.-ਬਠਿੰਡਾ (1981)

**ਬੰਗਲਾ ਸਾਹਿਬ (ਗੁ.)** : ਦਿੱਲੀ ਵਿਚ ਕਨਾਟ ਪਲੇਸ ਤੋਂ ਇਕ ਫਰਲਾਂਗ ਦੀ ਦੂਰੀ ਤੇ ਗੋਲ ਡਾਕਖਾਨੇ ਦੇ ਬਿਲਕੁਲ ਨੇੜੇ ਸਥਿਤ ਇਕ ਪਵਿੱਤਰ ਅਸਥਾਨ ਜਿਹੜਾ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਯਾਦ ਨਾਲ ਸਬੰਧਤ ਹੈ। ਸੰਨ 1663



ਗੁ. ਬੰਗਲਾ ਸਾਹਿਬ

(ਸੰਮਤ 1720) ਵਿਚ ਗੁਰੂ ਜੀ ਦਿੱਲੀ ਆਏ ਅਤੇ ਅੰਬੇਰ (ਜੈਪੁਰ) ਦੇ ਰਾਜਾ ਜੈ ਸਿੰਘ ਨੇ ਇਕ ਬੰਗਲਾ ਗੁਰੂ ਜੀ ਦੇ ਠਹਿਰਨ ਲਈ ਅਰਪਨ ਕੀਤਾ। ਇਸੇ ਪਵਿੱਤਰ ਅਸਥਾਨ ਨੂੰ ਗੁਰਦੁਆਰਾ ਬੰਗਲਾ ਸਾਹਿਬ ਕਿਹਾ ਜਾਣ ਲੱਗਾ।

ਇਥੇ ਰਾਜਾ ਜੈ ਸਿੰਘ ਦੁਆਰਾ ਬਣਵਾਏ ਖੂਹ ਉੱਤੇ ਇਕ

ਚੁਬੱਚਾ ਹੈ ਜਿਸ ਨੂੰ ਗੁਰੂ ਜੀ ਦੀ ਪਾਵਨ ਛੋਹ ਪ੍ਰਾਪਤ ਹੋਈ । ਇਸ ਵਿਚੋਂ ਸੰਗਤ ਜਲ ਛਕਦੀ ਹੈ ਅਤੇ ਘਰਾਂ ਵਿਚ ਵੀ ਇਸ ਵਿਸ਼ਵਾਸ ਨਾਲ ਲੈ ਜਾਂਦੀ ਹੈ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਨਾਂ ਦੀ ਬਰਕਤ ਕਾਰਨ ਉਨ੍ਹਾਂ ਦੇ ਰੋਗ/ਦੁੱਖ ਦੂਰ ਹੋਣਗੇ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ :

ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ॥

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰੇ ਦੇ ਤਹਿਖਾਨੇ ਵਿਚ ਹਸਪਤਾਲ ਚਲਾਇਆ ਜਾ ਰਿਹਾ ਹੈ। ਇਥੇ ਹੀ ਇਕ ਆਰਟ ਗੈਲਰੀ ਵੀ ਹੈ ਜਿਸ ਵਿਚ ਸਿੱਖ ਇਤਿਹਾਸ ਨਾਲ ਸਬੰਧਤ ਚਿੱਤਰ ਹਨ ਅਤੇ ਇਸ ਦਾ ਨਾਂ ਜਰਨੈਲ ਬਘੇਲ ਸਿੰਘ ਦੇ ਨਾਂ ਦੇ ਉੱਤੇ ਹੈ।

ਹਰ ਸਾਲ ਜੁਲਾਈ ਦੇ ਮਹੀਨੇ ਇਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਅਵਤਾਰ ਗੁਰਪੁਰਬ ਬਹੁਤ ਧੂਮਧਾਮ ਨਾਲ ਮਨਾਇਆ ਜਾਂਦਾ ਹੈ।

ਹ. ਪੁ.–ਮ. ਕੋ.; ਗੁ. ਪ੍ਰ. ਸੂ. ਗ੍ਰੰ.;ਸਿ. ਸ਼੍ਰਾ. ਇੰ-ਜੀ. ਐਸ.-ਰਣਧੀਰ-ਦਿੱਲੀ ਦੇ ਦਸ ਇਤਿਹਾਸਕ ਗੁਰਦੁਆਰੇ-ਬਲਬੀਰ ਮਾਧੋਪੁਰੀ

**ਬੰਗਾ** : ਇਹ ਨਵਾਂ ਸ਼ਹਿਰ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਉੱਘਾ ਸ਼ਹਿਰ ਹੈ ਜੋ ਨਵਾਂ ਸ਼ਹਿਰ ਤੋਂ 12 ਕਿ.ਮੀ. ਅਤੇ ਜਲੰਧਰ ਤੋਂ 46 ਕਿ.ਮੀ. ਦੀ ਦੂਰੀ ਤੇ ਜਲੰਧਰ-ਦੁਆਬਾ ਲਾਈਨ ਤੇ ਵਸਿਆ ਹੋਇਆ ਹੈ । ਇਸ ਸ਼ਹਿਰ ਦੇ ਮੁੱਢ ਸਬੰਧੀ ਇਤਿਹਾਸਕਾਰ ਲਿਖਦੇ ਹਨ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਧਾਨਿਆਣੀ ਇਲਾਕੇ ਦੇ ਇਕ ਮਾਨ ਜੱਟ ਗੋਲਾ ਬਨਾਮ ਬੰਗਾ ਨੇ ਇਸ ਸ਼ਹਿਰ ਦੀ ਨੀਂਹ ਰੱਖੀ, ਉਸ ਦੇ ਨਾਉਂ ਉੱਤੇ ਹੀ ਇਸ ਸ਼ਹਿਰ ਦਾ ਨਾਂ ਬੰਗਾ ਪ੍ਰਸਿੱਧ ਹੋਇਆ। ਮੁਗ਼ਲ ਕਾਲ ਸਮੇਂ ਇਥੇ ਫਗਵਾੜੇ ਦੇ ਚੌਧਰੀਆਂ ਦਾ ਰਾਜ ਹੁੰਦਾ ਸੀ । ਸਿੱਖ ਰਾਜ ਦੌਰਾਨ ਵੀ ਇਨ੍ਹਾਂ ਚੌਧਰੀਆਂ ਨੇ ਅੰਮ੍ਰਿਤਸਰ ਦੇ ਧਰਮ ਸਿੰਘ ਦੇ ਹਮਲਿਆਂ ਦਾ ਡਟ ਕੇ ਮੁਕਾਬਲਾ ਕੀਤਾ । ਧਰਮ ਸਿੰਘ ਨੇ ਬੰਗੇ ਦੇ ਉੱਤਰ-ਪੱਛਮ ਦੇ ਸਾਰੇ ਇਲਾਕੇ ਫ਼ਤਹਿ ਕਰ ਲਏ ਸਨ । ਅਖ਼ੀਰ ਇਨ੍ਹਾਂ ਚੌਧਰੀਆਂ ਨੇ ਹਾਰ ਮੰਨੀ ਅਤੇ ਧਰਮ ਸਿੰਘ ਦੀ ਅਧੀਨਗੀ ਸਵੀਕਾਰ ਕੀਤੀ । ਧਰਮ ਸਿੰਘ ਦੇ ਪਰਿਵਾਰ ਨੇ ਕਈ ਵਰ੍ਹੇ ਤੀਕ ਇਥੇ ਰਾਜ ਕੀਤਾ ਅਤੇ 1806 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਹ ਇਲਾਕਾ ਵੀ ਫਤਹਿ ਕਰ ਕੇ ਆਪਣੇ ਰਾਜ ਵਿਚ ਮਿਲਾ ਲਿਆ ।

ਇਥੇ ਸਿੱਖਾਂ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸਬੰਧਤ ਇਕ ਪ੍ਰਸਿੱਧ ਇਤਿਹਾਸਕ ਗੁਰਦੁਆਰਾ ਹੈ ਜੋ ਗੁਰਦੁਆਰਾ ਚਰਨ ਕੰਵਲ ਦੇ ਨਾਂ ਨਾਲ ਪ੍ਰਸਿੱਧ ਹੈ ।

ਇਥੇ ਤਿੰਨ ਪ੍ਰਾਇਮਰੀ ਸਕੂਲ, ਚਾਰ ਹਾਈ ਸਕੂਲ, ਇਕ ਮੁੰਡਿਆਂ ਲਈ ਅਤੇ ਇਕ ਕੁੜੀਆਂ ਲਈ ਡਿਗਰੀ ਕਾਲਜ ਤੋਂ ਇਲਾਵਾ ਸਿਵਲ ਹਸਪਤਾਲ, ਪਰਿਵਾਰ ਨਿਯੋਜਨ ਕੇਂਦਰ, ਪਸ਼ੂ-ਹਸਪਤਾਲ, ਟੈਲੀਫ਼ੋਨ ਐਕਸਚੇਂਜ, ਡਾਕ-ਤਾਰ ਦਫ਼ਤਰ, ਪੁਲਿਸ ਸਟੇਸ਼ਨ, ਕਨਾੱਲ ਰੈਸਟ ਹਾਊਸ ਤੇ ਜ਼ਿਲ੍ਹਾ ਪਰੀਸ਼ਦ ਰੈਸਟ ਹਾਊਸ ਆਦਿ ਵੀ ਸਥਿਤ ਹਨ।

ਆਬਾਦੀ – 18,892 (2001)

ਹ. ਪੁ.–ਡਿ. ਗ. -ਜਲੰਧਰ; ਡਿ. ਸੈਂ.ਹੈਂ. ਬੁ.-ਜਲੰਧਰ

**ਬਗ਼ੀਚਾ ਸਿੰਘ** : ਅਰਜਨ ਐਵਾਰਡ ਜੇਤੂ ਦੌੜਾਕ ਬਗੀਚਾ ਸਿੰਘ, ਸਰਕਾਰੀ ਤੌਰ ਤੇ ਪਛੜਿਆ ਇਲਾਕਾ ਘੋਸ਼ਿਤ ਕੀਤੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਗੜ੍ਹ ਸ਼ੰਕਰ ਤਹਿਸੀਲ ਵਿਚ ਪੈਂਦੇ ਪਿੰਡ ਚੱਕ ਫੁੱਲ ਦੇ ਵਸਨੀਕ ਸ੍ਰੀ ਫੇਰੂ ਸਿੰਘ ਦੇ ਘਰ 3 ਜੂਨ, 1960 ਨੂੰ ਜਨਮਿਆ ।

ਮੁਢਲੀ ਵਿਦਿਆ ਇਸ ਨੇ ਗੁਆਂਢੀ ਪਿੰਡ ਪਨਾਸਾ ਦੇ ਸਕੂਲ ਤੋਂ ਪ੍ਰਾਪਤ ਕੀਤੀ । ਸਕੂਲ ਵਿਚ ਇਸ ਦੀ ਦਿਲਚਸਪੀ ਫੁੱਟਬਾਲ ਦੀ ਖੇਡ ਵਿਚ ਸੀ । ਦਸਵੀਂ ਕਰਨ ਉਪਰੰਤ ਇਹ ਬੀ.ਏ.ਐਮ. ਖਾਲਸਾ ਕਾਲਜ, ਗੜ੍ਹਸ਼ੰਕਰ ਵਿਚ ਦਾਖ਼ਲ ਹੋ ਗਿਆ । ਇਸ ਕਾਲਜ ਦੇ ਡੀ. ਪੀ. ਈ. ਸ੍ਰੀ ਜਗਜੀਤ ਸਿੰਘ ਚਾਹਲ ਨੇ ਬਗ਼ੀਚਾ ਸਿੰਘ ਦੀ ਜਵਾਨੀ ਦੇ ਵੇਗ ਨੂੰ ਅਥਲੈਟਿਕਸ ਵਾਲੇ ਪਾਸੇ ਮੋੜਿਆ । ਇਸ ਨੇ ਵੀ ਉਸਤਾਦ ਦੀ ਰੱਖ ਵਿਖਾਈ ਅਤੇ ਉਸ ਦਿਨ ਪਿੱਛੋਂ ਪਿਛਾਂਹ ਪਰਤ ਕੇ ਨਹੀਂ ਤੱਕਿਆ। ਇਹ ਪੋਹ ਮਾਘ ਦੀਆਂ ਰਾਤਾਂ ਨੂੰ ਤੜਕੇ ਉਠ ਕੇ ਦਸ-ਦਸ ਮੀਲ ਦੀ ਦੌੜ ਲਾ ਕੇ ਜਦੋਂ ਘਰ ਪਰਤਦਾ ਤਾਂ ਇਸ ਦੀ ਲਗਨ ਅਤੇ ਸਿਰੜ ਨੂੰ ਵੇਖ ਕੇ ਆਸ ਪਾਸ ਦੇ ਲੋਕਾਂ ਨੇ ਕਹਿਣਾ ਕਿ ਬਗੀਚਾ ਇਕ ਦਿਨ ਜ਼ਰੂਰ ਇਲਾਕੇ ਦਾ ਨਾਂ ਰੌਸ਼ਨ ਕਰੇਗਾ।

ਇਸ ਦੀਆਂ ਪ੍ਰਾਪਤੀਆਂ ਸ਼ਲਾਘਾਯੋਗ ਹਨ। ਇਸ ਦੇ ਘਰ ਦਾ ਕਮਰਾ ਤਮਗ਼ਿਆਂ ਅਤੇ ਸ਼ੀਲਡਾਂ ਨਾਲ ਭਰਿਆ ਪਿਆ ਹੈ ।

ਸੰਨ 1980 ਵਿਚ ਜਲੰਧਰ ਵਿਖੇ ਓਪਨ ਪੰਜਾਬ ਖੇਡਾਂ ਦੌਰਾਨ ਇਸ ਨੇ 400 ਮੀਟਰ ਦੀ ਦੌੜ 50.00 ਸੈਕਿੰਡ ਵਿਚ ਪੂਰੀ ਕਰਕੇ, ਜਿੱਤ ਦੇ ਨਾਲ ਨਾਲ ਇਕ ਰਿਕਾਰਡ ਵੀ ਸਥਾਪਿਤ ਕੀਤਾ ਜਿਸ ਨੂੰ ਅਜੇ ਤਕ ਪੰਜਾਬ ਵਿਚ ਕੋਈ ਦੂਸਰਾ ਨਹੀਂ ਉਲੰਘ ਸਕਿਆ। ਇਸ ਵਿਚ ਲੋਹੜੇ ਦੀ ਫੁਰਤੀ ਵੇਖ ਕੇ ਉਸ ਨੂੰ ਟਿਸਕੋ ਟਾਟਾ ਕੰਪਨੀ (ਬਿਹਾਰ) ਨੇ ਸਹਾਇਕ ਖੇਡ ਅਫ਼ਸਰ ਦੀ ਨੌਕਰੀ ਦੀ ਪੇਸ਼ਕਸ਼ ਕੀਤੀ ਜੋ ਇਸ ਨੇ ਪ੍ਰਵਾਨ ਕਰ ਲਈ ਤੇ ਇਸ ਦੀਆਂ ਪ੍ਰਾਪਤੀਆਂ ਨਾਲ ਪੰਜਾਬ ਦੀ ਬਜਾਏ ਬਿਹਾਰ ਦਾ ਨਾਂ ਜੁੜਨ ਲੱਗਾ।

ਸੰਨ 1983 ਵਿਚ ਇਸ ਨੇ ਕਲਕੱਤਾ ਵਿਖੇ ਹੋਈਆਂ ਇੰਟਰ ਸਟੇਟ ਗੇਮਜ਼ 1500 ਮੀਟਰ ਦੀ ਦੌੜ ਜਿੱਤ ਕੇ ਸੋਨੇ ਦਾ ਤਮਗ਼ਾ ਪ੍ਰਾਪਤ ਕੀਤਾ । ਸੰਨ 1985 ਵਿਚ ਯੂਰਪ ਸਰਕਟ ਮੁਕਾਬਲੇ ਚੈਕੋਸਲੋਵਾਕੀਆ ਅਤੇ ਆਸਟਰੀਆ ਵਿਚ ਪੰਜਵੀਂ ਪੁਜ਼ੀਸ਼ਨ ਅਤੇ ਏਸ਼ੀਅਨ ਟਰੈਕ ਅਤੇ ਫ਼ੀਲਡ ਮੀਟ ਜਕਾਰਤਾ ਵਿਚ ਸੋਨ ਤਮਗ਼ਾ ਪ੍ਰਾਪਤ ਕੀਤਾ । ਇਸੇ ਹੀ ਸਾਲ (1985) ਇਹ 1500 ਮੀਟਰ ਦੀ ਦੌੜ ਵਿਚ ਏਸ਼ੀਆ ਵੱਲੋਂ ਦੌੜਿਆ ਅਤੇ ਸ਼ਲਾਘਾਯੋਗ ਪ੍ਰਦਰਸ਼ਨ ਕੀਤਾ । ਸੰਨ 1986 ਵਿਚ ਫ਼ੇਰ ਨੇਸ਼ਨ ਮੀਟ, ਦਿੱਲੀ ਵਿਖੇ 1500 ਮੀਟਰ ਦੀ ਦੌੜ ਵਿਚੋਂ ਅਵਲ ਰਹਿ ਕੇ ਸੋਨ ਤਮਗ਼ਾ ਹਾਸਲ ਕੀਤਾ ਤੇ ਇਸੇ ਹੀ ਸਾਲ ਏਸ਼ੀਅਨ ਗੇਮਜ਼ ਜੋ ਸਿਓਲ ਵਿਖੇ ਹੋਈਆਂ, ਵਿਚ ਹਿੱਸਾ ਲਿਆ ਜਿਥੇ ਅਚਾਨਕ ਸੱਟ ਲੱਗ ਜਾਣ ਕਾਰਨ ਕੁਝ ਪ੍ਰਾਪਤ ਨਾ ਕਰ ਸਕਿਆ। ਓਪਨ ਨੈਸ਼ਨਲ (1986), ਦਿੱਲੀ ਵਿਖੇ 1500 ਮੀਟਰ ਦੀ ਦੌੜ ਵਿਚ ਨਵਾਂ ਕੀਰਤੀਮਾਨ ਬਣਾ ਕੇ ਇਸ ਨੇ ਸੋਨ ਤਮਗ਼ਾ ਪ੍ਰਾਪਤ ਕੀਤਾ। ਨੈਸ਼ਨਲ ਗੇਮਜ਼, ਤ੍ਰਿਵੇਂਦਰਮ (1987) ਵਿਖੇ 1500 ਮੀਟਰ ਦੀ ਦੌੜ ਵਿਚ ਵੀ ਇਸ ਨੇ ਨਵਾਂ ਕੀਰਤੀਮਾਨ ਸਥਾਪਤ ਕੀਤਾ । ਸੰਨ 1988 ਵਿਚ ਹੋਈ ਮਾਸਟਰ ਮੀਟ (ਨਵੀਂ ਦਿੱਲੀ) ਵਿਚ ਸੋਨ ਤਮਗ਼ਾ ਅਤੇ ਇੰਟਰ-ਨੈਸ਼ਨਲ ਗੋਲਡਨ ਮੀਟ ਜੋ ਹਾਂਗਕਾਂਗ ਵਿਖੇ ਹੋਈ ਵਿਚ ਇਕ ਮੀਲ ਦੀ ਦੌੜ ਦੌੜ ਕੇ

ਸਿਲਵਰ ਮੈਡਲ ਪ੍ਰਾਪਤ ਕੀਤਾ । ਇਸ ਦਾ 1500 ਮੀਟਰ ਦੀ ਦੌੜ ਦਾ ਰਿਕਾਰਡ ਸਮਾਂ 3.45 ਸੈਕਿੰਡ (1985)ਦਾ ਸੀ।

ਇਸ ਦੀਆਂ ਪ੍ਰਾਪਤੀਆਂ ਨੂੰ ਮੁੱਖ ਰੱਖ ਕੇ ਇਸ ਨੂੰ ਅਰਜਨ ਐਵਾਰਡ ਨਾਲ ਸਨਮਾਨਿਤ ਕੀਤਾ।

ਹ. ਪੁ.–ਪੰ. ਟ੍ਰਿ., 14 ਨਵੰਬਰ, 1991

**ਬਘਾਤ** : ਅਣਵੰਡੇ ਪੰਜਾਬ ਦੀਆਂ ਸ਼ਿਮਲਾ ਪਹਾੜੀ ਰਿਆਸਤਾਂ ਵਿਚੋਂ ਇਕ ਰਿਆਸਤ ਸੀ ਜੋ 92 ਵ. ਕਿ.ਮੀ. (36 ਵ. ਮੀਲ) ਦੇ ਖੇਤਰ ਵਿਚ ਫੈਲੀ ਹੋਈ ਸੀ। ਇਥੇ ਰਾਜ ਕਰਦੇ ਰਾਣਾ, ਆਪਣੇ ਪੂਰਵਜ, ਦੱਖਣ ਦੇ ਧਾਰਾਨਗਰੀ ਦੇ ਰਾਜਪੂਤ ਪਰਿਵਾਰ ਵਿਚੋਂ ਮੰਨਦੇ ਸਨ। ਸੰਨ 1805 ਵਿਚ ਇਥੋਂ ਦੇ ਰਾਣਾ ਨੂੰ ਬਿਲਾਸਪੁਰ ਰਾਜ ਦਾ ਹਮਾਇਤੀ ਹੋਣ ਕਾਰਨ, ਗੋਰਖਿਆਂ ਨੇ ਉਸ ਰਾਜ ਵਿਚ ਬਰਕਰਾਰ ਰਹਿਣ ਦਿੱਤਾ ਪਰ 1815 ਈ. ਵਿਚ ਇਸ ਰਾਜ ਦਾ ਅੱਧੇ ਤੋਂ ਵੱਧ ਇਲਾਕਾ ਪਟਿਆਲਾ ਰਿਆਸਤ ਨਾਲ ਮਿਲਾ ਦਿੱਤਾ ਗਿਆ । ਸੰਨ 1839 ਵਿਚ ਇਸ ਰਾਜ ਦਾ ਕੋਈ ਉਤਰਾਧਿਕਾਰੀ ਨਹੀਂ ਸੀ ਪਰ 1842 ਵਿਚ ਸਵਰਗਵਾਸੀ ਰਾਣਾ ਦੇ ਇਕ ਭਰਾ ਨੂੰ ਮੁੜ ਇਹ ਰਾਜ ਸੌਂਪ ਦਿੱਤਾ ਗਿਆ । ਇਕ ਵਾਰ ਫ਼ਿਰ 1849 ਈ. ਵਿਚ ਇਹ ਰਾਜ ਬ੍ਰਿਟਿਸ਼ ਸਰਕਾਰ ਅਧੀਨ ਚਲਾ ਗਿਆ ਅਤੇ 1862 ਈ. ਵਿਚ ਰਾਣਾ ਦਲੀਪ ਸਿੰਘ ਜਿਸ ਨੂੰ ਸੀ.ਆਈ.ਈ. ਦੀ ਪਦਵੀ ਪ੍ਰਾਪਤ ਸੀ, ਇਥੋਂ ਦਾ ਸ਼ਾਸਕ ਬਣ ਗਿਆ । ਇਹ ਇਕ ਕਾਬਲ ਰਾਣਾ ਸਿੱਧ ਹੋਇਆ ਅਤੇ ਇਸ ਨੇ ਲੋਕ ਹਿਤ ਦੇ ਬਹੁਤ ਕੰਮ ਕੀਤੇ । ਇਸ ਇਲਾਕੇ ਦੇ ਕਸੌਲੀ ਅਤੇ ਸੋਲਨ ਦੇ ਖੇਤਰ 1842 ਈ. ਅਤੇ 1863ਈ. ਵਿਚ ਛਾਉਣੀਆਂ ਬਣਾਉਣ ਲਈ ਇਸ ਰਾਜ ਕੋਲੋਂ ਸਰਕਾਰ ਨੇ ਲੈ ਲਏ । ਸੰਨ 1906 ਵਿਚ ਪਾਣੀ ਦੀ ਘਾਟ ਕਾਰਨ ਇਸ ਰਾਜ ਨੂੰ ਸਬਾਥੂ ਛਾਉਣੀ ਨਾਲ ਮਿਲਾ ਦਿੱਤਾ ਗਿਆ।

ਹ. ਪੁ.–ਇੰਪ. ਗ. ਇੰਡ. 6:184

**ਬਘੇਲ ਸਿੰਘ** : ਇਹ ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲ੍ਹਾ ਸਿਆਲਕੋਟ ਦੇ ਪਿੰਡ ਵਡਾਲਾ ਦਾ ਰਹਿਣ ਵਾਲਾ ਸੀ । ਇਸ ਦਾ ਪਿਤਾ ਸਾਹਿਬ ਸਿੰਘ ਉਥੋਂ ਦੇ ਪ੍ਰਸਿੱਧ ਖ਼ਾਨਦਾਨ ਨਾਲ ਸਬੰਧ ਰੱਖਦਾ ਸੀ । ਸਾਹਿਬ ਸਿੰਘ ਦੀ ਮੌਤ ਤੋਂ ਬਾਅਦ ਸਰਕਾਰ ਨੇ ਤਿੰਨ ਚੌਥਾਈ ਜਾਗੀਰ ਤਾਂ ਵਾਪਸ ਲੈ ਲਈ ਅਤੇ ਬਾਕੀ ਚੌਥਾ ਹਿੱਸਾ ਉਸ ਦੇ ਦੋ ਪੁੱਤਰਾਂ-ਬਘੇਲ ਸਿੰਘ ਤੇ ਮੰਗਲ ਸਿੰਘ ਵਿਚ ਵੰਡ ਦਿੱਤਾ । ਮੰਗਲ ਸਿੰਘ ਦੀ 1892 ਈ. ਵਿਚ ਮੌਤ ਹੋ ਗਈ । ਸਾਹਿਬ ਸਿੰਘ ਦੇ ਦੂਜੇ ਪੁੱਤਰ ਦਾ ਜੀਵਨ ਨਵੇਕਲਾ ਸਥਾਨ ਰੱਖਦਾ ਸੀ । ਮਈ, 1857 ਵਿਚ ਜਦੋਂ ਭਾਰਤ ਦਾ ਸੁਤੰਤਰਤਾ ਸੰਗਰਾਮ (ਗ਼ਦਰ ਲਹਿਰ) ਸ਼ੁਰੂ ਹੋਇਆ ਤਾਂ ਬਘੇਲ ਸਿੰਘ ਨੂੰ ਡਿਪਟੀ ਕਮਿਸ਼ਨਰ ਨੇ ਬੁਲਾਵਾ ਭੇਜਿਆ । ਇਹ 200 ਆਦਮੀ ਲੈ ਕੇ ਸਿਆਲਕੋਟ ਪਹੁੰਚਿਆ ਤਾਂ ਇਸ ਨੂੰ ਪੁਲਿਸ ਵਿਚ ਸੂਬੇਦਾਰ ਨਿਯੁਕਤ ਕਰ ਦਿੱਤਾ ਗਿਆ । ਇਸ ਨੇ ਆਪਣੇ ਆਦਮੀਆਂ ਨੂੰ ਟ੍ਰੇਨਿੰਗ ਦੇ ਕੇ ਦਿੱਲੀ ਭੇਜ ਦਿੱਤਾ ਅਤੇ ਆਪ ਹੋਰ ਵਿਅਕਤੀਆਂ ਨੂੰ ਟ੍ਰੇਨਿੰਗ ਦੇਣ ਲਈ ਵਡਾਲੇ ਚਲਾ ਗਿਆ । ਉਥੇ ਇਸ ਨੇ ਛਾਉਣੀਆਂ ਵਿਚ ਹੋਣ ਵਾਲੀ ਕ੍ਰਾਂਤੀ ਬਾਰੇ ਸੁਣਿਆ ਅਤੇ ਇਹ ਇਕਦਮ ਇਕੱਲਾ ਹੀ ਸਿਆਲਕੋਟ ਲਈ ਰਵਾਨਾ ਹੋ ਗਿਆ ਅਤੇ ਥੋੜ੍ਹੇ ਜਿਹੇ ਯਤਨ ਤੇ ਮੁਸ਼ਕਿਲ ਤੋਂ ਬਾਅਦ ਇਹ ਕਿਲੇ ਵਿਚ ਪਹੁੰਚ ਗਿਆ । ਉਥੇ ਇਸ ਨੇ ਲੈਫ਼ਟੀਨੈਂਟ ਮੈਕਮਾਹਨ ਦਾ ਪੂਰੀ ਤਰ੍ਹਾਂ ਸਾਥ ਦਿੱਤਾ ਅਤੇ ਜਿਹੜੇ ਪਿੰਡ ਕ੍ਰਾਂਤੀ ਤੋਂ ਬਚੇ ਹੋਏ ਸਨ, ਉਨ੍ਹਾਂ ਲਈ ਮਦਦ ਪਹੁੰਚਾਉਣ ਵਿਚ ਸਹਾਇਤਾ ਕੀਤੀ । ਇਕ ਸਾਲ ਬਾਅਦ ਇਹ ਮਿਲਟਰੀ ਪੁਲਿਸ ਵਿਚ ਸ਼ਾਮਲ ਹੋ ਗਿਆ। ਛਾਂਟੀ ਸਮੇਂ 1861 ਈ. ਵਿਚ ਇਸ ਨੂੰ ਪੰਜਾਬ ਵਿਚ ਪੁਲਿਸ ਇੰਸਪੈਕਟਰ ਨਿਯੁਕਤ ਕਰ ਦਿੱਤਾ ਗਿਆ । ਆਪਣੀ ਬਾਰਾਂ ਸਾਲ ਦੀ ਨੌਕਰੀ ਦੌਰਾਨ ਇਹ ਬੜਾ ਕਾਬਲ ਤੇ ਨੇਕ ਅਫ਼ਸਰ ਸਾਬਤ ਹੋਇਆ। ਵਿਰਾਸਤ ਵਿਚ ਮਿਲੀ ਮਿਲਟਰੀ ਭਾਵਨਾ ਕਈ ਅਵਸਰਾਂ ਤੇ ਇਸ ਦੇ ਕੰਮ ਆਈ । ਸੰਨ 1873 ਵਿਚ ਇਸ ਨੂੰ ਅੰਡੇਮਾਨ ਵਿਚ ਅਸਿਸਟੈਂਟ ਸੁਪਰਡੈਂਟ ਨਿਯੁਕਤ ਕਰ ਦਿੱਤਾ ਗਿਆ । ਇਸ ਦੇ ਹਾਜ਼ਰ ਹੋਣ ਤੇ ਉਥੋਂ ਦੀ ਪੁਲਿਸ ਦਾ ਚਾਰਜ ਵੀ ਇਸ ਨੂੰ ਹੀ ਦੇ ਦਿੱਤਾ ਗਿਆ । ਨਿਆਂਇਕ ਤੇ ਰਾਜਨੀਤਿਕ ਡਿਊਟੀਆਂ ਨਿਭਾਉਣ ਤੋਂ ਇਲਾਵਾ ਇਹ ਪ੍ਰਾਂਤਕ ਦਰਬਾਰੀ ਵੀ ਸੀ । ਇਸ ਅਹੁਦੇ ਤੋਂ ਇਹ ਚੰਗੀ ਪੈਨਸ਼ਨ ਨਾਲ ਸੇਵਾ ਮੁਕਤ ਹੋਇਆ । ਚੰਗੀ ਸੇਵਾ ਕਾਰਨ ਵਾਇਸਰਾਏ ਨੇ ਇਸ ਨੂੰ ਰਾਇ ਬਹਾਦਰ ਦਾ ਖ਼ਿਤਾਬ ਦਿੱਤਾ । ਪੈਨਸ਼ਨ ਦੇ ਨਾਲ ਨਾਲ ਇਸ ਨੂੰ ਜੱਦੀ ਜਾਇਦਾਦ ਤੋਂ 125 ਰੁਪਏ ਦੀ ਆਮਦਨ ਸੀ । ਇਸ ਤੋਂ ਇਲਾਵਾ ਵਡਾਲਾ ਵਿਖੇ 220 ਏਕੜ ਅਤੇ ਲਾਹੌਰ ਦੇ ਰੱਖ ਪੈਮਾਰ ਵਿਖੇ 280 ਏਕੜ ਦੀ ਜਾਗੀਰ ਵੀ ਇਸ ਦੇ ਨਾਂ ਕੀਤੀ ਗਈ । 500 ਏਕੜ ਦੀ ਜਾਗੀਰ ਗੁਜਰਾਂਵਾਲੇ ਵੀ ਸੀ । ਇਸ ਦੇ ਦੋ ਪੁੱਤਰ ਠਾਕਰ ਸਿੰਘ ਤੇ ਹਾਕਮ ਸਿੰਘ ਸਨ।

ਸੰਨ 1880 ਵਿਚ ਘੋੜੇ ਤੋਂ ਡਿੱਗ ਕੇ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਚੀ. ਫੈ. ਨੋ. ਪੰ. II:62-63

**ਬਘੇਲ ਸਿੰਘ** : ਕਰੋੜਸਿੰਘੀਆ ਮਿਸਲ ਦਾ ਇਹ ਸਭ ਤੋਂ ਨਾਮਵਰ ਸਰਦਾਰ ਅੰਮ੍ਰਿਤਸਰ ਜ਼ਿਲ੍ਹੇ ਦੇ ਝਬਾਲ ਪਿੰਡ ਦਾ ਵਸਨੀਕ ਸੀ । ਕਰੋੜਾ ਸਿੰਘ ਦੀ ਮੌਤ ਮਗਰੋਂ ਉਸ ਦੀ ਔਲਾਦ ਨਾ ਹੋਣ ਕਾਰਨ ਇਸ ਨੂੰ ਮਿਸਲ ਦਾ ਮੁਖੀ ਬਣਾਇਆ ਗਿਆ।

ਸੰਨ 1765 ਵਿਚ ਜਦੋਂ ਬੁੱਢਾ ਦਲ ਨੇ ਨਜੀਬੁੱਦੌਲਾ ਦੇ ਵਿਰੁੱਧ ਰਾਜਾ ਜਵਾਹਰ ਮਲ ਦੀ ਮਦਦ ਕੀਤੀ ਤਾਂ ਸ. ਬਘੇਲ ਸਿੰਘ ਵੀ ਖ਼ਾਲਸਾ ਫ਼ੌਜ ਵਿਚ ਸ਼ਾਮਲ ਸੀ । ਅਬਦਾਲੀ ਦੇ ਅੱਠਵੇਂ ਹਮਲੇ ਸਮੇਂ ਵੀ ਇਸ ਨੇ ਬਹੁਤ ਬਹਾਦਰੀ ਦਿਖਾਈ । ਬਟਾਲੇ ਦੀ ਲੜਾਈ ਵਿਚ ਇਸ ਨੇ ਅਬਦਾਲੀ ਦਾ ਡੇਰਾ ਲੁਟਿਆ। 1767 ਵਿਚ ਸਿੱਖਾਂ ਨੇ ਇਕ ਵਾਰ ਫ਼ਿਰ ਜਮਨਾ ਪਾਰ ਹਮਲਾ ਕੀਤਾ । ਇਸ ਲੜਾਈ ਵਿਚ ਇਹ ਜ਼ਖ਼ਮੀ ਹੋ ਗਿਆ ਅਤੇ ਸਿੱਖ ਵਾਪਸ ਪੰਜਾਬ ਪਰਤ ਆਏ । ਇਸ ਨੌਵੇਂ ਹਮਲੇ ਸਮੇਂ ਵਾਪਸ ਜਾਂਦਾ ਹੋਇਆ ਅਬਦਾਲੀ ਸਿਆਲਕੋਟ ਦੇ ਇਲਾਕੇ ਵਿਚੋਂ ਢੋਕਾਂ (ਔਰਤਾਂ) ਬੰਨ੍ਹ ਤੁਰਿਆ ਜੋ ਸ. ਜੱਸਾ ਸਿੰਘ, ਸ. ਚੜ੍ਹਤ ਸਿੰਘ ਤੇ ਸ. ਬਘੇਲ ਸਿੰਘ ਨੇ ਜਿਹਲਮ ਦੇ ਕੰਢੇ ਅਬਦਾਲੀ ਤੇ ਹਮਲਾ ਕਰ ਕੇ ਛੁਡਾ ਲਈਆਂ ਤੇ ਪੱਲਿਓਂ ਖਰਚ ਕਰ ਕੇ ਘਰੋ ਘਰੀ ਪਹੁੰਚਾਈਆਂ।

ਜਮਨਾ ਤੋਂ ਲੈ ਕੇ ਅਟਕ ਦਰਿਆ ਤਕ ਜਦੋਂ ਸਿੱਖਾਂ ਦੀ ਰਾਜਸੀ ਤਾਕਤ ਵਧ ਗਈ ਤਾਂ ਸਿੱਖ ਮਿਸਲਾਂ ਆਪਸ ਵਿਚ ਲੜਨ ਲਗ ਪਈਆਂ। ਸਾਰੇ ਸਰਦਾਰ ਆਪਣੇ ਇਲਾਕੇ ਵਧਾਉਣ

ਦੇ ਇਰਾਦੇ ਨਾਲ ਇਕ ਦੂਜੇ ਦੇ ਇਲਾਕੇ ਲੁੱਟਣ ਅਤੇ ਮੱਲਣ ਲਗ ਪਏ । ਸੰਨ 1768 ਵਿਚ ਪਟਿਆਲੇ ਦੇ ਮਹਾਰਾਜਾ ਅਮਰ ਸਿੰਘ ਨੇ ਸ. ਬਘੇਲ ਸਿੰਘ ਦੇ ਕੁਝ ਪਿੰਡ ਮੱਲ ਲਏ । ਸ. ਬਘੇਲ ਸਿੰਘ ਨੇ ਦੁਲਚਾ ਸਿੰਘ, ਸੁੱਖੂ ਸਿੰਘ,ਭਾਗ ਸਿੰਘ ਅਤੇ ਭੰਗਾ ਸਿੰਘ ਆਦਿ ਨੂੰ ਨਾਲ ਲੈ ਕੇ ਪਟਿਆਲੇ ਤੇ ਧਾਵਾ ਬੋਲ ਦਿੱਤਾ । ਘੁੜਾਮ ਨਜ਼ਦੀਕ ਅਮਰ ਸਿੰਘ ਦੀਆਂ ਫ਼ੌਜਾਂ ਨਾਲ ਲੜਾਈ ਹੋਈ । ਮਹਾਰਾਜਾ ਅਮਰ ਸਿੰਘ ਨੇ ਆਪਣੇ ਵਕੀਲ ਚੈਨ ਸਿੰਘ ਰਾਹੀਂ ਸੁਲ੍ਹਾ ਕਰ ਲਈ ਤੇ ਆਪਣੇ ਵੱਡੇ ਪੁੱਤਰ ਸਾਹਿਬ ਸਿੰਘ (ਬਾਅਦ ਵਿਚ ਮਹਾਰਾਜਾ) ਨੂੰ ਸ.ਬਘੇਲ ਸਿੰਘ ਹੱਥੋਂ ਅੰਮ੍ਰਿਤ ਛਕਾਇਆ।

ਜਨਵਰੀ, 1783 ਵਿਚ ਬਘੇਲ ਸਿੰਘ ਦੀ ਜਥੇਦਾਰੀ ਹੇਠ ਸਿੱਖਾਂ ਨੇ ਫ਼ਿਰ ਜਮਨਾ ਪਾਰ ਹਮਲਾ ਕੀਤਾ ਅਤੇ ਗੰਗਾ ਤੋਂ ਉਰਾਰ ਵਾਲਾ ਸਾਰਾ ਇਲਾਕਾ ਲੁੱਟ ਲਿਆ । ਅਲੀਗੜ੍ਹ ਅਤੇ ਬੁਲੰਦ ਸ਼ਹਿਰ ਦੇ ਜ਼ਿਲ੍ਹੇ ਲੁੱਟ ਕੇ ਸਿੱਖ ਦਿੱਲੀ ਵੱਲ ਹੋ ਤੁਰੇ। ਮਾਰਚ, 1783 ਵਿਚ ਸਿੱਖਾਂ ਨੇ ਬਰਾਰੀ ਘਾਟ ਤੋਂ ਜਮਨਾ ਟਪ ਕੇ ਮਲਕਾ ਗੰਜ,ਸਬਜ਼ੀ ਮੰਡੀ ਤੇ ਮੁਗ਼ਲਪੁਰਾ ਆਦਿ ਲੁੱਟ ਲਏ । ਸ਼ਾਹੀ ਫ਼ੌਜ ਸਿੱਖਾਂ ਨਾਲ ਲੜ ਕੇ ਹਾਰ ਗਈ ਤਾਂ ਬਾਦਸ਼ਾਹ ਨੇ ਤਿੰਨ ਲੱਖ ਨਜ਼ਰਾਨਾ ਦੇ ਕੇ ਸਿੱਖਾਂ ਨਾਲ ਸੁਲ੍ਹਾ ਕਰ ਲਈ । ਸ. ਬਘੇਲ ਸਿੰਘ ਚਾਰ ਹਜ਼ਾਰ ਫੌਜ ਸਮੇਤ ਦਿੱਲੀ ਵਿਚ ਰਿਹਾ ਅਤੇ ਬਾਕੀ ਸਿੱਖ ਵਾਪਸ ਆ ਗਏ । ਇਸ ਦਾ ਡੇਰਾ ਸਬਜ਼ੀ ਮੰਡੀ ਵਿਚ ਸੀ । ਇਸ ਨੇ ਉਸ ਵਕਤ ਗੁ.ਮਾਤਾ ਸੁੰਦਰੀ ਜੀ, ਬੰਗਲਾ ਸਾਹਿਬ, ਸੀਸ ਗੰਜ, ਰਕਾਬ ਗੰਜ ਆਦਿ ਗੁਰਦੁਆਰੇ ਬਣਵਾਏ। ਕੁਝ ਦੇਰ ਬਾਅਦ ਸਿੱਖ ਆਪਣਾ ਵਕੀਲ ਲਖਪਤ ਰਾਏ ਦਿੱਲੀ ਵਿਚ ਛੱਡ ਕੇ ਵਾਪਸ ਆ ਗਏ ।

ਜਨਵਰੀ,1785 ਨੂੰ ਸ.ਬਘੇਲ ਸਿੰਘ, ਸ.ਗੁਰਦਿਤ ਸਿੰਘ ਤੇ ਸ. ਜੱਸਾ ਸਿੰਘ ਰਾਮਗੜ੍ਹੀਏ ਨੇ ਫ਼ਿਰ ਜਮਨਾ ਪਾਰ ਹਮਲਾ ਕੀਤਾ । ਇਸ ਵਾਰ ਇਨ੍ਹਾਂ ਨੇ ਗੰਗਾ ਪਾਰ ਚੌਦਸੀ ਵਿਚੋਂ ਲੱਖਾਂ ਰੁਪਏ ਦਾ ਮਾਲ ਲੁੱਟਿਆ । 30 ਮਾਰਚ, 1785 ਨੂੰ ਮਰਹੱਟਿਆਂ ਤੇ ਸਿੱਖਾਂ ਵਿਚ ਦੋਸਤੀ ਦਾ ਅਹਿਦਨਾਮਾ ਹੋ ਗਿਆ ਜਿਸ ਵਿਚ ਇਹ ਸ਼ਰਤ ਸੀ ਕਿ ਸਿੱਖ ਦਿੱਲੀ ਸਰਕਾਰ ਦੇ ਇਲਾਕੇ ਵਿਚ ਲੁੱਟ ਮਾਰ ਨਹੀਂ ਕਰਨਗੇ ਤੇ ਦਿੱਲੀ ਸਰਕਾਰ ਸਿੱਖਾਂ ਨੂੰ ਦਸ ਲਖ ਸਾਲਾਨਾ ਨਜ਼ਰਾਨਾ ਦਿਆ ਕਰੇਗੀ।

ਸੰਨ 1798 ਵਿਚ ਜਦੋਂ ਜਾਰਜ ਥਾਮਸ ਨੇ ਜੀਂਦ ਉੱਤੇ ਹਮਲਾ ਕੀਤਾ ਤਾਂ ਸ. ਬਘੇਲ ਸਿੰਘ ਨੇ ਰਾਜਾ ਜੀਂਦ ਦੀ ਮਦਦ ਕੀਤੀ।

ਸ.ਬਘੇਲ ਸਿੰਘ ਦੇ ਇਲਾਕੇ ਦੁਆਬਾ ਜਲੰਧਰ ਵਿਚ ਸਨ। ਸੰਨ 1806 ਦੀ ਸੁਲ੍ਹਾ ਨਾਲ ਸਤਲੁਜ ਦੇ ਸੱਜੇ ਹੱਥ ਦੇ ਇਲਾਕੇ ਮਹਾਰਾਜਾ ਰਣਜੀਤ ਸਿੰਘ ਦੇ ਤੇ ਖੱਬੇ ਹੱਥ ਦੇ ਇਲਾਕੇ ਅੰਗਰੇਜ਼ਾਂ ਦੇ ਅਧੀਨ ਮੰਨ ਲਏ ਗਏ । ਇਸ ਸਾਲ ਹੀ ਬਘੇਲ ਸਿੰਘ ਸਵਰਗਵਾਸ ਹੋ ਗਿਆ । ਇਸ ਦੀ ਕੋਈ ਔਲਾਦ ਨਹੀਂ ਸੀ । ਇਸ ਦੀ ਮੌਤ ਮਗਰੋਂ ਜਲੰਧਰ ਦੁਆਬੇ ਦੇ ਇਲਾਕੇ ਮਹਾਰਾਜਾ ਰਣਜੀਤ ਸਿੰਘ ਨੇ ਜ਼ਬਤ ਕਰ ਕੇ ਸਰਦਾਰਨੀ ਰਾਮ ਕੌਰ (ਬਘੇਲ ਸਿੰਘ ਦੀ ਪਤਨੀ) ਨੂੰ ਜਾਗੀਰ ਦੇ ਦਿੱਤੀ।

ਸ. ਬਘੇਲ ਸਿੰਘ ਤੋਂ ਪੰਥ ਦੇ ਉੱਚੇ ਘਰਾਣੇ ਅੰਮ੍ਰਿਤ ਛਕਣਾ ਪੁੰਨ ਕਰਮ ਮੰਨਦੇ ਸਨ।

ਹ. ਪੁ.–ਮ. ਕੋ.: 831; ਸਿ. ਮਿ.: 115

**ਬਚਿੱਤਰ ਸਿੰਘ (ਅਸ਼ੋਕ ਚੱਕਰ)** : ਇਸ ਸੂਰਬੀਰ ਦਾ ਜਨਮ ਫ਼ਰੀਦਕੋਟ ਜ਼ਿਲ੍ਹੇ ਦੇ ਪਿੰਡ ਢੁੱਡੀਕੇ ਵਿਖੇ ਹੋਇਆ। ਇਹ ਸਿੱਖ ਰੈਜਮੈਂਟ ਵਿਚ ਹਵਾਲਦਾਰ ਸੀ । ਸੰਨ 1948 ਵਿਚ ਭਾਰਤ ਸਰਕਾਰ ਨੇ ਜਦੋਂ ਹੈਦਰਾਬਾਦ ਵਿਚ ਪੁਲਿਸ ਕਾਰਵਾਈ ਕੀਤੀ ਤਾਂ ਕੇਂਦਰ ਦੀ ਰਾਖੀ ਲਈ ਤਾਇਨਾਤ ਪਲਟਨ ਦੀ ਕਮਾਂਡ ਇਸ ਹਵਲਦਾਰ ਕੋਲ ਸੀ। ਜਦੋਂ ਇਸ ਨੇ ਵੈਰੀਆਂ ਦੀਆਂ ਫ਼ੌਜਾਂ ਕੇਂਦਰ ਵੱਲ ਆਉਂਦੀਆਂ ਦੇਖੀਆਂ ਤਾਂ ਇਸ ਨੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ ਅਤੇ ਆਪ ਸਿਰਫ਼ ਇਕ ਜਵਾਨ ਨੂੰ ਨਾਲ ਲੈ ਕੇ ਦੁਸ਼ਮਣ ਦੀਆਂ ਮੋਟਰਾਂ ਵੱਲ ਵਧਿਆ । ਦੁਸ਼ਮਣ ਵੱਲੋਂ ਵੀ ਗੋਲੀਆਂ ਦੀ ਬੁਛਾੜ ਹੋ ਰਹੀ ਸੀ ਪਰ ਇਸ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਅੱਗੇ ਵੱਧ ਕੇ ਗੱਡੀਆਂ ਤੇ ਕਬਜ਼ਾ ਕਰ ਲਿਆ । ਇਸ ਪਿੱਛੋਂ ਦੁਸ਼ਮਣ ਨੇ ਹਵਲਦਾਰ ਦੀ ਪਲਟਨ ਉੱਤੇ ਸਟੇਨ-ਗਨਾਂ ਨਾਲ ਗੋਲੀਆਂ ਦੀ ਵਰਖਾ ਸ਼ੁਰੂ ਕਰ ਦਿੱਤੀ ਪਰ ਇਹ ਗੋਲੀਆਂ ਦੀ ਪ੍ਰਵਾਹ ਨਾ ਕਰਦੇ ਹੋਏ ਅੱਗੇ ਵਧਦਾ ਗਿਆ। ਟੀਚੇ ਤੇ ਪਹੁੰਚਣ ਤੋਂ ਲਗਭਗ ਤੀਹ ਗਜ਼ ਪਹਿਲਾਂ ਹੀ ਇਸ ਦੀਆਂ ਲੱਤਾਂ ਵਿਚ ਮਸ਼ੀਨਗਨਾਂ ਦੀਆਂ ਗੋਲੀਆਂ ਲਗ ਗਈਆਂ ਪਰ ਇਸ ਨੇ ਹੌਸਲਾ ਨਾ ਹਾਰਿਆ ਤੇ ਰਿੜ੍ਹਦੇ ਰਿੜ੍ਹਦੇ ਵੀ ਦੁਸ਼ਮਣ ਦੀ ਮਸ਼ੀਨਗਨ ਤੇ ਹੱਥ-ਗੋਲਾ ਮਾਰਿਆ ਤੇ ਜ਼ਖ਼ਮੀ ਹਾਲਤ ਵਿਚ ਵੀ ਜਵਾਨਾਂ ਨੂੰ ਅੱਗੇ ਵਧਣ ਦੀ ਪ੍ਰੇਰਨਾ ਦਿੰਦਾ ਹੋਇਆ ਟੀਚੇ ਤੇ ਪੁੱਜ ਗਿਆ । ਇਥੇ ਹੀ ਇਸਨੇ ਸ਼ਹੀਦੀ ਪ੍ਰਾਪਤ ਕੀਤੀ । ਇਸ ਦੀ ਵੀਰਤਾ ਅਤੇ ਕੁਰਬਾਨੀ ਸਦਕਾ ਇਸ ਨੂੰ ਅਸ਼ੋਕ ਚੱਕਰ (ਮਰਨ ਉਪਰੰਤ) ਨਾਲ ਸਨਮਾਨਿਆ ਗਿਆ।

ਹ. ਪੁ.–ਵੀਂ. ਸ. ਸ.-ਗੁਰਮੁਖ ਸਿੰਘ ਮੁਸਾਫਿਰ:203

**ਬਚਿੱਤਰ ਸਿੰਘ** : ਇਹ ਪ੍ਰਸਿੱਧ ਸਿੱਖ ਯੋਧਾ ਅਲੀਪੁਰ (ਜ਼ਿਲ੍ਹਾ ਮੁਲਤਾਨ-ਪਾਕਿਸਤਾਨ) ਦੇ ਵਸਨੀਕ ਮਨੀ ਰਾਮ ਰਾਜਪੂਤ ਦਾ ਪੁੱਤਰ ਸੀ । ਮਨੀ ਰਾਮ ਦੇ ਪੰਜ ਪੁੱਤਰ ਸਨ ਜੋ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਰਪਨ ਕਰ ਦਿੱਤੇ ਸਨ । ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਸਾਰਿਆਂ ਨੂੰ ਅਪ੍ਰੈਲ, 1699 (1 ਵੈਸਾਖ, ਸੰਮਤ 1756) ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਇਨ੍ਹਾਂ ਪੰਜਾਂ ਨੇ ਗੁਰੂ ਸਾਹਿਬ ਵੱਲੋਂ ਮੁਗ਼ਲਾਂ ਨਾਲ ਲੜੀਆਂ ਗਈਆਂ ਵੱਖ ਵੱਖ ਲੜਾਈਆਂ ਵਿਚ ਆਪਣੀ ਬੀਰਤਾ ਦੇ ਜੌਹਰ ਦਿਖਾਏ । ਸੰਨ 1700 ਵਿਚ ਆਨੰਦਪੁਰ ਦੇ ਕਿਲੇ ਵਿਚ ਹੋਈ ਲੜਾਈ ਸਮੇਂ ਬਚਿੱਤਰ ਸਿੰਘ ਨੇ ਗੁਰੂ ਸਾਹਿਬ ਦੇ ਹੁਕਮ ਦੀ ਪਾਲਣਾ ਕਰਦਿਆਂ ਮਸਤ ਹਾਥੀ ਨਾਲ ਮੁਕਾਬਲਾ ਕੀਤਾ ਤੇ ਇਤਿਹਾਸ ਵਿਚ ਆਪਣੀ ਨਵੇਕਲੀ ਥਾਂ ਬਣਾ ਲਈ । ਇਹ ਦਿਨ ਵਿਚ ਕਈ ਕਈ ਵਾਰ ਕਪੜੇ ਬਦਲਿਆ ਕਰਦਾ ਸੀ ਜਿਸ ਕਰ ਕੇ ਗੁਰੂ ਸਾਹਿਬ ਇਸ ਨੂੰ ਬਹਿਰੂਪੀਆ ਵੀ ਕਿਹਾ ਕਰਦੇ ਸਨ।

ਹ. ਪੁ.–ਮ. ਕੋ.; ਤ. ਗੁ. ਖਾ.; ਪੁਰਖ ਭਗਵੰਤ-ਪ੍ਰਿੰ. ਸਤਿਬੀਰ ਸਿੰਘ

**ਬਚਿੱਤਰ ਸਿੰਘ (ਵੀ. ਚ.)** : ਇਸ ਸੂਰਬੀਰ ਦਾ ਜਨਮ 15 ਮਈ, 1915 ਨੂੰ ਪਿੰਡ ਕੁਕੋਵਾਲ ਹਜਾਰੀ (ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਸ. ਉਧਮ ਸਿੰਘ ਦੇ ਘਰ ਹੋਇਆ । ਇਹ 4 ਡੋਗਰਾ ਰੈਜਮੈਂਟ ਵਿਚ 15 ਮਈ, 1934 ਨੂੰ ਭਰਤੀ ਹੋਇਆ । ਇਹ ਇਸ ਰੈਜਮੈਂਟ ਵਿਚ ਨਾਇਬ ਸੂਬੇਦਾਰ ਵਜੋਂ ਸੇਵਾ ਕਰਦਾ ਸੀ ।

8 ਅਪ੍ਰੈਲ, 1948 ਨੂੰ ਜੰਮੂ ਕਸ਼ਮੀਰ ਦੇ ਨੌਸ਼ਹਿਰਾ ਦੀ ਬਰਵਾਲੀ ਪਹਾੜੀ ਤੇ ਕੀਤੇ ਗਏ ਹਮਲੇ ਦੌਰਾਨ ਇਹ ਵੀਰ ਸਿਪਾਹੀ ਡੋਗਰਾ ਰੈਜਮੈਂਟ ਦੀ ਅਗਲੀ ਕੰਪਨੀ ਦੀ ਕਮਾਨ ਕਰ ਰਿਹਾ ਸੀ । ਕੰਪਨੀ ਨੇ ਅਜੇ ਹਮਲਾ ਸ਼ੁਰੂ ਹੀ ਕੀਤਾ ਸੀ ਕਿ ਦੁਸ਼ਮਣ ਨੇ ਉਸ ਖੇਤਰ ਉੱਤੇ ਮਾਰਟਰਾਂ ਦੀ ਭਾਰੀ ਗੋਲਾਬਾਰੀ ਸ਼ੁਰੂ ਕਰ ਦਿੱਤੀ । ਇਹ ਜਿਵੇਂ ਹੀ ਆਪਣੀ ਪਲਾਟੂਨ ਨੂੰ ਨਾਲਾ ਪਾਰ ਕਰਵਾਉਣ ਲਈ ਅਗੇ ਲੈ ਕੇ ਗਿਆ ਦੁਸ਼ਮਣ ਨੇ ਆਪਣੇ ਸਾਰੇ ਸਵੈ-ਚਾਲਿਤ ਹਥਿਆਰਾਂ ਨਾਲ ਹਮਲਾ ਸ਼ੁਰੂ ਕਰ ਦਿੱਤਾ । ਇਸ ਧੂੰਆਧਾਰ ਗੋਲਾਬਾਰੀ ਦੇ ਬਾਵਜੂਦ ਇਹ ਆਪਣੀ ਪਲਾਟੂਨ ਨੂੰ ਨਾਲੇ ਦੇ ਦੂਜੇ ਪਾਸੇ ਲੈ ਗਿਆ ਤੇ ਕੁਝ ਇਲਾਕੇ ਤੇ ਆਪਣਾ ਕਬਜ਼ਾ ਕਰ ਲਿਆ । ਨਿਸ਼ਾਨੇ ਤਕ ਪੁੱਜਣ ਵਾਲਾ ਰਾਹ ਬੜਾ ਔਖਾ ਸੀ ਤੇ ਉਥੇ ਜਾਣ ਲਈ ਕੰਡਿਆਲੀਆਂ ਝਾੜੀਆਂ ਵਿਚੋਂ ਲੰਘ ਕੇ ਜਾਣਾ ਪੈਣਾ ਸੀ ।

ਇਹ ਜਵਾਨ ਰਸਤੇ ਦੀ ਸੂਹ ਲੈਣ ਲਈ ਰੀਂਗਦਾ ਹੋਇਆ ਅਗੇ ਵਧਿਆ। ਪੂਰੀ ਜਾਣਕਾਰੀ ਪ੍ਰਾਪਤ ਕਰਨ ਤੋਂ ਬਾਅਦ ਜਦੋਂ ਇਹ ਆਪਣੀ ਸੈਕਸ਼ਨ ਨੂੰ ਇਸ ਰਾਹ ਦੇ ਅੰਦਰ ਜਾਣ ਲਈ ਦੱਸ ਰਿਹਾ ਸੀ ਤਾਂ ਇਸ ਦੇ ਤਿੰਨ ਗੋਲੀਆਂ ਲਗੀਆਂ ਜਿਨ੍ਹਾਂ ਵਿਚੋਂ ਦੋ ਗੋਲ੍ਹੀਆਂ ਨੇ ਇਸ ਦੀ ਗਰਦਨ ਨੂੰ ਨਿਸ਼ਾਨਾ ਬਣਾਇਆ । ਗੰਭੀਰ ਰੂਪ ਵਿਚ ਜ਼ਖ਼ਮੀ ਹੋਣ ਦੇ ਬਾਵਜੂਦ ਇਸ ਨੇ ਅਗੇ ਵੱਧ ਕੇ ਆਪਣਾ ਉਦੇਸ਼ ਪੂਰਾ ਕੀਤਾ। ਇਸ ਉਪਰੰਤ ਜਦੋਂ ਜਵਾਨ ਇਸ ਨੂੰ ਪਿੱਛੇ ਹਟਾਉਣ ਲਈ ਆਏ ਤਾਂ ਇਸ ਨੇ ਬੜੀ ਦਲੇਰੀ ਨਾਲ ਆਖਿਆ, "ਤੁਸੀਂ ਜਾਓ ਮੇਰੀ ਫ਼ਿਕਰ ਨਾ ਕਰੋ ਮੈਂ ਮਰਨ ਵਾਲਾ ਨਹੀਂ ਹਾਂ।" ਇਸ ਤਰ੍ਹਾਂ ਮਿਥੇ ਹੋਏ ਨਿਸ਼ਾਨੇ ਦੀ ਪ੍ਰਾਪਤੀ ਕਰ ਲਈ ਗਈ।

ਇਸ ਦੀ ਇਸ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਬੱਚੇ** : ਪਾਕਿਸਤਾਨੀ ਪੰਜਾਬ ਦੇ ਜ਼ਿਲ੍ਹਾ ਗੁਜਰਾਂਵਾਲਾ ਦੀ ਤਹਿਸੀਲ ਹਾਫਜ਼ਾਬਾਦ ਵਿਚ ਇਕ ਛੋਟਾ ਜਿਹਾ ਧਾਰਮਿਕ ਮਹੱਤਤਾ ਵਾਲਾ ਪਿੰਡ ਹੈ । ਇਹ ਰੇਲਵੇ ਸਟੇਸ਼ਨ ਕਾਲੇਕੇ ਤੋਂ ਲਗਭਗ 9 ਕਿ. ਮੀ. ਪੂਰਬ ਵੱਲ ਸਥਿਤ ਹੈ । ਇਸ ਪਿੰਡ ਦੇ ਪੂਰਬ ਵੱਲ ਸ੍ਰੀ ਗੁਰੂ ਹਰਿਗੋਬਿੰਦ ਸਹਿਬ ਜੀ ਦੀ ਯਾਦ ਵਿਚ ਬਣਿਆ ਇਕ ਗੁਰਦੁਆਰਾ ਹੈ । ਗੁਰੂ ਸਾਹਿਬ ਆਪਣੀ ਧਰਮ ਪ੍ਰਚਾਰ ਦੀ ਯਾਤਰਾ ਦੌਰਾਨ ਹਾਫ਼ਜ਼ਾਬਾਦ ਤੋਂ ਆ ਕੇ ਇਥੇ ਕੁਝ ਸਮਾਂ ਬਿਰਾਜੇ ਸਨ। ਗੁਰੂ ਜੀ ਨੇ ਇਥੇ ਧਰਮ ਉਪਦੇਸ਼ ਦਿੱਤਾ । ਇਸ ਥਾਂ ਉੱਪਰ ਛੋਟਾ ਜਿਹਾ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ । ਦੇਸ਼ ਵੰਡ ਤੋਂ ਪਹਿਲਾਂ ਹਰ ਸਾਲ ਵਿਸਾਖੀ ਅਤੇ ਨਿਮਾਣੀ ਇਕਾਦਸ਼ੀ ਦੇ ਦਿਨ ਇਥੇ ਭਾਰੀ ਮੇਲਾ ਲਗਦਾ ਸੀ ।

ਹ.ਪੁ.–ਮ. ਕੋ. :832

**ਬੱਛੋਆਣਾ** : ਇਹ ਹਰਿਆਣਾ ਰਾਜ ਦੇ ਹਿਸਾਰ ਜ਼ਿਲ੍ਹੇ ਦਾ ਇਕ ਪਿੰਡ ਹੈ ਜਿਹੜਾ ਬੁਢਲਾਡਾ ਰੇਲਵੇ ਸਟੇਸ਼ਨ ਤੋਂ 6 ਕਿ. ਮੀ. ਉੱਤਰ-ਪੂਰਬ ਵੱਲ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ। ਗੁਰਦੁਆਰੇ ਵਾਲੇ ਸਥਾਨ ਉੱਪਰ ਗੁਰੂ ਜੀ ਨੇ ਕਈ ਦਿਨ ਨਿਵਾਸ ਕੀਤਾ ਸੀ । ਗੁਰਦੁਆਰਾ ਬਹੁਤ ਪੁਰਾਣਾ ਹੈ ਅਤੇ ਭਾਈ ਸਾਹਿਬ ਅਰਨੌਲੀ ਵੱਲੋਂ ਇਸ ਦੇ ਨਾਂ ਕਾਫ਼ੀ ਜ਼ਮੀਨ ਲਗੀ ਹੋਈ ਹੈ।

ਇਸ ਥਾਂ ਇਕ ਤਪੱਸਵੀ ਸਿੱਖ ਥੰਮਣ ਸਿੰਘ ਦੀ ਸਮਾਧ ਬਣੀ ਹੋਈ ਹੈ ਜੋ ਬਰਨਾਲਾ ਸ਼ਹਿਰ ਨੇੜੇ ਸਥਿਤ ਫਰਵਾਹੀ ਪਿੰਡ ਦਾ ਵਸਨੀਕ ਸੀ। ਇਹ ਇਕ ਮਸਤਾਨਾ ਸਿੰਘ ਸੀ ਜੋ ਤਪੱਸਵੀ ਹੋਣ ਦੇ ਨਾਲ ਨਾਲ ਨਸ਼ੇ ਦੀ ਬਹੁਤ ਵਰਤੋਂ ਕਰਦਾ ਸੀ। ਇਕ ਵਾਰ ਇਹ ਸੰਗਤ ਵਿਰੁੱਧ ਕੁਝ ਬੁਰੇ ਬਚਨ ਕਰ ਬੈਠਾ ਜਿਸ ਦੀ ਸਜ਼ਾ ਵਜੋਂ ਪਟਿਆਲੇ ਦੇ ਰਾਜਾ ਕਰਮ ਸਿੰਘ ਨੇ ਇਸ ਦੀ ਜੀਭ ਕਟਵਾ ਦਿੱਤੀ। ਇਸ ਦਾ ਦੇਹਾਂਤ ਪਿੰਡ ਬੱਛੋਆਣਾ ਵਿਖੇ ਹੋਇਆ ਅਤੇ ਇਸ ਦੀ ਯਾਦ ਵਿਚ ਸਮਾਧ ਬਣਾਈ ਗਈ।

ਹ. ਪੁ.–ਮ. ਕੋ.: 832, 613

**ਬਜਰੂੜ** : ਇਹ ਹੁਸ਼ਿਆਰਪੁਰ ਜ਼ਿਲ੍ਹੇ ਦੀ ਇਸੇ ਨਾਂ ਦੀ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਨਵਾਂਸ਼ਹਿਰ ਰੇਲਵੇ ਸਟੇਸ਼ਨ ਤੋਂ 32 ਕਿ.ਮੀ. ਪੂਰਬ ਵੱਲ ਸਥਿਤ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਸ ਪਿੰਡ ਵਿਚ ਗੁੱਜਰ ਅਤੇ ਰੰਘੜ ਵਸਦੇ ਸਨ ਜਿਨ੍ਹਾਂ ਨੇ ਇਕ ਵਾਰ ਗੁਰੂ ਜੀ ਦੇ ਦਰਸ਼ਨ ਲਈ ਆ ਰਹੀ ਸੰਗਤ ਨੂੰ ਲੁੱਟ ਲਿਆ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਚੜ੍ਹਾਈ ਕਰ ਕੇ ਲੁਟੇਰਿਆਂ ਨੂੰ ਬਹੁਤ ਦੰਡ ਦਿੱਤਾ।

"ਮਾਰ ਗ੍ਰਾਮ ਬਜਰੂੜ ਕੋ ਦੁੰਦਭਿ ਦੀਹ ਬਜਾਇ,
ਫਤੇ ਪਾਇ ਪੁਰਿ ਮੇ ਪ੍ਰਵਿਸੇ ਗਰਜੇ ਫਤੇ ਬੁਲਾਇ"
(ਗੁ. ਪ੍ਰ. ਸੂ. ਗ੍ਰੰ.)

ਇਸ ਪਿੰਡ ਵਿਚ ਪ੍ਰਾਇਮਰੀ ਤੇ ਮਿਡਲ ਸਕੂਲ ਤੋਂ ਇਲਾਵਾ ਡਾਕਘਰ ਵੀ ਸਥਾਪਤ ਹੈ। ਇਸ ਦਾ ਕੁੱਲ ਰਕਬਾ 472 ਹੈਕਟੇਅਰ ਹੈ।

ਹ. ਪੁ.–ਮ. ਕੋ.; ਡਿ. ਸੈਂ. ਹੈਂ. ਬੁ.-ਹੁਸ਼ਿਆਰਪੁਰ

**ਬਜਵਾੜਾ** : ਇਹ ਹੁਸ਼ਿਆਰਪੁਰ ਜ਼ਿਲ੍ਹੇ ਦੀ ਇਸੇ ਨਾਂ ਦੀ ਤਹਿਸੀਲ ਦਾ ਇਕ ਕਸਬਾ ਹੈ ਜੋ ਹੁਸ਼ਿਆਰਪੁਰ ਸ਼ਹਿਰ ਤੋਂ 2 ਕਿ. ਮੀ. ਦੱਖਣ-ਪੂਰਬ ਵੱਲ ਸੜਕ ਉੱਤੇ ਵਾਕਿਆ ਹੈ ।

ਇਕ ਰਵਾਇਤ ਅਨੁਸਾਰ ਇਸ ਕਸਬੇ ਦੀ ਨੀਂਹ ਗਜ਼ਨੀ ਤੋਂ ਆਏ ਤਿੰਨ ਆਵਾਸੀਆਂ ਨੇ ਰੱਖੀ ਜਿਨ੍ਹਾਂ ਵਿਚੋਂ ਇਕ ਮਸ਼ਹੂਰ ਗਾਇਕ ਬੈਜੂ ਬਾਵਰਾ ਸੀ, ਇਸ ਦੇ ਨਾਂ ਤੇ ਇਸ ਕਸਬੇ ਦਾ ਨਾਂ ਪ੍ਰਸਿੱਧ ਹੋਇਆ । ਆਇਨੇ-ਅਕਬਰੀ ਵਿਚ ਵੀ ਇਸ ਥਾਂ ਦਾ ਜ਼ਿਕਰ ਘੋੜਿਆਂ ਲਈ ਪ੍ਰਸਿੱਧ ਕਸਬੇ ਦੇ ਤੌਰ ਤੇ ਮਿਲਦਾ ਹੈ । ਬਾਦਸ਼ਾਹ ਅਕਬਰ ਦੇ ਇਕ ਮੰਤਰੀ ਟੋਡਰ ਮਲ ਨੇ ਇਸ ਕਸਬੇ ਨੂੰ ਛੋਟੇ ਭਾਗਾਂ ਵਿਚ ਵੰਡ ਦਿੱਤਾ । ਕਿਹਾ ਜਾਂਦਾ ਹੈ ਕਿ ਉਸ ਨੇ ਅਜਿਹਾ ਇਸ ਲਈ ਕੀਤਾ ਕਿਉਂਕਿ ਇਥੋਂ ਦੇ ਨਿਵਾਸੀਆਂ ਨੇ ਉਸ ਨੂੰ ਪੂਰਾ ਆਦਰ ਮਾਣ ਨਹੀਂ ਸੀ ਦਿੱਤਾ। ਸਿੱਖ ਕਾਲ ਵਿਚ ਇਹ ਅਸਥਾਨ ਸਰਦਾਰ ਭੂਪ ਸਿੰਘ ਫੈਜ਼ਲਪੁਰੀਏ ਦੇ ਅਧੀਨ ਸੀ ਪਰ ਬਾਅਦ ਵਿਚ ਰਾਜਾ ਸੰਸਾਰ ਚੰਦ ਨੇ ਇਥੇ ਆਪਣਾ ਅਧਿਕਾਰ ਜਮਾ ਲਿਆ । ਉਸ ਨੇ ਇਥੇ ਇਕ ਕਿਲਾ ਬਣਵਾਇਆ ਜੋ 1825 ਈ. ਵਿਚ ਮਹਾਰਾਜਾ ਰਣਜੀਤ ਸਿੰਘ ਅਧੀਨ ਆ ਗਿਆ। ਬਰਤਾਨਵੀ ਰਾਜ ਪ੍ਰਬੰਧ ਦੇ ਕੁਝ ਮੁੱਢਲੇ ਸਾਲਾਂ ਵਿਚ ਇਹ ਕਿਲਾ ਮਿਲਟਰੀ ਜੇਲ੍ਹ ਵਜੋਂ ਵਰਤਿਆ ਗਿਆ ਪਰ ਬਾਅਦ ਵਿਚ ਇਸ ਨੂੰ ਢਾਹ ਦਿੱਤਾ ਗਿਆ ਅਤੇ ਮਲਬਾ ਸੜਕਾਂ ਬਣਾਉਣ ਲਈ ਵਰਤ ਲਿਆ ਗਿਆ । ਕਿਲੇ ਦੇ ਖੰਡਰ

ਹੁਣ ਵੀ ਮੌਜੂਦ ਹਨ। ਇਕ ਹੋਰ ਰਵਾਇਤ ਅਨੁਸਾਰ ਬਾਜੀ ਰਾਓ ਪੇਸ਼ਵਾ ਨੇ ਇਸ ਕਸਬੇ ਦੀ ਨੀਂਹ ਰੱਖੀ ਅਤੇ ਇਹ ਕਿਲਾ ਬਣਵਾਇਆ ।

ਇਥੇ ਤਿੰਨ ਪ੍ਰਾਇਮਰੀ, ਇਕ ਮਿਡਲ ਅਤੇ ਹਾਈ ਸਕੂਲਾਂ ਤੋਂ ਇਲਾਵਾ ਹਸਪਤਾਲ, ਡਿਸਪੈਂਸਰੀ, ਡਾਕ-ਤਾਰ ਘਰ, ਸਥਾਪਤ ਹਨ।

ਹ. ਪੁ.-ਡਿ. ਸੈਂ. ਹੈਂ. ਬੁ.-ਹੁਸ਼ਿਆਰਪੁਰ; ਇੰਪ. ਗ. ਇੰਡ. 6:220

**ਬਜੀਦ ਖਾਂ** : ਇਹ ਕਸੂਰ ਦੇ ਖਲਫ਼ਜ਼ਈ ਪਠਾਣਾਂ ਵਿਚੋਂ ਸੀ । ਇਸ ਨੂੰ ਬਹਾਦੁਰਸ਼ਾਹ ਨੇ ਕੁਤਬੁੱਦੀਨ ਦਾ ਖ਼ਿਤਾਬ ਬਖ਼ਸ਼ਿਆ ਸੀ।

ਇਹ ਦੁਆਬੇ ਅਤੇ ਜੰਮੂ ਦੇ ਇਲਾਕੇ ਦਾ ਹਾਕਮ ਰਿਹਾ। ਇਹ ਬਾਦਸ਼ਾਹ ਫ਼ਰੁਖ਼ਸੀਅਰ ਦੇ ਆਦੇਸ਼ ਉੱਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਵਧਦੀ ਹੋਈ ਸ਼ਕਤੀ ਨੂੰ ਠੱਲ੍ਹ ਪਾਉਣ ਲਈ ਸਿੱਖਾਂ ਨਾਲ ਲੜਿਆ।

ਵਜ਼ੀਰ ਖ਼ਾਂ ਦੀ ਮੌਤ ਪਿੱਛੋਂ ਕੁਝ ਸਮਾਂ ਇਹ ਸਰਹਿੰਦ ਦਾ ਹਾਕਮ ਵੀ ਰਿਹਾ । ਸੰਨ 1714 ਵਿਚ ਇਹ ਬਾਬਾ ਬੰਦਾ ਸਿੰਘ ਬਹਾਦਰ ਦੇ ਹੱਥੋਂ ਮਾਰਿਆ ਗਿਆ ।

ਹ. ਪੁ.—ਮ. ਕੋ.; ਤ. ਗੁ. ਖਾ; ਸਿ. ਹਿ.-ਕਨਿੰਘਮ

**ਬਠਿੰਡਾ** : ਜ਼ਿਲ੍ਹਾ— ਇਹ ਪੰਜਾਬ ਦੀ ਮਾਲਵਾ ਪੱਟੀ ਵਿਚ ਇਕ ਜ਼ਿਲ੍ਹਾ ਹੈ ਜਿਸ ਦੀਆਂ ਹੱਦਾਂ ਪੱਛਮ ਵੱਲ ਮੁਕਤਸਰ, ਉੱਤਰ-ਪੱਛਮ ਵੱਲ ਫਰੀਦਕੋਟ, ਉੱਤਰ ਵੱਲ ਮੋਗਾ, ਉੱਤਰ-ਪੂਰਬ ਵੱਲ ਸੰਗਰੂਰ, ਦੱਖਣ-ਪੂਰਬ ਵੱਲ ਮਾਨਸਾ ਜ਼ਿਲ੍ਹਿਆਂ ਅਤੇ ਦੱਖਣ ਵੱਲ ਹਰਿਆਣਾ ਰਾਜ ਦੇ ਸਿਰਸਾ ਜ਼ਿਲ੍ਹੇ ਨਾਲ ਲਗਦੀਆਂ ਹਨ। ਇਹ 3,359 ਵ.ਕਿ.ਮੀ. ਰਕਬੇ ਵਿਚ ਫੈਲਿਆ ਹੋਇਆ ਹੈ ਅਤੇ ਇਥੋਂ ਦੀ ਆਬਾਦੀ 11,81,236 (2001) ਹੈ। ਇਸੇ ਹੀ ਨਾਂ ਦਾ ਸ਼ਹਿਰ ਇਥੋਂ ਦਾ ਸਦਰ ਮੁਕਾਮ ਹੈ।

ਧਰਾਤਲ ਪੱਖੋਂ ਇਸ ਨੂੰ ਭਾਵੇਂ ਇਕ ਰੇਤਲਾ ਖੇਤਰ ਕਿਹਾ ਜਾਂਦਾ ਹੈ ਪਰ ਹਰਾ ਇਨਕਲਾਬ ਆਉਣ ਨਾਲ ਇਥੋਂ ਦੇ ਧਰਾਤਲ ਵਿਚ ਭਾਰੀ ਵਖਰੇਵਾਂ ਆਇਆ ਹੈ। ਪ੍ਰਮੁੱਖ ਤੌਰ ਤੇ ਵੱਡੇ ਵੱਡੇ ਸ਼ਹਿਰਾਂ ਅਤੇ ਮੰਡੀਆਂ ਦੁਆਲੇ ਹਰਿਆਵਲ ਵੇਖਣ ਨੂੰ ਮਿਲਦੀ ਹੈ। ਇਥੋਂ ਦੀ ਆਰਥਿਕਤਾ ਖੇਤੀਬਾੜੀ ਉੱਤੇ ਆਧਾਰਿਤ ਹੈ। ਵਰਖਾ ਘੱਟ ਹੋਣ ਕਰ ਕੇ ਨਹਿਰਾਂ ਅਤੇ ਟਿਊਬਵੈਲਾਂ ਰਾਹੀਂ ਸਿੰਜਾਈ ਕੀਤੀ ਜਾਂਦੀ ਹੈ। ਇਥੇ ਕਣਕ, ਕਪਾਹ, ਗੰਨਾ ਅਤੇ ਛੋਲਿਆਂ ਦੀਆਂ ਫਸਲਾਂ ਵੀ ਉਗਾਈਆਂ ਜਾਂਦੀਆਂ ਹਨ। ਇਹ ਜ਼ਿਲ੍ਹਾ ਖੇਤੀਬਾੜੀ ਦੀਆਂ ਵਸਤਾਂ ਦਾ ਵਪਾਰਕ ਕੇਂਦਰ ਹੈ। ਕਪਾਹ ਤਾਂ ਵਪਾਰਕ ਪੱਧਰ ਉੱਤੇ ਉਗਾਈ ਜਾਂਦੀ ਹੈ।

ਇਸ ਦੇ ਸਦਰ ਮੁਕਾਮ ਬਠਿੰਡੇ ਵਿਖੇ ਬਿਜਲੀ ਪੈਦਾ ਕਰਨ ਲਈ ਗੁਰੂ ਨਾਨਕ ਥਰਮਲ ਪਲਾਂਟ ਤੋਂ ਇਲਾਵਾ ਦੀ ਇੰਡੀਅਨ ਨੈਸ਼ਨਲ ਫ਼ਰਟੀਲਾਈਜ਼ਰ ਲਿਮਿਟਿਡ (ਐਨ.ਐਫ.ਐਲ.) ਅਤੇ ਮਿਲਕਫ਼ੈਡ ਵਰਗੇ ਪ੍ਰਮੁੱਖ ਉਦਯੋਗ ਹਨ। ਪੰਜਾਬ ਸਟੇਟ ਇੰਡਸਟ੍ਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਰਾਹੀਂ ਇਥੇ ਬੁਣਾਈ ਅਤੇ ਕਤਾਈ ਦੇ ਵੱਡੇ ਪੱਧਰ ਤੇ ਯੂਨਿਟ ਸਥਾਪਤ ਹਨ ਜਿਥੇ ਕਪਾਹ ਤੋਂ ਧਾਗਾ ਤਿਆਰ ਕੀਤਾ ਜਾਂਦਾ ਹੈ। ਇਨ੍ਹਾਂ ਕੁਝ ਵੱਡੇ ਉਦਯੋਗਿਕ ਅਦਾਰਿਆਂ ਦੇ ਨਾਲ ਨਾਲ ਇਥੇ ਕੁਝ ਛੋਟੇ ਅਤੇ ਘਰੇਲੂ ਉਦਯੋਗ ਵੀ ਵਿਕਸਿਤ ਹੋਏ ਹਨ।

ਇਥੋਂ ਦਾ ਰੇਲਵੇ ਜੰਕਸ਼ਨ ਨਾ ਕੇਵਲ ਪੰਜਾਬ ਰਾਜ ਦੇ ਬਲਕਿ ਸਾਰੇ ਦੇਸ਼ ਦੇ ਵੱਡੇ ਜੰਕਸ਼ਨਾਂ ਵਿਚੋਂ ਇਕ ਹੈ। ਇਥੋਂ ਘੱਟੋ ਘੱਟ ਸੱਤ ਰੇਲ ਲਾਈਨਾਂ-ਜਾਖ਼ਲ/ਨਵੀਂ ਦਿੱਲੀ ਫਿਰੋਜ਼ਪੁਰ ਧੂਰੀ/ਪਟਿਆਲਾ/ਅੰਬਾਲਾ, ਹਿੰਦੂਮਲ ਕੋਟ/ਅਬੋਹਰ-ਗੰਗਾਨਗਰ, ਹਨੂਮਾਨਗੜ੍ਹ, ਸੂਰਤਗੜ੍ਹ, ਫਾਜ਼ਿਲਕਾ ਅਤੇ ਹਨੂਮਾਨ ਗੜ੍ਹ/ ਬੀਕਾਨੇਰ ਵੱਲ ਨੂੰ ਜਾਂਦੀਆਂ ਹਨ। ਇਹ ਰੇਲ ਲਾਈਨਾਂ ਚੌੜੀ ਅਤੇ ਮੀਟਰ ਦੋਵੇ ਗੇਜਾਂ ਵਿਚ ਹਨ। ਜ਼ਿਲ੍ਹੇ ਦੇ ਪ੍ਰਸਿੱਧ ਸ਼ਹਿਰਾਂ ਤੋਂ ਚਾਰ ਚੁਫੇਰੇ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ। ਲਗਭਗ ਹਰ 20 ਕਿ.ਮੀ. ਉੱਤੇ ਮੰਡੀਆਂ ਹਨ ਜੋ ਇਥੋਂ ਦੇ ਪ੍ਰਸਿੱਧ ਸ਼ਹਿਰ ਹੀ ਹਨ। ਬਠਿੰਡਾ ਤੋਂ ਇਲਾਵਾ ਗੋਨੇਆਣਾ, ਭੁੱਚੋ, ਰਾਮਪੁਰਾ ਫੂਲ, ਮੌੜ, ਕੋਟ ਫੱਤਾ, ਬੁਢਲਾਡਾ ਅਤੇ ਬਰੇਟਾ ਇਥੋਂ ਦੀਆਂ ਪ੍ਰਮੁੱਖ ਮੰਡੀਆਂ ਹਨ।

ਇਹ ਜ਼ਿਲ੍ਹਾ ਇਤਿਹਾਸਕ ਤੌਰ ਤੇ ਵੀ ਬਹੁਤ ਮਹੱਤਤਾ ਰੱਖਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ, ਚਮਕੌਰ ਸਾਹਿਬ ਅਤੇ ਮੁਕਤਸਰ ਵਿਚ ਮੁਗਲਾਂ ਨਾਲ ਹੋਈਆਂ ਲੜਾਈਆਂ ਤੋਂ ਮਗਰੋਂ ਇਸ ਜ਼ਿਲ੍ਹੇ ਦੇ ਪਿੰਡ ਤਲਵੰਡੀ ਸਾਬੋ ਜਿਸ ਨੂੰ ਸਿੱਖਾਂ ਦੀ ਕਾਸ਼ੀ ਵੀ ਕਿਹਾ ਜਾਂਦਾ ਹੈ, ਵਿਖੇ ਆ ਕੇ 9 ਮਹੀਨੇ ਠਹਿਰੇ ਸਨ। ਇਹ ਸਥਾਨ ਪੰਜਾਬ ਦੇ ਨਿਹੰਗਾਂ ਦਾ ਸਦਰ ਮੁਕਾਮ ਹੈ। ਇਥੇ 13 ਅਪ੍ਰੈਲ ਨੂੰ ਵਿਸਾਖੀ ਦਾ ਮੇਲਾ ਭਰਦਾ ਹੈ। ਇਸ ਜ਼ਿਲ੍ਹੇ ਵਿਚ 9 ਆਰਟ ਅਤੇ ਸਾਇੰਸ ਕਾਲਜ, 175 ਹਾਈ/ਹਾਇਰ ਸੈਕੰਡਰੀ ਸਕੂਲ, 288 ਮਿਡਲ ਸਕੂਲ ਅਤੇ 624 ਪ੍ਰਾਇਮਰੀ ਸਕੂਲ ਹਨ।

ਹ.ਪੁ.—ਐਨ. ਡਿਸ. ਗਜ਼. ਆਫ਼. ਇੰਡ. 4:59-ਐਸ. ਸੀ. ਭੱਟ; ਐਨ. ਬ੍ਰਿ. ਮਾ. 1:1043

**ਬਠਿੰਡਾ** : ਸ਼ਹਿਰ— ਇਹ ਇਸੇ ਨਾਂ ਦੇ ਜ਼ਿਲ੍ਹੇ ਅਤੇ ਤਹਿਸੀਲ ਦਾ ਇਕ ਇਤਿਹਾਸਕ ਮਹੱਤਤਾ ਵਾਲਾ ਸ਼ਹਿਰ ਹੈ ਜਿਹੜਾ ਦਿੱਲੀ-ਫ਼ਿਰੋਜ਼ਪੁਰ ਰੇਲ-ਲਾਈਨ ਉੱਤੇ ਫ਼ਿਰੋਜ਼ਪੁਰ ਤੋਂ 87 ਕਿ. ਮੀ. ਦੱਖਣ ਵੱਲ ਅਤੇ ਪਟਿਆਲੇ ਤੋਂ ਲਗਭਗ 148 ਕਿ. ਮੀ. ਪੱਛਮ ਵੱਲ ਸਥਿਤ ਹੈ।

ਇਸ ਦਾ ਪੁਰਾਣਾ ਸੰਸਕ੍ਰਿਤ ਨਾਂ ਵਿਕਰਮਗੜ੍ਹ ਸੀ ਅਤੇ ਭੱਟੀ ਰਾਜਪੂਤਾਂ ਦੇ ਰਾਜ ਸਮੇਂ ਇਸ ਦਾ ਨਾਂ ਭੱਟੀਆਂ ਦਾ ਕੋਟ ਸੀ ਜੋ ਸਮਾਂ ਪਾ ਕੇ ਭੱਟੀ-ਡਾ ਅਰਥਾਤ ਭਟਿੰਡਾ ਬਣ ਗਿਆ। ਜਦੋਂ ਇਹ ਫਾਰਸੀ ਅੱਖਰਾਂ ਵਿਚ ਲਿਖਿਆ ਜਾਣ ਲਗ ਪਿਆ ਤਾਂ ਭਟਿੰਡਾ ਬਦਲ ਕੇ ਬਠਿੰਡਾ ਬਣ ਗਿਆ । ਕਿਲੇ ਦੇ ਨਾਂ ਬਾਰੇ ਆਮ ਲੋਕਾਂ ਵਿਚ ਕਥਾ ਵੀ ਪ੍ਰਚੱਲਿਤ ਹੈ । ਦਸਿਆ ਜਾਂਦਾ ਹੈ ਕਿ ਜਦੋਂ ਰਾਜਾ ਬਿਨੈਪਾਲ ਨੇ ਇਹ ਕਿਲਾ ਉਸਾਰਨਾ ਸ਼ੁਰੂ ਕੀਤਾ ਤਾਂ ਇਸ ਦੀਆਂ ਨੀਹਾਂ ਠਹਿਰੀਆਂ ਨਹੀਂ ਸਨ । ਉਸ ਨੇ ਜੋਤਸ਼ੀ ਨੂੰ ਇਸ ਦਾ ਕਾਰਨ ਪੁੱਛਿਆ ਤਾਂ ਜੋਤਸ਼ੀ ਨੇ ਆਖਿਆ ਕਿ ਕੋਈ ਤੇਰੇ ਜਿਹੇ ਪ੍ਰਤਾਪੀ ਤੇ ਸੁੰਦਰ ਰੂਪ ਵਾਲੇ ਵਿਅਕਤੀ ਦੀ ਬਲੀ ਦਿੱਤੀ ਜਾਵੇ ਤਾਂ ਇਸ ਦੀ ਨੀਂਹ ਕਾਇਮ ਰਹਿ ਸਕਦੀ ਹੈ। ਇਸ ਰਾਜੇ ਦਾ ਇਕ ਵਜ਼ੀਰ ਸੀ ਜਿਸ ਦਾ ਨਾਂ ਠੰਡਾ ਸੀ ਅਤੇ ਉਹ ਬਿਲਕੁਲ ਇਸ ਰਾਜੇ ਵਰਗਾ ਹੀ ਸੀ । ਵਜ਼ੀਰ ਨੂੰ ਰਾਜੇ ਦੀ ਨੀਅਤ ਤੇ ਸ਼ੱਕ ਹੋ ਗਿਆ ਅਤੇ ਉਸ ਨੇ ਖ਼ੁਦ ਹੀ ਆਪਣੇ ਆਪ ਨੂੰ ਇਸ ਸ਼ਰਤ ਤੇ ਬਲੀ ਲਈ ਪੇਸ਼ ਕਰ ਦਿਤਾ ਕਿ ਉਸ ਦਾ ਨਾਂ ਜ਼ਿੰਦਾ ਰਹਿਣਾ ਚਾਹੀਦਾ ਹੈ। ਬਲੀ ਦੇਣ ਉਪਰੰਤ ਰਾਜੇ ਨੇ ਆਪਣੇ ਨਾਂ ਦਾ ਬ ਤੇ ਉਸ ਦਾ ਨਾਂ ਠੰਡਾ ਜੋੜ ਕੇ ਇਸ ਕਿਲੇ ਦਾ ਨਾਂ ਬਠਿੰਡਾ ਰੱਖਿਆ।

ਇਹ ਲਾਹੌਰ ਦੇ ਰਾਜਾ ਜੈਪਾਲ ਦੀ ਰਾਜਧਾਨੀ ਸੀ ਤੇ ਰਾਜਾ ਜੈ ਪਾਲ ਦਾ ਰਾਜ ਅਫ਼ਗਾਨਿਸਤਾਨ ਤਕ ਸੀ । ਜਦੋਂ ਸੁਬਕਤਗੀਨ ਗ਼ਜ਼ਨੀ ਦਾ ਬਾਦਸ਼ਾਹ ਬਣਿਆ ਤਾਂ ਉਸ ਨੇ ਰਾਜਾ ਜੈਪਾਲ ਨੂੰ ਹਰਾ ਕੇ ਉਸ ਦੇ ਕੁਝ ਇਲਾਕੇ ਤੇ ਕਬਜ਼ਾ ਕਰ ਲਿਆ। ਸੁਬਕਤਗੀਨ ਦੀ ਮੌਤ ਤੋਂ ਬਾਅਦ ਰਾਜਾ ਜੈਪਾਲ ਨੇ ਆਪਣੇ ਖੁੱਸੇ ਹੋਏ ਇਲਾਕੇ ਦੁਬਾਰਾ ਪ੍ਰਾਪਤ ਕਰਨ ਦਾ ਯਤਨ ਕੀਤਾ ਪਰ ਸੁਬਕਤਗੀਨ ਦੇ ਪੁੱਤਰ ਮਹਿਮੂਦ ਗਜ਼ਨਵੀ ਦੇ ਸਾਹਮਣੇ ਜੈਪਾਲ ਦੀ ਕੋਈ ਪੇਸ਼ ਨਾ ਗਈ । ਸੰਨ 1001 ਵਿਚ ਮਹਿਮੂਦ ਨੇ ਜੈਪਾਲ ਨੂੰ ਹਰਾਉਣ ਉਪਰੰਤ ਕੈਦੀ ਬਣਾ ਲਿਆ । ਭਾਵੇਂ ਮਹਿਮੂਦ ਨੇ ਜੈਪਾਲ ਨੂੰ ਕਰ ਭਰਨ ਦੀ ਸ਼ਰਤ ਨਾਲ ਛੱਡ ਦਿੱਤਾ ਸੀ ਪਰ ਉਹ ਆਪਣੀਆਂ ਹਾਰਾਂ ਦੀ ਸ਼ਰਮਿੰਦਗੀ ਸਹਾਰ ਨਾ ਸਕਿਆ ਤੇ ਰਾਜ ਆਪਣੇ ਪੁੱਤਰ ਆਨੰਦ (ਅਨੰਗ) ਪਾਲ ਦੇ ਹਵਾਲੇ ਕਰ ਕੇ ਆਪ ਜਿਉਂਦੇ-ਜੀਅ ਚਿਤਾ ਵਿਚ ਸੜ ਕੇ ਮਰ ਗਿਆ । ਦਸਿਆ ਜਾਂਦਾ ਹੈ ਕਿ ਬਠਿੰਡੇ ਦਾ ਕਿਲਾ ਲਗਭਗ 1800 ਸਾਲ ਪਹਿਲਾਂ ਹੋਏ ਬਿਨੈਪਾਲ ਦੇ ਇਕ ਵਡੇਰੇ ਰਾਜਾ ਦੱਬ ਨੇ ਬਣਵਾਇਆ ਸੀ । ਇਸ ਦੀ ਉਸਾਰੀ ਵਿਚ ਲਗੀਆਂ ਹੋਈਆਂ ਪੁਰਾਣੀਆਂ ਵੱਡੀਆਂ ਇੱਟਾਂ ਇਸ ਗਲ ਦਾ ਪ੍ਰਤੱਖ ਪ੍ਰਮਾਣ ਹਨ ਕਿ ਇਹ ਕਿਲਾ ਮੁਸਲਮਾਨਾਂ ਦੇ ਆਉਣ ਤੋਂ ਬਹੁਤ ਚਿਰ ਪਹਿਲਾਂ ਦਾ ਉਸਰਿਆ ਹੋਇਆ ਹੈ ।

ਸੰਨ 1004 ਵਿਚ ਮਹਿਮੂਦ ਨੇ ਬਠਿੰਡੇ ਤੇ ਮੁੜ ਚੜ੍ਹਾਈ ਕਰ ਦਿੱਤੀ । ਹਿੰਦੂਆਂ ਦੇ ਹਾਰ ਜਾਣ ਤੇ ਉਸ ਨੇ ਕਿਲਾ ਪੂਰੀ ਤਰ੍ਹਾਂ ਬਰਬਾਦ ਕਰ ਦਿੱਤਾ । ਬੇਮਿਸਾਲ ਲੁੱਟ ਦਾ ਮਾਲ ਇਸ ਦੇ ਹੱਥ ਲਗਿਆ । ਸੋਨਾ, ਚਾਂਦੀ ਤੇ ਸ਼ਸਤਰ ਆਦਿ ਤੋਂ ਬਿਨਾਂ ਮਾਲ ਨਾਲ ਲੱਦੇ ਹੋਏ 120 ਹਾਥੀ ਇਸ ਦੇ ਹਿੱਸੇ ਆਏ । ਇਸ ਉਪਰੰਤ ਲਗਭਗ ਸਾਢੇ ਸੱਤ ਸੌ ਸਾਲ ਇਹ ਮੁਸਲਮਾਨੀ ਹਕੂਮਤ ਹੇਠ ਰਿਹਾ ।

ਮੁਹੰਮਦ ਗੌਰੀ ਨੇ ਬਠਿੰਡੇ ਦਾ ਕਿਲਾ ਅਤੇ ਇਲਾਕੇ ਆਪਣੇ ਜਰਨੈਲ ਕੁਤਬਦੀਨ ਐਬਕ ਅਧੀਨ ਕਰ ਦਿੱਤੇ ਜੋ ਬਾਅਦ ਵਿਚ ਹਿੰਦੁਸਤਾਨ ਦਾ ਹੁਕਮਰਾਨ (1205-1210)ਬਣਿਆ। ਇਹ ਗੁਲਾਮ ਘਰਾਣੇ ਦਾ ਮੋਢੀ ਹੋਣ ਕਰ ਕੇ ਵੀ ਪ੍ਰਸਿੱਧ ਹੋਇਆ । ਐਬਕ ਦੀ ਮੌਤ ਤੋਂ ਬਾਅਦ ਨਾਸਰੁਦੀਨ ਕਬਾਚਾ ਨੇ ਮੁਲਤਾਨ, ਸਿੰਧ, ਥਾਨੇਸਰ ਅਤੇ ਕਈ ਹੋਰ ਗੁਆਂਢੀ ਇਲਾਕਿਆਂ ਸਹਿਤ ਬਠਿੰਡੇ ਤੇ ਵੀ ਕਬਾਜ਼ਾ ਕਰ ਲਿਆ । ਸੰਨ 1210 ਵਿਚ ਅਲਤਮਸ਼ ਨੇ ਦਿੱਲੀ ਤੇ ਕਬਜ਼ਾ ਕਰ ਲਿਆ ਤੇ ਉਸ ਨੇ ਨਾਸਰੁਦੀਨ ਕਬਾਚੇ ਨੂੰ ਇਥੋਂ ਭਜਾ ਦਿੱਤਾ । ਅਲਤਮਸ਼ ਦੇ ਸਮੇਂ ਬਠਿੰਡਾ ਪਹਿਲਾਂ ਮਲਿਕ ਤਾਜੁਦੀਨ ਸ਼ੱਮੁਸੀ, ਮਲਿਕ ਸ਼ੇਰ ਖਾਨ, ਮੁਹੰਮਦ ਸ਼ਾਹ ਅਤੇ ਨੁਸਰਤ ਖ਼ਾਨ ਦੇ ਅਧੀਨ ਵੀ ਰਿਹਾ ।

ਅਲਤਮਸ਼ ਤੋਂ ਬਾਅਦ ਇਸ ਸ਼ਹਿਰ ਦੇ ਇਤਿਹਾਸ ਵਿਚ ਉਸ ਦੀ ਧੀ ਰਜ਼ੀਆ ਸੁਲਤਾਨ (1236-39) ਦਾ ਜ਼ਿਕਰ ਆਉਂਦਾ ਹੈ ਜਿਹੜੀ ਆਪਣੇ ਭਰਾ ਦੀ ਥਾਂ ਤਖ਼ਤ ਤੇ ਬੈਠੀ ਸੀ। ਇਸ ਦਾ ਸਮਾਂ ਬਗ਼ਾਵਤਾਂ ਤੇ ਸਮੱਸਿਆਵਾਂ ਨਾਲ ਭਰਿਆ ਹੋਇਆ ਸੀ। ਪਹਿਲਾਂ ਇਸ ਵਿਰੁੱਧ ਲਾਹੌਰ ਦੇ ਸੂਬੇਦਾਰ ਨੇ ਫ਼ਿਰ ਬਠਿੰਡੇ ਦੇ ਹਾਕਮ ਅਲਤੂਨੀਆ ਨੇ ਬਗ਼ਾਵਤ ਕਰ ਦਿੱਤੀ । ਰਜ਼ੀਆ ਫੌਜ ਲੈ ਕੇ ਬਠਿੰਡੇ ਪੁੱਜੀ ਪਰ ਅਲਤੂਨੀਆ ਤੋਂ ਹਾਰ ਗਈ ਤੇ ਉਸ ਨੇ ਇਸ ਨੂੰ ਕਿਲੇ ਵਿਚ ਕੈਦ ਕਰ ਲਿਆ । ਬਾਅਦ ਵਿਚ ਰਜ਼ੀਆ ਨੇ ਅਲਤੂਨੀਆ ਨਾਲ ਸ਼ਾਦੀ ਕਰ ਲਈ। 24 ਅਕਤੂਬਰ, 1239 ਨੂੰ ਕੈਥਲ ਦੀ ਲੜਾਈ ਦੌਰਾਨ ਕੈਦ ਹੋ ਗਈ ਤੇ 14 ਨਵੰਬਰ ਨੂੰ ਪਤੀ ਸਮੇਤ ਕਤਲ ਕਰ ਦਿੱਤੀ ਗਈ।

ਨਾਸਰੁੱਦੀਨ ਮਹਿਮੂਦ (1246-1266) ਦੇ ਸਮੇਂ ਪੰਜਾਬ ਦੀ ਹਕੂਮਤ ਜਿਸ ਵਿਚ ਮੁਲਤਾਨ, ਭਟਨੇਰ ਤੇ ਬਠਿੰਡਾ ਆਦਿ ਸ਼ਾਮਲ ਸਨ, ਵਜ਼ੀਰ ਗਿਆਸੁਦੀਨ ਬਲਬਨ ਦੇ ਭਤੀਜੇ ਸ਼ੇਰ ਖ਼ਾਨ ਕੋਲ ਸੀ। ਜਿਆ-ਉ-ਦੀਨ ਬਰਨੀ ਦੀ ਤਾਰੀਖ਼ਿ ਫ਼ੀਰੋਜ਼ਸ਼ਾਹੀ ਅਨੁਸਾਰ ਸ਼ੇਰ ਖ਼ਾਨ ਨੇ ਬਠਿੰਡਾ ਅਤੇ ਭਟਨੇਰ ਦੇ ਕਿਲਿਆਂ ਦੀ ਮੁਰੰਮਤ ਕਰਵਾਈ ਤੇ ਇਨ੍ਹਾਂ ਨੂੰ ਮਜ਼ਬੂਤ ਬਣਵਾਇਆ। ਇਸ ਉਪਰੰਤ ਜਦੋਂ ਮੁਗ਼ਲਾਂ ਨੇ ਪੰਜਾਬ ਤੇ ਹਮਲੇ ਕਰਨੇ ਸ਼ੁਰੂ ਕੀਤੇ ਤਾਂ ਉਸ ਨੇ (ਸ਼ੇਰ ਖ਼ਾਨ) ਨੇ ਕਈ ਹੱਲਿਆਂ ਵਿਚ ਉਨ੍ਹਾਂ ਨੂੰ ਹਾਰ ਦਿੱਤੀ।

ਪੰਜਾਬ ਦੀ ਹਕੂਮਤ ਦਾ ਮੁੱਖ ਅਸਥਾਨ ਲਾਹੌਰ ਬਣ ਜਾਣ ਕਾਰਨ ਦਿੱਲੀ ਦਰਬਾਰ ਦਾ ਸਬੰਧ ਸਰਹਿੰਦ ਵਾਲੀ ਮੁੱਖ ਸੜਕ ਨਾਲ ਹੋ ਗਿਆ । ਮੁੱਖ ਸੜਕ ਤੋਂ ਪਿੱਛੇ ਹਟਣ ਨਾਲ ਬਠਿੰਡਾ ਪਛੜ ਗਿਆ । ਸੰਨ 1754 ਵਿਚ ਬੁੱਢਾ ਦਲ ਦੀ ਸਹਾਇਤਾ ਨਾਲ ਫੂਲਬੰਸੀ ਬਾਬਾ ਆਲਾ ਸਿੰਘ ਨੇ ਬਠਿੰਡੇ ਤੇ ਕਬਜ਼ਾ ਕਰ ਲਿਆ ਅਤੇ ਪਟਿਆਲਾ ਰਿਆਸਤ ਵਿਚ ਸ਼ਾਮਲ ਕਰ ਲਿਆ।

ਗੁਰੂ ਗੋਬਿੰਦ ਸਿੰਘ ਜੀ ਵੀ ਬਠਿੰਡੇ ਬਿਰਾਜੇ ਸਨ। ਕਿਲੇ ਵਿਚ ਜਿਸ ਅਸਥਾਨ ਤੇ ਗੁਰੂ ਸਾਹਿਬ ਬਿਰਾਜੇ ਸਨ ਉਥੇ ਉਨ੍ਹਾਂ ਦੀ ਯਾਦ ਵਿਚ ਉੱਤਰ-ਪੂਰਬ ਵੱਲ ਬਿਲਕੁਲ ਉੱਪਰ ਇਕ ਗੁਰਦੁਆਰਾ ਬਣਿਆ ਹੋਇਆ ਹੈ । ਤਲਵੰਡੀ ਸਾਬੋ ਤੋਂ ਚਲਦੇ ਹੋਏ ਗੁਰੂ ਸਾਹਿਬ ਭਾਈ ਦਿਆਲੇ ਦੇ ਘਰ ਜਾ ਠਹਿਰੇ । ਗੁਰੂ ਜੀ ਭਾਈ ਡੱਲੇ ਨਾਲ ਕਿਲੇ ਵਿਚ ਜਾਣ ਲਗੇ ਤਾਂ ਇਕ ਕੰਨਿਆ ਆਈ ਤੇ ਹਥ ਜੋੜ ਕੇ ਆਖਣ ਲਗੀ ਕਿ ''ਸੱਚੇ ਪਾਤਸ਼ਾਹ ਮੈਂ ਮਾਲਵੇ ਦੀ ਧਰਤੀ ਹਾਂ, ਤੁਸੀ ਧਰਤੀ ਦਾ ਭਾਰ ਉਤਾਰਨ ਲਈ ਅਵਤਾਰ ਧਾਰਿਆ ਹੈ, ਮੈਂ ਜਿਤਨਾ ਅੰਨ ਉਪਜਾਉਂਦੀ ਹਾਂ, ਕਾਨਾ ਦਿਓ ਜੋ ਆਪਣੀ ਸੈਨਾ ਸਮੇਤ ਇਸ ਕਿਲੇ ਵਿਚ ਰਹਿੰਦਾ ਹੈ, ਸਭ ਭਸਮ ਕਰ ਜਾਂਦਾ ਹੈ, ਇਹ ਦੇਸ਼ ਤੇਰੇ ਸਿੱਖਾਂ ਦਾ ਹੈ, ਇਨ੍ਹਾਂ ਦੀ ਪਾਲਣਾ ਤਦ ਹੁੰਦੀ ਹੈ ਜੇ ਇਸ ਨੂੰ ਇਥੋਂ ਕੱਢਿਆ ਜਾਵੇ''। ਗੁਰੂ ਸਾਹਿਬ ਨੇ ਕਾਨੇ ਦਿਓ ਨੂੰ ਹੁਕਮ ਦਿੱਤਾ ਕਿ ਭਾਈ ਤੂੰ ਇਥੋਂ ਚਲਾ ਜਾਹ। ਉਸ ਨੇ ਬੇਨਤੀ ਕੀਤੀ ਮਹਾਰਾਜ ਜੀ ''ਗੁਰੂ ਅਮਰ ਦਾਸ ਜੀ ਨੇ ਸਾਨੂੰ ਗੋਇੰਦਵਾਲ ਵਿਚੋਂ ਕੱਢਿਆ ਤਾਂ ਅਸੀਂ ਇਥੇ ਆਏ ਹੁਣ ਕਿਥੇ ਜਾਈਏ ?'' ਗੁਰੂ ਸਾਹਿਬ ਨੇ ਕਿਹਾ, ''ਮੇਵਿਆਂ ਦੀ ਧਰਤੀ ਸਰਹਿੰਦ ਵਿਖੇ ਜਾਓ ਉਥੋਂ ਤੁਹਾਨੂੰ ਕੋਈ ਨਹੀਂ ਕਢੇਗਾ । ਏਸ ਜੰਗਲ ਦੇਸ ਨੂੰ ਹੁਣ ਅਸੀਂ ਮਾਲਵਾ ਬਣਾਵਾਂਗੇ।'' ਦਿਓ ਇਥੋਂ ਚਲਾ ਗਿਆ । ਗੁਰੂ ਜੀ ਦੀ ਮਹਿਮਾ ਸੁਣ ਕੇ ਸੰਗਤ ਦੂਰੋਂ ਦੂਰੋਂ ਦਰਸ਼ਨਾਂ ਲਈ ਆਈ । ਗੁਰੂ ਸਾਹਿਬ ਕਈ ਦਿਨ ਇਥੇ ਰਹੇ ਤੇ ਇਥੋਂ ਸੱਚੇ ਪਾਤਸ਼ਾਹ ਭਾਈ ਡੱਲੇ ਦੀ ਬੇਨਤੀ ਤੇ ਮਹਿਮੇ ਪਿੰਡ ਆ ਬਿਰਾਜੇ ਜੋ ਇਥੋਂ ਕੁਝ ਕੁ ਕਿ. ਮੀ. ਦੀ ਦੂਰੀ ਤੇ ਹੈ।

ਬਠਿੰਡੇ ਕਿਲੇ ਦੀ ਉਚਾਈ 36 ਮੀ. (118 ਫੁੱਟ) ਹੈ ਜੋ ਸ਼ਹਿਰ ਤੋਂ ਕਾਫ਼ੀ ਦੂਰੀ ਤੋਂ ਦਿਸਣ ਲਗ ਪੈਂਦਾ ਹੈ । ਇਸ ਕਿਲੇ ਦੇ 36 ਬੁਰਜ ਹਨ। ਕਿਲੇ ਜਿੰਨੀ ਹੀ ਪੁਰਾਣੀ ਇਥੇ ਇਕ ਹੋਰ ਯਾਦਗਾਰ ਹਾਜੀ ਰਤਨ ਦਾ ਮਕਬਰਾ ਹੈ । ਪੁਰਾਤਨ ਕਥਾ

ਅਨੁਸਾਰ ਰਤਨ ਰਾਜਾ ਬਿਨੈਪਾਲ ਦਾ ਵਜ਼ੀਰ ਸੀ । ਮੁਸਲਮਾਨਾਂ ਦੇ ਹੱਲਿਆਂ ਸਮੇਂ ਇਹ ਉਨ੍ਹਾਂ ਨਾਲ ਰਲ ਗਿਆ ਤੇ ਉਨ੍ਹਾਂ ਵੱਲੋਂ ਕਿਲੇ ਤੇ ਕਬਜ਼ਾ ਕਰਨ ਵਿਚ ਸਹਾਈ ਹੋਇਆ । ਬਾਅਦ ਵਿਚ ਇਸ ਨੇ ਇਸਲਾਮ ਧਰਮ ਧਾਰਨ ਕਰ ਲਿਆ ਤੇ ਹੱਜ ਕਰਨ ਲਈ ਮੱਕੇ ਗਿਆ । ਇਸ ਕਰ ਕੇ ਇਹ ਹਾਜੀ ਬਾਬਾ ਕਰ ਕੇ ਪ੍ਰਸਿੱਧ ਹੋ ਗਿਆ । ਇਸਲਾਮ ਲਈ ਇਸ ਦੀ ਸ਼ਰਧਾ ਤੇ ਪ੍ਰਚਾਰ ਕਰ ਕੇ ਇਸ ਦੀ ਮਨੌਤ ਹੋਣ ਲਗ ਪਈ ਤੇ ਮਕਬਰੇ ਦੀ ਜ਼ਿਆਰਤ ਲਈ ਲੋਕ ਦੂਰੋਂ ਦੂਰੋਂ ਆਉਣ ਲਗ ਪਏ। ਕਿਲੇ ਦੇ ਅੰਦਰ ਉੱਪਰਲੇ ਗੁਰਦੁਆਰੇ ਤੋਂ ਬਿਨਾਂ ਬਾਬਾ ਹਾਜੀ ਰਤਨ ਦੇ ਰੋਜ਼ੇ ਦੇ ਨਾਲ ਵੀ ਇਕ ਗੁਰਦੁਆਰਾ ਹੈ । ਇਸ ਗੁਰਦੁਆਰੇ ਦੇ ਨਾਂ ਪਟਿਆਲਾ ਰਿਆਸਤ ਵੱਲੋਂ ਜ਼ਮੀਨ ਲਾਈ ਗਈ ਸੀ ।

ਉਦਯੋਗ ਦੇ ਪੱਖੋਂ ਵੀ ਬਠਿੰਡਾ ਸ਼ਹਿਰ ਕਾਫ਼ੀ ਮਹੱਤਵਪੂਰਨ ਹੈ । ਇਥੇ ਸਥਾਪਿਤ ਕੀਤਾ ਗਿਆ ਗੁਰੂ ਨਾਨਕ ਦੇਵ ਥਰਮਲ ਪਲਾਂਟ ਆਪਣੇ ਆਪ ਵਿਚ ਬੇਮਿਸਾਲ ਉਦਯੋਗਿਕ ਇਕਾਈ ਹੈ । ਇਥੇ 110 ਮੈਗਾਵਾਟ ਦੇ 4 ਯੂਨਿਟ ਸਥਾਪਤ ਕੀਤੇ ਗਏ ਹਨ। ਜਿਥੇ ਇਹ ਸਾਰੇ ਰਾਜ ਦੀ ਬਿਜਲੀ ਦੀ ਲੋੜ ਨੂੰ ਪੂਰਾ ਕਰਦਾ ਹੈ ਉਥੇ ਲੋਕਾਂ ਨੂੰ ਰੋਜ਼ਗਾਰ ਮੁਹੱਈਆ ਕਰਨ ਦਾ ਮੁੱਖ ਸੋਮਾ ਹੈ । ਇਥੇ ਲਗਭਗ 4,000 ਲੋਕ ਕੰਮ ਕਰਦੇ ਹਨ।

ਇਸ ਤੋਂ ਬਿਨਾਂ ਇਥੇ ਇਕ ਇੰਡੀਅਨ ਨੈਸ਼ਨਲ ਫ਼ਰਟੀ-ਲਾਈਜ਼ਰ ਲਿਮਿਟਿਡ (ਐਨ. ਐਫ. ਐਲ.) ਦਾ ਕਾਰਖ਼ਾਨਾ ਵੀ ਹੈ ਜੋ ਥਰਮਲ ਪਲਾਂਟ ਦੇ ਨੇੜੇ ਹੀ ਹੈ । ਇਹ 240.47 ਕਰੋੜ ਦੀ ਲਾਗਤ ਨਾਲ ਤਿਆਰ ਕੀਤਾ ਗਿਆ ਹੈ । ਇਸ ਵਿਚ 1,200 ਲੋਕ ਕੰਮ ਕਰਦੇ ਹਨ । ਖਾਦ ਦੀ ਵੇਚ, ਖਰੀਦ ਆਦਿ ਨਾਲ ਲਗਭਗ 5,000 ਲੋਕ ਕੰਮ ਵਿਚ ਲਗੇ ਹੋਏ ਹਨ। ਇਥੇ ਇਕ ਦੁੱਧ ਉਤਪਾਦਨ ਕੇਂਦਰ (ਮਿਲਕਫ਼ੈਡ) ਵੀ ਹੈ ਜੋ ਜ਼ਿਲ੍ਹੇ ਦੀ ਦੁੱਧ ਦੀ ਲੋੜ ਨੂੰ ਪੂਰਾ ਕਰਦਾ ਹੈ।

ਚੌਥੀ ਵੱਡੀ ਉਦਯੋਗਿਕ ਇਕਾਈ ਇਥੇ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਵੱਲੋਂ ਲਾਈ ਗਈ ਕਤਾਈ ਮਿਲ ਹੈ।

ਇਥੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਰੀਜਨਲ ਸੈਂਟਰ, 4 ਕਾਲਜ, 6 ਸੈਕੰਡਰੀ ਸਕੂਲ, 13 ਜੂਨੀਅਰ ਤੇ ਮਿਡਲ ਸਕੂਲ, 23 ਪ੍ਰਾਇਮਰੀ ਸਕੂਲ ਤੇ ਇਕ ਪਬਲਿਕ ਲਾਇਬ੍ਰੇਰੀ ਹੈ, ਇਸ ਤੋਂ ਬਿਨਾਂ ਇਥੇ 3 ਆਰਟਸ ਤੇ ਸਾਇੰਸ ਕਾਲਜ, 3 ਹਸਪਤਾਲ, 5 ਡਿਸਪੈਂਸਰੀਆਂ, 2 ਪਰਿਵਾਰ ਭਲਾਈ ਕੇਂਦਰ, 1 ਟੀ. ਬੀ. ਕਲੀਨਿਕ ਤੇ 10 ਨਰਸਿੰਗ ਹੋਮ ਹਨ। ਬਠਿੰਡੇ ਦੀ ਅਨਾਜ ਮੰਡੀ ਵੀ ਆਪਣੀ ਮਹੱਤਤਾ ਰੱਖਦੀ ਹੈ। ਇਸ ਮੰਡੀ ਵਿਚ ਮੁੱਖ ਰੂਪ ਵਿਚ ਕਣਕ, ਛੋਲੇ, ਗੁੜ,ਸ਼ਕਰ ਤੇ ਕਪਾਹ ਦੀਆਂ ਫਸਲਾਂ ਆਉਂਦੀਆਂ ਹਨ।

ਆਬਾਦੀ – 2, 17, 389 (2001)

ਹ.ਪੁ.–ਪੰ.-ਰੰਧਾਵਾ : 519-21; ਇੰਪ. ਗ. ਇੰਡ: 8; ਡਿ.ਸੈਂ.ਹੈਂ. ਬੁ.-ਬਠਿੰਡਾ; ਤ. ਗੁ. ਖਾ; ਮ. ਕੋ.

**ਬਡਰੁੱਖਾਂ** : ਇਹ ਸੰਗਰੂਰ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਮਹੱਤਵਪੂਰਨ ਪਿੰਡ ਹੈ ਜੋ ਸੰਗਰੂਰ ਤੋਂ 5 ਕਿ.ਮੀ. ਦੂਰ ਸੰਗਰੂਰ-ਬਰਨਾਲਾ ਸੜਕ ਤੇ ਸਥਿਤ ਹੈ । ਇਸ ਪਿੰਡ ਦੇ ਨਾਂ ਬਾਰੇ ਦੋ ਵੱਖ ਵੱਖ ਰਾਵਾਂ ਹਨ । ਪਹਿਲੀ ਇਹ ਕਿ ਇਸ ਦਾ ਨਾਂ ਰਾਜਾ ਗਜਪਤ ਸਿੰਘ (ਜੀਂਦ) ਨੇ ਇਕ ਬਦਰੂ ਨਾਂ ਦੇ ਪੰਡਿਤ ਦੇ ਨਾਂ ਉੱਤੇ ਰੱਖਿਆ । ਦੂਜੀ ਜੋ ਵਧੇਰੇ ਵਿਸ਼ਵਾਸਯੋਗ ਮੰਨੀ ਜਾ ਸਕਦੀ ਹੈ ਉਹ ਇਹ ਹੈ ਕਿ ਜਦੋਂ ਰਾਜਾ ਗਜਪਤ ਸਿੰਘ ਨੇ ਇਨ੍ਹਾਂ ਪਿੰਡਾਂ (ਵਡਾ ਅਗਵਾੜ, ਵਿਚਲਾ ਅਗਵਾੜ, ਦਾਲਮਵਾਲ, ਧਾਲੀਵਾਸ ਤੇ ਬਗਨਵਾਲੀ ਪੱਟੀ) ਦਾ ਇਲਾਕਾ ਸੰਭਾਲਿਆ ਤਾਂ ਉਸ ਸਮੇਂ ਇਥੇ ਬਹੁਤ ਵਡੇ ਵਡੇ ਰੁੱਖ ਖੜ੍ਹੇ ਸਨ ਜਿਸ ਦੇ ਆਧਾਰ ਤੇ ਇਨ੍ਹਾਂ ਪੰਜਾਂ ਪਿੰਡਾਂ ਨੂੰ ਇਕ ਕਰ ਕੇ ਇਥੋਂ ਦਾ ਨਾਂ ਵਡ (ਵਡੇ) ਰੁੱਖਾਂ (ਰੁੱਖ) ਅਥਵਾ ਬਡਰੁੱਖਾਂ ਰੱਖ ਦਿੱਤਾ ਗਿਆ । ਇਸ ਤਰ੍ਹਾਂ ਮੌਜੂਦਾ ਬਡਰੁੱਖਾਂ ਵਿਚ ਛੋਟੇ ਛੋਟੇ ਉਪਰੋਕਤ ਪੰਜ ਪਿੰਡ ਸ਼ਾਮਲ ਹਨ ਜੋ ਰਾਜਾ ਗਜ਼ਪਤ ਸਿੰਘ ਦੇ ਸਮੇਂ ਇਕੱਠੇ ਕੀਤੇ ਗਏ। ਇਸ ਤੋਂ ਪਹਿਲਾਂ ਇਹ ਪੰਜੇ ਪਿੰਡ ਬਦਵਾਰ ਥਾਣੇ ਦੇ ਨਵਾਬ ਮਲੇਰਕੋਟਲਾ ਦੇ ਕਬਜ਼ੇ ਵਿਚ ਸਨ।

ਇਸ ਇਲਾਕੇ ਦੇ ਲੋਕ ਮੁਸਲਮਾਨਾਂ ਦੀਆਂ ਚੋਰੀਆਂ ਤੇ ਡਾਕਿਆਂ ਤੋਂ ਬਹੁਤ ਪਰੇਸ਼ਾਨ ਸਨ । ਪਿੰਡ ਦਾ ਮੁਖੀ ਪੰਡਿਤ ਬਦਰੂ ਸੀ। ਉਸ ਨੇ ਲੋਕਾਂ ਦੀ ਸੁਰੱਖਿਆ ਲਈ ਮਹਾਰਾਜਾ ਗਜਪਤ ਸਿੰਘ ਨੂੰ ਬੇਨਤੀ ਕੀਤੀ । ਮਹਾਰਾਜਾ ਜੀਂਦ ਨੇ ਲੋਕਾਂ ਦੀ ਹਿਫ਼ਾਜ਼ਤ ਲਈ ਪੰਡਿਤ ਨੂੰ 1700 ਵਿਘੇ ਜ਼ਮੀਨ ਦਿੱਤੀ । ਜਦੋਂ ਮਹਾਰਾਜਾ ਗਜਪਤ ਸਿੰਘ ਨੇ 1763 ਈ. ਵਿਚ ਜੀਂਦ ਤੇ ਕਬਜ਼ਾ ਕੀਤਾ ਤਾਂ ਉਸ ਨੇ ਬਡਰੁੱਖਾਂ ਨੂੰ ਜੀਂਦ ਦੀ ਰਾਜਧਾਨੀ ਬਣਾਇਆ। ਇਥੇ ਉਸ ਨੇ ਇਕ ਕਿਲਾ ਵੀ ਬਣਵਾਇਆ।

ਕੁੱਝ ਇਤਿਹਾਸਕਾਰਾਂ ਅਨੁਸਾਰ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਜਨਮ 13 ਨਵੰਬਰ, 1750 ਨੂੰ ਬਡਰੁੱਖਾਂ ਵਿਖੇ ਹੋਇਆ । ਨਾਭੇ ਦੇ ਮਹਾਰਾਜਾ ਹੀਰਾ ਸਿੰਘ ਦਾ ਜਨਮ ਵੀ ਇਥੇ ਹੀ ਹੋਇਆ ।

ਪਿੰਡ ਵਿਚ ਬਾਬਾ ਗੁਦੜ ਸ਼ਾਹ ਦੀ ਸਮਾਧ ਹੈ। ਆਖਿਆ ਜਾਂਦਾ ਹੈ ਕਿ ਉਸ ਨੇ ਗਜਪਤ ਸਿੰਘ ਦੀ ਲੜਕੀ ਰਾਜ ਕੌਰ ਦੀ ਜ਼ਮੀਨ ਵਿਚ ਮਿੱਟੀ ਦੇ ਬਰਤਨ ਵਿਚ ਪਾ ਕੇ ਦੱਬੀ ਹੋਈ ਦੇਹ ਕੱਢੀ ਸੀ ਜਿਸ ਦੇ ਸਿੱਟੇ ਵਜੋਂ ਮਹਾਰਾਜਾ ਗਜਪਤ ਸਿੰਘ ਨੇ ਲੋਕਾਂ ਵਿਚ ਮਿੱਠੀ ਰੋਟੀ ਪਕਾ ਕੇ ਵੰਡੀ। ਬਾਬਾ ਗੁਦੜਸ਼ਾਹ ਦੀ ਬਰਸੀ ਤੇ ਇਥੇ ਹਰ ਸਾਲ ਮੇਲਾ ਲਗਦਾ ਹੈ ਤੇ ਮਿੱਠਾ ਰੋਟ ਪਕਾ ਕੇ ਪ੍ਰਸ਼ਾਦ ਦੇ ਤੌਰ ਤੇ ਵੰਡਿਆ ਜਾਂਦਾ ਹੈ।

ਪਿੰਡ ਵਿਚ ਇਕ ਸਰਕਾਰੀ ਹਾਈ ਸਕੂਲ, ਸਿਹਤ ਕੇਂਦਰ ਤੇ ਇਕ ਡਾਕ-ਘਰ ਹੈ।

ਹ. ਪੁ.-ਡਿ. ਗ. -ਸੰਗਰੂਰ: 438-39

**ਬੱਡੋਂ** : ਹੁਸ਼ਿਆਰਪੁਰ ਜ਼ਿਲ੍ਹੇ ਦੀ ਗੜ੍ਹਸ਼ੰਕਰ ਤਹਿਸੀਲ ਦਾ ਉੱਘਾ ਪਿੰਡ ਹੈ ਜਿਹੜਾ ਫਗਵਾੜਾ ਰੇਲਵੇ ਸਟੇਸ਼ਨ ਤੋਂ ਲਗਭਗ 16 ਕਿ. ਮੀ. ਉੱਤਰ-ਪੂਰਬ ਅਤੇ ਬੰਗਾ ਸ਼ਹਿਰ ਤੋਂ 19 ਕਿ. ਮੀ. ਦੂਰ ਸਥਿਤ ਹੈ।

ਇਸ ਇਤਿਹਾਸਕ ਪਿੰਡ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ । ਬਾਬਾ ਅਜੀਤ ਸਿੰਘ ਜੀ ਇਥੇ 1700 ਈ. (ਸੰਮਤ 1757)ਵਿਚ ਬਸੀ ਕਲਾਂ ਦੇ ਇਕ ਪਠਾਣ ਪਾਸੋਂ ਦੋ ਬ੍ਰਾਹਮਣ ਲੜਕੀਆਂ ਨੂੰ ਛੁਡਾਉਣ ਆਏ ਸਨ, ਜਿਨ੍ਹਾਂ ਨੂੰ ਪਠਾਣ ਜ਼ਬਰਦਸਤੀ ਅਗਵਾ ਕਰ ਕੇ ਲੈ ਆਇਆ ਸੀ। ਸਾਹਿਬਜ਼ਾਦਾ ਅਜੀਤ ਸਿੰਘ ਜੀ ਉਨ੍ਹਾਂ ਦੋ ਲੜਕੀਆਂ ਨੂੰ ਛੁਡਾ ਕੇ ਆਨੰਦਪੁਰ ਸਾਹਿਬ ਪਰਤਣ ਸਮੇਂ ਇਸ ਪਿੰਡ ਵਿਚ ਬਿਰਾਜੇ ਸਨ। ਇਨ੍ਹਾਂ ਦੇ ਨਾਲ ਬਾਬਾ ਕਰਮ ਸਿੰਘ ਵੀ ਸਨ ਜੋ

ਬਸੀ ਦੀ ਜੰਗ ਵਿਚ ਕਾਫ਼ੀ ਜ਼ਖ਼ਮੀ ਹੋ ਗਏ ਸਨ ਅਤੇ ਅਗੇ ਜਾਣੋਂ ਅਸਮਰੱਥ ਸਨ । ਬਾਬਾ ਅਜੀਤ ਸਿੰਘ ਜੀ ਕੁਝ ਸਮਾਂ ਇਸ ਪਿੰਡ ਵਿਚ ਰਹੇ ਅਤੇ ਉਨ੍ਹਾਂ ਨੇ ਸ਼ਰਧਾਲੂ ਸੰਗਤਾਂ ਨੂੰ ਕਰਮ ਸਿੰਘ ਦੀ ਸੇਵਾ ਕਰਨ ਦਾ ਆਦੇਸ਼ ਦਿੱਤਾ। ਸਾਹਿਬਜ਼ਾਦਾ ਜੀ ਆਨੰਦਪੁਰ ਪਰਤ ਗਏ ਅਤੇ ਸੰਗਤ ਨੇ ਉਨ੍ਹਾਂ ਦਾ ਆਦੇਸ਼ ਬੜੇ ਸਤਿਕਾਰ ਨਾਲ ਸਵੀਕਾਰਿਆ ਅਤੇ ਕਰਮ ਸਿੰਘ ਨੂੰ ਇਥੇ ਹੀ ਰੱਖ ਲਿਆ । ਪਿੰਡ ਵਾਸੀਆਂ ਨੇ ਕਰਮ ਸਿੰਘ ਦੀ ਦਿਲੋਂ ਸੇਵਾ ਕੀਤੀ ਪਰ ਕਈ ਮਹੀਨੇ ਬਾਅਦ ਉਹ ਪਰਲੋਕ ਸਿਧਾਰ ਗਿਆ । ਕਰਮ ਸਿੰਘ ਦੀ ਯਾਦ ਵਿਚ ਇਸ ਪਿੰਡ ਵਿਚ ਇਕ ਪ੍ਰਸਿੱਧ ਸਥਾਨ ਸ਼ਹੀਦਗੰਜ ਬਣਿਆ ਹੋਇਆ ਹੈ। ਬਾਬਾ ਅਜੀਤ ਸਿੰਘ ਜੀ ਦੇ ਚਰਨ ਪਾਉਣ ਵਾਲੀ ਥਾਂ ਇਕ ਗੁਰਦੁਆਰਾ ਬਣਿਆ ਹੋਇਆ ਹੈ । ਇਸ ਇਲਾਕੇ ਦੇ ਸਰਦਾਰ ਬਘੇਲ ਸਿੰਘ ਨੇ ਇਸ ਗੁਰਦੁਆਰੇ ਦੇ ਖ਼ਰਚ ਲਈ ਕਾਫ਼ੀ ਜ਼ਮੀਨ ਇਸ ਦੇ ਨਾਂ ਲਗਵਾਈ ਸੀ । ਪਿੰਡ ਵੱਲੋਂ ਵੀ ਕੁਝ ਜ਼ਮੀਨ ਇਸ ਗੁਰਦੁਆਰੇ ਦੇ ਨਾਂ ਹੈ । ਅਜੋਕੀ ਨਵੀਂ ਇਮਾਰਤ ਇਥੋਂ ਦੇ ਇਕ ਸਰਦਾਰ ਕੁੰਦਨ ਸਿੰਘ ਨੇ ਬਣਵਾਈ ਸੀ । ਇਸ ਪਿੰਡ ਵਿਚ ਨਿਹੰਗ ਸਿੰਘਾਂ ਦਾ ਇਕ ਡੇਰਾ ਵੀ ਬਣਿਆ ਹੋਇਆ ਹੈ । ਇਥੇ ਦੋ ਪ੍ਰਾਇਮਰੀ, ਇਕ ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਡਿਸਪੈਂਸਰੀ ਅਤੇ ਡਾਕਖਾਨਾ ਵੀ ਹਨ। ਇਸ ਦਾ ਕੁਲ ਰਕਬਾ 306 ਹੈਕਟੇਅਰ ਹੈ।

ਹ.ਪੁ.–ਮ. ਕੋ.; ਡਿ. ਸੈ. ਹੈਂ. ਬੁ.-ਹੁਸ਼ਿਆਰਪੁਰ

**ਬਤਨ ਸਿੰਘ (ਪਹਿਲਵਾਨ)** : ਪੰਜਾਬ ਦੇ ਇਸ ਆਸਟ੍ਰੇਲੀਆਈ ਚੈਂਪੀਅਨ ਪਹਿਲਵਾਨ ਦਾ ਜਨਮ ਜਲੰਧਰ ਜ਼ਿਲ੍ਹੇ ਵਿਚ ਨਕੋਦਰ ਦੇ ਨਜ਼ਦੀਕ ਬੋਪਾਰਾਏ ਪਿੰਡ ਵਿਖੇ ਸ. ਵਜ਼ੀਰਾ ਸਿੰਘ ਦੇ ਘਰ ਹੋਇਆ । ਪਹਿਲਵਾਨੀ ਸਿੱਖਣ ਲਈ ਇਸ ਨੇ ਹਰੀ ਚੰਦ ਦੀ ਸ਼ਾਗਿਰਦੀ ਕੀਤੀ ।

ਬਤਨ ਸਿੰਘ ਨੇ ਸਭ ਤੋਂ ਪਹਿਲਾਂ ਅਸਮਾਈਲ ਘੁਮਾਰ ਨੂੰ ਅਤੇ ਫਿਰ ਪੂਨੀਆ ਰੇੜ੍ਹਮਾ ਦੇ ਪਹਿਲਵਾਨ ਬਾਈ ਨੂੰ ਹਰਾਇਆ। ਉਸ ਪਹਿਲਵਾਨ ਦਾ ਨਾਂ ਬਾਈ ਇਸ ਲਈ ਪਿਆ ਸੀ ਕਿਉਂਕਿ ਪਹਿਲਵਾਨੀ ਦੇ ਸ਼ੌਕ ਵਿਚ ਉਸ ਨੇ 22 ਘੁਮਾਂ ਜ਼ਮੀਨ ਵੇਚ ਕੇ ਖਾ ਲਈ ਅਤੇ ਆਪਣਾ ਸਰੀਰ ਬਣਾਇਆ । ਇਸ ਤੋਂ ਬਾਅਦ ਬਤਨ ਸਿੰਘ ਨੇ ਬਸੰਤੇ ਵਡਾਲੀਏ ਨੂੰ ਵੀ ਹਰਾਇਆ । ਸੰਨ 1907 ਵਿਚ ਇਹ ਇੰਗਲੈਂਡ ਚਲਾ ਗਿਆ। ਉਥੇ ਵੀ ਇਸ ਨੇ ਕਈ ਮਸ਼ਹੂਰ ਪਹਿਲਵਾਨਾਂ ਨੂੰ ਹਰਾਇਆ । ਇੰਗਲੈਂਡ ਤੋਂ ਇਹ ਆਸਟ੍ਰੇਲੀਆ ਚਲਾ ਗਿਆ। ਉਥੇ ਇਸ ਨੇ ਹੈਕਨਜ਼ਮਿਦ ਪਹਿਲਵਾਨ ਨਾਲ ਕੁਸ਼ਤੀ ਕੀਤੀ ਅਤੇ ਉਸ ਦੀ ਬਹੁਤ ਬੁਰੀ ਹਾਲਤ ਕਰ ਦਿੱਤੀ । ਇਹ ਕੁਸ਼ਤੀ ਪੰਜਾਹ ਮਿੰਟ ਤਕ ਚਲੀ । ਇਸ ਤੋਂ ਬਾਅਦ ਇਸ ਨੇ ਆਸਟ੍ਰੇਲੀਆ ਦੇ ਕਲੈਰੈਂਸ ਵੈਬਰ ਨੂੰ ਵੀ ਹਰਾਇਆ । ਇਸ ਕਰ ਕੇ ਹੀ ਇਸ ਨੂੰ ਚੈਂਪੀਅਨ ਆਫ ਆਸਟ੍ਰੇਲੀਆ ਕਿਹਾ ਜਾਂਦਾ ਸੀ ।

ਇਸ ਦਾ ਕਦ ਛੇ ਫੁਟ ਅਤੇ ਭਾਰ 350 ਕਿਲੋਗ੍ਰਾਮ ਦੇ ਲਗ ਭਗ ਸੀ । ਇਸ ਦੀਆਂ ਮੁੰਗਲੀਆਂ ਦਾ ਭਾਰ ਦੋ ਮਣ ਦੇ ਕਰੀਬ ਸੀ । ਇਹ ਰੋਜ਼ਾਨਾ ਦੋ ਬਕਰਿਆਂ ਦੇ ਖਰੋੜਿਆਂ ਦੀ ਤਰੀ, ਦੋ ਸੇਰ ਘਿਉ ਅਤੇ ਦਸ ਸੇਰ ਦੁਧ ਪੀਂਦਾ ਸੀ । ਇਹ ਆਮ ਪਹਿਲਵਾਨਾਂ ਨਾਲੋਂ ਬਹੁਤ ਜ਼ਿਆਦਾ ਕਸਰਤ ਕਰਦਾ ਸੀ । ਸੰਨ 1943 ਵਿਚ ਇਹ ਆਪਣੀ ਸੰਸਾਰਕ ਯਾਤਰਾ ਪੂਰੀ ਕਰ ਗਿਆ ।

ਹ. ਪੁ.–ਭਾਰਤ ਦੇ ਪ੍ਰਸਿੱਧ ਪਹਿਲਵਾਨ-ਬਲਬੀਰ ਸਿੰਘ ਕੰਵਲ: 62

**ਬੰਤਾ ਸਿੰਘ (ਭਾਈ)** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ 1890 ਈ. ਵਿਚ ਪਿੰਡ ਬਹਿਬਲਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਸ. ਜੈਮਲ ਸਿੰਘ ਦੇ ਘਰ ਹੋਇਆ । ਕੁਝ ਸਮਾਂ ਇਹ ਘਰ ਖੇਤੀਬਾੜੀ ਦਾ ਕੰਮ ਕਰਦਾ ਰਿਹਾ । ਇਸ ਉਪਰੰਤ ਇਹ ਫ਼ੌਜ ਵਿਚ ਭਰਤੀ ਹੋ ਗਿਆ । ਮਹਾਤਮਾ ਗਾਂਧੀ ਵੱਲੋਂ ਚਲਾਈ ਨਾ-ਮਿਲਵਰਤਨ ਲਹਿਰ ਦੇ ਪ੍ਰਭਾਵ ਹੇਠ ਇਹ ਫ਼ੌਜ ਦੀ ਨੌਕਰੀ ਛੱਡ ਆਇਆ। ਇਸ ਉਪਰੰਤ ਇਹ ਅਕਾਲੀ ਲਹਿਰ ਵਿਚ ਸ਼ਾਮਲ ਹੋ ਗਿਆ । ਫ਼ਿਰ ਇਹ ਭਾਈ ਕਰਮ ਸਿੰਘ ਵੱਲੋਂ ਬਣਾਏ ਗਏ ਗੁਰਦੁਆਰਾ ਸੁਧਾਰ ਜੱਥੇ ਵਿਚ ਸ਼ਾਮਲ ਹੋ ਗਿਆ ਤੇ 12 ਜਨਵਰੀ, 1922 ਨੂੰ ਇਹ ਜੱਥੇ ਨਾਲ ਆਨੰਦਪੁਰ ਸਾਹਿਬ ਵਿਖੇ ਗਿਆ । 16 ਸਤੰਬਰ, 1922 ਨੂੰ ਇਸ ਨੇ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਸ਼ਾਮਲ ਹੋ ਕੇ ਗ੍ਰਿਫ਼ਤਾਰੀ ਦਿੱਤੀ । ਇਸ ਗ੍ਰਿਫ਼ਤਾਰੀ ਵਜੋਂ ਇਸ ਨੂੰ ਪੌਣੇ ਚਾਰ ਮਹੀਨੇ ਦੀ ਸਜਾ ਦਿੱਤੀ ਗਈ । ਸਜ਼ਾ ਕਟ ਕੇ ਆਉਣ ਤੋਂ ਬਾਅਦ ਇਹ ਬੱਬਰ ਅਕਾਲੀ ਲਹਿਰ ਵਿਚ ਸ਼ਾਮਲ ਹੋ ਗਿਆ । ਇਸ ਲਹਿਰ ਵਿਚ ਇਸ ਦੀਆਂ ਸਰਗਰਮੀਆਂ ਸਦਕਾ ਇਸ ਨੂੰ 28 ਅਗਸਤ, 1923 ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਗਿਆ । ਜੂਨ, 1924 ਤਕ ਲਗਭਗ ਸਾਰੇ ਬੱਬਰ ਗ੍ਰਿਫ਼ਤਾਰ ਕਰ ਲਏ ਗਏ ਜਾਂ ਸ਼ਹੀਦ ਹੋ ਗਏ।

2 ਜੂਨ, 1924 ਨੂੰ ਸੈਸ਼ਨ ਕੋਰਟ ਵਿਚ ਕੇਸ ਦੀ ਸੁਣਵਾਈ ਸ਼ੁਰੂ ਕੀਤੀ ਗਈ । ਇਸ ਵਿਚ ਦੀਵਾਨ ਬਹਾਦਰ ਪਿੰਡੀ ਦਾਸ ਨੂੰ ਸਪੈਸ਼ਲ ਪਬਲਿਕ ਪ੍ਰਾਸੀਕਿਊਟਰ (ਸਰਕਾਰੀ ਵਕੀਲ) ਲਾਇਆ ਗਿਆ । 28 ਫ਼ਰਵਰੀ, 1925 ਨੂੰ ਮੁਕੱਦਮੇ ਦਾ ਫ਼ੈਸਲਾ ਸੁਣਾਇਆ ਗਿਆ ਜਿਸ ਵਿਚ ਇਕੱਲੇ ਇਕੱਲੇ ਬੱਬਰ ਵਿਰੁੱਧ ਇਲਜ਼ਾਮ ਸੁਣਾਏ ਗਏ । ਬੰਤਾ ਸਿੰਘ ਤੇ ਇਹ ਇਲਜ਼ਾਮ ਲਾਇਆ ਗਿਆ ਕਿ ਇਹ ਸਰਕਾਰ ਵਿਰੁੱਧ ਸਾਮੱਗਰੀ ਛਾਪਣ ਲਈ ਛਪਾਈ ਮਸ਼ੀਨ ਇਧਰ ਉਧਰ ਕਰਨ ਦਾ ਪ੍ਰਬੰਧ ਕਰਦਾ ਸੀ। ਇਸ ਜੁਰਮ ਅਧੀਨ ਇਸ ਨੂੰ ਹਾਈਕੋਰਟ ਵਲੋਂ 7 ਸਾਲ ਦੀ ਕੈਦ ਦੀ ਸਜ਼ਾ ਦਿੱਤੀ ਗਈ।

ਹ.ਪੁ.–ਬ. ਲ. ਪੰ.-ਗੁਰਬਚਨ ਸਿੰਘ; ਬੱ. ਅ. ਲ.-ਸੁੰਦਰ ਸਿੰਘ

**ਬੰਤਾ ਸਿੰਘ** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ ਪਿੰਡ ਧਾਮੀਆਂ ਕਲਾਂ (ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਹੋਇਆ। ਵਡਾ ਹੋ ਕੇ ਇਹ ਫ਼ੌਜ ਵਿਚ ਭਰਤੀ ਹੋ ਗਿਆ । ਥੋੜ੍ਹੇ ਚਿਰ ਬਾਅਦ ਇਹ ਫ਼ੌਜ ਦੀ ਨੌਕਰੀ ਛਡ ਕੇ ਪਿੰਡ ਆ ਗਿਆ ਤੇ ਇਕ ਦਿਨ ਪਿੰਡ ਫਿਰਦੇ ਇਕ ਸਾਧੂ ਨਾਲ ਲੜ ਪਿਆ ਤੇ ਉਸ ਦੀ ਬਾਂਹ ਤੋੜ ਦਿੱਤੀ । ਇਸ ਵਾਰਦਾਤ ਦੀ ਥਾਣੇ ਵਿਚ ਰਿਪੋਟ ਦਰਜ ਹੋਈ ਤਾਂ ਇਹ ਪਿੰਡੋਂ ਖਿਸਕ ਗਿਆ । ਇਹ ਘਟਨਾ ਫ਼ਰਵਰੀ, 1923 ਦੀ ਹੈ ।

ਬੰਤਾ ਸਿੰਘ ਬੱਬਰ ਜਥੇ ਵਿਚ ਭਰਤੀ ਹੋਣ ਲਈ ਸਿੱਧਾ ਪੰਡੋਰੀ ਨਿੱਝਰਾਂ (ਜ਼ਿਲ੍ਹਾ ਜਲੰਧਰ) ਦੇ ਵਤਨ ਸਿੰਘ ਕੋਲ ਗਿਆ । ਵਤਨ ਸਿੰਘ ਤੇ ਇਹ ਪਹਿਲਾਂ ਹੀ ਇਕ ਦੂਜੇ ਤੋਂ ਜਾਣੂ ਸਨ ਤੇ ਉਸ ਨੇ ਬੰਤਾ ਸਿੰਘ ਨੂੰ ਆਪਣੀਆਂ ਸਰਗਰਮੀਆਂ ਬਾਰੇ ਦੱਸ ਛੱਡਿਆ ਸੀ । ਬੱਬਰ ਜੱਥੇ ਵਿਚ ਇਸ ਕੰਮ ਦੀ ਜ਼ਿਮੇਵਾਰੀ ਭਾਈ

ਕਿਸ਼ਨ ਸਿੰਘ ਗੜਗਜ ਕੋਲ ਸੀ । ਇਹ ਦੋਵੇਂ ਭਾਈ ਸਾਹਿਬ ਕੋਲ ਜਸੋਵਾਲ ਪੁਜੇ । ਭਾਈ ਕਿਸ਼ਨ ਸਿੰਘ ਜੀ ਉਥੇ ਨਹੀਂ ਸਨ। ਇਹ ਰਾਤ ਮਾਸਟਰ ਕਾਬਲ ਸਿੰਘ ਗੋਬਿੰਦਪੁਰੀ ਕੋਲ ਠਹਿਰੇ ਅਤੇ ਦੂਜੇ ਦਿਨ ਇਨ੍ਹਾਂ ਦਾ ਭਾਈ ਸਾਹਿਬ ਨਾਲ ਮੇਲ ਹੋਇਆ ।

ਬੰਤਾ ਸਿੰਘ ਨੇ ਭਾਈ ਸਾਹਿਬ ਨੂੰ ਆਪਣੇ ਨਾਲ ਬੀਤ ਚੁੱਕੀ ਘਟਨਾ ਬਾਰੇ ਦਸਦਿਆਂ ਆਖਿਆ ਕਿ ਐਵੇਂ ਨਗੂਣੇ ਜਿਹੇ ਕੰਮ ਵਿਚ ਕੈਦ ਕੱਟਣ ਨਾਲੋਂ ਮੈਂ ਚਾਹੁੰਦਾ ਹਾਂ ਕਿ ਕੋਈ ਮਾਅਰਕੇ ਦਾ ਕੰਮ ਕੀਤਾ ਜਾਵੇ ਜਿਸ ਨੂੰ ਆਉਣ ਵਾਲੀਆਂ ਨਸਲਾਂ ਯਾਦ ਕਰ ਕੇ ਫ਼ਖ਼ਰ ਕਰਿਆ ਕਰਨ । ਭਾਈ ਸਾਹਿਬ ਨੇ ਅਜੇ ਠੀਕ ਸਮਾਂ ਨਾ ਹੋਣ ਕਰ ਕੇ ਇਸ ਨੂੰ ਭਰਤੀ ਕਰਨ ਲਈ ਰਜ਼ਾਮੰਦੀ ਨਾ ਪ੍ਰਗਟਾਈ ਪਰ ਇਹ ਵੀ ਆਪਣੀ ਜ਼ਿਦ ਤੇ ਅੜਿਆ ਰਿਹਾ ਤੇ ਅਖੀਰ ਭਾਈ ਸਾਹਿਬ ਨੂੰ ਇਸ ਦੀ ਗੱਲ ਮੰਨਣੀ ਪਈ। 10-11 ਮਾਰਚ, 1923 ਦੀ ਰਾਤ ਨੂੰ ਪਿੰਡ ਨੰਗਲ ਸ਼ਾਮਾਂ ਵਿਖੇ ਬੱਬਰਾਂ ਵੱਲੋਂ ਕੀਤੀ ਗਈ ਵਾਰਦਾਤ ਵਿਚ ਇਸ ਨੇ ਪਹਿਲੀ ਵਾਰ ਹਿੱਸਾ ਲਿਆ । ਇਸ ਘਟਨਾ ਵਿਚ ਦਸ ਬੱਬਰ ਹੋਰ ਵੀ ਸਨ । ਇਸ ਵਿਚ ਮੁੱਖ ਕੰਮ ਪਿੰਡ ਦੇ ਨੰਬਰਦਾਰ ਬੂਟਾ ਸਿੰਘ ਨੂੰ ਮਾਰਨਾ ਸੀ ਜੋ ਅੰਗਰੇਜ਼ੀ ਪੁਲਿਸ ਦਾ ਮੁਖ਼ਬਰ ਸੀ।

ਇਸ ਨੇ 20-21 ਮਈ, 1923 ਦੀ ਰਾਤ ਨੂੰ ਪੁਲਿਸ ਦੇ ਮੁਖ਼ਬਰ ਕੌਲਗੜ੍ਹ ਦੇ ਰਲੇ ਤੇ ਦਿਤੂ ਦੇ ਕਤਲ ਵਿਚ ਵੀ ਹਿੱਸਾ ਲਿਆ । ਇਸ ਵਿਚ ਇਸ ਨਾਲ ਅੱਠ ਹੋਰ ਬੱਬਰ ਸ਼ਾਮਲ ਸਨ। ਰਲੇ ਦੇ ਘਰ ਰਾਤ ਸਮੇਂ ਪੰਜ-ਛੇ ਆਦਮੀ ਹਾਜ਼ਰ ਸਨ । ਬੱਬਰਾਂ ਨੇ ਇਨ੍ਹਾਂ ਦੋਵਾਂ ਨੂੰ ਬਾਹਰ ਕੱਢ ਕੇ ਬਾਕੀ ਸਾਰਿਆਂ ਨੂੰ ਅੰਦਰ ਬੰਦ ਕਰ ਕੇ ਆਪਣਾ ਕੰਮ ਕੀਤਾ । ਮਈ ਮਹੀਨੇ ਵਿਚ ਹੀ ਇਸ ਨੇ ਪਿੰਡ ਰੰਧਾਵਾ (ਜ਼ਿਲ੍ਹਾ ਹੁਸ਼ਿਆਰਪੁਰ) ਦੇ ਸੂਬੇਦਾਰ ਸੁੰਦਰ ਸਿੰਘ ਦੇ ਕਤਲ ਦੀ ਸਾਜ਼ਸ਼ ਵਿਚ ਵੀ ਭਾਗ ਲਿਆ । ਸੂਬੇਦਾਰ ਸੁੰਦਰ ਸਿੰਘ ਨੇ ਬੰਤਾ ਸਿੰਘ ਦੇ ਛੋਟੇ ਭਰਾ ਲੱਖਾ ਸਿੰਘ ਵਿਰੁੱਧ ਗਵਾਹੀ ਦੇ ਕੇ ਉਸ ਨੂੰ ਸਜ਼ਾ ਕਰਵਾਈ ਸੀ । ਇਸ ਕਰ ਕੇ ਸੁੰਦਰ ਸਿੰਘ ਨੂੰ ਸੋਧਣ ਦੀ ਯੋਜਨਾ ਵੀ ਬੰਤਾ ਸਿੰਘ ਨੇ ਹੀ ਬਣਾਈ ਸੀ। ਇਸ ਨੂੰ ਪਹਿਲਾਂ ਨੋਟਿਸ ਦਿੱਤਾ ਗਿਆ ਜਿਸ ਕਰ ਕੇ ਸੂਬੇਦਾਰ ਨੂੰ ਅੱਠ ਬਾਡੀਗਾਰਡ ਮਿਲ ਗਏ ਜਿਨ੍ਹਾਂ ਵਿਚ ਦੋ ਕੋਲ ਬੰਦੂਕਾਂ ਸਨ। ਦੋ ਵਾਰ ਪ੍ਰੋਗਰਾਮ ਬਣਾਉਣ ਦੇ ਬਾਵਜੂਦ ਇਹ ਕੰਮ ਸਿਰੇ ਨਾ ਚੜ੍ਹ ਸਕਿਆ ।

6 ਜੂਨ, 1923 ਨੂੰ ਅਤਾ ਮੁਹੰਮਦ ਪਟਵਾਰੀ ਨੂੰ ਸੋਧਣ ਵਿਚ ਵੀ ਇਸ ਨੇ ਭਾਗ ਲਿਆ । ਇਸ ਤੋਂ ਬਿਨਾਂ ਇਸ ਕੰਮ ਵਿਚ ਧੰਨਾ ਸਿੰਘ ਕੋਟਲੀ ਬਾਵਾਦਾਸ ਤੇ ਦਲੀਪ ਸਿੰਘ ਧਾਮੀਆ ਨੇ ਵੀ ਭਾਗ ਲਿਆ । ਦਸਿਆ ਜਾਂਦਾ ਹੈ ਕਿ ਇਹ ਪਟਵਾਰੀ ਅੰਗਰੇਜ਼ ਸਰਕਾਰ ਦਾ ਕੱਟੜ ਹਮਾਇਤੀ ਸੀ । ਇਹ ਪਟਵਾਰੀ ਇਨ੍ਹਾਂ ਨੂੰ ਨੰਦਾ ਚੌਰ ਦੇ ਚੋਅ ਵਿਚ ਮਿਲ ਗਿਆ । ਇਨ੍ਹਾਂ ਤਿੰਨਾਂ ਨੇ ਉਸ ਨੂੰ ਉਥੇ ਬਿਠਾ ਲਿਆ । ਇਹ ਉਹੀ ਪਟਵਾਰੀ ਸੀ ਜਿਸ ਨੇ ਬੰਤਾ ਸਿੰਘ ਵੱਲੋਂ ਸਾਧੂ ਦੀ ਬਾਂਹ ਤੋੜਨ ਤੇ ਪੁਲਿਸ ਕੋਲ ਕੇਸ ਦਰਜ ਕਰਵਾਇਆ ਤੇ ਇਸ ਵਿਰੁੱਧ ਗਵਾਹੀ ਦਿੱਤੀ ਸੀ । ਇਥੇ ਹੀ ਉਸ ਪਟਵਾਰੀ ਦਾ ਖ਼ਾਤਮਾ ਕਰ ਦਿੱਤਾ ਗਿਆ ।

15-16 ਜੁਲਾਈ, 1923 ਦੀ ਰਾਤ ਨੂੰ ਸਾਂਧਰੀਏ ਬਿਸ਼ਨ ਸਿੰਘ ਉੱਤੇ ਕੀਤੇ ਗਏ ਕਾਤਲਾਨਾ ਹਮਲੇ ਦੌਰਾਨ ਵੀ ਇਹ ਦੂਜੇ ਤਿੰਨ ਬਬਰਾਂ ਨਾਲ ਸ਼ਾਮਲ ਸੀ । ਬਿਸ਼ਨ ਸਿੰਘ ਵੀ ਪੁਲਿਸ ਦਾ ਮੁਖ਼ਬਰ ਸੀ । ਉਸ ਉੱਤੇ ਕੀਤੇ ਗਏ ਹਮਲੇ ਦੌਰਾਨ ਬਿਸ਼ਨ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ । ਬੱਬਰ ਉਸ ਨੂੰ ਖ਼ਤਮ ਹੋਇਆ ਵੇਖ ਕੇ ਭੱਜ ਗਏ । ਰੌਲਾ ਸੁਣ ਕੇ ਪਿੰਡ ਦਾ ਰਿਟਾਇਰਡ ਅਸਿਸਟੈਂਟ ਸਰਜਨ ਬਸੰਤ ਰਾਮ ਮੌਕੇ ਤੇ ਆ ਗਿਆ ਜਿਸ ਨੇ ਉਸ ਦੇ ਜ਼ਖ਼ਮ ਸਾਫ਼ ਕਰ ਕੇ ਟਾਂਕੇ ਲਾ ਦਿੱਤੇ ਤੇ ਕਾਫ਼ੀ ਸਮਾਂ ਹੁਸ਼ਿਆਰਪੁਰ ਦੇ ਹਸਪਤਾਲ ਵਿਚ ਰਹਿ ਕੇ ਉਹ ਬਚ ਗਿਆ ਸੀ।

ਨਵੰਬਰ ਦੇ ਦੂਜੇ ਹਫ਼ਤੇ ਵਿਚ ਇਸ ਨੇ ਕੋਟਲੀ ਬਾਵਾਦਾਸ ਦੇ ਜਵਾਲਾ ਸਿੰਘ ਦੇ ਕਤਲ ਵਿਚ ਭਾਗ ਲਿਆ । ਜਵਾਲਾ ਸਿੰਘ ਸ਼ਾਹੂਕਾਰ ਸੀ ਜੋ ਜ਼ਰੂਰਤਮੰਦ ਵਿਅਕਤੀਆਂ ਦੀ ਖ਼ੂਬ ਚਮੜੀ ਉਧੇੜਿਆ ਕਰਦਾ ਸੀ । ਉਸ ਨੂੰ ਅੰਗਰੇਜ਼ ਸਰਕਾਰ ਦੀ ਸਰਪਰਸਤੀ ਵੀ ਹਾਸਲ ਸੀ । ਉਸ ਤੇ ਕੀਤੇ ਗਏ ਹਮਲੇ ਦੌਰਾਨ ਉਸ ਨੂੰ ਫੜ ਕੇ ਸਭ ਤੋਂ ਪਹਿਲਾਂ ਬੱਬਰਾਂ ਨੇ ਉਸ ਦੀਆਂ ਵਹੀਆਂ ਨੂੰ ਸਾੜਿਆ ਜਿਨ੍ਹਾਂ ਤੇ ਕਰਜ਼ਾ ਦੇ ਕੇ ਉਸ ਨੇ ਲੋਕਾਂ ਦੇ ਅੰਗੂਠੇ ਲਗਵਾਏ ਹੋਏ ਸਨ । ਘਰ ਦੀ ਸਾਰੀ ਨਕਦੀ ਤੇ ਗਹਿਣਾ ਆਦਿ ਕਬਜ਼ੇ ਵਿਚ ਕਰਨ ਤੋਂ ਬਾਅਦ ਪਿੰਡੋਂ ਬਾਹਰ ਲਿਆ ਕੇ ਉਸ ਦਾ ਖ਼ਾਤਮਾ ਕਰ ਦਿੱਤਾ ਗਿਆ ।

ਅਖ਼ੀਰ ਵਿਚ 12 ਦਸੰਬਰ, 1923 ਨੂੰ ਇਹ ਪਿੰਡ ਮੰਡੇਰਾਂ ਦੇ ਮੁਖ਼ਬਰ ਜਗਤ ਸਿੰਘ ਦੀ ਸਾਜ਼ਸ਼ ਦਾ ਸ਼ਿਕਾਰ ਹੋ ਗਿਆ । ਉਸ ਦਿਨ ਵਰਿਆਮ ਸਿੰਘ ਧੁੱਗਾ, ਬੰਤਾ ਸਿੰਘ ਤੇ ਜਵਾਲਾ ਸਿੰਘ ਇਕੋ ਸਮੇਂ ਉਸ ਦੇ ਪਿੰਡ ਮੁੰਡੇਰ ਪੁੱਜੇ ਤੇ ਪਿੰਡ ਦੇ ਇਕ ਤਰਖਾਣ ਦੇ ਚੁਬਾਰੇ ਵਿਚ ਠਹਿਰੇ। ਮਿੱਥੇ ਪ੍ਰੋਗਰਾਮ ਅਨੁਸਾਰ ਜਗਤ ਸਿੰਘ ਨੇ ਪੁਲਿਸ ਨੂੰ ਖ਼ਬਰ ਕਰ ਦਿੱਤੀ। ਪੁਲਿਸ ਨੇ ਚੁਬਾਰਾ ਘੇਰ ਲਿਆ ਤੇ ਉਸ ਨੂੰ ਅੱਗ ਲਗਵਾ ਦਿੱਤੀ ਜਿਸ ਵਿਚ ਬੰਤਾ ਸਿੰਘ ਤੇ ਜਵਾਲਾ ਸਿੰਘ ਸ਼ਹੀਦ ਹੋ ਗਏ ਜਦੋਂ ਕਿ ਵਰਿਆਮ ਸਿੰਘ ਧੁੱਗਾ ਬਚ ਨਿਕਲਣ ਵਿਚ ਸਫ਼ਲ ਹੋ ਗਿਆ।

ਹ. ਪੁ.—ਬ. ਲ. ਇ.-ਮਿਲਖਾ ਸਿੰਘ ਨਿੱਝਰ; ਬ. ਲ. ਇ.-ਗੁਰਚਰਨ ਸਿੰਘ; ਬ. ਅ. ਲ.-ਸੁੰਦਰ ਸਿੰਘ ਬੱਬਰ

**ਬੰਤਾ ਸਿੰਘ** : ਇਸ ਬੱਬਰ ਅਕਾਲੀ ਦਾ ਜਨਮ 1920 ਈ. ਵਿਚ ਜਲੰਧਰ ਜ਼ਿਲ੍ਹੇ ਦੇ ਪਿੰਡ ਪ੍ਰਾਗਪੁਰ ਵਿਖੇ ਸ. ਖੇਮ ਸਿੰਘ ਦੇ ਘਰ ਹੋਇਆ। ਇਹ ਪੰਜਾਬੀ ਭਾਸ਼ਾ ਲਿਖਣੀ ਪੜ੍ਹਨੀ ਜਾਣਦਾ ਸੀ। ਨਨਕਾਣਾ ਸਾਹਿਬ ਦੇ ਸਾਕੇ ਵੇਲੇ ਇਹ ਅਕਾਲੀ ਲਹਿਰ ਵਿਚ ਸ਼ਾਮਲ ਹੋ ਗਿਆ ।

ਜਲੰਧਰ ਤੇ ਹੁਸ਼ਿਆਰਪੁਰ ਬੱਬਰ ਅਕਾਲੀ ਲਹਿਰ ਦਾ ਗੜ੍ਹ ਰਿਹਾ ਹੈ । ਹਕੂਮਤ ਦੀ ਜਾਇਦਾਦ ਦੀ ਲੁੱਟ ਨਾਲ ਲਹਿਰ ਦੇ ਮਾਇਕ ਸਾਧਨਾਂ ਦੀ ਪੂਰਤੀ ਕੀਤੀ ਜਾਂਦੀ ਸੀ । ਬੰਤਾ ਸਿੰਘ ਧਾਮੀਆਂ ਤੇ ਬਾਬੂ ਸੰਤਾ ਸਿੰਘ ਨੇ ਜ਼ਿਲ੍ਹਾ ਜਲੰਧਰ ਪੈਂਦੇ ਰੇਲਵੇ ਸਟੇਸ਼ਨ ਜਮਸ਼ੇਰ ਨੂੰ ਲੁੱਟਣ ਦੀ ਸਕੀਮ ਬਣਾਈ। ਲਹਿਰ ਦੇ ਉਕਤ ਦੋਵੇਂ ਮੋਢੀ ਅਜਿਹਾ ਕਰਨ ਲਈ ਇਸ ਕਰ ਕੇ ਤਿਆਰ ਨਹੀਂ ਸਨ ਕਿਉਂਕਿ ਇਹ ਛੋਟਾ ਜਿਹਾ ਸਟੇਸ਼ਨ ਸੀ ਤੇ ਇਥੋਂ ਕੋਈ ਖ਼ਾਸ ਰਕਮ ਦੀ ਪ੍ਰਾਪਤੀ ਵੀ ਨਹੀਂ ਸੀ ਹੋ ਸਕਦੀ ਪਰ ਬੰਤਾ ਸਿੰਘ ਪ੍ਰਾਗਪੁਰ ਇਥੋਂ ਦੇ ਸਟੇਸ਼ਨ ਮਾਸਟਰ ਨੂੰ ਸੋਧਣਾ ਚਾਹੁੰਦਾ ਸੀ । ਇਹ ਮੁਸਾਫ਼ਰਾਂ ਨਾਲ ਅਕਸਰ ਬੜੀ ਤਲਖੀ ਨਾਲ ਪੇਸ਼ ਆਉਂਦਾ ਸੀ ਤੇ ਇਹ ਵੀ ਦਸਿਆ ਜਾਂਦਾ ਸੀ ਕਿ ਇਹ ਸਟੇਸ਼ਨ ਮਾਸਟਰ ਬੱਬਰ ਆਗੂਆਂ ਨਾਲ ਦਿਲੋਂ ਔਖਾ ਵੀ

ਸੀ । ਇਹ ਸਾਰੀ ਕਹਾਣੀ ਸੁਣ ਕੇ ਬਾਬੂ ਸੰਤਾ ਸਿੰਘ ਨੇ ਇਹ ਕਾਰਜ ਕਰਨ ਲਈ ਆਪਣੀ ਸਹਿਮਤੀ ਦੇ ਦਿੱਤੀ।

3 ਮਾਰਚ, 1923 ਦੀ ਅੱਧੀ ਰਾਤ ਨੂੰ ਪ੍ਰਾਗਪੁਰੀਏ ਸਮੇਤ ਬਾਬੂ ਸੰਤਾ ਸਿੰਘ, ਬੰਤਾ ਸਿੰਘ ਧਾਮੀਆਂ ਤੇ ਸਾਧੂ ਸਿੰਘ ਸਟੇਸ਼ਨ ਤੇ ਪੁੱਜੇ । ਇਸ ਸਮੇਂ ਸੰਤਾ ਸਿੰਘ ਕੋਲ ਪਿਸਤੌਲ ਤੇ ਬਾਕੀ ਤਿੰਨਾਂ ਕੋਲ ਛਵ੍ਹੀਆਂ ਸਨ । ਇਨ੍ਹਾਂ ਨੇ ਟਿਕਟ ਘਰ ਦਾ ਬੂਹਾ ਖੜਕਾ ਦਿੱਤਾ। ਅੰਦਰ ਰੁਲੀਆ ਚੌਕੀਦਾਰ ਸੀ । ਇਨ੍ਹਾਂ ਨੇ ਉਸ ਨੂੰ ਆਖਿਆ ਕਿ ਇਹ ਟਿਕਟ ਲੈਣ ਵਾਲੇ ਹਨ । ਜਦੋਂ ਉਸ ਨੂੰ ਪਿਸਤੌਲ ਵਿਖਾਇਆ ਗਿਆ ਤਾਂ ਇਸ ਨੇ ਬੁਕਿੰਗ ਆਫ਼ਿਸ ਦੀ ਅਲਮਾਰੀ ਖੁਲਵਾ ਕੇ ਜਿੰਨੀ ਰਕਮ ਹੱਥ ਲਗੀ, ਲੈ ਲਈ । ਇਸ ਉਪਰੰਤ ਇਨ੍ਹਾਂ ਚੌਹਾਂ ਨੇ ਚਾਨਣ ਰਾਮ ਸਟੇਸ਼ਨ ਮਾਸਟਰ ਦਾ ਦਰਵਾਜ਼ਾ ਜਾ ਖੜਕਾਇਆ । ਉਸ ਦੇ ਘਰੋਂ ਵੀ ਜੋ ਚੀਜ਼ ਹੱਥ ਲਗੀ ਨਾਲ ਲੈ ਤੁਰੇ । ਬੁਕਿੰਗ ਆਫਿਸ ਵਿਚ ਆ ਕੇ ਇਨ੍ਹਾਂ ਨੇ ਕੈਸ਼ ਬਕਸ ਖੁਲਵਾਇਆ ਜਿਸ ਵਿਚੋਂ 30/- ਰੁਪਏ ਦੀ ਰਕਮ ਨਿਕਲੀ । ਪੁਲਿਸ ਨੂੰ ਚਕਮਾ ਦੇਣ ਲਈ ਇਨ੍ਹਾਂ ਨੇ ਪੰਜ ਟਿਕਟ ਅੰਮ੍ਰਿਤਸਰ ਦੇ ਕਟਵਾਏ ਤੇ ਚਲਦੇ ਬਣੇ।

ਇਸ ਘਟਨਾ ਤੋਂ ਬਾਅਦ ਸਟੇਸ਼ਨ ਮਾਸਟਰ ਨੇ ਜਲੰਧਰ ਦੇ ਥਾਣੇਦਾਰ ਜੈਨਲ ਆਬਦੀਨ ਕੋਲ ਰਿਪੋਟ ਲਿਖਵਾਈ ਜੋ ਉਸ ਰਾਤ ਪਿੰਡ ਦੇ ਜ਼ੈਲਦਾਰ ਜੈਮਲ ਸਿੰਘ ਦੀ ਬੈਠਕ ਵਿਚ ਹੀ ਕਿਸੇ ਕੇਸ ਦੀ ਤਫ਼ਤੀਸ਼ ਕਾਰਨ ਠਹਿਰਿਆ ਹੋਇਆ ਸੀ । 5 ਮਈ, 1923 ਨੂੰ ਸੰਤ ਠਾਕਰ ਸਿੰਘ ਰਾਜੋਵਾਲ ਨਾਲ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਦੂਜੇ ਬਬਰਾਂ ਨਾਲ ਇਸ ਉੱਤੇ ਵੀ 2 ਜੂਨ, 1924 ਨੂੰ ਕੇਸ ਚਲਿਆ ਤੇ ਹੋਰ 15 ਬੱਬਰਾਂ ਨਾਲ ਇਸ ਨੂੰ ਵੀ ਸੱਤ ਸਾਲ ਦੀ ਕੈਦ ਦੀ ਸਜ਼ਾ ਹੋਈ ।

ਹ. ਪੁ.–ਬ. ਲ. ਇ-ਮਿਲਖਾ ਸਿੰਘ ਨਿੱਝਰ; ਬ. ਅ. ਲ.-ਸੁੰਦਰ ਸਿੰਘ, ਬ. ਅ. ਲ-ਗੁਰਚਰਨ ਸਿੰਘ

**ਬੰਤਾ ਸਿੰਘ (ਮੂਰਤੀਕਾਰ)** : ਇਸ ਮੂਰਤੀਕਾਰ ਦਾ ਜਨਮ 1920 ਈ. ਵਿਚ ਪਿੰਡ ਪੱਖੋਵਾਲ (ਜ਼ਿਲ੍ਹਾ ਲੁਧਿਆਣਾ) ਵਿਖੇ ਸ਼ਾਇਰ ਅਤੇ ਕੰਧ ਚਿਤਰਕਾਰ ਸ. ਮਹਿਤਾਬ ਸਿੰਘ ਦੇ ਘਰ ਹੋਇਆ । ਉਮਰ ਥੋੜ੍ਹੀ ਵਡੇਰੀ ਹੋਣ ਤੇ ਬਚਪਨ ਵਿਚ ਸੁਣੇ ਧਾਰਮਿਕ ਕਿੱਸੇ ਕਹਾਣੀਆਂ ਸਦਕਾ ਇਸ ਨੂੰ ਧਾਰਮਿਕ ਚੇਟਕ ਲਗ ਗਈ । ਇਸ ਦੇ ਪਿਤਾ ਦੀ ਇਸ ਨੂੰ ਇਹ ਸਿੱਖਿਆ ਸੀ ਕਿ ਪਰਮਾਤਮਾ ਨੂੰ ਲੱਭਣ ਤੋਂ ਪਹਿਲਾਂ ਉਸ ਦੇ ਸਾਰੇ ਰੂਪਾਂ ਦੀ ਪਛਾਣ ਕਰਨੀ ਲਾਜ਼ਮੀ ਹੈ । ਜਾਪਦਾ ਹੈ ਇਸ ਦੇ ਪਿਤਾ ਇਸ ਦੀ ਪ੍ਰਭੂ ਮਿਲਣ ਦੀ ਇੱਛਾ ਨੂੰ ਸਿਰਜਣਾ ਨਾਲ ਜੋੜਨਾ ਚਾਹੁੰਦੇ ਸਨ । ਇਸ ਦੇ ਪਿਤਾ ਇਸ ਨੂੰ ਕੱਚੇ ਕੋਲੇ ਨਾਲ ਕੁਝ ਚਿਤਰ ਉਲੀਕ ਦਿੰਦੇ ਤੇ ਇਸ ਨੂੰ ਉਸ ਤਰ੍ਹਾਂ ਦੀਆਂ ਸ਼ਕਲਾਂ ਬਣਾਉਣ ਲਈ ਆਖਦੇ। ਹੌਲੀ ਹੌਲੀ ਇਸ ਉੱਪਰ ਕਲਾ ਦੀ ਗੂੜ੍ਹੀ ਰੰਗਤ ਚੜ੍ਹ ਗਈ। ਇਸ ਉਪਰੰਤ ਇਸ ਨੇ ਛੱਪੜ ਦੀ ਚੀਕਣੀ ਮਿੱਟੀ ਦੀਆਂ ਖਿਡੌਣੇਨੁਮਾ ਮੂਰਤੀਆਂ ਬਣਾਉਣ ਤੋਂ ਮੂਰਤੀਕਲਾ ਦਾ ਸਫ਼ਰ ਸ਼ੁਰੂ ਕੀਤਾ ਜੋ ਇਸ ਵੱਲੋਂ ਬਣਾਈ ਗਈ ਕ੍ਰਿਸ਼ਨ ਭਗਵਾਨ ਦੀ ਪਹਿਲੀ ਸੀਮਿੰਟ ਦੀ ਮੂਰਤੀ ਨਾਲ ਜਵਾਨੀ ਦੀ ਦਹਿਲੀਜ਼ ਤੇ ਪੁੱਜਾ । ਇਹ ਮੂਰਤੀ ਖਾਨੇਵਾਲ (ਪਾਕਿਸਤਾਨ) ਵਿਚ ਕਿਸੇ ਦੀ ਹਵੇਲੀ ਵਿਚ ਸੁਸ਼ੋਭਿਤ ਹੈ।

ਸੰਨ 1947 ਤੋਂ ਬਾਅਦ ਕੰਮ ਦੀ ਭਾਲ ਵਿਚ ਇਹ ਲੁਧਿਆਣੇ ਆ ਗਿਆ । ਇਸ ਦੀ ਪਤਨੀ ਜੋ ਕਾਫ਼ੀ ਬੀਮਾਰ ਸੀ, ਅਕਾਲ ਚਲਾਣਾ ਕਰ ਗਈ ਤੇ ਆਪਣੇ ਪਿੱਛੇ ਇਕ ਪੁੱਤਰ ਛਡ ਗਈ । ਇਸ ਉਪਰੰਤ ਇਸ ਨੇ ਦੂਜੀ ਸ਼ਾਦੀ ਕਰ ਲਈ । ਹਰ ਦੁਖ ਸੁਖ ਵਿਚ ਇਹ ਆਪਣੀ ਕਲਾ ਨਾਲ ਜੁੜਿਆ ਰਿਹਾ ਤੇ ਲਗਾਤਾਰ ਮੂਰਤੀਆਂ ਦੀ ਸਿਰਜਨਾ ਕਰਦਾ ਰਿਹਾ । ਇਸ ਦਾ ਵਿਦਿਅਕ ਗਿਆਨ ਥੋੜ੍ਹੀ ਜਿਹੀ ਗੁਰਮੁਖੀ ਤੇ ਥੋੜ੍ਹਾ ਜਿਹਾ ਉਰਦੂ ਜਾਣਨ ਤਕ ਹੀ ਸੀਮਤ ਸੀ ।

ਇਸ ਨੇ ਕਾਫ਼ੀ ਮੂਰਤੀਆਂ ਬਣਾ ਕੇ ਹਿਮਾਚਲ ਪ੍ਰਦੇਸ਼ ਵਿਚ ਵੀ ਭੇਜੀਆਂ । ਜਗਰਾਓਂ ਦੇ ਸਦਰ ਬਾਜ਼ਾਰ ਵਿਚ ਲੱਗੀਆਂ ਹੋਈਆਂ ਭਗਵਾਨ ਕ੍ਰਿਸ਼ਨ ਤੇ ਸੁਦਾਮਾ ਦੀਆਂ ਮੂਰਤੀਆਂ ਇਸੇ ਦੀ ਕਲਾਤਮਕ ਸਿਰਜਨਾ ਦਾ ਨਮੂਨਾ ਹਨ । ਲੁਧਿਆਣੇ ਦੇ ਆਤਮ ਪਾਰਕ ਵਿਚ ਬਣੇ ਸੀਮਿੰਟ ਦੇ ਮਗਰਮੱਛ ਦਰਸ਼ਕਾਂ ਨੂੰ ਮਲੋਮੱਲੀ ਆਪਣੇ ਵੱਲ ਖਿੱਚ ਲੈਂਦੇ ਹਨ । ਲੁਧਿਆਣੇ ਵਿਚ ਹੀ ਦਰੇਸੀ ਗਰਾਊਂਡ, ਨਵ-ਦੁਰਗਾ ਮੰਦਰ, ਸਰਾਭਾ ਨਗਰ, ਮਾਸਕੋ ਸਾਈਕਲ ਇੰਡਸਟਰੀ, ਦੰਡਾ ਸੁਆਮੀ ਦਾ ਮੰਦਰ, ਬਾਬਾ ਵਿਸ਼ਵਕਰਮਾ ਮੰਦਰ, ਲੈਜੀਗਰ ਮੰਦਰ ਆਦਿ ਅਸਥਾਨਾਂ ਤੇ ਸੁਸ਼ੋਭਿਤ ਮੂਰਤੀਆਂ ਇਸੇ ਦੀ ਸਿਰਜਨਾ ਹਨ।

ਘੁਮਾਰ ਮੰਡੀ, ਲੁਧਿਆਣਾ ਵਿਚ ਸਥਿਤ ਬਾਬਾ ਬਾਲਕ ਨਾਥ ਦੇ ਮੰਦਰ ਦੀ ਮੂਰਤੀ ਕਲਾ ਇਸ ਦੀ ਕਲਾ ਪ੍ਰਤੀ ਜੀਵਨ ਭਰ ਦੀ ਮਿਹਨਤ ਦਾ ਫ਼ਲ ਹੈ। ਇਸ ਮੰਦਰ ਦੀ ਉਚਾਈ ਸੌ ਫ਼ੁੱਟ ਹੈ ਤੇ ਇਸ ਦੇ ਗੁੰਬਦ ਦੀਆਂ ਦੋ ਛੱਤਾਂ ਹਨ ਜੋ ਸਿਰਫ਼ ਛੇ ਵਰਗ ਫੁਟ ਜਗ੍ਹਾ ਵਿਚ ਹਨ । ਇਸ ਵਿਚ ਇਸ ਨੇ ਕਈ ਆਦਮ ਕੱਦ ਤੇ ਅਨੇਕਾਂ ਹੋਰ ਮੂਰਤੀਆਂ ਬੜੀ ਬਾਰੀਕੀ ਨਾਲ ਬਣਾਈਆਂ।

ਧਾਰਮਿਕ ਮੂਰਤੀਆਂ ਤੋਂ ਬਿਨਾਂ ਇਸ ਨੇ ਕੁਝ ਹੋਰ ਦੁਨਿਆਵੀ ਮੂਰਤੀਆਂ ਦੀ ਸਿਰਜਣਾ ਵੀ ਕੀਤੀ ਜੋ ਆਪਣੇ ਆਪ ਵਿਚ ਖ਼ੂਬਸੂਰਤੀ ਦੀ ਮਿਸਾਲ ਹਨ। ਇਸ ਨੇ ਹੁਣ ਤਕ ਲਗਭਗ 1,500 ਮੂਰਤੀਆਂ ਬਣਾਈਆਂ।

ਸੰਨ 1982 ਵਿਚ ਦੂਰਦਰਸ਼ਨ ਨੇ ਇਸ ਦੇ ਜੀਵਨ ਤੇ ਕਲਾ ਬਾਰੇ 'ਮੂਕ ਵੇਦਨਾ' ਦੇ ਸਿਰਲੇਖ ਹੇਠ ਇਕ ਪ੍ਰੋਗਰਾਮ ਪੇਸ਼ ਕੀਤਾ।

ਹ. ਪੁ.–ਪੰ. ਟ੍ਰਿ. : 3 ਮਈ, 1991

**ਬੰਦਈ ਸਿੱਖ** : ਬੰਦਾ ਬਹਾਦਰ ਦੇ ਕਤਲ ਪਿੱਛੋਂ ਸਿੱਖਾਂ ਦੀ ਅਗਵਾਈ ਕਰਨ ਲਈ ਇਕ ਤਾਂ ਉਨ੍ਹਾਂ ਦਾ ਕੋਈ ਤਕੜਾ ਲੀਡਰ ਨਾ ਰਿਹਾ ਤੇ ਦੂਜੇ ਪਾਸੇ ਮੁਗ਼ਲ ਹਕੂਮਤ ਨੇ ਸਿੱਖਾਂ ਉੱਤੇ ਇੰਨੀ ਸਖ਼ਤੀ ਕੀਤੀ ਕਿ ਸਿੱਖਾਂ ਨੂੰ ਆਪਣੇ ਘਰਾਂ ਨੂੰ ਛੱਡ ਕੇ ਜੰਗਲਾਂ ਤੇ ਪਹਾੜੀ ਇਲਾਕਿਆਂ ਵਿਚ ਪਨਾਹ ਲੈਣੀ ਪਈ । ਸਿੱਖਾਂ ਦਾ ਕਤਲੇਆਮ ਹੋਣ ਲੱਗਾ ਅਤੇ ਉਨ੍ਹਾਂ ਦੇ ਸਿਰਾਂ ਅਤੇ ਕੇਸਾਂ ਦਾ ਮੁੱਲ ਪੈਣ ਲੱਗਾ । ਹਰ ਰੋਜ਼ ਮੁਗ਼ਲ ਸੈਨਿਕ ਨਿਰਦੋਸ਼ ਸਿੱਖਾਂ ਨੂੰ ਪਕੜ ਕੇ ਲਾਹੌਰ ਕਤਲ ਕਰਨ ਲਈ ਭੇਜਣ ਲੱਗੇ। ਇਸੀ ਸਮੇਂ ਇਕ ਹੋਰ ਮੁਸੀਬਤ ਖੜੀ ਹੋ ਗਈ । ਸਿੱਖ ਦੋ ਵਿਰੋਧੀ ਗਰੁੱਪਾਂ ਵਿਚ ਵੰਡੇ ਗਏ ਇਕ ਤੱਤ ਖਾਲਸਾ ਜਿਹੜੇ ਗੁਰੂ ਗੋਬਿੰਦ ਸਿੰਘ ਤੋਂ ਪਿੱਛੋਂ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਦੇ ਸਨ ਤੇ ਦੂਜਾ ਗਰੁਪ ਬੰਦਈ ਸਿੱਖਾਂ ਦਾ ਬਣ ਗਿਆ ਜਿਹੜਾ ਬੰਦਾ ਬਹਾਦਰ ਦੀ ਅਦੁੱਤੀ ਬਹਾਦਰੀ ਅਤੇ ਕੁਰਬਾਨੀ ਕਰ ਕੇ ਉਸ ਨੂੰ ਆਪਣਾ ਗੁਰੂ ਮੰਨਣ ਲੱਗ ਪਏ ਸਨ।

ਇਨ੍ਹਾਂ ਦੋਹਾਂ ਗਰੁੱਪਾਂ ਵਿਚ ਕੁਝ ਬੁਨਿਆਦੀ ਫ਼ਰਕ ਵੀ ਸਨ

ਜਿਵੇਂ ਤੱਤ ਖ਼ਾਲਸਾ ਦੇ ਅਨੁਯਾਈ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹਿ' ਦੇ ਸ਼ਬਦਾਂ ਦੀ ਵਰਤੋਂ ਕਰ ਕੇ ਇਕ ਦੂਜੇ ਨੂੰ ਮਿਲਦੇ ਸਨ ਅਤੇ ਇਹੋ ਹੀ ਉਨ੍ਹਾਂ ਦਾ ਜੈਕਾਰਾ ਸੀ ਪਰ ਬੰਦਈ ਖ਼ਾਲਸਾ ਦੇ ਅਨੁਯਾਈ ਇਨ੍ਹਾਂ ਸ਼ਬਦਾਂ ਦੀ ਥਾਂ 'ਫ਼ਤਹਿ ਦਰਸ਼ਨ' ਸ਼ਬਦਾਂ ਦੀ ਵਰਤੋਂ ਕਰਨ ਲਗ ਪਏ ਸਨ । ਤੱਤ ਖ਼ਾਲਸਾ ਦੇ ਅਨੁਯਾਈ ਮਾਸ ਖਾਣ ਤੋਂ ਕੋਈ ਗੁਰੇਜ਼ ਨਹੀਂ ਸਮਝਦੇ ਸਨ ਜਦੋਂ ਕਿ ਬੰਦਈ ਸਿੱਖ ਮਾਸ ਖਾਣ ਤੋਂ ਘਿਰਣਾ ਕਰਦੇ ਸਨ। ਇਸੇ ਤਰ੍ਹਾਂ ਉਨ੍ਹਾਂ ਦੇ ਪਹਿਰਾਵੇ ਵਿਚ ਵੀ ਅੰਤਰ ਸੀ। ਤੱਤ ਖਾਲਸਾ ਨੀਲੇ ਕਪੜੇ ਪਾਉਂਦਾ ਸੀ ਤੇ ਬੰਦਈ ਸਿੱਖ ਲਾਲ ਕਪੜੇ ਪਾਉਣ ਲਗ ਪਏ ਸਨ ।

ਸਿੱਖਾਂ ਦੀ ਆਪਸੀ ਫੁਟ ਨੂੰ ਖ਼ਤਮ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਦੀ ਸੁਪਤਨੀ ਮਾਤਾ ਸੁੰਦਰੀ ਜੀ ਨੇ ਦਿੱਲੀ ਤੋਂ ਭਾਈ ਮਨੀ ਸਿੰਘ ਨੂੰ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਮੁੱਖ ਗ੍ਰੰਥੀ ਬਣਾ ਕੇ ਭਜਿਆ । ਸੰਨ 1721 ਵਿਚ ਵਿਸਾਖੀ ਵਾਲੇ ਦਿਨ ਦੋਹਾਂ ਦਲਾਂ ਦੇ ਮੁਖੀਆਂ, ਤੱਤ ਖ਼ਾਲਸਾ ਦੇ ਕਾਹਨ ਸਿੰਘ ਅਤੇ ਬੰਦਈ ਖ਼ਾਲਸਾ ਦੇ ਮਹੰਤ ਸਿੰਘ ਨੂੰ ਆਪਸੀ ਮਤਭੇਦ ਪਵਿੱਤਰ ਸਰੋਵਰ ਵਿਚ ਪਰਚੀਆਂ ਪਾ ਕੇ ਸ਼ਾਂਤੀ ਨਾਲ ਮਿਟਾ ਲੈਣ ਲਈ ਕਿਹਾ ਗਿਆ । ਇਕ ਪਰਚੀ ਉੱਤੇ 'ਵਾਹਿਗੁਰੂ ਜੀ ਕਾ ਖ਼ਾਲਸਾ' ਅਤੇ ਦੂਜੀ ਉੱਤੇ 'ਫ਼ਤਹਿ ਦਰਸ਼ਨ' ਲਿਖ ਕੇ ਪਵਿੱਤਰ ਸਰੋਵਰ ਦੀ ਪੌੜੀ ਤੇ ਡਬੋ ਦਿੱਤੀਆਂ। ਤੈਅ ਇਹ ਹੋਇਆ ਕਿ ਜਿਸ ਦਲ ਦੀ ਪਰਚੀ ਪਹਿਲਾਂ ਉੱਪਰ ਆ ਗਈ, ਉਸ ਵਿਚ ਦੂਜਾ ਦਲ ਰਲ ਜਾਏਗਾ । ਤੱਤ ਖ਼ਾਲਸਾ ਦੀ ਪਰਚੀ ਪਹਿਲਾਂ ਉੱਪਰ ਆ ਗਈ ਪਰ ਬੰਦਈ ਖ਼ਾਲਸਾ ਨੇ ਇਸ ਫ਼ੈਸਲੇ ਨੂੰ ਨਾ ਮੰਨਿਆ। ਫਿਰ ਦੋਹਾਂ ਦਲਾਂ ਦੇ ਪਹਿਲਵਾਨਾਂ ਦਾ ਅਕਾਲ ਤਖ਼ਤ ਦੇ ਸਾਹਮਣੇ ਘੋਲ ਕਰਵਾਇਆ ਗਿਆ । ਇਸ ਘੋਲ ਵਿਚ ਵੀ ਤੱਤ ਖ਼ਾਲਸਾ ਦੇ ਪਹਿਲਵਾਨ ਮੀਰੀ ਸਿੰਘ ਨੇ ਬੰਦਈ ਖ਼ਾਲਸਾ ਦੇ ਪਹਿਲਵਾਨ ਸੰਗਤ ਸਿੰਘ ਨੂੰ ਹਰਾ ਦਿੱਤਾ । ਫ਼ਿਰ ਵੀ ਮਹੰਤ ਸਿੰਘ ਅਤੇ ਹੋਰ ਬੰਦਈ ਸਿੰਘ ਆਪਣੇ ਹੱਠ ਤੇ ਅੜੇ ਰਹੇ। ਤੱਤ ਖ਼ਾਲਸਾ ਦੇ ਸਿੱਖਾਂ ਨੇ ਇਨ੍ਹਾਂ ਨੂੰ ਹਰਾ ਕੇ ਹਰਿਮੰਦਰ ਸਾਹਿਬ ਵਿਚੋਂ ਕੱਢ ਦਿੱਤਾ। ਇਸ ਮੁਠਭੇੜ ਵਿਚ ਮਹੰਤ ਸਿੰਘ ਮਾਰਿਆ ਗਿਆ। ਇਸ ਪਿੱਛੋਂ ਬੰਦਈ ਸਿੱਖਾਂ ਦੀ ਵੱਖਰੀ ਹੋਂਦ ਖ਼ਤਮ ਹੋ ਗਈ ਤੇ ਉਹ ਖਾਲਸਾ ਵਿਚ ਹੀ ਘੁਲ-ਮਿਲ ਗਏ ।

-ਡਾ. ਮਹਿੰਦਰ ਸਿੰਘ

**ਬਦਨ ਸਿੰਘ** : ਇਹ ਲੁਧਿਆਣੇ ਜ਼ਿਲ੍ਹੇ ਦੇ ਪ੍ਰਸਿੱਧ ਮਲੌਦ ਖ਼ਾਨਦਾਨ ਨਾਲ ਸਬੰਧ ਰੱਖਦਾ ਸੀ। ਇਸ ਦੇ ਪਿਤਾ ਮਿਤ ਸਿੰਘ ਅਤੇ ਉਸ ਦੇ ਭਰਾ ਫ਼ਤਹਿ ਸਿੰਘ ਨੇ ਮੁੱਦਕੀ ਅਤੇ ਫ਼ਿਰੋਜ਼ਸ਼ਾਹ ਦੀ ਲੜਾਈ ਵੇਲੇ ਅੰਗਰੇਜ਼ਾਂ ਦੀ ਦਿਲ ਖੋਲ੍ਹ ਕੇ ਸਹਾਇਤਾ ਕੀਤੀ ਸੀ । ਬਦਨ ਸਿੰਘ ਦੇ ਭਰਾ ਦਾ ਨਾਂ ਸੁੰਦਰ ਸਿੰਘ ਸੀ । ਮਿਤ ਸਿੰਘ ਦੇ ਭਰਾ ਫ਼ਤਹਿ ਸਿੰਘ ਦੇ ਵੀ ਦੋ ਪੁੱਤਰ ਹਜ਼ਾਰਾ ਸਿੰਘ ਅਤੇ ਉਤਮ ਸਿੰਘ ਸਨ ਪਰ ਇਕ ਦੀ 1854 ਈ. ਵਿਚ ਅਤੇ ਦੂਜੇ ਦੀ 1895 ਈ. ਵਿਚ ਮੌਤ ਹੋ ਗਈ । ਇਨ੍ਹਾਂ ਦੋਹਾਂ ਦੀ ਮ੍ਰਿਤੂ ਅਤੇ ਫ਼ਿਰ 1878 ਈ. ਵਿਚ ਮਿਤ ਸਿੰਘ ਦੀ ਮੌਤ ਤੋਂ ਬਾਅਦ ਬਦਨ ਸਿੰਘ ਅਤੇ ਸੁੰਦਰ ਸਿੰਘ ਦੋਵੇਂ ਭਰਾ ਇਸ ਖ਼ਾਨਦਾਨ ਦੇ ਵਾਰਸ ਰਹਿ ਗਏ । ਇਨ੍ਹਾਂ ਦੇ ਪਿਤਾ ਕੋਲ ਫ਼ਤਹਿ ਸਿੰਘ ਦੀ ਜਾਇਦਾਦ ਵੀ ਆ ਗਈ ।

ਬਦਨ ਸਿੰਘ ਨੇ ਆਪਣਾ ਸਾਰਾ ਜੀਵਨ ਦੇਸ਼ ਸੇਵਾ ਵਿਚ ਲਗਾਇਆ। ਇਹ ਲੋਕ ਭਲਾਈ ਦੇ ਕੰਮਾਂ ਵਿਚ ਵੀ ਬਹੁਤ ਰੁਚੀ ਰੱਖਦਾ ਸੀ । ਲੋਕ ਭਲਾਈ ਦੇ ਕੰਮਾਂ ਵਿਚ ਇਸ ਨੇ ਕਾਫ਼ੀ ਰੁਪਿਆ ਖਰਚ ਕੀਤਾ । ਇਸ ਨੇ ਮਲੌਦ ਵਿਖੇ ਇਕ ਡਿਸਪੈਂਸਰੀ ਵੀ ਬਣਵਾਈ । ਅੰਮ੍ਰਿਤਸਰ ਵਿਖੇ ਖ਼ਾਲਸਾ ਕਾਲਜ ਬਣਵਾਉਣ ਲਈ 10,000 ਰੁਪਏ ਦੀ ਸਹਾਇਤਾ ਦਿੱਤੀ । ਕਾਂਗੜੇ ਦੇ ਕਾਲ ਪੀੜਿਤ ਲੋਕਾਂ ਦੀ ਸਹਾਇਤਾ ਕੀਤੀ । ਔਰਤਾਂ ਲਈ ਹਸਪਤਾਲ ਖੁਲ੍ਹਵਾਇਆ । ਲੁਧਿਆਣੇ ਦਾ ਘੰਟਾ ਘਰ ਬਣਾਵਉਣ ਵਿਚ ਵੀ ਇਸ ਨੇ ਆਪਣਾ ਯੋਗਦਾਨ ਪਾਇਆ । ਆਪਣੇ ਸਮੇਂ ਵਿਚ ਇਹ ਵੱਖ ਵੱਖ ਸਮਿਆਂ ਤੇ ਲੋਕ ਭਲਾਈ ਲਈ ਕੰਮ ਕਰਦੀਆਂ ਸੰਸਥਾਵਾਂ ਨੂੰ ਵਿੱਤੀ ਸਹਾਇਤਾ ਦਿੰਦਾ ਰਿਹਾ।

ਪਹਿਲੇ ਵਿਸ਼ਵ ਯੁਧ ਸਮੇਂ ਇਸ ਨੇ ਅੰਗਰੇਜ਼ੀ ਸਰਕਾਰ ਨਾਲ ਵਫ਼ਾਦਾਰੀ ਪਾਲਦਿਆਂ ਜੰਗ ਲਈ ਕਾਫ਼ੀ ਫੰਡ ਇਕੱਤਰ ਕੀਤਾ ਅਤੇ ਨਵਯੁਵਕਾਂ ਨੂੰ ਭਰਤੀ ਵੀ ਕੀਤਾ । ਲੜਾਈ ਸਮੇਂ ਇਸ ਨੇ 60,000 ਰੁਪਿਆ, ਇੰਡੀਅਨ ਰਿਲੀਫ਼ ਫੰਡ ਅਤੇ 12000 ਪੰਜਾਬ ਐਰੋਪਲੇਨ ਫ਼ੰਡ ਲਈ ਆਪਣੇ ਕੋਲੋਂ ਦਿੱਤਾ । ਇਹ 10000 ਰੁਪਿਆ ਸਾਲਾਨਾ, ਯੁੱਧ ਦੇ ਖਰਚੇ ਲਈ ਆਪਣੇ ਪਦ ਤੋਂ ਹਟਣ ਤਕ ਦਿੰਦਾ ਰਿਹਾ । ਇਹ ਆਨਰੇਰੀ ਮੈਜਿਸਟ੍ਰੇਟ ਰਿਹਾ। ਇਹ ਮਲੌਦ ਦਾ ਸਬ-ਰਜਿਸਟਰਾਰ ਅਤੇ ਜ਼ਿਲ੍ਹਾ ਬੋਰਡ ਮੈਂਬਰ ਵੀ ਰਿਹਾ । ਸੰਨ 1903 ਵਿਚ ਇਸ ਨੂੰ 'ਸਟਾਰ ਆਫ਼ ਇੰਡੀਆ' ਦਾ ਖਿਤਾਬ ਦਿੱਤਾ ਗਿਆ । ਇਸ ਤੋਂ ਬਾਅਦ ਵਾਇਸਰਾਏ ਨੇ 'ਸਨਦ' ਪ੍ਰਾਪਤ ਕਰਨ ਬਦਲੇ ਵਿਅਕਤੀਗਤ ਤੌਰ ਤੇ 'ਰਾਜਾ' ਦਾ ਖਿਤਾਬ ਦਿੱਤਾ । ਸੰਨ 1922 ਵਿਚ 82 ਸਾਲ ਦੀ ਉਮਰ ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਚੀ. ਫੈ. ਨ, ਪੰ. : 195, 196

**ਬਦਲੀ** : ਇਹ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਕ ਅਨਿੰਨ ਭਗਤ ਸੀ ਜੋ ਜਾਤ ਦਾ ਸੋਢੀ ਖੱਤਰੀ ਸੀ । ਇਹ ਬਹੁਤ ਨਿਮਰਤਾ ਵਾਲਾ ਸਿੱਖ ਸੀ। ਇਸ ਨੂੰ ਨਿਮਰਤਾ ਦਾ ਨਮੂਨਾ ਮੰਨਿਆ ਜਾਂਦਾ ਸੀ । ਇਹ ਇਕ ਕਾਬਲ ਧਰਮ ਪ੍ਰਚਾਰਕ ਵੀ ਸੀ। ਇਸ ਨੇ ਬੜੀ ਲਗਨ ਅਤੇ ਸ਼ਰਧਾ ਨਾਲ ਸਿੱਖੀ ਦਾ ਪ੍ਰਚਾਰ ਕੀਤਾ।

ਹ. ਪੁ.–ਮ. ਕੋ.:837

**ਬੰਦਾ ਸਿੰਘ ਬਹਾਦਰ, ਬਾਬਾ** : ਸਿੱਖਾਂ ਦੇ ਇਸ ਮਹਾਨ ਜਰਨੈਲ ਅਤੇ ਯੋਧੇ ਦਾ ਜਨਮ 27 ਅਕਤੂਬਰ, 1670 ਨੂੰ ਕਸ਼ਮੀਰ ਦੇ ਪੁਛਣ ਜ਼ਿਲੇ ਵਿੱਚ ਸਥਿਤ ਰਾਜੌਰੀ ਨਾਮੀ ਪਿੰਡ ਵਿਚ ਹੋਇਆ । ਸੰਨ 1708 ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਉਹ ਉਨ੍ਹਾਂ ਤੋਂ ਪਿੱਛੋਂ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਾਰਮਿਕ ਗੁਰੂ ਮੰਨਣ ਅਤੇ ਨਾਲ ਹੀ ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਸਿੱਖਾਂ ਦਾ ਰਾਜਨੀਤਿਕ ਆਗੂ ਥਾਪਿਆ । ਸੰਨ 1708 ਤੋਂ 1716 ਬੰਦਾ ਬਹਾਦਰ ਨੇ ਸਿੱਖਾਂ ਦੀ ਅਗਵਾਈ ਕੀਤੀ ਅਤੇ ਮੁਗਲਾਂ ਦੀ ਜ਼ਾਲਮ ਹਕੂਮਤ ਦਾ ਡੱਟ ਕੇ ਮੁਕਾਬਲਾ ਕੀਤਾ ।

ਇਸ ਦਾ ਅਸਲੀ ਨਾ ਲਛਮਣ ਦੇਵ ਸੀ। ਇਸ ਦਾ ਪਿਤਾ ਰਾਮ ਦੇਵ ਇਕ ਸਾਧਾਰਣ ਰਾਜਪੂਤ ਕਿਸਾਨ ਸੀ । ਇਸ ਨੂੰ ਪੜ੍ਹਨ ਦਾ ਕੋਈ ਮੌਕਾ ਨਹੀਂ ਮਿਲਿਆ ਅਤੇ ਇਹ ਬਚਪਨ ਤੋਂ ਹੀ ਆਪਣੇ ਪਿਤਾ ਦੀ ਖੇਤੀਬਾੜੀ ਦੇ ਕੰਮ ਵਿਚ ਸਹਾਇਤਾ ਕਰਨ ਲੱਗਾ । ਇਹ ਬੜਾ ਬਹਾਦਰ ਦੇ ਦਲੇਰ ਵਿਅਕਤੀ ਸੀ ।

ਬਚਪਨ ਤੋਂ ਹੀ ਇਸ ਨੂੰ ਸ਼ਿਕਾਰ ਖੇਡਣ ਦਾ ਬਹੁਤ ਸ਼ੌਕ ਸੀ ਅਤੇ ਇਹ ਛੇਤੀ ਹੀ ਇਕ ਨਿਪੁੰਨ ਨਿਸ਼ਾਨੇਬਾਜ਼ ਬਣ ਗਿਆ ।



ਬਾਬਾ ਬੰਦਾ ਸਿੰਘ ਬਹਾਦਰ

ਇਹ ਤਲਵਾਰ, ਬੰਦੂਕ ਅਤੇ ਤੀਰ-ਕਮਾਨ ਦੀ ਵਰਤੋਂ ਕਰਨ ਵਿਚ ਮਾਹਿਰ ਹੋ ਗਿਆ ।

ਬੰਦਾ ਬਹਾਦਰ ਇਕ ਧਰਮੀ ਪੁਰਸ਼ ਸੀ ਜਿਸ ਨੂੰ ਪਰਮਾਤਮਾ ਉੱਤੇ ਅਟੱਲ ਵਿਸ਼ਵਾਸ਼ ਸੀ । ਪੰਦਰਾਂ ਸਾਲਾਂ ਦੀ ਉਮਰ ਵਿਚ ਜਦੋਂ ਇਸ ਨੇ ਇਕ ਗਰਭਵਤੀ ਹਿਰਨੀ ਦੇ ਸ਼ਿਕਾਰ ਪਿੱਛੋਂ ਉਸ ਨੂੰ ਤੇ ਉਸ ਦੇ ਬੱਚਿਆਂ ਨੂੰ ਤੜਫ਼-ਤੜਫ਼ ਕੇ ਮਰਦਿਆਂ ਵੇਖਿਆ ਤਾਂ ਇਸ ਦੇ ਮਨ ਉੱਤੇ ਇਸ ਦ੍ਰਿਸ਼ ਦਾ ਇੰਨਾ ਡੂੰਘਾ ਪ੍ਰਭਾਵ ਪਿਆ ਕਿ ਇਸ ਨੇ ਘਰ-ਬਾਰ ਛੱਡ ਕੇ ਬੈਰਾਗੀ ਜੀਵਨ ਅਪਣਾ ਲਿਆ । ਇਹ ਥਾਂ ਥਾਂ ਸਾਧੂ ਸੰਤਾਂ ਦੀ ਸੰਗਤ ਵਿਚ ਘੁੰਮਦਾ ਰਿਹਾ ਤੇ ਅੰਤ ਔਘੜ ਨਾਥ ਨਾਮੀ ਯੋਗੀ ਦਾ ਚੇਲਾ ਬਣ ਗਿਆ ਅਤੇ ਉਸ ਤੋਂ ਇਸ ਨੇ ਯੋਗ ਤੇ ਤੰਤਰ ਵਿਦਿਆ ਵੀ ਸਿੱਖ ਲਈ। ਇਸ ਨੇ ਆਪਣਾ ਨਾਂ ਵੀ ਬਦਲ ਕੇ ਮਾਧੋ ਦਾਸ ਰੱਖ ਲਿਆ। ਇਸ ਨੇ ਗੋਦਾਵਰੀ ਦਰਿਆ ਦੇ ਕੰਢੇ ਨੰਦੇੜ ਵਿਖੇ ਆਪਣਾ ਵੱਖਰਾ ਡੇਰਾ ਬਣਾ ਲਿਆ ਅਤੇ ਛੇਤੀ ਹੀ ਇਸ ਦੀ ਪ੍ਰਸਿੱਧੀ ਆਲੇ ਦੁਆਲੇ ਫੈਲ ਗਈ ।

ਸੰਨ 1708 ਵਿਚ ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਦੱਖਣ ਵੱਲ ਗਏ ਤਾਂ ਉਨ੍ਹਾਂ ਦੀ ਮੁਲਾਕਾਤ ਮਾਧੋ ਦਾਸ ਨਾਲ ਹੋਈ ਤੇ ਇਹ ਗੁਰੂ ਜੀ ਦਾ ਸਿੱਖ ਅਥਵਾ ਬੰਦਾ ਬਣ ਗਿਆ ਅਤੇ ਬਾਅਦ ਵਿਚ ਬੰਦਾ ਬਹਾਦਰ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ । ਗੁਰੂ ਸਾਹਿਬ ਨੇ ਇਸ ਨੂੰ ਸਿੱਖਾਂ ਦੀ ਰਾਜਸੀ ਅਗਵਾਈ ਕਰਨ ਲਈ ਨਿਯੁਕਤ ਕਰ ਦਿੱਤਾ ਅਤੇ ਇਹ ਗੁਰੂ ਸਾਹਿਬ ਦੇ ਆਦੇਸ਼ਾਂ ਦੀ ਪਾਲਣਾ ਕਰਨ ਲਈ ਪੰਜਾਬ ਆਇਆ। ਗੁਰੂ ਜੀ ਨੇ ਬੰਦਾ ਬਹਾਦਰ ਨੂੰ ਆਪਣੇ ਕੁਝ ਸ਼ਸਤਰ ਦਿੱਤੇ ਅਤੇ ਚੋਣਵੇਂ ਸਿੱਖਾਂ ਨੂੰ ਜਿਨ੍ਹਾਂ ਵਿਚ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਰਣ ਸਿੰਘ ਸ਼ਾਮਲ ਸਨ, ਨਾਲ ਭੇਜਿਆ । ਪੰਜਾਬ ਦੇ ਸਿੱਖਾਂ ਦੇ ਨਾਵਾਂ ਤੇ ਹੁਕਮਨਾਮੇ ਵੀ ਦਿੱਤੇ । ਇਸ ਨੇ ਉਨ੍ਹਾਂ ਸਭ ਦੁਸ਼ਮਣਾਂ ਤੋਂ ਬਦਲਾ ਲਿਆ ਜਿਨ੍ਹਾਂ ਨੇ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਪਰਿਵਾਰ ਉੱਤੇ ਜ਼ੁਲਮ ਕੀਤੇ ਸਨ ।

ਸਭ ਤੋਂ ਪਹਿਲਾਂ ਬੰਦਾ ਬਹਾਦਰ ਨੇ ਸੋਨੀਪਤ ਉੱਤੇ ਹਮਲਾ ਕੀਤਾ। ਇਥੋਂ ਦਾ ਫ਼ੌਜਦਾਰ ਹਾਰ ਖਾ ਕੇ ਦਿੱਲੀ ਵੱਲ ਭੱਜ ਗਿਆ। ਇਸ ਪਿੱਛੋਂ ਕੈਥਲ, ਸਮਾਣਾ, ਘੁੜਾਮ, ਕਪੂਰੀ ਤੇ ਸਢੋਰੇ ਉੱਤੇ ਜਿੱਤ ਪ੍ਰਾਪਤ ਕਰ ਲਈ । ਇਸ ਦੀਆਂ ਜਿੱਤਾਂ ਵਿਚੋਂ ਸਭ ਤੋਂ ਮਹੱਤਵਪੂਰਨ ਜਿੱਤ ਸਰਹਿੰਦ ਦੀ ਸੀ । ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਂ ਨੇ 1704 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੂੰ ਬੜਾ ਬੇਰਹਿਮੀ ਨਾਲ ਦੀਵਾਰ ਵਿਚ ਜ਼ਿੰਦਾ ਚਿਣਵਾ ਕੇ ਸ਼ਹੀਦ ਕਰ ਦਿੱਤਾ ਸੀ । ਇਥੇ ਗੁਰੂ ਸਾਹਿਬ ਜੀ ਦੀ ਮਾਤਾ ਗੁਜਰੀ ਜੀ ਨੇ ਆਪਣੇ ਪੋਤਰਿਆਂ ਦੇ ਬਲੀਦਾਨ ਦੀ ਖਬਰ ਸੁਣ ਕੇ ਆਪਣੇ ਪ੍ਰਾਣ ਤਿਆਗ ਦਿੱਤੇ ਸਨ। ਸਰਹਿੰਦ ਦੀਆਂ ਫ਼ੌਜਾਂ ਨੇ ਚਮਕੌਰ ਸਾਹਿਬ ਦੇ ਯੁੱਧ ਸਮੇਂ ਵੀ ਗੁਰੂ ਜੀ ਨੂੰ ਬਹੁਤ ਤੰਗ ਕੀਤਾ ਸੀ ਜਿਸ ਵਿਚ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਸਨ।

ਸਰਹਿੰਦ ਤੋਂ ਲਗਭਗ 15-16 ਕਿਲੋਮੀਟਰ ਦੀ ਦੂਰੀ ਤੇ ਚਪੜਚਿੜੀ ਦੇ ਸਥਾਨ ਤੇ 12 ਮਈ, 1710 ਨੂੰ ਬੰਦਾ ਬਹਾਦਰ ਅਤੇ ਵਜ਼ੀਰ ਖ਼ਾਂ ਦੀਆਂ ਫ਼ੌਜਾਂ ਵਿਚ ਘਮਸਾਨ ਦਾ ਯੁੱਧ ਹੋਇਆ। ਬੰਦਾ ਬਹਾਦਰ ਨੇ ਖ਼ੁਦ ਆਪਣੀਆਂ ਫ਼ੌਜਾਂ ਦੀ ਅਗਵਾਈ ਕੀਤੀ ਅਤੇ ਇਸ ਯੁੱਧ ਵਿਚ ਵਜ਼ੀਰ ਖ਼ਾਂ ਮਾਰਿਆ ਗਿਆ । ਇਸ ਜਿੱਤ ਪਿੱਛੋਂ ਸਿੱਖਾਂ ਨੇ ਸਰਹਿੰਦ ਉੱਤੇ ਹਮਲਾ ਬੋਲ ਦਿੱਤਾ ਅਤੇ ਛੇਤੀ ਹੀ ਉਨ੍ਹਾਂ ਨੇ ਸਰਹਿੰਦ ਉੱਤੇ ਕਬਜ਼ਾ ਕਰ ਲਿਆ । ਸੁੱਚਾ ਨੰਦ ਜਿਸ ਨੇ ਵਜ਼ੀਰ ਖਾਂ ਨੂੰ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਲਈ ਉਕਸਾਇਆ ਸੀ, ਫੜ ਕੇ ਮਾਰ ਦਿੱਤਾ ਗਿਆ । ਖਾਫੀ ਖ਼ਾਂ ਅਤੇ ਲਤੀਫ਼ ਵਰਗੇ ਮੁਸਲਮਾਨ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਬੰਦੇ ਨੇ ਸਰਹਿੰਦ ਦੇ ਮੁਸਲਮਾਨਾਂ ਉੱਤੇ ਬਹੁਤ ਅਤਿਆਚਾਰ ਕੀਤੇ ਤੇ ਮਸਜਿਦਾਂ ਨੂੰ ਅਪਵਿੱਤਰ ਕੀਤਾ ਪਰ ਇਹ ਕਹਿਣਾ ਠੀਕ ਨਹੀਂ ਜਾਪਦਾ।

ਸਰਹਿੰਦ ਦੀ ਜਿੱਤ ਤੋਂ ਬਾਅਦ ਬੰਦਾ ਬਹਾਦਰ ਨੇ ਜਿੱਤੇ ਹੋਏ ਇਲਾਕਿਆਂ ਨੂੰ ਸੰਗਠਿਤ ਕੀਤਾ ਅਤੇ ਇਨ੍ਹਾਂ ਇਲਾਕਿਆਂ ਨੂੰ ਵੱਖ ਵੱਖ ਹਿੱਸਿਆਂ ਵਿਚ ਵੰਡ ਕੇ ਆਪਣੇ ਅਫ਼ਸਰ ਨਿਯੁਕਤ ਕੀਤੇ ਜਿਵੇਂ ਬਾਜ ਸਿੰਘ ਨੂੰ ਸਰਹਿੰਦ ਦਾ ਹਾਕਮ ਨਿਯੁਕਤ ਕੀਤਾ ਇਸੇ ਤਰ੍ਹਾਂ ਸਮਾਣੇ ਦਾ ਹਾਕਮ ਫ਼ਤਹਿ ਸਿੰਘ ਅਤੇ ਥਨੇਸਰ ਦੇ ਇਲਾਕੇ ਦੀ ਜ਼ਿੰਮੇਵਾਰੀ ਬਿਨੋਦ ਸਿੰਘ ਨੂੰ ਸੌਂਪੀ । ਬੰਦਾ ਬਹਾਦਰ ਨੇ ਸਢੌਰਾ ਅਤੇ ਨਾਹਰ ਵਿਚਾਲੇ ਸਥਿਤ ਮੁਖਲਿਸਪੁਰ ਨਾਮੀ ਪਹਾੜੀ ਸਥਾਨ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇਸ ਦਾ ਨਾਂ ਲੋਹਗੜ੍ਹ ਰੱਖਿਆ । ਇਸ ਦੇ ਸ਼ਾਸਨ ਪ੍ਰਬੰਧ ਵਿਚ ਸਭ ਤੋਂ ਵੱਡੀ ਪ੍ਰਾਪਤੀ ਇਨ੍ਹਾਂ ਇਲਾਕਿਆਂ ਵਿਚ ਜ਼ਿਮੀਂਦਾਰੀ ਪ੍ਰਥਾ ਨੂੰ ਖਤਮ ਕਰ ਕੇ ਜ਼ਮੀਨ ਦੇ ਮਾਲਕ ਵਾਹੀਕਾਰਾਂ ਨੂੰ ਬਣਾਉਣਾ ਸੀ। ਇਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ ਸਿੱਕੇ ਵੀ ਚਾਲੂ ਕੀਤੇ।

ਇਨ੍ਹਾਂ ਜਿੱਤਾਂ ਪਿੱਛੋਂ ਬੰਦਾ ਬਹਾਦਰ ਨੇ ਗੰਗਾ-ਜਮਨਾ ਦੇ ਇਲਾਕੇ ਅਤੇ ਜਲੰਧਰ-ਦੁਆਬੇ ਦੇ ਇਲਾਕਿਆਂ ਉੱਤੇ ਵੀ ਅਧਿਕਾਰ ਕਰ ਲਿਆ । ਇਨ੍ਹਾਂ ਵਿਚ ਪ੍ਰਸਿੱਧ ਇਲਾਕੇ

ਅੰਮ੍ਰਿਤਸਰ, ਬਟਾਲਾ, ਕਲਾਨੌਰ ਅਤੇ ਪਠਾਨਕੋਟ ਸਨ । ਹੁਣ ਸਿੱਖਾਂ ਨੇ ਲਾਹੌਰ ਉੱਤੇ ਵੀ ਹਮਲਾ ਬੋਲ ਦਿੱਤਾ। ਲਾਹੌਰ ਦਾ ਸੂਬੇਦਾਰ ਅਸਲਮ ਖ਼ਾਂ ਇੰਨਾ ਘਬਰਾ ਗਿਆ ਕਿ ਉਸ ਵਿਚ ਸਿੱਖਾਂ ਦਾ ਮੁਕਾਬਲਾ ਕਰਨ ਦੀ ਹਿੰਮਤ ਹੀ ਨਾ ਰਹੀ।

ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨੇ ਇਸ ਸਮੇਂ ਸਿੱਖਾਂ ਦੀ ਤਾਕਤ ਨੂੰ ਖ਼ਤਮ ਕਰਨ ਲਈ ਇਕ ਵੱਡੀ ਸੈਨਾ ਸਮੇਤ ਪੰਜਾਬ ਵੱਲ ਕੂਚ ਕੀਤਾ । 10 ਦਸੰਬਰ, 1710 ਨੂੰ ਮੁਗ਼ਲ ਸੈਨਾ ਨੇ ਲੋਹਗੜ੍ਹ ਨੂੰ ਘੇਰਾ ਪਾ ਲਿਆ ਅਤੇ ਘਮਸਾਨ ਦਾ ਯੁੱਧ ਸ਼ੁਰੂ ਹੋ ਗਿਆ ਜਿਹੜਾ ਕਈ ਦਿਨ ਚਲਦਾ ਰਿਹਾ ਅਤੇ ਬੰਦਾ ਬਹਾਦਰ ਕਿਲੇ ਵਿਚੋਂ ਬਚ ਕੇ ਨਿਕਲ ਗਿਆ । ਮੁਗਲਾਂ ਨੇ ਕਿਲ੍ਹੇ ਉੱਤੇ ਕਬਜ਼ਾ ਕਰ ਕੇ ਬਾਕੀ ਰਹਿੰਦੇ ਸਿੱਖਾਂ ਨੂੰ ਫੜ੍ਹ ਕੇ ਸ਼ਹੀਦ ਕਰ ਦਿੱਤਾ। ਕੁਝ ਸਮਾਂ ਚੁੱਪ ਰਹਿਣ ਪਿੱਛੋਂ ਬੰਦਾ ਬਹਾਦਰ ਨੇ ਫ਼ਿਰ ਪਹਾੜੀ ਇਲਾਕਿਆਂ ਵਿਚ ਆਪਣੀਆਂ ਸਰਗਰਮੀਆਂ ਜਾਰੀ ਰਖੀਆਂ ਅਤੇ ਕਈ ਪਹਾੜੀ ਰਾਜਿਆਂ ਜਿਵੇਂ ਮੰਡੀ, ਕੁੱਲੂ ਆਦਿ ਨੇ ਇਸ ਦੀ ਅਧੀਨਗੀ ਪ੍ਰਵਾਨ ਕਰ ਲਈ । ਸੰਨ 1712-13 ਵਿਚ ਇਸ ਨੇ ਫਿਰ ਸਢੌਰਾ ਅਤੇ ਲੋਹਗੜ੍ਹ ਉੱਤੇ ਕਬਜ਼ਾ ਕਰ ਲਿਆ ਅਤੇ ਇਕ ਵਾਰੀ ਫ਼ਿਰ ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾ ਲਿਆ।

ਦਿੱਲੀ ਵਿਚ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਦੀ ਮੌਤ ਤੋਂ ਬਾਅਦ ਜਹਾਂਦਾਰ ਸ਼ਾਹ ਗੱਦੀ ਉੱਤੇ ਬੈਠਾ ਪਰ ਉਸ ਨੂੰ ਰਾਜਗੱਦੀ ਤੋਂ ਉਤਾਰ ਦਿੱਤਾ ਗਿਆ ਤੇ ਉਸ ਦੀ ਥਾਂ ਫ਼ਰੁੱਖਸੀਅਰ ਨਵਾਂ ਬਾਦਸ਼ਾਹ ਬਣਿਆ । ਫ਼ਰੁੱਖਸੀਅਰ ਨੇ ਛੇਤੀ ਹੀ ਸਿੱਖਾਂ ਦੀ ਸ਼ਕਤੀ ਨੂੰ ਕੁਚਲਣ ਦਾ ਫ਼ੈਸਲਾ ਕਰ ਲਿਆ । ਇਸ ਨੇ ਅਬਦੁੱਸਮਦ ਖਾਂ ਨੂੰ ਪੰਜਾਬ ਦਾ ਗਵਰਨਰ ਨਿਯੁਕਤ ਕੀਤਾ । ਮੁਗ਼ਲ ਫ਼ੌਜਾਂ ਨੇ ਫ਼ਿਰ ਸਢੌਰਾ ਅਤੇ ਲੋਹਗੜ੍ਹ ਉੱਤੇ ਅਧਿਕਾਰ ਜਮਾ ਲਿਆ ਅਤੇ ਅੰਤ ਬੰਦਾ ਬਹਾਦਰ ਨੂੰ ਮੁਗ਼ਲ ਫ਼ੌਜਾਂ ਨੇ ਗੁਰਦਾਸਪੁਰ ਨੇ ਨੇੜੇ ਪਿੰਡ ਗੁਰਦਾਸ ਨੰਗਲ ਵਿਖੇ ਦੁਨੀ ਚੰਦ ਦੀ ਹਵੇਲੀ ਵਿਚ ਘੇਰ ਲਿਆ । ਇਹ ਹਵੇਲੀ ਕੋਈ ਕਿਲਾ ਨਹੀਂ ਸੀ ਸਗੋਂ ਇਕ ਖੁਲ੍ਹਾ ਅਹਾਤਾ ਸੀ । ਸਿੱਖਾਂ ਨੇ ਦੁਸ਼ਮਣਾਂ ਦਾ ਡਟ ਕੇ ਮੁਕਾਬਲਾ ਕੀਤਾ। ਅੱਠ ਮਹੀਨਿਆਂ ਤਕ ਘੇਰਾਬੰਦੀ ਜਾਰੀ ਰਹੀ। ਅੰਤ ਜਦੋਂ ਸਿੱਖਾਂ ਕੋਲ ਖਾਣ ਨੂੰ ਕੁਝ ਨਾ ਰਿਹਾ ਅਤੇ ਉਨ੍ਹਾਂ ਦੇ ਕੁਝ ਸਾਥੀ ਬਿਨੋਦ ਸਿੰਘ ਨਾਲ ਹਵੇਲੀ ਛੱਡ ਕੇ ਚਲੇ ਗਏ ਤਾਂ ਹਮਲਾਵਰ ਹਵੇਲੀ ਉੱਤੇ ਅਧਿਕਾਰ ਕਰਨ ਵਿਚ ਸਫ਼ਲ ਹੋ ਗਏ । ਬੰਦਾ ਬਹਾਦਰ ਨੂੰ 200 ਸਿੰਘਾਂ ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ । ਇਸ ਲੜਾਈ ਵਿਚ 8000 ਸਿੱਖ ਸ਼ਹੀਦ ਹੋਏ।

ਗੁਰਦਾਸ-ਨੰਗਲ ਤੋਂ ਬੰਦਾ ਬਹਾਦਰ ਤੇ ਇਸ ਦੇ ਸਾਥੀਆਂ ਨੂੰ ਪਹਿਲਾਂ ਲਾਹੌਰ ਲਿਆਂਦਾ ਗਿਆ ਅਤੇ ਫ਼ਿਰ ਲਾਹੌਰ ਤੋਂ ਜ਼ੰਜੀਰ ਨਾਲ ਜਕੜ ਕੇ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਕੇ ਸਖ਼ਤ ਪਹਿਰੇ ਹੇਠ ਦਿੱਲੀ ਲਿਜਾਇਆ ਗਿਆ । ਲਾਹੌਰ ਦੇ ਸੂਬੇਦਾਰ ਨੇ ਹੋਰ ਸਿੱਖਾਂ ਨੂੰ ਪਕੜ ਕੇ ਜਿਨ੍ਹਾਂ ਦੀ ਗਿਣਤੀ 740 ਹੋ ਗਈ ਸੀ, ਨੂੰ ਬੰਦਾ ਬਹਾਦਰ ਦੇ ਨਾਲ ਦਿੱਲੀ ਭੇਜਿਆ । ਦਿੱਲੀ ਵਿਖੇ ਪਹਿਲਾਂ ਇਨ੍ਹਾਂ ਸਾਰੇ ਸਿੱਖ ਕੈਦੀਆਂ ਦਾ ਜਲੂਸ ਕਢਿਆ ਗਿਆ ਅਤੇ ਫ਼ਿਰ ਦਿੱਲੀ ਕੋਤਵਾਲੀ ਦੇ ਸਾਹਮਣੇ ਸਥਿਤ ਥੜ੍ਹੇ ਤੇ ਇਨ੍ਹਾਂ ਸਾਰੇ ਸਿੱਖਾਂ ਨੂੰ ਹਰ ਰੋਜ਼ ਇਕ ਸੌ ਦੀ ਗਿਣਤੀ ਦੇ ਹਿਸਾਬ ਨਾਲ ਕਤਲ ਕਰ ਦਿੱਤਾ ਗਿਆ ।

ਬੰਦਾ ਬਹਾਦਰ ਤੇ ਇਸ ਦੇ ਕੁਝ ਚੋਣਵੇਂ ਸਾਥੀਆਂ (ਬਾਜ ਸਿੰਘ, ਰਾਮ ਸਿੰਘ, ਫ਼ਤਹਿ ਸਿੰਘ, ਅਲੀ ਸਿੰਘ ਅਤੇ ਗੁਲਾਬ ਸਿੰਘ ਆਦਿ) ਦਾ ਕਤਲ ਤਿੰਨ ਮਹੀਨੇ ਪਿੱਛੋਂ ਕੀਤਾ ਗਿਆ । ਇਸ ਦਾ ਕਾਰਨ ਸ਼ਾਇਦ ਇਹ ਸੀ ਕਿ ਮੁਗ਼ਲ ਹਾਕਮ ਬੰਦਾ ਬਹਾਦਰ ਦੇ ਖਜ਼ਾਨੇ ਦਾ ਪਤਾ ਲਾਉਣਾ ਚਾਹੁੰਦੇ ਸਨ । 9 ਜੂਨ, 1716 ਨੂੰ ਬੰਦਾ ਬਹਾਦਰ ਨੂੰ ਬੜੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ । ਇਸ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਇਸ ਦੇ ਮਾਸੂਮ ਪੁੱਤਰ ਅਜੈ ਸਿੰਘ ਨੂੰ ਸ਼ਹੀਦ ਕਰ ਕੇ ਉਸ ਦਾ ਦਿਲ ਬੰਦਾ ਸਿੰਘ ਦੇ ਮੂੰਹ ਵਿਚ ਪਾਇਆ ਗਿਆ।

ਡਾ. ਗੰਡਾ ਸਿੰਘ ਦੇ ਸ਼ਬਦ ਵਿਚ, 'ਬੰਦਾ ਬਹਾਦਰ ਅਠਾਰ੍ਹਵੀਂ ਸਦੀ ਵਿਚ ਪੈਦਾ ਹੋਏ ਸਭ ਤੋਂ ਮਹਾਨ ਵਿਅਕਤੀਆਂ ਵਿਚੋਂ ਇਕ ਸੀ । ਦੁਖੀ ਮਨੁੱਖ ਜਾਤੀ ਦੇ ਹਿਤ ਵਿਚ ਆਪਣੇ ਸਵਾਰਥ ਰਹਿਤ ਬਲੀਦਾਨ ਲਈ ਅਤੇ ਈਸ਼ਵਰ ਤੇ ਗੁਰੂ ਪ੍ਰਤੀ ਸੱਚੀ ਸ਼ਰਧਾ ਸਹਿਤ ਆਪਣੀ ਸ਼ਹੀਦੀ ਲਈ ਉਸ ਦਾ ਨਾਂ ਅਮਰ ਰਹੇਗਾ।''

ਹ. ਪੁ.—ਲਾਈਫ਼ ਆਫ਼ ਬੰਦਾ ਸਿੰਘ ਬਹਾਦਰ-ਗੰਡਾ ਸਿੰਘ ; ਬਾਬਾ ਬੰਦਾ ਬਹਾਦਰ-ਕਰਮ ਸਿੰਘ; ਟਰਾਂਸਫ਼ਾਰਮੇਸ਼ਨ ਆਫ਼ ਸਿੱਖਇਜ਼ਮ-ਜੀ. ਸੀ. ਨਾਰੰਗ; ਹਿ. ਸਿ. (ਭਾਗ ਦੂਜਾ)-ਗੁਪਤਾ, ਸਿੱ. ਇ-ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ

—ਡਾ. ਮਹਿੰਦਰ ਸਿੰਘ

**ਬੰਦਾ ਘਾਟ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਦੱਖਣ ਦੀ ਯਾਤਰਾ ਦੌਰਾਨ ਬਹੁਤਾ ਸਮਾਂ ਗੋਦਾਵਰੀ ਦਰਿਆ ਦੇ ਕੰਢੇ ਉੱਪਰ ਸਥਿਤ ਨੰਦੇੜ ਵਿਖੇ ਰਹੇ। ਇਥੋਂ ਇਕ ਦਿਨ ਗੁਰੂ ਸਾਹਿਬ ਮਾਧੋ ਦਾਸ ਦੇ ਆਸ਼ਰਮ ਵਿਚ ਗਏ ਜਿਸ ਦੀਆਂ ਕਰਾਮਾਤੀ ਸ਼ਕਤੀਆਂ ਦੀ ਚਰਚਾ ਗੁਰੂ ਜੀ ਨੇ ਸੁਣੀ ਹੋਈ ਸੀ । ਇਹ ਵੀ ਸੁਣਿਆ ਸੀ ਕਿ ਜੋ ਕੋਈ ਵੀ ਉਸ ਦੇ ਆਸਣ ਉੱਪਰ ਬੈਠੇ ਉਸ ਨੂੰ ਕੋਈ ਗੁਪਤ ਸ਼ਕਤੀ ਉਥੋਂ ਪਰ੍ਹੇ ਡੇਗ ਦਿੰਦੀ ਸੀ । ਗੁਰੂ ਜੀ ਜਦ ਉਸ ਦੇ ਆਸ਼ਰਮ ਵਿਚ ਗਏ ਤਾਂ ਉਹ ਉਥੇ ਨਹੀਂ ਸੀ । ਗੁਰੂ ਜੀ ਬੰਦਾ ਬੈਰਾਗੀ ਦੇ ਆਸਣ ਉੱਪਰ ਬੈਠ ਗਏ ਅਤੇ ਉਸ ਦੇ ਸੇਵਕਾਂ ਨੂੰ ਕੁਝ ਭੋਜਨ ਲਿਆਉਣ ਲਈ ਕਿਹਾ ਪਰ ਉਨ੍ਹਾਂ ਨੇ ਇਨਕਾਰ ਕਰ ਦਿੱਤਾ ਅਤੇ ਨਾਲ ਹੀ ਕਿਹਾ ਕਿ ਜਿੰਨੀ ਦੇਰ ਤਕ ਭੋਜਨ ਬੰਦਾ ਬੈਰਾਗੀ ਦੇ ਪਵਿੱਤਰ ਹੱਥਾਂ ਦੀ ਛੋਹ ਪ੍ਰਾਪਤ ਨਹੀਂ ਕਰਦਾ ਤਦ ਤਕ ਵਰਤਾਇਆ ਨਹੀਂ ਜਾ ਸਕਦਾ । ਗੁਰੂ ਸਾਹਿਬ ਨੇ ਇੰਤਜ਼ਾਰ ਕੀਤੇ ਬਿਨਾਂ ਹੀ ਆਪਣੇ ਦੋ ਸੇਵਕਾਂ ਨੂੰ ਇਕ ਬੱਕਰੀ ਮਾਰ ਕੇ ਭੋਜਨ ਤਿਆਰ ਕਰਨ ਦਾ ਹੁਕਮ ਦਿੱਤਾ । ਇਹ ਸੁਣ ਕੇ ਬੰਦਾ ਬੈਰਾਗੀ ਦਾ ਇਕ ਪ੍ਰਮੁੱਖ ਸੇਵਕ ਉਸ ਨੂੰ ਦੱਸਣ ਲਈ ਭੱਜ ਗਿਆ । ਉਸ ਨੂੰ ਇਹ ਸਭ ਸੁਣ ਕੇ ਬਹੁਤ ਗੁੱਸਾ ਆਇਆ ਅਤੇ ਉਹ ਗੁਰੂ ਜੀ ਨੂੰ ਸਜ਼ਾ ਦੇਣ ਲਈ ਭੱਜਿਆ ਆਇਆ। ਉਸ ਨੇ ਆ ਕੇ ਆਪਣੀਆਂ ਜਾਦੂਈ ਸ਼ਕਤੀਆਂ ਰਾਹੀਂ ਗੁਰੂ ਜੀ ਨੂੰ ਆਸਣ ਤੋਂ ਚੁੱਕ ਕੇ ਪਰ੍ਹੇ ਸੁੱਟਣਾ ਚਾਹਿਆ ਪਰ ਸਫ਼ਲ ਨਾ ਹੋਇਆ । ਨਿਰਾਸ਼ ਹੋ ਕੇ ਹੱਥ ਜੋੜ ਕੇ ਉਹ ਗੁਰੂ ਜੀ ਦੇ ਸਾਹਮਣੇ ਆ ਖੜ੍ਹਾ ਹੋਇਆ। ਗੁਰੂ ਜੀ ਨੇ ਜਦੋਂ ਉਸ ਨੂੰ ਉਸ ਬਾਰੇ ਪੁੱਛਿਆ ਤੂੰ ਤਾਂ ਉਸ ਨੇ ਜੁਆਬ ਦਿੱਤਾ ''ਜੀ ਮੈਂ ਤੁਹਾਡਾ ਬੰਦਾ ਹਾਂ।'' ਗੁਰੂ ਜੀ ਨੇ ਕਿਹਾ,''ਸੱਚਾ ਬੰਦਾ ਉਹ ਹੁੰਦਾ ਹੈ ਜੋ ਸੱਚੀ ਬੰਦਗੀ ਕਰਦਾ ਹੈ। ਅਸੀਂ ਤੈਨੂੰ ਸੱਚੀ ਬੰਦਗੀ ਦ੍ਰਿੜ੍ਹਾਉਣੀ ਹੈ'' । ਉਸ ਨੇ ਗੁਰੂ ਜੀ ਦੀ ਆਗਿਆ ਮੰਨ ਲਈ ਅਤੇ ਉਨ੍ਹਾਂ ਦਾ ਸੇਵਕ ਬਣ ਗਿਆ ।

ਗੁਰੂ ਜੀ ਦਾ ਬੰਦਾ ਬਣਨ ਕਰ ਕੇ ਉਸ ਦਾ ਨਾਂ ਬੰਦਾ ਸਿੰਘ ਪ੍ਰਚਲਿਤ ਹੋ ਗਿਆ ।

ਬਾਅਦ ਵਿਚ ਗੁਰੂ ਜੀ ਨੂੰ ਉਸ ਨੂੰ ਅੰਮ੍ਰਿਤ ਛਕਾਇਆ ਅਤੇ ਸਿੱਖ ਸਜਾ ਕੇ ਖ਼ਾਲਸਾ ਪੰਥ ਵਿਚ ਸ਼ਾਮਲ ਕਰ ਲਿਆ । ਉਸ ਦਾ ਨਾਂ ਗੁਰਬਖ਼ਸ਼ ਸਿੰਘ ਰੱਖਿਆ ਗਿਆ ਪਰ ਉਹ ਬੰਦਾ ਬਹਾਦਰ ਦੇ ਨਾਂ ਨਾਲ ਪ੍ਰਸਿੱਧ ਹੋਇਆ।

ਬੰਦਾ ਸਿੰਘ ਸ਼ਸਤਰ ਵਿਦਿਆ ਵਿਚ ਸਭ ਤੋਂ ਪ੍ਰਵੀਨ ਸਾਬਤ ਹੋਇਆ। ਉਸ ਨੇ ਗੁਰੂ ਜੀ ਤੋਂ ਸੇਵਾ ਦੀ ਮੰਗ ਕੀਤੀ । ਗੁਰੂ ਜੀ ਨੇ ਉਸ ਨੂੰ ਪੰਜ ਤੀਰ, ਇਕ ਨਗਾਰਾ, ਇਕ ਨਿਸ਼ਾਨ ਅਤੇ 25 ਸਿੰਘ ਨਾਲ ਦੇ ਕੇ, ਜ਼ਾਲਮ ਹਾਕਮਾਂ ਨੂੰ ਸਜ਼ਾ ਦੇਣ ਲਈ ਅਤੇ ਲੋਕਾਂ ਵਿਚ ਇਨਸਾਫ਼ ਵਰਤਾਉਣ ਲਈ ਪੰਜਾਬ ਭੇਜ ਦਿੱਤਾ। ਉਸ ਨੂੰ ਬਹੁਤ ਕਾਮਯਾਬੀ ਤੇ ਪ੍ਰਸਿੱਧੀ ਪ੍ਰਾਪਤ ਹੋਈ।

ਜਿਸ ਜਗ੍ਹਾ ਤੇ ਉਸ ਦਾ ਆਸ਼ਰਮ ਸੀ ਤੇ ਜਿਥੇ ਗੁਰੂ ਜੀ ਉਸ ਦੇ ਪਲੰਘ ਦੇ ਬੈਠੇ ਸਨ, ਉਸ ਥਾਂ ਇਕ ਗੁਰਦੁਆਰਾ ਹੈ ਜਿਸ ਦਾ ਨਾਂ ਬੰਦਾ ਘਾਟ ਹੈ।

ਹ. ਪੁ.,–ਤ. ਗੁ. ਖਾ. : 1105; ਮ. ਕੋ.

**ਬੱਦੋਵਾਲ** : ਇਹ ਜ਼ਿਲ੍ਹਾ ਅਤੇ ਤਹਿਸੀਲ ਲੁਧਿਆਣੇ ਦਾ ਇਕ ਇਤਿਹਾਸਕ ਮਹੱਤਤਾ ਵਾਲਾ ਪਿੰਡ ਹੈ ਜਿਹੜਾ ਜਗਰਾਉਂ ਸ਼ਹਿਰ ਦੇ 28 ਕਿ. ਮੀ. ਅਤੇ ਲੁਧਿਆਣਾ ਸ਼ਹਿਰ ਤੋਂ 9 ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ । ਸਿੱਖ ਇਤਿਹਾਸ ਵਿਚ ਇਸ ਪਿੰਡ ਦੀ ਮਹੱਤਤਾ ਇਸ ਥਾਂ ਅੰਗਰੇਜ਼ ਅਤੇ ਸਿੱਖ ਫ਼ੌਜਾਂ ਵਿਚਕਾਰ ਹੋਈ ਲੜਾਈ ਕਾਰਨ ਹੈ । ਸੰਨ 1846 ਵਿਚ ਜਦ ਇਥੇ ਲੜਾਈ ਹੋਈ ਤਾਂ ਇਥੇ ਸਰਦਾਰ ਫ਼ਤਹਿ ਸਿੰਘ ਆਹਲੂਵਾਲੀਆ ਦਾ ਅਧਿਕਾਰ ਸੀ।

17 ਜਨਵਰੀ, 1846 ਨੂੰ ਅੰਗਰੇਜ਼ ਸਰਕਾਰ ਨੇ ਮੇਜਰ ਸਰ ਹੈਰੀ ਸਮਿਥ ਨੂੰ ਇਕ ਬ੍ਰਿਗੇਡ ਦੇ ਕੇ ਧਰਮ ਕੋਟ ਉੱਪਰ ਕਬਜ਼ਾ ਕਰਨ ਲਈ ਭੇਜਿਆ । ਇਥੋਂ ਦਾ ਕਿਲਾ ਬਿਨਾਂ ਕਿਸੇ ਖ਼ੂਨ ਖ਼ਰਾਬੇ ਦੇ ਅੰਗਰੇਜ਼ਾਂ ਨੂੰ ਸੌਂਪ ਦਿੱਤਾ ਗਿਆ । ਸਰ ਹੈਰੀ ਸਮਿਥ ਦੀ ਬ੍ਰਿਗੇਡ ਦਾ ਅਸਲੀ ਮੰਤਵ ਇਹ ਵੀ ਸੀ ਕਿ ਫ਼ਿਰੋਜ਼ਪੁਰ ਨੂੰ ਭੇਜੀਆਂ ਜਾ ਰਹੀਆਂ ਤੋਪਾਂ, ਬਰੂਦ ਅਤੇ ਖ਼ਜ਼ਾਨੇ ਦਾ ਕਾਰਵਾਂ ਸੁਰੱਖਿਅਤ ਰੱਖਿਆ ਜਾਵੇ, ਨਾਲ ਹੀ ਸਮਿਥ ਨੂੰ ਇਹ ਵੀ ਕੰਮ ਸੌਂਪਿਆ ਗਿਆ ਕਿ ਉਹ ਦੇਸ਼ ਵਿਚੋਂ ਉਨ੍ਹਾਂ ਦੇਸੀ ਫ਼ੌਜਾਂ ਨੂੰ ਸਾਫ਼ ਕਰੇ ਜਿਨ੍ਹਾਂ ਕਾਰਨ ਆਵਾਜਾਈ ਦੀ ਆਜ਼ਾਦੀ ਵਿਚ ਰੁਕਾਵਟ ਪੈ ਰਹੀ ਸੀ । ਇਥੇ ਹੀ ਸਰ ਸਮਿਥ ਨੂੰ ਇਹ ਸਮਾਚਾਰ ਮਿਲਿਆ ਕਿ ਸਰਦਾਰ ਰਣਜੋਧ ਸਿੰਘ ਨੇ ਫ਼ੌਜ ਸਮੇਤ ਸਤਲੁਜ ਦਰਿਆ ਪਾਰ ਕਰ ਲਿਆ ਹੈ ਜਿਸ ਨਾਲ ਅੰਗਰੇਜ਼ੀ ਇਲਾਕੇ ਨੂੰ ਖ਼ਤਰਾ ਪੈਦਾ ਹੋ ਗਿਆ ਸੀ । ਸਰ ਸਮਿਥ ਨੂੰ ਲੁਧਿਆਣੇ ਮਦਦ ਲਈ ਭੇਜਿਆ ਗਿਆ । 20 ਜਨਵਰੀ ਨੂੰ ਉਹ ਫ਼ੌਜ ਲੈ ਕੇ ਜਗਰਾਉਂ ਦੀ ਵਪਾਰ ਮੰਡੀ ਵਿਚ ਡੇਰਾ ਲਾ ਕੇ ਬੈਠ ਗਿਆ । ਸੰਨ 1805 ਦੀ ਸੰਧੀ ਅਨੁਸਾਰ ਇਥੇ ਫ਼ਤਹਿ ਸਿੰਘ ਆਹਲੂਵਾਲੀਆ ਦਾ ਸ਼ਾਸਨ ਸੀ। ਉਸ ਨੇ ਆਪਣਾ ਮਜ਼ਬੂਤ ਕਿਲਾ ਅੰਗਰੇਜ਼ ਫ਼ੌਜ ਦੇ ਹਵਾਲੇ ਕਰ ਦਿੱਤਾ । ਉਸੇ ਦਿਨ ਇਹ ਵੀ ਖ਼ਬਰ ਮਿਲੀ ਕਿ ਰਣਜੋਧ ਸਿੰਘ ਨੇ ਲੁਧਿਆਣੇ ਦੇ ਪੱਛਮ ਵੱਲ ਮੋਰਚਾਬੰਦੀ ਕਰ ਲਈ ਸੀ ਅਤੇ ਬੱਦੋਵਾਲ ਵਿਚ ਥੋੜ੍ਹੀ ਫ਼ੌਜ ਵੀ ਜਮ੍ਹਾ ਕਰ ਲਈ ਸੀ।

ਬ੍ਰਿਟਿਸ਼ ਫ਼ੌਜ ਨੂੰ ਪਿੱਛੋਂ ਚਾਰ ਪੈਦਲ ਰੈਜਮੈਂਟਾਂ, ਤਿੰਨ ਘੋੜਸਵਾਰ ਰੈਜਮੈਂਟਾਂ ਅਤੇ 18 ਤੋਪਾਂ ਦੀ ਸਹਾਇਤਾ ਪਹੁੰਚ ਚੁਕੀ ਸੀ। ਫ਼ੌਜ ਨੇ ਅੱਧੀ ਰਾਤ ਨੂੰ ਹੀ ਬੱਦੋਵਾਲ ਵੱਲ ਕੂਚ ਕੀਤਾ। 21 ਜਨਵਰੀ ਦੀ ਸਵੇਰ ਇਹ ਪਤਾ ਲੱਗਾ ਕਿ ਲਗਭਗ 10 ਹਜ਼ਾਰ ਸਿੱਖ ਫ਼ੌਜ, ਇਸ ਤੋਂ ਇਕ ਦਿਨ ਪਹਿਲੇ ਹੀ ਬੱਦੋਵਾਲ ਪਹੁੰਚ ਚੁਕੀ ਸੀ। ਸਿੱਖ ਫ਼ੌਜ ਨੇ ਅੰਗਰੇਜ਼ ਘੋੜ-ਸਵਾਰਾਂ ਉੱਤੇ ਤੋਪਾਂ ਨਾਲ ਗੋਲੇ ਸੁੱਟੇ ਅਤੇ ਜਵਾਬ ਵਿਚ ਅੰਗਰੇਜ਼ਾਂ ਨੇ ਵੀ ਗੋਲਾਬਾਰੀ ਕੀਤੀ ਸਿੱਖ ਫ਼ੌਜ ਦੇ ਪੈਦਲ ਦਸਤਿਆਂ ਨੇ ਵੀ ਬਹਾਦਰੀ ਨਾਲ ਜੰਗ ਕੀਤੀ। ਸਿੱਖਾਂ ਨੇ ਇਕ ਰੇਤਲੀ ਪਹਾੜੀ ਪਿੱਛੇ ਤੋਪਾਂ ਬੀੜ ਕੇ ਅੰਗਰੇਜ਼ ਫ਼ੌਜ ਉੱਪਰ ਗੋਲਾਬਾਰੀ ਕੀਤੀ । ਇਸ ਗੋਲਾਬਾਰੀ ਤੋਂ ਡਰ ਕੇ ਅੰਗਰੇਜ਼ ਫ਼ੌਜ ਲੁਧਿਆਣੇ ਵੱਲ ਕੂਚ ਕਰਨ ਲੱਗੀ । ਰਣਜੋਧ ਸਿੰਘ ਨੇ ਆਪਣੀ ਫ਼ੌਜ ਨੂੰ ਭਾਰੀ ਜੰਗ ਸ਼ੁਰੂ ਕਰਨ ਦਾ ਹੁਕਮ ਦਿੱਤਾ । ਉਹ ਆਪ ਜੰਗ ਦੇ ਮੈਦਾਨ ਵਿਚ ਨਹੀਂ ਗਿਆ। ਬਰਤਾਨਵੀ ਫ਼ੌਜ ਹਾਰ ਕੇ ਸਾਮਾਨ ਛੱਡ ਕੇ ਵਾਪਸ ਲੁਧਿਆਣੇ ਪਰਤ ਗਈ । ਸਿੱਖ ਫ਼ੌਜ ਨੇ ਅੰਗਰੇਜ਼ਾਂ ਦਾ ਸਾਰਾ ਸਮਾਨ ਲੁੱਟ ਲਿਆ । ਲੁਧਿਆਣੇ ਵਿੱਚ ਜੋ ਘੋੜੇ ਦਾਖ਼ਲ ਨਹੀਂ ਸਨ ਹੋਏ, ਉਹ ਵੀ ਲੁੱਟ ਲਏ ਅਤੇ ਕਾਫ਼ੀ ਤੋਪਾਂ ਵੀ ਲੁੱਟੀਆਂ । ਇਸ ਤਰ੍ਹਾਂ ਸਿੱਖ ਫ਼ੌਜ ਨੇ ਇਸ ਯੁੱਧ ਵਿਚ ਅੰਗਰੇਜ਼ ਫੌਜ ਨੂੰ ਬੁਰੀ ਤਰ੍ਹਾਂ ਹਾਰ ਦਿੱਤੀ।

ਇਸ ਪਿੰਡ ਵਿਚ ਇਕ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਤੋਂ ਇਲਾਵਾ ਪ੍ਰਾਇਮਰੀ ਹੈਲਥ ਸੈਂਟਰ ਤੇ ਡਾਕ-ਤਾਰ ਘਰ ਵੀ ਸਥਾਪਿਤ ਹਨ। ਇਸ ਦਾ ਕੁਲ ਰਕਬਾ 972 ਹੈਕਟੇਅਰ ਹੈ।

ਹ. ਪੁ.–ਸਿੱ. ਇ.–ਕਨਿੰਘਮ; ਡਿ. ਸੈਂ. ਹੈਂ. ਬੁ.-ਲੁਧਿਆਣਾ

**ਬਧਵਾਰ, ਸੂਰਜ ਕਾਂਤ (ਵੀ.ਚ.)** : ਇਸ ਸੂਰਬੀਰ ਦਾ ਜਨਮ 7 ਜੁਲਾਈ, 1930 ਨੂੰ ਹਿਸਾਰ (ਹਰਿਆਣਾ) ਵਿਖੇ ਹੋਇਆ। ਇਸ ਨੇ 14 ਅਕਤੂਬਰ, 1950 ਨੂੰ ਭਾਰਤੀ ਵਾਯੂਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1962 ਦੇ ਹਿੰਦ-ਚੀਨ ਯੁੱਧ ਸਮੇਂ ਲਦਾਖ ਵਿਚ ਚੀਨੀ ਹਮਲਾਵਰਾਂ ਦੁਆਰਾ ਘਿਰੀ ਹੋਈ ਇਕ ਭਾਰਤੀ ਚੌਕੀ ਪੂਰਨ ਤੌਰ ਤੇ ਹਵਾਈ ਸਹਾਇਤਾ ਤੇ ਆਸ਼ਰਿਤ ਸੀ । ਭਾਰਤੀ ਫ਼ੌਜ ਦੇ ਜਵਾਨਾਂ ਨੂੰ ਇਥੋਂ ਕੱਢਣ ਦਾ ਕੰਮ ਕੇਵਲ ਹੈਲੀਕਾਪਟਰ ਹੀ ਕਰ ਸਕਦੇ ਸਨ। 4 ਅਕਤੂਬਰ, 1962 ਨੂੰ ਸਕੁਆਰਡਨ ਲੀਡਰ ਬਧਵਾਰ ਅਤੇ ਫ਼ਲਾਈਟ ਲੈਫ਼ਟੀਨੈਂਟ ਨਾਰਾਇਣਨ ਨੇ ਇਸ ਕਾਰਜ ਲਈ ਕੁਝ ਉਡਾਣਾਂ ਭਰੀਆਂ । ਇਕ ਉਡਾਣ ਦੌਰਾਨ ਇਨ੍ਹਾਂ ਦੇ ਹੈਲੀਕਾਪਟਰ ਦੇ ਇੰਜਣ ਵਿਚ ਕੁਝ ਰੁਕਾਵਟ ਆ ਗਈ ਜਿਸ ਕਾਰਨ ਮਜਬੂਰ ਹੋ ਕੇ ਇਸ ਨੂੰ ਚੀਨੀਆਂ ਦੀਆਂ ਚੌਕੀਆਂ ਤੋਂ ਬਚਦੇ ਬਚਾਉਂਦੇ ਇਕ ਨਦੀ ਦੇ ਕਿਨਾਰੇ ਉਤਰਨਾ ਪਿਆ । ਲੋੜੀਂਦੀ ਸਹਾਇਤਾ ਪ੍ਰਾਪਤ ਕਰਨ ਲਈ ਇਹ ਆਪਣੀ ਇਕ ਚੌਕੀ ਵੱਲ ਜਾ ਰਹੇ ਸਨ ਕਿ ਇਸ ਨੇ ਕਾਫ਼ੀ ਸੰਖਿਆ ਵਿਚ ਚੀਨ ਦੇ ਹਥਿਆਰਬੰਦ ਫ਼ੌਜੀਆਂ ਨੂੰ ਵੇਖਿਆ । ਇਹ ਪਿੱਛੇ ਮੁੜਿਆ ਤੇ ਮੁੜ ਹੈਲੀਕਾਪਟਰ ਦੀ ਉਡਾਣ ਭਰਨ ਦਾ ਫੈਸਲਾ ਕੀਤਾ । ਇਸ ਵਿਚਕਾਰ ਲਗਭਗ 150 ਚੀਨੀ ਜਵਾਨ ਇਸ ਦੇ ਹੈਲੀਕਾਪਟਰ ਦੇ ਨੇੜੇ ਆ ਚੁੱਕੇ ਸਨ ਤੇ ਉਨ੍ਹਾਂ ਨੇ ਇਸ ਨੂੰ ਆਤਮ-ਸਮਰਪਣ ਕਰਨ ਲਈ ਕਿਹਾ । ਇਹ ਬੜੀ ਸੂਝ ਬੂਝ ਨਾਲ ਆਪਣੇ ਹੈਲੀਕਾਪਟਰ ਤਕ ਪੁੱਜ ਗਿਆ ਤੇ ਜਿਵੇਂ ਕਿਵੇਂ ਉਸ ਨੂੰ ਸੁਰੱਖਿਅਤ ਆਪਣੀ ਚੌਕੀ ਤਕ ਉਡਾ ਕੇ ਲੈ ਗਿਆ ।

ਇਸ ਤਰ੍ਹਾਂ ਇਸ ਨੇ ਕਾਫ਼ੀ ਯੁੱਧ ਸਾਮੱਗਰੀ ਬਚਾ ਲਈ ਤੇ ਹੈਲੀਕਾਪਟਰ ਵੀ ਸੁਰੱਖਿਅਤ ਵਾਪਸ ਲੈ ਆਇਆ।

ਇਸ ਦੀ ਸੂਝ ਬੂਝ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਬਨਵਾਰੀ ਲਾਲ (ਵੀ.ਚ.)** : ਇਸ ਸੂਰਬੀਰ ਦਾ ਜਨਮ 17 ਮਾਰਚ, 1941 ਨੂੰ ਬਠਿੰਡਾ ਜ਼ਿਲ੍ਹੇ ਦੇ ਪਿੰਡ ਮੌੜ ਖੁਰਦ ਵਿਖੇ ਸ੍ਰੀ ਸ਼ਿਵੋ ਚੰਦ ਦੇ ਗ੍ਰਹਿ ਵਿਖੇ ਹੋਇਆ । 17 ਮਾਰਚ, 1963 ਨੂੰ ਇਹ ਫ਼ੌਜ ਵਿਚ ਭਰਤੀ ਹੋ ਗਿਆ । ਸੰਨ 1971 ਦੇ ਹਿੰਦ-ਪਾਕਿ ਯੁੱਧ ਸਮੇਂ ਇਹ 19 ਪੰਜਾਬ ਰੈਜਮੈਂਟ ਵਿਚ ਸ਼ਾਮਲ ਹੋਇਆ ਜਿਸ ਨੂੰ ਪੂਰਬੀ ਸੈਕਟਰ ਦੇ ਇਕ ਖੇਤਰ ਉੱਤੇ ਕਬਜ਼ਾ ਕਰਨ ਦਾ ਕੰਮ ਸੌਂਪਿਆ ਗਿਆ । ਜਦੋਂ ਇਹ ਅਜੇ ਤਿਆਰੀ ਹੀ ਕਰ ਰਹੇ ਸਨ ਤਾਂ ਦੁਸ਼ਮਣ ਨੇ ਇਨ੍ਹਾਂ ਉੱਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ ।

ਇਸ ਨਾਜ਼ੁਕ ਸਮੇਂ ਇਸ ਨੇ ਬਹੁਤ ਸੂਝ ਬੂਝ ਤੋਂ ਕੰਮ ਲਿਆ ਅਤੇ ਇਕ ਦਰਖ਼ਤ ਜਿਸ ਉੱਤੇ ਦੁਸ਼ਮਣਾਂ ਦਾ ਇਕ ਚੌਂਕੀ ਅਧਿਕਾਰੀ ਲੁਕਿਆ ਹੋਇਆ ਸੀ, ਨੂੰ ਆਪਣੀ ਮਸ਼ੀਨਗਨ ਦਾ ਨਿਸ਼ਾਨਾ ਬਣਾਇਆ ਅਤੇ ਉਸ ਨੂੰ ਗਿਰਾ ਦਿੱਤਾ । ਯੁੱਧ ਵਿਚ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਪਰ ਅਖ਼ੀਰੀ ਦਮ ਤਕ ਹਲਕੀ ਮਸ਼ੀਨਗਨ ਨਾਲ ਦੁਸ਼ਮਣ ਦਾ ਮੁਕਾਬਲਾ ਕਰਦਾ ਰਿਹਾ ਅਤੇ ਇਥੇ ਹੀ ਵੀਰਗਤੀ ਨੂੰ ਪ੍ਰਾਪਤ ਹੋ ਗਿਆ।

ਇਸ ਦੀ ਬਹਾਦਰੀ ਅਤੇ ਦ੍ਰਿੜ੍ਹ ਨਿਸ਼ਚੇ ਨੂੰ ਦੇਖਦੇ ਹੋਏ ਇਸ ਨੂੰ ਵੀਰ ਚੱਕਰ ਮਰਨ ਉਪਰੰਤ ਨਾਲ ਸਨਮਾਨਿਆ ਗਿਆ।

**ਬਨੂੜ** : ਇਹ ਪਟਿਆਲਾ ਜ਼ਿਲ੍ਹੇ ਦੀ ਰਾਜਪੁਰਾ ਤਹਿਸੀਲ ਦਾ ਰਾਜਪੁਰਾ-ਚੰਡੀਗੜ੍ਹ ਮੁੱਖ ਸੜਕ ਉੱਤੇ ਰਾਜਪੁਰੇ ਤੋਂ 14 ਕਿ. ਮੀ. ਉੱਤਰ-ਪੂਰਬ ਵੱਲ ਸਥਿਤ ਇਕ ਇਤਿਹਾਸਕ ਮਹੱਤਤਾ ਵਾਲਾ ਕਸਬਾ ਹੈ।

ਕਸਬੇ ਦੀ ਬਾਹਰੀ ਦਿੱਖ ਤੋਂ ਇਸ ਦੀ ਇਤਿਹਾਸਕ ਪ੍ਰਾਚੀਨਤਾ ਦਾ ਸਹਿਜੇ ਹੀ ਅਨੁਮਾਨ ਲਾਇਆ ਜਾ ਸਕਦਾ ਹੈ । ਇਸ ਦੇ ਇਤਿਹਾਸ ਦੇ ਪੁਰਾਤਨ ਤੱਥ, ਸਮੇਂ ਦੀਆਂ ਧੂੜੀਆਂ ਵਿਚ ਗੁੰਮ ਹੋ ਚੁਕੇ ਹਨ । ਪੁਰਾਣੇ ਸਮਿਆਂ ਵਿਚ ਇਸ ਦਾ ਨਾਂ ਪੁਸ਼ਪਾ, ਪੁਸ਼ਪਾਵਤੀ ਜਾਂ ਪੋਹਪਾ ਨਗਰੀ ਅਰਥਾਤ ਫੁੱਲਾਂ ਦਾ ਸ਼ਹਿਰ ਸੀ ਅਤੇ ਇਹ (ਚੰਬੇਲੀ) ਚਮੇਲੀ ਦੇ ਇਤਰ ਲਈ ਖ਼ਾਸ ਤੌਰ ਤੇ ਪ੍ਰਸਿੱਧ ਸੀ। ਸਮਰਾਟ ਬਿਕ੍ਰਮਾਦਿਤ ਦੇ ਸਮੇਂ ਹੋਏ ਮਾਧਵਨਲ ਤੇ ਕਾਮਕੰਦਲਾ ਜੋ ਇਸੇ ਨਾਂ ਦੇ ਨਾਟਕ ਦੇ ਨਾਇਕ ਤੇ ਨਾਇਕਾ ਹਨ, ਇਥੋਂ ਦੇ ਹੀ ਵਸਨੀਕ ਦਸੇ ਜਾਂਦੇ ਹਨ। ਮੁਗ਼ਲ ਕਾਲ ਸਮੇਂ ਇਥੋਂ ਦੇ ਗਵੱਈਏ ਦੂਰ ਦੂਰ ਤਕ ਪ੍ਰਸਿੱਧ ਸਨ । ਅਕਬਰ ਬਾਦਸ਼ਾਹ ਦੇ ਸਮੇਂ ਦੀ ਪ੍ਰਸਿੱਧ ਗਾਇਕਾ ਬੰਨੋ ਜੋ ਜ਼ਾਤ ਦੀ ਛੀਂਬਣ ਸੀ, ਇਥੋਂ ਦੀ ਰਹਿਣ ਵਾਲੀ ਸੀ ਅਤੇ ਕਿਹਾ ਜਾਂਦਾ ਹੈ ਕਿ ਕਸਬੇ ਦਾ ਅਜੋਕਾ ਨਾਂ ਇਸੇ ਦੇ ਨਾਂ ਤੇ ਹੀ ਪਿਆ। ਇਸ ਕਸਬੇ ਦੀ ਸਭ ਤੋਂ ਪੁਰਾਤਨ ਯਾਦਗਾਰ ਦਿੱਲੀ ਦੇ ਸੱਯਦ ਬਾਦਸ਼ਾਹ ਖ਼ਿਜ਼ਰ ਖ਼ਾਨ (1414-1421 ਈ.) ਦੇ ਪਿਤਾ ਮਲਿਕ ਸੁਲੇਮਾਨ ਦਾ ਢੱਠਾ ਹੋਇਆ ਮਕਬਰਾ ਹੈ । ਇਸ ਦੀ ਇਕ ਕੰਧ ਵਿਚ ਲੱਗੇ ਹੋਏ ਪੱਥਰ ਉੱਤੇ ਮਲਿਕ ਸੁਲੇਮਾਨ ਦੀ ਮੌਤ ਦੀ ਤਾਰੀਖ 808 ਹਿਜਰੀ (ਸੰਨ 1405) ਦਿੱਤੀ ਗਈ ਹੈ।

ਬਾਬਰ ਆਪਣੀ ਜੀਵਨ ਕਥਾ 'ਤੁਜ਼ਕਿ ਬਾਬਰੀ' ਵਿਚ ਲਿਖਦਾ ਹੈ ਕਿ ਉਹ ਰੋਪੜ ਤੋਂ ਚਲ ਕੇ ਕੁਰਾਲੀ ਵਿਚੋਂ ਹੁੰਦਾ ਹੋਇਆ ਫ਼ਰਵਰੀ, 1526 ਨੂੰ ਘੱਗਰ ਦੇ ਕੰਢੇ ਤੇ ਬਨੂੜ ਪਹੁੰਚਿਆ (ਜਦੋਂ ਕਿ ਹੁਣ ਘੱਗਰ ਬਨੂੜ ਤੋਂ ਲਗਭਗ 10 ਕਿ.ਮੀ. ਦੀ ਦੂਰੀ ਤੇ ਵਗਦਾ ਹੈ)। ਇਥੋਂ ਉਹ ਘੱਗਰ ਦੇ ਕੰਢੇ ਦੀ ਸੈਰ ਲਈ ਛੱਤ ਗਿਆ । ਉਸ ਸਮੇਂ ਛੱਤ ਬਨੂੜ ਇਕੱਠਾ ਹੀ ਨਾਂ ਸੀ। ਇਸ ਇਲਾਕੇ ਦਾ ਆਲਾ ਦੁਆਲਾ ਉਸ ਨੂੰ ਬਹੁਤ ਵਧੀਆ ਲਗਿਆ ਤੇ ਉਸ ਨੇ ਕੁਝ ਮੀਲਾਂ ਵਿਚ ਇਕ ਬਾਗ਼ ਬਣਾਉਣ ਦਾ ਹੁਕਮ ਦਿੱਤਾ । ਅਕਬਰ ਬਾਦਸ਼ਾਹ ਵੇਲੇ ਬਨੂੜ ਸਰਹਿੰਦ ਦਾ ਇਕ ਮਹਾਲ (ਪਰਗਣਾ) ਬਣਾਇਆ ਗਿਆ ਤੇ ਅਠ੍ਹਾਰਵੀਂ ਸਦੀ ਦੇ ਆਰੰਭ ਤਕ ਇਸ ਦੀ ਇਹ ਵਿਸ਼ੇਸ਼ਤਾ ਕਾਇਮ ਰਹੀ ।

ਬੰਦਾ ਬਹਾਦਰ ਨੇ ਪੰਜਾਬ ਆ ਕੇ 27 ਵਿਸਾਖ, ਸੰਮਤ 1767 ਨੂੰ ਬਨੂੜ ਉੱਤੇ ਹਮਲਾ ਕੀਤਾ । ਬਨੂੜੀਆਂ ਨੇ ਚੁਪ ਚਾਪ ਇਸ ਦੀ ਈਨ ਮੰਨ ਲਈ। ਅਹਿਮਦ ਸ਼ਾਹ ਦੁਰਾਨੀ ਦੇ ਵਜ਼ੀਰ ਸ਼ਾਹ ਵਲੀ ਖ਼ਾਨ ਦੇ 31 ਮਾਰਚ, 1761 ਦੇ ਇਕ ਰੁੱਕੇ ਤੋਂ ਪਤਾ ਲਗਦਾ ਹੈ ਕਿ ਪਾਨੀਪਤ ਦੀ ਤੀਜੀ ਲੜਾਈ ਸਮੇਂ ਬਨੂੜ ਇਕ ਤਕੜਾ ਪਰਗਣਾ ਹੁੰਦਾ ਸੀ ਅਤੇ ਇਸ ਸਮੇਂ ਇਸ ਅਧੀਨ 37 ਪਿੰਡ ਵੀ ਆਉਂਦੇ ਸਨ। ਜਨਵਰੀ, 1764 ਵਿਚ ਸਰਹਿੰਦ ਫ਼ਤਹਿ ਕਰ ਕੇ ਸਿੱਖਾਂ ਨੇ ਜਦੋਂ ਆਪਣੇ ਇਲਾਕੇ ਵੰਡੇ ਤਾਂ ਬਨੂੜ ਸਿੰਘਪੁਰੀਏ ਸਰਦਾਰਾਂ ਦੇ ਹਿੱਸੇ ਵਿਚ ਆਇਆ। ਇਸ ਉਪਰੰਤ ਇਹ ਪਟਿਆਲੇ ਦੇ ਮਹਾਰਾਜਾ ਅਮਰ ਸਿੰਘ ਦੇ ਕਬਜ਼ੇ ਵਿਚ ਆ ਗਿਆ ਤੇ ਇਸ ਨੂੰ ਪਟਿਆਲਾ ਰਿਆਸਤ ਦੀ ਤਹਿਸੀਲ ਬਣਾ ਦਿੱਤਾ ਗਿਆ । ਪੈਪਸੂ ਦੇ ਪੰਜਾਬ ਨਾਲ ਮਿਲ ਜਾਣ ਤੇ ਇਹ ਪੰਜਾਬ ਵਿਚ ਸ਼ਾਮਲ ਹੋ ਗਿਆ ।

ਮਲਿਕ ਸੁਲੇਮਾਨ ਦੇ ਮਕਬਰੇ ਤੋਂ ਬਿਨਾਂ ਇਥੇ ਇਕ ਪੁਰਾਣੇ ਸ਼ਾਹੀ ਕਿਲੇ ਦੇ ਖੰਡਰ ਵੀ ਮਿਲਦੇ ਹਨ ਜੋ ਜ਼ੁਲਮਗੜ੍ਹ ਦੇ ਨਾਂ ਨਾਲ ਪ੍ਰਸਿੱਧ ਸੀ। ਇਸ ਤੋਂ ਇਲਾਵਾ ਬੰਦਾ ਅਲੀ ਬੇਗ ਦਾ ਇਕ ਹੋਰ ਕਿਲਾ ਵੀ ਮੌਜੂਦ ਹੈ। ਇਥੇ 4 ਪ੍ਰਾਇਮਰੀ, 2 ਮਿਡਲ ਤੇ 2 ਸੈਕੰਡਰੀ ਸਕੂਲਾਂ ਤੋਂ ਇਲਾਵਾ ਡਿਸਪੈਂਸਰੀ, ਇਕ ਪਰਿਵਾਰ ਭਲਾਈ ਕੇਂਦਰ ਤੇ ਡਾਕਖਾਨਾ ਵੀ ਹਨ। ਇਸ ਦਾ ਕੁਲ ਰਕਬਾ 450 ਵ. ਕਿ. ਮੀ. ਹੈ।

ਆਬਾਦੀ – 9,501 (1991)

ਹ. ਪੁ.-ਡਿ. ਸੈਂ. ਹੈਂ.ਬੁ. -ਪਟਿਆਲਾ;-; ਇੰਪ. ਗ. ਇੰਡ. 6:413,414

**ਬੰਨੋ, ਭਾਈ** : ਇਹ ਪੱਛਮੀ ਪੰਜਾਬ ਦੇ ਗੁਜਰਾਂਵਾਲਾ (ਪਾਕਿਸਤਾਨ) ਦੀ ਫਲੀਆ ਤਹਿਸੀਲ ਦੇ ਪਿੰਡ ਮਾਂਗਟ ਦਾ ਇਕ ਸ਼ਰਧਾਲੂ ਸਿੱਖ ਸੀ । ਭਾਈ ਬੰਨੋ ਦੇ ਨਾਂ ਤੇ ਇਥੇ (ਮਾਂਗਟ ਪਿੰਡ ਵਿਚ) ਇਕ ਗੁਰਦੁਆਰਾ ਬਣਿਆ ਹੋਇਆ ਹੈ । ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਰਧਾਲੂ ਸੀ ਅਤੇ ਇਸ ਨੇ ਆਦਿ ਗ੍ਰੰਥ ਦੇ ਪਹਿਲੇ ਹੱਥ ਲਿਖਤ ਖਰੜੇ ਦੀ ਨਕਲ ਤਿਆਰ ਕੀਤੀ ਸੀ ਜਿਸ ਵਿਚ ਇਸ ਨੇ ਕੁਝ ਵਾਧੂ ਬਾਣੀਆਂ ਆਪਣੀ ਮਰਜ਼ੀ ਨਾਲ ਦਰਜ ਕਰ ਦਿੱਤੀਆਂ । ਇਸ ਬੀੜ ਨੂੰ ਸਿੱਖਾਂ ਵਿਚ ਪ੍ਰਮਾਣਿਕ ਨਹੀਂ ਮੰਨਿਆ ਜਾਂਦਾ । ਇਹ ਬੀੜ ਹੁਣ ਕਾਨ੍ਹਪੁਰ ਦੇ ਗੁਰਦੁਆਰੇ ਵਿਚ ਸੁਰੱਖਿਅਤ ਹੈ । ਸ੍ਰੀ ਗੁਰੂ ਤੇਗ਼ ਬਹਾਦਰ ਦੇ ਸ਼ਲੋਕ ਇਸ ਵਿਚ ਪਿੱਛੋਂ ਸ਼ਾਮਲ ਕੀਤੇ ਗਏ ਹਨ।

ਹ. ਪੁ.–ਸਿ. ਸ੍ਰਾ. ਵੈ. ਪਾ.:48; ਮ. ਕੋ.:960

**ਬੱਬਰ ਅਕਾਲੀ ਲਹਿਰ** : ਇਸ ਲਹਿਰ ਦਾ ਪਿਛੋਕੜ ਗੁਰਦੁਆਰਾ ਸੁਧਾਰ ਲਹਿਰ ਸੀ ਪਰ ਜਿਨ੍ਹਾਂ ਭਾਵਨਾਵਾਂ ਨੇ ਬੱਬਰਾਂ ਨੂੰ ਸਾਮਰਾਜੀ ਨੌਕਰਸ਼ਾਹੀ ਵਿਰੁੱਧ ਹਥਿਆਰ ਚੁੱਕਣ ਲਈ ਮਜਬੂਰ ਕੀਤਾ ਉਹ ਸਾਮਰਾਜ ਦੀ ਅੰਨ੍ਹੀ ਲੁੱਟ ਤੇ ਨੌਕਰਸ਼ਾਹੀ ਵੱਲੋਂ ਦੇਸ਼ ਭਗਤਾਂ ਉੱਤੇ ਅਨ੍ਹੇਵਾਹ ਕੀਤੇ ਜਾਣ ਵਾਲੇ ਜ਼ੁਲਮਾਂ ਦੀ ਕਹਾਣੀ ਵਿਚੋਂ ਪੈਦਾ ਹੋਈਆਂ ਸਨ ਜਿਵੇਂ ਕਿ ਉਨ੍ਹਾਂ ਦੇ ਖੁਲ੍ਹੇ ਪ੍ਰਚਾਰ ਤੋਂ ਜ਼ਾਹਿਰ ਹੁੰਦਾ ਹੈ।

ਬਰਤਾਨਵੀ ਸਾਮਰਾਜ ਤੋਂ ਪਹਿਲਾਂ ਹਿੰਦੁਸਤਾਨ ਚੰਗੀ ਤਰ੍ਹਾਂ ਆਪਣੇ ਪੈਰੀਂ ਖੜ੍ਹਾ ਸੀ ਪਰ ਇਸ ਸਾਮਰਾਜ ਨੇ ਹਿੰਦ ਦੇ ਰਜਵਾੜਿਆਂ ਤੇ ਜਾਗੀਰਦਾਰਾਂ ਆਦਿ ਨੂੰ ਆਪਣੇ ਰਾਜ ਦੇ ਥੰਮਾਂ ਵਜੋਂ ਵਰਤਿਆ ਜਿਸ ਕਾਰਨ ਦੇਸ਼ ਦੀ ਖੇਤੀਬਾੜੀ ਵੀ ਜਾਗੀਰਦਾਰੀ ਤੇ ਸਾਮਰਾਜੀ ਲੁਟ ਦੇ ਗਲਘੋਟੂ ਚੌਖਟੇ ਅੰਦਰ ਕੈਦ ਹੋ ਗਈ । ਜ਼ਿਮੀਂਦਾਰ ਦੀ ਮਾਲੀ ਹਾਲਤ ਪਤਲੀ ਹੋਣ ਕਾਰਨ ਜ਼ਮੀਨ ਸਰਮਾਏਦਾਰਾਂ ਦੇ ਹੱਥਾਂ ਵਿਚ ਜਾਣ ਲਗ ਪਈ । ਬੇਕਾਰੀ ਤੇ ਗ਼ਰੀਬੀ ਭਾਰਤੀਆਂ ਦੇ ਹੱਡਾਂ ਦਾ ਰੋਗ ਬਣ ਗਈ । ਸਿੱਖ-ਰਾਜ ਸਮੇਂ ਕਿਸਾਨ ਕਦੇ ਕਦਾਈਂ ਹੀ ਜ਼ਮੀਨ ਰਹਿਣ ਰੱਖਿਆ ਕਰਦਾ ਸੀ ਪਰ ਅੰਗਰੇਜ਼ੀ ਰਾਜ ਸਮੇਂ ਜ਼ਮੀਨ ਕਿਸਾਨ ਹਥੋਂ ਖਿਸਕਣ ਲਗ ਪਈ । ਸੰਨ 1898 ਤਕ ਆਮ ਕਿਸਾਨਾਂ ਦੀ ਕਾਫ਼ੀ ਜ਼ਮੀਨ ਰਹਿਣ ਹੋ ਚੁਕੀ ਸੀ। ਕਿਸਾਨੀ ਸ਼ਾਹੂਕਾਰਾਂ ਦੇ ਪੰਜੇ ਵਿਚ ਬੁਰੀ ਤਰ੍ਹਾਂ ਫਸੀ ਹੋਈ ਸੀ । ਕਿਸਾਨਾਂ ਦੀ ਹਾਲਤ ਸਾਮਰਾਜੀਆਂ, ਜਾਗੀਰਦਾਰਾਂ ਤੇ ਸੂਦਖੋਰਾਂ ਦੀ ਲੁਟ ਕਾਰਨ ਦਿਨੋ ਦਿਨ ਨਿਘਰਦੀ ਜਾ ਰਹੀ ਸੀ। ਆਮ ਲੋਕਾਂ ਦੇ ਦਿਲਾਂ ਵਿਚ ਬੇਚੈਨੀ ਧੁਖਣ ਲੱਗੀ।

ਸੰਨ 1914 ਦੇ ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ ਨੇ ਭਾਰਤੀਆਂ ਦੀ ਅੰਗਰੇਜ਼ਾਂ ਵਿਰੁੱਧ ਉਤਪੰਨ ਹੋ ਰਹੀ ਨਫ਼ਰਤ ਵਿਚ ਹੋਰ ਵਾਧਾ ਕੀਤਾ। ਇਸ ਸਾਕੇ ਵਿਚ ਸੈਂਕੜੇ ਭਾਰਤੀ ਸ਼ਹੀਦ ਹੋਏ ਤੇ ਸੈਂਕੜਿਆਂ ਨੂੰ ਸਜ਼ਾਵਾਂ ਹੋਈਆਂ। ਇਸ ਸਾਕੇ ਦੇ ਸ਼ਹੀਦ ਵਧੇਰੇ ਪੰਜਾਬੀ ਸਨ ਜਿਸ ਕਰ ਕੇ ਇਸ ਦਾ ਪੰਜਾਬ ਦੀ ਸਿਆਸਤ ਉਤੇ ਚੌਖਾ ਪ੍ਰਭਾਵ ਪਿਆ । ਇਸ ਘਟਨਾ ਦੇ ਸਿੱਟੇ ਵਜੋਂ ਅਮਰੀਕਾ ਬਰਤਾਨੀਆ ਤੇ ਸਿੰਘਾਪੁਰ ਆਦਿ ਦੇਸ਼ਾਂ ਵਿਚੋਂ ਗਦਰ ਪਾਰਟੀ ਨੇ ਕਾਫ਼ੀ ਗਿਣਤੀ ਵਿਚ ਦੇਸ਼ਭਗਤ ਯੋਧਿਆਂ ਨੂੰ ਮੁਲਕ ਆਜ਼ਾਦ ਕਰਵਾਉਣ ਲਈ ਭਾਰਤ ਭੇਜਿਆ ਜਿਨ੍ਹਾਂ ਨੇ ਲੋਕ-ਪੱਖੀ ਹਿੰਦੁਸਤਾਨੀ ਫ਼ੌਜਾਂ ਨਾਲ ਮਿਲ ਕੇ ਭਾਰਤ ਨੂੰ ਆਜ਼ਾਦ ਕਰਵਾਉਣ ਦਾ ਉਪਰਾਲਾ ਕੀਤਾ ਜੋ 1915 ਈ. ਦੇ ਗਦਰ ਨਾਲ ਪ੍ਰਸਿੱਧ ਹੈ ਪਰ ਇਹ ਸੂਰਬੀਰ ਸਫ਼ਲ ਨਾ ਹੋ ਸਕੇ । ਇਸ ਦੇ ਸਿੱਟੇ ਵਜੋਂ ਇਨ੍ਹਾਂ ਵਿਚੋਂ ਕਈਆਂ ਨੂੰ ਫਾਂਸੀ ਤੇ ਕਾਲੇਪਾਣੀ ਆਦਿ ਦੀਆਂ ਸਜ਼ਾਵਾਂ ਹੋਈਆਂ। ਇਨ੍ਹਾਂ ਦੀਆਂ ਕੁਰਬਾਨੀਆਂ ਨੇ ਕੌਮਪ੍ਰਸਤਾਂ ਨੂੰ ਝੰਜੋੜ ਕੇ ਰੱਖ ਦਿੱਤਾ ।

ਸੰਨ 1919 ਦੇ ਆਰੰਭ ਵਿਚ ਬੰਬਈ ਦੀ ਮਜ਼ਦੂਰ ਸ਼੍ਰੇਣੀ ਵਿਚ ਇਕ ਅਦੁਤੀ ਲਹਿਰ ਉਤਪੰਨ ਹੋਈ ਜਿਸ ਦੇ ਸਿੱਟੇ ਵਜੋਂ ਸਵਾ ਲੱਖ ਦੇ ਕਰੀਬ ਮਜ਼ਦੂਰ ਹੜਤਾਲ ਵਿਚ ਸ਼ਾਮਲ ਹੋਏ । ਇਸ ਸਮੇਂ ਸਰਕਾਰ ਨੇ 'ਰੋਲਟ ਐਕਟ' ਪਾਸ ਕੀਤਾ ਜਿਸ ਦਾ ਮੰਤਵ ਬਿਨਾਂ ਮੁਕੱਦਮਾ ਚਲਾਏ ਦੇਸ਼ਭਗਤਾਂ ਨੂੰ ਜੇਲ੍ਹਾਂ ਵਿਚ ਬੰਦ ਕਰਨਾ ਸੀ । ਇਸ ਦੇ ਸਿੱਟੇ ਵਜੋਂ 6 ਅਪ੍ਰੈਲ, 1919 ਨੂੰ ਦੇਸ਼ ਵਿਆਪੀ ਹੜਤਾਲ ਹੋਈ ਜੋ ਆਪਣੇ ਆਪ ਵਿਚ ਇਕ ਮਿਸਾਲ ਸੀ। 13 ਅਪ੍ਰੈਲ, 1919 ਨੂੰ ਜਲ੍ਹਿਆਂ ਵਾਲੇ ਬਾਗ਼ ਦੀ ਘਟਨਾ ਨੇ ਸਾਰੇ ਦੇਸ਼ਵਾਸੀਆਂ ਦੇ ਦਿਲਾਂ ਵਿਚ ਗੁੱਸੇ ਦੀ ਅੱਗ ਬਾਲ ਦਿੱਤੀ । ਸੰਨ 1920 ਵਿਚ ਕਾਂਗਰਸ ਨੇ ਨਾਗਪੁਰ ਵਿਚ ਸਾਲਾਨਾ ਸਮਾਗਮ ਕੀਤਾ ਜਿਸ ਵਿਚ ਅੰਗਰੇਜ਼ੀ ਸਰਕਾਰ ਵਿਰੁੱਧ ਨਾ-ਮਿਲਵਰਤਨ ਪ੍ਰੋਗਰਾਮ ਚਲਾਉਣ ਦਾ ਫ਼ੈਸਲਾ ਕੀਤਾ ਗਿਆ । ਇਸ ਵਿਚ ਭਾਰਤੀਆਂ ਨੇ ਵਧ ਚੜ੍ਹ ਕੇ ਹਿੱਸਾ ਲਿਆ ।

ਇਸ ਸਾਰੇ ਹਾਲਾਤ ਦਾ ਅਸਰ ਹਿੰਦੁਸਤਾਨੀ ਫ਼ੌਜਾਂ ਤੇ ਪਿਆ । ਸਭ ਤੋਂ ਵਧ ਪ੍ਰਭਾਵ ਭਾਈ ਕਿਸ਼ਨ ਸਿੰਘ ਗੜਗੱਜ,ਅਮਰ ਸਿੰਘ ਕੋਟ ਬਾੜੇ ਖਾਂ, ਨਰੈਣ ਸਿੰਘ ਚਾਟੀਵਿੰਡ, ਗੰਡਾ ਸਿੰਘ ਅਤੇ ਬੇਲਾ ਸਿੰਘ ਆਦਿ ਨੇ ਕਬੂਲਿਆ ਜੋ ਅੰਬਾਲਾ ਛਾਉਣੀ ਵਿਖੇ ਇਕੱਠੇ ਹੀ 35/2 ਸਿੱਖ ਪਲਟਨ ਵਿਚ ਨੌਕਰੀ ਕਰ ਰਹੇ ਸਨ । ਇਨ੍ਹਾਂ ਦਿਨਾਂ ਵਿਚ ਫ਼ੌਜਾਂ ਵਿਚ ਛਾਂਟੀ ਹੋਣੀ ਸ਼ੁਰੂ ਹੋ ਗਈ ਜਿਸ ਨਾਲ ਫ਼ੌਜ ਦੇ ਜੋਸ਼ੀਲੇ ਜਵਾਨਾਂ ਵਿਚ ਅੰਗਰੇਜ਼ੀ ਸਾਮਰਾਜ ਵਿਰੁੱਧ ਹੋਰ ਜ਼ਿਆਦਾ ਨਫ਼ਰਤ ਦੀ ਅੱਗ ਭੜਕਣ ਲੱਗੀ। ਭਾਈ ਕਿਸ਼ਨ ਸਿੰਘ ਫ਼ੌਜ ਵਿਚ ਹੌਲਦਾਰ ਮੇਜਰ ਸੀ। ਉਸ ਨੇ ਆਮ ਫ਼ੌਜੀਆਂ ਵਿਚ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਕੀਤਾ । ਇਨ੍ਹਾਂ ਹੀ ਦਿਨਾਂ ਵਿਚ 20 ਫ਼ਰਵਰੀ, 1921 ਨੂੰ ਨਨਕਾਣਾ ਸਾਹਿਬ ਦਾ ਸਾਕਾ ਵਾਪਰ ਗਿਆ । ਇਸ ਨੇ ਗੁਰਦੁਆਰੇ ਦੇ ਜੋੜ ਮੇਲੇ ਤੇ ਆਮ ਤਕਰੀਰ ਵਿਚ ਫ਼ੌਜੀਆਂ ਨੂੰ ਬਗਾਵਤ ਲਈ ਲਲਕਾਰਿਆ। ਪਤਾ ਲਗਦਿਆਂ ਹੀ ਇਸ ਨੂੰ ਕੋਰਟ ਮਾਰਸ਼ਲ ਕਰ ਕੇ 28 ਦਿਨਾਂ ਲਈ ਕੁਆਰਟਰ-ਗਾਰਦ ਦੀ ਸਜ਼ਾ ਸੁਣਾ ਦਿੱਤੀ ਤੇ ਇਹ ਸਜ਼ਾ ਮੁਕਦਿਆਂ ਹੀ ਉਸ ਨੂੰ ਹੌਲਦਾਰ ਮੇਜਰ ਦੀ ਪੈਨਸ਼ਨ ਦੇ ਕੇ ਫ਼ੌਜ ਵਿਚੋਂ ਕੱਢ ਦਿੱਤਾ ਗਿਆ । ਅੱਗੇ ਜਾ ਕੇ ਉਹ ਸੂਰਬੀਰ ਬੱਬਰ ਅਕਾਲੀ ਲਹਿਰ ਦਾ ਧੁਰਾ ਸਾਬਤ ਹੋਇਆ। ਉਸ ਸੂਰਬੀਰ ਨੇ ਜਿਉਂਦੇ ਜੀਅ ਕਦੇ ਵੀ ਅੰਗਰੇਜ਼ ਸਰਕਾਰ ਦੀ ਇਹ ਪੈਨਸ਼ਨ ਪ੍ਰਾਪਤ ਨਾ ਕੀਤੀ ।

ਨਨਕਾਣਾ ਸਾਹਿਬ ਦੇ ਸਾਕੇ ਤੇ ਵਿਚਾਰ ਲਈ 19,20 ਤੇ 21 ਮਾਰਚ, 1921 ਨੂੰ ਹੁਸ਼ਿਆਰਪੁਰ ਵਿਖੇ ਭਾਰੀ ਸਿੱਖ ਕਾਨਫਰੰਸ ਹੋਈ ਜਿਸ ਵਿਚ 14 ਦੇ ਲਗਭਗ ਬੱਬਰਾਂ ਨੇ ਭਾਗ ਲਿਆ ਤੇ ਸਰਬਸੰਮਤੀ ਨਾਲ ਇਹ ਫ਼ੈਸਲਾ ਕੀਤਾ ਗਿਆ ਕਿ ਨਨਕਾਣਾ ਸਾਹਿਬ ਦੇ ਸਾਕੇ ਦੇ ਜ਼ਿੰਮੇਵਾਰ ਵਿਅਕਤੀਆਂ ਦਾ ਕਤਲ ਕੀਤਾ ਜਾਵੇ ਜਿਸ ਵਿਚ ਮਹੰਤ ਨਰਾਇਣ ਦਾਸ, ਮਹੰਤ ਸੇਵਾਦਾਸ, ਮਹੰਤ ਬਸੰਤ ਦਾਸ ਮਾਨਕ, ਮਿਸਟਰ ਬਾਊਰਿੰਗ ਸੁਪਰਡੰਟ ਪੁਲਿਸ ਤੇ ਮਿਸਟਰ ਕਿੰਗ ਦੇ ਨਾਂ ਬੋਲ ਰਹੇ ਸਨ । ਇਸ ਮੰਤਵ ਲਈ ਤੋਤਾ ਸਿੰਘ ਪਿਸ਼ੌਰੀ ਦੀ, ਸਰਹੱਦ ਤੋਂ ਹਥਿਆਰ ਲਿਆਉਣ ਲਈ ਡਿਊਟੀ ਲਾਈ ਗਈ ਤੇ ਕੁਝ ਹਥਿਆਰਾਂ ਲਈ ਬੇਲਾ ਸਿੰਘ ਤੇ ਗੰਡਾ ਸਿੰਘ ਜੋ ਅੰਬਾਲਾ ਛਾਉਣੀ ਵਿਖੇ ਫ਼ੌਜੀ ਸਨ, ਦੀ ਡਿਊਟੀ ਲਾਈ ਗਈ। ਫ਼ੌਜ ਵਿਚੋਂ ਭਗੌੜੇ ਗੰਡਾ ਸਿੰਘ ਤੇ ਬੇਲਾ ਸਿੰਘ ਦੀ ਪੁਲਿਸ ਕਪਤਾਨ ਮਿਸਟਰ ਬਾਊਰਿੰਗ ਦਾ ਕਤਲ ਕਰਨ ਦੀ ਡਿਊਟੀ ਲਾਈ ਗਈ।

ਇਹ ਦੋਵੇਂ ਲਾਹੌਰ ਤੋਂ ਨਿਕਲਦੀ 'ਅਕਾਲੀ ਅਖ਼ਬਾਰ' ਵਿਚ ਕੰਮ ਕਰਦੇ ਸਾਧੂ ਸਿੰਘ ਨਾਮੀ ਵਿਅਕਤੀ ਕਾਰਨ ਪਕੜੇ ਗਏ ਜਿਸ ਨੂੰ ਇਹ ਆਪਣਾ ਹਮਾਇਤੀ ਸਮਝ ਬੈਠੇ ਸਨ । ਇਸ ਤਰ੍ਹਾਂ ਗੰਡਾ ਸਿੰਘ ਤੇ ਬੇਲਾ ਸਿੰਘ ਦੇ ਫੜੇ ਜਾਣ ਨਾਲ ਸਾਰੀ ਸਾਜ਼ਸ਼ ਦਾ ਪਤਾ ਲਗ ਗਿਆ। ਇਨ੍ਹਾਂ ਤੇ ਚਲਾਇਆ ਗਿਆ

ਮੁਕੱਦਮਾ 'ਫਸਟ ਬਬਰ ਅਕਾਲੀ ਕਾਂਸਪੀਰੇਸੀ ਕੇਸ 1922' ਅਖਵਾਇਆ। 18 ਮਈ, 1922 ਨੂੰ ਇਸ ਕੇਸ ਦਾ ਫ਼ੈਸਲਾ ਸੁਣਾਇਆ ਗਿਆ ਜਿਸ ਵਿਚ ਤੋਤਾ ਸਿੰਘ ਪਿਸ਼ੌਰੀ ਤੇ ਤਾਰਾ ਸਿੰਘ ਠੇਠਰ ਨੂੰ ਪੰਜ-ਪੰਜ ਸਾਲ ਤੇ ਬੇਲਾ ਸਿੰਘ ਤੇ ਗੰਡਾ ਸਿੰਘ ਨੂੰ ਤਿੰਨ-ਤਿੰਨ ਸਾਲ ਦੀ ਸਜ਼ਾ ਹੋਈ ਜਦੋਂ ਕਿ ਅਮਰ ਸਿੰਘ ਕੋਟ ਬਾੜੇ ਖਾਂ, ਨਰੈਣ ਸਿੰਘ ਚਾਟੀਵਿੰਡ ਤੇ ਭਾਈ ਪ੍ਰੇਮ ਸਿੰਘ ਗ੍ਰੰਥੀ ਨੂੰ ਬਰੀ ਕਰ ਦਿੱਤਾ ਗਿਆ ।

ਇਸ ਦੇ ਨਾਲ ਹੀ ਮਸਾਟਰ ਮੋਤਾ ਸਿੰਘ, ਭਾਈ ਕਿਸ਼ਨ ਸਿੰਘ, ਗੁਰਬਚਨ ਸਿੰਘ ਅੰਬਾਲਾ, ਵਤਨ ਸਿੰਘ ਕਾਹਰੀ ਸਾਹਰੀ, ਅਮਰ ਸਿੰਘ ਦਿੱਲੀ ਤੇ ਬਿਜਲਾ ਸਿੰਘ ਨੂੰ ਇਸ਼ਤਿਹਾਰੀ ਮੁਜਰਮ ਕਰਾਰ ਦੇ ਦਿੱਤਾ ਗਿਆ ।

ਇਨ੍ਹਾਂ ਦਿਨਾਂ ਵਿਚ ਭਾਈ ਕਿਸ਼ਨ ਸਿੰਘ ਦੀ ਮੁਲਾਕਾਤ ਪ੍ਰਸਿੱਧ ਬੱਬਰ ਨੇਤਾਵਾਂ ਬਾਬੂ ਸੰਤਾ ਸਿੰਘ, ਸ. ਮੋਤਾ ਸਿੰਘ ਤੇ ਸ. ਸੁੰਦਰ ਸਿੰਘ ਆਦਿ ਨਾਲ ਹੋਈ । ਲਹਿਰ ਨੂੰ ਤੇਜ਼ ਕਰਨ ਲਈ ਇਸ ਨੇ ਵੱਖ ਵੱਖ ਥਾਵਾਂ ਤੇ ਪ੍ਰਚਾਰ ਸ਼ੁਰੂ ਕਰ ਦਿੱਤਾ । ਮਸਤੂਆਣਾ ਸਾਹਿਬ (ਜ਼ਿਲ੍ਹਾ ਸੰਗਰੂਰ) ਦੇ ਇਕ ਧਾਰਮਿਕ ਦੀਵਾਨ ਵਿਚ ਉਸ ਨੇ ਬਾਗ਼ੀਆਨਾ ਭਾਸ਼ਨ ਕੀਤਾ । ਇਹ ਇਕਾਦਸ਼ੀ ਦੇ ਮੇਲੇ ਦਾ ਸਮਾਂ ਸੀ । ਪ੍ਰਿੰਸੀਪਲ ਤੇਜਾ ਸਿੰਘ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠਾ ਸੀ । ਕਿਸ਼ਨ ਸਿੰਘ ਨੇ ਇਥੇ ਸਾਫ਼ ਸ਼ਬਦਾਂ ਵਿਚ ਕਿਹਾ ਕਿ ਅੰਗਰੇਜ਼ਾਂ ਨੇ ਸਾਡੇ ਹੀ ਭਰਾਵਾਂ ਦੀ ਗ਼ਦਾਰੀ ਸਦਕਾ ਸਿੱਖ ਰਾਜ ਸਮਾਪਤ ਕੀਤਾ ਤੇ ਅੰਗਰੇਜ਼ਾਂ ਦੀ ਹੀ ਸ਼ਹਿ ਉੱਤੇ ਗੁਰਦੁਆਰਿਆਂ ਦੇ ਮਹੰਤਾਂ; ਨੇ ਗੁਰਧਾਮਾਂ ਤੇ ਕਬਜ਼ਾ ਜਮਾਇਆ ਅਤੇ ਭੋਲੇ ਭਾਲੇ ਸ਼ਰਧਾਲੂਆਂ ਦੇ ਖ਼ੂਨ ਦੀ ਹੋਲੀ ਖੇਡੀ। ਮੈਂ ਅੱਜ ਐਲਾਨ ਕਰਦਾ ਹਾਂ ਕਿ ਜਾਂ ਤਾਂ ਅਸੀਂ ਆਪ ਖ਼ਤਮ ਹੋ ਜਾਵਾਂਗੇ ਜਾਂ ਇਸ ਬਦੇਸ਼ੀ ਸਰਕਾਰ ਨੂੰ ਉਨ੍ਹਾਂ ਸਮੁੰਦਰਾਂ ਰਾਹੀਂ ਵਾਪਸ ਭਜਾ ਦਿਆਂਗੇ ਜਿਨ੍ਹਾਂ ਰਾਹੀ ਆ ਕੇ ਇਨ੍ਹਾਂ ਨੇ ਸਾਡੇ ਦੇਸ਼ ਉੱਤੇ ਕਬਜ਼ਾ ਕੀਤਾ ਹੈ । ਪ੍ਰਿੰ. ਸਾਹਿਬ ਇਸ ਜੋਸ਼ੀਲੀ ਤਕਰੀਰ ਨੂੰ ਮੁਨਾਸਬ ਨਾ ਸਮਝਦੇ ਹੋਏ ਭਾਈ ਕਿਸ਼ਨ ਸਿੰਘ ਨੂੰ ਇਸ ਤੋਂ ਰੋਕ ਰਹੇ ਸਨ ਜਦੋਂ ਕਿ ਸੰਗਤ ਵਿਚ ਬੈਠੇ ਜੋਸ਼ੀਲੇ ਜਵਾਨ ਇਸ ਨੂੰ ਸੁਣਨਾ ਚਾਹੁੰਦੇ ਸਨ । ਇਸ ਉਪਰੰਤ ਇਸ ਨੇ ਦੁਆਬੇ ਦੀ ਧਰਤੀ ਉੱਤੇ ਬੱਬਰ ਲਹਿਰ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ।

ਨਵੰਬਰ, 1921 ਵਿਚ ਰੁੜਕਾ ਕਲਾਂ (ਜ਼ਿਲ੍ਹਾ ਜਲੰਧਰ) ਵਿਚ ਭਾਰੀ ਅਕਾਲੀ ਕਾਨਫਰੰਸ ਹੋਈ ਜਿਸ ਵਿਚ ਬੱਬਰਾਂ ਦੇ ਚਕਰਵਰਤੀ ਜੱਥੇ ਬਣਾ ਕੇ ਸਾਰੇ ਇਲਾਕੇ ਵਿਚ ਪੂਰੇ ਜ਼ੋਰ ਸ਼ੋਰ ਨਾਲ ਪ੍ਰਚਾਰ ਕਰਨ ਦਾ ਫ਼ੈਸਲਾ ਕੀਤਾ ਗਿਆ । ਇਸ ਅਨੁਸਾਰ ਜਲੰਧਰ ਦੇ ਆਲੇ-ਦੁਆਲੇ ਦੇ ਇਲਾਕੇ ਤੇ ਪ੍ਰਚਾਰ ਲਈ ਭਾਈ ਕਿਸ਼ਨ ਸਿੰਘ ਤੇ ਮਾਸਟਰ ਮੋਤਾ ਸਿੰਘ, ਬੰਗਿਆਂ ਵੱਲ ਕਰਮ ਸਿੰਘ ਝਿੰਗੜ ਤੇ ਮਾਸਟਰ ਦਲੀਪ ਸਿੰਘ ਗੋਸਲ, ਆਤਮਾ ਸਿੰਘ ਬੀਕਾ ਨਵਾਂ ਸ਼ਹਿਰ ਵੱਲ, ਕਰਮ ਸਿੰਘ ਦੌਲਤਪੁਰ ਤੇ ਆਸਾ ਸਿੰਘ ਬਲਾਚੌਰ ਵੱਲ, ਧਰਮ ਸਿੰਘ ਤੇ ਬਾਬਾ ਦਲੀਪ ਸਿੰਘ ਸਾਹਦੜਾ ਤੇ ਇਸੇ ਤਰ੍ਹਾਂ ਗੜ੍ਹਸ਼ੰਕਰ, ਮਾਹਲਪੁਰ, ਹੁਸ਼ਿਆਰਪੁਰ, ਹਰਿਆਣਾ, ਸ਼ਾਮਚੌਰਾਸੀ ਆਦਿ ਇਲਾਕਿਆਂ ਵਿਚ ਪ੍ਰਚਾਰ ਲਈ ਡਿਊਟੀਆਂ ਲਾਈਆਂ ਗਈਆਂ। ਇਨ੍ਹਾਂ ਨੇਤਾਵਾਂ ਨੇ ਵੱਖ ਵੱਖ ਇਲਾਕਿਆਂ ਵਿਚ ਪ੍ਰਚਾਰ ਰਾਹੀਂ ਚੱਕਰਵਰਤੀ ਜੱਥਿਆਂ ਵਿਚ ਜਵਾਨ ਭਰਤੀ ਕੀਤੇ । ਇਕੱਲੇ ਪੰਡੋਰੀ ਨਿੱਝਰਾਂ ਪਿੰਡ (ਜ਼ਿਲ੍ਹਾ ਜਲੰਧਰ) ਵਿਚੋਂ ਇਸ ਲਹਿਰ ਵਿਚ 13 ਜਵਾਨ ਭਰਤੀ ਹੋਏ । ਫ਼ਰਵਰੀ, 1922 ਵਿਚ ਰਿਆਸਤ ਕਪੂਰਥਲਾ ਦੀ ਤਹਿਸੀਲ ਫ਼ਗਵਾੜਾ ਵਿਚ ਪਹਿਲੇ ਜੱਥੇ ਨੇ ਜਲਸਾ ਕੀਤਾ। ਫ਼ਿਰ ਲਖਪੁਰ, ਸਾਹਨੀ, ਸੁਨਿੜਾ, ਬੁਬੇਲੀ, ਨਰੂੜ, ਪਾਸ਼ਟਾ, ਪਲਾਹੀ, ਮਾਣਕਪੁਰ, ਸੰਗਤਪੁਰ ਆਦਿ ਪਿੰਡਾਂ ਵਿਚ ਭਰਪੂਰ ਪ੍ਰਚਾਰ ਹੋਇਆ।

ਬੱਬਰ ਨੇਤਾਵਾਂ ਦੀਆਂ ਕਾਰਵਾਈਆਂ ਮੁਖ਼ਬਰਾਂ ਰਾਹੀਂ ਪੁਲਿਸ ਤਕ ਪੁਜ ਜਾਂਦੀਆਂ ਸਨ । ਅਖ਼ੀਰ ਜ਼ਿਲ੍ਹਾ ਜਲੰਧਰ ਦੇ ਪਿੰਡ ਸੰਗਵਾਲ ਜੋ 1915-16 ਈ. ਵਿਚ ਗ਼ਦਰ ਪਾਰਟੀ ਦੀਆਂ ਸਰਗਮੀਆਂ ਦਾ ਕੇਂਦਰ ਰਿਹਾ ਹੈ, ਵਿਖੇ 19 ਮਾਰਚ, 1922 ਨੂੰ ਇਕ ਭਾਰੀ ਦੀਵਾਨ ਹੋਇਆ । ਪੁਲਿਸ ਦੇ ਡਰ ਕਾਰਨ ਇਹ ਜਲਸਾ ਬਹੁਤ ਜਲਦੀ ਖ਼ਤਮ ਹੋ ਗਿਆ । ਸਾਰੇ ਬੱਬਰ ਜਿਨ੍ਹਾਂ ਵਿਚ ਬਾਬੂ ਸੰਤਾ ਸਿੰਘ, ਜਥੇਦਾਰ ਕਿਸ਼ਨ ਸਿੰਘ, ਸੁੰਦਰ ਸਿੰਘ ਆਦਿ ਸ਼ਾਮਲ ਸਨ, ਬਿਆਸ ਪਿੰਡ ਤੇ ਸੰਗਵਾਲ ਦੇ ਵਿਚਕਾਰ ਇਕ ਖੂਹ ਉੱਤੇ ਇਕੱਠੇ ਹੋਏ ਤੇ ਪੁਲਿਸ ਦੇ ਮੁਖ਼ਬਰਾਂ ਨੂੰ ਸੁਧਾਰਨ ਦਾ ਫ਼ੈਸਲਾ ਕੀਤਾ । ਇਹ ਵੀ ਫ਼ੈਸਲਾ ਕੀਤਾ ਗਿਆ ਕਿ ਪਹਿਲਾਂ ਝੋਲੀਚੁੱਕਾਂ ਨੂੰ ਜ਼ਬਾਨੀ ਤਾੜਨਾ ਕੀਤੀ ਜਾਵੇ ਅਤੇ ਜੇ ਫ਼ਿਰ ਵੀ ਉਹ ਬਾਜ ਨਾ ਆਉਣ ਤਾਂ ਉਨ੍ਹਾਂ ਦੇ ਨੱਕ ਕੰਨ ਵੱਢ ਦਿੱਤੇ ਜਾਣ। ਇਸ ਕੰਮ ਲਈ ਸਭ ਤੋਂ ਪਹਿਲਾਂ ਸ਼ਾਮ ਸਿੰਘ ਜ਼ੈਲਦਾਰ ਤੱਲਣ, ਹਰਨਾਮ ਸਿੰਘ ਮਹੱਦੀਪੁਰ ਤੇ ਪੰਜ ਸੱਤ ਹੋਰ ਝੋਲੀਚੁੱਕਾਂ ਦੇ ਨਾਂ ਵਿਚਾਰੇ ਗਏ । ਮੁਖ਼ਬਰਾਂ ਨੂੰ ਸਜ਼ਾ ਦੇਣ ਦਾ ਨਾਂ ਬੱਬਰਾਂ ਨੇ ਸੁਧਾਰ ਕਰਨਾ ਰਖਿਆ ।

11 ਮਈ, 1922 ਨੂੰ ਪਿੰਡ ਸੂੰਢ (ਜ਼ਿਲ੍ਹਾ ਜਲੰਧਰ) ਵਿਖੇ ਲੋਕਾਂ ਨੇ ਭਾਈ ਸੁੰਦਰ ਸਿੰਘ ਬੱਬਰ ਅਕਾਲੀ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਜਿਸ ਦੇ ਰੋਸ ਵਜੋਂ ਬੱਬਰਾਂ ਵੱਲੋਂ ਇਸ ਪਿੰਡ ਨੂੰ ਅੱਗ ਲਾਉਣ ਦੀ ਯੋਜਨਾ ਬਣਾਈ ਗਈ ਪਰ ਮਾਸਟਰ ਮੋਤਾ ਸਿੰਘ ਵੱਲੋਂ ਇਸ ਦੀ ਪਰਵਾਨਗੀ ਨਾ ਦਿੱਤੀ ਗਈ ਕਿਉਂਕਿ ਇਸ ਨਾਲ ਬੇਦੋਸ਼ੇ ਲੋਕਾਂ ਦੀ ਜਾਨ ਜਾਣ ਦਾ ਡਰ ਸੀ ।

ਪੁਲਿਸ ਦੇ ਮੁਖ਼ਬਰਾਂ ਨੂੰ ਸੁਧਾਰਨ ਲਈ ਸਭ ਤੋਂ ਪਹਿਲਾ ਨਿਸ਼ਾਨਾ ਹਰਨਾਮ ਸਿੰਘ ਮਹੱਦੀਪੁਰ (ਜ਼ਿਲ੍ਹਾ ਜਲੰਧਰ) ਨੂੰ ਬਣਾਇਆ ਗਿਆ । 20 ਮਈ, 1922 ਦੀ ਰਾਤ ਨੂੰ ਹਜ਼ਾਰਾ ਸਿੰਘ, ਛੱਜਾ ਸਿੰਘ ਮਸਾਣੀਆਂ ਤੇ ਅਮਰ ਸਿੰਘ ਰਾਜੋਵਾਲ ਨੇ ਹਰਨਾਮ ਸਿੰਘ ਉੱਤੇ ਹਮਲਾ ਕਰ ਦਿੱਤਾ । ਇਹ ਘਰ ਇਕੱਲਾ ਸੁੱਤਾ ਪਿਆ ਸੀ । ਛੱਜਾ ਸਿੰਘ ਤੇ ਉਸ ਦੇ ਸਾਥੀ ਕੰਧ ਟਪ ਕੇ ਅੰਦਰ ਲੰਘ ਗਏ ਤੇ ਹਰਨਾਮ ਸਿੰਘ ਨੂੰ ਫੜ ਲਿਆ ਤੇ ਫਿਰ ਤਲਵਾਰਾਂ ਨਾਲ ਉਸ ਦੀਆਂ ਲੱਤਾਂ ਵੱਢ ਸੁਟੀਆਂ ਅਤੇ ਦੌੜ ਗਏ। ਕਾਰਵਾਈ ਦਾ ਮਕਸਦ ਦੂਜੇ ਮੁਖ਼ਬਰਾਂ ਨੂੰ ਚਿਤਾਵਨੀ ਦੇਣਾ ਸੀ।

ਲਹਿਰ ਨੂੰ ਸਿਖ਼ਰ ਤੇ ਪਹੁੰਚਾਉਣ ਤੇ ਪ੍ਰਚਾਰ ਮਾਧਿਅਮ ਲਈ ਨੇਤਾਵਾਂ ਵੱਲੋਂ 'ਬੱਬਰ ਅਕਾਲੀ ਦੁਆਬਾ' ਅਖ਼ਬਾਰ ਦੀ ਸੁਰੂਆਤ ਕੀਤੀ ਗਈ । ਲਹਿਰ ਨੂੰ ਅੱਗੇ ਵਧਾਉਣ ਲਈ ਇਹ ਇਕ ਠੋਸ ਕਦਮ ਸੀ । ਇਹ ਅਖ਼ਬਾਰ ਭਾਈ ਕਿਸ਼ਨ ਸਿੰਘ ਦੀ ਨਿਗਰਾਨੀ ਹੇਠ ਛਪਦਾ ਸੀ । ਇਸ ਅਖ਼ਬਾਰ ਦੀ ਪ੍ਰੈਸ ਦਾ ਨਾਂ

'ਉਡਾਰੂ ਪ੍ਰੈਸ' ਰੱਖਿਆ। ਇਸ ਪਰਚੇ ਵਿਚ ਅੰਗਰੇਜ਼ੀ ਸਰਕਾਰ ਵਿਰੁੱਧ ਖੁੱਲਮ ਖੁਲ੍ਹਾ ਪ੍ਰਚਾਰ ਕੀਤਾ ਜਾਂਦਾ ਸੀ ।

15 ਜੁਲਾਈ, 1922 ਨੂੰ ਬੜੇ ਨਾਟਕੀ ਢੰਗ ਨਾਲ ਪ੍ਰਸਿੱਧ ਬੱਬਰ ਨੇਤਾ ਮਾਸਟਰ ਮੋਤਾ ਸਿੰਘ ਦੀ ਗ੍ਰਿਫ਼ਤਾਰੀ ਕੀਤੀ ਗਈ । (ਪਹਿਲਾਂ ਇਸ ਨੇਤਾ ਨੂੰ 1919 ਈ. ਵਿਚ ਰੋਲਟ ਐਕਟ ਅਧੀਨ ਲਾਹੌਰ ਕਿਲੇ ਵਿਚ ਨਜ਼ਰਬੰਦ ਕੀਤਾ ਸੀ ਤੇ ਫ਼ਿਰ ਛੱਡ ਦਿੱਤਾ ਸੀ। ਇਸ ਨੇ 1920-21ਈ. ਵਿਚ ਕਾਂਗਰਸ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ ਸੀ ਤੇ ਇਸ ਸਮੇਂ ਇਹ ਲਾਲਾ ਲਾਜਪਤ ਰਾਏ, ਡਾਕਟਰ ਕਿਚਲੂ ਆਦਿ ਨੇਤਾਵਾਂ ਦਾ ਨੇੜਲਾ ਸਾਥੀ ਰਿਹਾ) ਇਸ ਕੇਸ ਵਿਚ ਇਸ ਨੂੰ 124-ਏ ਤੇ 153-ਏ ਅਧੀਨ ਅੱਠ ਸਾਲ ਲਈ ਕੈਦ ਦੀ ਸਜ਼ਾ ਦਿੱਤੀ ਗਈ ।

ਅਗਸਤ, 1922 ਵਿਚ ਬੱਬਰ ਜੱਥੇ ਦੀ ਇਕ ਸਾਂਝੀ ਮੀਟਿੰਗ ਹੋਈ। ਇਸ ਵਿਚ ਕਰਮ ਸਿੰਘ ਦੌਲਤਪੁਰ, ਉਦੇ ਸਿੰਘ ਰਾਮਗੜ੍ਹ, ਜਥੇਦਾਰ ਕਿਸ਼ਨ ਸਿੰਘ ਤੇ ਕਰਮ ਸਿੰਘ ਝਿੰਗੜ ਆਦਿ ਨੇ ਭਾਗ ਲਿਆ । ਇਕ ਵਰਕਿੰਗ ਕਮੇਟੀ ਬਣਾਉਣ ਤੇ ਉਸ ਦੀ ਚੋਣ ਕਰਨ ਦਾ ਫ਼ੈਸਲਾ ਕੀਤਾ ਗਿਆ । ਇਸ ਕਮੇਟੀ ਦੀ ਚੋਣ ਇਸ ਤਰ੍ਹਾਂ ਹੋਈ:-

ਜਥੇਦਾਰ : ਕਿਸ਼ਨ ਸਿੰਘ, ਸਕੱਤਰ : ਦਲੀਪ ਸਿੰਘ ਗੋਸਲ, ਖਜ਼ਾਨਚੀ : ਬਾਬੂ ਸੰਤਾ ਸਿੰਘ, ਹੋਰ ਮੈਂਬਰ : ਕਰਮ ਸਿੰਘ ਦੌਲਤਪੁਰ, ਕਰਮ ਸਿੰਘ ਝਿੰਗੜ ਅਤੇ ਕਰਮ ਸਿੰਘ।

ਇਸ ਲਹਿਰ ਦੀ ਪਹਿਲੀ ਸਾਰੀ ਕਾਰਵਾਈ ਚਕਰਵਰਤੀ ਜੱਥੇ ਦੇ ਨਾਂ ਹੇਠ ਹੁੰਦੀ ਸੀ । ਅਗਸਤ, 1922 ਦੀ ਇਸ ਮੀਟਿੰਗ ਵਿਚ ਲਹਿਰ ਦਾ ਨਾਂ 'ਬੱਬਰ ਅਕਾਲੀ' ਰੱਖਿਆ ਗਿਆ। 'ਬੱਬਰ ਅਕਾਲੀ ਦੁਆਬਾ' ਅਖ਼ਬਾਰ ਦੀਆਂ ਸਰਗਰਮੀਆਂ ਤੇਜ਼ ਕਰਨ ਲਈ ਇਕ ਹੋਰ ਸਾਈਕਲੋਸਟਾਈਲ ਮਸ਼ੀਨ ਖ਼ਰੀਦੀ ਗਈ।

22 ਦਸੰਬਰ, 1922 ਨੂੰ ਜਲੰਧਰ ਜ਼ਿਲ੍ਹੇ ਦੇ ਜੱਸੋਵਾਲ ਪਿੰਡ ਵਿਖੇ ਹਰੀ ਸਿੰਘ ਜੱਸੋਵਾਲ ਦੀ ਹਵੇਲੀ ਵਿਚ ਮੀਟਿੰਗ ਹੋਈ। ਇਸ ਮੀਟਿੰਗ ਵਿਚ ਭਾਈ ਕਿਸ਼ਨ ਸਿੰਘ ਗੜਗੱਜ, ਦਲੀਪ ਸਿੰਘ, ਕਰਮ ਸਿੰਘ ਝਿੰਗੜ, ਲਾਲ ਸਿੰਘ ਆਦਿ ਨੇ ਭਾਗ ਲਿਆ । ਇਸ ਮੀਟਿੰਗ ਵਿਚ ਸਭ ਤੋਂ ਅਹਿਮ ਫ਼ੈਸਲਾ ਇਹ ਕੀਤਾ ਗਿਆ ਕਿ ਪੁਲਿਸ ਦੇ ਮੁਖ਼ਬਰਾਂ ਨੂੰ ਸੋਧਿਆ ਜਾਵੇ । ਸਭ ਤੋਂ ਪਹਿਲਾ ਨਾਂ ਅਰਜਨ ਸਿੰਘ ਪਟਵਾਰੀ ਦਾ ਪੇਸ਼ ਹੋਇਆ। ਇਸ ਨੇ ਹੀ ਮਾਸਟਰ ਮੋਤਾ ਸਿੰਘ ਨੂੰ ਗ੍ਰਿਫ਼ਤਾਰ ਕਰਵਾਇਆ ਸੀ। ਦੂਜੇ ਨੰਬਰ ਤੇ ਜ਼ੈਲਦਾਰ ਬਿਸ਼ਨ ਸਿੰਘ ਰਾਣੀ ਥੂਹੇ ਦਾ ਨਾਂ ਸੋਧਾ ਲਾਉਣ ਲਈ ਸ਼ਾਮਲ ਕੀਤਾ ਗਿਆ। ਮੁੱਖ ਬੱਬਰਾਂ ਦੀ ਸੂਹ ਦੇਣ ਵਾਲਿਆਂ ਲਈ ਸਰਕਾਰ ਵੱਲੋਂ ਰੱਖੇ ਗਏ ਇਨਾਮਾਂ ਉੱਤੇ ਵੀ ਵਿਚਾਰ ਕੀਤਾ ਗਿਆ।

30-31 ਦਸੰਬਰ, 1922 ਨੂੰ ਮੁੜ ਉਸੇ ਥਾਂ ਦੂਜੀ ਮੀਟਿੰਗ ਹੋਈ ਜਿਸ ਵਿਚ ਪਹਿਲੀ ਮੀਟਿੰਗ ਦੇ ਸਾਰੇ ਨੌਂ ਬੱਬਰਾਂ ਨੇ ਭਾਗ ਲਿਆ । ਇਸ ਵਿਚ ਪਹਿਲੇ ਫੈਸਲੇ ਤੇ ਵਧੇਰੇ ਜ਼ੋਰ ਦਿੱਤਾ ਗਿਆ ਕਿ ਮੁਖ਼ਬਰਾਂ ਦੇ ਨੱਕ ਕੰਨ ਵੱਢਣ ਦੀ ਬਜਾਇ ਉਨ੍ਹਾਂ ਦਾ ਸਫ਼ਾਇਆ ਕੀਤਾ ਜਾਵੇ ਪਰ ਉਨ੍ਹਾਂ ਦੇ ਬੀਵੀ ਬੱਚਿਆਂ ਨੂੰ ਬਿਲਕੁਲ ਕੁਝ ਨਾ ਆਖਿਆ ਜਾਵੇ। ਉਨ੍ਹਾਂ ਦੇ ਘਰੋਂ ਲੁਟਿਆ ਪੈਸਾ ਤੇ ਹੋਰ ਕੀਮਤੀ ਚੀਜ਼ਾਂ ਵਰਕਿੰਗ ਕਮੇਟੀ ਪਾਸ ਪਹੁੰਚਾਈਆਂ ਜਾਣ ਤੇ ਲਹਿਰ ਦੇ ਫ਼ੰਡ ਦਾ ਪੈਸਾ ਨਿੱਜੀ ਕੰਮਾਂ ਲਈ ਨਾ ਵਰਤਣ ਦਾ ਵੀ ਫ਼ੈਸਲਾ ਕੀਤਾ ਗਿਆ ।

5 ਜਨਵਰੀ, 1923 ਨੂੰ ਝੋਲੀਚੁੱਕਾਂ ਦੀ ਸ਼ਹਿ ਨਾਲ ਕਰਮ ਸਿੰਘ ਝਿੰਗੜ ਤੇ ਮਾਸਟਰ ਦਲੀਪ ਸਿੰਘ ਗੋਸਲ ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ । ਦੋਹਾਂ ਦਾ ਧਾਰਾ 124-ਏ ਤੇ 153-ਏ ਅਧੀਨ ਚਲਾਨ ਕਰ ਕੇ ਮਾਸਟਰ ਦਲੀਪ ਸਿੰਘ ਨੂੰ ਪੰਜ ਸਾਲ ਤੇ ਕਰਮ ਸਿੰਘ ਝਿੰਗੜ ਨੂੰ ਚਾਰ ਸਾਲਾਂ ਲਈ ਕੈਦ ਕਰ ਕੇ ਮੁਲਤਾਨ ਜੇਲ੍ਹ ਵਿਚ ਭੇਜ ਦਿੱਤਾ ।

16 ਅਤੇ 22 ਜਨਵਰੀ, 1923 ਨੂੰ ਅਰਜਨ ਸਿੰਘ ਪਟਵਾਰੀ ਹਰੀਪੁਰ ਜੋ ਮਾਸਟਰ ਮੋਤਾ ਸਿੰਘ ਦੀ ਗ੍ਰਿਫ਼ਤਾਰੀ ਲਈ ਜ਼ਿੰਮੇਵਾਰ ਸੀ, ਨੂੰ ਦੋ ਵਾਰ ਕਤਲ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਇਹ ਸਫ਼ਲ ਨਾ ਹੋਈ। ਇਸ ਵਿਚ 16 ਜਨਵਰੀ ਦੀ ਘਟਨਾ ਵਿਚ ਕਿਸ਼ਨ ਸਿੰਘ, ਬੰਤਾ ਸਿੰਘ, ਪ੍ਰੇਮ ਸਿੰਘ, ਸਾਧਾ ਸਿੰਘ, ਜਗਜੀਤ ਸਿੰਘ, ਸੰਤਾ ਸਿੰਘ, ਬੂਟਾ ਸਿੰਘ, ਮੁਣਸ਼ਾ ਸਿੰਘ ਤੇ ਧੰਨਾ ਸਿੰਘ ਬਹਿਬਲਪੁਰ ਆਦਿ ਨੇ ਭਾਗ ਲਿਆ ਜਦੋਂ ਕਿ 23 ਜਨਵਰੀ, 1923 ਦੀ ਵਾਰਦਾਤ ਵਿਚ ਪ੍ਰੇਮ ਸਿੰਘ, ਸਾਧਾ ਸਿੰਘ, ਸੰਤਾ ਸਿੰਘ, ਬੂਟਾ ਸਿੰਘ ਆਦਿ ਨੇ ਭਾਗ ਲਿਆ।

2-3 ਫ਼ਰਵਰੀ, 1932 ਦੀ ਰਾਤ ਨੂੰ ਅਜੋਕੇ ਜ਼ਿਲ੍ਹੇ ਨਵਾਂ ਸ਼ਹਿਰ ਦੇ ਪਿੰਡ ਜਾਡਲਾ ਵਿਖੇ ਡਾਕਾ ਮਾਰਿਆ ਗਿਆ । ਇਸ ਡਾਕੇ ਵਿਚ ਇਸ ਪਿੰਡ ਦੇ ਮੁਨਸ਼ੀ ਰਾਮ ਸ਼ਾਹੂਕਾਰ ਨੂੰ ਨਿਸ਼ਾਨਾ ਬਣਾਇਆ ਗਿਆ ਜੋ ਗ਼ਰੀਬਾਂ ਦਾ ਖ਼ੂਨ ਨਿਚੋੜਦਾ ਸੀ । ਇਸ ਵਿਚ ਬੱਬਰ ਬੰਤਾ ਸਿੰਘ, ਠਾਕੁਰ ਸਿੰਘ, ਹਰੀ ਸਿੰਘ, ਵਰਿਆਮ ਸਿੰਘ ਦੌਲਤਪੁਰ, ਕਰਤਾਰ ਸਿੰਘ, ਰਾਮ ਸਿੰਘ ਮਜਾਰਾਕਲਾਂ, ਗੁਰਬਚਨ ਸਿੰਘ, ਹਰਦਿਤ ਸਿੰਘ, ਸੁਰਜਨ ਸਿੰਘ ਆਦਿ ਨੇ ਭਾਗ ਲਿਆ। ਸੱਤ ਅੱਠ ਆਦਮੀਆਂ ਨੇ ਅੰਦਰ ਮੁਨਸ਼ੀ ਰਾਮ ਨੂੰ ਜਾ ਘੇਰਿਆ ਅਤੇ ਅੱਧਮੋਇਆ ਕਰਨ ਤੋਂ ਬਾਅਦ ਬੱਬਰ ਭੱਜ ਗਏ ਪਰ ਉਹ ਬਚ ਗਿਆ।

10 ਫ਼ਰਵਰੀ, 1923 ਦੀ ਘਟਨਾ ਵਿਚ ਰਾਣੀ ਥੂਹੇ ਦੇ ਜ਼ੈਲਦਾਰ ਬਿਸ਼ਨ ਸਿੰਘ ਦਾ ਕਤਲ ਕੀਤਾ ਗਿਆ । ਇਹ ਵੀ ਅੰਗਰੇਜ਼ ਸਰਕਾਰ ਦਾ ਮੁਖ਼ਬਰ ਸੀ । ਘਟਨਾ ਵਾਲੇ ਦਿਨ ਇਹ ਚਹੇੜੂ (ਜ਼ਿਲ੍ਹਾ ਜਲੰਧਰ) ਦੇ ਰੇਲਵੇ ਸਟੇਸ਼ਨ ਤੋਂ ਉਤਰ ਕੇ ਆਪਣੇ ਪਿੰਡ ਜਾ ਰਿਹਾ ਸੀ । ਦੁਪਹਿਰ ਦਾ ਸਮਾਂ ਸੀ ਜਦੋਂ ਇਸ ਉੱਤੇ ਹਮਲਾ ਕੀਤਾ ਗਿਆ । ਰਿਵਾਲਵਰ ਦੇ ਦੂਜੇ ਫ਼ਾਇਰ ਨਾਲ ਇਹ ਉਥੇ ਹੀ ਢੇਰੀ ਹੋ ਗਿਆ ।

13-14 ਫ਼ਰਵਰੀ, 1923 ਦੀ ਰਾਤ ਨੂੰ ਹਿਯਾਤਪੁਰ ਰੁੜਕੀ ਵਾਲੇ ਦੀਵਾਨ ਦੇ ਕਤਲ ਦੀ ਘਟਨਾ ਵਾਪਰੀ । ਇਹ ਵੀ ਪੁਲਿਸ ਮੁਖ਼ਬਰ ਸੀ ਜੋ ਸਮੁੰਦੜਾ (ਜ਼ਿਲ੍ਹਾ ਹੁਸ਼ਿਆਰਪੁਰ) ਵਾਲੇ ਸ਼ਰਧਾ ਨਾਮੀ ਮੁਖ਼ਬਰ ਨਾਲ ਮਿਲ ਕੇ ਕੰਮ ਕਰਦਾ ਸੀ । ਦੀਵਾਨ ਇਕ ਸ਼ਰਾਬੀ-ਕਬਾਬੀ ਤੇ ਬਦਮਾਸ਼ ਵਿਅਕਤੀ ਸੀ । 13 ਫ਼ਰਵਰੀ, 1923 ਨੂੰ ਪਿੰਡ ਵਿਚ ਦਿਤੂ ਨਾਮੀ ਵਿਅਕਤੀ ਦੀ ਬਰਾਤ ਆਈ ਹੋਈ ਸੀ ਤੇ ਦੀਵਾਨ ਵਿਆਹ ਦੇ ਕਾਰਜ ਵਿਚ ਰੁੱਝਾ ਹੋਇਆ ਸੀ । ਸੁੰਦਰ ਸਿੰਘ ਬੱਬਰ ਨੇ ਦੀਵਾਨ ਨੂੰ ਵਿਆਹ ਵਾਲੇ ਸਥਾਨ ਤੋਂ ਪਾਸੇ ਲਿਜਾ ਕੇ ਖ਼ਤਮ ਕਰਨ ਦੀ ਸਕੀਮ ਬਣਾਈ ਅਤੇ ਫ਼ਿਰ ਦੀਵਾਨ ਨੂੰ ਬਾਹਰ ਲਿਜਾ ਕੇ ਉਦੇ ਸਿੰਘ, ਸੁਰਜਨ ਸਿੰਘ, ਧਰਮ ਸਿੰਘ ਤੇ ਸੁੰਦਰ ਸਿੰਘ ਨੇ ਆਪਣਾ ਕੰਮ ਪੂਰਾ ਕੀਤਾ । ਦੀਵਾਨ ਦੇ ਆਉਣਸਾਰ ਉਦੇ ਸਿੰਘ ਨੇ ਬੰਦੂਕ ਦੇ

ਫ਼ਾਇਰ ਨਾਲ ਉਸ ਨੂੰ ਖ਼ਤਮ ਕਰ ਦਿੱਤਾ। 26 ਫ਼ਰਵਰੀ, 1923 ਨੂੰ ਭਾਈ ਕਿਸ਼ਨ ਸਿੰਘ ਗੜਗੱਜ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । (ਵਧੇਰੇ ਵੇਰਵੇ ਲਈ ਵੇਖੋ : ਗੜਗੱਜ, ਕਿਸ਼ਨ ਸਿੰਘ)

3-4 ਮਾਰਚ, 1923 ਦੀ ਰਾਤ ਨੂੰ ਜਮਸ਼ੇਰ (ਜ਼ਿਲ੍ਹਾ ਜਲੰਧਰ) ਦੇ ਰੇਲਵੇ ਸਟੇਸ਼ਨ ਦੀ ਲੁੱਟ ਖੋਹ ਕੀਤੀ । ਇਸ ਘਟਨਾ ਵਿਚ ਸਾਧੂ ਸਿੰਘ, ਬੰਤਾ ਸਿੰਘ ਪ੍ਰਾਗਪੁਰ, ਬਾਬੂ ਸੰਤਾ ਸਿੰਘ ਅਤੇ ਬੰਤਾ ਸਿੰਘ ਧਾਮੀਆ ਸ਼ਾਮਲ ਸਨ । 3 ਮਾਰਚ ਦੀ ਰਾਤ ਨੂੰ ਰੇਲਵੇ ਸਟੇਸ਼ਨ ਦੇ ਚੌਕੀਦਾਰ ਰੁਲੀਏ ਨੂੰ ਜਗਾ ਕੇ ਬੁਕਿੰਗ ਆਫ਼ਿਸ ਦਾ ਦਰਵਾਜ਼ਾ ਖੁਲ੍ਹਵਾਇਆ ਗਿਆ । ਇਸ ਉਪਰੰਤ ਚੌਕੀਦਾਰ ਨੂੰ ਲੈ ਕੇ ਚਾਨਣ ਰਾਮ ਸਟੇਸ਼ਨ ਮਾਸਟਰ ਦਾ ਦਰਵਾਜ਼ਾ ਜਾ ਖੁਲ੍ਹਵਾਇਆ ਤੇ ਉਸ ਦੇ ਘਰੋਂ ਜੋ ਮਾਲ ਹੱਥ ਲੱਗਾ ਸਮੇਟ ਕੇ ਸਟੇਸ਼ਨ ਮਾਸਟਰ ਤੋਂ ਸਟੇਸ਼ਨ ਦਾ ਕੈਸ਼ ਬਕਸ ਖੁਲ੍ਹਵਾ ਲਿਆ ਜਿਸ ਵਿਚੋਂ ਤੀਹ ਰੁਪਏ ਹਥ ਲਗੇ। ਸਾਰੀ ਰਕਮ ਬਾਬੂ ਸੰਤਾ ਸਿੰਘ ਨੂੰ ਹਥਿਆਰਾਂ ਦੀ ਖ਼ਰੀਦ ਲਈ ਦੇ ਦਿੱਤੀ ਗਈ ।

10-11 ਮਾਰਚ, 1923 ਦੀ ਰਾਤ ਨੂੰ ਪਿੰਡ ਨੰਗਲ ਸ਼ਾਮਾਂ ਦੇ ਨੰਬਰਦਾਰ ਬੂਟੇ ਦਾ ਖਾਤਮਾ ਕੀਤਾ ਗਿਆ । ਇਹ ਅਕਸਰ ਥਾਣੇ ਹੀ ਰਿਹਾ ਕਰਦਾ ਸੀ ਤੇ ਜਿਥੇ ਕਿਤੇ ਵੀ ਕਿਸੇ ਬੱਬਰ ਦੀ ਸੂਹ ਮਿਲਦੀ ਇਹ ਫ਼ਟ ਉਸ ਦੀ ਖ਼ਬਰ ਦੇਣ ਲਈ ਪੁਲਿਸ ਕੋਲ ਜਾਂਦਾ । ਇਸ ਘਟਨਾ ਵਿਚ ਵਤਨ ਸਿੰਘ ਪੰਡੋਰੀ ਨਿੱਝਰਾਂ, ਸਾਧੂ ਸਿੰਘ ਪ੍ਰਾਗਪੁਰ, ਧੰਨਾ ਸਿੰਘ, ਸਾਧਾ ਸਿੰਘ, ਰਤਨ ਸਿੰਘ ਆਦਿ ਬੱਬਰਾਂ ਨੇ ਭਾਗ ਲਿਆ । ਇਹ ਸਾਰੇ ਜੰਡੂ ਸਿੰਘਾਂ ਰੇਲਵੇ ਸਟੇਸ਼ਨ ਤੋਂ ਨੰਗਲ ਸ਼ਾਮਾ ਪਿੰਡ ਪੁਜ ਗਏ ਤੇ ਪਿੰਡ ਦੇ ਚੜ੍ਹਦੇ ਪਾਸੇ ਨੰਬਰਦਾਰ ਬੂਟਾ ਸਿੰਘ ਦਾ ਘਰ ਜਾ ਘੇਰਿਆ । ਬਣਾਈ ਗਈ ਸਕੀਮ ਅਨੁਸਾਰ ਸਾਰੇ ਬੱਬਰਾਂ ਨੇ ਆਪਣੀ ਡਿਊਟੀ ਦੇ ਕੇ ਬੂਟਾ ਸਿੰਘ ਤੇ ਉਸ ਦੇ ਪੋਤੇ ਦਾ ਖ਼ਾਤਮਾ ਕਰ ਦਿੱਤਾ ।

ਮਿਤੀ 14, 17 ਤੇ 23 ਮਾਰਚ, 1923 ਨੂੰ ਲਾਭ ਸਿੰਘ ਚੱਢਾ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਨਾਕਾਮ ਰਹੀ। ਕਾਬਲ ਸਿੰਘ ਬੜਿੰਗ ਅਤੇ ਉਸ ਦੇ ਸਹੁਰੇ ਲਾਭ ਸਿੰਘ ਚੱਢੇ ਨੇ ਜਥੇਦਾਰ ਕਿਸ਼ਨ ਸਿੰਘ ਨੂੰ ਗ੍ਰਿਫ਼ਤਾਰ ਕਰਵਾ ਕੇ 750-750 ਰੁਪਏ ਇਨਾਮ ਪ੍ਰਾਪਤ ਕੀਤਾ ਸੀ। ਇਸੇ ਲਈ ਇਨ੍ਹਾਂ ਦੋਹਾਂ ਨੂੰ ਸੋਧਣ ਦਾ ਫ਼ੈਸਲਾ ਕੀਤਾ ਗਿਆ । 14 ਮਾਰਚ ਦੀ ਪਹਿਲੀ ਕੋਸ਼ਿਸ਼ ਵਿਚ ਬਾਬੂ ਸੰਤਾ ਸਿੰਘ, ਧੰਨਾ ਸਿੰਘ, ਦਲੀਪ ਸਿੰਘ ਧਾਮੀਆਂ, ਸ਼ਿਵ ਸਿੰਘ ਹਰੀਪੁਰ, ਕਰਤਾਰ ਸਿੰਘ, ਸਾਧਾ ਸਿੰਘ ਤੇ ਬਤਨ ਸਿੰਘ ਨੇ ਭਾਗ ਲਿਆ । ਪਹਿਲੇ ਦਿਨ ਆਦਮੀ ਘੱਟ ਹੋਣ ਕਾਰਨ ਵਾਰ ਕਰਨ ਦੀ ਸਕੀਮ ਤਿਆਗ ਦਿੱਤੀ। ਦੂਜੀ ਵਾਰ ਫ਼ਿਰ ਪ੍ਰੋਗਰਾਮ ਮੁਲਤਵੀ ਕਰਨਾ ਪਿਆ । ਤੀਜੀ ਵਾਰ ਵੀ ਕੰਮ ਕਰਨ ਵਾਲੇ ਵਿਅਕਤੀ ਤਜਰਬੇਕਾਰ ਨਾ ਹੋਣ ਕਾਰਨ ਪ੍ਰੋਗਰਾਮ ਮੁਲਤਵੀ ਹੋਇਆ ।

19 ਮਾਰਚ ਨੂੰ ਗੜ੍ਹਸ਼ੰਕਰ ਦੇ ਲਾਭ ਸਿੰਘ ਮਿਸਤਰੀ ਦਾ ਖਾਤਮਾ ਕੀਤਾ ਗਿਆ । ਇਹ ਪਹਿਲਾਂ ਪੁਲਿਸ ਦੀ ਨੌਕਰੀ ਕਰਦਾ ਸੀ ਤੇ ਨੌਕਰੀ ਛੱਡਣ ਤੋਂ ਬਾਅਦ ਪੁਲਿਸ ਦਾ ਮੁਖ਼ਬਰ ਬਣ ਗਿਆ ਸੀ । ਧਾਸੀਵਾਲ ਦੀ ਛਿੰਜ ਦਾ ਮੇਲਾ ਵਿਛੜਨ ਤੋਂ ਬਾਅਦ ਇਸ ਨੂੰ ਇਕ ਬਾਗ਼ ਵਿਚ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ । ਇਹ ਕੰਮ ਧੰਨਾ ਸਿੰਘ ਬੱਬਰ ਨੇ ਕੀਤਾ ਸੀ।

23 ਮਾਰਚ, 1923 ਦੇ ਦਿਨ ਪਹਿਲੀ ਵਾਰ ਤਿੰਨ ਬੱਬਰਾਂ ਜਿਨ੍ਹਾਂ ਵਿਚ ਕਰਮ ਸਿੰਘ ਦੌਲਤਪੁਰ, ਉਦੇ ਸਿੰਘ ਰਾਮਗੜ੍ਹ ਝੁੱਗੀਆਂ ਅਤੇ ਧੰਨਾ ਸਿੰਘ ਬਹਿਬਲਪੁਰ ਸ਼ਾਮਲ ਸਨ, ਨੇ ਲੈਫ਼ਟੀਨੈਂਟ ਗਵਰਨਰ ਦੇ ਨਾਂ ਇਕ ਖੁੱਲ੍ਹੀ ਚਿਠੀ ਲਿਖੀ ਜਿਸ ਵਿਚ ਲਿਖਿਆ ਗਿਆ ਕਿ ''ਰਾਣੀ ਥੂਹੇ ਦੇ ਜ਼ੈਲਦਾਰ ਬਿਸ਼ਨ ਸਿੰਘ, ਨੰਗਲਸ਼ਾਮਾਂ ਦੇ ਨੰਬਰਦਾਰ ਬੂਟੇ ਤੇ ਗੜ੍ਹਸ਼ੰਕਰ ਦੇ ਮਿਸਤਰੀ ਲਾਭ ਸਿੰਘ ਦੇ ਸੁਧਾਰ ਦੀ ਜ਼ਿੰਮੇਵਾਰੀ ਅਸੀਂ ਲੈਂਦੇ ਹਾਂ। ਇਕ ਹੋਰ ਕੈਦੀ ਇਸ ਵੇਲੇ ਬੱਬਰਾਂ ਦੀ ਕੈਦ ਭੁਗਤ ਰਿਹਾ ਹੈ। ਸੋ ਸਰਕਾਰ ਐਵੇਂ ਬੇਗੁਨਾਹ ਬੰਦਿਆਂ ਉੱਤੇ ਜ਼ੁਲਮ ਢਾਹੁਣਾ ਬੰਦ ਕਰ ਕੇ ਸਾਡੇ ਨਾਲ ਸਿਧੀ ਟੱਕਰ ਲਵੇ। ਸਾਡਾ ਇਹ ਕਰਮ ਉਨਾ ਚਿਰ ਜਾਰੀ ਰਹੇਗਾ ਜਿੰਨਾ ਚਿਰ ਅਸੀਂ ਫਰੰਗੀਆਂ ਨੂੰ ਮੁਲਕ ਵਿਚੋਂ ਭਜਾ ਕੇ ਸਵਰਾਜ ਕਾਇਮ ਨਹੀਂ ਕਰ ਲੈਂਦੇ''।

ਮੁਖ਼ਬਰਾਂ ਦੀ ਸੂਹਾਂ ਦੇ ਆਧਾਰ ਤੇ ਪੁਲਿਸ ਨੇ 23 ਮਾਰਚ 1923 ਨੂੰ ਉਨ੍ਹਾਂ ਦੇ ਸਮੂਹ ਟਿਕਾਣਿਆਂ ਉੱਤੇ ਛਾਪੇ ਮਾਰ ਕੇ ਘਰਾਂ ਦੀਆਂ ਤਲਾਸ਼ੀਆਂ ਲਈਆਂ ਜਿਸ ਨਾਲ ਪੁਲਿਸ ਦੇ ਹਥ ਮਹੱਤਵਪੂਰਨ ਸਾਮੱਗਰੀ ਲੱਗੀ। ਇਨ੍ਹਾਂ ਪਿੰਡਾਂ ਵਿਚੋਂ ਪੰਡੋਰੀ ਨਿੱਝਰਾਂ ਪਹਿਲੇ ਨੰਬਰ ਤੇ ਸੀ । ਇਥੋਂ ਹੁਕਮ ਸਿੰਘ, ਕਰਤਾਰ ਸਿੰਘ, ਸਾਧਾ ਸਿੰਘ, ਨਿਰਵੈਰ ਸਿੰਘ ਅਤੇ ਮਿਲਖਾ ਸਿੰਘ ਆਦਿ ਗ੍ਰਿਫ਼ਤਾਰ ਕਰ ਲਏ ਗਏ । ਇਹ ਗ੍ਰਿਫ਼ਤਾਰੀਆਂ 22 ਅਪ੍ਰੈਲ, 1923 ਨੂੰ ਇਕੋ ਵੇਲੇ ਕੀਤੀਆਂ ਗਈਆਂ । ਪੁਲਿਸ ਦੇ ਹੌਸਲੇ ਵਧ ਗਏ ਤੇ ਅਖ਼ੀਰ 13 ਅਗਸਤ, 1923 ਤਕ 61 ਬੱਬਰ ਗ੍ਰਿਫ਼ਤਾਰ ਕਰ ਕੇ ਲਾਹੌਰ ਸੈਂਟਰਲ ਜੇਲ੍ਹ ਭੇਜ ਦਿੱਤੇ ਗਏ ।

27 ਮਾਰਚ,1923 ਨੂੰ ਬਹਿਲਪੁਰੀਏ ਮੁਖ਼ਬਰ ਹਜ਼ਾਰਾ ਸਿੰਘ ਦਾ ਕਤਲ ਕੀਤਾ ਗਿਆ । ਇਸ ਵਿਚ ਦਲੀਪ ਸਿੰਘ ਧਾਮੀਆਂ, ਕਰਮ ਸਿੰਘ ਦੌਲਤਪੁਰ, ਉਦੇ ਸਿੰਘ ਰਾਮਗੜ੍ਹ ਝੁੱਗੀਆਂ ਅਤੇ ਧੰਨਾ ਸਿੰਘ ਬਹਿਬਲਪੁਰ ਨੇ ਭਾਗ ਲਿਆ । ਸਵੇਰ ਵੇਲੇ ਇਹ ਆਪਣੇ ਪਿੰਡ ਬਹਿਬਲਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਦੇ ਬਾਹਰ ਹਵੇਲੀ ਤੋਂ ਘਰ ਆ ਰਿਹਾ ਸੀ ਕਿ ਰਸਤੇ ਵਿਚ ਧੰਨਾ ਸਿੰਘ ਬਾਬੂ ਸੰਤਾ ਸਿੰਘ, ਤੇ ਦਲੀਪ ਸਿੰਘ ਨੇ ਇਸ ਉੱਤੇ ਇਕੱਠੇ ਤਿੰਨ ਫ਼ਾਇਰ ਕੀਤੇ ਤੇ ਇਹ ਥਾਂ ਤੇ ਹੀ ਢੇਰੀ ਹੋ ਗਿਆ ।

17 ਅਪ੍ਰੈਲ, 1923 ਨੂੰ ਸੂਬੇਦਾਰ ਦਸੌਂਧਾ ਸਿੰਘ ਘੁੜਿਆਲੀਏ ਦਾ ਖ਼ਾਤਮਾ ਕੀਤਾ ਗਿਆ। ਇਸ ਵਿਚ ਵਤਨ ਸਿੰਘ ਪੰਡੋਰੀ ਨਿਝਰਾਂ, ਅਨੂਪ ਸਿੰਘ ਪਿੰਡ ਮਾਣਕੇ, ਕਰਮ ਸਿੰਘ, ਨੰਦ ਸਿੰਘ ਘੁੜਿਆਲ ਤੇ ਬਾਬੂ ਸੰਤਾ ਸਿੰਘ ਆਦਿ ਨੇ ਭਾਗ ਲਿਆ। ਵਤਨ ਸਿੰਘ ਅਤੇ ਨੰਦ ਸਿੰਘ ਨੇ ਸੂਬੇਦਾਰ ਦਾ ਖ਼ਾਤਮਾ ਕੀਤਾ । ਸੂਬੇਦਾਰ, ਨੰਦ ਸਿੰਘ ਤੋਂ ਤਾਕਤਵਰ ਸੀ । ਉਹ ਕਾਫ਼ੀ ਦੇਰ ਹੱਥੋਪਾਈ ਹੁੰਦਾ ਰਿਹਾ ਤੇ ਅਖ਼ੀਰ ਨੰਦ ਸਿੰਘ ਨੇ ਉਸ ਦੇ ਪੇਟ ਵਿਚ ਪਿਸਤੌਲ ਦੀ ਗੋਲੀ ਦਾਗ਼ ਦਿੱਤੀ । ਉਹ ਡਿਗ ਪਿਆ ਤੇ ਝਟਪਟ ਵਤਨ ਸਿੰਘ ਨੇ ਉਸ ਦੇ ਸਿਰ ਤੇ ਦੋ ਫ਼ਾਇਰ ਕਰ ਦਿੱਤੇ ਜਿਸ ਨਾਲ ਉਹ ਮੁੜ ਨਾ ਉਠ ਸਕਿਆ।

21 ਅਪ੍ਰੈਲ, 1923 ਨੂੰ ਪਿੰਡ ਪੰਡੋਰੀ ਨਿਝਰਾਂ ਦੇ ਨੰਬਰਦਾਰਾਂ ਅਤੇ ਚੌਕੀਦਾਰਾਂ ਨੂੰ ਕਤਲ ਕਰਨ ਦੀ ਸਕੀਮ ਤਿਆਰ ਕੀਤੀ ਪਰ ਫ਼ਿਰ ਮੁਲਤਵੀ ਕਰ ਦਿੱਤੀ ਗਈ ।

20-21 ਮਈ ਦੀ ਰਾਤ ਨੂੰ ਕੌਲਗੜ੍ਹ ਦੇ ਰਲੇ ਅਤੇ ਦਿਤੂ ਦਾ ਖ਼ਾਤਮਾ ਕੀਤਾ ਗਿਆ ਜਿਸ ਵਿਚ ਅਨੂਪ ਸਿੰਘ,ਧੰਨਾ ਸਿੰਘ, ਬਾਬੂ ਸੰਤਾ ਸਿੰਘ, ਦਲੀਪ ਸਿੰਘ ਧਾਮੀਆ, ਕਰਮ ਸਿੰਘ ਦੌਲਤਪੁਰ, ਧੰਨਾ ਸਿੰਘ ਬਹਿਬਲਪੁਰ, ਬੰਤਾ ਸਿੰਘ ਧਾਮੀਆ, ਬਿਸ਼ਨ ਸਿੰਘ ਮਾਂਗਟ ਤੇ ਉਦੇ ਸਿੰਘ ਰਾਮਗੜ੍ਹ ਝੁਗੀਆ ਨੇ ਭਾਗ ਲਿਆ। ਪੰਜ ਛੇ ਬੱਬਰ ਜਦੋਂ ਰਲੇ ਦੇ ਘਰ ਦਾਖ਼ਲ ਹੋਏ ਤਾਂ ਉਹ ਕਈ ਵਿਅਕਤੀਆਂ ਵਿਚ ਬੈਠਾ ਹੁੱਕਾ ਪੀ ਰਿਹਾ ਸੀ। ਰਲੇ ਨੂੰ ਇਕ ਪਾਸੇ ਕਰ ਕੇ ਬਾਕੀ ਕਮਰੇ ਵਿਚ ਬੰਦ ਕਰ ਦਿੱਤੇ। ਉਸ ਉਪਰੰਤ ਦਿਤੂ ਨੂੰ ਬਾਹਰ ਲਿਆ ਕੇ ਦੋਹਾਂ ਦੇ ਤਿੰਨ ਤਿੰਨ ਗੋਲੀਆਂ ਮਾਰ ਕੇ ਉਨ੍ਹਾਂ ਨੂੰ ਖ਼ਤਮ ਕਰ ਦਿੱਤਾ ਗਿਆ । ਇਨ੍ਹਾਂ ਦੇ ਕਤਲਾਂ ਸਬੰਧੀ ਬੱਬਰ ਅਕਾਲੀ ਨੇ ਮਿਤੀ 20 ਮਈ, 1923 ਦੇ ਪਰਚੇ ਵਿਚ ਖ਼ਬਰ ਵੀ ਲਾ ਦਿੱਤੀ ਗਈ ।

ਮਈ, 1923 ਵਿਚ ਪਿੰਡ ਰੰਧਾਵਾ (ਜ਼ਿਲ੍ਹਾ ਹੁਸ਼ਿਆਰਪੁਰ) ਦੇ ਸੁੰਦਰ ਸਿੰਘ ਸੂਬੇਦਾਰ ਦੇ ਕਤਲ ਦੀ ਸਕੀਮ ਤਿਆਰ ਕੀਤੀ ਗਈ ਜਿਸ ਵਿਚ ਅਨੂਪ ਸਿੰਘ, ਚੰਦਾ ਸਿੰਘ, ਹਜ਼ਾਰਾ ਸਿੰਘ, ਧੰਨਾ ਸਿੰਘ, ਬਾਬੂ ਸੰਤਾ ਸਿੰਘ, ਦਲੀਪ ਸਿੰਘ ਧਾਮੀਆ, ਕਰਤਾਰ ਸਿੰਘ ਤੇ ਬੰਤਾ ਸਿੰਘ ਨੇ ਭਾਗ ਲਿਆ ਪਰ ਇਸ ਸਕੀਮ ਨੂੰ ਕੁਝ ਕਾਰਨਾਂ ਕਰ ਕੇ ਤਿਆਗਣਾ ਪਿਆ।

6 ਜੂਨ, 1923 ਨੂੰ ਬੱਬਰਾਂ ਵੱਲੋਂ ਅੰਗਰੇਜ਼ ਸਰਕਾਰ ਦੇ ਝੋਲੀਚੁੱਕ ਮੁਹੰਮਦ ਪਟਵਾਰੀ ਦਾ ਕਤਲ ਕੀਤਾ ਗਿਆ । ਇਸ ਵਿਚ ਧੰਨਾ ਸਿੰਘ, ਦਲੀਪ ਸਿੰਘ ਧਾਮੀਆ ਤੇ ਬੰਤਾ ਸਿੰਘ ਨੇ ਭਾਗ ਲਿਆ । ਇਹ ਉਪਰੋਕਤ ਤਿੰਨਾਂ ਬੱਬਰਾਂ ਨੂੰ ਨੰਦ ਚੌਰ ਚੋਅ ਵਿਚ ਮਿਲ ਪਿਆ । ਇਸ ਦੀ ਤਲਾਸ਼ੀ ਲੈਣ ਉੱਤੇ ਇਸ ਕੋਲੋਂ ਇਕ ਚਾਂਦੀ ਦਾ ਰੁਪਈਆ ਤੇ ਤਿੰਨ ਮਾਸੇ ਅਫ਼ੀਮ ਦੀ ਡੱਬੀ ਮਿਲੀ। ਪਟਵਾਰੀ ਦੇ ਲੱਖ ਮੁਆਫ਼ੀਆਂ ਮੰਗਣ ਦੇ ਬਾਵਜੂਦ ਬੱਬਰਾਂ ਨੇ ਇਸ ਦਾ ਖ਼ਾਤਮਾ ਕਰ ਦਿੱਤਾ ਤੇ ਲਾਸ਼ ਚੋਅ ਵਿਚ ਹੀ ਸੁਟ ਕੇ ਚਲੇ ਗਏ ।

15-16 ਜੁਲਾਈ, 1923 ਦੀ ਰਾਤ ਨੂੰ ਸਾਂਧਰੀਏ (ਜ਼ਿਲ੍ਹਾ ਹੁਸ਼ਿਆਰਪੁਰ) ਦੇ ਬਿਸ਼ਨ ਸਿੰਘ ਤੇ ਕਾਤਲਾਨਾ ਹਮਲਾ ਕੀਤਾ ਗਿਆ ਜਿਸ ਵਿਚ ਧੰਨਾ ਸਿੰਘ, ਦਲੀਪ ਸਿੰਘ ਧਾਮੀਆ, ਸੰਤਾ ਸਿੰਘ ਧਾਮੀਆ ਤੇ ਵਰਿਆਮ ਸਿੰਘ ਧੁੱਗਾ ਨੇ ਭਾਗ ਲਿਆ। ਇਸ ਦੇ ਘਰ ਜਾ ਕੇ ਇਸ ਉੱਤੇ ਹਮਲਾ ਕੀਤਾ ਗਿਆ । ਇਸ ਨੂੰ ਮਰਿਆ ਸਮਝ ਕੇ ਬੱਬਰ ਚਲੇ ਗਏ ਪਰ ਮੌਕੇ ਤੇ ਬਸੰਤ ਰਾਮ ਰਿਟਾਇਰਡ ਅਸਿਸਟੈਂਟ ਸਰਜਨ ਨੇ ਇਸ ਦੀ ਮਲ੍ਹਮ ਪੱਟੀ ਕਰ ਦਿੱਤੀ ਜਿਸ ਨਾਲ ਇਹ ਮਰਨੋਂ ਬਚ ਗਿਆ ।

ਪਹਿਲੀ ਸਤੰਬਰ, 1923 ਨੂੰ ਬੁਬੇਲੀ (ਜ਼ਿਲ੍ਹਾ ਕਪੂਰਥਲਾ) ਦਾ ਇਤਿਹਾਸਕ ਸਾਕਾ ਵਰਤਿਆ। ਇਹ ਬੱਬਰ ਲਹਿਰ ਵਿਚ ਸਭ ਤੋਂ ਵਧੇਰੇ ਦੁੱਖਦਾਈ ਘਟਨਾ ਸੀ ਜੋ ਅਨੂਪ ਸਿੰਘ ਨਾਂ ਦੇ ਬੱਬਰ ਦੇ ਧੋਖਾ ਦੇਣ ਨਾਲ ਵਾਪਰੀ । ਇਸ ਘਟਨਾ ਵਿਚ ਬੱਬਰਾਂ ਨਾਲ ਪੁਲਿਸ ਦਾ ਮੁਕਾਬਲਾ ਹੋਇਆ ਜਿਸ ਵਿਚ ਕਰਮ ਸਿੰਘ ਦੌਲਤਪੁਰ, ਉਦੇ ਸਿੰਘ ਰਾਮਗੜ੍ਹ ਝੁੱਗੀਆਂ, ਬਿਸ਼ਨ ਸਿੰਘ ਮਾਂਗਟ, ਮਹਿੰਦਰ ਸਿੰਘ ਪੰਡੋਰੀ ਤੇ ਗੰਗਾ ਸਿੰਘ ਨੇ ਭਾਗ ਲਿਆ। ਅਨੂਪ ਸਿੰਘ ਬੱਬਰ ਦਾ ਚਾਚਾ ਬੋਘ ਸਿੰਘ ਉਸ ਨੂੰ ਇਸ ਰਸਤੇ ਤੋਂ ਹਟਾਉਣਾ ਚਾਹੁੰਦਾ ਸੀ। ਇਸ ਲਈ ਉਨ੍ਹਾਂ ਇਹ ਸਾਜ਼ਸ਼ ਰਚੀ ਕਿ ਜੇ ਅਨੂਪ ਸਿੰਘ ਕੁਝ ਬੱਬਰਾਂ ਨੂੰ ਗ੍ਰਿਫ਼ਤਾਰ ਕਰਵਾ ਦੇਵੇ ਤਾਂ ਉਸ ਨੂੰ ਵਾਇਦਾ ਮੁਆਫ਼ ਗਵਾਹ ਬਣਾਇਆ ਜਾ ਸਕਦਾ ਹੈ । ਬੋਘ ਸਿੰਘ ਨੇ ਉਸ ਸਮੇਂ ਦੇ ਡਿਪਟੀ ਕਮਿਸ਼ਨਰ, ਜਲੰਧਰ ਨਾਲ ਸਾਰਾ ਮਾਮਲਾ ਤੈਅ ਕਰ ਲਿਆ । 31 ਅਗਸਤ, 1923 ਦੀ ਰਾਤ ਨੂੰ ਸਬੱਬ ਨਾਲ ਉਕਤ ਚਾਰ ਬੱਬਰ ਬੁਬੇਲੀ ਪਿੰਡ ਸ਼ਿਵ ਸਿੰਘ ਦੇ ਘਰ ਆ ਪਹੁੰਚੇ। ਅਨੂਪ ਸਿੰਘ ਉਨ੍ਹਾਂ ਤੋਂ ਮਾਸੀ ਦੀ ਬਿਮਾਰੀ ਦੇ ਬਹਾਨੇ ਪਹਿਲਾਂ ਹੀ ਵਿਛੜ ਕੇ ਨਿਕਲ ਆਇਆ ਸੀ। ਅਨੂਪ ਸਿੰਘ ਨੇ ਆਪਣੇ ਚਾਚੇ ਬੋਘ ਸਿੰਘ ਨੂੰ ਬੱਬਰਾਂ ਦੇ ਆਉਣ ਦੀ ਖ਼ਬਰ ਦੇ ਦਿੱਤੀ ਤੇ ਉਨ੍ਹਾਂ ਦੇ ਸਾਰੇ ਹਥਿਆਰ ਜੋ ਉਸ ਕੋਲ ਸਨ, ਨਕਾਰਾ ਬਣਾ ਦਿੱਤੇ । ਬੋਘ ਸਿੰਘ ਨੇ ਸੀ.ਆਈ.ਡੀ. ਦੇ ਮਿਸਟਰ ਸਮਿਥ ਨੂੰ ਬੱਬਰਾਂ ਬਾਰੇ ਜਾ ਇਤਲਾਹ ਕੀਤੀ । ਸਮਿਥ ਨੇ ਡਿਪਟੀ ਕਮਿਸ਼ਨਰ ਮਿਸਟਰ ਜੈਕਬ ਨਾਲ ਸਲਾਹ ਕੀਤੀ ਅਤੇ ਦੋ ਹਜ਼ਾਰ ਫ਼ੌਜ ਲੈ ਕੇ ਬੁਬੇਲੀ ਆ ਪੁੱਜਾ। ਪੁਲਿਸ ਨੇ ਚਾਰੇ ਪਾਸਿਓਂ ਪਿੰਡ ਘੇਰ ਲਿਆ। ਸ਼ਿਵ ਸਿੰਘ ਨੇ ਕਰਮ ਸਿੰਘ ਨੂੰ ਖ਼ਬਰ ਕੀਤੀ ਤਾਂ ਉਸ ਨੇ ਸਭ ਨੂੰ ਹਥਿਆਰ ਸੰਭਾਲਣ ਲਈ ਆਖਿਆ ਪਰ ਹਥਿਆਰ ਸਭ ਨਕਾਰਾ ਹੋ ਚੁਕੇ ਸਨ । ਬੰਬਾਂ ਵਿਚ ਤੇਲ ਪਾ ਦਿੱਤਾ ਗਿਆ ਸੀ। ਬੰਦੂਕਾਂ ਖ਼ਰਾਬ ਕਰ ਦਿੱਤੀਆਂ ਗਈਆਂ ਸਨ । ਬੱਬਰ ਭਲੀਭਾਂਤ ਸਮਝ ਗਏ ਕਿ ਇਹ ਧਰੋਹ ਅਨੂਪ ਸਿੰਘ ਦਾ ਹੈ ਜੋ ਪਿੰਡੋਂ ਭਜ ਚੁਕਾ ਸੀ । ਸਥਿਤੀ ਦੀ ਨਜ਼ਾਕਤ ਨੂੰ ਪਛਾਣਦਿਆਂ ਉਨ੍ਹਾਂ ਨੇ ਪਿੰਡ ਦੇ ਲੋਕਾਂ ਦੀ ਬਿਹਤਰੀ ਖ਼ਾਤਰ ਮੁਕਾਬਲੇ ਦਾ ਖਿਆਲ ਛਡ ਕੇ ਮੈਦਾਨ ਵਿਚ ਆ ਕੇ ਸ਼ਹੀਦੀ ਦੇਣ ਦਾ ਮਨ ਬਣਾ ਲਿਆ। ਸਮਿਥ ਦੀ ਪੁਲਿਸ ਨੇ ਭਾਵੇਂ ਉਨ੍ਹਾਂ ਨੂੰ ਘੇਰ ਲਿਆ ਪਰ ਗੋਲੀ ਕਿਸੇ ਨਾ ਚਲਾਈ। ਸਮਿਥ ਨੇ ਉਨ੍ਹਾਂ ਨੂੰ ਹਥਿਆਰ ਸੁੱਟਣ ਲਈ ਮਜ਼ਬੂਰ ਕੀਤਾ ਪਰ ਉਨ੍ਹਾਂ ਨੇ ਬੇਬਸੀ ਦੀ ਹਾਲਤ ਵਿਚ ਵੀ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ । ਸਮਿਥ ਨੇ ਬੱਬਰਾਂ ਨੂੰ 12 ਵਜੇ ਤਕ ਗ੍ਰਿਫ਼ਤਾਰ ਕਰਨ ਦਾ ਅਲਟੀਮੇਟਮ ਦਿੱਤਾ ਪਰ ਉਹ ਗੁਰਦੁਆਰਾ ਸਾਹਿਬ ਵੱਲ ਚੱਲ ਪਏ । ਬੱਬਰਾਂ ਨੂੰ ਗੁਰਦੁਆਰੇ ਵੱਲ ਜਾਂਦਿਆਂ ਵੇਖ ਫ਼ਤਹਿ ਖਾਂ ਥਾਣੇਦਾਰ ਨੇ ਗੁਰਦੁਆਰੇ ਸਾਹਮਣੇ ਚੋਅ ਦੇ ਕਿਨਾਰੇ ਉੱਤੇ ਪੁਲਿਸ ਲਾ ਦਿੱਤੀ। ਉਨ੍ਹਾਂ ਸਾਰਿਆਂ ਨੇ ਪਾਣੀ ਦੇ ਭਰੇ ਚੋਅ ਵਿਚ ਛਾਲਾਂ ਮਾਰ ਦਿੱਤੀਆਂ । ਸਮਿਥ ਨੇ ਉਨ੍ਹਾਂ ਉੱਤੇ ਪਾਣੀ ਵਿਚ ਹੀ ਗੋਲੀਆਂ ਦੀ ਬੁਛਾੜ ਕਰ ਦਿੱਤੀ ਜਿਸ ਨਾਲ ਤਿੰਨ ਬੱਬਰ ਉਥੇ ਸ਼ਹੀਦ ਹੋ ਗਏ ਜਦੋਂ ਕਿ ਬਿਸ਼ਨ ਸਿੰਘ ਮੁਕਾਬਲੇ ਵਿਚ ਮਾਰਿਆ ਗਿਆ ।

25 ਅਕਤੂਬਰ, 1923 ਨੂੰ ਪ੍ਰਸਿੱਧ ਬੱਬਰ ਧੰਨਾ ਸਿੰਘ ਬਹਿਬਲਪੁਰ (ਜ਼ਿਲ੍ਹਾ ਹੁਸ਼ਿਆਰਪੁਰ) ਸ਼ਹੀਦ ਹੋਇਆ । ਇਸ ਦੀ ਗ੍ਰਿਫ਼ਤਾਰੀ ਲਈ 2000/-ਰੁਪਏ ਦਾ ਇਨਾਮ ਰੱਖਿਆ ਗਿਆ ਸੀ। ਜੁਆਲਾ ਸਿੰਘ ਪਿੰਡ ਜਿਆਨ (ਜ਼ਿਲ੍ਹਾ ਹੁਸ਼ਿਆਰਪੁਰ) ਦਾ ਰਹਿਣ ਵਾਲਾ ਸੀ । ਇਹ ਧੰਨਾ ਸਿੰਘ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਇਸ ਨੇ ਜਿਲ੍ਹਾ ਹੁਸ਼ਿਆਰਪੁਰ ਦੇ ਸੁਪਰਡੰਟ ਪੁਲਿਸ ਮਿਸਟਰ ਹੋਰਟਨ ਨਾਲ ਮਿਲ ਕੇ ਇਸ ਨੂੰ ਗ੍ਰਿਫ਼ਤਾਰ ਕਰਵਾਉਣ ਲਈ ਸਾਜ਼ਸ਼ ਤਿਆਰ ਕੀਤੀ ਤੇ ਆਪ ਪਾਸੇ ਰਹਿ ਕੇ ਇਹ ਕੰਮ ਮੰਨਣ ਪਨਾ ਪਿੰਡ ਦੇ ਕਰਮ ਸਿੰਘ ਦੀ ਹਵੇਲੀ ਵਿਚ ਕਰਨ ਦਾ ਫ਼ੈਸਲਾ ਕੀਤਾ । ਇਸ ਵਜੋਂ ਮਿਲਣ ਵਾਲੇ ਇਨਾਮ ਦੀ ਵੰਡ ਕਰਮ ਸਿੰਘ ਤੇ ਜੁਆਲਾ ਸਿੰਘ ਵਿਚ ਅੱਧੀ ਅੱਧੀ ਵੰਡੀ ਜਾਣੀ ਸੀ । ਧੰਨਾ ਸਿੰਘ ਕੋਲ ਇਕ ਰਿਵਾਲਵਰ ਤੇ ਜੇਬ ਵਿਚ ਇਕ ਫ਼ੌਜੀ ਬੰਬ ਸੀ। ਪੁਲਿਸ ਰਾਤ ਸਮੇਂ ਪਿੰਡ ਪੁਜ ਗਈ । ਮਿਸਟਰ ਹੋਰਟਨ ਨੇ ਧੰਨਾ ਸਿੰਘ ਦਾ ਰਿਵਾਲਵਰ ਕਰਮ ਸਿੰਘ ਤੋਂ ਮੰਗਵਾ ਲਿਆ ਤੇ

ਪੁਲਿਸ ਨੇ ਧੰਨਾ ਸਿੰਘ ਨੂੰ ਘਰ ਸੁੱਤੇ ਪਏ ਨੂੰ ਜਾ ਦਬੋਚਿਆ ਤੇ ਹੱਥਕੜੀਆਂ ਤੇ ਪੈਰੀਂ ਬੇੜੀਆਂ ਪਾ ਦਿੱਤੀਆਂ। ਹੋਰਟਨ ਨੇ ਬੱਬਰ ਨੂੰ ਕੁਝ ਮਜ਼ਾਕ ਕੀਤਾ। ਅੱਗੋਂ ਧੰਨਾ ਸਿੰਘ ਨੇ ਜਦੋਂ ਅੱਖਾਂ ਵਿਖਾਈਆਂ ਤਾਂ ਹੋਰਟਨ ਨੇ ਉਸ ਦੀਆਂ ਅੱਖਾਂ ਤੇ ਪੱਟੀ ਬੰਨ੍ਹਣ ਲਈ ਹੌਲਦਾਰ ਨੂੰ ਆਖਿਆ । ਹੋਰਟਨ ਆਪ ਅੱਗੇ ਹੋ ਕੇ ਜਦੋਂ ਉਸ ਦੀਆਂ ਅੱਖਾਂ ਤੇ ਪੱਟੀ ਬੰਨਣ ਲਗਾ ਤਾਂ ਉਸ ਨੇ ਜੇਬ ਵਿਚ ਪਏ ਫ਼ੌਜੀ ਬੰਬ ਤੇ ਜੋਸ਼ ਨਾਲ ਕੂਹਣੀ ਮਾਰੀ ਤੇ ਬੰਬ ਫਟ ਗਿਆ ਜਿਸ ਨਾਲ ਬੱਬਰ ਦਾ ਇਕ ਪਾਸਾ ਉਡ ਗਿਆ ਤੇ ਉਸ ਨਾਲ ਸੁਲਤਾਨ ਅਲੀ ਹੈਡ ਕਾਂਸਟੇਬਲ 2, ਗ਼ੁਲਾਮ ਰਸੂਲ ਦਫ਼ੇਦਾਰ ਤੇ ਵਰਿਆਮਾ, ਬਸੰਤ ਸਿੰਘ, ਸਿਰੀ ਰਾਮ ਤਿੰਨੇ ਸਿਪਾਹੀ ਵੀ ਮਾਰੇ ਗਏ । ਮਿਸਟਰ ਹੋਰਟਨ ਤੇ ਜੈਨਵਿਨ ਛੋਟੇ ਤੇ ਵੱਡੇ ਪੁਲਿਸ ਕਪਤਾਨ ਤੇ ਸਿਪਾਹੀ ਮੁਦਾਰੀ ਖਾਂ ਜ਼ਖ਼ਮੀ ਹੋ ਗਏ। ਬਾਅਦ ਵਿਚ ਹੋਰਟਨ ਤੇ ਮੁਦਾਰੀ ਖ਼ਾਂ ਮਰ ਗਏ । ਜੈਨਵਿਨ ਬਚ ਤਾਂ ਗਿਆ ਪਰ ਦੋਵੇਂ ਲੱਤਾਂ ਕਟੀਆਂ ਗਈਆਂ। ਮਹੀਨੇ ਕੁ ਬਾਅਦ ਗੁਲਜ਼ਾਰਾ ਸਿੰਘ ਥਾਣੇਦਾਰ ਮਾਰਿਆ ਗਿਆ । ਇਸ ਤਰ੍ਹਾਂ ਧੰਨਾ ਸਿੰਘ ਨੇ ਜਿਉਂਦੇ ਜੀ ਪੁਲਿਸ ਦੇ ਹੱਥ ਨਾ ਆਉਣ ਦਾ ਆਪਣਾ ਪ੍ਰਣ ਨਿਭਾ ਲਿਆ ।

13-14 ਨਵੰਬਰ, 1923 ਦੀ ਰਾਤ ਪਿੰਡ ਨੂੰ ਕੋਟਲੀ ਬਾਵਾਦਾਸ ਦੇ ਜਵਾਲੇ ਦਾ ਖ਼ਾਤਮਾ ਕੀਤਾ ਗਿਆ ਜੋ ਵਿਆਜ ਦਰ ਵਿਆਜ ਲਾ ਕੇ ਗ਼ਰੀਬਾਂ ਦਾ ਖ਼ੂਨ ਨਿਚੋੜਨ ਵਾਲਾ ਸ਼ਾਹੂਕਾਰ ਸੀ। ਇਸ ਵਿਚ ਧੰਨਾ ਸਿੰਘ, ਵਰਿਆਮ ਸਿੰਘ, ਗਿਆਨ ਸਿੰਘ, ਬੰਤਾ ਸਿੰਘ, ਨਿਕਾ ਸਿੰਘ, ਤੇਜਾ ਸਿੰਘ ਤੇ ਬਚਿਤ ਸਿੰਘ ਨੇ ਭਾਗ ਲਿਆ । ਜਵਾਲੇ ਦੀਆਂ ਸਭ ਵਹੀਆਂ ਤੇ ਅਸ਼ਟਾਮ ਫੂਕ ਦਿੱਤੇ ਗਏ ਤੇ ਚੋਅ ਦੇ ਕੰਢੇ ਇਸ ਦੀ ਅਲਖ ਮੁਕਾਈ ਗਈ ।

12 ਦਸੰਬਰ, 1923 ਨੂੰ ਬੱਬਰਾਂ ਦਾ ਪੁਲਿਸ ਨਾਲ ਮੁਕਾਬਲਾ ਮੁੰਡੇਰ (ਤਹਿਸੀਲ ਤੇ ਜ਼ਿਲ੍ਹਾ ਜਲੰਧਰ, ਥਾਣਾ ਆਦਮਪੁਰ) ਵਿਖੇ ਬੇਅੰਤ ਸਿੰਘ ਮਿਸਤਰੀ ਦੇ ਚੁਬਾਰੇ ਵਿਚ ਹੋਇਆ। ਇਸ ਮੁਕਾਬਲੇ ਵਿਚ ਵਰਿਆਮ ਸਿੰਘ ਧੁੱਗਾ, ਵੰਤਾ ਸਿੰਘ ਧਾਮੀਆ, ਜੁਆਲਾ ਸਿੰਘ ਫਤਹਿਪੁਰ, ਧੰਨਾ ਸਿੰਘ ਕੋਟਲੀ ਅਤੇ ਬਾਵਾਦਾਸ ਨੇ ਭਾਗ ਲਿਆ । ਜਗਤ ਸਿਘ ਪੁਲਿਸ ਦਾ ਮੁਖ਼ਬਰ ਸੀ। ਇਹ ਸ਼ਾਮਚੌਰਾਸੀ ਥਾਣੇ ਪੁੱਜਿਆ ਤੇ ਬੱਬਰਾਂ ਬਾਰੇ ਖ਼ਬਰ ਦਿੱਤੀ । ਆਦਮਪੁਰ ਤੋਂ ਖ਼ਬਰ ਸੁਪਰਡੰਟ ਪੁਲਿਸ ਜਲੰਧਰ ਕੋਲ ਪੁੱਜੀ । ਖ਼ਬਰ ਪੁੱਜਣ ਤੇ ਮਿਸਟਰ ਜੈਕਬ, ਡਿਪਟੀ ਕਮਿਸ਼ਨਰ ਚੌਧਰੀ ਅਬਦੁਲ ਹਕ, ਡਿਪਟੀ ਸੁਪਰਡੰਟ ਪੁਲਿਸ ਤੇ ਖ਼ਾਨ ਬਹਾਦਰ ਥਾਣੇਦਾਰ ਪੰਜ ਕੁ ਸੌ ਫ਼ੌਜ ਲੈ ਕੇ ਦਿਨ ਦੇ ਡੇਢ ਵਜੇ ਮੁੰਡੇਰ ਪੁੱਜੇ। ਪਿੰਡ ਨੂੰ ਘੇਰਾ ਪਿਆ ਵੇਖ ਕੇ ਬੱਬਰ ਜਗਤ ਸਿੰਘ ਦੇ ਘਰੋਂ ਬੇਅੰਤ ਸਿੰਘ ਦੇ ਚੁਬਾਰੇ ਵਿਚ ਆ ਗਏ । ਪੁਲਿਸ ਨਾਲ ਮੁਕਾਬਲਾ ਹੋਇਆ ਤੇ ਅਖ਼ੀਰ ਚੁਬਾਰੇ ਨੂੰ ਅੱਗ ਲਾ ਦਿੱਤੀ ਗਈ ਜਿਸ ਵਿਚੋਂ ਕੇਵਲ ਵਰਿਆਮ ਸਿੰਘ ਧੁੱਗਾ ਹੀ ਬਚ ਕੇ ਨਿਕਲਣ ਵਿਚ ਕਾਮਯਾਬ ਹੋਇਆ ।

ਵਰਿਆਮ ਸਿੰਘ ਧੁੱਗਾ ਇਸ ਤੋਂ ਬਾਅਦ ਦੁਆਬਾ ਛੱਡ ਕੇ ਜ਼ਿਲ੍ਹਾ ਲਾਇਲਪੁਰ ਦੇ ਚਕ ਨੰ: 54 (ਜੜਾਂਵਾਲਾ ਨੇੜੇ) ਵਿਚ ਚਲਾ ਗਿਆ। ਇਥੇ ਉਸ ਦੇ ਮਾਮੇ ਦੇ ਪੁੱਤਰ ਦੀ ਜ਼ਮੀਨ ਸੀ । ਜ਼ਿਲ੍ਹਾ ਲਾਇਲਪੁਰ ਵਿਚ ਵਰਿਆਮ ਸਿੰਘ ਨੇ ਮੁੜ ਬੱਬਰ ਲਹਿਰ ਚਾਲੂ ਕਰਨ ਦਾ ਉਪਰਾਲਾ ਕੀਤਾ ਕਿਉਂਕਿ ਪਹਿਲੀ ਲਹਿਰ ਮੁੱਖ ਨੇਤਾਵਾਂ ਦੇ ਸ਼ਹੀਦ ਹੋਣ ਜਾਂ ਗ੍ਰਿਫ਼ਤਾਰ ਹੋਣ ਕਾਰਨ ਲਗਭਗ ਠੰਡੀ ਹੋ ਚੁੱਕੀ ਸੀ । ਇਸ ਵੇਲੇ ਇਸ ਵਿਚ ਮੁੱਖ ਨੇਤਾ ਵਰਿਆਮ ਸਿੰਘ ਹੁਸ਼ਿਆਰਪੁਰ, ਰਲਾ ਸਿੰਘ, ਈਸ਼ਰ ਸਿੰਘ ਜਿਚੋਕੋਟ, ਬੰਤਾ ਸਿੰਘ ਮਾਣਕੇ , ਨੌਰੰਗ ਸਿੰਘ ਗੁਰੂ ਸਰ, ਸੁੰਦਰ ਸਿੰਘ ਲੌਹਕੇ, ਗੁੱਜਰ ਸਿੰਘ ਢੈਪਈ, ਮੁਕੰਦ ਸਿੰਘ ਜਵੰਦਾ, ਨਿਕਾ ਸਿੰਘ ਗਿੱਲ ਸਨ। ਇਥੇ ਇਨ੍ਹਾਂ ਨੇ ਕਈ ਮੁਖ਼ਬਰਾਂ ਨੂੰ ਸੋਧਿਆ। 8 ਜੂਨ, 1924 ਨੂੰ ਵਰਿਆਮ ਸਿੰਘ ਅੰਗਰੇਜ਼ ਸਰਕਾਰ ਦੇ ਝੋਲੀਚੁੱਕਾਂ ਵੱਲੋਂ ਪੁਲਿਸ ਨੂੰ ਸੂਹ ਦੇਣ ਕਾਰਨ ਪੁਲਿਸ ਮੁਕਾਬਲੇ ਵਿਚ ਸ਼ਹੀਦ ਹੋ ਗਿਆ ।

ਪੁਲਿਸ ਵੱਲੋਂ ਗਵਾਹ ਤੇ ਵਾਅਦਾ ਮੁਆਫ਼ ਗਵਾਹ ਤਿਆਰ ਕਰ ਕੇ ਗ੍ਰਿਫ਼ਤਾਰ ਕੀਤੇ ਬੱਬਰਾਂ ਵਿਰੁੱਧ ਮੁਕੱਦਮਾ ਤਿਆਰ ਕਰ ਲਿਆ ਗਿਆ । ਬੱਬਰ ਲਹਿਰ ਦੇ ਪਹਿਲਾਂ ਸਜ਼ਾ ਭੁਗਤ ਰਹੇ ਮੁਲਜ਼ਮ ਵੀ ਜਲੰਧਰ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ ਗਏ । ਮੁਲਤਾਨ ਤੇ ਰਾਵਲਪਿੰਡੀ ਜੇਲ੍ਹਾਂ ਤੋਂ ਦੂਜੇ ਬੱਬਰ ਵੀ ਲਿਆਂਦੇ ਗਏ । ਜਲੰਧਰ ਸਾਰੇ ਬੱਬਰ ਇਕੱਠੇ ਕਰ ਕੇ 13 ਅਗਸਤ, 1923 ਨੂੰ ਲਾਹੌਰ ਸੈਂਟਰਲ ਜੇਲ੍ਹ ਭੇਜ ਦਿੱਤੇ ਗਏ । ਇਸ ਸਮੇਂ ਕੁਲ 62 ਬੱਬਰ ਇਕੱਠੇ ਹੋ ਗਏ ਸਨ । ਇਸ ਮੁਕੱਦਮੇ ਵਿਚ ਬੱਬਰਾਂ ਦਾ ਪੱਖ ਪੂਰਨ ਲਈ ਲਾਲਾ ਰਘੁਨਾਥ ਸਹਾਇ, ਲਾਹੌਰ ਸ਼੍ਰੋਮਣੀ ਕਮੇਟੀ ਵੱਲੋਂ ਤੇ ਦੁਰਗਾ ਦਾਸ ਹੁਸ਼ਿਆਰਪੁਰ ਕਾਂਗਰਸ ਵੱਲੋਂ ਵਕੀਲ ਪੇਸ਼ ਹੋਏ ਜਦੋਂ ਕਿ ਸਰਕਾਰੀ ਵਕੀਲ ਦੀਵਾਨ ਪਿੰਡੀ ਦਾਸ ਸੀ।

ਅਨੂਪ ਸਿੰਘ ਬੁਬੇਲੀ (ਕਪੂਰਥਲਾ) ਦੀ ਗ੍ਰਿਫ਼ਤਾਰੀ ਨਾਲ 36 ਹੋਰ ਬੱਬਰ ਗ੍ਰਿਫ਼ਤਾਰ ਕਰ ਲਏ ਗਏ ਜਿਸ ਕਾਰਨ 62 ਬੱਬਰਾਂ ਵਾਲਾ ਵੱਡਾ ਕੇਸ ਅਟਕਾ ਲਿਆ ਗਿਆ ਤੇ 36 ਬੱਬਰਾਂ ਦੇ ਕੇਸਾਂ ਦੀ ਤਫ਼ਤੀਸ਼ ਸ਼ੁਰੂ ਹੋ ਗਈ । ਇਸ ਦੌਰਾਨ ਸੁੰਦਰ ਸਿੰਘ ਹਯਾਤਪੁਰ ਤੇ ਚਤਰ ਸਿੰਘ ਕੰਦੋਲਾ ਚਲਾਣਾ ਕਰ ਗਏ ਜਦੋਂ ਕਿ ਲੱਖਾ ਸਿੰਘ, ਬਾਵਾ ਸਿੰਘ,ਭੁਲਾ ਸਿੰਘ ਕੋਟ ਫਤੂਹੀ, ਜਗਤ ਸਿੰਘ ਪਲਾਹੀ ਅਤੇ ਗੋਕਲ ਸਿੰਘ ਸਿੰਬਲੀ ਪੰਜ ਬਰੀ ਕਰ ਦਿੱਤੇ ਗਏ। ਇਸ ਤਰ੍ਹਾਂ ਵੱਡੇ ਕੇਸ ਦੇ 55 ਅਤੇ ਛੋਟੇ ਕੇਸ ਦੇ 36, ਕੁੱਲ 91 ਬੱਬਰਾਂ ਦਾ ਕੇਸ 8 ਅਪ੍ਰੈਲ, 1924 ਨੂੰ ਸੈਸ਼ਨ ਹਵਾਲੇ ਕਰ ਦਿੱਤਾ ਗਿਆ । ਇਹ ਮੁਕਦਮਾ 28 ਫ਼ਰਵਰੀ, 1925 ਤਕ ਚਲਦਾ ਰਿਹਾ । ਇਸ ਕੇਸ ਵਿਚ 447 ਗਵਾਹ ਸਰਕਾਰ ਵੱਲੋਂ ਪੇਸ਼ ਹੋਏ, 734 ਲਿਖਤਾਂ ਪੇਸ਼ ਹੋਈਆਂ ਤੇ 228 ਹੋਰ ਵਸਤਾਂ ਕੋਰਟ ਵਿਚ ਸਬੂਤ ਵਜੋਂ ਪੇਸ਼ ਹੋਈਆਂ। ਇਸ ਵਿਚ 22 ਵਾਅਦਾ ਮੁਆਫ਼ ਗਵਾਹ ਪੇਸ਼ ਕੀਤੇ ਗਏ । ਇਨ੍ਹਾਂ 91 ਬੱਬਰਾਂ ਵਿਚੋਂ 5 ਨੂੰ ਫਾਂਸੀ ਦੀ ਸਜ਼ਾ, 11 ਨੂੰ ਉਮਰ ਕੈਦ/ਕਾਲੇਪਾਣੀ ਦੀ ਸਜ਼ਾ, 15 ਨੂੰ 7 ਸਾਲ ਦੀ ਕੈਦ, 2 ਨੂੰ ਛੇ ਸਾਲ ਦੀ ਕੈਦ, 16 ਨੂੰ ਪੰਜ ਸਾਲ ਦੀ ਕੈਦ, 5 ਨੂੰ ਚਾਰ ਸਾਲ ਦੀ ਕੈਦ,ਦੀ ਸਜ਼ਾ ਹੋਈ। 3 ਕੇਸ ਦੌਰਾਨ ਮਰ ਗਏ 34 ਬਰੀ ਕੀਤੇ ਗਏ ।

ਇਸ ਉਪਰੰਤ ਉਪਰੋਕਤ ਸਜ਼ਾਵਾਂ ਵਿਰੁੱਧ ਹਾਈ ਕੋਰਟ ਵਿਚ ਅਪੀਲ ਕੀਤੀ ਗਈ। ਬੱਬਰਾਂ ਵੱਲੋਂ ਲਾਲਾ ਰਘੁਨਾਥ ਸਹਾਇ ਤੇ ਸਰਕਾਰ ਵੱਲੋਂ ਦੀਵਾਨ ਪਿੰਡੀ ਦਾਸ ਸੱਭਰਵਾਲ ਹੀ ਪੇਸ਼ ਹੋਏ। 19 ਜਨਵਰੀ, 1926 ਨੂੰ ਹਾਈ ਕੋਰਟ ਨੇ ਫੈਸਲਾ ਸੁਣਾਇਆ। ਇਸ ਫ਼ੈਸਲੇ ਅਨੁਸਾਰ ਜਿਥੇ ਕੁਝ ਬੱਬਰ ਬਰੀ ਕਰ ਦਿੱਤੇ ਗਏ ਉਥੇ ਕਈਆਂ ਦੀਆਂ ਸਜ਼ਾਵਾਂ ਵਧਾ ਦਿੱਤੀਆਂ

ਗਈਆਂ। ਇਸ ਫ਼ੈਸਲੇ ਅਨੁਸਾਰ ਛੇ ਬੱਬਰਾਂ ਨੂੰ ਫ਼ਾਂਸੀ ਦੀ ਸਜ਼ਾ, ਤੇਰ੍ਹਾਂ ਨੂੰ ਉਮਰਕੈਦ, ਚੌਹਾਂ ਨੂੰ ਚੌਦਾਂ-ਚੌਦਾਂ ਸਾਲ, ਸਤਾਰਾਂ ਨੂੰ ਸੱਤ-ਸੱਤ ਸਾਲ, ਪੰਜਾਂ ਨੂੰ ਪੰਜ-ਪੰਜ ਸਾਲ, ਦੋਹਾਂ ਨੂੰ ਛੇ-ਛੇ ਸਾਲ ਅਤੇ ਇਕ ਨੂੰ ਚਾਰ ਸਾਲ ਦੀ ਕੈਦ ਦਾ ਹੁਕਮ ਸੁਣਾਇਆ ਗਿਆ। ਚਾਲੀ ਬੱਬਰ ਬਰੀ ਕਰ ਦਿੱਤੇ ਗਏ। ਫ਼ਾਂਸੀ ਦੀ ਸਜ਼ਾ ਜਿਨ੍ਹਾਂ ਬੱਬਰਾਂ ਨੂੰ ਸੁਣਾਈ ਗਈ ਉਨ੍ਹਾਂ ਵਿਚ ਜਥੇਦਾਰ ਕਿਸ਼ਨ ਸਿੰਘ ਬੜਿੰਗ, ਕਰਮ ਸਿੰਘ ਮਾਣਕੇ, ਬਾਬੂ ਸੰਤਾ ਸਿੰਘ, ਦਲੀਪ ਸਿੰਘ ਧਾਮੀਆ, ਨੰਦ ਸਿੰਘ ਘੁੜਿਆਲ ਅਤੇ ਧਰਮ ਸਿਘ ਹਯਾਤਪੁਰ ਸ਼ਾਮਲ ਸਨ।

ਇਸ ਤੋਂ ਬਾਅਦ ਬੱਬਰਾਂ ਨੇ ਜੇਲ੍ਹਾਂ ਵਿਚ ਆਪਣੇ ਹੱਕਾਂ ਦੀ ਰਾਖੀ ਲਈ ਜਦੋਜਹਿਦ ਜਾਰੀ ਰੱਖੀ।

ਹ. ਪੁ.–ਹਿ. ਬ. ਅ-ਬਖਸ਼ੀਸ਼ ਸਿੰਘ ਨਿੱਝਰ, ਬ. ਅ. ਲ-ਮਿਲਖਾ ਸਿੰਘ; ਬ. ਅ. ਲ.-ਸੁੰਦਰ ਸਿੰਘ ਬੱਬਰ; ਬ. ਲ.-ਗੁਰਬਚਨ ਸਿੰਘ

**ਬਬਾਨਗੜ੍ਹ (ਗੁ.)** : ਇਹ ਪ੍ਰਸਿੱਧ ਗੁਰਦੁਆਰਾ ਰੂਪਨਗਰ ਜ਼ਿਲ੍ਹੇ ਵਿਚ ਅਨੰਦਪੁਰ ਸਾਹਿਬ ਦੇ ਨੇੜੇ ਕੀਰਤਪੁਰ ਸਾਹਿਬ ਵਿਖੇ ਸਥਿਤ ਹੈ । ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਪਿੱਛੋਂ ਇਕ ਸ਼ਰਧਾਲੂ ਸਿੱਖ, ਭਾਈ ਜੈਤਾ ਦਿੱਲੀ ਤੋਂ ਗੁਰੂ ਜੀ ਦਾ ਸੀਸ ਚੁੱਕ ਕੇ ਇਸ ਥਾਂ ਪਹੁੰਚ ਗਿਆ । ਇਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਜੈਤਾ ਨੂੰ ਉਸ ਦੀ ਬੀਰਤਾ ਕਰ ਕੇ ਬਹੁਤ ਪ੍ਰੇਮ ਅਤੇ ਸਤਿਕਾਰ ਨਾਲ ਗਲ ਲਾਇਆ ਅਤੇ ਕਿਹਾ 'ਰੰਗਰੇਟਾ ਗੁਰੂ ਕਾ ਬੇਟਾ'। ਇਥੋਂ ਗੁਰੂ ਗੋਬਿੰਦ ਸਿੰਘ ਜੀ ਸੀਸ ਨੂੰ ਸਤਿਕਾਰ ਨਾਲ ਇਕ ਪਾਲਕੀ ਵਿਚ ਅਨੰਦਪੁਰ ਸਾਹਿਬ ਲੈ ਗਏ ਸਨ। ਜਿਸ ਥਾਂ ਤੇ ਗੁਰੂ ਤੇਗ ਬਹਾਦਰ ਜੀ ਦਾ ਸੀਸ ਰੱਖਿਆ ਗਿਆ ਸੀ ਉਸ ਥਾਂ ਪਵਿੱਤਰ ਯਾਦ ਤਾਜ਼ਾ ਰੱਖਣ ਲਈ ਇਹ ਗੁਰਦੁਆਰਾ ਬਣਾਇਆ ਗਿਆ।

ਹ. ਪੁ.–ਸਿ. ਗੁ. ਦਿ. ਸ੍ਰ. : 234; ਤ. ਗੁ. ਖਾ.:735

**ਬਭ੍ਰੂਵਾਹਨ (ਬਭਰੂਵਾਹਨ)** : ਇਹ ਅਰਜਨ ਦਾ ਪੁੱਤਰ ਸੀ। ਇਸ ਦੀ ਮਾਂ ਦਾ ਨਾਂ ਚਿਤਰਾਂਗਦਾ ਸੀ ਜੋ ਮਨੀਪੁਰ ਦੀ ਰਾਜਕੰਨਿਆ ਸੀ । ਆਪਣੇ ਨਾਨੇ ਦੇ ਮਰਨ ਤੋਂ ਬਾਅਦ ਇਹ ਮਨੀਪੁਰ ਦਾ ਰਾਜਾ ਬਣਿਆ । ਨਾਗ ਕੰਨਿਆ ਉਲੂਪੀ ਇਸ ਦੀ ਮਤਰੇਈ ਮਾਂ ਸੀ । ਅਰਜਨ ਦੇ ਤਿਰਸਕਾਰ ਤੋਂ ਦੁਖੀ ਹੋ ਕੇ ਉਹ ਹਰ ਵੇਲੇ ਇਸ ਨੂੰ ਲੜਨ ਲਈ ਉਕਸਾਉਂਦੀ ਰਹਿੰਦੀ ਸੀ। ਬਭ੍ਰੂਵਾਹਨ ਉਸ ਦੀਆਂ ਗੱਲਾਂ ਵਿਚ ਆ ਗਿਆ ਅਤੇ ਅਰਜਨ ਨਾਲ ਯੁੱਧ ਕਰ ਕੇ ਉਸ ਨੂੰ ਮਾਰ ਦਿੱਤਾ । ਚਿਤਰਾਂਗਦਾ ਸੁਣ ਕੇ ਬਹੁਤ ਦੁਖੀ ਹੋਈ । ਉਸ ਨੇ ਉਲੂਪੀ ਅਤੇ ਬਭ੍ਰੂਵਾਹਨ ਨੂੰ ਬਹੁਤ ਫਿਟਕਾਰਿਆ ਅਤੇ ਪਤੀ ਦੇ ਨਾਲ ਹੀ ਸਤੀ ਹੋਣ ਲਈ ਤਿਆਰ ਹੋ ਗਈ। ਆਪਣੀ ਮਾਂ ਨੂੰ ਇੰਨਾ ਦੁਖੀ ਦੇਖ ਕੇ ਇਹ ਵੀ ਮਰਨ ਲਈ ਤਿਆਰ ਹੋ ਗਿਆ। ਉਲੂਪੀ ਨੇ ਇਨ੍ਹਾਂ ਨੂੰ ਮਰਨ ਲਈ ਤਿਆਰ ਵੇਖ ਕੇ ਸੰਜੀਵਨੀ ਮਣੀ ਨੂੰ ਯਾਦ ਕੀਤਾ । ਯਾਦ ਕਰਦਿਆਂ ਹੀ ਮਣੀ ਉਸ ਕੋਲ ਹਾਜ਼ਰ ਹੋ ਗਈ । ਉਲੂਪੀ ਦੇ ਕਹਿਣ ਤੇ ਬਭ੍ਰੂਵਾਹਨ ਨੇ ਮਣੀ ਨੂੰ ਅਰਜਨ ਦੀ ਛਾਤੀ ਤੇ ਰੱਖ ਦਿੱਤਾ । ਅਜਿਹਾ ਕਰਨ ਨਾਲ ਅਰਜਨ ਮੁੜ ਜਿਉਂਦਾ ਹੋ ਗਿਆ।

ਕਿਹਾ ਜਾਂਦਾ ਹੈ ਕਿ ਮਹਾਂਭਾਰਤ ਦੇ ਯੁੱਧ ਸਮੇਂ ਅਰਜਨ ਨੇ ਭੀਸ਼ਮ ਨੂੰ ਮਾਰਿਆ ਤਾਂ ਇਹ ਬੜੀ ਬੇਇਨਸਾਫ਼ੀ ਸਮਝੀ ਗਈ। ਇਸ ਤੇ ਕ੍ਰੋਧਿਤ ਹੋ ਕੇ ਵਸੂਆਂ ਨੇ ਗੰਗਾ ਤੋਂ ਇਜਾਜ਼ਤ ਲੈ ਕੇ ਅਰਜਨ ਨੂੰ ਸਰਾਪ ਦੇ ਦਿੱਤਾ । ਇਸ ਸਰਾਪ ਬਾਰੇ ਸੁਣ ਕੇ ਉਲੂਪੀ ਨੇ ਆਪਣੇ ਪਿਤਾ ਨੂੰ ਦੱਸਿਆ । ਉਹ ਵਸੂਆਂ ਕੋਲ ਗਏ ਅਤੇ ਸਰਾਪ ਤੋਂ ਮੁਕਤ ਹੋਣ ਦਾ ਉਪਾਅ ਪੁੱਛਿਆ । ਉਨ੍ਹਾਂ ਨੇ ਦਸਿਆ ਕਿ ਆਪਣੇ ਪੁੱਤਰ ਬਭ੍ਰੂਵਾਹਨ ਦੁਆਰਾ ਮਾਰੇ ਜਾਣ ਤੇ ਇਸ ਦਾ ਪਾਪ ਨਸ਼ਟ ਹੋਵੇਗਾ । ਇਸ ਤਰ੍ਹਾਂ ਅਰਜਨ ਦਾ ਮੰਗਲ ਕਰਨ ਲਈ ਹੀ ਉਲੂਪੀ ਨੇ ਬਭ੍ਰੂਵਾਹਨ ਨੂੰ ਉਕਸਾਇਆ ਸੀ।

ਹ.ਪੁ.–ਚ. ਕੋ.:292;ਹਿੰ. ਵਿ. ਕੋ. 161

**ਬ੍ਰਹਮ ਸਮਾਜ** : ਇਹ 19ਵੀਂ ਸਦੀ ਦੇ ਭਾਰਤ ਵਿਚ ਆਈ ਜਾਗ੍ਰਿਤੀ ਕਾਰਨ ਚੱਲੇ ਅਧਿਆਤਮਕ ਅੰਦੋਲਨ ਦੀ ਕਹਾਣੀ ਹੈ। ਇਸ ਅੰਦੋਲਨ ਨੇ ਆਜ਼ਾਦੀ ਦੀ ਭਾਵਨਾ ਨੂੰ ਦ੍ਰਿੜ੍ਹ ਕੀਤਾ ਅਤੇ ਜਨਸਾਧਾਰਨ ਦੇ ਸਮਾਜਿਕ ਅਤੇ ਧਾਰਮਿਕ ਜੀਵਨ ਨੂੰ ਨਵਾਂ ਰੂਪ ਦਿੱਤਾ । ਬ੍ਰਹਮ ਸਮਾਜ ਦੇ ਵਿਸ਼ਵਾਸਾਂ ਅਤੇ ਸਿਧਾਂਤਾਂ ਨੇ ਭਾਰਤੀ ਵਿਚਾਰਧਾਰਾ ਨੂੰ ਇਕ ਨਵਾਂ ਮੋੜ ਦਿੱਤਾ । ਇਸ ਨੇ ਰਾਸ਼ਟਰੀ ਏਕਤਾ, ਅੰਤਰਰਾਸ਼ਟਰੀਅਤਾ ਅਤੇ ਮਾਨਵਤਾ ਦੀ ਭਾਵਨਾ ਨੂੰ ਵਧਾਉਣ ਵਿਚ ਨਿੱਗਰ ਹਿੱਸਾ ਪਾਇਆ ।

18ਵੀਂ ਸਦੀ ਦੇ ਅੰਤ ਵਿਚ ਭਾਰਤ ਪੱਛਮੀ ਦੇਸ਼ਾਂ ਦੇ ਪ੍ਰਭਾਵਾਂ ਅਤੇ ਆਪਣੇ ਰੂੜ੍ਹੀਵਾਦੀ ਵਿਚਾਰਾਂ ਦੇ ਚੌਰਾਹੇ ਤੇ ਖੜ੍ਹਾ ਸੀ । ਸ਼ਕਤੀਆਂ ਦੇ ਇਸ ਸੰਘਰਸ਼ ਦੇ ਫਲਸਰੂਪ ਇਕ ਨਵੀਂ ਵਿਚਾਰਧਾਰਾ ਦਾ ਜਨਮ ਹੋਇਆ ਜੋ ਸੁਧਾਰ ਦੇ ਉਸ ਯੁਗ ਦੀ ਪ੍ਰਤੀਕ ਸੀ । ਇਸ ਵਿਚਾਰਧਾਰਾ ਦਾ ਪਹਿਲਾ ਪ੍ਰਚਾਰਕ ਰਾਜਾ ਰਾਮ ਮੋਹਨ ਰਾਇ ਸੀ । ਇਸ ਨੇ ਈਸ਼ਵਰੀ ਏਕਤਾ ਅਤੇ ਆਪਸੀ ਭਾਈਚਾਰੇ ਦਾ ਸੰਦੇਸ਼ ਦਿੱਤਾ । ਇਸ ਦ੍ਰਿੜ੍ਹ ਅਤੇ ਵਿਸਤ੍ਰਿਤ ਆਧਾਰ ਤੇ ਹੀ ਬ੍ਰਹਮ ਸਮਾਜ ਧਰਮ ਦੇ ਭਵਨ ਦਾ ਨਿਰਮਾਣ ਹੋਇਆ ।

ਰਾਜਾ ਰਾਮ ਮੋਹਨ ਰਾਇ ਦਾ ਜਨਮ ਪੱਛਮੀ ਬੰਗਾਲ ਦੇ ਰਾਧਾਨਗਰ ਪਿੰਡ ਵਿਚ 22 ਮਈ, 1772 ਨੂੰ ਇਕ ਬ੍ਰਾਹਮਣ ਪਰਿਵਾਰ ਵਿਚ ਸ੍ਰੀ ਰਮਾਕਾਂਤ ਦੇ ਘਰ ਹੋਇਆ ਸੀ । ਇਸਲਾਮੀ ਅਤੇ ਹਿੰਦੂ ਗ੍ਰੰਥਾਂ ਦੇ ਅਧਿਐਨ ਉਪਰੰਤ ਇਸ ਨੇ ਮੂਰਤੀ ਪੂਜਾ ਨੂੰ ਛੱਡ ਕੇ ਏਕੇਸ਼ਵਰਵਾਦ ਨੂੰ ਸਵੀਕਾਰ ਕੀਤਾ ਅਤੇ ਇਸ ਦਾ ਪ੍ਰਚਾਰ ਕੀਤਾ । ਬਚਪਨ ਵਿਚ ਇਸ ਨੇ ਪਹਿਲੀ ਪੁਸਤਕ 'ਤੁਹਫਤੁਲ ਮਹਾਬਦੀਨ' ਵਿਚ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਇਕ ਈਸ਼ਵਰ ਵਿਚ ਵਿਸ਼ਵਾਸ ਹੀ ਸਾਰੇ ਧਰਮਾਂ ਦਾ ਸਾਰ ਹੈ । 23 ਜਨਵਰੀ, 1830 ਨੂੰ ਇਸ ਨੇ ਬ੍ਰਹਮ ਸਮਾਜ ਦੀ ਸਥਾਪਨਾ ਕੀਤੀ । ਬ੍ਰਹਮ ਸਮਾਜ ਨਿਰਗੁਣ ਬ੍ਰਹਮ ਦੀ ਉਪਾਸਨਾ ਦਾ ਪਹਿਲਾ ਮੰਦਰ ਸੀ । ਇਥੋਂ ਹੀ ਨਵੇਂ ਧਾਰਮਿਕ ਅੰਦੋਲਨ ਦਾ ਜਨਮ ਹੋਇਆ । ਰਾਜਾ ਰਾਮ ਮੋਹਨ ਰਾਇ 27 ਸਤੰਬਰ, 1833 ਨੂੰ ਬ੍ਰਿਸਟਨ, ਇੰਗਲੈਂਡ ਵਿਖੇ ਸਵਰਗਵਾਸ ਹੋ ਗਿਆ ।

ਰਾਜਾ ਰਾਮ ਮੋਹਨ ਰਾਇ ਨੇ ਜ਼ੋਰ ਦੇ ਕੇ ਕਿਹਾ ਕਿ 'ਬ੍ਰਹਮ ਇਕ ਹੈ' । ਇਸ ਬ੍ਰਹਮ ਉਪਾਸਨਾ ਨੇ ਮਹਾਰਿਸ਼ੀ ਦੇਵੇਂਦਰ ਨਾਥ ਠਾਕੁਰ ਨੂੰ ਬਹੁਤ ਪ੍ਰਭਾਵਤ ਕੀਤਾ । ਇਸ ਨੇ ਬ੍ਰਹਮ ਸਮਾਜ ਦੇ ਮੁਢਲੇ ਸਿਧਾਂਤ ਸਥਾਪਤ ਕੀਤੇ ਅਤੇ ਧਿਆਨ ਵਿਚ ਲੀਨ ਹੋਣ ਅਤੇ ਪਵਿੱਤਰਤਾ ਦੇ ਅਭਿਆਸ ਦਾ ਆਰੰਭ ਕੀਤਾ । ਇਸ ਨੇ ਆਪਣੀ ਉਪਾਸਨਾ ਵਿਧੀ ਵਿਚ ਪ੍ਰੇਮਮਈ ਈਸ਼ਵਰ ਦੇ ਅਨੁਭਵ ਨੂੰ ਹੀ ਯੋਗ ਦਾ ਨਾਂ ਦਿੱਤਾ ਹੈ । ਇਸ ਨੇ ਅਧਿਆਤਮਕ ਸਾਧਨਾ ਲਈ ਇਕ ਸੰਸਥਾ ਕਾਇਮ ਕੀਤੀ । ਇਸ ਸੰਸਥਾ ਨੇ ਇਕ

ਪਤ੍ਰਿਕਾ ਸ਼ੁਰੂ ਕੀਤੀ ਜਿਸ ਦਾ ਨਾਂ 'ਤਤ੍ਵਬੋਧਿਨੀ' ਸੀ । ਬ੍ਰਹਮ ਸਮਾਜ ਦੇ ਪ੍ਰਚਾਰ ਅਤੇ ਸਮਾਜ ਸੁਧਾਰ ਦਾ ਕੰਮ ਰਿਸ਼ੀ ਦੇਵੇਂਦਰ ਨਾਥ ਨੇ ਆਪਣੇ ਹੱਥ ਵਿਚ ਹੀ ਰੱਖਿਆ ।

ਇਸ ਤੋਂ ਬਾਅਦ ਸ੍ਰੀ ਕੇਸ਼ਵ ਚੰਦਰ ਸੇਨ ਬ੍ਰਹਮ ਸਮਾਜ ਵਿਚ ਆਏ । ਕੇਸ਼ਵ ਚੰਦਰ ਦਾ ਜਨਮ 19 ਨਵੰਬਰ, 1838 ਨੂੰ ਕਲਕੱਤੇ ਵਿਚ ਹੋਇਆ ਸੀ । ਇਸ ਦੇ ਪਿਤਾ ਪਿਆਰੇ ਮੋਹਨ ਇਕ ਪ੍ਰਸਿੱਧ ਵਿਦਵਾਨ ਸਨ । ਕੇਸ਼ਵ ਚੰਦਰ ਦੇ ਯਤਨ ਅਲੱਗ ਤਰ੍ਹਾਂ ਦੇ ਹੋਣ ਕਾਰਨ ਦੇਵੇਂਦਰ ਨਾਥ ਇਸ ਦੇ ਨਾਲ ਚਲ ਨਹੀਂ ਸਕੇ। ਇਸ ਲਈ ਕੇਸ਼ਵ ਚੰਦਰ ਨੇ ਆਪਣੀ ਵਿਚਾਰਧਾਰਾ ਨੂੰ ਭਾਰਤੀ ਬ੍ਰਹਮ ਸਮਾਜ ਦਾ ਨਾਂ ਦਿੱਤਾ । ਭਾਰਤੀ ਬ੍ਰਹਮ ਸਮਾਜ ਕੇਸ਼ਵ ਚੰਦਰ ਦੀ ਪ੍ਰਤਿਨਿਧਤਾ ਵਿਚ ਇਕ ਮਹਾਨ ਸ਼ਕਤੀ ਬਣ ਗਿਆ । ਇਸ ਦੀ ਉਪਾਸਨਾ ਵਿਧੀ ਵਿਚ ਅਰਾਧਨਾ, ਧਿਆਨ, ਸਾਧਾਰਨ ਪ੍ਰਾਰਥਨਾ, ਪਾਠ ਅਤੇ ਉਪਦੇਸ਼ ਦਾ ਸਮਾਵੇਸ਼ ਸੀ । ਆਪਣੀ 'ਨਵ ਸੰਹਿਤਾ' ਵਿਚ ਕੇਸ਼ਵ ਚੰਦਰ ਨੇ ਇਸ ਵਿਸ਼ਵ ਧਰਮ ਬਾਰੇ ਇਸ ਤਰ੍ਹਾਂ ਦੱਸਿਆ ਹੈ –''ਸਾਡਾ ਵਿਸ਼ਵਾਸ ਹੀ ਵਿਸ਼ਵ ਧਰਮ ਹੈ ਜਿਹੜਾ ਸਾਰੇ ਪ੍ਰਾਚੀਨ ਗਿਆਨ ਦਾ ਰੱਖਿਅਕ ਹੈ ਤੇ ਜਿਹੜਾ ਸਾਰੇ ਧਰਮ ਗੁਰੂਆਂ ਅਤੇ ਸੰਤਾਂ ਵਿਚ ਇਕਰੂਪਤਾ ਅਤੇ ਸਾਰੇ ਧਰਮਾਂ ਵਿਚ ਇਕਰੂਪਤਾ ਮੰਨਦਾ ਹੈ।'' ਕੇਸ਼ਵ ਚੰਦਰ ਦਾ ਵਿਧਾਨ ਅਤੇ ਸਾਧੂ ਸਮਾਗਮ ਕਈਆਂ ਨੂੰ ਪਸੰਦ ਨਹੀਂ ਸੀ । ਇਸ ਲਈ ਪੰਡਿਤ ਸ਼ਿਵਨਾਥ ਸ਼ਾਸਤਰੀ ਦੇ ਅਧੀਨ 1878 ਈ. ਵਿਚ ਸਾਧਾਰਨ ਬ੍ਰਹਮ ਸਮਾਜ ਦੀ ਸਥਾਪਨਾ ਹੋਈ । ਇਨ੍ਹਾਂ ਵਿਚ ਹੌਲੀ ਹੌਲੀ ਮਤਭੇਦ ਘਟਦੇ ਗਏ । ਵਿਸ਼ਵ ਪ੍ਰਸਿੱਧ ਭਾਰਤੀ ਲੇਖਕ ਰਾਬਿੰਦਰ ਨਾਥ ਟੈਗੋਰ ਨੇ ਅਧਿਆਤਮਕ ਅਤੇ ਦਾਰਸ਼ਨਿਕ ਵਿਚਾਰਾਂ ਨਾਲ ਭਰਪੂਰ ਕਾਵਿ ਰਚਨਾ ਕੀਤੀ ਅਤੇ ਸ੍ਰੇਸ਼ਠ ਤੇ ਨਵੇਕਲੇ ਬ੍ਰਹਮ ਸੰਗੀਤ ਰਾਹੀਂ ਈਸ਼ਵਰ ਦੀ ਇਕਰੂਪਤਾ ਅਤੇ ਵਿਸ਼ਵ ਪ੍ਰੇਮ ਦਾ ਸੰਦੇਸ਼ ਦਿੱਤਾ।

ਇਸ ਤਰ੍ਹਾਂ ਬ੍ਰਹਮ ਸਮਾਜ ਨੇ ਇਕ ਬ੍ਰਹਮ, ਇਕ ਵਿਸ਼ਵ ਅਤੇ ਇਕ ਮਾਨਵਤਾ ਦਾ ਪ੍ਰਚਾਰ ਕੀਤਾ।

ਹ. ਪੁ.–ਹਿੰ. ਵਿ. ਕੋ. 8: 392

**ਬ੍ਰਹਮ ਦੱਤ** : ਇਹ ਇਕ ਪ੍ਰਾਚੀਨ ਰਾਜਾ ਸੀ । ਰਾਮਾਇਣ ਅਨੁਸਾਰ ਰਾਜਾ ਬ੍ਰਹਮਦੱਤ ਕੋਲ ਇਕ ਗੌਤਮ ਨਾਂ ਦਾ ਬ੍ਰਾਹਮਣ ਆਇਆ । ਉਸ ਦੇ ਭੋਜਨ ਵਿਚ ਅਚੇਤ ਹੀ ਮਾਸ ਰਲ ਗਿਆ । ਉਹ ਬ੍ਰਾਹਮਣ ਭੋਜਨ ਕਰਨ ਲਈ ਬੈਠਾ ਤਾਂ ਖਾਣੇ ਵਿਚ ਮਾਸ ਰਲਿਆ ਵੇਖ ਕੇ ਉਸ ਨੂੰ ਬੜਾ ਕ੍ਰੋਧ ਆਇਆ । ਉਸ ਨੇ ਰਾਜੇ ਨੂੰ ਸਰਾਪ ਦੇ ਦਿੱਤਾ ਕਿ 'ਤੂੰ ਗਿੱਧ ਬਣ ਜਾਏਂ'।' ਬਹੁਤ ਬੇਨਤੀ ਕਰਨ ਤੇ ਬ੍ਰਾਹਮਣ ਨੇ ਸਰਾਪ ਤੋਂ ਮੁਕਤ ਹੋਣ ਦਾ ਉਪਾਅ ਦੱਸਿਆ ਕਿ ਭਾਵੀ ਸਮੇਂ ਸ੍ਰੀ ਰਾਮ ਚੰਦਰ ਜੀ ਦੀ ਛੋਹ ਤੋਂ ਤੇਰੀ ਮੁਕਤੀ ਹੋਵੇਗੀ। ਇਕ ਵਾਰ ਸ੍ਰੀ ਰਾਮ ਚੰਦਰ ਜੀ ਦੇ ਰਾਜ ਕਾਲ ਵਿਚ ਇਕ ਉੱਲੂ ਅਤੇ ਸਰਾਪ ਨਾਲ ਗਿੱਧ ਬਣੇ ਰਾਜੇ ਦਾ ਆਪਸ ਵਿਚ ਰਹਿਣ ਲਈ ਥਾਂ ਬਾਰੇ ਝਗੜਾ ਹੋ ਗਿਆ । ਉਹ ਨਿਆਂ ਵਾਸਤੇ ਸ੍ਰੀ ਰਾਮ ਚੰਦਰ ਜੀ ਕੋਲ ਆਏ । ਉੱਲੂ ਦਾ ਕਹਿਣਾ ਸੀ ਕਿ ਉਹ ਸ੍ਰਿਸ਼ਟੀ ਦੇ ਆਦਿ ਤੋਂ ਉਸ ਸਥਾਨ ਤੇ ਰਹਿੰਦਾ ਸੀ । ਗਿੱਧ ਦਾ ਕਹਿਣਾ ਸੀ ਕਿ ਮਨੁੱਖ ਦੀ ਸ੍ਰਿਸ਼ਟੀ ਦੇ ਸਮੇਂ ਤੋਂ ਉਹ ਉਸ ਸਥਾਨ ਤੇ ਰਹਿੰਦਾ ਆਇਆ ਹੈ। ਇਸ ਲਈ ਹੱਕ ਉਸ ਦਾ ਬਣਦਾ ਹੈ । ਸ੍ਰੀ ਰਾਮ ਚੰਦਰ ਜੀ ਨੇ ਫੈਸਲਾ ਕੀਤਾ ਕਿ ਦਰਖ਼ਤਾਂ ਦੀ ਸ੍ਰਿਸ਼ਟੀ ਹੀ ਆਦਿ ਸ੍ਰਿਸ਼ਟੀ ਹੈ ਅਤੇ ਮਾਨਵ ਸ੍ਰਿਸ਼ਟੀ ਉਸ ਤੋਂ ਬਾਅਦ ਦੀ ਹੈ । ਇਸ ਤਰ੍ਹਾਂ ਸਰਾਪ ਗ੍ਰਸਤ ਗਿੱਧ ਨੂੰ ਦੋਸ਼ੀ ਸਿੱਧ ਕਰ ਕੇ ਜਦੋਂ ਸ੍ਰੀ ਰਾਮ ਚੰਦਰ ਜੀ ਮਾਰਨ ਲਈ ਤਿਆਰ ਹੋਏ ਤਾਂ ਉਸੇ ਵੇਲੇ ਉਨ੍ਹਾਂ ਦੇ ਸਪਰਸ਼ ਨਾਲ ਗਿੱਧ ਸਰਾਪ ਮੁਕਤ ਹੋ ਗਿਆ ।

ਮਹਾਭਾਰਤ ਵਿਚ ਵੀ ਇਕ ਬ੍ਰਹਮ ਦੱਤ ਨਾਂ ਦੇ ਰਾਜੇ ਦਾ ਜ਼ਿਕਰ ਮਿਲਦਾ ਹੈ ਜੋ ਕਾਂਪਿਲਯ ਦੇਸ਼ ਦਾ ਰਾਜਾ ਸੀ । ਉਸ ਦੇ ਪੁੱਤਰ ਨੇ ਪੂਜਨੀ ਨਾਂ ਦੀ ਇਕ ਚਿੜੀ ਦੇ ਬੱਚਿਆਂ ਨੂੰ ਮਾਰ ਦਿੱਤਾ । ਚਿੜੀ ਨੇ ਕ੍ਰੋਧਿਤ ਹੋ ਕੇ ਰਾਜੇ ਦੇ ਪੁੱਤਰ ਦੀਆਂ ਅੱਖਾਂ ਕੱਢ ਲਈਆਂ । ਰਾਜੇ ਨੇ ਸੁਣ ਕੇ ਕੋਈ ਰੋਸ ਪ੍ਰਗਟ ਨਹੀਂ ਕੀਤਾ ਅਤੇ ਉਸ ਨੇ ਚਿੜੀ ਨੂੰ ਆਪਣੇ ਰਾਜ ਵਿਚ ਹੀ ਰਹਿਣ ਲਈ ਕਿਹਾ ਪਰ ਉਹ ਚਿੜੀ ਨਹੀਂ ਮੰਨੀ । ਉਹ, ਇਹ ਕਹਿ ਕੇ ਕਿ ਕਿਸੇ ਦਾ ਬੁਰਾ ਕਰ ਕੇ ਉਸ ਦੇ ਕੋਲ ਨਹੀਂ ਰਹਿਣਾ ਚਾਹੀਦਾ, ਉਸ ਦੇ ਰਾਜ ਨੂੰ ਛੱਡ ਗਈ । ਅਰਥਾਤ ਕਿਸੇ ਦਾ ਬੁਰਾ ਕਰ ਕੇ ਉਸ ਦੇ ਆਸਰੇ ਵਿਚ ਰਹਿਣਾ ਨੀਤੀ ਵਿਰੁੱਧ ਹੈ । ਦੁਸ਼ਮਣਾਂ ਤੇ ਵਿਸ਼ਵਾਸ ਕਰਨਾ ਠੀਕ ਨਹੀਂ'। ਇਸ ਸਬੰਧੀ ਉਪਦੇਸ਼ ਦਿੰਦੇ ਹੋਏ ਭੀਸ਼ਮ ਪਿਤਾਮਾ ਨੇ ਯੁਧਿਸ਼ਠਿਰ ਨੂੰ ਇਹ ਕਥਾ ਸੁਣਾਈ ਸੀ । ਇਹ ਰਾਜਾ ਪ੍ਰਦੀਪ ਦਾ ਸਮਕਾਲੀ ਸੀ । ਇਸ ਨੇ ਜੈਗੀਸ਼ਵਯ ਰਿਸ਼ੀ ਤੋਂ ਯੋਗ-ਵਿਦਿਆ ਪ੍ਰਾਪਤ ਕਰ ਕੇ ਯੋਗਤੰਤਰ ਨਾਂ ਦਾ ਗ੍ਰੰਥ ਲਿਖਿਆ। ਇਸ ਤੋਂ ਇਲਾਵਾ ਇਸ ਨੇ ਅਥਰਵ ਵੇਦ ਦੇ ਕ੍ਰਮਪਾਠ ਦੀ ਰਚਨਾ ਕੀਤੀ । ਅਥਰਵ ਵੇਦ ਸੰਹਿਤਾ ਦੇ ਪਦਪਾਠ ਦੀ ਵੀ ਇਸ ਨੇ ਰਚਨਾ ਕੀਤੀ । ਇਸ ਨੇ ਬ੍ਰਾਹਮਣਾਂ ਨੂੰ 'ਸ਼ੰਖ ਨਿਧੀ' ਦੇ ਕੇ ਬ੍ਰਹਮਲੋਕ ਪ੍ਰਾਪਤ ਕੀਤਾ । ਇਸ ਨੂੰ ਸਾਰੇ ਪ੍ਰਾਣੀਆਂ ਅਤੇ ਪੰਛੀਆਂ ਦੀ ਬੋਲੀ ਦਾ ਵੀ ਗਿਆਨ ਸੀ ।

ਇਸ ਤੋਂ ਇਲਾਵਾ ਇਕ ਸੂਰਜਬੰਸੀ ਰਾਜੇ ਦਾ ਵੀ ਵਰਣਨ ਮਿਲਦਾ ਹੈ ਜਿਸ ਨੇ ਸਾਬਰਮਤੀ ਨਦੀ ਦੇ ਤਟ ਤੇ ਸ਼ੰਕਰ ਦੀ ਘੋਰ ਤਪੱਸਿਆ ਕੀਤੀ ਅਤੇ ਆਪਣੇ ਨਾਂ ਤੇ ਇਕ ਸ਼ਿਵਲਿੰਗ ਦੀ ਸਥਾਪਨਾ ਕੀਤੀ।

ਹ. ਪੁ.–ਚ. ਕੋ.: 306; ਪ੍ਰਾ. ਚ. ਕੋ.: 526

**ਬ੍ਰਹਮ ਪੁਰਾਣ** : ਸਾਰੇ ਪੁਰਾਣਾਂ ਵਿਚੋਂ ਇਹ ਪੁਰਾਣ ਮੁੱਖ ਮੰਨਿਆ ਜਾਂਦਾ ਹੈ। ਇਸ ਲਈ ਹੀ ਇਸ ਨੂੰ ਆਦਿ ਪੁਰਾਣ ਵੀ ਕਿਹਾ ਜਾਂਦਾ ਹੈ। ਇਹ ਪੁਰਾਣ ਬ੍ਰਹਮਾ ਨੇ ਮਰੀਚੀ ਕੋਲ ਉਚਾਰਿਆ ਸੀ । ਇਸ ਪੁਰਾਣ ਵਿਚ 10,000 ਦੇ ਕਰੀਬ ਸਲੋਕ ਹਨ । ਇਸ ਗ੍ਰੰਥ ਦੇ ਬਹੁਤੇ ਭਾਗ ਵਿਚ ਸੂਰਜ ਦੀ ਉਪਾਸਨਾ ਦਾ ਵਰਣਨ ਕੀਤਾ ਗਿਆ ਹੈ ਜਿਸ ਕਾਰਨ ਇਸ ਨੂੰ 'ਸੌਰ ਪੁਰਾਣ' ਵੀ ਆਖਦੇ ਹਨ।

ਇਸ ਪੁਰਾਣ ਦੇ ਮੁੱਢਲੇ ਅਧਿਆਵਾਂ ਵਿਚ ਸ੍ਰਿਸ਼ਟੀ ਦਾ ਵਰਣਨ, ਮਨਵੰਤਰਾਂ ਦਾ ਬਿਰਤਾਂਤ ਅਤੇ ਕ੍ਰਿਸ਼ਨ ਜੀ ਦੇ ਸਮੇਂ ਤਕ ਹੋਏ ਚੰਦ੍ਰਬੰਸੀ ਅਤੇ ਸੂਰਜਬੰਸ਼ੀ ਰਾਜਿਆਂ ਦਾ ਇਤਿਹਾਸ ਸੰਖੇਪ ਵਿਚ ਬਿਆਨ ਕੀਤਾ ਗਿਆ ਹੈ। ਇਸ ਤੋਂ ਬਾਅਦ ਬ੍ਰਹਮੰਡ ਦਾ ਸੰਖੇਪ ਵਰਣਨ ਕੀਤਾ ਗਿਆ ਹੈ ਅਤੇ ਉਸ ਤੋਂ ਅਗਲੇ ਅਧਿਆਇ ਵਿਚ ਉੜੀਸਾ ਦੀ ਪਵਿੱਤਰਤਾ ਅਤੇ ਇਥੋਂ ਦੇ ਮੰਦਰਾਂ ਅਤੇ ਉਪਬਣਾਂ ਜਿਨ੍ਹਾਂ ਵਿਚ ਸੂਰਜ, ਸ਼ਿਵ ਜੀ ਅਤੇ ਵਿਸ਼ੇਸ਼ ਕਰ ਕੇ ਜਗਨ ਨਾਥ ਦੀ ਪੂਜਾ ਹੁੰਦੀ ਹੈ, ਦਾ ਵਰਣਨ ਕੀਤਾ ਗਿਆ ਹੈ । ਇਹ ਅਧਿਆਇ ਹੀ ਇਸ ਪੁਰਾਣ ਦਾ ਸਾਰ ਤੱਤ ਹੈ ਅਤੇ ਜਗਨ ਨਾਥ ਦੇ ਰੂਪ ਵਿਚ ਕ੍ਰਿਸ਼ਨ ਜੀ ਦੀ ਪੂਜਾ ਹੀ ਇਸ ਦਾ ਮੂਲ ਪ੍ਰਯੋਜਨ ਹੈ।

ਇਹ ਪੁਰਾਣ ਹੋਰ ਪੁਰਾਣਾਂ ਦੀ 'ਪੰਜ ਲਕਸ਼ਣਾਂ' ਵਾਲੀ

ਪਰਿਭਾਸ਼ਾ ਤੇ ਪੂਰਾ ਨਹੀਂ ਉਤਰਦਾ । ਉੜੀਸਾ ਦੇ ਮੰਦਰਾਂ ਦੇ ਵੇਰਵੇ ਅਤੇ ਉਨ੍ਹਾਂ ਦੀ ਉਸਾਰੀ ਦੀ ਅਸਲੀ ਮਿਤੀ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਪੁਰਾਣ ਤੇਰ੍ਹਵੀਂ ਜਾਂ ਚੌਦ੍ਹਵੀਂ ਸਦੀ ਤੋਂ ਪਹਿਲਾਂ ਸੰਗ੍ਰਹਿ ਨਹੀਂ ਕੀਤਾ ਗਿਆ । ਇਸ ਪੁਰਾਣ ਨਾਲ ਬ੍ਰਹਮੋਤੱਰ ਪੁਰਾਣ ਜਿਸ ਵਿਚ ਲਗਭਗ 3000 ਸਲੋਕ ਹਨ, ਦਾ ਅੰਤਿਮ ਭਾਗ ਵੀ ਜੁੜਿਆ ਹੋਇਆ ਹੈ।

ਹ. ਪੁ.–ਹਿੰ. ਮਿ. ਕੋ.: 378; ਚ. ਕੋ.: 307

**ਬ੍ਰਹਮ ਬੂਟਾ** : ਇਹ ਉਦਾਸੀ ਸੰਪ੍ਰਦਾਇ ਦਾ ਇਕ ਪ੍ਰਸਿੱਧ ਡੇਰਾ ਹੈ ਜੋ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ ਦੀ ਉੱਤਰ-ਪੂਰਬੀ ਨੁਕਰ ਵੱਲ ਸਥਿਤ ਹੈ। ਇਥੇ ਬਾਵਾ ਬ੍ਰਹਮ ਸਾਹਿਬ ਦੇ ਸਮੇਂ ਦਾ ਇਕ ਬੋਹੜ ਦਾ ਰੁੱਖ ਹੈ। ਇਸ ਰੁੱਖ ਹੇਠਾਂ ਬੈਠ ਕੇ ਬਾਵਾ ਬ੍ਰਹਮ ਸਾਹਿਬ ਨੇ ਤਪ ਕੀਤਾ । ਇਥੇ ਹੀ ਉਹ ਭਜਨ ਕਰਦੇ ਸਨ ਅਤੇ ਸੰਗਤ ਨੂੰ ਉਪਦੇਸ਼ ਦਿੰਦੇ ਸਨ।

ਸੰਗਤ ਸਾਹਿਬ (ਭਾਈ ਫੇਰੂ ਸੱਚੀ ਦਾੜ੍ਹੀ) ਦੀ ਸੰਪਰਦਾਇ ਵਿਚੋਂ ਇਕ ਬ਼ਹੁਤ ਕਰਨੀ ਵਾਲੇ ਸਾਧੂ ਬਾਵਾ ਸੰਤੋਖ ਦਾਸ ਜੀ ਹੋਏ ਹਨ । ਇਨ੍ਹਾਂ ਨੇ ਨਿਰਬਾਣ ਪ੍ਰੀਤਮਦਾਸ ਦੀ ਸਹਾਇਤਾ ਨਾਲ ਰਾਵੀ ਦਰਿਆ ਤੋਂ ਹੰਸਲੀ ਨਹਿਰ ਲਿਆ ਕੇ ਹਰਿਮੰਦਰ ਸਾਹਿਬ ਦੇ ਸਰੋਵਰ ਵਿਚ ਜਲ ਪਾਇਆ । ਇਸ ਸਰੋਵਰ ਦੇ ਇਕ ਪਾਸੇ ਨੁਕਰ ਵਿਚ 1824 ਈ. (ਸੰਮਤ 1881) ਵਿਚ ਇਕ ਅਖਾੜਾ ਬਣਾਇਆ ਜੋ ਬਾਅਦ ਵਿਚ 'ਬ੍ਰਹਮ ਅਖਾੜਾ' ਦੇ ਨਾਂ ਨਾਲ ਪ੍ਰਸਿੱਧ ਹੋਇਆ । ਬਾਵਾ ਸੰਤੋਖ ਦਾਸ ਦੇ ਇਕ ਚੇਲੇ ਬਾਬਾ ਬ੍ਰਹਮ ਸਾਹਿਬ ਦੇ ਨਾਂ ਤੇ ਹੀ ਅਖਾੜੇ ਦਾ ਨਾਂ 'ਬ੍ਰਹਮ ਅਖਾੜਾ' ਅਤੇ ਬੋਹੜ ਦਾ ਨਾਂ 'ਬ੍ਰਹਮ ਬੂਟਾ' ਪਿਆ । ਜੂਨ, 1984 ਤੋਂ ਪਹਿਲਾਂ ਇਹ ਰੁੱਖ ਅਤੇ ਅਖਾੜਾ ਮੌਜੂਦ ਸਨ ਅਤੇ ਇਥੇ ਉਦਾਸੀ ਸਾਧੂ ਰਹਿੰਦੇ ਸਨ।

ਹ.ਪੁ.–ਮ. ਕੋ.: 897

**ਬ੍ਰਹਮ ਰਿਸ਼ੀ** : ਦੈਵੀ ਗਿਆਨ ਪ੍ਰਾਪਤ ਹੋਏ ਵਿਅਕਤੀ ਜਿਨ੍ਹਾਂ ਨੂੰ ਵੇਦਾਂ ਦੀਆਂ ਰਿਚਾਵਾਂ ਦਾ ਪ੍ਰਕਾਸ਼ ਹੋਇਆ ਹੁੰਦਾ ਹੈ ਅਤੇ ਜਿਨ੍ਹਾਂ ਨੂੰ ਉਨ੍ਹਾਂ ਦਾ ਪ੍ਰਕਾਸ਼ ਮੰਨਿਆ ਜਾਂਦਾ ਹੈ, ਨੂੰ ਬ੍ਰਹਮ ਰਿਸ਼ੀ ਕਿਹਾ ਜਾਂਦਾ ਹੈ । ਇਹ ਰਿਸ਼ੀ ਪ੍ਰਜਾਪਤੀ ਬ੍ਰਹਮਾ ਦੇ ਮਸਤਕ ਤੋਂ ਪੈਦਾ ਹੋਏ। ਸ਼ਤਪਥ ਬ੍ਰਾਹਮਣ ਵਿਚ ਇਨ੍ਹਾਂ ਦੇ ਨਾਂ ਇਸ ਤਰ੍ਹਾਂ ਦਿੱਤੇ ਹਨ : ਗੌਤਮ, ਭਾਰਦ੍ਵਾਜ, ਵਿਸ਼੍ਵਾਮਿਤ੍ਰ, ਜਮਦਗਨੀ, ਵਸ਼ਿਸ਼ਠ, ਕਸ਼ਯਪ ਅਤੇ ਅਤ੍ਰੀ। ਮਹਾਭਾਰਤ ਵਿਚ ਇਨ੍ਹਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ: ਮਰੀਚੀ, ਅਤ੍ਰੀ, ਅੰਗਿਰਸ, ਪੁਲਹ, ਕ੍ਰਤੂ, ਪੁਲਸਤਯ ਤੇ ਵਸ਼ਿਸ਼ਠ । ਵਾਯੂ ਪੁਰਾਣ ਅਨੁਸਾਰ ਇਹ ਰਿਸ਼ੀ ਅੱਠ ਹਨ । ਇਸ ਵਿਚ ਇਕ ਹੋਰ ਰਿਸ਼ੀ ਭ੍ਰਿਗੂ ਦਾ ਨਾਂ ਸ਼ਾਮਲ ਹੈ । ਵਿਸ਼ਨੂੰ ਪੁਰਾਣ ਅਨੁਸਾਰ ਇਨ੍ਹਾਂ ਰਿਸ਼ੀਆਂ ਦੀ ਗਿਣਤੀ ਨੌਂ ਹੈ । ਭ੍ਰਿਗੂ ਅਤੇ ਦਕਸ਼ ਵੀ ਇਸ ਇਸ ਸ਼ਾਮਲ ਹਨ । ਇਸ ਤਰ੍ਹਾਂ ਵਿਸ਼ਨੂੰ ਪੁਰਾਣ ਇਨ੍ਹਾਂ ਨੌਂ ਰਿਸ਼ੀਆਂ ਨੂੰ ਬ੍ਰਹਮ ਰਿਸ਼ੀ ਮੰਨਦਾ ਹੈ। ਭਿੰਨ ਭਿੰਨ ਗ੍ਰੰਥਾਂ ਅਨੁਸਾਰ ਮਹਾਰਿਸ਼ੀਆਂ ਦੇ ਨਾਵਾਂ ਵਿਚ ਗੌਤਮ, ਕਣਵ, ਵਾਲਮੀਕੀ, ਵਯਾਸ, ਮਨੂ ਅਤੇ ਵਿਭਾਂਤਕ ਦੀ ਵੀ ਗਿਣਤੀ ਕੀਤੀ ਜਾਂਦੀ ਹੈ। ਇਹ ਬ੍ਰਹਮ ਲੋਕ ਵਿਚ ਰਹਿੰਦੇ ਹਨ। ਇਸ ਤੋਂ ਇਲਾਵਾ 'ਬ੍ਰਾਹਮਣ ਜਾਤੀ' ਦੇ ਰਿਸ਼ੀਆਂ ਨੂੰ ਵੀ ਬ੍ਰਹਮ ਰਿਸ਼ੀ ਕਿਹਾ ਜਾਂਦਾ ਹੈ ।

ਹ. ਪੁ.–ਹਿੰ. ਮਿ. ਕੋ. 379, 456

**ਬ੍ਰਹਮ ਵੈਵਰਤ ਪੁਰਾਣ** : ਇਸ ਪੁਰਾਣ ਦਾ ਅਠਾਰਾਂ ਪੁਰਾਣਾਂ ਵਿਚੋਂ ਬਾਰ੍ਹਵਾਂ ਸਥਾਨ ਮੰਨਿਆ ਜਾਂਦਾ ਹੈ । ਇਹ ਪੁਰਾਣ ਚਾਰ ਭਾਗਾਂ ਵਿਚ ਵੰਡਿਆ ਹੋਇਆ ਹੈ । ਪਹਿਲਾ ਬ੍ਰਹਮ ਖੰਡ, ਦੂਜਾ ਪ੍ਰਕਿਰਤ ਖੰਡ, ਤੀਜਾ ਗਣੇਸ਼ ਖੰਡ ਅਤੇ ਚੌਥਾ ਸ੍ਰੀ ਕ੍ਰਿਸ਼ਨ ਜਨਮ ਖੰਡ । ਲਗਭਗ ਸਾਰੇ ਪੁਰਾਣਾਂ ਵਿਚ ਸ੍ਰੀ ਕ੍ਰਿਸ਼ਨ ਅਤੇ ਰਾਧਾ ਦਾ ਹੀ ਵਰਨਣ ਕੀਤਾ ਗਿਆ ਹੈ । ਇਹ ਸਾਰਾ ਜਗਤ ਬ੍ਰਹਮ (ਸ੍ਰੀ ਕ੍ਰਿਸ਼ਨ) ਦਾ ਵਿਵਰਤ ਹੈ ਅਰਥਾਤ ਸਾਰਾ ਸੰਸਾਰ ਕ੍ਰਿਸ਼ਨ ਦਾ ਰੂਪ ਹੈ । ਇਸ ਤੱਥ ਨੂੰ ਇਹ ਪੁਰਾਣ ਦਰਸਾਉਂਦਾ ਹੈ। ਰਾਧਾ ਇਸ ਦੀ ਸ਼ਕਤੀ ਹੈ । ਇਹ ਵੀ ਪ੍ਰਸਿੱਧ ਹੈ ਕਿ ਰਾਧਾ ਦੇ ਸਬੰਧ ਵਿਚ ਅੱਜ ਤਕ ਜਿੰਨੇ ਗ੍ਰੰਥ ਲਿਖੇ ਗਏ ਹਨ ਉਨ੍ਹਾਂ ਸਭਨਾਂ ਦਾ ਮੂਲ ਇਹ ਪੁਰਾਣ ਹੀ ਹੈ । ਇਸ ਪੁਰਾਣ ਦੇ ਪਹਿਲੇ ਭਾਗ ਬ੍ਰਹਮਖੰਡ ਵਿਚ ਦੱਸਿਆ ਗਿਆ ਹੈ ਕਿ ਪ੍ਰਕਿਰਤੀ, ਬ੍ਰਹਮ, ਵਿਸ਼ਨੂੰ, ਸ਼ਿਵ ਆਦਿ ਸ੍ਰੀ ਕ੍ਰਿਸ਼ਨ ਤੋਂ ਹੀ ਉਤਪੰਨ ਹੋਏ। ਰਾਸਮੰਡਲ ਵਿਚ ਰਾਧਾ ਉਤਪੰਨ ਹੋਈ ਅਤੇ ਰਾਧਾ ਕ੍ਰਿਸ਼ਨ ਦੇ ਸ਼ਰੀਰ ਤੋਂ ਗਊਆਂ, ਗੋਪੀਆਂ ਅਤੇ ਗਵਾਲਿਆਂ ਦੀ ਉਤਪਤੀ ਹੋਈ । ਇਸ ਤੋਂ ਬਾਅਦ ਹੀ ਸ੍ਰਿਸ਼ਟੀ ਉਤਪੰਨ ਹੋਈ। ਇਸ ਪੁਰਾਣ ਅਨੁਸਾਰ ਸ੍ਰੀ ਕ੍ਰਿਸ਼ਨ ਹੀ ਪਰਮਾਤਮਾ ਅਤੇ ਬ੍ਰਹਮ ਹੈ । ਉਹ ਹੀ ਵਿਸ਼ਨੂੰ, ਨਾਰਾਇਣ, ਸ਼ਿਵ ਅਤੇ ਗਣੇਸ਼ ਦੇ ਰੂਪਾਂ ਵਿਚ ਪ੍ਰਗਟ ਹੁੰਦਾ ਰਹਿੰਦਾ ਹੈ ਅਤੇ ਸ੍ਰੀ ਰਾਧਾ ਹੀ ਦੁਰਗਾ, ਮਹਾ ਲਕਸ਼ਮੀ, ਸਰਸਵਤੀ, ਸਾਵਿਤਰੀ, ਕਾਲੀ ਆਦਿ ਰੂਪਾਂ ਵਿਚ ਪ੍ਰਗਟ ਹੋਈ ਹੈ।

ਇਸ ਦੇ ਦੂਜੇ ਖੰਡ ਪ੍ਰਕਿਰਤੀ ਖੰਡ ਵਿਚ ਇਹ ਵਰਨਣ ਕੀਤਾ ਗਿਆ ਹੈ ਕਿ ਸ੍ਰੀ ਕ੍ਰਿਸ਼ਨ ਦੋ ਰੂਪਾਂ ਵਿਚ ਪ੍ਰਗਟ ਹੋਏ ਜਿਹੜੇ ਪ੍ਰਕਿਰਤੀ ਅਤੇ ਪੁਰਸ਼ ਸਨ । ਇਹ ਪੁਰਸ਼ ਸ੍ਰੀ ਕ੍ਰਿਸ਼ਨ ਅਤੇ ਪ੍ਰਕਿਰਤੀ ਸ੍ਰੀ ਰਾਧਾ ਹੈ । ਪ੍ਰਕਿਰਤੀ ਪੰਜ ਰੂਪਾਂ ਵਿਚ ਪ੍ਰਗਟ ਹੋਈ ਜਿਸ ਦੇ ਨਾਂ ਦੁਰਗਾ, ਲਕਸ਼ਮੀ, ਰਾਧਾ, ਸਰਸਵਤੀ ਅਤੇ ਸਾਵਿਤਰੀ ਸਨ। ਹਰੀ ਦੀ ਸੰਪਤੀ ਰੂਪ ਮਹਾ ਲਕਸ਼ਮੀ ਹੈ। ਇਸ ਦਾ ਇਕ ਰੂਪ ਵਾਣੀ, ਵਿਦਿਆ, ਬੁਧੀ ਦੀ ਦੇਵੀ ਸਰਸਵਤੀ ਅਤੇ ਇਕ ਰੂਪ ਸਾਵਿਤਰੀ ਹੈ। ਇਸ ਦਾ ਇਕ ਹੋਰ ਰੂਪ ਰਾਧਾ ਹੈ।

ਤੀਜੇ ਖੰਡ ਵਿਚ ਸ੍ਰੀ ਗਣੇਸ਼ ਦੇ ਜਨਮ ਦਾ ਵਰਨਣ ਕੀਤਾ ਗਿਆ ਹੈ । ਇਸ ਵਿਚ ਗਣੇਸ਼ ਜੀ ਦੀ ਮਹਿਮਾ ਅਤੇ ਮਹੱਤਤਾ ਦਾ ਵੀ ਵਰਨਣ ਕੀਤਾ ਗਿਆ ਹੈ । ਇਸ ਤੋਂ ਇਲਾਵਾ ਜਮਦਗਨੀ, ਕਾਰਤਵੀਰਯ, ਪਰਸ਼ੂਰਾਮ ਆਦਿ ਬਾਰੇ ਵੀ ਇਸ ਪੁਰਾਣ ਵਿਚ ਜਾਣਕਾਰੀ ਦਿੱਤੀ ਗਈ ਹੈ ।

ਚੌਥਾ ਖੰਡ ਸ੍ਰੀ ਕ੍ਰਿਸ਼ਨ ਜਨਮ ਖੰਡ ਬਾਕੀ ਦੇ ਤਿੰਨਾਂ ਖੰਡਾਂ ਨਾਲੋਂ ਵੱਡਾ ਅਤੇ ਮਹੱਤਵਪੂਰਨ ਹੈ । ਇਸ ਵਿਚ ਸ੍ਰੀ ਕ੍ਰਿਸ਼ਨ ਅਵਤਾਰ ਅਤੇ ਕ੍ਰਿਸ਼ਨ ਲੀਲਾ ਦਾ ਵਰਣਨ ਹੈ । ਬ੍ਰਜਲੀਲਾ, ਰਾਧਾ ਕ੍ਰਿਸ਼ਨ ਦਾ ਦੋਬਾਰਾ ਮਿਲਨ, ਗੋਕੁਲ ਵਾਸੀਆਂ ਦਾ ਗੋਕੁਲ ਜਾਣ ਆਦਿ ਦਾ ਵੀ ਵਰਨਣ ਹੈ । ਇਸ ਖੰਡ ਵਿਚ ਮਹਾਪੁਰਾਣਾਂ ਅਤੇ ਉਪਪੁਰਾਣਾਂ ਦੇ ਲੱਛਣ ਦਿਤੇ ਹੋਏ ਹਨ । ਮਹਾਪੁਰਾਣਾਂ ਦੀ ਸਲੋਕ ਸੰਖਿਆ ਅਤੇ ਉਪਪੁਰਾਣਾਂ ਦੇ ਨਾਂ ਦਿੱਤੇ ਗਏ ਹਨ । ਅੰਤਿਮ ਅਧਿਆਇ ਤੋਂ ਪਹਿਲੇ ਅਧਿਆਇ ਵਿਚ ਕਿਹੜੇ ਵਿਸ਼ੇ ਲਏ ਗਏ ਹਨ ਇਸ ਬਾਰੇ ਵੀ ਵਰਨਣ ਕੀਤਾ ਗਿਆ ਹੈ । ਇਸ ਪੁਰਾਣ ਅਨੁਸਾਰ ਮਹਾਪੁਰਾਣ ਦੇ ਦਸ ਲਛਣ ਦਿੱਤੇ ਗਏ ਹਨ। ਇਨ੍ਹਾਂ ਵਿਚੋਂ ਕੁਝ ਇਸ ਪ੍ਰਕਾਰ ਹਨ : ਸ੍ਰਿਸ਼ਟੀ, ਸਥਿਤੀ, ਪਰਲੋ ਪਾਲਨ, ਕਰਮ, 14 ਮਨੂਆਂ ਵਿਚੋਂ ਹਰੇਕ ਦਾ ਨਾਂ, ਬੰਸ਼

ਵਰਣਨ, ਸ੍ਰੀ ਹਰੀ ਦਾ ਗੁਣ ਕੀਰਤਨ, ਅਲਗ ਅਲਗ ਦੇਵਤਿਆਂ ਦੀ ਮਹਿਮਾ। ਮਹਾਮੁਨੀ ਉਗਰਸ਼ਾਵਾ ਜਿਸ ਨੂੰ ਸੂਤ ਪੁੱਤਰ ਹੋਣ ਕਾਰਨ ਸੌਤਿ ਵੀ ਕਿਹਾ ਜਾਂਦਾ ਹੈ, ਨੇ ਇਸ ਪੁਰਾਣ ਦਾ ਵਰਣਨ ਨੇਮਿਸ਼ ਅਰਨਯ ਨਾਂ ਦੇ ਤੀਰਥ ਸਥਾਨ ਤੇ ਕੀਤਾ ਸੀ ਅਤੇ ਇਸ ਦੇ ਸ੍ਰੋਤਾ ਸ੍ਰੀ ਸ਼ੌਨਕ ਰਿਸ਼ੀ ਸਨ । ਇਸ ਵਿਚ ਦਿੱਤੇ ਵੇਰਵੇ ਲਗਭਗ ਭਗਵਤ ਪੁਰਾਣ ਨਾਲ ਮਿਲਦੇ ਹਨ। ਇਸ ਵਿਚ ਅਠਾਰਾਂ ਹਜ਼ਾਰ ਸਲੋਕ ਅਤੇ 266 ਅਧਿਆਇ ਦੱਸੇ ਜਾਂਦੇ ਹਨ ਪਰ ਸਮੇਂ ਸਮੇਂ ਤੇ ਇਹ ਘਟਾਏ ਵਧਾਏ ਵੀ ਜਾਂਦੇ ਰਹੇ ਹਨ।

ਹ.ਪੁ.—ਚ.ਕੋ. : 307

**ਬ੍ਰਹਮਾਵਰਤ** : ਪ੍ਰਾਚੀਨ ਭਾਰਤ ਦੇ ਇਕ ਇਲਾਕੇ ਦਾ ਨਾਂ ਬ੍ਰਹਮਾਵਰਤ ਹੈ । ਮਨੁਸੰਹਿਤਾ ਅਨੁਸਾਰ ਇਹ ਇਲਾਕਾ ਸਰਸਵਤੀ ਤੋਂ ਲੈ ਕੇ ਦ੍ਰਿਸ਼ਦਵਤੀ ਨਦੀ ਤਕ ਫੈਲਿਆ ਹੋਇਆ ਹੈ । ਇਸ ਇਲਾਕੇ ਨੂੰ ਦੇਵਤਿਆਂ ਦੁਆਰਾ ਬਣਿਆ ਮੰਨਿਆ ਜਾਂਦਾ ਹੈ । ਉਪਜ ਦੇ ਲਿਹਾਜ਼ ਨਾਲ ਇਥੋਂ ਦੀ ਮਿੱਟੀ ਬਹੁਤ ਉਪਜਾਊ ਹੈ। ਇਥੋਂ ਦਾ ਜਲਵਾਯੂ ਸਿਹਤ ਲਈ ਚੰਗਾ ਹੈ । ਇਸ ਦੇ ਉੱਤਰ ਵੱਲ ਜੜੀ ਬੂਟੀਆਂ ਨਾਲ ਲੱਦੇ ਹੋਏ ਪਹਾੜ ਹਨ। ਇਨ੍ਹਾਂ ਕਾਰਨਾਂ ਕਰ ਕੇ ਇਹ ਭੂਮੀ ਸਦਾ ਬਦੇਸ਼ੀਆਂ ਦੇ ਹਮਲਿਆਂ ਦਾ ਸ਼ਿਕਾਰ ਹੁੰਦੀ ਰਹੀ ਹੈ । ਇਸ ਲਈ ਇਸ ਦੀਆਂ ਸਮੇਂ ਸਮੇਂ ਤੇ ਸਰਹੱਦਾਂ ਵੀ ਬਦਲਦੀਆਂ ਰਹੀਆਂ ਹਨ । ਆਦਿ ਅਤੇ ਪੁਰਾਤਨ ਕਾਲ ਵਿਚ ਇਸ ਨੂੰ ਬ੍ਰਹਮਾਵਰਤ ਸਪਤਸਿੰਧੂ ਕਹਿੰਦੇ ਸਨ । ਉਸ ਸਮੇਂ ਇਸ ਦੀਆਂ ਸਰਹੱਦਾਂ 'ਸਰਸਵਤੀ' ਤੋਂ ਲੈ ਕੇ ਸਿੰਧ ਨਦੀ ਦੇ ਪਾਰ ਤਕ ਸਨ ਅਤੇ ਸੱਤ ਨਦੀਆਂ ਦੇ ਨਾਂ ਇਸ ਪ੍ਰਕਾਰ ਸਨ : ਸਰਸਵਤੀ, ਸਤਦਰ੍ਰ, ਵਿਪਾਸਾ, ਪਰੂਸ਼ਣੀ, ਅਮੁੱਕੀ, ਵਿਤਸਤਾ ਅਤੇ ਸਿੰਧੂ। ਇਨ੍ਹਾਂ ਦੇ ਨਾਂ ਤੇ ਹੀ ਇਹ ਸਪਤਸਿੰਧੂ ਦੇ ਨਾਂ ਨਾਲ ਪ੍ਰਸਿੱਧ ਸੀ । ਅੱਜਕੱਲ੍ਹ ਇਨ੍ਹਾਂ ਨਦੀਆਂ ਦੇ ਨਾਂ ਘੱਗਰ, ਸਤਲੁਜ, ਬਿਆਸ ,ਰਾਵੀ, ਚਨਾਬ, ਜਿਹਲਮ ਅਤੇ ਸਿੰਧ ਹਨ । ਸਿਕੰਦਰ ਦੇ ਹਮਲੇ ਤੋਂ ਬਾਅਦ ਇਸ ਨੂੰ 'ਪੈਂਤਪੋਤਾਮਿਆ' ਅਰਥਾਤ ਪੰਜਾ ਨਦੀਆਂ ਦਾ ਦੇਸ਼ ਕਿਹਾ ਜਾਣ ਲੱਗਾ ਕਿਉਂਕਿ ਸਿਕੰਦਰ ਕੇਵਲ ਬਿਆਸ ਨਦੀਂ ਤਕ ਹੀ ਪਹੁੰਚ ਸਕਿਆ ਸੀ। ਮੁਸਲਮਾਨਾਂ ਦੇ ਹਮਲਿਆਂ ਤੋਂ ਪਿੱਛੋਂ ਫ਼ਾਰਸੀ ਭਾਸ਼ਾ ਦੇ ਪ੍ਰਭਾਵ ਅਧੀਨ ਪੰਜਾਬ ਆਖਿਆ ਜਾਣ ਲੱਗਾ। ਮਹਾਰਾਜਾ ਰਣਜੀਤ ਸੰਘ ਦੇ ਰਾਜ ਵਿਚ ਇਹ ਸੂਬਾ ਲਾਹੌਰ ਅਤੇ ਅੰਗਰੇਜ਼ਾਂ ਦੇ ਰਾਜ ਵਿਚ ਮੁੜ ਕੇ ਪੰਜਾਬ ਨਾਂ ਨਾਲ ਪ੍ਰਸਿੱਧ ਹੋ ਗਿਆ । ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿਚ ਇਸ ਦੀਆਂ ਸਰਹੱਦਾਂ ਸਤਲੁਜ ਨਦੀ ਤੋਂ ਲੈ ਕੇ 'ਦੱਰਾ-ਖੈਬਰ' ਤਕ ਸਨ।

ਸੰਨ 1947 ਵਿਚ ਅੰਗਰੇਜ਼ਾਂ ਦੇ ਜਾਣ ਤੇ ਭਾਰਤ-ਪਾਕਿ ਬਣਨ ਵੇਲੇ ਇਸ ਧਰਤੀ ਦੀ ਵੀ ਵੰਡ ਹੋਈ । ਜਮਨਾ ਅਤੇ ਰਾਵੀ ਨਦੀਆਂ ਦੇ ਵਿਚਲਾ ਇਲਾਕਾ ਭਾਰਤੀ-ਪੰਜਾਬ (ਪੂਰਬੀ ਪੰਜਾਬ) ਰਾਵੀ ਅਤੇ ਸਿੰਧ ਨਦੀਆਂ ਦੇ ਵਿਚਲਾ ਇਲਾਕਾ ਪਾਕਿਸਤਾਨੀ-ਪੰਜਾਬ (ਪੱਛਮੀ ਪੰਜਾਬ) ਦੇ ਨਾਂ ਨਾਲ ਜਾਣਿਆ ਜਾਣ ਲੱਗਾ।

ਵਿਦਵਾਨਾਂ ਦਾ ਮਤ ਹੈ ਕਿ ਸੰਸਾਰ ਦੀ ਸਭ ਤੋਂ ਪੁਰਾਣੀ ਪੁਸਤਕ 'ਰਿਗਵੇਦ' ਇਸੇ ਭੂਮੀ ਤੇ ਲਿਖੀ ਗਈ । ਇਸ ਤੋਂ ਇਲਾਵਾ ਇਹ ਵੀ ਕਿਹਾ ਜਾਂਦਾ ਹੈ ਕਿ ਆਰੀਆ ਲੋਕ ਮਧ ਏਸ਼ੀਆ ਤੋਂ ਆ ਕੇ ਇਥੇ ਹੀ ਵਸੇ ਸਨ । ਰਿਗਵੇਦ ਦੀਆਂ ਰਿਚਾਵਾਂ ਆਰੀਆ ਲੋਕਾਂ ਦੀ ਬੋਲੀ ਵਿਚ ਹਨ ਅਤੇ ਇਹ ਇਨ੍ਹਾਂ ਦੀ ਸਭਿਅਤਾ ਦੀਆਂ ਹੀ ਲਖਾਇਕ ਹਨ। ਇਸ ਨੂੰ ਵੇਦਾਂ ਦੀ ਜਨਮ ਭੂਮੀ ਵੀ ਕਿਹਾ ਜਾਂਦਾ ਹੈ । ਇਸ ਕਰ ਕੇ ਹੀ ਇਸ ਧਰਤੀ ਨੂੰ ਬ੍ਰਹਮ ਰਿਸ਼ੀ ਦੇਸ਼ ਜਾਂ ਬ੍ਰਹਮਾਵ੍ਰਤ (ਦੇਵਤਿਆਂ ਦੀ ਭੂਮੀ) ਨਾਂ ਨਾਲ ਜਾਣਿਆ ਜਾਂਦਾ ਹੈ।

ਹ. ਪੁ.—ਚ.ਕੋ.: 310; ਪੰਜਾਬ ਵਿਚ ਸੰਗੀਤ ਕਲਾ ਦਾ ਨਿਕਾਸ ਅਤੇ ਵਿਕਾਸ : ਪੰਨਾ ਲਾਲ ਮਦਾਨ

**ਬ੍ਰਹਮੀਸ਼ਾਹ (ਬਹਮੀਸ਼ਾਹ)** : ਇਸ ਦਾ ਅਸਲ ਨਾਂ ਇਬਰਾਹੀਮ ਸ਼ਾਹ ਸੀ। ਮਾਲਵੇ ਦੇ ਇਲਾਕੇ ਦੇ ਛੱਤੇਆਣੇ ਪਿੰਡ ਦਾ ਇਹ ਨਿਵਾਸੀ, ਮੁਸਲਮਾਨ ਸੀ। ਸੰਨ 1705-1706 (ਸੰਮਤ 1762-63) ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਇਸ ਦੇ ਪਿੰਡ ਪਧਾਰੇ ਤਾਂ ਗੁਰੂ ਜੀ ਦੇ ਉਪਦੇਸ਼ਾਂ ਦਾ ਇਸ ਉੱਤੇ ਇੰਨਾ ਪ੍ਰਭਾਵ ਪਿਆ ਕਿ ਇਹ ਇਸਲਾਮ ਧਰਮ ਛਡ ਕੇ ਸਿੰਘ ਸਜ ਗਿਆ ।

ਹ.ਪੁ.-ਮ.ਕੋ.: 826

**ਬ੍ਰਹਮੀ ਬੂਟੀ** : ਸਿਲ੍ਹੀਆਂ, ਛਾਂਦਾਰ ਥਾਵਾਂ ਅਤੇ ਨਹਿਰਾਂ ਦੇ ਕੰਢੇ ਮਿਲਣ ਵਾਲੀ ਇਸ ਬਹੁਰੁੱਤੀ ਬੂਟੀ ਦਾ ਵਿਗਿਆਨਕ ਨਾਂ ਸੈਂਟੇਲਾ ਏਸ਼ੀਆਟਿਕਾ ਹੈ ਅਤੇ ਇਹ ਅੰਬੈਲੀਫੇਰੀ ਜਾਂ ਏਪੀਏਸੀ ਕੁਲ ਨਾਲ ਸਬੰਧਤ ਹੈ । ਇਸ ਦੇ ਪੱਤੇ ਡੰਡੀ ਵਾਲੇ ਅਤੇ ਗੁਰਦਾ ਆਕਾਰ ਹੁੰਦੇ ਹਨ । ਫੁਲ ਹਲਕੇ ਗੁਲਾਬੀ ਰੰਗ ਦੇ ਹੁੰਦੇ ਹਨ ਅਤੇ ਫਲ ਝਿਰੀਆਂ ਵਾਲੇ ਹੁੰਦੇ ਹਨ।

ਇਹ ਬੂਟੀ ਹੈਜ਼ਾ ਅਤੇ ਪਾਗਲਪਨ ਦੂਰ ਕਰਨ ਲਈ ਵਰਤੀ ਜਾਂਦੀ ਹੈ । ਇਸ ਦੀ ਹਲਕੀ ਖ਼ੁਰਾਕ ਲਾਹੇਵੰਦ ਹੁੰਦੀ ਹੈ ਪਰ ਜ਼ਿਆਦਾ ਖ਼ੁਰਾਕ ਸੁਸਤੀ ਅਤੇ ਬੇਹੋਸ਼ੀ ਲਿਆਉਂਦੀ ਹੈ। ਇਹ ਸ਼ਾਂਤਕਾਰੀ, ਪੌਸ਼ਟਿਕ, ਬੁਖ਼ਾਰ ਨੂੰ ਮੋੜਾ ਪਾਉਣ ਵਾਲੀ, ਪਿੱਤ ਵਿਕਾਰ, ਤਿੱਲੀ ਦਾ ਵਾਧਾ, ਫੁਲਬਹਿਰੀ, ਦਮਾ ਅਤੇ ਚੇਚਕ ਨੂੰ ਠੀਕ ਕਰਦੀ ਹੈ । ਦੁੱਧ ਨਾਲ ਇਸ ਦੇ ਪੱਤਿਆਂ ਦਾ ਚੂਰਾ ਯਾਦਾਸ਼ਤ ਵਧਾਉਣ ਲਈ ਵਰਤਿਆ ਜਾਂਦਾ ਹੈ । ਇਕ ਜਾਂ ਦੋ ਪੱਤੇ ਰੋਜ਼ ਖਾਣ ਨਾਲ ਹਕਲਾਹਟ ਦੂਰ ਹੁੰਦੀ ਹੈ । ਇਸ ਦੇ ਪੱਤਿਆਂ ਦਾ ਅਰਕ ਵੀ ਕੱਢਿਆ ਜਾਂਦਾ ਹੈ। ਤਟੀ ਇਲਾਕਿਆਂ ਵਿਚ ਇਹ ਕੋਹੜ ਦੇ ਇਲਾਜ ਲਈ ਵਰਤੀ ਜਾਂਦੀ ਹੈ।

ਹ. ਪੁ.—ਗ. ਇੰ. ਮੈ. ਪ.; ਮੈ. ਪ. ਇੰ. ਪੰ.; ਪੰ. ਗੁ. ਪੌ-ਡਾ. ਸ਼ਰਮਾ

**ਬ੍ਰਹਮੋ ਸਮਾਜ** : ਵੇਖੋ, ਬ੍ਰਹਮ ਸਮਾਜ

**ਬਰਛਾ ਸਾਹਿਬ (ਗੁ.)** : ਇਹ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣਿਆ ਗੁਰਦੁਆਰਾ ਹੈ। ਅਸਾਮ ਰਾਜ ਦੇ ਕਾਮਰੂਪ ਖੇਤਰ ਵਿਚ ਗੁਰੂ ਨਾਨਕ ਦੇਵ ਜੀ ਆਪਣੀ ਧਰਮ ਪ੍ਰਚਾਰ ਦੀ ਯਾਤਰਾ ਦੌਰਾਨ, ਧਨਪੁਰ ਵਿਖੇ ਕੁਝ ਸਮੇਂ ਲਈ ਰੁਕੇ। ਇਸ ਥਾਂ ਤੇ ਇਕ ਬਹੁਤ ਵੱਡਾ ਕਾਮਾਕਸ਼ੀ ਦੇਵੀ ਦਾ ਮੰਦਰ ਬਣਿਆ ਹੋਇਆ ਹੈ । ਇਹ ਕਾਲੇ ਜਾਦੂ ਦਾ ਗੜ੍ਹ ਮੰਨਿਆ ਜਾਂਦਾ ਸੀ ਅਤੇ ਇਥੇ ਨੂਰ ਸ਼ਾਹ ਨਾਂ ਦੀ ਇਕ ਔਰਤ ਰਾਜ ਕਰਦੀ ਸੀ । ਇਸ ਥਾਂ ਗੁਰੂ ਜੀ ਨੇ ਉਸ ਨੂੰ ਜਾਦੂ ਟੂਣੇ ਦੀ ਦਲਦਲ ਵਿਚੋਂ ਨਿਕਲਣ ਅਤੇ ਪ੍ਰਭੂ-ਭਗਤੀ ਦੁਆਰਾ ਮਾਨਸਿਕ ਅਤੇ ਆਤਮਿਕ ਸ਼ਾਂਤੀ ਪ੍ਰਾਪਤ ਕਰਨ ਦਾ ਉਪਦੇਸ਼ ਦਿੱਤਾ।

ਗੁਰੂ ਜੀ ਨੇ ਇਸ ਪ੍ਰਥਾਇ ਸਲੋਕ ਉਚਾਰਨ ਕੀਤਾ :–
ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ॥

..................................

ਨਾਨਕ ਜਿਨ੍ਹੀ ਇਵ ਕਰਿ ਬੁਝਿਆ ਤਿਨ੍ਹਾ ਵਿਟਹੁ ਕੁਰਬਾਣੁ॥

ਇਹ ਸਭ ਸੁਣ ਕੇ ਉਹ ਜਾਦੂਗਰਨੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਡਿੱਗ ਪਈ। ਗੁਰੂ ਜੀ ਨੇ ਉਸ ਨੂੰ ਪਰਮਾਤਮਾ ਦਾ ਨਾਂ ਜਪਣ ਲਈ ਕਿਹਾ। ਦੁਨਿਆਵੀ ਜ਼ਿੰਮੇਵਾਰੀਆਂ ਵੱਲ ਸੁਚੇਤ ਹੋਣ ਲਈ ਕਿਹਾ ਅਤੇ ਜਾਦੂ ਛੱਡ ਕੇ ਆਪਣੇ ਭਵਿੱਖ ਵਿਚ ਖੁਸ਼ੀਆਂ ਭਰਿਆ ਜੀਵਨ ਬਸਰ ਕਰਨ ਲਈ ਉਪਦੇਸ਼ ਦਿੱਤਾ । ਉਹ ਜਾਦੂਗਰਨੀ ਅਤੇ ਉਸ ਦੇ ਚੇਲੇ ਗੁਰੂ ਜੀ ਦੇ ਸ਼ਰਧਾਲੂ ਬਣ ਗਏ ਅਤੇ ਗੁਰੂ ਜੀ ਨੇ ਉਨ੍ਹਾਂ ਚੇਲਿਆਂ ਨੂੰ ਮੁਕਤੀ ਦਿਵਾਈ। ਨੂਰਸ਼ਾਹ ਨੇ ਗੁਰੂ ਜੀ ਨੂੰ ਆਪਣੀ ਕੋਈ ਨਿੱਜੀ ਵਸਤਾਂ ਨਿਸ਼ਾਨੀ ਵਜੋਂ ਬਖਸ਼ਣ ਲਈ ਬੇਨਤੀ ਕੀਤੀ । ਕਿਹਾ ਜਾਂਦਾ ਹੈ ਕਿ ਗੁਰੂ ਜੀ ਆਪਣਾ ਬਰਛਾ ਜੋ ਉਹ ਜੰਗਲਾਂ ਦੀ ਯਾਤਰਾ ਸਮੇਂ ਨਾਲ ਰੱਖਦੇ ਸਨ, ਉਥੇ ਛੱਡ ਗਏ । ਗੁਰੂ ਜੀ ਨੇ ਇਸੇ ਬਰਛੇ ਨਾਲ ਧਰਤੀ ਉੱਪਰ ਕੁਝ ਜ਼ਮੀਨ ਦੁਆਲੇ ਦਾਇਰਾ ਵਾਹਿਆ ਜਿਥੇ ਇਕ ਤਲਾਅ ਬਣਾਇਆ ਗਿਆ । ਇਸ ਥਾਂ ਨੂੰ ਬਰਛਾ ਸਾਹਿਬ ਕਹਿੰਦੇ ਹਨ ਅਤੇ ਇਥੇ ਇਕ ਸੁੰਦਰ ਗੁਰਦੁਆਰਾ ਸਥਾਪਿਤ ਹੈ।

ਹ. ਪੁ.–ਸਿ. ਗੁ. ਦ੍ਵਿ. ਸ਼੍ਰਾ.: 135; ਤ. ਗੁ. ਖਾ.:117

**ਬਰਨਾਲਾ** : ਇਹ ਸੰਗਰੂਰ ਜ਼ਿਲ੍ਹੇ ਦਾ ਸ਼ਹਿਰ ਤੇ ਇਸੇ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜਿਹੜਾ ਸੰਗਰੂਰ ਤੋਂ 37 ਕਿ. ਮੀ. ਪੱਛਮ ਵੱਲ ਸੰਗਰੂਰ-ਬਠਿੰਡਾ ਸੜਕ ਉੱਤੇ ਲੁਧਿਆਣੇ ਤੋਂ 76 ਕਿ.ਮੀ., ਚੰਡੀਗੜ੍ਹ ਤੋਂ 158 ਕਿ.ਮੀ., ਮੋਗੇ ਤੋਂ 67 ਕਿ. ਮੀ. ਤੇ ਫਰੀਦਕੋਟ ਤੋਂ 90 ਕਿ.ਮੀ. ਅਤੇ ਪਟਿਆਲੇ ਤੋਂ ਲਗਭਗ 84 ਕਿ.ਮੀ. ਪੱਛਮ ਵੱਲ ਰਾਜਪੁਰਾ-ਬਠਿੰਡਾ ਰੇਲ ਲਾਈਨ ਤੇ ਸਥਿਤ ਹੈ।

ਪੁਰਾਣੇ ਸਮੇਂ ਵਿਚ ਇਹ ਪਟਿਆਲਾ ਰਿਆਸਤ ਦਾ ਸ਼ਹਿਰ ਸੀ। ਪਟਿਆਲੇ ਦੇ ਰਾਜਾ ਬਾਬਾ ਆਲਾ ਸਿੰਘ ਨੇ 1731 ਈ. ਵਿਚ ਜਲੰਧਰ ਦੁਆਬ ਦੇ ਫ਼ੌਜਦਾਰ ਨਵਾਬ ਅਸਦ ਅਲੀ ਖ਼ਾਂ ਅਤੇ ਮਲੇਰਕੋਟਲਾ ਦੇ ਨਵਾਬ ਜਮਾਲ ਖਾਂ ਦੀਆਂ ਫ਼ੌਜਾਂ ਨੂੰ ਹਰਾਇਆ ਜਿਸ ਵਿਚ ਜਮਾਲ ਖ਼ਾਂ ਮਾਰਿਆ ਗਿਆ । ਇਸ ਉਪਰੰਤ ਆਲਾ ਸਿੰਘ ਨੇ ਬਰਨਾਲੇ ਨੂੰ ਆਪਣਾ ਹੈਡਕੁਆਰਟਰ ਬਣਾਇਆ। ਸੰਨ 1762 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਕੁੱਪ ਰਹੀੜਾ ਨੇੜੇ ਸਿੱਖਾਂ ਨਾਲ ਲੜਾਈ ਕੀਤੀ ਤੇ ਉਨ੍ਹਾਂ ਦਾ ਭਾਰੀ ਜਾਨੀ ਨੁਕਸਾਨ ਕਰਨ ਉਪਰੰਤ ਬਰਨਾਲੇ ਦੇ ਕਿਲੇ ਤੇ ਕਬਜ਼ਾ ਕਰਨ ਲਈ ਤਿਆਰੀ ਕੀਤੀ । ਇਸ ਮੰਦਭਾਗੀ ਘਟਨਾ ਨੂੰ ਇਤਿਹਾਸ ਪਹਿਲਾ ਘੱਲੂਘਾਰਾ ਕਹਿ ਕੇ ਯਾਦ ਕਰਦਾ ਹੈ। ਅਬਦਾਲੀ ਦਾ ਵਿਚਾਰ ਸੀ ਕਿ ਆਲਾ ਸਿੰਘ ਉਸ ਨੂੰ ਨਜ਼ਰਾਨਾ ਦੇਣ ਲਈ ਜ਼ਰੂਰ ਆਵੇਗਾ ਪਰ ਅਜਿਹਾ ਨਾ ਹੋਇਆ । ਅਬਦਾਲੀ ਨੇ ਸ਼ਹਿਰ ਵੱਲ ਕੂਚ ਕਰ ਦਿੱਤਾ । ਉਸ ਨੇ ਸ਼ਹਿਰ ਲੁੱਟ ਕੇ ਉਸ ਨੂੰ ਅੱਗ ਲਾ ਦਿੱਤੀ ਤੇ ਆਲਾ ਸਿੰਘ ਨੂੰ ਕੈਦ ਕਰ ਲਿਆ । ਸ਼ਾਹ ਵਲੀ ਖਾਂ ਦੀ ਵਿਚੋਲਗੀ ਨਾਲ ਆਲਾ ਸਿੰਘ ਨੇ ਅਬਦਾਲੀ ਨੂੰ ਇਕ ਲੱਖ ਪੱਚੀ ਹਜ਼ਾਰ ਰੁਪਏ ਨਜ਼ਰਾਨਾ ਦੇ ਕੇ ਜਾਨ ਬਖ਼ਸ਼ੀ ਕਰਵਾਈ ਤੇ ਪੰਜ ਲੱਖ ਰੁਪਏ ਅਬਦਾਲੀ ਨੂੰ ਦੇ ਕੇ ਮੁੜ ਬਰਨਾਲਾ ਪ੍ਰਾਪਤ ਕਰ ਲਿਆ । ਇਸ ਕਿਲੇ ਨੂੰ ਹੁਣ ਕਿਲਾ ਮੁਬਾਰਕ ਆਖਿਆ ਜਾਂਦਾ ਹੈ । ਕਿਲੇ ਵਿਚ ਇਸ ਸਮੇਂ ਐਡੀਸ਼ਨਲ ਤੇ ਸੈਸ਼ਨ ਜੱਜਾਂ ਦੀਆਂ ਅਦਾਲਤਾਂ ਦੇ ਦਫ਼ਤਰ ਹਨ। ਇਹ ਸ਼ਹਿਰ ਕਣਕ, ਚੌਲ, ਕਪਾਹ ਤੇ ਮੱਕੀ ਦੀ ਵੇਚ ਖ਼ਰੀਦ ਲਈ ਇਕ ਪ੍ਰਸਿਧ ਮੰਡੀ ਦੇ ਤੌਰ ਤੇ ਵੀ ਜਾਣਿਆ ਜਾਂਦਾ ਹੈ । ਇਥੇ ਖੇਤੀਬਾੜੀ ਦੇ ਆਧੁਨਿਕ ਸੰਦ ਵੀ ਤਿਆਰ ਕੀਤੇ ਜਾਂਦੇ ਹਨ। ਬਰਨਾਲਾ ਵਿਖੇ ਭੇਡ ਪਾਲਣ, ਸੂਰ ਪਾਲਣ ਤੇ ਮੱਛੀ ਪਾਲਣ ਦੇ ਫਾਰਮ ਵੀ ਕਾਫ਼ੀ ਗਿਣਤੀ ਵਿਚ ਪਾਏ ਜਾਂਦੇ ਹਨ। ਇਸ ਤੋਂ ਬਿਨਾਂ ਇਹ ਸ. ਸੇਵਾ ਸਿੰਘ ਠੀਕਰੀਵਾਲੇ ਦੇ ਸਮਕਾਲੀ ਸ. ਜੀਤ ਸਿੰਘ ਦਾ ਜਨਮ ਸਥਾਨ ਹੈ ਜਿਸ ਨੇ ਆਪਣਾ ਸਾਰਾ ਜੀਵਨ ਪਰਜਾ ਮੰਡਲ ਲਹਿਰ ਦੀ ਸਫ਼ਲਤਾ ਤੇ ਸਮਾਜ ਦੇ ਦੱਬੇ ਕੁਚਲੇ ਲੋਕਾਂ ਦੇ ਜੀਵਨ ਪੱਧਰ ਨੂੰ ਉੱਚਾ ਚੁੱਕਣ ਵਿਚ ਗੁਜ਼ਾਰ ਦਿੱਤਾ। ਬਰਨਾਲੇ ਦੀ ਪੰਜਾਬੀ ਸਾਹਿਤ ਸਭਾ ਪੰਜਾਬ ਦੀਆਂ ਮੁੱਢਲੀਆਂ ਸਾਹਿਤ ਸਭਾਵਾਂ ਵਿਚੋਂ ਹੈ ਤੇ ਇਸ ਨੇ ਕਈ ਪ੍ਰਸਿੱਧ ਸਾਹਿਤਕਾਰ ਪੈਦਾ ਕੀਤੇ । ਪ੍ਰਸਿੱਧ, ਸਿਆਸਤਦਾਨ ਸੁਰਜੀਤ ਸਿੰਘ ਬਰਨਾਲਾ ਦਾ ਨਿਵਾਸ ਸਥਾਨ ਵੀ ਇਸੇ ਸ਼ਹਿਰ ਵਿਚ ਹੀ ਹੈ।

ਇਥੇ ਲੜਕਿਆਂ ਤੇ ਲੜਕੀਆਂ ਲਈ ਦੋ ਸਰਕਾਰੀ ਹਾਈ ਸਕੂਲ, 3 ਪ੍ਰਾਈਵੇਟ ਸਕੂਲ ਅਤੇ ਦੋ ਕਾਲਜਾਂ ਤੋਂ ਇਲਾਵਾ ਸ਼ਹਿਰ ਅਤੇ ਨਾਲ ਲਗਦੇ ਇਲਾਕੇ ਦੇ ਲੋਕਾਂ ਲਈ ਸਿਹਤ ਸਹੂਲਤਾਂ ਮੁਹੱਈਆ ਕਰਵਾਉਣ ਲਈ ਇਕ ਹਸਪਤਾਲ, ਡੰਗਰ ਹਸਪਤਾਲ, ਇਕ ਪੀ. ਡਬਲਿਊ. ਡੀ. ਦਾ ਰੈਸਟ ਹਾਊਸ ਹਨ। ਅਪ੍ਰੈਲ, 1979 ਤੋਂ ਇਥੇ ਕਲਾਸ 1 ਨਗਰਪਾਲਿਕਾ ਹੈ। ਇਥੇ ਕਪਾਹ ਵੇਲਣ ਅਤੇ ਬਰਫ਼ ਦੇ ਕਾਰਖਾਨੇ ਪਾਏ ਜਾਂਦੇ ਹਨ। ਇਸ ਦਾ ਕੁਲ ਖੇਤਰਫਲ 12.80 ਵ.ਕਿ.ਮੀ. ਹੈ।

ਆਬਾਦੀ - 96, 397 (2001)

ਹ.ਪੁ.–ਡਿ. ਗ. ਸੰਗਰੂਰ; ਡਿ. ਸੈਂ. ਹੈਂ. ਬੁ.-ਸੰਗਰੂਰ (1961)

**ਬਰਨਾਲਾ, ਸੁਰਜੀਤ ਸਿੰਘ** : ਪੰਜਾਬ ਦੇ ਇਸ ਸਾਬਕਾ ਮੁੱਖ ਮੰਤਰੀ ਅਤੇ ਅੱਜਕੱਲ੍ਹ ਆਂਧਰਾ ਪ੍ਰਦੇਸ਼ ਰਾਜ ਦੇ ਗਵਰਨਰ ਦਾ ਜਨਮ 21 ਅਕਤੂਬਰ, 1925 ਨੂੰ ਅਜੋਕੇ ਹਰਿਆਣਾ ਪ੍ਰਾਂਤ ਦੇ ਰਿਵਾੜੀ ਨੇੜਲੇ ਪਿੰਡ ਅਟੇਲੀ ਬੇਗਮਪੁਰ ਵਿਖੇ ਧਾਲੀਵਾਲ ਗੋਤ ਦੇ ਜੱਟ ਸ. ਨਰ ਸਿੰਘ ਦੇ ਘਰ ਹੋਇਆ । ਸ. ਨਰ ਸਿੰਘ ਦਾ ਜੱਦੀ ਪਿੰਡ ਧੌਲਾ, ਬਰਨਾਲਾ ਦੇ ਨਜ਼ਦੀਕ ਸੀ। ਇਹ ਸਬ ਡਵੀਜ਼ਨਲ ਮੈਜਿਸਟਰੇਟ (ਨਾਇਬ ਨਾਜ਼ਮ) ਦੀ ਉੱਚ-ਪਦਵੀ ਉਪਰ ਸੁਸ਼ੋਭਿਤ ਰਿਹਾ । ਨਾਭਾ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਜਦ ਅੰਗਰੇਜ਼ ਸਰਕਾਰ ਨੇ ਗੱਦੀਓਂ ਲਾਹਿਆ ਤਾਂ ਸ. ਨਰ ਸਿੰਘ ਨੇ ਮਹਾਰਾਜਾ ਪੱਖੀ ਅਹਿਲਕਾਰਾਂ ਦਾ ਸਾਥ ਦਿੰਦਿਆਂ ਕਾਲੀ ਪੱਗ ਬੰਨ੍ਹ ਕੇ ਆਪਣਾ ਵਿਰੋਧ ਪ੍ਰਗਟ ਕੀਤਾ ਸੀ ਤੇ ਸਿੱਟੇ ਵਜੋਂ ਉਸ ਦੀ ਬਦਲੀ ਅਜੋਕੇ ਹਰਿਆਣਾ ਪ੍ਰਾਂਤ ਦੇ ਉਪਰੋਕਤ ਇਲਾਕੇ ਦੀ ਕਰ ਦਿੱਤੀ ਗਈ ਸੀ ।

ਸੰਨ 1934 ਵਿਚ ਸ. ਨਰ ਸਿੰਘ ਦਾ ਦੇਹਾਂਤ ਹੋ ਗਿਆ। ਉਸ ਵਕਤ ਸੁਰਜੀਤ ਸਿੰਘ ਦੀ ਉਮਰ ਸਿਰਫ ਨੌਂ ਸਾਲ ਸੀ। ਇਹ ਪੰਜਵੀਂ ਜਮਾਤ ਵਿਚ ਪੜ੍ਹਦਾ ਸੀ । ਇਹ ਇਕੱਲਾ ਪੁੱਤ ਤੇ ਇਸ ਦੀਆਂ ਪੰਜ ਭੈਣਾਂ ਸਨ ।

ਇਸ ਨੇ ਮੈਟ੍ਰਿਕ ਨਾਭੇ ਤੋਂ 1940 ਈ. ਵਿਚ ਕੀਤੀ ਤੇ ਬੀ.ਏ. 1944 ਈ. ਵਿਚ ਲਖਨਊ ਤੋਂ ਕੀਤੀ। ਲਖਨਊ ਤੋਂ ਹੀ

1946 ਈ. ਵਿਚ ਲਾਅ ਦੀ ਡਿਗਰੀ ਪ੍ਰਾਪਤ ਕੀਤੀ। ਰਿਆਸਤ ਨਾਭਾ ਵੱਲੋਂ ਇਸ ਨੂੰ ਮੈਜਿਸਟਰੇਟ ਬਣਨ ਦੀ ਪੇਸ਼ਕਸ਼ ਹੋਈ। ਇਸ ਨੇ ਪ੍ਰਵਾਨ ਨਾ ਕੀਤੀ। ਸੰਨ 1946 ਵਿਚ ਹੀ ਧਨੌਲਾ ਵਿਖੇ ਵਕਾਲਤ ਸ਼ੁਰੂ ਕਰ ਦਿੱਤੀ। ਉਦੋਂ ਧਨੌਲਾ, ਰਿਆਸਤ ਨਾਭਾ ਦਾ ਜ਼ਿਲ੍ਹਾ ਸੀ। ਜਦੋਂ ਰਿਆਸਤਾਂ ਟੁੱਟ ਗਈਆਂ, ਪੈਪਸੂ ਬਣ ਗਿਆ ਤਾਂ ਬਰਨਾਲਾ ਜ਼ਿਲ੍ਹਾ ਹੋ ਗਿਆ । ਧਨੌਲਾ ਛੱਡ ਕੇ ਇਹ ਬਰਨਾਲੇ ਆ ਗਿਆ ਤੇ ਇਥੇ ਵਕਾਲਤ ਸ਼ੁਰੂ ਕੀਤੀ।



ਸੁਰਜੀਤ ਸਿੰਘ ਬਰਨਾਲਾ

ਇਸ ਨੂੰ ਲਖਨਊ ਪੜ੍ਹਦਿਆਂ ਹੀ ਰਾਜਨੀਤੀ ਨਾਲ ਲਗਾਓ ਹੋ ਗਿਆ ਸੀ। ਇਹ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਸਰਗਰਮ ਮੈਂਬਰ ਰਿਹਾ । ਸੰਨ 1942 ਦੀ 'ਭਾਰਤ ਛੱਡੋ' ਲਹਿਰ ਵਿਚ ਇਸ ਨੇ ਡਾਂਗਾਂ ਖਾਧੀਆਂ ਤੇ ਪਹਿਲੀ ਵਾਰ ਜੇਲ੍ਹ ਗਿਆ ।

ਆਜ਼ਾਦੀ ਤੋਂ ਬਾਅਦ ਸਾਰੇ ਦੇਸ਼ ਵਿਚ ਪਹਿਲੀਆਂ ਜਨਰਲ ਚੋਣਾਂ 1952 ਈ. ਵਿਚ ਹੋਈਆਂ। ਫ਼ਿਰ 1953 ਈ. ਵਿਚ ਪੈਪਸੂ ਦੀਆਂ ਦੁਬਾਰਾ ਚੋਣਾਂ ਹੋਈਆਂ। ਧਨੌਲਾ ਸੀਟ ਤੋਂ ਇਸ ਨੇ ਅਕਾਲੀ-ਦਲ ਦੀ ਟਿਕਟ ਉੱਤੇ ਚੋਣ ਲੜੀ। ਮੁਕਾਬਲੇ ਵਿਚ ਕਮਿਊਨਿਸਟ ਪਾਰਟੀ ਦੇ ਹਰਦਿੱਤ ਸਿੰਘ ਭੱਠਲ, ਕਾਂਗਰਸ ਪਾਰਟੀ ਦੇ ਸੰਪੂਰਨ ਸਿੰਘ ਧੌਲਾ ਤੇ ਆਜ਼ਾਦ ਉਮੀਦਵਾਰ ਜਗਤ ਸਿੰਘ ਤਪਾ ਸਨ। ਹਰਦਿੱਤ ਸਿੰਘ ਭੱਠਲ ਜਿੱਤ ਗਿਆ ਤੇ ਇਹ ਸਿਰਫ ਚਾਰ ਵੋਟਾਂ ਦੇ ਫ਼ਰਕ ਨਾਲ ਹਾਰ ਗਿਆ । ਸੰਨ 1955-56 ਵਿਚ 'ਪੰਜਾਬੀ ਸੂਬਾ' ਅੰਦੋਲਨ ਸ਼ੁਰੂ ਹੋ ਗਿਆ । ਸੁਰਜੀਤ ਸਿੰਘ ਦਾ ਮੁੱਖ ਕੰਮ ਗ੍ਰਿਫ਼ਤਾਰੀ ਲਈ ਪਿੰਡਾਂ ਵਿਚੋਂ ਵਲੰਟੀਅਰ ਤਿਆਰ ਕਰਨਾ ਸੀ। ਸੰਨ 1967 ਵਿਚ ਬਰਨਾਲਾ ਸੀਟ ਤੋਂ ਪੰਜਾਬ ਵਿਧਾਨ ਸਭਾ ਲਈ ਇਸ ਨੇ ਫ਼ਿਰ ਚੋਣ ਲੜੀ ਤੇ ਜਿੱਤ ਪ੍ਰਾਪਤ ਕੀਤੀ । ਸ. ਗੁਰਨਾਮ ਸਿੰਘ ਦੀ ਵਜ਼ਾਰਤ ਸਮੇਂ ਇਹ ਸਿੱਖਿਆ-ਮੰਤਰੀ ਰਿਹਾ । ਦੇਸ਼ ਵਿਚ ਐਮਰਜੰਸੀ ਲੱਗੀ ਤਾਂ 1975 ਈ. ਵਿਚ ਇਸ ਨੇ 14 ਮਹੀਨੇ ਦੀ ਕੈਦ ਕੱਟੀ । ਸੰਨ 1977 ਦੀਆਂ ਲੋਕ ਸਭਾ ਚੋਣਾਂ ਵਿਚ ਮੈਂਬਰ ਲੋਕ ਸਭਾ (ਐਮ.ਪੀ.) ਚੁਣਿਆ ਗਿਆ ਤੇ ਕੇਂਦਰੀ ਸਰਕਾਰ ਵਿਚ ਤਿੰਨ ਸਾਲ ਖੇਤੀ ਮੰਤਰੀ ਰਿਹਾ।

ਸੰਨ 1985 ਵਿਚ ਬਰਨਾਲਾ ਹਲਕੇ ਤੋਂ ਹੀ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ ਤੇ ਪੰਜਾਬ ਦਾ ਮੁੱਖ ਮੰਤਰੀ ਬਣਿਆ। ਮਈ, 1987 ਤਕ ਇਸ ਅਹੁਦੇ ਤੇ ਰਿਹਾ, ਮਈ 1989 ਤੋਂ ਫ਼ਰਵਰੀ, 1990 ਤਕ ਤਾਮਿਲਨਾਡੂ ਪ੍ਰਦੇਸ਼ ਦਾ ਰਾਜਪਾਲ ਰਿਹਾ ਉਸ ਸਮੇਂ ਤਾਮਿਲਨਾਡੂ ਦੇ ਮੁੱਖ ਮੰਤਰੀ ਸ੍ਰੀ ਕਰੁਣਾਨਿਧੀ ਸਨ। ਕੇਂਦਰੀ ਸਰਕਾਰ ਚਾਹੁੰਦੀ ਸੀ ਕਿ ਤਾਮਿਲਨਾਡੂ ਦੀ ਸਰਕਾਰ ਤੋੜ ਦਿੱਤੀ ਜਾਵੇ ਅਤੇ ਇਸ ਗੱਲ ਦੀ ਸਿਫਾਰਸ਼ ਰਾਜਪਾਲ ਕਰੇ ਪਰ ਇਸ ਨੇ ਸਰਕਾਰ ਤੋੜਨ ਦੀ ਸਿਫਾਰਸ਼ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ । ਕੇਂਦਰੀ ਸਰਕਾਰ ਇਸ ਨੂੰ ਬਿਹਾਰ ਪ੍ਰਾਂਤ ਦਾ ਗਵਰਨਰ ਬਣਾਉਣਾ ਚਾਹੁੰਦੀ ਸੀ ਪਰ ਇਸ ਨੇ ਗਵਰਨਰੀ ਤੋਂ ਹੀ ਅਸਤੀਫ਼ਾ ਦੇ ਦਿੱਤਾ। ਮਈ, 1996 ਵਿਚ ਲੋਕ ਸਭਾ ਚੋਣਾਂ ਵਿਚ ਇਹ ਫ਼ਿਰ ਮੈਂਬਰ ਲੋਕ ਸਭਾ (ਐਮ.ਪੀ.) ਦੀ ਚੋਣ ਜਿੱਤ ਗਿਆ ਤੇ ਕੇਂਦਰ ਸਰਕਾਰ ਵਿਚ ਖਾਦ ਤੇ ਰਸਾਇਣ ਮੰਤਰੀ ਬਣਿਆ। ਉੱਤਰ ਪ੍ਰਦੇਸ਼ ਦੀ ਵੰਡ ਉਪਰੰਤ ਉਤਰਾਂਚਲ ਰਾਜ ਹੋਂਦ ਵਿਚ ਆਇਆ ਤਾਂ ਇਸ ਨੂੰ ਇਸ ਰਾਜ ਦਾ ਗਵਰਨਰ ਬਣਾਇਆ ਗਿਆ।

ਸ਼੍ਰੋਮਣੀ ਅਕਾਲੀ ਦਲ ਦੀਆਂ ਸਰਗਰਮੀਆਂ ਵਿਚ ਇਸ ਦੀ ਹਮੇਸ਼ਾ ਹੀ ਮੁੱਖ ਭੂਮਿਕਾ ਰਹੀ ਹੈ। ਸੰਨ 1970 ਤੋਂ 77 ਤੱਕ ਇਹ ਪਾਰਟੀ ਦਾ ਜਨਰਲ ਸਕੱਤਰ ਸੀ ਅਤੇ 1985 ਤੋਂ 1989 ਈ. ਤੱਕ ਪਾਰਟੀ ਦਾ ਪ੍ਰਧਾਨ ਰਿਹਾ। ਸੰਤ ਲੌਂਗੋਵਾਲ ਦੀ ਹੱਤਿਆ ਤੋਂ ਬਾਅਦ ਪਾਰਟੀ ਦੀ ਵਾਗਡੋਰ ਮੁਕੰਮਲ ਰੂਪ ਵਿਚ ਇਸ ਦੇ ਹੱਥ ਰਹੀ ।

ਸਿਆਸਤਦਾਨ ਦੇ ਨਾਲ ਨਾਲ ਇਸ ਦੇ ਅੰਦਰ ਇਕ ਵੱਡਾ ਕਲਾਕਾਰ ਵੀ ਛੁਪਿਆ ਬੈਠਾ ਹੈ। ਐਮਰਜੰਸੀ ਦੇ ਦਿਨਾਂ ਵਿਚ ਜਦੋਂ ਇਹ ਮੱਧ ਪ੍ਰਦੇਸ਼ ਦੇ ਪੰਚਮੜ੍ਹੀ ਸਥਾਨ ਉੱਤੇ ਕੈਦ ਸੀ ਤਾਂ ਘੋਰ ਇਕੱਲਤਾ ਦੇ ਪਲਾਂ ਵਿਚ ਇਸ ਨੇ ਕਈ ਸ਼ਾਨਦਾਰ ਪ੍ਰੋਰਟਰੇਟ ਬਣਾਏ। ਇਸ ਨੂੰ ਬਚਪਨ ਵਿਚ ਕਹਾਣੀਆਂ ਤੇ ਕਵਿਤਾਵਾਂ ਲਿਖਣ ਦਾ ਸ਼ੌਕ ਵੀ ਰਿਹਾ ।

ਮਸ਼ਹੂਰ ਕਾਲਮ-ਨਵੀਸ ਤੇ ਲੇਖਕ ਖੁਸ਼ਵੰਤ ਸਿੰਘ ਤੋਂ ਪ੍ਰੇਰਨਾ ਲੈ ਕੇ ਇਸ ਨੇ ਅੰਗਰੇਜ਼ੀ ਵਿਚ ਇਕ ਕਿਤਾਬ 'ਸਟੋਰੀ ਆਫ਼ ਐਨ ਐਸਕੇਪ' ਲਿਖੀ ਜਿਸ ਨੂੰ 1996 ਈ. ਵਿਚ ਪ੍ਰਸਿੱਧ ਪਬਲਿਸ਼ਰ 'ਪੈਂਗੁਇਨ ਬੁਕਸ ਇੰਡੀਆ' ਨੇ ਪ੍ਰਕਾਸ਼ਿਤ ਕੀਤਾ । ਸੰਨ 1994 ਵਿਚ ਇਕ ਰਾਤ ਇਹ ਘਰ ਵਾਲਿਆਂ ਅਤੇ ਸੁਰੱਖਿਆ ਕਰਮਚਾਰੀਆਂ ਤੋਂ ਅੱਖ ਬਚਾ ਕੇ ਬਾਹਰ ਭੱਜ ਨਿਕਲਿਆ । ਤੇੜ ਚਾਦਰਾ, ਸਾਧਾਰਨ ਕੁੜਤਾ ਤੇ ਸਿਰ ਉੱਤੇ ਚਾਰਖਾਨੇ ਕੱਪੜੇ ਦਾ ਦੁਪੱਟਾ ਵਲ੍ਹੇਟ ਲਿਆ । ਦਾੜ੍ਹੀ ਬੰਨ੍ਹ ਲਈ। ਅੱਖਾਂ ਉੱਤੇ ਪੁਰਾਣੀ ਐਨਕ। ਬਿਲਕੁਲ ਉਸ ਤਰ੍ਹਾਂ ਦਾ ਭੇਸ ਧਾਰ ਲਿਆ ਜਿਵੇਂ ਕੋਈ ਟਰੱਕ ਡਰਾਈਵਰ ਹੋਵੇ ਅਤੇ ਨਾਂ ਕਰਤਾਰ

ਸਿੰਘ ਰੱਖ ਲਿਆ। ਚੰਡੀਗੜ੍ਹ ਤੋਂ ਮੱਧ ਪ੍ਰਦੇਸ਼ ਤੇ ਫ਼ਿਰ ਲਖਨਊ ਗਿਆ ਜਿਥੇ ਇਸ ਨੇ ਆਪਣੀ ਚੜ੍ਹਦੀ ਜਵਾਨੀ ਦੇ ਛੇ ਸ਼ਾਨਦਾਰ ਵਰ੍ਹੇ ਗੁਜ਼ਾਰੇ ਸਨ । ਇਹ ਸਵੈਜੀਵਨੀ ਗਲਪ-ਸਾਹਿਤ ਦਾ ਇਕ ਵਧੀਆ ਨਮੂਨਾ ਹੈ ।

—ਰਾਮ ਸਰੂਪ ਅਣਖੀ

**ਬਰ੍ਹਾ** : ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਣ-ਛੁਹ ਪ੍ਰਾਪਤ ਇਹ ਪਿੰਡ ਮਾਨਸਾ ਜ਼ਿਲ੍ਹੇ ਵਿਚ ਬੁਢਲਾਡਾ ਤੋਂ 4 ਕਿ. ਮੀ. ਦੀ ਦੂਰੀ ਤੇ ਸਥਿਤ ਹੈ । ਗੁਰੂ ਜੀ ਇਥੇ 4 ਮਹੀਨੇ (ਚੌਮਾਸਾ ) ਠਹਿਰੇ ਸਨ । ਪਿੰਡ ਦੇ ਪੱਛਮ ਵਾਲੇ ਪਾਸੇ ਜਿਥੇ ਗੁਰੂ ਜੀ ਨੇ ਆਸਣ ਗ੍ਰਹਿਣ ਕੀਤਾ ਸੀ, ਉਸ ਥ਼ਾਂ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ । ਇਕ ਕਥਾ ਮੁਤਾਬਕ ਗੁਰੂ ਜੀ ਨੇ ਲੋਕਾਂ ਨੂੰ ਕਿਹਾ ਸੀ ਤੁਸੀਂ ਪੁਰਾਣੇ ਘਰ ਛੱਡ ਕੇ ਨਵੇਂ ਬਣਾ ਲਵੋ, ਧਨ ਥੋੜ੍ਹੇ ਦਿਨਾਂ ਵਿਚ ਹੀ ਖੁਦ ਚੱਲ ਕੇ ਤੁਹਾਡੇ ਪਾਸ ਆ ਜਾਵੇਗਾ। ਲੋਕਾਂ ਨੇ ਅਜਿਹਾ ਹੀ ਕੀਤਾ ਅਤੇ ਨਵਾਂ ਪਿੰਡ ਵਸ ਗਿਆ ।

ਹ.ਪੁ.—ਤ.ਗਾ. ਗੁ.—ਗਿਆਨੀ ਗਿਆਨ ਸਿੰਘ, : 131; ਮ. ਕੋ. : 843; ਡਿ. ਸੈਂ. ਹੈਂ. ਬੁ.— ਬਠਿੰਡਾ (1981)

**ਬਰਾੜ, ਅਮਰਜੀਤ ਸਿੰਘ (ਵੀ.ਚ.)** : ਭਾਰਤੀ ਫ਼ੌਜ ਦੇ ਇਸ ਲੈਫ਼ਟੀਨੈਂਟ ਕਰਨਲ ਦਾ ਜਨਮ 5 ਅਕਤੂਬਰ, 1935 ਨੂੰ ਜਲੰਧਰ ਸ਼ਹਿਰ ਵਿਚ ਸ੍ਰੀ ਹਰਕਿਸ਼ਨ ਸਿੰਘ ਦੇ ਘਰ ਹੋਇਆ। ਇਸ ਨੇ 3 ਜੂਨ, 1956 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੇ ਹਿੰਦ-ਪਾਕਿ ਯੁੱਧ ਸਮੇਂ ਇਹ ਰਾਜਪੂਤਾਨਾ ਰਾਈਫਲਜ਼ ਦੀ ਇਕ ਬਟਾਲੀਅਨ ਦੀ ਅਗਵਾਈ ਕਰ ਰਿਹਾ ਸੀ। ਇਸ ਨੂੰ ਪੂਰਬੀ ਖੇਤਰ ਵਿਚ ਦੁਸ਼ਮਣ ਦੇ ਇਕ ਮਹੱਤਵਪੂਰਨ ਟਿਕਾਣੇ ਤੇ ਕਬਜ਼ਾ ਕਰਨ ਦਾ ਕੰਮ ਸੌਂਪਿਆ ਗਿਆ । ਇਸ ਨੇ ਬਹੁਤ ਕਠਿਨ ਹਾਲਾਤਾਂ ਵਿਚ ਵੀ ਹੌਸਲੇ ਤੋਂ ਕੰਮ ਲਿਆ ਅਤੇ ਬਹੁਤ ਸੁਚੱਜੇ ਢੰਗ ਨਾਲ ਆਪਣੀ ਬਟਾਲੀਅਨ ਦੀ ਅਗਵਾਈ ਕੀਤੀ । ਦੁਸ਼ਮਣ ਨੇ ਵੀ ਭਿਆਨਕ ਜਵਾਬੀ ਹਮਲਾ ਕੀਤਾ ਪਰ ਇਸ ਨੇ ਹੌਂਸਲਾ ਬੁਲੰਦ ਰੱਖਿਆ । 6 ਦਸੰਬਰ, 1971 ਨੂੰ ਇਨ੍ਹਾਂ ਨੇ ਦੁਸ਼ਮਣ ਤੋਂ ਬੜੀ ਸਿਆਣਪ ਨਾਲ ਟਿਕਾਣਾ ਖਾਲੀ ਕਰਵਾ ਲਿਆ ਅਤੇ ਇਨ੍ਹਾਂ ਦੇ ਨਾਲ ਦੀ ਟੁਕੜੀ ਨੇ ਬਿਨਾਂ ਗੋਲੀ ਚਲਾਏ ਉਸ ਉੱਤੇ ਆਪਣਾ ਕਬਜ਼ਾ ਕਰ ਲਿਆ ।

ਇਸ ਦੀ ਉੱਚ ਕੋਟੀ ਦੀ ਵੀਰਤਾ ਅਤੇ ਸੁਚੱਜੀ ਅਗਵਾਈ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਬਰਾੜ, ਹਰਚਰਨ ਸਿੰਘ**: ਪੰਜਾਬ ਦੇ ਇਸ ਸਾਬਕਾ ਮੁੱਖ ਮੰਤਰੀ ਦਾ ਜਨਮ 21 ਜਨਵਰੀ, 1922 ਨੂੰ ਮੁਕਤਸਰ ਜ਼ਿਲ੍ਹੇ ਦੇ ਸਰਾਇ ਨਾਗਾ ਪਿੰਡ ਦੇ ਰੱਜੇ ਪੁਜੇ ਪਰਿਵਾਰ ਵਿਚ ਸ. ਬਲਦੇਵ ਸਿੰਘ ਦੇ ਘਰ ਹੋਇਆ । ਮੁੱਢਲੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਉਚੇਰੀ ਵਿਦਿਆ ਲਈ ਇਹ ਐਚੀਸਨ ਕਾਲਜ, ਲਾਹੌਰ ਵਿਖੇ ਦਾਖਲ ਹੋ ਗਿਆ ਜਿਥੋਂ ਇਸ ਨੇ ਚੰਗੇ ਨੰਬਰਾਂ ਵਿਚ ਗ੍ਰੈਜੂਏਸ਼ਨ ਕੀਤੀ ਅਤੇ ਆਪਣੀਆਂ ਸ਼ਲਾਘਾਯੋਗ ਪ੍ਰਾਪਤੀਆਂ ਕਾਰਨ ਸੋਨੇ ਦਾ ਤਮਗਾ ਹਾਸਲ ਕੀਤਾ । ਇਸ ਦਾ ਵਿਆਹ ਸ.ਪਰਤਾਪ ਸਿੰਘ ਕੈਰੋਂ ਦੀ ਭਤੀਜੀ ਬੀਬੀ ਗੁਰਜਿੰਦਰ ਕੌਰ ਨਾਲ ਹੋਇਆ ਜਿਸ ਨੇ ਫ਼ੋਰਮੈਨ ਕ੍ਰਿਸਚੀਅਨ ਕਾਲਜ, ਲਾਹੌਰ ਤੋਂ ਉਚੇਰੀ ਸਿੱਖਿਆ ਹਾਸਲ ਕੀਤੀ ਸੀ । ਬਰਾੜ ਪੰਜਾਬ ਇਕ ਬਹੁਤ ਵੱਡਾ ਜ਼ਿਮੀਦਾਰ ਹੈ । ਮੋਹਾਲੀ ਵਿਖੇ ਇਸ ਦੀ ਇਕ ਟੈਲੀਕਮਿਊਨੀਕੇਸ਼ਨ ਫੈਕਟਰੀ ਹੈ ਅਤੇ ਇਸ ਦਾ ਪੁੱਤਰ ਕੰਵਲਜੀਤ ਸਿੰਘ ਘੋੜਿਆਂ ਦੇ ਇਕ ਨਵੇਕਲੇ ਕਿਸਮ ਦੇ ਫਾਰਮ ਦਾ ਮਾਲਕ ਹੈ ਜਿਥੇ ਵਧੀਆ ਕਿਸਮ ਦੇ ਘੋੜਿਆਂ ਦੀ ਨਸਲਕੁਸ਼ੀ ਕੀਤੀ ਜਾਂਦੀ ਹੈ ।



ਹਰਚਰਨ ਸਿੰਘ ਬਰਾੜ

ਇਸ ਨੇ ਆਪਣੇ ਰਾਜਨੀਤਿਕ ਜੀਵਨ ਦੀ ਸ਼ੁਰੂਆਤ 1946 ਈ. ਵਿਚ ਕਾਂਗਰਸ ਪਾਰਟੀ ਵਿਚ ਸ਼ਾਮਲ ਹੋ ਕੇ ਕੀਤੀ। ਸੰਨ 1957 ਦੀਆਂ ਪੰਜਾਬ ਵਿਧਾਨ ਸਭਾ ਚੋਣਾਂ ਦੌਰਾਨ ਇਸ ਨੇ ਮੁਕਤਸਰ ਹਲਕੇ ਤੋਂ ਚੋਣ ਲੜੀ ਅਤੇ ਜਿੱਤ ਪ੍ਰਾਪਤ ਕੀਤੀ । ਸੰਨ 1962 ਵਿਚ ਇਹ ਸ. ਪਰਤਾਪ ਸਿੰਘ ਕੈਰੋਂ ਦੀ ਵਜ਼ਾਰਤ ਵਿਚ ਸ਼ਕਤੀ ਅਤੇ ਸਿੰਜਾਈ ਮਹਿਕਮੇਂ ਦਾ ਡਿਪਟੀ ਮੰਤਰੀ ਬਣਿਆ ਅਤੇ ਫ਼ਿਰ ਸ. ਗੁਰਮੁਖ ਸਿੰਘ ਮੁਸਾਫ਼ਰ ਦੀ ਵਜ਼ਾਰਤ ਵਿਚ ਇਸ ਨੂੰ ਰਾਜ ਮੰਤਰੀ ਬਣਾਇਆ ਗਿਆ । ਸੰਨ 1967 ਵਿਚ ਇਸ ਨੇ ਕਾਂਗਰਸ ਪਾਰਟੀ ਛੱਡ ਦਿੱਤੀ ਅਤੇ ਅਕਾਲੀ ਦਲ ਵਿਚ ਸ਼ਾਮਲ ਹੋ ਗਿਆ । ਸੰਨ 1969 ਵਿਚ ਪੰਜਾਬ ਵਿਚ ਮਧਵਰਤੀ ਚੋਣਾਂ ਹੋਈਆਂ ਅਤੇ ਇਸ ਨੇ ਕੋਟਕਪੂਰਾ ਹਲਕੇ ਤੋਂ ਜਿੱਤ ਹਾਸਲ ਕੀਤੀ । ਇਸ ਨੂੰ ਪੰਜਾਬ ਪ੍ਰਦੇਸ਼ ਕਾਂਗਰਸ ਪਾਰਟੀ ਦਾ ਜਨਰਲ ਸਕੱਤਰ ਬਣਾਇਆ ਗਿਆ ।

ਸੰਨ 1977 ਵਿਚ ਇਸ ਨੂੰ ਉੜੀਸਾ ਦਾ ਰਾਜਪਾਲ ਬਣਾਇਆ ਗਿਆ ਪਰ ਕੁਝ ਹੀ ਦਿਨਾਂ ਬਾਅਦ ਇਸ ਨੂੰ ਹਰਿਆਣਾ ਦਾ ਰਾਜਪਾਲ ਬਣਾ ਦਿੱਤਾ ਗਿਆ ਜਿਸ ਦਾ ਕਾਰਜਭਾਰ ਇਸ ਨੇ 1979 ਤੱਕ ਸੰਭਾਲਿਆ । ਸੰਨ 1992 ਵਿਚ ਸ. ਬੇਅੰਤ ਸਿੰਘ ਦੀ ਵਜ਼ਾਰਤ ਵਿਚ ਇਸ ਨੇ ਇਕ ਵਾਰ

ਫ਼ਿਰ ਸ਼ਕਤੀ ਅਤੇ ਸਿੰਜਾਈ ਮਹਿਕਮੇ ਦੇ ਮੰਤਰੀ ਵੱਜੋ ਕਾਰਜਭਾਰ ਸੰਭਾਲਿਆ। ਪਰ ਕੁਝ ਚਿਰ ਬਾਅਦ ਹੀ ਮਹਿਕਮੇ ਦੇ ਕਈ ਮੁੱਦਿਆਂ ਬਾਰੇ ਮਤ ਭੇਦਾਂ ਕਾਰਨ ਇਸ ਨੂੰ ਸਿਹਤ ਅਤੇ ਪਰਿਵਾਰ ਭਲਾਈ ਦਾ ਮਹਿਕਮਾ ਸੌਂਪ ਦਿੱਤਾ ਗਿਆ ।

31 ਅਗਸਤ, 1995 ਨੂੰ ਬੇਅੰਤ ਸਿੰਘ ਦੀ ਮੌਤ ਉਪਰੰਤ ਇਸ ਨੂੰ ਕਾਇਮ ਮੁਕਾਮ ਮੁੱਖ ਮੰਤਰੀ ਬਣਾਇਆ ਗਿਆ । 7 ਸਤੰਬਰ, 1995 ਨੂੰ ਰਾਜਸੀ ਸ਼ੋਕ ਖਤਮ ਹੋਣ ਉਪਰੰਤ ਕਈ ਤਰ੍ਹਾਂ ਦੇ ਵਿਰੋਧ ਦੇ ਬਾਵਜੂਦ ਉਸ ਸਮੇ ਦੇ ਪ੍ਰਧਾਨ ਮੰਤਰੀ ਕਾਂਗਰਸ ਪ੍ਰਧਾਨ ਸ੍ਰੀ ਨਰਸਿਮਹਾ ਰਾਓ ਦੁਆਰਾ 8 ਸਤਬੰਰ ਨੂੰ ਇਸ ਨੂੰ ਮੁੱਖ ਮੰਤਰੀ ਬਣਾਇਆ ਗਿਆ । ਮੁੱਖ ਮੰਤਰੀ ਵੱਜੋਂ ਆਪਣੇ ਕਾਰਜਕਾਲ ਦੌਰਾਨ ਇਸ ਨੇ ਪੰਜਾਬ ਨੂੰ ਸਾਫ਼ ਸੁਥਰੀ ਸਰਕਾਰ ਦੇਣ ਦੀ ਭਰਪੂਰ ਕੋਸ਼ਿਸ਼ ਕੀਤੀ । ਇਸ ਨੇ ਬੱਚਿਆਂ ਅਤੇ ਖਾਸ ਕਰ ਕੇ ਕੁੜੀਆਂ ਦੀ ਪੜ੍ਹਾਈ ਵੱਲ ਵਿਸ਼ੇਸ਼ ਧਿਆਨ ਦਿੱਤਾ । ਸਕੂਲਾਂ ਵਿਚ ਦੁਪਹਿਰ ਦੇ ਖਾਣੇ ਦੀ ਸਕੀਮ ਚਾਲੂ ਕੀਤੀ । ਕਾਨੂੰਨ ਤੇ ਵਿਵਸਥਾ ਲਾਗੂ ਕਰਨ ਲਈ 'ਲੋਕ ਪਾਲ' ਦੀ ਨਿਯੁਕਤੀ ਕੀਤੀ ਇਸ ਨੂੰ 'ਕਲੀਨ ਮੈਨ' ਵੱਜੋਂ ਜਾਣਿਆ ਜਾਂਦਾ ਹੈ । ਇਸ ਦੀ ਉਦਾਰਤਾ ਅਤੇ ਨਰਮ ਸੁਭਾਅ ਦਾ ਇਸ ਦੇ ਸਾਥੀਆਂ ਨੇ ਗਲਤ ਫ਼ਾਇਦਾ ਉਠਾਇਆ ਅਤੇ ਇਸ ਨੂੰ ਇਕ ਕਮਜ਼ੋਰ ਮੁੱਖ ਮੰਤਰੀ ਵੱਜੋਂ ਪੇਸ਼ ਕਰਨ ਦਾ ਯਤਨ ਕੀਤਾ । ਸੰਨ 1996 ਦੀਆਂ ਲੋਕ ਸਭਾ ਚੋਣਾਂ ਦੌਰਾਨ ਪੰਜਾਬ ਵਿਚ ਕਾਂਗਰਸ ਨੂੰ ਨਮੋਸ਼ੀ ਸਹਿਣੀ ਪਈ ਅਤੇ ਇਸ ਨੂੰ 21 ਨਵਬੰਰ, 1996 ਨੂੰ ਮੁੱਖ ਮੰਤਰੀ ਦੇ ਅਹੁਦੇ ਤੋਂ ਅਸਤੀਫ਼ਾ ਦੇਣਾ ਪਿਆ । ਰਾਜਨੀਤਿਕ ਖੇਤਰ ਵਿਚ ਭਾਵੇਂ ਇਸ ਨੇ ਚੁੱਪ ਧਾਰ ਲਈ ਹੈ ਪਰ ਫ਼ੁੱਲਾਂ ਦੀਆਂ ਵਧੀਆ ਕਿਸਮਾਂ ਦੀ ਕਾਸ਼ਤ ਕਰ ਕੇ ਇਕ ਸਫ਼ਲ ਕਿਸਾਨ ਵੱਜੋ ਜੀਵਨ ਬਤੀਤ ਕਰ ਰਿਹਾ ਹੈ ।

ਹ.ਪੁ.- ਚੀਫ਼ ਮਨਿਸਟਰਜ਼ ਆਫ਼ ਪੰਜਾਬ - ਸੀ.ਐਲ.ਝੰਬ

**ਬਰਾੜ, ਕੁਲਦੀਪ ਸਿੰਘ (ਵੀ.ਚ.)** :ਇਸ ਸੂਰਬੀਰ ਦਾ ਜਨਮ 28 ਸਤੰਬਰ, 1934 ਨੂੰ ਲਾਹੌਰ (ਪਾਕਿਸਤਾਨ) ਵਿਖੇ ਮੇਜਰ ਜਨਰਲ ਡੀ. ਐਸ. ਬਰਾੜ ਦੇ ਘਰ ਹੋਇਆ । ਇਸ ਨੇ 6 ਜੂਨ, 1954 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੇ ਹਿੰਦ-ਪਾਕਿ ਯੁੱਧ ਦੌਰਾਨ ਇਹ ਬਤੌਰ ਲੈਫ਼ਟੀਨੈਂਟ ਕਰਨਲ ਮਰਾਠਾ ਲਾਈਟ ਇਨਫੈਂਟਰੀ ਬਟਾਲੀਅਨ ਦੀ ਕਮਾਂਡ ਕਰ ਰਿਹਾ ਸੀ । ਯੁੱਧ ਦੌਰਾਨ 4 ਦਸੰਬਰ ਤੋਂ 16 ਦਸੰਬਰ ਤਕ ਇਸ ਦੀ ਬਟਾਲੀਅਨ ਸਭ ਤੋਂ ਅਗੇ ਰਹੀ ਅਤੇ ਜਮਾਲਪੁਰ ਨੂੰ ਆਜ਼ਾਦ ਕਰਾਉਣ ਵਿਚ ਇਸ ਦਾ ਬਹੁਤ ਯੋਗਦਾਨ ਸੀ । 10 ਦਸੰਬਰ, 1971 ਦੀ ਰਾਤ ਨੂੰ ਇਸ ਨੇ ਆਪਣੇ ਜਵਾਨਾਂ ਨੂੰ ਜਮਾਲਪੁਰ ਉੱਤੇ ਹਮਲਾ ਕਰਨ ਲਈ ਉਤਸ਼ਾਹਿਤ ਕੀਤਾ । ਦੁਸ਼ਮਣ ਨੇ ਤਕੜਾ ਜਵਾਬੀ ਹਮਲਾ ਕੀਤਾ। ਜਵਾਬੀ ਹਮਲੇ ਦੌਰਾਨ ਇਸ ਨੇ ਆਪਣੀ ਜਾਨ ਦੀ ਪ੍ਰਵਾਹ ਕੀਤੇ ਬਿਨਾਂ ਖੁਦ ਕੰਪਨੀ ਦੇ ਵੱਖ ਵੱਖ ਟਿਕਾਣਿਆਂ ਤੇ ਜਾ ਕੇ ਜਵਾਨਾਂ ਦੀ ਹੌਸਲਾ-ਅਫ਼ਜ਼ਾਈ ਕੀਤੀ ਅਤੇ ਉਨ੍ਹਾਂ ਨੂੰ ਡਟੇ ਰਹਿਣ ਲਈ ਪ੍ਰੇਰਿਆ । ਇਸ ਤਰ੍ਹਾਂ ਦੁਸ਼ਮਣ ਦੇ ਲਗਾਤਾਰ ਛੇ ਹਮਲੇ ਨਾਕਾਮ ਕਰ ਦਿੱਤੇ ਗਏ । ਇਸ ਨਾਲ ਦੁਸ਼ਮਣ ਦਾ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ ।

ਇਸ ਨੇ ਸੁਚੱਜੀ ਅਗਵਾਈ ਅਤੇ ਉੱਚ ਕੋਟੀ ਦੀ ਵੀਰਤਾ ਦਿਖਾ ਕੇ ਬਾਕੀ ਅਫ਼ਸਰਾਂ ਲਈ ਇਕ ਮਿਸਾਲ ਪੇਸ਼ ਕੀਤੀ ਜਿਸ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਆ ਗਿਆ ।

**ਬਰਾੜ, ਜਗਜੀਤ ਸਿੰਘ (ਡਾ.)** : ਇਸ ਪ੍ਰਸਿੱਧ ਲੇਖਕ ਦਾ ਜਨਮ 10 ਫ਼ਰਵਰੀ, 1941 ਨੂੰ ਪਿੰਡ ਲਾਭ ਸਿੰਘ ਦੀ ਕਾਟ (ਜ਼ਿਲ੍ਹਾ ਬਹਾਵਲਪੁਰ, ਪਾਕਿਸਤਾਨ) ਵਿਖੇ ਹੋਇਆ। ਇਸ ਨੇ ਐਮ. ਐਸ. ਸੀ. (ਖੇਤੀਬਾੜੀ) ਤੇ ਪੀ. ਐਚ. ਡੀ. ਤਕ ਸਿੱਖਿਆ ਪ੍ਰਾਪਤ ਕੀਤੀ।

ਇਹ ਬਦੇਸ਼ਾਂ ਵਿਚ ਰਹਿ ਕੇ ਪੰਜਾਬੀ ਸਾਹਿਤ ਦੀ ਸੇਵਾ ਕਰ ਰਿਹਾ ਹੈ । ਇਸ ਨੇ ਪੰਜਾਬੀ ਸਾਹਿਤ ਦੀ ਝੋਲੀ ਵਿਚ ਇਕ ਨਾਵਲ 'ਧੁੱਪ ਦਰਿਆ ਦੀ ਦੋਸਤੀ' ਤੋਂ ਇਲਾਵਾ ਦੋ ਕਾਵਿ ਸੰਗ੍ਰਹਿ ਤੇ ਦੋ ਕਹਾਣੀ ਸੰਗ੍ਰਹਿ ਪਾ ਕੇ ਪੰਜਾਬੀ ਸਾਹਿਤ ਵਿਚ ਆਪਣੀ ਨਵੇਕਲੀ ਛਾਪ ਛੱਡੀ ਹੈ। ਇਸ ਦੇ ਨਾਵਲ ਨੂੰ ਭਾਰਤੀ ਗਿਆਨਪੀਠ ਨੇ ਹਿੰਦੀ ਵਿਚ ਅਨੁਵਾਦ ਕਰਵਾ ਕੇ ਪ੍ਰਕਾਸ਼ਿਤ ਕੀਤਾ । ਇਸ ਦੀਆਂ ਕੁਝ ਰਚਨਾਵਾਂ ਚੋਣਵੇਂ ਸਮਕਾਲੀ ਸਾਹਿਤ ਦੇ ਭਾਰਤੀ ਤੇ ਬਦੇਸ਼ੀ ਸੰਕਲਨਾਂ ਦਾ ਸ਼ਿੰਗਾਰ ਬਣ ਚੁਕੀਆਂ ਹਨ। ਇਸ ਦੀ ਕਾਵਿ ਰਚਨਾ ਵਿਚ ਰਵਾਨੀ ਸੁਰ ਤੇ ਵਿਸ਼ੇ ਪੱਖੋਂ ਪੂਰਬ ਤੇ ਪੱਛਮ ਦਾ ਅਦਭੁਤ ਸੁਮੇਲ ਹੈ ।

ਇਸ ਨੇ ਅਰਥ ਵਿਗਿਆਨ ਅਤੇ ਬਾਗ਼ਬਾਨੀ ਦੇ ਖੇਤਰ ਵਿਚ ਅੰਤਰ ਰਾਸ਼ਟਰੀ ਪ੍ਰਸਿੱਧੀ ਪ੍ਰਾਪਤ ਕੀਤੀ ਅਤੇ ਅਨੇਕਾਂ ਲੇਖ ਤੇ ਖੋਜ ਪੱਤਰ ਲਿਖੇ । ਇਹ ਸਾਊਥ ਈਸਟਰਨ ਲੁਸੀਆਨਾ ਯੂਨੀਵਰਸਿਟੀ ਦੇ ਅਰਥ ਵਿਗਿਆਨ ਵਿਭਾਗ ਵਿਚ ਪ੍ਰੋਫ਼ੈਸਰ ।

ਇਸ ਦੀਆਂ ਪੰਜਾਬੀ ਸਾਹਿਤ ਪ੍ਰਤੀ ਸੇਵਾਵਾਂ ਨੂੰ ਮੁੱਖ ਰੱਖਦਿਆਂ 1990 ਈ. ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਵਜੋਂ ਸਨਮਾਨਿਤ ਕੀਤਾ ਗਿਆ।

ਹ. ਪੁ.–ਸ.ਸ੍ਰ.-ਭਾ. ਵਿ. ਪੰ.1990.

**ਬਰਾੜ, ਮਲਕੀਅਤ ਸਿੰਘ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 15 ਅਗਸਤ, 1918 ਨੂੰ ਫ਼ਰੀਦਕੋਟ ਜ਼ਿਲ੍ਹੇ ਦੇ ਪਿੰਡ ਆਲਮਵਾਲਾ ਵਿਖੇ ਸ੍ਰੀ ਇੰਦਰ ਸਿੰਘ ਦੇ ਘਰ ਹੋਇਆ। ਇਸ ਨੇ 1 ਜਨਵਰੀ, 1941 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

7 ਫ਼ਰਵਰੀ, 1948 ਨੂੰ ਕਬਾਇਲੀਆਂ ਦੇ ਹਮਲੇ ਸਮੇਂ ਇਹ ਪੁੰਛ ਖੇਤਰ ਵਿਚ ਆਪਣੀ ਬਟਾਲੀਅਨ (ਕਮਾਊਂ ਰੈਜਮੈਂਟ) ਦੀ ਬੀ ਕੰਪਨੀ ਦੀ ਕਮਾਂਡ ਕਰ ਰਿਹਾ ਸੀ । ਪੁੰਛ ਵਿਖੇ ਭਾਰੀ ਮੁਕਾਬਲੇ ਬਾਅਦ ਸਵੇਰ ਹੁੰਦੇ ਹੀ ਦੁਸ਼ਮਣ ਨੇ ਇਨ੍ਹਾਂ ਉੱਪਰ ਜ਼ਬਰਦਸਤ ਜਵਾਬੀ ਹਮਲਾ ਕਰ ਦਿੱਤਾ ਜਿਸ ਵਿਚ ਅਗਲੀ ਪਲਾਟੂਨ ਦੇ ਕਈ ਸੈਨਿਕ ਮਾਰੇ ਗਏ । ਇਹ ਦੇਖਦੇ ਹੀ ਇਹ ਆਪਣੀ ਬ੍ਰੇਨਗਨ ਲੈ ਕੇ ਅਗਲੀ ਚੌਕੀ ਵੱਲ ਭਜ ਪਿਆ ਅਤੇ ਅਗੇ ਵਧ ਕੇ ਦੁਸ਼ਮਣ ਤੇ ਸਿਧੀਆਂ ਗੋਲੀਆਂ ਚਲਾ ਦਿੱਤੀਆਂ। ਇਸ ਵੱਲੋਂ ਚਲਾਈਆਂ ਗਈਆਂ ਗੋਲੀਆਂ ਦੀ ਬੁਛਾੜ ਨਾਲ ਦੁਸ਼ਮਣ ਚਟਾਨਾਂ ਪਿੱਛੇ ਲੁਕ ਗਏ ਜਿਸ ਦੇ ਫ਼ਲਸਰੂਪ ਅਗਲੀ ਪਲਾਟੂਨ ਦੇ ਸੈਨਿਕਾਂ ਦਾ ਕੁਝ ਬਚਾਅ ਹੋ ਗਿਆ । ਇਸ ਦੌਰਾਨ ਇਹ ਕਾਫ਼ੀ ਜ਼ਖ਼ਮੀ ਹੋ ਗਿਆ ਪਰ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਾ ਹੋਇਆ ਇਹ ਦੁਸ਼ਮਣ ਦੀ ਗੋਲਾਬਾਰੀ ਦੇ ਬਾਵਜੂਦ ਆਪਣੇ ਸ਼ਹੀਦ ਹੋਏ ਸੈਨਿਕਾਂ ਨੂੰ ਪਰੇ ਹਟਾਉਂਦਾ ਰਿਹਾ ਅਤੇ

ਲਗਭਗ ਹਰ ਅਗਲੀ ਚੌਕੀ ਤੇ ਗਿਆ ਅਤੇ ਇਸ ਨੇ ਸ਼ਹੀਦ ਹੋਏ ਸੈਨਿਕਾਂ ਦੀਆਂ ਦੋ ਬ੍ਰੇਨਗਨਾਂ ਅਤੇ ਪੰਜ ਰਾਈਫਲਾਂ ਵੀ ਇਕੱਠੀਆਂ ਕਰ ਲਈਆਂ । ਲੜਾਈ ਰੁਕਣ ਦੇ ਹੁਕਮ ਹੋ ਜਾਣ ਦੇ ਬਾਵਜੂਦ ਇਸੇ ਦੌਰਾਨ ਹੀ ਇਸ ਦੇ ਨਜ਼ਦੀਕ ਇਕ ਤਿੰਨ ਇੰਚ ਮਾਰਟਰ ਬੰਬ ਆ ਗਿਰਿਆ ਜਿਸ ਨਾਲ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਇਹ ਸ਼ਬਦ ''ਬੀ ਕੰਪਨੀ-ਖ਼ੂਬ ਕਾਮ ਕੀਆ ਨੀਚੇ ਉਤਰੋ, ਮੈਂ ਠੀਕ ਹੂੰ'' ਕਹਿੰਦਾ ਹੋਇਆ ਇਹ ਦੇਸ਼ ਜਾਨ ਤੋਂ ਵਾਰ ਗਿਆ।

ਇਸ ਦੀ ਬਹਾਦਰੀ, ਹੌਸਲੇ ਅਤੇ ਸੇਵਾ ਭਾਵ ਦੇ ਸਦਕੇ ਇਸ ਨੂੰ 'ਮਹਾਂ ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਆ ਗਿਆ।

**ਬ੍ਰਿਜਇੰਦਰ ਸਿੰਘ, ਮਹਾਰਾਜਾ** : ਫ਼ਰੀਦਕੋਟ ਰਿਆਸਤ ਦੇ ਸ਼ਾਸਕਾਂ ਵਿਚੋਂ ਬ੍ਰਿਜਇੰਦਰ ਸਿੰਘ ਇਕ ਪ੍ਰਸਿੱਧ ਰਾਜਾ ਹੋਇਆ ਹੈ । ਇਸ ਦੇ ਪੂਰਵਜ ਸਰਦਾਰ ਪਹਾੜ ਸਿੰਘ ਨੂੰ ਸਭ ਤੋਂ ਪਹਿਲਾਂ 1846 ਈ. ਵਿਚ ਅੰਗਰੇਜ਼ ਸਰਕਾਰ ਨੇ ਰਾਜੇ ਦਾ ਇਕ ਖ਼ਿਤਾਬ ਦਿੱਤਾ ਸੀ । ਫ਼ਰੀਦਕੋਟ ਦਾ ਸ਼ਾਹੀ ਖ਼ਾਨਦਾਨ ਵੀ ਕੈਥਲ ਅਤੇ ਫੂਲਕੀਆ ਪਰਿਵਾਰਾਂ ਨਾਲ ਸਬੰਧਤ ਹੈ । ਇਹ ਬਰਾੜ ਗੋਤ ਦੇ ਜੱਟ ਸਿੱਖ ਹਨ।

ਮਹਾਰਾਜਾ ਬ੍ਰਿਜਇੰਦਰ ਸਿੰਘ ਦਾ ਪਿਤਾ ਰਾਜਾ ਬਲਬੀਰ ਸਿੰਘ 1906 ਈ. ਵਿਚ ਥੋੜ੍ਹਾ ਸਮਾਂ ਰਾਜ ਕਰ ਕੇ ਲੰਬੀ ਬੀਮਾਰੀ ਉਪਰੰਤ ਸਵਰਗਵਾਸ ਹੋ ਗਿਆ ਅਤੇ ਉਸ ਦੇ ਗੋਦ ਲਏ ਪੁੱਤਰ ਬ੍ਰਿਜਇੰਦਰ ਸਿੰਘ ਨੇ ਵਾਰਿਸ ਦੇ ਤੌਰ ਤੇ ਗੱਦੀ ਸੰਭਾਲੀ। ਇਸ ਨੂੰ 15 ਮਾਰਚ, 1906 ਨੂੰ ਜਲੰਧਰ ਦੇ ਕਮਿਸ਼ਨਰ ਨੇ ਰਾਜਾ ਘੋਸ਼ਿਤ ਕੀਤਾ। ਇਸ ਦੇ ਨਾਬਾਲਗ਼ ਹੋਣ ਕਾਰਨ 1914 ਈ. ਤਕ ਕੌਂਸਲ ਆਫ਼ ਰੀਜੈਂਸੀ ਅਤੇ ਫਿਰ 1916 ਈ. ਤਕ ਸੁਪਰਡੰਟ ਨੇ ਰਾਜ ਦਾ ਰਾਜ-ਪ੍ਰਬੰਧ ਸੰਭਾਲਿਆ। ਸੰਨ 1916 ਵਿਚ ਬ੍ਰਿਜਇੰਦਰ ਸਿੰਘ ਨੂੰ ਇਕ ਰਾਜੇ ਦੇ ਪੂਰੇ ਅਖ਼ਤਿਆਰ ਦਿੱਤੇ ਗਏ। ਇਸ ਤੋਂ ਪਹਿਲਾਂ ਇਸ ਨੇ 1911 ਈ. ਵਿਚ ਦਿੱਲੀ ਵਿਖੇ ਹੋਏ ਸ਼ਾਹੀ ਦਰਬਾਰ ਵਿਚ ਹਿੱਸਾ ਲਿਆ। ਪਹਿਲੇ ਵਿਸ਼ਵ ਯੁੱਧ ਵਿਚ ਇਸ ਵੱਲੋਂ ਅੰਗਰੇਜ਼ ਸਰਕਾਰ ਦੀ ਕੀਤੀ ਗਈ ਸਹਾਇਤਾ ਸਦਕਾ ਇਸ ਨੂੰ 1918 ਈ. ਵਿਚ ਮਹਾਰਾਜਾ ਦਾ ਖ਼ਿਤਾਬ ਦਿੱਤਾ ਗਿਆ। ਇਸ ਦੇ ਨਾਲ ਹੀ ਇਸ ਨੂੰ ਆਨਰੇਰੀ ਮੇਜਰ ਵੀ ਐਲਾਨ ਕੀਤਾ ਗਿਆ । ਸੰਨ 1918 ਵਿਚ ਛੋਟੀ ਉਮਰ ਵਿਚ ਹੀ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.–ਚੀ. ਫੈ. ਨੋ. ਪੰ. II : 544

**ਬ੍ਰਿਜ ਲਾਲ, ਦੀਵਾਨ** : ਇਹ ਏਮਨਾਬਾਦ ਪਰਿਵਾਰ ਦਾ ਮੁਖੀ ਸੀ ਜੋ ਕਿ ਬਹੁਤ ਲੰਮੇ ਅਰਸੇ ਤੀਕ ਪੰਜਾਬ ਅਤੇ ਜੰਮੂ-ਕਸ਼ਮੀਰ ਨਾਲ ਸਬੰਧਤ ਰਿਹਾ। ਮਹਾਰਾਜਾ ਗੁਲਾਬ ਸਿੰਘ ਦੇ ਰਾਜ ਤੋਂ ਲੈ ਕੇ 1917 ਈ. ਵਿਚ ਦੀਵਾਨ ਅਮਰ ਨਾਥ ਦੀ ਮੌਤ ਤਕ ਇਸ ਪਰਿਵਾਰ ਦੇ ਮੈਂਬਰ ਦੀਵਾਨ ਜਾਂ ਪ੍ਰਧਾਨ ਮੰਤਰੀ ਦੇ ਅਹੁਦੇ ਤੇ ਰਹੇ।

ਇਸ ਪਰਿਵਾਰ ਦੇ ਪਿਛੋਕੜ ਸਬੰਧੀ ਇਤਿਹਾਸ ਵਿਚ ਇਹ ਲਿਖਿਆ ਮਿਲਦਾ ਹੈ ਕਿ ਬਾਦਸ਼ਾਹ ਬਾਬਰ ਦਾ ਇਕ ਪੇਸ਼ਕਾਰ, ਬੀਕਾਨੇਰ ਦਾ ਰਾਇ ਉਗਰਸੇਨ ਇਕ ਵਾਰ ਬਾਦਸ਼ਾਹ ਨਾਲ ਪੰਜਾਬ ਦੇ ਦੌਰੇ ਤੇ ਆਇਆ ਤੇ ਇਥੇ ਗੁਜਰਾਂਵਾਲਾ ਜ਼ਿਲ੍ਹੇ (ਪਾਕਿਸਤਾਨ) ਦੇ ਏਮਨਾਬਾਦ ਵਿਖੇ ਕਾਨੂੰਗੋ ਖੱਤਰੀ ਪਰਿਵਾਰ ਵਿਚ ਵਿਆਹ ਕਰ ਕੇ ਇਥੇ ਹੀ ਵਸ ਗਿਆ । ਦੀਵਾਨ ਅਮਰ ਨਾਥ ਦੇ ਇਕ ਵਡੇਰੇ ਬਿਸ਼ਨ ਦਾਸ ਨੂੰ ਸਰਦਾਰ ਮਹਾਂ ਸਿੰਘ ਸ਼ੁਕਰਚਕੀਆ ਨੇ ਆਪਣੇ ਕੋਲ ਲੇਖਾਕਾਰ ਦੀ ਨੌਕਰੀ ਦਿੱਤੀ । ਇਕ ਹੋਰ ਵਡੇਰੇ ਦੀਵਾਨ ਜਵਾਲਾ ਸਹਾਇ ਨੇ ਲਗਭਗ ਤੀਹ ਵਰ੍ਹੇ ਤੀਕ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਵਿਸ਼ਵਾਸਪਾਤਰ ਵਜ਼ੀਰ ਵਜੋਂ ਨੌਕਰੀ ਕੀਤੀ । ਇਸ ਦੇ ਪੋਤਰੇ ਦੀਵਾਨ ਅਮਰ ਨਾਥ ਨੇ ਲਗਭਗ ਬਾਰਾਂ ਸਾਲ (1893 ਤੋਂ 1905 ਈ.) ਜੰਮੂ ਦੇ ਗਵਰਨਰ ਵਜੋਂ ਕੰਮ ਕੀਤਾ । ਇਸ ਦੀਆਂ ਸੇਵਾਵਾਂ ਸਦਕਾ ਇਸ ਨੂੰ ਦੀਵਾਨ ਬਹਾਦਰ ਅਤੇ ਰਾਇ ਸਾਹਿਬ ਦੇ ਖ਼ਿਤਾਬ ਦਿੱਤੇ ਗਏ ।

ਇਸੇ ਪਰਿਵਾਰ ਦੇ ਉੱਘੇ ਦੀਵਾਨ ਨਿਹਾਲ ਚੰਦ ਦੇ ਪਰਿਵਾਰ ਵਿਚੋਂ ਦੀਵਾਨ ਬ੍ਰਿਜ ਲਾਲ ਹੋਇਆ ਜੋ ਬਾਅਦ ਵਿਚ ਏਮਨਾਬਾਦ ਪਰਿਵਾਰ ਦਾ ਮੁਖੀ ਬਣਿਆ । ਇਸ ਨੇ ਖੇਤੀਬਾੜੀ ਦੇ ਵਿਸ਼ੇ ਵਿਚ ਸਿੱਖਿਆ ਪ੍ਰਾਪਤ ਕੀਤੀ ਅਤੇ ਇੰਗਲੈਂਡ ਵਿਖੇ ਵਕਾਲਤ ਪਾਸ ਕਰ ਕੇ 1915 ਈ. ਵਿਚ ਭਾਰਤ ਪਰਤ ਆਇਆ । ਇਹ ਲਗਭਗ ਬਾਰਾਂ ਸਾਲ ਤੀਕ ਏਮਨਾਬਾਦ ਦੀ ਮਿਉਂਸਪਲ ਕਮੇਟੀ ਦਾ ਪ੍ਰਧਾਨ ਰਿਹਾ ਅਤੇ ਨਾਲ ਹੀ ਆਨਰੇਰੀ ਮੈਜਿਸਟ੍ਰੇਟ ਵੀ ਰਿਹਾ। ਸੰਨ 1935 ਵਿਚ ਇਸ ਨੂੰ ਸਿਲਵਰ ਜੁਬਲੀ ਮੈਡਲ ਦਿੱਤਾ ਗਿਆ ।

ਹ. ਪੁ.–ਚੀ. ਫੈ. ਨੋ. ਪੰ. II: 124

**ਬਰੋਟਾ ਸਾਹਿਬ(ਗੁ.)** : ਇਹ ਪਵਿੱਤਰ ਅਸਥਾਨ ਜ਼ਿਲ੍ਹਾ ਰੋਪੜ ਵਿਚ ਕੀਰਤਪੁਰ ਸਾਹਿਬ ਤੋਂ 1.5 ਕਿ. ਮੀ. ਦੀ ਦੂਰੀ ਉੱਤੇ ਉੱਤਰ ਪੱਛਮ ਵੱਲ ਅਨੰਦਪੁਰ ਸਾਹਿਬ ਵਾਲੀ ਸੜਕ ਉੱਤੇ ਪਿੰਡ ਭਗੋਲਾ ਵਿਖੇ ਸੁਸ਼ੋਭਿਤ ਹੈ । ਸਿੱਖਾਂ ਦੇ ਸਤਵੇਂ ਗੁਰੂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਚੌਮਾਸੇ ਵਿਚ ਆਪਣੇ ਘੋੜੇ ਅਤੇ ਸਵਾਰ ਇਥੇ ਰਖਿਆ ਕਰਦੇ ਸਨ । ਗੁਰੂ ਸਾਹਿਬ ਆਮ ਤੌਰ ਤੇ ਇਥੇ ਕੀਰਤਪੁਰ ਸਾਹਬ ਤੋਂ ਘੋੜੇ ਵੇਖਣ ਆਇਆ ਕਰਦੇ ਸਨ । ਗੁਰੂ ਜੀ ਦੇ ਸਮੇਂ ਦਾ ਇਕ ਬੋਹੜ ਦਾ ਦਰਖ਼ਤ ਇਥੇ ਕਾਇਮ ਹੈ । ਇਸੇ ਲਈ ਇਸ ਗੁਰਦੁਆਰੇ ਨੂੰ ਬਰੋਟਾ ਸਾਹਿਬ ਕਹਿੰਦੇ ਹਨ।

ਹ. ਪੁ.ਮ. ਕੋ. : 843

**ਬਲਸਾਨ ਰਿਆਸਤ** : ਇਹ ਰਿਆਸਤ ਸ਼ਿਮਲੇ ਤੋਂ ਲਗਭਗ 48 ਕਿ. ਮੀ. ਪੂਰਬ ਵੱਲ ਜਮਨਾ ਦੀ ਸਹਾਇਕ ਨਦੀ ਗਿਰੀ ਦੇ ਕੰਢੇ ਸਥਿਤ ਸੀ । ਇਹ ਉਪਜਾਊ ਇਲਾਕਾ ਦਿਉਦਾਰ ਦੇ ਜੰਗਲ ਨਾਲ ਕਾਫ਼ੀ ਖ਼ੂਬਸੂਰਤ ਲਗਦਾ ਹੈ । ਇਸ ਦਾ ਰਕਬਾ ਲਗਭਗ 137 ਵ. ਕਿ. ਮੀ. ਸੀ । ਇਸ ਰਿਆਸਤ ਦਾ ਨਾਂ ਨਾਦੀਆਂ ਦੇ ਰਾਜਾ ਬਲਸਾਨ ਦੇ ਨਾਂ ਤੇ ਪਿਆ ਜਿਸ ਦਾ ਰਾਜ ਬਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਸ਼ਿਮਲੇ ਦੀਆਂ ਪਹਾੜੀਆਂ ਵਿਚ ਫੈਲਿਆ ਹੋਇਆ ਸੀ । ਰਾਣਾ ਸੂਰਜਬੰਸੀ ਰਾਠੌਰ ਸੀ ਤੇ ਉਸ ਦੇ ਪੂਰਵਜ ਸਿਰਮੌਰ ਦੇ ਪੁਰਾਣੇ ਸ਼ਾਹੀ ਖਾਨਦਾਨ ਵਿਚੋਂ ਸਨ ਜੋ ਹੁਣ ਲਗਭਗ ਖ਼ਤਮ ਹੋ ਗਏ ਹਨ। ਇਹ ਰਿਆਸਤ ਜਿੱਤ ਦੁਆਰਾ ਪ੍ਰਾਪਤ ਕੀਤੀ ਗਈ ਜੋ ਪਹਿਲਾਂ 1805 ਈ. ਦੇ ਗੋਰਖਾ ਹਮਲੇ ਸਮੇਂ ਸਿਰਮੌਰ ਅਧੀਨ ਸੀ । ਗੋਰਖਿਆਂ ਨੂੰ ਇਥੋਂ ਭਜਾਉਣ ਤੋਂ ਬਾਅਦ ਬਲਸਾਨ ਦੀ ਠਕੁਰਾਈ ਸਨਦ 21 ਸਤੰਬਰ, 1815 ਰਾਹੀਂ ਠਾਕੁਰ ਜੋਗਰਾਜ ਸਿੰਘ ਨੂੰ ਦੇ ਦਿੱਤੀ ਗਈ । ਜੋਗਰਾਜ ਸਿੰਘ 1867 ਈ. ਤਕ ਜਿਉਂਦਾ ਰਿਹਾ ।

ਮੁਖੀਏ ਨੇ ਬਗ਼ਾਵਤ ਵਿਚ ਪ੍ਰਤੱਖ ਰੂਪ ਵਿਚ ਹਿੱਸਾ ਲਿਆ। ਉਸ ਨੇ ਉਨ੍ਹਾਂ ਕੁਝ ਕੁ ਅੰਗਰੇਜ਼ਾਂ ਨੂੰ ਰਿਹਾਇਸ਼ ਤੇ ਖਾਣ ਪੀਣ ਦੀ ਸਹੂਲਤ ਮੁਹੱਈਆ ਕੀਤੀ ਜੋ ਜੁਤੋਗ ਵਿਖੇ ਗੋਰਖਾ ਰੈਜਮੈਂਟ ਦੇ ਧਮਕਾਉਣ ਤੇ ਸ਼ਿਮਲਾ ਛੱਡ ਗਏ ਸਨ। ਜੋਗਰਾਜ ਸਿੰਘ ਨੂੰ ਉਸ ਦੀਆਂ ਸੇਵਾਵਾਂ ਬਦਲੇ ਰਾਣਾ ਦਾ ਖ਼ਿਤਾਬ ਦਿੱਤਾ ਗਿਆ ਤੇ ਨਾਲ ਹੀ ਪਬਲਿਕ ਦਰਬਾਰ ਵਿਚ ਕੀਮਤੀ ਖਿਲਅਤ ਦਿੱਤੀ ਗਈ ਜਿਸ ਤੋਂ ਬਾਅਦ 1884 ਈ. ਤਕ ਉਸ ਦਾ ਪੋਤਰਾ ਭੂਪ ਸਿੰਘ ਮੁਖੀ ਰਿਹਾ ਤੇ ਇਸ ਤੋਂ ਬਾਅਦ ਭੂਪ ਸਿੰਘ ਦਾ ਪੋਤਰਾ ਰਾਣਾ ਬੀਰ ਸਿੰਘ ਮੁਖੀ ਬਣਿਆ । ਇਹ 36 ਸਾਲ ਦੀ ਉਮਰ ਵਿਚ ਹੀ ਖੁਸ਼ਹਾਲ ਜੀਵਨ ਨਿਰਬਾਹ ਕਰਦਾ ਹੋਇਆ 1920 ਈ. ਵਿਚ ਸਵਰਗਵਾਸ ਹੋ ਗਿਆ ਤੇ ਇਸ ਦੀ ਮੌਤ ਤੋਂ ਬਾਅਦ ਇਸ ਦੇ ਭਰਾ ਕੰਵਲ ਅਤਰ ਸਿੰਘ ਨੇ ਮੁਖੀ ਦੀ ਜ਼ਿੰਮੇਵਾਰੀ ਸੰਭਾਲੀ। ਰਾਣਾ ਨੇ ਆਪਣੇ ਸਮੇਂ ਵਿਚ ਪੁਲਿਸ ਅਤੇ ਜੰਗਲਾਤ ਵਿਭਾਗਾਂ ਦਾ ਪੁਨਰਗਠਨ ਕੀਤਾ ਪਰ ਇਸ ਨੇ ਪੁਰਾਣੀ ਲਗਾਨ ਪ੍ਰਣਾਲੀ ਵਿਚ ਕੋਈ ਤਬਦੀਲੀ ਨਾ ਕੀਤੀ ਜੋ ਅਜੇ ਤੱਕ ਸਫਲਤਾ ਨਾਲ ਚਲ ਰਹੀ ਸੀ । ਇਸ ਤੋਂ ਬਾਅਦ ਇਸ ਦਾ ਲੜਕਾ ਰਾਣਾ ਰਣ ਬਹਾਦਰ ਸਿੰਘ ਮੁਖੀ ਬਣਿਆ ਜਿਸ ਨੇ ਸਰ ਹਰਕੋਰਟ ਬੁਟਲਰ ਸਕੂਲ, ਸ਼ਿਮਲਾ ਵਿਖੇ ਸਿੱਖਿਆ ਹਾਸਲ ਕੀਤੀ ਤੇ ਇਸ ਦਾ ਵਿਆਹ 1925 ਈ. ਵਿਚ ਕੋਟ ਖਾਈ ਦੇ ਰਾਣਾ ਦੀ ਲੜਕੀ ਨਾਲ ਹੋਇਆ ।

ਰਾਣਾ ਕੋਲ ਪੂਰੇ ਪ੍ਰਬੰਧਕੀ ਅਖ਼ਤਿਆਰ ਸਨ। ਕੇਵਲ ਮੌਤ ਦੀ ਸਜ਼ਾ ਨੂੰ ਘਟਾਉਣ ਦੇ ਅਧਿਕਾਰ ਪੰਜਾਬ ਹਿਲ ਸਟੇਟਸ ਏਜੰਸੀ ਦੇ ਰਾਜਨੀਤੀ ਏਜੰਟ ਦੇ ਪੱਧਰ ਤੇ ਵਿਚਾਰੇ ਜਾਂਦੇ ਸਨ । ਪੰਜਾਬ ਹਿਲ ਸਟੇਟਸ ਏਜੰਸੀ ਰਿਆਸਤਾਂ ਵਿਚ ਬਲਸਾਨ ਦਾ 14ਵਾਂ ਨੰਬਰ ਸੀ । ਮੁਖੀ ਨੂੰ ਆਪਣੇ ਉੱਚ ਅਧਿਕਾਰੀਆਂ/ਰਾਜਦੂਤਾਂ ਨਾਲ ਰਸਮੀ ਤੌਰ ਤੇ ਮਿਲਣ ਦਾ ਅਧਿਕਾਰ ਨਹੀਂ ਸੀ ਪਰ ਇਸ ਨੂੰ ਆਪਣੇ ਉੱਚ ਅਧਿਕਾਰੀ/ਰਾਜਦੂਤ ਦੇ ਸੇਵਾਕਾਲ ਦੌਰਾਨ ਇਕ ਵਾਰ ਗ਼ੈਰ ਰਸਮੀ ਤੌਰ ਤੇ ਮਿਲਣ ਦੇ ਅਧਿਕਾਰ ਪ੍ਰਾਪਤ ਸਨ।

ਹ. ਪੁ.–ਚੀ. ਫੈ. ਨੋ. ਪੰ.II: 285-86

**ਬਲਕਾਰ ਸਿੰਘ** : ਇਸ ਏਸ਼ੀਅਨ ਚੈਂਪੀਅਨ ਅਥਲੀਟ ਦਾ ਜਨਮ 15 ਫ਼ਰਵਰੀ, 1931 ਨੂੰ ਪਾਕਿਸਤਾਨੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦੇ ਲਲਿਆਣੀ ਪਿੰਡ ਵਿਖੇ ਹੋਇਆ। ਚੜ੍ਹਦੀ ਜਵਾਨੀ ਵਿਚ ਹੀ ਇਹ ਫ਼ੌਜ ਵਿਚ ਭਰਤੀ ਹੋ ਗਿਆ ਅਤੇ 1949 ਈ. ਤੋਂ ਇਹ ਅਥਲੈਟਿਕਸ ਵਿਚ ਭਾਗ ਲੈਣ ਲਗਾ । ਸੰਨ 1950 ਵਿਚ ਇਸ ਨੇ ਕਮਾਂਡ ਤੇ ਡਵੀਜ਼ਨ ਪੱਧਰ ਤੇ ਜਿੱਤਾਂ ਪ੍ਰਾਪਤ ਕੀਤੀਆਂ । ਸੰਨ 1952 ਵਿਚ 136 ਫੁੱਟ ਡਿਸਕਸ ਸੁੱਟ ਕੇ ਇਹ ਭਾਰਤ ਵਿਚੋਂ ਦੂਜੇ ਸਥਾਨ ਤੇ ਰਿਹਾ ।

ਸੰਨ 1954 ਵਿਚ ਇਸ ਨੂੰ ਮਨੀਲਾ ਦੀਆਂ ਏਸ਼ੀਆਈ ਖੇਡਾਂ ਲਈ ਭਾਰਤੀ ਟੀਮ ਵਿਚ ਚੁਣਿਆ ਗਿਆ। ਇਹ ਇਨ੍ਹਾਂ ਖੇਡਾਂ ਵਿਚ ਏਸ਼ੀਆ ਵਿਚੋਂ ਚੌਥੇ ਨੰਬਰ ਤੇ ਰਿਹਾ । ਸੰਨ 1958 ਦੀਆਂ ਏਸ਼ੀਆਈ ਖੇਡਾਂ ਲਈ ਇਹ ਫ਼ਿਰ ਭਾਰਤੀ ਟੀਮ ਦਾ ਮੈਂਬਰ ਚੁਣਿਆ ਗਿਆ । ਇਸ ਵਾਰ ਟੋਕੀਓ ਵਿਚ ਇਸ ਨੇ 47.66 ਮੀ. ਡਿਸਕਸ ਸੁਟ ਕੇ ਸੋਨੇ ਦਾ ਤਮਗ਼ਾ ਜਿੱਤਿਆ ਅਤੇ ਨਵਾਂ ਏਸ਼ੀਆਈ ਰਿਕਾਰਡ ਕਾਇਮ ਕੀਤਾ । ਸੰਨ 1958 ਵਿਚ ਹੀ ਇਸ ਨੇ ਕਾਰਡਿਫ ਦੀਆਂ ਬ੍ਰਿਟਿਸ਼ ਅੰਪਾਇਰ ਅਤੇ ਕਾਮਨ ਵੈੱਲਥ ਖੇਡਾਂ ਵਿਚ ਵੀ ਹਿੱਸਾ ਲਿਆ ।

ਸੰਨ 1962 ਵਿਚ ਜਕਾਰਤਾ ਦੀਆਂ ਏਸ਼ੀਆਈ ਖੇਡਾਂ ਵਿਚ ਹਿੱਸਾ ਲੈਣ ਲਈ ਇਹ ਤੀਜੀ ਵਾਰ ਭਾਰਤੀ ਟੀਮ ਵਿਚ ਚੁਣਿਆ ਗਿਆ ਪਰ ਤਿੰਨੋ ਸੁੱਟਾਂ ਵਿਚ ਫ਼ਾਊਲ ਹੋ ਜਾਣ ਕਾਰਨ ਇਹ ਬਿਨਾਂ ਕੋਈ ਤਮਗ਼ਾ ਜਿੱਤਿਆਂ ਵਾਪਸ ਆ ਗਿਆ । ਸੰਨ 1966 ਵਿਚ ਬੈਂਕਾਕ ਦੀਆਂ ਏਸ਼ੀਆਈ ਖੇਡਾਂ ਵਿਚ 47.64 ਮੀਂ. ਡਿਸਕਸ ਸੁੱਟ ਕੇ ਇਸ ਨੇ ਤਾਂਬੇ ਦਾ ਤਮਗ਼ਾ ਪ੍ਰਾਪਤ ਕੀਤਾ ।

ਇਸ ਦਾ ਕੱਦ ਛੇ ਫੁਟ ਡੇਢ ਇੰਚ ਅਤੇ ਸਰੀਰ ਸੁਡੌਲ, ਤਕੜਾ, ਫੁਰਤੀਲਾ ਤੇ ਲਚਕ ਵਾਲਾ ਹੈ । ਸੁਟਾਵਾ ਹੋਣ ਦੇ ਬਾਵਜੂਦ ਇਹ ਸੌ ਮੀਟਰ ਦੀ ਦੌੜ ਸਿਰਫ 11 ਸੈਕਿੰਡ ਵਿਚ ਲਾ ਲਿਆ ਕਰਦਾ ਸੀ । ਡਿਸਕਸ ਸੁੱਟਣ ਲਈ ਇਸ ਨੂੰ ਬਹੁਤੀ ਤਕਨੀਕੀ ਸਿਖਲਾਈ ਨਹੀਂ ਦਿੱਤੀ ਗਈ । ਇਹ ਆਪਣੇ ਜ਼ੋਰ, ਲਗਨ ਤੇ ਹੱਠ ਨਾਲ ਹੀ ਏਸ਼ੀਅਨ ਚੈਂਪੀਅਨ ਬਣਿਆ। ਡਿਸਕਸ ਸੁੱਟਣ ਵੇਲੇ ਇਹ ਬਹੁਤ ਤੇਜ਼ ਘੁਮਾਈ ਲੈਂਦਾ ਸੀ, ਅੱਧ ਵਿਚਕਾਰ ਇਸ ਦਾ ਹੱਥ ਪਿੱਛੇ ਨੂੰ ਹੁਲਾਰਾ ਮਾਰਦਾ ਸੀ, ਜਿਸ ਨਾਲ ਡਿਸਕਸ ਤੇ ਹੋਰ ਵੀ ਜ਼ੋਰ ਚੜ੍ਹ ਜਾਂਦਾ ਸੀ। ਤੇਜ਼ ਪੈਂਤਰੇ ਨਾਲ ਇਸ ਦੀ ਡਿਸਕਸ ਤਾਂ ਤੇਜ਼ ਨਿਕਲਦੀ ਸੀ ਪਰ ਇਹ ਆਪ ਕਈ ਵਾਰ ਕੁੰਡਲ (ਗੋਲਚਕਰ) ਵਿਚ ਸੰਭਲ ਨਹੀਂ ਸਕਦਾ ਸੀ ਜਿਸ ਕਾਰਨ ਫ਼ਾਊਲ ਹੋ ਜਾਂਦਾ ਸੀ।

ਸਿੱਖ ਰੈਜਮੈਂਟ ਵਿਚ ਨੌਕਰੀ ਕਰਦਿਆਂ ਇਸ ਨੇ ਚੀਨ ਤੇ ਪਾਕਿਸਤਾਨ ਵਿਰੁੱਧ ਦੋ ਲੜਾਈਆਂ ਵੀ ਲੜੀਆਂ ਅਤੇ ਬਤੌਰ ਸੂਬੇਦਾਰ ਰਿਟਾਇਰ ਹੋਇਆ।

ਹ. ਪੁ.–ਪੰ. ਖਿ.- ਸਰਵਣ ਸਿੰਘ : 192

**ਬਲੱਗਣ, ਕਰਤਾਰ ਸਿੰਘ** : ਪੰਜਾਬ ਦੇ ਇਸ ਪ੍ਰਸਿੱਧ ਲੋਕ-ਕਵੀ ਦਾ ਜਨਮ 1906 ਈ. ਵਿਚ ਪਿੰਡ ਡਸਕਾ (ਜ਼ਿਲ੍ਹਾ ਸਿਆਲਕੋਟ, (ਪਾਕਿਸਤਾਨ) ਵਿਖੇ ਹੋਇਆ । ਜਨਮ ਤੋਂ ਛੇ ਮਹੀਨੇ ਬਾਅਦ ਹੀ ਮਾਤਾ-ਪਿਤਾ ਦੀ ਮੌਤ ਹੋ ਜਾਣ ਕਾਰਨ ਇਸ ਦਾ ਪਾਲਣ-ਪੋਸ਼ਣ ਇਸ ਦੀ ਤਾਈ ਨੇ ਕੀਤਾ ।

ਦੇਸ਼ ਦੇ ਬਟਵਾਰੇ ਸਮੇਂ (1947 ਈ.) ਵਿਚ ਇਹ ਵੀ ਹੋਰਨਾਂ ਸ਼ਰਨਾਰਥੀਆਂ ਵਾਂਗ ਉੱਜੜ ਕੇ, ਖਾਲੀ ਹੱਥੀਂ ਅੰਮ੍ਰਿਤਸਰ ਆ ਟਿਕਿਆ । ਗੁਜ਼ਾਰਾ ਤੋਰਨ ਲਈ ਕੁੱਝ ਸਾਥੀਆਂ ਨਾਲ ਮਿਲ ਕੇ ਲਾਂਡਰੀ ਖੋਲ੍ਹ ਲਈ । ਇਸ ਦਹਿਸ਼ਤ ਦੇ ਮਾਹੌਲ ਵਿਚ ਕਿਧਰੇ ਕੋਈ ਕਵੀ ਦਰਬਾਰ ਵੀ ਨਹੀਂ ਸਨ ਹੁੰਦੇ ਜਿਨ੍ਹਾਂ ਤੋਂ ਇਸ ਨੂੰ ਕੁਝ ਆਮਦਨ ਹੋ ਜਾਣ ਦੀ ਆਸ ਹੁੰਦੀ ਸੀ । ਲਾਂਡਰੀ ਦਾ ਕਿੱਤਾ ਇਸ ਨੂੰ ਬਹੁਤ ਰਾਸ ਨਾ ਆ ਸਕਿਆ । ਫ਼ਿਰ ਇਸ ਨੇ ਪ੍ਰਸਿੱਧ ਸ਼ਾਇਰ ਵਿਧਾਤਾ ਸਿੰਘ ਤੀਰ ਦੀ ਸਹਾਇਤਾ, ਉਤਸ਼ਾਹ ਅਤੇ ਸਰਪ੍ਰਸਤੀ ਨਾਲ 'ਕਵਿਤਾ' ਨਾਂ ਦਾ ਰਸਾਲਾ ਕੱਢਣਾ ਸ਼ੁਰੂ ਕੀਤਾ। 'ਕਵਿਤਾ' ਦੇ ਪਹਿਲੇ ਅੰਕ ਨੇ ਹੀ ਸਾਹਿਤਕ ਹਲਕਿਆਂ ਵਿਚ ਧੁੰਮ ਮਚਾ ਦਿੱਤੀ ।

ਸ਼ੁਰੂ ਸ਼ੁਰੂ ਵਿਚ ਇਸ ਨੇ ਹਫੀਜ਼ ਜਲੰਧਰੀ ਨੂੰ ਉਸਤਾਦ ਧਾਰ ਕੇ ਉਰਦੂ ਲਿਖਣੀ ਸ਼ੁਰ ਕੀਤੀ ਸੀ ਪਰ ਜਲਦੀ ਹੀ ਇਸ ਦਾ ਝੁਕਾਓ ਪੰਜਾਬੀ ਵੱਲ ਹੋ ਗਿਆ ਤੇ ਇਸ ਨੇ ਮੁਹੰਮਦ ਰਮਜ਼ਾਨ ਹਮਦਮ ਨੂੰ ਉਸਤਾਦ ਧਾਰ ਲਿਆ । ਇਸ ਦੀਆਂ ਧਾਰਮਿਕ ਅਤੇ ਦੇਸ਼ਭਗਤੀ ਦੇ ਜਜ਼ਬੇ ਵਾਲੀਆਂ ਕਈ ਕਵਿਤਾਵਾਂ

ਬਹੁਤ ਲੋਕਪ੍ਰਿਯ ਹੋਈਆਂ ਜਿਨ੍ਹਾਂ ਵਿਚ 'ਚਮਕੌਰ ਦੀ ਗੜ੍ਹੀ,' 'ਊਧਮ ਸਿੰਘ ਦੀ ਵਾਰ', 'ਸ਼ਾਮ ਸਿੰਘ ਅਟਾਰੀ ਦੀ ਚਿੱਠੀ' ਅਤੇ 'ਮੇਰਾ ਪੰਜਾਬ' ਦਾ ਵਿਸ਼ੇਸ਼ ਜ਼ਿਕਰ ਕੀਤਾ ਜਾ ਸਕਦਾ ਹੈ ਦੇਸ਼ ਦੀ ਵੰਡ ਉਪਰੰਤ ਇਸ ਦੀ ਕਵਿਤਾ ਨੇ ਇਕ ਨਵਾਂ ਮੋੜ ਕੱਟਿਆ। ਲੋਕਾਂ ਦੇ ਉਜੜੇ ਘਰਾਂ ਨੂੰ ਤੱਕ ਕੇ ਇਸ ਦਾ ਕਵੀ-ਮਨ ਵਲੂੰਧਰਿਆ ਗਿਆ ਅਤੇ ਇਸ ਨੇ ਫ਼ਿਰਕਾਪ੍ਰਸਤੀ ਨੂੰ ਨਿੰਦ ਕੇ ਮਾਨਵਵਾਦੀ ਵਿਚਾਰਧਾਰਾ ਵਾਲੀਆਂ ਕਵਿਤਾਵਾਂ ਲਿਖੀਆਂ ਜਿਨ੍ਹਾਂ ਵਿਚ ਅਮਨ ਲਈ ਦੁਆਵਾਂ ਕੀਤੀਆਂ ਗਈਆਂ ਸਨ।

ਇਸ ਨੂੰ ਗੀਤ ਲਿਖਣ ਵਿਚ ਵੀ ਮੁਹਾਰਤ ਹਾਸਲ ਸੀ । ਗੀਤਾਂ ਦੇ ਨਾਲ ਇਸ ਨੇ ਗ਼ਜ਼ਲਾਂ ਵੀ ਲਿਖੀਆਂ ਜੋ ਬਹੁਤ ਮਕਬੂਲ ਹੋਈਆਂ।

ਇਸ ਦੀ ਕਵਿਤਾ ਵਿਚ ਕਈ ਥਾਵਾਂ ਤੇ ਵਿਅੰਗ ਵਾਲਾ ਰੰਗ ਪ੍ਰਧਾਨ ਹੈ ਜਿਸ ਕਾਰਨ ਹਾਸਰਸ ਦੀ ਉਤਪਤੀ ਹੁੰਦੀ ਹੈ। ਪਰ ਇਸ ਨੇ ਆਪਣੇ ਵਿਅੰਗ ਵਿਚ ਖਰ੍ਹਵਾਪਣ ਕਦੇ ਨਹੀਂ ਆਉਣ ਦਿੱਤਾ ।

ਇਹ ਸਟੇਜ ਦਾ ਧਨੀ ਸੀ । ਕਵਿਤਾ ਕਹਿਣ ਦਾ ਅੰਦਾਜ਼ ਤੇ ਲੋਕ ਰੁਚੀ ਅਨੁਸਾਰ ਕਵਿਤਾ ਪੇਸ਼ ਕਰਨ ਵਿਚ ਇਹ ਲਾਜਵਾਬ ਸੀ । ਇਸ ਦਾ ਕਾਵਿ ਸੰਗ੍ਰਹਿ 'ਵਰਖਾ' ਤੇ 'ਚੋਣਵੀਂ ਕਵਿਤਾ' ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਛਾਪੇ ਗਏ।

ਹ. ਪੁ.–ਪੰ. ਟ੍ਰਿ.7 ਦਸੰਬਰ, 1987; ਪੰ. ਲਿ. ਕੋ; ਪੰ. ਸਾ. ਇ-ਭਾ. ਵਿ.ਪੰ. II : 329

**ਬਲਬੀਰ ਸਿੰਘ (ਸੀਨੀਅਰ)** : ਇਸ ਪ੍ਰਸਿੱਧ ਹਾਕੀ ਖਿਡਾਰੀ ਦਾ ਜਨਮ 10 ਅਕਤੂਬਰ, 1924 ਨੂੰ ਇਸ ਦੇ ਨਾਨਕੇ ਪਿੰਡ ਹਰੀਪੁਰ- ਖ਼ਾਲਸਾ (ਨਜ਼ਦੀਕ- ਫ਼ਿਲੌਰ) ਵਿਖੇ ਹੋਇਆ । ਇਸ ਦਾ ਜੱਦੀ ਪਿੰਡ ਵੀ ਫ਼ਿਲੌਰ ਵਿਚ ਹੀ ਪਵਾਧੜਾ ਹੈ। ਉਮਰ ਦੇ ਪਹਿਲੇ ਪੰਜ ਵਰ੍ਹੇ ਇਸ ਨੇ ਨਾਨਕੇ ਪਿੰਡ ਹੀ ਬਿਤਾਏ ਕਿਉਂਕਿ ਇਸ ਦੇ ਪਿਤਾ ਉਨ੍ਹੀਂ ਦਿਨੀਂ ਜੇਲ੍ਹ ਵਿਚ ਸਨ । ਬਾਅਦ ਵਿਚ ਜਦੋਂ ਇਸ ਦੇ ਪਿਤਾ ਮੋਗੇ ਅਧਿਆਪਕ ਲਗੇ ਤਾਂ ਇਹ ਵੀ ਉਨ੍ਹਾਂ ਦੇ ਨਾਲ ਮੋਗੇ ਹੀ ਰਹਿਣ ਲਗਾ । ਇਹੋ ਕਾਰਨ ਹੈ ਕਿ ਦੁਆਬੇ ਦਾ ਜੰਮਪਲ ਹੋਣ ਦੇ ਬਾਵਜੂਦ ਮੋਗੇ ਦੇ ਇਨਡੋਰ ਸਟੇਡੀਅਮ ਦਾ ਨਾਂ ਬਲਬੀਰ ਇਨਡੋਰ ਸਟੇਡੀਅਮ ਰੱਖਿਆ ਹੋਇਆ ਹੈ । ਇਸ ਨੇ ਮੁੱਢਲੀ ਵਿਦਿਆ ਦੇਵ ਸਮਾਜ ਸਕੂਲ ਤੋਂ ਪ੍ਰਾਪਤ ਕੀਤੀ । ਘਰ ਦੇ ਸਾਹਮਣੇ ਗਰਾਊਂਡ ਸੀ। ਇਸ ਲਈ 6 ਸਾਲ ਦੀ ਉਮਰ ਤੋਂ ਹੀ ਹਾਕੀ ਫੜ ਲਈ । ਸਕੂਲ ਦੀ ਟੀਮ ਵਿਚ ਖੇਡਦੇ ਸਮੇਂ ਇਹ ਹਮੇਸ਼ਾ ਗੋਲਕੀਪਰ ਦੇ ਤੌਰ ਤੇ ਹੀ ਖੇਡਦਾ ਸੀ ਪਰੰਤੂ ਕਾਲਜ ਵਿਚ ਜਾ ਕੇ ਪਹਿਲਾਂ ਫੁਲਬੈਕ ਤੇ ਫ਼ਿਰ ਸੈਂਟਰ ਫਾਰਵਰਡ ਦੇ ਸਥਾਨ ਉੱਤੇ ਖੇਡਣ ਲੱਗਾ । ਅਖ਼ੀਰ ਸੰਸਾਰ ਦਾ ਨੰਬਰ ਇਕ ਸੈਂਟਰ ਫਾਰਵਰਡ ਬਣ ਗਿਆ ।

ਇਸ ਨੇ ਉਚੇਰੀ ਸਿੱਖਿਆ ਡੀ. ਐਮ. ਕਾਲਜ, ਮੋਗਾ; ਨੈਸ਼ਨਲ ਕਾਲਜ, ਲਾਹੌਰ ਅਤੇ ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਇਸ ਨੇ ਐਮ.ਏ. (ਅੰਗਰੇਜ਼ੀ) ਤਕ ਦੀ ਵਿਦਿਅਕ ਯੋਗਤਾ ਪ੍ਰਾਪਤ ਕੀਤੀ । ਹਾਲੇ ਐਮ. ਏ. ਅੰਗਰੇਜ਼ੀ ਕਰਦਾ ਹੀ ਸੀ ਤਾਂ ਪੰਜਾਬ ਪੁਲਿਸ ਨੇ ਭਰਤੀ ਕਰ ਲਿਆ । ਇਹ ਪਿਸ਼ਾਵਰ ਤੋਂ ਦਿੱਲੀ ਤਕ ਫੈਲੇ ਹੋਏ ਖੇਤਰ ਵਾਲੀ ਪੰਜਾਬ ਯੂਨੀਵਰਸਿਟੀ ਦਾ ਕਪਤਾਨ ਬਣਿਆ। ਇਹ 1944 ਈ. ਤੋਂ ਨੈਸ਼ਨਲ ਹਾਕੀ ਟੂਰਨਾਮੈਂਟ ਖੇਡਣ ਲਗਾ ਤੇ 1963 ਤਕ ਖੇਡਦਾ ਰਿਹਾ। ਇਸ ਨੇ 1949 ਈ. ਵਿਚ ਪੰਜਾਬ ਟੀਮ ਦੀ ਕਪਤਾਨੀ ਕੀਤੀ ਤੇ ਪੰਜਾਬ ਨੇ ਲਗਾਤਾਰ ਤਿੰਨ ਸਾਲ ਨੈਸ਼ਨਲ ਚੈਂਪੀਅਨਸ਼ਿਪ ਜਿੱਤੀ । ਇਹ 1947 ਈ. ਵਿਚ ਪਹਿਲੀ ਵਾਰੀ ਭਾਰਤੀ ਟੀਮ ਦਾ ਮੈਂਬਰ ਬਣਿਆ ਜਿਹੜੀ ਲੰਕਾ ਖੇਡਣ ਗਈ ਸੀ ਅਤੇ 1948 ਈ. ਵਿਚ ਲੰਡਨ ਵਿਖੇ ਉਲਿੰਪਿਕ ਖੇਡਣ ਗਈ ਹਾਕੀ ਟੀਮ ਦਾ ਮੈਂਬਰ ਬਣਿਆ। ਫ਼ਾਈਨਲ ਮੈਚ ਵਿਚ ਇਸ ਨੇ ਕੁੱਲ ਚਾਰ ਗੋਲਾਂ ਵਿਚੋਂ ਦੋ ਗੋਲ ਕੀਤੇ । ਇਹ 1949 ਈ. ਵਿਚ ਕਾਬਲ ਗਈ ਭਾਰਤੀ ਟੀਮ ਦਾ ਮੈਂਬਰ ਅਤੇ 1950 ਈ. ਵਿਚ ਕਪਤਾਨ ਬਣਿਆ । ਹੈਲਸਿੰਕੀ ਵਿਖੇ ਹੋਈਆਂ 1952 ਈ. ਦੀਆਂ ਉਲਿੰਪਿਕ ਖੇਡਾਂ ਸਮੇਂ ਇਹ ਭਾਰਤੀ ਹਾਕੀ ਟੀਮ ਦਾ ਉਪ ਕਪਤਾਨ ਸੀ । ਇਸ ਨੂੰ ਇਨ੍ਹਾਂ ਖੇਡ ਮੁਕਾਬਲਿਆਂ ਦੌਰਾਨ ਸੰਸਾਰ ਦਾ ਸਭ ਤੋਂ ਵਧੀਆ ਸੈਂਟਰ ਫ਼ਾਰਵਰਡ ਮੰਨਿਆ ਗਿਆ ਕਿਉਂਕਿ ਇਸ ਨੇ ਸਭ ਤੋਂ ਵੱਧ ਗੋਲ ਕੀਤੇ ਸਨ ।

ਸੰਨ 1954 ਵਿਚ ਮਲਾਇਆ ਤੇ ਸਿੰਗਾਪੁਰ ਗਈ ਭਾਰਤੀ ਟੀਮ ਦਾ ਇਹ ਕਪਤਾਨ ਬਣਿਆ ਅਤੇ ਇਸੇ ਸਾਲ "ਇੰਡੀਆ ਵਾਂਡਰਰ" ਨਾਂ ਦੀ ਟੀਮ ਵਲੋਂ ਇਹ ਨਿਊਜ਼ੀਲੈਂਡ, ਆਸਟ੍ਰੇਲੀਆ, ਸਿੰਘਾਪੁਰ ਤੇ ਸ੍ਰੀ ਲੰਕਾ ਵਿਚ ਖੇਡਿਆ। ਇਹ 1956 ਈ. ਦੀਆਂ ਮੈਲਬੌਰਨ ਉਲਿੰਪਿਕ ਖੇਡਾਂ ਸਮੇਂ ਭਾਰਤੀ ਹਾਕੀ ਟੀਮ ਦਾ ਕਪਤਾਨ ਬਣਿਆ । ਇਸ ਨੂੰ 1957 ਈ. ਵਿਚ ਭਾਰਤ ਸਰਕਾਰ ਵੱਲੋਂ ਪਦਮ ਸ੍ਰੀ ਦੀ ਉਪਾਧੀ ਨਾਲ ਸਨਮਾਨਿਆ ਗਿਆ । ਇਹ 1958 ਈ. ਵਿਚ ਟੋਕੀਓ ਵਿਖੇ ਹੋਈਆਂ ਏਸ਼ੀਆਈ ਖੇਡਾਂ ਵਿਚ ਭਾਗ ਲੈਣ ਵਾਲੀ ਹਾਕੀ ਟੀਮ ਦਾ ਕਪਤਾਨ ਬਣਿਆ ਪਰੰਤੂ 1960 ਈ. ਵਿਚ ਰੋਮ ਉਲਿੰਪਿਕ ਖੇਡਾਂ ਵਿਚ ਭਾਗ ਲੈਣ ਵਾਲੀ ਭਾਰਤੀ ਹਾਕੀ ਟੀਮ ਲਈ ਇਸ ਨੂੰ ਨਾ ਚੁਣਿਆ ਗਿਆ ਤੇ ਟੀਮ ਹਾਰ ਗਈ । ਇਸ ਪਿੱਛੋਂ ਇਸ ਨੇ ਸਰਗਰਮ ਹਾਕੀ ਖੇਡਣੀ ਛੱਡ ਦਿੱਤੀ ਅਤੇ ਦੇਸ਼ ਦੀਆਂ ਟੀਮਾਂ ਦੀਆਂ ਚੋਣ ਕਮੇਟੀਆਂ ਦਾ ਮੈਂਬਰ ਬਣਦਾ ਰਿਹਾ । ਪੰਜਾਬ ਸਰਕਾਰ ਨੇ ਇਸ ਨੂੰ ਪੁਲਿਸ ਵਿਭਾਗ ਛਡਾ ਕੇ ਖੇਡ ਵਿਭਾਗ ਵਿਚ ਅਹੁਦਾ ਦੇ ਦਿੱਤਾ । ਤਹਿਰਾਨ ਵਿਖੇ 1974 ਈ. ਵਿਚ ਏਸ਼ੀਆਈ ਟੂਰਨਾਮੈਂਟ ਖੇਡਦੀ ਭਾਰਤੀ ਟੀਮ ਪਾਕਿਸਤਾਨ ਹਥੋਂ ਬੁਰੀ ਤਰ੍ਹਾਂ ਹਾਰੀ ਤਾਂ ਉਸ ਸਮੇਂ ਦੇ ਪੰਜਾਬ ਦੇ ਮੁੱਖਮੰਤਰੀ ਗਿਆਨੀ ਜ਼ੈਲ ਸਿੰਘ ਨੇ ਵਿਸ਼ਵ ਕੱਪ ਲਈ ਭਾਰਤੀ ਟੀਮ ਤਿਆਰ ਕਰਨ ਦੀ ਪੇਸ਼ਕਸ਼ ਕੀਤੀ। ਭਾਰਤੀ ਉਲਿੰਪਿਕ ਐਸੋਸੀਏਸ਼ਨ ਵੱਲੋਂ ਪ੍ਰਵਾਨਗੀ ਮਿਲ ਗਈ ਕਿਉਂਕਿ 1966 ਈ. ਤੋਂ ਬਾਅਦ ਭਾਰਤੀ ਟੀਮ ਕੋਈ ਅੰਤਰ-ਰਾਸ਼ਟਰੀ ਟੂਰਨਾਮੈਂਟ ਨਹੀਂ ਜਿੱਤ ਸਕੀ ਸੀ । ਟੀਮ ਕੈਂਪ ਚੰਡੀਗੜ੍ਹ ਲਗਾਇਆ ਤੇ ਤਿਆਰੀ ਦੀ ਜ਼ਿੰਮੇਵਾਰੀ ਇਸ ਨੂੰ ਸੌਂਪੀ ਗਈ । ਇਸ ਨੂੰ ਇਕ ਚੁਣੌਤੀ ਦੇ ਤੌਰ ਤੇ ਸਵੀਕਾਰਦੇ ਹੋਏ ਇਹ ਟੀਮ ਦੀ ਤਿਆਰੀ ਵਿਚ ਜੁਟ ਗਿਆ । ਪਤਨੀ ਬੀਮਾਰ ਹੋਵੇ ਤੇ ਪਿਤਾ ਜੀ ਦੀ ਮੌਤ ਹੋ ਗਈ ਹੋਵੇ ਅਜਿਹੇ ਹਾਲਾਤਾਂ ਵਿਚ ਉਕਤ ਜ਼ਿੰਮੇਵਾਰੀ ਨਿਭਾਉਣ ਦਾ ਸਾਹਸ ਹਰ ਕੋਈ ਨਹੀਂ ਕਰ ਸਕਦਾ ਸੀ । ਇਸ ਨੇ ਖਿਡਾਰੀਆਂ ਨੂੰ ਹਰ ਪੱਖੋਂ ਤਿਆਰ ਕੀਤਾ ਜਿਸ ਦਾ ਨਤੀਜਾ ਇਹ ਹੋਇਆ ਕਿ ਕੁਆਲਾਲੰਪੁਰ ਵਿਚ ਹੋਏ ਵਿਸ਼ਵ ਕੱਪ ਨੂੰ ਪਹਿਲੀ ਵਾਰੀ ਭਾਰਤੀ ਟੀਮ ਨੇ ਜਿੱਤ ਦਿਖਾਇਆ। ਪੰਜਾਬ ਸਰਕਾਰ ਨੇ ਇਸ ਨੂੰ ਤਰੱਕੀ ਦੇ ਕੇ ਖੇਡ ਵਿਭਾਗ ਦਾ ਡਾਇਰੈਕੱਟਰ ਬਣਾ ਦਿੱਤਾ ।

ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ ਧਿਆਨ ਚੰਦ ਦੀ ਅਗਵਾਈ ਵਿਚ ਭਾਰਤੀ ਟੀਮ ਨੇ ਉਲਿੰਪਿਕ ਖੇਡਾਂ ਵਿਚੋਂ

ਲਗਾਤਾਰ ਤਿੰਨ ਸੋਨੇ ਦੇ ਤਮਗੇ ਜਿੱਤੇ ਸਨ ਅਤੇ ਆਜ਼ਾਦ ਭਾਰਤ ਵਿਚ ਬਲਬੀਰ ਸਿੰਘ ਦੀ ਅਗਵਾਈ ਵਿਚ ਲਗਾਤਾਰ ਤਿੰਨ ਸੁਨਹਿਰੀ ਤਮਗੇ ਜਿੱਤੇ ਗਏ । ਦੋਵੇਂ ਸੈਂਟਰ ਫ਼ਾਰਵਰਡ ਖੇਡੇ ਸਨ ਤੇ ਦੋਹਾਂ ਨੂੰ ਹੀ ਭਾਰਤੀ ਟੀਮਾਂ ਦੀਆਂ ਕਪਤਾਨੀਆਂ ਕਰਨ ਦਾ ਮੌਕਾ ਮਿਲਿਆ। ਆਪਣੇ ਹਾਕੀ ਦੇ ਦਿਨਾਂ ਬਾਰੇ ਇਸ ਨੇ ਆਪਣੀ ਅੰਗਰੇਜ਼ੀ ਦੀ ਪੁਸਤਕ ''ਗੋਲਡਨ ਹੈਟ੍ਰਿਕ'' ਵਿਚ ਵਿਸਥਾਰ ਨਾਲ ਵਰਣਨ ਕੀਤਾ ਹੈ । ਇਸ ਨੇ ਆਪਣੇ ਘਰ ਦਾ ਨਾਂ ਵੀ ''ਉਲਿੰਪੀਆ'' ਰੱਖਿਆ ਹੋਇਆ ਹੈ। ਇਹ ਬਹੁਤ ਹੀ ਗੰਭੀਰ ਤਬੀਅਤ, ਨਿਮਰਤਾ ਤੇ ਸਾਦਗੀ ਦੀ ਮੂਰਤ ਹਾਜ਼ਰ ਜਵਾਬ ਸ਼ਖ਼ਸੀਅਤ ਹੈ ।

ਹ. ਪੁ.–ਪੰ. ਖਿ. -ਸਰਵਣ ਸਿੰਘ : 195

**ਬਲਬੀਰ ਸਿੰਘ (ਰੇਲਵੇ)** : ਅੰਤਰਰਾਸ਼ਟਰੀ ਪ੍ਰਸਿੱਧੀ ਦੇ ਮਾਲਕ, ਪੰਜਾਬ ਦੇ ਇਸ ਉੱਘੇ ਹਾਕੀ ਖਿਡਾਰੀ ਦਾ ਜਨਮ 1945 ਈ. ਵਿਚ ਲਾਇਲਪੁਰ (ਪਾਕਿਸਤਾਨ) ਵਿਚ ਹੋਇਆ। ਸ਼ੁਰੂ ਤੋਂ ਹੀ ਹੁੰਦੜਹੇਲ ਇਸ ਖਿਡਾਰੀ ਨੇ ਕਈ ਵਾਰ ਉਲਿੰਪਿਕ ਖੇਡਾਂ ਵਿਚ ਭਾਰਤ ਦੀ ਪ੍ਰਤੀਨਿਧਤਾ ਕੀਤੀ। ਸੰਨ 1964 ਤੋਂ



ਬਲਬੀਰ ਸਿੰਘ

1981 ਤਕ ਇਸ ਨੇ ਨੈਸ਼ਨਲ ਹਾਕੀ ਚੈਂਪੀਅਨਸ਼ਿਪ ਵਿਚ ਭਾਰਤੀ ਰੇਲਵੇ ਦੀ ਪ੍ਰਤੀਨਿਧਤਾ ਕੀਤੀ। ਇਸ ਚੈਂਪੀਅਨਸ਼ਿਪ ਵਿਚ ਭਾਰਤੀ ਰੇਲਵੇ ਨੇ 10 ਵਾਰੀ ਪਹਿਲਾ ਅਤੇ 6 ਵਾਰੀ ਦੂਜਾ ਸਥਾਨ ਹਾਸਲ ਕੀਤਾ।

ਸੰਨ 1964 ਵਿਚ ਇਹ ਅਫ਼ਗਾਨਿਸਤਾਨ ਵਿਚ ਹੋਈਆਂ ਅੰਤਰਰਾਸ਼ਟਰੀ ਖੇਡਾਂ ਲਈ ਭਾਰਤੀ ਟੀਮ ਨਾਲ ਗਿਆ ਅਤੇ ਇਸੇ ਹੀ ਸਾਲ ਟੋਕੀਓ ਵਿਚ ਖੇਡੀਆਂ ਜਾਣ ਵਾਲੀਆਂ ਉਲਿੰਪਿਕ ਖੇਡਾਂ ਲਈ ਭਾਰਤ ਦੀ ਉਲਿੰਪਿਕ ਟੀਮ ਵਿਚ ਇਸ ਨੂੰ ਸ਼ਾਮਲ ਕਰ ਲਿਆ ਗਿਆ। ਸੰਨ 1966 ਵਿਚ ਬੈਂਕਾਕ ਦੀਆਂ ਏਸ਼ੀਆਈ ਖੇਡਾਂ ਵਿਚ ਭਾਰਤ ਅਤੇ ਪਾਕਿਸਤਾਨ ਵਿਚਕਾਰ ਹਾਕੀ ਦਾ ਫਾਈਨਲ ਮੈਚ ਇਕ ਯਾਦਗਾਰੀ ਮੈਚ ਹੋਇਆ। ਟੱਕਰ ਬਹੁਤ ਫਸਵੀਂ ਸੀ। ਹਾਰ ਜਿੱਤ ਦਾ ਫੈਸਲਾ ਹੋਣਾ ਮੁਸ਼ਕਲ ਬਣ ਗਿਆ ਸੀ ਤਾਂ ਬਲਬੀਰ ਸਿੰਘ ਨੇ ਇਕ ਅਜਿਹੇ ਕੋਣ ਤੋਂ ਗੋਲ ਦਾਗਿਆ ਕਿ ਦਰਸ਼ਕ ਹੈਰਾਨ ਹੀ ਰਹਿ ਗਏ। ਹਾਕੀ ਦੀ ਖੇਡ ਵਿਚ ਇਸ ਗੋਲ ਨੂੰ ਅਜੇ ਤੀਕ ਵੀ ਇਕ ਇਤਿਹਾਸਕ ਗੋਲ ਮੰਨਿਆ ਜਾਂਦਾ ਹੈ। ਇਸ ਗੋਲ ਨਾਲ ਭਾਰਤ ਨੇ ਸੁਨਹਿਰੀ ਤਮਗਾ ਹਾਸਲ ਕੀਤਾ। ਸੰਨ 1970 ਵਿਚ ਫਿਰ ਬੈਂਕਾਕ ਵਿਖੇ ਹੀ ਏਸ਼ੀਅਨ ਖੇਡਾਂ ਦੌਰਾਨ ਹਾਕੀ ਦਾ ਤਮਗਾ ਪ੍ਰਾਪਤ ਕੀਤਾ। ਇਸ ਤੋਂ ਪਹਿਲਾਂ ਸੰਨ 1967 ਈ. ਵਿਚ ਮੈਡਰਿਡ ਵਿਖੇ ਪ੍ਰੀ-ਉਲਿੰਪਿਕ ਖੇਡਾਂ ਦੌਰਾਨ ਸਪੇਨ ਵਿਰੁੱਧ ਗੋਲ ਕਰਕੇ ਸੋਨੇ ਦਾ ਤਮਗਾ ਹਾਸਲ ਕੀਤਾ। ਸੰਨ 1968 ਈ. ਵਿਚ ਮੈਕਸੀਕੋ ਵਿਖੇ ਉਲਿੰਪਿਕ ਖੇਡਾਂ ਦੌਰਾਨ ਪੱਛਮੀ ਜਰਮਨੀ ਦੇ ਵਿਰੁੱਧ ਗੋਲ ਕਰਕੇ ਕਾਂਸੀ ਪਦਕ ਹਾਸਲ ਕੀਤਾ।

ਹਾਕੀ ਦੀਆਂ ਅੰਤਰਰਾਸ਼ਟਰੀ ਪ੍ਰਤੀਯੋਗਤਾਵਾਂ ਲਈ ਇਹ ਅਫਗਾਨਿਸਤਾਨ, ਸ੍ਰੀਲੰਕਾ, ਸਪੇਨ, ਪੂਰਬੀ ਅਤੇ ਪੱਛਮੀ ਜਰਮਨੀ, ਹਾਲੈਂਡ, ਪੋਲੈਂਡ, ਬੈਲਜੀਅਮ, ਫ਼ਰਾਂਸ, ਇਟਲੀ, ਇੰਗਲੈਂਡ, ਸਵਿਟਜ਼ਰਲੈਂਡ, ਮਿਸਰ, ਕੀਨੀਆ, ਯੂਗਾਂਡਾ, ਤਨਜ਼ਾਨੀਆ, ਸਿੰਗਾਪੁਰ, ਮਲੇਸ਼ੀਆ, ਥਾਈਲੈਂਡ, ਜਾਪਾਨ, ਈਰਾਨ ਅਤੇ ਅਮਰੀਕਾ ਵਿਚ ਭਾਰਤੀ ਟੀਮ ਦੇ ਮੈਂਬਰ ਵਜੋਂ ਖੇਡਿਆ।

ਸੰਨ 1968 ਵਿਚ ਇਹ ਵਰਲਡ ਸਟਾਰ ਹਾਕੀ ਟੀਮ ਦਾ ਮੈਂਬਰ ਬਣਿਆ ਅਤੇ 1970 ਈ. ਵਿਚ ਇਸ ਨੂੰ ਸਰਵਏਸ਼ੀਅਨ ਸਟਾਰ ਹਾਕੀ ਟੀਮ ਦਾ ਕਪਤਾਨ ਬਣਾਇਆ ਗਿਆ।

ਇਸ ਤੋਂ ਇਲਾਵਾ ਇਹ ਨੈਸ਼ਨਲ ਹਾਕੀ ਕੋਚ ਅਤੇ ਨੈਸ਼ਨਲ ਹਾਕੀ ਰੈਫਰੀ ਵੀ ਰਿਹਾ।

ਸੰਨ 1967 ਵਿਚ ਇਸ ਨੇ ਰੇਲਵੇ ਮਨਿਸਟਰ ਐਵਾਰਡ ਅਤੇ 1969 ਵਿਚ ਜਨਰਲ ਮੈਨੇਜਰ ਐਵਾਰਡ ਪ੍ਰਾਪਤ ਕੀਤਾ।

ਬਲਬੀਰ ਸਿੰਘ ਇਕ ਅਜਿਹਾ ਸਮਰੱਥ ਖਿਡਾਰੀ ਸੀ ਜਿਹੜਾ ਕੋਈ ਵੀ ਖੇਡ ਖੇਡ ਸਕਦਾ ਸੀ । ਇਨ੍ਹਾਂ ਖੇਡਾਂ ਵਿਚ ਇਸ ਨੇ ਸਿਰਫ ਹਿੱਸਾ ਨਹੀਂ ਲਿਆ ਸਗੋਂ ਚੰਗੀ ਖੇਡ ਦਾ ਪ੍ਰਦਰਸ਼ਨ ਵੀ ਕੀਤਾ। ਸੰਨ 1964 ਤੋਂ 1969 ਤੀਕ ਭਾਰਤੀ ਖੇਡਾਂ ਵਿਚ ਇੰਡੀਅਨ ਰੇਲਵੇ ਦੀ ਅਥਲੈਟਿਕਸ ਵਿਚ ਪ੍ਰਤੀਨਿਧਤਾ ਕੀਤੀ ਅਤੇ 100 ਤੇ 200 ਮੀਟਰ ਦੌੜ ਵਿਚ ਭਾਗ ਲਿਆ। ਇਸੇ ਤਰ੍ਹਾਂ ਹਾਕੀ ਛੱਡਣ ਦੇ ਖਿਆਲ ਨਾਲ 1969 ਈ. ਵਿਚ ਕੁਆਲਾਲੰਪੁਰ ਵਿਚ ਫੁਟਬਾਲ ਦੀ ਕੋਚਿੰਗ ਵਿਚ ਭਾਗ ਲਿਆ।

ਭਾਰਤੀ ਹਾਕੀ ਵਿਚ ਜਿਥੇ ਪ੍ਰਿਥੀਪਾਲ ਸਿੰਘ ਦਾ ਫੁਲਬੈਕ ਦੇ ਤੌਰ ਤੇ ਕੋਈ ਸਾਨੀ ਨਹੀਂ ਹੋ ਸਕਿਆ ਉਥੇ ਬਲਬੀਰ ਸਿੰਘ ਜਿੰਨਾ ਖ਼ਤਰਨਾਕ ਫਾਰਵਰਡ ਵੀ ਕੋਈ ਨਹੀਂ ਹੋ ਸਕਿਆ।

ਅੱਜਕੱਲ੍ਹ ਇਹ ਪੱਛਮੀ ਰੇਲਵੇ ਦੇ ਖੇਡ ਵਿਭਾਗ ਵਿਚ ਸੀਨੀਅਰ ਸਪੋਰਟਸ ਅਫ਼ਸਰ ਹੈ ਅਤੇ ਪੱਛਮੀ ਬਾਂਦਰਾ (ਮੁੰਬਈ) ਵਿਖੇ ਰਹਿ ਰਿਹਾ ਹੈ।

ਹ.ਪੁ.–ਨਿਜੀ ਬਾਇਓਡਾਟਾ

**ਬਲਬੀਰ ਸਿੰਘ (ਡਾ.)** : ਵਿਗਿਆਨ ਅਤੇ ਸਾਹਿਤ ਦੇ ਸੁਮੇਲ, ਪੰਜਾਬੀ ਦੇ ਇਸ ਉੱਚਕੋਟੀ ਦੇ ਨਿਬੰਧਕਾਰ ਭਾਈ ਵੀਰ ਸਿੰਘ ਦੇ ਸਭ ਤੋਂ ਛੋਟੇ ਭਰਾ ਦਾ ਜਨਮ 10 ਦਸੰਬਰ, 1896 ਨੂੰ ਅੰਮ੍ਰਿਤਸਰ ਵਿਖੇ ਡਾ. ਚਰਨ ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਬੀਬੀ ਉਤਮ ਕੌਰ ਸੀ । ਬਚਪਨ ਤੋਂ

ਹੀ ਇਸ ਨੂੰ ਵਿਦਿਆ ਗ੍ਰਹਿਣ ਕਰਨ ਦਾ ਸ਼ੌਕ ਸੀ । ਸਤਵੀਂ ਜਮਾਤ ਵਿਚ ਪੜ੍ਹਦਿਆਂ ਹੀ ਇਸ ਨੇ 'ਯੋਗ ਦਰਸ਼ਨ' ਦਾ ਡੂੰਘੀ ਘੋਖ ਨਾਲ ਅਧਿਐਨ ਕੀਤਾ । ਸੰਨ 1915 ਵਿਚ ਦਸਵੀਂ ਪਾਸ ਕੀਤੀ ਅਤੇ ਫਿਰ ਐਫ਼.ਐਸ.ਸੀ. ਦਾ ਇਮਤਿਹਾਨ ਦਿੱਤਾ । ਸੰਨ 1919 ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਬੀ.ਐਸ.ਸੀ. ਕਰਨ ਉਪਰੰਤ ਅਗਲੇਰੀ ਵਿਦਿਆ ਲਈ ਸਰਕਾਰੀ ਕਾਲਜ, ਲਾਹੌਰ ਵਿਖੇ ਦਾਖ਼ਲਾ ਲਿਆ । ਇਥੇ ਐਮ. ਐਸ. ਸੀ. ਕਰਦਿਆਂ 1921 ਈ. ਵਿਚ ਇੰਗਲੈਂਡ ਦੇ ਯਾਤਰੂ ਸਰ ਜਾੱਨ ਥਾੱਰਪ ਨਾਲ ਮੁਲਾਕਾਤ ਹੋਈ ਜਿਸ ਨੇ ਇਸ ਤੋਂ ਪ੍ਰਭਾਵਿਤ ਹੋ ਕੇ ਇਸ ਨੂੰ ਲੰਡਨ ਯੂਨੀਵਰਸਿਟੀ ਵਿਖੇ ਆੱਰਗੈਨਿਕ ਕੈਮਿਸਟਰੀ ਦੀ ਖੋਜ ਲਈ ਚੁਣ ਲਿਆ । ਇਸ ਨੇ ਕੇਵਲ ਦੋ ਸਾਲਾਂ ਵਿਚ ਹੀ ਲੰਡਨ ਯੂਨੀਵਰਸਿਟੀ ਤੋਂ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕਰ ਲਈ ਅਤੇ ਨਾਲ ਹੀ ਇੰਪੀਰੀਅਲ ਕਾਲਜ ਆਫ਼ ਸਾਇੰਸ ਐਂਡ ਟੈਕਨਾਲੋਜੀ ਤੋਂ ਡਿਪਲੋਮਾ ਵੀ ਹਾਸਲ ਕੀਤਾ । ਇਥੇ ਹੀ ਇਸ ਨੇ ਕਮਰਸ਼ੀਅਲ ਲਾੱਅ ਦਾ ਕੋਰਸ ਕੀਤਾ । ਲੰਡਨ ਵਿਖੇ ਹੀ ਇਸ ਦੀ ਮਿੱਤਰਤਾ ਅਰਨੈਸਟ ਰਾਈ ਨਾਲ ਹੋਈ ਅਤੇ ਇਹ ਬਾਗ਼ੀਆਂ ਦੀ ਉਸ ਗੁਪਤ ਸੋਸਾਇਟੀ ਦਾ ਮੈਂਬਰ ਬਣਿਆ ਜਿਸ ਦਾ ਉਦੇਸ਼ ਭਾਰਤ ਨੂੰ ਆਜ਼ਾਦ ਕਰਵਾਉਣਾ ਸੀ।

ਵਤਨ ਪਰਤਣ ਤੋਂ ਬਾਅਦ ਇਸ ਨੇ ਕੁਝ ਚਿਰ ਖਾਲਸਾ ਕਾਲਜ, ਅੰਮ੍ਰਿਤਸਰ ਵਿਖੇ ਲੈਕਚਰਾਰ ਵਜੋਂ ਨੌਕਰੀ ਕੀਤੀ ਅਤੇ ਫਿਰ 1925 ਈ. ਵਿਚ ਡੇਹਰਾਦੂਨ ਵਿਖੇ ਡਾ. ਖ਼ੁਦਾਦਾਦ ਨਾਲ ਰਲ ਕੇ ਰਸਾਇਣ ਵਿਗਿਆਨ ਨਾਲ ਸਬੰਧਤ ਕੰਮ ਕੀਤੇ ਜਿਨ੍ਹਾਂ ਵਿਚ ਤਾਰਪੀਨ ਦੀ ਫ਼ੈਕਟਰੀ ਲਾਉਣਾ, ਰੋਸ਼ਾਗ੍ਰਾਸ ਦਾ ਤੇਲ ਅਤੇ ਥਾਈਮੋਲ ਤਿਆਰ ਕਰਨਾ ਆਦਿ ਸ਼ਾਮਲ ਸਨ । ਇਥੇ ਹੀ ਇਸ ਦੀ ਨਿਯੁਕਤੀ ਕੈਂਬਰਿਜ ਪਰੈਪਰੇਟਰੀ ਸਕੂਲ ਦੇ ਪ੍ਰਿੰਸੀਪਲ ਵਜੋਂ ਹੋਈ।

ਸੰਨ 1937 ਵਿਚ ਇਹ ਪੰਜਾਬ ਐਂਡ ਸਿੰਧ ਬੈਂਕ ਦਾ ਮੈਨੇਜਿੰਗ ਡਾਇਰੈਕਟਰ ਬਣਿਆ ਅਤੇ 1960 ਈ. ਤੱਕ ਇਸ ਅਹੁਦੇ ਤੇ ਰਿਹਾ । ਇਸ ਤੋਂ ਇਲਾਵਾ ਇਹ ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ ਦਾ ਮੈਂਬਰ, ਪੰਜਾਬੀ ਯੂਨੀਵਰਸਿਟੀ ਦਾ ਆਨਰੇਰੀ ਪ੍ਰੋਫ਼ੈਸਰ ਅਤੇ ਸੈਨੇਟਰ ਅਤੇ ਟੈਗੋਰ ਕਲਚਰਲ ਸੋਸਾਇਟੀ, ਡੇਹਰਾਦੂਨ ਦਾ ਸੰਸਥਾਪਕ ਵੀ ਸੀ।

ਪੰਜਾਬੀ ਸਾਹਿਤ ਜਗਤ ਵਿਚ ਇਸ ਦੀ ਪਛਾਣ ਇਕ ਉਚਤਮ ਨਿਬੰਧਕਾਰ ਵਜੋਂ ਹੈ। 'ਕਲਮ ਦੀ ਕਰਾਮਾਤ', 'ਲੰਮੀ ਨਦਰ' ਅਤੇ 'ਸ਼ੁਧ ਸਰੂਪ' ਇਸ ਦੀਆਂ ਉਚਕੋਟੀ ਦੇ ਨਿਬੰਧਾਂ ਦੀਆਂ ਤਿੰਨ ਪੁਸਤਕਾਂ ਹਨ। 'ਕਵੀ ਜੋਧ ਅਤੇ ਆਲਮ' ਰਾਗਮਾਲਾ ਸਬੰਧੀ ਖੋਜ ਉੱਤੇ ਆਧਾਰਿਤ ਪੁਸਤਕ ਹੈ । ਇਸ ਨੇ ਆਪਣੇ ਪਿਤਾ ਡਾ. ਚਰਨ ਸਿੰਘ ਦੀਆਂ ਲਿਖਤਾਂ ਦੇ ਸੰਪਾਦਨ ਤੋਂ ਇਲਾਵਾ 'ਮਾਧਵਾਨਲ ਕਾਮਕੰਦਲਾ' ਦਾ ਸੰਸਕ੍ਰਿਤ ਤੋਂ ਅੰਗਰੇਜ਼ੀ ਅਨੁਵਾਦ ਕੀਤਾ । ਦੋ ਭਾਗਾਂ ਵਿਚ ਰਚਿਤ 'ਸ੍ਰੀ ਚਰਨ ਹਰਿ ਵਿਸਥਾਰ' ਵਿਚ ਇਸ ਨੇ ਆਪਣੇ ਵਡੇਰਿਆਂ ਦੇ ਜੀਵਨ ਨੂੰ ਬਹੁਤ ਹੀ ਰੌਚਕ ਢੰਗ ਨਾਲ ਬਿਆਨ ਕੀਤਾ ਹੈ । ਇਸ ਦਾ ਗਿਆਨ ਦਾ ਭੰਡਾਰ ਬੜਾ ਵਿਸ਼ਾਲ ਸੀ । ਹਰ ਲੇਖ ਵਿਚੋਂ ਨਵੀਂ ਜਾਣਕਾਰੀ ਤੇ ਨਵੇਕਲਾ ਦ੍ਰਿਸ਼ਟੀਕੋਣ ਮਿਲਦਾ ਹੈ । ਰਚਨਾਵਾਂ ਵਿਚਲੀ ਵਿਉਂਤ, ਸ਼ੁਧਤਾ ਅਤੇ ਪ੍ਰਮਾਣਿਕਤਾ ਤੋਂ ਇਸ ਦੀ ਮਿਹਨਤ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ । ਇਸ ਦੀਆਂ ਰਚਨਾਵਾਂ ਵਿਚ ਬੌਧਿਕਤਾ ਦਾ ਚਮਕਾਰ ਹੈ ਅਤੇ ਵਿਚਾਰ ਤੇ ਅਨੁਭਵ ਦਾ ਸੁਮੇਲ ਹੈ । ਇਸ ਦੇ ਵਿਅਕਤੀਗਤ ਜੀਵਨ ਵਿਚ 'ਤਿਆਗ' ਦਾ ਗੁਣ ਸਦਾ ਪ੍ਰਮੁੱਖ ਰਿਹਾ । ਇਹ ਸਾਰੀ ਉਮਰ ਅਵਿਵਾਹਿਤ ਹੀ ਰਿਹਾ ਅਤੇ ਆਪਣੀ ਜਾਇਦਾਦ ਦਾ ਵੱਡਾ ਹਿੱਸਾ 'ਭਾਈ ਵੀਰ ਸਿੰਘ ਸਾਹਿਤ ਸਦਨ, ਦਿੱਲੀ' ਨੂੰ ਅਰਪਨ ਕਰ ਦਿੱਤਾ ।

ਸੰਨ 1967 ਵਿਚ ਇਸ ਨੂੰ ਪੰਜਾਬ ਸਰਕਾਰ ਵੱਲੋਂ ਸਰਵੋਤਮ ਸਾਹਿਤਕਾਰ ਵਜੋਂ ਸਨਮਾਨਿਤ ਕੀਤਾ ਗਿਆ ਅਤੇ 1971 ਈ. ਵਿਚ ਅੱਠਵੀਂ ਵਾਰਸ਼ਕ ਕਨਵੋਕੇਸ਼ਨ ਸਮੇਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਡੀ. ਲਿਟ ਦੀ ਡਿਗਰੀ ਪ੍ਰਦਾਨ ਕੀਤੀ ਗਈ । 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਤਿਆਰੀ ਲਈ ਇਸ ਦੀ ਰਿਹਾਇਸ਼ (ਪੰਚਬਟੀ, ਡੇਹਰਾਦੂਨ) ਵਿਖੇ ਮਦਦ ਲਈ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਇਕ ਸੈੱਲ ਕਾਇਮ ਕੀਤਾ ਗਿਆ । ਇਸ ਦਾ ਪਹਿਲਾ ਭਾਗ 1972 ਈ. ਵਿਚ ਭਾਈ ਵੀਰ ਸਿੰਘ ਦੀ ਜਨਮ ਸ਼ਤਾਬਦੀ ਤੇ ਪ੍ਰਕਾਸ਼ਿਤ ਕੀਤਾ ਗਿਆ ਪਰ 1 ਅਕਤੂਬਰ, 1974 ਨੂੰ ਇਸ ਦੇ ਅਕਾਲ ਚਲਾਣਾ ਕਰ ਜਾਣ ਕਾਰਨ ਇਹ ਪ੍ਰੋਜੈਕਟ ਸਿਰੇ ਨਾ ਚੜ੍ਹ ਸਕਿਆ।

ਹ. ਪੁ. —ਡਾ. ਬਲਬੀਰ ਸਿੰਘ ਸਮ੍ਰਿਤੀ ਗ੍ਰੰਥ; ਭਾਈ ਵੀਰ ਸਿੰਘ ਸ਼ਤਾਬਦੀ ਗ੍ਰੰਥ; ਪੰ. ਸਾ. ਆ. ਇ.; ਗੁਰਮੁਖ ਜੀਵਨ-ਗਿਆਨੀ ਮਹਾਂ ਸਿੰਘ; ਕਥੜੀਆਂ ਸੰਤਾਹ-ਸੰਤ ਕਰਤਾਰ ਸਿੰਘ ਕਮਾਲੀਏ ਵਾਲੇ; ਪੰ. ਲਿ. ਕੋ; ਪੰ. ਸਾ. ਇ. -ਭਾ. ਵਿ. ਪੰ.

**ਬਲਬੀਰ ਸਿੰਘ, (ਰਾਜਾ)** :ਇਹ ਫ਼ਰੀਦਕੋਟ ਰਿਆਸਤ ਦਾ ਰਾਜਾ ਸੀ । ਇਸ ਦਾ ਜਨਮ 1869 ਈ. ਵਿਚ ਬਖ਼ਸ਼ੀ ਪ੍ਰਤਾਪ ਸਿੰਘ ਚਾਹਲ ਦੀ ਸਪੁੱਤਰੀ ਰਾਣੀ ਬਿਸ਼ਨ ਕੌਰ ਅਤੇ ਰਾਜਾ ਬਿਕਰਮ ਸਿੰਘ ਦੇ ਘਰ ਹੋਇਆ ਅਤੇ 1898 ਈ. ਵਿਚ ਆਪਣੇ ਪਿਤਾ ਦੇ ਦੇਹਾਂਤ ਉਪਰੰਤ ਰਾਜਗੱਦੀ ਦਾ ਵਾਰਸ ਬਣਿਆ। ਇਸ ਦੇ ਰਾਜਾ ਬਣਨ ਸਮੇਂ ਰਿਆਸਤ ਦੇ ਕੁਝ ਨਿਯਮਾਂ ਅਨੁਸਾਰ, ਰਾਜ ਵਿਚ ਵੱਖ ਵੱਖ ਵਿਭਾਗਾਂ ਦੇ ਸਰਦਾਰ ਨਿਯੁਕਤ ਕਰਨ ਦਾ ਕੰਮ ਲਗਭਗ ਪੰਜ ਸਾਲ ਤਕ ਜਲੰਧਰ ਦੇ ਕਮਿਸ਼ਨਰ ਅਧੀਨ ਰਿਹਾ। ਸੰਨ 1904 ਵਿਚ ਰਿਆਸਤ ਦਾ ਕਾਰਜਭਾਰ ਇਸ ਨੇ ਆਪਣੇ ਹੱਥ ਲੈ ਲਿਆ । ਇਸੇ ਸਾਲ ਇਸ ਨੇ ਤਿੱਬਤ ਮਿਸ਼ਨ ਲਈ ਆਪਣੀਆਂ 'ਇੰਪੀਰੀਅਲ ਸਰਵਿਸ ਸੈੱਪਰਜ਼' ਦੀਆਂ ਸੇਵਾਵਾਂ ਅਰਪਿਤ ਕੀਤੀਆਂ।

ਇਹ ਬਹੁਤ ਸੁੰਦਰ, ਕੱਦਾਵਰ ਅਤੇ ਮਿਲਣਸਾਰ ਰਾਜਾ ਸੀ। ਇਸ ਨੂੰ ਇਮਾਰਤਾਂ ਬਣਵਾਉਣ ਦਾ ਬਹੁਤ ਸ਼ੌਕ ਸੀ । ਇਸ ਨੇ ਆਪਣੀ ਰਿਆਸਤ ਵਿਚ ਬਹੁਤ ਸਾਰੀਆਂ ਨਵੀਆਂ ਇਮਾਰਤਾਂ ਬਣਵਾਈਆਂ ਅਤੇ ਨਵੇਂ ਬਾਗ਼ ਲਗਵਾਏ । ਇਸ ਦੇ ਕੋਈ ਸੰਤਾਨ ਨਹੀਂ ਸੀ। ਇਸ ਲਈ ਇਸ ਨੇ ਆਪਣੇ ਛੋਟੇ ਭਰਾ ਕੰਵਰ ਗਜੇਂਦਰ ਸਿੰਘ ਦੇ ਸਪੁੱਤਰ ਬ੍ਰਿਜਇੰਦਰ ਸਿੰਘ ਨੂੰ 1906 ਈ. ਵਿਚ ਮੁਤਬੰਨਾ ਬਣਾਇਆ ਅਤੇ ਇਸੇ ਸਾਲ ਹੀ ਚਿਰ ਤੀਕ ਬੀਮਾਰ ਰਹਿਣ ਕਾਰਨ ਇਸ ਦਾ ਦੇਹਾਂਤ ਹੋ ਗਿਆ । ਇਸ ਮਗਰੋਂ ਇਸੇ ਸਾਲ ਮਾਰਚ ਵਿਚ ਬ੍ਰਿਜਇੰਦਰ ਸਿੰਘ ਰਾਜਾ ਬਣਿਆ। ਬਲਬੀਰ ਸੀਨੀਅਰ ਸੈਕੰਡਰੀ ਸਕੂਲ, ਫ਼ਰੀਦਕੋਟ ਅਤੇ

ਬਲਬੀਰ ਬਸਤੀ, ਫ਼ਰੀਦਕੋਟ ਦੇ ਨਾਂ ਇਸੇ ਰਾਜੇ ਦੇ ਨਾਂ ਤੇ ਪਏ ਹਨ।

ਹ. ਪੁ.–ਚੀ. ਫ਼ੇ. ਨੋ. ਪੰ. II: 543; ਮ. ਕੋ.: 812

**ਬਲਬੀਰ ਸਿੰਘ, ਭਾਈ** : ਪੰਜਾਬ ਦੇ ਇਸ ਸ਼੍ਰੋਮਣੀ ਰਾਗੀ ਦਾ ਜਨਮ 1933 ਈ. ਵਿਚ ਅੰਮ੍ਰਿਤਸਰ ਵਿਚ ਮ੍ਰਿਗਿੰਦਪੁਰਾ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਭਾਈ ਸੰਤਾ ਸਿੰਘ ਸੀ । ਇਸ ਨੇ 1955 ਤੋਂ 1991 ਈ. ਤਕ ਅਰਥਾਤ 37 ਸਾਲ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਹਜ਼ੂਰੀ ਰਾਗੀ ਵਜੋ ਸੇਵਾ ਨਿਭਾਈ। ਗੰਭੀਰ ਤੇ ਟਿਕਾਉ ਭਰੀ ਆਵਾਜ਼ ਵਿਚ ਗੁਰਬਾਣੀ ਦਾ ਰਸਭਿੰਨਾ ਕੀਰਤਨ ਕਰਨ ਦਾ ਇਸ ਦਾ ਆਪਣਾ ਨਿਵੇਕਲਾ ਅੰਦਾਜ਼ ਹੈ। ਇਹ ਗੁਰਬਾਣੀ ਦੇ ਸ਼ੁੱਧ ਸਪਸ਼ਟ ਉਚਾਰਣ ਅਤੇ ਮਧੁਰ ਸੰਗੀਤਕ ਧੁਨਾਂ ਰਾਹੀਂ ਕੀਰਤਨ ਕਰ ਕੇ ਸੰਗਤਾਂ ਨੂੰ ਮੰਤਰ ਮੁਗਧ ਕਰ ਦਿੰਦਾ ਹੈ। ਇਸ ਦੀ ਗਾਈ 'ਆਸਾ ਦੀ ਵਾਰ' ਦੀਆਂ ਤਿੰਨ ਕੈਸਟਾਂ ਦਾ ਸੈੱਟ ''ਵਿਸਮਾਦ ਨਾਦ ਇੰਟਰਨੈਸ਼ਨਲ ਇੰਸਟੀਚਿਊਟ ਆਫ਼ ਸਿੱਖੀਜ਼ਮ, ਲੁਧਿਆਣਾ'' ਵੱਲੋਂ ਰੀਲੀਜ਼ ਕੀਤਾ ਗਿਆ ।

ਗੁਰਬਾਣੀ ਵਿਚ ਢੁੱਕਵੇਂ ਪ੍ਰਮਾਣ ਦੇਣ ਅਤੇ ਸੁਰ ਤਾਲ ਦੀ ਇਕਸਾਰਤਾ ਇਸ ਦੇ ਕੀਰਤਨ ਕਰਨ ਦੇ ਵਿਸ਼ੇਸ਼ ਗੁਣ ਹਨ। ਇਸ ਨੇ ਦੇਸ਼ ਬਦੇਸ਼ ਵਿਚ ਕੀਰਤਨ ਰਾਹੀਂ ਸਿੱਖ ਧਰਮ ਦੇ ਪ੍ਰਚਾਰ ਦਾ ਮਹਾਨ ਕਾਰਜ ਕੀਤਾ ਹੈ। ਭਾਈ ਬਲਬੀਰ ਸਿੰਘ ਦੀ ਆਵਾਜ਼ ਵਿਚ ਗੁਰਬਾਣੀ ਦੇ ਰਸਭਿੰਨੇ ਕੀਰਤਨ ਦੀਆਂ ਕੈਸਟਾਂ ਟੀ. ਸੀਰੀਜ਼ ਵੱਲੋਂ ਵੀ ਰਿਕਾਰਡ ਕੀਤੀਆਂ ਗਈਆਂ। ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਲਾਹੀ ਬਾਣੀ ਦਾ ਕੀਰਤਨ ਕਰਨ ਵਾਲੇ ਇਸ ਰਾਗੀ ਨੂੰ 1998 ਈ. ਵਿਚ ਸ਼੍ਰੋਮਣੀ ਰਾਗੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ । ਇਸ ਪੁਰਸਕਾਰ ਤੋਂ ਇਲਾਵਾ ਇਸ ਨੇ 1991 ਵਿਚ ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ, 1992 ਵਿਚ ਵਿਸਮਾਦ ਨਾਦ ਵੱਲੋਂ ਸ਼੍ਰੋਮਣੀ ਰਾਗੀ ਐਵਾਰਡ, 1993 ਵਿਚ ਇੰਡੀਅਨ ਕੌਂਸਲ ਆਫ਼ ਸਿੱਖ ਅਫ਼ੇਅਰਜ਼ ਦਿੱਲੀ, 1994 ਵਿਚ ਸੰਤ ਸੁਜਾਨ ਸਿੰਘ ਸ਼੍ਰੋਮਣੀ ਰਾਗੀ ਐਵਾਰਡ ਦਿੱਲੀ, 1995 ਵਿਚ ਭਾਈ ਮਰਦਾਨਾ ਯਾਦਗਾਰੀ ਐਵਾਰਡ ਫ਼ਿਰੋਜ਼ਪੁਰ ; 1996 ਵਿਚ ਭਾਰਤ ਦੇ ਰਾਸ਼ਟਰਪਤੀ ਸ੍ਰੀ. ਕੇ. ਆਰ. ਨਾਰਾਇਨਣ ਵੱਲੋਂ ਸ਼੍ਰੋਮਣੀ ਰਾਗੀ ਐਵਾਰਡ, 1997 ਵਿਚ ਭਾਈ ਬਤਨ ਸਿੰਘ ਮੋਹਲੀ ਸ਼੍ਰੋਮਣੀ ਰਾਗੀ ਐਵਾਰਡ ਵੀ ਹਾਸਲ ਕੀਤੇ ।

ਹ.ਪੁ.- ਸ. ਸੁ.-ਭਾ.ਵਿ.ਪੰ. ਸੁਵਿ- (1998-99-2000)

**ਬਲੱਭਗੜ੍ਹ** : ਤਹਿਸੀਲ– ਇਹ ਹਰਿਆਣਾ ਰਾਜ ਦੇ ਫਰੀਦਾਬਾਦ ਜ਼ਿਲ੍ਹੇ ਦੀ ਤਹਿਸੀਲ ਹੈ ਜੋ ਜਮਨਾ ਨਦੀ ਦੇ ਪੱਛਮ ਵੱਲ ਸਥਿਤ ਹੈ । ਇਸ ਨਾਂ ਦਾ ਸ਼ਹਿਰ ਇਸ ਦਾ ਸਦਰ-ਮੁਕਾਮ ਹੈ । ਇਸ ਦੇ ਪੂਰਬ ਵਿਚ ਜਮਨਾ ਦੀ ਨੀਵੀਂ ਜਮੀਨ ਹੈ । ਦਿੱਲੀ ਦੀ ਅਰਾਵਲੀ ਪਰਬਤਮਾਲਾ ਦੇ ਪੱਛਮ ਵੱਲ ਨੂੰ ਜਾਂਦੀਆਂ ਹੋਈਆਂ ਪਹਾੜੀਆਂ ਇਸ ਤਹਿਸੀਲ ਦੇ ਪੱਛਮੀ ਭਾਗ ਵਿਚੋਂ ਲੰਘਦੀਆਂ ਹਨ । ਬਾਕੀ ਦਾ ਖੇਤਰ ਸਮਤਲ ਦੂੰਮਟ ਮਿੱਟੀ ਦਾ ਹੈ। ਇਸ ਦਾ ਖੇਤਰਫਲ 1011 ਵ. ਕਿ. ਮੀ. ਹੈ।

ਆਬਾਦੀ - 3,01,661 (1991)

ਹ. ਪੁ.–ਇੰਪ. ਗ.ਇੰਡ. 6: 249; ਡਿ. ਸੈਂ. ਹੈਂ. ਬੁ.-ਗੁੜਗਾਓਂ

**ਬੱਲਭਗੜ੍ਹ** : ਸ਼ਹਿਰ– ਹਰਿਆਣਾ ਰਾਜ ਦੇ ਫਰੀਦਾਬਾਦ ਜ਼ਿਲ੍ਹੇ ਦੀ ਇਸੇ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜਿਹੜਾ ਦਿੱਲੀ ਤੋਂ ਲਗਭਗ 35 ਕਿ. ਮੀ. (22 ਮੀਲ) ਦੱਖਣ ਵੱਲ ਦਿੱਲੀ ਮਥਰਾ ਸੜਕ ਉੱਤੇ ਸਥਿਤ ਹੈ । ਬਲੱਭਗੜ੍ਹ ਨਾਂ ਬਲਰਾਮਗੜ੍ਹ ਦਾ ਵਿਗੜਿਆ ਹੋਇਆ ਰੂਪ ਹੈ ਜੋ ਕਿ 'ਬਲਰਾਮ' ਨਾਂ ਦੇ ਇਕ ਜਾਟ ਮੁਖੀ ਦੇ ਨਾਂ ਤੇ ਪਿਆ ਜਿਸ ਦਾ ਭਰਤਪੁਰ ਦੇ ਸਰਦਾਰ ਸੂਰਜਮੱਲ ਦੇ ਰਾਜ ਵਿਚ ਆਸ ਪਾਸ ਦੇ ਖੇਤਰ ਉੱਤੇ ਅਧਿਕਾਰ ਸੀ । ਉਸ ਨੇ ਹੀ ਇਸ ਸ਼ਹਿਰ ਵਿਚ ਇਕ ਕਿਲਾ ਅਤੇ ਇਕ ਮਹਿਲ ਬਣਵਾਇਆ। ਸੰਨ 1775 ਵਿਚ ਦਿੱਲੀ ਦੇ ਸਮਰਾਟ ਨੇ ਇਹ ਖੇਤਰ ਅਜੀਤ ਸਿੰਘ ਨੂੰ ਦੇ ਦਿੱਤਾ ਜਿਸ ਦੇ ਪੁੱਤਰ ਬਹਾਦੁਰ ਸਿੰਘ ਨੂੰ 1803 ਈ. ਵਿਚ ਇਥੋਂ ਦਾ ਸਰਦਾਰ ਬਣਾਇਆ ਗਿਆ ਅਤੇ ਉਸ ਨੇ ਇਹ ਸ਼ਹਿਰ ਵਸਾਇਆ । ਉਸ ਦੇ ਉਤਰਾਧਿਕਾਰੀ ਨੂੰ 1857 ਈ. ਦੇ ਗ਼ਦਰ ਵਿਚ ਸ਼ਾਜ਼ਸ਼ ਲਈ ਫਾਂਸੀ ਲਾ ਦਿੱਤਾ ਗਿਆ ਅਤੇ ਜਾਗੀਰ ਜ਼ਬਤ ਕਰ ਲਈ ਗਈ। ਸੰਨ 1867 ਵਿਚ ਇਥੇ ਨਗਰ ਪਾਲਿਕਾ ਬਣਾਈ ਗਈ।

ਦਿੱਲੀ ਦੇ ਨੇੜੇ ਅਤੇ ਕੌਮੀ ਸ਼ਾਹਰਾਹ ਤੇ ਵੱਡੀ ਰੇਲ ਪਟੜੀ ਦਿੱਲੀ ਤੇ ਹੋਣ ਕਾਰਨ ਇਹ ਸ਼ਹਿਰ ਉਦਯੋਗ ਪੱਖੋਂ ਬਹੁਤ ਉੱਨਤ ਹੋ ਰਿਹਾ ਹੈ । ਇਥੇ ਦੋ ਹਾਈ ਸਕੂਲਾਂ ਤੋਂ ਇਲਾਵਾ ਇਕ ਡਿਸਪੈਂਸਰੀ ਵੀ ਹੈ।

ਹ.ਪੁ.- ਇੰਪ.ਗ.ਇੰਡ. 6:249 ਡਿ.ਸੈ.ਹੈ.ਬੁ.-ਗੁੜਗਾਓਂ

**ਬਲਰਾਮ** : ਇਹ ਸ੍ਰੀ ਕ੍ਰਿਸ਼ਨ ਜੀ ਦਾ ਵੱਡਾ ਭਰਾ ਸੀ। ਕ੍ਰਿਸ਼ਨ ਜੀ ਨੂੰ ਪੂਰਨ ਭਗਵਾਨ ਅਤੇ ਬਲਰਾਮ ਨੂੰ ਅਵਤਾਰ ਮੰਨਿਆ ਜਾਂਦਾ ਹੈ। ਇਨ੍ਹਾਂ ਦੇ ਜਨਮ ਸਬੰਧੀ ਇਕ ਕਥਾ ਮਿਲਦੀ ਹੈ ਕਿ ਵਿਸ਼ਨੂੰ ਨੇ ਦੋ ਵਾਲ ਲਏ, ਇਕ ਚਿੱਟਾ ਦੇ ਦੂਜਾ ਕਾਲਾ। ਇਹ ਦੋ ਵਾਲ ਹੀ ਦੇਵਕੀ ਦੇ ਦੋ ਪੁੱਤਰ ਬਲਰਾਮ ਅਤੇ ਕ੍ਰਿਸ਼ਨ ਬਣ ਗਏ । ਬਲਰਾਮ ਗੋਰੇ ਰੰਗ ਦਾ ਸੀ ਅਤੇ ਕ੍ਰਿਸ਼ਨ ਜੀ ਕਾਲੇ ਰੰਗ ਦੇ ਸਨ । ਬਲਰਾਮ ਨੂੰ ਜਨਮ ਤੋਂ ਬਾਅਦ ਕੰਸ ਤੋਂ ਬਚਾਉਣ ਲਈ ਗੋਕੁਲ ਪਹੁੰਚਾ ਦਿੱਤਾ ਗਿਆ ਜਿਥੇ ਨੰਦ ਨੇ ਇਸ ਨੂੰ ਰੋਹਿਣੀ ਦਾ ਪੁੱਤਰ ਬਣਾ ਕੇ ਪਾਲਿਆ । ਬਲਰਾਮ ਅਤੇ ਕ੍ਰਿਸ਼ਨ ਜੀ ਇਕੱਠੇ ਹੀ ਵੱਡੇ ਹੋਏ । ਇਹ ਵੀ ਕ੍ਰਿਸ਼ਨ ਜੀ ਦੀਆਂ ਬਾਲ ਲੀਲਾਵਾਂ ਤੇ ਖੇਡਾਂ ਵਿਚ ਹਮੇਸ਼ਾ ਉਨ੍ਹਾਂ ਦੇ ਨਾਲ ਹੀ ਰਿਹਾ।

ਬਲਰਾਮ ਦੇ ਜਨਮ ਸਬੰਧੀ ਇਕ ਹੋਰ ਕਥਾ ਅਨੁਸਾਰ ਇਹ ਸ਼ੇਸ਼ ਨਾਗ ਦਾ ਅਵਤਾਰ ਸੀ । ਆਖਿਆ ਜਾਂਦਾ ਹੈ ਕਿ ਜਦੋਂ ਇਸ ਦੀ ਮੌਤ ਹੋਈ ਤਾਂ ਇਸ ਦੇ ਮੂੰਹ ਵਿਚੋਂ ਇਕ ਨਾਗ ਨਿਕਲਿਆ ਸੀ ।

ਇਸ ਨੂੰ ਮਧੂਪ੍ਰਿਯ ਜਾਂ ਪ੍ਰਿਯਮਧੂ ਵੀ ਆਖਦੇ ਹਨ । ਇਸ ਦਾ ਸੁਭਾਅ ਕਾਫ਼ੀ ਗੁਸੈਲਾ ਸੀ । ਇਹ ਕਈ ਵਾਰ ਕ੍ਰਿਸ਼ਨ ਜੀ ਨਾਲ ਵੀ ਝਗੜ ਪੈਂਦਾ ਸੀ । ਇਸ ਦੀ ਪਤਨੀ ਦਾ ਨਾਂ ਰੇਵਤੀ ਸੀ ਜੋ ਰਾਜਾ ਰੈਵਤ ਦੀ ਧੀ ਸੀ । ਰੇਵਤੀ ਦੀ ਕੁੱਖੋਂ ਇਸ ਦੇ ਦੋ ਪੁੱਤਰਾਂ ਨਿਸ਼ਠ ਤੇ ਉਲਮੁਕ ਦਾ ਜਨਮ ਹੋਇਆ । ਗਦਾ, ਹਲ ਅਤੇ ਮੂਸਲ ਇਸ ਦੇ ਵਿਸ਼ੇਸ਼ ਹਥਿਆਰ ਸਨ। ਇਸ ਦੇ ਝੰਡੇ ਤੇ ਹਥੇਲੀ ਦਾ ਨਿਸ਼ਾਨ ਸੀ ਜਿਸ ਕਰ ਕੇ ਇਸ ਨੂੰ ਤਾਲਧ੍ਵਜ ਵੀ ਕਹਿੰਦੇ ਸਨ।

ਦੁਰਯੋਧਨ ਤੇ ਭੀਮ ਇਸ ਦੇ ਚੇਲੇ ਸਨ । ਇਸ ਨੇ ਇਨ੍ਹਾਂ ਦੋਹਾਂ ਨੂੰ ਗਦਾ ਚਲਾਉਣੀ ਸਿਖਾਈ । ਭਾਵੇਂ ਇਸ ਦਾ ਝੁਕਾਅ ਪਾਂਡਵਾਂ ਵੱਲ ਸੀ ਪਰ ਮਹਾਭਾਰਤ ਦੇ ਯੁੱਧ ਵਿਚ ਇਸ ਨੇ ਨਾ ਪਾਂਡਵਾਂ ਅਤੇ ਨਾ ਹੀ ਕੌਰਵਾਂ ਦਾ ਸਾਥ ਦਿੱਤਾ । ਦੁਰਯੋਧਨ ਅਤੇ ਭੀਮ ਦੇ ਗਦਾ ਯੁੱਧ ਵੇਲੇ ਜਦੋਂ ਭੀਮ ਨੇ ਦੁਰਯੋਧਨ ਉੱਤੇ ਅਯੋਗ ਵਾਰ ਕੀਤਾ ਤਾਂ ਇਸ ਨੇ ਗੁੱਸੇ ਵਿਚ ਆ ਕੇ ਭੀਮ ਤੋਂ ਹਥਿਆਰ ਖੋਹ ਲਏ । ਕ੍ਰਿਸ਼ਨ ਜੀ ਨੇ ਬਹੁਤ ਮੁਸ਼ਕਿਲ ਨਾਲ ਇਸ ਨੂੰ ਪਾਂਡਵਾਂ ਨਾਲ ਲੜਨ ਤੋਂ ਰੋਕਿਆ।

ਇਸ ਦੇ ਕਾਰਨਾਮਿਆਂ ਵਿਚ ਅਸੁਰ ਧੇਨੁਕ ਨੂੰ ਮਾਰਨਾ ਅਤੇ ਮਦਹੋਸ਼ੀ ਦੀ ਹਾਲਤ ਵਿਚ ਜਮਨਾ ਦਰਿਆ ਨੂੰ ਇਸ਼ਨਾਨ ਕਰਨ ਲਈ ਆਪਣੇ ਕੋਲ ਬੁਲਾਉਣਾ ਕਾਫ਼ੀ ਪ੍ਰਸਿੱਧ ਹਨ । ਇਕ ਵਾਰ ਜੂਏ ਦੇ ਝਗੜੇ ਵਿਚ ਇਸ ਨੇ ਰੁਕਮਿਨ ਨੂੰ ਵੀ ਮਾਰਿਆ ਸੀ। ਜਦੋਂ ਕ੍ਰਿਸ਼ਨ ਜੀ ਦੇ ਪੁੱਤਰ ਸ਼ਾਂਬ ਨੂੰ ਦੁਰਯੋਧਨ ਨੇ ਹਸਤਿਨਾਪੁਰ ਵਿਚ ਕੈਦ ਕਰ ਲਿਆ ਤਾਂ ਇਸ ਨੇ ਉਸ ਦੀ ਰਿਹਾਈ ਦੀ ਮੰਗ ਕੀਤੀ । ਦੁਰਯੋਧਨ ਦੇ ਇਨਕਾਰ ਕਰਨ ਤੇ ਇਸ ਨੇ ਸ਼ਹਿਰ ਦੀ ਬੁਨਿਆਦ ਹੇਠਾਂ ਹਲ ਰੱਖ ਕੇ ਸ਼ਹਿਰ ਨੂੰ ਆਪਣੇ ਮਗਰ ਖਿਚ ਲਿਆ ਜਿਸ ਕਾਰਨ ਕੌਰਵਾਂ ਨੂੰ ਕੈਦੀ ਛਡਣੇ ਪਏ । ਇਸ ਨੇ ਦ੍ਵਿਵਿਧ ਨਾਂ ਦੇ ਇਕ ਬਹੁਤ ਵੱਡੇ ਬਾਂਦਰ ਨੂੰ ਵੀ ਮਾਰਿਆ ਜਿਸ ਨੇ ਇਸ ਦੇ ਹਥਿਆਰਾਂ ਨੂੰ ਚੁਰਾ ਲਿਆ ਸੀ ਅਤੇ ਇਸ ਦਾ ਮਖੌਲ ਉਡਾਇਆ ਸੀ ।

ਕਿਹਾ ਜਾਂਦਾ ਹੈ ਕਿ ਮਹਾਭਾਰਤ ਦੇ ਯੁੱਧ ਤੋਂ ਬਾਅਦ ਇਸ ਨੇ ਦਵਾਰਕਾ ਵਿਖੇ ਸ਼ਰਾਬ ਪੀਣ ਦੀ ਮਨਾਹੀ ਦਾ ਹੁਕਮ ਦੇ ਦਿੱਤਾ ਸੀ ਪਰ ਯਾਦਵਾਂ ਨੇ ਇਸ ਹੁਕਮ ਦੀ ਪਾਲਣਾ ਨਹੀਂ ਕੀਤੀ ਅਤੇ ਆਪਸ ਵਿਚ ਲੜ-ਝਗੜ ਕੇ ਮਰ ਗਏ । ਧਾਰਨਾ ਹੈ ਕਿ ਇਸ ਸਭ ਕੁਝ ਤੋਂ ਬਾਅਦ ਇਸ ਦਾ ਮਨ ਬਹੁਤ ਦੁਖੀ ਹੋਇਆ ਅਤੇ ਇਹ ਪ੍ਰਭਾਸ-ਖੇਤਰ ਚਲਾ ਗਿਆ ਜਿਥੇ ਯੋਗਿਕ ਮਾਰਗ ਦੁਆਰਾ ਆਪਣੀ ਦੇਹ ਤਿਆਗ ਦਿੱਤੀ ।

ਹ. ਪੁ.–ਹਿੰ. ਮਿ. ਕੋ. : 390; ਚ: ਕੋ.: 263

**ਬਲਵੰਡ** : ਇਹ ਸ੍ਰੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦਾ ਇਕ ਰਬਾਬੀ ਸੀ ਜਿਹੜਾ ਸੱਤੇ ਨਾਲ ਮਿਲ ਕੇ ਕੀਰਤਨ ਕਰਦਾ ਸੀ ਅਤੇ ਜਾਤੀ ਦਾ ਡੂਮ ਸੀ। ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਭਾਈ ਸੰਤੋਖ ਸਿੰਘ ਅਨੁਸਾਰ ਇਹ ਸੱਤੇ ਦਾ ਵੱਡਾ ਭਰਾ ਸੀ :-

ਹੁਤੋ ਡੂਮ ਬਲਵੰਡ ਮਹਾਨਾ।
ਸੱਤਾ ਤਿਸ ਕੋ ਅਨੁਜ ਸੁਜਾਨਾ।

ਮਹਿਮਾ ਪ੍ਰਕਾਸ਼ ਦੇ ਕਰਤਾ ਬਾਵਾ ਕ੍ਰਿਪਾਲ ਸਿੰਘ ਭੱਲਾ ਅਨੁਸਾਰ ਬਲਵੰਡ ਸੱਤੇ ਦਾ ਪਿਉ ਸੀ:-

ਬਲਵੰਡ ਪੁਤ੍ਰ ਸੱਤਾ ਤਹਿ ਆਇ।
ਆਨ ਹਜ਼ੂਰ ਰਬਾਬ ਵਜਾਇ।

ਇਕ ਵਾਰ ਇਨ੍ਹਾਂ ਦੋਹਾਂ ਨੂੰ ਹੰਕਾਰ ਹੋ ਗਿਆ ਕਿ ਗੁਰੂ ਘਰ ਦਾ ਸਾਡੇ ਕੀਰਤਨ ਬਿਨਾਂ ਨਹੀਂ ਸਰਦਾ ਸੋ ਇਨ੍ਹਾਂ ਦੋਹਾਂ ਨੇ ਕੀਰਤਨ ਕਰਨ ਤੋਂ ਨਾਂਹ ਕਰ ਦਿੱਤੀ । ਗੁਰੂ ਅਰਜਨ ਦੇਵ ਜੀ ਇਨ੍ਹਾਂ ਨੂੰ ਆਪ ਲੈਣ ਗਏ ਪਰ ਇਨ੍ਹਾਂ ਨੇ ਇਨਕਾਰ ਹੀ ਕੀਤਾ । ਕਾਲਾਂਤਰ ਇਹ ਇਨ੍ਹਾਂ ਨੂੰ ਕੋਹੜ ਹੋ ਗਿਆ ਅਤੇ ਇਨ੍ਹਾਂ ਦੀ ਸਿਫ਼ਾਰਿਸ਼ ਭਾਈ ਲੱਧੇ ਨੇ ਗੁਰੂ ਜੀ ਕੋਲ ਕੀਤੀ । ਗੁਰੂ ਦਰਬਾਰ ਵਿਚ ਹਾਜ਼ਰ ਹੋ ਕੇ ਇਨ੍ਹਾਂ ਨੇ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਉਸਤਤਿ ਵਿਚ ਵਾਰ ਉਚਾਰਣ ਕੀਤੀ ਜੋ ਗੁਰੂ ਅਰਜਨ ਦੇਵ ਜੀ ਨੇ 'ਸ੍ਰੀ ਆਦਿ ਗ੍ਰੰਥ' ਦੀ ਸੰਪਾਦਨਾ ਸਮੇਂ ਰਾਮਕਲੀ ਰਾਗ ਵਿਚ ਸ਼ਾਮਲ ਕੀਤੀ।

ਹ. ਪੁ.–ਮ. ਕੋ; ਗੁ. ਪ੍ਰ. ਸੂ. ਗ੍ਰੰ; ਮਹਿਮਾ ਪ੍ਰਕਾਸ਼; ਤ. ਗੁ. ਖਾ.

**ਬਲਵੰਤ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 13 ਅਪ੍ਰੈਲ, 1919 ਨੂੰ ਸੰਗਰੂਰ ਜ਼ਿਲ੍ਹੇ ਦੇ ਪਿੰਡ ਭਾਲੂਰ ਵਿਖੇ ਸ. ਹਰਨਾਮ ਸਿੰਘ ਦੇ ਘਰ ਹੋਇਆ। 15 ਅਪ੍ਰੈਲ, 1937 ਨੂੰ ਇਹ ਫ਼ੌਜ ਵਿਚ ਭਰਤੀ ਹੋ ਗਿਆ । ਇਕ ਨਵੰਬਰ 1948 ਨੂੰ ਕਬਾਇਲੀਆਂ ਦੇ ਹਮਲੇ ਸਮੇਂ ਇਹ ਜੰਮੂ ਕਸ਼ਮੀਰ ਦੇ ਜ਼ੋਜਿਲਾ ਦੱਰੇ ਤੇ ਇਕ ਪਲਾਟੂਨ ਦੀ ਕਮਾਨ ਕਰ ਰਿਹਾ ਸੀ । ਇਨ੍ਹਾਂ ਨੂੰ ਨਾਲ ਦੇ ਪਹਾੜੀ ਖੇਤਰ ਵਿਚ ਦੁਸ਼ਮਣ ਦੇ ਕਬਜ਼ੇ ਹੇਠਲੇ ਇਲਾਕੇ ਤੇ ਕਬਜ਼ਾ ਕਰਨ ਲਈ ਤਾਇਨਾਤ ਕੀਤਾ ਗਿਆ ਸੀ । ਇਹ ਟੀਚਾ ਪੂਰਾ ਕਰਨ ਲਈ ਇਸ ਦੀ ਪਲਾਟੂਨ ਨੂੰ ਸੰਘਣੀ ਬਰਫ਼ ਨਾਲ ਢਕੀ ਪਹਾੜੀ ਤੇ ਚੜ੍ਹਨਾ ਅਤੇ ਦੁਸ਼ਮਣ ਦੇ ਬਿਲਕੁਲ ਨਜ਼ਦੀਕ ਤੋਂ ਲੰਘਣਾ ਜ਼ਰੂਰੀ ਸੀ।

ਜਮਾਦਾਰ ਬਲਵੰਤ ਸਿੰਘ ਮੁਸ਼ਕਿਲਾਂ ਦੀ ਪ੍ਰਵਾਹ ਕੀਤੇ ਬਿਨਾਂ ਚਾਰ ਘੰਟੇ ਵਿਚ ਉਸ ਪਹਾੜੀ ਦੀ ਚੋਟੀ ਤੇ ਪਹੁੰਚ ਗਿਆ ਅਤੇ 200 ਗਜ਼ ਹੇਠਾਂ ਦੁਸ਼ਮਣ ਦੀ ਇਕ ਚੌਕੀ ਨੂੰ ਘੇਰ ਲਿਆ। ਇਹ ਆਪਣੀ ਪਲਾਟੂਨ ਨਾਲ ਸਾਰੀ ਰਾਤ ਉਥੇ ਹੀ ਰਿਹਾ। ਸਵੇਰੇ ਇਨ੍ਹਾਂ ਨੂੰ ਮਹਿਸੂਸ ਹੋਇਆ ਕਿ ਕਿਧਰੇ ਦੁਸ਼ਮਣ ਬਚ ਕੇ ਨੱਠ ਨਾ ਜਾਣ ਇਸ ਲਈ ਅਗਲੇ ਹੁਕਮ ਦੀ ਉਡੀਕ ਕੀਤੇ ਬਿਨਾਂ ਹੀ ਇਸ ਨੇ ਦੋ ਸੈਕਸ਼ਨਾਂ ਨੂੰ ਨਾਲ ਲੈ ਕੇ ਦੁਸ਼ਮਣ ਤੇ ਹੱਲਾ ਬੋਲ ਦਿੱਤਾ । ਇਨ੍ਹਾਂ ਨੇ ਸਾਰੇ ਇਲਾਕੇ ਨੂੰ ਛਾਣ ਮਾਰਿਆ ਅਤੇ ਦੁਸ਼ਮਣ ਦੇ ਕਈ ਸੈਨਿਕ ਮਾਰ ਦਿੱਤੇ ਅਤੇ ਕਾਫ਼ੀ ਸਾਰਾ ਗੋਲਾ ਬਾਰੂਦ ਵੀ ਬਰਾਮਦ ਕਰ ਲਿਆ ।

ਇਸ ਦੀ ਸੁਚੱਜੀ ਅਗਵਾਈ ਅਤੇ ਬਹਾਦਰੀ ਨੂੰ ਦੇਖਦੇ ਹੋਏ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਆ ਗਿਆ ।

**ਬਲਵੰਤ ਸਿੰਘ (ਕੈਨੇਡੀਅਨ)** : ਗਦਰ ਪਾਰਟੀ ਦੇ ਇਸ ਪ੍ਰਸਿੱਧ ਆਗੂ ਦਾ ਜਨਮ 1882 ਈ. ਨੂੰ ਜਲੰਧਰ ਜ਼ਿਲ੍ਹੇ ਦੇ ਪਿੰਡ ਖ਼ੁਰਦਪੁਰ ਵਿਖੇ ਸ. ਬੁੱਧ ਸਿੰਘ ਦੇ ਘਰ ਹੋਇਆ । ਇਸ ਨੇ ਮਿਡਲ ਸਕੂਲ, ਆਦਮਪੁਰ ਤੋਂ ਸਿੱਖਿਆ ਪ੍ਰਾਪਤ ਕੀਤੀ। ਵੱਡਾ ਹੋ ਕੇ ਇਹ ਫ਼ੌਜ ਵਿਚ ਭਰਤੀ ਹੋ ਗਿਆ ਜਿਥੇ ਇਸ ਨੇ ਬਤੌਰ ਲਾਂਸ ਨਾਇਕ ਸੇਵਾ ਕੀਤੀ । ਦਸ ਸਾਲ ਫ਼ੌਜ ਵਿਚ ਨੌਕਰੀ ਕਰਨ ਤੋਂ ਬਾਅਦ ਇਹ ਫ਼ੌਜ ਦੀ ਨੌਕਰੀ ਛਡ ਆਇਆ ਤੇ 1906 ਈ. ਵਿਚ ਹਾਂਗਕਾਂਗ ਤੋਂ ਹੁੰਦਾ ਹੋਇਆ ਵੈਨਕੂਵਰ ਪੁੱਜਾ। ਇਥੇ ਰਹਿ ਕੇ ਇਸ ਨੇ ਇਨ੍ਹਾਂ ਦਿਨਾਂ ਵਿਚ ਚਲ ਰਹੀ ਗ਼ਦਰ-ਲਹਿਰ (1915) ਵਿਚ ਆਪਣਾ ਵਡਮੁੱਲਾ ਯੋਗਦਾਨ ਪਾਇਆ ।

ਕੈਨੇਡਾ ਵਿਚ ਰਹਿਣ ਵਾਲੇ ਭਾਰਤੀਆਂ ਦਾ ਭਾਈਚਾਰਕ ਸੰਗਠਨ ਕਾਇਮ ਕਰਨ ਲਈ ਇਥੇ ਇਕ ਗੁਰਦੁਆਰਾ ਬਣਾਇਆ ਜਿਸ ਉੱਤੇ ਉਸ ਸਮੇਂ 25 ਹਜ਼ਾਰ ਡਾਲਰ ਦੀ ਲਾਗਤ ਆਈ। ਇਸ ਦਾ ਗ੍ਰੰਥੀ ਬਲਵੰਤ ਸਿੰਘ ਕੈਨੇਡੀਅਨ ਨੂੰ

ਬਣਾਇਆ ਗਿਆ। ਇਸ ਉਪਰੰਤ ਇਥੇ ਹੀ ਖ਼ਾਲਸਾ ਦੀਵਾਨ ਸੁਸਾਇਟੀ ਨਾਂ ਦੀ ਸੰਸਥਾ ਕਾਇਮ ਕੀਤੀ ਗਈ ਜਿਸ ਦਾ ਮੁੱਖ ਕੰਮ ਕੈਨੇਡਾ ਵਿਚ ਰਹਿੰਦੇ ਭਾਰਤੀਆਂ ਦੇ ਹਿਤਾਂ ਦੀ ਰਾਖੀ ਕਰਨਾ ਸੀ । ਇਨ੍ਹਾਂ ਦਿਨਾਂ ਵਿਚ ਭਾਰਤੀਆਂ ਦੇ ਹਿਤਾਂ ਵਿਰੁੱਧ ਕੈਨੇਡਾ ਸਰਕਾਰ ਵਲੋਂ ਇਕ ਨਵਾਂ ਇਮੀਗਰੇਸ਼ਨ ਕਾਨੂੰਨ ਬਣਾਇਆ ਗਿਆ ਜਿਸ ਅਨੁਸਾਰ ਕੇਵਲ ਉਹੀ ਭਾਰਤੀ ਕੈਨੇਡਾ ਆ ਸਕਦੇ ਸਨ ਜੋ ਭਾਰਤ ਤੋਂ ਸਿੱਧੀ ਟਿਕਟ ਲੈ ਕੇ ਆਉਣ । ਭਾਰਤ ਵਿਚ ਅਜਿਹਾ ਨਹੀਂ ਸੀ ਕੀਤਾ ਜਾਂਦਾ।

ਇਸ ਕਾਨੂੰਨ ਵਿਰੁੱਧ ਗੁਰਦੁਆਰੇ ਵਿਚ 16 ਅਪ੍ਰੈਲ, 1911 ਨੂੰ ਭਾਰਤੀਆਂ ਦਾ ਇਕ ਵੱਡਾ ਇਕੱਠ ਕੀਤਾ ਗਿਆ ਜਿਸ ਵਿਚ ਇਹ ਫ਼ੈਸਲਾ ਕੀਤਾ ਗਿਆ ਕਿ ਸੁਸਾਇਟੀ ਦੇ ਪ੍ਰਧਾਨ ਭਾਈ ਭਾਗ ਸਿੰਘ ਅਤੇ ਹੈੱਡ ਗ੍ਰੰਥੀ (ਭਾਈ ਬਲਵੰਤ ਸਿੰਘ) ਭਾਰਤ ਜਾ ਕੇ ਆਪਣੇ ਪਰਿਵਾਰ ਲਿਆਉਣ ਅਤੇ ਉਸ ਦੇ ਆਧਾਰ ਤੇ ਵੈਨਕੂਵਰ ਵਿਖੇ ਮੁਕੱਦਮਾ ਲੜਿਆ ਜਾਵੇਗਾ।

ਦੋਵੇਂ ਪਰਿਵਾਰ ਪੰਜਾਬ ਤੋਂ ਕਲਕੱਤਾ ਪੁੱਜ ਗਏ ਪਰ ਕੋਈ ਵੀ ਜਹਾਜ਼ੀ ਕੰਪਨੀ ਵੈਨਕੂਵਰ ਦਾ ਸਿੱਧਾ ਟਿਕਟ ਨਹੀਂ ਸੀ ਦੇ ਰਹੀ ਜਿਸ ਤੇ ਵਾਇਸਰਾਇ ਨੂੰ ਕਈ ਤਾਰਾਂ ਦਿੱਤੀਆਂ ਗਈਆਂ ਪਰ ਭਾਰਤ ਸਰਕਾਰ ਨੇ ਇਹ ਕਹਿ ਕੇ ਟਾਲ ਦਿੱਤਾ ਕਿ ਇਹ ਮਾਮਲਾ ਕੈਨੇਡਾ ਸਰਕਾਰ ਦਾ ਹੈ । ਅਖ਼ੀਰ ਕਈ ਦਿਨ ਕਲਕੱਤੇ ਠਹਿਰਨ ਤੋਂ ਬਾਅਦ ਇਹ ਦੋਵੇਂ ਪਰਿਵਾਰ ਹਾਂਗਕਾਂਗ ਰਾਹੀਂ ਵੈਨਕੂਵਰ ਪੁੱਜੇ। ਉਥੇ ਇਨ੍ਹਾਂ ਨੂੰ ਉਤਰਨ ਦੀ ਇਜਾਜ਼ਤ ਨਾ ਦਿੱਤੀ ਗਈ । ਦੋਵੇਂ ਪਰਿਵਾਰਾਂ ਨੂੰ ਇਸ ਸ਼ਰਤ ਤੇ ਜ਼ਮਾਨਤ ਰਾਹੀਂ ਰਿਆ ਕਰਵਾ ਲਿਆ ਕਿ ਜੇ ਸਰਕਾਰ ਦਾ ਫ਼ੈਸਲਾ ਉਨ੍ਹਾਂ ਵਿਰੁੱਧ ਹੋਵੇਗਾ ਤਾਂ ਉਹ ਵਾਪਸ ਭਾਰਤ ਚਲੇ ਜਾਣਗੇ ਨਾਲ ਹੀ ਅਦਾਲਤ ਵਿਚ ਕੇਸ ਕਰ ਦਿੱਤਾ ਗਿਆ ।

ਇਸ ਉਪਰੰਤ ਖ਼ਾਲਸਾ ਦੀਵਾਨ ਸੁਸਾਇਟੀ ਅਤੇ ਯੂਨਾਈਟਿਡ ਇੰਡੀਆ ਲੀਗ ਦੇ ਮੈਂਬਰ ਇਸ ਕੇਸ ਲਈ 25 ਨਵੰਬਰ, 1911 ਨੂੰ ਕੈਨੇਡਾ ਸਰਕਾਰ ਨੂੰ ਮਿਲਣ ਲਈ ਓਟਾਵਾ ਪੁੱਜੇ । ਇਸ ਲੜੀ ਵਿਚ ਪ੍ਰਤੀਨਿਧੀ ਮੰਡਲ ਕੈਨੇਡਾ ਦੇ ਵਡੇ ਵਜ਼ੀਰ ਮਿਸਟਰ ਬਰੋਡਨ ਅਤੇ ਘਰੋਗੀ ਮਾਮਲਿਆਂ ਦੇ ਵਜ਼ੀਰ ਮਿਸਟਰ ਰੋਜਰਜ਼ ਨੂੰ ਵੀ ਵੱਖ ਵੱਖ ਮਿਲਿਆ । ਸਰਕਾਰ ਵੱਲੋਂ ਪੂਰਨ ਭਰੋਸਾ ਦਿਵਾਇਆ ਗਿਆ ਪਰ ਮਈ, 1912 ਵਿਚ ਇਨ੍ਹਾਂ ਦੇ ਪਰਿਵਾਰਾਂ ਨੂੰ ਮੁੜ ਦੇਸ਼ ਛੱਡਣ ਦਾ ਹੁਕਮ ਮਿਲ ਗਿਆ ਜਿਸ ਦੀ ਹਾਈ ਕੋਰਟ ਵਿਚੋਂ ਸਟੇਅ ਲੈ ਲਈ ਗਈ ।

ਇਸ ਉਪਰੰਤ ਭਾਈ ਨੰਦ ਸਿੰਘ ਸਿਹਰਾ, ਭਾਈ ਨਰਾਇਣ ਸਿੰਘ ਤੇ ਬਲਵੰਤ ਸਿੰਘ ਸਹਿਤ ਤਿੰਨਾਂ ਦਾ ਡੈਪੂਟੇਸ਼ਨ ਲੰਦਨ ਤੋਂ ਭਾਰਤ ਭੇਜਣ ਦਾ ਫੈਸਲਾ ਕੀਤਾ ਗਿਆ । 14 ਮਈ, 1913 ਨੂੰ ਕੈਕਸਟਨ ਹਾਲ ਵਿਚ ਇਸੇ ਵਿਸ਼ੇ ਤੇ ਵਿਚਾਰ ਵਟਾਂਦਰੇ ਲਈ ਇਕ ਜਲਸਾ ਕੀਤਾ ਗਿਆ ਤੇ ਕੈਨੇਡਾ ਸਰਕਾਰ ਨੂੰ ਨਵਾਂ ਇਮੀਗਰੇਸ਼ਨ ਲਾਅ ਵਾਪਸ ਲੈਣ ਲਈ ਲਿਖਿਆ ਗਿਆ । ਮੰਡਲ ਨੇ ਇੰਗਲੈਂਡ ਵਿਚ ਰਹਿਣ ਵਾਲੇ ਭਾਰਤੀਆਂ ਨਾਲ ਵੀ ਵਿਚਾਰ ਕੀਤੀ ਪਰ ਕਿਸੇ ਪਾਸੇ ਕੋਈ ਸੁਣਵਾਈ ਨਾ ਹੋਈ । ਆਖਰ 28 ਮਈ ਨੂੰ ਤਿੰਨੇ ਸੱਜਣ ਭਾਰਤ ਨੂੰ ਚਲ ਪਏ।

ਪ੍ਰਤੀਨਿਧੀ ਮੰਡਲ 6 ਜੁਲਾਈ, 1913 ਨੂੰ ਲਾਹੌਰ ਪੁੱਜਾ ਜਿਥੇ ਇਹ ਸਿੰਘ ਸਭਾ ਲਹਿਰ ਦੇ ਸਕੱਤਰ ਡਾਕਟਰ ਬਲਦੇਵ ਸਿੰਘ ਨੂੰ ਮਿਲੇ। 18 ਅਗਸਤ, 1913 ਨੂੰ ਬਰੈਡਲਾ ਹਾਲ, ਲਾਹੌਰ ਵਿਚ ਸ. ਬਘੇਲ ਸਿੰਘ ਕੁੱਲਾ ਦੀ ਪ੍ਰਧਾਨਗੀ ਹੇਠ ਇਕ ਬਹੁਤ ਵੱਡਾ ਇਕੱਠ ਹੋਇਆ ਜਿਸ ਵਿਚ ਇਨ੍ਹਾਂ ਤਿੰਨੇ ਸੱਜਣਾਂ ਨੇ ਕੈਨੇਡਾ ਵਿਚ ਭਾਰਤੀਆਂ ਨਾਲ ਹੋ ਰਹੀਆਂ ਵਧੀਕੀਆਂ ਬਾਰੇ ਦੱਸਿਆ । ਇਨ੍ਹਾਂ ਨੇ ਸਾਰੇ ਪੰਜਾਬ ਦਾ ਦੌਰਾ ਕੀਤਾ ਤੇ ਵੱਖ ਵੱਖ ਫ਼ੌਜੀ ਛਾਉਣੀਆਂ ਵਿਚ ਵੀ ਗਏ । ਇਸੇ ਵਿਸ਼ੇ ਤੇ ਇਹ 18 ਸਤੰਬਰ ਨੂੰ ਪੰਜਾਬ ਦੇ ਗਵਰਨਰ ਮਾਈਕਲ ਓਡਵਾਇਰ ਤੇ 20 ਦਸੰਬਰ, 1913 ਨੂੰ ਦਿੱਲੀ ਦੇ ਵਾਇਸਰਾਇ ਨੂੰ ਵੀ ਮਿਲੇ । ਸੰਨ 1914 ਦੇ ਸ਼ੁਰੂ ਵਿਚ ਇਹ ਅੱਗੜ ਪਿੱਛੜ ਵਾਪਸ ਕੈਨੇਡਾ ਪਰਤ ਗਏ।

ਮਈ, 1914 ਵਿਚ ਬਲਵੰਤ ਸਿੰਘ ਨੇ ਕਾਮਾਗਾਟਾਮਾਰੂ ਜਹਾਜ਼ ਦੇ ਯਾਤਰੀਆਂ ਨਾਲ ਹੋ ਰਹੀ ਬੇਇਨਸਾਫ਼ੀ ਵਿਰੁੱਧ ਗੁਰਦੁਆਰਾ ਵੈਨਕੂਵਰ ਵਿਖੇ ਭਾਰੀ ਜਲਸਾ ਕੀਤਾ ਜਿਸ ਵਿਚ ਲਗਭਗ 700 ਭਾਰਤੀਆਂ ਨੇ ਭਾਗ ਲਿਆ । ਇਸ ਦੇਸ਼ਪ੍ਰੇਮੀ ਦੀ ਅਪੀਲ 'ਉੱਤੇ 'ਕਾਮਾਗਾਟਾਮਾਰੂ' ਸਹਾਇਤਾ ਫੰਡ ਵਜੋਂ 60 ਹਜ਼ਾਰ ਡਾਲਰ ਦੀ ਰਕਮ ਇਕੱਠੀ ਹੋਈ । ਇਸ ਤੋਂ ਬਿਨਾਂ ਹਰ ਐਤਵਾਰ ਨੂੰ ਵੈਨਕੂਵਰ ਤੇ ਵਿਕਟੋਰੀਆ ਦੇ ਗੁਰਦੁਆਰਿਆਂ ਵਿਚ ਭਾਰੀ ਇਕੱਠ ਕੀਤਾ ਜਾਂਦਾ ਤੇ ਕੈਨੇਡਾ ਸਰਕਾਰ ਦੀ 'ਕਾਮਾਗਾਟਾਮਾਰੂ' ਵਿਰੋਧੀ ਨੀਤੀ ਦੀ ਰੱਜ ਕੇ ਨਿਖੇਧੀ ਕੀਤੀ ਜਾਂਦੀ ।

ਇਸ ਦੀਆਂ ਇਨ੍ਹਾਂ ਦਲੇਰਾਨਾ ਗਤੀਵਿਧੀਆਂ ਨੂੰ ਵੇਖਦੇ ਹੋਏ ਸਰਕਾਰ ਨੇ ਇਸ ਨੂੰ ਹੋਪਸਕਿਨ ਇਮੀਗਰੇਸ਼ਨ ਅਫ਼ਸਰ ਦੇ ਕਤਲ ਵਿਚ ਝੂਠਾ ਫਸਾ ਦਿੱਤਾ। ਜਦੋਂ ਕੁਝ ਸਾਬਤ ਨਾ ਹੋ ਸਕਿਆ ਤਾਂ ਇਸ ਨੂੰ ਛੱਡ ਦਿੱਤਾ ਗਿਆ । ਹਾਲਾਤ ਇਸ ਤਰ੍ਹਾਂ ਦੇ ਬਣ ਗਏ ਕਿ ਇਸ ਨੂੰ ਪਰਿਵਾਰ ਸਮੇਤ ਤੁਰੰਤ ਕੈਨੇਡਾ ਛਡਣਾ ਪਿਆ । ਇਸ ਨੇ ਕਰਤਾਰ ਸਿੰਘ ਨਾਂ ਦੇ ਵਿਅਕਤੀ ਨਾਲ ਸ਼ਿੰਘਾਈ ਤੋਂ ਆਪਣਾ ਪਰਿਵਾਰ ਵਾਪਸ ਭਾਰਤ ਭੇਜ ਦਿੱਤਾ ਤੇ ਆਪ ਆਜ਼ਾਦੀ ਦੀ ਜੱਦੋਜਹਿਦ ਲਈ ਵਾਪਸ ਆ ਗਿਆ । ਸੰਨ 1915 ਵਿਚ ਇਹ ਬੈਂਕਾਕ ਜਾ ਰਿਹਾ ਸੀ ਜਿਥੋਂ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਇਥੋਂ ਇਸ ਨੂੰ ਪਹਿਲਾਂ ਸਿੰਗਾਪੁਰ ਤੇ ਫਿਰ ਲਾਹੌਰ ਲਿਜਾਇਆ ਗਿਆ । ਮੁਕੱਦਮੇ ਵਿਚ ਇਸ ਨੂੰ ਫਾਂਸੀ ਦੀ ਸਜ਼ਾ ਹੋਈ ਤੇ 1916 ਈ. ਨੂੰ ਇਸ ਨੂੰ ਫਾਂਸੀ ਲਾ ਕੇ ਸ਼ਹੀਦ ਕਰ ਦਿੱਤਾ ਗਿਆ ।

ਹ. ਪੁ.–ਗਦਰ ਪਾਰਟੀ ਲਹਿਰ-ਜਗਜੀਤ ਸਿੰਘ; ਬਾਬਾ ਸੋਹਣ ਸਿੰਘ ਭਕਨਾ-ਜਸਵੰਤ ਜਬ; ਐ. ਫ੍ਰੀ. ਫਾ.-ਫੌਜਾ ਸਿੰਘ : 75

**ਬਲਵੰਤ ਗਾਰਗੀ** :ਪੰਜਾਬੀ ਦੇ ਇਸ ਉੱਘੇ ਸਾਹਿਤਕਾਰ ਅਤੇ ਨਾਟਕਕਾਰ ਦਾ ਜਨਮ ਬਠਿੰਡੇ ਜਿਲੇ ਦੇ ਪਿੰਡ ਸਹਿਣਾ ਵਿਖੇ ਸ੍ਰੀ ਸ਼ਿਵ ਦਿਆਲ ਦੇ ਘਰ 4 ਦਸੰਬਰ, 1915 ਨੂੰ ਹੋਇਆ ਇਸ ਨੇ ਐਫ. ਸੀ. ਕਾਲਜ ਲਾਹੌਰ ਤੋਂ ਅੰਗਰੇਜ਼ੀ ਅਤੇ ਰਾਜਨੀਤਿਕ ਵਿਗਿਆਨ ਦੀ ਐਮ.ਏ. ਕੀਤੀ ਸ੍ਰੀ ਰਾਬਿੰਦਰ ਨਾਥ ਟੈਗੋਰ ਦੀ ਪ੍ਰੇਰਨਾ ਨਾਲ ਇਸ ਨੇ ਪੰਜਾਬੀ ਵਿਚ ਲਿਖਣਾ ਸ਼ੁਰੂ ਕੀਤਾ।

ਬਲਵੰਤ ਗਾਰਗੀ ਜਮਾਂਦਰੂ ਨਾਟਕੀ ਰੁਚੀਆਂ ਦਾ ਮਾਲਕ ਸੀ। ਇਹ ਆਪਣੇ ਪਹਿਲੇ ਨਾਟਕ 'ਲੋਹਾ ਕੁੱਟ'(1944) ਨਾਲ ਹੀ ਪੰਜਾਬੀ ਨਾਟਕਕਾਰਾਂ ਦੀ ਪਹਿਲੀ ਕਤਾਰ ਵਿਚ ਆ ਖਲੋਤਾ ਸੀ। ਪੱਛਮ ਦੀ ਨਾਟਕੀ ਪਰੰਪਰਾ ਦੀ ਪੂਰਨ ਸੋਝੀ ਹੋਣ ਕਰ ਕੇ ਅਤੇ ਵਿਸ਼ਾਲ ਅਧਿਐਨ ਕਰਨ ਕਰ ਕੇ ਇਸ ਦੇ ਨਾਟਕ ਕਲਾ ਦੇ

ਪੱਖ ਤੋਂ ਬਿਲਕੁਲ ਨਿਪੁੰਨ ਹੁੰਦੇ ਹਨ। ਪੇਂਡੂ ਹੋਣ ਕਰ ਕੇ ਇਸ ਨੂੰ ਪੇਂਡੂ ਜੀਵਨ ਦੀਆਂ ਸਮੱਸਿਆਵਾਂ ਦੀ ਨਿੱਜੀ ਵਾਕਫੀ ਸੀ। ਇਸ ਨੇ ਪੇਂਡੂ ਦੇ ਜੀਵਨ ਦੀ ਹਰ ਪੱਖ ਤੋਂ ਆਲੋਚਨਾ ਤੇ ਵਿਆਖਿਆ ਆਪਣੀਆਂ ਰਚਨਾਵਾਂ ਵਿਚ ਕੀਤੀ। ਢੁੱਕਵੀ ਖੁਲ੍ਹੀ-ਡੁਲ੍ਹੀ ਤੇ ਸੁਭਾਵਕ ਪੇਂਡੂ ਵਾਰਤਾਲਾਪ ਦਾ ਇਹ ਉਸਤਾਦ ਸੀ ਪਰ ਗਾਰਗੀ ਦੀ ਕਲਾ ਦੀ ਸਭ ਤੋਂ ਵੱਡੀ ਖੂਬੀ ਇਸ ਦਾ ਨਾਟਕੀ ਵਿਸ਼ਿਆਂ ਦੇ ਸਫਲਤਾ ਪੂਰਬਕ ਨਾਟਕੀ ਨਿਭਾ ਕਰਕੇ ਹੈ। ਵਿਅਕਤੀਗਤ ਰੋਮਾਂਸਵਾਦ ਤੇ ਚਿੰਨ੍ਹਵਾਦ ਇਸ ਦੇ ਨਾਟਕਾਂ ਦਾ ਵਿਸ਼ੇਸ਼ ਲੱਛਣ ਹੈ। ਘੁੱਗੀ, ਸੈਲ ਪੱਥਰ, ਕੇਸਰੋ, ਸੌਂਕਣ, ਬਿਸਵੇਦਾਰ,ਬਲਦੇ ਟਿੱਬੇ,ਅਭਿਸਾਰਕਾ,ਕਣਕ ਦੀ ਬੱਲੀ, ਨਵਾਂ ਮੁੱਢ ਆਦਿ ਇਸ ਦੇ ਪੂਰੇ ਨਾਟਕ ਹਨ। ਕੁਆਰੀ ਟੀਸੀ. ਬੇਬੇ, ਗਿਰਝਾਂ, ਪੱਤਣ ਦੀ ਬੇੜੀ, ਡਾਕਟਰ ਪਲਟਾ ਪੈਂਤੜੇਬਾਜ਼, ਚਾਕੂ ਆਦਿ ਇਸ ਦੇ ਸਫਲ ਇਕਾਂਗੀ ਹਨ।

ਬਲੰਵਤ ਗਾਰਗੀ ਨੇ ਇਕ ਨਾਵਲ 'ਕੱਕਾ ਰੇਤਾ' ਵੀ ਲਿਖਿਆ। ਡੁੱਲ੍ਹੇ ਬੇਰ ਅਤੇ ਕਾਲਾ ਅੰਬ ਇਸ ਦੇ ਬੜੇ ਪ੍ਰਸਿੱਧ ਕਹਾਣੀ ਸੰਗ੍ਰਹਿ ਹਨ। ਵਾਰਤਕ ਵਿਚ ਇਸ ਨੇ ਰੰਗਮੰਚ, ਪੱਛਮ ਦੇ ਨਾਟ-ਰੂਪ,ਨਿੰਮ ਦੇ ਪੱਤੇ, ਧੂਣੀ ਦੀ ਅੱਗ, 'ਸੁਰਮੇ ਵਾਲੀ ਅੱਖ, ਕੌਡੀਆ ਵਾਲਾ ਸੱਪ, ਹਸੀਨ ਚਿਹਰੇ, ਸ਼ਰਬਤ ਦੀਆਂ ਘੁੱਟਾ ਆਦਿ ਪੁਸਤਕਾਂ ਲਿਖੀਆਂ। ਅਮਰੀਕਾ ਆਦਿ ਦੀ ਯਾਤਰਾ ਮਗਰੋ ਇਸ ਨੇ ਪਾਤਾਲ ਦੀ ਧਰਤੀ ਨਾਂ ਦਾ ਸਫਰਨਾਮਾ ਲਿਖਿਆ। ਰਜ਼ੀਆਂ ਸੁਲਤਾਨਾ ਇਸ ਦਾ ਉੱਘਾ ਨਾਟਕ ਹੈ ਗਾਰਗੀ ਨੂੰ ਅੰਗਰੇਜੀ ਉੱਤੇ ਵੀ ਕਮਾਨ ਹਾਸਲ ਸੀ। ਇਸ ਦੀ ਸਵੈਜੀਵਨੀ 'Naked Triangle' ਪੁਸਤਕ ਬਹੁਤ ਪ੍ਰਸਿੱਧ ਹੋਈ ਅਤੇ ਬੜੀ ਚਰਚਾ ਦਾ ਵਿਸ਼ਾ ਬਣੀ ਜਿਸ ਦਾ ਪੰਜਾਬੀ ਅਨੁਵਾਦ ਇਸ ਨੇ ਨੰਗੀ ਧੁੱਪ ਨਾਂ ਹੇਠ ਕੀਤਾ। ਆਲੋਚਨਾ ਦੇ ਖੇਤਰ ਵਿਚ ਰੰਗ ਮੰਚ, ਲੋਕਨਾਟਕ ਅਤੇ ਨਿਰੰਕਾਰੀ ਬਾਬਾ ਗੁਰਬਚਣ ਸਿੰਘ (ਅੰਗਰੇਜੀ ਵਿਚ) ਇਸ ਦੀਆਂ ਪ੍ਰਸਿਧ ਪੁਸਤਕਾਂ ਹਨ।

ਗਾਰਗੀ ਦੀ ਬੋਲੀ ਅਤਿਅੰਤ ਠੇਠ, ਸਿਆਣਪ ਤੇ ਵਿਅੰਗ ਭਰਪੂਰ ਹੈ। ਇਸ ਨੇ ਸਾਰੀ ਦੁਨੀਆ ਵਿਚ ਪੰਜਾਬ ਦਾ ਨਾਂ ਉੱਚਾ ਕੀਤਾ। ਇਸ ਦਾ ਸਥਾਨ ਪੰਜਾਬ ਦੇ ਮਹਾਨ ਨਾਟਕਕਾਰਾਂ ਵਿਚ ਹੈ। ਸੰਨ 1958-59 ਵਿਚ ਭਾਸ਼ਾ ਵਿਭਾਗ,ਪੰਜਾਬ ਵੱਲੋਂ ਇਸ ਨੂੰ ਸ਼੍ਰੋਮਣੀ ਪੰਜਾਬੀ ਸਹਿਤਕਾਰ ਵੱਜੋਂ ਸਨਮਾਨਿਆ ਗਿਆ।

ਲੰਬੀ ਬਿਮਾਰੀ ਮਗਰੋ 22 ਅਪ੍ਰੈਲ,2003 ਨੂੰ ਮੁੰਬਈ ਵਿਖੇ ਇਸ ਦਾ ਦੇਹਾਂਤ ਹੋ ਗਿਆ। ਇਸ ਦੀ ਅੰਤਿਮ ਇੱਛਾ ਅਨੁਸਾਰ ਦਿੱਲੀ ਵਿਖੇ ਇਸ ਦਾ ਅੰਤਿਮ ਸੰਸਕਾਰ ਕੀਤਾ ਗਿਆ

ਹ.ਪ.–ਪੰ. ਲਿ. ਕੋ.119 ਪੰ. ਸਾ. ਇ. 2:416;ਪੰ. ਵਿ. ਕੋ. 9:35

**ਬਲੀ** : ਦੈਤਾਂ ਦਾ ਇਹ ਰਾਜਾ ਹਰਨਾਖ਼ਸ ਦਾ ਪੜਪੋਤਰਾ, ਪ੍ਰਹਿਲਾਦ ਦਾ ਪੋਤਰਾ ਅਤੇ ਵਿਰੋਚਨ ਦਾ ਪੁੱਤਰ ਸੀ। ਇਹ ਬਹੁਤ ਨੇਕ ਅਤੇ ਧਰਮੀ ਸੀ । ਇਸ ਨੇ ਆਪਣੀ ਭਗਤੀ ਅਤੇ ਤਪ ਦੀ ਸ਼ਕਤੀ ਨਾਲ ਇੰਦਰ ਨੂੰ ਹਰਾ ਦਿੱਤਾ, ਅਤੇ ਤਿੰਨਾਂ ਲੋਕਾਂ ਤੇ ਰਾਜ ਕਰਨ ਲਗਾ। ਦੇਵਤਿਆਂ ਨੇ ਰੱਖਿਆ ਲਈ ਵਿਸ਼ਨੂੰ ਜੀ ਅੱਗੇ ਬੇਨਤੀ ਕੀਤੀ । ਵਿਸ਼ਨੂੰ ਜੀ ਨੇ ਬਲੀ ਨੂੰ ਦਮਨ ਕਰਨ ਲਈ ਵਾਮਨ ਅਵਤਾਰ ਧਾਰਨ ਕੀਤਾ ਅਤੇ ਇਸ ਰੂਪ ਵਿਚ ਬਲੀ ਤੋਂ ਢਾਈ ਕਦਮ ਧਰਤੀ ਦਾਨ ਵਿਚ ਮੰਗੀ । ਰਾਜੇ ਬਲੀ ਦੇ ਮੰਨ ਜਾਣ ਤੇ ਵਾਮਨ ਅਵਤਾਰ ਨੇ ਧਰਤੀ ਅਤੇ ਅਕਾਸ਼ ਨੂੰ ਦੋ ਕਦਮਾਂ ਵਿਚ ਹੀ ਮਾਪ ਲਿਆ ਅਤੇ ਅੱਧੇ ਕਦਮ ਲਈ ਥਾਂ ਮੰਗਣ ਤੇ ਬਲੀ ਨੇ ਆਪਣੇ ਸਰੀਰ ਦੇ ਅੱਧੇ ਹਿੱਸੇ ਉੱਤੇ ਪੈਰ ਧਰਨ ਲਈ ਕਿਹਾ। ਭਗਵਾਨ ਨੇ ਇਸ ਉੱਤੇ ਪੈਰ ਰੱਖ ਕੇ ਇਸ ਨੂੰ ਪਾਤਾਲ ਵਿਚ ਧੱਕ ਦਿੱਤਾ ; ਨਾਵਾਂ ਤੇ ਥਾਵਾਂ ਦਾ ਕੋਸ਼ ਇਸ ਔਖੀ ਘੜੀ ਵਿਚ ਪ੍ਰਹਿਲਾਦ ਪ੍ਰਗਟ ਹੋਇਆ। ਉਸ ਦੇ ਬੇਨਤੀ ਕਰਨ ਅਤੇ ਬਲੀ ਦੀ ਨਿਰਮਾਣਤਾ ਦੇਖ ਕੇ ਬਲੀ ਨੂੰ ਪਾਤਾਲ ਵਿਚ ਰਹਿਣ ਦੀ ਆਗਿਆ ਦੇ ਦਿੱਤੀ ਗਈ ।

ਬਲੀ ਨੂੰ ਮਹਾਂਬਲੀ ਵੀ ਆਖਦੇ ਹਨ । ਇਸ ਦੀ ਰਾਜਧਾਨੀ ਦਾ ਨਾਂ ਵੀ ਮਹਾਬਲੀਪੁਰ ਸੀ।

ਹ. ਪੁ.–ਹਿ. ਮਿ. ਕੋ.: 391; ਚ. ਕੋ.: 293

**ਬਲੂ, ਭਾਈ** : ਗੁਰੂ ਅਮਰਦਾਸ ; ਨਾਵਾਂ ਅਤੇ ਥਾਵਾਂ ਦਾ ਕੋਸ਼ ਜੀ ਦਾ ਹਜ਼ੂਰੀ ਦਾ ਸੇਵਕ ਜਿਹੜਾ ਗੁਰੂ ਜੀ ਦੇ ਇਸ਼ਨਾਨ, ਪ੍ਰਸ਼ਾਦ, ਬਸਤਰ ਆਦਿ ਦੀ ਸੇਵਾ ਲਈ ਸਦਾ ਹਾਜ਼ਰ ਰਹਿੰਦਾ ਸੀ । ਸੂਰਜ ਪ੍ਰਕਾਸ਼ ਅਨੁਸਾਰ ਗੁਰੂ ਜੀ ਇਸ ਤੇ ਬਹੁਤ ਪ੍ਰਸੰਨ ਸਨ ਅਤੇ ਇਹ ਗੁਰੂ ਜੀ ਨਾਲ ਉਨ੍ਹਾਂ ਦੇ ਪਰਛਾਵੇਂ ਵਾਂਗ ਰਹਿੰਦਾ ਸੀ । ਰਾਤ ਨੂੰ ਵੀ ਇਹ ਗੁਰੂ ਜੀ ਦੇ ਵਿਸ਼ਰਾਮ ਅਸਥਾਨ ਦੇ ਦਰਵਾਜ਼ੇ ਤੇ ਬਾਹਰ ਹੀ ਸੌਂਦਾ ਸੀ ਅਤੇ ਗੁਰੂ ਜੀ ਦੀ ਇਕੋ ਆਵਾਜ਼ ਤੇ ਹੀ ਹਾਜ਼ਰ ਹੋ ਜਾਂਦਾ ਸੀ।

ਹ.ਪੁ.–ਮ. ਕੋ; ਗੁ. ਪ੍ਰ. ਸੂ. ਗ੍ਰੰ.

**ਬਵੰਜਾ ਕਵੀ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੇ 52 ਕਵੀ ਜਿਹੜੇ ਗੁਰੂ ਜੀ ਦੀ ਆਗਿਆ ਅਨੁਸਾਰ ਵੱਖੋ ਵੱਖ ਧਰਮਾਂ ਦੀਆਂ ਪੁਸਤਕਾਂ ਦਾ ਪੰਜਾਬੀ ਅਤੇ ਹਿੰਦੀ ਵਿਚ ਅਨੁਵਾਦ ਕਰਦੇ ਸਨ।

ਇਨ੍ਹਾਂ ਕਵੀਆਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ :-

1. ਉਦੇ ਰਾਇ, 2. ਅਣੀ ਰਾਇ, 3. ਅੰਮ੍ਰਿਤ ਰਾਇ, 4. ਅੱਲੂ, 5. ਆਸਾ ਸਿੰਘ, 6. ਆਲਮ, 7. ਈਸ਼ਵਰ ਦਾਸ, 8. ਸੁਖਦੇਵ, 9. ਸੁੱਖਾ ਸਿੰਘ, 10. ਸੁਖੀਆ, 11. ਸੁਦਾਮਾ, 12. ਸੈਨਾਪਤਿ, 13. ਸ਼ਯਾਮ, 14. ਹੀਰ, 5. ਹੁਸੈਨ ਅਲੀ, 16. ਹੰਸਰਾਮ, 17. ਕੱਲੂ, 18. ਕੁੰਵਰੇਸ਼, 19. ਖਾਨਚੰਦ, 20. ਗੁਣੀਆ, 21. ਗੁਰਦਾਸ, 22. ਗੋਪਾਲ, 23. ਚੰਦਨ, 24. ਚੰਦਾ, 25. ਜਮਾਲ, 26. ਟਹਿਕਨ, 27. ਧਰਮ ਸਿੰਘ, 28. ਪੰਨਾ ਸਿੰਘ, 29. ਧਿਆਨ ਸਿੰਘ, 30. ਨਾਨੂੰ, 31. ਨਿਸ਼ਚਲ ਦਾਸ, 32. ਨਿਹਾਲ ਚੰਦ, 33. ਨੰਦ ਸਿੰਘ, 34. ਨੰਦ ਲਾਲ, 35. ਪਿੰਡੀਦਾਸ, 36. ਬੱਲਭ, 37. ਬੱਲੂ, 38 ਬਿਧੀ ਚੰਦ, 39. ਬੁਲੰਦ, 40. ਬ੍ਰਿਖ, 41. ਬ੍ਰਿਜਲਾਲ, 42. ਮਥੁਰਾ, 43. ਮਦਨ ਸਿੰਘ, 44. ਮਦਨ ਗਿਰਿ, 45. ਮੱਲੂ, 46. ਮਾਨਦਾਸ, 47. ਮਾਲਾ ਸਿੰਘ, 48. ਮੰਗਲ, 49. ਰਾਮ, 50. ਰਾਵਲ, 51. ਰੌਸ਼ਨ ਸਿੰਘ, 52. ਲੱਖਾ

ਇਨ੍ਹਾਂ ਦੀਆਂ ਰਚਨਾਵਾਂ ਦਾ ਸੰਗ੍ਰਹਿ ਵਿਦਿਆਸਾਗਰ ਜਾਂ ਵਿਦਿਆਸਰ ਨਾਂ ਦੇ ਇਕ ਗ੍ਰੰਥ ਵਿਚ ਸੀ ਜਿਹੜਾ ਆਨੰਦਪੁਰ ਦੇ ਯੁੱਧ ਵਿਚ ਸ਼ਾਹੀ ਤੇ ਪਹਾੜੀ ਰਾਜਿਆਂ ਦੀ ਫ਼ੌਜ ਨੇ ਸਾੜ ਕੇ ਸੁਆਹ ਕਰ ਦਿੱਤਾ।

ਚਾਣਕਯਨੀਤੀ, ਗੁਰਸੋਭਾ, ਮਹਾਭਾਰਤ ਦੇ ਕੁਝ ਪਰਵ ਆਦਿ ਜੋ ਯੁੱਧ ਤੋਂ ਪਹਿਲਾਂ ਸਿੱਖਾਂ ਕੋਲ ਪਹੁੰਚ ਚੁਕੇ ਸਨ, ਬਚੇ ਰਹਿ ਗਏ । ਬਾਅਦ ਵਿਚ ਪਟਿਆਲੇ ਦੇ ਮਹਾਰਾਜਾ ਨਰਿੰਦਰ ਸਿੰਘ ਨੇ ਮਹਾਭਾਰਤ ਦੇ ਬਾਕੀ ਪਰਵ ਆਪਣੇ ਕਵੀਆਂ ਤੋਂ ਬਣਵਾ ਕੇ ਗ੍ਰੰਥ ਪੂਰਾ ਕੀਤਾ।

ਇਨ੍ਹਾਂ ਕਵੀਆਂ ਦੀ ਕੁਝ ਰਚਨਾ ਭਾਈ ਸੰਤੋਖ ਸਿੰਘ ਜੀ ਨੂੰ ਵੀ ਪ੍ਰਾਪਤ ਹੋਈ ਅਤੇ ਉਨ੍ਹਾਂ ਨੇ ਇਸ ਦਾ ਜ਼ਿਕਰ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਕੀਤਾ :-

1. ਹਮ ਭੀ ਕੇਤਕ ਕਰਹਿ ਬਖਾਨੀ।
ਕਹੈਂ ਖਾਲਸੇ ਕੇ ਹਿਤ ਬਾਨੀ।
ਆਦਿ ਮਹਾਭਾਰਤ ਜੇ ਆਨ।
ਭਾਖਾ ਸਭ ਕੀ ਕਰਤ ਸੁਜਾਨ।
ਸੋ ਹਮ ਪੰਥ ਹੇਤ ਕਰਵਾਵੈਂ।
ਪਠਹਿੰ ਆਪ ਸਭਹੂਨ ਸੁਨਾਵੈਂ।
2. ਹੁਤੇ ਬਵੰਜਾ ਕਵਿ ਗੁਰੂ ਪਾਸ।
ਸਭਿ ਹੀ ਬਾਨੀ ਕਰਹਿ ਪ੍ਰਕਾਸ।
ਸਤਿਗੁਰ ਸਭ ਇਕਤ੍ਰ ਕਰਵਾਵੈਂ।
ਪੜੇ ਦੀਰਘ ਪਰ ਲਿਖਵਾਵੈਂ।
ਨਾਮ ਗ੍ਰੰਥ ਕੋ ਵਿਦਯਾਸਾਗਰ।
ਰਾਖਨ ਕੀਨੋ ਸ੍ਰੀ ਪ੍ਰਭੁ ਨਾਗਰ।
3. ਦੋਹਰਾ ॥ ਤਿਨ ਕਵਿਯਨ ਬਾਨੀ ਰਚੀ ਲਿਖ ਕਾਗਦ ਤੁਲਵਾਇ।
ਨੌ ਮਣ ਹੋਏ ਤੋਲ ਮਹਿ ਸੂਖਮ ਲਿਖਤ ਲਿਖਾਇ।
ਬਿਦਯਾਸਰ ਤਿਸ ਗ੍ਰੰਥਿ ਕੋ ਨਾਮ ਧਰਯੋ ਕਰ ਪ੍ਰੀਤਿ।
ਨਾਨਾ ਬਿਧ ਕਵਿਤਾ ਰਚੀ ਰਖ ਰਖ ਨੌ ਰਸ ਰੀਤਿ।
ਮਚਯੋ ਜੰਗ ਗੁਰੁ ਸੰਗ ਬਡੋ ਰਹਿਓ ਗ੍ਰੰਥ ਸੋ ਬੀਚ।
ਨਿਕਸੇ ਆਨੰਦਪੁਰ ਤੇ ਲੂਟਯੋ ਪੁਨ ਮਿਲ ਨੀਚ।
ਪ੍ਰਥਕ ਪ੍ਰਥਕ ਪਤ੍ਰੇ ਹੁਤੇ ਲੁਟਯੋ ਸੁ ਗ੍ਰੰਥ ਬਿਖੇਰ।
ਇਕ ਥਲ ਰਹਯੋ ਨ ਇਮ ਗਯੋ ਜਿਸ ਤੇ ਮਿਲਯੋ ਨ ਫੇਰ।

ਹ. ਪੁ.—ਮ. ਕੋ; ਗੁ. ਪ੍ਰ. ਸੂ. ਗ੍ਰੰ.; ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ

**ਬਾਉਲੀ ਸਾਹਿਬ (ਸਿਆਲਕੋਟ)** : ਪੱਛਮੀ ਪੰਜਾਬ (ਪਾਕਿਸਤਾਨ) ਦੇ ਸਿਆਲਕੋਟ ਸ਼ਹਿਰ ਨੇੜੇ ਸਿਆਲਕੋਟ-ਡਸਕਾ ਸੜਕ ਉਪਰ ਇਹ ਗੁਰਦੁਆਰਾ ਸਥਿਤ ਹੈ । ਇਸ ਗੁਰਦੁਆਰੇ ਦੇ ਇਤਿਹਾਸ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੇ ਧਰਮ ਪ੍ਰਚਾਰ ਦੇ ਦੌਰੇ ਸਮੇਂ ਅਫ਼ਗਾਨਿਸਤਾਨ ਅਤੇ ਹੋਰ ਅਰਬ ਦੇਸ਼ਾਂ ਦੀ ਯਾਤਰਾ ਤੋਂ ਬਾਅਦ ਇਥੇ ਪਧਾਰੇ । ਇਥੇ ਗੁਰੂ ਜੀ ਦੀ ਯਾਦ ਵਿਚ ਇਕ ਬਾਉਲੀ ਬਣਵਾਈ ਗਈ ਜਿਸ ਕਾਰਨ ਗੁਰਦੁਆਰੇ ਦਾ ਨਾਂ ਹੀ ਬਾਉਲੀ ਸਾਹਿਬ ਪ੍ਰਸਿੱਧ ਹੋ ਗਿਆ।

ਹ. ਪੁ.—ਸਿ. ਸ਼੍ਰਾ. ਵੈ. ਪਾ.: 24

**ਬਾਉਲੀ ਸਾਹਿਬ (ਗੋਇੰਦਵਾਲ)** : ਅੰਮ੍ਰਿਤਸਰ ਜ਼ਿਲ੍ਹੇ ਦੀ ਤਰਨਤਾਰਨ ਤਹਿਸੀਲ ਵਿਚ ਗੋਇੰਦਵਾਲ ਸਾਹਿਬ ਵਿਖੇ ਇਕ ਪਵਿੱਤਰ ਬਾਉਲੀ ਹੈ ਜਿਹੜੀ ਗੁਰੂ ਅਮਰਦਾਸ ਜੀ ਨੇ ਸੰਨ 1559 (ਸੰਮਤ 1616) ਵਿਚ ਬਣਵਾਈ ਸੀ । ਬਾਉਲੀ ਵੱਲ 84 ਪੌੜੀਆਂ ਉਤਰਦੀਆਂ ਹਨ ਜਿਨ੍ਹਾਂ ਬਾਰੇ ਇਹ ਕਿਹਾ ਜਾਂਦਾ ਹੈ ਕਿ ਹਰ ਪੌੜੀ ਉਪਰ ਜਪੁਜੀ ਸਾਹਿਬ ਦਾ ਪਾਠ ਕਰਕੇ ਇਸ਼ਨਾਨ ਕਰਨ ਨਾਲ 84 ਲੱਖ ਜੂਨਾਂ ਕਟੀਆਂ ਜਾਂਦੀਆਂ ਹਨ।

ਇਸ ਬਾਉਲੀ ਦੀ ਸੇਵਾ ਕਰਨ ਵਾਲਿਆਂ ਵਿਚ ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਅਤੇ ਬਾਬਾ ਬੁੱਢਾ ਜੀ ਵੀ ਸ਼ਾਮਲ ਸਨ। ਬਾਉਲੀ ਸਾਹਿਬ ਦੀਆਂ ਕੰਧਾਂ ਉੱਪਰ ਦਸ ਗੁਰੂਆਂ ਦੇ ਚਿੱਤਰ ਲਗੇ ਹੋਏ ਹਨ ਅਤੇ ਇਸ ਤੋਂ ਇਲਾਵਾ ਸਿੱਖ ਇਤਿਹਾਸ ਦੇ ਕੰਧ-ਚਿਤਰ ਉਕਰੇ ਹੋਏ ਹਨ। ਇਸ ਦੀਆਂ ਪੌੜੀਆਂ ਸੰਗਮਰਮਰ ਦੀਆਂ ਬਣੀਆਂ ਹੋਈਆਂ ਹਨ। ਇਸ ਦੇ ਨਾਲ ਹੀ ਵੱਡਾ ਗੁਰਦੁਆਰਾ ਅਤੇ ਗੁਰੂ ਕੇ ਲੰਗਰ ਦੀ ਇਮਾਰਤ ਵੀ ਮੌਜੂਦ ਹੈ।

ਹ. ਪੁ.—ਤ. ਗੁ. ਖਾ.: 335; ਮ. ਕੋ.: 644

**ਬਾਉਲੀ ਸਾਹਿਬ (ਲਾਹੌਰ)** : ਲਾਹੌਰ ਦੇ ਡੱਬੀ ਬਜ਼ਾਰ ਵਿਖੇ ਭਿਖਾਰੀ ਖ਼ਾਨ ਦੀ ਸੁਨਹਿਰੀ ਮਸਜਿਦ ਦੇ ਪੱਛਮ ਵੱਲ ਸਥਿਤ ਇਕ ਪਵਿੱਤਰ ਬਾਉਲੀ ਹੈ ਜਿਹੜੀ ਗੁਰੂ ਅਰਜਨ ਦੇਵ ਜੀ ਨੇ ਛੱਜੂ ਭਗਤ ਦੀ ਮਾਇਆ ਸਫ਼ਲ ਕਰਨ ਲਈ ਬਣਵਾਈ। ਇਸ ਬਾਉਲੀ ਦੇ ਨਾਲ ਹੀ ਗੁਰੂ ਕਾ ਲੰਗਰ ਵੀ ਬਣਵਾਇਆ ਗਿਆ । ਕਿਹਾ ਜਾਂਦਾ ਹੈ ਕਿ ਇਸ ਬਾਉਲੀ ਨੂੰ ਲਾਹੌਰ ਦੇ ਹਾਕਮਾਂ ਨੇ ਭਰਵਾ ਦਿੱਤਾ ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਨਵੇਂ ਸਿਰੇ 1878 ਬਿਕਰਮੀ ਵਿੱਚ ਮੁੜ ਬਣਵਾਇਆ ਅਤੇ ਇਸ ਦੇ ਨਾਲ ਹੀ ਇਕ ਸਰੋਵਰ ਵੀ ਬਣਵਾਇਆ ਗਿਆ। ਬਾਉਲੀ ਦੇ ਸਾਹਮਣੇ ਇਕ ਡਿਉਢੀ ਵੀ ਬਣੀ ਹੋਈ ਹੈ ।

ਹ. ਪੁ.—ਸਿੱ. ਗੁ. ਦਿਸ੍ਰ.: 174; ਤ. ਗੁ. ਖਾ.: 388

**ਬਾਈ ਮੰਜੀਆਂ** : ਸਿੱਖ ਧਰਮ ਦੇ ਸਿਧਾਂਤਾਂ ਦਾ ਦੂਰ ਤਕ ਸਹੀ ਪ੍ਰਚਾਰ ਕਰਨ ਲਈ ਗੁਰੂ ਅਮਰਦਾਸ ਜੀ ਨੇ ਆਪਣੇ ਸ਼ਰਧਾਲੂ ਸਿੱਖਾਂ ਵਿਚੋਂ ਬਾਈ ਉੱਤਮ ਪ੍ਰਚਾਰਕ ਚੁਣੇ ਅਤੇ ਉਨ੍ਹਾਂ ਨੂੰ ਉਪਦੇਸ਼ਕ ਗੱਦੀਆਂ ਜਾਂ ਮੰਜੀਆਂ ਬਖ਼ਸ਼ੀਆਂ। ਇਨ੍ਹਾਂ ਬਾਈ ਮੰਜੀਆਂ ਦੇ ਅਧਿਕਾਰੀ ਇਹ ਗੁਰਸਿੱਖ ਸਨ—1. ਅੱਲਾਯਾਰ 2. ਸੱਚਨ ਸੱਚ 3. ਸਾਧਾਰਣ 4. ਸਾਵਣ ਮੱਲ 5. ਸੁੱਖਣ 6. ਹੱਦਾਲ 7. ਕੇਦਾਰੀ 8. ਖੇਡਾ 9. ਗੰਗੂ ਸ਼ਾਹ 10. ਦਰਬਾਰੀ 11. ਪਾਰੋ 12. ਫੇਰਾ 13. ਬੂਆ 14. ਬੇਣੀ 15. ਮਹੇਸ਼ਾ 16. ਮਾਈ ਦਾਸ 17. ਮਾਣਕ ਚੰਦ 18. ਮੁਰਾਰੀ 19. ਰਾਜ ਰਾਮ 20. ਰੰਗ ਸ਼ਾਹ 21. ਰੰਗ ਦਾਸ 22. ਲਾਲੋ

ਹ. ਪੁ.—ਮ.ਕੋ.: 846

**ਬਾਸਰਕੇ ਗਿੱਲਾਂ** : ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਬਾਸਰਕੇ ਛਹਿਰਣ ਤੋਂ ਲਗਭਗ 7 ਕਿਲੋਮੀਟਰ ਦੀ ਦੂਰੀ ਤੇ ਦੱਖਣ ਵੱਲ ਸਥਿਤ ਇਹ ਪਿੰਡ ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ਸਥਾਨ ਹੈ। ਇਸ ਪਿੰਡ ਵਿਚ ਜ਼ਿਆਦਾਤਰ ਭੱਲੇ ਅਤੇ ਗਿੱਲਾਂ ਦੀ ਵਸੋਂ ਹੈ ਪਰ ਉਨ੍ਹਾਂ ਵਿਚੋਂ ਵੀ ਗਿੱਲਾਂ ਦੀ ਗਿਣਤੀ ਵੱਧ ਹੋਣ ਕਾਰਨ ਇਸ ਨੂੰ ਬਾਸਰਕੇ ਗਿੱਲਾਂ ਕਿਹਾ ਜਾਂਦਾ ਹੈ।

ਪ੍ਰਸਿੱਧ ਸਿੱਖ ਵਿਦਵਾਨ ਤੇ ਕਵੀ ਭਾਈ ਗੁਰਦਾਸ ਜੀ ਦਾ ਜਨਮ ਅਸਥਾਨ ਵੀ ਇਹੋ ਹੀ ਹੈ । ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਾਵਣ ਮੱਲ ਨਾਲ ਇਸੇ ਪਿੰਡ ਵਿਆਹੀ ਹੋਈ ਸੀ । ਇਸ ਪਿੰਡ ਵਿਖੇ ਗੁਰੂ ਸਾਹਿਬ ਦੀ ਯਾਦ ਨਾਲ ਸਬੰਧਤ ਗੁਰਦੁਆਰਾ ਜਨਮ ਅਸਥਾਨ ਅਤੇ ਗੁਰਦੁਆਰਾ ਅੰਗੀਠਾ ਬੀਬੀ ਅਮਰੋ ਜੀ ਹੈ । ਇਸ ਪਿੰਡ ਵਿਚ ਇਕ ਫ਼ਕੀਰ ਦੀ ਜਗ੍ਹਾ ਵੀ ਹੈ ਜਿਸ ਨੂੰ ਜੰਡ ਪੀਰ ਆਖਦੇ ਹਨ । ਇਥੇ ਇਕ ਮੰਦਰ ਵੀ ਹੈ । ਪਿੰਡ ਦੇ ਸਾਰੇ

ਲੋਕ ਆਪਸੀ ਭਾਈਚਾਰੇ ਅਤੇ ਪ੍ਰੇਮ ਨਾਲ ਰਹਿੰਦੇ ਹੋਏ ਸਾਰੇ ਤਿਉਹਾਰ ਮਿਲ ਜੁਲ ਕੇ ਮਨਾਉਂਦੇ ਹਨ।



ਬਾਸਰਕੇ ਵਿਖੇ ਗੁ. ਸੰਨ੍ਹ ਸਾਹਿਬ

ਇਸ ਪਿੰਡ ਦਾ ਕੁੱਲ ਰਕਬਾ 567 ਹੈਕਟੇਅਰ ਹੈ ਅਤੇ ਇਥੋਂ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਮੁੱਖ ਫ਼ਸਲਾਂ ਕਣਕ, ਝੋਨਾ ਅਤੇ ਕਮਾਦ ਹਨ।

ਪਿੰਡ ਵਿਚ ਇਕ ਪ੍ਰਾਇਮਰੀ ਤੇ ਇਕ ਮਿਡਲ ਸਕੂਲ ਤੋਂ ਇਲਾਵਾ ਕੋਆਪ੍ਰੇਟਿਵ ਬੈਂਕ, ਪੰਜਾਬ ਨੈਸ਼ਨਲ ਬੈਂਕ, ਡਾਕਘਰ ਸਿਵਲ ਡਿਸਪੈਂਸਰੀ ਅਤੇ ਪਸ਼ੂ ਹਸਪਤਾਲ ਹੈ।

ਹ. ਪੁ.–ਤ. ਗੁ. ਖਾ.: 321-322; ਡਿਸ. ਸੈਂ. ਹੈਂ. ਬੁ.-ਅੰਮ੍ਰਿਤਸਰ

**ਬਾਂਸਾ** : ਖਿਲਰੀਆਂ ਟਾਹਣੀਆਂ ਅਤੇ ਛੋਟੀਆਂ ਪੋਰੀਆਂ ਵਾਲ਼ੀ ਸਦਾਬਹਾਰ ਝਾੜੀ ਹੈ ਜਿਸ ਦਾ ਵਿਗਿਆਨਕ ਨਾਂ ਅਢਾਟੋਡਾ ਜ਼ੈਲੈਨੀਕਾ (Adhatoda Zeylenica) ਹੈ । ਅਤੇ ਇਹ ਅਕੈਂਥੇਸੀ (Acanthaceae) ਕੁਲ ਨਾਲ ਸਬੰਧਤ ਹੈ । ਇਸ ਨੂੰ ਬਸੂਟੀ ਵੀ ਕਿਹਾ ਜਾਂਦਾ ਹੈ। ਇਸ ਦੇ ਗੁਲਾਬੀ ਜਾਂ ਜਾਮਨੀ ਧਾਰੀਆਂ ਵਾਲੇ ਚਿੱਟੇ ਫੁੱਲ ਅਕਤੂਬਰ ਵਿਚ ਨਿਕਲਦੇ ਹਨ ਅਤੇ ਮਾਰਚ ਤਕ ਫਲ ਪੱਕ ਕੇ ਤਿਆਰ ਹੋ ਜਾਂਦੇ ਹਨ।

ਇਹ ਝਾੜੀ ਦਮਾ, ਬੁਖ਼ਾਰ, ਪੀਲੀਆ, ਤਪਦਿਕ ਅਤੇ ਧਸਾਕਾ ਰੋਗਾਂ ਨੂੰ ਦੂਰ ਕਰਨ ਵਾਲੀਆਂ ਆਯੁਰਵੈਦਿਕ ਦਵਾਈਆਂ ਵਿਚ ਵਰਤੀ ਜਾਂਦੀ ਹੈ। ਇਸ ਦੇ ਫੁੱਲ ਖ਼ੁਸ਼ਬੂਦਾਰ ਪਰ ਕੌੜੇ ਹੁੰਦੇ ਹਨ । ਤਾਜ਼ੇ ਫੁੱਲਾਂ ਦਾ ਰਸ ਅੱਖਾਂ ਦੀਆਂ ਬੀਮਾਰੀਆਂ ਦੂਰ ਕਰਨ ਲਈ ਵਰਤਿਆ ਜਾਂਦਾ ਹੈ । ਇਸ ਦੇ ਪੱਤੇ ਅਤੇ ਜੜ੍ਹਾਂ ਕੁੜੱਲ ਅਤੇ ਦੌਰੇ ਰੋਕਦੇ ਹਨ । ਇਹ ਝਾੜੀ ਕੀਟਨਾਸ਼ਕ ਅਤੇ ਰੋਗਾਣੂਨਾਸ਼ਕ ਹੈ । ਇਸ ਨੂੰ ਪਸ਼ੂ ਮੂੰਹ ਨਹੀਂ ਮਾਰਦੇ । ਇਸ ਦੇ ਪੱਤੇ ਹਰੀ ਖਾਦ ਦੇ ਤੌਰ ਤੇ ਵਰਤੇ ਜਾਂਦੇ ਹਨ।

ਹ. ਪੁ.–ਮ. ਕੋ.; ਪੰ. ਗੁ. ਪੋ.-ਡਾ. ਸ਼ਰਮਾ; ਗ. ਇ. ਮੈ. ਪ.

**ਬਾਸੀਅੜਾ** : ਹਿੰਦੂ ਧਰਮ ਵਿਚ ਇਕ ਪ੍ਰਸਿੱਧ ਤਿਉਹਾਰ ਹੈ ਜੋ ਪੂਜਨੀਕ ਸ਼ੀਤਲਾ ਦੇਵੀ ਨਾਲ ਸਬੰਧਤ ਹੈ ਅਤੇ ਫੱਗਣ ਅਤੇ ਚੇਤ ਮਹੀਨਿਆਂ ਦੇ ਹਨੇਰੇ ਪੱਖ ਵਿਚ, ਪਹਿਲੇ ਮੰਗਲਵਾਰ ਨੂੰ ਮਨਾਇਆ ਜਾਂਦਾ ਹੈ। ਇਸ ਦਿਨ ਤੋਂ ਪਹਿਲਾਂ ਸੋਮਵਾਰ ਨੂੰ ਇਸਤਰੀਆਂ ਵਰਤ ਰੱਖਦੀਆਂ ਹਨ ਅਤੇ ਸੋਮਵਾਰ ਰਾਤ ਨੂੰ ਹੀ ਅਨਾਜ ਪਕਾਉਂਦੀਆਂ ਹਨ। ਮੰਗਲਵਾਰ ਸਵੇਰੇ ਬਾਸੀ ਅੰਨ ਦੇ ਗੁਲਗੁਲੇ, ਕੜਾਹ ਅਤੇ ਪੁਲਾਉ ਆਦਿ ਵਸਤਾਂ ਬਣਾ ਕੇ ਸੀਤਲਾ ਮਾਤਾ ਅਤੇ ਉਸ ਦੇ ਵਾਹਨ ਗਧੇ ਨੂੰ ਚੜ੍ਹਾਈਆਂ ਜਾਂਦੀਆਂ ਹਨ ਅਤੇ ਭੇਟਾ ਉਪਰੰਤ ਇਸਤਰੀਆਂ ਆਪ ਭੋਜਨ ਕਰਦੀਆਂ ਹਨ।

ਹ. ਪੁ.–ਮ. ਕੋ. : 848

**ਬਾਹਠ** : ਜੱਟਾਂ ਦਾ ਇਕ ਕਬੀਲਾ ਹੈ ਜਿਸ ਦੀ ਬਹੁ ਗਿਣਤੀ ਅੰਮ੍ਰਿਤਸਰ ਵਿਚ ਮਿਲਦੀ ਹੈ । ਲਗਭਗ 900 ਸਾਲ ਪਹਿਲਾਂ ਸੈਨਪਾਲ ਨਾਂ ਦੇ ਇਕ ਵਿਅਕਤੀ ਦੇ ਵੰਸ਼ਜ ਪੰਜਾਬ ਆ ਕੇ ਵਸੇ ਅਤੇ ਉਨ੍ਹਾਂ ਦੇ ਨਾਂ ਤੇ ਹੀ ਬਾਹਠਾਂ ਦੀਆਂ ਕਈ ਸ਼ਾਖਾਂ ਜਿਵੇਂ ਡੋਲ, ਖੈਰੇ, ਦੇਸੀ, ਅੰਜਲਾ, ਘੁੰਮਣ, ਘੁਮਾਣ ਆਦਿ ਪ੍ਰਸਿੱਧ ਹੋਈਆਂ।

ਬਾਹਠ ਦੀ ਸ਼ਾਖ ਖੈਰ ਦੇ ਦੋ ਜਠੇਰੇ 'ਰਾਜਪਾਲ' ਅਤੇ ਉਸ ਦਾ ਪੋਤਰਾ 'ਸ਼ਹਿਜ਼ਾਦਾ' ਖਡੂਰ ਸਾਹਿਬ ਵਿਖੇ ਕਾਂਗ ਜੱਟਾਂ ਨਾਲ ਲੜਦੇ ਸ਼ਹੀਦ ਹੋਏ ।

ਭਾਰਤ-ਪਾਕਿ ਵੰਡ ਤੋਂ ਪਹਿਲਾਂ ਕੁਝ ਹਿੰਦੂ ਬਾਹਠ ਮਿੰਟਗੁਮਰੀ ਵਿਚ ਰਹਿੰਦੇ ਸਨ।

ਹ. ਪੁ.–ਗ. ਟ੍ਰਾ. ਕਾ.; ਪੰ. ਲੋ. ਵਿ. ਕੋ.

**ਬਾਗੜੀਆਂ** : ਸੰਗਰੂਰ ਜ਼ਿਲ੍ਹੇ ਵਿਚ ਇਹ ਇਕ ਉੱਘਾ ਪਿੰਡ ਹੈ ਜੋ ਨਾਭਾ ਸ਼ਹਿਰ ਤੋਂ ਲਗਭਗ 12 ਕਿ. ਮੀ. (7.5 ਮੀਲ) ਉੱਤਰ-ਪੱਛਮ ਵੱਲ ਮਲੇਰਕੋਟਲਾ ਸੜਕ ਉੱਪਰ ਸਥਿਤ ਹੈ। ਇਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੈ । ਇਸ ਪਿੰਡ ਵਿਚ ਭਾਈ ਰੂਪ ਚੰਦ ਦੀ ਕੁਲ ਦੇ ਰਤਨ ਬਾਬਾ ਗੁੱਦੜ ਸਿੰਘ ਦੀ ਗੱਦੀ ਵੀ ਮੌਜੂਦ ਹੈ । ਭਾਈ ਰੂਪ ਚੰਦ ਨੂੰ ਗੁਰੂ ਸਾਹਿਬ ਨੇ ਇਕ ਖੜਗ ਅਤੇ ਇਕ ਕੜਛਾ ਦਿੱਤਾ ਸੀ ਜੋ ਗੁਰਦੁਆਰੇ ਵਿਚ ਮੌਜੂਦ ਹਨ । ਇਸੇ ਪਿੰਡ ਦੇ ਵਸਨੀਕ ਭਾਈ ਧਰਮ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਪੋਥੀ ਅਤੇ ਕਰਦ (ਛੁਰੀ) ਵੀ ਬਖ਼ਸ਼ੀ ਸੀ । ਬਾਗੜੀਆਂ ਵਾਲੇ ਸਰਦਾਰਾਂ ਨੇ ਸਮੇਂ ਸਮੇਂ ਸਿਰ ਗੱਦੀ ਉਪਰ ਬੈਠ ਕੇ ਇਸ ਪਿੰਡ ਉੱਪਰ ਰਾਜ ਕੀਤਾ। ਅੰਗਰੇਜ਼ ਸਰਕਾਰ, ਫੂਲਕੀਆਂ ਪਰਿਵਾਰ ਅਤੇ ਮਹਾਰਾਜਾ ਫ਼ਰੀਦਕੋਟ ਵੱਲੋਂ ਗੁਰਦੁਆਰੇ ਦੇ ਨਾਂ ਕਾਫ਼ੀ ਜ਼ਮੀਨ ਲੱਗੀ ਰਹੀ ਜਿਸ ਨਾਲ ਲੰਗਰ ਦਾ ਖਰਚਾ ਚਲਦਾ ਰਿਹਾ।

ਹ. ਪੁ.–ਮ. ਕੋ.:849

**ਬਾਗੜੀਆਂ, ਭਾਈ ਅਰਦਮਨ ਸਿੰਘ** : ਬਾਗੜੀਆਂ ਪਰਿਵਾਰ ਸਿੱਖ ਸੰਗਤ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੇ ਵਕਤ ਤੋਂ ਲੈ ਕੇ ਹੁਣ ਤਕ ਸਤਿਕਾਰਿਆ ਜਾਂਦਾ ਰਿਹਾ ਹੈ । ਭਾਈ ਰੂਪ ਚੰਦ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਨਿੰਨ ਭਗਤ ਅਤੇ ਸਿੱਖ ਧਰਮ ਦਾ ਪ੍ਰਚਾਰਕ ਸੀ । ਉਸ ਦੀ ਬੰਸ ਵਿਚੋਂ ਬਾਗੜੀਆਂ ਪਰਿਵਾਰ ਹੁਣ ਤਕ ਇਹ ਸੇਵਾ ਨਿਭਾ ਰਿਹਾ ਹੈ।

ਭਾਈ ਅਰਦਮਨ ਸਿੰਘ ਦਾ ਜਨਮ ਬਾਗੜੀਆਂ ਪਿੰਡ ਜੋ ਪਟਿਆਲਾ ਜ਼ਿਲ੍ਹੇ ਦੀ ਮਲੇਰਕੋਟਲਾ ਤਹਿਸੀਲ ਵਿਚ ਪਟਿਆਲਾ ਮਲੇਰਕੋਟਲਾ ਸੜਕ ਉੱਤੇ ਸਥਿਤ ਹੈ, ਵਿਖੇ 20 ਸਤੰਬਰ, 1899 ਨੂੰ ਭਾਈ ਅਰਜਨ ਸਿੰਘ ਦੇ ਘਰ ਹੋਇਆ। ਇਸ ਦੀ

ਮਾਤਾ ਦਾ ਨਾਂ ਦੇਵਿੰਦਰ ਕੌਰ ਸੀ ਅਤੇ ਇਸ ਦੇ ਪਿਤਾ ਜੀ ਉੱਘੇ ਧਰਮ ਪ੍ਰਚਾਰਕ ਸਨ । ਰਿਆਸਤਾਂ ਦੇ ਸਭ ਰਾਜੇ ਆਪ ਦਾ ਸਤਿਕਾਰ ਕਰਦੇ ਸਨ। ਭਾਈ ਅਰਦਮਨ ਸਿੰਘ ਨੇ ਸਕੂਲ ਦੀ ਵਿਦਿਆ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ । ਉਸ ਵੇਲੇ ਇਹੋ ਜਿਹੇ ਉੱਚੇ ਖ਼ਾਨਦਾਨ ਦੇ ਬੱਚੇ ਐਚੀਸਨ ਕਾਲਜ ਵਿਚ ਪੜ੍ਹਿਆ ਕਰਦੇ ਸਨ ਪਰ ਭਾਈ ਅਰਜਨ ਸਿੰਘ ਜੀ ਨੇ ਇਸ ਨੂੰ ਸਿੱਖ ਸੰਗਤ ਨੇੜੇ ਰਹਿਣ ਸਹਿਣ ਦਾ ਆਦਰਸ਼ ਸਾਹਮਣੇ ਰੱਖ ਕੇ ਆਮ ਵਿਦਿਆਲਿਆਂ ਵਿਚ ਭੇਜਿਆ। ਗੁਰਬਾਣੀ ਸਿੱਖ ਇਤਿਹਾਸ ਅਤੇ ਫ਼ਲਸਫਾ ਪਿਤਾ ਪਾਸੋਂ ਅਤੇ ਸਿੱਖਿਆ ਅਤੇ ਕੀਰਤਨ ਦੀ ਵਿਦਿਆ ਉਸ ਵੇਲੇ ਦੇ ਪ੍ਰਸਿੱਧ ਰਾਗੀ ਮਹੰਤ ਗੱਜਾ ਸਿੰਘ ਅਤੇ ਭਾਈ ਜਵਾਲਾ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ।

ਸੰਨ 1923 ਵਿਚ ਇਹ ਆਨਰੇਰੀ ਮੈਜਿਸਟਰੇਟ ਨਿਯੁਕਤ ਹੋਇਆ। ਇਸ ਤੋਂ ਪਹਿਲਾਂ ਇਹ ਪਦਵੀ ਇਸ ਦੇ ਪਿਤਾ ਜੀ ਪਾਸ ਸੀ। ਇਸ ਦੀ ਸੋਭਾ ਭਾਰਤ ਦੇ ਦੂਰ ਦੁਰਾਡੇ ਥਾਵਾਂ ਉੱਤੇ, ਪਿੰਡਾਂ ਦੀ ਸੰਗਤ ਵਿਚ ਅਤੇ ਵਿਦਵਾਨਾਂ ਦੀਆਂ ਬੈਠਕਾਂ ਵਿਚ ਇਕੋ ਪ੍ਰਕਾਰ ਦੀ ਸੀ । ਆਖ਼ਰੀ ਸਮੇਂ ਤਕ ਇਸ ਨੇ ਸਿੱਖ-ਦਰਸ਼ਨ ਨਾਲ ਸਬੰਧਤ ਸੈਮੀਨਾਰਾਂ ਵਿਚ ਭਾਗ ਲਿਆ । ਇਸ ਦਾ ਦੇਹਾਂਤ 25 ਦਸੰਬਰ, 1976 ਵਿਚ ਹੋਇਆ ।

**ਬਾਗੇਸ਼ਰੀ** : ਇਹ ਕਾਫ਼ੀ ਥਾਟ ਦਾ ਇਕ ਸ਼ਾੜਵ ਸੰਪੂਰਨ ਰਾਗ ਹੈ ਜਿਹੜਾ ਕਾਨ੍ਹੜੇ ਦੀ ਹੀ ਇਕ ਜਾਤੀ ਹੈ । ਇਸ ਰਾਗ ਵਿਚ ਸ਼ੜਜ, ਰਿਸ਼ਭ, ਮੱਧਮ, ਪੰਚਮ ਅਤੇ ਧੈਵਤ ਸ਼ੁੱਧ, ਗਾਂਧਾਰ ਅਤੇ ਨਿਸ਼ਾਦ ਕੋਮਲ ਹਨ। ਇਸ ਦਾ ਵਾਦੀ ਮੱਧਮ ਅਤੇ ਸੰਵਾਦੀ ਸ਼ੜਜ ਹੈ । ਗ੍ਰਹਿਸੁਰ ਮੱਧਮ ਹੈ । ਇਸ ਰਾਗ ਵਿਚ ਨਿਸ਼ਾਦ ਅਤੇ ਗਾਂਧਾਰ ਦਾ ਅਤੇ ਸ਼ੜਜ ਦੇ ਮੱਧਮ ਦਾ ਮੇਲ ਰਹਿੰਦਾ ਹੈ। ਪੰਚਮ ਇਸ ਵਿਚ ਦੁਰਬਲ ਹੋ ਕੇ ਲਗਦਾ ਹੈ। ਇਸ ਰਾਗ ਨੂੰ ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ।

ਅਰੋਹੀ : ਸ ਰੇ ਗੁ ਮ ਧ ਨੁ ਸ

ਅਵਰੋਹੀ : ਸ ਨੁ ਧ ਪ ਮ ਗੁ ਰੇ ਸ

ਹ. ਪੁ.–ਮ. ਕੋ. : 849

**ਬਾਘ ਸਿੰਘ** : ਇਸ ਯੋਧੇ ਦਾ ਜਨਮ 15 ਜਨਵਰੀ, 1925 ਨੂੰ ਫ਼ਰੀਦਕੋਟ ਜ਼ਿਲ੍ਹੇ ਦੇ ਪਿੰਡ ਦਲ ਸਿੰਘ ਵਾਲਾ ਵਿਖੇ ਸ. ਮਸਤਾਨ ਸਿੰਘ ਦੇ ਘਰ ਹੋਇਆ। ਇਹ 15 ਜਨਵਰੀ, 1944 ਨੂੰ ਫ਼ੌਜ ਵਿਚ ਭਰਤੀ ਹੋਇਆ।

23 ਨਵੰਬਰ, 1947 ਨੂੰ ਇਹ ਸਿੱਖ ਰੈਜਮੈਂਟ ਦੀ ਇਕ ਬਟਾਲੀਅਨ ਨਾਲ ਉੜੀ ਦੇ ਨਜ਼ਦੀਕ ਇਕ ਖੇਤਰ ਵਿਚ ਤਾਇਨਾਤ ਸੀ । ਇਸ ਖੇਤਰ ਵਿਚ ਦੁਸ਼ਮਣ ਦੇ ਲਗਭਗ 600 ਸੈਨਿਕਾਂ ਜਿਨ੍ਹਾਂ ਕੋਲ ਕਾਫ਼ੀ ਹਥਿਆਰ ਅਤੇ ਗੋਲਾ ਬਾਰੂਦ ਸੀ, ਨੇ ਇਸ ਦੀ ਚੌਕੀ ਤੇ ਹਮਲਾ ਕਰ ਦਿੱਤਾ । ਇਸ ਨੇ ਲਗਾਤਾਰ ਗੋਲਾਬਾਰੀ ਕਰ ਕੇ ਉਨ੍ਹਾਂ ਦਾ ਜਵਾਬ ਦਿੱਤਾ । ਸੈਕਸ਼ਨ ਕਮਾਂਡਰ ਦੀ ਮੌਤ ਹੋ ਜਾਣ ਉਪਰੰਤ ਚਾਰ ਆਦਮੀਆਂ ਦੇ ਸੈਕਸ਼ਨ ਦੀ ਕਮਾਨ ਇਸ ਦੇ ਹੱਥ ਆ ਗਈ । ਇਹ ਬਹੁਤ ਹੌਸਲੇ ਅਤੇ ਬਹਾਦਰੀ ਨਾਲ ਲੜਿਆ ਅਤੇ ਦੁਸ਼ਮਣ ਦੇ ਕਈ ਸੈਨਿਕ ਮਾਰੇ ਜਿਸ ਕਰ ਕੇ ਦੁਸ਼ਮਣ ਪਿੱਛੇ ਹਟ ਗਿਆ ।

ਇਸ ਦੀ ਬਹਾਦਰੀ ਅਤੇ ਦ੍ਰਿੜ੍ਹ ਵਿਸ਼ਵਾਸ ਨੂੰ ਦੇਖਦੇ ਹੋਏ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਬਾਘਲ** : ਅਣਵੰਡੇ ਪੰਜਾਬ ਦੀਆਂ ਸ਼ਿਮਲਾ ਪਹਾੜੀ ਰਿਆਸਤਾਂ ਵਿਚੋਂ ਇਕ ਰਿਆਸਤ ਸੀ ਜਿਸ ਦੀ ਰਾਜਧਾਨੀ ਅਰਕੀ ਸੀ। ਇਹ ਸ਼ਿਮਲਾ ਤੋਂ 32 ਕਿ. ਮੀ. (20 ਮੀਲ) ਉੱਤਰ-ਪੱਛਮ ਵੱਲ ਸਥਿਤ ਹੈ । ਇਸ ਰਿਆਸਤ ਦੇ ਰਾਜੇ ਆਪਣੇ ਆਪ ਨੂੰ ਰਾਜਪੁਤਾਨੇ ਦੇ ਪਵਾਰ ਰਾਜਿਆਂ ਦੇ ਵੰਸ਼ਜ ਮੰਨਦੇ ਸਨ । ਇਸ ਰਾਜ ਦੇ ਪ੍ਰਾਚੀਨ ਇਤਿਹਾਸ ਬਾਰੇ ਬਹੁਤਾ ਕੁਝ ਪਤਾ ਨਹੀਂ ਲਗਦਾ ਪਰ ਇਹ ਸਬੂਤ ਜ਼ਰੂਰ ਮਿਲਦੇ ਹਨ ਕਿ 1803 ਤੋਂ 1815 ਈ. ਤਕ ਇਥੇ ਗੋਰਖਿਆਂ ਦਾ ਰਾਜ ਸੀ। ਇਨ੍ਹਾਂ ਨੂੰ ਇਥੋਂ ਕੱਢਣ ਉਪਰੰਤ ਬ੍ਰਿਟਿਸ਼ ਸਰਕਾਰ ਨੇ ਇਹ ਰਾਜ ਮੁੜ ਰਾਜਿਆਂ ਦੇ ਹਵਾਲੇ ਕਰ ਦਿੱਤਾ । ਸੰਨ 1975 ਵਿਚ ਇਥੋਂ ਦੇ ਸਰਦਾਰ ਕਿਸ਼ਨ ਸਿੰਘ ਨੂੰ ਉਸ ਦੀਆਂ ਸੇਵਾਵਾਂ ਸਦਕਾ ਰਾਜਾ ਦਾ ਖ਼ਿਤਾਬ ਦਿੱਤਾ ਗਿਆ । ਸੰਨ 1904 ਵਿਚ ਬਾਰਾਂ ਸਾਲ ਦੀ ਛੋਟੀ ਉਮਰ ਵਿਚ ਰਾਜਾ ਬਿਕਰਮ ਸਿੰਘ ਨੂੰ ਗੱਦੀ ਉਪੱਰ ਬਿਠਾਇਆ ਗਿਆ ਪਰ ਉਸ ਦੇ ਬਾਲਗ ਹੋਣ ਤਕ ਰਾਜ ਪ੍ਰਬੰਧ ਇਕ ਕੌਂਸਲ ਦੇ ਅਧੀਨ ਰਿਹਾ ।

ਇਸ ਦਾ ਖੇਤਰਫਲ 317 ਵ. ਕਿ. ਮੀ. (124 ਵਰਗ ਮੀਲ) ਸੀ।

ਹ. ਪੁ.–ਇੰਪ. ਗ. ਇੰਡ. 6: 184

**ਬਾਘਾ ਨਾਚ** : ਇਕ ਲੋਕ ਨਾਚ ਹੈ ਜੋ ਲਹਿੰਦੇ ਪੰਜਾਬ ਵਿਚ ਪ੍ਰਚਲਿਤ ਹੈ । ਇਸ ਨੂੰ ਬਾਘੀਆਂ ਪਾਉਣੀਆਂ ਵੀ ਕਿਹਾ ਜਾਂਦਾ ਹੈ । ਇਹ ਮਰਦਾਂ ਦਾ ਨਾਚ ਹੈ ਅਤੇ ਗੋਲ ਘੇਰਾ ਪਾ ਕੇ ਨੱਚਿਆ ਜਾਂਦਾ ਹੈ । ਨੱਚਣ ਵਾਲੇ ਦੋਹਾਂ ਬਾਹਵਾਂ ਨੂੰ ਉੱਚੀਆਂ ਫੈਲਾ ਕੇ ਪੈਰਾਂ ਨਾਲ ਧਮਕ ਦਿੰਦੇ ਅਤੇ ਬਗਲਾਂ ਵਜਾਉਂਦੇ ਹੋਏ ਘੇਰੇ ਵਿਚ ਘੁੰਮਦਿਆਂ ਮੂੰਹ ਵਿਚੋਂ ਕਈ ਤਰ੍ਹਾਂ ਦੀਆਂ ਅਵਾਜ਼ਾਂ ਕੱਢਦੇ ਹੋਏ ਨੱਚਦੇ ਹਨ।

ਹ. ਪੁ.–ਪੰ. ਲੋ. ਵਿ. ਕੋ.; ਪੰ.-ਰੰਧਾਵਾ

**ਬਾਜ ਸਿੰਘ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਣ ਵਾਲਾ ਬਲ ਗੋਤ ਦਾ ਇਕ ਜੱਟ ਸੀ ਜੋ ਪਿੰਡ ਮੀਰਪੁਰ ਦਾ ਵਸਨੀਕ ਸੀ । ਇਸ ਨੇ ਗੁਰੂ ਘਰ ਦੀ ਬਹੁਤ ਸੇਵਾ ਕੀਤੀ।

ਸੰਨ 1707 ਵਿਚ ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਸਿੰਘ ਸਜਾ ਕੇ ਪੰਜਾਬ ਦੇ ਜ਼ਾਲਮਾਂ ਦਾ ਨਾਸ਼ ਕਰਨ ਲਈ ਭੇਜਿਆ ਅਤੇ ਉਸ ਦੀ ਸਹਾਇਤਾ ਲਈ ਇਕ ਜੱਥਾ ਵੀ ਭੇਜਿਆ ਜਿਸ ਵਿਚ ਭਾਈ ਬਾਜ ਸਿੰਘ ਪਹਿਲੇ ਨੰਬਰ ਤੇ ਸੀ । ਇਸ ਨਾਲ ਚਾਰ ਹੋਰ ਸੂਰਬੀਰ ਬਾਬਾ ਬਿਨੋਦ ਸਿੰਘ, ਕਾਨ੍ਹ ਸਿੰਘ, ਰਾਮ ਸਿੰਘ ਤੇ ਬਿਜੈ ਸਿੰਘ ਵੀ ਸਨ । ਇਸ ਜੱਥੇ ਦੀ ਕਮਾਂਡ ਵੀ ਗੁਰੂ ਸਾਹਿਬ ਨੇ ਭਾਈ ਬਾਜ ਸਿੰਘ ਨੂੰ ਸੌਂਪੀ ਅਤੇ ਮਲਵਈ ਸਿੰਘਾਂ ਦੇ ਨਾਂ ਹੁਕਮਨਾਮੇ ਲਿਖਕੇ ਵੀ ਇਸ ਦੇ ਸਪੁਰਦ ਕੀਤੇ ਅਤੇ ਇਸ ਜੱਥੇ ਨੂੰ ਪੰਜਾਬ ਵੱਲ ਤੋਰਿਆ ।

ਗੁਰੂ ਸਾਹਿਬ ਦੇ ਹੁਕਮਨਾਮੇ ਜਦੋਂ ਵੱਖ ਵੱਖ ਇਲਾਕਿਆਂ ਦੇ ਸਿੱਖਾਂ ਕੋਲ ਪੁਜੇ ਤਾਂ ਉਹ ਸਾਰੇ ਜੱਥੇ ਲੈ ਕੇ ਬੰਦਾ ਬਹਾਦਰ ਦੀ ਕੁਮਕ ਨੂੰ ਚਲ ਪਏ । ਨਾਂਦੇੜ ਤੋਂ ਤੁਰਨ ਸਮੇਂ ਜਿਹੜਾ ਜੱਥਾ 25 ਸਿੰਘਾਂ ਦਾ ਸੀ ਉਹ ਹੌਲੀ ਹੌਲੀ ਸੈਂਕੜੇ ਤੇ ਫ਼ਿਰ ਹਜ਼ਾਰਾਂ ਵਿਚ ਬਦਲਦਾ ਗਿਆ ਜੋ ਸੋਨੀਪਤ ਤੇ ਕੈਥਲ ਵਿਚ ਦੀ ਹੁੰਦਾ ਹੋਇਆ ਸਮਾਣੇ ਪੁੱਜਾ । ਇਥੇ ਸਿੱਖ ਧਰਮ ਦੇ ਕਈ ਦੋਖੀ ਰਹਿੰਦੇ ਸਨ ਜਿਨ੍ਹਾਂ ਵਿਚ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲਾ ਜਲਾਦ ਸੱਯਦ ਜਲਾਲ-ਉਦ-ਦੀਨ, ਸਰਹਿੰਦ ਵਿਖੇ

ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਾਲੇ ਜਲਾਦ, ਸ਼ਾਸਲ ਬੇਗ ਤੇ ਬਾਸ਼ਲ ਬੇਗ ਸ਼ਾਮਲ ਸਨ । 11 ਨਵੰਬਰ, 1709 ਨੂੰ ਸਵੇਰੇ ਸਿੰਘਾਂ ਦੇ ਜੱਥੇ ਨੇ ਸਮਾਣਾ ਤਹਿਸ ਨਹਿਸ ਕਰ ਦਿੱਤਾ । ਇਸ ਉਪਰੰਤ ਇਹ ਘੁੜਾਮ, ਠਸਕਾ, ਮੁਸਤਫ਼ਾਬਾਦ, ਕਪੂਰੀ ਅਤੇ ਸਢੌਰਾ ਆਦਿ ਇਲਾਕਿਆਂ ਤੇ ਕਬਜ਼ਾ ਕਰਦੇ ਹੋਏ ਰੋਪੜ ਪੁੱਜ ਗਏ ।

ਰੋਪੜ ਦੀ ਜਿੱਤ ਤੋਂ ਬਾਅਦ ਸਿੰਘਾਂ ਦਾ ਅਗਲਾ ਤੇ ਅਹਿਮ ਨਿਸ਼ਨਾ ਸਰਹਿੰਦ ਸੀ ਜਿਥੋਂ ਦੇ ਸੂਬੇਦਾਰ ਵਜ਼ੀਰ ਖਾਂ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਇਆ ਸੀ। ਇਸ ਲੜਾਈ ਲਈ ਦੁਆਬੇ ਅਤੇ ਮਾਝੇ ਦੇ ਸਿੱਖ ਵੀ ਪੁੱਜ ਗਏ ।

12 ਮਈ, 1710 ਨੂੰ ਸਰਹਿੰਦ ਤੇ ਹਮਲਾ ਕਰਨ ਦਾ ਫੈਸਲਾ ਕੀਤਾ ਗਿਆ । ਸਰਹਿੰਦ ਤੋਂ 20 ਕਿ. ਮੀ. ਦੂਰ ਚਪੜ ਚਿੜੀ ਦੇ ਮੈਦਾਨ ਵਿਚ ਸਿੱਖਾਂ ਦਾ ਵਜ਼ੀਰ ਖਾਂ ਦੀ ਫ਼ੌਜ ਨਾਲ ਟਾਕਰਾ ਹੋਇਆ ਜਿਸ ਵਿਚ ਮੁਗਲਈ ਫ਼ੌਜ ਦੇ ਸੱਜੇ ਪਾਸੇ ਦੀ ਕਮਾਂਡ ਸ਼ੇਰ ਮੁਹੰਮਦ ਖਾਂ,, ਨਵਾਬ ਮਲੇਰਕੋਟਲਾ ਕੋਲ ਸੀ ਅਤੇ ਇਸ ਦੇ ਕੇਂਦਰ ਵਿਚ ਵਜ਼ੀਰ ਖਾਂ ਸੀ । ਸਿੱਖਾਂ ਵੱਲੋਂ ਸੱਜੇ ਪਾਸੇ ਦੀ ਕਮਾਂਡ ਭਾਈ ਬਾਜ ਸਿੰਘ ਅਤੇ ਖੱਬੇ ਪਾਸੇ ਦੀ ਭਾਈ ਬਿਨੋਦ ਸਿੰਘ ਕਰ ਰਿਹਾ ਸੀ ਜਦੋਂ ਕਿ ਬੰਦਾ ਬਹਾਦਰ ਵਜ਼ੀਰ ਖਾਂ ਦੇ ਮੁਕਾਬਲੇ ਲਈ ਕੇਂਦਰ ਵਿਚ ਸੀ । ਜਿਵੇਂ ਹੀ ਵਜ਼ੀਰ ਖਾਂ ਬੰਦਾ ਬਹਾਦਰ ਨਾਲ ਲੜਨ ਲਈ ਸਾਹਮਣੇ ਹੋਇਆ ਤਾਂ ਭਾਈ ਬਾਜ ਸਿੰਘ ਅਤੇ ਬਿਨੋਦ ਸਿੰਘ ਬੰਦਾ ਬਹਾਦਰ ਦੀ ਸਹਾਇਤਾ ਲਈ ਉਸ ਨਾਲ ਆ ਰਲੇ । ਇਸ ਲੜਾਈ ਵਿਚ ਵਜ਼ੀਰ ਖਾਂ ਮਾਰਿਆ ਗਿਆ ਜਿਸ ਬਾਰੇ ਵਿਦਵਾਨਾਂ ਦੀਆਂ ਵੱਖਰੀਆਂ ਵੱਖਰੀਆਂ ਰਾਵਾਂ ਹਨ । ਮੀਰ ਮੁਹੰਮਦ ਅਹਸਨ ਇਜਾਦ ਲਿਖਦਾ ਹੈ ਕਿ ਬਾਜ ਸਿੰਘ ਉਸ ਉੱਪਰ ਝਪਟਿਆ । ਵਜ਼ੀਰ ਖਾਂ ਨੇ ਉਸ ਨੂੰ ਬਰਛਾ ਮਾਰਿਆ ਪਰ ਬਾਜ ਸਿੰਘ ਨੇ ਇਹ ਫੜ ਲਿਆ ਅਤੇ ਉਹੀ ਬਰਛਾ ਉਸ ਨੇ ਮੁੜ ਵਜ਼ੀਰ ਖ਼ਾਂ ਨੂੰ ਮਾਰਿਆ ਜਿਹੜਾ ਉਸ ਦੇ ਘੋੜੇ ਦੇ ਸਿਰ ਵਿਚ ਲਗਾ । ਵਜ਼ੀਰ ਖ਼ਾਂ ਨੇ ਇਸ ਨੂੰ ਤੀਰ ਮਾਰਿਆ ਜੋ ਇਸ ਦੀ ਬਾਂਹ ਵਿਚ ਲਗਾ ਅਤੇ ਨਾਲ ਹੀ ਤਲਵਾਰ ਨਾਲ ਇਸ ਤੇ ਵਾਰ ਕੀਤਾ । ਇਸ ਦੀ ਸਹਾਇਤਾ ਲਈ ਝੱਟ ਫ਼ਤਹਿ ਸਿੰਘ ਪੁੱਜ ਗਿਆ ਅਤੇ ਉਸ ਨੇ ਵਜ਼ੀਰ ਖ਼ਾ ਦਾ ਇਕ ਮੋਢਾ ਲਾਹ ਸੁਟਿਆ ਅਤੇ ਵਜ਼ੀਰ ਖ਼ਾਂ ਮਰ ਗਿਆ । ਲਤੀਫ਼ ਅਨੁਸਾਰ ਉਸ ਦੀ ਮੌਤ ਤੀਰ ਨਾਲ ਹੋਈ । ਕਨ੍ਹੱਈਆ ਲਾਲ ਅਨੁਸਾਰ ਉਸ ਦੀ ਛਾਤੀ ਵਿਚ ਗੋਲੀ ਲਗੀ ਜਦੋਂ ਕਿ ਮੈਕਾਲਫ਼ ਲਿਖਦਾ ਹੈ ਕਿ ਬੰਦਾ ਬਹਾਦਰ ਨੇ ਉਸ ਦਾ ਸਿਰ ਕੱਟਿਆ । ਆਖ਼ਰ ਸਰਹਿੰਦ ਤੇ ਸਿੱਖਾਂ ਦਾ ਕਬਜ਼ਾ ਹੋ ਗਿਆ । ਸਰਹਿੰਦ ਉਸ ਸਮੇਂ 28 ਪਰਗਨਿਆਂ ਦਾ ਇਲਾਕਾ ਸੀ। ਬੰਦਾ ਬਹਾਦਰ ਨੇ ਬਾਜ ਸਿੰਘ ਨੂੰ ਇਸ ਦਾ ਗਵਰਨਰ ਨਿਯੁਕਤ ਕਰ ਦਿੱਤਾ।

ਜੁਲਾਈ, 1710 ਵਿਚ ਬਹਾਦਰ ਸ਼ਾਹ ਨੇ ਬੰਦਾ ਬਹਾਦਰ ਦੀਆਂ ਕਾਰਵਾਈਆਂ ਵਿਰੁੱਧ ਚੜ੍ਹਾਈ ਕੀਤੀ ਅਤੇ ਜੁਲਾਈ, 1710 ਵਿਚ ਉਸ ਨੇ ਸਰਹਿੰਦ ਵਿਖੇ ਆਪਣਾ ਗਵਰਨਰ ਲਾ ਦਿੱਤਾ । ਬਾਜ ਸਿੰਘ ਮੁੜ ਬੰਦਾ ਬਹਾਦਰ ਕੋਲ ਪੁੱਜ ਗਿਆ । 18 ਫ਼ਰਵਰੀ, 1712 ਵਿਚ ਬਹਾਦਰ ਸ਼ਾਹ ਦੀ ਮੌਤ ਨਾਲ ਸਿੱਖ ਇਕ ਵਾਰ ਫ਼ਿਰ ਉਭਰੇ । ਇਸ ਉਪਰੰਤ ਫ਼ਰੁਖ਼ਸੀਅਰ ਨੇ ਬੰਦਾ ਬਹਾਦਰ ਵਿਰੁੱਧ ਚੜ੍ਹਾਈ ਕੀਤੀ । ਉਸ ਨੇ ਲੋਹਗੜ੍ਹ ਤੇ ਕਬਜ਼ਾ ਕਰ ਲਿਆ । ਇਕ ਸਾਲ ਪਹਾੜਾਂ ਵਿਚ ਸ਼ਾਂਤੀ ਨਾਲ ਰਹਿਣ ਤੋਂ ਬਾਅਦ ਮੈਦਾਨਾਂ ਵਿਚ ਇਨ੍ਹਾਂ ਨੇ ਮੁੜ ਹਮਲੇ ਸ਼ੁਰੂ ਕਰ ਦਿੱਤੇ । ਬਟਾਲੇ ਤੇ ਕਲਾਨੌਰ ਵਿਚਕਾਰ ਇਨ੍ਹਾਂ ਦੀ ਫ਼ੌਜ ਨੂੰ ਅਬਦੁਲ ਸਮਦ ਖਾਂ ਦੀ ਫ਼ੌਜ ਨਾਲ ਟਾਕਰਾ ਕਰਨਾ ਪਿਆ। ਉਥੋਂ ਭੱਜ ਕੇ ਇਹ ਗੁਰਦਾਸਪੁਰ ਤੋਂ 6 ਕਿ.ਮੀ. ਦੂਰ ਗੁਰਦਾਸ ਨੰਗਲ ਵਿਖੇ ਦੁਨੀ ਚੰਦ ਦੀ ਹਵੇਲੀ ਵਿਚ ਪੁੱਜ ਗਏ । ਅੱਠ ਮਹੀਨੇ ਇਥੇ ਫ਼ੌਜ ਦਾ ਘੇਰਾ ਪਿਆ ਰਿਹਾ । ਇਥੇ ਸਿੱਖ ਫ਼ੌਜ ਨੇ ਬੜੇ ਤਸੀਹੇ ਝੱਲੇ। ਅਖ਼ੀਰ 7 ਦਸੰਬਰ, 1715 ਨੂੰ ਮੁਗ਼ਲ ਫ਼ੌਜ ਨੇ ਹਵੇਲੀ ਤੇ ਕਬਜ਼ਾ ਕਰ ਲਿਆ । ਬੰਦਾ ਬਹਾਦਰ, ਬਾਜ ਸਿੰਘ, ਬਿਨੋਦ ਸਿੰਘ ਸਹਿਤ 200 ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਦਿੱਲੀ ਲਿਜਾਇਆ ਗਿਆ ।

ਫ਼ਰੁਖ਼ਸੀਅਰ ਦੇ ਹੁਕਮ ਨਾਲ ਇਨ੍ਹਾਂ ਨੂੰ ਵੱਖ ਕਿਲੇ ਵਿਚ ਰੱਖਿਆ ਗਿਆ । 9 ਜੂਨ, 1716 ਨੂੰ ਬੰਦਾ ਬਹਾਦਰ, ਬਾਜ ਸਿੰਘ ਆਦਿ ਸਰਦਾਰਾਂ ਨੂੰ ਬਾਹਰ ਕੱਢਿਆ ਗਿਆ । ਇਤਿਹਾਸਕਾਰਾਂ ਅਨੁਸਾਰ ਬਾਜ ਸਿੰਘ ਨੂੰ ਵੀ ਇਥੇ ਹੀ ਸ਼ਹੀਦ ਕਰ ਦਿੱਤਾ ਗਿਆ ।

ਹ. ਪੁ.–ਤ. ਗੁ.ਖਾ.; ਮ. ਕੋ.; ਪੰਜਾਬ ਦਾ ਇਤਿਹਾਸ-ਭਗਤ ਸਿੰਘ: 350-368; ਹਿ. ਸਿ.-ਹਰੀ ਰਾਮ ਗੁਪਤਾ: 6, 12, 14

**ਬਾਜਕ** : ਇਤਿਹਾਸਕ ਮਹੱਤਤਾ ਰੱਖਣ ਵਾਲਾ ਇਹ ਪਿੰਡ ਜ਼ਿਲ੍ਹਾ ਅਤੇ ਤਹਿਸੀਲ ਬਠਿੰਡਾ ਵਿਚ, ਗਿੱਦੜਬਾਹਾ ਤੋਂ 10 ਕਿ. ਮੀ. ਦੀ ਦੂਰੀ ਤੇ ਸਥਿਤ ਹੈ ।

ਮਾਲਵੇ ਦੀ ਯਾਤਰਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਪਿੰਡ ਬਿਰਾਜੇ ਸਨ । ਉਦੋਂ ਇਸ ਪਿੰਡ ਵਿਚ ਸੁੱਖੂ ਅਤੇ ਬੁੱਧੂ ਨਾਂ ਦੇ ਦੋ ਦੀਵਾਨੇ ਸਾਧੂ ਰਹਿੰਦੇ ਸਨ ਜਿਨ੍ਹਾਂ ਨੇ ਬਹੁਤ ਹੀ ਸ਼ਰਧਾ ਅਤੇ ਪ੍ਰੇਮ ਨਾਲ ਗੁਰੂ ਜੀ ਦੀ ਸੇਵਾ ਕੀਤੀ । ਇਨ੍ਹਾਂ ਨੇ ਗੁਰੂ ਜੀ ਨੂੰ ਮਾਲਵੇ ਦਾ ਇਕ ਗੀਤ ਗਾ ਕੇ ਸੁਣਾਇਆ :-

''ਕੱਚਾ ਕੋਠਾ ਵਿਚ ਵਸਦਾ ਜਾਨੀ।
ਸਦਾ ਨਾ ਮਾਪੇ, ਨਿੱਤ ਨਾ ਜਾਆਨੀ,
ਚਲਣਾ ਅੱਗੇ ਹੋਇ, ਗੁਮਾਨੀ।''

ਫ਼ਿਰ ਇਨ੍ਹਾਂ ਨੇ ਗੁਰੂ ਜੀ ਨੂੰ ਮਾਛੀਵਾੜੇ ਵਾਲਾ ਭੇਸ ਕਰਨ ਲਈ ਬੇਨਤੀ ਕੀਤੀ ਅਤੇ ਗੁਰੂ ਜੀ ਨੇ ਬੇਨਤੀ ਕਬੂਲ ਕਰ ਕੇ ਮਾਛੀਵਾੜੇ ਵਾਲਾ ਲਿਬਾਸ ਪਹਿਨਿਆ। ਇਨ੍ਹਾਂ ਸਾਧੂਆਂ ਨੇ ਸਿੱਖਾਂ ਨਾਲ ਮਿਲ ਕੇ ਗੁਰੂ ਜੀ ਦਾ ਪਲੰਘ ਚੁੱਕਿਆ ਅਤੇ ਉਨ੍ਹਾਂ ਨੂੰ ਜੱਸੀ ਪਹੁੰਚਾਇਆ।

ਬਾਜਕ ਪਿੰਡ ਨਾਲ ਸਬੰਧਤ ਗੁਰੂ ਜੀ ਦੀ ਇਸ ਯਾਦ ਨੂੰ ਸਦੀਵੀ ਬਣਾਉਣ ਲਈ ਇਥੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ।

ਸੰਨ 1981 ਦੇ ਅੰਕੜਿਆ ਮੁਤਾਬਕ ਪਿੰਡ ਬਾਜਕ ਦਾ ਕੁੱਲ ਰਕਬਾ 1,091 ਹੈਕਟੇਅਰ ਹੈ ।

ਹ. ਪੁ.–ਮ. ਕੋ. 850; ਤ. ਗਾ. ਗੁ. : 227; ਡਿ. ਸੈਂ. ਹੈਂ. ਬੁ-ਬਠਿੰਡਾ (1981)

**ਬਾਜਪੇਈ, ਹੰਸਰਾਮ** : ਇਹ ਬ੍ਰਜਭਾਸ਼ਾ ਦਾ ਇਕ ਉੱਘਾ ਕਵੀ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਤਕ ਦਰਬਾਰ ਦਾ ਇਕ ਰਤਨ ਸੀ ਅਤੇ ਪ੍ਰਸਿੱਧ ਹਿੰਦੀ ਕਵੀ ਚੰਦਰ ਸ਼ੇਖਰ ਬਾਜਪੇਈ ਦਾ ਪੜਦਾਦਾ ਸੀ । ਇਹ ਫ਼ਤਹਿਪੁਰ (ਉੱਤਰ ਪ੍ਰਦੇਸ਼) ਦਾ ਵਸਨੀਕ ਸੀ ਅਤੇ ਗੁਰੂ ਦਰਬਾਰ ਦਾ ਸੁਤੰਤਰ

ਵਾਤਾਵਰਣ ਅਤੇ ਵਿਦਵਾਨਾਂ ਨੂੰ ਮਿਲਦੇ ਆਦਰ ਮਾਣ ਕਾਰਨ ਇਹ ਗੁਰੂ ਜੀ ਦੇ ਦਰਬਾਰ ਵਿਚ ਆ ਸ਼ਾਮਲ ਹੋਇਆ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਮਹਾਭਾਰਤ ਦੇ ਅਨੁਵਾਦਕਾਂ ਵਿਚ ਇਸ ਦੀ ਥਾਂ ਨਿੱਖੜਵੀਂ ਸੀ । ਇਸ ਨੇ ਅਨੰਦਪੁਰ ਸਾਹਿਬ ਵਿਖੇ ਰਹਿ ਕੇ 1695 ਈ. ਵਿਚ ਮਹਾਭਾਰਤ ਦੇ 'ਕਰਣ-ਪਰਵ' ਦਾ ਕਾਵਿ ਅਨੁਵਾਦ ਕੀਤਾ ਜਿਸ ਦੇ 1581 ਛੰਦ ਹਨ ਅਤੇ ਜਿਸ ਦੇ ਸੇਵਾਫਲ ਵੱਜੋਂ ਗੁਰੂ ਜੀ ਨੇ ਇਸ ਨੂੰ ਸੱਠ ਹਜ਼ਾਰ ਟਕਾ ਇਨਾਮ ਵੱਜੋਂ ਦਿੱਤਾ।

ਇਸ ਕਵੀ ਦੀ ਰਚਨਾ ਵਿਚ ਸਥਿਤੀ ਅਨੁਸਾਰ ਵਰਨਣ, ਓਜ ਅਤੇ ਪ੍ਰਸਾਦ ਦੋਵੇਂ ਗੁਣ ਮਿਲਦੇ ਹਨ । ਉਪਮਾਵਾਂ ਅਦਭੁਤ ਹਨ ਅਤੇ ਰੂਪਕ ਬੰਨ੍ਹਣ ਵਿਚ ਕਮਾਲ ਕੀਤਾ ਹੈ । ਸ਼ਬਦ ਅਲੰਕਾਰਾਂ ਵਿਚ ਇਸ ਦੀ ਕੋਈ ਵਿਸ਼ੇਸ਼ ਰੁਚੀ ਨਹੀਂ ਸੀ ਪਰ ਇਸ ਦੀ ਰਚਨਾ ਵਿਚ ਅਨੁਪ੍ਰਾਸ ਅਤੇ ਯਮਕ ਮਿਲਦੇ ਹਨ ਅਤੇ ਵਰਣਨ ਵਿਚ ਰਵਾਨੀ ਹੈ।

ਇਸ ਨੇ ਆਪਣੀ ਰਚਨਾ ਵਿਚ ਗੁਰੂ ਜੀ ਦੀ ਵੀਰਤਾ ਅਤੇ ਉਦਾਰਤਾ ਤੋਂ ਇਲਾਵਾ ਗੁਰੂ-ਵਿਅਕਤਿੱਤਵ ਦੀ ਵੀ ਬਹੁਤ ਸ਼ਲਾਘਾ ਕੀਤੀ ਹੈ ।

ਹ. ਪੁ.–ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ-ਪਿਆਰਾ ਸਿੰਘ ਪਦਮ; ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ-ਦੇਵਿੰਦਰ ਸਿੰਘ ਵਿਦਿਆਰਥੀ :45

**ਬਾਜਵਾ** : ਜੱਟਾਂ ਦਾ ਇਕ ਕਬੀਲਾ ਹੈ ਜੋ ਦੇਸ਼ਵੰਡ ਤੋਂ ਪਹਿਲਾਂ ਸਿਆਲਕੋਟ, ਮੁਲਤਾਨ ਅਤੇ ਮਿੰਟਗੁਮਰੀ ਇਲਾਕੇ ਵਿਚ ਆਬਾਦ ਸੀ । ਸਿਆਲਕੋਟ ਜ਼ਿਲ੍ਹੇ ਦੀ ਪਸਰੂਰ ਅਤੇ ਰਾਯਾ ਤਹਿਸੀਲ ਵਿਚ ਅਤੇ ਦੱਖਣ ਪੂਰਬ ਵੱਲ ਜ਼ਫ਼ਰਵਾਲ ਵਿਚ ਇਹ ਚੋਖੀ ਗਿਣਤੀ ਵਿਚ ਰਹਿੰਦੇ ਸਨ । ਜੰਮੂ ਦੀਆਂ ਪਹਾੜੀਆਂ ਤੇ ਪੈਰਾਂ ਵਿਚਲੇ ਸਿਆਲਕੋਟ ਦੇ ਖੇਤਰ ਵਿਚ ਇਨ੍ਹਾਂ ਦੀ ਆਬਾਦੀ ਇੰਨੀ ਜ਼ਿਆਦਾ ਸੀ ਕਿ ਇਸ ਖੇਤਰ ਨੂੰ ਬਾਜਵਾਤ ਕਿਹਾ ਜਾਂਦਾ ਸੀ ।

ਬਾਜੂ ਰਾਜਪੂਤ ਅਤੇ ਬਾਜਵਾ ਜੱਟ ਇਕੋ ਹੀ ਵਡੇਰੇ ਦੇ ਵੰਸ਼ਜ ਹਨ । ਇਨ੍ਹਾਂ ਦੋਹਾਂ ਕਬੀਲਿਆਂ ਅਨੁਸਾਰ ਇਹ ਸੂਰਜਬੰਸੀ ਹਨ ਅਤੇ ਇਨ੍ਹਾਂ ਦਾ ਵਡੇਰਾ ਸ਼ਾਲਿਪ ਸੀ ਜੋ ਸਿਕੰਦਰ ਲੋਧੀ ਦੇ ਰਾਜ ਸਮੇਂ ਝੰਗ ਵਿਚ ਔਜ ਵਿਖੇ ਰਹਿੰਦਾ ਸੀ । ਇਹ ਦਿੱਲੀ ਦੇ ਬਾਦਸ਼ਾਹ ਨੂੰ ਖਿਰਾਜ ਦਿੰਦਾ ਸੀ । ਫ਼ਿਰ ਕਿਸੇ ਝਗੜੇ ਕਾਰਨ ਸ਼ਾਹੀ ਫ਼ੌਜਾਂ ਨੇ ਔਜ ਨੂੰ ਘੇਰ ਲਿਆ ਅਤੇ ਸ਼ਾਲਿਪ ਨੇ ਜ਼ਹਿਰ ਖਾ ਕੇ ਆਤਮਹੱਤਿਆ ਕਰ ਲਈ । ਇਸ ਲੜਾਈ ਵਿਚ ਸ਼ਾਲਿਪ ਦੇ ਸਿਰਫ਼ ਦੋ ਲੜਕੇ ਕਲ ਅਤੇ ਯਿਸ਼ (ਕਈ ਇਨ੍ਹਾਂ ਦਾ ਨਾਂ ਕਲਸ ਅਤੇ ਲੀਸ ਦੱਸਦੇ ਹਨ) ਹੀ ਬਚੇ। ਇਹ ਬਾਜ਼ ਨਾਲ ਸ਼ਿਕਾਰ ਕਰਨ ਵਾਲੇ ਪੰਛੀਆਂ ਦੇ ਸ਼ਿਕਾਰੀ ਦਾ ਭੇਸ ਧਾਰ ਕੇ ਕਿਲੇ ਵਿਚੋਂ ਬਚ ਨਿਕਲੇ । ਕਲ ਨੇ ਪਸਰੂਰ ਤਹਿਸੀਲ ਦੇ ਇਕ ਸੰਧੂ ਜੱਟ ਦੀ ਸ਼ਰਨ ਲਈ ਅਤੇ ਇਕ ਜੱਟੀ ਨਾਲ ਵਿਆਹ ਕਰਵਾਇਆ। ਇਸ ਦੀ ਔਲਾਦ ਬਾਜਵਾ ਨਾਂ ਨਾਲ ਪ੍ਰਸਿੱਧ ਹੋਈ।

ਯਿਸ਼ ਨੇ ਜੰਮੂ ਦੇ ਇਕ ਰਾਜਪੂਤ ਕੋਲ ਨੌਕਰੀ ਕਰ ਲਈ। ਇਹ ਬਾਜਵਾਤ ਵਿਖੇ ਰਹਿਣ ਲੱਗ ਪਿਆ ਅਤੇ ਇਸ ਦੀ ਔਲਾਦ ਬਾਜੂ ਅਖਵਾਈ । ਬਾਜੂ ਅਤੇ ਬਾਜਵਾ ਨਾਂ 'ਬਾਜ਼' ਤੋਂ ਹੀ ਵਿਗਾੜ ਕੇ ਬਣੇ ਹਨ।

ਇਕ ਹੋਰ ਕਥਾ ਅਨੁਸਾਰ ਇਨ੍ਹਾਂ ਕਬੀਲਿਆਂ ਦਾ ਵਡੇਰਾ ਸਿਆਲਕੋਟ ਦਾ ਰਹਿਣ ਵਾਲਾ ਰਾਇ ਜੱਸ ਸੀ ਜਿਸ ਨੇ ਰਾਇ ਪਿਥੌਰਾ ਨੂੰ ਦਿੱਲੀ ਵਿਚੋਂ ਕੱਢਿਆ ਸੀ ।

ਇਹ ਵਿਆਹ ਸਮੇਂ ਆਪਣੇ ਜਠੇਰੇ ਬਾਬਾ ਮੰਗਾ ਨੂੰ ਪੂਜਦੇ ਹਨ ਅਤੇ ਜੰਡੀਆਂ ਤੇ ਛਤਰੇ ਦੀ ਰੀਤ ਕਰਦੇ ਹਨ।

ਹ. ਪੁ.–ਗ. ਟ੍ਰਾ. ਕਾ.; ਪੰ. ਕਾ.; ਪੰ. ਲੋ. ਵਿ.ਕੋ.

**ਬਾਜੀਦਪੁਰ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੀਵਨ-ਪੈੜਾਂ ਨਾਲ ਸਬੰਧਤ ਇਹ ਪਿੰਡ ਜ਼ਿਲ੍ਹਾ ਫ਼ਿਰੋਜ਼ਪੁਰ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਫ਼ਿਰੋਜ਼ਪੁਰ ਤੋਂ ਲਗਭਗ 6 ਕਿ. ਮੀ. ਦੀ ਦੂਰੀ ਫ਼ਿਰੋਜ਼ਪੁਰ ਮੋਗਾ ਸੜਕ ਉੱਪਰ ਸਥਿਤ ਹੈ।

ਲੋਕ ਪ੍ਰਚਲਿਤ ਸਾਖੀ ਅਨੁਸਾਰ ਗੁਰੂ ਜੀ ਇਥੇ ਸ਼ਿਕਾਰ ਕਰਨ ਲਈ ਗਏ ਤਾਂ ਇਕ ਤਿੱਤਰ ਨਿਕਲਿਆ । ਗੁਰੂ ਜੀ ਨੇ ਤਿੱਤਰ ਨੂੰ ਜਿਉਂਦਿਆਂ ਹੀ ਪਕੜ ਲਿਆ ਅਤੇ ਪਿੰਡ ਪਹੁੰਚ ਕੇ ਆਪਣੇ ਪਾਲਤੂ ਬਾਜ਼ ਨੂੰ ਖਵਾ ਦਿੱਤਾ । ਸਿੱਖਾਂ ਨੇ ਪੁੱਛਿਆ ਕਿ ਗੁਰੂ ਜੀ ਆਪ ਜੀ ਨੇ ਨਿੱਕੇ ਜਿਹੇ ਜੀਵ ਲਈ ਇੰਨਾ ਯਤਨ ਕਿਉਂ ਕੀਤਾ? ਗੁਰੂ ਜੀ ਨੇ ਉੱਤਰ ਦਿੱਤਾ ਕਿ ਮੈਂ ਜ਼ਾਮਨੀ ਪੂਰੀ ਕੀਤੀ ਹੈ। ਪਿਛਲੇ ਜਨਮ ਵਿਚ ਇਹ ਤਿੱਤਰ ਜੱਟ ਅਤੇ ਬਾਜ਼ ਬਾਣੀਆ ਸੀ । ਜੱਟ ਮੇਰੀ ਜ਼ਾਮਨੀ ਉੱਤੇ ਬਾਣੀਏ ਕੋਲੋਂ ਕੁਝ ਰੁਪਏ ਲੈ ਗਿਆ ਪਰ ਮਗਰੋਂ ਉਸ ਨੇ ਇਹ ਕਰਜ਼ਾ ਨਾ ਚੁਕਾਇਆ। ਇਸੇ ਲਈ ਮੈਂ ਤਿੱਤਰ ਰੂਪੀ ਜੱਟ ਨੂੰ ਬਾਜ਼ ਰੂਪੀ ਬਾਣੀਏ ਦੇ ਜਿਉਂਦਾ ਹੀ ਹਵਾਲੇ ਕਰ ਦਿੱਤਾ ਹੈ। ਇਥੋਂ ਗੁਰੂ ਜੀ ਮੁਕਤਸਰ ਵਾਪਸ ਆ ਗਏ ।

ਸਭ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੇ ਇਕ ਅਹਿਲਕਾਰ, ਸ. ਬਿਸ਼ਨ ਸਿੰਘ ਆਹਲੂਵਾਲੀਆ ਨੇ ਇਥੇ ਮੰਜੀ ਸਾਹਿਬ ਬਣਵਾਇਆ । ਰਾਜਾ ਪਹਾੜ ਸਿੰਘ (ਫ਼ਰੀਦਕੋਟ ਰਿਆਸਤ) ਨੇ 51 ਰੁਪਏ ਸਾਲਾਨਾ ਦੀ ਰਕਮ ਲੰਗਰ ਦੀ ਰਸਦ ਲਈ ਮੁਕਰਰ ਕੀਤੀ । ਇਸ ਉਪਰੰਤ ਰਾਜਾ ਬਲਬੀਰ ਸਿੰਘ (ਰਿਆਸਤ ਫ਼ਰੀਦਕੋਟ) ਦੀ ਰਾਣੀ ਹਰਦਿੱਤ ਕੌਰ ਨੇ ਵੀ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਕੁਝ ਸੇਵਾ ਕਰਵਾਈ ਅਤੇ ਫ਼ਿਰ ਫ਼ਰੀਦਕੋਟ ਦੇ ਮਹਾਰਾਜਾ ਬ੍ਰਿਜਿੰਦਰ ਸਿੰਘ ਦੀ ਮਾਤਾ ਰਾਣੀ ਨਰਿੰਦਰ ਕੌਰ ਨੇ 1922-23 ਈ. ਵਿਚ ਤੇਰ੍ਹਾਂ ਹਜ਼ਾਰ ਰੁਪਏ ਖ਼ਰਚ ਕਰ ਕੇ ਇਸ ਸਥਾਨ ਤੇ ਸੁੰਦਰ ਗੁਰਦੁਆਰੇ ਦੀ ਉਸਾਰੀ ਕਰਵਾਈ ਅਤੇ ਲੰਗਰ ਲਈ ਬਰਤਨ ਅਤੇ 'ਗੁਰੂ ਗ੍ਰੰਥ ਸਾਹਿਬ' ਦੇ ਸ਼ਿੰਗਾਰ ਦਾ ਸਮਾਨ ਅਰਪਣ ਕੀਤਾ । ਸੰਨ 1928 ਵਿਚ ਮਾਈ ਮਹਿੰਦਰ ਕੌਰ (ਫ਼ਰੀਦਕੋਟ ਦੇ ਮਹਾਰਾਜਾ ਹਰਿੰਦਰ ਸਿੰਘ ਦੀ ਮਾਤਾ) ਨੇ ਇਥੇ ਪੱਕਾ ਸਰੋਵਰ ਬਣਵਾਇਆ। ਰਿਆਸਤ ਫ਼ਰੀਦਕੋਟ ਨੇ ਗੁਰਦੁਆਰਾ ਸਾਹਿਬ ਦੇ ਨਾਂ ਰਸਦਾਂ ਲਾਈਆਂ ਹੋਈਆਂ ਸਨ।

ਹ. ਪੁ.–ਮ. ਕੋ.851; ਤ. ਗਾ. ਗੁ. 223-224; ਤ. ਗੁ. ਖਾ.

**ਬਾਣ** : ਇਹ ਰਾਖਸ਼ ਬਲਿ ਦਾ ਵੱਡਾ ਪੁੱਤਰ ਸੀ ਜਿਸ ਦੀਆਂ ਹਜ਼ਾਰ ਬਾਹਾਂ ਸਨ ਅਤੇ ਇਹ ਸ੍ਰੋਣਿਤਪੁਰ ਦਾ ਰਾਜਾ ਸੀ। ਇਸ ਨੂੰ ਵੈਰੁਚੀ ਵੀ ਕਹਿੰਦੇ ਹਨ । ਇਹ ਸ਼ਿਵ ਜੀ ਦਾ ਪਿਆਰਾ ਅਤੇ ਵਿਸ਼ਨੂੰ ਜੀ ਦਾ ਦੁਸ਼ਮਣ ਸੀ । ਇਸ ਦੀ ਧੀ ਊਸ਼ਾ ਦਾ ਸ੍ਰੀ ਕ੍ਰਿਸ਼ਨ ਜੀ ਦੇ ਪੋਤਰੇ ਅਨਿਰੁਧ ਨਾਲ ਪ੍ਰੇਮ ਹੋ ਗਿਆ ਅਤੇ ਉਸ ਨੇ ਅਨਿਰੁਧ ਨੂੰ ਘਰ ਬੁਲਵਾਇਆ । ਜਦੋਂ ਇਸ ਬਾਰੇ ਇਸ ਨੂੰ ਪਤਾ ਲਗਿਆ ਤਾਂ ਇਸ ਨੇ ਉਸ ਨੂੰ ਕੈਦ ਕਰ ਲਿਆ । ਕ੍ਰਿਸ਼ਨ ਜੀ, ਬਲਰਾਮ ਅਤੇ ਪ੍ਰਦੁਮਨ ਉਸ ਨੂੰ ਛੁਡਾਉਣ ਲਈ ਗਏ ।

ਬਾਣ ਨੇ ਉਨ੍ਹਾਂ ਦਾ ਪੂਰੀ ਤਰ੍ਹਾਂ ਮੁਕਾਬਲਾ ਕੀਤਾ । ਸ਼ਿਵ ਜੀ ਅਤੇ ਉਨ੍ਹਾਂ ਦੇ ਪੁੱਤਰ ਕਾਰਤਿਕੇਯ ਨੇ ਬਾਣ ਦੀ ਸਹਾਇਤਾ ਕੀਤੀ। ਇਸ ਯੁੱਧ ਵਿਚ ਇਸ ਦੀਆਂ ਬਹੁਤ ਸਾਰੀਆਂ ਬਾਹਵਾਂ ਕ੍ਰਿਸ਼ਨ ਜੀ ਦੇ ਚੱਕਰ ਵਿਚ ਆ ਕੇ ਕਟੀਆਂ ਗਈਆਂ। ਸ਼ਿਵ ਜੀ ਦੇ ਦਲ ਨੇ ਵੀ ਹਾਰ ਖਾਧੀ । ਆਖਰ ਸ਼ਿਵ ਜੀ ਨੇ ਸ੍ਰੀ ਕ੍ਰਿਸ਼ਨ ਜੀ ਨਾਲ ਸੁਲ੍ਹਾ ਕਰ ਕੇ ਇਸ ਦੀ ਜਾਨ ਬਖਸ਼ੀ ਕਰਵਾਈ । ਅਨਿਰੁਧ ਊਸ਼ਾ ਨੂੰ ਲੈ ਕੇ ਦਵਾਰਕਾ ਪਹੁੰਚਿਆ ਅਤੇ ਆਨੰਦ ਨਾਲ ਰਹਿਣ ਲੱਗਾ।

ਹ. ਪੁ.–ਹਿੰ. ਮਿ. ਕੋ.: 392; ਮ. ਕੋ.:1090

**ਬਾਣਗੜ੍ਹ (ਜੈਤੋਵਾਲ)** : ਆਨੰਦਪੁਰ ਸਾਹਿਬ ਦੇ ਨੇੜੇ ਪਿੰਡ ਜੈਤੋਵਾਲ ਵਿਖੇ ਗੁਰੂ ਗੋਬਿੰਦ ਸਿੰਘ ਜੀ ਯਾਦ ਨਾਲ ਸਬੰਧਤ ਇਕ ਇਤਿਹਾਸਕ ਗੁਰਦੁਆਰਾ ਹੈ ਜਿਹੜਾ ਗੁਰੂ ਜੀ ਦੀ ਆਲੌਕਿਕ ਧਨੁਖ ਵਿਦਿਆ ਦੀ ਗਵਾਹੀ ਦਿੰਦਾ ਹੈ।



ਗੁ. ਬਾਣਗੜ੍ਹ (ਜੈਤੋਵਾਲ)

ਔਰੰਗਜ਼ੇਬ ਦੀ ਸ਼ਾਹੀ ਫ਼ੌਜ ਅਤੇ ਪਹਾੜੀ ਰਾਜਿਆਂ ਦੀ ਸੈਨਾ ਜਦੋਂ ਅਨੰਦਪੁਰ ਸਾਹਿਬ ਨੂੰ ਘੇਰਾ ਪਾਈ ਗੁਰੂ ਜੀ ਨਾਲ ਯੁੱਧ ਕਰ ਰਹੀ ਸੀ ਤਾਂ ਇਕ ਦਿਨ ਜਰਨੈਲ ਇਕੱਠੇ ਹੋ ਕੇ ਸ਼ਤਰੰਜ ਖੇਡ ਰਹੇ ਸਨ ਕਿ ਅਚਾਨਕ ਇਕ ਤੀਰ ਉਨ੍ਹਾਂ ਦੇ ਮੰਜੇ ਦੇ ਪਾਵੇ ਤੇ ਆ ਕੇ ਲੱਗਿਆ । ਤੀਰ ਉੱਤੇ ਸੋਨਾ ਲੱਗਿਆ ਹੋਣ ਕਰ ਕੇ ਉਨ੍ਹਾਂ ਨੇ ਪਛਾਣ ਲਿਆ ਕਿ ਇਹ ਤੀਰ ਗੁਰੂ ਜੀ ਦਾ ਹੈ। ਉਹ ਹੈਰਾਨ ਹੋ ਕੇ ਸੋਚਣ ਲਗੇ ਕਿ ਇੰਨੀ ਦੂਰ ਤੋਂ ਤੀਰ ਆਉਣਾ ਗੁਰੂ ਜੀ ਦੀ ਵੱਡੀ ਕਰਾਮਾਤ ਜਾਂ ਜਾਦੂਗਰੀ ਦਾ ਕੰਮ ਹੈ । ਇੰਨੇ ਵਿਚ ਇਕ ਹੋਰ ਤੀਰ ਆਇਆ ਜਿਸ ਨਾਲ ਕਾਗਜ਼ ਦੇ ਪੁਰਜ਼ੇ ਤੇ ਲਿਖਿਆ ਹੋਇਆ ਸੀ ਕਿ ਇਹ ਕੋਈ ਜਾਦੂ ਨਹੀਂ, ਧਨੁਖ ਵਿਦਿਆ ਦੀ ਸਾਧਨਾ ਹੈ ।

ਇਸ ਘਟਨਾ ਦੀ ਯਾਦ ਨਾਲ ਸਬੰਧਤ ਇਥੇ ਇਹ ਗੁਰਦੁਆਰਾ ਸੁਸ਼ੋਭਿਤ ਹੈ ।

ਹ. ਪੁ.–ਮ. ਕੋ.; ਤ. ਗੁ. ਖਾ; ਗੁ. ਪ੍ਰ. ਸੂ. ਗ੍ਰੰ.; ਕਲਗੀਧਰ ਚਮਤਕਾਰ-ਭਾਈ ਵੀਰ ਸਿੰਘ

**ਬਾਣੀ** : ਇਸ ਦਾ ਸ਼ਾਬਦਿਕ ਅਰਥ ਬਣੀ ਹੋਈ ਜਾਂ 'ਰਚਿਤ' ਹੈ । ਭਾਰਤੀ ਵਿਦਵਾਨਾਂ ਨੇ ਚਾਰ ਪ੍ਰਕਾਰ ਦੀ ਬਾਣੀ ਦਾ ਸੰਕਲਪ ਪੇਸ਼ ਕੀਤਾ ਹੈ :-

1 ਪਰਾ ਅਥਵਾ ਮੂਲਾਧਾਰ ਵਿਚ ਰਹਿਣ ਵਾਲਾ ਸ਼ਬਦ।

2 ਪਸ਼ਿਅੰਤੀ ਅਥਵਾ ਮੂਲਾਧਾਰ ਤੋਂ ਹਿਰਦੇ ਵਿਚ ਆਇਆ ਸ਼ਬਦ।

3 ਮਧਿਅਮ ਅਥਵਾ ਹਿਰਦੇ ਤੋਂ ਕੰਠ ਵਿਚ ਆਇਆ ਸ਼ਬਦ।

4. ਬੈਖਰੀ ਅਥਵਾ ਉਚਰਿਤ ਹੋਇਆ ਸ਼ਬਦ।

ਆਧੁਨਿਕ ਵਿਆਖਿਆ ਅਨੁਸਾਰ ਇਨ੍ਹਾਂ ਚਾਰ ਭੇਦਾਂ ਨੂੰ ਕ੍ਰਮਵਾਰ ਇਸ ਪ੍ਰਕਾਰ ਬਿਆਨਿਆ ਜਾ ਸਕਦਾ ਹੈ:-

1 ਭਾਸ਼ਾ ਦੀ ਪ੍ਰਣਾਲੀ

2 ਇਕ ਸਮੇਂ ਤੇ ਮਨ ਵਿਚ ਘੁੰਮ ਰਹੇ ਵਿਚਾਰ

3 ਇਕ ਸਮੇਂ ਤੇ ਉਚਾਰਣ ਦੀ ਭਾਵਨਾ ਅਧੀਨ ਮਨ ਵਿਚ ਆਏ ਵਿਚਾਰ

ਉਚਾਰੇ ਗਏ ਸ਼ਬਦ ਜਾਂ ਵਾਕ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਚਨਾ ਨੂੰ ਬਾਣੀ ਕਿਹਾ ਜਾਂਦਾ ਹੈ ਜਿਸ ਬਾਰੇ ਫ਼ੁਰਮਾਨ ਹੈ :-

ਧੁਰ ਕੀ ਬਾਣੀ ਆਈ॥
ਤਿਨ ਸਗਲੀ ਚਿੰਤ ਮਿਟਾਈ॥

ਗੁਰੂ ਸਾਹਿਬਾਨ ਦੁਆਰਾ ਰਚੀ ਬਾਣੀ ਨੂੰ ਗੁਰਬਾਣੀ ਅਤੇ ਭਗਤਾਂ ਦੁਆਰਾ ਰਚਿਤ ਬਾਣੀ ਨੂੰ ਭਗਤਬਾਣੀ ਕਿਹਾ ਜਾਂਦਾ ਹੈ। ਬਾਣੀ ਦਾ ਸੰਕਲਪ ਰੱਬੀ ਦਾਤ ਜਾਂ ਦੈਵੀ ਆਵੇਸ਼ ਦੇ ਸਿਧਾਂਤ ਨਾਲ ਸਬੰਧਤ ਹੈ।

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ॥

ਇਸ ਮਹਾਨ ਬਾਣੀ ਦੀ ਵਿਆਖਿਆ ਅਤੇ ਇਸ ਦਾ ਵਿਚਾਰ ਵੀ ਉਹੀ ਕਰ ਸਕਦਾ ਹੈ ਜਿਸ ਦੇ ਮਨ ਵਿਚ ਸ਼ਰਧਾ ਭਾਵਨਾ ਹੈ:-

ਬਾਣੀ ਬਿਰਲਉ ਬੀਚਾਰਸੀ
ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾਪੁਰਖ ਕੀ
ਨਿਜ ਘਰਿ ਵਾਸਾ ਹੋਇ॥

ਗੁਰਵਾਕ ਅਨੁਸਾਰ ਅੰਧਕਾਰ ਰੂਪੀ ਸੰਸਾਰ ਵਿਚ ਬਾਣੀ ਹੀ ਪ੍ਰਕਾਸ਼ ਦਾ ਅਸਲੀ ਸ੍ਰੋਤ ਹੈ :-

''ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥''

ਸ੍ਰੀ ਗੁਰੂ ਅਮਰਦਾਸ ਜੀ ਸਮੂਹ ਸਿੱਖ ਭਗਤ ਨੂੰ ਰੱਬੀ ਬਾਣੀ ਦਾ ਗਾਇਨ ਕਰਨ ਲਈ ਪ੍ਰੇਰਦੇ ਹਨ :-

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ
ਬਾਣੀਆ ਸਿਰਿ ਬਾਣੀ॥

ਅਥਵਾ

ਗੁਰਬਾਣੀ ਗਾਵਹੁ ਭਾਈ॥
ਓਹ ਸਫਲ ਸਦਾ ਸੁਖਦਾਈ॥

ਗੁਰੂ ਰਾਮਦਾਸ ਜੀ ਨੇ ਇਸ ਨੂੰ ਜੀਵਨ ਆਧਾਰ ਦਸਦਿਆਂ ਹੋਇਆ ਫ਼ੁਰਮਾਇਆ ਹੈ :-

ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ॥

ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥

ਬਾਣੀ ਸ਼ਬਦ ਨੂੰ ਬਣੀ ਹੋਈ ਜਾਂ ਰਚਿਤ ਦੇ ਸੰਦਰਭ ਵਿਚ ਵਰਤਦਿਆਂ ਗੁਰੂ ਸਾਹਿਬ ਦਾ ਫੁਰਮਾਨ ਹੈ :-

ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ॥

ਅਰਥਾਤ ਅੱਗ ਪਾਣੀ (ਬਿੰਬ) ਅਤੇ ਹਵਾ (ਪਵਣ) ਦੀ ਰਚਨਾ ਇਹ ਜਗਤ ਹੈ ਜਿਸ ਵਿਚ ਤਿੰਨ ਤਰ੍ਹਾਂ ਦੇ ਜੀਵ ਹਨ-ਤਾਮਸੀ, ਰਾਜਸੀ ਅਤੇ ਸਾਤਵਿਕ।

ਮਹਾਨ ਕੋਸ਼ ਨੇ ਬਾਣੀ ਦਾ ਇਕ ਅਰਥ ਖੁਭਣ ਵਾਲੀ ਜਾਂ ਚਟਪਟੀ ਵੀ ਦਿੱਤਾ ਹੈ :-

ਅੰਤਰਿ ਸਹਸਾ ਬਾਹਰਿ ਮਾਇਆ
ਨੈਣੀ ਲਾਗਸਿ ਬਾਣੀ॥

ਹ. ਪੁ.–ਮ. ਕੋ.; ਪੰ. ਸਾ. ਕੋ.; ਗੁਰੂ ਗ੍ਰੰਥ ਵਿਚਾਰ ਕੋਸ਼-ਪਿਆਰਾ ਸਿੰਘ ਪਦਮ

**ਬਾਂਦਰ ਕੀਲਾ** : ਇਹ ਖੇਡ ਪੰਜਾਬ ਦੀਆਂ ਲੋਪ ਹੋ ਰਹੀਆਂ ਖੇਡਾਂ ਵਿਚੋਂ ਇਕ ਹੈ ਜਿਹੜੀ ਅੱਜ ਪਿੰਡਾਂ ਵਿਚ ਕਿਤੇ ਕਿਤੇ ਵੇਖਣ ਨੂੰ ਮਿਲਦੀ ਹੈ । ਇਸ ਖੇਡ ਲਈ ਖਿਡਾਰੀਆਂ ,ਦੀ ਗਿਣਤੀ ਨਿਸ਼ਚਿਤ ਨਹੀਂ ਹੁੰਦੀ । ਆਮ ਤੌਰ ਤੇ ਪੰਦਰਾਂ ਤੋਂ ਵੀਹ ਖਿਡਾਰੀ ਰਲ ਕੇ ਇਹ ਖੇਡ ਖੇਡਦੇ ਹਨ।

'ਬਾਂਦਰ ਕੀਲਾ' ਖੇਡਣ ਲਈ ਮੈਦਾਨ ਵਿਚ ਇਕ ਕੀਲਾ ਗੱਡਿਆ ਜਾਂਦਾ ਹੈ ਜਿਸ ਨਾਲ ਤਿੰਨ ਚਾਰ ਮੀਟਰ ਲੰਬੀ ਰੱਸੀ ਬੰਨ੍ਹੀ ਜਾਂਦੀ ਹੈ । ਕੀਲੇ ਦੇ ਆਲੇ ਦੁਆਲੇ ਖਿਡਾਰੀ ਆਪਣੀਆਂ ਜੁੱਤੀਆਂ ਦਾ ਢੇਰ ਲਗਾ ਦਿੰਦੇ ਹਨ । ਸਾਰੇ ਬੱਚੇ ਪੁਗਦੇ ਹਨ ਅਤੇ ਜਿਸ ਸਿਰ ਦਾਈ ਹੋਵੇ ਉਹ ਰੱਸੀ ਦਾ ਸਿਰਾ ਫੜ ਕੇ ਕੀਲੇ ਦੇ ਆਲੇ ਦੁਆਲੇ ਬਾਂਦਰ ਵਾਂਗ ਟਪੂਸੀਆਂ ਮਾਰ ਕੇ ਘੁੰਮਦਾ ਹੈ। ਇਸ ਖਿਡਾਰੀ ਦਾ ਮੁੱਖ ਕੰਮ ਜੁੱਤੀਆਂ ਦੀ ਰਾਖੀ ਕਰਨਾ ਹੁੰਦਾ ਹੈ। ਬਾਕੀ ਦੇ ਖਿਡਾਰੀ ਚਾਰੋਂ ਪਾਸਿਆਂ ਤੋਂ ਜੁੱਤੀਆਂ ਚੁੱਕਣ ਦੀ ਕੋਸ਼ਿਸ਼ ਕਰਦੇ ਹਨ । ਦਾਈ ਦੇਣ ਵਾਲਾ ਬੱਚਾ ਆਪਣੇ ਹੱਥਾਂ ਤੇ ਪੈਰਾਂ ਨਾਲ ਉਨ੍ਹਾਂ ਨੂੰ ਛੂੰਹਦਾ ਹੈ ਪਰ ਉਹ ਛੂਹਣ ਸਮੇਂ ਆਪਣੇ ਹੱਥੋਂ ਰੱਸੀ ਨਹੀਂ ਛੱਡ ਸਕਦਾ । ਜੇਕਰ ਉਹ ਕਿਸੇ ਨੂੰ ਛੂਹਣ ਵਿਚ ਸਫਲ ਹੋ ਜਾਏ ਤਾਂ ਛੂਹੇ ਜਾਣ ਵਾਲੇ ਬੱਚੇ ਦੇ ਸਿਰ ਦਾਈ ਆ ਜਾਂਦੀ ਹੈ ਪਰ ਜੇਕਰ ਦਾਈ ਦੇ ਰਿਹਾ ਬੱਚਾ ਕਿਸੇ ਹੋਰ ਨੂੰ ਛੂਹਣ ਵਿਚ ਸਫਲ ਨਾ ਹੋਵੇ ਤਾਂ ਸਾਰੀਆਂ ਜੁੱਤੀਆਂ ਚੁੱਕੇ ਜਾਣ ਮਗਰੋਂ ਉਹ ਕੀਲੇ ਤੋਂ ਪੱਚੀ ਤੀਹ ਮੀਟਰ ਦੂਰ ਨੀਯਤ ਕੀਤੀ ਥਾਂ ਤੇ ਜਾ ਕੇ ਖਲੋ ਜਾਂਦਾ ਹੈ । ਦੂਜੇ ਖਿਡਾਰੀ ਆਪੋ ਆਪਣੀਆਂ ਚੁੱਕੀਆਂ ਹੋਈਆਂ ਜੁੱਤੀਆਂ ਲੈ ਕੇ ਕੀਲੇ ਦੇ ਨਜ਼ਦੀਕ ਲਾਈਨ ਬਣਾ ਕੇ ਖੜੇ ਜਾਂਦੇ ਹਨ । ਦਾਈ ਦੇਣ ਵਾਲਾ ਬੱਚਾ 'ਚੰਮ ਦੀਆਂ ਰੋਟੀਆਂ,ਚਿੱਚੜਾਂ ਦੀ ਦਾਲ, ਖਾ ਲਓ ਮੁੰਡਿਓ ਸਵਾਦਾਂ ਨਾਲ' ਆਖਦਾ ਹੋਇਆ ਸ਼ੂਟ ਵੱਟ ਕੇ ਦੌੜਦਾ ਹੈ । ਲਾਈਨ ਸ਼ੁਰੂ ਹੋ ਜਾਂਦੀ ਹੈ । ਜਿੰਨੀ ਦੇਰ ਦਾਈ ਵਾਲਾ ਖਿਡਾਰੀ ਕੀਲੇ ਤੇ ਨਹੀਂ ਪਹੁੰਚ ਜਾਂਦਾ, ਉੰਨੀ ਦੇਰ ਉਸ ਦੇ ਸਿਰ ਤੇ ਜੁੱਤੀਆਂ ਵਰ੍ਹਦੀਆਂ ਰਹਿੰਦੀਆਂ ਹਨ। ਕੀਲੇ ਤੇ ਪਹੁੰਚ ਕੇ ਹੀ ਉਹ ਆਪਣੀ ਜਾਨ ਛੁਡਾਉਂਦਾ ਹੈ।

ਬੱਚੇ ਦੁਬਾਰਾ ਆਪਣੀਆਂ ਜੁੱਤੀਆਂ ਕੀਲੇ ਦੁਆਲੇ ਰੱਖ ਦਿੰਦੇ ਹਨ । ਦਾਈ ਦੇਣ ਵਾਲਾ ਬੱਚਾ ਰੱਸੀ ਦਾ ਸਿਰਾ ਫੜ ਕੇ ਖੇਡ ਸ਼ੁਰੂ ਕਰ ਦਿੰਦਾ ਹੈ ਅਤੇ ਇਹ ਖੇਡ ਉਦੋਂ ਤਕ ਜਾਰੀ ਰਹਿੰਦੀ ਹੈ ਜਦੋਂ ਤਕ ਉਹ ਕਿਸੇ ਨੂੰ ਛੂਹ ਨਾ ਲਏ ।

ਹ. ਪੁ.–ਪੰ. ਖੇ.-ਸੁਖਦੇਵ ਮਾਦਪੁਰੀ : 42

**ਬਾਦਲ, ਪ੍ਰਕਾਸ਼ ਸਿੰਘ** : ਭਾਰਤ ਦੇ ਇਸ ਪ੍ਰਸਿੱਧ ਸਿੱਖ ਸਿਆਸਤਦਾਨ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਪੰਜਾਬ ਦੇ ਸਾਬਕਾ ਮੁਖ ਮੰਤਰੀ ਦਾ ਜਨਮ ਫ਼ਰੀਦਕੋਟ (ਹੁਣ ਮੁਕਤਸਰ) ਜ਼ਿਲ੍ਹੇ ਦੇ ਪਿੰਡ ਅੱਬਲ ਖੁਰਾਨਾ ਵਿਖੇ ਸ.ਰਘੁਰਾਜ ਸਿੰਘ ਦੇ ਘਰ 8 ਦਸੰਬਰ, 1927 ਨੂੰ ਹੋਇਆ। ਮੁੱਢਲੀ ਵਿਦਿਆ ਆਪਣੇ ਇਲਾਕੇ ਵਿਚ ਪ੍ਰਾਪਤ ਕੀਤੀ ਅਤੇ ਬੀ.ਏ. ਫ਼ੋਰਮੈਨ ਕ੍ਰਿਸਚੀਅਨ ਕਾਲਜ, ਲਾਹੌਰ ਤੋਂ ਕੀਤੀ ਜਿਥੇ ਇਸ ਨੇ ਬਹੁਤ ਕੁਝ ਸਿੱਖਿਆ।



ਪ੍ਰਕਾਸ਼ ਸਿੰਘ ਬਾਦਲ

ਦੇਸ਼ ਦੀ ਵੰਡ ਤੋਂ ਹੀ ਇਹ ਪੰਜਾਬ ਦੀ ਰਾਜਨੀਤੀ ਵਿਚ ਛਾਇਆ ਹੋਇਆ ਹੈ ਅਤੇ ਇਸ ਸਮੇਂ ਅੰਤਰਾਸ਼ਟਰੀ ਪੱਧਰ ਉੱਤੇ ਇਕ ਜਾਣਿਆ ਪਛਾਣਿਆਂ ਨਾਂ ਹੈ। ਸਰਦਾਰ ਬਾਦਲ ਨੇ 20 ਸਾਲ ਦੀ ਉਮਰੇ 1947 ਵਿਚ ਆਪਣੇ ਪਿੰਡ ਬਾਦਲ ਦਾ ਸਰਪੰਚ ਅਤੇ ਬਲਾਕ ਸੰਮਤੀ ਲੰਬੀ ਦਾ ਚੇਅਰਮੈਨ ਬਣ ਕੇ ਆਪਣਾ ਰਾਜਨੀਤਕ ਜੀਵਨ ਸ਼ੁਰੂ ਕੀਤਾ। ਹੁਣ ਤਕ ਇਹ ਕਈ ਵੇਰ ਪੰਜਾਬ ਵਿਧਾਨ ਸਭਾ ਦਾ ਵਿਧਾਇਕ, ਮੰਤਰੀ ਅਤੇ ਮੁੱਖ ਮੰਤਰੀ ਬਣਨ ਤੋਂ ਇਲਾਵਾ ਕੇਂਦਰ ਸਰਕਾਰ ਦਾ ਮੰਤਰੀ ਵੀ ਰਹਿ ਚੁੱਕਿਆ ਹੈ। ਸੰਨ 1957 ਤੇ ਫਿਰ 1969 ਵਿਚ ਵਿਧਾਇਕ ਚੁਣਿਆ ਗਿਆ ਤੇ ਇਸ ਨੂੰ ਵਿਕਾਸ ਮੰਤਰੀ ਬਣਾਇਆ ਗਿਆ। ਸੰਨ 1972 ਤੋਂ 1975 ਤਕ ਇਹ ਪੰਜਾਬ ਵਿਧਾਨ ਸਭਾ ਵਿਚ ਵਿਰੋਧੀ ਧਿਰ ਦਾ ਨੇਤਾ ਰਿਹਾ। ਫ਼ਿਰ 1980 ਅਤੇ 1985 ਈ. ਵਿਚ ਇਹ ਦੋਬਾਰਾ ਐਮ.ਐੱਲ.ਏ ਚੁਣਿਆ ਗਿਆ ਅਤੇ ਇਸ ਨੂੰ ਫ਼ਿਰ ਵਿਰੋਧੀ ਧਿਰ ਦਾ ਨੇਤਾ ਬਣਾਇਆ ਗਿਆ।

ਸਰਦਾਰ ਬਾਦਲ ਪੰਜਾਬ ਦਾ ਇਕੋ ਇਕ ਸਿਆਸਤਦਾਨ ਹੈ ਜਿਸ ਨੂੰ ਤਿੰਨ ਵੇਰ ਪੰਜਾਬ ਦਾ ਮੁੱਖ ਮੰਤਰੀ ਬਣਨ ਦਾ ਖੁਸ਼ ਨਸੀਬ ਮੌਕਾ ਹਾਸਲ ਹੋਇਆ । 27 ਮਾਰਚ, 1970 ਨੂੰ ਪਹਿਲੀ ਵਾਰ ਇਹ ਮੁੱਖ ਮੰਤਰੀ ਬਣਿਆ ਅਤੇ 14 ਜੂਨ, 1971 ਤਕ ਇਸੇ ਪਦਵੀ ਤੇ ਰਿਹਾ। ਦੂਜੀ ਵਾਰ ਇਹ 20 ਜੂਨ, 1977 ਤੋਂ 17 ਫ਼ਰਵਰੀ, 1980 ਤਕ ਪੰਜਾਬ ਦਾ ਮੁੱਖ ਮੰਤਰੀ ਰਿਹਾ। ਫ਼ਰਵਰੀ, 1997 ਦੀਆਂ ਚੋਣਾਂ ਵਿਚ ਸ਼੍ਰੋਮਣੀ ਅਕਾਲੀ ਦਲ ਭਾਰੀ ਬਹੁਮਤ ਨਾਲ ਜਿਤਿਆ ਅਤੇ ਸ. ਬਾਦਲ

ਨੂੰ ਹੀ ਜੇਤੂ ਧਿਰ ਦਾ ਨੇਤਾ ਬਣਨ ਦਾ ਸੁਭਾਗ ਪ੍ਰਾਪਤ ਹੋਇਆ। ਇਸ ਤਰ੍ਹਾਂ ਇਸ ਨੇ 12 ਫ਼ਰਵਰੀ, 1997 ਨੂੰ ਤੀਜੀ ਵਾਰ ਪੰਜਾਬ ਦੇ ਮੁੱਖ ਮੰਤਰੀ ਵੱਜੋਂ ਸਹੁੰ ਚੁੱਕੀ ਅਤੇ 2003 ਈ. ਤਕ ਇਸੇ ਪਦਵੀ ਉੱਤੇ ਅਡੋਲ ਟਿਕਿਆ ਹੋਇਆ ਹੈ। ਇਸ ਤੋਂ ਪਹਿਲਾਂ ਮਾਰਚ 1977 ਵਿਚ ਇਹ ਲੋਕ ਸਭਾ ਦਾ ਮੈਂਬਰ ਚੁਣਿਆ ਗਿਆ ਅਤੇ 26 ਮਾਰਚ ਤੋਂ ਲੈ ਕੇ 17 ਜੂਨ, 1977 ਤਕ ਕੇਂਦਰ ਵਿਚ ਖੇਤੀਬਾੜੀ ਅਤੇ ਸਿੰਜਾਈ ਮੰਤਰੀ ਰਿਹਾ।

ਪ੍ਰਕਾਸ਼ ਸਿੰਘ ਬਾਦਲ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਵੀ ਅਹਿਮ ਭੂਮਿਕਾ ਨਿਭਾਈ । ਇਹ ਇਨ੍ਹਾਂ ਦੋਵੇਂ ਮਹੱਤਵਪੂਰਨ ਸਿੱਖ ਸੰਸਥਾਵਾਂ ਦੀਆਂ ਕਾਰਜਕਾਰਨੀਆਂ ਦਾ ਸਰਗਰਮ ਕਾਰਕੁਨ ਰਿਹਾ । ਮੁੱਖ ਮੰਤਰੀ ਵਾਂਗ ਸ਼੍ਰੋਮਣੀ ਅਕਾਲੀ ਦਲ ਦਾ ਵੀ ਇਹ ਤਿੰਨ ਵੇਰ ਪ੍ਰਧਾਨ ਬਣ ਚੁੱਕਿਆ ਹੈ ਅਤੇ 8 ਜੂਨ, 1977 ਤੋਂ ਇਸੇ ਅਹੁਦੇ ਉੱਪਰ ਵਿਰਾਜਮਾਨ ਹੈ। ਇਹ ਇਸ ਦੀ ਸੂਝਬੂਝ ਅਤੇ ਠਰ੍ਹੰਮੇ ਦੀ ਨੀਤੀ ਹੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵਰਗੀਆਂ ਪ੍ਰਮੁੱਖ ਸੰਸਥਾਵਾਂ ਨੇ ਇਸ ਨੂੰ ਆਪਣਾ ਸਰਪ੍ਰਸਤ ਪ੍ਰਵਾਨ ਕੀਤਾ ।

ਪ੍ਰਕਾਸ਼ ਸਿੰਘ ਬਾਦਲ ਦਾ ਸਿਆਸੀ ਜੀਵਨ ਮੁੱਢ ਤੋਂ ਹੀ ਸੰਘਰਸ਼ਮਈ ਰਿਹਾ ਹੈ ਅਤੇ ਕਈ ਵੇਰ ਇਸ ਨੂੰ ਜੇਲ੍ਹ ਜਾਣਾ ਪਿਆ। ਨਾਗਰਿਕ ਅਧਿਕਾਰਾਂ ਦੀ ਆਜ਼ਾਦੀ ਸਬੰਧੀ ਜਦੋ ਜਹਿਦ ਦੇ ਸਬੰਧ ਵਿਚ 1973 ਈ. ਵਿਚ ਕਰਨਾਲ ਜੇਲ੍ਹ ਵਿਚ ਨਜ਼ਰਬੰਦ ਰਿਹਾ। ਐਮਰਜੈਂਸੀ ਦੌਰਾਨ 9 ਜੁਲਾਈ, 1975 ਤੋਂ 19 ਜਨਵਰੀ, 1977 ਤਕ ਐਮ.ਆਈ.ਐਸ.ਏ. ਅਧੀਨ ਨਜ਼ਰਬੰਦ ਰਿਹਾ। ਇਸ ਦੇ ਸਿਆਸੀ ਜੀਵਨ ਵਿਚੋਂ 17 ਸਾਲ ਜੇਲ੍ਹ ਯਾਤਰਾ ਦੇ ਹੀ ਬਣਦੇ ਹਨ।

ਪ੍ਰਕਾਸ਼ ਸਿੰਘ ਬਾਦਲ ਨੇ ਆਪਣੇ ਰਾਜਨੀਤਕ ਜੀਵਨ ਦੌਰਾਨ ਰਾਜ ਦੀ ਆਰਥਿਕਤਾ, ਵਿਸ਼ੇਸ਼ ਕਰ ਕੇ ਖੇਤੀਬਾੜੀ ਅਤੇ ਉਦਯੋਗ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਪੰਜਾਬ ਰਾਜ ਦੀ ਸਰਬ-ਪੱਖੀ ਤਰੱਕੀ ਦੇ ਨਾਲ-ਨਾਲ ਦੇਸ਼ ਦੀ ਖੁਸ਼ਹਾਲੀ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਫ਼ਰੀਦਕੋਟ ਅਤੇ ਮੁਕਤਸਰ ਦੇ ਕਿਸਾਨਾਂ ਦੀਆਂ ਜ਼ਮੀਨਾਂ ਨੂੰ ਸੇਮ ਦੀ ਮਾਰ ਤੋਂ ਬਚਾਉਣਾ ਇਸ ਦਾ ਇਕ ਜ਼ਿਕਰਯੋਗ ਕੰਮ ਹੈ। ਵਿਦਿਆ ਦੇ ਖੇਤਰ ਵਿਚ ਵੀ ਇਸ ਨੇ ਉੱਘਾ ਯੋਗਦਾਨ ਪਾਇਆ । ਪੰਜਾਬ ਟੈਕਨੀਕਲ ਯੂਨੀਵਰਸਿਟੀ, ਜਲੰਧਰ ਅਤੇ ਮੈਡੀਕਲ ਯੂਨੀਵਰਸਿਟੀ, ਫ਼ਰੀਦਕੋਟ ਦੀ ਸਥਾਪਨਾ ਬਾਦਲ ਸਰਕਾਰ ਦੀਆਂ ਵੱਡੀਆਂ ਪ੍ਰਾਪਤੀਆਂ ਹਨ। ਇਸ ਤੋਂ ਬਿਨਾਂ ਇਹ ਗੁਰੂ ਨਾਨਕ ਕਾਲਜ ਫਾਰ ਵੂਮੈਨ, ਮੁਕਤਸਰ ਅਤੇ ਗੁਰੂ ਗੋਬਿੰਦ ਸਿੰਘ ਕਾਲਜ ਫ਼ਾਰ ਮੈਨ, ਗਿੱਦੜਬਾਹਾ ਦੇ ਸੰਸਥਾਪਕ ਮੈਂਬਰਾਂ ਵਿਚੋਂ ਇਕ ਹੈ। ਬਾਦਲ ਸਰਕਾਰ ਨੇ ਜਨਤਾ ਦੀ ਸਹੂਲਤ ਨੂੰ ਧਿਆਨ ਵਿਚ ਰੱਖਦੇ ਹੋਏ ਜਨ-ਜੀਵਨ ਦੀਆਂ ਮੁਢਲੀਆਂ ਸਹੂਲਤਾਂ ਜਿਵੇਂ ਪੀਣ ਵਾਲੇ ਸਾਫ਼ ਸੁਥਰੇ ਵਾਤਾਵਰਣ ਨੂੰ ਵਧੇਰੇ ਤਰਜੀਹ ਦਿੱਤੀ ਅਤੇ ਸੂਬੇ ਦੀ ਸਰਬਪੱਖੀ ਉੱਨਤੀ ਲਈ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਬਣਾਉਣ ਨੂੰ ਪਰਮ ਅਗੇਤ ਦਿੱਤੀ ।

ਪ੍ਰਕਾਸ਼ ਸਿੰਘ ਬਾਦਲ ਦੀ ਇਕ ਵੱਡੀ ਦੇਣ ਪੰਜਾਬ ਵਿਚ ਸਦਭਾਵਨਾ ਦਾ ਮਾਹੌਲ ਕਾਇਮ ਕਰਨਾ ਸੀ ਜਿਸ ਨਾਲ ਪੰਜਾਬ ਦੇ ਸਾਰੇ ਧਾਰਮਿਕ ਫ਼ਿਰਕਿਆਂ ਵਿਚ ਆਪਸੀ ਮੇਲ-ਜੋਲ ਤੇ ਇਤਫਾਕ ਵਧਿਆ। ਮਹਾਰਾਜਾ ਰਣਜੀਤ ਸਿੰਘ ਦੀ ਲੋਕ-ਕਲਿਆਣ ਪਰੰਪਰਾ ਨੂੰ ਅੱਗੇ ਤੋਰਦਿਆਂ ਇਸ ਨੇ ਸੰਗਤ ਦਰਸ਼ਨ ਦੇ ਪ੍ਰੋਗਰਾਮਾਂ ਰਾਹੀਂ ਆਮ ਲੋਕਾਂ ਦੀਆਂ ਤਕਲੀਫਾਂ ਤਕ ਅਪੜਨ ਦਾ ਯਤਨ ਕੀਤਾ । ਅਜਿਹਾ ਇਸ ਕਰ ਕੇ ਸੰਭਵ ਹੋ ਸਕਿਆ ਕਿਉਂ ਕੀ ਇਸ ਦਾ ਸ਼ਾਂਤ ਸੁਭਾਅ, ਹਰ ਇਕ ਦੀ ਤਕਲੀਫ਼ ਨੂੰ ਸੁਣਨ, ਘੱਟ ਬੋਲਣ ਤੇ ਨਰਮ ਦਿਲੀ ਵਿਚ ਵਿਸ਼ਵਾਸ ਹੈ।

ਇਹ ਸਰਦਾਰ ਬਾਦਲ ਦੀ ਦੂਰਦ੍ਰਿਸ਼ਟੀ ਅਤੇ ਪਰੱਪਕ ਸਿਆਸਤ ਦਾ ਹੀ ਸਬੂਤ ਹੈ ਕਿ ਇਕ ਪਾਸੇ ਰਾਜਾਂ ਲਈ ਵੱਧ ਅਧਿਕਾਰਾਂ ਦੀ ਡਟ ਕੇ ਪੈਰਵੀ ਕੀਤੀ ਗਈ ਅਤੇ ਦੂਜੇ ਪਾਸੇ ਕੇਂਦਰ ਸਰਕਾਰ ਨਾਲ ਨੇੜਤਾ ਬਣਾਈ ਗਈ । ਅਜਿਹੀ ਸਾਂਝ ਦਾ ਮੰਤਵ ਰਾਜਨੀਤਕ ਅਤੇ ਪੰਜਾਬ ਰਾਜ ਵਿਚ ਵਿਕਾਸ ਕਾਰਜਾਂ ਦੀ ਗਤੀ ਨੂੰ ਤੇਜ਼ ਕਰਨਾ ਸੀ।

ਸੰਨ 1999 ਵਿਚ ਖ਼ਾਲਸੇ ਦੀ ਤਿੰਨ ਸੌ ਸਾਲਾ ਸ਼ਤਾਬਦੀ ਮਨਾਉਣ ਦੇ ਕਾਰਜ ਵਿਚ ਬਾਦਲ ਸਰਕਾਰ ਨੇ ਇਕ ਅਹਿਮ ਭੂਮਿਕਾ ਨਿਭਾਈ ਜਿਸ ਨਾਲ ਖਾਲਸੇ ਦਾ ਬਿੰਬ ਵਿਸ਼ਵ ਭਰ ਵਿਚ ਉੱਭਰ ਕੇ ਸਾਹਮਣੇ ਆਇਆ। ਇਸੇ ਤਰ੍ਹਾਂ 2001 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੀ ਤਾਜਪੋਸ਼ੀ ਦੀ ਦੋ ਸੌਵੀਂ ਵਰ੍ਹੇਗੰਢ ਅਤੇ ਉਨ੍ਹਾਂ ਦੇ ਜਨਮ-ਦਿਹਾੜੇ ਨੂੰ ਅੰਤਰਰਾਸ਼ਟਰੀ ਪੱਧਰ ਤੇ ਮਨਾਉਣਾ ਸ. ਬਾਦਲ ਦੇ ਸਰਬਸਾਂਝੇ ਅਤੇ ਕਲਿਆਣਕਾਰੀ ਰਾਜ ਪ੍ਰਤੀ ਵਚਨਬੱਧਤਾ ਦੀ ਲਖਾਇਕ ਸੀ। ਸ. ਪ੍ਰਕਾਸ਼ ਸਿੰਘ ਬਾਦਲ ਦਾ ਸਾਰਾ ਪਰਿਵਾਰ ਹੀ ਸਿਆਸਤ ਵਿਚ ਸਰਗਰਮ ਭੂਮਿਕਾ ਨਿਭਾ ਰਿਹਾ ਹੈ। ਇਸ ਦਾ ਲੜਕਾ ਸ. ਸੁਖਬੀਰ ਸਿੰਘ ਬਾਦਲ ਵੀ ਕੇਂਦਰ ਵਿਚ ਉਦਯੋਗ ਰਾਜ ਮੰਤਰੀ ਰਹਿ ਚੁੱਕਿਆ ਹੈ।

—ਡਾ. ਕੇਹਰ ਸਿੰਘ

**ਬਾਬਰ** : ਭਾਰਤ ਵਿਚ ਮੁਗ਼ਲ ਰਾਜ ਦੀ ਨੀਂਹ ਰੱਖਣ ਵਾਲੇ ਇਸ ਬਾਦਸ਼ਾਹ ਦਾ ਜਨਮ 14 ਫ਼ਰਵਰੀ, 1483 ਨੂੰ ਮੱਧ ਏਸ਼ੀਆ ਦੇ ਫਰਗਾਨਾ ਰਾਜ ਵਿਚ ਹੋਇਆ । ਇਸ ਦਾ ਪੂਰਾ ਨਾਂ ਜ਼ਹੀਰ-ਉਦ-ਦੀਨ ਮੁਹੰਮਦ ਬਾਬਰ ਸੀ। ਇਸ ਦਾ ਪਿਤਾ ਉਮਰ ਸ਼ੇਖ ਮਿਰਜ਼ਾ ਫਰਗਾਨਾ ਦਾ ਸ਼ਾਸ਼ਕ ਸੀ। ਇਹ ਪਿਤਾ ਵੱਲੋਂ ਤੈਮੂਰ ਅਤੇ ਕੁਤਲਗ਼-ਨਿਗਾਰ-ਖਾਨਮ ਵੱਲੋਂ ਤੁਰਕੀ ਬੰਸ ਦੇ 'ਚੁਗਤਾਈ' ਖ਼ਾਨਦਾਨ ਨਾਲ ਸਬੰਧ ਰੱਖਦਾ ਸੀ । ਇਸੇ ਕਾਰਨ ਇਸ ਨੂੰ 'ਚੁਗੱਤਾ' ਵੀ ਕਿਹਾ ਜਾਂਦਾ ਹੈ। ਪਿਤਾ ਦੀ ਅਚਾਨਕ ਮੌਤ ਹੋ ਜਾਣ ਕਾਰਨ ਇਸ ਨੂੰ 11 ਸਾਲ 4 ਮਹੀਨੇ ਦੀ ਛੋਟੀ ਜਿਹੀ ਉਮਰ ਵਿਚ ਹੀ ਤਖ਼ਤ ਉੱਤੇ ਬਿਠਾ ਦਿੱਤਾ ਗਿਆ । ਸਿੱਖਿਆ ਦੇ ਪੱਖੋਂ ਇਸ ਨੇ ਆਪਣੀ ਮਾਤ ਭਾਸ਼ਾ ਤੁਰਕੀ ਵਿਚ, ਬਚਪਨ ਵਿਚ ਹੀ ਮੁਹਾਰਤ ਹਾਸਲ ਕਰ ਲਈ ਸੀ ।

ਜੂਨ, 1494 ਵਿਚ ਜਦੋਂ ਬਾਬਰ ਰਾਜਾ ਬਣਿਆ ਤਾਂ ਦੋ ਦਿਸ਼ਾਵਾਂ ਤੋਂ ਦੁਸ਼ਮਣ ਹਮਲਾ ਕਰਨ ਲਈ ਤਿਆਰ ਸੀ । ਇਸ ਨੇ ਆਪਣੇ ਬੁੱਧੀਮਾਨ ਮੰਤਰੀਆਂ ਅਤੇ ਆਪਣੀ ਤਜਰਬੇਕਾਰ ਦਾਦੀ ਦੀ ਮਦਦ ਨਾਲ ਜਲਦੀ ਹੀ ਉਨ੍ਹਾਂ ਉੱਤੇ ਕਾਬੂ ਪਾ ਲਿਆ । ਇਹ ਆਪਣੇ ਚੰਗੇ ਸ਼ਾਸਨ ਅਤੇ ਦਿਲਕਸ਼ ਵਿਅਕਤੀਤਵ ਕਾਰਣ ਲੋਕਾਂ ਵਿਚ ਹਰਮਨ ਪਿਆਰਾ ਸੀ।

ਸੰਨ 1504 ਵਿਚ ਇਸ ਨੇ ਕਾਬਲ ਉੱਤੇ ਕਬਜ਼ਾ ਕਰਨ

ਉਪਰੰਤ 1519 ਤੋਂ 1526 ਈ. ਤਕ ਭਾਰਤ ਉੱਤੇ ਹਮਲੇ ਕੀਤੇ। ਦੌਲਤ ਖਾਂ ਲੋਧੀ ਦੀ ਪ੍ਰੇਰਣਾ ਨਾਲ ਦਿੱਲੀ ਉੱਤੇ ਚੜ੍ਹਾਈ ਕੀਤੀ ਅਤੇ ਪਾਣੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਧੀ ਨੂੰ ਮਾਰ ਕੇ ਦਿੱਲੀ ਉੱਤੇ ਕਬਜ਼ਾ ਕਰ ਲਿਆ । ਇਸ ਨੇ ਚਿਤੌੜ ਦੇ ਰਾਜਾ ਰਾਣਾ ਸੰਗ੍ਰਾਮ ਸਿੰਘ ਨੂੰ ਵੀ ਹਰਾਇਆ । ਇਸ ਤਰ੍ਹਾਂ ਇਸ ਨੇ ਭਾਰਤ ਵਿਚ ਮੁਗ਼ਲ ਰਾਜ ਦੀ ਨੀਂਹ ਰੱਖੀ।

ਆਪਣੀਆਂ ਜਿੱਤਾਂ ਤੋਂ ਬਾਅਦ ਬਾਬਰ ਇਸ ਦੇਸ਼ ਨੂੰ ਆਪਣਾ ਘਰ ਬਣਾਉਣਾ ਚਾਹੁੰਦਾ ਸੀ । ਸਾਰੇ ਪ੍ਰਾਂਤਾਂ ਵਿਚ ਸ਼ਾਂਤੀ ਕਾਇਮ ਕਰਨ ਲਈ ਇਸ ਨੇ ਗਵਰਨਰ ਨਿਯੁਕਤ ਕੀਤੇ । ਸੰਨ 1529 ਤੇ ਅਖ਼ੀਰਲੇ 6 ਮਹੀਨੇ ਇਹ ਇਸੇ ਕੰਮ ਵਿਚ ਰੁੱਝਿਆ ਰਿਹਾ।

ਇਸ ਦੌਰਾਨ ਇਸ ਦਾ ਬੇਟਾ ਹਮਾਯੂੰ ਇਸ ਦੀ ਆਗਿਆ ਤੋਂ ਬਗ਼ੈਰ ਆਗਰੇ ਆ ਗਿਆ ਅਤੇ ਉਥੇ ਜਾ ਕੇ ਉਹ ਬੀਮਾਰ ਪੈ ਗਿਆ । ਬਹੁਤ ਇਲਾਜ ਕਰਵਾਉਣ ਉਪਰੰਤ ਵੀ ਉਹ ਠੀਕ ਨਾ ਹੋਇਆ। ਕਿਹਾ ਜਾਂਦਾ ਹੈ ਕਿ ਇਸ ਨੇ ਪਰਮਾਤਮਾ ਅੱਗੇ ਪੁੱਤਰ ਦੀ ਤੰਦਰੁਸਤੀ ਅਤੇ ਲੰਬੀ ਉਮਰ ਲਈ ਬੇਨਤੀ ਕਰਦਿਆਂ ਹਮਾਯੂੰ ਦੀਆਂ ਪਰਿਕਰਮਾ ਕੀਤੀਆਂ ਅਤੇ ਉਸ ਦਿਨ ਤੋਂ ਬਾਅਦ ਇਹ ਬੀਮਾਰ ਪੈ ਗਿਆ ਅਤੇ ਹਮਾਯੂੰ ਠੀਕ ਹੁੰਦਾ ਗਿਆ । 26 ਦਸੰਬਰ, 1530 ਨੂੰ ਆਗਰੇ ਵਿਚ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਦੀ ਮੁਗ਼ਲ ਐਮਪਾਇਰ : 9; ਪੰ. ਸਾ. ਸੰ. ਕੋ

**ਬਾਬਰਬਾਣੀ** : ਇਸ ਦਾ ਸ਼ਾਬਦਿਕ ਅਰਥ ਬਾਬਰ ਦੀ ਆਗਿਆ ਜਾਂ ਦੁਹਾਈ ਹੈ । ਬਾਬਰਬਾਣੀ ਦੇ ਨਾਂ ਨਾਲ ਜਾਣੇ ਜਾਂਦੇ ਗੁਰੂ ਨਾਨਕ ਦੇਵ ਜੀ ਦੇ ਚਾਰ ਸ਼ਬਦ ਹਨ ਜੋ ਤਿਲੰਗ ਅਤੇ ਆਸਾ ਰਾਗਾਂ ਵਿਚ ਦਰਜ ਹਨ । ਇਨ੍ਹਾਂ ਸ਼ਬਦਾਂ ਵਿਚ ਗੁਰੂ ਜੀ ਨੇ 1521 ਈ. ਵਿਚ ਏਮਨਾਬਾਦ ਉੱਪਰ ਹੋਏ ਬਾਬਰ ਦੇ ਹਮਲੇ ਦਾ ਵਰਣਨ ਕੀਤਾ ਹੈ । ਬਾਬਰ ਅਤੇ ਉਸ ਦੇ ਸਿਪਾਹੀਆਂ ਨੇ ਜੋ ਕਤਲੇਆਮ ਅਤੇ ਲੋਕਾਂ ਦੀ ਦੁਰਦਸ਼ਾ ਕੀਤੀ ਉਸ ਨੂੰ ਗੁਰੂ ਜੀ ਨੇ ਰੱਬ ਅਤੇ ਮਾਇਆ ਦੇ ਵਿਰੋਧ ਦੇ ਪ੍ਰਸੰਗ ਵਿਚ ਬਿਆਨਿਆ ਹੈ। ਗੁਰੂ ਜੀ ਨੇ ਇਸ ਦੁਰਦਸ਼ਾ ਦਾ ਮੁੱਖ ਕਾਰਨ ਸਮੇਂ ਦੇ ਹਾਕਮਾਂ ਅਤੇ ਲੋਕਾਂ ਵੱਲੋਂ ਪ੍ਰਭੂ ਦੇ ਨਾਮ ਦਾ ਤਿਆਗ ਕਰ ਕੇ ਫੋਕੇ ਵਹਿਮਾਂ ਭਰਮਾਂ ਵਿਚ ਫੱਸਣਾ ਅਤੇ ਮਾਇਆ ਵਿਚ ਗਲਤਾਨ ਹੋਣਾ ਦੱਸਿਆ ਹੈ । ਇਨ੍ਹਾਂ ਸ਼ਬਦਾਂ ਵਿਚ ਵਿਨਾਸ਼ ਬਿੰਬ ਅਤੇ ਸ਼ਿੰਗਾਰ ਬਿੰਬ ਦੇ ਵਿਰੋਧਾਤਮਕ ਸੰਗਠਨ ਪੇਸ਼ ਹੋਏ ਹਨ:-

ਜਿਨਿ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ॥

———————————————

ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥

ਹਿੰਦੁਸਤਾਨ ਦੀ ਬੇਗੁਨਾਹ ਜਨਤਾ ਦੀ ਦੁਰਦਸ਼ਾ ਦੇਖ ਕੇ ਗੁਰੂ ਜੀ ਨੇ ਰੱਬ ਨੂੰ ਵੀ ਉਲਾਂਭਾ ਦਿੱਤਾ :-

ਏਤੀ ਮਾਰ ਪਈ ਕਰਲਾਣੈ ਤੈਂ ਕੀ ਦਰਦੁ ਨ ਆਇਆ॥

ਹ. ਪੁ.–ਮ. ਕੋ.; ਪੰ. ਸਾ. ਕੋ.; ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ-ਡਾ. ਜੀਤ ਸਿੰਘ ਸੀਤਲ

**ਬਾਬੇ ਦੀ ਬੇਰ (ਪਾਕਿ.)** : ਸਿਆਲਕੋਟ ਪਸਰੂਰ ਸੜਕ ਉੱਤੇ ਸਥਿਤ ਗੁਰੂ ਨਾਨਕ ਦੇਵ ਜੀ ਦੀ ਯਾਦ ਨਾਲ ਸਬੰਧਤ ਇਕ ਗੁਰਦੁਆਰਾ ਹੈ । ਸਿਆਲਕੋਟ ਵਿਖੇ ਗੁਰੂ ਜੀ ਨੇ ਹਮਜ਼ਾ ਗੌਂਸ ਦਾ ਚਿੱਲ੍ਹਾ ਤੋੜਿਆ ਅਤੇ ਉਸ ਨੂੰ ਸ਼ੁਭ ਮਾਰਗ ਤੇ ਤੋਰਿਆ। ਗੁਰੂ ਜੀ ਜਿਸ ਬੇਰੀ ਦੀ ਝਾੜੀ ਹੇਠ ਬੈਠੇ ਸਨ ਉਹ ਹੁਣ ਵੀ ਮੌਜੂਦ ਹੈ । ਮਹਾਰਾਜਾ ਰਣਜੀਤ ਸਿੰਘ ਨੇ ਇਸ ਥਾਂ ਤੇ ਗੁਰਦੁਆਰੇ ਦੀ ਨਵੀਂ ਉਸਾਰੀ ਕੀਤੀ ਅਤੇ ਬਹੁਤ ਸਾਰੀ ਜਾਗੀਰ ਵੀ ਇਸ ਦੇ ਨਾਂ ਲਗਵਾਈ ਸੀ।

ਹ. ਪੁ.–ਸਿ. ਗੁ. ਦਿ ਸ਼੍ਰਾ.: 123; ਤ. ਗੁ. ਖਾ; ਗੁਰੂ ਨਾਨਕ ਚਮਤਕਾਰ-ਭਾਈ ਵੀਰ ਸਿੰਘ

**ਬਾਰਠ** : ਗੁਰਦਾਸਪੁਰ ਜ਼ਿਲ੍ਹੇ ਦੀ ਪਠਾਨਕੋਟ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਪਠਾਨਕੋਟ ਸ਼ਹਿਰ ਤੋਂ 9 ਕਿ. ਮੀ. (6 ਮੀਲ) ਅਤੇ ਸਰਨਾ ਰੇਲਵੇ ਸਟੇਸ਼ਨ ਤੋਂ 3-4 ਕਿ. ਮੀ. (2-2.5 ਮੀਲ) ਦੀ ਦੂਰੀ ਤੇ ਵਾਕਿਆ ਹੈ । ਇਹ ਪਿੰਡ ਆਪਣੀ ਧਾਰਮਿਕ ਮਹੱਤਤਾ ਕਰ ਕੇ ਮਸ਼ਹੂਰ ਹੈ ਅਤੇ ਬਾਬਾ ਸ੍ਰੀ ਚੰਦ ਜੀ ਦੀ ਯਾਦ ਨਾਲ ਜੁੜਿਆ ਹੋਇਆ ਹੈ। ਬਾਬਾ ਸ੍ਰੀ ਚੰਦ ਜੀ ਬਹੁਤ ਸਮਾਂ ਇਸੇ ਪਿੰਡ ਵਿਚ ਰਹੇ ਅਤੇ ਤਪ ਕੀਤਾ । ਬਾਬਾ ਸ੍ਰੀ ਚੰਦ ਜੀ ਨੇ ਜਿਸ ਥਾਂ ਤਪ ਕੀਤਾ ਉਥੇ ਅਜੋਕਾ ਗੁਰਦੁਆਰਾ ਬਾਰਠ ਸਾਹਿਬ ਬਣਿਆ ਹੋਇਆ ਹੈ । ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਅਮਰਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਇਸ ਥਾਂ ਤੇ ਬਾਬਾ ਸ੍ਰੀ ਚੰਦ ਜੀ ਦੇ ਸਤਿਕਾਰ ਵਿਚ ਆਏ ਸਨ। ਗੁਰਦੁਆਰੇ ਵਿਚ ਬਾਬਾ ਸ੍ਰੀ ਚੰਦ ਜੀ ਦੀ ਸਮਾਧ ਦੇ ਨੇੜੇ ਇਕ ਥੰਮ੍ਹ ਬਣਿਆ ਹੋਇਆ ਹੈ ਜਿਥੇ ਗੁਰੂ ਅਰਜਨ ਦੇਵ ਜੀ ਨੇ ਬਾਬਾ ਸ੍ਰੀ ਚੰਦ ਜੀ ਦੇ ਸਮਾਧੀ ਵਿਚ ਹੋਣ ਸਮੇਂ ਦਰਸ਼ਨ ਕਰਨ ਲਈ ਇੰਤਜਾਰ ਕੀਤਾ ਸੀ । ਇਸੇ ਦੇ ਨੇੜੇ ਹੀ ਬਾਉਲੀ ਸਾਹਿਬ ਹੈ । ਬਾਬਾ ਸ੍ਰੀ ਚੰਦ ਜੀ ਭਾਵੇਂ ਕਪੂਰਥਲਾ ਜ਼ਿਲ੍ਹੇ ਵਿਚ ਸੁਲਤਾਨਪੁਰ ਲੋਧੀ ਵਿਖੇ ਜਨਮੇ ਸਨ ਪਰ ਇਸ ਥਾਂ ਵੀ ਹਰ ਸਾਲ ਉਨ੍ਹਾਂ ਦੇ ਜਨਮਦਿਨ ਉੱਤੇ ਭਾਰੀ ਮੇਲਾ ਲਗਦਾ ਹੈ । ਹਰ ਮਹੀਨੇ ਦੀ ਮੱਸਿਆ ਨੂੰ ਵੀ ਇਥੇ ਮੇਲਾ ਭਰਦਾ ਹੈ ।

ਇਸ ਪਿੰਡ ਦਾ ਕੁੱਲ ਖੇਤਰਫਲ 106 ਹੈਕਟੇਅਰ ਹੈ।

ਹ. ਪੁ.–ਡਿ. ਗ. –ਗੁਰਦਾਸਪੁਰ; ਡਿ. ਸੈਂ. ਹੈਂ. ਬੁ.-ਗੁਰਦਾਸਪੁਰ (1981)

**ਬਾਰ੍ਹਾਂ ਟਾਹਣ ਜਾਂ ਬਾਰ੍ਹਾਂ ਬੀਟੀ** : ਇਹ ਬੈਠਕੀ ਤੇ ਕੇਵਲ ਦੋ ਵਿਅਕਤੀਆਂ ਦੀ ਖੇਡ ਹੈ ਜੋ ਵਡੇਰੀ ਉਮਰ ਦੇ ਵਿਅਕਤੀਆਂ ਲਈ ਬੜੀ ਯੋਗ ਹੈ। ਬਾਰ੍ਹਾਂ ਟਾਹਣ ਵਿਚ ਡਰਾਫ਼ਟ ਦੀ ਖੇਡ ਵਾਂਗ ਉਚੇਰੀ ਸੂਝ ਦਾ ਮੁਕਾਬਲਾ ਹੁੰਦਾ ਹੈ। ਇਸ ਵਿਚ ਆਪਣੀ ਟਾਹਣ ਜਾਂ ਗੋਟ ਨੂੰ ਇਸ ਹਿਸਾਬ ਨਾਲ ਰਖਣਾ ਹੁੰਦਾ ਹੈ ਕਿ ਵਿਰੋਧੀ ਉਸ ਨੂੰ ਨਿਯਮਾਂ ਅਨੁਸਾਰ ਮਾਰ ਜਾਂ ਕੁੱਟ ਨਾ ਸਕੇ ਉਲਟਾ ਉਹ ਵਿਰੋਧੀ ਦੀ ਟਾਹਣ ਨੂੰ ਮਾਰਨ ਵਿਚ ਸਫਲ ਹੋ ਜਾਵੇ। ਇਸੇ ਤਰ੍ਹਾਂ ਦੂਜਾ ਆਪਣੀ ਸੋਚ ਨਾਲ ਆਪਣੀਆਂ ਟਾਹਣਾਂ ਬਚਾਉਂਦਾ ਹੈ ਅਤੇ ਵਿਰੋਧੀ ਦੀਆਂ ਟਾਹਣਾਂ ਮਾਰਨ ਦਾ ਯਤਨ ਕਰਦਾ ਹੈ।

ਸਭ ਤੋਂ ਪਹਿਲਾਂ ਚਾਕ ਜਾਂ ਕਿਸੇ ਦੂਜੇ ਰੰਗ ਨਾਲ ਜ਼ਮੀਨ ਤੇ ਇਕ ਵਰਗ ਬਣਾਇਆ ਜਾਂਦਾ ਹੈ। ਫ਼ਿਰ ਉਸ ਵਰਗ ਦੇ ਇਸੇ ਤਰ੍ਹਾਂ ਇਕੋ ਜਿਹੇ ਸੋਲ੍ਹਾਂ ਡੱਬੇ ਬਣਾਏ ਜਾਂਦੇ ਹਨ ਜੋ ਇਕੋ ਜਿਹੇ ਚਾਰ ਵਰਗਾਂ ਵਿਚ ਵੰਡੇ ਜਾਂਦੇ ਹਨ । ਸੋਲ੍ਹਾਂ ਡੱਬਿਆਂ ਵਿਚ

ਹਰੇਕ ਡੱਬੇ ਦੀ ਇਕ ਤਿਰਛੀ ਰੇਖਾ ਉਸ ਦੇ ਆਪਣੇ ਵਰਗ ਦੇ ਕੇਂਦਰ ਵਿਚ ਦੂਜੇ ਡੱਬਿਆਂ ਦੀਆਂ ਇਨ੍ਹਾਂ ਰੇਖਾਵਾਂ ਨਾਲ ਆ ਮਿਲਦੀ ਹੈ। ਇਸ ਚੌਂਹ ਵਰਗਾਂ ਦੇ ਵਰਗ ਵਿਚ ਕੁੱਲ ਪੱਚੀ ਬਿੰਦੂ ਬਣ ਜਾਂਦੇ ਹਨ । ਦੋ ਵਿਅਕਤੀਆਂ ਕੋਲ ਬਾਰ੍ਹਾਂ ਬਾਰ੍ਹਾਂ, ਬੀਟੀਆਂ ਹੁੰਦੀਆਂ ਹਨ। ਖਿਡਾਰੀ ਘੁਰ੍ਹਿਆਂ ਤੇ ਆਪਣੀਆਂ ਆਪਣੀਆਂ ਬੀਟੀਆਂ ਰੱਖਦੇ ਆਹਮੋਂ ਸਾਹਮਣੇ ਬਹਿ ਜਾਂਦੇ ਹਨ ਅਤੇ ਕੇਂਦਰ ਦਾ ਘਰ ਚਾਲ ਚਲਣ ਲਈ ਖ਼ਾਲੀ ਰੱਖ ਕੇ ਦੋਵੇਂ ਖਿਡਾਰੀ ਵੱਖਰੀ ਵੱਖਰੀ ਕਿਸਮ ਦੀਆਂ ਬੀਟੀਆਂ ਵਰਤਦੇ ਹਨ । ਜੇ ਇਕ ਖਿਡਾਰੀ ਲੱਕੜ ਦੀਆਂ ਟਾਹਣਾਂ ਵਰਤਦਾ ਹੈ ਤਾਂ ਦੂਜਾ ਮਿੱਟੀ ਦੀਆਂ ਛੋਟੀਆਂ ਠੀਕਰੀਆਂ ਆਦਿ ਵਰਤ ਲੈਂਦਾ ਹੈ।

ਗੋਟੀਆਂ ਸਬੰਧਤ ਥਾਵਾਂ ਤੇ ਰੱਖਣ ਉਪਰੰਤ ਇਕ ਖਿਡਾਰੀ ਆਪਣੀ ਬਾਰ੍ਹਾਂ ਨੰਬਰ ਵਾਲੀ ਬੀਟੀ ਚੁੱਕ ਕੇ ਖਾਲੀ ਘਰ ਵਿਚ ਰੱਖ ਦਿੰਦਾ ਹੈ ਤੇ ਦੂਜਾ ਖਿਡਾਰੀ ਆਪਣੀ ਬਾਰ੍ਹਾਂ ਨੰਬਰ ਵਾਲੀ ਬੀਟੀ ਖਾਲੀ ਘੁਰੇ ਤੇ ਰੱਖਦਾ ਹੋਇਆ ਵਿਰੋਧੀ ਦੀ ਰੱਖੀ ਹੋਈ ਗੋਟ ਮਾਰ ਲੈਂਦਾ ਹੈ ਅਤੇ ਇਸ ਨਾਲ ਖੇਡ ਸ਼ੁਰੂ ਹੋ ਜਾਂਦੀ ਹੈ। ਪਹਿਲੀ ਚਾਲ ਵਿਚ ਦੂਜੇ ਖਿਡਾਰੀ ਲਈ ਇਹ ਬੀਟੀ ਮਾਰਨੀ ਜ਼ਰੂਰੀ ਨਹੀਂ ਹੁੰਦੀ । ਉਹ ਸੱਤ ਨੰਬਰ ਵਾਲੀ ਬੀਟੀ ਦੀ ਚਾਲ ਵੀ ਚਲ ਸਕਦਾ ਹੈ । ਅਜਿਹਾ ਕਰਨ ਨਾਲ ਕਈ ਵਾਰੀ ਲਾਭ ਹੁੰਦਾ ਹੈ ਤੇ ਕਈ ਵਾਰੀ ਹਾਨੀ । ਜਦ ਖਿਡਾਰੀ ਦੀ ਗੋਟ ਦੇ ਸਾਹਮਣੇ ਖੱਬੇ, ਸੱਜੇ ਜਾਂ ਪਿੱਛੇ ਵਿਰੋਧੀ ਦੀ ਰੱਖੀ ਹੋਈ ਗੋਟ ਦੇ ਪਿੱਛੇ ਵਾਲਾ ਘੁਰਾ ਖਾਲੀ ਹੋਵੇ ਤਾਂ ਉਹ ਖਿਡਾਰੀ ਇਸ ਤਰ੍ਹਾਂ ਰੁਕੀ ਹੋਈ ਗੋਟ ਨੂੰ ਚੁੱਕ ਜਾਂ ਮਾਰ ਲੈਂਦਾ ਹੈ । ਮਿਸਾਲ ਵਜੋਂ ਇਕ ਖਿਡਾਰੀ ਦੀਆਂ ਟਾਹਣਾਂ ਗੋਲ ਹਨ ਤੇ ਦੂਜੇ ਦੀਆਂ ਲੰਬੀਆਂ । ਗੋਲ ਟਾਹਣ ਜਾਂ ਬੀਟੀ ਵਾਲਾ ਖਿਡਾਰੀ ਵਿਰੋਧੀ ਦੀ ਸਾਹਮਣੇ ਪਈ ਅੱਠ ਨੰਬਰ ਘੁਰੇ ਵਾਲੀ ਬੀਟੀ ਆਪਣੀ ਬੀਟੀ ਨੰ. ਤਿੰਨ ਤੋਂ ਪੱਚੀ ਨੰਬਰ ਤੇ ਰੱਖ ਕੇ ਉਸ ਦੀ ਅੱਠ ਨੰਬਰ ਤੇ ਪਈ ਬੀਟੀ ਮਾਰ ਸਕਦਾ ਹੈ ਤੇ ਇਹ ਸਿਲਸਿਲਾ ਸੱਜੇ, ਖੱਬੇ, ਅੱਗੇ, ਪਿੱਛੇ ਤਕ ਚਲਦਾ ਹੈ । ਇਹ ਨਿਯਮ ਦੋਵਾਂ ਖਿਡਾਰੀਆਂ ਤੇ ਲਾਗੂ ਹੁੰਦੇ ਹਨ। ਦੋਵੇਂ ਖਿਡਾਰੀਆਂ ਦੀਆਂ ਗੋਟੀਆਂ ਤਿਰਛੀਆਂ/ਸਿੱਧੀਆਂ/ ਲੇਟਵੀਆਂ ਲਾਈਨਾਂ ਦੇ ਨਾਲ ਨਾਲ ਹੀ ਚਲ ਸਕਦੀਆਂ ਹਨ ਇਨ੍ਹਾਂ ਦੇ ਉਲਟ ਨਹੀਂ, ਇਸ ਖੇਡ ਦੇ ਹੋਰ ਖ਼ਾਸ ਨਿਯਮ ਹੇਠ ਅਨੁਸਾਰ ਹਨ :

1. ਹਰ ਖਿਡਾਰੀ ਇਕ ਵਾਰ ਇਕ ਚਾਲ ਹੀ ਚਲ ਸਕਦਾ ਹੈ।
2. ਦੋਵੇਂ ਖਿਡਾਰੀ ਵਾਰੀ ਵਾਰੀ ਚਾਲ ਚਲ ਸਕਦੇ ਹਨ।
3. ਇਕ ਵਾਰ ਚਲੀ ਗਈ ਚਾਲ ਵਾਪਸ ਨਹੀਂ ਹੋ ਸਕਦੀ।
4. ਚਾਲ ਚਲਣ ਲਈ ਜਿਸ ਬੀਟੀ ਨੂੰ ਹਥ ਲਾਇਆ ਜਾਵੇ ਉਹ ਬੀਟੀ ਚਲਣੀ ਹੀ ਜ਼ਰੂਰੀ ਹੈ ।

ਦੋਵਾਂ ਖਿਡਾਰੀਆਂ ਵਿਚੋਂ ਜਿਸ ਖਿਡਾਰੀ ਦੀਆਂ ਬੀਟੀਆਂ ਪਹਿਲਾਂ ਮੁੱਕ ਜਾਣ ਉਹ ਹਾਰ ਜਾਂਦਾ ਹੈ ਤੇ ਦੂਜਾ ਜਿਸ ਦੀਆਂ ਬੀਟੀਆਂ ਅਜੇ ਬਾਕੀ ਰਹਿੰਦੀਆਂ ਹੋਣ, ਜਿੱਤ ਜਾਂਦਾ ਹੈ । ਇਕ ਖਿਡਾਰੀ ਇਕ ਸਮੇਂ ਵਿਚ ਇਕ ਤੋਂ ਵੱਧ ਬੀਟੀਆਂ ਵੀ ਮਾਰ ਸਕਦਾ ਹੈ। ਇਕ ਬਾਜੀ ਹਾਰਨ, ਜਿੱਤਣ ਤੋਂ ਬਾਅਦ ਉਸੇ ਤਰ੍ਹਾਂ ਖੇਡ ਦੀ ਦੂਜੀ ਬਾਜ਼ੀ ਮੁੜ ਸ਼ੁਰੂ ਹੋ ਜਾਂਦੀ ਹੈ।

ਹ. ਪੁ–ਪੰ.-ਰੰਧਾਵਾ: 155-56

**ਬਾਰਾ ਦਰਿਆ** : ਪਾਕਿਸਤਾਨ ਦੇ ਉੱਤਰ ਪੱਛਮ ਸਰਹੱਦੀ ਸੂਬੇ ਦਾ ਇਕ ਛੋਟਾ ਜਿਹਾ ਦਰਿਆ ਹੈ ਜਿਹੜਾ ਤੀਰ੍ਹਾ (Tirah) ਦੀਆਂ ਉੱਚੀਆਂ ਪਹਾੜੀਆਂ ਵਿਚੋਂ ਨਿਕਲਦਾ ਹੈ ਅਤੇ ਉੱਤਰ ਵੱਲ ਸਥਿਤ ਉਪ-ਪਰਬਤੀ ਸ਼ਾਖਾ ਗੁਰਘਰ ਦੀਆਂ ਪਹਾੜੀਆਂ ਅਤੇ ਦੱਖਣ ਵੱਲ ਤੋਰਘਰ ਜਾਂ ਜ਼ਿਹਾਂ-ਉਲ-ਦੀਨ ਪਹਾੜੀਆਂ ਜੋ ਇਸ ਨੂੰ ਮਸਤੂਰੀ ਘਾਟੀ ਤੋਂ ਵੱਖ ਕਰਦੀਆਂ ਹਨ, ਦੇ ਵਿਚਕਾਰ ਪੂਰਬ ਵੱਲ ਨੂੰ ਵਗਦਾ ਹੈ । ਭਾਵੇਂ ਤੀਰ੍ਹਾ ਬਾਰਾ ਘਾਟੀ ਉੱਚੀਆਂ-ਨੀਵੀਆਂ,ਦਿਉਦਾਰ ਦੇ ਰੁੱਖਾਂ ਨਾਲ ਘਿਰੀਆਂ ਪਰਬਤ ਲੜੀਆਂ ਵਿਚਕਾਰ ਹੈ ਪਰ ਇਥੇ ਸੰਘਣੀ ਵਸੋਂ ਮਿਲਦੀ ਹੈ । ਪਿਸ਼ਾਵਰ ਸ਼ਹਿਰ ਤੋਂ ਕੁਝ ਮੀਲ ਦੱਖਣ-ਪੱਛਮ ਵੱਲ ਬਾਰਾ ਕਿਲੇ ਨੇੜੇ ਇਹ ਪਿਸ਼ਾਵਰ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੈ ਤੇ ਉੱਤਰ-ਪੂਰਬ ਵੱਲ ਵਗਦਾ ਹੋਇਆ ਕਰੀਬ 160 ਕਿ. ਮੀ. (100 ਮੀਲ) ਦਾ ਸਫ਼ਰ ਤੈਅ ਕਰ ਕੇ ਕਾਬਲ ਦਰਿਆ ਵਿਚ ਜਾ ਮਿਲਦਾ ਹੈ । ਕਿਲੇ ਤੋਂ ਤਿੰਨ ਕਿ. ਮੀ. (1.8 ਮੀਲ) ਪੱਕੇ ਨਾਲੇ ਰਾਹੀਂ ਇਸ ਦਾ ਪਾਣੀ ਸ਼ਹਿਰ ਦੀ ਵਰਤੋਂ ਲਈ ਪਿਸ਼ਾਵਰ ਲਿਆਇਆ ਜਾਂਦਾ ਹੈ । ਪਿਸ਼ਾਵਰ ਘਾਟੀ ਦੀ ਨਰਮ ਮਿੱਟੀ ਕਾਰਨ ਇਹ ਆਪਣਾ ਰਾਹ ਬਦਲਦਾ ਰਹਿੰਦਾ ਹੈ ਤੇ ਕਾਫੀ ਡੂੰਘਾ ਹੋ ਜਾਂਦਾ ਹੈ ਅਤੇ ਆਸੇ ਪਾਸੇ ਦੇ ਇਲਾਕੇ ਨਾਲੋਂ ਨੀਵੀਂ ਸਤਹ ਤੇ ਵਗਦਾ ਹੈ ਪਰ ਪੁਰਾਣੇ ਸਮੇਂ ਵਿਚ ਇਹ ਦੋਵਾਂ ਕੰਢਿਆਂ ਤੋਂ ਸਿੰਜਾਈ ਲਈ ਵਰਤਿਆ ਜਾਂਦਾ ਸੀ । ਇਸ ਦੇ ਪਾਣੀ ਦਾ ਵਹਾਅ 158 ਕਿਊਬਿਕ ਫੁੱਟ ਪ੍ਰਤੀ ਸਕਿੰਟ ਹੈ ਪਰ ਜਦੋਂ ਤੀਰ੍ਹਾ ਪਹਾੜੀਆਂ ਤੇ ਬਾਰਸ਼ ਹੁੰਦੀ ਹੈ ਤਾਂ ਇਸ ਦੇ ਵਹਾਅ ਵਿਚ ਕਾਫ਼ੀ ਵਾਧਾ ਹੋ ਜਾਂਦਾ ਹੈ ਅਤੇ ਇਹ ਦਰਿਆ ਲਾ ਭਾ ਵਾਲੀ ਮਿੱਟੀ ਦੀ ਤਹਿ ਧਰਤੀ ਤੇ ਵਿਛਾ ਦਿੰਦਾ ਹੈ ਜੋ ਕਾਫ਼ੀ ਉਪਜਾਊ ਮੰਨੀ ਜਾਂਦੀ ਹੈ। ਸੰਨ 1898 ਵਿਚ ਇਲਮ ਗੁਦਰ (Ilm Gudr) ਦੇ ਪਿੰਡ ਅਫ਼ਰੀਦੀ ਨੇੜੇ 20,000 ਰੁਪਏ ਦੀ ਲਾਗਤ ਨਾਲ ਇਸ ਉੱਤੇ ਇਕ ਬੰਨ੍ਹ ਬਣਾਇਆ ਗਿਆ ਸੀ। ਇਥੋਂ ਬਾਰਾ ਕੈਨਾਲ ਆਪਣੇ ਉੱਤਰੀ ਕਿਨਾਰੇ ਰਾਹੀਂ ਖਲੀਲ ਜਾਂ ਸੰਗੂ ਅਤੇ ਮੁਹੰਮਦ ਜਾਂ ਸ਼ੇਖਾਂ ਨਾਵਾਂ ਨਾਲ ਦੋ ਹਿੱਸਿਆਂ ਵਿਚ ਹੋ ਗਈ । ਇਹ ਨਾਂ, ਇਥੋਂ ਦੀਆਂ ਇਸ ਨਾਂ ਦੀਆਂ ਦੋਵੇਂ ਜਾਤਾਂ ਦੇ ਨਾਂ ਤੇ ਰੱਖੇ ਗਏ ਹਨ । ਇਨ੍ਹਾਂ ਨਹਿਰਾਂ ਦੇ ਨਕਸ਼ੇ ਇਸ ਢੰਗ ਨਾਲ ਬਣਾਏ ਗਏ ਕਿ ਇਸ ਵਿਚ ਪੁਰਾਤਨ ਨਾਲਿਆਂ ਦਾ ਪਾਣੀ ਸ਼ਾਮਲ ਨਾ ਹੋਵੇ ਤੇ ਇਸ ਮੰਤਵ ਦੀ ਪੂਰਤੀ ਲਈ ਸਾਈਫ਼ਨ ਬਣਾਏ ਗਏ । ਇਸ ਬੰਨ੍ਹ ਤੋਂ ਤੁਰੰਤ ਬਾਅਦ ਨਹਿਰ ਦੀਆਂ ਦੋਵੇਂ ਸ਼ਾਖਾਵਾਂ ਦਾ ਪਾਣੀ ਪਹਾੜੀ ਸੁਰੰਗਾਂ ਵਿਚ ਦੀ ਵਹਿੰਦਾ ਹੈ। ਸੰਗੂ ਨਾਂ ਦੀ ਸੁਰੰਗ 488 ਮੀ. 1600 ਫੁੱਟ ਅਤੇ ਸ਼ੈਖਾ 710 ਫੁੱਟ ਲੰਬੀ ਹੈ । ਹੈੱਡਵਰਕਸ ਨਾਕਾ ਗੜ੍ਹੀ ਰਾਹੀਂ ਸੁਰੱਖਿਅਤ ਕੀਤਾ ਗਿਆ ਹੈ । ਸੰਨ 1898 ਵਿਚ ਨਹਿਰ ਦਾ ਪ੍ਰਬੰਧ ਪਿਸ਼ਾਵਰ ਦੇ ਡਿਪਟੀ ਕਮਿਸ਼ਨਰ ਅਧੀਨ ਸੀ ।

ਹ. ਪੁ.–ਇੰਪ. ਗ. ਇੰਡ. 6:416-17

**ਬਾਰਾਮਾਹ** : ਇਹ ਪੰਜਾਬੀ ਦਾ ਇਕ ਪ੍ਰਸਿੱਧ ਕਾਵਿ-ਰੂਪ ਹੈ ਜਿਸ ਵਿਚ ਦੇਸੀ ਮਹੀਨਿਆਂ ਅਨੁਸਾਰ ਬਦਲ ਰਹੇ ਮੌਸਮ ਪਿਠਭੂਮੀ ਵਿਚ ਰੱਖ ਕੇ ਪ੍ਰੀਤਮ ਤੋਂ ਵਿਛੜੀ ਬਿਰਹਣੀ ਦੇ ਵਿਯੋਗ ਦਾ ਜ਼ਿਕਰ ਹੁੰਦਾ ਹੈ ਅਤੇ ਆਖ਼ਰੀ ਮਹੀਨੇ ਵਿਚ ਮਿਲਾਪ ਵਿਖਾਇਆ ਜਾਂਦਾ ਹੈ । ਬਾਰਾਮਾਹ ਵਿਚ ਵਿਯੋਗ ਦੀ ਸਥਿਤੀ ਪੈਦਾ ਕਰਨ ਲਈ ਨਾਇਕ ਨੂੰ ਕਿਸੇ ਕਾਰਨ ਪਰਦੇਸ ਭੇਜਿਆ

ਜਾਂਦਾ ਹੈ ਤੇ ਉਸ ਦੀ ਨਾਇਕਾ ਨੂੰ ਵਿਯੋਗ ਦੀ ਅੱਗ ਵਿਚ ਸੜਦੀ ਵਿਖਾਇਆ ਜਾਂਦਾ ਹੈ । ਬਾਰਾਮਾਹ ਲੋਕ ਗੀਤਾਂ ਦੀ ਉਹ ਕਿਸਮ ਹੈ ਜਿਸ ਵਿਚ ਕਿਸੇ ਬਿਰਹਣੀ ਦੇ ਸਾਲ ਦੇ ਹਰ ਮਹੀਨੇ ਵਿਚ ਅਨੁਭਵ ਕੀਤੇ ਦੁੱਖਾਂ ਤੇ ਅੰਦਰਲੀ ਵੇਦਨਾ ਨੂੰ ਪ੍ਰਗਟਾਇਆ ਜਾਂਦਾ ਹੈ ।

ਬਾਰਾਮਾਹ ਦਾ ਸਾਹਿਤ ਵਿਚ ਪ੍ਰਵੇਸ਼ ਲੋਕ ਗੀਤਾਂ ਵਿਚ ਮਿਲਦੇ ਬਾਰਾਮਾਹ ਨਾਲ ਹੋਇਆ ਮੰਨਿਆ ਜਾਂਦਾ ਹੈ ਜੋ ਕਿਸੇ ਇਸਤਰੀ ਨੇ ਆਪਣੇ ਪਤੀ ਦੇ ਵਿਯੋਗ ਵਿਚ ਗਾਇਆ ਹੋਵੇਗਾ । ਅਪਭ੍ਰੰਸ਼ ਵਿਚ ਲਿਖਤ ਪਹਿਲਾ ਬਾਰਾਮਾਹ ਵਿਨਯ ਜੰਤ੍ਰ ਸੂਰੀ ਦਾ ਹੈ ਜੋ 1200 ਈ. ਵਿਚ ਰਚਿਆ ਗਿਆ । ਫ਼ਾਰਸੀ ਵਿਚ ਪਹਿਲਾ ਬਾਰਾਮਾਹ ਮਸਊਦ ਸੱਯਦ ਸੁਲੇਮਾਨ (1047-1122 ਈ.) ਨੇ ਲਿਖਿਆ । ਅੰਗਰੇਜ਼ੀ ਸਾਹਿਤ ਵਿਚ ਪਹਿਲਾ ਬਾਰਾਮਾਹ ਲਿਖਣ ਵਾਲਾ ਕਵੀ ਸਪੈਂਸਰ ਹੈ ਜਿਸ ਨੇ ਸ਼ੈਪਰਡਜ਼ ਕੈਲੰਡਰ (Shephards Calander) 1576 ਈ. ਵਿਚ ਲਿਖਿਆ। ਇਸ ਨੂੰ ਆਜੜੀ-ਕਾਵਿ ਆਖਦੇ ਹਨ ਕਿਉਂਕਿ ਕਿਸਾਨ ਤੋਂ ਪਹਿਲਾਂ ਆਜੜੀ ਨੂੰ ਆਪਣੇ ਇੱਜੜ ਦੀ ਰਾਖੀ ਅਤੇ ਬਚਾ ਲਈ ਹਰ ਮਹੀਨੇ ਦੇ ਮੌਸਮ ਦੇ ਗਿਆਨ ਦੀ ਜ਼ਰੂਰਤ ਸੀ । ਇਸ ਗੀਤ ਵਿਚ ਉਸ ਨੇ ਹਰ ਮਹੀਨੇ ਦੀ ਪ੍ਰਕਿਰਤੀ ਦਾ ਵਰਣਨ ਕੀਤਾ ਤੇ ਉਸ ਵਰਣਨ ਵਿਚ ਆਪਣੀ ਸੁਚੇਤਤਾ ਦਾ ਪ੍ਰਮਾਣ ਦਿੱਤਾ । ਆਜੜੀ-ਕਾਵਿ ਨਾਲ ਹੀ ਬਾਰਾਮਾਹ ਦਾ ਸਾਹਿਤ ਵਿਚ ਪ੍ਰਵੇਸ਼ ਹੋਇਆ।

ਬਾਰਾਮਾਹ ਤੋਂ ਪਹਿਲਾਂ ਖਟਰਿਤੂ ਵਰਣਨ ਦੀ ਪ੍ਰਥਾ ਸੀ । ਸੰਸਕ੍ਰਿਤ ਵਿਚ ਲਿਖਿਤ ਮਹਾਕਾਵਾਂ ਵਿਚ ਖਟਰਿਤੂ ਵਰਣਨ ਨੂੰ ਇਕ ਲਾਜ਼ਮੀ ਅੰਗ ਮੰਨਿਆ ਜਾਂਦਾ ਹੈ । ਸਾਲ ਦੀਆਂ ਛੇ ਰੁੱਤਾਂ ਬਸੰਤ (ਚੇਤ-ਵੈਸਾਖ), ਗ੍ਰੀਸ਼ਮ (ਜੇਠ-ਹਾੜ੍ਹ), ਵਰਸ਼ਾ (ਸਾਵਣ-ਭਾਦੋਂ), ਸਰਦ (ਅਸੂ-ਕੱਤਕ), ਹੇਮੰਤ (ਮਘਰ-ਪੋਹ) ਤੇ ਸ਼ਿਸ਼ਰ (ਮਾਘ-ਫਗਣ) ਅਨੁਸਾਰ ਮਨੁੱਖੀ ਜੀਵਨ ਦੇ ਦੁੱਖ ਸੁੱਖ ਨੂੰ ਗਾਵਿਆ ਜਾਂਦਾ ਰਿਹਾ । ਮਗਰੋਂ ਇਹ ਹਰ ਮਹੀਨੇ ਗਾਉਣ ਦਾ ਰਿਵਾਜ ਚਲ ਪਿਆ ਤੇ ਬਾਰਾ ਮਹੀਨਿਆਂ ਅਨੁਸਾਰ ਲਿਖੀ ਜਾਣ ਵਾਲੀ ਕਵਿਤਾ ਨੂੰ ਬਾਰਾਮਾਹ ਦਾ ਨਾਂ ਦਿੱਤਾ ਗਿਆ ।

ਲੋਕ ਸਾਹਿਤ ਵਿਚ ਪ੍ਰਚਲਿਤ ਬਾਰਾਮਾਹ ਹਾੜ੍ਹ ਮਹੀਨੇ ਤੋਂ ਆਰੰਭ ਹੁੰਦੇ ਹਨ ਪਰ ਕਈ ਬਾਰਾਮਾਹ ਵਰ੍ਹੇ ਦੇ ਪਹਿਲੇ ਮਹੀਨੇ ਚੇਤ ਤੋਂ ਵੀ ਆਰਭ ਹੁੰਦੇ ਹਨ । ਇਨ੍ਹਾਂ ਵਿਚ ਬਿਰਹਣੀ ਦੇ ਦੁੱਖਾਂ-ਕਲੇਸ਼ਾਂ ਦਾ ਵਰਣਨ ਮਹੀਨੇ ਕ੍ਰਮ ਨਾਲ ਕੀਤਾ ਜਾਂਦਾ ਹੈ । ਕਈ ਵਾਰ 13 ਵੇਂ ਮਹੀਨੇ ਜਾਂ ਲੌਂਦ ਦੇ ਮਹੀਨੇ ਦਾ ਵੀ ਜ਼ਿਕਰ ਹੈ ।

ਪੰਜਾਬ ਵਿਚ ਬਾਰਾਮਾਹ ਦੀ ਪਰੰਪਰਾ ਲਗਭਗ ਹਜ਼ਾਰ ਵਰ੍ਹੇ ਪੁਰਾਣੀ ਹੈ । ਭਾਵੇਂ ਇੰਨਾ ਪੁਰਾਣਾ ਪੰਜਾਬੀ ਬਾਰਾਮਾਹ ਉਪਲੱਬਧ ਨਹੀਂ ਹੋ ਸਕਿਆ ਪਰ ਫ਼ਾਰਸੀ ਕਵੀ ਮਸਊਦ (1947-1122 ਈ.) ਜੋ ਮਹਿਮੂਦ ਗਜ਼ਨਵੀ ਦੇ ਪੋਤਰੇ, ਲਾਹੌਰ ਦੇ ਗਵਰਨਰ ਇਬਰਾਹੀਮ ਗਜ਼ਨਵੀ ਦਾ ਦਰਬਾਰੀ ਕਵੀ ਸੀ, ਨੇ ਅਮੀਰ ਖੁਸਰੋ ਦੇ ਕਥਨ ਅਨੁਸਾਰ ਅਰਬੀ, ਫ਼ਾਰਸੀ ਤੇ ਹਿੰਦੀ ਵਿਚ ਤਿੰਨ ਦੀਵਾਨ ਲਿਖੇ। ਇਨ੍ਹਾਂ ਵਿਚੋਂ ਕੇਵਲ ਫ਼ਾਰਸੀ ਦਾ ਦੀਵਾਨ ਹੀ ਪ੍ਰਾਪਤ ਹੈ ਜਿਸ ਵਿਚ ਕਵੀ ਨੇ ਈਰਾਨੀ ਬਾਰਾਂ ਮਹੀਨਿਆਂ ਨੂੰ ਆਧਾਰ ਬਣਾ ਕੇ ਕਸੀਦੇ ਦੀ ਕਿਸਮ ਦਾ ਬਾਰਾਮਾਹ ਲਿਖਿਆ ਸੀ । ਇਸ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਕਵੀ ਨੇ ਹਿੰਦਵੀ (ਪੰਜਾਬੀ) ਵਿਚ ਵੀ ਬਾਰਾਮਾਹ ਲਿਖਿਆ ਹੋਵੇਗਾ । ਮਸਊਦ ਦੀ ਪਾਈ ਪਿਰਤ ਨੂੰ ਅੱਗੇ ਕਿੰਨੇ ਕੁ ਕਵੀਆਂ ਨੇ ਤੋਰਿਆ । ਇਸ ਬਾਰੇ ਕੁਝ ਕਹਿਣਾ ਕਠਿਨ ਹੈ ਕਿਉਂਕਿ 11 ਤੋਂ 15 ਵੀਂ ਸਦੀ ਵਿਚ ਲਿਖਿਆ ਸਾਹਿਤ ਉਪਲੱਬਧ ਨਹੀ ।

ਪੰਜਾਬੀ ਵਿਚ ਸਭ ਤੋਂ ਪ੍ਰਾਚੀਨ ਲਿਖਿਤ ਬਾਰਾਮਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਲਿਖਿਆ ਗਿਆ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੁਖਾਰੀ ਰਾਗ ਵਿਚ ਅੰਕਿਤ ਹੈ । ਗੁਰੂ ਸਾਹਿਬ ਨੇ ਪ੍ਰਭੂ ਪ੍ਰੀਤਮ ਪਾਸੋਂ ਵਿਛੜੀ ਜੀਵਾਤਮਾ ਨੂੰ ਨਾਇਕਾ ਬਣਾਇਆ ਜੋ ਆਪਣੇ ਕਿਸੇ ਕੁਕਰਮ ਕਰ ਕੇ ਪਭੂ ਪਤੀ ਨਾਇਕ ਨਾਲੋਂ ਹੋਏ ਵਿਯੋਗ ਕਾਰਨ ਦੁੱਖ ਭਰਿਆ ਜੀਵਨ ਬਸਰ ਕਰ ਰਹੀ ਹੈ । ਜਦੋਂ ਉਸ ਨੂੰ ਵਿਛੋੜੇ ਦਾ ਗਿਆਨ ਹੁੰਦਾ ਹੈ ਤਾਂ ਉਹ ਮੁੜ ਉਸ ਪ੍ਰਭੂ ਪ੍ਰੀਤਮ ਦੀ ਪ੍ਰਾਪਤੀ ਲਈ ਯਤਨਸ਼ੀਲ ਹੋ ਜਾਂਦੀ ਹੈ ਤੇ ਅਖ਼ੀਰ ਸਤਿਗੁਰੂ ਵਿਚੋਲਾ ਬਣ ਕੇ ਮੁੜ ਪ੍ਰਭੂ ਪਤੀ ਨਾਲ ਮਿਲਾਪ ਕਰਵਾ ਦਿੰਦਾ ਹੈ । ਜੀਵਾਤਮਾ ਦੀ ਦੁੱਖ ਭਰੀ ਜ਼ਿੰਦਗੀ ਦਾ ਅੰਤ ਹੋ ਜਾਂਦਾ ਹੈ ਤੇ ਉਹ ਸਦਾ ਸੁਹਾਗਣ ਬਣ ਜਾਂਦੀ ਹੈ।

ਇਸ ਉਪਰੰਤ ਦੂਜਾ ਮਹੱਤਵਪੂਰਨ ਤੇ ਪ੍ਰਾਚੀਨ ਬਾਰਾਮਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਮਾਝ ਵਿਚ ਅੰਕਿਤ ਕੀਤਾ ਗਿਆ ਹੈ । ਆਪ ਜੀ ਨੇ ਵੀ ਸਤਿਗੁਰੂ ਨਾਨਕ ਦੇਵ ਜੀ ਵਾਲਾ ਵਿਸ਼ਾ ਅਪਣਾਇਆ ਪਰ ਇਸ ਬਾਰਾਮਾਹ ਵਿਚ ਉਪਦੇਸ਼ ਪ੍ਰਧਾਨ ਹੈ ਜਿਸ ਕਾਰਨ ਸੰਗਰਾਂਦ ਵਾਲੇ ਦਿਨ ਲਗਭਗ ਸਭ ਗੁਰਦੁਆਰਿਆਂ ਵਿਚ ਇਸ ਦੀ ਕਥਾ ਦਾ ਵਿਧਾਨ ਹੈ । ਇਸ ਵਿਚ ਸੱਚ ਦੇ ਮਾਰਗ ਤੇ ਚਲਣ ਤੇ ਪਰਮਾਤਮਾ ਨੂੰ ਹਰ ਤਰ੍ਹਾਂ ਯਾਦ ਕਰਨ ਦਾ ਉਪਦੇਸ਼ ਹੈ । ਇਉਂ ਸਹਿਜੇ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ।

ਸੂਫ਼ੀ-ਕਾਵਿ ਵਿਚ ਸਭ ਤੋਂ ਪੁਰਾਣਾ ਬਾਰਾਮਾਹ ਅਲੀ ਹੈਦਰ ਦਾ ਹੈ ਤੇ ਮਗਰੋਂ ਲਗਭਗ ਸਾਰੇ ਸੂਫ਼ੀਆਂ ਨੇ ਇਸ ਕਾਵਿ-ਰੂਪ ਨੂੰ ਅਪਣਾਇਆ । ਸੂਫ਼ੀ ਕਾਵਿ ਪਰੰਪਰਾ ਦੇ ਸਿਖਰ ਬੁਲ੍ਹੇ ਸ਼ਾਹ ਨੇ ਵੀ ਉੱਤਮ ਭਾਂਤ ਦਾ ਬਾਰਾਮਾਹ ਲਿਖਿਆ ਹੈ । ਕਿੱਸਾਕਾਰਾਂ ਵਿਚ ਹਾਫਿਜ਼ ਬਰਖੁਰਦਾਰ ਤੇ ਹਾਸ਼ਮ ਸ਼ਾਹ ਦੇ ਬਾਰਾਮਾਹ ਪ੍ਰਸਿੱਧ ਹਨ।

18-19 ਵੀਂ ਸਦੀ ਵਿਚ ਸੈਂਕੜੇ ਬਾਰਾਮਾਹ ਲਿਖੇ ਗਏ ਜਿਨ੍ਹਾਂ ਵਿਚੋਂ ਕਈ ਬੜੀ ਉੱਚੀ ਪੱਧਰ ਦੇ ਹਨ । ਇਨ੍ਹਾਂ ਬਾਰਾਮਾਹਿਆਂ ਨੂੰ ਚਾਰ ਵਰਗਾਂ ਵਿਚ ਰੱਖਿਆ ਜਾ ਸਕਦਾ ਹੈ:-

(ੳ) ਪ੍ਰਮਾਤਮਾ (ਅ) ਉਪਦੇਸ਼ਾਤਮਕ (ੲ) ਪ੍ਰਸੰਗਾਤਮਕ (ਸ) ਫੁਟਕਲ।

ਪੰਜਾਬ ਦੇ ਪ੍ਰੇਮੀ ਜੋੜਿਆਂ ਦੇ ਵਿਯੋਗ ਨੂੰ ਪ੍ਰਸਤੁਤ ਕਰਨ ਲਈ ਬਹੁਤ ਸਾਰੇ ਕਿੱਸਾਕਾਰਾਂ ਤੇ ਕਵੀਆਂ ਨੇ ਬਾਰਾਮਾਹ ਲਿਖੇ ਹਨ ਜਿਨ੍ਹਾਂ ਵਿਚ ਇਨ੍ਹਾਂ ਦੇ ਦੁੱਖ ਮਾਨਸਿਕ ਕਲੇਸ਼ ਤੇ ਵਿਸ਼ਾਦ ਨੂੰ ਬੜੇ ਵਚਿੱਤਰ ਰੰਗ ਵਿਚ ਪੇਸ਼ ਕੀਤਾ ਗਿਆ ਹੈ । ਕਈ ਵਾਰੀ ਇਹ ਨਿਰਣਾ ਕਰਨਾ ਔਖਾ ਹੋ ਜਾਂਦਾ ਹੈ ਕਿ ਇਹ ਬਾਰਾਮਾਹ ਇਸ਼ਕ ਮਜਾਜ਼ੀ ਨਾਲ ਸਬੰਧਤ ਹਨ ਜਾਂ ਹਕੀਕੀ ਨਾਲ? ਇਨ੍ਹਾਂ ਵਿਚ ਕਈ ਵਾਰ ਅੰਤਰ ਰੇਖਾ ਖਿਚਣੀ ਅਸੰਭਵ ਹੋ ਜਾਂਦੀ ਹੈ।

ਸ੍ਰੀ ਕ੍ਰਿਸ਼ਨ ਜੀ ਨਾਲ ਸਬੰਧਤ ਬਹੁਤ ਸਾਰੇ ਬਾਰਾਮਾਹ

ਪੰਜਾਬੀ ਵਿਚ ਲਿਖੇ ਗਏ ਹਨ । ਗੋਪੀਆਂ ਦੀ ਰਾਸਲੀਲਾ ਦਾ ਸੁੰਦਰ ਵਰਣਨ ਕਰਦਿਆਂ ਉਨ੍ਹਾਂ ਦੇ ਵਿਯੋਗ ਦੀ ਦਸ਼ਾ ਨੂੰ ਪੇਸ਼ ਕਰਨ ਲਈ ਬਾਰਾਮਾਹ ਕਾਵਿ-ਰੂਪ ਅਪਣਾਇਆ ਗਿਆ ਹੈ । ਇਸ ਤਰ੍ਹਾਂ ਕੁਝ ਬਾਰਾਮਾਹ ਸ੍ਰੀ ਰਾਮਚੰਦਰ ਜੀ ਨਾਲ ਸਬੰਧਤ ਹਨ।

ਸਮੇਂ ਦੇ ਨਾਲ ਨਾਲ ਬਾਰਾਮਾਹ ਦੇ ਵਿਸ਼ੇ ਵਿਚ ਵਿਸਥਾਰ ਆਉਂਦਾ ਰਿਹਾ । ਗੁਰੂ ਗੋਬਿੰਦ ਸਿੰਘ ਜੀ ਬਾਰੇ ਇਕ ਬੀਰ ਰਸੀ ਬਾਰਾਮਾਹ ਕਵੀ ਵੀਰ ਸਿੰਘ ਨੇ ਲਿਖਿਆ ਹੈ । ਇਸੇ ਤਰ੍ਹਾਂ ਪ੍ਰਗਤੀਵਾਦੀ ਵਿਚਾਰਧਾਰਾ ਦਾ ਪ੍ਰਚਾਰ ਕਰਨ ਲਈ ਆਮ ਜਨਤਾ ਦੇ ਦੁੱਖ ਦਰਦ ਨੂੰ ਪੇਸ਼ ਕਰਨ ਲਈ ਕਵੀਆਂ ਨੇ ਆਧੁਨਿਕ ਯੁਗ ਵਿਚ ਬਾਰਾਮਾਹ ਲਿਖੇ ਹਨ ।

ਪ੍ਰੋ. ਪਿਆਰਾ ਸਿੰਘ ਪਦਮ ਨੇ ਉਦਮ ਕਰ ਕੇ ਪੰਜਾਬੀ ਬਾਰਾਮਾਹ ਪੁਸਤਕ ਦਾ ਸੰਪਾਦਨ ਕੀਤਾ ਜਿਸ ਵਿਚ 100 ਬਾਰਾਮਾਹ ਸੰਕਲਿਤ ਕੀਤੇ ਅਤੇ ਇਨ੍ਹਾਂ ਤੋਂ ਇਲਾਵਾ 218 ਹੋਰ ਬਾਰਾਮਾਹਿਆਂ ਬਾਰੇ ਜਾਣਕਾਰੀ ਦਿੱਤੀ ਜੋ ਇਸ ਗ੍ਰੰਥ ਵਿਚ ਸ਼ਾਮਲ ਨਹੀਂ ਕੀਤੇ ਗਏ ।

ਬਾਰਾਮਾਹਿਆਂ ਵਿਚ ਆਮ ਤੌਰ ਤੇ ਸ਼ਿੰਗਾਰ-ਰਸ ਪ੍ਰਧਾਨ ਹੈ। ਮੁੱਖ ਰੂਪ ਵਿਚ ਵਿਯੋਗ ਸ਼ਿੰਗਾਰ ਹੀ ਪ੍ਰਧਾਨ ਹੈ । ਛੰਦ ਵਿਸ਼ੇਸ਼ ਦਾ ਵਿਧਾਨ ਨਹੀਂ ਹੈ । ਇਹ ਕਿਸੇ ਵੀ ਛੰਦ ਵਿਚ ਲਿਖਿਆ ਜਾ ਸਕਦਾ ਹੈ । ਬਹੁਤੇ ਬਾਰਾਮਾਹ ਡਿਉਢ, ਦਵੱਈਆ ਤੇ ਬੈਂਤ ਵਿਚ ਲਿਖੇ ਮਿਲਦੇ ਹਨ । ਇਨ੍ਹਾਂ ਵਿਚ ਪ੍ਰਕਿਰ ਚਿਤਰਣ ਤੇ ਭਾਵਾਂ ਦੀ ਅਭਿਵਿਅਕਤੀ ਉੱਤੇ ਵਧੇਰੇ ਬਲ ਦਿੱਤਾ ਜਾਂਦਾ ਹੈ।

ਪੰਜਾਬੀ ਵਿਚ ਬਾਰਮਾਹ ਕਾਵਿ-ਰੂਪ ਬੜਾ ਅਮੀਰ ਹੈ।

ਹ. ਪੁ.–ਹਿੰ. ਸਾ. ਕੋ- ਕੋਹਲੀ; ਪੰ. ਸਾ. ਕੋ.-ਜੱਗੀ. ਗੁਰਬਾਣੀ ਬਾਰਾਮਾਹ: ਵਿਸ਼ਲੇਸ਼ਣ ਤੇ ਵਿਆਖਿਆ-ਡਾ. ਗੁਰਮੁਖ ਸਿੰਘ; ਪੰਜਾਬੀ ਬਾਰਾਮਾਹ-ਪ੍ਰੋ. ਪਿਆਰਾ ਸਿੰਘ ਪਦਮ

**ਬਾਰਾਮਾਹ ਸੰਗੀਤ ਸ਼ੈਲੀ** : ਇਕ ਸਾਲ ਵਿਚ ਬਾਰਾ ਮਹੀਨੇ ਹੁੰਦੇ ਹਨ ਜਿਨ੍ਹਾਂ ਨੂੰ 1. ਚੇਤ, 2. ਵਿਸਾਖ, 3. ਜੇਠ, 4. ਹਾੜ, 5. ਸਾਵਣ, 6. ਭਾਦੋਂ, 7. ਅੱਸੂ, 8. ਕੱਤਕ, 9 ਮੱਘਰ, 10. ਪੋਹ, 11 ਮਾਘ, 12. ਫੱਗਣ ਕਿਹਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਰਾਗ ਤੁਖਾਰੀ ਵਿਚ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗ ਮਾਝ ਵਿਚ ਬਾਰਾਮਾਹ ਸਿਰਲੇਖ ਅਧੀਨ ਗੁਰਬਾਣੀ ਦੀ ਰਚਨਾ ਕੀਤੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ । ~~ਇਸ ਬਾਣੀ ਵਿਚ ਇਹਨਾਂ ਮਹੀਨਿਆਂ~~ ਦੇ ਨਾਮ ਇਸ ਪ੍ਰਕਾਰ ਹਨ । ਚੇਤ, ਵੈਸਾਖਿ, ਜੇਠ, ਆਸਾੜ, ਸਾਵਣ, ਭਾਦਉ (ਭਾਦੁਇ), ਅਸੁਨਿ, ਕਤਿਕ, ਮੰਘਿਰਿ, ਪੋਖਿ, ਮਾਘ, ਫਲਗੁਣਿ।

ਬਾਰਾਮਾਹ ਦਰਅਸਲ ਇਕ ਕਾਵਿ ਰੂਪ ਹੈ ਜਿਸ ਵਿਚ ਉਸ ਵਿਸ਼ੇਸ਼ ਮਹੀਨੇ ਦੀ ਰੁੱਤ ਦਾ ਵਰਣਨ ਕਰਦੇ ਹੋਏ ਮਾਰਫ਼ਤ ਇਸ਼ਕੇ ਹਕੀਕੀ, ਅਧਿਆਤਮਕ ਤੱਤਾਂ ਦਾ ਉਲੇਖ ਕੀਤਾ ਜਾਂਦਾ ਹੈ। ਬਾਰਾਮਾਹ ਗੁਰਬਾਣੀ ਵਿਚ ਅਧਿਆਤਮਕਵਾਦ ਦੀ ਤਰਜਮਾਨੀ ਕਰਨ ਵਾਲੀ ਰਚਨਾ ਹੈ। ਹਰੇਕ ਮਹੀਨੇ ਦੀ ਸੰਗਰਾਂਦ ਨੂੰ ਜਦੋਂ ਸੂਰਜ ਇਕ ਰਾਸ਼ੀ ਤੋਂ ਬਦਲ ਕੇ ਦੂਜੀ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ ਉਸ ਨੂੰ ਸੰਕਰਾਂਤੀ ਦਿਵਸ (ਸੰਗਰਾਦ) ਕਿਹਾ ਜਾਂਦਾ ਹੈ । ਸੰਗਰਾਦ ਵਾਲੇ ਦਿਨ ਨਵੇਂ ਮਹੀਨੇ ਦਾ ਆਰੰਭ ਹੁੰਦਾ ਹੈ । ਅਜਿਹੀ ਮਾਨਤਾ ਹੈ ਕਿ ਨਵੇਂ ਮਹੀਨੇ ਦਾ ਨਾਂ ਕਿਸੇ ਮਹਾਪੁਰਸ਼ ਦੀ ਜ਼ਬਾਨ ਤੋਂ ਸੁਣਿਆ ਜਾਵੇ ਤਾਂ ਮਹੀਨਾ ਸ਼ੁਭ ਫ਼ਲਦਾਇਕ ਹੁੰਦਾ ਹੈ । ਇਸ ਕਰ ਕੇ ਉਸ ਦਿਨ ਆਮ ਲੋਕ ਗੁਰਦੁਆਰੇ, ਮੰਦਰ ਜਾਂ ਕਿਸੇ ਧਾਰਮਿਕ ਸਥਾਨ ਤੇ ਜਾ ਕੇ ਮਹੀਨੇ ਦਾ ਨਾਂ ਸੁਣਨਾ ਪਸੰਦ ਕਰਦੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਉਸ ਮਹੀਨੇ ਦਾ ਵਾਕ ਪੜ੍ਹਿਆ ਸੁਣਿਆ ਜਾਂਦਾ ਹੈ । ਕਈ ਰਾਗੀ ਜੱਥੇ ਉਸ ਮਹੀਨੇ ਦਾ ਸ਼ਬਦ ਕਿਸੇ ਰਾਗ ਵਿਚ ਵੀ ਗਾਇਨ ਕਰਦੇ ਹਨ ।

ਪੰਜਾਬ ਦੇ ਕਿੱਸਾਕਾਰਾਂ ਤੇ ਕਈ ਹੋਰ ਕਵੀਆਂ ਨੇ ਵੀ ਬਾਰਾਮਾਹ ਰਚੇ । ਸੂਫ਼ੀ ਕਵੀ ਵੀ ਇਸ ਪ੍ਰਕਾਰ ਦੀ ਕਾਵਿ ਰਚਨਾ ਕਰਦੇ ਸਨ। ਬਾਰਾਮਾਹ ਇਕ ਕਾਵਿ ਸ਼ੈਲੀ ਹੈ । ਇਸ ਰਚਨਾ ਦੇ ਘੱਟ ਤੋਂ ਘੱਟ 12 ਬੰਦ ਹੋਣੇ ਚਾਹੀਦੇ ਹਨ ।

ਬਾਰਾਂ ਮਹੀਨਿਆਂ ਨੂੰ ਛੇ ਰੁੱਤਾਂ ਅਨੁਸਾਰ ਛੇ ਭਾਗਾਂ ਵਿਚ ਵੰਡਿਆ ਗਿਆ ਹੈ ।

ਰਿਤੂ ਮਹੀਨਾ ਅੰਗਰੇਜ਼ੀ ਮਹੀਨਾ

1. ਹੇਮੰਤ–ਚੇਤ, ਵਿਸਾਖ–15 ਮਾਰਚ, ਅਪ੍ਰੈਲ, 14 ਮਈ
2. ਗਰੀਸ਼ਮ–ਜੇਠ,ਹਾੜ–15 ਮਈ, ਜੂਨ, 14 ਜੁਲਾਈ
3. ਵਰਖਾ–ਸਾਉਣ,ਭਾਦੋਂ–15 ਜੁਲਾਈ,ਅਗਸਤ, 14 ਸਤੰਬਰ
4. ਪਤਝੜ–ਅੱਸੂ,ਕੱਤਕ–15 ਸਤੰਬਰ,ਅਕਤੂਬਰ, 14 ਨਵੰਬਰ
5. ਸ਼ਰਦ–ਮਘਰ ਪੋਹ–15 ਨਵੰਬਰ ਦਸੰਬਰ, 12 ਜਨਵਰੀ
6. ਬਸੰਤ–ਮਾਘ,ਫੱਗਣ–13 ਜਨਵਰੀ,ਫ਼ਰਵਰੀ, 14 ਮਾਰਚ

ਛੇ ਰੁੱਤਾਂ ਦੇ ਅਨੁਰੂਪ ਹੀ ਸੰਗੀਤ ਸ਼ਾਸਤਰਕਾਰਾਂ ਨੇ ਛੇ ਮੁੱਖ ਰਾਗ ਸਵੀਕਰ ਕੀਤੇ ਹਨ । ਹਰੇਕ ਰੁੱਤ ਦਾ ਇਕ ਪ੍ਰਮੁੱਖ ਰਾਗ ਮੰਨਿਆ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਮਾਲਾ ਅਨੁਸਾਰ 6 ਰਾਗ ਨਿਮਨਲਿਖਿਤ ਹਨ–

1. ਭੈਰਉ, 2. ਮਾਲਕੌਂਸ, 3. ਹਿੰਡੋਲ 4. ਦੀਪਕ, 5. ਸ੍ਰੀ, 6. ਮੇਘ । ਭਰਤਮਤ, ਹਨੁਮਾਨਮਤ ਅਤੇ ਨਰਾਮਾਤੇ ਆਸਫ਼ੀ ਦੇ ਮਤਾਂ ਦੇ ਅਨੁਆਈ ਵੀ ਉਪਰੋਕਤ ਛੇ ਰਾਗ ਹੀ ਮੁੱਖ ਰਾਗ ਮੰਨਦੇ ਹਨ ਪਰ ਸ਼ਿਵਮਤ ਅਤੇ ਕਾਲੀਨਾਥਮਤ ਦੇ ਪੈਰੋਕਾਰ ਛੇ ਰਾਗ ਇਸ ਪ੍ਰਕਾਰ ਮੰਨਦੇ ਹਨ

1. ਭੈਰਵ, 2. ਮੇਘ, 3. ਸ੍ਰੀ, 4. ਬਸੰਤ, 5. ਪੰਚਮ, 6. ਨਟ ਨਾਰਾਇਣ।

ਇਨ੍ਹਾਂ ਰਾਗਾਂ ਨੂੰ ਹੇਠ ਲਿਖੇ ਅਨੁਸਾਰ ਰੁੱਤਾਂ ਵਿਚ ਵੰਡਿਆ ਗਿਆ ਹੈ ।

| ਰਾਗ | ਰੁੱਤਾਂ |
|---|---|
| 1. ਮਾਲਕੌਂਸ | ਹੇਮੰਤ |
| 2. ਦੀਪਕ | ਗਰੀਸ਼ਮ |
| 3. ਮੇਘ | ਵਰਖਾ |
| 4. ਹਿੰਡੋਲ | ਬਸੰਤ |
| 5. ਸ੍ਰੀ | ਸ਼ਰਦ |
| 6. ਭੈਰਵ | ਪਤਝੜ |

ਸਾਵਣ-ਭਾਦੋਂ, ਵਰਖਾ ਰੁੱਤ ਹੁੰਦੀ ਹੈ। ਇਸ ਰੁੱਤ ਵਿਚ ਮੇਘ ਰਾਗ, ਬਸੰਤ ਰੁੱਤ ਵਿਚ ਬਸੰਤ ਜਾਂ ਹਿੰਡੋਲ ਰਾਗ ਕਿਸੇ ਵੀ ਸਮੇਂ ਗਾ ਸਕਦੇ ਹਨ । ਭਾਵੇਂ ਸੰਗੀਤ ਸ਼ਾਸਤਰ ਅਨੁਸਾਰ ਇਨ੍ਹਾਂ ਰਾਗਾਂ ਦਾ ਸਮਾਂ ਕੋਈ ਵੀ ਕਿਉਂ ਨਾ ਹੋਵੇ । ਬਾਰਾਮਾਹ ਦਾ ਕੀਰਤਨ ਕਰਦਿਆਂ ਰਾਗੀ ਇਨ੍ਹਾਂ ਨੂੰ ਵੱਖ ਵੱਖ ਰਾਗਾਂ ਵਿਚ ਹੀ

ਗਾਉਂਦੇ ਹਨ । ਸਾਵਣ ਭਾਦੋਂ ਦੇ ਸ਼ਬਦ ਰਾਗ ਮੇਘ ਵਿਚ ਹੀ ਸੁਹਾਵਣੇ ਲਗਦੇ ਹਨ । ਬਾਰਾਮਾਹ ਦੇ ਕੁਝ ਉਦਾਹਰਣ :-

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥
- - - - - - - - - - - - - - - - -
ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥
ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥

ਇਸੇ ਤਰ੍ਹਾਂ ਮਾਘ-ਫਗਣ ਦੇ ਮਹੀਨੇ ਬਸੰਤ ਰੁੱਤ ਹੁੰਦੀ ਹੈ। ਇਸ ਮਹੀਨੇ ਦੇ ਸ਼ਬਦ ਬਸੰਤ ਜਾਂ ਹਿੰਡੋਲ ਆਦਿ ਰਾਗਾਂ ਵਿਚ ਵਧੇਰੇ ਸੁਹਾਵਣੇ ਲਗਦੇ ਹਨ।

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥

ਇਸੇ ਤਰ੍ਹਾਂ ਸਾਰੇ ਮਹੀਨਿਆਂ ਦੇ ਨਾਮ ਤੇ ਆਧਾਰਿਤ ਗੁਰੂਆਂ ਨੇ ਬਾਣੀ ਦੀ ਰਚਨਾ ਕੀਤੀ ਹੈ।

ਸੰਗੀਤ ਖੇਤਰ ਵਿਚ ਛੇ ਰੁੱਤਾਂ ਦੇ ਮੁੱਖ ਰਾਗ ਅਪਣੀ ਆਪਣੀ ਨਿਰਧਾਰਿਤ ਰੁੱਤ ਵਿਚ ਗਾਏ ਵਜਾਏ ਜਾਂਦੇ ਹਨ। ਉਸ ਰੁੱਤ ਵਿਚ ਉਸ ਰਾਗ ਤੇ ਵਿਸ਼ੇਸ਼ ਸਮੇਂ ਦੀ ਪਾਬੰਦੀ ਨਹੀਂ ਰਹਿੰਦੀ। ਬਾਕੀ ਮਹੀਨਿਆਂ ਦੌਰਾਨ ਆਪਣੇ ਨਿਰਧਾਰਿਤ ਸਮੇਂ ਤੇ ਹੀ ਗਾਇਨ ਕੀਤਾ ਜਾਂਦਾ ਹੈ।

-ਡਾ. ਜੋਗਿੰਦਰ ਸਿੰਘ ਬਾਵਰਾ

**ਬਾਰਾ ਲਾਛਾ ਦੱਰਾ** : ਅਣਵੰਡੇ ਪੰਜਾਬ ਦੇ ਕਾਂਗੜਾ ਜ਼ਿਲ੍ਹੇ (ਹੁਣ ਹਿਮਾਚਲ ਪ੍ਰਦੇਸ਼) ਦੀ ਕੁੱਲੂ ਡਵੀਜ਼ਨ ਵਿਚ ਲਾਹੌਰ ਪਰਗਣੇ ਅਧੀਨ ਆਉਂਦਾ ਇਕ ਪਹਾੜੀ ਦੱਰਾ ਹੈ ਜੋ ਸਮੁੰਦਰ ਤਲ ਤੋਂ 4,950 ਮੀ. (16,500 ਫੁੱਟ) ਦੀ ਉਚਾਈ ਉੱਤੇ ਸਥਿਤ ਹੈ। ਇਹ ਹਿਮਾਲਾ ਪਰਬਤ ਦੇ ਪੱਛਮ ਵੱਲ ਲਾਹੌਰ ਵਿਚ ਦਾਰਚਾ ਤੋਂ ਲੱਦਾਖ ਵਿਚ ਰੁਪਸ਼ੂ ਤਕ ਬਣੇ ਕੇਂਦਰੀ ਏਸ਼ੀਆਈ ਵਪਾਰ ਮਾਰਗ ਉੱਤੇ ਸਥਿਤ ਹੈ । ਚਨਾਬ ਦਰਿਆ ਦੀਆਂ ਸਹਾਇਕ ਨਦੀਆਂ ਚੰਦਰ ਅਤੇ ਭਾਗਾ ਇਸ ਦੱਰੇ ਦੇ ਦੋਹਾਂ ਪਾਸਿਆਂ ਵੱਲ ਵਗਦੀਆਂ ਹਨ। ਇਹ ਦੱਰਾ ਵਪਾਰਕ ਢੋਆ ਢੁਆਈ ਲਈ ਵਰਤਿਆ ਜਾਂਦਾ ਹੈ ।

ਸਥਿਤੀ :- 32° 49′ ਉ. ਵਿਥ.; 77° 28′ ਪੂ. ਲੰਬ.
ਹ. ਪੁ.–ਇੰਪ. ਗ. ਇੰਡ. 6: 426

**ਬਾਲਕ ਸਿੰਘ, ਬਾਬਾ** : ਇਸ ਮਹਾਨ ਆਤਮ ਗਿਆਨੀ ਦਾ ਜਨਮ ਸੰਮਤ 1853 ਬਿ. (1799 ਈ.) ਵਿਚ ਪਿੰਡ ਸਰਵਾਲਾ (ਕਈ ਲੇਖਕਾਂ ਅਨੁਸਾਰ ਪਿੰਡ ਛੋਈ) (ਜ਼ਿਲ੍ਹਾ ਅਟਕ,) ਪਾਕਿਸਤਾਨ) ਵਿਖੇ ਭਾਈ ਦਿਆਲ ਸਿੰਘ ਦੇ ਘਰ ਹੋਇਆ । ਬਾਬਾ ਜੀ ਜਦੋਂ ਕੁਝ ਵੱਡੇ ਹੋਏ ਤਾਂ ਇਨ੍ਹਾਂ ਦੀ ਸਾਧੂ-ਬਿਰਤੀ ਜ਼ਾਹਰ ਹੋਣ ਲੱਗੀ । ਗੁਰਬਾਣੀ ਪੜ੍ਹਨੀ, ਨਾਮ ਜਪਣਾ ਤੇ ਸਤਿਸੰਗ ਵਿਚ ਹਮੇਸ਼ਾ ਲੱਗੇ ਰਹਿਣਾ ਇਨ੍ਹਾਂ ਦੀ ਨਿੱਤ ਦੀ ਕ੍ਰਿਆ ਸੀ ।

ਸੰਨ 1828 ਵਿਚ ਬਾਬਾ ਜੀ ਦੇ ਵੱਡੇ ਭਾਈ ਮੰਨਾ ਸਿੰਘ ਨੇ ਹਜ਼ਰੋ (ਮਰਦਾਨ) ਜਾ ਕੇ ਦੁਕਾਨ ਕਰ ਲਈ ਅਤੇ ਬਾਬਾ ਜੀ ਵੀ ਪਿੰਡ ਦੀ ਰਿਹਾਇਸ਼ ਛੱਡ ਕੇ ਉਨ੍ਹਾਂ ਨਾਲ ਹੀ ਹਜ਼ਰੋ ਵਿਖੇ ਰਹਿਣ ਲੱਗ ਪਏ । ਉਨ੍ਹਾਂ ਦਿਨਾਂ ਵਿਚ ਇਕ ਹੋਰ ਭਗਤ ਜਿਸ ਦਾ ਨਾਂ ਸਾਈਂ ਜਵਾਹਰ ਮੱਲ ਸੀ, ਇਥੇ ਰਹਿੰਦਾ ਸੀ । ਇਹ ਮਹਾਂਪੁਰਸ਼, ਰਾਵਲਪਿੰਡੀ ਦਾ ਵਸਨੀਕ ਤੇ ਜ਼ਾਤ ਦਾ ਆਹਲੂਵਾਲੀਆ ਸੀ, ਇਸ ਦੀ ਹਜ਼ਰੋ ਵਿਖੇ ਸ਼ਰਾਬ ਦੀ ਦੁਕਾਨ ਸੀ। ਕੰਮ ਭਾਵੇਂ ਇਹ ਸ਼ਰਾਬ ਦਾ ਕਰਦਾ ਸੀ ਪਰ ਮਨ ਅੰਦਰ ਪਰਮੇਸ਼ਵਰ ਨਾਲ ਲਿਵ ਲਾਈ ਰੱਖਦਾ ਸੀ। ਹਜ਼ਰੋ ਪੁੱਜਣ ਤੇ ਬਾਬਾ ਜੀ ਇਨ੍ਹਾਂ ਦੇ ਸੰਪਰਕ ਵਿਚ ਆਏ। ਦੋਹਾਂ ਦਾ ਇਹ ਮਿਲਾਪ ਛੇਤੀ ਹੀ ਗੂੜ੍ਹੇ ਪ੍ਰੇਮ ਵਿਚ ਬਦਲ ਗਿਆ । ਬਾਬਾ ਜੀ ਉਸ ਤੋਂ ਬਹੁਤ ਪ੍ਰਭਾਵਤ ਹੋਏ ਤੇ ਇਹ ਕਈ ਵਾਰ ਸਾਈਂ ਜੀ ਦੇ ਦਰਸ਼ਨਾਂ ਲਈ ਉਸ ਦੀ ਦੁਕਾਨ ਤੇ ਚਲੇ ਜਾਂਦੇ । ਇਨ੍ਹਾਂ ਦੀ ਆਪਸ ਵਿਚ ਕਾਫ਼ੀ ਗਿਆਨ ਗੋਸ਼ਟ ਹੁੰਦੀ। ਬਾਬਾ ਜੀ ਨੂੰ ਇਸ ਦਾ ਬੜਾ ਲਾਭ ਹੋਇਆ ।

ਬਾਬਾ ਜੀ ਨੂੰ ਬਚਪਨ ਤੋਂ ਹੀ ਭਗਤੀ ਭਾਵਨਾ ਦੀ ਚੇਟਕ ਲਗ ਗਈ ਸੀ, ਉਮਰ ਦੇ ਵਡੇਰੀ ਹੋਣ ਦੇ ਨਾਲ ਨਾਲ ਆਪ ਦੀ ਪ੍ਰਭੂ ਪ੍ਰਤੀ ਇਹ ਲਿਵ ਹੋਰ ਪਕੇਰੀ ਹੁੰਦੀ ਗਈ ਜਿਸ ਨਾਲ ਨਾਮ ਦਾ ਗੂੜ੍ਹਾ ਰੰਗ ਚੜ੍ਹਿਆ । ਇਸ ਨਾਲ ਆਪ ਨੇ 'ਨਾਮ ਅਭਿਆਸੀ ਜਿਗਿਆਸੀ ਸੰਪਰਦਾਇ' ਦਾ ਮੁੱਢ ਬੰਨ੍ਹਿਆ।

ਕੁਝ ਸਮੇਂ ਬਾਅਦ ਬਾਬਾ ਜੀ ਸੰਗਤ ਦੇ ਕਹਿਣ ਤੇ ਹਜ਼ਰੋ ਦੀ ਧਰਮਸ਼ਾਲਾ ਵਿਚ ਕਥਾ ਕਰਨ ਲੱਗ ਪਏ । ਸੰਗਤ ਬੜੇ ਉਤਸ਼ਾਹ ਨਾਲ ਆਪ ਦੇ ਬਚਨ ਸੁਣਨ ਲਈ ਆਇਆ ਕਰਦੀ ਸੀ । ਬਾਬਾ ਜੀ ਦੀ ਕਥਾ ਦਾ ਇਹ ਅੰਮ੍ਰਿਤ ਪ੍ਰਵਾਹ ਆਪ ਦੇ ਜੀਵਨ ਦੇ ਅੰਤਲੇ ਦਿਨਾਂ ਤਕ ਚਲਦਾ ਰਿਹਾ । ਆਪ ਦੇ ਬਚਨਾਂ ਦੇ ਪ੍ਰਭਾਵ ਹੇਠ ਆ ਕੇ ਕਾਫ਼ੀ ਸੰਗਤ ਨੇ ਸਿੱਖ ਧਰਮ ਅਪਣਾ ਲਿਆ ।

ਸੰਨ 1837 ਵਿਚ ਬਾਬਾ ਜੀ ਗੁਰਮਤਿ ਪ੍ਰਚਾਰ ਲਈ ਮੈਦਾਨ ਵਿਚ ਆਏ । ਸੰਨ 1838 ਵਿਚ ਜਦ ਸਿੱਖ ਫ਼ੌਜਾਂ ਪਿਸ਼ਾਵਰ ਵੱਲ ਗਈਆਂ ਤਾਂ ਮਹਾਰਾਜਾ ਰਣਜੀਤ ਸਿੰਘ ਦਾ ਪੋਤਰਾ ਕੰਵਰ ਨੌਨਿਹਾਲ ਸਿੰਘ ਵੀ ਆਪਣੀ ਪਲਟਨ ਸਮੇਤ ਉਥੇ ਪਹੁੰਚਿਆ । ਕੰਵਰ ਸਾਹਿਬ ਦੀ ਪਲਟਨ ਵਿਚ ਬਾਬਾ ਰਾਮ ਸਿੰਘ ਸਿਪਾਹੀ ਦੇ ਤੌਰ ਤੇ ਕੰਮ ਕਰ ਰਹੇ ਸਨ । ਆਪ ਨੇ ਬਾਬਾ ਬਾਲਕ ਸਿੰਘ ਜੀ ਦੀ ਕਾਫ਼ੀ ਸ਼ੁਹਰਤ ਸੁਣੀ ਸੀ । ਪਿਸ਼ਾਵਰ ਪਹੁੰਚਦਿਆਂ ਹੀ ਉਹ ਛੁੱਟੀ ਲੈ ਕੇ ਆਪਣੇ ਕੁਝ ਸਾਥੀਆਂ ਸਮੇਤ ਹਜ਼ਰੋ ਬਾਬਾ ਜੀ ਦੇ ਦਰਸ਼ਨਾਂ ਲਈ ਹਾਜ਼ਰ ਹੋਏ । ਬਾਬਾ ਜੀ ਵੀ ਉਨ੍ਹਾਂ ਨੂੰ ਮਿਲ ਕੇ ਬਹੁਤ ਖੁਸ਼ ਹੋਏ ਤੇ ਉਨ੍ਹਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦਿੱਤਾ । ਲਾਲਾ ਰਾਮ ਸਿੰਘ ਜੀ ਇੰਨਾ ਪ੍ਰਭਾਵਤ ਹੋਏ ਕਿ ਉਨ੍ਹਾਂ ਉਸੇ ਸਮੇਂ ਬਾਬਾ ਜੀ ਤੋਂ ਅੰਮ੍ਰਿਤ ਛਕਿਆ ਤੇ ਸਿੰਘ ਸਜ ਗਏ। ਇਹੀ ਬਾਬਾ ਰਾਮ ਸਿੰਘ ਜੀ ਅੱਗੇ ਜਾ ਕੇ ਨਾਮਧਾਰੀ ਲਹਿਰ ਦੇ ਮੋਢੀ ਬਣੇ।

ਬਾਬਾ ਰਾਮ ਸਿੰਘ ਜੀ ਹਜ਼ਰੋ ਤੋਂ ਗੁਰਮਤਿ ਪ੍ਰਚਾਰ ਦੀ ਚਿਣਗ ਲੈ ਕੇ ਵਾਪਸ ਪਰਤੇ ਅਤੇ ਪਿੱਛੋਂ ਲਗਭਗ ਬਾਈ ਸਾਲ ਉਥੇ ਨਾਮ ਬਾਣੀ ਦਾ ਪ੍ਰਵਾਹ ਉਸੇ ਤਰ੍ਹਾਂ ਹੀ ਚਲਦਾ ਰਿਹਾ। ਇਸ ਉਪਰੰਤ ਪੰਜਾਬ ਦੇ ਇਤਿਹਾਸ ਨੇ ਕਈ ਰੰਗ ਬਦਲੇ ਜਿਨ੍ਹਾਂ ਵਿਚ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਪਿੱਛੋਂ ਸਿੱਖ ਰਾਜ ਦਾ ਪਤਨ, ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਅਤੇ ਇਸ ਤੋਂ ਬਾਅਦ ਪਿਸ਼ਾਵਰ ਵਿਚ ਤੋਪਾਂ ਨਾਲ ਬਾਗੀ ਸਿਪਾਹੀਆਂ ਦਾ ਉਡਾਇਆ ਜਾਣਾ ਆਦਿ ਸ਼ਾਮਿਲ ਹੈ । ਬਾਬਾ ਜੀ ਨੇ ਇਹ ਸਭ ਆਪਣੇ ਸਮੇਂ ਵਿਚ ਦੇਖਿਆ ਸੁਣਿਆ ਪਰ ਇਸ ਨੂੰ ਕੁਦਰਤ ਦੀ ਖੇਡ ਸਮਝ ਕੇ ਅਣਗੌਲਿਆ ਕਰ ਛਡਿਆ । ਮਹਾਪੁਰਸ਼ਾਂ ਦਾ

ਮੁਕਾਬਲੇ ਵਪਾਰ ਘੱਟ ਹੈ । ਇਥੇ ਬਹੁਤ ਸਾਰੀਆਂ ਪੁਰਾਣੀਆਂ ਇਮਾਰਤਾਂ ਹਨ।

ਸੰਨ 1560 ਵਿਚ ਇਥੇ ਇਕ ਮਸੀਤ ਬਣਾਈ ਗਈ ਸੀ ਜਿਸ ਦੀ ਹਾਲਤ ਹੁਣ ਵੀ ਕਾਫ਼ੀ ਚੰਗੀ ਹੈ।

ਆਬਾਦੀ – 9,010 (1991)

ਹ. ਪੁ.–ਇੰਪ. ਗ. ਇੰਡ. 7:136

**ਬਾਵਾ ਸਿੰਘ** : ਇਸ ਸ਼ਹੀਦ ਦਾ ਜਨਮ ਹੁਸ਼ਿਆਰਪੁਰ ਜ਼ਿਲ੍ਹੇ ਦੇ ਤਾਜੇਵਾਲ ਪਿੰਡ ਵਿਖੇ ਸ. ਘਨ੍ਹਈਆ ਸਿੰਘ ਦੇ ਘਰ ਹੋਇਆ । ਇਹ ਭਾਰਤੀ ਫ਼ੌਜ ਦੀ ਸਿੱਖ ਰੈਜਮੈਂਟ ਦਾ ਸਿਪਾਹੀ ਸੀ । ਇਸ ਨੇ ਨੌਕਰੀ ਤੋਂ ਅਸਤੀਫ਼ਾ ਦੇ ਕੇ ਬੱਬਰ ਅਕਾਲੀ ਲਹਿਰ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਜਿਸ ਦੇ ਫਲਸਰੂਪ 1935 ਈ. ਵਿਚ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਸਰਕਾਰ ਨਾਲ ਬਗ਼ਾਵਤ ਕਰਨ ਅਤੇ ਪੁਲਿਸ ਮੁਖਬਰਾਂ ਨੂੰ ਮਾਰਨ ਦੇ ਜੁਰਮ ਵਿਚ ਇਸ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਅਤੇ ਜਲੰਧਰ ਜੇਲ੍ਹ ਵਿਚ ਇਸ ਨੂੰ ਫਾਂਸੀ ਚੜ੍ਹਾ ਦਿੱਤਾ ਗਿਆ ।

ਹ. ਪੁ.–ਹੂ. ਇੰਡੀ. ਮਾਰ.: 32

**ਬਾਵਾ ਸਿੰਘ, (ਪ੍ਰੋ)** : ਘੱਟ ਗਿਣਤੀਆਂ ਬਾਰੇ ਕਮਿਸ਼ਨ ਦੇ ਸਾਬਕਾ ਉਪ-ਚੇਅਰਮੈਨ ਪ੍ਰੋ. ਬਾਵਾ ਸਿੰਘ ਦਾ ਜਨਮ ਪਟਿਆਲਾ ਜ਼ਿਲ੍ਹੇ ਦੀ ਨਾਭਾ ਤਹਿਸੀਲ ਦੇ ਡਕੌਂਦਾ ਪਿੰਡ ਵਿਖੇ ਸ. ਪਿਆਰਾ ਸਿੰਘ ਦੇ ਘਰ 19 ਅਪ੍ਰੈਲ, 1955 ਨੂੰ ਹੋਇਆ



ਪ੍ਰੋ. ਬਾਵਾ ਸਿੰਘ

ਜਿਹੜਾ ਸਿਆਲਕੋਟੀ ਭਾਈਚਾਰੇ ਨਾਲ ਸਬੰਧਤ ਇਕ ਸਾਧਾਰਨ ਕਿਸਾਨ ਪਰਿਵਾਰ ਸੀ। ਇਸ ਨੇ ਪ੍ਰਾਇਮਰੀ ਤਕ ਦੀ ਸਿੱਖਿਆ ਆਪਣੇ ਪਿੰਡ ਦੇ ਸਕੂਲ ਅਤੇ ਅਠਵੀਂ ਤੇ ਦਸਵੀਂ ਜਮਾਤ ਦੀ ਪ੍ਰੀਖਿਆਵਾਂ ਟੌਹੜਾ ਪਿੰਡ ਦੇ ਹਾਈ ਸਕੂਲ ਤੋਂ ਅੱਵਲ ਰਹਿ ਕੇ ਵਜ਼ੀਫ਼ੇ ਨਾਲ ਪਾਸ ਕੀਤੀਆਂ।

ਸੰਨ 1922 ਵਿਚ ਇਸ ਨੇ ਅੰਗਰੇਜੀ ਪੜ੍ਹਾਈ ਲਈ ਮਾਤਾ ਗੁਜਰੀ ਕਾਲਜ, ਫ਼ਤਹਿਗੜ੍ਹ ਸਾਹਿਬ ਵਿਖੇ ਦਾਖਲਾ ਲਿਆ। ਉਸ ਸਮੇਂ ਮੋਗਾ ਵਿਦਿਆਰਥੀ ਲਹਿਰ ਪੂਰੇ ਜ਼ੋਰਾਂ ਤੇ ਸੀ ਅਤੇ ਇਹ ਵੀ ਉਸ ਵਿਚ ਸ਼ਾਮਲ ਹੋ ਗਿਆ। ਕਾਲਜ ਦੀ ਪੜ੍ਹਾਈ ਖਤਮ ਕਰਨ ਉਪਰੰਤ ਇਸ ਨੇ 1979 ਈ. ਵਿਚ ਐਮ. ਏ. (ਅੰਗਰੇਜ਼ੀ) ਕੀਤੀ ਅਤੇ 1981 ਈ. ਵਿਚ ਅੰਗਰੇਜੀ ਦੇ ਉੱਘੇ ਨਾਵਲਕਾਰ ਜੋਜ਼ਫ਼ ਕਾਨਰਾਡ ਦੇ ਨਾਵਲਾਂ ਨੂੰ ਲੈ ਕੇ ਐਮ. ਫ਼ਿਲ ਦੀ ਡਿਗਰੀ ਹਾਸਲ ਕੀਤੀ।

ਸੰਨ 1984 ਵਿਚ ਇਹ ਗੁਰੂਸਰ ਖਾਲਸਾ ਕਾਲਜ, ਸੁਧਾਰ ਵਿਖੇ ਅਧਿਆਪਕ ਨਿਯੁਕਤ ਹੋਇਆ। ਇਹ ਪ੍ਰਗਤੀਵਾਦੀ ਕਵੀ ਪਾਸ਼ ਤੋਂ ਬਹੁਤ ਪ੍ਰਭਾਵਿਤ ਸੀ ਅਤੇ ਉਸ ਨੂੰ ਆਪਣਾ ਰੂਹਾਨੀ ਭਰਾ ਮੰਨਦਾ ਸੀ ਪਰ ਸਮੇਂ ਦੇ ਬੀਤਣ ਨਾਲ ਖਿਆਲਾਂ ਦੀ ਗਰਮੀ ਵਿਚ ਉਦਾਰਤਾ ਅਤੇ ਗੰਭੀਰਤਾ ਆਉਂਦੀ ਗਈ ਅਤੇ ਇਸ ਨੇ ਪੰਜਾਬ ਸਿਆਸਤ, ਸਿੱਖਾਂ ਦੇ ਮਸਲੇ, ਕਸ਼ਮੀਰ ਮਾਮਲੇ ਆਦਿ ਮੁਦਿਆਂ ਬਾਰੇ ਕਈ ਲੇਖ ਅਖ਼ਬਾਰਾਂ ਵਿਚ ਪ੍ਰਕਾਸ਼ਿਤ ਕਰਵਾਏ।

ਇਸ ਦੀਆਂ ਸਮਾਜਕ ਭਲਾਈ ਦੀਆਂ ਸੇਵਾਵਾਂ ਅਤੇ ਰੁਚੀਆਂ ਨੂੰ ਵੇਖਦਿਆਂ ਹੋਇਆਂ ਕੇਂਦਰ ਸਰਕਾਰ ਨੇ 1996 ਈ. ਵਿਚ ਘੱਟ ਗਿਣਤੀ ਬਾਰੇ ਕਮਿਸ਼ਨ ਦਾ ਉਪ-ਚੇਅਰਮੈਨ ਨਾਮਜ਼ਦ ਕਰ ਦਿੱਤਾ। ਇਸ ਹੈਸੀਅਤ ਵਿਚ ਇਸ ਨੇ ਗੁਜਰਾਤ, ਬਿਹਾਰ, ਕਸ਼ਮੀਰ, ਪੰਜਾਬ, ਉੱਤਰ ਪ੍ਰਦੇਸ਼ ਦੇ ਤਰਾਈ ਖੇਤਰ ਆਦਿ ਵਿਚ ਜਾ ਕੇ ਘੱਟ ਗਿਣਤੀ ਲੋਕਾਂ ਦੇ ਦੁੱਖ ਦਰਦ ਸੁਣੇ ਅਤੇ ਵਾਹ ਲਗਦੀ ਕਈ ਮਸਲੇ ਵੀ ਹਲ ਕੀਤੇ । ਹੁਣ ਭਾਵੇਂ ਇਹ ਇਸ ਅਹੁਦੇ ਉੱਤੇ ਨਹੀਂ ਹੈ ਪਰ ਹੁਣ ਵੀ ਘੱਟ ਗਿਣਤੀ ਲੋਕਾਂ ਦੀ ਭਲਾਈ ਦੇ ਕਾਰਜ ਵਿਚ ਹੈ ਅਤੇ ਅੱਜਕੱਲ੍ਹ ਅਧਿਆਪਨ ਦੇ ਆਪਣੇ ਪਹਿਲੇ ਕਿੱਤੇ ਦੇ ਤੌਰ ਤੇ ਖ਼ਾਲਸਾ ਕਾਲਜ, ਸੁਧਾਰ ਵਿਖੇ ਲੈਕਚਰਾਰ ਵੱਜੋਂ ਪੜ੍ਹਾ ਰਿਹਾ ਹੈ।

-ਗੁਰਦਿਆਲ ਸਿੰਘ

**ਬਾਵਾ ਸਿੰਘ, ਭਾਈ** : ਗੁਰਬਾਣੀ ਕੀਰਤਨ ਨੂੰ ਸਮਰਪਿਤ ਇਸ ਰਾਗੀ ਦਾ ਜਨਮ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ



ਭਾਈ ਬਾਵਾ ਸਿੰਘ

ਪੁਰਾਣਾ ਸ਼ਾਲਾ ਵਿਖੇ 26 ਨਵੰਬਰ, 1946 ਨੂੰ ਸ. ਬੂੜ ਸਿੰਘ ਦੇ ਘਰ ਹੋਇਆ। ਸ਼ੁੱਧ ਅਤੇ ਸਪਸ਼ਟ ਗੁਰਬਾਣੀ ਉਚਾਰਣ ਅਤੇ

ਮਧੁਰ ਲੈਅ ਨਾਲ ਕੀਰਤਨ ਕਰਦਿਆਂ ਇਸ ਨੇ ਘਰ ਘਰ ਵਿਚ ਗੁਰਬਾਣੀ ਦਾ ਸੰਦੇਸ਼ ਪਹੁੰਚਾਇਆ ਹੈ। ਇਸ ਨੇ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਅਤੇ ਬਦੇਸ਼ਾਂ ਵਿਚ ਕਈ ਵਾਰ ਕੀਰਤਨ ਕੀਤਾ।

ਗੁਰਦੁਆਰਾ ਬਾਬਾ ਦੀਪ ਸਿੰਘ ਸ਼ਹੀਦ, ਅੰਮ੍ਰਿਤਸਰ, ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਧਨਬਾਦ (ਬਿਹਾਰ) ਅਤੇ ਗੁਰੂ ਨਾਨਕ ਸੇਵਕ ਜੱਥਾ ਤੇ ਬਟਾਲਾ ਵੱਲੋਂ ਵੱਖ-ਵੱਖ ਸਮੇ ਇਸ ਨੂੰ ਸਨਮਾਨਿਤ ਕੀਤਾ ਗਿਆ ।

ਸੰਨ 1992 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਰਾਗੀ ਵੱਜੋਂ ਸਨਮਾਨਿਤ ਕੀਤਾ ਗਿਆ ।

ਹ. ਪੁ.–ਸ. ਸੁ.- ਭਾ. ਵਿ. ਪੰ. (1991-92)

**ਬਾਵਾ ਬਲਵੰਤ** : ਇਹ ਪੰਜਾਬੀ ਪ੍ਰਗਤੀਵਾਦੀ ਕਾਵਿ ਧਾਰਾ ਦਾ ਪ੍ਰਮੁੱਖ ਚਿੰਤਕ, ਕਵੀ ਤੇ ਗੱਦਕਾਰ ਸੀ ਜਿਸ ਨੇ ਮੌਜੂਦਾ ਸਮਾਜਕ ਅਰਥ, ਧਾਰਮਕ ਤੇ ਰਾਜਨੀਤਕ ਨਜ਼ਾਮ ਤੋਂ ਅਸੰਤੁਸ਼ਟ ਰਹਿ ਕੇ ਇਸ ਦੀ ਥਾਂ ਸਮਾਜਵਾਦੀ ਨਜ਼ਾਮ ਲਿਆਉਣ ਦੇ ਲਕਸ਼ ਨੂੰ ਮੁੱਖ ਰੱਖ ਕੇ ਕਵਿਤਾ ਲਿਖੀ। ਇਸ ਦਾ ਜਨਮ ਅਟਾਰੀ ਨੇੜੇ ਨੇਸ਼ਠਾ ਪਿੰਡ ਵਿਚ ਠਾਕਰ ਦੀਨਾ ਨਾਥ ਦੇ ਘਰ ਹੋਇਆ । ਆਰਥਕ ਤੰਗੀਆਂ ਕਾਰਨ ਸਕੂਲ ਕਾਲਜ ਦੀ ਪੜ੍ਹਾਈ ਨਾ ਕਰ ਸਕਿਆ ਪਰ ਨਿਜੀ ਪੱਧਰ ਤੇ ਪੰਜਾਬੀ, ਹਿੰਦੀ, ਉਰਦੂ ਆਦਿ ਦਾ ਡੂੰਘਾ ਅਧਿਐਨ ਕੀਤਾ ਤੇ ਪੱਛਮੀ ਸਾਹਿਤ ਦੇ ਚਿੰਤਨ ਬਾਰੇ ਅਨੁਵਾਦਿਤ ਰਚਨਾਵਾਂ ਦੁਆਰਾ ਗਿਆਨ ਹਾਸਲ ਕੀਤਾ। ਇਸ ਨੇ ਰੋਜ਼ੀ ਰੋਟੀ ਖਾਤਰ ਕਈ ਨਿੱਕੇ ਮੋਟੇ ਧੰਦੇ ਅਪਨਾਏ ਪਰ ਕਾਮਯਾਬੀ ਨਾ ਮਿਲੀ । ਇਸ ਦੀ ਮੁਹੱਬਤ ਗਿਆਨ ਕਿਸ਼ਨਾ ਨਾਂ ਦੀ ਇਕ ਕੁੜੀ ਨਾਲ ਹੋ ਗਈ ਪਰ ਇਸ ਦੀ ਗ਼ਰੀਬੀ ਕਾਰਨ ਉਹ ਕੁੜੀ ਇਸ ਦੀ ਜ਼ਿੰਦਗੀ ਵਿਚੋਂ ਅਲੋਪ ਹੋ ਗਈ ਜਿਸ ਦਾ ਦੁੱਖ ਤੇ ਅਫ਼ਸੋਸ ਇਸ ਨੂੰ ਸਾਰੀ ਜ਼ਿੰਦਗੀ ਰਿਹਾ । ਇਸ ਨੇ ਵਿਆਹ ਕਰਵਾਇਆ ਪਰ ਆਪਣੀ ਬਦਸ਼ਕਲ ਪਤਨੀ ਦੀ ਸ਼ਕਲ ਦੇਖਦਿਆਂ ਇਹ ਗੁਪਤਵਾਸ ਗ੍ਰਹਿਣ ਕਰ ਗਿਆ । ਜਿੰਨਾ ਚਿਰ ਉਸ ਦੇ ਮਾਪਿਆਂ ਨੇ ਉਸ ਨੂੰ ਹੋਰ ਕਿਧਰੇ ਬਿਠਾ ਨਾ ਦਿੱਤਾ ਇਹ ਅਗਿਆਤ ਵਾਸ ਵਿਚ ਰਿਹਾ । ਇਉਂ ਇਸ ਦੀ ਜ਼ਿੰਦਗੀ ਦੁੱਖਾਂ ਤੇ ਨਾਕਾਮਯਾਬੀਆਂ ਨਾਲ ਭਰਪੂਰ ਸੀ । ਇਹ ਦੁੱਖ ਇਸ ਦੀਆਂ ਕਵਿਤਾਵਾਂ ਵਿਚ ਵਿਅਕਤ ਹੋਇਆ ਹੈ।

ਇਸ ਦੀਆਂ ਪ੍ਰਮੁੱਖ ਰਚਨਾਵਾਂ –1. ਮਹਾ ਨਾਚ, 2. ਅਮਰਜੀਤ, 3. ਜਵਾਲਾਮੁਖੀ, 4. ਬੰਦਰਗਾਹ, 5. ਸੁਗੰਧ ਸਮੀਰ (ਕਾਵਿ ਸੰਗ੍ਰਹਿ), 6. ਕਿਸ ਕਿਸ ਤਰ੍ਹਾਂ ਦੇ ਨਾਚ, 7. ਬਾਵਾ ਬਲਵੰਤ ਦੀ ਚੋਣਵੀ ਗੱਦ ਰਚਨਾ (ਵਾਰਤਕ) ਹਨ । ਇਸ ਤੋਂ ਇਲਾਵਾ ਬਹੁਤ ਸਾਰੀਆਂ ਕਵਿਤਾਵਾਂ ਤੇ ਲੇਖ ਛਪੇ ਅਣ ਛਪੇ ਸੰਗ੍ਰਹਿ ਰੂਪ ਵਿਚ ਆਉਣ ਦੀ ਉਡੀਕ ਵਿਚ ਹਨ।

ਬਾਵਾ ਬਲਵੰਤ ਸਮਾਜਵਾਦੀ, ਵਿਚਾਰਧਾਰਾ ਵਾਲੀ ਕਾਵਿਧਾਰਾ ਵਿਚ ਆਪਸੀ ਵਿਚਾਰਾਂ ਦੀ ਪੁਖ਼ਤਗੀ ਤੇ ਕਲਾ ਪ੍ਰਵੀਨਤਾ ਕਾਰਨ ਅਗਲੀ ਕਤਾਰ ਦੇ ਕਵੀਆਂ ਵਿਚ ਪ੍ਰਮੁੱਖ ਸਥਾਨ ਦਾ ਧਾਰਨੀ ਕਵੀ ਸੀ । ਇਸ ਨੇ ਸੁਚੇਤ ਰੂਪ ਵਿਚ ਰਹੱਸਵਾਦ, ਅਧਿਆਤਮਵਾਦ ਤੇ ਰੁਮਾਂਸਵਾਦ ਨੂੰ ਤਿਆਗਿਆ । ਇਸ ਨੇ ਸੰਸਾਰ ਅਮਨ ਲਹਿਰ ਸਬੰਧੀ ਕਵਿਤਾਵਾਂ ਲਿਖੀਆਂ। ਵਹਿਮ, ਪਾਖੰਡ, ਪੁਰਾਤਨ ਰਸਮ ਰਿਵਾਜ ਅਤੇ ਖ਼ਿਆਲੀ ਦੁਨੀਆ ਦਾ ਇਸ ਦੀ ਕਵਿਤਾ ਵਿਚ ਕੋਈ ਸਥਾਨ ਨਹੀਂ ਹੈ । ਇਹ ਤਾਂ ਨਿਗਰ ਅਤੇ ਮਾਨਵਵਾਦੀ ਮੁੱਲਾਂ ਉੱਤੇ ਆਧਾਰਿਤ ਨਰੋਏ ਸਮਾਜ ਦੀ ਕਲਪਨਾ ਕਰਦਾ ਹੈ ਜਿਸ ਵਿਚ ਗਰੀਬ ਅਮੀਰ, ਜਾਤ-ਪਾਤ ਧਰਮ-ਕਰਮ, ਊਚ-ਨੀਚ ਆਦਿ ਦਾ ਕੋਈ ਵਿਤਕਰਾ ਨਾ ਹੋਵੇ।

ਬਾਵਾ ਬਲਵੰਤ ਨੇ ਕਾਵਿ ਰਚਨਾ ਦੇ ਨਾਲ ਨਾਲ ਨਿਰੰਤਰ ਗਦ ਰਚਨਾ ਵੀ ਕੀਤੀ । ਇਸ ਦੇ ਜੀਵਨ ਕਾਲ ਵਿਚ ਇਸ ਦੇ ਲੇਖਾਂ ਦਾ ਸੰਗ੍ਰਹਿ 'ਕਿਸ ਤਰ੍ਹਾਂ ਦੇ ਨਾਚ' ਛਪਿਆ ਜਿਸ ਵਿਚ ਵੱਖ ਵੱਖ ਵਿਸ਼ਿਆਂ ਬਾਰੇ ਇਸ ਨੇ ਆਪਣਾ ਨਿਵੇਕਲੇ ਵਿਅੰਗਮਈ ਅੰਦਾਜ਼ ਲਿਖਿਆ। ਇਹ ਪੁਸਤਕ ਬੜੀ ਲੋਕ ਪ੍ਰਿਯ ਰਹੀ ਤੇ ਇਸ ਵਿਚਲੇ ਕਈ ਲੇਖ ਪਾਠ ਪੁਸਤਕਾਂ ਵਿਚ ਸ਼ਾਮਲ ਕੀਤੇ ਗਏ। ਇਸ ਦੀ ਯਾਦ ਰਚਨਾ ਦਾ ਇਕ ਸੰਗ੍ਰਹਿ-ਬਾਵਾ ਬਲਵੰਤ ਦੀ ਚੋਣਵੀਂ ਗਦ ਰਚਨਾ ਛਪਿਆ ਹੈ ਜਿਸ ਵਿਚ ਇਸ ਦੇ ਵੱਖ ਵੱਖ ਵਿਸ਼ਿਆਂ ਉੱਪਰ ਲਿਖੇ ਲੇਖ ਸੰਗ੍ਰਹਿ ਹਨ । ਇਸ ਵਿਚ ਸ਼ਹੀਦਾਂ, ਦੇਸ਼ਭਗਤਾਂ, ਸਾਹਿਤਕਾਰਾਂ ਆਦਿ ਬਾਰੇ ਉੱਤਮ ਕਿਸਮ ਦੇ ਲੇਖ ਹਨ । ਇਸ ਨੇ ਸਮਕਾਲੀ ਸਮਸਿਆਵਾਂ ਬਾਰੇ ਵੀ ਲਿਖਿਆ ਹੈ ਤੇ ਸਾਹਿਤ ਅਤੇ ਕਲਾ ਦੇ ਸਿਧਾਂਤਕ ਪੱਖਾਂ ਬਾਰੇ ਬੜੇ ਗੰਭੀਰ ਲੇਖ ਲਿਖੇ ।

ਇਹ ਮਹਾਂਕਵੀ ਰੋਜ਼ੀ ਰੋਟੀ ਦੀ ਭਾਲ ਵਿਚ ਦਿੱਲੀ ਚਲਾ ਗਿਆ ਜਿਥੇ ਨਵਯੁਗ ਪ੍ਰੈੱਸ ਵਿਚ ਪਰੂਫ ਆਦਿ ਪੜ੍ਹਨ ਦਾ ਕਾਰਜ ਕਰਦਾ ਰਿਹਾ । ਗਰਮੀ ਦੀ ਰੁੱਤੇ 1992 ਈ. ਵਿਚ ਇਕ ਦੁਪਹਿਰ ਲੂ ਲੱਗਣ ਨਾਲ ਸੜਕ ਤੇ ਹੀ ਗੁਜ਼ਰ ਗਿਆ ।

ਹ. ਪੁ.–ਪੰ. ਸਾ. ਕੋ.,(ਪੰ.ਯੂ.ਚੰਡੀਗੜ੍ਹ.); ਬਾਵਾ ਬਲਵੰਤ ਇਕ ਅਧਿਐਨ-ਡਾ. ਧਰਮਪਾਲ ਸਿੰਗਲ; ਬਾਵਾ ਬਲਵੰਤ ਦੀ ਚੋਣਵੀਂ ਗਦ ਰਚਨਾ-ਡਾ. ਗੁਰਮੁਖ ਸਿੰਘ

**ਬਾਵਾ ਬੁੱਧ ਸਿੰਘ** : ਪੰਜਾਬੀ ਆਲੋਚਨਾ ਦੇ ਮੋਢੀਆਂ ਵਿਚੋਂ ਇਕ ਇਸ ਬਹੁਪੱਖੀ ਲੇਖਕ ਦਾ ਜਨਮ 1878 ਈ. ਵਿਚ ਬਾਵਾ ਲਹਿਣਾ ਸਿੰਘ ਦੇ ਘਰ ਲਾਹੌਰ ਵਿਖੇ ਹੋਇਆ । ਇਸ ਦਾ



ਬਾਵਾ ਬੁੱਧ ਸਿੰਘ

'ਭੱਲਾ ਖ਼ਾਨਦਾਨ' ਸ੍ਰੀ ਗੁਰੂ ਅਮਰਦਾਸ ਜੀ ਨਾਲ ਸਬੰਧਤ ਸੀ । ਮਹਾਰਾਜਾ ਰਣਜੀਤ ਸਿੰਘ ਨੇ ਇਸ ਦੇ ਦਾਦਾ ਬਾਵਾ ਟਹਿਲ ਸਿੰਘ ਨੂੰ ਗੋਇੰਦਵਾਲ ਵਿਖੇ ਚਾਰ ਪਿੰਡਾਂ ਦੀ ਜਾਗੀਰ ਦਿੱਤੀ ਸੀ।

ਮਾਪਿਆਂ ਦੇ ਇਕਲੌਤੇ ਪੁੱਤਰ ਬਾਵਾ ਬੁੱਧ ਸਿੰਘ ਨੇ

ਆਪਣੀ ਮੁਢਲੀ ਵਿਦਿਆ ਫ਼ਾਰਸੀ ਭਾਸ਼ਾ ਵਿਚ ਮਸੀਤ ਦੇ ਮੌਲਵੀ ਤੋਂ ਪ੍ਰਾਪਤ ਕੀਤੀ । ਉਪਰੰਤ ਰੰਗ ਮਹਿਲ ਦੇ ਹਾਈ ਸਕੂਲ ਤੋਂ ਮੈਟ੍ਰਿਕ ਪਾਸ ਕੀਤੀ । ਇਸੇ ਦੌਰਾਨ ਹੀ ਇਸ ਦੀ ਸ਼ਾਦੀ ਹੋ ਗਈ ਪਰ ਇਸ ਨੇ ਪੜ੍ਹਾਈ ਜਾਰੀ ਰੱਖੀ ਤੇਂ 1896 ਈ. ਵਿਚ ਐਫ. ਏ. ਦਾ ਇਮਤਿਹਾਨ ਪਾਸ ਕੀਤਾ । ਐਫ. ਏ. ਕਰਨ ਪਿੱਛੋਂ ਇਹ ਕੁਝ ਸਮਾਂ ਮਿਉਂਸਪਲ ਕਮੇਟੀ ਵਿਚ ਨੌਕਰੀ ਕਰਦਾ ਰਿਹਾ । ਸੰਨ 1902 ਵਿਚ ਇੰਜੀਨੀਅਰਿੰਗ ਕਾਲਜ, ਰੁੜਕੀ ਤੋਂ ਡਿਗਰੀ ਹਾਸਲ ਕਰ ਕੇ ਇਹ ਐਸ. ਡੀ. ਓ. ਬਣ ਗਿਆ ਤੇ ਕਈ ਸ਼ਹਿਰਾਂ ਵਿਚ ਸੇਵਾ ਕਰਦਾ ਰਿਹਾ । ਸੰਨ 1930 ਵਿਚ ਇਹ ਸੁਪਰਡੰਟ ਇੰਜੀਨੀਅਰ, (ਲਾਹੌਰ) ਬਣ ਗਿਆ।

ਬਾਵਾ ਬੁੱਧ ਸਿੰਘ ਦੀਆਂ ਪੁਸਤਕਾਂ 'ਹੰਸ ਚੋਗ', 'ਕੋਇਲ ਕੂ' ਤੇ 'ਬੰਬੀਹਾ ਬੋਲ' ਨੂੰ ਪੰਜਾਬੀ ਖੋਜ ਅਤੇ ਆਲੋਚਨਾ ਦੀਆਂ ਬੁਨਿਆਦੀ ਪੁਸਤਕਾਂ ਹੋਣ ਦਾ ਮਾਣ ਹਾਸਲ ਹੈ । ਇਸ ਦੀ ਅਲੋਚਨਾ ਦੀ ਸੁਰ ਪ੍ਰਸੰਸਾਮਈ ਲਹਿਜੇ ਵਾਲੀ ਹੈ । ਉਪਰੋਕਤ ਪੁਸਤਕਾਂ ਤੋਂ ਇਲਾਵਾ ਬਾਵਾ ਜੀ ਨੇ ਨੀਤੀ ਸੂਤਰ, ਵੈਰਾਗ ਸੂਤਰ, ਸ਼ਿੰਗਾਰ ਸੂਤਰ, ਚੰਦਰ ਹਰੀ (ਨਾਟਕ), ਦਲੇਰ ਕੌਰ, ਮੁੰਦਰੀ ਛਲ (ਨਾਟਕ), ਨਾਰ ਨਵੇਲੀ (ਨਾਟਕ,) ਦਾਮਨੀ (ਨਾਟਕ), ਪ੍ਰੇਮ ਕਹਾਣੀ (ਫ਼ਾਰਸੀ ਅੱਖਰਾਂ ਵਿਚ), ਪ੍ਰੀਤਮ ਛੂਹ (ਕਾਵਿ-ਸੰਗ੍ਰਹਿ) ਆਦਿ ਪੁਸਤਕਾਂ ਦੀ ਰਚਨਾ ਕੀਤੀ ।

14 ਅਕਤੂਬਰ, 1831 ਨੂੰ ਲਾਹੌਰ-ਅੰਮ੍ਰਿਤਸਰ ਵਿਚਕਾਰ ਇਕ ਸੜਕ ਹਾਦਸੇ ਵਿਚ ਜ਼ਖ਼ਮੀ ਹੋ ਜਾਣ ਕਾਰਨ ਮਿਉਂਸਪਲ ਹਸਪਤਾਲ, ਲਾਹੌਰ ਵਿਖੇ 16 ਅਕਤੂਬਰ, 1831 ਨੂੰ ਬਾਵਾ ਬੁੱਧ ਸਿੰਘ ਦਾ ਦੇਹਾਂਤ ਹੋ ਗਿਆ।

ਹ. ਪੁ.–ਲਿ. ਕੋ.-ਰਮਦੇਵ; ਪੰ. ਸਾ. ਇ. ( ਭਾ. ਵਿ.ਪੰ.)

**ਬਿਆਸ ਦਰਿਆ** : ਇਹ ਦਰਿਆ ਪੰਜਾਬ ਦੇ ਉਨ੍ਹਾਂ ਪੰਜ ਦਰਿਆਵਾਂ ਵਿਚੋਂ ਇਕ ਹੈ ਜਿਨ੍ਹਾਂ ਦੇ ਨਾਂ ਉੱਤੇ ਪੰਜਾਬ ਰਾਜ ਦਾ ਨਾਂ ਪਿਆ ਹੈ । ਇਹ ਕੁੱਲੂ ਵਿਚ ਰੋਹਤਾਂਗ ਦੱਰੇ ਦੇ ਦੱਖਣ ਵਿਚੋਂ ਨਿਕਲਦਾ ਹੈ ਜੋ ਸਮੁੰਦਰੀ ਤਲ ਤੋਂ 3998 ਮੀ. (13,326 ਫੁੱਟ) ਦੀ ਉਚਾਈ ਤੇ ਹੈ । ਬਿਆਸ ਦਰਿਆ ਮੰਡੀ ਤੋਂ ਹੁੰਦਾ ਹੋਇਆ ਸੰਘੋਲ ਨਾਂ ਦੇ ਸਥਾਨ ਤੇ ਕਾਂਗੜੇ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੈ ਜੋ ਸਮੁੰਦਰੀ ਤਲ ਤੋਂ 576 ਮੀ. (1920 ਫੁੱਟ) ਦੀ ਉਚਾਈ ਤੇ ਹੈ।

ਮੰਡੀ ਸ਼ਹਿਰ ਵਿਚ ਇਸ ਉੱਤੇ ਇਕ ਤੁਲਾਨੁਮਾ ਪੁਲ ਬਣਿਆ ਹੋਇਆ ਹੈ ਅਤੇ ਡੇਰਾ ਗੋਪੀ ਪੁਰ, ਜ਼ਿਲ੍ਹਾ ਕਾਂਗੜਾ ਵਿਖੇ ਇਸ ਉੱਤੇ ਸਰਦੀਆਂ ਦੇ ਮੌਸਮ ਵਿਚ ਬੇੜੀਆਂ ਦਾ ਪੁਲ ਬਣਾ ਲਿਆ ਜਾਂਦਾ ਹੈ । ਪਹਾੜੀਆਂ ਤੇ ਵਹਿਣ ਉਪਰੰਤ ਨੀਵੀਆਂ ਥਾਵਾਂ ਤੇ ਇਸ ਦੇ ਕਈ ਪੱਤਣ ਹਨ ਤੇ ਇਨ੍ਹਾਂ ਵਿਚੋਂ ਕਈਆਂ ਨੂੰ ਬੇੜੀਆਂ ਰਾਹੀਂ ਪਾਰ ਕੀਤਾ ਜਾਂਦਾ ਹੈ । ਬੇੜੀਆਂ ਅਕਸਰ ਚਮੜੇ ਦੇ ਕਿਸੇ ਖੋਲ ਵਿਚ ਹਵਾ ਭਰ ਕੇ ਤਿਆਰ ਕੀਤੀਆਂ ਜਾਂਦੀਆਂ ਹਨ । ਇਹ ਸੰਚਾਰ ਸਾਧਨਾਂ ਲਈ ਵੀ ਵਰਤੀਆਂ ਜਾਂਦੀਆਂ ਹਨ। ਇਥੋਂ ਪੱਛਮ ਵੱਲ ਇਸ ਦਾ ਵਹਾਅ ਵਿੰਗ ਵਲਾਵੇਂ ਰੂਪ ਵਿਚ ਹੈ ਅਤੇ ਢਾਲ ਲਗਭਗ 7 ਫੁੱਟ ਪ੍ਰਤੀ ਮੀਲ ਹੈ । ਇਸ ਨੂੰ ਕਾਂਗੜੇ ਦੇ ਜਲ ਨਿਕਾਸ ਲਈ ਵਰਤਿਆ ਜਾਂਦਾ ਹੈ । ਇਸ ਇਲਾਕੇ ਦੇ ਰੇਹ ਨਾਮੀ ਇਲਾਕੇ ਵਿਚੋਂ ਇਹ ਤਿੰਨ ਭਾਗਾਂ ਵਿਚ ਵੰਡਿਆ ਜਾਂਦਾ ਹੈ ਜੋ ਸੀਰਥਲ ਇਲਾਕੇ ਵਿਚ ਮੁੜ ਇਕੱਠੇ ਹੋ ਕੇ ਇਕ ਬਣ ਜਾਂਦੇ ਹਨ। ਹੁਸ਼ਿਆਰਪੁਰ ਵਿਖੇ ਸ਼ਿਵਾਲਕ ਪਹਾੜੀਆਂ ਤੋਂ ਤੇਜ਼ ਗਤੀ ਨਾਲ ਵਹਿੰਦਾ ਹੋਇਆ ਇਹ ਦਰਿਆ ਉੱਤਰ ਵੱਲ ਜਾਂਦਾ ਹੈ ਤੇ ਹੁਸ਼ਿਆਰਪੁਰ ਤੇ ਕਾਂਗੜਾ ਜ਼ਿਲ੍ਹੇ ਨੂੰ ਸੀਮਾਬੱਧ ਕਰਦਾ ਹੈ । ਇਸ ਉਪਰੰਤ ਇਹ ਸ਼ਿਵਾਲਕ ਦੇ ਆਧਾਰ ਵਿਚ ਦੀ ਵਹਿੰਦਾ ਹੋਇਆ, ਦੱਖਣ ਨੂੰ ਰੁਖ ਮੋੜਦਾ ਹੈ ਅਤੇ ਹੁਸ਼ਿਆਰਪੁਰ ਤੇ ਗੁਰਦਾਸਪੁਰ ਦੇ ਜ਼ਿਲ੍ਹਿਆਂ ਨੂੰ ਵੱਖ ਕਰਦਾ ਹੈ । ਪੰਜਾਬ ਦੇ ਮੈਦਾਨਾਂ ਦੇ ਉਪਰ ਵੱਲ, ਇਸ ਦੇ ਵਹਾਅ ਨਾਲ ਕਿਨਾਰਿਆਂ ਤੇ ਸੈਲਾਬੀ ਮਿੱਟੀ ਦੀ ਪਰਤ ਚੜ੍ਹ ਜਾਂਦੀ ਹੈ ਜੋ ਹੜ੍ਹਾਂ ਨਾਲ ਆਮ ਸਤਹ ਨਾਲ ਰਲ ਮਿਲ ਜਾਂਦੀ ਹੈ । ਖੁਸ਼ਕ ਮੌਸਮ ਵਿਚ ਇਸ ਦੇ ਪਾਣੀ ਦੀ ਗਹਿਰਾਈ 5 ਫੁੱਟ (1.5ਮੀ.) ਤੋਂ ਜ਼ਿਆਦਾ ਨਹੀਂ ਹੁੰਦੀ ਪਰ ਬਰਸਾਤ ਦੇ ਮੌਸਮ ਵਿਚ ਇਹ 15 ਫੁੱਟ (4.5ਮੀ.) ਵੱਧ ਜਾਂਦੀ ਹੈ । ਚੌੜੇ ਤੇ ਸਮਤਲ ਆਧਾਰ ਵਾਲੀਆਂ ਕਿਸ਼ਤੀਆਂ ਇਸ ਖੇਤਰ ਵਿਚ ਸਾਰਾ ਸਾਲ ਚਲਦੀਆਂ ਰਹਿੰਦੀਆਂ ਹਨ । ਇਸ ਦੇ ਹੁਸ਼ਿਆਰਪੁਰ ਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚਲੇ ਕਿਸੇ ਭਾਗ ਤੇ ਪੁਲ ਆਦਿ ਨਹੀਂ ਬਣਾਇਆ ਗਿਆ । ਜਲੰਧਰ ਜ਼ਿਲ੍ਹੇ ਵਿਚ ਕੁਝ ਕੁ ਕਿ.ਮੀ. ਵਹਿਣ ਉਪਰੰਤ ਇਹ ਅੰਮ੍ਰਿਤਸਰ ਤੇ ਕਪੂਰਥਲਾ ਜ਼ਿਲ੍ਹਿਆਂ ਨੂੰ ਇਕ ਦੂਜੇ ਤੋਂ ਵੱਖ ਕਰਦਾ ਹੋਇਆ ਵਹਿੰਦਾ ਹੈ । ਬਿਆਸ ਸਟੇਸ਼ਨ ਨੇੜੇ ਇਹ ਰੇਲਵੇ ਪੁਲ ਹੇਠੋਂ ਲੰਘਦਾ ਹੈ ਤੇ ਸਰਦੀਆਂ ਦੇ ਮੌਸਮ ਦੌਰਾਨ ਜੀ. ਟੀ. ਰੋਡ ਤੇ ਬਿਆਸ ਉੱਤੇ ਬੇੜੀਆਂ ਦਾ ਪੁਲ ਬਣਾਇਆ ਜਾਂਦਾ ਹੈ । ਹੜ੍ਹ ਦੇ ਰੁਖ ਮੁਤਾਬਕ ਇਹ ਪ੍ਰਬੰਧ ਸਾਲ ਦੇ ਸਾਲ ਕੀਤਾ ਜਾਂਦਾ ਹੈ । ਆਖ਼ਰਕਾਰ ਬਿਆਸ ਕਪੂਰਥਲਾ ਰਾਜ ਦੀ ਦੱਖਣ-ਪੱਛਮੀ ਸੀਮਾ ਤੇ 467 ਕਿ. ਮੀ. (290 ਮੀਲ) ਦਾ ਸਫ਼ਰ ਤੈਅ ਕਰ ਕੇ ਸਤਲੁਜ ਵਿਚ ਸ਼ਾਮਲ ਹੋ ਜਾਂਦਾ ਹੈ । ਆਕਾਰ ਪੱਖੋਂ ਪੰਜਾਬ ਦੇ ਦਰਿਆਵਾਂ ਵਿਚੋਂ ਵੱਡਾ ਦਰਿਆ ਹੈ।

ਵੇਈਂ ਤੇ ਚੱਕੀ ਇਸ ਦੀਆਂ ਮੁੱਖ ਸਹਾਇਕ ਨਦੀਆਂ ਹਨ। ਚੱਕੀ ਚੰਬੇ ਦੇ ਨਾਲਿਆਂ ਦਾ ਪਾਣੀ ਇਕੱਤਰ ਕਰ ਕੇ ਮੁੱਖ ਨਦੀ ਦਾ ਰੂਪ ਧਾਰਨ ਕਰਨ ਉਪਰੰਤ ਸੀਰਥਲ ਨੇੜੇ ਬਿਆਸ ਵਿਚ ਸ਼ਾਮਲ ਹੋ ਜਾਂਦੀ ਹੈ ਜਦੋਂ ਕਿ ਦੂਜੀਆਂ ਕੁਝ ਹੋਰ ਸ਼ਾਖਾਵਾਂ ਜੋ ਆਮ ਤੌਰ ਤੇ ਰਾਵੀ ਦੀਆਂ ਸ਼ਾਖਾਵਾਂ ਹਨ, ਬਾਰੀ ਦੋਆਬ ਨਹਿਰ ਕਾਰਨ ਇਕ ਪਾਸੇ ਨੂੰ ਮੁੜਦੀਆਂ ਹੋਈਆਂ ਹੇਠਾਂ ਮੁੜ ਬਿਆਸ ਵਿਚ ਆ ਪੈਂਦੀਆਂ ਹਨ । ਕਾਲੀ ਵੇਈਂ ਤੇ ਚਿੱਟੀ ਵੇਈਂ ਸ਼ਿਵਾਲਕ ਦੀਆਂ ਪਹਾੜੀਆਂ ਵਿਚੋਂ ਨਿਕਲਦੀਆਂ ਹਨ ਤੇ ਸਤਲੁਜ ਦੇ ਬਿਆਸ ਵਿਚ ਮੇਲ ਦੀ ਥਾਂ ਤੋਂ 16 ਕਿ.ਮੀ. (10 ਮੀਲ) ਉੱਪਰ ਬਿਆਸ ਵਿਚ ਸ਼ਾਮਲ ਹੁੰਦੀਆਂ ਹਨ।

ਬਿਆਸ ਦਰਿਆ ਜਿਥੇ ਹੁਣ ਇਹ ਸਤਲੁਜ ਨਾਲ ਮਿਲਦਾ ਹੈ ਅਤੇ ਲਾਹੌਰ ਤੇ ਮਿੰਟਗੁਮਰੀ ਜ਼ਿਲ੍ਹਿਆਂ ਰਾਹੀਂ ਚਨਾਬ ਦਰਿਆ ਦੇ ਪੱਛਮ ਵੱਲ ਮੁੜਨ ਤੋਂ ਪਹਿਲਾ ਇਹ ਸ਼ੁਜਾਅਬਾਦ ਨੇੜੇ ਉਸ ਵਿਚ ਮਿਲਦਾ ਸੀ, ਤੋਂ ਬਿਆਸ ਦਰਿਆ ਦੇ ਪਹਿਲੇ ਵਹਿਣ ਦਾ ਪਤਾ ਲਾਇਆ ਜਾ ਸਕਦਾ ਹੈ । ਅਠਾਰ੍ਹਵੀਂ ਸਦੀ ਦੇ ਅਖ਼ੀਰ ਤੋਂ ਬਿਆਸ ਦੇ ਵਹਿਣ ਵਿਚ ਬਹੁਤ ਥੋੜੀ ਤਬਦੀਲੀ ਆਈ ਹੈ।

ਹ. ਪੁ.–ਇੰਪ. ਗ.ਇੰਡ, 7:138-39

**ਬਿਸਤ ਦੋਆਬ** : ਦੋਆਬ ਦਾ ਅਰਥ ਹੈ ਦੋ ਦਰਿਆਵਾਂ ਦੇ ਵਿਚਕਾਰਲਾ ਖੇਤਰ । ਪੰਜਾਬ ਦਾ ਇਹ ਪ੍ਰਸਿੱਧ ਸਥਾਨ ਬਿਆਸ ਅਤੇ ਸਤਲੁਜ ਦਰਿਆਵਾਂ ਦੇ ਦਰਮਿਆਨ ਵਾਕਿਆ ਹੈ ।

ਇਸ ਖੇਤਰ ਵਿਚ ਜਲੰਧਰ, ਹੁਸ਼ਿਆਰਪੁਰ, ਕਪੂਰਥਲਾ ਅਤੇ ਨਵਾਂ ਸ਼ਹਿਰ ਦੇ ਜ਼ਿਲ੍ਹੇ ਆਉਂਦੇ ਹਨ । ਇਸ ਦਾ ਨਾਂ ਮੁਗਲ ਬਾਦਸ਼ਾਹ ਅਕਬਰ ਨੇ ਬਿਆਸ ਅਤੇ ਸਤਲੁਜ ਦੋਹਾਂ ਦਰਿਆਵਾਂ ਦੇ ਨਾਵਾਂ ਦੇ ਪਹਿਲੇ ਅੱਖਰਾਂ ਨੂੰ ਮਿਲਾ ਕੇ ਬਣਾਇਆ ਸੀ ।

30° 57′ ਵਿਥ ਤੋਂ 32° 7′ ਉ. ਵਿਥ.; 75° 4′ ਤੋਂ 76° 38′

ਹ. ਪੁ.–ਇੰਪ.. ਗ. ਇੰਡ. 8: 250

**ਬਿਸ਼ਨ ਸਿੰਘ (ਮ. ਵੀ. ਚ.)** : ਦੇਸ਼ ਲਈ ਜਾਨ ਕੁਰਬਾਨ ਕਰਨ ਵਾਲੇ ਇਸ ਸ਼ਹੀਦ ਦਾ ਜਨਮ 14 ਜਨਵਰੀ, 1917 ਨੂੰ ਲੁਧਿਆਣਾ ਜ਼ਿਲ੍ਹੇ ਦੇ ਪੁੜੈਣ ਪਿੰਡ ਵਿਖੇ ਸ. ਸੰਤਾ ਸਿੰਘ ਦੇ ਘਰ ਹੋਇਆ । ਜਨਵਰੀ, 1933 ਵਿਚ ਇਹ ਫ਼ੌਜ ਵਿਚ ਭਰਤੀ ਹੋ ਗਿਆ ।

12 ਦਸੰਬਰ , 1944 ਨੂੰ ਸਿੱਖ ਰੈਜਮੈਂਟ ਵਿਚ ਬਤੌਰ ਸੂਬੇਦਾਰ ਇਹ ਇਕ ਬਟਾਲੀਅਨ ਨਾਲ ਉੜੀ ਖੇਤਰ ਵਿਚ ਗਸ਼ਤ ਕਰ ਰਿਹਾ ਸੀ । ਗਸ਼ਤ ਦੌਰਾਨ ਹੀ ਇਸ ਬਟਾਲੀਅਨ ਦਾ ਦੁਸ਼ਮਣ ਨਾਲ ਟਾਕਰਾ ਹੋ ਗਿਆ ਅਤੇ ਕਾਫ਼ੀ ਜ਼ੋਰਦਾਰ ਲੜਾਈ ਹੋਈ । ਵਾਪਸੀ ਸਮੇਂ ਸੂਬੇਦਾਰ ਬਿਸ਼ਨ ਸਿੰਘ ਕੰਪਨੀ ਦਾ ਸੈਕਿੰਡ ਇੰਚਾਰਜ ਸੀ ਅਤੇ ਇਸ ਨੇ ਸਭ ਤੋਂ ਪਿਛਲੇ ਮੋਰਚੇ ਨੂੰ ਸੰਭਾਲਿਆ ਹੋਇਆ ਸੀ। ਦੁਬਾਰਾ ਲੜਾਈ ਸ਼ੁਰੂ ਹੋ ਗਈ ਤਾਂ ਸੂਬੇਦਾਰ ਬਿਸ਼ਨ ਸਿੰਘ ਨੇ ਆਪਣੀ ਕੰਪਨੀ ਨਾਲ ਦੁਸ਼ਮਣ ਤੇ ਜਵਾਬੀ ਹਮਲਾ ਕਰ ਦਿੱਤਾ । ਸੱਜੇ ਹੱਥ ਉੱਤੇ ਜ਼ਖ਼ਮ ਹੋਣ ਦੇ ਬਾਵਜੂਦ ਇਸ ਨੇ ਆਪਣੀ ਕੰਪਨੀ ਦੀ ਅਗਵਾਈ ਆਪ ਕੀਤੀ। ਇਸ ਨੇ ਸੰਗੀਨ ਨਾਲ ਦੁਸ਼ਮਣ ਦੇ ਦੋ ਸੈਨਿਕਾਂ ਨੂੰ ਮਾਰ ਦਿੱਤਾ । ਦੁਸ਼ਮਣ ਨੇ ਇਕ ਹੋਰ ਹਮਲਾ ਕੀਤਾ ਅਤੇ ਇਹ ਫ਼ਿਰ ਜ਼ਖ਼ਮੀ ਹੋ ਗਿਆ। ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਇਹ ਆਪਣੇ ਸੈਨਿਕਾਂ ਦੀ ਹੌਸਲਾ ਅਫਜ਼ਾਈ ਕਰਦਾ ਰਿਹਾ । ਬੁਰੀ ਤਰ੍ਹਾਂ ਜ਼ਖ਼ਮੀ ਹੋਣ ਦੇ ਬਾਵਜੂਦ ਇਸ ਨੇ ਆਪਣੀ ਸੰਗੀਨ ਨਾਲ ਦੁਸ਼ਮਣ ਦੇ ਦੋ ਹੋਰ ਸੈਨਿਕ ਜਾਨੋਂ ਮਾਰ ਦਿੱਤੇ। ਇਹ ਦੇਖ ਕੇ ਦੁਸ਼ਮਣ ਦਾ ਮਨੋਬਲ ਟੁੱਟ ਗਿਆ ਤੇ ਉਹ ਬਚਾਅ ਲਈ ਇਧਰ ਉਧਰ ਭੱਜ ਗਏ । 'ਸਤਿ ਸ੍ਰੀ ਅਕਾਲ' ਦਾ ਨਾਅਰਾ ਲਗਾਉਂਦਾ ਹੋਇਆ ਇਹ ਦੁਸ਼ਮਣ ਦਾ ਪਿੱਛਾ ਕਰਦਾ ਰਿਹਾ । ਇਸ ਕਾਰਵਾਈ ਦੌਰਾਨ ਹੀ ਇਸ ਦੇ ਸੀਨੇ ਵਿਚ ਇਕ ਗੋਲੀ ਆ ਲਗੀ ਜਿਸ ਨਾਲ ਇਹ ਸ਼ਹੀਦ ਹੋ ਗਿਆ ।

ਇਸ ਦੀ ਇਸ ਉੱਚ ਕੋਟੀ ਦੀ ਵੀਰਤਾ ਸਦਕਾ ਇਸ ਨੂੰ 'ਮਹਾਂਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਬਿਸ਼ੂ ਨਾਚ** : ਹਿਮਾਚਲ ਪ੍ਰਦੇਸ਼ ਦੇ ਸ਼ਿਮਲਾ ਖੇਤਰ ਵਿਚ ਮੇਲੇ ਅਤੇ ਤਿਉਹਾਰਾਂ ਦੇ ਮੌਕੇ ਤੇ ਖੁਸ਼ੀ ਪ੍ਰਗਟਾਉਣ ਲਈ ਨੱਚੇ ਜਾਂਦੇ ਨਾਚਾਂ ਵਿਚੋਂ ਇਹ ਇਕ ਅਜਿਹਾ ਨਾਚ ਹੈ ਜਿਸ ਵਿਚ ਨਚਣ ਦੇ ਨਾਲ ਨਾਲ ਬੀਰ-ਰਸ ਭਰਪੂਰ ਗੀਤ ਵੀ ਗਾਏ ਜਾਂਦੇ ਹਨ । ਇਸ ਵਿਚ ਦੇਵ ਮੰਦਰ ਤੋਂ ਇਕ ਨਰਤਕ ਦਲ ਨੱਚਦਾ ਹੋਇਆ ਮੇਲੇ ਦੇ ਮੈਦਾਨ ਤਕ ਪਹੁੰਚਦਾ ਹੈ । ਇਹ ਦਲ ਆਪਣੇ ਪਿੰਡ ਤੋਂ ਮੇਲੇ ਦੇ ਮੈਦਾਨ ਤਕ ਅਤੇ ਜਾਂ ਫ਼ਿਰ ਇਕ ਪਿੰਡ ਤੋਂ ਦੂਜੇ ਪਿੰਡ ਤਕ ਵੀ ਪਹੁੰਚਦਾ ਜਾਂਦਾ ਹੈ । ਇਸ ਰਸਤੇ ਨੂੰ ਤੈਅ ਕਰਦੇ ਸਮੇਂ ਨਰਤਕ ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਹਨ।

ਇਸ ਨਾਚ ਵਿਚ ਕਲਾਕਾਰ ਆਪਣੇ ਇਕ ਹੱਥ ਵਿਚ ਡੰਡਾ, ਰੁਮਾਲ, ਤਲਵਾਰ ਜਾਂ ਡਾਂਗਰੂ ਲੈ ਕੇ ਇਕ ਦੂਜੇ ਦੇ ਪਿੱਛੇ ਜਾਂ ਫਿਰ ਬਿਨਾ ਕ੍ਰਮ ਤੋਂ ਖੜ੍ਹੇ ਹੋ ਕੇ ਨੱਚਦੇ ਹਨ । ਇਸ ਨਾਚ ਦੇ ਨਾਲ ਨਰਸਿੰਘਾ, ਢੋਲਕ, ਨਗਾਰਾ, ਸ਼ਹਿਨਾਈ ਅਤੇ ਖੜਤਾਲ ਆਦਿ ਸਾਜ਼ ਵਜਾਏ ਜਾਂਦੇ ਹਨ । ਪਹਿਲਾਂ ਦੋ ਨਰਤਕ ਗਾਉਂਦੇ ਹਨ ਅਤੇ ਬਾਕੀ ਸਾਰੇ ਨੱਚਦੇ ਹੋਏ ਅੱਗੇ ਕਦਮ ਵਧਾਉਂਦੇ ਹਨ ਅਤੇ ਗੀਤ ਗਾਉਂਦੇ ਹਨ । ਨਾਚ ਦੇ ਵਿਚ ਹੀ ਇਕ ਨਰਤਕ ਉੱਚੀ ਆਵਾਜ਼ ਨਾਲ ਗੀਤ ਦੇ ਕੁਝ ਬੋਲ ਦੁਹਰਾਉਂਦਾ ਹੈ ਅਤੇ ਬਾਕੀ ਸਾਰੇ ਉਚੀ ਆਵਾਜ਼ ਵਿਚ 'ਹੋ ਹੋ' ਕਹਿੰਦੇ ਹਨ । ਇਹ ਨਾਚ ਉਦੋਂ ਤਕ ਚਲਦਾ ਹੈ ਜਦੋਂ ਤਕ ਕਿ ਸਾਰੀ ਨਰਤਕ ਮੰਡਲੀ ਮੇਲੇ ਦੇ ਮੈਦਾਨ ਵਿਚ ਨਾ ਪਹੁੰਚ ਜਾਵੇ । ਤੁਰਦੇ ਤੁਰਦੇ ਹੀ ਇਸ ਸਾਰੇ ਨਾਚ ਦਾ ਪ੍ਰਦਰਸ਼ਨ ਕੀਤਾ ਜਾਂਦਾ ਹੈ । ਇਸ ਨਾਚ ਨੂੰ ਯੁੱਧ ਨਾਚ ਵੀ ਕਿਹਾ ਜਾਂਦਾ ਹੈ ।

ਹ. ਪੁ.–ਹਿ. ਪ੍ਰ. ਲੋਕ ਨਰਿਤ-ਹਰੀ ਰਾਮ ਜਸਟਾ: 95

**ਬਿਹਾਗ (ਰਾਗ)** : ਬਿਲਾਵਲ ਥਾਟ ਦਾ ਔੜਵ ਸੰਪੂਰਨ ਜਾਤੀ ਦਾ ਇਕ ਰਾਗ ਜਿਸ ਦੀ ਆਰੋਹੀ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹੈ । ਇਸ ਦੇ ਸਾਰੇ ਸੁਰ ਸ਼ੁੱਧ ਹਨ । ਗਾਂਧਾਰ ਗ੍ਰਹਿ ਸੁਰ ਅਤੇ ਵਾਦੀ ਹੈ ਜਦ ਕਿ ਨਿਸ਼ਾਦ ਸੰਵਾਦੀ ਹੈ । ਅਵਰੋਹੀ ਵਿਚ ਤੀਬਰ ਮੱਧਮ ਵੀ ਦੁਰਬਲ ਹੋ ਕੇ ਲਗਦਾ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਅੱਧੀ ਰਾਤ ਹੈ।

ਇਸ ਰਾਗ ਦਾ ਜ਼ਿਕਰ ਦਸਮਗ੍ਰੰਥ ਅਤੇ ਸਰਬਲੋਹ ਵਿਚ ਕੀਤਾ ਗਿਆ ਹੈ ।

ਆਰੋਹੀ : ਸ ਗ ਮ ਪ ਨੀ ਸਂ

ਅਵਰੋਹੀ : ਸਂ ਨੀ ਧ ਪ ਮ ਗ ਰੇ ਸ

ਮਹਾਨ ਕੋਸ਼ ਅਨੁਸਾਰ ਬਿਹਾਗ ਉਹ ਸਮਾਂ ਹੈ ਜਦੋਂ ਆਕਾਸ਼ (ਵਿਹ) ਵਿਚ ਅਗਨੀ (ਆਗ) ਜਿਹਾ ਪ੍ਰਕਾਸ਼ ਮਹਿਸੂਸ ਹੋਵੇ ਅਰਥਾਤ ਪਹੁ ਫੁਟਾਲਾ ॥

ਸਾਂਝ ਬਿਹਾਗ ਤਕਹਿ ਆਗਾਸੁ ॥

ਹ. ਪੁ.–ਮ. ਕੋ.; ਪੰ. ਸਾ. ਕੋ.

**ਬਿਹਾਗੜਾ (ਰਾਗ)** : ਬਿਲਾਵਲ ਥਾਟ ਦਾ ਸੰਪੂਰਨ ਜਾਤੀ ਦਾ ਇਕ ਰਾਗ ਜਿਸ ਦੇ ਗਾਉਣ ਦਾ ਵੇਲਾ ਅੱਧੀ ਰਾਤ ਹੈ । ਬਿਹਾਗ ਰਾਗ ਵਿਚ ਕੋਮਲ ਨਿਸ਼ਾਦ ਲਗਾਉਣ ਨਾਲ ਬਿਹਾਗੜਾ ਰਾਗ ਬਣ ਜਾਂਦਾ ਹੈ । ਇਸ ਰਾਗ ਵਿਚ ਤੀਬਰ ਮੱਧਮ ਵੀ ਬਹੁਤ ਦੁਰਬਲ ਹੋ ਕੇ ਲੱਗਦਾ ਹੈ । ਇਸ ਵਿਚ ਗਾਂਧਾਰ ਵਾਦੀ ਅਤੇ ਕੋਮਲ ਨਿਸ਼ਾਦ ਸੰਵਾਦੀ ਹੈ । ਅੰਤਰੇ ਵਿਚ ਸ਼ੁੱਧ ਨਿਸ਼ਾਦ ਵੀ ਲਗਦਾ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ਸੱਤਵਾਂ ਹੈ ।

ਹ. ਪੁ.–ਮ. ਕੋ.; ਪੰ. ਸਾ. ਕੋ.; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਬਿਹਾਰੀ ਲਾਲ** : ਪੰਜਾਬੀ ਦੇ ਇਸ ਲੇਖਕ ਦਾ ਜਨਮ 1830 ਈ. ਵਿਚ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਬਹਿਰਾਮਪੁਰ ਵਿਖੇ ਬਾਬਾ ਬਾਗਾ ਜੀ ਦੇ ਖ਼ਾਨਦਾਨ ਵਿਚ ਹੋਇਆ । ਮੁਢਲੀ ਸਿੱਖਿਆ ਮਿਸ਼ਨ ਸਕੂਲ, ਲੁਧਿਆਣਾ ਤੋਂ ਪ੍ਰਾਪਤ ਕਰਨ ਉਪਰੰਤ ਇਹ ਡਰਾਫ਼ਟਸਮੈਨ ਲੱਗ ਗਿਆ । ਇਸ ਨੇ ਸੇਵਾ ਕਰਦਿਆਂ ਕਈ ਥਾਵਾਂ ਤੇ ਖਰਾਇਤੀ ਸਕੂਲ ਖੋਲ੍ਹੇ। ਮਾਧੋਪੁਰ ਤੇ ਲਾਹੌਰ ਵਿਚ ਵੀ ਇਸ ਨੇ ਇਸ ਤਰ੍ਹਾਂ ਦੇ ਦੋ ਸਕੂਲ ਖੋਲ੍ਹੇ ਜਿਥੇ ਪੰਜਾਬੀ

ਦੀ ਪੜ੍ਹਾਈ ਜ਼ਰੂਰੀ ਸੀ ਅਤੇ ਬੱਚਿਆਂ ਤੋਂ ਫ਼ੀਸ ਨਹੀਂ ਸੀ ਲਈ ਜਾਂਦੀ । ਇਸ ਨੇ ਪੰਜਾਬੀ ਬੋਲੀ ਦੇ ਪ੍ਰਸਾਰ ਲਈ ਬੜੇ ਯਤਨ ਕੀਤੇ ਜਿਨ੍ਹਾਂ ਵਿਚੋ ਇਕ ਯਤਨ ਪੰਜਾਬ ਯੂਨੀਵਰਸਿਟੀ, ਲਾਹੌਰ ਵਿਚ ਪੰਜਾਬੀ ਭਾਸ਼ਾ ਨੂੰ ਸਤਿਕਾਰਯੋਗ ਸਥਾਨ ਦਿਵਾਉਣਾ ਵੀ ਸ਼ਾਮਲ ਹੈ । ਸੰਨ 1866 ਵਿਚ ਇਸ ਨੇ ਸਰਬ ਸਾਂਝੇ ਅਮਲੀ ਧਰਮ ਦਾ ਪ੍ਰਚਾਰ ਕਰਨ ਲਈ ਸੱਤ ਸਭਾ ਸੰਸਥਾ ਦੀ ਨੀਂਹ ਰੱਖੀ । ਇਸ ਦਾ ਪੁੱਤਰ ਭਾਈ ਬਿਸ਼ਨ ਦਾਸ ਪੁਰੀ ਵੀ ਪੰਜਾਬੀ ਸਾਹਿਤ ਦਾ ਪ੍ਰਸਿੱਧ ਵਿਦਵਾਨ ਹੋਇਆ ।

ਪੰਜਾਬੀ ਸਭਿਆਚਾਰ ਦੀ ਰੱਖਿਆ ਲਈ ਇਸ ਨੇ ਭਰਪੂਰ ਯਤਨ ਕੀਤਾ । ਇਸ ਦਾ ਕਰਮ ਖੇਤਰ ਵਧੇਰੇ ਕਰ ਕੇ ਵਿਦਿਅਕ ਰਿਹਾ । ਇਸ ਦੀ ਜੀਵਨ ਸ਼ੈਲੀ ਸਿੱਖਿਆਤਮਕ ਤੇ ਪ੍ਰਚਾਰਾਤਮਕ ਸੀ । ਇਸ ਦੀਆਂ ਕਹਾਣੀਆਂ ਵਡੇਰੀ ਉਮਰ ਦੇ ਲੋਕਾਂ ਲਈ ਹਨ ਅਤੇ ਇਨ੍ਹਾਂ ਵਿਚ ਸੰਸਕ੍ਰਿਤ ਦੇ ਸਲੋਕ ਵੀ ਹਨ । ਇਸ ਦੀਆਂ ਪ੍ਰਮੁੱਖ ਰਚਨਾਵਾਂ ਹੇਠ ਅਨੁਸਾਰ ਹਨ :

ਸੱਤਯ ਨਿਰੂਪਣ, ਗਿਆਨ ਮਾਲ, ਵਿਚਾਰ ਕੁੰਡਲੀ, ਅਨੇਕਾਰਥੀ, ਰਤਨ ਮਾਲਾ, ਵਿਗਿਆਨ ਪ੍ਰਕਸ਼, ਪ੍ਰੀਤਿ, ਉਨਤਿ, ਪ੍ਰਤੀਬਿੰਬ, ਬਿਨਯ ਪੱਤ੍ਰਿਕਾ (8 ਭਾਗ), ਦਾਰਸ਼ਨਕ ਵਾਰਤਕ, ਬ੍ਰਹਮ ਧਰਮ ਬੀਜ, ਲੋਕ ਦਰਸ਼ਨ, ਵਸ਼ੀ ਕਰਨ (ਗੁਟਕਾ), ਵਿਦਿਆ ਰਤਨ, ਪੰਜਾਬੀ ਦੀ ਤੀਜੀ ਤੇ ਚੌਥੀ ਪੋਥੀ, ਚਰਿਤਰਾਵਲੀ, ਇਸਤਰੀ ਸਿੱਖਿਆ ਆਦਿ ।

ਸੰਨ 1885 ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ. ਪੁ.—ਲਿ. ਕੋ.; ਪੰ. ਸਾ. ਇ (ਭਾਗ ਦੂਜਾ)-ਭਾ. ਵਿ.ਪੰ.:459-60

**ਬਿਕਰਮ ਸਿੰਘ, ਰਾਜਾ** : ਫ਼ਰੀਦਕੋਟ ਰਿਆਸਤ ਦੇ ਪ੍ਰਸਿੱਧ ਸਰਦਾਰ ਪਹਾੜ ਸਿੰਘ ਦੇ ਪੋਤਰੇ ਤੇ ਰਾਜਾ ਵਜ਼ੀਰ ਸਿੰਘ ਦੇ ਪੁੱਤਰ ਬਿਕਰਮ ਸਿੰਘ ਦਾ ਜਨਮ ਜਨਵਰੀ, 1841 ਵਿਚ ਹੋਇਆ। ਇਸ ਦੀ ਮਾਤਾ ਦਾ ਨਾਂ ਰਾਣੀ ਇੰਦਰ ਕੌਰ (ਸਪੁੱਤਰੀ ਸ. ਸ਼ਾਮ ਸਿਘ ਮਾਨ) ਸੀ ।

ਅਪ੍ਰੈਲ, 1874 ਵਿਚ ਰਾਜਾ ਵਜ਼ੀਰ ਸਿੰਘ ਦੇ ਸਵਰਗ-ਵਾਸ ਹੋਣ ਉਪਰੰਤ ਬਿਕਰਮ ਸਿੰਘ ਨੂੰ ਗੱਦੀ ਤੇ ਬਿਠਾਇਆ ਗਿਆ। ਫ਼ਰੀਦਕੋਟ ਸ਼ਹਿਰ ਭਾਵੇਂ ਕਿਲੇ ਤੋਂ ਬਾਹਰ 1837 ਈ. ਵਿਚ ਹੀ ਵਸਾਇਆ ਜਾ ਚੁੱਕਾ ਸੀ ( ਇਹ ਸ਼ਹਿਰ ਪਹਿਲਾਂ ਕਿਲੇ ਦੇ ਅੰਦਰ ਹੀ ਵਸਦਾ ਸੀ ) ਪਰ ਨਵੇਂ ਢੰਗ ਨਾਲ ਇਸ ਦੇ ਬਾਜ਼ਾਰ 1885 ਈ. ਵਿਚ ਰਾਜਾ ਬਿਕਰਮ ਸਿੰਘ ਨੇ ਹੀ ਵਸਾਏ। ਇਸ ਨੇ ਸ਼ਹਿਰ ਵਿਚ ਕਈ ਸੁੰਦਰ ਇਮਾਰਤਾਂ ਬਣਵਾਈਆਂ ਜਿਨ੍ਹਾਂ ਵਿਚ ਕਿਲੇ ਅੰਦਰਲੀਆਂ ਕੁਝ ਇਮਾਰਤਾਂ ਅਤੇ ਮਹਿਲ ਵੀ ਸ਼ਾਮਲ ਹਨ । ਇਸ ਨੇ ਸ਼ਹਿਰ ਦੀ ਖ਼ੂਬਸੂਰਤੀ ਵਿਚ ਵਾਧਾ ਕਰਨ ਲਈ ਬਾਗ ਵੀ ਲਗਵਾਏ।

ਇਸ ਨੇ ਵਿਦਿਆ ਦੇ ਪਸਾਰ ਲਈ ਸਕੂਲ ਅਤੇ ਰੋਗੀਆਂ ਦੀ ਸੇਵਾ ਲਈ ਦਵਾਖਾਨੇ ਖੋਲ੍ਹੇ, ਧਰਮਸ਼ਾਲਾ ਅਤੇ ਮਹਿਮਾਨ ਘਰ (ਗੈਸਟ ਹਾਊਸ) ਤਿਆਰ ਕਰਵਾਏ ਅਤੇ ਸੜਕਾਂ ਬਣਵਾਈਆਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਤਿਆਰ ਕਰਵਾਉਣਾ ਰਾਜਾ ਬਿਕਰਮ ਸਿੰਘ ਦੀ ਧਰਮ ਅਤੇ ਸਾਹਿਤ ਦੇ ਖੇਤਰ ਵਿਚ ਕੀਤੀ ਮਹਾਨ ਸੇਵਾ ਹੈ । ਭਾਈ ਬਦਨ ਸਿੰਘ ਸੇਖਵਾਂ ਵਾਲਿਆਂ ਨੇ ਇਹ ਕਾਰਜ 1877 ਈ. ਵਿਚ ਸ਼ੁਰੂ ਕਰ ਕੇ ਪੰਜ ਸਾਲਾਂ ਦੀ ਅਣਥੱਕ ਮਿਹਨਤ ਤੋਂ ਬਾਅਦ ਮੁਕੰਮਲ ਕੀਤਾ । ਟੀਕੇ ਦੇ ਖਰੜੇ ਨੂੰ ਸੋਧਣ ਤੇ ਪ੍ਰਵਾਨਗੀ ਦੇਣ ਲਈ ਪ੍ਰਸਿੱਧ ਵਿਦਵਾਨਾਂ ਅਤੇ ਧਾਰਮਿਕ ਸ਼ਖਸੀਅਤਾਂ ਉੱਤੇ ਅਧਾਰਿਤ ਇਕ ਕਮੇਟੀ ਬਣਾਈ ਗਈ । ਉਪਰੋਕਤ ਕਮੇਟੀ ਵੱਲੋਂ ਸੁਧਾਈ ਅਤੇ ਪ੍ਰਵਾਨਗੀ ਉਪਰੰਤ ਰਾਜਾ ਸਾਹਿਬ ਨੇ ਕਾਫ਼ੀ ਧਨ ਖ਼ਰਚ ਕੇ, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਤੋਂ ਇਹ ਟੀਕਾ ਛਪਵਾਇਆ ।

ਸੰਨ 1884 ਵਿਚ ਫ਼ਰੀਦਕੋਟ ਵਿਚੋਂ ਦੀ ਰੇਲ ਲਾਈਨ ਕੱਢੀ ਗਈ ।

ਰਾਜਾ ਬਿਕਰਮ ਸਿੰਘ ਨੇ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ 25,000 ਰੁਪਏ ਭੇਟਾ ਕਰ ਕੇ ਪਹਿਲੀ ਵਾਰ ਬਿਜਲੀ ਲਗਵਾਉਣ ਦੀ ਸੇਵਾ ਕੀਤੀ ਅਤੇ ਗੁਰੂ ਕੇ ਲੰਗਰ ਦੀ ਇਮਾਰਤ ਲਈ 75,000 ਰੁਪਏ ਦੀ ਸੇਵਾ ਕਰਾਈ।

ਬ੍ਰਿਟਿਸ਼ ਹਕੂਮਤ ਪ੍ਰਤੀ ਇਸ ਦੀ ਨੀਤੀ ਆਪਣੇ ਪੁਰਖਿਆਂ ਵਾਲੀ ਹੀ ਰਹੀ । ਦੂਜੇ ਅਫ਼ਗਾਨ ਜੰਗ ਦੇ ਸਮੇਂ ਇਸ ਨੇ ਅੰਗਰੇਜ਼ ਸਰਕਾਰ ਦੀ ਬਹੁਪੱਖੀ ਸਹਾਇਤਾ ਕੀਤੀ ਅਤੇ ਫਰਜ਼ੇ ਸਆਦਤ ਨਿਸ਼ਾਨ ਹਜ਼ਰਤ-ਏ-ਕੇਸਰ-ਏ-ਹਿੰਦ, ਦਾ ਖ਼ਿਤਾਬ ਪ੍ਰਾਪਤ ਕੀਤਾ ।

8 ਅਗਸਤ, 1898 ਵਿਚ ਰਾਜਾ ਬਿਕਰਮ ਸਿੰਘ ਦਾ ਦੇਹਾਂਤ ਹੋ ਗਿਆ ।

ਇਸ ਦੇ ਨਾਂ ਉੱਪਰ 'ਬਿਕਰਮ ਕਾਲਜ ਆਫ਼ ਕਾਮਰਸ' ਚੱਲ ਰਿਹਾ ਹੈ ਜੋ ਪਹਿਲਾਂ ਫ਼ਰੀਦਕੋਟ ਹੁੰਦਾ ਸੀ ਅਤੇ ਰਿਆਸਤਾਂ ਟੁੱਟਣ ਪਿੱਛੋਂ ਪਟਿਆਲੇ ਵਿਖੇ ਸਥਾਪਤ ਹੋ ਗਿਆ ਹੈ।

ਹ. ਪੁ.—ਮ. ਕੋ. 812; ਸ. ਪੁ.. ਫਰੀਦਕੋਟ: 12, 13; ਸਿ. ਮਿ.-ਸੋਹਣ ਸਿੰਘ ਸੀਤਲ: 219

**ਬਿੰਦਰਖ ਦੇ ਮੇਲਾ** : ਇਹ ਇਕ ਧਾਰਮਿਕ ਮੇਲਾ ਹੈ ਜੋ ਰੋਪੜ ਤੋਂ 15 ਕਿ.ਮੀ. ਦੂਰ ਬਿੰਦਰਖ ਪਿੰਡ ਵਿਖੇ ਲੋਹੜੀ ਵਾਲੇ ਦਿਨ ਭਰਦਾ ਹੈ। ਇਹ ਮੇਲਾ ਬਾਬਾ ਅਮਰ ਨਾਥ ਦੀ ਯਾਦ ਵਿਚ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਪਿੰਡ ਵਿਚ ਬਿਰਾਜਣ ਦੀ ਖ਼ੁਸ਼ੀ ਵਿਚ ਮਨਾਇਆ ਜਾਂਦਾ ਹੈ । ਮੇਲਾ ਲੋਹੜੀ ਤੋਂ ਦੋ ਦਿਨ ਪਹਿਲਾਂ ਸ਼ੁਰੂ ਹੁੰਦਾ ਹੈ ਤੇ ਲੋਹੜੀ ਵਾਲੇ ਦਿਨ ਅਖੰਡ ਪਾਠ ਦੇ ਭੋਗ ਉਪਰੰਤ ਖ਼ਤਮ ਹੋ ਜਾਂਦਾ ਹੈ । ਇਨ੍ਹਾਂ



ਭਾਈ ਬਿਧੀ ਚੰਦ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਦਰਬਾਰ ਵਿਚ

ਤਿੰਨ ਦਿਨਾਂ ਵਿਚ ਰਾਤ ਨੂੰ ਦੀਵਾਨ ਲਗਦੇ ਹਨ ਜਿਸ ਵਿਚ ਲੋਕ ਬਹੁਤ ਸ਼ਰਧਾ ਨਾਲ ਕਵੀਸ਼ਰਾਂ ਤੇ ਢਾਡੀਆਂ ਦੀਆਂ ਵਾਰਾਂ ਸੁਣਦੇ ਹਨ । ਇਸ ਮੇਲੇ ਵਿਚ ਸਿਰਫ਼ ਧਾਰਮਿਕ ਵਾਰਾਂ ਹੀ

ਗਾਈਆਂ ਜਾਂਦੀਆਂ ਹਨ। ਰਾਜਨੀਤਕ ਸਰਗਰਮੀਆਂ ਦੀ ਮਨਾਹੀ ਹੁੰਦੀ ਹੈ।

ਲੋਹੜੀ ਅਰਥਾਤ ਮੇਲੇ ਵਾਲੇ ਦਿਨ ਦੂਰ ਦੂਰ ਤੋਂ ਲੋਕ ਇਥੇ ਸੁੱਖਾਂ ਪੂਰੀਆਂ ਕਰਨ ਆਉਂਦੇ ਹਨ । ਕਹਿੰਦੇ ਹਨ ਕਿ ਜੇਕਰ ਕਿਸੇ ਡੰਗਰ ਦਾ ਕਟਰੂ ਨਾ ਬਚੇ ਜਾਂ ਕਿਸੇ ਦੀ ਮੱਝ ਨਵੀਂ ਨਾ ਰਹੇ ਤਾਂ ਬਾਬਾ ਅਮਰ ਨਾਥ ਦੀ ਸਮਾਧੀ ਤੋਂ ਰੱਸੀ ਬਣਵਾ ਕੇ ਕਟਰੂ ਜਾਂ ਮੱਝ ਦੇ ਗਲੇ ਵਿਚ ਪਾਈ ਜਾਂਦੀ ਹੈ। ਇਸ ਤੋਂ ਇਲਾਵਾ ਹੋਰ ਸੁੱਖਾਂ ਵੀ ਵਰ ਆਉਂਦਆਂ ਹਨ । ਸ਼ਰਧਾਲੂ ਇਥੇ ਦੁੱਧ ਅਤੇ ਘਿਉ ਭੇਟਾ ਕਰਦੇ ਹਨ । ਉਂਝ ਤਾਂ ਇਥੇ ਹਰ ਐਤਵਾਰ ਲੋਕ ਆਪਣੀਆਂ ਸੁੱਖਾਂ ਉਤਾਰਣ ਆਉਂਦੇ ਹਨ ਪਰ ਲੋਹੜੀ ਦਾ ਮੇਲਾ ਤਾਂ ਵੇਖਣਯੋਗ ਹੁੰਦਾ ਹੈ।

ਹ. ਪੁ.–ਜਨ ਸਾਹਿਤ-ਅਪ੍ਰੈਲ-ਮਈ, 1989 : 151

**ਬਿਧੀ ਚੰਦ, ਭਾਈ** : ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ ਦਾ ਇਕ ਪ੍ਰੇਮੀ ਸਿੱਖ ਸੀ ਜਿਸ ਦਾ ਜਨਮ ਪਿੰਡ ਸੁਰ ਸਿੰਘ ਵਿਖੇ ਭਾਈ ਵੱਸਣ ਦੇ ਘਰ ਹੋਇਆ ਸੀ। ਇਸ ਦਾ ਪਹਿਲਾ ਨਾਂ ਬਿਧੀਆ ਸੀ । ਇਹ ਆਪਣੇ ਨਾਨਕੇ ਰਹਿਣ ਕਾਰਨ ਮਾੜੀ ਸੰਗਤ ਵਿਚ ਪੈ ਗਿਆ ਅਤੇ ਇਸ ਨੂੰ ਚੋਰੀ ਕਰਨ ਦੀ ਆਦਤ ਪੈ ਗਈ। ਭਾਈ ਅਦਲੀ ਦੇ ਸੰਪਰਕ ਵਿਚ ਆ ਕੇ ਇਹ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ ਤੇ ਸੇਵਾ ਕਰਨ ਲਗ ਪਿਆ । ਇਹ ਗੁਰੂ ਅਰਜਨ ਦੇਵ ਜੀ ਦੇ ਨਾਲ ਲਾਹੌਰ ਜਾਣ ਵਾਲੇ ਪੰਜ ਸਿੱਖਾਂ ਵਿਚ ਸ਼ਾਮਲ ਸੀ ਅਤੇ ਚੰਦੂ ਦੀ ਹਵੇਲੀ ਵਿਚ ਗੁਰੂ ਜੀ ਦੇ ਨਾਲ ਹੀ ਰਿਹਾ । ਗੁਰੂ ਹਰਿਗੋਬਿੰਦ ਜੀ ਦੇ ਸਮੇਂ ਯੋਧਿਆਂ ਦੀ ਗਿਣਤੀ ਵੱਧ ਜਾਣ ਨਾਲ ਸਿੱਖਾਂ ਨੂੰ ਵੱਖ ਵੱਖ ਪੰਜ ਜੱਥਿਆਂ ਵਿਚ ਵੰਡ ਦਿੱਤਾ ਗਿਆ ਜਿਨ੍ਹਾਂ ਵਿਚੋਂ ਇਕ ਜਥੇਦਾਰ ਭਾਈ ਬਿਧੀ ਚੰਦ ਸੀ।

ਸ਼ਾਹਜਹਾਂ ਨੇ ਜਦੋਂ ਕਾਬਲ ਦੇ ਸਿੱਖ ਦੁਆਰਾ ਗੁਰੂ ਜੀ ਨੂੰ ਭੇਟ ਕੀਤੇ ਜਾਣ ਵਾਲੇ ਘੋੜੇ ਰਸਤੇ ਵਿਚ ਖੋਹ ਲਏ ਤਾਂ ਇਹ ਇਕ ਵਾਰ ਘਾਹੀ ਅਤੇ ਦੂਜੀ ਵਾਰੀ ਨਜੂਮੀ ਦਾ ਰੂਪ ਧਾਰ ਕੇ ਦੋਵੇਂ ਘੋੜੇ ਸ਼ਾਹੀ ਤਬੇਲੇ ਵਿਚੋਂ ਕੱਢ ਲਿਆਇਆ। ਇਸ ਨੇ ਮੁਗਲਾਂ ਵਿਰੁੱਧ ਲੜਾਈਆਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਗੁਰੂ ਹਰਿਗੋਬਿੰਦ ਜੀ ਇਸ ਨੂੰ ਪੁੱਤਰਾਂ ਦੀ ਤਰ੍ਹਾਂ ਪਿਆਰ ਕਰਦੇ ਸਨ ਅਤੇ ਆਪਣਾ 'ਸੀਨਾ' ਆਖਦੇ ਸਨ ।

'ਬਿਧੀਚੰਦ ਛੀਨਾ, ਗੁਰੂ ਕਾ ਸੀਨਾ!

ਹ. ਪੁ.,–ਮ. ਕੋ; ਤ. ਗੁ. ਖਾ.; ਗੁ. ਪ੍ਰ. ਸੂ. ਗ੍ਰੰ.-ਭਾਈ ਸੰਤੋਖ ਸਿੰਘ

**ਬਿਨੋਦ ਸਿੰਘ, ਭਾਈ** : ਇਹ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਿੰਘ ਸੀ ਜਿਸ ਨੇ ਕਈ ਜੰਗਾਂ ਵਿਚ ਹਿੱਸਾ ਲੈ ਕੇ ਗੁਰੂ ਘਰ ਦੀ ਸੇਵਾ ਕੀਤੀ। ਇਸ ਦਾ ਖ਼ਾਨਦਾਨ ਗੁਰੂ ਅੰਗਦ ਦੇਵ ਜੀ ਦੇ ਸਮੇਂ ਤੋਂ ਗੁਰੂ ਘਰ ਦੀ ਸੇਵਾ ਨਿਭਾਉਂਦਾ ਆ ਰਿਹਾ ਸੀ ।

ਸਤੰਬਰ, 1708 ਵਿਚ ਨਾਂਦੇੜ ਵਿਖੇ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਬੰਦੇ ਬੈਰਾਗੀ ਨੂੰ ਸਿੰਘ ਸਜਾ ਕੇ ਜ਼ਾਲਮ ਹਾਕਮਾਂ ਦਾ ਨਾਸ਼ ਕਰਨ ਲਈ ਪੰਜਾਬ ਭੇਜਿਆ ਤਾਂ ਉਸ ਨਾਲ ਜਿਹੜੇ ਪੰਜ ਸੂਰਬੀਰ ਉਸ ਦੀ ਸਹਾਇਤਾ ਲਈ ਦਿੱਤੇ ਉਨ੍ਹਾਂ ਵਿਚੋਂ ਭਾਈ ਬਿਨੋਦ ਸਿੰਘ ਵੀ ਇਕ ਸੀ । ਗੁਰੂ ਸਾਹਿਬ ਨੇ ਇਨ੍ਹਾਂ ਨਾਲ 25 ਸਿੰਘਾਂ ਦਾ ਇਕ ਜੱਥਾ ਵੀ ਭੇਜਿਆ ਤੇ ਨਾਲ ਹੀ ਇਨ੍ਹਾਂ ਦਾ ਸਾਥ ਦੇਣ ਲਈ ਮਲਵੱਈ ਸਿੰਘਾਂ ਦੇ ਨਾਂ ਹੁਕਮਨਾਮੇ ਲਿਖ ਕੇ ਦਿੱਤੇ । ਲਗਭਗ 100 ਦਿਨਾਂ ਵਿਚ ਇਹ ਜੱਥਾ ਨਾਂਦੇੜ ਤੋਂ 1600 ਕਿ. ਮੀ. ਦਾ ਸਫ਼ਰ ਤੈਅ ਕਰ ਕੇ ਹਿਸਾਰ (ਹਰਿਆਣਾ ) ਪੁੱਜ ਗਿਆ।

ਭਵਾਨੀ, ਹਿਸਾਰ, ਕੈਥਲ, ਤੇ ਸਮਾਣਾ ਦੀਆਂ ਜਿੱਤਾਂ ਪ੍ਰਾਪਤ ਕਰ ਦੇ ਹੋਏ ਸਿੰਘ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋ ਕੇ ਸਰਹਿੰਦ ਤੋਂ 20 ਕਿ. ਮੀ. ਦੂਰ ਚਪੜਚਿੜੀ ਨਾਮੀ ਥਾਂ ਤੇ ਪੁੱਜ ਗਏ ਤੇ ਸਰਹਿੰਦ ਦੇ ਵਜ਼ੀਰ ਖਾਂ ਵਿਰੁੱਧ ਲੜਾਈ ਦੀ ਤਿਆਰੀ ਕਰਨ ਲਗ ਪਏ। ਰਸਤੇ ਦੀਆਂ ਲੜਾਈਆਂ ਵਿਚ ਦੂਜੇ ਸੂਰਬੀਰਾਂ ਨਾਲ ਜੌਹਰ ਵਿਖਾਉਣ ਦਾ ਮੌਕਾ ਮਿਲਿਆ । ਪਾਣੀਪਤ ਤੇ ਕਰਨਾਲ ਦੀ ਜਿੱਤ ਉਪਰੰਤ ਬੰਦਾ ਬਹਾਦਰ ਨੇ ਭਾਈ ਬਿਨੋਦ ਸਿੰਘ ਤੇ ਰਾਮ ਸਿੰਘ ਨੂੰ ਉਥੋਂ ਦਾ ਪ੍ਰਬੰਧਕ ਨਿਯੁਕਤ ਕੀਤਾ ।

12 ਮਈ, 1710 ਵਿਚ ਚਪੜਚਿੜੀ ਦੀ ਲੜਾਈ ਸ਼ੁਰੂ ਹੋਈ । ਬੰਦਾ ਬਹਾਦਰ ਨੇ ਆਪਣੀ ਫ਼ੌਜ ਦੇ ਚਾਰ ਜੱਥੇ ਬਣਾ ਲਏ। ਇਕ ਜੱਥੇ ਦੇ ਇੰਚਾਰਜ ਫ਼ਤਹਿ ਸਿੰਘ, ਪਰੇਮ ਸਿੰਘ, ਨਗਾਰਾ ਸਿੰਘ, ਅਤੇ ਤਖ਼ਤਾ ਸਿੰਘ ਨੂੰ ਬਣਾ ਦਿੱਤਾ । ਦੂਜੇ ਜੱਥੇ ਦੇ ਮੁਖੀ ਭਾਈ ਬਿਨੋਦ ਸਿੰਘ, ਬਾਜ ਸਿੰਘ ਤੇ ਰਾਮ ਸਿੰਘ ਸਨ । ਤੀਜਾ ਬਾਬਾ ਕਾਹਨ ਸਿੰਘ ਤੇ ਮੀਰੀ ਸਿੰਘ ਕੋਲ ਤੇ ਚੌਥਾ ਆਪਣੇ ਅਧੀਨ ਰੱਖਿਆ । ਇਸ ਲੜਾਈ ਵਿਚ ਭਾਈ ਬਿਨੋਦ ਸਿੰਘ ਤੇ ਭਾਈ ਬਾਜ ਸਿੰਘ ਨੇ ਬੜੀ ਬਹਾਦਰੀ ਵਿਖਾਈ। ਇਨ੍ਹਾਂ ਸਾਰੇ ਸੂਰਬੀਰਾਂ ਨੇ ਰਲ ਕੇ ਵਜ਼ੀਰ ਖਾਂ ਦਾ ਖ਼ਾਤਮਾ ਕਰ ਦਿੱਤਾ ਤੇ ਬਾਜ ਸਿੰਘ ਨੂੰ ਸਰਹਿੰਦ ਦੀ 50 ਲੱਖ ਦੀ ਜਾਗੀਰ ਦਾ ਗਵਰਨਰ ਥਾਪ ਦਿੱਤਾ ਗਿਆ ।

ਸਰਹਿੰਦ ਦੀ ਤਬਾਹੀ ਦੀ ਖ਼ਬਰ ਦਿੱਲੀ ਪੁੱਜਣ ਤੇ ਉਥੋਂ ਹਾਜ਼ੀ ਮੁਹੰਮਦ ਯਾਰ ਬੇਗ ਖਾਂ, ਸ਼ਾਹ ਅਨਾਯਤੁਲਾ, ਮਨੀਰ ਮੁਹੰਮਦ ਖਾਂ ਆਦਿ ਫ਼ੌਜਦਾਰਾਂ ਨੂੰ ਪੰਜ ਹਜ਼ਾਰ ਸਵਾਰ ਦੇ ਕੇ ਪੰਜਾਬ ਵੱਲ ਰਵਾਨਾ ਕੀਤਾ ਤਾਂ ਤਰਾਵੜੀ ਨੇੜੇ ਭਾਈ ਬਿਨੋਦ ਸਿੰਘ ਨੇ ਆਪਣੀ ਫ਼ੌਜ ਨਾਲ ਸ਼ਾਹੀ ਫ਼ੌਜ ਦਾ ਮੁਕਾਬਲਾ ਕੀਤਾ ਪਰ ਹਾਰ ਗਿਆ ਅਤੇ ਸਰਹਿੰਦ ਵਿਖੇ ਸਿੰਘਾਂ ਨਾਲ ਆ ਰਲਿਆ। ਬਹਾਦਰ ਸ਼ਾਹ ਨੇ ਸਿੰਘਾਂ ਤੋਂ ਸਰਹੰਦ ਅਤੇ ਉਸ ਦੇ ਆਸ ਪਾਸ ਦਾ ਇਲਾਕਾ ਮੁੜ ਖੋਹ ਲਿਆ ।

ਬੰਦਾ ਬਹਾਦਰ ਨੇ ਜਦੋਂ ਗੁਰੂ ਜੀ ਦੇ ਦਸੇ ਅਸੂਲਾਂ ਦੀ ਉਲੰਘਣਾ ਕੀਤੀ ਤਾਂ ਮਾਤਾ ਸੁੰਦਰੀ ਜੀ ਨੇ ਸਿੱਖ ਸੰਗਤਾਂ ਨੂੰ ਬੰਦੇ ਦਾ ਵਿਰੋਧ ਕਰਨ ਲਈ ਹੁਕਮਨਾਮਾ ਭੇਜਿਆ ਕਿਉਂਕਿ ਪੁਰਾਤਨ ਲਿਖਤਾਂ ਅਨੁਸਾਰ ਬੰਦਾ ਬਹਾਦਰ ਹਰਿਮੰਦਰ ਸਾਹਿਬ ਵਿਚ ਗੱਦੀ ਤੇ ਬੈਠ ਕੇ ਚੌਰ ਕਰਵਾਉਣ ਲੱਗਾ ਸੀ। ਸਿੱਖ ਧਰਮ ਦੇ ਹਿਤੈਸ਼ੀਆਂ ਨੇ ਜਿਨ੍ਹਾਂ ਵਿਚ ਭਾਈ ਬਿਨੋਦ ਸਿੰਘ, ਗੁਰਬਖਸ਼ ਸਿੰਘ, ਭਾਈ ਭਗਤਾ, ਭਾਈ ਰਾਮਾ, ਭਾਈ ਤਿਲੋਕਾ ਆਦਿ ਸਨ, ਨੇ ਬੰਦੇ ਨੂੰ ਗੱਦੀ ਤੋਂ ਉਠਾ ਦਿੱਤਾ । ਇਸ ਤਰ੍ਹਾਂ ਭਾਈ ਬਿਨੋਦ ਸਿੰਘ ਨੇ ਗੁਰੂ ਘਰ ਦੇ ਹੋਰ ਮੁੱਖ ਸਿੱਖਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਸਮੇਂ ਸਮੇਂ ਸਿੱਖ ਪੰਥ ਦੀ ਰਹਿਨੁਮਾਈ ਕੀਤੀ। ਬੰਦਾ ਬਹਾਦਰ ਦੇ ਸਹੀ ਰਾਹ ਤੇ ਆਉਣ ਨਾਲ ਸਾਰਾ ਪੰਥ ਫ਼ਿਰ ਇਕੱਠਾ ਹੋ ਗਿਆ।

ਅਪ੍ਰੈਲ, 1715 ਨੂੰ ਪਿੰਡ ਗੁਰਦਾਸ ਨੰਗਲ (ਜ਼ਿਲ੍ਹਾ ਗੁਰਦਾਸਪੁਰ) ਵਿਖੇ ਦੁਨੀ ਚੰਦ ਦੀ ਹਵੇਲੀ ਵਿਚ ਬੰਦਾ ਬਹਾਦਰ ਮੁਗਲਾਂ ਦੇ ਘੇਰੇ ਵਿਚ ਆ ਗਿਆ । ਇਸ ਸਮੇਂ ਇਸ ਨਾਲ ਭਾਈ ਬਿਨੋਦ ਸਿੰਘ ਵੀ ਸੀ । ਅੱਠ ਮਹੀਨੇ ਇਸ ਹਵੇਲੀ ਨੂੰ

ਮੁਗ਼ਲਾਂ ਦੇ ਘੇਰਾ ਪਾਈ ਰੱਖਿਆ । ਇਸ ਸਮੇਂ ਯੁੱਧ ਨੀਤੀ ਕਾਰਨ ਇਸ ਦਾ ਬੰਦਾ ਬਹਾਦਰ ਨਾਲ ਮਤਭੇਦ ਪੈਦਾ ਹੋ ਗਿਆ ਜਿਸ ਕਰ ਕੇ ਇਹ ਆਪਣੇ ਸਾਥੀਆਂ ਸਮੇਤ ਗੜ੍ਹੀ ਵਿਚੋਂ ਚਲਾ ਗਿਆ । ਇਸ ਨਾਲ ਸਿੱਖਾਂ ਦੀ ਤਾਕਤ ਨੂੰ ਕਾਫ਼ੀ ਹਾਨੀ ਪੁੱਜੀ। 7 ਦਸੰਬਰ, 1715 ਨੂੰ ਮੁਗ਼ਲ ਫ਼ੌਜ ਨੇ ਹਵੇਲੀ ਤੇ ਕਬਜ਼ਾ ਕਰ ਲਿਆ ਤੇ ਬੰਦਾ ਬਹਾਦਰ ਸਮੇਤ ਇਥੋਂ 200 ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ । ਲਾਹੌਰ ਪੁਜਦਿਆਂ ਤਕ 540 ਸਿੰਘ ਹੋਰ ਗ੍ਰਿਫ਼ਤਾਰ ਕਰ ਲਏ ਗਏ ।

ਬਾਜ ਸਿੰਘ, ਬਿਨੋਦ ਸਿੰਘ ਤੇ ਦੂਜੇ ਸਰਦਾਰਾਂ ਨੂੰ ਬੰਦਾ ਬਹਾਦਰ ਸਹਿਤ ਇਕ ਵੱਖਰੇ ਕਿਲੇ ਵਿਚ ਰੱਖਿਆ ਗਿਆ । 19 ਜੂਨ, 1716 ਨੂੰ ਬੰਦਾ ਬਹਾਦਰ ਸਮੇਤ ਸਾਰੇ ਸਰਦਾਰਾਂ ਨੂੰ ਬਾਹਰ ਲਿਆਂਦਾ ਗਿਆ ਅਤੇ ਇਥੇ ਹੀ ਭਾਈ ਬਿਨੋਦ ਸਿੰਘ ਨੂੰ ਵੀ ਦੂਜੇ ਸਰਦਾਰਾਂ ਨਾਲ ਸ਼ਹੀਦ ਕਰ ਦਿੱਤਾ ਗਿਆ ।

ਹ. ਪੁ.–ਤ. ਗੁ. ਖਾ. I, II; ਮ. ਕੋ.; ਹਿ.ਸਿ. II-ਹਰੀ ਰਾਮ ਗੁਪਤਾ ਪੰਜਾਬ ਦਾ ਇਤਿਹਾਸ-ਭਗਤ ਸਿੰਘ:350-68

**ਬਿਬੇਕਸਰ (ਅੰਮ੍ਰਿਤਸਰ)** : ਇਹ ਗੁਰਦੁਆਰਾ ਅੰਮ੍ਰਿਤਸਰ ਵਿਖੇ ਰਾਮਸਰ ਸੜਕ ਉੱਤੇ ਗੁ. ਰਾਮਸਰ ਦੇ ਸਾਹਮਣੇ ਸਥਿਤ ਹੈ ਅਤੇ ਇਸ ਦੀ ਨੀਂਹ 1633 ਈ. ਵਿਚ ਭਾਈ ਗੁਰਦਾਸ ਜੀ ਨੇ ਰੱਖੀ ਸੀ।

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਵਿਸਾਖੀ ਅਤੇ ਦਿਵਾਲੀ ਤੇ ਦੂਰੋਂ ਦੂਰੋਂ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਲਈ ਇਥੇ ਆਉਂਦੀਆਂ ਸਨ । ਇਥੇ 1627 ਈ. ਗੁਰੂ ਜੀ ਨੇ ਬਿਬੇਕੀ ਬਿਹੰਗਮ ਸਿੱਖਾਂ, ਫੌਜਾਂ ਆਦਿ ਵਾਸਤੇ ਇਕ ਬਹੁਤ ਵੱਡਾ ਸਰੋਵਰ ਤਿਆਰ ਕਰਵਾਇਆ ਅਤੇ ਇਸ ਦਾ ਨਾਂ ਬਿਬੇਕਸਰ ਰੱਖ ਕੇ ਵਰ ਦਿੱਤਾ ਕਿ ਇਸ ਸਰੋਵਰ ਵਿਚ ਇਸ਼ਨਾਨ ਕਰਨ ਵਾਲੇ ਦੀ ਬੁੱਧੀ ਬਿਬੇਕਸ਼ੀਲ ਹੋ ਜਾਵੇਗੀ।

ਹ. ਪੁ.–ਮ. ਕੋ.; ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ-ਸ਼ੋ. ਗੁ. ਪ੍ਰ. ਕ.

**ਬਿਭੌਰ ਸਾਹਿਬ (ਗੁ.)** : ਇਹ ਗੁਰਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨਾਲ ਸਬੰਧਤ ਨੰਗਲ ਤੋਂ 10 ਕਿ. ਮੀ. ਦੀ ਦੂਰੀ ਤੇ ਸਤਲੁਜ ਦਰਿਆ ਦੇ ਕੰਢੇ ਉੱਚੀ ਅਤੇ ਸੁੰਦਰ ਥਾਂ ਤੇ ਬਣਿਆ ਹੋਇਆ ਹੈ । ਰਾਇ ਬਿਭੌਰ ਦੇ ਪ੍ਰੇਮ ਕਾਰਨ ਗੁਰੂ ਜੀ ਇਥੇ ਆਏ ਅਤੇ ਗੁਰਦੁਆਰਾ ਸਾਹਿਬ ਦੇ ਇਤਿਹਾਸ ਅਨੁਸਾਰ 13 ਮਹੀਨੇ, 13 ਦਿਨ, 13 ਘੜੀਆਂ ਅਤੇ 13 ਪਲ ਇਥੇ ਠਹਿਰੇ। ਇਕ ਰਵਾਇਤ ਅਨੁਸਾਰ ਇਥੇ ਹੀ ਗੁਰੂ ਸਾਹਿਬ ਨੇ 'ਚੌਪਈ' ਬਾਣੀ ਦੇ ਪਾਠ ਦਾ ਵਿਧਾਨ ਨਿਯਤ ਕੀਤਾ । ਇਸ ਲਈ ਇਥੇ ਦਰਸ਼ਨ ਕਰਨ ਆਉਣ ਵਾਲੇ ਹਰ ਇਕ ਸ਼ਰਧਾਲੂ ਨੂੰ 13 ਚੌਪਈ ਸਾਹਿਬ ਦੇ ਪਾਠ ਕਰਨ ਦੀ ਪ੍ਰੇਰਨਾ ਕੀਤੀ ਜਾਂਦੀ ਹੈ। ਹਰ ਸਾਲ ਵਿਸਾਖੀ ਦੇ ਮੌਕੇ ਤੇ ਇਥੇ ਭਾਰੀ ਮੇਲਾ ਭਰਦਾ ਹੈ।

ਹ. ਪੁ.–ਮ. ਕੋ.; ਤ. ਗੁ. ਖਾ.; ਗੁ. ਪ੍ਰ. ਸੂ. ਗ੍ਰੰ.; ਕਲਗੀਧਰ ਚਮਤਕਾਰ-ਭਾਈ ਵੀਰ ਸਿੰਘ



ਗੁ. ਬਿਭੌਰ ਸਾਹਿਬ

**ਬਿਲ** : ਸਖ਼ਤ ਕਾਠੀ ਵਿਚ ਮਿੱਠੇ ਗੁੱਦੇ ਅਤੇ ਲੇਸਲੇ ਬੀਜਾਂ ਵਾਲੇ ਇਸ ਫਲਦਾਰ ਰੁੱਖ ਦਾ ਵਿਗਿਆਨਕ ਨਾਂ ਈਗਲ ਮਾਰਮੇਲੋਸ (Aegle marmelos) ਹੈ ਅਤੇ ਇਹ ਰੁਟੇਸੀ (Rutaceae) ਕੁਲ ਨਾਲ ਸਬੰਧਤ ਹੈ। ਤਿੰਨ ਜਾਂ ਪੰਜ ਪੱਤੀਆਂ ਵਾਲਾ ਇਸ ਦਾ ਪੱਤਾ ਸੰਜੁਕਤ ਲੰਬੀ ਡੰਡੀ ਵਾਲਾ ਹੁੰਦਾ ਹੈ । ਹਰੇ ਚਿੱਟੇ, ਖੁਸ਼ਬੂਦਾਰ ਬਗਲੀ ਗੁੱਛਿਆਂ ਵਾਲੇ ਫੁਲ ਅਪ੍ਰੈਲ ਮਈ ਵਿਚ ਲਗਦੇ ਹਨ ਅਤੇ ਅਗਲੇ ਸਾਲ ਉਨ੍ਹਾਂ ਦੀ ਥਾਂ ਫਲ ਲੈ ਲੈਂਦੇ ਹਨ।

ਅਣਪੱਕੇ ਫਲਾਂ ਦੀ ਛਿਲ ਤੋਂ ਪੀਲਾ ਰੰਗ ਤਿਆਰ ਕੀਤਾ ਜਾਂਦਾ ਹੈ ਅਤੇ ਗੁੱਦਾ ਰਹਿਤ ਸੁੱਕੇ ਫਲ ਦਵਾਈਆਂ ਬਣਾਉਣ ਲਈ ਵਰਤੇ ਜਾਂਦੇ ਹਨ । ਬੀਜਾਂ ਦੇ ਦੁਆਲੇ ਲੇਸਲਾ ਪਦਾਰਥ ਗੂੰਦ ਬਣਾਉਣ ਅਤੇ ਵਾਟਰ ਕਲਰ ਦੇ ਚਿਤਰਾਂ ਉੱਤੇ ਚਮਕ ਲਿਆਉਣ ਲਈ ਵਰਤਿਆ ਜਾਂਦਾ ਹੈ । ਛੋਟੇ ਛੋਟੇ ਕੱਚੇ ਫਲ ਰੁਦਰਾਕਸ਼ ਦੇ ਫਲਾਂ ਨਾਲ ਮਿਲਾ ਕੇ ਮਾਲਾ ਬਣਾਉਣ ਦੇ ਕੰਮ ਆਉਂਦੇ ਹਨ । ਇਸ ਦੀ ਜੜ੍ਹ ਦੀ ਛਿਲ ਮਿਆਦੀ ਬੁਖਾਰ ਹਟਾਉਣ ਲਈ ਵਰਤੀ ਜਾਂਦੀ ਹੈ । ਪੱਤੇ ਕੀਟਨਾਸ਼ਕ ਹੁੰਦੇ ਹਨ ਅਤੇ ਫਲ ਕਬਜ਼ਕੁਸ਼ਾ ਹੁੰਦਾ ਹੈ। ਫਲ ਸ਼ਰਬਤ ਅਤੇ ਮੁਰੱਬਾ ਬਣਾਉਣ ਲਈ ਵੀ ਵਰਤਿਆ ਜਾਂਦਾ ਹੈ ।

ਸ਼ਿਵ ਜੀ ਦੇ ਪੁਜਾਰੀ ਬਿਲ ਨੂੰ ਬਹੁਤ ਪਵਿੱਤਰ ਬ੍ਰਿਛ ਮੰਨਦੇ ਹਨ ਕਿਉਂਕਿ ਉਨ੍ਹਾਂ ਅਨੁਸਾਰ ਸ਼ਿਵ ਜੀ ਨੇ ਇਸ ਰੁੱਖ ਹੇਠਾਂ ਬੈਠ ਕੇ ਤਪਸਿਆ ਕੀਤੀ ਸੀ ਅਤੇ ਇਸੇ ਲਈ ਬਿਲ ਦੇ ਪੱਤੇ ਸ਼ਿਵ ਜੀ ਨੂੰ ਚੜ੍ਹਾਏ ਜਾਂਦੇ ਹਨ ।

ਹ. ਪੁ.-ਮ. ਕੋ.;ਪੰ.ਗੁ. ਪੌ.-ਡਾ. ਸ਼ਰਮਾ; ਗ. ਇ. ਮੈ.ਪ.;ਪੰ. ਲੋ. ਵਿ. ਕੋ

**ਬਿਲਗਾ** : ਇਹ ਧਾਰਮਿਕ ਮਹੱਤਤਾ ਰੱਖਣ ਵਾਲਾ ਪਿੰਡ ਜਲੰਧਰ ਜ਼ਿਲ੍ਹੇ ਦੀ ਫ਼ਿਲੌਰ ਤਹਿਸੀਲ ਵਿਚ ਨੂਰਮਹਿਲ ਤੋਂ 5 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਜਦ 'ਮਊ' ਵਿਖੇ ਮਾਤਾ ਗੰਗਾ ਦੇਵੀ ਜੀ ਨੂੰ ਵਿਆਹੁਣ ਲਈ ਜਾ ਰਹੇ ਸਨ ਤਾਂ ਕੁਝ ਸਮੇਂ ਲਈ ਇਸ ਪਿੰਡ ਵਿਖੇ ਵਿਸ਼ਰਾਮ ਕੀਤਾ ਅਤੇ ਆਪਣੀ ਪੁਸ਼ਾਕ ਬਦਲੀ ਸੀ । ਇਥੇ ਗੁਰੂ ਜੀ ਦੀ ਯਾਦ ਨਾਲ ਸਬੰਧਤ ਇਕ ਗੁਰਦੁਆਰਾ ਸੁਸ਼ੋਭਿਤ ਹੈ ਜਿਥੇ 18, 19 ਅਤੇ 20 ਹਾੜ ਨੂੰ ਭਾਰੀ ਮੇਲਾ ਲਗਦਾ ਹੈ ।

ਸੰਨ 1981 ਦੀ ਜਨ ਗਣਨਾ ਮੁਤਾਬਕ ਇਸ ਦਾ ਰਕਬਾ 1, 603 ਹੈਕਟੇਅਰ ਹੈ।

ਹ. ਪੁ.—ਮ. ਕੋ. 875; ਤ. ਗੁ. ਖਾ.-ਗਿਆਨੀ ਗਿਆਨ ਸਿੰਘ; ਡਿ. ਸੈਂ. ਹੈਂ. ਬੁ.-ਜਲੰਧਰ (1981)

**ਬਿਲਾਵਲ ਰਾਗ** : ਸੰਪੂਰਨ ਜਾਤੀ ਦਾ ਇਕ ਰਾਗ ਹੈ ਜਿਸ ਦੇ ਗਾਉਣ ਦਾ ਸਮਾਂ ਦਿਨ ਦੇ ਦੂਜੇ ਪਹਿਰ ਦਾ ਆਰੰਭ ਹੈ। ਇਸ ਵਿਚ ਸਾਰੇ ਸੁਰ ਸ਼ੁੱਧ ਲਗਦੇ ਹਨ । ਸ਼ੜਜ ਵਾਦੀ ਅਤੇ ਪੰਚਮ ਸੰਵਾਦੀ ਹੈ ।

1. ਬਿਲਾਵਲੁ ਕਰਿਹੁ ਤੁਮ ਪਿਆਰਿਹੋ
   ਏਕਸੁ ਸਿਉ ਲਿਵ ਲਾਇ॥
2. ਹਰਿ ਉਤਮੁ ਹਰਿ ਪ੍ਰਭੁ ਗਾਵਿਆ
   ਕਰਿ ਨਾਦੁ ਬਿਲਾਵਲੁ ਰਾਗੁ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ਸੋਲ੍ਹਵਾਂ ਹੈ।

ਹ. ਪੁ.—ਮ. ਕੋ.; ਪੰ. ਸਾ. ਕੋ.; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਬੀਹਲਾ** : ਸੰਗਰੂਰ ਜ਼ਿਲ੍ਹੇ ਦੀ ਬਰਨਾਲਾ ਤਹਿਸੀਲ ਵਿਚ ਇਹ ਇਕ ਧਾਰਮਿਕ ਮਹੱਤਤਾ ਵਾਲਾ ਪਿੰਡ ਹੈ ਜਿਹੜਾ ਬਰਨਾਲਾ ਸ਼ਹਿਰ ਤੋਂ ਉੱਤਰ-ਪੂਰਬ ਵੱਲ 13 ਕਿ:ਮੀ. (8 ਮੀਲ) ਦੀ ਦੂਰੀ ਤੇ ਸਥਿਤ ਹੈ । ਇਸ ਪਿੰਡ ਦੇ ਨਿਵਾਸੀ ਆਪਣੇ ਆਪ ਨੂੰ ਬਾਬਾ ਬੁੱਢਾ ਜੀ ਦੇ ਵੰਸ਼ਜ ਮੰਨਦੇ ਹਨ ਅਤੇ ਬਾਬਾ ਬੁੱਢਾ ਜੀ ਦੀ ਯਾਦ ਵਿਚ ਇਥੇ ਹਰ ਸਾਲ 27, 28 ਤੇ 29 ਨਵੰਬਰ ਨੂੰ ਭਾਰੀ ਮੇਲਾ ਲਗਦਾ ਹੈ।

ਇਥੇ ਇਕ ਸਰਕਾਰੀ ਹਾਈ ਸਕੂਲ, ਇਕ ਹੈਲਥ ਸੈਂਟਰ ਅਤੇ ਇਕ ਡਾਕਖ਼ਾਨਾ ਵੀ ਹੈ ।

ਹ. ਪੁ.—ਡਿ. ਗ.-ਸੰਗਰੂਰ:441

**ਬੀਠਲ** : ਸੰਸਕ੍ਰਿਤ ਦੇ 'ਵਿਟ੍ਠਲ' ਸ਼ਬਦ ਦਾ ਅਪਭ੍ਰੰਸ਼ ਰੂਪ ਹੈ ਜਿਸ ਦਾ ਅਰਥ 'ਅਗਿਆਨੀਆਂ ਦਾ ਉਧਾਰ ਕਰਨ ਵਾਲਾ' ਹੈ। ਇਸ ਨੂੰ ਵਿਸ਼ਨੂੰ ਜੀ ਦਾ ਅਵਤਾਰ ਮੰਨਿਆ ਜਾਂਦਾ ਹੈ।

ਇਕ ਕਥਾ ਅਨੁਸਾਰ ਇਕ ਵਾਰ ਰੁਕਮਣੀ ਕ੍ਰਿਸ਼ਨ ਜੀ ਨਾਲ ਰੁਸ ਕੇ ਦਵਾਰਕਾ ਤੋਂ ਪੰਢਰਪੁਰ ਆ ਗਈ। ਕ੍ਰਿਸ਼ਨ ਜੀ ਵੀ ਉਸ ਨੂੰ ਲਭਦੇ ਉਥੇ ਪਹੁੰਚ ਗਏ ਜਿਥੇ ਇਕ ਸੰਨਿਆਸੀ ਨੇ ਉਨ੍ਹਾਂ ਦੋਹਾਂ ਦੀ ਬਹੁਤ ਸੇਵਾ ਕੀਤੀ । ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਉਸ ਨੂੰ ਵਰ ਦਿੱਤਾ ਕਿ ਉਹ ਉਸ ਦੇ ਘਰ ਜਨਮ ਲੈਣਗੇ। ਸਮਾਂ ਆਉਣ ਤੇ ਸੰਨਿਆਸੀ ਨੇ ਆਪਣੇਂ ਘਰ ਪੈਦਾ ਹੋਏ ਪੁੱਤਰ ਦਾ ਨਾਂ ਬੀਠਲ ਰੱਖਿਆ ਅਤੇ ਉਸ ਨੂੰ ਕ੍ਰਿਸ਼ਨ ਜੀ ਦਾ ਰੂਪ ਮੰਨਿਆ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸ਼ਬਦ ਦੇ ਅਨੇਕ ਹਵਾਲੇ ਮਿਲਦੇ ਹਨ -

1. ਈਭੈ ਬੀਠਲੁ ਊਭੈ ਬੀਠਲੁ ਬਿਨ ਸੰਸਾਰ ਨਹੀ ॥
2. ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪੁ ਬੀਠੁਲਾ ਬਾਹ ਦੇ॥
3. ਸਗਲ ਭਵਣ ਤੇਰੇ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥
4. ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥

ਹ. ਪੁ.—ਮ. ਕੋ.; ਨਾਵਾਂ ਤੇ ਥਾਵਾਂ ਦਾ ਕੋਸ਼-ਮਾਸਟਰ ਮਹਿਤਾਬ ਸਿੰਘ; ਤੂੰ. ਸਾਂਝਾ ਸਾਹਿਬ ਬਾਪੁ ਹਮਾਰਾ-ਪ੍ਰਿੰ. ਸਤਿਬੀਰ ਸਿੰਘ

**ਬੀੜ ਸਾਹਿਬ ਗੁ.** : ਗੁਰੂ ਘਰ ਦੇ ਵਜ਼ੀਰ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਮੁੱਖ ਗ੍ਰੰਥੀ ਬਾਬਾ ਬੁੱਢਾ ਜੀ ਨਾਲ ਸਬੰਧਤ ਇਹ ਗੁਰਦੁਆਰਾ ਅੰਮ੍ਰਿਤਸਰ ਜ਼ਿਲ੍ਹੇ ਵਿਚ ਅੰਮ੍ਰਿਤਸਰ-ਖੇਮਕਰਨ ਸੜਕ ਉੱਤੇ ਪਿੰਡ ਠੱਠਾ ਦੇ ਨਜ਼ਦੀਕ ਸਥਿਤ ਹੈ । ਇਹ ਅਸਥਾਨ ਰੇਲਵੇ ਸਟੇਸ਼ਨ ਤਰਨਤਾਰਨ ਤੋਂ ਲਗਭਗ 18 ਕਿ. ਮੀ. ਪੱਛਮ ਵੱਲ ਵਾਕਿਆ ਹੈ। ਬਾਬਾ ਜੀ ਨੇ ਆਪਣੀ ਉਮਰ ਦਾ ਕਾਫੀ ਹਿੱਸਾ ਇਥੇ ਹੀ ਬਤੀਤ ਕੀਤਾ ।

ਇਤਿਹਾਸਕਾਰਾਂ ਅਨੁਸਾਰ ਇਹ ਬੀੜ ਅਕਬਰ ਬਾਦਸ਼ਾਹ ਨੇ ਗੁਰੂ ਅਮਰ ਦਾਸ ਜੀ ਦੇ ਸਮੇਂ ਭੇਟਾ ਕੀਤੀ ਸੀ ਜੋ ਬਾਅਦ ਵਿਚ ਬਾਬਾ ਬੁੱਢਾ ਜੀ ਦੇ ਸਪੁਰਦ ਕੀਤੀ ਗਈ

ਸ. ਕਰਮ ਸਿੰਘ ਹਿਸਟੋਰੀਅਨ ਅਨੁਸਾਰ ਪੱਟੀ ਪਰਗਣੇ ਦੇ ਚੌਧਰੀ ਲੰਗਾਹ ਨੇ ਆਪਣੀ ਬੀੜ ਵਿਚੋਂ ਇਹ ਰਕਬਾ ਗੁਰੂ ਸਾਹਿਬ ਦੇ ਪਸ਼ੂਆਂ ਦੇ ਚਰਨ ਲਈ ਭੇਟਾ ਕੀਤਾ ਸੀ । ਗੁਰੂ ਅਰਜਨ ਦੇਵ ਜੀ ਨੇ ਵੀ ਇਥੇ ਚਰਨ ਪਾਏ । ਮਾਤਾ ਗੰਗਾ ਜੀ

ਨੂੰ ਇਥੇ ਹੀ ਬਾਬਾ ਬੁੱਢਾ ਜੀ ਤੋਂ ਵਰ ਪ੍ਰਾਪਤ ਹੋਇਆ ਜਿਸ ਦੇ ਫਲਸਰੂਪ ਉਨ੍ਹਾਂ ਦੀ ਕੁੱਖੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਗਟ



ਗੁ. ਬੀੜ ਸਾਹਿਬ

ਹੋਏ ।

ਇਥੇ ਹਰ ਸਾਲ 5-6 ਅਕਤੂਬਰ ਨੂੰ ਭਾਰੀ ਮੇਲਾ ਭਰਦਾ ਹੈ ।

ਹ. ਪੁ.–ਮ. ਕੋ.: 880; ਪੰ. ਵਿ.ਕੋ. 7.1088

**ਬੁੰਗਾ** : ਰੋਪੜ ਜ਼ਿਲ੍ਹੇ ਦਾ ਇਹ ਇਕ ਧਾਰਮਿਕ ਮਹੱਤਤਾ ਵਾਲਾ ਪਿੰਡ ਹੈ ਜਿਹੜਾ ਰੋਪੜ ਤੋਂ ਲਗਭਗ 20 ਕਿ. ਮੀ. ਅਤੇ ਕੀਰਤਪੁਰ ਸਾਹਿਬ ਤੋਂ ਲਗਭਗ 9 ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ। ਇਸ ਪਿੰਡ ਦੇ ਬਾਹਰ ਪੂਰਬ ਵੱਲ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਇਕ ਗੁਰਦੁਆਰਾ ਹੈ । ਕਿਹਾ ਜਾਂਦਾ ਹੈ ਕਿ ਗੁਰੂ ਜੀ ਦੇ ਘੋੜੇ ਇਥੇ ਰਹਿੰਦੇ ਸਨ ਅਤੇ ਕਈ ਵਾਰ ਗੁਰੂ ਜੀ ਘੋੜਿਆਂ ਨੂੰ ਦੇਖਣ ਆਪ ਇਥੇ ਆਉਂਦੇ ਸਨ । ਪਹਿਲਾਂ ਇਥੇ ਘੋੜਿਆਂ ਲਈ ਪੱਕੇ ਚੁਬੱਚੇ ਸਨ ਪਰ ਹੁਣ ਕੇਵਲ ਇਕ ਖੂਹ ਹੈ ਜੋ ਗੁਰੂ ਸਾਹਿਬ ਦੇ ਸਮੇਂ ਤੋਂ ਹੀ ਇਥੇ ਮੌਜੂਦ ਸੀ ।

ਹ. ਪੁ.–ਮ. ਕੋ. :880

**ਬੁੱਚੇਕੇ** : ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲ੍ਹਾ ਸ਼ੇਖ਼ੂਪੁਰਾ ਦਾ ਇਹ ਇਕ ਧਾਰਮਿਕ ਮਹੱਤਤਾ ਵਾਲਾ ਪਿੰਡ ਹੈ ਜੋ ਨਨਕਾਣਾ ਸਾਹਿਬ ਤੋਂ 16 ਕਿ. ਮੀ. (10 ਮੀਲ) ਦੱਖਣ-ਪੱਛਮ ਵਿਚ ਹੈ । ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਰਧਾਲੂ ਸੰਗਤਾਂ ਦੀ ਬੇਨਤੀ ਮੰਨ ਕੇ ਨਨਕਾਣਾ ਸਾਹਿਬ ਤੋਂ ਇਥੇ ਆਏ ਸਨ । ਉਹ ਅਸਥਾਨ ਜਿਥੇ ਸੰਗਤ ਦੇ ਦਰਸ਼ਨਾਂ ਲਈ ਗੁਰੂ ਸਾਹਿਬ ਬਿਰਾਜੇ ਸਨ, ਉਥੇ ਗੁਰਦੁਆਰਾ ਬਣਿਆ ਹੋਇਆ ਹੈ । ਦੇਸ਼ ਦੀ ਵੰਡ ਤੋਂ ਪਹਿਲਾਂ ਚੇਤ ਦੇ ਮਹੀਨੇ ਇਥੇ ਭਾਰੀ ਮੇਲਾ ਲਗਦਾ ਹੁੰਦਾ ਸੀ।

ਹ. ਪੁ.–ਮ. ਕੋ.: 880

**ਬੁੱਢਣਸ਼ਾਹ** : ਇਹ ਇਕ ਚਿਰਜੀਵੀ ਫ਼ਕੀਰ ਸੀ ਜੋ ਕੀਰਤਪੁਰ ਸਾਹਿਬ (ਜ਼ਿਲ੍ਹਾ ਰੋਪੜ) ਨੇੜੇ ਇਕ ਕੁਟੀਆ ਵਿਚ ਰਹਿੰਦਾ ਸੀ। ਆਪਣੀਆਂ ਉਦਾਸੀਆਂ ਦੌਰਾਨ ਗੁਰੂ ਨਾਨਕ ਦੇਵ ਜੀ ਇਸ ਦੀ ਕੁਟੀਆ ਵਿਚ ਆਏ ਅਤੇ ਨਾਮ ਦਾ ਉਪਦੇਸ਼ ਦਿੱਤਾ । ਇਸ ਨੇ ਆਪ ਨੂੰ ਆਪਣੀਆਂ ਬੱਕਰੀਆਂ ਦਾ ਦੁੱਧ ਭੇਟ ਕੀਤਾ ਜੋ ਗੁਰੂ ਜੀ ਨੇ ਛਕਿਆ ਅਤੇ ਛੇਵੇਂ ਜਾਮੇ ਵਿਚ 'ਫੇਰ ਪੀਆਂਗੇ' ਦਾ ਬਚਨ ਕੀਤਾ । ਭਾਈ ਵੀਰ ਸਿੰਘ ਰਚਿਤ ਕਲਗੀਧਰ ਚਮਤਕਾਰ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸ ਨੂੰ ਦਰਸ਼ਨ ਦਿੱਤੇ ਅਤੇ ਦੁੱਧ ਛਕ ਕੇ ਇਸ ਦੀ ਭਾਵਨਾ ਪੂਰਨ ਕੀਤੀ । ਇਸ ਦੀ ਸਮਾਧ ਵੀ ਕੀਰਤਪੁਰ ਸਾਹਿਬ ਵਿਖੇ ਬਾਬਾ ਗੁਰਦਿਤਾ ਜੀ ਦੇ ਦੇਹੁਰੇ ਨੇੜੇ ਸਥਿਤ ਹੈ ।

ਹ. ਪੁ.-ਮ. ਕੋ.; ਤ. ਗੁ. ਖਾ; ਕਲਗੀਧਰ ਚਮਤਕਾਰ; ਗੁ. ਪ੍ਰ. ਸੂ. ਗ੍ਰੰ.

**ਬੁੱਢਾ ਸਿੰਘ, ਸਰਦਾਰ** : ਪੰਜਾਬ ਦੀਆਂ ਉੱਘੀਆਂ ਮਿਸਲਾਂ ਵਿਚੋਂ ਸ਼ੁਕਰਚੱਕੀਆ ਮਿਸਲ ਦਾ ਬਾਨੀ ਸਰਦਾਰ ਬੁੱਢਾ ਸਿੰਘ, ਇਕ ਸਹਿਜਧਾਰੀ ਸਿੱਖ ਭਾਰਾ ਮੱਲ ਦਾ ਪੁੱਤਰ ਸੀ । ਭਾਰਾ ਮੱਲ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ਾਂ ਦਾ ਬੜੇ ਪ੍ਰੇਮ-ਪਿਆਰ ਨਾਲ ਪ੍ਰਚਾਰ ਕੀਤਾ। ਉਸ ਦਾ ਪੁੱਤਰ ਬੁੱਢਾ ਸਿੰਘ ਇਕ ਬਹਾਦਰ, ਨਿਡਰ ਅਤੇ ਕਾਮਯਾਬ ਆਗੂ ਸਾਬਤ ਹੋਇਆ। ਇਸ ਕੋਲ ਇਕ ਘੋੜੀ ਸੀ, ਜਿਸ ਦਾ ਨਾਂ 'ਦੇਸੀ' ਸੀ । ਇਸ ਘੋੜੀ ਉੱਤੇ ਸਵਾਰ ਹੋ ਕੇ ਇਸ ਨੇ ਅਨੇਕ ਮੁਹਿੰਮਾਂ ਜਿੱਤੀਆਂ। ਇਨ੍ਹਾਂ ਮੁਹਿੰਮਾਂ ਅਤੇ ਝੜਪਾਂ ਦੌਰਾਨ ਇਸ ਨੂੰ ਲਗਭਗ ਚਾਲੀ ਵਾਰ ਨੇਜ਼ੇ, ਤਲਵਾਰ ਅਤੇ ਤੋੜੇਦਾਰ ਬੰਦੂਕ ਦੇ ਜ਼ਖ਼ਮ ਲੱਗੇ । ਅਜਿਹੇ ਹੀ ਇਕ ਜ਼ਖ਼ਮ ਕਾਰਨ ਇਹ ਬੀਮਾਰ ਹੋ ਗਿਆ ਅਤੇ 1718 ਈ. ਵਿਚ ਇਕ ਸੱਚੇ ਅਤੇ ਬਹਾਦਰ ਸਰਦਾਰ ਵਾਂਗ ਸਵਰਗਵਾਸ ਹੋ ਗਿਆ । ਇਸ ਦੇ ਦੋ ਪੁੱਤਰ –ਚੰਦਾ ਸਿੰਘ ਅਤੇ ਨੌਧ ਸਿੰਘ ਸਨ। ਇਹ ਦੋਵੇਂ ਹੀ ਬਹੁਤ ਸਫ਼ਲ ਸ਼ਾਸਕ ਸਿੱਧ ਹੋਏ ਅਤੇ ਆਪਣੀ ਮਿਸਲ ਨੂੰ ਇਕ ਮਜ਼ਬੂਤ ਮਿਸਲ ਬਣਾਇਆ।

ਹ. ਪੁ.–ਚੀ. ਫੈ. ਨੋ. ਪੰ. 1: 397

**ਬੁੱਢਾ ਸਿੰਘ, ਭਾਈ** : ਮੁਕਤਸਰ ਜ਼ਿਲ੍ਹੇ ਦੇ ਪਿੰਡ ਝੰਬਾ ਵਿਖੇ ਇਕ ਉੱਘੇ ਸਰਦਾਰ ਪਰਿਵਾਰ ਦਾ ਇਹ ਬਾਨੀ ਬਰਾੜ ਸਿੱਧੂ ਜੱਟ ਸਿੱਖ ਸੀ । ਇਸ ਨੇ 1762 ਈ. ਵਿਚ ਸਿੱਖ ਦਲਾਂ ਨੂੰ ਸੰਗਠਿਤ ਕੀਤਾ ਅਤੇ ਸਰਹਿੰਦ ਉੱਪਰ ਹਮਲਾ ਕਰ ਕੇ ਆਪਣਾ ਕਬਜ਼ਾ ਕਰ ਲਿਆ। ਸਰਹਿੰਦ ਦੇ ਮੁਸਲਮਾਨ ਗਵਰਨਰ ਜ਼ੈਨ ਖ਼ਾਨ ਨੂੰ ਕਤਲ ਕਰ ਦਿੱਤਾ ਗਿਆ। ਇਥੋਂ ਹਾਸਲ ਕੀਤਾ ਸਾਰਾ ਮਾਲ ਸਰਦਾਰਾਂ ਨੇ ਆਪਸ ਵਿਚ ਵੰਡ ਲਿਆ ਅਤੇ ਬੁੱਢਾ ਸਿੰਘ ਦੇ ਹਿੱਸੇ ਸਰਹਿੰਦ ਦੇ ਪਿੰਡਾਂ ਦਾ ਹਿੱਸਾ, ਊਠ ਅਤੇ ਤੋੜੇਦਾਰ ਬੰਦੂਕਾਂ ਆਈਆਂ।

ਬੁੱਢਾ ਸਿੰਘ ਵਾਪਸ ਝੰਬਾ ਪਿੰਡ ਪਰਤ ਆਇਆ ਅਤੇ ਛੇਤੀ ਹੀ ਬਹੌਰ ਇਲਾਕੇ ਦੇ 28 ਪਿੰਡਾਂ ਉੱਪਰ ਕਬਜ਼ਾ ਕਰ ਲਿਆ। ਫ਼ਿਰ ਇਹ ਕੋਟਕਪੂਰਾ ਦੇ ਸਰਦਾਰ, ਮਹਾਰਾਜਾ ਰਣਜੀਤ ਸਿੰਘ ਅਤੇ ਭਾਈ ਦੇਸਾ ਸਿੰਘ ਨਾਲ ਰਲ ਗਿਆ । ਇਨ੍ਹਾਂ ਨੇ

ਬਾਹਕ ਬੋਦਲਾ ਦੇ ਇਲਾਕੇ ਵਿਚ ਲੁੱਟ-ਮਾਰ ਕਰ ਕੇ, ਖਜ਼ਾਨੇ ਆਦਿ ਆਪਸ ਵਿਚ ਵੰਡ ਲਏ । ਇਸ ਨੇ ਲਗਭਗ 34 ਸਾਲ ਸਰਦਾਰੀ ਕੀਤੀ ਅਤੇ ਬਹੁਤ ਲੁਟ-ਮਾਰ ਕਰ ਕੇ ਚੋਖੀ ਜਾਇਦਾਦ ਇਕੱਤਰ ਕੀਤੀ । ਆਪਣੇ ਇਸ ਲੜਾਈ-ਭਰਪੂਰ ਜੀਵਨ ਵਿਚ ਇਸ ਨੇ ਬਹੁਤ ਸਾਰੇ ਇਲਾਕੇ ਉੱਪਰ ਕਬਜ਼ਾ ਕੀਤਾ ਅਤੇ ਅੰਤ ਇਹ 1774 ਈ. ਵਿਚ ਕੈਥਲ ਵਿਖੇ ਮਾਰਿਆ ਗਿਆ । ਮਗਰੋਂ ਇਸ ਦਾ ਪੁੱਤਰ ਟੇਕ ਸਿੰਘ ਸਰਦਾਰ ਬਣਿਆ ਜੋ ਥੋੜ੍ਹੀ ਦੇਰ ਬਾਅਦ ਹੀ ਜਾਇਦਾਦ ਪਿੱਛੇ ਇਕ ਲੜਾਈ ਵਿਚ ਮਾਰਿਆ ਗਿਆ ।

ਹ. ਪੁ.–ਚੀ. ਫ਼ੈ. ਨੋ. ਪੰ. 1 : 237

**ਬੁੱਢਾ ਜੀ, ਬਾਬਾ** : ਸਿੱਖ ਇਤਿਹਾਸ ਵਿਚ ਗੁਰੂ ਘਰ ਦੇ ਵਜ਼ੀਰ ਕਰ ਕੇ ਜਾਣੇ ਜਾਂਦੇ ਬਾਬਾ ਬੁੱਢਾ ਜੀ ਇਕ ਅਜਿਹੀ ਦੈਵੀ ਸ਼ਖ਼ਸੀਅਤ ਸਨ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ, ਛੇ ਪਾਤਸ਼ਾਹੀਆਂ ਦੇ ਨਾ ਸਿਰਫ਼ ਦਰਸ਼ਨ ਹੀ ਕੀਤੇ ਸਗੋਂ ਉਨ੍ਹਾਂ ਨੂੰ ਆਪਣੇ ਹੱਥੀਂ ਤਿਲਕ ਲਗਾ ਕੇ ਗੁਰਗੱਦੀ ਤੇ ਵੀ ਬਿਰਾਜਮਾਨ ਕੀਤਾ । ਆਪ ਦੀ ਉੱਚੀ ਤੇ ਸੁੱਚੀ ਸ਼ਖ਼ਸੀਅਤ ਸਦਕਾ ਸਾਰੇ ਗੁਰੂ ਸਾਹਿਬਾਨ ਨੇ ਆਪਣੀਆਂ ਬਖ਼ਸ਼ਿਸ਼ਾਂ ਨਾਲ ਨਿਵਾਜਿਆ ਤੇ ਸਤਿਕਾਰ ਦਿੱਤਾ। ਅਜਿਹੇ ਮਹਾਪੁਰਸ਼ ਬਹੁਤ ਘੱਟ ਮਿਲਦੇ ਹਨ ਜਿਨ੍ਹਾਂ ਨੂੰ ਸਤਿਕਾਰ ਭਰੀ ਸਵਾ ਸੌ ਸਾਲ ਦੀ ਉਮਰ ਮਾਨ ਦਾ ਸੁਭਾਗ ਪ੍ਰਾਪਤ ਹੋਵੇ।

ਆਪ ਦਾ ਜਨਮ ਪਿੰਡ ਕੱਥੂ ਨੰਗਲ (ਜ਼ਿਲ੍ਹਾ ਅੰਮ੍ਰਿਤਸਰ) ਵਿਖੇ 7 ਕੱਤਕ, 1563 ਈ. (22 ਅਕਤੂਬਰ, 1506) ਨੂੰ ਭਾਈ ਸੁੱਘੇ ਰੰਧਾਵੇ ਦੇ ਘਰ ਮਾਤਾ ਗੌਰਾਂ ਦੀ ਕੁੱਖੋਂ ਹੋਇਆ। ਮਾਪਿਆਂ ਨੇ ਆਪ ਦਾ ਨਾਂ ਬੂੜਾ ਰੱਖਿਆ । ਆਪ ਬਚਪਨ ਵਿਚ ਡੰਗਰ ਚਾਰਿਆ ਕਰਦੇ ਸਨ । ਗੁਰੂ ਨਾਨਕ ਦੇਵ ਜੀ ਇਕ ਵਾਰ ਭਾਈ ਬਾਲੇ ਸਮੇਤ ਜੰਗਲ ਵਿਚ ਗਏ ਜਿਥੇ ਉਨ੍ਹਾਂ ਦਾ ਮੇਲ ਬੂੜਾ ਨਾਂ ਦੇ ਇਸ 12 ਸਾਲ ਦੇ ਲੜਕੇ ਨਾਲ ਹੋਇਆ ਜੋ ਵੱਗ ਚਾਰ ਰਿਹਾ ਸੀ । ਆਪ ਨੇ ਆ ਕੇ ਮੱਥਾ ਟੇਕਿਆ ਤੇ ਆਖਿਆ 'ਜੀ ਮੇਰਾ ਉਧਾਰ ਕਰੋ'। ਗੁਰੂ ਜੀ ਨੇ ਪੁੱਛਿਆ, ''ਤੈਨੂੰ ਕੀ ਦੁੱਖ ਹੈ ਤੂੰ ਤਾਂ ਅਜੇ ਬਾਲਕ ਹੈ''। ਤਾਂ ਆਪ ਨੇ ਆਖਿਆ 'ਮਹਾਰਾਜ, ਸਾਡੇ ਪਿੰਡ ਮੁਗ਼ਲ ਆ ਉਤਰੇ ਸਨ, ਉਨ੍ਹਾਂ ਸਾਰੀਆਂ ਕੱਚੀਆਂ ਪੱਕੀਆਂ ਖੇਤੀਆਂ ਵੱਢ ਲਈਆਂ ਤਾਂ ਮੇਰੇ ਮਨ ਵਿਚ ਆਈ ਜੇ ਇਨ੍ਹਾਂ ਡਾਢਿਆਂ ਦਾ ਹੱਥ ਕਿਸੇ ਨਹੀਂ ਫੜਿਆ ਤਾਂ ਯਮ ਦਾ ਹੱਥ ਕਿਸ ਫੜਨਾ ਹੈ।'' ਗੁਰੂ ਨਾਨਕ ਦੇਵ ਜੀ ਨੇ ਬਚਨ ਕੀਤਾ ਕਿ ''ਤੂੰ ਤਾਂ ਬਾਲਕ ਨਹੀਂ ਤੇਰੀ ਤਾਂ ਬੁੱਢਿਆਂ ਜੈਸੀ ਮਤਿ ਹੈ, ਤੂੰ ਤਾਂ ਬੁੱਢਾ ਹੈਂ । ਤੂੰ ਇਕ ਮਨ ਹੋ ਕੇ ਨਾਮ ਧਿਆਵੇਂਗਾ ਤਾਂ ਤੇਰਾ ਕਲਿਆਣ ਹੋਵੇਗਾ, ਆਰਜਾ ਵਧੇਗੀ।'' ਇਸੇ ਸਮੇਂ ਤੋਂ ਆਪ ਦਾ ਨਾਂ 'ਬੁੱਢਾ' ਹੀ ਪੱਕਾ ਹੋ ਗਿਆ ।

ਗੁਰੂ ਨਾਨਕ ਸਾਹਿਬ ਦੇ ਸਮੇਂ ਆਪ ਨੇ ਬਹੁਤਾ ਸਮਾਂ ਕਰਤਾਰਪੁਰ ਵਿਚ ਹੀ ਗੁਜ਼ਾਰਿਆ । ਗੁਰੂ ਨਾਨਕ ਦੇਵ ਜੀ ਵੱਲੋਂ ਗੱਦੀ ਵਾਸਤੇ ਲਈ ਪ੍ਰੀਖਿਆ ਵਿਚੋਂ ਪਾਸ ਹੋਣ ਤੇ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਤੇ ਬਿਠਾਇਆ ਗਿਆ ਤਾਂ ਉਨ੍ਹਾਂ ਨੂੰ ਗੁਰਿਆਈ ਦਾ ਤਿਲਕ ਦੇਣ ਲਈ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਹੀ ਹੁਕਮ ਦਿੱਤਾ । ਆਪ ਦੀ ਨਿਮਰਤਾ ਤੇ ਲਗਨ ਵੇਖ ਕੇ ਗੁਰੂ ਨਾਨਕ ਸਾਹਿਬ ਨੇ ਆਪ ਨੂੰ ਵਰ ਬਖ਼ਸ਼ਿਆ ਸੀ ਕਿ ''ਤੈਥੋਂ ਕਦੇ ਉਹਲੇ ਨਾ ਹੋਸਾਂ।'

ਗੁਰਿਆਈ ਪ੍ਰਾਪਤ ਕਰਨ ਉਪਰੰਤ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਚਲੇ ਗਏ। ਬਾਬਾ ਬੁੱਢਾ ਜੀ ਕਰਤਾਰਪੁਰ ਹੀ ਟਿਕੇ ਰਹੇ । ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਰੂਹਾਨੀ ਸਾਧਨਾ ਵਿਚ ਲੀਨ ਮਾਈ ਵਿਰਾਈ ਦੇ ਘਰ ਵਿਚ ਜਾ ਲੁਕੇ ਅਤੇ ਕਾਫ਼ੀ ਸਮਾਂ ਸੰਗਤ ਨੂੰ ਗੁਰੂ ਅੰਗਦ ਦੇਵ ਜੀ ਬਾਰੇ ਕੁਝ ਪਤਾ ਨਾ ਲਗਾ ਅਤੇ ਸਾਰੀ ਸੰਗਤ ਇਕੱਠੀ ਹੋ ਕੇ ਇਸ ਸਮੱਸਿਆ ਦੇ ਹੱਲ ਲਈ ਬਾਬਾ ਬੁੱਢਾ ਜੀ ਕੋਲ ਪੁੱਜੀ। ਬਾਬਾ ਜੀ ਨੇ ਆਪਣੀ ਰੂਹਾਨੀ ਸ਼ਕਤੀ ਨਾਲ ਵੇਖਿਆ ਤੇ ਸੰਗਤਾਂ ਨੂੰ ਨਾਲ ਲੈ ਕੇ ਸਿੱਧੇ ਖਡੂਰ ਸਾਹਿਬ ਨੇੜੇ ਸੰਘਰ ਆਏ। ਇਥੇ ਇਹ ਸਿੱਧੇ ਮਾਈ ਵਿਰਾਈ ਦੇ ਬੂਹੇ ਅੱਗੇ ਜਾ ਖੜੋਤੇ ਅਤੇ ਗੁਰੂ ਜੀ ਬਾਰੇ ਪੁੱਛਿਆ। ਮਾਈ ਨੂੰ ਗੁਰੂ ਜੀ ਦਾ ਪਤਾ ਦੱਸਣ ਦਾ ਹੁਕਮ ਨਹੀਂ ਸੀ, ਇਸ ਲਈ ਉਹ ਚੁੱਪ ਰਹੀ। ਬਾਬਾ ਜੀ ਨੇ ਘਰ ਦੇ ਚਾਰੇ ਪਾਸੇ ਨਜ਼ਰ ਮਾਰੀ। ਇਕ ਅਜਿਹੀ ਕੋਠੜੀ ਵੱਲ ਧਿਆਨ ਗਿਆ ਜਿਹੜੀ ਚਾਰੇ ਪਾਸਿਓਂ ਬੰਦ ਸੀ ਅਤੇ ਕਿਧਰੇ ਵੀ ਦਰਵਾਜ਼ਾ ਨਹੀਂ ਸੀ। ਬਾਬਾ ਜੀ ਨੇ ਸੱਜਰੀ ਲੇਪੀ ਮਿੱਟੀ ਉਖਾੜੀ ਤੇ ਦਰਵਾਜ਼ਾ ਖੁਲ੍ਹ ਗਿਆ। ਆਪ ਜਦੋਂ ਅੰਦਰ ਗਏ ਤਾਂ ਗੁਰੂ ਜੀ ਦੀ ਬਿਰਤੀ ਉਥਾਨ ਹੋਈ। ਆਪ ਨੇ ਆਖਿਆ ਕਿ ਬਾਹਰ ਸੰਗਤ ਇੰਤਜ਼ਾਰ ਕਰ ਰਹੀ ਹੈ; ਸੋ ਸਾਰੀ ਸੰਗਤ ਨੂੰ ਦਰਸ਼ਨ ਬਖ਼ਸ਼ੋ। ਬਾਬਾ ਜੀ ਅਤੇ ਸੰਗਤ ਦਾ ਪਿਆਰ ਦੇਖ ਕੇ ਗੁਰੂ ਜੀ ਬਾਹਰ ਆ ਗਏ ਤੇ ਸੰਗਤ ਨੂੰ ਨਿਹਾਲ ਕੀਤਾ।

ਗੁਰੂ ਅੰਗਦ ਦੇਵ ਜ਼ੀ ਵੱਲੋਂ ਜਦੋਂ ਗੁਰੂ ਅਮਰਦਾਸ ਜੀ ਨੂੰ ਗੱਦੀ ਤੇ ਬਿਠਾਇਆ ਗਿਆ ਤਾਂ ਆਪ ਨੇ ਹੀ ਉਨ੍ਹਾਂ ਨੂੰ ਗੁਰਿਆਈ ਦਾ ਤਿਲਕ ਦਿੱਤਾ । ਗੁਰੂ ਅੰਗਦ ਦੇਵ ਜੀ ਦੇ ਸਾਹਿਬਜ਼ਾਦੇ ਇਸ ਤੋਂ ਖ਼ੁਸ਼ ਨਹੀਂ ਸਨ । ਈਰਖਾ ਅਤੇ ਸਾੜੇ ਕਾਰਨ ਇਕ ਦਿਨ ਦਰਬਾਰ ਵਿਚ ਬਾਬਾ ਦਾਤੂ ਨੇ ਗੁਰੂ ਅਮਰਦਾਸ ਜੀ ਨੂੰ ਲਤ ਮਾਰੀ ਪਰ ਨਿਮਰਤਾ ਤੇ ਸ਼ਾਂਤੀ ਦੇ ਪੁੰਜ ਗੁਰੂ ਜੀ ਨੇ ਉਸ ਦੇ ਚਰਨ ਫੜ ਲਏ ਤੇ ਘੁੱਟਣ ਲਗ ਪਏ ਤੇ ਫੁਰਮਾਇਆ ''ਆਪ ਦੇ ਚਰਨ ਕੋਮਲ ਤੇ ਮੇਰੇ ਹੱਡ ਕਰੜੇ, ਆਪ ਨੂੰ ਸੱਟ ਲਗੀ ਹੋਵੇਗੀ।'' ਉਸ ਰਾਤ ਨੂੰ ਗੁਰੂ ਸਾਹਿਬ ਚੁਪ ਚਾਪ ਜੰਗਲ ਵੱਲ ਨਿਕਲ ਗਏ ਤੇ ਬਾਸਰਕੇ ਪਿੰਡ ਦੀ ਸਰਕਾਰੀ ਬੀੜ ਵਿਚ ਇਕ ਮੱਠ ਵੇਖ ਕੇ (ਤਵਾਰੀਖ ਅਨੁਸਾਰ) ਉਸ ਵਿਚ ਜਾ ਬੈਠੇ ਅਤੇ ਦਰਵਾਜ਼ੇ ਉੱਤੇ ਬਾਹਰ ਇਹ ਲਿਖ ਦਿੱਤਾ ਕਿ ਜੋ ਕੋਈ ਬੂਹਾ ਖੋਲ੍ਹੇਗਾ, ਉਸ ਦਾ ਲੋਕ ਪਰਲੋਕ ਵਿਗੜੇਗਾ।

ਸੰਗਤਾਂ ਨੂੰ ਜਦੋਂ ਗੁਰੂ ਸਾਹਿਬ ਦੇ ਦਰਸ਼ਨ ਨਾ ਹੋਏ ਤਾਂ ਵਿਆਕੁਲ ਹੋ ਉੱਠੀਆਂ । ਸਮੂਹ ਸੰਗਤ ਬਾਬਾ ਬੁੱਢਾ ਜੀ ਕੋਲ ਆ ਗਈਆਂ । ਆਪ ਨੇ ਗੁਰੂ ਸਾਹਿਬ ਦੀ ਘੋੜੀ ਤੇ ਕਾਠੀ ਪਾ ਦਿੱਤੀ। ਘੋੜੀ ਅੱਗੇ ਅੱਗੇ ਤੇ ਬਾਬਾ ਜੀ ਸਮੇਤ ਸਾਰੀ ਸੰਗਤ ਪਿੱਛੇ ਪਿੱਛੇ ਤੁਰ ਪਈ। ਘੋੜੀ ਸਿੱਧੀ ਉਸੇ ਥਾਂ ਜਾ ਕੇ ਰੁਕੀ ਜਿਸ ਮੱਠ ਅੰਦਰ ਗੁਰੂ ਸਾਹਿਬ ਸਨ । ਜਦੋਂ ਸੰਗਤ ਨੇ ਬਾਹਰ ਦਰਵਾਜ਼ੇ ਤੇ ਲਿਖੀ ਇਬਾਰਤ ਪੜ੍ਹੀ ਤਾਂ ਘਬਰਾ ਗਈ । ਬਾਬਾ ਬੁੱਢਾ ਜੀ ਰਮਜ਼ ਸਮਝ ਗਏ ਤੇ ਪੜ੍ਹ ਕੇ ਮੁਸਕਰਾ ਪਏ । ਉਨ੍ਹਾਂ ਨੇ ਮੱਠ ਦੇ ਪਿਛਲੇ ਪਾਸਿਓਂ ਪਾੜ ਪਾ ਕੇ ਇਕ ਮਘੋਰਾ ਕਰ

ਲਿਆ ਅਤੇ ਸਭ ਤੋਂ ਪਹਿਲਾਂ ਆਪ ਅੰਦਰ ਗਏ । ਗੁਰੂ ਜੀ ਨੇ ਅੱਗੋਂ ਮੁਸਕਰਾ ਕੇ ਪੁੱਛਿਆ ਕਿ ਤੁਸੀਂ ਮੇਰਾ ਬਚਨ ਨਹੀਂ ਪੜ੍ਹਿਆ ਤਾਂ ਆਪ ਨੇ ਕਿਹਾ ਕਿ ਪਾਤਸ਼ਾਹ ਮੈਂ ਤਾਂ ਸੰਨ੍ਹ ਮਾਰ ਕੇ ਪਿਛਲੇ ਪਾਸਿਓਂ ਆਇਆ ਹਾਂ।

ਗੁਰੂ ਅਮਰਦਾਸ ਜੀ ਨੇ ਬਾਬਾ ਬੁੱਢਾ ਜੀ ਉੱਤੇ ਬਖ਼ਸ਼ਿਸ਼ਾਂ ਕਰਦੇ ਹੋਏ ਫੁਰਮਾਇਆ 'ਤੂੰ ਸੰਗਤ ਦਾ ਖੇਵਟ, ਭਉਜਲ ਤੋਂ ਪਾਰ ਕਰਨ ਵਾਲਾ, ਸਿੱਖੀ ਦੀ ਹਦ, ਸੀਮਾ, ਤੇਰਾ ਨਾਮ ਸਿਖੀ ਦਾ ਸਿਤਾਰਾ ਹੈ ।''

''ਇਹ ਸੰਗਤ ਕੋ ਬੋਹਿਥ ਭਾਰਾ।
ਭਉਜਲ ਤੇ ਕਰਿ ਹੈ ਨਿਸਤਾਰਾ।
ਸਿੱਖੀ ਅਵਧਿ ਨ ਇਸ ਤੇ ਪਰੇ।
ਨਾਮ ਲਏ ਗਨ ਬਿਘਨ ਸੁ ਹਰੇ।''

(ਗੁ. ਪ੍ਰ. ਸੂ.)

ਸੰਗਤ ਦੇ ਪ੍ਰੇਮ ਦੇ ਬੱਝੇ ਹੋਏ ਗੁਰੂ ਸਾਹਿਬ ਬਾਬਾ ਬੁੱਢਾ ਜੀ ਤੇ ਸੰਗਤ ਸਮੇਤ ਮੁੜ ਗੋਇੰਦਵਾਲ ਆ ਬਿਰਾਜੇ।

ਗੋਇੰਦਵਾਲ ਵਿਖੇ ਜਦੋਂ ਗੁਰੂ ਅਮਰਦਾਸ ਜੀ ਨੇ ਚੁਰਾਸੀ ਪੌੜੀਆਂ ਵਾਲੀ ਬਾਉਲੀ ਬਣਵਾਈ ਤਾਂ ਪਹਿਲਾ ਟੱਕ ਬਾਬਾ ਬੁੱਢਾ ਜੀ ਨੇ ਲਾਇਆ ।

ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਵਿਸਥਾਰ ਲਈ ਬਾਈ ਮੰਜੀਆਂ ਸਥਾਪਤ ਕੀਤੀਆਂ । ਇਨ੍ਹਾਂ ਦੀ ਸਾਰੀ ਜ਼ਿੰਮੇਵਾਰੀ ਬਾਬਾ ਜੀ ਦੇ ਸਪੁਰਦ ਕੀਤੀ ਗਈ। ਗੁਰੂ ਅਮਰਦਾਸ ਜੀ ਦੀ ਆਗਿਆ ਅਨੁਸਾਰ ਆਪ ਨੇ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਦਾ ਤਿਲਕ ਦਿੱਤਾ ਅਤੇ ਅੰਮ੍ਰਿਤ ਸਰੋਵਰ ਦੀ ਖੁਦਾਈ ਦੀ ਸੇਵਾ ਕੀਤੀ। ਇਕ ਬੇਰੀ ਦੀ ਛਾਵੇਂ ਬੈਠ ਕੇ ਆਪ ਨੇ ਇਸ ਦੀ ਦੇਖ ਰੇਖ ਕੀਤੀ। ਉਸ ਬੇਰ ਨੂੰ ਬਾਬਾ ਬੁੱਢਾ ਜੀ ਦੀ ਬੇਰ ਕਿਹਾ ਜਾਂਦਾ ਹੈ ।

ਨਾਮ ਅੰਮ੍ਰਿਤ ਦੀ ਵਰਖਾ ਲਈ ਗੁਰੂ ਅਰਜਨ ਦੇਵ ਜੀ ਨੇ ਜਦੋਂ ਮਾਝੇ ਤੇ ਦੁਆਬੇ ਵਿਚ ਪ੍ਰਚਾਰ ਦੌਰੇ ਸ਼ੁਰੂ ਕੀਤੇ ਤਾਂ ਅੰਮ੍ਰਿਤਸਰ ਦਾ ਸਾਰਾ ਪ੍ਰਬੰਧ ਬਾਬਾ ਜੀ ਹਵਾਲੇ ਕਰ ਦਿੱਤਾ । ਸਰੋਵਰ ਵਿਚਕਾਰ ਹਰਿਮੰਦਰ ਸਾਹਿਬ ਉਸਾਰਣ ਦੀ ਤਜਵੀਜ਼ ਵੀ ਬਣ ਗਈ ਸੀ। ਇਸ ਕਰ ਕੇ ਬਾਬਾ ਜੀ ਦਾ ਬਹੁਤਾ ਧਿਆਨ ਇਧਰ ਹੀ ਰਹਿੰਦਾ ਸੀ ।

ਗੁਰੂ ਅਰਜਨ ਦੇਵ ਜੀ ਦੇ ਘਰ ਸੰਤਾਨ ਨਹੀਂ ਸੀ ਜਿਸ ਕਰ ਕੇ ਪ੍ਰਿਥੀ ਚੰਦ ਦਾ ਖ਼ਿਆਲ ਸੀ ਕਿ ਗੱਦੀ ਉਸ ਦੇ ਪੁੱਤਰ ਮੇਹਰਵਾਨ ਨੂੰ ਹੀ ਮਿਲੇਗੀ। ਮਾਤਾ ਗੰਗਾ ਜੀ ਦੇ ਬੇਨਤੀ ਕਰਨ ਤੇ ਗੁਰੂ ਜੀ ਨੇ ਉਨ੍ਹਾਂ ਨੂੰ ਬਾਬਾ ਬੁੱਢਾ ਜੀ ਤੋਂ ਵਰ ਮੰਗਣ ਲਈ ਆਖਿਆ। ਮਾਤਾ ਜੀ ਬੜੇ ਵਧੀਆ ਭੋਜਨ ਤਿਆਰ ਕਰਵਾ ਕੇ ਕਹਾਰਾਂ ਤੋਂ ਚੁਕਵਾ ਕੇ ਬਾਬਾ ਜੀ ਵੱਲ ਚਲ ਪਏ । ਆਪ ਰੱਥ ਵਿਚ ਸਵਾਰ ਹੋਏ ਤੇ ਦਸ ਵੀਹ ਟਹਿਲਣਾਂ ਵੀ ਨਾਲ ਲੈ ਲਈਆਂ। ਜਦੋਂ ਬਾਬਾ ਜੀ ਦੀ ਬੀੜ ਨੇੜੇ ਪੁੱਜੇ ਤਾਂ ਅਗੇ ਬਾਬਾ ਜੀ ਇਕਾਂਤ ਵਿਚ ਸਮਾਧੀ ਲਾਈ ਬੈਠੇ ਸਨ । ਆਵਾਜ਼ ਸੁਣ ਕੇ ਆਪ ਨੇ ਸਿੱਖਾਂ ਨੂੰ ਪੁੱਛਿਆ ਇਹ ਰੌਲਾ ਕੈਸਾ ਹੈ ? ਸਿੱਖਾਂ ਨੇ ਕਿਹਾ ਕਿ ਗੁਰੂ ਕੇ ਮਹਿਲ ਆਏ ਹਨ, ਤਾਂ ਆਪ ਨੇ ਸੁਭਾਵਕ ਹੀ ਕਿਹਾ, 'ਗੁਰੂ ਕਿਆਂ ਨੂੰ ਕੀ ਭਾਜੜ ਪੈ ਗਈ?' ਮਾਤਾ ਜੀ ਭੋਜਨ ਚੁਕਾ ਕੇ ਉਵੇਂ ਹੀ ਨਿਰਾਸ਼ਾ ਦੀ ਹਾਲਤ ਵਿਚ ਵਾਪਸ ਪਰਤ ਆਏ । ਉਨ੍ਹਾਂ ਨੇ ਆ ਕੇ ਗੁਰੂ ਜੀ ਨੂੰ ਸਾਰੀ ਗੱਲ ਬਿਆਨ ਕੀਤੀ । ਗੁਰੂ ਜੀ ਨੇ ਸੁਣ ਕੇ ਆਖਿਆ ਪ੍ਰਭੂ ਦਾ ਹੁਕਮ ਅਮਿਟ ਹੈ। ਮਹਾਂਪੁਰਸ਼ਾਂ ਦੇ ਦਰ ਤੇ ਨਿਮਰਤਾ ਨਾਲ ਜਾਈਦਾ ਹੈ ਅਤੇ ਆਪ ਝੋਲੀ ਅੱਡ ਕੇ ਦਾਤ ਮੰਗਣੀ ਚਾਹੀਦੀ ਹੈ। ਗੁਰੂ ਜੀ ਦੀ ਆਗਿਆ ਅਨੁਸਾਰ ਮਾਤਾ ਜੀ ਨੇ ਆਪਣੇ ਹਥੀਂ ਪ੍ਰਸਾਦ ਤਿਆਰ ਕੀਤਾ-ਮਿੱਸੇ ਪ੍ਰਸ਼ਾਦੇ, ਲੱਸੀ, ਮੱਖਣ, ਗੰਢੇ ਆਦਿ ਆਪ ਸਿਰ ਤੇ ਚੁੱਕ ਕੇ, ਨੰਗੇ ਪੈਰੀਂ ਬੀੜ ਵੱਲ ਗਏ। ਬਾਬਾ ਜੀ ਨੇ ਬੜੇ ਪ੍ਰਸੰਨ ਹੋ ਕੇ ਪ੍ਰਸ਼ਾਦਾ ਛਕਿਆ ਤੇ ਵਰ ਦਿੱਤਾ ਕਿ ''ਤੁਹਾਡੇ ਘਰ ਵੱਡਾ ਵਲੀ, ਮੀਰੀ ਪੀਰੀ ਦਾ ਮਾਲਕ ਪੈਦਾ ਹੋਵੇਗਾ, ਤੇ ਜਿਸ ਤਰ੍ਹਾਂ ਮੈਂ ਗੰਢੇ ਭੰਨੇ ਹਨ ਇਸੇ ਤਰ੍ਹਾਂ ਉਹ ਮੁਗਲਾਂ ਦੇ ਸਿਰ ਭੰਨੇਗਾ।''

''ਤੁਮਰੇ ਗ੍ਰਿਹਿ ਪ੍ਰਗਟੇਗਾ ਜੋਧਾ,
ਜਾ ਕੇ ਬਲ ਗੁਨ ਕਿਨਹੂੰ ਨਾ ਸੋਧਾ।''

(ਗੁ. ਬਿ. ਪਾ. ਛੇਵੀਂ)

ਬਾਲ ਗੁਰੂ ਹਰਿਗੋਬਿੰਦ ਜੀ ਦੀ ਸਿੱਖਿਆ ਦੀ ਜ਼ਿੰਮੇਵਾਰੀ ਵੀ ਬਾਬਾ ਜੀ ਨੇ ਨਿਭਾਈ।

ਗੁਰੂ ਅਰਜਨ ਦੇਵ ਜੀ ਨੇ ਸਮੁੱਚੀ ਲੋਕਾਈ ਦੇ ਮਾਰਗ ਦਰਸ਼ਨ ਲਈ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀ ਬੀੜ 1604 ਈ. ਵਿਚ ਅੰਮ੍ਰਿਤਸਰ ਵਿਚ ਹਰਿਮੰਦਰ ਸਾਹਿਬ ਵਿਖੇ ਸੁਸ਼ੋਭਿਤ ਕੀਤੀ ਤੇ ਆਪ ਨੂੰ ਹਰਿਮੰਦਰ ਸਾਹਿਬ ਦਾ ਪਹਿਲਾ ਗ੍ਰੰਥੀ ਸਥਾਪਤ ਕੀਤਾ । ਸ੍ਰੀ ਹਰਿਮੰਦਰ ਸਾਹਿਬ ਵਿਖੇ ਪਾਵਨ ਬੀੜ ਵਿਚੋਂ ਪਹਿਲਾ ਵਾਕ ਆਪ ਨੇ ਹੀ ਲਿਆ :-

ਸੂਹੀ ਮਹਲਾ ੫॥
ਸੰਤਾ ਕੇ ਕਾਰਜਿ ਆਪਿ ਖਲੋਇਆ
ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ
ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥
- - - - - - - - - - - - - - -
- - - - - - - - - - - - - - -
ਜਿਸੁ ਪ੍ਰੀਤਿ ਲਾਗੀ ਨਾਮ ਸੇਤੀ
ਮਨੁ ਤਨੁ ਅੰਮ੍ਰਿਤ ਭੀਜੈ॥
ਬਿਨਵੰਤਿ ਨਾਨਕ ਇਛ ਪੁੰਨੀ
ਪੇਖਿ ਦਰਸਨੁ ਜੀਜੈ॥

(ਪੰਨਾ 783)

ਗੁਰੂ ਅਰਜਨ ਦੇਵ ਜੀ ਦੀ ਆਗਿਆ ਅਨੁਸਾਰ ਬਾਬਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਿਆਈ ਦਾ ਤਿਲਕ ਲਗਾਇਆ।

ਇਸ ਤੋਂ ਬਾਅਦ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਦੀ ਉਸਾਰੀ ਸ਼ੁਰੂ ਕਰ ਦਿੱਤੀ। ਇਹ ਤਖ਼ਤ ਕਿਉਂਕਿ ਅਕਾਲ ਦਾ ਸੀ ਇਸ ਲਈ ਉਨ੍ਹਾਂ ਨੇ ਉਸਾਰੀ ਲਈ ਸਹੀ ਅਰਥਾਂ ਵਿਚ ਅਕਾਲ ਦੇ ਹੀ ਪੁਰਖ ਚੁਣੇ । ਗੁਰੂ ਸਾਹਿਬ ਗਾਰਾ ਲਿਆਉਂਦੇ, ਬਾਬਾ ਬੁੱਢਾ ਜੀ ਇੱਟਾਂ ਫੜਾਉਂਦੇ ਤੇ ਭਾਈ ਗੁਰਦਾਸ ਜੀ ਉਸਾਰੀ ਕਰ ਰਹੇ ਸਨ:

''ਕਿਸੀ ਰਾਜ ਨਹਿ ਹਾਥ ਲਗਾਯੋ,
ਬੁੱਢਾ ਔ ਗੁਰਦਾਸ ਬਨਾਯੋ।''

(ਗੁ. ਬਿ. ਪਾ. ਛੇਵੀਂ)

ਅਕਾਲ ਤਖ਼ਤ ਦੀ ਉਸਾਰੀ ਸੰਪੂਰਨ ਹੋਣ ਤੇ ਉਥੇ ਹੀ ਦੀਵਾਨ ਸਜਾਇਆ ਗਿਆ । ਆਪ ਨੇ ਗੁਰੂ ਹਰਿਗੋਬਿੰਦ

ਸਾਹਿਬ ਜੀ ਦੇ ਕਹਿਣ ਤੇ ਆਪਣੇ ਹੱਥੀਂ ਉਨ੍ਹਾਂ ਨੂੰ ਦੋ ਤਲਵਾਰਾਂ ਪਹਿਨਾਈਆਂ ਤੇ ਗੁਰੂ ਜੀ ਦਾ ਹੁਕਮ ਸੁਣਾਇਆ ਕਿ ਇਕ ਤਲਵਾਰ ਮੀਰੀ ਦੀ ਹੈ ਤੇ ਦੂਜੀ ਪੀਰੀ ਦੀ । ਗੁਰੂ ਘਰ ਵਿਚ ਧਨ, ਦੌਲਤ ਤੇ ਕਰਾਮਾਤ, ਬਖ਼ਸ਼ਿਸ਼ ਦੋਵੇਂ ਇਕ ਥਾਂ ਹੋਣਗੀਆਂ।

ਗੁਰੂ ਹਰਿਗਬਿੰਦ ਸਾਹਿਬ ਦੇ ਗਵਾਲੀਅਰ ਦੇ ਕਿਲੇ ਵਿਚ ਜਾਣ ਸਮੇਂ ਆਪ ਇਕ ਸੌ ਤਿੰਨ ਸਾਲ ਦੇ ਸਨ । ਇਸ ਸਮੇਂ ਵੀ ਆਪ ਟਿਕ ਕੇ ਨਹੀਂ ਬੈਠੇ । ਇਸ ਦੌਰਾਨ ਆਪ ਨੇ ਚੌਂਕੀਆਂ ਦੀ ਰੀਤ ਚਲਾਈ ਤਾਂ ਜੋ ਸੰਗਤਾਂ ਗੁਰੂ-ਹੀਣ ਹੋ ਕੇ ਕੁਰਾਹੇ ਨਾ ਪੈ ਜਾਣ ਚੌਂਕੀਆਂ ਇਕ ਥਾਂ ਤੋਂ ਉਠ ਕੇ ਦੂਜੀ ਥਾਂ ਜਾਂਦੀਆਂ ਤੇ ਨਗਰ ਨਗਰ ਵਿਚ ਗੁਰੂ ਜਸ ਪੁਚਾਉਂਦੀਆਂ । ਆਪ ਦੀ ਇਸ ਵਿਉਂਤ ਨੇ ਸੰਗਤ ਵਿਚ ਉਤਸ਼ਾਹ ਨੂੰ ਮਰਨ ਨਾ ਦਿੱਤਾ ਜਿਸ ਦੇ ਸਿੱਟੇ ਵੱਜੋਂ ਆਪ ਦੇ ਨਾਲ ਇਕ ਬਹੁਤ ਵੱਡੀ ਚੌਂਕੀ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਗਵਾਲੀਅਰ ਪੁੱਜ ਗਈ । ਇਸੇ ਕਾਰਨ ਗੁਰੂ ਸਾਹਿਬ ਨੇ ''ਚੌਂਕੀਆਂ ਜੁਗੋ ਜੁਗ ਅਟਲ'' ਹੋਣ ਦਾ ਵਰ ਦਿੱਤਾ। ਗੁਰੂ ਸਾਹਿਬ ਦੇ 1612 ਈ. ਵਿਚ ਗਵਾਲੀਅਰ ਤੋਂ ਵਾਪਸ ਆਉਣ ਤੇ ਆਪ ਨੇ ਮੁੜ ਬੀੜ ਵਿਚ ਜਾਣ ਦੀ ਆਗਿਆ ਮੰਗੀ ਤੇ ਆਪਣੇ ਪੁੱਤਰ ਭਾਈ ਭਾਨਾ ਜੀ ਨੂੰ ਗੁਰੂ ਸਾਹਿਬ ਦੇ ਹਵਾਲੇ ਕਰ ਦਿੱਤਾ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪ ਹੀ ਬੀੜ ਪੁੱਜਦੇ ਤੇ ਆਪ ਨੂੰ ਦਰਸ਼ਨ ਦਿੰਦੇ ।

ਆਪਣਾ ਅੰਤਿਮ ਸਮਾਂ ਨੇੜੇ ਆਇਆ ਜਾਣ ਕੇ ਆਪ ਨੇ ਗੁਰੂ ਹਰਿਗੋਬਿੰਦ ਜੀ ਵੱਲ ਆਪ ਨੂੰ ਦਰਸ਼ਨ ਦੇਣ ਹਿਤ ਸੁਨੇਹਾ ਭੇਜਿਆ। ਗੁਰੂ ਜੀ ਸੁਨੇਹਾ ਸੁਣਦੇ ਸਾਰ ਪਹੁੰਚ ਗਏ । ਅਗਲੇ ਦਿਨ ਆਪ ਨੇ ਤੜਕਸਾਰ ਜਪੁ ਜੀ ਸਾਹਿਬ ਦਾ ਪਾਠ ਕੀਤਾ ਅਤੇ ਗੁਰੂ ਜੀ ਦੇ ਸਾਹਮਣੇ ਹੀ ਸਰੀਰ ਤਿਆਗ ਦਿੱਤਾ । ਗੁਰੂ ਜੀ ਨੇ ਆਪਣੇ ਹੱਥੀਂ ਬਾਬਾ ਜੀ ਦਾ ਅੰਤਿਮ ਸੰਸਕਾਰ ਕੀਤਾ।

ਇਥੇ ਬਾਬਾ ਜੀ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ । ਜਦ ਗੁਰੂ ਜੀ ਨੇ ਆਪ ਦੀ ਪਾਵਨ ਦੇਹ ਨੂੰ ਆਪਣੀ ਹੱਥੀਂ ਚਿਤਾ ਉੱਤੇ ਰਖਿਆ ਤਾਂ ਉਨ੍ਹਾਂ ਦੇ ਨੈਣਾਂ ਵਿਚੋਂ ਹੰਝੂ ਡਿੱਗੇ :-

''ਚਿਖਾ ਉਪਰ ਜਬ ਹੀ ਧਰੀ ਸਾਹਿਬ ਬੁੱਢੇ ਦੇਹਿ।
ਹਰਿਗੋਬਿੰਦ ਕੇ ਨੈਣ ਤੇ ਚਲਯੋ ਨੀਰ ਸਨੇਹ।''

(ਗੁ. ਪ੍ਰ. ਸੂ.)

ਤਵਾਰੀਖ਼ ਗੁਰੂ ਖਾਲਸਾ ਦੇ ਕਰਤਾ ਨੇ ਬਾਬਾ ਜੀ ਦਾ ਅੰਤਿਮ ਸਮਾਂ 14 ਮੱਘਰ, 1685 (ਸੰਨ 1628) ਲਿਖਿਆ ਹੈ ਜਦੋਂ ਕਿ ਮਹਾਨ ਕੋਸ਼ ਅਨੁਸਾਰ 14 ਮੱਘਰ, 1688 (ਸੰਨ 1631) ਹੈ । ਇਸ ਤਰ੍ਹਾਂ ਬਾਬਾ ਜੀ ਨੇ ਲਗਭਗ 125 ਸਾਲ ਦੀ ਉਮਰ ਭੋਗੀ।

ਹ. ਪੁ.–ਪੁਰਾਤਨ ਇਤਿਹਾਸਕ ਜੀਵਨੀਆਂ-ਪ੍ਰਿੰ. ਸਤਿਬੀਰ ਸਿੰਘ: 10-22; ਤ. ਗੁ. ਖਾ. ਭਾਗ ਪਹਿਲਾ 1-477; ਮ. ਕੋ. : 887; ਸਿ. ਇ.-ਪ੍ਰਿੰ.ਤੇਜਾ ਸਿੰਘ ਤੇ ਗੰਡਾ ਸਿੰਘ-ਪੰ.ਯੂ. ਪਟਿਆਲਾ; ਗੁਰੂ ਇਤਿਹਾਸ-ਪ੍ਰੋ. ਸਾਹਿਬ ਸਿੰਘ; ਡਿ. ਗ.-ਅੰਮ੍ਰਿਤਸਰ

**ਬੁੱਢਾ ਦਲ** : ਸੰਨ 1734 ਵਿਚ ਨਵਾਬ ਕਪੂਰ ਸਿੰਘ ਦੀ ਅਗਵਾਈ ਹੇਠ ਸਿੱਖ ਪੰਥ ਦੇ ਪ੍ਰਬੰਧ ਨੂੰ ਸੁਖਾਵਾਂ ਚਲਾਉਣ ਲਈ ਸਿੱਖਾਂ ਨੂੰ ਦੋ ਭਾਗਾਂ/ਦਲਾਂ ਵਿਚ ਵੰਡ ਦਿੱਤਾ ਗਿਆ। ਇਨ੍ਹਾਂ ਵਿਚੋਂ ਇਕ ਦਾ ਨਾਂ ਬੁੱਢਾ ਦਲ ਅਤੇ ਦੂਜੇ ਦਾ ਨਾਂ ਤਰੁਨਾ ਦਲ ਰਖਿਆ ਗਿਆ । ਬੁੱਢਾ ਦਲ ਵਿਚ 40 ਸਾਲ ਤੋਂ ਉੱਪਰ ਦੀ ਉਮਰ ਦੇ ਵਿਅਕਤੀ ਰਖੇ ਗਏ ਜਦੋਂ ਕਿ ਤਰੁਨਾ ਦਲ ਵਿਚ ਚਾਲ੍ਹੀ ਸਾਲ ਤੋਂ ਘੱਟ ਉਮਰ ਦੇ ਵਿਅਕਤੀ ਸਨ । ਬੁੱਢਾ ਦਲ ਦੇ ਜ਼ਿੰਮੇ ਸਿੱਖ ਧਰਮ ਦੇ ਪਵਿੱਤਰ ਅਸਥਾਨਾਂ, ਗੁਰਦੁਆਰਿਆਂ ਦੀ ਦੇਖ ਭਾਲ ਅਤੇ ਸਿੱਖ ਧਰਮ ਦੇ ਪ੍ਰਚਾਰ ਦਾ ਕੰਮ ਲਾਇਆ ਗਿਆ ।

ਤਰੁਨਾ ਦਲ ਅਗੇ ਪੰਜਾਂ ਹਿੱਸਿਆਂ ਵਿਚ ਵੰਡਿਆ ਗਿਆ: 1, ਜਥਾ ਸ਼ਹੀਦਾਂ, 2. ਜਥਾ ਅੰਮ੍ਰਿਤਸਰੀਆਂ, 3. ਜਥਾ ਬਾਬਾ ਕਾਹਨ ਸਿੰਘ, 4. ਜਥਾ ਡੱਲੇਵਾਲੀਆਂ ਅਤੇ 5. ਰੰਘਰੇਟਾ ਸਿੰਘਾ ਦਾ ਜਥਾ। ਇਥੇ ਇਹ ਵੀ ਫ਼ੈਸਲਾ ਕੀਤਾ ਗਿਆ ਕਿ ਜਿਹੜੇ ਸਿੰਘ ਦਾ ਜਿਹੜੇ ਜਥੇ ਵਿਚ ਜਾਣ ਨੂੰ ਜੀਅ ਕਰੇ ਉਹ ਜਾ ਸਕਦਾ ਹੈ । ਇਨ੍ਹਾਂ ਪੰਜਾਂ ਜਥਿਆਂ ਨੂੰ ਡੇਰੇ ਵੰਡ ਦਿੱਤੇ ਗਏ । ਬੁੱਢਾ ਦਲ ਅਕਾਲ ਬੁੰਗੇ ਰਹਿ ਗਿਆ ਜਿਸ ਦਾ ਜਥੇਦਾਰ ਨਵਾਬ ਕਪੂਰ ਸਿੰਘ ਸੀ ਤੇ ਇਸ ਵਿਚ ਪ੍ਰਸਿੱਧ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਵੀ ਸ਼ਾਮਲ ਸੀ ।

ਸਿੰਘਾਂ ਦੀ ਗਿਣਤੀ ਵੱਧ ਜਾਣ ਕਾਰਨ ਆਮਦਨ ਨਾਲੋਂ ਖ਼ਰਚ ਵਧੇਰੇ ਹੋਣ ਲਗ ਪਿਆ। ਇਸ ਕਰ ਕੇ ਤਰੁਨਾ ਦਲ ਤਾਂ ਹਾਂਸੀ ਹਿਸਾਰ ਵੱਲ ਨਿਕਲ ਗਿਆ। ਪਿੱਛੋਂ ਅੰਮ੍ਰਿਤਸਰ ਕੇਵਲ ਬੁੱਢਾ ਦਲ ਹੀ ਰਹਿ ਗਿਆ । ਸਿੰਘਾਂ ਦੀ ਤਾਕਤ ਖਿੱਲਰੀ ਵੇਖ 1735 ਈ. ਵਿਚ ਸੂਬੇਦਾਰ ਲਾਹੌਰ ਨੇ ਇਨ੍ਹਾਂ ਨੂੰ ਦਿੱਤੀ ਜਾਗੀਰ ਜ਼ਬਤ ਲਈ ਤੇ ਨਵਾਬ ਕਪੂਰ ਸਿੰਘ ਜੀ ਨੂੰ ਜਥੇ ਸਮੇਤ ਸਰਕਾਰੀ ਨੌਕਰੀ ਕਰਨ ਲਈ ਕਿਹਾ ਗਿਆ ਪਰ ਸਿੰਘਾਂ ਨੇ ਇਹ ਪ੍ਰਵਾਨ ਨਾ ਕੀਤਾ । ਹੁਣ ਬੁੱਢਾ ਦਲ ਸਾਹਮਣੇ ਖਰਚ ਦੀ ਸਮੱਸਿਆ ਆ ਖੜੀ ਹੋਈ । ਸਿੰਘਾਂ ਨੇ ਜ਼ੋਰ ਨਾਲ ਪਿੰਡਾਂ ਦੇ ਚੌਧਰੀਆਂ ਤੋਂ ਪੈਸੇ ਉਗਰਾਹੁਣੇ ਸ਼ੁਰੂ ਕਰ ਦਿੱਤੇ ।

ਇਸ ਨੂੰ ਰੋਕਣ ਲਈ ਸੂਬਾ ਲਾਹੌਰ ਨੇ ਮੁਖਲਸ ਖਾਂ ਤੇ ਦੀਵਾਨ ਲਖਪਤ ਰਾਇ ਨੂੰ ਦਸ ਹਜ਼ਾਰ ਫ਼ੌਜ ਦੇ ਕੇ ਪਿੰਡਾਂ ਦੀ ਗਸ਼ਤ ਲਈ ਤਾਇਨਾਤ ਕੀਤਾ । ਇਸ ਤੋਂ ਤੰਗ ਆ ਕੇ ਸਿੰਘ ਮਾਲਵੇ ਦੇ ਇਲਾਕੇ ਵਿਚ ਪੁੱਜ ਗਏ । ਨਵਾਬ ਕਪੂਰ ਸਿੰਘ ਡੇਰਾ ਪਟਿਆਲੇ ਦੇ ਬਾਨੀ ਬਾਬਾ ਆਲਾ ਸਿੰਘ ਦੀ ਰਾਜਧਾਨੀ ਬਰਨਾਲੇ ਪੁੱਜ ਗਿਆ । ਇਸ ਸਮੇਂ ਬਾਬਾ ਆਲਾ ਸਿੰਘ ਨੇ ਜਥੇ ਦੀ ਭਰਪੂਰ ਸੇਵਾ ਕੀਤੀ ਤੇ ਪਰਿਵਾਰ ਸਹਿਤ ਨਵਾਬ ਕਪੂਰ ਸਿੰਘ ਤੋਂ ਅੰਮ੍ਰਿਤ ਛਕਿਆ । ਇਥੋਂ ਚਲ ਕੇ ਬੁੱਢਾ ਦਲ ਮਲੇਰਕੋਟਲੇ ਦੇ ਇਲਾਕੇ ਵਿਚ ਆ ਉਤਰਿਆ । ਸ਼ਰਧਾਲੂਆਂ ਤੋਂ ਨਜ਼ਰਾਨੇ ਲੈਂਦੇ ਤੇ ਬਾਗ਼ੀਆਂ ਨੂੰ ਲੁਟਦੇ ਹੋਏ ਸਿੰਘ ਸਰਹਿੰਦ ਪੁੱਜ ਗਏ ਅਤੇ ਇਸ ਉਪਰੰਤ ਬੁੱਢਾ ਦਲ ਦਾ ਜਥਾ ਸਤਲੁਜ ਟੱਪ ਕੇ ਦੁਆਬੇ ਵਿਚ ਜਾ ਪੁੱਜਿਆ । ਇਥੇ ਇਨ੍ਹਾਂ ਚੰਗੀ ਲੁੱਟ ਮਾਰ ਕੀਤੀ। ਘੁੰਮਦਾ ਘੁਮਾਉਂਦਾ ਤਰੁਨਾ ਦਲ ਵੀ ਇਥੇ ਇਨ੍ਹਾਂ ਨਾਲ ਆ ਰਲਿਆ । ਦੋਵਾਂ ਦਲਾਂ ਨੇ ਰਲ ਕੇ ਫ਼ੈਸਲਾ ਕੀਤਾ ਕਿ ਦੀਵਾਲੀ ਅੰਮ੍ਰਿਤਸਰ ਜਾ ਕੇ ਮਨਾਈ ਜਾਵੇ ਕਿਉਂਕਿ ਹੁਣ ਇਨ੍ਹਾਂ ਕੋਲ ਚੋਖੀ ਮਾਇਆ ਇਕੱਠੀ ਹੋ ਚੁਕੀ ਸੀ । ਦੋਵੇਂ ਦਲ ਗੋਇੰਦਵਾਲ ਸਾਹਿਬ ਅਤੇ ਖਡੂਰ ਸਾਹਿਬ ਤੋਂ ਹੁੰਦੇ ਹੋਏ ਤਰਨਤਾਰਨ ਆ ਪੁੱਜੇ । ਤਰੁਨਾ ਦਲ ਇਥੇ ਹੀ ਰਿਹਾ ਜਦੋਂ ਕਿ ਬੁੱਢਾ ਦਲ ਬਾਸਰਕੇ ਬੀੜ ਵਿਚ ਜਾ ਉਤਰਿਆ ।

ਬੁੱਢਾ-ਦਲ ਦੀ ਆਮਦ ਦੀ ਖ਼ਬਰ ਜਦੋਂ ਸੂਬੇਦਾਰ ਲਾਹੌਰ ਕੋਲ ਪੁੱਜੀ ਤਾਂ ਉਸ ਨੇ ਦੀਵਾਨ ਲਖਪਤ ਰਾਇ, ਹੈਬੱਤ ਖਾਂ,

ਸਲਾਮਤ ਖਾਂ ਆਦਿ ਜਰਨੈਲਾਂ ਦੀ ਅਗਵਾਈ ਹੇਠ ਸੱਤ ਹਜ਼ਾਰ ਫ਼ੌਜ ਸਿੰਘਾਂ ਉੱਤੇ ਹਮਲਾ ਕਰਨ ਲਈ ਭੇਜ ਦਿੱਤੀ। ਫ਼ੌਜ ਨੇ ਬਾਸਰਕੇ ਵਿਖੇ ਬੁੱਢਾ ਦਲ਼ ਤੇ ਹੱਲਾ ਬੋਲ ਦਿੱਤਾ । ਬੜਾ ਘਮਸਾਨ ਦਾ ਯੁੱਧ ਹੋਇਆ । ਸਿੰਘ ਭਾਵੇਂ ਥੋੜੇ ਸਨ ਪਰ ਦਲੇਰੀ ਨਾਲ ਲੜੇ । ਮੁਗ਼ਲ ਫ਼ੌਜ ਦੇ ਕਈ ਜਰਨੈਲ ਮਾਰੇ ਗਏ। ਉਧਰੋਂ ਸਮੁੰਦ ਖਾਂ ਹੋਰ ਕੁਮਕ ਲੈ ਕੇ ਪੁੱਜ ਗਿਆ । ਹੁਣ ਸਿੰਘ ਲੜਦੇ ਲੜਾਉਂਦੇ ਖੇਮਕਰਨ ਪੁੱਜ ਗਏ । ਇਹ ਲੜਾਈ 1736 ਈ. ਦੀ ਹੈ। ਇਨ੍ਹਾਂ ਦਿਨਾਂ ਵਿਚ ਲਾਹੌਰ ਦੀ ਸੂਬੇਦਾਰੀ ਜ਼ਕਰੀਆ ਖਾਂ ਕੋਲ ਸੀ। ਉਸ ਨੇ ਸਿੰਘਾਂ ਦਾ ਅੰਮ੍ਰਿਤਸਰ ਆਉਣਾ ਬੰਦ ਕਰ ਦਿੱਤਾ ਅਤੇ ਪ੍ਰਬੰਧ ਲਈ ਦੀਵਾਨ ਲਖਪਤ ਰਾਇ ਨੂੰ ਅੰਮ੍ਰਿਤਸਰ ਭੇਜਿਆ ਜਿਸ ਨੇ ਅੰਮ੍ਰਿਤ ਸਰੋਵਰ ਨੂੰ ਪੂਰ ਦਿੱਤਾ । ਮੱਸਾ ਰੰਗੜ ਨੂੰ ਅੰਮ੍ਰਿਤਸਰ ਦਾ ਕੋਤਵਾਲ ਲਾਇਆ ਗਿਆ । ਉਸ ਨੇ ਹਰਿਮੰਦਰ ਸਾਹਿਬ ਦੀ ਮਰਿਯਾਦਾ ਭੰਗ ਕਰ ਦਿੱਤੀ । ਇਸ ਸਮੇਂ ਦੌਰਾਨ ਬਹੁਤ ਪ੍ਰਸਿੱਧ ਸਿੰਘ ਸ਼ਹੀਦ ਕੀਤੇ ਗਏ ਜਿਨ੍ਹਾਂ ਵਿਚ ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਮਹਿਤਾਬ ਸਿੰਘ ਆਦਿ ਦੇ ਨਾਂ ਹਨ ।

ਜੁਲਾਈ, 1745 ਵਿਚ ਜ਼ਕਰੀਆ ਖਾਂ ਦੀ ਮੌਤ ਹੋ ਗਈ। ਉਸ ਦੇ ਪੁੱਤਰਾਂ ਦਾ ਗੱਦੀ ਲਈ ਝਗੜਾ ਸ਼ੁਰੂ ਹੋ ਗਿਆ ਜੋ ਛੇ ਮਹੀਨੇ ਦੇ ਲਗਭਗ ਚਲਦਾ ਰਿਹਾ । ਸਿੰਘਾਂ ਨੇ ਫਿਰ ਅੰਮ੍ਰਿਤਸਰ ਆਉਣਾ ਸ਼ੁਰੂ ਕਰ ਦਿੱਤਾ ਅਤੇ ਮੁੜ ਆਪਣੀ ਚੰਗੀ ਸਾਖ ਬਣਾ ਲਈ । 14 ਅਕਤੂਬਰ, 1745 ਨੂੰ ਸਿੰਘਾਂ ਨੇ ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਇਕੱਠੇ ਹੋ ਕੇ ਬੁੱਢਾ ਦਲ ਤੇ ਤਰੁਨਾ ਦਲ ਨੂੰ ਇਕ ਕਰ ਕੇ ਮੁੜ 'ਦਲ ਖ਼ਾਲਸਾ' ਨਾਂ ਦੀ ਸਾਂਝੀ ਪੰਥਕ ਸੰਸਥਾ ਬਣਾਈ। ਇਸ ਸੰਸਥਾ ਦੇ ਅਗੇ 100-100 ਦੇ 25 ਜੱਥੇ ਬਣਾਏ ਗਏ । ਇਸ ਦੌਰਾਨ ਸਿੰਘਾਂ ਦੀ ਦੀਵਾਨ ਲਖਪਤ ਰਾਇ ਦੀ ਫ਼ੌਜ ਨਾਲ ਕਾਫ਼ੀ ਲੜਾਈ ਹੋਈ ਜਿਸ ਨੂੰ ਛੋਟਾ ਘੱਲੂਘਾਰਾ ਆਖਿਆ ਜਾਂਦਾ ਹੈ।

29 ਮਾਰਚ, 1748 ਨੂੰ ਸਿੰਘ ਵਿਸਾਖੀ ਦੇ ਮੌਕੇ ਤੇ ਅੰਮ੍ਰਿਤਸਰ ਇਕੱਠੇ ਹੋਏ । ਇਥੇ 11 ਮਿਸਲਾਂ ਦਾ ਮੁੱਢ ਬੰਨ੍ਹਿਆ ਗਿਆ ਤੇ ਪੰਥ ਦਾ ਸਾਂਝਾ ਜਥੇਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਥਾਪਿਆ ਗਿਆ । ਸੰਨ 1762 ਤਕ ਸਿੱਖ ਮਿਸਲਾਂ ਰਲ ਕੇ ਅਬਦਾਲੀ ਦਾ ਟਾਕਰਾ ਕਰਦੀਆਂ ਰਹੀਆਂ।

12 ਦਸੰਬਰ, 1762 ਨੂੰ ਅਬਦਾਲੀ ਲਾਹੌਰੋਂ ਕਾਬਲ ਵੱਲ ਚਲ ਪਿਆ। ਇਸ ਦੀ ਜਾਂਦੀ ਹੋਈ ਫ਼ੌਜ ਤੇ ਸਿੰਘਾਂ ਨੇ ਰਾਵੀ ਕਿਨਾਰੇ ਹਮਲਾ ਕੀਤਾ ਅਤੇ ਚੰਗੀ ਤਰਾਂ ਲੁੱਟਿਆ । ਅਬਦਾਲੀ ਦੇ ਕਾਬਲ ਵਾਪਸ ਚਲੇ ਜਾਣ ਤੇ ਸਿੰਘਾਂ ਨੇ ਮੁੜ ਅੰਮ੍ਰਿਤਸਰ ਵਿਖੇ ਇਕੱਠ ਕੀਤਾ ਅਤੇ ਸਰਬ ਸੰਮਤੀ ਨਾਲ ਪੰਥ ਦੇ ਮੁੜ ਦੋ ਜੱਥੇ ਬਣਾਏ ਗਏ–ਬੁੱਢਾ ਦਲ ਤੇ ਤਰੁਨਾ ਦਲ । ਬੁੱਢੇ ਦਲ ਦਾ ਜਥੇਦਾਰ ਸ. ਜੱਸਾ ਸਿੰਘ ਆਹਲੂਵਾਲੀਆ ਬਣਿਆ । ਇਸ ਵਿਚ ਛੇ ਮਿਸਲਾਂ ਸ਼ਾਮਲ ਹੋਈਆਂ ਆਹਲੂਵਾਲੀਆ, ਸਿੰਘਪੁਰੀਆ, ਡੱਲੇਵਾਲੀਆ, ਕਰੋੜਾਸਿੰਘੀਆ, ਨਿਸ਼ਾਨਾਵਾਲੀ ਤੇ ਸ਼ਹੀਦਾਂ । ਇਸ ਦਲ ਨੂੰ ਮੁਲਕ ਵਿਚ ਲੁੱਟ ਮਾਰ ਕਰਨ ਤੇ ਵੈਰੀਆਂ ਨੂੰ ਸਜ਼ਾ ਦੇਣ ਦਾ ਕੰਮ ਸੌਂਪਿਆ ਗਿਆ । ਲਾਹੌਰ ਦੇ ਇਲਾਕੇ ਦੇ ਗਿਰਦ ਚੱਕਰ ਲਾਉਂਦਿਆਂ ਦੁਰਾਨੀ ਦੀ ਫ਼ੌਜ ਦਾ ਇਕ ਦਸਤਾ ਬੁੱਢਾ ਦਲ ਦੇ ਕਾਬੂ ਆ ਗਿਆ । ਇਹ ਉਨ੍ਹਾਂ ਨੂੰ ਫੜ ਕੇ ਅੰਮ੍ਰਿਤਸਰ ਲੈ ਆਏ ਤੇ ਸਰੋਵਰ ਦੀ ਸੇਵਾ ਕਰਵਾਈ । 10 ਅਪ੍ਰੈਲ, 1763 ਨੂੰ ਵਿਸਾਖੀ ਦੇ ਮੌਕੇ ਤੇ ਤਰੁਨਾ ਦਲ ਦੇ ਸਿੰਘ ਅੰਮ੍ਰਿਤਸਰ ਇਕੱਠੇ ਹੋ ਗਏ। ਇਸ ਸਮੇਂ ਬੁੱਢਾ ਦਲ ਬਿਆਸ ਤੋਂ ਪਾਰ ਫਿਰ ਰਿਹਾ ਸੀ । ਇਨ੍ਹਾਂ ਦੀਆਂ ਮਿਸਲਾਂ ਦੁਆਬਾ ਜਲੰਧਰ ਤੇ ਜਾ ਪਈਆਂ । ਜਲੰਧਰ ਦਾ ਫ਼ੌਜਦਾਰ ਆਦਤਯਾਰ ਖ਼ਾਂ ਸਿੰਘਾਂ ਤੋਂ ਡਰਦਾ ਸ਼ਹਿਰੋਂ ਬਾਹਰ ਹੀ ਨਹੀਂ ਨਿਕਲਿਆ । ਸਾਰਾ ਇਲਾਕਾ ਸਿੱਖ ਸਰਦਾਰਾਂ ਨੇ ਮੱਲ ਲਿਆ। ਬੁੱਢਾ ਦਲ ਇਥੇ ਚਾਰ ਮਹੀਨੇ ਰਿਹਾ ।

4 ਨਵੰਬਰ, 1763 ਨੂੰ ਦੋਵੇਂ ਦਲ ਮੁੜ ਅੰਮ੍ਰਿਤਸਰ ਇਕੱਠੇ ਹੋ ਗਏ । ਇਸ ਸਮੇਂ ਹਰਿਮੰਦਰ ਸਾਹਿਬ ਦੀ ਮੁੜ ਨੀਂਹ ਰੱਖੀ ਗਈ । ਦੁਰਾਨੀ ਦੇ ਜਰਨੈਲ ਜ਼ੈਨ ਖਾਂ ਦੀ ਫ਼ੌਜ ਨਾਲ ਸਿੰਘਾਂ ਦੀ ਮੁੜ ਲੜਾਈ ਹੋਈ ਤੇ ਹਾਰ ਖਾ ਕੇ ਉਹ ਕਾਬਲ ਦੌੜ ਗਿਆ । ਅੰਮ੍ਰਿਤਸਰ ਵਿਖੇ ਸੂਬਾ ਸਰਹਿੰਦ ਨੂੰ ਸੋਧਣ ਦਾ ਗੁਰਮਤਾ ਪਾਸ ਕੀਤਾ ਗਿਆ । ਇਸ ਕਾਰਵਾਈ ਵਿਚ ਦੋਹਾਂ ਦਲਾਂ ਅਰਥਾਤ ਬਾਰਾਂ ਮਿਸਲਾਂ ਨੇ ਸ. ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਵਿਚ ਭਾਗ ਲਿਆ । ਦਸੰਬਰ, 1763 ਵਿਚ ਇਨ੍ਹਾਂ ਨੇ ਮਲੇਰਕੋਟਲੇ ਨੂੰ ਘੇਰਾ ਪਾ ਲਿਆ । ਫਿਰ ਖੇੜੀ, ਮੋਰਿੰਡਾ ਆਦਿ ਦਾ ਇਲਾਕਾ ਲੁਟਿਆ । ਇਸ ਉਪਰੰਤ ਇਨ੍ਹਾਂ ਨੇ ਸਰਹਿੰਦ ਨੂੰ ਤਿੰਨ ਪਾਸਿਆਂ ਤੋਂ ਘੇਰਾ ਪਾ ਲਿਆ । ਬੁੱਢਾ ਦਲ ਭਾਗਨਪੁਰ ਪਿੰਡ ਬੈਠ ਗਿਆ, ਤਰੁਨਾ ਦਲ ਨਨਹੇੜੇ ਅਤੇ ਮਹਾਰਾਜਾ ਆਲਾ ਸਿੰਘ ਪਟਿਆਲਾ ਵਿਖੇ ਸੀ । ਘਮਸਾਨ ਦੀ ਲੜਾਈ ਤੋਂ ਬਾਅਦ ਜਨਵਰੀ, 1764 ਵਿਚ ਸਮੁੱਚੀ ਸਿੱਖ ਫ਼ੌਜ ਨੇ ਸਰਹਿੰਦ ਤੇ ਕਬਜ਼ਾ ਕਰ ਲਿਆ । ਸ. ਜੱਸਾ ਸਿੰਘ ਆਹਲੂਵਾਲੀਏ ਦੀ ਗੋਲੀ ਨਾਲ ਜ਼ੈਨ ਖਾਂ (ਸੂਬਾ ਸਰਹਿੰਦ) ਮਾਰਿਆ ਗਿਆ ਅਤੇ ਮਿਸਲਾਂ ਨੇ ਆਪਣੇ ਆਪਣੇ ਇਲਾਕੇ ਵੰਡ ਲਏ ।

ਸਰਹਿੰਦ ਫ਼ਤਹਿ ਕਰ ਕੇ ਤਰੁਨਾ ਦਲ ਮਾਝੇ ਨੂੰ ਚਲਾ ਗਿਆ ਅਤੇ ਸ. ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਬੁੱਢਾ ਦਲ ਫ਼ਰਵਰੀ, 1764 ਨੂੰ ਬੁੜੀਆਂ ਘਾਟ ਤੋਂ ਜਮਨਾ ਟੱਪ ਗਿਆ। ਇਸ ਤੋਂ ਬਾਅਦ ਇਹ ਸਹਾਰਨਪੁਰ, ਸ਼ਾਮਲੀ, ਮੀਰਾਂਪੁਰ, ਮੁਜ਼ੱਫਰ ਨਗਰ, ਮੁਰਾਦਾਬਾਦ ਆਦਿ ਦੇ ਇਲਾਕੇ ਲੁਟ ਕੇ ਮੁੜ ਸਰਹਿੰਦ ਆ ਗਏ । ਨਵੰਬਰ, 1764 ਵਿਚ ਜਮਨਾ ਪਾਰ ਬੁੱਢਾ ਦਲ ਦਾ ਮੁਕਾਬਲਾ ਨਜੀਬ-ਉਦ-ਦੌਲਾ ਨਾਲ ਹੋਇਆ ਅਤੇ ਉਹ ਹਾਰ ਗਿਆ । ਉਸ ਨੇ ਮੁੜ ਅਬਦਾਲੀ ਨੂੰ ਬੁਲਾ ਲਿਆ । ਸਿੰਘਾਂ ਤੇ ਅਬਦਾਲੀ ਵਿਚ ਭਾਰੀ ਲੜਾਈ ਹੋਈ । 10 ਅਪ੍ਰੈਲ, 1765 ਨੂੰ ਸਿੱਖ ਮੁੜ ਅੰਮ੍ਰਿਤਸਰ ਵਿਸਾਖੀ ਤੇ ਇਕੱਠੇ ਹੋਏ । ਸਿੰਘਾਂ ਨੇ ਲਾਹੌਰ ਤੇ ਮੁੜ ਕਬਜ਼ਾ ਕਰ ਲਿਆ ਹੁਣ ਉਹ ਸਾਰੇ ਪੰਜਾਬ ਉੱਤੇ ਛਾ ਗਏ। ਮਿਸਲਾਂ ਨੇ ਆਪਣੇ ਵੱਖ ਵੱਖ ਇਲਾਕੇ ਮੱਲ ਲਏ । ਸਤੰਬਰ, 1765 ਵਿਚ ਦੋਹਾਂ ਦਲਾਂ ਨੇ ਨਜੀਬ-ਉਦ-ਦੌਲਾ ਦਾ ਇਲਾਕਾ ਲੁੱਟਣ ਦੀ ਸਲਾਹ ਬਣਾਈ । ਸ. ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਬੁੱਢਾ ਦਲ ਦਿੱਲੀ ਤੋਂ ਪਹਾੜ ਦੀ ਬਾਹੀ ਵੱਲੋਂ ਉਸ ਦੀ ਜਾਗੀਰ ਲੁੱਟਣ ਲਗੇ । ਨਜੀਬ-ਉਦ-ਦੌਲਾ ਰੋਹਤਕ ਤੋਂ ਫ਼ੌਜ ਲੈ ਕੇ ਆਇਆ ਤਾਂ ਸਿੰਘ ਆਪਣੇ ਇਲਾਕੇ ਵਿਚ ਆ ਵੜੇ। ਸੰਨ 1768 ਤਕ ਸਾਰੇ ਪੰਜਾਬ ਉੱਤੇ ਸਿੰਘਾਂ ਦਾ ਰਾਜ ਕਾਇਮ ਹੋ ਚੁੱਕਾ ਸੀ ਅਤੇ ਇਸ ਉਪਰੰਤ ਮਿਸਲਾਂ ਦੀ ਆਪਣੀ ਆਪਣੀ ਕਾਰਵਾਈ ਸ਼ੁਰੂ ਹੋ ਗਈ।

ਹ. ਪੁ.–ਸਿੱਖ ਰਾਜ ਕਿਵੇਂ ਬਣਿਆ-ਸੋਹਣ ਸਿੰਘ ਸੀਤਲ; ਹਿ. ਸਿ. -ਹਰੀ ਰਾਮ ਗੁਪਤਾ; ਤ. ਗੁ. ਖਾ.

**ਬੁੱਢਾ ਦਿੱਤਾ** : ਹੁਸ਼ਿਆਰਪੁਰ ਜ਼ਿਲ੍ਹੇ ਦੀ ਦਸੂਆ ਤਹਿਸੀਲ ਵਿਚ ਮੁਕੇਰੀਆਂ ਸ਼ਹਿਰ ਦੇ ਇਕ ਉੱਘੇ ਪਰਿਵਾਰ ਦਾ ਮੋਢੀ ਸੀ ਜੋ ਜਾਤ ਦਾ ਝਿਊਰ ਸੀ । ਇਹ ਝਿਊਰ ਜਾਂ ਕਹਾਰ ਸਿੱਖ ਮੰਦਲਈ (Mandlai) ਗੋਤ ਨਾਲ ਸਬੰਧਤ ਸਨ । ਬੁੱਢਾ ਦਿੱਤਾ ਅਤੇ ਇਸ ਦਾ ਲੜਕਾ ਰੁਲਦੂ ਰਾਮ ਬਹੁਤ ਸਮਾਂ ਕਨ੍ਹਈਆ ਮਿਸਲ ਦੇ ਉੱਘੇ ਸਰਦਾਰਾਂ ਜੈ ਸਿੰਘ ਅਤੇ ਗੁਰਬਖ਼ਸ਼ ਸਿੰਘ ਨਾਲ ਜੁੜੇ ਰਹੇ । ਇਨ੍ਹਾਂ ਸਰਦਾਰਾਂ ਅਧੀਨ ਮੁਕੇਰੀਆਂ ਤਾਅਲੁਕਾ ਸੀ । ਇਸ ਲਈ ਇਹ ਇਨ੍ਹਾਂ ਦੀ ਖ਼ਿਦਮਤ ਵਿਚ ਚਲਾ ਗਿਆ। ਆਪਣੀ ਵਫ਼ਾਦਾਰੀ ਅਤੇ ਸੇਵਾ ਸਦਕਾ ਇਸ ਨੂੰ ਗੁਰਦਾਸਪੁਰ ਜ਼ਿਲ੍ਹੇ ਵਿਚ ਪਿੰਡ ਧਾਵਾ ਇਨਾਮ ਵੱਜੋਂ ਦਿੱਤਾ ਗਿਆ । ਗੁਰਬਖ਼ਸ਼ ਸਿੰਘ ਦੀ ਵਿਧਵਾ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਰਾਣੀ ਸਦਾ ਕੌਰ ਨੇ ਪਤੀ ਦੀ ਮੌਤ ਬਾਅਦ ਬੁੱਢਾ ਦਿੱਤਾ ਦੇ ਪਰਿਵਾਰ ਉੱਤੇ ਬਹੁਤ ਇਤਬਾਰ ਹੋਣ ਕਾਰਨ ਇਸ ਦੇ ਪੁੱਤਰ ਰੁਲਦੂ ਰਾਮ ਨੂੰ ਮੁਕੇਰੀਆਂ ਤਾਅਲੁਕਾ ਦਾ ਕਾਰਦਾਰ ਨੀਯਤ ਕੀਤਾ । ਰਾਣੀ ਦਾ ਇਕ ਚੰਗਾ ਵਿਸ਼ਵਾਸਪਾਤਰ ਹੋਣ ਦੇ ਨਾਤੇ ਇਸ ਨੂੰ ਅੰਮ੍ਰਿਤਸਰ ਸ਼ਹਿਰ ਵਿਚ ਇਕ ਹਵੇਲੀ ਵੀ ਮਿਲੀ। ਰੁਲਦੂ ਰਾਮ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਮਹਾਰਾਜਾ ਸ਼ੇਰ ਸਿੰਘ ਦੀ ਬਚਪਨ ਤੋਂ ਹੀ ਦੇਖਭਾਲ ਲਈ ਨਿਯੁਕਤ ਕੀਤਾ ਗਿਆ । ਬਾਅਦ ਵਿਚ ਕਿਸੇ ਘਰੇਲੂ ਮਸਲੇ ਕਾਰਨ ਇਸ ਨੇ ਰਾਣੀ ਸਦਾ ਕੌਰ ਦਾ ਪੱਖ ਪੂਰਿਆ ਅਤੇ ਇਸ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਅਣਬਣ ਹੋ ਗਈ । ਇਸ ਬਦਲੇ ਇਸ ਨੂੰ ਮੁਕੇਰੀਆਂ ਛੱਡ ਜਾਣ ਅਤੇ ਲੁਧਿਆਣਾ ਜ਼ਿਲ੍ਹੇ ਵਿਚ ਬੱਧਣੀ ਵਿਖੇ ਰਹਿਣ ਦੀ ਇਜਾਜ਼ਤ ਮਿਲੀ, ਨਾਲ ਹੀ ਇਹ ਸਤਲੁਜ ਦਰਿਆ ਦੇ ਉੱਤਰ ਵੱਲ ਦੀ ਸਾਰੀ ਜ਼ਮੀਨ ਵੀ ਗੁਆ ਬੈਠਾ । ਬਾਅਦ ਵਿਚ ਕੁਝ ਸਮਾਂ ਪੈਣ ਉਪਰੰਤ ਇਸ ਨੂੰ ਮੁਆਫ਼ ਕਰ ਦਿੱਤਾ ਗਿਆ ਅਤੇ ਇਸ ਦੇ ਲੜਕੇ ਬੂਰ ਸਿੰਘ ਨੂੰ ਰਾਣੀ ਮਹਿਤਾਬ ਕੌਰ ਦਾ ਨਿਜੀ ਸੇਵਕ ਨੀਯਤ ਕੀਤਾ ਗਿਆ ।

ਹ. ਪੁ.–ਚੀ. ਫੈ. ਨੋ. ਪੰ.।: 158

**ਬੁੱਢਾ ਨਾਚ** : ਸਿਰਮੌਰ (ਹਿਮਾਚਲ ਪ੍ਰਦੇਸ਼) ਇਲਾਕੇ ਦਾ ਇਹ ਇਕ ਮਨੋਰੰਜਨ ਭਰਪੂਰ ਲੋਕ-ਨਾਚ ਹੈ ਜਿਹੜਾ ਖੁਸ਼ੀ ਦੇ ਮੌਕੇ ਉੱਪਰ ਆਪਣੇ ਦਿਲ ਦੀ ਪ੍ਰਸੰਨਤਾ ਜ਼ਾਹਰ ਕਰਨ ਲਈ ਨਚਿਆ ਜਾਂਦਾ ਹੈ। ਇਸ ਨਾਚ ਵਿਚ ਦਸ ਤੋਂ ਪੰਦਰਾਂ ਤਕ ਨਰਤਕ ਹਿੱਸਾ ਲੈਂਦੇ ਹਨ । ਇਹ ਸਾਰੇ ਨਰਤਕ ਅਨੁਭਵੀ ਹੋਣੇ ਜ਼ਰੂਰੀ ਹਨ । ਇਨ੍ਹਾਂ ਦੇ ਨਾਲ ਤਿੰਨ ਜਾਂ ਚਾਰ ਲੋਕ-ਵਾਦਕ ਹੁੜਕ ਸਾਜ਼ ਵਜਾਉਂਦੇ ਹਨ ਅਤੇ ਨਰਤਕ ਹੱਥਾਂ ਵਿਚ ਲੰਬੀਆਂ ਡਾਂਗਾਂ ਲੈ ਕੇ, ਉਨ੍ਹਾਂ ਨੂੰ ਘੁਮਾਉਂਦੇ ਹੋਏ ਨੱਚਦੇ ਹਨ । ਨਰਤਕ ਅਤੇ ਸਾਜ਼ ਵਜਾਉਣ ਵਾਲੇ ਸਾਰੇ ਇਕੱਠੇ ਹੋ ਕੇ ਲੋਕ-ਗੀਤ ਵੀ ਗਾਉਂਦੇ ਹਨ । ਇਸ ਨਾਚ ਵਿਚ ਨਰਤਕ ਸਰੀਰ ਨੂੰ ਹਿਲਾਉਂਦੇ ਕਦਮਾਂ ਨੂੰ ਤਾਲ ਨਾਲ ਅੱਗੇ ਪਿੱਛੇ ਚੁਕਦੇ, ਤਲਵਾਰ ਜਾਂ ਡਾਂਗ ਹਵਾ ਵਿਚ ਘੁਮਾਉਂਦੇ ਗੋਲਾਕਾਰ ਦਾਇਰੇ ਵਿਚ ਨੱਚਦੇ ਅਤੇ ਗਾਉਂਦੇ ਹਨ । ਇਸ ਨਾਚ ਦੀਆਂ ਤਾਲਾਂ ਵਿਚ ਹਰਕਤਾਂ ਦੀ ਇਹ ਵਿਸ਼ੇਸ਼ਤਾ ਹੈ।

ਹ. ਪੁ.–ਹਿ. ਪ੍ਰ. ਕੇ. ਲੋਕ ਨਰਿਤ -ਹਰੀ ਰਾਮ ਜਸਟਾ : 101

**ਬੁੱਢਾ ਨਾਲਾ** : ਇਹ ਨਾਲਾ ਸਤਲੁਜ ਦਰਿਆ ਦੇ ਪੁਰਾਣੇ ਵਹਿਣ ਦਾ ਹੀ ਭਾਗ ਹੈ ਜੋ ਚਮਕੌਰ ਸਾਹਿਬ ਅਤੇ ਮਾਛੀਵਾੜੇ ਦੇ ਵਿਚਕਾਰ ਪੋਵਾਤ ਪਿੰਡ ਤੋਂ ਸ਼ੁਰੂ ਹੁੰਦਾ ਹੈ। ਇਹ ਨਾਲਾ ਚਮਕੌਰ ਸਾਹਿਬ ਅਤੇ ਮਾਛੀਵਾੜਾ ਖੇਤਰ ਵਿਚ ਸਤਲੁਜ ਦਰਿਆ ਦੁਆਰਾ ਪਿੱਛੇ ਛੱਡੇ ਗਏ ਛੰਭਾਂ ਦੇ ਪਾਣੀ ਦੇ ਨਿਕਾਸ ਦਾ ਕੰਮ ਕਰਦਾ ਹੈ। ਇਸ ਕਰ ਕੇ ਇਸ ਨੂੰ ਇਸ ਖੇਤਰ ਵਿਚ ਬੁੱਢਾ ਨਾਲਾ ਡਰੇਨ ਕਹਿ ਕੇ ਪੁਕਾਰਿਆ ਜਾਂਦਾ ਹੈ। ਚਮਕੌਰ ਸਾਹਿਬ ਅਤੇ ਮਾਛੀਵਾੜਾ ਖੇਤਰ ਵਿਚ ਕਈ ਵੱਡੇ ਵੱਡੇ ਛੰਭ ਹਨ ਜਿਨ੍ਹਾਂ ਦੇ ਪਾਣੀ ਨੂੰ ਕੱਢਣ ਵਾਸਤੇ ਕਈ ਡਰੇਨਾਂ ਜਿਵੇਂ ਕਿ ਚਮਕੌਰ-ਮਾਛੀਵਾੜਾ ਡਰੇਨ, ਲੱਖੋਵਾਲੀ ਡਰੇਨ, ਮਾਛੀਵਾੜਾ-ਕੁਮ ਡਰੇਨ, ਰਖ ਡਰੇਨ, ਰਾਜਗੜ੍ਹ- ਬਹਮਾਉ ਡਰੇਨ, ਕੁਮ ਡਰੇਨ, ਸ਼ੇਰੀਆਂ ਡਰੇਨ ਆਦਿ ਬਣਾਈਆਂ ਗਈਆਂ ਹਨ । ਇਨ੍ਹਾਂ ਸਾਰੀਆਂ ਡਰੇਨਾਂ ਦਾ ਪਾਣੀ ਵੀ ਬੁੱਢੇ ਨਾਲੇ ਵਿਚ ਪੈਂਦਾ ਹੈ ।

ਇਸ ਤਰ੍ਹਾਂ ਬੁੱਢਾ ਨਾਲਾ ਚਮਕੌਰ ਸਾਹਿਬ ਦੇ ਛੰਭਾਂ ਤੋਂ ਜਨਮ ਲੈ ਕੇ ਸਤਲੁਜ ਦੇ ਨਾਲ ਨਾਲ ਪੂਰਬ ਤੋਂ ਪੱਛਮ ਵੱਲ ਟੇਢਾ-ਮੇਢਾ ਚਲਦਾ ਆਪਣਾ ਸਫ਼ਰ ਸ਼ੁਰੂ ਕਰਦਾ ਹੈ ਅਤੇ ਰਸਤੇ ਵਿਚ ਪੰਜਾਬ ਦੇ ਸਭ ਤੋਂ ਵੱਡੇ ਸ਼ਹਿਰ ਲੁਧਿਆਣੇ ਵਿਚੋਂ ਗੁਜ਼ਰਦਾ ਹੋਇਆ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਗੋਰਸੀਆਂ ਕਾਦਰ ਬਖਸ਼ (Gorsian Kadar Baksh) ਦੇ ਨੇੜੇ ਮੁੜ ਸਤਲੁਜ ਦਰਿਆ ਵਿਚ ਮਿਲ ਜਾਂਦਾ ਹੈ । ਬਰਸਾਤਾਂ ਦੇ ਦਿਨਾਂ ਵਿਚ ਇਹ ਨਾਲਾ ਪਾਣੀ ਨਾਲ ਭਰ ਕੇ ਚਲਦਾ ਹੈ ਅਤੇ ਇਸ ਨੂੰ ਪਾਰ ਕਰਨਾ ਮੁਸ਼ਕਿਲ ਹੁੰਦਾ ਹੈ ਪਰ ਅੱਗੇ ਪਿੱਛੇ ਇਸ ਵਿਚ ਪਾਣੀ ਘੱਟ ਹੁੰਦਾ ਹੈ ਅਤੇ ਇਸ ਨੂੰ ਆਸਾਨੀ ਨਾਲ ਪਾਰ ਕੀਤਾ ਜਾ ਸਕਦਾ ਹੈ । ਲੁਧਿਆਣੇ ਸ਼ਹਿਰ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਇਸ ਦਾ ਪਾਣੀ ਸਾਫ਼-ਸੁਥਰਾ ਹੁੰਦਾ ਹੈ ਅਤੇ ਇਸ ਨੂੰ ਹਰ ਤਰ੍ਹਾਂ ਵਰਤੋਂ ਵਿਚ ਲਿਆਂਦਾ ਜਾ ਸਕਦਾ ਹੈ ।

ਲੁਧਿਆਣੇ ਸ਼ਹਿਰ ਵਿਚ ਬੁੱਢਾ ਨਾਲਾ ਗੰਦੇ ਨਾਲਾ ਦਾ ਰੂਪ ਧਾਰਨ ਕਰ ਲੈਂਦਾ ਹੈ । ਪਹਿਲਾਂ ਇਹ ਨਾਲਾ ਸ਼ਹਿਰ ਤੋਂ ਕਾਫੀ ਦੂਰ ਸੀ ਅਤੇ ਸ਼ਹਿਰ ਦੀ ਗੰਦਗੀ ਦਾ ਇਸ ਉੱਤੇ ਕੋਈ ਅਸਰ ਨਹੀਂ ਸੀ ਪੈਂਦਾ ਪਰ ਹੁਣ ਸ਼ਹਿਰ ਨੇ ਇਸ ਨੂੰ ਪੂਰੀ ਤਰ੍ਹਾਂ ਆਪਣੀ ਲਪੇਟ ਵਿਚ ਲੈ ਲਿਆ ਹੈ ਜਿਸ ਕਰ ਕੇ ਪੂਰਬੀ ਅਤੇ ਉੱਤਰੀ ਲੁਧਿਆਣੇ ਦਾ ਸਾਰਾ ਗੰਦਾ ਪਾਣੀ ਭਾਵੇਂ ਉਹ ਘਰਾਂ ਦਾ ਹੋਵੇ, ਕਾਰਖ਼ਾਨਿਆਂ ਜਾਂ ਡੇਅਰੀ ਫਾਰਮਾਂ ਦਾ, ਸਾਰਾ ਇਸ ਵਿਚ ਹੀ ਡਿਗਦਾ ਹੈ । ਸਤਲੁਜ ਦਰਿਆ ਉੱਤੇ ਬੰਨ੍ਹ ਲੱਗ ਜਾਣ ਕਰ ਕੇ ਹੜ੍ਹਾਂ ਦੇ ਪਾਣੀ ਦੇ ਨਿਕਾਸ ਵੱਜੋਂ ਬੁੱਢੇ ਨਾਲੇ ਦਾ ਮਹੱਤਵ ਭਾਵੇਂ ਅੱਗੇ ਨਾਲੋਂ ਕਾਫੀ ਘੱਟ ਗਿਆ ਹੈ ਪਰ ਲੁਧਿਆਣੇ ਸ਼ਹਿਰ ਦੀ ਡਰੇਨ ਵੱਜੋਂ ਇਸ ਦਾ ਮਹੱਤਵ ਕਈ ਗੁਣਾ ਵੱਧ ਗਿਆ ਹੈ।

–ਡਾ. ਐਚ.ਐਸ. ਮਾਂਗਟ

**ਬੁਧ ਸਿੰਘ** : ਸਿੰਘਪੁਰੀਆ ਮਿਸਲ ਦਾ ਇਹ ਨਾਮਵਰ ਸਰਦਾਰ ਸੀ । ਇਸ ਮਿਸਲ ਦੇ ਬਾਨੀ ਨਵਾਬ ਕਪੂਰ ਸਿੰਘ ਦੀ ਕੋਈ ਔਲਾਦ ਨਹੀਂ ਸੀ ਇਸ ਲਈ ਉਸ ਪਿੱਛੋਂ ਉਸ ਦਾ ਭਤੀਜਾ ਖੁਸ਼ਹਾਲ ਸਿੰਘ ਮਿਸਲ ਦਾ ਲੀਡਰ ਬਣਿਆ । ਜਦੋਂ ਅਬਦਾਲੀ ਨੌਵੇਂ ਹਮਲੇ ਪਿੱਛੋਂ ਵਾਪਸ ਗਿਆ ਤਾਂ ਸਿੰਘਾਂ ਨੇ ਨਵੇਂ ਇਲਾਕੇ ਮੱਲਣੇ ਸ਼ੁਰੂ ਕਰ ਦਿੱਤੇ । ਸ. ਖੁਸ਼ਹਾਲ ਸਿੰਘ ਸਿੰਘਪੁਰੀਏ ਦੇ ਪੁੱਤਰ ਸ. ਬੁਧ ਸਿੰਘ ਨੇ ਜਲੰਧਰ ਦੇ ਹਾਕਮ

ਨਿਜ਼ਾਮੁੱਦੀਨ ਨੂੰ ਸ਼ਿਕਸਤ ਦੇ ਕੇ ਜਲੰਧਰ ਉੱਤੇ ਕਬਜ਼ਾ ਕਰ ਲਿਆ । ਸ. ਖੁਸ਼ਹਾਲ ਸਿੰਘ ਵੀ ਮਾਲਵੇ ਦੀਆਂ ਕਈ ਮੁਹਿੰਮਾਂ ਵਿਚ ਸ਼ਾਮਲ ਰਿਹਾ । ਸੰਨ 1795 ਵਿਚ ਸ. ਖੁਸ਼ਹਾਲ ਸਿੰਘ ਦੀ ਮੌਤ ਉਪਰੰਤ ਇਹ ਮਿਸਲ ਦਾ ਸਰਦਾਰ ਬਣਿਆ ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ ਤਰਨਤਾਰਨ ਦਾ ਸਰੋਵਰ ਬਣਵਾਉਣ ਲਈ ਇੱਟਾਂ ਪਕਾਈਆਂ ਤਾਂ ਇਲਾਕੇ ਦਾ ਚੌਧਰੀ ਨੂਰ ਦੀਨ ਉਹ ਇਟਾਂ ਜ਼ਬਰਦਸਤੀ ਚੁਕਵਾ ਕੇ ਆਪਣੇ ਪਿੰਡ ਸਰਾਏ ਨੂਰਦੀਨ ਲੈ ਗਿਆ। ਉਸ ਨੇ ਇਨ੍ਹਾਂ ਇੱਟਾਂ ਨਾਲ ਆਪਣਾ ਮਕਾਨ ਬਣਵਾ ਲਿਆ । ਗੁਰੂ ਜੀ ਦੀ ਉਸ ਸਮੇਂ ਦੀ ਇੱਛਾ ਪੂਰਨ ਕਰਨ ਲਈ ਇਸ ਨੇ ਨੂਰਦੀਨ ਦਾ ਮਕਾਨ ਢਾਹ ਕੇ ਉਹੀ ਇੱਟਾਂ ਹੱਥੋਂ ਹੱਥ ਤਰਨਤਾਰਨ ਲਿਆ ਕੇ ਸਰੋਵਰ ਬਣਵਾਇਆ । ਨੂਰ ਦੀਨ ਦੀ ਸਰਾਂ ਤੋਂ ਤਰਨਤਾਰਨ ਤਕ ਸੰਗਤਾਂ ਪਾਲਾਂ ਬੰਨ੍ਹ ਕੇ ਖਲੋ ਜਾਂਦੀਆਂ । ਇਕ ਸਿੱਖ ਨਾਲ ਖੜੇ ਹੋਏ ਸਿੱਖ ਨੂੰ ਇੱਟ ਫੜਾਉਂਦਾ ਤੇ ਉਹ ਅਗਲੇ ਨੂੰ ਫੜਾ ਦਿੰਦਾ। ਇਸ ਤਰ੍ਹਾਂ ਸਾਰੀਆਂ ਇੱਟਾਂ ਤਰਨਤਾਰਨ ਪਹੁੰਚਾਈਆਂ ਗਈਆਂ।

ਹ. ਪੁ.–ਸਿ. ਮਿ. : 92

**ਬੁੱਧ ਸਿੰਘ, ਬਾਵਾ** : ਵੇਖੋ ਬਾਵਾ ਬੁੱਧ ਸਿੰਘ

**ਬੁੱਧੂ** : ਇਹ ਲਾਹੌਰ ਨਿਵਾਸੀ ਸੁੱਧੂ ਘੁਮਿਆਰ ਦਾ ਪੁੱਤਰ ਸੀ ਜੋ ਆਮ ਤੌਰ ਤੇ ਸਰਕਾਰੀ ਇਮਾਰਤਾਂ ਲਈ ਇੱਟਾਂ ਪਕਾਇਆ ਕਰਦਾ ਸੀ । ਨੂਰਜਹਾਂ ਦੇ ਭਾਈ ਅੱਬੁਲਹਸਨ (ਆਸਫ਼ਜਾਹ) ਦੇ ਮਹਿਲ ਲਈ ਵੀ ਲਾਹੌਰ ਵਿਖੇ ਕਾਫ਼ੀ ਆਵੇ ਲਗਾਏ ਸਨ।

ਬੁੱਧੂ ਨੇ ਇਕ ਵਾਰ ਬਹੁਤ ਵੱਡਾ ਆਵਾ ਤਿਆਰ ਕਰ ਕੇ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਅਰਦਾਸ ਕਰਵਾਈ ਕਿ ਆਵਾ ਪੱਕਾ ਨਿਕਲੇ । ਸੰਗਤ ਨੇ ਪ੍ਰਸ਼ਾਦ ਛਕ ਕੇ ਅਰਦਾਸ ਕੀਤੀ । ਪ੍ਰਸ਼ਾਦ ਵਰਤਣ ਤੋਂ ਬਾਅਦ ਭਾਈ ਲੱਖੂ ਉਥੇ ਪਹੁੰਚਿਆ ਅਤੇ ਪ੍ਰਸ਼ਾਦ ਮੰਗਿਆ ਤਾਂ ਇਸ ਦੇ ਦਰਬਾਨਾਂ ਨੇ ਉਸ ਨੂੰ ਅੰਦਰ ਨਾ ਜਾਣ ਦਿੱਤਾ ਤਾਂ ਉਸ ਨੇ ਕਿਹਾ ਕਿ ਇਹ ਆਵਾ ਪਿੱਲਾ ਰਹੇਗਾ। ਜਦੋਂ ਇੱਟਾ ਪਿੱਲੀਆਂ ਨਿਕਲੀਆਂ ਤਾਂ ਬੁੱਧੂ ਨੇ ਗੁਰੂ ਜੀ ਕੋਲ ਬੇਨਤੀ ਕੀਤੀ । ਗੁਰੂ ਸਾਹਿਬ ਨੇ ਫੁਰਮਾਇਆ ਕਿ ਪ੍ਰੇਮੀ ਸਿੱਖ



ਗੁ. ਭਾਈ ਬੁੱਧੂ ਦਾ ਆਵਾ

ਕੁਝ ਚਿਰ ਤਾਂ ਇਹ ਮਹਾਰਾਜਾ ਰਣਜੀਤ ਸਿੰਘ ਦੇ ਨਾਲ ਰਿਹਾ ਪਰ ਬਾਅਦ ਵਿਚ ਬਾਗ਼ੀ ਹੋ ਗਿਆ । ਇਸ ਦੇ ਇਲਾਕੇ ਸਤਲੁਜ ਦੇ ਦੋਵੇਂ ਪਾਸੇ ਸਨ । ਇਸ ਲਈ ਇਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਮਹਾਰਾਜੇ ਦੇ ਅਧੀਨ ਨਹੀਂ ਸੀ ਸਮਝਦਾ । ਸੰਨ 1811 ਵਿਚ ਇਸ ਨੂੰ ਲਾਹੌਰ ਦਰਬਾਰ ਵਿਚ ਹਾਜ਼ਰ ਹੋਣ ਲਈ ਹੁਕਮ ਹੋਇਆ ਤਾਂ ਇਸ ਨੇ ਹਾਜ਼ਰ ਹੋਣ ਤੋਂ ਇਨਕਾਰ ਕਰ ਦਿੱਤਾ। ਗੁੱਸੇ ਵਿਚ ਆ ਕੇ ਮਹਾਰਾਜੇ ਨੇ ਇਸ ਦੇ ਇਲਾਕੇ ਜ਼ਬਤ ਕਰਨ ਲਈ ਫ਼ੌਜ ਭੇਜ ਦਿੱਤੀ । ਕੁਝ ਚਿਰ ਤਾਂ ਇਸ ਨੇ ਅੱਗੋਂ ਮੁਕਾਬਲਾ ਕੀਤਾ ਪਰ ਅਖ਼ੀਰ ਹਾਰ ਕੇ ਅੰਗਰੇਜ਼ਾਂ ਕੋਲ ਲੁਧਿਆਣੇ ਚਲਾ ਗਿਆ ਅਤੇ ਮਹਾਰਾਜੇ ਨੇ ਸਤਲੁਜ ਤੋਂ ਸੱਜੇ ਹੱਥ ਦਾ ਇਲਾਕਾ ਸਿੱਖ ਰਾਜ ਵਿਚ ਮਿਲਾ ਲਿਆ।

ਸੰਨ 1816 ਵਿਚ ਇਸ ਦਾ ਦੇਹਾਂਤ ਹੋ ਗਿਆ ।

ਲੱਖੂ ਦਾ ਬਚਨ ਤਾਂ ਅਟੱਲ ਹੈ ਪਰ ਤੇਰੀਆਂ ਕੱਚੀਆਂ ਇੱਟਾਂ ਪੱਕੀਆਂ ਦੇ ਮੁੱਲ ਵਿਕਣਗੀਆਂ । ਉਸ ਸਾਲ ਲਾਹੌਰ ਵਿਖੇ ਬਹੁਤ ਬਰਸਾਤਾਂ ਹੋਈਆਂ ਜਿਸ ਕਾਰਨ ਬੁੱਧੂ ਦੀਆਂ ਪਿੱਲੀਆਂ ਇੱਟਾਂ ਵੀ ਮਹਿੰਗੇ ਮੁੱਲ ਵਿਕ ਗਈਆਂ।

ਇਹ ਆਵਾ ਲਾਹੌਰ ਤੋਂ ਲਗਭਗ ਪੰਜ ਕਿ. ਮੀ. ਦੂਰ ਸ਼ਾਲਾਮਾਰ ਸੜਕ ਤੋਂ ਦੱਖਣ ਵੱਲ ਵਾਕਿਆ ਸੀ ਜਿਥੇ ਹੁਣ ਦੇਸੀ ਈਸਾਈਆਂ ਦਾ ਕਬਰਿਸਤਾਨ ਹੈ। ਇਤਿਹਾਸਕਾਰਾਂ ਅਨੁਸਾਰ ਇਸ ਆਵੇ ਤੇ ਮਹਾਰਾਜਾ ਰਣਜੀਤ ਸਿੰਘ ਦੇ ਜਨਰਲ ਅਵੀਤਾਬੀਲ (Avitabile) ਨੇ ਆਪਣੀ ਕੋਠੀ ਬਣਵਾਈ ਸੀ ਪਰ ਹੁਣ ਉਸ ਦਾ ਕੋਈ ਨਿਸ਼ਾਨ ਵੀ ਨਹੀਂ ਮਿਲਦਾ ।

ਹ. ਪੁ.–ਮ. ਕੋ.882; ਤ. ਗੁ. ਖਾ.:370

**ਬੁੱਧੂ ਸ਼ਾਹ, ਪੀਰ** : ਇਹ ਗੁਰੂ ਗੋਬਿੰਦ ਸਿੰਘ ਜੀ ਦਾ

ਅਤਿ ਸ਼ਰਧਾਲੂ ਮੁਸਲਮਾਨ ਪੀਰ ਅਣਵੰਡੇ ਪੰਜਾਬ ਦੇ ਅੰਬਾਲਾ ਜ਼ਿਲ੍ਹੇ (ਹਰਿਆਣਾ) ਦੇ ਪਿੰਡ ਸਢੌਰਾ ਦਾ ਵਸਨੀਕ ਸੀ । ਇਸ ਦਾ ਪੂਰਾ ਨਾਂ ਸੱਯਦ ਸ਼ਾਹ ਬਦਰੁੱਦੀਨ ਸੀ। ਇਸ ਨੇ ਗੁਰੂ ਸਾਹਿਬ ਕੋਲ ਸਿਫ਼ਾਰਿਸ਼ ਕਰ ਕੇ ਲਗਭਗ ਪੰਜ ਸੌ ਪਠਾਣ ਨੌਕਰ ਰਖਵਾਏ ਸਨ। ਇਨ੍ਹਾਂ ਕਰਿੰਦਿਆਂ ਦੇ ਚਾਰ ਸਰਦਾਰ ਕਾਲਾ ਖ਼ਾਨ, ਭੀਖਨ ਖ਼ਾਨ, ਨਿਜਾਬਤ ਖ਼ਾਨ ਅਤੇ ਹਯਾਤ ਖ਼ਾਨ ਸਨ । ਇਨ੍ਹਾਂ ਸਰਦਾਰਾਂ ਸਬੰਧੀ ਸਿੱਖ ਇਤਿਹਾਸ ਵਿਚ ਇਹ ਲਿਖਿਆ ਮਿਲਦਾ ਹੈ ਕਿ ਕਾਲਾ ਖ਼ਾਨ ਨੂੰ ਛੱਡ ਕੇ ਬਾਕੀ ਤਿੰਨ ਸਰਦਾਰਾਂ ਨੇ ਗੁਰੂ ਸਾਹਿਬ ਨਾਲ ਦਗਾ ਕੀਤਾ । ਭੰਗਾਣੀ ਦੇ ਯੁੱਧ ਵਿਚ ਇਹ ਤਿੰਨ ਸਰਦਾਰ ਆਪਣੇ ਸਿਪਾਹੀਆਂ ਸਮੇਤ ਗੁਰੂ ਜੀ ਨੂੰ ਛੱਡ ਕੇ ਨੱਸ ਗਏ ।

ਇਸ ਮਗਰੋਂ ਬੁੱਧੂ ਸ਼ਾਹ ਆਪਣੇ ਚਾਰ ਪੁੱਤਰ ਅਤੇ ਸੱਤ ਸੌ ਮੁਰੀਦ ਨਾਲ ਲੈ ਕੇ ਗੁਰੂ ਸਾਹਿਬ ਵੱਲੋਂ ਲੜਨ ਲਈ ਭੰਗਾਣੀ ਦੇ ਯੁੱਧ ਵਿਚ ਪਹੁੰਚਿਆ । ਇਸ ਯੁੱਧ ਵਿਚ ਇਨ੍ਹਾਂ ਨੇ ਜੀ-ਜਾਨ ਨਾਲ ਹਿੱਸਾ ਪਾਇਆ ਅਤੇ ਬੁੱਧੂ ਸ਼ਾਹ ਦੇ ਦੋ ਪੁੱਤਰ ਅਤੇ ਬਹੁਤ ਸਾਰੇ ਮੁਰੀਦ ਸ਼ਹੀਦ ਹੋ ਗਏ । ਯੁੱਧ ਸਮਾਪਤ ਹੋਣ ਉਪਰੰਤ ਦਸਵੇਂ ਪਾਤਸ਼ਾਹ ਨੇ ਪੀਰ ਬੁੱਧੂ ਸ਼ਾਹ ਦੀ ਸ਼ਰਧਾ ਅਤੇ ਬਹਾਦਰੀ ਤੋਂ ਪ੍ਰਸੰਨ ਹੋ ਕੇ ਇਸ ਨੂੰ ਆਪਣੀ ਦਸਤਾਰ, ਵਾਹੇ ਹੋਏ ਕੇਸਾਂ ਸਮੇਤ ਕੰਘਾ, ਛੋਟੀ ਕਿਰਪਾਨ ਅਤੇ ਹੁਕਮਨਾਮਾ ਬਖ਼ਸ਼ਿਆ । ਇਹ ਸਾਰੀਆਂ ਵਸਤਾਂ ਨਾਭਾ ਦੇ ਮਹਾਰਾਜਾ ਭਰਪੂਰ ਸਿੰਘ ਨੇ ਪੀਰ ਬੁੱਧੂ ਸ਼ਾਹ ਦੀ ਸੰਤਾਨ ਨੂੰ ਚੋਖੀ ਭੇਟਾ ਅਤੇ ਜਾਗੀਰ ਦੇ ਕੇ ਲੈ ਲਈਆਂ। ਇਨ੍ਹਾਂ ਨੂੰ ਮਹਾਰਾਜਾ ਨੇ ਬੜੇ ਮਾਣ ਅਤੇ ਸਤਿਕਾਰ ਨਾਲ ਆਪਣੇ ਕੋਲ ਰੱਖਿਆ ਅਤੇ ਹੁਣ ਇਹ ਸਾਰੀਆਂ ਵਸਤਾਂ ਨਾਭਾ ਦੇ ਗੁਰਦੁਆਰੇ 'ਸਿਰੋਪਾਉ' ਵਿਚ ਬੜੇ ਅਦਬ ਨਾਲ ਰੱਖੀਆਂ ਹੋਈਆਂ ਹਨ।

ਉਸ ਸਮੇਂ ਸਢੌਰਾ ਦੇ ਹਾਕਮ ਮੁਸਲਮਾਨ ਸਰਦਾਰ ਉਸਮਾਨ ਖ਼ਾਨ ਨੇ ਪੀਰ ਬੁੱਧੂ ਸ਼ਾਹ ਉੱਪਰ ਇਹ ਇਲਜ਼ਾਮ ਲਾਇਆ ਕਿ ਇਸ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸਹਾਇਤਾ ਕੀਤੀ ਹੈ । ਇਸ ਅਪਰਾਧ ਬਦਲੇ ਇਸ ਨੂੰ ਕਤਲ ਕਰਵਾ ਦਿੱਤਾ ਗਿਆ । (ਸੰਮਤ 1766) ਸੰਨ 1709 ਵਿਚ ਬੰਦਾ ਬਹਾਦਰ ਨੇ ਸਢੌਰਾ ਫ਼ਤਹਿ ਕਰ ਕੇ ਪੀਰ ਬੁੱਧੂ ਸ਼ਾਹ ਕਾਤਲ ਉਸਮਾਨ ਖ਼ਾਨ ਨੂੰ ਫਾਂਸੀ ਦਿੱਤੀ ।

ਹ. ਪੁ.–ਮ. ਕੋ.: 882; ਤ. ਗੁ. ਖਾ. : 798, 807

**ਬੁਰਜ ਸਾਹਿਬ (ਗੁ.)** : ਇਹ ਗੁਰਦੁਆਰਾ ਗੁਰਦਾਸਪੁਰ ਜ਼ਿਲ੍ਹੇ ਦੇ ਫੱਤੇ ਨੰਗਲ ਪਿੰਡ ਤੋਂ ਲਗਭਗ ਪੰਜ ਕਿ.ਮੀ. ਦੂਰ ਸਥਿਤ ਹੈ । ਇਸ ਥਾਂ ਗੁਰੂ ਅਰਜਨ ਦੇਵ ਜੀ 'ਬਾਰਠ' ਤੋਂ ਮੁੜਦੇ ਹੋਏ ਬਿਰਾਜੇ ਸਨ । ਉਸ ਵਕਤ ਗੁਰੂ ਜੀ ਦੇ ਪ੍ਰੇਮੀਆਂ ਨੇ ਇਥੇ ਮਿੱਟੀ ਦਾ ਉੱਚਾ ਸਾਰਾ ਬੁਰਜ ਬਣਾ ਦਿੱਤਾ ਸੀ । ਹੁਣ ਇਸ ਥਾਂ ਤੇ ਸੁੰਦਰ ਗੁਰਦੁਆਰਾ ਸੁਸ਼ੋਭਿਤ ਹੈ ।

ਦਰਬਾਰ ਸਾਹਿਬ ਦੇ ਪੂਰਬ ਵੱਲ ਸਰੋਵਰ ਹੈ ਜਿਥੇ ਸੰਗਤਾਂ ਬਹੁਤ ਸ਼ਰਧਾ ਨਾਲ ਇਸ਼ਨਾਨ ਕਰਦੀਆਂ ਹਨ। ਸੰਗਤਾਂ ਨੂੰ ਵਿਸ਼ਵਾਸ ਹੈ ਕਿ ਇਥੇ ਇਸ਼ਨਾਨ ਕਰਨ ਨਾਲ ਰੋਗਾਂ ਤੋਂ ਛੁਟਕਾਰਾ ਮਿਲਦਾ ਹੈ । ਹਰ ਮੱਸਿਆ ਤੇ ਇਥੇ ਮੇਲਾ ਲਗਦਾ ਹੈ।

ਹ. ਪੁ.–ਮ. ਕੋ.:883

**ਬੁਰਜ ਮਾਤਾ ਗੁਜਰੀ (ਫ਼ਤਹਿਗੜ੍ਹ ਸਾਹਿਬ)** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਗੁਜਰੀ ਜੀ ਦੀ ਯਾਦ ਨਾਲ ਸਬੰਧਤ ਇਹ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਜ਼ਿਲ੍ਹੇ ਦੇ ਸਦਰ ਮੁਕਾਮ ਵਿਖੇ ਸਥਿਤ ਹੈ । ਇਸ ਥਾਂ ਤੇ ਬਣੇ ਠੰਢੇ ਬੁਰਜ ਵਿਚ ਮਾਤਾ ਗੁਜਰੀ ਅਤੇ ਉਨ੍ਹਾਂ ਦੇ ਦੋਵੇਂ ਛੋਟੇ ਪੋਤਰਿਆਂ ਬਾਬਾ ਜ਼ੋਰਾਵਰ ਸਿੰਘ ਜੀ (ਉਮਰ 9 ਸਾਲ) ਅਤੇ ਬਾਬਾ ਫ਼ਤਹਿ ਸਿੰਘ ਜੀ (ਉਮਰ 7 ਸਾਲ) ਨੂੰ ਮੁਗ਼ਲ ਅਧਿਕਾਰੀਆਂ ਨੇ ਬੰਦੀ ਬਣਾ ਕੇ ਰੱਖਿਆ। ਦੋਹਾਂ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਕੰਧਾਂ ਵਿਚ ਚਿਣੇ ਜਾਣ ਦੀ ਖ਼ਬਰ ਸੁਣ ਕੇ ਮਾਤਾ ਜੀ ਨੇ ਇਸ ਬੁਰਜ ਵਿਚ ਹੀ ਦਸਮਦੁਆਰ ਰਾਹੀਂ ਆਪਣੇ ਪ੍ਰਾਣ ਤਿਆਗ ਦਿੱਤੇ । ਇਹ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਦੇ ਮੁੱਖ ਗੁਰਦੁਆਰੇ ਦੇ ਅਹਾਤੇ ਵਿਚ ਹੀ ਬਣਿਆ ਹੋਇਆ ਹੈ । ਹਰ ਸਾਲ 26,27 ਅਤੇ 28 ਦਸੰਬਰ ਨੂੰ ਜੋੜ ਮੇਲਾ ਲੱਗਣ ਤੇ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਇਥੇ ਦਰਸ਼ਨ ਕਰਨ ਲਈ ਆਉਂਦੇ ਹਨ।

ਹ. ਪੁ.–ਸਿ. ਗੁ. ਦਿ. ਸ੍ਰਾ : 293

**ਬੁਲਾਕੀ ਦਾਸ** : ਇਹ ਢਾਕੇ ਦਾ ਮਸੰਦ ਅਤੇ ਗੁਰੂ ਤੇਗ ਬਹਾਦਰ ਜੀ ਦਾ ਬਹੁਤ ਸ਼ਰਧਾਲੂ ਅਤੇ ਪ੍ਰੇਮੀ ਸੀ । ਇਸ ਨੇ ਗੁਰੂ ਜੀ ਲਈ ਇਕ ਨਵਾਂ ਪਲੰਘ ਇਸ ਇੱਛਾ ਨਾਲ ਬਣਵਾਇਆ ਕਿ ਜਦੋਂ ਗੁਰੂ ਜੀ ਇਸ ਤੇ ਆ ਕੇ ਬਿਰਾਜਣਗੇ ਤਾਂ ਉਸ ਦਾ ਕਲਿਆਣ ਹੋਵੇਗਾ । ਇਸ ਦੀ ਬਿਰਧ ਮਾਤਾ ਨੇ ਆਪਣੇ ਹੱਥੀਂ ਸੂਤ ਕੱਤ ਕੇ ਗੁਰੂ ਜੀ ਲਈ ਇਕ ਪੁਸ਼ਾਕ ਬਣਾ ਕੇ ਰੱਖੀ ਹੋਈ ਸੀ । ਗੁਰੂ ਜੀ ਨੇ ਢਾਕੇ ਆ ਕੇ ਇਸ ਦੀ ਭਾਵਨਾ ਪੂਰਨ ਕੀਤੀ ਅਤੇ ਇਸ ਦੀ ਮਾਤਾ ਦੁਆਰਾ ਤਿਆਰ ਕੀਤੀ ਪੁਸ਼ਾਕ ਪਹਿਨੀ। ਢਾਕੇ ਦੀ ਸਾਰੀ ਸੰਗਤ ਇਸ ਦੇ ਘਰ ਇਕੱਤਰ ਹੋਈ ਅਤੇ ਸਾਰੀ ਰਾਤ ਕੀਰਤਨ ਕਰਦਿਆਂ ਗੁਜ਼ਰੀ।

ਹ. ਪੁ.–ਮ.ਕੋ.;ਤ.ਗੁ.ਖਾ;ਗੁ. ਪ੍ਰ. ਸੂ. ਗ੍ਰੰ.

**ਬੁਲਾਰ, ਰਾਇ** : ਗੁਰੂ ਨਾਨਕ ਦੇਵ ਜੀ ਦਾ ਇਹ ਪਹਿਲਾ ਸ਼ਰਧਾਲੂ ਅਤੇ ਭੱਟੀ ਮੁਸਲਮਾਨ ਸਰਦਾਰ ਰਾਇ ਭੋਇ ਦਾ ਪੁੱਤਰ ਸੀ ਜੋ ਲੋਧੀ ਬੰਸ ਦਾ ਮਾਲਗੁਜ਼ਾਰ ਅਤੇ ਤਲਵੰਡੀ ਦੇ ਆਸ ਪਾਸ ਦੇ ਪਰਗਣਿਆਂ ਦਾ ਮਾਲਕ ਸੀ । ਗੁਰੂ ਨਾਨਕ ਦੇਵ ਜੀ ਦੇ ਅਵਤਾਰ ਸਮੇਂ ਰਾਇ ਬੁਲਾਰ ਤਲਵੰਡੀ (ਨਨਕਾਣਾ ਸਾਹਿਬ) ਦਾ ਹਾਕਮ ਸੀ । ਇਹ ਗੁਰੂ ਨਾਨਕ ਦੇਵ ਜੀ ਦਾ ਪਰਮ ਸੇਵਕ ਅਤੇ ਸ਼ਰਧਾਲੂ ਸੀ । ਗੁਰੂ ਸਾਹਿਬ ਦੇ ਪਿਤਾ ਮਹਿਤਾ ਕਾਲੂ ਜੀ ਇਸ ਦੇ ਪਟਵਾਰੀ ਸਨ । ਇਹ ਹਰ ਸਮੇਂ ਗੁਰੂ ਜੀ ਨੂੰ ਪਿਤਾ ਦੀ ਨਾਰਾਜ਼ਗੀ ਤੋਂ ਬਚਾਉਣ ਦਾ ਯਤਨ ਕਰਦਾ ਸੀ ।

ਨਨਕਾਣਾ ਸਾਹਿਬ ਵਿਖੇ ਇਸ ਦੀ ਸਮਾਧ ਮੌਜੂਦ ਹੈ । ਨਨਕਾਣਾ ਸਾਹਿਬ ਨੂੰ ਜਾਣ ਵਾਲੇ ਸ਼ਰਧਾਲੂ ਇਸ ਸਮਾਧ ਦੇ ਦਰਸ਼ਨ ਕਰਨ ਵੀ ਜਾਂਦੇ ਹਨ ।

ਹ. ਪੁ.–ਮ. ਕੋ.: 883, 1026; ਗੁ. ਪ੍ਰ. ਸੂ. ਗ੍ਰੰ.

**ਬੁਲ੍ਹੇ ਸ਼ਾਹ** : ਬੁਲ੍ਹੇ ਸ਼ਾਹ ਸੂਫ਼ੀ ਪਰੰਪਰਾ ਦੇ ਕਾਦਰੀ ਫਿਰਕੇ ਦਾ ਪ੍ਰਮੁੱਖ ਦਰਵੇਸ਼ ਤੇ ਸ਼ਾਇਰ ਸੀ ਜਿਸ ਦਾ ਜਨਮ ਪਿੰਡ ਪਾਂਡੋਕੇ (ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ) ਵਿਖੇ ਸਖੀ ਮੁਹੰਮਦ ਦਰਵੇਸ਼ ਦੇ ਘਰ 1680 ਈ. ਵਿਚ ਇਕ ਸੱਯਦ ਪਰਿਵਾਰ ਵਿਚ ਹੋਇਆ । ਇਸ ਦਾ ਅਸਲੀ ਨਾਂ ਅਬਦੁੱਲਾ ਸੀ । ਇਸ ਦੇ ਬਜ਼ੁਰਗ ਪਿੰਡ ਉਚ-ਸ਼ਰੀਫ਼ ਗੀਲਾਨੀਆ (ਰਿਆਸਤ ਬਹਾਵਲਪੁਰ) ਦੇ ਰਹਿਣ ਵਾਲੇ ਸਨ ਪਰੰਤੂ ਬਾਅਦ ਵਿਚ ਇਹ

ਪਰਿਵਾਰ ਪਿੰਡ ਪਾਂਡੋਕੇ ਆ ਵਸਿਆ । ਬੁੱਲ੍ਹੇ ਨੇ ਗ਼ੁਲਾਮ ਮੁਰਤਜ਼ਾ ਪਾਸੋਂ ਕਸੂਰ ਵਿਖੇ ਵਿਦਿਆ ਪ੍ਰਾਪਤ ਕੀਤੀ । ਵਿਦਿਆ ਪ੍ਰਾਪਤੀ ਤੋਂ ਬਾਅਦ ਜਗਿਆਸੂ ਬਿਰਤੀ ਕਾਰਨ ਇਧਰ ਉਧਰ ਘੁੰਮਦਾ ਰਿਹਾ।

ਸ਼ਾਹ ਅਨਾਇਤ ਦੀ ਅਧਿਆਤਮਕ ਉਚੱਤਾ ਦੀ ਪ੍ਰਸਿੱਧੀ ਸੁਣ ਕੇ ਜਗਿਆਸਾ ਦੀ ਤੜਫ਼ ਲੈ ਕੇ ਲਾਹੌਰ ਪਹੁੰਚਿਆ ਤੇ ਸ਼ਾਹ ਅਨਾਇਤ ਅੱਗੇ ਹਾਜ਼ਰ ਹੋਇਆ । ਇਕ ਰਵਾਇਤ ਅਨੁਸਾਰ ਜਦੋਂ ਬੁੱਲ੍ਹਾ ਅਨਾਇਤ ਸ਼ਾਹ ਪਾਸ ਪਹੁੰਚਿਆ ਤਾਂ ਉਹ ਖੇਤ ਵਿਚੋਂ ਪੁੱਟ ਕੇ ਗੰਢਿਆਂ ਦੀ ਪਨੀਰੀ ਲਾ ਰਹੇ ਸਨ । ਬੁੱਲ੍ਹੇ ਨੇ ਸ਼ਾਹ ਜੀ ਤੋਂ ਪੁਛਿਆ, ਕਿਬਲਾ ! ਰੱਬ ਕਿਵੇਂ ਪਾਇਆ ਜਾਂਦਾ ਹੈ ? ਸ਼ਾਹ ਨੇ ਪਨੀਰੀ ਵੱਲ ਸੰਕੇਤ ਕਰਦਿਆਂ ਕਿਹਾ, "ਬੁਲ੍ਹਿਆ ਰੱਬ ਦਾ ਕੀ ਪਾਉਣਾ, ਏਧਰੋਂ ਪੁੱਟਣਾ ਉਧਰ ਲਾਉਣਾ"। ਬੁੱਲ੍ਹੇ ਨੂੰ ਜਿਸ ਦੀ ਭਾਲ ਸੀ ਉਹ ਮਿਲ ਗਿਆ । ਬੁੱਲ੍ਹੇ ਨੇ ਪੀਰ ਦੇ ਹਜ਼ੂਰੀ ਵਿਚ ਰਹਿ ਕੇ ਅਧਿਆਤਮਕ ਬੁਲੰਦੀਆਂ ਨੂੰ ਛੁਹਿਆ । ਇਹ ਛੇਤੀ ਹੀ ਸ਼ਰੀਅਤ, ਤਰੀਕਤ ਦੇ ਮਾਰਫ਼ਤ ਦੀਆਂ ਮੰਜ਼ਿਲਾਂ ਤਹਿ ਕਰਦਾ ਹੋਇਆ ਸੂਫ਼ੀ ਦਰਸ਼ਨ ਦੀ ਸਿਖਰਲੀ ਪੌੜੀ ਹਕੀਕਤ ਤੇ ਜਾ ਪਹੁੰਚਿਆ ਜਿਥੇ ਪਹੁੰਚ ਕੇ ਇਹ ਧਰਮ ਸਾਧਨਾਂ ਦੇ ਬਾਹਰਲੇ ਅਡੰਬਰਾਂ, ਭੇਖਾਂ ਅਤੇ ਰਸਮਾਂ ਦੇ ਘੇਰੇ ਨੂੰ ਤੋੜ ਕੇ ਬਾਗ਼ੀ ਹੋ ਗਿਆ । ਇਹ ਜਾਤ ਪਾਤ ਦੇ ਘੇਰੇ ਤੋਂ ਵੀ ਬਾਗ਼ੀ ਸੀ । ਇਸ ਦੇ ਸਕੇ ਸਬੰਧੀਆਂ ਵੱਲੋਂ ਇਸ ਦੇ ਸੱਯਦ (ਅਖੌਤੀ ਉੱਚ ਜਾਤੀ) ਹੋ ਕੇ ਇਕ ਅਰਾਈਂ ਨੂੰ ਮੁਰਸ਼ਦ ਧਾਰਨ ਦੇ ਵਿਰੋਧ ਦੀ ਇਸ ਨੇ ਮੁੱਢੋਂ ਹੀ ਪ੍ਰਵਾਹ ਨਾ ਕੀਤੀ । ਇਸ ਲਈ ਰੱਬ ਦੀ ਪ੍ਰਾਪਤੀ ਦਾ ਸਾਧਨ ਮੁਰਸ਼ਦ ਤੋਂ ਬਿਨਾਂ ਕੋਈ ਨਹੀਂ ਸੀ । ਇਸ ਲਈ ਪ੍ਰਮਾਤਮਾ ਦੇ ਮੇਲ ਵਿਚ ਅਡੰਬਰੀ ਸਾਧਨਾਂ ਦਾ ਉਸ ਲਈ ਕੋਈ ਮਹੱਤਵ ਨਹੀਂ ਸੀ । ਇਸ ਨੂੰ ਪ੍ਰਮਾਤਮਾ ਦਾ ਨੂਰ ਮੰਦਰਾਂ, ਮਸਜਿਦਾਂ ਤੇ ਕਾਬਿਆਂ ਜਾਂ ਕਾਸ਼ੀਆਂ ਵਿਚੋਂ ਨਹੀਂ ਸਗੋਂ ਖ਼ਲਕਤ ਵਿਚੋਂ ਨਜ਼ਰ ਆਉਣ ਲਗ ਪਿਆ । ਇਹ ਪਿਆਰ (ਇਸ਼ਕ) ਨੂੰ ਧਾਰਮਿਕ ਅਕੀਦਿਆਂ ਦੀ ਵਲਗਣਾਂ ਤੋਂ ਮੁਕਤ ਕਰਨ ਵੱਲ ਅਗ੍ਰਸਰ ਹੋਇਆ । ਇਸ ਨੇ ਲੋਕਾਈ ਨੂੰ ਇਸ ਗੱਲ ਤੋਂ ਜਾਣੂ ਕਰਾਇਆ ਕਿ ਰੱਬ (ਪ੍ਰੇਮੀ) ਮੰਦਰਾਂ, ਮਸਜਿਦਾਂ ਵਿਚ ਨਹੀਂ ਸਗੋਂ ਮਨੁੱਖੀ ਹਿਰਦੇ ਵਿਚ ਵਸਦਾ ਹੈ । ਇਸ ਨੇ ਐਸ਼ੋ ਆਰਾਮ ਵਿਚ ਗਫ਼ਲਤ ਮਨੁੱਖ ਨੂੰ ਉਸ ਦੀ ਸੰਭਾਵੀ ਹੋਣੀ ਤੋਂ ਜਾਣੂ ਕਰਾਇਆ। ਬੁੱਲ੍ਹੇ ਦਾ ਇਹ ਹਕੀਕਤ ਪ੍ਰਗਟਾ ਹੀ ਮੁਰਸ਼ਦ ਦੇ ਗੁੱਸੇ ਦਾ ਕਾਰਨ ਬਣਿਆ । ਮੁਰਸ਼ਦ ਦੀ ਜੁਦਾਈ ਦੇ ਬਿਰਹਾ ਵਿਚ ਇਹ ਤੜਫ ਉਠਿਆ । ਮੁਰਸ਼ਦ ਬਿਨਾ ਅਧਿਆਤਮਕ ਉੱਚਤਾ ਘੱਟਣ ਲਗੀ । ਬਿਰਹਾ ਦੀ ਤੜਫ ਨਾ ਸਹਾਰਦਾ ਹੋਇਆ ਮਿਲਣ ਦੀ ਜੁਗਤ ਬਣਾ ਕੇ ਬਿਰਹਾ ਤੇ ਸੋਜ਼ ਭਰੀ ਅਵਾਜ਼ ਵਿਚ ਇਸ ਨੇ ਮੁਰਸ਼ਦ ਨੂੰ ਪੁਕਾਰਿਆ । ਮੁਰਸ਼ਦ ਦੇ ਮਿਲਣ ਤੇ ਉਸ ਦੇ ਚਰਨਾਂ ਤੇ ਢਹਿ ਪਿਆ ਤੇ 'ਭੁੱਲਾ ਹੋਣ' ਦੀ ਭੁੱਲ ਬਖ਼ਸ਼ਾਈ।

ਬੁੱਲ੍ਹੇ ਸ਼ਾਹ ਆਪਣੇ ਮੁਰਸ਼ਦ ਦੀ ਮੌਤ ਤੋਂ ਬਾਅਦ ਉਨ੍ਹਾਂ ਦੀ ਗੱਦੀ ਉੱਤੇ ਬੈਠਾ ਅਤੇ 30 ਵਰ੍ਹੇ ਸੂਫ਼ੀ ਵਿਚਾਰਧਾਰਾ ਦਾ ਪ੍ਰਚਾਰ ਕਰਦਾ ਰਿਹਾ । ਬੁੱਲ੍ਹੇ ਸ਼ਾਹ ਨਾਲ ਸੂਫ਼ੀ ਵਿਚਾਰਧਾਰਾ ਆਪਣੇ ਸਿਖਰ ਤੇ ਪਹੁੰਚਦੀ ਹੈ । ਇਸ ਨੇ ਉਸ ਸਮੇਂ ਦੀ ਪ੍ਰਚੱਲਤ ਕੱਟੜਪੁਣੇ ਦੀ ਫਿਜ਼ਾ ਤੋਂ ਉੱਪਰ ਉਠ ਕੇ ਫਿਰਕੂ ਇਕਸੁਰਤਾ ਤੇ ਅਧਾਰਿਤ ਪੰਜਾਬੀਅਤ ਤੇ ਸੱਚੇ ਧਰਮ ਦਾ ਪ੍ਰਚਾਰ ਕੀਤਾ । ਇਸ ਨੇ ਭਾਰਤੀ ਮਿਥਿਹਾਸਕ ਤੇ ਇਤਿਹਾਸਕ ਹਵਾਲਿਆਂ ਨੂੰ ਪ੍ਰਤੀਕਾਂ ਤੇ ਚਿੰਨ੍ਹਾਂ ਦੇ ਤੌਰ ਤੇ ਆਪਣੀਆਂ ਰਚਨਾਵਾਂ ਵਿਚ ਥਾਂ ਥਾਂ ਵਰਤਿਆ । ਹਿੰਦੂ ਫਲਸਫੇ ਜਾਂ ਵੇਦਾਂਤ ਦਾ ਰੰਗ ਇਸ ਦੀਆਂ ਰਚਨਾਵਾਂ ਵਿਚੋਂ ਝਲਕਦਾ ਹੈ । ਸੰਗੀਤਾਤਮਕਤਾ ਇਸ ਦੀਆਂ ਰਚਨਾਵਾਂ ਦਾ ਪ੍ਰਮੁੱਖ ਤੱਤ ਹੈ । ਇਸ ਨੇ ਆਪਣੇ ਅੰਤਰਮੁਖੀ ਤੇ ਬਾਹਰਮੁਖੀ ਅਨੁਭਵ ਨੂੰ ਅਭਿਵਿਅਕਤ ਕਰਨ ਲਈ ਵੱਖ ਵੱਖ ਕਾਵਿ-ਵੰਨਗੀਆਂ ਦੀ ਵਰਤੋਂ ਕੀਤੀ । ਇਸ ਨੇ ਕੁੱਲ 156 ਕਾਫ਼ੀਆਂ, 3 ਸੀਹਰਫੀਆਂ, 40 ਗੰਢਾਂ, 49 ਦੋਹੜੇ, ਇਕ ਬਾਰਾਮਾਹ ਅਤੇ ਇਕ ਅਠਵਾਰਾ ਲਿਖਿਆ । ਇਸ ਨੇ ਆਪਣੀਆਂ ਰਚਨਾਵਾਂ ਵਿਚ ਸੂਫ਼ੀ ਰਹੱਸਵਾਦ ਨੂੰ ਢੁਕਵੀਂ ਸ਼ੈਲੀ ਵਿਚ ਪੇਸ਼ ਕੀਤਾ । ਬੁੱਲ੍ਹੇ ਸ਼ਾਹ ਦੀ ਵਿਚਾਰਧਾਰਾ ਦਾ ਕੇਂਦਰ ਬਿੰਦੂ ਮੁਰਸ਼ਦ ਵਿਚ ਨਿਸ਼ਠਾ, ਧਾਰਮਿਕ ਕਰਮ ਕਾਂਡਾਂ ਦੇ ਅਡੰਬਰਾਂ ਤੋਂ ਬਗ਼ਾਵਤ, ਕਾਬਜ਼ ਜਮਾਤਾਂ ਦੇ ਐਸ਼ੋ-ਅਰਾਮ ਨਾਲ ਭਰੇ ਜੀਵਨ ਦੀ ਨਿੰਦਿਆ, ਰੱਬੀ ਪ੍ਰਾਪਤੀ ਦਾ ਸਾਧਨ ਇਸ਼ਕ ਤੇ ਧਾਰਮਿਕ ਵਲਗਣਾਂ ਤੋਂ ਸੁਤੰਤਰ ਮਨੁੱਖ ਦੀ ਸਿਰਜਣਾ ਆਦਿ ਹਨ। ਇਸ ਦੀਆਂ ਰਚਨਾਵਾਂ ਵਿਚ ਲੋਕ ਮਾਨਸਿਕਤਾ ਦਾ ਤੱਤ ਭਾਰੂ ਹੋਣ ਕਰ ਕੇ ਦਾਰਸ਼ਨਿਕਤਾ ਵਰਗਾ ਗੰਭੀਰ ਵਿਸ਼ਾ ਵੀ ਪੂਰੀ ਸ਼ਿੱਦਤ ਨਾਲ ਪੇਸ਼ ਹੋਇਆ ਹੈ ।

ਸਾਈਂ ਬੁੱਲ੍ਹੇ ਸ਼ਾਹ ਦਾ ਦੇਹਾਂਤ 1757-58 ਈ. ਵਿਚ ਕਸੂਰ ਵਿਖੇ ਹੋਇਆ।

- ਡਾ. ਰਜਨੀਸ਼ ਬਹਾਦਰ ਸਿੰਘ

**ਬੁਲੇਸ਼ਾਹ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਸ਼ਰਧਾਲੂ ਸਿੱਖ, ਅਣਵੰਡੇ ਪੰਜਾਬ ਦੇ ਕੈਂਬਲਪੁਰ ਜ਼ਿਲ੍ਹੇ ਵਿਚ ਸਥਿਤ ਇਕ ਛੋਟੇ ਜਿਹੇ ਪਿੰਡ 'ਗੜ੍ਹੀ' ਦਾ ਵਸਨੀਕ ਸੀ । ਇਸ ਨੇ ਭੰਗਾਣੀ ਅਤੇ ਅਨੰਦਪੁਰ ਸਾਹਿਬ ਦੀਆਂ ਜੰਗਾਂ ਵਿਚ ਗੁਰੂ ਜੀ ਦੀ ਬਹੁਤ ਸੇਵਾ ਕੀਤੀ । ਗੁਰੂ ਜੀ ਵੀ ਇਸ ਉੱਪਰ ਬਹੁਤ ਭਰੋਸਾ ਕਰਦੇ ਸਨ ਅਤੇ ਉਨ੍ਹਾਂ ਨੇ ਜੰਗ ਦੌਰਾਨ ਕਈ ਵਾਰੀ ਇਸ ਰਾਹੀਂ ਸ਼ਸਤਰ ਆਦਿ ਮੰਗਵਾਏ । ਗੁਰੂ ਜੀ ਨੇ ਹੁਕਮਨਾਮਾ ਲਿਖਿਆ ਅਤੇ ਸੰਨ 1699 (ਸੰਮਤ 1756) ਵਿਚ ਬੁਲੇਸ਼ਾਹ ਨੂੰ ਦਿੱਤਾ । ਇਸੇ ਹੁਕਮਨਾਮੇ ਵਿਚ ਗੁਰੂ ਜੀ ਨੇ ਬੁਲੇਸ਼ਾਹ ਦੀ ਸ਼ਰਧਾ ਅਤੇ ਸੇਵਾ ਦਾ ਜ਼ਿਕਰ ਕੀਤਾ ਹੈ । ਸਾਰੇ ਪ੍ਰਸੰਗ ਹੁਕਮਨਾਮੇ ਵਿਚ ਦਰਜ ਹਨ । ਇਹ ਹੁਕਮਨਾਮਾ ਕਈ ਇਤਿਹਾਸਕਾਰਾਂ ਅਨੁਸਾਰ ਅਜੇ ਤੀਕ ਵੀ ਬੁਲੇਸ਼ਾਹ ਦੇ ਵਾਰਸਾਂ ਕੋਲ ਸੰਭਾਲ ਕੇ ਰੱਖਿਆ ਹੋਇਆ ਹੈ।

ਹ. ਪੁ.–ਮ. ਕੋ.:884

**ਬੂਟਾ ਸਿੰਘ (ਬੱਬਰ ਅਕਾਲੀ)** : ਇਸ ਦੇਸ਼ਭਗਤ ਦਾ ਜਨਮ ਜਲੰਧਰ ਜ਼ਿਲ੍ਹੇ ਦੇ ਪਿੰਡ ਪੰਡੋਰੀ ਨਿੱਝਰਾਂ ਵਿਖੇ ਸ੍ਰ. ਠਾਕਰ ਸਿੰਘ ਦੇ ਘਰ ਹੋਇਆ । ਇਹ ਪੰਜਾਬੀ ਤੇ ਉਰਦੂ ਦਾ ਗਿਆਨ ਰੱਖਦਾ ਸੀ । ਨਨਕਾਣਾ ਸਾਹਿਬ ਦੇ ਸਾਕੇ ਸਮੇਂ ਇਹ ਸਿੰਘ ਸਜਿਆ ਤੇ ਆਪਣੇ ਪਿੰਡ ਦੇ ਅਕਾਲੀ ਜੱਥੇ ਦਾ ਸਕੱਤਰ ਬਣਿਆ । 6 ਸਤੰਬਰ, 1922 ਦੇ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਵੀ ਇਸ ਨੇ ਭਾਗ ਲਿਆ ।

ਪਿੰਡ ਪੰਡੋਰੀ ਨਿੱਝਰਾਂ ਬੱਬਰ ਲਹਿਰ ਦਾ ਗੜ੍ਹ ਰਿਹਾ ਹੈ । ਇਕੱਲੇ ਇਸ ਪਿੰਡ ਨੇ ਬੱਬਰ ਲਹਿਰ ਨੂੰ ਤੇਰ੍ਹਾਂ ਸਰਗਰਮ ਵਰਕਰ ਦਿੱਤੇ ਜਿਨ੍ਹਾਂ ਨੇ ਸਮੇਂ ਸਮੇਂ ਕਾਰਵਾਈਆਂ ਕਰ ਕੇ ਇਸ ਲਹਿਰ ਨੂੰ ਸਫ਼ਲ ਬਣਾਉਣ ਵਿਚ ਉੱਘਾ ਯੋਗਦਾਨ ਪਾਇਆ । ਇਨ੍ਹਾਂ

ਤੇਰ੍ਹਾਂ ਵਿਚ ਬੂਟਾ ਸਿੰਘ ਵੀ ਇਕ ਸੀ । ਇਸ ਲਹਿਰ ਦਾ ਮੁੱਖ ਕੰਮ ਵੀ ਗੋਰਿਆਂ ਨੂੰ ਭਾਰਤ ਵਿਚੋਂ ਕੱਢਣਾ ਹੀ ਸੀ ਅਤੇ ਇਹ ਕੰਮ ਦੂਜੇ ਵੱਡੇ ਨੇਤਾਵਾਂ ਨਾਲ ਮਿਲ ਕੇ ਕੀਤਾ ਜਾਣਾ ਸੀ।

ਇਹ ਵੀ ਇਸ ਲਹਿਰ ਦਾ ਸਰਗਰਮ ਕਾਮਾ ਸੀ । 25 ਦਸੰਬਰ, 1922 ਨੂੰ ਹਰੀ ਸਿੰਘ ਜੱਸੋਵਾਲ ਦੀ ਹਵੇਲੀ ਵਿਚ ਬੱਬਰ ਜੱਥੇ ਦੀ ਮੀਟਿੰਗ ਹੋਈ ਜਿਸ ਵਿਚ ਇਸ ਨੇ ਵੀ ਭਾਗ ਲਿਆ । ਇਸ ਮੀਟਿੰਗ ਵਿਚ ਅੰਗਰੇਜ਼ ਸਰਕਾਰ ਦੇ ਏਜੈਂਟਾਂ ਦਾ ਸਫਾਇਆ ਕਰਨ ਦਾ ਫੈਸਲਾ ਕੀਤਾ ਗਿਆ। ਫ਼ਰਵਰੀ, 1923 ਦੀ ਜੱਸੋਵਾਲ ਦੀ ਮੀਟਿੰਗ ਵਿਚ ਇਸ ਨੇ ਮੁੜ ਭਾਗ ਲਿਆ । ਇਸ ਮੀਟਿੰਗ ਵਿਚ ਸਰਕਾਰ ਦੇ ਅਮੀਰ ਏਜੈਂਟਾ ਨੂੰ ਲੁੱਟ ਕੇ ਉਸ ਪੈਸੇ ਨਾਲ ਹਥਿਆਰ ਇਕੱਠੇ ਕਰ ਕੇ ਅੰਗਰੇਜ਼ ਸਰਕਾਰ ਨਾਲ ਟੱਕਰ ਲੈਣ ਦਾ ਮਤਾ ਪਾਸ ਹੋਇਆ । ਇਸ ਦੀ ਪਾਲਣਾ ਵਿਚ ਇਸ ਨੂੰ ਲੁਧਿਆਣੇ ਦੇ ਇਕ ਸਿਰਕੱਢ ਵਕੀਲ ਗੱਜਣ ਸਿੰਘ ਜੋ ਸਰਕਾਰ ਦਾ ਤਕੜਾ ਏਜੈਂਟ ਸੀ ਦਾ ਸਫ਼ਾਇਆ ਕਰਨ ਲਈ ਭੇਜਿਆ ਗਿਆ। ਇਸ ਨੇ ਜਿਸ ਵਿਅਕਤੀ ਨੂੰ ਨਾਲ ਲੈ ਕੇ ਇਹ ਕੰਮ ਕਰਨਾ ਸੀ ਉਹ ਕਿਸੇ ਕਾਰਨ ਕਰ ਕੇ ਨਾਲ ਨਾ ਜਾ ਸਕਿਆ ਇਸ ਕਰਕੇ ਇਹ ਕੰਮ ਸਿਰੇ ਨਾ ਚੜ੍ਹ ਸਕਿਆ । ਇਸ ਉਪਰੰਤ ਭਾਈ ਕਰਮ ਸਿੰਘ ਨੇ ਇਸ ਦੀ ਡਿਊਟੀ ਹਰੀਪੁਰ ਦੇ ਪਟਵਾਰੀ ਅਰਜਨ ਸਿੰਘ ਨੂੰ ਖ਼ਤਮ ਕਰਨ ਲਈ ਲਾਈ। ਉਹ ਵੀ ਅੰਗਰੇਜ਼ ਸਰਕਾਰ ਦਾ ਵਫ਼ਾਦਾਰ ਸੀ । ਅਰਜਨ ਸਿੰਘ ਸੀ.ਆਈ.ਡੀ. ਦਾ ਆਦਮੀ ਸੀ ਜੋ ਸਰਕਾਰ ਤੋਂ 50/- ਰੁਪਏ ਮਹੀਨਾ ਤਨਖਾਹ ਲੈਂਦਾ ਸੀ ਅਤੇ ਮਾਸਟਰ ਮੋਤਾ ਸਿੰਘ ਦੀ ਗ੍ਰਿਫ਼ਤਾਰੀ ਦਾ ਜ਼ਿੰਮੇਦਾਰ ਸੀ ।

16 ਜਨਵਰੀ, 1923 ਨੂੰ ਅਰਜਨ ਸਿੰਘ ਨੇ ਕਿਸੇ ਫ਼ੌਜਦਾਰੀ ਕੇਸ ਵਿਚ ਜਲੰਧਰ ਕਚਹਿਰੀਆਂ ਵਿਚ ਜਾਣਾ ਸੀ । ਇਸ ਕੰਮ ਲਈ 9 ਬੱਬਰਾਂ ਦੀ ਡਿਊਟੀ ਲਾਈ ਗਈ । ਨੇਤਾਵਾਂ ਦੇ ਵਿਚਾਰ ਅਨੁਸਾਰ ਅਰਜਨ ਸਿੰਘ ਨੇ ਰੇਲ ਰਾਹੀਂ ਜਲੰਧਰ ਜਾਣਾ ਸੀ ਪਰ ਉਦੋਂ ਇਹ ਸਾਰੀ ਦੀ ਸਾਰੀ ਸਕੀਮ ਧਰੀ ਰਹਿ ਗਈ ਜਦੋਂ ਪਤਾ ਲਗਾ ਕਿ ਅਰਜਨ ਸਿੰਘ ਸਾਈਕਲ ਤੇ ਹੀ ਜਲੰਧਰ ਪੇਸ਼ੀ ਭੁਗਤ ਆਇਆ ਹੈ।

26 ਫ਼ਰਵਰੀ, 1923 ਨੂੰ ਭਾਈ ਕਿਸ਼ਨ ਸਿੰਘ ਜੋ ਲਹਿਰ ਦਾ ਮੁਖੀ ਸੀ, ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। 23 ਮਾਰਚ, 1923 ਨੂੰ ਪੁਲਿਸ ਨੇ ਪੰਡੋਰੀ ਨਿਝਰਾਂ ਨੂੰ ਘੇਰਾ ਪਾ ਲਿਆ ਅਤੇ ਘਰਾਂ ਦੀਆਂ ਤਲਾਸ਼ੀਆਂ ਸ਼ੁਰੂ ਕਰ ਦਿੱਤੀਆਂ ਗਈਆਂ ਪਰ ਇਹ ਬੱਬਰ ਅਜੇ ਵੀ ਪੁਲਿਸ ਦੇ ਹੱਥ ਨਾ ਲੱਗਾ । 8 ਅਗਸਤ, 1923 ਨੂੰ ਜਿਨ੍ਹਾਂ ਰਹਿੰਦੇ ਬੱਬਰਾਂ ਲਈ ਸਰਕਾਰ ਨੇ ਸੂਹ ਦੇਣ ਵਾਲੇ ਲੋਕਾਂ ਲਈ ਇਨਾਮਾਂ ਦੀ ਘੋਸ਼ਣਾ ਕੀਤੀ ਉਨ੍ਹਾਂ ਵਿਚ ਇਸ ਦਾ ਵੀ ਨਾਂ ਸੀ । ਇਸ ਦੇ ਸਿਰ ਵੀ ਸਰਕਾਰ ਨੇ 200/-ਰੁਪਏ ਦਾ ਇਨਾਮ ਰਖਿਆ ਸੀ । ਇਸ ਉਪਰੰਤ ਇਸ ਲਹਿਰ ਦੇ ਮੈਂਬਰ ਹੌਲੀ ਹੌਲੀ ਗ੍ਰਿਫ਼ਤਾਰ ਹੋਣ ਲਗ ਪਏ । 14 ਅਗਸਤ, 1923 ਨੂੰ ਤ੍ਰਿਚਕੋਟ (ਜ਼ਿਲ੍ਹਾ ਲਾਇਲਪੁਰ) ਤੋਂ ਇਹ ਵੀ ਗ੍ਰਿਫ਼ਤਾਰ ਹੋ ਗਿਆ । 16 ਅਗਸਤ ਨੂੰ ਇਸ ਨੂੰ ਦੂਜੇ ਬੱਬਰਾਂ ਨਾਲ ਲਾਹੌਰ ਸੈਂਟਰ ਜੇਲ੍ਹ ਵਿਚ ਭੇਜ ਦਿੱਤਾ ਗਿਆ । 28 ਫ਼ਰਵਰੀ, 1925 ਦੇ ਸੈਸ਼ਨ ਕੋਰਟ ਦੇ ਫ਼ੈਸਲੇ ਅਨੁਸਾਰ ਇਸ ਨੂੰ ਉਮਰ ਕੈਦ (ਕਾਲੇ ਪਾਣੀ ਦੀ ਸਜ਼ਾ) ਦੀ ਸਜ਼ਾ ਹੋਈ। ਇਸ ਲਹਿਰ ਦਾ ਇਤਿਹਾਸ ਲਿਖਣ ਵਾਲੇ ਲੇਖਕਾਂ ਅਨੁਸਾਰ ਇਸ ਸਮੇਂ ਇਸ ਦੀ ਉਮਰ 23 ਸਾਲ ਦੀ ਸੀ। ਅਪ੍ਰੈਲ, 1926 ਵਿਚ ਉਮਰ ਕੈਦ ਦੇ ਦੂਜੇ 12 ਕੈਦੀਆਂ ਨਾਲ ਇਸ ਨੂੰ ਵੀ ਮੁਲਤਾਨ ਦੀ ਨਵੀਂ ਜੇਲ੍ਹ ਵਿਚ ਭੇਜ ਦਿੱਤਾ। ਇਸ ਜੇਲ੍ਹ ਵਿਚ ਵੀ ਇਨ੍ਹਾਂ ਨਾਲ ਸਿਆਸੀ ਕੈਦੀਆਂ ਵਾਲਾ ਸਲੂਕ ਨਹੀਂ ਸੀ ਕੀਤਾ ਜਾਂਦਾ। ਇਸ ਲਈ ਬੂਟਾ ਸਿੰਘ ਸਮੇਤ ਸਾਰੇ ਕੈਦੀਆਂ ਨੇ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ । ਇਨ੍ਹਾਂ ਦਿਨਾਂ ਵਿਚ ਜੇਲ੍ਹ ਸੁਪਰਡੰਟ ਗੋਕਲ ਚੰਦ ਸੀ । ਅਖ਼ੀਰ ਇਸ ਰਾਹੀਂ ਬੱਬਰਾਂ ਨਾਲ ਸਮਝੌਤਾ ਹੋ ਗਿਆ ਅਤੇ ਇਨ੍ਹਾਂ ਨੇ ਭੁੱਖ ਹੜਤਾਲ ਖਤਮ ਕਰ ਦਿੱਤੀ । ਇਸ ਤਰ੍ਹਾਂ ਇਸ ਦੇਸ਼ਭਗਤ ਨੇ ਜੀਵਨ ਦਾ ਵਧੇਰੇ ਸਮਾਂ ਜੇਲ੍ਹ ਵਿਚ ਗੁਜ਼ਾਰਿਆ।

ਹ. ਪੁ.—ਬ. ਲ. ਇ.-ਮਿਲਖਾ ਸਿੰਘ ਨਿਝਰ; ਬ. ਅ. ਲ.-ਗੁਰਬਚਨ ਸਿੰਘ; ਬ. ਅ. ਲ.-ਸੁੰਦਰ ਸਿੰਘ ਬੱਬਰ

**ਬੂਟਾ ਸਿੰਘ (ਵੀ.ਚ.)** : ਇਸ ਬਹਾਦਰ ਯੋਧੇ ਦਾ ਜਨਮ 15 ਸਤੰਬਰ, 1946 ਨੂੰ ਮੋਗਾ ਜ਼ਿਲ੍ਹੇ ਦੇ ਸਲ੍ਹੀਣਾ ਪਿੰਡ ਵਿਖੇ ਸ. ਭਾਨ ਸਿੰਘ ਦੇ ਘਰ ਹੋਇਆ । ਇਹ 15 ਸਤੰਬਰ, 1965 ਨੂੰ ਫ਼ੌਜ ਵਿਚ ਭਰਤੀ ਹੋ ਗਿਆ । ਸੰਨ 1971 ਵਿਚ ਭਾਰਤ-ਪਾਕਿ ਯੁੱਧ ਸਮੇਂ ਇਹ 8 ਸਿੱਖ ਲਾਈਟ ਇਨਫੈਂਟਰੀ ਬਟਾਲੀਅਨ ਵਿਚ ਬਤੌਰ ਸਿਪਾਹੀ ਪੱਛਮੀ ਮੋਰਚੇ ਤੇ ਤਾਇਨਾਤ ਸੀ । ਇਕ ਇਲਾਕੇ ਤੇ ਕਬਜ਼ਾ ਕਰਨ ਉਪਰੰਤ ਇਹ ਕੰਪਨੀ ਮੁੜ ਇਕੱਤਰ ਹੋ ਰਹੀ ਸੀ ਕਿ ਦੁਸ਼ਮਣ ਨੇ ਤੋਪਖਾਨੇ ਤੇ ਮਾਰਟਰਾਂ ਦੀ ਗੋਲਾਬਾਰੀ ਨਾਲ ਜਵਾਬੀ ਹਮਲਾ ਕਰ ਦਿੱਤਾ ।

ਸਿਪਾਹੀ ਬੂਟਾ ਸਿੰਘ ਨੇ ਦੁਸ਼ਮਣ ਦੇ ਦੋ ਸਿਪਾਹੀਆਂ ਨੂੰ ਆਪਣੇ ਨਜ਼ਦੀਕ ਦੇਖਿਆ ਤਾਂ ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਖਾਈ ਤੋਂ ਬਾਹਰ ਆ ਗਿਆ ਅਤੇ ਇਕ ਸਿਪਾਹੀ ਨੂੰ ਗੋਲੀ ਨਾਲ ਅਤੇ ਦੂਜੇ ਨੂੰ ਸੰਗੀਨ ਨਾਲ ਮਾਰ ਦਿੱਤਾ । ਬੂਟਾ ਸਿੰਘ ਦੇ ਹੌਸਲੇ ਅਤੇ ਬਹਾਦਰੀ ਨੂੰ ਦੇਖ ਕੇ ਇਸ ਦੀ ਕੰਪਨੀ ਦੇ ਹੋਰ ਜੁਆਨ ਵੀ ਖਾਈਆਂ ਵਿਚੋਂ ਬਾਹਰ ਆ ਕੇ ਦੁਸ਼ਮਣ ਤੇ ਟੁੱਟ ਪਏ । ਦੁਸ਼ਮਣ ਦੇ ਬਹੁਤ ਸਾਰੇ ਸੈਨਿਕ ਮਾਰੇ ਗਏ ਅਤੇ ਕੁਝ ਵਾਪਸ ਪਰਤ ਗਏ ।

ਬੂਟਾ ਸਿੰਘ ਦੀ ਵੀਰਤਾ ਅਤੇ ਬੁਲੰਦ ਹੌਂਸਲੇ ਨੂੰ ਦੇਖਦੇ ਹੋਏ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਆ ਗਿਆ।

**ਬੂਰਮਾਜਰਾ** : ਗੁਰੂ ਗੋਬਿੰਦ ਸਿੰਘ ਮਾਰਗ ਉੱਪਰ ਮੋਰਿੰਡਾ ਤੋਂ 9 ਕਿ.ਮੀ. ਦੀ ਦੂਰੀ ਉੱਤੇ ਸਥਿਤ ਇਹ ਪਿੰਡ ਜ਼ਿਲ੍ਹਾ ਤੇ ਤਹਿਸੀਲ ਰੂਪਨਗਰ ਵਿਚ ਹੈ। ਇਸ ਪਿੰਡ ਨੂੰ ਬੂੜ ਮਾਜਰਾ ਕਰ ਕੇ ਵੀ ਜਾਣਿਆ ਜਾਂਦਾ ਹੈ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ ਨੂੰ ਛੱਡਣ ਪਿੱਛੋਂ ਚਮਕੌਰ ਸਾਹਿਬ ਵੱਲ ਜਾਂਦੇ ਸਮੇਂ ਇਥੇ ਪਧਾਰੇ ਸਨ । ਇਥੇ ਪਹੁੰਚ ਕੇ ਆਪ ਨੇ ਹੱਥ ਮੂੰਹ ਧੋਤਾ ਅਤੇ ਜਲ ਛਕਿਆ ਸੀ। ਗੁਰੂ ਜੀ ਦੇ ਇਥੇ ਪਹੁੰਚਣ ਦੀ ਖ਼ਬਰ ਕਿਸੇ ਮੁਖਬਰ ਨੇ, ਮੁਗਲ ਫ਼ੌਜਾਂ ਨੂੰ ਦੇ ਦਿੱਤੀ ਤੇ ਕਿਸੇ ਗੁਰੂ ਘਰ ਦੇ ਸੇਵਕ ਨੇ, ਮੁਗਲ ਫ਼ੌਜਾਂ ਦੀ ਬੂਰਮਾਜਰਾ ਵੱਲ ਆਮਦ ਦੀ ਸੂਚਨਾ ਗੁਰ ਜੀ ਤਕ ਵੀ ਪਹੁੰਚਾ ਦਿੱਤੀ । ਗੁਰੂ ਜੀ ਇਥੋਂ ਚਮਕੌਰ ਸਾਹਿਬ ਵੱਲ ਚਲੇ ਗਏ ।

ਪਿੰਡ ਦੇ ਪੱਛਮ ਵਾਲੇ ਪਾਸੇ ਗੁਰੂ ਜੀ ਦੀ ਯਾਦ ਵਿਚ ਬਣਿਆ ਇਕ ਗੁਰਦੁਆਰਾ ਮੌਜੂਦ ਹੈ ਜਿਸ ਨੂੰ 'ਗੁਰਦੁਆਰਾ ਦੀਦਾਰਸਰ' ਆਖਿਆ ਜਾਂਦਾ ਹੈ । ਇਥੇ 9 ਤੇ 10 ਮਾਘ ਨੂੰ

ਭਾਰੀ ਮੇਲਾ ਲਗਦਾ ਹੈ ਤੇ ਸੰਗਤਾਂ ਦੂਰੋਂ ਦੂਰੋਂ ਚੱਲਕੇ ਮੱਥਾ ਟੇਕਣ ਆਉਂਦੀਆਂ ਹਨ।

ਹ. ਪੁ.–ਮ. ਕੋ. 884; ਤਾ. ਗਾ. ਗੁ.:200; ਗੁ. ਗੋ. ਸਿੰ. ਮਾ.:41

**ਬੂੜ ਸਿੰਘ (ਮੁਕੇਰੀਆਂ)** : ਇਹ ਹੁਸ਼ਿਆਰਪੁਰ ਜ਼ਿਲ੍ਹੇ ਦੇ ਮੁਕੇਰੀਆਂ ਕਸਬੇ ਦੇ ਵਸਨੀਕ ਬੁੱਢਾ ਦਿੱਤਾ ਮਹਿਰਾ ਦਾ ਪੋਤਰਾ ਅਤੇ ਰੁਲਦੂ ਰਾਮ ਦਾ ਪੁੱਤਰ ਸੀ । ਬੁੱਢਾ ਦਿੱਤਾ ਅਤੇ ਰੁਲਦੂ ਰਾਮ ਸ. ਜੈ ਸਿੰਘ ਕਨ੍ਹਈਏ ਦੇ ਨੌਕਰ ਸਨ । ਕੰਵਰ ਸ਼ੇਰ ਸਿੰਘ ਦੀ ਪਾਲਣਾ ਦਾ ਪ੍ਰਬੰਧ ਰੁਲਦੂ ਰਾਮ ਨੂੰ ਸੌਂਪਿਆ ਗਿਆ । ਜਦੋਂ ਮਾਈ ਸਦਾ ਕੌਰ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਝਗੜਾ ਹੋਇਆ ਤਾਂ ਰੁਲਦੂ ਰਾਮ ਨੇ ਸਦਾ ਕੌਰ ਦਾ ਸਾਥ ਦਿੱਤਾ। ਜਦੋਂ ਸਦਾ ਕੌਰ ਕੈਦ ਕਰ ਲਈ ਗਈ ਤਾਂ ਰੁਲਦੂ ਰਾਮ ਡਰ ਕੇ ਨੱਸ ਗਿਆ । ਮਹਾਰਾਜੇ ਨੇ ਉਸ ਦੀ ਜਾਗੀਰ ਜ਼ਬਤ ਕਰ ਲਈ ਕੁਝ ਚਿਰ ਪਿਛੋਂ ਰੁਲਦੂ ਰਾਮ ਤੇ ਉਸ ਦਾ ਪੁੱਤਰ ਬੂੜ ਸਿੰਘ ਮਹਾਰਾਜੇ ਕੋਲ ਮੁਆਫ਼ੀ ਮੰਗਣ ਗਏ । ਮਹਾਰਾਜੇ ਨੇ ਉਨ੍ਹਾਂ ਨੂੰ ਮੁਆਫ਼ ਕਰ ਦਿੱਤਾ ਅਤੇ ਬੂੜ ਸਿੰਘ ਨੂੰ ਰਾਣੀ ਮਹਿਤਾਬ ਕੌਰ ਦਾ ਖ਼ਿਦਮਤਦਾਰ ਨੀਯਤ ਕਰ ਦਿੱਤਾ ਅਤੇ ਇਸ ਦੇ ਭਰਾਵਾਂ ਨੂੰ ਕੰਵਰ ਸ਼ੇਰ ਸਿੰਘ ਤੇ ਟਿੱਕਾ ਪ੍ਰਤਾਪ ਸਿਘ ਦੇ ਅਰਦਲੀ ਮੁਕੱਰਰ ਕੀਤਾ ਗਿਆ ।

ਜਦੋਂ ਰਾਜਾ ਹੀਰਾ ਸਿੰਘ ਵਜ਼ੀਰ ਬਣਿਆ ਤਾਂ ਉਸ ਨੇ ਇਸ ਨੂੰ ਭਾਰੀ ਜੁਰਮਾਨਾ ਕੀਤਾ ਤੇ ਇਸ ਦੀ ਜਾਗੀਰ ਜ਼ਬਤ ਕਰ ਲਈ। ਜਦੋਂ ਜਵਾਹਰ ਸਿੰਘ ਵਜ਼ੀਰ ਬਣਿਆ ਤਾਂ ਉਸ ਨੇ ਇਸ ਦੀ ਜਾਗੀਰ ਬਹਾਲ ਕਰ ਕੇ ਇਸ ਨੂੰ ਅੰਮ੍ਰਿਤਸਰ ਦਾ ਨਾਜ਼ਮ ਬਣਾ ਦਿੱਤਾ । ਉਸ ਨੇ ਇਸ ਦੇ ਭਰਾਵਾਂ ਸੁਧ ਸਿੰਘ ਅਤੇ ਮਹਾਂ ਸਿੰਘ ਨੂੰ ਵੀ ਜਾਗੀਰਾਂ ਦਿੱਤੀਆਂ।

ਬੂੜ ਸਿੰਘ ਅਤੇ ਇਸ ਦੇ ਭਰਾ ਅੰਗਰੇਜ਼ਾਂ ਦੇ ਪੱਕੇ ਵਫ਼ਾਦਾਰ ਰਹੇ । ਇਸ ਲਈ ਪੰਜਾਬ ਦੀ ਜ਼ਬਤੀ ਸਮੇਂ ਵੀ ਇਨ੍ਹਾਂ ਦੀਆਂ ਜਾਗੀਰਾਂ ਕਾਇਮ ਰਹੀਆਂ। ਮਹਾਰਾਣੀ ਜਿੰਦ ਕੌਰ ਵੀ ਸ਼ੇਖ਼ੂਪੁਰ ਵਿਚ ਇਸ ਦੀ ਨਿਗਰਾਨੀ ਹੇਠ ਹੀ ਕੈਦ ਰਹੀ।

ਬੂੜ ਸਿੰਘ ਨੂੰ ਅੰਗਰੇਜ਼ਾਂ ਨੇ ਮੁਕੇਰੀਆਂ ਵਿਚ ਸਬ-ਰਜਿਸਟਰਾਰ ਅਤੇ ਆਨਰੇਰੀ ਮੈਜਿਸਟਰੇਟ ਬਣਾ ਦਿੱਤਾ । ਗ਼ਦਰ ਸਮੇਂ ਵੀ ਇਸ ਘਰਾਣੇ ਨੇ ਅੰਗਰੇਜ਼ਾਂ ਦੀ ਬਹੁਤ ਸਹਾਇਤਾ ਕੀਤੀ। ਸੰਨ 1888 ਵਿਚ ਇਸ ਨੂੰ 'ਸਰਦਾਰ ਬਹਾਦਰ' ਦਾ ਖ਼ਿਤਾਬ ਦਿੱਤਾ ਗਿਆ ।

ਹ. ਪੁ.–ਸਿ. ਮਿ.: 267

**ਬੂੜੀਆਂ** : ਅਣਵੰਡੇ ਪੰਜਾਬ ਦੇ ਅੰਬਾਲਾ ਜ਼ਿਲ੍ਹੇ ਦੀ ਤਹਿਸੀਲ ਦਾ ਇਕ ਸ਼ਹਿਰ ਹੈ ਜੋ ਜਗਾਧਰੀ ਰੇਲਵੇ ਸਟੇਸ਼ਨ ਤੋਂ ਲਗਭਗ 8 ਕਿ. ਮੀ. (5 ਮੀਲ) ਦੀ ਦੂਰੀ ਤੇ ਸਥਿਤ ਹੈ। ਭੰਗੀ ਮਿਸਲ ਦੇ ਬਹਾਦਰ ਅਤੇ ਪ੍ਰਤਾਪੀ ਸਰਦਾਰ ਨਾਨੂੰ ਸਿੰਘ ਨੇ 1764 ਈ. ਵਿਚ ਇਸ ਨੂੰ ਫ਼ਤਹਿ ਕੀਤਾ ਅਤੇ ਆਪਣੀ ਰਾਜਧਾਨੀ ਬਣਾਇਆ । ਇਸੇ ਸਾਲ ਇਸ ਦਾ ਦੇਹਾਂਤ ਹੋ ਗਿਆ ਅਤੇ ਮਿਸਲ ਦਾ ਸਰਦਾਰ ਭਾਗ ਸਿੰਘ ਬਣਿਆ। ਇਸ ਮਿਸਲ ਅਤੇ ਪਰਿਵਾਰ ਦਾ ਅਖ਼ੀਰਲਾ ਸਰਦਾਰ ਲਛਮਣ ਸਿੰਘ ਸੀ ਜਿਸ ਦੇ ਦੋ ਪੁੱਤਰ ਰਤਨ ਅਮੋਲ ਸਿੰਘ (ਜਨਮ 1919) ਅਤੇ ਲਾਲ ਅਮੋਲ ਸਿੰਘ (ਜਨਮ 1920) ਸਨ।

ਇਸ ਸ਼ਹਿਰ ਤੋਂ ਉੱਤਰ-ਪੱਛਮ ਵੱਲ ਜਗਾਧਰੀ ਵੱਲ ਜਾਂਦੀ ਪੱਕੀ ਸੜਕ ਉੱਪਰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਗੁਰਦੁਆਰਾ ਹੈ। ਰਿਆਸਤਾਂ ਦੇ ਸਮੇਂ ਇਥੋਂ ਦੇ ਪੁਜਾਰੀ ਸਿੰਘ ਸਨ ਅਤੇ ਗੁਰਦੁਆਰੇ ਦੀ ਇਮਾਰਤ ਦੇ ਨੇੜੇ ਪੁਜਾਰੀ ਸਿੰਘਾਂ ਦੇ ਰਿਹਾਇਸ਼ੀ ਮਕਾਨ ਸਨ। ਬੂੜੀਏ ਦੇ ਰਈਸ ਨੇ ਵੀ ਗੁਰਦੁਆਰੇ ਦੇ ਨਾਂ ਜ਼ਮੀਨ ਲਗਵਾਈ ਸੀ । ਗੁਰਦੁਆਰੇ ਦਾ ਸਾਰਾ ਪ੍ਰਬੰਧ ਰਿਆਸਤ ਦੇ ਹੱਥ ਸੀ ।

ਬੂੜੀਏ ਵਿਖੇ ਹੀ ਗੁਰਦੁਆਰੇ ਤੋਂ 1.5 ਕਿ. ਮੀ.(1ਮੀਲ) ਦੱਖਣ ਵੱਲ 'ਸੂਰਜਕੁੰਡ' ਨਾਮਕ ਹਿੰਦੂਆਂ ਦਾ ਪ੍ਰਸਿੱਧ ਤੀਰਥ ਹੈ। ਇਸ ਥਾਂ ਤੇ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਧਾਰੇ ਸਨ । ਗੁਰੂ ਜੀ ਧਰਮ ਪ੍ਰਚਾਰ ਦੀਆਂ ਆਪਣੀਆਂ ਯਾਤਰਾਵਾਂ ਦੌਰਾਨ ਪਟਨਾ ਸਾਹਿਬ ਤੋਂ ਆਉਂਦੇ ਇਥੇ ਠਹਿਰੇ ਸਨ ।

ਇਸ ਥਾਂ ਦੀ ਇਕ ਹੋਰ ਸਾਹਿਤਕ ਮਹਾਨਤਾ ਹੈ ਕਿ ਪ੍ਰਸਿੱਧ ਕਵੀ ਭਾਈ ਸੰਤੋਖ ਸਿੰਘ ਜੀ ਇਸੇ ਨਗਰ ਦੇ ਵਸਨੀਕ ਸਨ।

ਹ. ਪੁ.–ਮ. ਕੋ.; ਡਿ. ਸੈਂ. ਹੈਂ. ਬੁ.-ਅੰਬਾਲਾ

**ਬੇਅੰਤ ਸਿੰਘ** : ਪੰਜਾਬ ਦੇ ਇਸ ਸਾਬਕਾ ਮੁੱਖ ਮੰਤਰੀ ਅਤੇ ਪ੍ਰੌੜ ਸਿਆਸਤਦਾਨ ਦਾ ਜਨਮ 19 ਜਨਵਰੀ, 1922 ਨੂੰ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਬਿਲਾਸ ਪੁਰ ਵਿਖੇ ਸ੍ਰ. ਹਜ਼ੂਰਾ ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਸਾਹਿਬ ਕੌਰ ਸੀ। ਸ੍ਰ. ਹਜ਼ੂਰਾ ਸਿੰਘ ਫ਼ੌਜੀ ਅਫ਼ਸਰ ਸੀ। ਬੇਅੰਤ ਸਿੰਘ ਨੇ ਖੁਦ ਵੀ ਫ਼ੌਜ ਵਿਚ ਸੇਵਾ ਕੀਤੀ ਅਤੇ ਇਸ ਦੇ ਦੋਵੇਂ ਭਰਾ ਕਰਨਲ ਭਜਨ ਸਿੰਘ ਅਤੇ ਕੈਪਟਨ ਬਚਨ ਸਿੰਘ ਫ਼ੌਜ ਵਿਚ ਅਫ਼ਸਰ ਸਨ। ਬੇਅੰਤ ਸਿੰਘ ਨੇ ਬੀ.ਏ. ਦੀ ਡਿਗਰੀ ਫ਼ੋਰਮੈਨ ਕਾਲਜ, ਲਾਹੌਰ ਤੋਂ ਪ੍ਰਾਪਤ ਕੀਤੀ ਜੋ ਕਿ ਭਾਰਤ ਦਾ ਇਕ ਮੰਨਿਆ ਪ੍ਰਮੰਨਿਆ ਕਾਲਜ ਸੀ। ਬੀ.ਏ. ਤੋਂ ਬਾਅਦ ਇਸ ਨੇ ਵਕਾਲਤ ਵਿਚ ਦਾਖਲਾ ਲੈ ਲਿਆ ਪਰ ਸ. ਹਜ਼ੂਰਾ ਸਿੰਘ ਦੇ ਅਚਾਨਕ ਸਵਰਗਵਾਸ ਹੋ ਜਾਣ ਕਾਰਨ ਇਸ ਨੂੰ ਇਹ ਪੜ੍ਹਾਈ ਵਿਚਾਲੇ ਛੱਡਣੀ ਪਈ। ਸ. ਬੇਅੰਤ ਸਿੰਘ ਦਾ ਸਾਰਾ ਪਰਿਵਾਰ ਹੀ ਸਿਆਸਤ ਵਿਚ ਸਰਗਰਮ ਹੈ। ਇਸ ਦਾ ਵਿਆਹ ਸਰਦਾਰਨੀ



**ਸ. ਬੇਅੰਤ ਸਿੰਘ**

ਜਸਵੰਤ ਕੌਰ ਨਾਲ ਹੋਇਆ। ਇਸ ਦਾ ਵੱਡਾ ਲੜਕਾ ਤੇਜ ਪ੍ਰਕਾਸ਼ ਸਿੰਘ ਪੰਜਾਬ ਪ੍ਰਦੇਸ਼ ਕਾਂਗਰਸ ਦਾ ਉਪ-ਪ੍ਰਧਾਨ ਹੈ ਅਤੇ

ਜਲੰਧਰ ਛਾਉਣੀ ਤੋਂ ਕਾਂਗਰਸ ਪਾਰਟੀ ਦੇ ਪੰਜਾਬ ਵਿਧਾਨ ਸਭਾ ਦਾ ਵਿਧਾਇਕ ਹੈ। ਦੂਜਾ ਲੜਕਾ ਸੁਖਵੰਤ ਸਿੰਘ ਜ਼ਿਲ੍ਹਾ ਪ੍ਰੀਸ਼ਦ ਲੁਧਿਆਣਾ ਦਾ ਚੇਅਰਮੈਨ ਹੈ। ਵੱਡੀ ਲੜਕੀ ਮਨਜੀਤ ਕੌਰ ਇੰਗਲੈਂਡ ਵਿਚ ਰਹਿ ਰਹੀ ਹੈ ਅਤੇ ਛੋਟੀ ਲੜਕੀ ਗੁਰਕੰਵਲ ਕੌਰ ਪੰਜਾਬ ਪ੍ਰਦੇਸ਼ ਮਹਿਲਾ ਕਾਂਗਰਸ ਪਾਰਟੀ ਦੀ ਪ੍ਰਧਾਨ ਹੈ। ਬੇਅੰਤ ਸਿੰਘ ਦਾ ਪੋਤਰਾ ਗੁਰਕੀਰਤ ਸਿੰਘ ਪੰਜਾਬ ਯੂਥ ਕਾਂਗਰਸ ਪਾਰਟੀ ਦਾ ਉਪ-ਪ੍ਰਧਾਨ ਹੈ।

ਸ.ਬੇਅੰਤ ਸਿੰਘ ਨੇ ਬਚਪਨ ਤੋਂ ਹੀ ਸਮਾਜਕ ਅਤੇ ਰਾਜਨੀਤਕ ਸਰਗਰਮੀਆਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਸੀ। ਸਿਆਸਤ ਦੇ ਆਰੰਭ ਵਿਚ ਇਹ ਪਿੰਡ ਦਾ ਸਰਪੰਚ, ਬਲਾਕ ਸੰਮਤੀ ਦਾ ਚੈਅਰਮੈਨ, ਜ਼ਿਲ੍ਹਾ ਪ੍ਰੀਸ਼ਦ ਦਾ ਮੈਂਬਰ ਅਤੇ ਸੈਂਟਰਲ ਕੋਆਪ੍ਰੇਟਿਵ ਬੈਂਕ ਦਾ ਡਾਇਰੈਕਟਰ ਬਣਿਆ। ਫ਼ਿਰ ਇਹ ਕਾਂਗਰਸ, ਪਾਰਟੀ ਵਿਚ ਸ਼ਾਮਲ ਹੋ ਗਿਆ ਅਤੇ ਜ਼ਿਲ੍ਹਾ ਕਾਂਗਰਸ ਕਮੇਟੀ, ਲੁਧਿਆਣਾ (ਦਿਹਾਤੀ) ਦਾ ਪ੍ਰਧਾਨ, ਪੰਜਾਬ ਪ੍ਰਦੇਸ਼ ਕਾਂਗਰਸ ਦਾ ਜਨਰਲ ਸੱਕਤਰ, ਕਾਂਗਰਸ ਲੈਜਿਸਲੇਟਿਵ ਪਾਰਟੀ ਦਾ ਜਨਰਲ ਸੱਕਤਰ ਅਤੇ ਵਿਧਾਨ ਸਭਾ ਦੀਆਂ ਵੱਖ ਵੱਖ ਕਮੇਟੀਆਂ ਤੇ ਵਿਸ਼ੇਸ਼ ਤੌਰ ਤੇ ਐਸਟੀਮੇਟ ਕਮੇਟੀ ਦਾ ਚੇਅਰਮੈਨ ਬਣਿਆ।

ਸੰਨ 1969 ਵਿਚ ਬੇਅੰਤ ਸਿੰਘ ਪਹਿਲੀ ਵਾਰ ਪੰਜਾਬ ਵਿਧਾਨ ਸਭਾ ਦੇ ਪਾਇਲ ਹਲਕੇ ਤੋਂ ਆਜ਼ਾਦ ਉਮੀਦਵਾਰ ਦੇ ਤੌਰ ਤੇ ਮੈਂਬਰ ਚੁਣਿਆ ਗਿਆ। ਇਸ ਤੋਂ ਬਾਅਦ 1972 ਅਤੇ 1980 ਈ. ਵਿਚ ਇਹ ਪਾਇਲ ਹਲਕੇ ਤੋਂ ਕਾਂਗਰਸ ਪਾਰਟੀ ਦੇ ਉਮੀਦਵਾਰ ਵੱਜੋਂ ਵਿਧਾਇਕ ਚੁਣਿਆ ਗਿਆ। ਸੰਨ 1980 ਵਿਚ ਇਹ ਦਰਬਾਰਾ ਸਿੰਘ ਦੀ ਵਜ਼ਾਰਤ ਵਿਚ ਪਹਿਲਾਂ ਮਾਲ ਅਤੇ ਫ਼ਿਰ ਲੋਕ ਨਿਰਮਾਣ ਵਿਭਾਗ ਦਾ ਮੰਤਰੀ ਬਣਿਆ। ਸੰਨ 1992 ਵਿਚ ਬੇਅੰਤ ਸਿੰਘ ਨੇ ਜਲੰਧਰ ਛਾਉਣੀ ਹਲਕੇ ਤੋਂ ਕਾਂਗਰਸ ਦੇ ਉਮੀਦਵਾਰ ਦੇ ਤੌਰ ਤੇ ਚੋਣ ਲੜੀ ਅਤੇ ਜਿੱਤ ਪ੍ਰਾਪਤ ਕੀਤੀ। ਸੰਨ 1992 ਵਿਚ ਇਹ ਪੰਜਾਬ ਦਾ ਮੁੱਖ ਮੰਤਰੀ ਬਣਿਆ ਅਤੇ 1995 ਈ. ਵਿਚ ਆਪਣੇ ਅੰਤਿਮ ਸਮੇਂ ਤਕ ਇਸ ਅਹੁਦੇ ਉੱਤੇ ਟਿਕਿਆ ਰਿਹਾ।

ਸ. ਬੇਅੰਤ ਸਿੰਘ ਪੰਜਾਬ ਦਾ ਇਕ ਸ਼ਕਤੀਸ਼ਾਲੀ ਮੁੱਖ ਮੰਤਰੀ ਸੀ ਜਿਸ ਦਾ ਬੋਲਬਾਲਾ ਕੌਮੀ ਪੱਧਰ ਉੱਤੇ ਸੀ। ਅਤਿਵਾਦ ਨੂੰ ਦਬਾਉਣ ਦਾ ਸਿਹਰਾ ਵੀ ਇਸ ਨੂੰ ਜਾਂਦਾ ਹੈ।

ਇਸ ਨੇ ਮੁੱਖ ਮੰਤਰੀ ਹੁੰਦਿਆਂ ਇਕ ਸਮੇਂ ਵਿਚ ਦੋ ਲੜਾਈਆਂ ਲੜੀਆਂ ਜਿਨ੍ਹਾਂ ਵਿਚੋਂ ਇਕ ਅਤਿਵਾਦ ਦੇ ਖਿਲਾਫ ਸੀ ਅਤੇ ਦੂਜੀ ਪੰਜਾਬ ਦੇ ਵਿਕਾਸ ਦੀ ਗਤੀ ਨੂੰ ਮੁੜ ਲੀਹਾਂ ਤੇ ਲਿਆਉਣ ਦੇ ਨਾਲ ਪ੍ਰਬੰਧਕੀ ਵੀ ਚੁਸਤ ਦਰੁਸਤ ਕਰ ਕੇ ਪੰਜਾਬ ਦਾ ਵਿਕਾਸ ਕਰਨਾ ਸੀ। ਇਸ ਦੇ ਕਾਰਜ ਕਾਲ ਦੌਰਾਨ ਪੰਜਾਬ ਦੇ ਪਿੰਡਾਂ ਨੂੰ ਕਰੋੜਾਂ ਰੁਪਏ ਦੀਆਂ ਗਰਾਂਟਾਂ ਦੇ ਕੇ ਵਿਕਾਸ ਕੀਤਾ ਗਿਆ। ਤਕਨੀਕੀ ਸਿੱਖਿਆ ਦੀ ਲੋੜ ਨੂੰ ਮਹਿਸੂਸ ਕਰਦਿਆਂ ਪੰਜਾਬ ਵਿਚ ਥਾਂ ਥਾਂ ਆਈ.ਟੀ.ਆਈਜ਼, ਪੋਲੀਟੈਕਨੀਕਲ ਕਾਲਜਾਂ ਦੀ ਸਥਾਪਨਾ ਕੀਤੀ ਤਾਂ ਜੋ ਪੰਜਾਬ ਦੇ ਲੋਕ ਤਕਨੀਕੀ ਸਿੱਖਿਆ ਲੈ ਕੇ ਆਧੁਨਿਕ ਤਕਨਾ ਲੋਜੀ ਦੇ ਜ਼ਮਾਨੇ ਵਿਚ ਦੁਨੀਆ ਦੇ ਬਰਾਬਰ ਆਪਣਾ ਯੋਗਦਾਨ ਪਾ ਸਕਣ।

ਸ. ਬੇਅੰਤ ਸਿੰਘ ਨੂੰ ਇਹ ਵੀ ਮਾਣ ਪ੍ਰਾਪਤ ਹੈ ਕਿ 1986 ਤੋਂ 1995 ਈ. ਤਕ ਉਸ ਵੇਲੇ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦਾ ਪ੍ਰਧਾਨ ਰਿਹਾ ਜਦੋਂ ਕਾਂਗਰਸ ਦੀ ਵਾਗਡੋਰ ਸੰਭਾਲਣ ਨੂੰ ਕੋਈ ਤਿਆਰ ਨਹੀਂ ਸੀ।

31 ਅਗਸਤ, 1995 ਨੂੰ ਪੰਜਾਬ ਸਿਵਲ ਸੱਕਤਰੇਤ, ਚੰਡੀਗੜ੍ਹ ਵਿਖੇ, ਅਤਿਵਾਦੀਆਂ ਵੱਲੋਂ ਕੀਤੇ ਇਕ ਬੰਬ ਧਮਾਕੇ ਵਿਚ ਇਸ ਦੀ ਮੌਤ ਹੋ ਗਈ।

- ਸ. ਉਜਾਗਰ ਸਿੰਘ

**ਬੇਣੀ** : ਇਹ ਲਾਹੌਰ ਜ਼ਿਲ੍ਹੇ (ਪਾਕਿਸਤਾਨ) ਦੇ ਚੂਹਣੀਆਂ ਪਿੰਡ ਦਾ ਵਸਨੀਕ ਇਕ ਪੰਡਿਤ ਸੀ ਜੋ ਦਿਗਵਿਜਯ ਕਰਦਾ ਫਿਰਦਾ ਸੀ । ਜਦੋਂ ਇਹ ਗੋਇੰਦਵਾਲ ਸਾਹਿਬ ਆਇਆ ਤਾਂ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰ ਕੇ ਇਹ ਆਪਣਾ ਵਿਦਿਆ ਹੰਕਾਰ ਛਡ ਕੇ ਗੁਰੂ ਜੀ ਦਾ ਸਿੱਖ ਬਣ ਗਿਆ । ਬਾਅਦ ਵਿਚ ਇਹ ਇਕ ਚੰਗਾ ਪ੍ਰਚਾਰਕ ਸਿੱਧ ਹੋਇਆ । ਗੁਰੂ ਜੀ ਨੇ ਇਸ ਨੂੰ ਮੰਜੀ ਬਖ਼ਸ਼ੀ । ਕਈ ਇਤਿਹਾਸਕਾਰਾਂ ਨੇ ਇਸ ਦਾ ਨਾਂ ਬੇਣੀ ਮਾਧੋ ਵੀ ਲਿਖਿਆ ਹੈ । ਇਸ ਦੇ ਬੰਸ ਵਿਚੋਂ ਹਰਿਦਿਆਲ ਇਕ ਉੱਘਾ ਕਵੀ ਹੋਇਆ ਹੈ ਜਿਸ ਨੇ ਸਾਰਕੁਤਾਵਲੀ ਅਤੇ ਵੈਰਾਗਸ਼ਤਕ ਦਾ ਉਲਥਾ ਕੀਤਾ ਹੈ ।

ਹ. ਪੂ.–ਮ. ਕੋ.:886

**ਬੇਣੀ (ਭਗਤ)** : ਇਸ ਭਗਤ ਦਾ ਜਨਮ 14 ਵੀਂ ਸਦੀ ਵਿਚ ਹੋਇਆ। ਇਸ ਦੀ ਕਥਾ ਭਾਈ ਗੁਰਦਾਸ ਜੀ ਨੇ ਦੱਸਵੀਂ ਵਾਰ ਵਿਚ ਲਿਖੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦੇ ਤਿੰਨ ਹੀ ਸ਼ਬਦ ਹਨ ਜਿਨ੍ਹਾਂ ਤੋਂ ਇਲਾਵਾ ਇਕ ਹੋਰ ਸੰਗ੍ਰਹਿ ਵਿਚ ਸੱਤ ਸ਼ਬਦ ਹੋਰ ਮਿਲਦੇ ਹਨ । ਇਸ ਦੇ ਸ਼ਬਦਾਂ ਵਿਚ ਕਠਿਨ ਅਲੰਕਾਰਾਂ ਦਾ ਪ੍ਰਯੋਗ ਕੀਤਾ ਗਿਆ ਹੈ ਪਰ ਕਵਿਤਾ ਦੀ ਦ੍ਰਿਸ਼ਟੀ ਤੋਂ ਇਹ ਸ਼ਬਦ ਉੱਚਪਾਏ ਦੇ ਹਨ । ਇਸ ਨੇ ਆਪਣੇ ਇਕ ਪਦੇ ਵਿਚ ਜੋਗੀਆਂ ਦੀ ਸਾਧਨਾ ਬਾਰੇ ਵਰਣਨ ਕੀਤਾ ਹੈ । ਦੂਜੇ ਪਦੇ ਵਿਚ ਬ੍ਰਾਹਮਣਾਂ ਦੇ ਪਾਖੰਡ ਦਾ ਵਰਣਨ ਕੀਤਾ ਹੈ । ਭਗਤ ਬੇਣੀ ਨੇ ਕਿਹਾ ਹੈ ਕਿ ਪ੍ਰਭੂ ਦੇ ਨਾਂ ਦਾ ਸਦਾ ਧਿਆਨ ਰੱਖਣਾ ਚਾਹੀਦਾ ਹੈ ਅਤੇ ਉਸ ਨੂੰ ਕਦੀ ਵੀ ਭੁਲਾਉਣਾ ਨਹੀਂ ਚਾਹੀਦਾ ਜੋ ਕਿ ਇਸ ਪਦੇ ਤੋਂ ਸਪਸ਼ਟ ਹੈ:-

ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥

ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁਨਾਗਾ॥

ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ॥

ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ॥

ਹ. ਪੂ.–ਮ. ਕੋ.: 886; ਭਗਤੀ ਕਾਵਿ: 198

**ਬੇਦਾਰ, ਕਿਰਪਾਲ ਸਿੰਘ** : ਉਰਦੂ ਮੁਸ਼ਾਇਰਿਆਂ ਦੀ ਸ਼ੋਭਾ ਵਧਾਉਣ ਵਾਲੇ ਇਸ ਪ੍ਰਸਿੱਧ ਉਰਦੂ ਸ਼ਾਇਰ ਦਾ ਜਨਮ ਜ਼ਿਲ੍ਹਾ ਸ਼ੇਖ਼ੂਪੁਰਾ (ਪਾਕਿਸਤਾਨ) ਦੇ ਪਿੰਡ ਖਿੰਗਰਾਂ ਵਾਲਾ ਵਿਖੇ ਹੋਇਆ । ਮੁੱਢਲੀ ਵਿਦਿਆ ਇਸ ਨੇ ਮਹਿਰਾਮ ਵਾਲਾ ਅਤੇ ਸ਼ਰਕਪੁਰਾ ਵਿਖੇ ਪ੍ਰਾਪਤ ਕੀਤੀ ਅਤੇ ਦਿਆਲ ਸਿੰਘ ਕਾਲਜ਼ ਲਾਹੌਰ ਤੋਂ ਫ਼ਾਰਸੀ ਦੀ ਐਮ.ਏ.ਪਾਸ ਕੀਤੀ । ਇਸ ਉਪਰੰਤ ਇਹ ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਚ 1940 ਤੋਂ 1947 ਈ. ਤਕ ਫ਼ਾਰਸੀ ਦਾ ਪ੍ਰੋਫੈਸਰ ਲਗਾ ਰਿਹਾ । ਸੰਨ 1947 ਵਿਚ

ਦੇਸ਼ ਦੀ ਵੰਡ ਉਪਰੰਤ ਇਹ ਭਾਰਤ ਆ ਵਸਿਆ ਅਤੇ 1950 ਈ. ਵਿਚ ਪੈਪਸੂ ਸਰਕਾਰ ਨੇ ਇਸ ਨੂੰ ਡਿਪਟੀ ਕਸਟੋਡੀਅਨ ਨਿਯੁਕਤ ਕੀਤਾ । ਕੁਝ ਚਿਰ ਬਾਅਦ ਇਹ ਬੀਮਾਰ ਹੋ ਗਿਆ ਅਤੇ ਪੰਜ ਸਾਲ ਬਾਅਦ 1957 ਤੋਂ 1960 ਈ. ਤਕ ਮਲੇਰਕੋਟਲਾ ਦੇ ਐਗਜ਼ੈਕਟਿਵ ਅਫ਼ਸਰ ਵੱਜੋਂ ਸੇਵਾ ਕਰਦਾ ਰਿਹਾ। ਇਸ ਉਪਰੰਤ 1962 ਤੋਂ 1965 ਈ. ਤਕ ਇਹ ਜ਼ਿਲ੍ਹਾ ਪ੍ਰੀਸ਼ਦ, ਪਟਿਆਲਾ ਦੇ ਸਕੱਤਰ ਦੇ ਅਹੁਦੇ ਤੇ ਰਿਹਾ । ਸੰਨ 1967 ਵਿਚ ਇਸ ਨੇ ਪੰਜਾਬੀ ਯੂਨੀਵਰਸਿਟੀ ਦੇ ਫ਼ਾਰਸੀ ਵਿਭਾਗ ਵਿਚ ਲੈਕਚਰਾਰ ਵੱਜੋਂ ਸੇਵਾ ਕੀਤੀ ।

ਇਹ ਉਰਦੂ-ਸ਼ਾਇਰੀ ਦੇ ਖੇਤਰ ਵਿਚ ਉੱਘਾ ਸ਼ਾਇਰ ਮੰਨਿਆ ਜਾਂਦਾ ਸੀ । ਇਹ ਸਮਸ਼ਲ-ਉਲਾਮਾ ਮੌਲਾਨਾ ਤਾਜਵਰ ਨਜੀਬਾਬਾਦੀ ਦਾ ਸ਼ਾਗਿਰਦ ਸੀ । ਇਸ ਦੀਆਂ ਬਹੁਤ ਸਾਰੀਆਂ ਰਚਨਾਵਾਂ ਉਰਦੂ ਦੇ ਪ੍ਰਸਿੱਧ ਰਸਾਲਿਆਂ ਵਿਚ ਛਪ ਚੁਕੀਆਂ ਹਨ। ਇਸ ਨੂੰ ਰੁਬਾਈ, ਗ਼ਜ਼ਲ ਤੇ ਨਜ਼ਮ ਲਿਖਣ ਵਿਚ ਵਿਸ਼ੇਸ਼ ਮੁਹਾਰਤ ਹਾਸਲ ਸੀ । ਉਰਦੂ ਸਾਹਿਤ ਦੀ ਦੁਨੀਆ ਵਿਚ ਉੱਘੇ ਸ਼ਾਇਰਾਂ ਅਤੇ ਆਲੋਚਕਾਂ ਨੇ ਵੀ ਇਸ ਦੀ ਕਵਿਤਾ ਦੀ ਬਹੁਤ ਪ੍ਰਸੰਸਾ ਕੀਤੀ । ਸੰਨ 1965 ਵਿਚ ਇਸ ਦੀ ਉੱਘੀ ਦੇਣ ਸਦਕਾ ਭਾਸ਼ਾ ਵਿਭਾਗ, ਪੰਜਾਬ ਨੇ ਇਸ ਨੂੰ ਸ੍ਰੋਮਣੀ ਉਰਦੂ ਸਾਹਿਤਕਾਰ ਵੱਜੋਂ ਸਨਮਾਨਿਆ ।

18 ਅਗਸਤ, 1970 ਨੂੰ ਇਸ ਦਾ ਦੇਹਾਂਤ ਹੋ ਗਿਆ।

**ਬੇਦੀ, ਖੇਮ ਸਿੰਘ** : ਗੁਰੂ ਨਾਨਕ ਦੇਵ ਜੀ ਦੇ ਪਰਿਵਾਰ ਨਾਲ ਸਬੰਧਤ ਰਾਵਲਪਿੰਡੀ ਜ਼ਿਲ੍ਹੇ ਦੇ ਉੱਘੇ ਬੇਦੀ ਪਰਿਵਾਰ ਵਿਚ, ਖੇਮ ਸਿੰਘ ਦਾ ਨਾਂ ਕਾਫ਼ੀ ਪ੍ਰਸਿੱਧ ਹੈ। ਇਸ ਦੇ ਪਿਤਾ ਅਤਰ ਸਿੰਘ ਨੂੰ, ਉਸ ਦੇ ਚਾਚਾ ਬਾਵਾ ਬਿਕਰਮ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਦੇ ਰਾਜ ਦੌਰਾਨ ਮਾਰ ਦਿੱਤਾ ਸੀ । ਲੜਾਈ ਉਪਰੰਤ ਉਸ ਨੇ ਇਨ੍ਹਾਂ ਦੀ ਜਾਗੀਰ ਉੱਪਰ ਕਬਜ਼ਾ ਕਰ ਲਿਆ । ਸੰਨ 1849 ਵਿਚ ਬਗ਼ਾਵਤ ਸਮੇਂ ਖੇਮ ਸਿੰਘ ਅਤੇ ਇਸ ਦਾ ਭਰਾ ਸੰਪੂਰਨ ਸਿੰਘ ਦਰਬਾਰ ਪ੍ਰਤੀ ਵਫ਼ਾਦਾਰ ਰਹੇ ਪਰ ਬਿਕਰਮ ਸਿੰਘ ਬਾਗ਼ੀਆਂ ਨਾਲ ਜਾ ਰਲਿਆ ।

ਸੰਨ 1857 ਵਿਚ ਨੌਜਵਾਨ ਖੇਮ ਸਿੰਘ ਨੇ ਮਿੰਟਗੁਮਰੀ ਜ਼ਿਲ੍ਹੇ ਵਿਚ ਸਰਕਾਰ ਲਈ ਬਹੁਤ ਕੰਮ ਕੀਤਾ । ਇਸ ਨੇ ਖ਼ਜ਼ਾਨੇ ਦੀ ਦੇਖਭਾਲ ਕੀਤੀ, ਕਾਫ਼ੀ ਸੈਨਾ ਇਕੱਤਰ ਕੀਤੀ ਅਤੇ ਜੇਲ੍ਹ ਦੀ ਵੀ ਦੇਖਭਾਲ ਖ਼ੁਦ ਕੀਤੀ । ਇਸ ਨੇ ਬਾਗ਼ੀ ਕਬੀਲਿਆਂ ਨੂੰ ਦਬਾਉਣ ਵਿਚ ਵੀ ਸਰਕਾਰ ਦੀ ਸਹਾਇਤਾ ਕੀਤੀ । ਇਸ ਸਭ ਬਦਲੇ ਇਸ ਨੂੰ ਖਿਲਅਤ ਅਤੇ ਹੋਰ ਇਨਾਮ ਪ੍ਰਾਪਤ ਹੋਏ ।

ਸਮਾਂ ਪੈਣ ਨਾਲ ਜਦ ਖੇਮ ਸਿੰਘ ਕਾਫ਼ੀ ਵੱਡਾ ਹੋ ਗਿਆ ਤਾਂ ਇਹ ਸਿੱਖਾਂ ਵਿਚ ਇਕ ਉੱਘੇ ਧਾਰਮਿਕ ਆਗੂ ਵੱਜੋਂ ਵੀ ਪ੍ਰਸਿੱਧ ਹੋਇਆ । ਇਸ ਨੇ ਆਪਣੀ ਪ੍ਰਸਿੱਧੀ ਸਰਕਾਰ ਉੱਤੇ ਰੋਅਬ ਕਾਇਮ ਰੱਖਣ ਲਈ ਵਰਤੀ । ਇਸ ਨੇ ਇਸਤਰੀ-ਸਿੱਖਿਆ ਤੇ ਬਹੁਤ ਜ਼ੋਰ ਦਿੱਤਾ ਅਤੇ ਕਈ ਨਵੇਂ ਸਕੂਲ ਵੀ ਸਥਾਪਤ ਕੀਤੇ। ਪੰਜਾਬ ਅਤੇ ਪਿਸ਼ਾਵਰ ਦੇ ਇਲਾਕੇ ਵਿਚ ਲੋਦੇ ਲਗਾਉਣ ਦਾ ਕੰਮ ਵੀ ਖੇਮ ਸਿੰਘ ਨੇ ਹੀ ਅਰੰਭਿਆ । ਸੰਨ 1878-79 ਵਿਚ ਇਸ ਨੇ ਪੰਜਾਬ ਫ਼ਰੰਟੀਅਰ ਫ਼ੋਰਸ ਲਈ 1500 ਸਿੱਖ ਭਰਤੀ ਕੀਤੇ ਅਤੇ ਮਿੰਟਗੁਮਰੀ ਜ਼ਿਲ੍ਹੇ ਵਿਚ ਕਿਸਾਨਾਂ ਨੂੰ ਬੰਜਰ ਇਲਾਕਿਆਂ ਵਿਚ ਖੇਤੀ ਕਰਨ ਲਈ ਪ੍ਰੇਰਿਆ ਅਤੇ ਸਿੰਜਾਈ ਲਈ ਪਾਣੀ ਦਾ ਪ੍ਰਬੰਧ ਕਰਵਾਇਆ । ਸੰਨ 1879 ਵਿਚ ਹੀ ਇਸ ਨੂੰ 'ਆਰਡਰ ਆਫ਼ ਇੰਡੀਅਨ ਐਮਪਾਇਰ' ਵਿਚ ਸਾਂਝੇਦਾਰੀ ਲਈ ਚੁਣਿਆ ਗਿਆ । ਇਸ ਦੇ ਨਾਲ ਹੀ ਜਲੰਧਰ ਅਤੇ ਬਸ਼ੀਰਪੁਰ ਵਿਖੇ ਜਾਗੀਰ ਦਿੱਤੀ ਗਈ। ਸੰਨ 1877 ਵਿਚ ਇਹ ਮਿੰਟਗੁਮਰੀ ਦਾ ਮੈਜਿਸਟ੍ਰੇਟ ਵੀ ਨਿਯੁਕਤ ਹੋਇਆ। ਸੰਨ 1878 ਵਿਚ ਆਨਰੇਰੀ ਮੁਨਸਿਫ਼ ਬਣਿਆ ਅਤੇ 1898 ਵਿਚ ਇੰਡੀਅਨ ਐਮਪਾਇਰ ਦਾ 'ਨਾਈਟ ਕਮਾਂਡਰ' (Knight Commander) ਬਣਾਇਆ ਗਿਆ । ਇਕ ਸਫ਼ਲ ਅਤੇ ਸ਼ਲਾਘਾਯੋਗ ਜੀਵਨ ਬਤੀਤ ਕਰ ਕੇ ਇਹ 1904 ਈ. ਵਿਚ ਸਵਰਗਵਾਸ ਹੋ ਗਿਆ।

ਹ. ਪੁ.–ਚੀ. ਫ਼ੈ. ਨੋ. ਪੰ.:275

**ਬੇਦੀ, ਗੁਰਬਖ਼ਸ਼ ਸਿੰਘ** : ਇਹ ਰਾਵਲਪਿੰਡੀ (ਪਾਕਿਸਤਾਨ) ਦੇ ਪ੍ਰਸਿੱਧ ਬੇਦੀ ਪਰਿਵਾਰ ਦਾ ਇਕ ਉੱਘਾ ਸਰਦਾਰ ਹੋਇਆ ਹੈ ਜਿਹੜਾ ਬੇਦੀ ਖੇਮ ਸਿੰਘ ਦਾ ਪੁੱਤਰ ਸੀ ਅਤੇ ਜੇਠਾ ਹੋਣ ਕਾਰਨ ਆਪਣੇ ਪਿਤਾ ਦੀ ਮੌਤ ਉਪਰੰਤ ਗੱਦੀ ਉੱਤੇ ਬੈਠਿਆ । ਇਸ ਨੂੰ ਇਸ ਦੇ ਪਿਤਾ ਦੀ ਥਾਂ ਪ੍ਰਾਂਤਕ ਦਰਬਾਰੀ ਵੀ ਬਣਾਇਆ ਗਿਆ । ਇਸ ਨੂੰ ਆਪਣੇ ਪਿਤਾ ਦੀ ਸਾਰੀ ਜਾਗੀਰ ਵੀ ਮਿਲੀ ਪਰ ਜ਼ਮੀਨ ਜਾਇਦਾਦ ਇਸ ਦੇ ਸਾਰੇ ਭਰਾਵਾਂ ਸਮੇਤ ਛੇ ਹਿੱਸਿਆਂ ਵਿਚ ਵੰਡੀ ਗਈ। ਇਸ ਦੇ ਪਿਤਾ ਸਰ ਖੇਮ ਸਿੰਘ ਦੀ ਵਸੀਅਤ ਮੁਤਾਬਕ ਇਹ ਵੰਡ ਕੀਤੀ ਗਈ ਸੀ ।

ਸੰਨ 1911 ਵਿਚ ਉੱਤਰ-ਪੱਛਮੀ ਸਰਹੱਦੀ ਪ੍ਰਾਂਤ ਵਿਚ ਕੀਤੇ ਕੰਮ ਸਦਕਾ ਇਸ ਨੂੰ ਸੀ.ਆਈ.ਈ. ਦਾ ਖ਼ਿਤਾਬ ਮਿਲਿਆ ਅਤੇ 1916 ਈ. ਵਿਚ ਮਹਾਯੁੱਧ ਵਿਚ ਸ਼ਲਾਘਾਯੋਗ ਕੰਮ ਕਰਨ ਕਰ ਕੇ 'ਨਾਈਟ' (Knight) ਦਾ ਖ਼ਿਤਾਬ ਦਿੱਤਾ ਗਿਆ । ਇਸ ਨੂੰ ਮਿੰਟਗੁਮਰੀ ਜ਼ਿਲ੍ਹੇ ਵਿਚ ਕੁਝ ਜ਼ਮੀਨ ਅਤੇ 1935 ਈ. ਵਿਚ ਸਿਲਵਰ ਜੁਬਲੀ ਮੈਡਲ ਵੀ ਇਸ ਦੀਆਂ ਸੇਵਵਾਂ ਸਦਕਾ ਮਿਲਿਆ । ਸੰਨ 1894 ਤੋਂ ਇਹ ਲਗਾਤਾਰ ਆਨਰੇਰੀ ਮੈਜਿਸਟ੍ਰੇਟ ਅਤੇ ਸਿਵਲ ਜੱਜ ਰਿਹਾ । ਇਹ ਕਈ ਵਰ੍ਹੇ ਤੀਕ ਪੰਜਾਬ ਦੀ ਚੀਫ਼ਜ਼ ਐਸੋਸੀਏਸ਼ਨ ਦਾ ਚੇਅਰਮੈਨ ਵੀ ਰਿਹਾ । ਇਹ ਕੋਹਾਟ ਤਹਿਸੀਲ ਵਿਚ ਕੱਲਰ ਵਿਖੇ ਰਹਿੰਦਾ ਸੀ ਅਤੇ ਉਸ ਇਲਾਕੇ ਦੇ ਸਿੱਖਾਂ ਵਿਚ ਧਾਰਮਿਕ ਆਗੂ ਵੱਜੋਂ ਬਹੁਤ ਪ੍ਰਸਿੱਧ ਸੀ।

ਹ. ਪੁ.–ਚੀ. ਫੈ. ਨੋ. ਪੰ. :275

**ਬੇਦੀ, ਬਿਸ਼ਨ ਸਿੰਘ** : ਪਦਮ ਬਿਸ਼ਨ ਸਿੰਘ ਬੇਦੀ ਦੁਨੀਆ ਭਰ ਵਿਚ ਮਸ਼ਹੂਰ ਇਕ ਕ੍ਰਿਕਟ ਖਿਡਾਰੀ ਹੈ । ਦਸੰਬਰ, 1966 ਤੋਂ ਜਨਵਰੀ, 1979 ਤਕ ਇਹ 64 ਟੈਸਟ ਮੈਚਾਂ ਵਿਚ ਖੇਡ ਕੇ 259 ਵਿਕਟਾਂ ਲੈ ਚੁੱਕਾ ਸੀ ਤੇ ਇਸ ਤਰ੍ਹਾਂ ਇਸ ਨੇ ਭਾਰਤੀ ਮਹਾਂਦੀਪ ਵਿਚੋਂ ਸਭ ਤੋਂ ਵੱਧ ਟੈਸਟ ਮੈਚ ਖੇਡਣ ਅਤੇ ਸਭ ਤੋਂ ਵੱਧ ਵਿਕਟਾਂ ਲੈਣ ਦਾ ਰਿਕਾਰਡ ਕਾਇਮ ਕਰ ਦਿੱਤਾ ਸੀ। ਇਸ ਨੇ 22 ਟੈਸਟ ਮੈਚਾਂ ਵਿਚ ਭਾਰਤੀ ਟੀਮਾਂ ਦੀ ਕਪਤਾਨੀ ਕੀਤੀ ।

ਬਿਸ਼ਨ ਸਿੰਘ ਬੇਦੀ ਦਾ ਜਨਮ 29 ਸਤੰਬਰ, 1946 ਨੂੰ ਅੰਮ੍ਰਿਤਸਰ ਵਿਖੇ ਹੋਇਆ । ਇਸ ਦਾ ਪਿਤਾ ਖੇਡਾਂ ਵਿਚ ਡੂੰਘੀ ਦਿਲਚਸਪੀ ਰੱਖਣ ਵਾਲਾ ਵਿਅਕਤੀ ਸੀ । ਬੇਦੀ ਸ਼ੁਰੂ ਸ਼ੁਰੂ ਵਿਚ ਫੁੱਟਬਾਲ ਦੀ ਖੇਡ ਵੱਲ ਰੁਚਿਤ ਹੋਇਆ ਪਰ ਛੇਤੀ ਹੀ

ਪਿੱਛੋਂ ਗੁਰਲਾਲ ਸਿਘ ਦੀ ਪ੍ਰੇਰਨਾ ਨਾਲ ਕ੍ਰਿਕਟ ਵਾਲੇ ਪਾਸੇ ਆ ਗਿਆ। ਪ੍ਰੋ. ਗਿਆਨ ਪ੍ਰਕਾਸ਼ ਨੇ ਵੀ ਇਸ ਨੂੰ ਕ੍ਰਿਕਟਰ ਬਣਨ ਦੀ ਰਾਇ ਦਿੱਤੀ । ਉਦੋਂ ਇਹ ਸਿਰਫ਼ 15 ਸਾਲਾਂ ਦਾ ਹੀ ਸੀ ਜਦੋਂ ਰਣਜੀ ਟਰਾਫ਼ੀ ਦਾ ਪਹਿਲਾ ਮੈਚ ਖੇਡਿਆ ਤੇ ਫਿਰ ਇਸ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ । ਰੇਡੀਓ, ਦੂਰਦਰਸ਼ਨ ਅਤੇ ਅਖ਼ਬਾਰਾਂ/ਰਸਾਲਿਆਂ ਵਿਚ ਬੇਦੀ ਦੇ ਨਾਂ ਦੇ ਡੰਕੇ ਵੱਜਣ ਲੱਗੇ।

ਦਸੰਬਰ , 1966 ਵਿਚ ਦਿੱਲੀ ਵਿਖੇ ਵੈਸਟ ਇੰਡੀਜ਼ ਅਤੇ ਪ੍ਰਧਾਨ ਮੰਤਰੀ ਦੀ ਟੀਮ ਵਿਚਕਾਰ ਮੈਚ ਚੱਲ ਰਿਹਾ ਸੀ । ਇਥੇ ਬੇਦੀ ਨੇ ਪ੍ਰਧਾਨ ਮੰਤਰੀ ਦੀ ਟੀਮ ਵੱਲੋਂ ਗੇਂਦਬਾਜ਼ੀ ਕਰਦਿਆਂ 30 ਦੌੜਾਂ ਦੇ ਕੇ 6 ਵਿਕਟਾਂ ਲਈਆਂ ਅਤੇ ਭਾਰਤੀ ਕ੍ਰਿਕਟ ਟੀਮ ਦੇ ਚੋਣਕਾਰਾਂ ਦੱਤਾ ਰੇਅ ਅਤੇ ਐਮ. ਕੇ. ਮੰਤਰੀ ਦੀ ਨਜ਼ਰੀਂ ਚੜ੍ਹ ਗਿਆ । ਉਨ੍ਹਾਂ ਨੇ ਇਸ ਨੂੰ ਭਾਰਤੀ ਕ੍ਰਿਕਟ ਟੀਮ ਵੱਲੋਂ ਕਲਕੱਤੇ ਵਿਖੇ ਖੇਡੇ ਜਾਣ ਵਾਲੇ ਟੈਸਟ ਮੈਚ ਲਈ ਚੁਣ ਕੇ ਭੇਜ ਦਿੱਤਾ। ਉਦੋਂ ਭਾਰਤੀ ਕ੍ਰਿਕਟ ਟੀਮ ਦੀ ਕਪਤਾਨੀ ਨਵਾਬ ਪਟੌਦੀ ਕੋਲ ਸੀ । ਇਸ ਟੈਸਟ ਮੈਚ ਵਿਚ ਬੇਦੀ ਨੇ ਅਜਿਹੀ ਗੇਂਦਬਾਜ਼ੀ ਕੀਤੀ ਕਿ ਸਭ ਦੰਗ ਰਹਿ ਗਏ । ਕਲਕੱਤੇ ਦੇ ਇਸ ਟੈਸਟ ਮੈਚ ਤੋਂ ਬਾਅਦ ਬੇਦੀ ਭਾਰਤੀ ਕ੍ਰਿਕਟ ਟੀਮ ਦਾ ਇਕ ਅਨਿਖੜ ਅੰਗ ਬਣ ਗਿਆ ਤੇ ਦੇਸ ਪ੍ਰਦੇਸ ਵਿਚ ਹਰ ਜਗ੍ਹਾ ਆਪਣੀ 'ਫਿਰਕੀ' ਗੇਂਦਬਾਜ਼ੀ ਦੇ ਜੌਹਰ ਵਿਖਾਉਣ ਲੱਗਾ ।

ਥੋੜ੍ਹੇ ਹੀ ਸਮੇਂ ਵਿਚ ਬੇਦੀ ਨੂੰ ਇੰਨੀ ਪ੍ਰਸਿੱਧਤਾ ਮਿਲੀ ਕਿ ਆਸਟ੍ਰੇਲੀਆ ਵਿਚ ਔਰਤਾਂ ਦੇ ਇਕ ਸੰਸਾਰ ਪ੍ਰਸਿੱਧ ਰਸਾਲੇ ਨੇ ਬੇਦੀ ਨਾਲ ਇੰਟਰਵਿਊ ਕੀਤੀ । ਉਸ ਰਸਾਲੇ ਵੱਲੋਂ ਬੇਦੀ ਤੋਂ ਪਹਿਲਾਂ ਅਜਿਹੀ ਇੰਟਰਵਿਊ ਸਿਰਫ਼ ਐਲਿਜ਼ਬੈਥ ਟੇਲਰ, ਜੈਕੀ ਉਨਾਸਿਸ ਤੇ ਸੋਨੀਆ ਮੈਕਮਾਹਣੋ ਨਾਲ ਹੀ ਕੀਤੀ ਗਈ ਸੀ ।

ਸੰਨ 1966 ਤੋਂ ਸ਼ੁਰੂ ਹੋ ਕੇ ਪੂਰੇ ਬਾਰ੍ਹਾਂ ਵਰ੍ਹੇ ਬਿਸ਼ਨ ਸਿੰਘ ਬੇਦੀ ਤੋਂ ਬਗ਼ੈਰ ਭਾਰਤੀ ਕ੍ਰਿਕਟ ਟੀਮ ਦਾ ਸੰਕਲਪ ਹੀ ਨਹੀਂ ਕੀਤਾ ਜਾ ਸਕਿਆ । ਬੇਦੀ ਦੀ ਖੇਡ ਵੇਖਣ ਲਈ ਦਰਸ਼ਕ ਦੂਰੋਂ ਦੂਰੋਂ ਹੁੰਮ-ਹੁਮਾ ਕੇ ਪਹੁੰਚਦੇ ਸਨ।

ਬੇਦੀ ਦੀ ਸ਼ਾਦੀ ਆਸਟ੍ਰੇਲੀਆ ਦੀ ਵਸਨੀਕ ਗਲੈਨਿਥ ਨਾਲ ਹੋਈ । ਉਹ ਪਹਿਲਾਂ ਬੇਦੀ ਦੀ ਪ੍ਰੇਮਿਕਾ ਸੀ ਤੇ ਫ਼ਿਰ ਪਤਨੀ ਬਣੀ। ਵਿਆਹ ਤੋਂ ਪਹਿਲਾਂ ਗਲੈਨਿਥ ਨੇ ਅੰਮ੍ਰਿਤ ਛਕਿਆ, ਸਿੰਘਣੀ ਸਜੀ ਤੇ ਉਪਰੰਤ ਆਨੰਦ ਕਾਰਜ ਦੀ ਰਸਮ ਹੋਈ । ਇਸ ਜੋੜੀ ਦੇ ਘਰ ਇਕ ਬੱਚਾ ਪੈਦਾ ਹੋਇਆ ਜਿਸ ਦਾ ਨਾਂ ਗੈਬੀ ਬੇਦੀ ਰੱਖਿਆ ਗਿਆ ਪਰ ਛੇਤੀ ਹੀ ਪਿੱਛੋਂ ਗਲੈਨਿਥ ਬੇਦੀ ਨੂੰ ਤਲਾਕ ਦੇ ਕੇ ਆਪਣੇ ਮੁਲਕ ਵਾਪਸ ਚਲੀ ਗਈ ।

ਕ੍ਰਿਕਟ ਦੀ ਖੇਡ ਬੇਦੀ ਲਈ ਖੇਡ ਵੀ ਬਣੀ, ਮਨੋਰੰਜਨ ਵੀ ਬਣੀ ਤੇ ਕਿੱਤਾ ਵੀ । ਇਹ ਸਾਲਾਂ ਬੱਧੀ ਇੰਗਲੈਂਡ ਦੀ ਨਾਰਥੰਪਟਨ ਕਾਉਂਟੀ ਲਈ ਠੇਕੇ ਤੇ ਕ੍ਰਿਕਟ ਸੀਜ਼ਨ ਖੇਡਦਾ ਰਿਹਾ।

ਬੇਦੀ ਦੀ ਪ੍ਰਸਿੱਧਤਾ ਖੱਬੇ ਹੱਥ ਨਾਲ ਗੇਂਦਬਾਜ਼ੀ ਕਰਨ ਕਰ ਕੇ ਵੀ ਹੋਈ । ਇਸ ਨੇ ਖੱਬੇ ਹੱਥ ਦੀ ਗੇਂਦਬਾਜ਼ੀ ਨਾਲ ਕਹਿੰਦੇ ਕਹਾਉਂਦੇ ਖਿਡਾਰੀਆਂ ਨੂੰ ਚਿੱਤ ਕੀਤਾ ।

ਚਿਹਰੇ ਉੱਤੇ ਮਾਸੂਮੀਅਤ ਤੇ ਨਿਰਛਲਤਾ ਦੇ ਭਾਵ, ਰਤਾ ਕੁ ਵਜ਼ਨਕਾਰ ਪਰ ਦਰਮਿਆਨੇ ਕੱਦ-ਕਾਠ ਵਾਲੇ ਖਿਡਾਰੀ ਬਿਸ਼ਨ ਸਿੰਘ ਬੇਦੀ ਲਈ ਕ੍ਰਿਕਟ ਦੀ ਖੇਡ ਅਧਿਐਨ ਦਾ ਵਿਸ਼ਾ ਵੀ ਹੈ। ਇਸ ਨੇ ਕ੍ਰਿਕਟ ਦੀ ਖੇਡ ਬਾਰੇ ਲਿਖੀਆਂ 400 ਦੇ ਲਗਭਗ ਪੁਸਤਕਾਂ ਇਕੱਠੀਆਂ ਕਰ ਕੇ ਆਪਣੀ ਨਿੱਜੀ ਲਾਇਬਰੇਰੀ ਵਿਚ ਸਾਂਭੀਆਂ ਹੋਈਆਂ ਹਨ।

ਕ੍ਰਿਕਟ ਦੀ ਖੇਡ ਵਿਚ ਬੇਦੀ ਦੀਆਂ ਮਾਣਯੋਗ ਪ੍ਰਾਪਤੀਆਂ ਅਤੇ ਸੇਵਾਵਾਂ ਦਾ ਮਾਣ ਕਰਦਿਆਂ 1969 ਈ. ਵਿਚ ਇਸ ਨੂੰ ਭਾਰਤ ਸਰਕਾਰ ਨੇ ਦੇਸ਼ ਦਾ ਸਰਵੋਤਮ ਖੇਡ ਐਵਾਰਡ, 'ਅਰਜਨ ਐਵਾਰਡ' ਪ੍ਰਦਾਨ ਕੀਤਾ ਤੇ ਫ਼ਿਰ 1970 ਈ. ਵਿਚ 'ਪਦਮ ਸ਼੍ਰੀ' ਦੀ ਉਪਾਧੀ ਦਿੱਤੀ । ਪੰਜਾਬ ਸਰਕਾਰ ਨੇ ਵੀ ਇਸ ਨੂੰ ਸਨਮਾਨਿਤ ਕੀਤਾ । ਰੰਗ ਬਰੰਗੇ ਪਟਕਿਆਂ, ਦਾੜ੍ਹੀ ਅਤੇ ਦਸਤਾਰ ਵਾਲੇ ਬੇਦੀ ਨੇ ਲੰਬਾ ਸਮਾਂ ਵਿਸ਼ਵ ਭਰ ਦੇ ਖੇਡ ਪ੍ਰੇਮੀਆਂ ਦੇ ਦਿਲਾਂ ਉੱਤੇ ਰਾਜ ਕੀਤਾ ।

ਹ. ਪੁ.—ਪੰ. ਖਿ.-ਸਰਵਣ ਸਿੰਘ : 205 ਤੋਂ 209

**ਬੇਦੀ, ਰਾਜਿੰਦਰ ਸਿੰਘ (ਪਦਮ ਸ੍ਰੀ)** : ਉਰਦੂ ਦੇ ਇਸ ਪ੍ਰਸਿੱਧ ਕਹਾਣੀਕਾਰ, ਨਾਵਲਕਾਰ ਤੇ ਫ਼ਿਲਮਕਾਰ ਦਾ ਜਨਮ 1 ਸਤੰਬਰ, 1915 ਨੂੰ ਲਾਹੌਰ (ਪਾਕਿਸਤਨ ) ਵਿਖੇ ਇਕ ਖੱਤਰੀ-ਸਿੱਖ ਪਰਿਵਾਰ ਵਿਚ ਸ. ਹੀਰਾ ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਸੇਵਾ ਦੇਵੀ ਸੀ । ਬੇਦੀ ਦੇ ਪਿਤਾ ਦਾ ਪਿਛੋਕੜ ਸਿਆਲਕੋਟ ਜ਼ਿਲ੍ਹੇ (ਪਾਕਿਸਤਾਨ) ਦੀ ਤਹਿਸੀਲ ਡਸਕਾ ਦੇ ਪਿੰਡ ਡੱਲੇਕੀ ਦਾ ਸੀ । ਸੰਨ 1934 ਵਿਚ ਵਿਦਿਆਰਥੀ ਜੀਵਨ ਵਿਚ ਹੀ ਸਤਨਾਮ ਕੌਰ (ਸੋਮਾ) ਨਾਲ ਬੇਦੀ ਦੀ ਸ਼ਾਦੀ ਹੋ ਗਈ ।

ਬੇਦੀ ਨੇ 1935-36 ਈ. ਵਿਚ ਡੀ. ਏ. ਵੀ. ਕਾਲਜ ਲਾਹੌਰ ਤੋਂ ਇੰਟਰਮੀਡੀਏਟ ਦੀ ਪ੍ਰੀਖਿਆ ਪਾਸ ਕੀਤੀ ਤੇ ਇਸ ਉਪਰੰਤ ਡਾਕ ਤੇ ਤਾਰ ਵਿਭਾਗ ਵਿਚ ਕਲਰਕ ਭਰਤੀ ਹੋ ਗਿਆ। ਇਸ ਮਹਿਕਮੇ ਵਿਚ ਨੌਂ ਸਾਲ ਸੇਵਾ ਕਰਨ ਉਪਰੰਤ ਇਸ ਨੇ ਆਲ ਇੰਡੀਆ ਰੇਡੀਓ ਵਿਚ ਮੁਲਾਜ਼ਮਤ ਕਰ ਲਈ । ਇਥੇ ਨੌਕਰੀ ਕਰਦਿਆਂ ਬੇਦੀ ਨੇ ਕਈ ਫ਼ੀਚਰ ਅਤੇ ਰੇਡੀਓ ਡਰਾਮੇ ਲਿਖੇ ਜਿਨ੍ਹਾਂ ਦੇ ਨਸ਼ਰ ਹੋਣ ਪਿੱਛੋਂ ਰੇਡੀਓ ਦੇ ਸਰੋਤਿਆਂ ਵੱਲੋਂ ਭਰਪੂਰ ਪ੍ਰਸ਼ੰਸਾ ਕੀਤੀ ਗਈ ਅਤੇ ਸਮਕਾਲੀ ਉਰਦੂ ਸਾਹਿਤਕਾਰ ਬੇਦੀ ਨੂੰ ਪ੍ਰਤਿਭਾਸ਼ਾਲੀ ਲੇਖਕ ਵੱਜੋਂ ਪ੍ਰਵਾਨ ਕਰਨ ਲੱਗੇ । ਬੇਦੀ ਦੀ ਕਾਬਲੀਅਤ ਨੂੰ ਵੇਖਦਿਆਂ, ਜੰਮੂ ਕਸ਼ਮੀਰ ਦੇ ਉਸ ਸਮੇਂ ਦੇ ਮੁੱਖ ਮੰਤਰੀ ਸ਼ੇਖ ਅਬਦੁੱਲਾ ਨੇ ਇਸ ਨੂੰ ਰੇਡੀਓ ਜੰਮੂ ਦਾ ਡਾਇਰੈੱਕਟਰ ਨਿਯੁਕਤ ਕਰ ਦਿੱਤਾ ਪਰ ਇਹ ਇਥੇ ਜ਼ਿਆਦਾ ਦੇਰ ਨਾ ਟਿਕਿਆ । ਜੰਮੂ ਰੇਡੀਓ ਦੀ ਨੌਕਰੀ ਛੱਡਣ ਉਪਰੰਤ ਇਸ ਨੇ ਕੁਝ ਸਮਾਂ ਦਿੱਲੀ ਬਿਤਾਇਆ ਅਤੇ ਫ਼ਿਰ ਬੰਬਈ (ਮੁੰਬਈ) ਚਲਾ ਗਿਆ । ਆਪਣੀ ਸਾਹਿਤਕ ਸ਼ੁਹਰਤ ਅਤੇ ਬਹੁ-ਪੱਖੀ ਕਾਬਲੀਅਤ ਕਾਰਨ ਇਹ ਥੋੜ੍ਹੇ ਸਮੇਂ ਵਿਚ ਹੀ ਫ਼ਿਲਮ ਇੰਡਸਟਰੀ ਦੀ ਸੁਪ੍ਰਸਿੱਧ ਹਸਤੀ ਬਣ ਗਿਆ ।

ਰਾਜਿੰਦਰ ਸਿੰਘ ਬੇਦੀ ਦਾ ਨਾਂ ਉਰਦੂ ਸਾਹਿਤ ਤੇ ਫ਼ਿਲਮੀ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਲਿਖਿਆ ਹੋਇਆ ਹੈ । ਇਹ ਗੁਰੂ ਨਾਨਕ ਬਾਣੀ ਦਾ ਮੁਰੀਦ ਸੀ ਅਤੇ ਵਹਿਦਤ ਦੇ ਫ਼ਲਸਫ਼ੇ ਵਿਚ ਯਕੀਨ ਰੱਖਦਾ ਸੀ । ਸਭ ਤਰ੍ਹਾਂ ਦੀਆਂ ਕੱਟੜਤਾਵਾਂ ਤੋਂ ਮੁਕਤ ਬੇਦੀ ਪੂਰਨ ਰੂਪ ਵਿਚ ਮਾਨਵਵਾਦ ਦਾ ਧਾਰਨੀ ਸੀ । ਇਹ ਬਹੁਤ ਹੀ ਹਾਜ਼ਰ ਜਵਾਬ ਤੇ ਹਾਸ ਰਸੀ ਸੁਭਾਅ ਦਾ ਮਾਲਕ ਸੀ । ਇਸ ਦੀਆਂ ਰਚਨਾਵਾਂ ਵਿਚੋਂ ਪੰਜਾਬ

ਦੀ ਮਿੱਟੀ ਦੀ ਸੁਗੰਧ ਉਜਾਗਰ ਹੁੰਦੀ ਹੈ । ਪੰਜਾਬੀ ਸਭਿਆਚਾਰ, ਪੰਜਾਬੀ ਮੁਹਾਵਰਾ ਤੇ ਪੰਜਾਬੀ ਵਾਤਾਵਰਣ ਇਸ ਦੀਆਂ ਉਰਦੂ ਰਚਨਾਵਾਂ ਵਿਚ ਨਗੀਨੇ ਵਾਂਗ ਜੜਿਆ ਹੋਇਆ ਹੈ ਜੋ ਬਾਕੀ ਉਰਦੂ ਅਦੀਬਾਂ ਵਿਚ ਬੇਦੀ ਦੀ ਨਵੇਕਲੀ ਪਛਾਣ ਬਣਾਉਂਦਾ ਹੈ। ਇਸ ਨੇ ਪਾਤਰਾਂ ਦੇ ਅੰਤਰ-ਦਵੰਦ ਨੂੰ ਮਨੋਵਿਗਿਆਨਕ-ਯਥਾਰਥਵਾਦ ਦੇ ਅੰਤਰਗਤ ਬਹੁਤ ਹੀ ਕਲਾਤਮਕ ਢੰਗ ਨਾਲ ਰੂਪਮਾਨ ਕੀਤਾ ।

'ਦਾਨਾ ਵ ਦਾਮ', 'ਗ੍ਰਹਿਣ', 'ਕਇਆ ਇਦਾਰਾ', 'ਕੋਖ ਜਲੀ, 'ਅਪਨੇ ਦੁੱਖ ਮੁਝੇ ਦੇ ਦੋ', 'ਹਾਥ ਹਮਾਰੇ ਕਲਮ ਹੂਏ' ਬੇਦੀ ਦਾ ਕਹਾਣੀ ਸੰਗ੍ਰਹਿ, 'ਬੇਜਾਨ ਚੀਜ਼ੇਂ' ਤੇ 'ਪੰਜ ਦਰਿਆ' ਅਤੇ 'ਏਕ ਚਾਦਰ ਮੈਲੀ ਸੀ' ਪ੍ਰਸਿੱਧ ਨਾਵਲ ਹਨ।

ਬੇਦੀ ਨੇ 70 ਤੋਂ ਵੱਧ ਹਿੰਦੀ ਫ਼ਿਲਮਾਂ ਦੀਆਂ ਕਹਾਣੀਆਂ ਤੇ ਡਾਇਲਾਗ ਲਿਖੇ ਅਤੇ ਕਈ ਫ਼ਿਲਮਾਂ ਦਾ ਖੁਦ ਨਿਰਮਾਣ ਕੀਤਾ ।

ਬੇਦੀ ਦੀ ਸਾਹਿਤਕ ਦੇਣ ਦੀ ਕਦਰ ਪਾਉਂਦਿਆਂ 1972 ਈ. ਵਿਚ ਭਾਰਤ ਸਰਕਾਰ ਵੱਲੋਂ ਪਦਮ ਸ੍ਰੀ ਦੀ ਉਪਾਧੀ ਅਤੇ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਉਰਦੂ ਸਾਹਿਤਕਾਰ ਵੱਜੋਂ ਸਨਮਾਨਿਆ ਗਿਆ । 11 ਨਵੰਬਰ , 1984 ਨੂੰ ਬੰਬਈ (ਮੁੰਬਈ) ਵਿਖੇ ਰਾਜਿੰਦਰ ਸਿੰਘ ਬੇਦੀ ਦਾ ਦੇਹਾਂਤ ਹੋ ਗਿਆ ।

-ਸਤਨਾਮ ਸਿੰਘ ਖ਼ੁਮਾਰ

**ਬੇਰ ਸਾਹਿਬ (ਸੁਲਤਾਨਪੁਰ ਲੋਧੀ)** : ਸੁਲਤਾਨਪੁਰ ਵਿਖੇ ਗੁਰੂ ਨਾਨਕ ਦੇਵ ਜੀ ਦੀ ਯਾਦ ਨਾਲ ਸਬੰਧਤ ਇਕ ਗੁਰਦੁਆਰਾ ਹੈ ਜਿਥੇ ਗੁਰੂ ਜੀ ਨੇ ਬੇਈਂ ਨਦੀ ਵਿਚੋਂ ਨਿਕਲਣ ਉਪਰੰਤ 'ਨਾ ਕੋ ਹਿੰਦੂ ਨਾ ਮੁਸਲਮਾਨ' ਕਹਿ ਕੇ ਸੱਚ ਦਾ ਉਪਦੇਸ਼ ਦਿੱਤਾ ।

ਗੁਰੂ ਸਾਹਿਬ ਨੇ ਇਥੇ ਆਪਣੇ ਹੱਥੀਂ ਬੇਰੀ ਲਗਾਈ ਸੀ । ਇਸ ਲਈ ਗੁਰਦੁਆਰੇ ਦਾ ਨਾਂ ਬੇਰ ਸਾਹਿਬ ਪ੍ਰਸਿੱਧ ਹੋਇਆ । ਇਹ ਦਰਖ਼ਤ ਹੁਣ ਵੀ ਗੁਰਦੁਆਰੇ ਵਿਚ ਮੌਜੂਦ ਹੈ । ਅਜੋਕੀ ਇਮਾਰਤ 1938 ਈ. ਵਿਚ ਸ਼ੁਰੂ ਹੋ ਕੇ 1942 ਈ. ਵਿਚ ਮੁਕੰਮਲ ਕੀਤੀ ਗਈ । ਇਹ ਸੰਗਮਰਮਰ ਦੀ ਬਣੀ ਹੋਈ ਹੈ ਅਤੇ ਇਸ ਦੀਆਂ ਕੰਧਾਂ ਅਤੇ ਛੱਤ ਉੱਪਰ ਖ਼ੂਬਸੂਰਤ ਮੀਨਾਕਾਰੀ ਕੀਤੀ ਹੋਈ ਹੈ । ਗੁੰਬਦ ਵੀ ਖ਼ੂਬਸੂਰਤੀ ਨਾਲ ਘੜ ਕੇ ਬਣਾਏ ਹੋਏ ਹਨ । ਹਰ ਸਾਲ ਗੁਰੂ ਜੀ ਦੇ ਪ੍ਰਕਾਸ਼-ਉਤਸਵ ਉੱਪਰ ਇਥੇ ਭਾਰੀ ਇਕੱਠ ਹੁੰਦਾ ਹੈ ਅਤੇ ਸੰਗਤਾਂ ਦੂਰ ਦੂਰ ਤੋਂ ਦਰਸ਼ਨ ਕਰਨ ਆਉਂਦੀਆਂ ਹਨ।

ਹ. ਪੁ.–ਸਿੱ. ਗੁ. ਦਿ. ਸ੍ਰਾ. : 111; ਤ. ਗੁ. ਖਾ. : 55

**ਬੇਰ ਸਾਹਿਬ (ਸਿਆਲਕੋਟ)** : ਅਣਵੰਡੇ ਪੰਜਾਬ ਦੇ ਸਿਆਲਕੋਟ ਸ਼ਹਿਰ (ਪਾਕਿਸਤਾਨ) ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸਬੰਧਤ ਇਕ ਗੁਰਦੁਆਰਾ ਹੈ । ਇਥੇ ਇਕ ਅਜਿਹੀ ਬੇਰੀ ਹੈ ਜਿਸ ਹੇਠਾਂ ਗੁਰੂ ਜੀ ਬਿਰਾਜੇ ਸਨ। ਇਥੇ ਬੈਠ ਕੇ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਨਗਰ ਵਿਚੋਂ ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਲਿਆਉਣ ਲਈ ਕਿਹਾ । ਇਥੋਂ ਦੇ ਨਿਵਾਸੀ ਮੂਲੇ ਖੱਤਰੀ ਨੇ ਇਨ੍ਹਾਂ ਪੈਸਿਆਂ ਬਦਲੇ ਇਕ ਪਰਚੀ ਲਿਖ ਕੇ ਦਿੱਤੀ 'ਮਰਨਾ ਸੱਚ ਤੇ ਜਿਊਣਾ ਝੂਠ'।

ਹ. ਪੁ.–ਮ. ਕੋ. 888; ਤ. ਗੁ. ਖਾ. : 72

**ਬੇਰੀ** : ਦਰਮਿਆਨੇ ਕੱਦ ਦਾ ਇਕ ਕੰਡੇਦਾਰ ਜੰਗਲੀ ਰੁੱਖ ਹੈ ਜਿਹੜਾ ਕਦੇ ਕਦਾਈਂ ਬਾਗ਼ਾਂ ਵਿਚ ਵਾੜ ਵੱਜੋਂ ਵੀ ਲਗਾਇਆ ਜਾਂਦਾ ਹੈ। ਇਸ ਦਾ ਵਿਗਿਆਨਕ ਨਾਂ ਜ਼ਿਜ਼ੀਫਸ ਮੌਰੀਟਿਆਨਾ (Ziziphus mauritiona) ਹੈ ਅਤੇ ਇਹ ਰੈਮਨੇਸੀ (Rhamnaceae) ਕੁਲ ਨਾਲ ਸਬੰਧਤ ਹੈ । ਇਸ ਰੁੱਖ ਦੀ ਛਿੱਲ ਕਾਲੇ ਸਲੇਟੀ ਰੰਗ ਦੀ ਅਤੇ ਖੁਰਦਰੀ ਹੁੰਦੀ ਹੈ। ਨਵੀਆਂ ਟਾਹਣੀਆਂ ਲੂੰਦਾਰ ਹੁੰਦੀਆਂ ਹਨ । ਟਾਹਣੀਆਂ ਉੱਤੇ ਦੋ ਤਰ੍ਹਾਂ ਦੇ ਕੰਡੇ ਹੁੰਦੇ ਹਨ–ਇਕੱਲੇ ਅਤੇ ਜੋੜੇ । ਜੋੜੇ ਕੰਡਿਆਂ ਵਿਚੋਂ ਇਕ ਸਿੱਧਾ ਅਤੇ ਦੂਜਾ ਮੁੜਿਆ ਹੋਇਆ ਹੁੰਦਾ ਹੈ । ਪੱਤੇ ਅੰਡਾਕਾਰ ਅਤੇ ਤਿੰਨ ਸ਼ਿਰਾਵਾਂ ਵਾਲੇ ਹੁੰਦੇ ਹਨ ਜੋ ਉੱਪਰੋਂ ਸਾਫ਼ ਅਤੇ ਹੇਠਾਂ ਤੋਂ ਲੂੰਦਾਰ ਹੁੰਦੇ ਹਨ।

ਇਸ ਦੇ ਫਲ (ਬੇਰ) ਤਾਜ਼ੇ ਜਾਂ ਸੁਕਾ ਕੇ ਖਾਧੇ ਜਾਂਦੇ ਹਨ। ਇਨ੍ਹਾਂ ਵਿਚ ਮੁੱਖ ਤੌਰ ਤੇ ਸ਼ੱਕਰ ਅਤੇ ਵਿਟਾਮਿਨ ਸੀ ਹੁੰਦਾ ਹੈ। ਇਸ ਦੇ ਪੱਤੇ ਚਾਰੇ ਵੱਜੋਂ ਵਰਤੇ ਜਾਂਦੇ ਹਨ । ਇਹ ਲਾਖ ਦੇ ਕੀੜੇ ਦਾ ਪਰਪੋਸ਼ੀ ਰੁੱਖ ਹੈ । ਜੰਗਲੀ ਬੇਰ ਪੀੜਾਨਾਸ਼ਕ, ਸ਼ਕਤੀਵਰਧਕ ਅਤੇ ਠੰਢਕ ਪ੍ਰਦਾਨ ਕਰਦੇ ਹਨ । ਬੀਜ ਕਬਜ਼ਕੁਸ਼ਾ ਅਤੇ ਦਿਲ ਦਿਮਾਗ ਲਈ ਪੌਸ਼ਟਿਕ ਹੁੰਦੇ ਹਨ । ਪੱਤੇ ਮਿਆਦੀ ਬੁਖਾਰ ਵਿਚ ਪਸੀਨਾ ਲਿਆਉਣ ਲਈ ਵਰਤੇ ਜਾਂਦੇ ਹਨ । ਬੇਰੀ ਦੀ ਲੱਕੜ ਮਜ਼ਬੂਤ ਅਤੇ ਹੰਢਣਸਾਰ ਹੁੰਦੀ ਹੈ । ਇਹ ਕੁਹਾੜੀਆਂ ਅਤੇ ਖੁਰਪਿਆਂ ਦੇ ਦਸਤੇ, ਬੰਦੂਕਾਂ ਦੇ ਬੱਟ, ਸੈਂਡਲ, ਪੰਜਾਲੀ, ਸੁਹਾਗਾ, ਖਿਡੌਣੇ ਅਤੇ ਪਹੀਏ ਬਣਾਉਣ ਲਈ ਵਰਤੀ ਜਾਂਦੀ ਹੈ। ਕੋਲਾ ਬਣਾਉਣ ਲਈ ਬਾਲਣ ਵੱਜੋਂ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ ।

ਹਿੰਦੂ ਮੱਤ ਵਿਚ ਬੇਰੀ ਨੂੰ ਪਵਿੱਤਰ ਮੰਨ ਕੇ ਯੱਗ ਜਾਂ ਵਿਆਹ ਸਮੇਂ ਵਰਤੀ ਜਾਣ ਵਾਲੀ ਵੇਦੀ ਵੀ ਇਸ ਦੀ ਲੱਕੜ ਦੀ ਬਣਾਈ ਜਾਂਦੀ ਹੈ। ਇਹ ਲੱਕੜ ਦਾਹ ਸੰਸਕਾਰ ਲਈ ਵੀ ਵਰਤੀ ਜਾਂਦੀ ਹੈ। ਮੁਸਲਮਾਨਾਂ ਅਨੁਸਾਰ ਇਕ ਬੇਰੀ ਸਤਵੇਂ ਅਸਮਾਨ ਵਿਚ ਹੈ ਜਿਸ ਨੂੰ ਬਹੁਤ ਮਿੱਠੇ ਫਲ ਲਗਦੇ ਹਨ । ਬਹਿਸ਼ਤ ਨੂੰ ਜਾਣ ਵਾਲੇ ਸ਼ੁਭ ਕਰਮੀਆਂ ਨੂੰ ਇਹ ਫਲ ਨਸੀਬ ਹੁੰਦੇ ਹਨ ।

ਬੇਰੀ ਦਾ ਬਿੰਬ ਪੰਜਾਬੀ ਦੀਆਂ ਅਨੇਕ ਲੋਕ ਕਹਾਣੀਆਂ ਵਿਚ ਮਿਲਦਾ ਹੈ । ਪੰਜਾਬੀ ਲੋਕ ਗੀਤਾਂ ਵਿਚ ਵੀ ਬੇਰੀ ਦਾ ਜ਼ਿਕਰ ਆਉਂਦਾ ਹੈ :-

1. ਬੇਰੀਆਂ ਨੂੰ ਬੇਰ ਪੈ ਗਏ
   ਤੈਨੂੰ ਕੁਝ ਨਾ ਲਗਾ ਮੁਟਿਆਰੇ
2. ਬੇਰੀਆਂ 'ਚੋਂ ਬੇਰ ਲਿਆਂਦਾ
   ਭਾਬੀ ਤੇਰੀ ਗੱਲ੍ਹ ਵਰਗਾ
3. ਬੇਰੀਆਂ ਦੇ ਬੇਰ ਪੱਕ ਗਏ
   ਦਸ ਕਿਹੜੇ ਬਹਾਨੇ ਆਵਾਂ।

ਭਗਤ ਕਬੀਰ ਜੀ ਨੇ ਸਾਕਤ (ਮਾੜੇ ਪੁਰਖ) ਦੀ ਸੰਗਤ ਲਈ ਬੇਰੀ (ਕੰਡਿਆਂ) ਦਾ ਬਿੰਬ ਵਰਤਿਆ ਹੈ :-

ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥
ਉਹ ਝੂਲੇ ਉਹ ਚੀਰੀਐ ਸਾਕਤ ਸੰਗ ਨ ਹੇਰਿ॥

ਹ. ਪੁ.–ਮ. ਕੋ.; ਪੰ. ਗੁ.ਪੋ.; ਪੰ.; ਲੋ. ਵਿ. ਕੋ.; ਇੰ. ਮੈ. ਪਾ.: ਸ਼ਬਦਾਰਥ ਪੋਥੀ ਚੌਥੀ

**ਬੇਰੀ ਸਾਹਿਬ (ਸੀਲੋਆਣੀ)** : ਲੁਧਿਆਣਾ ਜ਼ਿਲ੍ਹਾ ਦੀ ਤਹਿਸੀਲ ਜਗਰਾਉਂ ਵਿਚ ਰਾਇ ਕੋਟ ਤੋਂ 9 ਕਿ.ਮੀ. ਦੂਰ ਪਿੰਡ ਸੀਲੋਆਣੀ ਵਿਖੇ ਇਕ ਇਤਿਹਾਸਕ ਗੁਰਦੁਆਰਾ ਹੈ । ਪਿੰਡ ਦੇ

ਬਾਹਰਵਾਰ ਪੂਰਬ ਵਾਲੇ ਪਾਸੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਗਮਨ ਸਮੇਂ ਜਿਸ ਬੇਰੀ ਦੇ ਰੁੱਖ ਨਾਲ ਆਪਣਾ ਘੋੜਾ ਬੰਨ੍ਹਿਆ ਸੀ, ਹੁਣ ਉਥੇ ਉਪਰੋਕਤ ਗੁਰਦੁਆਰਾ ਬਣਿਆ ਹੋਇਆ ਹੈ।

ਸਿੱਖ ਇਤਿਹਾਸ ਅਨੁਸਾਰ ਇਥੇ ਹੀ ਰਾਇ ਕੱਲ੍ਹਾ, ਗੁਰੂ ਜੀ ਨੂੰ ਆ ਕੇ ਮਿਲਿਆ ਅਤੇ ਪ੍ਰੇਮ-ਆਦਰ ਸਹਿਤ ਆਪਣੇ ਨਾਲ ਰਾਇ ਕੋਟ ਲੈ ਕੇ ਗਿਆ ਸੀ।

ਇਥੇ ਹਰ ਪੂਰਨਮਾਸ਼ੀ ਦੇ ਦਿਨ ਭਾਰੀ ਮੇਲਾ ਲਗਦਾ ਹੈ । ਸੰਗਤਾਂ ਦੂਰੋਂ ਦੂਰੋਂ ਇਥੇ ਪੁੱਜਦੀਆਂ ਹਨ।

ਹ. ਪੁ.–ਮ. ਕੋ.: 888; ਤ. ਗੁ. ਖ਼ਾ-ਗਿਆਨੀ ਗਿਆਨ ਸਿੰਘ

**ਬੇਰੀ ਸਾਹਿਬ (ਬਰਕੀ)** : ਅਣਵੰਡੇ ਪੰਜਾਬ ਦੇ ਲਾਹੌਰ ਜ਼ਿਲ੍ਹੇ (ਪਾਕਿਸਤਾਨ) ਵਿਚ ਥਾਣਾ ਬਰਕੀ ਦੇ ਇਕ ਪਿੰਡ 'ਖਰਕ' ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਨਾਲ ਸਬੰਧਤ ਇਕ ਗੁਰਦੁਆਰਾ ਹੈ । ਅਟਾਰੀ ਰੇਲਵੇ ਸਟੇਸ਼ਨ ਤੋਂ ਲਗਭਗ ਸਾਢੇ ਚਾਰ ਕਿ. ਮੀ. ਦੱਖਣ ਵੱਲ ਇਹ ਪਿੰਡ ਸਥਿਤ ਹੈ । ਪਿੰਡ ਦੇ ਬਾਹਰਵਾਰ ਪੂਰਬ ਵੱਲ ਗੁਰਦੁਆਰਾ ਬਣਿਆ ਹੋਇਆ ਹੈ । ਇਸ ਗੁਰਦੁਆਰੇ ਵਿਚ ਬਹੁਤ ਪੁਰਾਣਾ ਬੇਰੀ ਦਾ ਰੁੱਖ ਹੈ ਜੋ ਗੁਰੂ ਜੀ ਦੇ ਜੀਵਨ ਨਾਲ ਸਬੰਧਤ ਹੈ । ਗੁਰ ਸਾਹਿਬ ਪਢਾਣੇ ਤੋਂ ਇਸ ਪਿੰਡ ਪਹੁੰਚੇ ਅਤੇ ਇਥੇ ਬੇਰੀ ਨਾਲ ਆਪਣਾ ਘੋੜਾ ਬੰਨ੍ਹਿਆ। ਇਸ ਬੇਰੀ ਦੇ ਨੇੜੇ ਗੁਰੂ ਜੀ ਜਿਸ ਜਗ੍ਹਾ ਬੈਠੇ ਅਤੇ ਵਿਸ਼ਰਾਮ ਕੀਤਾ ਉਥੇ ਦਮਦਮਾ ਸਾਹਿਬ ਬਣਿਆ ਹੋਇਆ ਹੈ । ਇਸ ਦੇ ਨੇੜੇ ਹੀ ਇਕ ਪੁਰਾਣਾ ਖੂਹ ਮੌਜੂਦ ਹੈ ਜਿਸ ਦਾ ਜਲ ਗੁਰੂ ਜੀ ਨੇ ਛਕਿਆ ਸੀ । ਦੇਸ਼ ਵੰਡ ਤੋਂ ਪਹਿਲਾਂ ਇਥੇ ਹਰ ਸਾਲ ਪੋਹ ਦੇ ਮਹੀਨੇ ਭਾਰੀ ਮੇਲਾ ਜੁੜਦਾ ਸੀ ਅਤੇ ਸ਼ਰਧਾਲੂ ਦੂਰ ਦੂਰ ਤੋਂ ਇਥੇ ਮੱਥਾ ਟੇਕਣ ਆਉਂਦੇ ਸਨ।

ਹ. ਪੁ.–ਮ. ਕੋ.: 888

**ਬੇਰੀ, ਵਿਜੈ ਕੁਮਾਰ (ਮ. ਵੀ. ਚ.)** : ਇਸ ਯੋਧੇ ਦਾ ਜਨਮ 26 ਜੂਨ, 1938 ਨੂੰ ਅੰਮ੍ਰਿਤਸਰ ਵਿਖੇ ਸ੍ਰੀ ਓ. ਪੀ. ਬੇਰੀ ਦੇ ਘਰ ਹੋਇਆ। ਇਸ ਨੇ 7 ਜੂਨ, 1959 ਨੂੰ ਕਮਿਸ਼ਨ ਪ੍ਰਾਪਤ ਕੀਤਾ । ਸੰਨ 1971 ਦੇ ਹਿੰਦ-ਪਾਕਿ ਯੁੱਧ ਸਮੇਂ ਇਹ ਪੈਰਾਸ਼ੂਟ ਰੈਜਮੈਂਟ ਵਿਚ ਮੇਜਰ ਨਿਯੁਕਤ ਸੀ।

17 ਦਸੰਬਰ, 1971 ਨੂੰ ਯੁੱਧ ਖ਼ਤਮ ਹੋਣ ਤੋਂ ਬਾਅਦ ਪਾਕਿਸਾਤਨੀ ਸੈਨਿਕਾਂ ਨੇ ਪੱਛਮੀ ਸੈਕਟਰ ਵਿਚ ਭਾਰਤੀ ਖੇਤਰ ਅੰਦਰ ਲਗਭਗ 600 ਗਜ਼ ਇਲਾਕੇ ਉੱਤੇ ਆਪਣਾ ਕਬਜ਼ਾ ਕਰ ਲਿਆ ਅਤੇ ਇਸ ਇਲਾਕੇ ਦੇ ਚਾਰੋਂ ਪਾਸੇ ਸੁਰੰਗ ਵਿਛਾ ਕੇ ਸੁਰੱਖਿਅਤ ਖੇਤਰ ਬਣਾ ਲਿਆ।

ਦੁਸ਼ਮਣ ਤੋਂ ਇਹ ਇਲਾਕਾ ਵਾਪਸ ਲੈਣ ਦਾ ਕੰਮ ਪੈਰਾਸ਼ੂਟ ਰੈਜਮੈਂਟ ਨੂੰ ਸੌਂਪਿਆ ਗਿਆ । ਮੇਜਰ ਬੇਰੀ ਨੇ ਇਹ ਕੰਮ ਸਿਰੇ ਚਾੜ੍ਹਨ ਲਈ ਆਪਣੀ ਕੰਪਨੀ ਸਮੇਤ ਹਮਲਾ ਕਰ ਦਿੱਤਾ । ਇਨ੍ਹਾਂ ਨੇ ਦੁਸ਼ਮਣ ਦੁਆਰਾ ਵਿਛਾਈਆਂ ਸੁਰੰਗਾਂ ਦਾ ਖੇਤਰ ਵੀ ਪਾਰ ਕਰ ਲਿਆ । ਇਸ ਨੇ ਆਪਣੀ ਜਾਨ ਦੀ ਕੋਈ ਪ੍ਰਵਾਹ ਨਾ ਕਰਦੇ ਹੋਏ ਦੁਸ਼ਮਣ ਦੇ ਮੋਰਚੇ ਉੱਤੇ ਜ਼ੋਰਦਾਰ ਹਮਲਾ ਕੀਤਾ । ਦੁਸ਼ਮਣ ਵੱਲੋਂ ਵੀ 12 ਘੰਟੇ ਆਰਟਿਲਰੀ ਅਤੇ ਮਾਰਟਰਾਂ ਨਾਲ ਤਕੜੀ ਗੋਲਾਬਾਰੀ ਹੁੰਦੀ ਰਹੀ ਪਰ ਇਹ ਇਸ ਤੋਂ ਜ਼ਰਾ ਵੀ ਨਾ ਘਬਰਾਇਆ ਅਤੇ ਆਪਣੀ ਹਰ ਇਕ ਸੈਕਸ਼ਨ ਕੋਲ ਆਪ ਜਾ ਕੇ ਜਵਾਨਾਂ ਦਾ ਹੌਸਲਾ ਵਧਾਉਂਦਾ ਰਿਹਾ । ਇਸ ਤਰ੍ਹਾਂ ਇਸ ਇਲਾਕੇ ਉੱਤੇ ਭਾਰਤੀ ਫ਼ੌਜ ਦਾ ਮੁੜ ਕਬਜ਼ਾ ਹੋ ਗਿਆ ।

ਇਸ ਉੱਚ ਕੋਟੀ ਦੀ ਵੀਰਤਾ ਅਤੇ ਸੁਚੱਜੀ ਅਗਵਾਈ ਸਦਕਾ ਇਸ ਨੂੰ 'ਮਹਾਂਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਬੇਲਾ ਸਿੰਘ** : ਪੰਜਾਬ ਦਾ ਇਕ ਉੱਘਾ ਦੇਸ਼ਭਗਤ ਅਤੇ ਬੱਬਰ ਅਕਾਲੀ ਜਿਹੜਾ ਕਿ ਫ਼ਿਰੋਜ਼ਪੁਰ ਦਾ ਵਸਨੀਕ ਸੀ ਅਤੇ 1920 ਈ. ਵਿਚ ਬੱਬਰ ਲਹਿਰ ਦੇ ਮੋਢੀ ਭਾਈ ਕਿਸ਼ਨ ਸਿੰਘ ਗੜਗੱਜ, ਅਮਰ ਸਿੰਘ ਕੋਟ ਬਾੜੇ ਖਾਂ, ਨਰੈਣ ਸਿੰਘ ਚਾਟੀਵਿੰਡ (ਅੰਮ੍ਰਿਤਸਰ) ਅਤੇ ਭਾਈ ਗੰਡਾ ਸਿੰਘ ਨਾਲ ਅੰਬਾਲਾ ਛਾਉਣੀ ਵਿਖੇ 30/2 ਸਿੱਖ ਪਲਟਨ ਵਿਚ ਤਾਇਨਾਤ ਸੀ। ਇਨ੍ਹਾਂ ਹੀ ਦਿਨਾਂ ਵਿਚ ਗੁਰਦੁਆਰਾ ਸੁਧਾਰ ਲਹਿਰ ਜ਼ੋਰਾਂ ਤੇ ਸੀ। ਇਸ ਸਮੇਂ ਹੀ ਜਲ੍ਹਿਆਂ ਵਾਲੇ ਬਾਗ਼ ਦੀ ਘਟਨਾ ਹੋ ਗਈ। ਕੁਝ ਸਮਾਂ ਬਾਅਦ ਨਨਕਾਣਾ ਸਾਹਿਬ ਦਾ ਸਾਕਾ ਹੋ ਗਿਆ । ਇਨ੍ਹਾਂ ਸਾਰੀਆਂ ਘਟਨਾਵਾਂ ਦਾ ਪ੍ਰਭਾਵ' ਸਿੱਖ ਫ਼ੌਜੀਆਂ ਉੱਤੇ ਹੋਣਾ ਸੁਭਾਵਕ ਹੀ ਸੀ।

ਉਪਰੋਕਤ ਸਾਰੇ ਫੌਜੀਆਂ ਦੀ ਬਗ਼ਾਵਤ ਵਿਚ ਮੁੱਖ ਤੌਰ ਤੇ ਭਾਈ ਕਿਸ਼ਨ ਸਿੰਘ ਦਾ ਹੱਥ ਸੀ ਜੋ ਉਸ ਸਮੇਂ ਹੌਲਦਾਰ ਮੇਜਰ ਸੀ। ਉਸ ਦੀਆਂ ਬਗ਼ਾਵਤੀ ਕਾਰਵਾਈਆਂ ਬਾਰੇ ਪਤਾ ਲਗਣ ਤੇ ਸਰਕਾਰ ਨੇ ਉਸ ਨੂੰ ਜਾਣ ਤੋਂ ਪਹਿਲਾਂ ਪੈਨਸ਼ਨ ਤੇ ਭੇਜ ਦਿੱਤਾ। ਉਸ ਦੇ ਫ਼ੌਜ ਵਿਚੋਂ ਜਾਣ ਤੋਂ ਬਾਅਦ ਬੇਲਾ ਸਿੰਘ ਤੇ ਗੰਡਾ ਸਿੰਘ ਦੀ ਡਿਊਟੀ ਹਵਾਈ ਅੱਡੇ ਦੇ ਅਸਲੇਖਾਨੇ ਤੇ ਲਾਈ ਗਈ ਜਿਥੋਂ ਇਨ੍ਹਾਂ ਦੇ ਹੋਰ ਸਾਥੀਆਂ ਨੇ ਇਥੋਂ ਅਸਲਾ ਚੋਰੀ ਕਰਨ ਦੀ ਸਕੀਮ ਬਣਾਈ । ਬੇਲਾ ਸਿੰਘ ਬੈਰਕ ਦੇ ਪਿਛਲੇ ਪਾਸੇ ਚਲਾ ਗਿਆ । ਬੜੀ ਚੌਕਸੀ ਨਾਲ ਖਿੜਕੀ ਦਾ ਸ਼ੀਸ਼ਾ ਤੋੜ ਕੇ ਇਹ ਅੰਦਰ ਜਾ ਵੜਿਆ। ਇਸ ਨੇ ਤਿੰਨ ਪੱਕੀਆਂ ਰਾਈਫ਼ਲਾਂ, ਸੱਤ ਰਿਵਾਲਵਰ ਅਤੇ ਕਾਫ਼ੀ ਸਾਰੇ ਕਾਰਤੂਸ ਬਾਹਰ ਸੁੱਟ ਲਏ । ਬਾਹਰ ਆ ਕੇ ਇਸ ਨੇ ਸਾਥੀਆਂ ਨੂੰ ਨਾਲ ਲੈ ਕੇ ਇਹ ਸਾਰਾ ਅਸਲਾ ਇਕ ਥਾਂ ਝਾੜੀ ਵਿਚ ਛੁਪਾ ਦਿੱਤਾ । ਚਾਰ ਰਿਵਾਲਵਰ ਤੇ ਉਨ੍ਹਾਂ ਲਈ ਲੋੜੀਂਦੇ ਕਾਰਤੂਸ ਲੈ ਕੇ ਇਹ ਆਪਣੇ ਸਾਥੀ ਗੰਡਾ ਸਿੰਘ ਸਮੇਤ ਪਲਟਨ ਵਿਚੋਂ ਭੱਜ ਆਏ । ਬਾਕੀ ਹਥਿਆਰਾਂ ਬਾਰੇ ਇਨ੍ਹਾਂ ਨੇ ਆਪਣੇ ਸਾਥੀ ਨਰੈਣ ਸਿੰਘ ਚਾਟੀਵਿੰਡ ਨੂੰ ਜਾਣਕਾਰੀ ਦੇ ਦਿੱਤੀ।

10, 20 ਤੇ 21 ਮਾਰਚ 1921 ਨੂੰ ਹੁਸ਼ਿਆਰਪੁਰ ਵਿਚ ਭਾਰੀ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਹੋਈ । ਇਸ ਵਿਚ ਸ. ਮੋਤਾ ਸਿੰਘ ਪਤਾਰਾ, ਕਿਸ਼ਨ ਸਿੰਘ ਬੜਿੰਗ, ਬਿਜਲਾ ਸਿੰਘ ਪਟਿਆਲਾ ਆਦਿ ਗਰਮ ਖਿਆਲੀਆਂ ਤੋਂ ਬਿਨਾਂ ਬੇਲਾ ਸਿੰਘ ਨੇ ਵੀ ਭਾਗ ਲਿਆ । ਇਸ ਵਿਚ 21 ਫ਼ਰਵਰੀ, 1921 ਨੂੰ ਨਨਕਾਣੇ ਸਾਹਿਬ ਦੇ ਸਾਕੇ ਦੇ ਜ਼ਿੰਮੇਦਾਰ ਵਿਅਕਤੀਆਂ ਨੂੰ ਸਜ਼ਾ ਦੇਣ ਦਾ ਫ਼ੈਸਲਾ ਕੀਤਾ ਗਿਆ । ਇਨ੍ਹਾਂ ਕਤਲਾਂ ਵਿਚ ਦੋ ਅੰਗਰੇਜ਼ ਅਫ਼ਸਰ-ਸ਼ੇਖੂਪੁਰੇ ਦੇ ਡਿਪਟੀ ਕਮਿਸ਼ਨਰ ਕਿੰਗ ਅਤੇ ਪੁਲਿਸ ਕਪਤਾਨ ਬਾਉਰਿੰਗ ਦੇ ਨਾਂ ਵੀ ਬੋਲੇ ਜਾ ਰਹੇ ਸਨ । ਸਭ ਤੋਂ ਪਹਿਲਾਂ ਮਿਸਟਰ ਬਾਉਰਿੰਗ ਨੂੰ ਸੋਧਣ ਦਾ ਫ਼ੈਸਲਾ ਕੀਤਾ ਗਿਆ ਜਿਸ ਲਈ ਗੰਡਾ ਸਿੰਘ ਨਾਲ ਇਸ ਦੀ ਡਿਊਟੀ ਲਾਈ ਗਈ ।

ਮਈ, 1921 ਵਿਚ ਲਾਹੌਰ ਤੋਂ ਪ੍ਰਸਿੱਧ ਅਖ਼ਬਾਰ 'ਅਕਾਲੀ' ਨਿਕਲ ਰਿਹਾ ਸੀ ਜਿਸ ਵਿਚ ਚਤਰ ਸਿੰਘ ਜੇਠੂਵਾਲੀਆ ਅਤੇ ਸਾਧੂ ਸਿੰਘ ਕੰਮ ਕਰ ਰਹੇ ਸਨ। ਬਿਜਲਾ ਸਿੰਘ ਪਟਿਆਲਾ ਨੇ ਇਨ੍ਹਾਂ ਨੂੰ ਉਨ੍ਹਾਂ ਦੋਹਾਂ ਦੇ ਨਾਂ ਇਕ ਸਿਫ਼ਾਰਸ਼ੀ ਚਿੱਠੀ ਦਿੱਤੀ । ਇਹ ਦੋਵੇਂ ਉਨ੍ਹਾਂ ਨੂੰ 'ਅਕਾਲੀ' ਅਖ਼ਬਾਰ ਦੇ ਦਫ਼ਤਰ ਲਾਹੌਰ ਮਿਲੇ । ਸਾਧੂ ਸਿੰਘ ਨੇ ਇਨ੍ਹਾਂ ਨੂੰ ਚੁਮਾਹਲਾ ਗੁਰਦੁਆਰੇ ਵਿਖੇ ਭਾਈ ਪ੍ਰੇਮ ਸਿੰਘ ਕੋਲ ਠਹਿਰਾ ਦਿੱਤਾ ਤੇ ਜਾਣ ਸਮੇਂ ਆਖਿਆ ਕਿ ਉਹ ਉਨ੍ਹਾਂ ਨੂੰ ਬਾਉਰਿੰਗ ਦਾ ਪਤਾ ਲੈ ਕੇ ਇਕ ਦੋ ਦਿਨ ਤਕ ਦਸੇਗਾ । ਦੂਜੇ ਦਿਨ ਸਾਧੂ ਸਿੰਘ ਨੇ ਇਸ ਨੂੰ ਦਸਿਆ ਕਿ ਬਾਉਰਿੰਗ ਤਿੰਨ ਵਜੇ ਦੀ ਗਡੀ ਅੰਮ੍ਰਿਤਸਰ ਜਾ ਰਿਹਾ ਹੈ ਇਸ ਲਈ ਉਹ ਇਨ੍ਹਾਂ ਦੋਵਾਂ ਨੂੰ ਲੈ ਕੇ ਰੇਲਵੇ ਸਟੇਸ਼ਨ ਤੇ ਪੁੱਜ ਗਿਆ ਅਤੇ ਇਨ੍ਹਾਂ ਨੂੰ ਸਟੇਸ਼ਨ ਤੇ ਇਹ ਕਹਿ ਕੇ ਬਿਠਾ ਗਿਆ ਕਿ ਉਹ ਅੰਮ੍ਰਿਤਸਰ ਦੇ ਦੋ ਟਿਕਟ ਲੈ ਕੇ ਆਉਂਦਾ ਹੈ ਪਰ ਉਹ ਇਥੋਂ ਧੋਖਾ ਦੇ ਗਿਆ ਤੇ ਦੋ ਪਲੇਟ ਫ਼ਾਰਮ ਟਿਕਟ ਦੇ ਕੇ ਇਨ੍ਹਾਂ ਦੋਵਾਂ ਨੂੰ ਗੱਡੀ ਦੇ ਉਸ ਡੱਬੇ ਵਿਚ ਬਿਠਾ ਗਿਆ ਜੋ ਪੁਲਿਸ ਲਈ ਰਿਜ਼ਰਵ ਸੀ । ਇਸੇ ਵਿਚ ਬਾਉਰਿੰਗ ਨੇ ਬੈਠਣਾ ਸੀ । ਪੁਲਿਸ ਨੂੰ ਇਨ੍ਹਾਂ ਤੇ ਸ਼ੱਕ ਪੈ ਗਿਆ। ਰੇਲਵੇ ਸਟੇਸ਼ਨ ਤੇ ਸਿਵਲ ਵਰਦੀ ਵਿਚ ਫਿਰ ਰਹੀ ਪੁਲਿਸ ਨੇ ਦੋਹਾਂ ਨੂੰ ਡੱਬੇ ਵਿਚ ਹੀ ਦਬੋਚ ਲਿਆ । ਮੌਕੇ ਤੇ ਗੰਡਾ ਸਿੰਘ ਕੋਲ ਇਕ ਛੁਰਾ ਅਤੇ ਬੇਲਾ ਸਿੰਘ ਕੋਲੋਂ ਪਿਸਤੌਲ ਪਾਇਆ ਗਿਆ । ਪੁਲਿਸ ਨੇ ਦੋਹਾਂ ਨੂੰ ਫੜ ਲਿਆ। ਕੇਸ ਚਲਿਆ ਜਿਸ ਦਾ ਫੈਸਲਾ 18 ਮਈ, 1922 ਨੂੰ ਸੁਣਾਇਆ ਗਿਆ ਅਤੇ ਦੋਵੇਂ ਦੋਸ਼ੀ ਪਾਏ ਗਏ । ਇਸ ਅਨੁਸਾਰ ਇਨ੍ਹਾਂ ਦੋਹਾਂ ਸਮੇਤ ਇਸ ਯੋਜਨਾ ਵਿਚ ਇਨ੍ਹਾਂ ਨਾਲ ਸ਼ਰੀਕ ਦੂਜੇ ਬੱਬਰ ਤੋਤਾ ਸਿੰਘ ਪਿਸ਼ੌਰੀ ਤੇ ਤਾਰਾ ਸਿੰਘ ਆਦਿ ਸਾਰਿਆਂ ਨੂੰ ਸਜ਼ਾ ਹੋਈ । ਬੇਲਾ ਸਿੰਘ ਨੂੰ ਇਸ ਕੇਸ ਵਿਚ ਚਾਰ ਸਾਲ ਦੀ ਕੈਦ ਦੀ ਸਜ਼ਾ ਹੋ ਗਈ । ਇਸ ਤਰ੍ਹਾਂ ਇਸ ਦੇਸ਼ਭਗਤ ਨੇ ਜੀਵਨ ਦਾ ਚੋਖਾ ਸਮਾਂ ਆਜ਼ਾਦੀ ਦੀ ਲੜਾਈ ਵਿਚ ਆਪਣਾ ਯੋਗਦਾਨ ਪਾਇਆ।

ਹ. ਪੁ.–ਬ. ਲ. ਇ.-ਮਿਲਖਾ ਸਿੰਘ ਨਿੱਝਰ : 31-38; ਬ.ਲ.ਇ. ਗੁਰਬਚਨ ਸਿੰਘ; ਬ. ਅ. ਲ.- ਸੁੰਦਰ ਸਿੰਘ ਬੱਬਰ

**ਬੇਲਾ ਸਿੰਘ** : ਲਾਹੌਰ ਜ਼ਿਲ੍ਹਾ (ਪਾਕਿਸਤਾਨ) ਦੇ ਪਿੰਡ ਮੋਕਲ ਦੇ ਸੰਧੂ ਜੱਟ ਪਰਿਵਾਰ ਦਾ ਇਹ ਸਰਦਾਰ ਆਪਣੀ ਸਿਆਣਪ ਅਤੇ ਬਹਾਦਰੀ ਕਾਰਨ ਕਾਫ਼ੀ ਪ੍ਰਸਿੱਧ ਹੋਇਆ । ਇਸ ਪਰਿਵਾਰ ਦਾ ਇਕ ਵਡੇਰਾ ਜਵੰਦ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਖ਼ਿਦਮਤ ਵਿਚ ਆ ਗਿਆ ਅਤੇ ਉਸ ਤੋਂ ਬਾਅਦ ਇਸ ਪਰਿਵਾਰ ਨੇ ਬਹੁਤ ਨਾਮ ਕਮਾਇਆ । ਇਸ ਪਰਿਵਾਰ ਨੂੰ ਮੋਕਲ ਪਰਿਵਾਰ ਆਖਿਆ ਜਾਂਦਾ ਹੈ ।

ਸੰਨ 1839 ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਉਪਰੰਤ ਅਤੇ 1840 ਈ. ਵਿਚ ਜਵੰਦ ਸਿੰਘ ਦੇ ਮਰਨ ਉੱਤੇ ਮੋਕਲ ਪਰਿਵਾਰ ਦੀ ਸਾਰੀ ਜਾਗੀਰ ਉਸ ਦੇ ਦੋ ਪੁੱਤਰਾਂ ਬੇਲਾ ਸਿੰਘ ਅਤੇ ਗੁਰਮੁਖ ਸਿੰਘ ਨੇ ਸੰਭਾਲੀ । ਇਹ ਦੋਵੇਂ ਭਰਾ ਕੰਵਰ ਨੌਨਿਹਾਲ ਸਿੰਘ ਦੀ ਅਗਵਾਈ ਹੇਠ ਸਨ ਪਰ ਇਨ੍ਹਾਂ ਦੀ ਆਪਸ ਵਿਚ ਬਿਲਕੁਲ ਨਹੀਂ ਸੀ ਬਣਦੀ । ਰਾਜਾ ਹੀਰਾ ਸਿੰਘ ਨੇ ਬੇਲਾ ਸਿੰਘ ਨੂੰ ਨਜ਼ਰਾਨਾ ਅਦਾ ਕਰਨ ਉਪਰੰਤ ਜਾਗੀਰ ਅਤੇ ਸਰਦਾਰੀ ਦੇ ਦਿੱਤੀ ਜਿਸ ਦਾ ਸਦਮਾ ਗੁਰਮੁਖ ਸਿੰਘ ਸਹਾਰ ਨਾ ਸਕਿਆ ਅਤੇ ਮਰ ਗਿਆ । ਪਹਿਲੇ ਸਿੱਖ ਯੁੱਧ ਸਮੇਂ ਸਰਦਾਰ ਬੇਲਾ ਸਿੰਘ ਆਪਣੇ ਲੜਕੇ ਸੁਰਜਨ ਸਿੰਘ ਨਾਲ ਫ਼ੌਜ ਵਿਚ ਜਾ ਰਲਿਆ ਅਤੇ ਇਕ ਦਸਤੇ ਨਾਲ ਮੁਦਕੀ ਅਤੇ ਫ਼ਿਰੋਜ਼ਸ਼ਾਹ ਵੱਲ ਵਧੇ । ਸਭਰਾਉਂ ਵਿਖੇ ਹੋਏ ਘਮਾਸਾਨ ਯੁੱਧ ਦੌਰਾਨ ਇਹ ਦੋਵੇਂ ਉਥੇ ਹੀ ਸਨ ਅਤੇ ਬੇਲਾ ਸਿੰਘ ਗੰਭੀਰ ਰੂਪ ਵਿਚ ਜ਼ਖ਼ਮੀ ਹੋਇਆ । ਸਤਲੁਜ ਦਰਿਆ ਉੱਪਰ ਬੇੜੀਆਂ ਦੇ ਟੁੱਟੇ ਪੁਲ ਨੂੰ ਜੋੜਨ ਦੀ ਨਾਕਾਮ ਕੋਸ਼ਿਸ਼ ਵਿਚ ਇਹ ਡੁੱਬ ਗਿਆ ਅਤੇ ਬਹੁਤ ਯਤਨ ਦੇ ਬਾਵਜੂਦ ਇਸ ਦਾ ਸਰੀਰ ਨਾ ਲੱਭਿਆ । ਜਿਸ ਸਮੇਂ ਰਾਜਾ ਲਾਲ ਸਿੰਘ ਲਾਹੌਰ ਦਾ ਵਜ਼ੀਰ ਬਣਿਆ, ਉਸ ਨੇ ਬੇਲਾ ਸਿੰਘ ਦੀ ਅੱਧੀ ਜਾਗੀਰ ਉੱਤੇ ਫ਼ਿਰ ਕਬਜ਼ਾ ਕਰ ਲਿਆ ਅਤੇ ਅੱਧੀ ਪੁੱਤਰ ਸੁਰਜਨ ਸਿੰਘ ਕੋਲ ਰਹਿਣ ਦਿੱਤੀ ।

ਹ. ਪੁ.–ਚੀ. ਫ਼ੈ. ਨੋ. ਪੰ. :371; ਸਿ. ਮਿ.: 252

**ਬੇਲੀ ਰਾਮ** : ਮਹਾਰਾਜਾ ਰਣਜੀਤ ਸਿੰਘ ਦੇ ਖ਼ਜ਼ਾਨਚੀ ਬਸਤੀ ਰਾਮ ਦਾ ਇਕ ਭਤੀਜਾ ਦੀਵਾਨ ਚੰਦ ਜੋ ਜਿਹਲਮ ਜ਼ਿਲ੍ਹੇ ਦੇ ਪਿੰਡ ਦਲਵਾਲ ਦਾ ਵਸਨੀਕ ਸੀ, 1809 ਈ. ਵਿਚ ਲਾਹੌਰ ਆਇਆ ਅਤੇ ਆਪਣੇ ਲਈ ਜਿਹਲਮ ਜ਼ਿਲ੍ਹੇ ਵਿਚ ਜਾਗੀਰ ਅਤੇ ਆਪਣੇ ਦੋ ਪੁੱਤਰਾਂ ਰੂਪ ਲਾਲ ਅਤੇ ਬੇਲੀ ਰਾਮ ਲਈ ਸ਼ਾਹੀ ਖ਼ਜ਼ਾਨੇ ਵਿਚ ਨੌਕਰੀ ਹਾਸਲ ਕੀਤੀ । ਬੇਲੀ ਰਾਮ ਛੇਤੀ ਹੀ ਆਪਣੀ ਈਮਾਨਦਾਰੀ ਅਤੇ ਸੂਝ-ਬੂਝ ਕਾਰਨ ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਵਾਸਪਾਤਰ ਬਣ ਗਿਆ । ਸੰਨ 1816 ਵਿਚ ਬਸਤੀ ਰਾਮ ਦੀ ਮੌਤ ਉਪਰੰਤ ਇਸ ਨੂੰ ਖ਼ਜ਼ਾਨਚੀ ਬਣਾਇਆ ਗਿਆ ।

ਕੰਵਰ ਨੌਨਿਹਾਲ ਸਿੰਘ ਬੇਲੀ ਰਾਮ ਮਿਸ਼ਰ ਨਾਲ ਨਾਰਾਜ਼ ਸੀ ਕਿਉਂਕਿ ਇਸ ਨੇ ਉਸ ਦੇ ਪਿਤਾ ਦੇ ਇਕ ਨਜ਼ਦੀਕੀ ਸਰਦਾਰ ਚੇਤ ਸਿੰਘ ਦੀ ਸਹਾਇਤਾ ਕੀਤੀ ਸੀ ਅਤੇ ਇਸੇ ਅਪਰਾਧ ਕਾਰਨ ਕੰਵਰ ਨੇ ਬੇਲੀ ਰਾਮ ਅਤੇ ਇਸ ਦੇ ਭਰਾਵਾਂ ਨੂੰ ਜੇਲ੍ਹ ਵਿਚ ਸੁੱਟ ਦਿੱਤਾ । ਛੇ ਮਹੀਨੇ ਬਾਅਦ ਮਹਾਰਾਜਾ ਖੜਕ ਸਿੰਘ ਨੇ ਇਨ੍ਹਾਂ ਨੂੰ ਰਿਹਾਅ ਕੀਤਾ । ਬੇਲੀ ਰਾਮ ਕੰਵਰ ਸ਼ੇਰ ਸਿੰਘ ਦਾ ਪੱਕਾ ਹਮਾਇਤੀ ਸੀ ਅਤੇ ਜਦੋਂ ਸ਼ੇਰ ਸਿੰਘ ਰਾਜਾ ਬਣਿਆ, ਉਸ ਨੇ ਬੇਲੀ ਰਾਮ ਨੂੰ ਦੁਬਾਰਾ ਤੋਸ਼ੇਖ਼ਾਨੇ ਦਾ ਖ਼ਜ਼ਾਨਚੀ ਬਣਾਇਆ।

ਬੇਲੀ ਰਾਮ ਨੇ ਮਹਾਰਾਜਾ ਸ਼ੇਰ ਸਿੰਘ ਦੇ ਨੇੜੇ ਰਹਿ ਕੇ ਆਪਣੇ ਇਕ ਮਿੱਤਰ ਭਾਈ ਗੁਰਮੁਖ ਸਿੰਘ ਨਾਲ ਰਲ ਕੇ ਡੋਗਰਾ ਵਜ਼ੀਰ ਰਾਜਾ ਧਿਆਨ ਸਿੰਘ ਵਿਰੁੱਧ ਪਾਰਟੀ ਬਣਾਈ ਅਤੇ ਉਸ ਦਾ ਕਤਲ ਕੀਤਾ । ਰਾਜਾ ਹੀਰਾ ਸਿੰਘ ਜਦ ਆਪਣੇ ਪਿਤਾ ਧਿਆਨ ਸਿੰਘ ਦੀ ਥਾਂ ਵਜ਼ੀਰ ਬਣਿਆ ਤਾਂ ਉਸ ਨੇ ਸਭ ਤੋਂ ਪਹਿਲਾਂ ਭਾਈ ਗੁਰਮੁਖ ਸਿੰਘ, ਬੇਲੀ ਰਾਮ ਅਤੇ ਇਸ ਦੇ ਭਰਾਵਾਂ ਨੂੰ ਗ੍ਰਿਫ਼ਤਾਰ ਕੀਤਾ । ਭਾਈ ਗੁਰਮੁਖ ਸਿੰਘ, ਬੇਲੀ ਰਾਮ ਅਤੇ ਰਾਮ ਕਿਸ਼ਨ ਨੂੰ ਸ਼ੇਖ਼ ਇਮਾਮੁਦੀਨ ਖ਼ਾਨ ਦੀ ਨਿਗਰਾਨੀ ਹੇਠ ਅਸਤਬਲ ਵਿਚ ਕੈਦ ਕੀਤਾ ਅਤੇ ਕੁਝ ਸਮੇਂ ਉਪਰੰਤ ਇਨ੍ਹਾਂ ਨੂੰ ਸ਼ੇਖ਼ ਹੱਥੋਂ ਮਰਵਾ ਦਿੱਤਾ । ਬੇਲੀ ਰਾਮ ਦੇ ਤਿੰਨ ਲੜਕੇ ਆਪਣੇ ਪਿਤਾ ਦੀ ਗ੍ਰਿਫ਼ਤਾਰੀ ਤੋਂ ਬਾਅਦ ਲੁਧਿਆਣਾ (ਪੰਜਾਬ) ਵਿਖੇ ਭੱਜ ਆਏ ਅਤੇ 1845 ਈ. ਤਕ ਬ੍ਰਿਟਿਸ਼ ਸਰਕਾਰ ਦੀ ਨਿਗਰਾਨੀ ਹੇਠ ਇਥੇ ਹੀ ਰਹੇ ।

ਹ. ਪੁ.–ਚੀ. ਫ਼ੈ. ਨੋ. ਪੰ. : 361

**ਬੈਂਸ** : ਇਹ ਜੱਟਾਂ ਦਾ ਇਕ ਗੋਤ ਹੈ ਜੋ ਜਲੰਧਰ ਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ ਆਬਾਦ ਹੈ। ਇਨ੍ਹਾਂ ਅਨੁਸਾਰ ਇਨ੍ਹਾਂ ਦਾ ਮੂਲ ਜੰਜੂਆ ਰਾਜਪੂਤਾਂ ਤੋਂ ਹੈ ਅਤੇ ਇਨ੍ਹਾਂ ਦੇ ਵਡੇਰੇ ਫ਼ਿਰੋਜ਼ਸ਼ਾਹ ਦੇ ਸਮੇਂ ਪੂਰਬ ਵੱਲੋਂ ਆਏ ਸਨ ਅਤੇ ਇਹ ਆਪਣੇ ਆਪ ਨੂੰ 36 ਖਾਂਦੇ ਪੀਂਦੇ ਰਾਜਪੂਤ ਪਰਿਵਾਰਾਂ ਵਿਚੋਂ ਗਿਣਦੇ ਹਨ। ਟੌਡ ਦਾ ਵਿਚਾਰ ਹੈ ਕਿ ਇਹ ਕੇਵਲ ਸੂਰਜਬੰਸੀ ਭਾਗ ਦੀ ਇਕ ਉਪ ਸ਼ਾਖਾ ਹੈ । ਬੈਂਸ ਬਾਰਾ ਜਾਂ ਗੰਗਾ ਜਮਨਾ ਦੋਆਬ ਦੇ ਪੂਰਬੀ ਭਾਗਾਂ ਵਿਚ ਇਨ੍ਹਾਂ ਨੇ ਆਪਣਾ ਨਾਂ ਬਣਾਇਆ। ਜਲੰਧਰ ਜ਼ਿਲ੍ਹੇ ਦੇ ਅਲਾਵਲਪੁਰੀਏ ਸਰਦਾਰ ਬੈਂਸ ਹਨ ਜਿਨ੍ਹਾਂ ਦਾ ਵਡੇਰਾ ਹੁਸ਼ਿਆਰਪੁਰ ਤੋਂ ਸਰਹਿੰਦ ਨੇੜੇ ਜੱਲਾ ਵਿਖੇ ਆਇਆ । ਇਨ੍ਹਾਂ ਨੇ ਵਿਧਵਾ ਵਿਆਹ ਤੇ ਕਰੇਵਾ ਵਰਗੀਆਂ ਰਸਮਾਂ ਸ਼ੁਰੂ ਕੀਤੀਆਂ। ਇਹ ਜਨੇਊ ਪਾਉਂਦੇ ਅਤੇ ਵਿਆਹ ਵੇਲੇ ਮੌਲੀ ਬੰਨ੍ਹਦੇ ਹਨ।

ਹ. ਪੁ.–ਪੰ. ਕਾ.: 124; ਗ. ਟ੍ਰ. ਕਾ.: 235

**ਬੈਂਸ, ਸ਼ਵਿੰਦਰ ਸਿੰਘ** : ਭਾਰਤੀ ਵਾਯੂ ਸੈਨਾ ਦੇ ਇਸ ਬਹਾਦਰ ਫ਼ਲਾਈਟ ਲੈਫਟੀਨੈਂਟ ਦਾ ਜਨਮ 15 ਜੁਲਾਈ, 1944 ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੇ ਮਾਹਿਲਪੁਰ ਪਿੰਡ ਵਿਖੇ ਸ੍ਰੀ ਜੇ. ਐਸ. ਬੈਂਸ ਦੇ ਘਰ ਹੋਇਆ । ਇਸ ਨੇ 28 ਅਕਤੂਬਰ, 1963 ਨੂੰ ਕਮਿਸ਼ਨ ਪ੍ਰਾਪਤ ਕੀਤਾ । ਦਸੰਬਰ, 1971 ਵਿਚ ਹਿੰਦ-ਪਾਕਿ ਯੁੱਧ ਸਮੇਂ ਫ਼ਲਾਈਟ ਲੈਫਟੀਨੈਂਟ ਸ਼ਵਿੰਦਰ ਸਿੰਘ ਨੇ ਪੁਣਛ ਉੜੀ ਅਤੇ ਕਾਰਗਿਲ ਖੇਤਰਾਂ ਵਿਚ ਥਲਸੈਨਾ ਦੀ ਸਹਾਇਤਾ ਲਈ 14 ਉਡਾਨਾਂ ਭਰੀਆਂ । ਦੁਸ਼ਮਣ ਦੇ ਭਾਰੀ ਵਿਰੋਧ ਦੇ ਬਾਵਜੂਦ ਇਸ ਨੇ ਦੁਸ਼ਮਣ ਦੇ ਇਲਾਕੇ ਵਿਚ ਕਾਫ਼ੀ ਦੂਰ ਦੂਰ ਤਕ ਉਡਾਨਾਂ ਭਰੀਆਂ ਅਤੇ ਹਾਜੀ ਪੀਰ ਦੇ ਪਹਾੜੀ ਰਸਤੇ ਵਿਚ ਦੁਸ਼ਮਣ ਦੇ ਟਰੱਕਾਂ ਦੇ ਦੋ ਦਲਾਂ ਨੂੰ ਨਸ਼ਟ ਕਰ ਦਿੱਤਾ । ਇਕ ਵਾਰ ਪੁਣਛ ਖੇਤਰ ਵਿਚ ਉਡਾਣ ਦੌਰਾਨ ਇਸ ਦੇ ਜਹਾਜ਼ ਨੂੰ ਜ਼ਮੀਨ ਤੋਂ ਚਲਾਈ ਗਈ ਇਕ ਗੋਲੀ ਵੀ ਲੱਗ ਗਈ ਪਰ ਇਹ ਆਪਣੀ ਹਿੰਮਤ ਨਾਲ ਜਹਾਜ਼ ਨੂੰ ਸੁਰੱਖਿਅਤ ਵਾਪਸ ਅੱਡੇ ਤੇ ਲੈ ਆਇਆ ।

ਇਸ ਦੀ ਉੱਚਕੋਟੀ ਦੀ ਵੀਰਤਾ ਅਤੇ ਦ੍ਰਿੜ੍ਹ ਵਿਸ਼ਵਾਸ਼ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਬੈਕੁੰਠ** : ਸਵਰਗ ਜਾਂ ਵਿਸ਼ਨੂੰ ਜੀ ਦਾ ਲੋਕ (ਪ੍ਰਦੇਸ਼) ਜਿਸ ਦਾ ਘੇਰਾ ਪੁਰਾਣਾਂ ਅਨੁਸਾਰ 80,000 ਮੀਲ ਹੈ । ਇਸ ਦੀ ਵਿਆਖਿਆ ਕਰਦਿਆਂ ਪੁਰਾਣਾਂ ਨੇ ਇਸ ਨੂੰ ਬਹੁਤ ਹੀ ਸੁੰਦਰ ਅਤੇ ਸ਼ਾਂਤ ਸਥਾਨ ਦਸਿਆ ਹੈ ਜਿਸ ਦੀ ਧਰਤੀ ਸੋਨੇ ਦੀ ਅਤੇ ਮਹਿਲ ਹੀਰੇ ਮੋਤੀਆਂ ਦੇ ਬਣੇ ਹੋਏ ਹਨ । ਇਨ੍ਹਾਂ ਮਹਿਲਾਂ ਵਿਚ ਪੰਨਿਆਂ ਅਤੇ ਲਾਲਾਂ ਦੇ ਥੰਭ ਲਗੇ ਹੋਏ ਹਨ । ਇਥੇ ਪੰਜ ਸਰੋਵਰ ਹਨ ਜਿਨ੍ਹਾਂ ਵਿਚ ਲਾਲ, ਨੀਲੇ ਅਤੇ ਚਿੱਟੇ ਰੰਗ ਦੇ ਕੰਵਲ ਫੁੱਲ ਹਨ ।

ਇਸ ਪ੍ਰਦੇਸ਼ ਵਿਚ ਵਿਸ਼ਨੂੰ ਭਗਵਾਨ ਦਾ ਨਿਵਾਸ ਹੋਣ ਕਾਰਨ ਇਹ ਹਰ ਸਮੇਂ ਜਗਮਗਾਂਦਾ ਰਹਿੰਦਾ ਹੈ ਅਤੇ ਲਕਸ਼ਮੀ ਦੀ ਸੁਗੰਧੀ ਕਾਰਨ ਸਦਾ ਮਹਿਕਿਆ ਰਹਿੰਦਾ ਹੈ । ਇਥੇ ਆਕਾਸ਼ ਵਿਚਲੀ ਗੰਗਾ ਵਗਦੀ ਵੀ ਮੰਨੀ ਜਾਂਦੀ ਹੈ ।

ਲੋਕਾਂ ਦਾ ਵਿਸ਼ਵਾਸ ਹੈ ਕਿ ਭਗਵਾਨ ਵਿਸ਼ਨੂੰ ਦੇ ਭਗਤ ਮਰਨ ਉਪਰੰਤ ਬੈਕੁੰਠ ਵਿਚ ਜਾਂਦੇ ਹਨ ਅਤੇ ਫ਼ਿਰ ਆਵਾਗਵਨ ਦੇ ਚੱਕਰ ਤੋਂ ਮੁਕਤ ਹੋ ਜਾਂਦੇ ਹਨ।

ਗੁਰਮਤਿ ਵਿਚਾਰਧਾਰਾ ਅਨੁਸਾਰ ਇਸ ਧਰਤੀ ਉੱਤੇ ਬੈਕੁੰਠ ਸਾਧ ਸੰਗਤਿ ਹੈ ਜਿਥੇ ਪ੍ਰਭੂ ਦੇ ਗੁਣਾਂ ਦਾ ਗਾਇਨ ਕੀਤਾ ਜਾਂਦਾ ਹੈ :

1. ਤਹਾ ਬੈਕੁੰਠੁ ਜਹ ਕੀਰਤਨੁ ਤੇਰਾ॥
2. ਕਹੁ ਕਬੀਰ ਇਹ ਕਹੀਐ ਕਾਹਿ॥
   ਸਾਧਸੰਗਤਿ ਬੈਕੁੰਠੈ ਆਹਿ॥
3. ਬੈਕੁੰਠਿ ਨਗਰੁ ਜਹਾ ਸੰਤ ਵਾਸਾ॥

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.; ਗੁਰੂ ਗ੍ਰੰਥ ਵਿਚਾਰ ਕੋਸ਼-ਪਿਆਰਾ ਸਿਘ ਪਦਮ

**ਬੈਜਨਾਥ** : ਇਹ ਹਿਮਾਚਲ ਪ੍ਰਦੇਸ਼ ਰਾਜ ਦੇ ਕਾਂਗੜੇ ਜ਼ਿਲ੍ਹੇ ਦੀ ਪਾਲਮਪੁਰ ਤਹਿਸੀਲ ਦਾ ਇਕ ਪ੍ਰਸਿੱਧ ਇਤਿਹਾਸਕ ਸ਼ਹਿਰ ਹੈ ਜਿਹੜਾ ਪਾਲਮਪੁਰ ਤੋਂ 18 ਕਿ. ਮੀ. (11 ਮੀਲ) ਪੂਰਬ ਵੱਲ ਸਥਿਤ ਹੈ ।

ਇਸ ਸ਼ਹਿਰ ਦਾ ਪੁਰਾਣਾ ਨਾਂ ਕੀੜ-ਗਰਾਮ ਜਾਂ ਕੀੜ-ਨਗਰ ਸੀ ਤੇ ਮੰਦਰ ਦਾ ਨਾਂ ਵੈਦਨਾਥ ਸੀ ਜੋ ਹੌਲੀ ਹੌਲੀ ਤਬਦੀਲ ਹੋ ਕੇ ਬੈਜਨਾਥ ਬਣ ਗਿਆ । ਸ਼ਹਿਰ ਦੇ ਇਸ ਇਤਿਹਾਸ ਦਾ ਜ਼ਿਕਰ ਇਥੋਂ ਦੇ ਪ੍ਰਸਿੱਧ ਮੰਦਰ ਵਿਚ ਪਈਆਂ ਦੋ ਸ਼ਾਰਦਾ ਲਿਪੀ ਲਿਖਤਾਂ ਤੋਂ ਮਿਲਦਾ ਹੈ । ਇਨ੍ਹਾਂ ਲਿਖਤਾਂ ਤੋਂ ਕੀੜ ਗਰਾਮ ਦੇ ਰਾਜ ਅਤੇ ਰਾਜਕੁਮਾਰਾਂ ਦੀਆਂ ਅੱਠ ਪੀੜ੍ਹੀਆਂ ਤਕ ਦਾ ਹਵਾਲਾ ਮਿਲਦਾ ਹੈ ਜੋ ਤ੍ਰਿਸਰਤ ਅਰਥਾਤ ਜਲੰਧਰ ਦੁਆਬ ਦੇ ਰਾਜਿਆਂ ਦੇ ਰਿਸ਼ਤੇਦਾਰ ਸਨ । ਝੱਖਪੁਰ ਵਿਚ ਇਨ੍ਹਾਂ ਰਾਜਿਆਂ ਦਾ ਕਿਲਾ ਹੁੰਦਾ ਸੀ ਜਿਸ ਦੇ ਨਿਸ਼ਾਨ ਮਿਟ ਚੁਕੇ ਸਨ। ਇਸ ਥਾਂ ਹੁਣ ਡਾਕ ਬੰਗਲਾ ਹੈ । ਕੀੜ-ਗਰਾਮ ਪਹਿਲਾਂ ਇਕ ਛੋਟਾ ਜਿਹਾ ਪਿੰਡ ਸੀ ਜਿਸ ਵਿਚ ਰਾਜਾ ਲਕਸ਼ਮਨ ਦਾ ਰਾਜ ਸੀ। ਇਸ ਰਾਜ ਵਿਚ ਸਿੱਧ ਦਾ ਪੁੱਤਰ ਮਨਿਉਕ ਨਾਮੀ ਵਪਾਰੀ ਰਹਿੰਦਾ ਸੀ । ਇਸ ਦਾ ਛੋਟਾ ਭਰਾ ਮਾਹੁਕ ਸੀ ਜਿਸ ਦੀ ਇਸਤਰੀ ਦਾ ਨਾਮ ਸੁਲ੍ਹਾਂ ਸੀ । ਇਹ ਦੋਵੇਂ ਭਰਾ ਬੜੇ ਭਲੇ ਲੋਕ ਸਨ । ਇਨ੍ਹਾਂ ਨੇ ਆਪਣੀ ਜਾਇਦਾਦ ਵੀ ਨਹੀਂ ਸੀ ਵੰਡੀ। ਇਨ੍ਹਾਂ ਦੋਹਾਂ ਭਰਾਵਾਂ ਨੇ ਸ਼ਿਵ ਦਾ ਮੰਦਰ ਤੇ ਮੰਡਪ ਬਣਵਾਇਆ ਸੀ । ਇਸ ਮੰਦਰ ਦੇ ਦਰਵਾਜ਼ੇ ਤੇ ਗੰਗਾ ਜਮਨਾ ਅਤੇ ਹੋਰ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਹਨ । ਆਸਿਕ ਦਾ ਪੁੱਤਰ ਇਸ ਮੰਦਰ ਨੂੰ ਬਣਾਉਣ ਵਾਲੇ ਮਿਸਤਰੀਆਂ ਦਾ ਸਰਦਾਰ ਸੀ ਜੋ ਸੁਸ਼ਰਮਨ ਦੇ ਪਿੰਡ ਵਿਚੋਂ ਆਇਆ ਸੀ । ਇੰਜ ਹੀ ਸਮਨ ਦਾ ਪੁੱਤਰ ਥੋਧਕ ਵੀ ਉਸ ਦੇ ਨਾਲ ਕੰਮ ਕਰਦਾ ਸੀ । ਇਨ੍ਹਾਂ ਦੋ ਮਿਸਤਰੀਆਂ ਦੀ ਅਗਵਾਈ ਹੇਠ ਸ਼ਿਵ ਜੀ ਦਾ ਇਹ ਮੰਦਰ ਉਸਾਰਿਆ ਗਿਆ । ਇਸ ਮੰਦਰ ਦੀ ਉਸਾਰੀ ਸਮੇਂ ਦੇ ਵਿਚਾਰਾਂ ਅਨੁਸਾਰ ਕੀਤੀ ਗਈ । ਇਸ ਵਿਚ ਰੱਖੀਆਂ ਗਈਆਂ ਕਈ ਗਣ ਦੇਵਤਿਆਂ ਦੀਆਂ ਮੂਰਤੀਆਂ ਬਹੁਤ ਖ਼ੂਬਸੂਰਤ ਹਨ।

ਮੰਦਰ ਦੀ ਬਣਤਰ ਕੁਝ ਇਸ ਤਰ੍ਹਾਂ ਦੀ ਹੈ ਜਿਸ ਦੇ ਅੰਦਰ ਅੱਠ ਮੁਰੱਬਾ ਫੁੱਟ ਇਕ ਪੂਜਾ ਅਸਥਾਨ ਹੈ ਜਿਸ ਦਾ ਭੇਦ ਗੁਪਤ ਰੱਖਿਆ ਜਾਂਦਾ ਹੈ । ਇਹ ਸਥਾਨ ਬਾਹਰੋਂ ਅਠ੍ਹਾਰਾਂ ਮੁਰੱਬਾ ਫੁੱਟ ਹੈ। ਇਸ ਦੇ ਗਿਰਦ ਅੰਦਰ ਵੀਹ ਮੁਰੱਬਾ ਫੁੱਟ ਇਕ ਮੰਡਪ ਹੈ। ਇਸ ਮੰਡਪ ਦੀ ਛੱਤ ਨੀਵੀਂ ਤੇ ਪਿਰਾਮਿਡ ਆਕਾਰ

ਦੀ ਹੈ । ਇਸ ਵਿਸ਼ੇਸ਼ ਪੂਜਾ ਸਥਾਨ ਵਿਚ ਵੈਦਿਆ ਨਾਥ ਨਾਂ ਦਾ ਲਿੰਗ ਰੱਖਿਆ ਹੋਇਆ ਹੈ । ਇਸ ਦੇ ਅੰਦਰ ਜਾਣ ਲਈ ਇਕ ਬਹੁਤ ਤੰਗ ਖਿੜਕੀ ਹੈ ਜਿਸ ਦੇ ਚੋਹੀਂ ਪਾਸੀਂ ਥੰਮ੍ਹਲੇ ਬਣੇ ਹੋਏ ਹਨ । ਮੰਡਪ ਦੀ ਛੱਤ ਚਾਰ ਥੰਮ੍ਹਲਿਆਂ ਤੇ ਖੜੀ ਹੈ। ਇਨ੍ਹਾਂ ਥੰਮ੍ਹਲਿਆਂ ਉੱਤੇ ਬਣੀਆਂ ਡਾਟਾਂ ਛੱਤ ਨੂੰ ਅੱਗੇ ਨੌ ਹਿੱਸਿਆਂ ਵਿਚ ਵੰਡਦੀਆਂ ਹਨ । ਮੰਦਰ ਦੇ ਸਾਹਮਣੇ ਇਕ ਸ਼ਾਨਦਾਰ ਡਿਉਢੀ ਹੈ । ਇਹ ਡਿਉਢੀ ਵੀ ਚਾਰ ਥੰਮ੍ਹਾਂ ਤੇ **ਖੜ੍ਹੀ** ਹੈ । ਫਰਗੂਸਨ ਅਨੁਸਾਰ ਇਹ ਥੰਮ੍ਹ ਵੇਲਣਕਾਰ ਤੇ ਸਾਦੇ ਹਨ ਤੇ ਇਨ੍ਹਾਂ ਦੀ ਬਨਾਵਟ ਤੋਂ ਪਤਾ ਲਗਦਾ ਹੈ ਕਿ ਪੁਰਾਣੇ ਸਮੇਂ ਦੇ ਥੰਮ੍ਹਲਿਆਂ ਤੇ ਇਨ੍ਹਾਂ ਵਿਚ ਕੋਈ ਜ਼ਿਆਦਾ ਫਰਕ ਨਹੀਂ। ਇਨ੍ਹਾਂ ਦਾ ਚੌਰਸ ਤਲਾ, ਉਸ ਉੱਤੇ ਵਧੇ ਹੋਏ ਦੋ ਦਾਇਰੇ, ਇਨ੍ਹਾਂ ਵਿਚ ਖ਼ਾਲੀ ਥਾਂ ਇਹ ਸਭ ਕੁਝ ਪੁਰਾਣੀ ਕਲਾ ਦੇ ਨਮੂਨੇ ਹਨ । ਮੰਡਪ ਦੀਆਂ ਉੱਤਰ ਤੇ ਦੱਖਣ ਦੀਆਂ ਦੋਵੇਂ ਦੀਵਾਰਾਂ ਨਾਲ ਛੱਜੇ ਬਣੇ ਹੋਏ ਹਨ ਤੇ ਇਨ੍ਹਾਂ ਵਿਚ ਖਿੜਕੀਆਂ ਹਨ । ਮੰਦਰ ਦੇ ਚੌਹੀਂ ਪਾਸੀ ਹਮਲੇ ਤੋਂ ਬਚਾਉ ਲਈ ਮੋਰਚੇ ਬਣੇ ਹੋਏ ਹਨ । ਇਨ੍ਹਾਂ ਕੰਧਾਂ ਤੇ ਸੁਰਾਖਾਂ ਵਿਚ ਵੀ ਅੱਜਕੱਲ੍ਹ ਦੇਵੀ ਦੇਵਤੇ ਰੱਖੇ ਜਾਂਦੇ ਹਨ। ਮੰਦਰ ਦੀਆਂ ਬਾਹਰਲੀਆਂ ਦੀਵਾਰਾਂ ਬੜੀਆਂ ਸੁੰਦਰ ਬਣੀਆਂ ਹੋਈਆਂ ਹਨ। ਇਨ੍ਹਾਂ ਵਿਚ ਥੰਮ੍ਹਲੇ ਬਣੇ ਹੋਏ ਹਨ ਤੇ ਦੋ ਥੰਮ੍ਹਲਿਆਂ ਵਿਚਕਾਰ ਖਾਲੀ ਥਾਂ ਵਿਚ ਸੂਰਜ ਆਦਿ ਦੇਵਤਿਆਂ ਦੀਆਂ ਮੂਰਤੀਆਂ ਰੱਖੀਆਂ ਹੋਈਆਂ ਹਨ । ਮੰਦਰ ਦੀ ਛੱਤ ਨਵੀਂ ਬਣੀ ਹੈ ਜਦੋਂ ਕਿ ਪੁਰਾਣੀ ਛੱਤ ਰਾਜਾ ਸੰਸਾਰ ਚੰਦ ਦੇ ਸਮੇਂ ਮੁਕੰਮਲ ਕੀਤੀ ਗਈ ਸੀ । ਇਹ ਖੁਸ਼ਕਿਸਮਤੀ ਦੀ ਗੱਲ ਹੈ ਕਿ 1905 ਈ. ਵਿਚ ਕਾਂਗੜੇ ਵਿਖੇ ਆਏ ਭੂਚਾਲ ਨਾਲ ਮੰਦਰ ਨੂੰ ਕੋਈ ਨੁਕਸਾਨ ਨਹੀਂ ਪੁੱਜਾ ਜਦੋਂ ਕਿ ਇਸ ਦੇ ਨੇੜੇ ਸਿੱਧ ਨਾਥ ਦਾ ਇਕ ਮੰਦਰ ਬਿਲਕੁਲ ਢਹਿ ਢੇਰੀ ਹੋ ਗਿਆ ਸੀ ।

ਇਸ ਦੇ ਬਿਲਕੁਲ ਨੇੜੇ ਇਕ ਸੰਨਿਆਸੀ ਸਾਧੂ ਦਾ ਬਣਾਇਆ ਹੋਇਆ ਕਿਦਾਰ ਨਾਥ ਦਾ ਮੰਦਰ ਹੈ । ਬਿੰਨੂੰ ਨਦੀ ਦੇ ਕੰਢੇ ਤੋਂ ਜ਼ਰਾ ਉੱਪਰ ਕਠੋਗ ਦਾ ਚਸ਼ਮਾ ਹੈ ਜਿਸ ਦਾ ਪਾਣੀ ਬੜਾ ਸੁਖਦਾਈ ਹੈ। ਕਿਹਾ ਜਾਂਦਾ ਹੈ ਕਿ ਕਾਂਗੜੇ ਦੇ ਰਾਜਾ ਸੰਸਾਰ ਚੰਦ, ਇਸ ਚਸ਼ਮੇ ਵਿਚੋਂ ਪੀਣ ਲਈ ਪਾਣੀ ਮੰਗਵਾਇਆ ਕਰਦਾ ਸੀ । ਇਸ ਤੋਂ ਹੇਠਾਂ ਖੀਰ ਗੰਗਾ ਚਸ਼ਮਾ ਹੈ ਜਿਥੇ ਇਸ਼ਨਾਨ ਕਰਨਾ ਸਨਾਤਨੀ ਹਿੰਦੂ ਬੜਾ ਪਵਿੱਤਰ ਗਿਣਦੇ ਹਨ।

ਇਥੋਂ 20 ਕਿ. ਮੀ. (12 ਮੀਲ) ਵੱਲ ਆਸਾਪੁਰੀ ਦੇਵੀ ਦਾ ਇਕ ਮੰਦਰ ਹੈ । ਇਸ ਤੋਂ ਇਲਾਵਾ ਸ਼ਹਿਰ ਵਿਚ ਕਈ ਪੁਰਾਣੇ ਮੰਦਰ ਹਨ । ਜਿਸ ਥਾਂ ਹੁਣ ਆਰਾਮ ਘਰ ਹੈ ਉਥੇ ਪਹਿਲਾਂ ਬੈਜਨਾਥ ਦੇ ਰਾਜੇ ਦਾ ਕਿਲਾ ਸੀ । ਕਈ ਸੌ ਸਾਲ ਪਹਿਲਾਂ, ਲਗਦਾ ਹੈ ਇਥੇ ਕਈ ਮਹਿਲ, ਮੰਦਰ ਤੇ ਤਾਲਾਬ ਆਦਿ ਸਨ ਜਿਨ੍ਹਾਂ ਦੇ ਹੁਣ ਕੇਵਲ ਨਿਸ਼ਾਨ ਮਿਲਦੇ ਹਨ । ਕਈ ਵਾਰੀ ਤਾਂਬੇ ਦੇ ਨਿੱਕੇ ਨਿੱਕੇ ਪੈਸੇ ਵੀ ਦਬੇ ਹੋਏ ਪਾਏ ਜਾਂਦੇ ਹਨ।

ਵੈਸਾਖ ਮਹੀਨੇ ਵਿਚ ਸ਼ਹਿਰ ਦੇ ਮੈਦਾਨ ਵਿਚ ਰਾਲੀ ਦਾ ਮੇਲਾ ਲਗਦਾ ਹੈ ਜਿਸ ਵਿਚ ਇਲਾਕੇ ਦੀਆਂ ਔਰਤਾਂ ਰਾਲੀ ਤੇ ਸ਼ੰਕਰ ਦੀਆਂ ਮੂਰਤੀਆਂ ਵਿਆਹ ਉਪਰੰਤ ਦਰਿਆ ਵਿਚ ਵਿਸਰਜਿਤ ਕਰਦੀਆਂ ਹਨ।

ਇਥੇ ਗੋਸਵਾਮੀ ਗਣੇਸ਼ ਦੱਤ ਗੌੜ ਪੱਲਿਟੈਕਨਿਕ, ਗੋਸਵਾਮੀ ਗਣੇਸ਼ ਦੱਤ ਡਿਗਰੀ ਕਾਲਜ, ਐਸ. ਡੀ. ਬੀ. ਟੀ. ਇੰਸਟੀਚਿਊਟ, ਐਸ. ਡੀ. ਹਾਇਰ ਸੈਕੰਡਰੀ ਸਕੂਲ ਤੇ ਇਕ ਆਯੁਰਵੈਦਿਕ ਡਿਸਪੈਂਸਰੀ ਹੈ । ਭਾਰਤ ਸੇਵਕ ਸਮਾਜ ਨੇ ਇਥੇ ਇਕ ਪੰਚਾਇਤੀ ਰਾਜ ਟ੍ਰੇਨਿੰਗ ਸੈਂਟਰ ਵੀ ਖੋਲ੍ਹਿਆ ਹੈ ।

ਆਬਾਦੀ - 3, 638 (1991)

ਹ. ਪੁ.—ਕਾਂਗੜਾ-ਰੰਧਾਵਾ: 487, 501, 503; ਇੰਪ. ਗ. ਇੰਡ. 6: 216; ਡਿ. ਸੈਂ. ਹੈਂ. ਬੁ.- ਕਾਂਗੜਾ : 20; ਪੰ.-ਰੰਧਾਵਾ: 519; ਡਿ. ਗ-ਕਾਂਗੜਾ: 487

**ਬੈਰਾੜੀ (ਰਾਗਣੀ)** : ਮਾਰੂ ਥਾਟ ਦੀ ਸੰਪੂਰਨ ਜਾਤੀ ਦੀ ਇਕ ਰਾਗਣੀ ਜਿਸ ਦੇ ਗਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਹੈ । ਇਸ ਵਿਚ ਸ਼ੜਜ, ਗਾਂਧਾਰ, ਪੰਚਮ, ਧੈਵਤ ਅਤੇ ਨਿਸ਼ਾਦ ਸ਼ੁੱਧ ਲਗਦੇ ਹਨ । ਰਿਸ਼ਭ ਕੋਮਲ ਲਗਦਾ ਹੈ ਅਤੇ ਤੀਬਰ ਮੱਧਮ ਦੁਰਬਲ ਹੋ ਕੇ ਲਗਦਾ ਹੈ । ਗਾਂਧਾਰ ਵਾਦੀ ਅਤੇ ਧੈਵਤ ਸੰਵਾਦੀ ਹੈ ਪਰ ਗਾਂਧਾਰ ਅਤੇ ਪੰਚਮ ਦਾ ਮੇਲ ਬਣਿਆ ਰਹਿੰਦਾ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੈਰਾੜੀ ਦਾ ਨੰਬਰ ਤੇਰ੍ਹਵਾਂ ਹੈ।

ਹ. ਪੁ.—ਮ. ਕੋ.; ਪੰ. ਸਾ. ਕੋ; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਬੋਹੜ** : ਟਾਹਣੀਆਂ ਤੋਂ ਲਮਕਣ ਵਾਲੀਆਂ ਹਵਾਈ ਜੜ੍ਹਾਂ ਵਾਲੇ ਇਸ ਛਾਂਦਾਰ ਰੁੱਖ ਦਾ ਵਿਗਿਆਨਕ ਨਾਂ ਫ਼ਾਈਕਸ ਬੈਂਗਾਲੈਂਨਸਿਸ (Ficus bengalansis) ਅਤੇ ਇਹ ਮੋਰੇਸੀ (Moraceae) ਕੁਲ ਨਾਲ ਸਬੰਧਤ ਹੈ । ਇਸ ਨੂੰ ਬਰੋਟਾ, ਬਰਗਦ ਜਾਂ ਬੜ ਵੀ ਕਿਹਾ ਜਾਂਦਾ ਹੈ । ਇਸ ਰੁੱਖ ਨੂੰ ਸੜਕਾਂ ਦੇ ਕੰਢੇ ਜਾਂ ਪਿੰਡਾਂ ਦੀ ਸੱਥ ਵਿਚ ਆਮ ਤੌਰ ਤੇ ਉਗਾਇਆ ਜਾਂਦਾ ਹੈ। ਹਵਾਈ ਜੜ੍ਹਾਂ ਇਸ ਰੁੱਖ ਦੇ ਫੈਲੇ ਹੋਏ ਆਕਾਰ ਨੂੰ ਸਹਾਰਾ ਦਿੰਦੀਆਂ ਹਨ। ਇਸ ਦੇ ਪੱਤੇ ਕੁੰਡੇ ਸਿਰੇ ਵਾਲੇ ਅਤੇ ਚਮੜੇ ਵਰਗੇ ਹੁੰਦੇ ਹਨ ਜਿਹੜੇ ਪੱਕ ਕੇ ਲਾਲ ਰੰਗ ਦੇ ਹੋ ਜਾਂਦੇ ਹਨ। ਜੂਨ ਵਿਚ ਡੰਡੀ ਰਹਿਤ ਗੋਲ੍ਹਾਂ (ਫੁੱਲ) ਨਿਕਲਣੀਆਂ ਸ਼ੁਰੂ ਹੋ ਜਾਂਦੀਆਂ ਹਨ ਜਿਹੜੀਆਂ ਸਤੰਬਰ ਵਿਚ ਪੱਕ ਕੇ ਲਾਲ ਹੋ ਜਾਂਦੀਆਂ ਹਨ ।

ਇਸ ਦੀ ਲੱਕੜ ਖੂਹ ਦੀ ਮੌਣ, ਤੰਬੂਆਂ ਦੇ ਬਾਂਸ ਅਤੇ ਵਹਿੰਗੀ ਦੇ ਡੰਡੇ ਬਣਾਉਣ ਲਈ ਵਰਤੀ ਜਾਂਦੀ ਹੈ । ਇਸ ਦੇ ਪੱਤੇ ਚਾਰੇ ਵਜੋਂ ਵਰਤੇ ਜਾਂਦੇ ਹਨ । ਛਿਲ ਕਬਜ਼ਕੁਸ਼ਾ ਹੁੰਦੀ ਹੈ ਅਤੇ ਪੇਚਸ਼ ਆਦਿ ਦੂਰ ਕਰਨ ਲਈ ਵਰਤੀ ਜਾਂਦੀ ਹੈ । ਇਸ ਦਾ ਦੁੱਧ (ਰਸ) ਕਮਰ ਦਾ ਦਰਦ, ਦੰਦ ਅਤੇ ਮਸੂੜੇ ਦਾ ਦਰਦ ਠੀਕ ਕਰਨ ਲਈ ਅਤੇ ਪੈਰਾਂ ਦੀਆਂ ਬਿਆਈਆਂ ਭਰਨ ਲਈ ਵਰਤਿਆ ਜਾਂਦਾ ਹੈ । ਹਵਾਈ ਜੜ੍ਹਾਂ ਪਿੱਤ ਵਿਕਾਰ ਅਤੇ ਜਿਗਰ ਦੀ ਸੋਜਸ਼ ਦੂਰ ਕਰਨ ਲਈ ਵਰਤੀਆਂ ਜਾਂਦੀਆਂ ਹਨ।

ਇਹ ਰੁੱਖ ਬੜੀ ਲੰਬੀ ਉਮਰ ਵਾਲਾ ਹੁੰਦਾ ਹੈ ਅਤੇ ਪਰੰਪਰਾ ਦਾ ਅਹਿਸਾਸ ਕਰਵਾਂਦਾ ਹੈ। ਇਸ ਲਈ ਇਸ ਨੂੰ ਸਤਿਕਾਰ ਵਜੋਂ ਬਾਬਾ ਬੋਹੜ ਕਿਹਾ ਜਾਂਦਾ ਹੈ । ਇਸ ਨਾਲ ਕਈ ਤਰ੍ਹਾਂ ਦੇ ਲੋਕ ਵਿਸ਼ਵਾਸ਼ ਜੁੜੇ ਹੋਏ ਹਨ। ਇਸ ਦੀਆਂ ਗੋਲ੍ਹਾਂ ਖਾਣ ਨਾਲ ਉਮਰ ਲੰਬੀ ਹੋਈ ਮੰਨੀ ਜਾਂਦੀ ਹੈ ਇਸ ਦੀ ਹਵਾਈ ਜੜ੍ਹ ਦਾ ਟੋਟਾ ਧਾਗੇ ਵਿਚ ਪਰੋ ਕੇ ਬੀਮਾਰ ਬਚੇ ਦੇ ਗਲ ਵਿਚ ਪਾਉਣ ਨਾਲ ਉਸ ਦੇ ਰਾਜ਼ੀ ਹੋਣ ਦੀ ਕਾਮਨਾ ਕੀਤੀ ਜਾਂਦੀ ਹੈ। ਪੁਰਾਣਾਂ ਅਨੁਸਾਰ ਇਸ ਰੁੱਖ ਹੇਠਾਂ ਵਿਸ਼ਨੂੰ ਜੀ ਦਾ ਜਨਮ ਹੋਇਆ ਸੀ । ਕਈ ਸੰਨਿਆਸੀ ਜੋਗੀ ਇਸ ਨੂੰ

ਸ਼ਿਵ ਜੀ ਦਾ ਸਰੂਪ ਮੰਨਦੇ ਹੋਏ ਇਸ ਹੇਠਾਂ ਸਮਾਧੀ ਲਗਾਉਂਦੇ ਹਨ।

ਪੁਰਾਣੇ ਸਮਿਆਂ ਵਿਚ ਬਾਣੀਏ ਬੋਹੜ ਹੇਠਾਂ ਨਿੱਕੇ ਨਿੱਕੇ ਮੰਦਰ ਉਸਾਰਦੇ ਸਨ ਅਤੇ ਆਪਣਾ ਸੌਦਾ ਵੇਚਣ ਲਈ ਸਜਾ ਕੇ ਰੱਖਦੇ ਸਨ । ਇਸ ਲਈ ਕਈ ਲੋਕ ਇਸ ਨੂੰ 'ਬਾਣੀਏ ਦਾ ਦਰਖ਼ਤ' ਵੀ ਕਹਿੰਦੇ ਹਨ ।

ਪੰਜਾਬੀ ਦੀਆਂ ਕਈ ਬੁਝਾਰਤਾਂ, ਅਖੌਤਾਂ ਅਤੇ ਗੀਤਾਂ ਵਿਚ ਵੀ ਬੋਹੜ ਦਾ ਜ਼ਿਕਰ ਆਉਂਦਾ ਹੈ :-

ਗਲੀ ਵਿਚਾਲੇ ਥੜ੍ਹੇ ਦੇ ਉੱਤੇ ਬਾਬਾ ਬੈਠਾ ਬੁਕਲ ਮਾਰੀ,
ਵਿਚ ਕਲਾਵੇ ਚੁਕੀ ਹੋਈ ਪੁਤਰ ਪੋਤਰਿਆਂ ਦੀ ਖਾਰੀ।

ਹ. ਪੁ.–ਮ. ਕੋ.; ਪੰ. ਗੁ. ਪੌ.-ਡਾ. ਸ਼ਰਮਾ.; ਗ. ਇੰ. ਮੈ. ਪ.; ਪੰ. ਲੋ. ਵਿ. ਕੋ.

**ਬੋਤਾ ਸਿੰਘ, ਭਾਈ** : ਇਹ ਇਕ ਬਹਾਦਰ ਸਿੰਘ ਸੀ ਜੋ ਜ਼ਿਲ੍ਹਾ ਅੰਮ੍ਰਿਤਸਰ ਦਾ ਵਸਨੀਕ ਸੀ ਤੇ ਗੁਰੂ ਘਰ ਦਾ ਸ਼ਰਧਾਲੂ ਸੀ । ਇਸ ਦਾ ਇਕ ਹੋਰ ਸਾਥੀ ਗਰਜਾ ਸਿੰਘ ਸੀ । ਉਸ ਸਮੇਂ ਰਾਜਨੀਤਕ ਸਥਿਤੀ ਨੂੰ ਮੁੱਖ ਰੱਖਦੇ ਹੋਏ ਇਹ ਦਿਨ ਸਮੇਂ ਅਕਸਰ ਜੰਗਲ ਵਿਚ ਲੁਕ ਕੇ ਰਹਿੰਦੇ ਸਨ।

ਭਾਈ ਬੋਤਾ ਸਿਘ ਤੇ ਇਸ ਦਾ ਸਾਥੀ ਭਾਈ ਗਰਜਾ ਸਿੰਘ ਰੰਘਰੇਟਾ ਦੋਵੇਂ ਕਦੇ ਕਦੇ ਰਾਤ ਵੇਲੇ ਅੰਮ੍ਰਿਤਸਰ ਪਹੁੰਚਦੇ ਅਤੇ ਸਰੋਵਰ ਵਿਚ ਇਸ਼ਨਾਨ ਕਰਦੇ ਅਤੇ ਦਿਨੇ ਤਰਨਤਾਰਨ ਨੇੜੇ ਢੱਕਾਂ ਝਾੜਾਂ ਵਿਚ ਲੁਕੇ ਰਹਿੰਦੇ ਸਨ । ਇਕ ਦਿਨ ਇਸ ਨੂੰ ਕੁਝ ਰਾਹੀਆਂ ਨੇ ਵੇਖ ਲਿਆ । ਉਨ੍ਹਾਂ ਨੂੰ ਹੈਰਾਨੀ ਹੋਈ ਕਿ ਦਲ ਖਾਲਸੇ ਦਾ ਇਕ ਮੈਂਬਰ ਇਵੇਂ ਆਬਾਦੀ ਨੇੜੇ ਖੁਲ੍ਹਮ-ਖੁਲ੍ਹਾ ਘੁੰਮਦਾ ਹੈ । ਉਨ੍ਹਾਂ ਵਿਚੋਂ ਇਕ ਨੇ ਕਿਹਾ ਖਾਲਸਾ ਨਹੀਂ ਹੋ ਸਕਦਾ ਕੋਈ ਬਹੁਰੂਪੀਆ ਹੋਵੇਗਾ । ਇਸ ਨੂੰ ਇਸ ਭੱਦੇ ਮਜ਼ਾਕ ਤੇ ਬਹੁਤ ਗੁੱਸਾ ਆਇਆ ਅਤੇ ਨਿਰਾਦਰੀ ਭਰੇ ਸ਼ਬਦਾਂ ਨੂੰ ਬਰਦਾਸ਼ਤ ਨਾ ਕਰ ਸਕਿਆ । ਇਹ ਆਪਣੇ ਸਾਥੀ ਗਰਜਾ ਸਿੰਘ ਨਾਲ ਬਾਹਰ ਨਿਕਲ ਆਇਆ ਤੇ ਆਪਣੀ ਹੋਂਦ ਦਾ ਪ੍ਰਗਟਾਵਾ ਕਰਨ ਦਾ ਫ਼ੈਸਲਾ ਕੀਤਾ । ਇਸ ਨੇ ਲੋਕਾਂ ਦਾ ਮਿਹਣਾ/ਤਾਅਨਾ ਧੋਣ ਲਈ ਕੁਰਬਾਨੀ ਦੇਣ ਦਾ ਫੈਸਲਾ ਕਰ ਲਿਆ ਤਾਂ ਜੋ ਲੋਕਾਂ ਨੂੰ ਪਤਾ ਲੱਗ ਜਾਵੇ ਕਿ ਉਹ ਇਕ ਖ਼ਾਲਸਾ ਹੈ ਕੋਈ ਬੁਜ਼ਦਿਲ ਜਾਂ ਬਹੁਰੂਪੀਆ ਨਹੀਂ ।

ਆਪਣੇ ਸਾਥੀ ਸਮੇਤ ਇਹ ਨੂਰਦੀਨ ਦੀ ਸਰ੍ਹਾਂ ਨੇੜੇ ਜਰਨੈਲੀ ਸੜਕ ਤੇ ਖੜ੍ਹ ਗਿਆ ਅਤੇ ਉਸ ਸੜਕ ਤੋਂ ਲੰਘਣ ਵਾਲੇ ਹਰ ਗੱਡੇ ਤੋਂ ਇਕ ਆਨਾ ਅਤੇ ਲੱਦੇ ਹੋਏ ਖੋਤੇ ਤੋਂ ਇਕ ਪੈਸਾ ਟੈਕਸ ਵਸੂਲਣਾ ਸ਼ੁਰੂ ਕਰ ਦਿੱਤਾ । ਕਿਸੇ ਨੇ ਸਰਕਾਰ ਕੋਲ



ਗੁ. ਬਾਬਾ ਬੋਤਾ ਸਿੰਘ ਜੀ ਸ਼ਹੀਦ

ਇਸ ਦੀ ਸ਼ਿਕਾਇਤ ਕਰਨ ਦਾ ਵੀ ਹੌਸਲਾ ਨਾ ਕੀਤਾ ਤੇ ਨਾ ਹੀ ਕਿਸੇ ਨੇ ਕਰ ਦੇਣ ਤੋਂ ਨਾਂਹ ਕੀਤੀ । ਫ਼ਿਰ ਬੋਤਾ ਸਿੰਘ ਨੇ ਸੂਬੇਦਾਰ ਲਾਹੌਰ ਨੂੰ ਇਕ ਚਿਠੀ ਲਿਖੀ ਜਿਸ ਵਿਚ ਇਸ ਨੇ ਟੈਕਸ ਉਗਰਾਹੁਣ ਬਾਰੇ ਸੂਬੇਦਾਰ ਨੂੰ ਸੂਚਿਤ ਕੀਤਾ । ਚਿਠੀ ਵਿਚ ਇਸ ਨੇ ਲਿਖਿਆ:

''ਚਿੱਠੀ ਲਿਖੀ ਸਿੰਘ ਬੋਤਾ, ਹਥ ਹੈ ਸੋਟਾ
ਵਿਚ ਰਾਹੇ ਖਲੋਤਾ।
ਆਨਾ ਲਾਇਆ ਗੱਡੇ ਨੂੰ, ਪੈਸਾ ਲਾਇਆ ਖੋਤਾ।
ਆਖੋ ਭਾਈ ਖਾਨੇ ਨੂੰ, ਯੋਂ ਆਖੇ ਸਿੰਘ ਬੋਤਾ।''

ਇਹ ਚਿਠੀ ਨਿਰਾਦਰੀ ਭਰਪੂਰ ਲਹਿਜੇ ਵਿਚ ਲਿਖੀ ਹੋਈ ਸੀ ਜਿਸ ਕਾਰਨ ਸੂਬੇਦਾਰ ਜ਼ਕਰੀਆਂ ਖਾਂ ਨੂੰ ਬਹੁਤ ਗੁੱਸਾ ਚੜ੍ਹਿਆ। ਉਸ ਨੇ ਜਲਾਲਦੀਨ ਦੀ ਅਗਵਾਈ ਵਿਚ 100 ਘੋੜ ਸਵਾਰਾਂ ਦਾ ਇਕ ਦਸਤਾ ਭਾਈ ਬੋਤਾ ਸਿੰਘ ਨੂੰ ਫੜ ਕੇ ਲਿਆਉਣ ਲਈ ਭੇਜਿਆ। ਜਲਾਲਦੀਨ ਨੇ ਬੋਤਾ ਸਿੰਘ ਤੇ ਗਰਜਾ ਸਿੰਘ ਨੂੰ ਆਖਿਆ ਕਿ ਇਹ ਲੜ ਕੇ ਜਾਨਾਂ ਗਵਾਉਣ ਦੀ ਬਜਾਇ ਅਧੀਨਗੀ ਮੰਨ ਲੈਣ ਤੇ ਉਸ ਨਾਲ ਲਾਹੌਰ ਚਲਣ। ਉਸ ਨੇ ਇਹ ਵੀ ਇਕਰਾਰ ਕੀਤਾ ਕਿ ਉਹ ਇਨ੍ਹਾਂ ਨੂੰ ਜ਼ਕਰੀਆਂ ਖਾਂ ਤੋਂ ਮੁਆਫ਼ੀ ਦੁਆ ਦੇਵੇਗਾ ਪਰ ਇਨ੍ਹਾਂ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ । ਦੋਹਾਂ ਨੇ ਪਿੱਠ ਜੋੜ ਕੇ ਇਵੇਂ ਲੜਾਈ ਕੀਤੀ ਕਿ ਮੁਗ਼ਲ ਹੈਰਾਨ ਰਹਿ ਗਏ । ਅਖ਼ੀਰ ਦੋਵੇਂ ਲੜਾਈ ਵਿਚ ਸ਼ਹੀਦ ਹੋ ਗਏ ।

ਹ. ਪੁ.—ਪੰਜਾਬ ਦਾ ਇਤਿਹਾਸ-ਭਗਤ ਸਿੰਘ: 392-93; ਧਰਮ ਪੋਥੀ ਨੰ: 9-10;ਸ਼੍ਰੋ. ਗੁ. ਪ੍ਰ. ਕਮੇਟੀ; ਸਿ. ਇ.-ਪੰ. ਯੂ . : 147-48

**ਬੋਲੀਨਾ, ਐਚ. ਐਸ** : ਇਸ ਯੋਧੇ ਦਾ ਜਨਮ 26 ਅਗਸਤ, 1916 ਨੂੰ ਜਲੰਧਰ ਵਿਚ ਹੋਇਆ। ਇਹ 23 ਅਪ੍ਰੈਲ, 1942 ਨੂੰ ਐਮਰਜੈਂਸੀ ਕਮਿਸ਼ਨ ਵਿਚ ਭਰਤੀ ਹੋਇਆ ਅਤੇ 27 ਫ਼ਰਵਰੀ, 1951 ਨੂੰ ਇਸ ਨੇ ਰੈਗੂਲਰ ਕਮਿਸ਼ਨ ਪ੍ਰਾਪਤ ਕੀਤਾ।

20 ਅਪ੍ਰੈਲ , 1948 ਨੂੰ ਇਸ ਦੀ ਕੰਪਨੀ ਨੂੰ ਕਸ਼ਮੀਰ ਵਿਖੇ ਮਹੁਰਾ ਦੇ ਸਥਾਨ ਤੇ ਹਮਲਾ ਕਰ ਕੇ ਕਬਜ਼ਾ ਕਰਨ ਦਾ ਕੰਮ ਸੌਂਪਿਆ ਗਿਆ । ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਗਿੱਲੀ ਜ਼ਮੀਨ ਦੀ 2500 ਫੁੱਟ ਤੋਂ ਵੀ ਵੱਧ ਉੱਚੀ ਸਿੱਧੀ ਚੜ੍ਹਾਈ ਚੜ੍ਹਨਾ ਜ਼ਰੂਰੀ ਸੀ । ਦੁਸ਼ਮਣ ਇਸ ਟਿਕਾਣੇ ਤੇ ਲਗਭਗ ਤਿੰਨ ਮਹੀਨੇ ਤੋਂ ਮੋਰਚੇ ਤਿਆਰ ਕਰੀ ਬੈਠਾ ਸੀ । ਇਸ ਨੇ ਬਹੁਤ ਧਿਆਨ ਨਾਲ ਖੇਤਰ ਦਾ ਜਾਇਜ਼ਾ ਲੈ ਕੇ ਰਾਤ ਦੇ ਦੋ ਵਜੇ ਚੜ੍ਹਾਈ ਸ਼ੁਰੂ ਕਰ ਦਿੱਤੀ ਅਤੇ ਆਪਣੀ ਕੰਪਨੀ ਨੂੰ ਹੌਸਲਾ ਦੇ ਕੇ ਉਸ ਨੂੰ ਅਗੇ ਵਧਾਉਂਦਾ ਗਿਆ । ਜਦੋਂ ਦੁਸ਼ਮਣ ਤੋਂ ਸਿਰਫ਼ ਤਿੰਨ ਚਾਰ ਸੌ ਗਜ਼ ਦੂਰ ਰਹਿ ਗਏ ਤਾਂ ਦੁਸ਼ਮਣ ਨੇ ਸਾਹਮਣੇ ਤੋਂ ਅਤੇ ਸੱਜੇ ਪਾਸੇ ਤੋਂ ਗੋਲਾਬਾਰੀ ਸ਼ੁਰੂ ਕਰ ਦਿੱਤੀ ਜਿਸ ਨਾਲ ਇਸ ਦੀ ਕੰਪਨੀ ਦੇ ਕਈ ਸੈਨਿਕ ਜ਼ਖ਼ਮੀ ਹੋ ਗਏ ।

ਸਥਿਤੀ ਨੂੰ ਧਿਆਨ ਪੂਰਵਕ ਦੇਖਦੇ ਹੋਏ ਇਸ ਨੇ ਆਪਣੀ ਇਕ ਪਲਾਟੂਨ ਨੂੰ ਸੱਜੇ ਪਾਸੇ ਤਾਇਨਾਤ ਕੀਤਾ ਅਤੇ ਆਪ ਖੁਦ ਇਕ ਪਲਾਟੂਨ ਨਾਲ 'ਅਹੀਰ ਦੇ ਬੱਚਿਓ ਅਗੇ ਵਧੋ' ਕਹਿੰਦਾ ਹੋਇਆ ਅਗਲੀ ਪਲਾਟੂਨ ਦੀ ਸਹਾਇਤਾ ਲਈ ਪਹੁੰਚ ਗਿਆ । ਅਗਲੀ ਪਲਾਟੂਨ ਵੀ ਦੁਸ਼ਮਣ ਤੋਂ ਸਿਰਫ਼ 25 ਗਜ਼ ਦੂਰ ਹੀ ਰਹਿ ਗਈ ਸੀ ਪਰ ਦੁਸ਼ਮਣ ਦੇ ਗ੍ਰਨੇਡਾਂ ਨੇ ਉਸ ਨੂੰ ਉਥੇ ਹੀ ਰੋਕ ਰੱਖਿਆ ਸੀ । ਇਹੁ ਬੜੀ ਹੁਸ਼ਿਆਰੀ ਨਾਲ ਆਪਣੀ ਪਲਾਟੂਨ ਨੂੰ ਦੁਸ਼ਮਣ ਦੇ ਪਿੱਛੇ ਲੈ ਗਿਆ ਅਤੇ 7760 ਬਿੰਦੂ ਤੇ ਕਬਜ਼ਾ ਕਰ ਲਿਆ । ਇਸ ਨੇ 15 ਕੁ ਮਿੰਟਾਂ ਵਿਚ ਹੀ ਸਥਿਤੀ ਤੇ ਚੰਗੀ ਤਰ੍ਹਾਂ ਕਾਬੂ ਪਾ ਲਿਆ ਅਤੇ ਦੂਜੇ ਟਿਕਾਣੇ ਤੇ ਹਮਲਾ ਕਰਨ ਲਈ ਆਗਿਆ ਮੰਗੀ।

ਇਸ ਨੇ ਇੰਨੇ ਔਖੇ ਰਸਤੇ ਅਤੇ ਤੂਫ਼ਾਨ ਵਿਚ ਜਿਸ ਸਾਹਸ ਅਤੇ ਬਹਾਦਰੀ ਨਾਲ ਕੰਪਨੀ ਦੀ ਅਗਵਾਈ ਕੀਤੀ ਉਹ ਬਾਕੀ ਅਫ਼ਸਰਾਂ ਲਈ ਇਕ ਮਿਸਾਲ ਬਣ ਗਈ । ਇਸ ਸਾਹਸ ਅਤੇ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਬੌੜਾ ਖੂਹ** : ਇਹ ਖੇਡ ਪੰਜਾਬ ਦੀਆਂ ਲੋਪ ਹੋ ਰਹੀਆਂ ਖੇਡਾਂ ਵਿਚੋਂ ਇਕ ਹੈ। ਇਹ ਖੇਡ ਵਧੇਰੇ ਕਰ ਕੇ ਗਰਮੀ ਦੀ ਰੁੱਤ ਵਿਚ ਖੇਡੀ ਜਾਂਦੀ ਹੈ । ਇਹ ਬੈਠ ਕੇ ਖੇਡਣ ਵਾਲੀ ਖੇਡ ਹੈ । ਇਸ ਖੇਡ ਲਈ ਉਮਰ ਦੀ ਕੋਈ ਹੱਦ ਨਿਸ਼ਚਿਤ ਨਹੀਂ । ਬੱਚੇ, ਗੱਭਰੂ ਅਤੇ ਬੁੱਢੇ ਸਭ ਇਹ ਖੇਡ ਖੇਡਦੇ ਹਨ । ਆਮ ਤੌਰ ਤੇ ਪਸ਼ੂ ਚਾਰਦੇ ਮੁੰਡੇ ਤੇ ਬੁੱਢੇ ਇਹ ਖੇਡ ਖੇਡਦੇ ਹਨ।

ਇਹ ਖੇਡ ਦੋ ਜਣੇ ਖੇਡਦੇ ਹਨ । ਇਕ ਜਣਾ ਆਪਣੀਆਂ ਬੀਹਟੀਆਂ ਇਕ ਅਤੇ ਦੋ ਵਾਲੀ ਥਾਵਾਂ ਤੇ ਰੱਖਦਾ ਹੈ । ਦੂਜਾ ਆਪਣੀਆਂ ਬੀਹਟੀਆਂ ਜਾਂ ਰੋੜ ਤਿੰਨ ਅਤੇ ਚਾਰ ਵਾਲੀਆਂ ਥਾਵਾਂ ਤੇ ਰੱਖਦਾ ਹੈ । ਵਿਚਕਾਰਲਾ ਖਾਨਾ ਖਾਲੀ ਪਿਆ ਰਹਿੰਦਾ ਹੈ । ਉਹ ਆਪੋ ਆਪਣੀਆਂ ਬੀਹਟੀਆਂ ਇਸ ਤਰ੍ਹਾਂ ਚਲਦੇ ਹਨ ਕਿ ਲਕੀਰ ਦੇ ਉੱਤੇ ਉੱਤੇ ਹੀ ਜਾਣਾ ਹੈ । ਖੇਡ ਕਾਫ਼ੀ ਦੇਰ ਤਕ ਚਲਦੀ ਹੈ ਅਤੇ ਇਕ ਦੂਜੇ ਦਾ ਚਾਲਾ ਬੰਦ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਜਦੋਂ ਕਿਸੇ ਦੀ ਬੀਹਟੀ ਦਾ ਚਾਲਾ ਬੰਦ ਹੋ ਜਾਵੇ ਅਤੇ ਲਕੀਰ ਉੱਤੇ ਵੀ ਕੋਈ ਖਾਨਾ ਖ਼ਾਲੀ ਨਾ ਹੋਵੇ ਤਾਂ ਉਸ ਸਿਰ ਬਾਜ਼ੀ ਹੋਈ ਸਮਝੀ ਜਾਂਦੀ ਹੈ ।

ਹ. ਪੁ.—ਪੰ. ਖੇ.-ਸੁਖਦੇਵ ਮਾਦਪੁਰੀ: 100



ਭਾਸ਼ਾ ਵਿਭਾਗ ਦੇ ਮੁੱਖ ਦਫ਼ਤਰ ਦੀ ਇਮਾਰਤ (ਭਾਸ਼ਾ ਭਵਨ)

# ਭ

ਗੁਰਮੁਖੀ ਵਰਣਮਾਲਾ ਦਾ 29ਵਾਂ ਅੱਖਰ ਹੈ। ਗੁਰੂ ਨਾਨਕ ਕਾਲ ਤੋਂ ਇਸ ਦਾ ਉਚਾਰਣ ਭਭਾ ਨਿਸ਼ਚਿਤ ਹੋ ਚੁਕਿਆ ਹੈ। ਰਾਗ ਆਸਾ ਵਿਚ ਲਿਖੀ ਬਾਣੀ 'ਪੱਟੀ' ਅਨੁਸਾਰ

ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ ਕਉ ਭਉ ਪਇਆ॥

ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ॥

(ਗੁਰੂ ਗ੍ਰੰਥ ਸਾਹਿਬ ਪੰਨਾ434)

'ਭ' ਅੱਖਰ ਦਾ ਉਚਾਰਣ ਹੋਠਾਂ ਦੁਆਰਾ ਹੁੰਦਾ ਹੈ। ਪੰਜਾਬੀ ਵਿਚ ਇਹ 'ਬ' ਅੱਖਰ ਦੀ ਥਾਂ ਵੀ ਵਰਤਿਆ ਜਾਂਦਾ ਹੈ ਜਿਵੇਂ ਸਰਬ ਦੀ ਥਾਂ ਸਭ। ਲਿਪੀਆਂ ਦੇ ਇਤਿਹਾਸਕ ਵਿਕਾਸ ਅਨੁਸਾਰ 'ਭ' ਸ਼ਾਰਦਾ ਲਿਪੀ ਦਾ ਵਿਕਸਤ ਰੂਪ ਹੈ ਅਤੇ ਟਾਕਰੀ ਲਿਪੀ ਨਾਲ ਸਮਾਨਤਾ ਰਖਦਾ ਹੈ। ਡਾ. ਪ੍ਰੇਮ ਪ੍ਰਕਾਸ਼ ਸਿੰਘ ਅਨੁਸਾਰ 'ਭ' ਨਾਦ-ਰਹਿਤ, ਹੋਠੀ ਧੁਨੀ ਹੈ। ਧੁਨੀ ਵਿਗਿਆਨ ਅਨੁਸਾਰ ਇਹ ਸੁਰਾਤਮਕ ਨਾਦੀ ਹੋਠੀ ਧੁਨੀ ਹੈ। ਇਸ ਦੀ ਬਣਾਵਟ ਸ਼ਾਰਦਾ ਅਤੇ ਟਾਕਰੀ ਲਿਪੀਆਂ ਸਮੇਂ ਬਣੀ। ਏਕਾਦਸੀ ਮਹਾਤਮ ਅਤੇ ਪਦਮਾਵਤ ਵਿਚ ਇਸ ਲਈ 'ਭ' ਦਾ ਅਜੋਕਾ ਰੂਪ ਹੀ ਮਿਲਦਾ ਹੈ।

'ਭ' ਅੱਖਰ ਦਾ ਇਤਿਹਾਸਕ ਵਿਕਾਸ ਵੱਖ-ਵੱਖ ਸਮੇਂ ਨਿਰੰਤਰ ਗਤੀਸ਼ੀਲ ਰਿਹਾ ਤੇ ਇਸ ਨੇ ਹੌਲੀ ਹੌਲੀ ਗੁਰਮੁਖੀ ਲਿਪੀ ਦੇ ਅਜੋਕੇ 'ਭ' ਦੀ ਸ਼ਕਲ ਗ੍ਰਹਿਣ ਕੀਤੀ।

'ਭ' ਅੱਖਰ ਨਾਲ ਸਾਰੀਆਂ ਹੀਂ ਲਗਾਂ ਮਾਤਰਾਂ ਲੱਗ ਜਾਂਦੀਆਂ ਹਨ ਜਿਵੇਂ ਭਾ, ਭਿ, ਭੀ, ਭੁ, ਭੂ, ਭੇ, ਭੋ ਭੌ, ਭੱ, ਭੰ, ਭਾਂ।

ਵਿਸ਼ੇਸ਼– 'ਭ' ਸੰਸਕ੍ਰਿਤ ਦੀ ਸੰਗਿਆ ਅਨੁਸਾਰ ਪ੍ਰਕਾਸ਼, ਨੱਛਰ, ਭਾਗ, ਭੋਗ, ਭਰਮ, ੪ਸ਼ੁਕਰ ਅਚਾਰੀਆ, ਪਹਾੜ ਅਤੇ ਭਗਣ (ਗਣ-ਛੰਦ-ਵਿਧਾਨ ਅਨੁਸਾਰ) ਦਾ ਸੰਖੇਪ ਵੀ ਅਰਥਵਾਨ ਕਰਦਾ ਹੈ। ਭਗਣ ਛੰਦ ਇਕ ਗੁਰੂ ਅਤੇ ਦੋ ਲਘੂ (SSI) ਹੁੰਦਾ ਹੈ।

ਹ.ਪੁ.–ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਪਹਿਲੀ; ਮ.ਕੋ.; ਸਵਾਲ ਲਿਪੀ ਦਾ-ਡਾ. ਪ੍ਰੇਮ ਪ੍ਰਕਾਸ਼ ਸਿੰਘ

-ਡਾ. ਈਸ਼ਰ ਸਿੰਘ ਤਾਂਘ

| | | | |
|---|---|---|---|
| | ਅੱਜ ਦੀ ਗੁਰਮੁਖੀ | | ਭ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | [illegible] |
| | ਬਾਵਰ | ( 400-500 ਈ. ) | [illegible] |
| ਕੁਟਿਲ ਲਿਪੀ | ਮੰਦਸੋਰ | ( 532 ਈ. ) | [illegible] |
| | ਹੋਰਯੁਜੀ | ( 500-550 ਈ. ) | [illegible] |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | [illegible] |
| | ਮੇਰੂ ਵਰਮਾ ਚੰਬਾ | ( 800 ਈ. ) | [illegible] |
| ਸ਼ਾਰਦਾ ਲਿਪੀ | ਬਖਸ਼ਾਲੀ | ( 800 ਈ. ) | [illegible] |
| | ਸਰਾਹਾਂ | ( 10 ਵੀਂ ਸਦੀ ) | [illegible] |
| | ਸੁੰਗਲ | ( 11 ਵੀਂ ਸਦੀ ) | [illegible] |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | [illegible] |
| | ਕੁੱਲੂ | ( 1559 ਈ. ) | [illegible] |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | [illegible] |
| | ਸ਼ਾਰਦਾ | ( ਮੌਜੂਦਾ ) | [illegible] |
| | ਟਾਕਰੀ | | [illegible] |
| | ਲੰਡੇ | | [illegible] |
| | ਡੋਗਰੀ | | [illegible] |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | [illegible] |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | [illegible] |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | [illegible] |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | [illegible] |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਭ |

**ਭਸਮਾਸੁਰ** : ਭਸਮਾਂਗਦ ਅਤੇ ਵ੍ਰਿਕਾਸੁਰ ਨਾਵਾਂ ਨਾਲ ਵੀ ਜਾਣਿਆ ਜਾਣ ਵਾਲਾ ਇਹ ਦੈਂਤ ਸ਼ਕੁਨੀ ਦੈਂਤ ਦਾ ਪੁੱਤਰ ਸੀ। ਇਹ ਸ਼ੁਰੂ ਤੋਂ ਹੀ ਮਾੜੀ ਬੁੱਧੀ ਅਤੇ ਮਾੜੇ ਕਰਮਾਂ ਵਿਚ ਪ੍ਰਵਿਰਤ ਸੀ। ਇਸ ਨੇ ਕਠਿਨ ਤਪੱਸਿਆ ਕਰ ਕੇ ਸ਼ਿਵ ਜੀ ਤੋਂ ਵਰ ਪ੍ਰਾਪਤ ਕੀਤਾ ਕਿ ਇਹ ਜਿਸ ਦੇ ਸਿਰ ਉੱਤੇ ਹੱਥ ਰੱਖੇ ਉਹ ਭਸਮ ਹੋ ਜਾਏ। ਵਰ ਪ੍ਰਾਪਤ ਕਰਨ ਉਪਰੰਤ ਇਸ ਦੇ ਮਨ ਵਿਚ ਪਾਰਬਤੀ ਨੂੰ ਪ੍ਰਾਪਤ ਕਰਨ ਦੀ ਇੱਛਾ ਜਾਗੀ ਅਤੇ ਇਸ ਲਈ ਇਸ ਨੇ ਸ਼ਿਵ ਜੀ ਦੇ ਸਿਰ ਉੱਤੇ ਹੱਥ ਰੱਖ ਕੇ ਉਨ੍ਹਾਂ ਨੂੰ ਹੀ

ਭਸਮ ਕਰਨ ਦੀ ਸੋਚੀ। ਸ਼ਿਵ ਜੀ ਇਸ ਦੀ ਇੱਛਾ ਜਾਣ ਗਏ ਅਤੇ ਉਥੋਂ ਭੱਜ ਕੇ ਬੈਕੁੰਠ ਪਹੁੰਚੇ। ਇਹ ਵੀ ਮਗਰ ਮਗਰ ਪਹੁੰਚ ਗਿਆ ਪਰ ਅਗੇ ਬ੍ਰਹਮਚਾਰੀ ਦਾ ਰੂਪ ਧਾਰਨ ਕਰ ਕੇ ਇਸ ਨੂੰ ਵਿਸ਼ਨੂੰ ਜੀ ਮਿਲ ਗਏ ਅਤੇ ਉਨ੍ਹਾਂ ਨੇ ਇਸ ਨੂੰ ਸ਼ਿਵ ਜੀ ਦਾ ਪਿੱਛਾ ਕਰਨ ਦਾ ਕਾਰਨ ਪੁੱਛਿਆ। ਇਸ ਦੇ ਦੱਸਣ ਤੇ ਉਨ੍ਹਾਂ ਨੇ ਇਸ ਨੂੰ ਸਮਝਾਇਆ ਕਿ ਸ਼ਿਵ ਜੀ ਦਾ ਵਰ ਸੱਚਾ ਨਹੀਂ ਕਿਉਂਕਿ ਉਹ ਤਾਂ ਪ੍ਰਜਾਪਤੀ ਦੇ ਸਰਾਪ ਕਾਰਨ ਪਿਸ਼ਾਚ ਭਾਵ ਨੂੰ ਪ੍ਰਾਪਤ ਹੋ ਚੁੱਕੇ ਹਨ ਅਤੇ ਇਸ ਗੱਲ ਦੀ ਪਰਖ ਕਰਨ ਲਈ ਇਹ ਆਪਣੇ ਹੀ ਸਿਰ ਤੇ ਹੱਥ ਰੱਖ ਕੇ ਵੇਖ ਲਵੇ ਕਿ ਵਰ ਕਿੰਨਾ ਨਿਸ਼ਫਲ ਹੈ। ਇਸ ਨੇ ਉਸੇ ਵਕਤ ਆਪਣੇ ਸਿਰ ਤੇ ਹੱਥ ਰਖਿਆ ਅਤੇ ਉਥੇ ਹੀ ਭਸਮ ਹੋ ਗਿਆ।

ਇਕ ਹੋਰ ਕਥਨ ਅਨੁਸਾਰ ਸ਼ਿਵ ਜੀ ਨੂੰ ਇਸ ਤੋਂ ਬਚਾਉਣ ਲਈ ਪਾਰਬਤੀ ਨੇ ਹੀ ਇਸ ਨੂੰ ਆਪਣੇ ਸਿਰ ਉੱਤੇ ਹੱਥ ਰੱਖਣ ਲਈ ਪ੍ਰੇਰਿਆ ਜੋ ਇਸ ਨੇ ਬਿਨਾਂ ਸੋਚੇ ਸਮਝੇ ਮੰਨ ਲਿਆ ਅਤੇ ਉੱਥੇ ਹੀ ਭਸਮ ਹੋ ਗਿਆ।

ਹ. ਪੁ.–ਮ. ਕੋ.; ਹਿੰ. ਵਿ. ਕੋ. ; ਪੰ. ਸਾ. ਸੰ. ਕੋ.

**ਭਸੀਨ ਦੀ ਲੜਾਈ** : ਇਹ ਲੜਾਈ ਜੋ ਅਸਲ ਵਿਚ ਲੜੀ ਨਹੀਂ ਗਈ ਪਰ ਤਾਂ ਵੀ ਬੜੀ ਮਹੱਤਵਪੂਰਨ ਮੰਨੀ ਜਾਂਦੀ ਹੈ। ਭਸੀਨ ਪਿੰਡ ਲਾਹੌਰ ਦੇ ਪੂਰਬ ਵੱਲ 16 ਕਿ. ਮੀ. ਦੀ ਦੂਰੀ ਤੇ ਹੈ। ਮਹਾਰਾਜਾ ਰਣਜੀਤ ਸਿੰਘ ਦਾ ਲਾਹੌਰ ਉੱਤੇ ਕਬਜ਼ਾ ਹੋਣ ਉਪਰੰਤ ਉਸ ਦੀ ਤਾਕਤ ਦਿਨੋਂ ਦਿਨ ਵਧਦੀ ਗਈ। ਇਸ ਕਾਰਨ ਦੂਜੇ ਸਰਦਾਰ ਉਸ ਨਾਲ ਈਰਖਾ ਕਰਨ ਲਗ ਪਏ। ਉਨ੍ਹਾਂ ਦਾ ਵਿਚਾਰ ਸੀ ਕਿ ਮਹਾਰਾਜਾ ਰਣਜੀਤ ਸਿੰਘ ਦੀ ਵੱਧ ਰਹੀ ਸ਼ਕਤੀ ਉਨ੍ਹਾਂ ਲਈ ਖ਼ਤਰਾ ਬਣ ਜਾਏਗੀ। ਭੰਗੀਆਂ ਦੇ ਰਵੱਈਏ ਤੋਂ ਤਾਂ ਮਹਾਰਾਜਾ ਰਣਜੀਤ ਸਿੰਘ ਵਿਸ਼ੇਸ਼ ਤੌਰ ਤੇ ਸੁਚੇਤ ਰਹਿੰਦਾ ਸੀ ਕਿਉਂਕਿ ਉਹ ਉਸ ਦੀ ਸ਼ਕਤੀ ਘਟਾਉਣ ਲਈ ਸਾਜ਼ਿਸ਼ਾਂ ਕਰਦੇ ਹੀ ਰਹਿੰਦੇ ਸਨ। ਗੁਜਰਾਤ ਦੇ ਸਾਹਿਬ ਸਿੰਘ ਅਤੇ ਗੁਲਾਬ ਸਿੰਘ ਭੰਗੀ ਅਤੇ ਕਸੂਰ ਦੇ ਨਿਜ਼ਾਮੁਦੀਨ ਨੇ ਭਸੀਨ ਪਿੰਡ ਦੇ ਨਜ਼ਦੀਕ ਆਪਣੀਆਂ ਫ਼ੌਜਾਂ ਇਕੱਠੀਆਂ ਕਰ ਲਈਆਂ ਕਿਉਂਕਿ ਉਹ ਮਹਾਰਾਜੇ ਵਿਰੁੱਧ ਲੜਾਈ ਲੜਨਾ ਚਾਹੁੰਦੇ ਸਨ। ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਪਤਾ ਲੱਗਿਆ ਤਾਂ ਆਪਣੀ ਸੈਨਾ ਲੈ ਕੇ ਉਹ ਵੀ ਭਸੀਨ ਪਹੁੰਚ ਗਿਆ। ਦੋਵੇਂ ਫ਼ੌਜਾਂ ਬਿਨਾਂ ਕੋਈ ਸੈਨਿਕ ਕਾਰਵਾਈ ਕੀਤਿਆਂ ਆਹਮੋ ਸਾਹਮਣੇ ਦੋ ਮਹੀਨੇ ਤੱਕ ਡਟੀਆਂ ਰਹੀਆਂ। ਦੋਵੇਂ ਪਾਸੇ ਇਕ ਦੂਜੇ ਤੋਂ ਡਰਦੇ ਮਾਰੇ ਪਹਿਲ ਕਰਨ ਤੋਂ ਬਚਦੇ ਰਹੇ। ਕੋਈ ਦੋ ਕੁ ਮਹੀਨੇ ਬੀਤਣ ਉਪਰੰਤ ਇਕ ਰਾਤ ਬਹੁਤ ਸ਼ਰਾਬ ਪੀਣ ਨਾਲ ਗੁਲਾਬ ਸਿੰਘ ਭੰਗੀ ਦੀ ਮੌਤ ਹੋ ਗਈ ਤਾਂ ਉਸ ਦੇ ਸਾਥੀਆਂ ਦੀਆਂ ਫ਼ੌਜਾਂ ਕੋਈ ਕਾਰਵਾਈ ਕੀਤੇ ਬਿਨਾਂ ਹੀ ਮੈਦਾਨ ਛੱਡ ਕੇ ਚਲੀਆਂ ਗਈਆਂ।

ਮਹਾਰਾਜਾ ਰਣਜੀਤ ਸਿੰਘ ਨੂੰ ਇਸ ਕੰਮ ਲਈ ਬਹੁਤ ਖਰਚ ਕਰਨਾ ਪਿਆ ਅਤੇ ਉਸ ਸਮੇਂ ਉਸ ਦੇ ਖ਼ਜ਼ਾਨੇ ਵਿਚ ਬਹੁਤ ਪੈਸਾ ਵੀ ਨਹੀਂ ਸੀ ਪਰ ਖੂਨ ਖਰਾਬੇ ਤੋਂ ਬਿਨਾਂ ਹੀ ਮਹਾਰਾਜੇ ਨੇ ਇਹ ਲੜਾਈ ਜਿੱਤ ਲਈ। ਜਿਸ ਨੇ ਮਹਾਰਾਜੇ ਦਾ ਮਹੱਤਵ ਹੋਰ ਵੀ ਵਧਾ ਦਿੱਤਾ ਅਤੇ ਉਸ ਨੂੰ ਵਿਸ਼ਵਾਸ ਹੋ ਗਿਆ ਕਿ ਕਾਫ਼ੀ ਸਾਰੇ ਹਾਕਮ ਮਿਲ ਕੇ ਵੀ ਉਸ ਦਾ ਕੁਝ ਨਹੀਂ ਵਿਗਾੜ ਸਕਦੇ। ਇਸ ਨਾਲ ਉਸ ਦਾ ਆਤਮ ਵਿਸ਼ਵਾਸ ਵੱਧ ਗਿਆ। ਦੂਜੇ ਪਾਸੇ ਬਾਕੀ ਦੇ ਸਰਦਾਰ ਮਹਾਰਾਜੇ ਤੋਂ ਭੈਅ-ਭੀਤ ਹੋਣ ਲਗ ਪਏ ਕਿਉਂਕਿ ਇਕੱਲਿਆਂ ਉਹ ਆਪਣੇ ਆਪ ਨੂੰ ਮਹਾਰਾਜੇ ਤੋਂ ਕਮਜ਼ੋਰ ਸਮਝਣ ਲੱਗ ਪਏ ਸਨ। ਭਸੀਨ ਦੀ ਲੜਾਈ ਤੋਂ ਬਾਅਦ ਸਿੱਖ ਸਰਦਾਰਾਂ ਨੇ ਦੁਬਾਰਾ ਮਹਾਰਾਜਾ ਰਣਜੀਤ ਸਿੰਘ ਦੇ ਖਿਲਾਫ਼ ਗੱਠ-ਜੋੜ ਕਰਨ ਦੀ ਕੋਸ਼ਿਸ਼ ਨਹੀਂ ਕੀਤੀ।

ਹ. ਪੁ.– ਪੰ. ਇ.-ਭਗਤ ਸਿੰਘ : 524; ਪੰ. ਇ.-ਨਰਿੰਦਰਪਾਲ ਸਿੰਘ: 78; ਰਣਜੀਤ ਸਿੰਘ-ਖੁਸ਼ਵੰਤ ਸਿੰਘ: 41; ਮਹਾਰਾਜਾ ਰਣਜੀਤ ਸਿੰਘ, -ਡਾ. ਭਗਤ ਸਿੰਘ: 19

**ਭਕਨਾ, ਸੋਹਣ ਸਿੰਘ** : ਇਸ ਕ੍ਰਾਂਤੀਕਾਰੀ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਖੋਤਰਾ ਖੁਰਦ (ਨਾਨਕੇਘਰ) ਵਿਖੇ ਜਨਵਰੀ, 1870 ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਸ. ਕਰਮ ਸਿੰਘ ਸੀ। ਤਿੰਨ ਕੁ ਮਹੀਨੇ ਬਾਅਦ ਇਸ ਦੀ ਮਾਤਾ ਇਸ ਨੂੰ ਆਪਣੇ ਸਹੁਰੇ ਪਿੰਡ ਭਕਨੇ ਵਿਖੇ ਲੈ ਆਈ। ਸਾਲ ਕੁ ਦੀ ਉਮਰ ਵਿਚ ਸਿਰ ਤੋਂ ਪਿਤਾ ਦਾ ਸਾਇਆ ਉਠ ਗਿਆ। ਉਨ੍ਹਾਂ ਦਿਨਾਂ ਵਿਚ ਸਕੂਲ ਨਾ ਹੋਣ ਕਰਕੇ ਮੁਢਲੀ ਸਿੱਖਿਆ ਆਮ ਤੌਰ ਤੇ ਮੌਲਵੀ, ਪੰਡਤ, ਭਾਈ ਆਦਿ ਤੋਂ ਹੀ ਪ੍ਰਾਪਤ ਕੀਤੀ ਜਾਂਦੀ ਸੀ। ਅੱਠ ਸਾਲ ਦੀ ਉਮਰ ਵਿਚ ਇਸ ਨੂੰ ਪਿੰਡ ਦੀ ਧਰਮਸ਼ਾਲਾ ਵਿਚ ਪੜ੍ਹਨੇ ਪਾ ਦਿੱਤਾ ਗਿਆ। ਪੰਜਵੀਂ ਜਮਾਤ ਇਸ ਨੇ ਚੰਗੇ ਨੰਬਰਾਂ ਵਿਚ ਪਾਸ ਕੀਤੀ। ਇਸ ਉਪਰੰਤ ਪੜ੍ਹਾਈ ਲਈ ਅੰਮ੍ਰਿਤਸਰ ਜਾਣਾ ਪੈਂਦਾ ਸੀ। ਪੜ੍ਹਾਈ ਵਿਚ ਇਸ ਦੀ ਲਗਨ ਦੇ ਬਾਵਜੂਦ, ਇਕੱਲਾ ਪੁੱਤਰ ਹੋਣ ਕਾਰਨ ਮਾਤਾ ਨੇ ਇਸ ਨੂੰ ਉਚੇਰੀ ਵਿਦਿਆ ਲਈ ਅੰਮ੍ਰਿਤਸਰ ਭੇਜਣਾ ਠੀਕ ਨਾ ਸਮਝਿਆ। ਅੱਲੜ੍ਹ ਉਮਰ ਕਾਰਨ ਇਹ ਭੈੜੀ ਸੰਗਤ ਵਿਚ ਫਸ ਗਿਆ। ਮਾਤਾ ਦੇ ਸਮਝਾਉਣ ਤੇ ਵੀ ਇਸ ਦੇ ਜੀਵਨ ਵਿਚ ਚੰਗੀਆਂ ਆਦਤਾਂ ਨੇ ਘਰ ਨਾ ਕੀਤਾ।

ਸੋਹਣ ਸਿੰਘ ਦੇ ਭਟਕੇ ਹੋਏ ਮਨ ਨੂੰ ਇਕ ਦਿਨ ਗੁਰਬਾਣੀ ਦੇ ਰਸ ਭਿੰਨੇ ਕੀਰਤਨ ਨੇ ਝੰਜੋੜ ਦਿੱਤਾ ਤੇ ਉਹ ਪਿੰਡ ਦੀ ਧਰਮਸ਼ਾਲਾ ਵਿਚ ਆ ਗਿਆ ਜਿਥੇ ਕੀਰਤਨ ਦਾ ਪ੍ਰਵਾਹ ਚਲ ਰਿਹਾ ਸੀ। ਉਹ ਸੰਗਤ ਦੇ ਪਿਛੇ ਬੈਠ ਗਿਆ। ਕੀਰਤਨ ਦਾ ਭੋਗ ਪੈਣ ਤੇ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਨੇ ਸੰਗਤ ਨੂੰ ਸੰਬੋਧਨ ਕਰਨਾ ਸ਼ੁਰੂ ਕਰ ਦਿੱਤਾ। ਆਪਣੇ ਬਚਨਾਂ ਨਾਲ ਉਹ ਆਪਣਾ ਮੂਲ ਪਛਾਣ ਦੇ ਮਨੋਭਾਵ ਨੂੰ ਦ੍ਰਿੜਾ ਰਹੇ ਸਨ। ਸੋਹਣ ਸਿੰਘ ਦੀ ਬਾਬਾ ਕੇਸਰ ਸਿੰਘ ਜੀ ਨਾਲ ਮੁਲਾਕਾਤ 1896 ਈ. ਦਾ ਵਾਕਿਆ ਹੈ। ਸੋਹਣ ਸਿੰਘ ਸੰਗਤ ਵਿਚੋਂ ਉਠਿਆ ਤੇ ਬਾਬਾ ਜੀ ਸਾਹਮਣੇ ਦੋਵੇਂ ਹੱਥ ਜੋੜ ਕਹਿਣ ਲੱਗਾ, "ਬਾਬਾ ਜੀ ਅੱਜ ਮੇਰੇ ਘਰ ਚਰਨ ਪਾਓ ਤੇ ਰਾਤ ਦਾ ਭੋਜਨ ਵੀ ਉਥੇ ਹੀ ਕਰੋ।" ਇਹ ਵੇਖ ਸੰਗਤ ਵਿਚ ਬੈਠੇ ਗੁਰਮੁਖਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਬਾਬਾ ਜੀ ਨੇ 'ਚੰਗਾ ਭਾਈ ਗੁਰਮੁਖਾ' ਕਹਿ ਕੇ ਸੋਹਣ ਸਿੰਘ ਦੇ ਘਰ ਜਾਣ ਦੀ ਹਾਮੀ ਭਰ ਦਿੱਤੀ। ਬਾਬਾ ਜੀ ਦੇ ਸੰਪਰਕ ਵਿਚ ਆ ਕੇ ਸੋਹਣ ਸਿੰਘ ਨੇ ਸਭ ਭੈੜੀਆਂ ਆਦਤਾਂ ਤੋਂ ਛੁਟਕਾਰਾ ਪਾ ਲਿਆ ਤੇ ਸੱਚੀ-ਸੁੱਚੀ ਰਹਿਣੀ ਬਹਿਣੀ ਵਾਲਾ ਗੁਰਮੁਖ ਵਿਅਕਤੀ ਬਣ ਗਿਆ।

ਸੰਨ 1896-97 ਵਿਚ ਪੰਜਾਬ ਵਿਚ ਪਲੇਗ ਫੈਲ ਗਈ ਜਿਸ ਨਾਲ ਬਾਬਾ ਕੇਸਰ ਸਿੰਘ ਜੀ ਦੇ ਪਰਿਵਾਰ ਤੇ ਵੀ ਪ੍ਰਭਾਵ ਪਿਆ ਤੇ ਉਨ੍ਹਾਂ ਦੇ ਪਰਿਵਾਰ ਵਿਚ ਕੇਵਲ ਉਨ੍ਹਾਂ ਦੀ ਇਕ ਪੋਤੀ

ਬਚੀ ਜਿਸ ਦਾ ਪਾਲਣ ਪੋਸ਼ਣ ਕਰਨ ਵਾਲਾ ਕੋਈ ਨਹੀਂ ਸੀ। ਇਹ ਬੱਚੀ ਸੋਹਣ ਸਿੰਘ ਆਪਣੇ ਘਰ ਲੈ ਆਇਆ ਤੇ ਆਪਣੀ ਬੇਟੀ ਜਾਣ ਉਸ ਦਾ ਪਾਲਣ ਪੋਸ਼ਣ ਕੀਤਾ।

ਹੋਲੇ ਮਹੱਲੇ ਦੇ ਅਵਸਰ ਤੇ ਹਰ ਸਾਲ ਭਕਨੇ ਵਿਖੇ ਭਾਰੀ ਮੇਲਾ ਲਗਵਾਇਆ ਜਾਂਦਾ ਜਿਸ ਦੇ ਖ਼ਰਚੇ ਤੇ ਪ੍ਰਬੰਧ ਦੀ ਸਾਰੀ ਜ਼ਿੰਮੇਵਾਰੀ ਸੋਹਣ ਸਿੰਘ ਸਿਰ ਹੁੰਦੀ। ਇਸ ਵਿਚ ਅਧਿਆਤਮਵਾਦੀ ਸ਼ਖ਼ਸੀਅਤਾਂ ਭਾਗ ਲੈਂਦੀਆਂ। ਸਾਰਾ ਸਾਰਾ ਦਿਨ ਸੁਚੱਜੇ ਮਨੁੱਖੀ ਜੀਵਨ ਤੇ ਮਨੁੱਖੀ ਕਦਰਾਂ ਕੀਮਤਾਂ ਬਾਰੇ ਵਿਚਾਰ ਵਟਾਂਦਰੇ ਹੁੰਦੇ ਰਹਿੰਦੇ। ਸਮੇਂ ਦੇ ਗੇੜ ਨਾਲ ਸੋਹਣ ਸਿੰਘ ਦੀ 65 ਏਕੜ ਵਿਚੋਂ ਕੇਵਲ ਦੋ ਢਾਈ ਏਕੜ ਜ਼ਮੀਨ ਹੀ ਗਹਿਣੇ ਰੱਖਣੋਂ ਬਚੀ ਸੀ। ਆਰਥਕ ਮੰਦਹਾਲੀ ਵਿਚੋਂ ਨਿਕਲਣ ਲਈ ਉਸ ਨੇ ਅਮਰੀਕਾ ਜਾਣ ਦਾ ਫ਼ੈਸਲਾ ਕੀਤਾ। ਅਮਰੀਕਾ ਜਾਣ ਲਈ ਉਹ ਬਾਬਾ ਕੇਸਰ ਸਿੰਘ ਤੋਂ ਆਗਿਆ ਲੈਣ ਲਈ ਮੁਹਾਵੇ ਪੁੱਜਾ। ਆਗਿਆ ਲੈ ਕੇ ਵੀ ਦੁਚਿੱਤੀ ਵਿਚ ਫਸ ਗਿਆ। ਇਕ ਵਾਰ ਤਾਂ ਖੇਤੀ ਕਰਨੀ ਸ਼ੁਰੂ ਕੀਤੀ ਪਰ ਸਫ਼ਲ ਨਾ ਹੋਇਆ। ਅਖ਼ੀਰ ਘਰ ਦੀਆਂ ਔਰਤਾਂ ਵੱਲੋਂ ਰੋਕਣ ਦੇ ਬਾਵਜੂਦ ਸੋਹਣ ਸਿੰਘ 3 ਫ਼ਰਵਰੀ, 1909 ਨੂੰ ਅਮਰੀਕਾ ਲਈ ਰਵਾਨਾ ਹੋ ਗਿਆ। ਇਸ ਸਫ਼ਰ ਲਈ ਇਸ ਨਾਲ ਅੰਮ੍ਰਿਤਸਰ ਦੇ ਸੱਤ ਮੁਸਾਫ਼ਰ ਹੋਰ ਸਨ।

ਇਹ ਸਮੁੰਦਰੀ ਜਹਾਜ਼ ਰਾਹੀਂ ਪਹਿਲਾਂ ਹਾਂਗਕਾਂਗ ਤੇ ਫਿਰ ਇਕ ਜਾਪਾਨੀ ਸਮੁੰਦਰੀ ਜਹਾਜ਼ ਰਾਹੀਂ ਸ਼ੰਘਾਈ, ਯੋਕੋਹਾਮਾ ਹੁੰਦੇ ਹੋਏ ਇਕ ਮਹੀਨੇ ਦੇ ਅਰਸੇ ਬਾਅਦ ਅਪ੍ਰੈਲ, 1909 ਵਿਚ ਇਕੱਲਾ ਅਮਰੀਕਾ ਪੁੱਜਿਆ। ਇਸ ਦੇ ਬਾਕੀ ਸੱਤ ਸਾਥੀ ਮੈਡੀਕਲ ਨਿਰੀਖਣ ਵਿਚ ਫੇਲ੍ਹ ਹੋਣ ਕਾਰਨ ਹਾਂਗਕਾਗ ਹੀ ਰਹਿ ਗਏ ਸਨ। ਜਹਾਜ਼ ਤੋਂ ਉਤਰਣ ਸਾਰ ਇਸ ਦਾ ਵਾਹ ਇੰਮੀਗਰੇਸ਼ਨ ਵਿਭਾਗ ਨਾਲ ਪਿਆ ਜੋ ਭਾਰਤੀਆਂ ਤੋਂ ਕਾਫ਼ੀ ਪੁੱਛ-ਗਿੱਛ ਕਰਦੇ ਸਨ। ਅੰਗਰੇਜ਼ੀ ਨਾ ਜਾਣਦਾ ਹੋਣ ਕਰਕੇ ਇਸ ਨੂੰ ਲੈਣ ਆਏ ਕਿਹਰ ਸਿੰਘ ਨੇ ਇੰਮੀਗਰੇਸ਼ਨ ਵਿਭਾਗ ਦੇ ਕਰਮਚਾਰੀਆਂ ਤੇ ਸੋਹਣ ਸਿੰਘ ਵਿਚਕਾਰ ਗਲਬਾਤ ਲਈ ਦੁਭਾਸ਼ੀਏ ਦਾ ਕੰਮ ਕੀਤਾ। ਤਸੱਲੀ ਨਾ ਹੋਣ ਤੇ ਵਿਭਾਗ ਨੇ ਹਰਨਾਮ ਦਾਸ ਕਾਹਰੀ ਸਾਹਰੀ (ਹੁਸ਼ਿਆਰਪੁਰ) ਨੂੰ ਬੁਲਾਇਆ ਤਾਂ ਸੋਹਣ ਸਿੰਘ ਨੂੰ ਮੁਕਤ ਕੀਤਾ ਗਿਆ। ਵਿਹਲੇ ਹੋ ਕੇ ਤਿੰਨੇ ਹਰਨਾਮ ਦਾਸ ਦੇ ਘਰ ਹੀ ਰਹੇ। ਹਰਨਾਮ ਦਾਸ ਵੀ ਗਦਰ ਦਾ ਸਿਰਕੱਢ ਆਗੂ ਰਿਹਾ ਹੈ। ਕਿਹਰ ਸਿੰਘ ਨੇ ਸੋਹਣ ਸਿੰਘ ਨੂੰ ਇਕ ਠੇਕੇਦਾਰ ਕੋਲ ਕੰਮ ਤੇ ਲਗਵਾ ਦਿੱਤਾ।

ਰੋਟੀ ਰੋਜ਼ੀ ਦੀ ਤਲਾਸ਼ ਵਿਚ ਭਾਰਤੀ ਕਾਫ਼ੀ ਗਿਣਤੀ ਵਿਚ ਅਮਰੀਕਾ ਤੇ ਕੈਨੇਡਾ ਵਿਚ ਪੁੱਜ ਗਏ। ਉਧਰ ਦਿਨੋਂ ਦਿਨ ਭਾਰਤੀਆਂ ਉੱਤੇ ਉੱਥੋਂ ਦੀਆਂ ਸਰਕਾਰਾਂ ਦੇ ਅਤਿਆਚਾਰ ਵੀ ਵਧਦੇ ਗਏ। ਸਿੱਟਾ ਇਹ ਹੋਇਆ ਕਿ ਕਾਫ਼ੀ ਗਿਣਤੀ ਵਿਚ ਭਾਰਤੀ ਵਿਹਲੇ ਹੋ ਗਏ। ਇਸ ਧੱਕੇ ਦਾ ਸ਼ਿਕਾਰ ਸੋਹਣ ਸਿੰਘ ਤੇ ਇਸਦਾ ਸਾਥੀ ਕਿਹਰ ਸਿੰਘ ਵੀ ਹੋਏ। ਹਾਲਾਤ ਇੰਨੇ ਮਾੜੇ ਹੋ ਗਏ ਕਿ ਇਕ ਵਾਰ ਸੋਹਣ ਸਿੰਘ ਕੋਲ ਕੈਨੇਡਾ ਤੋਂ ਸੰਤ ਤੇਜਾ ਸਿੰਘ ਜੀ ਆਏ। ਇਨ੍ਹਾਂ ਨੂੰ ਦੁਪਹਿਰ ਵੇਲੇ ਇਕ ਅਮਰੀਕਨ ਹੋਟਲ ਵਿਚ ਭਾਰਤੀ ਹੋਣ ਕਰਕੇ ਖਾਣਾ ਨਾ ਖਾਣ ਦਿੱਤਾ ਗਿਆ ਤੇ ਇਹ ਬਿਨਾਂ ਖਾਣਾ ਖਾਧਿਆਂ ਹੀ ਵਾਪਸ ਆ ਗਏ ਤੇ ਇਕ ਜਾਪਾਨੀ ਹੋਟਲ ਵਿਚ ਆ ਕੇ ਖਾਣਾ ਖਾਧਾ। ਕੁਝ ਅਮਰੀਕਨ ਅੰਦਰੋਂ ਭਾਰਤੀਆਂ ਦੇ ਹਿਤੈਸ਼ੀ ਵੀ ਸਨ ਤੇ ਉਹ ਅਕਸਰ ਇਨ੍ਹਾਂ ਦੀ ਅਣਖ ਨੂੰ ਝੰਜੋੜਿਆ ਵੀ ਕਰਦੇ ਸਨ ਕਿ ਜੇ ਇਨ੍ਹਾਂ ਵਿਚ ਅਣਖ ਹੁੰਦੀ ਤਾਂ ਇਹ ਗੁਲਾਮ ਕਿਉਂ ਹੁੰਦੇ ?

ਸੰਨ 1912 ਵਿਚ ਪੋਰਟਲੈਂਡ ਵਿਖੇ ਭਾਰਤੀ ਮਜ਼ਦੂਰਾਂ ਦਾ ਇਕ ਭਾਰੀ ਇਕੱਠ ਹੋਇਆ ਜਿਸ ਵਿਚ ਆਸ ਪਾਸ ਦੇ ਸਾਰੇ ਕਾਰਖ਼ਾਨਿਆਂ ਵਿਚ ਕੰਮ ਕਰਨ ਵਾਲੇ ਮਜ਼ਦੂਰ ਸ਼ਾਮਲ ਹੋਏ। ਇਨ੍ਹਾਂ ਵਿਚ ਸੇਂਟ ਜਾਹਨ ਤੋਂ ਪੰਡਤ ਕਾਂਸੀ ਰਾਮ, ਬਰਾਈਡਲ ਵਿਲ ਤੋਂ ਹਰਨਾਮ ਸਿੰਘ ਟੁੰਡੀਲਾਟ ਤੇ ਮੋਨਾਰਕ ਤੋਂ ਸੋਹਣ ਸਿੰਘ ਵੀ ਸ਼ਾਮਲ ਹੋਏ। ਲੰਬੇ ਵਿਚਾਰ ਵਟਾਂਦਰੇ ਤੋਂ ਬਾਅਦ 'ਹਿੰਦੋਸਤਾਨ ਐਸੋਸੀਏਸ਼ਨ ਆਫ਼ ਪੈਸੇਫਿਕ ਕੋਸਟ' ਨਾਂ ਦੀ ਇਕ ਸੰਸਥਾ ਕਾਇਮ ਕੀਤੀ ਗਈ ਜਿਸ ਦਾ ਸਰਬ ਸੰਮਤੀ ਨਾਲ ਬਾਬਾ ਸੋਹਣ ਸਿੰਘ ਨੂੰ ਪ੍ਰਧਾਨ ਬਣਾਇਆ ਗਿਆ। ਜੀ. ਡੀ. ਕੁਮਾਰ, ਇਸ ਦੇ ਮੁੱਖ ਸਕੱਤਰ ਤੇ ਪੰਡਤ ਕਾਂਸੀ ਰਾਮ ਖਜ਼ਾਨਚੀ ਬਣੇ, ਸ੍ਰੀ ਹਰਨਾਮ ਸਿੰਘ ਟੁੰਡੀਲਾਟ, ਊਧਮ ਸਿੰਘ ਕਸੇਲ ਤੇ ਸ੍ਰੀ ਰਾਮ ਰੱਖਾ ਆਦਿ ਕਾਰਜਕਾਰੀ ਦੇ ਮੈਂਬਰ ਬਣੇ। ਪੋਰਟਲੈਂਡ ਵਿਖੇ ਇਕ ਮਕਾਨ ਕਿਰਾਏ ਤੇ ਲੈ ਕੇ ਸੰਸਥਾ ਦਾ ਦਫ਼ਤਰ ਖੋਲ੍ਹਿਆ ਗਿਆ ਤੇ ਉਰਦੂ ਵਿਚ 'ਹਿੰਦੁਸਤਾਨ' ਨਾਂ ਦਾ ਅਖਬਾਰ ਕੱਢਣਾ ਸ਼ੁਰੂ ਕੀਤਾ ਗਿਆ। ਇਨ੍ਹਾਂ ਹੀ ਦਿਨਾਂ ਵਿਚ ਕਰਤਾਰ ਸਿੰਘ ਸਰਾਭਾ ਵੀ ਇਥੇ ਹੀ ਉੱਚ ਵਿਦਿਆ ਲਈ ਆਇਆ ਹੋਇਆ ਸੀ। ਬਾਬਾ ਸੋਹਣ ਸਿੰਘ ਦੇ ਯਤਨਾਂ ਨਾਲ ਇਹ ਸੰਸਥਾ ਲਾਲਾ ਹਰਦਿਆਲ ਤੇ ਭਾਈ ਪਰਮਾਨੰਦ ਨਾਲ ਜੁੜ ਗਈ ਤੇ ਵੱਖ-ਵੱਖ ਖੇਤਰਾਂ ਵਿਚ ਇਕੱਤਰਤਾਵਾਂ ਕਰਕੇ ਇਥੇ ਵਸਦੇ ਸਮੂਹ ਪੰਜਾਬੀਆਂ ਨੂੰ ਇਸ ਨਾਲ ਜੋੜ ਲਿਆ ਗਿਆ।

14 ਅਪ੍ਰੈਲ 1913 ਨੂੰ ਵਾਸ਼ਿੰਗਟਨ ਦੇ ਪ੍ਰਸਿੱਧ ਕਸਬੇ ਵੀਆਨਾ ਵਿਖੇ ਇਕ ਇਕੱਤਰਤਾ ਹੋਈ ਜਿਸ ਵਿਚ 'ਹਿੰਦੁਸਤਾਨ ਐਸੋਸੀਏਸ਼ਨ ਆਫ਼ ਪੈਸੇਫਿਕ ਕੋਸਟ' ਦਾ ਨਾਂ 'ਹਿੰਦੀ ਐਸੋਸੀਏਸ਼ਨ ਆਫ਼ ਪੈਸੇਫਿਕ ਕੋਸਟ' ਰੱਖ ਦਿੱਤਾ ਗਿਆ। ਇਸ ਦਾ ਦਫ਼ਤਰ ਪੋਰਟਲੈਂਡ ਦੀ ਥਾਂ ਸਾਨ ਫਰਾਂਸਿਸਕੋ ਵਿਚ ਰਖਿਆ ਗਿਆ ਤੇ ਪ੍ਰਸਿੱਧ ਅਖਬਾਰ 'ਗ਼ਦਰ' ਕੱਢਣ ਦਾ ਵੀ ਫੈਸਲਾ ਕੀਤਾ ਗਿਆ। ਇਸ ਵਿਚ ਵੀ ਬਾਬਾ ਸੋਹਣ ਸਿੰਘ ਹੀ ਪ੍ਰਧਾਨ ਰਹੇ।

ਇਸ ਤੋਂ ਬਿਨਾਂ ਬਾਬਾ ਸੋਹਣ ਸਿੰਘ ਭਕਨਾ, ਲਾਲਾ ਹਰਦਿਆਲ ਅਤੇ ਕਾਂਸੀ ਰਾਮ ਗੁਪਤ ਕਮਿਸ਼ਨ ਦੇ ਮੈਂਬਰ ਵੀ ਚੁਣੇ ਗਏ। ਸੋਹਣ ਸਿੰਘ ਤੇ ਕਰਤਾਰ ਸਿੰਘ ਸਰਾਭਾ ਦੇ ਯਤਨਾਂ ਸਦਕਾ ਪਹਿਲੀ ਨਵੰਬਰ, 1913 ਨੂੰ ਗ਼ਦਰ ਅਖ਼ਬਾਰ ਦਾ ਪਹਿਲਾ ਪਰਚਾ ਕੱਢਿਆ ਗਿਆ। ਸਾਨ ਫਰਾਂਸਿਸਕੋ ਵਿਖੇ ਪਾਰਟੀ ਦੇ ਦਫ਼ਤਰ ਦਾ ਨਾਂ ਯੁਗੰਤਰ ਆਸ਼ਰਮ ਰਖਿਆ ਗਿਆ। ਪਾਰਟੀ ਦੇ ਪ੍ਰਚਾਰ ਦੀ ਜ਼ਿੰਮੇਵਾਰੀ ਨਿਭਾਉਂਦੇ ਹੋਏ ਬਾਬਾ ਸੋਹਣ ਸਿੰਘ ਮੋਨਾਰਕ ਤੋਂ ਕੰਮ ਛੱਡ ਕੇ ਯੁਗੰਤਰ ਆਸ਼ਰਮ ਵਿਚ ਹੀ ਆ ਟਿਕੇ। ਗ਼ਦਰ ਅਖ਼ਬਾਰ ਨੇ ਬਦੇਸ਼ਾਂ ਵਿਚ ਰਹਿੰਦੇ ਸਮੂਹ ਪੰਜਾਬੀਆਂ ਨੂੰ ਜਾਗ੍ਰਿਤ ਕਰਨਾ ਸ਼ੁਰੂ ਕੀਤਾ। ਸਰਕਾਰ ਨੇ ਇਸ ਤੋਂ ਤੰਗ ਆ ਕੇ ਲਾਲਾ ਹਰਦਿਆਲ ਨੂੰ ਗ੍ਰਿਫ਼ਤਾਰ ਕਰ ਲਿਆ। ਬਾਬਾ ਜੀ ਦੇ ਯਤਨਾਂ ਸਦਕਾ ਲਾਲਾ ਜੀ ਨੂੰ ਇਕ ਹਜ਼ਾਰ ਡਾਲਰ ਦੀ ਜ਼ਮਾਨਤ ਤੇ ਰਿਹਾ ਕਰਵਾ ਲਿਆ ਗਿਆ।

ਕਾਮਾਗਾਟਾਮਾਰੂ ਲਈ ਯੁਗੰਤਰ ਆਸ਼ਰਮ ਵੱਲੋਂ ਵਿਸ਼ੇਸ਼ ਧਿਆਨ ਦਿੱਤਾ ਗਿਆ ਕਿਉਂਕਿ ਗ਼ਦਰ ਲਹਿਰ ਦੇ ਸਾਰੇ ਮੋਢੀ, ਨੇਤਾ ਇਸ ਸਮੇਂ ਬਾਬਾ ਸੋਹਣ ਸਿੰਘ ਸਮੇਤ ਇਥੇ ਟਿਕੇ ਹੋਏ ਸਨ। ਖ਼ਬਰ ਆਈ ਕਿ ਕਾਮਾਗਾਟਾਮਾਰੂ ਨਾਲ ਅੰਗਰੇਜ਼ਾਂ ਦੀ

ਸੁਲ੍ਹਾ ਹੋ ਗਈ ਹੈ ਤੇ ਉਹ ਵਾਪਸ ਦੇਸ਼ ਪਰਤ ਰਿਹਾ ਹੈ। ਸੋਹਣ ਸਿੰਘ ਤੇ ਪੰਡਤ ਕਾਂਸ਼ੀ ਰਾਮ ਆਦਿ ਜੋ ਗੁਪਤ ਕਮਿਸ਼ਨ ਦੇ ਮੈਂਬਰ ਸਨ, ਨੇ ਵਾਪਸ ਪਰਤ ਰਹੇ ਭਾਰਤੀਆਂ ਕੋਲ ਗ਼ਦਰ ਦਾ ਸੁਨੇਹਾ ਭੇਜਣ ਦਾ ਫ਼ੈਸਲਾ ਕੀਤਾ। ਇਸ ਜ਼ਿੰਮੇਵਾਰੀ ਦੇ ਕੰਮ ਲਈ ਵੀ ਬਾਬਾ ਸੋਹਣ ਸਿੰਘ ਨੇ ਹੀ ਆਪਣੇ ਆਪ ਨੂੰ ਪੇਸ਼ ਕੀਤਾ। ਕਮਿਸ਼ਨ ਦਾ ਮੰਤਵ ਸੀ ਮੁਸਾਫ਼ਰਾਂ ਨੂੰ ਮਿਲਕੇ ਉਨ੍ਹਾਂ ਨੂੰ ਗ਼ਦਰ ਪਾਰਟੀ ਦਾ ਪ੍ਰੋਗਰਾਮ ਸਮਝਾਉਣਾ, ਕਾਮਾਗਾਟਾਮਾਰੂ ਦੇ ਮੁਸਾਫ਼ਰਾਂ ਨੂੰ ਗੁਪਤ ਢੰਗ ਨਾਲ ਹਥਿਆਰ ਪਹੁੰਚਾਉਣੇ ਅਤੇ ਗ਼ਦਰ ਲਹਿਰ ਦਾ ਮੁੱਢ ਬੰਨ੍ਹਣ ਲਈ ਭਾਰਤ ਵਿਚ ਨਵੀਆਂ ਬਰਾਂਚਾਂ ਕਾਇਮ ਕਰਨੀਆਂ।

ਕਰਤਾਰ ਸਿੰਘ ਸਰਾਭਾ ਦੀ ਮਦਦ ਨਾਲ ਬਾਬਾ ਸੋਹਣ ਸਿੰਘ ਨੂੰ ਯੋਕੋਹਾਮਾ (ਜਪਾਨ ਦੀ ਬੰਦਰਗਾਹ) ਜਾਣ ਲਈ ਟਿਕਟ ਮਿਲ ਗਿਆ ਤੇ ਹਥਿਆਰਾਂ ਦੀਆਂ ਪੇਟੀਆਂ ਬੰਦਰਗਾਹ ਸਟਾਫ਼ ਨਾਲ ਮਿਲਕੇ ਪਹਿਲਾਂ ਹੀ ਜਹਾਜ਼ ਵਿਚ ਪਹੁੰਚਾ ਦਿੱਤੀਆਂ ਗਈਆਂ। ਯੁਗੰਤਰ ਆਸ਼ਰਮ ਤੋਂ ਬੰਦਰਗਾਹ ਤਕ ਪੁੱਜਣ ਲਈ ਸੀ. ਆਈ. ਡੀ. ਤੋਂ ਬਚਣ ਲਈ ਰਾਹ ਵਿਚ ਹੀ ਬਾਬਾ ਜੀ ਦੀ ਕਾਰ ਬਦਲ ਦਿੱਤੀ ਗਈ। 12 ਅਗਸਤ, 1914 ਨੂੰ ਬਾਬਾ ਜੀ ਦਾ ਜਹਾਜ਼ ਯੋਕੋਹਾਮਾ ਪੁੱਜਾ। ਬਾਬਾ ਜੀ ਨੇ ਜਾਪਾਨੀ ਬਹਿਰੇ ਦੀ ਸਹਾਇਤਾ ਨਾਲ ਪੇਟੀਆਂ ਬਿਨਾਂ ਚੁੰਗੀ ਤੋਂ ਬੰਦਰਗਾਹ ਤੋਂ ਬਾਹਰ ਕੱਢਵਾ ਲਈਆਂ ਜਿਸ ਨਾਲ ਸੀ. ਆਈ. ਡੀ. ਚੌਕਸੀ ਤੋਂ ਵੀ ਬਚਾ ਹੋ ਗਿਆ। ਗ਼ਦਰ ਪਾਰਟੀ ਦੇ ਵਰਕਰ ਪਹਿਲਾਂ ਹੀ ਉਨ੍ਹਾਂ ਦਾ ਬਾਹਰ ਇੰਤਜ਼ਾਰ ਕਰ ਰਹੇ ਸਨ। ਬਾਬਾ ਜੀ ਨੂੰ ਇਕ ਹੋਟਲ ਵਿਚ ਠਹਿਰਾ ਦਿੱਤਾ ਗਿਆ। ਇਥੋਂ ਉਨ੍ਹਾਂ ਬਾਬਾ ਗੁਰਦਿੱਤ ਸਿੰਘ ਨੂੰ ਮਿਲਣ ਲਈ ਇਕ ਵਰਕਰ ਹੱਥ ਇਕ ਰੁੱਕਾ ਭੇਜਿਆ। ਗੁਰਦਿੱਤ ਸਿੰਘ ਨੇ ਆਪਣੇ ਦੋ ਪ੍ਰਤੀਨਿਧੀਆਂ ਭਾਈ ਦਲਜੀਤ ਸਿੰਘ ਤੇ ਭਾਈ ਹਰਨਾਮ ਸਿੰਘ ਨੂੰ ਬਾਬਾ ਜੀ ਕੋਲ ਹੋਟਲ ਵਿਚ ਭੇਜ ਦਿੱਤਾ। ਬਾਬਾ ਜੀ ਨੇ ਉਨ੍ਹਾਂ ਨੂੰ ਸਾਰੀ ਗਲਬਾਤ ਸਮਝਾ ਦਿੱਤੀ ਤੇ ਹਥਿਆਰਾਂ ਦੀਆਂ ਪੇਟੀਆਂ ਕਾਮਾਗਾਟਾਮਾਰੂ ਜਹਾਜ਼ ਤਕ ਪਹੁੰਚਾਉਣ ਦਾ ਸਾਰਾ ਪ੍ਰਬੰਧ ਕਰਕੇ ਪੇਟੀਆਂ ਕਿਸ਼ਤੀਆਂ ਰਾਹੀਂ ਜਹਾਜ਼ ਵਿਚ ਪਹੁੰਚਾ ਦਿੱਤੀਆਂ ਗਈਆਂ। ਬਾਬਾ ਗੁਰਦਿੱਤ ਸਿੰਘ ਨਾਲ ਮੁਲਾਕਾਤ ਕਰਕੇ ਬਾਬਾ ਸੋਹਣ ਸਿੰਘ ਵਾਪਸ ਪਰਤ ਆਇਆ। ਭਾਰਤ ਵਿਚ ਅੰਗਰੇਜ਼ਾਂ ਵਿਰੁੱਧ ਗ਼ਦਰ ਦੀ ਮਿਤੀ ਨਿਸਚਿਤ ਕਰ ਦਿੱਤੀ ਗਈ।

ਗ਼ਦਰ ਦੇ ਮਨੋਰਥ ਲਈ ਬਾਬਾ ਸੋਹਣ ਸਿੰਘ ਭਕਨਾ 'ਨਾਮ ਸੰਗ' ਜਹਾਜ਼ ਰਾਹੀਂ ਕਲਕੱਤੇ ਵੱਲ ਰਵਾਨਾ ਹੋ ਗਿਆ। ਰਸਤੇ ਵਿਚ ਹੀ ਉਸ ਨੂੰ ਕਾਮਗਾਟਾਮਾਰੂ ਦੇ ਦੁਖਾਂਤ ਬਾਰੇ ਪਤਾ ਲੱਗਾ। ਇਸ ਨੂੰ ਪਾਰਟੀ ਦੀਆਂ ਗਤੀਵਿਧੀਆਂ ਨੂੰ ਤੇਜ਼ ਕਰਨ ਤੇ ਵਰਕਰਾਂ ਨੂੰ ਹਥਿਆਰ ਆਦਿ ਸਪਲਾਈ ਕਰਨ ਦਾ ਕੰਮ ਸੌਂਪਿਆ ਗਿਆ ਸੀ। ਅਕਤੂਬਰ, 1914 ਨੂੰ ਇਹ ਕਲਕੱਤੇ ਪੁੱਜਾ ਤੇ ਛੇਤੀ ਹੀ ਗ੍ਰਿਫ਼ਤਾਰ ਕਰ ਲਿਆ ਗਿਆ। ਮੁੱਢਲੀ ਪੜਤਾਲ ਲਈ ਇਸ ਨੂੰ ਇਕ ਹਫ਼ਤਾ ਲੁਧਿਆਣੇ ਰੱਖਿਆ ਗਿਆ ਤੇ ਫਿਰ ਮੁਲਤਾਨ ਜੇਲ੍ਹ ਭੇਜ ਦਿੱਤਾ ਗਿਆ। ਇਥੇ ਜੇਲ੍ਹ ਦੇ ਡਿਪਟੀ ਸੁਪਰਡੰਟ ਸੁੱਚਾ ਸਿੰਘ ਨੇ ਬਾਬਾ ਜੀ ਨੂੰ ਕਈ ਤਰ੍ਹਾਂ ਦੇ ਲਾਲਚ ਦੇ ਕੇ ਪਾਰਟੀ ਦੀਆਂ ਗੁਪਤ ਕਾਰਵਾਈਆਂ ਬਾਰੇ ਸੂਹ ਲਾਉਣੀ ਚਾਹੀ ਕਿਉਂਕਿ ਭਕਨਾ ਜੀ ਗ਼ਦਰ ਪਾਰਟੀ ਦੇ ਗੁਪਤ ਕਮਿਸ਼ਨ ਦੇ ਮੈਂਬਰ ਸਨ ਪਰ ਉਹ ਸਫ਼ਲ ਨਾ ਹੋ ਸਕਿਆ। ਇਕ ਦਿਨ ਜੇਲ੍ਹ ਵਿਚ ਪੰਜਾਬ ਦਾ ਗਵਰਨਰ ਉਡਵਾਇਰ ਦੌਰੇ ਤੇ ਆਇਆ। ਉਸ ਨੇ ਸਾਰੇ ਗ਼ਦਰੀ ਇਕ ਕਤਾਰ ਵਿਚ ਖੜ੍ਹੇ ਕਰ ਕੇ ਪੁੱਛਿਆ ਕਿ ਤੁਹਾਡੇ ਵਿਚੋਂ ਜੋ ਕਹਿੰਦਾ ਹੈ ਪੰਜਾਬ ਸਾਡਾ ਹੈ ਉਹ ਅੱਗੇ ਆ ਜਾਵੇ। ਇਸ ਤੇ ਸਾਰੇ ਕੈਦੀ ਅੱਗੇ ਹੋ ਗਏ ਜਦੋਂ ਕਿ ਬਾਬਾ ਭਕਨਾ ਉਨ੍ਹਾਂ ਸਾਰਿਆਂ ਤੋਂ ਇਕ ਕਦਮ ਅੱਗੇ ਹੋ ਕੇ ਖੜ੍ਹਾ ਹੋ ਗਿਆ ਤੇ ਕਹਿਣ ਲੱਗਾ ਸਿਰਫ਼ ਪੰਜਾਬ ਹੀ ਨਹੀਂ ਸਾਰਾ ਹਿੰਦੁਸਤਾਨ ਸਾਡਾ ਹੈ। ਇਸ ਨਾਲ ਉਡਵਾਇਰ ਬਹੁਤ ਗੁੱਸੇ ਹੋਇਆ। ਇਥੋਂ ਸੋਹਣ ਸਿੰਘ ਭਕਨਾ ਨੂੰ ਫ਼ਰਵਰੀ, 1915 ਵਿਚ ਸੈਂਟਰਲ ਜੇਲ੍ਹ ਲਾਹੌਰ ਭੇਜ ਦਿੱਤਾ ਗਿਆ। ਪਹਿਲੇ ਲਾਹੌਰ ਸਾਜਿਸ਼ ਕੇਸ ਵਿਚ ਇਸ ਦੇ 23 ਸਾਥੀਆਂ ਸਮੇਤ ਬਾਬਾ ਜੀ ਨੂੰ ਫਾਂਸੀ ਦੀ ਸਜ਼ਾ ਹੋਈ ਹੈ ਤੇ ਇਨ੍ਹਾਂ ਸਾਰਿਆਂ ਨੂੰ ਚੌਦਾਂ ਨੰਬਰ ਕੋਠੀ ਵਿਚ ਬੰਦ ਕਰ ਦਿੱਤਾ ਗਿਆ। ਦੂਜੇ ਫਾਂਸੀ ਵਾਲੇ ਕੈਦੀਆਂ ਦੀ ਤਰ੍ਹਾਂ ਮਿਸਟਰ ਵਾਰਡ (ਸਰਕਾਰੀ ਵਕੀਲ) ਨੇ ਬਾਬਾ ਸੋਹਣ ਸਿੰਘ ਨੂੰ ਅਪੀਲ ਕਰਨ ਦੀ ਸਲਾਹ ਦਿੱਤੀ ਪਰ ਬਾਬਾ ਜੀ ਨੇ ਆਖਿਆ ਅਪੀਲ ਇਨਸਾਫ਼ ਦੇ ਮੁਕਾਬਲੇ ਹੁੰਦੀ ਹੈ, ਨਾ ਕਿ ਜ਼ੁਲਮ ਦੇ। ਜਦੋਂ ਤੁਸੀਂ ਵੀ ਇਸ ਗੱਲ ਨੂੰ ਮੰਨਦੇ ਹੋ ਕਿ ਮੇਰੇ ਨਾਲ ਨਿਆਂ ਨਹੀਂ ਹੋਇਆ ਤਾਂ ਅਪੀਲ ਕਰਨ ਦਾ ਕੀ ਲਾਭ ? ਉੱਘੇ ਭਾਰਤੀ ਵਕੀਲਾਂ ਵਲੋਂ ਸਾਰੇ ਕੇਸ ਨੂੰ ਵਿਚਾਰ ਕੇ ਦੇਸ਼ ਭਗਤ ਵਕੀਲਾਂ ਦਾ ਇਕ ਡੈਪੂਟੇਸ਼ਨ ਵਾਇਸਰਾਇ ਲਾਰਡ ਹਾਰਡਿੰਗ ਨੂੰ ਮਿਲਿਆ ਤੇ ਕੇਸ ਤੇ ਮੁੜ ਵਿਚਾਰ ਕਰਨ ਲਈ ਸਿਫ਼ਾਰਸ਼ ਕੀਤੀ। ਸਮੇਂ ਦੀ ਨਾਜ਼ੁਕਤਾ ਨੂੰ ਪਛਾਣਦੇ ਹੋਏ ਵਾਇਸਰਾਏ ਨੇ 24 ਵਿਅਕਤੀਆਂ ਵਿਚੋਂ 17 ਦੀ ਫ਼ਾਂਸੀ ਦੀ ਸਜ਼ਾ ਬਦਲ ਕੇ ਉਮਰ ਕੈਦ ਕਰ ਦਿੱਤੀ ਜਿਨ੍ਹਾਂ ਵਿਚ ਬਾਬਾ ਸੋਹਣ ਸਿੰਘ ਭਕਨਾ ਵੀ ਸੀ।

ਕਾਲੇਪਾਣੀ ਦੀ ਸਜ਼ਾ ਵਾਲੇ ਗ਼ਦਰੀਆਂ ਦਾ ਜੱਥਾ ਬਾਬਾ ਸੋਹਣ ਸਿੰਘ ਭਕਨਾ ਸਮੇਤ 7 ਦਸੰਬਰ, 1915 ਨੂੰ ਕਲਕੱਤੇ ਤੋਂ ਜਹਾਜ਼ ਚੜ੍ਹਿਆ ਤੇ 10 ਦਸੰਬਰ ਸ਼ਾਮ ਨੂੰ ਪੋਰਟ ਬਲੇਅਰ ਪੁੱਜ ਗਿਆ। ਪੋਰਟ ਬਲੇਅਰ ਅੰਡੇਮਾਨ ਦੀ ਪ੍ਰਸਿੱਧ ਬੰਦਰਗਾਹ ਹੈ। ਜੇਲ੍ਹ ਵਿਚ ਵੀ ਬਾਬਾ ਜੀ ਨੇ ਜੇਲ੍ਹਰ ਦੀਆਂ ਵਧੀਕੀਆਂ ਵਿਰੁੱਧ ਇਨਸਾਫ਼ ਲਈ ਝੰਡਾ ਚੁੱਕੀ ਰੱਖਿਆ। ਸੈਲੂਲਰ ਜੇਲ੍ਹ ਦੇ ਪੜਤਾਲੀਆ ਕਮਿਸ਼ਨ ਦੀ ਰਪੋਟ ਦੇ ਅਮਲ ਵਜੋਂ ਕਾਲੇਪਾਣੀ ਦੇ ਸਭ ਗ਼ਦਰੀ ਕੈਦੀਆਂ ਨੂੰ ਭਾਰਤ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਬਦਲ ਦਿੱਤਾ ਗਿਆ ਤੇ ਬਾਬਾ ਜੀ ਨੂੰ ਕੋਇਮਬਟੂਰ (ਮਦਰਾਸ) ਜੇਲ੍ਹ ਵਿਚ ਭੇਜ ਦਿੱਤਾ ਗਿਆ। ਅੰਤ ਇਹ ਸੋਲ੍ਹਾਂ ਸਾਲ ਕੈਦ ਕੱਟਣ ਉਪਰੰਤ ਜੁਲਾਈ, 1930 ਵਿਚ ਬਿਨਾਂ ਸ਼ਰਤ ਰਿਹਾ ਹੋ ਗਿਆ। ਜੇਲ੍ਹ ਵਿਚੋਂ ਰਿਹਾ ਹੋ ਕੇ ਬਾਬਾ ਜੀ ਕੁਝ ਦਿਨ ਲਾਹੌਰ ਰਹਿ ਕੇ ਸਾਢੇ ਇੱਕੀ ਸਾਲਾਂ ਬਾਅਦ ਆਪਣੇ ਪਿੰਡ ਭਕਨੇ ਪੁੱਜਿਆ। ਘਰ ਦੋਵੇਂ ਮਾਤਾਵਾਂ ਸਵਰਗਵਾਸ ਹੋ ਗਈਆਂ ਸਨ ਕੇਵਲ ਧਰਮ ਪਤਨੀ ਹੀ ਪਿਛੇ ਸੀ। ਪਿੰਡ ਵਾਲਿਆਂ ਬਾਬਾ ਜੀ ਦਾ ਬਹੁਤ ਨਿੱਘਾ ਸਵਾਗਤ ਕੀਤਾ।

ਰੋਟੀ ਰੋਜ਼ੀ ਲਈ ਬਾਬਾ ਜੀ ਨੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਾਹਮਣੇ ਇਕ ਡੇਅਰੀ ਬਣਾ ਲਈ ਤੇ ਦੁੱਧ ਦਹੀਂ ਦੀ ਇਕ ਦੁਕਾਨ ਵੀ ਖੋਲ੍ਹ ਦਿੱਤੀ। ਜੇਲ੍ਹਾਂ ਕੱਟਕੇ ਆਏ ਦੇਸ਼ ਭਗਤਾਂ ਲਈ 'ਦੇਸ਼ ਭਗਤ ਪਰਿਵਾਰ ਸਹਾਇਤਾ ਕਮੇਟੀ' ਬਣਾਈ। ਦੇਸ਼ ਭਗਤਾਂ ਦੇ ਬਾਲ ਬੱਚਿਆਂ ਦੇ ਪਾਲਣ ਪੋਸ਼ਣ ਲਈ

'ਕਿਰਤੀ ਕਿਸਾਨ ਆਸ਼ਰਮ' ਨਾਂ ਦੀ ਇਕ ਸੰਸਥਾ ਖੋਲ੍ਹੀ ਤੇ ਆਪਣੀ 17 ਵਿਘੇ ਜ਼ਮੀਨ ਆਸ਼ਰਮ ਦੇ ਨਾਂ ਕਰ ਦਿੱਤੀ।

ਝੂਠੇ ਦੋਸ਼ ਲਾ ਕੇ ਬਾਬਾ ਜੀ ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਗਿਆ। ਪਿਛੋਂ ਆਸ਼ਰਮ ਉਜਾੜ ਦਿੱਤਾ ਗਿਆ। ਜੇਲ੍ਹ ਵਿਚੋਂ ਵਾਪਸ ਆਉਣ ਸਮੇਂ ਬਾਬਾ ਜੀ ਨੇ ਮੁੜ ਕਿਸਾਨਾਂ ਦੇ ਹੱਕਾਂ ਲਈ ਲੜਨਾ ਸ਼ੁਰੂ ਕਰ ਦਿੱਤਾ। ਦੂਜੀ ਸੰਸਾਰ ਜੰਗ ਸਮੇਂ ਜਦੋਂ ਬਾਬਾ ਜੀ ਸਰਵ ਭਾਰਤੀ ਕਿਸਾਨ ਸਭਾ ਦਾ ਪ੍ਰਧਾਨ ਬਣਿਆ ਤਾਂ ਇਸ ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਤਿੰਨ ਸਾਲ ਦਿਉਲੀ ਕੈਂਪ (ਰਾਜਸਥਾਨ) ਨਜ਼ਰਬੰਦ ਰੱਖਿਆ ਗਿਆ। ਸੰਨ 1943 ਵਿਚ ਬਾਬਾ ਜੀ ਨੂੰ ਰਿਹਾ ਕਰ ਦਿੱਤਾ ਗਿਆ। ਇਸ ਉਪਰੰਤ ਦੇਸ਼ ਆਜ਼ਾਦ ਹੋ ਗਿਆ ਤੇ ਬਾਬਾ ਭਕਨਾ ਕਮਿਊਨਿਸਟ ਪਾਰਟੀ ਦੇ ਸੰਪਰਕ ਵਿਚ ਆ ਗਿਆ। ਰਾਜਸੀ ਮਤਭੇਦਾਂ ਕਾਰਨ 1948 ਈ. ਵਿਚ ਦੂਜੇ ਕਮਿਊਨਿਸਟ ਵਰਕਰਾਂ ਨਾਲ ਇਸ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਜੇਲ੍ਹ ਦੀਆਂ ਵਧੀਕੀਆਂ ਵਿਰੁੱਧ ਇਥੇ ਵੀ ਬਾਬਾ ਜੀ ਨੇ ਭੁੱਖ ਹੜਤਾਲ ਕਰ ਦਿੱਤੀ। ਤਿੰਨ ਹਫ਼ਤੇ ਬਾਅਦ ਦੇਸ਼ ਭਗਤ ਪਰਿਵਾਰ ਕਮੇਟੀ ਦੇ ਪ੍ਰਧਾਨ ਸੰਤ ਵਿਸਾਖਾ ਸਿੰਘ ਪੰਡਤ ਨਹਿਰੂ ਨੂੰ ਮਿਲੇ ਤੇ ਬਾਬਾ ਜੀ ਦੀ ਰਿਹਾਈ ਹੋਈ।

ਭੁੱਖ ਹੜਤਾਲ ਦੀ ਕਮਜ਼ੋਰੀ ਨਾਲ ਇਸ ਦੀ ਕਮਰ ਝੁਕ ਗਈ ਸੀ। ਪਿੰਡ ਆ ਕੇ ਇਸ ਨੇ ਇਲਾਕੇ ਦੀਆਂ ਵਿਦਿਅਕ ਲੋੜਾਂ ਨੂੰ ਮੁੱਖ ਰੱਖਦੇ ਹੋਏ ਇਥੇ ਜਨਤਾ ਹਾਈ ਸਕੂਲ ਖੋਲ੍ਹਿਆ ਜਿਸ ਲਈ ਸੱਤ ਹਜ਼ਾਰ ਰੁਪਏ ਨਕਦ ਅਤੇ ਸਕੂਲ ਦੀ ਇਮਾਰਤ, ਗ੍ਰਾਊਂਡ ਆਦਿ ਲਈ ਬਾਬਾ ਜੀ ਨੇ ਆਪਣੀ ਜ਼ਮੀਨ ਮੁਫ਼ਤ ਦਿੱਤੀ।

ਸੰਨ 1965 ਵਿਚ ਲੜਕੇ ਤੇ ਲੜਕੀਆਂ ਦਾ ਇਹ ਸਕੂਲ ਪੰਜਾਬ ਸਰਕਾਰ ਅਧੀਨ ਕਰਵਾ ਦਿੱਤਾ ਗਿਆ।

ਸਤੰਬਰ, 1955 ਵਿਚ ਦੇਸ਼ ਭਗਤ ਯਾਦਗਾਰ ਕਮੇਟੀ ਕਾਇਮ ਕੀਤੀ ਗਈ। ਬਾਬਾ ਜੀ ਨੂੰ ਇਸ ਦਾ ਪ੍ਰਧਾਨ ਬਣਾਇਆ ਗਿਆ। ਸੰਨ 1960 ਵਿਚ ਪੰਡਤ ਨਹਿਰੂ ਨਾਲ ਦੇਸ਼ ਭਗਤਾਂ ਦੀ ਇਕ ਮੀਟਿੰਗ ਹੋਈ ਜਿਸ ਵਿਚ ਬਾਬਾ ਜੀ ਨੇ ਬੜੇ ਭਾਵਪੂਰਕ ਢੰਗ ਨਾਲ ਆਪਣੇ ਵਿਚਾਰ ਪੇਸ਼ ਕੀਤੇ। ਆਪਣੀ ਜ਼ਮੀਨ ਵਿਚੋਂ 10 ਏਕੜ ਜ਼ਮੀਨ ਬਾਬਾ ਜੀ ਨੇ ਦੇਸ਼ ਭਗਤ ਯਾਦਗਾਰ ਕਮੇਟੀ ਦੇ ਨਾਂ ਲੁਆ ਦਿੱਤੀ। ਬਾਬਾ ਜੀ ਦੀ ਪਤਨੀ ਦਮੇ ਦੇ ਰੋਗ ਨਾਲ ਸਾਥ ਛੱਡ ਚੁਕੀ ਸੀ। ਥੋੜ੍ਹੀ ਜਿਹੀ ਬਾਕੀ ਬਚਦੀ ਜ਼ਮੀਨ ਗੁਜ਼ਾਰੇ ਦਾ ਸਾਧਨ ਸੀ। ਤਨੋ ਮਨੋ ਤੇ ਧਨੋ ਦੇਸ਼ ਦੀ ਸੇਵਾ ਕਰਨ ਵਾਲਾ ਇਹ ਮਹਾਨ ਦੇਸ਼ ਭਗਤ ਆਖ਼ਰ 21 ਦਸੰਬਰ, 1968 ਨੂੰ ਸਦਾ ਲਈ ਦੇਸ਼ ਵਾਸੀਆਂ ਨੂੰ ਅਲਵਿਦਾ ਕਹਿ ਗਿਆ। ਮਾਣ ਸਤਿਕਾਰ ਨਾਲ ਇਸ ਦਾ ਸੰਸਕਾਰ ਕੀਤਾ ਗਿਆ।

ਹ. ਪੁ.–ਬਾਬਾ ਸੋਹਣ ਸਿੰਘ ਭਕਨਾ-ਪ੍ਰੋ. ਜਸਵੰਤ ਰਾਜ.; ਗ਼ਦਰ 1915-ਖੁਸ਼ਵੰਤ ਸਿੰਘ ਐਂਡ ਸਤਿੰਦਰ ਸਿੰਘ।

**ਭੱਕਰ** : ਇਹ ਪੱਛਮੀ ਪੰਜਾਬ ਪਾਕਿਸਤਾਨ ਵਿਚ ਮੀਆਂਵਾਲੀ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜਿਹੜਾ ਕਿ ਸਿੰਧੂ ਨਦੀ ਦੇ ਕਿਨਾਰੇ 31° 37′ ਉੱਤਰ ਅਤੇ 71°4′ ਤੇ ਪੱਛਮ ਵੱਲ ਅਤੇ ਉੱਤਰ ਪੱਛਮੀ ਰੇਲਵੇ ਲਾਈਨ ਤੇ ਸਥਿਤ ਹੈ। ਇਹ ਥਲੀ ਮੈਦਾਨ ਵਿਚ ਹੈ ਅਤੇ ਇਸ ਦੇ ਨਾਲ ਹੀ ਨੀਵੀਂ ਬੇਟ ਭੂਮੀ ਹੈ ਜਿਸ ਦੀ ਇਕ ਸ਼ਾਖ ਹੜ੍ਹਾਂ ਦੌਰਾਨ ਭੱਖਰ ਤੱਕ ਜਹਾਜ਼ਰਾਣੀ ਕਰਨ ਦੇ ਯੋਗ ਸਮਝੀ ਜਾਂਦੀ ਹੈ। ਸ਼ਹਿਰ ਦੇ ਪੱਛਮ ਵੱਲ ਜ਼ਮੀਨ ਨੀਵੀਂ ਹੈ ਅਤੇ ਜੇ ਪਾਣੀ ਵਿਚ ਨਾ ਡੁੱਬੇ ਤਾਂ ਖੇਤੀ ਕਰਨ ਦੇ ਯੋਗ ਹੈ। ਇਸ ਦੇ ਪੂਰਬ ਵੱਲ ਜ਼ਮੀਨ ਉੱਚੀ, ਖੁਸ਼ਕ ਅਤੇ ਰੇਤਲੀ ਹੈ। ਸ਼ਹਿਰ ਦੇ ਹੇਠਲੇ ਪਾਸੇ ਜ਼ਮੀਨ ਦੀ ਸਿੰਜਾਈ ਖੂਹਾਂ ਦੇ ਪਾਣੀ ਨਾਲ ਕੀਤੀ ਜਾਂਦੀ ਹੈ ਅਤੇ ਸਾਲ ਵਿਚ ਦੋ ਜਾਂ ਤਿੰਨ ਵਾਰੀ ਪੈਦਾਵਾਰ ਹੁੰਦੀ ਹੈ। ਦਰਿਆ ਦੇ ਨੇੜੇ ਵਾਲਾ ਖੇਤਰ ਖਜੂਰਾਂ ਅਤੇ ਦੂਜੇ ਹੋਰ ਫਲਾਂ ਨਾਲ ਭਰਿਆ ਰਹਿੰਦਾ ਹੈ। ਅਫ਼ਗਾਨ ਸ਼ਾਸਨ ਕਾਲ ਵਿਚ ਇਥੋਂ ਦੇ ਫਲ ਕਾਬਲ ਵੀ ਭੇਜੇ ਜਾਂਦੇ ਸਨ।

ਭੱਖਰ ਸ਼ਹਿਰ ਦੀ ਸਥਾਪਨਾ 15 ਵੀਂ ਸਦੀ ਦੇ ਅੰਤ ਵਿਚ ਡੇਰਾ ਇਸਮਾਈਲ ਖਾਂ ਦੇ ਬਸਤੀਵਾਦੀਆਂ ਦੇ ਇਕ ਸਮੂਹ ਦੁਆਰਾ ਕੀਤੀ ਗਈ ਸੀ। ਇਨ੍ਹਾਂ ਦਾ ਮੁਖੀਆ ਅਹਿਮਦ ਸ਼ਾਹ ਦੁਰਾਨੀ ਦਾ ਇਕ ਨਰੋਗੀ ਬਲੋਚ ਸੀ। ਸੰਨ 1874 ਵਿਚ ਇਥੇ ਨਗਰਪਾਲਿਕਾ ਬਣਾਈ ਗਈ। ਸੰਨ 1902-03 ਵਿਚ ਖਤਮ ਹੋਣ ਵਾਲੇ ਦਹਾਕੇ ਦੌਰਾਨ ਇਸ ਦੀ ਆਮਦਨ ਅਤੇ ਖ਼ਰਚ ਔਸਤਨ 7700 ਰੁਪਏ ਸੀ। ਸੰਨ 1903-04 ਵਿਚ ਆਮਦਨ 7500 ਰੁਪਏ ਸੀ ਜਿਸ ਦਾ ਮੁੱਖ ਸਾਧਨ ਚੁੰਗੀ ਸੀ ਅਤੇ ਖ਼ਰਚ 8600 ਰੁਪਏ ਸੀ। ਸ਼ਹਿਰ ਵਿਚ ਡਿਸਪੈਂਸਰੀ ਅਤੇ ਮਿਉਂਸਪਲ ਵਰਨੈਕੂਲਰ ਮਿਡਲ ਸਕੂਲ ਵੀ ਹੈ। ਮਹਾਰਾਜਾ ਰਣਜੀਤ ਸਿੰਘ ਨੇ 1821 ਈ. ਵਿਚ ਇਸ ਉੱਤੇ ਹਮਲਾ ਕਰਕੇ ਇਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਸੀ।

ਹ. ਪੁ.–ਇੰਪ. ਗ. ਇੰ.; ਸਿ. ਰਾ. ਸ਼ੇ. ਪੰ.-ਸੀਤਲ

**ਭੰਗ** : ਗਰਮ ਤੇ ਖੁਸ਼ਕ ਤਾਸੀਰ ਵਾਲੇ ਇਸ ਦਵਾਈ ਪੌਦੇ ਦਾ ਵਿਗਿਆਨਕ ਨਾਂ ਕੈਨਾਬਿਸ ਸੈਟਾਈਵਾ (Cannabis Sativa) ਹੈ ਅਤੇ ਇਹ ਕੈਨਾਬੇਸੀ (Cannabaceae) ਕੁਲ ਨਾਲ ਸਬੰਧਤ ਹੈ। ਇਹ ਪੌਦਾ 1 ਤੋਂ 4 ਮੀਟਰ ਤਕ ਉੱਚਾ ਹੁੰਦਾ ਹੈ। ਇਸ ਦੇ ਪੱਤੇ ਗੂੜ੍ਹੇ ਹਰੇ ਰੰਗ ਦੇ ਅਤੇ ਸੰਯੁਕਤ ਹੁੰਦੇ ਹਨ ਜਿਨ੍ਹਾਂ ਦੀਆਂ ਆਮ ਤੌਰ ਤੇ ਸੱਤ ਦੰਦੇਦਾਰ ਪੱਤੀਆਂ ਹੁੰਦੀਆਂ ਹਨ। ਨਰ ਅਤੇ ਮਾਦਾ ਪੌਦੇ ਵਖਰੇ ਵੱਖਰੇ ਹੁੰਦੇ ਹਨ। ਮਾਦਾ ਪੌਦਾ ਨਰ ਨਾਲੋਂ ਛੋਟਾ ਹੁੰਦਾ ਹੈ ਅਤੇ ਇਸ ਦੇ ਸਿਰੇ ਉਪਰ ਫੁਲਾਂ ਨੂੰ ਘੇਰੀ ਪੱਤਿਆਂ ਦਾ ਝੁੰਡ ਹੁੰਦਾ ਹੈ। ਚਮਕਦਾਰ ਭੂਰੇ ਰੰਗ ਦਾ ਫਲ ਅਪ੍ਰੈਲ ਤਕ ਪੱਕ ਕੇ ਤਿਆਰ ਹੋ ਜਾਂਦਾ ਹੈ।

ਇਸ ਦੇ ਤਿੰਨ ਮੁੱਖ ਉਤਪਾਦਨ ਹਨ-ਰੇਸ਼ਾ, ਤੇਲ ਅਤੇ ਨਸ਼ਾ (ਦਵਾਈਆਂ)। ਰੇਸ਼ੇ ਤੋਂ ਤਾਰਾਂ, ਰੱਸੇ, ਕੈਨਵਸ, ਥੈਲੇ ਆਦਿ ਬਣਾਏ ਜਾਂਦੇ ਹਨ। ਛੋਟੇ ਰੇਸ਼ੇ ਸਮੁੰਦਰੀ ਜਹਾਜ਼ਾਂ ਦੇ ਫੱਟਿਆਂ ਵਿਚ ਜੋੜ ਪਾਉਣ ਲਈ ਵਰਤੇ ਜਾਂਦੇ ਹਨ। ਇਸ ਦੇ ਬੀਜਾਂ ਨੂੰ ਤੇਲ ਰੋਗਨ, ਵਾਰਨਿਸ਼ ਅਤੇ ਸਾਬਣ ਬਣਾਉਣ ਲਈ ਵਰਤਿਆ ਜਾਂਦਾ ਹੈ। ਪਿੰਜਰੇ ਵਿਚ ਬੰਦ ਪਾਲਤੂ ਪੰਛੀਆਂ ਨੂੰ ਖਾਣ ਲਈ ਬੀਜ ਵੀ ਦਿੱਤੇ ਜਾਂਦੇ ਹਨ। ਇਸ ਪੌਦੇ ਤੋਂ ਤਿੰਨ ਤਰ੍ਹਾਂ ਦੇ ਨਸ਼ੇ ਤਿਆਰ ਕੀਤੇ ਜਾਂਦੇ ਹਨ- ਗਾਂਜਾ, ਚਰਸ ਅਤੇ ਭੰਗ। ਚਰਸ ਇਕ ਤਰ੍ਹਾਂ ਦਾ ਬਰੋਜ਼ਾ ਹੁੰਦਾ ਹੈ ਜਿਹੜਾ ਮਾਦਾ ਪੌਦਿਆਂ ਦੇ ਸੁੱਕੇ ਫਲਾਂ ਵਾਲੇ ਸਿਰੇ ਤੋਂ ਤਿਆਰ ਕੀਤਾ ਜਾਂਦਾ ਹੈ। ਭੰਗ ਨਰਮ ਪੌਦੇ ਅਤੇ ਫੁਲਾਂ ਵਾਲੇ ਤਣੇ ਤੋਂ ਬਣਾਈ ਜਾਂਦੀ ਹੈ। ਨਸ਼ੇ ਦੀ ਹਲਕੀ ਖੁਰਾਕ-ਹਾਜ਼ਮਾ ਅਤੇ ਭੁੱਖ ਵਧਾਉਂਦੀ ਹੈ ਪਰ ਕਬਜ਼ੀ ਕਰਦੀ ਹੈ। ਯੂਨਾਨੀ ਦਵਾਈਆਂ ਵਿਚ ਇਸ ਦਾ ਪ੍ਰਯੋਗ ਹੁੰਦਾ ਹੈ। ਪੱਤਿਆਂ

ਦਾ ਰਸ ਕੀੜੇ ਮਾਰਦਾ ਹੈ ਅਤੇ ਛਿੱਲ ਬਵਾਸੀਰ ਦੂਰ ਕਰਨ ਵਿਚ ਲਾਹੇਵੰਦ ਹੁੰਦੀ ਹੈ।

ਸ਼ਿਵ ਜੀ ਦੇ ਭਗਤ ਖਾਸ ਤੌਰ ਤੇ ਭੰਗ ਦਾ ਸੇਵਨ ਕਰਦੇ ਹਨ। ਸ਼ਿਵਰਾਤਰੀ ਵਾਲੇ ਦਿਨ ਸ਼ਿਵ ਮੰਦਰਾਂ ਵਿਚ ਭੰਗ ਚਰਣਾਮ੍ਰਿਤ ਰੂਪ ਵਿਚ ਦਿੱਤੀ ਜਾਂਦੀ ਹੈ ਅਤੇ ਭੰਗ ਦੇ ਪਕੌੜੇ ਬਣਾਏ ਜਾਂਦੇ ਹਨ। ਸ਼ਿਵ ਭਗਤਾਂ ਅਨੁਸਾਰ ਭੰਗ ਗੰਗਾ ਦੀ ਭੈਣ ਹੈ ਜੋ ਸ਼ਿਵ ਜੀ ਦੀਆਂ ਜਟਾਵਾਂ ਵਿਚੋਂ ਨਿਕਲਦੀ ਹੈ। ਗੰਗਾ ਵਿਚ ਇਸ਼ਨਾਨ ਕੀਤਿਆਂ ਜਿਵੇਂ ਪਾਪ ਝੜਦੇ ਹਨ ਉਸੇ ਤਰ੍ਹਾਂ ਭੰਗ ਪੀਤਿਆਂ ਵੀ ਪਾਪਾਂ ਦਾ ਨਾਸ਼ ਹੁੰਦਾ ਹੈ।

ਗੰਗ ਭੰਗ ਦੋ ਭੈਣਾਂ, ਰਹਿਣ ਸ਼ਿਵ ਕੇ ਸੰਗ।
ਹੱਡੀ ਖਾਣੀ ਗੰਗ ਹੈ, ਲੱਡੂ ਖਾਣੀ ਭੰਗ।
ਗੰਗ ਭੰਗ ਦੋ ਭੈਣਾਂ, ਪਰਬਤਾਂ ਵਿਚ ਵਸਣ।
ਉਸ ਨਾਤਿਆਂ ਮਲ ਉਤਰੇ, ਉਸ ਪੀਤਿਆਂ ਪਾਪ ਝੜਨ।

ਭੰਗ ਦੀ ਸੇਵਨ ਕਰਨ ਵਾਲੇ ਇਸ ਦੀ ਪ੍ਰਸੰਸਾ ਵਿਚ ਕਈ ਤਰ੍ਹਾਂ ਦੇ ਟੱਪੇ ਬੋਲਦੇ ਹਨ :

1. ਜਿਥੇ ਭੰਗ ਨਹੀਂ, ਉਥੇ ਰੰਗ ਨਹੀਂ।
   ਜਿਥੇ ਚਰਸ ਨਹੀਂ ਉਥੇ ਤਰਸ ਨਹੀ।
2. ਭੰਗ ਕਹੇ ਮੈ ਰੰਗ ਬਿਰੰਗੀ।
   ਪੋਸਤ ਕਹੇ ਮੈਂ ਸ਼ਾਹ ਜਹਾਨ
   ਅਫ਼ੀਮ ਕਹੇ ਮੈਂ ਚਿਮਨੀ ਬੇਗਮ,
   ਮੁਝੇ ਛੋਡ ਕੇ ਜਾਏ ਕਹਾਂ।

ਹ.ਪੁ –ਮ. ਕੋ: ਪੰ. ਗੁ. ਧੋ; ਰਾ. ਇ. ਮੈ. ਪ.;ਪੰ. ਲੋ. ਵਿ. ਕੋ.

**ਭਗਉਤੀ** :ਇਸ ਸ਼ਬਦ ਦੇ ਅਨੇਕਾਂ ਅਰਥ ਹਨ :

1. ਭਗਵੰਤ ਅਥਵਾ ਕਰਤਾਰ ਦਾ ਉਪਾਸ਼ਕ
   ਸੋ ਭਗਉਤੀ ਜੁੋ ਭਗਵੰਤੈ ਜਾਣੈ॥
   ਗੁਰਪਰਸਾਦੀ ਆਪੁ ਪਛਾਣੈ॥
   ਧਾਵਤੁ ਰਾਖੈ ਇਕਤੁ ਘਰਿ ਆਣੈ॥
   ਜੀਵਤ ਮਰੈ ਹਰਿ ਨਾਮੁ ਵਖਾਣੈ॥
   ਐਸਾ ਭਗਉਤੀ ਉਤਮੁ ਹੋਇ॥
   ਨਾਨਕ ਸਚਿ ਸਮਾਵੈ ਸੋਇ॥
   ਯਥਾ
   ਸਾਧਸੰਗਿ ਪਾਪਾ ਮਲੁ ਖੋਵੈ॥
   ਤਿਸ ਭਗਉਤੀ ਕੀ ਮਤਿ ਊਤਮ ਹੋਵੈ॥
2. ਭਗਵੰਤ ਨਾਲ ਸਬੰਧਤ-
   ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ॥
   ਅਰਥਾਤ ਮੁਦਰਾ ਤਾਂ ਪ੍ਰਭੂ ਦੇ ਭੇਖ ਦੀ ਹੈ ਹਰ ਮਨ ਮਾਇਆ ਦੇ ਮੋਹ ਵਿਚ ਲਿਪਟਿਆ ਹੋਇਆ ਹੈ।
3. ਦੁਰਗਾ ਦੇਵੀ ਅਥਵਾ ਭਗਵਤੀ
   ''ਵਾਰ ਸ੍ਰੀ ਭਗਉਤੀ ਜੀ ਕੀ'' (ਚੰਡੀ ਕੀ ਵਾਰ)
4. ਤਲਵਾਰ, ਖੜਗ, ਸ੍ਰੀ ਸਾਹਿਬ ਆਦਿ
   ਲਈ ਭਗਉਤੀ ਦੁਰਗਸ਼ਾਹ (ਚੰਡੀ ਦੀ ਵਾਰ)
   ਲਏ ਭਗਉਤੀ ਨਿਕਸ ਹੈ ਆਪ ਕਲੰਕੀ ਹਾਥ
   (ਸ਼ਸਤਰ ਨਾਮ ਮਾਲਾ)
   ਨਾਉ ਭਗਉਤੀ ਲੋਹ ਘੜਾਇਆ (ਭਾਈ ਗੁਰਦਾਸ ਜੀ)
5. ਸ਼ਕਤੀ, ਮਹਾਕਾਲ-
   ਪ੍ਰਿਥਮ ਭਗਉਤੀ ਸਿਮਰ ਕੈ ---- (ਚੰਡੀ ਦੀ ਵਾਰ)
6. ਇਕ ਪ੍ਰਕਾਰ ਦਾ ਛੰਦ ਇਸ ਨੂੰ ਭਗਵਤੀ ਛੰਦ ਵੀ ਆਖਿਆ ਗਿਆ ਹੈ ਅਤੇ ਜਿਸ ਦੇ ਦੋ ਰੂਪ ਹਨ-
   ਕਿ ਆਛਿੱਜ ਦੇਸੈ॥ ਕਿ ਆਭਿੱਜ ਭੇਸੈ॥ (ਜਾਪੁ ਸਾਹਿਬ)
   ਕਿ ਜਾਹਰ ਜਹੂਰ ਹੈਂ॥ ਕਿ ਹਾਜਰ ਹਜੂਰ ਹੈਂ॥
   ਹਮੇਸੁਲ ਸਲਾਮ ਹੈਂ॥ ਸਮਸਤੁਲ ਕਲਾਮ ਹੈਂ।
   (ਜਾਪੁ ਸਾਹਿਬ)

ਹ. ਪੁ.– ਮ. ਕੋ.; ਪੰ. ਸ. ਕੋ.; ਪੰ. ਲੋ. ਵਿ. ਕੋ.

**ਭਗਤ ਸਿੰਘ (ਸ਼ਹੀਦ)** : ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਦਾ ਨਾਂ ਭਾਰਤ ਦੇ ਸੁਤੰਤਰਤਾ ਅੰਦੋਲਨ ਦੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਨਾਲ ਲਿਖਿਆ ਹੋਇਆ ਹੈ। ਭਾਰਤ ਨੂੰ ਬ੍ਰਿਟਿਸ਼ ਹਕੂਮਤ ਦੀ ਗ਼ੁਲਾਮੀ ਤੋਂ ਮੁਕਤ ਕਰਾਉਣ ਲਈ ਚੱਲੀਆਂ ਲਹਿਰਾਂ ਨੇ ਦੋ ਤਰ੍ਹਾਂ ਦੇ ਨੇਤਾ ਪੈਦਾ ਕੀਤੇ। ਨਰਮ ਦਲੀਏ ਅਤੇ ਗਰਮ ਦਲੀਏ। ਭਗਤ ਸਿੰਘ ਗਰਮ ਦਲੀਆਂ ਦਾ ਪ੍ਰਮੁੱਖ ਆਗੂ ਸੀ।



ਸ਼ਹੀਦ ਭਗਤ ਸਿੰਘ

ਦੇਸ਼ ਭਗਤੀ ਦੀ ਗੁੜ੍ਹਤੀ ਇਸ ਨੂੰ ਵਿਰਾਸਤ ਵਿਚ ਮਿਲੀ। ਇਸ ਦਾ ਜਨਮ ਇਕ ਦੇਸ਼ ਭਗਤ ਪਰਿਵਾਰ ਵਿਚ 28 ਸੰਤਬਰ, 1907 ਨੂੰ ਬੰਗਾ, ਜ਼ਿਲ੍ਹਾ ਲਾਇਲਪੁਰ ਵਿਖੇ ਸ. ਕਿਸ਼ਨ ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਵਿਦਿਆਵਤੀ ਸੀ। ਇਸ ਦੇ ਪਿਤਾ ਅਤੇ ਬਾਬਾ ਸ. ਅਰਜਨ ਸਿੰਘ ਦੇਸ਼ ਭਗਤ ਸਨ ਅਤੇ ਪਗੜੀ ਸੰਭਾਲ ਜੱਟਾ ਲਹਿਰ ਦਾ ਪ੍ਰਮੁੱਖ ਨੇਤਾ ਸ. ਅਜੀਤ ਸਿੰਘ ਇਸ ਦਾ ਚਾਚਾ ਸੀ। (ਭਗਤ ਸਿੰਘ ਦਾ ਜੱਦੀ ਪਿੰਡ ਖਟਕੜ ਕਲਾਂ ਜ਼ਿਲ੍ਹਾ ਜਲੰਧਰ ਹੈ।)

ਇਸ ਨੇ ਪ੍ਰਾਇਮਰੀ ਤੱਕ ਦੀ ਵਿਦਿਆ ਬੰਗੇ ਦੇ ਸਕੂਲ 'ਵਿਚ ਹੀ ਪ੍ਰਾਪਤ ਕੀਤੀ। ਫਿਰ ਇਸ ਨੇ 1916 ਈ. ਵਿਚ ਡੀ. ਏ. ਵੀ. ਸਕੂਲ, ਲਾਹੌਰ ਵਿਚ ਦਾਖ਼ਲਾ ਲੈ ਲਿਆ। ਇਥੇ ਪੜ੍ਹਦਿਆਂ ਇਸ ਦਾ ਮੇਲ ਪ੍ਰਸਿੱਧ ਦੇਸ਼ ਭਗਤਾਂ, ਸੂਫ਼ੀ ਅੰਬਾ

ਪ੍ਰਸ਼ਾਦ, ਲਾਲਾ ਲਾਜਪਤ ਰਾਏ, ਲਾਲਾ ਪਿੰਡੀ ਦਾਸ ਅਤੇ ਰਾਸ ਬਿਹਾਰੀ ਬੋਸ ਨਾਲ ਹੋਇਆ। ਸ. ਕਰਤਾਰ ਸਿੰਘ ਸਰਾਭਾ ਦੀ ਲਾਸਾਨੀ ਸ਼ਹਾਦਤ ਅਤੇ ਲਾਹੌਰ ਸਾਜ਼ਿਸ਼ ਕੇਸ ਨੇ ਵੀ ਭਗਤ ਸਿੰਘ ਨੂੰ ਪ੍ਰਭਾਵਿਤ ਕੀਤਾ। 13 ਅਪ੍ਰੈਲ, 1919 ਨੂੰ ਜੱਲ੍ਹਿਆਂ ਵਾਲਾ ਬਾਗ, ਅੰਮ੍ਰਿਤਸਰ ਦਾ ਖ਼ੂਨੀ ਸਾਕਾ ਵਾਪਰਿਆ ਜਿਸ ਨੇ ਭਗਤ ਸਿੰਘ ਦੇ ਦਿਲ ਵਿਚ ਪਨਪਦੀ ਅੰਗਰੇਜ਼ ਸਰਕਾਰ ਵਿਰੁੱਧ ਨਫ਼ਰਤ ਨੂੰ ਹੋਰ ਪ੍ਰਚੰਡ ਕੀਤਾ।

ਸੰਨ 1921 ਵਿਚ ਜਦੋਂ ਮਹਾਤਮਾ ਗਾਂਧੀ ਵਲੋਂ ਨਾ-ਮਿਲਵਰਤਨ ਲਹਿਰ ਚਲਾਈ ਗਈ, ਉਦੋਂ ਭਗਤ ਸਿੰਘ ਡੀ. ਏ. ਵੀ. ਸਕੂਲ ਲਾਹੌਰ ਦਾ ਦਸਵੀਂ ਦਾ ਵਿਦਿਆਰਥੀ ਸੀ। ਗਾਂਧੀ ਜੀ ਨੇ ਸਕੂਲਾਂ, ਕਾਲਜਾਂ ਦੇ ਵਿਦਿਆਰਥੀਆਂ ਨੂੰ ਵੀ ਬਾਈਕਾਟ ਦਾ ਸੱਦਾ ਦਿੱਤਾ। ਭਗਤ ਸਿੰਘ ਨੇ ਡੀ. ਏ. ਵੀ. ਸਕੂਲ ਛੱਡ ਕੇ ਲਾਹੌਰ ਵਿਚ ਨਵੇਂ ਖੁੱਲ੍ਹੇ ਨੈਸ਼ਨਲ ਕਾਲਜ ਵਿਚ ਦਾਖ਼ਲਾ ਲੈ ਲਿਆ ਅਤੇ ਨਾ-ਮਿਲਵਰਤਣ ਲਹਿਰ ਵਿਚ ਹਿੱਸਾ ਲਿਆ। ਨੈਸ਼ਨਲ ਕਾਲਜ ਕ੍ਰਾਂਤੀਕਾਰੀਆਂ ਦਾ ਗੜ੍ਹ ਸੀ। ਇਥੇ ਇਸ ਦਾ ਮੇਲ ਸੁਖਦੇਵ (ਸ਼ਹੀਦ), ਭਗਵਤੀ ਚਰਨ ਵੋਹਰਾ ਅਤੇ ਰਣਬੀਰ ਨਾਲ ਹੋਇਆ।

ਜਦ ਭਗਤ ਸਿੰਘ ਨੇ ਐਫ. ਏ. ਪਾਸ ਕਰ ਲਈ ਤਾਂ ਘਰ ਵਿਚ ਇਸ ਦੇ ਵਿਆਹ ਦੇ ਚਰਚੇ ਹੋਣ ਲੱਗੇ ਪਰ ਉਹ ਘਰ ਬਾਰ ਛੱਡ ਕੇ ਕਾਨਪੁਰ ਚਲਾ ਗਿਆ। ਕਾਨਪੁਰ ਵਿਚ ਇਸ ਦਾ ਮੇਲ ਬੀ. ਕੇ ਦੱਤ, ਸ਼ਿਵ ਸ਼ਰਮਾ, ਚੰਦਰ ਸ਼ੇਖਰ ਅਤੇ ਰਾਮ ਪ੍ਰਸ਼ਾਦ ਬਿਸਮਿਲ ਨਾਲ ਹੋਇਆ। ਇਥੇ ਵਿਚਰਦਿਆਂ ਇਸ ਦੇ ਕ੍ਰਾਂਤੀਕਾਰੀ ਵਿਚਾਰ ਹੋਰ ਪ੍ਰਪੱਕ ਹੋਏ। ਸੰਨ 1924 ਵਿਚ ਗਣੇਸ਼ ਸ਼ੰਕਰ ਵਿਦਿਆਰਥੀ ਦੇ ਕਹਿਣ ਉੱਤੇ ਇਹ ਇਕ ਵਾਰ ਮੁੜ ਲਾਹੌਰ ਪਰਤ ਆਇਆ।

ਭਗਤ ਸਿੰਘ ਨੇ 1925 ਈ. ਵਿਚ ਸਾਥੀਆਂ ਨਾਲ ਮਿਲ ਕੇ ਨੌਜਵਾਨ ਸਭਾ, ਭਾਰਤ ਦੀ ਨੀਂਹ ਰੱਖੀ।

9 ਸੰਤਬਰ, 1925 ਨੂੰ ਕੋਕਰੀ ਕਲਾਂ ਵਿਖੇ ਸਰਕਾਰੀ ਖਜ਼ਾਨਾ ਲੁਟਿਆ ਗਿਆ। ਬਿਸਮਿਲ ਅਤੇ ਉਸ ਦੇ ਕਈ ਸਾਥੀ ਗ੍ਰਿਫ਼ਤਾਰ ਕਰ ਲਏ ਗਏ ਪਰ ਚੰਦਰ ਸ਼ੇਖਰ ਆਜ਼ਾਦ ਬਚ ਕੇ ਨਿਕਲਣ ਵਿਚ ਕਾਮਯਾਬ ਹੋ ਗਿਆ। ਸਾਥੀਆਂ ਦੀ ਗ੍ਰਿਫ਼ਤਾਰੀ ਉਪਰੰਤ ਪਾਰਟੀ ਦਾ ਸਾਰਾ ਕੰਮ ਕਾਜ ਭਗਤ ਸਿੰਘ ਦੇ ਮੋਢਿਆਂ ਤੇ ਆ ਪਿਆ। ਅਕਤੂਬਰ, 1925 ਵਿਚ ਲਾਹੌਰ ਵਿਖੇ ਦੁਸਹਿਰੇ ਦੇ ਮੌਕੇ 'ਤੇ ਬੰਬ ਫਟਿਆ ਤਾਂ ਭਗਤ ਸਿੰਘ ਨੂੰ ਸ਼ੱਕ ਦੇ ਆਧਾਰ ਉੱਤੇ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਬਾਅਦ ਵਿਚ ਰਿਹਾਅ ਕਰ ਦਿੱਤਾ ਗਿਆ।

ਸੰਨ 1928 ਵਿਚ ਕੋਟਲਾ ਫ਼ਿਰੋਜ਼ਸ਼ਾਹ, ਦਿੱਲੀ ਵਿਖੇ ਕ੍ਰਾਂਤੀਕਾਰੀ ਗੱਭਰੂਆਂ ਦੀ ਇਕਤਰਤਾ ਹੋਈ ਜਿਸ ਵਿਚ ਪਾਰਟੀ ਦਾ ਨਾਂ ਬਦਲ ਕੇ ਸਮਾਜਵਾਦੀ ਰੀਪਬਲਿਕਨ ਪਾਰਟੀ ਰੱਖਿਆ ਗਿਆ। ਇਸ ਤਰ੍ਹਾਂ ਪਾਰਟੀ ਦੇ ਨਾਂ ਨਾਲ ਸਮਾਜਵਾਦੀ ਸ਼ਬਦ ਜੋੜ ਕੇ ਆਜ਼ਾਦ ਭਾਰਤ ਦੀ ਤਸਵੀਰ ਪੇਸ਼ ਕੀਤੀ ਗਈ।

30 ਅਕਤੂਬਰ, 1928 ਨੂੰ ਸਾਈਮਨ ਕਮਿਸ਼ਨ ਲਾਹੌਰ ਆਇਆ ਤਾਂ ਲਾਲਾ ਲਾਜਪਤ ਰਾਏ ਦੀ ਅਗਵਾਈ ਵਿਚ ਲੋਕਾਂ ਨੇ ਕਾਲੀਆਂ ਝੰਡੀਆਂ ਲੈ ਕੇ ਉਸ ਦੇ ਵਿਰੋਧ ਵਿਚ ਜਲੂਸ ਕੱਢਿਆ ਅਤੇ ਸਾਈਮਨ ਗੋ-ਬੈਕ ਦੇ ਨਾਅਰੇ ਲਾਏ। ਭਗਤ ਸਿੰਘ ਤੇ ਇਸ ਦੇ ਸਾਥੀ ਵੀ ਇਸ ਜਲੂਸ ਵਿਚ ਸ਼ਾਮਲ ਸਨ। ਅੰਗਰੇਜ਼ੀ ਸਰਕਾਰ ਦੀ ਪੁਲਿਸ ਵੱਲੋਂ ਮੁਜ਼ਾਹਰਾਕਾਰੀਆਂ ਉਪਰ ਅੰਧਾ-ਧੁੰਦ ਲਾਠੀਚਾਰਜ ਕੀਤਾ ਗਿਆ। ਲਾਲਾ ਜੀ ਇਸ ਲਾਠੀਚਾਰਜ ਵਿਚ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ ਤੇ ਅੰਤ ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ 17 ਨਵੰਬਰ, 1928 ਨੂੰ ਸਵਰਗਵਾਸ ਹੋ ਗਏ। ਭਗਤ ਸਿੰਘ ਤੇ ਇਸ ਦੇ ਸਾਥੀਆਂ ਨੇ ਲਾਲਾ ਜੀ ਨੂੰ ਕੌਮੀ ਸ਼ਹੀਦ ਸਮਝਦਿਆਂ ਉਸ ਦੇ ਕਾਤਿਲਾਂ ਤੋਂ ਬਦਲਾ ਲੈਣ ਦਾ ਪ੍ਰਣ ਕੀਤਾ। ਲਾਠੀਚਾਰਜ ਦਾ ਹੁਕਮ ਪੁਲਿਸ ਅਫ਼ਸਰ ਮਿਸਟਰ ਸਕਾਟ ਨੇ ਦਿੱਤਾ ਸੀ ਪਰ 19 ਦਸੰਬਰ, 1928 ਨੂੰ ਉਸ ਦੇ ਭੁਲੇਖੇ ਭਗਤ ਸਿੰਘ ਤੇ ਉਸ ਦੇ ਸਾਥੀਆਂ ਹੱਥੋਂ ਇਕ ਹੋਰ ਅੰਗਰੇਜ਼ ਪੁਲਿਸ ਅਫ਼ਸਰ ਸਾਂਡਰਸ ਮਾਰਿਆ ਗਿਆ। ਕਤਲ ਕਰਨ ਉਪਰੰਤ ਭਗਤ ਸਿੰਘ, ਰਾਜਗੁਰੂ ਅਤੇ ਚੰਦਰ ਸ਼ੇਖਰ ਗੋਲੀਆਂ ਚਲਾਉਂਦੇ ਹੋਏ ਫ਼ਰਾਰ ਹੋ ਗਏ।

8 ਅਪ੍ਰੈਲ, 1929 ਨੂੰ ਭਗਤ ਸਿੰਘ ਤੇ ਬੀ. ਕੇ. ਦੱਤ ਨੇ ਬ੍ਰਿਟਿਸ਼ ਹਕੂਮਤ ਦੇ ਕਾਲੇ ਕਨੂੰਨਾਂ ਵਿਰੁੱਧ ਰੋਸ ਪ੍ਰਗਟ ਕਰਨ ਲਈ ਅਸੈਂਬਲੀ ਹਾਲ ਵਿਚ ਬੰਬ ਸੁਟਿਆ। (ਇਹ ਬੰਬ ਜਾਨੀ ਨੁਕਸਾਨ ਕਰਨ ਲਈ ਨਹੀਂ ਸੀ ਸਿਰਫ਼ ਧਮਾਕਾ ਕਰਨ ਵਾਲਾ ਅਤੇ ਧੂੰਆ ਪੈਦਾ ਕਰਨ ਵਾਲਾ ਸੀ।) ਇਨ੍ਹਾਂ ਨੇ ਅਸੈਂਬਲੀ ਹਾਲ ਵਿਚ ਆਪਣੀਆਂ ਮੰਗਾਂ ਨੂੰ ਪ੍ਰਗਟਾਉਂਦੇ ਹੋਏ ਇਸ਼ਤਿਹਾਰਾਂ ਦੀਆਂ ਕਾਪੀਆਂ ਵੀ ਸੁੱਟੀਆਂ। ਇਨ੍ਹਾਂ ਨੇ ਇਨਕਲਾਬ-ਜ਼ਿੰਦਾਬਾਦ ਦੇ ਨਾਅਰੇ ਲਾਉਂਦਿਆਂ ਭੱਜਣ ਦੀ ਬਜਾਏ ਆਪਣੇ ਆਪ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕੀਤਾ। ਗ੍ਰਿਫ਼ਤਾਰੀ ਉਪਰੰਤ ਵਿਸ਼ੇਸ਼ ਅਦਾਲਤ ਵਿਚ ਮੁਕੱਦਮਾ ਚੱਲਿਆ ਜਿਸ ਵਿਚ ਭਗਤ ਸਿੰਘ ਅਤੇ ਬੀ. ਕੇ ਦੱਤ ਨੂੰ ਕਾਲੇਪਾਣੀ ਦੀ ਸਜ਼ਾ ਸੁਣਾਈ ਗਈ। ਇਸੇ ਸਮੇਂ ਹੀ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਉਪਰ ਇਕ ਹੋਰ ਮੁੱਕਦਮਾ ਸਾਂਡਰਸ ਨੂੰ ਕਤਲ ਕਰਨ ਦਾ ਚੱਲ ਰਿਹਾ ਸੀ। ਟ੍ਰਿਬਿਊਨਲ ਨੇ 7 ਅਕਤੂਬਰ, 1930 ਨੂੰ ਇਕ ਮੁਕੱਦਮੇ ਦਾ ਫੈਸਲਾ ਸੁਣਾਇਆ ਜਿਸ ਅਨੁਸਾਰ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਦਾ ਹੁਕਮ ਦਿੱਤਾ ਗਿਆ।

23 ਮਾਰਚ, 1931 ਨੂੰ ਸ. ਭਗਤ ਸਿੰਘ ਅਤੇ ਸਾਥੀਆਂ ਨੂੰ ਸੈਂਟਰਲ ਜੇਲ੍ਹ ਲਾਹੌਰ ਵਿਖੇ ਫਾਂਸੀ ਦੇ ਦਿੱਤੀ ਗਈ। ਇਹ ਅਣਖੀਲੇ ਦੇਸ਼ ਭਗਤ ਹੱਸਦਿਆਂ ਹੱਸਦਿਆਂ ਸੂਲੀ ਚੜ੍ਹੇ। ਇਨ੍ਹਾਂ ਦੀਆਂ ਲਾਸ਼ਾਂ ਵਾਰਸਾਂ ਦੇ ਹਵਾਲੇ ਕਰਨ ਦੀ ਥਾਂ ਚੋਰ ਦਰਵਾਜ਼ੇ ਰਾਹੀਂ ਜੇਲ੍ਹ ਵਿਚੋਂ ਕੱਢਕੇ, ਹੁਸੈਨੀ ਵਾਲਾ (ਨੇੜੇ ਫਿਰੋਜ਼ਪੁਰ) ਵਿਖੇ, ਸਤਲੁਜ ਦੇ ਕੰਢੇ ਲਿਜਾ ਕੇ ਅੱਗ ਲਾ ਦਿੱਤੀ ਤੇ ਫਿਰ ਅੱਧਜਲੀਆਂ ਲਾਸ਼ਾ ਨੂੰ ਟੋਟੇ ਟੋਟੇ ਕਰਕੇ ਸਤਲੁਜ ਦਰਿਆ ਵਿਚ ਰੋੜ੍ਹ ਦਿੱਤਾ। ਇਸ ਸਮੇਂ ਭਗਤ ਸਿੰਘ ਦੀ ਉਮਰ ਸਿਰਫ਼ 23 ਸਾਲ ਦੀ ਸੀ।

ਭਗਤ ਸਿੰਘ ਅਤੇ ਇਸ ਦੇ ਸਾਥੀਆਂ ਦੀ ਅਦੁੱਤੀ ਕੁਰਬਾਨੀ ਨੇ ਰਾਸ਼ਟਰੀ ਸੁਤੰਤਰਤਾ ਅੰਦੋਲਨ ਨੂੰ ਨਵਾਂ ਮੋੜ ਦਿੱਤਾ।

ਭਗਤ ਸਿੰਘ ਦੇ ਕ੍ਰਾਂਤੀਕਾਰੀ ਵਿਚਾਰ ਇਸ ਦੁਆਰਾ ਲਿਖੇ ਲੰਬੇਰੇ ਲੇਖ 'ਮੈਂ ਨਾਸਤਕ ਕਿਉਂ ਹਾਂ'(ਮੂਲ ਰੂਪ ਵਿਚ ਅੰਗਰੇਜ਼ੀ ਵਿਚ ਲਿਖਿਆ ਗਿਆ) ਵਿਚੋਂ ਭਲੀ ਭਾਂਤ ਦ੍ਰਿਸ਼ਟੀਗੋਚਰ ਹੁੰਦੇ ਹਨ। ਇਸੇ ਤਰ੍ਹਾਂ ਹੀ ਕਿਸੇ ਹੋਰ ਲੇਖਕ ਦੀ ਪੁਸਤਕ 'ਡਰੀਮ ਲੈਂਡ' ਦੀ ਭੂਮਿਕਾ ਵਿਚ ਇਸ ਨੇ ਆਪਣੇ ਵਿਚਾਰਾਂ ਦਾ ਉਲੇਖ ਕੀਤਾ ਹੈ।

ਆਜ਼ਾਦ ਭਾਰਤ ਦੇ ਪ੍ਰਾਂਤ ਪੰਜਾਬ ਵਿਚ ਹੁਸੈਨੀ ਵਾਲਾ ਵਿਖੇ ਭਗਤ ਸਿੰਘ ਤੇ ਇਸ ਦੇ ਸਾਥੀਆਂ ਦੀ ਯਾਦਗਾਰ ਉਸਾਰੀ ਗਈ ਹੈ ਜਿਥੇ ਹਰ ਸਾਲ 23 ਮਾਰਚ ਨੂੰ ਭਾਰੀ ਮੇਲਾ ਲਗਦਾ ਹੈ। ਸ਼ਹੀਦ ਭਗਤ ਸਿੰਘ ਦੀ ਮਾਤਾ ਵਿਦਿਆਵਤੀ ਜੀ (ਸਵਰਗਵਾਸੀ) ਨੂੰ ਪੰਜਾਬ ਸਰਕਾਰ ਵੱਲੋਂ ਪੰਜਾਬ ਮਾਤਾ ਦਾ ਸਨਮਾਨ ਦਿੱਤਾ ਗਿਆ ਸੀ ਅਤੇ ਇਕ ਹਜ਼ਾਰ ਰੁਪਏ ਮਹੀਨਾ ਪੈਨਸ਼ਨ ਨਿਯਤ ਕੀਤੀ ਗਈ ਸੀ।

ਹ.ਪੁ.—ਜਾਗ੍ਰਤੀ (ਮਾਸਿਕ) ਮਾਰਚ, 1992; ਹਿ. ਵ੍ਹੀ. ਮ੍ਹ. ਇੰਡ.; ਭਾਰਤ ਦਾ ਇਤਿਹਾਸ-ਪ੍ਰਗਤੀ ਪ੍ਰਕਾਸ਼ਨ, ਮਾਸਕੋ

**ਭਗਤ ਸਿੰਘ (ਵੀ. ਚ.)** : ਇਸ ਸੂਰਬੀਰ ਦਾ ਜਨਮ 20 ਮਾਰਚ, 1941 ਨੂੰ ਗੁਰਦਾਸਪੁਰ ਜ਼ਿਲ੍ਹੇ ਵਿਚ ਡੇਰਾ ਬਾਬਾ ਨਾਨਕ ਵਿਖੇ ਸ. ਈਸ਼ਰ ਸਿੰਘ ਦੇ ਘਰ ਹੋਇਆ। ਇਸ ਨੇ ਜੂਨ, 1962 ਨੂੰ 6 ਗਾਰਡ ਬ੍ਰਿਗੇਡ ਵਿਚ ਕਮਿਸ਼ਨ ਪ੍ਰਾਪਤ ਕੀਤਾ। ਸੰਨ 1965 ਦੀ ਭਾਰਤ ਪਾਕਿਸਤਾਨ ਲੜਾਈ ਵਿਚ ਇਹ 14 ਸਤੰਬਰ, 1965 ਦੀ ਰਾਤ ਨੂੰ ਜੰਮੂ ਕਸ਼ਮੀਰ ਵਿਚ ਰਿੰਗਪੇਨ ਸਾਹਮਣੇ ਇਕ ਖੇਤਰ ਵਿਚ ਦੁਸ਼ਮਣ ਦੇ ਇਲਾਕੇ ਵਿਚ ਕਾਫ਼ੀ ਅੱਗੇ ਜਾ ਕੇ ਇਕ ਗਸ਼ਤੀ ਪਲਾਟੂਨ ਦੀ ਕਮਾਨ ਕਰ ਰਿਹਾ ਸੀ ਅਤੇ ਅਜਿਹਾ ਕਰਦਿਆਂ ਦੁਸ਼ਮਣ ਦੀਆਂ ਦੋ ਚੌਕੀਆਂ ਵਿਚਕਾਰ ਫਸ ਗਿਆ। ਇਸ ਨੇ ਸਭ ਤੋਂ ਪਹਿਲਾਂ ਦੁਸ਼ਮਣ ਦੀਆਂ ਇਨ੍ਹਾਂ ਦੋ ਚੌਕੀਆਂ ਦਾ ਟੈਲੀਫੋਨ ਸੰਪਰਕ ਤੋੜ ਦਿੱਤਾ। ਪਲਾਟੂਨ ਦੀ ਇਕ ਸੈਕਸ਼ਨ ਨੂੰ ਦੁਸ਼ਮਣ ਨੂੰ ਮਿਲਣ ਵਾਲੀ ਸਹਾਇਤਾ ਨੂੰ ਰੋਕਣ ਲਈ ਤਾਇਨਾਤ ਕਰ ਦਿੱਤਾ ਤੇ ਦੂਜੀਆਂ ਦੋ ਸੈਕਸ਼ਨਾਂ ਨਾਲ ਦੁਸ਼ਮਣ ਦੀ ਦੂਜੀ ਚੌਕੀ ਤੇ ਹਮਲਾ ਕਰ ਦਿੱਤਾ। ਇਸ ਚੌਕੀ ਤੇ ਦੁਸ਼ਮਣ ਦੀ ਇਕ ਪਲਾਟੂਨ ਇਕ ਮੀਡੀਅਮ ਮਸ਼ੀਨਗਨ ਨਾਲ ਕਬਜ਼ਾ ਕਰੀ ਬੈਠੀ ਸੀ। ਇਹ ਆਪਣੀਆਂ ਸੈਕਸ਼ਨਾਂ ਦੁਸ਼ਮਣ ਦੇ ਮੋਰਚਿਆਂ ਤੋਂ 10-15 ਗਜ਼ ਦੀ ਦੂਰੀ ਤਕ ਵਧਾ ਕੇ ਲੈ ਗਿਆ ਤੇ ਜਵਾਨਾਂ ਨੂੰ ਚੌਕੀ ਦੇ ਦੋਵੀਂ ਪਾਸੀਂ ਤਾਇਨਾਤ ਕਰ ਦਿੱਤਾ। ਦੁਸ਼ਮਣ ਨੇ ਵੀ ਭਾਰੀ ਗੋਲਾਬਾਰੀ ਸ਼ੁਰੂ ਕਰ ਦਿੱਤੀ। ਇਸ ਨੇ ਆਪ ਦੁਸ਼ਮਣ ਦੇ ਦੋ ਜਵਾਨਾਂ ਨੂੰ ਗੋਲੀ ਨਾਲ ਉਡਾ ਦਿੱਤਾ ਤੇ ਕਈ ਹੱਥ ਗੋਲੇ ਵੀ ਦੁਸ਼ਮਣ ਦੀ ਚੌਕੀ ਤੇ ਸੁੱਟੇ। ਦੁਸ਼ਮਣ ਦੀ ਮੀਡੀਅਮ ਮਸ਼ੀਨਗਨ ਦੀ ਗੋਲਾਬਾਰੀ ਦੇ ਬਾਵਜੂਦ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਇਹ ਦੁਸ਼ਮਣ ਦੀ ਚੌਕੀ ਦੇ ਚਾਰੋ ਪਾਸੇ ਆਪਣੇ ਜਵਾਨਾਂ ਦੀ ਹੌਸਲਾ ਅਫ਼ਜ਼ਾਈ ਕਰਦਾ ਰਿਹਾ। ਅੱਧਾ ਘੰਟਾ ਧੂੰਆਧਾਰ ਗੋਲਾਬਾਰੀ ਹੁੰਦੀ ਰਹੀ ਜਿਸ ਵਿਚ ਇਹ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ। ਅਗਲੀ ਸਵੇਰ ਫਿਰ ਦੁਸ਼ਮਣ ਦੀ ਦੂਜੀ ਚੌਕੀ ਵਲੋਂ ਗੋਲਾਬਾਰੀ ਸ਼ੁਰੂ ਹੋ ਗਈ ਤਾਂ ਇਸ ਨੇ ਆਪਣੀ ਗਸ਼ਤੀ ਟੁਕੜੀ ਨੂੰ ਪਿਛੇ ਹਟਣ ਦਾ ਆਦੇਸ਼ ਦਿੱਤਾ। ਜ਼ਖਮਾਂ ਵਿਚੋਂ ਕਾਫ਼ੀ ਖੂਨ ਵਗਣ ਕਾਰਨ ਇਹ ਕਾਫ਼ੀ ਕਮਜ਼ੋਰ ਹੋ ਗਿਆ। ਇਸ ਨੇ ਜਵਾਨਾਂ ਨੂੰ ਇਹ ਕਹਿ ਕੇ ਕਿ ਉਹ ਵੀ ਉਨ੍ਹਾਂ ਦੇ ਪਿਛੇ ਆ ਰਿਹਾ ਹੈ, ਵਾਪਸ ਅੱਡੇ ਉੱਤੇ ਜਾਣ ਦਾ ਆਦੇਸ਼ ਦਿੱਤਾ। ਇਹ ਅੱਗੇ ਤੁਰਨ ਵਿਚ ਕਾਫ਼ੀ ਅਸਮਰਥ ਸੀ ਜਿਸ ਦੇ ਸਿੱਟੇ ਵਜੋਂ ਦੁਸ਼ਮਣ ਨੇ ਇਸ ਨੂੰ ਘੇਰ ਲਿਆ ਤੇ ਬੰਦੀ ਬਣਾ ਲਿਆ। ਅਜੇ ਉਹ ਇਸ ਨੂੰ ਆਪਣੇ ਕੈਂਪ ਵਿਚ ਲਿਜਾ ਹੀ ਰਹੇ ਸਨ ਕਿ ਰਸਤੇ ਵਿਚ ਹੀ ਇਸ ਦੀ ਮੌਤ ਹੋ ਗਈ।

ਇਸ ਤਰ੍ਹਾਂ ਇਸ ਨੇ ਦੁਸ਼ਮਣ ਦਾ ਕਾਫ਼ੀ ਨੁਕਸਾਨ ਕੀਤਾ ਤੇ ਆਪਣੀ ਫੌਜ ਦੇ ਜਵਾਨਾਂ ਨੂੰ ਬਚਾਉਣ ਲਈ ਆਪਣਾ ਬਲੀਦਾਨ ਦੇ ਦਿੱਤਾ। ਇਸ ਦੀ ਸੂਰਬੀਰਤਾ ਤੇ ਕਰਤਵ ਨਿਸ਼ਠਾ ਸਦਕਾ ਇਸ ਨੂੰ ਵੀਰ ਚਕਰ (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਭਗਤ ਨਾਚ** : ਹਿਮਾਚਲ ਪ੍ਰਦੇਸ਼ ਵਿਚ ਕਾਂਗੜਾ ਖੇਤਰ ਦੇ ਇਸ ਲੋਕ-ਨਾਚ ਦੀ ਆਤਮਾ ਨੂੰ ਜਿਉਂਦਾ ਰੱਖਣ ਦਾ ਸਿਹਰਾ ਇਸ ਖੇਤਰ ਦੇ ਝਿਉਰਾਂ ਅਤੇ ਚਮੜੇ ਦਾ ਕੰਮ ਕਰਨ ਵਾਲਿਆਂ ਦੇ ਸਿਰ ਹੈ। ਇਸ ਨਾਚ ਵਿਚ ਹਿੱਸਾ ਲੈਣ ਵਾਲੇ ਕਲਾਕਾਰ ਭਗਤੀਏ ਅਖਵਾਉਂਦੇ ਹਨ। ਇਸ ਨਾਚ ਦੀ ਕਥਾ ਕ੍ਰਿਸ਼ਨ ਲੀਲਾ ਨਾਲ ਜੁੜੀ ਹੋਈ ਹੈ। ਇਸ ਨਾਚ ਦੇ ਆਰੰਭ ਵਿਚ ਆਰਤੀ ਕੀਤੀ ਜਾਂਦੀ ਹੈ ਅਤੇ ਫ਼ਿਰ ਇਕ ਕਲਾਕਾਰ ਵਿਸ਼ੇਸ਼ ਕਿਸਮ ਦੇ ਪਹਿਰਾਵੇ ਵਿਚ, ਹੱਥਾਂ ਵਿਚ ਡੰਡੇ ਵਜਾਉਂਦਾ ਹੈ ਅਤੇ ਕ੍ਰਿਸ਼ਨ ਲੀਲਾ ਦੀ ਕਥਾ ਗੀਤ ਦੇ ਰੂਪ ਵਿਚ ਗਾ ਕੇ ਦਰਸ਼ਕਾਂ ਦਾ ਮਨ ਪਰਚਾਉਂਦਾ ਹੈ। ਇਸ ਨਾਚ ਨੂੰ ਮਨਸੁੱਖਾ ਜਾਂ ਭਗਤਿਆਂ ਦਾ ਰੌਲੂ ਕਿਹਾ ਜਾਂਦਾ ਹੈ। ਇਸ ਕਲਾਕਾਰ ਦੇ ਨਾਲ ਹੀ ਕ੍ਰਿਸ਼ਨ ਅਤੇ ਗੋਪੀਆਂ ਦੇ ਸਵਾਂਗ ਧਾਰ ਕੇ ਹੋਰ ਕਲਾਕਾਰ ਨਾਚ ਕਰਦੇ ਹਨ। ਇਸ ਨਾਚ ਵਿਚ ਜਾਤ ਅਤੇ ਖੇਤਰ ਅਨੁਸਾਰ ਵਖਰੇਵੇਂ ਆ ਜਾਂਦੇ ਹਨ। ਇਹ ਵਖਰੇਵੇਂ ਨਾਚ ਨੂੰ ਵਧੇਰੇ ਦਿਲਚਸਪ ਬਣਾਉਣ ਲਈ ਵੀ ਕੀਤੇ ਜਾਂਦੇ ਹਨ। ਇਸ ਲੋਕ-ਨਾਚ ਦੇ ਹੀ ਹੋਰ ਵਿਸਥਾਰ ਭਰਪੂਰ ਰੂਪ ਲੋਕ-ਨਾਟਕਾਂ ਰਾਹੀਂ ਪ੍ਰਦਰਸ਼ਿਤ ਕੀਤੇ ਜਾਂਦੇ ਹਨ।

ਹ. ਪੁ.-ਹਿ. ਪ੍ਰ. ਲੋ. ਨ.-ਹਰੀ ਰਾਮ ਜਸਟਾ : 89

**ਭਗਤਪੰਥੀ** : ਇਹ ਸਿੱਖ ਧਰਮ ਨਾਲ ਸਬੰਧਿਤ ਇਕ ਫ਼ਿਰਕਾ ਹੈ। ਸੰਨ 1947 ਦੀ ਦੇਸ਼ ਵੰਡ ਤੋਂ ਪਹਿਲਾਂ ਇਸ ਫ਼ਿਰਕੇ ਦੇ ਲੋਕ ਜ਼ਿਆਦਾਤਰ ਬੰਨੂੰ, ਪੇਸ਼ਾਵਰ ਅਤੇ ਡੇਰਾ ਇਸਮਾਈਲ ਖ਼ਾਂ ਦੇ ਇਲਾਕੇ ਵਿਚ ਮਿਲਦੇ ਸਨ।

ਭਗਤਪੰਥੀ ਫ਼ਿਰਕੇ ਦੇ ਲੋਕ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਧਰਮ ਪੁਸਤਕ ਮੰਨਦੇ ਹਨ। ਇਹ ਬ੍ਰਾਹਮਣਾਂ ਤੋਂ ਕਿਸੇ ਕਿਸਮ ਦਾ ਕੋਈ ਕ੍ਰਿਆ ਕਰਮ ਨਹੀਂ ਕਰਵਾਉਂਦੇ। ਇਹ ਮੁਰਦੇ ਨੂੰ ਦੱਬਦੇ ਹਨ, ਕੜਾਹ ਪ੍ਰਸ਼ਾਦ ਵਰਤਾਉਂਦੇ ਹਨ, ਸ੍ਰਾਧ ਨਹੀਂ ਕਰਦੇ, ਛੂਤ-ਛਾਤ ਨੂੰ ਨਹੀਂ ਮੰਨਦੇ, ਦਿਨ ਵਿਚ ਛੇ ਵਾਰੀ ਗੁਰਬਾਣੀ ਦਾ ਪਾਠ ਕਰਦੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਇਕ ਸਮੇਂ ਅੱਠ ਵਾਰੀਂ ਨਮਸਕਾਰ ਕਰਦੇ ਹਨ।

ਹ. ਪੁ.-ਮ. ਕੋ.

**ਭਗਤਾ ਭਾਈ ਕਾ** : ਇਹ ਬਠਿੰਡਾ ਜ਼ਿਲ੍ਹੇ ਦੀ ਰਾਮਪੁਰਾ ਫੂਲ ਤਹਿਸੀਲ ਦਾ ਇਕ ਇਤਿਹਾਸਕ ਪਿੰਡ ਹੈ ਜਿਹੜਾ ਗੁਰੂ ਗੋਬਿੰਦ ਸਿੰਘ ਮਾਰਗ ਉੱਤੇ, ਭਦੌੜ ਤੋਂ 22 ਕਿ. ਮੀ. (13.5 ਮੀਲ) ਅਤੇ ਰਾਮਪੁਰਾ ਫੂਲ ਤੋਂ 19 ਕਿ. ਮੀ. (12 ਮੀਲ) ਉੱਤਰ ਪੱਛਮ ਵੱਲ ਬਰਨਾਲਾ ਬਾਜਾਖ਼ਾਨਾ ਮੁੱਖ ਸੜਕ ਉੱਪਰ ਸਥਿਤ ਹੈ।

ਇਸ ਪਿੰਡ ਨੂੰ ਭਾਈ ਬਹਿਲੋ ਦੇ ਪੋਤਰੇ ਭਾਈ ਭਗਤੇ ਨੇ ਵਸਾਇਆ ਸੀ।

ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਚਰਨ ਛੋਹ ਪ੍ਰਾਪਤ ਹੈ। ਦਸਮੇਸ਼ ਪਿਤਾ ਅਨੰਦਪੁਰ ਸਾਹਿਬ ਛੱਡਣ ਪਿਛੋਂ ਜਦ ਮਾਲਵੇ ਵੱਲ ਆਏ ਤਾਂ

ਇਸ ਪਿੰਡ ਵਿਚ ਵੀ ਤਿੰਨ ਦਿਨ ਠਹਿਰੇ ਸਨ। ਭਾਈ ਭਗਤਾ ਅਤੇ ਉਸ ਦੇ ਪੰਜ ਪੁੱਤਰਾਂ (ਗੁਰਦਾਸ, ਤਾਰਾ, ਭਾਰਾ, ਮੋਹਰਾ ਅਤੇ ਬਖ਼ਤਾ) ਨੇ ਗੁਰੂ ਜੀ ਦੀ ਬਹੁਤ ਹੀ ਸ਼ਰਧਾ ਅਤੇ ਪ੍ਰੇਮ ਭਾਵ ਨਾਲ ਸੇਵਾ ਕੀਤੀ।

ਭਗਤਾ ਭਾਈ ਕਾ ਵਿਚ ਗੁਰੂ ਸਾਹਿਬਾਨ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ ਜਿਸ ਦੇ ਨਜ਼ਦੀਕ ਹੀ ਭਾਈ ਭਗਤੇ ਦਾ ਲੁਆਇਆ ਖੂਹ ਹੈ। ਇਹ ਖੂਹ ਇੰਨੀ ਤੇਜ਼ੀ ਨਾਲ ਬਣਾਇਆ ਗਿਆ ਸੀ ਕਿ ਅੱਜ ਵੀ ਅਨੇਕ ਲੋਕ ਇਸ ਨੂੰ ਭੂਤਾਂ ਦੁਆਰਾ ਬਣਾਇਆ ਗਿਆ ਸਮਝ ਕੇ ਭੂਤਾਂ ਵਾਲਾ ਖੂਹ ਆਖਦੇ ਹਨ।

ਇਸ ਪਿੰਡ ਵਿਚ ਇਕ ਮਿਡਲ ਅਤੇ ਤਿੰਨ ਹਾਈ ਸਕੂਲਾਂ ਤੋਂ ਇਲਾਵਾ ਹਸਪਤਾਲ, ਮੁੱਢਲਾ ਸਿਹਤ ਕੇਂਦਰ, ਜੱਚਾ-ਬੱਚਾ ਭਲਾਈ ਕੇਂਦਰ, ਪਰਿਵਾਰ ਨਿਯੋਜਨ ਕੇਂਦਰ ਅਤੇ ਡਾਕਘਰ ਦੀਆਂ ਸਹੂਲਤਾਂ ਵੀ ਉਪਲਬੱਧ ਹਨ।

ਭਗਤਾ ਭਾਈ ਕਾ ਦਿਨੋਂ ਦਿਨ ਇਕ ਕਸਬੇ ਦਾ ਰੂਪ ਧਾਰਨ ਕਰਦਾ ਜਾ ਰਿਹਾ ਹੈ। ਇਥੇ ਆਲੇ ਦੁਆਲੇ ਦੇ ਪਿੰਡਾਂ ਦੀ ਉਪਭੋਗਤਾ ਲਈ ਹਰ ਤਰ੍ਹਾਂ ਦੇ ਸਾਮਾਨ ਦੀਆਂ ਦੁਕਾਨਾਂ ਬਣ ਚੁੱਕੀਆਂ ਹਨ। ਖਾਸ ਤੌਰ ਤੇ ਖੇਤੀ-ਮਸ਼ੀਨਰੀ ਲਈ ਤਾਂ ਇਸ ਪਿੰਡ ਦਾ ਨਾਂ ਦੂਰ ਦੂਰ ਤੱਕ ਮਸ਼ਹੂਰ ਹੈ। ਇਸ ਦਾ ਕੁੱਲ ਰਕਬਾ 2,161 ਹੈਕਟੇਅਰ ਹੈ।

ਹ. ਪੁ.-ਮ. ਕੋ.; ਗੁ. ਗੋ. ਸਿੰ. ਮਾ.: 55 ; ਡਿ. ਸੈਂ. ਹੈਂ. ਬੁ.-ਬਠਿੰਡਾ

**ਭਗਤੂ, ਭਾਈ** : ਇਸ ਗੁਰਸਿਖ ਦਾ ਜਨਮ ਗੁਰੂ ਘਰ ਦੇ ਪ੍ਰੇਮੀ ਸਿੱਖ ਭਾਈ ਆਦਮ (ਬਰਾੜ ਜੱਟ) ਦੇ ਘਰ ਅੰਮ੍ਰਿਤਸਰ ਵਿਖੇ ਹੋਇਆ। ਅੰਮ੍ਰਿਤ ਸਰੋਵਰ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਭਾਈ ਭਗਤੂ ਨੇ ਬਹੁਤ ਸੇਵਾ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਭਾਈ ਭਗਤੂ ਸ਼੍ਰੋਮਣੀ ਸਿੱਖ ਮੰਨਿਆ ਜਾਂਦਾ ਸੀ। ਇਸ ਦੇ ਦੋ ਲੜਕੇ ਗੌਰਾ ਅਤੇ ਜਿਉਣ ਸਨ। ਅਜੇ ਇਹ ਬਾਲ ਛੋਟੇ ਹੀ ਸਨ ਕਿ ਇਨ੍ਹਾਂ ਦੀ ਮਾਂ ਮਰ ਗਈ। ਭਾਈ ਭਗਤੂ ਦਾ ਦੇਹਾਂਤ ਕਰਤਾਰਪੁਰ ਵਿਖੇ ਹੀ ਹੋਇਆ ਸੀ ਅਤੇ ਗੁਰੂ ਹਰਿ ਰਾਏ ਸਾਹਿਬ ਨੇ ਇਸ ਦਾ ਅੰਤਿਮ ਸੰਸਕਾਰ ਆਪਣੇ ਹੱਥੀਂ ਕੀਤਾ ਸੀ। ਇਸ ਦੇ ਵੰਸ਼ਜ ਮੁੱਖ ਤੌਰ ਤੇ ਸੱਧੂਵਾਲ ਵਿਖੇ ਰਹਿੰਦੇ ਹਨ ਪਰ ਕਾਫੀ ਲੋਕ ਭੁੱਚੋ, ਚੱਕ ਭਾਈ ਕੇ, ਥੇੜ੍ਹੀ, ਫਕਰਸਰ ਆਦਿ ਵਿਚ ਵੀ ਵਸਦੇ ਹਨ।

ਹ. ਪੁ.–ਮ. ਕੋ. : 902;ਸਿ. ਗੁ. ਦਿ. ਸ਼੍ਰਾ.; ਤ. ਗੁ. ਖਾ: 605

**ਭਗਵਦ ਗੀਤਾ** : ਇਸ ਨੂੰ ਸ੍ਰੀਮਦ ਭਗਵਤ ਗੀਤਾ ਦੇ ਨਾਉਂ ਨਾਲ ਵੀ ਜਾਣਿਆ ਜਾਂਦਾ ਹੈ। ਇਹ ਮਹਾਭਾਰਤ ਦੇ ਯੁੱਧ ਵੇਲੇ ਸ੍ਰੀ ਕ੍ਰਿਸ਼ਨ ਜੀ ਦਾ ਅਰਜਨ ਨੂੰ ਆਪਣੇ ਸਬੰਧੀਆਂ ਨਾਲੋਂ ਮੋਹ ਭੰਗ ਕਰਨ ਲਈ ਦਿਤਾ ਉਪਦੇਸ਼ ਸੀ ਇਹ ਭੀਸ਼ਮ ਪਰਵ ਦਾ ਹੀ ਇਕ ਅੰਗ ਹੈ। ਇਸ ਰਚਨਾ ਦੇ 18 ਅਧਿਆਇ ਅਤੇ 700 ਸਲੋਕ ਹਨ। ਇਸ ਦੀ ਰਚਨਾ ਦੇ ਸਮੇਂ ਬਾਰੇ ਵਿਦਵਾਨਾਂ ਦੇ ਵੱਖ-ਵੱਖ ਵਿਚਾਰ ਹਨ। ਪੁਰਾਤਨ ਵਿਸ਼ਵਾਸ ਅਤੇ ਵਿਚਾਰ ਅਨੁਸਾਰ ਇਸ ਦੀ ਰਚਨਾ ਮਹਾਭਾਰਤ ਦੇ ਨਾਲ ਹੋਈ ਮੰਨੀ ਜਾਂਦੀ ਹੈ ਜਦੋਂ ਕਿ ਦੂਜੀ ਧਾਰਨਾ ਅਨੁਸਾਰ ਇਸ ਨੂੰ ਈਸਵੀ ਸੰਨ ਸ਼ੁਰੂ ਹੋਣ ਦੇ ਨੇੜੇ ਤੇੜੇ ਰਚੀ ਹੋਈ ਮੰਨਿਆ ਜਾਂਦਾ ਹੈ।

ਹਿੰਦੂ ਧਰਮ ਵਿਚ ਇਸ ਦਾ ਬਹੁਤ ਸਤਿਕਾਰ ਕੀਤਾ ਜਾਂਦਾ ਹੈ ਅਤੇ ਇਸ ਨੂੰ ਪ੍ਰਸਥਾਨਤ੍ਰਈ ਵਿਚੋਂ ਇਕ ਮੰਨਿਆ ਜਾਂਦਾ ਹੈ। ਪ੍ਰਸਥਾਨਤ੍ਰਈ ਵਿਚ ਉਪਨਿਸ਼ਦ, ਬ੍ਰਹਮਸੂਤਰ ਅਤੇ ਗੀਤਾ ਦੀ ਗਿਣਤੀ ਕੀਤੀ ਜਾਂਦੀ ਹੈ। ਇਸ ਨੂੰ ਪੱਛਮੀ ਵਿਦਵਾਨਾਂ ਨੇ ਵੀ ਭਾਰਤੀਆਂ ਵਾਂਗ ਹੀ ਸਲਾਹਿਆ ਹੈ ਅਤੇ ਕਈ ਬਦੇਸ਼ੀ ਭਾਸ਼ਾਵਾਂ ਵਿਚ ਇਸ ਦਾ ਅਨੁਵਾਦ ਹੋ ਚੁੱਕਾ ਹੈ। ਸ਼ੰਕਰਾਚਾਰੀਆ ਅਤੇ ਮੱਧਕਾਲ ਦੇ ਹੋਰ ਅਨੇਕ ਮਹਾਪੁਰਸ਼ਾਂ ਨੇ ਇਸ ਉੱਤੇ ਭਾਸ਼ਯ ਲਿਖ ਕੇ ਆਪਣਾ ਦ੍ਰਿਸ਼ਟੀਕੋਣ ਅਤੇ ਭਾਰਤੀ ਦਰਸ਼ਨ ਪਰੰਪਰਾ ਵਿਚ ਇਸ ਦੀ ਉੱਚਤਾ ਨੂੰ ਉਜਾਗਰ ਕੀਤਾ ਹੈ।

ਇਸ ਅਨੁਸਾਰ ਮੁਕਤੀ ਪ੍ਰਾਪਤ ਕਰਨ ਦੇ ਤਿੰਨ ਪ੍ਰਮੁੱਖ ਸਾਧਨ ਹਨ। ਪਹਿਲਾ ਗਿਆਨ ਮਾਰਗ ਜਿਸ ਦਾ ਉਪਨਿਸ਼ਦਾਂ ਅਤੇ ਸਾਂਖ ਦਰਸ਼ਨ ਵਿਚ ਵਿਸਥਾਰ ਸਹਿਤ ਵਰਣਨ ਹੈ। ਦੂਜਾ ਸਾਧਨ ਕਰਮ ਮਾਰਗ ਹੈ ਜਿਹੜਾ ਪੁਰਾਤਨ ਸਮੇਂ ਤੋਂ ਹੀ ਹਿੰਦੂ ਧਰਮ ਵਿਚ ਪ੍ਰਚਲਿਤ ਸੀ ਪਰ ਗੀਤਾ ਨੇ ਇਸ ਸਬੰਧੀ ਵਿਲੱਖਣ ਸਿਧਾਂਤ ਇਹ ਦਿੱਤਾ ਕਿ ਕੇਵਲ ਨਿਸ਼ਕਾਮ ਕਰਮ ਹੀ ਮੁਕਤੀ ਦਿਵਾ ਸਕਦਾ ਹੈ ਜਦੋਂ ਕਿ ਧਰਮ ਗ੍ਰੰਥਾਂ ਵਿਚ ਬਿਆਨੇ ਕਰਮ ਕੇਵਲ ਥੋੜ੍ਹ ਚਿਰੇ ਸੁਖ ਹੀ ਪ੍ਰਦਾਨ ਕਰ ਸਕਦੇ ਹਨ। ਨਿਸ਼ਕਾਮ ਭਾਵ ਨਾਲ ਕੀਤੀ ਕਰਮ ਵਿਧੀ ਨੂੰ ਕਰਮਯੋਗ ਦਾ ਨਾਂ ਦਿੱਤਾ ਗਿਆ। ਗੀਤਾ ਅਨੁਸਾਰ ਮੋਕਸ਼ ਪ੍ਰਾਪਤ ਕਰਨ ਦਾ ਤੀਜਾ ਸਾਧਨ ਭਗਤੀ ਮਾਰਗ ਹੈ। ਮਨ, ਬਾਣੀ, ਕਰਮ, ਬਿਰਤੀ ਅਤੇ ਚਿੱਤ ਦੀ ਸੰਪੂਰਨ ਇਕਸੁਰਤਾ ਨਾਲ ਪ੍ਰਭੂ ਦਾ ਪ੍ਰੇਮ ਸਹਿਤ ਭਜਨ ਕਰਨਾ ਮੁਕਤੀ ਦਾ ਦਾਤਾ ਹੈ।

ਇਸ ਵਿਚ ਹਿੰਦੂ ਧਰਮ ਦੇ ਪ੍ਰਮੁੱਖ ਸਿਧਾਂਤਾਂ ਨੂੰ ਸੰਖੇਪ ਰੂਪ ਵਿਚ ਦਰਜ ਕਰ ਕੇ ਸਥਿਤੀ ਅਤੇ ਯੁਗ ਦੀ ਨੁਹਾਰ ਅਨੁਸਾਰ ਸੋਧ ਕੀਤੀ ਗਈ ਹੈ ਜਿਸ ਕਾਰਨ ਇਸ ਦਾ ਉਪਦੇਸ਼ ਹਰ ਯੁਗ ਅਤੇ ਹਰ ਸਮੇਂ ਦੇ ਅਨੁਕੂਲ ਹੈ ਅਤੇ ਪ੍ਰਾਚੀਨਤਾ ਵਿਚ ਨਵੀਨਤਾ ਦੇ ਅਹਿਸਾਸ ਕਰਾਉਂਦਾ ਹੈ। ਗੀਤਾ ਵਿਚ ਵਰਣ-ਆਸ਼ਰਮ ਦਾ ਕਿਤੇ ਵੀ ਵਿਰੋਧ ਨਹੀਂ ਪਰ ਹੋਰ ਗ੍ਰੰਥਾਂ ਵਾਂਗ ਮੁਕਤੀ ਪ੍ਰਾਪਤ ਕਰਨ ਦੇ ਅਧਿਕਾਰੀ ਕੇਵਲ ਸੰਨਿਆਸੀਆਂ ਨੂੰ ਨਹੀ ਦੱਸਿਆ ਗਿਆ। ਗੀਤਾ ਅਨੁਸਾਰ ਗ੍ਰਹਿਸਥ ਧਰਮ ਦਾ ਪਾਲਣ ਕਰਨ ਵਾਲੇ ਆਮ ਮਨੁੱਖ ਵੀ ਗਿਆਨ, ਭਗਤੀ ਅਤੇ ਕਰਮ ਯੋਗ ਨਾਲ ਮੁਕਤੀ ਪ੍ਰਾਪਤ ਕਰ ਸਕਦੇ ਹਨ। ਇਸ ਲਈ ਭਗਵਦ ਗੀਤਾ ਪਰੰਪਰਾ ਦਾ ਪਾਲਣ ਕਰਦੀ ਹੋਈ ਵੀ ਯੁੱਗ ਬੋਧ ਅਤੇ ਯੁਗ ਲੋੜ ਦੀ ਪੂਰਤੀ ਕਰਦਿਆਂ ਹਿੰਦੂ ਧਰਮ ਦੇ ਆਧਾਰ ਗ੍ਰੰਥ ਵਜੋਂ ਮਹੱਤਵਪੂਰਨ ਹੋ ਨਿਬੜਦੀ ਹੈ।

ਗੁਰਮਤਿ ਕਾਵਿ ਵਿਚ ਇਸ ਦੇ ਅਨੇਕ ਹਵਾਲੇ ਹਨ। ਭਗਤ ਨਾਮਦੇਵ ਜੀ ਗੋਂਡ ਰਾਗ ਵਿਚ ਫੁਰਮਾਉਂਦੇ ਹਨ :

ਗੁਰਮਤਿ ਰਾਮ ਨਾਮ ਗਹੁ ਮੀਤਾ॥
ਪ੍ਰਣਵੈ ਨਾਮਾ ਇਉ ਕਹੈ ਗੀਤਾ॥

ਹ. ਪੁ.–ਮ. ਕੋ.; ਹਿੰ. ਵਿ. ਕੋ.; ਪੰ. ਸਾ. ਸੰ. ਕੋ.; ਹਿੰ. ਵ.

**ਭਗਵਾਨ ਸਿੰਘ** : ਇਹ ਨਕਈ ਮਿਸਲ ਦੇ ਸਰਦਾਰ ਰਣ ਸਿੰਘ ਦਾ ਪੁੱਤਰ ਸੀ। ਇਹ 1781 ਈ. ਵਿਚ ਆਪਣੇ ਪਿਤਾ ਦੇ ਮਰਨ ਤੋਂ ਬਾਅਦ ਨਕਈ ਮਿਸਲ ਦਾ ਲੀਡਰ ਬਣਿਆ। ਭਗਵਾਨ ਸਿੰਘ ਆਪ ਬਹੁਤ ਕਮਜ਼ੋਰ ਸੀ। ਇਸ ਲਈ ਇਸ ਨੇ ਉਸ ਸਮੇਂ ਦੇ ਸਭ ਤੋਂ ਤਾਕਤਵਰ ਸਰਦਾਰ ਮਹਾਂ ਸਿੰਘ ਸ਼ੁਕਰਚੱਕੀਆ ਦਾ ਸਹਾਰਾ ਲਿਆ। ਭਗਵਾਨ ਸਿੰਘ ਦੀ ਹਮੇਸ਼ਾ ਦੂਜੇ ਸਰਦਾਰਾਂ ਨਾਲ ਲੜਾਈ ਰਹਿੰਦੀ ਸੀ ਜਿਨ੍ਹਾਂ ਵਿਚੋਂ ਸ.

ਦਾ ਵੀ ਇਕ ਵਧੀਆ ਸਾਧਨ ਹੈ। ਆਮ ਕਸਰਤ ਕਰਦੇ ਸਮੇਂ ਵਿਅਕਤੀ ਨੂੰ ਸਿਰਫ਼ ਸਰੀਰ ਦੀ ਤਕੜਾਈ ਦਾ ਹੀ ਖਿਆਲ ਹੁੰਦਾ ਹੈ ਪਰ ਭੰਗੜਾ ਪਾਉਂਦੇ ਸਮੇਂ ਮਨ ਅਤੇ ਸਰੀਰ ਦੋਹਾਂ ਦੀ ਹੀ ਕਸਰਤ ਹੁੰਦੀ ਹੈ। ਮਨ ਖੁਸ਼ੀ ਨਾਲ ਖਿੜ ਉਠਦਾ ਹੈ ਅਤੇ ਨੱਚਣ ਵਾਲੇ ਦੇ ਸਰੀਰ ਦਾ ਅੰਗ ਨਵਾਂ ਨਰੋਆ ਹੋ ਜਾਂਦਾ ਹੈ। ਇਸ ਲਈ ਸ਼ਾਇਦ ਪੰਜਾਬੀ ਦੀ ਇਕ ਲੋਕ ਬੋਲੀ ਵਿਚ ਆਉਂਦਾ ਹੈ

'ਭੰਗੜਾ ਪਾ ਮੁੰਡਿਆ, ਤੇਰੀ ਜਿਉਂਦੀ ਰਹੇ ਜਵਾਨੀ'

ਪੰਜਾਬ ਦੀ ਸੰਸਕ੍ਰਿਤੀ ਦੀ ਪ੍ਰਤਿਨਿਧਤਾ ਕਰਦਾ ਇਹ ਲੋਕ ਨਾਚ ਪੰਜਾਬੀਆਂ ਨੂੰ ਖੁਸ਼ ਰਹਿਣੇ, ਅਣਖੀ, ਤਾਕਤਵਰ ਅਤੇ ਬਲਵਾਨ ਯੋਧੇ ਬਣਾਉਣ ਵਿਚ ਸਹਾਈ ਹੁੰਦਾ ਹੈ।

ਹ. ਪੁ.–ਪੰ.-ਭਾ. ਵਿ. ਪੰ. :111,112; ਪੰ. ਲੋ. ਨਾ-ਡਾ. ਹਰਚਰਨ ਸਿੰਘ :36

**ਭਗੜਾਣਾ** : ਇਹ ਪਟਿਆਲਾ ਜ਼ਿਲ੍ਹੇ ਦੀ ਰਾਜਪੁਰਾ ਤਹਿਸੀਲ ਦਾ ਇਕ ਪਿੰਡ ਹੈ ਜਿਹੜਾ ਰਾਜਪੁਰੇ ਤੋਂ 11 ਕਿ. ਮੀ. ਅਤੇ ਰੇਲਵੇ ਸਟੇਸ਼ਨ ਸਾਧੂਗੜ੍ਹ ਤੋਂ 8.05 ਕਿ. ਮੀ. ਦੂਰ ਸਥਿਤ ਹੈ। ਇਸ ਪਿੰਡ ਦੀ ਦੱਖਣ ਦਿਸ਼ਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਸਾਬਕਾ ਪਟਿਆਲਾ ਰਿਆਸਤ ਨੇ ਗੁਰਦੁਆਰੇ ਦੇ ਨਾਂ 250 ਵਿਘੇ ਜ਼ਮੀਨ ਲਗਵਾਈ ਸੀ।

ਭਗੜਾਣਾ ਪਿੰਡ ਵਿਚ ਇਕ ਪ੍ਰਾਇਮਰੀ ਅਤੇ ਇਕ ਮਿਡਲ ਸਕੂਲ ਹੈ। ਡਾਕਘਰ ਵੀ ਬਣਿਆ ਹੋਇਆ ਹੈ। ਇਸ ਪਿੰਡ ਦਾ ਰਕਬਾ 463 ਹੈਕਟੇਅਰ ਹੈ।

ਹ. ਪੁ.–ਮ. ਕੋ.; ਤ. ਗਾ. ਗੁ.; ਡਿ. ਸੈਂ. ਹੈਂ.ਬੁ.–ਪਟਿਆਲਾ (1981)

**ਭੰਗਾ ਸਿੰਘ** : ਭੰਗਾ ਸਿੰਘ ਕਰੋੜ ਸਿੰਘੀਆ ਮਿਸਲ ਦਾ ਪ੍ਰਸਿੱਧ ਸਰਦਾਰ ਸੀ। ਇਹ ਮਿੱਤ ਸਿੰਘ ਦਾ ਭਤੀਜਾ ਸੀ ਜੋ ਅੰਮ੍ਰਿਤਸਰ ਤੋਂ 35 ਕਿ. ਮੀ. ਦੀ ਦੂਰੀ ਤੇ ਸਿਰਹਾਲੀ ਦੇ ਸਰਦਾਰ ਤਾਰਾ ਸਿੰਘ ਦਾ ਸਹਾਇਕ ਸੀ।

ਇਸ ਨੇ ਜਨਵਰੀ, 1764 ਵਿਚ ਥਾਨੇਸਰ ਤੋਂ 22 ਕਿ. ਮੀ. ਦੂਰ ਪੱਛਮ ਵੱਲ ਸਰਸਵਤੀ ਨਦੀ ਤੇ ਪਹੇਵਾ ਦਾ ਪਰਗਣਾ ਆਪਣੇ ਕਬਜ਼ੇ ਵਿਚ ਕਰ ਲਿਆ ਅਤੇ ਇਸ ਦੇ ਨਾਲ ਹੀ ਥਾਨੇਸਰ ਦੇ ਦੋ ਕਿਲਿਆਂ ਨੂੰ ਵੀ ਆਪਣੇ ਅਧਿਕਾਰ ਵਿਚ ਕਰ ਲਿਆ। ਇਨ੍ਹਾਂ ਵਿਚੋਂ ਇਕ ਕਿਲਾ ਬੁੱਧ ਸਿੰਘ ਕੋਲ ਸੀ ਅਤੇ ਦੂਜਾ ਨਾਨੇ ਖ਼ਾਂ ਦੇ ਕਬਜ਼ੇ ਵਿਚ ਸੀ। ਨਾਨੇ ਖ਼ਾਂ ਨੇ ਹਾਰ ਮੰਨ ਲਈ ਅਤੇ ਬੁੱਧ ਸਿੰਘ ਕਾਫ਼ੀ ਸੰਘਰਸ਼ ਤੋਂ ਬਾਅਦ ਹਾਰਿਆ। ਆਪਣਾ ਅਧਿਕਾਰ ਪੱਕਾ ਕਰਨ ਲਈ ਭੰਗਾ ਸਿੰਘ ਨੇ ਕਰੋਡ ਦੇ ਸਥਾਨ ਤੇ ਇਕ ਹੋਰ ਕਿਲਾ ਬਣਵਾਇਆ।

ਕੁਝ ਸਮੇਂ ਬਾਅਦ ਪਟਿਆਲਾ ਦੇ ਰਾਜਾ ਅਮਰ ਸਿੰਘ ਨੇ ਇਸ ਦੇ ਕੁਝ ਪਿੰਡ ਹਥਿਆ ਲਏ। ਇਨ੍ਹਾਂ ਨੂੰ ਵਾਪਸ ਲੈਣ ਲਈ ਦੂਜੇ ਸਰਦਾਰਾਂ ਨਾਲ ਰਲ ਕੇ ਇਸ ਨੇ ਯੋਜਨਾ ਵੀ ਬਣਾਈ। ਸੰਨ 1779 ਵਿਚ ਭੰਗਾ ਸਿੰਘ ਪਟਿਆਲਾ ਜਾਂਦੇ ਹੋਏ ਅਬਦੁਲ ਅਹਦ ਖ਼ਾਂ ਨੂੰ ਮਿਲਿਆ ਅਤੇ ਸ਼ਾਹਬਾਦ ਅਤੇ ਅੰਬਾਲੇ ਦੇ ਸਰਦਾਰਾਂ ਨੂੰ ਮਿਲਣ ਲਈ ਲਿਖਿਆ ਜਦੋਂ ਕਿ ਉਨ੍ਹਾਂ ਨੇ ਸਾਫ਼ ਇਨਕਾਰ ਕਰ ਦਿੱਤਾ। ਭੰਗਾ ਸਿੰਘ ਨੇ ਗੰਗਾ ਦੋਆਬ ਉੱਤੇ ਹੋਏ ਸਿੱਖ ਹਮਲਿਆਂ ਦਾ ਪੂਰਾ ਸਾਥ ਦਿੱਤਾ। 3 ਜੂਨ, 1783 ਨੂੰ ਉਸ ਨੇ ਕਰਾਨਾਹ ਨਾਂ ਦੇ ਪਿੰਡ ਉੱਤੇ ਹੱਲਾ ਬੋਲਿਆ। ਉਥੋਂ ਦਾ ਆਮਿਲ ਮੀਰ ਫ਼ਜ਼ਲ ਅਲੀ ਉਸ ਦਾ ਵਿਰੋਧ ਕਰਨ ਲਈ ਕਿਲੇ ਵਿਚੋਂ ਬਾਹਰ ਆਇਆ ਪਰ 30 ਆਦਮੀਆਂ ਸਮੇਤ ਫੜ ਲਿਆ ਗਿਆ। ਸੰਨ 1786 ਵਿਚ ਇਸ ਨੇ 5000 ਸਿੱਖਾਂ ਦੇ ਮੁੱਖੀ ਦੇ ਰੂਪ ਵਿਚ ਗੰਗਾ ਦੋਆਬ ਉੱਤੇ ਹਮਲਾ ਕੀਤਾ ਅਤੇ ਗੋਸਗੜ੍ਹ ਦੇ ਨੇੜੇ ਕੁਝ ਪਿੰਡ ਲੁੱਟ ਲਏ। ਇਸ ਦੇ ਨਾਲ ਹੀ ਇਸ ਨੇ ਮਿਰਥ, ਹਾਪੁੜ ਅਤੇ ਗੜ੍ਹ ਮੁਕਤੇਸ਼ਵਰ ਵੀ ਜਿੱਤ ਲਏ। ਅਪ੍ਰੈਲ, 1789 ਵਿਚ ਮੁਗ਼ਲ ਸਮਰਾਜ ਦੇ ਰੀਜੈਂਟ ਮਹਿਦ ਜੀ ਸਿੰਧੀਆ ਨੇ ਭੰਗਾ ਸਿੰਘ ਦੇ ਰਾਖੀ ਅਤੇ ਕਮਬਾਲੀ ਜੋ ਬਿਦੌਲੀ ਅਤੇ ਕੈਰਾਨਾਹ ਪਰਗਣਿਆਂ ਵਿਚੋਂ ਸਨ, ਉੱਤੇ ਅਧਿਕਾਰ ਕਰ ਲਿਆ।

ਦਸੰਬਰ, 1790 ਵਿਚ ਭੰਗਾ ਸਿੰਘ ਅਤੇ ਹੋਰ ਦੂਜੇ ਸਰਦਾਰਾਂ ਨੇ ਪਟਿਆਲਾ ਰਿਆਸਤ ਦੇ ਖੇਤਰ ਉੱਤੇ ਹਮਲਾ ਕਰ ਦਿੱਤਾ। ਪਟਿਆਲੇ ਦੇ ਦੀਵਾਨ ਨਾਨੂਮੱਲ ਨੇ ਗੰਗਾ ਦੋਆਬ ਦੇ ਮਰਾਠਾ ਜਨਰਲ ਰਾਣੇ ਖ਼ਾਂ ਕੋਲੋਂ ਸਹਾਇਤਾ ਮੰਗੀ। ਰਾਣੇ ਖ਼ਾਂ ਨੇ ਸਹਾਇਤਾ ਕਰਨੀ ਸਵੀਕਾਰ ਕਰ ਲਈ ਕਿਉਂਕਿ ਭੰਗਾ ਸਿੰਘ ਅਤੇ ਦੂਜੇ ਸਰਦਾਰਾਂ ਨੇ ਰਾਣੇ ਖ਼ਾਂ ਉੱਤੇ ਵੀ ਕਈ ਵਾਰ ਹਮਲਾ ਕੀਤਾ ਸੀ। ਉਹ ਹਰ ਰੋਜ਼ ਹੀ ਹਾਥੀ, ਊਠ, ਘੋੜੇ ਅਤੇ ਦੂਜੀਆਂ ਚੀਜ਼ਾਂ ਲੁੱਟ ਕੇ ਲੈ ਜਾਂਦੇ। ਇਕ ਵਾਰੀ ਥਾਨੇਸਰ ਤੋਂ 23 ਕਿ. ਮੀ. ਉੱਤਰ ਪੱਛਮ ਵੱਲ ਝਾਸਾ ਨਾਂ ਦੇ ਸਥਾਨ ਤੇ ਭੰਗਾ ਸਿੰਘ ਨੇ ਹਮਲਾ ਕਰ ਕੇ 3 ਹਾਥੀ, ਅੱਠ ਘੋੜੇ ਅਤੇ ਕੁਝ ਸਮਾਨ ਲੁੱਟ ਲਿਆ ਸੀ।

ਰਾਣੇ ਖ਼ਾਂ ਨੂੰ ਛੱਡ ਕੇ ਭੰਗਾ ਸਿੰਘ ਨੇ ਗੰਗਾ ਦੋਆਬ ਵਿਚ ਪ੍ਰਵੇਸ਼ ਕੀਤਾ ਅਤੇ ਅਨੂਪ ਸ਼ਹਿਰ ਜੋ ਗੰਗਾ ਤੋਂ 250 ਕਿ. ਮੀ. ਦੂਰ ਹੈ, ਵੱਲ ਵਧਣਾ ਸ਼ੁਰੂ ਕਰ ਦਿੱਤਾ। ਇਹ ਇਲਾਕਾ ਬ੍ਰਿਟਿਸ਼ ਲੈਫਟੀਨੈਂਟ ਕਰਨਲ ਰਾਬਰਟ ਸਟੂਅਰਟ ਦੇ ਅਧਿਕਾਰ ਵਿਚ ਸੀ। ਭੰਗਾ ਸਿੰਘ ਦੇ ਨਾਲ ਲਗਭਗ ਇਕ ਹਜ਼ਾਰ ਸਰਦਾਰ ਘੋੜ ਸਵਾਰ ਸਨ। 3 ਜਨਵਰੀ, 1791 ਨੂੰ ਕਰਨਲ ਬੇਧਿਆਨੀ ਵਿਚ ਟਹਿਲ ਰਿਹਾ ਸੀ ਕਿ ਲੁਟੇਰਿਆਂ ਦੇ ਇਕ ਗਰੁੱਪ ਨੇ ਕਰਨਲ ਨੂੰ ਪਕੜ ਲਿਆ। ਭੰਗਾ ਸਿੰਘ ਉਸੇ ਵੇਲੇ ਲੁਟੇਰਿਆਂ ਉੱਤੇ ਟੁੱਟ ਪਿਆ ਅਤੇ ਕਰਨਲ ਨੂੰ ਛਡਾ ਕੇ ਆਪਣੇ ਨਾਲ ਥਾਨੇਸਰ ਲੈ ਗਿਆ ਅਤੇ ਉਸ ਨੂੰ ਕਿਲੇ ਵਿਚ ਬੰਦ ਕਰ ਦਿੱਤਾ। ਇਹ ਮਾਮਲਾ ਕਲਕੱਤੇ ਦੇ ਵਾਇਸਰਾਏ ਲਾਰਡ ਕਾਰਨਵਾਲਿਸ ਕੋਲ ਪਹੁੰਚਿਆ। ਕਾਰਨਵਾਲਿਸ ਮਾਮਲੇ ਦੀ ਜਾਂਚ ਕਰ ਕੇ ਇਸ ਫੈਸਲੇ ਤੇ ਪਹੁੰਚਿਆ ਕਿ ਲੁਟੇਰਿਆਂ ਨੂੰ ਹੋਰ ਨਾ ਉਕਸਾਇਆ ਜਾਵੇ। ਅਵਧ ਦੇ ਨਵਾਬ ਨੇ ਲਖਨਊ ਤੋਂ ਬਹੁਤ ਸਾਰੇ ਮਿੱਤਰਤਾ ਪੂਰਣ ਪੱਤਰ ਲਿਖੇ ਪਰ ਕਿਤੇ ਵੀ ਕਰਨਲ ਦਾ ਜ਼ਿਕਰ ਨਹੀਂ ਕੀਤਾ ਗਿਆ। ਭੰਗਾ ਸਿੰਘ ਨੇ ਵੀ ਪੱਤਰਾਂ ਦਾ ਉੱਤਰ ਦਿੱਤਾ। ਇਕ ਵਾਰੀ ਤਾਂ ਕਰਨਲ ਨੇ ਵੀ ਆਪਣਾ ਪੱਤਰ ਭੰਗਾ ਸਿੰਘ ਦੇ ਪੁੱਤਰ ਨਾਲ ਲਖਨਊ ਦੇ ਬ੍ਰਿਟਿਸ਼ ਰੈਜ਼ੀਡੈਂਟ ਨੂੰ ਭੇਜਿਆ। ਉਸਨੇ ਪੱਤਰ ਵਿਚ ਲਿਖਿਆ ਕਿ ਭੰਗਾ ਸਿੰਘ ਆਪਣੀ ਮਰਜ਼ੀ ਵਾਲਾ ਆਦਮੀ ਹੈ ਦੂਜਿਆਂ ਦੀਆਂ ਗੱਲਾਂ ਨਹੀਂ ਮੰਨਦਾ। ਉਸ ਨੇ ਉਸ ਵੱਲ ਮਿੱਤਰਤਾ ਦਾ ਹੱਥ ਵਧਾਉਣ ਅਤੇ ਕੁਝ ਤੋਹਫੇ ਵੀ ਭੇਜਣ ਲਈ ਕਿਹਾ। ਉਸ ਨੇ ਭੰਗਾ ਸਿੰਘ ਨੂੰ ਇਕ ਹਜ਼ਾਰ ਰੁਪਿਆ ਭੇਜਿਆ ਅਤੇ ਗਵਰਨਰ ਜਨਰਲ ਨੂੰ ਲਿਖਿਆ ਕਿ ਭੰਗਾ ਸਿੰਘ ਕਰਨਲ ਨੂੰ ਕਿਸੇ ਮੁਆਵਜ਼ੇ ਤੇ ਛੱਡੇਗਾ। ਕਾਰਨਵਾਲਿਸ ਨੇ ਮੁਆਵਜ਼ਾ ਦੇਣ ਤੋਂ ਇਨਕਾਰ ਕਰ ਦਿੱਤਾ। 7 ਮਾਰਚ, 1791 ਨੂੰ ਉਸ ਨੇ ਭੰਗਾ ਸਿੰਘ ਨੂੰ ਮਿੱਤਰਤਾ ਅਤੇ ਖੁਸ਼ਾਮਦ ਭਰਿਆ ਪੱਤਰ ਲਿਖਿਆ। ਅਵਧ ਦੇ ਨਵਾਬ ਨੇ ਵੀ ਭੰਗਾ ਸਿੰਘ ਨੂੰ ਕਰਨਲ ਨੂੰ ਛੱਡ ਦੇਣ

ਲਈ ਸੰਦੇਸ਼ਾ ਭੇਜਿਆ ਪਰ ਭੰਗਾ ਸਿੰਘ ਬਗ਼ੈਰ ਮੁਆਵਜ਼ੇ ਤੋਂ ਕਰਨਲ ਨੂੰ ਛੱਡਣ ਲਈ ਤਿਆਰ ਨਹੀਂ ਸੀ।

ਭੰਗਾ ਸਿੰਘ ਦਾ ਇਕ ਮਿਸਲਦਾਰ ਸਿੱਖ ਜੈ ਸਿੰਘ ਸੀ। ਉਸ ਨੇ ਕਰਨਲ ਦੀ ਬੜੀ ਸੇਵਾ ਕੀਤੀ। ਕੁੰਜਪੁਰਾ ਦੇ ਨਵਾਬ ਗੁਲ ਸ਼ੇਰ ਖ਼ਾਂ ਨੇ ਤਾਂ ਕਰਨਲ ਦੀ ਸਹਾਇਤਾ ਪੈਸੇ ਦੇ ਕੇ ਵੀ ਕੀਤੀ। ਅਵਧ ਦੇ ਨਵਾਬ ਨੇ ਅੰਤ ਵਿਚ ਬੇਗਮ ਸਮਰੂ ਨੂੰ ਭੰਗਾ ਸਿੰਘ ਕੋਲ ਕਰਨਲ ਦੀ ਰਿਹਾਈ ਲਈ ਭੇਜਿਆ। ਬੇਗਮ ਨੇ ਕਰਨਲ ਦੇ ਬਦਲੇ 20,000 ਰੁਪਏ ਦੇਣੇ ਚਾਹੇ ਪਰ ਭੰਗਾ ਸਿੰਘ ਨੇ ਇਕ ਲੱਖ ਰੁਪਿਆ ਮੰਗਿਆ। ਅਖ਼ੀਰ ਸੌਦਾ 60,000 ਰੁਪਏ ਤੇ ਮੁਕਿਆ। ਕਰਨਲ 9 ਮਹੀਨੇ ਬਾਅਦ 24 ਅਕਤੂਬਰ, 1791 ਨੂੰ ਛੱਡ ਦਿੱਤਾ ਗਿਆ। ਉਸ ਨੂੰ ਕੁੰਜਪੁਰਾ ਭੇਜ ਦਿੱਤਾ ਗਿਆ ਉੱਥੋਂ ਸਰਧਾਨੇ ਅਤੇ ਫਿਰ ਅਨੂਪ ਸ਼ਹਿਰ। ਉਥੋਂ 4 ਅੰਗਰੇਜ਼ ਅਫ਼ਸਰ ਅਤੇ ਕੁਝ ਸਿਪਾਹੀ ਉਸ ਨੂੰ ਦਿੱਲੀ ਲੈ ਗਏ।

ਸੰਨ 1795 ਵਿਚ ਭੰਗਾ ਸਿੰਘ ਨੇ ਕਰਨਾਲ ਹਥਿਆ ਲਿਆ। ਸਤੰਬਰ, 1795 ਵਿਚ ਨਾਨਾ ਰਾਉ ਮਰਾਠਾ ਨੇ ਸਤਲੁਜ ਦੇ ਪਾਰਲੇ ਸਿੱਖ ਸਰਦਾਰਾਂ ਕੋਲੋਂ 5000 ਰੁਪਿਆ ਕਰ ਦੇ ਰੂਪ ਵਿਚ ਮੰਗਿਆ ਪਰ ਭੰਗਾ ਸਿੰਘ ਨੇ ਇਨਕਾਰ ਕਰ ਦਿੱਤਾ। ਗੁਲਸ਼ੇਰ ਖ਼ਾਂ ਨੇ ਮੰਨ ਤਾਂ ਲਿਆ ਪਰ ਇਹ ਕਿਹਾ ਕਿ ਥਿਆਨਾਂ ਨਾਂ ਦਾ ਕਿਲਾ ਜੋ ਭੰਗਾ ਸਿੰਘ ਦੇ ਅਧਿਕਾਰ ਖੇਤਰ ਵਿਚ ਹੈ ਉਸ ਨੂੰ ਮਿਲਣ ਤੇ ਦਿੱਤਾ ਜਾਵੇਗਾ। ਗੁਲਸ਼ੇਰ ਖਾਂ ਵੱਲੋਂ ਰੁਪਏ ਮਿਲਣ ਤੇ ਨਾਨਾ ਰਾਉ ਨੇ ਥਿਆਨਾਂ ਨੂੰ ਘੇਰ ਲਿਆ। ਭੰਗਾ ਸਿੰਘ 18 ਦਿਨ ਲਗਾਤਾਰ ਲੜਦਾ ਰਿਹਾ ਪਰ ਨਾਨਾ ਰਾਉ ਨੂੰ ਹਰਾ ਨਾ ਸਕਿਆ। ਅੰਤ ਉਹ ਥਿਆਨਾਂ ਵਿਚ ਆਪਣੇ ਭਤੀਜੇ ਮਹਿਤਾਬ ਸਿੰਘ ਨੂੰ ਛੱਡ ਕੇ ਗੁਰਦਿੱਤ ਸਿੰਘ ਤੋਂ ਮਦਦ ਲੈਣ ਲਈ ਲਾਡਵੇ ਗਿਆ। ਉਸ ਦੀ ਤਿੰਨ ਦਿਨ ਤਕ ਬਹੁਤ ਆਓ ਭਗਤ ਕੀਤੀ ਗਈ। ਇਸ ਦੌਰਾਨ ਗੁਰਦਿੱਤ ਸਿੰਘ ਨੇ ਇਕ ਸੁਨੇਹਾ ਭੰਗਾ ਸਿੰਘ ਵੱਲੋਂ ਮਹਿਤਾਬ ਸਿੰਘ ਨੂੰ ਭੇਜਿਆ ਕਿ ਉਹ ਕਿਲਾ ਗੁਲਸ਼ੇਰ ਖ਼ਾਂ ਨੂੰ ਦੇ ਦੇਵੇ। ਇਸ ਧੋਖੇ ਨੂੰ ਸੁਣ ਕੇ ਭੰਗਾ ਸਿੰਘ ਵਾਪਸ ਪਹੁੰਚਿਆ ਤਾਂ ਥਿਆਨਾਂ ਉੱਤੇ ਗੁਲਸ਼ੇਰ ਖ਼ਾਂ ਦਾ ਅਧਿਕਾਰ ਹੋ ਚੁੱਕਿਆ ਸੀ। ਇਸ ਦੇ ਨਾਲ ਹੀ ਨਾਨਾ ਰਾਉ ਨੇ ਥਾਨੇਸਰ ਤੇ ਹਮਲਾ ਕਰ ਦਿੱਤਾ। ਭੰਗਾ ਸਿੰਘ ਨੇ ਆਪਣਾ ਪਰਿਵਾਰ ਕਿਸੇ ਸੁੱਰਖਿਅਤ ਸਥਾਨ ਤੇ ਛੱਡ ਦਿੱਤਾ ਅਤੇ ਆਪ ਹਰ ਰੋਜ਼ ਰਾਤ ਨੂੰ ਮਰਾਠਿਆਂ ਉੱਤੇ ਹਮਲੇ ਕਰਨ ਲਗ ਪਿਆ।

ਨਾਨਾ ਰਾਉ ਨੇ ਭੰਗਾ ਸਿੰਘ ਦਾ ਦੂਜਾ ਕਿਲਾ ਗੁਮਥਲਾਵੀ ਘੇਰ ਲਿਆ ਅਤੇ ਇਸ ਦੇ ਬਦਲੇ ਕਰਮ ਸਿੰਘ ਤੋਂ 5000 ਰੁਪਏ ਲੈ ਲਏ। ਭੰਗਾ ਸਿੰਘ ਅਤੇ ਮਹਿਤਾਬ ਸਿੰਘ ਗੁਰੀਲਾ ਯੁੱਧ ਨੀਤੀ ਨਾਲ ਲੜਦੇ ਤਾਂ ਰਹੇ ਪਰ ਕਾਮਯਾਬੀ ਨਾ ਮਿਲੀ।

ਸੰਨ 1799 ਵਿਚ ਭੰਗਾ ਸਿੰਘ ਨੇ ਜੀਂਦ ਦੇ ਰਾਜੇ ਦੀ ਜਾਰਜ ਥਾਮਸ ਵੱਲੋਂ ਹਮਲਾ ਹੋਣ ਤੇ ਸਹਾਇਤਾ ਕੀਤੀ। ਉਸ ਨੇ ਦਿੱਲੀ ਜਿੱਤਣ ਵਿਚ ਲਾਰਡ ਲੇਕ ਦੀ ਵੀ ਸਹਾਇਤਾ ਕੀਤੀ।

ਸੰਨ 1806 ਵਿਚ ਜਦੋਂ ਮਹਾਰਾਜਾ ਰਣਜੀਤ ਸਿੰਘ ਥਾਨੇਸਰ ਵੱਲ ਵੱਧ ਰਿਹਾ ਸੀ ਤਾਂ ਭੰਗਾ ਸਿੰਘ ਉਸ ਦੇ ਸੰਪਰਕ ਵਿਚ ਆਇਆ ਪਰ ਭੰਗਾ ਸਿੰਘ ਦੂਜੇ ਸਰਦਾਰਾਂ ਦੀ ਤਰ੍ਹਾਂ ਅਧੀਨਗੀ ਮੰਨਣ ਵਾਲਾ ਨਹੀਂ ਸੀ। ਇਸ ਲਈ ਮਹਾਰਾਜਾ ਰਣਜੀਤ ਸਿੰਘ ਉਸ ਤੋਂ ਕੋਈ ਬਹੁਤ ਖੁਸ਼ ਨਹੀਂ ਸੀ। ਉਸ ਨੇ ਦੂਜੇ ਸਰਦਾਰਾ ਨੂੰ ਜਿਥੇ 106; 71; 38; 27 ਪਿੰਡ ਦਿੱਤੇ ਉੱਥੇ ਭੰਗਾ ਸਿੰਘ ਨੂੰ ਸਿਰਫ਼ ਇਕੋ ਪਿੰਡ ਜਿਸ ਤੋਂ ਕੇਵਲ 400 ਰੁਪਏ ਸਲਾਨਾ ਆਮਦਨ ਸੀ, ਦਿੱਤਾ। ਇਹ ਪਿੰਡ ਤਲਵੰਡੀ ਪਰਗਣੇ ਵਿਚ ਮੋਗੇ ਅਤੇ ਫਿਰੋਜ਼ਪੁਰ ਦੇ ਵਿਚਕਾਰ ਸੀ। ਉਥੇ 1815 ਈ. ਵਿਚ ਭੰਗਾ ਸਿੰਘ ਦੀ ਮ੍ਰਿਤੂ ਹੋ ਗਈ।

ਹ. ਪੁ.–ਹਿ. ਸਿ.-ਗੁਪਤਾ: 96

**ਭੰਗਾਣੀ ਸਾਹਿਬ** : ਇਹ ਪਾਉਂਟਾ ਸਾਹਿਬ (ਹਿਮਾਚਲ ਪ੍ਰਦੇਸ਼) ਤੋਂ 11 ਕਿ. ਮੀ. ਪੂਰਬ ਵੱਲ ਇਕ ਪਿੰਡ ਹੈ ਜਿਥੇ 1689 ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਭੀਮ ਚੰਦ, ਫ਼ਤਹਿ ਚੰਦ ਔਦਿ ਪਹਾੜੀ ਰਾਜਿਆਂ ਨਾਲ ਯੁੱਧ ਹੋਇਆ। ਅਨੰਦਪੁਰ ਸਾਹਿਬ ਵਿਖੇ ਰਹਿੰਦਿਆਂ ਗੁਰੂ ਜੀ ਅਕਸਰ ਨੇੜੇ ਦੇ ਪਹਾੜੀ ਇਲਾਕੇ ਵਿਚ ਸ਼ਿਕਾਰ ਲਈ ਜਾਂਦੇ ਸਨ। ਇਕ ਵਾਰ ਗੁਰੂ ਜੀ ਰਣਜੀਤ ਨਗਾਰਾ ਵਜਾ ਕੇ ਸ਼ਿਕਾਰ ਲਈ ਨਿਕਲ ਪਏ ਅਤੇ ਕਹਿਲੂਰ ਰਾਜ ਦੇ ਬਿਲਾਸਪੁਰ ਸ਼ਹਿਰ ਨੇੜੇ ਜਾ ਕੇ ਦੁਬਾਰਾ ਨਗਾਰਾ ਵਜਾਇਆ। ਕਹਿਲੂਰ ਦਾ ਰਾਜਾ ਭੀਮ ਚੰਦ ਗੁਰੂ ਜੀ ਨਾਲ ਈਰਖਾ ਕਰਦਾ ਸੀ। ਨਗਾਰੇ ਦੀ ਆਵਾਜ਼ ਸੁਣ ਕੇ ਲੋਕਾਂ ਨੇ ਸਮਝਿਆ ਕਿ ਸ਼ਾਇਦ ਦੁਸ਼ਮਣ ਨੇ ਹਮਲਾ ਕਰ ਦਿੱਤਾ ਹੈ। ਰਾਜੇ ਨੇ ਮੁੱਖ ਮੰਤਰੀ ਨੂੰ ਪਤਾ ਲਗਾਉਣ ਲਈ ਭੇਜਿਆ ਜਿਸ ਨੇ ਆ ਕੇ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬੈਠੇ ਗੁਰੂ ਗੋਬਿੰਦ ਸਿੰਘ ਜੀ ਹਨ ਜਿਹੜੇ ਪੂਜਣ ਯੋਗ ਹਨ ਅਤੇ ਭਾਰੀ ਫੌਜ ਰਖਦੇ ਹਨ। ਫਿਰ ਰਾਜਾ ਆਪ ਗੁਰੂ ਜੀ ਨੂੰ ਮਿਲਣ ਗਿਆ ਤਾਂ ਉਨ੍ਹਾਂ ਨੇ ਵੀ ਰਾਜੇ ਨਾਲ ਬੜਾ ਚੰਗਾ ਸਲੂਕ ਕੀਤਾ। ਰਾਜੇ ਨੇ ਸਤਿਗੁਰੂ ਜੀ ਅੱਗੇ ਅਸਾਮ ਦੇ ਰਾਜੇ ਵਲੋਂ ਆਏ ਤੋਹਫੇ ਦੇਖਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਸਾਹਿਬ ਨੇ ਪ੍ਰਸਾਦੀ ਹਾਥੀ ਤੋਂ ਛੁੱਟ ਸਾਰੇ ਤੋਹਫੇ ਦਿਖਾਏ। ਅਗਲੇ ਦਿਨ ਹਾਥੀ ਦੇਖ ਕੇ ਰਾਜੇ ਨੂੰ ਈਰਖਾ ਹੋਈ ਅਤੇ ਉਸ ਨੇ ਹਾਥੀ ਮੰਗਿਆ। ਗੁਰੂ ਜੀ ਨੇ ਇਨਕਾਰ ਕਰ ਦਿੱਤਾ ਜਿਸ ਕਾਰਨ ਰਾਜਾ ਯੁੱਧ ਦੀ ਤਿਆਰੀ ਕਰਨ ਲੱਗਾ।

ਦੂਜੇ ਪਾਸੇ ਸ੍ਰੀਨਗਰ ਦੇ ਰਾਜਾ ਫ਼ਤਹਿ ਸ਼ਾਹ ਦੀ ਲੜਕੀ ਦਾ ਵਿਆਹ ਰਾਜਾ ਭੀਮ ਚੰਦ ਦੇ ਪੁੱਤਰ ਅਜਮੇਰ ਚੰਦ ਨਾਲ ਹੋਣਾ ਨੀਯਤ ਹੋਇਆ ਜਿਸ ਨੇ ਬੜੇ ਸਤਿਕਾਰ ਨਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਵਿਆਹ ਲਈ ਸੱਦਾ ਦਿੱਤਾ ਪਰ ਗੁਰੂ ਜੀ ਨੇ ਇਹ ਸੋਚ ਕੇ ਕਿ ਰਾਜਾ ਭੀਮ ਚੰਦ ਨਾਲ ਕੋਈ ਭੈੜੀ ਵਾਰਦਾਤ ਨਾ ਹੋ ਜਾਵੇ ਆਪਣੇ ਦੀਵਾਨ ਨੰਦ ਚੰਦ ਨੂੰ ਵਿਆਹ ਤੇ ਭੇਜਿਆ। ਦੀਵਨ ਦੀ ਬਹੁਤ ਖਾਤਰ ਕੀਤੀ ਗਈ ਪਰ ਉਹ ਸ਼ਹਿਰ ਤੋਂ ਬਾਹਰ ਹੀ ਡੇਰਾ ਲਾ ਕੇ ਠਹਿਰਿਆ ਤਾਂ ਜੋ ਕੋਈ ਧੋਖੇ ਨਾਲ ਮਾਰ ਨਾ ਦੇਵੇ। ਰਾਜਾ ਭੀਮ ਚੰਦ ਆਪਣੇ ਨਾਲ ਰਾਜਾ ਕੇਸਰੀ ਚੰਦ, ਗੋਪਾਲ ਚੰਦ, ਹਰੀ ਚੰਦ ਅਤੇ ਹੋਰ ਸੈਨਾ ਲੈ ਕੇ ਸ੍ਰੀਨਗਰ ਵੱਲ ਤੁਰ ਪਿਆ। ਪਾਉਂਟੇ ਨੇੜੇ ਪਹੁੰਚ ਕੇ ਉਸ ਨੇ ਗੁਰੂ ਸਾਹਿਬ ਨੂੰ ਸੰਦੇਸ਼ ਭੇਜਿਆ ਕਿ ਉਸ ਨੂੰ ਆਪਣੇ ਪੁੱਤਰ ਦੀ ਬਰਾਤ ਸ਼ਾਂਤੀ ਨਾਲ ਲੈ ਜਾਣ ਦੀ ਇਜਾਜ਼ਤ ਦਿੱਤੀ ਜਾਵੇ। ਗੁਰੂ ਜੀ ਨੇ ਜਵਾਬ ਵਜੋਂ ਕਹਿ ਭੇਜਿਆ ਕਿ ਜੇਕਰ ਵੀਰ ਹੈ ਤਾਂ ਪਾਉਂਟੇ ਵਿਚੋਂ ਲੰਘ ਸਕਦਾ ਹੈ, ਨਹੀਂ ਤਾਂ ਕੋਈ ਹੋਰ ਰਾਹ ਲੱਭੇ। ਰਾਜਾ ਭੀਮ ਚੰਦ ਦਾ ਪੁੱਤਰ ਪਾਉਂਟਾ ਸਾਹਿਬ ਵਿਚੋਂ ਲੰਘਿਆ, ਗੁਰੂ ਜੀ ਨੂੰ ਮਿਲਿਆ ਅਤੇ ਖ਼ਿਮਾ ਮੰਗੀ।

ਦੀਵਾਨ ਨੰਦ ਚੰਦ ਰਾਜਾ ਫ਼ਤਹਿ ਸ਼ਾਹ ਨੂੰ ਮਿਲਿਆ ਅਤੇ ਉਸ ਨੇ ਸ਼ਹਿਜ਼ਾਦੇ ਨੂੰ ਪਹਾੜੀ ਰਾਜਿਆਂ ਦੇ ਆਉਣ ਤੋਂ ਪਹਿਲਾਂ

ਤੋਹਫ਼ੇ
ਸਵੀਕਾਰ
ਕਿਹਾ।
ਜਵਾਹਰਾ
ਕੀਤੇ। ਰਾ
ਨੇੜਤਾ
ਰਾਜਾ ਫ
ਦੇ ਇਹ
ਹੋਣ ਦੇਵੇ
ਇਹ ਨਿ
ਉੱਪਰ ਚ
ਤਾਂ ਵਿਆ
ਵਿਰੁੱਧ
ਭੀਮ ਚੰ
ਲੱਗਾ। ਅ
ਲਈ ਰਾ
ਦੀਵਾਨ
ਸਲਾਮਤ
ਹਾਲ ਸੁ
ਲਈ।
ਰਾ
ਲੜਾਈ
ਪਹੁੰਚ ਗ
ਵਿਖੇ ਦੁਸ਼
ਸਿੰਘਾਂ ਨੇ
ਗੁਰੂ ਜੀ
ਗੁਰੂ ਜੀ
ਹਰੀ ਚੰਦ
ਅੰਤ ਵਿਚ
ਹਨ :-
ਭਏ
ਰਣੰ
ਧਨੰ
ਗੁਰੂ
ਚਲੇ ਗਏ
ਵਿਚ ਇਕ
ਅਤੇ ਧਾਰ
ਆਉਂਦੀਆਂ
ਹ.
ਭੰਰ
ਸਿੰਘ ਜੀ
ਦਾ ਰਾਜਾ
ਸਾਹਿਬ ਦੀ
ਭਾਵੇਂ ਗੁਰੂ
ਸਨ ਕਰਦੇ
ਇਕ ਤਾਂ

ਗੁਪਾਲ ਗੁਲੇਰੀਆ ਤੇ ਰਾਜਾ ਹਰੀ ਚੰਦ ਹੰਡੂਰੀਏ ਦੀ ਬਹਾਦਰੀ ਦਾ ਵੀ ਬੜੇ ਨਰੋਏ ਸ਼ਬਦਾਂ ਵਿਚ ਜ਼ਿਕਰ ਕਰਦੇ ਹਨ। ਦੋਹਾਂ ਫ਼ੌਜਾਂ ਵਿਚਕਾਰ ਮਚੇ ਹੋਏ ਯੁੱਧ ਨੂੰ ਗੁਰੂ ਜੀ ਉੱਚੇ ਥਾਂ ਤੋਂ ਖੜੇ ਕੇ ਦੇਖ ਰਹੇ ਸਨ। 'ਜਿਹੜੇ ਲੜੇ ਸਨ ਉਹ ਸ਼ਹੀਦ ਹੋ ਗਏ ਅਤੇ ਹਜ਼ਾਰਾਂ ਹੀ ਸੂਰਮੇਂ ਜੰਗ ਵਿਚੋਂ ਭੱਜ ਗਏ ਸਨ।'

ਨਜਾਬਤ ਖ਼ਾਂ ਨੂੰ ਮਾਰ ਕੇ ਸੰਗੋ ਸ਼ਾਹ ਸ਼ਹੀਦ ਹੋ ਗਿਆ। ਸੰਗੋ ਸ਼ਾਹ ਨੂੰ ਮਰਨ ਪਿਛੋਂ ਗੁਰੂ ਜੀ ਨੇ ਸ਼ਾਹ ਸੰਗਰਾਮ ਭਾਵ ਲੜਾਈ ਦਾ ਬਾਦਸ਼ਾਹ ਦਾ ਖਿਤਾਬ ਦਿੱਤਾ।

ਗੁਰੂ ਸਾਹਿਬ ਜੀ ਲਿਖਦੇ ਹਨ ਕਿ ਰਾਜਾ ਹਰੀ ਚੰਦ ਹੰਡੂਰੀਆ ਜਿਸ ਨੂੰ ਪਹਿਲਾਂ ਮੂਰਛਾ ਆ ਗਈ ਸੀ, ਜਦ ਹੋਸ਼ ਵਿਚ ਆਇਆ ਤਾਂ ਉਸ ਨੇ ਉਨ੍ਹਾਂ ਉੱਤੇ ਤੀਰ ਵਰ੍ਹਾਉਣੇ ਸ਼ੁਰੂ ਕਰ ਦਿੱਤੇ। ਪਹਿਲਾ ਤੀਰ ਉਸ ਨੇ ਗੁਰੂ ਜੀ ਦੇ ਘੋੜੇ ਨੂੰ ਮਾਰਿਆ, ਦੂਜਾ ਗੁਰੂ ਜੀ ਦੇ ਕੰਨ ਨੂੰ ਛੋਹ ਕੇ ਲੰਘ ਗਿਆ ਤੇ ਤੀਜਾ ਗੁਰੂ ਜੀ ਦੀ ਪੇਟੀ ਵਿਚੋਂ ਦੀ ਉਨ੍ਹਾਂ ਦੇ ਢਿਡ ਵਿਚ ਵੀ ਥੋੜ੍ਹਾ ਜਿਹਾ ਜਾ ਚੁਭਾ ਪਰ ਬਹੁਤਾ ਜ਼ਖਮ ਨਹੀਂ ਹੋਇਆ। ਗੁਰੂ ਜੀ ਉਸ ਵੇਲੇ ਤਕ ਲੜਾਈ ਵਿਚ ਸ਼ਾਮਿਲ ਨਹੀਂ ਸਨ ਹੋਏ। ਹਰੀ ਚੰਦ ਵਲੋਂ ਤੀਰਾਂ ਦੀ ਵਰਸ਼ਾ ਹੁੰਦੀ ਦੇਖ ਕੇ ਗੁਰੂ ਜੀ ਗੁੱਸੇ ਵਿਚ ਆ ਗਏ।

ਜਬੈ ਬਾਨ ਲਾਗਯੋ॥ ਤਬੈ ਰੋਸ ਜਾਗਯੋ॥

ਗੁਰੂ ਜੀ ਨੇ ਤੀਰਾਂ ਦਾ ਮੀਂਹ ਵਰਸਾਉਣਾ ਸ਼ੁਰੂ ਕਰ ਦਿੱਤਾ। ਕਈ ਸੂਰਮੇ ਮੈਦਾਨ ਵਿਚੋਂ ਭੱਜ ਗਏ। ਹਰੀ ਚੰਦ ਤੇ ਕਈ ਹੋਰ ਗੁਰੂ ਜੀ ਦਿਆਂ ਤੀਰਾਂ ਨਾਲ ਖਤਮ ਹੋ ਗਏ। ਦੁਸ਼ਮਣਾਂ ਨੂੰ ਭਾਜੜ ਪੈ ਗਈ ਤੇ ਜਿੱਤ ਗੁਰੂ ਜੀ ਦੀ ਹੋਈ।

ਰਣੰ ਤਿਆਗ ਭਾਗੇ॥ ਸਬੈ ਤ੍ਰਾਸ ਪਾਗੇ॥
ਭਈ ਜੀਤ ਮੇਰੀ॥ ਕ੍ਰਿਪਾ ਕਾਲ ਕੇਰੀ॥

ਇਸ ਲੜਾਈ ਵਿਚ ਨਾਹਨ ਦਾ ਰਾਜਾ ਮੇਦਨੀ ਪ੍ਰਕਾਸ਼ ਭਾਵੇਂ ਕਿਸੇ ਪਾਸੇ ਵੀ ਹੋ ਕੇ ਨਹੀਂ ਲੜਿਆ ਪਰ ਅੰਦਰੋਂ ਦਾਰੂ ਸਿੱਕਾ ਅਤੇ ਰਸਦ ਆਦਿ ਗੁਰੂ ਜੀ ਵੱਲ ਪਹੁੰਚਾਉਂਦਾ ਰਿਹਾ।

ਇਸ ਯੁੱਧ ਵਿਚ ਬਾਈਧਾਰ ਦੇ ਰਾਜਿਆਂ ਦੀ ਗਿਣਤੀ ਗੁਰੂ ਜੀ ਦੀ ਫ਼ੌਜ ਨਾਲੋਂ ਕਈ ਗੁਣਾ ਜ਼ਿਆਦਾ ਸੀ। ਗੁਰੂ ਜੀ ਦੀ ਫ਼ੌਜ ਮਿਲ ਮਿਲਾ ਕੇ ਦੋ ਹਜ਼ਾਰ ਤੋਂ ਵਧ ਨਹੀਂ ਸੀ ਤੇ ਰਾਜਿਆਂ ਦੀ ਫ਼ੌਜ ਦੀ ਗਿਣਤੀ ਦਸ ਹਜ਼ਾਰ ਤੋਂ ਘੱਟ ਨਹੀਂ ਸੀ। ਇਸ ਲੜਾਈ ਵਿਚ ਸਯਦ ਬੁੱਧੂ ਸ਼ਾਹ ਦੇ ਦੋ ਪੁੱਤਰ, ਇਕ ਭਾਈ ਤੇ ਕਈ ਮੁਰੀਦ ਲੜਦੇ ਹੋਏ ਮਾਰੇ ਗਏ ਸਨ। ਬੁੱਧੂ ਸ਼ਾਹ ਦੇ ਗੁਰੂ ਜੀ ਪਾਸੋਂ ਵਿਦਿਆ ਹੋਣ ਸਮੇਂ ਗੁਰੂ ਜੀ ਨੇ ਉਸ ਨੂੰ ਆਪਣੀਆਂ ਕਈ ਨਿਸ਼ਾਨੀਆਂ ਦਿੱਤੀਆਂ ਜੋ ਬਹੁਤ ਦੇਰ ਤਕ ਉਸ ਦੇ ਖਾਨਦਾਨ ਵਿਚ ਰਹੀਆਂ। ਗੁਰੂ ਸਾਹਿਬ ਦਾ ਪੱਖੀ ਹੋਣ ਦੇ ਦੋਸ਼ ਵਿਚ ਪੀਰ ਬੁੱਧੂ ਸ਼ਾਹ ਨੂੰ ਸਢੌਰੇ ਦੇ ਹਾਕਮ ਉਸਮਾਨ ਖ਼ਾਂ ਨੇ ਮਰਵਾ ਦਿੱਤਾ ਸੀ ਜਿਸ ਜ਼ੁਲਮ ਦਾ ਬਦਲਾ ਬਾਅਦ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਲਿਆ ਸੀ।

ਭੰਗਾਣੀ ਦੀ ਲੜਾਈ ਜਿਤਣ ਤੋਂ ਛੇਤੀ ਬਾਅਦ ਗੁਰੂ ਸਾਹਿਬ ਪਾਉਂਟੇ ਤੋਂ ਅਨੰਦਪੁਰ ਚਲੇ ਗਏ। ਗੁਰੂ ਸਾਹਿਬ ਨੇ ਖ਼ੁਦ ਲਿਖਿਆ ਹੈ ਕਿ ਲੜਾਈ ਤੋਂ ਬਾਅਦ ਸਿੱਖਾਂ ਦੇ ਪੈਰ ਪਾਉਂਟੇ ਸ਼ਹਿਰ ਵਿਚ ਨਾ ਟਿਕੇ ਤੇ ਉਹ ਤੁਰੰਤ ਹੀ ਅਨੰਦਪੁਰ ਪੁਜ ਗਏ।

ਇਸ ਯੁੱਧ ਦੇ ਕਈ ਦੂਰਗਾਮੀ ਸਿੱਟੇ ਨਿਕਲੇ। ਕਹਿਲੂਰ ਦੇ ਰਾਜਾ ਭੀਮ ਚੰਦ ਨੂੰ ਗੁਰੂ ਜੀ ਦੀ ਤਾਕਤ ਦਾ ਪਤਾ ਲਗ ਗਿਆ। ਹੁਣ ਅਗੋਂ ਲਈ ਉਨ੍ਹਾਂ ਨਾਲ ਸਦਾ ਦੁਸ਼ਮਣੀ ਰੱਖ
ਵਿਚ ਉਸ ਨੂੰ ਕੋਈ ਲਾਭ ਨਹੀਂ ਦਿਸਿਆ ਸਗੋਂ ਸਦਾ ਭੈ-ਭ
ਰੱਖਣ ਵਾਲਾ ਇਕ ਖਤਰਾ ਜਾਪਿਆ। ਉਸ ਨੇ ਗੁਰੂ ਜੀ ਨ
ਮਿੱਤਰਤਾ ਕਾਇਮ ਕਰ ਲਈ। ਉਸੇ ਮਿੱਤਰਤਾ ਦੇ ਫਲਸਰੂਪ ਰ
ਜੀ ਨੇ ਨਾਦੌਣ ਦੀ ਲੜਾਈ ਸਮੇਂ ਪਹਾੜੀ ਰਾਜਿਆਂ
ਸਹਾਇਤਾ ਕੀਤੀ।

ਇਹ ਪਹਾੜੀ ਰਾਜੇ ਜਿਹੜੇ ਭੰਗਾਣੀ ਦੀ ਲੜਾਈ
ਪਹਿਲਾਂ ਮੁਗ਼ਲਾਂ ਨੂੰ ਕਰ ਭਰਦੇ ਸਨ ਗੁਰੂ ਸਾਹਿਬ ਵੱਲ ਦੇਖ
ਆਪ ਵੀ ਮੁਗਲਾਂ ਦੀ ਅਧੀਨਗੀ ਤੋਂ ਆਜ਼ਾਦ ਹੋ ਜਾਣ ਬ
ਸੋਚਣ ਲਗ ਪਏ ਅਤੇ ਮੁਗ਼ਲਾਂ ਨੂੰ ਸਾਲਾਨਾ ਕਰ ਭਰਨ ਵਿ
ਢਿੱਲ ਕਰਨ ਲਗੇ ਤੇ ਪਿਛੋਂ ਇਨਕਾਰੀ ਹੋ ਬੈਠੇ। ਔਰੰਗਜ਼
ਉਨ੍ਹਾਂ ਦਿਨਾਂ ਵਿਚ ਦੱਖਣ ਵਿਚ ਸ਼ੀਆ ਰਿਆਸਤ ਗੋਲਕੁੰਡਾ
ਵਿਰੁੱਧ ਰੁੱਝਾ ਹੋਇਆ ਸੀ। ਉਸ ਦੀ ਦਿੱਲੀਓਂ ਗ਼ੈਰ ਹਾਜ਼ਰੀ ਅ
ਗੁਰੂ ਜੀ ਦੀ ਮਿੱਤਰਤਾ ਦੇ ਸਹਾਰੇ ਪਹਾੜੀ ਰਾਜਿਆਂ ਨੇ
ਦੇਣ ਤੋਂ ਇਨਕਾਰ ਕਰ ਦਿੱਤਾ ਸੀ।

ਭੰਗਾਣੀ ਦੀ ਜੰਗ ਗੁਰੂ ਸਾਹਿਬ ਦੀ ਪਹਿਲੀ ਜੰਗ
ਜਿਸ ਵਿਚ ਸਿੱਖਾਂ ਨੇ ਆਪਣੇ ਤੋਂ ਕਈ ਗੁਣਾਂ ਵਧੇਰੇ ਫ਼ੌਜਾਂ
ਹਰਾ ਤੇ ਭਜਾ ਦਿੱਤਾ ਸੀ ਜਿਸ ਸਦਕੇ ਸਿੱਖਾਂ ਵਿਚ ਆਪ
ਸ਼ਕਤੀ ਦਾ ਭਰੋਸਾ ਬੱਝ ਗਿਆ ਸੀ। ਸਿੱਖਾਂ ਦੀ ਜਥੇਬੰਦੀ ਉ
ਵੀ ਇਸ ਜਿੱਤ ਦਾ ਬੜਾ ਚੰਗਾ ਪ੍ਰਭਾਵ ਪਿਆ ਸੀ। ਮੈਕਾਲਿ
ਲਿਖਦਾ ਹੈ ਕਿ, ''ਜਦ ਇਸ ਤਾਜ਼ਾ ਜਿੱਤ ਤੇ ਹਥਿਆਰਾਂ
ਸ਼ਕਤੀ ਵਿਖਾਣ ਪਿਛੋਂ ਗੁਰੂ ਜੀ ਦੀ ਸੋਭਾ ਬਹੁਤ ਵੱਧ ਗਈ
ਕਈ ਨਿਪੁੰਨ ਕਲਾਕਾਰ ਉਨ੍ਹਾਂ ਪਾਸ ਪਹੁੰਚ ਗਏ। ਕਵੀਅ
ਗਵੱਈਆਂ ਅਤੇ ਸੰਗੀਤਕਾਰਾਂ ਨੇ ਉਨ੍ਹਾਂ ਦੇ ਦਰਬਾਰ ਵੱਲ ਵਹੀ
ਘਤਣੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਨੇ ਸਭ ਆਉਣ ਵਾਲਿ
ਨੂੰ ਯੋਗ ਮੁਆਵਜ਼ੇ ਦੇਣ ਦੀ ਕੋਸ਼ਿਸ਼ ਕੀਤੀ।''

ਭੰਗਾਣੀ ਦੇ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਜੀ
ਸਫਲਤਾ ਤੋਂ ਮੁਗ਼ਲਾਂ ਨੂੰ ਚਿੰਤਾ ਹੋਣੀ ਸ਼ੁਰੂ ਹੋ ਗਈ ਕਿ ਗ
ਜੀ ਪੰਜਾਬ ਵਿਚ ਅਤੇ ਇਸ ਦੇ ਇਰਦ ਗਿਰਦ ਮੁਗ਼ਲਾਂ ਦੇ ਰ
ਲਈ ਖਤਰਾ ਪੈਦਾ ਕਰ ਸਕਦੇ ਹਨ। ਭਾਵੇਂ ਮੁਗ਼ਲਾਂ ਦਾ ਇ
ਤੌਖਲਾ ਨਿਰਾਅਧਾਰ ਸੀ ਪਰ ਫਿਰ ਵੀ ਗੁਰੂ ਜੀ ਦੀ ਵੱਧ ਰ
ਸ਼ਕਤੀ ਨੂੰ ਮੁਕਾਉਣ ਲਈ ਮੁਗਲ ਵਿਉਂਤਾਂ ਬਣਾਉਣ ਲਗ ਪ
ਸੋ ਭੰਗਾਣੀ ਦਾ ਯੁੱਧ ਆਉਣ ਵਾਲੇ ਕਈ ਯੁੱਧਾਂ ਦਾ ਆਰੰਭ ਸ

ਗੁਰੂ ਸਾਹਿਬ ਇਸ ਯੁੱਧ ਵਿਚੋਂ ਕੋਈ ਸਿਆਸੀ ਲਾਭ ਨ
ਉਠਾਉਣਾ ਚਾਹੁੰਦੇ ਸਨ। ਉਨ੍ਹਾਂ ਨੇ ਕਿਸੇ ਦੇ ਇਲਾਕੇ ਤੇ ਕਬ
ਨਹੀਂ ਕੀਤਾ। ਭੱਜੇ ਜਾ ਰਹੇ ਪਹਾੜੀ ਰਾਜਿਆਂ ਅਤੇ ਉਨ੍ਹਾਂ
ਸੈਨਿਕਾਂ ਦਾ ਪਿੱਛਾ ਕਰ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਕੋਈ ਨੁਕਸ
ਨਹੀਂ ਪੁਚਾਇਆ। ਉਨ੍ਹਾਂ ਦਾ ਮਨੋਰਥ ਕੇਵਲ ਆਪਣੇ ਉੱਤੇ ਕ
ਹਮਲੇ ਨੂੰ ਰੋਕਣਾ ਸੀ।

ਭੰਗਾਣੀ ਦੀ ਲੜਾਈ ਸਬੰਧੀ ਗੁਰੂ ਜੀ ਵਲੋਂ ਲਿਖੀ
ਪੰਗਤੀਆਂ ਵਿਚ ਭੀਮ ਚੰਦ ਕਹਿਲੂਰ ਵਾਲੀਏ ਦਾ ਨਾਂ ਨਾ ਹੋ
ਤੋਂ ਇਹ ਭਾਵ ਕਦੇ ਨਹੀਂ ਕੱਢਿਆ ਜਾ ਸਕਦਾ ਕਿ ਭੀਮ ਚੰ
ਲੜਾਈ ਵਿਚ ਸ਼ਾਮਲ ਹੀ ਨਹੀਂ ਸੀ ਤੇ ਇਹ ਲੜਾਈ ਕੇਵ
ਫ਼ਤਹਿ ਸ਼ਾਹ ਨੇ ਹੀ ਲੜੀ ਸੀ। ਇਸ ਲੜਾਈ ਵਿਚ ਸ਼ਾਮਿ
ਕਈ ਹੋਰ ਰਾਜਿਆਂ ਤੋਂ ਇਲਾਵਾ ਇਹ ਦੋਵੇਂ ਪਹਾੜੀ ਰਾਜੇ ਭ

ਚੰਦ ਅਤੇ ਫ਼ਤਹਿ ਸ਼ਾਹ ਵੀ ਸ਼ਾਮਿਲ ਸਨ ਤੇ ਦੋਵੇਂ ਹੀ ਗੁਰੂ ਜੀ ਦੇ ਖਿਲਾਫ਼ ਇਹ ਲੜਾਈ ਲੜਨ ਲਈ ਜ਼ਿੰਮੇਵਾਰ ਸਨ।

ਪਾਉਂਟੇ ਵਿਚ ਲੰਘਦੇ ਸਮੇਂ ਉਨ੍ਹਾਂ ਨਾਲ ਸਬੰਧਿਤ ਕਈ ਸਾਰੀਆਂ ਰਵਾਇਤਾਂ ਅਤੇ ਯਾਦਗਾਰਾਂ ਤੋਂ ਅੰਦਾਜ਼ਾ ਲਗਦਾ ਹੈ ਕਿ ਗੁਰੂ ਸਾਹਿਬ ਪਾਉਂਟੇ ਵਿਚ ਕਈ ਸਾਲ ਰਹੇ ਸਨ। ਪਾਉਂਟੇ ਵਿਚ ਕੀਤੇ ਜਿੰਨੇ ਕੰਮਾਂ ਦਾ ਜ਼ਿਕਰ ਆਉਂਦਾ ਹੈ ਉਨ੍ਹਾਂ ਤੋਂ ਸਪੱਸ਼ਟ ਹੈ ਕਿ ਉਹ ਸਾਰੇ ਕੰਮ ਕੁਝ ਦਿਨਾਂ ਜਾਂ ਮਹੀਨਿਆਂ ਦੇ ਹੀ ਨਹੀਂ ਸਨ। ਕੁਝ ਲਿਖਾਰੀਆਂ ਅਨੁਸਾਰ ਇਹ ਸਮਾਂ ਤਕਰੀਬਨ ਤਿੰਨ ਸਾਲ ਦਾ ਸੀ।

ਭੰਗਾਣੀ ਦੀ ਲੜਾਈ ਸਮੇਂ ਗੁਰੂ ਗੋਬਿੰਦ ਸਿੰਘ ਜੀ ਲਗਭਗ ਬਾਈ ਕੁ ਸਾਲਾਂ ਦੇ ਸਨ। ਉਨ੍ਹਾਂ ਦੇ ਮਨ ਵਿਚ ਉਸ ਵੇਲੇ ਕਈ ਤਰ੍ਹਾਂ ਦੇ ਪ੍ਰੋਗਰਾਮ ਸਨ ਜੋ ਮੁਸ਼ਕਿਲਾਂ ਤੋਂ ਖਾਲੀ ਨਹੀਂ ਸਨ। ਉਨ੍ਹਾਂ ਦੇ ਅਨੰਦਪੁਰ ਤੋਂ ਪਾਉਂਟੇ ਚਲੇ ਜਾਣ ਤੋਂ ਬਾਅਦ ਅਨੰਦਪੁਰ ਵਿਚ ਰੌਣਕ ਕਾਇਮ ਰੱਖਣ ਲਈ, ਕੋਈ ਖਿਚ ਬਾਕੀ ਨਹੀਂ ਰਹੀ ਸੀ। ਸ਼ਰਧਾਲੂਆਂ ਲਈ ਖਿਚ ਕੇਵਲ ਗੁਰੂ ਜੀ ਖ਼ੁਦ ਹੀ ਸਨ। ਜਿਥੇ ਉਹ ਆਪ ਉਥੇ ਹੀ ਮਗਰੇ ਉਨ੍ਹਾਂ ਦੇ ਸ਼ਰਧਾਲੂ ਅਪੜ ਪੈਂਦੇ ਸਨ। ਇਸ ਲਈ ਅਨੰਦਪੁਰ ਬੇਰੌਣਕੀ ਦਾ ਸ਼ਿਕਾਰ ਹੋ ਗਿਆ ਸੀ ਤੇ ਗੁਰੂ ਜੀ ਨੂੰ ਮੁੜ ਆ ਕੇ ਰੌਣਕ ਬਹਾਲ ਕਰਨੀ ਪਈ ਸੀ। ਕੁਝ ਕਾਰਨਾਂ ਸਦਕਾ ਗੁਰੂ ਜੀ ਨੂੰ ਅਨੰਦਪੁਰ ਛੱਡ ਕੇ ਪਾਉਂਟੇ ਜਾਣਾ ਪਿਆ ਸੀ। ਦਰਅਸਲ ਸੈਨਿਕ ਨੀਤੀ ਵਜੋਂ ਪਾਉਂਟੇ ਨਾਲੋਂ ਅਨੰਦਪੁਰ ਕਿਤੇ ਚੰਗੇਰੀ ਥਾਂ ਸੀ। ਭੰਗਾਣੀ ਦੀ ਲੜਾਈ ਨੇ ਗੁਰੂ ਸਾਹਿਬ ਦਾ ਤੁਰੰਤ ਮੁੜ ਅਨੰਦਪੁਰ ਆ ਜਾਣਾ ਸੰਭਵ ਬਣਾ ਦਿੱਤਾ ਸੀ। ਭੰਗਾਣੀ ਦੇ ਯੁੱਧ ਦੇ ਸਿੱਟੇ ਵਜੋਂ ਬਦਲੇ ਹਾਲਾਤ ਦੇ ਸਨਮੁਖ ਗੁਰੂ ਜੀ ਨੇ ਅਨੰਦਪੁਰ ਨੂੰ ਇਕ ਕਿਲਾ ਬੰਦ ਹੈਡਕਵਾਰਟਰ ਬਣਾਉਣ ਦਾ ਇਕ ਦਲੇਰ ਫ਼ੈਸਲਾ ਕੀਤਾ। ਗੁਰੂ ਸਾਹਿਬ ਨੇ ਅਨੰਦਪੁਰ ਵਿਚ ਪੰਜ ਕਿਲੇ ਬਣਵਾਏ ਜਿਨ੍ਹਾਂ ਦੇ ਨਾਂ ਅਨੰਦਗੜ੍ਹ, ਲੋਹਗੜ੍ਹ, ਫ਼ਤਹਿਗੜ੍ਹ ਹੋਲਗੜ੍ਹ ਤੇ ਕੇਸਗੜ੍ਹ ਰੱਖੇ। ਅਨੰਦਪੁਰ ਦੀ ਇਹ ਕਿਲਾਬੰਦੀ ਭੰਗਾਣੀ ਦੇ ਯੁੱਧ ਵਿਚ ਮਿਲੀ ਸਫ਼ਲਤਾ ਦੇ ਫ਼ਲਸਰੂਪ ਹੀ ਹੋ ਸਕੀ ਸੀ। ਜੇ ਭੰਗਾਣੀ ਦੀ ਲੜਾਈ ਦਾ ਇਹ ਸਿੱਟਾ ਨਾ ਨਿਕਲਦਾ ਜਾਂ ਇਸ ਦੇ ਉਲਟ ਕੋਈ ਹੋਰ ਨਿਕਲਦਾ ਤਾਂ ਸ਼ਾਇਦ ਗੁਰੂ ਸਾਹਿਬ ਅਨੰਦਪੁਰ ਵੱਲ ਜਲਦੀ ਮੋੜਾ ਨਾ ਪਾ ਸਕਦੇ। ਜੋ ਪ੍ਰਗਟਾਵਾ ਗੁਰੂ ਜੀ ਦੇ ਬਹਾਦਰ ਸੈਨਿਕਾਂ ਨੇ ਭੰਗਾਣੀ ਦੇ ਯੁੱਧ ਸਮੇਂ ਕੀਤਾ ਸੀ ਉਸੇ ਸਦਕੇ ਅਨੰਦਪੁਰ ਵਿਚ ਉਨ੍ਹਾਂ ਵਲੋਂ ਕਈ ਸਾਰੇ ਕਿਲੇ ਬਣਾਉਣ ਦਾ ਪਹਾੜੀ ਰਾਜਿਆਂ ਵਲੋਂ ਕੋਈ ਵਿਰੋਧ ਨਹੀਂ ਹੋਇਆ। ਇਸ ਤਰ੍ਹਾਂ ਇਤਿਹਾਸਕ ਪਖੋਂ ਭੰਗਾਣੀ ਦੇ ਯੁੱਧ ਦੇ ਬਹੁਤ ਮਹੱਤਵਪੂਰਣ ਸਿੱਟੇ ਨਿਕਲੇ ਜਿਨ੍ਹਾਂ ਨੇ ਆਉਣ ਵਾਲੇ ਸਿੱਖ ਇਤਿਹਾਸ ਦੀ ਰੂਪ-ਰੇਖਾ ਉਲੀਕ ਦਿੱਤੀ ਸੀ।

-ਡਾ. ਭਗਤ ਸਿੰਘ

**ਭੰਗੀਆਂ ਵਾਲੀ ਤੋਪ** : ਇਤਿਹਾਸਕ ਪ੍ਰਸਿੱਧਤਾ ਪ੍ਰਾਪਤ ਇਹ ਤੋਪ ਅਹਿਮਦ ਸ਼ਾਹ ਅਬਦਾਲੀ ਦੇ ਹੁਕਮ ਨਾਲ ਉਸ ਦੇ ਵਜ਼ੀਰ ਸ਼ਾਹ ਵਲੀ ਖ਼ਾਂ ਨੇ 1757 ਈ. ਵਿਚ ਹਿੰਦੂਆਂ ਦੇ ਘਰਾਂ ਵਿਚੋਂ ਪਿੱਤਲ ਦੇ ਭਾਂਡੇ ਜ਼ਬਰੀ ਇੱਕਠੇ ਕਰ ਕੇ ਲਾਹੌਰ ਦੇ ਮੰਨੇ ਪ੍ਰਮੰਨੇ ਕਾਰੀਗਰ ਸ਼ਾਹ ਨਜ਼ੀਰ ਤੋਂ ਬਣਵਾਈ ਸੀ। ਅਹਿਮਦ ਸ਼ਾਹ ਅਬਦਾਲੀ ਕਾਬੁਲ ਨੂੰ ਵਾਪਸ ਮੁੜਦਿਆਂ ਇਹ ਤੋਪ ਆਪਣੇ ਨਾਲ ਨਾ ਲੈ ਜਾ ਸਕਿਆ।

ਸੰਨ 1762 ਵਿਚ ਇਕ ਯੁੱਧ ਦੌਰਾਨ ਸਰਦਾਰ ਹਰੀ ਸਿੰਘ ਭੰਗੀ ਨੇ ਇਹ ਤੋਪ ਲਾਹੌਰ ਦੇ ਗਵਰਨਰ ਖ਼ਵਾਜਾ ਉਬੇਦ ਬੇਗ਼ ਤੋਂ ਖੋਹ ਲਈ। ਭੰਗੀਆਂ ਕੋਲੋਂ ਇਹ ਤੋਪ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਏ ਕੋਲ ਚਲੀ ਗਈ ਤੇ ਇਕ ਜੰਗ ਦੌਰਾਨ ਉਸ ਕੋਲੋਂ ਇਹ ਤੋਪ ਛੱਤੇ ਦੇ ਪਠਾਣ ਖੋਹ ਕੇ ਲੈ ਗਏ। ਸੰਨ 1773 ਵਿਚ ਸਰਦਾਰ ਝੰਡਾ ਸਿੰਘ ਭੰਗੀ ਨੇ ਇਹ ਤੋਪ ਛੱਤੇ ਦੇ ਪਠਾਣਾਂ ਤੋਂ ਜਿੱਤ ਕੇ ਇਸ ਦਾ ਨਾਂ ਭੰਗੀਆਂ ਵਾਲੀ ਤੋਪ ਰੱਖਿਆ। ਪਹਿਲਾਂ ਇਸ ਤੋਪ ਦਾ ਨਾਮ 'ਜ਼ਮਜ਼ਮਾ' ਸੀ।

ਸੰਨ 1802 ਵਿਚ ਇਹ ਤੋਪ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਵਿਚ ਚਲੀ ਗਈ। 22 ਦਸੰਬਰ, 1845 ਨੂੰ ਫੇਰੂ ਸ਼ਹਿਰ (ਜ਼ਿਲ੍ਹਾ ਫਿਰੋਜ਼ਪੁਰ) ਵਿਖੇ ਹੋਈ ਸਿੱਖਾਂ ਤੇ ਅੰਗਰੇਜ਼ਾਂ ਦੀ ਜੰਗ ਸਮੇਂ ਇਹ ਤੋਪ ਅੰਗਰੇਜ਼ਾਂ ਦੇ ਹੱਥ ਲੱਗ ਗਈ।

ਸਾਢੇ ਚੌਦਾਂ ਫੁੱਟ ਲੰਬੀ ਅਤੇ ਸਾਢੇ ਨੌਂ ਇੰਚ ਮੁੱਖ ਛਿਦ੍ਰ ਵਾਲੀ ਇਹ ਇਤਿਹਾਸਕ ਤੋਪ ਹੁਣ ਲਾਹੌਰ ਅਜਾਇਬ ਘਰ ਦੇ ਸਾਹਮਣੇ ਮੈਦਾਨ ਦੀ ਸੋਭਾ ਵਧਾ ਰਹੀ ਹੈ।

ਹ.ਪੁ.—ਮ. ਕੋ.; ਸਿੱ. ਮਿ.-ਸੀਤਲ; ਹਿ. ਸਿੱ. -ਗੁਪਤਾ

**ਭੰਗੀ, ਦੇਸਾ ਸਿੰਘ** : ਇਹ ਭੰਗੀ ਮਿਸਲ ਦਾ ਸਰਦਾਰ ਸੀ। ਇਸ ਮਿਸਲ ਦਾ ਮੋਢੀ ਸਰਦਾਰ ਛੱਜਾ ਸਿੰਘ ਸੀ ਅਤੇ ਇਸ ਉਪਰੰਤ ਕ੍ਰਮਵਾਰ ਭੀਮ ਸਿੰਘ, ਹਰੀ ਸਿੰਘ, ਝੰਡਾ ਸਿੰਘ ਤੇ ਗੰਡਾ ਸਿੰਘ ਮਿਸਲ ਦੇ ਸਰਦਾਰ ਬਣੇ। ਇਹ ਗੰਡਾ ਸਿੰਘ ਦਾ ਪੁੱਤਰ ਸੀ।

ਸਰਦਾਰ ਗੰਡਾ ਸਿੰਘ ਦੀ ਮੌਤ ਸਮੇਂ ਦੇਸਾ ਸਿੰਘ ਨਾਬਾਲਗ ਸੀ ਜਿਸ ਕਰਕੇ ਇਸ ਦਾ ਚਾਚਾ ਚੜ੍ਹਤ ਸਿੰਘ ਮਿਸਲਦਾਰ ਬਣ ਗਿਆ। ਪਠਾਨਕੋਟ ਦੀ ਲੜਾਈ ਵਿਚ ਚੜ੍ਹਤ ਸਿੰਘ ਵੀ ਮਾਰਿਆ ਗਿਆ। ਇਸ ਉਪਰੰਤ ਦੇਸਾ ਸਿੰਘ ਮਿਸਲ ਦਾ ਸਰਦਾਰ ਤੇ ਸਰਦਾਰ ਗੁੱਜਰ ਸਿੰਘ ਇਸ ਦਾ ਵਜ਼ੀਰ ਬਣਿਆ।

ਇਸ ਦੇ ਸਰਦਾਰ ਬਣਨ ਤਕ ਮਿਸਲ ਦਾ ਪ੍ਰਬੰਧ ਕਾਫ਼ੀ ਕਮਜ਼ੋਰ ਹੋ ਚੁੱਕਾ ਸੀ। ਜਿਹੜਾ ਸਰਦਾਰ ਜਿਸ ਇਲਾਕੇ ਵਿਚ ਬੈਠਾ ਸੀ ਉਥੇ ਹੀ ਉਸ ਦਾ ਮਾਲਕ ਬਣ ਬੈਠਾ। ਇਨ੍ਹਾਂ ਪਾਸ ਇਸ ਸਮੇਂ ਸਿਆਲਕੋਟ ਤੇ ਚਨਿਉਟ ਦੇ ਇਲਾਕੇ ਹੀ ਸਨ ਜਿਥੇ ਪੰਜਾਹ ਹਜ਼ਾਰ ਰੁਪਏ ਹੀ ਵਸੂਲ ਹੋ ਕੇ ਖ਼ਜ਼ਾਨੇ ਵਿਚ ਆਉਂਦੇ ਹਨ। ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸਰਦਾਰ ਮਹਾਂ ਸਿੰਘ ਜੋ ਸ਼ੁਕਰਚੱਕੀਆ ਮਿਸਲ ਦੇ ਸਰਦਾਰ ਸਨ, ਨਾਲ ਦੇਸਾ ਸਿੰਘ ਦੀ ਸਦਾ ਹੀ ਅਣਬਣ ਰਹੀ। ਇਸ ਦੇ ਸਮੇਂ ਵਿਚ ਤੈਮੂਰ ਨੇ ਦੋ ਵਾਰ ਮੁਲਤਾਨ ਤੇ ਹਮਲਾ ਕਰਵਾਇਆ ਜੋ ਇਸ ਦੇ ਕਬਜ਼ੇ ਵਿਚ ਸੀ। ਸੰਨ 1780 ਵਿਚ ਤੈਮੂਰ ਨੇ ਤੀਜੀ ਵਾਰ ਮੁਲਤਾਨ ਨੂੰ ਘੇਰਾ ਪਾ ਲਿਆ। ਨਵਾਬ ਬਹਾਵਲਪੁਰ ਨੇ 12 ਹਜ਼ਾਰ ਫ਼ੌਜ ਤੈਮੂਰ ਲਈ ਭੇਜੀ। ਸਿੱਖਾਂ ਨੂੰ ਹਮਲੇ ਦੀ ਖਬਰ ਮਿਲਣ ਤੇ ਸ. ਜੱਸਾ ਸਿੰਘ, ਗੁੱਜਰ ਸਿੰਘ ਤੇ ਹੋਰ ਸਰਦਾਰ ਪੰਦਰਾਂ ਹਜ਼ਾਰ ਫ਼ੌਜ ਲੈ ਕੇ ਮੁਲਤਾਨ ਵੱਲ ਵਧੇ। ਸਖ਼ਤ ਨੁਕਸਾਨ ਉਠਾਉਣ ਤੋਂ ਬਾਅਦ ਸਿੱਖ ਲਾਹੌਰ ਪਰਤ ਆਏ। ਤੈਮੂਰ ਨੇ ਮੁਲਤਾਨ ਉੱਤੇ ਮੁੜ ਹਮਲਾ ਕਰ ਕੇ ਉਸ ਉੱਤੇ ਕਬਜ਼ਾ ਕਰ ਲਿਆ।

ਦੇਸਾ ਸਿੰਘ ਅੱਠ ਸਾਲ ਮਿਸਲ ਦਾ ਸਰਦਾਰ ਰਹਿਣ

ਉਪਰੰਤ ਇਕ ਲੜਾਈ ਵਿਚ 1782 ਈ. ਵਿਚ ਮਾਰਿਆ ਗਿਆ।

ਹ. ਪੂ.–ਸਿ. ਮਿ.:28-52; ਤ. ਗੁ. ਖਾ.:226-30; ਹਿ. ਪੰ. ਲਤੀਫ: 236-303

**ਭੰਗੀ ਮਿਸਲ :** ਭੰਗੀ ਮਿਸਲ ਪ੍ਰਸਿੱਧ ਸਿੱਖ ਮਿਸਲਾਂ ਵਿਚੋਂ ਇਕ ਸੀ। ਇਸ ਮਿਸਲ ਦੇ ਸਰਦਾਰਾਂ ਨੇ ਅੰਮ੍ਰਿਤਸਰ,



ਗੁ. ਕਿਲਾ ਭੰਗੀਆਂ (ਅੰਮ੍ਰਿਤਸਰ)

ਗੁਜਰਾਤ, ਚਨਿਊਟ ਅਤੇ ਲਾਹੌਰ ਦੇ ਕੁਝ ਹਿੱਸਿਆ ਉੱਤੇ ਰਾਜ ਕੀਤਾ ਸੀ। ਆਪਣੇ ਆਰੰਭਕ ਵਰ੍ਹਿਆਂ ਵਿਚ ਭੰਗੀ ਮਿਸਲ ਸ਼ਾਇਦ ਸੁਤੰਤਰ ਰਾਜ ਸਥਾਪਿਤ ਕਰਨ ਵਿਚ ਸਭ ਤੋਂ ਪਹਿਲੀ ਸੀ। ਇਸ ਮਿਸਲ ਦੇ ਇਤਿਹਾਸ ਦੇ ਮੁਢਲੇ ਸਾਲਾਂ ਵਿਚ ਹੀ ਇਨ੍ਹਾਂ ਪਾਸ ਲਗਭਗ 12 ਹਜ਼ਾਰ ਘੋੜ-ਸਵਾਰ ਸਨ।

ਇਸ ਮਿਸਲ ਦਾ ਮੋਢੀ ਛੱਜਾ ਸਿੰਘ ਸੀ ਜੋ ਅੰਮ੍ਰਿਤਸਰ ਤੋਂ ਅੱਠ ਕੋਹਾਂ ਦੇ ਫ਼ਾਸਲੇ ਤੇ ਪਿੰਡ ਪੰਜਵੜ ਦਾ ਵਸਨੀਕ ਸੀ। ਉਹ ਬਾਬਾ ਬੰਦਾ ਸਿੰਘ ਬਹਾਦਰ ਦੇ ਉਨ੍ਹਾਂ ਪਹਿਲੇ ਸਾਥੀਆਂ ਵਿਚੋਂ ਇਕ ਸੀ ਜਿਨ੍ਹਾਂ ਨੇ ਖੰਡੇ ਦਾ ਅੰਮ੍ਰਿਤ ਛਕਿਆ ਸੀ। ਬੰਦਾ ਸਿੰਘ ਦੀ ਮੌਤ ਤੋਂ ਬਾਅਦ ਛੱਜਾ ਸਿੰਘ ਨੇ ਆਪਣੇ ਕੁਝ ਨਵੇਂ ਸਾਥੀਆਂ ਵਿਚੋਂ ਭੀਮਾ (ਭੂਮਾ) ਸਿੰਘ, ਨੱਥਾ ਸਿੰਘ ਅਤੇ ਜਗਤ ਸਿੰਘ ਨੂੰ ਅੰਮ੍ਰਿਤ ਛਕਾਇਆ। ਛੱਜਾ ਸਿੰਘ ਦੇ ਸਾਥੀਆਂ ਨੇ ਤਨੋ-ਮਨੋ ਮੁਗ਼ਲ ਸਰਕਾਰ ਵਿਰੁੱਧ ਉਸ ਦੀਆਂ ਹਥਿਆਰਬੰਦ ਕਾਰਵਾਈਆਂ ਵਿਚ ਸਹਾਇਤਾ ਕੀਤੀ। ਹੌਲੀ ਹੌਲੀ ਛੱਜਾ ਸਿੰਘ ਦੇ ਸਾਥੀਆਂ ਦੀ ਗਿਣਤੀ ਵਧਦੀ ਗਈ। ਉਨ੍ਹਾਂ ਨੂੰ ਨਿਸ਼ਚਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬ ਦਾ ਰਾਜ ਉਨ੍ਹਾਂ ਲਈ ਸੁਨਿਸ਼ਚਿਤ ਕੀਤਾ ਹੋਇਆ ਸੀ ਜੋ ਹਰ ਹਾਲਤ ਵਿਚ ਉਨ੍ਹਾਂ ਨੂੰ ਮਿਲਣਾ ਹੀ ਮਿਲਣਾ ਸੀ।

ਛੱਜਾ ਸਿੰਘ ਦੀ ਮੌਤ ਪਿਛੋਂ ਭੀਮਾ ਸਿੰਘ ਢਿਲੋਂ ਜੱਟ, ਜੋ ਹੁੰਰਾ ਪਿੰਡ, ਪਰਗਣਾ ਵਧਨੀ (ਨੇੜੇ ਮੋਗਾ) ਦਾ ਵਸਨੀਕ ਸੀ, ਉਸ ਦਾ ਉਤਰਾਧਿਕਾਰੀ ਬਣਿਆ। ਭੀਮਾ ਸਿੰਘ ਦੀ ਇਕ ਜੱਥੇਦਾਰ ਵਜੋਂ ਸੁਯੋਗਤਾ ਸਦਕੇ ਇਸ ਮਿਸਲ ਨੇ ਬੜੀ ਉੱਨਤੀ ਕੀਤੀ। ਉਸਦੇ ਪੁਰਾਣੇ ਸਾਥੀ ਨੱਥਾ ਸਿੰਘ ਅਤੇ ਜਗਤ ਸਿੰਘ ਉਸ ਦੇ ਸਹਿਯੋਗੀ ਸਾਥੀ ਬਣ ਗਏ ਅਤੇ ਬਹੁਤ ਸਾਰੇ ਸਿੱਖ ਉਨ੍ਹਾਂ ਦੇ ਪਾਸ ਆ ਜਮ੍ਹਾਂ ਹੋਏ। ਸੰਨ 1739 ਵਿਚ ਨਾਦਰ ਸ਼ਾਹ ਦੇ ਹਮਲੇ ਸਮੇਂ ਦੇਸ਼ ਵਿਚ ਵਾਪਰੀ ਹਫੜਾ-ਦਫੜੀ ਤੋਂ ਭੀਮਾ ਸਿੰਘ ਨੇ ਪੂਰਾ ਲਾਭ ਉਠਾਇਆ ਅਤੇ ਆਪਣੀ ਸੈਨਿਕ ਸ਼ਕਤੀ ਨੂੰ ਚੋਖਾ ਵਧਾ ਲਿਆ। ਇਉਂ ਜਾਪਦਾ ਹੈ ਕਿ 1746 ਈ. ਦੇ ਛੋਟੇ ਘਲੂਘਾਰੇ ਸਮੇਂ ਉਸ ਦੀ ਮੌਤ ਹੋ ਗਈ ਸੀ।

ਕਿਹਾ ਜਾਂਦਾ ਹੈ ਕਿ ਭੀਮਾ ਸਿੰਘ ਸੁਭਾਅ ਵਲੋਂ ਬੜਾ ਆਕੜਬਾਜ਼ ਸੀ ਜਿਸ ਕਰ ਕੇ ਸਿੱਖਾਂ ਨੇ ਉਸ ਨੂੰ ਬਾਲਾ-ਬਾਸ਼ (ਸਿਰ ਫਿਰਿਆ) ਕਹਿਣਾ ਸ਼ੁਰੂ ਕਰ ਦਿੱਤਾ। ਭੀਮਾ ਸਿੰਘ ਇਸ ਗੱਲ ਤੋਂ ਬੜਾ ਦੁੱਖੀ ਹੋਇਆ ਤੇ ਉਸ ਨੇ ਆਪਣੇ ਸਾਥੀਆਂ ਨੂੰ ਬੇਨਤੀ ਕੀਤੀ ਕਿ ਉਸ ਨੂੰ ਇਸ ਨਾਂ ਨਾਲ ਨਾ ਪੁਕਾਰਿਆ ਜਾਏ ਅਤੇ ਉਸ ਦਾ ਹੋਰ ਜਿਹੜਾ ਮਰਜ਼ੀ ਨਾਂ ਰੱਖ ਲੈਣ। ਉਸ ਦੇ ਸਾਥੀਆਂ ਨੇ ਉਸ ਨੂੰ ਸਿੱਖਾਂ ਲਈ ਭੰਗ ਘੋਟਣ ਦੀ ਸੇਵਾ ਲਾ ਦਿੱਤੀ ਤੇ ਉਸ ਨੂੰ ਭੰਗੀ ਕਹਿਣ ਲਗ ਪਏ।

ਭੀਮਾ ਸਿੰਘ ਦੇ ਕੋਈ ਔਲਾਦ ਨਾ ਹੋਣ ਕਰਕੇ ਉਸ ਨੇ ਹਰੀ ਸਿੰਘ ਨੂੰ ਆਪਣਾ ਮੁਤਬੰਨਾ ਬਣਾ ਲਿਆ ਜਿਸਨੂੰ ਮਿਸਲ ਦਾ ਅਗਲਾ ਸਰਦਾਰ ਥਾਪਿਆ ਗਿਆ। ਹਰੀ ਸਿੰਘ ਨੇ ਭੀਮਾ ਸਿੰਘ ਤੋਂ ਹੀ ਅੰਮ੍ਰਿਤ ਛਕਿਆ ਸੀ ਤੇ ਸ਼ੁਰੂ ਤੋਂ ਹੀ ਭੀਮਾ ਸਿੰਘ ਦੇ ਨਾਲ ਰਹਿੰਦਾ ਰਿਹਾ ਸੀ। ਹਰੀ ਸਿੰਘ ਪੰਜਵੜ ਪਿੰਡ ਦਾ ਵਸਨੀਕ ਸੀ ਅਤੇ ਬੜਾ ਬਹਾਦਰ ਅਤੇ ਦਲੇਰ ਸੀ ਪਰ ਲੈਪਲ ਗ੍ਰਿਫ਼ਨ ਲਿਖਦਾ ਹੈ ਕਿ ਹਰੀ ਸਿੰਘ ਵਧਨੀ ਦੇ ਨੇੜੇ ਪਟੋਹ ਪਿੰਡ ਦੇ ਇਕ ਜ਼ਿਮੀਂਦਾਰ ਭੂਪ ਸਿੰਘ ਦਾ ਪੁਤੱਰ ਸੀ। ਉਸ ਨੇ ਆਪਣੇ ਸੈਨਿਕ ਸਾਥੀਆਂ ਦੀ ਗਿਣਤੀ ਵਿਚ ਵਾਧਾ ਕਰ ਕੇ ਜਿੱਤਾਂ ਜਿੱਤਣੀਆਂ ਆਰੰਭ ਦਿੱਤੀਆਂ। ਉਸ ਦੇ ਸਮੇਂ ਉਸ ਦੇ ਸੈਨਿਕ ਸਾਥੀਆਂ ਦੀ ਗਿਣਤੀ 20,000 ਹੋ ਗਈ ਸੀ ਜਿਨ੍ਹਾਂ ਨੂੰ ਆਪਣੇ ਅਧੀਨ ਕੀਤੇ ਹੋਏ ਵੱਖ ਵੱਖ ਇਲਾਕਿਆਂ ਵਿਚ ਰਖਿਆ ਹੋਇਆ ਸੀ। ਹਰੀ ਸਿੰਘ ਦੇ ਮਿਸਲ ਦੀ ਸਰਦਾਰੀ ਧਾਰਨ ਕਰਨ ਸਮੇਂ ਤਕ ਨੱਥਾ ਸਿੰਘ ਅਤੇ ਜਗਤ ਸਿੰਘ ਮਰ ਚੁੱਕੇ ਸਨ। ਉਸ ਨੇ ਨੱਥਾ ਸਿੰਘ ਦੀ ਥਾਂ ਝੰਡਾ ਸਿੰਘ ਅਤੇ ਜਗਤ ਸਿੰਘ ਦੀ ਥਾਂ ਗੰਡਾ ਸਿੰਘ ਨੂੰ ਨਿਯੁਕਤ ਕਰ ਦਿੱਤਾ ਜਿਨ੍ਹਾਂ ਨੇ ਮਿਸਲ ਦੀ ਤਰੱਕੀ ਵਿਚ ਬੜਾ ਤਕੜਾ ਯੋਗਦਾਨ ਪਾਇਆ। ਹਰੀ ਸਿੰਘ, ਅਹਿਮਦ ਸ਼ਾਹ ਦੁਰਾਨੀ ਦੇ ਖਿਲਾਫ਼ ਕਈ ਵਾਰ ਲੜਿਆ ਸੀ। ਉਸ ਨੂੰ ਚੰਗੇ ਘੋੜਿਆਂ ਦਾ ਬਹੁਤ ਸ਼ੌਕ ਸੀ।

ਹਰੀ ਸਿੰਘ ਨੇ ਗਿਲਵਾਲੀ ਪਿੰਡ ਵਿਚ ਆਪਣਾ ਹੈੱਡਕੁਆਰਟਰ ਸਥਾਪਿਤ ਕੀਤਾ। ਉਸ ਨੇ ਸਿਆਲਕੋਟ, ਕਿਰਿਆਲੂ ਅਤੇ ਮੀਰੋਵਾਲ ਨੂੰ ਆਪਣੇ ਅਧੀਨ ਕਰ ਲਿਆ। ਉਸ ਨੇ ਚਨਿਊਟ ਅਤੇ ਝੰਗ ਉੱਤੇ ਵੀ ਧਾਵਾ ਬੋਲਿਆ। ਸੰਨ 1762 ਵਿਚ ਉਸ ਨੇ ਕੋਟ ਖ਼ਵਾਜਾ ਸਈਦ ਉੱਤੇ ਹਮਲਾ ਕੀਤਾ ਜੋ ਲਾਹੌਰ ਤੋਂ ਦੋ ਮੀਲਾਂ ਦੀ ਵਿਥ ਤੇ ਸੀ। ਉੱਥੇ ਲਾਹੌਰ ਦੇ ਗਵਰਨਰ ਖ਼ਵਾਜਾ ਉਬੈਦ ਨੇ ਆਪਣਾ ਬਹੁਤ ਸਾਰਾ ਜੰਗੀ ਸਾਮਾਨ ਜਮ੍ਹਾਂ ਕੀਤਾ ਹੋਇਆ ਸੀ। ਉਥੋਂ ਹਰੀ ਸਿੰਘ ਇਕ ਬਹੁਤ ਵਡੀ ਤੋਪ ਆਪਣੇ ਨਾਲ ਲੈ ਗਿਆ ਜਿਸ ਨੂੰ ਪਿਛੋਂ ਤੋਪ ਭੰਗੀਆਂ ਕਹਿਣ ਲੱਗ ਪਏ ਸਨ ਅਤੇ ਜੋ ਸਰਦਾਰ ਜਹਾਨ ਖ਼ਾਂ

ਨੇ ਬਣਵਾਈ ਸੀ। ਸਾਂਦਲਬਾਰ ਦੇ ਇਲਾਕੇ ਵਿਚ ਸਥਿਤ ਕਹਿਲਵਾਲ ਦਾ ਕਿਲਾ ਸੀ ਜੋ ਉਸ ਨੇ ਜਿੱਤ ਲਿਆ ਸੀ ਤੇ ਇਕ ਭਾਰੀ ਸਾਲਾਨਾ ਕਰ ਦੇ ਬਦਲੇ ਉਸ ਦੇ ਪਹਿਲੇ ਮਾਲਕਾਂ ਨੂੰ ਮੋੜ ਦਿੱਤਾ ਗਿਆ ਸੀ। ਹਰੀ ਸਿੰਘ ਨੇ ਬਹਾਵਲਪੁਰ ਦੇ ਇਰਦ ਗਿਰਦ ਦੇ ਇਲਾਕੇ ਉੱਤੇ ਵੀ ਕਬਜ਼ਾ ਕਰ ਲਿਆ ਸੀ। ਬਾਅਦ ਵਿਚ ਉਸ ਨੇ ਸਿੰਧ ਅਤੇ ਡੇਰਾਜਾਤ ਉੱਤੇ ਵੀ ਹਮਲਾ ਕੀਤਾ। ਉਸ ਦੇ ਕਮਾਂਡਰਾਂ ਨੇ ਰਾਵਲਪਿੰਡੀ ਉਤੇ ਵੀ ਕਬਜ਼ਾ ਕਰ ਲਿਆ ਅਤੇ ਮਾਝਾ ਅਤੇ ਮਾਲਵਾ ਦੇ ਇਲਾਕੇ ਵੀ ਆਪਣੇ ਅਧੀਨ ਕਰ ਲਏ। ਜੰਮੂ ਦੇ ਰਾਜਾ ਰਣਜੀਤ ਦਿਓ ਨੂੰ ਆਪਣਾ ਬਾਜਗੁਜ਼ਾਰ ਬਣਾ ਲਿਆ।

ਸੰਨ 1763 ਵਿਚ ਹਰੀ ਸਿੰਘ ਨੇ ਕਨ੍ਹਈਆਂ ਅਤੇ ਰਾਮਗੜ੍ਹੀਆਂ ਨਾਲ ਮਿਲ ਕੇ ਕਸੂਰ ਉੱਤੇ ਹਮਲਾ ਕੀਤਾ। ਅਗਲੇ ਸਾਲ ਹਰੀ ਸਿੰਘ ਨੇ ਪਟਿਆਲੇ ਦੇ ਰਾਜਾ ਅਮਰ ਸਿੰਘ ਵਿਰੁੱਧ ਲੜਾਈ ਲੜੀ ਪਰ ਇਸ ਲੜਾਈ ਵਿਚ ਹਰੀ ਸਿੰਘ ਆਪ ਮਾਰਿਆ ਗਿਆ । ਇਸ ਦੀ ਮੌਤ ਪਟਿਆਲਾ ਰਾਜ ਵਿਚ ਲੰਗ-ਚਲੈਲਾ ਦੇ ਸਥਾਨ ਤੇ ਹੋਈ ਸੀ। ਹਰੀ ਸਿੰਘ ਨੇ ਅੱਠ ਸਾਲਾਂ ਲਈ ਮਿਸਲ ਦੀ ਸਰਦਾਰੀ ਕੀਤੀ। ਹਰੀ ਸਿੰਘ ਦੀ ਪਹਿਲੀ ਪਤਨੀ ਵਲੋਂ ਉਸ ਦੇ ਦੋ ਪੁੱਤਰ ਝੰਡਾ ਸਿੰਘ ਅਤੇ ਗੰਡਾ ਸਿੰਘ ਸਨ ਅਤੇ ਦੂਜੀ ਵਲੋਂ ਚੜ੍ਹਤ ਸਿੰਘ, ਦੀਵਾਨ ਸਿੰਘ ਅਤੇ ਦੇਸੂ ਸਿੰਘ ਸਨ।

ਹਰੀ ਸਿੰਘ ਦੀ ਮੌਤ ਪਿਛੋਂ ਉਸ ਦਾ ਵੱਡਾ ਪੁੱਤਰ ਝੰਡਾ ਸਿੰਘ ਉਸ ਦਾ ਉਤਰਾਧਿਕਾਰੀ ਬਣਿਆ ਅਤੇ ਉਸ ਦੇ ਛੋਟੇ ਭਰਾ ਗੰਡਾ ਸਿੰਘ ਨੂੰ ਭੰਗੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਨਿਯੁਕਤ ਕਰ ਦਿੱਤਾ ਗਿਆ। ਝੰਡਾ ਸਿੰਘ ਦੇ ਸਮੇਂ ਮਿਸਲ ਨੇ ਬੜੀ ਤਰੱਕੀ ਕੀਤੀ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਸਰਦਾਰ ਝੰਡਾ ਸਿੰਘ ਦੇ ਗੂੜ੍ਹੇ ਮਿੱਤਰਾਂ ਵਿਚੋਂ ਇਕ ਸੀ।

ਸੰਨ 1766 ਵਿਚ ਇਕ ਸੰਧੀ ਰਾਹੀਂ ਬਹਾਵਲਪੁਰ ਦੇ ਦਾਊਦ ਪੁੱਤਰਾਂ ਮੁਬਾਰਕ ਖਾਂ ਅਤੇ ਮੁਲਤਾਨ ਦੇ ਗਵਰਨਰ ਨੇ ਪਾਕਪਟਨ ਦੇ ਇਲਾਕੇ ਤਕ ਭੰਗੀ ਸਰਦਾਰਾਂ ਨੂੰ ਆਪਣਾ ਮੁਖੀ ਸਰਦਾਰ ਮੰਨ ਲਿਆ। ਸੰਨ 1767 ਵਿਚ ਝੰਡਾ ਸਿੰਘ ਨੇ ਅੰਮ੍ਰਿਤਸਰ ਵਿਚ ਕਿਲਾ-ਏ-ਭੰਗੀਆਂ ਦੇ ਨਾਂ ਦਾ ਕਿਲਾ ਬਣਵਾਇਆ। ਝੰਡਾ ਸਿੰਘ ਨੇ ਕਸੂਰ ਨੂੰ ਵੀ ਆਪਣੇ ਅਧੀਨ ਕਰ ਲਿਆ। ਸੰਨ 1771 ਵਿਚ ਉਸ ਨੇ ਮੁੜ ਮੁਲਤਾਨ ਤੇ ਧਾਵਾ ਕੀਤਾ ਪਰ ਇਸ ਵਿਚ ਉਸ ਨੂੰ ਸਫ਼ਲਤਾ ਨਹੀਂ ਮਿਲੀ। ਗੰਡਾ ਸਿੰਘ ਨੇ 1772 ਈ. ਦੇ ਆਖੀਰ ਵਿਚ ਮੁਲਤਾਨ ਉੱਤੇ ਫਿਰ ਧਾਵਾ ਬੋਲਿਆ। ਇਸ ਵਾਰ ਉਸ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਈ। ਝੰਡਾ ਸਿੰਘ ਅਤੇ ਲਹਿਣਾ ਸਿੰਘ ਨੇ ਮੁਲਤਾਨ ਨੂੰ ਆਪਣੇ ਵਿਚਕਾਰ ਵੰਡ ਲਿਆ। ਮੁਲਤਾਨ ਦੇ ਕਿਲੇ ਵਿਚ ਸਿੱਖ ਫ਼ੌਜਾਂ ਰੱਖੀਆਂ ਗਈਆਂ। ਮੁਲਤਾਨ ਤੋਂ ਮੁੜਨ ਉਪਰੰਤ ਝੰਡਾ ਸਿੰਘ ਨੇ ਝੰਗ, ਮੰਨਕੇਰਾ ਅਤੇ ਕਾਲਾ ਬਾਗ਼ ਉੱਤੇ ਵੀ ਕਬਜ਼ਾ ਕਰ ਲਿਆ। ਝੰਡਾ ਸਿੰਘ ਨੇ ਰਾਮਨਗਰ ਦੇ ਚੱਠਿਆਂ ਤੋਂ ਜ਼ਮਜ਼ਮਾਂ ਨਾਂ ਦੀ ਤੋਪ ਵੀ ਲੈ ਆਂਦੀ।

ਸੰਨ 1770 ਵਿਚ ਜੰਮੂ ਦੇ ਰਾਜਾ ਰਣਜੀਤ ਦਿਓ ਅਤੇ ਉਸ ਦੇ ਵੱਡੇ ਪੁੱਤਰ ਰਾਜਾ ਬ੍ਰਿਜ ਰਾਜ ਦਿਓ ਵਿਚਕਾਰ ਝਗੜਾ ਹੋ ਗਿਆ। ਰਣਜੀਤ ਦਿਓ ਆਪਣੇ ਛੋਟੇ ਪੁੱਤਰ ਦਲੇਰ (ਦਲੇਲ) ਸਿੰਘ ਨੂੰ ਆਪਣਾ ਉਤਰਾਧਿਕਾਰੀ ਬਣਾਉਣਾ ਚਾਹੁੰਦਾ ਸੀ। ਬ੍ਰਿਜ ਰਾਜ ਦਿਓ ਨੇ ਚੜ੍ਹਤ ਸਿੰਘ ਸ਼ੁਕਰਚਕੀਆ ਅਤੇ ਜੈ ਸਿੰਘ ਕਨ੍ਹਈਆ ਦੀ ਸਹਾਇਤਾ ਮੰਗੀ ਅਤੇ ਰਣਜੀਤ ਦਿਓ ਨੇ ਝੰਡਾ ਸਿੰਘ ਨੂੰ ਮਦਦ ਲਈ ਬੇਨਤੀ ਕੀਤੀ। ਰਣਜੀਤ ਦਿਓ ਨੇ ਨੂਰਪੁਰ ਅਤੇ ਬਗੋਲੀ ਦੀਆਂ ਫ਼ੌਜਾਂ ਵੀ ਬੁਲਾਈਆਂ। ਦਸੂਹੇ ਦੇ ਸਥਾਨ ਤੇ ਲੜਾਈ ਹੋਈ। ਉਥੇ ਇਕ ਦਿਨ ਆਪਣੀ ਹੀ ਬੰਦੂਕ ਦੇ ਚਲ ਜਾਣ ਨਾਲ ਚੜ੍ਹਤ ਸਿੰਘ ਦੀ ਮੌਤ ਹੋ ਗਈ।

ਚੜ੍ਹਤ ਸਿੰਘ ਦਾ ਪੁੱਤਰ ਮਹਾਂ ਸਿੰਘ ਹਾਲੇ ਤਕ ਸ਼ਕਤੀਸ਼ਾਲੀ ਝੰਡਾ ਸਿੰਘ ਦੇ ਵਿਰੁੱਧ ਲੜਨ ਦੇ ਯੋਗ ਨਹੀਂ ਸੀ। ਸੋ ਝੰਡਾ ਸਿੰਘ ਨੂੰ ਕਤਲ ਕਰਾ ਦੇਣ ਦੀ ਸਾਜ਼ਿਸ਼ ਬਣਾਈ ਗਈ ਜਿਸ ਦੇ ਫਲਸਰੂਪ ਇਕ ਮਜ਼ਬੀ ਸਿੱਖ ਨੇ ਝੰਡਾ ਸਿੰਘ ਨੂੰ ਉਸ ਵੇਲੇ ਕਤਲ ਕਰ ਦਿੱਤਾ ਜਿਸ ਵੇਲੇ ਉਹ ਆਪਣੇ ਡੇਰੇ ਵਿਚ ਇਕੱਲਾ ਹੀ ਫਿਰ ਰਿਹਾ ਸੀ। ਝੰਡਾ ਸਿੰਘ ਇਕ ਤਕੜਾ ਪ੍ਰਬੰਧਕ ਸੀ। ਉਸ ਨੇ ਛੇ ਸਾਲਾਂ ਤਕ ਆਪਣੀ ਮਿਸਲ ਦੀ ਸਰਦਾਰੀ ਕੀਤੀ ਸੀ।

ਝੰਡਾ ਸਿੰਘ ਦੀ ਮੌਤ ਉਪਰੰਤ ਉਸ ਦਾ ਭਰਾ ਗੰਡਾ ਸਿੰਘ ਮਿਸਲ ਦਾ ਸਰਦਾਰ ਬਣਿਆ। ਝੰਡਾ ਸਿੰਘ ਨੇ ਅੰਮ੍ਰਿਤਸਰ ਸ਼ਹਿਰ ਦੀ ਉੱਨਤੀ ਦੇ ਜੋ ਕੰਮ ਆਰੰਭ ਕੀਤੇ ਹੋਏ ਸਨ ਉਹ ਗੰਡਾ ਸਿੰਘ ਨੇ ਪੂਰੇ ਕੀਤੇ। ਕਨ੍ਹਈਆਂ ਅਤੇ ਸ਼ੁਕਰਚਕੀਆਂ ਦੀ ਸਾਜ਼ਿਸ਼ ਕਾਰਨ ਝੰਡਾ ਸਿੰਘ ਦੀ ਮੌਤ ਤੇ ਗੰਡਾ ਸਿੰਘ ਬਹੁਤ ਦੁਖੀ ਸੀ। ਝੰਡਾ ਸਿੰਘ ਦੇ ਇਕ ਸਾਥੀ ਨੰਦ ਸਿੰਘ ਜੋ ਪਠਾਨਕੋਟ ਦਾ ਉਪ-ਸਰਦਾਰ (ਮਿਸਲਦਾਰ) ਸੀ, ਦੀ ਮੌਤ ਪਿਛੋਂ ਉਸ ਦੀ ਵਿਧਵਾ ਨੇ ਆਪਣੀ ਲੜਕੀ ਤਾਰਾ ਸਿੰਘ ਕਨ੍ਹਈਆ ਨਾਲ ਵਿਆਹ ਦਿੱਤੀ ਅਤੇ ਉਸ ਨੇ ਪਠਾਨਕੋਟ ਦੀ ਜਾਗੀਰ ਵੀ ਆਪਣੇ ਜੁਆਈ ਨੂੰ ਦੇ ਦਿੱਤੀ। ਗੰਡਾ ਸਿੰਘ ਆਪਣੇ ਭਰਾ ਦੇ ਕਾਤਲਾਂ ਨਾਲ ਆਪਣੇ ਉਪ-ਸਰਦਾਰ ਦੇ ਇਸ ਨਾਤੇ ਤੋਂ ਸਖਤ ਨਾਰਾਜ਼ ਹੋਇਆ। ਗੰਡਾ ਸਿੰਘ ਨੇ ਪਠਾਨਕੋਟ ਉੱਤੇ ਆਪਣਾ ਹੱਕ ਜਤਲਾਇਆ ਤੇ ਇਸ ਦਾ ਕਬਜ਼ਾ ਮੰਗਿਆ। ਗੰਡਾ ਸਿੰਘ ਨੇ ਰਾਮਗੜ੍ਹੀਆਂ ਦੀ ਸਹਾਇਤਾ ਨਾਲ ਕਨ੍ਹਈਆਂ ਉੱਤੇ ਹਮਲਾ ਕਰ ਦਿੱਤਾ ਪਰ ਇਸ ਦਾ ਕੋਈ ਫ਼ੌਜੀ ਸਿੱਟਾ ਨਾ ਨਿਕਲਿਆ। ਗੰਡਾ ਸਿੰਘ ਜੋ ਪਹਿਲਾਂ ਹੀ ਆਪਣੀਆਂ ਸੈਨਿਕ ਕਾਰਵਾਈਆਂ ਕਰਕੇ ਕਮਜ਼ੋਰ ਹੋ ਰਿਹਾ ਸੀ। ਇਸ ਕਾਰਵਾਈ ਸਮੇਂ ਬਿਮਾਰ ਹੋ ਗਿਆ ਅਤੇ 1774 ਈ. ਵਿਚ ਗੁਜ਼ਰ ਗਿਆ। ਗੰਡਾ ਸਿੰਘ ਨੇ ਕੇਵਲ ਤਿੰਨ ਚਾਰ ਸਾਲਾਂ ਲਈ ਹੀ ਭੰਗੀ ਮਿਸਲ ਦੀ ਅਗਵਾਈ ਕੀਤੀ। ਇਸ ਦਾ ਉਤਰਾਧਿਕਾਰੀ ਚੜ੍ਹਤ ਸਿੰਘ ਜੋ ਉਸ ਦਾ ਛੋਟਾ ਭਰਾ ਸੀ ਮਿਸਲ ਦੀ ਸਰਦਾਰੀ ਧਾਰਣ ਕਰਨ ਦੇ ਛੇਤੀ ਹੀ ਬਾਅਦ ਸਵਰਗਵਾਸ ਹੋ ਗਿਆ।

ਚੜ੍ਹਤ ਸਿੰਘ ਤੋਂ ਬਾਅਦ ਉਸ ਦਾ ਭਰਾ ਦੇਸੂ ਸਿੰਘ ਭੰਗੀ ਮਿਸਲ ਦਾ ਅਗਲਾ ਸਰਦਾਰ ਬਣਿਆ। ਦੇਸੂ ਸਿੰਘ ਦੀ ਸਰਦਾਰੀ ਸਮੇਂ ਉਸ ਦੇ ਕਈ ਉਪ-ਸਰਦਾਰ (ਮਿਸਲਦਾਰ) ਖ਼ੁਦ ਮੁਖ਼ਤਾਰ ਹੋ ਗਏ। ਝੰਗ ਨੇ ਕਰ ਭਰਨਾ ਬੰਦ ਕਰ ਦਿੱਤਾ। ਮਿਸਲ ਦਾ ਪਤਨ ਜੋ ਪਹਿਲਾਂ ਹੀ ਸ਼ੁਰੂ ਹੋ ਚੁੱਕਾ ਸੀ। ਦੇਸੂ ਸਿੰਘ ਦੇ ਸਮੇਂ ਜਾਰੀ ਰਿਹਾ। ਮਿਸਲ ਦੇ ਕਈ ਇਲਾਕੇ ਉਸ ਦੇ ਹੱਥੋਂ ਨਿਕਲ ਗਏ।

ਮਹਾਂ ਸਿੰਘ ਸ਼ੁਕਰਚਕੀਆ ਨਾਲ ਜੋ ਹੁਣ ਬਹੁਤ ਸ਼ਕਤੀਸ਼ਾਲੀ ਹੋ ਰਿਹਾ ਸੀ, ਨਾਲ ਦੇਸੂ ਸਿੰਘ ਦੇ ਸਬੰਧ ਚੰਗੇ ਨਹੀਂ ਸਨ। ਮਹਾਂ ਸਿੰਘ ਅਤੇ ਦੇਸੂ ਸਿੰਘ ਦੀਆਂ ਫ਼ੌਜਾਂ ਵਿਚਕਾਰ ਅਕਸਰ ਲੜਾਈਆਂ ਹੁੰਦੀਆਂ ਰਹਿੰਦੀਆਂ ਸਨ। ਦੇਸੂ ਸਿੰਘ ਕੋਈ ਨਵੇਂ ਇਲਾਕੇ ਆਪਣੇ ਅਧੀਨ ਨਹੀਂ ਸੀ ਕਰ ਸਕਿਆ ਸਗੋਂ ਸਾਹੀਵਾਲ, ਪਿੰਡ ਭਟੀਆਂ, ਭੇਰਾ, ਈਸਾ ਖੇਲ, ਝੰਗ ਅਤੇ ਤਖਤ ਹਜ਼ਾਰਾ ਮਹਾਂ ਸਿੰਘ ਦੇ

ਹੱਥਾਂ ਵਿਚ ਚਲੇ ਗਏ ਸਨ। ਸੰਨ 1782 ਵਿਚ ਦੇਸੂ ਸਿੰਘ ਦੀ ਮੌਤ ਹੋ ਗਈ। ਇਸ ਨੇ ਅੱਠ ਸਾਲਾਂ ਤਕ ਮਿਸਲ ਦੀ ਸਰਦਾਰੀ ਕੀਤੀ।

ਦੇਸੂ ਸਿੰਘ ਤੋਂ ਬਾਅਦ ਉਸ ਦਾ ਨਾਬਾਲਿਗ ਪੁੱਤਰ ਗੁਲਾਬ ਸਿੰਘ ਮਿਸਲ ਦੀ ਗੱਦੀ ਤੇ ਬੈਠਾ ਜਿਸ ਨੇ ਆਪਣੇ ਚਾਚੇ ਦੇ ਪੁੱਤਰ ਕਰਮ ਸਿੰਘ ਦੂਲੂ ਦੀ ਸਹਾਇਤਾ ਨਾਲ ਮਿਸਲ ਦਾ ਪ੍ਰਬੰਧ ਚਲਾਇਆ। ਕੁਝ ਦੇਰ ਬਾਅਦ ਉਸ ਨੇ ਕਸੂਰ ਦੇ ਪਠਾਣ ਰਾਜ ਨੂੰ ਆਪਣੇ ਅਧੀਨ ਕਰ ਲਿਆ ਪਰ 1794 ਈ. ਵਿਚ ਅਫ਼ਗਾਨਾਂ ਨੇ ਮੁੜ ਕਸੂਰ ਉੱਤੇ ਕਬਜ਼ਾ ਕਰ ਲਿਆ। ਗੁਲਾਬ ਸਿੰਘ ਇਕ ਕਮਜ਼ੋਰ ਸ਼ਾਸਕ ਸੀ ਜੋ ਮਿਸਲ ਦੇ ਸਾਰੇ ਇਲਾਕਿਆਂ ਨੂੰ ਆਪਣੇ ਕਬਜ਼ੇ ਵਿਚ ਨਹੀਂ ਰੱਖ ਸਕਿਆ। ਹੌਲੀ ਹੌਲੀ ਉਸ ਦੇ ਇਲਾਕੇ ਉਸ ਦੇ ਹੱਥਾਂ ਵਿਚੋਂ ਖਿਸਕਦੇ ਗਏ ਤੇ ਅੰਤ ਨੂੰ ਅੰਮ੍ਰਿਤਸਰ ਸ਼ਹਿਰ ਅਤੇ ਕੁਝ ਪਿੰਡ ਜਿਨ੍ਹਾਂ ਵਿਚ ਕੁਹਾਲੀ, ਮਜੀਠਾ, ਨੌਸ਼ਹਿਰਾ ਅਤੇ ਸਰਹਾਲੀ ਸ਼ਾਮਿਲ ਸਨ ਉਸ ਕੋਲ ਬਾਕੀ ਰਹਿ ਗਏ।

ਗੁਲਾਬ ਸਿੰਘ ਪਿਛੋਂ ਉਸ ਦਾ ਦਸ ਸਾਲਾਂ ਦਾ ਪੁੱਤਰ ਗੁਰਦਿੱਤ ਸਿੰਘ ਮਿਸਲ ਦਾ ਸਰਦਾਰ ਬਣਿਆ ਪਰ ਮਿਸਲ ਢਹਿੰਦੀਆਂ ਕਲਾਂ ਵੱਲ ਹੀ ਜਾਂਦੀ ਰਹੀ ਅਤੇ ਨਵੇਂ ਹਾਕਮ ਦੀ ਹਾਲਤ ਵੀ ਤਰਸ ਯੋਗ ਹੁੰਦੀ ਗਈ। ਰਣਜੀਤ ਸਿੰਘ ਨੇ ਗੁਰਦਿੱਤ ਸਿੰਘ ਤੋਂ ਜ਼ਮਜ਼ਮਾ ਤੋਪ ਮੰਗੀ ਜੋ ਉਸ ਦੀ ਮਾਂ ਸੁਖਾਂ ਨੇ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ। ਰਣਜੀਤ ਸਿੰਘ ਨੇ ਆਪਣੀ ਸੱਸ ਸਦਾ ਕੌਰ ਅਤੇ ਫਤਹਿ ਸਿੰਘ ਆਹਲੂਵਾਲੀਆ ਨੂੰ ਨਾਲ ਲੈ ਕੇ ਅੰਮ੍ਰਿਤਸਰ ਉੱਤੇ ਹਮਲਾ ਕਰ ਦਿੱਤਾ ਤੇ 24 ਫ਼ਰਵਰੀ, 1805 ਨੂੰ ਮਾਈ ਸੁਖਾਂ ਨੇ ਅੰਮ੍ਰਿਤਸਰ ਖਾਲੀ ਕਰ ਦਿੱਤਾ। ਗੁਰਦਿੱਤ ਸਿੰਘ ਨੂੰ ਪੰਜੌਰ ਅਤੇ ਪੰਜ ਛੇ ਪਿੰਡ ਗੁਜ਼ਾਰੇ ਲਈ ਜਗੀਰ ਵਜੋਂ ਦੇ ਦਿੱਤੇ । ਤੋਪ-ਏ-ਭੰਗੀਆਂ ਵੀ ਲਾਹੌਰ ਪਹੁੰਚਾ ਦਿੱਤੀ ਗਈ। ਪਿਛੋਂ ਗੁਰਦਿੱਤ ਸਿੰਘ ਦੀ ਮੌਤ ਉਸ ਦੇ ਜੱਦੀ ਪਿੰਡ ਪੰਜਵੜ ਵਿਚ ਹੋ ਗਈ। ਇਹ ਪਿੰਡ ਜ਼ਿਲਾ ਅੰਮ੍ਰਿਤਸਰ ਦੇ ਪਰਗਣਾ ਤਰਨਤਾਰਨ ਵਿਚ ਸੀ ਜਿਥੇ ਪਿਛੋਂ ਉਸ ਦੇ ਖਾਨਦਾਨ ਦੇ ਲੋਕ ਸਾਧਾਰਣ ਕਿਸਾਨਾਂ ਦੀ ਤਰ੍ਹਾਂ ਰਹਿੰਦੇ ਰਹੇ।

ਭੰਗੀ ਮਿਸਲ ਦੀ ਸਹਾਇਤਾ ਕਰਨ ਵਾਲੇ ਉਨ੍ਹਾਂ ਦੇ ਸਾਥੀ ਲਹਿਣਾ ਸਿੰਘ ਅਤੇ ਗੁੱਜਰ ਸਿੰਘ ਜਿਨ੍ਹਾਂ ਨੂੰ ਕੁਝ ਪਿੰਡ ਸਹਾਇਤਾ ਕਰਨ ਬਦਲੇ ਮਿਲੇ ਹੋਏ ਸਨ ਇਤਿਹਾਸ ਵਿਚ ਭੰਗੀ ਕਰ ਕੇ ਹੀ ਪ੍ਰਸਿੱਧ ਹਨ। ਲਹਿਣਾ ਸਿੰਘ ਕਾਹਲੋਂ ਦਾ ਬਾਬਾ ਇਕ ਮਾਮੂਲੀ ਜੱਟ ਜ਼ਿਮੀਂਦਾਰ ਸੀ ਜੋ ਦਰਗਾਹਾ ਸਿੰਘ ਦਾ ਪੁੱਤਰ ਸੀ। ਇਹ ਦਲੇਰ ਅਤੇ ਬਹਾਦਰ ਆਦਮੀ ਸੀ। ਉਹ ਘਰੋਂ ਭੱਜ ਕੇ ਭੰਗੀਆਂ ਦੇ ਇਕ ਮਿਸਲਦਾਰ ਗੁਰਬਖਸ਼ ਸਿੰਘ ਪਾਸ ਰੋੜਾਂਵਾਲੇ ਪਿੰਡ ਪੁੱਜ ਗਿਆ। ਗੁਰਬਖਸ਼ ਸਿੰਘ ਹਰੀ ਸਿੰਘ ਦੇ ਬਹੁਤ ਦਲੇਰ ਉਪ-ਸਰਦਾਰਾਂ ਵਿਚੋਂ ਇਕ ਸੀ। ਗੁਰਬਖਸ਼ ਸਿੰਘ ਨੂੰ ਲਹਿਣਾ ਸਿੰਘ ਬਹੁਤ ਪਸੰਦ ਆਇਆ ਤੇ ਉਸ ਨੇ ਇਸ ਨੂੰ ਆਪਣੇ ਘੋੜ ਸਵਾਰਾਂ ਵਿਚ ਸ਼ਾਮਿਲ ਕਰ ਲਿਆ। ਗੁਰਬਖਸ਼ ਸਿੰਘ ਚਾਲ੍ਹੀ ਪਿੰਡਾਂ ਦਾ ਮਾਲਿਕ ਸੀ। ਗੁਰਬਖਸ਼ ਸਿੰਘ ਨੇ ਲਹਿਣਾ ਸਿੰਘ ਨੂੰ ਆਪਣਾ ਮੁਤਬੰਨਾ ਬਣਾ ਲਿਆ।

ਸੰਨ 1763 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਭਾਰਤ ਤੋਂ ਵਾਪਿਸ ਮੁੜਦਿਆਂ ਕਾਬਲੀ ਮੱਲ ਨੂੰ ਲਾਹੌਰ ਦਾ ਗਵਰਨਰ ਨਿਯੁਕਤ ਕਰ ਦਿੱਤਾ ਪਰ ਤੁਰੰਤ ਹੀ ਗੁੱਜਰ ਸਿੰਘ ਅਤੇ ਲਹਿਣਾ ਸਿੰਘ ਨੇ ਕਾਬਲੀ ਮੱਲ ਨੂੰ ਲਾਹੌਰੋਂ ਕੱਢ ਦਿੱਤਾ ਅਤੇ 16 ਅਪ੍ਰੈਲ, 1765 ਨੂੰ ਲਾਹੌਰ ਤੇ ਕਬਜ਼ਾ ਕਰ ਲਿਆ। ਅਗਲੀ ਸਵੇਰ ਨੂੰ ਜੈ ਸਿੰਘ ਕਨ੍ਹਈਆ ਦਾ ਭਤੀਜਾ ਸੋਭਾ ਸਿੰਘ ਵੀ ਪੁੱਜ ਗਿਆ। ਤਿੰਨਾਂ ਨੇ ਲਾਹੌਰ ਦੀ ਵੰਡ ਪਾ ਲਈ। ਇਸ ਤਰ੍ਹਾਂ ਲਾਹੌਰ ਭੰਗੀਆਂ ਅਤੇ ਕਨ੍ਹਈਆਂ ਵਿਚ ਵੰਡਿਆ ਗਿਆ। ਲਹਿਣਾ ਸਿੰਘ ਅਤੇ ਸੋਭਾ ਸਿੰਘ ਦਸੰਬਰ, 1766 ਤਕ ਲਾਹੌਰ ਵਿਚ ਹੀ ਰਹੇ। ਜਦੋਂ ਅਹਿਮਦ ਸ਼ਾਹ ਅਬਦਾਲੀ ਫਿਰ ਲਾਹੌਰ ਪੁੱਜਾ ਤਾਂ ਲਾਹੌਰ ਦੇ ਵਸਨੀਕਾਂ ਨੇ ਅਹਿਮਦ ਸ਼ਾਹ ਨੂੰ ਦੱਸਿਆ ਕਿ ਲਹਿਣਾ ਸਿੰਘ ਭੰਗੀ ਈਦ ਦੇ ਮੌਕੇ ਕਾਜ਼ੀਆਂ, ਮੁਫਤੀਆਂ ਅਤੇ ਮਸਜਿਦਾਂ ਦੇ ਇਮਾਮਾਂ ਨੂੰ ਦਸਤਾਰਾਂ ਨਾਲ ਨਿਵਾਜਦਾ ਸੀ। ਉਹ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਕੋਈ ਵਿਤਕਰਾ ਨਹੀਂ ਸੀ ਕਰਦਾ। ਅਹਿਮਦ ਸ਼ਾਹ ਨੇ ਲਹਿਣਾ ਸਿੰਘ ਨੂੰ ਲਾਹੌਰ ਦੀ ਗਵਰਨਰੀ ਦੀ ਪੇਸ਼ਕਸ਼ ਕੀਤੀ ਤੇ ਕਾਬਲ ਦੇ ਕੁਝ ਖੁਸ਼ਕ ਮੇਵੇ ਵੀ ਭੇਜੇ। ਉਸ ਨੇ ਇਹ ਦੋਨੋਂ ਗੱਲਾਂ ਠੁਕਰਾ ਦਿੱਤੀਆਂ। ਉਸ ਕਿਹਾ ਕਿ ਕਿਸੇ ਹਮਲਾਵਰ ਪਾਸੋਂ ਆਪਣੇ ਹੀ ਦੇਸ਼ ਵਿਚ ਅਹੁਦਾ ਲੈਣਾ ਮੇਰੀ ਕੌਮੀ ਅਣਖ ਦੇ ਵਿਰੁੱਧ ਹੈ ਤੇ ਕਾਬਲ ਦੇ ਖੁਸ਼ਕ ਮੇਵੇ ਮੇਰੀ ਖੁਰਾਕ ਨਹੀਂ ਹਨ। ਮੈਂ ਤਾਂ ਭੁੱਜੇ ਹੋਏ ਛੋਲੇ ਖਾਣ ਵਾਲਾ ਆਦਮੀ ਹਾਂ।

ਅਹਿਮਦ ਸ਼ਾਹ ਨੇ ਦਾਦਨ ਖਾਂ ਨੂੰ ਲਾਹੌਰ ਦਾ ਗਵਰਨਰ ਬਣਾਇਆ ਤੇ ਕਾਬਲ ਨੂੰ ਮੁੜ ਗਿਆ ਪਰ ਛੇਤੀ ਬਾਅਦ ਉਹ ਤਿੰਨੇ ਸਰਦਾਰ ਲਾਹੌਰ ਨੂੰ ਪਰਤ ਆਏ ਤੇ 1797 ਈ. ਵਿਚ ਸਾਹ ਜ਼ਮਾਨ ਦੇ ਕਾਬਲ ਤੋਂ ਆਉਣ ਤਕ ਲਾਹੌਰ ਵਿਚ ਭੰਗੀ ਅਤੇ ਕਨ੍ਹਈਆ ਸਰਦਾਰ ਰਾਜ ਕਰਦੇ ਰਹੇ। ਸ਼ਾਹ ਜ਼ਮਾਨ ਛੇਤੀ ਹੀ ਵਾਪਿਸ ਮੁੜ ਗਿਆ।

ਗੁਜਰ ਸਿੰਘ ਭੰਗੀ ਨੇ ਆਪਣੇ ਇਲਾਕੇ ਆਪਣੇ ਦੋ ਵੱਡੇ ਪੁੱਤਰਾਂ ਸੁੱਖਾ ਸਿੰਘ ਅਤੇ ਸਾਹਿਬ ਸਿੰਘ ਵਿਚਕਾਰ ਵੰਡ ਦਿੱਤੇ ਅਤੇ ਆਪਣੇ ਸਭ ਤੋਂ ਛੋਟੇ ਪੁੱਤਰ ਫ਼ਤਹਿ ਸਿੰਘ ਨੂੰ ਜਾਇਦਾਦ ਤੋਂ ਖਾਲੀ ਰਹਿਣ ਦਿੱਤਾ। ਸਾਹਿਬ ਸਿੰਘ ਅਤੇ ਸੁੱਖਾ ਸਿੰਘ ਵਿਚਕਾਰ ਝਗੜਾ ਹੋ ਗਿਆ। ਉਸ ਝਗੜੇ ਵਿਚ ਸੁੱਖਾ ਸਿੰਘ ਮਾਰਿਆ ਗਿਆ। ਸਾਹਿਬ ਸਿੰਘ ਦੀ ਇਸ ਹਰਕਤ ਤੇ ਗੁੱਜਰ ਸਿੰਘ ਬਹੁਤ ਦੁਖੀ ਹੋਇਆ ਅਤੇ ਸਾਹਿਬ ਸਿੰਘ ਨਾਲ ਸਖ਼ਤ ਨਾਰਾਜ਼ ਹੋ ਗਿਆ ਤੇ ਗੁਜਰਾਤ ਤੋਂ ਲਾਹੌਰ ਨੂੰ ਚਲਾ ਗਿਆ ਜਿਥੇ 1788 ਈ. ਵਿਚ ਉਸ ਦੀ ਮੌਤ ਹੋ ਗਈ।

ਸਾਹਿਬ ਸਿੰਘ ਭੰਗੀ ਚੜ੍ਹਤ ਸਿੰਘ ਸ਼ੁਕਰਚਕੀਆ ਦੀ ਧੀ ਅਤੇ ਮਹਾਂ ਸਿੰਘ ਦੀ ਭੈਣ ਨਾਲ ਵਿਆਹਿਆ ਹੋਇਆ ਸੀ। ਸਾਹਿਬ ਸਿੰਘ ਦੀ ਗੱਦੀ ਨਸ਼ੀਨੀ ਸਮੇਂ ਮਹਾਂ ਸਿੰਘ ਨੇ ਸਾਹਿਬ ਸਿੰਘ ਤੋਂ 'ਹਕੇ ਹਾਕਮਾਨਾ' (ਨਵੇਂ ਬਣੇ ਹਾਕਮ ਵਲੋਂ ਦਿੱਤੀ ਜਾਣ ਵਾਲੀ ਕੁਝ ਰਕਮ) ਮੰਗਿਆ। ਸਾਹਿਬ ਸਿੰਘ ਨੇ ਕੁਝ ਵੀ ਦੇਣ ਤੋਂ ਨਾਂਹ ਕਰ ਦਿੱਤੀ। ਸੰਨ 1790 ਵਿਚ ਮਹਾਂ ਸਿੰਘ ਨੇ ਸਾਹਿਬ ਸਿੰਘ ਨੂੰ ਸੋਧਰਾ ਦੇ ਕਿਲੇ ਅੰਦਰ ਘੇਰ ਲਿਆ। ਦੋਨਾਂ ਧਿਰਾਂ ਵਿਚਕਾਰ ਕੁਝ ਲੜਾਈ ਹੋਈ। ਮਹਾਂ ਸਿੰਘ ਦੀ ਸਿਹਤ ਠੀਕ ਨਹੀਂ ਸੀ। ਉਸ ਨੂੰ ਵਾਪਿਸ ਗੁਜਰਾਂਵਾਲੇ ਲੈ ਆਏ ਜਿਥੇ ਆ ਕੇ 15 ਅਪ੍ਰੈਲ, 1790 ਨੂੰ ਉਸ ਦੀ ਮੌਤ ਹੋ ਗਈ ਅਤੇ ਉਸ ਦਾ ਪੁੱਤਰ ਰਣਜੀਤ ਸਿੰਘ ਦਸ ਸਾਲਾਂ ਦੀ ਉਮਰ ਵਿਚ ਗੱਦੀ ਉੱਤੇ ਬੈਠ ਗਿਆ।

ਸੰਨ 1799 ਵਿਚ ਲਾਹੌਰ ਦੇ ਕੁਝ ਹਿੰਦੂਆਂ, ਸਿੱਖਾਂ ਅਤੇ

ਮੁਸਲਮਾਨਾਂ ਨੇ ਰਣਜੀਤ ਸਿੰਘ ਨੂੰ ਲਾਹੌਰ ਤੇ ਕਬਜ਼ਾ ਕਰਨ ਲਈ ਸੱਦਾ ਭੇਜਿਆ। ਰਣਜੀਤ ਸਿੰਘ ਨੇ ਆਪਣੀ ਸੱਸ ਮਾਈ ਸਦਾ ਕੌਰ ਨੂੰ ਨਾਲ ਲੈ ਕੇ ਲਾਹੌਰ ਉੱਤੇ ਹੱਲਾ ਬੋਲ ਦਿੱਤਾ ਅਤੇ ਲਾਹੌਰ ਉੱਤੇ ਕਬਜ਼ਾ ਕਰ ਲਿਆ। ਸੋਭਾ ਸਿੰਘ ਦੇ ਪੁਤੱਰ ਮੋਹਰ ਸਿੰਘ ਅਤੇ ਲਹਿਣਾ ਸਿੰਘ ਦੇ ਪੁੱਤਰ ਚੇਤ ਸਿੰਘ ਨੂੰ ਆਪਣੇ ਸਾਜ਼ੋ ਸਾਮਾਨ ਸਮੇਤ ਲਾਹੌਰ ਵਿਚੋਂ ਨਿਕਲ ਜਾਣ ਦਿੱਤਾ ਗਿਆ। ਗੁੱਜਰ ਸਿੰਘ ਦਾ ਪੁੱਤਰ ਸਾਹਿਬ ਸਿੰਘ ਉਸ ਵੇਲੇ ਲਾਹੌਰ ਵਿਚ ਨਹੀਂ ਸੀ। ਉਹ ਉਸ ਸਮੇਂ ਗੁਜਰਾਤ ਵਿਚ ਸੀ।

ਰਣਜੀਤ ਸਿੰਘ ਦੇ ਜੁਲਾਈ, 1799 ਵਿਚ ਲਾਹੌਰ ਤੇ ਕਬਜ਼ਾ ਕਰਨ ਪਿਛੋਂ 1800 ਈ. ਵਿਚ ਗੁਲਾਬ ਸਿੰਘ ਭੰਗੀ ਨੇ ਜੱਸਾ ਸਿੰਘ ਰਾਮਗੜ੍ਹੀਆ, ਕਸੂਰ ਦੇ ਨਿਜ਼ਾਮ-ਉਦ-ਦੀਨ ਅਤੇ ਸਾਹਿਬ ਸਿੰਘ ਆਦਿ ਦੀ ਸਹਾਇਤਾ ਨਾਲ ਰਣਜੀਤ ਸਿੰਘ ਦਾ ਮੁਕਾਬਲਾ ਕਰਨ ਲਈ ਲਾਹੌਰ ਤੋਂ 12 ਕੋਹ ਚੜ੍ਹਦੇ ਪਾਸੇ ਭਸੀਨ ਦੇ ਸਥਾਨ ਤੇ ਫ਼ੌਜ ਲਿਆ ਖੜ੍ਹੀ ਕੀਤੀ। ਕੁਝ ਸਮੇਂ ਤੱਕ ਆਹਮਣੇ ਸਾਹਮਣੇ ਫੌਜਾਂ ਖੜ੍ਹੀਆਂ ਰਹੀਆਂ ਤੇ ਕਿਸੇ ਨੇ ਵੀ ਹੱਲਾ ਬੋਲਣ ਦੀ ਪਹਿਲ ਨਾ ਕੀਤੀ। ਇਸ ਸਮੇਂ ਵਿਚ ਗੁਲਾਬ ਸਿੰਘ ਭੰਗੀ ਬਹੁਤ ਸ਼ਰਾਬ ਪੀ ਕੇ ਮਰ ਗਿਆ ਤੇ ਸਭ ਫ਼ੌਜਾਂ ਖਿੰਡ ਪੁੰਡ ਗਈਆਂ।

ਸਾਹਿਬ ਸਿੰਘ ਭੰਗੀ ਦਾ ਛੋਟਾ ਭਰਾ ਫਤਹਿ ਸਿੰਘ ਰਣਜੀਤ ਸਿੰਘ ਨਾਲ ਜਾ ਮਿਲਿਆ ਅਤੇ ਪਿਛੋਂ ਸਾਹਿਬ ਸਿੰਘ ਨੇ ਵੀ ਰਣਜੀਤ ਸਿੰਘ ਦੀ ਸਰਦਾਰੀ ਸਵੀਕਾਰ ਕਰ ਲਈ ਪਰ ਉਸ ਦਾ ਇਲਾਕਾ ਉਸ ਦੇ ਹੱਥਾਂ ਵਿਚ ਹੀ ਰਹਿਣ ਦਿੱਤਾ ਗਿਆ। ਪਿਛੋਂ ਸਾਹਿਬ ਸਿੰਘ ਦੇ ਆਪਣੇ ਪੁੱਤਰ ਗੁਲਾਬ ਸਿੰਘ ਨਾਲ ਸਬੰਧ ਵਿਗੜ ਗਏ ਤੇ ਰਣਜੀਤ ਸਿੰਘ ਨੇ ਇਸ ਹਾਲਤ ਦਾ ਲਾਭ ਉਠਾ ਕੇ ਸਾਰੇ ਗੁਜਰਾਤ ਉੱਤੇ ਕਬਜ਼ਾ ਕਰ ਲਿਆ। ਸਾਹਿਬ ਸਿੰਘ ਪਹਾੜਾਂ ਵੱਲ ਚਲਾ ਗਿਆ ਤੇ ਫਿਰ ਦੇਵਾ ਬਟਾਲਾ ਵਿਚ ਜਾ ਸ਼ਰਨ ਲਈ ਪਰ ਸਾਹਿਬ ਸਿੰਘ ਦੀ ਮਾਂ ਦੇ ਰਣਜੀਤ ਸਿੰਘ ਸਾਹਮਣੇ ਬੇਨਤੀ ਕਰਨ ਤੇ ਕੁਝ ਇਲਾਕਾ ਸਾਹਿਬ ਸਿੰਘ ਨੂੰ ਦੇ ਦਿੱਤਾ ਗਿਆ। ਉਸ ਦੀ ਉਹ ਜਾਗੀਰ 1814 ਵਿਚ ਇਸ ਦੀ ਮੌਤ ਤਕ ਉਸ ਦੇ ਕਬਜ਼ੇ ਵਿਚ ਰਹੀ। ਸਾਹਿਬ ਸਿੰਘ ਦਾ ਛੋਟਾ ਭਰਾ ਫਤਹਿ ਸਿੰਘ ਕਪੂਰਥਲੇ ਦੇ ਆਹਲੂਵਾਲੀਏ ਸਰਦਾਰ ਦੀ ਨੌਕਰੀ ਵਿਚ ਚਲਾ ਗਿਆ। ਭੰਗੀਆਂ ਦੀਆਂ ਸਭ ਜਾਗੀਰਾਂ ਵੀ ਉਨ੍ਹਾਂ ਦੇ ਹੱਥਾਂ ਵਿਚੋਂ ਖੁੱਸ ਗਈਆਂ ਅਤੇ ਅੰਗਰੇਜ਼ੀ ਰਾਜ ਸਮੇਂ ਵੀ ਉਹ ਪੈਨਸ਼ਨ ਤੋਂ ਖਾਲੀ ਹੀ ਰਹੇ। ਇਸ ਤਰ੍ਹਾਂ ਇਸ ਮਿਸਲ ਦਾ ਸਤਾਰਾ ਪੂਰੇ ਜੋਬਨ ਵਿਚ ਚਮਕ ਕੇ ਅੰਤ ਨੂੰ ਪੂਰੀ ਤਰ੍ਹਾਂ ਡੁਬ ਗਿਆ। ਇਸ ਮਿਸਲ ਦੇ ਮੋਢੀ ਜਿਸ ਤਰ੍ਹਾਂ ਆਮ ਗਰੀਬ ਕਿਸਾਨਾਂ ਤੋਂ ਉਠ ਕੇ ਮਿਸਲ ਦੇ ਸਰਦਾਰ ਜਾਂ ਹਾਕਮ ਬਣ ਗਏ ਸਨ ਅੰਤ ਨੂੰ ਉਸੇ ਤਰ੍ਹਾਂ ਦੇ ਗਰੀਬ ਕਿਸਾਨਾਂ ਦੀ ਦਸ਼ਾ ਵਿਚ ਹੀ ਆ ਡਿੱਗੇ। ਭੰਗੀਆਂ ਦਾ ਰਾਜ ਭਾਗ ਚੜ੍ਹਦੇ ਸੂਰਜ ਦੀ ਤਰ੍ਹਾਂ ਚਮਕਿਆਂ ਤੇ ਡੁਬਦੇ ਸੂਰਜ ਦੀ ਤਰ੍ਹਾ ਅਲੋਪ ਹੋ ਗਿਆ।

—ਡਾ. ਭਗਤ ਸਿੰਘ

**ਭੰਗੀ, ਰਾਏ ਸਿੰਘ** : ਇਹ ਬੂੜੀਆ ਖ਼ਾਨਦਾਨ ਨਾਲ ਸਬੰਧ ਰੱਖਣ ਵਾਲਾ ਭੰਗੀ ਮਿਸਲ ਦਾ ਪ੍ਰਸਿੱਧ ਸਰਦਾਰ ਸੀ। ਜਨਵਰੀ, 1764 ਵਿਚ ਜਦੋਂ ਨਿਰਵੈਰੀਏ ਸਿੱਖ ਬੂੜੀਆ ਵਿਖੇ ਸਥਾਪਿਤ ਹੋ ਗਏ ਤਾਂ ਕੁਝ ਦੇਰ ਬਾਅਦ ਹੀ ਸਿੱਖਾਂ ਨੂੰ ਉਥੋਂ ਕੱਢਣ ਵਾਲੇ ਅੰਮ੍ਰਿਤਸਰ ਦੇ ਇਕ ਪਿੰਡ ਝਬਾਲ ਮਦਾਨ ਦੇ ਪ੍ਰਸਿੱਧ ਸਰਦਾਰ ਨਾਨੂੰ ਸਿੰਘ ਅਤੇ ਉਸ ਦੇ ਭਰਾ ਭਾਗ ਸਿੰਘ ਤੇ ਰਾਇ ਸਿੰਘ ਹੀ ਸਨ। ਨਾਨੂੰ ਸਿੰਘ ਦਾ ਕੋਈ ਵੀ ਪੁੱਤਰ ਨਹੀਂ ਸੀ। ਇਸ ਲਈ ਉਸ ਨੇ ਰਾਇ ਸਿੰਘ ਨੂੰ ਆਪਣਾ ਵਾਰਸ ਬਣਾਇਆ ਹੋਇਆ ਸੀ। ਅਫ਼ਗਾਨਾਂ ਨੇ ਨਾਨੂੰ ਸਿੰਘ ਨੂੰ ਜਦੋਂ ਔਰੰਗਾਬਾਦ ਵਿਖੇ ਬੁਲਾ ਕੇ ਧੋਖੇ ਨਾਲ ਮਾਰ ਦਿੱਤਾ ਤਾਂ ਬਦਲਾ ਲੈਣ ਲਈ ਉਸ ਦੇ ਦੋਵਾਂ ਭਰਾਵਾਂ ਨੇ ਅਫ਼ਗਾਨਾਂ ਉੱਤੇ ਚੜ੍ਹਾਈ ਕਰ ਕੇ ਅਫ਼ਗਾਨਾਂ ਨੂੰ ਹਰਾ ਦਿੱਤਾ ਅਤੇ ਉਨ੍ਹਾਂ ਦਾ ਕਿਲਾ ਨਸ਼ਟ ਕਰ ਦਿੱਤਾ। ਇਸ ਨੇ ਆਪਣੇ ਭਰਾ ਨਾਲ ਰਲ ਕੇ ਲਗਭਗ 200 ਪਿੰਡ ਕਬਜ਼ੇ ਵਿਚ ਕਰ ਲਏ ਜਿਨ੍ਹਾਂ ਵਿਚੋਂ ਭਾਗ ਸਿੰਘ ਨੇ ਬੂੜੀਆ ਤੋਂ 120 ਪਿੰਡ ਲੈ ਲਏ ਤੇ ਰਾਏ ਸਿੰਘ ਨੇ ਜਗਾਧਰੀ ਅਤੇ ਦਿਆਲਗੜ੍ਹ ਤੋਂ ਇਲਾਵਾ 84 ਪਿੰਡ ਆਪਣੇ ਹਿੱਸੇ ਵਿਚ ਲੈਣ ਦਾ ਫੈਸਲਾ ਕੀਤਾ। ਇਸ ਤਰ੍ਹਾਂ ਭਾਗ ਸਿੰਘ ਬੂੜੀਆ ਦਾ ਇਕੱਲਾ ਮਾਲਕ ਬਣ ਗਿਆ। ਸੰਨ 1785 ਵਿਚ ਭਾਗ ਸਿੰਘ ਦੀ ਮੌਤ ਹੋ ਗਈ ਤੇ ਉਸ ਦਾ ਪੁੱਤਰ ਸ਼ੇਰ ਸਿੰਘ ਉਸ ਦਾ ਉਤਰਾਧਿਕਾਰੀ ਬਣਿਆ। ਇਹ ਵੀ 1804 ਈ. ਵਿਚ ਬ੍ਰਿਟਿਸ਼ ਸਰਕਾਰ ਦੇ ਖਿਲਾਫ ਲੜਦਾ ਹੋਇਆ ਸਹਾਰਨਪੁਰ ਵਿਖੇ ਮਾਰਿਆ ਗਿਆ ਤੇ ਸਾਰੀ ਜਾਇਦਾਦ ਇਸ ਦੀਆਂ ਵਿਧਵਾ ਪਤਨੀਆਂ ਵਿਚ ਬਰਾਬਰ ਬਰਾਬਰ ਵੰਡ ਦਿੱਤੀ ਗਈ।

ਰਾਏ ਸਿੰਘ ਨੇ ਸਿੱਖ ਸਰਦਾਰਾਂ ਤਾਰਾ ਸਿੰਘ ਘੇਬਾ ਅਤੇ ਬਘੇਲ ਸਿੰਘ ਨਾਲ ਰਲ ਕੇ 22 ਅਪ੍ਰੈਲ, 1775 ਨੂੰ ਬੇਗੀ ਘਾਟ ਤੋਂ ਜਮਨਾ ਪਾਰ ਕੀਤੀ ਤੇ ਕੁੰਜਪੁਰੇ ਵੱਲ ਰਵਾਨਾ ਹੋ ਗਿਆ। ਇਨ੍ਹਾਂ ਦੇ ਆਉਣ ਦੀ ਖਬਰ ਸੁਣਕੇ ਇਥੋਂ ਦਾ ਹਾਕਮ ਜ਼ਾਬਿਤਾ ਖਾਂ ਗੌਸਗੜ੍ਹ ਕਿਲੇ ਵਿਚ ਲੁਕ ਗਿਆ। ਇਸ ਨੇ ਉਥੇ ਦੂਜੇ ਸਰਦਾਰਾਂ ਨਾਲ ਮਿਲ ਕੇ ਲਖਨੌਟੀ ਅਤੇ ਗੰਗੋਹ ਪਰਿਵਾਰਾਂ ਕੋਲ 60,000 ਰੁਪਇਆ ਖਿੱਲਤ ਦੇ ਰੂਪ ਵਿਚ ਲਿਆ ਅਤੇ ਅਮਬੇਟਾ ਦੇ ਫ਼ੌਜਦਾਰ ਕੋਲੋਂ 2000 ਰੁਪਇਆ ਲਿਆ। ਨਾਨੌਟਾਹ ਨੂੰ ਅੱਗ ਲਗਾ ਦਿੱਤੀ ਗਈ ਤੇ ਦੇਵਬੰਦ ਦੇ ਫ਼ੌਜਦਾਰ ਤਾਜ ਬੇਗਖ਼ਾਨ ਨੂੰ ਜ਼ਿੰਦਾ ਸਾੜ ਦਿੱਤਾ ਗਿਆ। 14 ਦਿਨ ਲੜਾਈ ਚਲਦੀ ਰਹੀ। ਅੰਤ ਉਥੋਂ ਦੇ ਲੋਕਾਂ ਨੇ 12,000 ਰੁਪਇਆ ਇਨ੍ਹਾਂ ਨੂੰ ਦਿੱਤਾ। ਇਸ ਤਰ੍ਹਾਂ ਦੇਵਬੰਦ ਵੀ ਰਾਏ ਸਿੰਘ ਦੀ ਰਾਖੀ ਵਿਚ ਆ ਗਿਆ। ਇਸ ਤੋਂ ਇਲਾਵਾ ਜ਼ਾਬਿਤਾ ਖ਼ਾਨ ਕੋਲੋਂ ਇਸ ਨੇ ਬਿਨਾਂ ਲੜੇ 50,000 ਰੁਪਿਆ ਪ੍ਰਾਪਤ ਕਰ ਲਿਆ। ਇਸ ਨੇ ਉਸਮਾਨੀ ਸ਼ੇਖਾਂ ਦਾ ਇਕ 9 ਸਾਲ ਦਾ ਲੜਕਾ ਆਪਣੇ ਕੋਲ ਕੈਦ ਕਰ ਲਿਆ ਅਤੇ ਕਾਫੀ ਧੰਨ ਲੈ ਕੇ ਛੱਡਿਆ। ਇਸ ਤੋਂ ਬਾਅਦ ਇਹ ਦਿੱਲੀ ਵੱਲ ਰਵਾਨਾ ਹੋਇਆ। ਰਸਤੇ ਵਿਚ ਸ਼ਾਮਲੀ, ਕੈਰਾਨਾ, ਕਾਂਬਲਾ ਆਦਿ ਪਿੰਡਾਂ ਨੂੰ ਲੁਟਦਾ ਹੋਇਆ ਮਾਰਚ, 1783 ਨੂੰ ਦਿੱਲੀ ਪੁੱਜਿਆ। ਉਥੋਂ ਲਾਲ ਕਿਲੇ ਵਿਚੋਂ ਦੋ ਬੰਦੂਕਾਂ ਲਿਆਇਆ ਅਤੇ ਰਾਹੋਂ ਵਿਖੇ ਰੱਖੀਆਂ। ਇਸ ਨੇ ਦਿੱਲੀ ਵਿਖੇ 7 ਗੁਰਦੁਆਰੇ ਬਣਵਾਉਣ ਵਿਚ ਸਰਦਾਰ ਬਘੇਲ ਸਿੰਘ ਦੀ ਸਹਾਇਤਾ ਕੀਤੀ। ਸੰਨ 1791 ਨੂੰ ਅਵਧ ਦੇ ਨਵਾਬ ਨੇ ਇਸ ਨੂੰ ਲਿਖਿਆ ਕਿ ਇਹ ਬ੍ਰਿਟਿਸ਼ ਕਰਨਲ ਸਟੂਅਰਟ ਨੂੰ ਸਰਦਾਰ ਭੰਗਾ ਸਿੰਘ ਕੋਲੋਂ ਛੁਡਾ ਦੇਵੇ ਪਰ ਇਹ ਅਸਫਲ ਰਿਹਾ। ਇਹ ਆਪ ਥਾਨੇਸਰ ਚੱਲ ਕੇ ਗਿਆ ਪਰ ਭੰਗਾ ਸਿੰਘ ਬਗ਼ੈਰ ਪੈਸਿਆਂ ਤੋਂ ਕਰਨਲ ਨੂੰ ਛੱਡਣ ਲਈ ਤਿਆਰ ਨਹੀਂ ਹੋਇਆ। ਭੰਗਾ ਸਿੰਘ ਦੇ ਮਿਸਲਦਾਰ ਜੈ ਸਿੰਘ ਨਾਂਗਾ ਨੇ

ਕਰਨਲ ਦੀ ਬੜੀ ਸਹਾਇਤਾ ਕੀਤੀ। ਇਸ ਤੋਂ ਬਿਨਾਂ ਕੁੰਜਪੁਰੇ ਦੇ ਨਵਾਬ ਗੁਲਸ਼ੇਰ ਖਾਂ ਨੇ ਪੈਸੇ ਵਲੋਂ ਕਰਨਲ ਦੀ ਬੜੀ ਸਹਾਇਤਾ ਕੀਤੀ। ਰਾਏ ਸਿੰਘ ਨੇ ਗੁਲਸ਼ੇਰ ਖਾਂ ਨੂੰ ਇਥੋਂ ਤੱਕ ਕਿਹਾ ਕਿ ਉਹ ਕੁੰਜਪੁਰੇ ਦਾ ਕਿਲਾ ਭੰਗਾ ਸਿੰਘ ਨੂੰ ਕਰਨਲ ਦੀ ਰਿਹਾਈ ਵਜੋਂ ਦੇ ਦੇਵੇ। ਇਸ ਤੋਂ ਇਲਾਵਾ ਇਸ ਦੇ ਗੁਆਂਢੀ ਜ਼ਿਮੀਂਦਾਰਾਂ ਨੂੰ ਵੀ ਲੁੱਟਣ ਦੀ ਸਲਾਹ ਦਿੱਤੀ ਤਾਂ ਕਿ ਕਰਨਲ ਦੀ ਰਿਹਾਈ ਉੱਤੇ ਕੋਈ ਅਸਰ ਪਵੇ।

ਇਸੇ ਦੌਰਾਨ ਬ੍ਰਿਟਿਸ਼ ਸਰਕਾਰ ਨੇ ਮਾਰਚ, 1805 ਵਿਚ ਐਲਾਨ ਕੀਤਾ ਕਿ ਜੋ ਸਿੱਖ ਸਰਦਾਰ ਆਪਣੀਆਂ ਕਾਰਵਾਈਆਂ ਰਾਹੀਂ ਬ੍ਰਿਟਿਸ਼ ਸਰਕਾਰ ਦੀ ਸ਼ਾਂਤੀ ਭੰਗ ਨਹੀਂ ਕਰਨਗੇ ਉਨ੍ਹਾਂ ਨੂੰ ਵਿਸ਼ੇਸ਼ ਮਾਫ਼ੀ ਦਿੱਤੀ ਜਾਵੇਗੀ। ਰਾਏ ਸਿੰਘ ਨੇ ਇਸ ਨੂੰ ਝੱਟ ਸਵੀਕਾਰ ਕਰ ਲਿਆ। ਬ੍ਰਿਟਿਸ਼ ਸਰਕਾਰ ਨੇ ਸਿੱਖਾਂ ਨੂੰ ਰਾਜਸੀ ਸੇਵਾ ਵਿਚ ਵੀ ਲੈਣ ਦਾ ਪ੍ਰਸਤਾਵ ਰਖਿਆ। ਇਸ ਮਤ ਲਈ ਵੀ ਸਿੱਖਾ ਦੇ ਦੋ ਗਰੁੱਪ ਬਣ ਗਏ। ਕੁਝ ਨੇ ਤਾਂ ਇਸ ਨੂੰ ਮੰਨ ਲਿਆ ਪਰ ਕਈਆਂ ਨੇ ਇਸ ਵਾਸਤੇ ਆਪਣੀ ਸਹਿਮਤੀ ਨਾ ਦਿੱਤੀ। ਰਾਏ ਸਿੰਘ, ਸਾਹਿਬ ਸਿੰਘ, ਭਾਗ ਸਿੰਘ, ਦੀਵਾਨ ਸਿੰਘ ਤੇ ਭੰਗਾ ਸਿੰਘ ਇਕ ਪਾਸੇ ਸਨ ਤੇ ਦੂਜੇ ਪਾਸੇ ਬਘੇਲ ਸਿੰਘ, ਗੁਰਬਖ਼ਸ਼ ਸਿੰਘ, ਕਰਮ ਸਿੰਘ ਨਿਰਮਲਾ, ਕਰਮ ਸਿੰਘ ਸ਼ਹੀਦ, ਲਾਲ ਸਿੰਘ ਦੇ ਸਦਾ ਸਿੰਘ ਸਨ । ਰਾਏ ਸਿੰਘ ਦੀ ਲੜਕੀ ਬੀਬੀ ਲਛਮਣ ਕੌਰ ਦਾ ਵਿਆਹ ਫਿਰੋਜ਼ਪੁਰ ਦੇ ਸਰਦਾਰ ਧੰਨਾ ਸਿੰਘ ਨਾਲ ਹੋਇਆ।

ਨਾਦਰ ਸ਼ਾਹ ਨੇ ਆਪਣੇ ਹਮਲੇ ਵੇਲੇ ਜਗਾਧਰੀ ਨੂੰ ਬਿਲਕੁਲ ਨਸ਼ਟ ਕਰ ਦਿੱਤਾ ਪਰ ਰਾਏ ਸਿੰਘ ਨੇ ਵਪਾਰੀ ਅਤੇ ਕਾਰੀਗਰ ਬੁਲਾ ਕੇ ਇਸ ਨੂੰ ਉੱਨਤਸ਼ੀਲ ਬਣਾਇਆ। ਇਸ ਨੇ ਹਰਿਦੁਆਰ ਦੇ ਮੇਲਿਆਂ ਅਤੇ ਉਤਸਵਾਂ ਦਾ ਪ੍ਰਬੰਧ ਆਪਣੇ ਹੱਥ ਵਿਚ ਲੈ ਲਿਆ ਜਿਸ ਕਾਰਣ ਇਸ ਨੂੰ ਉਥੋਂ ਬੜੀ ਆਮਦਨ ਹੋਣ ਲਗ ਪਈ। ਗੜਵਾਲ ਦਾ ਇਲਾਕਾ ਵੀ ਇਸ ਨੂੰ ਭੇਂਟ ਵਜੋਂ ਮਿਲ ਗਿਆ। ਪਰਜਾ ਨਾਲ ਹਮਦਰਦੀ ਵਾਲਾ ਰਵੱਈਆ ਰੱਖਣ ਵਾਲਾ ਇਹ ਇਕ ਯੋਗ ਸ਼ਾਸਕ ਸੀ। ਜਗਾਧਰੀ ਨੂੰ ਮੁੜ ਵਸਾਉਣ ਦਾ ਸਿਹਰਾ ਇਸੇ ਨੂੰ ਹੀ ਜਾਂਦਾ ਹੈ।

ਹ.ਪੁ.–ਸਿ.ਮਿ. 40; ਹਿ.ਸਿ. -ਗੁਪਤਾ

**ਭੰਗੂ :** ਇਹ ਜੱਟਾਂ ਦਾ ਇਕ ਗੋਤ ਹੈ ਜੋ ਆਪਣਾ ਮੂਲ ਰਾਜਪੂਤਾਂ ਤੋਂ ਨਹੀਂ ਮੰਨਦੇ। ਭੰਗੂ ਅਤੇ ਨਲ ਪਹਿਲਾਂ ਝੰਗ ਜ਼ਿਲ੍ਹੇ (ਪਾਕਿਸਤਾਨ) ਦੇ ਵਸਨੀਕ ਸਨ ਅਤੇ ਲਗਭਗ ਸ਼ੇਰਕੋਟ ਦੇ ਸਾਰੇ ਇਲਾਕੇ ਤੇ ਕਾਬਜ਼ ਸਨ। ਨਲਾਂ ਨੇ ਸਿਆਲਾਂ ਦੇ ਆਉਣ ਤੋਂ ਪਹਿਲਾਂ ਝੰਗ ਦੇ ਆਸੇ ਪਾਸੇ ਦਾ ਇਲਾਕਾ ਮੱਲਿਆ ਹੋਇਆ ਸੀ। ਬਾਅਦ ਵਿਚ ਸਿਆਲਾਂ ਨੇ ਆ ਕੇ ਦੋਵੇਂ ਫਿਰਕਿਆਂ ਦੇ ਲੋਕਾਂ (ਭੰਗੂ ਤੇ ਨਲ) ਨੂੰ ਉਥੋਂ ਕੱਢ ਦਿੱਤਾ।

ਹ.ਪੁ.–ਗ. ਟ੍ਰਾ. ਕਾ.: 80; ਪੰ. ਕਾ : 133

**ਭੰਗੂ, ਰਤਨ ਸਿੰਘ :** ਇਹ ਮੱਸਾ ਰੰਘੜ ਦਾ ਸਿਰ ਵੱਢਣ ਵਾਲੇ ਸ. ਮਹਿਤਾਬ ਸਿੰਘ ਮੀਰਾਂਕੋਟੀਏ ਦਾ ਪੋਤਰਾ ਅਤੇ ਸ. ਰਾਏ ਸਿੰਘ ਦਾ ਪੁੱਤਰ ਸੀ। ਸ. ਮਹਿਤਾਬ ਸਿੰਘ ਨੂੰ 1745 ਈ. ਵਿਚ ਲਾਹੌਰ ਵਿਖੇ ਸ਼ਹੀਦ ਕੀਤਾ ਗਿਆ ਸੀ।

ਮੱਸੇ ਰੰਘੜ ਦੇ ਮਰਨ ਮਗਰੋਂ ਜਦੋਂ ਪੁਲਿਸ ਨੇ ਮੀਰਾਂਕੋਟ ਉੱਤੇ ਛਾਪਾ ਮਾਰਿਆ ਤਾਂ ਉਸ ਵਕਤ ਮਹਿਤਾਬ ਸਿੰਘ ਦਾ ਪੁੱਤਰ ਰਾਏ ਸਿੰਘ ਬਹੁਤ ਛੋਟੀ ਉਮਰ ਦਾ ਸੀ। ਪੁਲਿਸ ਉਸ ਨੂੰ ਵੀ ਬੁਰੀ ਤਰ੍ਹਾਂ ਜ਼ਖ਼ਮੀ ਕਰਕੇ (ਆਪਣੇ ਵਲੋਂ ਮਰ ਗਿਆ ਸਮਝ ਕੇ) ਛੱਡ ਗਈ। ਪ੍ਰਮਾਤਮਾ ਦੀ ਕ੍ਰਿਪਾ ਨਾਲ ਉਹ ਬਚ ਗਿਆ। ਸ. ਰਾਏ ਸਿੰਘ ਸਿੱਖਾਂ ਦੀਆਂ ਬਹੁਤ ਸਾਰੀਆਂ ਮੁਹਿੰਮਾਂ ਖਾਸ ਕਰਕੇ ਵੱਡੇ ਘਲੂਘਾਰੇ ਵਿਚ ਸ਼ਾਮਲ ਰਿਹਾ। ਉਸ ਦੀ ਸ਼ਾਦੀ ਸ. ਸ਼ਾਮ ਸਿੰਘ (ਕਰੋੜਾਸਿੰਘੀਆ ਮਿਸਲ ਦੇ ਬਾਨੀ) ਦੀ ਲੜਕੀ ਨਾਲ ਹੋਈ ਜਿਸ ਦੀ ਕੁੱਖੋਂ ਰਤਨ ਸਿੰਘ ਭੰਗੂ ਨੇ ਜਨਮ ਲਿਆ। ਇਸ ਪ੍ਰਸਿੱਧ ਇਤਿਹਾਸਾਕਰ ਨੇ ਪ੍ਰਾਚੀਨ ਪੰਥ ਪ੍ਰਕਾਸ਼ ਨਾਮੀ ਸ਼ਾਹਕਾਰ ਇਤਿਹਾਸਕ ਗ੍ਰੰਥ ਲਿਖਿਆ। ਸੰਨ 1846 ਵਿਚ ਰਤਨ ਸਿੰਘ ਸਵਰਗਵਾਸ ਹੋ ਗਿਆ। ਇਸ ਦੀ ਔਲਾਦ ਪਿੰਡ ਭਿੜੀ (ਲੁਧਿਆਣਾ) ਵਿਚ ਰਹਿੰਦੀ ਹੈ।

ਹ.ਪੁ.–ਸਿ.ਮਿ.:283; ਸਿ. ਇ.-ਪ੍ਰਿੰ. ਤੇਜਾ ਸਿੰਘ ਤੇ ਡਾ. ਗੰਡਾ ਸਿੰਘ

**ਭਗੌਤੀ** : ਵੇਖੋ ਭਗਉਤੀ

**ਭਜਨ ਸਿੰਘ, ਗਿਆਨੀ :** ਪੰਜਾਬੀ ਦੇ ਇਸ ਪ੍ਰਸਿੱਧ ਪੱਤਰਕਾਰ ਤੇ ਲੇਖਕ ਦਾ ਜਨਮ 14 ਫ਼ਰਵਰੀ, 1934 ਨੂੰ ਪਿੰਡ ਪਿੰਨਣ ਵਾਲਾ, ਜ਼ਿਲ੍ਹਾ ਜਿਹਲਮ ਵਿਖੇ ਸ. ਰਵੇਲ ਸਿੰਘ ਦੇ ਘਰ ਹੋਇਆ। ਇਸ ਨੇ ਗਿਆਨੀ ਤੇ ਐਮ. ਏ. (ਪੰਜਾਬੀ) ਦੀ ਸਿੱਖਿਆ ਪ੍ਰਾਪਤ ਕੀਤੀ। ਇਸ ਤੋਂ ਬਿਨਾਂ ਇਹ ਉਰਦੂ, ਹਿੰਦੀ ਤੇ ਅੰਗਰੇਜ਼ੀ ਭਾਸ਼ਾਵਾਂ ਵਿਚ ਚੰਗਾ ਮਾਹਰ ਸੀ।

ਇਸ ਨੇ ਪੱਤਰਕਾਰੀ ਦੇ ਖੇਤਰ ਵਿਚ ਕਾਫੀ ਨਾਮਣਾ ਖੱਟਿਆ। ਪੱਤਰਕਾਰੀ ਦੀ ਸ਼ੁਰੂਆਤ ਇਸ ਨੇ 1951 ਈ. ਵਿਚ ਰੋਜ਼ਾਨਾ 'ਪੰਥ ਸੇਵਕ' ਦੀ ਸੰਪਾਦਨਾ ਨਾਲ ਕੀਤੀ। ਇਸ ਉਪਰੰਤ ਇਹ ਰੋਜ਼ਾਨਾ 'ਅਕਾਲੀ' ਵਿਚ ਸਹਾਇਕ ਸੰਪਾਦਕ ਰਿਹਾ।

ਪੱਤਰਕਾਰੀ ਦੇ ਨਾਲ ਨਾਲ ਇਸ ਨੇ ਸਾਹਿਤ ਸਿਰਜਣਾ ਵੀ ਸ਼ੁਰੂ ਕਰ ਦਿੱਤੀ। ਇਸ ਦੌਰਾਨ ਇਹ ਗਿਆਨੀ ਦੀਆਂ ਕਲਾਸਾਂ ਨੂੰ ਪੜ੍ਹਾਉਂਦਾ ਵੀ ਰਿਹਾ। ਪੱਤਰਕਾਰੀ ਦੇ ਪਿੜ ਵਿਚ ਇਸ ਨੇ ਉਦੋਂ ਪੈਰ ਧਰਿਆ ਜਦੋਂ ਪੰਜਾਬੀ ਪੱਤਰਕਾਰੀ ਦੀ ਰੂਪ-ਰੇਖਾ ਅਜੇ ਪੂਰਨ ਤੌਰ ਤੇ ਨਿਸ਼ਚਿਤ ਨਹੀਂ ਸੀ ਹੋਈ। ਵਿਗਿਆਨਕ ਲੀਹਾਂ ਤੇ ਪੱਤਰਕਾਰੀ ਦੀ ਉਸਾਰੀ ਤੇ ਉਸ ਨੂੰ ਸਿਖਰ ਵੱਲ ਤੋਰਨ ਵਿਚ ਇਸ ਨੇ ਚੋਖਾ ਯੋਗਦਾਨ ਪਾਇਆ। ਪੰਜਾਬੀ ਦੇ ਸਿਰਕੱਢ ਦੈਨਿਕ ਪੱਤਰਾਂ 'ਪੰਥ ਸੇਵਕ', 'ਅਕਾਲੀ', 'ਜਥੇਦਾਰ', 'ਅੰਮ੍ਰਿਤ ਪੱਤ੍ਰਿਕਾ', 'ਕੌਮੀ ਦਰਦ' ਅਤੇ 'ਪੰਥਕ ਸਮਾਚਾਰ' ਪ੍ਰਤੀ ਆਪਣੀਆਂ ਸੰਪਾਦਕੀ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਇਸ ਨੇ ਆਪਣਾ ਸਮੁੱਚਾ ਜੀਵਨ ਪੱਤਰਕਾਰੀ ਨੂੰ ਸਮਰਪਿਤ ਕੀਤਾ। ਇਨ੍ਹਾਂ ਪੱਤਰਾਂ ਦੀਆਂ ਸੰਪਾਦਕੀਆਂ ਰਾਹੀਂ ਇਸ ਨੇ ਪੰਜਾਬੀ ਲੋਕ ਰਾਏ ਨੂੰ ਨਿਗਰ ਸੇਧ ਮੁਹੱਈਆ ਕੀਤੀ। ਇਕ ਸੂਝਵਾਨ ਪੱਤਰਕਾਰ ਦੇ ਕਰਤੱਵ ਨੂੰ ਨਿਭਾਉਂਦੇ ਹੋਏ ਇਸ ਨੇ ਆਪਣੇ ਪਾਠਕਾਂ ਨੂੰ ਸਮੇਂ ਦੀ ਕਰਵਟ ਤੋਂ ਜਾਣੂ ਕਰਵਾਇਆ ਤੇ ਸਦਾ ਨਿਡਰਤਾ ਨਾਲ ਸੱਚ ਦਾ ਸਾਥ ਦਿੱਤਾ। ਇਸ ਦੀ ਭਾਸ਼ਾ ਜ਼ੋਰਦਾਰ, ਅਸਰ ਭਰਪੂਰ, ਮੁਹਾਵਰੇਦਾਰ ਅਤੇ ਹਮੇਸ਼ਾ ਵਿਸ਼ੇ ਵਸਤੂ ਨਾਲ ਮੋਢਾ ਜੋੜ ਕੇ ਚਲਦੀ ਹੈ।

ਪੰਜਾਬੀ ਦੇ ਇਸ ਸੁੱਘੜ ਪੱਤਰਕਾਰ ਅਤੇ ਸੁਹਿਰਦ ਲੇਖਕ ਨੂੰ ਪੰਜਾਬੀ ਬੋਲੀ ਤੇ ਪੰਜਾਬੀਅਤ ਨਾਲ ਅਥਾਹ ਪਿਆਰ ਹੈ। ਪਹਿਲਾਂ ਇਸ ਨੇ ਇਤਿਹਾਸਕ ਨਾਵਲ ਤੇ ਫਿਰ ਸਮਾਜਕ ਨਾਵਲ ਲਿਖੇ। ਪੰਜਾਬ ਦੀਆਂ ਅਠਾਰਵੀਂ ਸਦੀ ਦੀਆਂ ਇਤਿਹਾਸਕ ਘਟਨਾਵਾਂ ਤੋਂ ਇਹ ਵਿਸ਼ੇਸ਼ ਕਰਕੇ ਪ੍ਰਭਾਵਤ ਹੋਇਆ ਜਿਸ ਦੇ ਸਿੱਟੇ ਵਜੋਂ ਇਸ ਨੇ ਇਨ੍ਹਾਂ ਘਟਨਾਵਾਂ ਨੂੰ ਬੜੀ ਸ਼ਰਧਾ ਤੇ

ਸਤਿਕਾਰ ਨਾਲ ਆਪਣੇ ਨਾਵਲਾਂ ਵਿਚ ਪੇਸ਼ ਕੀਤਾ। 'ਯਾਰੜੇ ਦਾ ਸੱਥਰ', 'ਗਗਨ ਦਮਾਮਾ ਬਾਜਿਓ', 'ਸੂਰਾ ਸੋ', 'ਮਰਜੀਵੜੇ' ਅਤੇ 'ਭੱਠ ਖੇੜਿਆਂ ਦਾ ਰਹਿਣਾ' ਤੇ ਸੂਹੀਆਂ ਆਦਿ ਇਸ ਦੇ ਨਾਵਲ ਇਸੇ ਪ੍ਰਭਾਵ ਦੀ ਸਾਖੀ ਭਰਦੇ ਹਨ। ਸਿੱਖ ਇਤਿਹਾਸ ਦੀਆਂ ਘਟਨਾਵਾਂ ਨੂੰ ਆਪਣੀ ਕਲਪਨਾ ਦੀ ਰੰਗਣ ਵਿਚ ਰੰਗ ਕੇ ਬਿਆਨ ਕਰਨ ਵਿਚ ਇਸ ਨੂੰ ਪੂਰੀ ਸਫਲਤਾ ਹਾਸਲ ਹੋਈ ਹੈ। ਇਸ ਨੇ 'ਸ਼ਰਾਬ' ਤੇ 'ਬਲੀਦਾਨ' ਆਦਿ ਸਮਾਜਕ ਨਾਵਲ ਵੀ ਲਿਖੇ। ਇਸ ਦੀਆਂ ਕੁਝ ਪੁਸਤਕਾਂ ਹਿੰਦੀ ਵਿਚ ਵੀ ਛਪੀਆਂ।

ਸਮੁੱਚੇ ਪੰਜਾਬੀ ਜਗਤ ਤੇ ਪੰਜਾਬੀ ਪੱਤਰਕਾਰੀ ਲਈ ਇਹ ਬੜੇ ਮਾਣ ਦੀ ਗੱਲ ਹੈ ਕਿ 1968 ਈ. ਵਿਚ ਅਮਰੀਕਾ ਦੇ ਪ੍ਰਧਾਨ ਵੱਲੋਂ ਇਸ ਨੂੰ ਅਮਰੀਕਾ ਵਿਚ ਪ੍ਰਧਾਨ ਦੀ ਚੋਣ ਦੇ ਕਾਰਜ ਦੀ ਦੇਖ ਰੇਖ ਲਈ ਸੱਦਾ ਦਿੱਤਾ ਗਿਆ। ਇਸ ਤੋਂ ਇਲਾਵਾ ਇਸ ਨੇ ਬਤੌਰ ਪੱਤਰਕਾਰ ਬਰਤਾਨੀਆ, ਕੈਨੇਡਾ, ਜਾਪਾਨ, ਹਾਂਗਕਾਂਗ ਅਤੇ ਸਿੰਘਾਪੁਰ ਦੀ ਯਾਤਰਾ ਕੀਤੀ। ਇਨ੍ਹਾਂ ਦੇਸ਼ਾਂ ਦੀ ਯਾਤਰਾ ਦੇ ਸਾਰੇ ਅਨੁਭਵਾਂ ਦਾ ਵਰਣਨ ਇਸ ਨੇ ਆਪਣੀ ਪੁਸਤਕ 'ਮੇਰੀ ਵਿਦੇਸ਼ ਯਾਤਰਾ' ਵਿਚ ਕੀਤਾ ਹੈ। ਪੱਤਰਕਾਰੀ ਤੇ ਪੰਜਾਬੀ ਸਾਹਿਤ ਨੂੰ ਪ੍ਰਫੁਲਤ ਤੇ ਨਿੱਗਰ ਬਣਾਉਣ ਲਈ ਪਾਏ ਭਰਪੂਰ ਯੋਗਦਾਨ ਸਦਕਾ ਭਾਸ਼ਾ ਵਿਭਾਗ, ਪੰਜਾਬ, ਵੱਲੋਂ ਇਸ ਨੂੰ ਸਾਲ 1987 ਵਿਚ 'ਸ਼੍ਰੋਮਣੀ ਪੱਤਰਕਾਰ' ਦੇ ਪੁਰਸਕਾਰ ਨਾਲ ਸਨਮਾਨਿਆ ਗਿਆ।

ਹ. ਪ– ਸ.ਸੁ-1978. ਲਿ. ਕੋ. - ਰਮਦੇਵ

**ਭਜਨ ਕੀਰਤਨ ਨਾਚ** : ਕਾਂਗੜਾ, ਬਿਲਾਸਪੁਰ ਅਤੇ ਮੰਡੀ (ਹਿ. ਪ੍ਰ.) ਖੇਤਰ ਵਿਚ ਧਾਰਮਿਕ ਉਤਸਵਾਂ ਉੱਪਰ ਲੋਕ ਭਜਨ ਕੀਰਤਨ ਦੇ ਨਾਲ-ਨਾਲ ਖੁਸ਼ੀ ਵਿਚ ਨੱਚ ਕੇ ਵੀ ਆਪਣੇ ਭਾਵ ਪ੍ਰਗਟਾਉਂਦੇ ਹਨ ਅਤੇ ਇਸ ਤਰ੍ਹਾਂ ਦੇ ਨਾਚ ਭਜਨ ਕੀਰਤਨ ਨਾਚ ਅਖਵਾਉਂਦੇ ਹਨ। ਆਮ ਕਰਕੇ ਸ਼ਹਿਰੀ ਖੇਤਰਾਂ ਵਿਚ ਲੋਕ ਧਾਰਮਿਕ ਉਤਸਵ ਮਨਾਉਣ ਲਈ ਇਕੱਠੇ ਹੋ ਕੇ ਕੀਰਤਨ ਦਾ ਪ੍ਰਬੰਧ ਕਰਦੇ ਹਨ। ਇਸ ਕੀਰਤਨ ਵਿਚ ਇਲਾਕੇ ਦੇ ਦੇਵੀ-ਦੇਵਤਾ ਜਾਂ ਹਿੰਦੂ ਧਰਮ ਨਾਲ ਸਬੰਧਤ ਹੋਰ ਦੇਵੀ-ਦੇਵਤਿਆਂ ਦੀ ਅਰਾਧਨਾ ਦੇ ਗੀਤ ਗਾਏ ਜਾਂਦੇ ਹਨ। ਜਿਵੇਂ ਜਿਵੇਂ ਵਾਤਾਵਰਣ ਵਿਚ ਭਗਤੀ ਰਸ ਦਾ ਪ੍ਰਭਾਵ ਵਧਦਾ ਹੈ, ਕੁਝ ਮਸਤੀ ਵਿਚ ਡੁੱਬੇ ਭਗਤ, ਤਨ-ਮਨ ਤੋਂ ਭਗਤੀ ਵਿਚ ਲੀਨ, ਨੱਚਣ ਲਗ ਜਾਂਦੇ ਹਨ। ਇਨ੍ਹਾਂ ਭਗਤਾਂ ਨੂੰ ਮਸਤੀ ਵਿਚ ਕੁਝ ਵੀ ਸੁਰਤ ਨਹੀਂ ਰਹਿੰਦੀ। ਇਸ ਨਾਚ ਵਿਚ ਕੋਈ ਕਦਮ ਤਾਲ ਨਹੀਂ ਹੁੰਦੀ ਅਤੇ ਹਰ ਕੋਈ ਕਿਸੇ ਵੀ ਤਰ੍ਹਾਂ ਨੱਚ ਸਕਦਾ ਹੈ।

ਹ.ਪੁ.–ਹਿ. ਪ੍ਰ. ਲੋ. ਨ.- ਹਰੀਰਾਮ ਜਸਟਾ : 91

**ਭੱਟ** : ਉਸਤਤਿ ਜਾਂ ਜਸ ਗਾਉਣ ਵਾਲੇ ਕਵੀ ਜੋ ਰਾਜ ਦਰਬਾਰਾਂ ਵਿਚ ਰਾਜੇ ਅਤੇ ਯੋਧਿਆਂ ਦੀ ਮਹਿਮਾ ਗਾਇਨ ਕਰਦੇ ਸਨ। ਵਿਲਸਨ ਅਨੁਸਾਰ ਇਹ ਵੈਸ਼ ਮਰਦ ਅਤੇ ਖਤਰੀ ਇਸਤਰੀ ਤੋਂ ਉਪਜੇ ਹਨ ਪਰ ਹੋਰਾਂ ਅਨੁਸਾਰ ਇਨ੍ਹਾਂ ਨੂੰ ਖਤਰੀ ਮਰਦ ਅਤੇ ਬ੍ਰਾਹਮਣ ਵਿਧਵਾ ਤੋਂ ਉਪਜੇ ਦੱਸਿਆ ਜਾਂਦਾ ਹੈ।

ਇਕ ਪੌਰਾਣਿਕ ਕਥਾ ਅਨੁਸਾਰ ਇਹ ਸ਼ਿਵ ਜੀ ਦੇ ਮੱਥੇ ਦੇ ਪਸੀਨੇ ਦੇ ਤੁਪਕਿਆਂ ਵਿਚੋਂ ਪਾਰਬਤੀ ਦੇ ਮਨੋਰੰਜਨ ਲਈ ਪੈਦਾ ਕੀਤੇ ਗਏ ਪਰ ਇਨ੍ਹਾਂ ਨੇ ਪਾਰਬਤੀ ਦੀ ਥਾਂ ਸ਼ਿਵ ਜੀ ਦੀ ਮਹਿਮਾ ਗਾਉਣੀ ਸ਼ੁਰੂ ਕਰ ਦਿੱਤੀ ਜਿਸ ਕਾਰਨ ਇਨ੍ਹਾਂ ਨੂੰ ਸਵਰਗ ਵਿਚੋਂ ਕੱਢ ਦਿੱਤਾ ਗਿਆ ਅਤੇ ਧਰਤੀ ਉੱਤੇ ਤੁਰ ਫਿਰ ਕੇ ਗਾਉਣ ਦਾ ਸਰਾਪ ਮਿਲਿਆ।

ਰਾਜ ਦਰਬਾਰਾਂ ਵਿਚ ਗਾਉਣ ਤੋਂ ਇਲਾਵਾ ਇਹ ਕਿਸੇ ਬੰਸ ਦਾ ਸੱਜਰਾ ਰੱਖਦੇ ਹਨ ਅਤੇ ਉਸ ਕੁਲ ਵਿਚ ਵਿਆਹ ਜਾਂ ਹੋਰ ਮੰਗਲ ਸਮਾਗਮਾਂ ਉੱਤੇ ਗਾ ਕੇ ਲਾਗ ਲੈਂਦੇ ਹਨ। ਲਾਗ ਨਾ ਮਿਲਣ ਜਾਂ ਘੱਟ ਮਿਲਣ ਦੀ ਸੂਰਤ ਵਿਚ ਇਹ ਜਜਮਾਨ ਦਾ ਗੁੱਡਾ ਬਣਾ ਕੇ ਸਾੜਦੇ ਹਨ।

ਸ਼ਹਾਬ-ਉਦ-ਦੀਨ ਗੌਰੀ ਦੇ ਸਮੇਂ ਕਈ ਭੱਟ ਮੁਸਲਮਾਨ ਬਣ ਗਏ ਅਤੇ ਇਨ੍ਹਾਂ ਨੂੰ 'ਰਾਏ' ਕਿਹਾ ਜਾਣ ਲੱਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਭੱਟਾਂ ਦੇ ਸਵੈਯੇ' ਪਹਿਲੀਆਂ ਪੰਜ ਪਾਤਸ਼ਾਹੀਆਂ ਦੀ ਉਸਤਤਿ ਵਿਚ ਭੱਟਾਂ ਦੁਆਰਾ ਗਾਇਨ ਕੀਤੀ ਬਾਣੀ ਹੈ। ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਇਨ੍ਹਾਂ ਭੱਟਾਂ ਨੂੰ ਵੇਦਾਂ ਦਾ ਅਵਤਾਰ ਲਿਖਿਆ ਹੈ–

ਇਕ ਇਕ ਵੇਦ ਚਤੁਰਬਪੁ ਧਾਰੇ
ਪ੍ਰਗਟ ਨਾਮ ਤਿਨ ਕਹੋ ਅਸੰਸ।
ਪੂਰਵ ਸਾਮਵੇਦ ਭੇ ਇਹ ਭੇ
ਮਥੁਰਾ ਜਾਲਪ ਬਲ ਹਰਿਬੰਸ।
ਪੁਨਿ ਰਿਗਵੇਦ ਕਲਯ ਜਨ ਨਲ ਤ੍ਰੈ
ਕਲਸਹਾਰ ਚੌਥੋ ਗਿਨਿ ਅੰਸ।
ਤਏ ਯਰੁਰ ਕੇ ਟਲਯ ਸਲਯ ਪੁਨਿ
ਜਲਯ ਤਲਯ ਉਪਜੈ ਦਿਜਬੰਸ।
ਬਹੁਰ ਅਥਰਵਣ ਦਾਸਰੁ ਕੀਰਤਿ
ਗਨਿ ਗਯੰਦ ਸਦਰੰਗ ਸੁਚਾਰ।
ਕਮਲਾਸਨ ਕੋ ਭਿੱਖਾ ਨਾਮ ਸੁ
ਇਹ ਸਭ ਤੇ ਭਾ ਅਧਿਕ ਉਦਾਰ।

(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ਤੀਜੀ ਅਧਿਆਇ ਅਠਤਾਲੀਵਾਂ)

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.; ਪੰ. ਸਾ. ਕੋ.

**ਭੱਟੀ** : ਇਹ ਯਾਦਵਬੰਸੀ ਰਾਜਪੂਤ ਹਨ ਜਿਹੜੇ ਜੈਸਲਮੇਰ ਦੇ ਰਈਸ ਗਿਣੇ ਜਾਂਦੇ ਹਨ। ਫੂਲ ਬੰਸ ਦਾ ਨਿਕਾਸ ਵੀ ਭੱਟੀਆਂ ਵਿਚੋਂ ਹੋਇਆ। ਇਨ੍ਹਾਂ ਨੇ ਭਟਨੇਰ ਅਤੇ ਭਟਿੰਡਾ ਨਗਰ ਵਸਾਏ। ਮੁਗ਼ਲ ਸ਼ਾਸਨ ਕਾਲ ਵਿਚ ਕਈ ਭੱਟੀ ਰਾਜਪੂਤ ਮੁਸਲਮਾਨ ਹੋ ਗਏ ਜਿਨ੍ਹਾਂ ਵਿਚੋਂ ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਦੇ ਪਿੰਡ ਭੱਟੀਆਂ ਦਾ ਰਾਜਾ ਦੁਲ੍ਹਾ ਭੱਟੀ ਅਤੇ ਉਸ ਦਾ ਪੁੱਤਰ ਕਾਮਲ ਖਾਨ ਦਾ ਨਾਂ ਬਹੁਤ ਪ੍ਰਸਿੱਧ ਹੈ।

ਭੱਟੀ ਗੋਤ ਦੇ ਜੱਟ ਪੰਜਾਬ ਵਿਚ ਕਈ ਥਾਈਂ ਵਸੇ ਹੋਏ ਹਨ। ਇਸੇ ਗੋਤ ਅਤੇ ਨਾਂ ਦੀ ਇਕ ਜੱਟੀ ਗੁਰੂ ਗੋਬਿੰਦ ਸਿੰਘ ਜੀ ਨੂੰ ਹੇਹਰ ਪਿੰਡ ਤੋਂ ਤੁਰਨ ਲੱਗਿਆਂ ਉਸ ਸਮੇਂ ਮਿਲੀ ਜਦੋਂ ਗੁਰੂ ਜੀ ਉੱਚ ਦੇ ਪੀਰ ਦੇ ਲਿਬਾਸ ਵਿਚ ਸਨ। ਇਸ ਨੇ ਗੁਰੂ ਜੀ ਦੇ ਪਲੰਘ ਹੇਠਾਂ ਮੋਢਾ ਦਿੱਤਾ ਅਤੇ ਵਰਦਾਨ ਪ੍ਰਾਪਤ ਕੀਤਾ।

ਹ. ਪੁ– ਮ. ਕੋ.; ਪੰ. ਕਾ. ;ਗ. ਟ੍ਰਾ. ਕਾ.

**ਭਟੈਥੂ ਨਾਚ** : ਸ਼ਿਮਲਾ (ਹਿ.ਪ੍ਰ.) ਖੇਤਰ ਦੇ ਇਸ ਪ੍ਰਸਿੱਧ ਨਾਚ ਨੂੰ ਜੋਲੀ ਨਾਚ ਵੀ ਕਿਹਾ ਜਾਂਦਾ ਹੈ। ਇਹ ਨਾਚ ਆਮ ਤੌਰ ਤੇ ਦਿਨ ਵੇਲੇ ਨੱਚਿਆ ਜਾਂਦਾ ਹੈ ਅਤੇ ਕੇਵਲ ਮਰਦ ਹੀ ਨੱਚਦੇ ਹਨ। ਵਿਸਾਖੀ ਵਾਲੇ ਦਿਨ ਤੋਂ ਇਹ ਨਾਚ ਆਰੰਭ ਕੀਤਾ ਜਾਂਦਾ ਹੈ। ਇਸ ਨਾਚ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ

ਵਿਚ ਖੰਜਰੀ ਤੋਂ ਇਲਾਵਾ ਕੋਈ ਵੀ ਹੋਰ ਸਾਜ਼ ਨਹੀਂ ਵਜਾਇਆ ਜਾਂਦਾ। ਇਸ ਦੇ ਨਾਲ ਹੀ ਖੇਤਰ ਦੇ ਨਿਮਨ ਵਰਗ ਦੇ ਲੋਕ ਇਕ ਥਾਂ ਇਕੱਠੇ ਹੋ ਕੇ ਇਹ ਨਾਚ ਨੱਚਦੇ ਹਨ। ਰੀਤ ਅਨੁਸਾਰ ਇਹ ਸਾਰੇ ਦੇਵ-ਮੰਦਰ ਦੇ ਸਾਹਮਣੇ ਇੱਕਠੇ ਹੋ ਕੇ ਪਹਿਲਾਂ ਦੇਵਤਾ ਦੀ ਪ੍ਰਸੰਸਾ ਵਿਚ ਗੀਤ ਗਾਉਂਦੇ ਹਨ। ਇਸ ਉਪਰੰਤ ਉਸ ਖੇਤਰ ਦੇ ਵੀਰ ਪੁਰਸ਼ਾਂ ਅਤੇ ਸਤੀ ਔਰਤਾਂ ਦੀਆਂ ਵੀਰ-ਗਾਥਾਵਾਂ ਗਾਉਂਦੇ ਹਨ। ਇਹ ਸਿਲਸਿਲਾ ਕਈ ਦਿਨ ਤਕ ਚਲਦਾ ਰਹਿੰਦਾ ਹੈ। ਇਸ ਨਾਚ ਵਿਚ ਸਾਰੇ ਨੱਚਣ ਵਾਲੇ ਇਕ ਗੋਲ ਦਾਇਰੇ ਵਿਚ ਖੜੇ ਹੋ ਕੇ ਗੀਤ ਗਾਉਂਦੇ ਅਤੇ ਨੱਚਦੇ ਹਨ। ਦੋ ਨਾਚੇ ਪਹਿਲਾਂ ਗੀਤ ਦੇ ਬੋਲ ਬੋਲਦੇ ਹਨ ਅਤੇ ਬਾਕੀ ਸਾਰੇ ਪਿੱਛੇ ਉਨ੍ਹਾਂ ਸਤਰਾਂ ਨੂੰ ਦੁਹਰਾਉਂਦੇ ਹਨ। ਨੱਚਣ ਵਾਲੇ ਸਰੀਰ ਦੇ ਉਪਰਲੇ ਭਾਗ ਨੂੰ ਹਿਲਾ ਕੇ ਨੱਚਦੇ ਹਨ। ਇਕ ਦੂਜੇ ਦੇ ਪਿੱਛੇ ਸੱਜੇ ਤੋਂ ਖੱਬੇ ਵੱਲ ਨੱਚਦੇ ਹੋਏ ਤੁਰਦੇ ਹਨ ਅਤੇ ਕਦੀ-ਕਦੀ ਖੜ੍ਹੇ ਹੋ ਕੇ ਦਾਇਰੇ ਦੇ ਵਿਚਕਾਰ ਵੱਲ ਮੂੰਹ ਕਰਕੇ ਖੰਜਰੀ ਵਜਾ ਕੇ ਗਾਉਂਦੇ ਹਨ। ਦਰਸ਼ਕਾਂ ਵਿਚੋਂ ਜੇਕਰ ਕਿਸੇ ਵਿਅਕਤੀ ਦੇ ਪਰਿਵਾਰ ਸਬੰਧੀ ਕੋਈ ਵੀਰ-ਗਾਥਾ ਗਾਈ ਜਾਵੇ ਤਾਂ ਉਹ ਖੁਸ਼ ਹੋ ਕੇ ਗਾਇਕ ਨੂੰ ਇਨਾਮ ਦਿੰਦਾ ਹੈ। ਸ਼ਾਮ ਵੇਲੇ ਚੰਗੇ ਗਾਇਕਾਂ ਨੂੰ ਪਗੜੀ ਪਹਿਨਾਈ ਜਾਂਦੀ ਹੈ, ਕੁਝ ਪੈਸੇ ਅਤੇ ਅਨਾਜ ਇਨਾਮ ਵਜੋਂ ਦਿੱਤੇ ਜਾਂਦੇ ਹਨ। ਸਾਰੇ ਗਾਇਕਾਂ ਨੂੰ ਪਿੰਡ ਵਾਸੀਆਂ ਵੱਲੋਂ ਜਾਂ ਦੇਵਤਾ ਦੇ ਭੰਡਾਰੇ ਵਿਚੋਂ ਖਾਣਾ ਮਿਲਦਾ ਹੈ।

ਹ.ਪੁ.–ਹਿ. ਪ੍ਰ. ਲੋ. ਨ.- ਹਰੀਰਾਮ ਜਸਟਾ : 98

**ਭੱਠਲ, ਹੀਰਾ ਸਿੰਘ (ਬਾਬਾ)** : ਨਿਸ਼ਕਾਮ ਸੇਵਾ ਕੁਰਬਾਨੀ, ਤਿਆਗ ਅਤੇ ਨਿਮਰਤਾ ਦੇ ਪੁੰਜ, ਮਿਠ ਬੋਲੜੇ, ਭਾਰਤ ਦੀ ਆਜ਼ਾਦੀ ਦੀ ਜੰਗ ਦੇ ਮਹਾਨ ਨਾਇਕ ਬਾਬਾ ਹੀਰਾ ਸਿੰਘ ਭੱਠਲ ਦਾ ਜਨਮ 1899 ਈ. ਵਿਚ ਸੰਗਰੂਰ ਜ਼ਿਲ੍ਹੇ ਦੀ ਤਹਿਸੀਲ ਬਰਨਾਲਾ ਦੇ ਇਤਿਹਾਸਕ ਪਿੰਡ ਭੱਠਲ ਵਿਖੇ, ਇਕ ਕਿਸਾਨ ਪਰਿਵਾਰ ਵਿਚ ਸ. ਚੰਨਣ ਸਿੰਘ ਦੇ ਘਰ ਹੋਇਆ।

ਇਸ ਦੀ ਵਿਦਿਆ ਭਾਵੇਂ ਪ੍ਰਾਇਮਰੀ ਪੱਧਰ ਤਕ ਹੀ ਸੀ ਪਰ ਇਹ ਆਪਣੀਆਂ ਇਨਕਲਾਬੀ ਸਰਗਰਮੀਆਂ ਕਾਰਨ ਜਲਦੀ ਹੀ ਇਕ ਸੁਲਝੇ ਹੋਏ ਰਾਜਸੀ ਆਗੂ ਵੱਜੋਂ ਲੋਕਾਂ ਵਿਚ ਪ੍ਰਵਾਨ ਹੋ ਗਿਆ। ਭਾਰਤੀ ਜਨਤਾ ਖਾਸ ਕਰਕੇ ਪੰਜਾਬ ਦੇ ਰਿਆਸਤੀ ਇਲਾਕੇ ਦੀ ਪਰਜਾ ਨੂੰ ਦੇਸੀ ਰਜਵਾੜਿਆਂ ਤੇ ਬਰਤਾਨਵੀ ਸਾਮਰਾਜੀਆਂ ਦੇ ਚੁੰਗਲ ਵਿਚੋਂ ਆਜ਼ਾਦ ਕਰਾਉਣ ਲਈ ਇਸ ਨੇ ਅਣਥਕ ਘਾਲਣਾ ਘਾਲੀ।

ਹੀਰਾ ਸਿੰਘ ਭੱਠਲ 18 ਸਾਲ ਦੀ ਉਮਰ ਵਿਚ ਭਾਰਤੀ ਸੈਨਾ ਵਿਚ ਭਰਤੀ ਹੋ ਕੇ, ਸੱਤ ਸਮੁੰਦਰ ਪਾਰ ਲੰਘਕੇ ਅੰਗਰੇਜ਼ੀ ਸਰਕਾਰ ਦੇ ਹਿੱਤਾਂ ਲਈ ਜੰਗ ਲੜਦਾ ਰਿਹਾ। ਸੰਨ 1919 ਵਿਚ ਜਦੋਂ ਜਲ੍ਹਿਆਂ ਵਾਲੇ ਬਾਗ ਦਾ ਖੂਨੀ ਸਾਕਾ ਵਰਤਿਆ ਉਦੋਂ ਇਹ ਫ਼ਰਾਂਸ ਵਿਖੇ ਤਾਇਨਾਤ ਸੀ। ਇਸ ਅਣਮਨੁੱਖੀ ਕਾਂਡ ਦਾ ਨੌਜਵਾਨ ਹੀਰਾ ਸਿੰਘ ਨੂੰ ਬਹੁਤ ਦੁੱਖ ਹੋਇਆ ਤੇ ਇਸ ਦੇ ਦਿਲ ਵਿਚ ਅੰਗਰੇਜ਼ ਸਰਕਾਰ ਦੇ ਖਿਲਾਫ ਬਾਗੀ ਭਾਵ ਉਛਾਲੇ ਖਾਣ ਲੱਗੇ। ਇਸ ਦੀਆਂ ਬ੍ਰਿਟਿਸ਼ ਹਕੂਮਤ ਵਿਰੁੱਧ ਸਰਗਰਮੀਆਂ ਨੂੰ ਦੇਖਦੇ ਹੋਏ 21 ਜੂਨ, 1999 ਨੂੰ ਇਸ ਨੂੰ ਫ਼ੌਜ ਵਿਚੋਂ ਬਰਤਰਫ ਕਰ ਦਿੱਤਾ ਗਿਆ।

ਸੰਨ 1920-21 ਵਿਚ ਸੈਂਟਰਲ ਸਿੱਖ ਲੀਗ ਦੀ ਸਾਲਾਨਾ ਕਾਨਫ਼ਰੰਸ ਲਾਇਲਪੁਰ (ਪਾਕਿਸਤਾਨ) ਵਿਖੇ ਹੋਈ। ਹੀਰਾ ਸਿੰਘ ਭੱਠਲ ਨੇ ਇਸ ਵਿਚ ਵੱਧ ਚੜ੍ਹਕੇ ਹਿੱਸਾ ਲਿਆ ਅਤੇ ਇਥੋਂ ਵਾਪਸ ਪਰਤਣ ਤੇ ਨਾਭਾ ਰਿਆਸਤ ਨੇ ਗ੍ਰਿਫ਼ਤਾਰ ਕਰਕੇ ਪੰਜ ਮਹੀਨੇ ਲਈ ਜੇਲ ਭੇਜ ਦਿੱਤਾ। ਨਾ-ਮਿਲਵਰਤਣ ਲਹਿਰ ਵਿਚ ਹਿੱਸਾ ਲੈਣ ਕਾਰਨ 1922 ਈ. ਵਿਚ ਇਸ ਨੂੰ ਇਸ ਦੇ ਜੱਦੀ ਪਿੰਡ ਵਿਖੇ ਹੀ ਨਜ਼ਰਬੰਦ ਕਰ ਦਿੱਤਾ ਗਿਆ। ਬਾਅਦ ਵਿਚ ਨਾਭਾ ਦੇ ਮੈਜਿਸਟਰੇਟ ਨੇ ਦੋ ਸਾਲ ਦੀ ਸਜ਼ਾ ਸੁਣਾਈ। ਇਸ ਦੀ ਜਾਇਦਾਦ ਜ਼ਬਤ ਕਰਕੇ ਇਸ ਨੂੰ 1945 ਈ. ਤੱਕ ਰਿਆਸਤ- ਬਦਰ ਕਰ ਦਿੱਤਾ ਗਿਆ।

ਬਾਬਾ ਹੀਰਾ ਸਿੰਘ ਭੱਠਲ ਦੀ ਉਮਰ ਦੇ ਅਠਾਰਾਂ ਵਰ੍ਹੇ ਲਾਹੌਰ, ਮੁਲਤਾਨ, ਅੰਮ੍ਰਿਤਸਰ, ਗੁਰਦਾਸਪੁਰ, ਨਾਭਾ, ਪਟਿਆਲਾ, ਅੰਬਾਲਾ ਅਤੇ ਦਿੱਲੀ ਦੀਆਂ ਜੇਲ੍ਹਾਂ ਵਿਚ ਬੀਤੇ। ਅੰਗਰੇਜ਼ ਸਰਕਾਰ ਦੇ ਤਸ਼ੱਦਦ ਇਸ ਦੇਸ਼ ਭਗਤ ਦਾ ਨਿਸ਼ਚਾ ਨਾ ਬਦਲ ਸਕੇ।

ਸੰਨ 1923 ਵਿਚ ਬਾਬਾ ਹੀਰਾ ਸਿੰਘ ਭੱਠਲ ਦਾ ਮੇਲ ਨਾਭਾ ਜੇਲ੍ਹ ਵਿਖੇ ਪੰਡਿਤ ਜਵਾਹਰ ਨਾਲ ਨਹਿਰੂ ਨਾਲ ਹੋਇਆ। ਪੰਡਿਤ ਨਹਿਰੂ ਨੂੰ ਗੰਗਸਰ ਦੇ ਮੋਰਚੇ ਸਮੇਂ ਜੈਤੋਂ ਤੋਂ ਗ੍ਰਿਫਤਾਰ ਕਰਕੇ ਲਿਆਂਦਾ ਗਿਆ ਸੀ। ਜਦ ਪੰਡਿਤ ਮੋਤੀ ਲਾਲ ਨਹਿਰੂ ਆਪਣੇ ਪੁੱਤਰ ਨਾਲ ਮੁਲਾਕਾਤ ਕਰਨ ਆਇਆ ਤਾਂ ਉਸਨੇ ਇਸ ਦੀਆਂ ਸਰਗਰਮੀਆਂ ਦੀ ਸ਼ਲਾਘਾ ਕੀਤੀ।

ਫਿਰ ਬਾਬਾ ਹੀਰਾ ਸਿੰਘ ਭੱਠਲ ਨੇ ਆਪਣੀਆਂ ਸਰਗਰਮੀਆਂ ਨਾਭਾ ਤੋਂ ਬਦਲ ਕੇ ਪਟਿਆਲਾ ਖੇਤਰ ਵਿਚ ਵਧਾ ਲਈਆਂ। ਇਥੇ ਇਸ ਦਾ ਮੇਲ ਦੇਸ਼ ਭਗਤ ਸ. ਸੇਵਾ ਸਿੰਘ ਠੀਕਰੀਵਾਲਾ ਨਾਲ ਹੋਇਆ। ਉਸ ਨੇ ਹੀਰਾ ਸਿੰਘ ਭੱਠਲ ਦੀ ਨਿਸ਼ਕਾਮ ਦੇਸ਼ ਭਗਤੀ ਨੂੰ ਸਲਾਹਿਆ।

ਸੰਨ 1930 ਵਿਚ ਬਾਬਾ ਹੀਰਾ ਸਿੰਘ ਭੱਠਲ ਨੇ ਪਰਿਵਾਰ ਸਮੇਤ ਡਾਂਡੀ ਯਾਤਰਾ ਵਿਚ ਹਿੱਸਾ ਲਿਆ ਅਤੇ 1932 ਈ. ਵਿਚ ਸਾਰੇ ਪਰਿਵਾਰ ਨੇ ਗ੍ਰਿਫ਼ਤਾਰੀ ਦਿੱਤੀ। ਸੰਨ 1946 ਦੇ ਨਾਭਾ ਸਤਿਆਗ੍ਰਹਿ ਸਮੇਂ ਵੀ ਸਾਰਾ ਪਰਿਵਾਰ ਜੇਲ੍ਹ ਗਿਆ ਸੀ। ਬਾਬਾ ਜੀ ਦੀ ਪਤਨੀ ਮਾਤਾ ਹਰਨਾਮ ਕੌਰ ਹਮੇਸ਼ਾ ਉਨ੍ਹਾਂ ਦੇ ਨਾਲ ਰਹੀ।

ਜਦ 15 ਅਗਸਤ, 1947 ਨੂੰ ਭਾਰਤ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਆਜ਼ਾਦ ਹੋਇਆ ਤਾਂ ਬਾਬਾ ਜੀ ਦੀ ਪਤਨੀ ਮਾਤਾ ਹਰਨਾਮ ਕੌਰ ਉਦੋਂ ਵੀ ਲਾਹੌਰ ਜੇਲ੍ਹ ਵਿਚ ਬੰਦ ਸਨ।

ਆਜ਼ਾਦੀ ਉਪਰੰਤ ਇਸ ਦੀ ਆਰਥਿਕ ਹਾਲਤ ਕਾਫ਼ੀ ਸੁਖਾਵੀਂ ਰਹੀ ਪਰ ਇਹ ਦਰਵੇਸ਼ੀ ਜੀਵਨ ਜਿਉਂ ਕੇ ਹਮੇਸ਼ਾਂ ਲੋਕ ਭਲਾਈ ਲਈ ਤਤਪਰ ਰਿਹਾ। ਇਸ ਨੇ 1952 ਈ. ਵਿਚ ਹਲਕਾ ਸ਼ੇਰਪੁਰ ਤੋਂ ਵਿਧਾਨ ਸਭਾ ਦੀ ਚੋਣ ਲੜੀ ਤੇ ਵਿਰੋਧੀ ਉਮੀਦਵਾਰ ਦੀ ਜ਼ਮਾਨਤ ਜ਼ਬਤ ਕਰਵਾ ਦਿੱਤੀ।

30 ਜਨਵਰੀ, 1984 ਨੂੰ ਇਸ ਮਹਾਨ ਦੇਸ਼ ਭਗਤ ਤੇ ਨਿਸ਼ਕਾਮ ਲੋਕ ਸੇਵਕ ਦਾ ਬੀਮਾਰੀ ਦੀ ਅਵਸਥਾ ਵਿਚ ਦੇਹਾਂਤ ਹੋ ਗਿਆ। ਇਸ ਦੀ ਸਪੁੱਤਰੀ ਬੀਬੀ ਰਾਜਿੰਦਰ ਕੌਰ ਭੱਠਲ ਪੰਜਾਬ ਦੀ ਮੁੱਖ ਮੰਤਰੀ ਰਹਿ ਚੁੱਕੀ ਹੈ।

ਹ.ਪੁ.–ਐ. ਫ੍ਰੀ. ਫਾ. ਪੰ.-ਫੌਜਾ ਸਿੰਘ; ਪੰ ਟ੍ਰਿ. 3.2.88

**ਭੱਠਲ, ਰਜਿੰਦਰ ਕੌਰ** : ਪੰਜਾਬ ਦੀ ਇਸ ਪ੍ਰਮੁੱਖ ਸਿਆਸਤਦਾਨ ਅਤੇ ਸਾਬਕਾ ਮੁੱਖ ਮੰਤਰੀ ਦਾ ਜਨਮ 30 ਸਤੰਬਰ, 1945 ਨੂੰ ਪ੍ਰਸਿੱਧ ਸੁਤੰਤਰਤਾ ਸੰਗਰਾਮੀਏ ਬਾਬਾ ਹੀਰਾ

ਸਿੰਘ ਭੱਠਲ ਦੇ ਘਰ ਹੋਇਆ। ਇਸ ਦੇ ਜਨਮ ਸਮੇਂ ਇਸ ਦੀ ਮਾਤਾ ਹਰਨਾਮ ਕੌਰ ਵੀ ਆਪਣੇ ਪਤੀ ਨਾਲ ਲਾਹੌਰ ਦੀ ਸੈਂਟਰਲ ਜੇਲ੍ਹ ਵਿਚ ਕੈਦ ਸੀ। ਇਸ ਤਰ੍ਹਾਂ ਅੰਗਰੇਜੀ ਹਕੂਮਤ ਦੇ



ਸ੍ਰੀਮਤੀ ਰਜਿੰਦਰ ਕੌਰ ਭੱਠਲ

ਸਾਏ ਹੇਠ ਜੇਲ੍ਹ ਦੀ ਕਾਲ ਕੋਠੜੀ ਵਿਚ ਜਨਮ ਲੈਣ ਵਾਲੀ ਇਸ ਬੱਚੀ ਨੂੰ ਦੇਸ਼ਭਗਤੀ ਅਤੇ ਕੌਮਪ੍ਰਸਤੀ ਦੀ ਗੁੜ੍ਹਤੀ ਆਪਣੇ ਆਜ਼ਾਦੀ ਘੁਲਾਟੀਏ ਮਾਤਾ ਪਿਤਾ ਤੋਂ ਪ੍ਰਾਪਤ ਹੋਈ।

ਇਸ ਦਾ ਜੀਵਨ ਬਚਪਨ ਤੋਂ ਹੀ ਸੰਘਰਸ਼ਮਈ ਰਿਹਾ ਹੈ। ਇਸ ਦੇ ਮਾਤਾ ਪਿਤਾ ਅਨੇਕ ਵਾਰ ਜੇਲ੍ਹ ਗਏ। ਇਸ ਦੇ ਪਿਤਾ ਜੀ ਨੇ ਬਰਤਾਨਵੀ ਹਕੂਮਤ ਦੇ ਵਿਰੁੱਧ ਜਹਾਦ ਖੜ੍ਹਾ ਕੀਤਾ ਅਤੇ ਰਿਆਸਤੀ ਪਰਜਾ ਮੰਡਲ ਲਹਿਰ ਦੀ ਅਗਵਾਈ ਕੀਤੀ। ਇਸ ਦੇ ਮਾਤਾ ਜੀ ਨੇ ਸਖ਼ਤ ਸੁਰੱਖਿਆ ਪ੍ਰਬੰਧਾਂ ਨੂੰ ਤੋੜ ਕੇ ਲਾਲ ਕਿਲੇ ਦੇ ਸਾਹਮਣੇ ਤਿਰੰਗਾ ਝੰਡਾ ਲਹਿਰਾਇਆ ਅਤੇ ਗ੍ਰਿਫ਼ਤਾਰੀਆਂ ਦਿੱਤੀਆਂ। ਬਾਬਾ ਹੀਰਾ ਸਿੰਘ ਭੱਠਲ ਦੀਆਂ ਰਾਜਵਾੜਾਸ਼ਾਹੀ ਵਿਰੁੱਧ ਸਰਗਰਮੀਆਂ ਕਾਰਨ ਉਨ੍ਹਾਂ ਦੀ ਜਾਇਦਾਦ ਜ਼ਬਤ ਕਰ ਲਈ ਗਈ ਅਤੇ ਉਨ੍ਹਾਂ ਨੂੰ ਆਪਣੀ ਜੱਦੀ ਰਿਆਸਤ ਜੀਂਦ ਵਿਚੋਂ ਬਾਹਰ ਕੱਢ ਦਿੱਤਾ ਗਿਆ। ਇਸ ਤਰ੍ਹਾਂ ਇਸ ਦਾ ਸਾਰਾ ਬਚਪਨ ਆਰਥਿਕ ਮੰਦਹਾਲੀ ਅਤੇ ਔਕੜਾਂ ਵਿਚ ਗੁਜ਼ਰਿਆ ਪਰ ਦੇਸ਼ ਪ੍ਰਤੀ ਵਫ਼ਾਦਾਰੀ ਅਤੇ ਲੋਕ ਸੇਵਾ ਦਾ ਜਜ਼ਬਾ ਉਮਰ ਦੇ ਨਾਲ ਨਾਲ ਵਧਦਾ ਗਿਆ।

ਮੁਢਲੀ ਸਿੱਖਿਆ ਪ੍ਰਾਪਤ ਕਰਨ ਉਪਰੰਤ ਜਦੋਂ ਬੀ.ਏ. ਕਰਨ ਲਈ ਇਸ ਨੇ ਰਣਬੀਰ ਕਾਲਜ, ਸੰਗਰੂਰ ਵਿਚ ਦਾਖਲਾ ਲਿਆ ਤਾਂ ਉਥੇ ਵੀ ਵਿਦਿਆਰਥੀ ਰਾਜਨੀਤੀ ਵਿਚ ਅਹਿਮ ਰੋਲ ਅਦਾ ਕੀਤਾ ਅਤੇ 1972ਈ. ਤੱਕ ਇਹ ਪੂਰਨ ਰੂਪ ਵਿਚ ਰਾਜਨੀਤੀ ਨੂੰ ਸਮਰਪਿਤ ਹੋ ਗਈ। ਦੇਸ਼ ਵਿਚ ਜਨਤਾ ਪਾਰਟੀ ਦੀ ਹਕੂਮਤ ਸਮੇਂ ਜਦੋਂ ਸ੍ਰੀਮਤੀ ਇੰਦਰਾ ਗਾਂਧੀ ਨੂੰ ਗਿਫ਼ਤਾਰ ਕੀਤਾ ਗਿਆ ਤਾਂ ਸੰਗਰੂਰ ਜ਼ਿਲ੍ਹੇ ਵਿਚੋਂ ਇਸ ਇਕੋ ਇਕ ਇਸਤਰੀ ਕਾਂਗਰਸ ਵਰਕਰ ਨੇ ਗ੍ਰਿਫ਼ਤਾਰੀ ਦਿੱਤੀ ਅਤੇ 68 ਦਿਨ ਕੈਦ ਰਹੀ। ਉਸ ਸਮੇਂ ਇਸ ਦੇ ਨਾਲ ਇਸ ਦੀ ਢਾਈ ਸਾਲ ਦੀ ਬੱਚੀ ਵੀ ਸੀ। ਇਸ ਦੇ ਪਤੀ ਸ. ਲਾਲ ਸਿੰਘ ਸਿੱਧੂ ਦੀ ਭਰ ਜਵਾਨੀ ਵਿਚ ਮੌਤ ਹੋ ਗਈ ਪਰ ਇਸ ਨੇ ਇਸ ਦੁੱਖ ਨੂੰ ਝਲਦਿਆਂ ਹੋਇਆ ਲੋਕ ਸੇਵਾ ਦਾ ਕਾਰਜ ਜਾਰੀ ਰੱਖਿਆ।

ਸੰਨ 1972 ਤੋਂ 1977 ਤਕ ਇਹ ਪੰਜਾਬ ਖਾਦੀ ਅਤੇ ਗ੍ਰਾਮ ਉਦਯੋਗ ਬੋਰਡ ਦੀ ਸਕੱਤਰ ਰਹੀ ਅਤੇ ਕਈ ਬੇਰੁਜ਼ਗਾਰਾਂ ਨੂੰ ਆਤਮ ਨਿਰਭਰ ਕਰਨ ਵਿਚ ਮਦਦ ਕੀਤੀ। ਸੰਨ 1977 ਵਿਚ ਇਹ ਲਹਿਰਾਗਾਗਾ ਹਲਕੇ ਤੋਂ ਵਿਧਾਇਕ ਚੁਣੀ ਗਈ ਅਤੇ ਅਕਾਲੀ/ਭਾਜਪਾ ਗੱਠਜੋੜ ਸਰਕਾਰ ਵਿਚ ਵਿਰੋਧੀ ਧਿਰ ਦੇ ਆਗੂ ਵੱਜੋਂ ਅਹਿਮ ਭੂਮਿਕਾ ਨਿਭਾਈ। ਸੰਨ 1980 ਵਿਚ ਇਹ ਧਨੌਲਾ ਵਿਧਾਨ ਸਭਾ ਹਲਕੇ ਤੋਂ ਵਿਧਾਇਕ ਚੁਣੀ ਗਈ ਅਤੇ 1983 ਈ. ਤਕ ਸ. ਦਰਬਾਰਾ ਸਿੰਘ ਦੀ ਵਜ਼ਾਰਤ ਵਿਚ ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਪੁਰਾਤੱਤਵ ਵਿਭਾਗ ਦੀ ਰਾਜ ਮੰਤਰੀ ਰਹੀ।

ਸੰਨ 1984 ਤੋਂ 1985 ਤਕ ਇਹ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੀ ਜਾਇੰਟ ਸਕੱਤਰ ਅਤੇ 1992 ਤਕ ਜਨਰਲ ਸਕੱਤਰ ਦੇ ਅਹੁਦੇ ਉੱਤੇ ਰਹੀ।

ਇਸ ਦੌਰਾਨ 1988 ਤੋਂ 1990 ਈ. ਤਕ ਇਹ ਸਮਾਜ ਭਲਾਈ ਸਲਾਹਕਾਰ ਬੋਰਡ ਦੀ ਚੇਅਰਪਰਸਨ ਵੀ ਰਹੀ ਅਤੇ ਇਸ ਨੂੰ ਰਾਸ਼ਟਰਪਤੀ ਵੱਲੋਂ ਜੇਲ੍ਹਾਂ ਦੀ ਦੇਖ ਰੇਖ ਲਈ ਗ਼ੈਰ ਰਸਮੀ ਜੇਲ੍ਹ ਵਿਜ਼ਿਟਰ ਨਿਯੁਕਤ ਕੀਤਾ ਗਿਆ। ਇਹ ਪੰਜਾਬ ਪ੍ਰਦੇਸ਼ ਦੀ ਅਮਲ ਤੇ ਨਿਗਰਾਨੀ ਕਮੇਟੀ ਦੀ ਕਨਵੀਨਰ ਵੀ ਰਹੀ

ਸੰਨ 1992 ਦੀਆਂ ਵਿਧਾਨ ਸਭਾ ਚੋਣਾਂ ਵਿਚ ਇਸ ਨੇ ਲਹਿਰਾਗਾਗਾ ਹਲਕੇ ਤੋਂ ਜਿੱਤ ਹਾਸਲ ਕੀਤੀ ਅਤੇ ਬੇਅੰਤ ਸਿੰਘ ਦੀ ਵਜ਼ਾਰਤ ਵਿਚ ਕੈਬਨਿਟ ਮੰਤਰੀ ਵੱਜੋਂ ਖੁਰਾਕ ਤੇ ਸਪਲਾਈ, ਤਕਨੀਕੀ ਅਤੇ ਸੱਨਅਤੀ ਸਿੱਖਿਆ ਦੇ ਵਿਭਾਗਾਂ ਦਾ ਕਾਰਜਭਾਰ ਸੰਭਾਲਿਆ। ਸ. ਹਰਚਰਨ ਸਿੰਘ ਬਰਾੜ ਦੀ ਵਜ਼ਾਰਤ ਵਿਚ ਇਸ ਨੂੰ ਉਪ ਮੁੱਖ ਮੰਤਰੀ ਬਣਾਇਆ ਗਿਆ ਅਤੇ 21 ਨਵੰਬਰ, 1996 ਨੂੰ ਇਹ ਪੰਜਾਬ ਦੀ ਪਹਿਲੀ ਇਸਤਰੀ ਮੁੱਖ ਮੰਤਰੀ ਬਣੀ।

ਫ਼ਰਵਰੀ, 2002 ਵਿਚ ਹੋਈਆਂ ਵਿਧਾਨ ਸਭਾ ਚੋਣਾਂ ਦੌਰਾਨ ਇਸ ਨੇ ਲਹਿਰਾਗਾਗਾ ਹਲਕੇ ਤੋਂ ਜਿੱਤ ਪ੍ਰਾਪਤ ਕੀਤੀ ਅਤੇ ਕੈਪਟਨ ਅਮਰਿੰਦਰ ਸਿੰਘ ਦੀ ਵਜ਼ਾਰਤ ਵਿਚ ਖੇਤੀਬਾੜੀ ਅਤੇ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗਾ ਦੀ ਇਹ ਕੈਬਿਨਿਟ ਰੈਂਕ ਦੀ ਮੰਤਰੀ ਹੈ।

ਹ.ਪੁ.–ਜਾਗ੍ਰਤੀ, ਨਿਜੀ ਬਾਇਓਡਾਟਾ

**ਭੱਠੀ** : ਭੱਠੀ ਦਾ ਪੰਜਾਬੀ ਸਭਿਆਚਾਰ ਨਾਲ ਪੁਰਾਣਾ ਤੇ ਨੇੜਲਾ ਸਬੰਧ ਹੈ। ਭੱਠੀ ਉੱਤੇ ਦਾਣੇ ਭੁੰਨਣ ਦਾ ਕੰਮ ਜ਼ਿਆਦਾਤਰ ਝਿਊਰ ਜਾਤੀ ਦੀਆਂ ਔਰਤਾਂ ਕਰਦੀਆਂ ਹਨ ਜਿਨ੍ਹਾਂ ਨੂੰ ਭਠਿਹਾਰਨਾਂ ਆਖਿਆ ਜਾਂਦਾ ਹੈ ਤੇ ਇਨ੍ਹਾਂ ਦੇ ਨਾਵਾਂ ਤੇ ਹੀ ਭੱਠੀਆਂ ਦਾ ਨਾਂ ਪੈਂਦਾ ਹੈ, ਜਿਵੇਂ ਸ਼ਾਮੋਂ ਦੀ ਭੱਠੀ ਜਾਂ ਨੰਤੀ ਦੀ ਭੱਠੀ ਆਦਿ। ਭੱਠੀ, ਕੱਚੇ ਪੱਕੇ ਇੱਟਾਂ ਰੋੜਿਆਂ ਨਾਲ ਬਣਾਈ ਜਾਂਦੀ ਹੈ ਤੇ ਇਸ ਨੂੰ ਛੱਪੜ ਦੀ ਕਾਲੀ ਮਿੱਟੀ ਵਿਚ ਰੀਣ ਰਲਾ ਕੇ ਲਿੱਪਿਆ ਜਾਂਦਾ ਹੈ। ਇਸ ਨੂੰ ਬਣਾਉਣ ਦਾ ਕਾਰਜ ਖ਼ੁਦ ਭਠਿਹਾਰਨਾਂ ਹੀ ਕਰਦੀਆਂ ਹਨ। ਕੱਚੀਆਂ ਭੱਠੀਆਂ ਨੂੰ ਮੀਂਹ ਕਣੀ ਤੋਂ ਬਚਾਉਣ ਲਈ ਉਹ ਪੁਰਾਣੀਆਂ ਬੋਰੀਆਂ, ਮੋਮੀ ਕਾਗਜ਼ (ਪੱਲੀਥੀਨ) ਜਾਂ ਤਰਪਾਲ ਇਸ ਉਪਰ ਪਾ ਦਿੰਦੀਆਂ ਹਨ।

ਜਦ ਦੁਪਹਿਰ ਢਲਣੀ ਸ਼ੁਰੂ ਹੁੰਦੀ ਹੈ ਤਾ ਭਠਿਹਾਰਨ ਭੱਠੀ ਨੂੰ ਤਾਉਂਦੀ ਹੈ। ਬੱਚੇ, ਜਵਾਨ, ਬੁੱਢੇ, ਬੁੱਢੀਆਂ ਅਤੇ ਮੁਟਿਆਰਾਂ ਦਾ ਝੁਰਮਟ ਇਸ ਦੁਆਲੇ ਪੈਣ ਲੱਗਦਾ ਹੈ। ਭੱਠੀ ਉਪਰ ਦਾਣੇ ਭੁੰਨਾਉਣ ਆਏ ਲੋਕਾਂ ਨੂੰ 'ਚੁੰਗਾਂ' ਆਖਿਆ ਜਾਂਦਾ ਹੈ। ਭਠਿਹਾਰਨ ਦਾਣੇ ਭੁੰਨਣ ਸਮੇਂ, ਚੁੰਗ ਦੇ ਦਾਣਿਆਂ ਵਿਚ ਅਣਭੁੱਜੇ ਦਾਣਿਆਂ ਦੀ ਭੁੰਨਾਈ ਕੱਢ ਲੈਂਦੀ ਹੈ, ਜਿਸ ਨੂੰ ਚੁੰਗ ਕੱਢਣੀ ਆਖਿਆ ਜਾਂਦਾ ਹੈ।

ਕਦੇ ਕਦੇ ਭੱਠੀ ਤੇ ਇਕੱਠੇ ਹੋਏ ਦੋ ਜਵਾਨ ਦਿਲਾਂ ਦੀਆਂ ਮਦਹੋਸ਼ ਅੱਖੀਆਂ ਇਕ ਦੂਜੇ ਨਾਲ ਲੜ ਵੀ ਜਾਂਦੀਆਂ ਹਨ ਅਤੇ ਕਿਸੇ ਦੀਆਂ ਲੜੀਆਂ ਅੱਖਾਂ ਦੀ ਚੁਗਲੀ ਨੁਮਾ ਚਰਚਾ ਵੀ ਖੂਹ ਟੋਭੇ ਤੋਂ ਇਲਾਵਾ ਭੱਠੀ ਉਪਰ ਹੀ ਹੁੰਦੀ ਹੈ। ਭੱਠੀ ਤੇ ਹੋਈ ਗੱਲ ਪਲਾਂ ਵਿਚ ਹੀ ਸਾਰੇ ਪਿੰਡ ਵਿਚ ਫੈਲ ਜਾਂਦੀ ਹੈ। ਇਥੇ ਆਈਆਂ ਨੂੰਹਾਂ ਸੱਸਾਂ ਦੀਆਂ ਅਤੇ ਸੱਸਾਂ ਨੂੰਹਾਂ ਦੀਆਂ ਚੁਗਲੀਆਂ ਕਰਦੀਆਂ ਹਨ। ਸਿਆਲੂ ਰਾਤਾਂ ਵਿਚ ਸੁੰਨੀ ਭੱਠੀ ਦੇ ਮਘਦੇ ਅੰਗਿਆਰਾਂ ਦੁਆਲੇ ਅਣ-ਵਿਆਹੇ ਚੋਬਰਾਂ ਅਤੇ ਬੁਢਿਆਂ ਠੇਰਿਆਂ ਦੀ ਢਾਣੀ ਆ ਜੁੜਦੀ ਹੈ। ਆਸ਼ਕਾਂ ਅਤੇ ਵੈਲੀਆਂ ਦੀਆਂ ਕਹਾਣੀਆਂ ਤੋਂ ਸ਼ੁਰੂ ਹੋ ਕੇ ਇਨ੍ਹਾਂ ਦੀਆਂ ਗੱਲਾਂ ਪਿੰਡ ਦੇ ਲੋਕਾਂ ਦੇ ਲੜਾਈ ਝਗੜਿਆਂ ਅਤੇ ਅਥਰੀਆਂ ਕੁੜੀਆਂ ਦੇ ਇਸ਼ਕਾਂ ਦੀ ਦੰਦ ਕਥਾ ਤੱਕ ਜਾ ਪਹੁੰਚਦੀਆਂ ਹਨ।

**ਭੱਠੀ ਦਾ ਜ਼ਿਕਰ ਸਾਡੀਆਂ** ਬੁਝਾਰਤਾਂ ਤੇ ਲੋਕ ਗੀਤਾਂ ਤੋਂ **ਇਲਾਵਾ ਕੁੱਝ** ਕਵੀਆਂ ਦੀਆਂ ਕਾਵਿ-ਕ੍ਰਿਤਾਂ ਵਿਚ ਵੀ ਮਿਲਦਾ ਹੈ–

**ਬੁਝਾਰਤਾਂ**– ਆਰ ਢਾਂਗਾ ਪਾਰ ਢਾਂਗਾ
ਵਿਚ ਢਾਂਗਾ ਗੱਡਿਆ।
ਤੋਪਖ਼ਾਨੇ ਅੱਗ ਲੱਗੀ
ਠਾਹ ਠਾਹ ਵੱਜਿਆ।
- - - - - - - - - - - - -
ਹੱਟੀ, ਭੱਠੀ ਤੇ ਖੂਹ, ਦਰਵਾਜਾ
ਇਹ ਥਾਂ ਆਸ਼ਕਾਂ ਦੇ।
- - - - - - - - - - - - -
ਤੈਨੂੰ ਦਿਆਂ ਹੰਝੂਆਂ ਦਾ ਭਾੜਾ
ਨੀ ਪੀੜਾਂ ਦਾ ਪਰਾਗਾ ਭੁੰਨ ਦੇ।
ਭੱਠੀ ਵਾਲੀਏ, ਚੰਬੇ ਦੀ ਡਾਲੀਏ
ਨੀ ਦੁੱਖਾਂ ਦਾ ਪਰਾਗਾ ਭੁੰਨ ਦੇ।

**(ਸ਼ਿਵ ਕੁਮਾਰ)**

ਪਰ ਹੁਣ ਕਈ ਹੋਰਨਾਂ ਪੁਰਾਤਨ ਚੀਜ਼ਾਂ ਵਾਂਗ ਭੱਠੀ ਦਾ ਜ਼ਮਾਨਾ ਵੀ ਲੱਦ ਰਿਹਾ ਹੈ। ਪਿੰਡਾਂ-ਗਰਾਵਾਂ ਵਿਚ ਰੇੜ੍ਹੀਆਂ ਤੇ ਦਾਣੇ ਵੇਚਦੇ ਪੂਰਬੀਆਂ ਨੇ ਭੱਠੀ ਦੀ ਮਾਨਤਾ ਘੱਟ ਕਰ ਦਿੱਤੀ ਹੈ। ਉਂਜ ਵੀ ਲੋਕਾਂ ਕੋਲ ਪਹਿਲਾਂ ਵਾਲੀ ਵਿਹਲ ਨਹੀਂ ਰਹੀ ਕਿ ਉਹ ਭੱਠੀ ਤੇ ਦਾਣੇ ਭੁੰਨਾਉਣ ਲਈ ਬੈਠ ਸਕਣ। ਲੱਗਦਾ ਹੈ ਕਿ ਕੁੱਝ ਕੁ ਵਰ੍ਹਿਆਂ ਵਿਚ ਹੀ ਭੱਠੀ ਅਜਾਇਬ ਘਰ ਦੀ ਇਕ ਵਸਤੂ ਬਣ ਕੇ ਰਹਿ ਜਾਵੇਗੀ।

**ਭੰਡ** : ਇਹ ਹਾਸੇ ਮਖੌਲ ਵਾਲੀਆਂ ਗੱਲਾਂ, ਲਘੂ ਕਥਾਵਾਂ ਜਾਂ ਨਕਲਾਂ ਰਾਹੀਂ ਲੋਕਾਂ ਦਾ ਮਨੋਰੰਜਨ ਕਰਨ ਵਾਲੇ ਲੋਕ ਹਨ ਜਿਹੜੇ ਆਮ ਤੌਰ ਤੇ ਮਰਾਸੀ ਜਾਤੀ ਨਾਲ ਸਬੰਧਤ ਹੁੰਦੇ ਹਨ। ਪੁਰਾਣੇ ਸਮਿਆਂ ਵਿਚ ਰਾਜਿਆਂ, ਜਾਗੀਰਦਾਰਾਂ ਅਤੇ ਅਮੀਰ ਲੋਕਾਂ ਦੇ ਮਨ ਪਰਚਾਵੇ ਵਿਚ ਇਹ ਵੱਡਾ ਹਿੱਸਾ ਪਾਉਂਦੇ ਸਨ। ਇਨ੍ਹਾਂ ਨੂੰ ਮਸਖਰਾ ਜਾਂ ਨਕਾਲ ਵੀ ਕਿਹਾ ਜਾਂਦਾ ਹੈ। ਇਨ੍ਹਾਂ ਦਾ ਨਾਂ ਭੰਡ ਇਸ ਲਈ ਪਿਆ ਕਿਉਂਕਿ ਇਹ ਲੋਕਾਂ ਦੀ ਕਮਜ਼ੋਰੀ, ਕੰਜੂਸੀ ਜਾਂ ਜ਼ੁਲਮ ਦਾ ਹਾਸੋ ਹੀਣੇ ਢੰਗ ਨਾਲ ਭੰਡੀ ਪਾ ਕੇ ਮਖੌਲ ਉਡਾਉਂਦੇ ਹਨ।

ਹ.ਪੁ.–ਮ. ਕੋ.; ਪੰ. ਲੋ. ਵਿ. ਕੋ.

**ਭੰਡਾ ਭੰਡਾਰੀਆ** : ਬੱਚਿਆਂ ਦੀ ਇਕ ਖੇਡ ਜੋ ਪੂਰਬੀ ਅਤੇ ਪੱਛਮੀ ਦੋਹਾਂ ਪੰਜਾਬਾਂ ਵਿਚ ਪ੍ਰਸਿੱਧ ਹੈ। ਇਹ ਖੇਡ ਪੇਂਡੂ ਅਤੇ ਸ਼ਹਿਰੀ ਬੱਚੇ ਦੋਵੇਂ ਹੀ ਖੇਡਦੇ ਹਨ। ਪਹਿਲਾਂ ਬੱਚੇ ਪੁੱਗਦੇ ਹਨ ਅਤੇ ਜਿਹੜਾ ਬੱਚਾ ਅਖ਼ੀਰ ਵਿਚ ਅਣਪੁਗਿਆ ਰਹਿ ਜਾਂਦਾ ਹੈ ਉਸ ਸਿਰ ਦਾਈ ਆ ਜਾਂਦੀ ਹੈ। ਇਹ ਬੱਚਾ ਬਾਹਵਾਂ ਅੱਗੇ ਫੈਲਾ ਕੇ ਅਤੇ ਗੋਡਿਆਂ ਉੱਤੇ ਸਿਰ ਧਰ ਕੇ ਇਕ ਥਾਂ ਪੈਰਾਂ ਭਾਰ ਬੈਠ ਜਾਂਦਾ ਹੈ। ਬਾਕੀ ਬੱਚੇ ਕੋਲ ਬੈਠ ਕੇ ਮੁੱਠੀਆਂ ਬੰਦ ਕਰ ਕੇ ਇਕ ਦੂਜੇ ਉੱਤੇ ਰੱਖਦੇ ਹੋਏ ਇਕ ਮੀਨਾਰ ਜਿਹਾ ਖੜਾ ਕਰ ਲੈਂਦੇ ਹਨ। ਜਿਸ ਬੱਚੇ ਦੀਆਂ ਮੁੱਠੀਆਂ ਉਪਰ ਹੁੰਦੀਆਂ ਹਨ ਉਹ ਦਾਈ ਦੇਣ ਵਾਲੇ ਬੱਚੇ ਨੂੰ ਪੁੱਛਦਾ ਹੈ–

ਭੰਡਾ ਭੰਡਾਰੀਆ ਕਿਤਨਾ ਕੁ ਭਾਰ?

ਅਗੋਂ ਦਾਈ ਦੇਣ ਵਾਲਾ ਬੱਚਾ ਉੱਤਰ ਦਿੰਦਾ ਹੈ–

ਇਕ ਮੁੱਠੀ ਚੁੱਕ ਲੈ ਦੂਜੀ ਤਿਆਰ।

ਫਿਰ ਉਹ ਬੱਚਾ ਆਪਣੀ ਮੁੱਠੀ ਚੁੱਕ ਲੈਂਦਾ ਹੈ। ਇਸ ਤਰ੍ਹਾਂ ਸਾਰੇ ਬੱਚੇ ਉਪਰੋਕਤ ਸਤਰਾਂ ਦੁਹਰਾਈ ਜਾਂਦੇ ਹਨ ਅਤੇ ਮੁੱਠੀਆਂ ਚੁਕਦੇ ਜਾਂਦੇ ਹਨ। ਅਖ਼ੀਰਲਾ ਬੱਚਾ ਮੁੱਠੀ ਚੁਕਣ ਲੱਗਿਆਂ ਮੁੱਠੀ ਚੁਕਣ ਤੋਂ ਬਾਅਦ ਦਾਈ ਦੇਣ ਵਾਲੇ ਬੱਚੇ ਨੂੰ ਥੱਪੜ ਜਾਂਦਾ ਹੈ ਅਤੇ ਫਿਰ ਸਾਰੇ ਬੱਚੇ ਦੌੜ ਜਾਂਦੇ ਹਨ। ਦਾਈ ਦੇਣ ਵਾਲਾ ਬੱਚਾ ਉਨ੍ਹਾਂ ਦੇ ਮਗਰ ਭੱਜਦਾ ਹੈ ਅਤੇ ਜਿਸ ਬੱਚੇ ਨੂੰ ਉਹ ਛੂਹ ਲਏ ਜਾਂ ਫੜ ਲਏ, ਦਾਈ ਉਸ ਸਿਰ ਆ ਜਾਂਦੀ ਹੈ ਅਤੇ ਖੇਡ ਫਿਰ ਪਹਿਲਾਂ ਦੀ ਤਰ੍ਹਾਂ ਹੀ ਚਲਦੀ ਰਹਿੰਦੀ ਹੈ।

ਕਈ ਵੇਰ ਇਸ ਖੇਡ ਵਿਚ ਇਕ ਹੋਰ ਵਾਧਾ ਵੀ ਕਰ ਲਿਆ ਜਾਂਦਾ ਹੈ। ਦਾਈ ਦੇਣ ਵਾਲੇ ਬੱਚੇ ਨੂੰ ਬਾਕੀ ਬੱਚੇ ਪੁੱਛਦੇ ਹਨ-'ਧੁੱਪ ਲੈਣੀ ਹੈ ਕਿ ਛਾਂ?' ਜਾਂ 'ਉਚ ਮੰਗੀ ਕਿ ਨੀਚ' ਦਾਈ ਦੇਣ ਵਾਲਾ ਬੱਚਾ ਜੇਕਰ ਧੁੱਪ ਜਾਂ ਉਚ ਮੰਗ ਲਏ ਤਾਂ ਉਹ ਕੇਵਲ ਧੁੱਪੇ ਜਾਂ ਉੱਚੀ ਥਾਂ ਤੇ ਖੜੇ ਬਚੇ ਹੀ ਫੜ ਸਕਦਾ ਹੈ, ਛਾਂ ਵਾਲੇ ਜਾਂ ਨੀਵੇਂ ਖੜੇ ਨਹੀ। ਜੇਕਰ ਇਹ ਬੱਚਾ ਛਾਂ ਜਾਂ ਨੀਚ ਮੰਗ ਲਏ ਤਾਂ ਇਸ ਤੋਂ ਉਲਟ ਹੁੰਦਾ ਹੈ। ਦਾਈ ਦੇਣ ਵਾਲੇ ਬੱਚੇ ਨੂੰ ਚਿੜਾਉਣ ਲਈ ਬਾਕੀ ਬੱਚੇ ਜਾਣ ਬੁਝ ਕੇ ਉਸ ਦੇ ਮੰਗੇ ਹੋਏ ਇਲਾਕੇ ਵਿਚ ਉਛਲਦੇ ਕੁੱਦਦੇ ਹਨ ਤੇ ਕਹਿੰਦੇ ਹਨ–

ਬਾਬਾ ਤੇਰੀਆਂ ਉਚਾਂ/ ਨੀਚਾਂ ਤੇ ਰੋਟੀਆਂ ਪਕਾਂਦੇ।

ਦਾਈ ਦੇਣ ਵਾਲਾ ਬੱਚਾ ਇਨ੍ਹਾਂ ਨੂੰ ਫੜਨ ਦਾ ਯਤਨ ਕਰਦਾ ਹੈ ਪਰ ਉਸ ਦੇ ਨੇੜੇ ਆਉਂਦਿਆਂ ਹੀ ਇਹ ਆਪਣੇ ਇਲਾਕੇ ਵਿਚ ਪਹੁੰਚ ਜਾਂਦੇ ਹਨ। ਇਸੇ ਦੌੜ ਕੁੱਦ ਵਿਚ ਕੋਈ ਬੱਚਾ ਪਕੜਿਆ ਜਾਂਦਾ ਹੈ ਅਤੇ ਦਾਈ ਉਸ ਸਿਰ ਆ ਜਾਂਦੀ ਹੈ।

ਇਸ ਤਰ੍ਹਾਂ ਇਹ ਖੇਡ ਚਲਦੀ ਰਹਿੰਦੀ ਹੈ।

ਇਹ ਖੇਡ ਗ੍ਰਹਿਸਥੀ ਜੀਵਨ ਦੇ ਬੋਝ ਵੱਲ ਵੀ ਸੰਕੇਤ ਕਰਦੀ ਹੈ–

ਭੰਡਾ ਭੰਡਾਰੀਆ ਕਿਤਨਾ ਕੁ ਭਾਰ?

ਇਕ ਪੰਡ ਚੁਕ ਲੈ ਦੂਜੀ ਤਿਆਰ

ਹ.ਪੁ.–ਪੰ. ਲੋ. ਵਿ. ਕੋ.; ਪੰ. ਲੋ ਖੇ.–ਮਾਦਪੁਰੀ; ਪੰ.-ਰੰਧਾਵਾ

**ਭੰਡਾਰੀ** : ਖੱਤਰੀਆਂ ਦੀ ਇਕ ਉਪ ਜਾਤੀ ਹੈ ਜਿਨ੍ਹਾਂ ਦਾ ਵਡੇਰਾ ਕਿਸੇ ਰਾਜੇ ਦੇ ਭੰਡਾਰੇ ਦਾ ਰੱਖਿਅਕ ਸੀ। ਭੰਡਾਰ ਸ਼ਬਦ ਤੋਂ ਹੀ ਇਸ ਦਾ ਨਾਂ ਭੰਡਾਰੀ ਪੈ ਗਿਆ ਅਤੇ ਇਸ ਦੇ ਵੰਸ਼ਜ ਵੀ ਇਸੇ ਨਾਂ ਨਾਲ ਜਾਣੇ ਜਾਣ ਲੱਗ ਪਏ।

ਇਕ ਹੋਰ ਰਵਾਇਤ ਅਨੁਸਾਰ ਇਕ ਖੱਤਰੀ ਆਪਣੀ ਕੁੱਲ ਕੁਟੰਬ ਨਾਲ ਕਿਧਰੇ ਯਾਤਰਾ ਤੇ ਜਾ ਰਿਹਾ ਸੀ। ਰਾਹ ਵਿਚ ਇਨ੍ਹਾਂ ਨੂੰ ਸ਼ੇਖ ਫ਼ਰੀਦ ਜੀ ਮਿਲ ਗਏ। ਇਨ੍ਹਾਂ ਨੇ ਫ਼ਰੀਦ ਜੀ ਦੀ ਬੜੀ ਸੇਵਾ ਕੀਤੀ ਜਿਸ ਤੋਂ ਪ੍ਰਸੰਨ ਹੋ ਕੇ ਬਾਬਾ ਜੀ ਨੇ ਇਨ੍ਹਾਂ ਨੂੰ ਅਸੀਸ ਦਿੱਤੀ 'ਤੁਹਾਡੇ ਭੰਡਾਰੇ ਭਰੇ ਰਹਿਣ। ਉਸ ਦਿਨ ਤੋਂ ਇਹ ਭੰਡਾਰੀ ਅਖਵਾਣ ਲੱਗ ਪਏ।

ਭੰਡਾਰੀ ਜਨੇਊ ਦੀ ਰਸਮ 8 ਜਾਂ 9 ਸਾਲ ਦੀ ਉਮਰ ਵਿਚ ਕਰਦੇ ਹਨ। ਰਸਮ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ ਕੁੱਲ੍ਹ ਦਾ ਪੁਰੋਹਿਤ, ਇੱਲ ਨੂੰ ਅਗਲੇ ਦਿਨ ਦੇ ਭੋਜ ਦਾ ਨਿਉਤਾ ਦਿੰਦਾ ਹੈ। ਅਗਲੇ ਦਿਨ ਰੀਤ ਸ਼ੁਰੂ ਕਰਨ ਤੋਂ ਪਹਿਲਾਂ ਭੋਜਨ (ਖੀਰ ਪੂੜੀ ਆਦਿ) ਇੱਲ ਨੂੰ ਭੇਟਾ ਕੀਤਾ ਜਾਂਦਾ ਹੈ। ਇਸ ਤੋਂ ਬਾਅਦ ਬ੍ਰਾਹਮਣਾਂ ਨੂੰ ਭੋਜਨ ਛਕਾਇਆ ਜਾਂਦਾ ਹੈ ਅਤੇ ਫਿਰ ਬਰਾਦਰੀ ਭੋਜਨ ਖਾਂਦੀ ਹੈ। ਇਸ ਤੋਂ ਬਾਅਦ ਬੱਚੇ (ਮੁੰਡੇ) ਦਾ ਮੁੰਡਣ ਕੀਤਾ ਜਾਂਦਾ ਹੈ। ਵਾਲਾਂ ਦੀ ਪਹਿਲੀ ਲਿਟ ਪੁਰੋਹਿਤ ਕੱਟਦਾ ਹੈ ਅਤੇ ਬਾਕੀ ਦੀਆਂ ਨਾਈ। ਫਿਰ ਉਸ ਬੱਚੇ ਨੂੰ ਇਸ਼ਨਾਨ ਕਰਾ ਕੇ ਜਨੇਊ ਪਾਇਆ ਜਾਂਦਾ ਹੈ। ਇਸ ਤੋਂ ਬਾਅਦ ਜੰਡੀ ਕੱਟਣ ਦੀ ਰਸਮ ਹੁੰਦੀ ਹੈ। ਬੱਚਾ ਜਦੋਂ ਜੰਡੀ ਕੱਟਣ ਜਾਂਦਾ ਹੈ ਤਾਂ ਪਿਛੋਂ ਉਸ ਦਾ ਪਿਉ ਆਪਣੀ ਵਹੁਟੀ ਨੂੰ ਲੱਤ ਮਾਰ ਕੇ ਘਰੋਂ ਕੱਢ ਦਿੰਦਾ ਹੈ ਜਿਸ ਤੋਂ ਰੁੱਸ ਕੇ ਉਹ ਪੇਕੇ ਚਲੀ ਜਾਂਦੀ ਹੈ। ਬੱਚੇ ਨੂੰ ਵਾਪਸ ਆਉਣ ਤੇ ਇਸ ਸਬੰਧੀ ਪਤਾ ਲਗੱਦਾ ਹੈ ਅਤੇ ਉਹ ਆਪਣੇ ਪਿਤਾ ਅਤੇ ਸਾਰੀ ਬਰਾਦਰੀ ਸਮੇਤ ਮਾਂ ਨੂੰ ਵਾਪਸ ਲਿਆਉਣ ਲਈ ਜਾਂਦਾ ਹੈ। ਉਸ ਨੂੰ ਮਨਾਉਣ ਲਈ ਕੋਈ ਕੱਪੜਾ ਜਾਂ ਗਹਿਣਾ ਆਦਿ ਵੀ ਦਿੱਤਾ ਜਾਂਦਾ ਹੈ।

ਮਹਾਨ ਕੋਸ਼ ਅਨੁਸਾਰ ਜੱਟਾਂ ਦੀ ਵੀ ਇਕ ਗੋਤ ਭੰਡਾਰੀ ਹੈ। ਇਹ ਜ਼ਿਆਦਾਤਰ ਅੰਮ੍ਰਿਤਸਰ ਜ਼ਿਲ੍ਹੇ ਵਿਚ ਵਸੇ ਹੋਏ ਹਨ।

ਹ.ਪੁ.–ਗ. ਟ੍ਰਾ. ਕਾ.; ਪੰ. ਲੋ. ਵਿ. ਕੋ.; ਮ. ਕੋ.

**ਭੰਡਾਰੀ, ਪ੍ਰਦੀਪ ਸਿੰਘ (ਵੀ.ਚ)** : ਇਸ ਯੋਧੇ ਦਾ ਜਨਮ 2 ਨਵੰਬਰ, 1940 ਨੂੰ ਲਾਹੌਰ ਵਿਖੇ ਸ੍ਰੀ. ਕੇ. ਐਸ. ਭੰਡਾਰੀ ਦੇ ਘਰ ਹੋਇਆ। ਇਸ ਨੇ 18 ਦਿਸੰਬਰ, 1960 ਨੂੰ ਕਮਿਸ਼ਨ ਪ੍ਰਾਪਤ ਕੀਤਾ।

ਸੰਨ1962 ਦੇ ਭਾਰਤ-ਚੀਨ ਯੁੱਧ ਸਮੇਂ ਸੈਕਿੰਡ ਲੈਫਟੀਨੈਂਟ ਪ੍ਰਦੀਪ ਸਿੰਘ ਭੰਡਾਰੀ ਨੂੰ ਨੇਫ਼ਾ ਬਾਰਡਰ ਤੇ ਗਸ਼ਤ ਕਰਕੇ ਚੀਨੀਆਂ ਦੇ ਮੁੱਖ ਮੋਰਚਿਆਂ ਦੀ ਘੇਰਾ ਬੰਦੀ ਲਈ ਤਿੰਨ ਦਿਨਾਂ ਵਿਚ ਸੂਚਨਾ ਇਕੱਠੀ ਕਰਨ ਦਾ ਕੰਮ ਸੌਂਪਿਆ ਗਿਆ। ਇਸ ਗਸ਼ਤ ਦਾ ਮੁੱਖ ਕੰਮ ਦੁਸ਼ਮਣ ਦੇ ਮੋਰਚਿਆਂ ਦੀ ਸਥਿਤੀ ਅਤੇ ਦੁਸ਼ਮਣ ਦੀਆਂ ਗਤੀਵਿਧੀਆਂ ਦਾ ਪਤਾ ਲਗਾਉਣਾ ਸੀ ਤਾਂ ਜੋ ਦੁਸ਼ਮਣ ਉੱਤੇ ਤੋਪਖਾਨੇ ਦੀ ਸਹੀ ਗੋਲਾਬਾਰੀ ਕੀਤੀ ਜਾ ਸਕੇ। ਇਹ ਥਾਂ ਲਗਭਗ 14,000 ਫੁਟ ਦੀ ਉਚਾਈ ਤੇ ਸਥਿਤ ਸੀ। ਇਸ ਲਈ ਗਸ਼ਤੀ ਦਲ ਨੂੰ ਕਾਫੀ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ।

ਸੈਕਿੰਡ ਲੈਫਟੀਨੈਂਟ ਭੰਡਾਰੀ ਨੇ ਦੋ ਦਿਨਾਂ ਵਿਚ ਕਾਫੀ ਮਹੱਤਵਪੂਰਨ ਸੂਚਨਾਵਾਂ ਇੱਕਠੀਆਂ ਕਰ ਲਈਆਂ। 4 ਨਵੰਬਰ ਨੂੰ ਜਦੋਂ ਇਹ ਗਸ਼ਤੀ ਦਲ ਵਾਪਸ ਪਰਤ ਰਿਹਾ ਸੀ ਤਾਂ ਕਾਫੀ ਵੱਡੀ ਸੰਖਿਆ ਵਿਚ ਦੁਸ਼ਮਣ ਨੇ ਇਨ੍ਹਾਂ ਨੂੰ ਘੇਰ ਲਿਆ। ਗਸ਼ਤੀ ਦਲ ਨੇ ਚਾਰ ਵਾਰ ਦੁਸ਼ਮਣ ਤੇ ਹਮਲਾ ਕੀਤਾ ਪਰ ਦੁਸ਼ਮਣ ਵੱਲੋਂ ਭਾਰੀ ਗੋਲਾਬਾਰੀ ਕਾਰਨ ਇਨ੍ਹਾਂ ਨੂੰ ਹਰ ਵਾਰ ਪਿੱਛੇ ਹਟਣਾ ਪਿਆ। ਆਪਣੀ ਸੈਨਾ ਉੱਪਰ ਦੁਸ਼ਮਣ ਦੀ ਸੈਨਾ ਨੂੰ ਭਾਰੂ ਹੁੰਦਾ ਦੇਖ ਕੇ ਇਸ ਨੇ ਮੁੱਖ ਬ੍ਰਿਗੇਡ ਨੂੰ ਸੂਚਨਾ ਭੇਜਣੀ ਜ਼ਰੂਰੀ ਸਮਝੀ ਅਤੇ ਆਪਣੇ ਬੇਸ ਦਾ ਰਸਤਾ ਅਪਣਾਉਣਾ ਠੀਕ ਸਮਝਿਆ। ਇਹ ਸਾਰੀ ਰਾਤ ਆਪਣੇ ਗਸ਼ਤੀ ਦਲ ਨੂੰ ਉੱਚੀ-ਨੀਵੀਂ ਧਰਤੀ ਤੇ ਚਲਾਉਂਦਾ ਹੋਇਆ ਸੁਰੱਖਿਅਤ ਥਾਂ ਤੇ ਵਾਪਸ ਲੈ ਆਇਆ। ਰਸਤੇ ਵਿਚ ਰਾਤ ਨੂੰ ਦੁਸ਼ਮਣ ਨੇ ਇਸ ਨੂੰ ਇਸ ਦੇ ਗਸ਼ਤੀ ਦਲ ਸਮੇਤ ਕਈ ਵਾਰ ਰੋਕਣ ਦੀ ਕੋਸ਼ਿਸ ਕੀਤੀ ਪਰ ਇਹ ਆਪਣੇ ਦ੍ਰਿੜ ਵਿਸ਼ਵਾਸ ਨਾਲ ਅੱਗੇ ਵਧਦਾ ਗਿਆ ਅਤੇ 5 ਨਵੰਬਰ, 1962 ਨੂੰ ਇਹ ਗਸ਼ਤੀ ਦਲ ਸਮੇਤ ਮੁੱਖ ਬ੍ਰਿਗੇਡ ਵਿਚ ਆ ਰਲਿਆ।

ਇਸ ਨੇ ਜਿਸ ਸੂਝ ਬੂਝ, ਸਾਹਸ ਅਤੇ ਦ੍ਰਿੜ ਵਿਸ਼ਵਾਸ ਦਾ ਪ੍ਰਦਸ਼ਨ ਕੀਤਾ ਉਸ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਭੱਤਾ** : ਖੇਤਾਂ ਵਿਚ ਕੰਮ ਕਰਨ ਵਾਲਿਆਂ ਦਾ ਦੁਪਹਿਰ ਦਾ ਖਾਣਾ ਹੁੰਦਾ ਹੈ ਜਿਹੜਾ ਉਨ੍ਹਾਂ ਦੇ ਪਰਿਵਾਰ ਦਾ ਕੋਈ ਜੀਅ ਉਨ੍ਹਾਂ ਨੂੰ ਖੇਤਾਂ ਵਿਚ ਹੀ ਪਹੁੰਚਾ ਕੇ ਆਉਂਦਾ ਹੈ । ਕਾਮੇ ਅਤੇ ਜੱਟ ਸਵੇਰੇ ਹਲਕੀ ਜਿਹੀ ਖੁਰਾਕ ਖਾ ਕੇ ਖੇਤਾਂ ਨੂੰ ਚਲੇ ਜਾਂਦੇ ਹਨ । ਦੁਪਹਿਰ ਨੂੰ ਉਨ੍ਹਾਂ ਨੂੰ ਭੱਤਾ ਭੇਜਿਆ ਜਾਂਦਾ ਹੈ ਜਿਸ ਵਿਚ ਰੋਟੀ, ਦਾਲ/ਸਬਜ਼ੀ, ਪਿਆਜ਼, ਲੱਸੀ ਆਦਿ ਸ਼ਾਮਲ ਹੁੰਦੇ ਹਨ । ਕਿਸਾਨ ਇਸ ਭੱਤੇ ਦੀ ਉਡੀਕ ਬੜੇ ਚਾਅ ਨਾਲ ਕਰਦੇ ਹਨ ਜਿਸ ਦਾ ਵਰਣਨ ਕਈ ਲੋਕ ਗੀਤਾਂ ਵਿਚ ਵੀ ਮਿਲਦਾ ਹੈ।

ਮਹਾਨ ਕੋਸ਼ ਅਨੁਸਾਰ ਇਹ ਸਿਪਾਹੀ ਦੀ ਨੌਕਰੀ ਨਾਲ ਦਿੱਤਾ ਉਹ ਧਨ ਹੈ ਜੋ ਉਸ ਦੇ ਭੋਜਨ ਦੇ ਵਾਧੂ ਖਰਚ ਲਈ ਹੁੰਦਾ ਹੈ।

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.

**ਭੰਦੇਰ (ਗੁ.)** : ਇਹ ਪਿੰਡ ਸੰਗਰੂਰ ਜ਼ਿਲ੍ਹੇ ਦੀ ਬਰਨਾਲਾ ਤਹਿਸੀਲ ਵਿਚ ਧਨੌਲੇ ਤੋਂ 9 ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਮੌੜ ਪਿੰਡ ਤੋਂ ਚੱਲ ਕੇ ਆਏ ਸਨ। ਇਸ ਪਿੰਡ ਦੇ ਕੋਲ ਜਾ ਕੇ ਗੁਰੂ ਜੀ ਨੇ ਇੱਕ ਸਿੱਖ ਭੇਜਿਆ ਕਿ ਪਿੰਡ ਵਾਸੀਆਂ ਤੋਂ ਪੁੱਛ ਕੇ ਆ ਕਿ ਅਸੀਂ ਡੇਰਾ ਕਿੱਥੇ ਕਰੀਏ? ਅੱਗੋਂ ਪਿੰਡ ਵਾਸੀਆਂ ਨੇ ਕੋਈ ਦਿਲਚਸਪੀ ਨਾ ਵਿਖਾਈ। ਲੋਕਾਂ ਨੂੰ ਸ਼ਰਧਾਹੀਨ ਜਾਣ ਕੇ ਗੁਰੂ ਜੀ ਇੱਥੋਂ ਅੱਗੇ ਚਲ ਪਏ। ਗੁਰੂ ਜੀ ਦੇ ਚਲੇ ਜਾਣ ਉਪਰੰਤ ਲੋਕਾਂ ਨੇ ਸੋਚਿਆ ਕਿ ਗੁਰੂ ਜੀ ਦਾ ਇਸ ਪਿੰਡ ਵਿੱਚੋਂ ਬਿਨਾਂ ਡੇਰਾ ਲਾਏ ਹੀ ਚਲੇ ਜਾਣਾ, ਪਿੰਡ ਵਾਸੀਆਂ ਲਈ ਕੋਈ ਚੰਗੀ ਗੱਲ ਨਹੀਂ। ਫਿਰ ਲੋਕ ਭੇਟਾਂ ਲੈ ਕੇ ਭੁੱਲ ਬਖਸ਼ਾਉਣ ਲਈ ਗਏ ਪਰ ਗੁਰੂ ਜੀ ਅੱਗੇ ਲੰਘ ਚੁੱਕੇ ਸਨ। ਗੁਰੂ ਜੀ ਨੇ ਕੁੱਝ ਸਮਾਂ ਜਿੱਥੇ ਆਪਣਾ ਘੋੜਾ ਰੋਕਿਆ ਸੀ, ਪਿੰਡ ਵਾਸੀਆਂ ਨੇ ਉਸ ਥਾਂ ਨੂੰ ਪਵਿੱਤਰ ਜਾਣ ਕੇ ਗੁਰਦੁਆਰਾ ਬਣਾ ਦਿੱਤਾ। ਇਸ

ਪਿੰਡ ਨੂੰ ਪੰਧੇਰ ਵੀ ਕਿਹਾ ਜਾਂਦਾ ਹੈ। ਇੱਥੋਂ ਚੱਲ ਕੇ ਗੁਰੂ ਜੀ ਨੇ ਅਲੀ ਸ਼ੇਰ ਵਿਖੇ ਡੇਰਾ ਕੀਤਾ ਸੀ।

ਹ.ਪ.–ਮ. ਕੋ. ; ਤ. ਗਾ. ਗੁ.-ਗਿਆਨੀ ਗਿਆਨ ਸਿੰਘ; ਡਿ ਸੈਂ. ਹੈਂ. ਬੁ.-1981 (ਸੰਗਰੂਰ)

**ਭਦੌੜ ਖ਼ਾਨਦਾਨ** : ਭਦੌੜ ਖਾਨਦਾਨ ਦਾ ਮੂਲ ਫੂਲਕੀਆਂ ਖ਼ਾਨਦਾਨ ਹੈ। ਬਾਬਾ ਫੂਲ ਦੇ ਛੇ ਪੁੱਤਰ ਸਨ ਤਲੋਕਾ, ਰਾਮਾ, ਰਾਘੂ, ਚਨੂੰ, ਝੰਡੂ ਤੇ ਤਖ਼ਤ ਮੱਲ। ਛੋਟੇ ਹੁੰਦਿਆਂ ਫੂਲ ਨੂੰ ਸਤਵੇਂ ਗੁਰੂ ਹਰਿ ਰਾਇ ਸਾਹਿਬ ਨੇ ਰਾਜ ਦਾ ਵਰ ਦਿੱਤਾ ਸੀ। ਫੂਲ ਨੇ ਵੱਡਾ ਹੋ ਕੇ 'ਫੂਲਾ' ਨਗਰ ਵਸਾਇਆ। ਬਾਦਸ਼ਾਹ ਸ਼ਾਹਜਹਾਨ ਨੇ ਉਸ ਨੂੰ ਇਲਾਕੇ ਦਾ ਚੌਧਰੀ ਬਣਾ ਦਿੱਤਾ। ਇਸ ਉਪਰੰਤ ਉਸ ਨੇ ਤਾਕਤ ਵਧਾ ਕੇ ਕਈ ਵਾਰ ਆਪਣੇ ਆਲੇ ਦੁਆਲੇ ਦੇ ਮੁਸਲਿਮ ਚੌਧਰੀਆਂ ਨੂੰ ਹਾਰ ਦਿੱਤੀ। ਸੰਨ 1652 ਵਿਚ ਫੂਲ ਸਵਰਗਵਾਸ ਹੋ ਗਿਆ।

ਇਸ ਉਪਰੰਤ ਫੂਲ ਦਾ ਸਭ ਤੋਂ ਵੱਡਾ ਪੁੱਤਰ ਤਿਲੋਕਾ ਇਲਾਕੇ ਦਾ ਚੌਧਰੀ ਬਣਿਆ। ਉਸ ਨੇ ਛੋਟੇ ਚੌਹਾਂ ਭਰਾਵਾਂ ਨੂੰ ਗੁੰਮਟੀ ਪਿੰਡ ਦੇ ਦਿੱਤਾ ਤੇ ਆਪ ਰਾਮੇ ਨਾਲ ਮਿਲ ਕੇ ਜਾਗੀਰ ਚਲਾਈ। ਗਵਰਨਰ ਸਰਹਿੰਦ ਨੇ ਰਾਮੇ ਨੂੰ ਜੰਗਲ ਦੇ ਇਲਾਕੇ ਦਾ ਚੌਧਰੀ ਬਣਾ ਦਿੱਤਾ। ਉਸ ਨੇ ਰਾਏਕੋਟ ਤੇ ਕੋਟ ਈਸਾ ਖ਼ਾਂ ਆਦਿ ਦੇ ਮੁਸਲਮਾਨ ਚੌਧਰੀਆਂ ਨੂੰ ਹਰਾ ਕੇ ਆਪਣਾ ਇਲਾਕਾ ਵਸਾ ਲਿਆ। ਸੰਨ 1714 ਵਿਚ ਰਾਮਾ ਮਾਰਿਆ ਗਿਆ। ਰਾਮੇ ਦੇ ਅੱਗੇ ਛੇ ਪੁੱਤਰ ਸਨ: ਦੁੱਨਾ, ਸੁੱਧਾ, ਆਲਾ ਸਿੰਘ, ਬਖਤਾ, ਬੁੱਧਾ ਤੇ ਲੱਧਾ। ਇਨ੍ਹਾਂ ਸਾਰਿਆਂ ਵਿਚੋਂ ਆਲਾ ਸਿੰਘ ਵਧੇਰੇ ਨਾਮਵਰ ਹੋਇਆ। ਇਸ ਨੇ 1718 ਈ. ਵਿਚ ਰਾਜੇ ਪਧਰਸੇਨ ਦਾ ਵਸਾਇਆ ਹੋਇਆ ਪਧੌੜ (ਭਦੌੜ) ਕਸਬਾ ਫ਼ਤਹਿ ਕਰ ਲਿਆ ਤੇ ਆਪਣੇ ਭਰਾ ਦੁਨੇ ਦੇ ਹਵਾਲੇ ਕਰ ਦਿੱਤਾ ਤੇ ਆਪ ਬਰਨਾਲਾ ਵਸਾ ਕੇ ਉਸ ਨੂੰ ਆਪਣੀ ਰਾਜਧਾਨੀ ਬਣਾ ਲਿਆ।

ਦੁੱਨਾ ਇਲਾਕੇ ਦਾ ਚੌਧਰੀ ਬਣ ਗਿਆ ਤੇ ਆਪਣੇ ਜ਼ਿਲ੍ਹੇ ਦੀ ਮਾਲਗੁਜ਼ਾਰੀ ਇਕੱਤਰ ਕਰ ਕੇ ਸਰਕਾਰ ਨੂੰ ਦਿੰਦਾ ਸੀ। ਇਕ ਵਾਰ ਉਹ ਆਪਣੀ ਇਸ ਡਿਊਟੀ ਵਿਚ ਸਫਲ ਨਾ ਹੋ ਸਕਿਆ ਜਿਸ ਦੇ ਸਿੱਟੇ ਵਜੋਂ ਉਸ ਨੂੰ ਤੇ ਉਸ ਦੇ ਇਕ ਲੜਕੇ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਜੇਲ੍ਹ ਵਿਚ ਇਨ੍ਹਾਂ ਨੇ ਬੜਾ ਔਖਾ ਸਮਾਂ ਗੁਜ਼ਾਰਿਆ। ਰਿਹਾਈ ਤੋਂ ਕੁੱਝ ਸਮਾਂ ਬਾਅਦ 1726 ਈ. ਵਿਚ ਦੁੱਨਾ ਸਵਰਗਵਾਸ ਹੋ ਗਿਆ। ਇਸ ਦਾ ਵੱਡਾ ਪੁੱਤਰ ਬਿੱਘਾ ਸਿੰਘ ਚੌਧਰੀ ਬਣਿਆ। ਦੂਜੇ ਵਾਰ ਦਾਊ, ਸੰਗੂ ਸਿੰਘ, ਸੱਖੂ ਸਿੰਘ ਤੇ ਸੋਮਾ ਸਿੰਘ ਕ੍ਰਮਵਾਰ 1723, 1744, 1765 ਤੇ 1772 ਈ. ਵਿਚ ਸਵਰਗਵਾਸ ਹੋ ਗਏ ਤੇ ਬਿੱਘਾ ਸਿੰਘ ਆਪ 1773 ਵਿਚ ਸਵਰਗਵਾਸ ਹੋ ਗਿਆ। ਇਸ ਦੇ ਚਾਰ ਪੁੱਤਰ ਸਨ-ਗੁਰਦਾਸ ਸਿੰਘ, ਚੂਹੜ ਸਿੰਘ, ਮੇਹਰ ਸਿੰਘ ਦੇ ਦਲ ਸਿੰਘ। ਗੁਰਦਾਸ ਸਿੰਘ ਤਾਂ ਪਿਤਾ ਦੇ ਹੁੰਦੇ ਹੀ 1748 ਈ. ਵਿਚ ਅਕਾਲ ਚਲਾਣਾ ਕਰ ਗਿਆ ਸੀ। ਦੂਜਾ ਚੂਹੜ ਸਿੰਘ ਖ਼ਾਨਦਾਰ ਦਾ ਸਰਦਾਰ ਬਣਿਆ। ਇਹ ਕਾਫ਼ੀ ਪ੍ਰਸਿੱਧ ਹੋਇਆ। ਇਹ ਪਟਿਆਲਾ ਰਿਆਸਤ ਦੇ ਰਾਜੇ ਸਾਹਿਬ ਸਿੰਘ ਦੇ ਸਮੇਂ ਸੀ। ਇਸ ਨੇ ਬਰਨਾਲੇ ਜ਼ਿਲ੍ਹੇ ਸਮੇਤ ਉਸ ਦੇ ਨਾਲ ਲੱਗਦੇ ਨੱਬੇ ਪਿੰਡਾਂ ਤੇ ਕਬਜ਼ਾ ਕਰ ਲਿਆ। ਬਾਅਦ ਵਿਚ ਉਹ ਪਟਿਆਲਾ ਸਟੇਟ ਵੱਲੋਂ ਮੁੜ ਚੂਹੜ ਸਿੰਘ ਤੋਂ ਖੋਹ ਲਏ ਗਏ। ਪਿੰਡ ਖੋਨੇ ਦੇ ਸੁਜਾਨ ਬਰਾੜ ਨੇ ਚੂਹੜ ਸਿੰਘ ਤੇ ਉਸ ਦੇ ਭਰਾ ਦਲ ਸਿੰਘ ਨੂੰ ਘਰ ਬੁਲਾਕੇ 1793 ਈ. ਵਿਚ ਧੋਖੇ ਨਾਲ ਇਕ ਘਰ ਵਿਚ ਬੰਦ ਕਰਵਾ ਕੇ ਬਾਹਰੋਂ ਅੱਗ ਲੁਆ ਦਿੱਤੀ ਜਿਸ ਨਾਲ ਦੋਵੇਂ ਅੰਦਰ ਹੀ ਮਾਰੇ ਗਏ। ਚੂਹੜ ਸਿੰਘ ਦੇ ਦੋ ਪੁੱਤਰ ਸਨ ਬੀਰ ਸਿੰਘ ਤੇ ਦੀਪ ਸਿੰਘ। ਜਦੋਂ ਇਨ੍ਹਾਂ ਨੂੰ ਪਤਾ ਲੱਗਾ ਤਾਂ ਇਨ੍ਹਾਂ ਸੁਜਾਨ ਤੇ ਹਮਲਾ ਕਰਕੇ ਉਸ ਨੂੰ ਕਤਲ ਕਰ ਦਿੱਤਾ। ਇਹ ਦੋਵੇਂ ਪਹਿਲਾਂ ਤਾਂ ਪਟਿਆਲਾ ਸਟੇਟ ਅਧੀਨ ਰਹੇ ਪਰ ਬਾਅਦ ਵਿਚ ਆਜ਼ਾਦ ਹੋ ਕੇ ਅੰਗਰੇਜ਼ਾਂ ਨਾਲ ਸਿੱਧਾ ਸੰਪਰਕ ਬਣਾ ਲਿਆ। ਇਸ ਦਾ ਪਟਿਆਲਾ ਸਟੇਟ ਨੇ ਸਖਤ ਨੋਟਿਸ ਲਿਆ ਤੇ ਝਗੜਾ ਕਾਫੀ ਦੇਰ ਚਲਦਾ ਰਿਹਾ। ਸੰਨ 1822 ਵਿਚ ਦੀਪ ਸਿੰਘ ਤੇ 1823 ਈ. ਵਿਚ ਬੀਰ ਸਿੰਘ ਸਵਰਗਵਾਸ ਹੋ ਗਿਆ। ਇਸ ਉਪਰੰਤ ਦੀਪ ਸਿੰਘ ਦਾ ਪੁੱਤਰ ਖੜਕ ਸਿੰਘ ਜਾਗੀਰਦਾਰ ਬਣਿਆ। ਸਤਲੁਜ ਯੁੱਧ ਵਿਚ ਖੜਕ ਸਿੰਘ ਨੇ ਵੀ ਅੰਗਰੇਜ਼ਾਂ ਦੀ ਚੋਖੀ ਮਦਦ ਕੀਤੀ। ਇਹ 1869 ਈ. ਵਿਚ ਚਲਾਣਾ ਕਰ ਗਿਆ। ਭਦੌੜੀਆਂ ਦੇ ਪਟਿਆਲਾ ਸਟੇਟ ਨਾਲ ਚਲ ਰਹੇ ਝਗੜੇ ਦਾ ਫ਼ੈਸਲਾ ਉਦੋਂ ਹੋਇਆਂ ਜਦੋਂ ਅੰਗਰੇਜ਼ਾਂ ਨੇ ਪਟਿਆਲਾ ਵਲੋਂ ਲੜਾਈ ਦੌਰਾਨ ਉਨ੍ਹਾਂ ਦੀ ਕੀਤੀ ਚੋਖੀ ਮਦਦ ਬਦਲੇ ਫ਼ਸਲ, ਜਾਗੀਰ ਜ਼ਬਤੀ ਤੇ ਅੰਗੇਰਜਾਂ ਵੱਲੋਂ ਲਈ ਜਾਣ ਵਾਲੇ 5865 ਰੁਪਏ ਦੇ ਟੈਕਸ ਆਦਿ ਦੀਆਂ ਸਾਰੀਆਂ ਮੁੱਖ ਸ਼ਕਤੀਆਂ ਪਟਿਆਲਾ ਸਟੇਟ ਨੂੰ ਦੇ ਦਿੱਤੀਆਂ। ਇਹ ਫ਼ੈਸਲਾ ਭਦੌੜ ਖਾਨਦਾਨ ਲਈ ਮੰਦਭਾਗਾ ਸਾਬਤ ਹੋਣਾ ਕੁਦਰਤੀ ਗੱਲ ਸੀ। ਖੜਕ ਸਿੰਘ ਤੋਂ ਬਾਅਦ ਉਸ ਦੇ ਪੁੱਤਰ ਅਤਰ ਸਿੰਘ ਨੇ ਜਾਗੀਰਦਾਰੀ ਸੰਭਾਲੀ। ਸਰਦਾਰ ਅਤਰ ਸਿੰਘ ਨੇ 1857 ਈ. ਵਿਚ ਲੁਧਿਆਣਾ ਅਤੇ ਫ਼ਰੀਦਕੋਟ ਦੇ ਜ਼ਿਲ੍ਹਾ ਅਧਿਕਾਰੀਆਂ ਅਧੀਨ ਪੰਜਾਹ ਘੋੜਸਵਾਰਾਂ ਦੀ ਕਮਾਂਡ ਕਰਨ ਦੀ ਸੇਵਾ ਕੀਤੀ। ਇਸ ਨੂੰ ਇਸ ਨੇ ਅੱਗੇ ਵਧਾ ਲਿਆ ਤੇ ਦੇਖ ਰੇਖ ਦਾ ਸਾਰਾ ਪ੍ਰਬੰਧ ਆਪਣੇ ਖਰਚੇ ਤੇ ਹੀ ਕਰਦਾ ਰਿਹਾ। ਇਸ ਕਾਰਗੁਜ਼ਾਰੀ ਬਦਲੇ ਖਾਨਦਾਨ ਵਲੋਂ ਦਿੱਤੇ ਜਾਣ ਵਾਲੇ ਟੈਕਸ ਵਿਚ ਇਸ ਨੂੰ ਛੇ ਮਹੀਨੇ ਦੀ ਛੋਟ ਦੇ ਦਿੱਤੀ ਗਈ। ਇਸ ਨੇ ਬਨਾਰਸ ਤੋਂ ਸਿਖਿਆ ਹਾਸਲ ਕੀਤੀ। ਇਥੇ ਪੜ੍ਹਾਈ ਵਿਚ ਇਸ ਨੇ ਬੜੀ ਰੁਚੀ ਲਈ। ਇਸ ਵਲੋਂ ਸੰਸਕ੍ਰਿਤ, ਗੁਰਮੁਖੀ ਤੇ ਫ਼ਾਰਸੀ ਵਿਚ ਕਾਫੀ ਸਾਹਿਤ ਰਚਿਆ ਗਿਆ ਜੋ ਭਦੌੜ ਲਾਇਬ੍ਰੇਰੀ ਵਿਚ ਖ਼ਰੜਿਆਂ ਦੇ ਰੂਪ ਵਿਚ ਸੰਭਾਲਿਆ ਪਿਆ ਹੈ। ਇਹ ਲੋਕਾਂ ਦੀ ਸਿਖਿਆ ਅਤੇ ਬੁਧੀਮਤਾ ਵਿਚ ਸੁਧਾਰ ਲਿਆਉਣ ਸਬੰਧੀ ਮਾਮਲਿਆਂ ਵਿਚ ਬਹੁਤ ਪ੍ਰਸਿੱਧ ਸੀ। ਇਹ ਗੁਰਮੁਖੀ ਤੇ ਫ਼ਾਰਸੀ ਵਿਚ ਕਵਿਤਾਵਾਂ ਲਿਖਣ ਤੇ ਹੋਰ ਲਿਖਤਾਂ ਦੀ ਬਦੌਲਤ ਇਕ ਲੇਖਕ ਤੇ ਤੌਰ ਤੇ ਪ੍ਰਸਿੱਧ ਰਿਹਾ। ਇਹ 1870 ਈ. ਵਿਚ ਪੰਜਾਬ ਯੂਨੀਵਰਸਿਟੀ ਕਾਲਜ ਦੀ ਸੈਨਿਟ ਦੇ ਮੈਂਬਰ ਵਜੋਂ ਨਾਮਜ਼ਦ ਹੋਇਆ। ਸਿਖਿਆ ਲਈ ਫਰਾਖ਼ਦਿਲ ਤੇ ਪ੍ਰਤਾਪੀ ਹੋਣ ਸਦਕਾ ਇਸ ਨੂੰ 'ਗਲਜ-ਉਲ-ਉਲਮ ਵਲ ਫਜ਼ਲ' ਦਾ ਖਿਤਾਬ ਮਿਲਿਆ। ਸੰਨ 1880 ਵਿਚ ਇਕ ਵੱਖਰੇ ਹੁਕਮ ਨਾਲ ਇਸ ਨੇ ਸਰ ਦਾ ਖਿਤਾਬ ਕਬੂਲਿਆ। ਸੰਨ 1887 ਵਿਚ ਹਰ ਲੇਟ ਮਜੈਸਟੀ ਸਮਾਗਮ ਤੇ ਸਿਖਿਆ ਪ੍ਰਤੀ ਇਸ ਦੀਆਂ ਵਧੀਆ ਸੇਵਾਵਾਂ ਬਦਲੇ ਮਹਾ ਮਹਾਮਹਾਉਪਾਧਿਆਇ ਦਾ ਨਵਾਂ ਖਿਤਾਬ ਦਿੱਤਾ।

ਇਹ 1685 ਈ. ਵਿਚ ਅਕਾਲ ਚਲਾਣਾ ਕਰ ਗਿਆ ਤੇ ਆਪਣੇ ਪਿਛੇ ਭਗਵੰਤ ਸਿੰਘ ਅਤੇ ਬਲਦੇਵ ਸਿੰਘ ਦੋ ਪੁੱਤਰ ਛੱਡ

ਗਿਆ। ਦੋਹਾਂ ਭਰਾਵਾਂ ਵਿਚ ਜਾਇਦਾਦ ਦਾ ਬਰਾਬਰ ਬਟਵਾਰਾ ਹੋ ਗਿਆ। ਵੱਡੇ ਭਰਾ ਦੀ ਸਰਦਾਰੀ ਕਾਰਨ ਉਸ ਨੂੰ ਛੋਟੇ ਭਰਾ ਦੇ ਹਿੱਸੇ ਨਾਲੋਂ ਜਾਇਦਾਦ ਦਾ 1/12 ਹਿੱਸਾ ਵਾਧੂ ਮਿਲਿਆ ਜਿਸ ਨਾਲ ਇਸ ਦੀ ਆਮਦਨ 20,858/- ਬਣ ਗਈ ਜਦੋਂ ਕਿ ਬਲਵੰਤ ਸਿੰਘ ਦੀ ਕੇਵਲ 17,620/- ਸੀ। ਬਲਵੰਤ ਸਿੰਘ 1902 ਈ. ਵਿਚ ਸਵਰਗਵਾਸ ਹੋ ਗਿਆ ਤੇ ਉਸ ਦੀ ਜਾਗੀਰ ਉਸ ਦੇ ਦੋ ਪੁੱਤਰਾਂ ਗੁਰਦਿਆਲ ਸਿੰਘ ਤੇ ਕਿਰਪਾਲ ਸਿੰਘ ਵਿਚ ਬਰਾਬਰ ਹਿੱਸਿਆਂ ਵਿਚ ਵੰਡੀ ਗਈ।

ਸਰਦਾਰ ਭਗਵੰਤ ਸਿੰਘ ਪ੍ਰਾਂਤਕ ਦਰਬਾਰੀ ਸੀ। ਉਹ 1924 ਈ. ਵਿਚ ਅਕਾਲ ਚਲਾਣਾ ਕਰ ਗਿਆ ਤੇ ਆਪਣੇ ਪਿੱਛੇ ਇਕ ਲੜਕਾ ਹਰਚੰਦ ਸਿੰਘ ਛੱਡ ਗਿਆ ਜੋ 1887 ਈ. ਵਿਚ ਪੈਦਾ ਹੋਇਆ ਸੀ। ਇਸ ਖ਼ਾਨਦਾਨ ਦੀ ਪਟਿਆਲਾ ਰਿਆਸਤ ਤੇ ਸਤਲੁਜ ਤੋਂ ਉਰਾਰ ਅੰਗਰੇਜ਼ੀ ਇਲਾਕੇ ਵਿਚ ਕਾਫੀ ਇੱਜ਼ਤ ਕੀਤੀ ਜਾਂਦੀ ਸੀ। ਹਰਚੰਦ ਸਿੰਘ 1934 ਈ. ਵਿਚ ਸਵਰਗਵਾਸ ਹੋ ਗਿਆ ਤੇ ਆਪਣੇ ਪਿਛੇ ਅਜਮੇਰ ਸਿੰਘ, ਰਾਮ ਪ੍ਰਤਾਪ ਸਿੰਘ ਅਤੇ ਸਵਰਨ ਸਿੰਘ ਤਿੰਨ ਲੜਕੇ ਛੱਡ ਗਿਆ। ਇਸ ਉਪਰੰਤ ਰਾਮ ਪ੍ਰਤਾਪ ਸਿੰਘ ਖ਼ਾਨਦਾਨ ਦਾ ਸਰਦਾਰ ਬਣਿਆ ਜੋ 1923 ਈ. ਵਿਚ ਪੈਦਾ ਹੋਇਆ ਸੀ।

ਹ.ਪੁ.–ਚੀ. ਫੈ. ਨੋ.ਪੰ.-ਗ੍ਰਿਫ਼ਨ-1: 191-94; ਸਿ. ਮਿ. ਤੇ ਸਰ. ਘਰਾਣੇ-ਸੀਤਲ :273 - 74; ਸਿ. ਮਿ.-ਸੋਹਨ ਸਿੰਘ ਸੀਤਲ

**ਭਨੋਟ** : ਇਹ ਰਾਜਪੂਤ ਕਬੀਲੇ ਦਾ ਇਕ ਗੋਤ ਹੈ ਜਿਨ੍ਹਾਂ ਨੇ ਗੜ੍ਹਸ਼ੰਕਰ ਦੇ ਦੱਖਣ ਵਿਚ ਪਦਰਾਵਾ, ਸਲੇਮਪੁਰ ਅਤੇ ਪੋਸੀ ਦੇ ਗਿਰਦ ਬਾਰ ਤੇ ਪਿੰਡ ਮੱਲੇ ਹੋਏ ਸਨ। ਇਹ ਨਾਂ ਬਨ (ਜੰਗਲ) ਤੋਂ ਬਣਿਆ ਹੈ ਕਿਉਂਕਿ ਇਕ ਸਮੇਂ ਇਸ ਕਬੀਲੇ ਦੇ ਲੋਕ ਸ਼ਿਵਾਲਕ ਦੇ ਜੰਗਲ (ਬਨ)ਦੇ ਬਨੋਟ (ਬਰੋਟ) ਦੀ ਛਾਂ ਹੇਠ ਰਹਿੰਦੇ ਸਨ। ਇਹ ਵੀ ਆਖਿਆ ਜਾਂਦਾ ਹੈ ਕਿ ਇਹ ਭਾਰਪੁਰ ਤੋਂ ਆਏ ਪਰ ਉਸ ਪਰਬਤੀ ਲੜੀ ਦੇ ਨੇੜੇ ਦੇ ਪਿੰਡ ਇਨ੍ਹਾਂ ਦੇ ਕਬਜ਼ੇ ਵਿਚ ਨਹੀਂ ਸਨ।

ਹ.ਪੁ.– ਗ. ਟ੍ਰਾ. ਕਾ. : 84

**ਭੰਬੀਰੀ** : ਛੋਟੇ ਬੱਚਿਆਂ ਦਾ ਇਕ ਖਿਡੌਣਾ ਹੁੰਦਾ ਹੈ ਜਿਸ ਨੂੰ ਹੱਥ ਨਾਲ ਭੁਆਂਟੀ ਦਿੱਤੀ ਜਾਂਦੀ ਹੈ ਅਤੇ ਇਹ ਲਾਟੂ ਦੀ ਤਰ੍ਹਾਂ ਘੁੰਮਦੀ ਹੈ।

ਕਾਗਜ਼ ਦੇ ਚੌ-ਕਲੀਏ ਪੁੱਲ ਵਿਚ ਕਾਨਾ ਫਸਾ ਕੇ ਤਿਆਰ ਕੀਤਾ ਇਕ ਖਿਡੌਣਾ ਵੀ ਭੰਬੀਰੀ ਅਖਵਾਉਂਦਾ ਹੈ। ਇਸ ਨੂੰ ਫੜ ਕੇ ਬੱਚੇ ਦੌੜਦੇ ਹਨ ਅਤੇ ਇਹ ਹਵਾ ਨਾਲ ਚਕਰੀ ਵਾਂਗ ਘੁੰਮਦਾ ਹੈ।

ਬਰੀਕ ਖੰਭਾਂ ਵਾਲੇ ਇਕ ਕੀੜੇ ਨੂੰ ਭੰਬੀਰੀ ਕਹਿੰਦੇ ਹਨ। ਇਹ ਕੀੜੇ ਬਰਸਾਤੀ ਮੌਸਮ ਵਿਚ ਸਬਜ਼ੀਆ ਉੱਤੇ ਮੰਡਰਾਉਂਦੇ ਆਮ ਮਿਲ ਜਾਂਦੇ ਹਨ। ਕਈ ਬੱਚੇ ਇਨ੍ਹਾਂ ਨੂੰ ਹੈਲੀਕਾਪਟਰ ਵੀ ਕਹਿੰਦੇ ਹਨ।

ਫੁੱਲਾ ਉੱਤੇ ਮੰਡਰਾਉਣ ਵਾਲੀ ਤਿਤਲੀ ਨੂੰ ਵੀ ਭੰਬੀਰੀ ਕਿਹਾ ਜਾਂਦਾ ਹੈ।

ਔਰਤਾਂ ਦੇ ਸਿਰ ਦੇ ਇਕ ਗਹਿਣੇ ਦਾ ਨਾਂ ਵੀ ਭੰਬੀਰੀ ਹੈ।

ਹ.ਪੁ.–ਮ. ਕੋ.;ਪੰ. ਲੋ. ਵਿ. ਕੋ.

**ਭਰਤ** : ਇਹ ਅਯੁੱਧਿਆ ਦੇ ਰਾਜਾ ਦਸ਼ਰਥ ਦਾ ਪੁੱਤਰ ਅਤੇ ਸ੍ਰੀ ਰਾਮਚੰਦਰ ਜੀ ਦਾ ਛੋਟਾ ਭਰਾ ਸੀ ਜਿਹੜਾ ਰਾਣੀ ਕੈਕਈ ਦੀ ਕੁੱਖ ਤੋਂ ਪੈਦਾ ਹੋਇਆ। ਜਨਕਪੁਰ ਦੇ ਰਾਜਾ ਜਨਕ ਦੀ ਪੁੱਤਰੀ ਮਾਂਡਵੀ ਨਾਲ ਇਸ ਦਾ ਵਿਆਹ ਹੋਇਆ। ਇਸ ਦੇ ਤਕਸ਼ ਅਤੇ ਪੁਸ਼ਕਲ ਨਾਂ ਦੇ ਦੋ ਪੁੱਤਰ ਸਨ। ਜਿਸ ਸਮੇਂ ਰਾਮ ਚੰਦਰ ਜੀ ਦਾ ਰਾਜ ਤਿਲਕ ਹੋਣ ਵਾਲਾ ਸੀ ਉਸ ਵੇਲੇ ਇਹ ਸ਼ਤਰੂਘਨ ਨਾਲ ਆਪਣੇ ਨਾਨਕੇ ਗਿਆ ਹੋਇਆ ਸੀ। ਇਸ ਦੀ ਮਾਂ ਕੈਕਈ ਨੇ ਰਾਜਾ ਦਸ਼ਰਥ ਤੋਂ ਭਰਤ ਲਈ ਰਾਜ ਤਿਲਕ ਅਤੇ ਰਾਮ ਜੀ ਲਈ 14 ਸਾਲ ਦਾ ਬਨਵਾਸ ਮੰਗ ਲਿਆ ਜੋ ਭਰਤ ਨੂੰ ਚੰਗਾ ਨਾ ਲੱਗਿਆ ਅਤੇ ਇਸ ਨੇ ਇਹ ਕਹਿ ਕੇ ਰਾਜ ਠੁਕਰਾ ਦਿੱਤਾ ਕਿ ਉਸ ਤੇ ਹੱਕ ਇਸ ਦੇ ਵੱਡੇ ਭਰਾ ਸ੍ਰੀ ਰਾਮ ਚੰਦਰ ਜੀ ਦਾ ਹੈ। ਭਰਤ ਦੀ ਇਹ ਉਦਾਰਤਾ ਸੰਸਾਰ ਵਿਚ ਬੇਜੋੜ ਗਿਣੀ ਜਾਂਦੀ ਹੈ। ਭਰਤ ਨੇ ਸ੍ਰੀ ਰਾਮ ਚੰਦਰ ਜੀ ਨੂੰ ਬਨਵਾਸ ਤੋਂ ਵਾਪਸ ਲਿਆਉਣ ਦੀ ਪੂਰੀ ਕੋਸ਼ਿਸ ਕੀਤੀ ਪਰ ਉਹ ਵੀ ਆਪਣੀ ਪ੍ਰਤਿਗਿਆ ਛੱਡਣਾ ਨਹੀਂ ਸਨ ਚਾਹੁੰਦੇ। ਇਸ ਲਈ ਇਸ ਨੇ ਉਨ੍ਹਾਂ ਦੀਆਂ ਖੜਾਵਾਂ ਨੂੰ ਰਾਜ ਸਿੰਘਾਸਨ ਉੱਤੇ ਰੱਖਿਆ ਅਤੇ ਆਪ ਉਨ੍ਹਾਂ ਖੜਾਵਾਂ ਦਾ ਪ੍ਰਤੀਨਿਧੀ ਬਣ ਕੇ 14 ਸਾਲ ਤਕ ਰਾਜ ਕੀਤਾ।

ਇਹ ਇਕ ਮਹਾਨ ਯੋਧਾ ਵੀ ਸੀ। ਰਾਮ ਚੰਦਰ ਜੀ ਦੇ ਸ਼ਾਸਨ ਕਾਲ ਵਿਚ ਭਰਤ ਦੇ ਮਾਮੇ ਨੇ ਇਕ ਵਾਰੀ ਸੁਨੇਹਾ ਭੇਜਿਆ ਕਿ ਉਸ ਨੂੰ ਗੰਧਰਵਾਂ ਨੇ ਘੇਰ ਲਿਆ ਹੈ ਇਸ ਲਈ ਸਹਾਇਤਾ ਦੀ ਸਖ਼ਤ ਲੋੜ ਹੈ ਤਾਂ ਰਾਮ ਜੀ ਨੇ ਭਰਤ ਦੀ ਅਗਵਾਈ ਹੇਠ ਸੈਨਾ ਭੇਜੀ। ਗੰਧਰਵਾਂ ਨੂੰ ਹਰਾ ਕੇ ਭਰਤ ਨੇ ਦੋ ਨਗਰਾਂ ਦੀ ਸਥਾਪਨਾ ਕੀਤੀ। ਇਕ ਨਗਰ ਦਾ ਨਾਂ 'ਤਕਸ਼ਸ਼ਿਲਾ' ਰੱਖਿਆ ਅਤੇ ਆਪਣੇ ਪੁੱਤਰ ਤਕਸ਼ ਨੂੰ ਰਾਜ ਅਧਿਕਾਰੀ ਨਿਯੁਕਤ ਕੀਤਾ ਅਤੇ ਦੂਜੇ ਨਗਰ ਦਾ ਨਾਂ 'ਪੁਸ਼ਕਲਾਵਤ' ਰੱਖਿਆ ਅਤੇ ਪੁਸ਼ਕਲ ਨੂੰ ਦੇ ਦਿੱਤਾ ਅਤੇ ਆਪ ਅਯੁੱਧਿਆ ਤੋਂ ਡੇਢ ਕਿਲੋਮੀਟਰ ਦੀ ਦੂਰੀ ਤੇ ਜਾ ਕੇ ਆਪਣੀ ਦੇਹ ਦਾ ਤਿਆਗ ਕਰ ਦਿੱਤਾ।

ਹ.ਪੁ.–ਪ੍ਰਾ. ਚ. ਕੋ.:544; ਚ. ਕੋ.:316;ਹਿੰ. ਵਿ. ਕੋ. 8:434; ਮ. ਕੋ.

**ਭਰਤ੍ਰੀਹਰਿ** : ਸੰਸਕ੍ਰਿਤ ਭਾਸ਼ਾ ਦਾ ਇਕ ਪ੍ਰਸਿੱਧ ਕਵੀ ਸੀ ਜਿਸ ਨੂੰ ਭਰਥਰੀ ਜੋਗੀ ਕਰਕੇ ਵੀ ਜਾਣਿਆ ਜਾਂਦਾ ਹੈ। ਇਸ ਨੇ ਤਿੰਨ ਸ਼ਤਕਾਂ ਦੀ ਰਚਨਾ ਕੀਤੀ- ਸ਼ਿੰਗਾਰ ਸ਼ਤਕ, ਨੀਤੀ ਸ਼ਤਕ ਅਤੇ ਵੈਰਾਗ੍ਯ ਸ਼ਤਕ। ਸ਼ਿੰਗਾਰ ਸ਼ਤਕ ਵਿਚ ਇਸ ਨੇ ਪ੍ਰੇਮ ਵਿਲਾਸ, ਨੀਤੀ ਸ਼ੋਤਕ ਵਿਚ ਰਾਜਨੀਤੀ ਤੇ ਸਦਾਚਾਰ ਅਤੇ ਵੈਰਾਗ੍ਯ ਸ਼ਤਕ ਵਿਚ ਧਰਮ ਸਾਧਨਾ ਸਬੰਧੀ ਆਪਣੇ ਵਿਚਾਰਾਂ ਦਾ ਬੜੇ ਸੁੰਦਰ ਢੰਗ ਨਾਲ ਪ੍ਰਗਟਾਵਾ ਕੀਤਾ ਹੈ। ਇਸ ਨੂੰ ਵਿਆਕਰਣ ਆਚਾਰੀਆ ਵੀ ਮੰਨਿਆ ਜਾਂਦਾ ਹੈ।

ਇਸ ਦੇ ਜੀਵਨ ਕਾਲ ਅਤੇ ਸਥਾਨ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਕਿਹਾ ਜਾਂਦਾ ਹੈ ਕਿ ਇਹ ਮਹਾਰਾਜਾ ਵਿਕ੍ਰਮਾਦਿਤ ਦਾ ਵੱਡਾ ਭਰਾ ਸੀ ਅਤੇ ਆਪਣੀ ਪਤਨੀ ਦੇ ਮਾੜੇ ਆਚਰਣ ਕਾਰਨ ਇਸ ਦਾ ਮਨ ਇੰਨਾ ਉਚਾਟ ਹੋਇਆ ਕਿ ਰਾਜਪਾਟ ਅਤੇ ਘਰ ਬਾਰ ਤਿਆਗ ਕੇ ਜੋਗ ਧਾਰਨ ਕਰ ਲਿਆ ਅਤੇ ਗੁਰੂ ਗੋਰਖ ਨਾਥ ਦਾ ਚੇਲਾ ਬਣ ਗਿਆ।

ਸੁਮੇਰ ਪਰਬਤ, ਅਚਲ ਵਟਾਲੇ ਅਤੇ ਨਾਨਕ ਮਤੇ ਵਿਖੇ ਸਿੱਧਾਂ ਜੋਗੀਆਂ ਦੀ ਗੁਰੂ ਨਾਨਕ ਦੇਵ ਜੀ ਨਾਲ ਹੋਈਆਂ ਵੱਖ ਵੱਖ ਚਰਚਾ-ਵਿਚਾਰਾਂ ਵਿਚ ਇਸ ਦੇ ਸ਼ਾਮਲ ਹੋਣ ਦਾ ਵੀ ਸੰਕੇਤ

ਮਿਲਦਾ ਹੈ। ਆਸਾ ਰਾਗ ਵਿਚ ਉਚਾਰਣ ਕੀਤੇ ਇਕ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਸੰਬੋਧਨ ਕੀਤਾ ਹੈ–

'ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥'

ਹ.ਪੁ.–ਮ. ਕੋ.; ਨਾਵਾਂ ਤੇ ਥਾਵਾਂ ਦਾ ਕੋਸ਼; ਪੰ. ਸਾ. ਸੰ. ਕੋ.

**ਭਰਪੂਰ ਸਿੰਘ, ਰਾਜਾ** : ਇਹ ਨਾਭੇ ਦੇ ਰਾਜਾ ਦੇਵਿੰਦਰ ਸਿੰਘ ਦਾ ਪੁੱਤਰ ਅਤੇ ਰਾਜਾ ਜਸਵੰਤ ਸਿੰਘ ਦਾ ਪੋਤਰਾ ਸੀ। ਇਸ ਦਾ ਜਨਮ 1840 ਈ. ਵਿਚ ਰਾਣੀ ਮਾਨ ਕੌਰ ਦੀ ਕੁਖੋਂ ਹੋਇਆ।

22 ਮਈ, 1840 ਈ. ਨੂੰ ਰਾਜਾ ਜਸਵੰਤ ਸਿੰਘ ਦਾ ਦੇਹਾਂਤ ਹੋ ਜਾਣ ਮਗਰੋਂ ਉਸ ਦਾ ਪੁੱਤਰ ਦੇਵਿੰਦਰ ਸਿੰਘ ਰਾਜਾ ਬਣਿਆ। ਇਸ ਦੇ ਰਾਜ ਕਾਲ ਸਮੇਂ ਸਿੱਖਾਂ ਅਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਹੋਈ। ਰਾਜਾ ਨਾਭਾ ਦੀ ਹਮਦਰਦੀ ਲਾਹੌਰ ਦਰਬਾਰ ਨਾਲ ਸੀ। ਇਸ ਲਈ ਅੰਗਰੇਜ਼ ਕਰਮਚਾਰੀਆਂ ਦੇ ਕਈ ਵਾਰ ਮੰਗ ਕਰਨ ਉੱਤੇ ਵੀ ਇਸ ਨੇ ਅੰਗਰੇਜ਼ਾਂ ਦੀ ਕੋਈ ਮਦਦ ਨਾ ਕੀਤੀ ਪਰ 3, ਮਈ, 1809 ਦੇ ਐਲਾਨ ਮੁਤਾਬਕ ਇਸ ਵਲੋਂ ਬ੍ਰਿਟਿਸ਼ ਸਰਕਾਰ ਦੀ ਮਦਦ ਕਰਨੀ ਬਣਦੀ ਸੀ। ਜਦੋਂ ਫੇਰੂ ਸ਼ਹਿਰ ਦੀ ਲੜਾਈ ਵਿਚ ਸਿੱਖ ਹਾਰ ਗਏ ਤਾਂ ਨਾਭੇ ਨੇ ਅੰਗਰੇਜ਼ਾਂ ਨੂੰ ਰਸਦ ਆਦਿ ਭੇਜਣੀ ਸ਼ੁਰੂ ਕਰ ਦਿੱਤੀ। ਸਭਰਾਵਾਂ ਦੀ ਲੜਾਈ ਤੋਂ ਬਾਅਦ ਰਿਆਸਤ ਦਾ ਸਾਰਾ ਪ੍ਰਬੰਧ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ ਗਿਆ ਪਰ ਅੰਗਰੇਜ਼ਾਂ ਨੇ ਉਸ ਨੂੰ ਮਾਫ਼ ਨਾ ਕੀਤਾ ਅਤੇ ਰਾਜਾ ਦੇਵਿੰਦਰ ਸਿੰਘ ਨੂੰ ਗੱਦੀ ਤੋਂ ਉਤਾਰ ਕੇ ਪੰਜਾਹ ਹਜ਼ਾਰ ਰੁਪਏ ਸਾਲਾਨਾ ਪੈਨਸ਼ਨ ਦੇ ਕੇ ਮਥਰਾ ਭੇਜ ਦਿੱਤਾ। ਨਾਭਾ ਰਿਆਸਤ ਦਾ ਕਾਫੀ ਹਿੱਸਾ ਜ਼ਬਤ ਕਰ ਲਿਆ ਗਿਆ। ਰਾਜਾ ਦੇਵਿੰਦਰ ਸਿੰਘ ਨੂੰ 8 ਦਸੰਬਰ, 1855 ਨੂੰ ਮਥਰਾ ਤੋਂ ਲਾਹੌਰ ਭੇਜ ਦਿੱਤਾ ਗਿਆ ਅਤੇ ਉਥੇ ਹੀ ਨਵੰਬਰ, 1865 ਈ. ਵਿਚ ਇਸ ਦਾ ਦੇਹਾਂਤ ਹੋ ਗਿਆ।

ਜਨਵਰੀ, 1847 ਈ. ਵਿਚ ਅੰਗਰੇਜ਼ਾਂ ਨੇ ਭਰਪੂਰ ਸਿੰਘ ਨੂੰ ਜਿਸ ਦੀ ਉਮਰ ਉਸ ਵੇਲੇ ਸਿਰਫ਼ ਸੱਤ ਸਾਲ ਦੀ ਸੀ ਗੱਦੀ ਤੇ ਬਿਠਾ ਦਿੱਤਾ ਅਤੇ ਰਾਣੀ ਚੰਦ ਕੌਰ (ਭਰਪੂਰ ਸਿੰਘ ਦੀ ਦਾਦੀ) ਨੂੰ ਸਰਪ੍ਰਸਤ ਬਣਾਇਆ ਅਤੇ ਰਾਜ ਪ੍ਰਬੰਧ (ਗੁਰਬਖਸ਼ ਸਿੰਘ, ਫ਼ਤਹਿ ਸਿੰਘ ਅਤੇ ਬਗਲੀ ਰਾਮ) ਤਿੰਨ ਸਰਦਾਰਾਂ ਦੀ ਕੌਂਸਲ ਦੇ ਹਵਾਲੇ ਕਰ ਦਿੱਤਾ। ਸੰਨ 1857 ਵਿਚ ਗਦਰ ਦੌਰਾਨ ਹੀ ਰਾਜ ਪ੍ਰਬੰਧ ਦਾ ਕੰਮ ਭਰਪੂਰ ਸਿੰਘ ਨੂੰ ਸੌਂਪ ਦਿੱਤਾ ਗਿਆ। ਗਦਰ ਸਮੇਂ ਇਸ ਨੇ ਅੰਗਰੇਜ਼ਾਂ ਦੀ ਫ਼ੌਜੀ ਮਦਦ ਤੋਂ ਇਲਾਵਾ ਮਾਲੀ ਸਹਾਇਤਾ ਵੀ ਕੀਤੀ। ਸ਼ਾਂਤੀ ਕਾਇਮ ਹੋਣ ਉਪਰੰਤ ਅੰਗਰੇਜ਼ਾਂ ਨੇ ਰਾਜਾ ਭਰਪੂਰ ਸਿੰਘ ਨੂੰ ਜ਼ਿਲ੍ਹਾ ਲੁਧਿਆਣਾ, ਫਿਰੋਜ਼ਪੁਰ, ਬਾਵਲ ਤੇ ਕਾਂਟੀ (ਰਿਆਸਤ ਝੱਜਰ) ਵਿਚੋਂ ਕਾਫੀ ਇਲਾਕਾ ਇਨਾਮ ਵਜੋਂ ਦਿੱਤਾ ਅਤੇ ਇਸ ਨੂੰ ''ਫਰਜ਼ਦ ਅਰਜਮੰਦ ਪੈਵੰਦਿ ਦੌਲਤੇ ਇੰਗਲਿਸ਼ੀਆ, ਬਰਾੜ ਬੰਸ ਸਿਰਮੌਰ, ਮਾਲਵੇਂਦਰ ਬਹਾਦਰ ਰਾਜਾ ਭਰਪੂਰ ਸਿੰਘ,ਦਾ ਖਿਤਾਬ,11 ਤੋਪਾਂ ਦੀ ਸਲਾਮੀ ਅਤੇ ਗਵਰਨਰ ਜਨਰਲ ਨੂੰ ਮਿਲਣ ਦਾ ਹੱਕ ਦਿੱਤਾ।

ਮਈ, 1860 ਨੂੰ ਸਨਦ ਰਾਹੀਂ ਨਾਭੇ ਨੂੰ ਮੁਤਬੰਨੇ ਦਾ ਹੱਕ ਦਿੱਤਾ ਗਿਆ। ਸੰਨ 1863 ਵਿਚ ਇਸ ਨੂੰ 'ਸਤਾਰਾ-ਏ-ਹਿੰਦ' ਦਾ ਖਿਤਾਬ ਦੇ ਕੇ ਕੌਂਸਲ ਦਾ ਮੈਂਬਰ ਬਣਾਇਆ ਗਿਆ ਪਰ ਇਸ ਨੂੰ ਕੌਂਸਲ ਵਿਚ ਕੱਲਕੱਤੇ ਜਾਣ ਦਾ ਕੋਈ ਵੀ ਮੌਕਾ ਨਾ ਮਿਲਿਆ। ਤਪਦਿਕ ਦੇ ਰੋਗ ਕਾਰਨ 9 ਨੰਵਬਰ, 1963 ਨੂੰ ਇਹ ਸਵਰਗਵਾਸ ਹੋ ਗਿਆ।

ਹ.ਪੁ.–ਸਿ. ਮਿ.: 156; ਚੀ. ਫੈ. ਨੋ, ਪੰ. 1 :491; ਮ. ਕੋ.

**ਭਰਾਈ** : ਇਹ ਖਡੂਰ ਸਾਹਿਬ ਦੇ ਰਹਿਣ ਵਾਲੇ, ਖਹਿਰਾ ਗੋਤ ਦੇ ਇਕ ਜੱਟ ਚੌਧਰੀ ਮਹਿਮੇ ਦੀ ਪਤਨੀ ਸੀ। ਇਹ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਹਰ ਰੋਜ਼ ਇਕ ਰੁੱਖੀ ਅਤੇ ਅਲੂਣੀ ਰੋਟੀ ਜਿਸ ਦਾ ਵਜ਼ਨ ਇਕ ਪਾਉ ਦੇ ਲਗਭਗ ਹੁੰਦਾ ਸੀ, ਪਕਾ ਕੇ ਦੇਂਦੀ ਸੀ। ਕਈ ਲੇਖਕਾਂ ਨੇ ਇਸ ਦਾ ਨਾਂ ਸਤ ਭਿਰਾਈ ਜਾਂ ਵਿਰਾਈ ਵੀ ਲਿਖਿਆ ਹੈ।

ਸੁਲਤਾਨ (ਸਖੀ ਸਰਵਰ) ਦੇ ਪੀਰਖ਼ਾਨੇ ਦੇ ਪੁਜਾਰੀ ਨੂੰ ਵੀ ਭਰਾਈ ਕਹਿੰਦੇ ਹਨ।

ਹ.ਪੁ.– ਮ. ਕੋ.;ਤ. ਗੁ ਖਾ.

**ਭ੍ਰਿਗੂ ਰਿਸ਼ੀ** : ਇਕ ਵੈਦਿਕ ਰਿਸ਼ੀ ਹੋਇਆ ਹੈ ਜਿਸ ਦਾ ਰਿਗਵੇਦ, ਮਹਾਭਾਰਤ ਅਤੇ ਪੁਰਾਣਾਂ ਵਿਚ ਕਈ ਥਾਈਂ ਉਲੇਖ ਹੋਇਆ ਹੈ। ਇਸ ਦੀ ਉਤਪਤੀ ਬਾਰੇ ਮਹਾਭਾਰਤ ਵਿਚ ਲਿਖਿਆ ਹੈ ਕਿ ਇਕ ਵਾਰ ਰੁਦਰ ਬ੍ਰਹਮਾ ਤੋਂ ਯਗ ਕਰਵਾ ਰਿਹਾ ਸੀ ਤਾਂ ਉਥੇ ਹਾਜ਼ਰ ਦੇਵ ਕੰਨਿਆਵਾਂ ਨੂੰ ਦੇਖ ਕੇ ਬ੍ਰਹਮਾ ਦਾ ਵੀਰਜਪਾਤ ਹੋ ਗਿਆ ਜਿਸ ਨੂੰ ਸੂਰਜ ਨੇ ਚੁੱਕ ਕੇ ਅਗਨੀ ਕੁੰਡ ਵਿਚ ਸੁੱਟ ਦਿੱਤਾ। ਉਸ ਕੁੰਡ ਵਿਚੋਂ ਤਿੰਨ ਬਾਲਕ ਪ੍ਰਗਟ ਹੋਏ ਜਿਨ੍ਹਾਂ ਨੂੰ ਪ੍ਰਾਪਤ ਕਰਨ ਲਈ ਰੁਦਰ, ਅਗਨੀ ਅਤੇ ਬ੍ਰਹਮਾ ਤਿੰਨਾਂ ਨੇ ਆਪਣਾ ਆਪਣਾ ਹੱਕ ਜਤਾਇਆ। ਬਾਕੀ ਦੇਵਤਿਆਂ ਨੇ ਵਿਚ ਪੈ ਕੇ ਇਕ ਇਕ ਬਾਲਕ ਤਿੰਨਾਂ ਵਿਚ ਵੰਡ ਦਿੱਤਾ। ਇਸ ਤਰ੍ਹਾਂ ਸ਼ਿਵ ਜੀ (ਰੁਦਰ) ਦੇ ਹਿੱਸੇ ਭ੍ਰਿਗੂ, ਅਗਨੀ ਦੇ ਹਿੱਸੇ ਅੰਗਿਰਾ ਅਤੇ ਬ੍ਰਹਮਾ ਦੇ ਹਿੱਸੇ ਸ਼ੁਕਰ ਆਇਆ।

ਭ੍ਰਿਗੂ ਰਿਸ਼ੀ ਨੂੰ ਭਾਰਗਵ ਬੰਸ ਦਾ ਮੋਢੀ ਮੰਨਿਆ ਜਾਂਦਾ ਹੈ ਜਿਸ ਵਿਚ ਜਮਦਗਨ, ਪਰਸਰਾਮ ਵਰਗੇ ਮਹਾਨ ਵਿਅਕਤੀ ਪੈਦਾ ਹੋਏ। ਕਿਹਾ ਜਾਂਦਾ ਹੈ ਕਿ ਇਸ ਨੇ 'ਮਨੂ ਸਮ੍ਰਿਤੀ' ਦੀ ਰਚਨਾ ਵੀ ਕੀਤੀ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਵਿਚੋਂ ਪੂਜਾ ਦੇ ਅਧਿਕਾਰੀ ਦੇਵਤਾ ਦੀ ਚੋਣ ਭ੍ਰਿਗੂ ਨੇ ਕੀਤੀ ਅਤੇ ਵਿਸ਼ਨੂੰ ਜੀ ਨੂੰ ਪੂਜਾ ਦਾ ਯੋਗ ਅਧਿਕਾਰੀ ਸਿਧ ਕੀਤਾ ਕਿਉਂਕਿ ਇਸ ਨੇ ਪਰਖ ਕਰਨ ਲਗਿਆਂ ਜਦੋਂ ਵਿਸ਼ਨੂੰ ਜੀ ਨੂੰ ਲੱਤ ਮਾਰੀ ਤਾਂ ਉਨ੍ਹਾਂ ਨੇ ਬੜੀ ਨਿਮਰਤਾ ਨਾਲ ਇਸ ਦੇ ਪੈਰ ਪਲੋਸੇ। ਵਿਸ਼ਨੂੰ ਜੀ ਦੀ ਨਿਮਰਤਾ ਅਤੇ ਸਹਿਨਸ਼ੀਲਤਾ ਵੇਖ ਕੇ ਇਸ ਨੇ ਸਮੂਹ ਰਿਸ਼ੀਆਂ ਨੂੰ ਉਨ੍ਹਾਂ ਦੀ ਪੂਜਾ ਕਰਨੀ ਉਚਿਤ ਦਰਸਾਈ ਅਤੇ ਸਾਰੇ ਸੰਸਾਰ ਵਿਚ ਉਨ੍ਹਾਂ ਦਾ ਗੌਰਵ ਸਥਾਪਿਤ ਕੀਤਾ।

ਮਹਾਭਾਰਤ ਦੀ ਇਕ ਹੋਰ ਕਥਾ ਅਨੁਸਾਰ ਦਕਸ਼ ਪ੍ਰਜਾਪਤੀ ਦਾ ਉਹ ਯੱਗ ਭ੍ਰਿਗੂ ਰਿਸ਼ੀ ਹੀ ਕਰਵਾ ਰਿਹਾ ਸੀ ਜਿਸ ਵਿਚ ਸ਼ਿਵ ਜੀ ਦਾ ਹਿੱਸਾ ਨਹੀਂ ਕੱਢਿਆ ਗਿਆ। ਕ੍ਰੋਧ ਵਿਚ ਆਏ ਸ਼ਿਵ ਜੀ ਦੇ ਗਣਾਂ ਨੇ ਯੱਗ ਨਸ਼ਟ ਕਰਨ ਵੇਲੇ ਇਸ ਦੀ ਦਾੜ੍ਹੀ ਵੀ ਪੁੱਟ ਦਿੱਤੀ ਸੀ।

ਹ. ਪੁ.–ਮ. ਕੋ; ਪੰ. ਲੋ. ਵਿ. ਕੋ.; ਪੰ. ਸਾ. ਸੰ. ਕੋ.

**ਭੱਲਾ** : ਖੱਤਰੀਆਂ ਦੀ ਇਕ ਉਪ-ਜਾਤੀ ਹੈ। ਇਸ ਸ਼ਬਦ ਦਾ ਮੂਲ 'ਭੱਲ' ਦਸੱਦੇ ਹਨ ਜਿਸ ਦਾ ਅਰਥ ਭਾਲਾ ਜਾਂ ਬਰਛਾ ਹੈ। ਇਸ ਬੰਸ ਦੇ ਵਡੇਰੇ ਭਾਲੇ ਦਾ ਵਾਰ ਨਿਪੁੰਨਤਾ ਨਾਲ ਕਰਦੇ ਸਨ ਜਿਸ ਤੋਂ ਇਹ ਭੱਲਾ ਜਾਂ ਭੱਲ ਪ੍ਰਸਿੱਧ ਹੋਏ।

ਪਰਸਰਾਮ ਨੇ ਜਦੋਂ ਖਤਰੀਆਂ ਦਾ ਵਿਨਾਸ਼ ਕੀਤਾ ਤਾਂ ਇਕ ਦਲਿਤ ਨੇ ਇਨ੍ਹਾਂ ਦੇ ਵਡੇਰੇ ਦੀ ਰੱਖਿਆ ਕੀਤੀ ਜਿਸ ਕਾਰਨ ਇਹ ਵਿਆਹ ਦੀਆਂ ਰੀਤਾਂ ਰਸਮਾਂ ਸਮੇਂ ਇਕ ਦਲਿਤ ਨੂੰ ਹਾਜ਼ਰ ਰੱਖਦੇ ਹਨ।

ਭੱਲਿਆਂ ਦੀ ਕੁੱਲ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਬਾਬਾ ਤੇਜ ਭਾਨ ਦੇ ਘਰ ਅਵਤਾਰ ਧਾਰਿਆ ਅਤੇ ਇਸ ਕੁੱਲ ਦੇ ਭੱਲਿਆਂ ਨੂੰ 'ਬਾਵਾ ਭੱਲਾ' ਕਿਹਾ ਜਾਂਦਾ ਹੈ।

ਹ.ਪੁ.–ਮ.ਕੋ.; ਗ. ਟ੍ਰਾ. ਕਾ.; ਪੰ. ਲੋ. ਵਿ. ਕੋ.

**ਭਲਿੰਦਰ ਸਿੰਘ, ਰਾਜਾ** : ਖੇਡ ਜਗਤ ਦੇ ਕੁਸ਼ਲ ਪ੍ਰਬੰਧਕ ਅਤੇ ਪ੍ਰੇਰਨਾ ਸ੍ਰੋਤ ਰਾਜਾ ਭਲਿੰਦਰ ਸਿੰਘ ਦਾ ਜਨਮ 19 ਅਗਸਤ, 1919 ਨੂੰ ਪਟਿਆਲਾ ਦੇ ਸ਼ਾਹੀ ਘਰਾਣੇ ਵਿਚ ਹੋਇਆ। ਇਹ ਮਹਾਰਾਜਾ ਭੁਪਿੰਦਰ ਸਿੰਘ ਦਾ ਭਤੀਜਾ ਸੀ। ਖੇਡਾਂ ਨਾਲ ਪਿਆਰ, ਲਗਾਉ ਅਤੇ ਖਿਡਾਰਿਆਂ ਦੀ ਯੋਗ ਰਹਿਨੁਮਾਈ ਕਰਨ ਕਰ ਕੇ ਇਸ ਦਾ ਨਾਂ ਖੇਡ-ਜਗਤ ਵਿਚ ਸਤਿਕਾਰ ਤੇ ਮਾਣ ਨਾਲ ਲਿਆ ਜਾਂਦਾ ਹੈ। ਵਿਸ਼ਵ ਦੇ ਸੀਨੀਅਰ ਖੇਡ ਪ੍ਰਸ਼ਾਸਕਾਂ ਵਿਚ ਗਿਣੇ ਜਾਣ ਵਾਲੇ ਰਾਜਾ ਭਲਿੰਦਰ ਸਿੰਘ ਨੇ ਉਚੇਰੀ ਸਿੱਖਿਆ ਐਚੀਸਨ ਕਾਲਜ, ਲਾਹੌਰ ਅਤੇ ਕੈਂਬਰਿਜ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ।

ਇਹ ਪਟਿਆਲਾ ਉਲਿੰਪਿਕ ਐਸੋਸੀਏਸ਼ਨ ਦਾ 1951 ਤੋਂ 1957 ਈ. ਤਕ ਪ੍ਰਧਾਨ ਰਿਹਾ। ਸੰਨ 1953 ਤੋਂ 1958 ਤੱਕ ਇਹ ਭਾਰਤੀ ਐਮਚਿਉਰ ਅਥਲੈਟਿਕਸ ਫੈਡਰੇਸ਼ਨ ਦਾ ਪ੍ਰਧਾਨ ਰਿਹਾ ਅਤੇ 1959 ਤੋਂ 1975 ਈ. ਤੱਕ ਇੰਡੀਅਨ ਉਲੰਪਿਕ ਐਸੋਸੀਏਸ਼ਨ ਦਾ ਪ੍ਰਧਾਨ ਰਿਹਾ। ਇਹ ਕੌਮਾਂਤਰੀ ਉਲੰਪਿਕ ਕਮੇਟੀ ਦਾ ਵੀ ਮੀਤ ਪ੍ਰਧਾਨ ਰਿਹਾ ਅਤੇ ਜੀਵਨ ਮੈਂਬਰ ਬਣਿਆ। ਸੰਨ 1983 ਤੋਂ 1985 ਦੀਆਂ ਮੈਕਸੀਕੋ ਖੇਡਾਂ ਸਮੇਂ ਇਹ ਚੀਫ਼ ਡੀ. ਮਿਸ਼ਨ ਸੀ।

ਰਾਜਾ ਭਲਿੰਦਰ ਸਿੰਘ ਕ੍ਰਿਕੇਟ ਅਤੇ ਟੈਨਿਸ ਦੇ ਵਧੀਆ ਖਿਡਾਰੀ ਹੋਣ ਦੇ ਨਾਲ ਘੋੜ ਸਵਾਰੀ ਵਿਚ ਵੀ ਦਿਲਚਸਪੀ ਰਖਦਾ ਸੀ।

ਸੰਨ 1958 ਤੋਂ 1962 ਤੱਕ ਇਹ ਪੰਜਾਬ ਵਿਧਾਨ ਸਭਾ ਦਾ ਮੈਂਬਰ ਰਿਹਾ। ਇਹ ਬੈਂਕ ਆਫ਼ ਪਟਿਆਲਾ ਦਾ ਨਿਰਦੇਸ਼ਕ ਅਤੇ ਪੰਜਾਬ ਯੂਨੀਵਰਸਿਟੀ ਸੈਨੇਟ ਦਾ ਮੈਂਬਰ ਵੀ ਰਿਹਾ।

ਸੰਨ 1982 ਦੀਆਂ ਏਸ਼ੀਆਈ ਖੇਡਾਂ (ਨਵੀਂ ਦਿੱਲੀ) ਸਮੇਂ ਪਾਏ ਅਹਿਮ ਯੋਗਦਾਨ ਕਾਰਨ ਇਸ ਨੂੰ ਪਦਮ ਭੂਸ਼ਣ ਨਾਲ ਸਨਮਾਨਿਆ ਗਿਆ।

16 ਮਾਰਚ, 1992 ਨੂੰ 72 ਸਾਲ ਦੀ ਉਮਰ ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਅਜੀਤ-17 ਮਾਰਚ, 1992; ਪੰ. ਟ੍ਰਿ.-29 ਅਪ੍ਰੈਲ, 1992

**ਭਵਾਨੀ ਦਾਸ** : ਇਹ ਨਵਾਬ ਦੌਲਤ ਖ਼ਾਨ ਲੋਧੀ ਦਾ ਖਜ਼ਾਨਚੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪਾਸੋਂ ਇਕ ਰੁਪਿਆ ਲੈ ਕੇ ਮੋਦੀਖ਼ਾਨਾ ਚਲਾਇਆ ਕਰਦੇ ਸਨ।

ਹ.ਪੁ.–ਮ. ਕੋ.; ਤ.ਗੁ.ਖਾ.

**ਭਵਾਨੀਦਾਸ, ਦੀਵਾਨ** : ਇਹ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਮਹਿਕਮਾ ਮਾਲ ਦਾ ਉੱਚ ਅਧਿਕਾਰੀ ਸੀ ਜਿਹੜਾ 1808 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਆਇਆ। ਉਸ ਤੋਂ ਪਹਿਲਾਂ ਇਹ ਕਾਬਲ ਦੇ ਬਾਦਸ਼ਾਹ ਸ਼ਾਹ ਸੁਜਾਅ ਦੀ ਸਰਕਾਰ ਵਿਚ ਵਿੱਤ ਅਫ਼ਸਰ ਵਜੋਂ ਕੰਮ ਕਰਦਾ ਸੀ। ਇਸ ਦੇ ਪਿਤਾ ਅਤੇ ਦਾਦਾ ਵੀ ਕਾਬਲ ਸਰਕਾਰ ਦੇ ਵਿੱਤ ਵਿਭਾਗ ਵਿਚ ਨੌਕਰੀ ਕਰਦੇ ਰਹੇ ਸਨ। ਕਾਬਲ ਦਾ ਬਾਦਸ਼ਾਹ ਭਵਾਨੀ ਦਾਸ ਨਾਲ ਕਿਸੇ ਗੱਲੋਂ ਨਰਾਜ਼ ਹੋ ਗਿਆ। ਜਦੋਂ ਇਹ ਪੰਜਾਬ ਦੀ ਸਰਹੱਦ ਦੇ ਨਾਲ ਲੱਗਦੇ ਇਲਾਕੇ ਤੋਂ ਕਰ ਵਸੂਲਣ ਲਈ ਇਧਰ ਆਇਆ ਤਾਂ ਬਚ ਕੇ ਲਾਹੌਰ ਆ ਪੁੱਜਾ। ਮਹਾਰਾਜਾ ਨੇ ਇਸ ਨੂੰ ਵਿੱਤ ਵਿਭਾਗ ਦਾ ਮੁਖੀ ਨਿਯੁਕਤ ਕਰ ਦਿੱਤਾ। ਇਸ ਨੇ ਇਸ ਵਿਭਾਗ ਨੂੰ ਨਿਯਮਬੱਧ ਕੀਤਾ ਅਤੇ ਲਾਹੌਰ ਵਿਚ ਇਕ ਸ਼ਾਹੀ ਖਜ਼ਾਨਾ ਸਥਾਪਿਤ ਕੀਤਾ। ਇਸ ਦੀ ਯੋਜਨਾ ਅਨੁਸਾਰ ਇਸ ਸ਼ਾਹੀ ਖਜ਼ਾਨੇ ਦੀਆਂ ਬ੍ਰਾਂਚਾਂ ਜਾਂ ਛੋਟੇ ਖਜ਼ਾਨੇ ਸਭ ਪ੍ਰਗਣਿਆਂ ਵਿਚ ਖੋਲ੍ਹੇ ਗਏ ਅਤੇ ਇਸ ਨੇ ਆਮਦਨ ਅਤੇ ਖਰਚ ਦੇ ਵੇਰਵੇ ਰੱਖਣ ਦਾ ਪ੍ਰਬੰਧ ਕੀਤਾ। ਸਾਰੇ ਮਾਲ ਅਫ਼ਸਰਾਂ ਨੂੰ ਆਪਣੇ ਇਲਾਕਿਆਂ ਦੀ ਆਮਦਨ ਅਤੇ ਖਰਚ ਦੇ ਵੇਰਵੇ ਵਿਸਥਾਰ ਪੂਰਵਕ ਭਵਾਨੀ ਦਾਸ ਕੋਲ ਪੇਸ਼ ਕਰਨੇ ਪੈਂਦੇ ਸਨ। ਇਸ ਤਰ੍ਹਾਂ ਇਸ ਨੇ ਕਾਬਲ ਸਰਕਾਰ ਦੀ ਸ਼ਾਸਨ ਪ੍ਰਣਾਲੀ ਅਨੁਸਾਰ ਵਿੱਤ ਵਿਭਾਗ ਦੀ ਸਥਾਪਨਾ ਕੀਤੀ। ਇਸ ਨੇ 1813 ਈ. ਵਿਚ ਦੀਵਾਨ ਗੰਗਾ ਰਾਮ ਅਤੇ 1815 ਵਿਚ ਦੀਵਾਨ ਦੀਨਾ ਨਾਥ ਨੂੰ ਵੀ ਦਿੱਲੀ ਤੋਂ ਮੰਗਵਾ ਲਿਆ ਕਿਉਂਕਿ ਵਿੱਤ ਵਿਭਾਗ ਸਥਾਪਿਤ ਕਰਨ ਲਈ ਇਨ੍ਹਾਂ ਦੀ ਵੀ ਕਾਫੀ ਲੋੜ ਸੀ। ਦੀਵਾਨ ਭਵਾਨੀ ਦਾਸ ਨੇ ਵਿੱਤ ਵਿਭਾਗ ਦਾ ਪ੍ਰਬੰਧ ਬੜੇ ਸੁਚੱਜੇ ਢੰਗ ਨਾਲ ਚਲਾਇਆ। ਸੰਨ 1834 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਹਿ. ਸਿ-ਗੁਪਤਾ; ਸਿੱ. ਮਿ.–ਸੀਤਲ; ਹੂ. ਜ .ਹੁਇਨ ਦਾ ਹਿਸਟਰੀ ਆਫ ਪੰਜਾਬ

**ਭਾਈ** : ਇਹ ਸਿੱਖ ਧਰਮ ਵਿਚ ਇਕ ਉੱਚੀ ਅਤੇ ਸਤਿਕਾਰਯੋਗ ਪਦਵੀ ਦਾ ਨਾਂ ਹੈ। ਇਹ ਪਦਵੀ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਅਤੇ ਬਾਲੇ ਨੂੰ ਬਖਸ਼ੀ। ਸਿੱਖ ਧਰਮ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਜੋ ਵੀ ਸਿੱਖ ਮੁਖੀ ਹੋਏ ਉਨ੍ਹਾਂ ਨੂੰ ਇਹ ਪਦਵੀ ਮਿਲਦੀ ਰਹੀ ਜਿਵੇਂ ਭਾਈ ਗੁਰਦਾਸ, ਭਾਈ ਰੂਪ ਚੰਦ, ਭਾਈ ਨੰਦ ਲਾਲ ਆਦਿ।

ਗੁਰੂ ਗੋਬਿੰਦ ਸਿੰਘ ਜੀ ਨੇ ਜੋ ਹੁਕਮਨਾਮਾ ਬਾਬਾ ਫੂਲ ਦੇ ਪੁੱਤਰਾਂ ਨੂੰ ਲਿਖਿਆ ਉਸ ਵਿਚ ਵੀ ਭਾਈ ਤਿਲੋਕਾ ਅਤੇ ਭਾਈ ਰਾਮਾ ਕਰਕੇ ਸਬੋਧਨ ਕੀਤਾ ਹੈ। ਅੱਜਕੱਲ੍ਹ ਵੀ ਹਜ਼ੂਰੀ ਰਾਗੀਆਂ ਗ੍ਰੰਥੀ ਸਿੰਘਾਂ, ਤ਼ਖ਼ਤਾਂ ਦੇ ਸਿੰਘ ਸਹਿਬਾਨਾਂ ਅਤੇ ਹੋਰ ਪ੍ਰਸਿੱਧ ਧਾਰਮਿਕ ਸ਼ਖ਼ਸੀਅਤਾਂ ਨੂੰ ਭਾਈ ਪਦ ਨਾਲ ਹੀ ਸੰਬੋਧਿਤ ਕੀਤਾ ਜਾਂਦਾ ਹੈ ਜਿਵੇਂ ਭਾਈ ਵੀਰ ਸਿੰਘ, ਭਾਈ ਜੋਧ ਸਿੰਘ ਆਦਿ।

ਹ.ਪੁ.–ਮ.ਕੋ.

**ਭਾਈ ਦੂਜ** : ਹਿੰਦੂ ਧਰਮ ਨਾਲ ਸਬੰਧਤ ਇਹ ਤਿਉਹਾਰ ਕੱਤਕ ਸੁਦੀ ਦੂਜ ਨੂੰ ਮਨਾਇਆ ਜਾਂਦਾ ਹੈ। ਹਿੰਦੂ ਪੁਰਾਤਨ ਰੀਤਿ ਅਨੁਸਾਰ ਇਸ ਦਿਨ ਯਮ ਅਤੇ ਚਿਤਰ ਗੁਪਤ ਦੀ ਪੂਜਾ ਕੀਤੀ ਜਾਂਦੀ ਹੈ। ਇਸ ਦਿਨ ਲੜਕੀਆਂ ਵਰਤ ਰੱਖਦੀਆਂ ਹਨ ਅਤੇ ਆਪਣੇ ਭਰਾ ਦੇ ਮੱਥੇ ਤਿਲਕ ਲਾਉਣ ਉਪਰੰਤ ਭੋਜਨ ਕਰਦੀਆਂ ਹਨ। ਪੁਰਾਣ ਕਥਾ ਅਨੁਸਾਰ ਇਸ ਦਿਨ ਯਮ ਨੇ ਆਪਣੀ ਭੈਣ ਯਮੁਨਾ ਦੇ ਘਰ ਭੋਜਨ ਕੀਤਾ ਸੀ।

ਚਿਤਰ ਗੁਪਤ ਨੂੰ ਆਪਣਾ ਵਡੇਰਾ ਮੰਨਣ ਵਾਲੇ ਕਾਇਥ

ਇਸ ਤਿਥ ਨੂੰ ਮਹਾਨ ਪਰਵ ਸਮਝਦੇ ਹਨ ਅਤੇ ਇਸ ਦਿਨ ਆਪੋ ਵਿਚ ਕਲਮ ਦਵਾਤ ਵੰਡਦੇ ਹਨ।

ਹ.ਪੁ.–ਮ. ਕੋ.

**ਭਾਈ ਪਰਿਵਾਰ** : ਇਹ ਲਾਹੌਰ ਦਰਬਾਰ ਵਿਚ ਇਕ ਬੜੇ ਧਾਰਮਿਕ ਪ੍ਰਭਾਵ ਵਾਲਾ ਪ੍ਰਸਿੱਧ ਪਰਿਵਾਰ ਸੀ।

ਇਸ ਪਰਿਵਾਰ ਦੇ ਪ੍ਰਸਿੱਧ ਵਿਅਕਤੀ ਭਾਈ ਬੁਲਾਕਾ ਸਿੰਘ ਨੂੰ ਸਭ ਤੋਂ ਪਹਿਲਾਂ ਭਾਈ ਦਾ ਖ਼ਿਤਾਬ ਮਿਲਿਆ। ਇਹ ਦਸਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਸੀ। ਗੁਰੂ ਗੋਬਿੰਦ ਸਿੰਘ ਜੀ ਨੂੰ 1707 ਈ. ਵਿਚ ਅਬਚਲ ਨਗਰ ਤੋਂ ਭਾਈ ਬੁਲਾਕਾ ਸਿੰਘ ਨੂੰ ਲਾਹੌਰ ਜਾ ਕੇ ਸ਼ਾਦੀ ਕਰਨ ਲਈ ਆਖਿਆ। ਬੁਲਾਕਾ ਸਿੰਘ ਉਦੋਂ ਪੰਜਾਹ ਵਰ੍ਹਿਆਂ ਦੇ ਕਰੀਬ ਸੀ। ਇਸ ਲਈ ਉਹ ਸ਼ਾਦੀ ਠੀਕ ਨਹੀਂ ਸੀ ਸਮਝਦਾ ਫਿਰ ਵੀ ਹੁਕਮ ਦੀ ਪਾਲਣਾ ਲਈ ਉਹ ਲਾਹੌਰ ਆ ਗਿਆ। ਇਕ ਸਿੱਖ ਨੇ ਉਸ ਨਾਲ ਆਪਣੀ ਪੁੱਤਰੀ ਦੇ ਵਿਆਹ ਦੀ ਪੇਸ਼ਕਸ਼ ਰਖੀ ਤੇ ਆਖਿਆ ਕਿ ਅਜਿਹਾ ਹੁਕਮ ਉਸ ਨੂੰ ਗੁਰੂ ਸਾਹਿਬ ਨੇ ਸੁਪਨੇ ਵਿਚ ਦਿੱਤਾ ਹੈ। ਇਸ ਤੇ ਬੁਲਾਕਾ ਸਿੰਘ ਇਨਕਾਰ ਨਾ ਕਰ ਸਕਿਆ ਤੇ ਇਸ ਸ਼ਾਦੀ ਤੋਂ ਉਸ ਦੇ ਤਿੰਨ ਪੁੱਤਰ ਹੋਏ। ਅਮੋਲਕ ਰਾਮ, ਸਹਾਇ ਰਾਮ ਤੇ ਬਸਤੀ ਰਾਮ।

ਬਸਤੀ ਰਾਮ 1708 ਈ. ਵਿਚ ਜਨਮਿਆ ਅਤੇ ਇਹ ਬਚਪਨ ਤੋਂ ਹੀ ਵੈਦਗੀ ਵਿਚ ਸ਼ੌਕ ਰਖਦਾ ਸੀ। ਛੇਤੀ ਹੀ ਇਹ ਇਸ ਵਿਚ ਨਿਪੁੰਨ ਹੋ ਗਿਆ। ਇਹ ਸ਼ਹਿਰ ਤੋਂ ਬਾਹਰ ਰਹਿੰਦਾ ਸੀ। ਉਸ ਸਮੇਂ ਦਰਿਆ ਰਾਵੀ ਸ਼ਹਿਰ ਦੇ ਬਿਲਕੁਲ ਨਾਲ ਦੀ ਲੰਘਦਾ ਸੀ ਤੇ ਹਰ ਸਾਲ ਸ਼ਹਿਰ ਦਾ ਕਾਫ਼ੀ ਨੁਕਸਾਨ ਕਰਦਾ ਸੀ। ਜਦੋਂ ਤੋਂ ਭਾਈ ਬਸਤੀ ਰਾਮ ਨੇ ਇਥੇ ਡੇਰਾ ਬਣਾਇਆ ਸੀ ਉਦੋਂ ਤੋਂ ਦਰਿਆ ਨੇ ਮੁੜ ਕਦੇ ਸ਼ਹਿਰ ਦਾ ਨੁਕਸਾਨ ਨਹੀਂ ਕੀਤਾ। ਭੰਗੀ ਸਰਦਾਰਾਂ ਦਾ ਜਿਨ੍ਹਾਂ ਨੇ ਅਠਾਰਵੀਂ ਸਦੀ ਦੇ ਦੂਜੇ ਅੱਧ ਵਿਚ ਲਾਹੌਰ ਤੇ ਕਬਜ਼ਾ ਕੀਤਾ ਸੀ। ਭਾਈ ਸਾਹਿਬ ਦੀ 1802 ਈ. ਵਿਚ ਹੋਈ ਮੌਤ ਤੋਂ ਤਿੰਨ ਸਾਲ ਪਹਿਲਾਂ ਲਾਹੌਰ ਉੱਤੇ ਮਹਾਰਾਜਾ ਰਣਜੀਤ ਸਿੰਘ ਨੇ ਕਬਜ਼ਾ ਕੀਤਾ ਸੀ। ਮਹਾਰਾਜਾ ਵੀ ਭਾਈ ਜੀ ਦਾ ਬਹੁਤ ਸਤਿਕਾਰ ਕਰਦਾ ਸੀ। ਇਸ ਦੀਆਂ ਭਵਿੱਖ ਬਾਣੀਆਂ ਅਕਸਰ ਸੱਚੀਆਂ ਸਾਬਤ ਹੁੰਦੀਆਂ। ਪੈਸੇ ਪੱਖੋਂ ਇਹ ਬੜਾ ਕਿਸਮਤ ਵਾਲਾ ਸੀ। ਇਸ ਦਾ ਬਟੂਆ ਕਦੇ ਖਾਲੀ ਨਹੀਂ ਸੀ ਹੁੰਦਾ। ਭਾਈ ਸਾਹਿਬ ਨਾਲ ਜੁੜੀਆਂ ਸਾਖੀਆਂ ਤੋਂ ਬਿਨਾਂ ਵੀ ਇਸ ਦਾ ਪ੍ਰਭਾਵ ਲਾਹੌਰ ਵਿਚ ਮਹਾਂਪੁਰਸ਼ਾਂ ਵਾਲਾ ਸੀ। ਜਿਸ ਥਾਂ ਇਸ ਨੇ ਅਕਾਲ ਚਲਾਣਾ ਕੀਤਾ ਉੱਥੇ ਬਹੁਤ ਵਧੀਆ, ਸਮਾਧ ਬਣੀ ਹੋਈ ਹੈ। ਬਸਤੀ ਰਾਮ ਦਾ ਭਰਾ ਅਮੋਲਕ ਸਿੰਘ ਬਚਪਨ ਵਿਚ ਸਵਰਗਵਾਸ ਹੋ ਗਿਆ। ਭਾਈ ਸਹਾਇ ਰਾਮ ਕਾਫ਼ੀ ਦੇਰ ਤਕ ਜਿਉਂਦਾ ਰਿਹਾ ਤੇ 1793 ਈ. ਵਿਚ ਅਕਾਲ ਚਲਾਣਾ ਕਰ ਗਿਆ। ਬਸਤੀ ਰਾਮ ਦੇ ਦੋ ਲੜਕੇ ਸਨ ਭਾਈ ਹਰਭਜ ਰਾਏ ਤੇ ਭਾਈ ਹਰਨਾਮ ਦਾਸ।

ਆਪਣੇ ਪਿਤਾ ਦੇ ਹੁੰਦਿਆਂ ਭਾਈ ਹਰਭਜ ਦਰਬਾਰ ਵਿਚ ਆਉਂਦਾ ਰਹਿੰਦਾ ਸੀ। ਮਹਾਰਾਜਾ ਇਸ ਦੀ ਵੀ ਚੰਗੀ ਆਓ ਭਗਤ ਕਰਦਾ ਸੀ। ਆਪਣੇ ਪਿਤਾ ਦੀ ਤਰ੍ਹਾਂ ਇਸ ਨੇ ਵੀ ਦਵਾਈਆਂ ਦਾ ਅਧਿਐਨ ਕੀਤਾ ਤੇ ਇਕ ਮਾਹਰ ਡਾਕਟਰ ਬਣ ਗਿਆ। ਭਾਈ ਬਸਤੀ ਰਾਮ ਨੇ ਕਦੇ ਵੀ ਮਹਾਰਾਜੇ ਤੋਂ ਜਾਗੀਰ ਪ੍ਰਾਪਤ ਨਹੀਂ ਸੀ ਕੀਤੀ ਪਰ ਭਾਈ ਹਰਭਜ ਨੇ 1804 ਈ. ਵਿਚ 400 ਰੁਪਏ ਦੀ ਪਿੰਡ ਮੋਨਾਵਾਂ ਅਤੇ 1805 ਈ. ਵਿਚ 5740 ਰੁਪਏ ਦੀ ਲਾਹੌਰ ਦੇ ਆਸੇ ਪਾਸੇ ਜਾਗੀਰ ਪ੍ਰਾਪਤ ਕੀਤੀ। ਤਿੰਨਾਂ ਸਾਲਾਂ ਬਾਅਦ ਇਸ ਨੇ ਸੁੰਦਰਗੜ੍ਹ ਤੇ ਰੁੱਖਾ ਇਲਾਕਿਆਂ ਦੀ ਜਾਗੀਰ ਲੈ ਲਈ। ਸੰਨ 1824 ਵਿਚ ਇਸ ਦੀ ਮੌਤ ਸਮੇਂ ਇਹ ਅੰਮ੍ਰਿਤਸਰ ਅਤੇ ਲਾਹੌਰ ਜ਼ਿਲ੍ਹਿਆਂ ਵਿਚ 9000 ਰੁਪਏ ਦੀ ਜਾਗੀਰ ਦਾ ਮਾਲਕ ਸੀ ਜੋ ਬਾਅਦ ਵਿਚ ਵੀ ਇਸ ਦੇ ਖ਼ਾਨਦਾਨ ਦੇ ਕਬਜ਼ੇ ਵਿਚ ਰਹੀ।

ਭਾਈ ਹਰਭਜ ਤੇ ਉਸ ਦਾ ਭਰਾ ਸਿੰਘ ਨਹੀਂ ਸਜੇ ਸਨ। ਭਾਈ ਹਰਭਜ ਦੇ ਤਿੰਨ ਲੜਕਿਆਂ ਕਾਹਨ ਸਿੰਘ, ਰਾਮ ਸਿੰਘ ਤੇ ਗੋਬਿੰਦ ਰਾਮ ਵਿਚੋਂ ਜਦੋਂ ਕਾਹਨ ਸਿੰਘ ਨੇ ਅੰਮ੍ਰਿਤ ਛਕਿਆ ਤਾਂ ਪਿਉ ਪੁੱਤਰ ਨਾਲ ਨਾਰਾਜ਼ ਹੋਇਆ। ਰਾਮ ਸਿੰਘ ਵੀ ਆਪਣੇ ਵਾਲ ਵਧਾ ਕੇ ਸਿੱਖ ਬਣ ਗਿਆ ਭਾਵੇਂ ਉਸ ਨੇ ਅੰਮ੍ਰਿਤ ਨਹੀਂ ਛਕਿਆ ਸੀ। ਮਹਾਰਾਜਾ ਰਣਜੀਤ ਸਿੰਘ ਦੇ ਕਹਿਣ ਤੇ ਭਾਈ ਰਾਮ ਸਿੰਘ ਨੇ 1802 ਈ. ਵਿਚ ਦਰਬਾਰ ਵਿਚ ਆਉਣਾ ਸ਼ੁਰੂ ਕਰ ਦਿੱਤਾ ਤੇ ਮਹਾਰਾਜੇ ਉੱਤੇ ਛੇਤੀ ਹੀ ਆਪਣਾ ਚੋਖਾ ਪ੍ਰਭਾਵ ਬਣਾ ਲਿਆ। ਇਹ ਮੁਹਿੰਮ ਦੌਰਾਨ ਮਹਾਰਾਜੇ ਤੋਂ ਅਗਲੇ ਤੰਬੂ ਵਿਚ ਇਹ ਹੋਇਆ ਕਰਦਾ ਸੀ। ਮਹਾਰਾਜੇ ਦੇ ਜੀਵਨ ਕਾਲ ਦੇ ਅਖ਼ੀਰਲੇ ਸਾਲਾਂ ਵਿਚ ਵੀ ਇਸ ਦਾ ਪ੍ਰਭਾਵ ਲਗਾਤਾਰ ਵਧਦਾ ਗਿਆ। ਮਹਾਰਾਜੇ ਦੀ ਮੌਤ ਤੋਂ ਆਅਦ ਕੰਵਰ ਨੌਨਿਹਾਲ ਸਿੰਘ ਨੇ ਭਾਈ ਪਰਿਵਾਰ ਤੋਂ ਅੰਮ੍ਰਿਤ ਛਕਿਆ। ਕੰਵਰ ਵੀ ਭਾਈ ਰਾਮ ਸਿੰਘ ਵਿਚ ਬਹੁਤ ਵਿਸ਼ਵਾਸ ਰਖਦਾ ਸੀ। ਸ. ਚੇਤ ਸਿੰਘ ਦੇ ਕਤਲ ਦੇ ਸਾਜ਼ਸ਼ੀਆਂ ਵਿਚ ਭਾਈ ਰਾਮ ਸਿੰਘ ਮੁੱਖੀ ਸੀ ਤੇ ਕਤਲ ਤੋਂ ਪਹਿਲਾਂ ਤਿਆਰ ਕੀਤੀ ਜਾਣ ਵਾਲੀ ਯੋਜਨਾ ਲਈ ਸਾਰੇ ਸਾਜ਼ਸ਼ੀ ਇਸੇ ਦੇ ਘਰ ਇੱਕਠੇ ਹੋਏ ਸਨ। ਇਸ ਮੁਖੀ ਤੋਂ ਨਾ ਹੀ ਕੰਵਰ ਤੇ ਨਾ ਹੀ ਭਾਈ ਖੁਸ਼ ਸੀ।

5 ਨਵੰਬਰ, 1840 ਵਿਚ ਕੰਵਰ ਨੌਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਜਦੋਂ ਰਾਣੀ ਚੰਦ ਕੌਰ ਨੇ ਤਖ਼ਤ ਲਈ ਆਪਣਾ ਅਧਿਕਾਰ ਜਤਾਇਆ ਤਾਂ ਭਾਈ ਰਾਮ ਸਿੰਘ ਨੇ ਪੂਰੇ ਜ਼ੋਰ ਨਾਲ ਇਸ ਦੀ ਪ੍ਰੋੜ੍ਹਤਾ ਤੇ ਮਦਦ ਕੀਤੀ ਜਦੋਂ ਕਿ ਭਾਈ ਗੁਰਮੁਖ ਸਿੰਘ ਨੇ ਇਸ ਦੀ ਵਿਰੋਧਤਾ ਤੇ ਸ਼ੇਰ ਸਿੰਘ ਦੀ ਪ੍ਰੋੜ੍ਹਤਾ ਕੀਤੀ। ਤਖ਼ਤ ਭਾਵੇ ਰਾਣੀ ਚੰਦ ਕੌਰ ਨੂੰ ਮਿਲਿਆ ਪਰ ਸ਼ੇਰ ਸਿੰਘ ਨੇ ਇਹ ਤਾਕਤ ਨਾਲ ਹਥਿਆ ਲਿਆ। ਕੰਵਰ ਸ਼ੇਰ ਸਿੰਘ ਵੀ ਭਾਈ ਰਾਮ ਸਿੰਘ ਦਾ ਪੂਰਾ ਸਤਿਕਾਰ ਕਰਦਾ ਸੀ। 27 ਜਨਵਰੀ, 1841 ਵਿਚ ਭਾਈ ਗੁਰਮੁਖ ਸਿੰਘ, ਬਾਵਾ ਬਿਕਰਮ ਸਿੰਘ, ਭਾਈ ਕਾਹਨ ਸਿੰਘ ਨਾਲ ਭਾਈ ਰਾਮ ਸਿੰਘ ਤੇ ਉਸ ਦੇ ਭਰਾ ਗੋਬਿੰਦ ਰਾਮ ਨੂੰ ਵੀ ਦਰਬਾਰ ਵਿਚ ਯੋਗ ਥਾਂ ਦਿੱਤੀ ਗਈ। ਮਹਾਰਾਜਾ ਡਰਦਾ ਸੀ ਕਿ ਰਾਮ ਸਿੰਘ ਮੁੜ ਵਧੇਰੇ ਪ੍ਰਭਾਵ ਨਾ ਬਣਾ ਲਵੇ ਇਸ ਲਈ ਉਸ ਨੇ ਭਾਈ ਸਾਹਿਬ ਨੂੰ ਦੀਵਾਨ ਸਾਵਣ ਮੱਲ ਤੋਂ ਮਾਲੀਏ ਦੀ ਉਗਰਾਹੀ ਲਈ ਮੁਲਤਾਨ ਭੇਜਣ ਦਾ ਫੈਸਲਾ ਲਿਆ। ਭਾਈ ਸਾਹਿਬ ਨੇ ਜ਼ੋਰਦਾਰ ਸ਼ਬਦਾਂ ਵਿਚ ਇਸ ਦਾ ਵਿਰੋਧ ਕੀਤਾ ਕਿਉਂਕਿ ਇਕ ਤਾਂ ਉਹ ਦਰਬਾਰ ਵਿਚੋਂ ਗ਼ੈਰ ਹਾਜ਼ਰ ਨਹੀਂ ਸੀ ਰਹਿਣਾ ਚਾਹੁੰਦਾ, ਦੂਜਾ ਦੀਵਾਨ ਉਸ ਦਾ ਮਿੱਤਰ ਵੀ ਸੀ। ਭਾਈ ਇਹ ਵੀ ਸਮਝਦਾ ਸੀ ਕਿ ਇਸ ਨਾਲ ਉਸ ਦੀ ਧਾਰਮਿਕ ਮਰਿਯਾਦਾ ਵੀ ਬਹਾਲ ਨਹੀਂ ਰਹੇਗੀ।

ਭਾਈ ਰਾਮ ਸਿੰਘ ਤੇ ਉਸ ਦਾ ਭਰਾ ਗੋਬਿੰਦ ਰਾਮ ਲਗਭਗ ਰਾਜਸੀ ਸ਼ਕਤੀ ਤੋਂ ਸਖਣੇ ਹੋ ਗਏ। ਮਹਾਰਾਜਾ

ਸੰਧਾਵਾਲੀਏ ਸਰਦਾਰਾਂ ਅਤਰ ਸਿੰਘ, ਲਹਿਣਾ ਸਿੰਘ ਦੇ ਹੱਥਾਂ ਵਿਚ ਫਸ ਗਿਆ। ਰਾਜਾ ਹੀਰਾ ਸਿੰਘ ਦੀ ਮੌਤ ਤੋਂ ਬਾਅਦ ਭਾਈ ਰਾਮ ਸਿੰਘ ਨੇ ਫ਼ੌਜ ਵਿਚ ਆਪਣਾ ਚੰਗਾ ਪ੍ਰਭਾਵ ਬਣਾ ਲਿਆ। ਉਹ ਹਮੇਸ਼ਾ ਫ਼ਕੀਰ ਅਜ਼ੀਜ਼-ਉਦ-ਦੀਨ ਨਾਲ ਬਦੇਸ਼ੀ ਨੀਤੀ ਵਿਚ ਵੀ ਸਹਿਯੋਗ ਦਿੰਦਾ ਸੀ। ਇਹ ਦੋਵੇਂ ਵਿਅਕਤੀ ਹੀ ਸਨ ਜਿਨ੍ਹਾਂ 1809 ਈ. ਦੀ ਲਾਹੌਰ ਦਰਬਾਰ ਤੇ ਅੰਗਰੇਜ਼ਾਂ ਵਿਚਕਾਰ ਹੋਈ ਸੰਧੀ ਵਿਚ ਕੜੀ ਦਾ ਕੰਮ ਕੀਤਾ। ਮਾਰਚ, 1945 ਵਿਚ ਭਾਈ ਸਾਹਿਬ ਨੇ ਜੰਮੂ ਦੇ ਰਾਜਾ ਗੁਲਾਬ ਸਿੰਘ ਨੂੰ ਵਜ਼ੀਰ ਬਣਾਉਣ ਲਈ ਤਕੜੀ ਸਿਫਾਰਸ਼ ਕੀਤੀ। ਅੰਗਰੇਜ਼ਾਂ ਪ੍ਰਤੀ ਇਸ ਦਾ ਰਵੱਈਆ ਠੀਕ ਸੀ ਤੇ ਮਈ, 1845 ਵਿਚ ਇਸ ਨੇ ਮੇਜਰ ਬ੍ਰਾਡਫੁੱਟ ਜੋ ਗਵਰਨਰ ਜਨਰਲ ਦਾ ਏਜੇਂਟ ਸੀ, ਨੂੰ ਜਵਾਹਰ ਸਿੰਘ ਦੇ ਝੁਕਾਅ ਤੋਂ ਜਾਣੂ ਕਰਵਾਇਆ। ਉਹ ਸ਼ਰਾਬੀ ਤੇ ਆਯਾਸ਼ ਕਿਸਮ ਦਾ ਸੀ ਤੇ ਅਕਸਰ ਜਨਤਕ ਦਰਬਾਰਾਂ ਵਿਚ ਵੀ ਨਸ਼ੇ ਵਿਚ ਵੇਖਿਆ ਜਾਂਦਾ ਸੀ। ਪਤਾ ਲਗਣ ਤੇ ਇਸ ਨੇ ਰਾਮ ਸਿੰਘ ਨੂੰ ਬੁਰਾ ਭਲਾ ਆਖਿਆ।

12 ਸਤੰਬਰ, 1845 ਨੂੰ ਖੁਲ੍ਹੇ ਦਰਬਾਰ ਵਿਚ ਭਾਈ ਰਾਮ ਸਿੰਘ ਨੇ ਜਵਾਹਰ ਸਿੰਘ ਦੇ ਅੰਗਰੇਜ਼ਾਂ ਪ੍ਰਤੀ ਇਰਾਦੇ ਤੋਂ ਲੋਕਾਂ ਨੂੰ ਜਾਣੂ ਕਰਵਾਇਆ। ਇਸ ਨੇ ਦਸਿਆ ਕਿ ਅੰਗਰੇਜ਼ ਸਰਕਾਰ ਲਾਹੌਰ ਦਰਬਾਰ ਪ੍ਰਤੀ ਉਦਾਰ ਇਰਾਦਾ ਰਖਦੀ ਹੈ ਪਰ ਦਰਬਾਰ ਨੂੰ ਭੁਲੇਖੇ ਵਿਚ ਰਖਿਆ ਜਾ ਰਿਹਾ ਹੈ। ਇਸੇ ਰਾਤ ਖ਼ਬਰ ਫੈਲੀ ਕਿ ਕੰਵਰ ਪਿਸ਼ੌਰਾ ਸਿੰਘ ਦਾ ਕਤਲ ਕਰ ਦਿੱਤਾ ਗਿਆ ਹੈ। ਭਾਈ ਰਾਮ ਸਿੰਘ ਨੇ ਵੀ ਇਹ ਖ਼ਬਰ ਸੁਣੀ ਤੇ ਫ਼ੌਜ ਨੂੰ ਇਸ ਤੋਂ ਜਾਣੂ ਕਰਵਾਇਆ। ਇਸ ਸਮੇਂ ਸਤਲੁਜ ਮੁਹਿੰਮ ਵੀ ਸਿਰ ਤੇ ਸੀ। ਭਾਈ ਸਾਹਿਬ ਚਾਹੁੰਦੇ ਸਨ ਕਿ ਲੜਾਈ ਟਲ ਜਾਵੇ ਪਰ ਉਹ ਸਫ਼ਲ ਨਾ ਹੋ ਸਕਿਆ। ਇਸ ਨੇ ਰਾਜਾ ਲਾਲ ਸਿੰਘ ਨੂੰ ਅਜਿਹਾ ਨਾ ਕਰਨ ਲਈ ਸਮਝਾਇਆ। ਇਸ ਨੇ ਆਖਿਆ ਕਿ ਅੰਗਰੇਜ਼ਾਂ ਨੇ ਖਾਲਸੇ ਦੇ ਅੰਦਰੂਨੀ ਮਾਮਲਿਆਂ ਵਿਚ ਕਦੇ ਦਖ਼ਲ ਅੰਦਾਜ਼ੀ ਨਹੀਂ ਕੀਤੀ। ਰਾਜਾ ਲਾਲ ਸਿੰਘ ਨੇ ਭਾਈ ਸਾਹਿਬ ਦੀ ਇਸ ਸਲਾਹ ਦੀ ਉਦੋਂ ਤਕ ਪਾਲਣ ਕੀਤੀ ਜਦੋਂ ਤਕ ਉਹ ਕਰ ਸਕਦਾ ਸੀ। ਸਭਰਾਵਾਂ ਦੀ ਲੜਾਈ ਤੋਂ ਬਾਅਦ ਭਾਈ ਸਾਹਿਬ ਰਾਜਾ ਗੁਲਾਬ ਸਿੰਘ ਤੇ ਦੀਵਾਨ ਦੀਨਾ ਨਾਥ ਲਾਹੌਰ ਸੜਕ ਤੇ ਪੈਂਦੇ ਲਲਿਆਨੀ ਨਾਂ ਦੀ ਥਾਂ ਤੇ ਮਾਹੌਲ ਸੁਖਾਵਾਂ ਬਣਾਉਣ ਲਈ ਗਵਰਨਰ ਜਨਰਲ ਨੂੰ ਮਿਲੇ।

9 ਮਾਰਚ, 1846 ਦੀ ਸੰਧੀ ਤੋਂ ਬਾਅਦ ਭਾਈ ਸਾਹਿਬ ਕੌਂਸਲ ਦਾ ਮੈਂਬਰ ਰਿਹਾ। ਸਿਹਤ ਠੀਕ ਨਾ ਰਹਿਣ ਕਾਰਨ ਉਹ ਰੋਜ਼ ਦਰਬਾਰ ਵਿਚ ਆਉਣ ਤੋਂ ਅਸਮਰਥ ਰਿਹਾ। ਹਰ ਮਹੱਤਵਪੂਰਨ ਮਾਮਲੇ ਤੇ ਫੈਸਲਾ ਲੈਣ ਤੋਂ ਪਹਿਲਾਂ ਇਸ ਦੀ ਰਾਏ ਜ਼ਰੂਰ ਲਈ ਜਾਂਦੀ ਸੀ। ਮੁਲਤਾਨ ਦੀ ਗਵਰਨਰਸ਼ਿਪ ਵਿਚ ਇਹ ਰਾਜਾ ਲਾਲ ਸਿੰਘ ਦੀ ਵਿਰੋਧਤਾ ਕਰਦਾ ਸੀ। ਨਵੰਬਰ, 1846 ਵਿਚ ਭਾਈ ਰਾਮ ਸਿੰਘ ਦੀ ਮੌਤ ਹੋ ਗਈ। ਇਸ ਦੀ ਮੌਤ ਤੋਂ ਬਾਅਦ ਇਸ ਦਾ ਭਤੀਜਾ ਨਿਧਾਨ ਸਿੰਘ ਜੋ ਭਾਈ ਕਾਹਨ ਸਿੰਘ ਦਾ ਪੁੱਤਰ ਸੀ ਇਸ ਦਾ ਉਤਰਾਧਿਕਾਰੀ ਬਣਿਆ।

ਭਾਈ ਕਾਹਨ ਸਿੰਘ ਦੀ 1837 ਈ. ਵਿਚ ਮੌਤ ਹੋ ਗਈ। ਦੂਜੇ ਪਾਸੇ ਭਾਈ ਰਾਮ ਸਿੰਘ ਦਾ ਭਰਾ ਗੋਬਿੰਦ ਰਾਮ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਲਾਹੌਰ ਦਰਬਾਰ ਤੋਂ ਦੂਰ ਹੀ ਰਿਹਾ। ਇਹ 1845 ਈ. ਵਿਚ ਸਵਰਗਵਾਸ ਹੋ ਗਿਆ ਸੀ।

ਨਿਧਾਨ ਸਿੰਘ ਦਰਬਾਰ ਵਿਚ ਬਹੁਤ ਘੱਟ ਬੋਲਣ ਵਾਲਾ ਮੈਂਬਰ ਸੀ। 16 ਦਸੰਬਰ, 1846 ਵਿਚ ਇਹ ਰਾਜ ਪ੍ਰਬੰਧ ਵਿਚ ਕੌਂਸਲ ਦੇ ਮੈਂਬਰ ਵਜੋਂ ਨਿਯੁਕਤ ਕੀਤਾ ਗਿਆ। ਸੰਨ 1848 ਵਿਚ ਇਸ ਖ਼ਾਨਦਾਨ ਦੀ ਕੋਟ ਪਿੰਡ ਦਾਸ ਦੀ ਜਾਗੀਰ ਇਸ ਕਰਕੇ ਜ਼ਬਤ ਕਰ ਲਈ ਗਈ ਕਿਉਂਕਿ ਉਨ੍ਹਾਂ ਇਥੋਂ ਦੀ ਲੰਘ ਰਹੀ ਅੰਗਰੇਜ਼ੀ ਫ਼ੌਜ ਨੂੰ ਸਪਲਾਈ ਨਹੀਂ ਸੀ ਦਿੱਤੀ, ਇਹ ਬਾਅਦ ਵਿਚ 800 ਰੁਪਏ ਦੇ ਜੁਰਮਾਨੇ ਨਾਲ ਮੁੜ ਬਹਾਲ ਕਰ ਦਿੱਤੀ ਗਈ।

ਇਸ ਪਰਿਵਾਰ ਦੀ ਕੁੱਲ 49,000 ਹਜ਼ਾਰ ਦੀ ਜਾਗੀਰ ਵਿਚੋਂ 22,447 ਹਜ਼ਾਰ ਰਲੀਜ਼ ਕਰ ਦਿੱਤੀ ਗਈ। 9729 ਰੁਪਏ ਦੀ ਜਾਗੀਰ ਸ੍ਰੀ ਹਰਭਜ ਰਾਏ ਦੇ ਤਿੰਨ ਪੁੱਤਰਾਂ ਵਿਚ ਸਥਾਈ ਤੌਰ ਤੇ ਬਰਾਬਰ ਭਾਗਾਂ ਵਿਚ ਵੰਡ ਦਿੱਤੀ ਗਈ, 12,728 ਰੁਪਏ ਦੀ ਜਾਗੀਰ ਨਿਧਾਨ ਸਿੰਘ, ਕੇਸਰ ਸਿੰਘ, ਚਰਨਜੀਤ ਸਿੰਘ ਤੇ ਨੰਦ ਗੋਪਾਲ ਦੇ ਜੀਵਨ ਨਿਰਵਾਹ ਲਈ ਦਿੱਤੀ ਗਈ। ਖ਼ਾਨਦਾਨ ਦੇ ਇਸ ਸੁਖਾਵੇਂ ਵਤੀਰੇ ਦੌਰਾਨ ਮਹਾਰਾਜਾ ਰਣਜੀਤ ਸਿੰਘ ਨੇ ਤਰਨਤਾਰਨ ਵਿਖੇ ਗੁਰਦੁਆਰੇ ਦੀ ਸੇਵਾ ਲਈ ਵੀ 3000 ਰੁਪਏ ਦੀ ਗ੍ਰਾਂਟ ਪਰਵਾਨ ਕੀਤੀ। ਪ੍ਰਬੰਧ ਤਿੰਨ ਪਰਿਵਾਰਾਂ ਦੇ ਹੱਥ ਵਿਚ ਸੀ। ਇਨ੍ਹਾਂ ਵਿਚੋਂ ਹਰੇਕ ਪਰਿਵਾਰ ਵਿਚੋਂ ਇਕ ਪ੍ਰਤੀਨਿਧ ਲਿਆ ਗਿਆ ਸੀ। ਭਾਈ ਨਿਧਾਨ ਸਿੰਘ ਨੂੰ 6000 ਰੁਪਏ ਦਾ ਕੌਂਸਲ ਭੱਤਾ ਜੀਵਨ ਭਰ ਮਿਲਦਾ ਰਿਹਾ। ਸੰਨ 1856 ਵਿਚ ਇਸ ਦੀ ਮੌਤ ਤੋਂ ਬਾਅਦ ਇਸ ਦੇ ਭਤੀਜੇ ਭਾਈ ਚਰਨਜੀਤ ਸਿੰਘ ਨੂੰ ਖ਼ਾਨਦਾਨ ਦੇ ਮੁਖੀ ਵਜੋਂ ਮਾਨਤਾ ਮਿਲੀ।

ਭਾਈ ਚਰਨਜੀਤ ਸਿੰਘ ਅੰਗਰੇਜ਼ੀ, ਫ਼ਾਰਸੀ, ਸੰਸਕ੍ਰਿਤ ਤੇ ਪੰਜਾਬੀ ਦਾ ਚੰਗਾ ਵਿਦਵਾਨ ਸੀ। ਇਸਤਰੀ ਸਿੱਖਿਆ ਲਈ ਕੀਤੇ ਉਪਰਾਲੇ ਅਤੇ ਇਸਤਰੀ ਸਿੱਖਿਆ ਸਭਾ ਦੀ ਸਥਾਪਤੀ ਵਜੋਂ ਇਸ ਨੂੰ ਖਿੱਲਤ ਦਿੱਤੀ ਗਈ। ਸੰਨ 1879 ਵਿਚ ਇਸ ਨੂੰ ਲਾਹੌਰ ਦਾ ਆਨਰੇਰੀ ਮੈਜਿਸਟ੍ਰੇਟ ਨਿਯੁਕਤ ਕਰ ਦਿੱਤਾ ਗਿਆ। ਸੰਨ 1887 ਵਿਚ ਇਸ ਦੀ ਮੌਤ ਸਮੇਂ ਇਸ ਕੋਲ 4000 ਰੁਪਏ ਸਲਾਨਾ ਆਮਦਨ ਦੇਣ ਵਾਲੀ ਜਾਗੀਰ ਸੀ। ਇਸ ਦੇ ਚਾਰ ਪੁੱਤਰਾਂ ਨੂੰ ਸਥਾਈ ਜਾਗੀਰ ਵਜੋਂ 3,133 ਰੁਪਏ ਸਾਲਾਨਾ ਦੀ ਗ੍ਰਾਂਟ ਦਿੱਤੀ ਗਈ। ਪਿਤਾ ਦੀ ਮੌਤ ਸਮੇਂ ਇਹ ਚਾਰੋਂ ਅਜੇ ਨਾਬਾਲਗ ਸਨ ਜ਼ਿਸ ਲਈ ਜਾਗੀਰ ਰਾਜਾ ਹਰਬੰਸ ਸਿੰਘ ਦੇ ਚਾਰਜ ਵਿਚ ਰਹੀ।

ਭਾਈ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਉਸ ਦਾ ਭਤੀਜਾ ਭਾਈ ਨੰਦ ਗੋਪਾਲ ਖ਼ਾਨਦਾਨ ਦਾ ਮੁਖੀ ਬਣਿਆ। ਉਹ ਪ੍ਰਾਂਤਕ ਦਰਬਾਰੀ ਸੀ ਤੇ ਕੁਝ ਸਮੇਂ ਲਈ ਲਾਹੌਰ ਨਗਰਪਾਲਿਕਾ ਦਾ ਮੈਂਬਰ ਵੀ ਨਾਮਜ਼ਦ ਕੀਤਾ ਗਿਆ। ਉਸ ਨੇ ਸ਼ਹਿਰ ਦੇ ਸ਼ਾਹਆਲਮੀ ਗੇਟ ਦੇ ਬਾਹਰ ਇਕ ਠਾਕਰ ਦੁਆਰਾ ਬਣਾਇਆ ਤੇ ਇਸ ਤੇ ਥੋੜ੍ਹੀ ਵਿਥ ਉੱਤੇ ਇਕ ਇਸ਼ਨਾਨ ਘਰ ਬਣਵਾਇਆ ਜੋ ਜੁਬਲੀ ਘਾਟ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਭਾਈ ਨੰਦ ਗੋਪਾਲ 1895 ਈ. ਵਿਚ ਬੇਔਲਾਦਾ ਹੀ ਸਵਰਗਵਾਸ ਹੋ ਗਿਆ ਪਰ ਉਸ ਨੇ ਆਪਣੀ ਭੈਣ ਦੇ ਪੋਤੇ ਮਨੋਹਰ ਲਾਲ ਨੂੰ ਗੋਦ ਲਿਆ ਹੋਇਆ ਸੀ। ਮਨੋਹਰ ਲਾਲ ਮੰਡਲ ਦਰਬਾਰੀ ਸੀ।

ਉਸ ਕੋਲ 4,000 ਰੁਪਏ ਸਥਾਈ ਤੇ ਸੋਲਾਨਾ ਜਾਗੀਰ ਵੀ ਆ ਗਈ।

ਭਾਈ ਨੰਦ ਗੋਪਾਲ ਦੀ ਮੌਤ ਤੋਂ ਬਾਅਦ ਭਾਈ ਨਿਧਾਨ ਸਿੰਘ ਦਾ ਲੜਕਾ ਭਾਈ ਮੀਹਾਂ ਸਿੰਘ ਖ਼ਾਨਦਾਨ ਦਾ ਮੁਖੀਆ ਬਣਿਆ। ਉਹ ਅਖ਼ੀਰ ਤਕ ਲਾਹੌਰ ਨਗਰਪਾਲਿਕਾ ਦਾ ਮੈਂਬਰ ਰਿਹਾ। ਸੰਨ 1882 ਵਿਚ ਉਸ ਨੂੰ ਆਨਰੈਰੀ ਮੈਜਿਸਟ੍ਰੇਟ ਨਿਯੁਕਤ ਕਰ ਦਿੱਤਾ ਗਿਆ। ਇਨ੍ਹਾਂ ਅਹੁਦਿਆਂ ਤੇ ਰਹਿਣ ਸਮੇਂ ਉਸ ਵਲੋਂ ਜ਼ਿੰਮੇਵਾਰੀ ਨਾਲ ਨਿਭਾਈਆਂ ਡਿਊਟੀਆਂ ਸਦਕਾ ਉਸ ਨੂੰ 1891 ਈ. ਵਿਚ ਰਾਏ ਬਹਾਦਰ ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ ਗਿਆ। ਸੰਨ 1898 ਵਿਚ ਉਹ ਪੰਜਾਬ ਯੂਨੀਵਰਸਿਟੀ ਦੀ ਸੈਨਟ ਦਾ ਮੈਂਬਰ ਨਾਮਜ਼ਦ ਕੀਤਾ ਗਿਆ। ਭਾਈ ਮੀਹਾਂ ਸਿੰਘ ਵਧੀਆ ਸੁਭਾਅ ਤੇ ਮਿਲਨਸਾਰਤਾ ਕਾਰਨ ਸ਼ਹਿਰ ਵਿਚ ਚੰਗਾ ਅਸਰ ਰਸੂਖ ਰੱਖਦਾ ਸੀ ਜਿਸ ਦੇ ਸਿਟੇ ਵਜੋਂ ਉਹ ਲਾਹੌਰ ਦਾ ਇਕ ਪ੍ਰਸਿੱਧ ਸ਼ਹਿਰੀ ਸੀ। ਸੰਨ1900 ਵਿਚ ਇਸ ਦੀ ਮੌਤ ਹੋ ਗਈ ਤੇ ਇਹ ਆਪਣੇ ਪਿਛੇ ਭਾਈ ਹਰਦਿਆਲ ਸਿੰਘ ਤੇ ਗਿਆਨ ਸਿੰਘ ਦੋ ਲੜਕੇ ਛੱਡ ਗਿਆ। ਵੱਡੇ ਭਾਈ ਹਰਦਿਆਲ ਸਿੰਘ ਨੇ ਮੰਡਲ ਦਰਬਾਰ ਵਿਚ ਆਪਣੇ ਪਿਤਾ ਦੀ ਥਾਂ ਲਈ ਤੇ ਉਹ ਪੰਜਾਬ ਵਿਚ ਵਧੀਕ ਸਹਾਇਕ ਕਮਿਸ਼ਨਰ ਲੱਗਾ ਰਿਹਾ। ਵੱਡੀ ਜੰਗ ਵਿਚ ਹਰਦਿਆਲ ਸਿੰਘ ਨੂੰ ਚੰਗੀਆਂ ਸੇਵਾਵਾਂ ਬਦਲੇ ਸਨਦ, ਸੋਨੇ ਦੀ ਘੜੀ ਤੇ ਭਰਤੀ ਤਮਗਾ ਇਨਾਮ ਵਜੋਂ ਦਿੱਤਾ ਗਿਆ। ਉਸ ਨੂੰ ਪਹਿਲਾਂ ਸਰਦਾਰ ਸਾਹਿਬ ਤੇ ਫਿਰ ਸਰਦਾਰ ਬਹਾਦਰ ਦੇ ਖਿਤਾਬ ਨਾਲ ਸਨਮਾਨਿਤ ਕੀਤਾ ਗਿਆ। ਉਹ 1000/- ਰੁਪਏ ਦੀ ਸਥਾਈ ਜਾਗੀਰ ਦਾ ਮਾਲਕ ਸੀ। ਸਰਦਾਰ ਹਰਦਿਆਲ ਸਿੰਘ 1935 ਈ. ਵਿਚ ਸਵਰਗਵਾਸ ਹੋ ਗਿਆ।

ਮੀਹਾਂ ਸਿੰਘ ਦੀ ਮੌਤ ਤੋਂ ਬਾਅਦ ਭਾਈ ਚਰਨਜੀਤ ਸਿੰਘ ਦਾ ਪੁੱਤਰ ਭਾਈ ਗੁਰਦਿੱਤ ਸਿੰਘ ਖ਼ਾਨਦਾਨ ਦਾ ਮੁਖੀ ਬਣਿਆ ਤੇ ਉਸ ਨੇ ਪ੍ਰਾਂਤਕ ਦਰਬਾਰ ਵਿਚ ਸ਼ਥਾਨ ਪ੍ਰਾਪਤ ਕੀਤਾ। ਉਹ 1900 ਤੋਂ ਲੈ ਕੇ 1930 ਈ. ਤਕ ਲਾਹੌਰ ਵਿਖੇ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਦਾ ਅਤੇ ਕੁਝ ਸਮੇਂ ਲਈ ਐਚੀਸਨ ਕਾਲਜ ਤੇ ਖਾਲਸਾ ਕਾਲਜ, ਅੰਮ੍ਰਿਤਸਰ ਦੀਆਂ ਮੈਨੇਜਿੰਗ ਕਮੇਟੀਆਂ ਦਾ ਮੈਂਬਰ ਰਿਹਾ। ਸੰਨ 1900 ਤੋਂ 1902 ਤਕ ਉਹ ਨਗਰਪਾਲਕਾ, ਲਾਹੌਰ ਦਾ ਮੈਂਬਰ ਰਿਹਾ ਅਤੇ 1903 ਈ. ਵਿਚ ਉਸ ਨੂੰ ਦਿੱਲੀ ਵਿਖੇ ਤਾਜਪੋਸ਼ੀ ਦਰਬਾਰ ਵਿਚ ਸਰਕਾਰੀ ਮਹਿਮਾਨ ਦੇ ਤੌਰ ਤੇ ਬੁਲਾਇਆ ਗਿਆ ਤੇ ਉਥੋਂ ਉਸ ਨੇ ਤਮਗਾ ਪ੍ਰਾਪਤ ਕੀਤਾ। ਵੱਡੀ ਜੰਗ ਦੌਰਾਨ ਉਸ ਨੇ ਭਰਤੀ ਵਿਚ ਅਧਿਕਾਰੀਆਂ ਦੀ ਬੜੀ ਸਹਾਇਤਾ ਕੀਤੀ। ਉਹ ਲਾਹੌਰ ਦੇ ਮਾਨਸਿਕ ਰੋਗਾਂ ਦੇ ਹਸਪਤਾਲ ਦੀ ਕਮੇਟੀ ਦਾ ਮੈਂਬਰ ਵੀ ਰਿਹਾ। ਸੰਨ 1919 ਦੇ ਮਾਰਸ਼ਲ ਲਾਅ ਸਮੇਂ ਪ੍ਰਬੰਧਕਾਂ ਲਈ ਇਸ ਦੀਆਂ ਸੇਵਾਵਾਂ ਬੜੀਆਂ ਲਾਭਦਾਇਕ ਸਿੱਧ ਹੋਈਆਂ ਜਿਸ ਦੇ ਸਿੱਟੇ ਵਜੋਂ ਇਸ ਨੂੰ 200 ਰੁਪਏ ਦੀ ਖਿੱਲਤ ਤੇ ਸਨਦ ਦਿੱਤੀ ਗਈ। ਉਹ ਲਾਹੌਰ ਵਿਖੇ ਕਈ ਸਾਲ ਸੈਕੰਡ ਕਲਾਸ ਮੈਜਿਸਟ੍ਰੇਟ ਵੀ ਲਗਾ ਰਿਹਾ। ਭਾਈ ਗੁਰਦਿੱਤ ਸਿੰਘ ਨੇ 1935 ਈ. ਵਿਚ ਸਿਲਵਰ ਜੁਬਲੀ ਮੈਡਲ ਪ੍ਰਾਪਤ ਕੀਤਾ। ਉਹ 1100 ਰੁਪਏ ਦੀ ਪੱਕੀ ਜਾਗੀਰ ਦਾ ਮਾਲਕ ਸੀ।

ਭਾਈ ਚਰਨਜੀਤ ਸਿੰਘ ਦਾ ਦੂਜਾ ਲੜਕਾ ਦਾਨ ਸਿੰਘ ਜੋ 1872 ਈ. ਵਿਚ ਜਨਮਿਆ, ਨੇ ਪੰਜਾਬ ਯੂਨੀਵਰਸਿਟੀ ਤੋਂ ਬੀ.ਏ. ਕੀਤੀ। ਸੰਨ 1897 ਤੋਂ 1902 ਤਕ ਉਹ ਕਸ਼ਮੀਰ ਵਿਚ ਮਹਾਰਾਜੇ ਦੇ ਅੰਗਰੇਜ਼ੀ ਦਫ਼ਤਰ ਦਾ ਇੰਚਾਰਜ ਲਗਾ ਰਿਹਾ ਅਤੇ ਫਿਰ ਕੁਝ ਸਮੇਂ ਲਈ ਸਿਰਮੌਰ ਦੇ ਰਾਜਾ ਕੋਲ ਕਾਨੂੰਨੀ ਸੱਕਤਰ ਦੇ ਤੌਰ ਤੇ ਸੇਵਾ ਕਰਦਾ ਰਿਹਾ। ਦਿੱਲੀ ਵਿਖੇ ਹੋਏ ਤਾਜਪੋਸ਼ੀ ਸਮਾਗਮ ਵਿਚ ਉਸ ਨੂੰ ਵੀ ਚਾਂਦੀ ਦਾ ਮੈਡਲ ਦਿੱਤਾ ਗਿਆ। ਵੱਡੀ ਜੰਗ ਵਿਚ ਉਸ ਨੇ 2200 ਆਦਮੀ ਭਰਤੀ ਕਰਵਾਏ ਤੇ ਇਸ ਦੇ ਸਿੱਟੇ ਵਜੋਂ ਉਸ ਨੂੰ ਅੰਗਰੇਜ਼ ਸਰਕਾਰ ਤੋਂ ਇਕ ਤਲਵਾਰ ਤੇ ਸਨਦ ਇਨਾਮ ਵਜੋਂ ਮਿਲੀ ਅਤੇ ਕਸ਼ਮੀਰ ਦੇ ਮਹਾਰਾਜੇ ਨੇ ਉਸ ਨੂੰ ਸੋਨੇ ਦਾ ਤਮਗ਼ਾ ਦਿੱਤਾ। ਉਹ ਕਸ਼ਮੀਰ ਵਿਚੋਂ ਬਤੌਰ ਸਬ ਜੱਜ, 150 ਰੁਪਏ ਮਹੀਨਾ ਪੈਨਸ਼ਨ ਤੇ ਰਿਟਾਇਰ ਹੋਇਆ। ਉਸ ਦੇ ਆਪਣੇ ਕੋਈ ਔਲਾਦ ਨਹੀਂ ਸੀ ਪਰ ਉਸ ਨੇ ਸ. ਹਰਦਿਆਲ ਸਿੰਘ ਦੇ ਸਪੁੱਤਰ ਪ੍ਰਿਤਪਾਲ ਸਿੰਘ ਨੂੰ ਗੋਦ ਲਿਆ ਹੋਇਆ ਸੀ।

ਭਾਈ ਚਰਨਜੀਤ ਸਿੰਘ ਦਾ ਤੀਜਾ ਲੜਕਾ ਭਾਈ ਸੇਵਾ ਸਿੰਘ ਵੀ ਕਸ਼ਮੀਰ ਵਿਚ ਨੌਕਰੀ ਕਰਦਾ ਰਿਹਾ ਜਿਥੇ ਉਹ ਜ਼ਿਲ੍ਹਾ ਜੱਜ ਦੀ ਹੈਸੀਅਤ ਤਕ ਗਿਆ। ਇਥੋਂ ਅਸਤੀਫਾ ਦੇ ਕੇ ਉਹ ਪੰਜਾਬ ਵਿਚ ਨੌਕਰੀ ਕਰਨ ਲੱਗ ਗਿਆ ਅਤੇ ਛੇਤੀ ਹੀ ਵਧੀਕ ਸਹਾਇਕ ਕਮਿਸ਼ਨਰ ਦੀ ਆਸਾਮੀ ਉੱਤੇ ਪਹੁੰਚ ਗਿਆ। ਸੰਨ 1907 ਵਿਚ ਇਹ ਅਕਾਲ ਚਲਾਣਾ ਕਰ ਗਿਆ।

ਭਾਈ ਸੇਵਾ ਸਿੰਘ ਦੇ ਦੋ ਪੁੱਤਰ ਸਨ- ਅਨੰਤ ਸਿੰਘ ਅਤੇ ਇੰਦਰ ਸਿੰਘ। ਪਹਿਲਾ ਜੰਮੂ ਕਸ਼ਮੀਰ ਰਾਜ ਵਿਚ ਸਿਨੇਮੇ ਚਲਾ ਰਿਹਾ ਸੀ ਤੇ ਅੰਮ੍ਰਿਤਸਰ ਡਿਸਟਿਲਰੀ ਵਿਚ ਹਿੱਸੇਦਾਰ ਵੀ ਸੀ। ਉਹ 550 ਰੁਪਏ ਦੀ ਜਾਗੀਰ ਦਾ ਮਾਲਕ ਸੀ, ਇਸ ਤੋਂ ਬਿਨਾਂ ਉਸ ਦੀ ਲਾਹੌਰ, ਅੰਮ੍ਰਿਤਸਰ, ਕਸ਼ਮੀਰ ਤੇ ਸ਼ਿਮਲੇ ਵਿਖੇ ਵੀ ਜਾਇਦਾਦ ਸੀ। ਭਾਈ ਇੰਦਰ ਸਿੰਘ ਨੇ ਯੂਨੀਵਰਸਿਟੀ ਆਫ਼ ਵੇਲਜ਼ ਤੋਂ ਬੀ.ਐਸ.ਸੀ. ਐਗਰੀਕਲਚਰਲ ਪਾਸ ਕੀਤੀ। ਉਹ ਵਕਾਲਤ ਵੀ ਕਰਦਾ ਸੀ। ਉਹ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਖੇਤੀਬਾੜੀ ਦਾ ਪ੍ਰੋਫ਼ੈਸਰ ਲਗਾ ਰਿਹਾ ਅਤੇ ਉਸ ਨੇ ਪੰਜਾਬ ਯੂਨੀਵਰਸਿਟੀ ਵਲੋਂ ਫੈਕਲਟੀ ਆਫ਼ ਐਗਰੀਕਲਚਰ ਦੀਆਂ ਯੋਜਨਾਵਾਂ ਉਲੀਕਣ ਵਿਚ ਕਾਫ਼ੀ ਯੋਗਦਾਨ ਪਾਇਆ। ਲਾਹੌਰ ਤੇ ਅੰਮ੍ਰਿਤਸਰ ਵਿਚ ਉਸ ਕੋਲ ਪੱਕੀ ਜਾਗੀਰ ਤੋਂ ਬਿਨਾਂ ਬਹੁਤ ਵੱਡੀ ਜਾਇਦਾਦ ਸੀ।

ਭਾਈ ਗੁਰਦਿੱਤ ਸਿੰਘ ਦਾ ਇਕ ਹੋਰ ਭਰਾ ਸੁੰਦਰ ਸਿੰਘ ਸੀ। ਉਸ ਨੇ ਪੁਲਿਸ ਵਿਚ 17 ਸਾਲ ਬਤੌਰ ਸਬ ਇਨਸਪੈਕਟਰ ਕੰਮ ਕੀਤਾ ਪਰ ਇਥੋਂ ਉਸ ਨੇ 1919 ਈ. ਵਿਚ ਅਸਤੀਫ਼ਾ ਦੇ ਦਿੱਤਾ। ਇਸ ਉਪਰੰਤ ਉਸ ਨੇ ਆਪਣਾ ਕਾਰੋਬਾਰ ਸ਼ੁਰੂ ਕਰ ਲਿਆ। ਉਸ ਦੇ ਪੁੱਤਰਾਂ ਵਿਚੋਂ ਵੱਡੇ ਅਮੋਲਕ ਸਿੰਘ ਨੇ ਬ੍ਰਿਟਿਸ਼ ਯੂਨੀਵਰਸਿਟੀ ਤੋਂ ਮੈਡੀਸਨ ਦੀ ਗ੍ਰੈਜੂਏਸ਼ਨ ਕੀਤੀ ਤੇ ਕੁਝ ਸਾਲ ਇੰਡੀਅਨ ਮੈਡੀਕਲ ਸਰਵਿਸਿਜ਼ ਵਿਚ ਤਦਅਰਥ ਅਫ਼ਸਰ ਦੇ ਤੌਰ ਤੇ ਕੰਮ ਕੀਤਾ ਅਤੇ ਫਿਰ ਬੰਗਾਲ-ਨਾਗਪੁਰ ਰੇਲਵੇ ਵਿਚ ਬਤੌਰ ਮੈਡੀਕਲ ਅਫ਼ਸਰ ਭਰਤੀ ਹੋ ਗਿਆ। ਭਾਈ ਸੁੰਦਰ ਸਿੰਘ ਦੇ ਦੂਜੇ ਲੜਕੇ ਕ੍ਰਿਸ਼ਨ ਦੇਵ ਨੇ ਵੀ ਪੰਜਾਬੀ ਯੂਨੀਵਰਸਿਟੀ ਤੋਂ ਮਾਸਟਰ ਡਿਗਰੀ ਪ੍ਰਾਪਤ ਕੀਤੀ।

ਭਾਈ ਕੇਸਰ ਸਿੰਘ 1871 ਈ. ਵਿਚ ਸਵਰਗਵਾਸ ਹੋ ਗਿਆ। ਉਹ ਸ਼ਿਕਸ਼ਾ ਸਭਾ, ਅੰਜੁਮਨ-ਏ-ਪੰਜਾਬ ਤੇ ਹੋਰ

ਪਬਲਿਕ ਸਭਾਵਾਂ ਵਿਚ ਵਿਸ਼ੇਸ਼ ਰੁਚੀ ਰਖਦਾ ਸੀ। ਉਸ ਦੇ ਦੋ ਪੁੱਤਰ ਸਨ ਜਿਨ੍ਹਾਂ ਕੋਲ ਲਾਹੌਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ 1625 ਰੁਪਏ ਸਾਲਾਨਾ ਦੀ ਸਾਂਝੀ ਜਾਗੀਰ ਸੀ। ਵੱਡਾ ਤਾਰਾ ਸਿੰਘ ਤਹਿਸੀਲਦਾਰ ਤੇ ਮੰਡਲ ਦਰਬਾਰੀ ਸੀ। ਉਹ 1916 ਈ. ਵਿਚ ਸਵਰਗਵਾਸ ਹੋ ਗਿਆ। ਉਸ ਦਾ ਪੁੱਤਰ ਭਗਵੰਤ ਸਿੰਘ ਉਸ ਦਾ ਉਤਰਾਧਿਕਾਰੀ ਬਣਿਆ ਜੋ ਆਪਣੀ 1000 ਰੁਪਏ ਦੀ ਪੱਕੀ ਜਾਇਦਾਦ ਦੀ ਮਾਲਕੀ ਤੋਂ ਬਿਨਾਂ ਡਿਪਟੀ ਕਮਿਸ਼ਨਰ ਲਾਹੌਰ ਦੇ ਦਫ਼ਤਰ ਵਿਚ 155 ਰੁਪਏ ਮਹੀਨਾ ਦੀ ਤਨਖਾਹ ਦੀ ਨੌਕਰੀ ਵੀ ਕਰਦਾ ਸੀ। ਭਾਈ ਪ੍ਰਤਾਪ ਸਿੰਘ ਦੇ ਲੜਕੇ ਭਾਈ ਹਰਬੰਸ ਸਿੰਘ ਕੋਲ ਵੀ 1000 ਦੀ ਜਾਗੀਰ ਰਹੀ।

ਹ.ਪੁ.–ਚੀ.ਫੈ.ਨੋ.ਪੰ. - ਗ੍ਰਿਫ਼ਨ - ਭਾਗ-1 :263-270; ਤ.ਗੁ.ਖਾ. ਭਾਗ-ਦੂਜਾ; ਮਹਾਰਾਜਾ ਰਣਜੀਤ ਸਿੰਘ -ਡਾ. ਭਗਤ ਸਿੰਘ

**ਭਾਸਕਰ, ਵਿਜੈਕੁਮਾਰ** : ਇਸ ਸੂਰਬੀਰ ਦਾ ਜਨਮ 18 ਨਵੰਬਰ, 1944 ਨੂੰ ਗੁਰਦਾਸਪੁਰ ਵਿਖੇ ਸ੍ਰੀ ਐਮ.ਐਲ. ਭਾਸਕਰ ਦੇ ਘਰ ਹੋਇਆ। ਇਸ ਨੇ 2 ਅਗਸਤ, 1964 ਨੂੰ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੇ ਹਿੰਦ-ਪਾਕਿ ਯੁੱਧ ਸਮੇਂ ਇਹ ਸ਼ਕਰਗੜ੍ਹ ਖੇਤਰ ਵਿਚ ਇੰਜੀਨੀਅਰ ਰੈਜਮੈਂਟ ਦੀ ਇਕ ਫੀਲਡ ਕੰਪਨੀ ਦੀ ਕਮਾਂਡ ਕਰ ਰਿਹਾ ਸੀ। ਦੁਸ਼ਮਨ ਨੇ ਇਸ ਖੇਤਰ ਵਿਚ ਸੁਰੰਗਾਂ ਵਿਛਾਈਆਂ ਹੋਈਆਂ ਸਨ ਅਤੇ ਛੋਟੇ ਹਥਿਆਰਾਂ ਅਤੇ ਤੋਪਖਾਨਿਆਂ ਨਾਲ ਇਸ ਥਾਂ ਦੀ ਸੁਰੱਖਿਆ ਦਾ ਪੂਰਾ ਪ੍ਰਬੰਧ ਕੀਤਾ ਹੋਇਆ ਸੀ। ਭਾਰਤ ਵੱਲੋਂ ਇਸ ਥਾਂ ਉੱਤੇ ਅਜੇ ਕੋਈ ਖਾਸ ਪ੍ਰਬੰਧ ਨਹੀਂ ਸੀ ਕੀਤਾ ਹੋਇਆ। ਮੇਜਰ ਭਾਸਕਰ ਇਕ ਦਿਨ ਇਕੱਲਾ ਹੀ ਇਸ ਸੁਰੰਗ ਖੇਤਰ ਵਿਚ ਚਲਾ ਗਿਆ ਅਤੇ ਲਗਭਗ 400 ਕਿ.ਮੀ. ਅੰਦਰ ਤੱਕ ਜਾ ਕੇ ਇਸ ਨੇ ਪਤਾ ਲਗਾਇਆ ਕਿ ਸੁਰੰਗਾਂ ਕਿਸ ਤਰਤੀਬ ਅਤੇ ਕਿੰਨੀ ਗਹਿਰਾਈ ਤੱਕ ਵਿਛਾਈਆਂ ਹੋਈਆਂ ਸਨ। ਇਸ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰ ਕੇ ਜਿਸ ਸਾਹਸ ਨਾਲ ਇਨ੍ਹਾਂ ਦੀ ਜਾਣਕਾਰੀ ਇਕੱਠੀ ਕੀਤੀ ਉਹ ਇਨ੍ਹਾਂ ਸੁਰੰਗਾਂ ਨੂੰ ਨਸ਼ਟ ਕਰਨ ਵਿਚ ਬਹੁਤ ਸਹਾਈ ਹੋਈ।

ਇਸ ਵਿਚ ਉੱਚ-ਕੋਟੀ ਦੀ ਵੀਰਤਾ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਇਆ ਗਿਆ।

**ਭਾਸ਼ਾ ਵਿਭਾਗ, ਪੰਜਾਬ** : ਇਹ ਪੰਜਾਬੀ ਭਾਸ਼ਾ ਦੀ ਤਰੱਕੀ ਲਈ ਉਚੇਰੇ ਤੌਰ ਤੇ ਸਥਾਪਿਤ ਹੋਇਆ ਇਕ ਵਿਭਾਗ ਹੈ ਜਿਸ ਦਾ ਮੁੱਖ ਦਫ਼ਤਰ ਪਟਿਆਲਾ ਸ਼ਹਿਰ ਵਿਖੇ ਹੈ ਅਤੇ ਪੰਜਾਬ ਦੇ ਲਗਭਗ ਸਾਰੇ ਜ਼ਿਲ੍ਹਿਆਂ ਵਿਚ ਇਸ ਦੇ ਜ਼ਿਲ੍ਹਾ ਭਾਸ਼ਾ ਦਫ਼ਤਰਾਂ ਤੋਂ ਇਲਾਵਾ ਦਿੱਲੀ ਵਿਚ ਪੰਜਾਬੀ ਸਾਹਿਤ ਕੇਂਦਰ, ਚੰਡੀਗੜ੍ਹ ਵਿਖੇ ਪੰਜਾਬੀ ਸੈੱਲ ਅਤੇ ਹਿੰਦੀ ਸੈੱਲ ਸਥਾਪਿਤ ਹੋ ਚੁੱਕੇ ਹਨ।

ਇਸ ਵਿਭਾਗ ਦੀ ਬੁਨਿਆਦ ਮਹਾਰਾਜਾ ਯਾਦਵਿੰਦਰ ਸਿੰਘ ਦੇ ਸਮੇਂ ਸ. ਰਣਜੀਤ ਸਿੰਘ ਗਿੱਲ, ਪ੍ਰੋਫੈਸਰ ਜਨਕ ਸਿੰਘ ਤੇ ਗਿਆਨੀ ਗੁਰਦਿੱਤ ਸਿੰਘ (ਪਟਿਆਲੇ ਵਾਲੇ) ਦੇ ਨਿਰੰਤਰ ਯਤਨਾਂ ਨਾਲ ਪਹਿਲੀ ਜਨਵਰੀ, 1948 ਨੂੰ ਪੰਜਾਬੀ ਸੈਕਸ਼ਨ ਦੇ ਨਾਂ ਹੇਠ ਰੱਖੀ ਗਈ। ਉਸ ਸਮੇਂ ਇਸ ਨੂੰ ਸਿਖਿਆ ਭਾਗ ਦਾ ਹੀ ਇਕ ਅੰਗ ਬਣਾਇਆ ਗਿਆ ਸੀ ਅਤੇ ਇਸ ਦਾ ਦਫ਼ਤਰ ਸੈਫ਼ਾਬਾਦੀ ਗੇਟ ਦੇ ਮੁਹੱਲਾ ਮੀਰ ਕੁੰਦਲਾ ਦੀ ਕੋਠੀ ਅਬਦੁਲ ਰਹੀਮ ਖਾਂ ਵਿਖੇ ਬਣਿਆ। ਤੇਰ੍ਹਾਂ ਆਸਾਮੀਆਂ ਵਾਲੇ ਇਸ ਸੈਕਸ਼ਨ ਦੇ ਅਮਲੇ ਵਿਚ ਦੋ ਗਜ਼ਟਿਡ ਅਫ਼ਸਰ, ਤਿੰਨ ਖੋਜ ਸਹਾਇਕ, ਚਾਰ ਆਸਿਸਟੈਂਟ, ਇਕ ਕੈਸ਼ੀਅਰ, ਇਕ ਜੂਨੀਅਰ ਕਲਰਕ ਅਤੇ ਦੋ ਸੇਵਾਦਾਰ ਨਿਯੁਕਤ ਹੋਏ। ਸ. ਰਣਜੀਤ ਸਿੰਘ ਨੂੰ ਇਸ ਦਾ ਪਹਿਲਾ ਇੰਚਾਰਜ ਅਤੇ ਗਿਆਨੀ ਲਾਲ ਸਿੰਘ ਨੂੰ ਪਹਿਲਾ ਗਜ਼ਟਿਡ ਸਹਾਇਕ ਅਫ਼ਸਰ ਬਣਨ ਦਾ ਸ਼ਰਫ ਹਾਸਲ ਹੋਇਆ। ਰਾਜਨੀਤਿਕ ਤਬਦੀਲੀਆਂ ਤਹਿਤ 1949 ਈ. ਵਿਚ ਸ. ਗਿਆਨ ਸਿੰਘ ਰਾੜੇਵਾਲਾ ਪੂਰਬੀ ਪੰਜਾਬ ਦੇ ਵਜ਼ੀਰੇ ਆਜ਼ਮ ਬਣੇ ਜਿਨ੍ਹਾਂ ਨੇ ਪੰਜਾਬੀ ਪ੍ਰਤੀ ਆਪਣੇ ਮੋਹ ਸਦਕਾ ਇਸ ਸੈਕਸ਼ਨ ਨੂੰ ਮਹਿਕਮਾ ਪੰਜਾਬੀ ਦਾ ਨਾ ਹੀ ਨਹੀਂ ਦਿੱਤਾ ਸਗੋਂ ਇਸ ਦਾ



ਭਾਸ਼ਾ ਭਵਨ ਵਿਖੇ ਸਾਹਿਤ ਸਦਨ

ਦਫ਼ਤਰ ਵੀ ਮੀਰ ਕੁੰਦਲਾ ਮੁਹੱਲੇ ਵਿਚੋਂ ਬਦਲ ਕੇ ਪਟਿਆਲਾ ਸਥਿਤ ਸਿਵਲ ਸਕਤਰੇਤ ਵਿਖੇ ਲੈ ਆਂਦਾ। ਸ. ਰਾੜੇਵਾਲੇ ਨੇ ਇਸ ਦੇ ਨਾਲ ਹੀ ਪੰਜਾਬੀ ਲੇਖਕਾਂ ਨੂੰ ਸਨਮਾਨਣ ਦਾ ਕਾਰਜ ਧੂਮ ਧਾਮ ਨਾਲ ਆਰੰਭ ਕਰਵਾਇਆ ਅਤੇ 1949 ਈ. ਵਿਚ ਭਾਈ ਵੀਰ ਸਿੰਘ ਜੀ, ਲਾਲਾ ਧਨੀ ਰਾਮ ਚਾਤ੍ਰਿਕ, ਪ੍ਰੋ ਮੋਹਨ ਸਿੰਘ ਜੀ ਮਾਹਿਰ, ਅੰਮ੍ਰਿਤਾ ਪ੍ਰੀਤਮ, ਅਵਤਾਰ ਸਿੰਘ ਆਜ਼ਾਦ, ਹਰਿੰਦਰ ਸਿੰਘ ਰੂਪ ਅਤੇ ਕੇਦਾਰਨਾਥ ਤਿਵਾੜੀ ਨੂੰ ਸਨਮਾਨ ਪੱਤਰ ਭੇਟਾ ਕੀਤੇ ਗਏ। ਹੋਰ ਵੀ ਮਹੱਤਵਪੂਰਨ ਪ੍ਰਾਪਤੀ ਸੀ ਕਿ ਪੈਪਸੂ ਸਰਕਾਰ ਦਾ ਪਹਿਲਾ ਬਜਟ ਪੰਜਾਬੀ ਭਾਸ਼ਾ ਵਿਚ ਤਿਆਰ ਕਰ ਕੇ ਪੇਸ਼ ਕੀਤਾ ਗਿਆ। ਬਜਟ ਤਿਆਰ ਕਰਨ ਸਮੇਂ ਲਗਭਗ ਸਾਢੇ ਛੇ ਸੌ ਅੰਗਰੇਜ਼ੀ-ਪੰਜਾਬੀ ਟੈਕਨੀਕਲ ਸ਼ਬਦ ਤਿਆਰ ਹੋਏ। ਪ੍ਰਿੰਸੀਪਲ ਤੇਜਾ ਸਿੰਘ ਪੰਜਾਬੀ ਮਹਿਕਮੇ ਦੇ ਪਹਿਲੇ ਡਾਇਰੈਕਟਰ ਬਣੇ। ਗਿਆਨੀ ਲਾਲ ਸਿੰਘ ਨੂੰ ਸਹਾਇਕ ਡਾਇਰੈਕਟਰ ਅਨੁਵਾਦ ਤੇ ਵਿਕਾਸ, ਸ. ਜੋਗਿੰਦਰ ਸਿੰਘ ਸੁਪਰਡੈਂਟ ਪਬਲੀਕੇਸ਼ਨ ਅਤੇ ਸੇਵਾ ਮੁਕਤ ਬਜ਼ੁਰਗ ਵਿਦਵਾਨ ਡਾ. ਬਨਾਰਸੀ ਦਾਸ ਜੈਨ ਪੰਜਾਬੀ ਕੋਸ਼ ਲਈ ਨਿਯੁਕਤ ਹੋਏ। ਇੰਜ ਮਹਿਕਮਾ ਪੰਜਾਬੀ ਦਾ ਕੰਮ ਆਰੰਭ ਹੋ ਗਿਆ। ਪੰਜਾਬ ਦੇ ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਨੂੰ ਆਰਕਾਈਵਜ਼ ਮਹਿਕਮੇ ਦੇ ਨਾਲ ਨਾਲ ਮਹਿਕਮਾ ਪੰਜਾਬੀ ਦਾ ਚਾਰਜ ਵੀ ਦੇ ਦਿੱਤਾ ਗਿਆ ਅਤੇ ਪੰਜਾਬੀ ਮਹਿਕਮੇ ਦਾ ਦਫ਼ਤਰ ਵੀ ਸਿਵਲ ਸਕਤਰੇਤ ਤੋਂ ਬਦਲ ਕੇ ਕਿਲਾ ਮੁਬਾਰਕ ਵਿਚ ਤਬਦੀਲ ਕਰ ਦਿੱਤਾ ਗਿਆ। ਮਿਤੀ 5-9-59 ਨੂੰ ਗਿਆਨੀ ਲਾਲ ਸਿੰਘ ਨੇ ਬਤੌਰ ਡਾਇਰੈਕਟਰ, ਵਿਭਾਗ ਦਾ ਅਹੁਦਾ ਸੰਭਾਲਿਆ ਅਤੇ 10-5-71 ਤੀਕ ਇਸ ਅਹੁਦੇ ਉੱਤੇ ਰਹੇ। ਇਸ ਸਮੇਂ ਭਾਸ਼ਾ ਵਿਭਾਗ ਨੇ ਬੁਲੰਦੀਆਂ ਨੂੰ ਛੋਹਿਆ ਅਤੇ ਇਸ ਦਾ ਨਾਂ ਪੰਜਾਬ ਭਰ ਵਿਚ ਸਥਾਪਤ ਹੋ ਗਿਆ। ਜੇ ਇਸ ਕਾਲ ਨੂੰ ਭਾਸ਼ਾ ਵਿਭਾਗ ਦਾ ਸੁਨਹਿਰੀ ਕਾਲ ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।

ਦਸੰਬਰ, 1992 ਤੋਂ ਮਹਿਕਮੇ ਦਾ ਦਫ਼ਤਰ ਪਟਿਆਲੇ ਦੇ ਸ਼ੇਰਾਂ ਵਾਲੇ ਗੇਟ ਦੇ ਨੇੜੇ ਬਣੀ ਖ਼ੂਬਸੂਰਤ ਤੇ ਖੁੱਲ੍ਹੀ ਡੁੱਲ੍ਹੀ ਬਿਲਡਿੰਗ 'ਭਾਸ਼ਾ ਭਵਨ' ਵਿਚ ਆ ਗਿਆ ਹੈ।

**ਪ੍ਰਬੰਧਕੀ ਢਾਂਚਾ**– ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ ਵਿਭਾਗ ਦਾ ਮੁਖੀ ਹੈ ਜੋ ਮਹਿਕਮੇ ਦੇ ਪ੍ਰਬੰਧਕੀ ਤੇ ਤਕਨੀਕੀ ਕਾਰਜ ਦੀ ਦੇਖ-ਰੇਖ ਕਰਦਾ ਹੈ। ਪ੍ਰਬੰਧਕੀ ਅਤੇ ਤਕਨੀਕੀ ਕੰਮਾਂ ਵਿਚ ਡਾਇਰੈਕਟਰ ਦੀ ਸਹਾਇਤਾ ਕਰਨ ਲਈ ਵਰਗ- ਏ, ਬੀ. ਸੀ.ਅਤੇ ਡੀ ਦੇ ਅਧਿਕਾਰੀਆਂ/ ਕਰਮਚਾਰੀਆਂ ਦਾ ਵੇਰਵਾ ਇਸ ਤਰ੍ਹਾਂ ਹੈ– ਵਰਗ ਏ-ਐਡੀਸ਼ਨਲ ਡਾਇਰੈਕਟਰ-1; ਸੰਯੁਕਤ ਡਾਇਰੈਕਟਰ-2; ਡਿਪਟੀ ਡਾਇਰੈਕਟਰ-6; ਸਹਾਇਕ ਡਾਇਰੈਕਟਰ-9 (ਮੁੱਖ ਦਫ਼ਤਰ); ਜ਼ਿਲ੍ਹਾ ਭਾਸ਼ਾ ਅਫ਼ਸਰ-14; ਸਹਾਇਕ ਡਾਇਰੈਕਟਰ, ਚੰਡੀਗੜ੍ਹ-1; ਸਹਾਇਕ ਡਾਇਰੈਕਟਰ, ਸਾਹਿਤ ਕੇਂਦਰ, ਦਿੱਲੀ-1; ਤੇ ਸੇਲ ਅਫ਼ਸਰ-1, ਵਰਗ ਬੀ:- ਖੋਜ ਅਫ਼ਸਰ-27, ਖੋਜ ਸਹਾਇਕ-60, ਵਰਗ-ਸੀ:- (ਤਕਨੀਕੀ ਅਮਲਾ) ਲਾਇਬ੍ਰੇਰੀਅਨ ਕਮ-ਆਰਗੇਨਾਈਜ਼ਰ-2, ਸਹਾਇਕ ਲਾਇਬ੍ਰੇਰੀਅਨ-2, ਚਿੱਤਰਕਾਰ-2, ਕੈਮਰਾਮੈਨ-1, ਟੇਪ ਰਿਕਾਡਿਸਟ-1, ਕਾਪੀ ਹੋਲਡਰ-5, ਵਰਗ-ਬੀ (ਕਲੈਰੀਕਲ ਅਮਲਾ) ਸੁਪਰਡੈਂਟ ਗਰੇਡ-1-1, ਸੁਪਰਡੈਂਟ ਗਰੇਡ-2-2, ਖੋਜ ਅਫਸਰ (ਸਟੈਨੋਗ੍ਰਾਫੀ)-1, ਵਰਗ-ਸੀ (ਕਲੈਰੀਕਲ ਅਮਲਾ):- ਸੁਪਰਵਾਈਜ਼ਰ (ਪ੍ਰੀਖਿਆ)-1, ਸੁਪਰਵਾਈਜ਼ਰ (ਸਟੈਨੋਗ੍ਰਾਫੀ)-1, ਸੀਨੀਅਰ ਸਹਾਇਕ-14, ਜੂਨੀਅਰ ਸਹਾਇਕ-33, ਕਲਰਕ-33, ਸੀਨੀਅਰ ਸਕੇਲ ਸਟੈਨੋ-1, ਜੂਨੀਅਰ ਸਕੇਲ ਸਟੈਨੋਗ੍ਰਾਫ਼ਰ-3, ਸਟੈਨੋ ਟਾਈਪਿਸਟ-1, ਸਕਰਾਈਬ-2, ਵਰਗ-ਡੀ ਸੇਵਾਦਾਰ-65, ਬੁੱਕ ਬਾਈਂਡਰ-1, ਮਸ਼ੀਨਮੈਨ-1, ਰੈਸਟੋਰਰ-1, ਕੇਨਰ-1, ਸੇਵਾਦਰ ਕਮ- ਮਾਲੀ-3, ਸਵੀਪਰ ਕਮ ਚੌਕੀਦਾਰ-1, ਸਵੀਪਰ-2; ਸਵੀਪਰ ਤੇ ਸਵੀਪਰ ਕਮ ਚੌਕੀਦਾਰ ਦੀਆਂ 16 ਆਸਾਮੀਆਂ ਜ਼ਿਲ੍ਹਾ ਹੈਡ ਕੁਆਟਰਾਂ ਉੱਤੇ ਹਨ।

ਕਾਰਜ ਸੁਵਿਧਾ ਲਈ ਸਦਰ ਮੁਕਾਮ ਦੇ ਕਾਰਜ ਨੂੰ ਵਿਭਿੰਨ ਸ਼ਾਖਾਵਾਂ ਵਿਚ ਵੰਡਿਆ ਹੋਇਆ ਹੈ ਜਿਵੇਂ ਪ੍ਰਚਾਲਣ, ਵਿਸ਼ਵ ਕੋਸ਼/ਪੰਜਾਬ ਕੋਸ਼, ਸ਼ਬਦਾਵਲੀ, ਕੋਸ਼ਕਾਰੀ, ਅਨੁਵਾਦ ਤੇ ਵਿਸ਼ਵ ਕਲਾਸਕੀ ਸਾਹਿਤ ਦਾ ਅਨੁਵਾਦ, ਪ੍ਰਕਾਸ਼ਨ, ਵਿਕਾਸ (ਪੰਜਾਬੀ, ਹਿੰਦੀ), ਬਾਲ ਤੇ ਗਿਆਨ ਸਾਹਿਤ, ਰਸਾਲਾ (ਪੰਜਾਬੀ, ਹਿੰਦੀ, ਉਰਦੂ) ਅਤੇ ਪੇਪਰ ਬੈਂਕ ਆਦਿ।

ਦਿੱਲੀ ਵਿਖੇ ਪੰਜਾਬੀ ਭਾਸ਼ਾ ਦੀ ਤਰੱਕੀ ਲਈ ਸਾਹਿਤ ਕੇਂਦਰ ਦੀ ਸਥਾਪਨਾ ਕੀਤੀ ਗਈ ਹੈ ਜਿਸ ਦਾ ਇੰਚਾਰਜ ਸਹਾਇਕ ਡਾਇਰੈਕਟਰ ਹੁੰਦਾ ਹੈ। ਚੰਡੀਗੜ੍ਹ ਵਿਖੇ ਪੰਜਾਬੀ ਸੈੱਲ ਤੇ ਹਿੰਦੀ ਸੈੱਲ ਸਥਾਪਤ ਹੈ। ਹਿੰਦੀ ਸੈੱਲ ਦਾ ਇੰਚਾਰਜ ਸਹਾਇਕ ਡਾਇਰੈਕਟਰ/ ਡਿਪਟੀ ਡਾਇਰੈਕਟਰ ਹੁੰਦਾ ਹੈ। ਇਹ ਸੈੱਲ ਅੰਗਰੇਜ਼ੀ ਸਮੱਗਰੀ ਦਾ ਪੰਜਾਬੀ ਅਨੁਵਾਦ ਅਤੇ ਸਰਕਾਰ ਤੇ ਹੋਰਨਾਂ ਰਾਜਾ ਨਾਲ ਪੱਤਰ ਵਿਹਾਰ ਕਰਦਾ ਹੈ। ਜ਼ਿਲ੍ਹਾ ਪੱਧਰ ਤੇ ਦਫ਼ਤਰ ਦਾ ਇੰਚਾਰਜ ਜ਼ਿਲ੍ਹਾ ਭਾਸ਼ਾ ਅਫਸਰ ਹੁੰਦਾ ਹੈ ਜਿਸ ਦੀ ਸਹਾਇਤਾ ਇਨਸਟਰੱਕਟਰ ਅਤੇ ਕਲਰਕ ਕਮ-ਟਾਈਪਿਸਟ ਕਰਦੇ ਹਨ।

**ਗਤੀਵਿਧੀਆਂ**– ਭਾਸ਼ਾ ਵਿਭਾਗ, ਪੰਜਾਬ ਵੱਲੋਂ ਪੰਜਾਬੀ ਭਾਸ਼ਾ ਨੂੰ ਸਿਖਿਆ, ਪ੍ਰਸ਼ਾਸਨ ਤੇ ਹੋਰਨਾਂ ਖੇਤਰਾਂ ਦੀਆਂ ਤਕਨੀਕੀ ਤੇ ਹੁਨਰੀ ਲੋੜਾਂ ਦਾ ਹਾਣੀ ਬਣਾਉਣ ਲਈ ਅਨੇਕਾਂ ਮੁੱਲਵਾਨ ਉਪਰਾਲੇ ਕੀਤੇ ਜਾ ਰਹੇ ਹਨ ਜਿਨ੍ਹਾਂ ਦਾ ਵੇਰਵਾ ਨਿਮਨ-ਲਿਖਤ ਅਨੁਸਾਰ ਹੈ–

**ਪੰਜਾਬੀ ਵਿਸ਼ਵ ਕੋਸ਼,/ਪੰਜਾਬ ਕੋਸ਼**– ਵਿਭਾਗ ਦਾ ਸ਼ਾਇਦ ਸਭ ਤੋਂ ਮਹਤਵਪੂਰਨ ਪ੍ਰਾਜੈਕਟ ਹੈ। ਪੰਜਾਬੀ ਨੂੰ ਸੰਸਾਰ ਦੀਆਂ ਦੂਜੀਆਂ ਭਾਸ਼ਾਵਾਂ ਦੇ ਬਰਾਬਰ ਖੜਾ ਕਰਨ ਤੇ ਪੰਜਾਬੀ ਦੇ ਬਹੁਪੱਖੀ ਵਿਕਾਸ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਦੇ ਪੈਟਰਨ ਉਤੇ 500-500 ਪੰਨਿਆਂ ਦੀਆਂ 20 ਜਿਲਦਾਂ ਵਿਚ ਸੰਪੂਰਨ ਕੀਤਾ ਜਾਵੇਗਾ। ਜਿਸ ਦੀਆਂ 15 ਜਿਲਦਾਂ ਤਿਆਰ ਹੋ ਚੁੱਕੀਆਂ ਅਤੇ 13 ਜਿਲਦਾਂ ਛਪ ਚੁੱਕੀਆਂ ਹਨ। ਇਸ ਵਿਚ ਵਿਗਿਆਨ, ਸਮਾਜਿਕ ਵਿਗਿਆਨ, ਸਹਿਤ ਤੇ ਸਭਿਆਚਾਰ ਦੇ ਸਮੂਹ ਵਿਸ਼ਿਆਂ ਬਾਰੇ ਸੰਸਾਰ ਪੱਧਰ ਦੀ ਜਾਣਕਾਰੀ ਦਿੱਤੀ ਜਾ ਰਹੀ ਹੈ।

**ਪੰਜਾਬ ਕੋਸ਼**– ਵਿਭਾਗ ਦਾ ਇਹ ਹਵਾਲਾ ਗ੍ਰੰਥ ਨਿਰਸੰਦੇਹ ਇਕ ਮੀਲ ਪੱਥਰ ਸਿਧ ਹੋ ਰਿਹਾ। ਇਸ ਵਿਚ ਪੰਜਾਬ ਦੇ ਇਤਿਹਾਸ, ਭੂਗੋਲ, ਰਾਜਨੀਤੀ, ਧਰਮ. ਸਹਿਤ ਅਤੇ ਸਭਿਆਚਾਰ ਬਾਰੇ ਠਿੱਗਰ ਤੇ ਠੋਸ ਜਾਣਕਾਰੀ ਦਿੱਤੀ ਗਈ ਹੈ। ਇਸ ਐਨਸਾਈਕਲੋਪੀਡੀਆ ਦਾ ਘੇਰਾ ਪੁਰਾਣਾ ਪੰਜਾਬ ਰਖਿਆ ਗਿਆ ਹੈ ਅਤੇ 700-700 ਪੰਨਿਆਂ ਦੀਆਂ 3 ਜਿਲਦਾਂ ਵਿਚ

ਇਸ ਨੂੰ ਮੁਕੰਮਲ ਕੀਤਾ ਗਿਆ ਹੈ। ਪਹਿਲੀ ਜਿਲਦ ਛਪ ਚੁੱਕੀ ਹੈ ਅਤੇ ਦੂਜੀਆਂ ਛੇਤੀ ਹੀ ਛਪਣ ਵਾਲੀਆਂ ਹਨ

**ਕੋਸ਼–** ਭਾਸ਼ਾ ਵਿਭਾਗ ਨੇ 6 ਜਿਲਦਾਂ ਵਿਚ ਪੰਜਾਬੀ ਕੋਸ਼ ਪ੍ਰਕਾਸ਼ਿਤ ਕੀਤਾ ਹੈ। ਇਸ ਕੋਸ਼ ਦੇ ਡੇਢ ਲੱਖ ਤੋਂ ਵੀ ਵੱਧ ਇੰਦਰਾਜਾਂ ਵਿਚ ਟਕਸਾਲੀ ਪੰਜਾਬੀ ਤੋਂ ਇਲਾਵਾ ਪੰਜਾਬੀ ਦੀਆਂ ਉਪ-ਭਾਸ਼ਾਵਾਂ ਦੇ ਸ਼ਬਦ, ਨਿਰੁਕਤੀ, ਭਿੰਨ-ਭਿੰਨ ਅਰਥ, ਮੁਹਾਵਰੇ ਅਤੇ ਅਖੌਤਾਂ ਆਦਿ ਸ਼ਾਮਲ ਹਨ। ਪੰਜਾਬੀ ਭਾਸ਼ਾ ਦੀਆਂ ਉਪ-ਭਾਸ਼ਾਵਾਂ ਪੋਠੋਹਾਰੀ, ਮੁਲਤਾਨੀ, ਪੁਆਧੀ, ਕਾਂਗੜੀ ਆਦਿ ਦੇ ਕੋਸ਼ਾਂ ਤੋਂ ਇਲਾਵਾ ਉਰਦੂ-ਪੰਜਾਬੀ-ਹਿੰਦੀ ਤ੍ਰੈ ਭਾਸ਼ੀ ਕੋਸ਼, ਹਿੰਦੀ-ਪੰਜਾਬੀ, ਪੰਜਾਬੀ-ਹਿੰਦੀ ਆਦਿ ਦੋ ਭਾਸ਼ੀ ਕੋਸ਼ ਛਾਪੇ ਗਏ ਹਨ। ਇਸ ਤੋਂ ਇਲਾਵਾ ਪੰਜਾਬੀ ਅਖਾਣ ਕੋਸ਼, ਮੁਹਾਵਰਾ ਕੋਸ਼, ਸਚਿੱਤਰ ਪੰਜਾਬੀ ਪ੍ਰਾਇਮਰੀ ਕੋਸ਼, ਸਚਿੱਤਰ ਬਾਲ ਕੋਸ਼, ਅੱਠਵੀਂ, ਦੱਸਵੀਂ, ਬਾਰ੍ਹਵੀਂ ਪੱਧਰ ਦੇ ਸਕੂਲੀ ਵਿਦਿਆਰਥੀਆਂ ਲਈ ਹਿੰਦੀ, ਉਰਦੂ ਤੇ ਅੰਗਰੇਜ਼ੀ ਦੀ ਚੋਣਵੀਂ ਤ੍ਰੈ ਭਾਸ਼ੀ ਸ਼ਬਦਾਵਲੀ ਤੇ ਕਿੱਸਾ ਸੰਦਰਭ ਕੋਸ਼, ਪੰਜਾਬੀ ਕਸ਼ਮੀਰੀ ਕੋਸ਼ ਆਦਿ ਪ੍ਰਕਾਸ਼ਿਤ ਕੀਤੇ ਗਏ ਹਨ।

**ਤਕਨੀਕੀ ਸ਼ਬਦਾਵਲੀਆਂ–** ਅਧਿਆਪਕਾਂ, ਵਿਦਿਆਰਥੀਆਂ ਅਤੇ ਸਰਕਾਰੀ ਅਮਲੇ ਦੀਆਂ ਵਿਸ਼ੇਸ਼ ਲੋੜਾਂ ਦੀ ਪੂਰਤੀ ਲਈ ਅਤੇ ਪੰਜਾਬੀ ਭਾਸ਼ਾ ਨੂੰ ਯੂਨੀਵਰਸਿਟੀ ਤੱਕ ਸਭ ਵਿਸ਼ਿਆਂ ਦਾ ਮਾਧਿਅਮ ਬਣਾਉਣ ਲਈ ਸਹਾਈ ਹੋਣ ਵਾਸਤੇ ਵਿਗਿਆਨ ਅਤੇ ਆਰਟਸ ਦੀਆਂ 30 ਕੁ ਸ਼ਬਦਾਵਲੀਆਂ ਵੱਖ-ਵੱਖ ਵਿਸ਼ਿਆਂ ਤੇ ਤਿਆਰ ਕੀਤੀਆ ਜਾ ਚੁੱਕੀਆਂ ਹਨ। ਅੰਗਰੇਜ਼ੀ ਸ਼ਬਦਾਂ ਦੇ ਢੁਕਵੇਂ ਤੇ ਸਰਲ ਸਮਾਨਾਰਥਕ ਸ਼ਬਦਾਂ ਕਾਰਨ ਇਹ ਸ਼ਬਦਾਵਲੀਆਂ ਬੁਨਿਆਦੀ ਅਧਿਐਨ ਸਮੱਗਰੀ ਦੇ ਤੌਰ ਤੇ ਅਤੇ ਪਾਠ ਪੁਸਤਕਾਂ ਦੇ ਅਨੁਵਾਦ ਲਈ ਬਹੁਤ ਸਹਾਈ ਸਿੱਧ ਹੁੰਦੀਆਂ ਹਨ।

**ਬਾਲ ਤੇ ਗਿਆਨ ਸਾਹਿਤ–** ਨਵੀਂ ਪੀੜ੍ਹੀ, ਵਿਸ਼ੇਸ਼ ਤੌਰ ਤੇ ਬੱਚਿਆਂ ਲਈ ਗਿਆਨ-ਵਿਗਿਆਨ ਦੀਆਂ 250 ਤੋਂ ਵੱਧ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਬੱਚਿਆਂ ਨੂੰ ਨੈਤਿਕ ਗੁਣਾਂ ਦਾ ਧਾਰਨੀ ਬਣਾਉਣ ਵਾਲੀਆਂ ਪੁਸਤ੍ਕਾਂ ਵੀ ਛਾਪੀਆਂ ਗਈਆਂ ਹਨ।

**ਪੇਪਰ ਬੈਕ ਸੀਰੀਜ਼–** ਪੰਜਾਬੀ ਦੀਆਂ ਮਿਆਰੀ ਪੁਸਤਕਾਂ ਨੂੰ ਘੱਟ ਕੀਮਤ ਉੱਤੇ ਵੱਧ ਤੋਂ ਵੱਧ ਪਾਠਕਾਂ ਤੱਕ ਪਹੁੰਚਾਉਣ ਲਈ ਉਨ੍ਹਾਂ ਨੂੰ ਪੇਪਰ ਬੈਕ ਰੂਪ ਵਿਚ ਛਾਪਿਆ ਜਾਂਦਾ ਹੈ। ਇਸ ਲੜੀ ਅਧੀਨ ਹੁਣ ਤੱਕ ਕਈ ਪੁਸਤਕਾਂ ਛਾਪੀਆਂ ਜਾ ਚੁੱਕੀਆਂ ਹਨ ਅਤੇ ਕਈ ਛਪਾਈ ਅਧੀਨ ਹਨ। ਇਸ ਤੋਂ ਇਲਾਵਾ ਹਰ ਸਾਲ ਦੇ ਸਰਵੋਤਮ ਸਾਹਿਤ ਦਾ ਚੋਣਵਾਂ ਸੰਕਲਨ ਵੀ ਛਾਪਿਆ ਜਾਂਦਾ ਹੈ।

**ਖੋਜ ਤੇ ਹਵਾਲਾ ਗ੍ਰੰਥ–** ਪੰਜਾਬੀ ਵਿਦਵਾਨਾਂ ਵੱਲੋਂ ਕੀਤੀ ਗਈ ਬਹੁਮੁੱਲੀ ਖੋਜ ਨੂੰ ਪਾਠਕਾਂ ਤੱਕ ਪਹੁੰਚਾਉਣ ਲਈ ਹੁਣ ਤੱਕ 60 ਤੋਂ ਵੀ ਵੱਧ ਪੀ.ਐਚ.ਡੀ. ਦੇ ਥੀਸਿਜ਼ ਵਿਭਾਗ ਵੱਲੋਂ ਛਾਪੇ ਗਏ ਹਨ। ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ (ਸੋਧਿਆ ਐਡੀਸ਼ਨ) ਅਤੇ ਪੰਜਾਬੀ ਲੇਖਕ ਡਾਇਰੈਕਟਰੀ ਤਿਆਰੀ ਅਧੀਨ ਹਨ।

**ਸਰਵੇ ਪੁਸਤਕਾਂ–** ਪੰਜਾਬ ਦੇ ਇਤਿਹਾਸਕ, ਧਾਰਮਿਕ ਤੇ ਸਭਿਆਚਾਰਕ ਮਹੱਤਤਾ ਵਾਲੇ ਸਥਾਨਾਂ ਦਾ ਸਰਵੇ ਕਰਕੇ, ਸਰਵੇ ਪੁਸਤਕਾਂ ਛਾਪਣ ਦੀ ਸਕੀਮ ਤਹਿਤ ਕਈ ਪੁਸਤਕਾਂ ਪ੍ਰਕਾਸ਼ਿਤ ਕਰਵਾਈਆਂ ਜਾ ਚੁੱਕੀਆਂ ਹਨ। ਆਪਣੇ ਵਿਰਸੇ ਨੂੰ ਸਾਂਭਣ ਦਾ ਇਹ ਨਿੱਗਰ ਉਪਰਾਲਾ ਹੈ।

**ਅਨੁਵਾਦ ਅਤੇ ਵਿਸ਼ਵ ਕਲਾਸਕੀ ਸਾਹਿਤ ਦਾ ਅਨੁਵਾਦ–** ਮਹਿਕਮੇ ਵੱਲੋਂ ਦਫ਼ਤਰੀ ਕੰਮਕਾਰ ਲਈ ਲੋੜੀਂਦੀ ਸਮੁੱਚੀ ਨਾਨ-ਸਟੈਚੂਟਰੀ ਸਮੱਗਰੀ ਦੇ ਅਨੁਵਾਦ ਤੋਂ ਇਲਾਵਾ ਵਿਸ਼ਵ ਦੀਆਂ ਵੱਖ-ਵੱਖ ਭਾਸ਼ਾਵਾਂ ਦੀਆਂ ਸਰਵੋਤਮ ਪੁਸਤਕਾਂ ਨੂੰ ਪੰਜਾਬੀ ਵਿਚ ਅਨੁਵਾਦ ਕਰਕੇ ਛਾਪਿਆ ਜਾ ਰਿਹਾ ਹੈ। ਇਸ ਦੇ ਨਾਲ ਹੀ ਭਾਰਤੀ ਭਾਸ਼ਾਵਾਂ ਦੀਆਂ ਸਰਵੋਤਮ ਪੁਸਤਕਾਂ ਦੇ ਵੀ ਪੰਜਾਬੀ ਵਿਚ ਅਨੁਵਾਦ ਕੀਤੇ ਜਾਂਦੇ ਹਨ।

**ਪ੍ਰਕਾਸ਼ਨ ਦੇ ਪੁਨਰ ਪ੍ਰਕਾਸ਼ਨ–** ਸੰਨ 1949 ਵਿਚ ਸਨਮਾਨਿਤ ਸਾਹਿਤਕਾਰਾਂ ਦੀਆਂ ਕਵਿਤਾਵਾਂ 'ਰਤਨਮਾਲਾ' ਪੈਂਫਲਟ ਦੇ ਰੂਪ ਵਿਚ ਛਾਪੀਆਂ ਗਈਆਂ। ਇਹ ਪੰਜਾਬੀ ਵਿਭਾਗ ਦਾ ਪਹਿਲਾ ਪ੍ਰਕਾਸ਼ਨ ਹੈ। ਹੁਣ ਤਕ ਭਾਸ਼ਾ ਵਿਭਾਗ ਵਲੋਂ 1300 ਤੋਂ ਵੱਧ ਪੁਸਤਕਾਂ ਛਾਪੀਆਂ ਜਾ ਚੁੱਕੀਆਂ ਹਨ। ਇਸ ਤੋਂ ਇਲਾਵਾ ਫੋਲਡਰ, ਸੁਵੀਨਰ ਅਤੇ ਖੋਜ ਪੱਤਰ ਆਦਿ ਵੀ ਪ੍ਰਕਾਸ਼ਿਤ ਕੀਤੇ ਜਾਂਦੇ ਹਨ।

**ਰਸਾਲੇ–** ਪੰਜਾਬੀ ਵਿਚ ਜਨ-ਸਾਹਿਤ, ਪੰਜਾਬੀ ਦੁਨੀਆ, ਹਿੰਦੀ ਵਿਚ ਪੰਜਾਬ ਸੌਰਭ ਅਤੇ ਉਰਦੂ ਵਿਚ ਪਰਵਾਜ਼-ਏ-ਅਦਬ ਰਸਾਲੇ ਛਾਪੇ ਜਾਂਦੇ ਹਨ।

**ਹਵਾਲਾ ਲਾਇਬ੍ਰੇਰੀ–** ਵਿਭਾਗ ਦੀ ਹਵਾਲਾ ਲਾਇਬ੍ਰੇਰੀ ਵਿਚ 91300 ਤੋਂ ਵੱਧ ਪੁਸਤਕਾਂ ਅਤੇ ਲਗਭਗ 550 ਦੁਰਲੱਭ ਹੱਥ ਲਿਖਤ ਖਰੜੇ ਮੌਜੂਦ ਹਨ। ਵਿਦਵਾਨਾਂ/ ਖੋਜੀਆਂ ਲਈ ਲਾਇਬ੍ਰੇਰੀ ਵਿਚ ਬੈਠ ਕੇ ਪੜ੍ਹਨ ਦੀ ਸਹੂਲਤ ਹੈ ਅਤੇ ਫੋਟੋਸਟੈਟ ਯੂਨਿਟ ਵੀ ਨਾਲ ਹੀ ਕੰਮ ਕਰ ਰਿਹਾ ਹੈ।

**ਹੋਰਨਾਂ ਭਾਸ਼ਾਵਾਂ ਦਾ ਵਿਕਾਸ–** ਪੰਜਾਬੀ ਭਾਸ਼ਾ ਦੇ ਸਰਬਪੱਖੀ ਵਿਕਾਸ ਦੇ ਨਾਲ-ਨਾਲ ਵਿਭਾਗ ਨੂੰ ਪੰਜਾਬ ਵਿਚ ਹਿੰਦੀ, ਉਰਦੂ ਅਤੇ ਸੰਸਕ੍ਰਿਤ ਭਾਸ਼ਾਵਾਂ ਦੇ ਵਿਕਾਸ ਦੀ ਜ਼ਿੰਮੇਵਾਰੀ ਵੀ ਸੌਂਪੀ ਗਈ ਹੈ। ਮੁੱਖ ਦਫ਼ਤਰ ਅਤੇ ਜ਼ਿਲ੍ਹਾ ਸਦਰ ਮੁਕਾਮਾਂ ਉੱਤੇ ਉਰਦੂ ਸਿਖਾਉਣ ਲਈ ਮੁਫ਼ਤ ਕਲਾਸਾਂ ਲਾਈਆਂ ਜਾਂਦੀਆਂ ਹਨ ਅਤੇ ਪ੍ਰੀਖਿਆ ਪਾਸ ਕਰਨ ਵਾਲੇ ਨੂੰ 'ਉਰਦੂ ਆਮੋਜ਼' ਦਾ ਸਰਟੀਫਿਕੇਟ ਦਿੱਤਾ ਜਾਂਦਾ ਹੈ। ਹਰ ਸਾਲ 14 ਸਤੰਬਰ ਨੂੰ ਹਿੰਦੀ ਦਿਵਸ, ਰਖੜੀ ਵਾਲੇ ਦਿਨ ਸੰਸਕ੍ਰਿਤ ਦਿਵਸ ਅਤੇ ਮਿਰਜ਼ਾ ਗਾਲਿਬ ਦੇ ਜਨਮ ਦਿਵਸ ਸਮੇਂ ਉਰਦੂ ਦਿਵਸ ਮਨਾਇਆ ਜਾਂਦਾ ਹੈ।

**ਸਾਹਿਤਕਾਰਾਂ ਦਾ ਸਨਮਾਨ–** ਮਹਿਕਮੇ ਵੱਲੋਂ ਸਾਹਿਤ-ਕਾਰਾਂ ਨੂੰ ਮਾਣ ਸਨਮਾਨ ਦੇਣ ਦੀ ਪੈੜ 1949 ਈ. ਤੋਂ ਤੁਰਦੀ ਆ ਰਹੀ ਹੈ। ਹਰ ਸਾਲ ਪੰਜਾਬੀ, ਹਿੰਦੀ, ਉਰਦੂ ਅਤੇ ਸੰਸਕ੍ਰਿਤ ਭਾਸ਼ਾਵਾਂ ਦੇ ਸਰਵੋਤਮ ਸਾਹਿਤਕਾਰਾਂ ਤੋਂ ਇਲਾਵਾ ਬਦੇਸ਼ੀ ਪੰਜਾਬੀ ਸਾਹਿਤਕਾਰ, ਪੰਜਾਬੋਂ ਬਾਹਰਲੇ ਪੰਜਾਬੀ ਸਾਹਿਤਕਾਰ, ਪੰਜਾਬੀ ਪੱਤਰਕਾਰ, ਸ਼੍ਰੋਮਣੀ ਢਾਡੀ/ ਰਾਗੀ, ਸ਼੍ਰੋਮਣੀ ਪੰਜਾਬੀ ਲੇਖਕ,ਬਾਲ ਸਾਹਿਤ ਲੇਖਕ,ਅਤੇ ਪੰਜਾਬੀ ਨਾਟਕਕਾਰ ਜਾਂ ਟੈਲੀਵਿਜ਼ਨ/ ਰੇਡੀਓ/ਥੀਏਟਰ/ਫਿਲਮੀ ਅਦਾਕਾਰਰ ਜਾਂ ਨਿਰਦੇਸ਼ਕ ਆਦਿ ਨੂੰ ਸਨਮਾਨਤ ਕੀਤਾ ਜਾਂਦਾ ਹੈ

ਇਹਨਾਂ ਸਨਮਾਨਾਂ ਵਿਚ ਪਲੇਕ,ਮੈਡਲ ਅਤੇ ਸ਼ਾਲ ਤੋਂ ਇਲਾਵਾ ਪੰਜਾਬੀ ਸਾਹਿਤ ਸ਼੍ਰੋਮਣੀ ਨੂੰ ਸਵਾ ਲੱਖ ਰੁਪਏ ਅਤੇ ਬਾਕੀ ਸਭ ਨੂੰ ਇੱਕ ਲੱਖ ਰੁਪਏ ਦੀ ਰਾਸ਼ੀ ਭੇਟ ਕੀਤੀ ਜਾਂਦੀ ਹੈ।

**ਬਜ਼ੁਰਗ ਸਾਹਿਤਕਾਰਾਂ ਨੂੰ ਪੈਨਸ਼ਨ ਅਤੇ ਸਹਾਇਤਾ**— ਵਿਭਾਗ ਵਲੋਂ ਜ਼ਰੂਰਤਮੰਦ ਬਜ਼ੁਰਗ ਸਾਹਿਤਕਾਰਾਂ ਨੂੰ ਉਨ੍ਹਾਂ ਦੀ ਸਾਹਿਤਕ ਸੇਵਾ ਨੂੰ ਮੁੱਖ ਰਖਦੇ ਹੋਏ ਪੈਨਸ਼ਨ ਦਿੱਤੀ ਜਾਂਦੀ ਹੈ। ਆਰਥਿਕ ਸੰਕਟ ਵਿਚ ਗ੍ਰਸਤ ਸਾਹਿਤਕਾਰਾਂ ਉੱਤੇ ਆਸ਼ਰਿਤ ਪਰਿਵਾਰਾਂ ਦੀ ਵੀ ਮਾਲੀ ਸਹਾਇਤਾ ਕੀਤੀ ਜਾਂਦੀ ਹੈ।

**ਪੁਸਤਕ ਛਪਾਉਣ ਲਈ ਗ੍ਰਾਂਟ**— ਪੰਜਾਬ ਅਤੇ ਪੰਜਾਬ ਤੋਂ ਬਾਹਰਲੇ ਪੰਜਾਬੀ ਲੇਖਕਾਂ ਨੂੰ ਆਪਣੀਆਂ ਸਿਰਜਨਾਤਮਕ ਰਚਨਾਵਾਂ ਛਾਪਣ ਲਈ ਹਰ ਸਾਲ ਚੋਣਵੇਂ ਖਰੜਿਆਂ ਲਈ ਛਪਾਈ ਗ੍ਰਾਂਟ ਦਿੱਤੀ ਜਾਂਦੀ ਹੈ।

**ਸਰਵੋਤਮ ਸਾਹਿਤ ਪੁਰਸਕਾਰ**— ਪੰਜਾਬੀ, ਹਿੰਦੀ ਅਤੇ ਉਰਦੂ ਵਿਚ ਲਿਖਣ ਵਾਲੇ ਪੰਜਾਬ ਦੇ ਵਾਸੀ ਲੇਖਕਾਂ ਨੂੰ ਹਰ ਸਾਲ ਉਨ੍ਹਾਂ ਦੀ ਉਸ ਸਾਲ ਛਪੀ ਪੁਸਤਕ ਉੱਤੇ ਚੋਣ ਕਮੇਟੀ ਦੇ ਨਿਰਣੇ ਅਨੁਸਾਰ ਸਰਵੋਤਮ ਪੁਰਸਕਾਰ ਦਿੱਤੇ ਜਾਂਦੇ ਹਨ। ਬਾਲ-ਸਾਹਿਤ ਨੂੰ ਉਤਸ਼ਾਹਿਤ ਕਰਨ ਲਈ ਹਰ ਸਾਲ ਬਾਲ-ਸਾਹਿਤ ਦੇ ਖਰੜਿਆਂ ਲਈ, ਸਰਵੋਤਮ ਪੁਰਸਕਾਰ ਦਿੱਤਾ ਜਾਂਦਾ ਹੈ। ਛਪਾਈ ਦੇ ਮਿਆਰ ਨੂੰ ਉੱਚਾ ਚੁਕਣ ਲਈ ਪ੍ਰਕਾਸ਼ਕਾਂ ਨੂੰ ਵਧੀਆ ਛਪਾਈ ਲਈ ਵੀ ਪੁਰਸਕਾਰਿਤ ਕੀਤਾ ਜਾਂਦਾ ਹੈ।

ਸਰਵੋਤਮ ਪੁਸਤਕ ਪੁਰਸਕਾਰਾਂ ਦਾ ਵੇਰਵਾ ਇਸ ਤਰ੍ਹਾਂ ਹੈ—

**ਪੰਜਾਬੀ**— (1) ਭਾਈ ਵੀਰ ਸਿੰਘ ਪੁਰਸਕਾਰ (ਜੀਵਨੀ, ਟੀਕਾਕਾਰੀ, ਕੋਸ਼ਕਾਰੀ); (2) ਗੁਰਬਖਸ਼ ਸਿੰਘ ਪ੍ਰੀਤਲੜੀ ਪੁਰਸਕਾਰ (ਨਿਬੰਧ, ਸਫ਼ਰਨਾਮਾ); (3) ਨਾਨਕ ਸਿੰਘ ਮੁਸਾਫ਼ਰ ਪੁਰਸਕਾਰ (ਨਾਵਲ, ਕਹਾਣੀ); (4) ਗਿਆਨੀ ਗੁਰਮੁਖ ਸਿੰਘ ਪੁਰਸਕਾਰ (ਕਵਿਤਾ); (5) ਈਸ਼ਵਰ ਚੰਦਰ ਨੰਦਾ ਪੁਰਸਕਾਰ (ਨਾਟਕ, ਇਕਾਂਗੀ); (6) ਤੇਜਾ ਸਿੰਘ ਪੁਰਸਕਾਰ (ਸੰਪਾਦਨ), (7) ਐਮ, ਐੱਸ ਰੰਧਾਵਾ ਪੁਰਸਕਾਰ (ਗਿਆਨ ਸਾਹਿਤ); (8) ਭਾਈ ਕਾਨ੍ਹ ਸਿੰਘ ਨਾਭਾ ਪੁਰਸਕਾਰ (ਵਿਆਕਰਣ, ਭਾਸ਼ਾ ਵਿਗਿਆਨ, ਹਵਾਲਾ ਗ੍ਰੰਥ); (9) ਸ੍ਰੀ ਗੁਰੂ ਹਰਿਕ੍ਰਿਸ਼ਨ ਪੁਰਸਕਾਰ (ਬਾਲ ਸਾਹਿਤ); (10) ਡਾ. ਅਤਰ ਸਿੰਘ ਪੁਰਸਕਾਰ (ਅਲੋਚਨਾ);

**ਸੰਸਕ੍ਰਿਤ**— (1) ਕਾਲੀ ਦਾਸ ਪੁਰਸਕਾਰ, ਸੰਸਕ੍ਰਿਤ, (2) ਗਿਆਨੀ ਸੰਤ ਸਿੰਘ ਪੁਰਸਕਾਰ (ਕਵਿਤਾ), (3) ਸੁਦਰਸ਼ਨ ਪੁਰਸਕਾਰ (ਨਾਵਲ, ਕਹਾਣੀ), (4) ਮੋਹਨ ਰਾਕੇਸ਼ ਪੁਰਸਕਾਰ(ਨਾਟਕ, ਇਕਾਂਗੀ), (5) ਇੰਦਰ ਨਾਥ ਮਦਾਨ ਪੁਰਸਕਾਰ( ਆਲੋਚਨਾ), (6) ਗਿਆਨੀ ਗਿਆਨ ਸਿੰਘ ਪੁਰਸਕਾਰ(ਜੀਵਨੀ, ਸਫ਼ਰਨਾਮਾ), (7) ਬਾਲ ਸਾਹਿਤ ਪੁਰਸਕਾਰ

**ਉਰਦੂ**— (1) ਸਾਹਿਰ ਲੁਧਿਆਣਵੀ ਪੁਰਸਕਾਰ (ਨਜ਼ਮ), (2) ਕਨ੍ਹਈਆ ਲਾਲ ਕਪੂਰ ਪੁਰਸਕਾਰ(ਨਸਰ), ਰਜਿੰਦਰ ਸਿੰਘ ਬੇਦੀ ਪੁਰਸਕਾਰ (ਨਾਵਲ, ਕਹਾਣੀ, ਨਾਟਕ, ਇਕਾਂਗੀ), ਮਹਿਮੂਦ ਸ਼ੀਰਾਨੀ ਪੁਰਸਕਾਰ (ਆਲੋਚਨਾ)

**ਪੰਜਾਬੀ ਨਕਸ਼**— ਭਾਸ਼ਾ ਭਵਨ ਦੇ ਇਕ ਖੁੱਲ੍ਹੇ ਡੁੱਲ੍ਹੇ ਕਮਰੇ ਵਿਚ ਪੰਜਾਬੀ ਬਰਤਨ, ਔਜ਼ਾਰ, ਗਹਿਣੇ, ਸੰਦੂਕ ਅਤੇ ਪਹਿਰਾਵਾ ਆਦਿ ਰੱਖਣ ਦੇ ਨਾਲ-ਨਾਲ ਖੂਹ, ਗਹੀਰਾ ਅਤੇ ਪੰਜਾਬੀ ਰਸੋਈ ਆਦਿ ਦਾ ਦ੍ਰਿਸ਼ ਚਿੱਤਰ ਕੇ ਪੁਰਾਣੇ ਪੰਜਾਬੀ ਪਿੰਡ ਦੀ ਨੁਹਾਰ ਰੂਪਮਾਨ ਕੀਤੀ ਗਈ ਹੈ।

**ਪੰਜਾਬ ਤੋਂ ਬਾਹਰ ਪੰਜਾਬੀ ਦਾ ਵਿਕਾਸ ਅਤੇ ਸਾਹਿਤਕ ਸਭਿਆਚਾਰਕ ਸਮਾਗਮ**— ਹਰ ਸਾਲ ਪੰਜਾਬ ਤੋਂ ਬਾਹਰਲੇ ਕਿਸੇ ਇਕ ਉੱਘੇ ਪੰਜਾਬੀ ਸਾਹਿਤਕਾਰ ਦਾ ਸਨਮਾਨ ਕਰਨ ਤੋਂ ਇਲਾਵਾ ਪੰਜਾਬ ਤੋਂ ਬਾਹਰਲੀਆਂ ਪੰਜਾਬੀ ਸਾਹਿਤ ਸਭਾਵਾਂ ਤੇ ਲਾਇਬ੍ਰੇਰੀਆਂ ਨੂੰ ਗ੍ਰਾਂਟਾਂ ਅਤੇ ਲੇਖਕਾਂ ਨੂੰ ਉਨ੍ਹਾਂ ਦੇ ਸਿਰਜਨਾਤਮਕ ਖਰੜਿਆਂ ਦੀ ਛਪਾਈ ਲਈ ਮਾਲੀ ਸਹਾਇਤਾ ਦਿੱਤੀ ਜਾਂਦੀ ਹੈ।

ਪੰਜਾਬ ਤੋ ਬਾਹਰ ਵਸਦੇ ਪੰਜਾਬੀਆਂ ਨੂੰ ਆਪਣੀ ਬੋਲੀ, ਸਾਹਿਤ ਅਤੇ ਸਭਿਆਚਾਰ ਨਾਲ ਜੋੜੀ ਰੱਖਣ ਲਈ ਹਰ ਸਾਲ ਪੰਜਾਬ ਤੋਂ ਬਾਹਰ ਵਿਸ਼ੇਸ਼ ਸਾਹਿਤਕ ਅਤੇ ਸਭਿਆਚਾਰਕ ਸਮਾਗਮ ਕਰਵਾਏ ਜਾਂਦੇ ਹਨ।

**ਸਾਹਿਤਕ ਸਮਾਗਮਾਂ ਲਈ ਮਾਲੀ ਸਹਾਇਤਾ**— ਜਿਥੇ ਵਿਭਾਗ ਵਲੋਂ ਕਾਰਜਸ਼ੀਲ ਸਾਹਿਤ ਸਭਾਵਾਂ ਨੂੰ ਗ੍ਰਾਂਟ ਦਿੱਤੀ ਜਾਂਦੀ ਹੈ ਉਥੇ ਸਾਹਿਤ ਸਭਾਵਾਂ ਨੂੰ ਕਵੀ-ਦਰਬਾਰ ਅਤੇ ਸਾਹਿਤਕ ਗੋਸ਼ਟੀਆਂ ਆਦਿ ਕਰਵਾਉਣ ਲਈ ਵੀ ਮਾਲੀ ਸਹਾਇਤਾ ਦਿੱਤੀ ਜਾਂਦੀ ਹੈ।

**ਪੁਸਤਕ ਪ੍ਰਦਰਸ਼ਨੀਆਂ/ਗੋਸ਼ਟੀਆਂ/ਰੂ-ਬ-ਰੂ/ਕਵੀ-ਦਰਬਾਰ ਤੇ ਨਾਟਕ ਮੇਲੇ**— ਸਾਹਿਤਕ ਅਤੇ ਸਭਿਆਚਾਰਕ ਮਹੱਤਤਾ ਵਾਲੇ ਸਮਾਗਮਾਂ ਸਮੇਂ ਵਿਭਾਗ ਵੱਲੋਂ ਪੁਸਤਕ ਪ੍ਰਦਰਸ਼ਨੀਆਂ ਲਾਈਆਂ ਜਾਂਦੀਆਂ ਹਨ। ਪੰਜਾਬੀ ਸਪਤਾਹ ਸਮੇਂ ਲਗਾਈ ਜਾਣ ਵਾਲੀ ਪੁਸਤਕ ਪ੍ਰਦਰਸ਼ਨੀ ਵਿਚ ਬਾਹਰਲੇ ਪ੍ਰਕਾਸ਼ਕ ਵੀ ਸ਼ਾਮਲ ਹੁੰਦੇ ਹਨ। ਇਹ ਉਦਮ ਪਾਠਕ ਤੇ ਪੁਸਤਕ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਵਿਚ ਸਹਾਇਕ ਸਿੱਧ ਹੁੰਦੇ ਹਨ।

ਵੱਖ-ਵੱਖ ਭਾਸ਼ਾਵਾਂ ਦੇ ਸਾਹਿਤਕ ਪੱਖਾਂ ਨੂੰ ਉਜਾਗਰ ਕਰਨ ਅਤੇ ਇਸ ਬਾਰੇ ਵਿਚਾਰ ਚਰਚਾ ਕਰਨ ਲਈ ਪੰਜਾਬ ਅਤੇ ਪੰਜਾਬ ਤੋਂ ਬਾਹਰ ਗੋਸ਼ਟੀਆਂ ਕਰਵਾਈਆਂ ਜਾਂਦੀਆਂ ਹਨ। ਰੂ-ਬ-ਰੂ ਜਾਂ ਲੇਖਕ ਮਿਲਣੀ ਸਮਾਗਮਾਂ ਵਿਚ ਕਿਸੇ ਪ੍ਰਸਿੱਧ ਸਾਹਿਤਕਾਰ ਨੂੰ ਪਾਠਕਾਂ ਦੇ ਸਨਮੁਖ ਕੀਤਾ ਜਾਂਦਾ ਹੈ। ਜਿਥੇ ਸਾਹਿਤਕਾਰ ਆਪਣੇ ਸਾਹਿਤਕ ਸਫ਼ਰ ਬਾਰੇ ਜਾਣਕਾਰੀ ਦਿੰਦਾ ਹੈ ਉਥੇ ਪਾਠਕ/ਸਰੋਤੇ ਉਸ ਨੂੰ ਸਵਾਲ ਕਰਕੇ ਵੀ ਆਪਣੇ ਸ਼ੰਕਿਆਂ ਦੀ ਨਵਿਰਤੀ ਕਰਦੇ ਹਨ। ਕਵੀ ਦਰਬਾਰ ਪ੍ਰਸਿੱਧ ਕਵੀਆਂ ਨੂੰ ਆਪਣੇ ਪਾਠਕ/ਸਰੋਤੇ ਦੇ ਕਰੀਬ ਹੋਣ ਦਾ ਮੌਕਾ ਪ੍ਰਦਾਨ ਕਰਦੇ ਹਨ। ਕਵੀ ਦਰਬਾਰ ਇਕਲੀ ਪੰਜਾਬੀ ਤੋਂ ਇਲਾਵਾ ਹਿੰਦੀ ਤੇ ਉਰਦੂ ਦੇ ਕਵੀ ਬੁਲਾ ਕੇ ਤ੍ਰੈ-ਭਾਸ਼ੀ ਰੂਪ ਵਿਚ ਵੀ ਪੇਸ਼ ਕੀਤੇ ਜਾਂਦੇ ਹਨ।

ਨਾਟਕ ਨੂੰ ਹਰਮਨ ਪਿਆਰਾ ਬਣਾਉਣ ਲਈ ਪਿੰਡਾਂ/ ਸ਼ਹਿਰਾਂ ਵਿਚ ਨਾਟਕ ਮੇਲੇ ਕਰਵਾਏ ਜਾਂਦੇ ਹਨ। ਹਰ ਸਾਲ 6 ਅਪ੍ਰੈਲ ਨੂੰ ਨਾਟਕ ਦਿਵਸ ਮਨਾਇਆ ਜਾਂਦਾ ਹੈ।

**ਪੰਜਾਬੀ ਸਪਤਾਹ**— ਪੰਜਾਬ ਦੇ ਭਾਸ਼ਾਈ, ਸਾਹਿਤਕ ਅਤੇ ਸਭਿਆਚਾਰਕ ਵਿਰਸੇ ਨੂੰ ਉਜਾਗਰ ਕਰਨ ਹਿਤ ਹਰ ਸਾਲ 1 ਨਵੰਬਰ ਤੋਂ 7 ਨਵੰਬਰ ਤੱਕ ਪੰਜਾਬੀ ਸਪਤਾਹ ਮਨਾਇਆ ਜਾਂਦਾ ਹੈ। ਇਹ ਸਪਤਾਹ ਇਕ ਲੋਕ ਲਹਿਰ ਦੇ ਰੂਪ ਵਿਚ ਪ੍ਰਵਾਨ ਚੜ੍ਹਦਾ ਹੈ ਤੇ ਸਮੂਹ ਪੰਜਾਬੀਆਂ ਨੂੰ ਆਪਣੀ ਮਾਂ ਬੋਲੀ, ਪੰਜਾਬੀ ਸਾਹਿਤ ਅਤੇ ਸਭਿਆਚਾਰ ਪ੍ਰਤੀ ਜਾਗ੍ਰਿਤ ਕਰਦਾ ਹੈ। ਇਸ ਸਪਤਾਹ ਸਮੇਂ ਮੁੱਖ ਮੰਤਰੀ, ਪੰਜਾਬ, ਸਰਕਾਰ ਵਿਚ ਉਨ੍ਹਾਂ ਦੇ

ਸਹਿਯੋਗੀ, ਮੁੱਖ ਸੱਕਤਰ ਤੋਂ ਲੈ ਕੇ ਸਮੂਹ ਵਿਭਾਗਾਂ ਦੇ ਮੁੱਖੀ, ਸਾਰੇ ਸਰਕਾਰੀ ਤੇ ਨੀਮ-ਸਰਕਾਰੀ ਅਦਾਰੇ, ਸਾਹਿਤ ਸਭਾਵਾਂ, ਸਾਹਿਤਕਾਰ, ਵਿਦਵਾਨ ਆਲੋਚਕ, ਖੋਜੀ, ਕਲਾਕਾਰ ਅਤੇ ਰਾਜਨੀਤੀ ਦੀਆਂ ਪ੍ਰਮੁੱਖ ਸ਼ਖ਼ਸ਼ੀਅਤਾਂ ਆਪੋ ਆਪਣਾ ਯੋਗਦਾਨ ਪਾ ਕੇ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦਾ ਝੰਡਾ ਬੁਲੰਦ ਕਰਦੇ ਹਨ।

ਪੰਜਾਬੀ ਸਪਤਾਹ ਦੌਰਾਨ ਪੰਜਾਬ ਵਿਚ ਹਫ਼ਤਾ ਭਰ ਕਈ ਥਾਈਂ ਸਮਾਗਮ ਹੁੰਦੇ ਹਨ ਜਿਨ੍ਹਾਂ ਵਿਚ ਪੰਜਾਬੀ ਭਾਸ਼ਾ ਅਤੇ ਸਾਹਿਤ ਦੀਆਂ ਸਮੱਸਿਆਵਾਂ ਤੇ ਸੰਭਾਵਨਾਵਾਂ ਸਬੰਧੀ ਪ੍ਰਸਿੱਧ ਵਿਦਵਾਨਾਂ ਦੇ ਲੈਕਚਰ, ਗੋਸ਼ਟੀਆਂ, ਸਭਿਆਚਾਰਕ ਝਲਕੀਆਂ, ਪੁਸਤਕ ਪ੍ਰਦਰਸ਼ਨੀਆਂ, ਸਾਲ ਦੇ ਸ਼੍ਰੋਮਣੀ ਪੁਰਸਕਾਰ, ਕਵੀ-ਦਰਬਾਰ, ਕਲਾਕਾਰਾਂ ਦਾ ਸਨਮਾਨ ਅਤੇ ਵਿਭਾਗ ਦੁਆਰਾ ਕਰਵਾਏ ਗਏ ਰਾਜ ਪੱਧਰ ਦੇ ਵੱਖ-ਵੱਖ ਮੁਕਾਬਲਿਆਂ ਦੇ ਪੁਰਸਕਾਰ ਭੇਟਾ ਕੀਤੇ ਜਾਂਦੇ ਹਨ।

**ਪੰਜਾਬੀ ਪ੍ਰਚਾਲਣ**— ਪੰਜਾਬ ਰਾਜ ਭਾਸ਼ਾ ਐਕਟ-1967 ਦੇ ਉਪਬੰਧਾਂ ਨੂੰ ਅਸਰਦਾਰ ਢੰਗ ਨਾਲ ਲਾਗੂ ਕਰਨ ਲਈ ਸਾਰੇ ਮਹਿਕਮਿਆਂ ਨਾਲ ਸਬੰਧਤ ਹਰ ਪ੍ਰਕਾਰ ਦੇ ਐਕਟ, ਕੋਡ, ਮੈਨੂਅਲ, ਫਾਰਮ ਅਤੇ ਹਦਾਇਤਾਂ ਆਦਿ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਗਿਆ ਹੈ। ਦਫ਼ਤਰੀ ਵਰਤੋਂ ਲਈ ਲੋੜੀਂਦੀ ਸਾਮੱਗਰੀ ਜਿਵੇਂ ਕਿ ਪੱਤਰ–ਵਿਹਾਰ, ਪੰਜਾਬੀ ਸਵੈ-ਸਿਖਿਅਕ, ਦਫ਼ਤਰੀ ਕਾਰਜ ਪ੍ਰਣਾਲੀ, ਟਾਈਪ ਸਵੈ-ਸਿਖਿਅਕ, ਪ੍ਰਬੰਧਕੀ ਸ਼ਬਦਾਵਲੀਆਂ, ਪਦਨਾਮ ਗਲਾਸਰੀ ਆਦਿ ਸਭ ਨੂੰ ਮੁਫ਼ਤ ਸਪਲਾਈ ਕੀਤੇ ਜਾਂਦੇ ਹਨ। ਸਮੂਹ ਜ਼ਿਲ੍ਹਾ ਸਦਰ ਮੁਕਾਮਾਂ ਅਤੇ ਚੰਡੀਗੜ੍ਹ ਵਿਖੇ ਪੰਜਾਬੀ ਸਟੈਨੋਗ੍ਰਾਫੀ, ਹਾਈ ਸਪੀਡ ਅਤੇ ਇਨਸਟਰੱਕਟਰਾਂ ਲਈ ਮੁਫ਼ਤ ਸਿਖਲਾਈ ਪ੍ਰਬੰਧ ਦੇ ਨਾਲ ਨਾਲ ਇਨ੍ਹਾਂ ਦੇ ਮੁਕਾਬਲੇ ਕਰਵਾ ਕੇ ਇਨਾਮ ਵੀ ਦਿੱਤੇ ਜਾਂਦੇ ਹਨ। ਪੰਜਾਬੀ ਸੰਕੇਤ ਲਿਪੀ ਨੂੰ ਮਿਆਰੀ ਬਣਾਉਣ ਲਈ ਵਿਭਾਗ ਵੱਲੋਂ ਪ੍ਰਮਾਣਿਕ ਸੰਕੇਤ ਲਿਪੀ, ਪ੍ਰਮਾਣਿਕ ਸੰਕੇਤ ਲਿਪੀ ਦੀ ਕੁੰਜੀ, ਪੰਜ ਮਿੰਟ ਗਤੀ ਅਭਿਆਸ ਅਤੇ ਸਿਧਾਂਤ ਪ੍ਰੀਖਿਆ ਪਰਿਚੈ ਨਾਮੀ ਪੁਸਤਕਾਂ ਛਾਪੀਆਂ ਜਾ ਚੁਕੀਆਂ ਹਨ ਤੇ ਕੁਝ ਛਪਾਈ ਅਧੀਨ ਹਨ। ਵੱਖ-ਵੱਖ ਮਹਿਕਮਿਆਂ ਨਾਲ ਸਬੰਧਤ ਸ਼ਬਦਾਵਲੀ ਦੀਆਂ ਰੂਪ ਰੇਖਾਵਾਂ ਤਿਆਰ ਕਰ ਕੇ ਸਬੰਧਤ ਸਾਰੇ ਵਿਭਾਗਾਂ ਨੂੰ ਉਸ ਦੀਆਂ ਫੋਟੋਸਟੇਟ ਕਾਪੀਆਂ ਭੇਜੀਆਂ ਜਾ ਰਹੀਆਂ ਹਨ।

ਪੰਜਾਬ ਸਰਕਾਰ ਦੇ ਕਿਸੇ ਵੀ ਵਿਭਾਗ ਵਿਚ ਨੌਕਰੀ ਪ੍ਰਾਪਤ ਕਰਨ ਲਈ ਉਮੀਦਵਾਰ ਨੂੰ ਦਸਵੀਂ ਤਕ ਪੰਜਾਬੀ ਦਾ ਗਿਆਨ ਹੋਣ ਜਰੂਰੀ ਹੈ ਭਾਵ ਉਸ ਨੇ ਦਸਵੀਂ ਵਿਚ ਪੰਜਾਬੀ ਪਾਸ ਕੀਤੀ ਹੋਵੇ। ਜੇ ਕਿਸੇ ਕਾਰਨ ਉਮੀਦਵਾਰ ਨੇ ਦਸਵੀਂ ਵਿਚ ਪੰਜਾਬੀ ਵਿਸ਼ਾ ਪਾਸ ਨਹੀਂ ਕੀਤਾ ਤਾਂ ਉਹ ਵਿਭਾਗ ਤੋਂ ਪੰਜਾਬੀ ਪ੍ਰਬੋਧ ਦੀ ਪ੍ਰੀਖਿਆ ਪਾਸ ਕਰਕੇ ਪੰਜਾਬ ਵਿਚ ਨੌਕਰੀ ਦੇ ਯੋਗ ਹੋ ਸਕਦਾ ਹੈ।

ਕੀ ਸਰਕਾਰੀ ਦਫ਼ਤਰਾਂ ਵਿਚ ਸਾਰਾ ਕੰਮ ਪੰਜਾਬੀ ਵਿਚ ਹੋ ਰਿਹਾ ਹੈ? ਇਹ ਵੇਖਣ ਲਈ ਜ਼ਿਲ੍ਹਾ ਭਾਸ਼ਾ ਅਫ਼ਸਰਾਂ ਵੱਲੋਂ ਹਰ ਮਹੀਨੇ ਚੈਕਿੰਗ ਕਰ ਕੇ ਇਸ ਦੀ ਰਿਪੋਟ ਮੁੱਖ ਦਫ਼ਤਰ ਨੂੰ ਭੇਜੀ ਜਾਂਦੀ ਹੈ। ਕਦੇ-ਕਦੇ ਅਜਿਹੀ ਚੈਕਿੰਗ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ ਵੱਲੋਂ ਵੀ ਕੀਤੀ ਜਾਂਦੀ ਹੈ। ਇਸ ਦੀ ਰਿਪੋਟ ਪੰਜਾਬ ਸਰਕਾਰ ਨੂੰ ਭੇਜ ਕੇ ਕੁਤਾਹੀ ਕਰਨ ਵਾਲੇ ਅਧਿਕਾਰੀ/ਕਰਮਚਾਰੀ ਖਿਲਾਫ ਕਾਰਵਾਈ ਕਰਨ ਲਈ ਲਿਖਿਆ ਜਾਂਦਾ ਹੈ।

ਹ.ਪੁ.–ਸ. ਸੁ.- ਭਾ. ਵਿ. ਪੰ.(1995) (ਗਿਆਨੀ ਲਾਲ ਸਿੰਘ ਦਾ ਲੇਖ),ਜ਼ਨ-ਸਾਹਿਤ (ਗੋਲਡਨ ਜੁਬਲੀ ਅੰਕ, ਸ. ਕੀਰਤ ਸਿੰਘ ਕੋਹਲੀ ਦਾ ਲੇਖ), ਭਾਸ਼ਾ ਵਿਭਾਗ, ਪੰਜਾਬ ਵੱਲੋਂ ਛਾਪਿਆ ਗਿਆ ਫੋਲਡਰ

**ਭਾਖੜਾ ਡੈਮ** : ਭਾਰਤ ਦੀ ਖੁਸ਼ਹਾਲੀ ਅਤੇ ਵਿਗਿਆਨਕ ਉੱਨਤੀ ਦਾ ਪ੍ਰਤੀਕ ਇਹ ਡੈਮ ਪੰਜਾਬ ਦੀ ਸ਼ਿਵਾਲਿਕ ਘਾਟੀ ਵਿਚੋਂ ਲੰਘਦੇ ਦਰਿਆ ਸਤਲੁਜ ਉੱਤੇ ਰੋਪੜ ਜ਼ਿਲ੍ਹੇ ਦੇ ਕਸਬਾ ਨੰਗਲ ਦੇ ਨਜ਼ਦੀਕ ਬਣਿਆ ਹੋਇਆ ਹੈ। ਇਸ ਦਾ ਨਿਰਮਾਣ 1948 ਈ. ਵਿਚ ਤੇ ਇਸ ਦਾ ਉਦਘਾਟਨ ਉਦੋਂ ਦੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ 22 ਅਕਤੂਬਰ, 1965 ਨੂੰ ਕੀਤਾ।

ਇਸ ਦੀ ਨੀਂਹ ਧਰਾਤਲ ਤੋਂ 1700 ਫੁਟ ਹੇਠਾਂ ਤੋਂ ਰੱਖੀ ਗਈ। ਇਸ ਦੀ ਉਚਾਈ 740 ਫੁਟ ਅਰਥਾਤ ਕੁਤਬ ਮੀਨਾਰ ਦੀ ਉਚਾਈ ਤੋਂ ਤਿੰਨ ਗੁਣਾ ਜ਼ਿਆਦਾ ਹੈ। ਹੇਠਾਂ ਡੈਮ ਦੀ ਚੌੜਾਈ 325 ਫੁਟ ਹੈ ਜੋ ਉੱਤੇ ਜਾ ਕੇ 30 ਫੁਟ ਰਹਿ ਗਈ ਹੈ। ਇਸ ਦੇ ਨਿਰਮਾਣ ਵਿਚ ਅੱਠ ਲੱਖ ਟਨ ਸੀਮਿੰਟ ਲਗਿਆ ਹੈ। ਜਦੋਂ ਸੀਮਿੰਟ ਦਾ ਉਪਯੋਗ ਕੀਤਾ ਜਾ ਰਿਹਾ ਸੀ ਤਾਂ ਇਕ ਹਜ਼ਾਰ ਟਨ ਸੀਮਿੰਟ ਦੀ ਜ਼ਰੂਰਤ ਹਰ ਰੋਜ਼ ਪੈਂਦੀ ਸੀ। ਇਸ ਨੂੰ ਲਗਭਗ 54 ਲੱਖ ਘਨ ਗਜ਼ ਕੰਕਰੀਟ ਲਗਿਆ ਹੈ। ਇਹ ਡੈਮ ਅਸਲ ਵਿਚ ਕੰਕਰੀਟ ਦਾ ਬਣਿਆ ਇਕ ਵਿਰਾਟ ਸਯੰਤਰ ਹੈ ਜਿਸ ਵਿਚ ਮਨੁੱਖ ਦੇ ਸਰੀਰ ਦੀਆਂ ਨਸਾਂ ਦੀ ਤਰ੍ਹਾਂ ਜਾਲ ਵਿਛਿਆ ਹੋਇਆ ਹੈ। ਸੀਮਿੰਟ ਦੇ ਸੁਕਣ ਅਤੇ ਉਸ ਉੱਤੇ ਮੌਸਮ ਦੇ ਅਸਰ ਨੂੰ ਘਟਾਉਣ ਲਈ ਉਸ ਨੂੰ ਪਾਣੀ ਵਿਚ ਮਿਲਾਉਣ ਤੋਂ ਬਾਅਦ ਇਕ ਨਿਸ਼ਚਿਤ ਤਾਪ ਤਕ ਠੰਡਾ ਕੀਤਾ ਜਾਂਦਾ ਸੀ ਅਤੇ ਕੰਕਰੀਟ ਦਾ ਤਾਪ ਵੀ ਇਸੇ ਤਰ੍ਹਾਂ ਨਿਯੰਤਰਿਤ ਕੀਤਾ ਜਾਂਦਾ ਸੀ। ਇਸ ਤੇ ਵੀ ਉਸ ਵਿਚ ਤਰੇੜਾਂ ਪੈ ਜਾਂਦੀਆਂ ਸਨ ਜਿਨ੍ਹਾਂ ਨੂੰ ਦੁਬਾਰਾ ਭਰਨਾ ਪੈਂਦਾ ਸੀ।

ਇਸ ਬੰਨ ਉੱਤੇ ਗੋਬਿੰਦ ਸਾਗਰ ਝੀਲ ਦਾ ਨਿਰਮਾਣ ਹੋਇਆ ਹੈ। ਇਹ ਝੀਲ 60 ਮੀਲ ਲੰਬੀ ਅਤੇ 65 ਵਰਗ ਮੀਲ ਖੇਤਰਫਲ ਦੀ ਹੈ। ਇਸ ਵਿਚ 80 ਲੱਖ ਏਕੜ ਪਾਣੀ ਹੈ। ਇਸ ਵਿਚੋਂ 66 ਲੱਖ ਏਕੜ ਫੁਟ ਪਾਣੀ ਰਾਜਸਥਾਨ ਅਤੇ ਪੰਜਾਬ ਦੇ ਲੋੜਵੰਦ ਇਲਾਕਿਆਂ ਨੂੰ ਮਿਲਦਾ ਹੈ। ਤਿੰਨ ਹਜ਼ਾਰ ਮੀਲ ਲੰਬੀਆਂ ਨਹਿਰਾਂ ਬਣਾਈਆਂ ਗਈਆਂ ਹਨ ਜਿਨ੍ਹਾਂ ਤੋਂ 36 ਲੱਖ ਏਕੜ ਜ਼ਮੀਨ ਦੀ ਸਿੰਜਾਈ ਹੁੰਦੀ ਹੈ। ਇੰਨੀ ਜਲ ਰਾਸ਼ੀ ਤੋਂ ਪਾਣੀ ਦਾ ਰਿਸਣਾ ਸੁਭਾਵਕ ਹੈ। ਰਿਸਣ ਤੋਂ ਨਿਕਲੇ ਪਾਣੀ ਨੂੰ ਨਾਲੀਆਂ ਰਾਹੀਂ ਕੱਢ ਕੇ ਟੈਂਕੀ ਵਿਚ ਇਕੱਠਾ ਕਰ ਲਿਆ ਜਾਂਦਾ ਹੈ ਜਿਥੋਂ ਪੰਪ ਦੁਆਰਾ ਇਹ ਪਾਣੀ ਬਾਹਰ ਸੁੱਟ ਦਿੱਤਾ ਜਾਂਦਾ ਹੈ। ਇਸ ਝੀਲ ਦਾ ਨਿਰਮਾਣ ਕਰਨ ਵੇਲੇ 366 ਪਿੰਡ ਖਾਲੀ ਕਰਨੇ ਪਏ। ਇਥੋਂ ਦੇ ਉਜੜੇ ਲੋਕਾਂ ਦੀ ਸੰਖਿਆ ਲਗਭਗ 30,000 ਸੀ ਜਿਨ੍ਹਾਂ ਨੂੰ ਬਾਅਦ ਵਿਚ ਕਿਸੇ ਹੋਰ ਥਾਂ ਵਸਾਇਆ ਗਿਆ ਸੀ।

ਘਾਟੀ ਨੂੰ ਪਾਣੀ ਰਹਿਤ ਕਰਨ ਲਈ ਡੈਮ ਦੇ ਸਥਾਨ ਤੋਂ ਥੋੜ੍ਹਾ ਪਿੱਛੇ ਹਟ ਕੇ ਅੱਧੇ-ਅੱਧੇ ਮੀਲ ਦੀਆਂ ਦੋ ਸੁਰੰਗਾਂ ਪਹਾੜਾਂ ਵਿਚੋਂ ਕੱਢੀਆਂ ਗਈਆਂ ਹਨ। ਇਨ੍ਹਾਂ ਸੁਰੰਗਾਂ ਦਾ ਵਿਆਸ 50-50 ਫੁਟ ਹੈ। ਇਨ੍ਹਾਂ ਸੁਰੰਗਾਂ ਨੂੰ ਪੁਟਣ ਵਿਚ 1948 ਤੋਂ

1953 ਈ. ਤਕ ਦਾ ਸਮਾਂ ਲਗਿਆ ਸੀ। ਹਰੇਕ ਸੁਰੰਗ ਤੇ ਲਗਭਗ ਦੋ ਕਰੋੜ ਰੁਪਏ ਖਰਚ ਹੋਏ। 57,78,000 ਘਨ ਫੁਟ ਕੰਕਰੀਟ ਬਿਜਲੀ ਉਤਪਾਦਕ ਯੰਤਰ ਦੇ ਚੱਕੇ ਨੂੰ ਪਾਣੀ ਦੇ ਜ਼ੋਰ ਨਾਲ ਘੁਮਾਉਣ ਲਈ ਇਕ ਮੁੜੀ ਹੋਈ ਸੁਰੰਗ ਬਣੀ ਹੈ। ਇਥੋਂ ਦੇ ਬਿਜਲੀ ਘਰ ਤੋਂ ਲਗਭਗ ਅੱਠ ਕਿਲੋਵਾਟ ਬਿਜਲੀ ਪੈਦਾ ਹੋ ਸਕਦੀ ਹੈ। ਇਸੇ ਬਿਜਲੀ ਤੋਂ ਨੰਗਲ ਦਾ ਖਾਦ ਦਾ ਕਾਰਖਾਨਾ ਚਲ ਰਿਹਾ ਹੈ। ਹੋਰ ਵੀ ਅਨੇਕਾਂ ਕਾਰਖਾਨੇ ਇਥੋਂ ਉਤਪੰਨ ਹੋਈ ਬਿਜਲੀ ਨਾਲ ਚਲ ਰਹੇ ਹਨ ਜਿਸ ਨਾਲ ਦੇਸ਼ ਦੀ ਵਿਕਾਸ ਗਤੀ ਨੂੰ ਨਵਾਂ ਹੁਲਾਰਾ ਮਿਲਿਆ ਹੈ।

ਹ. ਪੁ.–ਹਿੰ. ਵਿ. ਕੋ.: 429; ਐਨ. ਡਿਸ. ਗ. ਇੰਡ. 4.-ਐਸ.ਸੀ.ਭੱਟ.

**ਭਾਗ ਸਿੰਘ** : ਇਹ ਆਹਲੂਵਾਲੀਆ ਮਿਸਲ ਦਾ ਇਕ ਨਾਮਵਰ ਸਰਦਾਰ ਮਿਸਲ ਦੇ ਬਾਨੀ ਜੱਸਾ ਸਿੰਘ ਦੇ ਚਾਚੇ ਦਾ ਪੁੱਤਰ ਸੀ ਜਿਹੜਾ ਸੀ। ਜੱਸਾ ਸਿੰਘ ਦੀ ਮੌਤ ਉਪਰੰਤ, ਉਸ ਦਾ ਕੋਈ ਲੜਕਾ ਨਾ ਹੋਣ ਕਾਰਨ ਮਿਸਲ ਦਾ ਆਗੂ ਬਣਿਆ।

ਜੱਸਾ ਸਿੰਘ ਦੇ ਜਿਉਂਦਿਆਂ ਹੀ ਭਾਗ ਸਿੰਘ ਉਸ ਨਾਲ ਲੜਾਈ ਵਿਚ ਭਾਗ ਲੈਂਦਾ ਸੀ। ਕਈ ਵਾਰ ਇਹ ਜੱਸਾ ਸਿੰਘ ਦੇ ਹੁਕਮ ਨਾਲ ਇਕੱਲਾ ਫ਼ੌਜ ਲੈ ਕੇ ਵੀ ਮੁਹਿੰਮਾਂ ਤੇ ਗਿਆ। ਇਲਾਕੇ ਦੇ ਪ੍ਰਬੰਧ ਵਿਚ ਵੀ ਇਸ ਨੂੰ ਕਈ ਅਖ਼ਤਿਆਰ ਮਿਲੇ ਹੋਏ ਸਨ। ਤਖ਼ਤ ਤੇ ਬੈਠਣ ਤੋਂ ਬਾਅਦ ਇਸ ਨੇ ਆਪਣੇ ਇਲਾਕੇ ਦਾ ਪ੍ਰਬੰਧ ਬਹੁਤ ਚੰਗੀ ਤਰ੍ਹਾਂ ਕੀਤਾ। ਰਾਮਗੜ੍ਹੀਆਂ ਅਤੇ ਭੰਗੀਆਂ ਨਾਲ ਇਸ ਨੇ ਕਈ ਲੜਾਈਆਂ ਲੜੀਆਂ। ਸ਼ਾਹ ਜ਼ਮਾਨ ਦੇ ਹਮਲਿਆਂ ਵੇਲੇ ਵੀ ਇਹ ਅੰਮ੍ਰਿਤਸਰ ਰਿਹਾ ਅਤੇ ਬਾਕੀ ਮਿਸਲਾਂ ਦੀ ਸਹਾਇਤਾ ਕਰਦਾ ਰਿਹਾ। ਸੰਨ 1801 ਵਿਚ ਕਪੂਰਥਲਾ ਵਿਖੇ ਸਵਰਗਵਾਸ ਹੋ ਗਿਆ। ਇਸ ਦੀ ਮੌਤ ਉਪਰੰਤ ਇਸ ਦਾ ਪੁੱਤਰ ਫ਼ਤਹਿ ਸਿੰਘ ਮਿਸਲ ਦਾ ਆਗੂ ਬਣਿਆ।

ਹ.ਪੁ.–ਸਿ.ਮਿ: 117;ਪੰ.ਇ.-ਡਾ.ਭਗਤ ਸਿੰਘ

**ਭਾਗ ਸਿੰਘ** : ਇਹ ਜੀਂਦ ਦੇ ਰਾਜੇ ਗਜਪਤਿ ਸਿੰਘ ਦਾ ਪੁੱਤਰ ਸੀ ਜਿਸ ਦਾ ਜਨਮ 1768 ਈ. ਵਿਚ ਹੋਇਆ। ਇਹ 21 ਸਾਲ ਦੀ ਉਮਰ ਵਿਚ ਜੀਂਦ ਦੀ ਗੱਦੀ ਤੇ ਬੈਠਾ। ਇਹ ਬਹੁਤ ਸਿਆਣਾ ਅਤੇ ਨੀਤੀਵਾਨ ਰਾਜਾ ਸੀ। ਇਸ ਨੇ ਦਸੰਬਰ, 1803 ਵਿਚ ਬਰਤਾਨੀਆ ਸਰਕਾਰ ਨਾਲ ਸੰਧੀ ਕੀਤੀ ਅਤੇ ਲਾਰਡ ਲੇਕ ਨੂੰ ਕਈ ਲੜਾਈਆਂ ਵਿਚ ਸਹਾਇਤਾ ਦਿੱਤੀ। ਇਸ ਦੇ ਬਦਲੇ ਇਸ ਨੂੰ ਸੋਹਾਣਾ ਦਾ ਇਲਾਕਾ ਦਿੱਤਾ ਗਿਆ। ਸੰਨ 1805 ਵਿਚ ਆਪਣੇ ਭਾਣਜੇ ਮਹਾਰਾਜਾ ਰਣਜੀਤ ਸਿੰਘ ਕੋਲ ਇਹ ਅੰਗਰੇਜ਼ ਸਰਕਾਰ ਦਾ ਵਕੀਲ ਬਣ ਕੇ ਗਿਆ ਕਿ ਜਸਵੰਤ ਰਾਉ ਹੋਲਕਰ ਨੂੰ ਪੰਜਾਬ ਸਰਕਾਰ ਤੋਂ ਕਿਸੇ ਤਰ੍ਹਾਂ ਦੀ ਸਹਾਇਤਾ ਨਾ ਮਿਲੇ। ਇਸ ਕਾਰਜ ਵਿਚ ਇਹ ਸਫਲ ਹੋਇਆ ਅਤੇ ਅੰਗਰੇਜ਼ ਸਰਕਾਰ ਤੋਂ ਬਵਾਨਾ ਦਾ ਇਲਾਕਾ ਇਨਾਮ ਵਜੋਂ ਪ੍ਰਾਪਤ ਕੀਤਾ। ਸੰਨ 1806 ਵਿਚ ਭਾਗ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਜ਼ਮੀਨ ਸਬੰਧੀ ਕੁਝ ਝਗੜੇ ਨਿਪਟਾਉਣ ਲਈ ਬੁਲਾਇਆ ਜਿਹੜੇ ਕਿ ਪਟਿਆਲਾ, ਨਾਭਾ ਅਤੇ ਜੀਂਦ ਦੇ ਸਰਦਾਰਾਂ ਦਰਮਿਆਨ ਉਠ ਖੜੇ ਹੋਏ ਸਨ। ਮਹਾਰਾਜਾ ਰਣਜੀਤ ਸਿੰਘ ਇਕ ਵੱਡੀ ਫ਼ੌਜ ਲੈ ਕੇ ਆਇਆ ਪਰ ਫੂਲਕੀਆਂ ਸਰਦਾਰਾਂ ਨਾਲ ਉਸ ਦਾ ਕੋਈ ਸਮਝੌਤਾ ਨਾ ਹੋਇਆ। ਉਸ ਨੇ ਭਾਗ ਸਿੰਘ ਨੂੰ ਲੁਧਿਆਣਾ, ਜੰਡਿਆਲਾ, ਜਗਰਾਉਂ ਅਤੇ ਕੁਝ ਪਿੰਡ ਰਾਏਕੋਟ ਦੇ ਰਾਜਪੂਤਾਂ ਤੋਂ ਲੈ ਕੇ ਦਿੱਤੇ। ਸੰਨ 1807 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਮੋਰਿੰਡਾ ਦੇ ਨੇੜੇ ਦਾ ਇਕ ਹੋਰ ਇਲਾਕਾ ਭਾਗ ਸਿੰਘ ਨੂੰ ਦਿੱਤਾ। ਰਾਜਾ ਭਾਗ ਸਿੰਘ ਨੇ 30 ਸਾਲ ਰਾਜ ਕੀਤਾ। ਬਹੁਤ ਚਿਰ ਅਧਰੰਗ ਦਾ ਰੋਗੀ ਰਹਿ ਕੇ 1819 ਈ. ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਮ. ਕੋ.:911, 526; ਚੀ. ਫੈ. ਨੋ. ਪੰ. : 484

**ਭਾਗ ਸਿੰਘ** : ਗ਼ਦਰ ਲਹਿਰ ਦਾ ਇਹ ਪ੍ਰਸਿੱਧ ਆਗੂ ਮਾਝੇ ਦੇ ਪਿੰਡ ਭਿੱਖੀ ਵਿੰਡ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਪੈਦਾ ਹੋਇਆ। ਪਹਿਲਾਂ ਪਹਿਲ ਇਹ ਫ਼ੌਜ ਵਿਚ ਨੌਕਰ ਹੋਇਆ ਅਤੇ ਫਿਰ ਨੌਕਰੀ ਛੱਡ ਕੇ ਵੈਨਕੂਵਰ (ਕੈਨੇਡਾ) ਚਲਾ ਗਿਆ।

ਗ਼ਦਰ ਦੀ ਪਹਿਲੀ ਜਦੋ-ਜਹਿਦ 1907-08 ਵਿਚ ਸ਼ੁਰੂ ਹੋਈ ਅਤੇ ਇਹੀ ਜਦੋ-ਜਹਿਦ ਬਾਅਦ ਵਿਚ ਗ਼ਦਰ ਪਾਰਟੀ ਲਹਿਰ ਬਣ ਕੇ ਅੰਗਰੇਜ਼ੀ ਸਾਮਰਾਜ ਵਿਰੁੱਧ ਆਜ਼ਾਦੀ ਦੀ ਇਨਕਲਾਬੀ ਲੜਾਈ ਦੇ ਰੂਪ ਵਿਚ ਬਦਲ ਗਈ। ਸੰਨ 1907-08 ਵਿਚ ਕੈਨੇਡਾ ਤੇ ਅਮਰੀਕਾ ਵਿਚ ਭਾਰਤੀ ਭਾਰੀ ਗਿਣਤੀ ਵਿਚ ਪੁੱਜ ਗਏ ਜਿਸ ਕਾਰਨ 9 ਮਈ, 1907 ਨੂੰ ਕੈਨੇਡਾ ਸਰਕਾਰ ਨੇ ਇਮੀਗਰੇਸ਼ਨ ਕਾਨੂੰਨ ਸਖ਼ਤ ਕਰ ਦਿੱਤਾ ਤੇ ਭਾਰਤੀਆਂ ਦੇ ਇਥੇ ਪੁਜਣ ਤੇ ਪਾਬੰਦੀ ਲਾ ਦਿੱਤੀ। ਇਸ ਦੇ ਬਾਵਜੂਦ ਇਥੇ ਭਾਰਤੀਆਂ ਦਾ ਆਉਣਾ ਬੰਦ ਨਾ ਹੋ ਸਕਿਆ। ਇਸ ਕਾਨੂੰਨ ਅਨੁਸਾਰ ਕੈਨੇਡਾ ਸਰਕਾਰ ਭਾਰਤੀਆਂ ਨੂੰ ਉਥੇ ਲੈ ਜਾਣ ਵਾਲੇ ਜਹਾਜ਼ਾਂ ਦੀਆਂ ਕੰਪਨੀਆਂ ਨੂੰ ਜੁਰਮਾਨਾ ਕਰਨ ਦਾ ਅਧਿਕਾਰ ਰੱਖਦੀ ਸੀ। ਸੰਨ 1907 ਵਿਚ ਇਕ ਜੱਥੇ ਨਾਲ ਭਾਈ ਅਰਜਨ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨਾਲ ਲੈ ਗਏ। ਇਕ ਮਕਾਨ ਕਿਰਾਏ ਤੇ ਲੈ ਕੇ ਉਨ੍ਹਾਂ ਨੇ ਉਥੇ ਇਕ ਗੁਰਦੁਆਰਾ ਬਣਾ ਦਿੱਤਾ। ਸੰਨ 1908 ਵਿਚ ਜ਼ਮੀਨ ਦੇ ਦੋ ਪਲਾਟ ਖਰੀਦ ਕੇ ਵੈਨਕੂਵਰ ਵਿਖੇ ਵੱਡਾ ਗੁਰਦੁਆਰਾ ਬਣਾ ਦਿੱਤਾ ਗਿਆ। ਇਸ ਗੁਰਦੁਆਰੇ ਦੇ ਪ੍ਰਬੰਧ ਨੂੰ ਚਲਾਉਣ ਲਈ 'ਖਾਲਸਾ ਦੀਵਾਨ ਸੁਸਾਇਟੀ' ਬਣਾਈ ਗਈ। ਇਸ ਦੇ ਪ੍ਰਧਾਨ ਭਾਈ ਭਾਗ ਸਿੰਘ ਤੇ ਗ੍ਰੰਥੀ ਭਾਈ ਬਲਵੰਤ ਸਿੰਘ ਖੁਰਦਪੁਰੀ ਬਣੇ। ਇਸ ਉਪਰੰਤ 1909 ਈ. ਵਿਚ ਕੈਨੇਡਾ ਵਿਚ ਭਾਰਤੀਆਂ ਦੇ ਹੱਕਾਂ ਦੀ ਰਾਖੀ ਲਈ ਕੇਵਲ ਭਾਰਤੀ ਨੁਮਾਇੰਦਿਆਂ ਦੀ ਇਕ 'ਹਿੰਦੁਸਤਾਨ ਐਸੋਸੀਏਸ਼ਨ, ਨਾਂ ਦੀ ਸੰਸਥਾ ਬਣੀ ਜਿਸ ਦਾ ਪ੍ਰਧਾਨ ਵੀ ਭਾਈ ਭਾਗ ਸਿੰਘ ਨੂੰ ਹੀ ਬਣਾਇਆ ਗਿਆ। ਇਸ ਵਿਚ ਭਾਈ ਬਲਵੰਤ ਸਿੰਘ ਨੂੰ ਖਜ਼ਾਨਚੀ ਬਣਾਇਆ ਗਿਆ।

ਕੈਨੇਡਾ ਸਰਕਾਰ ਨੇ ਜਿਥੇ ਕੈਨੇਡਾ ਵਿਚ ਭਾਰਤੀਆਂ ਦੇ ਦਾਖ਼ਲੇ ਤੇ ਪਾਬੰਦੀ ਲਾਈ ਉਥੇ ਉਨ੍ਹਾਂ ਨੇ ਇਹ ਵੀ ਕਾਨੂੰਨ ਬਣਾ ਦਿੱਤਾ ਕਿ ਇਸ ਕਾਨੂੰਨ ਬਣਨ ਤੋਂ ਵੀ ਪਹਿਲਾਂ ਦੇ ਵੀ ਇਥੇ ਵਸਦੇ ਭਾਰਤੀ ਭਾਰਤ ਤੋਂ ਆਪਣਾ ਪਰਿਵਾਰ ਨਹੀਂ ਲਿਆ ਸਕਦੇ। ਇਸ ਕਾਨੂੰਨ ਵਿਰੁੱਧ ਲੜਨ ਲਈ 'ਹਿੰਦੁਸਤਾਨ ਐਸੋਸੀਏਸ਼ਨ' ਨੇ ਫ਼ੈਸਲਾ ਕੀਤਾ ਤੇ ਇਹ ਵੀ ਫ਼ੈਸਲਾ ਕੀਤਾ ਗਿਆ ਕਿ ਸਭ ਤੋਂ ਪਹਿਲਾਂ ਭਾਈ ਭਾਗ ਸਿੰਘ ਤੇ ਬਲਵੰਤ ਸਿੰਘ ਆਪਣੇ ਪਰਿਵਾਰ ਕੈਨੇਡਾ ਲਿਆਉਣਗੇ। ਇਹ ਦੋਵੇਂ ਭਾਰਤ ਆ ਗਏ ਤੇ ਆਪਣੇ ਪਰਿਵਾਰ ਲੈ ਕੇ ਕਲਕੱਤੇ ਪੁੱਜ ਗਏ। ਇਥੇ ਸਬੰਧਤ ਅਧਿਕਾਰੀਆਂ ਨੇ ਇਨ੍ਹਾਂ ਨੂੰ ਕੈਨੇਡਾ ਦਾ ਸਿੱਧਾ ਟਿਕਟ ਦੇਣ ਤੋਂ ਇਨਕਾਰ ਕਰ ਦਿੱਤਾ। ਕੋਈ ਵਾਹ ਨਾ ਜਾਂਦੀ ਵੇਖ ਕੇ ਇਹ ਹਾਂਗ-ਕਾਂਗ ਚਲੇ ਗਏ ਪਰ ਉਥੋਂ ਵੀ

ਕੋਰਾ ਜਵਾਬ ਮਿਲ ਗਿਆ ਅਰਥਾਤ ਕੈਨੇਡਾ ਲਈ ਸਿੱਧੀ ਟਿਕਟ ਨਾ ਮਿਲੀ। ਪਰਿਵਾਰਾਂ ਸਮੇਤ ਦੋ ਮਹੀਨੇ ਤੋਂ ਵੱਧ ਖੁਆਰ ਹੋ ਕੇ ਆਖਰ ਇਹ ਇਕ ਅਜਿਹੇ ਜਹਾਜ਼ ਵਿਚ ਬੈਠ ਗਏ ਜਿਸ ਨੇ ਕੈਨੇਡਾ ਰਾਹੀਂ ਸਾਂ ਫਰਾਂਸਿਸਕੋ ਜਾਣਾ ਸੀ। ਇਨ੍ਹਾਂ ਨੇ ਟਿਕਟਾਂ ਸਿਧੀਆਂ ਸਾਂ ਫਰਾਂਸਿਸਕੋ ਦੀਆਂ ਲੈ ਲਈਆਂ ਜਦੋਂ ਕਿ ਉਤਰਨਾ ਵੈਨਕੂਵਰ ਸੀ। ਇਨ੍ਹਾਂ ਨੂੰ ਉਤਰਣ ਨਾ ਦਿੱਤਾ ਗਿਆ। ਆਖ਼ਰ ਜ਼ਮਾਨਤ ਦੇ ਕੇ ਇਨ੍ਹਾਂ ਨੇ ਆਪਣੇ ਪਰਿਵਾਰ ਵੈਨਕੂਵਰ ਉਤਾਰ ਲਏ ਤੇ ਸਰਕਾਰ ਵਿਰੁੱਧ ਉਥੋਂ ਦੀ ਕੋਰਟ ਵਿਚ ਮੁਕੱਦਮਾ ਕਰ ਦਿੱਤਾ। ਇਸ ਮਾਮਲੇ ਦੇ ਨਿਪਟਾਰੇ ਲਈ 15 ਦਸੰਬਰ, 1911 ਨੂੰ ਇਕ ਭਾਰਤੀ ਵਫ਼ਦ ਰੋਜਰਸ ਨਾਂ ਦੇ ਇਕ ਅੰਗਰੇਜ਼ ਵਜ਼ੀਰ ਨੂੰ ਮਿਲਿਆ ਪਰ ਉਸ ਨੇ ਵੀ ਗੱਲ ਦਾ ਕੋਈ ਸਿਰਾ ਨਾ ਫੜਾਇਆ। 15 ਮਈ, 1912 ਨੂੰ ਇਨ੍ਹਾਂ ਦੇ ਪਰਿਵਾਰਾਂ ਨੂੰ ਕੋਰਟ ਵੱਲੋਂ ਕੈਨੇਡਾ ਵਿਚੋਂ ਚਲੇ ਜਾਣ ਦਾ ਹੁਕਮ ਮਿਲ ਗਿਆ। ਇਸ ਹੁਕਮ ਵਿਰੁੱਧ ਹਾਈ ਕੋਰਟ ਵਿਚ ਅਪੀਲ ਕੀਤੀ ਗਈ ਤੇ ਕੋਰਟ ਤੋਂ ਸਟੇਅ ਆਰਡਰ ਮਿਲ ਗਿਆ। ਆਖ਼ਰ ਕੈਨੇਡਾ ਸਰਕਾਰ ਕੇਸ ਹਾਰ ਗਈ।

ਇਸ ਸਾਰੀ ਕਾਰਵਾਈ ਨੇ ਇਨ੍ਹਾਂ ਦੇ ਦਿਲ ਵਿਚ ਅੰਗਰੇਜ਼ੀ ਸਾਮਰਾਜ ਵਿਰੁੱਧ ਨਫ਼ਰਤ ਪੈਦਾ ਕਰ ਦਿੱਤੀ ਤੇ ਇਨ੍ਹਾਂ ਨੇ ਸਾਮਰਾਜ ਦੇ ਟਾਕਰੇ ਲਈ ਹਥਿਆਰ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ ਜਿਸ ਦੇ ਸਿਟੇ ਵਜੋਂ ਕਈ ਮੁਖੀ ਆਗੂ ਅਮਰੀਕਾ ਤੋਂ ਹਥਿਆਰ ਲਿਆਉਂਦੇ ਹੋਏ ਕੈਨੇਡਾ ਦੇ ਬਾਰਡਰ ਤੇ ਫੜੇ ਗਏ।

ਉਨ੍ਹਾਂ ਦਿਨਾਂ ਵਿਚ ਕੈਨੇਡਾ ਦੇ ਪ੍ਰਵਾਸ ਵਿਭਾਗ ਦਾ ਮੁਖੀ ਮਿਸਟਰ ਰੋਜਰ ਸੀ। ਭਾਰਤੀਆਂ ਨਾਲ ਸਖ਼ਤੀ ਵਰਤਣ ਲਈ ਮਿਸਟਰ ਰੋਜਰ ਨੇ ਵਿਲੀਅਮ ਹਾਪ ਕਿਨਸਨ ਨੂੰ ਪ੍ਰਵਾਸ ਵਿਭਾਗ ਦੀ ਕਰਿਮੀਨਲ ਜਾਂਚ ਪੜਤਾਲ ਸ਼ਾਖਾ ਵਿਚ ਅਧਿਕਾਰੀ ਦੇ ਤੌਰ ਤੇ ਭਰਤੀ ਕਰ ਲਿਆ। ਵਿਲੀਅਮ ਹਾਪ ਕਿਨਸਨ ਪਹਿਲਾਂ ਭਾਰਤ ਵਿਚ ਪੁਲਿਸ ਅਫ਼ਸਰ ਰਹਿ ਚੁੱਕਾ ਸੀ। ਉਸ ਨੇ ਗ਼ਦਰੀਆਂ ਦੀ ਮੁਖ਼ਬਰੀ ਲਈ ਇਕ ਗੱਦਾਰ ਬੇਲਾ ਸਿੰਘ ਰੱਖਿਆ ਹੋਇਆ ਸੀ। ਬੇਲਾ ਸਿੰਘ ਪੰਜਾਬ ਦੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਜੈਨਾ ਦਾ ਇਕ ਸਾਬਕਾ ਫ਼ੌਜੀ ਸੀ ਜਿਸ ਨੂੰ ਹਾਪ ਕਿਨਸਨ ਨੇ ਬਤੌਰ ਚੀਫ਼ ਇਨਫਾਰਮਰ ਰੱਖ ਲਿਆ ਤੇ ਕੁਝ ਹੋਰ ਮੁਖ਼ਬਰ ਤੇ ਏਜੈਂਟ ਵੀ ਗੰਢ ਲਏ। ਇਸ ਗੱਦਾਰ ਅਤੇ ਦੂਜੇ ਮੁਖ਼ਬਰਾਂ ਦੀਆਂ ਸੇਵਾਵਾਂ ਕੈਨੇਡਾ ਸਰਕਾਰ ਦੀ ਪੁਲਿਸ ਦੀ ਖੁਫੀਆ ਸ਼ਾਖਾ ਲਈ ਕਾਫ਼ੀ ਲਾਭਦਾਇਕ ਸਿਧ ਹੋਈਆਂ ਅਤੇ ਹੌਲੀ ਹੌਲੀ ਹਾਪ ਕਿਨਸਨ ਦਾ ਅਸਰ ਰਸੂਖ ਭਾਰਤੀਆਂ ਵਿਚ ਵਧਦਾ ਚਲਾ ਗਿਆ। ਉਸ ਦੀਆਂ ਚਾਲਾਂ ਦਾ ਭਾਰਤੀ ਕਰਿੰਦਿਆਂ ਨੂੰ ਵੀ ਪਤਾ ਲਗ ਗਿਆ ਅਤੇ ਉਨ੍ਹਾਂ ਨੇ ਜੂਨ, 1912 ਵਿਚ ਇਕ ਖੁਫ਼ੀਆ ਮੀਟਿੰਗ ਕੀਤੀ ਜਿਸ ਵਿਚ ਦੂਜੇ ਫ਼ੈਸਲਿਆਂ ਦੇ ਨਾਲ ਨਾਲ ਇਹ ਫ਼ੈਸਲਾ ਵੀ ਕੀਤਾ ਗਿਆ ਕਿ ਕੋਈ ਭਾਰਤੀ ਹਾਪ ਕਿਨਸਨ ਨੂੰ ਮੂੰਹ ਨਾ ਲਾਵੇ ਕਿਉਂਕਿ ਉਸ ਨੇ ਪੈਸੇ ਦੇ ਲਾਲਚ ਨਾਲ ਕੁਝ ਕਮਜ਼ੋਰ ਭਾਰਤੀ ਵਿਅਕਤੀ ਖਰੀਦੇ ਹੋਏ ਹਨ ਜਿਨ੍ਹਾਂ ਨੂੰ ਉਹ ਭਾਰਤੀਆਂ ਦੇ ਹਿਤਾਂ ਵਿਰੁੱਧ ਵਰਤਦਾ ਹੈ।

5 ਸਤੰਬਰ, 1914 ਨੂੰ ਹਾਪ ਕਿਨਸਨ ਦੇ ਇਸ਼ਾਰੇ ਤੇ ਮੁਖ਼ਬਰ ਬੇਲਾ ਸਿੰਘ ਨੇ ਵੈਨਕੂਵਰ ਗੁਰਦੁਆਰੇ ਵਿਚ ਗੁਰੂ ਗ੍ਰੰਥ ਸਾਹਿਬ ਦੇ ਤਾਬਿਆ ਬੈਠੇ ਭਾਈ ਭਾਗ ਸਿੰਘ ਉੱਤੇ ਗੋਲੀ ਚਲਾ ਦਿੱਤੀ। ਉਸ ਸਮੇਂ ਗੁਰਦੁਆਰੇ ਵਿਚ ਸੰਗਤਾਂ, ਭਾਈ ਅਰਜਨ ਸਿੰਘ ਦੇ ਭੋਗ ਤੇ ਜੁੜੀਆਂ ਹੋਈਆਂ ਸਨ। ਬਤਨ ਸਿੰਘ (ਪਿੰਡ ਕੁੰਭਾਰਵਾਲ ਜ਼ਿਲ੍ਹਾ ਪਟਿਆਲਾ) ਨੇ ਭਾਈ ਸਾਹਿਬ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਜਿਸ ਦੇ ਸਿੱਟੇ ਵਜੋਂ ਉਹ ਆਪ ਵੀ ਸ਼ਹੀਦ ਹੋ ਗਿਆ। ਬੇਲਾ ਸਿੰਘ ਕੋਲ ਉਸ ਸਮੇਂ ਭਰੇ ਹੋਏ ਦੋ ਪਿਸਤੌਲ ਸਨ ਜੋ ਉਹ ਉਦੋਂ ਤਕ ਚਲਾਉਂਦਾ ਰਿਹਾ ਜਦੋਂ ਤਕ ਖਾਲੀ ਨਾ ਹੋ ਗਏ। ਇਨ੍ਹਾਂ ਦੋਹਾਂ ਦੀ ਸ਼ਹਾਦਤ ਨਾਲ ਹੋਰ ਵੀ ਕਈ ਜ਼ਖ਼ਮੀ ਹੋ ਗਏ।

ਬਾਅਦ ਵਿਚ ਸੇਵਾ ਸਿੰਘ ਨੇ 21 ਅਕਤੂਬਰ, 1914 ਨੂੰ ਵਿਲੀਅਮ ਹਾਪ ਕਿਨਸਨ ਨੂੰ ਉਸ ਵੇਲੇ ਕੋਰਟ ਵਿਚ ਗੋਲੀ ਦਾ ਨਿਸ਼ਾਨਾ ਬਣਾਇਆ ਜਦੋਂ ਉਹ ਬੇਲਾ ਸਿੰਘ ਦੇ ਹੱਕ ਵਿਚ ਭੁਗਤਣ ਲਈ ਤਿਆਰ ਹੋਇਆ ਤੇ ਮਈ, 1934 ਵਿਚ ਬੇਲਾ ਸਿੰਘ ਨੂੰ ਬੱਬਰ ਅਕਾਲੀਆਂ ਨੇ ਉਸ ਦੇ ਪਿੰਡ ਜੈਨਾਂ ਦੇ ਬਾਹਰ ਇਕ ਰੁੱਖ ਨਾਲ ਬੰਨ੍ਹ ਕੇ ਮਾਰਿਆ।

ਹ. ਪੁ.—ਗਦਰ, 1915-ਖੁਸ਼ਵੰਤ ਸਿੰਘ, ਸਤਿੰਦਰ ਸਿੰਘ ; ਵੀਹਵੀਂ ਸਦੀ ਦੇ ਸ਼ਹੀਦ-ਗੁਰਮੁਖ ਸਿੰਘ ਮੁਸਾਫਿਰ

**ਭਾਗ ਸਿੰਘ (ਵੀ. ਚ)** : ਇਸ ਸੂਰਬੀਰ ਦਾ ਜਨਮ 23 ਅਕਤੂਬਰ, 1930 ਨੂੰ ਜ਼ਿਲ੍ਹਾ ਕਾਂਗੜਾ (ਹਿਮਾਚਲ ਪ੍ਰਦੇਸ਼) ਦੇ ਪਿੰਡ ਹਾਰਨੇਹਰਾ ਵਿਖੇ ਸ੍ਰੀ ਠਾਕੁਰ ਸਿੰਘ ਦੇ ਘਰ ਹੋਇਆ। ਇਹ 23 ਅਕਤੂਬਰ, 1950 ਨੂੰ 9 ਡੋਗਰਾ ਰੈਜਮੈਂਟ ਵਿਚ ਭਰਤੀ ਹੋਇਆ।

ਸੰਨ 1962 ਵਿਚ ਭਾਰਤ-ਚੀਨ ਲੜਾਈ ਸਮੇਂ ਹਵਲਦਾਰ ਭਾਗ ਸਿੰਘ ਜੰਮੂ ਕਸ਼ਮੀਰ ਵਿਚ ਤਾਇਨਾਤ ਸੀ। ਚੀਨੀਆਂ ਵੱਲੋਂ ਛੇਤੀ ਹਮਲਾ ਹੋਣ ਦੇ ਸ਼ੱਕ ਕਾਰਨ ਡੋਗਰਾ ਰੈਜਮੈਂਟ ਦੀ ਇਕ ਬਟਾਲੀਅਨ ਨੂੰ ਆਪਣੀ ਰੱਖਿਆ ਪੰਗਤੀ ਦੇ ਸਾਹਮਣੇ ਇਕ ਕਾਰਮਿਕ ਵਿਰੋਧੀ ਸੁਰੰਗ ਵਿਛਾਉਣ ਦਾ ਆਦੇਸ਼ ਦਿੱਤਾ ਗਿਆ ਸੀ। ਇਹ ਸੁਰੰਗਾਂ ਹਵਾਈ ਜਹਾਜ਼ਾਂ ਨਾਲ ਸੁਟੀਆਂ ਗਈਆਂ ਹੋਣ ਕਾਰਨ ਬਹੁਤ ਹੀ ਨਾਜ਼ਕ ਹਾਲਤ ਵਿਚ ਪਈਆਂ ਸਨ। ਇਨ੍ਹਾਂ ਨੂੰ ਠੀਕ ਢੰਗ ਨਾਲ ਵਿਛਾਇਆ ਜਾਣਾ ਸੀ। ਇਸ ਬਹਾਦਰ ਸਿਪਾਹੀ ਨੇ ਆਪਣੇ ਇਸ ਅਤਿ ਜ਼ਰੂਰੀ ਕੰਮ ਲਈ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ। ਬਰਫ਼ੀਲੇ ਤੂਫ਼ਾਨ ਅਤੇ ਸਿਫ਼ਰ ਤੋਂ ਵੀ ਘੱਟ ਤਾਪਮਾਨ ਵਿਚ ਇਸ ਕਾਰਜ ਦੀ ਪੂਰਤੀ ਲਈ ਇਹ ਇਕ ਪਾਰਟੀ ਲੈ ਕੇ ਨਿਕਲ ਪਿਆ ਅਤੇ ਜਹਾਜ਼ ਰਾਹੀਂ ਸੁਟੀਆਂ ਸੁਰੰਗਾਂ ਵਿਛਾਉਣ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ। ਇਨ੍ਹਾਂ ਸੁਰੰਗਾਂ ਵਿਚ ਬੰਬ ਫਿੱਟ ਕਰਨ ਦਾ ਕੰਮ ਜਿਥੇ ਕਾਫ਼ੀ ਮੁਸ਼ਕਲ ਸੀ, ਉਥੇ ਖ਼ਤਰਨਾਕ ਵੀ ਸੀ। ਇਸ ਕੰਮ ਨੂੰ ਇਸ ਨੇ ਖ਼ੁਦ ਸੰਭਾਲਿਆ। ਲਗਭਗ 200 ਸੁਰੰਗਾਂ ਵਿਚ ਇਹ ਬੰਬ ਪਾ ਚੁਕਿਆ ਸੀ ਕਿ ਇਕ ਬੰਬ ਇਸ ਦੇ ਹੱਥ ਵਿਚ ਹੀ ਫਟ ਗਿਆ। ਇਸ ਬੰਬ ਧਮਾਕੇ ਨਾਲ ਇਸ ਦਾ ਇਕ ਪੈਰ, ਹੱਥ ਤੇ ਨੱਕ ਉਡ ਗਏ ਤੇ ਨਾਲ ਹੀ ਇਕ ਅੱਖ ਵੀ ਜਾਂਦੀ ਰਹੀ। ਇਸ ਹਾਦਸੇ ਕਾਰਨ ਇਹ ਕੇਵਲ ਅਗਲੇ ਦਿਨ ਤਕ ਹੀ ਜਿਉਂਦਾ ਰਹਿ ਸਕਿਆ। ਇਸ ਨੇ ਆਪਣੇ ਕਰਤੱਵ ਦੀ ਪਾਲਣਾ ਕਰਦੇ ਹੋਏ ਆਪਣਾ ਜੀਵਨ ਬਲੀਦਾਨ ਦੇ ਦਿੱਤਾ।

ਇਸ ਦੀ ਇਸ ਉੱਚ ਕੋਟੀ ਦੀ ਦਲੇਰੀ ਤੇ ਜੀਵਨ ਬਲੀਦਾਨ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਭਾਗਣ** : ਆਗਰੇ ਦੀ ਵਸਨੀਕ ਇਕ ਸਿੱਖ ਇਸਤਰੀ

ਸੀ ਜਿਹੜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਅਨੰਦਪੁਰ ਸਾਹਿਬ ਆਈ। ਇਸ ਨੇ ਆਪਣੀ ਸੰਤਾਨ ਨੂੰ ਕਦੇ ਫਿਟਕਾਰ ਨਹੀਂ ਸੀ ਪਾਈ ਜਿਸ ਤੋਂ ਗੁਰੂ ਸਾਹਿਬ ਬਹੁਤ ਪ੍ਰਸੰਨ ਹੋਏ ਸਨ।

ਹ.ਪੁ.–ਮ. ਕੋ.

**ਭਾਗਲਪੁਰ** : ਬਿਹਾਰ ਪ੍ਰਾਂਤ ਦਾ ਇਕ ਪ੍ਰਸਿੱਧ ਨਗਰ ਹੈ ਜਿਹੜਾ ਕਲਕੱਤੇ ਤੋਂ 263 ਮੀਲ ਦੂਰ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਇਥੇ ਬਿਰਾਜੇ ਸਨ।

ਹ.ਪੁ.–ਮ. ਕੋ.

**ਭਾਗਵਤ ਪੁਰਾਣ** : ਹਿੰਦੂ ਧਰਮ ਨਾਲ ਸਬੰਧਤ ਪੁਰਾਣ ਜਿਨ੍ਹਾਂ ਦੀ ਸੰਖਿਆ ਅਠਾਰਾਂ ਹੈ, ਵਿਚੋਂ ਇਹ ਅੱਠਵਾਂ ਪੁਰਾਣ ਹੈ। ਇਹ ਪੁਰਾਣ ਸਾਰੇ ਪੁਰਾਣਾਂ ਵਿਚੋਂ ਸ੍ਰੇਸ਼ਠ ਸਮਝਿਆ ਜਾਂਦਾ ਹੈ। ਵੈਸ਼ਨਵ ਸੰਪ੍ਰਦਾਇ ਵਾਲੇ ਇਸ ਦੀ ਪੂਜਾ ਬੜੀ ਭਗਤੀ ਅਤੇ ਪ੍ਰੇਮ ਨਾਲ ਕਰਦੇ ਹਨ। ਇਸ ਦੀ ਉੱਤਮ ਰਚਨਾ ਕਾਰਣ ਇਹ ਸਾਹਿਤ ਸੰਸਾਰ ਵਿਚ ਵੀ ਮਹੱਤਵਪੂਰਨ ਸਥਾਨ ਰੱਖਦਾ ਹੈ। ਸ੍ਰੀ ਕ੍ਰਿਸ਼ਨ ਭਗਤੀ ਦਾ ਪ੍ਰਚਾਰ ਹੀ ਭਾਗਵਤ ਪੁਰਾਣ ਦਾ ਮੁੱਖ ਉਦੇਸ਼ ਹੈ। ਇਸ ਦੇ 12 ਸਕੰਧ ਹਨ। ਦਸਮ ਸਕੰਧ ਵਿਚ ਕ੍ਰਿਸ਼ਨ ਲੀਲਾ ਦਾ ਸੁੰਦਰ ਵਰਣਨ ਹੈ ਜਿਸ ਕਾਰਨ ਇਸ ਪੁਰਾਣ ਦੀ ਮਹੱਤਤਾ ਹੋਰ ਵੀ ਵੱਧ ਗਈ ਹੈ।

ਭਾਗਵਤ ਪੁਰਾਣ ਦੇ ਪਹਿਲੇ ਸਕੰਧ ਵਿਚ ਭਗਵਾਨ ਦੇ ਗੁਣਾਂ ਦਾ ਵਰਨਨ ਕੀਤਾ ਗਿਆ ਹੈ। ਨਾਰਦ ਦਾ ਪੂਰਵ ਜਨਮ, ਯੁਧਿਸ਼ਠਰ ਦਾ ਰਾਜ ਲਾਭ, ਸ੍ਰੀ ਕ੍ਰਿਸ਼ਨ ਦਾ ਦੁਆਰਕਾ ਜਾਣਾ, ਯੁਧਿਸ਼ਠਰ ਦਾ ਸਵਰਗ ਜਾਣਾ ਆਦਿ ਕਥਾਵਾਂ ਪਹਿਲੇ ਸਕੰਧ ਵਿਚ ਹਨ। ਦੂਜੇ ਸਕੰਧ ਵਿਚ ਸੁਕਦੇਵ ਨੇ ਸ੍ਰਿਸ਼ਟੀ ਦੇ ਵਰਣਨ ਤੋਂ ਬਾਅਦ ਭਾਗਵਤ ਦੇ ਵਿਸ਼ੇ ਤੇ ਪ੍ਰੀਕਸ਼ਿਤ ਨੇ ਜੋ ਪ੍ਰਸ਼ਨ ਕੀਤੇ, ਉਸ ਤੋਂ ਭਾਗਵਤ ਦਾ ਆਰੰਭ ਕੀਤਾ ਗਿਆ ਹੈ। ਤੀਜੇ ਸਕੰਧ ਵਿਚ ਸ੍ਰੀ ਕ੍ਰਿਸ਼ਨ ਦਾ ਬਾਲ ਚਰਿੱਤਰ, ਭਗਵਾਨ ਦਾ ਵਰਾਹ ਰੂਪ ਧਾਰਨ ਕਰਨਾ, ਕਪਿਲ ਦਾ ਜਨਮ ਅਤੇ ਉਨ੍ਹਾਂ ਦਾ ਸਾਂਖ ਯੋਗ ਆਦਿ ਅਨੇਕ ਵਿਸ਼ੇਸ ਵਰਣਿਤ ਹਨ। ਚੌਥੇ ਸਕੰਧ ਵਿਚ ਮਨੂ ਦੀਆਂ ਕੰਨਿਆਵਾਂ ਦਾ ਬੰਸ ਵਰਣਨ, ਸਤੀ ਦਾ ਦੇਹ ਤਿਆਗ, ਧ੍ਰੂਵ ਚਰਿੱਤਰ, ਪ੍ਰਿਥੂ, ਪੁਰੰਜਨ ਦਾ ਚਰਿੱਤਰ ਵਰਣਨ ਹੈ। ਪੰਜਵੇਂ ਸਕੰਧ ਵਿਚ ਅਗਨੀਵਰਤ, ਜੜਭਰਤ ਅਤੇ ਭਰਤਬੰਸੀ ਰਾਜਿਆਂ ਦੀ ਸ੍ਰੇਸ਼ਠਤਾ, ਜਯੋਤਿਸ਼ ਤੱਤ ਅਤੇ ਪਾਤਾਲ ਦਾ ਵਰਨਣ ਹੈ। ਛੇਵੇਂ ਸਕੰਧ ਵਿਚ ਅਜਾਮਲ ਦਾ ਜਨਮ ਅਤੇ ਚਰਿਤਰ, ਦਕਸ਼ ਕਥਾ, ਵ੍ਰਿਤਰਾਸ਼ਰ ਦਾ ਗੁਣਗਾਨ ਹੈ। ਸਤਵੇਂ ਸਕੰਧ ਵਿਚ ਹਰਨਾਖਸ਼ ਅਤੇ ਪ੍ਰਹਿਲਾਦ ਦੇ ਪ੍ਰਸੰਗ ਵਿਚ ਦੇਸ਼ ਕਾਲ ਭੇਦ ਤੋਂ ਧਰਮ ਦੇ ਵਿਸ਼ੇਸ਼ ਤਪਸਵੀਆਂ ਦਾ ਵਰਨਣ ਹੈ। ਅੱਠਵੇਂ ਸਕੰਧ ਵਿਚ ਬਲੀ ਤੋਂ ਵਾਮਨ ਦਾ ਢਾਈ ਪੈਰ ਭੂਮੀ ਮੰਗਣਾ, ਬਲੀ ਦਾ ਪਾਤਾਲ ਜਾਣਾ ਆਦਿ ਦਾ ਵਰਨਣ ਹੈ। ਨੌਵੇਂ ਸਕੰਧ ਵਿਚ ਮਨੂ ਪੁੱਤਰਾਂ ਦਾ ਬੰਸ ਬਿਰਤਾਂਤ, ਅੰਬਰੀਸ਼ ਬੰਸ, ਰਾਮ ਪੁੱਤਰ ਕੁਸ਼ ਦਾ ਬੰਸ, ਸੋਮਬੰਸ, ਵਿਸ਼ਵਾਮਿੱਤਰ ਬੰਸ, ਪੁਰੂਬੰਸ, ਯਦੂਬੰਸ ਆਦਿ ਦਾ ਵਰਨਣ ਹੈ। ਭਗੀਰਥ ਦਾ ਗੰਗਾ ਲੈ ਆਉਣਾ, ਸ੍ਰੀ ਰਾਮ ਚੰਦਰ ਦਾ ਯੱਗ ਅਨੁਸ਼ਠਾਨ ਆਦਿ ਕਥਾਵਾਂ ਇਸੇ ਸਕੰਧ ਵਿਚ ਆਉਂਦੀਆਂ ਹਨ। ਦਸਵਾਂ ਸਕੰਧ ਸ੍ਰੀ ਕ੍ਰਿਸ਼ਨ ਜੀ ਦੇ ਬਾਲ ਚਰਿੱਤਰਾਂ ਅਤੇ ਚਮਤਕਾਰਾਂ ਨਾਲ ਭਰਿਆ ਹੋਇਆ ਹੈ। ਕੰਸ ਦੀ ਜੇਲ੍ਹ ਵਿਚ ਭਗਵਾਨ ਨੇ ਜਨਮ ਲਿਆ ਅਤੇ ਬਾਲ ਲੀਲਾ ਤੋਂ ਲੈ ਕੇ ਕੌਰਵ ਯੁੱਧ ਤਕ ਦੇ ਸਾਰੇ ਚਰਿੱਤਰ ਇਸ ਸਕੰਧ ਵਿਚ ਵਰਣਿਤ ਹਨ। ਗਿਆਰ੍ਹਵੇਂ ਸਕੰਧ ਵਿਚ ਧਰਮ ਆਲੋਚਨਾ ਅਤੇ ਮੁਕਤੀ ਪ੍ਰਸੰਗ ਦੀ ਕਥਾ ਹੈ। ਬਾਰ੍ਹਵੇਂ ਸਕੰਧ ਵਿਚ ਭਵਿੱਸ਼ ਰਾਜਬੰਸ ਦਾ ਵਰਣਨ ਅਤੇ ਕਲਯੁਗ ਦਾ ਧਰਮ ਦੱਸਿਆ ਗਿਆ ਹੈ। ਇਸ ਬਾਰ੍ਹਵੇਂ ਸੰਕਧ ਦੇ ਬਾਰ੍ਹਵੇਂ ਅਧਿਆਇ ਵਿਚ ਭਾਗਵਤ ਦੇ ਜਿਨ੍ਹਾਂ ਵਿਸ਼ਿਆਂ ਦੀ ਆਲੋਚਨਾ ਹੋਈ ਹੈ, ਉਨ੍ਹਾਂ ਵਿਸ਼ਿਆਂ ਬਾਰੇ ਵੀ ਵਰਣਨ ਹੈ। ਭਾਗਵਤ ਦੀ ਭਾਸ਼ਾ ਦੂਜੇ ਪੁਰਾਣਾਂ ਦੀ ਭਾਸ਼ਾ ਨਾਲੋਂ ਕੁਝ ਔਖੀ ਹੈ। ਭਾਗਵਤ ਵਿਚ ਭਗਵਾਨ ਦੇ ਸੋਲਾਂ ਅਵਤਾਰਾਂ ਦਾ ਵਰਣਨ ਹੈ। ਭਾਗਵਤ ਭਗਤੀ ਪ੍ਰਧਾਨ ਗ੍ਰੰਥ ਹੈ। ਇਸ ਗ੍ਰੰਥ ਵਿਚ ਮਹਾਂਰਿਸ਼ੀ ਨਾਰਦ ਦੇ ਕਹਿਣ ਤੇ ਭਗਵਾਨ ਦੇ ਗੁਣਾਂ ਦਾ ਕੀਰਤਨ ਕੀਤਾ ਗਿਆ ਹੈ। ਮਹਾਂਰਿਸ਼ੀ ਵੇਦ ਵਿਆਸ ਜਦੋਂ ਪੁਰਾਣ ਦੇ ਅਨੇਕ ਗ੍ਰੰਥ ਲਿਖ ਚੁੱਕੇ ਅਤੇ ਮਹਾਭਾਰਤ ਵੀ ਪੂਰਾ ਹੋ ਗਿਆ ਤਾਂ ਨਾਰਦ ਨੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਧਰਮ ਅਤੇ ਅਧਰਮ ਦੇ ਸਭ ਵਿਸ਼ਿਆਂ ਦਾ ਵਰਣਨ ਕੀਤਾ ਹੈ, ਪੁਰਾਣ ਅਤੇ ਕਾਵਿ ਲਿਖੇ ਹਨ ਪਰ ਭਗਵਾਨ ਦੇ ਗੁਣਾਂ ਦਾ ਵਰਣਨ ਕੀਤੇ ਬਗੈਰ ਸੰਤੁਸ਼ਟੀ ਨਹੀਂ ਮਿਲਦੀ। ਇਸ ਲਈ ਮਹਾਂਰਿਸ਼ੀ ਵਿਆਸ ਨੇ ਇਸ ਪੁਰਾਣ ਦੀ ਜੋ ਕਿ ਭਗਵਾਨ ਦੇ ਗੁਣਾਂ ਨਾਲ ਭਰਪੂਰ ਸੀ, ਦੀ ਰਚਨਾ ਕੀਤੀ।

ਭਾਗਵਤ ਪੁਰਾਣ ਦੇ ਕਰਤਾ ਦੇ ਵਿਸ਼ੇ ਤੇ ਵੀ ਕੁਝ ਵਿਵਾਦ ਹੈ। ਕਈ ਵਿਦਵਾਨਾਂ ਦਾ ਕਹਿਣਾ ਹੈ ਕਿ ਭਾਗਵਤ ਬੋਪਦੇਵ ਨੇ ਲਿਖਿਆ ਹੈ ਵਿਆਸ ਦੇਵ ਨੇ ਨਹੀਂ ਪਰ ਇਤਿਹਾਸਕ ਦ੍ਰਿਸ਼ਟੀ ਤੋਂ ਇਸ ਕਲਪਨਾ ਦਾ ਕੋਈ ਅਧਾਰ ਨਹੀਂ ਹੈ। ਬੋਪਦੇਵ ਦਾ ਸਮਾਂ ਤੇਰ੍ਹਵੀਂ ਸਦੀ ਹੈ। ਇਸ ਦੇਵਗਿਰੀ ਮਹਾਰਾਜ ਮਹਾਦੇਵ ਦੇ ਸਮੇਂ ਦਾ ਦਰਬਾਰੀ ਪੰਡਿਤ ਸੀ। ਇਸ ਰਾਜੇ ਨੇ 1260 ਤੋਂ ਲੈ ਕੇ 1271 ਈ. ਤਕ ਰਾਜ ਕੀਤਾ ਸੀ। ਬੋਪਦੇਵ ਇਸੇ ਸਮੇਂ ਵਿਚ ਹੋਇਆ ਅਤੇ ਹਰੀ ਲੀਲਾ, ਮੁਕਤਾਫਲ ਵਿਆਕਰਣ ਕਵੀਕਲਪਦ੍ਰਮ, ਕਾਵਯ ਕਾਮਧੇਨ ਅਤੇ ਰਾਮ ਵਿਆਕਰਣ ਆਦਿ ਰਚਨਾਵਾਂ ਦੀ ਰਚਨਾ ਕੀਤੀ। ਸ਼ੰਕਰਾਚਾਰੀਆ ਬੋਪਦੇਵ ਤੋਂ ਬਹੁਤ ਸਮਾਂ ਪਹਿਲਾਂ ਦੇ ਹਨ। ਉਨ੍ਹਾਂ ਨੇ ਆਪਣੇ ਵਿਸ਼ਣੂ ਸਹਸ੍ਰਨਾਮ ਦੇ ਭਾਸ਼ਯ ਵਿਚ ਭਾਗਵਤ ਦਾ ਉਲੇਖ ਕੀਤਾ ਹੈ। ਇਸ ਤਰ੍ਹਾਂ ਬੋਪਦੇਵ ਨੂੰ ਭਾਗਵਤ ਦਾ ਰਚਨਾਕਾਰ ਮੰਨਣ ਦਾ ਕੋਈ ਪ੍ਰਮਾਣ ਨਹੀਂ ਮਿਲਦਾ ਅਤੇ ਰਿਸ਼ੀ ਵਿਆਸ ਹੀ ਇਸ ਦੇ ਰਚਨਾਕਾਰ ਮੰਨੇ ਜਾਂਦੇ ਹਨ।

ਹ.ਪੁ.–ਚ. ਕੋ.: 320; ਹਿੰ. ਵਿ. ਕੋ.: 441

**ਭਾਗੀ ਵਾਂਦਰ** : ਬਠਿੰਡਾ ਜ਼ਿਲ੍ਹਾ ਵਿਚ ਤਲਵੰਡੀ ਸਾਬੋ ਤੋਂ ਉੱਤਰ ਵੱਲ ਲਗਭਗ 5 ਕਿ. ਮੀ. ਦੀ ਦੂਰੀ ਉੱਤੇ, ਬਠਿੰਡਾ ਦਮਦਮਾ ਸਾਹਿਬ ਸੜਕ ਉੱਤੇ ਵਾਕਿਆ ਇਕ ਇਤਿਹਾਸਕ ਪਿੰਡ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਇਸ ਪਿੰਡ ਪਹੁੰਚਣ ਸਬੰਧੀ ਦੋ ਤਰ੍ਹਾਂ ਦੇ ਹਵਾਲੇ ਮਿਲਦੇ ਹਨ। 'ਮਹਾਨ ਕੋਸ਼' ਅਨੁਸਾਰ ਗੁਰੂ ਜੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਨੂੰ ਜਾਂਦੇ ਸਮੇਂ ਇਥੇ ਆਏ ਸਨ ਅਤੇ ਪੁਸਤਕ 'ਗੁਰੂ ਗੋਬਿੰਦ ਸਿੰਘ ਮਾਰਗ' ਅਤੇ ਤਵਾਰੀਖ ਤੇ ਗਾਈਡ ਗੁਰਦਵਾਰਿਆਂ ਅਨੁਸਾਰ ਗੁਰੂ ਜੀ ਇਥੇ ਦਮਦਮਾ ਸਾਹਿਬ ਤੋਂ ਚੱਲ ਕੇ ਆਏ ਸਨ। ਪਿੰਡ ਦੇ ਲੋਕਾਂ ਨੇ ਉਨ੍ਹਾਂ ਵੱਲ ਕੋਈ ਧਿਆਨ ਨਾ ਦਿੱਤਾ। ਇਸ ਪਿੰਡ ਵਿਚ ਭਾਗੀ ਨਾਂ ਦੀ ਇਕ ਮਾਈ ਰਹਿੰਦੀ ਸੀ। ਜਦ ਉਸ ਨੂੰ ਪਿੰਡ ਵਾਸੀਆਂ ਵੱਲੋਂ ਗੁਰੂ ਜੀ ਨਾਲ ਕੀਤੇ ਠੰਢੇ ਵਿਹਾਰ ਦਾ ਪਤਾ ਲੱਗਿਆ ਤਾਂ ਉਸ ਨੇ ਉਨ੍ਹਾਂ ਕੋਲ ਜਾ ਕੇ ਪਿੰਡ ਵੱਲੋਂ ਮਾਫ਼ੀ

ਮੰਗੀ। ਗੁਰੂ ਜੀ ਦੀ ਮਾਈ ਉੱਪਰ ਮਿਹਰ ਹੋਈ ਅਤੇ ਉਨ੍ਹਾਂ ਨੇ ਉਸ ਪਿੰਡ ਦੇ ਨਜ਼ਦੀਕ ਹੀ ਇਕ ਪਿੰਡ ਬੰਨ੍ਹਿਆ ਜਿਸ ਦਾ ਨਾਂ ਉਸ ਦੇ ਨਾਂ ਤੇ ਭਾਗੀ ਵਾਂਦਰ ਪਿਆ। ਇਸ ਪਿੰਡ ਦਾ ਨਾਂ ਭਾਗੀ ਵਾਂਦਰ ਤੋਂ ਭਾਗੀ ਬਾਂਦਰ ਮਲਵਈ ਉਪ-ਭਾਸ਼ਾ ਵਿਚ 'ਵ' ਦੇ 'ਬ' ਉਚਾਰਣ ਕਾਰਨ ਬਣਿਆ ਹੈ।

ਹ.ਪੁ.–ਗੁ. ਗੋ. ਸਿੰ. ਮਾ.:69; ਮ. ਕੋ.: 912;ਤ. ਗਾ. ਗੁ : 23

**ਭਾਗੋ, ਮਲਿਕ** : ਸੈਦਪੁਰ (ਏਮਨਾਬਾਦ) ਦਾ ਇਕ ਰਿਸ਼ਵਤਖ਼ੋਰ ਪ੍ਰਬੰਧਕ ਸੀ ਜੋ ਉਥੋਂ ਦੇ ਪ੍ਰਸ਼ਾਸਕ ਜ਼ਾਲਮ ਖ਼ਾਨ ਦਾ ਅਹਿਲਕਾਰ ਸੀ। ਇਹ ਜ਼ਾਤ ਦਾ ਖੱਤਰੀ ਸੀ ਅਤੇ ਲੋਕਾਂ ਤੋਂ ਧਨ ਵਸੂਲ ਕਰ ਕੇ ਬਹੁਤ ਅਮੀਰੀ ਠਾਠ-ਬਾਠ ਨਾਲ ਰਹਿੰਦਾ ਸੀ।

ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਦੌਰਾਨ ਸੈਦਪੁਰ ਵਿਖੇ ਭਾਈ ਲਾਲੋ ਦੇ ਘਰ ਠਹਿਰੇ ਹੋਏ ਸਨ। ਉਨ੍ਹਾਂ ਦਿਨਾਂ ਵਿਚ ਮਲਿਕ ਭਾਗੋ ਨੇ ਬ੍ਰਹਮਭੋਜ ਕੀਤਾ ਅਤੇ ਉਸ ਵਿਚ ਸ਼ਾਮਲ ਹੋਣ ਲਈ ਸਾਰਿਆਂ ਦੇ ਨਾਲ ਗੁਰੂ ਜੀ ਨੂੰ ਵੀ ਨਿਉਤਾ ਦਿੱਤਾ ਪਰ ਗੁਰੂ ਜੀ ਨਾ ਗਏ। ਇਸ ਨੇ ਗੁਰੂ ਜੀ ਦੇ ਇਨਕਾਰ ਨੂੰ ਆਪਣੀ ਹੱਤਕ ਸਮਝਿਆ ਅਤੇ ਸਿਪਾਹੀ ਭੇਜ ਕੇ ਜਬਰਨ ਬੁਲਵਾਇਆ। ਗੁਰੂ ਜੀ ਨੇ ਭਰੀ ਸਭਾ ਵਿਚ ਇਕ ਹੱਥ ਵਿਚ ਇਸ ਦੀਆਂ ਪੂੜੀਆਂ ਅਤੇ ਦੂਜੇ ਹੱਥ ਵਿਚ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨਪੀੜੀ ਅਤੇ ਉਨ੍ਹਾਂ ਵਿਚੋਂ ਕ੍ਰਮਵਾਰ ਲਹੂ ਅਤੇ ਦੁੱਧ ਚੋਂਦਾ ਦਿਖਾ ਕੇ ਉਪਦੇਸ਼ ਦਿੱਤਾ ਕਿ ਨੇਕ ਕਮਾਈ ਦੁੱਧ ਵਰਗੀ ਹੈ ਜਿਸ ਨਾਲ ਮਨੁੱਖੀ ਜੀਵਨ ਦਾ ਸੁਖ ਪੂਰਵਕ ਵਿਕਾਸ ਹੁੰਦਾ ਹੈ ਅਤੇ ਆਤਮਾ ਆਨੰਦਿਤ ਰਹਿੰਦੀ ਹੈ ਜਦੋਂ ਕਿ ਰਿਸ਼ਵਤ ਦੀ ਕਮਾਈ ਵਿਚ ਗਰੀਬਾਂ ਦਾ ਲਹੂ ਅਤੇ ਦੁਖੀਆਂ ਦੇ ਹਉਕੇ ਹਨ ਜੋ ਆਤਮਾ ਨੂੰ ਭਾਰੀ ਬੋਝ ਹੇਠ ਦੱਬ ਦਿੰਦੇ ਹਨ। ਮਲਿਕ ਭਾਗੋ ਨੇ ਗੁਰੂ ਜੀ ਦੇ ਉਪਦੇਸ਼ ਨੂੰ ਗ੍ਰਹਿਣ ਕੀਤਾ ਅਤੇ ਸਾਰਾ ਧਨ ਗਰੀਬਾਂ ਨੂੰ ਵੰਡਣ ਉਪਰੰਤ ਸ਼ੁਭ ਸਦਾਚਾਰਕ ਜੀਵਨ ਬਤੀਤ ਕਰਨਾ ਸ਼ੁਰੂ ਕਰ ਦਿੱਤਾ।

ਹ.ਪੁ.–ਮ. ਕੋ.; ਤ. ਗੁ. ਖਾ; ਗੁ. ਪ੍ਰ. ਸੂ. ਗ੍ਰੰ; ਗੁਰੂ ਨਾਨਕ ਚਮਤਕਾਰ-ਭਾਈ ਵੀਰ ਸਿੰਘ ;ਪੁਰਾਤਨ ਜਨਮਸਾਖੀ

**ਭਾਜੀ ਰਿਆਸਤ** : ਇਹ ਸ਼ਿਮਲੇ ਦੀਆਂ ਪਹਾੜੀ ਰਿਆਸਤਾਂ ਵਿਚੋਂ ਇਕ ਸੀ ਜਿਸ ਦਾ ਖੇਤਰਫਲ ਲਗਭਗ 246 ਵ. ਕਿ. ਮੀ. ਸੀ। ਸੰਨ 1901 ਵਿਚ ਇਥੋਂ ਦੀ ਕੁੱਲ ਵਸੋਂ 13,309 ਸੀ। ਇਹ ਸਤਲੁਜ ਦੇ ਦੱਖਣ ਦੇ ਕਿਨਾਰੇ ਤੇ ਸ਼ਾਲੀ ਚੋਟੀ ਤੇ ਸਿਖਰ ਸਥਿਤ ਸੀ ਜੋ ਸਮੁੰਦਰੀ ਤਟ ਤੋਂ 9623 ਫੁੱਟ ਦੀ ਉਚਾਈ ਉੱਤੇ ਹੈ। ਸੰਨ 1803 ਤੋਂ 1818 ਈ. ਤਕ ਇਥੇ ਗੋਰਖਿਆਂ ਦਾ ਰਾਜ ਸੀ। ਸੰਨ 1819 ਵਿਚ ਅੰਗਰੇਜ਼ ਸਰਕਾਰ ਨੇ ਗੋਰਖਿਆਂ ਨੂੰ ਇਥੋਂ ਖਦੇੜ ਦਿੱਤਾ ਤੇ ਰਾਣਾ ਰੁਦਰਪਾਲ ਨੂੰ ਇਸ ਦੀ ਇਸ ਸ਼ਰਤ ਉੱਤੇ ਮਾਲਕੀ ਦੇ ਦਿੱਤੀ ਕਿ ਉਹ ਵਿਸ਼ਵ ਯੁੱਧ ਵਿਚ ਉਨ੍ਹਾਂ ਦੀ ਸਹਾਇਤਾ ਕਰੇਗਾ। ਰਾਣਾ ਰੁਦਰਪਾਲ ਰਾਜਪੂਤ ਸੀ ਅਤੇ ਉਸ ਦਾ ਪਿਛੋਕੜ ਕਾਂਗੜੇ ਦਾ ਸੀ। ਰਾਣਾ ਰੁਦਰਪਾਲ ਨੇ ਚੌਦਾਂ ਸਾਲ ਰਾਜ ਕੀਤਾ ਅਤੇ ਆਪਣੇ ਪੁੱਤਰ ਰਾਣਾ ਰਣ ਬਹਾਦਰ ਦੀ ਮੌਤ ਤੋਂ ਕਾਫ਼ੀ ਸਮਾਂ ਪਹਿਲਾਂ ਹੀ ਹਰਿਦੁਆਰ ਜਾ ਕੇ ਸਾਧੂ ਬਣ ਗਿਆ।

ਰਾਣਾ ਰਣ ਬਹਾਦਰ 1875 ਈ. ਵਿਚ ਸਵਰਗਵਾਸ ਹੋ ਗਿਆ ਅਤੇ ਉਸ ਤੋਂ ਬਾਅਦ ਉਸ ਦੇ ਪੁੱਤਰ ਰਾਣਾ ਦੁਰਗਾ ਸਿੰਘ ਨੇ ਰਿਆਸਤ ਦੀ ਵਾਗਡੋਰ ਸੰਭਾਲੀ। ਸੰਨ 1912 ਵਿਚ ਰਾਣਾ ਦੁਰਗਾ ਸਿੰਘ ਦੀ ਮੌਤ ਹੋ ਗਈ ਅਤੇ ਉਸ ਉਪਰੰਤ ਉਸ ਦੇ ਪੁੱਤਰ ਰਾਣਾ ਬੀਰ ਪਾਲ ਸਿੰਘ ਨੇ ਰਿਆਸਤ ਦਾ ਕਾਰਜ ਭਾਰ ਸੰਭਾਲਿਆ। ਉਸ ਦੇ ਸਮੇਂ ਰਿਆਸਤ ਦਾ ਪ੍ਰਬੰਧ ਕੌਂਸਲ ਕੋਲ ਸੀ ਅਤੇ ਫਿਰ ਮੈਨੇਜਰ ਰਾਹੀਂ ਪ੍ਰਬੰਧ ਚਲਾਇਆ ਜਾਂਦਾ ਰਿਹਾ। ਰਾਣਾ ਕੋਲ ਪੂਰੇ ਅਧਿਕਾਰ ਨਹੀਂ ਸਨ।

ਇਸੇ ਸਾਲ ਕਾਫੀ ਸੁਧਾਰ ਕੀਤਾ ਗਿਆ। ਕਈ ਨਵੇਂ ਪੁਲ ਬਣਾਏ ਗਏ ਤੇ ਸੜਕਾਂ ਦੀ ਮੁਰੰਮਤ ਕਰਵਾਈ ਗਈ, ਕਈ ਪ੍ਰਾਇਮਰੀ ਸਕੂਲ ਚਲਾਏ ਗਏ, ਐਂਗਲੋ ਵਰਨੈਕੂਲਰ ਮਿਡਲ ਸਕੂਲ ਬਣਾਏ ਗਏ। ਪਾਣੀ ਦੀਆਂ ਪਾਈਪਾਂ ਵਿਛਾਈਆਂ ਗਈਆਂ।

ਰਾਣਾ ਨੂੰ ਵਾਇਸਰਾਏ ਦੇ ਕਾਰਜਕਾਲ ਸਮੇਂ ਉਸ ਨਾਲ ਇਕ ਵਾਰ ਮੁਲਾਕਾਤ ਦਾ ਅਧਿਕਾਰ ਪ੍ਰਾਪਤ ਸੀ। ਬਾਅਦ ਵਿਚ ਇਹ ਰਿਆਸਤ ਪੰਜਾਬ ਹਿਲ ਸਟੇਟ ਏਜੰਸੀ ਵਿਚ ਸ਼ਾਮਲ ਕਰ ਦਿੱਤੀ ਗਈ।

ਹ.ਪੁ.–ਚੀ. ਫੈ. ਨੇ. ਪੰ.II-ਗ੍ਰਿਫ਼ਨ: 587; ਇੰਪ. ਗ. ਇੰਡ. 8 : 43

**ਭਾਟੜਾ** : ਬਨਜਾਰਾ, ਮਨਿਆਰ ਅਤੇ ਇਸ ਤਰ੍ਹਾਂ ਦੀਆਂ ਹੋਰ ਜਾਤਾਂ ਦੀ ਤਰ੍ਹਾਂ ਭਾਟੜਾ ਜਾਤੀ ਆਮ ਤੌਰ ਤੇ ਫੇਰੀ ਲਾਉਣ ਦਾ ਕੰਮ ਕਰਦੀ ਹੈ। ਇਹ ਆਪਣਾ ਮੂਲ ਬ੍ਰਾਹਮਣਾਂ ਤੋਂ ਮੰਨਦੇ ਹਨ ਤੇ ਇਹ ਵੀ ਮੰਨਦੇ ਹਨ ਕਿ ਉਹ ਪਹਿਲਾਂ ਜਨੇਊ ਪਾਉਂਦੇ, ਮੱਥੇ ਤੇ ਤਿਲਕ ਲਾਉਂਦੇ ਅਤੇ ਗ੍ਰਹਿਣਾਂ ਦੇ ਅਵਸਰ ਤੇ ਲੋਕਾਂ ਤੋਂ ਦਾਨ ਲਿਆ ਕਰਦੇ ਸਨ। ਇਹ ਸ਼ਾਇਦ ਗੁਜਰਾਤੀ ਜਾਂ ਡਕੌਂਤ ਬ੍ਰਾਹਮਣਾਂ ਵਿਚੋਂ ਹਨ ਅਤੇ ਉਨ੍ਹਾਂ ਦੀ ਤਰ੍ਹਾਂ ਹੀ ਇਹ ਜੋਤਿਸ਼ ਦਾ ਵੀ ਛੋਟਾ ਮੋਟਾ ਕੰਮ ਕਰਦੇ ਹਨ। ਇਕ ਪੁਰਾਣੀ ਰਵਾਇਤ ਅਨੁਸਾਰ ਆਖਿਆ ਜਾਂਦਾ ਹੈ ਕਿ ਇਕ ਮਾਧਵਾਨਲ ਬ੍ਰਾਹਮਣ ਜੋ ਰਿਸ਼ੀ ਗੀਤਕਾਰ ਤੇ ਕਵੀ ਸੀ, ਦਾ ਵਿਆਹ ਕਾਮਕੰਦਲਾ ਨਾਂ ਦੀ ਇਕ ਨੱਚਣ ਵਾਲੀ ਕੁੜੀ ਨਾਲ ਹੋ ਗਿਆ। ਮਾਧਵਾਨਲ ਦੀ ਇਹ ਕਥਾ ਮਹਾਭਾਰਤ ਤੇ ਸਿੰਘਾਸਨ ਬੀਤੀਸੀ ਵਿਚ ਵੀ ਮਿਲਦੀ ਹੈ। ਇਨ੍ਹਾਂ ਦੀ ਔਲਾਦ ਹੀ ਮਾਧਵ ਤੇ ਭਾਟੜਾ ਦੇ ਤੌਰ ਤੇ ਜਾਣੀ ਜਾਣ ਲਗ ਪਈ। ਗੁਜਰਾਤ ਦੇ ਭਾਟੜੇ ਆਪਣਾ ਮੁੱਢ ਦੱਖਣ ਵਿਚ ਮੁਲਤਾਨ ਤੋਂ ਅੱਗੇ ਦਸਦੇ ਹਨ। ਇਸ ਉਪਰੰਤ ਭਾਟੜਾ ਸ਼ਬਦ ਸੰਸਕ੍ਰਿਤ ਦੇ ਭੱਟ ਸ਼ਬਦ ਦਾ ਲਘੁਤਾਵਾਚੀ ਜਾਣਿਆ ਜਾਣ ਲਗ ਪਿਆ। ਭੱਟ ਸ਼ਬਦ ਢਾਡੀ ਜਾਂ ਕਵੀਸ਼ਰ ਦਾ ਅਰਥ ਰੱਖਦਾ ਹੈ। ਪੰਜਾਬ ਦੇ ਭਾਟੜਿਆਂ ਵੱਲੋਂ ਸਿੱਖ ਧਰਮ ਧਾਰਨ ਕਰਨ ਸਬੰਧੀ ਇਕ ਕਥਾ ਪ੍ਰਚਲਿਤ ਹੈ। ਗੁਰੂ ਨਾਨਕ ਦੇਵ ਜੀ ਆਪਣੀ ਦੂਜੀ ਉਦਾਸੀ ਸਮੇਂ ਸ੍ਰੀਲੰਕਾ ਦੇ ਰਾਜੇ ਸ਼ਿਵਨਾਭ ਨੂੰ ਮਿਲ ਕੇ ਦੀਵਰ ਨਾਮੀ ਨਗਰ ਵਿਖੇ ਪੁੱਜੇ। ਇਥੇ ਗੁਰੂ ਸਾਹਿਬ ਦਾ ਮੇਲ 'ਚੰਗਾ' ਨਾਂ ਦੇ ਇਕ ਭਾਟੜੇ ਨਾਲ ਹੋਇਆ ਜੋ ਸਿੱਖ ਬਣਿਆ ਹੋਇਆ ਸੀ ਤੇ ਆਪਣੇ ਆਪ ਨੂੰ ਪਰਮੇਸ਼ਵਰ ਅਖਵਾਉਂਦਾ ਸੀ। ਗੁਰੂ ਜੀ ਨੇ ਚੰਗੇ ਨੂੰ ਸੱਚੇ ਗਿਆਨ ਦਾ ਉਪਦੇਸ਼ ਦੇ ਕੇ ਉਸ ਦਾ ਹੰਕਾਰ ਤੋੜਿਆ ਤੇ ਉਸ ਨੂੰ ਸੱਚੀ ਪ੍ਰਭੂ ਭਗਤੀ ਨਾਲ ਜੋੜਿਆ ਜਿਸ ਕਾਰਨ ਚੰਗਾ ਸਾਰੀ ਸੰਗਤ ਸਮੇਤ ਗੁਰੂ ਜੀ ਦਾ ਸੇਵਕ ਬਣ ਗਿਆ। ਹੁਣ ਇਸ ਥਾਂ ਤੇ ਉਦਾਸੀ ਮਠ ਨਾਮੀ ਧਰਮਸ਼ਾਲਾ ਬਣੀ ਹੋਈ ਹੈ। ਇਕ ਥੰਭ ਉਪਰ ਸਾਰਾ ਜਪੁ ਜੀ ਸਾਹਿਬ ਸੰਗਲੀ ਅੱਖਰਾਂ (ਸੰਗਲਾਦੀਪ ਦੀ ਭਾਸ਼ਾ) ਵਿਚ ਉਕਰਿਆ

ਹੋਇਆ ਹੈ। ਤਵਾਰੀਖ ਗੁਰੂ ਖਾਲਸਾ ਅਨੁਸਾਰ ਇਥੇ ਫਗਣ ਮਹੀਨੇ ਵਿਚ ਮੇਲਾ ਲਗਦਾ ਹੈ। ਚੰਗੇ ਦੀ ਸੰਗਤ ਵਿਚ ਬਹੁਤ ਸਾਰੇ ਗੁਰੂ ਦੇ ਸਿੱਖ ਬਣ ਕੇ ਉਨ੍ਹਾਂ ਦੇ ਨਾਲ ਹੀ ਭਾਰਤ ਆ ਗਏ।

ਹੁਸ਼ਿਆਰਪੁਰ ਵਿਚ ਸਾਰੇ ਭਾਟੜੇ ਵਧੇਰੇ ਕਰ ਕੇ ਸਿੱਖ ਹੀ ਹਨ (ਭਾਵੇਂ 12 ਸਾਲ ਤਕ ਦੇ ਲੜਕਿਆਂ ਨੇ ਸਿਰ ਤੇ ਵਾਲ ਨਹੀਂ ਰੱਖੇ ਹੋਏ)। ਇਥੇ ਇਹ ਜਾਦੂਗਰੀ ਦਾ ਖੇਲ ਦਿਖਾਉਂਦੇ ਅਤੇ ਤੇਲ ਦੇ ਕੱਪ ਜਾਂ ਕਟੋਰੀ ਵਿਚ ਮੂੰਹ ਵੇਖ ਕੇ ਭਵਿੱਖ ਦੱਸਦੇ ਹਨ। ਇਥੋਂ ਇਹ ਕਾਫ਼ੀ ਸੰਖਿਆ ਵਿਚ ਕਾਂਗੜੇ ਜ਼ਿਲ੍ਹੇ ਵਿਚ ਵੀ ਚਲੇ ਗਏ। ਸਿਆਲਕੋਟ ਵਿਚ ਅੱਧੇ ਭਾਟੜੇ ਸਿੱਖ ਹਨ ਅਤੇ ਆਪਣੀਆਂ ਯਾਤਰਾਵਾਂ ਸਮੇਂ ਆਪਣੇ ਆਪ ਨੂੰ ਗੁਰੂ, ਅਕਾਲੀ ਤੇ ਨਿਹੰਗ ਆਦਿ ਦੱਸਦੇ ਹਨ। ਇਹ ਲੋਕਾਂ ਦੇ ਭੋਲੇਪਣ ਨੂੰ ਜੋਤਿਸ਼ ਨਾਲ ਲੁਟਦੇ ਹਨ। ਦੂਜੇ ਅੱਧੇ ਜਟਾਧਾਰੀ ਹਨ ਅਤੇ ਆਮ ਤੌਰ ਤੇ ਉਦਾਸੀ ਸਾਧੂਆਂ ਵਾਲੇ ਕੱਪੜੇ ਪਾਉਂਦੇ ਹਨ। ਕਈ ਭਾਟੜੇ ਤਮਾਖੂ ਆਦਿ ਦਾ ਸੇਵਨ ਵੀ ਕਰਦੇ ਹਨ। ਕਈ ਭਾਟੜੇ ਧਾਰਮਿਕ ਸਥਾਨਾਂ ਦੇ ਪ੍ਰਚਾਰਕ ਬਣ ਕੇ ਉਨ੍ਹਾਂ ਲਈ ਚੰਦੇ ਵਜੋਂ ਰਕਮ ਇਕੱਤਰ ਕਰਦੇ ਹਨ। ਉੱਚੀ ਬ੍ਰਾਹਮਣ ਸ਼੍ਰੇਣੀ ਇਨ੍ਹਾਂ ਨੂੰ ਮਾਨਤਾ ਨਹੀਂ ਦਿੰਦੀ। ਇਨ੍ਹਾਂ ਨੂੰ ਰਮਈਆ ਵੀ ਆਖਿਆ ਜਾਂਦਾ ਹੈ। ਰਮਈਆਂ ਨਾਂ ਇਨ੍ਹਾਂ ਲਈ ਦਿੱਲੀ ਅਤੇ ਹਿਸਾਰ ਵਿਚ ਵਰਤਿਆ ਜਾਂਦਾ ਹੈ ਜਦ ਕਿ ਲਾਹੌਰ, ਪਿੰਡੀ ਅਤੇ ਅੰਬਾਲਾ ਡਵੀਜ਼ਨ ਵਿਚ ਭਾਟੜਾ ਵਰਤਿਆ ਜਾਂਦਾ ਹੈ।

ਹ.ਪੁ.–ਗ. ਟ੍ਰਾ. ਕਾ. : 93-94; ਪੰ. ਕਾ. : 258; ਮ. ਕੋ; ਤ. ਗੁ. ਖਾ.1 : 43-44

**ਭਾਟੀਆ** : ਇਹ ਰਾਜਪੂਤਾਂ ਦੀ ਇਕ ਸ਼੍ਰੇਣੀ ਹੈ ਜਿਨ੍ਹਾਂ ਦਾ ਮੂਲ ਭਟਨੇਰ, ਜੈਸਲਮੇਰ ਅਤੇ ਰਾਜਪੂਤਾਂ ਦੇ ਜੰਗਲੀ ਇਲਾਕੇ ਦਾ ਹੈ। ਇਹ ਵਪਾਰ ਕਰਿਆ ਕਰਦੇ ਸਨ। ਇਹ ਆਪਣੇ ਆਪ ਨੂੰ ਰਾਜਪੂਤਾਂ ਦੀ ਯਾਦੂਬੰਸੀ ਜਾਤ ਦੇ ਹਾਕਮਾਂ ਵਿਚੋਂ ਮੰਨਦੇ ਹਨ। ਨਾਂ ਤੋਂ ਜਾਪਦਾ ਹੈ ਕਿ ਇਹ ਭਾਟੀ (ਪੰਜਾਬੀ ਵਿਚ ਭੱਟੀ) ਹਨ ਪਰ ਇਥੇ ਇਨ੍ਹਾਂ ਦੇ ਰਾਜਪੂਤ ਮੂਲ ਦਾ ਪਤਾ ਨਹੀਂ ਲਗਦਾ। ਪਹਿਲਾਂ ਪਹਿਲ ਇਨ੍ਹਾਂ ਦੀ ਵਧੇਰੇ ਸੰਖਿਆ ਸਿੰਧ ਅਤੇ ਗੁਜਰਾਤ ਵਿਚ ਸੀ ਜਿਥੇ ਇਹ ਤਜਾਰਤੀਆਂ ਦੇ ਤੌਰ ਤੇ ਪ੍ਰਸਿੱਧ ਸਨ। ਇਹ ਪੰਜਾਬ ਵਿਚ ਸਤਲੁਜ ਤੇ ਸਿੰਧ ਦੀਆਂ ਹੇਠਲੀਆਂ ਘਾਟੀਆਂ ਵਿਚ ਅਤੇ ਝਨਾਂ ਦੇ ਮੈਦਾਨਾਂ ਵਿਚ ਵਧੇਰੇ ਕਰ ਕੇ ਸਿਆਲਕੋਟ ਅਤੇ ਗੁਜਰਾਤ ਵਿਚ ਫੈਲੇ ਹੋਏ ਸਨ। ਇਸ ਖਿੱਤੇ ਵਿਚ ਇਹ ਵਪਾਰਕ ਤੇ ਸਮਾਜਕ ਦੋਹਾਂ ਹਾਲਤਾਂ ਵਿਚ ਕਮਜ਼ੋਰ ਸਨ। ਇਹ ਖੱਤਰੀਆਂ ਤੋਂ ਵਿਸ਼ੇਸ਼ ਕਰ ਕੇ ਹੇਠਾਂ ਆਉਂਦੇ ਹਨ ਤੇ ਅਰੋੜਿਆਂ ਤੋਂ ਵੀ ਹੇਠਲੇ ਦਰਜੇ ਵਿਚ ਹਨ। ਇਨ੍ਹਾਂ ਦੀ ਗਿਣਤੀ ਛੋਟੇ ਦੁਕਾਨਦਾਰਾਂ ਦੀ ਹੈ। ਡੇਰਾ ਇਸਮਾਈਲ ਖਾਂ ਦੇ ਭਾਟੀਆ ਲੋਕ ਵਪਾਰਕ ਤਬਕੇ ਨਾਲ ਸਬੰਧਤ ਦੱਸੇ ਜਾਂਦੇ ਹਨ। ਇਹ ਅਕਸਰ ਖੱਤਰੀ ਮੰਨੇ ਜਾਂਦੇ ਹਨ ਅਤੇ ਜਿਹਲਮ ਵਿਚ ਇਨ੍ਹਾਂ ਦੀਆਂ ਖੱਤਰੀਆਂ ਦੀ ਸ਼੍ਰੇਣੀ ਦੇ ਬਾਬਰੀ, ਬੁੰਜਾਹੀ, ਢਾਈਘਰ ਤੇ ਚਾਰਜਾਤੀ ਲੋਕ ਆਦਿ ਵੇਖੇ ਜਾਂਦੇ ਹਨ। ਪੱਛਮੀ ਪੰਜਾਬ ਦੇ ਮੁਕਾਬਲੇ ਇਹ ਵਧੇਰੇ ਪੱਕੇ ਹਿੰਦੂ ਹਨ। ਇਹ ਮੀਟ, ਸ਼ਰਾਬ ਦਾ ਸੇਵਨ ਨਹੀਂ ਕਰਦੇ। ਇਨ੍ਹਾਂ ਵਿਚ ਵਿਧਵਾ ਵਿਆਹ ਦਾ ਰਿਵਾਜ ਵੀ ਘੱਟ ਹੈ। ਕਈ ਭਾਟੀਏ ਸਿੱਖ ਵੀ ਹਨ ਅਤੇ ਸਿੱਖ ਰਹਿਤ ਮਰਿਆਦਾ ਦਾ ਪਾਲਨ ਕਰਦੇ ਹਨ।

ਹ.ਪੁ.–ਪੰ. ਕਾ. : 250; ਗ. ਟ੍ਰਾ. ਕਾ.: 90-91

**ਭਾਟੀਆ, ਗੁਰਚਰਨ ਸਿੰਘ**: ਦੇਸ਼ ਲਈ ਸ਼ਹੀਦ ਹੋਏ ਇਸ ਸੂਰਬੀਰ ਯੋਧੇ ਦਾ ਜਨਮ 13 ਅਪ੍ਰੈਲ, 1935 ਨੂੰ ਜਮਨਾ ਨਗਰ ਵਿਖੇ ਸ੍ਰੀ. ਬੀ. ਐਸ. ਭਾਟੀਆ ਦੇ ਘਰ ਹੋਇਆ। ਇਸ ਨੇ 9 ਜੂਨ, 1957 ਨੂੰ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1962 ਦੇ ਭਾਰਤ-ਚੀਨ ਯੁਧ ਸਮੇਂ ਇਹ 2 ਰਾਜਪੂਤ ਰੈਜਮੈਂਟ ਵਿਚ ਬਤੌਰ ਕਪਤਾਨ (ਕੈਪਟਨ) ਆਪਣੀ ਕੰਪਨੀ ਦੀ ਅਗਵਾਈ ਕਰ ਰਿਹਾ ਸੀ। 20 ਅਕਤੂਬਰ, 1962 ਨੂੰ ਚੀਨੀਆਂ ਨੇ ਧੌਲਾ ਖੇਤਰ ਵਿਚ ਪੁਲ ਨੰਬਰ 4 ਤੇ ਰਾਜਪੂਤ ਬਟਾਲੀਅਨ ਦੇ ਮਾਰਟਰ ਮੋਰਚੇ ਤੇ ਤੋਪਖਾਨੇ ਨਾਲ ਭਾਰੀ ਗੋਲਾਬਾਰੀ ਕੀਤੀ। ਕਪਤਾਨ (ਕੈਪਟਨ) ਭਾਟੀਆ ਨੇ ਆਪਣੇ ਬੰਕਰ ਵਿਚੋਂ ਬਾਹਰ ਨਿਕਲ ਕੇ ਮਾਰਟਰ ਤੋਂ ਗੋਲਾਬਾਰੀ ਸ਼ੁਰੂ ਕਰਵਾ ਦਿੱਤੀ। ਤੋਪਖਾਨੇ ਦੀ ਗੋਲਾਬਾਰੀ ਦੀ ਓਟ ਵਿਚ ਦੁਸ਼ਮਣ ਨਜ਼ਦੀਕ ਆ ਰਿਹਾ ਸੀ। ਇਸ ਦੌਰਾਨ ਹੀ ਇਕ ਗੋਲਾ ਮਾਰਟਰ ਪਿਟ ਦੇ ਕੋਲ ਆ ਕੇ ਗਿਰਿਆ ਜਿਸ ਨਾਲ ਉਥੇ ਬੈਠੇ ਕਾਫ਼ੀ ਜਵਾਨ ਮਾਰੇ ਗਏ। ਇਹ ਉਸੇ ਵਕਤ ਮਾਰਟਰ ਪਿਟ ਤੋਂ ਬਾਹਰ ਨਿਕਲ ਆਇਆ ਅਤੇ ਖ਼ੁਦ ਮਾਰਟਰ ਤੋਂ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ ਅਤੇ ਇਹ ਉਸ ਵਕਤ ਤਕ ਗੋਲੀ ਚਲਾਉਂਦਾ ਰਿਹਾ ਜਦ ਤਕ ਕਿ ਸਾਰੇ ਮਾਰਟਰ ਨਸ਼ਟ ਨਾ ਹੋ ਗਏ।

ਇਸ ਨੇ ਜਿਸ ਬਹਾਦਰੀ ਅਤੇ ਦ੍ਰਿੜ ਵਿਸ਼ਵਾਸ਼ ਦਾ ਪ੍ਰਦਰਸ਼ਨ ਕੀਤਾ ਉਹ ਬਾਕੀ ਜਵਾਨਾਂ ਲਈ ਇਕ ਮਿਸਾਲ ਹੋ ਨਿਬੜਿਆ। ਦੇਸ਼ ਤੋਂ ਜਾਨ ਵਾਰਨ ਵਾਲੇ ਇਸ ਸ਼ਹੀਦ ਨੂੰ 'ਵੀਰ ਚਕਰ' ਨਾਲ ਸਨਮਾਨਿਆ ਗਿਆ।

**ਭਾਟੀਆ, ਪ੍ਰੇਮ ਨਾਥ** : ਇਸ ਬਹਾਦਰ ਯੋਧੇ ਦਾ ਜਨਮ 17 ਜੁਲਾਈ, 1933 ਨੂੰ ਗੁੜਗਾਉਂ (ਹਰਿਆਣਾ) ਵਿਖੇ ਸ੍ਰੀ ਜੇ. ਆਰ. ਭਾਟੀਆ ਦੇ ਘਰ ਹੋਇਆ। ਇਸ ਨੇ 4 ਦਸੰਬਰ, 1954 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1962 ਦੇ ਭਾਰਤ–ਚੀਨ ਯੁਧ ਸਮੇਂ ਇਹ ਨੇਫ਼ਾ ਵਿਖੇ ਬਤੌਰ ਕਪਤਾਨ ਆਪਣੀ ਕੰਪਨੀ ਦੀ ਕਮਾਂਡ ਕਰ ਰਿਹਾ ਸੀ। 15 ਨਵੰਬਰ, 1962 ਨੂੰ ਦੁਸ਼ਮਣ ਨੇ ਇਨ੍ਹਾਂ ਉਪਰ ਇਕ ਤਕੜਾ ਜਵਾਬੀ ਹਮਲਾ ਕੀਤਾ ਜਿਸ ਦੇ ਫਲਸਰੂਪ ਅਗਲੀਆਂ ਕੰਪਨੀਆਂ ਨੂੰ ਮਜਬੂਰਨ ਪਿਛੇ ਹਟਣਾ ਪਿਆ ਪਰ ਕਪਤਾਨ ਭਾਟੀਆ ਆਪਣੀ ਚੌਕੀ ਤੇ ਡਟਿਆ ਰਿਹਾ। ਇਸ ਕੋਲ ਸਿਰਫ਼ ਚਾਰ ਜਵਾਨ ਤੇ ਇਕ ਹਲਕੀ ਮਸ਼ੀਨਗਨ ਸੀ। ਜਦ ਦੁਸ਼ਮਣ ਇਨ੍ਹਾਂ ਦੇ ਮੋਰਚੇ ਕੋਲ ਪਹੁੰਚਿਆ ਤਾਂ ਇਨ੍ਹਾਂ ਨੇ ਗੋਲੀ ਚਲਾ ਕੇ ਦੁਸ਼ਮਣ ਦਾ ਕਾਫ਼ੀ ਨੁਕਸਾਨ ਕੀਤਾ। ਦੁਸ਼ਮਣ ਨੇ ਇਸ ਦੀ ਚੌਕੀ ਤੋੜਨ ਲਈ ਬਹੁਤ ਕੋਸ਼ਿਸ਼ ਕੀਤੀ ਪਰ ਕਪਤਾਨ ਭਾਟੀਆ ਦ੍ਰਿੜ ਵਿਸ਼ਵਾਸ ਨਾਲ ਮੁਕਾਬਲਾ ਕਰਦਾ ਰਿਹਾ। ਦੁਸ਼ਮਣ ਵਲੋਂ ਗੋਲਾਬਾਰੀ ਹੋਣ ਦੇ ਬਾਵਜੂਦ ਇਹ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਹਲਕੀ ਮਸ਼ੀਨਗਨ ਲੈ ਕੇ ਚਾਰੇ ਪਾਸੇ ਗੋਲੀਆਂ ਚਲਾਉਂਦਾ ਰਿਹਾ।

ਜਦੋਂ ਇਸ ਦੇ ਨਾਲ ਦਾ ਇਕ ਜਵਾਨ ਜ਼ਖ਼ਮੀ ਹੋ ਗਿਆ ਤਾਂ ਉਸ ਦੀ ਥਾਂ ਇਹ ਖ਼ੁਦ ਮਸ਼ੀਨਗਨ ਵਿਚ ਬਾਰੂਦ ਵੀ ਭਰਦਾ ਰਿਹਾ। ਇਸ ਦੀ ਸੁਚੱਜੀ ਅਗਵਾਈ ਅਤੇ ਵੀਰਤਾ ਸਦਕਾ ਹੀ ਇਸ ਦੇ ਜਵਾਨਾਂ ਨੇ ਕਈ ਘੰਟੇ ਤਕ ਦੁਸ਼ਮਣ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਦੁਸ਼ਮਣ ਨੂੰ ਅੱਗੇ ਵਧਣ ਤੋਂ ਰੋਕਿਆ।

ਅਖ਼ੀਰ ਇਕ ਹੱਥ ਗੋਲਾ ਇਸ ਨੂੰ ਆ ਲਗਿਆ ਜਿਸ ਨਾਲ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ।

ਇਸ ਦੀ ਉੱਚਕੋਟੀ ਦੀ ਵੀਰਤਾ ਅਤੇ ਦ੍ਰਿੜ ਵਿਸ਼ਵਾਸ ਨੂੰ ਦੇਖਦੇ ਹੋਏ ਇਸ ਨੂੰ ਵੀਰ ਚੱਕਰ ਨਾਲ ਸਨਮਾਨਿਆ ਗਿਆ।

**ਭਾਟੀਆ, ਵਿਨੋਦ ਕੁਮਾਰ** : ਇਸ ਸੂਰਬੀਰ ਦਾ ਜਨਮ 5 ਅਕਤੂਬਰ, 1942 ਨੂੰ ਹੋਤੀ ਮਰਦਾਨ (ਪਾਕਿਸਤਾਨ) ਵਿਖੇ ਸ੍ਰੀ ਆਰ. ਸੀ. ਭਾਟੀਆ ਦੇ ਘਰ ਹੋਇਆ। ਇਸ ਨੇ ਭਾਰਤੀ ਵਾਯੂਸੈਨਾ ਵਿਚ 26 ਮਈ, 1962 ਨੂੰ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1965 ਦੀ ਭਾਰਤ-ਪਾਕਿ ਜੰਗ ਦੌਰਾਨ ਫਲਾਈਟ ਲੈਫਟੀਨੈਂਟ ਵਿਨੋਦ ਕੁਮਾਰ ਭਾਟੀਆ ਲਾਹੌਰ ਸੈਕਟਰ ਵਿਚ ਇਕ ਸਕੁਆਰਡਨ ਦੀ ਅਗਵਾਈ ਕਰ ਰਿਹਾ ਸੀ। ਇਸ ਨੇ 18 ਉਡਾਣਾਂ ਭਰੀਆਂ ਅਤੇ 8 ਸਤੰਬਰ, 1965 ਨੂੰ ਇਸ ਨੇ ਜ਼ਮੀਨੀ ਨਿਸ਼ਾਨਿਆਂ ਉੱਤੇ ਹਮਲੇ ਲਈ 4 ਮਿਸਟੀਅਰ ਜਹਾਜ਼ਾਂ ਦੀ ਇਕ ਫਾਰਮੇਸ਼ਨ ਵਿਚ ਉਪਨੇਤਾ ਦੇ ਰੂਪ ਵਿਚ ਉਡਾਣ ਭਰੀ। ਦੁਸ਼ਮਣ ਦੀ ਤਕੜੀ ਗੋਲਾਬਾਰੀ ਦੇ ਬਾਵਜੂਦ ਇਸ ਨੇ ਆਪਣੀ ਸੁਰਖਿਆ ਦੀ ਪਰਵਾਹ ਨਾ ਕਰਦੇ ਹੋਏ ਦੁਸ਼ਮਣ ਦੇ ਟੈਂਕ ਅਤੇ ਤੋਪਾਂ ਦੇ ਟਿਕਾਣਿਆਂ ਉੱਤੇ ਲਗਾਤਾਰ ਹਮਲੇ ਕੀਤੇ ਅਤੇ ਦੋ ਟੈਂਕ ਨਸ਼ਟ ਕਰ ਦਿੱਤੇ।

ਇਸ ਨੇ ਪੂਰੇ ਹੌਂਸਲੇ ਅਤੇ ਬਹਾਦਰੀ ਦਾ ਪ੍ਰਮਾਣ ਦਿੱਤਾ। ਇਸ ਦੀ ਵੀਰਤਾ ਸਦਕਾ ਇਸ ਦੀ ਸਕੁਆਰਡਨ ਦੇ ਹੌਂਸਲੇ ਪੂਰੀ ਤਰਾਂ ਬੁਲੰਦ ਰਹੇ।

ਦਸੰਬਰ, 1971 ਵਿਚ ਸਕੁਆਰਡਨ ਲੀਡਰ ਦੇ ਤੌਰ ਤੇ ਪਾਕਿਸਤਾਨ ਦੇ ਵਿਰੁੱਧ ਹੋਣ ਵਾਲੀਆਂ ਕਾਰਵਾਈਆਂ ਵਿਚ ਇਹ ਇਕ ਲੜਾਕੂ ਬਨਮਾਰ ਸਕੁਆਰਡਨ ਦਾ ਫਲਾਈਟ ਕਮਾਂਡਰ ਸੀ ਜਿਸ ਨੇ ਦੁਸ਼ਮਣ ਦੇ ਪ੍ਰਦੇਸ਼ ਵਿਚ ਬਹੁਤ ਅੰਦਰ ਤਕ ਕਈ ਉਡਾਣਾਂ ਅਤੇ ਉਪਯੋਗੀ ਜਾਣਕਾਰੀ ਪ੍ਰਾਪਤ ਕੀਤੀ। ਇਸ ਨੇ ਦੁਸ਼ਮਣ ਦੇ ਪ੍ਰਦੇਸ਼ ਵਿਚ ਜਾ ਕੇ ਉਸ ਦੇ ਤਿੰਨ ਅੱਡਿਆਂ ਤੇ ਜਵਾਬੀ ਹਵਾਈ ਹਮਲਿਆਂ ਦੀ ਅਗਵਾਈ ਕੀਤੀ। ਬਾਅਦ ਦੀਆਂ ਉਡਾਣਾਂ ਵਿਚ ਵੀ ਭਾਰੀ ਜ਼ਮੀਨੀ ਗੋਲਾਬਾਰੀ ਅਤੇ ਦੁਸ਼ਮਣ ਦੀਆਂ ਹਵਾਈ ਗਸ਼ਤਾਂ ਦੇ ਬਾਵਜੂਦ ਇਸ ਦੀ ਸਕੁਆਰਡਨ ਨੇ ਸਫ਼ਲਤਾ ਪੂਰਵਕ ਹਮਲੇ ਕੀਤੇ। ਇਸ ਨੇ ਦੁਸ਼ਮਣ ਦੇ ਤਿੰਨ ਜਹਾਜ਼ ਅਤੇ ਸੈਨਿਕ ਅੱਡਿਆਂ ਨੂੰ ਨਸ਼ਟ ਕੀਤਾ ਅਤੇ ਆਪਣੇ ਫ਼ੌਜੀ ਦਲਾਂ ਨੂੰ ਹਵਾਈ ਸਹਾਇਤਾ ਪਹੁੰਚਾਈ।

ਇਸ ਨੇ ਜਿਸ ਉੱਚ ਕੋਟੀ ਦੀ ਵੀਰਤਾ, ਪੱਕੇ ਇਰਾਦੇ ਅਤੇ ਬੁਲੰਦ ਹੌਂਸਲੇ ਨਾਲ ਦੁਸ਼ਮਣ ਦਾ ਮੁਕਾਬਲਾ ਕੀਤਾ ਉਸ ਕਾਰਨ ਇਸ ਨੂੰ 'ਵੀਰ ਚੱਕਰ' ਬਾਰ ਨਾਲ ਸਨਮਾਨਿਤ ਕੀਤਾ ਗਿਆ।

**ਭਾਨੋ ਖੇੜੀ** : ਹਰਿਆਣਾ ਪ੍ਰਾਂਤ ਦੇ ਅੰਬਾਲਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਅੰਬਾਲਾ ਛਾਵਣੀ ਤੋਂ 6 ਕੁ ਕਿ. ਮੀ. ਦੱਖਣ ਪੱਛਮ ਦਿਸ਼ਾ ਵਿਚ ਸਥਿਤ ਹੈ। ਇਸ ਪਿੰਡ ਵਿਚ ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਰਾਜੇ ਸਨ। ਪਿੰਡ ਦੀ ਉੱਤਰ ਪੱਛਮ ਦਿਸ਼ਾ ਵਿਚ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਗੁਰਦੁਆਰੇ ਦੇ ਨਾਂ ਕੁਝ ਜ਼ਮੀਨ ਵੀ ਹੈ।

ਹ.ਪੁ.–ਮ. ਕੋ.;ਤ. ਗਾ. ਗੁ.

**ਭਾਦਰਾ** : ਇਹ ਨਗਰ ਸਰਸੇ (ਹਰਿਆਣਾ ਪ੍ਰਾਂਤ) ਤੋਂ 19 ਕਿ. ਮੀ. ਦੱਖਣ ਪੂਰਬ ਵੱਲ ਸਥਿਤ ਹੈ। ਇਹ ਨਗਰ ਰਿਆਸਤੀ ਯੁੱਗ ਵਿਚ ਬੀਕਾਨੇਰ ਰਿਆਸਤ ਵਿਚ ਸ਼ਾਮਲ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਦੇੜ ਨੂੰ ਜਾਂਦੇ ਹੋਏ ਇਥੇ ਕੁਝ ਸਮਾਂ ਠਹਿਰੇ ਸਨ।

ਹ ਪੁ.-ਮ. ਕੋ.

**ਭਾਦੋਂ** : ਦੇਸੀ ਸਾਲ ਦਾ ਛੇਵਾਂ ਅਤੇ ਵਰਖਾ ਰੁੱਤ ਦਾ ਦੂਜਾ ਮਹੀਨਾ ਹੈ ਜਿਹੜਾ ਅੰਗਰੇਜ਼ੀ ਸਾਲ ਦੇ ਅਗਸਤ-ਸਤੰਬਰ ਮਹੀਨਿਆਂ ਵਿਚ ਪੈਂਦਾ ਹੈ। ਇਸ ਨੂੰ ਭਾਦ੍ਰ,ਭਾਦ੍ਰਪਦ, ਭਾਦੋਂ, ਭਦ੍ਰਪਤਾ, ਭਾਦਰੋਂ ਆਦਿ ਨਾਵਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸ ਮਹੀਨੇ ਦੀ ਪੂਰਨਮਾਸ਼ੀ ਨੂੰ ਭਾਦ੍ਰਪਦਾ ਨਛੱਤਰ ਦਾ ਯੋਗ ਹੁੰਦਾ ਹੈ।

ਇਸ ਮਹੀਨੇ ਦੀ ਸੁਦੀ ਦੀ ਪਹਿਲੀ ਤਿਥ ਨੂੰ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਸ੍ਰੀ ਆਦਿ ਗ੍ਰੰਥ ਦਾ ਪਹਿਲਾ ਪ੍ਰਕਾਸ਼ ਹੋਇਆ। ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਬਣੇ ਅਤੇ ਗੁਰੂ ਅਰਜਨ ਦੇਵ ਜੀ ਨੇ ਆਪ ਇਸ ਉੱਤੇ ਚੌਰ ਕੀਤਾ। ਇਸ ਲਈ ਹਰ ਸਾਲ ਭਾਦੋਂ ਸੁਦੀ ਏਕਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਦਿ ਪ੍ਰਕਾਸ਼ ਗੁਰਪੁਰਬ ਮਨਾਇਆ ਜਾਂਦਾ ਹੈ।

ਭਾਦੋਂ ਸੁਦੀ ਦੂਜ ਦਾ ਚੰਨ ਵੇਖਣਾ ਸ਼ੁਭ ਮੰਨਿਆ ਜਾਂਦਾ ਹੈ। ਭਾਦੋਂ ਸੁਦੀ ਚੌਥ ਨੂੰ ਵਿਨਾਇਕ ਚਤੁਰਥ ਵੀ ਕਿਹਾ ਜਾਂਦਾ ਹੈ ਅਤੇ ਇਸ ਦਿਨ ਹਿੰਦੂ ਗਣੇਸ਼ ਜੀ ਦੀ ਪੂਜਾ ਕਰਦੇ ਹਨ। ਲੋਕ ਧਾਰਨਾ ਹੈ ਕਿ ਚਤੁਰਥ ਦਾ ਚੰਨ ਦੇਖਿਆਂ ਚੋਰੀ ਮੱਥੇ ਲੱਗਦੀ ਹੈ ਪਰ ਜੇਕਰ ਦੂਜ ਦਾ ਚੰਨ ਪਹਿਲਾਂ ਦੇਖਿਆ ਹੋਵੇ ਤਾਂ ਇਹ ਬਿਪਤਾ ਟਲ ਜਾਂਦੀ ਹੈ।

ਤੁਖਾਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਣ ਕੀਤੇ ਬਾਰਹਮਾਹ ਵਿਚ ਇਸ ਮਹੀਨੇ ਸਬੰਧੀ ਬਚਨ ਹੈ:-

''ਭਾਦਉ ਭਰਮਿ ਭੁਲੀ ਭਰਿ ਜੋਬਨ ਪਛੁਤਾਣੀ॥''

ਅਰਥਾਤ ਜਿਹੜੀ ਜੀਵ ਆਤਮਾ ਦੂਜੇ ਭਾਵ (ਭਾ+ਦਉ) ਵਿਚ ਫਸ ਗਈ ਉਹ ਭਰਮਾਂ ਅਤੇ ਭੁਲੇਖਿਆਂ ਵਿਚ ਪੈ ਕੇ ਪਛਤਾਂਦੀ ਹੈ।

ਮਾਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਣ ਕੀਤੇ ਬਾਰਹਮਾਹ ਵਿਚ ਇਸ ਮਹੀਨੇ ਪ੍ਰਥਾਇ ਬਚਨ ਹੈ:-

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥

—————————————

—————————————

ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥

ਅਰਥਾਤ ਜਿਹੜੀ ਜੀਵਾਤਮਾ ਇਕ (ਜੋ ਪ੍ਰਭੂ ਹੈ) ਨੂੰ ਛੱਡ ਕੇ ਦੂਜੇ (ਜੋ ਸੰਸਾਰ ਹੈ) ਨਾਲ ਪਿਆਰ ਪਾ ਲੈਂਦੀ ਹੈ ਉਹ ਭੁਲੇਖੇ ਵਿਚ ਫਸੀ ਹੋਈ ਹੈ। ਉਹ ਵੱਖ-ਵੱਖ ਤਰ੍ਹਾਂ ਦੇ ਕਰਮ ਕਾਂਡ ਕਰਦੀ ਹੈ ਪਰ ਉਸ ਦਾ ਲਾਭ ਨਹੀਂ। ਸਰੀਰ ਤਿਆਗਣ ਤੋਂ ਬਾਅਦ ਉਹ ਸਬੰਧੀ ਜਿਨ੍ਹਾਂ ਪਿੱਛੇ ਸਾਰੀ ਉਮਰ ਗੁਆ ਦਿੱਤੀ ਕੋਈ ਵੀ ਸੰਗੀ ਸਾਥੀ ਨਹੀਂ ਬਣਦਾ ਅਤੇ ਇਹ ਜੀਵ ਜਮਦੂਤਾਂ ਦੇ ਵਸ ਪੈ ਜਾਂਦਾ ਹੈ। ਗੁਰੂ ਜੀ ਇਸ ਮਹੀਨੇ ਰਾਹੀਂ ਪ੍ਰਭੂ ਤੋਂ ਉਸ ਦੇ ਚਰਨਾਂ (ਪ੍ਰਭੂ ਨਾਮ) ਰੂਪੀ ਜਹਾਜ਼ ਦੀ ਮੰਗ ਕਰਦੇ ਹਨ

ਅਤੇ ਫੁਰਮਾਂਦੇ ਹਨ ਕਿ ਜਿਨ੍ਹਾਂ ਆਤਮਾਵਾਂ ਦੇ ਸਿਰ ਤੇ ਗੁਰੂ ਦਾ ਬਖਸ਼ਿਸ਼ ਭਰਿਆ ਹੱਥ ਹੈ ਉਹ ਨਰਕ ਵਿਚ ਧੱਕੇ ਨਹੀਂ ਖਾਂਦੀਆਂ।

ਹ.ਪੁ.–ਮ. ਕੋ.; ਬਾਰਹਮਾਹ ਦਰਪਣ-ਡਾ. ਤਾਰਨ ਸਿੰਘ

**ਭਾਨ ਸਿੰਘ** : ਇਹ ਬੱਬਰ ਅਕਾਲੀ ਲਹਿਰ ਦਾ ਪ੍ਰਮੁੱਖ ਅਤੇ ਮਹੱਤਵਪੂਰਨ ਮੈਂਬਰ ਸੀ। ਇਸ ਦਾ ਜਨਮ ਪਿੰਡ ਮਾਂਗਟ (ਜ਼ਿਲ੍ਹਾ ਜਲੰਧਰ) ਦੇ ਭਾਈ ਜੁਝਾਰ ਸਿੰਘ ਦੇ ਘਰ ਹੋਇਆ। ਖੇਤੀਬਾੜੀ ਦਾ ਕੰਮ ਇਸ ਨੂੰ ਵਿਰਸੇ ਵਿਚ ਮਿਲਿਆ। ਜਦੋਂ ਅਕਾਲੀ ਲਹਿਰ ਚਲੀ ਤਾਂ ਇਹ ਇਸ ਦਾ ਮੈਂਬਰ ਬਣ ਗਿਆ। ਇਹ ਧਰਮ ਕਿਰਤ ਕਰਦਾ, ਵੰਡ ਛਕਦਾ ਅਤੇ ਦੇਸ਼ ਦੀ ਸੇਵਾ ਕਰਨ ਵਾਲਿਆਂ ਦੀ ਸੇਵਾ ਕਰਨ ਵਿਚ ਹੀ ਆਨੰਦ ਮਾਣਦਾ ਰਹਿੰਦਾ। ਉਨ੍ਹਾਂ ਦਿਨਾਂ ਵਿਚ ਅਕਾਲੀ ਲਹਿਰ ਦਾ ਮੈਂਬਰ ਬਣਨਾ ਅਤੇ ਦੇਸ਼ ਕੌਮ ਦੀ ਸੇਵਾ ਕਰਨਾ ਗੁਨਾਹ ਸਮਝਿਆ ਜਾਂਦਾ ਸੀ। ਇਸੇ ਕਾਰਨ ਉਸ ਵੇਲੇ ਦੀ ਹਕੂਮਤ ਨੇ ਇਸ ਨੂੰ ਮੈਦਾਨੀ ਬੱਬਰ ਅਕਾਲੀਆਂ ਦੀ ਸੇਵਾ ਦੇ ਅਪਰਾਧ ਵਿਚ ਗ੍ਰਿਫ਼ਤਾਰ ਕੀਤਾ ਅਤੇ ਅਨੇਕ ਤਸੀਹੇ ਦੇ ਕੇ ਮਾਰ ਦਿੱਤਾ।

ਹ.ਪੁ.– ਬ. ਲ. ਪੰ. : 94

**ਭਾਨ ਸਿੰਘ** : ਦੇਸ਼ ਦੀ ਆਜ਼ਾਦੀ ਲਈ ਮਰ ਮਿਟਣ ਵਾਲੇ ਇਸ ਵੀਰ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਸਰਤ ਪਿੰਡ ਵਿਖੇ ਹੋਇਆ। ਇਹ ਗ਼ਦਰ ਪਾਰਟੀ ਦਾ ਸਰਗਰਮ ਮੈਂਬਰ ਸੀ। ਸੰਨ 1911 ਵਿਚ ਇਹ ਹਥਿਆਰ ਅਤੇ ਗੋਲਾ ਬਾਰੂਦ ਲੈਣ ਲਈ ਅਮਰੀਕਾ ਗਿਆ ਅਤੇ 1914 ਈ. ਵਿਚ ਉਥੋਂ ਵਾਪਸ ਭਾਰਤ ਪਰਤ ਆਇਆ। ਇਸ ਨੂੰ ਸਰਕਾਰ ਵਿਰੁੱਧ ਸਾਜ਼ਿਸ਼ ਕਰਨ ਦਾ ਕੇਸ ਬਣਾ ਕੇ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਮਰ ਕੈਦ ਦੀ ਸਜ਼ਾ ਸੁਣਾਈ ਗਈ। ਕੈਦ ਦੌਰਾਨ ਜੇਲ੍ਹ ਵਿਚ ਇਸ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਗਿਆ।

ਹ.ਪੁ.–ਹੁ. ਇੰਡੀ. ਮਾਰ. : 42

**ਭਾਨਾ** : ਇਹ ਸੁਲਤਾਨਪੁਰ ਦਾ ਰਹਿਣ ਵਾਲਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰੇਮੀ ਸਿੱਖ ਸੀ।

ਇਸੇ ਹੀ ਨਾਂ ਦਾ ਪ੍ਰਯਾਗ ਦਾ ਇਕ ਵਸਨੀਕ ਸੀ ਜਿਹੜਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸਿੱਖ ਬਣ ਕੇ ਆਤਮ ਗਿਆਨੀ ਅਤੇ ਮਹਾਨ ਯੋਧਾ ਬਣਿਆ। ਬਾਬਾ ਬੁੱਢਾ ਜੀ ਦੇ ਸਪੁੱਤਰ ਦਾ ਨਾਂ ਵੀ ਭਾਨਾ ਸੀ।

ਹ.ਪੁ.–ਮ. ਕੋ.; ਤ. ਗੁ. ਖਾ

**ਭਾਨੀ, ਬੀਬੀ** : ਸਿੱਖ ਧਰਮ ਵਿਚ ਸਭ ਤੋਂ ਵਡੇ ਭਾਗਾਂ ਵਾਲੀ ਸਮਝੀ ਜਾਣ ਵਾਲੀ ਇਸ ਬੀਬੀ ਦਾ ਜਨਮ 21 ਮਾਘ, 1591(ਬਿ. ਸੰਮਤ) 1534 ਈ. ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਗ੍ਰਹਿ ਮਾਤਾ ਲਛਮੀ ਜੀ ਦੀ ਕੁੱਖੋਂ ਹੋਇਆ। ਇਹ ਸਿੱਖ ਇਤਿਹਾਸ ਵਿਚ ਇਕੋ ਇਕ ਅਜਿਹੀ ਇਸਤਰੀ ਹੈ ਜਿਸ ਦਾ ਪਿਤਾ ਵੀ ਗੁਰੂ (ਗੁਰੂ ਅਮਰਦਾਸ ਜੀ), ਪਤੀ ਵੀ ਗੁਰੂ (ਗੁਰੂ ਰਾਮ ਦਾਸ ਜੀ), ਪੁੱਤਰ ਵੀ ਗੁਰੂ (ਗੁਰੂ ਅਰਜਨ ਦੇਵ ਜੀ), ਪੋਤਰਾ ਵੀ ਗੁਰੂ (ਗੁਰੂ ਹਰਿਗੋਬਿੰਦ ਜੀ), ਪੜਪੋਤਰਾ ਵੀ ਗੁਰੂ (ਗੁਰੂ ਤੇਗ ਬਹਾਦਰ ਜੀ) ਅਤੇ ਲੱਕੜ ਪੋਤਰਾ ਵੀ ਗੁਰੂ (ਗੁਰੂ ਗੋਬਿੰਦ ਸਿੰਘ) ਸੀ।

22 ਫੱਗਣ, (1610 ਸੰਮਤ) 1543 ਈ. ਨੂੰ ਆਪ ਜੀ ਦਾ ਵਿਆਹ ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਨਾਲ ਹੋਇਆ। ਆਪ ਜੀ ਦੇ ਘਰ ਤਿੰਨ ਸਾਹਿਬਜ਼ਾਦੇ- ਬਾਬਾ ਪ੍ਰਿਥੀਚੰਦ, ਬਾਬਾ ਮਹਾਂਦੇਵ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਹੋਏ। ਆਪ ਆਪਣੇ ਪਤੀ ਸਮੇਤ ਗੁਰੂ ਘਰ ਦੀ ਸੇਵਾ ਵਿਚ ਤਤਪਰ ਰਹਿੰਦੇ ਸਨ। ਆਪ ਜੀ ਦੀ ਅਣਥੱਕ ਸੇਵਾ ਤੋਂ ਪ੍ਰਸੰਨ ਹੋ ਕੇ ਹੀ ਗੁਰੂ ਅਮਰਦਾਸ ਜੀ ਨੇ ਆਪਣੀ ਆਯੂ ਦੇ ਪਿਛਲੇ 11 ਸਾਲ ਅਤੇ ਕੁਝ ਮਹੀਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਦਿੱਤੇ ਅਤੇ ਗੁਰਿਆਈ ਦੀ ਗੱਦੀ ਸਦਾ ਸੋਢੀ ਬੰਸ ਵਿਚ ਰਹਿਣ ਦਾ ਵਰਦਾਨ ਵੀ ਦਿੱਤਾ।

ਸੰਨ 1588 (ਸੰਮਤ 1645) ਵਿਚ ਆਪ ਜੀ ਗੋਇੰਦਵਾਲ ਵਿਖੇ ਅਕਾਲ ਚਲਾਣਾ ਕਰ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੀ ਯਾਦ ਵਿਚ ਤਰਨਤਾਰਨ ਵਿਖੇ ਇਕ ਖੂਹ ਲਗਵਾਇਆ ਜਿਸ ਨੂੰ ਬੀਬੀ ਭਾਨੀ ਵਾਲਾ ਖੂਹ ਕਿਹਾ ਜਾਂਦਾ ਹੈ।

ਹ.ਪੁ.–ਮ. ਕੋ.; ਤ. ਗੁ. ਖਾ.;ਗੁ. ਪ੍ਰ. ਸੂ. ਗ੍ਰੰ.; ਪੁਰਾਤਨ ਇਤਿਹਾਸਕ ਜੀਵਨੀਆਂ-ਪ੍ਰਿੰ. ਸਤਿਬੀਰ ਸਿੰਘ

**ਭਾਬੜੇ** : ਜੈਨ ਧਰਮ ਨੂੰ ਮੰਨਣ ਵਾਲੀ ਇਕ ਪ੍ਰਾਚੀਨ ਜਾਤੀ ਹੈ ਜਿਸ ਦਾ ਉਲੇਖ ਅਸ਼ੋਕ ਦੇ ਕੁਤਬੇ ਉੱਤੇ ਵੀ ਮਿਲਦਾ ਹੈ। ਇਸ ਜਾਤੀ ਦੇ ਦੋ ਮੁੱਖ ਫਿਰਕੇ ਹਨ- ਢੂੰਡੇਰਾ ਅਤੇ ਪੁਜੇਰਾ। ਢੂੰਡੇਰਾ ਮੂਰਤੀ ਪੂਜਾ ਨਹੀਂ ਕਰਦੇ ਅਤੇ 24 ਤੀਰਥੰਕਰਾਂ ਵਿਚ ਵਿਸ਼ਵਾਸ਼ ਰੱਖਦਿਆਂ ਉਨ੍ਹਾਂ ਦੇ ਨਾਵਾਂ ਦਾ ਹੀ ਜਾਪ ਕਰਦੇ ਹਨ ਜਦੋਂ ਕਿ ਪੁਜੇਰਾ ਮੰਦਰ ਉਸਾਰ ਕੇ ਉਨ੍ਹਾਂ ਵਿਚ ਤੀਰਥੰਕਰਾਂ ਦੀਆਂ ਖਾਸ ਕਰ ਕੇ ਪਾਰਸਨਾਥ ਦੀ ਮੂਰਤੀ ਸਥਾਪਤ ਕਰ ਕੇ ਪੂਜਾ ਕਰਦੇ ਹਨ।

ਢੂੰਡੇਰੇ ਸਾਧੂ ਚਿੱਟੇ ਕੱਪੜੇ ਪਾਉਂਦੇ ਹਨ ਅਤੇ ਮੂੰਹ ਉੱਤੇ ਚਿੱਟੇ ਰੰਗ ਦਾ ਕੱਪੜਾ ਜਿਸ ਨੂੰ ਮੂੰਹ ਪੱਟੀ ਕਿਹਾ ਜਾਂਦਾ ਹੈ, ਬੰਨ੍ਹਦੇ ਹਨ ਤਾਂ ਜੋ ਸਾਹ ਦੇ ਨਾਲ ਅੰਦਰ ਕਿਸੇ ਕਿਸਮ ਦਾ ਕਿਰਮ ਨਾ ਜਾਵੇ।

ਪੁਜੇਰਿਆਂ ਦੇ ਸਾਧੂ ਜਿਨ੍ਹਾਂ ਨੂੰ ਸਾਮਬੇਗੀ ਸਾਧੂ ਕਿਹਾ ਜਾਂਦਾ ਹੈ, ਗੇਰੂਏ ਰੰਗ ਦੇ ਕੱਪੜੇ ਪਾਉਂਦੇ ਹਨ ਅਤੇ ਹੱਥ ਵਿਚ ਡੰਡਾ ਫੜਦੇ ਹਨ। ਇਹ ਸਿਰਫ਼ ਬੋਲਣ ਜਾਂ ਪੜ੍ਹਨ ਲੱਗਿਆਂ ਮੂੰਹ ਅੱਗੇ ਪੱਟੀ ਰੱਖਦੇ ਹਨ। ਇਨ੍ਹਾਂ ਦੋਹਾਂ ਸ਼੍ਰੇਣੀਆਂ ਦੇ ਸਾਧੂ ਆਪਣੇ ਕੋਲ ਝਾੜੂ ਰੱਖਦੇ ਹਨ ਅਤੇ ਬੈਠਣ ਤੋਂ ਪਹਿਲਾਂ ਝਾੜੂ ਮਾਰ ਕੇ ਬੈਠਦੇ ਹਨ। ਇਹ ਸਿਰ ਅਤੇ ਪੈਰ ਨੰਗੇ ਰੱਖਦੇ ਹਨ ਅਤੇ ਰਾਤ ਪੈਣ ਤੋਂ ਪਹਿਲਾਂ ਹੀ ਭੋਜਨ ਆਦਿ ਛਕ ਲੈਂਦੇ ਹਨ। ਇਹ ਲੱਕੜ ਦੇ ਬਰਤਨ ਵਰਤਦੇ ਹਨ ਅਤੇ ਵਿਆਹ ਨਹੀਂ ਕਰਾਉਂਦੇ।

ਇਨ੍ਹਾਂ ਦੋਹਾਂ ਸ਼੍ਰੇਣੀਆਂ ਤੋਂ ਇਲਾਵਾ ਇਕ ਤੀਜੀ ਸ਼੍ਰੇਣੀ ਵੀ ਹੈ ਜਿਨ੍ਹਾਂ ਨੂੰ ਜਤੀ ਕਿਹਾ ਜਾਂਦਾ ਹੈ। ਇਹ ਪੱਕੇ ਜੈਨੀ ਨਹੀਂ। ਇਹ ਜ਼ਮੀਨ ਜਾਇਦਾਦ ਦੇ ਮਾਲਕ ਹੁੰਦੇ ਹਨ ਜਦੋਂ ਕਿ ਢੂੰਡੇਰੇ ਅਤੇ ਸਾਮਬੇਗੀ ਸਾਧੂਆਂ ਨੂੰ ਇਹ ਅਧਿਕਾਰ ਪ੍ਰਾਪਤ ਨਹੀਂ। ਇਹ ਸੰਪਰਦਾਇ ਵੱਲੋਂ ਪੂਜੇਰੇ ਹਨ ਅਰਥਾਤ ਮੂਰਤੀ ਪੂਜਾ ਵਿਚ ਵਿਸ਼ਵਾਸ ਰੱਖਦੇ ਹਨ।

ਹ.ਪੁ.–ਮ. ਕੋ.; ਪੰ. ਲੋ. ਵਿ. ਕੋ.

**ਭਾਰਗਵ, ਗੋਪੀ ਚੰਦ** : ਇਸ ਉੱਘੇ ਸੁਤੰਤਰਤਾ ਸੰਗਰਾਮੀ ਅਤੇ ਦੇਸ਼ ਵੰਡ ਉਪਰੰਤ ਭਾਰਤੀ ਪੰਜਾਬ ਦੇ ਪਹਿਲੇ ਮੁੱਖ ਮੰਤਰੀ ਦਾ ਜਨਮ ਅਣਵੰਡੇ ਪੰਜਾਬ ਦੇ ਹਿਸਾਰ ਜ਼ਿਲ੍ਹੇ ਵਿਚ ਸਰਸਾ ਵਿਖੇ 1889 ਈ. ਵਿਚ ਮੁਨਸ਼ੀ ਬਦਰੀ ਪ੍ਰਸ਼ਾਦ ਦੇ ਘਰ ਹੋਇਆ। ਇਸ ਨੇ ਮੁਢਲੀ ਵਿਦਿਆ ਗੌਰਮਿੰਟ ਹਾਈ ਸਕੂਲ,

ਹਿਸਾਰ ਤੋਂ ਪ੍ਰਾਪਤ ਕੀਤੀ। ਫਿਰ ਡੀ. ਏ. ਵੀ. ਕਾਲਜ, ਲਾਹੌਰ ਤੋਂ ਪੜ੍ਹਿਆ ਅਤੇ 1912 ਈ. ਵਿਚ ਮੈਡੀਕਲ ਕਾਲਜ, ਲਾਹੌਰ ਤੋਂ ਐਮ. ਬੀ. ਬੀ. ਐਸ. ਦੀ ਡਿਗਰੀ ਹਾਸਲ ਕੀਤੀ।

ਸੰਨ 1913 ਵਿਚ ਇਸ ਨੇ ਮੈਡੀਕਲ ਪ੍ਰੈਕਟੀਸ਼ਨਰ ਵਜੋਂ ਕੰਮ ਆਰੰਭਿਆ ਅਤੇ ਸਖਤ ਮਿਹਨਤ ਅਤੇ ਕੰਮ ਵਿਚ ਡੂੰਘੀ ਲਗਨ ਕਾਰਨ ਇਹ ਥੋੜ੍ਹੇ ਸਮੇਂ ਵਿਚ ਹੀ ਮਸ਼ਹੂਰ ਹੋ ਗਿਆ। ਇਸ ਕਿੱਤੇ ਵਿਚ ਪੈਸੇ ਕਮਾਉਣ ਨਾਲੋਂ ਇਸ ਨੇ ਲੋੜਵੰਦ ਲੋਕਾਂ ਦੀ ਸੇਵਾ ਕਰਨਾ ਉਚਿਤ ਸਮਝਿਆ। ਗ਼ਰੀਬਾਂ ਨੂੰ ਮੁਫ਼ਤ ਦਵਾਈਆਂ ਵੰਡਣਾ ਅਤੇ ਆਪਣੇ ਕੋਲੋਂ ਦਵਾਈਆਂ ਦੇ ਪੈਸੇ ਦੇਣ ਵਿਚ ਇਸ ਨੂੰ ਆਨੰਦ ਪ੍ਰਾਪਤ ਹੁੰਦਾ ਸੀ। ਇਹ ਆਪਣੇ ਕਿੱਤੇ ਵਿਚ ਪੂਰੀ ਤਰ੍ਹਾਂ ਰੁੱਝਿਆ ਹੋਇਆ ਸੀ ਪਰ 1919 ਈ. ਵਿਚ ਜਲ੍ਹਿਆਂ ਵਾਲੇ ਬਾਗ਼ ਵਿਚ ਹੋਏ ਹਾਦਸੇ ਨੇ ਇਸ ਨੂੰ ਝੰਜੋੜ ਕੇ ਰੱਖ ਦਿੱਤਾ ਅਤੇ ਇਹ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਸ਼ਾਮਲ ਹੋ ਗਿਆ। ਲਾਲਾ ਲਾਜਪਤ ਰਾਇ ਦੀ ਸ਼ਖ਼ਸੀਅਤ ਦੇ ਪ੍ਰਭਾਵ ਕਾਰਨ ਇਸ ਨੇ 1912 ਈ. ਵਿਚ ਇੰਡੀਅਨ ਨੈਸ਼ਨਲ ਕਾਂਗਰਸ ਵਿਚ ਸ਼ਾਮਲ ਹੋਣ ਦਾ ਨਿਰਣਾ ਕੀਤਾ। ਉਸੇ ਸਾਲ ਇਹ ਸ਼ਹਿਰ ਅਤੇ ਜ਼ਿਲ੍ਹੇ ਦੀ ਕਾਂਗਰਸ ਕਮੇਟੀ ਦਾ ਸਕੱਤਰ ਬਣਿਆ ਅਤੇ ਅਗਲੇ ਸਾਲ ਸ਼ਹਿਰ ਦੀ ਕਾਂਗਰਸ ਕਮੇਟੀ ਦਾ ਪ੍ਰਧਾਨ ਚੁਣਿਆ ਗਿਆ। ਸੰਨ 1912 ਤਕ ਇਹ ਲਗਾਤਾਰ ਪ੍ਰਦੇਸ਼ਕ ਕਾਂਗਰਸ ਕਮੇਟੀ ਦਾ ਮੈਂਬਰ ਰਿਹਾ।

ਇਸ ਨੇ ਕਾਂਗਰਸ ਦੀਆਂ ਗਤੀਵਿਧੀਆਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਕਈ ਵਾਰ ਗ੍ਰਿਫ਼ਤਾਰ ਹੋ ਕੇ ਜੇਲ੍ਹ ਗਿਆ। ਇਸ ਨੇ ਮਹਾਤਮਾ ਗਾਂਧੀ ਦੇ ਉਸਾਰੂ ਪ੍ਰੋਗਰਾਮਾਂ ਨੂੰ ਅੱਗੇ ਵਧਾਉਣ ਲਈ ਬਹੁਤ ਡੂੰਘੀ ਦਿਲਚਸਪੀ ਲਈ। ਇਸ ਨੇ ਖਾਦੀ ਦੀ ਵਰਤੋਂ ਲਈ ਪੂਰਾ ਜ਼ੋਰ ਲਾਇਆ ਅਤੇ ਸਰਬ ਭਾਰਤੀ ਬੁਣਕਰ ਸੰਘ ਦਾ ਮੈਂਬਰ ਬਣ ਗਿਆ। ਇਹ ਸਰਬ ਭਾਰਤੀ ਪੇਂਡੂ ਉਦਯੋਗ ਸੰਘ ਦਾ ਟ੍ਰਸਟੀ ਅਤੇ ਕਈ ਸਾਲ ਤਕ ਮੈਨੇਜਮੈਂਟ ਬੋਰਡ ਦਾ ਮੈਂਬਰ ਵੀ ਰਿਹਾ। ਇਸ ਨੇ ਛੂਆਛੂਤ ਨੂੰ ਹਟਾਉਣ ਅਤੇ ਦਲਿਤ ਵਰਗ ਨੂੰ ਉੱਚੇ ਪੱਧਰ ਤੇ ਲਿਆਉਣ ਲਈ ਵੀ ਬਹੁਤ ਕੰਮ ਕੀਤੇ। ਇਹ ਹਰੀਜਨ ਸੇਵਕ ਸੰਘ ਦੀ ਪੰਜਾਬ ਸ਼ਾਖ਼ਾ ਦਾ ਪ੍ਰਧਾਨ ਵੀ ਰਿਹਾ।

ਸੰਨ 1920 ਤੋਂ 1924 ਤਕ ਇਹ ਲਾਹੌਰ ਦੀ ਨਗਰਪਾਲਿਕਾ ਦਾ ਮੈਂਬਰ ਰਿਹਾ। ਸੰਨ 1927 ਤੋਂ 1929 ਤਕ ਪੰਜਾਬ ਵਿਧਾਨ ਕੌਂਸਲ ਦਾ ਮੈਂਬਰ ਰਿਹਾ। ਸੰਨ 1937 ਵਿਚ ਇਹ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ ਅਤੇ ਸਰ ਸਿਕੰਦਰ ਹਯਾਤ ਖ਼ਾਨ ਦੀ ਅਗਵਾਈ ਹੇਠ ਜਦੋਂ ਮੰਤਰੀ ਮੰਡਲ ਬਣਿਆ ਤਾਂ ਇਹ ਵਿਰੋਧੀ ਧਿਰ ਦਾ ਲੀਡਰ ਬਣਿਆ। ਇਸ ਨੇ 1940 ਈ. ਵਿਚ ਪੰਜਾਬ ਅਸੈਂਬਲੀ ਛੱਡ ਦਿੱਤੀ ਅਤੇ ਦੁਬਾਰਾ 1946 ਈ. ਵਿਚ ਫਿਰ ਅਸੈਂਬਲੀ ਲਈ ਚੁਣਿਆ ਗਿਆ। ਇਸ ਵਾਰ ਇਹ 1951 ਈ. ਤਕ ਮੈਂਬਰ ਰਿਹਾ। ਇਸ ਨੂੰ ਪੰਜਾਬ ਵੰਡ ਕਮੇਟੀ ਦਾ ਵੀ ਮੈਂਬਰ ਬਣਾਇਆ ਗਿਆ। 15 ਅਗਸਤ, 1947 ਨੂੰ ਇਸ ਨੂੰ ਪੂਰਬੀ ਪੰਜਾਬ ਪ੍ਰਾਂਤ ਦਾ ਮੁੱਖ ਮੰਤਰੀ ਬਣਾਇਆ ਗਿਆ। ਜੂਨ, 1951 ਤਕ ਇਹ ਨਵੇਂ ਬਣੇ ਪ੍ਰਦੇਸ਼ ਦਾ ਮੁੱਖ ਮੰਤਰੀ ਬਣਿਆ ਰਿਹਾ। ਇਸ ਸਮੇਂ ਦੌਰਾਨ ਇਸ ਨੇ ਵੰਡ ਪਿਛੋਂ ਪਏ ਰੌਲੇ ਨੂੰ ਨਿਪਟਾਉਣ ਦਾ ਪੂਰਾ ਯਤਨ ਕੀਤਾ।

ਕਾਂਗਰਸ ਪਾਰਲੀਮੈਂਟਰੀ ਬੋਰਡ ਨਾਲ ਮਤਭੇਦ ਹੋ ਜਾਣ ਕਾਰਨ ਇਸ ਨੇ 1951 ਈ. ਵਿਚ ਕਾਂਗਰਸ ਪਾਰਟੀ ਛੱਡ ਦਿੱਤੀ। ਕੁਝ ਸਮਾਂ ਆਜ਼ਾਦ ਮੈਂਬਰ ਰਹਿਣ ਉਪਰੰਤ ਇਹ ਆਚਾਰੀਆ ਕ੍ਰਿਪਲਾਨੀ ਦੀ ਕਿਸਾਨ ਮਜ਼ਦੂਰ ਪਾਰਟੀ ਵਿਚ ਸ਼ਾਮਲ ਹੋ ਗਿਆ। ਇਕ ਚੰਗਾ ਰਾਜਨੀਤੀਵਾਨ ਅਤੇ ਨਿਪੁੰਨ ਡਾਕਟਰ ਹੋਣ ਦੇ ਨਾਲ ਨਾਲ ਇਹ ਇਕ ਚੰਗਾ ਲੇਖਕ ਵੀ ਸੀ। ਇਸ ਨੇ ਇਕ ਪੁਸਤਕ 'ਕੰਸਟ੍ਰਕਟਿਵ ਪ੍ਰੋਗਰਾਮ ਐਜ਼ ਡੀਫਾਈਨਡ ਬਾਇ ਗਾਂਧੀ ਜੀ' ਲਿਖੀ ਅਤੇ ਕਈ ਵਿਸ਼ਿਆਂ ਤੇ ਲੇਖ ਲਿਖੇ। ਇਸ ਦੇ ਸਾਹਿਤ ਖੇਤਰ ਵਿਚ ਯੋਗਦਾਨ ਕਾਰਨ ਉਸ ਸਮੇਂ ਸੋਲਨ ਵਿਖੇ ਸਥਿਤ ਪੰਜਾਬ ਯੂਨੀਵਰਸਿਟੀ ਨੇ ਇਸ ਨੂੰ ਐਲ. ਐਲ. ਬੀ. ਦੀ ਆਨਰੇਰੀ ਡਿਗਰੀ ਪ੍ਰਦਾਨ ਕੀਤੀ। ਆਪਣੇ ਇਸ ਲੰਬੇ ਅਤੇ ਸਫ਼ਲ ਜੀਵਨ ਕਾਲ ਵਿਚ ਉੱਘੀਆਂ ਪ੍ਰਾਪਤੀਆਂ ਉਪਰੰਤ 26 ਦਸੰਬਰ, 1966 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਐ. ਬ੍ਰੀ. ਫਾ. ਪੰ.:97

**ਭਾਰਤੀ ਕਮਿਊਨਿਸਟ ਪਾਰਟੀ** : ਆਰੰਭਕ ਦੌਰ (1920-34)–ਸਮੁੱਚੇ ਭਾਰਤ ਵਿਚ 1919 ਤੋਂ 1922 ਈ. ਵਿਚਕਾਰ ਮਹਾਤਮਾ ਗਾਂਧੀ ਵੱਲੋਂ ਚਲਾਈ ਜਾ ਰਹੀ ਨਾ ਮਿਲਵਰਤਣ ਲਹਿਰ ਪੂਰੇ ਜੋਬਨ ਉੱਤੇ ਸੀ। ਇਸ਼ ਲਹਿਰ ਵਿਚ ਸ਼ਾਮਲ ਵਿਭਿੰਨ ਵਰਗਾਂ ਦੇ ਲੋਕਾਂ ਵਿਚ ਇਕ ਮਹੱਤਵਪੂਰਨ ਧਿਰ ਉਨ੍ਹਾਂ ਲੋਕਾਂ ਦੀ ਸੀ ਜਿਨ੍ਹਾਂ ਦੇ ਦਿਲ ਦਿਮਾਗਾਂ ਉੱਪਰ 1917 ਈ. ਵਿਚ ਰੂਸ ਵਿਚ ਵਾਪਰੇ ਇਨਕਲਾਬ ਦਾ ਡੂੰਘਾ ਪ੍ਰਭਾਵ ਸੀ। ਇਨ੍ਹਾਂ ਵਿਚੋਂ ਕੁਝ ਕੁ ਤਾਂ ਇੰਨੇ ਆਦਰਸ਼ਵਾਦੀ ਅਤੇ ਰੁਮਾਂਟਿਕ ਸਨ ਕਿ ਉਹ ਮਹਾਤਮਾ ਗਾਂਧੀ ਵੱਲੋਂ ਦੇਸ਼ ਨੂੰ ਆਜ਼ਾਦ ਕਰਵਾਉਣ ਹਿਤ ਆਰੰਭੀ ਜਥੇਬੰਧਕ ਲਹਿਰ ਤੋਂ ਵੀ ਅੱਗੇ ਲੰਘ ਕੇ ਇਸ ਰੂਸੀ ਢੰਗ ਦਾ ਸਮਾਜਵਾਦੀ ਇਨਕਲਾਬ ਲਿਆਉਣ ਦੇ ਸਪਨੇ ਲੈ ਰਹੇ ਸਨ। ਭਾਰਤ ਵਿਚ ਜਨਮੀ ਸੰਗਠਿਤ ਕਮਿਊਨਿਸਟ ਲਹਿਰ ਦੇ ਮੋਢੀ ਇਹੋ ਜਿਹੇ ਲੋਕਾਂ ਵਿਚੋਂ ਹੀ ਸਨ।

ਕਮਿਊਨਿਸਟ ਵਿਚਾਰਾਂ ਵਾਲੇ ਇਨ੍ਹਾਂ ਇਨਕਲਾਬੀਆਂ ਦੀਆਂ ਅੱਗੇ ਕਈ ਵੰਨਗੀਆਂ ਅਤੇ ਧਿਰਾਂ ਸਨ ਜਿਨ੍ਹਾਂ ਵਿਚੋਂ ਇਕ ਧਿਰ ਸਵਦੇਸ਼ ਵਸਦੇ ਇਨਕਲਾਬੀਆਂ ਦੀ ਸੀ ਜਦੋਂ ਕਿ ਹੋਰ ਧਿਰਾਂ ਦੇਸ਼ਾਂ ਵਿਚ ਸਰਗਰਮ ਸਨ। ਇਨ੍ਹਾਂ ਸਾਰੀਆਂ ਧਿਰਾਂ ਦੇ ਮੋਹਰੀ ਅਤੇ ਆਗੂ ਭਾਵੇਂ ਸਾਮਰਾਜਵਾਦ ਦੇ ਕੱਟੜ ਵਿਰੋਧੀ ਅਤੇ ਲਾਲ ਝੰਡੇ ਨੂੰ ਪਰਨਾਏ ਹੋਏ ਸਨ ਪਰ ਇਨ੍ਹਾਂ ਸਭਨਾਂ ਦੀ ਇਕ ਸਾਂਝੀ ਅਤੇ ਵੱਡੀ ਕਮਜ਼ੋਰੀ ਇਹ ਸੀ ਕਿ ਭਾਰਤ ਵਿਚ ਚਲ ਰਹੀ ਸਾਮਰਾਜਵਾਦ ਵਿਰੋਧੀ ਲੋਕ ਲਹਿਰ ਨਾਲ ਇਨ੍ਹਾਂ ਦੇ ਸਬੰਧ ਬੜੇ ਪੇਤਲੇ ਜਿਹੇ ਅਤੇ ਓਪਰੇ ਜਿਹੇ ਸਨ। ਦੂਜੀ ਸੀਮਾ ਅਤੇ ਘਾਟ ਇਹ ਸੀ ਕਿ ਇਸ ਸਾਮਰਾਜਵਾਦ ਵਿਰੋਧੀ ਲੋਕ ਲਹਿਰ ਵਿਚ ਮਹਾਤਮਾ ਗਾਂਧੀ ਅਤੇ ਉਸ ਦੀ ਕਾਂਗਰਸ ਪਾਰਟੀ ਦੀ ਭੂਮਿਕਾ ਬਾਰੇ ਇਨ੍ਹਾਂ ਲੋਕਾਂ ਦੀ ਸਮਝ ਬੜੀ ਅਧੂਰੀ ਅਤੇ ਖੰਡਿਤ ਸੀ।

ਨਿਰਸੰਦੇਹ ਮਹਾਤਮਾ ਗਾਂਧੀ ਜਿਸ ਬਹੁ-ਜਮਾਤੀ ਕੌਮੀ ਮੁਕਤੀ ਲਹਿਰ ਦੀ ਅਗਵਾਈ ਕਰ ਰਿਹਾ ਸੀ ਉਸ ਦਾ ਮਨੋਰਥ ਸਾਮਰਾਜਵਾਦ ਤੋਂ ਸੰਪੂਰਨ ਮੁਕਤੀ ਦੀ ਥਾਂ ਭਾਰਤ ਨੂੰ ਕੇਵਲ ਬਦੇਸ਼ੀ ਹਕੂਮਤ ਦੇ ਗ਼ਲਬੇ ਤੋਂ ਮੁਕਤ ਕਰਵਾਉਣ ਤਕ ਸੀਮਤ ਸੀ ਪਰ ਇਸ ਤੋਂ ਵੀ ਵੱਡੀ ਸਚਾਈ ਇਹ ਸੀ ਕਿ ਮਹਾਤਮਾ ਗਾਂਧੀ ਵਿਸ਼ਾਲ ਜਨ ਆਧਾਰ ਵਾਲਾ ਹਰਮਨ ਪਿਆਰਾ ਅਤੇ ਪ੍ਰਭਾਵਸ਼ਾਲੀ ਨੇਤਾ ਸੀ। ਉਸ ਦੀਆਂ ਅਤੇ ਉਸ ਦੀ ਵਿਚਾਰਧਾਰਾ ਦੀਆਂ ਜੜ੍ਹਾਂ ਭਾਰਤੀ ਪਰੰਪਰਾਵਾਂ, ਸੰਸਕਾਰਾਂ ਅਤੇ ਧਰਮ ਵਿਚ

ਸਨ, ਜਿਸ ਸਦਕਾ ਉਹ ਭਾਰਤ ਦੇ ਵਿਭਿੰਨ ਖੇਤਰਾਂ ਨਾਲ ਸਬੰਧ, ਲੱਖਾਂ ਲੋਕਾਂ ਨੂੰ ਭਾਰਤੀ ਕੌਮੀ ਮੁਕਤੀ ਲਹਿਰ ਨਾਲ ਜੋੜਨ ਵਿਚ ਸਫ਼ਲ ਹੋਇਆ।

ਉਪਰੋਕਤ ਸਥਿਤੀ ਦੇ ਸਦੰਰਭ ਵਿਚ ਨਵੇਂ ਬਣੇ ਕਮਿਊਨਿਸਟਾਂ ਲਈ ਇਹ ਜ਼ਰੂਰੀ ਸੀ ਕਿ ਉਹ ਸਮਾਜਵਾਦੀ ਇਨਕਲਾਬ ਲਿਆਉਣ ਦੇ ਆਪਣੇ ਨਿਸ਼ਾਨੇ ਦੀ ਪੂਰਤੀ ਲਈ ਗਾਂਧੀ ਦੁਆਰਾ ਆਰੰਭੀ ਕੌਮੀ ਮੁਕਤੀ ਲਹਿਰ ਨੂੰ ਆਪਣੇ ਲੰਮੇ ਅਤੇ ਬਿਖੜੇ ਸੰਘਰਸ਼ ਦਾ ਇਕ ਪੜਾਅ ਅਤੇ ਭਾਗ ਸਵੀਕਾਰ ਕਰਕੇ ਅਤੇ ਆਪਣੀ ਵੱਖਰੀ ਪਛਾਣ ਬਣਾਈ ਰਖਦਿਆਂ ਨਾ ਕੇਵਲ ਇਸ ਲਹਿਰ ਵਿਚ ਕਾਂਗਰਸ ਨੂੰ ਭਰਪੂਰ ਸਹਿਯੋਗ ਦਿੰਦੇ ਸਗੋਂ ਇਸ ਦੇ ਸੁਚੇਤ ਅਤੇ ਮੋਹਰੀ ਦਸਤੇ ਵਜੋਂ ਸਰਗਰਮ ਰੋਲ ਨਿਭਾਉਂਦੇ। ਅਸਲੀਅਤ ਇਸ ਦੇ ਬਿਲਕੁਲ ਉਲਟ ਹੈ। ਕਾਮਰੇਡ ਐਮ. ਐਨ. ਰਾਇ ਅਤੇ ਉਸ ਵਰਗੇ ਹੋਰ ਭਾਰਤੀ ਕਮਿਊਨਿਸਟ ਆਗੂ ਆਰੰਭ ਤੋਂ ਹੀ ਸਥਾਨਕ ਪਰਿਸਥਿਤੀਆਂ ਨੂੰ ਸਚੀ ਸੂਝ ਬੂਝ ਨਾਲ ਇਤਿਹਾਸਕ ਪ੍ਰਸੰਗਾਂ ਵਿਚ ਸਮਝ ਕੇ ਭਾਰਤੀ ਪਰੰਪਰਾਵਾਂ ਅਨੁਰੂਪ ਕੋਈ ਸਾਰਥਕ ਅਤੇ ਵਿਹਾਰਕ ਰਣਨੀਤੀ ਘੜਨ ਦੀ ਥਾਂ ਮਾਰਕਸਵਾਦ ਦੇ ਸਿਧਾਂਤਕ ਅਸੂਲਾਂ ਨੂੰ ਸਿੱਧ ਕਰਨ ਦੀਆਂ ਗਿਣਤੀਆਂ ਮਿਣਤੀਆਂ ਵਿਚ ਹੀ ਉਲਝੇ ਰਹੇ। ਕਾਮਰੇਡ ਐਮ. ਐਨ. ਰਾਇ ਅਤੇ ਉਸ ਦੇ ਸਾਥੀ ਨੇਤਾਵਾਂ ਦੀ ਇਹ ਪਰਪੱਕ ਰਾਇ ਸੀ ਕਿ ਮਜ਼ਦੂਰਾਂ ਅਤੇ ਕਿਸਾਨਾਂ ਦੁਆਰਾ ਕਮਿਊਨਿਸਟ ਪਾਰਟੀ ਦੀ ਅਗਵਾਈ ਹੇਠ ਆਰੰਭਿਆ ਹਥਿਆਰਬੰਦ ਸੰਘਰਸ਼ ਹੀ ਸਫ਼ਲ ਸਮਾਜਵਾਦੀ ਇਨਕਲਾਬ ਲਿਆ ਸਕਦਾ ਸੀ। ਇਸੇ ਸਿਧਾਂਤਕ ਪੈਂਤੜੇ ਦੇ ਅਧੀਨ ਉਹ ਕਾਂਗਰਸ ਨੂੰ ਬੁਰਜੂਆ ਜਮਾਤ ਦਸਦਿਆਂ ਇਸ ਨਾਲ ਸਹਿਯੋਗ ਕਰਨ ਤੋਂ ਇਨਕਾਰੀ ਰਹੇ। ਇਸ ਦੇ ਉਲਟ ਕਮਿਊਨਿਸਟ ਆਗੂ ਡਾਂਗੇ ਨੇ ਗਾਂਧੀਵਾਦ ਦੀਆਂ ਸੀਮਾਵਾਂ ਨੂੰ ਆੜੇ ਹੱਥੀਂ ਲੈਣ ਦੇ ਬਾਵਜੂਦ ਕਾਮਰੇਡ ਚੈਤੀਆਰ ਨਾਲ ਰਲ ਕੇ ਲੋਕਾਂ ਵਿਚ ਆਪਣੀ ਵਿਚਾਰਧਾਰਾ ਦੀਆਂ ਜੜ੍ਹਾਂ ਲਾਉਣ ਦੇ ਉਦੇਸ਼ ਨਾਲ ਕਾਂਗਰਸ ਨਾਲ ਨੇੜਲੇ ਪਾਰਟੀ ਸਬੰਧ ਸਥਾਪਤ ਕਰਨ ਦੀ ਆਪਣੀ ਨੀਤੀ ਤੇ ਸਰਗਰਮੀ ਨਾਲ ਅਮਲ ਸ਼ੁਰੂ ਕਰ ਦਿੱਤਾ। ਇਸ ਨੀਤੀ ਦੀ ਉਚਿੱਤਤਾ ਅਤੇ ਸਾਰਥੱਕਤਾ ਦਾ ਪ੍ਰਤੱਖ ਪ੍ਰਮਾਣ ਉਦੋਂ ਮਿਲਿਆ ਜਦੋਂ 1920 ਈ. ਵਿਚ ਕਾਮਰੇਡ ਡਾਂਗੇ ਦੀ ਮੋਹਰੀ ਭੂਮਿਕਾ ਸਦਕਾ ਭਾਰਤ ਵਿਚ ਜਮਾਤੀ ਸਿਧਾਂਤ ਉੱਤੇ ਆਧਾਰਿਤ ਪਹਿਲੀ ਵੱਡੀ ਮਜ਼ਦੂਰ ਜਥੇਬੰਦੀ ਏਟਕ (AITUC) ਦੀ ਸਥਾਪਨਾ ਹੋਈ ਪਰ ਭਾਰਤੀ ਕਮਿਊਨਿਸਟ ਪਾਰਟੀ ਦੀ ਇਹ ਬਦਕਿਸਮਤੀ ਸੀ ਕਿ ਵੱਖਰੇ ਵੱਖਰੇ ਸਰੂਪ ਵਾਲੀਆਂ ਕੌਮਾਂ ਅਤੇ ਕੌਮੀਅਤਾ ਦੀ ਆਜ਼ਾਦੀ ਬਾਰੇ ਲੈਨਿਨ ਦੀ ਵਿਗਿਆਨਕ ਸਮਝ ਦੀ ਲੋਅ ਵਿਚ ਕਾਮਰੇਡ ਡਾਂਗੇ ਵਲੋਂ ਸੰਘਰਸ਼ ਨੂੰ ਬਹੁ-ਜਮਾਤੀ ਕੌਮੀ ਮੁਕਤੀ ਲਹਿਰ ਨਾਲ ਨੱਥੀ ਕਰਨ ਦੀ ਘੜੀ ਗਈ ਢੁੱਕਵੀਂ ਵਿਹਾਰਕ ਨੀਤੀ ਨੂੰ ਸਟਾਲਿਨ ਅਤੇ ਉਸ ਦੇ ਕੌਮਾਂਤਰੀ ਸਾਮਵਾਦ ਉੱਤੇ ਕਾਬਜ਼ ਧੜੇ ਨੇ ਤਾਰਪੀਡੋ ਕਰ ਦਿੱਤਾ।

ਕਾਮਰੇਡ ਡਾਂਗੇ ਦੀ ਇਹ ਇੱਛਾ ਸੀ ਕਿ ਭਾਰਤੀ ਕੰਟਰੋਲ ਪਾਰਟੀ ਹਰ ਪ੍ਰਕਾਰ ਦੇ ਬਾਹਰੀ ਦਖ਼ਲ ਅਤੇ ਕੰਟਰੋਲ ਤੋਂ ਮੁਕਤ ਹੋਵੇ। ਉਹ ਭਾਰਤੀ ਕਮਿਊਨਿਸਟਾਂ ਨੂੰ ਬਾਲਸ਼ਵਿਕਾਂ ਦੇ ਨੁਮਾਇੰਦੇ ਬਣਾਉਣ ਦੀ ਥਾਂ ਆਪਣੇ ਲੋਕਾਂ ਦੇ ਨੇੜਲੇ ਸਾਥੀਆਂ ਵਜੋਂ ਵੇਖਣਾ ਚਾਹੁੰਦਾ ਸੀ। ਇਸੇ ਕਾਰਣ ਕਰ ਕੇ ਉਹ ਉਨ੍ਹਾਂ ਨੂੰ ਹਮੇਸ਼ਾਂ ਆਪਣੇ ਦੇਸ਼ ਦੇ ਇਤਿਹਾਸ ਅਤੇ ਇਸ ਦੀਆਂ ਪਰੰਪਰਾਵਾਂ ਨਾਲ ਜੁੜਨ ਦੀ ਸਲਾਹ ਦਿੰਦਾ ਰਿਹਾ।

ਵਿਚਾਰਧਾਰਕ ਮਤਭੇਦਾਂ ਵਾਲੇ ਇਸ ਸੰਕ੍ਰਾਂਤੀ ਕਾਲ ਦੌਰਾਨ ਹੀ 1925 ਈ. ਵਿਚ ਕਾਨਪੁਰ ਵਿਖੇ ਡਾਂਗੇ ਦੀ ਗ਼ੈਰਹਾਜ਼ਰੀ ਵਿਚ ਕਾਮਰੇਡ ਚੈਤੀਆਰ ਦੀ ਅਗਵਾਈ ਹੇਠ ਕਮਿਊਨਿਸਟ ਪਾਰਟੀ ਆਫ਼ ਇੰਡੀਆ (CPI) ਦੀ ਵਿਧੀਬਧ ਸਥਾਪਨਾ ਹੋਈ। ਲੋਕਾਂ ਵਿਚ ਕੋਈ ਆਧਾਰ ਨਾ ਹੋਣ ਕਰ ਕੇ ਪਾਰਟੀ ਨੇਤਾਵਾਂ ਵੱਲੋਂ ਗਿਣਤੀ ਦੇ ਆਪਣੇ ਵਰਕਰਾਂ ਨੂੰ ਇਹ ਸੇਧ ਦਿੱਤੀ ਗਈ ਕਿ ਉਹ ਕਾਂਗਰਸ ਦੇ ਅੰਦਰਵਾਰ ਕੰਮ ਕਰਦਿਆਂ ਇਸ ਵਿਚਲੇ ਖੱਬੇ ਮੁਹਾਜ਼ ਨੂੰ ਮਜ਼ਬੂਤ ਕਰਨ ਦਾ ਹਰ ਸੰਭਵ ਉਪਰਾਲਾ ਕਰਨ। ਇਸ ਦੇ ਸਮਵਿੱਥ ਕਾਮਰੇਡ ਸਤਿਯ ਬਖ਼ਤ ਦੇ ਵਿਰੋਧ ਨੂੰ ਨਾਕਾਰਦਿਆਂ ਪਾਰਟੀ ਵੱਲੋਂ ਐਮ. ਐਨ. ਰਾਇ ਰਾਹੀਂ ਕੌਮਾਂਤਰੀ ਸਾਮਵਾਦੀਆਂ ਨਾਲ ਗੰਢ ਚਿਤਰਾਵੇ ਦੇ ਯਤਨ ਵੀ ਜਾਰੀ ਰੱਖੇ ਗਏ।

ਇਨ੍ਹਾਂ ਸਬੰਧਾਂ ਦਾ ਸਾਕਾਰਾਤਮਕ ਪੱਖ ਇਹ ਸੀ ਕਿ ਵੱਖ-ਵੱਖ ਖੇਤਰਾਂ ਦੀਆਂ ਸਿਰਕੱਢ ਭਾਰਤੀ ਸ਼ਖ਼ਸੀਅਤਾਂ ਜਿਵੇਂ ਨਹਿਰੂ, ਸੁਭਾਸ਼ ਚੰਦਰ ਬੋਸ, ਲਾਲਾ ਲਾਜਪਤ ਰਾਏ, ਭਗਤ ਸਿੰਘ, ਟੈਗੋਰ, ਇਕਬਾਲ, ਮੁਨਸ਼ੀ ਪ੍ਰੇਮ ਚੰਦ ਆਦਿ ਮਾਰਕਸੀ ਲੈਨਿਨੀ ਫਲਸਫੇ ਤੋਂ ਪ੍ਰਭਾਵਿਤ ਹੋਏ। ਮਹਾਤਮਾ ਗਾਂਧੀ ਭਾਵੇਂ ਇਸ ਵਿਚਾਰਧਾਰਾ ਵਿਚਲੀ ਹਿੰਸਕ ਪ੍ਰਵਿਰਤੀ ਦਾ ਵਿਰੋਧੀ ਸੀ ਪਰ ਉਸ ਨੇ ਇਸ ਲਹਿਰ ਦੇ ਇਤਿਹਾਸਕ ਯੋਗਦਾਨ ਅਤੇ ਮਹੱਤਵ ਨੂੰ ਖਿੜੇ ਮੱਥੇ ਸਵੀਕਾਰਿਆ। ਕਾਂਗਰਸ ਅਤੇ ਆਮ ਲੋਕਾਂ ਉੱਤੇ ਕਮਿਊਨਿਸਟਾਂ ਦੇ ਵਧਦੇ ਪ੍ਰਭਾਵ ਦਾ ਨਤੀਜਾ ਇਹ ਨਿਕਲਿਆ ਕਿ 1921 ਈ. ਵਿਚ ਵਿਰੋਧ ਕਰਨ ਵਾਲਾ ਮਹਾਤਮਾ ਗਾਂਧੀ 1928-29 ਵਿਚ ਕਮਿਊਨਿਸਟਾਂ ਦੇ ਸੰਪੂਰਨ ਆਜ਼ਾਦੀ ਦੇ ਨਾਅਰੇ ਨੂੰ ਅਪਨਾਉਣ ਲਈ ਤਿਆਰ ਹੋ ਗਿਆ। ਸੰਨ 1928 ਵਿਚ ਮੁੰਬਈ ਦੇ ਕੱਪੜਾ ਮਿੱਲ ਵਰਕਰਾਂ ਦੀ ਐਸ. ਏ. ਡਾਂਗੇ ਦੀ ਅਗਵਾਈ ਵਿਚ ਹੋਈ ਬੇਮਿਸਾਲ ਹੜਤਾਲ ਕਮਿਊਨਿਸਟਾਂ ਦੀ ਇਕ ਹੋਰ ਵੱਡੀ ਪ੍ਰਾਪਤੀ ਸੀ। ਇਵੇਂ ਭਾਰਤ ਵਿਚ ਪਹਿਲੀ ਵਾਰ ਲਾਲ ਝੰਡਾ ਝੁੱਲਿਆ ਅਤੇ ਇਸ ਸੰਘਰਸ਼ ਵਿਚੋਂ ਹੀ ਏਸ਼ੀਆ ਦੀ ਸਭ ਤੋਂ ਵੱਡੀ ਅਤੇ ਜੰਗਜੂ ਟਰੇਡ ਯੂਨੀਅਨ (ਗਿਰਨੀ ਕਾਮਗਰ ਯੂਨੀਅਨ) ਦਾ ਜਨਮ ਹੋਇਆ।

ਚੜ੍ਹਤ ਦੇ ਇਸ ਦੌਰ ਵਿਚ ਇਨ੍ਹਾਂ ਕਾਂਗਰਸ ਕਮਿਊਨਿਸਟ ਸਬੰਧਾਂ ਨੇ ਉਸ ਸਮੇਂ ਉਘੜਵੇਂ ਰੂਪ ਵਿਚ ਆਪਣਾ ਨਾਂਹਪੱਖੀ ਜਲਵਾ ਵਿਖਾਉਣਾ ਆਰੰਭ ਦਿੱਤਾ ਜਦੋਂ ਭਾਰਤ ਸਮੇਤ ਵੱਖ-ਵੱਖ ਦੇਸ਼ਾਂ ਦੀਆਂ ਕਮਿਊਨਿਸਟ ਪਾਰਟੀਆਂ ਵਿਚ ਸਟਾਲਿਨੀ ਤਾਨਾਸ਼ਾਹੀ ਅਤੇ ਸਿਧਾਂਤਕ ਕੱਟੜਪੁਣੇ ਦਾ ਬੋਲਬਾਲਾ ਹੋ ਗਿਆ। ਸਟਾਲਿਨ ਨੂੰ ਪੂਜਣ ਵਾਲੇ ਕੌਮਾਂਤਰੀ ਸਾਮਵਾਦੀਆਂ ਨੇ ਕੌਮੀ ਵਿਲੱਖਣਤਾਵਾਂ ਨੂੰ ਅੱਖੋ ਪਰੋਖੇ ਕਰਦਿਆਂ ਇਨਕਲਾਬੀ ਕਾਰਜ ਨੂੰ ਇਕ ਸਰਬ ਵਿਆਪਕ ਪ੍ਰੋਲਤਾਰੀ ਅੰਤਰ ਰਾਸ਼ਟਰਵਾਦੀ ਅੰਦੋਲਨ ਵਜੋਂ ਸਮਝਣ ਅਤੇ ਜਬਰੀ ਠੋਸਣ ਦੀ ਗੰਭੀਰ ਉਕਾਈ ਕੀਤੀ।

ਇਸੇ ਪ੍ਰਕਾਰ ਦੀ ਉਕਾਈ ਕਰਦਿਆਂ 1928-29 ਈ. ਵਿਚ ਜਦੋਂ ਭਾਰਤੀ ਕਮਿਊਨਿਸਟਾਂ ਨੇ ਅੰਤਰਰਾਸ਼ਟਰੀ ਸਾਮਵਾਦੀਆਂ ਨਾਲ ਸਹਿਯੋਗ ਕਰਦਿਆਂ ਬਦੇਸ਼ੀ ਆਧਾਰਾਂ ਵਾਲੀ ਕਿਰਤੀ ਕਿਸਾਨ ਪਾਰਟੀ ਬਣਾਉਣ ਦਾ ਵੱਡਾ ਕਦਮ ਚੁੱਕਿਆ ਤਾਂ

ਇਹ ਭਾਰਤੀ ਕਮਿਊਨਿਸਟ ਲਹਿਰ ਲਈ ਮਾਰੂ ਸਾਬਤ ਹੋਇਆ ਠੋਸ ਬਹਾਨਾ ਮਿਲਦਿਆਂ ਹੀ ਭਾਰਤ ਵਿਚਲੀ ਬ੍ਰਿਟਿਸ਼ ਹਕੂਮਤ ਨੇ ਚੋਟੀ ਦੇ ਆਗੂਆਂ ਨੂੰ ਵੱਖ-ਵੱਖ ਸੰਗੀਨ ਜੁਰਮਾਂ ਅਧੀਨ ਗ੍ਰਿਫਤਾਰ ਕਰਕੇ ਜੇਲ੍ਹਾਂ ਵਿਚ ਸੁੱਟ ਦਿੱਤਾ।

ਭਾਰਤ ਵਿਚ 1930-33 ਈ. ਵਿਚਕਾਰ ਕਾਂਗਰਸ ਵੱਲੋਂ ਚਲਾਈ ਵਿਆਪਕ ਨਾ ਮਿਲਵਰਤਨ ਲਹਿਰ ਅਧੀਨ ਕਮਿਊਨਿਸਟਾਂ ਨੇ ਦੁਬਾਰਾ ਪੈਰਾਂ ਭਾਰ ਖੜ੍ਹੇ ਹੋਣ ਦਾ ਹੰਭਲਾ ਮਾਰਿਆ ਪਰ ਸਟਾਲਨਵਾਦੀ ਨੀਤੀਆਂ ਦੇ ਭਰਮ-ਮੂਲਕ ਚਕਰ ਵਿਊ ਨੇ ਜੇਲ੍ਹਾਂ ਦੇ ਅੰਦਰ ਅਤੇ ਬਾਹਰ ਬੈਠੇ ਨੇਤਾਵਾਂ ਨੂੰ ਅਡੋ-ਪਾਟੀ ਦੀ ਪ੍ਰਕ੍ਰਿਆ ਵਿਚ ਉਲਝਾਈ ਰੱਖਿਆ। ਕਾਂਗਰਸ ਨਾਲ ਨੇੜਤਾ ਰੱਖਣ ਵਾਲਿਆਂ ਨੂੰ ਸੋਧਵਾਦੀ ਅਤੇ ਕਾਂਗਰਸੀ ਏਜੰਟ ਆਖ ਕੇ ਕਮਿਊਨਿਸਟ ਪਾਰਟੀ ਆਫ਼ ਇੰਡੀਆ ਵਿਚੋਂ ਛੇਕ ਦਿੱਤਾ ਗਿਆ। ਇਸ ਸਮੇਂ ਕਮਿਊਨਿਸਟ ਪਾਰਟੀ ਅਤੇ ਇਸ ਦੀਆਂ ਸਹਿਯੋਗੀ ਜਥੇਬੰਦੀਆਂ ਦਾ ਢਾਂਚਾ ਪੂਰੀ ਤਰ੍ਹਾਂ ਲੜਖੜਾ ਰਿਹਾ ਸੀ।

**ਮੁੜ ਸਥਾਪਤ ਹੋਣ ਦਾ ਦੌਰ, (1934-47)**— ਭਾਰਤ ਵਿਚਲੀ ਬ੍ਰਿਟਿਸ਼ ਸਰਕਾਰ ਨੇ ਕਮਿਊਨਿਸਟ ਪਾਰਟੀ ਨੂੰ ਗ਼ੈਰ ਕਾਨੂੰਨੀ ਕਰਾਰ ਦਿੱਤਾ ਹੋਇਆ ਸੀ ਜਿਸ ਦੇ ਫਲਸਰੂਪ 1933 ਈ. ਦੇ ਅਖੀਰ ਵਿਚ ਜਿਉਂ ਜਿਉਂ ਕਮਿਊਨਿਸਟ ਆਗੂ ਜੇਲ੍ਹਾਂ ਵਿਚੋਂ ਰਿਹਾਅ ਹੁੰਦੇ ਗਏ ਤਿਉਂ ਤਿਉਂ ਉਹ ਰੂਪੋਸ਼ ਰਹਿ ਕੇ ਹੌਲੀ ਹੌਲੀ ਮੁੜ ਸਰਗਰਮ ਅਤੇ ਸੰਗਠਿਤ ਹੋਣ ਲੱਗੇ। ਕੌਮੀ ਸੰਘਰਸ਼ ਵਿਚ ਉਭਰ ਰਹੇ ਨਵੇਂ ਰੁਝਾਨਾਂ ਅਧੀਨ ਪੰਡਤ ਜਵਾਹਰ ਲਾਲ ਨਹਿਰੂ ਕਮਿਊਨਿਸਟਾਂ ਅਤੇ ਕਾਂਗਰਸੀਆਂ ਦੋਵੇਂ ਧਿਰਾਂ ਵੱਲੋਂ ਪ੍ਰਵਾਨਿਤ ਨੇਤਾ ਵਜੋਂ ਉਭਰਨ ਲੱਗਾ।

ਦੂਜੇ ਪਾਸੇ ਫਾਸ਼ਿਸਟਾਂ ਅਤੇ ਨਾਜ਼ੀਆਂ ਦੀ ਚੜ੍ਹਤ ਨੇ ਕੌਮਾਂਤਰੀ ਸਾਮਵਾਦੀ ਲੀਡਰਸ਼ਿਪ ਨੂੰ ਆਪਣੀ ਰਣਨੀਤੀ ਮੁੜ ਵਿਉਂਤਣ ਲਈ ਬੇਵਸ ਕਰ ਦਿੱਤਾ। ਹਾਲਾਤ ਅਨੁਰੂਪ ਬਦਲੇ ਪੈਂਤੜੇ ਅਧੀਨ ਭਾਰਤੀ ਕਮਿਊਨਿਸਟਾਂ ਨੂੰ ਇਹ ਸੇਧ ਦਿੱਤੀ ਗਈ ਕਿ ਉਹ ਆਪਣੀ ਹੋਂਦ ਕਾਇਮ ਰੱਖਦਿਆਂ ਸਾਮਰਾਜ ਵਿਰੋਧੀ ਸ਼ਕਤੀਆਂ ਨਾਲ ਸਾਂਝ ਭਿਆਲੀ ਪਾ ਕੇ ਕਾਂਗਰਸ ਨਾਲ ਜੁੜੇ ਰਹਿਣ। ਇਸ ਨੀਤੀ ਅਤੇ ਸੇਧ ਅਧੀਨ ਕੰਮ ਕਰਦਿਆਂ 1930 ਤੋਂ 40 ਈ. ਵਿਚਕਾਰ ਕਾਂਗਰਸ ਪਾਰਟੀ ਵਿਚਲੇ ਕਮਿਊਨਿਸਟਾਂ ਦੇ ਖੱਬੇ ਮੁਹਾਜ਼ ਦੀ ਸਥਿਤੀ ਲਗਾਤਾਰ ਮਜ਼ਬੂਤ ਹੁੰਦੀ ਗਈ। ਇਨ੍ਹਾਂ ਸਾਲਾਂ ਵਿਚ ਹੀ ਆਲ ਇੰਡੀਆ ਕਿਸਾਨ ਸਭਾ, ਆਲ ਇੰਡੀਆ ਸਟੂਡੈਂਟਸ ਫੈਡਰੇਸ਼ਨ, ਪ੍ਰਾਗਰੈਸਿਵ ਰਾਈਟਰਜ਼ ਐਸੋਸੀਏਸ਼ਨ ਆਦਿ ਦੀ ਸਥਾਪਨਾ ਅਤੇ ਏਟਕ ਦੀ ਪੁਨਰ ਸੁਰਜੀਤੀ ਕਾਰਨ ਕਮਿਊਨਿਸਟਾਂ ਨੇ ਵੱਧ ਤੋਂ ਵੱਧ ਲੋਕਾਂ ਨੂੰ ਆਪਣੇ ਨਾਲ ਜੋੜਨ ਦੇ ਸਾਰਥਕ ਅਤੇ ਸਫ਼ਲ ਯਤਨ ਕੀਤੇ।

ਦੂਜੇ ਵਿਸ਼ਵ ਯੁੱਧ ਦੌਰਾਨ 1939 ਈ. ਵਿਚ ਭਾਰਤੀਆਂ ਨੂੰ ਆਪਣੀ ਧਿਰ ਬਣਾਉਣ ਦੇ ਬ੍ਰਿਟਿਸ਼ ਬਸਤੀਵਾਦੀਆਂ ਦੇ ਯਤਨਾਂ ਦਾ ਕਮਿਊਨਿਸਟਾਂ ਨੇ ਤਿੱਖਾ ਵਿਰੋਧ ਕੀਤਾ ਪਰ 1941 ਈ. ਦੇ ਮੱਧ ਵਿਚ ਜਦੋਂ ਨਾਜ਼ੀਆਂ ਨੇ ਸੋਵੀਅਤ ਯੂਨੀਅਨ ਉੱਤੇ ਧਾਵਾ ਬੋਲ ਦਿੱਤਾ ਤਾਂ ਭਾਰਤੀ ਕਮਿਊਨਿਸਟ ਬੜੀ ਕਸੂਤੀ ਸਥਿਤੀ ਵਿਚ ਫਸ ਗਏ। ਨਾਜ਼ੀਆਂ ਵਿਰੁੱਧ ਲੜਾਈ ਵਿਚ ਬ੍ਰਿਟਿਸ਼ ਬਸਤੀਵਾਦੀਆਂ ਵਲੋਂ ਸੋਵੀਅਤ ਯੂਨੀਅਨ ਦੀ ਧਿਰ ਬਣ ਜਾਣ ਨਾਲ ਵਿਸ਼ਵ-ਯੁੱਧ ਦਾ ਮੁਹਾਂਦਰਾ ਹੀ ਬਦਲ ਗਿਆ। ਲੰਬੇ ਸੰਵਾਦਾਂ ਮਗਰੋਂ ਕਾਂਗਰਸੀਆਂ ਅਤੇ ਕਮਿਊਨਿਸਟਾਂ ਵਲੋਂ ਸੁਭਾਸ਼ ਚੰਦਰ ਬੋਸ ਦੀ 'ਸਾਡੇ ਦੁਸ਼ਮਣ ਦਾ ਦੁਸ਼ਮਣ ਸਾਡਾ ਦੋਸਤ' ਵਾਲੀ ਨੀਤੀ ਨੂੰ ਨਕਾਰਦਿਆਂ ਕੌਮੀ ਆਜ਼ਾਦੀ ਦੇ ਸੰਘਰਸ਼ ਨੂੰ ਇਕ ਕਦਮ ਹੋ ਅੱਗੇ ਲਿਜਾਣ ਦੇ ਮਨੋਰਥ ਨਾਲ ਫਾਸ਼ਿਸਟਾਂ ਵਿਰੁੱਧ ਛਿੜੀ ਸੰਸਾਰ ਵਿਆਪੀ ਜੰਗ ਵਿਚ ਬ੍ਰਿਟਿਸ਼ ਸਰਕਾਰ ਦੀ ਧਿਰ ਬਣ ਜਾਣ ਦਾ ਨਿਰਣਾ ਲਿਆ ਗਿਆ।

ਕਮਿਊਨਿਸਟਾਂ ਦੀ ਇਹ ਗਲਤੀ ਸੀ ਕਿ ਉਨ੍ਹਾਂ ਨੇ ਸਵਦੇਸ਼ੀ ਸਰਕਾਰ ਦੀ ਸਥਾਪਨਾ ਵਾਲੀ ਘਟੋ ਘੱਟ ਮੰਗ ਨੂੰ ਮੰਨਵਾਏ ਬਿਨਾਂ ਹੀ ਆਪਣੀ ਪੱਧਰ ਤੇ ਬ੍ਰਿਟਿਸ਼ ਬਸਤੀਵਾਦੀਆਂ ਨੂੰ ਵਿਸ਼ਵ ਯੁੱਧ ਵਿਚ ਸਹਿਯੋਗ ਦੇਣਾ ਆਰੰਭ ਕਰ ਦਿੱਤਾ। ਇਹ ਉਕਾਈ ਉਸ ਸਮੇਂ ਹੋਰ ਵੀ ਗੰਭੀਰ ਹੋ ਨਿਬੜੀ ਜਦੋਂ ਕਮਿਊਨਿਸਟਾਂ ਨੇ 1942 ਈ. ਵਿਚ ਕਾਂਗਰਸ ਦੇ 'ਭਾਰਤ ਛਡੋ' ਅਤੇ ਅਤੇ ਅਸਹਿਯੋਗ ਅੰਦੋਲਨ ਦੀ ਡੱਟਵੀਂ ਵਿਰੋਧਤਾ ਕਰ ਕੇ ਆਪਣੇ ਆਪ ਨੂੰ ਆਜ਼ਾਦੀ ਲਹਿਰ ਦੀ ਮੁੱਖ ਧਾਰਾ ਨਾਲੋਂ ਨਿਖੇੜ ਲਿਆ।

ਸੰਨ 1944 ਵਿਚ ਜਦੋਂ ਮਹਾਤਮਾ ਗਾਂਧੀ ਜੇਲ੍ਹੋਂ ਰਿਹਾਅ ਹੋਇਆ ਤਾਂ ਕਾਮਰੇਡ ਜੋਸ਼ੀ ਅਤੇ ਗਾਂਧੀ ਜੀ ਵਿਚਕਾਰ ਇਤਿਹਾਸਕ ਪੱਤਰ ਵਿਹਾਰ ਹੋਇਆ। ਇਸ ਪੱਤਰ ਵਿਹਾਰ ਨੇ ਜਿਥੇ ਕਾਂਗਰਸ ਅਤੇ ਕਮਿਊਨਿਸਟ ਪਾਰਟੀ ਵਿਚਕਾਰ ਪਾਏ ਜਾਂਦੇ ਗੰਭੀਰ ਅਤੇ ਤਿੱਖੇ ਵਿਚਾਰਧਾਰਕ ਵਿਰੋਧਾਂ ਨੂੰ ਉਭਾਰਿਆ ਉਥੇ ਨਾਲ ਹੀ ਦੋਹਾਂ ਧਿਰਾਂ ਵਿਚਕਾਰ ਸਰਗਰਮ ਅਣਸਰਦੇ ਸਹਿਯੋਗ ਦੇ ਮੁੱਦਿਆਂ ਨੂੰ ਵੀ ਪੁਸ਼ਟ ਕੀਤਾ। ਇਸ ਸੰਵਾਦ ਦੌਰਾਨ ਹੀ ਕਾਮਰੇਡ ਜੋਸ਼ੀ ਨੇ ਗਾਂਧੀ ਜੀ ਨੂੰ 'ਰਾਸ਼ਟਰ ਪਿਤਾ' ਆਖਿਆ ਸੀ।

ਸੰਨ 1946 ਵਿਚ ਆਂਧਰਾ ਪ੍ਰਦੇਸ਼ ਦੇ ਲੋਕਾਂ ਵਲੋਂ ਬ੍ਰਿਟਿਸ਼ ਹਾਕਮਾਂ ਅਤੇ ਸਥਾਨਕ ਸਾਮੰਤਾਂ ਦੇ ਗਲਬੇ ਵਿਰੁੱਧ ਜਿਹੜਾ 'ਤਿਲੰਗਾਨਾ ਹਥਿਆਰ ਬੰਦ ਸੰਘਰਸ਼' ਲੜਿਆ ਗਿਆ, ਉਸ ਦੀ ਵਾਗਡੋਰ ਕਮਿਊਨਿਸਟਾਂ ਦੇ ਹੱਥ ਸੀ। ਕਾਮਰੇਡ ਰਵੀ ਇਸ ਲੋਕ ਯੁੱਧ ਦਾ ਨਾਇਕ ਸੀ।

ਸੰਨ 1947 ਵਿਚ ਧਾਰਮਿਕ ਆਧਾਰਾਂ ਤੇ ਉਸਰੀ ਕੌਮੀਅਤਾ ਦੀ ਉਲਾਰ ਅਤੇ ਕ੍ਰਾਂਤੀਪੂਰਣ ਸਮਝ ਵਿਚੋਂ ਦੇਸ਼ ਦੀ ਵੰਡ ਦਾ ਜਿਹੜਾ ਦੋ ਕੌਮੀ ਸਿਧਾਂਤ ਸਾਹਮਣੇ ਆਇਆ, ਉਸ ਉਪਰ ਸਹੀ ਪਾ ਕੇ ਕਮਿਊਨਿਸਟਾਂ ਨੇ ਇਕ ਹੋਰ ਵੱਡੀ ਗਲਤੀ ਕੀਤੀ। ਇਹ ਇਕ ਵੱਖਰੀ ਗੱਲ ਹੈ ਕਿ ਦੇਸ਼ ਦੀ ਵੰਡ ਦੌਰਾਨ ਹੋਏ ਖ਼ੂਨੀ ਦੰਗਿਆਂ ਨੂੰ ਰੋਕਣ ਲਈ ਕਮਿਊਨਿਸਟਾਂ ਨੇ ਪੂਰੀ ਵਾਹ ਲਾਈ।

ਭਾਰਤ ਨੂੰ 1947 ਈ. ਵਿਚ ਪ੍ਰਾਪਤ ਹੋਈ ਆਜ਼ਾਦੀ ਕਮਿਊਨਿਸਟਾਂ ਲਈ ਅਗਨੀ ਪ੍ਰੀਖਿਆ ਸਾਬਤ ਹੋਈ। ਕੌਮਾਂਤਰੀ ਸਾਮਵਾਦੀ ਲਹਿਰ ਦਾ ਕਰਤਾ ਧਰਤਾ ਕੱਟੜ ਸਟਾਲਿਨਵਾਦੀ ਧੜਾ ਜਿਹੜਾ ਕਮਿਊਨਿਸਟਾਂ ਦੀ ਅਗਵਾਈ ਅਧੀਨ ਮਜ਼ਦੂਰ ਜਮਾਤ ਦੁਆਰ ਆਰੰਭ ਹਥਿਆਰਬੰਦ ਸੰਘਰਸ਼ ਤੋਂ ਬਿਨਾਂ ਕਿਸੇ ਇਨਕਲਾਬ ਦੇ ਵਾਪਰ ਜਾਣ ਦੀ ਕਿਸੇ ਸੰਭਾਵਨਾ ਦੀ ਕੋਈ ਗੱਲ ਤੱਕ ਸੁਣਨ ਲਈ ਤਿਆਰ ਨਹੀਂ ਸੀ। ਇਸ ਸਚਾਈ ਨੂੰ ਮੰਨਣ ਤੋਂ ਇਨਕਾਰੀ ਹੋ ਗਿਆ ਕਿ ਭਾਰਤ ਨੂੰ ਆਜ਼ਾਦੀ ਮਿਲ ਗਈ ਹੈ। ਵਿਸ਼ਵ ਭਰ ਦੇ ਕਮਿਊਨਿਸਟਾਂ ਵਿਚੋਂ ਕਿਸੇ ਨੇ ਵੀ ਭਾਰਤ ਦੀ ਆਜ਼ਾਦੀ ਨੂੰ ਮਾਨਤਾ ਦੇਣ ਦੀ ਦਲੇਰੀ ਨਾ ਵਿਖਾਈ। ਭਾਰਤੀ ਕਮਿਊਨਿਸਟਾਂ ਨੇ ਇਕ ਵਾਰ ਤਾਂ ਦਲੇਰੀ ਵਿਖਾਉਂਦਿਆਂ ਇਸ ਨੂੰ

ਮਾਨਤਾ ਦੇ ਦਿੱਤੀ ਪਰ ਥੋੜ੍ਹੇ ਸਮੇਂ ਪਿਛੋਂ ਹੀ ਸਟਾਲਿਨਵਾਦ ਦੇ ਗਲਬੇ ਕਾਰਨ ਉਹ ਆਪਣੇ ਪੈਂਤੜੇ ਤੋਂ ਪਿਛੇ ਹਟ ਗਏ।

ਭਾਰਤੀ ਕਮਿਊਨਿਸਟ ਲਹਿਰ ਦੀ ਇਹ ਇਕ ਵੱਡੀ ਬਦਕਿਸਮਤੀ ਹੀ ਕਹੀ ਜਾ ਸਕਦੀ ਹੈ ਕਿ ਸਟਾਲਿਨਵਾਦੀ ਸਿਧਾਂਤਵਾਦ ਦੇ ਵਿਆਪਕ ਪ੍ਰਭਾਵ ਕਾਰਨ ਕਾਮਰੇਡ ਡਾਂਗੇ ਅਤੇ ਕਾਮਰੇਡ ਜੋਸ਼ੀ ਵਰਗੇ ਮੌਲਿਕ ਪ੍ਰਤਿਭਾਸ਼ੀਲ ਨੇਤਾ ਕੌਮੀ ਮੁਕਤੀ ਲਹਿਰ ਸਬੰਧੀ ਆਪਣੀ ਪ੍ਰਮਾਣਿਕ ਅਤੇ ਵਿਹਾਰਕ ਸੂਝ ਬੂਝ ਨੂੰ ਪਾਰਟੀ ਦਾ ਵਿਚਾਰਧਾਰਾਈ ਆਧਾਰ ਨਾ ਬਣਾ ਸਕੇ। ਇਨ੍ਹਾਂ ਸਾਰੀਆਂ ਦੁਖਦਾਈ ਨਤੀਜਿਆਂ ਵਾਲੀਆਂ ਗਤੀਵਿਧੀਆਂ ਕਾਰਨ ਜਿਸ ਸਮੇਂ ਭਾਰਤ ਅੰਗਰੇਜ਼ ਬਸਤੀਵਾਦੀ ਗਲਬੇ ਵਿਚੋਂ ਮੁਕਤ ਹੋਇਆ ਤਾਂ ਭਾਰਤੀ ਕਮਿਊਨਿਸਟ, ਦੇਸ਼ ਦੀ ਆਜ਼ਾਦੀ ਦੀ ਲਹਿਰ ਵਿਚ ਦਿੱਤੇ ਮਹੱਤਵਪੂਰਨ ਯੋਗਦਾਨ ਅਤੇ ਘਾਲਨਾਵਾਂ ਦੇ ਬਾਵਜੂਦ ਲਗਭਗ ਨਿਰਥਕ ਹੋ ਕੇ ਰਹਿ ਗਏ।

**ਲੱਗੀ ਢਾਹ ਉਪਰੰਤ ਸਹੀ ਪੈਂਤੜੇ ਦੀ ਤਲਾਸ਼ ਦਾ ਦੌਰ (1949-56)**— ਸੰਨ 1948 ਤੋਂ 50 ਵਿਚਕਾਰਲਾ ਸਮਾਂ ਭਾਰਤੀ ਕਮਿਊਨਿਸਟ ਪਾਰਟੀ ਦਾ ਅਤਿਅੰਤ ਦੁਖਦਾਈ ਦੌਰ ਸੀ। ਸੰਨ 1947 ਵਿਚ ਦੇਸ਼ ਨੂੰ ਪ੍ਰਾਪਤ ਹੋਈ ਆਜ਼ਾਦੀ ਨੂੰ ਉਨ੍ਹਾਂ ਨੇ 'ਕੌਮੀ ਧੋਖਾ' ਅਤੇ 1950 ਈ. ਵਿਚ ਲਾਗੂ ਹੋਏ ਸੰਵਿਧਾਨ ਨੂੰ 'ਗੁਲਾਮੀ ਦਾ ਪੁਲੰਦਾ' ਆਖ ਕੇ ਰੱਦ ਕਰ ਦਿੱਤਾ।

ਸੰਨ 1950 ਵਿਚ ਜਦੋਂ ਕਾਮਰੇਡ ਰਾਜੇਸ਼ਵਰ ਰਾਓ ਪਾਰਟੀ ਦਾ ਨਵਾਂ ਜਨਰਲ ਸਕੱਤਰ ਬਣਿਆ ਤਾਂ ਉਸ ਸਮੇਂ ਨਵੀਂ ਤੱਤੀ ਲੀਡਰਸ਼ਿਪ ਦੇਸ਼ ਅੰਦਰ ਅਸਲੀ ਇਨਕਲਾਬ ਲਿਆਉਣ ਲਈ ਹਥਿਆਰਬੰਦ ਗੁਰੀਲਾ ਯੁੱਧਵਾਲਾ ਚੀਨੀ ਪੈਂਤੜਾ ਅਪਨਾਉਣ ਲਈ ਯਤਨਸ਼ੀਲ ਸੀ। ਅਜੈ ਘੋਸ਼ ਅਤੇ ਡਾਂਗੇ ਜਿਹੇ ਨੇਤਾਵਾਂ ਨੇ ਇਸ ਨੀਤੀ ਦਾ ਡਟਵਾਂ ਵਿਰੋਧ ਕੀਤਾ ਅਤੇ ਨਤੀਜੇ ਵਲੋਂ ਕਮਿਊਨਿਸਟ ਪਾਰਟੀ ਵਿਚ ਤਿੱਖੇ ਵਿਰੋਧ ਪੈਦਾ ਹੋ ਗਏ। ਸਟਾਲਿਨ ਨੇ ਭਾਰਤੀ ਕਮਿਊਨਿਸਟ ਨੇਤਾਵਾਂ ਨੂੰ ਮਾਸਕੋ ਸੱਦਿਆ ਅਤੇ ਉਨ੍ਹਾਂ ਨੂੰ ਇਕੱਠੇ ਹੋ ਕੇ ਕੰਮ ਕਰਨ ਲਈ ਕਿਹਾ ਅਤੇ ਪ੍ਰੇਰਿਆ। ਸੰਨ 1951 ਵਿਚ ਅਜੈ ਘੋਸ਼ ਪਾਰਟੀ ਦਾ ਜਨਰਲ ਸਕੱਤਰ ਬਣਿਆ, ਉਸ ਦੀ ਅਗਵਾਈ ਵਿਚ ਭਾਰਤੀ ਕਮਿਊਨਿਸਟਾਂ ਨੇ ਸਿਧਾਂਤਵਾਦ ਦੇ ਦਾਬੇ ਹੇਠੋਂ ਨਿਕਲ ਕੇ ਆਪਣੇ ਦੇਸ਼ ਨੂੰ ਖੁਲ੍ਹੇ ਮਨ ਨਾਲ ਸਮਝਣ ਅਤੇ ਇਸ ਮੌਲਿਕ ਸਮਝ ਅਨੁਰੂਪ ਇਨਕਲਾਬ ਦਾ ਕੋਈ ਸਾਰਥਕ ਸਥਾਨਕ ਮਾਡਲ ਸਿਰਜਣ ਦੇ ਯਤਨ ਕੀਤੇ ਜਿਹੜੇ ਅੱਜ ਵੀ ਜਾਰੀ ਹਨ।

ਸੰਨ 1952 ਦੀਆਂ ਆਮ ਚੋਣਾਂ ਵਿਚ ਨਿਰਪੱਖ ਹੋ ਕੇ ਭਾਗ ਲੈਣ ਪਿੱਛੋਂ ਕਮਿਊਨਿਸਟਾਂ ਨੇ ਪਾਰਲੀਮੈਂਟਰੀ ਲੋਕਤੰਤਰ ਨੂੰ ਪੱਕੇ ਤੌਰ ਤੇ ਆਪਣਾ ਲਿਆ। ਦੇਸ਼ ਅੰਦਰ ਭਾਸ਼ਾਈ ਰਾਜਾਂ ਦੀ ਸਥਾਪਨਾ ਵਿਚ ਕਮਿਊਨਿਸਟ ਪਾਰਟੀ ਨੇ ਉਸਾਰੂ ਭੂਮਿਕਾ ਨਿਭਾਈ। ਗੋਆ ਦੇ ਆਜ਼ਾਦੀ ਸੰਘਰਸ਼ ਵਿਚ ਵੀ ਉਹ ਮੋਹਰੀ ਰਹੇ। ਆਜ਼ਾਦ ਭਾਰਤ ਵਿਚ ਹੜਤਾਲਾਂ, ਬੰਦ, ਮਾਰਚ ਆਦਿ ਕਰਕੇ ਜਨਤਕ ਲਾਮਬੰਦੀ ਕਰਨ ਵਿਚ ਇਨ੍ਹਾਂ ਦਾ ਕੋਈ ਸਾਨੀ ਨਹੀਂ ਸੀ। ਇਸੇ ਦੌਰ ਵਿਚ ਕੌਮਾਂਤਰੀ ਪੱਧਰ ਤੇ ਸਟਾਲਿਨ ਦੇ ਪਤਨ ਦੇ ਬਾਵਜੂਦ ਕਮਿਊਨਿਸਟ ਨੇਤਾਵਾਂ ਵਿਚਕਾਰ ਖਿਚੋਤਾਣ ਬਰਕਰਾਰ ਰਹੀ। ਠੋਸ ਯਥਾਰਥ ਗਾਹੇ ਬਗਾਹੇ ਵੇਲਾ ਵਿਹਾ ਚੁਕੇ ਜੜ੍ਹ ਸਿਧਾਂਤਾਂ ਉਪਰ ਲਿਸ਼ਕਾਰੇ ਮਾਰਦਾ ਰਿਹਾ। ਸੰਨ 1955 ਵਿਚ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦੇ ਬੁਲਾਰੇ 'ਪਰਾਵਦਾ' ਅਖ਼ਬਾਰ ਨੇ ਆਜ਼ਾਦ ਗਣਰਾਜ ਵਜੋਂ ਭਾਰਤ ਦੀ ਪ੍ਰਸ਼ੰਸਾ ਕੀਤੀ ਪਰ ਭਾਰਤੀ ਕਮਿਊਨਿਸਟ ਅੜੇ ਰਹੇ ਕਿ ਅਜੇ ਭਾਰਤ ਆਜ਼ਾਦ ਨਹੀਂ ਹੋਇਆ। ਦੇਸ਼ ਦੇ ਨਵ -ਨਿਰਮਾਣ ਲਈ ਨਹਿਰੂ ਦੀਆਂ ਯੋਜਨਾਬਧ ਕੋਸ਼ਿਸ਼ਾਂ ਨੂੰ ਵੀ ਕਮਿਊਨਿਸਟਾਂ ਨੇ ਧੋਖਾ ਹੀ ਦਸਿਆ ਅਤੇ ਕਾਂਗਰਸ ਨੂੰ ਬੁਰਜ਼ੂਆ ਪਾਰਟੀ ਮੰਨਦਿਆਂ ਉਹ ਇਸ ਦਾ ਵਿਰੋਧ ਕਰਦੇ ਰਹੇ।

ਸੰਨ 1955 ਵਿਚ ਕਮਿਊਨਿਸਟਾਂ ਦਾ ਗੜ੍ਹ ਮੰਨੇ ਜਾਂਦੇ ਆਂਧਰਾ ਪ੍ਰਦੇਸ਼ ਵਿਚ ਅਸੈਂਬਲੀ ਦੀਆਂ ਚੋਣਾਂ ਵਿਚ ਜਦੋਂ ਕਾਂਗਰਸ ਪਾਰਟੀ ਨੂੰ ਬਹੁਮਤ ਪ੍ਰਾਪਤ ਹੋ ਗਿਆ ਤਾਂ ਇਹ ਕਮਿਊਨਿਸਟਾਂ ਲਈ ਅਸਹਿ ਸਦਮਾ ਸੀ। ਕਾਮਰੇਡ ਪੀ. ਸੀ. ਜੋਸ਼ੀ ਨੇ ਇਹ ਰਾਇ ਦਿੱਤੀ ਕਿ ਉਨ੍ਹਾਂ ਨੂੰ ਕਾਂਗਰਸ ਨਾਲ ਸਹਿਯੋਗ ਕਰਨਾ ਚਾਹੀਦਾ ਹੈ ਜਦੋਂ ਕਿ ਇਸ ਤੋਂ ਬਿਲਕੁਲ ਉਲਟ ਪੀ. ਸੁੰਦਰਈਆ ਨੇ ਕਾਂਗਰਸ ਨੂੰ ਪਛਾੜਨ ਦਾ ਮੱਤ ਪੇਸ਼ ਕੀਤਾ। ਗੰਭੀਰ ਵਿਰੋਧਤਾਵਾਂ ਦੇ ਵਾਤਾਵਰਣ ਵਿਚ ਬੀਤੇ ਦੀਆਂ ਗ਼ਲਤੀਆ ਅਤੇ ਉਕਾਈਆਂ ਤੋਂ ਸਬਕ ਸਿੱਖ ਕੇ ਵਾਸਤਵਿਕ ਅਤੇ ਯਥਾਰਥਕ ਸਥਿਤੀਆਂ ਅਤੇ ਪਰਿਸਥਿਤੀਆਂ ਅਨੁਰੂਪ ਕੋਈ ਸਾਰਥਕ ਪਾਰਟੀ ਪਹੁੰਚ ਬਣਾਉਣ ਦਾ ਕਮਿਊਨਿਸਟਾਂ ਦਾ ਸੁਪਨਾ ਇਸ ਦੌਰ ਵਿਚ ਵੀ ਅਧੂਰਾ ਹੀ ਰਿਹਾ।

ਇਨ੍ਹਾਂ ਸਾਲਾਂ ਵਿਚ ਦੇਸ਼ ਦੀਆਂ ਲਗਭਗ ਸਾਰੀਆਂ ਭਾਸ਼ਾਵਾਂ ਵਿਚਲੇ ਜਿਹੜੇ ਲੇਖਕ ਮਾਰਕਸਵਾਦੀ ਸੋਚ ਨਾਲ ਪਰਨਾਏ ਹੋਏ ਸਨ, ਆਪਣੇ ਆਪ ਨੂੰ ਅਗਾਂਹਵਧੂ ਅਖਵਾਉਣ ਵਿਚ ਮਾਣ ਮਹਿਸੂਸ ਕਰਦੇ ਸਨ। ਇਨ੍ਹਾਂ ਲੇਖਕਾਂ ਨੇ ਆਪਣੀਆਂ ਰਚਨਾਵਾਂ ਵਿਚ ਜਮਾਤੀ ਸੰਘਰਸ਼ ਅਤੇ ਇਨਕਲਾਬ ਨੂੰ ਵੱਖ ਵੱਖ ਢੰਗਾਂ ਨਾਲ ਪੇਸ਼ ਕੀਤਾ।

**ਪੇਸ਼ਕਸ਼ੀਆਂ ਅਤੇ ਦੁਫੇੜਾਂ ਦਾ ਦੌਰ (1957-64)**— ਗੰਭੀਰ ਸੀਮਾਵਾਂ ਦੇ ਬਾਵਜੂਦ ਰਾਜਨੀਤਕ ਸੁਹਿਰਦਤਾ, ਦ੍ਰਿੜਤਾ, ਨੈਤਿਕ ਮਿਆਰਾਂ ਪ੍ਰਤੀ ਵਚਨਬੱਧਤਾ ਦੀ ਯੋਗਤਾ ਅਤੇ ਲੋਕ ਪੱਖੀ ਨੀਤੀ ਸਦਕਾ, 1957 ਵਿਚ ਭਾਰਤੀ ਕਮਿਊਨਿਸਟ ਕਾਮਰੇਡ ਨਬੂੰਦਰੀਪਾਦ ਦੀ ਅਗਵਾਈ ਹੇਠ ਕੇਰਲ ਰਾਜ ਵਿਚ ਪਹਿਲੀ ਕਮਿਊਨਿਸਟ ਸਰਕਾਰ ਬਣਾਉਣ ਵਿਚ ਸਫ਼ਲ ਹੋਏ। ਸਰਕਾਰ ਵੱਲੋਂ ਰਾਜ ਵਿਚ ਨਵੀਂ ਵਿਦਿਅਕ ਨੀਤੀ ਲਾਗੂ ਕਰਨ ਦੀ ਹੋਈ ਪ੍ਰਸ਼ਾਸਕੀ ਕੋਤਾਹੀ ਕਾਰਨ ਕਾਂਗਰਸੀਆਂ ਦੀ ਹੱਲਾਸ਼ੇਰੀ ਨਾਲ ਭੱਖੀ ਸਰਕਾਰ ਵਿਰੋਧੀ ਲਹਿਰ ਨੂੰ ਆਧਾਰ ਬਣਾ ਕੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੇ ਕਮਿਊਨਿਸਟਾਂ ਦੀ ਸਰਕਾਰ ਤੋੜ ਦਿੱਤੀ। ਕਮਿਊਨਿਸਟਾਂ ਨੇ ਨਹਿਰੂ ਦੀ ਇਸ ਗ਼ੈਰ ਸੰਵਿਧਾਨਕ ਕਾਰਵਾਈ ਨੂੰ ਸਾਰੇ ਦੇਸ਼ ਵਿਚ ਖੂਬ ਭੰਡਿਆ। ਜਦੋਂ 1959 ਈ. ਵਿਚ ਕੇਰਲ ਵਿਚ ਮੁੜ ਚੋਣਾਂ ਹੋਈਆਂ ਤਾਂ ਕਮਿਊਨਿਸਟਾਂ ਦੀ ਵੋਟ ਪ੍ਰਤੀਸ਼ਤ ਵਿਚ ਭਾਵੇਂ ਭਰਵਾਂ ਵਾਧਾ ਹੋਇਆ ਪਰ ਮੁਸਲਿਮ ਲੀਗ ਦੇ ਸਹਿਯੋਗ ਨਾਲ ਸਰਕਾਰ ਬਣਾਉਣ ਵਿਚ ਕਾਂਗਰਸ ਪਾਰਟੀ ਸਫ਼ਲ ਹੋ ਗਈ।

ਉਧਰ ਚੀਨ ਵਿਚ ਮਾਉ ਪ੍ਰਸਤ ਕਮਿਊਨਿਸਟ ਅਤੇ ਉਨ੍ਹਾਂ ਦਾ ਸਿਰਮੌਰ ਨੇਤਾ ਮਾਉ ਕੌਮਾਂਤਰੀ ਕਮਿਊਨਿਸਟ ਲਹਿਰ ਵਿਚ ਤੇਜ਼ੀ ਨਾਲ ਉਭਰ ਰਿਹਾ ਸੀ। ਸੁੰਦਰਈਆ, ਜਯੋਤੀ ਬਾਸੂ, ਗੋਪਾਲਨ ਆਦਿ ਤੇ ਆਧਾਰਿਤ ਸਟਾਲਿਨਵਾਦੀ ਜਿਹੜੇ ਅੰਦਰਖਾਤੇ ਲਗਾਤਾਰ ਆਪਣਾ ਧੜਾ ਪਾਲ ਰਹੇ ਸਨ, ਮਾਉਵਾਦ ਦੀ ਚੜ੍ਹਤ ਦੇ ਦੌਰ ਵਿਚ ਹੋਰ ਵੀ ਖੁੱਲ੍ਹ ਕੇ ਵਿਚਰਨ ਲਗ ਪਏ।

ਇਸ ਸਥਿਤੀ ਵਿਚ ਕਮਿਊਨਿਸਟ ਪਾਰਟੀ ਲਈ ਵੱਡੀ ਵੰਗਾਰ ਇਹ ਸੀ ਕਿ ਉਹ ਕਿਵੇਂ ਆਪਣੇ ਆਪ ਨੂੰ ਇਕ ਸਵੈ-ਨਿਰਭਰ ਦੇਸ਼ ਭਗਤ ਕੌਮੀ ਪਾਰਟੀ ਦੀ ਦਿੱਖ ਪ੍ਰਦਾਨ ਕਰੇ ਅਤੇ ਨਾਲ ਹੀ ਪ੍ਰੋਲਤਾਰੀ ਸੰਸਾਰਵਾਦ ਪ੍ਰਤੀ ਉਸ ਦੀ ਪ੍ਰਤਿਬੱਧਤਾ ਅਤੇ ਵਫ਼ਾਦਾਰੀ ਵੀ ਬਣੀ ਰਹੇ।

ਕਾਮਰੇਡ ਅਜੈ ਘੋਸ਼ ਨੇ ਪਾਰਟੀ ਉਪਰ ਕੌਮਾਂਤਰੀ ਕਮਿਊਨਿਸਟਾਂ, ਵਿਸ਼ੇਸ਼ ਕਰਕੇ ਮਾਉਵਾਦੀਆਂ ਦੇ ਲਗਾਤਾਰ ਵੱਧ ਰਹੇ ਦਬਾਓ ਦਾ ਤਿੱਖਾ ਵਿਰੋਧ ਕਰਦਿਆਂ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਮੰਚਾਂ ਤੇ ਇਹ ਨੁਕਤਾ ਪੂਰੇ ਜੋਰ ਸ਼ੋਰ ਨਾਲ ਉਭਾਰਿਆ ਕਿ ਹਰ ਦੇਸ਼ ਦੀ ਕਮਿਊਨਿਸਟ ਪਾਰਟੀ ਆਪਣੇ ਫੈਸਲੇ ਆਪ ਕਰਨ ਵਿਚ ਪੂਰੀ ਤਰ੍ਹਾਂ ਸਮਰਥ ਅਤੇ ਸੁਤੰਤਰ ਇਕਾਈ ਹੋਵੇ ਪਰ ਪਾਰਟੀ ਅੰਦਰਲੇ ਮਾਉਵਾਦੀ ਧੜੇ ਅਜੈ ਘੋਸ਼ ਅਤੇ ਡਾਂਗੇ ਵਰਗੇ ਉਸਦੇ ਕੁੱਝ ਹੋਰ ਸਾਥੀ ਬਹੁਤਾ ਚਿਰ ਟਿਕ ਨਾ ਸਕੇ।

ਪਾਰਟੀ ਵਿਚਲੇ ਭਾਰੂ ਕੱਟੜ ਧੜੇ ਨੇ ਸਿੱਧਿਆਂ ਹੀ ਬੀਜਿੰਗ ਦੇ ਮਾਉਵਾਦੀਆਂ ਨਾਲ ਸੰਬੰਧ ਕਾਇਮ ਕਰ ਕੇ ਅਤੇ ਪਾਰਟੀ ਦੇ ਲੋਕਤੰਤਰੀ ਕੰਮ ਕਾਜ ਨੂੰ ਤਾਨਾਸ਼ਾਹੀ ਢੰਗਾਂ ਨਾਲ ਜਾਮ ਕਰ ਕੇ ਆਪਣੀਆਂ ਸਰਗਰਮੀਆਂ ਵਧਾ ਦਿੱਤੀਆਂ। ਇਹ ਸਮੁੱਚਾ ਗ਼ੈਰ ਸਿਰਜਣਾਤਮਕ ਦੌਰ ਪ੍ਰੋਲਤਾਰੀ ਵਿਸ਼ਵਵਾਦ ਦੀ ਗਲਤ ਸਮਝ ਕਾਰਨ ਵਾਪਰ ਰਿਹਾ ਸੀ।

ਦੂਜੇ ਪਾਸੇ ਜਦੋਂ 1961 ਈ. ਵਿਚ ਵਿਜੈਵਾੜਾ ਵਿਚ ਕਮਿਊਨਿਸਟ ਪਾਰਟੀ ਦਾ ਛੇਵਾਂ ਇਜਲਾਸ ਹੋਇਆ ਤਾਂ ਕਾਂਗਰਸ ਨਾਲ ਸਹਿਯੋਗ ਕਰਨ ਜਾਂ ਨਾ ਕਰਨ ਦਾ ਸਦਾਬਹਾਰ ਪ੍ਰਸ਼ਨ ਨੇਤਾਵਾਂ ਵਿਚ ਮਤਭੇਦਾਂ ਦਾ ਕਾਰਨ ਬਣਿਆ ਰਿਹਾ। ਜਦੋਂ 1962 ਈ. ਵਿਚ ਚੀਨ ਨੇ ਭਾਰਤ ਤੇ ਹਮਲਾ ਕੀਤਾ ਤਾਂ ਇਹ ਸਥਿਤੀ ਭਾਰਤੀ ਕਮਿਊਨਿਸਟਾਂ ਲਈ ਅਗਨੀ ਪ੍ਰੀਖਿਆ ਸਾਬਤ ਹੋਈ। ਪਾਰਟੀ ਵਿਚ ਨਬੂੰਦਰੀਪਾਦ ਦੀ ਅਗਵਾਈ ਹੇਠਲਾ ਭਾਰੂ ਕੱਟੜ ਧੜਾ ਇਸ ਹਮਲੇ ਨੂੰ ਹਮਲਾ ਮੰਨਣ ਤੋਂ ਹੀ ਇਨਕਾਰੀ ਹੋ ਗਿਆ ਕਿਉਂਕਿ ਇਸ ਧੜੇ ਦਾ ਇਹ ਅਟਲ ਵਿਸ਼ਵਾਸ ਸੀ ਕਿ ਕੋਈ ਵੀ ਕਮਿਊਨਿਸਟ ਦੇਸ਼ ਕਦੇ ਹਮਲਾਵਰ ਹੋ ਹੀ ਨਹੀਂ ਸਕਦਾ। ਦੇਸ਼ ਉਪਰ ਹੋਏ, ਦੇਸ਼ੀ ਹਮਲੇ ਸਮੇਂ ਮਾਤ-ਭੂਮੀ ਦੀ ਰੱਖਿਆ ਦਾ ਨੈਤਿਕ ਕਰਤੱਵ ਨਿਭਾਉਣ ਦੀ ਥਾਂ ਪ੍ਰੋਲਤਾਰੀ ਵਿਸ਼ਵਵਾਦ ਨਾਲ ਤਥਾਕਥਿਤ ਵਫ਼ਾਦਾਰੀ ਦਾ ਦਾਅਵੇਦਾਰ ਇਹ ਧੜਾ ਇਤਨੀ ਪਤਲੀ ਹਾਲਤ ਵਿਚ ਸੀ ਕਿ ਚੀਨ ਨੇ ਜਦੋਂ ਭਾਰਤੀ ਕਮਿਊਨਿਸਟਾਂ ਨੂੰ ਭਾਰਤ ਸਰਕਾਰ ਵਿਰੁੱਧ ਲੜਨ ਦਾ ਸੱਦਾ ਦੇ ਦਿੱਤਾ ਤਾਂ ਇਨ੍ਹਾਂ ਨੇ ਇਸ ਸੱਦੇ ਦੀ ਰਸਮੀ ਨਿੰਦਾ ਵੀ ਨਾ ਕੀਤੀ।

ਅਜਿਹੀ ਸਥਿਤੀ ਵਿਚ ਜੇਕਰ ਕਾਮਰੇਡ ਡਾਂਗੇ ਮੌਕਾ ਸੰਭਾਲਦਿਆਂ ਪਾਰਟੀ ਦੀ ਕੌਮੀ ਕੌਂਸਲ ਵਿਚ ਚੀਨੀ ਹਮਲੇ ਦੀ ਨਿੰਦਾ ਵਾਲਾ ਮਤਾ ਪੂਰਨ ਬਹੁ ਮੱਤ ਨਾਲ ਪਾਸ ਕਰਵਾਉਣ ਦਾ ਦਲੇਰੀ ਅਤੇ ਸਿਆਣਪ ਭਰਿਆ ਕਦਮ ਨਾ ਚੁੱਕਦਾ ਤਾਂ ਭਾਰਤੀ ਕਮਿਊਨਿਸਟਾਂ ਉੱਪਰ ਕੌਮੀ ਹਿੱਤਾਂ ਨਾਲ ਗ਼ਦਾਰੀ ਕਰਨ ਦਾ ਨਮੋਸ਼ੀ ਭਰਿਆ ਕਲੰਕ ਲਗਣਾ ਲਗਭਗ ਨਿਸ਼ਚਿਤ ਹੀ ਸੀ। ਡਾਂਗੇ ਵਲੋਂ ਅਖਤਿਆਰ ਕੀਤੀ ਨੀਤੀ ਨੂੰ ਬੀਜਿੰਗ ਦੇ ਮਾਉਵਾਦੀਆਂ ਨੇ ਪਸੰਦ ਨਾ ਕੀਤਾ। ਉਨ੍ਹਾਂ ਨੇ ਆਪਣੀ ਹਮਾਇਤੀ ਧਿਰ ਨੂੰ ਡਾਂਗੇ ਦੀ ਅਗਵਾਈ ਛੱਡ ਕੇ ਨਵੀਂ ਇਨਕਲਾਬੀ ਪਾਰਟੀ ਬਣਾਉਣ ਦਾ ਸੱਦਾ ਦੇ ਦਿੱਤਾ। ਇਸ ਧਿਰ ਨੇ ਸੱਦਾ ਸਵੀਕਾਰ- ਦਿਆਂ 1964 ਈ. ਵਿਚ ਨਵੀਂ ਪਾਰਟੀ ਸੀ. ਪੀ. ਆਈ. (ਐਮ.) ਗਠਿਤ ਕਰ ਲਈ।

ਉਪਰੋਕਤ ਵਿਵਾਦਾਂ ਤੋਂ ਇਲਾਵਾ ਭਾਰਤ ਅਜੇ ਆਜ਼ਾਦ ਨਹੀਂ ਹੋਇਆ, ਭਾਰਤੀ ਸੰਵਿਧਾਨ ਗ਼ੁਲਾਮੀ ਦਾ ਪੁਲੰਦਾ ਹੈ, ਇਨਕਲਾਬ ਮਜ਼ਦੂਰ ਜਮਾਤ ਦੇ ਹਥਿਆਰਬੰਦ ਸੰਘਰਸ਼ ਨਾਲ ਹੀ ਆ ਸਕਦਾ ਹੈ, ਕਾਂਗਰਸੀ ਬੁਰਜੂਆ ਅਤੇ ਪ੍ਰਤੀਗਾਮੀ ਪਾਰਟੀ ਹੈ ਆਦਿ ਮਨੌਤਾਂ ਅਤੇ ਧਾਰਨਾਵਾਂ ਇਸ ਨਵੀਂ ਬਣੀ ਪਾਰਟੀ ਦਾ ਵਿਚਾਰਧਾਰਾਈ ਆਧਾਰ ਸਨ।

**ਸੀ. ਪੀ. ਆਈ. ਦੀ ਨੇਮਬਧ ਪ੍ਰਗਤੀ ਸੀ. ਪੀ. ਆਈ. (ਐਮ) ਦੇ ਬਚਾਓ, ਨਕਸਲਾਈਟਾਂ ਦੇ ਉਭਾਰ ਅਤੇ ਪਤਨ ਦਾ ਦੌਰ (1964-78)**– ਸੰਨ 1964 ਵਿਚ ਮੁੰਬਈ ਵਿਚ ਹੋਏ ਪਾਰਟੀ ਦੇ ਸਤਵੇਂ ਇਜਲਾਸ ਵਿਚ ਸੀ. ਪੀ. ਆਈ. ਦਾ ਨਵਾਂ ਪਾਰਟੀ ਪ੍ਰੋਗਰਾਮ ਸਾਹਮਣੇ ਆਇਆ। ਇਸ ਵਿਚ ਸੁਤੰਤਰਤਾ ਸੰਗ੍ਰਾਮ ਨੂੰ ਬਹੁ-ਜਮਾਤੀ ਕੌਮੀ ਇਨਕਲਾਬ ਅਤੇ ਮੌਜੂਦਾ ਭਾਰਤੀ ਰਾਜ ਨੂੰ ਬੁਰਜੂਆ ਖਾਸੇ ਵਾਲਾ ਪੇਸ਼ ਕਰਦਿਆਂ ਭਾਰਤ ਦੀ ਆਜ਼ਾਦੀ ਨੂੰ ਸੱਪਸ਼ਟ ਭਾਂਤ ਮਾਨਤਾ ਪ੍ਰਦਾਨ ਕੀਤੀ ਗਈ ਅਤੇ ਸਮਾਜਵਾਦੀ ਸਮਾਜ ਦੀ ਸਥਾਪਨਾ ਵੱਲ ਸੇਧਿਤ ਲੋਕਤੰਤਰੀ ਇਨਕਲਾਬ ਨੂੰ ਆਪਣਾ ਨਿਸ਼ਾਨਾ ਮਿਥਦਿਆਂ ਇਸ ਦੀ ਪ੍ਰਾਪਤੀ ਲਈ ਸ਼ਾਂਤਮਈ ਲੋਕਤੰਤਰੀ ਢੰਗ ਤਰੀਕਿਆਂ ਨੂੰ ਸਾਧਨ ਮੰਨਿਆ ਗਿਆ।

ਸੀ. ਪੀ. ਆਈ. ਦੀ ਇਸ ਰਣਨੀਤੀ ਨੂੰ ਉਸ ਸਮੇਂ ਵੱਡਾ ਹਲੂਣਾ ਵੱਜਾ ਜਦੋਂ 1965 ਈ. ਵਿਚ ਕੇਰਲ ਦੀਆਂ ਅਸੈਂਬਲੀ ਚੋਣਾਂ ਸੀ. ਪੀ. ਆਈ. (ਐਮ) ਨੇ ਜਿੱਤ ਲਈਆਂ। ਕਾਂਗਰਸ ਵਿਰੋਧੀ ਹਵਾ ਨੂੰ ਵੇਖਦਿਆਂ 1967 ਈ. ਵਿਚ ਸੀ. ਪੀ. ਆਈ ਅਤੇ ਸੀ. ਪੀ. ਆਈ. (ਐਮ) ਨੇ ਆਪਣੇ ਕੁਝ ਹੋਰ ਸਹਿਯੋਗੀਆਂ ਨਾਲ ਰਲ ਕੇ ਪੱਛਮੀ ਬੰਗਾਲ ਵਿਚ ਗ਼ੈਰ ਕਾਂਗਰਸ ਹਕੂਮਤ ਚਲਾਉਣ ਦਾ ਪ੍ਰਯੋਗ ਕੀਤਾ।

ਇਨ੍ਹਾਂ ਦਿਨਾਂ ਵਿਚ ਹੀ ਮਾਓਵਾਦ ਤੋਂ ਪ੍ਰਭਾਵਿਤ ਸੀ. ਪੀ. ਆਈ. (ਐਮ) ਦੇ ਸਰਗਰਮ ਨੌਜਵਾਨਾਂ ਨੇ ਸਮਾਜਵਾਦੀ ਇਨਕਲਾਬ ਲਿਆਉਣ ਲਈ ਪੱਛਮੀ ਬੰਗਾਲ ਦੇ ਉੱਤਰੀ ਹਿੱਸੇ ਵਿਚ ਸਥਿਤ ਨਕਸਲਬਾੜੀ ਥਾਣੇ ਤੋਂ ਚੀਨੀ ਤਰਜ਼ ਦਾ ਹੱਥਿਆਰਬੰਦ ਗੁਰੀਲਾ ਯੁੱਧ ਆਰੰਭ ਦਿੱਤਾ ਜਿਹੜਾ ਹੌਲੀ ਹੌਲੀ ਦੇਸ਼ ਦੇ ਕੁੱਝ ਹੋਰ ਭਾਗਾਂ ਵਿਚ ਵੀ ਫੈਲ ਗਿਆ ਅਤੇ ਨਕਸਲਬਾੜੀ ਲਹਿਰ ਵਜੋਂ ਜਾਣਿਆ ਜਾਣ ਲੱਗਾ।

ਇਸ ਪਾਰਟੀ ਨੂੰ ਕਮਿਊਨਿਸਟ ਪਾਰਟੀ (ਮਾਰਕਸਵਾਦੀ ਲੈਨਿਨਵਾਦੀ) ਦਾ ਨਾਂ ਦਿੱਤਾ ਗਿਆ ਜਿਸ ਦੇ ਆਗੂ ਵਜੋਂ ਕਾਮਰੇਡ ਚਾਰੂ ਮਾਜੂਮਦਾਰ ਦਾ ਨਾਂ ਉਭਰਿਆ।

ਸੰਯੋਗਵਸ ਇਸ ਸਮੇਂ ਹੀ ਚੀਨ ਵਿਚ ਮਾਉ ਅਤੇ ਉਸ ਦੇ ਪੈਰੋਕਾਰਾਂ ਨੇ ਵੱਡਾ ਪ੍ਰੋਲਤਾਰੀ ਸਭਿਆਚਾਰਕ ਇਨਕਲਾਬ ਆਰੰਭਿਆ ਹੋਇਆ ਸੀ। ਭਾਰਤ ਵਿਚ ਸੀ. ਪੀ. ਆਈ. (ਐਮ) ਪਾਰਟੀ ਇਸ ਵਰਤਾਰੇ ਦਾ ਪੱਖ ਪੂਰ ਰਹੀ ਸੀ ਅਤੇ ਨਕਸਲਾਈਟ ਇਸ ਤੋਂ ਬੜਾ ਉਤਸ਼ਾਹ ਅਤੇ ਜੋਸ਼ ਪ੍ਰਾਪਤ ਕਰ ਰਹੇ ਸਨ ਪਰੰਤੂ ਸੀ. ਪੀ. ਆਈ. ਨੇ ਇਸ ਪ੍ਰਕ੍ਰਿਆ ਦੀ ਨਿੰਦਾ ਕੀਤੀ ਅਤੇ ਨਕਸਲਾਈਟਾਂ ਦੀਆਂ ਕਾਰਵਾਈਆਂ ਨੂੰ ਭੰਡਿਆ। ਭਾਰਤੀ ਸਥਿਤੀਆਂ ਦੀ ਪ੍ਰਮਾਣਿਕ ਸਮਝ ਅਤੇ ਵਖਰਤਾ ਦੇ ਪ੍ਰਸੰਗ ਵਿਚ ਸੀ. ਪੀ. ਆਈ. ਦਾ ਸਪਸ਼ਟ ਮਤ ਸੀ ਕਿ ਕੋਈ

ਵੀ ਇਨਕਲਾਬ ਕਿਸੇ ਹੋਰ ਇਨਕਲਾਬ ਦੀ ਪੂਰਨਭਾਂਤ ਨਕਲ ਨਹੀਂ ਹੋ ਸਕਦਾ।

ਸੰਨ 1969 ਤੋਂ 1979 ਵਿਚਕਾਰ ਕਾਂਗਰਸ ਨਾਲ ਸਾਂਝ ਭਿਆਲੀ ਪਾ ਕੇ ਕੇਰਲ ਦੀ ਸਰਕਾਰ ਚਲਾਉਣੀ ਕਮਿਊਨਿਸਟ ਪਾਰਟੀ ਦੀ ਇਕ ਹੋਰ ਪ੍ਰਾਪਤੀ ਸੀ। ਕੇਰਲ ਨੂੰ ਦੇਸ਼ ਦਾ ਸਿਰਕੱਢ ਪ੍ਰਾਂਤ ਬਣਾਉਣ ਵਿਚ ਇਸ ਗੱਠਜੋੜ ਨੇ ਵੱਡਾ ਯੋਗਦਾਨ ਪਾਇਆ ਹੈ।

ਇਹ ਇਕ ਦੂਰਅੰਦੇਸ਼ ਨੀਤੀ ਦਾ ਪ੍ਰਮਾਣ ਸੀ ਕਿ 1969-72 ਈ. ਵਿਚ ਪੂਰਬੀ ਪਾਕਿਸਤਾਨ ਵਿਚ ਸ਼ੇਖ ਮੁਜੀਬ-ਉਹ-ਰਹਿਮਾਨ ਦੀ ਅਗਵਾਈ ਹੇਠ ਬੰਗਲਾ ਭਾਸ਼ਾਈ ਲੋਕਾਂ ਵੱਲੋਂ ਆਰੰਭੀ ਕੌਮੀ ਮੁਕਤੀ ਲਹਿਰ ਨੂੰ ਸਫਲ ਬਣਾਉਣ ਵਿਚ ਕਮਿਊਨਿਸਟ ਪਾਰਟੀ ਨੇ ਬੰਗਲਾ ਭਾਸ਼ਾਈ, ਭਾਰਤ ਸਰਕਾਰ ਅਤੇ ਸ੍ਰੀਮਤੀ ਇੰਦਰਾ ਗਾਂਧੀ ਦਾ ਪੂਰਾ ਸਾਥ ਦਿੱਤਾ। ਭਾਸ਼ਾ ਆਧਾਰਿਤ ਵੱਖਰੇ ਬੰਗਲਾ ਦੇਸ਼ ਦੀ ਸਥਾਪਨਾ ਨੇ 1947 ਈ. ਦੀ ਕ੍ਰਾਂਤੀਮੂਲਕ ਧਰਮ ਅਧਾਰਿਤ ਦੋ ਕੌਮੀ ਵੰਡ ਦੇ ਸਿਧਾਂਤ ਨੂੰ ਗਲਤ ਸਾਬਤ ਕਰ ਦਿੱਤਾ।

ਦੂਜੇ ਪਾਸੇ ਸੀ. ਪੀ. ਆਈ. (ਐਮ) ਨੇ ਬੰਗਲਾ ਦੇਸ਼ੀਆਂ ਨੂੰ ਸਹਿਯੋਗ ਦੇਣ ਦਾ ਪੱਖ ਤਾਂ ਪੂਰਿਆ ਪਰ ਉਸ ਦਾ ਮੱਤ ਇਹ ਸੀ ਕਿ ਖਿੱਤੇ ਵਿਚ ਸ਼ਾਂਤੀ ਅਤੇ ਸਹਿਹੋਂਦ ਵਿਚ ਭਾਰਤ ਅਤੇ ਸੋਵੀਅਤ ਯੂਨੀਅਨ ਨੂੰ ਇਸ ਮਾਮਲੇ ਵਿਚ ਕੋਈ ਸਰਗਰਮ ਭੂਮਿਕਾ ਨਹੀਂ ਨਿਭਾਉਣੀ ਚਾਹੀਦੀ। ਇਸੇ ਪਾਰਟੀ ਤੋਂ ਵੱਖ ਹੋਈ ਸੀ.ਪੀ.ਆਈ. (ਐਮ.ਐਲ) ਨੇ ਇਹ ਤਰਕ ਦੇ ਕੇ ਪਾਕਿਸਤਾਨੀ ਫ਼ੌਜੀ ਹਾਕਮਾਂ ਦਾ ਪੱਖ ਪੂਰਿਆ ਕਿ ਇਹ ਉਸ ਦੇਸ਼ ਦੀ ਏਕਤਾ, ਅਖੰਡਤਾ ਅਤੇ ਅੰਦਰੂਨੀ ਖ਼ੁਦਮੁਖ਼ਤਾਰੀ ਨਾਲ ਜੁੜਿਆ ਹੋਇਆ ਮਸਲਾ ਹੈ।

ਸਾਲ 1973 ਤੋਂ 1975 ਤਕ ਰਾਸ਼ਟਰੀਯ ਸ੍ਵਯਮ ਸੇਵਕ ਸੰਘ (ਆਰ.ਐਸ.ਐਸ.) ਅਤੇ ਹੋਰਨਾਂ ਨੇ ਮਿਲ ਕੇ ਜਿਨ੍ਹਾਂ ਵਿਚ ਸ਼੍ਰੋਮਣੀ ਅਕਾਲੀ ਦਲ ਵੀ ਸ਼ਾਮਲ ਸੀ ਜੈ ਪ੍ਰਕਾਸ਼ ਨਾਰਾਇਣ ਦੀ ਅਗਵਾਈ ਵਿਚ ਇੰਦਰਾ ਗਾਂਧੀ ਅਤੇ ਉਸ ਦੀ ਸਰਕਾਰ ਵਿਰੁੱਧ ਜਿਹੜੀ ਸ਼ਕਤੀਸਾਲੀ ਲੋਕ ਲਹਿਰ ਚਲਾਈ, ਕਮਿਊਨਿਸਟ ਪਾਰਟੀ (CPI) ਨੇ ਉਸ ਨੂੰ ਉਲਟ-ਇਨਕਲਾਬੀ ਮੰਨਦਿਆਂ ਇੰਦਰਾ ਗਾਂਧੀ ਦਾ ਡਟ ਕੇ ਸਾਥ ਦਿੱਤਾ। ਇਥੋਂ ਤਕ ਕਿ ਦੇਸ਼ ਅੰਦਰ 1975 ਈ. ਵਿਚ ਐਮਰਜੈਂਸੀ ਲਾਗੂ ਕਰਨ ਦੇ ਇੰਦਰਾ ਗਾਂਧੀ ਦੇ ਵਿਵਾਦਪੂਰਨ ਨਿਰਣੇ ਦੀ ਵੀ ਕਮਿਊਨਿਸਟ ਪਾਰਟੀ ਨੇ ਹਿਮਾਇਤ ਕੀਤੀ ਪਰ ਦੂਜੀਆਂ ਕਮਿਊਨਿਸਟ ਪਾਰਟੀਆਂ ਨੇ ਇੰਦਰਾ ਗਾਂਧੀ ਦਾ ਵਿਰੋਧ ਕੀਤਾ।

ਐਮਰਜੈਂਸੀ ਹਟਣ ਪਿੱਛੋਂ 1977 ਈ. ਵਿਚ ਹੋਈਆਂ ਆਮ ਚੋਣਾਂ ਵਿਚ ਕਾਂਗਰਸ ਨੂੰ ਕਰਾਰੀ ਹਾਰ ਹੋਈ। ਇਥੋਂ ਤਕ ਕਿ ਸ੍ਰੀਮਤੀ ਇੰਦਰਾ ਗਾਂਧੀ ਆਪ ਵੀ ਚੋਣ ਹਾਰ ਗਈ। ਕੇਵਲ ਕੇਰਲ ਹੀ ਅਜਿਹਾ ਰਾਜ ਸੀ ਜਿਥੇ ਸੀ.ਪੀ.ਆਈ. ਅਤੇ ਕਾਂਗਰਸ ਮਿਲ ਕੇ ਦੁਬਾਰਾ ਸਰਕਾਰ ਬਣਾਉਣ ਵਿਚ ਸਫਲ ਹੋਏ। ਕਮਿਊਨਿਸਟ ਪਾਰਟੀ ਦੇ ਸਹਿਯੋਗ ਨਾਲ ਇੰਦਰਾ ਗਾਂਧੀ ਵਿਰੋਧੀਆਂ ਨਾਲ ਮੁੜ ਕੇ ਲੋਹਾ ਲੈਣਾ ਚਾਹੁੰਦੀ ਸੀ ਪਰ ਪਾਰਟੀ ਉੱਪਰ ਹਾਵੀ ਰਾਜੇਸ਼ਵਰ ਰਾਓ ਦੇ ਧੜੇ ਨੇ 1978 ਦੇ ਪਾਰਟੀ ਇਜਲਾਸ ਵਿਚ ਆਪਾ-ਪੜਚੋਲ ਦੀ ਜੁਗਤ ਅਧੀਨ ਸੀ.ਪੀ. ਆਈ. (ਐਮ.) ਵਾਲਾ ਸਖਤ ਰਾਹ ਅਪਣਾਉਂਦਿਆਂ ਕਾਂਗਰਸ ਅਤੇ ਇੰਦਰਾ ਗਾਂਧੀ ਵਿਰੁੱਧ ਪੈਂਤੜਾ ਮੱਲ ਲਿਆ।

**ਭਾਰਤੀ ਕਮਿਊਨਿਸਟ ਲਹਿਰ ਦਾ ਨਵਾਂ ਪੜਾਅ (1978-1995)**— ਸੀ. ਪੀ. ਆਈ. ਅਤੇ ਸੀ. ਪੀ. ਆਈ. (ਐਮ.) ਨੇ ਇਹ ਤੱਥ ਸਵੀਕਾਰਨ ਦੇ ਬਾਵਜੂਦ ਕਿ ਜਨਤਾ ਪਾਰਟੀ ਦਾ ਸਰੂਪ ਅਤੇ ਸੁਭਾਅ ਪ੍ਰਤੀਗਾਮਾ ਹੈ, ਕਾਹਲੀ ਵਿਚ ਕਾਂਗਰਸ ਵਿਰੋਧੀ ਰਾਹ ਅਪਣਾਉਂਦਿਆ ਇਸ ਦੀ ਸਰਕਾਰ ਨੂੰ ਹਮਾਇਤ ਦਿੱਤੀ। ਕੇਵਲ ਡਾਂਗੇ ਦੇ ਧੜੇ ਨੇ ਹੀ ਇੰਦਰਾ ਗਾਂਧੀ ਦਾ ਪੱਖ ਪੂਰਿਆ।

ਸੰਨ 1980 ਦੀਆਂ ਆਮ ਚੋਣਾਂ ਵਿਚ ਇਨ੍ਹਾਂ ਪਾਰਟੀਆਂ ਨੇ ਇੰਦਰਾ ਗਾਂਧੀ ਨੂੰ 'ਵੱਡੀ ਬੁਰਜੂਆ ਨੇਤਾ' ਦਸਦਿਆਂ ਕਾਂਗਰਸ ਪਾਰਟੀ ਨੂੰ ਸੱਤਾ ਵਿਚ ਆਉਣੋ ਰੋਕਣ ਦੀ ਪੂਰੀ ਟਿੱਲ ਲਾਈ ਪਰ ਸਫਲਤਾ ਨਾ ਮਿਲੀ। ਪਹਿਲਾਂ ਹੀ ਕਾਂਗਰਸ ਦੀ ਹਮਾਇਤ ਉੱਤੇ ਡੱਟਿਆ ਹੋਇਆ ਕਾਮਰੇਡ ਡਾਂਗੇ ਇੰਦਰਾ ਗਾਂਧੀ ਦੀ ਜਿੱਤ ਉਪਰੰਤ ਹੋਰ ਵੀ ਸਰਗਰਮ ਹੋ ਗਿਆ। ਪਾਰਟੀ ਨੇਤਾਵਾਂ ਨੇ ਤਾਨਾਸ਼ਾਹ ਢੰਗ ਅਪਣਾਉਂਦਿਆ ਉਸ ਨੂੰ ਪਾਰਟੀ ਦੀ ਕੌਮੀ ਕੌਂਸਲ ਵਿਚੋਂ ਖਾਰਜ ਕਰ ਦਿੱਤਾ। ਦੂਜੇ ਪਾਸੇ ਪਾਰਟੀ ਦੇ ਅੰਦਰ ਬਹੁਗਿਣਤੀ ਨਾਲ ਅਸਹਿਮਤੀ ਪਰਗਟ ਕਰਨ ਵਾਲੇ ਰਮੇਸ਼ ਸਿਨਹਾ, ਮੋਹਿਤ ਸੇਨ, ਦੇਸ਼ ਪਾਂਡੇ ਆਦਿ ਨੇਤਾਵਾਂ ਅਤੇ ਉਨ੍ਹਾਂ ਦੇ ਸਹਿਯੋਗੀਆਂ ਨੂੰ ਵੀ ਭਾਰੂ ਧੜੇ ਵੱਲੋਂ ਮੂੰਹ ਬੰਦ ਰਖਣ ਲਈ ਮਜਬੂਰ ਕੀਤਾ ਗਿਆ। ਪਾਰਟੀ ਦੇ ਅਜਿਹੇ ਧੱਕੜ ਵਤੀਰੇ ਕਾਰਨ ਕਾਮਰੇਡ ਡਾਂਗੇ ਨੇ 1981 ਈ. ਵਿਚ ਆਲ ਇੰਡੀਆ ਕਮਿਊਨਿਸਟ ਪਾਰਟੀ ਬਣਾ ਲਈ। ਇਕ ਹੋਰ ਧੜੇ ਨੇ 1987 ਈ. ਵਿਚ ਇੰਡੀਅਨ ਕਮਿਊਨਿਸਟ ਪਾਰਟੀ (AICP) ਖੜੀ ਕਰ ਲਈ। ਲਗਭਗ ਇਨ੍ਹਾਂ ਦਿਨਾਂ ਵਿਚ ਹੀ ਰਮੇਸ਼ ਸਿਨਹਾ, ਮੋਹਿਤ ਸੇਨ ਅਤੇ ਕੁਝ ਹੋਰਾਂ ਨੇ ਪਾਰਟੀ ਛੱਡ ਕੇ ਇਕ ਨਵੀਂ ਪਾਰਟੀ ਗਠਿਤ ਕਰ ਲਈ। ਫਿਰ ਇਨ੍ਹਾਂ ਸਾਰਿਆਂ ਨੇ ਮਿਲ ਕੇ 1989 ਵਿਚ ਯੂਨਾਈਟਿਡ ਕਮਿਊਨਿਸਟ ਪਾਰਟੀ ਆਫ਼ ਇੰਡੀਆ (UCPI) ਬਣਾ ਲਈ ਜਿਹੜੀ ਸਟਾਲਿਨਵਾਦੀ ਵਰਤਾਰੇ ਨੂੰ ਰੱਦ ਕਰਦੀ ਹੈ ਅਤੇ ਇਨਕਲਾਬ ਲਿਆਉਣ ਲਈ ਪ੍ਰੋਲਤਾਰੀ ਤਾਨਾਸ਼ਾਹੀ ਦੀ ਅਨਿਵਾਰਤਾ ਨੂੰ ਸਵੀਕਾਰ ਨਹੀਂ ਕਰਦੀ।

ਸਾਲ 1989 ਦੀਆਂ ਚੋਣਾਂ ਵਿਚ ਨਵੀਂ ਪਾਰਟੀ ਨੇ ਕਾਂਗਰਸ ਦਾ ਸਾਥ ਦਿੱਤਾ ਜਦੋਂ ਕਿ ਦੂਜੀਆਂ ਕਮਿਊਨਿਸਟ ਪਾਰਟੀਆਂ ਨੇ ਵਿਰੋਧ ਕੀਤਾ ਅਤੇ ਨੈਸ਼ਨਲ ਫਰੰਟ ਦੀ ਸਰਕਾਰ ਨੂੰ ਸਹਿਯੋਗ ਦਿਤਾ।

ਯੂ.ਸੀ.ਪੀ. ਆਈ. ਨੇ ਸਵਰਣ ਜਾਤੀਆਂ ਦੇ ਤਥਾਕਥਿਤ ਵਿਰੋਧ ਅਤੇ ਜਾਤੀਵਾਦ ਦੇ ਨਾਗ ਨੂੰ ਫਿਰਕਾਪ੍ਰਸਤੀ ਜਿੰਨਾ ਹੀ ਜ਼ਹਿਰੀਲਾ ਅਤੇ ਵਿਨਾਸ਼ਕ ਮੰਨਦਿਆਂ, ਦੂਜੀਆਂ ਕਮਿਊਨਿਸਟ ਧਿਰਾਂ ਦੀ ਉਸ ਸਮਝ ਦੀ ਵਿਰੋਧਤਾ ਕੀਤੀ ਜਿਸ ਅਨੁਸਾਰ ਉਹ ਇਹ ਮੰਨੀ ਬੈਠੀਆਂ ਸਨ ਕਿ ਜਮਾਤੀ ਅਤੇ ਜਾਤੀ ਚੇਤਨਾ ਇਕੋ ਸਿੱਕੇ ਦੀ ਸਿੱਧ ਪੁੱਠ ਹਨ ਜਾਂ ਜਮਾਤੀ ਚੇਤਨਾ ਜਾਤੀ ਚੇਤਨਾ ਵਿਚੋਂ ਹੀ ਨਿਗਰਦੀ ਹੈ।

ਸੰਨ 1991 ਦੀਆਂ ਆਮ ਚੋਣਾਂ ਵਿਚ ਯੂ.ਸੀ.ਪੀ.ਆਈ. ਨੇ ਮੁੜ ਕਾਂਗਰਸ ਨੂੰ ਸਹਿਯੋਗ ਦਿੱਤਾ ਜਦੋਂ ਕਿ ਦੂਜੀਆਂ ਸਾਰੀਆਂ ਕਮਿਊਨਿਸਟ ਪਾਰਟੀਆਂ ਨੇ ਕਾਂਗਰਸ ਅਤੇ ਬੀ.ਜੇ.ਪੀ. ਦਾ ਵਿਰੋਧ ਕੀਤਾ ਅਤੇ ਤੀਜੇ ਫਰੰਟ ਨੂੰ ਉਸਾਰਣ ਅਤੇ ਉਭਾਰਨ

ਦੇ ਸਿਰਤੋੜ ਯਤਨ ਕੀਤੇ ਪਰ ਕੇਂਦਰ ਵਿਚ ਕਾਂਗਰਸ ਪਾਰਟੀ ਸਰਕਾਰ ਬਣਾਉਣ ਵਿਚ ਸਫਲ ਹੋਈ।

ਇਸ ਸਮੇਂ ਦੌਰਾਨ ਵਿਭਿੰਨ ਸਰਕਾਰਾਂ ਵੱਲੋਂ ਦੇਸ਼ ਦੇ ਵੱਖ-ਵੱਖ ਖਿੱਤਿਆ ਵਿਚ ਫੈਲੇ ਅਤਿਵਾਦ ਅਤੇ ਫਿਰਕੂਵਾਦ ਵਿਰੁੱਧ ਜਿਹੜੀ ਲੜਾਈ ਲੜੀ ਗਈ ਉਸ ਵਿਚ ਸਾਰੀਆਂ ਕਮਿਊਨਿਸਟ ਪਾਰਟੀਆਂ ਨੇ ਸਰਗਰਮ ਯੋਗਦਾਨ ਪਾਇਆ। ਦੂਜੇ ਪਾਸੇ ਸੀ.ਪੀ.ਆਈ. (ਐਮ.) ਨੇ ਪੱਛਮੀ ਬੰਗਾਲ ਵਿਚ ਆਪਣਾ ਸ਼ਾਸਨ ਕਾਇਮ ਰੱਖਿਆ।

ਕਾਂਗਰਸ ਸਰਕਾਰ ਨੂੰ ਨਵੀਆਂ ਨੀਤੀਆਂ (ਜਿਵੇਂ ਗੈਟ ਆਦਿ) ਨੂੰ ਲਾਗੂ ਕਰਨ ਦੇ ਮਾਮਲੇ ਵਿਚ ਯੂ.ਸੀ.ਪੀ.ਆਈ. ਦੀ ਪਹੁੰਚ ਇਹ ਸੀ ਕਿ ਦੇਸ਼ ਦੀ ਵਾਸਤਵਿਕ ਆਰਥਿਕ ਹਾਲਤ ਦੇ ਸੰਦਰਭ ਵਿਚ ਇਨ੍ਹਾਂ ਨੀਤੀਆਂ ਨੂੰ ਲਾਗੂ ਕਰਨਾ ਸਾਡੀ ਅਣਸਰਦੀ ਲੋੜ ਸੀ ਪਰ ਨਾਲ ਹੀ ਉਸ ਨੇ ਖੁਲ੍ਹੀ ਮੰਡੀ ਵਾਲੀ ਪੂੰਜੀਵਾਦੀ ਆਰਥਿਕਤਾ ਦਾ ਵਿਰੋਧ ਕਰਦਿਆਂ ਇਨ੍ਹਾਂ ਨੂੰ ਰਲੀ ਮਿਲੀ ਆਰਥਿਕ ਵਿਵਸਥਾ ਦੇ ਰਵਾਇਤੀ ਮਾਡਲ ਅਨੁਰੂਪ ਘੜਨ ਦੀ ਲੋੜ ਤੇ ਵੀ ਜ਼ੋਰ ਦਿੱਤਾ। ਦੂਜੀਆਂ ਕਮਿਊਨਿਸਟ ਧਿਰਾਂ ਅਤੇ ਹੋਰ ਵਿਰੋਧੀ ਪਾਰਟੀਆਂ ਜਿਹੜੀਆਂ ਆਪਣੇ ਪੂਰਵ ਮਤ ਅਧੀਨ ਆਮ ਹੀ ਇਨ੍ਹਾਂ ਨੀਤੀਆਂ ਦੇ ਪਬਲਿਕ ਸੈਕਟਰ ਵਿਰੋਧੀ ਹੋਣ ਦਾ ਤੌਖਲਾ ਪ੍ਰਗਟ ਕਰ ਰਹੀਆਂ ਸਨ, ਦੇ ਅਜਿਹੇ ਵਤੀਰੇ ਨੂੰ ਯੂ.ਸੀ.ਪੀ.ਆਈ. ਨੇ ਪੂਰੀ ਤਰ੍ਹਾਂ ਨਿਰਾਧਾਰ ਅਤੇ ਬੇਤੁਕਾ ਦਸਿਆ।

ਸੀ.ਪੀ.ਆਈ. ਲਈ ਇਹ ਸਮਾਂ ਦੁਖਦਾਈ ਅਤੇ ਨਿਘਾਰ ਵਾਲਾ ਸੀ। ਸੰਨ 1978 ਉਪਰੰਤ ਹਰ ਰਾਜ ਵਿਚ ਇਸ ਦੀ ਹਾਲਤ ਹੋਰ ਪੇਤਲੀ ਹੁੰਦੀ ਗਈ। ਕੇਰਲ ਅਤੇ ਬੰਗਾਲ ਵਿਚ ਇਹ ਸੀ.ਪੀ.ਆਈ. (ਐਮ) ਦੀ ਪਿੱਛਲੱਗ ਹੋ ਨਿਬੜੀ ਜਦੋਂ ਕਿ ਬਿਹਾਰ, ਉੱਤਰ ਪ੍ਰਦੇਸ਼ ਅਤੇ ਆਂਧਰਾ ਵਿਚ ਇਹ ਜਨਤਾ ਦਲ, ਸਮਾਜਵਾਦੀ ਪਾਰਟੀ ਅਤੇ ਤੇਲਗੂ ਦੇਸ਼ਮ ਦੀ ਪੈੜ ਨਪਦੀ ਰਹੀ। ਦੂਜੇ ਪਾਸੇ ਨਕਸਲਾਈਟ ਆਗੂ ਚੋਣਾਂ ਵਿਚ ਭਾਗ ਲੈਣ ਅਤੇ ਹਥਿਆਰਬੰਦ ਸੰਘਰਸ਼ ਵਿਚਲੇ ਦਵੰਦਾਂ ਦੀਆਂ ਦੁਸ਼ਵਾਰੀਆਂ ਭੋਗਦੇ ਰਹੇ।

ਇਹ ਸੱਚ ਹੈ ਕਿ ਆਪਣੇ 70 ਸਾਲਾਂ ਦੇ ਇਤਿਹਾਸ ਵਿਚ ਭਾਰਤੀ ਕਮਿਊਨਸਟਾਂ ਨੇ ਦੇਸ਼ ਲਈ ਅਤੇ ਵਿਸ਼ੇਸ਼ ਕਰ ਕੇ ਮਜਦੂਰਾਂ/ਕਿਸਾਨਾਂ ਦੇ ਹਿਤਾਂ ਲਈ ਵੱਡੀਆਂ ਘਾਲਣਾਵਾਂ ਘਾਲੀਆਂ ਹਨ ਪਰ ਇਹ ਵੀ ਸੱਚ ਹੈ ਕਿ ਸਿਧਾਂਤਕ ਪਿੱਛਲਗਤਾ ਅਤੇ ਸਥਾਨਕ ਸਥਿਤੀਆਂ ਦੀ ਪ੍ਰਮਾਣਿਕ ਸਮਝ ਦੀ ਅਣਹੋਂਦ ਕਾਰਣ ਪੈਦਾ ਹੋਏ ਅੰਤਰ ਵਿਰੋਧਾਂ ਅਤੇ ਧੁੰਦਲਕਿਆਂ ਵਿਚੋਂ ਬਾਹਰ ਨਿਕਲਣਾ ਇਨ੍ਹਾਂ ਲਈ ਸਮੱਸਿਆ ਬਣਿਆ ਰਿਹਾ।

ਹ.ਪੁ.—ਇੰਡੀਅਨ ਕਮਿਊਨਿਸਟ ਮੂਵਮੈਂਟ (1925-1995) -ਮੋਹਿਤ ਸੇਨ

-ਪ੍ਰੋ. ਨਰਿੰਦਰ ਸਿੰਘ ਕਪੂਰ

**ਭਾਰਦਵਾਜ, ਰਵਿੰਦਰ ਨਾਥ** : ਇਸ ਸੂਰਬੀਰ ਦਾ ਜਨਮ 26 ਜੁਲਾਈ, 1935 ਨੂੰ ਲਾਹੌਰ ਵਿਚ ਸ੍ਰੀ ਪੀ.ਐਨ. ਭਾਰਦਵਾਜ ਦੇ ਘਰ ਹੋਇਆ। ਇਸ ਨੇ ਰਾਮਜਸ ਹਾਇਰ ਸੈਕੰਡਰੀ ਸਕੂਲ, ਨਵੀਂ ਦਿੱਲੀ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ 8 ਅਕਤੂਬਰ, 1955 ਨੂੰ ਭਾਰਤੀ ਵਾਯੂ ਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਸ ਨੇ 5 ਦਸੰਬਰ, 1971 ਨੂੰ ਦੁਸ਼ਮਣ ਦੇ ਹਵਾਈ ਅੱਡੇ ਉੱਤੇ ਹਮਲਾ ਕਰਨ ਦੀ ਪਹਿਲ ਕੀਤੀ। ਦੁਸ਼ਮਣ ਦਾ ਇਹ ਅੱਡਾ ਤੋਪਾਂ ਅਤੇ ਅਸਤਰਾਂ ਸ਼ਸਤਰਾਂ ਨਾਲ ਪੂਰੀ ਤਰ੍ਹਾਂ ਸੁਰੱਖਿਅਤ ਸੀ। ਇਸ ਨੇ ਦੁਸ਼ਮਣ ਦੇ ਇਕ ਜਹਾਜ਼ ਨੂੰ ਆਪ ਅੱਗ ਲਾਈ ਅਤੇ ਆਪਣੀ ਟੋਲੀ ਨੂੰ ਸੁਰੱਖਿਅਤ ਰੂਪ ਵਿਚ ਵਾਪਸ ਲਿਆਂਦਾ । 7 ਦਸੰਬਰ ਨੂੰ ਇਸ ਨੇ ਇਕ ਹੋਰ ਟੋਲੀ ਦੀ ਅਗਵਾਈ ਕੀਤੀ ਜਿਸ ਦਾ ਉਦੇਸ਼ ਦੁਸ਼ਮਣ ਦੇ ਇਕ ਬਿਜਲੀ ਘਰ ਨੂੰ ਨਸ਼ਟ ਕਰਨਾ ਸੀ। ਇਥੇ ਵੀ ਇਸ ਨੇ ਬਿਨਾਂ ਆਪਣਾ ਕੋਈ ਨੁਕਸਾਨ ਕਰਵਾਏ ਦੁਸ਼ਮਣ ਨੂੰ ਭਾਰੀ ਨੁਕਸਾਨ ਪਹੁੰਚਾਇਆ। 10 ਦਸੰਬਰ ਨੂੰ ਇਸ ਨੇ ਛੰਬ ਖੇਤਰ ਵਿਚ ਥਲ ਸੈਨਾ ਨੂੰ ਬਹੁਤ ਨਜ਼ਦੀਕ ਤੋਂ ਮਦਦ ਭਿਜਵਾਉਣ ਵਾਲੀ ਟੋਲੀ ਦੀ ਅਗਵਾਈ ਕੀਤੀ।

ਪਹਿਲੇ ਹਮਲੇ ਦੌਰਾਨ ਇਸ ਦੇ ਅਤੇ ਇਸ ਦੇ ਨੰਬਰ ਦੋ ਦੇ ਜਹਾਜ਼ ਨੂੰ ਜ਼ਮੀਨ ਤੇ ਦੋ ਗੋਲੇ ਲੱਗੇ। ਹਮਲੇ ਤੇ ਅਲੱਗ ਹੁੰਦੇ ਸਾਰ ਹੀ ਇਹ ਦੁਸ਼ਮਣ ਦੇ ਜਹਾਜ਼ਾਂ ਨਾਲ ਜਾ ਟਕਰਾਏ। ਇਸ ਨੇ ਆਪਦੇ ਨੰਬਰ ਦੋ ਜਹਾਜ਼ ਨੂੰ ਸੰਕਟ ਵਿਚੋਂ ਕੱਢ ਕੇ ਲਿਆਂਦਾ ਅਤੇ ਦੁਸ਼ਮਣ ਦੇ ਜੈੱਟ ਜਹਾਜ ਨੂੰ ਨਸ਼ਟ ਕਰ ਦਿੱਤਾ। ਭਾਵੇਂ ਹੁਣ ਇਹ ਇਕੱਲਾ ਰਹਿ ਗਿਆ ਸੀ ਤਾਂ ਵੀ ਇਸ ਨੇ ਆਪਣਾ ਰੁਖ ਪਾਕਿਸਤਾਨੀ ਟੈਂਕਾਂ ਅਤੇ ਫ਼ੌਜੀਆਂ ਵੱਲ ਮੋੜ ਲਿਆ। ਉਨ੍ਹਾਂ ਨੂੰ ਕਾਫ਼ੀ ਨੁਕਸਾਨ ਪਹੁੰਚਾਉਣ ਉਪਰੰਤ ਇਹ ਆਪਣੇ ਜਹਾਜ਼ ਸਹਿਤ ਮੁੜ ਆਪਣੇ ਅੱਡੇ ਤੇ ਵਾਪਸ ਆ ਗਿਆ।

ਇਸ ਦੀ ਇਸ ਵੀਰਤਾ ਅਤੇ ਦਲੇਰੀ ਕਾਰਨ ਇਸ ਨੂੰ ਮਹਾਂਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

**ਭਾਲਿੰਦਰ ਸਿੰਘ ਰਾਜਾ** : ਵੇਖੋ, ਭਲਿੰਦਰ ਸਿੰਘ ਰਾਜਾ

**ਭਿਖਾਰੀ, ਭਾਈ** : ਇਹ ਗੁਰੂ ਅਰਜਨ ਦੇਵ ਜੀ ਦਾ ਇਕ ਆਤਮ ਗਿਆਨੀ ਸਿੱਖ ਸੀ ਜੋ ਗੁਜਰਾਤ (ਪਾਕਿਸਤਾਨ) ਦਾ ਵਸਨੀਕ ਸੀ। ਇਹ ਰੱਬ ਦੇ ਭਾਣੇ ਨੂੰ ਮਿੱਠਾ ਕਰ ਕੇ ਜਾਣਨ ਵਾਲੇ ਸਿੱਖਾਂ ਵਿਚੋਂ ਇਕ ਮਿਸਾਲ ਸੀ। ਇਕ ਵਾਰ ਭਾਈ ਗੁਰਮੁਖ ਨੇ ਗੁਰੂ ਅਰਜਨ ਦੇਵ ਜੀ ਕੋਲ ਕਿਸੇ ਗੁਰਮੁਖ ਸਿੱਖ ਦੇ ਦਰਸ਼ਨ ਕਰਨ ਲਈ ਬੇਨਤੀ ਕੀਤੀ। ਗੁਰੂ ਸਾਹਿਬ ਨੇ ਭਾਈ ਗੁਰਮੁਖ ਨੂੰ ਭਾਈ ਭਿਖਾਰੀ ਕੋਲ ਭੇਜ ਦਿੱਤਾ। ਜਦੋਂ ਭਾਈ ਗੁਰਮੁਖ ਇਸ ਕੋਲ ਪਹੁੰਚਿਆ ਤਾਂ ਉਸ ਨੇ ਦੇਖਿਆ ਕਿ ਭਾਈ ਭਿਖਾਰੀ ਤੱਪੜ ਗੰਢਣ ਅਤੇ ਕਾਠ ਇਕੱਠਾ ਕਰਨ ਦੇ ਕੰਮ ਵਿਚ ਲੱਗਾ ਹੋਇਆ ਸੀ।

ਉਸ ਰਾਤ ਨੂੰ ਹੀ ਪਿੰਡ ਵਿਚ ਡਾਕੂਆਂ ਨੇ ਡਾਕਾ ਮਾਰਿਆ। ਇਸ ਝਗੜੇ ਵਿਚ ਭਾਈ ਭਿਖਾਰੀ ਦਾ ਪੁੱਤਰ ਮਾਰਿਆ ਗਿਆ। ਇਸ ਨੇ ਉਸ ਦਿਨ ਜੋ ਲਕੜੀਆਂ ਇਕੱਠੀਆਂ ਕੀਤੀਆਂ ਸਨ ਉਨ੍ਹਾਂ ਨਾਲ ਆਪਣੇ ਪੁੱਤਰ ਦਾ ਦਾਹ ਸਸਕਾਰ ਕਰ ਦਿੱਤਾ ਅਤੇ ਅਫ਼ਸੋਸ ਕਰਨ ਆਏ ਲੋਕਾਂ ਨੂੰ ਉਨ੍ਹਾਂ ਤੱਪੜਾਂ ਤੇ ਬਿਠਾਇਆ ਜੋ ਇਸ ਨੇ ਗੰਢ ਕੇ ਤਿਆਰ ਕੀਤੇ ਸਨ। ਇਹ ਦੇਖ ਕੇ ਭਾਈ ਗੁਰਮੁਖ ਸਮਝ ਗਿਆ ਕਿ ਭਾਈ ਭਿਖਾਰੀ ਅੰਤਰਜਾਮੀ ਹੈ, ਇਸ ਨੂੰ ਇਸ ਭਾਣੇ ਬਾਰੇ ਪਹਿਲਾਂ ਹੀ ਪਤਾ ਸੀ। ਭਾਈ ਗੁਰਮੁਖ ਨੇ ਬਹੁਤ ਨਿਮਰਤਾ ਨਾਲ ਇਸ ਨੂੰ ਪੁੱਛਿਆ ਕਿ ਭਾਈ ਸਾਹਿਬ ਜੇ ਤੁਹਾਨੂੰ ਇਸ ਘਟਨਾ ਦੇ ਵਾਪਰਣ ਬਾਰੇ ਪਹਿਲਾਂ ਹੀ ਗਿਆਨ ਸੀ ਤਾਂ ਤੁਸੀਂ ਗੁਰੂ ਸਾਹਿਬ ਕੋਲ ਆਪਣੇ ਪੁੱਤਰ ਦੀ ਵੱਡੀ ਉਮਰ ਲਈ ਅਰਦਾਸ ਕਿਉਂ ਨਹੀਂ ਕੀਤੀ ਅਤੇ ਪੁੱਤਰ ਨੂੰ

ਵੀ ਡਾਕੂਆਂ ਪਿਛੇ ਜਾਂਦੀ ਵਾਹਰ ਨਾਲ ਜਾਣ ਤੋਂ ਕਿਉਂ ਨਹੀਂ ਰੋਕਿਆ। ਇਸ ਨੇ ਸਹਿਜੇ ਹੀ ਜਵਾਬ ਦਿੱਤਾ ਕਿ ਕਰਤਾਰ ਦੇ ਭਾਣੇ ਵਿਚ ਕੁਤਰਕ ਕਰਨੀ ਪਾਪ ਹੈ। ਗੁਰੂ ਜੀ ਤੋਂ ਤਾਂ ਆਤਮ ਵਿਚਾਰ ਦੀ ਦਾਤ ਮੰਗਣੀ ਚਾਹੀਦੀ ਹੈ, ਮਿਥਿਆ ਪਦਾਰਥਾਂ ਲਈ ਅਰਦਾਸ ਨਹੀਂ ਕਰਨੀ ਚਾਹੀਦੀ।

ਹ.ਪੁ.–ਮ. ਕੋ.: 916

**ਭਿੰਬਰ** : ਇਹ ਚੋਅ ਅਣਵੰਡੇ ਪੰਜਾਬ ਦੇ ਗੁਜਰਾਤ ਜ਼ਿਲ੍ਹੇ ਵਿਚ, ਸੀਮਾਵਰਤੀ ਹਿਮਾਲਿਆ ਰੇਂਜ ਤੋਂ ਸ਼ੁਰੂ ਹੋ ਕੇ ਪਹਾੜੀ ਖੇਤਰ ਵਿਚ ਕਾਫੀ ਲੰਬੀ ਘਾਟੀ ਨੂੰ ਪਾਰ ਕਰਦਾ ਹੈ। ਇਹ ਚੋਅ ਪੱਬੀ ਪਹਾੜੀਆਂ ਦੇ ਨਾਲ ਦੀ ਲੰਘਦਾ ਹੈ ਅਤੇ 38 ਕਿ.ਮੀ. ਤਕ ਦੱਖਣ ਵੱਲ ਵਗਦਾ ਹੋਇਆ ਆਪਣੇ ਕਿਨਾਰਿਆਂ ਤੇ ਨੀਵੀਂ ਭੂਮੀ ਨੂੰ ਉਪਜਾਊ ਬਣਾਉਂਦਾ ਹੈ। ਗੁਜਰਾਤ ਸ਼ਹਿਰ ਦੇ ਉੱਤਰ-ਪੱਛਮ ਵੱਲ ਇਹ ਖੇਤਾਂ ਦੀ ਸਤਹ ਵਿਚ ਰਲ ਜਾਂਦਾ ਹੈ ਅਤੇ ਆਲੇ ਦੁਆਲੇ ਦੇ ਮੈਦਾਨਾਂ ਨੂੰ ਸਿੰਜਦਾ ਅਤੇ ਉਪਜਾਊ ਬਣਾਉਂਦਾ ਹੈ। ਹੜਿਆਲਵਾਲਾ ਪਿੰਡ ਦੇ ਨੇੜੇ ਇਹ ਫਿਰ ਇਕ ਧਾਰਾ ਬਣ ਕੇ ਵਗਦਾ ਹੈ ਅਤੇ ਉੱਤਰ ਪੱਛਮ ਵੱਲ ਜਲਾਲੀਆ ਨਾਲੇ ਤਕ ਜਾਂਦਾ ਹੈ ਜਿਹੜਾ ਕਿ ਚਨਾਬ ਦੀ ਇਕ ਸ਼ਾਖ ਹੈ। ਭਿੰਬਰ ਇਕ ਅਜਿਹਾ ਚੋਅ ਹੈ ਜੋ ਬਰਸਾਤਾਂ ਵਿਚ ਤਾਂ ਕਾਬੂ ਤੋਂ ਬਾਹਰ ਹੋ ਜਾਂਦਾ ਹੈ ਪਰ ਸਰਦੀ ਦੇ ਮਹੀਨਿਆਂ ਵਿਚ ਪੂਰੀ ਤਰ੍ਹਾਂ ਸੁੱਕਾ ਰਹਿੰਦਾ ਹੈ। ਸੁੱਕ ਜਾਣ ਕਾਰਣ ਇਸ ਦਾ ਚੌੜਾ ਬੇਕਾਰ ਤਲ ਰੇਤ ਦੀ ਤਰ੍ਹਾਂ ਦਿਖਾਈ ਦਿੰਦਾ ਹੈ। ਇਹ ਹਰ ਥਾਂ ਤੋਂ ਲਾਂਘਦਾਰ ਹੈ ਪਰ ਜਦੋਂ ਪਹਾੜੀਆਂ ਵਿਚ ਤੇਜ਼ ਬਾਰਿਸ਼ ਹੋ ਰਹੀ ਹੋਵੇ ਤਾਂ ਉਸ ਸਮੇਂ ਲੰਘਣਾ ਮੁਸ਼ਕਿਲ ਹੋ ਜਾਂਦਾ ਹੈ।

ਭਿੰਬਰ ਨਾਂ ਦਾ ਇਕ ਨਗਰ ਵੀ ਹੈ ਜੋ ਪਾਕਿਸਤਾਨ ਵਿਚ ਸ਼ੇਖ਼ੂਪੁਰੇ ਤੋਂ ਲਗਭਗ 8 ਕਿ.ਮੀ. ਅਗਾਂਹ ਨੂੰ ਹੈ। ਸ਼ਹਿਰ ਦੇ ਨਾਲ-ਨਾਲ ਪਾਣੀ ਦਾ ਇਕ ਨਾਲਾ ਹੈ। ਭਿੰਬਰ ਤਕ ਹੀ ਇਸ ਨਾਲੇ ਰਾਹੀਂ ਭਾਰ ਲਿਜਾਇਆ ਜਾ ਸਕਦਾ ਹੈ। ਇਥੇ ਇਕ ਪੱਕੀ ਸਰਾਂ ਵੀ ਹੈ।

ਕਸਬਾ ਭਿੰਬਰ ਪਹਿਲਾਂ ਮੁਸਲਮਾਨ ਰਾਜਿਆਂ ਦੀ ਰਿਆਸਤ ਹੋਇਆ ਕਰਦਾ ਸੀ। ਇਹ ਲੋਕ ਬੜੇ ਲੜਾਕੇ ਹੋਇਆ ਕਰਦੇ ਸਨ ਤੇ ਆਮ ਤੌਰ ਤੇ ਇਹ ਹਾਕਮਾਂ ਤੋਂ ਬਾਗ਼ੀ ਹੀ ਰਹਿੰਦੇ ਸਨ। ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਨੂੰ ਕੱਢ ਕੇ ਇਥੇ ਆਪਣਾ ਕਬਜ਼ਾ ਕਾਇਮ ਕੀਤਾ। ਇਸ ਕਸਬੇ ਦੀ ਆਬਾਦੀ ਪਹਾੜ ਦੀ ਨਿਵਾਣ ਤੇ ਨਦੀ ਦੇ ਕਿਨਾਰੇ ਉੱਤੇ ਹੈ। ਇਸ ਅਸਥਾਨ ਤੋਂ ਪਹਾੜਾਂ ਦੀ ਇਕ ਲੜੀ ਕਸ਼ਮੀਰ ਤਕ ਜਾਂਦੀ ਹੈ। ਕਸ਼ਮੀਰ ਤਕ ਇਸ ਦੇ ਰਾਹ ਵਿਚ ਚਾਰ ਪਹਾੜ ਆਉਂਦੇ ਹਨ। ਪਹਿਲਾ ਘਹਾਟਾ, ਦੂਜਾ ਕਮਾਨ ਕੋਟਾ, ਤੀਜਾ ਰਤਨ ਪੰਜਾਲ ਤੇ ਚੌਥਾ ਪੀਰ ਪੰਜਾਲ। ਭਿੰਬਰ ਦੇ ਪਹਾੜ ਉੱਤੇ ਅਮਰਗੜ੍ਹ ਬਾਸਰਾਂ ਵਾਲਾ ਨਾਂ ਦਾ ਇਕ ਪੁਰਾਣਾ ਕਿਲਾ ਹੈ। ਕਮਾਨ ਕੋਟਾ ਦਾ ਪਹਾੜ ਉਤਰ ਕੇ ਰਜੌਰੀ ਨਦੀ ਹੈ। ਕਾਫ਼ਲਿਆਂ ਵਾਲੀ ਸਰਾਂ ਮੁਗ਼ਲ ਬਾਦਸ਼ਾਹ ਦੇ ਸਮੇਂ ਦੀ ਬਣੀ ਹੋਈ ਹੈ। ਨਦੀ ਦੇ ਸੱਜੇ ਕੰਢੇ ਤੇ ਕਸਬਾ ਰਾਜੌਰੀ ਹੈ। ਨਦੀ ਦੇ ਕਿਨਾਰੇ ਪਾਰਲੇ ਪਾਸੇ ਪੁਰਾਣੇ ਜ਼ਮਾਨੇ ਦਾ ਇਕ ਸ਼ਾਲਾਮਾਰ ਬਾਗ਼ ਹੈ। ਮਹਾਰਾਜ ਗੁਲਾਬ ਸਿੰਘ ਦੇ ਵਕੀਲ ਮੁਹਕਮ ਦੀਨ ਨੇ ਕਸ਼ਮੀਰ ਤੋਂ ਲੈ ਕੇ ਇਕ ਰਾਹ ਲੱਭਿਆ ਜਿਸ ਵਿਚ ਸ਼ਾਹਦਰਾ, ਮਾਨਾਂਵਾਲਾ, ਨੰਗਲ, ਕਾਪੋਕੀ, ਗੁਜਰਾਂਵਾਲਾ, ਕੋਟ ਅਨਾਇਤ ਖ਼ਾਂ, ਵਜ਼ੀਰਾਬਾਦ, ਗੁਜਰਾਤ, ਸੱਯਦਾਂ ਦਾ ਪਿੰਡ ਬਿਧਨਾਂ, ਦੌਲਤ ਨਗਰ, ਸੇਖਪੁਰ, ਭਿੰਬਰ ਸ਼ਾਮਲ ਹਨ। ਇਹ ਰਸਤਾ 12 ਸਤੰਬਰ, 1846 ਨੂੰ ਲੱਭਿਆ ਗਿਆ ਸੀ।

ਭਿੰਬਰ ਦੇ ਸਥਾਨ ਤੇ 1628 ਈ. ਵਿਚ ਬਾਦਸ਼ਾਹ ਜਹਾਂਗੀਰ ਦੀ ਮ੍ਰਿਤੂ ਹੋਈ ਸੀ। ਬੇਗਮ ਨੂਰਜਹਾਂ ਨੇ ਵੀ 18 ਸਾਲ ਬਾਅਦ ਇਥੇ ਹੀ ਪ੍ਰਾਣ ਤਿਆਗੇ ਸਨ। ਸੰਨ 1815 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਭਿੰਬਰ ਨੂੰ ਜਿੱਤ ਕੇ ਆਪਣੇ ਕਬਜੇ ਵਿਚ ਕਰ ਲਿਆ।

ਹ.ਪੁ.–ਇੰਪ.ਗ.ਇੰਡ.: 115; ਸਿੱਖ ਰਾਜ ਤੇ ਸ਼ੇਰੇ ਪੰਜਾਬ : 115, 141; ਪੰਜਾਬ ਦੀ ਸੈਰ : 199, 203

**ਭੀਸ਼ਮ ਪਿਤਾਮਾ** : ਮਹਾਭਾਰਤ ਦਾ ਪ੍ਰਮੁੱਖ ਅਤੇ ਵੀਰ ਪਾਤਰ ਜੋ ਹਸਤਨਾਪੁਰ ਦੇ ਰਾਜਾ ਸ਼ਾਂਤਨੂ ਅਤੇ ਗੰਗਾ ਦਾ ਪੁੱਤਰ ਅਤੇ ਚੰਦਰਵੰਸ਼ੀ ਰਾਜਾ ਭਰਤ ਦਾ ਵੰਸ਼ਜ ਸੀ। ਸ਼ਾਂਤਨਵਾ, ਗਾਂਗੇਯ, ਦੇਵਵ੍ਰਤ ਤੋਂ ਇਲਾਵਾ ਇਸ ਦਾ ਨਾਂ ਭੀਸ਼ਮ ਵੀ ਹੈ ਜਿਸ ਦਾ ਅਰਥ ਹੈ ਭਯੰਕਰ ਜੋ ਇਸ ਦੀ ਭਯੰਕਰ ਅਤੇ ਕਠੋਰ ਪ੍ਰਤਿੱਗਿਆ ਕਾਰਨ ਹੈ। ਇਸ ਨੇ ਆਪਣੇ ਪਿਤਾ ਦੇ ਸੁਖ ਲਈ ਜੀਵਨ ਭਰ ਵਿਆਹ ਨਾ ਕਰਵਾਉਣ ਅਤੇ ਰਾਜ ਤਿਆਗ ਦੀ ਕਠਿਨ ਪ੍ਰਤਿੱਗਿਆ ਕੀਤੀ ਸੀ।

ਭੀਸ਼ਮ ਦਾ ਪਿਤਾ ਸ਼ਾਂਤਨੂ ਇਕ ਵਾਰੀ ਜਮਨਾ ਦੇ ਕਿਨਾਰੇ ਗਿਆ। ਉਥੇ ਦਾਸਰਾਜ ਦੀ ਕੰਨਿਆ ਸਤਯਵਤੀ ਨੂੰ ਦੇਖ ਕੇ ਉਸ ਨਾਲ ਵਿਆਹ ਕਰਨ ਦੀ ਇੱਛਾ ਪ੍ਰਗਟ ਕੀਤੀ ਪਰ ਜਦੋਂ ਦਾਸਰਾਜ ਨੇ ਇਹ ਕਿਹਾ ਕਿ ਉਸ ਦੀ ਕੰਨਿਆ ਦੀ ਸੰਤਾਨ ਹੀ ਰਾਜਗੱਦੀ ਦੀ ਹੱਕਦਾਰ ਹੋਵੇਗੀ ਤਾਂ ਰਾਜਾ ਸ਼ਾਂਤਨੂ ਨੇ ਸਤਯਵਤੀ ਨਾਲ ਵਿਆਹ ਕਰਨ ਦਾ ਵਿਚਾਰ ਛੱਡ ਦਿੱਤਾ। ਇਸ ਗੱਲ ਦਾ ਜਦੋਂ ਇਸ ਨੂੰ ਪਤਾ ਲੱਗਾ ਤਾਂ ਇਸ ਨੇ ਦਾਸਰਾਜ ਨੂੰ ਮਿਲਕੇ ਉਸ ਦੀ ਗੱਲ ਸਵੀਕਾਰ ਕਰ ਲਈ ਅਤੇ ਪ੍ਰਤਿੱਗਿਆ ਕੀਤੀ ਕਿ ਇਹ ਜੀਵਨ ਭਰ ਸ਼ਾਦੀ ਨਹੀਂ ਕਰੇਗਾ। ਇਸ ਦੀ ਇਸ ਪ੍ਰਤਿੱਗਿਆ ਕਾਰਨ ਹੀ ਇਸ ਦਾ ਨਾਂ ਭੀਸ਼ਮ ਪਿਆ ਅਤੇ ਪਿਤਾ ਨੇ ਪ੍ਰਸੰਨ ਹੋ ਕੇ ਇਸ ਨੂੰ 'ਇੱਛਾਮ੍ਰਿਤੂ' ਦਾ ਵਰ ਦਿੱਤਾ।

ਸ਼ਾਂਤਨੂ ਅਤੇ ਸਤਯਵਤੀ ਦੇ ਦੋ ਪੁੱਤਰ ਹੋਏ- ਚਿਤਰਾਂਗਦ ਅਤੇ ਵਿਚਿੱਤਰਵੀਰਯ। ਚਿਤਰਾਂਗਦ ਗੰਧਰਵਾਂ ਨਾਲ ਲੜਦਾ ਹੋਇਆ ਯੁੱਧ ਵਿਚ ਮਾਰਿਆ ਗਿਆ ਅਤੇ ਵਿਚਿੱਤਰਵੀਰਯ ਨੂੰ ਰਾਜਗੱਦੀ ਤੇ ਬਿਠਾ ਦਿੱਤਾ ਗਿਆ। ਉਸ ਦੀ ਸ਼ਾਦੀ ਲਈ ਭੀਸ਼ਮ ਕਾਸ਼ੀ ਦੀਆਂ ਰਾਜਕੁਮਾਰੀਆਂ ਨੂੰ ਬਲਪੂਰਵਕ ਲੈ ਆਇਆ। ਸਭ ਤੋਂ ਵੱਡੀ ਅੰਬਾ ਨੂੰ ਰਾਜਾ ਸਾਲਵ ਕੋਲ ਭੇਜ ਦਿੱਤਾ ਕਿਉਂਕਿ ਉਹ ਉਸ ਨੂੰ ਆਪਣਾ ਪਤੀ ਮੰਨ ਚੁੱਕੀ ਸੀ। ਦੂਜੀਆਂ ਦੋਵੇਂ ਅੰਬਿਕਾ ਅਤੇ ਅੰਬਾਲਿਕਾ ਦੀ ਸ਼ਾਦੀ ਵਿਚਿੱਤਰਵੀਰਯ ਨਾਲ ਕਰ ਦਿੱਤੀ। ਉਨ੍ਹਾਂ ਦੇ ਪੁੱਤਰ ਧ੍ਰਿਤਰਾਸ਼ਟਰ ਅਤੇ ਪਾਂਡੂ ਹੋਏ। ਧ੍ਰਿਤਰਾਸ਼ਟਰ ਦੀ ਔਲਾਦ ਕੌਰਵ ਅਤੇ ਪਾਂਡੂ ਦੀ ਔਲਾਦ ਨੂੰ ਪਾਂਡਵ ਕਿਹਾ ਜਾਂਦਾ ਹੈ। ਰਾਜ ਪ੍ਰਾਪਤੀ ਲਈ ਕੌਰਵਾਂ ਅਤੇ ਪਾਂਡਵਾਂ ਵਿਚ ਜੋ ਯੁੱਧ ਕੁਰਕਸ਼ੇਤਰ ਦੇ ਅਸਥਾਨ ਤੇ ਹੋਇਆ ਉਸ ਵਿਚ ਇਹ ਕੌਰਵਾਂ ਦੇ ਪੱਖ ਵਲੋਂ ਲੜਿਆ। ਕੌਰਵਾਂ ਨੇ ਆਪਣਾ ਸੈਨਾਪਤੀ ਇਸ ਨੂੰ ਹੀ ਬਣਾਇਆ। ਯੁੱਧ ਦੇ ਪਹਿਲੇ ਦੱਸ ਦਿਨ ਇਸ ਦੇ ਪ੍ਰਤਿਨਿਧਿਤਵ ਅਧੀਨ ਹੀ ਬੀਤੇ। ਦਸਵੇਂ ਦਿਨ ਇਹ

ਅਰਜਨ ਦੇ ਬਾਣਾਂ ਨਾਲ ਜ਼ਖ਼ਮੀ ਹੋ ਗਿਆ ਅਤੇ ਕੁਝ ਦਿਨ ਬਾਅਦ ਇਸ ਨੇ ਪ੍ਰਾਣ ਤਿਆਗ ਦਿੱਤੇ।

ਹ.ਪੁ.-ਹਿੰ.ਵ.ਕੋ;ਚ.ਕੋ.;ਮ.ਕੋ.;ਪੰ.ਸਾ.ਸੰ.ਕੋ.;ਹਿੰ.ਮਿ.ਕੋ.

**ਭੀਖਣ ਖਾਂ** : ਇਹ ਅਜੋਕੇ ਹਰਿਆਣਾ ਰਾਜ ਦੇ ਅੰਬਾਲਾ ਜ਼ਿਲ੍ਹੇ ਦੇ ਪਿੰਡ ਦਾਮਲਾ ਦਾ ਇਕ ਪਠਾਣ ਸੀ ਜੋ ਪਹਿਲਾਂ ਔਰੰਗਜ਼ੇਬ ਦੀ ਫ਼ੌਜ ਵਿਚ ਨੌਕਰੀ ਕਰਦਾ ਸੀ। ਇਸ ਨਾਲ ਕਾਲੇ ਖ਼ਾਂ, ਹਯਾਤ ਖ਼ਾਂ, ਤੇ ਉਮਰ ਖ਼ਾਂ ਸਰਦਾਰ ਵੀ ਸਨ। ਪੰਜ ਸੌ ਪਠਾਣਾਂ ਦੇ ਇਸ ਜੱਥੇ ਨੂੰ ਔਰੰਗਜ਼ੇਬ ਨੇ ਕਿਸੇ ਕਾਰਨ ਕਰਕੇ ਨੌਕਰੀ ਵਿਚੋਂ ਕੱਢ ਦਿੱਤਾ ਸੀ। ਬਾਦਸ਼ਾਹ ਦੇ ਡਰ ਕਾਰਨ ਇਨ੍ਹਾਂ ਨੂੰ ਕੋਈ ਰਾਜਾ ਜਾਂ ਨਵਾਬ ਮੁੜ ਨੌਕਰ ਰੱਖਣ ਲਈ ਤਿਆਰ ਨਹੀਂ ਸੀ। ਇਹ ਸਾਰੇ ਪੀਰ ਬੁੱਧੂ ਸ਼ਾਹ ਦੇ ਮੁਰੀਦ ਸਨ ਜਿਸ ਦਾ ਸਿੱਖ ਇਤਿਹਾਸ ਵਿਚ ਬੜੇ ਸਤਿਕਾਰ ਨਾਲ ਨਾਂ ਲਿਆ ਜਾਂਦਾ ਹੈ।

ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਪੂਰਬ ਵਲੋਂ ਸੂਰਜ ਕੁੰਡ ਵਿਖੇ ਬਿਰਾਜੇ ਸਨ। ਪੀਰ ਬੁੱਧੂ ਸ਼ਾਹ ਨੇ ਗੁਰੂ ਜੀ ਕੋਲ ਇਨ੍ਹਾਂ ਨੂੰ ਮੁੜ ਨੌਕਰ ਰੱਖਣ ਲਈ ਸਿਫ਼ਾਰਸ਼ ਕਰ ਦਿੱਤੀ। ਭੀਖਣ ਖ਼ਾਂ, ਕਾਲੇ ਖ਼ਾਂ, ਹਯਾਤ ਖ਼ਾਂ ਤੇ ਉਮਰ ਖ਼ਾਂ ਸਰਦਾਰਾਂ ਸਮੇਤ ਗੁਰੂ ਜੀ ਨੇ ਸਾਰੇ ਪਠਾਣਾਂ ਨੂੰ ਪੰਜ ਰੁਪਏ ਰੋਜ਼ਾਨਾ ਪ੍ਰਤੀ ਸਰਦਾਰ ਤੇ ਇਕ ਰੁਪਏ ਰੋਜ਼ਾਨਾ ਪ੍ਰਤੀ ਸਵਾਰ ਆਪਣੀ ਫ਼ੌਜ ਵਿਚ ਭਰਤੀ ਕਰ ਲਿਆ।

ਪਹਾੜੀ ਰਾਜਿਆਂ ਨਾਲ ਗੁਰੂ ਗੋਬਿੰਦ ਸਿੰਘ ਦੇ ਸਬੰਧ ਇੰਨੇ ਚੰਗੇ ਨਹੀਂ ਸਨ। ਕਹਿਲੂਰ ਦੇ ਰਾਜਾ ਭੀਮ ਚੰਦ ਦੇ ਸਪੁੱਤਰ ਤੇ ਫ਼ਤਹਿ ਸ਼ਾਹ ਗੜ੍ਹਵਾਲ ਦੇ ਰਾਜੇ ਦੀ ਧੀ ਦੇ ਵਿਆਹ ਸਮੇਂ ਦਿੱਤੇ ਜਾਣ ਵਾਲੇ ਤੰਬੋਲ (ਇਕ ਸ਼ਗਨ ਜੋ ਵਿਆਹ ਸਮੇਂ ਸਬੰਧੀਆਂ ਤੇ ਦੋਸਤਾਂ ਮਿੱਤਰਾਂ ਵੱਲੋਂ ਦਿੱਤਾ ਜਾਂਦਾ ਹੈ) ਸਮੇਂ ਗੁਰੂ ਸਾਹਿਬ ਨੇ ਦੀਵਾਨ ਨੰਦ ਚੰਦ ਦੀ ਸੁਰੱਖਿਆ ਹੇਠ ਪੰਡਤ ਦਿਆ ਰਾਮ ਨੂੰ ਲਗਭਗ ਸਵਾ ਲੱਖ ਰੁਪਏ ਦਾ ਤੋਹਫ਼ਾ ਤੰਬੋਲ ਵਜੋਂ ਦੇ ਕੇ ਭੇਜਿਆ। ਇਹ ਤੋਹਫ਼ਾ ਦੂਜੇ ਸਾਰੇ ਪਹਾੜੀ ਰਾਜਿਆਂ ਨਾਲੋਂ ਕਾਫ਼ੀ ਵੱਡਾ ਸੀ ਜਿਸ ਕਰ ਕੇ ਉਨ੍ਹਾਂ ਨੇ ਫ਼ਤਹਿ ਸ਼ਾਹ ਨੂੰ (ਜੋ ਲੜਕੀ ਦਾ ਬਾਪ ਸੀ) ਗੁਰੂ ਸਾਹਿਬ ਦਾ ਤੋਹਫ਼ਾ ਵਾਪਸ ਕਰਨ ਦੀ ਸਲਾਹ ਦਿੱਤੀ। ਫ਼ਤਹਿ ਸ਼ਾਹ ਨੇ ਭੀਮ ਚੰਦ ਨੂੰ ਬੜਾ ਸਮਝਾਇਆ ਪਰ ਉਹ ਨਾ ਮੰਨਿਆ ਆਖ਼ੀਰ ਭੀਮ ਚੰਦ ਵੱਲੋਂ ਕੁੜਮ ਨਾਲ ਮਿਲ ਕੇ ਤੰਬੋਲ ਸਮੇਤ ਉਨ੍ਹਾਂ ਸਿੱਖਾਂ ਨੂੰ ਮਾਰਨ ਦਾ ਫ਼ੈਸਲਾ ਕੀਤਾ ਗਿਆ ਜੋ ਇਹ ਲੈ ਕੇ ਆਏ ਸਨ। ਅਗੋਂ ਨੰਦ ਚੰਦ ਨੂੰ ਇਸ ਦੀ ਸੂਹ ਮਿਲ ਗਈ ਤੇ ਉਹ ਗੁਰੂ ਸਾਹਿਬ ਕੋਲ ਵਾਪਸ ਆ ਗਏ।

ਇਸ ਕਾਰਨ ਜੰਗ ਦੀ ਤਿਆਰੀ ਹੋਣ ਲਗ ਪਈ। ਫ਼ੌਜ ਵਿਚ ਭੀਖਣ ਖ਼ਾਂ ਸਮੇਤ ਚਾਰੇ ਸਰਦਾਰ ਕਾਫ਼ੀ ਤਾਕਤਵਰ ਸਨ। ਇਨ੍ਹਾਂ ਨੂੰ ਫ਼ਤਹਿ ਸ਼ਾਹ ਦੇ ਵਜ਼ੀਰ ਰਤਨ ਚੰਦ ਤੇ ਭੀਮ ਚੰਦ ਦੇ ਵਜ਼ੀਰ ਪਰਮਾਨੰਦ ਨੇ ਲੜਾਈ ਤੋਂ ਪਹਿਲਾਂ ਹੀ ਲਾਲਚ ਦੇਣਾ ਸ਼ੁਰੂ ਕਰ ਦਿੱਤਾ ਤੇ ਉਹ ਲਾਲਚ ਵਿਚ ਆ ਕੇ ਪਹਾੜੀ ਰਾਜਿਆਂ ਨਾਲ ਰਲ ਗਏ। ਹੁਣ ਮਸਲਾ ਗੁਰੂ ਸਾਹਿਬ ਤੋਂ ਛੁੱਟੀ ਲੈਣ ਦਾ ਸੀ। ਪਠਾਣਾਂ ਦਾ ਖਿਆਲ ਸੀ ਕਿ ਸਾਡੇ ਤੋਂ ਬਿਨਾਂ ਗੁਰੂ ਸਾਹਿਬ ਕੋਲ ਜਿੰਨੇ ਸਵਾਰ ਹਨ ਉਹ ਲੜਾਈ ਲਾਇਕ ਨਹੀਂ ਹਨ ਤੇ ਉਹ ਗੁਰੂ ਸਾਹਿਬ ਦੇ ਪੁਰਾਣੇ ਨੌਕਰ ਨਹੀਂ ਹਨ ਜੋ ਨਮਕ ਹਲਾਲੀ ਦੀ ਸ਼ਰਤ ਤੇ ਜਾਨ ਦੇਣ ਲਈ ਪਾਬੰਦ ਹੋਣ। ਭੀਖਣ ਖ਼ਾਂ ਆਦਿ ਪੰਜਾਹ ਕੁ ਪਠਾਣਾਂ ਨੇ ਗੁਰੂ ਜੀ ਕੋਲ ਅਰਜ਼ ਕੀਤੀ ਕਿ ਉਨ੍ਹਾਂ ਦੇ ਮੁੰਡੇ ਕੁੜੀਆਂ ਦੇ ਕਈ ਨਕਾਹ ਹੋਣੇ ਹਨ ਇਸ ਲਈ ਉਨ੍ਹਾਂ ਨੂੰ ਛਿਮਾਹੀ ਦੀ ਤਨਖ਼ਾਹ ਅਤੇ ਛੁੱਟੀ ਬਖ਼ਸ਼ੀ ਜਾਵੇ। ਉਨ੍ਹਾਂ ਆਖਿਆ ਅਸੀਂ ਜਾਣਾ ਜ਼ਰੂਰ ਹੈ ਜੇ ਨਾ ਭੇਜੋਗੇ ਤਾਂ ਵੀ ਜਾਵਾਂਗੇ। ਮਾਮੇ ਕਿਰਪਾਲ ਚੰਦ ਨੇ ਉਨ੍ਹਾਂ ਨੂੰ ਬਹੁਤ ਸਮਝਾਇਆ ਕਿ ਪਹਾੜੀ ਰਾਜਿਆਂ ਦਾ ਝਗੜਾ ਨਿਪਟ ਜਾਏ ਤਾਂ ਚਲੇ ਜਾਣਾ, ਗੁਰੂ ਘਰ ਵਿਚ ਕਿਸੇ ਚੀਜ਼ ਦੀ ਕਮੀ ਤਾਂ ਨਹੀਂ ਹੈ ਅਰਥਾਤ ਤੁਸੀਂ ਦੋ ਮਹੀਨੇ ਬਾਅਦ ਚਲੇ ਜਾਣਾ ਪਰ ਉਨ੍ਹਾਂ ਆਖਿਆ ਕਿ ਤੁਸੀਂ ਤਾਂ ਦੋ ਮਹੀਨੇ ਕਹਿ ਰਹੇ ਹੋ, ਅਸੀਂ ਅੱਠ ਦਿਨ ਨਹੀਂ ਠਹਿਰ ਸਕਦੇ। ਇਹ ਜਵਾਬ ਸੁਣ ਕੇ ਗੁਰੂ ਸਾਹਿਬ ਬੋਲੇ ਜੇ ਤੁਸਾਂ ਠਹਿਰਨਾ ਹੀ ਨਹੀਂ ਤਾਂ ਫਿਰ ਪੁੱਛਦੇ ਕੀ ਹੋ। ਉਨ੍ਹਾਂ ਨੂੰ ਅਭਿਮਾਨ ਸੀ ਕਿ ਜੰਗ ਕਾਰਨ ਸ਼ਾਇਦ ਗੁਰੂ ਸਾਹਿਬ ਉਨ੍ਹਾਂ ਨੂੰ ਖੁਸ਼ਾਮਦ ਕਰਕੇ ਰੋਕ ਲੈਣਗੇ ਪਰ ਗੁਰੂ ਸਾਹਿਬਾਨ ਕੇਵਲ ਅਕਾਲ ਪੁਰਖ ਦੀ ਹੀ ਸਹਾਇਤਾ ਲੋੜਦੇ ਸਨ। ਪਠਾਣ ਨਗਾਰੇ ਵਜਾਉਂਦੇ ਚਲ ਪਏ। ਜਦੋਂ ਗੁਰੂ ਸਾਹਿਬ ਨੂੰ ਪਤਾ ਲੱਗਾ ਕਿ ਕਾਲੇ ਖ਼ਾਂ ਤੋਂ ਬਿਨਾਂ ਚਾਰ ਸੌ ਪਠਾਣ ਪਹਾੜੀਆਂ ਨਾਲ ਜਾ ਮਿਲੇ ਹਨ ਤਾਂ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਤੁਰਕ ਇਸ ਨਮਕ ਹਰਾਮੀ ਕਾਰਨ 'ਕਾਫ਼ਰ' ਹੋ ਮਰਨਗੇ।

ਪਹਾੜੀ ਰਾਜਿਆਂ ਨਾਲੋਂ ਭੰਗਾਣੀ ਦੇ ਸਥਾਨ ਉੱਤੇ ਹੋਈ ਲੜਾਈ ਵਿਚ ਭੀਖਣ ਖ਼ਾਂ ਗੁਰੂ ਜੀ ਦੇ ਤੀਰ ਨਾਲ ਮਾਰਿਆ ਗਿਆ।

ਹ.ਪੁ.–ਤ. ਗੁ. ਖਾ. ਭਾਗ 1: 796-873; ਮ. ਕੋ.; ਹਿ. ਸਿ. 1 - ਗੁਪਤਾ

**ਭੀਖਨ, ਭਗਤ** : ਕੁਰਾਨ ਸ਼ਰੀਫ਼ ਦੇ ਹਾਫਿਜ਼ ਅਤੇ ਅਰਬੀ/ਫ਼ਾਰਸੀ ਦੇ ਉੱਚ ਕੋਟੀ ਦੇ ਇਸ ਵਿਦਵਾਨ ਦਾ ਜਨਮ ਪੰਦਰਵੀਂ ਸਦੀ ਵਿਚ ਲਖਨਊ ਜ਼ਿਲ੍ਹੇ ਦੇ ਕੌਂਕਰੀ ਪਰਗਣੇ ਵਿਚ ਹੋਇਆ। ਆਪ ਨੇ ਸੱਯਦ ਪੀਰ ਇਬਰਾਹੀਮ ਨੂੰ ਆਪਣਾ ਮੁਰਸ਼ਦ ਧਾਰਨ ਕੀਤਾ ਅਤੇ ਸੂਫੀ ਰਹੱਸਵਾਦੀ ਦੀਆਂ ਗੁੱਝੀਆਂ ਗੱਲਾਂ ਦੀ ਅਸਲੀਅਤ ਦਾ ਗਿਆਨ ਪ੍ਰਾਪਤ ਕੀਤਾ। ਆਪ ਸੂਫ਼ੀ ਮਤ ਦੀਆਂ ਚੌਹਾਂ ਮੰਜ਼ਿਲਾਂ ਸ਼ਰੀਅਤ, ਤਰੀਕਤ, ਹਕੀਕਤ ਅਤੇ ਮਾਰਫ਼ਤ ਦੇ ਪੂਰੇ ਜਾਣੂ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਦੋ ਸ਼ਬਦ ਸੋਰਠਿ ਰਾਗ ਵਿਚ ਦਰਜ ਹਨ :

1. ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥

- - - - - - - -

- - - - - - - -

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥

2. ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥
ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥
ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥

- - - - - - - -

- - - - - - - -

ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥

ਮੈਕਾਲਿਫ਼ ਅਨੁਸਾਰ ਆਪ 1573 ਜਾਂ 1574 ਈ. (ਸੰਮਤ 1630 ਜਾਂ 1631) ਨੂੰ ਸਵਰਗਵਾਸ ਹੋਏ।

ਹ.ਪੁ.-ਮ.ਕੋ.; ਨਾਵਾਂ ਤੇ ਥਾਵਾਂ ਦਾ ਕੋਸ਼; ਗੁਰਮਤਿ ਦੇ ਪਾਂਧੀ ; ਤੂੰ ਸਾਂਝਾ ਸਾਹਿਬ ਬਾਪ ਹਮਾਰਾ

**ਭੀਮ** : ਇਹ ਪਾਂਡਵਾਂ ਦਾ ਭਰਾ ਅਤੇ ਪਰਾਕਰਮੀ ਯੋਧਾ ਸੀ। ਇਹ ਵਾਯੂ ਦੁਆਰਾ ਕੁੰਤੀ ਦੇ ਗਰਭ ਤੋਂ ਉਤਪੰਨ ਹੋਇਆ ਸੀ। ਬਚਪਨ ਵਿਚ ਹੀ ਇਸ ਨੇ ਪਾਂਡਵਾਂ ਦਾ ਨੇਤਾ ਬਣ ਕੇ ਕੌਰਵਾਂ ਨੂੰ ਕਈ ਵਾਰੀ ਨੀਂਵਾ ਦਿਖਾਇਆ। ਇਹ ਹੀ ਕਾਰਣ ਸੀ ਕਿ ਦੁਰਯੋਧਨ ਇਸ ਤੋਂ ਖਾਰ ਖਾਂਦਾ ਸੀ। ਬਚਪਨ ਵਿਚ ਇਕ ਵਾਰੀ ਦੁਰਯੋਧਨ ਨੇ ਭੀਮ ਨੂੰ ਜ਼ਹਿਰ ਦੇ ਕੇ ਮਾਰਨ ਦਾ ਯਤਨ ਕੀਤਾ ਪਰ ਇਹ ਨਾਗਲੋਕ ਪਹੁੰਚ ਗਿਆ ਜਿਥੇ ਇਸ ਦਾ ਜ਼ਹਿਰ ਉਤਾਰ ਦਿੱਤਾ ਗਿਆ ਅਤੇ ਇਹ ਬਚ ਗਿਆ। ਇਕ ਵਾਰੀ ਫਿਰ ਦੁਰਯੋਧਨ ਨੇ ਦੂਜੇ ਪਾਂਡਵਾਂ ਸਹਿਤ ਭੀਮ ਨੂੰ 'ਲਾਕਸ਼ਾਗ੍ਰਹਿ' ਵਿਚ ਅੱਗ ਲਗਾ ਕੇ ਮਾਰਨ ਦਾ ਯਤਨ ਕੀਤਾ ਪਰ ਉਥੋਂ ਵੀ ਇਹ ਆਪਣੀ ਵੀਰਤਾ ਕਾਰਣ ਬਚ ਗਿਆ। ਇਹ ਬਹੁਤ ਬਲਵਾਨ ਸੀ। ਪਵਨ ਪੁੱਤਰ ਹੋਣ ਕਾਰਣ ਇਸ ਨੂੰ ਹਨੂਮਾਨ ਦਾ ਭਰਾ ਕਿਹਾ ਜਾਂਦਾ ਹੈ।

ਬਨਵਾਸ ਦੌਰਾਨ ਇਸ ਦਾ ਟਾਕਰਾ ਹਿਡੰਬਾ ਰਾਖਸ਼ ਨਾਲ ਹੋਇਆ। ਉਸ ਨੂੰ ਮਾਰ ਕੇ ਇਸ ਨੇ ਉਸ ਦੀ ਭੈਣ ਹਿਡਿੰਬਾ ਨਾਲ ਵਿਆਹ ਕਰ ਲਿਆ ਜਿਸ ਤੋਂ ਘਟੋਤਕਚ ਨਾਂ ਦਾ ਬਹੁਤ ਬਲਵਾਨ ਪੁੱਤਰ ਪੈਦਾ ਹੋਇਆ।

ਜੂਆ ਖੇਡਦੇ ਹੋਏ ਜਦੋਂ ਪਾਂਡਵਾਂ ਨੇ ਦ੍ਰੋਪਦੀ ਨੂੰ ਹਾਰ ਦਿੱਤਾ ਤੇ ਦੁਰਯੋਧਨ ਨੇ ਦ੍ਰੋਪਤੀ ਨੂੰ ਅਪਮਾਨਜਨਕ ਸ਼ਬਦ ਕਹੇ ਤਾਂ ਇਸ ਨੇ ਇਹ ਪ੍ਰਤਿੱਗਿਆ ਕੀਤੀ ਕਿ ਇਹ ਦੁਰਯੋਧਨ ਦੇ ਸਾਰੇ ਭਰਾਵਾਂ ਨੂੰ ਮਾਰੇਗਾ ਅਤੇ ਦੁਸ਼ਾਸਨ ਦਾ ਖੂਨ ਪੀਏਗਾ। ਮਹਾਂਭਾਰਤ ਦੇ ਯੁੱਧ ਵਿਚ ਭੀਮ ਨੇ ਆਪਣੀ ਇਸ ਪ੍ਰਤਿੱਗਿਆ ਨੂੰ ਪੂਰਾ ਕੀਤਾ। ਆਪਣੇ ਅਗਿਆਤਵਾਸ ਦੇ ਕਾਲ ਵਿਚ ਭੀਮ ਨੇ ਰਾਜਾ ਵਿਰਾਟ ਦੇ ਘਰ ਭੋਜਨ ਬਣਾਉਣ ਦਾ ਕੰਮ ਕੀਤਾ। ਉਦੋਂ ਇਹ ਹਰ ਵੇਲੇ ਆਪਣੇ ਕੋਲ ਤਲਵਾਰ ਰੱਖਦਾ ਸੀ। ਇਹ ਸ੍ਰੀ ਕ੍ਰਿਸ਼ਨ ਅਤੇ ਅਰਜਨ ਨਾਲ ਮਗਧ ਰਾਜ ਵਿਚ ਗਿਆ ਅਤੇ ਜਰਾਸੰਧ ਦਾ ਵਧ ਵੀ ਇਸ ਨੇ ਹੀ ਕੀਤਾ ਸੀ।

ਹ.ਪ.–ਚ. ਕੋ.: 329; ਹਿ.ਵਿ. ਕੋ. 9 : 33

**ਭੀਮ ਸਿੰਘ** : ਇਹ ਭੰਗੀ ਮਿਸਲ ਦੇ ਬਾਨੀ ਸ. ਛੱਜਾ ਸਿੰਘ ਦਾ ਰਿਸ਼ਤੇਦਾਰ ਸੀ। ਇਸ ਨੇ ਵੀ ਸ. ਛੱਜਾ ਸਿੰਘ ਦੇ ਨਾਲ ਹੀ ਬਾਬਾ ਬੰਦਾ ਸਿੰਘ ਤੋਂ ਅੰਮ੍ਰਿਤ ਛਕਿਆ ਸੀ। ਸ. ਛੱਜਾ ਸਿੰਘ ਦੇ ਸਵਰਗਵਾਸ ਹੋਣ ਤੇ ਭੀਮ ਸਿੰਘ ਭੰਗੀ ਮਿਸਲ ਦਾ ਜਥੇਦਾਰ ਬਣਿਆ। ਭੀਮ ਸਿੰਘ ਨੇ ਬਹੁਤ ਸਾਰੇ ਆਦਮੀਆਂ ਨੂੰ ਆਪਣੀ ਸੈਨਾ ਵਿਚ ਭਰਤੀ ਕਰਕੇ ਆਪਣੇ ਜੱਥੇ ਦੀ ਸੰਖਿਆ ਲਗਭਗ ਤਿੰਨ ਸੌ ਕਰ ਲਈ। ਇਸ ਕੋਲ ਜਗਤ ਸਿੰਘ ਅਤੇ ਨੱਥਾ ਸਿੰਘ ਤੋਂ ਇਲਾਵਾ ਹੋਰ ਵੀ ਕਈ ਪ੍ਰਸਿੱਧ ਆਦਮੀ ਸਨ ਜਿਨ੍ਹਾਂ ਵਿਚ ਗੁਰਬਖਸ਼ ਸਿੰਘ, ਗੁਜਰ ਸਿੰਘ ਅਤੇ ਲਹਿਣਾ ਸਿੰਘ ਸ਼ਾਮਲ ਸਨ। ਇਨ੍ਹਾਂ ਸਾਰਿਆਂ ਕੋਲ ਆਪਣੇ ਵੱਖ-ਵੱਖ ਜੱਥੇ ਸਨ ਜਿਹੜੇ ਆਪਣੇ ਕਾਰ ਵਿਹਾਰ ਵਿਚ ਸੁਤੰਤਰ ਸਨ ਪਰ ਲੋੜ ਪੈਣ ਤੇ ਸਭ ਇਕੱਠੇ ਹੋ ਜਾਂਦੇ ਸਨ। ਇਸ ਦੇ ਦੇਹਾਂਤ ਤੋਂ ਬਾਅਦ ਇਸ ਦਾ ਭਤੀਜਾ ਜਥੇਦਾਰ ਬਣਿਆ।

ਹ.ਪੁ.– ਸਿ.ਮਿ. - ਸੀਤਲ: 29

**ਭੀਮ ਚੰਦ** : ਭੀਮ ਚੰਦ ਪਹਾੜੀ ਰਿਆਸਤ ਕਹਿਲੂਰ ਦਾ ਰਾਜਾ ਸੀ ਜਿਸ ਨੂੰ ਬਾਅਦ ਵਿਚ ਬਿਲਾਸਪੁਰ ਕਿਹਾ ਜਾਣ ਲੱਗ ਪਿਆ। ਅਨੰਦਪੁਰ ਸਾਹਿਬ ਪੁਰਾਣੇ ਕਹਿਲੂਰ ਰਾਜ ਵਿਚ ਹੀ ਸਥਿਤ ਹੈ। ਸੰਨ 1667-1712 ਤਕ ਰਾਜਾ ਭੀਮ ਚੰਦ ਇਥੋਂ ਦਾ ਸ਼ਾਸਕ ਰਿਹਾ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਵਿਰੋਧੀ ਬਣ ਬੈਠਾ ਸੀ। ਇਸ ਖਿਚੋਤਾਣ ਦੇ ਕਈ ਕਾਰਨ ਸਨ ਜਿਨ੍ਹਾਂ ਵਿਚੋਂ ਕੁਝ ਇਸ ਤਰ੍ਹਾਂ ਹਨ ਭੀਮਚੰਦ ਨੂੰ ਗੁਰੂ ਸਾਹਿਬ ਦੀਆਂ ਯੁੱਧ ਵਾਲੀਆਂ ਕਾਰਵਾਈਆਂ ਅਤੇ ਕਾਫ਼ੀ ਮਾਤਰਾ ਵਿਚ ਇਕੱਠ ਕਰਨਾ ਚੰਗਾ ਨਹੀਂ ਸੀ ਲਗਦਾ ਜੋ ਕਿ ਅਨੰਦਪੁਰ ਵਿਖੇ ਨਿਤਾਪ੍ਰਤੀ ਹੁੰਦਾ ਰਹਿੰਦਾ ਸੀ। ਰਾਜਾ ਭੀਮ ਚੰਦ ਦੀ ਰਿਆਸਤ ਅਨੰਦਪੁਰ ਸਾਹਿਬ ਤੋਂ ਕੇਵਲ 15 ਕਿਲੋਮੀਟਰ ਦੀ ਦੂਰੀ ਤੇ ਸੀ। ਗੁਰੂ ਸਾਹਿਬ ਕੋਲ ਇਕ ਬਹੁਤ ਵੱਡਾ ਰਣਜੀਤ ਨਗਾਰਾ ਸੀ ਜੋ ਗੁਰੂ ਸਾਹਿਬ ਤੇ ਨਿਵਾਸ ਸਥਾਨ ਤੇ ਸਵੇਰ ਸ਼ਾਮ ਵਜਾਇਆ ਜਾਂਦਾ ਸੀ। ਰਾਜਾ ਭੀਮ ਚੰਦ ਦੇ ਵਿਚਾਰ ਵਿਚ ਇਹ ਸੁਤੰਤਰ ਸੱਤਾ ਦਾ ਪ੍ਰਤੀਕ ਸੀ। ਜਦੋਂ ਕਿ ਇਸ ਤਰ੍ਹਾਂ ਦਾ ਅਧਿਕਾਰ ਸਿਰਫ਼ ਰਾਜਾ ਨੂੰ ਹੀ ਹੁੰਦਾ ਹੈ। ਇਸ ਨੇ ਗੁਰੂ ਸਾਹਿਬ ਨੂੰ ਕਿਹਾ ਪਰ ਗੁਰੂ ਸਾਹਿਬ ਨੇ ਇਸ ਦੀ ਪਰਵਾਹ ਬਿਲਕੁਲ ਨਹੀਂ ਕੀਤੀ। ਗੁਰੂ ਸਾਹਿਬ ਕੋਲ ਇਕ ਪ੍ਰਸਾਦੀ ਹਾਥੀ ਸੀ ਜੋ ਜੱਗ ਨਾਲ ਪਾਣੀ ਲੈ ਕੇ ਗੁਰੂ ਸਾਹਿਬ ਦੇ ਪੈਰ ਧੁਵਾਉਂਦਾ, ਤੌਲੀਏ ਨਾਲ ਪੂੰਝਦਾ, ਚਵਰ ਝੁਲਾਉਂਦਾ, ਜੁੱਤੀਆਂ ਸਾਫ਼ ਕਰਦਾ ਤੇ ਇਸ ਤਰ੍ਹਾਂ ਦੇ ਹੋਰ ਕੰਮ ਕਰਕੇ ਉਹ ਗੁਰੂ ਸਾਹਿਬ ਦੀ ਬਹੁਤ ਸੇਵਾ ਕਰਦਾ ਸੀ। ਇਸ ਦੀ ਪ੍ਰਸਿੱਧੀ ਸਾਰੇ ਫੈਲੀ ਹੋਈ ਸੀ। ਅਜਿਹਾ ਹਾਥੀ ਹੋਣਾ ਵੀ ਗੁਰੂ ਸਾਹਿਬ ਦੀ ਸੁਤੰਤਰ ਹੋਂਦ ਦਾ ਪ੍ਰਤੀਕ ਸੀ ਜੋ ਕਿ ਰਾਜਾ ਭੀਮ ਚੰਦ ਨੂੰ ਬਹੁਤ ਚੁੱਭਦੀ ਸੀ। ਕਾਬਲ ਦਾ ਇਕ ਸਿੱਖ ਗੁਰੂ ਸਾਹਿਬ ਲਈ ਇਕ ਕੀਮਤੀ ਤੰਬੂ ਲਿਆਇਆ ਸੀ ਜੋ ਕਿ ਦਰਬਾਰ ਲਾਉਣ ਲਈ ਸੀ।

ਇਨ੍ਹਾਂ ਸਾਰੀਆਂ ਚੀਜ਼ਾਂ ਨੇ ਰਾਜਾ ਭੀਮ ਚੰਦ ਦੇ ਹੰਕਾਰ ਨੂੰ ਬੜੀ ਠੇਸ ਪਹੁੰਚਾਈ। ਉਹ ਅਜਿਹੀ ਸੱਤਾ ਨੂੰ ਆਰੰਭ ਵਿਚ ਹੀ ਦਬਾ ਦੇਣਾ ਚਾਹੁੰਦਾ ਸੀ। ਇਸ ਲਈ ਉਸ ਨੇ ਗੁਰੂ ਸਾਹਿਬ ਉਤੇ ਆਪਣਾ ਅਧਿਕਾਰ ਜਤਾਉਣ ਦੀ ਕੋਸ਼ਿਸ਼ ਕੀਤੀ। ਉਸ ਨੇ ਆਪਣੇ ਪੁੱਤਰ ਦੇ ਵਿਆਹ ਲਈ ਇਹ ਸਾਰੀਆਂ ਚੀਜ਼ਾਂ (ਹਾਥੀ, ਤੰਬੂ ਆਦਿ) ਨਾ ਮੋੜਨ ਦੇ ਇਰਾਦੇ ਨਾਲ ਮੰਗਵਾ ਭੇਜੀਆਂ ਪਰ ਗੁਰੂ ਸਾਹਿਬ ਨੇ ਦੇਣ ਤੋਂ ਇਨਕਾਰ ਕਰ ਦਿੱਤਾ। ਰਾਜਾ ਭੀਮ ਚੰਦ ਨੂੰ ਬੜਾ ਕ੍ਰੋਧ ਆਇਆ ਤੇ ਉਸ ਨੇ 1682 ਈ. ਵਿਚ ਗੁਰੂ ਸਾਹਿਬ ਉੱਤੇ ਹਮਲਾ ਕਰ ਦਿੱਤਾ। ਲੜਾਈ ਹੋਈ ਪਰ ਰਾਜੇ ਨੂੰ ਕਰਾਰੀ ਹਾਰ ਹੋਈ। ਉਸ ਵੇਲੇ ਗੁਰੂ ਸਾਹਿਬ ਕੇਵਲ 16 ਸਾਲ ਦੇ ਸਨ। ਇਸੇ ਖਿਚੋਤਾਣ ਵਿਚ 1685 ਈ. ਵਿਚ ਵੀ ਭੀਮ ਚੰਦ ਨੇ ਗੁਰੂ ਸਾਹਿਬ ਨਾਲ ਲੜਾਈ ਕੀਤੀ। ਇਸ ਤੋਂ ਬਾਅਦ 1702 ਈ. ਵਿਚ ਅਤੇ 1703 ਈ. ਵਿਚ ਦੋ ਵਾਰੀ ਦੂਜੇ ਰਾਜਿਆਂ ਦੀ ਸਹਾਇਤਾ ਲੈ ਕੇ ਗੁਰੂ ਸਾਹਿਬ ਨਾਲ ਲੜਾਈ ਕੀਤੀ ਪਰ ਬੁਰੀ ਤਰ੍ਹਾਂ ਹਾਰ ਖਾਧੀ।

ਹ.ਪੁ.–ਮ.ਕੋ.; ਤ.ਗੁ.ਖਾ,; ਹਿ.ਸਿੱ.-ਗੁਪਤਾ

**ਭੀਮ ਪਲਾਸੀ** : ਇਕ ਸੰਪੂਰਨ ਜਾਤੀ ਦੀ ਰਾਗਣੀ ਹੈ ਜਿਸ ਨੂੰ ਕਈਆਂ ਨੇ ਔੜਵ ਸੰਪੂਰਨ ਜਾਤੀ ਦੀ ਮੰਨਿਆ ਹੈ ਭਾਵ ਆਰੋਹੀ ਲਈ ਪੰਜ ਸੁਰ ਅਤੇ ਅਵਰੋਹੀ ਲਈ 7 ਸੁਰ ਲਗਦੇ ਹਨ। ਆਰੋਹੀ ਵਿਚ ਰੇ ਅਤੇ ਧ ਵਰਜਿਤ ਹੋਣ ਕਾਰਨ ਇਸ ਨੂੰ

ਔੜਵ ਸੰਪੂਰਨ ਜਾਤੀ ਮੰਨਿਆ ਗਿਆ ਹੈ। ਮੱਧਮ ਸੁਰ ਤੇ ਠਹਿਰਾਓ ਹੁੰਦਾ ਹੈ ਅਤੇ ਇਹ ਰਾਗ ਦਾ ਵਾਦੀ ਸੁਰ ਵੀ ਹੈ। ਮੱਧਮ ਸੁਰ ਤੇ ਠਹਿਰਾਓ ਹੁੰਦਾ ਹੈ ਅਤੇ ਇਹ ਰਾਗ ਦਾ ਵਾਦੀ ਸੁਰ ਵੀ ਹੈ ਜਿਵੇਂ ਨੀ ਸ ਮ। ਪੰਚਮ ਤੇ ਜ਼ਿਆਦਾ ਠਹਿਰਣ ਤੋਂ ਧਨਾਸਰੀ ਰਾਗ ਹੋਣ ਦੀ ਸੰਭਾਵਨਾ ਰਹਿੰਦੀ ਹੈ। ਧਨਾਸਰੀ ਤੇ ਪੂਰਬੀ ਦੇ ਮੇਲ ਤੋਂ ਇਹ ਰਾਗਣੀ ਬਣਦੀ ਹੈ। ਧਨਾਸਰੀ ਅਤੇ ਭੀਮ ਪਲਾਸੀ ਦੋਵੇਂ ਨੇੜੇ ਦੇ ਰਾਗ ਹਨ, ਦੋਹਾਂ ਦੇ ਸੁਰ ਸਮਾਨ ਹਨ ਕੇਵਲ ਵਾਦੀ ਸੰਵਾਦੀ ਸੁਰਾਂ ਵਿਚ ਅੰਤਰ ਹੈ। ਅਵਰੋਹੀ ਕਰਨ ਸਮੇਂ ਸਿੱਧਾ ਨਾ ਕਹਿ ਕੇ ਸਾ ਨੀ ਧ ਪ ਮ ਪ ਗ ਮ ਗ ਰੇ ਸ ਕਹਿੰਦੇ ਹਨ। ਇਸ ਰਾਗ ਵਿਚ ਪ ਗ ਅਤੇ ਮ ਗ ਸੁਰਾਂ ਦੀ ਸੰਗਤ ਮਿੱਠੀ ਲਗਦੀ ਹੈ।

ਹ.ਪੁ.—ਸੰਗੀਤ ਸ਼ਾਸ਼ਤਰ ਦਰਪਣ 1 : 100, 101-ਪੰ. ਯੂ. ਪਟਿਆਲਾ; ਮ.ਕੋ.

**ਭੀਲਣੀ** : ਇਹ ਭੀਲ ਜਾਤੀ ਦੀ ਔਰਤ ਸੀ ਜੋ ਪੰਪਾਸਰ ਦੇ ਕਿਨਾਰੇ ਰਹਿੰਦੀ ਸੀ। ਭੀਲਣੀ ਦਾ ਗੋਤ ਸ਼ਵਰੀ ਸੀ ਜਿਸ ਕਰਕੇ ਇਸ ਨੂੰ ਸ਼ਵਰੀ ਜਾਂ ਸ਼ਬਰੀ ਵੀ ਕਿਹਾ ਗਿਆ ਹੈ। ਇਹ ਮਤੰਗ ਰਿਸ਼ੀ ਦੀ ਚੇਲੀ ਸੀ।

ਆਪਣੇ ਚੌਦਾਂ ਸਾਲ ਦੇ ਬਨਵਾਸ ਸਮੇਂ ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਲਕਸ਼ਮਣ (ਲਛਮਣ) ਜੀ ਭੀਲਣੀ ਦੇ ਆਸ਼ਰਮ ਤੇ ਠਹਿਰੇ ਸਨ। ਇਸ ਨੇ ਉਨ੍ਹਾਂ ਨੂੰ ਬੇਰ ਖੁਆਏ। ਇਹ ਵੇਖਣ ਲਈ ਕਿ ਬੇਰ ਕਿਧਰੇ ਖੱਟਾ ਤਾਂ ਨਹੀਂ ਭੀਲਣੀ ਹਰ ਬੇਰ ਨੂੰ ਦੰਦਾਂ ਨਾਲ ਟੁੱਕ ਕੇ ਵੇਖਦੀ ਸੀ। ਸ੍ਰੀ ਰਾਮ ਉਸ ਦੇ ਪਿਆਰ ਅਤੇ ਮਮਤਾ ਨੂੰ ਵੇਖਕੇ ਪ੍ਰਸੰਨਤਾ ਨਾਲ ਉਸ ਦੇ ਜੂਠੇ ਬੇਰ ਖਾਂਦੇ ਰਹੇ।

ਸ੍ਰੀ ਰਾਮ ਦੇ ਦਰਸ਼ਨ ਕਰਨ ਉਪਰੰਤ ਆਪਣਾ ਮਨੋਰਥ ਸਫਲ ਹੋਇਆ ਜਾਣ ਕੇ ਭੀਲਣੀ ਆਪਣੀ ਚਿਤਾ ਆਪ ਹੀ ਬਣਾ ਕੇ ਭਸਮ ਹੋ ਗਈ ਸੀ।

ਹ.ਪੁ.—ਮ.ਕੋ.;ਰਾਮਾਇਣ. ;ਪੰ.ਸਾ. ਸੰ.ਕੋ.-ਜੱਗੀ

**ਭੀਲੋਵਾਲ** : ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲ੍ਹਾ ਲਾਹੌਰ ਦਾ ਇਕ ਪਿੰਡ ਜਿਥੇ ਮੁਸਲਮਾਨਾਂ ਨੇ 1710 ਈ. (ਸੰਮਤ 1767) ਵਿਚ ਸਿੱਖਾਂ ਦੇ ਵਿਰੁੱਧ ਜਹਾਦ ਕਰਨ ਲਈ ਹੈਦਰੀ ਝੰਡਾ ਚੁੱਕ ਕੇ ਦੂਰ ਦੂਰ ਤੋਂ ਮੁਸਲਮਾਨ ਇਕੱਠੇ ਕੀਤੇ ਸਨ। ਉਸ ਵੇਲੇ ਲਾਹੌਰ ਦਾ ਸੂਬੇਦਾਰ ਇਸਲਾਮ ਖ਼ਾਂ ਸੀ।

ਹ.ਪੁ.—ਮ.ਕੋ.

**ਭੁਸਥਲਾ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਵਾਰ ਪਟਨੇ ਤੋਂ ਅਨੰਦਪੁਰ ਸਾਹਿਬ ਨੂੰ ਆਉਂਦੇ ਹੋਏ ਜਦੋਂ ਲਖਨੌਰ ਬਿਰਾਜੇ ਤਾਂ ਇਕ ਦਿਨ ਭੁਸਥਲੇ ਦੇ ਥੇਹ ਉੱਤੇ ਘੋੜੇ ਉਤੇ ਚੜ੍ਹੇ ਹੋਏ ਕੁਝ ਸਮਾਂ ਠਹਿਰੇ ਸਨ।

ਹ.ਪੁ.—ਮ.ਕੋ.

**ਭੁੰਗਰਨੀ** : ਇਹ ਪਿੰਡ ਜ਼ਿਲ੍ਹਾ ਤੇ ਤਹਿਸੀਲ ਹੁਸ਼ਿਆਰਪੁਰ ਵਿਚ, ਹੁਸ਼ਿਆਰਪੁਰ ਤੋਂ 6 ਕਿ. ਮੀ. ਦੀ ਦੂਰੀ ਉੱਤੇ ਸਥਿਤ ਹੈ।

ਸ੍ਰੀ ਗੁਰੂ ਹਰਿ ਰਾਏ ਜੀ ਨੇ ਇਸ ਪਿੰਡ ਚਰਣ ਪਾਏ ਸਨ। ਇਥੋਂ ਦੇ ਵਸਨੀਕ ਰਾਜਪੂਤਾਂ ਨੇ ਗੁਰੂ ਜੀ ਨੂੰ ਕਈ ਦਿਨ ਆਪਣੇ ਕੋਲ ਠਹਿਰਾਇਆ ਅਤੇ ਸ਼ਰਧਾ ਨਾਲ ਉਨ੍ਹਾਂ ਦੇ ਉਪਦੇਸ਼ ਸੁਣੇ। ਗੁਰੂ ਜੀ ਦੀ ਪਵਿੱਤਰ ਯਾਦ ਵਿਚ ਇਥੇ ਗੁਰਦੁਆਰਾ ਬਣਿਆ ਹੋਇਆ ਹੈ।

ਹ.ਪ.—ਮ.ਕੋ.; ਤ.ਗੁ.ਖਾ.; ਡਿ.ਸੈਂ.ਹੈਂ. ਬੁ.-ਹੁਸ਼ਿਆਰਪੁਰ

**ਭੁੱਚੋ** : ਇਹ ਪਿੰਡ ਬਠਿੰਡਾ ਜ਼ਿਲ੍ਹੇ ਦੀ ਰਾਮਪੁਰਾ ਤਹਿਸੀਲ ਵਿਚ ਭੁੱਚੋ ਮੰਡੀ ਤੋਂ 3 ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ। ਇਸ ਪਿੰਡ ਨੂੰ ਭਾਈ ਭਗਤੂ ਦੇ ਵੰਸ਼ ਦਿਆਲ ਦਾਸ ਨੇ ਆਬਾਦ ਕੀਤਾ ਸੀ।

ਸਿੱਖਾਂ ਦੇ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਥੇ ਬਿਰਾਜੇ ਸਨ। ਇਥੇ ਬਣੇ ਗੁਰਦੁਆਰੇ ਨੂੰ ਹੁਣ ਗੁਰੂਸਰ ਕਿਹਾ ਜਾਂਦਾ ਹੈ।

ਹ.ਪੁ. - ਮ.ਕੋ.; ਤ.ਗੁ.ਖਾ,; ਡਿ.ਸੈਂ.ਹੈਂ.ਬੁ.-ਬਠਿੰਡਾ

**ਭੁਜੰਗੀ (ਭੁਝੰਗੀ)** : ਪਹਿਲਾਂ ਪਹਿਲ ਇਹ ਪਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਵਾਸਤੇ ਵਰਤਿਆ ਗਿਆ ਸੀ ਪਰ ਬਾਅਦ ਵਿਚ ਹਰ ਅੰਮ੍ਰਿਤਧਾਰੀ ਸਿੰਘ ਦੇ ਬੇਟੇ ਲਈ ਇਸ ਪਦ ਦੀ ਵਰਤੋਂ ਹੋਣ ਲੱਗੀ। ਹੁਣ ਇਹ ਪਦ ਹਰ ਇਕ ਸਿੱਖ ਬੱਚੇ ਲਈ ਵਰਤ ਲਿਆ ਜਾਂਦਾ ਹੈ।

ਹ.ਪੁ. - ਮ.ਕੋ.

**ਭੁਪਾਲਾਂ** : ਇਹ ਪਿੰਡ ਜ਼ਿਲ੍ਹਾ ਤੇ ਤਹਿਸੀਲ ਮਾਨਸਾ ਵਿਚ ਰੇਲਵੇ ਸਟੇਸ਼ਨ ਮਾਨਸਾ ਤੋਂ 11 ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ। ਇਸ ਪਿੰਡ ਨੂੰ ਭੁਪਾਲ ਵੀ ਆਖਿਆ ਜਾਂਦਾ ਹੈ।

ਭੁਪਾਲਾਂ ਵਿਚ ਸਿੱਖਾਂ ਦੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਕ ਰਾਤ ਲਈ ਨਿਵਾਸ ਕੀਤਾ ਸੀ ਅਤੇ ਇਥੋਂ ਦੇ ਲੋਕਾਂ ਨੇ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਗੁਰੂ ਜੀ ਦੀ ਸੇਵਾ ਕੀਤੀ ਸੀ। ਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਇਸ ਪਿੰਡ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ।

ਹ.ਪੁ – ਤ.ਗਾ.ਗੁ-ਗਿਆਨੀ ਗਿਆਨ ਸਿੰਘ,:128 ਮ. ਕੋ.:920; ਡਿ.ਸੈਂ.ਹੈਂ.ਬੁ - ਬਠਿੰਡਾ,(1981)

**ਭੁਪਿੰਦਰ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 19 ਸਤੰਬਰ, 1928 ਈ. ਨੂੰ ਰੋਪੜ ਵਿਖੇ ਸ. ਸੱਜਣ ਸਿੰਘ ਦੇ ਘਰ ਹੋਇਆ। ਇਸ ਨੇ 11 ਦਸੰਬਰ, 1949 ਈ. ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1965 ਦੀ ਭਾਰਤ-ਪਾਕਿ ਜੰਗ ਦੌਰਾਨ ਇਹ ਬਤੌਰ ਮੇਜਰ ਆਪਣੀ ਕੰਪਨੀ ਦੀ ਅਗਵਾਈ ਕਰ ਰਿਹਾ ਸੀ। 11 ਸਤੰਬਰ, 1965 ਤੋਂ ਲੈ ਕੇ 19 ਸਤੰਬਰ ਤਕ ਇਸ ਨੇ ਪਾਕਿਸਤਾਨ ਵਿਚ ਫਿਲੌਰਾ ਅਤੇ ਸੋਰਦ੍ਰੇਕੀ ਦੀ ਲੜਾਈ ਵਿਚ ਆਪਣੀ ਕੰਪਨੀ ਨੂੰ ਸੁਚੱਜੀ ਅਗਵਾਈ ਦਿੱਤੀ ਜਿਸ ਦੇ ਫਲਸਰੂਪ ਪਾਕਿਸਤਾਨੀ ਟੈਂਕਾਂ ਅਤੇ ਹੋਰ ਸਮਾਨ ਨੂੰ ਭਾਰੀ ਨੁਕਸਾਨ ਪਹੁੰਚਿਆ। ਚਾਹੇ ਲੜਾਈ ਦੌਰਾਨ ਇਸ ਦੇ ਟੈਂਕ ਨੂੰ ਵੀ ਗੋਲੇ ਲੱਗੇ ਪਰ ਇਸ ਨੇ ਹੌਂਸਲਾ ਨਾ ਹਾਰਿਆ ਅਤੇ ਆਪਣੀ ਥਾਂ ਪੂਰੀ ਤਰ੍ਹਾਂ ਡਟ ਕੇ ਲੜਦਾ ਰਿਹਾ ਅਤੇ ਆਪਣੇ ਜਵਾਨਾਂ ਨੂੰ ਵੀ ਡਟ ਕੇ ਲੜਨ ਲਈ ਪ੍ਰੇਰਦਾ ਰਿਹਾ। 19 ਸਤੰਬਰ ਨੂੰ ਸੋਰਦ੍ਰੇਕੀ ਦੀ ਲੜਾਈ ਵੇਲੇ ਜਦੋਂ ਇਸ ਦੇ ਟੈਂਕ ਨੂੰ ਗੋਲਾ ਲਗਿਆ ਤਾਂ ਉਸ ਨੂੰ ਅੱਗ ਲਗ ਗਈ। ਇਸ ਨੇ ਟੈਂਕ ਵਿਚੋਂ ਨਿਕਲਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਇਸ ਕੋਸ਼ਿਸ਼ ਦੌਰਾਨ ਇਹ ਬੁਰੀ ਤਰ੍ਹਾਂ ਸੜ ਗਿਆ। ਇਹ ਦੁਰਘਟਨਾ ਹੀ ਇਸ ਦੀ ਮੌਤ ਦਾ ਕਾਰਨ ਬਣੀ। ਲੜਾਈ ਦੌਰਾਨ ਇਸ ਦੀ ਕੰਪਨੀ ਦੇ ਬਹੁਤ ਸਾਰੇ ਟੈਂਕ ਨਸ਼ਟ ਹੋ

ਗਏ ਸਨ ਪਰ ਫਿਰ ਵੀ ਇਹ ਦੋ ਟੈਂਕਾਂ ਨਾਲ ਹੀ ਦੁਸ਼ਮਣ ਦਾ ਹੌਂਸਲੇ ਨਾਲ ਮੁਕਾਬਲਾ ਕਰਦਾ ਰਿਹਾ।

ਇਸ ਦੀ ਇਸ ਬਹਾਦਰੀ ਦੀ ਸ਼ਲਾਘਾ ਕਰਦੇ ਹੋਏ ਇਸ ਨੂੰ 'ਮਹਾਂਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਭੁੱਲਰ** : ਪੰਜਾਬ ਦੇ ਮਾਲਵਾ ਇਲਾਕੇ ਵਿਚ ਮਿਲਣ ਵਾਲੇ ਇਸ ਗੋਤ ਦੇ ਲੋਕ ਭੁੱਲਰ , ਹੇਰ ਅਤੇ ਮਾਨ ਤਿੰਨ ਗੋਤਾਂ ਨੂੰ ਹੀ ਅਸਲੀ ਜੱਟ ਮੰਨਦੇ ਹਨ। ਇਨ੍ਹਾਂ ਦੇ ਪ੍ਰਾਚੀਨ ਇਤਿਹਾਸ ਅਨੁਸਾਰ ਭੋਲਾ ਮਹਾਂਦੇਵ ਦੀਆਂ 'ਜਟਾਂ' ਤੋਂ ਹੀ ਇਨ੍ਹਾਂ ਦੀ ਉਤਪਤੀ ਹੋਈ। ਭੁੱਲਰ ਗੋਤ ਦੇ ਲੋਕ ਰਾਜਸਥਾਨ ਤੋਂ ਪੰਜਾਬ ਵੱਲ ਆਏ ਅਤੇ ਇਥੇ ਹੀ ਵਸ ਗਏ। ਰਾਜਪੂਤਾਂ ਦੇ ਇਹ ਵੰਸ਼ਜ ਖਤਰੀ ਸਨ। ਇਹ ਲੋਕ ਬਹੁਤਾ ਲਾਹੌਰ ਅਤੇ ਫਿਰੋਜ਼ਪੁਰ ਵਿਖੇ ਹੀ ਕੇਂਦ੍ਰਿਤ ਹੋ ਗਏ। ਇਸ ਦੇ ਨਾਲ ਹੀ ਇਹ ਮਾਲਵਾ ਅਤੇ ਮਾਝਾ ਇਲਾਕਿਆਂ ਵਿਚ ਹੀ ਖਿਲਰ ਗਏ। ਦਿੱਲੀ ਅਤੇ ਰਾਵਲ ਪਿੰਡੀ ਨੂੰ ਛੱਡ ਕੇ ਸਾਰੇ ਪੰਜਾਬ ਦੇ ਜ਼ਿਲ੍ਹਿਆਂ ਵਿਚ ਇਸ ਗੋਤ ਦੇ ਲੋਕ ਮਿਲਦੇ ਹਨ। ਪੂਰਬੀ ਮੈਦਾਨੀ ਖੇਤਰ ਦੇ ਦੁਜਾਣ, ਲੋਹਾਰੂ ਅਤੇ ਪਟੋਦੀ ਦੇ ਇਲਾਕੇ ਛੱਡ ਕੇ ਬਾਕੀ ਹੋਰ ਖੇਤਰਾਂ ਵਿਚ ਇਨ੍ਹਾਂ ਦੀ ਵਸੋਂ ਕਾਫ਼ੀ ਹੈ।

ਜੀਂਦ ਦੇ ਇਲਾਕੇ ਵਿਚ ਇਸ ਗੋਤ ਦੇ ਲੋਕ ਕਲੰਦਰ ਪੀਰ ਨੂੰ ਪੂਜਦੇ ਹਨ ਜਿਸ ਦੀ ਮਾੜੀ ਵਿਖੇ ਸਮਾਧ ਬਣੀ ਹੋਈ ਹੈ। ਮਹੀਨੇ ਦੀ ਹਰ ਚੌਦਾਂ ਤਾਰੀਕ ਨੂੰ ਇਸ ਸਮਾਧ ਉੱਤੇ ਦੁੱਧ ਚੜ੍ਹਾਇਆ ਜਾਂਦਾ ਹੈ ਅਤੇ ਵਿਆਹ ਜਾਂ ਪੁੱਤਰ ਜੰਮਣ ਜਿਹੇ ਖੁਸ਼ੀ ਦੇ ਮੌਕੇ ਤੇ ਇਥੇ ਚਾਦਰ ਚੜ੍ਹਾਈ ਜਾਂਦੀ ਹੈ। ਸਿਆਲਕੋਟ ਵਿਖੇ ਭੋਰਾ ਪੀਰ ਨੂੰ ਪੂਜਿਆ ਜਾਂਦਾ ਹੈ ਅਤੇ ਵਿਆਹ ਸਮੇਂ ਇਸ ਦੀ ਖ਼ਾਨਗਾਹ ਤੇ ਮੱਥਾ ਟੇਕਿਆ ਜਾਂਦਾ ਹੈ। ਮਿੰਟਗੁਮਰੀ ਵੱਲ ਭੁੱਲਰ ਲੋਕ ਹਿੰਦੂ ਜਾਂ ਮੁਸਲਮਾਨ ਜੱਟਾਂ ਵਿਚ ਮਿਲਦੇ ਹਨ ਅਤੇ ਇਨ੍ਹਾਂ ਦਾ ਮੁੱਖ ਧੰਦਾ ਖੇਤੀ-ਬਾੜੀ ਹੈ।

ਹ.ਪੁ.–ਗ.ਟ੍ਰਾ.ਕਾ II : 108

**ਭੁੱਲਰ, ਸ਼ੰਗਾਰਾ ਸਿੰਘ** : ਪੰਜਾਬੀ ਦੇ ਇਸ ਪ੍ਰਸਿੱਧ ਪੱਤਰਕਾਰ ਦਾ ਜਨਮ 9 ਜਨਵਰੀ, 1946 ਨੂੰ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਭੁੱਲਰ ਵਿਖੇ ਸ. ਵੱਸਣ ਸਿੰਘ ਦੇ ਘਰ ਹੋਇਆ। ਇਸਦੀ ਦਾ ਨਾਂ ਮਾਤਾ ਕਰਮ ਕੌਰ ਸੀ।

ਪੱਤਰਕਾਰੀ ਦੇ ਖੇਤਰ ਵਿਚ ਇਸ ਦਾ ਦਾਖ਼ਲਾ 1970 ਈ. ਵਿਚ ਹੋਇਆ ਜਦੋਂ ਇਹ ਨਵਾਂ ਜ਼ਮਾਨਾ ਜਲੰਧਰ ਦਾ ਸਬ-ਐਡੀਟਰ ਬਣਿਆ। ਫਿਰ 1971 ਈ. ਦੇ ਪਿਛਲੇਰੇ ਅੱਧ ਵਿਚ ਦਿੱਲੀਓਂ ਪ੍ਰਕਾਸ਼ਤ ਹੁੰਦੇ ਰੋਜ਼ਾਨਾ 'ਪੰਜਾਬੀ ਅਜੀਤ' ਵਿਚ ਸਬ-ਐਡੀਟਰ ਰਿਹਾ। ਇਹ 1972 ਈ. ਦੇ ਅੱਧ ਵਿਚ ਦਿੱਲੀਓਂ ਪ੍ਰਕਾਸ਼ਿਤ ਹੁੰਦੇ ਰੋਜ਼ਾਨਾ ਪੰਜਾਬੀ 'ਜਥੇਦਾਰ' ਦਾ ਲਗਭਗ ਡੇਢ-ਸਾਲ ਇੰਚਾਰਜ ਰਿਹਾ। ਇਹ ਲੋਕ ਸੰਪਰਕ ਵਿਭਾਗ, ਦਿੱਲੀ ਵੱਲੋਂ ਪ੍ਰਕਾਸ਼ਿਤ ਕੀਤੇ ਜਾਂਦੇ ਤ੍ਰੈ-ਮਸਿਕ ਪੱਤਰ 'ਦਿੱਲੀ' ਦਾ ਸੰਪਾਦਨ ਵੀ ਕਰਦਾ ਰਿਹਾ। 'ਪੰਜਾਬੀ ਟ੍ਰਿਬਿਊਨ' ਦੇ ਹੋਂਦ ਵਿਚ ਆਉਣ ਤੋਂ ਲੈ ਕੇ 1982 ਈ. ਤਕ ਇਹ ਦਿੱਲੀ ਤੋਂ ਇਸ ਦਾ ਪੱਤਰ ਪ੍ਰੇਰਕ ਰਿਹਾ। ਸੰਨ 1982 ਤੋਂ ਸ਼ੰਗਾਰਾ ਸਿੰਘ ਭੁੱਲਰ 'ਪੰਜਾਬੀ ਟ੍ਰਿਬਿਊਨ' ਵਿਚ ਸਹਾਇਕ ਸੰਪਾਦਕ ਦੇ ਤੌਰ ਤੇ ਸੇਵਾ ਕੀਤੀ ਤੇ ਅੱਜਕੱਲ੍ਹ ਇਸ ਦਾ ਸੰਪਾਦਕ ਹੈ।

ਪੱਤਰਕਾਰੀ ਤੋਂ ਇਲਾਵਾ ਇਸ ਨੇ ਤਿੰਨ ਪੁਸਤਕਾਂ ਦਾ ਅਨੁਵਾਦ ਅਤੇ ਇਕ ਪੁਸਤਕ ਦਾ ਸੰਪਾਦਨ ਕੀਤਾ ਹੈ।

ਇਹ ਇਕ ਪ੍ਰਤਿਭਾਸ਼ਾਲੀ ਪੱਤਰਕਾਰ ਹੈ ਅਤੇ ਇਸ ਨੇ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਅਹਿਮ ਮਸਲਿਆਂ ਦੀ ਗਹਿਰੀ ਸੂਝ ਹੈ। ਇਨ੍ਹਾਂ ਮਸਲਿਆਂ ਉੱਪਰ ਇਸ ਵੱਲੋਂ ਅਖ਼ਬਾਰਾਂ ਵਿਚ ਲਿਖੇ ਲੇਖਾਂ/ਟਿਪਣੀਆਂ ਨੂੰ ਪਾਠਕਾਂ ਵੱਲੋਂ ਰੀਝ ਨਾਲ ਪੜ੍ਹਿਆ ਜਾਂਦਾ ਹੈ।

ਪੱਤਰਕਾਰੀ ਦੇ ਖੇਤਰ ਵਿਚ ਸ਼ੰਗਾਰਾ ਸਿੰਘ ਭੁੱਲਰ ਦੁਆਰਾ ਕੀਤੀਆਂ ਅਹਿਮ ਪ੍ਰਾਪਤੀਆਂ ਨੂੰ ਮੱਦੇ ਨਜ਼ਰ ਰੱਖਦਿਆਂ, ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਸ ਨੂੰ 1998 ਈ. ਦਾ ਸ਼੍ਰੋਮਣੀ ਪੰਜਾਬੀ ਪੱਤਰਕਾਰ ਪੁਰਸਕਾਰ ਪ੍ਰਦਾਨ ਕੀਤਾ ਗਿਆ।

ਹ.ਪੁ– ਸ.ਸੁ-ਭ.ਵਿ.ਪੰ. (1998, 1999, 2000)

**ਭੁਲਾਣਾ** : ਇਹ ਪਿੰਡ ਤਹਿਸੀਲ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ, ਕਸਬਾ ਹਰਿਆਣਾ ਤੋਂ 5 ਕਿ.ਮੀ. ਦੀ ਦੂਰੀ ਉਤੇ ਸਥਿਤ ਹੈ ਤੇ ਸਿੱਖਾਂ ਦੇ ਦਸਵੇਂ ਗੁਰੂ ਨਾਲ ਸਬੰਧਤ ਗੁਰਦੁਆਰੇ ਕਰਕੇ ਪ੍ਰਸਿੱਧ ਹੈ। ਅਲਫ਼ ਖ਼ਾਨ ਨਾਲ ਜੰਗ ਹੋਣ ਤੋਂ ਪਿਛੋਂ ਦਿਲਾਵਰ ਖ਼ਾਨ ਪਠਾਣ ਨੇ ਗੁਰੂ ਗੋਬਿੰਦ ਸਿੰਘ ਜੀ ਉੱਤੇ ਜਿੱਤ ਪ੍ਰਾਪਤ ਕਰਨ ਲਈ ਆਪਣੇ ਪੁੱਤਰ ਨੂੰ ਅਨੰਦਪੁਰ ਸਾਹਿਬ ਵੱਲ ਭੇਜਿਆ। ਉਹ ਰਾਤ ਦੇ ਸਮੇਂ ਆਪਣੇ ਲਸ਼ਕਰ ਸਮੇਤ ਅਨੰਦਪੁਰ ਦੇ ਨਜ਼ਦੀਕ ਆ ਪਹੁੰਚਿਆ। ਉਸ ਦੇ ਅਨੰਦਪੁਰ ਸਾਹਿਬ ਨੇੜੇ ਪਹੁੰਚਣ ਦਾ ਪਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਲੱਗ ਗਿਆ ਅਤੇ ਉਨ੍ਹਾਂ ਨੇ ਜੰਗ ਦਾ ਬਿਗਲ ਵਜਾ ਦਿੱਤਾ। ਗੁਰੂ ਜੀ ਦੀ ਤਾਕਤ ਤੋਂ ਡਰ ਕੇ ਦਿਲਾਵਰ ਖ਼ਾਨ ਦਾ ਪੁੱਤਰ ਪਿੱਛੇ ਵੱਲ ਨੱਸ ਤੁਰਿਆ ਅਤੇ ਰਸਤੇ ਵਿਚ ਆਉਂਦੇ ਬਰਵਾ ਨਾਂ ਦੇ ਕਸਬੇ ਨੂੰ ਉਜਾੜ ਕੇ ਭੁਲਾਣ ਪਿੰਡ ਵਿਚ ਡੇਰਾ ਜਾ ਲਾਇਆ। ਗੁਰੂ ਜੀ ਉਸ ਦਾ ਪਿੱਛਾ ਕਰਦੇ ਹੋਏ ਭੁਲਾਣ ਪਿੰਡ ਪਹੁੰਚੇ। ਦਿਲਾਵਰ ਖ਼ਾਨ ਦਾ ਪੁੱਤਰ ਇਥੋਂ ਵੀ ਨੱਸ ਗਿਆ। ਦਸਮੇਸ਼ ਜੀ ਦੇ ਇੱਥੇ ਆਉਣ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ। ਇਸ ਗੁਰਦੁਆਰੇ ਨੂੰ ਪੱਕਾ ਮੰਜੀ ਸਾਹਿਬ ਵੀ ਕਿਹਾ ਜਾਂਦਾ ਹੈ। ਮਹਿਕਮਾ ਮਾਲ ਦੇ ਕਾਗਜ਼ਾਂ ਵਿਚ ਇਸ ਪਿੰਡ ਦਾ ਨਾਂ ਭੁਲਾਣਾ ਲਿਖਿਆ ਮਿਲਦਾ ਹੈ।

ਹ.ਪੁ.–ਮ.ਕੋ.:908 ;ਤ.ਗਾ.ਗੁ-ਗਿਆਨੀ ਗਿਆਨ ਸਿੰਘ:177; ਡਿ.ਸੈਂ.ਹੈਂ.ਬੁ.- ਹੁਸ਼ਿਆਰਪੁਰ (1981)

**ਭੂੰਦੜ** : ਭੂੰਦੜ ਗੋਤ ਦੇ ਜੱਟਾਂ ਦਾ ਵਸਾਇਆ, ਇਤਿਹਾਸਕ ਮਹੱਤਤਾ ਰੱਖਣ ਵਾਲਾ ਇਹ ਪਿੰਡ ਜ਼ਿਲ੍ਹਾ ਮਾਨਸਾ, ਤਹਿਸੀਲ ਬੁਢੀਰ ਵਿਚ ਬੁਢਲਾਡਾ ਤੋਂ 11 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜਦੋਂ ਮਾਲਵੇਂ ਵੱਲ ਆਏ ਸਨ ਤਾਂ ਉਨ੍ਹਾਂ ਨੇ ਇਸ ਪਿੰਡ ਨੂੰ ਵੀ ਆਪਣੇ ਪਵਿੱਤਰ ਚਰਨਾਂ ਦੀ ਛੁਹ ਬਖ਼ਸ਼ੀ ਸੀ। ਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਇਥੇ ਇਕ ਗੁਰਦੁਆਰਾ ਬਣਿਆ ਹੋਇਆ ਹੈ।

ਹ.ਪੁ.–ਮ.ਕੋ : 922; ਡਿ. ਸੈਂ.ਹੈਂ.ਬੁ.-ਬਠਿੰਡਾ - (1981)

**ਭੂੰਦੜੀ** : ਲੁਧਿਆਣਾ ਜ਼ਿਲ੍ਹੇ ਦੀ ਜਗਰਾਉਂ ਤਹਿਸੀਲ ਦਾ ਇਹ ਇਕ ਇਤਿਹਾਸਕ ਪਿੰਡ ਹੈ ਜੋ ਜਗਰਾਉਂ ਸ਼ਹਿਰ ਤੋਂ 26 ਕਿ.ਮੀ. ਉੱਤਰ ਵੱਲ ਸਥਿਤ ਹੈ। ਲੁਧਿਆਣਾ-ਫਿਰੋਜ਼ਪੁਰ ਰੇਲਵੇ ਲਾਈਨ ਉਪਰ ਵਾਕਿਆ ਇਹ ਪਿੰਡ ਚੌਕੀ ਮਾਨ ਨਾਲ ਸੜਕ ਰਾਹੀਂ ਜੁੜਿਆ ਹੋਇਆ ਹੈ। ਇਸ ਪਿੰਡ ਦਾ ਮੁੱਢ ਭੂੰਦੜ

ਮੱਲਾਹ ਨੇ ਬੰਨ੍ਹਿਆ ਅਤੇ ਆਰੰਭ ਤੋਂ ਹੀ ਇਥੇ ਸੰਘਣੀ ਵੱਸੋਂ ਰਹੀ ਹੈ। ਭੁੰਦੜ ਮੱਲਾਹ ਨੂੰ ਵਿਰੋਧੀ ਹਾਲਤਾਂ ਵਿਚ ਇਸ ਪਿੰਡ ਦਾ ਕਬਜ਼ਾ ਛੱਡਣਾ ਪਿਆ। ਉਸ ਮਗਰੋਂ ਇਕ ਰਾਜਪੂਤ ਰਾਣਾ ਲੱਧੋ, ਆਪਣੇ ਸਾਥੀ ਰਾਜਪੂਤਾਂ ਨਾਲ ਲੜ ਝਗੜ ਕੇ ਹਠੂਰ ਦੇ ਇਲਾਕੇ ਵਿਚੋਂ ਇਸ ਥਾਂ ਆ ਵੱਸਿਆ ਅਤੇ ਉਸ ਸਮੇਂ ਦੇ ਸ਼ਾਸਕਾਂ ਦੀ ਆਗਿਆ ਨਾਲ ਉਸ ਨੇ ਇਸ ਪਿੰਡ ਦਾ ਕਬਜ਼ਾ ਲੈ ਲਿਆ। ਉਸ ਸਮੇਂ ਤੋਂ ਅੱਜ ਤੀਕ ਇਹ ਪਿੰਡ ਉਸ ਦੇ ਵੰਸ਼ਜਾਂ ਅਧੀਨ ਹੀ ਰਿਹਾ।

ਇਹ 1846 ਈ. ਵਿਚ ਹੋਈ ਪਹਿਲੀ ਐਂਗਲੋ ਸਿੱਖ ਲੜਾਈ ਦੀ ਇਕ ਜੰਗ ਦਾ ਸਥਾਨ ਵੀ ਹੈ। ਇਥੇ 28 ਜਨਵਰੀ, 1846 ਨੂੰ ਯੁੱਧ ਹੋਇਆ। ਸੰਨ 1870 ਵਿਚ ਅੰਗਰੇਜ਼ੀ ਸਰਕਾਰ ਨੇ ਇਸ ਥਾਂ ਸ਼ਹੀਦਾਂ ਦੀ ਯਾਦ ਵਿਚ ਲਗਭਗ 60 ਫੁੱਟ ਉੱਚਾ ਇਕ ਥੜ੍ਹਾ ਬਣਵਾਇਆ। ਇਸ ਥੜ੍ਹੇ ਦੇ ਇਕ ਪਾਸੇ ਪੱਥਰ ਦੀ ਸਿਲ ਉਪਰ ਜੰਗ ਦਾ ਇਤਿਹਾਸ ਲਿਖਿਆ ਹੋਇਆ ਹੈ ਜੋ ਇਸ ਸਮੇਂ ਮੰਦੀ ਹਾਲਤ ਵਿਚ ਹੈ। ਥੜ੍ਹੇ ਦੇ ਤਿੰਨ ਪਾਸੇ ਜੰਗ ਦੀ ਤਾਰੀਖ ਲਿਖੀ ਹੋਈ ਹੈ ਅਤੇ ਚੌਥੇ ਪਾਸੇ ਇਸ ਦੀ ਉਸਾਰੀ ਦਾ ਸਮਾਂ ਅੰਗਰੇਜ਼ੀ ਵਿਚ ਲਿਖਿਆ ਹੈ।

ਇਸ ਪਿੰਡ ਵਿਚ ਮਿਡਲ ਸਕੂਲ, ਡੰਗਰ-ਹਸਪਤਾਲ, ਇਕ ਡਾਕਘਰ, ਪ੍ਰਾਇਮਰੀ ਹੈਲਥ ਸੈਂਟਰ, ਕਮਿਊਨਿਟੀ ਡਿਵੈਲਪਮੈਂਟ ਬਲਾਕ ਆਦਿ ਮੌਜੂਦ ਹਨ।

75° 35′ ਉ. ਵਿਥ 30° 57′ ਪੂ. ਲੰਬ.

ਹ.ਪੁ.– ਡਿ.ਗ.-ਲੁਧਿਆਣਾ : 654; ਡਿ. ਸੈਂ. ਹੈਂ.ਬੁ.-ਲੁਧਿਆਣਾ : 44

**ਭੂਪ ਸਿੰਘ** : ਇਸ ਸ਼ਹੀਦ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਦੀਵਾ ਪਿੰਡ ਵਿਖੇ ਹੋਇਆ। ਇਸ ਨੇ ਕੂਕਾ ਲਹਿਰ ਵਿਚ ਸਰਗਰਮ ਹਿੱਸਾ ਲਿਆ। ਸੰਨ 1872 ਵਿਚ ਮਲੌਦ ਅਤੇ ਮਾਲੇਰ ਕੋਟਲਾ ਵਿਖੇ ਹੋਏ ਹਮਲੇ ਦੌਰਾਨ ਵੀ ਇਹ ਆਪਣੀ ਜਾਨ ਦੀ ਪਰਵਾਹ ਨ ਕਰਦੇ ਹੋਏ ਅੱਗੇ ਹੋ ਕੇ ਲੜਿਆ। ਇਸ ਨੂੰ ਦਰਵਾਹੀ (Dharwahi) ਵਿਖੇ ਗ੍ਰਿਫ਼ਤਾਰ ਕੀਤਾ ਗਿਆ ਅਤੇ ਮਾਲੇਰਕੋਟਲਾ ਲਿਆ ਕੇ ਮਾਰ ਦਿੱਤਾ ਗਿਆ।

ਹ.ਪੁ.–ਹੂ. ਇੰਡੀ.ਮਾਰ : 49

**ਭੂਪ ਚੰਦ** : ਇਹ ਪਹਾੜੀ ਰਿਆਸਤ ਹੰਡੂਰ (ਹਿੰਡੂਰ-ਨਾਲਾਗੜ੍ਹ) ਦਾ ਰਾਜਾ ਸੀ। ਇਹ ਗੁਰੂ ਘਰ ਦਾ ਵਿਰੋਧੀ ਸੀ ਤੇ ਇਸ ਨੇ ਭੀਮ ਚੰਦ ਕਹਿਲੂਰੀਏ ਆਦਿ ਨਾਲ ਮਿਲ ਕੇ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਜੰਗ ਲੜੀ।

ਹ.ਪੁ.–ਮ.ਕੋ.

**ਭੂਪਿੰਦਰ ਸਿੰਘ ਮਹਾਰਾਜਾ** : ਮਹਾਰਾਜਾ ਭੂਪਿੰਦਰ ਸਿੰਘ ਦਾ ਜਨਮ ਮਹਾਰਾਜਾ ਰਾਜਿੰਦਰ ਸਿੰਘ ਦੇ ਘਰ 12 ਅਕਤੂਬਰ, 1891 ਨੂੰ ਪਟਿਆਲੇ ਵਿਖੇ ਹੋਇਆ। ਇਸ ਦੀ ਮਾਤਾ ਦਾ ਨਾਂ ਮਹਾਰਾਣੀ ਜਸਮੇਰ ਕੌਰ ਸੀ। ਇਸ ਨੇ ਪ੍ਰਾਈਵੇਟ ਤਾਲੀਮ ਤੋਂ ਇਲਾਵਾ ਐਚੀਸਨ ਕਾਲਜ ਲਾਹੌਰ ਵਿਚੋਂ ਬਾਕਾਇਦਾ ਵਿਦਿਆ ਪ੍ਰਾਪਤ ਕੀਤੀ।

ਪਿਤਾ ਦੇ ਦੇਹਾਂਤ ਮਗਰੋਂ ਨਵੰਬਰ, 1900 ਵਿਚ ਇਸ ਨੂੰ ਪਟਿਆਲੇ ਦੀ ਰਾਜ ਗੱਦੀ ਉੱਤੇ ਬਿਠਾਇਆ ਗਿਆ। ਇਸ ਦੀ ਨਾਬਾਲਗੀ ਦੇ ਸਮੇਂ ਰਿਆਸਤ ਦਾ ਪ੍ਰਬੰਧ ਕੌਂਸਲ ਆਫ਼ ਰੀਜੈਂਸੀ ਦੇ ਹੱਥ ਰਿਹਾ ਜਿਸ ਦੇ ਪ੍ਰਧਾਨ ਸਰਦਾਰ ਗੁਰਮੁੱਖ ਸਿੰਘ ਅਤੇ ਮੈਂਬਰ ਲਾਲਾ ਭਗਵਾਨ ਦਾਸ ਤੇ ਖਲੀਫ਼ਾ ਮੁਹੰਮਦ ਹੁਸੈਨ ਸਨ।

ਇਸ ਦਾ ਵਿਆਹ 9 ਮਾਰਚ, 1908 ਈ. ਨੂੰ ਸਰਦਾਰ ਬਹਾਦੁਰ ਜਨਰਲ ਗੁਰਨਾਮ ਸਿੰਘ ਦੀ ਸਪੁੱਤਰੀ ਬਖ਼ਤਾਵਰ ਕੌਰ ਨਾਲ ਹੋਇਆ।

ਸੰਨ 1908 ਦੀ ਮੁਹੰਮਦ ਅਤੇ ਜ਼ਕਾਖ਼ੇਲ ਦੀ ਅਸ਼ਾਂਤੀ ਸਮੇਂ ਸਰਹੱਦੀ ਜੰਗ ਵਿਚ ਇਸ ਨੇ ਅੰਗਰੇਜ਼ ਸਰਕਾਰ ਨੂੰ ਸਭ ਤਰ੍ਹਾਂ ਦੀ ਸਹਾਇਤਾ ਦਿੱਤੀ। 1 ਅਕਤੂਬਰ, 1908 ਈ. ਨੂੰ ਇਸ ਨੇ ਰਿਆਸਤ ਦਾ ਸਾਰਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ। ਸੰਨ 1911 ਵਿਚ ਇਸ ਨੇ ਯੂਰਪ ਦੀ ਯਾਤਰਾ ਕੀਤੀ। ਦਸੰਬਰ,1911 ਈ. ਵਿਚ ਇਹ ਦਿੱਲੀ ਦੇ ਸ਼ਾਹੀ ਦਰਬਾਰ ਵਿਚ ਸ਼ਾਮਲ ਹੋਇਆ ਅਤੇ ਸਰਕਾਰ ਵਲੋਂ ਜੀ.ਸੀ.ਆਈ.ਈ. ਦੀ ਪਦਵੀ ਪ੍ਰਾਪਤ ਕੀਤੀ। ਸੰਨ 1914 ਦੇ ਵਿਸ਼ਵ ਯੁੱਧ ਵਿਚ ਮਹਾਰਾਜਾ ਨੇ ਯੁੱਧਭੂਮੀ ਵਿਚ ਖ਼ੁਦ ਜਾਣ ਦਾ ਫ਼ੈਸਲਾ ਕੀਤਾ ਪਰ ਸਖ਼ਤ ਬੀਮਾਰ ਹੋ ਜਾਣ ਕਾਰਨ ਡਾਕ੍ਟਰਾਂ ਨੇ ਅਦਨ ਤੋਂ ਇਸ ਨੂੰ ਵਾਪਸ ਭੇਜ ਦਿੱਤਾ। ਇਸ ਨਾਜ਼ੁਕ ਸਮੇਂ ਤੇ ਇਸ ਨੇ ਅੰਗਰੇਜ਼ ਸਰਕਾਰ ਦੀ ਬਹੁਤ ਸਹਾਇਤਾ ਕੀਤੀ। ਇਸ ਨੇ ਹਜ਼ਾਰਾਂ ਰੰਗਰੂਟ ਭਰਤੀ ਕੀਤੇ, ਲੱਖਾਂ ਰੁਪਿਆ ਅਨੇਕ ਫੰਡਾਂ ਵਿਚ ਦਿੱਤਾ ਅਤੇ ਇਸ ਦੀ ਫ਼ੌਜ ਨੇ ਮਿਸਰ, ਮੈਸੋਪੋਟਾਮੀਆ ਅਤੇ ਬਲੋਚਿਸਤਾਨ ਆਦਿ ਸਥਾਨਾਂ ਵਿਚ ਬਹੁਤ ਸ਼ਲਾਘਾਯੋਗ ਕੰਮ ਕੀਤਾ। ਸੰਨ 1917 ਵਿਚ ਮਹਾਰਾਜਾ ਭੂਪਿੰਦਰ ਸਿੰਘ ਅਤੇ ਇਸ ਦੇ ਜਾਨਸ਼ੀਨਾਂ ਨੂੰ ਵਾਇਸਰਾਇ ਦੇ ਦਰਬਾਰ ਵਿਚ ਨਜ਼ਰ ਪੇਸ਼ ਕਰਨ ਤੋਂ ਸਰਕਾਰ ਨੇ ਹਮੇਸ਼ਾਂ ਲਈ ਮਾਫ਼ੀ ਦੇ ਦਿੱਤੀ।

1 ਜਨਵਰੀ, 1918 ਨੂੰ ਅੰਗਰੇਜ਼ ਸਰਕਾਰ ਵੱਲੋਂ ਇਸ ਨੂੰ ਜੀ.ਬੀ.ਈ. ਦਾ ਖ਼ਿਤਾਬ, 19 ਤੋਪਾਂ ਦੀ ਸਲਾਮੀ ਅਤੇ ਮੇਜਰ ਜਨਰਲ ਦੀ ਪਦਵੀ ਦਿੱਤੀ ਗਈ। ਇਸੇ ਸਾਲ ਹੀ ਇਹ ਇੰਪੀਰੀਅਲ ਵਾਰ ਕਾਨਫਰੰਸ ਵਿਚ ਹਿੰਦੁਸਤਾਨੀ ਰੂਲਿੰਗ ਪ੍ਰਿੰਸਜ਼ ਵੱਲੋਂ ਪ੍ਰਤਿਨਿਧੀ ਬਣ ਕੇ ਇੰਗਲੈਂਡ ਗਿਆ। ਯੂਰਪ ਯਾਤਰਾ ਸਮੇਂ ਇਸ ਦਾ ਸਾਰੇ ਦੇਸ਼ਾਂ ਵਿਚ ਬੜਾ ਮਾਣ ਹੋਇਆ ਅਤੇ ਕਾਫ਼ੀ ਸਾਰੀਆਂ ਸਲਤਨਤਾਂ ਵੱਲੋਂ ਉੱਚ ਸਨਮਾਨ ਤੇ ਖ਼ਿਤਾਬ ਦਿੱਤੇ ਗਏ। ਸੰਨ 1919 ਦੇ ਅਫ਼ਗਾਨ ਜੰਗ ਵਿਚ ਇਹ ਆਪ ਸ਼ਾਮਲ ਹੋਇਆ। 1 ਜਨਵਰੀ, 1921 ਨੂੰ ਇਸ ਨੂੰ ਅੰਗਰੇਜ਼ ਸਰਕਾਰ ਵਲੋਂ ਜੀ. ਸੀ. ਐਸ. ਆਈ. ਦਾ ਖ਼ਿਤਾਬ ਮਿਲਿਆ ਅਤੇ 17 ਮਾਰਚ 1923 ਨੂੰ ਜੀ.ਸੀ.ਵੀ.ਓ. ਦਾ ਅਤੇ ਨਾਲ ਹੀ ਬਾਦਸ਼ਾਹ ਦਾ ਏ.ਡੀ.ਸੀ. ਥਾਪਿਆ ਗਿਆ। ਸੰਨ 1923 ਵਿਚ ਲੁਧਿਆਣਾ ਸਿੱਖ ਪਲਟਨ ਦਾ ਆਨਰੇਰੀ ਕਰਨਲ ਬਣਾਇਆ ਗਿਆ। ਜਨਵਰੀ, 1926 ਨੂੰ ਇਹ ਚੈਂਬਰ ਆਫ਼ ਪ੍ਰਿੰਸਿਜ਼ ਦਾ ਚਾਂਸਲਰ ਬਣਿਆ। ਇਸ ਦਾ ਪੂਰਾ ਖ਼ਿਤਾਬ ਮੇਜਰ ਜਨਰਲ ਹਿਜ਼ ਹਾਈਨੈੱਸ ਫ਼ਰਜ਼ੰਦੇ ਖਾਸ ਦੌਲਤੇ ਇੰਗਲਿਸ਼ੀਆ ਮਨਸੂਰੇ ਜ਼ਮਾਨ ਅਮੀਰੁਲ ਉਮਰਾ ਮਹਾਰਾਜਾ ਧਿਰਾਜ ਰਾਜੇਸ਼ਵਰ ਸ੍ਰੀ ਮਹਾਰਾਜਾ ਏ ਰਾਜਗਾਨ ਸਰ ਭੂਪੇਂਦਰ ਸਿੰਘ ਮਹੇਂਦਰ ਬਹਾਦੁਰ, ਪਟਿਆਲਾਪਤੀ, ਜੀ.ਸੀ. ਐਸ.ਆਈ.: ਜੀ.ਸੀ.ਆਈ ਈ.; ਜੀ. ਸੀ. ਵੀ. ਓ.: ਜੀ.ਬੀ.ਈ.; ਏ. ਡੀ. ਸੀ. : ਐਫ. ਐਰ. ਜੀ. ਐਸ. ਐਫ. ਜ਼ੈਡ. ਐਸ. ਐਮ. ਆਰ. ਏ. ਐਸ.: ਐਮ. ਆਰ. ਐਸ. ਏ.: ਐਫ਼. ਆਰ. ਜੀ.ਆਈ; ਐਫ.ਆਰ.ਐਚ.ਐਸ.ਸੀ।

ਸੰਨ 1938 ਵਿਚ ਮਹਾਰਾਜਾ ਭੂਪਿੰਦਰ ਸਿੰਘ ਦਾ ਦੇਹਾਂਤ

ਹੋ ਗਿਆ। ਇਸ ਉਪਰੰਤ ਇਸ ਦਾ ਬੇਟਾ ਯਾਦਵਿੰਦਰ ਸਿੰਘ ਪਟਿਆਲੇ ਦਾ ਮਹਾਰਾਜਾ ਬਣਿਆ।

ਹ.ਪੁ.–ਮ.;ਕੋ.; ਸਿ. ਮਿ. - ਸੀਤਲ; ਹਿ.ਸਿੱ-ਗੁਪਤਾ।

**ਭੂਮ ਸਿੰਘ** : ਇਹ ਭੰਗੀ ਮਿਸਲ ਨਾਲ ਸਬੰਧ ਰੱਖਣ ਵਾਲਾ ਢਿੱਲੋਂ ਜੱਟ ਸੀ ਜੋ ਮੋਗੇ ਦੇ ਵੱਧਨੀ ਇਲਾਕੇ ਦਾ ਵਸਨੀਕ ਸੀ। ਇਹ ਛੱਜਾ ਸਿੰਘ ਦੀ ਮੌਤ ਤੋਂ ਬਾਅਦ ਇਸ ਦਾ ਉਤਰਾਧਿਕਾਰੀ ਬਣਿਆ। ਸਿੱਖ ਜਦੋਂ ਅੰਮ੍ਰਿਤਸਰ ਵਿਖੇ ਇਕੱਠੇ ਹੋਏ ਤਾਂ ਭੂਮ ਸਿੰਘ ਨੇ ਹੀ ਸਾਰਿਆਂ ਨੂੰ ਠੰਢੀ ਭੰਗ ਪਿਆਈ। ਇਸੇ ਲਈ ਇਸ ਮਿਸਲ ਨੂੰ ਭੰਗੀ ਮਿਸਲ ਕਿਹਾ ਜਾਂਦਾ ਹੈ। ਸਰਦਾਰ ਭੂਮਾ ਸਿੰਘ ਨੇ ਨਾਦਿਰ ਸ਼ਾਹ ਦੇ ਹਮਲੇ ਵੇਲੇ 1739 ਈ. ਵਿਚ ਤਾਕਤ ਇਕੱਠੀ ਕੀਤੀ। ਜ਼ਕਰੀਆਂ ਖ਼ਾਂ ਦੀ ਮੌਤ ਤੱਕ ਇਸ ਦੀ ਤਾਕਤ 300 ਜੋਧਿਆਂ ਦੇ ਜੱਥੇ ਦੇ ਰੂਪ ਵਿਚ ਸੀ। ਸੰਨ 1746 ਵਿਚ ਇਹ ਛੋਟੇ ਘਲੂਘਾਰੇ ਵਿਚ ਮਾਰਿਆ ਗਿਆ।

ਹ.ਪੁ.–ਹਿ.ਸਿ. ਗੁਪਤਾ; ਸਿ.ਮਿ.-ਸੀਤਲ

**ਭੂੰਮਣ ਸ਼ਾਹ** : ਇਹ ਪਿੰਡ, ਜ਼ਿਲ੍ਹਾ ਮਿੰਟਗੁਮਰੀ ਤਹਿਸੀਲ ਦੀਪਾਲਪੁਰ (ਪਾਕਿਸਤਾਨ) ਵਿਚ ਹੈ। ਭਾਈ ਭੂੰਮਣ ਸ਼ਾਹ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮੀ ਸਿੱਖ ਸੀ ਜਿਸ ਦੇ ਨਾਂ ਤੇ ਇਸ ਪਿੰਡ ਦਾ ਨਾਂ ਪਿਆ। ਇਸ ਪਿੰਡ ਵਿਚ ਭਾਈ ਭੂੰਮਣ ਸ਼ਾਹ ਦਾ ਡੇਰਾ ਹੈ ਅਤੇ ਇਥੇ ਹਰ ਵੇਲੇ ਲੰਗਰ ਚਲਦਾ ਰਹਿੰਦਾ ਹੈ। ਗੁਰੂ ਸਾਹਿਬ ਨੇ ਇਹ ਵਰ ਬਖਸ਼ਿਆ ਸੀ ਕਿ ਤੇਰਾ ਲੰਗਰ ਹਮੇਸ਼ਾ ਚਲਦਾ ਰਹੇਗਾ। ਇਸ ਡੇਰੇ ਦੇ ਨਾਂ ਬਹੁਤ ਸਾਰੀ ਜਾਇਦਾਦ ਵੀ ਹੈ।

ਹ.ਪੁ.–ਮ.ਕੋ.

**ਭੂਰੀ ਸਿੰਘ ਵਾਲਾ ਅਜਾਇਬ ਘਰ** : ਇਹ ਅਜਾਇਬ-ਘਰ ਚੰਬਾ (ਹਿਮਾਚਲ ਪ੍ਰਦੇਸ਼) ਵਿਖੇ ਸਥਿਤ ਹੈ। ਡਾ. ਜੇ.ਪੀ. ਵੇਗਲ ਨੇ ਪੁਰਾਸਾਰੀ ਸਰਵੇਖਣ ਉੱਤਰੀ ਸਰਕਲ ਦੇ ਸੁਪਰਡੰਟ ਵਜੋਂ ਇਸ ਸਦੀ ਦੇ ਆਰੰਭ ਵਿਚ ਚੰਬਾ ਰਿਆਸਤ ਵਿਚ ਖੋਜ ਦਾ ਕੰਮ ਕੀਤਾ। ਇਸ ਖੋਜ ਦੌਰਾਨ ਉਸ ਨੂੰ ਪੱਥਰਾਂ ਅਤੇ ਧਾਤ ਦੋਹਾਂ ਉੱਤੇ ਵੱਡੀ ਗਿਣਤੀ ਵਿਚ ਸੰਸਕ੍ਰਿਤ ਵਿਚ ਉਕਰੀਆਂ ਲਿਖਤਾਂ ਮਿਲੀਆਂ। ਇਨ੍ਹਾਂ ਪੱਥਰਾਂ ਅਤੇ ਧਾਤਾਂ ਤੇ ਉਕਰੀਆਂ ਲਿਖਤਾਂ ਨੂੰ ਸੁਰੱਖਿਅਤ ਰੱਖਣ ਦੀ ਲੋੜ ਸੀ। ਚੰਬਾ ਰਿਆਸਤ ਦੇ ਉਸ ਸਮੇਂ ਦੇ ਮਹਾਰਾਜਾ ਭੂਰੀ ਸਿੰਘ ਵਲੋਂ ਸੁਝਾਓ ਦਿੱਤਾ ਗਿਆ ਕਿ ਪ੍ਰਾਚੀਨ ਸਮੇਂ ਦੀਆਂ ਇਨ੍ਹਾਂ ਲਿਖਤਾਂ ਨੂੰ ਅਜਾਇਬ ਘਰ ਵਿਚ ਸੁਰੱਖਿਅਤ ਰੱਖਿਆ ਜਾਵੇ। ਇਸ ਮੰਤਵ ਦੀ ਪੂਰਤੀ ਲਈ 1908 ਈ. ਵਿਚ ਇਕ ਅਜਾਇਬ ਘਰ ਬਣਾਇਆ ਗਿਆ। ਇਤਿਹਾਸਕ ਦਸਤਾਵੇਜ਼ (ਜਿਨ੍ਹਾਂ ਵਿਚ ਕਾਬਲ ਦੇ ਦੁਰਾਨੀ ਬਾਦਸ਼ਾਹਾਂ ਦੀਆਂ ਰਿਆਸਤ ਚੰਬਾ ਦੇ ਰਾਜਿਆਂ ਦੇ ਨਾਂ ਜਾਰੀ ਕੀਤੀਆਂ ਫ਼ਾਰਸੀ ਸਨਦਾਂ ਸ਼ਾਮਲ ਹਨ) ਅਜਾਇਬ ਘਰ ਵਿਚ ਭੇਜ ਦਿੱਤੇ ਗਏ। ਰਾਜੇ ਦੇ ਮਹਿਲ ਵਿਚੋਂ ਬਹੁਤ ਸਾਰੇ ਮਹੱਤਵਪੂਰਨ ਚਿੱਤਰ ਵੀ ਭੇਜ ਦਿੱਤੇ ਗਏ। ਸਹਿਜੇ ਸਹਿਜੇ ਸਥਾਨਕ ਦਸਤਕਾਰੀ ਦੀਆਂ ਹੋਰ ਚੀਜ਼ਾਂ ਅਤੇ ਪੁਰਾਣਾ ਅਸਲਾ ਵੀ ਅਜਾਇਬ ਘਰ ਦੀਆਂ ਪਰਤਾਂ ਵਿਚ ਸ਼ਾਮਲ ਕਰ ਦਿੱਤਾ ਗਿਆ।

ਅਜਾਇਬ ਘਰ ਦਾ ਮੰਤਵ ਰਿਆਸਤ ਦੇ ਇਤਿਹਾਸ ਨਾਲ ਸਬੰਧਤ ਵਸਤਾਂ, ਸਥਾਨਕ ਕਲਾ ਤੇ ਉਦਯੋਗ ਦੀਆਂ ਉਪਜਾਂ ਅਤੇ ਸਥਾਨਕ ਤੌਰ ਤੇ ਮਿਲਣ ਵਾਲੇ ਜੀਵਾਂ ਤੇ ਬਨਸਪਤੀ ਦੇ ਨਮੂਨਿਆਂ ਨੂੰ ਪ੍ਰਦਰਸ਼ਤ ਕਰਦਾ ਹੈ। ਗਵਾਂਢੀ ਰਿਆਸਤਾਂ ਦੀਆਂ ਅਜਿਹੀਆਂ ਵਸਤਾਂ ਵੀ ਅਜਾਇਬ ਘਰ ਵਿਚ ਰੱਖੀਆਂ ਹੋਈਆਂ ਹਨ ਜੋ ਇਤਿਹਾਸਕ ਤੌਰ ਤੇ ਚੰਬੇ ਨਾਲ ਸਬੰਧਤ ਹਨ। ਅਜਾਇਬ ਘਰ ਵਿਚ ਰਖੀਆਂ ਗਈਆਂ ਵਸਤਾਂ ਹੇਠ ਲਿਖੇ ਗਿਆਰਾਂ ਭਾਗਾਂ ਵਿਚ ਵੰਡੀਆਂ ਗਈਆਂ ਹਨ :

(ੳ) ਉਕਰੀਆਂ ਲਿਖਤਾਂ ਅਤੇ ਪੱਥਰ ਦੀਆਂ ਮੂਰਤੀਆਂ
(ਅ) ਧਾਤ ਉੱਤੇ ਉਕਰੀਆਂ ਲਿਖਤਾਂ
(ੲ) ਕਾਗਜ਼ਾਂ ਉੱਤੇ ਦਸਤਾਵੇਜ਼
(ਸ) ਤਸਵੀਰਾਂ
(ਹ) ਯਾਦਗਾਰਾਂ ਤੇ ਮੂਰਤੀਆਂ ਆਦਿ ਦੀਆਂ ਤਸਵੀਰਾਂ
(ਕ) ਚੋਬ ਤਰਾਸ਼ੀ ਤੇ ਲੱਕੜ ਦਾ ਕੰਮ
(ਖ) ਪ੍ਰਾਚੀਨ ਹਥਿਆਰ
(ਗ) ਕਸੀਦਾਕਾਰੀ ਅਤੇ ਬੁਣੇ ਹੋਏ ਕੱਪੜੇ
(ਘ) ਗਹਿਣੇ
(ਙ) ਫੁਟਕਲ ਚੀਜ਼ਾਂ
(ਚ) ਪ੍ਰਾਕਿਰਤਕ ਇਤਿਹਾਸ ਸਬੰਧੀ

ਇਥੇ ਵਿਭਾਗੀ ਵਰਤੋਂ ਲਈ ਲਗਭਗ 500 ਪੁਸਤਕਾਂ ਦੀ ਇਕ ਛੋਟੀ ਜਿਹੀ ਲਾਇਬ੍ਰੇਰੀ ਹੈ। ਇਥੋਂ ਪੁਸਤਕਾਂ ਕਦੇ ਕਦਾਈਂ ਹੀ ਜਾਰੀ ਕੀਤੀਆਂ ਜਾਂਦੀਆਂ ਹਨ। ਪੁਸਤਕਾਂ ਦੇ ਲੇਬਲ ਅੰਗਰੇਜ਼ੀ ਅਤੇ ਹਿੰਦੀ ਵਿਚ ਹਨ। ਦਰਸ਼ਕਾਂ ਤੇ ਸਕੂਲਾਂ ਦੇ ਬੱਚਿਆਂ ਵਲੋਂ ਇਤਿਹਾਸਕ ਵਸਤਾਂ ਵੇਖਣ ਲਈ ਗੈਲਰੀ ਸਹਾਇਕ ਉਨ੍ਹਾਂ ਦੀ ਅਗਵਾਈ ਕਰਦਾ ਹੈ।

ਅਜਾਇਬ ਘਰ ਸੋਮਵਾਰ ਤੇ ਗਜ਼ਟਿਡ ਛੁੱਟੀਆਂ ਤੋਂ ਇਲਾਵਾ ਰੋਜ਼ਾਨਾ ਖੁੱਲ੍ਹਾ ਰਹਿੰਦਾ ਹੈ। ਇਸ ਦੇ ਖੁਲ੍ਹਣ ਦਾ ਸਮਾਂ ਅਪ੍ਰੈਲ ਤੋਂ ਸਤੰਬਰ ਤਕ 8 ਵਜੇ ਸਵੇਰੇ ਤੋਂ 12 ਵਜੇ ਤਕ ਤੇ 3 ਵਜੇ ਤੋਂ 10 ਵਜੇ ਤਕ ਹੈ। ਅਕਤੂਬਰ ਤੋਂ ਮਾਰਚ ਤਕ ਇਹ 1 ਵਜੇ ਸਵੇਰੇ ਤੋਂ 5 ਵਜੇ ਸ਼ਾਮ ਤਕ ਖੁਲ੍ਹਾ ਰਹਿੰਦਾ ਹੈ।

ਅਜਾਇਬ ਘਰ ਦਾ ਪ੍ਰਬੰਧ ਡਾਇਰੈੱਕਟਰ, ਸਿੱਖਿਆ ਵਿਭਾਗ (ਹਿਮਾਚਲ ਸਰਕਾਰ) ਰਾਹੀਂ ਕੀਤਾ ਜਾਂਦਾ ਹੈ। ਡਾਇਰੈੱਕਟਰ ਸਿੱਖਿਆ ਵਿਭਾਗ ਅਜਾਇਬ ਘਰ ਦਾ ਇੰਚਾਰਜ ਹੈ ਤੇ ਜ਼ਿਲ੍ਹਾ ਸਕੂਲ ਇਨਸਪੈਕਟਰ ਪਦਵੀ-ਕਾਰਨ ਕਿਊਰੇਟਰ ਹੈ। ਪੁਰਾਣੇ ਸਮੇਂ ਵਿਚ ਇਥੇ ਛੇ ਕਰਮਚਾਰੀਆਂ ਦਾ ਅਮਲਾ ਸੀ। ਇਸ ਵਿਚ ਇਕ ਆਨਰੇਰੀ ਕਿਊਟਰ, 1-ਗੈਲਰੀ ਸਹਾਇਕ, 1-ਅੰਸ਼ਕਾਲੀ ਕਲਰਕ, ਦੋ ਸੇਵਾਦਾਰ ਤੇ ਇਕ ਚੌਕੀਦਾਰ ਸ਼ਾਮਲ ਸਨ।

ਇਹ ਅਜਾਇਬ ਘਰ ਕਸਬੇ ਦੇ ਬਿਲਕੁਲ ਵਿਚਕਾਰ ਹੈ ਅਤੇ ਨਾਲ ਲਗਦੇ ਜ਼ਿਲ੍ਹਿਆਂ ਤੋਂ ਵੀ ਦਰਸ਼ਕ ਆਸਾਨੀ ਨਾਲ ਆ ਜਾ ਸਕਦੇ ਹਨ। ਦਰਸ਼ਕਾਂ ਦੀ ਔਸਤ ਗਿਣਤੀ ਲਗਭਗ 28,000 ਸਾਲਾਨਾ ਹੈ। ਸਰਦੀਆਂ ਨਾਲੋਂ ਗਰਮੀਆਂ ਵਿਚ ਦਰਸ਼ਕਾਂ ਦੀ ਗਿਣਤੀ ਵਧੇਰੇ ਹੁੰਦੀ ਹੈ। ਸਿਜਰ ਅਤੇ ਮਨੀ ਮਹੇਸ਼ ਵਰਗੇ ਖ਼ਾਸ ਖ਼ਾਸ ਸਥਾਨਕ ਮੇਲਿਆਂ ਤੇ ਦਰਸ਼ਕਾਂ ਦੀ ਗਿਣਤੀ ਹੋਰ ਵੀ ਵੱਧ ਜਾਂਦੀ ਹੈ।

ਵਸਤਾਂ ਸਟੋਰ ਕਰਨ ਦੀ ਥਾਂ ਦੀ ਘਾਟ ਹੋਣ ਕਾਰਨ ਅਜਾਇਬ ਘਰ ਨੁਮਾਇਸ਼ੀ ਵਸਤਾਂ ਦੇ ਪ੍ਰਦਰਸ਼ਨ ਦੇ ਅਨੁਕੂਲ ਨਹੀਂ ਹੈ। ਸਿੱਕੇ ਗਹਿਣੇ ਅਤੇ ਹੋਰ ਕੀਮਤੀ ਵਸਤਾਂ ਨੁਮਾਇਸ਼ੀ ਬਕਸਿਆਂ ਅੰਦਰ ਤਾਲੇ ਲਾ ਕੇ ਰੱਖੀਆਂ ਹੋਈਆਂ ਹਨ। ਵਸਤਾਂ ਦੀ ਪ੍ਰਾਪਤੀ ਦੇ ਸਾਧਨ ਖੋਜ ਖਰੀਦ, ਖੁਦਾਈ ਤੇ ਦਾਨ ਹੀ ਹਨ।

ਹਿਮਾਚਲ ਪ੍ਰਦੇਸ਼ ਵਿਚ ਸ਼ਾਮਲ ਹੋਈਆਂ ਪਹਾੜੀ ਰਿਆਸਤਾਂ ਵਿਚੋਂ ਮਹੱਤਵਪੂਰਨ ਤੇ ਇਤਿਹਾਸਕ ਵਸਤਾਂ ਲਿਆ ਕੇ ਇਥੇ ਰੱਖੀਆਂ ਗਈਆਂ ਹਨ।

ਹ.ਪੁ.–ਭਾ.ਦੇ. ਅਜ. ਘਰ-ਭਾਸ਼ਾ ਵਿਭਾਗ, ਪੰਜਾਬ, : 94-96

**ਭੂਲਾ ਸਿੰਘ** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ 1905 ਈ. ਵਿਚ ਹੁਸ਼ਿਆਰਪੁਰ ਜ਼ਿਲ੍ਹੇ ਦੇ ਕੋਟਫਤੂਹੀ ਪਿੰਡ ਵਿਖੇ ਸ. ਬਸੰਤ ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਸ੍ਰੀਮਤੀ ਨਰਾਇਣੀ ਸੀ। ਸੰਨ 1923 ਵਿਚ ਇਸ ਨੇ ਬੱਬਰ ਅਕਾਲੀ ਲਹਿਰ ਵਿਚ ਸਰਗਰਮ ਹਿੱਸਾ ਲਿਆ ਜਿਸ ਦੇ ਫਲਸਰੂਪ ਇਸ ਨੂੰ ਗ੍ਰਿਫ਼ਤਾਰ ਕਰਕੇ ਇਕ ਸਾਲ ਕੈਦ ਦੀ ਸਜ਼ਾ ਸੁਣਾਈ ਗਈ। ਸੰਨ 1930 ਵਿਚ ਸਿਵਲ ਨਾ ਫੁਰਮਾਨੀ ਲਹਿਰ ਦੌਰਾਨ ਵੀ ਇਸ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਇਸ ਨੂੰ ਦੁਬਾਰਾ ਕੈਦ ਕਰ ਲਿਆ ਗਿਆ। ਕੈਦ ਦੌਰਾਨ ਹੀ ਤਸੀਹੇ ਸਹਿੰਦੇ ਹੋਏ ਇਹ 15 ਅਗਸਤ, 1930 ਨੂੰ ਕਟਕ ਜੇਲ੍ਹ ਵਿਖੇ ਸਵਰਗਵਾਸ ਹੋ ਗਿਆ।

ਹ.ਪੁ.–ਹੂ.ਇੰਡੀ.ਮਾਰ : 48

**ਭੇਰਾ**: ਤਹਿਸੀਲ–ਇਹ ਸ਼ਾਹਪੁਰ ਜ਼ਿਲ੍ਹੇ (ਪਾਕਿਸਤਾਨ) ਦੀ ਇਕ ਤਹਿਸੀਲ ਹੈ ਜੋ 31 55 ਤੇ 32 37 ਉਤਰੀ ਵਿਥ. ਅਤੇ 72 43 ਪੂਰਬੀ ਲੰਬਕਾਰ ਤੇ ਵਾਕਿਆ ਹੈ ਅਤੇ ਲਗਭਗ 1838 ਵ.ਕਿ.ਮੀ. ਖੇਤਰ ਵਿਚ ਹੈ। ਇਸ ਦੀ ਉੱਤਰੀ ਸੀਮਾ ਜਿਹਲਮ ਦਰਿਆ ਨਾਲ ਲਗਦੀ ਹੈ ਜੋ ਇਸ ਨੂੰ ਜਿਹਲਮ ਜ਼ਿਲ੍ਹੇ ਤੋਂ ਵੱਖ ਕਰਦੀ ਹੈ ਤੇ ਦੱਖਣ-ਪੂਰਵ ਵਿਚ ਇਹ ਝਨਾਂ ਦਰਿਆ ਨਾਲ ਲਗਦੀ ਹੈ। ਦਰਿਆਵਾਂ ਦੇ ਵਿਚਕਾਰ ਦੀ ਧਰਤੀ ਨੀਵੀਂ ਹੈ ਪਰ ਜਿਹਲਮ ਘਾਟੀ ਦੀ ਮਿੱਟੀ ਉਪਜਾਊ ਹੈ ਜੋ ਝਨਾਂ ਦੇ ਮੁਕਾਬਲੇ ਹਲਕੀ, ਰੇਤਲੀ ਹੈ। ਇਸ ਵਿਚ ਭੇਰਾ ਤਹਿਸੀਲ ਸਦਰ ਮੁਕਾਮ, ਮਿਆਣੀ ਕਸਬਾ ਤੇ 294 ਪਿੰਡ ਪੈਂਦੇ ਸਨ।

ਹ.ਪੁ.–ਇੰਪ.ਗਜ. ਇੰਡ.8: -99-100

**ਭੇਰਾ** : ਸ਼ਹਿਰ– ਇਹ ਜ਼ਿਲ੍ਹਾ ਸ਼ਾਹਪੁਰ (ਪਾਕਿਸਤਾਨ) ਦਾ ਇਕ ਸ਼ਹਿਰ ਹੈ ਤੇ ਇਸੇ ਜ਼ਿਲ੍ਹੇ ਦੀ ਇਸੇ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ ਜੋ 32°28′ ਉਤਰੀ ਵਿਥ ਅਤੇ 72°55′ ਪੂਰਬੀ ਲੰਬ. ਤੇ ਵਾਕਿਆ ਹੈ। ਇਹ ਜਿਹਲਮ ਦੇ ਖੱਬੇ ਕਿਨਾਰੇ ਤੇ ਉੱਤਰ ਪੱਛਮੀ ਭੇਰਾ ਰੇਲਵੇ ਲਾਈਨ ਦੇ ਅਖ਼ੀਰ ਵਿਚ ਪੈਂਦਾ ਹੈ। ਦਰਿਆ ਦੀ ਸੱਜੇ ਕਿਨਾਰੇ ਪੈਂਦਾ ਪਹਿਲਾਂ ਪੁਰਾਣਾ ਸ਼ਹਿਰ ਸਰ ਅਲੈਗਜ਼ੈਂਡਰ ਨੇ ਲੱਭਿਆ ਜੋ ਅਲੈਗਜ਼ੈਂਡਰ ਮਹਾਨ ਦੇ ਸਮਕਾਲੀ ਸੋਫੀਟਾਸ ਦੀ ਰਾਜਧਾਨੀ ਸੀ। ਭੇਰੇ ਵਿਚ ਪਹਿਲਾਂ ਮੁਹੰਮਦ ਗਜ਼ਨੀ ਨੇ ਲੁਟ ਮਾਰ ਕੀਤੀ ਤੇ ਉਸ ਤੋਂ ਦੋ ਸਦੀਆਂ ਬਾਅਦ ਚੰਗੇਜ਼ ਖਾਂ ਨੇ ਲੁੱਟ ਮਚਾਈ। ਸੰਨ 1519 ਦੇ ਨੇੜੇ ਤੇੜੇ ਦੇ ਇਤਿਹਾਸ ਮੁਤਾਬਕ ਬਾਬਰ ਨੇ ਇਹ ਸ਼ਹਿਰ ਮੁਆਵਜ਼ਾ ਦੇ ਕੇ ਪ੍ਰਾਪਤ ਕੀਤਾ। ਇਸ ਦੀ ਮਹੱਤਤਾ ਇਸ ਤਥ ਤੋਂ ਦਿੱਸਦੀ ਹੈ ਕਿ ਇਸ ਦਾ ਮੁਆਵਜ਼ਾ 2 ਲੱਖ ਰੁਪਏ ਨਿਸ਼ਚਿਤ ਕੀਤਾ ਗਿਆ ਸੀ। ਰਵਾਇਤ ਅਨੁਸਾਰ ਬਾਅਦ ਵਿਚ ਛੇਤੀ ਹੀ ਇਹ ਪਹਾੜੀ ਕਬੀਲਿਆਂ ਦੁਆਰਾ ਤਬਾਹ ਕਰ ਦਿੱਤਾ ਗਿਆ। ਮੁਸਲਮਾਨ ਫ਼ਕੀਰਾਂ ਦੀਆਂ ਵਧੀਆ ਮਸਜਿਦਾਂ ਅਤੇ ਮਕਬਰਿਆਂ ਨਾਲ ਘਿਰਿਆ ਹੋਇਆ ਨਵਾਂ ਸ਼ਹਿਰ 1540 ਈ. ਵਿਚ ਆਬਾਦ ਕੀਤਾ ਗਿਆ। ਮਸਜਿਦਾਂ ਮੁੜ ਸਥਾਪਤ ਕੀਤੀਆਂ ਗਈਆਂ। ਭੇਰਾ ਅਕਬਰ ਦੇ ਮਹਿਲ ਦਾ ਕੇਂਦਰ ਸੀ ਅਤੇ 1757 ਈ. ਵਿਚ ਇਹ ਅਹਿਮਦਸ਼ਾਹ ਦੇ ਜਰਨੈਲ ਨੂਰ-ਉਦ-ਦੀਨ ਨੇ ਲੁੱਟਿਆ ਤੇ ਉਜਾੜ ਦਿੱਤਾ। ਭੰਗੀ ਮਿਸਲ ਦੇ ਸਿੱਖ ਸਰਦਾਰ ਨੇ ਇਸ ਸ਼ਹਿਰ ਨੂੰ ਨਵੇਂ ਸਿਰੇ ਤੋਂ ਆਬਾਦ ਕੀਤਾ ਤੇ ਬਾਅਦ ਵਿਚ ਅੰਗਰੇਜ਼ੀ ਸ਼ਾਸਨ ਪ੍ਰਬੰਧ ਹੇਠ ਆਉਣ ਪਿਛੋਂ ਇਸ ਵਿਚ ਕਾਫੀ ਸੁਧਾਰ ਕੀਤਾ ਗਿਆ। ਕਾਬਲ ਨਾਲ ਵਪਾਰ ਲਈ ਤੇ ਕਰਾਚੀ, ਅੰਮ੍ਰਿਤਸਰ ਤੋਂ ਯੂਰਪੀਅਨ ਵਸਤਾਂ ਦਰਾਮਦ ਕਰਨ ਲਈ ਇਹ ਸ਼ਹਿਰ ਇਸ ਪ੍ਰਾਂਤ ਦਾ ਸਭ ਤੋਂ ਮਹੱਤਵਪੂਰਨ ਤੇ ਤਜਾਰਤੀ ਸ਼ਹਿਰ ਸੀ। ਇਸ ਸ਼ਹਿਰ ਵਿਚ ਗਹਿਣੇ ਅਤੇ ਚਾਕੂ, ਛੁਰੇ ਛੁਰੀਆਂ ਆਦਿ ਬਣਾਈਆਂ ਜਾਂਦੀਆਂ ਸਨ। ਇਹ ਕੀਮਤੀ ਪੱਥਰ ਦੀ ਕਾਰੀਗਰੀ ਤੇ ਲੱਕੜ ਦੀ ਨਕਾਸ਼ੀ ਲਈ ਦੂਰ-ਦੂਰ ਤਕ ਪ੍ਰਸਿੱਧ ਸੀ। ਇਥੇ ਕਾਫ਼ੀ ਗਿਣਤੀ ਵਿਚ ਉਦਯੋਗ ਵੀ ਸਥਾਪਤ ਕੀਤੇ ਗਏ ਸਨ। ਸੰਨ 1867 ਵਿਚ ਇਥੇ ਨਗਰਪਾਲਕਾ ਸਥਾਪਤ ਕੀਤੀ ਗਈ ਸੀ। ਸੰਨ 1903-04 ਵਿਚ ਨਗਰਪਾਲਕਾ ਦਾ ਖਰਚ 26,100 ਸੀ ਤੇ ਚੁੰਗੀ ਤੋਂ ਆਮਦਨੀ 28,500 ਸੀ। ਇਸ ਸਮੇਂ ਇਥੇ ਇਕ ਐਂਗਲੋ ਵਰਨੈਕੂਲਰ ਹਾਈ ਸਕੂਲ ਸੀ ਜਿਸ ਦਾ ਪ੍ਰਬੰਧ ਸਿੱਖਿਆ ਵਿਭਾਗ ਕੋਲ ਸੀ ਤੇ ਇਕ ਗ਼ੈਰ ਸਰਕਾਰੀ ਐਂਗਲੋ ਸੰਸਕ੍ਰਿਤ ਹਾਈ ਸਕੂਲ ਸੀ। ਇਸ ਤੋਂ ਬਿਨਾਂ ਇਥੇ ਇਕ ਡਿਸਪੈਂਸਰੀ ਸੀ। ਇਥੋਂ ਇਕ ਦੋਸਤ-ਏ-ਹਿੰਦ ਅਖਬਾਰ ਛਪਦਾ ਸੀ।

ਹ.ਪੁ.–ਇੰਪ.ਗਜ. ਇੰਡ. 8:100

**ਭੈਣੀ ਸਾਹਿਬ** : ਲੁਧਿਆਣਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਹ ਇਕ ਬਹੁਤ ਮਹੱਤਵਪੂਰਨ ਪਿੰਡ ਹੈ ਜੋ ਲੁਧਿਆਣਾ ਚੰਡੀਗੜ੍ਹ ਸੜਕ ਉੱਪਰ ਲੁਧਿਆਣਾ ਸ਼ਹਿਰ ਤੋਂ 25 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਦਾ ਨਾਂ ਪਹਿਲਾਂ ਭੈਣੀ ਆਲਾ ਸੀ ਅਤੇ ਨਾਮਧਾਰੀ ਸੰਪ੍ਰਦਾਇ ਦਾ ਇਸ ਥਾਂ ਮੁੱਢ ਬੱਝਣ ਕਾਰਨ ਇਸ ਦਾ ਨਾਂ ਭੈਣੀ ਸਾਹਿਬ ਵਜੋਂ ਪ੍ਰਸਿੱਧ ਹੋਇਆ। ਇਤਿਹਾਸਕਾਰਾਂ ਅਨੁਸਾਰ 1882 ਈ. ਵਿਚ ਇਸ ਪਿੰਡ ਦਾ ਨਾਂ ਭੈਣੀ ਪਿਆ। ਕੁਝ ਸਮੇਂ ਬਾਅਦ ਇਥੋਂ ਦੇ ਨਿਵਾਸੀ ਪਿੰਡ ਛੱਡ ਕੇ ਨੇੜੇ ਦੇ ਪਿੰਡ ਭੈਣੀ ਅਰਾਈਆਂ ਵਿਖੇ ਜਾ ਵਸੇ। ਭੈਣੀ ਪਿੰਡ ਨੂੰ ਵਸਾਉਣ ਵਾਲੇ ਵਿਅਕਤੀ ਭੂੰਦੜ ਦੇ ਦੋ ਲੜਕਿਆਂ ਮਾਲਾ ਅਤੇ ਮਾਨਾਂ, ਨੇ ਢੱਠੇ ਹੋਏ ਪਿੰਡ ਦੀ ਥੇਹ ਉੱਪਰ ਮੁੜ ਨਵਾਂ ਪਿੰਡ ਉਸਾਰਿਆ। ਇਸ ਉਪਰੰਤ ਪਿੰਡ ਦਾ ਨਾਂ ਭੈਣੀ ਆਲਾ ਪ੍ਰਸਿੱਧ ਹੋਇਆ।

ਨਾਮਧਾਰੀ ਸੰਪ੍ਰਦਾਇ ਦੇ ਮੋਢੀ ਗੁਰੂ ਰਾਮ ਸਿੰਘ ਨੇ ਇਥੋਂ 2.5 ਕਿ.ਮੀ. ਦੂਰ ਆਪਣੇ ਜਨਮ ਸਥਾਨ ਭੈਣੀ ਅਰਾਈਆਂ ਤੋਂ 1857 ਈ. ਵਿਚ ਆਪਣਾ ਡੇਰਾ ਬਦਲ ਕੇ ਭੈਣੀ ਆਲਾ ਵਿਖੇ ਨਵਾਂ ਡੇਰਾ ਬਣਾਇਆ। ਇਹ ਥਾਂ ਨਾਮਧਾਰੀਆਂ ਦਾ ਗੜ੍ਹ ਵੀ ਮੰਨਿਆ ਜਾਂਦਾ ਹੈ। ਇਸ ਥਾਂ ਨੂੰ ਪਵਿੱਤਰ ਕੇਂਦਰ ਮੰਨਿਆ ਜਾਂਦਾ ਹੈ ਅਤੇ ਦੂਰ ਦੂਰ ਤੋਂ ਨਾਮਧਾਰੀ ਸੰਪ੍ਰਦਾਇ ਦੇ ਲੋਕ ਇਥੇ ਇਕੱਠੇ ਹੁੰਦੇ ਹਨ। ਇਨ੍ਹਾਂ ਦੇ ਪੀੜ੍ਹੀ ਦਰ ਪੀੜ੍ਹੀ ਬਣਦੇ ਗੁਰੂਆਂ ਦੀਆਂ ਸਾਖ਼ੀਆਂ ਇਸ ਸਥਾਨ ਨਾਲ ਸਬੰਧਤ ਹਨ।

ਭੈਣੀ ਸਾਹਿਬ ਵਿਖੇ 1906 ਈ. ਵਿਚ ਪਹਿਲੀ ਵਾਰ, ਨਿਰਜਲਾ ਇਕਾਦਸ਼ੀ ਵਾਲੇ ਦਿਨ ਨਾਮਧਾਰੀਆਂ ਦੇ ਸਵਰਗੀ ਗੁਰੂ

ਪੁੱਤਰ ਸੀ। ਇਸ ਦਾ ਇਕ ਨਾਂਮਾਤਰ ਨਰਕ ਵੀ ਹੈ। ਹਰਿਵੰਸ਼ ਪੁਰਾਣ ਅਨੁਸਾਰ ਇਹ ਆਪਣੀ ਤਾਕਤ ਦੇ ਨਸ਼ੇ ਵਿਚ ਬਹੁਤ ਜ਼ੁਲਮ ਕਰਨ ਲੱਗਾ। ਇਸ ਨੇ ਅਨੇਕ ਅਪਸਰਾਵਾਂ, ਦੇਵ ਕੰਨਿਆਵਾਂ ਅਤੇ ਗੰਧਰਾਵਾਂ ਦੀਆਂ ਪਤਨੀਆਂ ਨੂੰ ਫੜ ਕੇ ਆਪਣੇ ਕਿਲੇ ਵਿਚ ਕੈਦ ਕਰ ਲਿਆ। ਇਸ ਨੇ ਇੰਦਰ ਪਦਵੀ ਦੀ ਪ੍ਰਾਪਤੀ ਲਈ ਘੋਰ ਤਪੱਸਿਆ ਕੀਤੀ ਤਾਂ ਇੰਦਰ ਨੇ ਸ੍ਰੀ ਕ੍ਰਿਸ਼ਨ ਜੀ ਅੱਗੇ ਆਪਣੀ ਰੱਖਿਆ ਲਈ ਬੇਨਤੀ ਕੀਤੀ। ਕ੍ਰਿਸ਼ਨ ਜੀ ਨੇ ਸੁਦਰਸ਼ਨ ਚੱਕਰ ਨਾਲ ਇਸ ਦਾ ਅਤੇ ਇਸ ਦੀ ਸੈਨਾ ਦਾ ਖਾਤਮਾ ਕਰ ਦਿੱਤਾ ਤਾਂ ਭੂਮੀ ਨੇ ਪ੍ਰਗਟ ਹੋ ਕੇ ਉਨ੍ਹਾਂ ਨੂੰ ਦੱਸਿਆ ਕਿ ਇਹ ਅਸਲ ਵਿਚ ਉਸਦਾ ਅਤੇ ਵਰਾਹ ਅਵਤਾਰ ਦਾ ਪੁੱਤਰ ਹੈ। ਇਹ ਸੁਣ ਕੇ ਕ੍ਰਿਸ਼ਨ ਜੀ ਨੇ ਇਸ ਦੇ ਪੁੱਤਰ ਭਗਵਤ ਨੂੰ ਜੀਵਨ ਦਾਨ ਦਿੱਤਾ ਅਤੇ ਇਸ ਦੁਆਰਾ ਕੈਦ ਕੀਤੀਆਂ 16,000 ਕੰਨਿਆਵਾਂ ਨੂੰ ਮੁਕਤ ਕਰਵਾਇਆ। ਦਸਮ ਗ੍ਰੰਥ ਦੇ ਚਰਿਤ੍ਰੋਪਾਖਿਆਨ ਭਾਗ ਵਿਚ 203 ਵਾਂ ਚਰਿਤਰ ਪ੍ਰਸੰਗ ਇਸ ਨਾਲ ਹੀ ਸਬੰਧਤ ਹੈ।

ਹ.ਪ. - ਮ. ਕੋ.; ਪੰ.ਸਾ. ਸੰ. ਕੋ.

**ਭੋਰਾ ਸਾਹਿਬ (ਅਨੰਦਪੁਰ ਸਾਹਿਬ)** : ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਗੁਰੂ ਕੇ ਮਹਿਲ ਦੇ ਪੱਛਮ ਵੱਲ 2.44 ਮੀ.



ਭੋਰਾ ਸਾਹਿਬ (ਅਨੰਦਪੁਰ ਸਾਹਿਬ)

(8 ਫੁੱਟ) ਡੂੰਘਾ ਭੋਰਾ ਬਣਿਆ ਹੋਇਆ ਹੈ। ਇਸ ਭੋਰੇ ਵਿਚ ਜਾਣ ਲਈ ਦਸ ਪੌੜੀਆਂ ਹਨ। ਇਸ ਅਸਥਾਨ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਏਕਾਂਤ ਵਿਚ ਨਾਮ ਸਿਮਰਨ ਕਰਦੇ ਸਨ।

ਹ.ਪੁ.–ਮ.ਕੋ.;ਤ.ਗਾ.ਗੁ.

**ਭੋਰਾ ਸਾਹਿਬ (ਬਕਾਲਾ)** : ਬਟਾਲੇ ਵਿਖੇ ਉਹ ਭੋਰ
ਜਿਥੇ ਗੁਰੂ ਰੂਪ ਵਿਚ ਪ੍ਰਗਟ ਹੋਣ ਤੋਂ ਪਹਿਲਾਂ ਸ੍ਰੀ ਗੁਰੂ ਤੇ
ਬਹਾਦਰ ਜੀ ਬੈਠ ਕੇ ਸਿਮਰਨ ਕਰਿਆ ਕਰਦੇ ਸਨ।

ਹ.ਪੁ.–ਮ.ਕੋ.

**ਭੋਲਸਿਰੀ** : ਇਹ ਸੰਪੂਰਣ ਜਾਤੀ ਦੀ ਇਕ ਰਾਗਣੀ ਹੈ
ਇਸ ਨੂੰ ਸ਼ੜਜ ਪੰਚਮ ਧੈਵਤ ਅਤੇ ਨਿਸ਼ਾਦ ਸ਼ੁੱਧ, ਰਿਸ਼ਭ ਅ
ਗਾਂਧਾਰ ਕੋਮਲ, ਮੱਧਮ ਸ਼ੁੱਧ ਅਤੇ ਤੀਵਰ ਲਗਦੇ ਹਨ। ਰਿਸ਼
ਵਾਦੀ ਅਤੇ ਪੰਚਮ ਸੰਵਾਦੀ ਹੈ। ਗਾਉਣ ਦਾ ਵੇਲਾ ਦਿਨ ਦ
ਦੂਜਾ ਪਹਿਰ ਹੈ। ਇਸ ਰਾਗਣੀ ਦਾ ਨਾਂ 'ਦਸਮ ਗ੍ਰੰਥ'
ਕ੍ਰਿਸ਼ਨਾਵਤਾਰ ਵਿਚ ਆਇਆ ਹੈ।

ਹ.ਪੁ.–ਮ.ਕੋ.

**ਭੋਲਾ** : ਇਹ ਸੇਖੜ ਜ਼ਾਤ ਦਾ ਇਕ ਪ੍ਰੇਮੀ ਸਿੱਖ ਸ
ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣਿਆ
ਪਰਮਪਦ ਪ੍ਰਾਪਤ ਕੀਤਾ।

ਹ.ਪੁ.–ਮ. ਕੋ. ;ਤ.ਗੁ.ਖਾ

**ਭੋਲੂ** : ਇਹ ਤਿਵਾੜੀ ਗੋਤ ਦਾ ਬ੍ਰਾਹਮਣ ਸੀ। ਇਸ
ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣ ਕੇ ਆਤਮ ਗਿਆ
ਪ੍ਰਾਪਤ ਕੀਤਾ।

ਹ.ਪੁ.–ਮ. ਕੋ.; ਤ.ਗੁ.ਖ਼ਾ.

**ਭੌਰਾ, ਭਾਨ ਸਿੰਘ** : ਪੰਜਾਬ ਦੇ ਇਸ ਸ਼੍ਰੋਮਣੀ ਢਾ
ਦਾ ਜਨਮ 1953 ਈ. ਵਿਚ ਸੰਗਰੂਰ ਜ਼ਿਲ੍ਹੇ ਵਿਚ ਲੌਂਗੋਵਾ
ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਸ.ਕਾਕਾ ਸਿੰਘ ਸ
ਪਿਛਲੇ 40 ਸਾਲਾਂ ਤੋਂ ਇਹ ਪੰਜਾਬੀ ਜਗਤ ਵਿਚ ਵਾ
ਗਾਇਨ ਦੀ ਆਪਣੀ ਨਿਵੇਕਲੀ ਪਛਾਣ ਰਖਦਾ ਹੈ। ਇਸ ਦ
ਗਰਜਵੀਂ ਆਵਾਜ਼ ਅਤੇ ਢੁਕਵੀਂ ਸ਼ਬਦਾਵਲੀ ਤੋਂ ਪ੍ਰਭਾਵਿਤ ਹੋ
ਸੰਗਤਾਂ ਅਸ਼-ਅਸ਼ ਕਰ ਉਠਦੀਆਂ ਹਨ। ਜੋਸ਼ੀਲੇ ਭਾਸ਼ਣ ਅ
ਜੰਗਜੂ ਸੰਗੀਤਕ ਧੁਨਾਂ ਨਾਲ ਇਹ ਮੈਦਾਨੇ ਜੰਗ ਦਾ ਅਜਿ
ਨਜ਼ਾਰਾ ਪੇਸ਼ ਕਰਦਾ ਹੈ ਕਿ ਸਰੋਤਿਆਂ ਦੇ ਡੌਲ੍ਹੇ ਫਰਕਣ ਲ
ਜਾਂਦੇ ਹਨ। ਗੁਰ ਇਤਿਹਾਸ ਦੀ ਵਿਆਖਿਆ ਸਮੇਂ ਭਾਵਪੂਰ
ਸ਼ਬਦਾਵਲੀ ਅਤੇ ਸਹੀ ਇਤਿਹਾਸਿਕ ਤੱਥਾਂ ਦਾ ਜ਼ਿਕਰ ਇਸ ਦ
ਢਾਡੀ ਕਲਾ ਦਾ ਮੀਰੀ ਗੁਣ ਹੈ। ਇਸ ਨੇ 'ਪਰਉਪਕਾਰੀ ਭਾ
ਘਨ੍ਹਈਆਂ' ਅਤੇ 'ਭੌਰੇ ਦੀਆਂ ਗੁਲਜ਼ਾਰਾਂ' ਦੋ ਪੁਸਤ
ਲਿਖੀਆਂ। ਟੈਕਸਲਾ ਟੀ.ਵੀ. ਵਲੋਂ ਇਸ ਦੀ ਆਵਾਜ਼ ਵਿ
ਢਾਡੀ ਵਾਰਾਂ ਦੀਆਂ ਪੰਜ ਕੈਸਟਾਂ ਤਿਆਰ ਕੀਤੀਆਂ ਗਈਆ
ਹਨ। ਭਾਸ਼ਾ ਵਿਭਾਗ ਪੰਜਾਬ ਵਲੋਂ ਸਾਲ 1999 ਵਿਚ ਇਸ
ਸ਼੍ਰੋਮਣੀ ਢਾਡੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਇ
ਤੋਂ ਇਲਾਵਾ ਪੰਜਾਬ ਸਰਕਾਰ ਵਲੋਂ 1978 ਦੇ ਢਾਡੀ ਦਰਬ
ਮੁਕਾਬਲੇ ਵਿਚ ਇਹ ਪਹਿਲਾ ਸਥਾਨ ਹਾਸਲ ਕਰ ਚੁੱਕਿਆ ਹੈ
ਸੰਨ 2000 ਵਿਚ ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇ
ਵਲੋਂ ਵੀ ਸਨਮਾਨਿਤ ਕੀਤਾ ਗਿਆ।

ਹ. ਪੁ.–ਸੁਵਿਨਰ 1999



ਮੁਕਤਸਰ ਵਿਖੇ ਗੁ. ਸ਼ਹੀਦਗੰਜ ਸਾਹਿਬ

**ਮ** ਗੁਰਮੁਖੀ ਲਿਪੀ ਦੇ ਕ੍ਰਮ ਅਨੁਸਾਰ ਇਹ ਤੀਹਵਾਂ ਅੱਖਰ ਹੈ ਜਿਸ ਦਾ ਉਚਾਰਣ 'ਮੰਮਾ' ਕੀਤਾ ਜਾਂਦਾ ਹੈ। ਇਸ ਉਚਾਰਣ ਦੀ ਸ਼ਾਹਦੀ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਪਟੀ' ਵਿਚੋਂ ਵੀ ਮਿਲਦੀ ਹੈ ।

ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ॥
ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ॥
(ਪੰਨਾ-434)

'ਮ' ਅੱਖਰ ਦੀ ਸੰਖਿਆ ਵਾਚਕ ਵਰਤੋਂ ਵੀ ਹੁੰਦੀ ਹੈ, ਜਿਵੇ ਪਹਿਲਾ = ਪ੍ਰਥਮ ਦਸਵਾਂ- ਦਸਮ, ਸੌਵਾਂ = ਸ਼ਤਮ ਆਦਿ।

'ਮ' ਵਰਣ ਦੀ ਮਹੱਤਤਾ 'ਮੈ' ਵਾਚਕ ਵੀ ਹੈ । ਲਹਿੰਦੀ ਵਿਚ ਇਸ ਦੀ ਵਰਤੋਂ ਆਮ ਹੁੰਦੀ ਹੈ ਜਿਵੇਂ ਡਿਠਮ, ਲਧਮ, ਭਵਿਓਮ ਆਦਿ ਦੀ ਵਰਤੋਂ ਫ਼ਰੀਦ ਜੀ ਨੇ ਵੀ ਕੀਤੀ ਹੈ।

'ਮ' ਦੀ ਧੁਨੀ ਦਾ ਉਚਾਰਣ ਸਥਾਨ 'ਹੋਠ' ਹਨ । 'ਮ' ਅੱਖਰ ਦਾ ਇਤਿਹਾਸ ਬਹੁਤ ਪੁਰਾਣਾ ਹੈ। ਇਹ ਬ੍ਰਹਮੀ ਲਿਪੀ ਵਿਚੋਂ ਵਿਕਸਤ ਹੋਇਆ ਅਤੇ ਕੁਟਿਲ ਲਿਪੀ ਵਿਚ ਵਰਤਮਾਨ ਸ਼ਕਲ ਧਾਰਨ ਕਰ ਚੁਕਿਆ ਸੀ। ਇਹ ਅੱਖਰ ਆਮ ਕਰਕੇ ਨਿਰਮੰਦ ਤਾਂਬਾ ਪਲੇਟ, ਹਾਤੂਨ ਪੁਰਾਲੇਖ ਅਤੇ ਗਿਲਗਿਤ ਹਥ ਲਿਖਤਾਂ ਵਾਲੀ ਸ਼ਕਲ ਹੀ ਕਾਇਮ ਰਖਦਾ ਹੈ। ਪ੍ਰਥਮ ਗੁਰਮੁਖੀ ਲਿਪੀ ਦੇਵਾਸ਼ੇਸ਼ ਵਿਚ ਇਸ ਅੱਖਰ ਵਿਚਲਾ ਉਪਰਲਾ ਸਿਰਾ ਖੁਲ੍ਹਾ ਤੇ ਖੱਬੇ ਪਾਸੇ ਵੱਲ ਇਕ ਲੂਪ ਜਾਂ ਮਰੋੜੀ ਜਿਹੀ ਬਣਦੀ ਹੈ। ਪ੍ਰਥਮ ਗੁਰਮੁਖੀ ਅਤੇ ਫਿਰ ਗੁਰਮੁਖੀ ਦੀਆਂ ਸਭ ਲਿਖਤਾਂ ਵਿਚ ਇਸ ਅੱਖਰ ਦੇ ਵਿਕਾਸ ਵਿਚ ਬਹੁਤਾ ਅੰਤਰ ਨਹੀਂ। ਡਾ. ਪ੍ਰੇਮ ਪ੍ਰਕਾਸ਼ ਸਿੰਘ ਇਸ ਦਾ ਉਚਾਰਣ ਸਥਾਨ 'ਨਾਦੀ (ਨਾਸਕੀ) ਵਰਗ ਦੀ ਹੋਂਠੀ-ਧੁਨੀ' ਨਿਸ਼ਚਿਤ ਕਰਦੇ ਹਨ ।

'ਮ' ਅੱਖਰ ਨਾਲ ਸਾਰੀਆਂ ਹੀ ਲਗਾਂ ਮਾਤਰਾਂ ਲਗ ਜਾਂਦੀਆਂ ਹਨ ਜਿਵੇਂ ਮਾ,ਮਿ,ਮੀ,ਮੁ,ਮੂ,ਮੇ,ਮੈ,ਮੋ,ਮੌ,ਮੱ,ਮੰ,ਮਾਂ।

ਸੰਸਕ੍ਰਿਤ ਭਾਸ਼ਾ ਵਿਚਲੀ ਸੰਗਿਆ ਅਨੁਸਾਰ 'ਮ' ਅੱਖਰ ਦੇ ਵਿਸ਼ੇਸ਼ ਅਰਥ ਹਨ ਜਿਵੇਂ ਚੰਦਰਮਾ, ਸ਼ਿਵ, ਬ੍ਰਹਮਾ, ਜਮਰਾਜ, ਸਮਾਂ, ਜ਼ਹਿਰ, ਨਾਂਹ-ਵਾਚੀ, ਮਗਣ (ਗਣ ਛੰਦ ਵਿਧਾਨ ਅਨੁਸਾਰ) ਦਾ ਸੰਖੇਪ ਰੂਪ ਵੀ ਅਰਥਵਾਨ ਕਰਦਾ ਹੈ। ਮਗਣ ਛੰਦ ਤਿੰਨ ਗੁਰੂ ( S S S) ਹੁੰਦਾ ਹੈ।

ਡਾ. ਈਸ਼ਰ ਸਿੰਘ ਤਾਂਘ

ਹ.ਪੁ.-ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਦੂਜੀ; ਗੁਰਮੁਖੀ ਲਿਪੀ-ਪਿਆਰਾ ਸਿੰਘ ਪਦਮ; ਸਵਾਲ ਲਿਪੀ ਦਾ-ਡਾ. ਪ੍ਰੇਮ ਪ੍ਰਕਾਸ਼ ਸਿੰਘ; ਮ.ਕੋ.

| | | | |
|---|---|---|---|
| | ਅੱਜ ਦੀ ਗੁਰਮੁਖੀ | | ਮ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੂਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| ਸ਼ਾਰਦਾ ਲਿਪੀ | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਬੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਮ |

**ਮਈਆ** : ਇਹ ਗੁਰੂ ਘਰ ਦਾ ਪ੍ਰੇਮੀ ਸਿੱਖ ਸੀ ਜਿਹੜਾ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਸਿੱਖ ਬਣਿਆ ਸੀ।

ਹ.ਪੁ.-ਮ.ਕੋ.

**ਮਸਤੂਆਣਾ** : ਇਹ ਪ੍ਰਸਿੱਧ ਇਤਿਹਾਸਕ ਅਸਥਾਨ ਸੰਗਰੂਰ ਤੋਂ ਚਾਰ ਕਿ.ਮੀ. ਦੂਰ ਬਰਨਾਲਾ-ਸੰਗਰੂਰ ਸੜਕ ਤੇ

ਸਥਿਤ ਹੈ ਜਿਥੇ ਸਾਬਕਾ ਰਿਆਸਤਾਂ ਨਾਭਾ-ਪਟਿਆਲਾ ਅਤੇ ਜੀਂਦ ਦੀਆਂ ਹੱਦਾਂ ਮਿਲਦੀਆਂ ਸਨ । ਇਥੇ ਕਾਫ਼ੀ ਵੱਡਾ ਜੰਗਲ ਹੁੰਦਾ ਸੀ । ਇਥੇ ਇਕ ਮਸਤੂ ਨਾਂ ਦੇ ਜ਼ਿਮੀਂਦਾਰ ਦੀ 220 ਵਿੱਘੇ ਜ਼ਮੀਨ ਸੀ ਜਿਥੇ ਸੰਤ ਜਗਤ ਸਿੰਘ ਨੇ ਆਪਣੇ ਆਪ ਨੂੰ ਅਗਨੀ ਭੇਟ ਕਰ ਦਿੱਤਾ ਸੀ । ਇਸ ਜ਼ਮੀਨ ਉੱਤੇ ਡੰਗਰ ਚਾਰਨ ਦੀ ਆਗਿਆ ਤਾਂ ਸੀ ਪਰ ਲੱਕੜੀ ਕੱਟਣ ਦੀ ਮਨਾਹੀ ਸੀ। ਮਸਤੂ ਦੀ ਜ਼ਮੀਨ ਰਿਆਸਤ ਨਾਭੇ ਵਿਚ ਪੈਂਦੀ ਸੀ। ਇਸ ਲਈ ਨਾਭੇ ਦੇ ਰਾਜਾ ਹੀਰਾ ਸਿੰਘ ਨੇ ਮਸਤੂ ਦੀ ਔਲਾਦ ਨੂੰ ਹੁਕਮ ਦਿੱਤਾ ਕਿ ਇਸ ਸਥਾਨ ਉੱਤੇ ਕਿਸੇ ਸਾਧ ਨੂੰ ਵੱਸਣ ਨਹੀ ਦੇਣਾ ਕਿਉਂਕਿ ਪਹਿਲਾਂ ਸੰਤ ਜਗਤ ਸਿੰਘ ਦੇ ਅਗਨ ਦਾਹ ਕਾਰਣ ਕਾਫ਼ੀ ਰੌਲਾ ਪੈ ਚੁਕਿਆ ਸੀ । ਸੰਤ ਬਿਸ਼ਨ ਸਿੰਘ ਜੀ ਨੇ ਸੰਤ ਅਤਰ ਸਿੰਘ ਨੂੰ 1890 ਈ. ਵਿਚ ਜਦੋਂ ਬੇਨਤੀ ਕੀਤੀ ਤਾਂ ਉਹ ਇਥੇ ਪਧਾਰੇ। ਉਨ੍ਹਾਂ ਨੂੰ ਇਹ ਜਗ੍ਹਾ ਬਹੁਤ ਚੰਗੀ ਲਗੀ । ਉਨ੍ਹਾਂ ਨੇ ਆਪਣੇ ਡੇਰੇ ਵਾਸਤੇ ਇਹ ਸਥਾਨ ਪਸੰਦ ਕੀਤਾ ਪਰ ਮਹਾਰਾਜਾ ਹੀਰਾ ਸਿੰਘ ਦੇ ਆਦੇਸ਼ ਕਾਰਣ ਕੁਝ ਰੁਕਾਵਟ ਆਈ। ਸੰਤ ਅਤਰ ਸਿੰਘ ਜੀ ਜਦੋਂ ਇਹ ਸਥਾਨ ਛੱਡ ਕੇ ਤੁਰਨ ਲਗੇ ਤਾਂ ਬਡਰੁੱਖਾਂ ਪਿੰਡ ਦੇ ਧਾਲੀਵਾਲ ਜੱਟਾਂ ਨੇ ਬਿਲਕੁਲ ਨਾਲ ਲਗਦੀ ਜ਼ਮੀਨ ਉਨ੍ਹਾਂ ਨੂੰ ਭੇਟ ਕਰ ਦਿੱਤੀ ਅਤੇ ਸੰਤਾਂ ਨੂੰ ਟਿਕੇ ਰਹਿਣ ਲਈ ਬੇਨਤੀ ਕੀਤੀ। ਸੰਤਾਂ ਨੇ ਸਾਰੇ ਲੋਕਾਂ ਦੀ ਸਹਿਮਤੀ ਲਈ ਪੁਛਿਆ ਤਾਂ ਸਾਰੇ ਹਜ਼ੂਰੀ ਵਿਚ ਆ ਹਾਜ਼ਰ ਹੋਏ ਅਤੇ ਸਹਿਮਤੀ ਪ੍ਰਗਟ ਕੀਤੀ । ਇਸ ਸਥਾਨ ਦਾ ਨਾਂ ''ਗੁਰੂ ਸਾਗਰ'' ਮਸਤੂਆਣਾ ਰੱਖਿਆ ।

ਸੰਤਾਂ ਨੇ ਗੁਰਧਾਮ ਬਣਾਉਣ ਵੇਲੇ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਵਾਕ ਲਿਆ ਤਾਂ ਹੁਕਮ ਇਹ ਆਇਆ : -

''ਗੁਰੁ ਸਾਗਰੁ ਰਤਨੀ ਭਰਪੂਰੇ॥ ''ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥''

ਸੰਤ ਅਤਰ ਸਿੰਘ ਜੀ ਨੇ ਸਰੋਵਰ ਉਤੇ ਬੁੰਗੇ ਵੀ ਬਣਵਾਏ। ਮਹਾਰਾਜਾ ਹੀਰਾ ਸਿੰਘ ਜਦੋਂ ਤਕ ਜਿਉਂਦਾ ਰਿਹਾ ਸੰਤ ਜੀ ਨੂੰ ਮਿਲਣ ਨਾ ਆਇਆ ਅਤੇ ਨਾ ਹੀ ਸੰਤ ਜੀ ਉਸ ਨੂੰ ਮਿਲਣ ਲਈ ਗਏ ਪਰ ਮਹਾਰਾਜਾ ਹੀਰਾ ਸਿੰਘ ਦਾ ਪੁੱਤਰ ਰਿਪੁਦਮਨ ਸਿੰਘ ਸੰਤਾਂ ਦਾ ਬੜਾ ਸ਼ਰਧਾਲੂ ਸੀ । ਜਦੋਂ ਉਹ ਗੱਦੀ ਤੇ ਬੈਠਾ ਤਾਂ ਆਪ ਦਰਸ਼ਨ ਕਰਨ ਲਈ ਆਇਆ ।

ਸੰਤਾਂ ਨੇ ਇਥੇ ਇਕ ਸਕੂਲ ਤੇ ਕਾਲਜ ਖੋਲ੍ਹ ਕੇ ਗਰੀਬ ਲੋਕਾਂ ਨੂੰ ਮੁਫ਼ਤ ਵਿਦਿਆ ਦੇਣ ਦੀ ਇੱਛਾ ਪ੍ਰਗਟ ਕੀਤੀ ਤਾਂ ਮਹਾਰਾਜੇ ਨੇ ਰਿਆਸਤ ਵਲੋਂ ਪੂਰੀ ਸਹਾਇਤਾ ਦੇਣ ਦਾ ਵਚਨ ਦਿੱਤਾ ਅਤੇ ਅਕਾਲ ਕਾਲਜ ਦੀ ਸਥਾਪਨਾ ਕੀਤੀ ਗਈ । ਇਸ ਨੇ ਕਾਲਜ ਲਈ ਇਕ ਹਜ਼ਾਰ ਵਿੱਘਾ ਜ਼ਮੀਨ, ਡੇਢ ਲੱਖ ਰੁਪਿਆ ਅਤੇ 100 ਰੁਪਿਆ ਮਹੀਨਾ ਲੰਗਰ ਲਈ ਦੇਣੇ ਮਨਜ਼ੂਰ ਕੀਤੇ । ਸੰਤ ਜੀ ਨੇ ਇਸ ਪ੍ਰਬੰਧ ਲਈ ਇਕ ਕਮੇਟੀ ਦਾ ਗਠਨ ਕੀਤਾ ਜਿਸ ਦਾ ਨਾਂ ''ਅਕਾਲ ਕਾਲਜ ਕੌਂਸਲ'' ਰੱਖਿਆ ਗਿਆ । ਇਸ ਕਮੇਟੀ ਦੇ ਪਹਿਲਾ ਪ੍ਰਧਾਨ ਸ਼ਹੀਦ ਸੇਵਾ ਸਿੰਘ ਠੀਕਰੀਵਾਲਾ ਸੀ । ਹੋਸਟਲ, ਗੁਰੂ ਕਾ ਲੰਗਰ ਅਤੇ ਸੰਗਤਾਂ ਲਈ ਸਰਕਾਰੀ ਖਰਚ ਤੇ ਇਮਾਰਤ ਬਣਾਉਣ ਦਾ ਵੀ ਫੈਸਲਾ ਕੀਤਾ ਗਿਆ ।

ਪਟਿਆਲਾ, ਨਾਭਾ ਅਤੇ ਜੀਂਦ ਦੀ ਜੂਹ ਵਿਚ ਬਣੀ ਇਸ ਗਿਆਨ ਜੋਤੀ ਨੂੰ ਅੰਗਰੇਜ਼ ਸਰਕਾਰ ਦੀ ਕਰੋਪੀ ਦਾ ਵੀ ਸਾਹਮਣਾ ਕਰਨਾ ਪਿਆ । ਆਜ਼ਾਦੀ ਪਿੱਛੋਂ ਇਹ ਕਾਲਜ ਖੇਤੀਬਾੜੀ ਕਾਲਜ ਦੇ ਰੂਪ ਵਿਚ ਸਾਹਮਣੇ ਆਇਆ ਪਰ ਬਾਅਦ ਵਿਚ ਕੁਝ ਸਥਾਨਕ ਲੋੜਾਂ ਨੂੰ ਮੁੱਖ ਰਖਦੇ ਹੋਏ ਇਸ ਨੂੰ ਵਿਗਿਆਨ ਦੀਆਂ ਪੂਰੀਆਂ ਸ਼੍ਰੇਣੀਆਂ ਸਹਿਤ ਡਿਗਰੀ ਕਾਲਜ ਦਾ ਰੂਪ ਦੇ ਦਿੱਤਾ ਗਿਆ। ਉਦੋਂ ਤੋਂ ਅਕਾਲ ਡਿਗਰੀ ਕਾਲਜ ਦੇ ਰੂਪ ਵਿਚ ਇਹ ਉੱਨਤੀ ਦੇ ਸਿਖਰਾਂ ਤੇ ਹੈ । ਇਥੇ ਹਰ ਸਾਲ 30-31 ਜਨਵਰੀ ਨੂੰ ਮੇਲਾ ਲਗਦਾ ਹੈ ।

ਹ.ਪੁ.–ਪੰ.ਟ੍ਰਿ.-30-1-92;ਸਰਵੇ ਪੁਸਤਕ -ਬਡਰੁੱਖਾਂ : 28-29.

**ਮਸੰਦ** : ਇਹ ਸ਼ਬਦ ਅਰਬੀ ਦੇ 'ਮਸਨਦ' ਸ਼ਬਦ ਦਾ ਤਦਭਵ ਰੂਪ ਹੈ ਜਿਸ ਦਾ ਅਰਥ ਹੈ ਗੱਦੀ ਉਤੇ ਬੈਠਣ ਵਾਲਾ। ਗੁਰੂ ਅਮਰਦਾਸ ਜੀ ਨੇ ਆਪਣੇ ਜੀਵਨ ਕਾਲ ਵਿਚ ਬਾਈ ਸਿੱਖ/ਸਿੱਖਣੀਆਂ ਨੂੰ ਮੰਜੀਆਂ ਬਖਸ਼ੀਆਂ ਜਿਹੜੇ ਵੱਖ ਵੱਖ ਇਲਾਕਿਆਂ ਵਿਚ ਬੈਠੀ ਸੰਗਤ ਦੀ ਰਹਿਨੁਮਾਈ ਕਰਦੇ ਸਨ ਅਤੇ ਵਾਹਿਗੁਰੂ ਨਾਮ ਦਾ ਜਾਪ ਕਰਵਾਉਂਦੇ ਸਨ । ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਸਿੱਖਾਂ ਕੋਲੋਂ ਦਸਵੰਧ ਅਤੇ ਕਾਰ ਭੇਟਾ ਉਗਰਾਉਣ ਦੀ ਸੇਵਾ ਜਿਨ੍ਹਾਂ ਮੁਖੀਆਂ ਨੂੰ ਸੌਂਪੀ ਜਾਣੀ ਸ਼ੁਰੂ ਹੋਈ ਉਨ੍ਹਾਂ ਨੂੰ ਮਸੰਦ ਕਿਹਾ ਜਾਂਦਾ ਸੀ । ਇਹ ਲੋਕ ਆਪਣੇ ਕਾਰੋਬਾਰ ਦੇ ਨਾਲ ਨਾਲ ਗੁਰੂ ਘਰ ਲਈ ਦਸਵੰਧ ਭੇਟਾ ਆਦਿ ਉਗਰਾਹੁੰਦੇ ਅਤੇ ਸੰਭਾਲ ਕੇ ਰੱਖਦੇ ਹੁੰਦੇ ਸਨ। ਇਹ ਸਾਰੀ ਇੱਕਠੀ ਕੀਤੀ ਸਾਮੱਗਰੀ ਅਤੇ ਧਨ ਲੈ ਕੇ ਵਿਸ਼ੇਸ਼ ਪੁਰਬਾਂ ਉਤੇ ਗੁਰੂ ਦਰਬਾਰ ਵਿਚ ਹਾਜ਼ਰ ਹੁੰਦੇ ਸਨ ਅਤੇ ਸੰਗਤਾਂ ਦੀਆਂ ਮਨੋਕਾਮਨਾਵਾਂ ਪੂਰਨ ਕਰਾਉਣ ਹਿੱਤ ਅਰਦਾਸਾਂ ਕਰਵਾਉਂਦੇ ਸਨ ।

ਸਮੇਂ ਦੇ ਨਾਲ ਨਾਲ ਮਸੰਦਾਂ ਵਿਚ ਕੁਰੀਤੀਆਂ ਵੱਧ ਗਈਆਂ । ਉਹ ਦਸਵੰਧ ਦੀ ਮਾਇਆ ਅਤੇ ਹੋਰ ਕਾਰ ਭੇਟਾਵਾਂ ਗੁਰੂ ਦਰਬਾਰ ਵਿਚ ਭੇਟਾ ਨਾ ਕਰਕੇ ਆਪ ਹੀ ਵਰਤਣ ਲਗ ਪਏ । ਮਸੰਦਾਂ ਵਿਚ ਹਉਮੈ ਵੀ ਵਧਦੀ ਗਈ । ਉਹ ਸੋਚਣ ਲਗੇ ਕਿ ਗੁਰਿਆਈ ਦਾ ਸਾਰਾ ਕੰਮ ਕਾਜ ਉਨ੍ਹਾਂ ਦੁਆਰਾ ਹੀ ਚਲਾਇਆ ਜਾ ਰਿਹਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਦੀ ਸੋਧ ਕੀਤੀ ਅਤੇ ਗੁਨਾਹਗਾਰ ਮਸੰਦਾਂ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ । ਇਸ ਤੋਂ ਬਾਅਦ ਇਸ ਪ੍ਰਥਾ ਨੂੰ ਖ਼ਤਮ ਕਰ ਦਿੱਤਾ ਗਿਆ ਅਤੇ ਸਿੱਖਾਂ ਨੇ ਦਸਵੰਧ ਆਦਿ ਸਿੱਧੇ ਹੀ ਗੁਰੂ ਦਰਬਾਰ ਵਿਚ ਭੇਟ ਕਰਨੇ ਸ਼ੁਰੂ ਕਰ ਦਿੱਤੇ ।

ਹ.ਪੁ.–ਮ.ਕੋ.; ਪੰ.ਸਾ.ਸੰ.ਕੋ.-ਡਾ. ਜੱਗੀ।

**ਮੱਸਾ ਰੰਘੜ** : ਇਹ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਮੰਡਿਆਲੀ ਦਾ ਚੌਧਰੀ ਸੀ । ਹਾਕਮ ਜ਼ਕਰੀਆ ਖ਼ਾਨ ਦੇ ਜ਼ੁਲਮਾਂ ਤੋਂ ਤੰਗ ਆ ਕੇ ਕੁਝ ਸਿੰਘ ਪਹਾੜਾਂ ਵੱਲ ਤੇ ਕੁਝ ਬੀਕਾਨੇਰ ਜੈਪੁਰ ਤੇ ਜੋਧਪੁਰ ਆਦਿ ਰਿਆਸਤਾਂ ਵਿਚ ਚਲੇ ਗਏ ਅਤੇ ਜਿਹੜੇ ਪੰਜਾਬ ਵਿਚ ਸਨ ਉਹ ਤੰਗੀ ਦਾ ਸਮਾਂ ਗੁਜ਼ਾਰਦੇ ਤੇ ਦਿਨੇ ਲੁਕ ਕੇ ਰਹਿੰਦੇ ਸਨ । ਇਲਾਕਿਆਂ ਦੇ ਚੌਧਰੀਆਂ ਨੇ ਸਿੰਘਾਂ ਨੂੰ ਦਬਾਉਣ ਬਦਲੇ ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੂੰ ਜਾਗੀਰਾਂ ਤੇ ਹੋਰ ਇਨਾਮ ਆਦਿ ਦਿੱਤੇ । ਇਨ੍ਹਾਂ ਚੌਧਰੀਆਂ ਵਿਚ ਮੰਡਿਆਲੀ ਦਾ ਇਹ ਚੌਧਰੀ ਵੀ ਸੀ ।

ਲੁਕੇ ਛਿਪੇ ਸਿੰਘ ਰਾਤ ਬਰਾਤੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਨ ਆਇਆ ਕਰਦੇ ਸਨ । ਇਸ ਦੀ ਰਾਖੀ ਲਈ ਜ਼ਕਰੀਆ ਖ਼ਾਨ ਨੇ ਮੱਸਾ ਰੰਘੜ ਨੂੰ ਅੰਮ੍ਰਿਤਸਰ ਵਿਖੇ ਸ੍ਰੀ

ਹਰਿਮੰਦਰ ਸਾਹਿਬ ਦਾ ਚਾਰਜ ਦੇ ਦਿੱਤਾ । ਦੂਜਾ ਖਿਆਲ ਇਹ ਵੀ ਕੀਤਾ ਜਾਂਦਾ ਸੀ ਕਿ ਪੰਜਾਬ ਤੋਂ ਬਾਹਰ ਗਏ ਹੋਏ ਸਿੰਘ ਵੀ ਜਦੋਂ ਪੰਜਾਬ ਆਉਣਗੇ ਤਾਂ ਉਹ ਪਹਿਲਾਂ ਹਰਿਮੰਦਰ ਸਾਹਿਬ ਦਰਸ਼ਨਾਂ ਲਈ ਜ਼ਰੂਰ ਆਉਣਗੇ । ਮੱਸਾ ਫ਼ੌਜ ਲੈ ਕੇ ਹਰਿਮੰਦਰ ਸਾਹਿਬ ਵਿਚ ਆ ਬੈਠਾ । ਇਸ ਤੀਰਥ ਅਸਥਾਨ ਦੀ ਮੱਸੇ ਨੇ ਬੇਅਦਬੀ ਕਰਨੀ ਸ਼ੁਰੂ ਕਰ ਦਿੱਤੀ । ਜਿਥੇ ਚੌਵੀ ਘੰਟੇ ਇਲਾਹੀ ਬਾਣੀ ਦਾ ਕੀਰਤਨ ਹੋਇਆ ਕਰਦਾ ਸੀ ਉਥੇ ਮੱਸਾ ਪਲੰਘ ਡਾਹ ਕੇ ਬੈਠ ਜਾਂਦਾ ਤੇ ਸਾਰਾ ਦਿਨ ਗ਼ੈਰ ਮਰਿਯਾਦਾ ਵਾਲੇ ਕੰਮ ਕਰਦਾ ਰਹਿੰਦਾ । ਨਾਚ ਕਰਵਾਉਂਦਾ, ਹੁੱਕਾ ਪੀਂਦਾ ਤੇ ਸ਼ਰਾਬ ਦਾ ਦੌਰ ਵੀ ਚਲਾਇਆ ਕਰਦਾ ਸੀ। ਹਰਿਮੰਦਰ ਸਾਹਿਬ ਦੀ ਇਹ ਬੇਅਦਬੀ ਸਮੁੱਚੇ ਸ਼ਰਧਾਲੂਆਂ ਲਈ ਅਸਹਿ ਸੀ । ਪੰਜਾਬ ਵਿਚ ਲੁਕੇ ਹੋਏ ਸਿੱਖਾਂ ਵਿਚੋਂ ਪਿੰਡ ਕੰਗ ਦਾ ਇਕ ਸਿੰਘ ਬੁਲਾਕਾ ਸਿੰਘ ਵੀ ਸੀ। ਉਸ ਨੂੰ ਜਦੋਂ ਮੱਸੇ ਦੀਆਂ ਕਰਤੂਤਾਂ ਦਾ ਪਤਾ ਲੱਗਾ ਤਾਂ ਉਸ ਦਾ ਖੂਨ ਖੌਲ ਉਠਿਆ ਪਰ ਇੱਕਲਾ ਕੁਝ ਨਹੀ ਸੀ ਕਰ ਸਕਦਾ, ਕੇਵਲ ਲਹੂ ਦੇ ਘੁੱਟ ਭਰ ਕੇ ਰਹਿ ਗਿਆ । ਬੁਲਾਕਾ ਸਿੰਘ ਜਿਵੇਂ ਨਾ ਕਿਵੇਂ ਚਾਹਾਂ ਦੇ ਦੁਖ ਝਲਦਾ ਹੋਇਆ ਜੈਪੁਰ (ਬੀਕਾਨੇਰ) ਗਿਆ ਜਿਥੇ ਸ.ਸ਼ਾਮ ਸਿੰਘ ਨਾਰਲੀ ਤੇ ਸ. ਬੁੱਢਾ ਸਿੰਘ ਦਾ ਜੱਥਾ ਟਿਕਿਆ ਹੋਇਆ ਸੀ । ਇਨ੍ਹਾਂ ਨੇ ਸ. ਬੁਲਾਕਾ ਸਿੰਘ ਨੂੰ ਹਰਿਮੰਦਰ ਸਾਹਿਬ ਦਾ ਹਾਲ ਪੁਛਿਆ । ਅੱਗੋਂ ਬੁਲਾਕਾ ਸਿੰਘ ਭੁੱਬਾਂ ਮਾਰ ਕੇ ਰੋਣ ਲਗ ਪਿਆ । ਉਨ੍ਹਾਂ ਉਸ ਤੋਂ ਰੋਣ ਦਾ ਕਾਰਣ ਪੁਛਿਆ ਤਾਂ ਬੁਲਾਕਾ ਸਿੰਘ ਨੇ ਉੱਤਰ ਦਿੱਤਾ ਕਿ ਖਾਲਸਾ ਜੀ! ਅਸੀਂ ਤੁਸੀਂ ਜੀਉਂਦੇ ਹੀ ਮਰ ਗਏ ਹਾਂ । ਸ੍ਰੀ ਹਰਿਮੰਦਰ ਸਾਹਿਬ ਅੰਦਰ ਮੱਸਾ ਰੰਘੜ ਜੁੱਤੀਆਂ, ਹੁੱਕਿਆਂ ਸਮੇਤ ਮਜਲਸ ਲਾ ਕੇ ਕੰਜਰੀ ਦਾ ਨਾਚ ਵੇਖਦਾ ਹੈ, ਜਿਹੜੇ ਕੰਮ ਨਹੀ ਕਰਨੇ ਸਨ, ਕਰਦਾ ਹੈ । ਅੱਗੋਂ ਮਹਿਤਾਬ ਸਿੰਘ ਬੋਲਿਆ "ਉਸ ਦਾ ਸਿਰ ਕਿਉਂ ਨਾ ਲਾਹਿਆ ? ਐਡੀ ਵਡੀ ਬੇਅਦਬੀ ਦਰਬਾਰ ਸਾਹਿਬ ਦੀ ਹੁੰਦੀ ਵੇਖ ਕੇ ਤੂੰ ਜਿਉਂਦਾ ਕਿਉਂ ਚਲਾ ਆਇਆਂ?" ਅਗੋਂ ਬੁਲਾਕਾ ਸਿੰਘ ਨੇ ਆਖਿਆ ਜਿਸ ਤਰ੍ਹਾਂ ਤੁਸੀਂ ਚਲੇ ਆਏ ਹੋ ਉਸੇ ਤਰ੍ਹਾਂ ਮੈਂ ਵੀ ਤੇ ਹੋਰ ਸਿੰਘ ਨੱਠ ਗਏ । ਇਹ ਸੁਣ ਸ. ਬੁੱਢਾ ਸਿੰਘ ਨੇ ਤਲਵਾਰ ਸਭਾ ਵਿਚ ਰੱਖ ਦਿੱਤੀ ਤੇ ਆਖਿਆ "ਕੋਈ ਸਿੰਘ ਹੈ ਜੋ ਮੱਸੇ ਦਾ ਸਿਰ ਲਿਆਵੇ"। ਇਹ ਸੁਣ ਕੇ ਸ. ਸੁੱਖਾ ਸਿੰਘ ਤਰਖਾਣ ਕੰਬੋ ਮਾੜੀ ਵਾਲਾ ਤੇ ਸ. ਮਹਿਤਾਬ ਸਿੰਘ ਪਿੰਡ ਮੀਰਾਂ ਕੋਟ ਦੋਵੇਂ ਤਲਵਾਰਾਂ ਧੂਹ ਕੇ ਉਠ ਖਲੋਤੇ ਤੇ ਸੰਗਤ ਤੋਂ ਆਪਣੇ ਕਾਰਜ ਦੀ ਸਫ਼ਲਤਾ ਦੀ ਆਗਿਆ ਮੰਗੀ ਤੇ ਵਾਹਿਗੁਰੂ ਅੱਗੇ ਅਰਦਾਸ ਕਰ ਕੇ ਪੰਜਾਬ ਵੱਲ ਰਵਾਨਾ ਹੋ ਗਏ। ਕਈ ਦਿਨਾਂ ਵਿਚ ਉਹ ਪੰਜਾਬ ਪੁੱਜੇ ।

ਅੰਮ੍ਰਿਤਸਰ ਦੇ ਨੇੜੇ ਪਹੁੰਚੇ ਤਾਂ ਦੋਹਾਂ ਸਿੰਘਾਂ ਨੇ ਮੱਸੇ ਤਕ ਪਹੁੰਚਣ ਦੀ ਵਿਉਂਤ ਬਣਾਈ । ਉਨ੍ਹਾਂ ਥੇਹ ਤੋਂ ਠੀਕਰੀਆਂ ਇੱਕਠੀਆਂ ਕਰਕੇ ਦੋ ਥੈਲੇ ਭਰ ਲਏ ਤੇ ਕੇਸ ਪਿਛਾਂਹ ਸੁੱਟ ਲਏ ਤਾਂ ਜੋ ਵੇਖਣ ਵਾਲੇ ਇਹ ਸਮਝਣ ਕਿ ਕਿਸੇ ਪਿੰਡ ਦੇ ਨੰਬਰਦਾਰ ਮਾਮਲਾ ਤਾਰਨ ਆਏ ਹਨ । ਦੁਪਹਿਰ ਵੇਲੇ ਦੋਵੇਂ ਦਰਸ਼ਨੀ ਡਿਉਢੀ ਅੱਗੇ ਜਾ ਪੁੱਜੇ । ਡਿਉਢੀ ਦੇ ਬੂਹਿਓਂ ਬਾਹਰ ਖੱਬੇ ਹੱਥ ਬੇਰੀ (ਜੋ ਲਾਚੀ ਬੇਰੀ ਦੇ ਨਾਂ ਨਾਲ ਪ੍ਰਸਿੱਧ ਹੈ ) ਨਾਲ ਘੋੜੇ ਬੰਨ੍ਹ ਦਿੱਤੇ । ਪਹਿਰੇਦਾਰਾਂ ਨੇ ਸੋਚਿਆ ਕਿ ਕਿਸੇ ਪਿੰਡ ਦੇ ਨੰਬਰਦਾਰ ਹੋਣਗੇ ਜੋ ਮਾਮਲਾ ਤਾਰਨ ਲਈ ਆਏ ਹਨ ਜਿਸ ਕਰਕੇ ਸਿੰਘਾਂ ਨੂੰ ਕਿਸੇ ਨੇ ਵੀ ਨਾ ਰੋਕਿਆ । ਦੁਪਹਿਰ ਦਾ ਸਮਾਂ ਹੋਣ ਕਰਕੇ ਬਹੁਤੀ ਫੌਜ ਥਾਓਂ ਥਾਈਂ ਆਰਾਮ ਕਰ ਰਹੀ ਸੀ ਤੇ ਕੋਈ ਕੋਈ ਪਹਿਰੇਦਾਰ ਜਾਗਦਾ ਸੀ । ਸਿੰਘ ਹਰਿਮੰਦਰ ਸਾਹਿਬ ਅੰਦਰ ਦਾਖ਼ਲ ਹੋ ਗਏ, ਵੇਖਿਆ ਤਾਂ ਅੱਗੇ ਮੱਸਾ ਪਲੰਘ ਤੇ ਬੈਠਾ ਹੁੱਕਾ ਪੀ ਰਿਹਾ ਸੀ ਤੇ ਸਾਹਮਣੇ ਨਾਚ ਹੋ ਰਿਹਾ ਸੀ । ਉਸ ਦੇ ਇਰਦ ਗਿਰਦ ਉਸ ਦੇ ਕੁਝ ਦੋਸਤ ਮਿੱਤਰ ਬੈਠੇ ਸ਼ਰਾਬ ਦੇ ਨਸ਼ੇ ਵਿਚ ਝੂਮ ਰਹੇ ਸਨ । ਇਹ ਵੇਖ ਕੇ ਸਿੰਘਾਂ ਦੇ ਦਿਲਾਂ ਅੰਦਰ ਭਾਂਬੜ ਮਚ ਉਠੇ । ਸੁੱਖਾ ਸਿੰਘ ਨੇ ਥੈਲੀ (ਜੋ ਠੀਕਰੀਆਂ ਨਾਲ ਭਰੀ ਹੋਈ ਸੀ) ਮੱਸੇ ਦੇ ਪਲੰਘ ਹੇਠਾਂ ਜਾ ਸੁੱਟੀ। ਮੱਸੇ ਨੇ ਥੈਲੀ ਵੇਖਣ ਲਈ ਜਦੋਂ ਗਰਦਨ ਜ਼ਰਾ ਕੁ ਪਲੰਘ ਹੇਠਾਂ ਨੂੰ ਝੁਕਾਈ ਤਾਂ ਮਹਿਤਾਬ ਸਿੰਘ ਨੇ ਤਲਵਾਰ ਸੂਤ ਕੇ ਉਸ ਦਾ ਸਿਰ ਲਾਹ ਸੁਟਿਆ। ਲਗਦੇ ਹੱਥ ਸੁੱਖਾ ਸਿੰਘ ਨੇ ਵੀ ਪੰਜਾਂ ਦੱਸਾਂ ਦੇ ਹੋਰ ਸਿਰ ਝਟਕਾ ਦਿੱਤੇ । ਸੁੱਖਾ ਸਿੰਘ ਨੇ ਮੱਸੇ ਦੇ ਗਹਿਣੇ ਲਾਹ ਲਏ। ਦੋਵੇਂ ਸਿੰਘ ਮੱਸੇ ਦਾ ਸਿਰ ਲੈ ਕੇ ਬਾਹਰ ਨਿਕਲੇ ਤੇ ਫ਼ੌਜ ਦੇ ਜਾਗਣ ਤੋਂ ਪਹਿਲਾਂ ਹੀ ਘੋੜਿਆਂ ਤੇ ਚੜ੍ਹ ਜੈਪੁਰ ਨੂੰ ਰਵਾਨਾ ਹੋ ਗਏ । ਮੱਸੇ ਦੇ ਕੁਝ ਕੁ ਫ਼ੌਜੀਆਂ ਨੇ ਸਿੰਘਾਂ ਦਾ ਪਿੱਛਾ ਕੀਤਾ ਪਰ ਕੋਈ ਵਾਹ ਪੇਸ਼ ਨਾ ਜਾਂਦੀ ਵੇਖ ਕੇ ਵਾਪਸ ਪਰਤ ਆਏ। ਮੱਸੇ ਦੇ ਕਤਲ ਦੀ ਘਟਨਾ 1740 ਈ. (1797ਬਿਕਰਮੀ ਵਿਚ) ਦੀ ਹੈ।

ਸ. ਮਹਿਤਾਬ ਸਿੰਘ ਤੇ ਸ. ਸੁੱਖਾ ਸਿੰਘ ਨੇ ਮੱਸੇ ਦਾ ਸਿਰ ਜੱਥੇਦਾਰ ਬੁੱਢਾ ਸਿੰਘ ਅੱਗੇ ਜਾ ਧਰਿਆ । ਇਹ ਵੇਖ ਸਮੂਹ ਸੰਗਤ ਦੀ ਖੁਸ਼ੀ ਦੀ ਹੱਦ ਨਾ ਰਹੀ । ਅੰਤ ਮੱਸੇ ਦਾ ਸਿਰ ਸਾੜ ਦਿੱਤਾ । ਮੱਸੇ ਦੇ ਕਤਲ ਦੀ ਇਸ ਘਟਨਾ ਨੇ ਪੰਜਾਬ ਦੇ ਹਾਕਮਾਂ ਦੇ ਦਿਲ ਹਿਲਾ ਦਿੱਤੇ । ਉਸ ਦਾ ਪਰਿਵਾਰ ਉਸ ਦੀ ਸਿਰੋਂ ਸੱਖਣੀ ਲਾਸ਼ ਲੈ ਕੇ ਖ਼ਾਨ ਬਹਾਦਰ ਸਾਹਮਣੇ ਜਾ ਪੇਸ਼ ਹੋਇਆ। ਇਹ ਵੇਖ ਕੇ ਜ਼ਕਰੀਆ ਖ਼ਾਨ ਨੇ ਚੌਧਰੀਆਂ ਦੀ ਬਹੁਤ ਮਾਰ ਕੁਟਾਈ ਕੀਤੀ ਤੇ ਕਿਹਾ ਤੁਸੀਂ ਕਹਿੰਦੇ ਸੀ ਸਿੱਖ ਰਹਿਣ ਕੋਈ ਨਹੀਂ ਦਿੱਤਾ ਤਾਂ ਦੱਸੋਂ ਇਹ ਕਿਥੋਂ ਆ ਗਏ ਹਨ। ਸੋ ਜਾਂ ਤਾਂ ਮੱਸੇ ਦੇ ਕਾਤਲ ਫੜਾ ਦਿਓ ਨਹੀਂ ਤਾਂ ਬਦਲਾ ਤੁਹਾਡੇ ਤੋਂ ਲਿਆ ਜਾਵੇਗਾ । ਇਸ ਤਰ੍ਹਾਂ ਮੱਸਾ ਗੁਰੂ ਘਰ ਦੀ ਕੀਤੀ ਬੇਅਦਬੀ ਕਾਰਨ ਆਪਣੀ ਜਾਨ ਤੋਂ ਹੱਥ ਧੋ ਬੈਠਾ ।

ਹ.ਪੁ.—ਸਿੱਖ ਰਾਜ ਕਿਵੇਂ ਬਣਿਆ -ਸੋਹਣ ਸਿੰਘ ਸੀਤਲ.: 90-95; ਤ.ਗੁ.ਖਾ. ਭਾਗ ਦੂਜਾ : 131-132; ਹਿ.ਸਿ-11-ਹਰੀ ਰਾਮ ਗੁਪਤਾ. : 58-59; ਮ.ਕੋ.; ਸਿ. ਇ.-ਪ੍ਰਿੰ.ਤੇਜਾ ਸਿੰਘ, ਡਾ.ਗੰਡਾ ਸਿੰਘ

**ਮਹੱਲਸਰ (ਗੁ.)** : ਇਹ ਪ੍ਰਸਿੱਧ ਗੁਰਦੁਆਰਾ ਦਮਦਮਾ



ਗੁ. ਮਹੱਲਸਰ (ਤਲਵੰਡੀ ਸਾਬੋ)

ਸਾਹਿਬ ਤੋਂ ਲਗਭਗ ਡੇਢ ਕਿ.ਮੀ. ਦੀ ਦੂਰੀ ਬਠਿੰਡੇ ਵਾਲੀ ਸੜਕ ਤੇ ਬਣਿਆ ਹੋਇਆ ਹੈ । ਇਥੇ ਨਾਲ ਹੀ ਇਕ ਨਵਾਂ ਗੁਰਦੁਆਰਾ ਵੀ ਬਣਿਆ ਹੋਇਆ ਹੈ ਜਿਥੇ ਸ੍ਰੀ ਗੋਬਿੰਦ ਸਿੰਘ ਜੀ ਆਪਣੇ ਸਿੱਖਾਂ (ਘੋੜਸਵਾਰਾਂ) ਦੇ ਕਰਤਬ ਦੇਖਿਆ ਕਰਦੇ ਸਨ।

ਹ.ਪੁ.–ਸਿ.ਗੁ.ਦਿ.ਸ੍ਰਾ.:288

**ਮਹਾਂ ਸਿੰਘ** : ਮੁਕਤਸਰ ਵਿਖੇ ਸਿੰਘਾਂ ਅਤੇ ਤੁਰਕਾਂ ਵਿਚਕਾਰ ਹੋਏ ਯੁੱਧ ਵਿਚ ਸ਼ਹੀਦ ਹੋਣ ਵਾਲੇ ਸਿੰਘ, ਮੁਕਤਿਆਂ ਦੇ ਨਾਂ ਨਾਲ ਪ੍ਰਸਿੱਧ ਹਨ । ਇਨ੍ਹਾਂ ਦੀ ਸੰਖਿਆ 40 ਸੀ ਅਤੇ ਮਹਾਂ ਸਿੰਘ ਇਨ੍ਹਾਂ ਦਾ ਜੱਥੇਦਾਰ ਸੀ । ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮੀ ਸਿੱਖ ਅਤੇ ਵੀਰ ਯੋਧਾ ਸੀ ।

ਸੰਨ 1762 ਵਿਚ ਗੁਰੂ ਸਾਹਿਬ ਅਤੇ ਮੁਗ਼ਲਾਂ ਵਿਚਕਾਰ ਆਖ਼ਰੀ ਲੜਾਈ ਹੋਈ ਜਿਸ ਵਿਚ ਮੁਗ਼ਲਾਂ ਦੀ ਕਰਾਰੀ ਹਾਰ ਹੋਈ ਅਤੇ ਉਹ ਮੈਦਾਨ ਛੱਡ ਕੇ ਦੌੜ ਗਏ । ਇਸ ਲੜਾਈ ਦਾ ਮੈਦਾਨ ਪਹਿਲਾਂ ਖਿਦਰਾਣੇ ਦੀ ਢਾਬ ਦੇ ਨਾਂ ਨਾਲ ਪ੍ਰਸਿੱਧ ਸੀ । ਅੱਜਕੱਲ੍ਹ ਇਸ ਨੂੰ ਮੁਕਤਸਰ ਕਿਹਾ ਜਾਂਦਾ ਹੈ ।

ਗੁਰੂ ਸਾਹਿਬ ਨੇ ਲੜਾਈ ਤੋਂ ਬਾਅਦ ਮੈਦਾਨੇ ਜੰਗ ਦਾ ਦੌਰਾ ਕੀਤਾ ਅਤੇ ਸ਼ਹੀਦਾਂ ਦੇ ਸਰੀਰ ਉਠਵਾਏ । ਉਸ ਵੇਲੇ ਮਹਾਂ ਸਿੰਘ ਵਿਚ ਕੁਝ ਪ੍ਰਾਣ ਬਾਕੀ ਸਨ । ਗੁਰੂ ਜੀ ਨੇ ਆਪਣੇ ਰੁਮਾਲ ਨਾਲ ਇਸ ਦਾ ਮੁੱਖ ਪੂੰਝਿਆ ਅਤੇ ਮੁੱਖ ਉੱਤੇ ਪਾਣੀ ਦੇ ਛਿੱਟੇ ਮਾਰੇ । ਇਸ ਨਾਲ ਮਹਾਂ ਸਿੰਘ ਕੁਝ ਹੋਸ਼ ਵਿਚ ਆਇਆ। ਗੁਰੂ ਸਾਹਿਬ ਨੇ ਇਸ ਨੂੰ ਕੋਈ ਵਰ ਮੰਗਣ ਲਈ ਕਿਹਾ ਤਾਂ ਮਹਾਂ ਸਿੰਘ ਨੇ ਆਖਿਆ ਕਿ ਜੇ ਪ੍ਰਸੰਨ ਹੋ ਤਾਂ ਸੰਗਤ ਦਾ ਬੇਦਾਵਾ ਪੱਤਰ ਪਾੜ ਕੇ ਟੁੱਟੀ ਗੰਢੋ, ਹੋਰ ਕੋਈ ਇੱਛਾ ਨਹੀਂ । ਗੁਰੂ ਸਾਹਿਬ ਨੇ ਮਹਾਂ ਸਿੰਘ ਨੂੰ ਦਿਖਾ ਕੇ ਬੇਦਾਵਾ ਪੱਤਰ ਪਾੜਿਆ ਅਤੇ 'ਧੰਨ ਸਿੱਖ ਤੇ ਧੰਨ ਸਿੱਖੀ' ਦੇ ਬਚਨ ਬੋਲੇ । ਮਹਾਂ ਸਿੰਘ ਗੁਰੂ ਸਾਹਿਬ ਦੇ ਦਰਸ਼ਨ ਕਰਦੇ ਹੋਏ ਸਵਰਗ ਸਿਧਾਰ ਗਿਆ । ਗੁਰੂ ਸਾਹਿਬ ਨੇ ਸ਼ਹੀਦ ਮੁਕਤਿਆਂ ਦਾ ਸਸਕਾਰ ਆਪਣੇ ਹੱਥੀਂ ਕੀਤਾ । ਇਸ ਸਥਾਨ ਤੇ ਗੁਰਦਆਰਾ ਸ਼ਹੀਦ ਗੰਜ ਬਣਿਆ ਹੋਇਆ ਹੈ ।

ਹ.ਪੁ.–ਮ. ਕੋ. 934; ਗੁ. ਗੋ. ਸਿੰ. ਮਾ :35

**ਮਹਾਂ ਸਿੰਘ** : ਸ਼ੁਕਰਚੱਕੀਆ ਮਿਸਲ ਦੇ ਇਸ ਪ੍ਰਸਿੱਧ ਸਰਦਾਰ ਦਾ ਜਨਮ ਸਰਦਾਰ ਚੜ੍ਹਤ ਸਿੰਘ ਦੇ ਘਰ ਗੁਜਰਾਂਵਾਲੇ ਵਿਖੇ 1765 ਈ. ਵਿਚ ਹੋਇਆ । ਇਸ ਦੀ ਮਾਤਾ ਦਾ ਨਾਂ ਰਾਣੀ ਦੇਸਾਂ ਸੀ ਜੋ ਬੜੀ ਹੌਸਲੇ ਵਾਲੀ ਅਤੇ ਸਮਝਦਾਰ ਔਰਤ ਸੀ। ਸਰਦਾਰ ਚੜ੍ਹਤ ਸਿੰਘ ਦੇ ਚਲਾਣੇ ਸਮੇਂ ਸਰਦਾਰ ਮਹਾਂ ਸਿੰਘ ਕੇਵਲ ਨੌ ਸਾਲਾਂ ਦਾ ਸੀ । ਮਾਈ ਦੇਸਾਂ ਨੇ ਸਰਦਾਰ ਜੈ ਸਿੰਘ ਕਨ੍ਹਈਏ ਦੀ ਮਦਦ ਨਾਲ ਮਿਸਲ ਦਾ ਪ੍ਰਬੰਧ ਤਿੰਨ ਸਾਲ ਤਕ ਬੜੀ ਸਿਆਣਪ ਅਤੇ ਦਲੇਰੀ ਨਾਲ ਚਲਾਇਆ । ਮਹਾਂ ਸਿੰਘ ਦੇ ਦੋਵੇਂ ਮਾਮੇ ਗੁਰਬਖਸ਼ ਸਿੰਘ ਅਤੇ ਦਲ ਸਿੰਘ ਵੀ ਬੜੀ ਮਦਦ ਕਰਦੇ ਰਹੇ । ਮਾਈ ਦੇਸਾਂ ਨੇ ਆਪਣੀ ਲੜਕੀ ਰਾਜ ਕੌਰ ਦਾ ਵਿਆਹ ਸਰਦਾਰ ਗੁੱਜਰ ਸਿੰਘ ਭੰਗੀ ਦੇ ਪੁੱਤਰ ਸਾਹਿਬ ਸਿੰਘ ਨਾਲ ਅਤੇ ਮਹਾਂ ਸਿੰਘ ਦਾ ਵਿਆਹ ਰਾਜਾ ਗਜਪਤ ਸਿੰਘ ਜੀਂਦ ਦੀ ਲੜਕੀ ਰਾਜ ਕੌਰ ਨਾਲ 1774 ਈ. ਵਿਚ ਕਰ ਦਿੱਤਾ। ਇਸ ਤਰ੍ਹਾਂ ਉਸ ਨੇ ਗੁਜਰਾਂਵਾਲੇ ਦੇ ਕਿਲੇ ਨੂੰ ਪਹਿਲਾਂ ਨਾਲੋਂ ਵੀ ਪੱਕਾ ਕਰ ਲਿਆ ।

ਸੰਨ 1778 ਵਿਚ ਮਾਈ ਦੇਸਾਂ ਦੀ ਮੌਤ ਹੋ ਗਈ ਤਾਂ ਮਹਾਂ ਸਿੰਘ ਨੇ ਰਾਜ ਕਾਜ ਸੰਭਾਲਿਆ । ਸਭ ਤੋਂ ਪਹਿਲਾਂ ਉਸ ਨੇ ਆਪਣੀ ਮਿਸਲ ਨੂੰ ਵਿਸਥਾਰ ਦੇਣ ਦਾ ਕੰਮ ਸ਼ੁਰੂ ਕੀਤਾ। ਰੋਹਤਾਸ ਦਾ ਕਿਲਾ ਸਰਦਾਰ ਚੜ੍ਹਤ ਸਿੰਘ ਨੇ 1764 ਈ. ਵਿਚ ਜਿੱਤਿਆ ਸੀ ਪਰ ਇਸ ਦੀ ਮੌਤ ਮਗਰੋਂ ਨੂਰੁੱਦੀਨ ਬਾਮੀਜ਼ਈ ਨੇ ਇਸ ਉੱਤੇ ਕਬਜ਼ਾ ਕਰ ਲਿਆ ਸੀ । ਸਰਦਾਰ ਮਹਾਂ ਸਿੰਘ ਨੇ ਹਮਲਾ ਕਰ ਕੇ ਨੂਰੁੱਦੀਨ ਨੂੰ ਰੋਹਤਾਸ ਵਿਚੋਂ ਕੱਢ ਦਿੱਤਾ ਅਤੇ ਆਪਣਾ ਕਬਜ਼ਾ ਬਹਾਲ ਕਰ ਲਿਆ । ਇਸ ਤੋਂ ਬਾਅਦ ਇਸ ਨੇ ਸਿਆਲਕੋਟ ਦੇ ਕੋਲ ਕੋਟਲੀ ਲੁਹਾਰਾਂ ਉੱਤੇ ਕਬਜ਼ਾ ਕਰ ਲਿਆ। ਇਹ ਕਸਬਾ ਬੰਦੂਕਾਂ ਬਣਾਉਣ ਲਈ ਬੜਾ ਪ੍ਰਸਿੱਧ ਸੀ । ਇਥੋਂ ਦੇ ਕਾਰਖ਼ਾਨੇ ਹੱਥ ਆ ਜਾਣ ਕਾਰਣ ਹਥਿਆਰਾਂ ਦੀ ਕਮੀ ਨਾ ਰਹੀ । ਇਸ ਤੋਂ ਬਾਅਦ ਮਹਾਂ ਸਿੰਘ ਨੇ ਰਸੂਲ ਨਗਰ ਆਪਣੇ ਕਬਜ਼ੇ ਵਿਚ ਕੀਤਾ। ਇਥੋਂ ਦਾ ਚੱਠਾ ਸਰਦਾਰ ਪੀਰ ਮੁਹੰਮਦ ਸਿੱਖਾਂ ਪ੍ਰਤੀ ਬੜੀ ਡੂੰਘੀ ਵੈਰ ਭਾਵਨਾ ਰੱਖਦਾ ਸੀ । ਸੰਨ 1779 ਵਿਚ ਮਹਾਂ ਸਿੰਘ ਨੇ ਇਸ ਨੂੰ ਹਰਾ ਦਿੱਤਾ ਅਤੇ ਰਸੂਲ ਨਗਰ ਦਾ ਨਾਂ ਬਦਲ ਕੇ ਰਾਮਨਗਰ ਰੱਖ ਦਿੱਤਾ । ਇਸ ਦੇ ਤਿੰਨ ਸਾਲ ਪਿਛੋਂ ਇਸ ਨੇ ਅਲੀਪੁਰ ਤੇ ਕਬਜ਼ਾ ਕੀਤਾ ਅਤੇ ਉਸ ਦਾ ਨਾਂ ਅਕਾਲਗੜ੍ਹ ਰਖਿਆ ।

ਇਸ ਸਮੇਂ ਦੌਰਾਨ ਸਰਦਾਰ ਮਹਾਂ ਸਿੰਘ ਦੇ ਘਰ ਬੀਬੀ ਰਾਜ ਕੌਰ ਦੀ ਕੁੱਖੋਂ ਪੁੱਤਰ ਪੈਦਾ ਹੋਇਆ ਜਿਸ ਦਾ ਨਾਂ ਰਣਜੀਤ ਸਿੰਘ ਰੱਖਿਆ ਗਿਆ । ਰਣਜੀਤ ਸਿੰਘ ਦਾ ਜਨਮ ਗੁਜਰਾਂਵਾਲਾ ਵਿਖੇ 13 ਨਵੰਬਰ, 1780 ਈ. ਨੂੰ ਹੋਇਆ ਸੀ । ਇਸ ਤੋਂ ਇਕ ਸਾਲ ਬਾਅਦ ਸਰਦਾਰ ਮਹਾਂ ਸਿੰਘ ਫ਼ੌਜ ਲੈ ਕੇ ਲਹਿੰਦੇ ਪਾਸੇ ਵੱਲ ਚੜ੍ਹਿਆ ਅਤੇ ਪਿੰਡੀ, ਭੱਟੀਆਂ, ਸਾਹੀਵਾਲ, ਈਸਾਖੇਲ, ਮੂਸਾਖੇਲ, ਝੰਗ ਆਦਿ ਇਲਾਕੇ ਆਪਣੇ ਅਧੀਨ ਕਰ ਲਏ ਤੇ ਹੋਰ ਕਈ ਛੋਟੇ ਮੋਟੇ ਸਰਦਾਰਾਂ, ਜ਼ਿਮੀਂਦਾਰਾਂ ਤੋਂ ਨਜ਼ਰਾਨੇ ਲਏ । ਪਹਿਲਾਂ ਇਹ ਇਲਾਕੇ ਮਿਸਲ ਭੰਗੀਆਂ ਦੇ ਅਧੀਨ ਸਨ। ਤੈਮੂਰ ਸ਼ਾਹ ਦੇ ਹਮਲੇ ਦੌਰਾਨ ਇਹ ਇਲਾਕਾ ਬੜਾ ਕਮਜ਼ੋਰ ਪੈ ਗਿਆ ਸੀ। ਇਸ ਲਈ ਭੰਗੀ ਮਿਸਲ ਦੇ ਕਈ ਸਰਦਾਰਾਂ ਨੇ ਤਾਂ ਖੁਸ਼ੀ ਨਾਲ ਹੀ ਅਧੀਨਗੀ ਪਰਵਾਨ ਕਰ ਲਈ। ਸੰਨ 1782 ਵਿਚ ਜੰਮੂ ਦੇ ਰਾਜਾ ਰਣਜੀਤ ਦੇਵ ਦੀ ਮੌਤ ਤੋਂ ਬਾਅਦ ਗੱਦੀ ਲਈ ਉਸ ਦੇ ਦੋ ਪੁੱਤਰਾਂ ਬ੍ਰਿਜਰਾਜ ਦੇਵ ਅਤੇ ਦਲੇਰ ਸਿੰਘ ਵਿਚਕਾਰ ਬੜਾ ਗੰਭੀਰ ਝਗੜਾ ਉਠ ਖੜ੍ਹਾ ਹੋਇਆ। ਮਹਾਂ ਸਿੰਘ ਨੇ ਇਸ ਤੋਂ ਲਾਭ ਉਠਾਇਆ ਅਤੇ ਜੰਮੂ ਉੱਤੇ ਹਮਲਾ ਕਰਕੇ ਕਾਫ਼ੀ ਧਨ ਪ੍ਰਾਪਤ ਕੀਤਾ ।

ਸੰਨ 1786 ਵਿਚ ਮਹਾਂ ਸਿੰਘ ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਗਿਆ ਤੇ ਸਰਦਾਰ ਜੈ ਸਿੰਘ ਕਨ੍ਹਈਆ ਨੂੰ ਜੋ ਉਸ ਸਮੇਂ ਅੰਮ੍ਰਿਤਸਰ ਵਿਚ ਹੀ ਸੀ, ਮਿਲਣ ਗਿਆ। ਮਹਾਂ ਸਿੰਘ ਦੀ ਵੱਧ ਰਹੀ ਸ਼ਕਤੀ ਨੂੰ ਵੇਖ ਕੇ ਜੈ ਸਿੰਘ ਬੜੀ ਈਰਖਾ ਕਰਦਾ ਸੀ। ਉਸ ਨੇ ਮਹਾਂ ਸਿੰਘ ਦੇ ਪ੍ਰਤੀ ਬੜਾ ਅਪਮਾਨਜਨਕ ਵਤੀਰਾ ਵਿਖਾਇਆ । ਇਸ ਤੇ ਮਹਾਂ ਸਿੰਘ ਬਹੁਤ ਕ੍ਰੋਧ ਵਿਚ ਆਇਆ। ਮਹਾਂ ਸਿੰਘ ਨੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਮਦਦ ਨਾਲ ਜੈ ਸਿੰਘ ਤੇ ਚੜ੍ਹਾਈ ਕਰ ਦਿੱਤੀ । ਬਟਾਲਾ ਦੇ ਨਜ਼ਦੀਕ ਕਨ੍ਹਈਆਂ ਨਾਲ ਯੁੱਧ ਹੋਇਆ । ਇਸ ਯੁੱਧ ਵਿਚ ਜੈ ਸਿੰਘ ਦਾ ਪੁੱਤਰ ਗੁਰਬਖ਼ਸ਼ ਸਿੰਘ ਮਾਰਿਆ ਗਿਆ । ਕੁਝ ਚਿਰ ਪਿਛੋਂ ਜੈ ਸਿੰਘ ਕਨ੍ਹਈਆ ਤੇ ਮਹਾਂ ਸਿੰਘ ਵਿਚਕਾਰ ਸਬੰਧ ਸੁਖਾਵੇਂ ਹੋ

ਗਏ। ਜੈ ਸਿੰਘ ਨੇ ਗੁਰਬਖ਼ਸ਼ ਸਿੰਘ ਦੀ ਲੜਕੀ ਅਰਥਾਤ ਆਪਣੀ ਪੋਤਰੀ ਮਹਿਤਾਬ ਕੌਰ ਦੀ ਕੁੜਮਾਈ ਮਹਾਂ ਸਿੰਘ ਦੇ ਪੁੱਤਰ ਰਣਜੀਤ ਸਿੰਘ ਨਾਲ ਕਰ ਦਿੱਤੀ । ਇਸੇ ਸਮੇਂ ਚੌਧਰੀ ਗ਼ੁਲਾਮ ਮੁਹੰਮਦ ਚੱਠੇ ਵਲੋਂ ਕੁਝ ਗੜਬੜ ਦੀਆਂ ਖਬਰਾਂ ਪਤਾ ਲੱਗਣ ਤੇ ਮਹਾਂ ਸਿੰਘ ਨੇ ਕਿਲਾ ਮਾਨਚਰ (ਵਜੀਰਾਬਾਦ ਦੇ ਕੋਲ) ਨੂੰ ਘੇਰਾ ਪਾ ਲਿਆ । ਦੋਹਾਂ ਧਿਰਾਂ ਵਲੋਂ ਲੜਾਈ ਆਰੰਭ ਹੋ ਗਈ । ਰਣਜੀਤ ਸਿੰਘ ਉਸ ਵੇਲੇ ਦਸ ਸਾਲ ਦਾ ਸੀ ਅਤੇ ਲੜਾਈ ਵਿਚ ਸ਼ਾਮਲ ਸੀ । ਇਸ ਲੜਾਈ ਵਿਚ ਚੱਠੇ ਹਾਰ ਗਏ ਤੇ ਸਰਦਾਰ ਮਹਾਂ ਸਿੰਘ ਦਾ ਮਾਨਚਰ ਦੇ ਕਿਲੇ ਉੱਤੇ ਕਬਜ਼ਾ ਹੋ ਗਿਆ ।

ਸੰਨ 1790 ਵਿਚ ਗੁੱਜਰ ਸਿੰਘ ਦੀ ਮੌਤ ਤੋਂ ਬਾਅਦ ਮਹਾਂ ਸਿੰਘ ਦਾ ਬਹਿਨੋਈ ਸਾਹਿਬ ਸਿਘ ਗੁਜਰਾਤ ਦਾ ਹਾਕਮ ਬਣਿਆ। ਮਹਾਂ ਸਿੰਘ ਅਤੇ ਸਾਹਿਬ ਸਿੰਘ ਦੇ ਸਬੰਧ ਕੁਝ ਚੰਗੇ ਨਹੀਂ ਸਨ । ਇਸ ਲਈ ਦੋਨਾਂ ਵਿਚਕਾਰ ਲੜਾਈ ਛਿੜ ਗਈ । ਇਸੇ ਦੌਰਾਨ ਸਰਦਾਰ ਮਹਾਂ ਸਿੰਘ ਬਿਮਾਰ ਹੋ ਗਿਆ । ਉਸ ਨੂੰ ਸੋਧਰੇ ਤੇ ਗੁਜਰਾਂਵਾਲੇ ਲਿਆਂਦਾ ਗਿਆ ਜਿੱਥੇ 14 ਅਪ੍ਰੈਲ, 1790 ਈ. ਨੂੰ ਉਸ ਦਾ ਦੇਹਾਂਤ ਹੋ ਗਿਆ ।

ਹ.ਪੁ— ਸਿੱਖ ਰਾਜ ਤੇ ਸ਼ੇਰੇ ਪੰਜਾਬ- ਸੀਤਲ: 27 ਸਿ.ਮਿ.:-ਸੀਤਲ:22 ਮ.ਕੋ.; ਹਿ. ਸਿੱ. -ਗੁਪਤਾ : 305, 311

**ਮਹਾਂ ਸਿੰਘ** : ਇਹ ਜ਼ਿਲ੍ਹਾ ਜਲੰਧਰ ਦੇ ਠੱਲਾ ਖ਼ਾਨਦਾਨ ਦਾ ਵਡੇਰਾ ਸੀ ਜੋ ਜਾਤ ਦਾ ਲੱਧੜ ਜੱਟ ਸੀ । ਇਸ ਨੇ 1760 ਈ. ਵਿਚ ਜਲੰਧਰ ਦੀ ਫਿਲੌਰ ਤਹਿਸੀਲ ਵਿਚ ਦਸ ਪਿੰਡਾਂ ਤੇ ਕਬਜ਼ਾ ਕਰ ਲਿਆ ਜਿਹੜੇ ਮਹਾਰਾਜਾ ਰਣਜੀਤ ਸਿੰਘ ਨੇ ਤੇਈ ਘੋੜ-ਸਵਾਰਾਂ ਬਦਲੇ ਇਸ ਦੇ ਕਬਜ਼ੇ ਵਿਚ ਬਣੇ ਰਹਿਣ ਦਿੱਤੇ । ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਸਮੇਂ ਇਸ ਦੇ ਪੁੱਤਰਾਂ ਨੇ ਕਈ ਲੜਾਈਆਂ ਲੜੀਆਂ ਅਤੇ ਆਪਣੀਆਂ ਜਾਨਾਂ ਵੀ ਦਿੱਤੀਆਂ । ਇਸ ਨੂੰ 17,100 ਰੁਪਏ ਦੀ ਸਾਲਾਨਾ ਜਾਗੀਰ ਵਾਲੇ ਦਸ ਪਿੰਡ ਦਿੱਤੇ ਗਏ। ਬਾਅਦ ਵਿਚ ਇਸ ਦੇ ਘੋੜ-ਸਵਾਰਾਂ ਦੀਆਂ ਸੇਵਾਵਾਂ ਬਦਲੇ ਚਾਰ ਪਿੰਡ ਹੋਰ ਦਿੱਤੇ ਗਏ। ਇਸ ਦੇ ਪੁੱਤਰਾਂ ਨਿਹਾਲ ਸਿੰਘ ਤੇ ਗੰਡਾ ਸਿੰਘ ਦੀਆਂ ਵਿਧਵਾਵਾਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਪੈਨਸ਼ਨਾਂ ਵੀ ਦਿੱਤੀਆਂ ਗਈਆਂ । ਇਸੇ ਤਰ੍ਹਾਂ ਇਸ ਦੇ ਪਰਿਵਾਰ ਦੇ ਦੂਜੇ ਮੈਂਬਰਾਂ ਦੀ ਮੌਤ ਸਮੇਂ ਵੀ ਸਰਕਾਰ ਵਲੋਂ ਇਸ ਨੂੰ ਜਾਗੀਰਾਂ ਮਿਲਦੀਆਂ ਰਹੀਆਂ । ਸੰਨ 1828 ਵਿਚ ਇਸ ਦੀ ਮੌਤ ਹੋ ਗਈ ।

ਹ.ਪੁ.–ਚੀ.ਫੈ. ਨੋ. ਪੰ.- ਗ੍ਰਿਫਨ :189-190

**ਮਹਾਂ ਸਿੰਘ** : ਇਹ ਜਰਨੈਲ ਹਰੀ ਸਿੰਘ ਨਲਵਾ ਦਾ ਲੈ ਪਾਲਕ ਪੁੱਤਰ ਸੀ ਜੋ 30 ਅਪ੍ਰੈਲ, 1837 ਈ. ਨੂੰ ਜਮਰੌਦ ਵਿਖੇ ਹੋਈ ਸਿੱਖਾਂ ਤੇ ਅਫਗਾਨਾਂ ਦੀ ਜੰਗ ਸਮੇਂ ਜਮਰੌਦ ਦੇ ਕਿਲੇ ਦਾ ਕਮਾਂਡਰ ਸੀ ।

ਜਮਰੌਦ ਦਾ ਕਿਲਾ ਮਹਾਰਾਜਾ ਰਣਜੀਤ ਸਿੰਘ ਦੇ ਆਦੇਸ਼ ਅਨੁਸਾਰ ਸਿੱਖ ਇਤਿਹਾਸ ਦੇ ਵੀਰ ਨਾਇਕ ਜਰਨੈਲ ਹਰੀ ਸਿੰਘ ਨਲਵਾ ਨੇ ਬਣਵਾਇਆ ਸੀ ਜੋ ਕੇਵਲ ਇਕ ਮਹੀਨਾ ਤੇ 25 ਦਿਨਾਂ ਵਿਚ ਬਣ ਕੇ ਮਿਤੀ 27 ਅਕਤੂਬਰ, 1836 ਈ. ਵਿਚ ਪੂਰੀ ਤਰ੍ਹਾਂ ਤਿਆਰ ਹੋ ਗਿਆ ਸੀ । ਇਸ ਵਿਚ ਦੋ ਸੌ ਘੋੜ-ਸਵਾਰ, 800 ਪੈਦਲ ਸੈਨਿਕ, 80 ਤੋਪਾਂ ਤੋਂ ਬਿਨਾਂ ਕਾਫੀ ਮਾਤਰਾ ਵਿਚ ਦਾਰੂ ਸਿੱਕਾ ਰੱਖਣ ਦੀ ਥਾਂ ਸੀ । ਕਿਲਾ ਤਿਆਰ ਹੋਣ ਤੇ ਸ. ਮਹਾਂ ਸਿੰਘ ਜੋ ਕਿਸੇ ਸਮੇਂ ਹਜ਼ਾਰੇ ਦਾ ਗਵਰਨਰ ਸੀ, ਨੂੰ ਪਹਿਲੀ ਵਾਰ ਇਸ ਦਾ ਕਮਾਂਡਰ ਲਾਇਆ ਗਿਆ । ਕਾਬਲ ਦੇ ਅਮੀਰ ਦੋਸਤ ਮੁਹੰਮਦ ਖ਼ਾਂ ਨੂੰ ਇਸ ਕਿਲੇ ਦੀ ਬਹੁਤ ਚਿੰਤਾ ਲੱਗੀ । ਲਾਹੌਰ ਵਿਖੇ ਮਹਾਰਾਜੇ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਸੀ । ਸਾਰਾ ਪ੍ਰਸ਼ਾਸਨ ਸ਼ਾਦੀ ਦੇ ਪ੍ਰਬੰਧ ਵਿਚ ਮਸਰੂਫ ਸੀ । ਦੋਸਤ ਮੁਹੰਮਦ ਖ਼ਾਂ ਨੇ ਜਮਰੌਦ ਦੇ ਕਿਲੇ ਤੇ ਕਬਜ਼ਾ ਕਰਨ ਲਈ ਇਹ ਬਹੁਤ ਚੰਗਾ ਸਮਾਂ ਸਮਝਿਆ ਤੇ ਇਸ ਆਸ਼ੇ ਦੀ ਪੂਰਤੀ ਲਈ ਮਿਰਜ਼ਾ ਸ਼ਮੀਰ ਖ਼ਾਂ ਦੀ ਕਮਾਂਡ ਵਿਚ ਭਾਰੀ ਗਿਣਤੀ ਵਿਚ ਫ਼ੌਜ 23 ਅਪ੍ਰੈਲ, 1837 ਈ. ਨੂੰ ਜਮਰੌਦ ਪੁੱਜ ਗਈ।

ਸ. ਮਹਾਂ ਸਿੰਘ ਕੋਲ ਕਿਲੇ ਵਿਚ ਇਸ ਸਮੇਂ ਕੇਵਲ ਛੇ ਸੌ ਜਵਾਨਾਂ ਦੀ ਫ਼ੌਜ ਤੇ ਕੁਝ ਕੁ ਹਲਕੀਆਂ ਤੋਪਾਂ ਸਨ। ਮਹਾਂ ਸਿੰਘ ਨੇ ਕਿਲੇ ਵਿਚ ਮੋਰਚੇ ਬਣਵਾ ਦਿੱਤੇ । ਇਹ ਬੜਾ ਦਲੇਰ ਤੇ ਬਹਾਦਰ ਯੋਧਾ ਸੀ । ਪਠਾਣਾਂ ਦੀ ਫ਼ੌਜ ਦੀ ਸਿੱਖ ਫ਼ੌਜ ਨਾਲੋਂ ਕਿਤੇ ਵਧੇਰੇ ਗਿਣਤੀ ਵਿਚ ਹੋਣ ਦੇ ਬਾਵਜੂਦ ਸਿੰਘਾਂ ਨੇ ਕਈ ਦਿਨ ਪਠਾਣ ਫ਼ੌਜਾਂ ਨੂੰ ਅੰਦਰ ਨਾ ਜਾਣ ਦਿੱਤਾ ।

ਪਠਾਣਾਂ ਦੀਆਂ ਤੋਪਾਂ ਦੇ ਹਮਲੇ ਨੇ ਪਹਿਲੇ ਦਿਨ ਕਿਲੇ ਦੀ ਇਕ ਬਾਹੀ ਤੋੜ ਦਿੱਤੀ । ਉਹ ਬਾਹੀ ਮਹਾਂ ਸਿੰਘ ਨੇ ਆਪ ਜਾ ਰੋਕੀ । ਉਧਰ ਲਾਹੌਰ ਤੇ ਪਿਸ਼ਾਵਰ ਵੀ ਇਸ ਹਮਲੇ ਦੀ ਖਬਰ ਪੁੱਜ ਗਈ ਪਰ ਬਾਹਰੋਂ ਹੋਰ ਫ਼ੌਜ ਆਉਣ ਤੱਕ ਸ. ਮਹਾਂ ਸਿੰਘ ਲਈ ਕਿਲੇ ਨੂੰ ਬਚਾਉਣਾ ਬਹੁਤ ਮੁਸ਼ਕਲ ਜਾਪਣ ਲਗ ਪਿਆ ਕਿਉਂਕਿ ਅਸਲਾ ਵੀ ਬਹੁਤ ਘੱਟ ਸੀ । ਬਚੇ ਹੋਏ ਸਿੰਘਾਂ ਲਈ ਖਾਣ ਪੀਣ ਦੀ ਸਮੱਗਰੀ ਵੀ ਬਹੁਤ ਘੱਟ ਗਈ । ਸਥਿਤੀ ਤੇ ਵਿਚਾਰ ਕਰਨ ਲਈ ਉਸ ਨੇ ਰਾਤ ਨੂੰ ਫ਼ੌਜੀ ਅਫਸਰਾਂ ਦੀ ਮੀਟਿੰਗ ਕੀਤੀ ਤੇ ਹਰ ਸਥਿਤੀ ਵਿਚ ਸਿੰਘਾਂ ਨੂੰ ਡਟੇ ਰਹਿਣ ਲਈ ਆਖਿਆ।

ਇਹ ਖਬਰ ਸੁਣਦੇ ਸਾਰ ਹੀ ਸ. ਹਰੀ ਸਿੰਘ ਨਲਵਾ ਵੀ ਭਾਰੀ ਫ਼ੌਜ ਲੈ ਕੇ ਜਮਰੌਦ ਪੁੱਜ ਗਿਆ । ਨਲਵੇ ਸਰਦਾਰ ਨੇ ਆਉਣ ਸਾਰ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ । ਪਠਾਣਾਂ ਦਾ ਸਖਤ ਨੁਕਸਾਨ ਹੋਇਆ ਤੇ ਉਹ ਮੈਦਾਨ ਛੱਡ ਨੱਸਣ ਲਈ ਤਿਆਰ ਹੋ ਗਏ । ਰਾਤ ਦੇ ਸਮੇਂ ਸ. ਹਰੀ ਸਿੰਘ ਨਲਵਾ ਆਪਣੇ ਕੁਝ ਸਾਥੀਆਂ ਸਮੇਤ ਭੱਜ ਰਹੇ ਪਠਾਣਾਂ ਦਾ ਪਿੱਛਾ ਕਰਦੇ ਸਮੇਂ ਪਹਾੜੀਆਂ ਵਿਚ ਲੁਕ ਬੈਠੇ। ਪਠਾਣਾਂ ਦੀ ਗੋਲੀ ਨਾਲ ਜ਼ਖ਼ਮੀ ਹੋਣ ਪਿਛੋਂ ਘੋੜਾ ਦੁੜਾ ਕੇ ਸਰਦਾਰ ਕਿਲੇ ਵਿਚ ਆ ਗਿਆ। ਇਥੇ ਇਸ ਸਰਦਾਰ ਦਾ ਦੇਹਾਂਤ ਹੋ ਗਿਆ ਪਰ ਮਹਾਂ ਸਿੰਘ ਨੇ ਇਸ ਖਬਰ ਨੂੰ ਸਿੱਖ ਫ਼ੌਜ ਤੋਂ ਗੁਪਤ ਰੱਖਿਆ ਤਾਂ ਜੋ ਉਨ੍ਹਾਂ ਦੇ ਹੌਂਸਲੇ ਨਾ ਡਿੱਗ ਪੈਣ। ਉਸ ਨੇ ਇਸ ਜਰਨੈਲ ਦੀ ਲਾਸ਼ ਇਕ ਵੱਖਰੇ ਕਮਰੇ ਵਿਚ ਰੱਖ ਦਿੱਤੀ ਤੇ ਉਧਰ ਜਾਣ ਦੀ ਮਨਾਹੀ ਕਰ ਦਿੱਤੀ। ਜੋ ਕੋਈ ਨਲਵਾ ਦੇ ਹਾਲ ਬਾਰੇ ਪੁਛਦਾ ਤਾਂ ਆਖਿਆ ਜਾਂਦਾ ਕਿ ਪਹਿਲਾਂ ਨਾਲੋਂ ਕੁਝ ਠੀਕ ਹੈ । ਇਹ ਸ. ਮਹਾਂ ਸਿੰਘ ਵਲੋਂ ਇਕ ਚੰਗੀ ਸੂਝ ਵਾਲਾ ਕੀਤਾ ਗਿਆ ਕੰਮ ਸੀ। ਸਰਦਾਰ ਨਲਵੇ ਦੀ ਮੌਤ ਦੀ ਖਬਰ ਉਦੋਂ ਤਕ ਗੁਪਤ ਰੱਖੀ ਗਈ ਜਦੋਂ ਤਕ ਲਾਹੌਰ ਤੋਂ ਫ਼ੌਜ ਨਾ ਆ ਗਈ।

ਮਹਾਰਾਜਾ ਰਣਜੀਤ ਸਿੰਘ ਦੇ ਪੁੱਜਣ ਤੇ ਜਦੋ ਪਠਾਣ ਫੌਜਾਂ ਭੱਜ ਗਈਆਂ ਤਾਂ ਸਰਦਾਰ ਨਲਵੇ ਦਾ ਸਸਕਾਰ ਕੀਤਾ

**ਮਹਾਂ ਮੰਤਰ** : ਇਹ ਗੁਰੂ ਨਾਨਕ ਦੇਵ ਜੀ ਦੀ ਉਚਾਰਣ ਕੀਤੀ ਬਾਣੀ 'ਜਪੁ ਜੀ' ਸਾਹਿਬ ਵਿਚ ਆਏ ਮੂਲ ਮੰਤਰ, ਜਪੁ ਅਤੇ ਪਹਿਲੇ ਸਲੋਕ ਦਾ ਸਮੂਹ ਹੈ '੧ਓਂ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ।। ਜਪੁ ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥'

'੧ਓਂ ਤੋਂ ਗੁਰਪ੍ਰਸਾਦਿ ' ਤਕ ਦੇ ਮੰਗਲਾਚਰਣ ਨੂੰ ਮੂਲ ਮੰਤਰ ਕਿਹਾ ਜਾਂਦਾ ਹੈ ਵਿਸਥਾਰ ਲਈ ਵੇਖੋਂ, ਮੂਲ ਮੰਤਰ। ਇਸ ਤੋਂ ਅੱਗੇ ਆਏ ਸ਼ਬਦ 'ਜਪੁ' ਦੇ ਦੋ ਅਰਥ ਹਨ - ਪਹਿਲਾ - ਇਹ ਬਾਣੀ ਦਾ ਨਾਂ ਹੈ ਅਤੇ ਦੂਜਾ- ਇਹ ਜਗਿਆਸੂ ਲਈ ਆਦੇਸ਼ ਹੈ ਕਿ ਉਪਰੋਕਤ ਗੁਣਾਂ ਵਾਲੇ ਪ੍ਰਭੂ ਦਾ ਨਾਮ ਜਪ । ਜਪੁ ਜੀ ਸਾਹਿਬ ਦੀਆਂ ਪਉੜੀਆਂ ਰਚਣ ਤੋਂ ਪਹਿਲਾਂ ਆਇਆ ਸਲੋਕ ਵੀ ਮਹਾਂ ਮੰਤਰ ਵਿਚ ਸ਼ਾਮਲ ਹੈ-

**ਆਦਿ ਸਚੁ** – ਉਹ ਪ੍ਰਭੂ ਉਸ ਸਮੇਂ ਵੀ ਸਚ (ਮੌਜੂਦ) ਸੀ ਜਦੋਂ ਕੁਝ ਵੀ ਨਹੀ ਸੀ ਬਣਿਆ ਜਦੋਂ 'ਅਰਬਦ ਨਰਬਦ ਧੁੰਧੂਕਾਰਾ' ਸੀ ।

**ਜੁਗਾਦਿ ਸਚੁ**– ਉਹ ਜੁਗਾਂ ਦੀ 'ਆਦਿ' ਹੈ । ਜੁਗ ਉਸ ਦੇ ਬਣਾਏ ਹੋਏ ਹਨ ਜਾਂ ਜਦੋਂ ਜੁਗ ਆਦਿ ਬਣੇ ਤਾਂ ਵੀ ਉਹ ਸਚ (ਮੌਜੂਦ) ਸੀ ।

**ਹੈ ਭੀ ਸਚੁ**– ਉਹ ਹੁਣ ਵੀ ਸਚ ਹੈ, ਮੌਜੂਦ ਹੈ ।

**ਨਾਨਕ ਹੋਸੀ ਭੀ ਸਚੁ**– ਉਹ ਆਉਣ ਵਾਲੇ ਸਮੇਂ ਵਿਚ ਵੀ ਮੌਜੂਦ ਹੋਵੇਗਾ ।

ਵਿਸ਼ਵਾਸ ਕੀਤਾ ਜਾਂਦਾ ਹੈ ਕਿ ਸਵਾ ਲੱਖ ਮਹਾਂ ਮੰਤਰ ਦਾ ਜਾਪ ਕਰਨ ਨਾਲ ਹਰੇਕ ਦੁਨਿਆਵੀ ਕਾਮਨਾ ਪੂਰਨ ਹੋ ਜਾਂਦੀ ਹੈ

ਹ.ਪੁ.- :ਮ.ਕੋ. ; ਨੇਮ ਤੇ ਪ੍ਰੇਮ; ਸ੍ਰੀ ਨੀਸਾਣ; ਸ੍ਰੀ ਜਪੁਜੀ ਕਥਾ ਸੰਤ-ਸੰਗਤ ਸਿੰਘ ਜੀ ਕਮਾਲੀਏ ਵਾਲੇ

**ਮਹਾਂਵੀਰ** : ਇਹ ਜੈਨ ਧਰਮ ਦਾ ਮੋਢੀ ਅਤੇ ਅੰਤਮ ਤੀਰਥੰਕਰ ਸੀ ਜਿਸ ਦਾ ਜਨਮ ਵਿਦੇਹ ਦੀ ਰਾਜਧਾਨੀ ਵੈਸ਼ਾਲੀ ਵਿਖੇ ਜੈਨਤ੍ਰਿਕ ਕਬੀਲੇ ਦੇ ਆਗੂ ਸਿਧਾਰਥ ਦੇ ਘਰ ਮਾਤਾ ਤ੍ਰਿਸ਼ਲਾ ਦੀ ਕੁੱਖੋਂ ਹੋਇਆ । ਆਪ ਦੇ ਪਿਤਾ 23ਵੇਂ ਤੀਰਥੰਕਰ ਪਾਰਸਵ ਦੇ ਪੈਰੋਕਾਰ ਸਨ । ਆਪ ਦੀ ਮਾਤਾ ਵੈਸ਼ਾਲੀ ਦੇ ਰਾਜ ਪ੍ਰਮੁੱਖ ਦੀ ਭੈਣ ਸੀ । ਇਕ ਕਥਾ ਅਨੁਸਾਰ ਆਪ ਦੀ ਮਾਤਾ ਨੇ ਸੁਪਨੇ ਵਿਚ ਵੇਖਿਆ ਕਿ ਉਸ ਨੇ ਇਕ ਨੇਤਾ ਨੂੰ ਜਨਮ ਦਿੱਤਾ ਹੈ ਜਿਸ ਕਾਰਨ ਆਪ ਦੀ ਸਿੱਖਿਆ ਦਾ ਯੋਗ ਪ੍ਰਬੰਧ ਕੀਤਾ ਗਿਆ । ਬਚਪਨ ਵਿਚ ਆਪ ਨੂੰ ਵਰਧਮਾਨ ਦੇ ਨਾਂ ਨਾਲ ਬੁਲਾਇਆ ਜਾਂਦਾ ਸੀ । ਜਲਦੀ ਹੀ ਆਪ ਦੀ ਸ਼ਾਦੀ ਕਰ ਦਿੱਤੀ ਗਈ ਅਤੇ ਆਪ ਦੇ ਘਰ ਲੜਕੀ ਵੀ ਹੋਈ ਜਿਸ ਦਾ ਨਾਂ ਅਨੁਜਾ ਸੀ । ਵਰਧਮਾਨ ਅਹਿੰਸਾ ਦੇ ਪੁਜਾਰੀ ਸਨ ।

ਆਪਣੇ ਧਰਮ ਦੀ ਸਿੱਖਿਆ ਅਨੁਸਾਰ ਆਪ ਦੇ ਮਾਤਾ ਪਿਤਾ ਨੇ ਸਵੈ-ਇੱਛਾ ਨਾਲ ਮੁਕਤੀ ਪ੍ਰਾਪਤ ਕਰ ਲਈ । ਉਸ ਵੇਲੇ ਆਪ ਦੀ ਉਮਰ 30 ਸਾਲ ਸੀ । ਆਪ ਦਾ ਭਰਾ ਨੰਦੀ ਵਰਧਨ ਉਤਰਾਧਿਕਾਰੀ ਬਣਿਆ ਪਰ ਵਰਧਮਾਨ ਨੇ ਉਸ ਸਮੇਂ ਤਕ ਸੰਸਾਰ ਛੱਡ ਦਿੱਤਾ ਸੀ ਅਤੇ ਆਪਣੇ ਵਾਲ ਪੁੱਟ ਦਿੱਤੇ ਸਨ। ਆਪ ਨੇ 13 ਸਾਲ ਤਕ ਅਰਥਾਤ 43 ਸਾਲ ਦੀ ਉਮਰ ਤਕ ਬੜਾ ਪਵਿੱਤਰ ਅਤੇ ਤਿਆਗਮਈ ਜੀਵਨ ਬਿਤਾਇਆ । ਇਸ ਤੋਂ ਬਾਅਦ ਰਿਜੁਪਾਲਿਕਾ ਨਦੀ ਦੇ ਕਿਨਾਰੇ ਸਾਲ ਬ੍ਰਿਛ ਹੇਠ ਨਿਰਵਾਣ ਅਵਸਥਾ ਵਿਚ ਜਾਂ ਕੈਵਲਯ ਸਥਿਤੀ ਵਿਚ ਤਪੱਸਿਆ ਕੀਤੀ । ਗਿਆਨ ਪ੍ਰਾਪਤ ਹੋਣ ਤੋਂ ਬਾਅਦ ਆਪ ਨੂੰ ਤੀਰਥੰਕਰ, ਕੈਵਲਿਨ,ਜਿਨ ਅਤੇ ਆਰਤ ਦੇ ਨਾਂ ਨਾਲ ਬੁਲਾਇਆ ਜਾਣ ਲਗ ਪਿਆ । ਆਪ ਨੂੰ ਉਸ ਵੇਲੇ ਦਾ ਮਾਨਵਤਾ ਨੂੰ ਗਿਆਨ ਦੇਣ ਵਾਲਾ ਆਗੂ ਮੰਨਿਆ ਗਿਆ ਅਤੇ ਆਪ ਨੇ ਵਰਧਮਾਨ ਮਹਾਂਵੀਰ ਦੇ ਨਾਂ ਨਾਲ ਪ੍ਰਸਿੱਧੀ ਪ੍ਰਾਪਤ ਕੀਤੀ ਜਿਸ ਦਾ ਅਰਥ ਮਹਾਨ ਯੋਧਾ ਜਾਂ ਨੇਤਾ ਹੈ । ਆਪਣੇ ਪਹਿਲੇ ਜੀਵਨ ਵਿਚ ਨਾਲੰਦਾ ਵਿਖੇ ਆਪ ਅਜਿਵਿਕਾਸ ਦੇ ਮੋਢੀ ਗੋਸਾਲਾ ਸਾਧੂ ਦੇ ਸੰਪਰਕ ਵਿਚ ਆਏ । ਇਹ ਦੋਵੇਂ ਸਾਧੂ ਲਗਭਗ 6 ਸਾਲ ਤੱਕ ਇੱਕਠੇ ਰਹੇ ਪਰ ਬਾਅਦ ਵਿਚ ਸਖਤ ਝਗੜਾ ਹੋ ਜਾਣ ਕਾਰਨ ਅਲੱਗ ਅਲੱਗ ਹੋ ਗਏ । ਗੋਸਾਲਾ ਨੇ ਮਹਾਂਵੀਰ ਨੂੰ ਸਰਾਪ ਦੇ ਦਿੱਤਾ ਪਰ ਗੋਸਾਲਾ ਨੂੰ ਸਰਾਪ ਪੁੱਠਾ ਪੈ ਗਿਆ ਤੇ ਉਹ ਆਪ ਹੀ ਮਰ ਗਿਆ । ਕੁਝ ਦਿਨ ਬਾਅਦ ਮਹਾਂਵੀਰ ਵੀ ਸਰਾਪ ਕਾਰਨ ਬੀਮਾਰ ਪੈ ਗਏ ਪਰ ਜਲਦੀ ਹੀ ਠੀਕ ਹੋ ਗਏ । ਮਹਾਂਵੀਰ ਦੇ 11 ਚੇਲਿਆਂ ਨੂੰ ਗੰਧਾਰ ਕ੍ਰਿਹਾ ਜਾਂਦਾ ਸੀ । ਆਪ ਦੇ ਉਪਦੇਸ਼ਾਂ ਨੇ ਰਾਜਿਆਂ ਅਤੇ ਵਿਦਵਾਨਾਂ ਨੂੰ ਪ੍ਰਭਾਵਿਤ ਕੀਤਾ ਅਤੇ ਉਨ੍ਹਾਂ ਦਾ ਪ੍ਰਚਾਰ ਜ਼ਿਆਦਾਤਰ ਭਾਰਤ ਦੇ ਦੱਖਣ ਪੱਛਮ ਵੱਲ ਹੋਇਆ । ਪਾਰਸਵਾ ਦੀਆਂ ਚਾਰ ਕਿਸਮਾਂ ਵਿਚ ਆਪ ਨੇ ਇਕ ਪੰਜਵੀਂ ਜੋੜ ਦਿੱਤੀ ਜਿਸ ਨੂੰ ਅਪਰਿਗ੍ਰਹਿ ਕਿਹਾ ਜਾਂਦਾ ਹੈ। ਇਸ ਦਾ ਅਰਥ ਹੈ ਆਪਣਾ ਕੁਝ ਨਹੀਂ । ਆਪ ਪਟਨਾ ਵਿਚ ਪਾਵਾਪੁਰੀ ਵਿਖੇ 72 ਸਾਲ ਦੀ ਉਮਰ ਵਿਚ ਸਵਰਗ ਸਿਧਾਰ ਗਏ ।

ਹ.ਪੁ. – ਹਿੰ. ਵਿ. ਕੋ. 13:333; ਗ੍ਰੇਟ ਇੰਡੀਅਨਜ਼ : 1395; ਚ. ਕੋ. :357

**ਮਹਾਂਵੀਰ ਚੱਕਰ** : ਦੇਸ਼ ਦੇ ਇਸ ਦੂਜੇ ਸਰਵ ਉੱਚ ਵੀਰਤਾ ਪੁਰਸਕਾਰ ਦੀ ਸਥਾਪਨਾ ਰਾਸ਼ਟਰਪਤੀ ਵੱਲੋਂ 26 ਜਨਵਰੀ, 1950 ਈ. ਨੂੰ ਭਾਰਤ ਦੇ ਗਜ਼ਟ ਵਿਚ ਪ੍ਰਕਾਸ਼ਿਤ ਇਕ ਅਧਿਸੂਚਨਾ ਰਾਹੀਂ ਕੀਤੀ ਗਈ । ਗਜ਼ਟ ਵਿਚ 15 ਅਗਸਤ, 1947 ਤੋਂ ਪ੍ਰਭਾਵੀ ਹੇਠ ਲਿਖੇ ਨਿਯਮ ਦਿੱਤੇ ਗਏ ।

1. ਇਹ ਪੁਰਸਕਾਰ ਇਕ ਮੈਡਲ ਰੂਪ ਵਿਚ ਹੋਵੇਗਾ ਤੇ ਮਹਾਂਵੀਰ ਚੱਕਰ ਕਹਾਵੇਗਾ । (ਇਸ ਤੋਂ ਬਾਅਦ ਇਸ ਨੂੰ ਚੱਕਰ ਆਖਿਆ ਜਾਵੇਗਾ )

2. ਇਹ 1-3/8'' ਵਿਆਸ ਵਾਲਾ ਚਾਂਦੀ ਦਾ ਬਣਿਆ ਹੋਇਆ ਗੋਲ ਆਕਾਰ ਵਿਚ ਹੋਵੇਗਾ ਅਤੇ ਇਸ ਵਿਚਕਾਰਲੇ ਸਿਤਾਰੇ ਦੀ ਹਰ ਇਕ ਨੋਕ ਗੋਲਾਈ ਦੇ ਬਾਹਰੀ ਕਿਨਾਰਿਆਂ ਨੂੰ ਛੋਹੇਗੀ । ਇਸ ਸਿਤਾਰੇ ਦੇ ਕੇਂਦਰ ਵਿਚ ਚਮਕੀਲਾ ਅਤੇ ਉਭਰਿਆ ਹੋਇਆ ਰਾਸ਼ਟਰੀ ਚਿੰਨ੍ਹ (ਸ਼ੇਰਾਂ ਵਾਲਾ) ਹੋਵੇਗਾ । ਇਸ ਚਿੰਨ੍ਹ ਦਾ ਘੇਰਾ ਵੀ ਗੋਲਾਈ ਵਿਚ ਹੋਵੇਗਾ ਤੇ ਪਿਛਲੇ ਪਾਸੇ ਗੋਲਾਈ ਵਿਚ ਹਿੰਦੀ ਅਤੇ ਅੰਗਰੇਜ਼ੀ ਵਿਚ ਮਹਾਂਵੀਰ ਚੱਕਰ ਲਿਖਿਆ ਹੋਵੇਗਾ । ਦੋਵਾਂ ਭਾਸ਼ਾਵਾਂ ਦੇ ਵਿਚਕਾਰ ਗੋਲਾਈ ਵਿਚ ਦੋਹੀਂ ਪਾਸੀਂ ਕਮਲ ਦੇ ਦੋ ਫੁੱਲ ਬਣੇ ਹੋਣਗੇ ਇਸ ਮੈਡਲ ਦਾ ਇਕ ਰੂਪ ਰਿਕਾਰਡ ਵਿਚ ਸੁਰੱਖਿਅਤ ਰੱਖਿਆ ਜਾਵੇਗਾ ।

3. ਇਹ ਮੈਡਲ ਛਾਤੀ ਦੇ ਖੱਬੇ ਪਾਸੇ ਇਕ ਰਿਬਨ ਨਾਲ ਲਟਕਾਇਆ ਜਾਵੇਗਾ ਜੋ ਅੱਧਾ ਕੇਸਰੀ ਤੇ ਅੱਧਾ ਸਫੇਦ ਰੰਗ ਦਾ

ਹੋਵੇਗਾ । ਇਸ ਦੀ ਚੌੜਾਈ ਸਵਾ ਇੰਚ ਹੋਵੇਗੀ ਅਤੇ ਉਸ ਦਾ ਕੇਸਰੀਆ ਰੰਗ ਖੱਬੇ ਪਾਸੇ ਮੋਢੇ ਦੇ ਨੇੜੇ ਹੋਵੇਗਾ ।

4. ਇਹ ਚੱਕਰ ਧਰਤੀ, ਸਮੁੰਦਰ ਅਤੇ ਅਸਮਾਨ ਵਿਚ ਦੁਸ਼ਮਣ ਸਾਹਮਣੇ ਦਿਖਾਈ ਗਈ ਬੀਰਤਾ ਲਈ ਦਿੱਤਾ ਜਾਵੇਗਾ।

5. ਇਹ ਮਰਨ ਉਪਰੰਤ ਵੀ ਦਿੱਤਾ ਜਾ ਸਕਦਾ ਹੈ ।

6. ਇਹ ਪੁਰਸਕਾਰ ਰਾਸ਼ਟਰਪਤੀ ਵੱਲੋਂ ਪ੍ਰਦਾਨ ਕੀਤਾ ਜਾਵੇਗਾ।

7. ਜਿਨ੍ਹਾਂ ਵਿਅਕਤੀਆਂ ਨੂੰ ਜਾਂ ਜਿਨ੍ਹਾਂ ਵਿਅਕਤੀਆਂ ਲਈ ਇਹ ਚੱਕਰ ਪ੍ਰਦਾਨ ਕੀਤਾ ਜਾਵੇਗਾ ਉਨ੍ਹਾਂ ਦੇ ਨਾਂ ਭਾਰਤ ਸਰਕਾਰ ਵੱਲੋਂ ਪ੍ਰਕਾਸ਼ਤ ਕੀਤੀ ਗਜ਼ਟ ਨੋਟੀਫੀਕੇਸ਼ਨ ਵਿਚ ਦਿੱਤੇ ਜਾਣਗੇ ਅਤੇ ਰਾਸ਼ਟਰਪਤੀ ਦੇ ਆਦੇਸ਼ ਅਨੁਸਾਰ ਉਨ੍ਹਾਂ ਦੀ ਇਕ ਸੂਚੀ (ਰਿਕਾਰਡ) ਰੱਖੀ ਜਾਵੇਗੀ ।

8. ਹੇਠ ਲਿਖੇ ਵਿਅਕਤੀ ਮਹਾਂਵੀਰ ਚੱਕਰ ਪਾਉਣ ਦੇ ਪਾਤਰ ਹਨ -

ੳ) ਸੈਨਾ, ਨੌ ਸੈਨਾ, ਵਾਯੂ ਸੈਨਾ, ਕਿਸੇ ਵੀ ਰਿਜ਼ਰਵ, ਸੈਨਾ, ਪ੍ਰਦੇਸ਼ਕ ਸੈਨਾ ਅਤੇ ਕਿਸੇ ਹੋਰ ਵਿਧੀਪੂਰਨ ਗਠਿਤ ਸਸ਼ਸਤਰ ਸੈਨਾ ਦੇ ਸਾਰੇ ਵਰਗ ਦੇ ਅਫ਼ਸਰ, ਜਵਾਨ ਅਤੇ ਔਰਤਾਂ ।

ਅ) ਨਰਸਿੰਗ ਸੇਵਾ ਅਤੇ ਹਸਪਤਾਲਾਂ ਨਾਲ ਸਬੰਧਤ ਸੇਵਾਵਾਂ ਵਿਚ ਮੈਟਰਨ, ਸਿਸਟਰ, ਨਰਸ ਅਤੇ ਕਰਮਚਾਰੀ ਤੇ ਉਕਤ ਸੇਵਾਵਾਂ ਦੇ ਆਦੇਸ਼, ਨਿਰਦੇਸ਼ ਤੇ ਦੇਖ ਰੇਖ ਵਿਚ ਨਿਯਮਤ ਜਾਂ ਅਸਥਾਈ ਰੂਪ ਵਿਚ ਕੰਮ ਕਰਨ ਵਾਲੇ ਅਸੈਨਿਕ ਔਰਤਾਂ ਅਤੇ ਪੁਰਸ਼।

9. ਜੇ ਚੱਕਰ ਪ੍ਰਾਪਤ ਕਰਨ ਵਾਲਾ ਦੂਜੀ ਵਾਰ ਕੋਈ ਅਜਿਹੀ ਵੀਰਤਾ ਜਾਂ ਸਾਹਸ ਦਾ ਪ੍ਰਦਰਸ਼ਨ ਕਰਦਾ ਹੈ ਜਿਸ ਕਰ ਕੇ ਉਹ ਮੁੜ ਉਸ ਪੁਰਸਕਾਰ ਦਾ ਪਾਤਰ ਬਣ ਜਾਵੇ ਤਾਂ ਇਸ ਵੀਰਤਾ ਨੂੰ ਦੁਬਾਰਾ ਰਿਬਨ ਨਾਲ ਲਟਕਾ ਕੇ ਪ੍ਰਦਰਸ਼ਤ ਕੀਤਾ ਜਾਵੇਗਾ ਜੋ ਮਹਾਂਵੀਰ ਚੱਕਰ ਬਾਰ ਕਹਾਵੇਗਾ । ਇਸ ਤਰ੍ਹਾਂ ਦੀ ਹਰੇਕ ਵਾਰ ਕੀਤੀ ਜਾਣ ਵਾਲੀ ਵੀਰਤਾ ਲਈ ਦੁਬਾਰਾ 'ਬਾਰ' ਪ੍ਰਦਾਨ ਕੀਤੀ ਜਾਵੇਗੀ ਜੋ ਮਰਨ ਉਪਰੰਤ ਵੀ ਦਿੱਤੀ ਜਾ ਸਕਦੀ ਹੈ । ਜਦੋਂ ਪੁਰਸਕਾਰ ਦਾ ਕੇਵਲ ਰਿਬਨ ਪਹਿਨਿਆ ਜਾਵੇਗਾ ਉਦੋਂ ਹਰ ਬਾਰ ਲਈ ਉਸ ਵਿਚ ਇਕ ਛੋਟੇ ਆਕਾਰ ਦਾ ਚੱਕਰ ਜੋੜ ਦਿੱਤਾ ਜਾਵੇਗਾ ।

10. ਪੁਰਸਕਾਰ ਵਿਜੇਤਾਵਾਂ ਦੁਆਰਾ ਖਾਸ ਮੌਕਿਆਂ ਤੇ ਪਹਿਨਿਆ ਜਾਣ ਵਾਲਾ ਚੱਕਰ ਅਸਲ ਚੱਕਰ ਦੇ ਆਕਾਰ ਨਾਲੋਂ ਅੱਧਾ ਹੋਵੇਗਾ ਤੇ ਉਸ ਦਾ ਇਕ ਰੂਪ (ਰਿਕਾਰਡ ਵਿਚ) ਸੁਰਖਿਅਤ ਰੱਖਿਆ ਜਾਵੇਗਾਂ।

11. ਜੇ ਚੱਕਰ ਪ੍ਰਾਪਤ ਕਰਤਾ ਨੌ ਸੈਨਾ ਦੇ ਸਬ-ਲੈਫਟੀਨੈਂਟ, ਸੈਨਾ ਦੇ ਸੈਕੰਡ ਲੈਫਟੀਨੈਂਟ ਤੇ ਵਾਯੂ ਸੈਨਾ ਦੇ ਪਾਇਲਟ ਅਫ਼ਸਰ ਦੇ ਅਹੁਦੇ ਤੋਂ ਛੋਟੇ ਅਹੁਦੇ ਤੇ ਹੈ ਤਾਂ ਇਹ ਵੀਰਤਾ ਪ੍ਰਦਰਸ਼ਤ ਕਰਨ ਦੇ ਦਿਨ ਤੋਂ ਲੈ ਕੇ ਸਾਰਾ ਜੀਵਨ ਰਾਸ਼ਟਰਪਤੀ ਦੁਆਰਾ ਨਿਰਧਾਰਤ ਦਰ ਨਾਲ ਵਿਸ਼ੇਸ਼ ਪੈਨਸ਼ਨ ਦਾ ਅਧਿਕਾਰੀ ਹੋਵੇਗਾ ।

ਹਰ ਨਵੀਂ ਬਾਰ ਮਿਲਣ ਤੇ ਵੀ ਪਹਿਲੀ ਬਾਰ ਦੀ ਪੈਨਸ਼ਨ ਅਨੁਸਾਰ ਹੋਰ ਵਾਧੂ ਪੈਨਸ਼ਨ ਪ੍ਰਦਾਨ ਕੀਤੀ ਜਾਵੇਗੀ । ਪੁਰਸਕਾਰ ਪ੍ਰਾਪਤ ਕਰਨ ਵਾਲੇ ਦੀ ਮੌਤ ਹੋਣ ਤੇ ਉਸ ਨੂੰ ਮਿਲਣ ਵਾਲੀ ਪੈਨਸ਼ਨ ਉਸ ਦੀ ਵਿਧਵਾ ਨੂੰ ਉਦੋਂ ਤਕ ਮਿਲਦੀ ਰਹੇਗੀ ਜਦੋਂ ਤਕ ਉਸ ਦੀ ਮੌਤ ਨਹੀਂ ਹੋ ਜਾਂਦੀ ਜਾਂ ਉਹ ਹੋਰ ਵਿਆਹ ਨਹੀਂ ਕਰਵਾ ਲੈਂਦੀ ।

12. ਇਸ ਚੱਕਰ ਦਾ ਸਥਾਨ ਪਰਮਵੀਰ ਚੱਕਰ ਦੇ ਤੁਰੰਤ ਬਾਅਦ ਹੋਵੇਗਾ ।

13. ਰਾਸ਼ਟਰਪਤੀ ਇਸ ਪੁਰਸਕਾਰ ਅਤੇ ਇਸ ਨਾਲ ਦਿੱਤੀ ਜਾਣ ਵਾਲੀ ਰਕਮ ਨੂੰ ਜੇ ਇਸ ਦਾ ਭੁਗਤਾਨ ਨਾ ਹੋਇਆ ਹੋਵੇ ਰੱਦ ਜਾਂ ਖ਼ਤਮ ਕਰ ਸਕਦਾ ਹੈ। ਅਜਿਹੀ ਹਾਲਤ ਵਿਚ ਉਸ ਵਿਅਕਤੀ ਦਾ ਨਾਂ ਪੁਰਸਕਾਰ ਵਿਜੇਤਾਵਾਂ ਦੀ ਸੂਚੀ ਵਿਚੋਂ ਗਜ਼ਟ ਨੋਟੀਫੀਕੇਸ਼ਨ ਕਰਕੇ ਕੱਟ ਦਿੱਤਾ ਜਾਵੇਗਾ । ਅਜਿਹੀ ਹਾਲਤ ਵਿਚ ਸਬੰਧਤ ਵਿਅਕਤੀ ਨੂੰ ਇਹ ਪੁਰਸਕਾਰ ਵਾਪਸ ਕਰਨਾ ਪਵੇਗਾ । ਰਾਸ਼ਟਰਪਤੀ ਰੱਦ ਜਾਂ ਸਮਾਪਤ ਕਰਨ ਵਾਲਾ ਆਪਣਾ ਆਦੇਸ਼ ਵਾਪਸ ਲੈ ਕੇ ਇਸ ਨੂੰ ਮੁੜ ਧਾਰਨ ਕਰਨ ਦੀ ਆਗਿਆ ਦੇਣ ਦਾ ਵੀ ਅਧਿਕਾਰ ਰੱਖਦਾ ਹੈ । ਅਜਿਹੀ ਸਥਿਤੀ ਵਿਚ ਰੋਕੀ ਗਈ ਪੈਨਸ਼ਨ ਵੀ ਦੁਬਾਰਾ ਸ਼ੁਰੂ ਹੋ ਜਾਂਦੀ ਹੈ ।

14. ਚੱਕਰ ਨੂੰ ਰੱਦ ਕਰਨ ਜਾਂ ਇਸ ਨੂੰ ਮੁੜ ਪ੍ਰਦਾਨ ਕਰਨ ਲਈ ਹਰ ਵਾਰ ਵੱਖਰੀ ਗਜ਼ਟ ਨੋਟੀਫੀਕੇਸ਼ਨ ਪ੍ਰਕਾਸ਼ਿਤ ਕੀਤੀ ਜਾਵੇਗੀ।।

ਹ.ਪੁ.–ਭਾ.ਸ.ਵੀ.ਪੁ.-ਐਸ.ਗਾਂਧੀ : 14-15

**ਮਹਿਖਾਸੁਰ** : ਇਕ ਪ੍ਰਸਿੱਧ ਦੈਂਤ ਸੀ ਜਿਸ ਨੂੰ ਦੁਰਗਾ ਨੇ ਭਿਆਨਕ ਯੁੱਧ ਕਰਨ ਉਪਰੰਤ ਮਾਰਿਆ । ਮਾਰਕੰਡੇਯ ਅਤੇ ਦੇਵੀ ਭਾਗਵਤ ਪੁਰਾਣ ਅਨੁਸਾਰ ਕਸ਼ਿਅਪ ਰਿਸ਼ੀ ਦੇ ਘਰ ਦੋ ਦਾਨਵ ਪੁੱਤਰ ਰੰਭ ਅਤੇ ਕਰੰਭ ਪੈਦਾ ਹੋਏ ਜਿਨ੍ਹਾਂ ਨੇ ਪੁੱਤਰ ਪ੍ਰਾਪਤੀ ਦੀ ਇੱਛਾ ਨਾਲ ਤੱਪਸਿਆ ਕੀਤੀ। ਕਰੰਭ ਨੇ ਜਲ ਵਿੱਚ ਸਮਾਧੀ ਲਾਈ ਅਤੇ ਰੰਭ ਨੇ ਬੋਹੜ ਦੇ ਦਰਖ਼ਤ ਸਹਾਰੇ ਅਗਨੀ ਦੇਵਤਾ ਦੀ ਉਪਾਸਨਾ ਸ਼ੁਰੂ ਕੀਤੀ । ਕਰੰਭ ਦੀ ਤਪੱਸਿਆ ਭੰਗ ਕਰਨ ਲਈ ਇੰਦਰ ਨੇ ਮਗਰਮੱਛ ਦਾ ਰੂਪ ਧਾਰਨ ਕਰ ਕੇ ਉਸ ਨੂੰ ਮਾਰ ਦਿੱਤਾ ਜਿਸ ਕਾਰਨ ਰੰਭ ਨੇ ਆਤਮ ਹੱਤਿਆ ਕਰਨੀ ਚਾਹੀ ਪਰ ਅਗਨੀ ਦੇਵ ਦੇ ਵਰਦਾਨ ਨਾਲ ਇਸ ਨੇ ਇਕ ਮੱਝ (ਮਹਿਸ਼ੀ) ਰਾਹੀਂ ਬਲਵਾਨ ਪੁੱਤਰ ਮਹਿਸ਼ਾਸੁਰ (ਮਹਿਖਾਸੁਰ) ਪ੍ਰਾਪਤ ਕੀਤਾ ਜਿਸ ਨੂੰ ਸਾਰੇ ਦੈਂਤਾਂ ਨੇ ਆਪਣਾ ਆਗੂ ਸਵੀਕਾਰ ਕੀਤਾ । ਇਸ ਨੇ ਰਾਜਗੱਦੀ ਉੱਤੇ ਬੈਠਣ ਉਪਰੰਤ ਦੇਵਤਿਆਂ ਨਾਲ ਯੁੱਧ ਕਰਨੇ ਸ਼ੁਰੂ ਕਰ ਦਿੱਤੇ । ਇਸ ਨੇ ਬ੍ਰਹਮਾ ਜੀ ਦੀ ਪ੍ਰਸੰਨਤਾ ਲੈਣ ਲਈ ਸੁਮੇਰ ਪਰਬਤ ਤੇ ਬੈਠ ਕੇ ਤਪੱਸਿਆ ਕਰਨੀ ਆਰੰਭ ਕਰ ਦਿੱਤੀ ਅਤੇ ਵਰ ਪ੍ਰਾਪਤ ਕੀਤਾ ਕਿ ਇਹ ਨਾਰੀ ਤੋਂ ਛੁੱਟ ਕਿਸੇ ਹੋਰ ਤੋਂ ਨਾ ਮਾਰਿਆ ਜਾ ਸਕੇ । ਇਸ ਉਪਰੰਤ ਇਸ ਨੇ ਇੰਦਰ ਨੂੰ ਆਪਣੀ ਈਨ ਮੰਨਣ ਅਤੇ ਇੰਦਰਪੁਰੀ ਛੱਡ ਜਾਣ ਲਈ ਸੁਨੇਹਾ ਭੇਜਿਆ ਪਰ ਇੰਦਰ ਨਾ ਮੰਨਿਆ । ਦੋਹਾਂ ਵਿਚਕਾਰ ਘੋਰ ਯੁੱਧ ਹੋਇਆ ਜਿਸ ਵਿਚ ਇੰਦਰ ਹਾਰ ਗਿਆ ਅਤੇ ਸਵਰਗ ਛੱਡ ਕੇ ਭੱਜ ਗਿਆ । ਇਸ ਤੇ ਸਾਰੇ ਹਾਰੇ ਹੋਏ ਦੇਵਤੇ ਬ੍ਰਹਮਾ ਅਤੇ ਸ਼ਿਵ ਜੀ ਸਮੇਤ ਵਿਸ਼ਨੂੰ ਜੀ ਕੋਲ ਸਹਾਇਤਾ ਮੰਗਣ ਲਈ ਗਏ । ਵਿਸ਼ਨੂੰ ਜੀ ਦੇ ਕਹਿਣ ਤੇ ਉਨ੍ਹਾਂ ਸਾਰਿਆਂ ਨੇ ਆਪਣੀਆਂ ਇਸਤਰੀਆਂ ਨਾਲ ਮਿਲ ਕੇ ਆਪਣੇ ਤੇਜ ਦੁਆਰਾ ਅਨੇਕ ਬਾਹਵਾਂ ਵਾਲੀ ਦੇਵੀ ਦੀ ਸਿਰਜਨਾ ਕੀਤੀ ਜਿਹੜੀ ਸ਼ੇਰ ਤੇ ਸਵਾਰ ਹੋ ਕੇ ਜ਼ੋਰ ਦੀ ਗਰਜੀ। ਦੇਵੀ ਨੇ ਮਹਿਖਾਸੁਰ ਨਾਲ ਯੁੱਧ ਕੀਤਾ ਅਤੇ ਕਈ ਦੈਂਤ ਮਾਰ ਦਿੱਤੇ ।

ਗੁੱਸੇ ਵਿਚ ਇਸ ਨੇ ਸ਼ੇਰ, ਹਾਥੀ,ਪਹਾੜ ਆਦਿ ਅਨੇਕ ਰੂਪ ਧਾਰਨ ਕਰ ਕੇ ਦੇਵੀ ਉੱਤੇ ਕਾਬੂ ਪਾਉਣਾ ਚਾਹਿਆ ਪਰ ਕਾਮਯਾਬ ਨਾ ਹੋ ਸਕਿਆ । ਅਖ਼ੀਰ ਦੇਵੀ ਨੇ ਤ੍ਰਿਸ਼ੂਲ ਮਾਰ ਕੇ ਇਸ ਨੂੰ ਧਰਤੀ ਉੱਤੇ ਡੇਗ ਦਿੱਤਾ ਅਤੇ ਪੈਰਾਂ ਹੇਠ ਮਿਧ ਕੇ ਚੱਕਰ ਨਾਲ ਮਾਰ ਦਿੱਤਾ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 224 ਉੱਤੇ ਇਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਇਆ ਹੈ -

ਸਹਸਬਾਹੁ ਮਧੁ ਕੀਟ ਮਹਿਖਾਸਾ॥
ਹਰਣਾਖਸੁ ਲੇ ਨਖਹੁ ਬਿਧਾਸਾ ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥

ਹ.ਪੁ.–ਮ.ਕੋ.; ਨਾਵਾਂ ਤੇ ਥਾਂਵਾਂ ਦਾ ਕੋਸ਼; ਪੰ.ਸਾ.ਸੰ.ਕੋ.

**ਮਹਿੰਘ** : ਇਕ ਪਛੜੀ ਜਾਤੀ, ਜੋ ਵਿਸ਼ੇਸ਼ ਕਰਕੇ ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਵਧੇਰੇ ਮਿਲਦੀ ਹੈ। ਦੇਸ਼ ਵੰਡ ਤੋਂ ਪਹਿਲਾਂ ਇਨ੍ਹਾਂ ਦੀ ਗਿਣਤੀ ਸਿਆਲਕੋਟ ਵਿਚ ਵਧੇਰੇ ਸੀ । ਇਨ੍ਹਾਂ ਦੇ ਮੂਲ ਬਾਰੇ ਪ੍ਰਚਲਿਤ ਰਵਾਇਤ ਅਨੁਸਾਰ ਇਨ੍ਹਾਂ ਦਾ ਵਡੇਰਾ ਇਕ ਬ੍ਰਾਹਮਣ ਸੀ ਅਤੇ ਕਾਸ਼ੀ ਵਿਖੇ ਰਹਿੰਦਾ ਸੀ । ਉਸ ਦੇ ਦੋ ਪੁੱਤਰਾਂ ਵਿਚੋਂ ਵੱਡਾ ਵਿਦਵਾਨ ਅਤੇ ਛੋਟਾ ਅਨਪੜ੍ਹ ਸੀ। ਪਿਉ ਨੇ ਵੱਡੇ ਪੁੱਤਰ ਨੂੰ ਛੋਟੇ ਨੂੰ ਪੜ੍ਹਾਉਣ ਲਈ ਕਿਹਾ ਪਰ ਉਸ ਦੇ ਅਜਿਹਾ ਨਾ ਕਰਨ ਤੇ ਗੁੱਸੇ ਹੋ ਕੇ ਉਸ ਨੂੰ ਘਰੋਂ ਕੱਢ ਦਿੱਤਾ । ਉਸ ਨੇ ਬਾਹਰ ਬੱਚੇ ਪੜ੍ਹਾਉਣੇ ਅਤੇ ਯੱਗ ਭਵਨ ਆਦਿ ਕਰਨੇ ਸ਼ੁਰੂ ਕਰ ਦਿੱਤੇ । ਇਕ ਵਾਰ ਜਦੋਂ ਉਹ ਅਸ਼ਵਮੇਧ ਯੱਗ ਕਰ ਰਿਹਾ ਸੀ ਤਾਂ ਉਸ ਦੇ ਮੰਤਰ ਨਾਲ ਗਊ ਦੇ ਮੁਰਦਾ ਸ਼ਰੀਰ ਵਿਚ ਜਾਨ ਨਾ ਪਈ ਜਿਸ ਕਾਰਨ ਲੋਕਾਂ ਦਾ ਉਸ ਉਤੋਂ ਵਿਸ਼ਵਾਸ਼ ਉਠ ਗਿਆ । ਅਜਿਹਾ ਵੇਖ ਕੇ ਉਸ ਨੇ ਆਪਣੇ ਪਿਉ ਨੂੰ ਬੁਲਾ ਭੇਜਿਆ ਜਿਸ ਦੇ ਮੰਤਰ ਨਾਲ ਗਊ ਸੁਰਜੀਤ ਹੋ ਗਈ । ਜਦੋਂ ਸਾਰੇ ਭੋਜਨ ਕਰਨ ਲਗੇ ਤਾਂ ਪਿਉ ਨੇ ਉਸ ਨੂੰ ਆਪਣੇ ਨਾਲ ਭੋਜਨ ਕਰਨ ਤੋਂ ਰੋਕ ਦਿੱਤਾ ਅਤੇ ਕਿਹਾ ਕਿ ਕੁਝ ਸਮਾਂ ਮਗਰੋਂ ਉਹ ਇਸ ਮਨਾਹੀ ਨੂੰ ਖਤਮ ਕਰ ਦੇਵੇਗਾ ਪਰ ਪੁੱਤਰ ਨਾਰਾਜ਼ ਹੋ ਗਿਆ ਅਤੇ ਪਿਤਾ ਨਾਲੋਂ ਸਾਰੇ ਸਬੰਧ ਤੋੜ ਲਏ । ਇਸ ਤਰ੍ਹਾਂ ਉਹ ਇਸ ਨਵੀਂ ਜਾਤੀ ਮਹਿੰਘ ਦਾ ਮੋਢੀ ਬਣਿਆ ।

ਪਹਿਲਾਂ ਪਹਿਲ ਇਹ ਮਰੇ ਹੋਏ ਪਸ਼ੂਆਂ ਦਾ ਮਾਸ ਖਾਂਦੇ ਸਨ ਪਰ 1879 ਈ. ਤੋਂ ਬਾਅਦ ਆਪਣੇ ਗੁਰੂ ਦੇ ਆਦੇਸ਼ ਅਨੁਸਾਰ ਇਨ੍ਹਾਂ ਨੇ ਮਰੇ ਪਸ਼ੂਆਂ ਦਾ ਮਾਸ ਖਾਣਾ ਬੰਦ ਕਰ ਦਿੱਤਾ। ਇਨ੍ਹਾਂ ਦੇ ਗੁਰੂ ਦੀ ਗੱਦੀ ਜੰਮੂ ਤੋਂ ਲਗਭਗ ਪੰਜ ਕਿ.ਮੀ. ਦੀ ਦੂਰੀ ਤੇ ਕੇਰਨ ਵਿਖੇ ਹੈ ।

ਇਨ੍ਹਾਂ ਦੀਆਂ ਧਾਰਮਿਕ ਰੀਤਾਂ ਸਮੇਂ ਬ੍ਰਾਹਮਣ ਆਉਂਦੇ ਹਨ ਪਰ ਉਨ੍ਹਾਂ ਬ੍ਰਾਹਮਣਾਂ ਨੂੰ ਨੀਵੇਂ ਦਰਜੇ ਦਾ ਸਮਝਿਆ ਜਾਂਦਾ ਹੈ ।

ਇਨ੍ਹਾਂ ਦੀਆਂ ਵਿਆਹ ਸਬੰਧੀ ਰਸਮਾਂ ਕਾਫ਼ੀ ਭਿੰਨ ਹਨ । ਮੁੰਡੇ ਦੇ ਵਿਆਹ ਦੀ ਕੋਈ ਰਸਮ ਇਹ ਆਪਣੇ ਘਰ ਨਹੀ ਕਰਦੇ। ਬਰਾਦਰੀ ਦੇ ਕੁਝ ਬੰਦੇ ਮੁੰਡੇ ਨੂੰ ਲੈ ਕੇ ਕੁੜੀ ਦੇ ਘਰ ਜਾਂਦੇ ਹਨ। ਉਥੇ ਕੁਝ ਰੀਤਾਂ ਕਰਨ ਉਪਰੰਤ ਅਗਲੇ ਦਿਨ ਕੁੜੀ ਨੂੰ ਆਪਣੇ ਘਰ ਲੈ ਆਉਂਦੇ ਹਨ । ਫਿਰ ਦੋਹਾਂ ਨੂੰ ਬੇਰੀ ਦੇ ਦਰਖ਼ਤ ਹੇਠ ਬਿਠਾ ਕੇ ਉਸ ਦੀ ਜੜ੍ਹ ਦੁਆਲੇ ਮੌਲੀ ਦਾ ਧਾਗਾ ਵਲਿਆ ਜਾਂਦਾ ਹੈ । ਨਵੀਂ ਜੋੜੀ ਸਮੇਤ ਸਾਰੇ ਉਸ ਦਰਖ਼ਤ ਦੀ ਸੱਤ ਵਾਰ ਪਰਿਕਰਮਾ ਕਰਦੇ ਹਨ ਅਤੇ ਫਿਰ ਚੂਰਮਾ ਵੰਡਿਆ ਜਾਂਦਾ ਹੈ । ਇਸ ਤੋਂ ਪਿਛੋਂ ਸਾਰਿਆਂ ਨੂੰ ਘਰ ਲਿਆ ਕੇ ਭੋਜਨ ਛਕਾਇਆ ਜਾਂਦਾ ਹੈ ।

ਇਨ੍ਹਾਂ ਵਿਚ ਵਿਧਵਾ ਦੇ ਪੁਨਰ ਵਿਆਹ ਦੀ ਆਗਿਆ ਹੈ ਪਰ ਇਹ ਵਿਆਹ ਪਤੀ ਦੇ ਛੋਟੇ ਜਾਂ ਵੱਡੇ ਭਰਾ ਜਾਂ ਉਸ ਦੇ ਗੋਤ ਦੇ ਹੀ ਕਿਸੇ ਬੰਦੇ ਨਾਲ ਸੰਭਵ ਹੈ।

ਇਸ ਜਾਤੀ ਦੇ ਬਹੁਤੇ ਲੋਕ ਜੁਲਾਹੇ ਦਾ ਕੰਮ ਕਰਦੇ ਹਨ ਜਿਸ ਨੂੰ ਇਹ ਭਗਤ ਕਬੀਰ ਜੀ ਤੋਂ ਸਿਖਿਆ ਹੋਇਆ ਮੰਨਦੇ ਹਨ ।

ਹ.ਪੁ.–ਪੰ.ਕਾ. ;ਗ.ਟ੍ਰਾ.ਕਾ.,ਪੰ.ਲੋ.ਵਿ.ਕੋ.

**ਮਹਿਤਮ** : ਆਰਥਿਕ ਤੌਰ ਤੇ ਪੱਛੜੀ ਹੋਈ ਇਕ ਜਾਤੀ ਜੋ ਰੱਸੀਆਂ ਵੱਟ ਕੇ ਅਤੇ ਸਿਰਕੀਆਂ ਬਣਾ ਕੇ ਆਪਣਾ ਗੁਜ਼ਾਰਾ ਕਰਦੀ ਹੈ । ਇਨ੍ਹਾਂ ਨੂੰ ਰੱਸੀ ਵਟ ਅਤੇ 'ਸਿਰਕੀ ਬੰਦ' ਵੀ ਕਿਹਾ ਜਾਂਦਾ ਹੈ। ਦੇਸ਼ ਵੰਡ ਤੋਂ ਪਹਿਲਾਂ ਇਹ ਲਾਹੌਰ ਤੇ ਡੇਹਰਾ ਗਾਜ਼ੀ ਖ਼ਾਨ ਤਕ ਫੈਲੇ ਹੋਏ ਸਨ । ਸਿੱਖ, ਹਿੰਦੂ ਅਤੇ ਮੁਸਲਮਾਨ ਤਿੰਨਾਂ ਫਿਰਕਿਆਂ ਵਿਚ ਮਹਿਤਮ ਮਿਲਦੇ ਹਨ ।

ਲਾਹੌਰ ਦੇ ਮਹਿਤਮ ਆਪਣੇ ਆਪ ਨੂੰ ਜੈਮਲ ਫਤੇ ਦੀ ਔਲਾਦ ਦੱਸਦੇ ਅਤੇ ਦਿੱਲੀ ਤੋਂ ਆਏ ਮੰਨਦੇ ਹਨ । ਡੇਹਰਾ ਗਾਜ਼ੀ ਖ਼ਾਨ ਦੇ ਹਿੰਦੂ ਮਹਿਤਮ ਮੁਰਦੇ ਨੂੰ ਜਲ ਪ੍ਰਵਾਹ ਕਰਦੇ ਹਨ ਜਦੋਂ ਕਿ ਦੂਜੇ ਇਲਾਕਿਆਂ ਵਿਚ ਵਸਦੇ ਹਿੰਦੂ ਮਹਿਤਮ ਮੁਰਦੇ ਦਾ ਦਾਹ ਸੰਸਕਾਰ ਕਰਦੇ ਹਨ ਜਾਂ ਦਫਨਾਉਂਦੇ ਹਨ ।

ਇਹ ਵਿਧਵਾ ਦਾ ਪੁਨਰ ਵਿਆਹ ਕੇਵਲ ਦਿਉਰ ਨਾਲ ਕਰਨਾ ਹੀ ਯੋਗ ਸਮਝਦੇ ਹਨ ਅਤੇ ਅਜਿਹਾ 'ਚਾਦਰ ਪਾਉਣਾ' ਦੀ ਰਸਮ ਨਾਲ ਕੀਤਾ ਜਾਂਦਾ ਹੈ ।

ਇਹ ਆਮ ਤੌਰ ਤੇ ਦਰਿਆ ਦੇ ਕੰਢੇ ਝੁੱਗੀਆਂ ਪਾ ਕੇ ਰਹਿੰਦੇ ਹਨ । ਇਨ੍ਹਾਂ ਦਾ ਜ਼ਿਕਰ ਪੰਜਾਬੀ ਅਖਾਣਾਂ ਵਿਚ ਵੀ ਆਉਂਦਾ ਹੈ ।

ਦੋ ਝੁਗੇ ਮਹਿਤਮਾਂ ਦੇ
ਤੇ ਨਾਂ ਖੈਰਪੁਰ।

ਹ.ਪੁ.–ਪੰ.ਕਾ. ;ਗ.ਟ੍ਰਾ. ਕਾ. ;ਪੰ.ਲੋ.ਵਿ.ਕੋ.

**ਮਹਿਤਾ ਕਾਲੂ** : ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਤਾ ਸਨ ਜੋ ਰਾਏ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ, ਪਾਕਿਸਤਾਨ) ਦੇ ਵਸਨੀਕ ਸਨ ਅਤੇ ਕਿੱਤੇ ਵਜੋਂ ਪਟਵਾਰੀ ਸਨ । ਆਪ ਚੰਗੇ ਖਾਂਦੇ-ਪੀਂਦੇ ਬੇਦੀ ਗੋਤ ਦੇ ਖੱਤਰੀ ਸਨ । ਆਪ ਦੀ ਪਤਨੀ ਦਾ ਨਾਂ ਤ੍ਰਿਪਤਾ ਜੀ ਸੀ ਅਤੇ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਆਪ ਦੀ ਇਕ ਸਪੁੱਤਰੀ ਨਾਨਕੀ ਸੀ ਜੋ ਸੁਲਤਾਨਪੁਰ ਲੋਧੀ ਵਿਖੇ ਵਿਆਹੀ ਹੋਈ ਸੀ । ਜਨਮਸਾਖੀ (ਗੁਰੂ ਨਾਨਕ ) ਤੋਂ ਪਤਾ ਲਗਦਾ ਹੈ ਕਿ ਮਹਿਤਾ ਕਾਲੂ ਜੀ ਨਾਨਕ ਜੀ ਨੂੰ ਦੁਨਿਆਵੀ ਕੰਮਾਂ ਵਾਲੇ ਪਾਸੇ ਲਾਉਣਾ ਚਾਹੁੰਦੇ ਸਨ ਪਰ ਗੁਰੂ ਜੀ ਹਮੇਸ਼ਾਂ ਰੱਬੀ ਰੰਗ ਵਿਚ ਰੰਗੇ ਰਹਿੰਦੇ ਸਨ । ਆਪ ਨੇ ਇਕ ਵਾਰ ਨਾਨਕ ਜੀ ਨੂੰ 20 ਰੁਪਏ 'ਸੱਚਾ ਸੌਦਾ' ਕਰਨ ਲਈ ਦਿੱਤੇ ਜਿਨ੍ਹਾਂ ਦਾ ਗੁਰੂ ਨਾਨਕ ਦੇਵ ਜੀ ਨੇ ਭੁੱਖੇ ਸਾਧੂਆਂ ਨੂੰ ਖਾਣਾ ਖਵਾ ਦਿੱਤਾ ਤੇ ਕਿਹਾ ਇਹ ਹੀ ਸਹੀ ਸੱਚਾ ਸੌਦਾ ਹੈ। ਮਹਿਤਾ ਕਾਲੂ ਨੇ ਬਾਲ ਨਾਨਕ ਜੀ ਨੂੰ 'ਪੈਸੇ ਅਜਾਈਂ ਗਵਾਉਣ' ਦੀ ਸਜ਼ਾ ਵਜੋਂ ਚਪੇੜਾਂ ਮਾਰੀਆਂ । ਇਨ੍ਹਾਂ ਨਾਨਕ ਦੇਵ ਜੀ ਨੂੰ ਪਾਂਧੇ ਕੋਲ ਪੜ੍ਹਨੇ ਪਾਇਆ ਪਰ ਬਾਲ ਨਾਨਕ ਪਾਂਧੇ ਨੂੰ ਹੀ ਪੜ੍ਹਾਉਣ ਲੱਗ ਪਏ । ਮਹਿਤਾ ਕਾਲੂ ਜੀ ਦੇ

ਜਨਮ ਮਰਨ ਦੀਆਂ ਤਰੀਕਾਂ ਸਬੰਧੀ ਵਧੇਰੇ ਵੇਰਵਾ ਉਪਲੱਬਧ ਨਹੀਂ ਪਰ ਕਿਉਂਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਇਨ੍ਹਾਂ ਦੇ ਘਰ 1469 ਈ. ਨੂੰ ਹੋਇਆ। ਇਸ ਮਿਤੀ ਤੇ ਆਸਰੇ ਅਸੀਂ ਇਨ੍ਹਾਂ ਦਾ ਜੀਵਨ ਕਾਲ 1445 ਤੋਂ 1520 ਦੇ ਵਿਚਕਾਰ ਮਿਥਿਆ ਜਾਦਾ ਹੈ।

ਹ. ਪੁ.–ਮ.ਕੋ.

**ਮਹਿਤਾ, ਗੁਰਚਰਨ ਸਿੰਘ (ਡਾ.)** : ਪੰਜਾਬੀ ਦੇ ਇਸ ਸ਼੍ਰੋਮਣੀ ਸਾਹਿਤਕਾਰ ਦਾ ਜਨਮ 12 ਜਨਵਰੀ, 1936 ਈ. ਪਾਕਿਸਤਾਨ ਵਿਚ ਰਾਵਲਪਿੰਡੀ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਸ. ਮੋਹਨ ਸਿੰਘ ਸੀ। ਇਸ ਨੇ ਜ਼ਿਆਦਾ ਕਰਕੇ ਪੰਜਾਬੀ ਆਲੋਚਨਾ ਦੇ ਖੇਤਰ ਵਿਚ ਕੰਮ ਕੀਤਾ ਹੈ। 'ਸਾਹਿਤ ਆਲੋਚਨਾ, 'ਗੁਰਮਤਿ ਸਾਹਿਤਧਾਰਾ,' 'ਲਾਲਾ ਧਨੀ ਰਾਮ ਚਾਤ੍ਰਿਕ,' 'ਭਾਈ ਵੀਰ ਸਿੰਘ ਜੀ ਦੀ ਕਵਿਤਾ,' 'ਭਾਈ ਵੀਰ ਸਿੰਘ ਸਾਹਿਤ ਦਰਪਣ,' 'ਮਹਾਂਕਾਵਿ ਰਾਣਾ ਸੂਰਤ ਸਿੰਘ ਇਕ ਅਧਿਐਨ.,' 'ਰਾਣਾ ਸੂਰ੍ਤ ਸਿੰਘ-ਸੰਖੇਪ ਕਥਾ ਤੇ ਲੜੀਵਾਰ ਮੂਲ ਪਾਠ,' 'ਪਾਕਿਸਤਾਨੀ ਪੰਜਾਬੀ ਸਾਹਿਤ ਇਕ ਪਰਿਚਯ,' 'ਨਾਵਲਕਾਰ ਭਾਈ ਵੀਰ ਸਿੰਘ,' 'ਦਸਮ ਗ੍ਰੰਥ ਦਾ ਮਹੱਤਵ,' 'ਗੁਰੂ ਨਾਨਕ ਮਿਸ਼ਨ' ਆਲੋਚਨਾਤਮਕ ਪੁਸਤਕਾਂ ਹਨ। ਇਸ ਨੇ ਭਾਈ ਵੀਰ ਸਿੰਘ ਜੀ ਦੇ ਸਾਹਿਤ ਦਾ ਵਿਲੱਖਣ ਦ੍ਰਿਸ਼ਟੀ ਤੋਂ ਅਧਿਐਨ ਕਰ ਕੇ ਪੰਜਾਬੀ ਆਲੋਚਨਾ ਦੇ ਖੇਤਰ ਵਿਚ ਆਪਣੀ ਨਿਵੇਕਲੀ ਥਾਂ ਬਣਾਈ। 'ਪਾਕਿਸਤਾਨੀ ਪੰਜਾਬੀ ਸਾਹਿਤ-ਇਕ ਪਰਿਚਯ ਇਕ ਜਾਇਜ਼ਾ' ਪੁਸਤਕ ਪਾਕਿਸਤਾਨੀ ਪੰਜਾਬੀ ਸਾਹਿਤ ਦੀ ਵਿਸ਼ਵਵਿਆਪੀ ਵਰਤਾਰੇ ਦੇ ਪ੍ਰਸੰਗ ਵਿਚ ਸ਼ੋਧ ਖੋਜਾਰਥੀਆਂ ਦਾ ਮਾਰਗ ਦਰਸ਼ਨ ਕਰਦੀ ਹੈ। ਆਲੋਚਨਾ ਤੋਂ ਇਲਾਵਾ 'ਦੱਖਣ ਭਾਰਤ ਦੀ ਯਾਤਰਾ' (ਸਫ਼ਰਨਾਮਾ) ਅਤੇ 'ਇਨਸਾਨੀਅਤ ਮੂਲੋਂ ਨਹੀਂ ਮਰਦੀ' (ਕਹਾਣੀ ਸੰਗ੍ਰਹਿ) ਪੁਸਤਕਾਂ ਦੀ ਰਚਨਾ ਵੀ ਕੀਤੀ। ਪੰਜਾਬੀ ਸਾਹਿਤ ਦੇ ਖੇਤਰ ਵਿਚ ਇਸ ਦੀ ਸਾਹਿਤਕ ਘਾਲਣਾ ਨੂੰ ਮੁੱਖ ਰਖਦੇ ਹੋਏ ਸਾਲ 2000 ਵਿਚ ਇਸ ਨੂੰ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ।

ਹ.ਪੁ.–ਸ.ਸੁ.-ਭਾ.ਵਿ.ਪੰ. ( 1998-99-2000)

**ਮਹਿਤਾਬ ਸਿੰਘ** :ਇਹ ਜ਼ਿਲ੍ਹਾ ਤੇ ਤਹਿਸੀਲ ਅੰਮ੍ਰਿਤਸਰ ਦੇ ਪਿੰਡ ਮੀਰਾਂਕੋਟ ਦਾ ਵਸਨੀਕ ਸੀ । ਇਸ ਨੇ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮੰਡਿਆਲੀ ਜ਼ਿਲ੍ਹਾ ਅੰਮ੍ਰਿਤਸਰ ਦੇ ਚੌਧਰੀ ਮੱਸਾ ਰੰਘੜ ਦਾ ਸਿਰ ਕਲਮ ਕੀਤਾ ਸੀ।

ਨਾਦਰਸ਼ਾਹ ਦੇ ਹਮਲੇ ਪਿਛੋਂ ਲਾਹੌਰ ਦੇ ਹਾਕਮ ਜ਼ਕਰੀਆ ਖ਼ਾਨ ਨੇ ਸਿੰਘਾਂ ਉੱਤੇ ਬੜੇ ਜ਼ੁਲਮ ਕੀਤੇ ਜਿਸ ਕਾਰਨ ਬਹੁਤ ਸਾਰੇ ਸਿੱਖ ਪਹਾੜਾਂ ਵਿਚ ਚਲੇ ਗਏ ਤੇ ਕੁਝ ਬੀਕਾਨੇਰ, ਜੈਪੁਰ ਤੇ ਜੋਧਪੁਰ ਆਦਿ ਰਿਆਸਤਾਂ ਵਿਚ ਚਲੇ ਗਏ । ਵੱਖ ਵੱਖ ਇਲਾਕਿਆਂ ਦੇ ਚੌਧਰੀ ਸਿੰਘਾਂ ਨੂੰ ਗ੍ਰਿਫ਼ਤਾਰ ਕਰਵਾਉਣ ਜਾਂ ਮਾਰਨ ਵਿਚ ਮੁਗਲਾਂ ਦਾ ਸਾਥ ਦੇ ਰਹੇ ਸਨ ਜਿਸ ਲਈ ਉਨ੍ਹਾਂ ਨੂੰ ਇਨਾਮ ਮਿਲਦੇ ਸਨ । ਬਾਕੀ ਦੇ ਜਿੰਨੇ ਕੁ ਸਿੰਘ ਪੰਜਾਬ ਵਿਚ ਰਹਿ ਰਹੇ ਸਨ ਉਹ ਵੀ ਲੁਕ ਛਿਪ ਕੇ ਰਹਿੰਦੇ ਸਨ। ਇਹ ਸਿੰਘ ਲੁਕ ਛਿਪ ਕੇ ਹਰਿਮੰਦਰ ਸਾਹਿਬ ਆ ਕੇ ਸਰੋਵਰ ਵਿਚ ਇਸ਼ਨਾਨ ਜ਼ਰੂਰ ਕਰਿਆ ਕਰਦੇ ਸਨ । ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੀ ਰਾਖੀ ਲਈ ਜ਼ਕਰੀਆ ਖ਼ਾਨ ਨੇ ਮੱਸਾ ਰੰਘੜ ਨੂੰ ਜੋ ਮੰਡਿਆਲੀ ਦਾ ਵਸਨੀਕ ਤੇ ਇਲਾਕੇ ਦਾ ਚੌਧਰੀ ਸੀ ਲਾ ਦਿੱਤਾ। ਅੰਮ੍ਰਿਤਸਰ ਇਸੇ ਦੇ ਇਲਾਕੇ ਵਿਚ ਪੈਂਦਾ ਸੀ। ਮੱਸੇ ਨੇ ਆਪਣੀ ਫ਼ੌਜ ਦਾ ਡੇਰਾ ਹਰਿਮੰਦਰ ਸਾਹਿਬ ਵਿਖੇ ਲੁਆ ਦਿੱਤਾ ਤੇ ਆਪ ਹਰਿਮੰਦਰ ਸਾਹਿਬ ਅੰਦਰ ਪਲੰਘ ਡਾਹ ਕੇ ਬੈਠ ਗਿਆ । ਇਥੇ ਬੈਠ ਕੇ ਉਸ ਨੇ ਬੇਅਸੂਲੇ ਕੰਮ ਕਰਨੇ ਸ਼ੁਰੂ ਕਰ ਦਿੱਤੇ ਜਿਸ ਨਾਲ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰ ਮਰਿਆਦਾ ਭੰਗ ਹੋ ਗਈ।

ਇਸ ਗੱਲ ਦਾ ਪਤਾ ਪਿੰਡ ਕੰਗ, ਜ਼ਿਲ੍ਹਾ ਅੰਮ੍ਰਿਤਸਰ ਦੇ ਬੁਲਾਕਾ ਸਿੰਘ ਨੂੰ ਵੀ ਲਗਾ ਜੋ ਇਕੱਲਾ ਹੋਣ ਕਾਰਣ ਕੁਝ ਨਹੀ ਸੀ ਕਰ ਸਕਦਾ । ਉਹ ਮੱਸੇ ਦੀ ਇਸ ਕਰਤੂਤ ਨੂੰ ਸੁਣ ਕੇ ਲਹੂ ਦੇ ਘੁੱਟ ਭਰ ਕੇ ਰਹਿ ਗਿਆ। ਫਿਰ ਵੀ ਉਹ ਜਿਵੇਂ ਨਾ ਕਿਵੇਂ ਜੈਪੁਰ ਪੁੱਜ ਗਿਆ ਜਿਥੇ ਸ. ਸ਼ਾਮ ਸਿੰਘ ਨਾਰਲੀ ਤੇ ਸ. ਬੁੱਢਾ ਸਿੰਘ ਦਾ ਜੱਥਾ ਟਿਕਿਆ ਹੋਇਆ ਸੀ । ਸ. ਬੁੱਢਾ ਸਿੰਘ ਨੇ ਬੁਲਾਕਾ ਸਿੰਘ ਤੋਂ ਸ੍ਰੀ ਹਰਿਮੰਦਰ ਸਾਹਿਬ ਬਾਰੇ ਪੁੱਛਿਆ ਤਾਂ ਉਸ ਨੇ ਮੱਸੇ ਦੀ ਸਾਰੀ ਕਰਤੂਤ ਉਨ੍ਹਾਂ ਨੂੰ ਦੱਸੀ । ਇਸ ਤੇ ਬੁੱਢਾ ਸਿੰਘ ਨੇ ਆਪਣੇ ਜੱਥੇ ਨੂੰ ਸੰਬੋਧਨ ਕਰਦਿਆਂ ਆਖਿਆ ਕੋਈ ਸਿੰਘ ਹੈ ਜੋ ਮੱਸੇ ਦਾ ਸਿਰ ਵੱਢ ਕੇ ਲਿਆਏ। ਇਹ ਸੁਣ ਕੇ ਸੁੱਖਾ ਸਿੰਘ ਕੰਬੋ ਮਾੜੀ ਵਾਲਾ ਤੇ ਮਹਿਤਾਬ ਸਿੰਘ ਮੀਰਾਂਕੋਟ ਦੋਵੇਂ ਉਠ ਖੜੋਤੇ। ਦੋਵਾਂ ਨੇ ਤਲਵਾਰਾਂ ਸੂਤ ਕੇ ਬੁੱਢਾ ਸਿੰਘ ਤੇ ਸੰਗਤ ਕੋਲੋਂ ਆਗਿਆ ਮੰਗੀ ਤੇ ਵਾਹਿਗੁਰੂ ਅੱਗੇ ਸਫਲਤਾ ਲਈ ਅਰਦਾਸ ਕਰਕੇ ਅੰਮ੍ਰਿਤਸਰ ਲਈ ਰਵਾਨਾ ਹੋ ਗਏ। ਇਨ੍ਹਾਂ ਦੋਵਾਂ ਨੇ ਭੇਸ ਬਦਲ ਲਿਆ ਤੇ ਘੋੜਿਆਂ ਉੱਤੇ ਚੜ੍ਹ ਕਈ ਦਿਨਾਂ ਪਿਛੋਂ ਅੰਮ੍ਰਿਤਸਰ ਪੁੱਜੇ ।

ਅੰਮ੍ਰਿਤਸਰ ਨੇੜੇ ਪਹੁੰਚ ਕੇ ਉਨ੍ਹਾਂ ਦੋਵਾਂ ਨੇ ਮੱਸੇ ਤਕ ਪੁੱਜਣ ਦੀ ਵਿਉਂਤ ਬਣਾਈ । ਉਨ੍ਹਾਂ ਇਕ ਥੇਹ ਤੋਂ ਠੀਕਰੀਆਂ ਦੀ ਥੈਲੀ ਭਰ ਲਈ ਤੇ ਆਪਣੇ ਵਾਲ ਪਿਛਾਂਹ ਸੁੱਟ ਲਏ ਤਾਂ ਜੋ ਕੋਈ ਪਛਾਣ ਨਾ ਸਕੇ । ਘੋੜਿਆਂ ਨੂੰ ਜਲ ਛਕਾ ਦੁਪਹਿਰ ਵੇਲੇ ਡਿਉਢੀ ਦੇ ਬੂਹਿਉਂ ਬਾਹਰ ਖੱਬੇ ਹੱਥ ਬੇਰੀ (ਜੋ ਲਾਚੀ ਬੇਰੀ ਵਜੋਂ ਪ੍ਰਸਿੱਧ ਹੈ ) ਨਾਲ ਘੋੜੇ ਬੰਨ੍ਹ ਦਿੱਤੇ । ਪਹਿਰੇਦਾਰ ਨੇ ਉਨ੍ਹਾਂ ਨੂੰ ਕਿਸੇ ਪਿੰਡ ਦੇ ਮਾਮਲਾ ਤਾਰਨ ਆਏ ਨੰਬਰਦਾਰ ਜਾਣ ਉੱਕਾ ਹੀ ਨਾ ਰੋਕਿਆ । ਦੁਪਹਿਰ ਦਾ ਸਮਾਂ ਹੋਣ ਕਾਰਣ ਬਹੁਤੀ ਫ਼ੌਜ ਆਰਾਮ ਕਰ ਰਹੀ ਸੀ ਜਾਂ ਸੌਂ ਰਹੀ ਸੀ । ਕੋਈ ਟਾਂਵਾ ਟਾਂਵਾ ਪਹਿਰੇਦਾਰ ਹੀ ਜਾਗ ਰਿਹਾ ਸੀ । ਜਦੋਂ ਦੋਵੇਂ ਸਿੰਘ ਹਰਿਮੰਦਰ ਸਾਹਿਬ ਅੰਦਰ ਪੁੱਜੇ ਤਾਂ ਉਨ੍ਹਾਂ ਦੇਖਿਆ ਮੱਸਾ ਪਲੰਘ ਤੇ ਬੈਠਾ ਹੁੱਕਾ ਪੀ ਰਿਹਾ ਸੀ ਤੇ ਸਾਹਮਣੇ ਨਾਚ ਹੋ ਰਿਹਾ ਸੀ । ਉਸ ਦੇ ਕੁਝ ਦੋਸਤ ਮਿੱਤਰ ਕੋਲ ਬੈਠੇ ਨਸ਼ੇ ਵਿਚ ਝੂਮ ਰਹੇ ਸਨ । ਇਹ ਸਭ ਵੇਖ ਕੇ ਉਨ੍ਹਾਂ ਅੰਦਰ ਭਾਂਬੜ ਬਲ ਉਠੇ। ਸੁੱਖਾ ਸਿੰਘ ਨੇ ਅੱਗੇ ਵੱਧ ਕੇ ਥੈਲੀ ਮੱਸੇ ਦੇ ਪਲੰਘ ਹੇਠ ਸੁੱਟ ਦਿੱਤੀ । ਜਿਉਂ ਹੀ ਮੱਸਾ ਥੈਲੀ ਵੇਖਣ ਲਈ ਪਲੰਘ ਤੋਂ ਹੇਠਾਂ ਉਲਰਿਆ ਮਹਿਤਾਬ ਸਿੰਘ ਨੇ ਝੱਟ ਤਲਵਾਰ ਸੂਤ ਕੇ ਉਸ ਦੀ ਗਰਦਨ ਲਾਹ ਸੁੱਟੀ । ਦੋਵਾਂ ਨੇ ਲਗਦੇ ਹੱਥ ਦਸ ਹੋਰ ਦੇ ਸਿਰ ਲਾਹ ਸੁੱਟੇ । ਮੱਸੇ ਦਾ ਸਿਰ ਲੈ ਕੇ ਦੋਵੇਂ ਬਾਹਰ ਨਿਕਲੇ ਤੇ ਘੋੜਿਆਂ ਤੇ ਸਵਾਰ ਹੋ ਕੇ ਜੈਪੁਰ ਨੂੰ ਚਾਲੇ ਪੈ ਗਏ । ਮੱਸੇ ਦੇ ਫ਼ੌਜੀਆਂ ਨੇ ਥੋੜ੍ਹੀ ਦੂਰ ਤਕ ਪਿੱਛਾ ਕੀਤਾ ਪਰ ਅਸਫਲ ਹੋ ਕੇ ਵਾਪਸ ਪਰਤ ਆਏ ।

ਸ. ਮਹਿਤਾਬ ਸਿੰਘ ਤੇ ਸ. ਸੁੱਖਾ ਸਿੰਘ ਨੇ ਮੱਸੇ ਦਾ ਸਿਰ ਸ. ਬੁੱਢਾ ਸਿੰਘ ਅੱਗੇ ਲਿਜਾ ਰੱਖਿਆ । ਸੰਗਤ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ ਤੇ ਅੰਤ ਮੱਸੇ ਦਾ ਸਿਰ ਸਾੜ ਦਿੱਤਾ ਗਿਆ। ਇਧਰ ਮੱਸੇ ਦਾ ਪਰਿਵਾਰ ਉਸ ਦੀ ਲਾਸ਼ ਲੈ ਕੇ ਲਾਹੌਰ ਦਰਬਾਰ ਵਿਚ ਫਰਿਆਦੀ ਹੋਇਆ । ਮੱਸੇ ਦੀ ਲਾਸ਼ ਵੇਖਕੇ ਜ਼ਕਰੀਆ ਖ਼ਾਨ ਬੜਾ ਲਾਲ ਪੀਲਾ ਹੋਇਆ । ਉਸ ਨੇ ਇਲਾਕੇ ਦੇ ਉਨ੍ਹਾਂ ਸਮੂਹ ਚੌਧਰੀਆਂ ਨੂੰ ਜਿਨ੍ਹਾਂ ਆਖਿਆ ਸੀ ਕਿ ਉਨ੍ਹਾਂ ਸਿੱਖ ਖਤਮ ਕਰ ਦਿੱਤੇ ਹਨ ਸਜ਼ਾਵਾਂ ਦਿੱਤੀਆਂ ਤੇ ਪੂਰੇ ਕ੍ਰੋਧ ਵਿਚ ਆਖਿਆ ਕਿ ਜਾਂ ਤਾਂ ਮੱਸੇ ਦੇ ਕਾਤਲ ਫੜ੍ਹਾ ਦਿਓ ਨਹੀ ਤਾਂ ਉਸ ਦਾ ਬਦਲਾ ਤੁਹਾਡੇ ਤੋਂ ਲਿਆ ਜਾਵੇਗਾ ।

ਆਕਿਲਦਾਸ ਨਿਰੰਜਣੀਏ ਨੇ ਜੋ ਆਪਣੇ ਆਪ ਨੂੰ ਹਰਿ-ਭਗਤ ਅਖਵਾਉਂਦਾ ਸੀ ਦਸਿਆ ਕਿ ਮੱਸੇ ਦੇ ਕਾਤਲ ਮਹਿਤਾਬ ਸਿੰਘ ਮੀਰਾਂਕੋਟੀਆ ਤੇ ਸੁੱਖਾ ਸਿੰਘ ਤਰਖਾਣ ਮਾੜੀ ਕੰਬੋਵਾਲੀ ਹਨ। ਖ਼ਾਨ ਬਹਾਦਰ ਨੇ ਸੁਣਦਿਆਂ ਹੀ ਫ਼ੌਜਦਾਰ ਨੂਰਦੀਨ ਨੂੰ ਮਹਿਤਾਬ ਸਿੰਘ ਦੇ ਪਰਿਵਾਰ ਨੂੰ ਫੜਨ ਹਿੱਤ ਭੇਜ ਦਿੱਤਾ । ਨੂਰਦੀਨ ਨੇ ਮੱਸੇ ਦੇ ਭਰਾਵਾਂ ਸਮੇਤ ਆਪਣੀ ਫ਼ੌਜ ਤੇ ਚੌਧਰੀਆਂ ਦੀ ਧਾੜ ਲੈ ਕੇ ਮੀਰਾਂਕੋਟ ਨੂੰ ਜਾ ਘੇਰਿਆ । ਜਾਂਦਾ ਹੋਇਆ ਮਹਿਤਾਬ ਸਿੰਘ ਆਪਣੇ ਪੁੱਤਰ ਰਾਇ ਸਿੰਘ ਜੋ ਉਸ ਸਮੇਂ ਕੇਵਲ ਸੱਤ ਸਾਲ ਦਾ ਸੀ, ਦੀ ਰਾਖੀ ਦੀ ਜ਼ਿੰਮੇਵਾਰੀ ਮੀਰਾਂਕੋਟ ਦੇ ਚੌਧਰੀ ਨੱਥੇ ਨੂੰ ਦੇ ਗਿਆ ਸੀ । ਚੌਧਰੀ ਨੱਥੇ ਨੇ ਬੜੀ ਨਿਮਰਤਾ ਨਾਲ ਨੂਰਦੀਨ ਨੂੰ ਆਖਿਆ ਕਿ ਜੇ ਇਹ ਭਰੋਸਾ ਦੁਆਇਆ ਜਾਵੇ ਕਿ ਮਹਿਤਾਬ ਸਿੰਘ ਦੇ ਨਿਰਦੋਸ਼ ਬੱਚੇ ਨੂੰ ਸਜ਼ਾ ਨਹੀ ਦਿੱਤੀ ਜਾਵੇਗੀ ਤਾਂ ਉਹ ਉਸ ਨੂੰ ਪੇਸ਼ ਕਰਨ ਲਈ ਤਿਆਰ ਹੈ। ਨੂਰਦੀਨ ਨੇ ਕੜਕ ਕੇ ਕਿਹਾ, 'ਕਿਸੇ ਸਿੱਖ ਦੇ ਬੱਚੇ ਉੱਤੇ ਰਹਿਮ, ਖਬਰਦਾਰ! ਜੇ ਮੁੜ ਕੇ ਇਹ ਗੱਲ ਕਹੀ ਤਾਂ, ਛੇਤੀ ਲਿਆ ਉਸ ਨੂੰ ਨਹੀਂ ਤਾਂ ਤੇਰੀ ਵੀ ਖ਼ੈਰ ਨਹੀਂ ।

ਨੱਥੇ ਨੇ ਘਰ ਜਾ ਕੇ ਸਾਰੀ ਗੱਲ ਕੀਤੀ ਤਾਂ ਉਸ ਦੇ ਪੁੱਤਰ ਨੇ ਬਾਂਹ ਫੜੀ ਦੀ ਲਾਜ ਨਿਭਾਉਣ ਦਾ ਪਿਤਾ ਨੂੰ ਚੇਤਾ ਦੁਆਇਆ । ਅਖ਼ੀਰ ਨੱਥਾ ਖਹਿਰਾ, ਉਸ ਦਾ ਪੁੱਤਰ, ਉਸ ਦਾ ਭਾਣਜਾ, ਇਕ ਮਜ਼੍ਹਬੀ ਸਿੱਖ ਤੇ ਇਕ ਹੋਰ ਵਿਆਕਤੀ ਭਾਵ ਪੰਜੇ ਰਾਇ ਸਿੰਘ ਨੂੰ ਉਥੋਂ ਲੈ ਨੱਸੇ। ਨਿਰੰਜਣੀਏ ਨੇ ਇਹ ਸਾਰੀ ਗੱਲ ਨੂਰਦੀਨ ਨੂੰ ਜਾ ਦੱਸੀ। ਉਸ ਦੀ ਫ਼ੌਜ ਨੇ ਇਨ੍ਹਾਂ ਨੂੰ ਪਿੰਡ ਬਾਹਰ ਹੀ ਜਾ ਘੇਰਿਆ । ਨੱਥਾ ਤਕੜਾ ਤੀਰ ਅੰਦਾਜ਼ ਸੀ । ਉਨ੍ਹਾਂ ਫੌਜ ਦਾ ਕਾਫੀ ਮੁਕਾਬਲਾ ਕੀਤਾ । ਅਖ਼ੀਰ ਨੱਥਾ ਤੇ ਉਸ ਦੇ ਸਾਥੀ ਮਾਰੇ ਗਏ । ਬਾਲਕ ਨੱਥੇ ਦੀਆਂ ਲੱਤਾਂ ਨਾਲ ਚੰਬੜਿਆ ਹੋਇਆ ਸੀ । ਦੁਸ਼ਮਣਾਂ ਨੇ ਉਸ ਦੀ ਧੌਣ ਉਪਰ ਵਾਰ ਕੀਤਾ ਤੇ ਮਰਿਆ ਸਮਝ ਕੇ ਚਲੇ ਗਏ ਪਰ ਉਸ ਵਿਚ ਕੋਈ ਕੋਈ ਸਾਹ ਬਾਕੀ ਸੀ। ਰਾਤ ਦੇ ਪਿਛਲੇ ਪਹਿਰ ਇਕ ਕੰਬੋਣੀ ਸਾਗ ਵੇਚ ਕੇ ਸ਼ਹਿਰੋਂ ਪਰਤ ਰਹੀ ਸੀ ਕਿ ਉਸ ਨੇ ਉਸ ਨੂੰ ਜਿਉਂਦਾ ਵੇਖ ਚੁੱਕ ਲਿਆ। ਪਿੰਡ ਰੁਟਾਲੇ ਵਿਖੇ ਮਹਿਤਾਬ ਸਿੰਘ ਦੀ ਤਾਈ ਰਹਿੰਦੀ ਸੀ । ਕੰਬੋਣੀ ਨੇ ਰਾਇ ਸਿੰਘ ਨੂੰ ਉਥੇ ਪਹੁੰਚਾ ਦਿੱਤਾ ਜਿੱਥੇ ਇਲਾਜ ਪਿਛੋਂ ਉਹ ਬਚ ਗਿਆ । ਉਸ ਦਾ ਪੁੱਤਰ ਅੱਗੇ ਭਾਈ ਰਤਨ ਸਿੰਘ ਭੰਗੂ ਹੋਇਆ ਜਿਸ ਨੇ ਇਤਿਹਾਸ ਦਾ ਪ੍ਰਸਿੱਧ ਤੇ ਪ੍ਰਾਚੀਨ ਗ੍ਰੰਥ 'ਪੰਥ ਪ੍ਰਕਾਸ਼' ਲਿਖਿਆ ।

ਸੰਨ 1745 (1802 ਬਿ.) ਨੂੰ ਸ. ਮਹਿਤਾਬ ਸਿੰਘ ਆਪਣੇ ਪਿੰਡ ਆਪਣੇ ਪਰਿਵਾਰ ਨੂੰ ਮਿਲਣ ਆਇਆ ਤਾਂ ਨਿਰੰਜਣੀਏ ਨੇ ਮੁੜ ਲਾਹੌਰ ਖ਼ਾਨ ਬਹਾਦਰ ਕੋਲ ਜਾ ਸੂਚਨਾ ਦਿੱਤੀ । ਇਸ ਨੂੰ ਗ੍ਰਿਫਤਾਰ ਕਰ ਕੇ ਲਾਹੌਰ ਦਰਬਾਰ ਵਿਚ ਪੇਸ਼ ਕਰ ਕੇ ਚਰਖੜੀ ਤੇ ਚੜ੍ਹਾ ਕੇ ਸ਼ਹੀਦ ਕਰ ਦਿੱਤਾ ਗਿਆ ।

ਹ.ਪੁ. -ਸਿੱਖ ਰਾਜ ਕਿਵੇਂ ਬਣਿਆ- ਸੋਹਣ ਸਿੰਘ ਸੀਤਲ : 90-101; ਤ.ਗੁ.ਖਾ.ਭਾਗ -11; ਮ.ਕੋ.; ਧਰਮ ਪੋਥੀ ਨੰ. 9-10; -ਸ਼੍ਰੋ.ਗੁ.ਪ੍ਰ.ਕ.

**ਮਹਿਤਾਬ ਸਿੰਘ** :- ਇਸ ਸੁਤੰਤਰਤਾ ਸੰਗਰਾਮੀ ਦਾ ਜਨਮ ਜਲੰਧਰ ਦੇ ਪਿੰਡ ਭਕੜੂਦੀ ਵਿਖੇ ਸ੍ਰੀ ਰਾਮ ਦਿੱਤਾ ਦੇ ਘਰ ਹੋਇਆ । ਇਸ ਦਾ ਅਸਲੀ ਨਾਂ ਆਸਾ ਰਾਮ ਸੀ ਤੇ ਇਸ ਦਾ ਪਿਤਾ ਜ਼ਿਮੀਂਦਾਰ ਸੀ ਪਰ ਇਸ ਨੇ ਪਿਤਾ ਦਾ ਪੇਸ਼ਾ ਨਹੀ ਅਪਣਾਇਆ ਅਤੇ ਮੁਢਲੀ ਸਿੱਖਿਆ ਤੋਂ ਬਾਅਦ ਤੋਪਖਾਨੇ ਵਿਚ ਨੌਕਰੀ ਕਰ ਲਈ । ਕੁਝ ਦੇਰ ਨੌਕਰੀ ਕਰਨ ਉਪਰੰਤ ਇਹ ਕੈਨੇਡਾ ਚਲਾ ਗਿਆ । ਉਥੋਂ ਵਾਪਸ ਆ ਕੇ ਇਹ ਪਹਿਲਾਂ ਕੂਕਿਆਂ ਵਿਚ ਸ਼ਾਮਲ ਹੋ ਗਿਆ ਅਤੇ ਬਾਅਦ ਵਿਚ ਅਕਾਲੀ ਬਣ ਗਿਆ । ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਪਿਛੋਂ ਇਹ ਜਲਸਿਆਂ ਵਿਚ ਭਾਗ ਲੈਣ ਲਗ ਪਿਆ ਅਤੇ ਸਰਕਾਰ ਦੀ ਆਲੋਚਨਾ ਕਰਦਾ ਰਿਹਾ । ਇਸ ਦੋਸ਼ ਅਧੀਨ ਸਰਕਾਰ ਨੇ ਇਸ ਦੇ ਵਰੰਟ ਜਾਰੀ ਕਰ ਦਿੱਤੇ ਪਰ ਇਹ ਭੱਜ ਗਿਆ ਅਤੇ ਸਰਕਾਰ ਦੇ ਹੱਥ ਨਾ ਆਇਆ । ਕੁਝ ਦਿਨ ਬਾਅਦ ਇਹ ਫੜਿਆ ਗਿਆ ਅਤੇ ਇਸ ਨੂੰ ਚਾਰ ਸਾਲ ਦੀ ਸਖਤ ਸਜ਼ਾ ਹੋਈ ।

ਹ.ਪੁ.–ਬੱ.ਲ.: 72

**ਮਹਿਤਾਬ ਕੌਰ** : ਇਹ ਸਰਦਾਰ ਗੁਰਬਖ਼ਸ਼ ਸਿੰਘ ਕਨ੍ਹੱਈਆ ਦੀ ਪੁੱਤਰੀ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਪਤਨੀ ਸੀ । ਇਸ ਦੀ ਮਾਤਾ ਦਾ ਨਾਂ ਮਾਈ ਸਦਾ ਕੌਰ ਸੀ ।

ਗੁਰਬਖ਼ਸ਼ ਸਿੰਘ ਕਨ੍ਹੱਈਆ ਮਿਸਲ ਦੇ ਮੁਖੀ ਸਰਦਾਰ ਜੈ ਸਿੰਘ ਦਾ ਪੁੱਤਰ ਸੀ । ਜਦ ਮਿਸਲਾਂ ਬਣੀਆਂ ਤਾਂ ਜੈ ਸਿੰਘ ਨੇ ਆਪਣੀ ਕਨ੍ਹੱਈਆ ਮਿਸਲ ਬਣਾ ਲਈ । ਦੀਵਾਲੀ ਦੇ ਮੌਕੇ ਤੇ ਮਹਾਰਾਜਾ ਰਣਜੀਤ ਸਿੰਘ ਦਾ ਪਿਤਾ ਸ. ਮਹਾਂ ਸਿੰਘ ਜੈ ਸਿੰਘ ਨੂੰ ਮਿਲਣ ਅੰਮ੍ਰਿਤਸਰ ਗਿਆ । ਇਥੇ ਜੈ ਸਿੰਘ ਨੇ ਮਹਾਂ ਸਿੰਘ ਦੀ ਹੱਤਕ ਕੀਤੀ । ਬਦਲੇ ਦੀ ਭਾਵਨਾ ਕਾਰਨ ਦੋਵਾਂ ਧਿਰਾਂ ਵਿਚ ਲੜਾਈ ਹੋਈ ਜਿਸ ਵਿਚ ਗੁਰਬਖ਼ਸ਼ ਸਿੰਘ ਮਾਰਿਆ ਗਿਆ । ਉਧਰ ਸ਼ੁਕਰਚੱਕੀਆ ਮਿਸਲ ਦੀ ਵੱਧ ਰਹੀ ਤਾਕਤ ਨੂੰ ਦੂਰ ਅੰਦੇਸ਼ੀ ਦੀ ਨਜ਼ਰ ਨਾਲ ਵੇਖਦੇ ਹੋਏ ਗੁਰਬਖ਼ਸ਼ ਸਿੰਘ ਦੀ ਵਿਧਵਾ ਸਦਾ ਕੌਰ ਨੇ ਆਪਣੀ ਪੁੱਤਰੀ ਮਹਿਤਾਬ ਕੌਰ ਦਾ ਵਿਆਹ (ਮਹਾਰਾਜਾ) ਰਣਜੀਤ ਸਿੰਘ ਨਾਲ ਕਰਨ ਦਾ ਫੈਸਲਾ ਕੀਤਾ । ਰਣਜੀਤ ਸਿੰਘ ਇਸ ਸਮੇਂ ਕੇਵਲ ਛੇ ਸਾਲ ਦਾ ਸੀ । ਸੰਨ 1786 ਵਿਚ ਮਹਿਤਾਬ ਕੌਰ ਦੀ ਸ਼ਾਦੀ (ਮਹਾਰਾਜਾ) ਰਣਜੀਤ ਸਿੰਘ ਨਾਲ ਕਰ ਦਿੱਤੀ ਗਈ।

ਸਦਾ ਕੌਰ ਦੀ ਦਿਲੀ ਇੱਛਾ ਸੀ ਕਿ ਉਸ ਦਾ ਦੋਹਤਾ ਮਹਾਰਾਜਾ ਰਣਜੀਤ ਸਿੰਘ ਦਾ ਵਾਰਸ ਬਣੇ ਪਰ ਉਸ ਦਾ ਇਹ ਸੁਪਨਾ ਪੂਰਾ ਨਾ ਹੋਇਆ ਕਿਉਂਕਿ 1802 ਈ. ਵਿਚ ਰਾਣੀ ਰਾਜ ਕੌਰ ਦੀ ਕੁੱਖੋਂ ਕੰਵਰ ਖੜਕ ਸਿੰਘ ਦਾ ਜਨਮ ਹੋਇਆ ਜੋ ਵੱਡਾ ਸੀ ਜਦੋਂ ਕਿ 1807 ਈ. ਵਿਚ ਰਾਣੀ ਮਹਿਤਾਬ ਕੌਰ ਦੀ ਕੁੱਖੋਂ ਕੰਵਰ ਸ਼ੇਰ ਸਿੰਘ ਤੇ ਕੰਵਰ ਤਾਰਾ ਸਿੰਘ ਨੇ ਜਨਮ ਲਿਆ।

ਇਹ ਦੋਵੇਂ ਭਰਾ ਜੌੜੇ ਸਨ। ਕੰਵਰ ਖੜਕ ਸਿੰਘ ਵੱਡਾ ਹੋਣ ਕਾਰਨ ਤਖ਼ਤ ਦਾ ਵਾਰਸ ਬਣਿਆ । ਰਾਣੀ ਮਹਿਤਾਬ ਕੌਰ 1813 ਈ. ਵਿਚ ਸਵਰਗਵਾਸ ਹੋ ਗਈ । ਬਾਅਦ ਵਿਚ ਇਸ ਦਾ ਪੁੱਤਰ ਕੰਵਰ ਸ਼ੇਰ ਸਿੰਘ ਵੀ ਪੰਜਾਬ ਦਾ ਮਹਾਰਾਜਾ ਬਣਿਆ ਇਹ ਬਹੁਤ ਯੋਗ ਸ਼ਾਸਕ ਸੀ । ਜੇ ਧੋਖੇ ਨਾਲ ਇਸ ਨੂੰ ਕਤਲ ਨਾ ਕੀਤਾ ਜਾਂਦਾ ਤਾਂ ਸ਼ਾਇਦ ਪੰਜਾਬ ਦਾ ਇਤਿਹਾਸ ਕੁੱਝ ਹੋਰ ਹੋਣਾ ਸੀ ।

ਹ.ਪੁ.–ਸਿ.-ਮਿ.–ਸੀਤਲ; ਰਣਜੀਤ ਸਿੰਘ - ਡਾ. ਭਗਤ ਸਿੰਘ

**ਮਹਿੰਦਰ ਸਿੰਘ, ਮਹਾਰਾਜਾ** : ਪਟਿਆਲੇ ਦੇ ਇਸ ਮਹਾਰਾਜੇ ਦਾ ਜਨਮ 16 ਸਤੰਬਰ, 1852 ਈ. ਨੂੰ ਮਹਾਰਾਜਾ ਨਰਿੰਦਰ ਸਿੰਘ ਦੇ ਘਰ ਹੋਇਆ। ਇਹ ਅਜੇ ਦਸ ਸਾਲ, ਚਾਰ ਮਹੀਨੇ ਦਾ ਹੀ ਸੀ ਜਦੋਂ ਇਸ ਦੇ ਪਿਤਾ ਮਹਾਰਾਜਾ ਨਰਿੰਦਰ ਸਿੰਘ ਦੀ 39 ਸਾਲ ਦੀ ਉਮਰ ਵਿਚ 17 ਸਾਲ ਰਾਜ ਕਰਕੇ, 13 ਨਵੰਬਰ, 1862 ਵਿਚ ਇਕ ਛੋਟੀ ਜਿਹੀ ਬੀਮਾਰੀ ਨਾਲ ਮੌਤ ਹੋ ਗਈ। ਇਸ ਸਮੇਂ ਮਹਾਰਾਜਾ ਕਲਕੱਤੇ ਕੌਂਸਲ ਦੇ ਇਕ ਇਜਲਾਸ ਵਿਚ ਭਾਗ ਲੈ ਕੇ ਪਰਤਿਆ ਸੀ । ਇਸ ਦੇ ਨਾਬਾਲਗ ਹੋਣ ਕਾਰਨ ਰਿਆਸਤ ਦਾ ਪ੍ਰਬੰਧ ਇਕ ਕੌਂਸਲ ਨੂੰ ਸੌਂਪ ਦਿੱਤਾ ਗਿਆ ।

ਇਸ ਕੌਂਸਲ ਦੇ ਤਿੰਨ ਮੈਂਬਰ- ਸ. ਜਗਦੀਸ਼ ਸਿੰਘ ਬਖਸ਼ੀ, ਰਹੀਮ ਬਖ਼ਸ਼ ਤੇ ਦੀਵਾਨ ਉਦੇ ਸਿੰਘ ਸਨ । ਇਕ ਸਾਲ ਬਾਅਦ 26 ਸਤੰਬਰ, 1863 ਈ. ਵਿਚ ਦੀਵਾਨ ਉਦੇ ਸਿੰਘ ਚਲਾਣਾ ਕਰ ਗਿਆ ਤੇ ਇਸ ਦੀ ਥਾਂ ਬਖਸ਼ੀ ਬਸਾਵਾ ਸਿੰਘ ਨੂੰ ਕੌਂਸਲ ਦਾ ਮੈਂਬਰ ਬਣਾਇਆ ਗਿਆ ਪਰ ਥੋੜ੍ਹੇ ਹੀ ਸਮੇਂ ਵਿਚ ਬਸਾਵਾ ਸਿੰਘ ਤੇ ਰਹੀਮ ਬਖ਼ਸ਼ ਦੋਵੇਂ ਹੀ ਅਕਾਲ ਚਲਾਣਾ ਕਰ ਗਏ । ਇਨ੍ਹਾਂ ਦੀ ਥਾਂ ਸੱਯਦ ਹਸਨ, ਮੁਹੰਮਦ ਖ਼ਾਂ ਤੇ ਦੀਵਾਨ ਫਤਹਿ ਸਿੰਘ ਮੈਂਬਰ ਨਿਯੁਕਤ ਕੀਤੇ ਗਏ । ਕੌਂਸਲਰਾਂ ਦੀ ਬਾਰ ਬਾਰ ਨਿਯੁਕਤੀ ਕਾਰਨ ਰਾਜ ਵਿਚ ਧੜੇਬੰਦੀ ਬਣ ਗਈ ਜਿਸ ਨਾਲ ਰਾਜ ਪ੍ਰਬੰਧ ਵਿਚ ਲੁੱਟ ਖਸੁੱਟ ਵਧੇਰੇ ਹੋਣ ਲਗ ਪਈ । ਪ੍ਰਬੰਧ ਵਿਚ ਬਦਅਮਨੀ ਫੈਲਦੀ ਵੇਖ 1868 ਈ. ਵਿਚ ਮੀਰ ਮੁਨਸ਼ੀ ਅਬਦੁਲ ਗਨੀ ਨੂੰ ਕੌਂਸਲ ਦਾ ਵਾਧੂ ਮੈਂਬਰ ਬਣਾ ਦਿੱਤਾ ਗਿਆ। ਇਸ ਨਾਲ ਵੀ ਕੌਂਸਲਰਾਂ ਦਾ ਆਪਸੀ ਝਗੜਾ ਖ਼ਤਮ ਨਾ ਹੋਇਆ । ਅਖ਼ੀਰ 25 ਫ਼ਰਵਰੀ, 1870 ਈ. ਨੂੰ ਮਹਾਰਾਜਾ ਮਹਿੰਦਰ ਸਿੰਘ ਨੂੰ ਰਾਜ ਦੇ ਸਾਰੇ ਅਖ਼ਤਿਆਰ ਦੇ ਦਿੱਤੇ ਗਏ । ਇਹ ਹੁਕਮ ਇਸ ਨੂੰ ਲਾਹੌਰ ਬੁਲਾ ਕੇ ਦਿੱਤੇ ਗਏ। ਇਥੋਂ ਮਹਾਰਾਜਾ ਪਹਿਲਾਂ ਕਪੂਰਥਲੇ ਮਹਾਰਾਜਾ ਰਣਧੀਰ ਸਿੰਘ ਕੋਲ ਕੁਝ ਦਿਨ ਰਿਹਾ ਤੇ ਫਿਰ ਅੰਬਾਲੇ ਤੋਂ ਸੱਯਦ ਹਸਨ ਮੁਹੰਮਦ ਖ਼ਾਂ ਨੂੰ ਛੁਡਾਉਣ ਉਪਰੰਤ ਪਟਿਆਲਾ ਆਇਆ ।

ਮਹਾਰਾਜਾ ਨੂੰ ਰਾਜਗੱਦੀ ਦੇ ਪੂਰੇ ਅਖ਼ਤਿਆਰ ਮਿਲਣ ਦੀ ਖੁਸ਼ੀ ਵਿਚ ਇਕ ਭਾਰੀ ਦਰਬਾਰ ਕੀਤਾ ਗਿਆ ਜਿਸ ਵਿਚ ਇਲਾਕੇ ਦੇ ਰਈਸਾਂ ਨੂੰ ਖਿਲਤਾਂ ਦਿੱਤੀਆਂ ਗਈਆ । ਉਪਰੋਕਤ ਸਯੱਦ ਹਸਨ ਮੁਹੰਮਦ ਖਾਂ ਨੂੰ ਵਜ਼ੀਰ ਬਣਾਇਆ ਗਿਆ । ਸਿਪਾਹੀਆਂ ਦੀਆਂ ਤਨਖਾਹਾਂ ਵਧਾਈਆਂ ਗਈਆਂ ।

ਮਹਾਰਾਜਾ ਰਿਆਸਤ ਦੇ ਪ੍ਰਬੰਧ ਦਾ ਸਾਰਾ ਕੰਮ ਹਸਨ ਮੁਹੰਮਦ ਖ਼ਾਂ ਤੇ ਸੁੱਟ ਕੇ ਆਪ ਵਧੇਰੇ ਕਰ ਕੇ ਸ਼ਿਕਾਰ ਵਿਚ ਮਸਤ ਰਹਿੰਦਾ। ਵਜ਼ੀਰ ਨੇ ਆਪਣੇ ਦੁਸ਼ਮਣਾਂ ਨੂੰ ਰਿਆਸਤ ਵਿਚੋਂ ਕੱਢ ਦਿੱਤਾ ਤੇ ਉਨ੍ਹਾਂ ਦੀਆਂ ਜਾਇਦਾਦਾਂ ਤੇ ਸਮਾਨ ਜ਼ਬਤ ਕਰ ਲਿਆ। ਰਿਆਸਤ ਵਿਚ ਆਪਣੇ ਆਦਮੀ ਭਰਤੀ ਕਰ ਕੇ ਉਸ ਨੇ ਬਹੁਤ ਲੁੱਟ ਖਸੁੱਟ ਮਚਾਈ । ਉਸ ਦੇ ਪ੍ਰਬੰਧ ਨਾਲ ਸ਼ਾਹੀ ਖਜ਼ਾਨੇ ਨੂੰ ਭਾਰੀ ਸੱਟ ਵੱਜੀ ।

20 ਜਨਵਰੀ, 1871 ਈ. ਨੂੰ ਮਹਾਰਾਜਾ ਕਲਕੱਤੇ ਗਿਆ ਜਿਥੇ ਇਕ ਖਾਸ ਦਰਬਾਰ ਲਾ ਕੇ ਮਹਾਰਾਜੇ ਨੂੰ 'ਤਬਕਾ ਏ ਆਲੀ ਸਤਾਰਾਏ ਹਿੰਦ' ਦਾ ਖਿਤਾਬ ਦਿੱਤਾ ਗਿਆ । ਇਥੋਂ ਇਹ ਪਟਨਾ ਤੇ ਬਨਾਰਸ ਹੁੰਦੇ ਹੋਏ ਮੁੜ ਪਟਿਆਲਾ ਪੁੱਜਿਆ । 31 ਅਕਤੂਬਰ, 1871 ਈ. ਨੂੰ ਮਹਾਰਾਜੇ ਨੇ ਨਾਭੇ ਵਿਖੇ ਸਰਦਾਰ ਹੀਰਾ ਸਿੰਘ ਨੂੰ ਰਾਜ ਗੱਦੀ ਤੇ ਬਿਠਾਉਣ ਦੀ ਰਸਮ ਅਦਾ ਕੀਤੀ।

ਮਹਾਰਾਜਾ ਇਕ ਸਮੇਂ ਲਾਟ ਸਾਹਿਬ ਨੂੰ ਸ਼ਿਮਲੇ ਮਿਲਿਆ । ਇਥੇ ਇਸ ਨੇ 12 ਹਜ਼ਾਰ ਰੁਪਏ ਯਤੀਮਖਾਨੇ ਨੂੰ ਦਾਨ ਵਜੋਂ ਦਿੱਤੇ । ਇਥੋਂ ਵਾਪਸ ਪਟਿਆਲੇ ਆ ਕੇ ਇਸ ਨੇ ਪਰਜਾ ਦੀ ਵਿਦਿਆ ਪ੍ਰਾਪਤੀ ਲਈ ਕਾਲਜ ਦੀ ਨੀਂਹ ਰੱਖੀ ਜਿਸ ਦਾ ਨਾਂ ਮਹਾਰਾਜੇ ਦੇ ਨਾਂ ਤੇ 'ਮਹਿੰਦਰਾ ਕਾਲਜ' ਰੱਖਿਆ ਗਿਆ। ਇਸ ਦੇ ਖਰਚ ਲਈ ਇਸ ਨੇ ਸੱਤਰ ਹਜ਼ਾਰ ਰੁਪਏ ਪ੍ਰਵਾਨ ਕੀਤੇ । ਇਸ ਤੋਂ ਬਿਨਾਂ ਮਹਾਰਾਜੇ ਦੇ ਯਤਨਾਂ ਸਦਕਾ ਬਰਤਾਨਵੀ ਸਰਕਾਰ ਨੇ ਸਰਹਿੰਦ ਨਹਿਰ ਕੱਢਣ ਦੀ ਪਰਵਾਨਗੀ ਦਿੱਤੀ ਜਿਸ ਦੀ ਤਿਆਰੀ ਲਈ ਦੋ ਕਰੋੜ ,ਅਠਾਨਵੇਂ ਹਜ਼ਾਰ, ਦੋ ਸੌ ਸਤੱਤਰ ਰੁਪਏ ਦੇ ਖਰਚ ਦਾ ਅਨੁਮਾਨ ਤਿਆਰ ਕੀਤਾ ਗਿਆ। ਇਸ ਵਿਚ ਪਟਿਆਲਾ ਰਿਆਸਤ ਵਲੋਂ ਮਹਾਰਾਜਾ ਮਹਿੰਦਰ ਸਿੰਘ ਨੇ ਇਕ ਕਰੋੜ ਪੰਦਰਾਂ ਲੱਖ ਰੁਪਏ ਦਿੱਤੇ । ਇਸ ਨਹਿਰ ਦੇ ਨਿਕਲਣ ਨਾਲ ਰਿਆਸਤ ਦੀ ਖੇਤੀਬਾੜੀ ਉਪਜ ਵਿਚ ਬਹੁਤ ਵਾਧਾ ਹੋਇਆ ।

ਮਹਾਰਾਜਾ ਇਕ ਸੂਝਵਾਨ ਤੇ ਨਿਆਂ ਪਸੰਦ ਰਾਜਾ ਸੀ । ਇਹ ਪਰਜਾ ਦੀ ਭਲਾਈ ਦਾ ਬੜਾ ਖਿਆਲ ਰੱਖਦਾ ਸੀ । ਰਿਸ਼ਵਤਖੋਰ ਅਹਿਲਕਾਰਾਂ ਨੂੰ ਉਸ ਨੇ ਚੁਣ ਚੁਣ ਕੇ ਨੌਕਰੀਆਂ ਤੋਂ ਕੱਢਿਆ ਤੇ ਬਹੁਤਿਆਂ ਨੂੰ ਕੈਦ ਦੀ ਸਜ਼ਾ ਵੀ ਦਿੱਤੀ । ਪਰਜਾ ਦੀ ਭਲਾਈ ਲਈ ਇਸ ਨੇ ਥਾਂ ਥਾਂ ਹਸਪਤਾਲ ਖੁਲ੍ਹਵਾ ਦਿੱਤੇ । ਸੰਨ 1873 ਵਿਚ ਮਹਾਰਾਜਾ ਨੇ ਬੰਗਾਲ ਦੇ ਅਕਾਲ ਪੀੜਤ ਲੋਕਾਂ ਦੀ ਭਲਾਈ ਲਈ ਦਸ ਲੱਖ ਰੁਪਏ ਸਰਕਾਰ ਕੋਲ ਜਮ੍ਹਾਂ ਕਰਵਾਏ।

ਸੰਨ 1874 ਵਿਚ ਮਹਾਰਾਜਾ ਮਹਿੰਦਰ ਸਿੰਘ ਫਰੀਦਕੋਟ ਦੇ ਮਹਾਰਾਜਾ ਬਿਕਰਮ ਸਿੰਘ ਦੀ ਤਖਤ ਨਸ਼ੀਨੀ ਦੇ ਮੌਕੇ ਤੇ ਫਰੀਦਕੋਟ ਗਿਆ। ਉਸੇ ਸਾਲ ਨਵੰਬਰ ਮਹੀਨੇ ਵਿਚ ਦੀਵਾਲੀ ਦੇ ਅਵਸਰ ਤੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਗਿਆ ਜਿਥੇ ਇਸ ਨੇ ਲੰਗਰ ਆਦਿ ਦੀ ਸੇਵਾ ਲਈ 18 ਹਜ਼ਾਰ ਰੁਪਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟ ਰੱਖ ਕੇ ਮੱਥਾ ਟੇਕਿਆ ਤੇ ਇਕਵੰਜਾ ਹਜ਼ਾਰ ਰੁਪਏ ਦੀ ਅਰਦਾਸ ਕਰਵਾਈ ਤਾਂ ਕਿ ਇਸ ਦੀ ਆਮਦਨੀ ਨਾਲ ਹਮੇਸ਼ਾ ਲੰਗਰ ਚਲਦਾ ਰਹੇ। ਮਹਾਰਾਜਾ ਅੰਮ੍ਰਿਤਸਰ ਤੋਂ ਲਾਹੌਰ ਪੁੱਜਾ ਤੇ ਇਸ ਉਪਰੰਤ ਮੁਲਤਾਨ ਦੀ ਸੈਰ ਕਰਦੇ ਹੋਏ ਵਾਪਸ ਪਟਿਆਲੇ ਆਇਆ ।

ਸੰਨ 1857 ਵਿਚ ਦਿੱਲੀ ਵਿਖੇ ਗਵਰਨਰ ਜਨਰਲ ਨੇ ਦਰਬਾਰ ਕੀਤਾ ਜਿਸ ਵਿਚ ਮਹਾਰਾਜਾ ਵੀ ਸ਼ਾਮਲ ਹੋਇਆ । ਸੰਨ 1876 ਵਿਚ ਸ਼ਹਿਜ਼ਾਦਾ ਵੇਲਜ਼ ਜਦੋਂ ਭਾਰਤ ਆਇਆ ਤਾਂ ਮਹਾਰਾਜੇ ਨੇ ਸਭ ਤੋਂ ਪਹਿਲਾਂ ਕਲੱਕਤੇ ਪਹੁੰਚ ਕੇ ਉਸ ਦਾ

ਸਵਾਗਤ ਕੀਤਾ । ਕਲੱਕਤੇ ਤੋਂ ਵਾਪਸੀ ਸਮੇਂ ਮਹਾਰਾਜਾ ਨੇ ਸ਼ਹਿਜ਼ਾਦੇ ਨਾਲ ਮੁੜ ਰਾਜਪੁਰੇ ਵਿਖੇ ਮੁਲਾਕਾਤ ਕੀਤੀ ।

ਇਕ ਦਿਨ ਮਹਾਰਾਜਾ ਸ਼ਿਕਾਰ ਖੇਡ ਕੇ ਵਾਪਸ ਪਰਤਿਆ ਤੇ ਆਉਣ ਸਾਰ ਹੀ ਸ਼ਰਾਬ ਦਾ ਇਕ ਪੈੱਗ ਪੀ ਲਿਆ ਜਿਸ ਨਾਲ ਮਿਤੀ 14 ਅਪ੍ਰੈਲ, 1876 ਈ. ਨੂੰ ਇਸ ਦੀ ਅਚਾਨਕ ਮੌਤ ਹੋ ਗਈ । ਇਸ ਦੇ ਦੋ ਲੜਕੇ ਕੰਵਰ ਰਾਜਿੰਦਰ ਸਿੰਘ ਅਤੇ ਕੰਵਰ ਰਣਧੀਰ ਸਿੰਘ ਸਨ। ਇਸ ਦੀ ਮੌਤ ਤੋਂ ਬਾਅਦ ਇਸ ਦਾ ਲੜਕਾ ਰਾਜਿੰਦਰ ਸਿੰਘ ਗੱਦੀ ਤੇ ਬੈਠਾ ਜੋ 1872 ਈ. ਵਿਚ ਪੈਦਾ ਹੋਇਆ ਸੀ ।

ਹ.ਪੁ.–ਤ.ਗੁ.ਖਾ. ਭਾਗ -11: 610-16 ,; ਚੀ . ਫੈ. ਨੋ. ਪੰ. -11 : ਗ੍ਰਿਫਨ : 667-70; ਮ. ਕੋ.; ਸ਼ਿੱ. ਮਿ .- ਸੀਤਲ

**ਮਹਿੰਦਰਗੜ੍ਹ** : ਜ਼ਿਲ੍ਹਾ– ਇਹ ਪੁਰਾਣੇ ਪੰਜਾਬ ਦੇ ਪਟਿਆਲਾ ਡਵੀਜ਼ਨ (ਹੁਣ ਹਰਿਆਣਾ ਰਾਜ ਦਾ ਜ਼ਿਲ੍ਹਾ) ਦਾ ਇਕ ਜ਼ਿਲ੍ਹਾ ਸੀ। ਇਹ 27°47′ ਅਤੇ 28°48′ ਉੱਤਰੀ ਵਿੱਥ. ਅਤੇ 75°48′ ਅਤੇ 76° 28′ ਪੂਰਬੀ ਲੰਬ. ਤੇ ਵਾਕਿਆ ਹੈ । ਇਸ ਦਾ ਕੁੱਲ ਰਕਬਾ (1343.00 ਵ. ਮੀਲ) 3478 ਵ. ਕਿ.ਮੀ. ਹੈ । ਇਸ ਦੇ ਉੱਤਰ-ਪੱਛਮ ਵਿਚ ਹਿਸਾਰ, ਦੱਖਣ ਵਿਚ ਰਾਜਸਥਾਨ ਰਾਜ, ਪੂਰਬ ਵਿਚ ਗੁੜਗਾਵਾਂ ਉੱਤਰ-ਪੂਰਬ ਵਿਚ ਰੋਹਤਕ ਜ਼ਿਲ੍ਹੇ ਸਥਿਤ ਹਨ। ਇਹ ਦਿੱਲੀ ਬੀਕਾਨੇਰ ਰੇਲਵੇ ਲਾਈਨ ਉੱਤੇ ਹੈ ਤੇ ਦਿੱਲੀ ਦੱਖਣ-ਪੱਛਮ ਵੱਲ ਕਰੀਬ 96 ਕਿ.ਮੀ. ਦੀ ਦੂਰੀ ਤੇ ਲਗਭਗ ਰਿਵਾੜੀ ਅਤੇ ਲੋਹਾਰੂ ਦੇ ਵਿਚਕਾਰ ਸਥਿਤ ਹੈ। ਇਸ ਦਾ ਪੁਰਾਣਾ ਨਾਂ ਕਾਨੌੜ ਸੀ ਜਿਸ ਦੀ ਨੀਂਹ ਬਾਬਰ ਬਾਦਸ਼ਾਹ ਦੇ ਇਕ ਨਫਰ ਮਲਿਕ ਮਹਿਮੂਦ ਖਾਂ ਨੇ ਰੱਖੀ ਸੀ ਅਤੇ ਇਸ ਦਾ ਨਾਂ ਕਾਨੌੜੀ ਬ੍ਰਾਹਮਣਾਂ ਕਰ ਕੇ ਪਿਆ ਜੋ ਇਥੇ ਸਭ ਤੋਂ ਪਹਿਲਾਂ ਆ ਕੇ ਆਬਾਦ ਹੋਏ ਸਨ। ਛੇਤੀ ਹੀ ਇਸ ਦੀ ਵਿਸ਼ੇਸ਼ਤਾ ਵਧਦੀ ਗਈ ਅਤੇ ਮੁਗ਼ਲ ਬਾਦਸ਼ਾਹਾਂ ਵੇਲੇ ਇਹ ਨਾਰਨੌਲ ਦੇ ਇਸ ਪਰਗਣੇ ਦਾ ਮੁੱਖ ਅਸਥਾਨ ਬਣ ਗਿਆ।

ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਵਿਚ ਕਨੌੜ ਤੇ ਜੈਪੁਰ ਉੱਤੇ ਇਕ ਠਾਕੁਰ ਨੇ ਕਬਜ਼ਾ ਕਰ ਲਿਆ ਪਰ ਬਾਦਸ਼ਾਹ ਸ਼ਾਹ ਆਲਮ ਦੂਸਰੇ ਦੇ ਵਜ਼ੀਰ ਨਵਾਬ ਨੌਜ਼ਫ਼ ਕੁਲੀ ਖ਼ਾਨ ਨੇ ਛੇਤੀ ਹੀ ਕਨੌੜ ਇਸ ਤੋਂ ਖਾਲੀ ਕਰਵਾ ਲਿਆ । ਨੌਜ਼ਫ ਦੀ ਮੌਤ ਤੋਂ ਬਾਅਦ ਇਹ ਉਸ ਦੀ ਵਿਧਵਾ ਕੋਲ ਰਿਹਾ । ਸੰਨ 1762 ਵਿਚ ਮਰਾਠਿਆਂ ਦੇ ਜਰਨੈਲ ਦੁ-ਬੁਆਇਨ ਨੇ ਇਕ ਹੋਰ ਫ਼ਰਾਂਸੀਸੀ ਜਰਨੈਲ ਪੈਰੋਂ ਦੀ ਕਮਾਨ ਹੇਠ ਕਨੌੜ ਤੇ ਕਬਜ਼ਾ ਕਰਨ ਲਈ ਫੌਜ ਭੇਜੀ ਤਾਂ ਇਸਮਾਈਲ ਬੇਗ਼ ਨੇ ਬੇਗ਼ਮ ਨੂੰ ਸੁਨੇਹਾ ਭੇਜਿਆ ਕਿ ਉਹ ਮਰਾਠਿਆਂ ਵਿਰੁੱਧ ਡਟ ਜਾਵੇ ਤੇ ਆਪ ਫ਼ੌਜ ਲੈ ਕੇ ਉਸ ਦੀ ਸਹਾਇਤਾ ਲਈ ਪੁੱਜਾ । ਬੇਗ਼ਮ ਬੜੀ ਬਹਾਦਰੀ ਨਾਲ ਲੜੀ ਤੇ ਮੈਦਾਨੇ-ਜੰਗ ਵਿਚ ਦੁਸ਼ਮਣ ਦਾ ਟਾਕਰਾ ਕਰਦੀ ਹੋਈ ਮਾਰੀ ਗਈ । ਇਸਮਾਈਲ ਬੇਗ਼ ਨੇ ਪੈਰੋਂ ਦੀ ਈਨ ਮੰਨ ਲਈ। ਇਸ ਤਰ੍ਹਾਂ ਕਨੌੜ ਉੱਤੇ ਮਰਾਠਿਆਂ ਦਾ ਕਬਜ਼ਾ ਹੋ ਗਿਆ । ਇਹ ਮਹਾਦ ਜੀ ਸਿੰਧੀਆ ਦੇ ਇਕ ਜਾਗੀਰਦਾਰ ਆਪਾ ਖਾਂਡੇ ਰਾਓ ਅਧੀਨ ਆ ਗਿਆ । ਕਨੌੜ ਦਾ ਕਿਲਾ ਮਰਾਠਿਆਂ ਨੇ ਬਣਵਾਇਆ ਤੇ ਅੰਤ ਇਸ ਉਪਰ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਉਨ੍ਹਾਂ ਨੇ ਇਹ ਝੱਜਰ ਦੇ ਨਵਾਬ ਨੂੰ ਦੇ ਦਿੱਤਾ । ਸੰਨ 1857 ਦੇ ਗਦਰ ਵਿਚ ਨਵਾਬ ਝੱਜਰ ਮੁਗ਼ਲ ਬਾਦਸ਼ਾਹ ਦਾ ਹਮਾਇਤੀ ਬਣ ਗਿਆ । ਅੰਗਰੇਜ਼ਾਂ ਨੇ ਨਵਾਬ ਨੂੰ ਫਾਂਸੀ ਲੁਆ ਦਿੱਤੀ ਤੇ ਜਨਵਰੀ, 1861 ਕਨੌੜ 18,38,800 ਰੁਪਏ ਵਿਚ ਪਟਿਆਲੇ ਦੇ ਮਹਾਰਾਜਾ ਨਰਿੰਦਰ ਸਿੰਘ ਨੂੰ ਦੇ ਦਿੱਤਾ। ਮਹਾਰਾਜਾ ਨੇ ਕਨੌੜ ਦਾ ਨਾਂ ਬਦਲ ਕੇ ਮਹਿੰਦਰਗੜ੍ਹ ਰੱਖ ਦਿੱਤਾ ਤੇ ਜ਼ਿਲ੍ਹੇ ਦਾ ਨਾਂ ਵੀ ਮਹਿੰਦਰਗੜ੍ਹ ਕਰ ਦਿੱਤਾ। ਭਾਵੇਂ ਇਸ ਦਾ ਹੈੱਡ ਕੁਆਟਰ ਨਾਰਨੌਲ ਹੀ ਰਿਹਾ। ਪਟਿਆਲਾ ਯੂਨੀਅਨ ਦੇ ਪੰਜਾਬ ਨਾਲ ਰਲ ਜਾਣ ਤੇ ਇਹ ਵੀ ਪੰਜਾਬ ਦੇ 19 ਜ਼ਿਲ੍ਹਿਆਂ ਵਿਚੋਂ ਇਕ ਬਣ ਗਿਆ। ਸੰਨ 1966 ਵਿਚ ਹਰਿਆਣਾ ਹਿਮਾਚਲ ਦੇ ਪੰਜਾਬ ਤੋਂ ਵੱਖਰੇ ਹੋਣ ਸਮੇਂ ਇਹ ਹਰਿਆਣੇ ਵਿਚ ਚਲਾ ਗਿਆ।

ਅਰਾਵਲੀ ਪਰਬਤ ਮਾਲਾ ਦਾ ਇਕ ਭਾਗ ਇਸ ਜ਼ਿਲ੍ਹੇ ਦੀ ਖ਼ੂਬਸੂਰਤੀ ਲਈ ਵਿਸ਼ੇਸ਼ ਭੂਮਿਕਾ ਨਿਭਾਉਂਦਾ ਹੈ । ਧੁਸੀ ਪਰਬਤ ਸਮੁੰਦਰੀ ਤਟ ਤੋਂ 2100 ਫੁੱਟ ਦੀ ਉਚਾਈ ਤੇ ਹਨ । ਇਸ ਪਹਾੜੀ ਤੇ ਇਕ ਤੀਰਥ ਅਸਥਾਨ ਵੀ ਹੈ ਕਿਉਂਕਿ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਬਨਵਾਸ ਦੌਰਾਨ ਇਥੇ ਪਾਂਡਵਾਂ ਨੇ ਨਿਵਾਸ ਕੀਤਾ ਸੀ। ਇਥੇ ਇਕ ਚੰਦਰ ਕੂਪ ਨਾਂ ਦਾ ਖੂਹ ਵੀ ਹੈ ਜਿਸ ਦਾ ਪਾਣੀ ਪਵਿੱਤਰ ਮੰਨਿਆ ਜਾਂਦਾ ਹੈ । ਵਰਖਾ ਰੁੱਤ ਵਿਚ ਇਹ ਪਹਾੜੀ ਬੜਾ ਸੁਹਾਵਣਾ ਦ੍ਰਿਸ਼ ਪੇਸ਼ ਕਰਦੀ ਹੈ ਜੋ ਪਿਕਨਿਕ ਲਈ ਪ੍ਰਸਿੱਧ ਹੈ । ਇਥੇ ਸੋਮਮਤੀ ਮੱਸਿਆ ਨੂੰ ਮੇਲਾ ਲਗਦਾ ਹੈ।

ਧਰਤੀ ਰੇਤੀਲੇ ਟਿੱਬਿਆਂ ਵਾਲੀ ਹੈ ਤੇ ਖਾਸ ਕਰਕੇ ਮਹਿੰਦਰਗੜ੍ਹ ਤਹਿਸੀਲ ਦੀ । ਇਸ ਜ਼ਿਲ੍ਹੇ ਦੀ ਮਿੱਟੀ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ । ਡਕਰ, ਰੌਸਲੀ, ਭੂਰ । ਡਕਰ ਮਿੱਟੀ ਦੀ ਕਿਸਮ ਸਖ਼ਤ ਹੈ ਜੋ ਵਧੇਰੇ ਵਾਹੀ ਤੇ ਵਰਖਾ ਦੀ ਮੰਗ ਕਰਦੀ ਹੈ ਜਦੋਂ ਕਿ ਰੌਸਲੀ ਜ਼ਮੀਨ ਨਰਮ ਤੇ ਘੱਟ ਵਾਹੀ ਦੀ ਮੰਗ ਕਰਦੀ ਹੈ । ਇਹ ਮਿੱਟੀ ਬਰਾਨੀ ਕਾਸ਼ਤ ਲਈ ਵਧੇਰੇ ਲਾਹੇਵੰਦ ਹੈ । ਭੂਰ ਕਾਫੀ ਹਲਕੀ ਕਿਸਮ ਦੀ ਮਿੱਟੀ ਹੈ ਪਰ ਇਹ ਨਰਮ ਤੇ ਘੱਟ ਵਾਹੀ ਮੰਗਦੀ ਹੈ । ਡਕਰ ਵਧੇਰੇ ਕਰਕੇ ਦਾਦਰੀ ਖਿੱਤੇ ਵਿਚ ਤੇ ਰੌਸਲੀ ਦਾਦਰੀ ਤੇ ਨਾਰਨੌਲ ਸੜਕ ਦੇ ਪੱਛਮ ਵਿਚ ਮਿਲਦੀ ਹੈ । ਪਹਾੜ ਦੇ ਨੇੜੇ ਜਾ ਕੇ ਇਹ ਰੇਤਲੀ ਬਣ ਜਾਂਦੀ ਹੈ । ਰਾਜਸਥਾਨ ਰਾਜ ਦਾ ਮਾਰੂਥਲ ਹਰ ਸਾਲ ਜ਼ਿਲ੍ਹੇ ਵੱਲ ਵੱਧ ਜਾਂਦਾ ਹੈ ਜਿਸ ਦੇ ਉਪਾਅ ਲਈ ਗ੍ਰੀਨ ਬੈਲਟ ਸਕੀਮ ਚਲਾਈ ਗਈ । ਇਥੇ ਜ਼ਮੀਨ ਆਮ ਤੌਰ ਤੇ ਉਪਜਾਊ ਹੈ ਪਰ ਸਿੰਚਾਈ ਸਹੂਲਤਾਂ ਤੇ ਵਰਖਾ ਦੀ ਘਾਟ ਕਾਰਨ ਫ਼ਸਲ ਦੀ ਉਪਜ ਦਰ ਜ਼ਿਲ੍ਹੇ ਦੇ ਦੂਜੇ ਹਿੱਸਿਆਂ ਨਾਲੋਂ ਘੱਟ ਹੈ।

ਜ਼ਿਲ੍ਹੇ ਵਿਚ ਕੋਈ ਵੀ ਬਾਰਾਮਾਸੀ ਦਰਿਆ ਨਹੀਂ ਹੈ । ਕੁਝ ਛੋਟੇ ਨਦੀਆਂ, ਨਾਲੇ ਹਨ ਜੋ ਬਰਸਾਤ ਦੇ ਮੌਸਮ ਵਿਚ ਹੀ ਚਲਦੇ ਹਨ । ਇਨ੍ਹਾਂ ਵਿਚ ਦੋਹਨ ਤੇ ਕਿਸ੍ਰਨਾਵਤੀ ਪ੍ਰਸਿੱਧ ਹਨ । ਦੋਹਨ ਜੈਪੁਰ ਦੀਆਂ ਪਹਾੜੀਆਂ ਵਿਚੋਂ ਨਿਕਲਦਾ ਹੈ ਤੇ ਰਾਜਸਥਾਨ ਵਿਚ ਲਗਭਗ 28 ਕਿ.ਮੀ. ਦਾ ਸਫ਼ਰ ਤਹਿ ਕਰ ਕੇ ਮਹਿੰਦਰਗੜ੍ਹ ਜ਼ਿਲ੍ਹੇ ਵਿਚ ਪੁਜਦਾ ਹੈ। ਪੰਜਾਬ ਵਿਚ ਲਗਭਗ 48 ਕਿ.ਮੀ. ਵਹਿਣ ਉਪਰੰਤ ਮਹਿੰਦਰਗੜ੍ਹ ਤਹਿਸੀਲ ਦੇ ਮੈਦਾਨਾਂ ਵਿਚ ਖਤਮ ਹੋ ਜਾਂਦਾ ਹੈ । ਕ੍ਰਿਸਨਾਵਤੀ ਵੀ ਜੈਪੁਰ ਦੀਆਂ ਪਹਾੜੀਆਂ ਵਿਚ ਨਿਕਲਦਾ ਹੈ । ਇਹ ਦੋਸਤਪੁਰ ਤੇ ਭਦੇਂਤੀ ਪਿੰਡਾਂ ਕੋਲ ਨਾਰਨੌਲ ਵਿਚ ਸ਼ਾਮਲ ਹੁੰਦਾ ਹੈ । 48

ਕਿ.ਮੀ. ਸਫ਼ਰ ਕਰ ਕੇ ਇਹ ਨੂੰਨੀ ਕਲਾ, ਸਲੂਨੀ ਅਤੇ ਦਬਲਾਨਾ ਪਿੰਡਾਂ ਰਾਹੀਂ ਨਾਰਨੌਲ ਤਹਿਸੀਲ ਵਿਚ ਪੁਜਦਾ ਹੈ । ਇਸ ਤੋਂ ਬਿਨਾਂ ਇਸ ਜ਼ਿਲ੍ਹੇ ਵਿਚ ਧਨੀ ਚੀਮਾ ਵਾਲੀ ਨਨੀ ਸਰਾਏ, ਪੰਚਨੂਟਾ, ਮੋਸਨੁਤਾ, ਮੇਘੂਤ ਬਿਜਾ ਨਦੀ, ਮੰਗਵਤੀ ਜਟ ਨਾਲ ਨੰਗਲ ਦੁਰਗੁ, ਕਲਬਾ ਆਦਿ ਛੋਟੇ ਛੋਟੇ ਮੌਸਮੀ ਨਦੀਆਂ, ਨਾਲੇ ਹਨ ।

ਇਸ ਜ਼ਿਲ੍ਹੇ ਵਿਚ ਧਨਚੌਲੀ, ਧਨੌਟਾ, ਛਪਰੀ, ਬੀਬੀਪੁਰ ਆਦਿ ਚਾਰ ਪਿੰਡਾਂ ਵਿਚ ਕੱਚੇ ਲੋਹੇ ਤੇ ਹੋਰ ਇਲਾਕਿਆਂ ਵਿਚ ਚੂਨੇ ਦੇ ਪੱਥਰ, ਸਲੇਟਾਂ ਦਾ ਪੱਥਰ, ਮਾਰਬਲ ਪੱਥਰ ਆਦਿ ਦੀਆਂ ਖਾਣਾਂ ਹਨ । ਇਸ ਜ਼ਿਲ੍ਹੇ ਦੇ 29 ਪਿੰਡਾਂ ਵਿਚ ਬਜਰੀ, 94 ਵਿਚ ਇਮਾਰਤੀ ਪੱਥਰ, ਇਕ ਵਿਚ ਚਿਪਸ, 18 ਵਿਚ ਸਲੇਟ ਪੱਥਰ, 5 ਵਿਚ ਚੂਨਾ ਪੱਥਰ ਤੇ 18 ਵਿਚ ਕੰਕਰ ਪਾਏ ਜਾਂਦੇ ਹਨ ।

ਇਸ ਜ਼ਿਲ੍ਹੇ ਦਾ ਜਲਵਾਯੂ ਗਰਮੀਆਂ ਵਿਚ ਗਰਮ ਖੁਸ਼ਕ ਤੇ ਸਰਦੀਆਂ ਵਿਚ ਖੁਸ਼ਕ ਠੰਡਾ ਰਹਿੰਦਾ ਹੈ । ਰਾਜਸਥਾਨੀ ਰੇਗਿਸਤਾਨ ਨੇੜੇ ਹੋਣ ਕਾਰਨ ਇਥੇ ਗਰਮੀਆਂ ਵਿਚ ਧੂੜ ਭਰੀਆਂ ਤੇਜ਼ ਹਵਾਵਾਂ ਚਲਦੀਆਂ ਹਨ, ਕੇਵਲ ਸਰਦੀਆਂ ਦਾ ਮੌਸਮ ਚੰਗਾ ਤੇ ਗਰਦ ਰਹਿਤ ਹੁੰਦਾ ਹੈ । ਮਾਰਚ ਤੋਂ ਲੈ ਕੇ ਮਈ ਜੂਨ ਦੇ ਮਹੀਨਿਆਂ ਤਕ ਤਾਪਮਾਨ ਕਾਫ਼ੀ ਵੱਧ ਜਾਂਦਾ ਹੈ।

ਜ਼ਿਲ੍ਹੇ ਵਿਚ ਵਰਖਾ ਕਾਫ਼ੀ ਘੱਟ ਹੁੰਦੀ ਹੈ । ਸਾਰੇ ਸਾਲ ਵਿਚ ਹੋਣ ਵਾਲੀ ਵਰਖਾ ਦਾ ਬਹੁਤਾ ਹਿੱਸਾ ਜੁਲਾਈ ਤੋਂ ਸਤੰਬਰ ਮਹੀਨਿਆਂ ਵਿਚ ਪੂਰਾ ਹੋ ਜਾਂਦਾ ਹੈ ਜਿਸ ਕਾਰਨ ਖਰੀਫ਼ ਦੀ ਫ਼ਸਲ ਆਮ ਤੌਰ ਤੇ ਚੰਗੀ ਹੁੰਦੀ ਹੈ ਜਦੋਂ ਕਿ ਰਬੀ ਦੀ ਫ਼ਸਲ ਇਕ ਜੂਏ ਦੀ ਤਰ੍ਹਾਂ ਹੀ ਹੈ । ਬਰਸਾਤ ਵਿਚ ਵਰਖਾ ਦੀ ਘਾਟ ਕਾਰਨ ਚਾਰੇ ਦੀ ਸਮੱਸਿਆ ਕਾਫੀ ਗੰਭੀਰ ਰੂਪ ਧਾਰਨ ਕਰ ਜਾਂਦੀ ਹੈ । ਜੁਲਾਈ-ਅਗਸਤ ਵਿਚ ਹਲਕੀ ਬੂੰਦਾ-ਬਾਂਦੀ ਹੁੰਦੀ ਰਹਿੰਦੀ ਹੈ ਜਿਸ ਨਾਲ ਫ਼ਸਲ ਉੱਲੀ ਦੀ ਸ਼ਿਕਾਰ ਹੋ ਜਾਂਦੀ ਹੈ ਤੇ ਤੇਜ਼ ਪੱਛਮੀ ਹਵਾਵਾਂ ਨਾਲ ਫ਼ਸਲ ਸੁੱਕ ਜਾਂਦੀ ਹੈ ।

ਪਹਾੜਾਂ ਵਿਚ ਕਈ ਕਿਸਮ ਦੇ ਹਿਰਨ ਤੇ ਮੈਦਾਨਾਂ ਵਿਚ ਕਾਲੇ ਬਾਰਾਂਸਿੰਗੇ ਅਤੇ ਨੀਲਗਿਰੀ (ਸਾਨ੍ਹ) ਪਾਏ ਜਾਂਦੇ ਹਨ । ਇਸ ਤੋਂ ਬਿਨਾਂ ਹੋਰ ਦੂਜੇ ਜੰਗਲੀ ਜਾਨਵਰ ਜਿਵੇਂ ਜੰਗਲੀ ਬਿੱਲੀ, ਲੂਮੜੀ, ਗਿੱਦੜ ਤੇ ਨਿਓਲੇ ਆਦਿ ਵੀ ਪਾਏ ਜਾਂਦੇ ਹਨ। ਜ਼ਿਲ੍ਹੇ ਵਿਚ ਕਈ ਕਿਸਮ ਦੇ ਪੰਛੀ ਜਿਵੇਂ ਮੋਰ, ਤੋਤਾ, ਘੁੱਗੀਆਂ, ਕਬੂਤਰ ਆਦਿ ਵੀ ਕਾਫ਼ੀ ਮਿਲਦੇ ਹਨ ।

ਰੁੱਖਾਂ ਵਿਚ ਕਿੱਕਰ ਤੇ ਬੇਰੀ ਸਾਰੇ ਜ਼ਿਲ੍ਹੇ ਵਿਚ ਵੇਖਣ ਨੂੰ ਮਿਲਦੇ ਹਨ । ਕਿਤੇ ਕਿਤੇ ਨਿੰਮ, ਪਿੱਪਲ ਤੇ ਟਾਹਲੀ ਵੀ ਵੇਖੇ ਜਾਂਦੇ ਹਨ । ਜ਼ਿਲ੍ਹੇ ਵਿਚ ਬਹੁਤ ਸਾਰੇ ਮੇਲੇ ਲਗਦੇ ਹਨ ।

ਇਥੇ 1966 ਈ. ਵਿਚ ਲੜਕੀਆਂ ਦਾ ਉਦਯੋਗਿਕ ਸਕੂਲ, ਇਕ ਸਰਕਾਰੀ ਕਾਲਜ, ਪ੍ਰਾਇਮਰੀ, ਮਿਡਲ, ਹਾਈ ਤੇ ਸੈਕੰਡਰੀ ਸਕੂਲ ਸਨ। ਕੁੱਲ ਮਿਲਾ ਕੇ ਲੜਕਿਆਂ ਲਈ 426 ਤੇ ਲੜਕੀਆਂ ਲਈ 85 ਸਕੂਲ ਸਨ । ਇਥੇ ਵੀਹ ਆਯੁਰਵੈਦਿਕ ਹਸਪਤਾਲ, ਡਿਸਪੈਂਸਰੀਆਂ ਤੇ ਵੀਹ ਦੂਜੇ ਹਸਪਤਾਲ ਤੇ ਡਿਸਪੈਂਸਰੀਆਂ ਹਨ। ਸੰਨ 1971 ਵਿਚ ਜ਼ਿਲ੍ਹੇ ਦੀ ਕੁੱਲ ਵਸੋਂ 681,626 ਸੀ ।

ਹ.ਪੁ.– ਡਿ.ਸੈਂ.ਹੈਂ.ਬੁ.- ਮਹਿੰਦਰਗੜ੍ਹ ; ਇੰਪ.ਗ. ਇੰਡ. 17:384; ਐਨ. ਬ੍ਰਿ.ਮੈ.5

**ਮਹਿੰਦਰਗੜ੍ਹ** : ਸ਼ਹਿਰ– ਹਰਿਆਣਾ ਪ੍ਰਾਂਤ ਦੇ ਇਸ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਸ ਸ਼ਹਿਰ ਨੂੰ ਸੂਰੀਆਂ ਦਾ ਸ਼ਹਿਰ ਕਿਹਾ ਜਾਂਦਾ ਹੈ । ਸ਼ੇਰ ਸ਼ਾਹ ਸੂਰੀ ਦਾ ਦਾਦਾ ਪਹਿਲੋਂ ਪਹਿਲ ਇਥੇ ਹੀ ਆ ਕੇ ਵਸਿਆ ਸੀ। ਇਸ ਸ਼ਹਿਰ ਨੇ ਸਮੇਂ ਦੇ ਗੇੜ ਨਾਲ ਕਈ ਉਤਰਾਅ ਚੜ੍ਹਾਅ ਵੇਖੇ ਹਨ ।

ਸੰਨ 1859 ਵਿਚ ਅੰਗਰੇਜ਼ ਸਰਕਾਰ ਨੇ ਇਹ ਇਲਾਕਾ ਪਟਿਆਲਾ ਦਰਬਾਰ ਨੂੰ ਦੇ ਦਿੱਤਾ ਤਾਂ ਮਹਾਰਾਜਾ ਮਹਿੰਦਰ ਸਿੰਘ ਨੇ ਇਸ ਸ਼ਹਿਰ ਦਾ ਨਾਂ ਆਪਣੇ ਨਾਂ ਉੱਤੇ ਮਹਿੰਦਰਗੜ੍ਹ ਰੱਖ ਦਿੱਤਾ।

ਹ.ਪੁ.–ਪੰਜਾਬ ਦੇ ਸ਼ਹਿਰ - ਬਲਬੀਰ ਕੰਵਲ

**ਮਹਿੰਦਰਾ ਕਾਲਜ, ਪਟਿਆਲਾ** : ਸਰਕਾਰੀ ਮਹਿੰਦਰਾ ਕਾਲਜ ਦੀ ਸ਼ੁਰੂਆਤ ਰਿਆਸਤੀ ਜ਼ਮਾਨੇ ਵਿਚ ਇਕ ਸਕੂਲ ਦੇ ਰੂਪ ਵਿਚ ਹੋਈ । ਸੰਨ 1852 ਵਿਚ ਇਸ ਸਕੂਲ ਦਾ ਮੁੜ ਨਾਮਕਰਣ 'ਸੈਂਟਰਲ ਸਕੂਲ' ਵਜੋਂ ਕੀਤਾ ਗਿਆ । ਇਹ ਮਹਾਰਾਜਾ ਨਰਿੰਦਰ ਸਿੰਘ ਦਾ ਸ਼ਾਸਨ ਕਾਲ ਸੀ । ਉਦੋਂ ਇਸ ਸਕੂਲ ਵਿਚ ਪਹਿਲਾਂ ਪਹਿਲ ਸੰਸਕ੍ਰਿਤ, ਅਰਬੀ, ਫ਼ਾਰਸੀ ਤੇ ਪੰਜਾਬੀ ਦੇ ਅਧਿਆਪਨ ਦਾ ਹੀ ਕਾਰਜ ਹੁੰਦਾ ਸੀ । ਮਗਰੋਂ ਅੰਗਰੇਜ਼ੀ ਅਤੇ ਹਿਸਾਬ ਵੀ ਸ਼ਾਮਲ ਕਰ ਦਿੱਤੇ ਗਏ । ਮਹਾਰਾਜਾ ਮਹਿੰਦਰ ਸਿੰਘ ਦੇ ਸਮੇਂ ਇਸ ਨੂੰ ਪੱਛਮੀ ਵਿਦਿਆ ਨਾਲ ਜੋੜ ਦਿੱਤਾ ਗਿਆ ਸੀ । ਸ਼ੁਰੂ ਤੋਂ ਹੀ ਇਸ ਕਾਲਜ ਨੂੰ ਉੱਤਰੀ ਭਾਰਤ ਦਾ ਪ੍ਰਾਚੀਨਤਮ ਵਿਦਿਅਕ ਅਦਾਰਾ ਹੋਣ ਦਾ ਮਾਣ ਪ੍ਰਾਪਤ ਹੈ । ਕੋਈ ਸਮਾਂ ਸੀ ਜਦੋਂ ਦਿੱਲੀ ਕਾਲਜ, ਦਿੱਲੀ ਅਤੇ ਗੌਰਮਿੰਟ ਕਾਲਜ, ਲਾਹੌਰ ਤੋਂ ਇਲਾਵਾ ਸਿਰਫ਼ ਮਹਿੰਦਰਾ ਕਾਲਜ ਹੀ ਇਕ ਅਜਿਹੀ ਸੰਸਥਾ ਸੀ ਜਿਸ ਦਾ ਪਾਸਾਰ ਲੰਡੀ ਕੋਤਲ (ਪਾਕਿਸਤਾਨ ਦਾ ਸਰਹੱਦੀ ਇਲਾਕਾ) ਉੱਤਰ ਤੋਂ ਦੱਖਣ ਵਿਚ ਹੋਡਲ (ਗੁੜਗਾਉਂ) ਪੰਜਾਬ ਤਕ ਸੀ ।

ਇਸ ਦੀਆਂ ਇਮਾਰਤਾਂ ਬਦਲਦੀਆਂ ਰਹੀਆਂ । ਇਸ ਦੀ ਹੁਣ ਵਾਲੀ ਥਾਂ 1875 ਈ. ਵਿਚ ਚੁਣੀ ਗਈ । 30 ਮਾਰਚ, 1875 ਈ. ਨੂੰ ਇਸ ਇਮਾਰਤ ਦਾ ਨੀਂਹ ਪੱਥਰ ਰੱਖਣ ਦੀ ਰਸਮ ਉਦੋਂ ਦੇ ਵਾਇਸਰਾਏ ਲਾਰਡ ਨੌਰਥ ਬਰੁਕ ਦੁਆਰਾ ਅਦਾ ਕੀਤੀ ਗਈ। ਇਸ ਦੀ ਉਸਾਰੀ ਵਿਚ ਦੇਸ਼ ਅਤੇ ਵਿਦੇਸ਼ ਦੀ ਇਮਾਰਤਸਾਜ਼ੀ ਦਾ ਸੰਮਿਸ਼ਰਣ ਸਪਸ਼ਟ ਨਜ਼ਰ ਆਉਂਦਾ ਹੈ । ਉਂਜ ਇਹ ਰੋਮਨ ਇਮਾਰਤਸਾਜ਼ੀ ਲਗਦੀ ਹੈ ਪਰ ਇਸ ਦੀਆਂ ਮਹਿਰਾਬਾਂ ਆਪਣਾ ਵਿਰਸਾ ਭਾਸਦੀਆਂ ਹਨ । ਅੰਡੇ ਦੇ ਆਕਾਰ ਦੇ ਇਸ ਦੇ ਵਿਰਾਟ ਹਾਲ ਉਪਰ ਪਏ ਗਾਰਡਰ ਉੱਤੇ ਇੰਗਲੈਂਡ ਦੀਆਂ ਮੁਹਰਾਂ ਲੱਗੀਆਂ ਹੋਈਆਂ ਹਨ । ਇਸ ਹਾਲ ਕਮਰੇ ਦੀ ਲੱਕੜੀ ਦੀ ਫਲੋਰਿੰਗ ਮਗਰੋਂ ਜਾ ਕੇ ਕੀਤੀ ਗਈ ਤਾਂ ਜੋ ਇਨਡੋਰ ਖੇਡਾਂ ਲਈ ਇਸ ਨੂੰ ਸੌਖਿਆਂ ਹੀ ਵਰਤਿਆ ਜਾ ਸਕੇ । ਕਾਲਜ ਦੀ ਉਸਾਰੀ ਦੇ ਕੰਮ ਵਿਚ ਤਕਰੀਬਨ ਨੌਂ ਸਾਲ ਸਰਫ ਹੋ ਗਏ । 17 ਮਾਰਚ, 1884 ਈ. ਨੂੰ ਕਾਲਜ ਦੀ ਇਮਾਰਤ ਦਾ ਉਦਘਾਟਨ ਉਦੋਂ ਦੇ ਵਾਇਸਰਾਏ ਲਾਰਡ ਰਿਪਨ ਨੇ ਕੀਤਾ। ਉਂਜ ਇਸ ਤੋਂ ਪਹਿਲਾਂ ਇਸ ਨੂੰ 1874 ਈ. ਵਿਚ ਹੀ ਕਲਕੱਤਾ ਯੂਨੀਵਰਸਿਟੀ ਨਾਲ ਜੋੜ ਦਿੱਤਾ ਗਿਆ ਸੀ । ਉਦੋਂ ਵਿਦਿਆਰਥੀਆਂ ਨੂੰ ਕਲਕੱਤਾ ਯੂਨੀਵਰਸਿਟੀ ਦੀਆਂ ਪ੍ਰੀਖਿਆਵਾਂ ਲਈ ਤਿਆਰੀ ਕਰਵਾਈ ਜਾਂਦੀ ਸੀ। ਜਦੋਂ ਲਾਹੌਰ ਯੂਨੀਵਰਸਿਟੀ ਹੋਂਦ ਵਿਚ ਆਈ ਤਾਂ 1882 ਈ. ਵਿਚ

ਮਹਿੰਦਰਾ ਕਾਲਜ ਨੂੰ ਉਸ ਨਾਲ ਜੋੜ ਦਿੱਤਾ ਗਿਆ । ਮਗਰੋਂ 1962 ਈ. ਵਿਚ ਪੰਜਾਬੀ ਯੂਨੀਵਰਸਿਟੀ ਦੇ ਬਣ ਜਾਣ ਨਾਲ ਇਹ ਕਾਲਜ ਉਸੇ ਨਾਲ ਸਬੰਧਤ ਹੋ ਗਿਆ ।

ਇਕ ਗੱਲ ਇਹ ਕੀਤੀ ਗਈ ਕਿ ਕਾਲਜ ਦੀ ਉਸਾਰੀ ਦੌਰਾਨ ਹੀ ਇਸ ਦੇ ਵਿਰਾਟ ਵਿਹੜੇ ਵਿਚ ਚਾਰ ਮੌਲਸਰੀਆਂ ਦੇ ਬੂਟੇ ਲਾ ਦਿੱਤੇ ਗਏ ਜਿਹੜੇ ਹੁਣ ਵੀ ਉਨ੍ਹਾਂ ਦਿਨਾਂ ਵਾਂਗ ਹੀ ਸਦਾ ਬਹਾਰ ਹਨ । ਦੂਸਰੀ ਗੱਲ 1932 ਈ. ਤਕ ਇਸ ਕਾਲਜ ਦੇ ਵਿਦਿਆਰਥੀਆਂ ਪਾਸੋਂ ਕੋਈ ਟਿਊਸ਼ਨ ਫੀਸ ਨਹੀਂ ਸੀ ਲਈ ਜਾਂਦੀ । ਇੰਜ ਇਸ ਦੇ ਦਰ-ਦਰਵਾਜ਼ੇ ਤਮਾਮ ਗਰੀਬ ਵਿਦਿਆਰਥੀਆਂ ਲਈ ਬਲੋਚਿਸਤਾਨ ਤੋਂ ਬੰਗਾਲ ਤਕ ਖੁੱਲ੍ਹੇ ਰੱਖ ਦਿੱਤੇ ਗਏ ਸਨ । ਇਉਂ ਮਹਿੰਦਰਾ ਕਾਲਜ ਵਿਚ ਮੁੱਢੋਂ ਹੀ ਇਕ ਭਾਂਤ ਦਾ ਕੌਮੀ ਆਚਰਣ ਪਨਪਦਾ ਰਿਹਾ ਹੈ ਤੇ ਇਸ ਕੌਮੀ ਆਚਰਣ ਨੂੰ ਸਾਧੂ ਟੀ.ਐਲ. ਵਾਸਵਾਨੀ (1915-1919) ਜਿਹੇ ਰੂਹਾਨੀ ਪ੍ਰਿੰਸੀਪਲਾਂ ਨੇ ਹੋਰ ਉਤਸ਼ਾਹਤ ਕੀਤਾ । ਪਹਿਲੇ ਪ੍ਰਿੰਸੀਪਲਾਂ ਵਿਚੋਂ ਜੋਗਿੰਦਰ ਨਾਥ ਮੁਕਰਜੀ (1881-1886), ਅਟਲ ਕ੍ਰਿਸ਼ਨ ਘੋਸ਼ (1888-1906) ਬੰਗਾਲੀ ਸਨ ਜਦੋਂ ਕਿ ਕੈਂਡਲਰ (1906-1915) ਅੰਗਰੇਜ਼ ਸੀ । ਪ੍ਰਿੰਸੀਪਲ ਤੇਜਾ ਸਿੰਘ ਹੁਰਾਂ ਦਾ ਸਮਾਂ 1949 -1952 ਈ. ਤਕ ਦਾ ਹੈ । ਅਧਿਆਪਕਾਂ ਵਿਚ ਗਿ. ਲਾਲ ਸਿੰਘ , ਪ੍ਰੋ. ਪ੍ਰੀਤਮ ਸਿੰਘ ਅਤੇ ਡਾ. ਦਰਸ਼ਨ ਸਿੰਘ ਮੈਨੀ ਦਾ ਨਾਂ ਸ਼ੁਹਰਤ ਵਾਲਾ ਹੈ । ਕਾਲਜ ਦੇ ਵਿਦਿਆਰਥੀਆਂ ਵਿਚੋਂ ਦੇਵਿੰਦਰ ਸਤਿਆਰਥੀ ਅਤੇ ਸਰਦਾਰ ਅੰਜੁਮ ਅਦਬੀ ਸ਼ਖ਼ਸੀਅਤਾਂ ਹਨ । ਬਾਲ ਕਿਸ਼ਨ ਸਿੰਘ ਅਤੇ ਨਵਜੋਤ ਸਿੰਘ ਸਿੱਧੂ ਖੇਡ-ਜਗਤ ਦੇ ਸਿਤਾਰੇ ਹਨ । ਗਿਆਨ ਸਿੰਘ ਰਾੜੇਵਾਲਾ ਸਿਆਸਤ ਵਿਚੋਂ; ਜਸਟਿਸ ਕੇਸ਼ੋ ਰਾਮ ਪਾਸੀ, ਆਰ .ਐਸ. ਸਰਕਾਰੀਆ ਅਤੇ ਜਗਨ ਨਾਥ ਕੌਸ਼ਲ ਕਾਨੂੰਨ ਸਾਜ਼ਾਂ ਵਿਚੋਂ ਨਾਮਵਰ ਵਿਦਿਆਰਥੀ ਹੋਏ ਹਨ ।

ਸੰਨ 1874 ਤੋਂ ਇਥੇ ਐਫ.ਏ. ਤਕ ਦੀ ਪੜ੍ਹਾਈ ਕਰਵਾਈ ਜਾਂਦੀ ਸੀ । ਬੀ.ਏ. ਦੀਆਂ ਕਲਾਸਾਂ 1887 ਈ. ਵਿਚ ਸ਼ੁਰੂ ਹੋਈਆਂ, 1912 ਈ. ਵਿਚ ਐਫ.ਐਸ.ਸੀ. ਅਤੇ 1949 ਈ. ਵਿਚ ਬੀ.ਐਸ.ਸੀ. ਦਾ ਪ੍ਰਬੰਧ ਕੀਤਾ ਗਿਆ। ਉਂਜ 1912 ਈ. ਵਿਚ ਐਮ.ਏ. ਗਣਿਤ ਸ਼ੁਰੂ ਹੋ ਗਈ ਸੀ। ਫਿਲਾਸਫੀ 1922ਈ. ਵਿਚ, ਅੰਗਰੇਜ਼ੀ ਤੇ ਇਕਨਾਮਿਕਸ 1948 ਈ. ਵਿਚ ਸ਼ੁਰੂ ਹੋਈ । ਪੰਜਾਬੀ ਤੇ ਹਿੰਦੀ ਦੀ ਐਮ.ਏ. 1949 ਈ. ਵਿਚ ਸ਼ੁਰੂ ਹੋਈ । ਅੱਜਕੱਲ੍ਹ ਇਸ ਕਾਲਜ ਵਿਚ ਵਿਦਿਆਰਥੀਆਂ ਦੀ ਗਿਣਤੀ ਦੋ ਹਜ਼ਾਰ ਤੋਂ ਤਿੰਨ ਹਜ਼ਾਰ ਦੇ ਵਿਚ ਵਿਚ ਰਹਿੰਦੀ ਹੈ । ਕਾਲਜ ਦੇ ਸ਼ਤਾਬਦੀ ਸਮਾਰੋਹ ਸਮੇਂ ਡਾਕ ਅਤੇ ਤਾਰ ਵਿਭਾਗ ਵਲੋਂ 1988 ਈ. ਵਿਚ ਇਕ ਯਾਦਗਾਰੀ ਟਿਕਟ ਜਾਰੀ ਕੀਤਾ ਗਿਆ ।

ਪ੍ਰੋ.—ਸ. ਸੋਜ਼.

**ਮਹਿੰਦਰੂ** : ਖੱਤਰੀਆਂ ਦੀ ਇਕ ਗੋਤ ਜੋ ਬੰਜਾਹੀ ਸ਼ਾਖ ਵਿਚੋਂ ਹੈ । ਇਨ੍ਹਾਂ ਦੇ ਇਸ ਨਾਂ ਬਾਰੇ ਪ੍ਰਚਲਿਤ ਰਵਾਇਤ ਅਨੁਸਾਰ ਇਕ ਵਾਰੀ ਭਿਆਨਕ ਕਾਲ ਪੈਣ ਤੇ ਇਕ ਅਮੀਰ ਖੱਤਰੀ ਨੇ ਆਪਣੇ ਅੰਨ ਦੇ ਭੰਡਾਰੇ ਲੋਕਾਂ ਲਈ ਖੋਲ੍ਹ ਦਿੱਤੇ ਜਿਸ ਕਾਰਨ ਬ੍ਰਾਹਮਣਾਂ ਨੇ ਉਸ ਨੂੰ 'ਮਹਾਂ ਇੰਦਰ' ਦੀ ਉਪਾਧੀ ਦਿੱਤੀ ਅਤੇ ਅੱਗੇ ਜਾ ਕੇ ਇਸ ਦੀ ਬੰਸ ਮਹਿੰਦਰੂ ਅਖਵਾਈ ।

ਇਨ੍ਹਾਂ ਵਿਚ ਜਨੇਊ ਪਾਉਣ ਦੀ ਰਸਮ ਦੌਰਾਨ ਦੇਵ ਪੂਜਾ ਕੀਤੀ ਜਾਂਦੀ ਹੈ ਅਤੇ ਬੱਚਾ ਭਾਈਚਾਰੇ ਤੋਂ ਦੋ ਝੋਲੀਆਂ ਵਿਚ ਭਿਖਿਆ ਮੰਗਦਾ ਹੈ । ਪਹਿਲੀ ਝੋਲੀ ਦੇ ਪੈਸੇ ਉਹ ਆਪਣੇ ਗੁਰੂ ਨੂੰ ਦਿੰਦਾ ਹੈ ਅਤੇ ਦੂਜੀ ਦੇ ਪਰੋਹਿਤ ਨੂੰ ।

ਜੰਡੀਆਂ ਦੀ ਰਾਤ ਸਮੇਂ ਇੱਲ ਦੀ ਪੂਜਾ ਕੀਤੀ ਜਾਂਦੀ ਹੈ। ਉਸ ਨੂੰ ਖੀਰ ਦਾ ਭੋਗ ਲਗਾਇਆ ਜਾਂਦਾ ਹੈ । ਸਾਰੇ ਪਰਿਵਾਰ ਦੇ ਮੈਂਬਰ ਉਸ ਸਮੇਂ ਤਕ ਵਰਤ ਰੱਖਦੇ ਹਨ ਜਦੋਂ ਤਕ ਇੱਲ ਖੀਰ ਨੂੰ ਭੋਗ ਨਹੀ ਲਗਾਂਦੀ । ਕਈ ਵਾਰੀ ਅਜਿਹਾ ਸਾਰਾ ਦਿਨ ਨਹੀਂ ਹੁੰਦਾ ਤਾਂ ਸੂਰਜ ਡੁੱਬਣ ਤੇ ਬਕਰਾ ਵੱਢਿਆ ਜਾਂਦਾ ਹੈ । ਅਤੇ ਬੱਕਰੇ ਦਾ ਮਾਸ ਇੱਲ ਦੁਆਰਾ ਲੈ ਜਾਣ ਤੇ ਭੋਗ ਲਗ ਗਿਆ ਸਮਝਿਆ ਜਾਂਦਾ ਹੈ ਅਤੇ ਫਿਰ ਉਹ ਖੀਰ ਬਰਾਦਰੀ ਵਿਚ ਵੰਡ ਦਿੱਤੀ ਜਾਂਦੀ ਹੈ ।

ਹ.ਪੁ.—ਪੰ.ਕਾ.; ਗ.ਟ੍ਰਾ.ਕਾ.; ਪੰ.ਲੋ.ਵਿ.ਕੋ.

**ਮਹਿਦੀ ਇਮਾਮ** : ਮੁਸਲਮਾਨਾਂ ਦੀ ਧਾਰਨਾ ਅਨੁਸਾਰ ਭਵਿੱਖ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਬੰਸ ਵਿਚ ਪੈਦਾ ਹੋਣ ਵਾਲਾ ਇਕ ਵਿਅਕਤੀ ਜਿਸ ਦੀ ਮਾਨਤਾ ਹਿੰਦੂਆਂ ਦੇ ਕਲਕੀ ਅਵਤਾਰ ਦੇ ਬਰਾਬਰ ਹੈ। ਇਸਲਾਮ ਮਤ ਵਿਚ ਕਿਆਮਤ ਦੇ ਵਾਪਰਨ ਵੇਲੇ ਦੇ ਚਿੰਨ੍ਹਾਂ ਵਿਚ ਮਹਿਦੀ ਦੇ ਪ੍ਰਗਟ ਹੋਣ ਦੀ ਗੱਲ ਵੀ ਸ਼ਾਮਲ ਹੈ । ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਸੰਸਾਰ ਵਿਚ ਧਰਮ ਦੀ ਪੁਨਰ ਸਥਾਪਨਾ ਕਰੇਗਾ ਅਤੇ ਲੋਕਾਂ ਨੂੰ ਸਹੀ ਰਸਤੇ ਉੱਤੇ ਤੋਰੇਗਾ । ਸਾਰੀ ਮੁਸਲਿਮ ਜਨਤਾ ਇਸ ਦੇ ਨਾਲ ਹੋਵੇਗੀ ਅਤੇ ਇਹ ਇਸਲਾਮੀ ਦੇਸ਼ਾਂ ਤੇ ਰਾਜ ਕਰੇਗਾ ।

ਸ਼ੀਆ ਮੁਸਲਮਾਨ ਇਸ ਨੂੰ ਪੈਦਾ ਹੋ ਚੁਕਿਆ ਮੰਨਦੇ ਹਨ ਅਤੇ ਵਿਸ਼ਵਾਸ ਕਰਦੇ ਹਨ ਕਿ ਇਹ ਗੁਪਤ ਤੌਰ ਤੇ ਸਮਾਂ ਬਤੀਤ ਕਰ ਰਿਹਾ ਹੈ ਅਤੇ ਪ੍ਰਗਟ ਹੋ ਕੇ ਇਹ ਦੁਸ਼ਟਾਂ ਦਾ ਨਾਸ਼ ਕਰੇਗਾ । ਇਸ ਭਵਿੱਖ ਬਾਣੀ ਦੇ ਆਧਾਰ ਤੇ ਵੱਖ-ਵੱਖ ਸਮਿਆਂ ਤੇ ਕਈ ਚਾਲਾਕ ਬੰਦਿਆਂ ਨੇ ਆਪਣੇ ਆਪ ਨੂੰ ਮਹਿਦੀ ਅਖਵਾਉਣਾ ਸ਼ੁਰੂ ਕੀਤਾ ਪਰ ਉਨ੍ਹਾਂ ਦਾ ਕਪਟ ਜ਼ਿਆਦਾ ਦੇਰ ਨਾ ਚੱਲ ਸਕਿਆ। ਸੰਨ 1496 ਵਿਚ ਮੱਕੇ ਤੋਂ ਵਾਪਸ ਆ ਕੇ ਸੱਯਦ ਮੁਹੰਮਦ ਜੌਨਪੁਰੀ ਨੇ ਆਪਣੇ ਆਪ ਨੂੰ ਮਹਿਦੀ ਅਖਵਾਉਣਾ ਸ਼ੁਰੂ ਕਰ ਦਿੱਤਾ ਪਰ ਸਾਰੇ ਪਾਸਿਓਂ ਹੋਏ ਵਿਰੋਧ ਕਾਰਨ ਉਸ ਨੇ ਦੇਸ਼ ਛੱਡ ਦਿੱਤਾ ।

ਮਿਰਜ਼ਈ ਮੁਸਲਮਾਨ ਮਿਰਜ਼ਾ ਗ਼ੁਲਾਮ ਅਹਿਮਦ ਨੂੰ 'ਮਹਿਦੀ' ਮੰਨਦੇ ਹਨ ।

ਦਸਮ ਗ੍ਰੰਥ ਵਿਚ ਵੀ ਇਸ ਦਾ ਉਲੇਖ ਹੋਇਆ ਹੈ ਕਿ ਕਲਕੀ ਅਵਤਾਰ ਦੇ ਹੰਕਾਰੀ ਹੋ ਜਾਣ ਕਾਰਨ ' ਕਾਲ ਪੁਰਖ ' ਨੇ ਮੀਰ ਮਹਿਦੀ ਨੂੰ ਪੈਦਾ ਕੀਤਾ ਜਿਸ ਨੇ ਕਲਕੀ ਦਾ ਨਾਸ਼ ਕੀਤਾ ਪਰ ਜਦੋਂ ਇਹ ਆਪ ਹੰਕਾਰੀ ਹੋ ਗਿਆ ਤਾਂ ਇਸ ਦੀ ਮੌਤ ਇਸ ਦੇ ਕੰਨ ਵਿਚ ਕੀੜੇ ਦੇ ਵੜ ਜਾਣ ਕਾਰਨ ਹੋਈ ।

ਹ.ਪੁ. - ਮ.ਕੋ.; ਪੰ.ਸਾ.ਸੰ.ਕੋ.

**ਮਹਿਮਾ ਸਾਵੱਈ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੀਵਨ ਪੈੜਾਂ ਨਾਲ ਸਬੰਧ ਰੱਖਣ ਵਾਲਾ ਇਹ ਪਿੰਡ ਜ਼ਿਲ੍ਹਾ ਅਤੇ ਤਹਿਸੀਲ•ਬਠਿੰਡਾ ਵਿਚ ਗੋਨਿਆਣਾ ਤੋਂ 6 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਇਸ ਨੂੰ ਪਿੰਡ ਮਹਿਮਾ ਸ਼ਾਹਾਂ ਵਾਲਾ ਵੀ ਆਖਿਆ ਜਾਂਦਾ ਹੈ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਨੂੰ ਜਾਂਦੇ ਸਮੇ ਰਾਮੇਆਣੇ ਤੋਂ ਚਲ ਕੇ ਇਥੇ ਆਏ ਸਨ। ਇਸ ਪਿੰਡ ਤੋਂ ਥੋੜ੍ਹੀ

ਕੁ ਦੂਰ (ਲਗਭਗ 220 ਗਜ਼) ਉੱਤਰ ਵਾਲੇ ਪਾਸੇ ਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ।

ਸੰਨ 1981 ਦੀ ਮਰਦਮ ਸ਼ੁਮਾਰੀ ਮੁਤਾਬਕ ਇਸ ਪਿੰਡ ਦਾ ਰਕਬਾ 1,637 ਹੈਕਟੇਅਰ ਹੈ । ਇਥੇ ਪ੍ਰਾਇਮਰੀ ਸਕੂਲ ਅਤੇ ਮੁੱਢਲਾ ਸਿਹਤ ਕੇਂਦਰ ਬਣਿਆ ਹੋਇਆ ਹੈ । ਇਸ ਪਿੰਡ ਦੇ ਕਿਸਾਨ ਨਵੀਨ ਢੰਗਾਂ ਨਾਲ ਕਣਕ, ਮੱਕੀ ਅਤੇ ਪਸ਼ੂਆਂ ਲਈ ਚਾਰੇ ਆਦਿ ਦੀ ਖੇਤੀ ਕਰਦੇ ਹਨ ।

ਹ.ਪੁ.–ਮ.ਕੋ.: 936; ਡਿ.ਸੈਂ.ਹੈਂ.ਬੁ.–ਬਠਿੰਡਾ

**ਮਹਿਮੂਦ ਗਜ਼ਨਵੀ** : ਸੁਲਤਾਨ ਮਹਿਮੂਦ ਗਜ਼ਨਵੀ ਅਮੀਰ ਸੁਬੁਕਤਗੀਨ ਦਾ ਵੱਡਾ ਪੁੱਤਰ ਸੀ । ਇਸ ਦਾ ਜਨਮ 971 ਈ. ਵਿਚ ਹੋਇਆ । ਸੰਨ 998 ਵਿਚ ਆਪਣੇ ਪਿਤਾ ਦੇ ਮਰਨ ਪਿਛੋਂ ਇਸ ਦਾ ਅਤੇ ਇਸ ਦੇ ਭਰਾ ਇਸਮਾਇਲ ਦਾ ਤਖ਼ਤ ਲਈ ਝਗੜਾ ਹੋ ਗਿਆ । ਗਜ਼ਨੀ ਦੇ ਨੇੜੇ ਘਮਾਸਾਨ ਲੜਾਈ ਪਿਛੋਂ ਇਹ ਜਿੱਤ ਗਿਆ । ਇਹ ਜਦੋਂ ਤਖ਼ਤ ਉੱਤੇ ਬੈਠਾ ਤਾ ਇਸ ਦੀ ਉਮਰ 30 ਸਾਲ ਦੀ ਸੀ । ਇਹ ਦਰਮਿਆਨੇ ਕੱਦ ਦਾ ਗਠੀਲਾ ਤੇ ਸਖ਼ਤਜਾਨ ਨੌਜਵਾਨ ਸੀ । ਇਸ ਦੀ ਬੇਗ਼ਮ 'ਹਰਮ ਨੂਰ' ਅਤਿਅੰਤ ਸੁੰਦਰ ਔਰਤ ਸੀ । ਮਹਿਮੂਦ ਇਕ ਵਿਸ਼ਾਲ ਰਾਜ ਦਾ ਬਾਦਸ਼ਾਹ ਸੀ ਜੋ ਕਸ਼ਮੀਰ ਤੋਂ ਲੈ ਕੇ ਅਸਫਹਾਨ ਤਕ ਅਤੇ ਕੈਸਪੀਅਨ ਸਾਗਰ ਤੋਂ ਲੈ ਕੇ ਗੰਗਾ ਤੱਕ ਫੈਲਿਆ ਹੋਇਆ ਸੀ। ਸ਼ਕਤੀ, ਕੌਸ਼ਲ, ਦ੍ਰਿੜਤਾ, ਸੂਝ ਬੂਝ ਅਤੇ ਫ਼ੌਜ ਦੇ ਸੰਚਾਲਨ ਵਿਚ ਇਸ ਦਾ ਕੋਈ ਸਾਨੀ ਨਹੀਂ ਸੀ। ਇਹ ਭਾਰਤ ਦੇ ਧਨ ਦੌਲਤ ਦੀ ਲੁੱਟ ਨਾਲ ਸਾਧਨਹੀਨ ਗਜ਼ਨੀ ਨੂੰ ਇਕ ਸ਼ਕਤੀਸ਼ਾਲੀ ਸਾਮਰਾਜ ਦੇ ਰੂਪ ਵਿਚ ਵੇਖਣਾ ਚਾਹੁੰਦਾ ਸੀ ਅਤੇ ਇਸ ਉਦੇਸ਼ ਦੀ ਪੂਰਤੀ ਲਈ ਇਸ ਨੇ ਖੁਰਾਸਾਨ ਦੇ ਮੁਸਲਮਾਨਾਂ ਅਤੇ ਮੁਲਤਾਨ ਦੇ ਇਸਮਾਇਲੀਆਂ ਦਾ ਖ਼ੂਨ ਵਹਾਉਣ ਤੋਂ ਵੀ ਸੰਕੋਚ ਨਾ ਕੀਤਾ ।

ਮਹਿਮੂਦ ਗਜ਼ਨਵੀ ਆਪਣੇ ਪਿਤਾ ਦੀਆਂ ਫ਼ੌਜੀ ਮੁਹਿੰਮਾਂ ਵਿਚ ਸ਼ਾਮਲ ਰਿਹਾ ਕਰਦਾ ਸੀ ਅਤੇ ਕਈ ਮੁਹਿੰਮਾਂ ਦੀ ਕਮਾਨ ਸੁਤੰਤਰ ਰੂਪ ਵਿਚ ਵੀ ਕੀਤੀ ਸੀ । ਇਸ ਲਈ ਇਸ ਨੂੰ ਜੰਗ ਦੇ ਹੁਨਰ ਵਿਚ ਕਾਫ਼ੀ ਅਨੁਭਵ ਪ੍ਰਾਪਤ ਸੀ । ਇਸ ਵਿਚ ਬਾਦਸ਼ਾਹ ਬਣਨ ਦੇ ਸਾਰੇ ਗੁਣ ਮੌਜੂਦ ਸਨ । ਰਾਜ ਗੱਦੀ ਉੱਤੇ ਬੈਠਣ ਤੋਂ ਬਾਅਦ ਇਸ ਨੇ ਬਲਖ ਤੇ ਖੁਰਾਸਾਨ ਦੇ ਸੂਬਿਆਂ ਵਿਚ ਅਮਨ ਕਾਇਮ ਕੀਤਾ ਅਤੇ ਇਸਲਾਮ ਦੇ ਪ੍ਰਚਾਰ ਵੱਲ ਧਿਆਨ ਦਿੱਤਾ । ਆਪਣੇ ਪੂਰਬੀ ਹੱਦਾਂ ਵੱਲ ਦੇ ਦੇਸ਼ਾਂ ਦੇ ਧਨ ਦੌਲਤ ਅਤੇ ਸ਼ਾਨ ਸ਼ੌਕਤ ਤੋਂ ਉਹ ਪਹਿਲਾਂ ਹੀ ਜਾਣੂ ਸੀ । ਆਪਣੇ ਦ੍ਰਿੜ ਇਰਾਦੇ ਦੀ ਪੂਰਤੀ ਲਈ ਇਸ ਨੇ 1001 ਈ. ਵਿਚ ਪਿਸ਼ਾਵਰ ਵੱਲ ਕੂਚ ਕੀਤਾ । ਸਭ ਤੋਂ ਪਹਿਲਾਂ ਇਸ ਦਾ ਟਾਕਰਾ ਲਾਹੌਰ ਦੇ ਰਾਜੇ ਜੈਪਾਲ ਨਾਲ ਹੋਇਆ । ਉਸ ਨੇ ਆਪਣੀ 12 ਹਜ਼ਾਰ ਘੋੜ ਸਵਾਰ, 30 ਹਜ਼ਾਰ ਪੈਦਲ ਫ਼ੌਜ ਨਾਲ ਇਸ ਦਾ ਡਟ ਕੇ ਮੁਕਾਬਲਾ ਕੀਤਾ ਪਰ ਅੰਤ ਵਿਚ ਉਹ ਬੁਰੀ ਤਰ੍ਹਾਂ ਹਾਰ ਗਿਆ। ਇਸ ਲੜਾਈ ਵਿਚ ਜੈਪਾਲ ਦੀ ਬਹੁਤ ਸਾਰੀ ਫ਼ੌਜ ਮਾਰੀ ਗਈ। ਰਾਜਾ ਜੈਪਾਲ ਅਤੇ ਉਸ ਦੇ 15 ਵੱਡੇ -ਵੱਡੇ ਸਰਦਾਰ ਕੈਦੀ ਬਣਾ ਲਏ ਗਏ। ਇਸ ਜਿੱਤ ਨਾਲ ਇਸ ਦੀ ਪ੍ਰਸਿੱਧੀ ਅਤੇ ਦੌਲਤ ਵਿਚ ਬੜਾ ਵਾਧਾ ਹੋਇਆ । ਇਸ ਤੋਂ ਬਾਅਦ ਮਹਿਮੂਦ ਬਠਿੰਡੇ ਵੱਲ ਰਵਾਨਾ ਹੋਇਆ । ਇਸ ਨੇ ਬਠਿੰਡੇ ਦੇ ਕਿਲੇ ਉੱਤੇ ਹੱਲਾ ਬੋਲ ਕੇ ਉਸ ਨੂੰ ਆਪਣੇ ਅਧੀਨ ਕਰ ਲਿਆ । ਕੁਝ ਦੇਰ ਬਾਅਦ ਇਸ ਨੇ ਜੈਪਾਲ ਦੇ ਸਾਲਾਨਾ ਖ਼ਰਾਜ ਦੇਣਾ ਮੰਨਜ਼ੂਰ ਕਰਨ ਤੇ ਜੈਪਾਲ ਨੂੰ ਤਾਂ ਰਿਹਾ ਕਰ ਦਿੱਤਾ ਪਰ ਉਨ੍ਹਾਂ ਸਰਦਾਰਾਂ ਨੂੰ ਮਰਵਾ ਦਿੱਤਾ ਜਿਨ੍ਹਾਂ ਨੇ ਉਸ ਦੀ ਪੰਜਾਬ ਉੱਤੇ ਚੜ੍ਹਾਈ ਦੀ ਵਿਰੋਧਤਾ ਕੀਤੀ ਸੀ । ਆਪਣੀ ਰਿਹਾਈ ਉਪਰੰਤ ਜੈਪਾਲ ਆਪਣੀਆਂ ਹਾਰਾਂ ਉੱਤੇ ਸ਼ਰਮ ਮਹਿਸੂਸ ਕਰਦਾ ਰਿਹਾ ਅਤੇ ਆਪਣੇ ਪੁੱਤਰ ਅਨੰਗ ਪਾਲ ਨੂੰ ਰਾਜ ਦੇ ਕੇ ਆਪ ਚਿਤਾ ਵਿਚ ਸੜ ਗਿਆ ।

ਸੰਨ 1004 ਵਿਚ ਸੀਸਤਾਨ ਦੀ ਫ਼ੌਜੀ ਮੁਹਿੰਮ ਤੋਂ ਵਾਪਸ ਆਉਣ ਉਪਰੰਤ ਮਹਿਮੂਦ ਨੂੰ ਪਤਾ ਲੱਗਾ ਕਿ ਹਿੰਦੁਸਤਾਨ ਦੇ ਅਨੰਗਪਾਲ ਰਾਜਾ ਲਾਹੌਰ ਨੇ ਤਾਂ ਆਪਣਾ ਸਾਲਾਨਾ ਖ਼ਰਾਜ ਦੇ ਦਿੱਤਾ ਹੈ ਪਰ ਬਠਿੰਡੇ ਦੇ ਰਾਜਾ ਬਿਜੈ ਰਾਇ ਨੇ ਖ਼ਰਾਜ ਨਹੀ ਭੇਜਿਆ । ਉਹ ਮੁਸਲਮਾਨਾਂ ਦਾ ਸਖ਼ਤ ਵਿਰੋਧੀ ਸੀ ਅਤੇ ਮਹਿਮੂਦ ਜਿਹੜੇ ਵੀ ਗਵਰਨਰ ਹਿੰਦੁਸਤਾਨ ਵਿਚ ਭੇਜਦਾ ਉਹ ਉਨ੍ਹਾਂ ਨੂੰ ਤੰਗ ਕਰਦਾ ਸੀ । ਇਸ ਉੱਤੇ ਕ੍ਰੋਧਿਤ ਹੋ ਕੇ ਇਹ ਫ਼ੌਜ ਲੈ ਕੇ ਮੁਲਤਾਨ ਦੇ ਰਸਤੇ ਪੰਜਾਬ ਦੇ ਇਸ ਇਲਾਕੇ ਵਿਚ ਦਾਖ਼ਲ ਹੋਇਆ । ਬਠਿੰਡੇ ਦੇ ਚਾਰੇ ਪਾਸੇ ਉੱਚੀਆਂ ਕੰਧਾਂ ਹੋਣ ਕਾਰਨ ਅਤੇ ਸ਼ਹਿਰ ਦੇ ਇਰਦ ਗਿਰਦ ਚੌੜੀ ਅਤੇ ਡੂੰਘੇ ਪਾਣੀ ਦੀ ਖਾਈ ਹੋਣ ਕਾਰਨ ਹਿੰਦੁਸਤਾਨੀਆਂ ਨੂੰ ਵੀ ਤਿਆਰੀ ਦਾ ਮੌਕਾ ਮਿਲ ਗਿਆ ਅਤੇ ਇਨ੍ਹਾਂ ਨੇ ਮੁਸਲਮਾਨਾਂ ਉੱਤੇ ਇੰਨੇ ਜ਼ੋਰ ਦਾ ਹਮਲਾ ਕੀਤਾ ਕਿ ਤਿੰਨ ਦਿਨ ਤੱਕ ਲੜਾਈ ਚਲਦੀ ਰਹੀ । ਮੁਸਲਮਾਨੀ ਫ਼ੌਜਾਂ ਦਾ ਬਹੁਤ ਨੁਕਸਾਨ ਹੋਇਆ ਤੇ ਇਹ ਲੜਾਈ ਦੇ ਮੈਦਾਨ ਵਿਚੋਂ ਭੱਜਣ ਲਈ ਤਿਆਰ ਹੋ ਗਈਆਂ । ਅੰਤ ਚੌਥੇ ਦਿਨ ਮਹਿਮੂਦ ਨੇ ਮੱਕੇ ਵੱਲ ਮੂੰਹ ਕਰ ਕੇ ਸਿਜਦਾ ਕੀਤਾ ਅਤੇ ਨਮਾਜ਼ ਪੜਨ ਉਪਰੰਤ ਆਪਣੀ ਫ਼ੌਜ ਨੂੰ ਦੱਸਿਆ ਕਿ ਪੈਗ਼ੰਬਰ ਨੇ ਉਸ ਨੂੰ ਫਤਹਿ ਦਿੱਤੀ ਹੈ । ਇਹ ਕਹਿ ਕੇ ਇਸ ਨੇ ਫਿਰ ਹਮਲਾ ਕੀਤਾ । ਇਸ ਦੇ ਸਿਪਾਹੀਆਂ ਨੇ ਜ਼ੋਰ ਨਾਲ ਨਾਹਰੇ ਲਾਏ ਅਤੇ ਬੜੇ ਜੋਸ਼ ਨਾਲ ਅੱਗੇ ਵਧੇ । ਬਠਿੰਡੇ ਦਾ ਕਿਲਾ ਘੇਰ ਲਿਆ ਗਿਆ । ਬਾਹਰਲੀ ਖਾਈ ਪੂਰ ਦਿੱਤੀ ਗਈ । ਰਾਜੇ ਨੇ ਕਿਲਾ ਛੱਡ ਦਿੱਤਾ ਅਤੇ ਜੰਗਲਾਂ ਵਿਚ ਜਾ ਛੁਪਿਆ। ਮਹਿਮੂਦ ਦੀ ਫ਼ੌਜ ਦੇ ਇਕ ਦਸਤੇ ਨੇ ਉਸ ਦਾ ਜੰਗਲ ਵਿਚ ਵੀ ਪਿੱਛਾ ਕੀਤਾ । ਰਾਜੇ ਨੇ ਇਹ ਦਸ਼ਾ ਦੇਖ ਕੇ ਆਪ ਹੀ ਆਪਣੀ ਤਲਵਾਰ ਨਾਲ ਗਲਾ ਵੱਢ ਲਿਆ। ਇਸ ਤਰ੍ਹਾਂ ਬਠਿੰਡੇ ਦਾ ਕਿਲਾ ਵੀ ਮਹਿਮੂਦ ਦੇ ਕਬਜ਼ੇ ਵਿਚ ਹੋ ਗਿਆ । ਇਸ ਤੋਂ ਬਾਅਦ ਇਸ ਨੇ ਮੁਲਤਾਨ ਨੂੰ ਜਿੱਤਣ ਦੀ ਤਿਆਰੀ ਕੀਤੀ ਅਤੇ ਮੁਲਤਾਨ ਉੱਤੇ ਹਮਲਾ ਕਰ ਦਿੱਤਾ । ਪਿਸ਼ਾਵਰ ਦੀਆਂ ਪਹਾੜੀਆਂ ਵਿਚ ਉਸ ਦੀਆਂ ਅਨੰਗਪਾਲ ਦੀਆਂ ਫੌਜਾਂ ਨਾਲ ਕਈ ਝੜਪਾਂ ਹੋਈਆਂ । ਇਨ੍ਹਾਂ ਛੋਟੀਆਂ ਛੋਟੀਆਂ ਲੜਾਈਆਂ ਵਿਚ ਅਨੰਗਪਾਲ ਦੀਆਂ ਫ਼ੌਜਾਂ ਨੂੰ ਹਾਰ ਹੋਈ । ਰਾਜਾ ਅਨੰਗਪਾਲ ਆਪਣੀ ਰਾਜਧਾਨੀ ਛੱਡ ਕੇ ਕਸ਼ਮੀਰ ਵੱਲ ਭੱਜ ਗਿਆ । ਮਹਿਮੂਦ ਬਠਿੰਡੇ ਦੇ ਰਸਤੇ ਮੁਲਤਾਨ ਪਹੁੰਚਿਆ ਅਤੇ ਕਿਲਾ ਘੇਰ ਲਿਆ। ਇਹ ਲੜਾਈ ਸੱਤ ਦਿਨ ਤਕ ਚਲਦੀ ਰਹੀ। ਉਥੋਂ ਦੇ ਅਬੁਲ ਫਤਹਿ ਦਾਊਦ ਨੂੰ ਅਧੀਨਗੀ ਮੰਨਣੀ ਪਈ । ਇਸ ਤੋਂ ਜਲਦੀ ਹੀ ਬਾਅਦ ਉਸ ਨੂੰ ਵਾਪਸ ਜਾਣਾ ਪਿਆ ਕਿਉਂਕਿ ਉਸ ਦੇ ਸਹੁਰੇ ਨੇ ਉਸ ਦੇ ਪੱਛਮੀ ਇਲਾਕੇ ਉੱਤੇ ਚੜ੍ਹਾਈ ਕਰ ਦਿੱਤੀ ਸੀ। ਇਸ ਲਈ ਉਹ ਇਥੋਂ ਦਾ

ਰਾਜ ਪ੍ਰਬੰਧ ਇਕ ਹਿੰਦੂ ਰਾਜੇ ਸੇਵਕ ਪਾਲ ਨੂੰ ਸੌਂਪ ਕੇ ਵਾਪਸ ਚਲਾ ਗਿਆ ।

ਸੰਨ 1005-06 ਵਿਚ ਇਸ ਦੇ ਡਿਪਟੀ ਸੇਵਕ ਪਾਲ ਨੇ ਬਗਾਵਤ ਕਰ ਦਿੱਤੀ । ਇਸ ਲਈ ਇਹ ਮੁੜ ਵਾਪਸ ਆ ਗਿਆ ਅਤੇ ਇਸ ਨੇ ਫਿਰ ਹਮਲਾ ਕਰ ਦਿੱਤਾ । ਰਾਜਾ ਅਨੰਗਪਾਲ ਨੇ ਸਾਰੇ ਰਾਜਿਆਂ ਨੂੰ ਅਪੀਲ ਕੀਤੀ ਕਿ ਸਾਰੇ ਰਲ ਕੇ ਮੁਸਲਮਾਨਾਂ ਨੂੰ ਭਾਰਤ ਦੀ ਧਰਤੀ ਤੋਂ ਦੂਰ ਰੱਖਣ ਲਈ ਸਾਂਝੀ ਕਾਰਵਾਈ ਕਰਨ। ਇਸ ਅਪੀਲ ਦਾ ਕਾਫੀ ਅਸਰ ਹੋਇਆ। ਉਜੈਨ, ਗਵਾਲੀਅਰ ਕਨੌਜ, ਦਿੱਲੀ, ਅਜਮੇਰ ਅਤੇ ਕਾਲਿੰਜਰ ਦੇ ਰਾਜੇ ਆਪੋ ਆਪਣੀਆਂ ਫ਼ੌਜਾਂ ਲੈ ਕੇ ਸਿੰਧ ਵੱਲ ਰਵਾਨਾ ਹੋ ਗਏ। ਪੰਜਾਬ ਵਿਚ ਇਸ ਤੋਂ ਪਹਿਲਾਂ ਕਦੇ ਵੀ ਇੰਨੀ ਵੱਡੀ ਫ਼ੌਜ ਇਕੱਤਰ ਨਹੀਂ ਸੀ ਹੋਈ। ਇਸ ਫ਼ੌਜ ਨੇ ਪਿਸ਼ਾਵਰ ਦੇ ਖੁਲ੍ਹੇ ਮੈਦਾਨ ਵਿਚ ਡੇਰੇ ਲਾ ਦਿੱਤੇ । ਇਸ ਮੁਹਿੰਮ ਲਈ ਭਾਰਤ ਦੇ ਕੋਨੇ ਕੋਨੇ ਤੋਂ ਆਰਥਿਕ ਸਹਾਇਤਾ ਵੀ ਪੁੱਜੀ। ਹਿੰਦੂ ਤੀਵੀਆਂ ਨੇ ਆਪਣੇ ਗਹਿਣੇ ਵੀ ਲਾਹ ਕੇ ਇਸ ਕੰਮ ਲਈ ਭੇਜੇ । ਇਸ ਤੋਂ ਇਲਾਵਾ ਪੰਜਾਬ ਦੇ ਉੱਤਰ-ਪੱਛਮ ਵੱਲ ਵਸਣ ਵਾਲੀ ਇਕ ਲੜਾਕੂ ਗੱਖੜ ਜਾਤੀ ਵੀ ਰਾਜਿਆਂ ਦੀ ਫ਼ੌਜ ਨਾਲ ਸ਼ਾਮਲ ਹੋ ਗਈ । ਹਿੰਦ ਦੀਆਂ ਫ਼ੌਜਾਂ ਨੇ ਮੁਸਲਮਾਨਾਂ ਨੂੰ ਚਾਰਾਂ ਪਾਸਿਆਂ ਤੋਂ ਘੇਰ ਲਿਆ। ਪੂਰੇ 40 ਦਿਨ ਤਕ ਦੋਵੇਂ ਫੌਜਾਂ ਆਹਮੋ ਸਾਹਮਣੇ ਖੜੀਆਂ ਰਹੀਆਂ । ਅੰਤ 6 ਹਜ਼ਾਰ ਮੁਸਲਮਾਨ ਤੀਰ-ਅੰਦਾਜ਼ ਅੱਗੇ ਵਧੇ ਤਾਂ ਯੁੱਧ ਸ਼ੁਰੂ ਹੋ ਗਿਆ । ਜੰਗਲੀ ਗੱਖੜਾਂ ਨੇ ਇਨ੍ਹਾਂ ਤੀਰ-ਅੰਦਾਜ਼ਾਂ ਉੱਤੇ ਹੱਲਾ ਬੋਲ ਦਿੱਤਾ । ਭਾਵੇਂ ਸੁਲਤਾਨ ਮਹਿਮੂਦ ਗਜ਼ਨਵੀ ਆਪਣੇ ਸਿਪਾਹੀਆਂ ਨੂੰ ਹੱਲਾਸ਼ੇਰੀ ਦੇ ਰਿਹਾ ਸੀ ਫਿਰ ਵੀ ਉਨ੍ਹਾਂ ਨੂੰ ਪਿੱਛੇ ਹਟਣਾ ਪਿਆ। ਇਸ ਮੌਕੇ ਉੱਤੇ ਭਿਆਨਕ ਕਟ ਵੱਢ ਹੋਈ । ਮੁਸਲਮਾਨ ਭਾਰੀ ਗਿਣਤੀ ਵਿਚ ਮਾਰੇ ਗਏ । ਹਿੰਦੂ ਵੀ ਭਾਰੀ ਗਿਣਤੀ ਵਿਚ ਕਤਲ ਹੋਏ । ਇਸ ਦੌਰਾਨ ਇਕ ਅਜਿਹੀ ਘਟਨਾ ਘਟੀ ਜੋ ਹਿੰਦੂਆਂ ਦੀ ਬਰਬਾਦੀ ਦਾ ਕਾਰਨ ਬਣੀ । ਲਾਹੌਰ ਦਾ ਰਾਜਾ ਇਕ ਹਾਥੀ ਉੱਤੇ ਸਵਾਰ ਹੋ ਕੇ ਫ਼ੌਜ ਦੀ ਅਗਵਾਈ ਕਰ ਰਿਹਾ ਸੀ । ਉਹ ਹਾਥੀ ਤੀਰਾਂ ਦੀ ਵਾਛੜ ਅਤੇ ਆਤਸ਼ੀ ਗੋਲੀਆਂ ਦੀ ਆਵਾਜ਼ ਤੋਂ ਡਰ ਕੇ ਮੈਦਾਨ ਵਿਚੋਂ ਭੱਜ ਗਿਆ । ਇਹ ਵੇਖ ਕੇ ਹਿੰਦੂ ਫ਼ੌਜਾਂ ਵਿਚ ਦਹਿਸ਼ਤ ਅਤੇ ਹਫੜਾ-ਦਫੜੀ ਮੱਚ ਗਈ । ਉਨ੍ਹਾਂ ਨੇ ਸਮਝਿਆ ਕਿ ਉਨ੍ਹਾਂ ਦਾ ਰਾਜਾ ਮੈਦਾਨ ਛੱਡ ਕੇ ਨੱਸ ਗਿਆ ਹੈ ਇਸ ਲਈ ਉਹ ਵੀ ਭੱਜ ਗਏ । ਇਸ ਤਰ੍ਹਾਂ ਜੋ ਹਫੜਾ ਦਫੜੀ ਮਚੀ ਉਸ ਤੋਂ ਲਾਭ ਉਠਾ ਕੇ ਮੁਸਲਮਾਨ ਸਿਪਾਹੀਆਂ ਨੇ ਆਪਣੇ ਮੋਰਚੇ ਸੰਭਾਲ ਲਏ ਅਤੇ ਭੱਜਦੇ ਹੋਏ ਹਿੰਦੂਆਂ ਵਿਚ ਕਤਲੇਆਮ ਮਚਾ ਦਿੱਤਾ । ਹਿੰਦੂ ਹਾਰ ਗਏ ਅਤੇ ਮੁਸਲਮਾਨ ਜਿੱਤ ਗਏ । ਇਸਲਾਮ ਨੂੰ ਫੈਲਾਉਣ ਅਤੇ ਹਿੰਦੂ ਮੂਰਤੀਆਂ ਨੂੰ ਤਬਾਹ ਕਰਨ ਦੀ ਇੱਛਾ ਲੈ ਕੇ ਮਹਿਮੂਦ ਨੇ ਨਗਰਕੋਟ ਦੇ ਪਵਿੱਤਰ ਸ਼ਹਿਰ ਵੱਲ ਕੂਚ ਕੀਤਾ । ਉਥੋਂ ਦੇ ਮੰਦਰ ਦੀਆਂ ਮੂਰਤੀਆਂ ਤੋੜੀਆਂ ਅਤੇ ਮੰਦਰ ਨੂੰ ਢਾਹ ਕੇ ਪੱਧਰ ਕੀਤਾ । ਇਸ ਇਲਾਕੇ ਨੂੰ ਅੱਗ ਅਤੇ ਤਲਵਾਰ ਨਾਲ ਨਸ਼ਟ ਕਰਕੇ ਭੀਮ ਦੇ ਪ੍ਰਸਿੱਧ ਕਿਲੇ ਨੂੰ ਘੇਰ ਲਿਆ । ਇਹ ਕਿਲਾ ਇਕ ਪਹਾੜ ਉੱਤੇ ਸੀ । ਇਥੇ ਇਕ ਮੰਦਰ ਸੀ ਜਿਸ ਵਿਚ ਬਹੁਤ ਸਾਰਾ ਧੰਨ ਜਮ੍ਹਾਂ ਕੀਤਾ ਹੋਇਆ ਸੀ। ਇਸ ਕਿਲੇ ਦੀ ਫ਼ੌਜ ਵੀ ਮੁਹਿੰਮ ਵਿਚ ਸ਼ਾਮਲ ਹੋਣ ਲਈ ਗਈ ਹੋਈ ਸੀ । ਮਹਿਮੂਦ ਨੇ ਬਿਨਾਂ ਕਿਸੇ ਯਤਨ ਤੋਂ ਇਸ ਉੱਤੇ ਅਧਿਕਾਰ ਕਰ ਲਿਆ। ਕਿਲੇ ਵਿਚਲੇ ਬ੍ਰਾਹਮਣਾਂ ਨੂੰ ਰਹਿਮ ਮੰਗਣ ਤੇ ਛੱਡ ਦਿੱਤਾ ਗਿਆ ਅਤੇ ਸਾਰਾ ਧਨ ਲੁੱਟ ਲਿਆ ਗਿਆ । ਇਹ ਧੰਨ ਲੁਟਣ ਉਪਰੰਤ ਮਹਿਮੂਦ ਵਾਪਸ ਗਜ਼ਨੀ ਮੁੜ ਗਿਆ ।

ਸੰਨ 1011 ਵਿਚ ਮਹਿਮੂਦ ਨੇ ਥਾਨੇਸਰ ਫਤਹਿ ਕਰਨ ਦਾ ਨਿਸ਼ਚਾ ਕੀਤਾ। ਰਾਜਾ ਅਨੰਗਪਾਲ ਦੇ ਬੇਨਤੀ ਕਰਨ ਤੇ ਵੀ ਮਹਿਮੂਦ ਨੇ ਇਸ ਉੱਤੇ ਕਬਜ਼ਾ ਕਰ ਲਿਆ ਅਤੇ ਮੰਦਰ ਤਬਾਹ ਕਰ ਕੇ ਧਨ ਲੁੱਟ ਲਿਆ । ਇਸ ਮੰਦਰ ਦੀ ਮੂਰਤੀ ਨੂੰ ਤੋੜ ਕੇ ਟੁਕੜੇ ਗਜ਼ਨੀ, ਮੱਕੇ ਤੇ ਬਗਦਾਦ ਵਿਚ ਉਨ੍ਹਾਂ ਗਲੀਆਂ ਵਿਚ ਸੁਟਵਾ ਦਿੱਤਾ ਜਿੱਥੇ ਲੋਕ ਇਨ੍ਹਾਂ ਨੂੰ ਪੈਰਾਂ ਨਾਲ ਲਿਤਾੜਦੇ ਸਨ । ਇਹ ਆਪਣੇ ਨਾਲ ਦੋ ਲੱਖ ਹਿੰਦੂਆਂ ਨੂੰ ਵੀ ਬੰਦੀ ਬਣਾ ਕੇ ਲੈ ਗਿਆ । ਸੰਨ 1013 ਵਿਚ ਕਸ਼ਮੀਰ, 1017 ਵਿਚ ਕਨੌਜ ਅਤੇ ਮਥੁਰਾ ਨੂੰ ਜਿੱਤ ਕੇ ਵਾਪਸ ਗਜ਼ਨੀ ਚਲਾ ਗਿਆ । ਇਸ ਤੋਂ ਬਾਅਦ ਇਹ ਲਾਹੌਰ ਵਿਚ ਦਾਖਲ ਹੋਇਆ। ਲਾਹੌਰ ਵਿਚ ਲੁਟ ਮਾਰ ਮਚਾ ਕੇ ਇਸ ਨੇ ਬਹੁਤ ਸਾਰਾ ਧਨ ਪ੍ਰਾਪਤ ਕੀਤਾ ਅਤੇ ਵਾਪਸ ਗਜ਼ਨੀ ਮੁੜ ਗਿਆ । ਜਾਂਦਾ ਹੋਇਆ ਲਾਹੌਰ ਦਾ ਨਾਂ ਆਪਣੇ ਨਾਂ ਉੱਤੇ ਮਹਿਮੂਦਪੁਰ ਰੱਖ ਗਿਆ । ਸੰਨ 1024 ਵਿਚ ਇਹ ਸਮੁੰਦਰ ਦੇ ਕੰਢੇ ਤੇ ਸਥਿਤ ਕਾਠੀਆਵਾੜ ਦੇ ਵਿਸ਼ਾਲ ਸ਼ਿਵਮੰਦਰ ਜੋ ਸੋਮਨਾਥ ਦੇ ਮੰਦਰ ਨਾਂ ਨਾਲ ਵੀ ਪ੍ਰਸਿੱਧ ਸੀ ਉੱਤੇ ਹਮਲਾ ਕਰਨ ਲਈ ਗਜ਼ਨੀ ਤੋਂ ਨਿਕਲਿਆ । ਇਹ ਜਨਵਰੀ ਦੇ ਮੱਧ ਵਿਚ ਸੋਮਨਾਥ ਪਹੁੰਚਿਆ । ਹਿੰਦੂਆਂ ਨੇ ਇਸ ਦਾ ਡਟ ਕੇ ਮੁਕਾਬਲਾ ਕੀਤਾ। ਇਸ ਨੂੰ ਇਕ ਵਾਰੀ ਤਾਂ ਪਿੱਛੇ ਹਟਣਾ ਪਿਆ ਪਰ ਅੰਤ ਵਿਚ ਇਸ ਨੂੰ ਜਿੱਤ ਪ੍ਰਾਪਤ ਹੋਈ। 50,000 ਹਿੰਦੂ ਮਾਰੇ ਗਏ। ਸ਼ਿਵਲਿੰਗ ਤੋੜ ਦਿੱਤਾ ਗਿਆ । ਮਹਿਮੂਦ ਨੂੰ ਇਥੋਂ ਅਪਾਰ ਧਨ ਮਿਲਿਆ । ਰੇਗਿਸਤਾਨੀ ਰਸਤੇ ਤੋਂ ਮੁੜਦੇ ਹੋਏ ਇਸ ਨੂੰ ਜੱਟਾਂ ਨੇ ਬਹੁਤ ਪਰੇਸ਼ਾਨ ਕੀਤਾ । ਸੰਨ 1027 ਵਿਚ ਇਸ ਨੇ ਸਿੰਧ ਦੇ ਕੰਢਿਆਂ ਉੱਤੇ ਵਸਣ ਵਾਲੇ ਜੱਟਾਂ ਉਤੇ ਹਮਲਾ ਕੀਤਾ ਅਤੇ ਉਨ੍ਹਾਂ ਦੀਆਂ ਸਾਰੀਆਂ ਜਾਤੀਆਂ ਨੂੰ ਜਿੱਤ ਲਿਆ ।

ਇਸ ਦੇ ਥੋੜ੍ਹਾ ਚਿਰ ਮਗਰੋਂ ਇਹ ਬਿਮਾਰ ਪੈ ਗਿਆ ਅਤੇ 29 ਅਪ੍ਰੈਲ, 1030 ਈ. ਨੂੰ 63 ਸਾਲ ਦੀ ਉਮਰ ਵਿਚ ਇਸ ਦੀ ਮੌਤ ਹੋ ਗਈ । ਇਸ ਨੇ ਲਗਭਗ 33 ਸਾਲ ਰਾਜ ਕੀਤਾ

ਹ. ਪੁ.–ਹਿ.ਵਿ.ਕੋ.:192; ਪੰ. ਇਤਿ.- ਲਤੀਫ :109

**ਮਹਿਮੂਦਪੁਰ** : ਇਹ ਪਿੰਡ ਪਾਕਿਸਤਾਨ ਦੇ ਜ਼ਿਲ੍ਹੇ ਮਿੰਟਗੁਮਰੀ ਦੀ ਤਹਿਸੀਲ ਪਾਕਪਟਨ ਵਿਚ ਰੇਲਵੇ ਸਟੇਸ਼ਨ ਪਾਕਪਟਨ ਤੋਂ ਲ.ਭ. 16 ਕਿ.ਮੀ. ਦੀ ਦੂਰੀ ਤੇ ਲਹਿੰਦੇ ਵਾਲੇ ਪਾਸੇ ਸਥਿਤ ਹੈ । ਇਸ ਪਿੰਡ ਨੂੰ 'ਟਿੱਬਾ ਅਬੋਹਰ' ਵੀ ਅਖਿਆ ਜਾਂਦਾ ਹੈ ।

ਇਸ ਪਿੰਡ ਦੀ ਉੱਤਰ– ਪੂਰਬ ਦਿਸ਼ਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਦੁਆਰਾ ਹੈ । ਗੁਰੂ ਜੀ ਨੇ ਇਸ ਜਗ੍ਹਾ ਇਕ ਫਕੀਰ 'ਚਿਸ਼ਤੀ' ਨਾਲ ਗੋਸ਼ਟ ਕੀਤੀ ਸੀ ।

ਸੰਨ 1947 ਤੋਂ ਪਹਿਲਾਂ ਇਸ ਗੁਰਦੁਆਰੇ ਦੇ ਨਾਂ ਲਗਭਗ ਇਕ ਹੈਕਟੇਅਰ ਜ਼ਮੀਨ ਸੀ ਤੇ ਪਹਿਲੀ ਕੱਤਕ ਨੂੰ ਮੇਲਾ ਲਗਦਾ ਸੀ ।

ਹ.ਪੁ.–ਮ.ਕੋ.;ਤ.ਗਾ.ਗੁ.; ਤ.ਗੁ.ਖਾ.

**ਮਹਿਰਾ ਖ਼ਾਨਦਾਨ :** ਇਹ ਪੰਜਾਬ ਦੇ ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਉੱਘਾ ਪਰਿਵਾਰ ਹੈ ਜਿਸ ਦਾ ਵਡੇਰਾ ਮੇਘ ਰਾਜ ਪਿੱਛੋਂ ਪਿਸ਼ਾਵਰ ਨਾਲ ਸਬੰਧ ਰੱਖਦਾ ਸੀ ਪਰ ਉਹ ਅਠਾਰਵੀਂ ਸਦੀ ਦੇ ਅੱਧ ਵਿਚ ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਇਆ ਤੇ ਇਥੇ ਹੀ ਰਹਿਣ ਲੱਗ ਪਿਆ । ਸੰਨ 1770 ਵਿਚ ਇਸ ਦਾ ਲੜਕਾ ਰਾਜਾ ਸਿਘ ਪੈਦਾ ਹੋਇਆ ਤੇ ਉਸ ਨੇ ਆਯਾਤ ਨਿਰਯਾਤ ਦੇ ਵਪਾਰ ਰਾਹੀਂ ਹੌਲੀ ਹੌਲੀ ਆਪਣੀ ਚੰਗੀ ਸਮਾਜਕ ਤੇ ਆਰਥਕ ਹੈਸੀਅਤ ਕਾਇਮ ਕਰ ਲਈ ।

ਰਾਜਾ ਸਿੰਘ ਦਾ ਲੜਕਾ ਕਲਿਆਣ ਸਿੰਘ ਸ਼ਹਿਰ ਦਾ ਪੰਚ ਸੀ ਤੇ ਨਗਰਪਾਲਿਕਾ ਅੰਮ੍ਰਿਤਸਰ ਦੀ ਸਥਾਪਨਾ ਸਮੇਂ ਪਹਿਲੀ ਵਾਰ ਇਸ ਦੇ ਮੈਂਬਰ ਵਜੋਂ ਨਾਮਜ਼ਦ ਹੋਇਆ । ਇਸ ਨੇ ਇਸਤਰੀ ਸਿਖਿਆ ਦੇ ਪਸਾਰ, ਆਮਦਨ ਟੈਕਸ ਤੇ ਹਾਊਸ ਟੈਕਸ ਦੀ ਉਗਰਾਹੀ ਲਈ ਮਹੱਤਵਪੂਰਨ ਕੰਮ ਕੀਤਾ । ਲੋਕ ਭਲਾਈ ਦੇ ਕਾਰਜਾਂ ਬਦਲੇ 1858 ਈ. ਵਿਚ ਚੀਫ਼ ਕਮਿਸ਼ਨਰ ਨੇ ਇਸ ਨੂੰ ਖਿੱਲਤ ਤੇ ਸਨਦ ਵੀ ਦਿੱਤੀ । ਜਦੋਂ ਅੰਮ੍ਰਿਤਸਰ ਨਗਰਪਾਲਿਕਾ ਨੂੰ ਪਹਿਲਾ ਦਰਜਾ ਦਿੱਤਾ ਗਿਆ ਤਾਂ ਇਸ ਨੂੰ ਉਸ ਦਾ ਆਨਰੇਰੀ ਸੱਕਤਰ ਨਿਯੁਕਤ ਕੀਤਾ ਗਿਆ । ਸੰਨ 1870 ਵਿਚ ਇਹ ਰਾਇ ਸਾਹਿਬ ਤੇ 1873 ਈ. ਵਿਚ ਆਨਰੇਰੀ ਮੈਜਿਸਟ੍ਰੇਟ ਬਣ ਗਿਆ । ਸੰਨ 1877 ਇਸ ਨੂੰ ਰਾਇ ਬਹਾਦਰ ਦੇ ਖਿਤਾਬ ਨਾਲ ਸਨਮਾਨਤ ਕੀਤਾ ਗਿਆ । ਇਸ ਉਪਰੰਤ ਇਹ ਪ੍ਰਾਂਤਕ ਦਰਬਾਰੀ ਬਣਿਆ ਤੇ ਫਿਰ ਨਗਰ ਪਾਲਿਕਾ ਦਾ ਮੀਤ ਪ੍ਰਧਾਨ ਬਣ ਗਿਆ । ਅੰਮ੍ਰਿਤਸਰ ਦੇ ਪਤਵੰਤੇ ਸਿੱਖ ਵੀ ਇਸ ਦਾ ਬੜਾ ਸਤਿਕਾਰ ਕਰਦੇ ਸਨ ਜਿਸ ਕਰ ਕੇ ਉਨ੍ਹਾਂ ਨੇ ਇਸ ਨੂੰ ਹਰਿਮੰਦਰ ਸਾਹਿਬ ਦੀ ਪ੍ਰਬੰਧਕ ਕਮੇਟੀ ਦਾ ਮੈਂਬਰ ਬਣਾ ਦਿੱਤਾ। ਇਹ ਆਪਣੇ ਪਿੱਛੇ ਇਕ ਲੜਕਾ ਰਤਨ ਚੰਦ ਛਡ ਕੇ 1887 ਈ. ਵਿਚ ਅਕਾਲ ਚਲਾਣਾ ਕਰ ਗਿਆ ।

ਪਿਤਾ ਦੀ ਮੌਤ ਸਮੇਂ ਰਤਨ ਚੰਦ ਚੌਦਾਂ ਸਾਲ ਦਾ ਸੀ । ਸੰਨ 1891 ਵਿਚ ਇਸ ਨੇ ਸਪੈਸ਼ਲ ਪੁਲਿਸ ਅਫ਼ਸਰ ਦੇ ਤੌਰ ਤੇ ਕੰਮ ਕੀਤਾ ਤੇ ਇਸ ਤੋਂ ਛੇਤੀ ਬਾਅਦ ਸ੍ਰੀ ਹਰਿਮੰਦਰ ਸਾਹਿਬ ਦਾ ਆਨਰੇਰੀ ਮਨੇਜਰ ਬਣ ਗਿਆ । ਇਸ ਨੇ 22 ਸਾਲ ਆਨਰੇਰੀ ਮੈਜਿਸਟ੍ਰੇਟ ਦੇ ਤੌਰ ਤੇ ਕੰਮ ਕੀਤਾ ਤੇ ਸਿਹਤ ਠੀਕ ਨਾ ਰਹਿਣ ਕਾਰਨ 1928 ਈ. ਵਿਚ ਇਸ ਪਦ ਤੋਂ ਅਸਤੀਫਾ ਦੇ ਦਿੱਤਾ । ਸੰਨ 1911 ਦੇ ਤਾਜਪੋਸ਼ੀ ਦਰਬਾਰ ਸਮੇਂ ਰਤਨ ਚੰਦ ਨੂੰ ਉਸ ਦੀਆਂ ਚੰਗੀਆਂ ਸੇਵਾਵਾਂ ਲਈ ਸਰਟੀਫਿਕੇਟ ਦਿੱਤਾ ਗਿਆ । ਤਿੰਨ ਸਾਲ ਪਹਿਲਾਂ ਸ਼ਹਿਰ ਵਿਚ ਭਿਆਨਕ ਮਲੇਰੀਆ ਫੈਲਣ ਸਮੇਂ ਇਸ ਨੇ ਲੋਕਾਂ ਦੀ ਬੜੀ ਸਹਾਇਤਾ ਕੀਤੀ ਸੀ । ਇਹ 1915 ਈ. ਵਿਚ ਨਗਰਪਾਲਿਕਾ ਦਾ ਮੈਂਬਰ ਚੁਣਿਆ ਗਿਆ ਤੇ 1918 ਤੋਂ 1929 ਤਕ ਇਸ ਦਾ ਨਾਮਜ਼ਦ ਮੈਂਬਰ ਰਿਹਾ ।

ਵੱਡੀ ਜੰਗ ਸਮੇਂ ਰਤਨ ਚੰਦ ਨੇ ਕਾਫ਼ੀ ਪੈਸਾ ਇਕੱਠਾ ਕਰ ਕੇ ਸਰਕਾਰ ਨੂੰ ਦਿੱਤਾ ਜਿਸ ਦੇ ਸਿੱਟੇ ਵਜੋਂ ਇਸ ਨੂੰ ਪ੍ਰਾਂਤਕ ਦਰਬਾਰ ਵਿਚ ਇਸ ਦੇ ਪਿਤਾ ਦੀ ਥਾਂ ਦਿੱਤੀ ਗਈ । ਸੰਨ 1918 ਵਿਚ ਇਸ ਨੇ ਕਣਕ ਕਮਿਸ਼ਨ ਦੇ ਤੌਰ ਤੇ ਵੀ ਸੇਵਾ ਕੀਤੀ । ਇਸ ਉਪਰੰਤ ਇਸ ਨੂੰ ਓ.ਬੀ.ਈ. ਦੇ ਸਨਮਾਨ ਨਾਲ ਪੁਰਸਕ੍ਰਿਤ ਕੀਤਾ ਗਿਆ । ਇਹ ਉੱਤਰ-ਪੱਛਮ ਰੇਲਵੇ ਦੀ ਐਡਵਾਈਜ਼ਰੀ ਕਮੇਟੀ ਤੇ ਸੰਚਾਰ ਬੋਰਡ ਦਾ ਮੈਂਬਰ ਵੀ ਰਿਹਾ। ਸੰਨ 1922 ਵਿਚ ਪ੍ਰਿੰਸ ਆਫ਼ ਵੇਲਜ਼ ਨਾਲ ਇੰਟਰਵਿਊ ਲਈ ਵੀ ਚੁਣਿਆ ਗਿਆ । ਸੰਨ 1925 ਵਿਚ ਇਸ ਨੂੰ ਰਾਇ ਬਹਾਦਰ ਦੇ ਖਿਤਾਬ ਨਾਲ ਸਨਮਾਨਤ ਕੀਤਾ ਗਿਆ ਅਤੇ ਦੋ ਸਾਲ ਬਾਅਦ ਇਹ ਪੁਰਾਣੀ ਪੰਜਾਬ ਕੌਂਸਲ ਵਿਚ ਨਾਮਜ਼ਦ ਹੋਇਆ ਜਿਥੇ ਇਹ ਆਪਣੇ ਆਖ਼ਰੀ ਸਮੇਂ 1931 ਈ. ਤੱਕ ਕੰਮ ਕਰਦਾ ਰਿਹਾ।

ਰਤਨ ਚੰਦ ਨੇਤਰਹੀਣਾਂ ਦੀ ਸੰਸਥਾ ਅਤੇ ਸਥਾਨਕ ਹਿੰਦੂ ਸਭਾ ਦਾ ਮੀਤ ਪ੍ਰਧਾਨ ਵੀ ਰਿਹਾ । ਇਸ ਨੇ ਇਕ ਟ੍ਰਸਟ ਕਾਇਮ ਕੀਤਾ ਜਿਸ ਦਾ ਕੰਮ ਹਰ ਸਾਲ ਯੋਗ ਵਿਦਿਆਰਥੀਆਂ ਨੂੰ ਵਜ਼ੀਫ਼ੇ ਦੇਣਾ ਸੀ । ਇਸ ਦੇ ਚਾਰ ਲੜਕੇ ਸਨ–ਲਾਭ ਚੰਦ, ਪ੍ਰਕਾਸ਼ ਚੰਦ , ਲਾਲ ਚੰਦ ਤੇ ਖ਼ੁਸ਼ਹਾਲ ਚੰਦ । ਵੱਡੇ ਲਾਭ ਚੰਦ ਨੇ ਦਰਬਾਰ ਵਿਚ ਪਿਤਾ ਦੀ ਥਾਂ ਲਈ ਤੇ ਇਹ ਹੀ ਖ਼ਾਨਦਾਨ ਦਾ ਮੁਖੀ ਬਣਿਆ । ਸੰਨ 1919 ਦੀ ਗੜਬੜ ਸਮੇਂ ਇਸ ਦੀਆਂ ਸੇਵਾਵਾਂ ਕਾਫੀ ਲਾਭਦਾਇਕ ਰਹੀਆਂ । ਇਸ ਸੇਵਾ ਵਜੋਂ ਇਸ ਨੂੰ ਸਨਦ ਤੇ ਖਿਲਤ ਦਿੱਤੀ ਗਈ । ਇਹ 1928 ਤੋਂ ਲੈ ਕੇ 1931 ਤੱਕ ਅਰਥਾਤ ਆਪਣੇ ਪਿਤਾ ਦੀ ਮੌਤ ਤਕ ਆਨਰੇਰੀ ਮੈਜਿਸਟ੍ਰੇਟ ਲੱਗਾ ਰਿਹਾ । ਇਸ ਨੂੰ ਪੰਜਾਬ ਲੈਜਿਸਲੇਟਿਵ ਕੌਂਸਲ ਲਈ ਵੀ ਨਾਮਜ਼ਦ ਕੀਤਾ ਗਿਆ ਸੀ । ਇਥੇ ਇਹ ਪੰਜ ਸਾਲ ਤਕ ਸੇਵਾ ਕਰਦਾ ਰਿਹਾ । ਇਸ ਨੇ ਜ਼ਿਲ੍ਹਾ ਸਿਲਵਰ ਜੁਬਲੀ ਕਮੇਟੀ ਵਿਚ ਬਤੌਰ ਵਿੱਤ ਸਕੱਤਰ ਵੀ ਕੰਮ ਕੀਤਾ। ਇਥੇ ਇਸ ਨੂੰ ਜੁਬਲੀ ਮੈਡਲ ਵੀ ਦਿੱਤਾ ਗਿਆ । ਇਸ ਨੂੰ 1934 ਵਿਚ ਰਾਇ ਸਾਹਿਬ ਅਤੇ 1938 ਵਿਚ ਰਾਏ ਬਹਾਦਰ ਦੇ ਖਿਤਾਬ ਨਾਲ ਸਨਮਾਨਿਤ ਕੀਤਾ ਗਿਆ । ਇਸ ਨੇ ਅੰਮ੍ਰਿਤਸਰ ਦੀਆਂ ਬਹੁਤ ਸਾਰੀਆਂ ਉਨ੍ਹਾਂ ਖਰਾਇਤੀ ਤੇ ਲੋਕ ਸੰਸਥਾਵਾਂ ਦੀ ਪ੍ਰਧਾਨਗੀ ਵੀ ਕੀਤੀ ਜਿਨ੍ਹਾਂ ਨਾਲ ਇਸ ਦਾ ਪਿਤਾ ਸਬੰਧਤ ਸੀ ।

ਰਤਨ ਚੰਦ ਦੇ ਦੂਜੇ ਲੜਕੇ ਲਾਲਾ ਪ੍ਰਕਾਸ਼ ਚੰਦ ਨੂੰ 1918 ਈ. ਵਿਚ ਫੈਲੇ ਜ਼ੁਕਾਮ -ਬੁਖਾਰ ਵਿਚ ਕੀਤੀਆਂ ਚੰਗੀਆਂ ਸੇਵਾਵਾਂ ਅਤੇ 1922 ਈ. ਵਿਚ ਪ੍ਰਿੰਸ ਆਫ਼ ਵੇਲਜ਼ ਦੇ ਸਨਮਾਨ ਵਿਚ ਕੀਤੇ ਗਏ ਮੇਲੇ ਦੇ ਪ੍ਰਬੰਧ ਵਜੋਂ ਪ੍ਰਸੰਸਾ ਪੱਤਰ ਦਿੱਤਾ ਗਿਆ । ਇਹ 1928 ਈ. ਵਿਚ ਆਪਣੇ ਪਿਤਾ ਵਲੋਂ ਨਗਰਪਾਲਿਕਾ ਦੇ ਮੈਂਬਰ ਵਜੋਂ ਅਸਤੀਫ਼ਾ ਦੇਣ ਤੋਂ ਬਾਅਦ ਨਗਰਪਾਲਿਕਾ ਦਾ ਮੈਂਬਰ ਰਿਹਾ । ਇਹ 1932 ਈ. ਵਿਚ ਇਸ ਦਾ ਜੂਨੀਅਰ ਮੀਤ ਪ੍ਰਧਾਨ ਅਤੇ 1934 ਵਿਚ ਸੀਨੀਅਰ ਮੀਤ ਪ੍ਰਧਾਨ ਬਣਿਆ । ਲਾਲਾ ਪ੍ਰਕਾਸ਼ ਚੰਦ ਨੇ 6 ਸਾਲ ਤੱਕ ਜੇਲ੍ਹ ਵਿਜ਼ਟਰ ਦੀ ਗੈਰ ਸਰਕਾਰੀ ਸੇਵਾ ਕੀਤੀ। ਇਸ ਨੂੰ 1937 ਵਿਚ ਚੰਗੀਆਂ ਸੇਵਾਵਾਂ ਬਦਲੇ ਸਨਦ ਦਿੱਤੀ ਗਈ । ਇਸ ਨੂੰ ਤਾਜਪੋਸ਼ੀ ਮੈਡਲ ਨਾਲ ਵੀ ਸਨਮਾਨਿਤ ਕੀਤਾ ਗਿਆ । ਲਾਲਾ ਰਤਨ ਚੰਦ ਦੇ ਤੀਜੇ ਤੇ ਚੌਥੇ ਪੁੱਤਰ ਲਾਲ ਚੰਦ ਅਤੇ ਖ਼ੁਸ਼ਹਾਲ ਚੰਦ ਨੇ ਆਪਣੇ ਵਪਾਰ ਸਥਾਪਿਤ ਕੀਤੇ ।

ਹ.ਪੁ.–ਚੀ.ਫੈ.ਨੋ.ਪੰ.-101–ਗ੍ਰਿਫ਼ਨ : 510-12

**ਮਹਿਰਾਵਣ :** ਰਾਵਣ ਦੀ ਮਾਸੀ ਦਾ ਪੁੱਤਰ ਮੰਨੇ ਜਾਂਦੇ ਇਸ ਮਹਾਂਬਲੀ ਰਾਖਸ਼ ਦਾ ਉਲੇਖ ਅਦਭੁਤ ਰਾਮਾਇਣ ਵਿਚ ਆਇਆ ਹੈ ਪਰ ਬਾਲਮੀਕੀ ਰਾਮਾਇਣ ਵਿਚ ਨਹੀ । ਕਿਹਾ ਜਾਂਦਾ ਹੈ ਕਿ ਇਕ ਵਾਰ ਸੀਤਾ ਨੇ ਰਾਮ ਚੰਦਰ ਜੀ ਨੂੰ ਕਿਹਾ ਕਿ ਰਾਵਣ ਤੋਂ ਵੀ ਜ਼ਿਆਦਾ ਬਲਵਾਨ ਇਕ ਮਹਿਰਾਵਣ ਹੈ

ਜਿਸ ਦੇ ਹਜ਼ਾਰ ਸਿਰ ਹਨ ਅਤੇ ਜਦੋਂ ਤਕ ਇਹ ਨਹੀਂ ਮਾਰਿਆ ਜਾਂਦਾ ਰਾਮਚੰਦਰ ਜੀ ਦੀ ਵੀਰਤਾ ਪੂਰੀ ਤਰ੍ਹਾਂ ਸਥਾਪਿਤ ਨਹੀਂ ਹੋ ਸਕਦੀ । ਇਹ ਸੁਣ ਕੇ ਭਗਵਾਨ ਸ੍ਰੀ ਰਾਮ ਜੀ ਨੇ ਲਛਮਣ, ਸੁਗ੍ਰੀਵ,ਵਿਭੀਸ਼ਣ, ਹਨੂਮਾਨ,ਅੰਗਦ ਆਦਿ ਨੂੰ ਲੈ ਕੇ ਇਸ ਉੱਪਰ ਹਮਲਾ ਕਰ ਦਿੱਤਾ ਪਰ ਇਸ ਨੇ ਆਪਣੇ ਤੀਰਾਂ ਨਾਲ ਸਾਰਿਆਂ ਨੂੰ ਉਸ ਥਾਂ ਤੇ ਸੁੱਟ ਦਿੱਤਾ ਜਿਥੋਂ ਜਿਥੋਂ ਉਹ ਆਏ ਸਨ । ਰਣਭੂਮੀ ਵਿਚ ਰਾਮਚੰਦਰ ਜੀ ਅਤੇ ਲਛਮਣ ਨੂੰ ਬੇਹੋਸ਼ ਵੇਖ ਕੇ ਸੀਤਾ ਨੇ ਕਾਲੀ ਦਾ ਰੂਪ ਧਾਰਨ ਕੀਤਾ ਅਤੇ ਮਹਿਰਾਵਣ ਨੂੰ ਮਾਰ ਦਿੱਤਾ।

ਇਸ ਦੇ ਇਕ ਸਹਾਇਕ ਅਹਿਰਾਵਣ ਦਾ ਨਾਂ ਵੀ 'ਆਨੰਦ ਰਾਮਾਇਣ' ਵਿਚ ਆਇਆ ਹੈ ਜਿਸ ਦਾ ਉਲੇਖ ਸ੍ਰੀ ਗ੍ਰੰਥ ਸਾਹਿਬ ਵਿਚ ਵੀ ਹੋਇਆ ਹੈ :-

ਰਾਮਚੰਦਿ ਮਾਰਿਓ ਅਹਿ ਰਾਵਣ ॥
ਭੇਦੁ ਬਭੀਖਣ ਗੁਰਮੁਖਿ ਪਰਚਾਇਣੁ॥

ਲੋਕ ਵਿਸ਼ਵਾਸ਼ ਅਨੁਸਾਰ ਮਹਿਰਾਵਣ ਤੇ ਅਹਿਰਾਵਣ ਰਾਵਣ ਦੇ ਮਿੱਤਰ ਸਨ ਅਤੇ ਇਨ੍ਹਾਂ ਨੇ ਰਾਮਚੰਦਰ ਜੀ ਦੇ ਵਿਰੁੱਧ ਯੁੱਧ ਵਿਚ ਰਾਵਣ ਦੀ ਮਦਦ ਕੀਤੀ । ਬਚਿਤ੍ਰ ਨਾਟਕ ਵਿਚ ਇਸ ਦਾ ਹਵਾਲਾ ਆਇਆ ਹੈ -

ਰਾਵਣ ਸੇ ਮਹਰਾਵਣ ਸੇ ਘਟਕਾਨਹੁ ਸੇ ਪਲ ਬੀਚ ਪਛਾਰੇ ।

ਭਾਈ ਗੁਰਦਾਸ ਜੀ ਨੇ ਇਸ ਨੂੰ ਰਾਵਣ ਦਾ ਭਰਾ ਦਸਦਿਆਂ ਹੋਇਆ ਸੰਕੇਤ ਕੀਤਾ ਹੈ-

ਲਖ ਪੁਤ ਪੋਤੇ ਸਵਾ ਲਖੁ ਕੁੰਭਕਰਣ ਮਹਿਰਾਵਣੁ ਭਾਈ ॥

ਹ. ਪੁ.-ਮ.ਕੋ.; ਨਾਵਾਂ ਤੇ ਥਾਵਾਂ ਦਾ ਕੋਸ਼; ਪੰ.ਸਾ.ਸੰ.ਕੋ.

**ਮਹਿਰੋਂ** : ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਜੀਵਨ ਪੈੜਾਂ ਨਾਲ ਸਬੰਧਿਤ ਪਿੰਡ ਮਹਿਰੋਂ, ਜ਼ਿਲ੍ਹਾ ਮੋਗਾ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਮੋਗਾ ਤੋਂ 5 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਦੇ ਉੱਤਰ ਵਾਲੇ ਪਾਸੇ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਗੁਰਦੁਆਰਾ 'ਗੁਰੂਸਰ' ਬਣਿਆ ਹੋਇਆ ਹੈ। ਗੁਰੂ ਜੀ ਮੱਦੋਕੇ ਤੋਂ ਡਰੌਲੀ ਨੂੰ ਜਾਂਦੇ ਸਮੇਂ ਇਥੇ ਪਧਾਰੇ ਸਨ।

ਇਥੇ ਇਕ ਪ੍ਰਾਇਮਰੀ ਅਤੇ ਇਕ ਮਿਡਲ ਸਕੂਲ ਬਣਿਆ ਹੋਇਆ ਹੈ। ਇਥੇ ਡਿਸਪੈਂਸਰੀ, ਵੀ ਮੌਜੂਦ ਹੈ।

ਹ. ਪੁ.–ਮ.ਕੋ.: 937; ਡਿ ਸੈਂ.ਹੈਂ.ਬੁ.- ਫਰੀਦਕੋਟ (1981)

**ਮਹੇਸ਼ਵਰੀ** : ਪੰਜਾਬ ਵਿਚ ਵਸਦੇ ਬਾਣੀਆਂ ਦੀ ਇਕ ਉਪ ਜਾਤੀ ਜਿਹੜੀ ਮੂਲ ਰੂਪ ਵਿਚ ਸ਼ਿਵ ਜੀ ਦੀ ਪੂਜਾ ਕਰਦੀ ਹੈ । ਮੂਲ ਰੂਪ ਵਿਚ ਇਹ ਰਾਜਸਥਾਨ ਤੇ ਮਾਰਵਾੜ ਦੇ ਵਸਨੀਕ ਸਨ ਅਤੇ ਬਾਅਦ ਵਿਚ ਪੰਜਾਬ, ਦਿੱਲੀ ਅਤੇ ਉੱਤਰੀ ਭਾਰਤ ਦੇ ਹੋਰ ਇਲਾਕਿਆਂ ਵਿਚ ਫੈਲੇ ।

ਇਸ ਗੋਤ ਦੇ ਮੁੱਢ ਬਾਰੇ ਪ੍ਰਚਲਿਤ ਰਵਾਇਤ ਅਨੁਸਾਰ ਇਕ ਵਾਰ ਜੈਪੁਰ ਦੇ ਨੇੜੇ ਇਕ ਨਗਰ ਖੰਡਲਾ ਦੇ ਰਾਜਾ ਸੂਰਤ ਸੈਨ ਦਾ ਪੁੱਤਰ 72 ਖੱਤਰੀਆਂ ਨਾਲ ਸ਼ਿਕਾਰ ਖੇਡਣ ਗਿਆ । ਹਿਰਨਾਂ ਦਾ ਪਿੱਛਾ ਕਰਦਿਆਂ ਉਹ ਇਕ ਅਜਿਹੇ ਬਨ ਵਿਚ ਪਹੁੰਚੇ ਜਿਥੇ ਰਿਸ਼ੀ ਯੱਗ ਕਰ ਰਹੇ ਸਨ । ਉਨ੍ਹਾਂ ਨੇ ਜੋਸ਼ ਵਿਚ ਰਿਸ਼ੀਆਂ ਦੀ ਪਰਵਾਹ ਨਾ ਕੀਤੀ ਅਤੇ ਯੱਗ ਭੰਗ ਕਰ ਦਿੱਤਾ ਜਿਸ ਦੇ ਫਲਸਰੂਪ ਰਿਸ਼ੀਆਂ ਦੇ ਸਰਾਪ ਨਾਲ ਉਹ ਸਾਰੇ ਪੱਥਰ ਬਣ ਗਏ । ਇਹ ਖ਼ਬਰ ਸੁਣ ਕੇ ਰਾਜਾ ਅਤੇ ਰਾਣੀ ਨੇ ਰਿਸ਼ੀਆਂ ਨੂੰ ਸਰਾਪ ਵਾਪਸ ਲੈਣ ਲਈ ਬੇਨਤੀ ਕੀਤੀ ਪਰ ਉਹ ਨਾ ਮੰਨੇ ਅਤੇ ਰਾਜਾ ਰਾਣੀ ਵਿਰਲਾਪ ਕਰਨ ਲਗੇ । ਦੈਵਨੇਤ ਨਾਲ ਉਸ ਥਾਂ ਤੋਂ ਸ਼ਿਵ ਜੀ ਅਤੇ ਪਾਰਬਤੀ ਜੀ ਲੰਘੇ। ਉਨ੍ਹਾਂ ਦੇ ਮਨ ਵਿਚ ਦਇਆ ਆ ਗਈ ਅਤੇ ਉਨ੍ਹਾਂ ਨੇ ਸਾਰਿਆਂ ਨੂੰ ਸੁਰਜੀਤ ਕਰ ਦਿੱਤਾ ਅਤੇ ਅੱਗੇ ਤੋਂ ਯੁੱਧ ਕਰਨ ਦੀ ਮਨਾਹੀ ਕਰ ਦਿੱਤੀ। ਮਹੇਸ਼ (ਸ਼ਿਵ ਜੀ) ਦੀ ਕ੍ਰਿਪਾ ਨਾਲ ਪੁਨਰ ਜੀਵਨ ਪ੍ਰਾਪਤ ਕਰਨ ਕਰਕੇ ਇਨ੍ਹਾਂ ਦਾ ਨਾਂ ਮਹੇਸ਼ਵਰੀ ਪੈ ਗਿਆ ।

ਇਹ ਮਹੇਸ਼ ਨੌਮੀ ਨੂੰ ਵਿਸ਼ੇਸ਼ ਕਰਕੇ ਸ਼ਿਵ ਜੀ ਦੀ ਪੂਜਾ ਕਰਦੇ ਹਨ ਅਤੇ ਚੇਤਰ ਸੁਦੀ ਤੀਜ ਨੂੰ ਇਨ੍ਹਾਂ ਦੀਆਂ ਔਰਤਾਂ ਪਾਰਬਤੀ ਦੀ ਪੂਜਾ ਕਰਦੀਆਂ ਹਨ । ਇਹ ਕਰਵਾ ਚੌਥ ਦੀ ਥਾਵੇਂ ਭਾਦਰੋਂ ਵਦੀ ਤੀਜ ਨੂੰ ਪਤੀ ਦੀ ਲੰਬੀ ਆਯੂ ਲਈ ਵਰਤ ਰਖਦੀਆਂ ਹਨ ।

ਹ.ਪੁ.–ਪੰ.ਕਾ.; ਗ.ਟ੍ਰਾ.ਕਾ.; ਪੰ .ਲੋ.ਵਿ.ਕੋ.

**ਮਹੇਸ਼ਾ, ਭਾਈ** : ਧੀਰ ਗੋਤ ਦਾ ਇਹ ਖੱਤਰੀ ਸੁਲਤਾਨ-ਪੁਰ ਦਾ ਵਸਨੀਕ ਅਤੇ ਗੁਰੂ ਅਮਰਦਾਸ ਜੀ ਦਾ ਪ੍ਰੇਮੀ ਸਿੱਖ ਸੀ। ਇਹ ਸ਼ਾਹੂਕਾਰਾ ਕਰਦਾ ਸੀ ਜਿਸ ਰਾਹੀਂ ਇਸ ਨੇ ਕਾਫੀ ਦੌਲਤ ਇਕੱਠੀ ਕਰ ਲਈ ਸੀ ।

ਧਨ ਦੌਲਤ ਦੀ ਪ੍ਰਾਪਤੀ ਉਪਰੰਤ ਇਸ ਦੇ ਮਨ ਵਿਚ ਆਪਣਾ ਭਵਿੱਖ ਸੰਵਾਰਨ ਦੀ ਸੋਝੀ ਆਈ ਤਾਂ ਇਹ ਗੁਰੂ ਅਮਰਦਾਸ ਜੀ ਕੋਲ ਗਿਆ । ਗੁਰੂ ਜੀ ਨੇ ਇਸ ਨੂੰ ਆਉਣ ਦਾ ਕਾਰਨ ਪੁਛਿਆ । ਅੱਗੋਂ ਮਹੇਸ਼ੇ ਨੇ ਉੱਤਰ ਦਿੱਤਾ ਕਿ ਉਹ ਗੁਰੂ ਜੀ ਪਾਸੋਂ ਨਾਮ ਦਾਨ ਦੀ ਬਖਸ਼ਿਸ਼ ਚਾਹੁੰਦਾ ਹੈ ਤਾਂ ਜੋ ਉਸ ਦਾ ਭਵਿੱਖ ਸੰਵਰ ਜਾਵੇ ਅਤੇ ਆਉਣ ਵਾਲਾ ਸਮਾਂ ਸੌਖਾ ਤੇ ਸੁਖਮਈ ਲੰਘੇ । ਗੁਰੂ ਸਾਹਿਬ ਨੇ ਇਸ ਨੂੰ ਦਸਿਆ ਕਿ ਨਾਮ ਦੀ ਕਮਾਈ ਬੜੀ ਔਖੀ ਹੈ ਤੇ ਉਹ ਦੁਨਿਆਵੀ ਸੁੱਖ ਭੋਗਣ ਦਾ ਆਦੀ ਹੋ ਚੁੱਕਾ ਹੈ ਇਸ ਲਈ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਹੀ ਇਸ ਨੂੰ ਅਜਿਹੀ ਇੱਛਾ ਕਰਨੀ ਚਾਹੀਦੀ ਹੈ । ਇਹ ਸੁਣ ਕੇ ਮਹੇਸ਼ੇ ਨੇ ਕਿਹਾ ਕਿ ਉਸ ਨੇ ਸੋਚ ਵਿਚਾਰ ਲਿਆ ਹੈ ਤੇ ਉਹ ਗੁਰੂ ਸਾਹਿਬ ਦੀ ਮਿਹਰ ਤੇ ਅਸੀਸ ਚਾਹੁੰਦਾ ਹੈ ਤਾਂ ਜੋ ਭਗਤੀ ਦੇ ਰਾਹ ਉੱਤੇ ਤੁਰ ਸਕੇ ਅਤੇ ਇਸ ਰਾਹ ਉੱਤੇ ਸਭ ਔਕੜਾਂ ਨੂੰ ਝੱਲ ਕੇ ਤੁਰਨ ਦਾ ਬਲ ਵੀ ਪ੍ਰਾਪਤ ਕਰ ਸਕੇ । ਇਸ ਬੇਨਤੀ ਨੂੰ ਸੁਣਨ ਉਪਰੰਤ ਗੁਰੂ ਜੀ ਨੇ ਇਸ ਨੂੰ ਪੁਛਿਆ ਕਿ ਜੇ ਨਾਮ ਧਨ ਮਿਲਣ ਮਗਰੋਂ ਦੁਨੀਆ ਵਾਲਾ ਆਮ ਧਨ ਇਸ ਕੋਲੋਂ ਖੁੱਸ ਗਿਆ ਤਾਂ ਫਿਰ ਉਹ ਝੁਰੇਗਾ ਤਾਂ ਨਹੀਂ ਤਾਂ ਮਹੇਸ਼ੇ ਨੇ ਉੱਤਰ ਦਿੱਤਾ ਕਿ ਜੇ ਗੁਰੂ ਦੀ ਮਿਹਰ ਹੋ ਜਾਵੇ ਤਾਂ ਫਿਰ ਝੁਰਨਾ ਕਿਸ ਲਈ, ਦੁਨਿਆਵੀ ਧਨ ਤਾਂ ਉਸ ਨੇ ਇਕ ਦਿਨ ਛੱਡਣਾ ਹੀ ਹੈ। ਜੇ ਉਹ ਧਨ ਪਹਿਲ ਕਰ ਕੇ ਉਸ ਨੂੰ ਛੱਡ ਜਾਵੇਗਾ ਤਾਂ ਕਿਹੜੀ ਵੱਡੀ ਗੱਲ ਹੈ । ਉਸ ਦੀ ਇੱਛਾ ਸੀ ਕਿ ਗੁਰੂ ਸਾਹਿਬ ਉਸ ਨੂੰ ਆਪਣੇ ਦਰ ਤੋਂ ਸੱਖਣਾ ਨਾ ਮੋੜਨ ਕਿਉਂਕਿ ਝੂਠੇ ਧਨ ਪ੍ਰਤੀ ਉਸ ਦੀ ਲਾਲਸਾ ਮੁੱਕ ਚੁੱਕੀ ਹੈ । ਉਹ ਤਾਂ ਸੱਚੇ ਨਾਮ ਧਨ ਨਾਲ ਆਪਣੀ ਝੋਲੀ ਭਰਨੀ ਲੋਚਦਾ ਹੈ ।

ਮਹੇਸ਼ੇ ਦਾ ਦ੍ਰਿੜ ਇਰਾਦਾ ਤੇ ਸ਼ਰਧਾ ਵੇਖ ਕੇ ਗੁਰੂ ਸਾਹਿਬ ਪ੍ਰਸੰਨ ਹੋ ਗਏ, ਉਨ੍ਹਾਂ ਉਸ ਦਾ ਸਿਰ ਪਲੋਸਿਆ ਤੇ ਪਿੱਠ ਉੱਤੇ ਥਾਪੜਾ ਦੇ ਕੇ ਨਾਮ ਦਾਨ ਬਖਸ਼ਿਆ। ਨਾਮ ਦਾਨ ਦੀ ਪ੍ਰਾਪਤੀ ਕਰ ਕੇ ਭਾਈ ਮਹੇਸ਼ੇ ਨੂੰ ਅਥਾਹ ਖੁਸ਼ੀ ਮਿਲੀ। ਉਸ

ਨੇ ਗੁਰ ਉਪਦੇਸ਼ ਅਨੁਸਾਰ ਨਾਮ ਜਪਣ, ਸੱਚੀ ਕਿਰਤ ਕਰਨ ਤੇ ਵੰਡ ਛੱਕਣ ਦੀ ਜੀਵਨ ਜਾਚ ਨੂੰ ਅਪਣਾ ਲਿਆ । ਉਹ ਆਪਣੇ ਵਪਾਰ ਅਤੇ ਸ਼ਾਹੂਕਾਰੇ ਦੀ ਕਮਾਈ ਵਿਚੋਂ ਦਸਵੰਧ ਕੱਢ ਕੇ ਲੋੜਵੰਦਾਂ ਅਤੇ ਗਰੀਬਾਂ ਦੀ ਸਹਾਇਤਾ ਕਰਨ ਲੱਗਾ ।

ਸਮਾਂ ਪਾ ਕੇ ਅਜਿਹਾ ਭਾਣਾ ਵਾਪਰਿਆ ਕਿ ਭਾਈ ਮਹੇਸ਼ੇ ਨੂੰ ਵਪਾਰ ਵਿਚ ਘਾਟਾ ਪੈਣ ਲੱਗਾ ਤੇ ਅਸਾਮੀਆਂ ਤੋਂ ਵਸੂਲ ਕੀਤੀ ਜਾਣ ਵਾਲੀ ਰਕਮ ਵੀ ਡੁੱਬਣ ਲੱਗੀ। ਹੌਲੀ ਹੌਲੀ ਉਹ ਅਤਿ ਗਰੀਬੀ ਦੀ ਹਾਲਤ ਵਿਚ ਪਹੁੰਚ ਗਿਆ । ਸੁਲਤਾਨਪੁਰ ਦੇ ਲੋਕ ਉਸ ਨੂੰ ਮਖੌਲ ਕਰਦੇ ਪਰ ਉਹ ਸਭ ਕੁਝ ਗਵਾ ਕੇ ਵੀ ਅਡੋਲ ਰਿਹਾ। ਉਸ ਨੇ ਪਰਮਾਤਮਾ ਦੇ ਭਾਣੇ ਨੂੰ ਮਿੱਠਾ ਕਰਕੇ ਜਾਣਿਆ ਤੇ ਨਾਮ ਸਿਮਰਨ ਵਿਚ ਮਗਨ ਰਿਹਾ ।

ਇਕ ਦਿਨ ਭਾਈ ਮਹੇਸ਼ਾ ਜਦ ਗੋਇੰਦਵਾਲ ਸਾਹਿਬ ਵਿਖੇ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਲਈ ਆਇਆ ਤਾਂ ਗੁਰੂ ਜੀ ਨੇ ਇਸ ਦਾ ਸਿਦਕ ਵੇਖ ਕੇ ਪ੍ਰਸੰਨਤਾ ਅਨੁਭਵ ਕੀਤੀ ਤੇ ਥਾਪੜਾ ਦੇ ਕੇ ਇਸ ਦੀ ਸ਼ਲਾਘਾ ਕੀਤੀ ਕਿਉਂਕਿ ਇਸ ਨੇ ਆਪਣਾ ਬਚਨ ਪੂਰੀ ਤਰ੍ਹਾਂ ਨਿਭਾਇਆ ਸੀ ਅਤੇ ਮਾਇਆ ਦੇ ਜਾਣ ਤੇ ਦੁਖੀ ਤੇ ਉਦਾਸ ਵੀ ਨਹੀਂ ਸੀ ਹੋਇਆ । ਸਿੱਖੀ ਦੇ ਇਸ ਅਸੂਲ ਕਿ ਧਨ ਆਵੇ ਤਾਂ ਉਸ ਨੂੰ ਸ਼ੁਭ ਕਾਰਜ ਦੇ ਲੇਖੇ ਲਾਵੋ ਪਰ ਆਪਣਾ ਮਨ ਉਸ ਤੋਂ ਉੱਚਾ ਰੱਖੋ, ਦੀ ਭਾਈ ਮਹੇਸ਼ੇ ਨੇ ਪੂਰੀ ਤਰ੍ਹਾਂ ਪਾਲਣਾ ਕੀਤੀ ਸੀ । ਗੁਰੂ ਸਾਹਿਬ ਨੇ ਇਸ ਨੂੰ ਅਸੀਸ ਦਿੱਤੀ ਕਿ ਇਹ ਕਾਰ ਵਿਹਾਰ ਕਰੀ ਚਲੇ । ਅਕਾਲ ਦੀ ਮਿਹਰ ਨਾਲ ਮਾਇਆ ਇਸ ਕੋਲ ਫਿਰ ਆਵੇਗੀ ਅਤੇ ਇਸ ਦੇ ਮਨ ਵਿਚ ਹੰਕਾਰ ਪੈਦਾ ਨਹੀ ਕਰੇਗੀ। ਇਹ ਵੀ ਕਿਹਾ ਕਿ ਇਹ ਮਾਇਆ ਨੂੰ ਜੋੜੇ ਨਾ ਸਗੋਂ ਵਰਤੇ ਅਤੇ ਸੰਗਤ ਵਿਚ ਵਰਤਾਏ। ਗੁਰੂ ਜੀ ਨੇ ਇਸ ਨੂੰ ਸਿੱਖੀ ਦੇ ਪ੍ਰਚਾਰ ਲਈ ਸੁਲਤਾਨਪੁਰ ਵਿਖੇ ਮੰਜੀ ਦੀ ਬਖਸ਼ਿਸ਼ ਵੀ ਕੀਤੀ ।

ਗੁਰੂ ਜੀ ਦੇ ਬਚਨਾਂ ਅਨੁਸਾਰ ਭਾਈ ਮਹੇਸ਼ਾ ਸਮਾਂ ਪਾ ਕੇ ਫਿਰ ਅਮੀਰ ਹੋ ਗਿਆ ਅਤੇ ਨਾਲ ਹੀ ਨਾਮ ਸਿਮਰਨ ਦੇ ਰਾਹ ਤੇ ਵੀ ਨਿਰੰਤਰ ਤੁਰਦਾ ਰਿਹਾ। ਸੁੱਚੀ ਕਿਰਤ ਕਰ ਕੇ ਹੋਰਨਾਂ ਨਾਲ ਵੰਡ ਕੇ ਛਕਦਾ ਰਿਹਾ। ਇਸ ਦਾ ਮਨ ਨੀਵਾਂ ਤੇ ਮੱਤ ਉੱਚੀ ਹੋ ਗਈ । ਇਸ ਨੇ ਰਹਿੰਦੀ ਸਾਰੀ ਉਮਰ ਗੁਰੂ ਚਰਨਾਂ ਨਾਲ ਜੁੜ ਕੇ ਗੁਜ਼ਾਰੀ।

ਹ.ਪੁ.–ਮ.ਕੋ.; ਤ.ਗੁ.ਖਾ-ਭਾਗ -1; ਮਨੁੱਖਤਾ ਦੇ ਗੁਰੂ- ਸੀਤਲ

**ਮਕਰੋੜ** : ਇਹ ਪਿੰਡ ਹਰਿਆਣਾ ਪ੍ਰਾਂਤ ਵਿਚ ਰੇਲਵੇ ਸਟੇਸ਼ਨ ਟੋਹਾਣਾ ਤੋਂ 5 ਕੁ. ਕਿ.ਮੀ. ਦੂਰ ਪੂਰਬ ਦਿਸ਼ਾ ਵਿਚ ਸਥਿਤ ਹੈ । ਇਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਬਿਰਾਜੇ ਸਨ ।

ਹ.ਪੁ.-ਮ.ਕੋ.

**ਮੱਕਾ** : ਅਰਬ ਦੇਸ਼ ਦਾ ਪ੍ਰਸਿੱਧ ਨਗਰ ਜਿਥੇ ਹਜ਼ਰਤ ਮੁਹੰਮਦ ਸਾਹਿਬ ਨੇ ਅਵਤਾਰ ਧਾਰਿਆ । ਇਥੇ ਮੁਸਲਮਾਨਾਂ ਦਾ ਸਰਵਉੱਚ ਧਰਮ ਅਸਥਾਨ ਕਾਅਬਾ ਸਥਿਤ ਹੈ ਜਿਸ ਦੀ ਜ਼ਿਆਰਤ ਕਰਨ ਦੂਰ ਦੁਰੇਡਿਉਂ ਯਾਤਰੀ ਆਉਂਦੇ ਹਨ । ਇਹ ਨਗਰ ਜੱਦ੍ਹਾ ਨਾਂ ਦੀ ਬੰਦਰਗਾਹ ਤੋਂ ਲਗਭਗ 100 ਕਿ.ਮੀ. ਦੂਰ ਪਥਰੀਲੀ ਧਰਤੀ ਉੱਤੇ ਵਸਿਆ ਹੋਇਆ ਹੈ । ਇਸ ਦੇ ਆਲੇ ਦੁਆਲੇ ਦਾ ਇਲਾਕਾ ਵੀ ਖੁਸ਼ਕ ਅਤੇ ਅਣਉਪਜਾਊ ਹੈ ਪਰ ਕਾਅਬੇ ਦੀ ਮੌਜੂਦਗੀ ਕਾਰਨ ਇਹ ਨਗਰ ਬਹੁਤ ਮਹੱਤਵਪੂਰਨ ਹੈ । ਹਜ਼ਰਤ ਮੁਹੰਮਦ ਸਾਹਿਬ ਨੇ ਹਰ ਮੁਸਲਮਾਨ ਲਈ ਜ਼ਿੰਦਗੀ ਵਿਚ ਇਕ ਵਾਰੀ ਇਥੇ ਹੱਜ ਕਰਨ ਆਉਣਾ ਜ਼ਰੂਰੀ ਦੱਸਿਆ ਹੈ। ਇਸੇ ਲਈ ਹਰ ਸਾਲ ਅਣਗਿਣਤ ਹਾਜੀ ਇਥੇ ਹੱਜ ਕਰਨ ਆਉਂਦੇ ਹਨ ।

ਮੁਸਲਮਾਨ ਇਸ ਨੂੰ ਰੱਬ ਦਾ ਘਰ ਤਸੱਵਰ ਕਰਦੇ ਹਨ । ਭਗਤ ਕਬੀਰ ਜੀ ਨੇ ਕੇਵਲ ਮੱਕੇ ਨੂੰ ਹੀ ਰੱਬ ਦਾ ਘਰ ਮੰਨਣ ਦਾ ਖੰਡਨ ਕੀਤਾ ਹੈ -

ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇਥੋਂ ਦੇ ਹਾਜ਼ਰ ਲੋਕਾਂ ਦੇ ਇਸ ਭਰਮ ਦਾ ਖੰਡਨ ਕਰਨ ਲਈ ਮੁਜਾਵਰ ਜੀਵਨ ਨੂੰ ਕਿਹਾ ਸੀ ਕਿ 'ਮੇਰੇ ਪੈਰ ਉਧਰ ਕਰ ਦਿਓ ਜਿਧਰ ਰੱਬ ਦਾ ਘਰ ਨਹੀਂ ' । ਸਬੰਧਤ ਸਾਖੀ ਅਨੁਸਾਰ ਜੀਵਨ ਨੇ ਜਿਧਰ ਜਿਧਰ ਵੀ ਗੁਰੂ ਜੀ ਦੇ ਪੈਰ ਘਸੀਟੇ , ਕਾਅਬਾ ਉਧਰ ਉਧਰ ਹੀ ਨਾਲ ਫਿਰਿਆ । ਅਜਿਹਾ ਕਰਨ ਨਾਲ ਗੁਰੂ ਜੀ ਨੇ ਲੋਕਾਂ ਨੂੰ ਦ੍ਰਿੜ ਕਰਵਾਇਆ ਕਿ ਰੱਬ ਹਰ ਥਾਂ ਮੌਜੂਦ ਹੈ । ਇਸ ਸਾਰੀ ਘਟਨਾ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ਬੱਤੀਵੀਂ ਪਉੜੀ ਵਿਚ ਕੀਤਾ ਹੈ -

ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰਿ ਬਨਵਾਰੀ।
ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ।
ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ।
ਜਾਂ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ।
ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ।
ਲਤਾਂ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੁਇ ਬਜਗਾਰੀ।
ਟੰਗੋਂ ਪਕੜਿ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ।
ਹੋਇ ਹੈਰਾਨੁ ਕਰੇਨਿ ਜੁਹਾਰੀ।

ਹਜ਼ਰਤ ਮੁਹੰਮਦ ਸਾਹਿਬ ਨੇ ਜਦੋਂ ਲੋਕਾਂ ਨੂੰ ਬੁੱਤਪ੍ਰਸਤੀ ਤੋਂ ਹਟਾਉਣ ਅਤੇ ਖ਼ੁਦਾ ਪ੍ਰਸਤੀ ਵੱਲ ਤੋਰਨ ਦਾ ਉਪਦੇਸ਼ ਦੇਣਾ ਸ਼ੁਰੂ ਕੀਤਾ ਤਾਂ ਉਨ੍ਹਾਂ ਦਾ ਵਿਰੋਧ ਕੀਤਾ ਗਿਆ । ਇਸ ਕਾਰਨ 622 ਈ. ਵਿਚ ਆਪ ਹਿਜਰਤ ਕਰ ਕੇ ਇਹ ਨਗਰ ਛੱਡ ਕੇ ਮਦੀਨੇ ਚਲੇ ਗਏ । ਇਸ ਨਗਰ ਨੂੰ ਮੁਸਲਮਾਨਾਂ ਵਿਚ ਅਹਿਮਦਪੁਰ ਵੀ ਕਿਹਾ ਜਾਂਦਾ ਹੈ ।

ਹ.ਪੁ.–ਮ.ਕੋ.; ਨਾਵਾਂ ਤੇ ਥਾਵਾਂ ਦਾ ਕੋਸ਼; ਪੰ.ਸਾ.ਸੰ.ਕੋ.

**ਮਕਾਰੋਂਪੁਰ (ਮੁਕਾਰ ਪੁਰ)** : ਇਹ ਪਿੰਡ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਸਰਹਿੰਦ ਤੋਂ 12 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਇਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਬਿਰਾਜੇ ਸਨ। ਉਨ੍ਹਾਂ ਦੇ ਆਗਮਨ ਦੀ ਯਾਦ ਵਿਚ ਇਥੇ ਗੁਰਦੁਆਰਾ ਬਣਿਆ ਹੋਇਆ ਹੈ ।

ਹ.ਪੁ. -ਮ.ਕੋ.;ਤ.ਗਾ.ਗੁ.;ਡਿ.ਸੈਂ.ਹੈਂ.ਬੁ.-ਪਟਿਆਲਾ (1981)

**ਮਕੋਅ** : ਇਸ ਕੰਡੇ ਰਹਿਤ ਝਾੜੀਨੁਮਾ, ਸ਼ਾਖਦਾਰ ਬੂਟੇ ਦੇ ਹੋਰ ਨਾਂ ਰੰਬੀ ਅਤੇ ਕੈਂਬੀ ਵੀ ਹਨ । ਇਸ ਦਾ ਵਿਗਿਆਨਕ ਨਾਂ ਸੋਲੇਨਮ ਨਾਈਗ੍ਰਮ (Solanum nigrum) ਹੈ ਅਤੇ ਸੋਲੇਨੇਸੀ (Solanaceae) ਕੁੱਲ ਨਾਲ ਸਬੰਧਤ ਹੈ ।

ਇਸ ਪੌਦੇ ਦੇ ਪੱਤੇ ਡੰਡੀ ਵਾਲੇ ਅਤੇ ਦੰਦੇਦਾਰ ਜਾਂ ਲਹਿਰੇਦਾਰ ਕਿਨਾਰੇ ਵਾਲੇ ਹੁੰਦੇ ਹਨ । ਇਸ ਦੇ ਫੁੱਲਾਂ ਦਾ ਰੰਗ

ਚਿੱਟਾ, ਨੀਲਾ ਜਾਂ ਜਾਮਨੀ ਹੁੰਦਾ ਹੈ ਜਿਹੜੇ ਫਲਾਂ ਵਾਂਗ ਸਾਰਾ ਸਾਲ ਲੱਗੇ ਰਹਿੰਦੇ ਹਨ ।

ਇਸ ਦੇ ਬੀਜ ਪੀਲੇ ਰੰਗ ਦੇ ਹੁੰਦੇ ਹਨ। ਫਲਾਂ ਨੂੰ ਪੀਲਾਂ ਕਿਹਾ ਜਾਂਦਾ ਹੈ ਅਤੇ ਇਹ ਬੁਖ਼ਾਰ, ਪੇਚਸ਼, ਅੱਖਾਂ ਦੀਆਂ ਬੀਮਾਰੀਆਂ, ਕੰਨ ਦੇ ਕੀੜਿਆਂ ਅਤੇ ਹਲਕਾਅ ਦੇ ਇਲਾਜ ਲਈ ਵਰਤੇ ਜਾਂਦੇ ਹਨ । ਪੀਲਾਂ ਵੱਧੇ ਹੋਏ ਜਿਗਰ, ਛਪਾਕੀ ਅਤੇ ਚੂਹੇ ਦੀ ਦੰਦੀ ਦੇ ਇਲਾਜ ਲਈ ਵੀ ਲਾਭਦਾਇਕ ਹੁੰਦੀਆਂ ਹਨ । ਇਸ ਪੌਦੇ ਦੀਆਂ ਨਵੀਆਂ ਟਾਹਣੀਆਂ ਪੁਰਾਣੇ ਚਮੜੀ ਰੋਗ ਅਤੇ ਦਾਣੇਦਾਰ ਧੱਫੜਾਂ ਤੋਂ ਆਰਾਮ ਦਿਵਾਉਂਦੀਆਂ ਹਨ । ਜੜ੍ਹ ਦੀ ਛਿੱਲ ਜੁਲਾਬ ਅਵਰ ਹੁੰਦੀ ਹੈ ਅਤੇ ਇਹ ਕੰਨ, ਅੱਖ ਅਤੇ ਨੱਕ ਦੇ ਰੋਗਾਂ ਲਈ ਵੀ ਵਰਤੀ ਜਾਂਦੀ ਹੈ । ਪੱਤੇ ਸਿਰ ਦਰਦ ਅਤੇ ਨੱਕ ਦੀਆਂ ਬੀਮਾਰੀਆਂ ਦੇ ਇਲਾਜ ਲਈ ਵਰਤੇ ਜਾਂਦੇ ਹਨ । ਇਸ ਦੇ ਬੀਜ ਸੁਸਤੀ,ਸੁਜ਼ਾਕ,ਪਿਆਸ ਅਤੇ ਜਲਨ ਤੋਂ ਆਰਾਮ ਦਿਵਾਉਂਦੇ ਹਨ। ਇਸ ਦੇ ਪੱਤਿਆਂ ਅਤੇ ਨਵੀਆਂ ਟਾਹਣੀਆਂ ਨੂੰ ਉਬਾਲ ਕੇ ਖਾਧਾ ਜਾਂਦਾ ਹੈ।

ਹ.ਪੁ.–ਮ.ਕੋ.;ਗ.ਇ.ਮੈ.ਪ.

**ਮੱਖਣ ਸਿੰਘ, ਭਾਈ** : ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਇਕ ਪ੍ਰਸਿੱਧ ਗ੍ਰੰਥੀ ਸੀ ਜਿਸ ਦੇ ਯਤਨਾਂ ਨਾਲ 24 ਮਾਰਚ, 1847 ਈ. ਨੂੰ ਸਰ ਹੈਨਰੀ ਲਾਰੈਂਸ ਰੈਜ਼ੀਡੈਂਟ ਲਾਹੌਰ ਪਾਸੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਅਤੇ ਹੋਰਨਾਂ ਗੁਰਦੁਆਰਿਆਂ ਦਾ ਅਦਬ ਰੱਖਣ ਦਾ ਹੁਕਮ ਜਾਰੀ ਕਰਵਾਇਆ ਗਿਆ । ਅੰਗਰੇਜ਼ੀ ਵਿਚ ਜਾਰੀ ਇਸ ਹੁਕਮ ਦਾ ਪੰਜਾਬੀ ਅਨੁਵਾਦ ਹੇਠ ਲਿਖੇ ਅਨੁਸਾਰ ਹੈ : -

ਅੰਮ੍ਰਿਤਸਰ ਦੇ ਗ੍ਰੰਥੀਆਂ ਦੀ ਸ਼ਿਕਾਇਤ ਉੱਤੇ ਗਵਰਨਰ ਜਨਰਲ ਦੇ ਹੁਕਮ ਅਨੁਸਾਰ ਸਭ ਨੂੰ ਖ਼ਬਰਦਾਰ ਕੀਤਾ ਜਾਂਦਾ ਹੈ ਕਿ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਹੋਰਨਾਂ ਗੁਰਦੁਆਰਿਆਂ ਵਿਚ ਕੋਈ ਜੁੱਤੀ ਪਹਿਨੇ ਹੋਏ ਨਾ ਜਾਵੇ । ਪਰਿਕਰਮਾ ਵਿਚ ਜਾਣ ਤੋਂ ਪਹਿਲਾਂ ਤਲਾਅ ਦੇ ਕਿਨਾਰੇ ਦੇ ਬੁੰਗੇ ਕੋਲ ਜੁੱਤੇ ਉਤਾਰ ਦਿੱਤੇ ਜਾਣ। ਅੰਮ੍ਰਿਤਸਰ ਵਿਖੇ ਗਊ ਹੱਤਿਆ ਨਾ ਕੀਤੀ ਜਾਵੇ । ਸਿੱਖਾਂ ਨੂੰ ਕਿਸੇ ਕਿਸਮ ਦਾ ਦੁੱਖ ਨਾ ਦਿੱਤਾ ਜਾਵੇ ਅਤੇ ਨਾ ਹੀ ਉਨ੍ਹਾਂ ਦੇ ਮਾਮਲਿਆਂ ਵਿਚ ਕਿਸੇ ਕਿਸਮ ਦਾ ਦਖ਼ਲ ਦਿੱਤਾ ਜਾਵੇ।

ਭਾਈ ਮੱਖਣ ਸਿੰਘ 1863 ਈ. ਵਿਚ ਸਵਰਗਵਾਸ ਹੋ ਗਿਆ।

ਹ.ਪੁ.–ਮ.ਕੋ.

**ਮਖਦੂਮਪੁਰ** : ਪਾਕਿਸਤਾਨ ਦੇ ਮੁਲਤਾਨ ਜ਼ਿਲ੍ਹੇ ਦੇ ਥਾਣਾ ਕਬੀਰਵਾਲਾ (ਜੋ ਰੇਲਵੇ ਸਟੇਸ਼ਨ ਹੈ ) ਦਾ ਇਕ ਪਿੰਡ ਹੈ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ । ਗੁਰੂ ਜੀ ਜਦੋਂ ਇਸ ਪਿੰਡ ਪਧਾਰੇ ਸਨ ਉਦੋਂ ਇਸ ਦਾ ਨਾਂ ਤੁਲੰਭਾ (ਤਲੰਬਾ) ਸੀ । ਸੱਜਣ ਠੱਗ ਇਸੇ ਪਿੰਡ ਦਾ ਵਸਨੀਕ ਸੀ ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਕਰਨੀ ਵਾਲਾ ਸਿੱਖ ਭਾਈ ਜੋਧ ਵੀ ਇਸੇ ਹੀ ਪਿੰਡ ਦਾ ਸੀ । ਉਸ ਨੇ ਗੁਰੂ ਜੀ ਦੇ ਆਦੇਸ਼ ਨਾਲ ਇਸ ਇਲਾਕੇ ਵਿਚ ਕਾਫ਼ੀ ਧਰਮ ਪ੍ਰਚਾਰ ਕੀਤਾ ।

15 ਅਗਸਤ,1947 ਤੱਕ ਗੁਰਦੁਆਰੇ ਦੇ ਨਾਂ ਵੀਹ ਵਿੱਘੇ ਜ਼ਮੀਨ ਸੀ ਅਤੇ ਵਿਸਾਖੀ ਨੂੰ ਮੇਲਾ ਲਗਦਾ ਸੀ । ਹੁਣ ਦੇ ਹਾਲਾਤਾਂ ਬਾਰੇ ਵੇਰਵਾ ਉਪਲੱਬਧ ਨਹੀ ਹੈ ।

ਹ.ਪੁ.–ਮ.ਕੋ.

**ਮਖੂ** : ਇਹ ਫਿਰੋਜ਼ਪੁਰ ਜ਼ਿਲ੍ਹੇ ਦੀ ਜ਼ੀਰਾ ਤਹਿਸੀਲ ਦਾ ਇਕ ਸ਼ਹਿਰ ਹੈ ਜੋ 31° 6′ ਉ. ਵਿਥ. ਅਤੇ 75° 4′ ਪੂ. ਲੰਬ. ਤੇ ਵਾਕਿਆ ਹੈ । ਇਹ ਫ਼ਿਰੋਜ਼ਪੁਰ ਸ਼ਹਿਰ ਤੋਂ ਉੱਤਰ ਪੂਰਬ ਵੱਲ ਲਗਭਗ 48 ਕਿ.ਮੀ. ਤੇ ਸਥਿਤ ਹੈ । ਡੇਢ ਸੌ ਸਾਲ ਪਹਿਲਾਂ ਮਖੂ ਦੇ ਇਲਾਕੇ ਤੇ ਇਕ ਮੁਸਲਿਮ ਜਾਤੀ ਦੇ ਨਾਇਪਾਲ ਜੋ ਮੁੱਢੋਂ ਸਰਸਾ (ਹਰਿਆਣਾ) ਤੋਂ ਆਇਆ ਸੀ, ਨੇ ਕਬਜ਼ਾ ਕੀਤਾ । ਇਸ ਤੋਂ ਪਹਿਲਾਂ ਇਥੋਂ ਦਾ ਕੋਈ ਵਸਨੀਕ ਨਹੀਂ ਮਿਲਦਾ ਸ਼ਾਇਦ ਇਹ ਇਲਾਕਾ ਆਬਾਦ ਨਹੀਂ ਸੀ । ਬਾਅਦ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਇਸ ਉੱਤੇ ਕਬਜ਼ਾ ਕਰਕੇ ਇਥੇ ਮਖੂ ਨਾਂ ਦਾ ਥਾਣਾ ਬਣਾ ਦਿੱਤਾ ਅਤੇ ਇਸ ਨਾਂ ਤੇ ਇਲਾਕੇ ਦਾ ਨਾਂ ਰੱਖ ਦਿੱਤਾ । ਇਸ ਦੇ ਉਤਰਾਧਿਕਾਰੀਆਂ ਕੋਲ ਇਹ ਇਲਾਕਾ ਕਾਫੀ ਦੇਰ ਜਾਗੀਰ ਵਜੋਂ ਰਿਹਾ । ਸੰਨ 1945-46 ਦੀ ਸਤਲੁਜ ਮੁਹਿੰਮ ਸਮੇਂ ਇਹ ਅੰਗਰੇਜ਼ੀ ਸਰਕਾਰ ਵੱਲੋਂ ਜ਼ਬਤ ਕਰ ਲਿਆ ਗਿਆ ।

ਹ.ਪੁ.–ਡਿਸ. ਗਜ਼- ਫਿਰੋਜ਼ਪੁਰ; ਇੰਪ.ਗ.ਇੰਡ. : 17

**ਮਗਹਰ** : ਉੱਤਰ ਪ੍ਰਦੇਸ਼ ਵਿਚ ਸਥਿਤ ਇਕ ਕਸਬਾ ਅਤੇ ਉਸ ਦੇ ਆਸ ਪਾਸ ਦਾ ਖੇਤਰ ਹੈ ਜਿਥੇ (ਹਿੰਦੂ ਵਿਸ਼ਵਾਸ ਅਨੁਸਾਰ) ਮਰਨ ਵਾਲਾ ਗਧੇ ਦੀ ਜੂਨ ਵਿਚ ਪਿਆ ਸਮਝਿਆ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਕਸਬੇ ਦੀ ਸਥਿਤੀ ਗੰਗਾ ਤੋਂ ਪਾਰ ਅਯੁੱਧਿਆ ਤੋਂ 136 ਕਿ.ਮੀ. ਪੂਰਬ ਵੱਲ ਬਸਤੀ ਜ਼ਿਲ੍ਹੇ ਵਿਚ ਦੱਸੀ ਹੈ ਜਦੋਂ ਕਿ ਆਧੁਨਿਕ ਖੋਜ ਅਨੁਸਾਰ ਇਹ ਗੰਗਾ ਪਾਰ ਵਾਲਾ ਕਰਮਨਾਸ਼ਾ ਖੇਤਰ ਹੈ ਅਤੇ ਇਹ ਕਸਬਾ ਕਾਸ਼ੀ ਖੰਡ (ਪੰਚ ਕੋਸ਼ੀ ਘੇਰੇ) ਤੋਂ ਲਗਭਗ 9 ਕਿ.ਮੀ. ਦੀ ਦੂਰੀ ਤੇ ਸਥਿਤ ਹੈ ।

ਪੁਰਾਤਨ ਰਵਾਇਤ ਅਨੁਸਾਰ ਕਾਸ਼ੀ ਵਿਚ ਮਰਨ ਵਾਲਾ ਵਿਅਕਤੀ ਸਵਰਗ ਨੂੰ ਅਤੇ ਮਗਹਰ ਵਿਚ ਮਰਨ ਵਾਲਾ ਨਰਕ ਨੂੰ ਜਾਂਦਾ ਹੈ । ਇਸ ਵਿਸ਼ਵਾਸ ਨੂੰ ਖੰਡਿਤ ਕਰਨ ਲਈ ਕਬੀਰ ਜੀ ਆਪਣੇ ਪ੍ਰਾਣ ਤਿਆਗਣ ਵੇਲੇ ਮਗਹਰ ਆ ਗਏ । ਉਨ੍ਹਾਂ ਅਨੁਸਾਰ ਕਾਸ਼ੀ ਤੇ ਮਗਹਰ ਇਕ ਸਮਾਨ ਹਨ ਅਤੇ ਵਹਿਮਾਂ-ਭਰਮਾਂ ਵਿਚ ਪੈ ਕੇ ਸਚੀ ਭਗਤੀ ਨਹੀਂ ਹੋ ਸਕਦੀ

1. ਕਾਸੀ ਮਗਹਰ ਸਮ ਬੀਚਾਰੀ॥
   ਓਛੀ ਭਗਤਿ ਕੈਸੇ ਉਤਰਸਿ ਪਾਰੀ ॥
2. ਜੈਸਾ ਮਗਹਰ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥

ਮਗਹਰ ਖੇਤਰ ਨੂੰ ਹਾੜੰਬਾ ਧਰਤੀ ਵੀ ਕਿਹਾ ਜਾਂਦਾ ਹੈ । ਕਬੀਰ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਕਠੋਰ ਸੁਭਾਅ ਵਾਲਾ ਵਿਅਕਤੀ ਕਾਸ਼ੀ ਵਿਚ ਮਰ ਕੇ ਵੀ ਨਰਕ ਨੂੰ ਜਾਏਗਾ ਪਰ ਪ੍ਰਭੂ ਭਗਤੀ ਕਰਨ ਵਾਲਾ ਹਾੜੰਬੇ ਵਿਚ ਮਰ ਕੇ ਵੀ ਕੇਵਲ ਆਪ ਹੀ ਨਹੀਂ ਤਰੇਗਾ ਸਗੋਂ ਆਪਣੇ ਸਤਿਸੰਗੀਆਂ ਨੂੰ ਵੀ ਤਾਰ ਲਏਗਾ।

ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ।
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥

ਹ.ਪੁ.- ਮ.ਕੋ.; ਨਾਵਾਂ ਤੇ ਥਾਵਾਂ ਦਾ ਕੋਸ਼; ਪੰ. ਸਾ. ਸੰ.ਕੋ.

**ਮੰਗਤ,ਹਮੀਰ ਸਿੰਘ (ਵੀ.ਚ.)** : ਇਸ ਦਾ ਜਨਮ 22 ਦਸੰਬਰ, 1934 ਈ. ਨੂੰ ਪਿੰਡ ਮੰਗਤ ਕਰੇ (ਜ਼ਿਲ੍ਹਾ ਫਰੀਦਕੋਟ) ਵਿਖੇ ਸ. ਗੁਰਮੁਖ ਸਿੰਘ ਦੇ ਘਰ ਹੋਇਆ । ਇਸ ਨੇ 25 ਅਗਸਤ, 1957 ਈ. ਨੂੰ ਭਾਰਤੀ ਵਾਯੂ ਸੈਨਾ ਵਿਚ ਬਤੌਰ ਫਲਾਈਂਗ ਲੈਫਟੀਨੈਂਟ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1965 ਦੀ ਭਾਰਤ-ਪਾਕਿਸਤਾਨ ਜੰਗ ਦੌਰਾਨ ਇਹ ਇਕ ਬੰਬ ਵਰਸਾਉਣ ਵਾਲੀ ਸਕੁਆਰਡਨ ਦਾ ਨੈਵੀਗੇਟਰ ਸੀ ਜਿਸ ਨੇ ਦੁਸ਼ਮਣ ਦੇ ਇਲਾਕੇ ਦੇ ਅੰਦਰ ਜਾ ਕੇ ਬੜੀ ਨੇੜਿਓਂ ਹਮਲਾ ਕਰਨ ਵਾਲੀ ਭਾਰਤੀ ਫ਼ੌਜ ਦੀ ਸਹਾਇਤਾ ਕੀਤੀ । ਇਸ ਨੇ ਅੱਗੇ ਵਾਲੇ ਜਹਾਜ਼ਾਂ ਦੀ (ਜੋ ਟੀਚੇ ਦੀ ਪ੍ਰਾਪਤੀ ਲਈ ਜੂਝ ਰਹੇ ਸਨ) ਦਿਨ ਰਾਤ ਸਫਲਤਾ ਪੂਰਵਕ ਅਗਵਾਈ ਕੀਤੀ । ਦੁਸ਼ਮਣ ਦੀ ਧੂਆਂਧਾਰ ਗੋਲਾਬਾਰੀ ਦੇ ਬਾਵਜੂਦ ਇਹ ਆਪਣੀ ਜਾਨ ਦੀ ਪਰਵਾਹ ਕੀਤੇ ਬਗੈਰ ਹੌਸਲੇ ਭਰਪੂਰ ਢੰਗ ਨਾਲ ਨਿਸ਼ਾਨੇ ਦੀ ਪ੍ਰਾਪਤੀ ਵਾਲੇ ਜਹਾਜ਼ਾਂ ਦਾ ਨਿਰਦੇਸ਼ਨ ਕਰਦਾ ਰਿਹਾ।

ਇਸ ਦੀ ਇਸ ਦਲੇਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਮੰਗਤ ਰਾਮ (ਵੀ.ਚ.)** : ਇਸ ਦਾ ਜਨਮ ਸ਼ੇਰਗੜ੍ਹ (ਜ਼ਿਲ੍ਹਾ ਪਟਿਆਲਾ) ਵਿਖੇ ਸ੍ਰੀ ਜਤੀ ਰਾਮ ਦੇ ਘਰ ਹੋਇਆ । ਇਹ 24 ਦਸੰਬਰ, 1962 ਈ. ਨੂੰ 6 ਸਿੱਖ ਰੈਜਮੈਂਟ ਵਿਚ ਭਰਤੀ ਹੋਇਆ ।

ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਹ ਜੰਮੂ ਕਸ਼ਮੀਰ ਖੇਤਰ ਦੇ ਇਕ ਇਲਾਕੇ ਵਿਚ ਤਾਇਨਾਤ ਸੁੱਰਖਿਅਕ ਕੰਪਨੀ ਵਿਚ ਕੰਮ ਕਰ ਰਿਹਾ ਸੀ । ਦੁਸ਼ਮਣ ਦੀ ਇਕ ਬਟਾਲੀਅਨ ਨੇ ਇਸ ਕੰਪਨੀ ਤੇ ਕਈ ਵਾਰ ਤੋਪ ਨਾਲ ਹਮਲੇ ਕੀਤੇ । ਇਸ ਸਮੇਂ ਇਹ ਆਪਣੀ ਨਿੱਜੀ ਸੁੱਰਖਿਆ ਦੀ ਪਰਵਾਹ ਕੀਤੇ ਬਿਨਾਂ ਅਤਿ ਕਠਿਨ ਪਹਾੜੀ ਇਲਾਕਿਆਂ ਵਿਚੋਂ ਦੀ ਹੋ ਕੇ ਅੱਗੇ ਫ਼ੌਜੀ ਕੰਪਨੀ ਨੂੰ ਗੋਲਾ ਬਾਰੂਦ ਪਹੁੰਚਾਉਂਦਾ ਰਿਹਾ।

ਇਸ ਕਾਰਵਾਈ ਵਿਚ ਇਸ ਨੇ ਜਿਸ ਹੌਸਲੇ ਤੇ ਨਿਸ਼ਠਾ ਨਾਲ ਆਪਣੀ ਡਿਊਟੀ ਨਿਭਾਈ ਉਸ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਮੰਗਲ (ਕਵੀ)** : ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰੀ ਕਵੀ ਅਤੇ ਸੰਸਕ੍ਰਿਤ ਦਾ ਵਿਦਵਾਨ ਸੀ । ਇਸ ਨੇ ਜ਼ਿਆਦਾਤਰ ਬ੍ਰਜ ਭਾਸ਼ਾ ਵਿਚ ਅਤੇ ਪੰਜਾਬੀ ਵਿਚ ਕਵਿਤਾ ਲਿਖੀ। ਇਹ ਜ਼ਿਲ੍ਹਾ ਸਿਆਲਕੋਟ ਵਿਚ ਪਸਰੂਰ ਦਾ ਵਾਸੀ ਸੀ ਪਰ ਜਦੋਂ ਗੁਰੂ ਸਾਹਿਬ ਨੇ ਸੰਸਕ੍ਰਿਤ ਸਾਹਿਤ ਨੂੰ ਪੰਜਾਬੀ ਵਿਚ ਅਨੁਵਾਦ ਕਰਵਾ ਕੇ ਆਮ ਲੋਕਾਂ ਤਕ ਪਹੁੰਚਾਉਣ ਦਾ ਫੈਸਲਾ ਕੀਤਾ ਤਾਂ ਉਨ੍ਹਾਂ ਨੇ ਗੁਣੀ ਕਵੀਆਂ ਨੂੰ ਬੁਲਾ ਕੇ ਇਹ ਕੰਮ ਕਰਵਾਉਣ ਦਾ ਉਪਰਾਲਾ ਕੀਤਾ । ਮਹਾਭਾਰਤ ਦੇ ਅਨੁਵਾਦ ਸਮੇਂ ਇਸ ਨੇ ' ਸਲਯ ਪਰਵ' ਦਾ ਅਨੁਵਾਦ ਕੀਤਾ ।

ਇਸ ਨੇ ਜੋ ਪੰਜਾਬੀ ਵਿਚ ਲਿਖਿਆ ਉਹ ਬੜਾ ਸਰਲ ਤੇ ਠੇਠ ਸੀ ਜਿਵੇਂ -

ਆਨੰਦ ਦਾ ਵਾਜਾ ਨਿਤ ਵਜਦਾ ਅਨੰਦਪੁਰ ,
ਸੁਣ ਸੁਣ ਸੁਧ ਭੁਲਦੀ ਏ ਨਰ ਨਾਰ ਦੀ ।

ਇਸ ਨੇ ਪੂਜਨੀਕ ਮਾਤਾ ਜੀਤੋ ਜੀ ਨੂੰ ਚਿੱਠੀ ਵੀ ਕਵਿਤਾ ਵਿਚ ਹੀ ਲਿਖੀ ਸੀ । ਇਸ ਵਿਚ ਕਵੀ ਨੇ ਆਪਣੀ ਲੜਕੀ ਦੇ ਵਿਆਹ ਤੇ ਜਾਣ ਲਈ ਮਾਤਾ ਜੀ ਤੋਂ ਛੁੱਟੀ ਮੰਗੀ ਸੀ । ਇਸ ਚਿੱਠੀ ਵਿਚ ਛੁੱਟੀ ਦੇ ਨਾਲ ਅਸੀਸ ਵੀ ਮੰਗੀ ਹੈ ਕਿ ਇਸ ਦੀ ਲੜਕੀ ਦਾ ਵਿਆਹ ਠੀਕ ਤਰ੍ਹਾਂ ਨੇਪਰੇ ਚੜ੍ਹ ਜਾਏ ਅਤੇ ਫਿਰ ਇਹ ਵਾਪਸ ਆ ਕੇ ਹਾਜ਼ਰ ਹੋ ਜਾਏਗਾ । ਇਸ ਦੀਆਂ ਕਵਿਤਾਵਾਂ ਤੋਂ ਸਿੱਖੀ ਸਿਦਕ ਅਤੇ ਪਿਆਰ ਭਰੇ ਵਰਤਾਉ ਦਾ ਪ੍ਰਗਟਾਵਾ ਹੁੰਦਾ ਹੈ।

ਹ.ਪੁ.—ਪੰ.ਸਾ.ਇ.ਪੰ.ਯੂ.II :158,159; ਗੁਰਬਿਲਾਸ ਪਾਤਸ਼ਾਹੀ-10 ਸਿ.ਮਿ.- ਸੋਹਣ ਸਿੰਘ ਸੀਤਲ; ਮ.ਕੋ. : 845

**ਮੰਗਲ ਸਿੰਘ** : ਇਹ ਰਾਮਗੜ੍ਹੀਆ ਖ਼ਾਨਦਾਨ ਅਤੇ ਮਿਸਲ (ਜ਼ਿਲ੍ਹਾ ਅੰਮ੍ਰਿਤਸਰ) ਦਾ ਇਕ ਪ੍ਰਸਿੱਧ ਵਿਅਕਤੀ ਸੀ । ਇਸ ਦੇ ਪਿਤਾ ਦਾ ਨਾਂ ਸ. ਦੀਵਾਨ ਸਿੰਘ ਸੀ ।

ਮਹਾਰਾਜਾ ਰਣਜੀਤ ਸਿੰਘ ਨੇ ਇਸ ਮਿਸਲ ਦੇ ਇਲਾਕੇ ਤੇ ਕਬਜ਼ਾ ਕਰਕੇ ਖ਼ਾਨਦਾਨ ਦੀ ਚੌਥੀ ਪੀੜ੍ਹੀ ਦੇ ਸ. ਜੋਧ ਸਿੰਘ ਦੀ ਵਿਧਵਾ ਦੇ ਭਰਾ ਵੀਰ ਸਿੰਘ ਅਤੇ ਇਸੇ ਖ਼ਾਨਦਾਨ ਦੇ ਸ. ਭਾਗ ਸਿੰਘ ਦੇ ਪੁੱਤਰ ਦੀਵਾਨ ਸਿੰਘ ਨੂੰ ਜਾਗੀਰ ਦੇ ਦਿੱਤੀ। ਦੀਵਾਨ ਸਿੰਘ ਦੇ ਪੁੱਤਰ ਮੰਗਲ ਸਿੰਘ ਨੇ ਆਪਣੀ ਜਵਾਨੀ ਦੇ ਸਮੇਂ ਮਹਾਰਾਜਾ ਰਣਜੀਤ ਸਿੰਘ ਦੀ ਨੌਕਰੀ ਕੀਤੀ। ਮਹਾਰਾਜੇ ਨੇ ਇਸ ਨੂੰ ਧਰਮਕੋਟ, ਕਾਲੋਵਾਲਾ, ਟਿਬਰਾ ਤੇ ਕੰਡਿਲਾਹ ਦੀ ਕ੍ਰਮਵਾਰ 9000/-, 3600/- ਤੇ 5400/- ਰੁਪਏ ਦੀ ਜਾਗੀਰ ਦਿੱਤੀ। ਸਬਾਈ ਜਾਗੀਰ ਅਗਲੀਆਂ ਪੁਸ਼ਤਾਂ ਤਕ ਚਲਦੀ ਰਹੀ ਜੋ ਥੇਰਾ ਕਲਾਂ (ਅਜਨਾਲਾ ਤਹਿਸੀਲ ਵਿਚ) ਅਤੇ ਬਟਾਲਾ ਤਹਿਸੀਲ ਦੇ ਰੰਗੜ ਨੰਗਲ ਅਤੇ ਰੂਪੋਵਾਲੀ ਵਿਚ ਸੀ ।

ਇਸ ਦੇ ਪਿਤਾ ਸ. ਦੀਵਾਨ ਸਿੰਘ ਦੀ ਮੌਤ ਤੋਂ ਬਾਅਦ ਇਸ ਨੂੰ ਚਾਰ ਸੌ ਪੈਦਲ ਤੇ ਇਕ ਸੌ ਦਸ ਘੋੜ ਸਵਾਰਾਂ ਦੀ ਫ਼ੌਜ ਦੇ ਕੇ ਪਿਸ਼ਾਵਰ ਵੱਲ ਕੂਚ ਕਰਨ ਦਾ ਹੁਕਮ ਹੋਇਆ । ਇਥੇ ਇਸ ਨੇ ਸ. ਤੇਜ ਸਿੰਘ ਅਤੇ ਜਰਨੈਲ ਹਰੀ ਸਿੰਘ ਨਲਵਾ ਦੀ ਅਗਵਾਈ ਵਿਚ ਅਪ੍ਰੈਲ, 1837 ਦੀ ਜਮਰੌਦ ਦੀ ਲੜਾਈ ਵਿਚ ਦੁਸ਼ਮਣ ਨੂੰ ਚੰਗੇ ਹੱਥ ਵਿਖਾਏ । ਇਸ ਲੜਾਈ ਵਿਚ ਸਰਦਾਰ ਹਰੀ ਸਿੰਘ ਨਲਵਾ ਨੇ ਸ਼ਹਾਦਤ ਪਾਈ ਸੀ ।

ਸੰਨ 1839 ਵਿਚ ਇਸ ਨੂੰ ਸ. ਲਹਿਣਾ ਸਿੰਘ ਮਜੀਠਾ ਦੀ ਅਗਵਾਈ ਵਿਚ ਬਿਆਸ ਅਤੇ ਸਤਲੁਜ ਵਿਚਕਾਰਲੇ ਪਹਾੜੀ ਇਲਾਕੇ ਵਿਚ ਭੇਜ ਦਿੱਤਾ ਗਿਆ । ਇਸ ਨੂੰ ਪਿਸ਼ਾਵਰ ਵਿਖੇ ਸਰਦਾਰ ਮਜੀਠਾ ਦੀ ਗ਼ੈਰਹਾਜ਼ਰੀ ਵਿਚ ਪਹਾੜੀ ਕਿਲਿਆਂ ਦਾ ਇੰਚਾਰਜ ਬਣਾਇਆ ਗਿਆ ਜਿਥੇ ਇਸ ਨੇ 1840 ਈ. ਦੀ ਬਗਾਵਤ ਨੂੰ ਦਬਾਉਣ ਲਈ ਮਹੱਤਵਪੂਰਨ ਕੰਮ ਕੀਤਾ ।

ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਇਹ ਮੰਡੀ, ਕੁੱਲੂ ਤੇ ਸੁਕੇਤ ਵਿਖੇ ਸ. ਲਹਿਣਾ ਸਿੰਘ ਦੀ ਅਗਵਾਈ ਹੇਠ ਕੰਮ ਕਰਦਾ ਸੀ ਅਤੇ ਇਹ ਇਥੇ 1846 ਈ. ਵਿਚ ਸਤਲੁਜ ਦੀ ਲੜਾਈ ਬੰਦ ਹੋਣ ਤਕ ਰਿਹਾ । ਇਸ ਨੇ ਅੰਮ੍ਰਿਤਸਰ ਤੇ ਗੁਰਦਾਸਪੁਰ ਜ਼ਿਲ੍ਹਿਆਂ ਵਿਚ ਬੇਹਤਰੀਨ ਸੇਵਾਵਾਂ ਨਿਭਾਈਆਂ। ਡਾਕੂਆਂ ਤੇ ਬਾਗੀਆਂ ਨੂੰ ਕਾਬੂ ਕਰਨ ਲਈ ਇਸ ਨੇ ਸ਼ਾਨਦਾਰ ਕੰਮ ਕੀਤਾ ।

ਸੰਨ 1862 ਵਿਚ ਸ. ਜੋਧ ਸਿੰਘ ਦੀ ਰਿਟਾਇਰਮੈਂਟ ਤੋਂ ਬਾਅਦ ਸ. ਮੰਗਲ ਸਿੰਘ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਮੈਨੇਜਰ ਨਿਯੁਕਤ ਕਰ ਦਿੱਤਾ ਗਿਆ । ਇਸ ਆਸਾਮੀ ਦਾ ਕੰਮ ਬੜੀ ਸੂਝਬੂਝ ਵਾਲਾ ਸੀ । ਇਸੇ ਸਾਲ ਇਹ ਅੰਮ੍ਰਿਤਸਰ ਸ਼ਹਿਰ ਦਾ ਆਨਰੇਰੀ ਮੈਜਿਸਟ੍ਰੇਟ ਨਿਯੁਕਤ ਕਰ ਦਿੱਤਾ ਗਿਆ । ਸੰਨ 1876 ਵਿਚ ਪ੍ਰਿੰਸ ਆਫ ਵੇਲਜ਼ ਨੇ ਇਸ ਨੂੰ ਸਟਾਰ ਆਫ਼ ਇੰਡੀਆ ਦੀ ਕੰਪੈਨੀਅਨਸ਼ਿਪ ਦੇ ਖ਼ਿਤਾਬ ਨਾਲ ਸਨਮਾਨਤ ਕੀਤਾ। ਇਹ ਸੁਯੋਗ ਤੇ ਉਦਾਰ ਖਿਆਲਾਂ ਵਾਲਾ ਵਿਅਕਤੀ ਸੀ । ਅੰਮ੍ਰਿਤਸਰ ਸ਼ਹਿਰ ਵਿਚ ਇਸਤਰੀ ਸਿੱਖਿਆ ਦਾ ਵਿਹੜਾ ਮੋਕਲਾ ਕਰਨ ਲਈ ਇਸ ਨੇ ਵਿਸ਼ੇਸ਼ ਯੋਗਦਾਨ ਦਿੱਤਾ । ਸੰਨ 1879 ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ.ਪੁ.–ਚੀ.ਫੈ.ਨੋ.ਪੰ.–ਗ੍ਰਿਫਨ:431-32; ਸਿ.ਮਿ. -ਸੀਤਲ

**ਮੰਗਲਸੂਤਰ** : ਗਲੇ ਵਿਚ ਪਾਉਣ ਦਾ ਇਕ ਪ੍ਰਕਾਰ ਦਾ ਗਹਿਣਾ ਜਿਸ ਨੂੰ ਸੁਹਾਗ ਦਾ ਪ੍ਰਤੀਕ ਮੰਨ ਕੇ ਵਿਆਹ ਸਮੇਂ ਹਿੰਦੂ ਕੰਨਿਆ ਨੂੰ ਪਹਿਨਾਇਆ ਜਾਂਦਾ ਹੈ ਅਤੇ ਉਹ ਹਮੇਸ਼ਾਂ ਇਸ ਨੂੰ ਪਹਿਨ ਕੇ ਰੱਖਦੀ ਹੈ ।

ਇਸ ਦੀ ਪ੍ਰਥਾ ਵੈਦਿਕ ਕਾਲ ਤੋਂ ਚਲੀ ਆ ਰਹੀ ਹੈ । ਉਸ ਸਮੇਂ ਮੰਗਲਸੂਤਰ ਦਰਬ ਘਾਹ ਦਾ ਇਕ ਸੂਤਰ ਹੁੰਦਾ ਸੀ ਜਿਸ ਨੂੰ ਤੇਲ ਅਤੇ ਹਲਦੀ ਵਿਚ ਭਿਉਂ ਕੇ ਲਾੜ੍ਹੇ ਦੀ ਸੱਜੀ ਅਤੇ ਲਾੜ੍ਹੀ ਦੀ ਖੱਬੀ ਵੀਣੀ ਤੇ ਬੰਨ੍ਹਿਆ ਜਾਂਦਾ ਸੀ ਪਰ ਹੁਣ ਮੰਗਲ ਸੂਤਰ ਸਿਰਫ ਔਰਤਾਂ ਹੀ ਪਹਿਨਦੀਆਂ ਹਨ ਅਤੇ ਇਹ ਕਾਲੇ ਮੋਤੀਆਂ ਦੀ ਸੋਨੇ ਜਾਂ ਚਾਂਦੀ ਵਿਚ ਪਰੋਈ ਇਕ ਮਾਲਾ ਹੁੰਦੀ ਹੈ। ਜਿਸ ਨਾਲ ਉਸੇ ਧਾਤ ਦਾ ਨਮੂਨੇਦਾਰ ਜਾਂ ਜੜਾਊ ਲਾਕਟ ਵੀ ਹੁੰਦਾ ਹੈ ।

ਮੰਗਲਸੂਤਰ ਮੌਲਸਰੀ ਦੇ ਉਸ ਧਾਗੇ ਨੂੰ ਵੀ ਕਿਹਾ ਜਾਂਦਾ ਹੈ ਜਿਸ ਨੂੰ ਗੁੱਟ ਤੇ ਬੰਨ੍ਹਣ ਨਾਲ ਨਜ਼ਰ ਨਹੀਂ ਲਗਦੀ ਅਤੇ ਭੂਤ ਪ੍ਰੇਤ ਤੋਂ ਬਚਾਅ ਮੰਨਿਆ ਜਾਂਦਾ ਹੈ ।

ਹ.ਪੁ.–ਪੰ.ਲੋ.ਵਿ.ਕੋ.

**ਮੰਗਲ ਗ੍ਰਹਿ** : ਇਹ ਗ੍ਰਹਿ ਲਾਲ ਰੰਗ ਦਾ ਬਹੁਤ ਚਮਕ ਵਾਲਾ ਅਤੇ ਸੂਰਜ ਤੋਂ ਦੂਰੀ ਵਿਚ ਚੌਥੇ ਸਥਾਨ ਤੇ ਹੈ । ਇਸ ਦੇ ਪਿਛੇ ਲਾਲ ਖਣਿਜ ਆੱਕਸਾਈਡ ਜ਼ਿਆਦਾ ਮਾਤਰਾ ਵਿਚ ਹਨ ਜੋ ਸੂਰਜ ਦੇ ਪ੍ਰਕਾਸ਼ ਨੂੰ ਲਾਲ ਰੰਗ ਦੇ ਪ੍ਰਕਾਸ਼ ਵਿਚ ਬਦਲ ਦਿੰਦੇ ਹਨ, ਇਸ ਲਈ ਇਸ ਦਾ ਰੰਗ ਲਾਲ ਦਿਖਾਈ ਦਿੰਦਾ ਹੈ । ਇਸ ਦਾ ਵਿਆਸ ਪ੍ਰਿਥਵੀ ਦੇ ਅਰਧ ਵਿਆਸ ਤੋਂ ਕੁਝ ਜ਼ਿਆਦਾ ਹੈ । ਇਸ ਦੇ ਦੋ ਉਪਗ੍ਰਹਿ ਵੀ ਹਨ। ਇਕ ਆਂਤਰਿਕ ਉਪਗ੍ਰਹਿ ਅਤੇ ਦੂਜਾ ਬਾਹਰੀ ਉਪਗ੍ਰਹਿ। ਧਰਤੀ ਦੀ ਤਰ੍ਹਾਂ ਹੀ ਮੰਗਲ ਗ੍ਰਹਿ ਉੱਤੇ ਵਾਯੂਮੰਡਲ ਹੈ । ਇਹ ਗ੍ਰਹਿ ਯੁੱਧ ਦਾ ਦੇਵਤਾ ਮੰਨਿਆ ਜਾਂਦਾ ਹੈ । ਇਸ ਦਾ ਕਾਰਤਿਕੇਯ ਨਾਲ ਏਕੀਕਰਨ ਕੀਤਾ ਗਿਆ ਹੈ। ਕਿਹਾ ਜਾਂਦਾ ਹੈ ਕਿ ਇਹ ਸ਼ਿਵ ਅਤੇ ਪ੍ਰਿਥਵੀ ਦਾ ਪੁੱਤਰ ਸੀ । ਇਸ ਲਈ ਇਸ ਨੂੰ ਅੰਗਾਰਕ, ਭੌਮ, ਭੂਮਿ ਪੁੱਤਰ, ਭੂਮਿਜਾ, ਮਹਿ ਸੁਤ ਕਿਹਾ ਜਾਂਦਾ ਹੈ । ਇਸ ਤੋਂ ਇਲਾਵਾ ਇਸ ਨੂੰ ਸ਼ਿਵ ਦੇ ਪਸੀਨੇ ਤੋਂ ਵੀ ਪੈਦਾ ਹੋਇਆ ਮੰਨਿਆ ਜਾਂਦਾ ਹੈ । ਇਸ ਲਈ ਇਸ ਨੂੰ ਗਗਨੋਲਮੁਕ, ਆਕਾਸ਼ ਦਾ ਦੀਵਾ, ਲੋਹਿਤ, ਲਾਲ ਨਵਾਰਚਿ, ਨੌਂ ਕਿਰਣਾਂ ਵਾਲਾ, ਚਰ, ਜਾਸੂਸ ਰਿਣਾਂਤਕ, ਰਿਣ ਚੁਕੇਤਾ, ਕਰਜ਼ਦਾਰਾਂ ਦਾ ਸਰਪ੍ਰਸਤ ਵੀ ਕਿਹਾ ਜਾਂਦਾ ਹੈ ।

ਹ.ਪੁ.–ਹਿੰ.ਵਿ.ਕੋ.9:93; ਹਿੰ.ਮਿ.ਕੋ.:429

**ਮੰਗਲ ਰਿਆਸਤ** : ਮੰਗਲ ਰਿਆਸਤ ਬਿਲਾਸਪੁਰ (ਹਿਮਾਚਲ ਪ੍ਰਦੇਸ਼) ਨੇੜੇ ਸਤਲੁਜ ਦੇ ਕੰਢੇ ਤੇ ਸਥਿਤ ਸੀ । ਇਸ ਦਾ ਖੇਤਰਫਲ 31 ਕਿ.ਮੀ. ਸੀ ਤੇ ਆਬਾਦੀ ਕੇਵਲ 1200 ਸੀ। ਬਿਲਾਸਪੁਰ ਰਾਜ ਵਿਚ ਸੂਬੇਦਾਰ ਵਜੋਂ ਕੰਮ ਕਰਦਾ ਮਾਰਵਾੜ ਦਾ ਅਤਰੀ ਰਾਜਪੂਤ ਇਸ ਰਿਆਸਤ ਦੇ ਬਾਨੀ ਦਾ ਵਡੇਰਾ ਸੀ । ਬਿਲਾਸਪੁਰ ਦੇ ਰਾਜੇ ਨੇ ਇਸ ਨੂੰ ਰਿਆਸਤ ਦਾ ਇਹ ਇਲਾਕਾ ਫ਼ੌਜ ਵਿਚ ਇਸ ਵਲੋਂ ਨਿਭਾਈਆਂ ਚੰਗੇਰੀਆਂ ਸੇਵਾਵਾਂ ਬਦਲੇ ਗ੍ਰਾਂਟ ਵਜੋਂ ਦਿੱਤਾ ਸੀ । ਸੰਨ 1815 ਵਿਚ ਇਥੇ ਗੋਰਖਿਆਂ ਦੀ ਬੇਦਖਲੀ ਤੋਂ ਬਾਅਦ ਰਾਜੇ ਨੇ ਆਪਣੇ ਆਪ ਨੂੰ ਆਜ਼ਾਦ ਘੋਸ਼ਿਤ ਕਰ ਦਿੱਤਾ ਸੀ । ਰਾਣਾ ਤਿਲੋਕ ਸਿੰਘ ਆਪਣੇ ਪਿਤਾ ਦਾ ਉਤਰਾਧਿਕਾਰੀ ਬਣਿਆ । ਤਿਲੋਕ ਸਿੰਘ ਦਾ ਪਿਤਾ ਰਾਣਾ ਅਜੀਤ ਸਿੰਘ ਧਾਮੀ ਹਾਕਮ ਖ਼ਾਨਦਾਨ ਨਾਲ ਸਬੰਧਤ ਸੀ । ਰਾਣਾ ਸ਼ਿਵ ਸਿੰਘ ਨੇ ਆਪਣੇ ਪਿਤਾ ਤੋਂ 1920 ਈ. ਵਿਚ ਰਿਆਸਤ ਦੀ ਵਾਗਡੋਰ ਸੰਭਾਲੀ ਤੇ ਪੰਜਾਬ ਹਿਲ ਸਟੇਟਸ ਏਜੰਸੀ ਦੇ ਪੁਲਿਟੀਕਲ ਏਜੈਂਟ ਦੀ ਨਿਗਰਾਨੀ ਹੇਠ ਪ੍ਰਬੰਧਕੀ ਕੰਮ ਕਾਜ ਸੰਭਾਲਿਆ ।

ਹ.ਪੁ.–ਚੀ.ਫੈ.ਨੋ.ਪੰ.-ਗ੍ਰਿਫਨ :598

**ਮੰਗਵਾਲੀ (ਨਾਚ)** : ਇਹ ਚੰਬਾ (ਹਿਮਾਚਲ ਪ੍ਰਦੇਸ਼ ) ਖੇਤਰ ਦਾ ਇਕ ਪ੍ਰਸਿੱਧ ਲੋਕ ਨਾਚ ਮੰਨਿਆ ਜਾਂਦਾ ਹੈ ਜੋ ਵਿਆਹ ਦੇ ਸ਼ੁਭ ਮੌਕੇ ਜਾਂ ਫਿਰ ਲੜਕੇ ਦੀ ਵਧਾਈ ਦੇ ਮੌਕੇ ਤੇ ਨੱਚਿਆ ਜਾਂਦਾ ਹੈ । ਇਸ ਨਾਚ ਵਿਚ ਸਾਰੇ ਵੱਡੇ ਛੋਟੇ, ਅਮੀਰ ਗਰੀਬ ਬਿਨਾਂ ਜਾਤਪਾਤ ਦਾ ਭੇਦਭਾਵ ਕੀਤੇ ਇੱਕਠੇ ਨੱਚਦੇ ਹਨ। ਇਸ ਨਾਚ ਲਈ ਅਨੁਭਵੀ ਕਲਾਕਾਰਾਂ ਦੀ ਲੋੜ ਨਹੀਂ ਹੁੰਦੀ । ਔਰਤਾਂ ਅਤੇ ਮਰਦ ਵੱਖ ਵੱਖ ਟੋਲੀਆਂ ਵਿਚ ਨੱਚਦੇ ਹਨ, ਇੱਕਠੇ ਨਹੀ । ਕਈ ਥਾਵਾਂ ਤੇ ਤਾਂ ਔਰਤਾਂ ਕੇਵਲ ਘਰਾਂ ਦੇ ਅੰਦਰ ਹੀ ਨੱਚਦੀਆਂ ਹਨ ਅਤੇ ਘਰੋਂ ਬਾਹਰ ਕੇਵਲ ਮਰਦ ਨੱਚਦੇ ਹਨ ।

ਇਸ ਨਾਚ ਵਿਚ ਕਲਾਕਾਰ ਅਤੇ ਗਾਇਕ ਦੋ ਗੁੱਟਾਂ ਵਿਚ ਵੰਡੇ ਜਾਂਦੇ ਹਨ ਅਤੇ ਵਿਚਕਾਰ ਨੱਚਣ ਲਈ ਕਾਫ਼ੀ ਥਾਂ ਖਾਲੀ ਛੱਡ ਦਿੱਤੀ ਜਾਂਦੀ ਹੈ । ਇਕ ਦਲ ਦਾ ਇਕ ਨਾਚਾ ਗਾਉਂਦਾ ਅਤੇ ਨੱਚਦਾ ਹੋਇਆ ਕੋਈ ਪ੍ਰਸ਼ਨ ਪੁੱਛਦਾ ਹੈ ਅਤੇ ਦੂਜੇ ਗੁੱਟ ਦਾ ਇਕ ਕਲਾਕਾਰ ਨੱਚਦਾ ਹੋਇਆ ਵਿਚਕਾਰ ਖਾਲੀ ਥਾਂ ਵਿਚ ਆ ਕੇ ਜਵਾਬ ਦਿੰਦਾ ਹੈ। ਨਾਚ ਲਈ ਬਣੇ ਦੋਵੇਂ ਗੁੱਟਾਂ ਦੇ ਪਾਸੇ ਵੱਲ ਦੇ ਦਰਸ਼ਕ ਆਪਣੇ ਆਪਣੇ ਗੁੱਟ ਦੇ ਗਾਣੇ ਵਿਚ ਸੁਰ ਮਿਲਾਉਂਦੇ ਹਨ ਅਤੇ ਇਸ ਤਰ੍ਹਾਂ ਕਲਾਕਾਰ ਅਤੇ ਦਰਸ਼ਕ ਰਲ ਕੇ ਇਸ ਨਾਚ ਵਿਚ ਹਿੱਸਾ ਪਾਉਂਦੇ ਹਨ । ਇਹ ਨਾਚ ਕਾਫੀ ਦੇਰ ਤਕ ਚਲਦਾ ਰਹਿੰਦਾ ਹੈ ।

ਹ.ਪੁ.–ਹਿ.ਪ੍ਰ.ਲੋ.ਨ.-ਹਰੀ ਰਾਮ ਜਸਟਾ: 86

**ਮੰਗੂਮਠ** : ਇਹ ਅਸਥਾਨ ਜਗਨਨਾਥਪੁਰੀ (ਉੜੀਸਾ) ਦੇ ਮੰਦਰ ਦੇ ਨਜ਼ਦੀਕ ਹੈ । ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਬਿਰਾਜੇ ਸਨ ਜਿਨ੍ਹਾਂ ਦੀ ਯਾਦ ਵਿਚ ਇਥੇ ਗੁਰਦੁਆਰਾ ਸੁਸ਼ੋਭਿਤ ਹੈ।

ਇਸ ਗੁਰਦੁਆਰਾ ਦੀ ਇਮਾਰਤ ਬਾਲੂ ਹਸਨਾ ਜੀ ਦੀ ਸੰਪ੍ਰਦਾਇ ਦੇ ਸਾਧੂ ਬਾਵਾ ਮੰਗੂ ਨੇ ਬਣਵਾਈ ਸੀ ਅਤੇ ਇਥੇ ਰਹਿ ਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ । ਬਾਵਾ ਮੰਗੂ ਤੋਂ ਇਸ ਅਸਥਾਨ ਦਾ ਨਾਂ ਮੰਗੂਮਠ ਪੈ ਗਿਆ ।

ਹ.ਪੁ.–ਮ.ਕੋ.; ਤ.ਗਾ.ਗੁ.

**ਮੱਘਰ** : ਦੇਸੀ ਸਾਲ ਦਾ ਨੌਵਾਂ ਮਹੀਨਾ ਹੈ ਜਿਹੜਾ ਨਵੰਬਰ-ਦਸੰਬਰ ਵਿਚ ਪੈਂਦਾ ਹੈ। ਇਸ ਦੀ ਪੂਰਨਮਾਸ਼ੀ ਮ੍ਰਿਗਸਿਰਾ ਨੱਛਤਰ ਵਿਚ ਹੋਣ ਕਰਕੇ ਮਹੀਨੇ ਦਾ ਨਾਂ ਮ੍ਰਿਗਸਿਰਾ ਪਿਆ ਅਤੇ ਕਾਲਾਂਤਰ ਵਿਚ ਇਸ ਦਾ ਉਚਾਰਣ ਬਦਲ ਕੇ ਮੱਘਰ ਬਣ ਗਿਆ । ਇਸ ਮਹੀਨੇ ਤੋਂ ਸਰਦੀ ਦੀ ਰੁੱਤ ਦਾ ਆਰੰਭ ਮੰਨਿਆ ਜਾਂਦਾ ਹੈ ।

ਮ੍ਰਿਗਸਿਰਾ ਨੱਛਤਰ ਵਿਆਹ ਲਈ ਬੜਾ ਸ਼ੁਭ ਮੰਨਿਆ ਜਾਂਦਾ ਹੈ । ਇਸ ਲਈ ਹਿੰਦੂ ਮੱਘਰ ਦੇ ਮਹੀਨੇ ਵਿਆਹ ਨੂੰ ਯੋਗ ਸਮਝਦੇ ਹਨ । ਲੋਕ ਵਿਸ਼ਵਾਸ ਅਨੁਸਾਰ ਇਸ ਮਹੀਨੇ ਦੇ ਵਿਆਹ ਨਾਲ ਦੰਪਤੀ ਦਾ ਗ੍ਰਿਹਸਥ ਜੀਵਨ ਸੁਖੀ ਅਤੇ ਸਫਲ ਹੁੰਦਾ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਤੁਖਾਰੀ ਰਾਗ ਵਿਚ ਉਚਾਰਣ ਕੀਤੇ ਬਾਰਹਮਾਹ ਵਿਚ ਇਸ ਮਹੀਨੇ ਪ੍ਰਥਾਇ-ਫ਼ਰਮਾਨ ਕਰਦੇ ਹਨ-

ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥

ਇਸੇ ਹੀ ਭਾਵ ਦੀ ਤਰਜੁਮਾਨੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਵਿਚ ਉਚਾਰਣ ਕੀਤੇ ਬਾਰਹਮਾਹ ਵਿਚ ਕੀਤੀ ਹੈ -

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥

ਇਸ ਮਹੀਨੇ ਪ੍ਰਥਾਇ ਉਪਦੇਸ਼ ਦਾ ਕੇਂਦਰ ਬਿੰਦੂ ਅੰਤਿਮ ਤੁਕ ਵਿਚ ਹੈ-

ਮੰਘਿਰਿ ਪ੍ਰਭੁ ਅਰਾਧਣਾ ਬਹੁੜਿ ਨ ਜਨਮੜੀਆਹ ॥

ਹ.ਪੁ.-ਮ.ਕੋ.; ਬਾਰਹਮਾਹ ਦਰਪਣ - ਡਾ. ਰਤਨ ਸਿੰਘ; ਪੰ.ਲੋ.ਵਿ.ਕੋ.

**ਮੱਘਰ ਸਿੰਘ** : ਇਸ ਉੱਘੇ ਸੁਤੰਤਰਤਾ ਸੰਗਰਾਮੀ ਦਾ ਜਨਮ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਲੋਹਗੜ੍ਹ ਵਿਖੇ ਹੋਇਆ । ਇਸ ਨੇ ਕੌਮੀ ਸਰਗਰਮੀਆਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ । ਇੰਡੀਅਨ ਨੈਸ਼ਨਲ ਆਰਮੀ ਦੀ ਇਸ ਨੇ 25000 ਰੁਪਏ ਦੇ ਕੇ ਸਹਾਇਤਾ ਕੀਤੀ । ਇਸ ਤੋਂ ਇਲਾਵਾ ਮਲਾਇਆ ਵਿਚ ਰਹਿੰਦੇ ਹੋਏ ਇਸ ਨੇ ਇੰਡੀਅਨ ਨੈਸ਼ਨਲ ਆਰਮੀ ਦੇ ਕੰਮਾਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ । ਇਸੇ ਕਾਰਨ ਅੰਗਰੇਜ਼ਾਂ ਨੇ ਇਸ ਨੂੰ ਗੁਪਤ ਰੂਪ ਵਿਚ ਮਰਵਾ ਦਿੱਤਾ ।

ਹ.ਪੁ.–ਹੂ.ਇੰਡੀ.ਮਾਰ.: 196

**ਮੱਘਰ ਸਿੰਘ (ਵੀ.ਚ.)** : ਇਸ ਦਾ ਜਨਮ 1 ਦਸੰਬਰ, 1923 ਈ. ਨੂੰ ਲਾਹੌਰ (ਪਾਕਿਸਤਾਨ) ਵਿਖੇ ਸ. ਲਹਿਣਾ ਸਿੰਘ ਦੇ ਘਰ ਹੋਇਆ । ਇਹ 1 ਦਸੰਬਰ, 1941 ਨੂੰ 1 ਸਿੱਖ ਰੈਜਮੈਂਟ ਵਿਚ ਸਿਪਾਹੀ ਦੇ ਤੌਰ ਤੇ ਭਰਤੀ ਹੋਇਆ।

13 ਅਕਤੂਬਰ, 1948 ਨੂੰ 1 ਸਿੱਖ ਰੈਜਮੈਂਟ ਦੀ 'ਏ' ਕੰਪਨੀ ਤੇ ਦੁਸ਼ਮਣ ਨੇ ਭਾਰੀ ਹਮਲਾ ਕਰ ਦਿੱਤਾ । ਦੁਸ਼ਮਣ ਨੇ ਇਸ ਹਮਲੇ ਰਾਹੀਂ ਭਾਰਤੀ ਸੰਚਾਰ ਸੇਵਾ ਵਿਚ ਭਾਰੀ ਰੁਕਾਵਟ ਪਾ ਦਿੱਤੀ । ਗੋਲਾਬਾਰੀ ਇੰਨੀ ਧੂੰਆਂਧਾਰ ਸੀ ਕਿ ਖਰਾਬ ਹੋਈਆਂ ਟੈਲੀਫੋਨ ਤਾਰਾਂ ਤਕ ਵੀ ਮੁਰੰਮਤ ਕਰਨ ਲਈ ਜਵਾਨਾਂ ਨੂੰ ਭੇਜਣਾ ਮੁਸ਼ਕਲ ਸੀ। ਇਸ ਔਖੀ ਘੜੀ ਵਿਚ ਸੰਚਾਰ ਪ੍ਰਣਾਲੀ ਦਾ ਮਹੱਤਵ ਸਮਝਦੇ ਹੋਏ ਇਹ ਬਿਨਾਂ ਆਪਣੀ ਜਾਨ ਦੀ ਪਰਵਾਹ ਕੀਤੇ ਅਤੇ ਬਿਨਾਂ ਕਿਸੇ ਨੂੰ ਦੱਸੇ ਇਸ ਕੰਮ ਲਈ ਨਿਕਲ ਪਿਆ । ਇਸ ਨੇ ਕਈ ਵਾਰ ਅਜਿਹਾ ਕੀਤਾ ਜਿਸ ਨਾਲ ਕੰਪਨੀ ਦੇ ਦੂਜੇ ਜਵਾਨਾਂ ਨੂੰ ਕਾਫੀ ਉਤਸ਼ਾਹ ਮਿਲਿਆ । ਇਸ ਦੀ ਸੇਵਾ ਨਾਲ ਮੌਕੇ ਤੇ ਤਾਰਾਂ ਦੀ ਮੁਰੰਮਤ ਨਾਲ ਵੀ ਕੰਪਨੀ ਨੂੰ ਕਾਫੀ ਸਹਾਇਤਾ ਪ੍ਰਾਪਤ ਹੋਈ ।

ਇਸ ਦੀ ਬਹਾਦਰੀ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਮੱਘਰ ਸਿੰਘ (ਵੀ.ਚ.)** : ਇਸ ਦਾ ਜਨਮ 3 ਜੁਲਾਈ, 1947 ਈ. ਨੂੰ ਪਠਾਨਕੋਟ ਨੇੜੇ ਪਿੰਡ ਕੋਹਲੀ ਵਿਖੇ ਸ. ਸਾਧੂ ਸਿੰਘ ਦੇ ਘਰ ਹੋਇਆ । ਇਹ ਜੁਲਾਈ, 1965 ਨੂੰ 1 ਜੰਮੂ ਕਸ਼ਮੀਰ ਰਾਈਫਲ ਵਿਚ ਬਤੌਰ ਲਾਂਸ ਨਾਇਕ ਭਰਤੀ ਹੋਇਆ।

ਸੰਨ 1971 ਦੀ ਭਾਰਤ-ਪਾਕਿਸਤਾਨ ਜੰਗ ਸਮੇਂ ਇਹ ਜੰਮੂ ਕਸ਼ਮੀਰ ਦੀ ਇਕ ਬਟਾਲੀਅਨ ਵਿਚ ਮੌਜੂਦ ਸੀ ਜੋ ਪੂਰਬੀ ਮੋਰਚੇ ਤੇ ਦੁਸ਼ਮਣ ਦੇ ਮੋਰਚਿਆਂ ਤੋਂ ਕੇਵਲ 400 ਮੀਟਰ ਦੇ ਫ਼ਾਸਲੇ ਤੇ ਰਖਿਆਤਮਕ ਚੌਕੀ ਉੱਤੇ ਤਾਇਨਾਤ ਸੀ । ਇਸ ਚੌਕੀ ਤੇ ਦੁਸ਼ਮਣ ਨੇ ਬੜੀ ਭਾਰੀ ਗੋਲਾਬਾਰੀ ਸ਼ੁਰੂ ਕਰ ਦਿੱਤੀ। ਇਹ ਸਭ ਤੋਂ ਅਗਲੀ ਸੈਕਸ਼ਨ ਵਿਚ ਸੀ ਅਤੇ ਇਸ ਨੇ ਆਪਣੀ ਸੈਕਸ਼ਨ ਦੇ ਜਵਾਨਾਂ ਨੂੰ ਦੁਸ਼ਮਣ ਦੇ ਇਸ ਜ਼ੋਰਦਾਰ ਹਮਲੇ ਨੂੰ ਨਕਾਰਾ ਕਰਨ ਲਈ ਪ੍ਰੋਤਸਾਹਿਤ ਕੀਤਾ । ਇਸ ਦੌਰਾਨ ਇਸ ਦੀ ਚੌਕੀ ਦੇ ਬਿਲਕੁਲ ਨੇੜੇ ਦੁਸ਼ਮਣ ਦੀ ਇਕ ਹਲਕੀ ਮਸ਼ੀਨਗਨ ਦਾ ਗੋਲਾ ਆ ਡਿੱਗਾ ਜਿਸ ਨਾਲ ਇਸ ਚੌਕੀ ਤੇ ਤਾਇਨਾਤ ਕਾਫੀ ਕਰਮਚਾਰੀ ਜ਼ਖ਼ਮੀ ਹੋ ਗਏ । ਇਸ ਨੇ ਸਥਿਤੀ ਦੀ ਨਜ਼ਾਕਤ ਨੂੰ ਪਛਾਣਦੇ ਹੋਏ, ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਗੋਲਾਬਾਰੀ ਵਿਚੋਂ ਦੀ ਹੁੰਦਾ ਹੋਇਆ ਆਪਣੀ ਲਾਈਟ ਮਸ਼ੀਨਗਨ ਕੋਲ ਪੁਜਿਆ ਤੇ ਉਸ ਨੂੰ ਵਾਪਸ ਆਪਣੇ ਮੋਰਚੇ ਵਿਚ ਲਿਆ ਕੇ ਉਸ ਨਾਲ ਗੋਲਾਬਾਰੀ ਜਾਰੀ ਰਖੀ । ਇਸ ਦੀ ਇਸ ਗੋਲਾਬਾਰੀ ਨਾਲ ਦੁਸ਼ਮਣ ਦਾ ਕਾਫੀ ਜਾਨੀ ਨੁਕਸਾਨ ਹੋ ਗਿਆ ਜਿਸ ਕਾਰਨ ਉਸ ਦੇ ਹਮਲੇ ਦਾ ਦਬਾਅ ਰੁਕ ਗਿਆ । ਇਸ ਗੋਲਾਬਾਰੀ ਦੌਰਾਨ ਇਸ ਨੂੰ ਦੁਸ਼ਮਣ ਦੇ ਗੋਲੇ ਦੀ ਇਕ ਕਿਰਚ ਲਗੀ ਜਿਸ ਨਾਲ ਇਹ ਆਪਣੇ ਮੋਰਚੇ ਵਿਚ ਹੀ ਸ਼ਹੀਦ ਹੋ ਗਿਆ ।

ਇਸ ਦੀ ਇਸ ਅਦੁੱਤੀ ਕੁਰਬਾਨੀ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਮਘਿਆਣਾ ਕਲਾਂ** : ਇਹ ਪਿੰਡ ਪਾਕਿਸਤਾਨ ਦੇ ਜ਼ਿਲ੍ਹਾ ਲਾਹੌਰ ਦੀ ਏਸੇ ਹੀ ਨਾਂ ਦੀ ਤਹਿਸੀਲ ਵਿਚ ਸਥਿਤ ਹੈ । ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਅਸਥਾਨ 'ਦਾਤਣ ਸਾਹਿਬ' ਬਣਿਆ ਹੋਇਆ ਹੈ ।

ਹ.ਪੁ.–ਮ.ਕੋ.; ਤ.ਗਾ.ਗੁ.; ਤ.ਗੁ.ਖਾ.

**ਮਛਿੰਦਰਨਾਥ** : ਇਕ ਪ੍ਰਸਿੱਧ ਜੋਗੀ ਸੀ ਜੋ ਗੋਰਖਨਾਥ ਦਾ ਗੁਰੂ ਮੰਨਿਆ ਜਾਂਦਾ ਹੈ । ਇਸ ਦੀ ਉਤਪਤੀ ਅਤੇ ਨਾਂ ਬਾਰੇ ਕਈ ਰਵਾਇਤਾਂ ਪ੍ਰਚਲਿਤ ਹਨ । ਇਕ ਰਵਾਇਤ ਅਨੁਸਾਰ ਇਸ ਦੀ ਉਤਪਤੀ ਸ਼ਿਵ ਜੀ ਦੇ ਵੀਰਜ ਦੁਆਰਾ ਮੱਛੀ ਦੇ ਪੇਟ ਵਿਚੋਂ ਹੋਈ । ਦੂਜੀ ਕਥਾ ਅਨੁਸਾਰ ਇਕ ਮੱਛ ਸ਼ਿਵ ਜੀ ਦਾ ਉਪਦੇਸ਼ ਸੁਣ ਕੇ ਗਿਆਨੀ ਹੋ ਗਿਆ । ਇਸ ਲਈ ਸ਼ਿਵ ਜੀ ਨੇ ਉਸ ਨੂੰ ਮਨੁੱਖ ਬਣਾ ਦਿੱਤਾ । ਤੀਜੀ ਕਥਾ ਅਨੁਸਾਰ ਇਸ ਨੂੰ ਮੱਛੀਆਂ ਪਕੜਨ ਵੇਲੇ ਇਕ ਵੱਡੀ ਮੱਛੀ ਨਿਗਲ ਗਈ । ਇਹ ਬਾਰਾਂ ਸਾਲ ਤਕ ਉਸ ਮੱਛੀ ਦੇ ਪੇਟ ਵਿਚ ਰਿਹਾ । ਮੱਛੀ ਦੇ ਪੇਟ ਵਿਚ ਪਲਣ ਕਾਰਨ ਇਸ ਨੂੰ ਮਛਿੰਦਰ ਨਾਥ ਕਿਹਾ ਜਾਂਦਾ ਹੈ । ਇਸ ਤੋਂ ਇਲਾਵਾ ਇਸ ਨੂੰ ਮੀਨਪਾਲ, ਮੀਨ ਨਾਥ ਮਛੇਂਦ੍ਰਪਾ, ਮਤਸਯੇਦ੍ਰਨਾਥ ਆਦਿ ਨਾਵਾਂ ਨਾਲ ਵੀ ਜਾਣਿਆ ਜਾਂਦਾ ਹੈ।

ਇਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਨਾਥ ਮਤ ਦਾ ਸੰਸਥਾਪਕ ਅਤੇ ਪਹਿਲੇ ਆਚਾਰੀਆ ਆਦਿ ਨਾਥ ਦਾ ਚੇਲਾ ਸੀ। ਗੋਰਖਨਾਥ ਨੇ ਇਸ ਤੋਂ ਦੀਖਿਆ ਲਈ । ਪ੍ਰਮੁੱਖ ਨੌਂ ਨਾਥਾਂ ਦੀ ਸੂਚੀ ਵਿਚ ਇਸ ਦਾ ਨਾਂ ਆਦਿ ਨਾਥ ਤੋਂ ਬਾਅਦ ਆਉਂਦਾ ਹੈ । ਆਦਿ ਨਾਥ ਭਗਵਾਨ ਸ਼ਿਵ ਜੀ ਨੂੰ ਮੰਨਿਆ ਜਾਂਦਾ ਹੈ । ਸ਼ਿਵ ਜੀ ਦਾ ਮਛਿੰਦਰ ਨਾਥ ਨਾਲ ਕੋਈ ਇਤਿਹਾਸਕ ਸਬੰਧ ਨਾ ਜੁੜ ਸਕਣ ਕਾਰਨ ਇਹ ਮੰਨਿਆ ਜਾਂਦਾ ਹੈ ਕਿ ਨਾਥ ਮਤ ਦਾ ਮੋਢੀ ਮਛਿੰਦਰਨਾਥ ਹੀ ਸੀ । ਸ਼ਿਵ ਜੀ ਨੂੰ ਤਾਂ ਸ਼ਰਧਾ ਅਧੀਨ ਆਦਿ ਨਾਥ ਆਖਿਆ ਗਿਆ ਹੈ ਕਿਉਂਕਿ ਨਾਥ ਮਤ ਸ਼ਿਵ ਮਤ ਦੀ ਹੀ ਇਕ ਸ਼ਾਖਾ ਹੈ ।

ਗੁਰੂ ਨਾਨਕ ਦੇਵ ਜੀ ਨਾਲ ਹੋਈ ਸਿਧ ਗੋਸਟਿ ਵਿਚ ਵੀ ਇਸ ਦਾ ਜ਼ਿਕਰ ਆਉਂਦਾ ਹੈ -

(1) ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥

(2) ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ॥

ਇਸ ਦੇ ਨਾਂ ਤੇ ਸੰਸਕ੍ਰਿਤ ਵਿਚ ਚਾਰ ਪੁਸਤਕਾਂ ਉਪਲਬਧ ਹਨ । ਸੰਧਾ ਭਾਸ਼ਾ (ਪੁਰਾਤਨ ਹਿੰਦੀ) ਵਿਚ ਵੀ ਇਸ ਦੀ ਪਦਾਵਲੀ ਮਿਲਦੀ ਹੈ ।

ਹ.ਪੁ.–ਨਾਵਾਂ ਅਤੇ ਥਾਵਾਂ ਦਾ ਕੋਸ਼-ਮਾਸਟਰ ਮਹਿਤਾਬ ਸਿੰਘ; ਪੰ.ਸਾ.ਸੰ.ਕੋ.

**ਮਜਨੂੰ ਦਾ ਟਿੱਲਾ (ਗੁ.)** : ਇਹ ਪਵਿੱਤਰ ਅਸਥਾਨ ਦਿੱਲੀ ਵਿਖੇ ਜਮਨਾ ਨਦੀ ਦੇ ਕੰਢੇ ਤੇ ਕਸ਼ਮੀਰੀ ਦਰਵਾਜ਼ੇ ਤੋਂ ਬਾਹਰ ਚਾਂਦਨੀ ਚੌਕ ਤੋਂ ਲਗਭਗ 5 ਕਿ.ਮੀ. ਦੀ ਦੂਰੀ ਤੇ ਬਣਿਆ ਹੋਇਆ ਹੈ। ਇਥੇ ਪਹਿਲਾਂ ਚੰਦ੍ਰਵਾਲ ਪਿੰਡ ਆਬਾਦ ਸੀ। ਇਥੇ ਇਕ ਮੁਸਲਮਾਨ ਫਕੀਰ ਰਹਿੰਦਾ ਸੀ ਜਿਹੜਾ ਆਪਣਾ ਬਹੁਤਾ ਸਮਾਂ ਪ੍ਰਭੂ ਭਗਤੀ ਵਿਚ ਲੀਨ ਰਹਿੰਦਾ ਸੀ । ਇਸ ਤੋਂ ਇਲਾਵਾ ਉਹ ਅਕਸਰ ਵਰਤ ਆਦਿ ਵੀ ਰੱਖਦਾ ਰਹਿੰਦਾ ਸੀ। ਜ਼ਿਆਦਾ ਭੁੱਖੇ ਰਹਿਣ ਨਾਲ ਉਸ ਦਾ ਸਰੀਰ ਇੰਨਾ ਕਮਜ਼ੋਰ ਅਤੇ ਪਤਲਾ ਹੋ ਗਿਆ ਕਿ ਲੋਕਾਂ ਨੇ ਉਸ ਨੂੰ ਮਜਨੂੰ ਜੋ ਕਿ ਗਹਿਰੇ ਪ੍ਰੇਮ ਅਤੇ ਕੁਰਬਾਨੀ ਦਾ ਪ੍ਰਤੀਕ ਹੈ, ਕਹਿਣਾ ਸ਼ੁਰੂ ਕਰ ਦਿੱਤਾ । ਇਸ ਦੇ ਬਾਵਜੂਦ ਇਸ ਫ਼ਕੀਰ ਨੇ ਆਪਣੇ ਪਿਆਰੇ ਲਈ ਖੋਜ ਜਾਰੀ ਰੱਖੀ ਅਤੇ ਇਸ ਦੇ ਦੈਵੀ ਵਿਅਕਤੀਤਵ ਨੇ ਲੋਕਾਂ ਨੂੰ ਆਪਣੇ ਵੱਲ ਆਕਰਸ਼ਿਤ ਵੀ ਕੀਤਾ। ਗੁਰੂ ਨਾਨਕ ਦੇਵ ਜੀ ਦੀ ਦਿੱਲੀ ਯਾਤਰਾ ਦੌਰਾਨ ਇਹ ਗੁਰੂ ਜੀ ਦਾ ਸ਼ਾਗਿਰਦ ਬਣ ਗਿਆ । ਜਮਨਾ ਦੇ ਕੰਢੇ ਤੇ ਬਣੀ ਇਸ ਦੀ ਕੁਟੀਆ ਨੂੰ ਮਜਨੂੰ ਦਾ ਟਿੱਲਾ ਕਿਹਾ ਜਾਣ ਲੱਗਾ । ਗੁਰੂ ਸਾਹਿਬ ਨੇ ਇਥੇ ਹੀ ਦੂਜੇ ਯੋਗੀਆਂ ਅਤੇ ਫਕੀਰਾਂ ਨਾਲ ਅਧਿਆਤਮਕ ਵਾਰਤਾਲਾਪ ਕੀਤਾ । ਪੰਜਾਬ ਤੋਂ ਗਵਾਲੀਅਰ ਜਾਂਦਿਆਂ ਅਤੇ ਆਂਦਿਆਂ ਗੁਰੂ ਹਰਿਗੋਬਿੰਦ ਜੀ ਵੀ ਇਥੇ ਠਹਿਰੇ ਸਨ ।



ਗੁ. ਮਜਨੂੰ ਦਾ ਟਿੱਲਾ

ਹੁਣ ਇਸ ਥਾਂ ਤੇ ਬੜਾ ਸੁੰਦਰ ਗੁਰਦੁਆਰਾ ਸੁਸ਼ੋਭਿਤ ਹੈ ਅਤੇ ਹਰ ਵਿਸਾਖੀ ਤੇ ਭਾਰੀ ਮੇਲਾ ਲਗਦਾ ਹੈ ।

ਹ.ਪੁ.–ਸਿ.ਗੁ.ਦਿ.ਸ਼੍ਰਾ.: 127; ਮ.ਕੋ.: 942,635; ਦਿੱਲੀ ਦੇ ਦਸ ਇਤਿਹਾਸਕ ਗੁਰਦੁਆਰੇ-ਬਲਬੀਰ ਮਾਧੋਪੁਰੀ।

**ਮਜ਼੍ਹਬੀ** : ਸਿੱਖ ਧਰਮ ਧਾਰਨ ਕਰਮ ਵਾਲੇ ਉਹ ਲੋਕ ਜਿਹੜੇ ਮੈਲਾ ਚੁੱਕਣ ਤੋਂ ਬਿਨਾਂ ਸਾਰੇ ਕੰਮ ਕਰਦੇ ਹਨ। ਬਹੁਤੇ ਮਜ਼੍ਹਬੀ ਅੰਮ੍ਰਿਤ ਛੱਕ ਕੇ ਸਿੰਘ ਸਜਦੇ ਹਨ ਅਤੇ ਤੰਬਾਕੂ ਆਦਿ ਨਸ਼ਾ ਨਹੀਂ ਕਰਦੇ। ਇਹ ਮੂਲ ਰੂਪ ਵਿਚ ਗੁਰੂ ਤੇਗ ਬਹਾਦਰ ਜੀ ਨੂੰ ਆਪਣਾ ਗੁਰੂ ਮੰਨਦੇ ਹਨ ਕਿਉਂਕਿ ਇਨ੍ਹਾਂ ਦੇ ਵਡੇਰੇ ਰੰਗਰੇਟੇ ਨੇ ਗੁਰੂ ਜੀ ਦਾ ਸੀਸ ਚਾਂਦਨੀ ਚੌਕ ਦਿੱਲੀ ਤੋਂ ਅਨੰਦਪੁਰ ਸਾਹਿਬ ਬਾਲ ਗੁਰੂ ਗੋਬਿੰਦ ਰਾਇ ਜੀ ਕੋਲ ਲਿਆਂਦਾ ਸੀ । ਗੁਰੂ ਜੀ ਨੇ ਉਸ ਨੂੰ 'ਰੰਗਰੇਟੇ ਗੁਰੂ ਕੇ ਬੇਟੇ' ਦਾ ਆਸ਼ੀਰਵਾਦ ਦਿੰਦਿਆਂ ਸਮੂਹ ਰੰਗਰੇਟਾ ਜਾਤੀ ਦੇ ਸਿਰ ਤੇ ਹੱਥ ਧਰਿਆ ਅਤੇ ਸਿੱਖ ਧਰਮ ਵਿਚ ਇਨ੍ਹਾਂ ਨੂੰ ਸਤਿਕਾਰਯੋਗ ਸਥਾਨ ਦਿੱਤਾ ।

ਰੰਗਰੇਟੇ ਮਜ਼੍ਹਬੀ ਸਿੱਖ ਹੀ ਹੁੰਦੇ ਹਨ ਪਰ ਇਹ ਆਪਣੇ ਆਪ ਨੂੰ ਉੱਚੀ ਸ਼੍ਰੇਣੀ ਦਾ ਮੰਨਦੇ ਹਨ ਕਿਉਂਕਿ ਇਹ ਮੈਲੇ ਦਾ ਕੰਮ ਛੱਡ ਕੇ ਚਮੜੇ ਦਾ ਕੰਮ ਕਰਦੇ ਹਨ । ਪਹਾੜੀ ਇਲਾਕੇ

ਵਿਚ ਰੰਗਰੇਟਾ ਲਲਾਰੀ ਜਾਂ ਛੀਂਬੇ ਦਾ ਸਮਭਾਈ ਮੰਨਿਆ ਜਾਂਦਾ ਹੈ ।

ਗੁਰੂ ਗੋਬਿੰਦ ਸਿੰਘ ਜੀ ਦਾ ਇਕ ਜਰਨੈਲ ਜਿਸ ਦੀ ਮੜ੍ਹੀ ਚਮਕੌਰ ਵਿਚ ਬਣੀ ਹੋਈ ਹੈ, ਮਜ਼੍ਹਬੀ ਸੀ ਅਤੇ ਧਰਮਯੁੱਧ ਕਰਦਾ ਸ਼ਹੀਦ ਹੋਇਆ ਸੀ ।

ਗੁਰੂ ਗੋਬਿੰਦ ਸਿੰਘ ਜੀ ਨੇ ਭਾਵੇਂ ਅੰਮ੍ਰਿਤ ਛਕਾ ਕੇ ਸਿੱਖ ਧਰਮ ਵਿਚੋਂ ਜਾਤ ਪਾਤ ਦਾ ਖਾਤਮਾ ਕੀਤਾ ਪਰ ਤਾਂ ਵੀ ਮਜ਼੍ਹਬੀ ਸਿੱਖਾਂ ਨੂੰ ਸਮਾਨਤਾ ਪ੍ਰਾਪਤ ਨਹੀਂ ਅਤੇ ਇਨ੍ਹਾਂ ਨੂੰ ਚੌਥੇ ਪਉੜੇ ਦਾ ਸਿੱਖ ਵੀ ਕਿਹਾ ਜਾਂਦਾ ਹੈ । ਇਹ ਆਮ ਤੌਰ ਤੇ ਲਾਲ ਬੇਗੀਆਂ ਨਾਲ ਵਿਆਹ ਕਰਦੇ ਹਨ ।

ਮਜ਼੍ਹਬੀ ਸਿੱਖ ਦੇ ਸ਼ਾਬਦਿਕ ਅਰਥ ਹਨ - ਜੋ ਧਰਮ ਕਰਕੇ ਸਿੱਖ ਹੋਵੇ ਕਰਮ ਕਰਕੇ ਨਹੀਂ ਅਤੇ ਮਹਾਨ ਕੋਸ਼ ਅਨੁਸਾਰ, ''ਜਾਤ ਅਭਿਮਾਨੀ ਸਿੱਖਾਂ ਨੇ ਹੀ ਇਨ੍ਹਾਂ ਨੂੰ ਆਪਣੇ ਨਾਲੋਂ ਨਿਖੇੜਨ ਲਈ ਮਜ਼੍ਹਬੀ ਸੰਗਿਆ ਥਾਪੀ ਹੈ । ''

ਹਰੇਕ ਪਿੰਡ ਵਿਚ ਕੁਝ ਘਰ ਮਜ਼੍ਹਬੀਆਂ ਦੇ ਜ਼ਰੂਰ ਹੁੰਦੇ ਹਨ ਜੋ ਜੱਟਾਂ ਦੇ ਖੇਤਾਂ ਵਿਚ ਕਾਮੇ ਦੇ ਤੌਰ ਤੇ ਕੰਮ ਕਰਦੇ ਹਨ। ਇਨ੍ਹਾਂ ਦੀਆਂ ਗੋਤਾਂ ਵੀ ਜੱਟਾਂ ਨਾਲ ਮਿਲਦੀਆਂ ਹਨ ਕਿਉਂਕਿ ਇਹ ਜਿਸ ਜੱਟ ਪਰਿਵਾਰ ਜਾਂ ਕਬੀਲੇ ਦੇ ਕਾਮੇ ਚਲੇ ਆ ਰਹੇ ਹੁੰਦੇ ਹਨ ਉਨ੍ਹਾਂ ਦੀ ਗੋਤ ਹੀ ਅਪਣਾ ਲੈਂਦੇ ਹਨ । ਇਸੇ ਤਰ੍ਹਾਂ ਇਨ੍ਹਾਂ ਦੇ ਵਿਆਹ ਆਦਿ ਰਸਮ ਰਿਵਾਜ ਵੀ ਜੱਟਾਂ ਨਾਲ ਮਿਲਦੇ ਹਨ ।

ਹ.ਪੁ.–ਮ.ਕੋ.; ਪੰ.ਕਾ.;ਗ.ਟ੍ਰਾ.ਕਾ.

**ਮਜਬੂਰ, ਚੰਨਣ ਸਿੰਘ** : ਪੰਜਾਬ ਦੇ ਇਸ ਸ਼੍ਰੋਮਣੀ ਰਾਗੀ ਦਾ ਜਨਮ 10 ਫ਼ਰਵਰੀ, 1935 ਈ. ਵਿਚ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਅੱਟਲਗੜ੍ਹ ਵਿਖੇ ਹੋਇਆ। ਧੁਰ ਕੀ ਬਾਣੀ ਦਾ ਕੀਰਤਨ ਕਰਦਿਆਂ ਇਸ ਨੇ ਪੁਰਾਤਨ ਕੀਰਤਨ ਸ਼ੈਲੀ ਨੂੰ ਬਰਕਰਾਰ ਰਖਿਆ। ਗੁਰਬਾਣੀ ਦਾ ਸ਼ੁੱਧ ਉਚਾਰਣ, ਢੁਕਵੇਂ ਪ੍ਰਮਾਣ, ਨਾਦ ਅਤੇ ਲੈਅ ਦੇ ਸੁਮੇਲ ਰਾਹੀਂ ਇਲਾਹੀ ਬਾਣੀ ਦਾ ਕੀਰਤਨ ਕਰਦਿਆਂ ਇਹ ਸੰਗਤਾਂ ਨੂੰ ਕੀਲ ਲੈਂਦਾ ਹੈ। ਕੀਰਤਨ ਨਿਰਮੋਲਕ ਹੀਰਾ, ਭਿੰਨੀ ਰੈਨੜੀਏ ਚਾਮਕਨਿ ਤਾਰੇ ਤੋਂ ਇਲਾਵਾ ਬਾਹਰਲੇ ਦੇਸ਼ਾਂ ਵਿਚ 14 ਕੈਸਟਾਂ ਰਿਕਾਰਡ ਹੋ ਚੁੱਕੀਆਂ ਹਨ। ਇਨ੍ਹਾਂ ਕੈਸਟਾਂ ਰਾਹੀਂ ਸੰਗਤਾਂ ਘਰ ਬੈਠਿਆਂ ਵੀ ਇਸ ਦੀ ਮਧੁਰ ਆਵਾਜ਼ ਵਿਚ ਕੀਰਤਨ ਦਾ ਰਸ ਮਾਣਦੀਆਂ ਹਨ। ਕੀਰਤਨ ਕਰਨ ਤੋਂ ਇਲਾਵਾ ਇਸ ਨੇ ਕੁਝ ਗੀਤ ਵੀ ਲਿਖੇ ਹਨ। 'ਮਜਬੂਰ ਵਲਵਲੇ,' 'ਮਜਬੂਰ ਸਿਤਾਰੇ' ਇਸ ਦੇ ਲਿਖੇ ਗੀਤਾਂ ਦੇ ਸੰਗ੍ਰਹਿ ਹਨ। ਭਾਸ਼ਾ ਵਿਭਾਗ, ਪੰਜਾਬ ਵਲੋਂ ਸਾਲ 2000 ਵਿਚ ਇਸ ਨੂੰ ਸ਼੍ਰੋਮਣੀ ਰਾਗੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਇਸ ਪੁਰਸਕਾਰ ਤੋਂ ਇਲਾਵਾ ਇਹ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਲੋਂ ਕੋਮਲ ਪੁਰਸਕਾਰ, ਭਾਈ ਮਰਦਾਨਾ ਯਾਦਗਾਰੀ ਸੁਸਾਇਟੀ ਫਿਰੋਜ਼ਪੁਰ ਵਲੋਂ ਸ਼੍ਰੋਮਣੀ ਟਕਸਾਲੀ ਰਾਗੀ ਪੁਰਸਕਾਰ ਅਤੇ ਗੁਰੂ ਰਵਿਦਾਸ ਸਭਾ ਯੂ. ਕੇ ਵਲੋਂ ਵੀ ਸਨਮਾਨ ਹਾਸਲ ਕਰ ਚੁੱਕਿਆ ਹੈ।

ਹ.ਪੁ.–ਸ.ਸੁ -ਭਾ.ਵਿ. ਪੰ. (1998-99-2000)

**ਮੰਜੀ ਸਾਹਿਬ, ਗੁ. (ਅੰਬਾਲਾ)** : ਇਹ ਪ੍ਰਸਿੱਧ ਗੁਰਦੁਆਰਾ ਅੰਬਾਲਾ ਵਿਖੇ ਜੀ. ਟੀ. ਰੋਡ ਦੇ ਨਜ਼ਦੀਕ ਬਣਿਆ ਹੋਇਆ ਹੈ। ਇਥੇ ਗੁਰੂ ਹਰਿਗੋਬਿੰਦ ਜੀ ਨੇ ਵਿਸ਼ਰਾਮ ਕੀਤਾ ਸੀ । ਇਸ ਲਈ ਇਹ ਮੰਜੀ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ। ਇਥੋਂ ਦਾ



ਗੁ. ਮੰਜੀ ਸਾਹਿਬ (ਅੰਬਾਲਾ) ,

ਨਿਸ਼ਾਨ ਸਾਹਿਬ ਲਗਭਗ 225 ਫੁੱਟ ਉੱਚਾ ਹੈ ।

ਹ.ਪੁ.-ਸਿ.ਗੁ.ਦਿ.ਸ਼੍ਰਾ.:265

**ਮੰਜੀ ਸਾਹਿਬ ਗੁ. (ਅੰਮ੍ਰਿਤਸਰ)** : ਇਹ ਅਸਥਾਨ ਅੰਮ੍ਰਿਤਸਰ ਵਿਖੇ ਗੁਰੂ ਕੇ ਬਜ਼ਾਰ ਵਿਚ ਗੁਰੂ ਕੇ ਮਹਿਲ ਦੇ ਨੇੜੇ



ਗੁ. ਮੰਜੀ ਸਾਹਿਬ, (ਅੰਮ੍ਰਿਤਸਰ)

ਬਣਿਆ ਹੋਇਆ ਹੈ । ਇਥੇ ਕਦੀ ਕਦੀ ਗੁਰੂ ਸਾਹਿਬ ਤੀਰਥ ਦੀ ਉਸਾਰੀ ਦੀ ਕਾਰ ਸੇਵਾ ਦੇਖਣ ਲਈ ਬੈਠਦੇ ਸਨ ।

ਹ.ਪੁ.–ਮ.ਕੋ.; ਤ.ਗਾ. ਗੁ.:64

**ਮੰਜੀ ਸਾਹਿਬ, ਗੁ. (ਅਨੰਦਪੁਰ ਸਾਹਿਬ)** : ਇਹ ਗੁਰਦੁਆਰਾ ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਕੇਸਗੜ੍ਹ ਸਾਹਿਬ ਦੇ ਨਜ਼ਦੀਕ ਹੀ ਬਣਿਆ ਹੋਇਆ ਹੈ । ਇਥੇ ਚਾਰ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਬਾਬਾ ਜੋਰਾਵਰ ਸਿੰਘ ਜੀ ਅਤੇ ਬਾਬਾ ਫਤਹਿ ਸਿੰਘ ਜੀ ਛੋਟੀ ਅਵਸਥਾ ਵਿਚ ਖੇਡਿਆ ਕਰਦੇ ਸਨ ਅਤੇ ਸ਼ਸਤਰ ਵਿਦਿਆ ਵੀ ਉਨ੍ਹਾਂ ਨੇ ਇਥੇ ਹੀ ਪ੍ਰਾਪਤ ਕੀਤੀ । ਇਸ ਇਮਾਰਤ ਦੀ ਸੇਵਾ 'ਸੁਰਖਪੁਰ' ਪਿੰਡ ਦੇ ਇਕ ਰਈਸ ਸ.ਗੁੱਜਰ ਸਿੰਘ ਨੇ ਕਰਾਈ

ਸੀ । ਇਸ ਤੋਂ ਬਾਅਦ ਪਿੰਡ ਸੂਰੇਵਾਲ (ਥਾਣਾ ਅਨੰਦਪੁਰ ਸਾਹਿਬ) ਤੋਂ ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰੇ ਦੇ



ਗੁ. ਮੰਜੀ ਸਾਹਿਬ (ਅਨੰਦਪੁਰ ਸਾਹਿਬ)

ਨਾਂ ਜਾਗੀਰ ਵੀ ਲਾਈ । ਮਹਾਰਾਜਾ ਪਟਿਆਲਾ ਵੱਲੋਂ ਵੀ ਕੁਝ ਰੁਪਿਆ ਇਸ ਦੇ ਪ੍ਰਬੰਧ ਲਈ ਭੇਜਿਆ ਜਾਂਦਾ ਸੀ । ਇਹ ਅਸਥਾਨ ਛੋਟੀ ਜਿਹੀ ਪਹਾੜੀ ਉੱਤੇ ਉੱਚੀ ਥਾਂ ਤੇ ਬਣਿਆ ਹੋਇਆ ਹੈ । ਇਸ ਦੇ ਪਾਸ ਹੀ ਇਕ ਬੋਹੜ ਦਾ ਬ੍ਰਿਛ ਹੈ ਜੋ ਸਾਹਿਬਜ਼ਾਦਿਆਂ ਦੇ ਸਮੇਂ ਦਾ ਹੈ ।

ਹ.ਪੁ.–ਗੁ.ਗੋ.ਸਿੰ ਮਾ.:38;ਮ.ਕੋ.

**ਮੰਜੀ ਸਾਹਿਬ, ਗੁ. (ਕਰਤਾਰਪੁਰ)** : ਇਹ ਪਵਿੱਤਰ ਅਸਥਾਨ ਕਰਤਾਰਪੁਰ ਵਿਖੇ ਸਥਿਤ ਹੈ । ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬੈਠ ਕੇ ਲੋਕਾਂ ਨੂੰ ਉਪਦੇਸ਼ ਅਤੇ ਨਾਮ ਦਾਨ ਦਿਆ ਕਰਦੇ ਸੀ। ਇਕ ਵਾਰੀ ਵਿਸਾਖੀ ਦਾ ਮੇਲਾ ਬੜੀ ਧੂਮਧਾਮ ਨਾਲ ਮਨਾਇਆ ਜਾ ਰਿਹਾ ਸੀ । ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੋਏ ਲੋਕਾਂ ਨੇ ਗੁਰੂ ਸਾਹਿਬ ਨੂੰ ਬਹੁਤ ਸਾਰੀਆਂ ਭੇਟਾਵਾਂ ਦਿੱਤੀਆਂ । ਇਕ ਸ਼ਰਧਾਲੂ ਚਤਰਸੇਨ ਨੇ ਇਕ ਪੁਸ਼ਾਕ, ਇਕ ਘੋੜਾ, ਕੁਝ ਹਥਿਆਰ ਅਤੇ ਇਕ ਬਾਜ (ਸ਼ਿਕਰਾ) ਦਿੱਤਾ । ਗੁਰੂ ਸਾਹਿਬ ਨੇ ਆਪਣੀ ਫ਼ੌਜ ਦੇ ਜਰਨੈਲ ਪੈਂਦੇ ਖ਼ਾਂ ਨੂੰ ਬਾਜ ਤੋਂ ਛੁੱਟ ਸਾਰਾ ਕੁਝ ਦੇ ਦਿੱਤਾ ਅਤੇ ਬਾਜ ਆਪਣੇ ਪੁੱਤਰ ਬਾਬਾ ਗੁਰਦਿੱਤਾ ਨੂੰ ਦਿੱਤਾ । ਗੁਰੂ ਜੀ ਦੀ ਪਵਿੱਤਰ ਯਾਦ ਵਿਚ ਹੁਣ ਇਥੇ ਗੁਰਦੁਆਰਾ ਸੁਸ਼ੋਭਿਤ ਹੈ ।

ਹ.ਪੁ.–ਮ.ਕੋ.;ਤ.ਗੁ.ਖਾ.;ਤ.ਗਾ.ਗੁ.

**ਮੰਜੀ ਸਾਹਿਬ, ਗੁ. (ਤਲਵੰਡੀ ਸਾਬੋ)** : ਤਖ਼ਤ ਸ੍ਰੀ



ਗੁ. ਮੰਜੀ ਸਾਹਿਬ, (ਤਲਵੰਡੀ ਸਾਬੋ)

ਦਮਦਮਾ ਸਾਹਿਬ ਦੇ ਨੇੜੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ ਅਤੇ ਇਕ ਹੋਰ ਮੰਜੀ ਸਾਹਿਬ ਵੀ ਗੁਰੂ ਤੇਗ ਬਹਾਦਰ ਜੀ ਦੀ ਹੀ ਯਾਦ ਨੂੰ ਸਮਰਪਿਤ ਸਰੋਵਰ ਦੇ ਦੱਖਣ ਵੱਲ ਸੁਸ਼ੋਭਿਤ ਹੈ ।

ਹ.ਪੁ.–ਮ.ਕੋ.; ਤ.ਗਾ.ਗੁ.

**ਮਜੀਠਾ** : ਇਹ ਜ਼ਿਲ੍ਹਾ ਅਤੇ ਤਹਿਸੀਲ ਅੰਮ੍ਰਿਤਸਰ ਦਾ ਇਕ ਸ਼ਹਿਰ ਹੈ ਜੋ ਅੰਮ੍ਰਿਤਸਰ ਤੋਂ ਉੱਤਰ ਪੂਰਬ ਵੱਲ 16 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਇਹ ਸੜਕ ਅਤੇ ਰੇਲ ਦੋਹਾਂ ਮਾਰਗਾਂ ਰਾਹੀਂ ਅੰਮ੍ਰਿਤਸਰ ਨਾਲ ਜੁੜਿਆ ਹੋਇਆ ਹੈ । ਇਤਿਹਾਸ ਅਨੁਸਾਰ ਇਸ ਸ਼ਹਿਰ ਦੀ ਨੀਂਹ ਮਧੂ ਨਾਂ ਦੇ ਇਕ ਜੱਟ ਨੇ ਰੱਖੀ ਜੋ ਗਿੱਲ ਗੋਤ ਨਾਲ ਸਬੰਧ ਰੱਖਦਾ ਸੀ । ਇਹ ਆਪਣੇ ਪਿਤਾ ਦਾ ਜੇਠਾ (ਵੱਡਾ) ਲੜਕਾ ਸੀ ਜਿਸ ਕਰਕੇ ਇਸ ਦਾ ਨਾਂ ਮਧੂ ਜੇਠਾ ਰੱਖ ਦਿੱਤਾ ਗਿਆ । ਮਧੂ ਜੇਠਾ ਤੋਂ ਨਾਂ ਬਦਲਦਾ ਬਦਲਦਾ ਮਜੀਠਾ ਬਣ ਗਿਆ । ਮਧੂ ਇਥੋਂ ਦੇ ਮਜੀਠੇ ਸਰਦਾਰਾਂ ਦਾ ਵਡੇਰਾ ਸੀ । ਇਸ ਖ਼ਾਨਦਾਨ ਵਿਚੋਂ ਮਜੀਠਾ ਦੇਸਾ ਸਿੰਘ ਅਤੇ ਮਜੀਠਾ ਲਹਿਣਾ ਸਿੰਘ ਆਦਿ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਕਾਫ਼ੀ ਉੱਚੇ ਅਹੁਦਿਆਂ ਉੱਤੇ ਕੰਮ ਕਰਕੇ ਪ੍ਰਸਿੱਧੀ ਹਾਸਲ ਕੀਤੀ ।

ਇਥੇ ਇਕ ਪੁਲਿਸ ਸਟੇਸ਼ਨ, ਡਾਕਘਰ, ਜ਼ਿਲ੍ਹਾ ਪਰੀਸ਼ਦ ਦੁਆਰਾ ਚਲਾਈ ਜਾਂਦੀ ਇਕ ਡਿਸਪੈਂਸਰੀ ਅਤੇ ਵੈਟਰਨਰੀ ਹਸਪਤਾਲ ਹੈ । ਇਥੇ ਸੀਨੀਅਰ ਸੈਕੰਡਰੀ, ਮਿਡਲ ਅਤੇ ਪ੍ਰਾਇਮਰੀ ਸਕੂਲ ਅਤੇ ਇਕ ਪਬਲਿਕ ਲਾਇਬ੍ਰੇਰੀ ਹੈ । ਇਥੇ ਇਕ ਭਾਗਵੰਤੀ ਮੰਦਰ ਵੀ ਹੈ । ਉਦਯੋਗਿਕ ਪੱਖੋਂ ਇਹ ਸ਼ਹਿਰ ਕੋਈ ਖਾਸ ਮੱਹਤਤਾ ਨਹੀਂ ਰੱਖਦਾ । ਇਥੇ ਕੁਝ ਕੁ ਖੇਤੀਬਾੜੀ ਦੇ ਸੰਦ ਤਿਆਰ ਕੀਤੇ ਜਾਂਦੇ ਹਨ ।

ਸਥਿਤੀ – 31° 46′ ਉ. ਵਿਥ.; 74° 58′ ਪੂ. ਲੰਬ.

ਹ.ਪੁ.–ਇੰਪ.ਗਜ਼. ਇੰਡ. 17:42-43; ਡਿਸ. ਗਜ਼. - ਅੰਮ੍ਰਿਤਸਰ: 601-02; ਡਿ.ਸੈਂ.ਹੈਂ.ਬੁ.-ਅੰਮ੍ਰਿਤਸਰ

**ਮਜੀਠਾ ਖ਼ਾਨਦਾਨ** : ਮਜੀਠਾ ਅੰਮ੍ਰਿਤਸਰ ਤੋਂ ਉੱਤਰ ਦਿਸ਼ਾ ਲਗਭਗ ਦਸ ਕਿ.ਮੀ. ਤੇ ਪੈਂਦਾ ਇਕ ਕਸਬਾ ਹੈ ਜਿਸ ਦਾ ਨਾਂ ਪੰਜਾਬ ਦੇ ਇਕ ਬਹੁਤ ਹੀ ਪ੍ਰਸਿੱਧ ਖ਼ਾਨਦਾਨ ਦੇ ਨਾਂ ਤੇ ਪਿਆ ਹੋਇਆ ਹੈ । ਮਜੀਠਾ ਖ਼ਾਨਦਾਨ ਦਾ ਪੂਰਵ ਇਤਿਹਾਸ ਇਸ ਪਿੰਡ ਦੀ ਸਥਾਪਨਾ ਨਾਲ ਹੀ ਸ਼ੁਰੂ ਹੁੰਦਾ ਹੈ । ਇਹ ਖ਼ਾਨਦਾਨ ਇਸ ਦੇ ਤਿੰਨ ਉਤਰਾਧਿਕਾਰੀਆਂ ਸ. ਨੌਧ ਸਿੰਘ, ਸ. ਉਮਰਾਓ ਸਿੰਘ ਤੇ ਸ. ਬਲਬੀਰ ਸਿੰਘ ਵਿਚ ਵੰਡਿਆ ਹੋਇਆ ਹੈ । ਇਨ੍ਹਾਂ ਤਿੰਨਾਂ ਪਰਿਵਾਰਾਂ ਦਾ ਇਤਿਹਾਸ ਵੱਖਰਾ ਵੱਖਰਾ ਹੈ । ਸ. ਨੌਧ ਸਿੰਘ ਤੇ ਸ. ਮਹਿਤਾਬ ਸਿੰਘ ਦੇ ਉਤਰਾਧਿਕਾਰੀ ਸ. ਦਿਆਲ ਸਿੰਘ ਤੇ ਸ. ਰਜਿੰਦਰ ਸਿੰਘ ਬਣੇ ।

ਮਜੀਠਾ ਕਬੀਲੇ ਦੇ ਹੋਰ ਦੋ ਭਰਾਵਾਂ ਇੱਜ਼ਤ ਸਿੰਘ ਅਤੇ ਸੁਹਾਜ ਸਿੰਘ ਨੇ ਸ਼ੁਕਰਚੱਕੀਏ ਸਰਦਾਰਾਂ ਕੋਲ ਨੌਕਰੀ ਕੀਤੀ । ਇੱਜ਼ਤ ਸਿੰਘ ਨੇ ਧਨੀ ਦੇ ਕੁਝ ਇਲਾਕੇ ਉੱਤੇ ਕਬਜ਼ਾ ਕਰ ਲਿਆ ਜੋ 1772 ਈ. ਅਰਥਾਤ ਉਸ ਦੀ ਮੌਤ ਤਕ ਉਸ ਦੇ ਕਬਜ਼ੇ ਵਿਚ ਰਿਹਾ । ਉਸ ਦੀ ਮੌਤ ਸਮੇਂ ਉਸ ਦੇ ਦੋ ਪੁੱਤਰ ਫ਼ਤਹਿ ਸਿੰਘ ਤੇ ਜੈਮਲ ਸਿੰਘ ਅਜੇ ਨਾਬਾਲਗ ਸਨ। ਇਸ ਲਈ ਇਲਾਕਾ ਇੱਜ਼ਤ ਸਿੰਘ ਦੇ ਭਰਾ ਸੁਹਾਜ ਸਿੰਘ ਕੋਲ ਚਲਾ ਗਿਆ। ਸੁਹਾਜ ਸਿੰਘ ਦੀ 1787 ਈ. ਵਿਚ ਮੌਤ ਹੋ ਗਈ ਤੇ

ਫ਼ਤਹਿ ਸਿੰਘ ਤੇ ਜੈਮਲ ਸਿੰਘ ਦੋਵਾਂ ਭਤੀਜਿਆਂ ਦੇ ਵਿਰੋਧ ਤੋਂ ਬਿਨਾਂ ਹੀ ਇਲਾਕਾ ਸੁਹਾਜ ਸਿੰਘ ਦੇ ਵੱਡੇ ਲੜਕੇ ਉੱਤਮ ਸਿੰਘ ਕੋਲ ਚਲਾ ਗਿਆ । ਫ਼ਤਹਿ ਸਿੰਘ ਤੇ ਜੈਮਲ ਸਿੰਘ ਨੇ ਜਦੋਂ ਆਪਣੇ ਪਿਤਾ ਦੀ ਜਾਗੀਰ ਵਿਚੋਂ ਆਪਣੇ ਹਿੱਸੇ ਦੀ ਮੰਗ ਕੀਤੀ ਤਾਂ ਉੱਤਮ ਸਿੰਘ ਬਾਗੀ ਹੋ ਗਿਆ । ਇਹ 1802 ਈ. ਦਾ ਵਾਕਿਆ ਹੈ । ਫ਼ਤਹਿ ਸਿੰਘ ਤੇ ਜੈਮਲ ਸਿੰਘ ਦੋਵਾਂ ਭਰਾਵਾਂ ਨੇ ਮੁਸ਼ਕਲ ਵਿਚ ਸਮਾਂ ਲੰਘਾਇਆ । ਜਦੋਂ ਮਹਾਰਾਜਾ ਰਣਜੀਤ ਸਿੰਘ ਤਾਕਤ ਵਿਚ ਆਇਆ ਤਾਂ ਦੋਵਾਂ ਨੇ ਉੱਤਮ ਸਿੰਘ ਨੂੰ ਕੈਦ ਕਰ ਕੇ ਲਾਹੌਰ ਲੈ ਆਂਦਾ। ਉੱਤਮ ਸਿੰਘ ਨੂੰ ਮਹਾਰਾਜਾ ਨੇ ਕੁਝ ਜੁਰਮਾਨਾ ਕਰ ਕੇ ਛੱਡ ਦਿੱਤਾ । ਇਸ ਉਪਰੰਤ ਉਹ ਭਤੀਜਿਆਂ ਸਮੇਤ ਮਹਾਰਾਜਾ ਦਾ ਨੌਕਰ ਹੋ ਗਿਆ । ਇਸ ਨੌਕਰੀ ਦੌਰਾਨ ਉੱਤਮ ਸਿੰਘ ਨੇ ਚੰਗੀਆਂ ਸੇਵਾਵਾਂ ਬਦਲੇ ਜਾਗੀਰ ਪ੍ਰਾਪਤ ਕੀਤੀ। ਇਸ ਤੋਂ ਕੁਝ ਸਮੇਂ ਬਾਅਦ 1803-04 ਈ. ਵਿਚ ਮਹਾਰਾਜਾ ਇਕ ਵਾਰ ਰਾਵਲਪਿੰਡੀ ਆਇਆ ਤੇ ਉਸ ਨੇ ਉੱਤਮ ਸਿੰਘ ਤੋਂ ਜਿਹਲਮ ਦਰਿਆ ਤੋਂ ਲਗਭਗ ਨੌਂ ਕਿ.ਮੀ. ਤੇ ਪੈਂਦਾ ਨਿਲਾ ਅਤੇ ਰੋਹਤਾਸ ਦਾ ਮਜ਼ਬੂਤ ਕਿਲਾ ਮੰਗਿਆ ਜੋ ਸ. ਚੜ੍ਹਤ ਸਿੰਘ ਨੇ ਅਫਗਾਨ ਸਰਦਾਰਾਂ ਤੋਂ ਜਿੱਤਿਆ ਸੀ । ਉੱਤਮ ਸਿੰਘ ਨੇ ਇਹ ਕਿਲਾ ਦੇਣ ਤੋਂ ਇਨਕਾਰ ਕਰ ਦਿੱਤਾ ਪਰ ਬਾਅਦ ਵਿਚ ਉਸ ਨੇ ਵਿਚਾਰ ਕਰ ਕੇ ਇਹ ਮਹਾਰਾਜਾ ਦੇ ਸਪੁਰਦ ਕਰ ਦਿੱਤਾ । ਮਹਾਰਾਜਾ ਨੇ ਸਾਰਾ ਧਨੀ ਇਲਾਕਾ ਆਪਣੇ ਕਬਜ਼ੇ ਵਿਚ ਲੈ ਲਿਆ । ਉੱਤਮ ਸਿੰਘ 1827 ਈ. ਵਿਚ ਬੇ-ਔਲਾਦਾ ਹੀ ਮਰ ਗਿਆ । ਮਹਾਰਾਜੇ ਨੇ ਉਸ ਦੇ ਮੁਤਬੰਨੇ ਪੁੱਤਰ ਅਤਰ ਸਿੰਘ ਨੂੰ ਰਾਵਲਪਿੰਡੀ ਦਾ ਨਾਜ਼ਮ ਬਣਾ ਦਿੱਤਾ । ਉੱਤਮ ਸਿੰਘ ਦੀ ਜਾਗੀਰ ਜ਼ਬਤ ਕਰਕੇ ਅਤਰ ਸਿੰਘ ਨੂੰ 28000 ਰੁਪਏ ਦੀ ਸਨਦ ਕਸਰਾ ਅਤੇ ਰੰਜਾ ਮਹਿਲ ਵਿਖੇ ਵੱਖਰੀ ਜਾਗੀਰ ਦਿੱਤੀ ਗਈ । ਇਸ ਦੇ ਭਤੀਜੇ ਕਾਹਨ ਸਿੰਘ ਦੇ ਪਿਤਾ ਸ. ਅਮਰ ਸਿੰਘ ਕੋਲ ਹਜ਼ਾਰਾ ਵਿਖੇ ਵੀ ਭੋਟ ਭਾਈ ਤੇ ਸਬਦਪੁਰ ਦੀ ਉੱਨੀ ਹੀ ਜਾਗੀਰ ਸੀ । ਸ. ਅਤਰ ਸਿੰਘ ਹਜ਼ਾਰਾ ਵਿਖੇ ਸਵਰਗਵਾਸ ਹੋ ਗਿਆ । ਕਾਹਨ ਸਿੰਘ ਦਾ ਪਿਤਾ ਅਮਰ ਸਿੰਘ ਇਕ ਸੁਚੱਜਾ ਸਿਪਾਹੀ ਸੀ । ਇਸੇ ਕਰਕੇ ਉਹ ਅਮਰ ਸਿੰਘ ਕਾਹਨ ਸਿੰਘ ਦੇ ਤੌਰ ਤੇ ਪ੍ਰਸਿੱਧ ਸੀ ।

ਹਜ਼ਾਰੇ ਵਿਚ ਦੀਵਾਨ ਰਾਮ ਦਿਆਲ ਦੀ ਮੌਤ ਤੋਂ ਬਾਅਦ ਅਮਰ ਸਿੰਘ ਕਾਹਨ ਨੂੰ ਇਸ ਇਲਾਕੇ ਦਾ ਨਾਜ਼ਮ ਬਣਾਇਆ ਗਿਆ । ਇਸ ਨੇ ਮੁਹੰਮਦ ਖ਼ਾਨ ਤਾਰਿਕ ਜੋ ਤਾਰਾਗੜ੍ਹ ਦਾ ਮੁਖੀਆ ਸੀ, ਨਾਲ ਲੜਾਈ ਕੀਤੀ ਤੇ ਖ਼ਾਨ ਨੂੰ ਹਰਾਇਆ । ਲੜਾਈ ਦੇ ਮੈਦਾਨ ਵਿਚੋਂ ਪਰਤਦੇ ਸਮੇਂ ਅਮਰ ਸਿੰਘ ਨੂੰ ਬੜੀ ਪਿਆਸ ਲਗੀ ਤੇ ਉਹ ਥੋੜ੍ਹੇ ਜਿਹੇ ਘੋੜ ਸਵਾਰਾਂ ਨਾਲ ਇਕ ਨਾਲੇ ਵਿਚੋਂ ਪਾਣੀ ਪੀਣ ਲਈ ਹੇਠਾਂ ਉਤਰਿਆ । ਵਾਪਸ ਪਰਤਦੇ ਦੁਸ਼ਮਣ ਨੇ ਇਸ ਦੇ ਰਖਿਅਕਾਂ ਦੀ ਗਿਣਤੀ ਥੋੜ੍ਹੀ ਹੋਣ ਦਾ ਫਾਇਦਾ ਉਠਾਇਆ ਤੇ ਹੇਠਾਂ ਆ ਕੇ ਅਮਰ ਸਿੰਘ ਤੇ ਹਮਲਾ ਕਰਕੇ ਉਸ ਨੂੰ ਮਾਰ ਦਿੱਤਾ । ਲੜਾਈ ਦੌਰਾਨ ਉਸ ਦੇ ਘੋੜ ਸਵਾਰ ਉਸ ਤੋਂ ਵਿਛੜ ਗਏ । ਮਹੀਨੇ ਬਾਅਦ ਉਸ ਦਾ ਮ੍ਰਿਤਕ ਸਰੀਰ ਲਭ ਕੇ ਸਸਕਾਰ ਕਰ ਦਿੱਤਾ ਗਿਆ । ਇਹ ਬਹੁਤ ਤਕੜਾ ਤੀਰ-ਅੰਦਾਜ਼ ਸੀ ।

ਸ. ਅਤਰ ਸਿੰਘ ਆਪਣੇ ਖ਼ਾਨਦਾਨੀ ਇਲਾਕੇ 'ਧਨੀ' ਦਾ ਮਾਲਕ ਬਣ ਗਿਆ । ਉਹ ਹਜ਼ਾਰਾ ਵਿਖੇ 1843 ਈ. ਵਿਚ ਮਰ ਗਿਆ ਤੇ ਉਸ ਦੇ ਇਕੋ ਇਕ ਲੜਕੇ ਸੂਰਤ ਸਿੰਘ ਨੇ ਖ਼ਾਨਦਾਨ ਦੀ ਵਾਗਡੋਰ ਸੰਭਾਲੀ। ਸੂਰਤ ਸਿੰਘ ਆਪਣੇ ਸਵਾਰਾਂ ਸਹਿਤ ਪਿਸ਼ਾਵਰ ਵਿਖੇ ਰਹਿੰਦਾ ਸੀ । ਜਦੋਂ ਰਾਜਾ ਲਾਲ ਸਿੰਘ ਮੰਤਰੀ ਬਣਿਆ ਉਸ ਨੇ ਸੂਰਤ ਸਿੰਘ ਨੂੰ ਆਪਣੀ ਜਿਹਲਮ ਦੀ ਜਾਗੀਰ ਬਦਲਣ ਲਈ ਆਖਿਆ । ਜਦੋਂ ਸੂਰਤ ਸਿੰਘ ਨੇ ਸਹਿਮਤੀ ਨਾ ਦਿੱਤੀ ਤਾਂ ਉਸ ਨੇ ਆਪਣੇ ਭਰਾ ਅਮਰ ਚੰਦ ਨੂੰ ਸੂਰਤ ਸਿੰਘ ਦੀ ਜਾਗੀਰ ਤੇ ਸਨਦ ਕਸਰਾ ਦੇ ਕਿਲੇ ਤੇ ਜ਼ਬਰਦਸਤੀ ਕਬਜ਼ਾ ਕਰਨ ਲਈ ਭੇਜਿਆ । ਸੂਰਤ ਸਿੰਘ ਦੇ ਵਿਰੋਧ ਕਰਨ ਦੇ ਬਾਵਜੂਦ ਉਸ ਦੀ ਕੋਈ ਪੇਸ਼ ਨਾ ਗਈ । ਇਸ ਨੇ 1847 ਈ. ਵਿਚ ਦੀਵਾਨ ਮੂਲ ਰਾਜ ਦੀ ਬਗ਼ਾਵਤ ਵਿਚ ਭਾਗ ਲਿਆ । ਚਤਰ ਸਿੰਘ ਨੇ ਇਸ ਨੂੰ ਇਸ ਮੰਤਵ ਲਈ ਜੁਲਾਈ, 1848 ਈ. ਵਿਚ ਪੰਜ ਸੌ ਘੋੜ-ਸਵਾਰਾਂ ਸਹਿਤ ਰਾਜਾ ਸ਼ੇਰ ਸਿੰਘ ਨਾਲ ਸ਼ਾਮਲ ਹੋਣ ਲਈ ਪਿਸ਼ਾਵਰ ਤੋਂ ਬੁਲਾਇਆ । ਇਸ ਨੇ ਇਥੇ ਆ ਕੇ ਚਤਰ ਸਿੰਘ ਨਾਲ ਮੀਟਿੰਗ ਵੀ ਕੀਤੀ । ਰਾਜਾ ਸ਼ੇਰ ਸਿੰਘ ਸੂਰਤ ਸਿੰਘ ਤੋਂ ਬਹੁਤ ਪ੍ਰਭਾਵਿਤ ਹੋਇਆ । ਸ਼ੇਰ ਸਿੰਘ ਨੂੰ ਮੁਲਤਾਨ ਛਡ ਕੇ ਜਾਣਾ ਪਿਆ। ਸ਼ੇਰ ਸਿੰਘ ਦੀ ਇਕ ਡਵੀਜ਼ਨ ਫ਼ੌਜ ਦੀ ਕਮਾਂਡ ਸੂਰਤ ਸਿੰਘ ਨੇ ਕੀਤੀ ਤੇ ਅੰਗਰੇਜ਼ਾਂ ਨਾਲ ਲੜਦਾ ਰਿਹਾ। ਇਸ ਦੌਰਾਨ ਇਸ ਨੇ ਕਾਫੀ ਲੁਟ ਮਾਰ ਕੀਤੀ । ਇਸ ਦੀ 22,000 ਰੁਪਏ ਸਾਲਾਨਾ ਦੀ ਜਾਗੀਰ ਜ਼ਬਤ ਹੋ ਗਈ । ਇਥੋਂ ਇਹ ਬਨਾਰਸ ਚਲਾ ਗਿਆ ਜਿੱਥੇ 770 ਰੁਪਏ ਸਾਲਾਨਾ ਪੈਨਸ਼ਨ ਤੇ ਗੁਜ਼ਾਰਾ ਕਰਦਾ ਰਿਹਾ ।

ਸੰਨ 1857 ਵਿਚ ਗ਼ਦਰ ਸਮੇਂ ਸੂਰਤ ਸਿੰਘ ਬਨਾਰਸ ਵਿਖੇ ਹੀ ਸੀ । ਇਥੇ ਉਸ ਨੇ ਸਿੱਖਾਂ ਨੂੰ ਬਗਾਵਤ ਕਰਨ ਤੋਂ ਰੋਕਿਆ ਤੇ ਫ਼ੌਜੀ ਅਫਸਰ ਬਣ ਕੇ ਉਨ੍ਹਾਂ ਦੀ ਲੜਾਈ ਵਿਚ ਮਦਦ ਕੀਤੀ । ਲੜਾਈ ਦੌਰਾਨ ਉਸ ਦੀ ਲੱਤ ਤੇ ਕਾਫੀ ਚੋਟ ਆਈ ਜਿਸ ਕਾਰਨ ਉਹ ਸਦਾ ਲੰਗੜਾਉਂਦਾ ਰਿਹਾ । ਸੰਨ 1857 ਦੇ ਗਦਰ ਵਿਚ ਅੰਗਰੇਜ਼ਾਂ ਦੀ ਮਦਦ ਕਾਰਨ ਉਨ੍ਹਾਂ ਵਲੋਂ ਉਸ ਨੂੰ 4800 ਰੁਪਏ ਦੀ ਪੈਨਸ਼ਨ ਤੇ ਜ਼ਿਲ੍ਹਾ ਗੋਰਖਪੁਰ ਦੇ ਧੁਮਰੀ ਇਲਾਕੇ ਵਿਚ ਸਥਾਈ ਜਾਗੀਰ ਦਿੱਤੀ ਗਈ । ਸੰਨ 1861 ਵਿਚ ਉਹ ਮਜੀਠਾ (ਅੰਮ੍ਰਿਤਸਰ) ਵਿਖੇ ਵਾਪਸ ਆ ਗਿਆ । ਸੰਨ 1857 ਵਿਚ ਉਸ ਨੂੰ ਆਨਰੇਰੀ ਮੈਜਿਸਟ੍ਰੇਟ ਲਾ ਦਿੱਤਾ ਗਿਆ । ਸੰਨ 1877 ਵਿਚ ਉਸ ਨੂੰ ਦਿੱਲੀ ਦਰਬਾਰ ਨੇ ਰਾਜੇ ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ ਤੇ ਸੀ.ਐਸ.ਆਈ.ਦਾ ਖ਼ਿਤਾਬ ਵੀ ਦਿੱਤਾ । ਮਜੀਠਾ ਵਿਖੇ ਹੀ ਇਹ 1887 ਈ. ਵਿਚ ਆਪਣੇ ਦੋ ਪੁੱਤਰਾਂ ਉਮਰਾਓ ਸਿੰਘ ਤੇ ਸੁੰਦਰ ਸਿੰਘ ਨੂੰ ਛੱਡ ਕੇ ਸਵਰਗਵਾਸ ਹੋ ਗਿਆ।

ਵੱਡੇ ਉਮਰਾਓ ਸਿੰਘ ਨੇ ਦਰਬਾਰ ਵਿਚ ਆਪਣੇ ਪਿਤਾ ਦੀ ਥਾਂ ਲਈ। ਪਿਤਾ ਦੀ ਮੌਤ ਸਮੇਂ ਕਿਉਂਕਿ ਦੋਵੇਂ ਬੱਚੇ ਅਜੇ ਨਾਬਾਲਗ ਸਨ ਇਸ ਲਈ ਜਾਗੀਰ ਦਾ ਪ੍ਰਬੰਧ ਕੋਰਟ ਆਫ਼ ਵਾਰਡ ਦੀ ਦੇਖ ਰੇਖ ਹੇਠ ਉਨ੍ਹਾਂ ਦੇ ਸਰਪ੍ਰਸਤ ਕੈਪਟਨ ਗੁਲਾਬ ਸਿੰਘ ਅਟਾਰੀਵਾਲਾ ਨੂੰ ਦੇ ਦਿੱਤਾ ਗਿਆ । ਸੰਨ 1887 ਵਿਚ ਗੁਲਾਬ ਸਿੰਘ ਦੀ ਮੌਤ ਹੋ ਗਈ ਜਿਸ ਕਾਰਨ ਜਾਗੀਰ ਦੇ ਪ੍ਰਬੰਧ ਦਾ ਚਾਰਜ ਅੰਮ੍ਰਿਤਸਰ ਦੇ ਵਕੀਲ ਲਾਲਾ ਗੁਰਮੁਖ ਰਾਏ ਨੂੰ ਦਿੱਤਾ ਗਿਆ । ਨਵੰਬਰ, 1882 ਵਿਚ ਦੋਵਾਂ ਬੱਚਿਆਂ ਨੂੰ ਸਰਕਾਰੀ ਸਕੂਲ, ਅੰਮ੍ਰਿਤਸਰ ਵਿਖੇ ਦਾਖਲ ਕਰਵਾਇਆ ਗਿਆ ਤੇ ਇਸ ਉਪਰੰਤ ਦੋਵੇਂ ਐਚੀਸਨ ਕਾਲਜ, ਲਾਹੌਰ ਵਿਖੇ ਪੜ੍ਹਦੇ

ਰਹੇ । ਸੰਨ 1883 ਵਿਚ ਵੱਡੇ ਉਮਰਾਓ ਸਿੰਘ ਦੀ ਸ਼ਾਦੀ ਕੈਪਟਨ ਗੁਲਾਬ ਸਿੰਘ ਦੀ ਲੜਕੀ ਨਾਲ ਹੋ ਗਈ । ਦੋਵੇਂ ਪਤੀ ਪਤਨੀ ਕਈ ਵਾਰ ਯੂਰਪ ਸੈਰ ਸਪਾਟੇ ਲਈ ਗਏ । ਉਮਰਾਓ ਸਿੰਘ ਦੇ ਵੱਡੇ ਲੜਕੇ ਬਲਰਾਮ ਸਿੰਘ ਦੀ ਸ਼ਾਦੀ ਮਹਾਰਾਜਾ ਪਟਿਆਲਾ ਦੀ ਭਤੀਜੀ ਨਾਲ ਹੋਈ । ਸ. ਉਮਰਾਓ ਸਿੰਘ ਆਪਣੇ ਪਿਛੇ ਦੋ ਲੜਕੇ ਤੇ ਇਕ ਲੜਕੀ ਛੱਡ ਕੇ 1922 ਈ. ਵਿਚ ਸਵਰਗਵਾਸ ਹੋ ਗਿਆ । ਉਮਰਾਓ ਸਿੰਘ ਦੇ ਦੋਵਾਂ ਲੜਕਿਆਂ ਨੇ ਐਚੀਸਨ ਕਾਲਜ, ਲਾਹੌਰ ਤੋਂ ਸਿਖਿਆ ਪ੍ਰਾਪਤ ਕੀਤੀ।

ਸ. ਸੂਰਤ ਸਿੰਘ (ਸੀ.ਐਸ.ਆਈ.) ਦਾ ਦੂਜਾ ਪੁੱਤਰ ਸਰ ਸੁੰਦਰ ਸਿੰਘ ਮਜੀਠਾ ਬੜਾ ਪ੍ਰਸਿੱਧ ਸਰਦਾਰ ਹੋਇਆ ਹੈ । ਉਸ ਦਾ ਵਿਆਹ 1887 ਈ. ਵਿਚ ਸ. ਬਿਸ਼ਨ ਸਿੰਘ ਕੰਡੋਲਾ ਜੋ ਫਰੀਦਕੋਟ ਦੇ ਰਾਜੇ ਦੀ ਮਾਤਾ ਦਾ ਚਾਚਾ ਸੀ, ਦੀ ਲੜਕੀ ਨਾਲ ਹੋਇਆ। ਸ. ਸੁੰਦਰ ਸਿੰਘ ਦੀ ਇਹ ਪਤਨੀ ਛੇਤੀ ਹੀ ਸਵਰਗਵਾਸ ਹੋ ਗਈ ਤੇ ਦੂਜਾ ਵਿਆਹ ਭਦੌੜ ਦੇ ਸਰਦਾਰ ਸਰ ਅਤਰ ਸਿੰਘ (ਕੇ.ਸੀ.ਆਈ.ਈ.) ਦੀ ਪੋਤਰੀ ਨਾਲ ਹੋਇਆ । ਸੰਨ 1909 ਵਿਚ ਸਰਦਾਰ ਸੁੰਦਰ ਸਿੰਘ ਵਾਇਸਰਾਏ ਲੈਜਿਸਲੇਟਿਵ ਕੌਂਸਲ ਵਿਚ ਮੈਂਬਰ ਵਜੋਂ ਨਾਮਜ਼ਦ ਹੋਇਆ । ਇਸ ਉਪਰੰਤ ਉਹ ਪੰਜਾਬ ਲੈਜਿਸਲੇਟਿਵ ਕੌਂਸਲ ਅਤੇ ਇੰਪਰੀਅਲ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਿਆ। ਸੰਨ 1920 ਵਿਚ ਇਹ ਸੀ.ਆਈ.ਈ. ਤੇ ਇਕ ਸਾਲ ਬਾਅਦ ਪੰਜਾਬ ਸਰਕਾਰ ਦਾ ਮਾਲ ਮੈਂਬਰ ਨਿਯੁਕਤ ਹੋਇਆ । ਇਥੇ ਇਹ 1926 ਈ. ਤਕ ਲੱਗਾ ਰਿਹਾ । ਖਾਲਸਾ ਕਾਲਜ, ਅੰਮ੍ਰਿਤਸਰ ਦੀ ਸਥਾਪਨਾ ਵਿਚ ਇਸ ਦਾ ਮਹੱਤਵਪੂਰਨ ਯੋਗਦਾਨ ਰਿਹਾ । ਇਹ 1920 ਈ. ਤੱਕ ਖ਼ਾਲਸਾ ਕਾਲਜ ਦਾ ਪ੍ਰਧਾਨ ਅਤੇ ਕਾਫੀ ਸਮਾਂ ਚੀਫ਼ ਖਾਲਸਾ ਦੀਵਾਨ ਦਾ ਸਕੱਤਰ ਰਿਹਾ । ਇਹ ਤਿੰਨ ਵੱਖ ਵੱਖ ਸਮਿਆਂ ਤੇ ਸਿੱਖ ਐਜੂਕੇਸ਼ਨ ਕਾਨਫਰੰਸ ਦਾ ਪ੍ਰਧਾਨ ਵੀ ਬਣਿਆ ਅਰਥਾਤ ਆਖ਼ਰੀ ਤੇ ਤੀਜੀ ਵਾਰ 1935 ਈ. ਵਿਚ ਗੁਜਰਾਂਵਾਲਾ ਵਿਖੇ ਜੁਬਲੀ ਸੈਸ਼ਨ ਸੀ । ਪੰਜਾਬ ਯੂਨੀਵਰਸਿਟੀ ਦੇ ਜੁਬਲੀ ਸਾਲ ਵਿਚ ਇਸ ਨੂੰ ਯੂਨੀਵਰਸਿਟੀ ਵਲੋਂ ਡਾਕਟਰ ਆਫ਼ ਓਰੀਐਂਟਲ ਲਰਨਿੰਗ ਦੀ ਡਿਗਰੀ ਨਾਲ ਸਨਮਾਨਿਤ ਕੀਤਾ ਗਿਆ । ਅਪ੍ਰੈਲ, 1937 ਵਿਚ ਸਰਦਾਰ ਸੁੰਦਰ ਸਿੰਘ ਪਹਿਲੀ ਕੈਬਨਿਟ ਦਾ ਮੈਂਬਰ ਬਣਿਆ । ਉਸ ਨੇ ਮਾਲ ਵਿਭਾਗ ਸੰਭਾਲਿਆ ਅਤੇ ਪੰਜਾਬ ਲੈਜਿਸਲੇਟਿਵ ਦੀ ਖਾਲਸਾ ਨੈਸ਼ਨਲ ਪ੍ਰਾਗਰੈਸਿਵ ਪਾਰਟੀ ਦਾ ਨੇਤਾ ਵੀ ਰਿਹਾ । ਖੰਡ ਉਦਯੋਗ ਦੀ ਸਥਾਪਤੀ ਵਿਚ ਇਸ ਦਾ ਮਹੱਤਵਪੂਰਨ ਯੋਗਦਾਨ ਰਿਹਾ, ਗੋਰਖਪੁਰ ਜ਼ਿਲ੍ਹੇ ਵਿਚ 1911 ਈ. ਵਿਚ ਇਸ ਨੇ ਆਪਣੀ ਖੰਡ ਮਿੱਲ ਚਾਲੂ ਕੀਤੀ ਸੀ। ਇਹ ਭਾਰਤ ਦੀ ਸਭ ਤੋਂ ਵੱਡੀ ਮਿਲ ਸੀ ਜਿਥੇ ਹਰ ਰੋਜ਼ 2000 ਟਨ ਗੰਨਾ ਪੀੜਿਆ ਜਾਂਦਾ ਸੀ ।

ਇਸ ਦੇ ਤਿੰਨ ਪੁੱਤਰਾਂ ਵਿਚੋਂ ਵੱਡਾ ਕਿਰਪਾਲ ਸਿੰਘ ਮਹਾਰਾਜਾ ਪਟਿਆਲਾ ਦੇ ਭਤੀਜੇ ਸ. ਜੀਵਨ ਸਿੰਘ ਸੀ. ਐਸ. ਆਈ. ਦੀ ਲੜਕੀ ਨਾਲ ਵਿਆਹਿਆ ਹੋਇਆ ਸੀ । ਦੂਜਾ ਸੁਰਿੰਦਰ ਸਿੰਘ ਸਰਦਾਰ ਬਹਾਦਰ ਸਰਦਾਰ ਬਘੇਲ ਸਿੰਘ ਕਮਲਾ, ਤਾਲਕਾਦਾਰ ਭੰਗਾ ਜ਼ਿਲ੍ਹਾ ਵੜੈਚ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ । ਤੀਜਾ ਸੁਰਜੀਤ ਸਿੰਘ ਲਾਹੌਰ ਵਿਖੇ ਵਕਾਲਤ ਕਰਦਾ ਸੀ । ਉਸ ਦਾ ਵਿਆਹ ਨਾਭੇ ਦੇ ਸਰਦਾਰ ਸ਼ਿਵਦੇਵ ਸਿੰਘ ਦੀ ਲੜਕੀ ਨਾਲ ਹੋਇਆ । ਸ. ਸੁੰਦਰ ਸਿੰਘ ਦੀ ਇਕ ਲੜਕੀ ਸੀ ਜੋ ਕੋਟ ਸਹਿਰਾ ਦੇ ਸ. ਮੰਗਲ ਸਿੰਘ ਮਾਨ ਨਾਲ ਵਿਆਹੀ ਹੋਈ ਸੀ । ਉਹ 1934 ਈ. ਵਿਚ ਸਵਰਗਵਾਸ ਹੋ ਗਈ ।

ਸ. ਸੁੰਦਰ ਸਿੰਘ ਮਜੀਠਾ ਦੇ ਵੱਡੇ ਭਰਾ ਸ. ਉਮਰਾਓ ਸਿੰਘ ਦੇ ਤਿੰਨ ਲੜਕੇ –ਸ. ਬਲਰਾਮ ਸਿੰਘ, ਸਤਿਆਵਨ ਸਿੰਘ ਤੇ ਸ. ਵਿਵੇਕ ਸਿੰਘ ਸਨ। ਸ. ਉਮਰਾਓ ਸਿੰਘ ਨੇ ਇਨ੍ਹਾਂ ਤਿੰਨਾਂ ਨੂੰ ਆਪਣੀ ਸੰਯੁਕਤ ਪ੍ਰਾਂਤਾਂ ਦੀ ਜਾਇਦਾਦ ਦੇ ਬਰਾਬਰ ਹਿੱਸੇ ਕਰ ਦਿੱਤੇ ਤੇ ਆਪ ਮਜੀਠਾ ਅਤੇ ਬਨਾਰਸ ਹਾਊਸ ਦੀ ਜਾਇਦਾਦ ਰੱਖੀ ।

ਸ. ਉਮਰਾਓ ਸਿੰਘ ਦੀ ਇਕ ਭੈਣ ਸੀ ਜੋ 1889 ਈ. ਵਿਚ ਅਲਾਵਲਪੁਰ (ਜਲੰਧਰ) ਦੇ ਸਵਰਗਵਾਸੀ ਸਰਦਾਰ ਅਜੀਤ ਸਿੰਘ ਦੇ ਲੜਕੇ ਨਾਲ ਵਿਆਹੀ ਹੋਈ ਸੀ।

ਇਸ ਖ਼ਾਨਦਾਨ ਦੀ ਦਾਦੂਪਰ ਸ਼ਾਖਾ ਦਾ ਮੁਖੀ ਡਾ. ਸ਼ਿਵ ਚਰਨ ਸਿੰਘ ਮਜੀਠਾ ਸੀ ਜੋ ਪ੍ਰਾਈਵੇਟ ਮੈਡੀਕਲ ਪ੍ਰੈਕਟੀਸ਼ਨਰ ਸੀ। ਇਸ ਦੇ ਵਡੇਰੇ ਸ. ਦਿਆਲ ਸਿੰਘ ਕੋਲ ਮੁਗ਼ਲ ਸਾਮਰਾਜ ਦੇ ਖਾਤਮੇ ਸਮੇਂ 18,480 ਰੁਪਏ ਦੀ ਜਾਗੀਰ ਸੀ । ਸ. ਦਿਆਲ ਸਿੰਘ ਦੇ ਲੜਕੇ ਕਰਨਲ ਸਰੂਪ ਸਿੰਘ ਨੇ ਲਾਹੌਰ ਦੀ ਜਿੱਤ ਸਮੇਂ ਨਾਮਣਾ ਖੱਟਿਆ ਤੇ 10,000 ਰੁਪਏ ਦੀ ਜਾਗੀਰ ਪ੍ਰਾਪਤ ਕੀਤੀ। ਪਰਿਵਾਰ ਦਾ ਇਕ ਹੋਰ ਮੈਂਬਰ ਕਰਨਲ ਅਨੂਪ ਸਿੰਘ 1878 ਈ. ਵਿਚ ਮੁਲਤਾਨ ਵਿਖੇ ਨਵਾਬ ਮੁਜ਼ੱਫ਼ਰ ਖ਼ਾਨ ਵਿਰੁੱਧ ਲੜਿਆ ਤੇ ਬਾਅਦ ਵਿਚ ਅੰਮ੍ਰਿਤਸਰ ਦਾ ਜੱਜ ਨਿਯੁਕਤ ਹੋਇਆ। ਉਸ ਦਾ ਲੜਕਾ ਕਰਨਲ ਗੋਪਾਲ ਸਿੰਘ ਪਹਿਲੀ ਸਿੱਖ ਅੰਗਰੇਜ਼ ਲੜਾਈ ਵਿਚ ਅੰਗਰੇਜ਼ਾਂ ਵਿਰੁੱਧ ਲੜਿਆ ਪਰ ਬਗਾਵਤ ਸਮੇਂ ਚੰਗੀਆਂ ਸੇਵਾਵਾਂ ਬਦਲੇ ਉਸ ਨੂੰ ਆਨਰੇਰੀ ਮੈਜਿਸਟ੍ਰਟ ਅਤੇ 2500 ਰੁਪਏ ਦੀ ਜਾਗੀਰ ਦਿੱਤੀ ਗਈ । ਸ. ਸ਼ਿਵ੍ਚਰਨ ਸਿੰਘ ਦਾ ਪਿਤਾ ਸ.ਅਤਰ ਸਿੰਘ ਬਤੌਰ ਪੁਲਿਸ ਅਫ਼ਸਰ ਸੇਵਾ ਕਰਦਾ ਸੀ । ਉਸ ਦਾ ਚਾਚਾ ਹਰੀ ਸਿੰਘ ਪ੍ਰਾਂਤਕ ਸਿਵਲ ਸੇਵਾ ਵਿਚ ਸੀ। ਉਹ ਤਿੰਨ ਸਾਲ ਜੁਬਲ ਰਿਆਸਤ ਵਿਚ ਮੰਤਰੀ ਰਿਹਾ ਤੇ ਵੱਡੀ ਲੜਾਈ ਦੌਰਾਨ ਉਸ ਨੇ 400 ਜਵਾਨ ਤੇ ਇਕ ਲੱਖ ਰੁਪਏ ਚੰਦਾ ਭੇਜਿਆ ਜਿਸ ਕਰਕੇ ਇਸ ਨੂੰ ਇਨਾਮ ਦੇ ਤੌਰ ਤੇ ਲੜਾਈ ਦਾ ਬੈਜ ਦਿੱਤਾ ਗਿਆ ।

ਹ.ਪੁ.–ਚੀ.ਫੈ.ਨੋ. ਪੰ.:413-20; ਸਿ.ਮਿ. - ਸੀਤਲ : 212

**ਮਜੀਠੀਆ, ਸੁੰਦਰ ਸਿੰਘ** : ਇਸ ਪ੍ਰਸਿੱਧ ਨੀਤੀਵਾਨ, ਲੋਕ ਸੇਵਕ ਅਤੇ ਦਾਨੀ ਦਾ ਜਨਮ ਅੰਮ੍ਰਿਤਸਰ ਦੇ ਮਜੀਠਾ ਪਿੰਡ ਵਿਖੇ ਰਾਜਾ ਸੂਰਤ ਸਿੰਘ ਦੇ ਘਰ ਫ਼ਰਵਰੀ, 1872 ਈ. ਵਿਚ ਹੋਇਆ । ਸੰਨ 1875 ਵਿਚ ਜਦੋਂ ਇਹ ਕੇਵਲ ਤਿੰਨ ਸਾਲ ਦਾ ਸੀ ਇਸ ਦੀ ਮਾਤਾ ਅਕਾਲ ਚਲਾਣਾ ਕਰ ਗਈ ਤੇ 1881 ਵਿਚ ਇਸ ਦੇ ਪਿਤਾ ਸਵਰਗ ਸਿਧਾਰ ਗਏ। ਇਸ ਨੇ ਐਚੀਸਨ ਚੀਫ਼ਸ ਕਾਲਜ ਤੇ ਗੌਰਮਿੰਟ ਕਾਲਜ, ਲਾਹੌਰ ਤੋਂ ਵਿਦਿਆ ਪ੍ਰਾਪਤ ਕੀਤੀ । ਇਸ ਦੀ ਪਹਿਲੀ ਸ਼ਾਦੀ ਮਹਾਰਾਜਾ ਫਰੀਦਕੋਟ ਦੇ ਸਬੰਧੀਆਂ ਵਿਚ ਹੋਈ ਪਰ ਜਲਦੀ ਹੀ ਇਸ ਦੀ ਪਤਨੀ ਦੀ ਮ੍ਰਿਤੂ ਹੋ ਗਈ । ਦੂਜੀ ਸ਼ਾਦੀ 1894 ਈ. ਵਿਚ ਸਰਦਾਰ

ਅਤਰ ਸਿੰਘ ਭਦੌੜ ਦੀ ਲੜਕੀ ਨਾਲ ਹੋਈ। ਇਸ ਦੇ ਤਿੰਨ ਪੁੱਤਰ ਹੋਏ ।

ਪੰਜਾਬ ਅੰਗਰੇਜ਼ਾਂ ਦੇ ਅਧੀਨ ਹੋ ਜਾਣ ਕਾਰਨ ਜਨਤਾ ਵਿਚ ਬੜਾ ਡਰ ਫੈਲਿਆ ਹੋਇਆ ਸੀ। ਅਜਿਹੇ ਸਮੇਂ ਵਿਚ ਇਸ ਨੇ ਜਨਤਾ ਦੀ ਸੇਵਾ ਕੀਤੀ ਅਤੇ ਸਿੰਘ ਸਭਾ ਲਹਿਰ ਦੇ ਮੋਢੀਆਂ ਦੇ ਸ਼ੁਰੂ ਕੀਤੇ ਕੰਮ ਨੂੰ ਅੱਗੇ ਤੋਰਨ ਦਾ ਬੀੜਾ ਚੁਕਿਆ। ਸੰਨ 1894 ਵਿਚ ਇਸ ਨੇ ਪੰਥ ਦੀ ਸੇਵਾ ਦਾ ਕੰਮ ਸ਼ੁਰੂ ਕੀਤਾ। ਉਸ ਵੇਲੇ ਇਹ ਸਿੰਘ ਸਭਾ ਲਹਿਰ ਅੰਮ੍ਰਿਤਸਰ ਦਾ ਸਕੱਤਰ ਸੀ। ਸੰਨ 1895 ਵਿਚ ਇਹ ਖਾਲਸਾ ਕਾਲਜ, ਅੰਮ੍ਰਿਤਸਰ ਦੀ ਕੌਂਸਲ ਦਾ ਮੈਂਬਰ ਬਣਾਇਆ ਗਿਆ । ਇਸ ਨੇ ਇਸ ਕਾਲਜ ਦੀ ਉੱਨਤੀ ਲਈ 50 ਸਾਲ ਤਕ ਕੰਮ ਕੀਤਾ । ਇਕ ਸਮਾਂ ਅਜਿਹਾ ਵੀ ਆਇਆ ਕਿ ਮਾਲੀ ਸੰਕਟ ਕਾਰਨ ਇਹ ਕਾਲਜ ਬੰਦ ਹੋ ਜਾਣ ਦੀ ਸੰਭਾਵਨਾ ਹੋ ਗਈ ਪਰ ਇਸ ਨੇ ਆਪਣੀ ਹਿੰਮਤ ਅਤੇ ਹੌਸਲੇ ਨਾਲ ਇਸ ਕਾਲਜ ਨੂੰ ਬੰਦ ਹੋਣ ਤੋਂ ਬਚਾ ਲਿਆ । ਕਾਲਜ ਦੀ ਡਾਵਾਂਡੋਲ ਸਥਿਤੀ ਵੇਖ ਕੇ 1904 ਈ. ਵਿਚ ਵਿਸਾਖੀ ਵਾਲੇ ਦਿਨ ਇਸ ਨੇ ਇਕ ਸਭਾ ਬੁਲਾਈ । ਇਸ ਦਾ ਪ੍ਰਧਾਨ ਮਹਾਰਾਜਾ ਨਾਭਾ ਨੂੰ ਬਣਾਇਆ ਗਿਆ । ਸਾਰੇ ਮੈਂਬਰਾਂ ਨੂੰ ਕਾਲਜ ਦੀ ਸਥਿਤੀ ਤੋਂ ਜਾਣੂ ਕਰਵਾਇਆ ਅਤੇ ਦਾਨ ਦੇਣ ਲਈ ਪ੍ਰੇਰਿਆ । ਇਸ ਉਪਰਾਲੇ ਨਾਲ ਲਗਭਗ 14 ਲੱਖ ਰੁਪਿਆ ਕਾਲਜ ਲਈ ਇਕੱਤਰ ਹੋ ਗਿਆ । ਇਸ ਧਨ ਨਾਲ ਕਾਲਜ ਲਈ ਵਿਸ਼ਾਲ ਇਮਾਰਤ ਤੇ ਖੇਡਾਂ ਦੇ ਖੁੱਲ੍ਹੇ ਮੈਦਾਨ ਬਣਾ ਦਿੱਤੇ ਗਏ । ਇਸ ਨਾਲ ਇਸ ਕਾਲਜ ਨੂੰ ਏਸ਼ੀਆ ਭਰ ਵਿਚ ਪਹਿਲੇ ਨੰਬਰ ਉੱਤੇ ਮੰਨਿਆ ਗਿਆ । ਇਥੇ ਓਰੀਐਂਟਲ ਭਾਸ਼ਾਵਾਂ ਪੜ੍ਹਾਉਣ ਦਾ ਪ੍ਰਬੰਧ ਵੀ ਸੀ । ਇਸ ਨੇ ਇਸ ਕਾਲਜ ਨੂੰ ਯੂਨੀਵਰਸਿਟੀ ਬਣਾਉਣ ਦਾ ਪੂਰਾ ਯਤਨ ਕੀਤਾ ਪਰ ਇਹ ਕਾਮਯਾਬ ਨਾ ਹੋ ਸਕਿਆ ।

ਸੰਨ 1902 ਤੋਂ 1912 ਤੱਕ ਇਹ ਇਸੇ ਕਾਲਜ ਦੀ ਪ੍ਰਬੰਧਕੀ ਕਮੇਟੀ ਦਾ ਸੱਕਤਰ ਰਿਹਾ ਅਤੇ 1920 ਤੋਂ 1941 ਤੱਕ ਖਾਲਸਾ ਕੌਂਸਲ ਦੀ ਪ੍ਰਧਾਨਗੀ ਕੀਤੀ । ਉਸ ਸਮੇਂ ਜਾਤਪਾਤ ਅਤੇ ਛੂਆ ਛੂਤ ਦਾ ਜ਼ੋਰ ਹੋਣ ਕਾਰਨ ਅਖੌਤੀ ਨੀਵੀਆਂ ਜਾਤਾਂ ਨਾਲ ਮੇਲ ਮਿਲਾਪ ਨਹੀ ਸੀ ਰਖਿਆ ਜਾਂਦਾ । ਉਹ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ 10 ਵਜੇ ਤੋਂ ਪਹਿਲਾਂ ਅਤੇ 4 ਵਜੇ ਤੋਂ ਪਿਛੋਂ ਦਾਖਲ ਨਹੀ ਸਨ ਹੋ ਸਕਦੇ । ਇਹ ਉਸ ਸਮੇਂ ਚੀਫ਼ਸ ਖਾਲਸਾ ਕਾਲਜ, ਲਾਹੌਰ ਵਿਚ ਪੜ੍ਹਦਾ ਸੀ । ਗਿਆਨੀ ਦਿੱਤ ਸਿੰਘ ਦੇ ਪ੍ਰਭਾਵ ਹੇਠ ਆ ਕੇ ਇਸ ਨੇ 13 ਫ਼ਰਵਰੀ, 1899 ਵਿਚ ਖਾਲਸਾ ਬਰਾਦਰੀ ਦੀ ਸਥਾਪਨਾ ਕੀਤੀ ਅਤੇ ਇਹ ਇਸ ਕਮੇਟੀ ਦਾ ਪ੍ਰਧਾਨ ਬਣਾਇਆ ਗਿਆ । ਇਸ ਸਭਾ ਦਾ ਉਦੇਸ਼ ਰੰਗ, ਨਸਲ ਤੇ ਜਾਤ ਦਾ ਖਿਆਲ ਨਾ ਕਰਦੇ ਹੋਏ ਸਭ ਸਿੱਖਾਂ ਨੂੰ ਬਰਾਬਰੀ ਦਾ ਦਰਜਾ ਦੇਣਾ ਸੀ । ਇਸ ਤੋਂ ਬਾਅਦ 30 ਅਕਤੂਬਰ, 1902 ਨੂੰ ਚੀਫ਼ ਖਾਲਸਾ ਦੀਵਾਨ ਬਣਿਆ । ਭਾਈ ਅਰਜਨ ਸਿੰਘ ਇਸ ਦੇ ਪ੍ਰਧਾਨ ਅਤੇ ਸੁੰਦਰ ਸਿੰਘ ਇਸ ਦੀਵਾਨ ਦਾ ਸੱਕਤਰ ਬਣਾਇਆ ਗਿਆ । ਇਹ 1902 ਤੋਂ 1920 ਤੇ ਫਿਰ 1934 ਤੋਂ 1937 ਤੱਕ ਇਸ ਸੰਸਥਾ ਦਾ ਲਗਾਤਾਰ ਸੱਕਤਰ ਰਿਹਾ ।

ਸੁੰਦਰ ਸਿੰਘ ਮਜੀਠੀਆ ਸਰਬ ਹਿੰਦ ਸਿੱਖ ਵਿਦਿਅਕ ਕਾਨਫਰੰਸ ਦਾ ਬਾਨੀ ਸੀ । ਸੰਨ 1907 ਵਿਚ ਇਹ ਸਿੱਖੀ ਪ੍ਰਚਾਰ ਲਈ ਸਿੰਧ ਗਿਆ । ਉਥੇ ਕਰਾਚੀ ਵਿਚ ਇਸ ਨੇ ਮੁਸਲਮ ਐਜੂਕੇਸ਼ਨਲ ਕਾਨਫਰੰਸ ਦਾ ਸਮਾਗਮ ਵੇਖਿਆ । ਉਸ ਤੋਂ ਇਹ ਬੜਾ ਪ੍ਰਭਾਵਿਤ ਹੋਇਆ । ਉਥੋਂ ਵਾਪਸ ਆਉਂਦਿਆਂ ਹੀ ਇਸ ਨੇ ਚੋਣਵੇਂ ਪੰਥ ਸੇਵਕਾਂ ਦੀ ਇਕੱਤਰਤਾ ਬੁਲਾਈ ਜਿਸ ਦੀ ਪ੍ਰਧਾਨਗੀ ਸਰਦਾਰ ਤਰਲੋਚਨ ਸਿੰਘ ਨੇ ਕੀਤੀ । ਇਸ ਦਾ ਮੁੱਖ ਉਦੇਸ਼ ਸਿੱਖਾਂ ਵਿਚ ਵਿਦਿਆ ਦਾ ਪ੍ਰਚਾਰ ਕਰਨਾ ਸੀ । ਇਸ ਨੂੰ 1971, 1924, 1935 ਵਿਚ ਕਾਨਫਰੰਸ ਦਾ ਪ੍ਰਧਾਨ ਚੁਣਿਆ ਗਿਆ ।

ਅਪ੍ਰੈਲ, 1904 ਵਿਚ ਇਸ ਨੇ ਅੰਮ੍ਰਿਤਸਰ ਸੈਂਟਰਲ ਖਾਲਸਾ ਯਤੀਮਖਾਨਾ ਖੋਲ੍ਹਿਆ । ਸੰਨ 1908 ਵਿਚ ਸਿੰਧ ਵਿਚ ਇਕ ਯਤੀਮਖਾਨਾ ਖੋਲ੍ਹਿਆ। ਇਨ੍ਹਾਂ ਆਸ਼ਰਮਾਂ ਰਾਹੀਂ ਅਨਾਥ ਸਿੱਖ ਬੱਚਿਆਂ ਨੂੰ ਸਹਾਇਤਾ ਦਿੱਤੀ ਜਾਂਦੀ ਸੀ । ਸੰਨ 1908 ਵਿਚ ਇਸ ਨੇ ਤਰਨਤਾਰਨ ਵਿਖੇ ਖਾਲਸਾ ਪ੍ਰਚਾਰਕ ਵਿਦਿਆਲਾ ਖੋਲ੍ਹਿਆ ਜਿੱਥੇ ਸਿੱਖੀ ਮਾਰਗ ਦੇ ਪ੍ਰਚਾਰਕ, ਗਿਆਨੀ, ਗ੍ਰੰਥੀ ਤੇ ਰਾਗੀ ਤਿਆਰ ਕੀਤੇ ਜਾਂਦੇ ਸਨ। ਸੰਨ 1915 ਵਿਚ ਸੈਂਟਰਲ ਖਾਲਸਾ ਹਸਪਤਾਲ ਤਰਨਤਾਰਨ ਵਿਖੇ ਖੋਲ੍ਹਿਆ ਗਿਆ । ਸੰਨ 1909-10 ਵਿਚ ਇਸ ਨੂੰ ਵਾਇਸਰਾਏ ਦੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਨਿਯੁਕਤ ਕੀਤਾ ਗਿਆ । ਸੰਨ 1909 ਵਿਚ ਇਸ ਨੇ ਅਨੰਦ ਮੈਰਿਜ ਐਕਟ ਪਾਸ ਕਰਵਾਇਆ । ਸੰਨ 1925 ਵਿਚ ਇਸ ਨੂੰ ਰੀਜ਼ਰਵ ਬੈਂਕ ਦਾ ਗਵਰਨਰ ਬਣਾਇਆ ਗਿਆ ਅਤੇ 1908 ਈ. ਤੋਂ ਪੰਜਾਬ ਤੇ ਸਿੰਧ ਬੈਂਕ ਦਾ ਚੇਅਰਮੈਨ ਰਿਹਾ। ਸੰਨ 1937-41 ਤੱਕ ਇਹ ਪੰਜਾਬ ਸਰਕਾਰ ਦਾ ਰੈਵੀਨਿਊ ਮਨਿਸਟਰ ਰਿਹਾ । ਸੰਨ 1911 ਵਿਚ ਇਸ ਨੂੰ ਸਰਦਾਰ ਬਹਾਦਰ, 1920 ਵਿਚ ਸੀ. ਆਈ . ਸੀ., 1926 ਵਿਚ ਨਾਈਟ ਅਤੇ ਪੰਜਾਬ ਯੂਨੀਵਰਸਿਟੀ ਵੱਲੋਂ ਡਾਕਟਰ ਆਫ਼ ਲਿਟਰੇਚਰ ਦੀ ਪਦਵੀ ਨਾਲ ਸਨਮਾਨਤ ਕੀਤਾ ਗਿਆ । 2 ਅਪ੍ਰੈਲ, 1941 ਨੂੰ ਇਸ ਦਾ ਦੇਹਾਂਤ ਹੋ ਗਿਆ ।

ਹ.ਪੁ.–ਸਿੰਘ ਸਭਾ ਲਹਿਰ ਦੇ ਉਸਰੱਈਏ : 59-64

**ਮਜੀਠੀਆ, ਦਿਆਲ ਸਿੰਘ** : ਪੰਜਾਬ ਦੇ ਪ੍ਰਸਿੱਧ ਅੰਗਰੇਜ਼ੀ ਅਖ਼ਬਾਰ ਟ੍ਰਿਬਿਊਨ ਦੇ ਬਾਨੀ ਸ. ਦਿਆਲ ਸਿੰਘ ਮਜੀਠੀਆ ਦਾ ਜਨਮ 1849 ਈ. ਵਿਚ ਪੰਜਾਬ ਦੇ ਇਕ ਉੱਘੇ ਸਿੱਖ ਘਰਾਣੇ ਵਿਚ ਹੋਇਆ । ਇਸ ਦਾ ਖ਼ਾਨਦਾਨ ਦਾਨ ਦੇਣ ਲਈ ਪ੍ਰਸਿੱਧ ਸੀ । ਇਸ ਦੇ ਦਾਦਾ ਸ. ਦੇਸਾ ਸਿੰਘ ਦੀ ਕਾਬਲੀਅਤ ਤੋਂ ਖੁਸ਼ ਹੋ ਕੇ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਅੰਮ੍ਰਿਤਸਰ ਦਾ ਸ਼ਾਸਕ ਥਾਪਿਆ । ਦਿਆਲ ਸਿੰਘ ਦਾ ਪਿਤਾ ਸ. ਲਹਿਣਾ ਸਿੰਘ ਖਾਲਸਾ ਫ਼ੌਜ ਦਾ ਸੈਨਾਪਤੀ ਸੀ । ਪਿਤਾ ਦੀ ਮੌਤ ਤੋਂ ਬਾਅਦ ਲਹਿਣਾ ਸਿੰਘ ਨੂੰ ਅੰਮ੍ਰਿਤਸਰ ਦਾ ਸ਼ਾਸਕ ਨਿਯੁਕਤ ਕੀਤਾ ਗਿਆ । ਸੰਨ 1854 ਵਿਚ ਲਹਿਣਾ ਸਿੰਘ ਦੀ ਮੌਤ ਹੋ ਗਈ । ਉਸ ਵਕਤ ਦਿਆਲ ਸਿੰਘ ਦੀ ਉਮਰ ਸਿਰਫ ਪੰਜ ਸਾਲ ਹੀ ਸੀ । ਪਿਤਾ ਦੀ ਮੌਤ ਤੋਂ ਬਾਅਦ ਛੇਤੀ ਹੀ ਇਸ ਦੀ ਮਾਤਾ ਦਾ ਵੀ ਦੇਹਾਂਤ ਹੋ ਗਿਆ । ਮਾਤਾ ਦੀ ਮੌਤ ਤੋਂ ਬਾਅਦ ਇਸ ਦੀ ਜਾਇਦਾਦ ਤੇ ਪੜ੍ਹਾਈ ਦੀ ਜ਼ਿੰਮੇਵਾਰੀ ਕੋਰਟ ਆਫ਼ ਵਾਰਡਜ਼ ਦੇ ਸਿਰ ਸੀ । ਇਹ ਦੀਨਾ ਨਗਰ ਦਾ ਇਕ ਪ੍ਰਸਿੱਧ ਜ਼ਿਮੀਂਦਾਰ ਸੀ। ਆਪਣੀ ਜਾਇਦਾਦ ਦਾ ਅਧਿਕਾਰ ਮਿਲਣ

ਤੇ ਇਹ ਦੋ ਸਾਲ ਇੰਗਲੈਂਡ ਵੀ ਰਿਹਾ । ਇੰਗਲੈਂਡ ਵਿਚ ਇਸ ਨੂੰ ਬਹੁਤ ਇੱਜ਼ਤ ਮਿਲੀ । ਇੰਗਲੈਂਡ ਤੋਂ ਵਾਪਸ ਆਉਣ ਉਪਰੰਤ ਇਸ ਨੇ ਆਪਣੇ ਦੇਸ਼ ਦੇ ਸਮਾਜਿਕ ਅਤੇ ਰਾਜਨੀਤਿਕ ਖੇਤਰਾਂ ਵਿਚ ਉੱਨਤੀ ਲਈ ਯਤਨ ਆਰੰਭ ਕੀਤੇ । ਇਹ ਆਪਣੇ ਪੁਰਖਾਂ ਵਾਂਗ ਦਾਨੀ ਸੁਭਾਅ ਦਾ ਆਦਮੀ ਸੀ ।

ਆਪਣੀ ਮੌਤ ਤੋਂ ਪਹਿਲਾਂ ਇਸ ਨੇ ਇਕ ਦਾਨ ਪੱਤਰ ਲਿਖਿਆ ਜਿਸ ਵਿਚ ਇਸ ਨੇ ਇਕ ਲਾਇਬ੍ਰੇਰੀ ਲਈ 60 ਹਜ਼ਾਰ ਰੁਪਏ ਅਤੇ ਇਕ ਮਕਾਨ ਦਾਨ ਦਿੱਤਾ । ਇਕ ਨੇ ਇਕ ਕਾਲਜ ਖੋਲ੍ਹਣ ਲਈ ਵੀ 15 ਲੱਖ ਰੁਪਏ ਦੀ ਜਾਇਦਾਦ ਦਿੱਤੀ। ਇਹ ਕਾਂਗਰਸ ਦੇ ਸਰਗਰਮ ਕਾਰਜ ਕਰਤਾਵਾਂ ਵਿਚੋਂ ਇਕ ਸੀ। ਇਸ ਦੀ ਸਹਾਇਤਾ ਨਾਲ ਹੀ ਲਾਹੌਰ ਵਿਚ ਕਾਂਗਰਸ ਸਮਾਰੋਹ ਹੋਇਆ ।

ਸੰਨ 1905 ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ.ਪੁ.–ਚੀ.ਫ਼ੈ.ਨੋ.ਪੰ.:205

**ਮਜੀਠੀਆ, ਦੇਸਾ ਸਿੰਘ** : ਇਸ ਮਜੀਠੀਏ ਸਰਦਾਰ ਦਾ ਜਨਮ 1658 ਈ. ਵਿਚ ਸਰਦਾਰ ਨੌਧ ਸਿੰਘ ਦੇ ਘਰ ਹੋਇਆ । ਮਹਾਰਾਜਾ ਰਣਜੀਤ ਸਿੰਘ ਪਾਸ ਨੌਕਰੀ ਕਰਨ ਬਦਲੇ ਇਸ ਨੂੰ ਸੁਖਲਗੜ੍ਹ ਅਤੇ ਭਾਗੋਵਾਲ ਵਿਚ ਜਾਗੀਰ ਮਿਲੀ ਹੋਈ ਸੀ । ਸੰਨ 1809 ਵਿਚ ਗੋਰਖਿਆਂ ਵਿਰੁੱਧ ਸੰਸਾਰ ਚੰਦ ਦੀ ਸਹਾਇਤਾ ਲਈ ਮਹਾਰਾਜੇ ਦੇ ਨਾਲ ਇਹ ਵੀ ਕਾਂਗੜੇ ਗਿਆ ਸੀ । 24 ਅਗਸਤ, 1809 ਈ. ਨੂੰ ਸਿੱਖ ਫ਼ੌਜਾਂ ਕਾਂਗੜੇ ਦੇ ਕਿਲੇ ਅੰਦਰ ਦਾਖਲ ਹੋਈਆਂ ਅਤੇ ਇਥੇ ਭਾਰੀ ਦਰਬਾਰ ਕੀਤਾ ਗਿਆ ਜਿਸ ਵਿਚ ਕਾਂਗੜਾ, ਚੰਬਾ, ਨੂਰਪੁਰ ਕੋਟਲਾ, ਸ਼ਾਹਪੁਰ, ਜਸਰੋਟਾ, ਬਸੌਲੀ ਮਾਨਕੋਟ ਆਦਿ ਦੇ ਰਾਜਿਆਂ ਨੇ ਭਾਗ ਲਿਆ। ਇਸ ਸਮੇਂ ਇਸ ਨੂੰ ਕਿਲੇ ਦਾ ਨਾਜ਼ਮ ਨਿਯੁਕਤ ਕੀਤਾ ਗਿਆ । ਸੰਨ 1814 ਵਿਚ ਕਸ਼ਮੀਰ ਦੀ ਮੁਹਿੰਮ ਸਮੇਂ ਇਸ ਨੂੰ ਇਕ ਟੁਕੜੀ ਦੀ ਕਮਾਨ ਸੰਭਾਲੀ ਗਈ । ਇਸ ਉਪਰੰਤ ਅਟਕ ਦੀ ਫਤਹਿ ਸਮੇਂ ਵੀ ਇਹ ਮਹਾਰਾਜੇ ਦੇ ਨਾਲ ਸੀ ।

ਇਹ ਮਹਾਰਾਜੇ ਦੇ ਸੁਯੋਗ ਨਾਜ਼ਮਾਂ ਵਿਚ ਸੀ । ਬਾਅਦ ਵਿਚ ਇਹ ਹਿਮਾਚਲ ਦੇ ਪਹਾੜੀ ਰਾਜਾਂ ਕਾਂਗੜਾ, ਚੰਬਾ, ਜਸਰੋਟ; ਜਸਣਾ ਗੁਲੇਰ, ਮੰਡੀ, ਕੁੱਲੂ ਆਦਿ ਦਾ ਗਵਰਨਰ ਵੀ ਰਿਹਾ । ਸੰਨ 1818 ਵਿਚ ਇਸ ਨੇ ਸ਼ਹਿਜ਼ਾਦਾ ਖੜਕ ਸਿੰਘ ਦੀ ਫ਼ੌਜ ਵਿਚ ਮੁਲਤਾਨ ਦੀ ਮੁਹਿੰਮ ਸਮੇਂ ਵਿਸ਼ੇਸ਼ ਹਿੱਸਾ ਪਾਇਆ । ਇਸ ਤੋਂ ਬਾਅਦ ਇਹ ਫਿਰ ਪਹਾੜੀ ਇਲਾਕੇ ਵਿਚ ਗਵਰਨਰ ਦੇ ਤੌਰ ਤੇ ਚਲਾ ਗਿਆ । ਸੰਨ 1821 ਵਿਚ ਸਰਦਾਰਨੀ ਸਦਾ ਕੌਰ ਦੇ ਮਹਾਰਾਜੇ ਨਾਲ ਨਾਰਾਜ਼ ਹੋਣ ਤੇ ਇਸ ਨੂੰ ਬਟਾਲੇ ਦਾ ਪ੍ਰਬੰਧਕ ਨਿਯੁਕਤ ਕੀਤਾ ਗਿਆ । ਮਹਾਰਾਜੇ ਦੇ ਸਮੇਂ ਇਸ ਪਾਸ ਲਗਭਗ ਸਵਾ ਲੱਖ ਰੁਪਏ ਸਾਲਾਨਾ ਆਮਦਨ ਵਾਲੀ ਜਾਗੀਰ ਰਹੀ । ਸੰਨ 1832 ਵਿਚ ਇਸ ਦੀ ਮੌਤ ਹੋ ਗਈ । ਇਸ ਤੋਂ ਬਾਅਦ ਇਸ ਦੀ ਜਾਗੀਰ ਦਾ ਮਾਲਕ ਇਸ ਦਾ ਪੁੱਤਰ ਲਹਿਣਾ ਸਿੰਘ ਮਜੀਠੀਆ ਨੂੰ ਬਣਾਇਆ ਗਿਆ ।

ਹ.ਪੁ.–ਮ.ਕੋ.;ਮਹਾਰਾਜਾ ਰਣਜੀਤ ਸਿੰਘ-ਭਗਤ ਸਿੰਘ; ਹਿ. ਸਿ.-ਲਤੀਫ਼.

**ਮੰਝ, ਭਾਈ** : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰੇਮੀ ਸਿੱਖ ਸੀ ਜੋ ਪਹਿਲਾਂ ਸੁਲਤਾਨੀਆ ਸਖੀ ਸਰਵਰ ਦਾ ਪੁਜਾਰੀ ਸੀ ਅਤੇ ਫਿਰ ਗੁਰਬਾਣੀ ਦੇ ਅਸਰ ਹੇਠ ਅਕਾਲ ਪੁਰਖ ਦਾ ਉਪਾਸ਼ਕ ਹੋ ਗਿਆ । ਭਾਈ ਮੰਝ ਰਾਜਪੂਤ ਖਾਨਦਾਨ ਵਿਚੋਂ ਸੀ ਅਤੇ ਪਿੰਡ ਕੰਗਮਾਈ ਦੇ ਇਲਾਕੇ ਨਾਲ ਸਬੰਧ ਰਖਦਾ ਸੀ । ਇਸ ਦਾ ਨਾਂ ਤਾਂ ਤੀਰਥਾ ਸੀ ਪਰ ਆਪਣੇ ਗੋਤ ਕਰ ਕੇ ਮੰਜ ਜਾਂ ਮੰਝ ਕਰ ਕੇ ਪ੍ਰਸਿੱਧ ਹੋਇਆ । ਮੰਜ ਚੰਦਰਵੰਸ਼ੀ ਰਾਜਪੂਤਾਂ ਦੀ ਇਕ ਜਾਤ ਹੈ । ਸਲਵਾਹਨ ਇਸੇ ਗੋਤ ਦਾ ਪ੍ਰਤਾਪੀ ਰਾਜਾ ਸੀ ਜਿਸ ਨੇ ਪੰਜਾਬ ਜਿਤਿਆ ਅਤੇ ਸਲਵਾਹਨ ਕੋਟ (ਸਿਆਲਕੋਟ) ਨਾਂ ਦਾ ਸ਼ਹਿਰ ਵਸਾਇਆ। ਇਸ ਦੀ ਕੁਲ ਵਿਚੋਂ ਹੀ ਭਾਈ ਮੰਝ ਸੀ । ਇਹ ਜਦੋਂ ਵੀ ਕਿਧਰੇ ਜਾਂਦਾ ਤਾਂ 500 ਆਦਮੀ ਇਸ ਦੇ ਨਾਲ ਹੁੰਦੇ । ਇਹ ਹਰ ਸਾਲ ਬਹੁਤ ਵੱਡੇ ਜੱਥੇ ਨਾਲ ਨਿਗਾਹੇ ਜਾਇਆ ਕਰਦਾ ਸੀ ।

ਸੰਨ 1585 ਵਿਚ ਇਹ ਆਪਣੇ ਜੱਥੇ ਸਮੇਤ ਨਿਗਾਹੇ ਤੋਂ ਵਾਪਸ ਆਪਣੇ ਪਿੰਡ ਜਾ ਰਿਹਾ ਸੀ ਤਾਂ ਅੰਮ੍ਰਿਤਸਰ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ । ਉਥੇ ਸਿੱਖਾਂ ਦੀ ਸੇਵਾ, ਰਹਿਣੀ ਬਹਿਣੀ ਕਥਨੀ ਤੇ ਕਰਨੀ ਦੇਖ ਕੇ ਬਹੁਤ ਪ੍ਰਭਾਵਿਤ ਹੋਇਆ । ਆਪਣੇ ਜੱਥੇ ਸਮੇਤ ਹੀ ਗੁਰੂ ਅਰਜਨ ਦੇਵ ਜੀ ਕੋਲ ਗਿਆ ਤੇ ਸਿੱਖੀ ਦੀ ਦਾਤ ਮੰਗੀ ।

ਸਿੱਖ ਧਰਮ ਗ੍ਰਹਿਣ ਕਰ ਕੇ ਇਸ ਨੇ ਆਪਣੇ ਪਿੰਡ ਆ ਕੇ ਪੀਰਖਾਨਾ ਢਾਹ ਦਿੱਤਾ ਅਤੇ ਧਰਮਸ਼ਾਲਾ ਬਣਾਉਣੀ ਸ਼ੁਰੂ ਕਰ ਦਿੱਤੀ ਤਾਂ ਪਿੰਡ ਦੇ ਲੋਕ ਇਸ ਦਾ ਵਿਰੋਧ ਕਰਨ ਲਗ ਪਏ ਪਰ ਭਾਈ ਮੰਝ ਆਪਣੇ ਇਰਾਦੇ ਉੱਤੇ ਅਟਲ ਰਿਹਾ । ਸਭ ਕੁਝ ਗੁਆ ਕੇ ਇਹ ਗੁਰੂ ਜੀ ਦੀ ਸੇਵਾ ਵਿਚ ਅਡੋਲ ਰਿਹਾ । ਇਸ ਤੋਂ ਬਾਅਦ ਇਹ ਅੰਮ੍ਰਿਤਸਰ ਚਲਾ ਗਿਆ ਜਿਥੇ ਇਸ ਨੇ ਸਿਮਰਨ ਤੇ ਸੇਵਾ ਨੂੰ ਹੀ ਆਪਣਾ ਜੀਵਨ ਉਦੇਸ਼ ਬਣਾ ਲਿਆ ।

ਇਕ ਵਾਰੀ ਭਾਈ ਮੰਝ ਹਨੇਰੀ ਕਾਰਨ ਲੰਗਰ ਦੀਆਂ ਲੱਕੜਾਂ ਲਿਆਉਂਦੇ ਹੋਏ ਖੂਹ ਵਿਚ ਡਿੱਗ ਪਿਆ ਤਾਂ ਇਸ ਦੀ ਪ੍ਰੇਮ ਖਿੱਚ ਕਾਰਨ ਗੁਰੂ ਸਾਹਿਬ ਉਥੇ ਪਹੁੰਚੇ। ਇਸ ਨੂੰ ਖੂਹ ਵਿਚੋਂ ਕੱਢਣ ਲਈ ਜਦੋਂ ਰੱਸੀ ਲਮਕਾਈ ਗਈ ਤਾਂ ਇਸ ਨੇ ਪਹਿਲਾਂ ਲੱਕੜਾਂ ਦਾ ਭਾਰ ਰੱਸੀ ਨਾਲ ਬੰਨ੍ਹਿਆ ਅਤੇ ਆਪ ਦੂਜੀ ਵਾਰੀ ਵਿਚ ਬਾਹਰ ਆਇਆ । ਅਜਿਹੀ ਪ੍ਰੀਖਿਆ ਵਿਚੋਂ ਸਫਲ ਹੋਣ ਉਪਰੰਤ ਗੁਰੂ ਜੀ ਨੇ ਇਸ ਨੂੰ ਛਾਤੀ ਨਾਲ ਲਾਇਆ ਅਤੇ ਵਰ ਦਿੱਤਾ 'ਮੰਝ ਪਿਆਰਾ ਗੁਰੂ ਨੂੰ, ਗੁਰੂ ਮੰਝ ਪਿਆਰਾ । ਮੰਝ ਗੁਰੂ ਕਾ ਬੋਹਿਥਾ, ਜਗ ਲੰਘਣਹਾਰਾ'। ਇਸ ਉਪਰੰਤ ਇਸ ਨੂੰ ਦੁਆਬੇ ਦਾ ਪ੍ਰਚਾਰਕ ਨਿਯੁਕਤ ਕੀਤਾ । ਗੁਰੂ ਜੀ ਨੇ ਇਸ ਦੇ ਪਿੰਡ ਵੀ ਚਰਨ ਪਾਏ । ਇਸ ਨੇ ਕੰਗਮਾਈ ਵਿਖੇ ਹੀ ਦੇਹ ਤਿਆਗੀ ਅਤੇ ਇਥੇ ਹੀ ਇਸ ਦੀ ਸਮਾਧ ਬਣੀ ਹੋਈ ਹੈ ਜਿਸ ਦੇ ਨੇੜੇ ਗੁਰੂ ਅਰਜਨ ਦੇਵ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ ।

ਹ.ਪੁ.–ਮ.ਕੋ.:354, 1001; ਪੁ.ਇ.ਜੀ.: 51; ਤ.ਗੁ.ਖਾ.: 365

**ਮਝੈਲ, ਈਸ਼ਰ ਸਿੰਘ** : ਇਸ ਪ੍ਰਸਿੱਧ ਰਾਜਨੀਤਕ ਆਗੂ ਦਾ ਜਨਮ 1902 ਈ. ਵਿਚ ਪਿੰਡ ਸਰਾਏ ਅਮਾਨਤ ਖ਼ਾਂ ਵਿਚ ਹੋਇਆ। ਬਚਪਨ ਵਿਚ ਹੀ ਇਸ ਦੇ ਪਿਤਾ ਦੀ ਮੌਤ ਹੋ ਗਈ ਅਤੇ ਇਹ ਆਪਣੇ ਦਾਦਾ ਜੀ ਅਤੇ ਤਾਇਆ ਜੀ ਦੀ ਨਿਗਰਾਨੀ ਹੇਠ ਪਲਿਆ ਤੇ ਪੜ੍ਹਿਆ । ਚੜ੍ਹਦੀ ਉਮਰ ਵਿਚ ਹੀ ਇਹ ਅਕਾਲੀ ਲਹਿਰ ਵਿਚ ਹਿੱਸਾ ਲੈਣ ਲੱਗ ਪਿਆ ।

ਸੰਨ 1927-29 ਵਿਚ ਇਸ ਨੇ ਸਿੱਖ ਮਿਸ਼ਨਰੀ ਕਾਲਜ ਤੋਂ ਪ੍ਰਚਾਰਕ ਦੀ ਡਿਗਰੀ ਹਾਸਲ ਕੀਤੀ ਅਤੇ ਰਾਜਨੀਤੀ ਦੇ ਖੇਤਰ ਵਿਚ ਇਕ ਚੋਟੀ ਦੇ ਬੁਲਾਰੇ ਵਜੋਂ ਇਸ ਦੀ ਧਾਕ ਬੈਠ ਗਈ ।

ਇਸ ਨੇ ਅਕਾਲੀ ਲਹਿਰ ਅਤੇ ਕਾਂਗਰਸ ਪਾਰਟੀ ਵੱਲੋਂ ਸ਼ੁਰੂ ਕੀਤੇ ਗਏ ਸੁਤੰਤਰਤਾ ਅੰਦੋਲਨ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ । ਇਸ ਨੇ ਸਰਕਾਰੀ ਤਸ਼ਦਦ ਸਹਿਆ, ਜੇਲ੍ਹਾਂ ਕੱਟੀਆਂ ਅਤੇ ਸ਼ਾਹੀ ਕਿਲੇ ਵਿਚ ਬੰਦੀ ਬਣ ਕੇ ਵੀ ਰਿਹਾ ।

ਰਾਜਨੀਤਕ ਜੀਵਨ ਦੌਰਾਨ ਇਹ ਅਕਾਲੀ ਦਲ ਦਾ ਜਨਰਲ ਸੱਕਤਰ , ਸ਼੍ਰੋਮਣੀ ਕਮੇਟੀ ਦਾ ਪ੍ਰਧਾਨ, ਦਰਬਾਰ ਸਾਹਿਬ ਕਮੇਟੀ ਦਾ ਪ੍ਰਧਾਨ ਅਕਾਲ ਰੈਜਮੈਂਟ ਦਾ ਕਮਾਂਡਰ,ਐਮ.ਐਲ.ਏ. ਅਤੇ ਮੰਤਰੀ ਆਦਿ ਪਦਵੀਆਂ ਤੇ ਰਿਹਾ ।

ਇਸ ਦੀ ਸ਼ਖ਼ਸੀਅਤ ਦਾ ਇਕ ਪੱਖ ਇਸ ਦਾ ਲੇਖਕ ਹੋਣਾ ਵੀ ਸੀ । ਵੱਖ ਵੱਖ ਪੱਤਰਾਂ ਵਿਚ ਅਨੇਕਾਂ ਮਜ਼ਮੂਨ ਲਿਖਣ ਤੋਂ ਇਲਾਵਾ ਇਸ ਨੇ 'ਕਮਿਊਨਿਸਟ- ਹਿੰਦੋਸਤਾਨੀ ਨਜ਼ਰਾਂ ਵਿਚ' ਅਤੇ 'ਸਿੱਖ ਤੇ ਕਮਿਊਨਿਸਟ' ਨਾਮੀ ਦੋ ਪੁਸਤਕਾਂ ਲਿਖੀਆਂ।

ਇਸ ਦੇ ਜੀਵਨ ਕਾਲ ਵਿਚ ਇਸ ਨੂੰ ਅਭਿਨੰਦਨ ਗ੍ਰੰਥ ਵੀ ਭੇਟ ਕੀਤਾ ਗਿਆ ਜਿਸ ਨਾਲ ਇਸ ਦੀਆਂ ਦੇਸ਼ ਅਤੇ ਕੌਮ ਪ੍ਰਤੀ ਕੀਤੀਆਂ ਵੱਡਮੁੱਲੀਆਂ ਸੇਵਾਵਾਂ ਉਭਰ ਕੇ ਸਾਹਮਣੇ ਆਈਆਂ ।

ਸੰਨ 1976 ਵਿਚ ਗਿਆਨੀ ਜ਼ੈਲ ਸਿੰਘ ਵਜ਼ਾਰਤ ਸਮੇਂ ਇਸ ਨੂੰ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਦਾ ਚੇਅਰਮੈਨ ਨਿਯੁਕਤ ਕੀਤਾ ਗਿਆ । ਇਸੇ ਪਦਵੀ ਉੱਤੇ ਕੰਮ ਕਰਦਿਆਂ 19 ਨਵੰਬਰ ,1977 ਨੂੰ ਦਿਲ ਦਾ ਦੌਰਾ ਪੈਣ ਕਾਰਨ ਇਸ ਦੀ ਮੌਤ ਹੋ ਗਈ ।

ਹ.ਪੂ.–ਪੰ.ਟ੍ਰਿ.-19 ਨਵੰਬਰ, 1985

**ਮੰਡੀ (ਗੁ.)** : ਇਹ ਇਤਿਹਾਸਕ ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਨਾਲ ਸਬੰਧਤ ਹੈ ਅਤੇ ਮੰਡੀ (ਹਿਮਾਚਲ ਪ੍ਰਦੇਸ਼) ਵਿਚ ਬਿਆਸ ਦਰਿਆ ਦੇ ਕੰਢੇ ਤੇ ਸਥਿਤ ਹੈ ।

ਸਤਿਗੁਰੂ ਜੀ ਆਪਣੀ ਯਾਤਰਾ ਦੌਰਾਨ ਜਦੋਂ ਰਵਾਲਸਰ ਦੀ ਧਰਤੀ ਤੇ ਪਹੁੰਚੇ ਤਾਂ ਉਥੋਂ ਦੇ ਪਹਾੜੀ ਰਾਜਿਆਂ ਨੂੰ ਆਪਣੇ ਮਿਸ਼ਨ ਸਬੰਧੀ ਵੇਰਵੇ ਸਹਿਤ ਦੱਸਿਆ ਤੇ ਗਿਆਨ ਦਿੱਤਾ । ਇਥੇ ਰਵਾਲ ਅਤੇ ਜੱਛ ਜਾਤੀਆਂ ਦਾ ਉਧਾਰ ਕੀਤਾ ਫਿਰ ਮੰਡੀ ਦਾ ਰਾਜਾ ਸਿੱਧ ਜੈਨ ਕਲਗੀਧਰ ਜੀ ਨੂੰ ਰਵਾਲਸਰ ਤੋਂ ਮੰਡੀ ਲੈ ਜਾਣ ਲਈ ਹਾਜ਼ਰ ਹੋਇਆ। ਪ੍ਰਚਲਿਤ ਸਾਖੀ ਅਨੁਸਾਰ ਰਾਜਾ ਅਤੇ ਉਸ ਦੇ ਤਿੰਨਾਂ ਪੁੱਤਰਾਂ ਨੇ ਗੁਰੂ ਜੀ ਨੂੰ ਪਾਲਕੀ ਵਿਚ ਬਿਠਾਇਆ ਅਤੇ ਆਪ ਖੁਦ ਕਹਾਰ ਬਣੇ । ਰਸਤੇ ਵਿਚ ਪਾਲਕੀ ਉਨ੍ਹਾਂ ਦੇ ਮੋਢਿਆਂ ਤੋਂ ਇਕ ਫੁੱਟ ਉੱਚੀ ਰਹੀ । ਗੁਰੂ ਜੀ ਨੇ ਦੋ ਦਿਨ ਰਾਜ ਮਹਿਲ ਵਿਚ ਨਿਵਾਸ ਕੀਤਾ ਤੇ ਇਸ ਉਪਰੰਤ ਬਿਆਸ ਦਰਿਆ ਦੇ ਕਿਨਾਰੇ ਜੰਗਲ ਵਿਚ ਮੰਗਲ ਲਾਏ । ਉਥੇ ਦੋਨੋਂ ਵਕਤ ਦੀਵਾਨ ਲਗਦਾ ਅਤੇ ਕੀਰਤਨ ਹੁੰਦਾ । ਗੁਰੂ ਜੀ ਇਥੇ ਇਕ ਮਹੀਨਾ ਰਹੇ ।

ਇਥੇ ਰਹਿੰਦਿਆਂ ਇਕ ਦਿਨ ਗੁਰੂ ਜੀ ਰਾਜਾ ਸਿੱਧ ਜੈਨ ਨਾਲ ਬੇੜੀ ਵਿਚ ਬੈਠੇ ਬਿਆਸ ਵਿਚ ਸੈਰ ਕਰ ਰਹੇ ਸਨ । ਉਨ੍ਹਾਂ ਪਾਸ ਉਸ ਵੇਲੇ 21 ਕਿਲੋ ਭਾਰੀ ਅਤੇ 8 ਫੁੱਟ ਲੰਬੀ ਇਕ ਬੰਦੂਕ ਸੀ । ਬੇੜੀ ਵਿਚ ਬੈਠੇ ਇਕ ਵਿਅਕਤੀ ਨੇ ਹਾਸੇ ਹਾਸੇ ਵਿਚ ਕਹਿ ਦਿੱਤਾ ਕਿ ਐਨੀ ਭਾਰੀ ਤੇ ਲੰਬੀ ਬੰਦੂਕ ਕਿਵੇਂ ਚੱਲੇਗੀ ? ਇਹ ਤਾਂ ਕਿਸੇ ਨੇ ਤੁਹਾਨੂੰ ਲੋਹਾ ਇੱਕਠਾ ਕਰਕੇ ਭੇਟ ਕਰ ਦਿੱਤਾ ਹੈ । ਗੁਰੂ ਜੀ ਨੇ ਉਸ ਬੰਦੂਕ ਨੂੰ ਪਰਖਣ ਲਈ ਇਕ ਹਾਂਡੀ ਮੰਗਵਾ ਕੇ ਦਰਿਆ ਵਿਚ ਰੋੜ ਦਿੱਤੀ । ਉਸ ਸਮੇਂ ਮੰਡੀ ਦਾ ਰਾਜਾ ਗੁਰੂ ਜੀ ਨੂੰ ਕਹਿ ਰਿਹਾ ਸੀ ਕਿ ਤੁਸੀਂ ਤਾਂ ਜਾ ਰਹੇ ਹੋ ਪਰ ਤੁਹਾਡੇ ਜਾਣ ਪਿਛੋਂ ਤੁਹਾਨੂੰ ਇਥੇ ਆਪਣੇ ਪਾਸ ਰਖਣ ਕਾਰਨ ਮੇਰੇ ਦੁਸ਼ਮਣ ਬਣੇ ਪਹਾੜੀ ਰਾਜੇ ਅਤੇ ਮੁਗ਼ਲ ਹਕੂਮਤ ਮੇਰਾ ਸਰਵਨਾਸ਼ ਕਰ ਦੇਵੇਗੀ । ਗੁਰੂ ਜੀ ਨੇ ਤਰੀ ਜਾ ਰਹੀ ਹਾਂਡੀ ਵੱਲ ਬੰਦੂਕ ਨੂੰ ਸੇਧ ਕੇ ਘੋੜਾ ਦਬਿਆ ਤਾਂ ਨਿਸ਼ਾਨੇ ਦੀ ਮਾਰ ਹੇਠ ਆ ਕੇ ਪੁੱਠੀ ਤਰੀ ਜਾਂ ਰਹੀ ਹਾਂਡੀ ਸਿੱਧੀ ਹੋ ਕੇ ਤੈਰਨ ਲੱਗੀ । ਗੁਰੂ ਜੀ ਨੇ ਮੰਡੀ ਦੇ ਰਾਜੇ ਨੂੰ ਵਰ ਦਿੱਤਾ -

ਜੈਸੀ ਬਚੀ ਹਾਂਡੀ ਤੈਸੀ ਬਚੇਗੀ ਤੇਰੀ ਮਾਂਡੀ ।
ਜੋ ਮਾਂਡੀ ਕੋ ਲੂਟੇਗਾ ਅਸਮਾਨੀ ਗੋਲਾ ਛੂਟੇਗਾ ॥

ਇਸ ਇਤਿਹਾਸਕ ਗੁਰਦੁਆਰੇ ਵਿਚ ਗੁਰੂ ਜੀ ਦੀਆਂ ਪੰਜ ਨਿਸ਼ਾਨੀਆਂ ਇਕ ਪਲੰਘ, ਇਕ ਵਿਛੌਣਾ, ਕੀਰਤਨ ਕਰਨ ਵਾਲੀ ਰਬਾਬ, (ਇਥੇ ਪਈ ਰਬਾਬ ਦੀ ਇਹ ਮਹੱਤਤਾ ਹੈ ਕਿ ਹੋਰ ਸਾਰੇ ਭਾਰਤ ਵਿਚ ਕਿਧਰੇ ਵੀ ਗੁਰੂ ਜੀ ਦਾ ਕੋਈ ਸਾਜ਼ ਨਹੀ ਮਿਲਦਾ) 21 ਕਿਲੋ ਭਾਰੀ ਅਤੇ 8 ਫੁੱਟ ਲੰਬੀ ਬੰਦੂਕ ਅਤੇ ਬਰੂਦ ਭਰਨ ਵਾਲੀ ਕੁੱਪੀ ਪਈਆਂ ਹਨ । ਮਨੀਕਰਨ ਅਤੇ ਕੁੱਲੂ ਮਨਾਲੀ ਜਾਣ ਵਾਲੀਆਂ ਸੰਗਤਾਂ ਇਥੇ ਰਾਤ ਕੱਟ ਕੇ ਅੱਗੇ ਜਾਂਦੀਆਂ ਹਨ । ਉਨ੍ਹਾਂ ਦੇ ਠਹਿਰਨ ਲਈ ਕਮਰੇ ,ਬਿਸਤਰੇ ਅਤੇ ਲੰਗਰ ਪਾਣੀ ਦਾ ਪੂਰਾ ਪ੍ਰਬੰਧ ਹੈ ।

ਹ.ਪੂ.–ਪੰ.ਟ੍ਰਿ.–11 ਜੁਲਾਈ 1992; ਤ. ਗੁ. ਖਾ.:925

**ਮਤੀਦਾਸ, ਭਾਈ** : ਇਹ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸ਼ਰਧਾਲੂ ਅਤੇ ਆਤਮ ਗਿਆਨੀ ਸਿੱਖ ਸੀ ਜੋ ਭਾਈ ਪਰਾਗੇ ਦਾ ਸਭ ਤੋਂ ਵੱਡਾ ਪੁੱਤਰ ਸੀ । ਗੁਰੂ ਤੇਗ ਬਹਾਦਰ ਜੀ ਨੇ ਇਸ ਨੂੰ ਆਪਣਾ ਦੀਵਾਨ ਬਣਾਇਆ ਹੋਇਆ ਸੀ । ਜਦੋਂ ਗੁਰੂ ਜੀ ਨੂੰ ਦਿੱਲੀ ਵਿਚ ਕੈਦ ਕੀਤਾ ਗਿਆ ਤਾਂ ਭਾਈ ਮਤੀ ਦਾਸ ਵੀ ਉਨ੍ਹਾਂ ਨਾਲ ਹੀ ਸੀ । ਇਸਲਾਮ ਕਬੂਲ ਕਰਨ ਤੋਂ ਇਨਕਾਰ ਕਰਨ ਤੇ ਇਸ ਨੂੰ ਗੁਰੂ ਜੀ ਤੋਂ ਪਹਿਲਾਂ ਆਰੇ ਨਾਲ ਚਿਰਵਾ ਕੇ ਸ਼ਹੀਦ ਕੀਤਾ ਗਿਆ ਸੀ । ਇਸ ਦੇ ਸਿਰ ਉੱਤੇ ਆਰਾ ਚਲਦਾ ਰਿਹਾ ਪਰ ਇਹ ਜਪੁ ਜੀ ਸਾਹਿਬ ਦਾ ਪਾਠ ਕਰਦਾ ਰਿਹਾ ਅਤੇ ਬਿਲਕੁਲ ਨਾ ਡੋਲਿਆ ।

ਹ.ਪੂ.– ਮ.ਕੋ.;ਤ.ਗੁ. ਖਾ.: 724

**ਮਥਰਾ** : ਬ੍ਰਿਜ ਭੂਮੀ ਵਿਚ ਵਸਿਆ ਇਕ ਪ੍ਰਸਿੱਧ ਨਗਰ ਜਿਹੜਾ ਕ੍ਰਿਸ਼ਨ ਜੀ ਦਾ ਜਨਮ ਸਥਾਨ ਹੈ ਅਤੇ ਜਿਸ ਦੀ ਗਿਣਤੀ ਹਿੰਦੂ ਧਰਮ ਵਿਚ ਮੰਨੀਆਂ ਜਾਣ ਵਾਲੀਆਂ 'ਪੁਰੀਆਂ' ਵਿਚ ਕੀਤੀ ਜਾਂਦੀ ਹੈ । ਇਹ ਨਗਰ ਜਮਨਾ ਦੇ ਸੱਜੇ ਕੰਢੇ ਤੇ ਵੱਸਿਆ ਹੋਇਆ ਹੈ । ਪੁਰਾਣਾਂ ਵਿਚ ਇਸ ਨਗਰ ਦਾ ਬਹੁਤ ਮਹੱਤਵ ਦਰਸਾਇਆ ਗਿਆ ਹੈ । ਵਾਯੂ ਪੁਰਾਣ ਅਨੁਸਾਰ ਸ਼ਤਰੂਘਨ ਨੇ ਮਧੁ ਰਾਖਸ਼ ਦੇ ਪੁੱਤਰ ਲਵਣਾਸੁਰ ਨੂੰ ਇਸ ਥਾਂ

ਤੇ ਮਾਰ ਕੇ ਮਥਰਾ ਨਗਰੀ ਵਸਾਈ ਜਿਸ ਦਾ ਨਾਂ ਬਾਅਦ ਵਿਚ ਮਥਰਾ ਪ੍ਰਸਿੱਧ ਹੋਇਆ ।

ਇਸ ਨਗਰ ਵਿਚ ਹੀ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਕੇ ਆਪਣੇ ਨਾਨਾ ਉਗ੍ਰਸੈਨ ਨੂੰ ਮੁੜ ਰਾਜ ਗੱਦੀ ਤੇ ਬਿਠਾਇਆ । ਇਸ ਦੇ ਆਸ ਪਾਸ ਬਣੇ ਤੀਰਥਾਂ ਵਿਚੋਂ ਗੋਕੁਲ (ਮਹਾਬਨ) ਅਤੇ ਬਿੰਦਰਾਬਨ ਵਿਸ਼ੇਸ਼ ਕਰ ਕੇ ਪ੍ਰਸਿੱਧ ਹਨ ।

ਇਸ ਨਗਰ ਦਾ ਹਵਾਲਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਵੀ ਆਇਆ ਹੈ -

ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ॥

ਇਸ ਨਗਰ ਵਿਚ ਗੁਰੂ ਨਾਨਕ ਦੇਵ ਜੀ , ਗੁਰੂ ਹਰਿ ਗੋਬਿੰਦ ਜੀ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਆਏ ਸਨ । ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀ ਪਵਿੱਤਰ ਯਾਦ ਨਾਲ ਸਬੰਧਤ ਗੁਰਦੁਆਰੇ ਵੀ ਇਥੇ ਸੁਸ਼ੋਭਿਤ ਹਨ ।

ਸੰਨ 1669 ਵਿਚ ਔਰੰਗਜ਼ੇਬ ਨੇ ਇਥੋਂ ਦੇ ਪੁਰਾਣੇ ਮੰਦਰ ਢਾਹ ਕੇ ਮਸਜਿਦਾਂ ਬਣਵਾਈਆਂ ਅਤੇ ਇਸ ਦਾ ਨਾਂ ਇਸਲਾਮਾਬਾਦ ਜਾਂ ਮੋਮਿਨਾਬਾਦ ਰੱਖਿਆ ਗਿਆ ਪਰ ਇਸ ਸਭ ਕੁਝ ਦੇ ਬਾਵਜੂਦ ਇਸ ਨਗਰ ਦਾ ਧਾਰਮਿਕ ਮਹੱਤਵ ਨਾ ਘਟਿਆ ਅਤੇ ਸਮੇਂ ਦੇ ਫੇਰ ਨਾਲ ਨਵੇਂ ਮੰਦਰ ਮੁੜ ਉਸਾਰੇ ਗਏ ।

ਹ.ਪੁ.–ਮ.ਕੋ.; ਪੰ.ਸਾ.ਸੰ.ਕੋ.; ਨਾਵਾਂ ਤੇ ਥਾਵਾਂ ਦਾ ਕੋਸ਼

**ਮਥੁਰਾ (ਸਿੱਖ)** : ਇਹ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਸਿੱਖ ਸੀ । ਇਹ ਸਿੱਖ ਆਤਮ ਗਿਆਨੀ ਅਤੇ ਮਹਾਨ ਯੋਧਾ ਸੀ।

ਹ.ਪੁ.–ਮ.ਕੋ.

**ਮਥੁਰਾ ਸਿੰਘ** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ ਜਿਹਲਮ ਦੇ ਪਿੰਡ ਢੁਡਿਆਲ (ਪਾਕਿਸਤਾਨ) ਵਿਖੇ 1883 ਈ. ਵਿਚ ਸ. ਹਰੀ ਸਿੰਘ ਦੇ ਘਰ ਹੋਇਆ । ਇਹ ਇਕ ਕਿਸਾਨ ਸੀ ਅਤੇ ਮੱਧਵਰਗੀ ਪਰਿਵਾਰ ਨਾਲ ਸਬੰਧ ਰੱਖਦਾ ਸੀ । ਇਸ ਨੇ ਆਪਣੇ ਪਿੰਡ ਦੇ ਸਕੂਲ ਤੋਂ ਮੁੱਢਲੀ ਸਿਖਿਆ ਪ੍ਰਾਪਤ ਕੀਤੀ ਅਤੇ ਹਾਈ ਸਕੂਲ ਦੀ ਸਿਖਿਆ ਚਕਵਾਲ ਵਿਖੇ ਪ੍ਰਾਪਤ ਕੀਤੀ । ਮੈਟ੍ਰਿਕ ਕਰਨ ਤੋਂ ਬਾਅਦ ਇਸ ਨੇ ਮੈ, ਜਗਤ ਸਿੰਘ ਐਂਡ ਬ੍ਰਦਰਜ਼ ਕੋਲ ਰਾਵਲਪਿੰਡੀ ਵਿਖੇ ਮੈਡੀਕਲ ਬਾਰੇ ਪੜ੍ਹਾਈ ਕਰਨੀ ਸ਼ੁਰੂ ਕਰ ਦਿੱਤੀ ।

ਇਸ ਦੀ ਇਕ ਬੇਟੀ ਵੀ ਸੀ । ਇਸ ਦੀ ਬੇਟੀ ਅਤੇ ਪਤਨੀ ਦੀ ਮ੍ਰਿਤੂ 1913 ਈ. ਵਿਚ ਹੋਈ । ਇਹ ਬਹੁਤ ਸਾਰੇ ਦੇਸ਼ਾਂ ਵਿਚ ਗਿਆ ਜਿਵੇਂ ਕੈਨੇਡਾ, ਸਿੰਘਾਪੁਰ, ਸ਼ੰਘਾਈ, ਰੂਸ, ਜਰਮਨੀ, ਈਰਾਨ, ਮੈਸੋਪੋਟਾਮੀਆ ਅਤੇ ਮਿਸਰ। ਉਥੇ ਇਹ ਬਾਬਾ ਗੁਰਦਿੱਤ ਸਿੰਘ, ਹਿਰਦੇ ਰਾਮ, ਮਹੇਂਦਰ ਪ੍ਰਤਾਪ ਅਤੇ ਪਾਰਟੀ ਦੇ ਕੁਝ ਹੋਰ ਨੇਤਾਵਾਂ ਨੂੰ ਮਿਲਿਆ । ਇਹ ਇਸ ਦੇ ਨੇੜੇ ਦੇ ਸਾਥੀ ਸਨ । ਇਨ੍ਹਾਂ ਤੋਂ ਇਹ ਬਹੁਤ ਪ੍ਰਭਾਵਿਤ ਸੀ । ਮੈ. ਜਗਤ ਸਿਘ ਐਂਡ ਬ੍ਰਦਰਜ਼ ਤੋਂ ਪ੍ਰਾਈਵੇਟ ਟ੍ਰੇਨਿੰਗ ਲੈ ਕੇ ਇਸ ਨੇ ਨੌਸ਼ਹਿਰਾ ਵਿਖੇ ਇਕ ਦਵਾਈਆਂ ਦੀ ਦੁਕਾਨ ਖੋਲ੍ਹੀ । ਬਾਅਦ ਵਿਚ ਇਹ ਅਫ਼ਗਾਨਿਸਤਾਨ ਅਤੇ ਕਾਬੁਲ ਵਿਚ ਚੀਫ਼ ਮੈਡੀਕਲ ਅਫ਼ਸਰ ਲਗ ਕੇ ਗਿਆ । ਇਹ ਜ਼ਿਆਦਾਤਰ ਭਾਰਤ ਤੋਂ ਬਾਹਰ ਹੀ ਰਿਹਾ ਅਤੇ ਨਜ਼ਰਬੰਦ ਕਰ ਕੇ ਪੰਜਾਬ ਭੇਜ ਦਿੱਤਾ ਗਿਆ । ਇਸ ਨੂੰ ਸ਼ੱਕ ਸੀ ਕਿ ਪੰਜਾਬ ਪਹੁੰਚ ਕੇ ਇਸ ਨੂੰ ਕੈਦ ਕਰ ਲਿਆ ਜਾਵੇਗਾ ਇਸ ਲਈ ਇਹ ਅਗਲੇ ਹੀ ਸਟੇਸ਼ਨ ਤੇ ਉਤਰ ਗਿਆ ਅਤੇ ਪਹਿਰੇਦਾਰਾਂ ਨੂੰ ਇਸ ਦਾ ਪਤਾ ਨਹੀਂ ਲੱਗਾ । ਇਹ ਬੜੀ ਮੁਸ਼ਕਿਲ ਨਾਲ ਪੰਜਾਬ ਪਹੁੰਚਿਆ ਅਤੇ ਗਦਰ ਪਾਰਟੀ ਵਿਚ ਸ਼ਾਮਲ ਹੋ ਗਿਆ । ਇਸ ਸਮੇਂ ਤਕ ਇਸ ਨੂੰ ਬੰਬ ਬਣਾਉਣ ਵਿਚ ਕਾਫੀ ਮੁਹਾਰਤ ਪ੍ਰਾਪਤ ਹੋ ਗਈ ਸੀ । ਇਸ ਦੁਆਰਾ ਬਣਾਏ ਦੋ ਬੰਬ ਲਾਹੌਰ ਵਿਖੇ ਇਕ ਵਾਰਦਾਤ ਵਿਚ ਵਰਤੇ ਗਏ। ਇਸ ਕਾਰਣ ਇਸ ਦਾ ਪੰਜਾਬ ਵਿਚ ਠਹਿਰਣਾ ਖਤਰੇ ਭਰਿਆ ਸੀ । ਮਥੁਰਾ ਸਿੰਘ ਸਰਕਾਰ ਦੀਆਂ ਨਜ਼ਰਾਂ ਤੋਂ ਬਚ ਕੇ ਕਾਬੁਲ ਚਲਾ ਗਿਆ ਅਤੇ ਉਥੋਂ ਰੂਸ ਚਲਾ ਗਿਆ । ਕਾਬੁਲ ਜਾ ਕੇ ਇਹ ਰਾਜਾ ਮਹੇਂਦਰ ਪ੍ਰਤਾਪ ਨਾਲ ਰਲ ਗਿਆ ਜਿਸ ਨੇ ਭਾਰਤ ਦੀ ਆਜ਼ਾਦ ਸਰਕਾਰ ਬਣਾਈ ਹੋਈ ਸੀ । ਇਹ ਪਹਿਲਾ ਕ੍ਰਾਂਤੀਕਾਰੀ ਸੀ ਜਿਸ ਨੂੰ ਜਰਮਨੀ ਭੇਜਿਆ ਗਿਆ । ਇਸ ਤੋਂ ਬਾਅਦ ਈਰਾਨ ਤੇ ਫਿਰ ਰੂਸ ਗਿਆ । ਕ੍ਰਾਂਤੀਕਾਰੀ ਤੋਂ ਇਲਾਵਾ ਇਹ ਇਕ ਸਮਾਜ ਸੁਧਾਰਕ ਵੀ ਸੀ । ਇਹ ਛੂਆ ਛੂਤ ਅਤੇ ਜਾਤ ਪਾਤ ਦੇ ਵਿਤਕਰੇ ਦੇ ਖਿਲਾਫ ਸੀ । ਇਹ ਭਾਰਤੀਅਤਾ ਵਿਚ ਵਿਸ਼ਵਾਸ ਰਖਣ ਵਾਲਾ ਸੀ। ਰੂਸ ਦੀ ਸਰਕਾਰ ਨੇ ਅੰਗਰੇਜ਼ੀ ਸਰਕਾਰ ਦੇ ਕਹਿਣ ਤੇ ਇਸ ਨੂੰ ਕੈਦ ਕਰ ਕੇ 1916 ਈ. ਵਿਚ ਪੰਜਾਬ ਭੇਜ ਦਿੱਤਾ । ਇਸ ਉੱਤੇ ਮੁਕਦਮਾ ਚਲਾਇਆ ਗਿਆ ਅਤੇ 27 ਮਾਰਚ, 1917 ਨੂੰ ਸੈਂਟਰਲ ਜੇਲ੍ਹ ਲਾਹੌਰ ਵਿਖੇ ਫਾਂਸੀ ਦੇ ਦਿੱਤੀ ਗਈ ।

ਹ.ਪੁ.–ਡਿ.ਨੈ.ਬਾ. 3 : 54,55

**ਮਥੁਰਾ ਭੱਟ** : ਗੁਰੂ ਘਰ ਦੀ ਵਡਿਆਈ ਤੇ ਜੱਸ ਗਾਉਣ ਵਾਲਾ ਇਕ ਭੱਟ ਸੀ। ਇਸ ਨੇ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤਿ ਵਿਚ ਸਵੱਈਏ ਉਚਾਰਣ ਕੀਤੇ।

ਹ.ਪੁ.–ਮ.ਕੋ.

**ਮਦਨ ਸਿੰਘ** : ਇਹ ਰਵਿਦਾਸੀਆ ਸਿੱਖ ਸੀ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕ ਕੇ ਪਰਮਪਦ ਦਾ ਅਧਿਕਾਰੀ ਬਣਿਆ । ਇਹ ਗੁਰੂ ਜੀ ਦੇ ' ਦਲਵਿਦਾਰ' ਨਾਮੀ ਘੋੜੇ ਦੀ ਸੇਵਾ ਕਰਿਆ ਕਰਦਾ ਸੀ । ਮਦਨ ਸਿੰਘ ਕਵਿਤਾ ਵੀ ਲਿਖਦਾ ਸੀ ।

ਹ.ਪੁ.–ਮ.ਕੋ.;ਤ.ਗੁ.ਖਾ.

**ਮਦਰ ਦੇਸ਼** : ਇਸ ਭੂ ਖੰਡ ਦਾ ਨਾਂ ਆਰੀਆਂ ਦੀ ਇਕ ਜਾਤੀ 'ਮਦਰ' ਦੇ ਨਾਂ ਤੇ ਪਿਆ । ਕਿਸੇ ਸਮੇਂ ਇਹ ਇਲਾਕਾ ਰਾਵੀ ਤੋਂ ਲੈ ਕੇ ਝਨਾਂ ਤਕ ਮੰਨਿਆ ਜਾਂਦਾ ਸੀ । 'ਮਦਰ' ਜਾਤੀ ਇਕ ਬਹੁਤ ਵੱਡੇ ਕਬੀਲੇ ਦੇ ਰੂਪ ਵਿਚ ਸੀ। ਇਸ ਦਾ ਰਾਜ-ਪ੍ਰਤਾਪ ਇਸੇ ਭੂ ਖੰਡ ਉੱਤੇ ਲੰਮੇ ਸਮੇਂ ਤਕ ਰਿਹਾ । ਮਦਰ ਦੇਸ਼ ਦਾ ਜ਼ਿਕਰ ਪੁਰਾਣਾਂ ਤੇ ਮਹਾਂਭਾਰਤ ਵਿਚ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਨਾਟਕ ਵਿਚ ਵੀ ਪੰਜਾਬ ਦੇ ਇਕ ਭਾਗ ਲਈ ਇਹ ਨਾਂ ਹੀ ਵਰਤਿਆ ਹੈ ।

ਹ.ਪੁ.–ਪੰਜਾਬ ਦੀ ਲੋਕਧਾਰਾ-ਸੋਹਿੰਦਰ ਸਿੰਘ ਵਣਜਾਰਾ ਬੇਦੀ :3

**ਮੰਦਾਕਿਨੀ** : ਹਿੰਦੂ ਮਿਥਿਹਾਸ ਅਨੁਸਾਰ ਇਹ ਸਵਰਗ

ਵਿਚ ਵਹਿਣ ਵਾਲੀ ਗੰਗਾ ਨਦੀ ਹੈ । ਬ੍ਰਹਮਵੈਵਰਤ ਪੁਰਾਣ ਅਨੁਸਾਰ ਇਸ ਦੀ ਧਾਰਾ ਦਸ ਹਜ਼ਾਰ ਯੋਜਨ ਵਹਿੰਦੀ ਹੈ ।

ਕੇਦਾਰ ਨਾਥ ਪਾਸ ਵਹਿਣ ਵਾਲੀ ਗੰਗਾ ਦੀ ਇਕ ਧਾਰਾ ਅਤੇ ਬੁੰਦੇਲਖੰਡ ਵਿਚ ਚਿਤ੍ਰਕੂਟ ਨੇੜੇ ਵਹਿਣ ਵਾਲੀ ਇਸ ਨਦੀ ਨੂੰ ਮੰਦਾਕਿਨੀ ਵੀ ਕਿਹਾ ਜਾਂਦਾ ਹੈ ।

ਹ.ਪੁ.–ਮ.ਕੋ.;ਹਿੰ.ਮਿ.ਕੋ.

**ਮਦਾਨ, ਵਿਜੇਂਦਰ ਨਾਥ (ਵੀ.ਚ.)** : ਇਸ ਸੂਰਬੀਰ ਦਾ ਜਨਮ 4 ਅਕਤੂਬਰ, 1938 ਈ. ਨੂੰ ਲਾਹੌਰ (ਪਾਕਿਸਤਾਨ) ਵਿਖੇ ਸ੍ਰੀ. ਜੇ.ਐਨ.ਮਦਾਨ ਦੇ ਘਰ ਹੋਇਆ। ਇਸ ਨੇ 18 ਦਸੰਬਰ, 1960 ਈ. ਨੂੰ 4, ਮਦਰਾਸ ਰੈਜਮੈਂਟ ਵਿਚ ਕਮਿਸ਼ਨ ਪ੍ਰਾਪਤ ਕੀਤਾ ।

2 ਜਨਵਰੀ, 1963 ਈ. ਨੂੰ ਇਸ ਨੂੰ ਆਪਣੀ ਪਲਾਟੂਨ ਨੂੰ ਲੈ ਕੇ ਉਸ ਟਿਕਾਣੇ ਨੂੰ ਤਬਾਹ ਕਰਨ ਦਾ ਆਦੇਸ਼ ਹੋਇਆ ਜਿਥੇ ਕਟੰਗਾ ਨਾਮੀ ਖੇਤਰ ਦੀ ਨਦੀ ਉੱਤੇ ਪੈਂਦੇ ਪੁਲ ਤੋਂ ਪਾਰ ਦੁਸ਼ਮਣ ਵਲੋਂ ਭਾਰਤੀ ਕੰਪਨੀ ਤੇ ਲਗਾਤਾਰ ਮਾਰਟਰਾਂ ਤੇ ਮੀਡੀਅਮ ਮਸ਼ੀਨਗੰਨਾਂ ਦੀ ਭਾਰੀ ਗੋਲਾਬਾਰੀ ਹੋ ਰਹੀ ਸੀ । ਦੁਸ਼ਮਣ ਤੋਂ 200 ਗਜ਼ ਪਿਛੇ ਹਟ ਕੇ ਇਹ ਇਕ ਟਿਕਾਣੇ ਤੇ ਪਹੁੰਚਿਆ ਤੇ ਇਸ ਨੇ ਦੇਖਿਆ ਕਿ ਦੁਸ਼ਮਣ ਸੰਖਿਆ ਵਿਚ ਅਤੇ ਗੋਲਾਬਾਰੀ ਦੇ ਸਾਜ਼ੋ ਸਮਾਨ ਵਿਚ ਕਾਫੀ ਜ਼ਿਆਦਾ ਸੀ । ਸਥਿਤੀ ਦਾ ਜਾਇਜ਼ਾ ਲੈ ਕੇ ਇਸ ਨੇ ਤਕੜੇ ਇਰਾਦੇ ਨਾਲ ਦੁਸ਼ਮਣ ਤੇ ਸੰਗੀਨਾਂ ਨਾਲ ਹਮਲਾ ਕੀਤਾ । ਇਸ ਹਮਲੇ ਦੌਰਾਨ ਭਾਵੇਂ ਇਸ ਦੀਆਂ ਦੋਵੇਂ ਲੱਤਾਂ ਜ਼ਖ਼ਮੀ ਹੋ ਗਈਆਂ । ਫਿਰ ਵੀ ਇਹ ਰੀਂਗਦਾ ਹੋਇਆ ਅੱਗੇ ਵਧਿਆ ਅਤੇ ਨਾਅਰੇ ਲਾਉਂਦਾ ਰਿਹਾ। ਇਸ ਦਾ ਸਾਹਸ ਦੂਜੇ ਜਵਾਨਾਂ ਲਈ ਬੇਮਿਸਾਲ ਵੀਰਤਾ ਦਾ ਨਮੂਨਾ ਸੀ । ਇਸ ਨੇ ਜਵਾਨਾਂ ਨੂੰ ਕਾਫੀ ਉਤਸ਼ਾਹਿਤ ਕੀਤਾ ਅਤੇ ਦੁਸ਼ਮਣ ਨੂੰ ਕਰਾਰੇ ਹੱਥ ਦਿਖਾਏ । ਇਸ ਦੀ ਪਲਾਟੂਨ ਦੇ ਕੁਝ ਜਵਾਨ ਭਾਵੇਂ ਜ਼ਖਮੀ ਹੋ ਗਏ ਅਤੇ ਮਾਰੇ ਵੀ ਗਏ ਫਿਰ ਵੀ ਇਨ੍ਹਾਂ ਨੇ ਪੂਰੀ ਦਲੇਰੀ ਅਤੇ ਬਹਾਦਰੀ ਦੇ ਅਜਿਹੇ ਕਾਰਨਾਮੇ ਕੀਤੇ ਜਿਸ ਨਾਲ ਦੁਸ਼ਮਣ ਦੀ ਸਥਿਤੀ ਮਾੜੀ ਹੋ ਗਈ । ਦੁਸ਼ਮਣ ਆਪਣੇ ਪਿੱਛੇ ਕਾਫ਼ੀ ਹਥਿਆਰ, ਮਰੇ ਹੋਏ ਜਵਾਨਾਂ ਦੀਆਂ ਲਾਸ਼ਾਂ ਅਤੇ ਗੋਲਾ ਬਾਰੂਦ ਛੱਡ ਕੇ ਦੌੜ ਗਏ ।

ਇਸ ਦੀ ਇਸ ਕਰਤੱਵ ਨਿਸ਼ਠਾ ਅਤੇ ਦਲੇਰੀ ਸਦਕਾ ਇਸ ਨੂੰ ਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ ।

**ਮਦਾਰ (ਗੁ.)** : ਇਹ ਗੁਰਦੁਆਰਾ ਪੱਛਮੀ ਪੰਜਾਬ (ਪਾਕਿਸਤਾਨ) ਵਿਚ ਜ਼ਿਲ੍ਹਾ ਸ਼ੈਖ਼ੂਪੁਰਾ ਦੇ ਪਿੰਡ ਮਦਾਰ ਵਿਖੇ ਸਥਿਤ ਹੈ । ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪਿੰਡ ਪਧਾਰੇ ਸਨ । ਗੁਰੂ ਜੀ ਦਾ ਪਲੰਘ ਇਸ ਪਿੰਡ ਦੇ ਗਿੱਲ ਗੋਤ ਦੇ ਜ਼ਿਮੀਦਾਰਾਂ ਕੋਲ ਹੁੰਦਾ ਸੀ ਪਰ ਅੱਜਕੱਲ੍ਹ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੈ । ਇਸ ਗੁਰਦੁਆਰੇ ਨੂੰ 'ਗੁਰਦੁਆਰਾ ਸਾਹਿਬ ਸੱਚੀ ਮੰਜੀ' ਵੀ ਆਖਿਆ ਜਾਂਦਾ ਹੈ ।

ਸ੍ਰੀ ਗੁਰੂ ਅਰਜਨ ਦੇਵ ਜੀ ਵੀ ਨਨਕਾਣਾ ਸਾਹਿਬ ਜਾਂਦੇ ਹੋਏ ਇਥੇ ਪਧਾਰੇ ਸਨ । ਗੁਰੂ ਜੀ ਨੇ ਇਥੇ ਇਕ ਸਿੱਖ ਭਾਈ ਕਿਦਾਰੇ ਦਾ ਹੰਜੀਰਾਂ ਦਾ ਰੋਗ ਦੂਰ ਕੀਤਾ ਅਤੇ ਉਸ ਨੂੰ ਆਤਮ ਗਿਆਨ ਬਖਸ਼ਿਆ। ਸ੍ਰੀ ਗੁਰੂ ਅਮਰ ਦਾਸ ਜੀ ਦੇ ਜੋੜੇ ਦਾ ਇਕ ਪੈਰ ਇਸ ਥਾਂ ਤੇ ਪਿਆ ਹੈ ।

ਹ.ਪੁ.– ਮ.ਕੋ.; ਤ.ਗੁ. ਖਾ.:389

**ਮਦੀਨਾ** : ਮੁਸਲਮਾਨਾਂ ਦਾ ਇਕ ਪਵਿਤਰ ਧਰਮ ਅਸਥਾਨ ਹੈ ਜਿਥੇ ਹਜ਼ਰਤ ਮੁਹੰਮਦ ਸਾਹਿਬ ਦਾ ਦੇਹਾਂਤ ਹੋਇਆ। ਸੰਨ 622 ਵਿਚ ਹਜ਼ਰਤ ਸਾਹਿਬ ਦੇ ਲੋਕਾਂ ਨੂੰ ਬੁੱਤ ਪ੍ਰਸਤੀ ਤੋਂ ਹਟਾਉਣ ਦੇ ਉਪਦੇਸ਼ਾਂ ਕਾਰਨ ਜਦੋਂ ਮੱਕੇ ਵਿਚ ਵਿਰੋਧ ਸ਼ੁਰੂ ਹੋਇਆ ਤਾਂ ਆਪ ਮੱਕਾ ਤੋਂ ਹਿਜਰਤ ਕਰ ਕੇ ਇਥੇ ਆ ਗਏ ਅਤੇ ਇਕ ਮਸਜਿਦ ਬਣਵਾਈ ਜਿਸ ਦਾ ਨਾਂ ਨਬੀ ਮਸਜਿਦ ਹੈ। ਮੱਕੇ ਵਾਲੇ ਵਿਰੋਧੀਆਂ ਨੇ ਇਥੇ ਵੀ ਹਜ਼ਰਤ ਸਾਹਿਬ ਤੇ ਹਮਲਾ ਕੀਤਾ ਪਰ ਆਪ ਦੇ ਇਥੋਂ ਦੇ ਸ਼ਾਗਿਰਦਾਂ ਨੇ ਉਨ੍ਹਾਂ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਉਨ੍ਹਾਂ ਨੂੰ ਹਰਾ ਦਿੱਤਾ । ਇਸ ਨਾਲ ਇਨ੍ਹਾਂ ਦੇ ਹੌਸਲੇ ਬੁਲੰਦ ਹੋ ਗਏ ਅਤੇ ਹਜ਼ਰਤ ਸਾਹਿਬ ਸਮੇਤ ਸੈਨਾ ਇਕੱਠੀ ਕਰ ਕੇ ਮੱਕੇ ਤੇ ਹਮਲਾ ਕੀਤਾ ਅਤੇ ਜਿੱਤ ਪ੍ਰਾਪਤ ਕੀਤੀ। ਹਜ਼ਰਤ ਸਾਹਿਬ ਨੇ ਸੰਗ-ਏ-ਅਸਵਦ (ਕਾਲਾ ਪੱਥਰ) ਨੂੰ ਚੁੰਮ ਕੇ ਉਥੇ ਕਾਅਬਾ ਸਥਾਪਤ ਕੀਤਾ ।

ਇਥੇ ਹਜ਼ਰਤ ਮੁਹੰਮਦ ਸਾਹਿਬ ਦੀ ਮਜ਼ਾਰ, ਦੋ ਖਲੀਫਿਆਂ ਅਬੂ ਬਕਰ ਅਤੇ ਉਮਰ ਦੀਆਂ ਕਬਰਾਂ ਨਾਲ ਫ਼ਾਤਿਮਾ ਦੀ ਕਬਰ ਵੀ ਮੌਜੂਦ ਹੈ ।

ਹ.ਪੁ.–ਮ.ਕੋ.; ਪੰ.ਸਾ. ਸੰ.ਕੋ.

**ਮੱਦੂ** : ਇਹ ਸ੍ਰੀ ਹਰਿਗੋਬਿੰਦ ਸਾਹਿਬ ਜੀ ਦਾ ਸਿਦਕਵਾਨ ਸਿੱਖ ਸੀ ਜੋ ਜਾਤ ਦਾ ਤਰਖਾਣ ਸੀ । ਇਹ ਗੁਰੂ ਘਰ ਵਿਚ ਚਲਣ ਵਾਲੇ ਲੰਗਰ ਲਈ ਲੱਕੜਾਂ ਚੀਰਿਆ ਕਰਦਾ ਸੀ । ਇਸ ਦੀ ਇਸ ਸੇਵਾ ਤੋਂ ਗੁਰੂ ਸਾਹਿਬ ਇੰਨੇ ਪ੍ਰਸੰਨ ਸਨ ਕਿ ਜਦੋਂ ਇਸ ਨੇ ਅਕਾਲ ਚਲਾਣਾ ਕੀਤਾ ਤਾਂ ਗੁਰੂ ਸਾਹਿਬ ਨੇ ਆਪਣੇ ਹੱਥੀਂ ਇਸ ਦਾ ਅੰਤਿਮ ਸੰਸਕਾਰ ਕੀਤਾ ।

ਹ.ਪੁ.–ਮ.ਕੋ.

**ਮੱਦੋ ਕੇ** : ਇਹ ਪਿੰਡ ਮੋਗਾ ਜ਼ਿਲ੍ਹੇ ਵਿਚ ਮੋਗੇ ਤੋਂ 22 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਨਾਨਕਮੱਤੇ ਜਾਣ ਵੇਲੇ ਗੁਰੂ ਹਰਿਗੋਬਿੰਦ ਜੀ ਡਰੌਲੀ ਤੋਂ ਚੱਲ ਕੇ ਇਸ ਪਿੰਡ ਵਿਚ ਆਏ ਸਨ। ਇਸ ਪਿੰਡ ਵਿਚ ਗੁਰੂ ਜੀ ਨੇ ਚੋਰਾਂ ਤੋਂ ਚੋਰੀ ਕਰਨੀ ਛਡਵਾ ਕੇ ਉਨ੍ਹਾਂ ਨੂੰ ਸਿੱਖੀ ਅਤੇ ਸਦਾਚਾਰ ਦੀ ਦਾਤ ਦਿੱਤੀ ਸੀ। ਮੱਦੋ ਕੇ ਦੇ ਦੱਖਣ ਪੂਰਬ ਵਾਲੇ ਪਾਸੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ ।

ਇਥੇ ਪ੍ਰਾਇਮਰੀ, ਮਿਡਲ ਅਤੇ ਹਾਈ ਤਿੰਨ ਸਕੂਲ ਹਨ । ਸਿਹਤ ਸਹੂਲਤਾਂ ਦੇ ਪੱਖ ਤੋਂ ਡਿਸਪੈਂਸਰੀ ਅਤੇ ਮੁੱਢਲਾ ਸਿਹਤ ਕੇਂਦਰ ਮੌਜੂਦ ਹੈ ।

ਹ.ਪੁ.– ਮ.ਕੋ.; ਤਵਾ. ਗਾ. ਗੁ.–ਗਿਆਨੀ ਗਿਆਨ ਸਿੰਘ

**ਮੰਦੋਦਰੀ** : ਰਾਵਣ ਦੀ ਪਟਰਾਣੀ ਸੀ ਜਿਸ ਦਾ ਜਨਮ ਮਯਾਸੁਰ ਰਾਖਸ਼ ਦੇ ਘਰ ਹੇਮਾ ਨਾਂ ਦੀ ਅਪਸਰਾ ਦੀ ਕੁਖੋਂ ਹੋਇਆ । ਇਸ ਦੇ ਘਰ ਇੰਦਰਜੀਤ ਨੇ ਜਨਮ ਲਿਆ ਜਿਹੜਾ ਜਨਮ ਵੇਲੇ ਬੱਦਲ ਦੇ ਗਰਜਣ ਵਰਗੀ ਆਵਾਜ਼ ਵਿਚ ਰੋਇਆ ਅਤੇ ਇਸ ਲਈ ਉਸ ਦਾ ਨਾਂ ਮੇਘਨਾਦ ਪ੍ਰਚਲਿਤ ਹੋਇਆ । ਰਵਾਇਤ ਅਨੁਸਾਰ ਸਭ ਤੋਂ ਪਹਿਲਾਂ ਇਸ ਨੇ ਹੀ ਸ਼ਤਰੰਜ ਖੇਡ ਦਾ ਆਰੰਭ ਕੀਤਾ । ਇਹ ਬਹੁਤ ਸਿਆਣੀ ਇਸਤਰੀ ਸੀ ਅਤੇ ਰਾਵਣ ਨੂੰ ਹਮੇਸ਼ਾਂ ਠੀਕ ਸਲਾਹ ਦਿੰਦੀ ਸੀ । ਇਸ ਨੇ ਰਾਵਣ ਨੂੰ ਬਹੁਤ ਸਮਝਾਇਆ ਕਿ ਉਹ ਸੀਤਾ ਨੂੰ

ਆਦਰ ਸਹਿਤ ਵਾਪਸ ਭੇਜ ਦੇਵੇ ਨਹੀਂ ਤਾਂ ਇਸ ਦਾ ਨਤੀਜਾ ਬਹੁਤ ਭੈੜਾ ਨਿਕਲੇਗਾ ਪਰ ਰਾਵਣ ਨੇ ਆਪਣੇ ਜ਼ਿੱਦੀ ਸੁਭਾਅ ਕਾਰਨ ਇਸ ਦੀ ਨੇਕ ਸਲਾਹ ਨਾ ਮੰਨੀ ।

ਹ.ਪੁ.– ਮ.ਕੋ.; ਪੰ.ਸਾ.ਕੋ.; ਚ.ਕੋ.

**ਮਧਾਨ ਰਿਆਸਤ** : ਇਸ ਰਿਆਸਤ ਦੀ ਸਥਾਪਨਾ ਬਿਲਾਸਪੁਰ ਦੇ ਰਾਜੇ ਭੀਮ ਚੰਦ ਦੇ ਦੂਜੇ ਲੜਕੇ ਨੇ ਕੀਤੀ ਜਿਸ ਨੇ ਕਿਉਂਥਲ ਦੇ ਰਾਜੇ ਨਾਲ ਸਬੰਧ ਕਾਇਮ ਕੀਤੇ ਹੋਏ ਸਨ । ਮਧਾਨ ਰਿਆਸਤ ਦਾ ਠਾਕੁਰ ਬਿਲਾਸਪੁਰ ਦੇ ਚੰਦੇਲ ਖ਼ਾਨਦਾਨ ਨਾਲ ਸਬੰਧ ਰੱਖਦਾ ਸੀ । ਰਿਆਸਤ ਦੇ ਮਿਸਲਾ ਤੇ ਕੋਟਗੜ ਦੇ ਵਿਚਕਾਰ ਪੈਂਦੀ ਸੜਕ ਦੇ ਉੱਤਰ ਵੱਲ ਫਗੂ ਤੇ ਮਟਿਆਣਾ ਦੇ ਅੱਧੀ ਦਰਜਨ ਪਿੰਡ ਕਿਉਂਥਲ ਦੀ ਹੀ ਜਾਗੀਰ ਸਨ ।

ਰਿਆਸਤ ਦਾ ਮੁਖੀ ਰਣਧੀਰ ਚੰਦ 31 ਦਸੰਬਰ, 1905 ਨੂੰ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਉਸ ਦਾ ਉਤਰਾਧਿਕਾਰੀ ਬਣਿਆ । ਉਸ ਸਮੇਂ ਰਿਆਸਤ ਦੀ ਆਬਾਦੀ 4,500 ਸੀ ।

ਹ.ਪੁ.- ਚੀ.ਫ. ਨੋ. ਪੰ. - ਗ੍ਰਿਫਨ : 612

**ਮਨਸਾ ਸਿੰਘ** : ਇਸ ਉੱਘੇ ਸੁਤੰਤਰਤਾ ਸੰਗਰਾਮੀ ਦਾ ਜਨਮ ਜ਼ਿਲ੍ਹਾ ਜਲੰਧਰ ਦੇ ਪਿੰਡ ਜੌਹਲ ਵਿਖੇ ਸ. ਬੇਲਾ ਸਿੰਘ ਦੇ ਘਰ ਹੋਇਆ । ਇਹ ਇਕ ਕਿਸਾਨ ਸੀ । ਆਪਣੇ ਖੇਤੀਬਾੜੀ ਦੇ ਕੰਮ ਦੇ ਨਾਲ ਨਾਲ ਇਹ ਕੌਮੀ ਸਰਗਰਮੀਆਂ ਵਿਚ ਵੀ ਵੱਧ ਚੜ੍ਹ ਕੇ ਹਿੱਸਾ ਲਿਆ ਕਰਦਾ ਸੀ । ਇਸ ਨੇ ਦੇਸ਼ ਦੀ ਅਜ਼ਾਦੀ ਲਈ ਕਾਫੀ ਯੋਗਦਾਨ ਪਾਇਆ । ਬੱਬਰ ਅਕਾਲੀ ਅੰਦੋਲਨ ਵਿਚ ਹਿੱਸਾ ਲੈਣ ਕਾਰਣ ਇਸ ਨੂੰ ਉਮਰ ਕੈਦ ਦੀ ਸਜ਼ਾ ਹੋਈ ਅਤੇ ਗੁਜਰਾਤ ਜੇਲ੍ਹ ਵਿਚ ਭੇਜ ਦਿੱਤਾ ਗਿਆ । ਉਥੇ ਜੇਲ੍ਹ ਵਿਚ ਹੀ ਇਸ ਨੇ 1944 ਈ. ਵਿਚ ਸ਼ਹੀਦੀ ਪ੍ਰਾਪਤ ਕੀਤੀ ।

ਹ.ਪੁ.–ਹੂ. ਇਡੀ .ਮਾਰ.:217

**ਮਨਸਾ ਦੇਵੀ** : ਬ੍ਰਹਮਵੈਵਰਤ ਪੁਰਾਣ ਅਨੁਸਾਰ ਇਹ ਪ੍ਰਸਿੱਧ ਦੇਵੀ ਕਸ਼ਯਪ ਦੀ ਪੁੱਤਰੀ ਵਾਸਕੀ ਨਾਗ ਦੀ ਭੈਣ ਅਤੇ ਆਸ਼ਵੀਕ ਦੀ ਮਾਤਾ ਹੈ । ਸ਼ਿਵ ਦੀ ਕਿਰਪਾ ਨਾਲ ਇਸ ਨੂੰ ਜ਼ਹਿਰ ਦੂਰ ਕਰਨ ਦੀ ਸ਼ਕਤੀ ਪ੍ਰਾਪਤ ਹੋਈ । ਇਹ ਰੀਂਗਣ ਵਾਲੇ ਜ਼ਹਿਰੀਲੇ ਜੰਤੂਆਂ ਤੋਂ ਰੱਖਿਆ ਕਰਨ ਵਾਲੀ ਹੈ ਜਿਸ ਕਰਕੇ ਇਸ ਨੂੰ 'ਵਿਸ਼ਹਰਾ' ਵੀ ਕਿਹਾ ਜਾਂਦਾ ਹੈ । ਇਸ ਦੀ ਪੂਜਾ ਜ਼ਿਆਦਾਤਰ ਬੰਗਾਲ ਵਿਚ ਅਤੇ ਭਾਰਤ ਦੇ ਉੱਤਰ ਪੂਰਬੀ ਹਿੱਸੇ ਵਿਚ ਕੀਤੀ ਜਾਂਦੀ ਹੈ । ਇਸ ਨੂੰ ਬੱਚਿਆਂ ਦੀ ਰੱਖਿਅਕ ਵੀ ਮੰਨਿਆ ਜਾਂਦਾ ਹੈ । ਇਸ ਨੂੰ ਸ਼ਸ਼ਠੀ ਦੇਵੀ ਵੀ ਕਹਿੰਦੇ ਹਨ ਕਿਉਂਕਿ ਬੱਚੇ ਦੇ ਜਨਮ ਤੋਂ ਛੇ ਦਿਨ ਬਾਅਦ ਇਸ ਦੀ ਪੂਜਾ ਕੀਤੀ ਜਾਂਦੀ ਹੈ। ਇਸ ਬਾਰੇ ਅਨੇਕ ਕਹਾਣੀਆਂ ਮਨਸਾ ਮੰਗਲ ਨਾਂ ਦੀ ਪੁਸਤਕ ਵਿਚ ਪੜ੍ਹੀਆਂ ਜਾ ਸਕਦੀਆਂ ਹਨ । ਇਹ ਕਹਾਣੀਆਂ ਸੋਲ੍ਹਵੀਂ ਸਤਾਰਵੀਂ ਸਦੀ ਵਿਚ ਪ੍ਰਚਲਿਤ ਰੀਤੀ ਰਿਵਾਜਾਂ ਉੱਤੇ ਆਧਾਰਿਤ ਹਨ । ਇਹ ਦੇਵੀ ਅਜਿਹੇ ਨਾਗਾਂ ਨਾਲ ਸਬੰਧ ਰੱਖਦੀ ਹੈ ਜੋ ਅੱਧੇ ਮਨੁੱਖ ਵਰਗੇ ਅਤੇ ਅੱਧੇ ਸੱਪ ਵਰਗੇ ਹੁੰਦੇ ਹਨ । ਇਸ ਦੀ ਪੂਜਾ ਆਮ ਤੌਰ ਤੇ ਹਾੜ ਦੀ ਪੰਚਮੀ ਨੂੰ ਮਿੱਟੀ ਦਾ ਸੱਪ ਬਣਾ ਕੇ ਕੀਤੀ ਜਾਂਦੀ ਹੈ। ਕਈ ਥਾਵਾਂ ਉੱਤੇ ਇਸ ਦੀ ਮੂਰਤੀ ਨਾਲ ਇਕ ਮੂਰਤੀ ਔਰਤ ਦੀ ਬੱਚੇ ਨਾਲ ਬਣੀ ਹੋਈ ਵੀ ਰੱਖ ਲਈ ਜਾਂਦੀ ਹੈ । ਗ੍ਰਾਮ ਦੇਵ ਦੀ ਪੂਜਾ ਵੇਲੇ ਵੀ ਅਜਿਹਾ ਹੀ ਕੀਤਾ ਜਾਂਦਾ ਹੈ ।

ਮਹਾਭਾਰਤ ਵਿਚ ਮਨਸਾ ਦੇਵੀ ਬਾਰੇ ਇਸ ਪ੍ਰਕਾਰ ਕਥਾ ਦਿੱਤੀ ਗਈ ਹੈ ਕਿ ਜਰਤਕਾਰੂ ਨਾਂ ਦਾ ਇਕ ਰਿਸ਼ੀ ਸੀ ਜਿਹੜਾ ਇਕ ਵਾਰ ਜੰਗਲ ਵਿਚ ਘੁੰਮਦਾ ਹੋਇਆ ਇਕ ਅਜਿਹੀ ਥਾਂ ਪੁੱਜਿਆ ਜਿਥੇ ਕਈ ਆਦਮੀ ਬਿਰਛਾਂ ਨਾਲ ਪੁੱਠੇ ਲਟਕ ਰਹੇ ਸਨ। ਉਨ੍ਹਾਂ ਬਾਰੇ ਉਸ ਨੂੰ ਬੜੀ ਚਿੰਤਾ ਹੋਈ ਅਤੇ ਉਸ ਨੇ ਇਸ ਬਾਰੇ ਜਾਣਨ ਦੀ ਕੋਸ਼ਿਸ਼ ਕੀਤੀ । ਪੁਛਣ ਤੇ ਪਤਾ ਲੱਗਾ ਕਿ ਉਹ ਸਾਰੇ ਲਟਕੇ ਹੋਏ ਵਿਅਕਤੀ ਇਸੇ ਰਿਸ਼ੀ ਦੇ ਬਜ਼ੁਰਗ ਸਨ। ਜਰਤਕਾਰੂ ਦੀ ਸੰਤਾਨ ਨਾ ਹੋਣ ਕਾਰਨ ਉਨ੍ਹਾਂ ਦੀ ਇਹ ਹਾਲਤ ਹੋਈ ਸੀ । ਇਸ ਬਾਰੇ ਚਿੰਤਿਤ ਹੋ ਕੇ ਜਰਤਕਾਰੂ ਰਿਸ਼ੀ ਨੇ ਵਾਸਕੀ ਦੀ ਭੈਣ ਮਨਸਾ ਦੇਵੀ ਨਾਲ ਸ਼ਾਦੀ ਕਰ ਲਈ ਜਿਸ ਤੋਂ ਉਸ ਦੇ ਪੁੱਤਰ ਆਸ਼ਵੀਕ ਦਾ ਜਨਮ ਹੋਇਆ । ਕਿਹਾ ਜਾਂਦਾ ਹੈ ਕਿ ਰਾਜਾ ਜਨਮੇਜੇ ਨੇ ਜਦੋਂ ਸਰਪਮੇਧ ਯੱਗ ਕੀਤਾ ਤਾਂ ਆਸ਼ਵੀਕ ਨੇ ਹੀ ਵਿਚ ਪੈ ਕੇ ਸੱਪਾਂ ਦੀ ਜਾਨ ਬਚਾਈ ਸੀ ।

ਹ.ਪੁ.–ਮ.ਕੋ. ; ਚ.ਕੋ. :399

**ਮਨਸੁਖ** : ਇਹ ਲਾਹੌਰ ਦਾ ਰਹਿਣ ਵਾਲਾ ਇਕ ਵਪਾਰੀ ਸੀ । ਇਸ ਦਾ ਮੇਲ ਜਦੋਂ ਗੁਰਸਿੱਖ ਭਾਈ ਭਗੀਰਥ ਨਾਲ ਹੋਇਆ ਤਾਂ ਇਸ ਦੇ ਮਨ ਵਿਚ ਗੁਰੂ ਪ੍ਰੇਮ ਜਾਗਿਆ ਅਤੇ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨੀ ਲੱਗ ਕੇ ਗੁਰਸਿੱਖ ਬਣਿਆ । ਇਹ ਗੁਰੂ ਜੀ ਦੀ ਆਗਿਆ ਨਾਲ ਸੰਗਲਾਦੀਪ ਵਿਖੇ ਵਪਾਰ ਕਰਨ ਗਿਆ ਅਤੇ ਉਥੇ ਸਿੱਖੀ ਦਾ ਪ੍ਰਚਾਰ ਕੀਤਾ । ਸੰਗਲਾਦੀਪ ਦੇ ਰਾਜੇ ਨੇ ਜਦ ਮਨਸੁਖ ਕੋਲੋਂ ਗੁਰੂ ਅਤੇ ਗੁਰਸਿੱਖੀ ਦੀ ਮਹਿਮਾ ਸੁਣੀ ਤਾਂ ਉਹ ਵੀ ਗੁਰੂ ਜੀ ਦਾ ਸਿੱਖ ਬਣ ਗਿਆ ।

ਹ.ਪੁ.–ਮ.ਕੋ.;ਤ.ਗੁ. ਖਾ.

**ਮਨਸੂਰ** : ਇਕ ਸੂਫ਼ੀ ਫ਼ਕੀਰ ਸੀ ਜਿਸ ਨੇ ਅਨਲਹਕ (ਅਹਮਦ ਬ੍ਰਹਮਾਸਮਿ - ਮੈਂ ਬ੍ਰਹਮ ਹਾਂ ) ਦਾ ਨਾਅਰਾ ਲਾਇਆ ਸੀ। ਇਸ ਦਾ ਪੂਰਾ ਨਾਂ ਮਨਸੂਰ -ਅਲ-ਹੱਲਾਜ ਸੀ ਅਤੇ ਇਸ ਦੀ ਜਨਮ 858 ਈ. ਵਿਚ ਈਰਾਨ ਦੇ ਬੈਜ਼ਾ ਨਗਰ ਨੇੜੇ ਤੂਰ ਵਿਖੇ ਹੁਸੈਨ ਬਿਨ ਹਲਾਜ ਦੇ ਘਰ ਹੋਇਆ । ਇਸ ਨੇ ਸ਼ੁਸਤਰ ਨਿਵਾਸੀ ਸੁਹੇਲ ਤੋਂ ਸਿੱਖਿਆ ਗ੍ਰਹਿਣ ਕਰਨ ਉਪਰੰਤ ਆਪਣੀ ਵਿਚਾਰਧਾਰਾ ਜਿਸ ਦਾ ਮੂਲ ਅਧਾਰ ਪ੍ਰੇਮ ਸੀ, ਦਾ ਪ੍ਰਚਾਰ ਕਰਨ ਲਈ ਮੱਧ ਏਸ਼ੀਆ ਅਤੇ ਭਾਰਤ ਦੀ ਯਾਤਰਾ ਕੀਤੀ । ਇਹ ਜੁਨੈਦ ਬਗ਼ਦਾਦੀ ਅਤੇ ਅਬੁਲ ਹੁਸੈਨ ਸੂਰੀ ਆਦਿ ਸੂਫ਼ੀ ਦਰਵੇਸ਼ਾਂ ਦੀ ਸੰਗਤ ਵਿਚ ਰਿਹਾ ਅਤੇ ਬਸਰਾ ਨਿਵਾਸੀ ਉਮਰ ਦੇ ਪ੍ਰਭਾਵ ਅਧੀਨ ਵੈਦਾਂਤਿਕ ਅਦ੍ਵੈਤਵਾਦ ਦਾ ਅਧਿਐਨ ਕੀਤਾ । ਇਹ ਰਹੱਸਵਾਦੀ ਸਾਧਕ ਹੋਣ ਦੇ ਨਾਲ ਨਾਲ ਇਕ ਚੰਗਾ ਕਵੀ ਵੀ ਸੀ।

ਕੱਟੜ ਪੰਥੀ ਮੌਲਾਣਿਆਂ ਨੇ ਇਸ ਦੇ ਵਿਚਾਰਾਂ ਦਾ ਵਿਰੋਧ ਕੀਤਾ । ਉਨ੍ਹਾਂ ਨੇ ਇਸ ਨੂੰ ਅੱਠ ਸਾਲ ਕੈਦ ਵਿਚ ਰੱਖਿਆ, ਕੋਰੜੇ ਮਾਰੇ ਅਤੇ 26 ਮਾਰਚ, 922 ਨੂੰ ਸੂਲੀ ਤੇ ਚੜ੍ਹਾ ਦਿੱਤਾ। ਉਨ੍ਹਾਂ ਨੇ ਇਸ ਨੂੰ ਕਾਫ਼ਰ ਐਲਾਨਿਆ ਅਤੇ ਇਸ ਦੇ ਸਰੀਰ ਨੂੰ ਦਫ਼ਨ ਕਰਨ ਦੀ ਬਜਾਏ ਅੱਗ ਵਿਚ ਸਾੜਿਆ ।

ਹ.ਪੁ.–ਮ.ਕੋ.; ਪੰ.ਸਾ. ਸੰ.ਕੋ.

**ਮਨਹਾਸ/ਮਿਨਹਾਸ** : ਰਾਜਪੂਤਾਂ ਦਾ ਇਕ ਕਬੀਲਾ ਜਿਹੜਾ ਆਪਣੇ ਆਪ ਨੂੰ ਸੂਰਜਬੰਸੀ ਮੰਨਦਾ ਹੈ ਅਤੇ ਸ੍ਰੀ ਰਾਮਚੰਦਰ ਜੀ ਨੂੰ ਆਪਣਾ ਵਡਿੱਕਾ ਮੰਨਦੇ ਹਨ । ਇਨ੍ਹਾਂ ਦੁਆਰਾ ਪ੍ਰਚਲਿਤ ਰਵਾਇਤ ਅਨੁਸਾਰ ਸ੍ਰੀ ਰਾਮਚੰਦਰ ਜੀ ਦੀ ਬੰਸ ਵਿਚੋਂ ਇਕ ਆਦਮੀ ਉਕਲਘਰ ਜਾਂ ਅਕਲਘਰ ਸਿਆਲਕੋਟ ਜਾ ਕੇ ਰਹਿਣ ਲੱਗਾ । ਇਸ ਦੇ ਪੁੱਤਰ ਜੰਮੂ ਲਾਚਨ ਨੇ ਮਦਰ ਦੇਸ਼ ਦੇ ਰਾਜੇ ਚੰਦਰਹਾਰ ਨੂੰ ਹਰਾਇਆ। ਇਸ ਨੇ ਜੰਮੂ ਨਗਰ ਵਸਾਇਆ ਅਤੇ ਬਹੁਤ ਨਾਮ ਖੱਟਿਆ ਅਤੇ ਇਸ ਦੀ ਬੰਸ 'ਜੰਮਵਾਲ' ਅਖਵਾਈ ਪਰ ਇਨ੍ਹਾਂ ਵਿਚੋਂ ਹੀ ਮਨਾ ਹੰਸ ਨਾਂ ਦੇ ਇਕ ਵਿਅਕਤੀ ਨੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ ਜਿਸ ਨਾਲ ਉਸ ਦਾ ਉੱਚਾ ਰੁਤਬਾ ਘੱਟ ਗਿਆ ਅਤੇ ਉਸ ਦੀ ਸੰਤਾਨ ਨੂੰ ਅਨਾਦਰੀ ਦੇ ਭਾਵ ਨਾਲ ਮਨਹਾਸ ਕਿਹਾ ਜਾਣ ਲੱਗਾ ।

ਇਹ ਆਪਣੇ ਵੱਡੇ ਲੜਕੇ ਨੂੰ ਰਾਜਾ ਤੇ ਛੋਟੇ ਨੂੰ ਮੀਆਂ ਕਹਿੰਦੇ ਹਨ । ਇਨ੍ਹਾਂ ਵਿਚ ਵਿਰਸੇ ਦੀ ਵੰਡ ' ਚੂੰਡੇ ਵੰਡ' ਰੀਤ ਅਨੁਸਾਰ ਹੁੰਦੀ ਹੈ । ਇਹ ਪ੍ਰਣਾਮ ਕਰਨ ਨੂੰ ' ਜੈ ਕਰਨਾ ' ਆਖਦੇ ਹਨ ।

ਇਹ ਹਿੰਦੂ ਅਤੇ ਮੁਸਲਮਾਨ ਦੋਹਾਂ ਵਿਚ ਮਿਲਦੇ ਹਨ ।

ਅਜੋਕੇ ਸਮੇਂ ਵਿਚ ਕੁਝ ਮਨਹਾਸ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਵੀ ਮਿਲਦੇ ਹਨ ਜੋ ਆਪਣੀ ਗੋਤ ਭਾਰਦਵਾਜ ਦੱਸਦੇ ਹਨ । ਇਨ੍ਹਾਂ ਦੇ ਬ੍ਰਾਹਮਣ ਖਜੂਰ ਡੋਗਰ ਸ਼੍ਰੇਣੀ ਦੇ ਸਾਰਸਵਤ ਹਨ । ਇਹ ਸਿਰਫ ਉਸ ਸਮੇਂ ਧੀ ਨੂੰ ਦਾਜ ਦਿੰਦੇ ਹਨ ਜਦੋਂ ਆਪਣੇ ਤੋਂ ਉੱਚੀ ਸ਼੍ਰੇਣੀ ਵਿਚ ਉਸ ਦਾ ਵਿਆਹ ਕਰਨ ।

ਇਕ ਰਵਾਇਤ ਅਨੁਸਾਰ ਇਹ ਪੱਕੀਆਂ ਇੱਟਾਂ ਦੇ ਮਕਾਨਾਂ ਵਿਚ ਰਹਿਣ ਤੋਂ ਪਰਹੇਜ਼ ਕਰਦੇ ਹਨ । ਕੁਝ ਖਾਸ ਰਸਮਾਂ ਸਮੇਂ ਇਹ ਬਕਰੇ ਦੇ ਸਿਰ ਉੱਤੇ ਪਾਣੀ ਦੀ ਧਾਰ ਪਾਉਂਦੇ ਹਨ । ਅਜਿਹਾ ਕਰਨ ਨਾਲ ਬਕਰਾ ਸਿਰ ਹਿਲਾਉਂਦਾ ਹੈ ਅਤੇ ਇਹ ਆਪਣੇ ਪਿੱਤਰਾਂ ਨੂੰ ਖੁਸ਼ ਹੋਇਆ ਮੰਨਦੇ ਹਨ ।

ਹ.ਪੁ.–ਗ.ਟ੍ਰਾ. ਕਾ.; ਪੰ.ਕਾ.; ਪੰ.ਲੋ.ਵਿ.ਕੋ.

**ਮਨਹਾਸ, ਸ਼ਮਸ਼ੇਰ ਸਿੰਘ (ਵੀ.ਚ.)** : ਇਸ ਦਾ ਜਨਮ 17 ਫ਼ਰਵਰੀ, 1929 ਈ. ਨੂੰ ਸ. ਲਾਹੌਰੀ ਸਿੰਘ ਦੇ ਘਰ ਪਾਕਿਸਤਾਨ ਵਿਖੇ ਹੋਇਆ । ਇਸ ਨੇ 4 ਜੂਨ, 1950 ਈ. ਵਿਚ 1, ਸਿਖ ਰੈਜਮੈਂਟ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1965 ਦੀ ਭਾਰਤ-ਪਾਕਿ ਜੰਗ ਦੌਰਾਨ 10 ਸਤੰਬਰ, 1965 ਦੀ ਰਾਤ ਨੂੰ ਇਹ ਕੰਕਰੀਟ ਦੇ ਬਣੇ ਪਿਲ ਬਾਕਸ ਮੀਡੀਅਮ ਮਸ਼ੀਨਗੰਨ ਤੇ ਤੋਪਾਂ ਨਾਲ ਸੁੱਰਖਿਅਤ ਬਰਕੀ ਪਿੰਡ ਤੇ ਕੀਤੇ ਜਾਣ ਵਾਲੇ ਹਮਲੇ ਦੀ ਹਮਲਾਵਰ ਕੰਪਨੀ ਦੀ ਅਗਵਾਈ ਕਰ ਰਿਹਾ ਸੀ । ਨਿਸ਼ਾਨੇ ਤੇ ਪਹੁੰਚਣ ਤੋਂ ਪਹਿਲਾਂ ਇਸ ਦੀ ਕੰਪਨੀ ਦੁਸ਼ਮਣ ਦੇ ਤੋਪਖਾਨੇ ਤੇ ਮੀਡੀਅਮ ਮਸ਼ੀਨਗੰਨਾਂ ਦੀ ਭਾਰੀ ਗੋਲਾਬਾਰੀ ਵਿਚ ਫਸ ਗਈ । ਇਸ ਦੀ ਕੰਪਨੀ ਦੇ ਕਾਫ਼ੀ ਜਵਾਨ ਜ਼ਖ਼ਮੀ ਹੋ ਗਏ ਤੇ ਇਸ ਦੀ ਆਪਣੀ ਲੱਤ ਵਿਚ ਵੀ ਗੋਲੀ ਲਗੀ। ਇਸ ਦੇ ਬਾਵਜੂਦ ਇਹ ਪੱਕੇ ਇਰਾਦੇ ਨਾਲ ਸੜਕ ਵਲੋਂ ਅੱਗੇ ਵਧਿਆ ਤੇ ਦੁਸ਼ਮਣ ਤੇ ਹਮਲਾ ਕਰ ਦਿੱਤਾ । ਰਾਕਟ ਲਾਂਚਰਾਂ ਦੀ ਸਹਾਇਤਾ ਨਾਲ ਇਸ ਦੀ ਕੰਪਨੀ ਨੇ ਦੁਸ਼ਮਣ ਦੇ ਦੋ ਪਿਟ ਬਾਕਸ ਪੂਰੀ ਤਰ੍ਹਾਂ ਤਬਾਹ ਕਰ ਦਿੱਤੇ ਤੇ ਪਿੰਡ ਤੇ ਕਬਜ਼ਾ ਕਰ ਲਿਆ । ਨਿਸ਼ਾਨੇ ਤੇ ਪਹੁੰਚ ਕੇ ਇਸ ਨੇ ਆਪਣੇ ਜਵਾਨਾਂ ਨੂੰ ਪੁਨਰਗਠਿਤ ਕੀਤਾ ਤੇ ਦੁਸ਼ਮਣ ਦੇ ਜਵਾਬੀ ਹਮਲੇ ਦੀ ਤਿਆਰੀ ਦੇ ਮੁਕਾਬਲੇ ਲਈ ਪ੍ਰੇਰਿਤ ਕੀਤਾ ।

ਇਸ ਸਾਰੀ ਕਾਰਵਾਈ ਵਿਚ ਇਸ ਨੇ ਉੱਚ ਕੋਟੀ ਦੀ ਵੀਰਤਾ ਦਾ ਪ੍ਰਦਰਸ਼ਨ ਕੀਤਾ । ਇਸ ਬਹਾਦਰੀ ਦੇ ਸਿੱਟੇ ਵਜੋਂ ਇਸ ਨੂੰ ' ਵੀਰ ਚੱਕਰ ' ਨਾਲ ਸਨਮਾਨਿਤ ਕੀਤਾ ਗਿਆ ।

**ਮਨਕੇਰਾ** : ਇਹ ਮੀਆਂਵਾਲੀ ਜ਼ਿਲ੍ਹੇ (ਪਾਕਿਸਤਾਨ) ਦੀ ਤੱਕਰ ਤਹਿਸੀਲ ਦਾ ਇਕ ਪਿੰਡ ਹੈ ਜੋ 31° 23′ ਉ. ਵਿਥ. ਅਤੇ 71° 27′ ਪੂ. ਲੰਬ. ਤੇ ਵਾਕਿਆ ਹੈ । ਇਹ ਸਿੰਧ ਸਾਗਰ ਦੁਆਬ ਦੇ ਥਲ ਰੇਗਿਸਤਾਨ ਦੇ ਕੇਂਦਰ ਵਿਚ ਸਥਿਤ ਹੈ । ਇਥੇ ਝੰਗ ਦੇ ਸਿਆਲਾਂ ਵਲੋਂ ਇਕ ਬਹੁਤ ਵੱਡਾ ਕਿਲਾ ਬਣਾਇਆ ਗਿਆ ਜੋ ਹੁਣ ਵੀ ਪਿੰਡ ਵਿਚ ਮੌਜੂਦ ਹੈ । ਕਿਸੇ ਸਮੇਂ ਮਨਕੇਰਾ ਵਿਖੇ ਜਮਕਾਨੀ ਨਾਂ ਦੇ ਇਕ ਬਲੋਚ ਦੀ ਮੜ੍ਹੀ ਸੀ ਜਿਸ ਦਾ ਸਤਾਰਵੀਂ ਸਦੀ ਦੇ ਮੁੱਢ ਵਿਚ ਸਿੰਧ ਤੋਂ ਚਨਾਬ ਅਤੇ ਸਿੰਧ ਦੇ ਉਪਰ ਵੱਲ ਤੱਕਰ ਤੋਂ ਲੇਹ ਤੱਕ ਦੇ ਇਲਾਕੇ ਤੇ ਕਬਜ਼ਾ ਸੀ । ਸੰਨ 1772 ਵਿਚ ਭੰਗੀ ਸਰਦਾਰਾਂ ਨੇ ਬਲੋਚ ਤੋਂ ਮਨਕੇਰਾ ਖੋਹ ਲਿਆ ਪਰ ਇਸ ਨੂੰ ਛੇਤੀ ਬਲੋਚ ਨੇ ਇਨ੍ਹਾਂ ਤੋਂ ਮੁੜ ਵਾਪਸ ਲੈ ਲਿਆ। ਸੰਨ 1792 ਵਿਚ ਪਠਾਣ ਨਵਾਬ ਮੁਹੰਮਦ ਖ਼ਾਂ ਸਾਦੋਜ਼ਈ ਜਿਸ ਦੀ ਸਿੰਧ ਸਾਗਰ ਦੁਆਬ ਅਤੇ ਡੇਰਾ ਦੇ ਇਲਾਕਿਆਂ ਤੇ ਹਕੂਮਤ ਸੀ, ਮਨਕੇਰਾ ਨੂੰ ਆਪਣੀ ਰਾਜਧਾਨੀ ਬਣਾਇਆ । ਕਾਬਲ ਦੇ ਹਾਕਮ ਦੁਰਾਨੀ ਲਈ ਉਸ ਨੇ ਤੱਕਰ ਦੂਜੀ ਰਾਜਧਾਨੀ ਬਣਾਇਆ ਹੋਇਆ ਸੀ । ਹੌਲੀ ਹੌਲੀ ਮੁਹੰਮਦ ਖ਼ਾਂ ਆਜ਼ਾਦ ਹੋ ਗਿਆ । ਸੰਨ 1815 ਵਿਚ ਉਸ ਦੀ ਮੌਤ ਹੋ ਗਈ ।

ਸੰਨ 1818 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਖਿੱਤੇ ਤੇ ਚੜ੍ਹਾਈ ਕੀਤੀ । ਮੁਲਤਾਨ ਦੀ ਫ਼ਤਹਿ ਤੋਂ ਬਾਅਦ ਮਹਾਰਾਜੇ ਦੀ ਨਜ਼ਰ ਡੇਰਾ ਗਾਜ਼ੀ ਖ਼ਾਂ ਅਤੇ ਮਨਕੇਰਾ ਦੇ ਇਲਾਕਿਆਂ ਤੇ ਸੀ । ਇਨ੍ਹਾਂ ਤੇ ਇਸ ਸਮੇਂ ਗਾਜ਼ੀ ਅਹਿਮਦ ਖ਼ਾਂ ਦਾ ਕਬਜ਼ਾ ਸੀ । ਗਾਜ਼ੀ ਅਹਿਮਦ ਖ਼ਾਂ ਲਾਹੌਰ ਦਰਬਾਰ ਨੂੰ ਪਹਿਲਾਂ 70,000 ਰੁਪਏ ਨਜ਼ਰਾਨਾ ਦੇ ਚੁੱਕਾ ਸੀ । ਮਹਾਰਾਜੇ ਨੇ ਇਸ ਇਲਾਕੇ ਤੇ ਕਬਜ਼ਾ ਕਰਨ ਲਈ ਮਿਸਰ ਦੀਵਾਨ ਚੰਦ ਦੀ ਕਮਾਨ ਹੇਠ ਫ਼ੌਜ ਭੇਜੀ । ਮਹਾਰਾਜਾ ਆਪ ਵੀ ਸੈਨਾ ਨਾਲ ਸੀ। ਅਹਿਮਦ ਖ਼ਾਂ ਨੂੰ ਜਦੋਂ ਲਾਹੌਰ ਦਰਬਾਰ ਦੀਆਂ ਫ਼ੌਜਾਂ ਦਾ ਪਤਾ ਲਗਾ ਤਾਂ ਉਹ ਘਬਰਾ ਗਿਆ । ਉਸ ਨੇ ਮਿਸਰ ਦੀਵਾਨ ਚੰਦ ਨੂੰ ਨਜ਼ਰਾਨਾ ਭੇਟ ਕਰਨ ਦੀ ਕੋਸ਼ਿਸ਼ ਕੀਤੀ ਪਰ ਉਸ ਨੇ ਨਵਾਬ ਨੂੰ ਇਹ ਗੱਲ ਸਪਸ਼ਟ ਕਰ ਦਿੱਤੀ ਕਿ ਮਹਾਰਾਜਾ ਹਰ ਹਾਲਤ ਵਿਚ ਮਨਕੇਰਾ ਤੇ ਕਬਜ਼ਾ ਕਰਨਾ ਚਾਹੁੰਦਾ ਹੈ । ਕੁਝ ਸਮੇਂ ਬਾਅਦ ਨਵਾਬ ਅਹਿਮਦ ਖ਼ਾਂ ਨੇ ਹਥਿਆਰ ਸੁੱਟ ਦਿੱਤੇ ਤੇ ਮਹਾਰਾਜਾ ਦਾ ਮਨਕੇਰਾ ਤੇ ਕਬਜ਼ਾ ਹੋ ਗਿਆ । ਮਨਕੇਰਾ ਦੀ ਜਿੱਤ ਨਾਲ ਉਨ੍ਹਾਂ ਸਾਰੇ ਇਲਾਕਿਆਂ ਲਈ ਸਿੰਧ ਸੀਮਾ ਨੂੰ ਸੁਰੱਖਿਅਤ ਬਣਾਇਆ ਗਿਆ ਜਿਨ੍ਹਾਂ ਉੱਤੇ ਮਹਾਰਾਜਾ ਰਣਜੀਤ ਸਿੰਘ ਦਾ ਸਿੱਧਾ ਅਧਿਕਾਰ ਸੀ । ਸੰਨ 1853-54 ਤਕ ਇਹ ਸਿੱਖ ਰਾਜ ਵਿਚ ਰਿਹਾ । ਬਾਅਦ ਵਿਚ ਤਹਿਸੀਲ ਦਾ ਸਦਰ ਮੁਕਾਮ ਬਣਿਆ ਸੀ । ਮੁਲਤਾਨ ਅਤੇ ਮਨਕੇਰਾ ਇਲਾਕੇ ਉਸ ਸਮੇਂ ਚੰਗੇ ਘੋੜੇ ਪਾਲਣ ਲਈ ਪ੍ਰਸਿੱਧ ਸਨ ।

ਹ.ਪੁ.–ਇੰਪ. ਗ. ਇੰਡ. 17.:198; ਪੰ. ਇ.-ਭਗਤ ਸਿੰਘ:548-49; ਹਿ.ਸਿ. -ਖੁਸ਼ਵੰਤ ਸਿੰਘ

**ਮਨਕੋਟੀਆ, ਵਾਸਦੇਵ ਸਿੰਘ** : ਭਾਰਤੀ ਸੈਨਾ ਦੇ ਇਸ ਬਹਾਦਰ ਮੇਜਰ ਦਾ ਜਨਮ 16 ਅਪ੍ਰੈਲ, 1941 ਈ. ਨੂੰ ਕਾਂਗੜਾ (ਹਿਮਾਚਲ ਪ੍ਰਦੇਸ਼ ) ਦੇ ਪਿੰਡ ਸਿੱਧਪੁਰਗੜ੍ਹ ਵਿਖੇ ਕਰਨਲ ਆਰ. ਐਸ. ਮਨਕੋਟੀਆ ਦੇ ਘਰ ਹੋਇਆ । ਇਸ ਨੇ ਮੁਢਲੀ ਸਿੱਖਿਆ ਤੋਂ ਬਾਅਦ ਡੀ.ਏ.ਵੀ. ਕਾਲਜ, ਜਲੰਧਰ ਤੋਂ ਵਿਦਿਆ ਪ੍ਰਾਪਤ ਕੀਤੀ । ਇਸ ਨੇ 11 ਦਸੰਬਰ, 1962 ਨੂੰ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੇ ਭਾਰਤ-ਪਾਕਿ ਯੁੱਧ ਸਮੇਂ ਇਹ ਪੱਛਮੀ ਮੋਰਚੇ ਉੱਤੇ ਰਾਣੀਆਂ ਵਿਚ ਇਕ ਸਕਰੀਨ ਪੁਜੀਸ਼ਨ ਉੱਤੇ ਤੈਨਾਤ ਸੀ। ਪੈਦਲ ਫ਼ੌਜ ਅਤੇ ਸੀਮਾ ਸੁੱਰਖਿਆ ਦਲ ਦੇ ਇਕ ਦਸਤੇ ਦੀ ਕਮਾਨ ਇਸ ਦੇ ਹੱਥ ਸੀ । ਤਿੰਨ ਅਤੇ ਪੰਜ ਦਸੰਬਰ ਦੇ ਦੌਰਾਨ ਦੁਸ਼ਮਣ ਨੇ ਇਸ ਦੇ ਟਿਕਾਣੇ ਉੱਤੇ ਸਤ ਵਾਰੀ ਹਮਲਾ ਕੀਤਾ ਪਰ ਦੁਸ਼ਮਣ ਨੂੰ ਹਰ ਵਾਰੀ ਭਾਰੀ ਨੁਕਸਾਨ ਸਹਿੰਦੇ ਹੋਏ ਪਿੱਛੇ ਹਟਣਾ ਪਿਆ । ਜਦੋਂ ਇਸ ਦੀ ਪੁਜੀਸ਼ਨ ਦੇ ਇਕ ਹਿੱਸੇ ਉੱਤੇ ਦੁਸ਼ਮਣ ਨੇ ਹਮਲਾ ਕੀਤਾ ਤਾਂ ਮੇਜਰ ਮਨਕੋਟੀਆ ਨੇ ਵੀਰਤਾ ਪੂਰਵਕ ਆਪਣੀ ਜਗ੍ਹਾ ਵਾਪਸ ਲੈ ਲਈ। 3 ਦਸੰਬਰ ਨੂੰ ਇਸ ਦਾ ਮੋਢਾ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ ਪਰ ਫਿਰ ਵੀ ਇਸ ਨੇ ਮੋਰਚਾ ਛੱਡਣ ਤੋਂ ਇਨਕਾਰ ਕਰ ਦਿੱਤਾ। ਇਸ ਤਰ੍ਹਾਂ ਇਸ ਨੇ ਆਪਣੀ ਵੀਰਤਾ ਦੀ ਮਿਸਾਲ ਦੇ ਕੇ ਆਪਣੇ ਅਧੀਨ ਸੈਨਿਕਾਂ ਨੂੰ ਡਟੇ ਰਹਿਣ ਲਈ ਪ੍ਰੇਰਿਤ ਕੀਤਾ ।

ਇਸ ਦੀ ਉੱਚ ਕੋਟੀ ਦੀ ਵੀਰਤਾ ਅਤੇ ਦ੍ਰਿੜ ਇਰਾਦੇ ਨੂੰ ਦੇਖਦੇ ਹੋਏ ਇਸ ਨੂੰ ਮਹਾਂਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ ।

**ਮਨਕੋਟੀਏ ਰਾਜੇ** : ਇਹ ਪੁਰਾਤਨ ਪੰਜਾਬ ਦੇ ਕਾਂਗੜਾ ਜ਼ਿਲ੍ਹੇ ਦਾ ਖ਼ਾਨਦਾਨ ਹੈ । ਮਨਕੋਟ ਦੇ ਰਾਜਾ ਅਪੂਰਬ ਸਿੰਘ ਦਾ ਪੋਤਾ ਲੈਫਟੀਨੈਂਟ ਰਾਜਾ ਨੌਰੰਗ ਸਿੰਘ ਮਨਕੋਟੀਆ ਕਾਂਗੜਾ ਜ਼ਿਲ੍ਹੇ ਦਾ ਪ੍ਰਾਂਤਕ ਦਰਬਾਰੀ ਸੀ । ਇਸ ਦੀ ਜਾਗੀਰ ਅੰਗਰੇਜ਼ੀ ਇਲਾਕੇ ਵਿਚ ਸ਼ਾਮਲ ਹੋਣ ਕਰਕੇ ਇਸ ਨੂੰ 1500 ਰੁਪਏ ਦੀ ਪੱਕੀ ਪੈਨਸ਼ਨ ਦਿੱਤੀ ਗਈ । ਇਸ ਦਾ ਚਾਚਾ ਰਾਜਾ ਬਲਬੀਰ ਸਿੰਘ 13 ਡੀ.ਸੀ.ਓ. ਬੰਗਾਲ ਲਾਂਸਰ ਵਿਚ ਰਸਾਲਦਾਰ ਮੇਜਰ ਸੀ ਜਿਥੇ ਉਸ ਨੇ ਡੋਗਰਾ ਸਕੁਆਰਡਨ ਕਾਇਮ ਕੀਤੀ । ਇਸ ਦਾ ਪਿਤਾ ਵੀ ਇਸੇ ਰੈਜਮੈਂਟ ਵਿਚ ਰਸਾਲਦਾਰ ਸੀ ।

ਰਾਜਾ ਨੌਰੰਗ ਸਿੰਘ ਐਚੀਸਨ ਕਾਲਜ, ਲਾਹੌਰ ਵਿਖੇ ਪੜ੍ਹਿਆ । ਇਸ ਉਪਰੰਤ ਇਸ ਨੇ 17ਵੀਂ ਡੋਗਰਾ ਰੈਜਮੈਂਟ ਦੀ ਗਿਆਰਵੀਂ ਬਟਾਲੀਅਨ ਵਿਚ ਨੌਕਰੀ ਕੀਤੀ । ਸੰਨ 1916 ਵਿਚ ਇਸ ਨੂੰ ਮਿੰਟਗੁਮਰੀ ਜ਼ਿਲ੍ਹੇ ਵਿਚ 5 ਮੁਰੱਬੇ ਜ਼ਮੀਨ ਮਿਲੀ । ਇਸ ਦੇ ਭਤੀਜੇ ਕੈਪਟਨ ਰਾਜਕੁਮਾਰ ਦੁਰਗਾ ਸਿੰਘ ਨੇ ਵੀ ਉਪਰੋਕਤ 17 ਡੋਗਰਾ ਰੈਜਮੈਂਟ ਵਿਚ ਨੌਕਰੀ ਕੀਤੀ ।

ਰਾਜਾ ਬਲਬੀਰ ਸਿੰਘ ਦਾ ਛੋਟਾ ਭਰਾ ਮੀਆਂ ਸ਼ਿਵ ਦਿਓ ਸਿੰਘ ਜੋ ਰਸਾਲਦਾਰ ਸੀ ਅਤੇ ਮੀਆਂ ਦੁਰਗਾ ਸਿੰਘ ਜੋ ਮਹਾਰਾਜਾ ਜੈ ਚੰਦ ਦੇ ਕੋਲ ਨੌਕਰ ਸੀ ਨੇ ਵੱਡੀ ਜੰਗ ਵਿਚ ਚੰਗਾ ਕੰਮ ਕੀਤਾ। ਬਾਅਦ ਵਿਚ ਇਹ 13 ਬੰਗਾਲ ਲਾਂਸਰ ਵਿਚ ਭਰਤੀ ਹੋ ਗਿਆ । ਇਸ ਉਪਰੰਤ 17ਵੀਂ ਡੋਗਰਾ ਰੈਜਮੈਂਟ ਦੀ ਗਿਆਰਵੀਂ ਬਟਾਲੀਅਨ ਵਿਚ ਕਪਤਾਨ ਬਣ ਗਿਆ । ਸਰਕਾਰ ਨੇ ਇਸ ਨੂੰ ਇਕ ਮੁਰੱਬਾ ਜ਼ਮੀਨ ਇਨਾਮ ਵਜੋਂ ਦਿੱਤੀ । ਮੀਆਂ ਰਘੁਨਾਥ ਸਿੰਘ 1910 ਈ. ਤੋਂ ਲੈ ਕੇ ਆਪਣੇ ਆਖ਼ਰੀ ਸਮੇਂ ਅਰਥਾਤ 1913 ਈ. ਤਕ 13 ਬੰਗਾਲ ਲਾਂਸਰ ਵਿਚ ਸੇਵਾ ਕਰਦਾ ਰਿਹਾ । ਮੀਆਂ ਦਲੀਪ ਸਿੰਘ (ਜੋ ਬੀ.ਏ.ਤਕ ਪੜ੍ਹਿਆ ਸੀ ) ਕੁਝ ਸਮਾਂ ਅਧਿਆਪਕ ਲਗਾ ਰਿਹਾ ਤੇ ਫਿਰ ਬਿਲਾਸਪੁਰ ਦੇ ਰਾਜਾ ਆਨੰਦ ਚੰਦ ਦਾ ਵਾਰਸ ਰਿਹਾ। ਇਸ ਉਪਰੰਤ ਇਹ ਜੈਪੁਰ ਰਾਜ ਵਿਚ ਪੱਟਨ (Patton) ਦੇ ਰਾਓ ਸਾਹਿਬ ਦਾ ਸਕੱਤਰ ਬਣ ਗਿਆ । ਮੀਆਂ ਕਰਮ ਸਿੰਘ ਜੰਗਲਾਤ ਵਿਭਾਗ ਵਿਚ ਸੇਵਾ ਕਰਦਾ ਸੀ ।

ਹ.ਪੁ.–ਚੀ.ਫੈ.ਨੋ.ਪੰ.-1:113-114

**ਮਨਜ਼ੂਰ ਹੁਸੈਨ ਭੋਲੂ (ਰੁਸਤਮਿ-ਪਾਕਿਸਤਾਨ)** : ਸਭ ਤੋਂ ਪਹਿਲਾ 'ਰੁਸਤਮਿ-ਪਾਕਿਸਤਾਨ' ਦਾ ਖ਼ਿਤਾਬ ਪ੍ਰਾਪਤ ਕਰਨ ਵਾਲੇ ਇਸ ਪਹਿਲਵਾਨ ਦਾ ਜਨਮ 1921 ਈ. ਵਿਚ ਅਮਾਮ ਬਖ਼ਸ਼ ਪਹਿਲਵਾਨ (ਰੁਸਤਮਿ-ਹਿੰਦ) ਦੇ ਘਰ ਅੰਮ੍ਰਿਤਸਰ ਵਿਖੇ ਹੋਇਆ । ਬਚਪਨ ਵਿਚ ਇਹ ਆਪਣੇ ਪਿਤਾ ਅਤੇ ਗਾਮਾ ਪਹਿਲਵਾਨ ਵੱਲ ਦੇਖ ਕੇ ਡੰਡ ਬੈਠਕਾਂ ਕੱਢਣ ਲਗ ਪਿਆ । ਚੌਥੀ ਜਮਾਤ ਪਾਸ ਕਰਨ ਉਪਰੰਤ ਇਹ ਆਪਣੇ ਮਾਮੇ ਹਮੀਦਾ ਪਹਿਲਵਾਨ (ਰੁਸਤਮਿ -ਹਿੰਦ) ਕੋਲ ਪਟਿਆਲੇ ਚਲਾ ਗਿਆ ਅਤੇ ਉਸ ਦੀ ਸ਼ਾਗਿਰਦੀ ਕਰਨ ਲੱਗਾ।

ਇਸ ਦੀ ਪਹਿਲੀ ਕੁਸ਼ਤੀ ਮਸ਼ਹੂਰ ਪਹਿਲਵਾਨ ਹਸਨ ਬਖ਼ਸ਼ ਦੇ ਪੁੱਤਰ ਅਹਿਮਦ ਬਖ਼ਸ਼ ਨਾਲ ਹੋਈ ਜੋ ਬਰਾਬਰੀ ਤੇ ਛੁਡਵਾਈ ਗਈ । ਸੰਨ 1945 ਵਿਚ ਇਸ ਦੀ ਕੁਸ਼ਤੀ ਦਿੱਤੂ ਪਹਿਲਵਾਨ ਨਾਲ ਨਿਯਤ ਹੋਈ ਪਰ ਉਹ ਡਰ ਦੇ ਮਾਰੇ ਇਸ ਨਾਲ ਨਾ ਘੁਲਿਆ । ਛੋਟੇ ਜ਼ਬਿਸਕੋ ਅਤੇ ਜਾਰਜ ਪਹਿਲਵਾਨ ਨੂੰ ਭੋਲੂ ਨੇ ਮਿੰਟਾਂ ਵਿਚ ਹਰਾ ਦਿੱਤਾ । ਪੂਰਨ ਸਿੰਘ ਪਹਿਲਵਾਨ ਨਾਲ ਇਸ ਨੇ ਦੋ ਕੁਸ਼ਤੀਆਂ ਲੜੀਆਂ ਜੋ ਬਰਾਬਰ ਰਹੀਆਂ ।

ਸੰਨ 1947 ਵਿਚ ਦੇਸ਼ ਵੰਡ ਉਪਰੰਤ ਇਹ ਆਪਣੇ ਖ਼ਾਨਦਾਨ ਨਾਲ ਲਾਹੌਰ ਚਲਾ ਗਿਆ । ਲਾਹੌਰ ਵਿਚ ਇਸ ਨੇ ਯੂਨਸ ਗੁਜਰਾਂਵਾਲੀਏ ਨੂੰ ਦੋ ਵਾਰੀ ਹਰਾਇਆ । 17 ਅਪ੍ਰੈਲ, 1949 ਈ. ਨੂੰ ਕਰਾਚੀ ਵਾਲੇ ਸ਼ਾਹੀ ਦੰਗਲ ਵਿਚ ਜਦੋਂ ਇਸ ਨੇ ਯੂਨਸ ਨੂੰ ਪੰਦਰਾਂ ਮਿੰਟਾਂ ਵਿਚ ਹਰਾਇਆ ਤਾਂ ਇਸ ਨੂੰ ਪਾਕਿਸਤਾਨ ਦੇ ਪਹਿਲੇ 'ਰੁਸਤਮਿ-ਪਾਕਿਸਤਾਨ' ਦਾ ਖ਼ਿਤਾਬ ਦਿੱਤਾ ਗਿਆ ।

ਇਸ ਨੇ ਸਿੰਘਾਪੁਰ, ਮਲਾਇਆ, ਅਫ਼ਰੀਕਾ ਅਤੇ ਈਰਾਨ ਦਾ ਦੌਰਾ ਕੀਤਾ ਅਤੇ ਕੋਈ ਕੁਸ਼ਤੀ ਵੀ ਨਹੀਂ ਹਾਰਿਆ । ਇਸ ਨੇ ਦੁਨੀਆ ਦੇ ਸਾਰੇ ਪਹਿਲਵਾਨਾਂ ਨੂੰ ਵੰਗਾਰਿਆ । ਜਵਾਨੀ ਦੇ ਦਿਨਾਂ ਵਿਚ ਇਹ ਪੰਜ ਹਜ਼ਾਰ ਡੰਡ ਬੈਠਕਾਂ ਮਾਰ ਕੇ ਢਾਈ ਸੇਰ ਬਦਾਮਾਂ ਦੀ ਸ਼ਰਦਾਈ ਪੀਂਦਾ, ਦੋ ਸੇਰ ਮੱਖਣ ਤੇ ਦੋ ਸੇਰ ਭੁੰਨਿਆ ਹੋਇਆ ਮਾਸ ਖਾਂਦਾ ਅਤੇ ਰਾਤ ਨੂੰ ਮੀਟ ਦੀ ਯਖ਼ਨੀ ਪੀਂਦਾ ਸੀ ।

ਹ.ਪੁ.–ਭਾਰਤ ਦੇ ਪਹਿਲਵਾਨ- ਬਲਬੀਰ ਸਿੰਘ ਕੰਵਲ

**ਮਨਮੋਹਨ ਸਿੰਘ (ਡਾ.)** : ਭਾਰਤ ਦਾ 14 ਵਾਂ ਪ੍ਰਧਾਨ ਮੰਤਰੀ ਤੇ ਸੰਸਾਰ ਦਾ ਪ੍ਰਸਿੱਧ ਅਰਥ ਵਿਗਿਆਨੀ ਡਾ. ਮਨਮੋਹਨ ਸਿੰਘ ਆਪਣੀ ਲਿਆਕਤ, ਮਿਹਨਤ ਅਤੇ ਅਡੋਲ ਦਿਆਨਤਦਾਰੀ ਦੇ ਬਲਬੂਤੇ ਪੇਂਡੂ ਭਾਰਤ ਵਿਚੋਂ ਉਠ ਕੇ ਅੰਤਰਰਾਸ਼ਟਰੀ ਦ੍ਰਿਸ਼ ਦੇ ਸ਼ਿਖ਼ਰ ਤੇ ਪੁੱਜਾ ਹੈ।

ਇਹ ਇਕ ਮਾਸੂਮ ਬੱਚੇ ਦੀ ਤਰ੍ਹਾਂ ਸਾਦਾ, ਕਿਤਾਬ ਦੇ

ਪੰਨਿਆਂ ਵਾਂਗ ਖੁਲ੍ਹਾ, ਨਿਮਰਤਾ ਭਰਪੂਰ, ਚਟਾਨ ਵਰਗਾ ਪੱਕਾ, ਗਿਆਨ ਦਾ ਭੰਡਾਰ, ਸਿਆਣੇ ਹਾਥੀ ਦੀ ਤੀਖਣ ਯਾਦਸ਼ਕਤੀ ਰੱਖਣ ਵਾਲਾ, ਕਾਲਪਨਿਕ ਜਗਿਆਸਾ ਦੀ ਅਤ੍ਰਿਪਤ ਪਿਆਸ ਰੱਖਣ ਵਾਲਾ ਕਾਲਪਨਿਕ ਬੁੱਧੀਵਾਨ, ਬਿਨਾਂ ਕਿਸੇ ਗਲਤੀ ਦੇ ਬਹੁਤ ਸੁਲਝੇ ਹੋਏ ਫੈਸਲੇ ਲੈਂਦਾ ਹੈ। ਇਹ ਇਕਸਾਰਤਾ, ਨਿਆਇਸੰਗਤਾ ਅਤੇ ਸਵੈਮਾਣ ਵਿਚ ਵਿਸ਼ਵਾਸ਼ ਰੱਖਦਾ ਹੈ। ਸੁਦ੍ਰਿੜ, ਸੰਵੇਦਨਸ਼ੀਲ, ਤੀਖਣ ਅਤੇ ਸਪਸ਼ਟ ਸੂਝ ਦਾ ਮਾਲਕ ਇਹ ਸਾਦਾ ਜਿਹਾ ਜੀਵਨ ਬਿਤਾ ਰਿਹਾ ਹੈ। ਇਹ ਖ਼ਾਮੀਆਂ ਪ੍ਰਤੀ ਸੁਚੇਤ ਇਕ ਭਾਵੁਕ ਦੇਸ਼ ਭਗਤ ਹੈ ਜਿਸ ਨੂੰ ਇਹ ਸੋਚ ਕੇ ਸਦਾ ਦੁਖ ਹੁੰਦਾ ਹੈ ਕਿ ਇਸ ਦੇਸ਼ ਦੇ ਬਹੁਤ ਲੋਕਾਂ ਨੂੰ ਦੋ ਵਕਤ ਦੀ ਰੋਟੀ ਨਸੀਬ ਨਹੀਂ ਹੁੰਦੀ ਅਤੇ ਉਹ ਸੜਕਾਂ ਜਾਂ ਗੰਦੀਆਂ ਬਸਤੀਆਂ ਵਿਚ ਰਹਿੰਦੇ ਹਨ। ਇਸ ਦੇ ਜਾਤੀ ਗੁਣਾਂ ਬਾਰੇ ਹੋਰ ਵੀ ਬਹੁਤ ਕੁਝ ਕਿਹਾ ਜਾ ਸਕਦਾ ਹੈ। ਮਨ ਵਿਚ ਸਵਾਲ ਇਹ ਉਠਦਾ ਹੈ ਕਿ ਕਿਸੇ ਇਕ ਮਨੁੱਖ ਵਿਚ ਇੰਨੇ ਸਾਰੇ ਤੇ ਇਸ ਤੋਂ ਵੀ ਕਿਤੇ ਵੱਧ ਗੁਣ ਕਿਵੇਂ ਮੌਜੂਦ ਹੋ ਸਕਦੇ ਹਨ? ਸਚਾਈ ਇਹੀ ਹੈ ਕਿ ਇਹ ਸਾਰੇ ਗੁਣ ਇਸ ਵਿਚ ਮੌਜੂਦ ਹਨ ਅਤੇ ਸ਼ਾਇਦ ਇਹ ਹੀ ਇਸ ਨੂੰ ਬਾਕੀਆਂ ਨਾਲੋਂ ਵਿਲੱਖਣ ਅਤੇ ਆਮ ਤੋਂ ਖਾਸ-ਕੱਦਾਵਰਾਂ ਤੋਂ ਕੱਦਾਵਰ ਬਣਾਉਂਦੇ ਹਨ। ਇਸ ਦੀ ਸਮਰੱਥਾ ਦਾ ਹਾਲੇ ਪੂਰੀ ਤਰ੍ਹਾਂ ਥਾਹ ਨਹੀਂ ਪਾਇਆ ਗਿਆ।

ਡਾ. ਮਨਮੋਹਨ ਸਿੰਘ ਦਾ ਜਨਮ ਸਵਰਗੀ ਸ. ਗੁਰਮੁਖ ਸਿੰਘ ਦੇ ਘਰ 26-9-1932 ਨੂੰ ਅਣਵੰਡੇ ਪੰਜਾਬ ਦੇ ਗਾਹ ਪਿੰਡ ਵਿਖੇ ਇਕ ਮਧਵਰਗੀ ਸਿੱਖ ਪਰਿਵਾਰ ਵਿਚ ਹੋਇਆ। ਇਹ ਅਜੇ ਦੋ ਸਾਲਾਂ ਦਾ ਹੀ ਸੀ ਤਾਂ ਇਸ ਦੇ ਮਾਤਾ ਜੀ ਸਵਰਗ ਸਿਧਾਰ ਗਏ ਤੇ ਇਸ ਨੂੰ ਇਸ ਦੇ ਦਾਦੇ-ਦਾਦੀ ਨੇ ਪਾਲਿਆ। ਸੰਨ 1947 ਵਿਚ ਜਦੋਂ ਭਾਰਤ ਬਰਤਾਨਵੀ ਹਕੂਮਤ ਤੋਂ ਆਜ਼ਾਦ ਹੋਇਆ ਤਾਂ ਇਹ ਪਰਿਵਾਰ ਭਾਰਤ ਆ ਵਸਿਆ। ਸੰਨ 1958 ਇਸ ਦਾ ਵਿਆਹ ਬੀਬੀ ਗੁਰਸ਼ਰਨ ਕੌਰ ਨਾਲ ਹੋਇਆ ਅਤੇ ਇਸ ਦੇ ਘਰ ਤਿੰਨ ਲੜਕੀਆਂ ਪੈਦਾ ਹੋਈਆਂ।

ਇਸ ਦੇ ਬਿਹਤਰੀਨ ਅਕਾਦਮਿਕ ਪ੍ਰਦਰਸ਼ਨ ਕਾਰਨ ਪੰਜਾਬ ਯੂਨੀਵਰਸਿਟੀ ਨੇ ਇਸ ਨੂੰ ਬਰਤਾਨੀਆ ਵਿਚ ਕੈਂਬਰਿਜ ਯੂਨੀਵਰਸਿਟੀ ਵਿਖੇ ਪੜ੍ਹਨ ਲਈ ਗ੍ਰਾਂਟ ਦੇ ਦਿੱਤੀ। ਕੈਂਬਰਿਜ ਯੂਨੀਵਰਸਿਟੀ ਵਿਖੇ ਇਸ ਨੇ ਐਡਮ ਸਮਿਥ ਇਨਾਮ ਅਤੇ ਰੈਨਬਰੀ ਵਜ਼ੀਫ਼ਾ ਪ੍ਰਾਪਤ ਕੀਤਾ। ਕੁਝ ਸਮਾਂ ਚੰਡੀਗੜ੍ਹ ਵਿਖੇ ਪੜ੍ਹਾਉਣ ਉਪਰੰਤ ਇਸ ਨੇ ਨੱਫੀਲਡ ਕਾਲਜ, ਆਕਸਫ਼ੋਰਡ ਦਾ ਪੋਸਟ ਗ੍ਰੈਜੂਏਟ ਸਟੂਡੈਂਟਸ਼ਿਪ ਇਨਾਮ ਜਿਤਿਆ ਅਤੇ ਉਥੇ ਇਸ ਨੇ ਆਪਣਾ ਥੀਸਿਸ ਲਿਖਿਆ। ਭਾਰਤ ਦੇ ਮਸ਼ਹੂਰ ਦਿੱਲੀ ਸਕੂਲ ਆਫ਼ ਇਕਨਾਮਿਕਸ ਵਿਖੇ ਅੰਤਰਰਾਸ਼ਟਰੀ ਤਜਾਰਤ ਦਾ ਵਿਸ਼ਾ ਪੜ੍ਹਾਉਣ ਉਪਰੰਤ 1971 ਈ. ਵਿਚ ਇਹ ਭਾਰਤ ਸਰਕਾਰ ਦੇ ਬਦੇਸ਼ੀ ਤਜਾਰਤ ਮੰਤਰਾਲੇ ਦਾ ਆਰਥਿਕ ਸਲਾਹਕਾਰ ਨਿਯੁਕਤ ਹੋਇਆ। ਸੰਨ 1972 ਵਿਚ ਇਸ ਦੀ ਤਰੱਕੀ ਕਰ ਕੇ ਇਸ ਨੂੰ ਪ੍ਰਮੁੱਖ ਆਰਥਿਕ ਸਲਾਹਕਾਰ ਬਣਾਇਆ ਗਿਆ ਅਤੇ ਬਾਅਦ ਵਿਚ ਭਾਰਤ ਸਰਕਾਰ ਦੇ ਵਿੱਤ ਮੰਤਰਾਲੇ ਦੇ ਆਰਥਿਕ ਮਾਮਲਿਆਂ ਦੇ ਵਿਭਾਗ ਦਾ ਸਕੱਤਰ ਬਣਾਇਆ ਗਿਆ। ਇਹ ਭਾਰਤ ਸਰਕਾਰ ਵਿਚ ਵਿੱਤ ਵਿਭਾਗ ਨਾਲ ਸਬੰਧਤ ਕਈ ਮਹੱਤਵਪੂਰਨ ਅਹੁਦਿਆਂ ਉੱਤੇ ਰਿਹਾ। ਸ੍ਰੀ ਨਰਸਿਮਹਾ ਰਾਓ ਦੀ ਵਜ਼ਾਰਤ ਵਿਚ ਇਸ ਨੂੰ ਭਾਰਤ ਦਾ ਵਿੱਤ ਮੰਤਰੀ ਨਿਯੁਕਤ ਕੀਤਾ ਗਿਆ। ਇਹ ਉਹ ਸਮਾਂ ਸੀ ਜਦੋਂ ਭਾਰਤ ਨੂੰ ਸਭ ਤੋਂ ਵੱਧ ਖਤਰਾ ਆਪਣੀ ਆਰਥਿਕ ਮੰਦਹਾਲੀ ਤੋਂ ਸੀ ਅਤੇ ਦੇਸ਼ ਲਗਭਗ ਦਿਵਾਲੀਆਪਣ ਦੇ ਕੰਢੇ ਤੇ ਪਹੁੰਚ ਚੁੱਕਿਆ ਸੀ। ਉਸ ਵੇਲੇ ਸ. ਮਨਮੋਹਨ ਸਿੰਘ ਹੀ ਇਕ ਅਜਿਹਾ ਵਿਅਕਤੀ ਸੀ ਜਿਸ ਦੀਆਂ ਆਰਥਿਕ ਨੀਤੀਆਂ ਸਦਕਾ ਦੇਸ਼ ਦਾ ਬਚਾ ਹੋਇਆ। ਇਸ ਦੀ ਇਸ ਦੇਣ ਨੂੰ ਵਿਰੋਧੀ ਪਾਰਟੀਆਂ ਵਲੋਂ ਵੀ ਸਲਾਹਿਆ ਗਿਆ। ਇਸ ਨੂੰ ਕੇਵਲ ਆਪਣੇ ਦੇਸ਼ ਵਿਚ ਹੀ ਸਨਮਾਨਿਆ ਨਾ ਗਿਆ ਸਗੋਂ ਇਹ ਬਦੇਸ਼ਾਂ ਵਿਚ ਵੀ ਇਕ ਉੱਘੇ ਅਰਥ ਸ਼ਾਸਤਰੀ ਵਜੋਂ ਉੱਭਰ ਕੇ ਦੁਨੀਆ ਸਾਹਮਣੇ ਆਇਆ। ਅਮਰੀਕਾ ਅਤੇ ਜਾਪਾਨ ਵਰਗੇ ਮੁਲਕਾਂ ਨੇ ਇਸ ਨੂੰ ਦੁਨੀਆ ਦੇ ਬੇਹਤਰੀਨ ਵਿੱਤ ਮੰਤਰੀ ਦੇ ਤੌਰ ਤੇ ਸਨਮਾਨਿਆ।

ਇਹ ਇਕੋ ਇਕ ਸਿਆਸਤਦਾਨ ਹੈ ਜਿਸ ਦਾ ਸਾਰੇ ਸਿਆਸਤਦਾਨ ਬਰਾਬਰ ਸਨਮਾਨ ਕਰਦੇ ਹਨ। ਇਸ ਸਮੇਂ ਇਹ ਰਾਜ ਸਭਾ ਵਿਚ ਕਾਂਗਰਸ ਪਾਰਟੀ ਦੇ ਨੇਤਾ ਦੀ ਭੂਮਿਕਾ ਨਿਭਾਈ ਹੈ। ਇਸ ਨੇ 14 ਵੀਆਂ ਲੋਕ ਸਭਾ ਚੋਣਾਂ ਤੋਂ ਬਾਅਦ 22 ਮਈ 2004 ਨੂੰ ਪ੍ਰਧਾਨ ਮੰਤਰੀ ਦੇ ਅਹੁਦੇ ਦੀ ਸਹੁੰ ਚੁੱਕੀ। ਭਾਰਤ ਵਾਸੀਆਂ ਨੂੰ ਇਸ ਤੋ ਬਹੁਤ ਉਮੀਦਾਂ ਹਨ।

—ਡਾ. ਇੰਦਰਜੀਤ ਕੌਰ

**ਮਨਮੋਹਨ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 3 ਅਗਸਤ, 1930 ਈ. ਨੂੰ ਸਿਆਲਕੋਟ (ਪਾਕਿਸਤਾਨ) ਵਿਖੇ ਸ. ਇਕਬਾਲ ਸਿੰਘ ਦੇ ਘਰ ਹੋਇਆ । ਇਸ ਨੇ 19 ਜਨਵਰੀ, 1951 ਈ. ਨੂੰ ਭਾਰਤੀ ਵਾਯੂ ਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ -ਪਾਕਿ ਜੰਗ ਦੌਰਾਨ ਇਹ ਪੂਰਬੀ ਸੈਕਟਰ ਦੀ ਇਕ ਸਕੁਆਰਡਨ ਦੀ ਅਗਵਾਈ ਕਰ ਰਿਹਾ ਸੀ । ਇਸ ਦੇ ਸਕੁਆਰਡਨ ਨੇ ਸੈਨਾ ਦੀ ਸਹਾਇਤਾ ਅਤੇ ਸਮੁੰਦਰੀ ਜਹਾਜ਼ਾਂ ਦੇ ਕੰਮਾਂ ਵਿਚ ਬੰਗਲਾ ਦੇਸ਼ ਵਿਚ ਲਗਭਗ 110 ਉਡਾਣਾਂ ਭਰੀਆਂ ਅਤੇ ਬਿਨਾਂ ਆਪਣੇ ਜਹਾਜ਼ ਨੂੰ ਕੋਈ ਨੁਕਸਾਨ ਪਹੁੰਚਾਏ ਸਾਰੀਆਂ ਕਾਰਵਾਈਆਂ ਦੌਰਾਨ ਪੂਰਨ ਸਫ਼ਲਤਾ ਤੇ ਜ਼ਿੰਮੇਵਾਰੀ ਨਾਲ ਆਪਣਾ ਕਰਤੱਵ ਨਿਭਾਇਆ। ਇਸ ਨੇ 19 ਉਡਾਣਾਂ ਦੀ ਖ਼ੁਦ ਅਗਵਾਈ ਕੀਤੀ ਅਤੇ ਭਾਰੀ ਜ਼ਮੀਨੀ ਗੋਲਾਬਾਰੀ ਦੇ ਬਾਵਜੂਦ ਦੁਸ਼ਮਣ ਦੇ ਮੋਰਚਿਆਂ, ਗਨ ਕਿਸ਼ਤੀਆਂ ਅਤੇ ਸਮੁੰਦਰੀ ਜਹਾਜ਼ਾਂ ਤੇ ਸਫਲਤਾ ਪੂਰਵਕ ਹਮਲੇ ਕੀਤੇ । ਜਦੋਂ ਮੇਗਨਾ ਨਦੀ ਕੋਲ ਹੈਲੀਕਾਪਟਰਾਂ ਰਾਹੀ ਫ਼ੌਜ ਪਹੁੰਚਾਉਣ ਦਾ ਕੰਮ ਸ਼ੁਰੂ ਹੋਇਆ ਤਾਂ ਇਸ ਦੀ ਸਕੁਆਰਡਨ ਨੇ ਮਹੱਤਵਪੂਰਨ ਸੁਰੱਖਿਆ ਪ੍ਰਦਾਨ ਕੀਤੀ । ਇਸ ਦੀ ਸਕੁਆਰਡਨ ਨੇ ਅਗਰਤਲਾ ਖੇਤਰ ਵਿਚ ਫ਼ੌਜ ਨੂੰ ਨੇੜੇ ਤੋਂ ਸਹਾਇਤਾ ਪਹੁੰਚਾਉਣ ਦਾ ਵੀ ਕੰਮ ਕੀਤਾ ।

ਇਸ ਸਾਰੀ ਕਾਰਵਾਈ ਦੌਰਾਨ ਇਸ ਨੇ ਬੇਮਿਸਾਲ ਦਲੇਰੀ ਤੇ ਉੱਚ ਕੋਟੀ ਦੀ ਵੀਰਤਾ ਦਾ ਪ੍ਰਦਰਸ਼ਨ ਕੀਤਾ ਜਿਸ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਮਨਵੀਰ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 20 ਜਨਵਰੀ, 1942 ਈ. ਨੂੰ ਮਿੰਟਗੁਮਰੀ (ਪਾਕਿਸਤਾਨ) ਵਿਖੇ ਬ੍ਰਿਗੇਡੀਅਰ ਅਪਾਰ ਸਿੰਘ ਦੇ ਘਰ ਹੋਇਆ । ਇਸ ਨੇ ਡੀ.ਏ.ਵੀ. ਕਾਲਜ, ਜਲੰਧਰ ਤੋਂ ਸਿੱਖਿਆ ਪ੍ਰਾਪਤ ਕੀਤੀ ਅਤੇ

10 ਨਵੰਬਰ, 1962 ਈ. ਨੂੰ ਭਾਰਤੀ ਹਵਾਈ ਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਹ ਪੂਰਬੀ ਸੈਕਟਰ ਵਿਚ ਇਕ ਸਕੁਆਰਡਨ ਨਾਲ ਰਖਿਆਤਮਕ ਕਾਰਜ ਕਰ ਰਿਹਾ ਸੀ । ਇਸ ਨੇ ਜਵਾਬੀ ਹਵਾਈ ਹਮਲਿਆਂ ਅਤੇ ਥਲ ਸੈਨਾ ਦੇ ਹਮਲਿਆਂ ਦੀ ਸਹਾਇਤਾ ਲਈ ਬੰਗਲਾ ਦੇਸ਼ ਤੇ ਉਡਾਣਾਂ ਭਰੀਆਂ । ਇਸ ਰਖਿਆਤਮਕ ਉਡਾਣ ਦੌਰਾਨ ਇਸ ਨੇ ਦੁਸ਼ਮਣ ਦੇ ਉਨ੍ਹਾਂ ਜਹਾਜ਼ਾਂ ਨੂੰ ਬੜੀ ਸਫਲਤਾ ਨਾਲ ਉਲਝਾ ਲਿਆ ਜੋ ਦੁਸ਼ਮਣ ਦੇ ਹਵਾਈ ਅੱਡੇ ਤੇ ਹਮਲਾ ਕਰ ਰਹੀ ਭਾਰਤੀ ਫ਼ੌਜ ਤੇ ਹਮਲਾ ਕਰਨ ਜਾ ਰਹੇ ਸਨ । ਇਸ ਦੀ ਇਸ ਤਕਨੀਕ ਕਾਰਨ ਦੁਸ਼ਮਣ ਦੇ ਇਹ ਹਵਾਈ ਜਹਾਜ਼ ਭਾਰਤੀ ਫ਼ੌਜ ਤੇ ਹਮਲਾ ਕਰਨ ਤੋਂ ਅਸਮਰਥ ਰਹੇ । ਇਸ ਤੋਂ ਬਿਨਾਂ ਇਸ ਨੇ ਦੁਸ਼ਮਣ ਦੇ ਅਤਿ ਸੁਰਖਿਅਤ ਹਵਾਈ ਅੱਡੇ ਤੇ ਗੋਲਾਬਾਰੀ ਕੀਤੀ ਅਤੇ ਉਸ ਦੇ ਸੈਨਿਕ ਨਿਸ਼ਾਨਿਆਂ ਤੇ ਕਈ ਹਮਲੇ ਕੀਤੇ । ਇਨ੍ਹਾਂ ਕਾਰਵਾਈਆਂ ਦੌਰਾਨ ਕਈ ਮੌਕਿਆਂ ਤੇ ਇਸ ਦਾ ਜਹਾਜ਼ ਦੁਸ਼ਮਣ ਦੀ ਜ਼ਮੀਨੀ ਗੋਲਾਬਾਰੀ ਦਾ ਨਿਸ਼ਾਨਾ ਬਣਿਆ । ਇਸ ਦੇ ਬਾਵਜੂਦ ਇਹ ਆਪਣੇ ਮਨੋਰਥ ਵਿਚ ਪੂਰੀ ਤਰ੍ਹਾਂ ਸਫ਼ਲ ਰਿਹਾ।

ਇਸ ਤਰ੍ਹਾਂ ਇਸ ਵਲੋਂ ਲਗਾਤਾਰ ਉੱਚ ਕੋਟੀ ਦੀ ਵੀਰਤਾ ਅਤੇ ਦ੍ਰਿੜ ਨਿਸ਼ਚੇ ਦਾ ਪ੍ਰਗਟਾਵਾ ਕਰ ਕੇ ਇਕ ਬਹਾਦਰੀ ਦੀ ਮਿਸਾਲ ਕਾਇਮ ਕੀਤੀ ਗਈ ਜਿਸ ਸਦਕਾ ਇਸ ਨੂੰ ' ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਮਨਿਹਾਲਾ** : ਜ਼ਿਲ੍ਹਾ ਲਾਹੌਰ ਦੀ ਤਹਿਸੀਲ ਕਸੂਰ ਦੇ ਥਾਣਾ ਪੱਟੀ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਪੱਟੀ ਤੋਂ 6 ਕਿ.ਮੀ. ਦੀ ਵਿੱਥ ਤੇ ਸਥਿਤ ਹੈ । ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਦੁਆਰਾ ਹੈ ।

ਇਸ ਗੁਰਦੁਆਰੇ ਦੀ ਇਮਾਰਤ ਬਣਾਉਣ ਦੀ ਸੇਵਾ 1947 ਈ. ਤੋਂ ਪਹਿਲਾਂ ਇਸ ਇਲਾਕੇ ਦੇ ਜ਼ਿਲ੍ਹੇਦਾਰ ਸ. ਕਿਸ਼ਨ ਸਿੰਘ ਨੇ 30 ਹਜ਼ਾਰ ਰੁਪਏ ਦੇ ਕਰੀਬ ਰਕਮ ਉਗਰਾਹੀ ਦੁਆਰਾ ਇੱਕਠੀ ਕਰ ਕੇ ਕਰਵਾਈ ਸੀ । ਪਿੰਡ ਵੱਲੋਂ ਇਸ ਗੁਰਦੁਆਰੇ ਦੇ ਨਾਂ 28 ਵਿੱਘੇ ਜ਼ਮੀਨ ਲਗਵਾਈ ਗਈ ਸੀ । ਇਸ ਅਸਥਾਨ ਤੇ ਛੇਵੀਂ ਪਾਤਸ਼ਾਹੀ ਦੇ ਅਵਤਾਰ ਦਿਹਾੜੇ (21 ਹਾੜ) ਨੂੰ ਮੇਲਾ ਲੱਗਦਾ ਸੀ ।

ਹ.ਪੁ.- ਮ.ਕੋ.

**ਮਨੀ ਸਿੰਘ, ਭਾਈ** : ਬੰਦ ਬੰਦ ਕਟਵਾ ਕੇ ਸ਼ਹੀਦ ਹੋਣ ਵਾਲਾ ਇਹ ਮਹਾਂਪੁਰਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮੀ ਸੀ ਜਿਸ ਦਾ ਜਨਮ 1668 ਈ. ਵਿਚ ਪਟਿਆਲੇ ਦੇ ਕੈਂਬੋਵਾਲ ਪਿੰਡ ਵਿਚ ਦੁਲੱਤ ਗੋਤ ਦੇ ਜੱਟ ਚੌਧਰੀ ਕਾਲੇ ਦੇ ਘਰ ਹੋਇਆ। (ਇਸ ਪਿੰਡ ਦਾ ਥੇਹ ਅੱਜ ਵੀ ਲੌਂਗੋਵਾਲ ਪਿੰਡ ਦੇ ਨੇੜੇ ਵੇਖਣ ਵਿਚ ਆਉਂਦਾ ਹੈ । ਲੌਂਗੋਵਾਲ ਅਜੋਕੇ ਸੰਗਰੂਰ ਜ਼ਿਲ੍ਹੇ ਵਿਚ ਸਥਿਤ ਹੈ) ਅਜੇ ਇਹ ਪੰਜ ਸੱਤ ਸਾਲ ਦਾ ਹੀ ਸੀ ਕਿ ਚੌਧਰੀ ਕਾਲਾ ਅਨੰਦਪੁਰ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨਾਂ ਨੂੰ ਗਿਆ । ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਵੀ ਉਸ ਵੇਲੇ ਭਾਈ ਮਨੀਏ ਜਿੰਨੀ ਸੀ । ਜਦੋਂ ਵਾਪਸ ਆਉਣ ਦਾ ਵੇਲਾ ਆਇਆ ਤਾਂ ਗੁਰੂ ਤੇਗ ਬਹਾਦਰ ਜੀ ਨੇ ਤੀਬਰ ਵੈਰਾਗ ਹੋ ਜਾਣ ਕਾਰਨ ਮਨੀਏ ਨੂੰ ਉਥੇ ਹੀ ਛੱਡ ਜਾਣ ਲਈ ਉਸ ਦੇ ਪਿਤਾ ਨੂੰ ਕਿਹਾ । ਚੌਧਰੀ ਕਾਲੇ ਨੇ ਗੁਰੂ ਸਾਹਿਬ ਦੀ ਗੱਲ ਮੰਨ ਕੇ ਮਨੀਏ ਨੂੰ ਉਥੇ ਹੀ ਛੱਡ ਦਿੱਤਾ। ਇਸ ਤਰ੍ਹਾਂ ਇਹ ਗੁਰੂ



ਭਾਈ ਮਨੀ ਸਿੰਘ

ਪਰਿਵਾਰ ਵਿਚ ਸ਼ਾਮਲ ਹੋ ਗਿਆ। ਭਾਈ ਮਨੀਏ ਨੂੰ ਇਥੇ ਰਹਿੰਦਿਆਂ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ ਕਿ ਕਸ਼ਮੀਰ ਦੇ ਦੁਖੀ ਪੰਡਤਾਂ ਦੀ ਫਰਿਆਦ ਸੁਣ ਕੇ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਚ ਅਦੁੱਤੀ ਕੁਰਬਾਨੀ ਦਿੱਤੀ ।

ਬਾਲਕ ਗੋਬਿੰਦ ਰਾਏ ਨੇ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਸਿੱਖਾਂ ਨੂੰ ਸ਼ਸਤਰਬੱਧ ਕਰਨਾ ਸ਼ੁਰੂ ਕਰ ਦਿੱਤਾ । ਭਾਈ ਮਨੀਏ ਨੂੰ ਗੁਰਸਿੱਖੀ ਦੀ ਅਮਲੀ ਸੂਝ ਦੇਣ ਲਈ ਲੰਗਰ ਦੀ ਸੇਵਾ ਲਈ ਲਾ ਦਿੱਤਾ । ਮਨੀਏ ਨੇ ਇਸ ਸੇਵਾ ਨੂੰ ਬੜੇ ਪਿਆਰ ਅਤੇ ਨਿਮਰਤਾ ਨਾਲ ਨਿਭਾਹਿਆ । ਇਹ ਛੋਟੀ ਉਮਰ ਤੋਂ ਹੀ ਦਸਮੇਸ਼ ਜੀ ਦੀ ਸੇਵਾ ਵਿਚ ਰਿਹਾ ਸੀ ਇਸ ਲਈ ਇਹ ਵੀ ਉਨ੍ਹਾਂ ਤੋਂ ਅੰਮ੍ਰਿਤ ਛਕ ਕੇ ਮਨੀ ਸਿੰਘ ਬਣ ਗਿਆ । ਗੁਰੂ ਗੋਬਿੰਦ ਸਿੰਘ ਆਪਣੇ ਸਿੱਖਾਂ ਨੂੰ ਸੰਤ ਸਿਪਾਹੀ ਬਣਾਉਣਾ ਚਾਹੁੰਦੇ ਸਨ ਇਸ ਲਈ ਉਨ੍ਹਾਂ ਪੰਜਾਂ ਪਿਆਰਿਆਂ ਨੂੰ ਸਿੰਘ ਸਜਾ ਕੇ ਫਿਰ ਉਨ੍ਹਾਂ ਕੋਲੋਂ ਅੰਮ੍ਰਿਤ ਛਕਿਆ ਤੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣ ਗਏ ।

ਭਾਈ ਮਨੀ ਸਿੰਘ ਨੂੰ ਜਦੋਂ ਵੀ ਕੰਮ ਤੋਂ ਵਿਹਲ ਮਿਲਦਾ ਤਾਂ ਉਹ ਗੁਰਬਾਣੀ ਦਾ ਅਭਿਆਸ ਕਰਦਾ । ਗੁਰਮਤਿ ਨੂੰ ਸਮਝਣ ਲਈ ਭਾਈ ਗੁਰਦਾਸ ਦੀਆਂ ਲਿਖਤਾਂ ਨੂੰ ਵਾਚਦਾ ਰਹਿੰਦਾ । ਗੁਰੂ ਸਾਹਿਬ ਨੇ ਇਹ ਰੁਚੀ ਵੇਖ ਕੇ ਮਨੀ ਸਿੰਘ ਨੂੰ ਲੰਗਰ ਦੇ ਕੰਮੋਂ ਹਟਾ ਕੇ ਧਾਰਮਿਕ ਗ੍ਰੰਥਾਂ ਦੀ ਪੜ੍ਹਾਈ ਵੱਲ ਪਾ ਦਿੱਤਾ । ਇਸ ਤਰ੍ਹਾਂ ਇਹ ਥੋੜ੍ਹੇ ਸਮੇਂ ਵਿਚ ਹੀ ਸੰਸਕ੍ਰਿਤ ਅਤੇ ਫ਼ਾਰਸੀ ਦਾ ਵਿਦਵਾਨ ਬਣ ਗਿਆ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਇਸ ਨੇ ਇਕ ਪਾਠਸ਼ਾਲਾ ਖੋਲ੍ਹ ਲਈ ਜਿੱਥੇ ਉਹ ਸਿੱਖਾਂ ਨੂੰ ਧਾਰਮਕ ਵਿਦਿਆ ਦਿੰਦਾ ਸੀ ਅਤੇ ਉਨ੍ਹਾਂ ਦੀਆਂ ਮੁਸ਼ਕਲਾਂ ਹੱਲ ਕਰਦਾ ਸੀ । ਇਸ ਦੀ ਵਿਦਵਤਾ ਨੂੰ ਵੇਖ ਕੇ ਗੁਰੂ ਸਾਹਿਬ ਨੇ ਇਸ ਨੂੰ ਗਿਆਨੀ ਦਾ ਖ਼ਿਤਾਬ ਦਿੱਤਾ । ਸਿੱਖ ਧਰਮ ਦੇ ਗਿਆਨੀਆਂ ਵਿਚੋਂ ਭਾਈ ਮਨੀ ਸਿੰਘ ਗਿਆਨੀ ਦਾ ਵਿਸ਼ੇਸ਼ ਸਥਾਨ ਹੈ ।

ਗੁਰੂ ਗੋਬਿੰਦ ਸਿੰਘ ਜੀ ਦੇ ਬਹੁਤ ਨੇੜੇ ਹੋਣ ਕਾਰਨ ਇਹ ਗੁਰਮਤਿ ਨੂੰ ਬਹੁਤ ਚੰਗੀ ਤਰ੍ਹਾਂ ਸਮਝਦਾ ਸੀ । ਗੁਰੂ ਜੀ ਦੀ

ਬਖਸ਼ਿਸ਼ ਦੀ ਨਜ਼ਰ ਹੇਠ ਰਹਿੰਦਿਆਂ ਮਨੀ ਸਿੰਘ ਨੇ ਕਾਫੀ ਆਤਮਕ ਉੱਨਤੀ ਕੀਤੀ । ਇਸ ਨੇ ਆਤਮਕ ਮੰਡਲਾਂ ਨੂੰ ਸਮਝਿਆ ਤੇ ਵਿਸਮਾਦ ਵਿਚ ਆ ਕੇ ਅੰਦਰੋ ਅੰਦਰ ਨਾਮ ਦੇ ਰਸਾਂ ਨੂੰ ਮਾਣਿਆ । ਇਸ ਨੇ ਸਾਰੀ ਉਮਰ ਗੁਰੂ ਪਰਿਵਾਰ ਦੀ ਸੇਵਾ ਕੀਤੀ ਅਤੇ ਗ੍ਰਿਹਸਤ ਆਸ਼ਰਮ ਵਿਚ ਪ੍ਰਵੇਸ਼ ਨਹੀ ਕੀਤਾ । ਇਸ ਦਾ ਸਾਰਾ ਜੀਵਨ ਤਿਆਗ ਤੇ ਕੁਰਬਾਨੀ ਦਾ ਜੀਵਨ ਬਣ ਕੇ ਬੀਤਿਆ । ਇਹ ਗੁਰੂ ਪਰਿਵਾਰ ਨਾਲ ਬਹੁਤ ਰਚਿਆ ਮਿਚਿਆ ਹੋਇਆ ਸੀ । ਮਾਤਾ ਸੁੰਦਰੀ ਜੀ ਇਸ ਨੂੰ ਇੰਜ ਹੀ ਪਿਆਰਦੇ ਸਨ ਜਿਵੇਂ ਇਹ ਗੁਰੂ ਪਰਿਵਾਰ ਦਾ ਹੀ ਅੰਗ ਹੋਵੇ ਅਤੇ ਇਸ ਨੂੰ ਸਭ ਤੋਂ ਜ਼ਿਆਦਾ ਭਰੋਸੇਯੋਗ ਸਮਝਦੇ ਸਨ । ਜਦੋਂ ਗੁਰੂ ਸਾਹਿਬ ਨੇ ਅਨੰਦਪੁਰ ਛੱਡਿਆ ਤਾਂ ਭਾਈ ਮਨੀ ਸਿੰਘ ਨੂੰ ਮਾਤਾਵਾਂ ਨਾਲ ਦਿੱਲੀ ਭੇਜ ਦਿੱਤਾ ਗਿਆ । ਉਸ ਸਮੇਂ ਗੁਰੂ ਪਰਿਵਾਰ ਲਈ ਕੋਈ ਵੀ ਰਾਹ ਖਤਰੇ ਤੋਂ ਖਾਲੀ ਨਹੀ ਸੀ ਪਰ ਭਾਈ ਮਨੀ ਸਿੰਘ ਮਾਤਾਵਾਂ ਸਮੇਤ ਹਰ ਖਤਰੇ ਤੋਂ ਬਚ ਨਿਕਲਿਆ । ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਨਾਲ ਇਹ ਦਿੱਲੀ ਵਿਚ ਕੁਝ ਸਮਾਂ ਰਿਹਾ ਅਤੇ ਇਸ ਦੇ ਟਿਕਾਣੇ ਦਾ ਕੁਝ ਇਤਬਾਰੀ ਸਿੰਘਾਂ ਤੋਂ ਛੁੱਟ ਹੋਰ ਕਿਸੇ ਨੂੰ ਪਤਾ ਤਕ ਨਾ ਲਗ ਸਕਿਆ ।

ਮੁਗਲਾਂ ਨਾਲ ਜੰਗਾਂ ਤੋਂ ਬਾਅਦ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਖੇ ਬਿਰਾਜੇ ਹੋਏ ਸਨ ਤਾਂ ਭਾਈ ਮਨੀ ਸਿੰਘ ਨੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ । ਦਰਸ਼ਨਾਂ ਦੀ ਆਗਿਆ ਮਿਲਣ ਉੱਤੇ ਇਹ ਦੋਵਾਂ ਮਾਤਾਵਾਂ ਨੂੰ ਨਾਲ ਲੈ ਕੇ ਦਮਦਮਾ ਸਾਹਿਬ ਪਹੁੰਚ ਗਿਆ। ਇਥੇ ਗੁਰੂ ਜੀ ਨੂੰ ਜੰਗਾਂ ਯੁੱਧਾਂ ਤੋਂ ਕੁਝ ਵਿਹਲ ਮਿਲੀ ਤਾਂ ਗੁਰੂ ਸਾਹਿਬ ਨੇ ਧੀਰਮੱਲੀਆਂ ਦੇ ਇਸ ਮਿਹਣੇ ਵੱਲ ਧਿਆਨ ਦਿੱਤਾ ਕਿ ਜੇ ਗੁਰੂ ਸੱਚਾ ਹੈ ਤਾਂ ਆਪਣੀ ਵਖਰੀ ਬੀੜ ਤਿਆਰ ਕਰ ਲਵੇ । ਉਸ ਸਮੇਂ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਤ ਬੀੜ ਧੀਰਮੱਲ ਪਾਸ ਸੀ । ਗੁਰੂ ਸਾਹਿਬ ਨੇ ਬੀੜ ਲਿਖਣ ਲਈ ਭਾਈ ਮਨੀ ਸਿੰਘ ਨੂੰ ਚੁਣਿਆ । ਸਤਿਗੁਰੂ ਜੀ ਆਪ ਬੋਲਦੇ ਗਏ ਅਤੇ ਭਾਈ ਮਨੀ ਸਿੰਘ ਲਿਖਦਾ ਗਿਆ । ਇਸ ਤਰ੍ਹਾਂ ਕੁਝ ਸਮੇਂ ਵਿਚ ਬੀੜ ਸੰਪੂਰਨ ਹੋ ਗਈ । ਆਦਿ ਬੀੜ ਗੁਰੂ ਅਰਜਨ ਦੇਵ ਜੀ ਦੇ ਹੁਕਮ ਨਾਲ ਭਾਈ ਗੁਰਦਾਸ ਜੀ ਨੇ ਲਿਖੀ ਸੀ ਅਤੇ ਦੂਜੀ ਹਜ਼ੂਰੀ ਬੀੜ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਭਾਈ ਮਨੀ ਸਿੰਘ ਨੇ ਲਿਖੀ । ਬੀੜ ਦਾ ਲਿਖਾਰੀ ਹੋਣ ਕਾਰਣ ਇਸ ਦਾ ਪੰਥ ਵਿਚ ਬੜਾ ਸਤਿਕਾਰ ਸੀ । ਦਮਦਮਾ ਸਾਹਿਬ ਵਾਲੀ ਬੀੜ ਸੰਪੂਰਨ ਹੋਣ ਉਪਰੰਤ ਗੁਰੂ ਜੀ ਨੇ ਭਾਈ ਮਨੀ ਸਿੰਘ ਨੂੰ ਮਾਤਾਵਾਂ ਸਮੇਤ ਦਿੱਲੀ ਚਲੇ ਜਾਣ ਦਾ ਹੁਕਮ ਦਿੱਤਾ । ਜਦੋਂ ਗੁਰੂ ਸਾਹਿਬ ਬਹਾਦਰ ਸ਼ਾਹ ਨਾਲ ਨੰਦੇੜ ਪਹੁੰਚੇ ਤਾਂ ਮਨੀ ਸਿੰਘ ਵੀ ਮਾਤਾ ਸੁੰਦਰੀ ਜੀ ਨੂੰ ਲੈ ਕੇ ਉਥੇ ਪਹੁੰਚਿਆ। ਗੁਰੂ ਸਾਹਿਬ ਨੂੰ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਉਂਦਾ ਦਿਸ ਰਿਹਾ ਸੀ । ਇਸ ਲਈ ਉਨ੍ਹਾਂ ਮਾਤਾ ਸਾਹਿਬ ਕੌਰ ਨੂੰ ਦਿੱਲੀ ਭੇਜ ਦੇਣਾ ਹੀ ਠੀਕ ਸਮਝਿਆ ਅਤੇ ਭਾਈ ਮਨੀ ਸਿੰਘ ਨਾਲ ਭੇਜਿਆ । ਦੋਹਾਂ ਨੂੰ ਗੁਰੂ ਜੀ ਨੇ ਕਿਹਾ ਕਿ ਉਹ ਮਾਤਾ ਸੁੰਦਰੀ ਜੀ ਨੂੰ ਭਾਣਾ ਮੰਨਣ ਦੀ ਪ੍ਰੇਰਨਾ ਦੇਣ ਕਿਉਂਕਿ ਮਾਤਾ ਸੁੰਦਰੀ ਜੀ ਪਹਿਲਾਂ ਹੀ ਸਾਹਿਬਜ਼ਾਦਿਆਂ ਦੇ ਵਿਛੋੜੇ ਕਾਰਨ ਦੁਖੀ ਸਨ ।

ਸੰਨ 1721 (ਸੰਮਤ 1778) ਵਿਚ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਨੂੰ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਗ੍ਰੰਥੀ ਨਿਯੁਕਤ ਕੀਤਾ । ਗ੍ਰੰਥੀ ਦੀ ਪਦਵੀ ਤੇ ਰਹਿੰਦੇ ਹੋਏ ਇਸ ਨੂੰ ਪੜ੍ਹਨ, ਵਿਚਾਰਨ ਦਾ ਕਾਫੀ ਸਮਾਂ ਮਿਲ ਜਾਂਦਾ ਸੀ । ਇਸ ਸਮੇਂ ਇਸ ਨੇ ਕਈ ਗ੍ਰੰਥਾਂ ਦੀ ਰਚਨਾ ਕੀਤੀ ਅਤੇ ਆਦਿ ਗ੍ਰੰਥ ਦੀ ਇਕ ਨਵੀਂ ਬੀੜ ਤਿਆਰ ਕੀਤੀ ਜਿਸ ਵਿਚ ਹਰੇਕ ਗੁਰੂ ਦੀ ਬਾਣੀ ਸਭ ਰਾਗਾਂ ਵਿਚੋਂ ਚੁਣ ਕੇ ਇਕ ਥਾਂ ਇਕੱਠੀ ਕੀਤੀ ਤੇ ਭਗਤਬਾਣੀ ਨੂੰ ਵੀ ਇਸੇ ਕ੍ਰਮ ਵਿਚ ਲਿਖਿਆ । ਕਿਹਾ ਜਾਂਦਾ ਹੈ ਕਿ ਇਸ ਬੀੜ ਕਾਰਨ ਪੰਥ ਨੇ ਭਾਈ ਮਨੀ ਸਿੰਘ ਨੂੰ ਅੰਗ ਅੰਗ ਕੱਟੇ ਜਾਣ ਦਾ ਸਰਾਪ ਦਿੱਤਾ ਸੀ । ਭਾਈ ਮਨੀ ਸਿੰਘ ਨੇ ਭਗਤ ਰਤਨਾਵਲੀ, ਗਿਆਨ ਰਤਨਾਵਲੀ ਅਤੇ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਰਗੀਆਂ ਪ੍ਰਸਿੱਧ ਰਚਨਾਵਾਂ ਦੀ ਰਚਨਾ ਕੀਤੀ। ਇਨ੍ਹਾਂ ਪੁਸਤਕਾਂ ਵਿਚ ਇਤਿਹਾਸਕ ਤੇ ਮਿਥਿਹਾਸਕ ਹਵਾਲੇ ਬਹੁਤ ਮਾਤਰਾ ਵਿਚ ਹਨ ।

ਭਾਈ ਮਨੀ ਸਿੰਘ ਨੇ ਗ੍ਰੰਥੀ ਦੀ ਪਦਵੀ ਤੇ ਰਹਿੰਦਿਆਂ ਸਿੱਖੀ ਪ੍ਰਚਾਰ ਦਾ ਬਹੁਤ ਕੰਮ ਕੀਤਾ । ਸਿੱਖ ਸਾਹਿਤ ਨੂੰ ਅਮੀਰ ਬਣਾਇਆ । ਪਹਿਲੇ ਪੰਜ ਗੁਰੂਆਂ ਦੀ ਬਾਣੀ ਤਾਂ 'ਆਦਿ ਗ੍ਰੰਥ' ਵਿਚ ਸੰਪਾਦਿਤ ਹੋ ਚੁੱਕੀ ਸੀ । ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਆਦਿ ਗ੍ਰੰਥ ਵਿਚ ਚੜ੍ਹਾਈ ਜਾ ਚੁੱਕੀ ਸੀ । ਕੇਵਲ ਦਸਮ ਪਾਤਸ਼ਾਹ ਦੀ ਬਾਣੀ ਹੀ ਸੰਪਾਦਿਤ ਕਰਨੋਂ ਰਹਿੰਦੀ ਸੀ । ਭਾਈ ਮਨੀ ਸਿੰਘ ਨੇ ਦਸਮ ਗ੍ਰੰਥ ਨੂੰ ਸੰਪਾਦਿਤ ਕਰਨ ਦਾ ਕਾਰਜ ਆਰੰਭਿਆ ।

ਮਾੜੇ ਰਾਜਨੀਤਕ ਹਾਲਾਤਾਂ ਕਾਰਨ ਕਾਫੀ ਦੇਰ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਦੀਵਾਲੀ ਨਹੀ ਮਨਾਈ ਗਈ ਸੀ । ਇਸ ਨੇ ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਨ ਤੋਂ ਆਗਿਆ ਲੈ ਕੇ ਦੀਵਾਲੀ ਦਾ ਮੇਲਾ ਲਾਉਣ ਦਾ ਬੰਦੋਬਸਤ ਕੀਤਾ । ਇਸ ਨੇ ਸੋਚਿਆ ਕਿ ਇਸ ਤਰ੍ਹਾਂ ਸਿੰਘਾਂ ਨੂੰ ਇਕੱਠੇ ਹੋਣ ਦਾ ਮੌਕਾ ਮਿਲੇਗਾ ਤੇ ਹਰਿਮੰਦਰ ਸਾਹਿਬ ਦੀ ਸਾਂਭ ਸੰਭਾਲ ਲਈ ਕੁਝ ਮਾਇਆ ਵੀ ਇੱਕਤਰ ਹੋ ਜਾਵੇਗੀ । ਭਾਈ ਮਨੀ ਸਿੰਘ ਨੇ ਲਾਹੌਰ ਦੇ ਸੂਬੇਦਾਰ ਨੂੰ ਮੇਲੇ ਤੋਂ ਹੋਈ ਆਮਦਨ ਵਿਚੋਂ ਕੁਝ ਹਿੱਸਾ ਦੇਣ ਦਾ ਇਕਰਾਰ ਕੀਤਾ । ਮੇਲੇ ਵਿਚ ਅਮਨ ਕਾਇਮ ਰੱਖਣ ਲਈ ਮੇਲੇ ਤੋਂ ਦੋ ਚਾਰ ਦਿਨ ਪਹਿਲਾਂ ਹੀ ਸਰਕਾਰੀ ਫ਼ੌਜਾਂ ਘੱਲ ਦਿੱਤੀਆਂ ਗਈਆਂ। ਇਸ ਗੱਲ ਦੀ ਸੂਹ ਸਿੰਘਾਂ ਨੂੰ ਮਿਲ ਗਈ ਅਤੇ ਉਹ ਇਸ ਨੂੰ ਜ਼ਕਰੀਆ ਖ਼ਾਨ ਦੀ ਚਾਲ ਸਮਝਣ ਲੱਗੇ । ਇਸ ਲਈ ਦੀਵਾਲੀ ਵਾਲੇ ਦਿਨ ਸਿੱਖ ਸੰਗਤਾਂ ਮੇਲੇ ਤੇ ਨਾ ਪਹੁੰਚੀਆਂ । ਇਸ ਤਰ੍ਹਾਂ ਕੋਈ ਆਮਦਨ ਨਾ ਹੋਈ ਅਤੇ ਭਾਈ ਮਨੀ ਸਿੰਘ ਕੀਤੇ ਇਕਰਾਰ ਮੁਤਾਬਕ ਸੂਬੇਦਾਰ ਨੂੰ ਕੁਝ ਨਾ ਦੇ ਸਕਿਆ। ਸੂਬੇਦਾਰ ਨੇ ਇਕਰਾਰਨਾਮੇ ਮੁਤਾਬਕ ਬਣਦੀ ਰਕਮ ਅਦਾ ਨਾ ਕਰਨ ਦਾ ਦੋਸ਼ ਲਾ ਕੇ ਇਸ ਨੂੰ ਗ੍ਰਿਫਤਾਰ ਕਰ ਲਿਆ । ਉਸ ਨੇ ਇਸ ਨੂੰ ਇਸਲਾਮ ਕਬੂਲ ਕਰਵਾਉਣ ਦੇ ਬੜੇ ਯਤਨ ਕੀਤੇ ਪਰ ਉਹ ਸਿਦਕੀ ਸਿੱਖ ਨੂੰ ਈਮਾਨ ਤੋਂ ਨਾ ਡੁਲਾ ਸਕਿਆ। ਅਖ਼ੀਰ ਜ਼ਕਰੀਆ ਖ਼ਾਨ ਦੇ ਹੁਕਮ ਉੱਤੇ ਜੱਲਾਦ ਨੇ ਲਾਹੌਰ ਵਿਖੇ ਭਾਈ ਮਨੀ ਸਿੰਘ ਨੂੰ ਬੇ-ਰਹਿਮੀ ਨਾਲ ਅੰਗ ਅੰਗ ਕੱਟ ਕੇ ਸ਼ਹੀਦ ਕਰ ਦਿੱਤਾ ।

ਹ.ਪੁ.– ਮ.ਕੋ.; ਤਾ. ਗੁ.ਖਾ.; ਪੰ.ਸਾ.ਇ.- ਪੰ.ਯੂ. ਭਾਗ -2 :211-250; ਸਿ.ਗੁ.ਦਿ.ਸ੍ਰਾ.: 166,262,286.

**ਮਨੀਕਰਨ** : ਇਹ ਪ੍ਰਸਿੱਧ ਅਸਥਾਨ ਕੁੱਲੂ ਵਿਖੇ ਭੁੰਤਰ ਤੋਂ ਲਗਭਗ 40 ਕਿ.ਮੀ. ਦੀ ਦੂਰੀ ਤੇ ਪੂਰਬ ਵੱਲ ਸਥਿਤ ਹੈ। ਇਹ ਪਹਾੜਾਂ ਨਾਲ ਘਿਰਿਆ ਹੋਇਆ ਪਰਬਤੀ ਨਦੀ ਦੇ ਕਿਨਾਰੇ ਗਰਮ ਚਸ਼ਮਿਆਂ ਦੇ ਵਿਚਕਾਰ ਸਥਿਤ ਹੈ । ਇਸ ਪਿੰਡ ਦੇ ਨਾਂ ਨਾਲ ਜੁੜੀ ਹੋਈ ਕਥਾ ਕੁਝ ਇਸ ਪ੍ਰਕਾਰ ਪ੍ਰਚਲਿਤ ਹੈ ਕਿ ਭਗਵਾਨ ਸ਼ੰਕਰ ਨੇ ਪਾਰਬਤੀ ਸਹਿਤ ਇਕ ਲੰਬੇ ਅਰਸੇ ਲਈ ਇਥੇ ਨਿਵਾਸ ਅਤੇ ਤਪ ਕੀਤਾ ਸੀ । ਇਸ ਸਮੇਂ ਦੌਰਾਨ ਇਕ ਦਿਨ ਇਸ਼ਨਾਨ ਕਰਦੇ ਹੋਏ ਪਾਰਬਤੀ ਦੀ ਚਿੰਤਾਮਣੀ ਨਦੀ ਵਿਚ ਡਿਗ ਪਈ । ਇਹ ਪਾਤਾਲ ਲੋਕ ਵਿਚ ਸ਼ੇਸ਼ਨਾਗ ਕੋਲ ਪਹੁੰਚ ਗਈ। ਚਿੰਤਾਮਣੀ ਨਾ ਮਿਲਣ ਤੇ ਭਗਵਾਨ ਸ਼ੰਕਰ ਨੂੰ ਬੜਾ ਕ੍ਰੋਧ ਆਇਆ ਉਨ੍ਹਾਂ ਨੇ ਤੀਜਾ ਨੇਤਰ ਖੋਲ੍ਹ ਕੇ ਪਰਲੋ ਲਿਆਉਣ ਦੀ ਸੋਚੀ ਤਾਂ ਨੈਣਾਂ ਦੇਵੀ ਜਿਸ ਦਾ ਜਨਮ ਅਸਥਾਨ ਵੀ ਇਹ ਖੇਤਰ ਹੀ ਮੰਨਿਆ ਜਾਂਦਾ ਹੈ, ਨੇ ਸ਼ੇਸ਼ਨਾਗ ਨੂੰ ਬੇਨਤੀ ਕੀਤੀ ਤੇ ਸ਼ੇਸ਼ਨਾਗ ਨੇ ਇਹ ਚਿੰਤਾਮਣੀ ਇਕ ਫੁਹਾਰੇ ਰਾਹੀਂ ਵਾਪਸ ਕਰ ਦਿੱਤੀ । ਇਸ ਕਾਰਨ ਇਸ ਖੇਤਰ ਦਾ ਨਾਂ ਮਨੀਕਰਨ ਪੈ ਗਿਆ। ਇਹ ਸਥਾਨ ਇਸ ਲਈ ਵੀ ਮਹੱਤਵਪੂਰਨ ਮੰਨਿਆ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਇਥੇ ਮਰਦਾਨੇ ਸਹਿਤ ਪਧਾਰੇ ਸਨ ਅਤੇ ਭਾਈ ਮਰਦਾਨੇ ਤੋਂ ਗਰਮ ਚਸ਼ਮੇ ਵਿਚ ਲੰਗਰ ਪਕਵਾਉਣ ਦਾ ਚਮਤਕਾਰੀ ਕਾਰਜ ਕਰਵਾਇਆ ਸੀ। ਇਥੇ ਗਰਮ ਚਸ਼ਮਿਆਂ ਦਾ ਖੇਤਰ ਕੋਈ 23 ਕਿ.ਮੀ. ਦੇ ਰਕਬੇ ਵਿਚ ਸੀਮਤ ਹੈ। ਗੁਰੂ ਸਾਹਿਬ ਨੇ ਜਿਸ ਚਸ਼ਮੇ ਵਿਚ ਭੋਜਨ ਪਕਵਾਇਆ ਉਸ ਦਾ ਤਾਪਮਾਨ $94.4^0$ ਸੈਂ. ਹੈ। ਬਾਕੀ ਚਸ਼ਮਿਆਂ ਦਾ ਤਾਪਮਾਨ ਕਾਫੀ ਘੱਟ ਹੈ । ਇਸ ਚਸ਼ਮੇ ਦੇ ਪਾਣੀ ਸਬੰਧੀ ਇਕ ਜਰਮਨ ਵਿਗਿਆਨਕ ਦਾ ਵਿਚਾਰ ਹੈ ਕਿ ਇਥੇ ਰੇਡੀਅਮ ਹੋ ਸਕਦਾ ਹੈ। ਇਥੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ । ਗੁਰਦੁਆਰੇ ਦੇ 11 ਕਿ.ਮੀ. ਪੱਛਮ ਵੱਲ ਤੇ 23 ਕਿ.ਮੀ. ਪੂਰਬ ਵੱਲ ਦੇ ਇਲਾਕੇ ਵਿਚ ਸੋਨਾ, ਚਾਂਦੀ ਅਤੇ ਅਬਰਕ ਦੀਆਂ ਖਾਣਾਂ ਹਨ । ਇਸ ਤੋਂ ਇਲਾਵਾ ਇਥੇ ਹੀਰਾ, ਨੀਲਮ ਤੇ ਯੂਰੇਨੀਅਮ ਵੀ ਮਿਲਦਾ ਹੈ । ਭਾਰਤ ਸਰਕਾਰ ਨੇ ਇਥੇ ਭਾਫ ਲੱਭਣ ਲਈ ਵੀ ਇਕ ਵਿਭਾਗ ਦੀ ਸਥਾਪਨਾ ਕੀਤੀ ਹੈ ਤਾਂ ਜੋ ਭਾਫ ਮਿਲਣ ਤੇ ਬਿਜਲੀ ਪੈਦਾ ਕਰਨ ਦਾ ਥਰਮਲ ਪਲਾਂਟ ਬਣਾਇਆ ਜਾ ਸਕੇ । ਗੁਰਦੁਆਰਾ ਸਾਹਿਬ ਦੀ ਹਦ ਅੰਦਰ ਇਕ ਗਰਮ ਗੁਫਾ ਵੀ ਹੈ ਜਿਥੇ ਬੈਠਣ ਨਾਲ ਲੋਕ ਬੀਮਾਰੀਆਂ ਤੋਂ ਛੁਟਕਾਰਾ ਪਾ ਸਕਦੇ ਹਨ । ਗੁਰੂ ਸਾਹਿਬ ਦੇ ਇਸ ਪਵਿੱਤਰ ਅਸਥਾਨ ਦੀ ਖੋਜ ਸੰਤ ਨਰਾਇਣ ਹਰੀ ਜੀ ਨੇ ਕੀਤੀ। ਉਹ ਗੁਰੂ ਸਾਹਿਬ ਦੇ ਵਸਾਏ ਸਥਾਨ ਲਭਦੇ ਲਭਦੇ ਇਥੇ ਪਹੁੰਚੇ । ਗਰਮ ਗੁਫਾ ਵਿਚ ਬੈਠ ਕੇ ਵਾਹਿਗੁਰੂ ਦਾ ਸਿਮਰਨ ਕੀਤਾ ਅਤੇ 1940 ਈ. ਵਿਚ ਆਪ ਗੁਰਦੁਆਰਾ ਸਾਹਿਬ ਦੀ ਉਸਾਰੀ ਸ਼ੁਰੂ ਕੀਤੀ । ਦੂਰੋਂ ਦੂਰੋਂ ਯਾਤਰੀ ਇਥੇ ਭਾਰੀ ਗਿਣਤੀ ਵਿਚ ਆਉਂਦੇ ਹਨ । ਬਾਬਾ ਨਰਾਇਣ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਉਨ੍ਹਾਂ ਦੀ ਸਪੁੱਤਰੀ ਦੇਵਾ ਜੀ ਆਈਆਂ ਸੰਗਤਾਂ ਦੀ ਸੇਵਾ ਸੰਭਾਲ ਕਰਦੇ ਹਨ ।

ਹ.ਪੁ.—ਇਤਿਹਾਸ ਸ੍ਰੀ ਹਰੀਹਰ ਘਾਟ-ਦੀ ਟ੍ਰਿ. 25 ਸਤੰਬਰ, 1987

**ਮਨੌਲੀ ਖ਼ਾਨਦਾਨ** : ਇਹ ਪੁਰਾਣੇ ਪੰਜਾਬ ਦੇ ਜ਼ਿਲ੍ਹਾ ਅੰਬਾਲਾ ਦਾ ਪ੍ਰਸਿੱਧ ਖ਼ਾਨਦਾਨ ਹੈ । ਅੰਬਾਲਾ 1966 ਈ. ਤੋਂ ਬਾਅਦ ਹਰਿਆਣਾ ਰਾਜ ਵਿਚ ਚਲਾ ਗਿਆ। ਇਸ ਖ਼ਾਨਦਾਨ ਦਾ ਪਿਛੋਕੜ ਸਿੰਘਪੁਰੀਆ ਮਿਸਲ ਨਾਲ ਜੁੜਦਾ ਹੈ । ਇਸ ਮਿਸਲ ਦਾ ਮੁਖੀ ਸਿੱਖ ਧਰਮ ਦਾ ਸਿਰਕੱਢ ਤੇ ਪ੍ਰਸਿੱਧ ਆਗੂ ਨਵਾਬ ਕਪੂਰ ਸਿੰਘ ਸੀ । ਇਸ ਨੇ ਸਿੱਖ ਧਰਮ ਦੀ ਬੜੀ ਸੇਵਾ ਕੀਤੀ ਤੇ ਦੂਰ ਦੂਰ ਤਕ ਅੰਮ੍ਰਿਤ ਛਕਾ ਕੇ ਲੁਕਾਈ ਨੂੰ ਸੱਚੇ ਸੁੱਚੇ ਜੀਵਨ ਦਾ ਰਾਹ ਵਿਖਾਇਆ। ਇਸ ਦੇ ਕੋਈ ਔਲਾਦ ਨਹੀ ਸੀ। ਇਸ ਲਈ ਇਸ ਨੇ ਆਪਣੇ ਭਤੀਜੇ ਖੁਸ਼ਹਾਲ ਸਿੰਘ ਨੂੰ ਮਿਸਲ ਦਾ ਮੁਖੀ ਬਣਾ ਦਿੱਤਾ ।

ਸਰਦਾਰ ਖੁਸ਼ਹਾਲ ਸਿੰਘ ਨੇ ਮਾਲਵੇ ਦੀਆਂ ਕਈ ਮੁਹਿੰਮਾਂ ਵਿਚ ਭਾਗ ਲਿਆ । ਉਹ 1795 ਈ. ਵਿਚ ਸਵਰਗਵਾਸ ਹੋ ਗਿਆ । ਇਸ ਸਮੇਂ ਸਿੰਘਪੁਰੀਆ ਮਿਸਲ ਦੇ ਕਬਜ਼ੇ ਵਿਚ ਅਬੋਹਰ, ਆਦਮਪੁਰ, ਛੱਤ, ਬਨੂੜ, ਮਨੌਲੀ, ਘਨੌਲੀ, ਭਰਤਗੜ੍ਹ, ਕੰਧੋਲਾ ਚੂਨੀ ਮਛਲੀ, ਭੇਰੋਲੀ, ਬੰਗਾ, ਬੇਲਾ ਅਟੱਲਗੜ੍ਹ ਆਦਿ ਇਲਾਕੇ ਸਨ। ਖੁਸ਼ਹਾਲ ਸਿੰਘ ਦੇ ਦੋ ਲੜਕੇ ਸਨ- ਵੱਡਾ ਬੁੱਧ ਸਿੰਘ ਤੇ ਛੋਟਾ ਸੁੱਧ ਸਿੰਘ । ਬੁੱਧ ਸਿੰਘ ਨੇ ਗੁਰੂ ਅਰਜਨ ਦੇਵ ਜੀ ਵਲੋਂ ਤਰਨਤਾਰਨ ਵਿਖੇ ਸਰੋਵਰ ਬਣਾਉਣ ਸਮੇਂ ਕੀਤੇ ਬਚਨ ਕਿ ਕਦੇ ਕੋਈ ਸਾਡਾ ਸਿੱਖ ਇਹ ਇੱਟਾਂ ਹੱਥੋ ਹੱਥ ਲਿਆ ਕੇ ਫਿਰ ਸਰੋਵਰ ਬਣਾਏਗਾ ਨੂੰ ਪੂਰਾ ਕੀਤਾ। ਗੁਰੂ ਸਾਹਿਬ ਜੀ ਨੇ ਉਪਰੋਕਤ ਤਰਨਤਾਰਨ ਦਾ ਸਰੋਵਰ ਬਣਵਾਉਣ ਲਈ ਇੱਟਾਂ ਪਕਾਈਆਂ ਤਾਂ ਇਹ ਪੱਕੀਆਂ ਹੋਈਆਂ ਇੱਟਾਂ ਇਲਾਕੇ ਦਾ ਚੌਧਰੀ ਨੂਰਦੀਨ ਜ਼ਬਰਦਸਤੀ ਚੁਕਵਾ ਕੇ ਆਪਣੇ ਪਿੰਡ ਸਰਾਏ ਨੂਰਦੀਨ ਵਿਖੇ ਲੈ ਗਿਆ ਤੇ ਆਪਣੇ ਮਕਾਨ ਬਣਵਾ ਲਏ। ਇੱਥੇ ਗੁਰੂ ਅਰਜਨ ਦੇਵ ਜੀ ਨੇ ਉਕਤ ਬਚਨ ਕੀਤਾ ਸੀ । ਬੁੱਧ ਸਿੰਘ ਨੇ ਨੂਰਦੀਨ ਦੇ ਸਾਰੇ ਮਕਾਨ ਢਾਹ ਦਿੱਤੇ ਤੇ ਸੰਗਤਾਂ ਨੂਰਦੀਨ ਦੀ ਸਰਾਂ ਤੋਂ ਤਰਨਤਾਰਨ ਤੱਕ ਕਤਾਰ ਬੰਨ੍ਹ ਕੇ ਖਲੋ ਗਈਆਂ ਤੇ ਇਸ ਤਰ੍ਹਾਂ ਸਾਰੀਆਂ ਇੱਟਾਂ ਹੱਥੋਂ ਹੱਥੀਂ ਤਰਨਤਾਰਨ ਪੁੱਜੀਆਂ ਤੇ ਫਿਰ ਸਰੋਵਰ ਬਣਾਇਆ ਗਿਆ ।

ਬੁੱਧ ਸਿੰਘ ਪਹਿਲਾਂ ਤਾਂ ਮਹਾਰਾਜਾ ਰਣਜੀਤ ਸਿੰਘ ਨਾਲ ਰਿਹਾ ਪਰ ਬਾਅਦ ਵਿਚ ਬਾਗੀ ਹੋ ਗਿਆ । ਇਸ ਦੇ ਇਲਾਕੇ ਸਤਲੁਜ ਦੇ ਦੋਹੀਂ ਪਾਸੀ ਸਨ । ਸੰਨ 1811 ਵਿਚ ਲਾਹੌਰ ਦਰਬਾਰ ਵਿਚ ਹਾਜ਼ਰ ਨਾ ਹੋਣ ਕਾਰਨ ਮਹਾਰਾਜੇ ਨੇ ਦੀਵਾਨ ਮੋਹਕਮ ਚੰਦ ਤੇ ਫ਼ਤਹਿ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਫ਼ੌਜ ਭੇਜ ਕੇ ਇਸ ਦੇ ਸਤਲੁਜ ਤੋਂ ਸੱਜੇ ਪਾਸੇ ਦੇ ਇਲਾਕੇ ਲਾਹੌਰ ਦਰਬਾਰ ਵਿਚ ਮਿਲਾ ਲਏ। ਬੁੱਧ ਸਿੰਘ 1813 ਈ. ਵਿਚ ਸਵਰਗਵਾਸ ਹੋ ਗਿਆ । ਪਿਛੇ ਇਸ ਦੇ ਸੱਤ ਲੜਕੇ ਸਨ। ਇਨ੍ਹਾਂ ਸਾਰਿਆਂ ਵਿਚ ਜਾਗੀਰ ਵੰਡੀ ਗਈ । ਵੱਡੇ ਅਮਰ ਸਿੰਘ ਨੂੰ ਭਰਤਗੜ੍ਹ, ਭੋਪਾਲ ਸਿੰਘ ਨੂੰ ਘਨੌਲੀ, ਗੋਪਾਲ ਸਿੰਘ ਨੂੰ ਮਨੌਲੀ, ਲਾਲ ਸਿੰਘ ਨੂੰ ਬੰਗਾ, ਗੁਰਦਿਆਲ ਸਿੰਘ ਨੂੰ ਅਟੱਲਗੜ੍ਹ, ਹਰਦਿਆਲ ਸਿੰਘ ਨੂੰ ਬੇਲਾ, ਦਿਆਲ ਸਿੰਘ ਨੂੰ ਕੰਧੋਲਾ ਦੇ ਇਲਾਕੇ ਦਿੱਤੇ ਗਏ । ਸੰਨ 1847 ਵਿਚ ਇਨ੍ਹਾਂ ਸਰਦਾਰਾਂ ਦੀ ਆਪਣੇ ਆਪਣੇ ਇਲਾਕੇ ਵਿਚ ਸਰਦਾਰੀ ਪੂਰੀ ਤਰ੍ਹਾਂ ਸੁਰੱਖਿਅਤ ਰਹੀ । ਅਗਲਿਆਂ ਸਾਲਾਂ ਵਿਚ ਇਹ ਕੇਵਲ ਜੱਦੀ ਜਾਇਦਾਦ ਤਕ ਸੀਮਤ ਹੋ ਗਏ । ਪਹਿਲੀ ਸਿੱਖ-ਅੰਗਰੇਜ਼ ਲੜਾਈ ਬੰਦ ਹੋਣ ਦੇ ਐਲਾਨ ਸਮੇਂ ਇਨ੍ਹਾਂ ਦੀ ਪੁਜ਼ੀਸ਼ਨ ਸਾਧਾਰਣ ਜਿਹੇ ਜਾਗੀਰਦਾਰ ਵਰਗੀ ਹੀ ਰਹਿ ਗਈ । ਉੱਨੀਵੀਂ

ਸਦੀ ਦੇ ਦੂਜੇ ਅੱਧ ਤਕ ਖ਼ਾਨਦਾਨ ਦਾ ਭਵਿੱਖ ਡਾਵਾਂਡੋਲ ਹੋ ਗਿਆ । ਸੰਨ 1890 ਵਿਚ ਬੰਗਾ ਸ਼ਾਖਾ ਲਗਭਗ ਖਤਮ ਹੋ ਚੁੱਕੀ ਸੀ । ਅੱਧੀ ਜਾਗੀਰ ਘਨੌਲੀ ਦੇ ਸਰਦਾਰਾਂ ਕੋਲ ਆ ਗਈ, ਤੀਜਾ ਹਿੱਸਾ ਕੰਧੋਲਾ ਸ਼ਾਖਾ ਕੋਲ ਤੇ ਛੇਵਾਂ ਹਿੱਸਾ ਭਰਤਗੜ੍ਹ ਸ਼ਾਖਾ ਕੋਲ ਸੀ ।

ਮਨੌਲੀ ਦਾ ਔਤਾਰ ਸਿੰਘ ਜੋ ਗੋਪਾਲ ਸਿੰਘ ਦਾ ਪੋਤਾ ਸੀ, ਰਘੁਬੀਰ ਸਿੰਘ ਤੇ ਉਮਰਾਓ ਸਿੰਘ ਦੋ ਲੜਕੇ ਛੱਡ ਕੇ 1896 ਈ. ਵਿਚ ਸਵਰਗਵਾਸ ਹੋ ਗਿਆ । ਉਮਰਾਓ ਸਿੰਘ ਦਾ ਜਨਮ ਕਿਉਂਕਿ ਉਸ ਦੇ ਪਿਤਾ ਦੀ ਮੌਤ ਤੋਂ ਬਾਅਦ ਹੋਇਆ ਇਸ ਲਈ ਸਰਕਾਰ ਨੇ ਉਸ ਨੂੰ ਖ਼ਾਨਦਾਨ ਦਾ ਪ੍ਰਤੀਨਿਧ ਮੰਨਣ ਤੋਂ ਇਨਕਾਰ ਕਰ ਦਿੱਤਾ । ਸਿੱਟੇ ਵੱਜੋ ਮਨੌਲੀ ਦੀ ਜਾਗੀਰ ਘਨੌਲੀ, ਭਰਤਗੜ੍ਹ ਅਤੇ ਕੰਧੋਲਾ ਦੇ ਸਰਦਾਰਾਂ ਵਿਚ ਬਰਾਬਰ ਵੰਡ ਦਿੱਤੀ ਗਈ। ਉਮਰਾਓ ਸਿੰਘ ਦੀ ਮਾਤਾ ਨੇ 1908 ਈ. ਵਿਚ ਅੰਬਾਲੇ ਦੀ ਚੀਫ ਕੋਰਟ ਵਿਚ ਇਸ ਫੈਸਲੇ ਵਿਰੁੱਧ ਮੁੱਕਦਮਾ ਕਰ ਦਿੱਤਾ ਪਰ ਹਾਰ ਗਈ । ਫਿਰ ਉਮਰਾਓ ਸਿੰਘ ਦੇ ਨਾਨੇ ਨੇ ਡਿਸਟ੍ਰਿਕਟ ਜੱਜ ਕੋਲ ਅਪੀਲ ਕੀਤੀ । ਇਸ ਅਦਾਲਤ ਨੇ ਉਮਰਾਓ ਸਿੰਘ ਨੂੰ ਉਸ ਦੇ ਪਿਤਾ ਦਾ ਕਾਨੂੰਨੀ ਪੁੱਤਰ ਮੰਨ ਲਿਆ। ਨਾਬਾਲਗ ਹੋਣ ਕਾਰਨ ਜਾਗੀਰ 1921 ਈ. ਵਿਚ ਕੋਰਟ ਆਫ ਵਾਰਡ ਦੇ ਪ੍ਰਬੰਧ ਹੇਠ ਰਹੀ । ਸੰਨ 1921 ਵਿਚ ਜਾਗੀਰ ਰਲੀਜ਼ ਕੀਤੀ ਗਈ । ਇਸ ਜਾਗੀਰ ਵਿਚੋਂ 78,000 ਰੁਪਏ ਵੱਡੀ ਲੜਾਈ ਦੇ ਵਾਰ ਲੋਨ (ਜੰਗ ਲਈ ਕਰਜ਼ਾ) ਵਜੋਂ ਰੱਖ ਲਏ ਗਏ ਜੋ ਰੋਪੜ ਤੇ ਖਰੜ ਤਹਿਸੀਲਾਂ ਵਿਚ ਭਰਤੀ ਦੇ ਪ੍ਰਚਾਰ ਵਜੋਂ ਖਰਚ ਕੀਤੇ ਗਏ। ਮਨੌਲੀ ਦੇ ਸਰਦਾਰ ਦਾ ਹਜ਼ਾਰ ਰੁਪਏ ਸਾਲਾਨਾ ਦੀ ਆਮਦਨ ਵਾਲੀ ਜਾਗੀਰ ਤੇ ਕਬਜ਼ਾ ਹੋ ਗਿਆ । ਇਸ ਤੋਂ ਬਿਨਾਂ ਇਸ ਕੋਲ ਅੰਬਾਲਾ, ਲਾਹੌਰ ਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ ਵੀ ਜ਼ਮੀਨ ਸੀ। ਇਹ ਲਾਇਲਪੁਰ ਜ਼ਿਲ੍ਹੇ ਵਿਚ 9 ਮੁਰੱਬੇ ਤੇ ਮਿੰਟਗੁਮਰੀ ਵਿਚ 10 ਮੁਰੱਬੇ ਜ਼ਮੀਨ ਦਾ ਮਾਲਕ ਸੀ। ਇਸ ਤਰ੍ਹਾਂ ਆਰਥਕ ਤੰਗੀਆਂ ਦੇ ਬਾਵਜੂਦ ਮਨੌਲੀ ਜਾਗੀਰ ਦੀ ਆਮਦਨ 90,000 ਰੁਪਏ ਸਾਲਾਨਾ ਸੀ ।

ਮਨੌਲੀ ਦੇ ਸਰਦਾਰਾਂ ਵਿਚੋਂ ਸਰਦਾਰ ਤਾਰਾ ਸਿੰਘ ਦਾ ਪੁੱਤਰ ਤੇ ਸਰਦਾਰ ਜਸਵੰਤ ਸਿੰਘ ਦਾ ਪੋਤਾ ਸਰਦਾਰ ਭਗਵੰਤ ਸਿੰਘ ਵਧੇਰੇ ਪ੍ਰਸਿੱਧ ਹੋਇਆ । ਉਸ ਦੀ ਮਾਤਾ ਮਲੌਦ ਦੇ ਰਾਜਾ ਬਦਨ ਸਿੰਘ ਸੀ.ਆਈ.ਈ. ਦੀ ਪੁੱਤਰੀ ਸੀ ਤੇ ਪਤਨੀ ਸ਼ਾਹਜ਼ਾਦਪੁਰ ਦੇ ਸ. ਜੀਵਨ ਸਿੰਘ ਸੀ.ਐਸ.ਆਈ. ਦੀ ਪੁੱਤਰੀ ਸੀ। ਪਹਿਲੀ ਪਤਨੀ ਦੀ ਮੌਤ ਤੇ ਇਸ ਨੇ ਅਟਾਰੀ ਦੇ ਸਰਦਾਰ ਬਲਵੰਤ ਸਿੰਘ ਦੀ ਪੁੱਤਰੀ ਨਾਲ ਦੂਜਾ ਵਿਆਹ ਕਰਵਾਇਆ । ਇਸ ਦੀ ਵੱਡੀ ਲੜਕੀ ਦਾ ਵਿਆਹ 1933 ਈ. ਵਿਚ ਮਹਾਰਾਜਾ ਫਰੀਦਕੋਟ ਨਾਲ ਹੋਇਆ । ਇਹ ਆਨਰੇਰੀ ਮੈਜਿਸਟ੍ਰੇਟ ਅਤੇ ਸਿਵਲ ਜੱਜ ਵੀ ਲੱਗਾ ਰਿਹਾ । ਸੰਨ 1911 ਵਿਚ ਇਸ ਨੂੰ ਸਰਦਾਰ ਬਹਾਦਰ ਦਾ ਖਿਤਾਬ ਦਿੱਤਾ ਗਿਆ । ਵੱਡੀ ਜੰਗ ਸਮੇਂ ਇਸ ਨੇ ਅੰਗਰੇਜ਼ ਸਰਕਾਰ ਦੀ ਸਹਾਇਤਾ ਕੀਤੀ।

ਸਰਦਾਰ ਹਰਬੰਸ ਸਿੰਘ ਕੰਧੋਲਾ 1902 ਈ. ਵਿਚ ਸਵਰਗਵਾਸ ਹੋ ਗਿਆ ਤੇ ਜਾਗੀਰ 1923 ਈ. ਵਿਚ ਕੋਰਟ ਆਫ਼ ਵਾਰਡਜ਼ ਵਲੋਂ ਇਸ ਦੇ ਪੁੱਤਰ ਭਗਵਾਨ ਸਿੰਘ ਨੂੰ ਦੇ ਦਿੱਤੀ ਗਈ । ਇਹ ਐਚੀਸਨ ਕਾਲਜ ਵਿਚ ਪੜ੍ਹਿਆ । ਸੰਨ 1936 ਵਿਚ ਇਹ ਸਵਰਗਵਾਸ ਹੋ ਗਿਆ। ਇਸ ਦਾ ਲੜਕਾ ਆਤਮਾਇੰਦਰ ਸਿੰਘ ਅਜੇ ਨਾਬਾਲਗ ਸੀ । ਇਹ ਐਚੀਸਨ ਕਾਲਜ ਲਾਹੌਰ ਵਿਚ ਪੜ੍ਹ ਰਿਹਾ ਸੀ । ਸਰਦਾਰ ਭੋਲਾ ਸਿੰਘ ਕੰਧੋਲਾ 1919 ਈ. ਵਿਚ ਬੇ-ਔਲਾਦਾ ਹੀ ਮਰ ਗਿਆ ਤੇ ਉਸ ਦੀ ਜਾਗੀਰ ਭਰਤਗੜ੍ਹ ਅਤੇ ਕੰਧੋਲਾ ਵਿਚ ਬਰਾਬਰ ਬਰਾਬਰ ਵੰਡ ਦਿੱਤੀ ਗਈ ।

ਸਰਦਾਰ ਰਣਬੀਰ ਸਿੰਘ 1920 ਈ. ਵਿਚ ਸਵਰਗਵਾਸ ਹੋ ਗਿਆ । ਉਸ ਨੇ ਕਈ ਸਾਲ ਆਨਰੇਰੀ ਮੈਜਿਸਟ੍ਰੇਟ, ਆਨਰੇਰੀ ਸਬ ਜੱਜ ਤੇ ਪ੍ਰਾਂਤਕ ਦਰਬਾਰੀ ਦੇ ਤੌਰ ਤੇ ਕੰਮ ਕੀਤਾ। ਇਸ ਨੇ ਵੱਡੀ ਜੰਗ ਸਮੇਂ ਅੰਗਰੇਜ਼ਾਂ ਦੀ ਸਹਾਇਤਾ ਕਰ ਕੇ 8 ਮੁੱਰਬੇ ਜ਼ਮੀਨ ਇਨਾਮ ਵਜੋਂ ਪ੍ਰਾਪਤ ਕੀਤੀ । ਇਸ ਤੋਂ ਪਿੱਛੋਂ ਜੋਗਿੰਦਰ ਸਿੰਘ ਅਤੇ ਸੂਰਤ ਸਿੰਘ ਨੇ ਖ਼ਾਨਦਾਨ ਦੀ ਵਾਗਡੋਰ ਸੰਭਾਲੀ । ਸਰਦਾਰ ਜੋਗਿੰਦਰ ਸਿੰਘ 1926 ਈ. ਵਿਚ ਬਿਨਾਂ ਔਲਾਦ ਤੋਂ ਹੀ ਸਵਰਗਵਾਸ ਹੋ ਗਿਆ ਤੇ ਦੂਜਾ ਸੂਰਤ ਸਿੰਘ ਪਿਤਾ ਦੀ ਸਾਰੀ ਜਾਗੀਰ ਦਾ ਵਾਰਸ ਬਣਿਆ । ਸੂਰਤ ਸਿੰਘ ਆਪਣੇ ਇਲਾਕੇ ਵਿਚ ਬੜੇ ਪ੍ਰਭਾਵ ਵਾਲਾ ਵਿਅਕਤੀ ਸੀ । ਇਹ ਰੋਪੜ ਅਮਨ ਸਭਾ ਦਾ ਉਪ ਸਭਾਪਤੀ, ਡਿਸਟ੍ਰਿਕਟ ਬੋਰਡ ਦਾ ਮੈਂਬਰ, ਸੈਂਟਰਲ ਕੋ-ਆਪ੍ਰੇਟਿਵ ਬੈਂਕ ਦਾ ਡਾਇਰੈਕੱਟਰ ਅਤੇ ਕੈਦੀ ਭਲਾਈ ਸੰਸਥਾ ਦਾ ਸਰਗਰਮ ਵਰਕਰ ਸੀ । ਸਿਲਵਰ ਜੁਬਲੀ ਸਮਾਗਮ ਸਮੇਂ ਇਸ ਨੂੰ ਮੈਡਲ ਮਿਲਿਆ । ਘਨੌਲੀ ਦੇ ਸਰਦਾਰਾਂ ਵਿਚੋਂ ਸਰਦਾਰ ਉੱਤਮ ਸਿੰਘ ਦਾ ਪੁੱਤਰ ਸਰਦਾਰ ਦਵਿੰਦਰ ਸਿੰਘ ਪ੍ਰਾਂਤਕ ਦਰਬਾਰੀ ਸੀ । ਇਸ ਨੂੰ ਮਿਲੀਆਂ ਕਈ ਸਨਦਾਂ ਤੇ ਸਰਟੀਫੀਕੇਟ ਇਸ ਦਾ ਪ੍ਰਸ਼ਾਸਨ ਲਈ ਸਹਾਇਕ ਹੋਣਾ ਸਿੱਧ ਕਰਦੇ ਹਨ । ਇਸ ਦਾ ਲੜਕਾ ਸ਼ਿਵ ਦਿਓ ਸਿੰਘ ਜੋ ਨਾਭੇ ਵਿਖੇ ਨਾਇਬ ਤਹਿਸੀਲਦਾਰ ਸੀ, 1933 ਈ. ਵਿਚ ਸਵਰਗਵਾਸ ਹੋ ਗਿਆ ।

ਸਰਦਾਰ ਪ੍ਰਤਾਪ ਸਿੰਘ ਦਾ ਲੜਕਾ ਕ੍ਰਿਪਾਲ ਸਿੰਘ ਪ੍ਰਾਂਤਕ ਦਰਬਾਰੀ ਸੀ । ਇਸ ਨੇ ਵੱਡੀ ਲੜਾਈ ਦੌਰਾਨ ਭਰਤੀ ਵਿਚ ਬਰਤਾਨਵੀ ਸਰਕਾਰ ਦੀ ਬੜੀ ਸਹਾਇਤਾ ਕੀਤੀ ਤੇ 500 ਰੁਪਏ ਇਕੱਤਰ ਕਰਕੇ ਦਿੱਤੇ । ਯੁੱਧ ਬੀਰ ਸਿੰਘ ਤੇ ਸੂਰਤ ਸਿੰਘ ਇਸ ਦੇ ਦੋ ਪੁੱਤਰਾਂ ਵਿਚੋਂ ਪਹਿਲਾ ਖਰੜ ਵਿਖੇ ਸਬ ਰਜਿਸਟ੍ਰਾਰ ਤੇ ਦੂਜਾ ਘਨੌਲੀ ਵਿਖੇ ਜ਼ੈਲਦਾਰ ਸੀ । ਯੁੱਧ ਬੀਰ ਸਿੰਘ ਦਾ ਵੱਡਾ ਲੜਕਾ ਰਜਿੰਦਰ ਸਿੰਘ ਵਧੀਕ ਸਹਾਇਕ ਕਮਿਸ਼ਨਰ ਦੇ ਅਹੁਦੇ ਤਕ ਪਹੁੰਚਿਆ ਤੇ 1935 ਈ. ਵਿਚ ਸਵਰਗਵਾਸ ਹੋ ਗਿਆ । ਇਸ ਦਾ ਤੀਜਾ ਪੁੱਤਰ ਰਾਜਿੰਦਰ ਸਿੰਘ ਪੁਲਿਸ ਵਿਭਾਗ ਵਿਚ ਸਹਾਇਕ ਸਬ ਇਨਸਪੈਕਟਰ ਸੀ ।

ਮਨੌਲੀ ਸ਼ਾਖਾ ਤੋਂ ਬਿਨਾਂ 1909 ਈ. ਵਿਚ ਸਿੰਘਪੁਰੀਆ ਖ਼ਾਨਦਾਨ ਦੀ ਕੁੱਲ ਜਾਗੀਰ 70,000 ਰੁਪਏ ਸੀ । ਇਸ ਅਧੀਨ ਖਰੜ ਤਹਿਸੀਲ ਵਿਚ 24 ਪਿੰਡ ਤੇ ਰੋਪੜ ਵਿਚ 57 ਪਿੰਡ ਸਨ ।

ਹ.ਪੁ.–ਚੀ.ਫੈ.ਨੋ.ਪੰ.–ਗ੍ਰਿਫਨ: 65-68; ਸਿ. ਮਿ.-ਸੀਤਲ: 92-100

**ਮਮਦੋਟ** : ਇਹ ਫਿਰੋਜ਼ਪੁਰ ਜ਼ਿਲ੍ਹੇ ਦੀ ਇਸ ਹੀ ਨਾਂ ਦੀ ਤਹਿਸੀਲ ਦਾ ਇਕ ਪਿੰਡ ਹੈ ਜੋ ਸਤਲੁਜ ਦੇ ਦੱਖਣ ਵੱਲ ਲਗਭਗ 3 ਕਿ.ਮੀ. ਦੀ ਦੂਰੀ ਉੱਤੇ ਵਾਕਿਆ ਹੈ । ਇਸ ਦਾ ਜ਼ਿਕਰ ਆਈਨੇ ਅਕਬਰੀ ਵਿਚ ਵੀ ਆਉਂਦਾ ਹੈ । ਇਸ ਦਾ

ਪਹਿਲਾ ਨਾਂ ਮੁਹੰਮਦੋਟ (Muhammdot) ਸੀ । ਆਈਨੇ ਅਕਬਰੀ ਅਨੁਸਾਰ ਉਦੋਂ ਇਹ ਮੁਲਤਾਨ ਡਵੀਜ਼ਨ ਦੇ ਛੇ ਪਰਗਣਿਆਂ ਵਿਚੋਂ ਇਕ ਸੀ । ਇਹ ਇਲਾਕਾ ਫਿਰੋਜ਼ਪੁਰ ਦੇ ਦੱਖਣ ਪੱਛਮ ਵਿਚ ਸਥਾਪਤ ਸੀ ਅਤੇ ਸਤਲੁਜ ਦੇ ਖੱਬੇ ਕਿਨਾਰੇ ਦੇ ਨਾਲ ਨਾਲ 64 ਕਿ.ਮੀ. ਤੱਕ ਫੈਲਿਆ ਹੋਇਆ ਸੀ । ਇਸ ਦਾ ਖੇਤਰ 13-14 ਕਿ.ਮੀ. ਚੌੜਾ ਸੀ । ਕੈਪਟਨ ਸਟੀਫ਼ਨ ਵਲੋਂ 1850 ਈ. ਵਿਚ ਕੀਤੇ ਸਰਵੇ ਅਨੁਸਾਰ ਇਸ ਦਾ ਖੇਤਰਫਲ 960.80 ਵ. ਕਿ.ਮੀ. (371 ਵ. ਮੀ.) ਸੀ । ਫਿਰੋਜ਼ਪੁਰ ਜ਼ਿਲ੍ਹੇ ਦੇ ਦੂਜੇ ਇਲਾਕੇ ਨਾਲੋਂ ਉਸ ਸਮੇਂ ਇਸ ਇਲਾਕੇ ਦੇ ਲੋਕ ਵਧੇਰੇ ਖੁਸ਼ਹਾਲ ਸਨ ਤੇ ਹੁਣ ਨਾਲੋਂ ਕਾਸ਼ਤ ਵੀ ਵਧੇਰੇ ਸੀ । ਉਦੋਂ ਪੁਰਾਣਾ ਮੁਹੰਮਦੋਟ ਇਸ ਖੇਤਰ ਦੇ ਕੇਂਦਰ ਵਿਚ ਵਸਿਆ ਹੋਇਆ ਸੀ ਜੋ ਮੁਗਲ ਸਾਮਰਾਜ ਸਮੇਂ ਉਜੜ ਗਿਆ ਅਤੇ 1750 ਈ. ਵਿਚ ਇਸ ਤੇ ਡੋਗਰਿਆਂ ਦਾ ਕਬਜ਼ਾ ਹੋ ਗਿਆ। ਮੁਗਲ ਸਾਮਰਾਜ ਦੇ ਪਤਨ ਨਾਲ ਡੋਗਰੇ ਆਪਣੇ ਆਪ ਵਿਚ ਆਜ਼ਾਦ ਹੋ ਗਏ ਪਰ ਥੋੜ੍ਹੇ ਸਮੇਂ ਬਾਅਦ ਹੀ ਇਕ ਸਿੱਖ ਸਰਦਾਰ ਸੂਬਾ ਸਿੰਘ ਨੇ ਇਸ ਇਲਾਕੇ ਤੇ ਕਬਜ਼ਾ ਕਰ ਲਿਆ। ਰਾਏਕੋਟ ਦੇ ਰਾਏ ਦੀ ਸਹਾਇਤਾ ਨਾਲ ਡੋਗਰਿਆਂ ਨੇ ਸਿੱਖਾਂ ਨੂੰ ਇਥੋਂ ਖਦੇੜ ਦਿੱਤਾ ਤੇ ਰਾਏ ਆਪ ਇਸ ਇਲਾਕੇ ਦਾ ਮੁੱਖੀ ਬਣ ਕੇ ਬੈਠ ਗਿਆ ਜਿਸ ਕਾਰਨ ਡੋਗਰਿਆਂ ਨੇ ਬਗਾਵਤ ਕਰ ਦਿੱਤੀ ਤੇ ਸਹਾਇਤਾ ਲਈ ਕਸੂਰ ਦੇ ਹਾਕਮ ਨਜ਼ਾਮ-ਉਦ-ਦੀਨ ਤੇ ਕੁਤਬ-ਉਦ- ਦੀਨ ਜੋ ਦੋਵੇਂ ਭਰਾ ਸਨ, ਬੁਲਾ ਲਏ । ਨਜ਼ਾਮ-ਉਦ-ਦੀਨ ਨੂੰ ਉਸ ਦੇ ਜੀਜੇ ਨੇ ਕਤਲ ਕਰ ਦਿੱਤਾ ਜਿਸ ਨੇ ਉਸ ਨੂੰ ਜਾਗੀਰ ਵਿਚੋਂ ਕੱਢ ਦਿੱਤਾ। ਨਜ਼ਾਮ-ਉਦ-ਦੀਨ ਦਾ ਭਰਾ ਕੁਤਬੁਦੀਨ ਕਸੂਰ ਦਾ ਹਾਕਮ ਬਣ ਗਿਆ ।

ਇਸ ਨੇ ਸਿੱਖ ਰਾਜ ਦੀ ਅਧੀਨਗੀ ਮੰਨਣ ਤੋਂ ਇਨਕਾਰ ਕੀਤਾ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਜੋਧ ਸਿੰਘ ਰਾਮਗੜ੍ਹੀਆ, ਸਰਦਾਰ ਧੰਨਾ ਸਿੰਘ ਮਲਵਈ ਅਤੇ ਸਰਦਾਰ ਨਿਹਾਲ ਸਿੰਘ ਅਟਾਰੀਵਾਲਾ ਆਦਿ ਨੂੰ ਫ਼ੌਜ ਦੇ ਕੇ ਕਸੂਰ ਤੇ ਚੜ੍ਹਾਈ ਕਰਨ ਲਈ ਭੇਜਿਆ । 10 ਫ਼ਰਵਰੀ, 1807 ਈ. ਨੂੰ ਲੜਾਈ ਸ਼ੁਰੂ ਹੋਈ ਤੇ ਅਖ਼ੀਰ ਕੁਤਬੁਦੀਨ ਨੇ ਹਥਿਆਰ ਸੁੱਟ ਦਿੱਤੇ । ਉਸ ਨੂੰ 100 ਘੋੜ ਸਵਾਰਾਂ ਦੀ ਸੈਨਾ ਦੇ ਬਦਲੇ ਮਮਦੋਟ ਜਾਗੀਰ ਵਜੋਂ ਦੇ ਕੇ ਮਹਾਰਾਜਾ ਨੇ ਕਸੂਰ ਤੇ ਕਬਜ਼ਾ ਕਰ ਲਿਆ । ਉਸ ਸਮੇਂ ਮਮਦੋਟ ਇਕ ਲੱਖ ਰੁਪਏ ਸਾਲਾਨਾ ਦੀ ਜਾਗੀਰ ਸੀ । ਨਜ਼ਾਮੁਦੀਨ ਦਾ ਲੜਕਾ ਫ਼ਤਹਿਦੀਨ ਆਪਣੇ ਪਿਤਾ ਦੀ ਮੌਤ ਸਮੇਂ ਅਜੇ ਨਬਾਲਗ ਸੀ । ਜਦੋਂ ਉਹ ਬਾਲਗ ਹੋਇਆ ਤਾਂ ਉਸ ਨੇ ਮਹਾਰਾਜੇ ਕੋਲ ਆਪਣੀ ਮਮਦੋਟ ਦੀ ਜਾਗੀਰ ਉਸ ਦੇ ਚਾਚੇ ਵਲੋਂ ਹੜੱਪਣ ਸਬੰਧੀ ਸ਼ਿਕਾਇਤ ਕੀਤੀ। ਮਹਾਰਾਜੇ ਨੇ ਫ਼ਤਹਿਦੀਨ ਨੂੰ ਮਰੂਫ ਇਲਾਕਾ ਦੇ ਦਿੱਤਾ ਤੇ ਕੁਤਬੁਦੀਨ ਨੂੰ ਸਤਲੁਜ ਪਾਰ ਜਾਣ ਲਈ ਆਖਿਆ ਪਰ ਮਮਦੋਟ ਤੇ ਕਬਜ਼ਾ ਕੁਤਬੁਦੀਨ ਦਾ ਹੀ ਰਿਹਾ । ਛੇਤੀ ਹੀ ਬਾਅਦ ਵਿਚ ਫ਼ਤਹਿਦੀਨ ਨੇ ਡੋਗਰਿਆਂ ਦੀ ਸਹਾਇਤਾ ਨਾਲ ਕੁਤਬੁਦੀਨ ਤੇ ਹਮਲਾ ਕਰ ਦਿੱਤਾ । ਕੁਤਬੁਦੀਨ ਨੂੰ ਮਮਦੋਟ ਵਿਚੋਂ ਖਦੇੜ ਕੇ ਫ਼ਤਹਿਦੀਨ ਨੇ ਉਸ ਤੇ ਕਬਜ਼ਾ ਕਰ ਲਿਆ । ਭਤੀਜੇ ਵਲੋਂ ਵਿਰੋਧਤਾ ਕਰਨ ਕਰ ਕੇ ਕੁਤਬੁਦੀਨ ਜ਼ਿਆਦਾ ਦੇਰ ਜ਼ਿੰਦਾ ਨਾ ਰਹਿ ਸਕਿਆ । ਉਸ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰ ਜਮਾਲੁਦੀਨ ਨੇ ਮਹਾਰਾਜੇ ਕੋਲ ਅਪੀਲ ਕੀਤੀ। ਮਹਾਰਾਜੇ ਨੇ ਮਮਦੋਟ ਫ਼ਤਹਿਦੀਨ ਤੋਂ ਲੇ ਕੇ ਜਮਾਲੁਦੀਨ ਨੂੰ ਦੇ ਦਿੱਤਾ । ਕੁਝ ਸਾਲ ਬਾਅਦ ਫ਼ਤਹਿਦੀਨ ਨੇ ਦੂਜੀ ਮਮਦੋਟ ਤੇ ਕਬਜ਼ਾ ਕੀਤਾ ਪਰ ਅੰਗਰੇਜ਼ੀ ਸਰਕਾਰ ਨੇ ਦਖਲਅੰਦਾਜ਼ੀ ਕਰ ਕੇ ਮਾਮਲਾ ਜਿਵੇਂ ਦਾ ਤਿਵੇਂ ਰਹਿਣ ਦਿੱਤਾ । ਦੂਜੀ ਵਾਰ ਫਿਰ ਮਹਾਰਾਜੇ ਨੇ ਮਮਦੋਟ ਉੱਤੇ ਫ਼ਤਹਿਦੀਨ ਦੇ ਹੱਕ ਬਾਰੇ ਦਬਾਅ ਪਾਇਆ । ਸੰਨ 1845-46 ਦੀ ਸਤਲੁਜ ਮੁਹਿੰਮ ਤਕ ਮਮਦੋਟ ਉੱਤੇ ਪੱਕੇ ਕਬਜ਼ੇ ਬਾਰੇ ਕੋਈ ਫੈਸਲਾ ਨਾ ਹੋ ਸਕਿਆ । ਇਸ ਮੁਹਿੰਮ ਵਿਚ ਫ਼ਤਿਹਦੀਨ ਦਾ ਲੜਕਾ ਸ਼ਾਹਨਵਾਜ਼ ਖ਼ਾਨ ਫਿਰੋਜ਼ਸ਼ਾਹ ਦੀ ਲੜਾਈ ਵਿਚ ਸਿੱਖਾਂ ਦੇ ਹੱਕ ਵਿਚ ਲੜਦਾ ਹੋਇਆ ਮਾਰਿਆ ਜਾ ਚੁੱਕਾ ਸੀ ਜਦੋਂ ਕਿ ਜਲਾਲੁਦੀਨ ਅੰਗਰੇਜ਼ਾਂ ਵੱਲ ਸੀ ਅਤੇ ਉਸ ਨੇ ਚੰਗੀਆਂ ਸੇਵਾਵਾਂ ਬਦਲੇ ਇਨਾਮ ਵਜੋਂ ਨਵਾਬ ਦਾ ਖਿਤਾਬ ਹਾਸਲ ਵੀ ਕੀਤਾ ਸੀ । ਨਵਾਬ ਡੋਗਰਿਆਂ ਨਾਲ ਦੁਸ਼ਮਣੀ ਰੱਖਦਾ ਸੀ । ਇਸ ਕਾਰਨ ਉਸ ਨੇ ਤਾਕਤਵਰ ਡੋਗਰਾ ਪਰਿਵਾਰ ਇਥੋਂ ਖਦੇੜ ਦਿੱਤੇ । ਕੁਝ ਬੇਜ਼ਾਬਤਗੀਆਂ ਕਾਰਨ ਇਸ ਵਿਰੁੱਧ ਪੜਤਾਲ ਹੋਈ ਜਿਸ ਦੇ ਸਿੱਟੇ ਵੱਜੋਂ ਨਵਾਬ ਦੀ ਜਾਗੀਰ ਫਿਰੋਜ਼ਪੁਰ ਜ਼ਿਲ੍ਹੇ ਵਿਚ ਮਿਲਾ ਦਿੱਤੀ ਗਈ। ਜਾਗੀਰ ਦੇ ਹਿੱਸੇ ਦੀ ਆਮਦਨ ਪਰਿਵਾਰ ਦੀ ਭਲਾਈ ਲਈ ਦੇ ਦਿੱਤੀ ਗਈ ਤੇ 1 ਹਿੱਸਾ ਰਾਜ ਨੂੰ ਦੇ ਦਿੱਤਾ ਗਿਆ । ਸੰਨ 1863 ਵਿਚ ਜਮਾਲੁਦੀਨ ਸਵਰਗਵਾਸ ਹੋ ਗਿਆ ਤੇ ਉਸ ਦਾ ਪੁੱਤਰ ਜਲਾਲੁਦੀਨ ਵਾਰਸ ਬਣਿਆ । ਸੰਨ 1875 ਵਿਚ ਜਲਾਲੁਦੀਨ ਦਾ ਦੇਹਾਂਤ ਹੋ ਗਿਆ ।

ਉਸ ਦਾ ਪੁੱਤਰ ਨਿਜ਼ਾਮੁਦੀਨ ਖ਼ਾਨ ਇਸ ਦਾ ਉਤਰਾ-ਧਿਕਾਰੀ ਬਣਿਆ । ਸੰਨ 1891 ਵਿਚ ਇਸ ਦਾ ਦੇਹਾਂਤ ਹੋ ਗਿਆ। ਇਸ ਦੇ 1899 ਈ. ਵਿਚ ਜਨਮੇ ਨਾਬਾਲਗ ਪੁੱਤਰ ਨੇ ਇਸ ਖ਼ਾਨਦਾਨ ਦੀ ਵਾਗਡੋਰ ਸੰਭਾਲੀ । ਇਸ ਦੇ ਬਾਲਗ ਹੋਣ ਅਰਥਾਤ ਅਗਸਤ, 1934 ਤਕ ਜਾਗੀਰ ਕੋਰਟ ਆਫ਼ ਵਾਰਡਜ਼ ਅਧੀਨ ਰਹੀ ।' ਨਵਾਬ ਮਾਨਸਿਕ ਤੌਰ ਤੇ ਠੀਕ ਨਾ ਹੋਣ ਕਾਰਨ ਜਾਗੀਰ ਦਾ ਪ੍ਰਬੰਧ ਚਲਾਉਣ ਦੇ ਸਮੱਰਥ ਨਹੀ ਸੀ। 19 ਮਾਰਚ, 1928 ਈ. ਵਿਚ ਇਸ ਦਾ ਦੇਹਾਂਤ ਹੋ ਗਿਆ ਤੇ ਜਾਗੀਰ ਜੱਦੀ ਨਵਾਬ ਜਮਾਲੁਦੀਨ ਦੇ ਵੱਡੇ ਪੋਤਰੇ ਸ਼ਾਹ ਨਵਾਜ਼ ਖ਼ਾਨ ਨੂੰ ਦੇ ਦਿੱਤੀ ਗਈ । ਨਵਾਬ ਸਰ ਸ਼ਾਹ ਨਵਾਜ਼ ਖ਼ਾਨ ਉਸ ਸਮੇਂ ਪੰਜਾਬ ਦਾ ਵੱਡਾ ਜਾਗੀਰਦਾਰ ਸੀ । ਇਸ ਨੂੰ ਫਿਰੋਜ਼ਪੁਰ ਜ਼ਿਲ੍ਹੇ ਦੇ ਦਰਬਾਰ ਵਿਚ ਸੀਟ ਮਿਲੀ ਹੋਈ ਸੀ ।

ਇਹ 1939 ਈ. ਵਿਚ ਜ਼ਿਲ੍ਹੇ ਦਾ ਪ੍ਰਤੀਨਿਧ ਸੀ । ਸੰਨ 1947 ਵਿਚ ਦੇਸ਼ ਦੀ ਵੰਡ ਸਮੇਂ ਇਹ ਪਾਕਿਸਤਾਨ ਚਲਾ ਗਿਆ।

ਹ.ਪੁ.–ਡਿਸ. ਗਜ਼. ਫਿਰੋਜ਼ਪੁਰ; ਇੰਪ. ਗ. ਇੰਡ . 17:106-07.

**ਮਮਿਆਈ** : ਇਕ ਕੀਮਤੀ ਦੁਆਈ ਜੋ ਪੱਥਰਾਂ ਵਿਚੋਂ ਨਿਕਲਦੀ ਹੈ ਅਤੇ ਜਿਸ ਨੂੰ ਸ਼ਿਲਾਜੀਤ ਵੀ ਕਿਹਾ ਜਾਂਦਾ ਹੈ । ਇਹ ਕਈ ਬੀਮਾਰੀਆਂ ਦੇ ਇਲਾਜ ਲਈ ਵਰਤੀ ਜਾਂਦੀ ਹੈ । ਅਤੇ ਖ਼ਾਸ ਕਰਕੇ ਟੁੱਟੀ ਹੱਡੀ ਦੇ ਮੌਲਣ ਵਿਚ ਲਾਭਦਾਇਕ ਸਿੱਧ ਹੁੰਦੀ ਹੈ ।

ਇਕ ਧਾਰਨਾ ਅਨੁਸਾਰ ਇਹ ਦੁਆਈ ਮਨੁੱਖ ਦੇ ਮਗਜ਼ ਤੋਂ ਬਣਾਈ ਜਾਂਦੀ ਹੈ । ਪੁਰਾਤਨ ਸਮੇਂ ਵਿਚ ਪਠਾਣ ਕਿਸੇ ਆਦਮੀ ਨੂੰ ਉਧਾਲ ਕੇ ਉਸ ਦੇ ਸਿਰ ਵਿਚ ਛੇਕ ਕਰਕੇ ਉਸ ਨੂੰ

ਦਰਖ਼ਤ ਨਾਲ ਪੁੱਠਾ ਟੰਗ ਦਿੰਦੇ ਸਨ । ਹੇਠਾਂ ਇਕ ਵੱਡੇ ਕੜਾਹੇ ਵਿਚ ਤੇਲ ਉਬਲਣਾ ਧਰ ਦਿੱਤਾ ਜਾਂਦਾ ਸੀ । ਪੁੱਠੇ ਲਟਕੇ ਹੋਏ ਆਦਮੀ ਦਾ ਮਗਜ਼ ਥੋੜ੍ਹਾ ਥੋੜ੍ਹਾ ਕਰਕੇ ਕੜਾਹੇ ਵਿਚ ਡਿੱਗਦਾ ਅਤੇ ਭੁਜਦਾ ਰਹਿੰਦਾ ਸੀ ਜਿਸ ਨਾਲ ਮਮਿਆਈ ਬਣਦੀ ਸੀ ।

ਹ.ਪੁ.–ਮ.ਕੋ.; ਪੰ.ਲੋ. ਵਿ.ਕੋ.

**ਮਰਸੀਆ** : ਇਕ ਪ੍ਰਕਾਰ ਦਾ ਗੀਤ ਜਿਸ ਵਿਚ ਕਿਸੇ ਦੀ ਮੌਤ ਤੇ ਦੁਖ ਅਤੇ ਸ਼ੋਕ ਪ੍ਰਗਟ ਕੀਤਾ ਗਿਆ ਹੋਵੇ । ਵਿਸ਼ੇਸ਼ ਕਰ ਕੇ ਉਨ੍ਹਾਂ ਗੀਤਾਂ ਨੂੰ ਮਰਸੀਆ ਕਿਹਾ ਜਾਂਦਾ ਹੈ ਜਿਹੜੇ ਹਜ਼ਰਤ ਅਮਾਮ ਹੁਸੈਨ ਤੇ ਹੋਰ ਮਹਾਂਪੁਰਖਾਂ ਦੇ ਮਾਤਮ ਵਿਚ ਗਾਏ ਜਾਂਦੇ ਹਨ । ਇਨ੍ਹਾਂ ਨੂੰ ਅਹਿਲੇ ਬੈਂਤ ਵੀ ਕਿਹਾ ਜਾਂਦਾ ਹੈ। ਮੁਹੱਰਮ ਦੇ ਦਿਨਾਂ ਵਿਚ ਅਤੇ ਖ਼ਾਸ ਕਰਕੇ ਮੁਹੱਰਮ ਦੇ ਜਲੂਸ ਵਿਚ ਸ਼ੀਆ ਮੁਸਲਮਾਨ ਮਰਸੀਆ ਪੜ੍ਹਦੇ ਹਨ।

ਹ.ਪੁ.–ਮ.ਕੋ.; ਪੰ.ਲੋ. ਵਿ.ਕੋ.

**ਮਰਦੋਂ** : ਇਹ ਜ਼ਿਲ੍ਹਾ ਅਤੇ ਤਹਿਸੀਲ ਅੰਬਾਲਾ ਦਾ ਇਕ ਪਿੰਡ ਹੈ ਜੋ ਅੰਬਾਲੇ ਤੋਂ 6 ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ।

ਇਸ ਪਿੰਡ ਦੀ ਉਤੱਰ ਪੂਰਬ ਦਿਸ਼ਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ। ਗੁਰੂ ਜੀ ਲਖਨੌਰ ਤੋਂ ਆਉਂਦੇ ਇਸ ਜਗ੍ਹਾ ਠਹਿਰੇ ਸਨ । ਇਥੇ ਉਨ੍ਹਾਂ ਨੇ ਸੰਗਤਾਂ ਦਾ ਉਧਾਰ ਕੀਤਾ । ਦਸਵੇਂ ਗੁਰੂ ਤੋਂ ਪਹਿਲਾਂ ਇਸ ਜਗ੍ਹਾ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੀ ਚਰਨ ਪਾਏ ਸਨ । ਗੁਰਦੁਆਰੇ ਦੇ ਨਾਂ ਜ਼ਮੀਨ ਵੀ ਹੈ ।

ਹ.ਪੁ.–ਮ.ਕੋ.; ਤ.ਗਾ. ਗੁ.;ਤ.ਗੁ. ਖਾ.

**ਮਰੀ** : ਤਹਿਸੀਲ– ਰਾਵਲਪਿੰਡੀ (ਪਾਕਿਸਤਾਨ) ਜ਼ਿਲ੍ਹੇ ਦੀ ਇਹ ਉੱਤਰੀ ਤਹਿਸੀਲ ਹੈ । ਇਸੇ ਨਾਂ ਦਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ । ਇਹ ਤਹਿਸੀਲ ਲਗਭਗ 660 ਵ.ਕਿ. ਮੀ. ਦੇ ਘੇਰੇ ਵਿਚ ਫੈਲੀ ਹੋਈ ਹੈ । ਇਸ ਦੇ ਨਾਲ 120 ਪਿੰਡ ਜੁੜੇ ਹੋਏ ਹਨ । ਇਸ ਦੀ ਪੂਰਬੀ ਸੀਮਾ ਵੱਲ ਜਿਹਲਮ ਹੈ ਜੋ ਇਥੇ ਕਸ਼ਮੀਰ ਦੇ ਖੇਤਰ ਨੂੰ ਇਸ ਤੋਂ ਅੱਡ ਕਰਦਾ ਹੈ, । ਤਹਿਸੀਲ ਦੇ ਤਿੰਨ ਭਾਗ ਹਨ ਜੋ ਉੱਤਰ ਅਤੇ ਦੱਖਣ ਵੱਲ ਘਾਟੀ ਵਿਚ ਜਾ ਸ਼ਾਮਲ ਹੁੰਦੇ ਹਨ। ਇਸ ਦਾ ਪੱਛਮੀ ਕਿਨਾਰਾ ਸਮੁੰਦਰੀ ਤੱਟ ਤੋਂ 7,517 ਫੁੱਟ ਨਾਲੋਂ ਜ਼ਿਆਦਾ ਹੋ ਜੋ ਜ਼ਿਲ੍ਹੇ ਦੀ ਸਭ ਤੋਂ ਉੱਚੀ ਥਾਂ ਹੈ । ਇਥੇ ਉੱਚੀਆਂ ਪਹਾੜੀਆਂ ਤੇ ਦਿਓਦਾਰ ਦੇ ਸੰਘਣੇ ਰੁੱਖ ਹਨ ਜਦੋਂ ਕਿ ਹੇਠਲੀ ਢਾਲ ਤੇ ਬਲੂਤ ਤੇ ਕਿੱਕਰ ਆਦਿ ਦੇ ਰੁੱਖ ਹਨ ।

33° 42′ ਤੋਂ 34° 1′ ਉ. ਵਿਥ.; 73° 12′ ਤੋਂ 73° 36′ ਪੂ.ਲੰਬ.

ਹ.ਪੁ.–ਇੰਪ.ਗ. ਇੰਡ. 18:42

**ਮਰੀ** : ਸ਼ਹਿਰ– ਇਹ ਰਾਵਲਪਿੰਡੀ ਜ਼ਿਲ੍ਹੇ (ਪਾਕਿਸਤਾਨ) ਦਾ ਇਕ ਸ਼ਹਿਰ ਅਤੇ ਇਸੇ ਨਾਂ ਦੀ ਤਹਿਸੀਲ ਦਾ ਸਦਰ ਮੁਕਾਮ ਹੈ । ਇਹ 35° 55′ ਉ. ਵਿਥ, ਅਤੇ 73° 23′ ਲੰਬ. ਤੇ ਵਾਕਿਆ ਹੈ। ਇਹ ਥਾਂ ਰਾਵਲਪਿੰਡੀ ਸ਼ਹਿਰ ਤੋਂ ਲਗਭਗ 62 ਕਿ.ਮੀ. ਅਤੇ ਸਮੁੰਦਰੀ ਤਟ ਤੋਂ 7,517 ਫੁੱਟ ਉੱਚੀਆਂ ਹਿਮਾਲਾ ਪਹਾੜੀਆਂ ਵਿਚ ਸਥਿਤ ਹੈ ਜੋ ਸਿਹਤ ਚੰਗੀ ਰੱਖਣ ਲਈ ਵਧੇਰੇ ਲਾਭਦਾਇਕ ਮੰਨਿਆ ਜਾਂਦਾ ਹੈ । ਗਰਮੀਆਂ ਵਿਚ ਇਹ ਉੱਤਰੀ ਕਮਾਨ ਦੇ ਲੈਫਟੀਨੈਂਟ ਜਨਰਲ ਦਾ ਸਦਰ ਮੁਕਾਮ ਹੁੰਦਾ ਸੀ । ਰਾਵਲਪਿੰਡੀ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਅਤੇ ਡਵੀਜ਼ਨ ਦਾ ਕਮਿਸ਼ਨਰ ਵੀ ਗਰਮੀਆਂ ਵਿਚ ਆਪਣੇ ਦਫ਼ਤਰ ਮਰੀ ਵਿਖੇ ਲੈ ਜਾਂਦੇ ਸਨ । ਸੰਨ 1850 ਤੋਂ ਬਾਅਦ ਇਥੇ ਇਮਾਰਤਾਂ ਬਣਨੀਆਂ ਸ਼ੁਰੂ ਹੋ ਗਈਆਂ। ਸੰਨ 1851 ਵਿਚ ਇਥੇ ਫ਼ੌਜ ਦੀਆਂ ਕੱਚੀਆਂ ਬੈਰਕਾਂ ਹਟਾ ਦਿੱਤੀਆਂ ਗਈਆਂ ਤੇ 1853 ਈ. ਵਿਚ ਪੱਕੀਆਂ ਬੈਠਕਾਂ ਬਣਾ ਦਿੱਤੀਆਂ ਗਈਆਂ । ਇਥੇ ਫ਼ੌਜ਼ ਦੇ ਤੋਪਖਾਨੇ ਸਨ ।

ਸਰਦੀਆਂ ਦੇ ਮੌਸਮ ਵਿਚ ਇਥੇ ਚਾਲ੍ਹੀ ਫੁੱਟ ਤਕ ਬਰਫ ਪੈ ਜਾਂਦੀ ਹੈ । ਇਸ ਲਈ ਇਥੇ ਸਰਦੀਆਂ ਵਿਚ ਬਹੁਤ ਜ਼ਿਆਦਾ ਠੰਡ ਹੁੰਦੀ ਹੈ। ਇਸ ਥਾਂ ਦੇ ਚਸ਼ਮਿਆਂ ਦਾ ਪਾਣੀ ਠੰਡਾ ਅਤੇ ਹਾਜ਼ਮੇਦਾਰ ਮੰਨਿਆ ਜਾਂਦਾ ਹੈ । ਸਭ ਤੋਂ ਪਹਿਲਾਂ ਇਸ ਪਹਾੜ ਨੂੰ ਮਿਸਟਰ ਐਡਵਰਡ ਥਾਰਟਨ (ਕਮਿਸ਼ਨਰ ਜਿਹਲਮ ਡਵੀਜ਼ਨ) ਨੇ ਲਭਿਆ ਤੇ ਕੋਠੀ ਬਣਾ ਕੇ ਇਥੇ ਆਬਾਦੀ ਸ਼ੁਰੂ ਕਰ ਦਿੱਤੀ। ਇਥੋਂ ਦਾ ਆਲਾ ਦੁਆਲਾ ਬੜਾ ਦਿਲ ਖਿਚਵਾਂ ਹੈ। ਬਹਾਰ ਦੇ ਮੌਸਮ ਵਿਚ ਕਈ ਤਰ੍ਹਾਂ ਦੇ ਛੋਟੇ ਛੋਟੇ ਫੁੱਲ ਖਿੜੇ ਹੋਏ ਹੁੰਦੇ ਹਨ। ਇਸ ਸਮੇਂ ਇਥੇ ਚਮੇਲੀ ਬਹੁਤ ਖਿੜੀ ਹੋਈ ਹੁੰਦੀ ਹੈ ਜਿਸ ਦੀ ਖੁਸ਼ਬੂ ਨਾਲ ਸਾਰਾ ਇਲਾਕਾ ਸੁਗੰਧਿਤ ਰਹਿੰਦਾ ਹੈ ।

ਸੰਨ 1873 ਤੋਂ 1875 ਤੱਕ ਗਰਮੀਆਂ ਵਿਚ ਇਥੇ ਪੰਜਾਬ ਸਰਕਾਰ ਦਾ ਵੀ ਸਦਰ ਮੁਕਾਮ ਰਿਹਾ । ਇਥੋਂ ਰਾਵਲਪਿੰਡੀ ਸ਼ਹਿਰ ਉਸ ਸਮੇਂ ਟਾਂਗਿਆਂ ਰਾਹੀਂ ਜਾਇਆ ਜਾਂਦਾ ਸੀ । ਗਰਮੀਆਂ ਵਿਚ ਆਸ ਪਾਸ ਦੀਆਂ ਪਹਾੜੀਆਂ ਤੇ ਅੰਗਰੇਜ਼ੀ ਫ਼ੌਜਾਂ ਛਾਉਣੀ ਬਣਾ ਲੈਂਦੀਆਂ ਸਨ। ਮਰੀ ਯੂਰਪੀ ਦਰਸ਼ਕਾਂ ਨਾਲ ਭਰ ਜਾਂਦਾ ਸੀ ।

ਇਥੇ 1850 ਈ. ਵਿਚ ਨਗਰ ਪਾਲਿਕਾ ਕਾਇਮ ਕੀਤੀ ਗਈ ਜਿਸ ਦੀ 1901-02 ਵਿਚ 49.500 ਦੀ ਆਮਦਨ ਸੀ। ਇਥੇ ਮੁੱਖ ਤੌਰ ਤੇ ਸੰਸਥਾਵਾਂ–ਲਾਰੰਸ ਮਿਲਟਰੀ ਅਸੀਲਮ ਫ਼ਾਰ ਸੋਲਜ਼ੀਅਰ ਅਤੇ ਸੈਂਟ ਡੇਨੀਜ ਕਾਨਵੈਂਟ (ਲੜਕੀਆਂ ਲਈ) ਸਕੂਲ ਸਨ ।

ਹ.ਪੁ.–ਇੰਪ. ਗ. ਇੰਡ. 18:42-43; ਪੰਜਾਬ ਦੀ ਸੈਰ:111

**ਮਰੀਚੀ** : ਇਹ ਬ੍ਰਹਮਾ ਦਾ ਸਭ ਤੋਂ ਵੱਡਾ ਮਾਨਸ ਪੁੱਤਰ ਅਤੇ ਸੱਤ ਰਿਸ਼ੀਆਂ ਵਿਚੋਂ ਇਕ ਸੀ । ਇਹ ਕਸ਼ਯਪ ਦਾ ਪਿਤਾ ਸੀ ਅਤੇ ਇਸ ਨੂੰ ਸੂਰਜ ਬੰਸ ਦਾ ਜਨਮਦਾਤਾ ਵੀ ਮੰਨਿਆ ਜਾਂਦਾ ਹੈ । ਭਾਰਤੀ ਮਿਥਿਹਾਸ ਅਨੁਸਾਰ ਕਿਹਾ ਜਾਂਦਾ ਹੈ ਕਿ ਇਹ ਪੱਕਾ ਬ੍ਰਹਮਚਾਰੀ ਸੀ ਪਰ ਅੰਗ ਦੇਸ਼ ਦੀ ਕਾਮ ਮੰਜਰੀ ਨਾਂ ਦੀ ਗਣਿਕਾ ਨੇ ਇਸ ਨੂੰ ਆਪਣੇ ਪ੍ਰੇਮ ਜਾਲ ਵਿਚ ਫਸਾ ਲਿਆ ਸੀ।

ਹ.ਪੁ.–ਹਿੰ.ਵਿ.ਕੋ. : 38; ਮ.ਕੋ. : 955

**ਮਰੋਟ (ਕਿਲਾ)** : ਇਹ ਪ੍ਰਸਿੱਧ ਕਿਲਾ ਪੱਛਮੀ ਪੰਜਾਬ ਦੇ ਬਹਾਵਲਪੁਰ ਜ਼ਿਲ੍ਹੇ ਦੀ ਤਹਿਸੀਲ ਖੈਰਪੁਰ ਵਿਚ ਮਰੋਟ ਦੇ ਸਥਾਨ ਤੇ ਸਥਿਤ ਹੈ । ਮਰੋਟ 29° 10′ ਉੱਤਰ ਅਤੇ 72° 38′ ਪੂਰਬ ਵੱਲ ਹਕਰਾ ਦੇ ਕਿਨਾਰੇ ਤੇ ਸ਼ਥਿਤ ਹੈ । ਮਰੋਟ ਇਸ ਕਿਲੇ ਦੇ ਕਾਰਣ ਹੀ ਪ੍ਰਸਿੱਧ ਹੈ । ਇਹ ਚਿਤੌੜ ਦੇ ਰਾਜੇ ਮਹਰੱਤ ਨੇ ਬਣਵਾਇਆ ਸੀ। ਮੁਸਲਮਾਨ ਨਾਂ ਦੇ ਸਮੇਂ ਇਹ ਬੜਾ ਮਹਤੱਵਪੂਰਨ ਸਥਾਨ ਮੰਨਿਆ ਜਾਂਦਾ ਸੀ । ਇਹ ਸਿਰਸੇ ਤੋਂ

ਆਉਂਦੀ ਹੋਈ ਦਿੱਲੀ ਤੋਂ ਮੁਲਤਾਨ ਤਕ ਸਿੱਧੀ ਸੜਕ ਉੱਤੇ ਬਣਿਆ ਹੋਇਆ ਹੈ । ਇਹ ਕਿਲਾ ਬਹਾਵਲਪੁਰ ਦੇ ਨਵਾਬ ਨੇ 1779 ਈ. ਵਿਚ ਜੈਸਲਮੇਰ ਤੋਂ ਆਪਣੇ ਕਬਜ਼ੇ ਵਿਚ ਲੈ ਲਿਆ ਸੀ ।

ਹ.ਪੁ.– ਇੰਪ. ਗ.ਇੰਡ. 17:210

**ਮਲਕ ਮੁਰੀਦ ਅਤੇ ਚੰਦ੍ਰਹੜਾ ਸੋਹੀਆ** : ਮੁਗਲ ਸਮਰਾਟ ਅਕਬਰ ਦੇ ਸਮੇਂ ਦੇ ਦੋ ਮਨਸਬਦਾਰ ਸਨ। ਇਨ੍ਹਾਂ ਦਾ ਨਾਂ ਮੁਰੀਦ ਅਤੇ ਚੰਦ੍ਰਹੜਾ ਸੀ। ਇਹ ਰਾਜਪੂਤ ਸਨ ਅਤੇ ਦਿਖਾਵੇ ਦੀ ਦੋਸਤੀ ਰਖਦਿਆਂ ਹੋਇਆਂ ਅੰਦਰੋਂ ਇਕ ਦੂਜੇ ਦੇ ਦੁਸ਼ਮਣ ਸਨ। ਮੁਰੀਦ ਨੂੰ ਮਲਕ ਦਾ ਖਿਤਾਬ ਮਿਲਿਆ ਹੋਇਆ ਸੀ ਅਤੇ ਚੰਦ੍ਰਹੜਾ ਦੀ ਜੱਦੀ ਅਲ ਸੋਹੀਆ ਸੀ । ਇਸ ਲਈ ਇਨ੍ਹਾਂ ਦੇ ਨਾਂਵਾਂ ਨਾਲ ਕ੍ਰਮਵਾਰ ਮਲਕ ਅਤੇ ਸੋਹੀਆ ਜੋੜਿਆ ਜਾਂਦਾ ਹੈ ।

ਇਕ ਵਾਰ ਸਰਹੱਦ ਦੀ ਬਗ਼ਾਵਤ ਨੂੰ ਦਬਾਉਣ ਲਈ ਮਲਕ ਮੁਰੀਦ ਨੂੰ ਬਾਦਸ਼ਾਹ ਅਕਬਰ ਨੇ ਬਾਗੀਆਂ ਤੋਂ ਜੁਰਮਾਨਾ ਵਸੂਲ ਕਰਨ ਲਈ ਭੇਜਿਆ । ਇਸ ਦੀ ਬਹਾਦਰੀ ਅੱਗੇ ਬਾਗੀਆਂ ਨੇ ਹਥਿਆਰ ਸੁੱਟ ਦਿੱਤੇ ਅਤੇ ਜੁਰਮਾਨਾ ਭਰ ਦਿੱਤਾ । ਮਲਕ ਮੁਰੀਦ ਨੇ ਇਹ ਜੁਰਮਾਨਾ ਦਿੱਲੀ ਭੇਜ ਦਿੱਤਾ ਅਤੇ ਆਪ ਉਥੋਂ ਦੇ ਕੰਮ ਕਾਜ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਉਥੇ ਹੀ ਠਹਿਰ ਗਿਆ ਪਰ ਇਸ ਕੰਮ ਵਿਚ ਇਹ ਇੰਨਾ ਉਲਝ ਗਿਆ ਕਿ ਅਗਲਾ ਕਰ ਸਮੇਂ ਸਿਰ ਵਸੂਲ ਕਰਕੇ ਬਾਦਸ਼ਾਹ ਕੋਲ ਨਾ ਭੇਜ ਸਕਿਆ । ਚੰਦ੍ਰਹੜਾ ਸੋਹੀਆ ਨੇ ਆਪਣੇ ਮਿੱਤਰਾਂ ਰਾਹੀਂ ਬਾਦਸ਼ਾਹ ਨੂੰ ਇਹ ਅਖਵਾ ਦਿੱਤਾ ਕਿ ਮਲਕ ਮੁਰੀਦ ਬਾਗੀ ਹੋ ਗਿਆ ਹੈ ਤੇ ਉਸ ਨੂੰ ਸੋਧਣ ਲਈ ਚੰਦ੍ਰਹੜਾ ਸੋਹੀਆ ਨੂੰ ਭੇਜਿਆ ਜਾਵੇ । ਬਾਦਸ਼ਾਹ ਮੰਨ ਗਿਆ ਅਤੇ ਇਹ ਫ਼ੌਜ ਲੈ ਕੇ ਮਲਕ ਮੁਰੀਦ ਕੋਲ ਪਹੁੰਚ ਗਿਆ । ਉਥੇ ਜਾ ਕੇ ਇਸ ਨੇ ਬੜੇ ਢੰਗ ਨਾਲ ਮਿਤੱਰਤਾ ਪ੍ਰਗਟਾਉਣੀ ਚਾਹੀ ਪਰ ਮਲਕ ਮੁਰੀਦ ਨੂੰ ਵੀ ਅੰਦਰਲੀ ਗੱਲ ਦੀ ਖਬਰ ਮਿਲ ਚੁਕੀ ਸੀ । ਇਸ ਲਈ ਦੋਹੀਂ ਪਾਸੀ ਲੜਾਈ ਸ਼ੁਰੂ ਹੋ ਗਈ । ਦੋਵੇਂ ਇਕ ਦੂਜੇ ਨਾਲ ਹੱਥੋ ਹੱਥੀ ਲੜਾਈ ਕਰਨ ਲਈ ਤਿਆਰ ਹੋ ਗਏ । ਦੋਵੇਂ ਬਹਾਦਰ ਅਤੇ ਸ਼ਸਤਰ ਵਿਦਿਆ ਵਿਚ ਨਿਪੁੰਨ ਸਨ । ਕਾਫੀ ਦੇਰ ਤੱਕ ਇਹ ਦੋਵੇਂ ਲੜਦੇ ਰਹੇ ਅਤੇ ਇੰਨੇ ਜ਼ਖ਼ਮੀ ਹੋ ਗਏ ਕਿ ਦੋਹਾਂ ਦੇ ਪ੍ਰਾਣ ਨਿਕਲ ਗਏ ਪਰ ਹਾਰ ਜਿੱਤ ਦਾ ਫੈਸਲਾ ਨਾ ਹੋ ਸਕਿਆ । ਇਨ੍ਹਾਂ ਦੀ ਸੂਰਮਗਤੀ ਦੀ ਉਸਤਤ ਵਿਚ ਢਾਡੀਆਂ ਨੇ ਇਕ ਵਾਰ ਰਚੀ ਜਿਹੜੀ ਪੂਰੀ ਨਹੀਂ ਮਿਲਦੀ। ਇਸ ਦੀ ਇਕ ਪਉੜੀ ਬਹੁਤ ਪ੍ਰਸਿੱਧ ਹੈ –

ਕਾਬਲ ਵਿਚ ਮੁਰੀਦ ਖ਼ਾਂ ਫੜਿਆ ਬਡ ਜੋਰ ।
ਚੰਦ੍ਰਹੜਾ ਲੈ ਫੌਜ ਕੋ ਚੜਿਆ ਬਡ ਤੌਰ ।
ਦੋਹਾਂ ਕੰਧਾਰਾਂ ਮੂੰਹ ਜੁੜੇ ਦੰਮਾਮੇ ਦੌਰ ।
ਸ਼ਸਤ੍ਰ ਪੂਜਾ ਤੇ ਸੂਰਿਆਂ ਸਿਰ ਬਧੇ ਟੌਰ।
ਹੋਲੀ ਖੇਲੇ ਚੰਦ੍ਰਹੜਾ ਰੰਗ ਲਗੇ ਸੌਰ।
ਦੁਵੀਂ ਤਰਫਾਂ ਜੁਟੀਆਂ ਸਰ ਵਗਨ ਕੌਰ।
ਮੈ ਭੀ ਭਾਇ ਸਦਾਇਸਾ ਵੜਿਆ ਲਾਹੌਰ।
ਦੋਨੋ ਸੂਰੇ ਸਾਹਮਣੇ ਜੂਝੇ ਉਸ ਠੌਰ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਵਾਰ ਮਾਝ ਕੀ ਤਥਾ ਸਲੋਕ ਮਹਲਾ' ਦੀ ਪਉੜੀਆਂ ਦਾ ਵਜ਼ਨ ਉਪਰੋਕਤ ਵਾਰ ਦੀਆਂ ਪਉੜੀਆਂ ਨਾਲ ਮੇਲ ਖਾਣ ਕਾਰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਉੱਤੇ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ਦਾ ਸੰਕੇਤ ਦਿੱਤਾ ਹੈ । ਉਦਾਹਰਣ ਦੇ ਰੂਪ ਵਿਚ-

ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥
ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥
ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ॥
ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥
ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ॥
ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ
ਬਲਿ ਬਲਿ ਹਉ ਤਿਨ ਜਾਤੀ ॥

ਹ.ਪੁ.–ਮ.ਕੋ.; ਪੰ.ਸਾ. ਸੰ. ਕੋ.; ਨਾਵਾਂ ਤੇ ਥਾਵਾਂ ਦਾ ਕੋਸ਼.; ਪੰ. ਲੋ. ਵਿ. ਕੋ. ;ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ - ਪੋਥੀ ਪਹਿਲੀ

**ਮਲਕੀਅਤ ਸਿੰਘ (ਮ.ਵੀ.ਚ.)** : ਇਸ ਬਹਾਦਰ ਦਾ ਜਨਮ ਸੰਗਰੂਰ ਦੇ ਪਿੰਡ ਕੋਹਾਟ ਵੱਡੀ ਵਿਖੇ ਸ੍ਰੀ ਗੁਰਚਰਨ ਸਿੰਘ ਦੇ ਘਰ 31 ਮਈ, 1929 ਈ. ਨੂੰ ਹੋਇਆ । ਇਹ 1 ਅਪ੍ਰੈਲ, 1951 ਨੂੰ 14, ਪੰਜਾਬ ਰੈਜਮੈਂਟ ਵਿਚ ਬਤੌਰ ਸੂਬੇਦਾਰ ਭਰਤੀ ਹੋਇਆ ।

ਸੰਨ 1971 ਦੀ ਭਾਰਤ-ਪਾਕਿ ਜੰਗ ਸਮੇਂ ਇਹ ਪੂਰਬੀ ਮੋਰਚੇ ਤੇ ਇਕ ਮਹੱਤਵਪੂਰਨ ਰਖਿਅਕ ਇਲਾਕੇ ਤੇ ਕਬਜ਼ਾ ਜਮਾਈ ਬੈਠੀ ਪੰਜਾਬ ਰੈਜਮੈਂਟ ਦੀ ਇਕ ਬਟਾਲੀਅਨ ਦੀ ਪਲਾਟੂਨ ਦੀ ਅਗਵਾਈ ਕਰ ਰਿਹਾ ਸੀ । ਦੁਸ਼ਮਣ ਨੇ ਜਦੋਂ ਇਨ੍ਹਾਂ ਦੀ ਚੌਕੀ ਤੇ ਪੈਦਲ ਅਤੇ ਬਖ਼ਤਰਬੰਦ ਗੱਡੀਆਂ ਨਾਲ ਹਮਲਾ ਕੀਤਾ ਤਾਂ ਇਸ ਨੇ ਇਕ ਇਕ ਮੋਰਚੇ ਤੇ ਜਾ ਕੇ ਆਪਣੇ ਜਵਾਨਾਂ ਦੀ ਹੌਸਲਾ ਅਫ਼ਜ਼ਾਈ ਕੀਤੀ । ਇਸ ਦੌਰਾਨ ਦੁਸ਼ਮਣ ਪੰਜਾਹ ਗਜ਼ ਦੀ ਦੂਰੀ ਦੇ ਪੁੱਜ ਗਿਆ ਅਤੇ ਉਸ ਨੇ ਇਕ ਓਟ ਵਾਲੇ ਟਿਕਾਣੇ ਤੋਂ ਇਸ ਭਾਰਤੀ ਚੌਕੀ ਤੇ ਹਲਕੀ ਮਸ਼ੀਨਗਨ ਤੇ ਗ੍ਰਨੇਡਾਂ ਦੀ ਮਾਰ ਸ਼ੁਰੂ ਕਰ ਦਿੱਤੀ । ਸਥਿਤੀ ਕਾਬੂ ਹੇਠ ਨਾ ਆਉਂਦੀ ਵੇਖ ਕੇ ਇਹ ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਗੋਲਾਬਾਰੀ ਵਿਚਕਾਰ ਦੀ ਰੀਂਗਦਾ ਹੋਇਆ ਦੁਸ਼ਮਣ ਵੱਲ ਵਧਿਆ ਜਿਸ ਨਾਲ ਇਹ ਦੁਸ਼ਮਣ ਦੀ ਗੋਲੀ ਦਾ ਨਿਸ਼ਾਨਾ ਬਣਿਆ ਪਰ ਜ਼ਖ਼ਮੀ ਹਾਲਤ ਵਿਚ ਵੀ ਇਹ ਦੁਸ਼ਮਣ ਦੀਆਂ ਮਸ਼ੀਨਗਨਾਂ ਤੇ ਜਾ ਝਪਟਿਆ ਅਤੇ ਉਨ੍ਹਾਂ ਦੇ ਦੋ ਗਨਰ ਮਾਰ ਦਿੱਤੇ ਜਿਸ ਨਾਲ ਉਨ੍ਹਾਂ ਦੀਆਂ ਇਹ ਗਨਾਂ ਗੋਲਾਬਾਰੀ ਕਰਨ ਤੋਂ ਰੁਕ ਗਈਆਂ । ਇਸ ਸਮੇਂ ਦੌਰਾਨ ਇਹ ਦੁਸ਼ਮਣ ਦੇ ਟੈਂਕ ਦੇ ਇਕ ਗੋਲੇ ਦਾ ਸ਼ਿਕਾਰ ਹੋਇਆ ਜਿਸ ਨਾਲ ਇਸ ਦੀ ਮੌਤ ਹੋ ਗਈ ।

ਇਸ ਦੇ ਇਸ ਆਤਮ ਬਲੀਦਾਨ ਸਦਕਾ ਇਸ ਨੂੰ ਮਹਾਂਵੀਰ ਚੱਕਰ (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਮਲਕੀਅਤ ਸਿੰਘ (ਵੀ.ਚ.)** : ਇਸ ਦਾ ਜਨਮ 11 ਮਈ, 1932 ਈ. ਨੂੰ ਨਵਾਂ ਸ਼ਹਿਰ ਜ਼ਿਲ੍ਹੇ ਦੇ ਪਿੰਡ ਖੁਰਦ ਵਿਖੇ ਸ. ਕਰਤਾਰ ਸਿੰਘ ਦੇ ਘਰ ਹੋਇਆ। ਪ੍ਰਾਇਮਰੀ ਤਕ ਇਸ ਨੇ

ਲਗਾੜੇ ਦੇ ਸਕੂਲ ਤੋਂ ਪੜ੍ਹਾਈ ਕੀਤੀ ਅਤੇ ਫਿਰ ਆਪਣੇ ਭਰਾਵਾਂ ਨਾਲ ਖੇਤੀ ਦੇ ਕੰਮ ਵਿਚ ਜੁਟ ਗਿਆ ।

ਲਗਾੜੇ ਵਿਖੇ ਹੀ ਲਗੇ ਇਕ ਫ਼ੌਜੀ ਭਰਤੀ ਮੇਲੇ ਵਿਚ ਇਹ ਚੁਣਿਆ ਗਿਆ । ਇਸ ਨੇ ਮੇਰਠ ਛਾਉਣੀ ਵਿਖੇ ਫ਼ੌਜੀ ਸਿਖਲਾਈ ਲਈ ਅਤੇ ਪਲਟਨ ਨਾਲ ਕਸ਼ਮੀਰ ਪੁੱਜ ਗਿਆ। ਤਿੰਨ ਸਾਲ ਇਥੇ ਰਹਿਣ ਤੋਂ ਬਾਅਦ ਇਹ ਆਸਾਮ ਚਲਾ ਗਿਆ। ਉਥੇ ਉਨ੍ਹਾਂ ਦਿਨਾਂ ਵਿਚ ਬਾਗੀ ਨਾਗਿਆਂ ਨੇ ਕਾਫੀ ਗੜਬੜ ਮਚਾ ਰਖੀ ਸੀ । ਫ਼ੌਜ ਵਿਚ ਚੰਗੀ ਨੌਕਰੀ ਦੇ ਸਿੱਟੇ ਵਜੋਂ ਇਹ ਛੇਤੀ ਹੀ ਸਿਪਾਹੀ ਤੋਂ ਹੌਲਦਾਰ ਬਣਾ ਦਿੱਤਾ ਗਿਆ।

ਅਕਤੂਬਰ, 1962 ਨੂੰ ਚੀਨ ਨੇ ਭਾਰਤ ਤੇ ਹੱਲਾ ਬੋਲ ਦਿੱਤਾ । ਇਹ ਆਪਣੀ ਪਲਟਨ ਨਾਲ ਨੇਫ਼ਾ ਦੇ ਬਾਰਡਰ ਤੇ ਪੁੱਜ ਗਿਆ ਜਿਥੇ ਇਕ ਅਗਲੇਰੀ ਚੌਕੀ ਤੇ ਇਸ ਦੀ ਡਿਊਟੀ ਲਾਈ ਗਈ । ਇਹ ਚੌਕੀ ਨੇਫ਼ਾ ਦੇ ਸ਼ੇਰਜੋਗ ਖੇਤਰ ਦੇ ਉੱਤਰ ਵੱਲ ਕਪੋਲਾ ਦੇ ਉੱਚੇ ਥਾਂ ਤੇ ਇਕ ਸੈਕਸ਼ਨ ਚੌਕੀ ਦੀ ਅਗਵਾਈ ਕਰ ਰਹੀ ਸੀ । 10 ਅਕਤੂਬਰ ਨੂੰ ਜਦੋਂ ਚੀਨੀ ਫ਼ੌਜਾਂ ਨੇ ਇਕ ਜ਼ੋਰਦਾਰ ਹਮਲਾ ਕੀਤਾ ਅਤੇ ਇਸ ਦੀ ਚੌਕੀ ਤੇ ਮਾਰਟਰਾਂ ਨਾਲ ਧੂੰਆਂਧਾਰ ਬੰਬਾਰੀ ਕੀਤੀ । ਅਖ਼ੀਰ ਇਸ ਨੇ ਆਪ ਮੋਰਚਾ ਸੰਭਾਲਿਆ ਅਤੇ ਉੰਨਾ ਚਿਰ ਤੱਕ ਦੁਸ਼ਮਣ ਦਾ ਟਾਕਰਾ ਕਰਦਾ ਰਿਹਾ ਜਦੋਂ ਤਕ ਇਸ ਦਾ ਸਾਰਾ ਅਸਲਾ ਖਤਮ ਨਾ ਹੋ ਗਿਆ। ਚੀਨੀਆਂ ਨੇ ਕੁਮਕ ਹੋਰ ਮੰਗਵਾ ਕੇ ਮੁੜ ਜ਼ੋਰਦਾਰ ਹਮਲਾ ਕਰ ਦਿੱਤਾ ਅਤੇ ਇਸ ਨੇ ਆਪਣੇ ਸਹਿਯੋਗੀਆਂ ਸਮੇਤ ਮੁੜ ਟਾਕਰਾ ਕੀਤਾ। ਉਸ ਸਮੇਂ ਤਕ ਦੁਸ਼ਮਣ ਨੇ ਇਸ ਦੀ ਪਲਟਨ ਦੇ ਪਿਛਲੇ ਰਾਹ ਤੇ ਕਬਜ਼ਾ ਕਰ ਲਿਆ । ਇਸ ਕਰਕੇ ਇਹ ਆਪਣੇ ਸਿਪਾਹੀਆਂ ਨੂੰ ਨਾਲ ਲੈ ਕੇ ਪੱਛਮ ਵੱਲ ਜੰਗਲ ਨੂੰ ਸਿੱਧਾ ਹੋ ਤੁਰਿਆ। ਲਗਾਤਾਰ ਦੋ ਦਿਨ ਤੁਰਦੇ ਤੁਰਦੇ ਇਹ ਸਾਗਾਘਰ ਪੁਹੰਚੇ। ਉਸ ਸਮੇਂ ਇਨ੍ਹਾਂ ਕੋਲ ਖਾਣ ਪੀਣ ਦਾ ਕੋਈ ਸਾਮਾਨ ਨਹੀ ਸੀ। ਭੁੱਖੇ ਪਿਆਸੇ ਰਹਿਣ ਦੀ ਹਾਲਤ ਵਿਚ ਹੀ ਇਨ੍ਹਾਂ ਨੇ ਆਪਣੇ ਇਕ ਜ਼ਖ਼ਮੀ ਜਵਾਨ ਨੂੰ ਨਾਲ ਲਿਆਂਦਾ। 18 ਅਕਤੂਬਰ ਨੂੰ ਇੰਸ ਨੇ ਸਾਂਗਲੇ ਵਿਚ ਸਥਿਤ ਆਪਣੇ ਜਵਾਨਾਂ ਲਈ ਗੋਲਾ ਬਰੂਦ ਤੇ ਹੋਰ ਸਾਮਾਨ ਲੈ ਜਾਣ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਇਸ ਨਾਲ ਕੇਵਲ 20 ਜਵਾਨ ਰਹਿ ਗਏ ਸਨ । 10 ਅਕਤੂਬਰ ਨੂੰ ਜਦੋਂ ਇਹ ਆਪਣੀ 20 ਜਵਾਨਾਂ ਦੀ ਟੁਕੜੀ ਨਾਲ ਸਾਂਗਲੇ ਵੱਲ ਵੱਧ ਰਿਹਾ ਸੀ ਤਾਂ ਇਸ ਦਾ ਮੁਕਾਬਲਾ 1200 ਚੀਨੀ ਸੈਨਿਕਾਂ ਨਾਲ ਹੋਇਆ । ਦੁਸ਼ਮਣ ਨੂੰ ਚੰਗੀ ਸਥਿਤੀ ਵਿਚ ਵੇਖ ਕੇ ਇਸ ਨੇ ਵੀਹ ਜਵਾਨਾਂ ਨਾਲ ਮੋਰਚੇ ਸੰਭਾਲ ਲਏ ਤੇ ਦੁਸ਼ਮਣ ਤੇ ਧੂੰਆਂਧਾਰ ਗੋਲਾਬਾਰੀ ਕੀਤੀ ਅਤੇ ਦੇਸ਼ ਦੀ ਆਨ ਸ਼ਾਨ ਲਈ ਆਪਣਾ ਜੀਵਨ ਬਲੀਦਾਨ ਦੇ ਦਿੱਤਾ।

ਇਸ ਦੇ ਇਸ ਅਦੁੱਤੀ ਜੀਵਨ ਬਲੀਦਾਨ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਮਲਕੀਅਤ ਸਿੰਘ (ਵੀ.ਚ.)** : ਇਸ ਦਾ ਜਨਮ 11 ਅਪ੍ਰੈਲ, 1943 ਨੂੰ ਜਲੰਧਰ ਜ਼ਿਲ੍ਹਾ ਦੇ ਪਿੰਡ ਬਾੜਾ ਬੋਘ ਸਿੰਘ ਵਿਖੇ ਹੋਇਆ । ਇਹ 11 ਅਪ੍ਰੈਲ, 1961 ਈ. ਨੂੰ 6- ਸਿੱਖ ਰੈਜਮੈਂਟ ਵਿਚ ਭਰਤੀ ਹੋਇਆ।

ਹਵਾਲਦਾਰ ਮਲਕੀਅਤ ਸਿੰਘ 1971 ਈ. ਦੀ ਭਾਰਤ-ਪਾਕਿ ਜੰਗ ਸਮੇਂ ਪੱਛਮੀ ਸੈਕਟਰ ਵਿਚ ਤਾਇਨਾਤ ਸੀ । ਇਸ ਨੂੰ ਦੁਸ਼ਮਣ ਦੀ ਇਕ ਮਸ਼ੀਨਗਨ (ਜੋ ਅੰਨ੍ਹੇਵਾਹ ਗੋਲਾਬਾਰੀ ਕਰ ਕੇ ਭਾਰਤੀ ਜਵਾਨਾਂ ਦਾ ਕਾਫੀ ਨੁਕਸਾਨ ਕਰ ਰਹੀ ਸੀ ) ਉਪਰ ਕਬਜ਼ਾ ਕਰਨ ਦਾ ਕੰਮ ਸੌਂਪਿਆ ਗਿਆ । ਇਸ ਨੇ ਕੁਸ਼ਲਤਾ ਤੇ ਹੌਸਲੇ ਨਾਲ ਇਕ ਸੈਕਸ਼ਨ ਦੀ ਕਮਾਂਡ ਸੰਭਾਲੀ ਤੇ ਦੁਸ਼ਮਣ ਦੀ ਮਸ਼ੀਨਗਨ ਉਪਰ ਮੋੜਵਾਂ ਹਮਲਾ ਕਰ ਦਿੱਤਾ। ਇਹ ਆਪਣੇ ਮਿਸ਼ਨ ਵਿਚ ਸਫ਼ਲ ਰਿਹਾ । ਦੁਸ਼ਮਣ ਦੀ ਮਸ਼ੀਨਗਨ ਸ਼ਾਂਤ ਹੋ ਜਾਣ ਨਾਲ ਭਾਰਤੀ ਜਵਾਨਾਂ ਨੂੰ ਰਾਹਤ ਮਹਿਸੂਸ ਹੋਈ।

ਇਸ ਦੀ ਕਰਤੱਵ ਨਿਸ਼ਠਾ ਤੇ ਦਲੇਰੀ ਦਾ ਆਦਰ ਕਰਦਿਆਂ ਇਸ ਨੂੰ 'ਵੀਰ ਚੱਕਰ' ਪ੍ਰਦਾਨ ਕੀਤਾ ਗਿਆ ।

**ਮੱਲਣ** : ਇਹ ਜ਼ਿਲ੍ਹਾ ਮੁਕਤਸਰ ਵਿਚ ਜੈਤੋਂ ਮੁਕਤਸਰ ਸੜਕ (ਗੁਰੂ ਗੋਬਿੰਦ ਸਿੰਘ ਮਾਰਗ) ਉੱਪਰ ਜੈਤੋਂ ਤੋਂ 10 ਕਿ.ਮੀ. ਅਤੇ ਗਿੱਦੜਬਾਹਾ ਤੋਂ 24 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਵੱਲ ਜਾਂਦੇ ਸਮੇਂ ਇਥੇ ਕੁਝ ਦੇਰ ਠਹਿਰੇ ਸਨ । ਜਦ ਗੁਰੂ ਜੀ ਸਿੱਖਾਂ ਸਮੇਤ ਇਸ ਪਿੰਡ ਕੋਲੋਂ ਲੰਘੇ ਤਾਂ ਰਸਤੇ ਵਿਚ ਚੌਧਰੀ ਜੁਗਰਾਜ ਵੜਿੰਗ ਖੜ੍ਹਾ ਸੀ । ਸਿੱਖਾਂ ਨੇ ਆਖਿਆ ''ਜੋਗਿਆ ਗੁਰੂ ਜੀ ਦਾ ਪਤਾ ਤੁਰਕਾਂ ਨੂੰ ਨਾ ਦੱਸੀ''। ਉਸ ਨੇ ''ਅੱਛਾ ਜੀ'' ਕਹਿ ਤਾਂ ਦਿੱਤਾ ਪਰ ਜਦ ਗੁਰੂ ਜੀ ਦਾ ਪਿੱਛਾ ਕਰਦੇ ਤੁਰਕ ਉਥੇ ਪਹੁੰਚੇ ਤਾਂ ਉਸ ਨੇ ਉਨ੍ਹਾਂ ਨੂੰ ਸਭ ਕੁਝ ਦੱਸ ਦਿੱਤਾ । ਜਦ ਸਿੱਖਾਂ ਨੂੰ ਪਤਾ ਲੱਗਿਆ ਤਾਂ ਸਹਿਜ ਸੁਭਾਅ ਉਨ੍ਹਾਂ ਦੇ ਮੂੰਹੋਂ ਨਿਕਲਿਆ ਕਿ ਇਹ ਬੜਾ ਆਫਰਿਆ ਹੋਇਆ ਹੈ । ਕਿਹਾ ਜਾਂਦਾ ਹੈ ਕਿ ਉਹ ਚੌਧਰੀ ਵੜਿੰਗ ਆਫਰ ਕੇ ਮਰਿਆ ਸੀ । ਇਥੇ ਦਸਵੀਂ ਪਾਤਸ਼ਾਹੀ ਦਾ ਗੁਰਦੁਆਰਾ ਹੈ ਜਿਸ ਦਾ ਨਾਂ ਗੁਰਦੁਆਰਾ ਆਰਾਮਸਰ ਹੈ ।

ਹ.ਪੁ.–ਮ.ਕੋ.; ਤ.ਗਾ. ਗੁ.; ਡਿ. ਸੈਂ.ਹੈਂ. ਬੁ.–ਫਰੀਦਕੋਟ (1981)

**ਮੱਲਣ** : ਇਹ ਰਾਜਪੂਤਾਂ ਦਾ ਇਕ ਗੋਤ ਹੈ ।

ਸ੍ਰੀ ਗੁਰੂ ਅਮਰਦਾਸ ਜੀ ਦਾ ਇਕ ਸਿੱਖ ਮੱਲਣ ਹੋਇਆ ਹੈ ਜਿਸ ਨੂੰ ਗੁਰੂ ਜੀ ਨੇ ਵਿਦਿਆ ਅਭਿਆਸ ਦਾ ਉਪਦੇਸ਼ ਦੇ ਕੇ ਵਿਦਿਆ ਪ੍ਰਚਾਰਕ ਥਾਪਿਆ ।

ਹ.ਪੁ.–ਮ.ਕੋ.

**ਮਲਵਈ ਖ਼ਾਨਦਾਨ** : ਇਸ ਖ਼ਾਨਦਾਨ ਦਾ ਵਡੇਰਾ ਮੱਲ ਸਿੰਘ ਮਾਝੇ ਦਾ ਜੱਟ ਸੀ ਜੋ ਪਹਿਲਾਂ ਨਾਭਾ ਰਿਆਸਤ ਦੇ ਮੋਰੋਂ ਕਲਾਂ ਦਾ ਵਸਨੀਕ ਸੀ । ਸੰਨ 1760 ਵਿਚ ਇਹ ਨਾਭਾ ਛੱਡ ਕੇ ਸ. ਚੜ੍ਹਤ ਸਿੰਘ ਸ਼ੁਕਰਚੱਕੀਏ ਕੋਲ ਬਤੌਰ ਸਵਾਰ ਭਰਤੀ ਹੋ ਗਿਆ । ਇਹ ਧਨੀ ਇਲਾਕੇ ਦੀ ਮੁਹਿੰਮ ਸਮੇਂ ਮਾਰਿਆ ਗਿਆ । ਇਸ ਉਪਰੰਤ ਇਸ ਦੇ ਲੜਕੇ ਧੰਨਾ ਸਿੰਘ ਨੇ ਖ਼ਾਨਦਾਨ ਦੀ ਵਾਗਡੋਰ ਸੰਭਾਲੀ। ਧੰਨਾ ਸਿੰਘ 1793 ਈ. ਵਿਚ ਸਾਹਿਬ ਸਿੰਘ (ਗੁਜਰਾਤ) ਕੋਲ ਨੌਕਰ ਹੋਇਆ। ਸੰਨ 1800 ਵਿਚ ਫ਼ਤਹਿ ਸਿੰਘ ਕਾਲਿਆਂਵਾਲੇ ਦੀ ਫ਼ੌਜ ਵਿਚ ਆ ਗਿਆ। ਸੰਨ 1807 ਵਿਚ ਫ਼ਤਹਿ ਸਿੰਘ ਦੇ ਸਵਰਗਵਾਸ ਹੋਣ ਉਪਰੰਤ ਧੰਨਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਸ਼ਾਮਲ ਹੋ ਗਿਆ।

ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਰਹਿ ਕੇ ਇਹ ਕਸੂਰ, ਸਾਹੀਵਾਲ, ਅਟਕ, ਮੁਲਤਾਨ, ਕਸ਼ਮੀਰ, ਮਾਨਕੇਰਾ ਆਦਿ ਮੁਹਿੰਮਾਂ ਵਿਚ ਵਿਚ ਬੜੀ ਬਹਾਦਰੀ ਨਾਲ ਲੜਿਆ। ਮਹਾਰਾਜੇ ਨੇ ਇਸ ਨੂੰ ਤਰਨਤਾਰਨ ਇਲਾਕੇ ਵਿਚ ਵਿਲਸੂਰ ਵਿਖੇ

2000 ਰੁਪਏ ਜੀ ਜਾਗੀਰ ਦਿੱਤੀ। ਸਾਹੀਵਾਲ ਤੇ ਖੁਸ਼ਾਬ ਦੀਆਂ ਮੁਹਿੰਮਾਂ ਫਤਹਿ ਕਰਨ ਵਜੋਂ ਇਸ ਨੂੰ ਝੰਗ ਵਿਚ 14,400 ਰੁਪਏ ਦੀ ਜਾਗੀਰ ਦਿੱਤੀ ਗਈ । ਸੰਨ 1812 ਵਿਚ ਇਸ ਨੂੰ ਕਾਬਲ ਦੇ ਵਜ਼ੀਰ ਫ਼ਤਹਿ ਖ਼ਾਨ ਬਾਰਕਜ਼ਈ ਦੇ ਲਾਹੌਰ ਆਉਣ ਤੇ ਕੀਤੇ ਜਾਣ ਵਾਲੇ ਪ੍ਰਬੰਧਾਂ ਦੀ ਜ਼ਿੰਮੇਵਾਰੀ ਸੌਂਪੀ ਗਈ । ਇਸ ਨੇ ਦਸੰਬਰ, 1812 ਵਿਚ ਜਿਹਲਮ ਦੇ ਖੁਲ੍ਹੇ ਮੈਦਾਨ ਵਿਚ ਮਹਾਰਾਜਾ ਰਣਜੀਤ ਸਿੰਘ ਅਤੇ ਫ਼ਤਹਿ ਖ਼ਾਨ ਦੀ ਸਫ਼ਲ ਮੁਲਾਕਾਤ ਕਰਵਾਈ । ਮੀਟਿੰਗ ਦੇ ਸੁਚੱਜੇ ਪ੍ਰਬੰਧ ਲਈ ਮਹਾਰਾਜਾ ਨੇ ਇਸ ਨੂੰ ਜਿਹਲਮ ਜ਼ਿਲ੍ਹੇ ਦੇ ਤਲੰਗਨ ਇਲਾਕੇ ਵਿਚ 33,000 ਰੁਪਏ ਦੀ ਹੋਰ ਜਾਗੀਰ ਦਿੱਤੀ । ਸੰਨ 1810 ਵਿਚ ਸਾਹੀਵਾਲ ਦੇ ਫ਼ਤਹਿ ਖ਼ਾਨ ਵਿਰੁੱਧ ਲੜਾਈ ਵਿਚ ਇਸ ਦੇ ਮੱਥੇ ਤੇ ਚੋਟ ਆਈ। ਜੁਲਾਈ, 1873 ਵਿਚ ਇਹ ਅਟਕ ਦੀ ਮੁਹਿੰਮ ਵਿਚ ਲੜਿਆ। ਸੰਨ 1818 ਵਿਚ ਮੁਲਤਾਨ ਦੀ ਆਖ਼ਰੀ ਮੁਹਿੰਮ ਸਮੇਂ ਇਸ ਨੇ ਉਥੋਂ ਦੇ ਨਵਾਬ ਮੁਜ਼ੱਫਰ ਖ਼ਾਂ ਦੀ ਤਲਵਾਰ ਤੇ ਢਾਲ ਖੋਹ ਲਈ ਜਿਸ ਤੇ ਮਹਾਰਾਜੇ ਨੇ ਇਸ ਨੂੰ 5000 ਰੁਪਏ ਇਨਾਮ ਵੱਜੋਂ ਦਿੱਤੇ।

ਸੰਨ 1819 ਵਿਚ ਕਸ਼ਮੀਰ ਦੀ ਦੂਜੀ ਮੁਹਿੰਮ ਅਤੇ ਉਸ ਉਪਰੰਤ 1821 ਈ. ਵਿਚ ਮਾਨਕੇਰਾ ਦੀ ਮੁਹਿੰਮ ਵਿਚ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ । ਇਸ ਉਪਰੰਤ ਇਹ ਮਹਾਰਾਜੇ ਦੇ ਕਾਫੀ ਨੇੜੇ ਆ ਗਿਆ । ਸੰਨ 1823 ਵਿਚ ਇਸ ਨੇ ਜਹਾਂਗੀਰਾਂ ਤੇ ਤੇੜੀ ਦੀਆਂ ਲੜਾਈਆਂ ਵਿਚ ਵੱਧ ਚੜ੍ਹ ਕੇ ਭਾਗ ਲਿਆ । ਲਾਹੌਰ ਦਰਬਾਰ ਲਈ ਇਸ ਦਾ ਯੋਗਦਾਨ ਪਿਸ਼ਾਵਰ ਦੀ ਮੁਹਿੰਮ ਵਿਚ ਵੀ ਜਾਰੀ ਰਿਹਾ । ਇਸ ਮੁਹਿੰਮ ਦੀ ਕਮਾਂਡ ਕੰਵਰ ਖੜਕ ਸਿੰਘ ਤੇ ਸਰਦਾਰ ਬੁੱਧ ਸਿੰਘ ਸੰਧਾਵਾਲੀਏ ਨੇ ਕੀਤੀ । ਇਸ ਦਾ ਵੱਡਾ ਲੜਕਾ ਬਚਿੱਤਰ ਸਿੰਘ 1827 ਈ. ਵਿਚ ਫ਼ੌਜ ਵਿਚ ਭਰਤੀ ਹੋਇਆ ਤੇ ਇਸ ਦੀ ਪਹਿਲੀ ਨੌਕਰੀ ਬਹਾਵਲਪੁਰ ਵਿਖੇ ਸੀ । ਸੰਨ 1823 ਵਿਚ ਧੰਨਾ ਸਿੰਘ ਕਾਂਗੜੇ ਦੀ ਮੁਹਿੰਮ ਤੇ ਗਿਆ । ਸ. ਬਚਿੱਤਰ ਸਿੰਘ ਅਪ੍ਰੈਲ, 1837 ਵਿਚ ਅਫ਼ਗਾਨ ਫ਼ੌਜਾਂ ਵੱਲੋਂ ਜਮਰੌਦ ਉੱਤੇ ਹਮਲੇ ਵੇਲੇ ਸਿੱਖ ਫ਼ੌਜ ਵਿਚ ਸੀ । ਉਥੋਂ ਸਿੱਖ ਫ਼ੌਜਾਂ ਦੇ ਹਾਰਨ ਤੇ ਸਰਦਾਰ ਹਰੀ ਸਿੰਘ ਨਲਵੇ ਦੀ ਮੌਤ ਦੀ ਖਬਰ ਸੁਣ ਕੇ ਇਹੋ ਫ਼ੌਜ ਲੈ ਕੇ ਪਿਸ਼ਾਵਰ ਵੱਲ ਗਿਆ।

ਜਨਵਰੀ, 1839 ਵਿਚ ਧੰਨਾ ਸਿੰਘ ਦੇ ਦੋਵੇਂ ਲੜਕਿਆਂ ਸ. ਬਚਿੱਤਰ ਸਿੰਘ ਤੇ ਸ. ਹੁਕਮ ਸਿੰਘ ਨੂੰ ਸ਼ਾਹ ਸ਼ੁਜਾਅ ਦੇ ਪੁੱਤਰ ਸ਼ਹਿਜ਼ਾਦਾ ਤੈਮੂਰ ਸ਼ਾਹ ਦੀ ਰੱਖਿਆ ਲਈ ਪਿਸ਼ਾਵਰ ਭੇਜਿਆ ਗਿਆ। ਕੁਝ ਮਹੀਨੇ ਬਾਅਦ ਹੁਕਮ ਸਿਘ, ਕੰਵਰ ਨੌਨਿਹਾਲ ਸਿੰਘ ਨਾਲ ਲਾਹੌਰ ਪਰਤ ਆਇਆ । ਲਾਹੌਰ ਆ ਕੇ ਇਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਬਾਰੇ ਪਤਾ ਲਗਾ।

ਸੰਨ 1841 ਵਿਚ ਜਦੋਂ ਮਹਾਰਾਜਾ ਸ਼ੇਰ ਸਿੰਘ ਗੱਦੀ ਤੇ ਬੈਠਾ ਤਾਂ ਹੁਕਮ ਸਿੰਘ ਨੂੰ ਸ. ਲਹਿਣਾ ਸਿੰਘ, ਸ. ਕਿਹਰ ਸਿੰਘ ਸੰਧਾਵਾਲੀਏ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਆਉਣ ਲਈ ਕੁੱਲੂ ਭੇਜਿਆ ਗਿਆ । ਇਸ ਡਿਊਟੀ ਨੂੰ ਬਾਖ਼ੂਬੀ ਨਿਭਾਉਣ ਬਦਲੇ ਸ. ਹੁਕਮ ਸਿੰਘ ਨੂੰ 8,000 ਰੁਪਏ ਦੀ ਵਾਧੂ ਜਾਗੀਰ ਤੇ 2000 ਰੁਪਏ ਮਾਣ ਵਜੋਂ ਦਿੱਤੇ ਗਏ । ਸੰਨ 1840 ਵਿਚ ਬਚਿੱਤਰ ਸਿੰਘ ਦੀ ਮੌਤ ਹੋ ਗਈ ਜਦੋਂ ਕਿ ਇਸ ਦਾ ਪਿਤਾ ਧੰਨਾ ਸਿੰਘ 1843 ਈ. ਵਿਚ ਸਵਰਗਵਾਸ ਹੋਇਆ । ਇਸ ਤੋਂ ਬਾਅਦ ਇਸ ਦੇ ਜੱਦੀ ਪਿੰਡ ਮੋਰੋਂ ਦਾ ਕਾਫੀ ਦੇਰ ਅੰਗਰੇਜ਼ੀ ਸਰਕਾਰ ਨਾਲ ਝਗੜਾ ਚਲਦਾ ਰਿਹਾ ਜੋ ਨਾਭਾ ਰਿਆਸਤ ਦਾ ਹਿੱਸਾ ਸੀ। ਅਖ਼ੀਰ ਇਹ ਪਿੰਡ ਲਾਹੌਰ ਦਰਬਾਰ ਤੋਂ ਲੈ ਲਿਆ ਗਿਆ ।

ਪਿਤਾ ਦੀ ਮੌਤ ਤੋਂ ਬਾਅਦ ਖ਼ਾਨਦਾਨ ਦਾ ਉਤਰਾਧਿਕਾਰੀ ਬਣਨ ਸਮੇਂ ਸ. ਹੁਕਮ ਸਿੰਘ ਕੋਲ ਉਸ ਦੀ ਆਪਣੀ ਜਾਇਦਾਦ ਸਮੇਤ 75,000 ਰੁਪਏ ਸਾਲਾਨਾ ਦੀ ਜਾਗੀਰ ਸੀ । ਇਹ ਫਰਵਰੀ, 1846 ਵਿਚ ਸਭਰਾਉਂ ਦੀ ਲੜਾਈ ਵਿਚ ਮਾਰਿਆ ਗਿਆ । ਸ. ਹੁਕਮ ਸਿੰਘ ਦੀ ਮੌਤ ਤੋਂ ਛੇਤੀ ਬਾਅਦ ਰਾਜਾ ਲਾਲ ਸਿੰਘ ਨੇ ਇਸ ਦੀ ਜਾਗੀਰ ਘਟਾ ਕੇ 25,000 ਰੁਪਏ ਕਰ ਦਿੱਤੀ ਅਤੇ ਇਹ ਸੱਠ ਘੋੜ ਸਵਾਰਾਂ ਬਦਲੇ ਸ. ਕਿਰਪਾਲ ਸਿੰਘ ਜੋ ਸ. ਹੁਕਮ ਸਿੰਘ ਦਾ ਭਤੀਜਾ ਤੇ ਸ. ਬਚਿੱਤਰ ਸਿੰਘ ਦਾ ਪੁੱਤਰ ਸੀ, ਕੋਲ ਲਗਾਤਾਰ ਰਹੀ ।

ਸੰਨ 1848 ਵਿਚ ਸ. ਕਿਰਪਾਲ ਸਿੰਘ ਮੁਲਤਾਨ ਵਿਖੇ ਰਾਜਾ ਸ਼ੇਰ ਸਿੰਘ ਦੇ ਨਾਲ ਸੀ । ਜਦੋਂ ਰਾਜੇ ਦੀਆਂ ਫ਼ੌਜਾਂ ਨੇ ਬਗਾਵਤ ਕਰ ਦਿੱਤੀ ਤਾਂ ਸ. ਕਿਰਪਾਲ ਸਿੰਘ ਨੇ ਆਪਣੀਆਂ ਫ਼ੌਜਾਂ ਨਾਲ ਮੇਜਰ ਐਡਵਰਡ ਦੇ ਕੈਂਪ ਵਿਚ ਚਲਾ ਗਿਆ । ਇਸ ਨੇ ਬੰਨੂੰ ਵਿਖੇ ਪਹਿਲਾਂ ਮੇਜਰ ਕੋਲ ਨੌਕਰੀ ਕੀਤੀ ਸੀ । ਪੰਜਾਬ ਉੱਤੇ ਅੰਗਰੇਜ਼ਾਂ ਦੇ ਕਬਜ਼ੇ ਸਮੇਂ ਇਸ ਕੋਲ 1,000 ਰੁਪਏ ਦੀ ਜਾਗੀਰ ਤੇ 5,000 ਰੁਪਏ ਸਾਲਾਨਾ ਦੀ ਪੱਕੀ ਜਾਗੀਰ ਕਾਇਮ ਰਹੀ । ਇਹ ਜਾਗੀਰ ਹੁਕਮ ਸਿੰਘ ਦੀ ਬੇਵਾ ਚੰਦ ਕੌਰ ਨੂੰ 1500 ਰੁਪਏ ਸਾਲਾਨਾ ਦੀ ਪੈਨਸ਼ਨ ਦੇਣ ਦੀ ਸੂਰਤ ਅਧੀਨ ਦਿੱਤੀ ਗਈ । ਚੰਦ ਕੌਰ 1863 ਈ. ਵਿਚ ਸਵਰਗਵਾਸ ਹੋ ਗਈ ।

ਸ. ਕਿਰਪਾਲ ਸਿੰਘ 1857 ਈ. ਵਿਚ ਸਿਪਾਹੀ ਭਰਤੀ ਹੋਇਆ ਅਤੇ ਸਰਕਾਰ ਪ੍ਰਤੀ ਚੰਗੀਆਂ ਸੇਵਾਵਾਂ ਪ੍ਰਦਰਸ਼ਤ ਕੀਤੀਆਂ ਜਿਸ ਦੇ ਸਿੱਟੇ ਵੱਜੋਂ ਉਸ ਨੂੰ 500 ਰੁਪਏ ਦੀ ਖਿਲਅਤ ਤੇ ਸਨਦ ਪ੍ਰਾਪਤ ਹੋਈ । ਸ. ਕਿਰਪਾਲ ਸਿੰਘ ਇਕ ਪੁੱਤਰ ਪਿਛੇ ਛੱਡ ਕੇ 1859 ਈ. ਵਿਚ ਸਵਰਗਵਾਸ ਹੋ ਗਿਆ। ਉਸ ਦਾ ਇਕ ਲੜਕਾ ਸਰੂਪ ਸਿੰਘ ਉਸ ਸਮੇਂ ਸਰਕਾਰੀ ਸਕੂਲ ਲਾਹੌਰ ਵਿਖੇ ਪੜ੍ਹਦਾ ਸੀ । ਉਹ ਪਰਿਵਾਰ ਦਾ ਸਾਥੀ ਬਣਿਆ । ਸ. ਸਰੂਪ ਸਿੰਘ ਆਪਣੇ ਪਿੱਛੇ ਦੋ ਪੁੱਤਰ ਸ. ਝੰਡਾ ਸਿੰਘ ਅਤੇ ਸ. ਫ਼ਤਹਿ ਸਿੰਘ ਛੱਡ ਕੇ 1904 ਈ. ਵਿਚ ਸਵਰਗਵਾਸ ਹੋ ਗਿਆ। ਜੱਦੀ ਜਾਇਦਾਦ ਤੇ ਜਾਗੀਰ ਇਨ੍ਹਾਂ ਦੋਹਾਂ ਵਿਚ ਬਰਾਬਰ ਹਿੱਸਿਆਂ ਵਿਚ ਵੰਡੀ ਗਈ ।

ਸੰਨ 1892 ਈ. ਵਿਚ ਕਿਰਪਾਲ ਸਿੰਘ ਦੀ ਵਿਧਵਾ ਸਵਰਗਵਾਸ ਹੋਣ ਤਕ 1200 ਰੁਪਏ ਸਾਲਾਨਾ ਭੱਤਾ ਲੈਂਦੀ ਰਹੀ। ਸ. ਸਰੂਪ ਸਿੰਘ ਦਾ ਲੜਕਾ ਸ. ਝੰਡਾ ਸਿੰਘ ਖਾਲਸਾ ਕਾਲਜ, ਅੰਮ੍ਰਿਤਸਰ ਵਿਖੇ ਪੜ੍ਹਿਆ ਅਤੇ ਜ਼ਿਲ੍ਹਾ ਲਾਹੌਰ ਦੇ ਪ੍ਰਸਿੱਧ ਕਮਲਾ ਖ਼ਾਨਦਾਨ ਵਿਚ ਵਿਆਹਿਆ ਗ੍ਰਿਆ । ਅੱਗੇ ਜਾ ਕੇ ਝੰਡਾ ਸਿੰਘ ਫਜ਼ੂਲਖਰਚੀ ਦੀਆਂ ਭੈੜੀਆਂ ਆਦਤਾਂ ਵਿਚ ਫਸ ਗਿਆ ਜਿਸ ਦੇ ਸਿੱਟੇ ਵਜੋਂ ਇਸ ਦੀ ਜਾਇਦਾਦ ਦਾ ਬਹੁਤ ਸਾਰਾ ਭਾਗ ਰਹਿਣ ਹੋ ਗਿਆ। ਸ. ਝੰਡਾ ਸਿੰਘ ਆਪਣੇ ਪਿਛੇ ਇਕ ਪੁੱਤਰ ਸ਼ਿਵਦਿਓ ਸਿੰਘ ਨੂੰ ਛੱਡ ਕੇ 1930 ਈ. ਵਿਚ ਸਵਰਗਵਾਸ ਹੋ ਗਿਆ। ਸ਼ਿਵਦਿਓ ਸਿੰਘ ਨੇ ਐਚੀਸਨ ਕਾਲਜ ਲਾਹੌਰ ਤੋਂ ਸਿੱਖਿਆ ਪ੍ਰਾਪਤ ਕੀਤੀ । ਇਹ ਪਟਿਆਲੇ ਦੇ

ਚਹਿਲ ਪਰਿਵਾਰ ਵਿਚ ਵਿਆਹਿਆ ਗਿਆ ਜਿਨ੍ਹਾਂ ਦੀ ਉਸ ਸਮੇਂ 12,000 ਰੁਪਏ ਸਾਲਾਨਾ ਦੀ ਵਿਰਾਸਤੀ ਆਮਦਨ ਸੀ । ਝੰਡਾ ਸਿੰਘ ਦਾ ਛੋਟਾ ਭਰਾ ਫ਼ਤਹਿ ਸਿੰਘ ਐਚੀਸਨ ਕਾਲਜ ਲਾਹੌਰ ਵਿਚ ਪੜ੍ਹਿਆ । ਉਸ ਨੇ 1912 ਈ. ਵਿਚ ਡਿਪਲੋਮਾ ਪ੍ਰਾਪਤ ਕੀਤਾ ਤੇ ਕਾਲਜ ਵਿਚ ਹੁਸ਼ਿਆਰ ਹੋਣ ਕਰਕੇ ਗੋਲਡ ਮੈਡਲ ਵੀ ਪ੍ਰਾਪਤ ਕੀਤਾ । ਉਹ ਵਧੀਆ ਖਿਡਾਰੀ ਵੀ ਸਾਬਤ ਹੋਇਆ ਅਤੇ ਕਾਲਜ ਦੀਆਂ ਕ੍ਰਿਕਟ, ਹਾਕੀ, ਫੁੱਟਬਾਲ ਆਦਿ ਟੀਮਾਂ ਦਾ ਕੈਪਟਨ ਰਿਹਾ । ਉਸ ਨੇ ਤਿੰਨ ਸਾਲ ਸਰਕਾਰੀ ਕਾਲਜ ਲਾਹੌਰ ਵਿਚ ਪੜ੍ਹਾਈ ਕੀਤੀ । ਇਸ ਦਾ ਵਿਆਹ ਰਾਜਾ ਬਦਨ ਸਿੰਘ ਸੀ. ਆਈ. ਈ. ਮਲੌਦ ਦੀ ਪੁੱਤਰੀ ਨਾਲ ਹੋਇਆ । ਇਸ ਦਾ ਇਕ ਲੜਕਾ ਤੇ ਤਿੰਨ ਲੜਕੀਆਂ ਸਨ । ਇਹ ਫਰੀਦਕੋਟ ਦੇ ਰਾਜੇ ਦਾ ਪ੍ਰਾਈਵੇਟ ਸਕੱਤਰ ਵੀ ਬਣਿਆ । ਬਾਅਦ ਵਿਚ ਛੇਤੀ ਹੀ ਇਸ ਦੀ ਨਿਯੁਕਤੀ ਪੰਜਾਬ ਸਰਕਾਰ ਨੇ ਬਤੌਰ ਐਕਸਟਰਾ ਅਸਿਸਟੈਂਟ ਕਮਿਸ਼ਨਰ ਕਰ ਦਿੱਤੀ ਪਰ ਇਸ ਨੇ ਪਹਿਲੀ ਆਸਾਮੀ ਤੇ ਕੰਮ ਕਰਨ ਨੂੰ ਹੀ ਤਰਜੀਹ ਦਿੱਤੀ। ਮਹਾਰਾਜਾ ਫ਼ਰੀਦਕੋਟ ਦੀ 1918 ਈ. ਵਿਚ ਮੌਤ ਹੋਣ ਤੇ ਇਹ ਪ੍ਰਬੰਧਕੀ ਕੌਂਸਲ ਦਾ ਵਿੱਤੀ ਤੇ ਮਿਲਟਰੀ ਮੈਂਬਰ ਨਿਯੁਕਤ ਹੋ ਗਿਆ। ਸੰਨ 1931 ਵਿਚ ਇਸ ਨੂੰ ਪੰਜਾਬ ਸਰਕਾਰ ਤੋਂ ਸਰਦਾਰ ਬਹਾਦਰ ਦਾ ਖ਼ਿਤਾਬ ਮਿਲਿਆ। ਸੰਨ 1934 ਵਿਚ ਫ਼ਤਹਿ ਸਿੰਘ ਗ੍ਰਹਿ ਮੰਤਰੀ ਬਣਿਆ। ਰਾਜੇ ਨੇ ਇਸ ਨੂੰ 4100 ਰੁਪਏ ਦੀ ਜਾਗੀਰ ਵੀ ਦੇ ਦਿੱਤੀ ਅਤੇ ਪ੍ਰਾਂਤਕ ਦਰਬਾਰ ਵਿਚ ਇਸ ਨੂੰ ਪਿਤਾ ਵਾਲੀ ਸੀਟ ਵੀ ਮਿਲ ਗਈ।

ਹ. ਪੁ.–ਚੀ. ਫੋ. ਨੋ. ਪੰ.-ਗ੍ਰਿਫ਼ਨ-1:358-357; ਸਿ.ਮਿ.-ਸੀਤਲ :232-33

**ਮੱਲ ਵੰਡ** : ਪੁਰਾਤਨ ਸਮੇਂ ਦੀ ਇਕ ਵੰਡ, ਜੋ ਸਿੱਖਾਂ ਵਿਚ ਵਿਸ਼ੇਸ਼ ਤੌਰ ਤੇ ਪ੍ਰਚਲਿਤ ਸੀ । ਖਾਸ ਤੌਰ ਤੇ ਸਿੱਖ ਮਿਸਲਾਂ ਸਮੇਂ ਜਿਹੜਾ ਸਰਦਾਰ ਜਾਂ ਜੱਥਾ ਜੋ ਇਲਾਕਾ ਆਪਣੀ ਹਿੱਕ ਦੇ ਜ਼ੋਰ ਤੇ ਮੱਲ ਲੈਂਦਾ ਸੀ ਉਹ ਉਸੇ ਦਾ ਹੀ ਗਿਣਿਆ ਜਾਂਦਾ ਸੀ ।

ਹ.ਪੁ.– ਮ.ਕੋ.

**ਮਲ੍ਹਾ** : ਝਾੜਬੇਰੀ ਦੇ ਨਾਂ ਨਾਲ ਜਾਣੀ ਜਾਂਦੀ ਇਸ ਕੰਡਿਆਲੀ ਝਾੜੀ ਦਾ ਵਿਗਿਆਨਕ ਨਾਂ ਜਿਜ਼ੀਫਸ ਨਮੂਲੇਰੀਆ (Zizyphus numularia) ਹੈ ਜਿਹੜੀ ਰੈਮਨੇਸੀ (Rhamanaceae) ਕੁੱਲ ਨਾਲ ਸਬੰਧਤ ਹੈ । ਇਹ ਝਾੜੀ ਖਾਲੀ ਜਗ੍ਹਾ ਤੇ ਟਿੱਬਿਆਂ ਨੇੜੇ ਉੱਗੀ ਆਮ ਮਿਲ ਜਾਂਦੀ ਹੈ । ਟਾਹਣੀਆਂ ਉੱਪਰ ਭੂਰੇ ਰੰਗ ਦੇ ਪੱਤਾ ਆਧਾਰ ਕੰਡੇ ਹੁੰਦੇ ਹਨ ਜਿਨ੍ਹਾਂ ਵਿਚੋਂ ਆਮ ਤੌਰ ਤੇ ਇਕ ਮੁੜਿਆ ਹੋਇਆ ਅਤੇ ਦੂਜਾ ਸਿੱਧਾ ਹੁੰਦਾ ਹੈ ਪਰ ਕਈ ਵਾਰੀ ਦੋਵੇਂ ਕੰਡੇ ਮੁੜੇ ਹੋਏ ਹੁੰਦੇ ਹਨ । ਪੱਤਰ ਆਧਾਰ ਤੋਂ ਸ਼ਿਰਾਵਾਂ ਨਿਕਲਦੀਆਂ ਹਨ ਅਤੇ ਪੱਤਾ ਦੋਵੇਂ ਪਾਸਿਆਂ ਤੋਂ ਲੂੰਦਾਰ ਹੁੰਦਾ ਹੈ । ਅਗਸਤ ਤੋਂ ਅਕਤੂਬਰ ਵਿਚਕਾਰ ਹਲਕੇ ਪੀਲੇ ਰੰਗ ਦੇ ਫੁੱਲ ਬਗਲੀ ਗੁੱਛਿਆਂ ਦੇ ਰੂਪ ਵਿਚ ਨਿਕਲਦੇ ਹਨ ਅਤੇ ਦਸੰਬਰ-ਜਨਵਰੀ ਵਿਚ ਲਾਲ ਅਤੇ ਕਾਲੇ ਰੰਗ ਦੇ ਗੋਲਾਕਾਰ ਫਲ (ਬੇਰ) ਲਗਦੇ ਹਨ । ਹਰੇਕ ਫਲ ਵਿਚ ਕਾਲੇ ਰੰਗ ਦਾ ਇਕ ਬੀਜ ਹੁੰਦਾ ਹੈ । ਇਹ ਲਾਖ ਦੇ ਕੀੜੇ ਦਾ ਪਰਪੋਸ਼ੀ ਹੈ । ਇਸ ਦੇ ਝੜੇ ਹੋਏ ਸੁੱਕੇ ਪੱਤੇ ਜਿਨ੍ਹਾਂ ਨੂੰ ਪਾਲਾ ਕਿਹਾ ਜਾਂਦਾ ਹੈ ਊਠਾਂ, ਭੇਡਾਂ, ਬਕਰੀਆਂ ਦੇ ਚਾਰੇ ਲਈ ਵਰਤੇ ਜਾਦੇ ਹਨ । ਇਸ ਦੇ ਝਾੜ ਮਿੱਟੀ ਨੂੰ ਬੰਨ੍ਹ ਕੇ ਰੱਖਦੇ ਹਨ ਜਿਸ ਕਾਰਨ ਹਵਾ ਨਾਲ ਹੋਣ ਵਾਲਾ ਭੌਂ ਖੋਰ ਬਚ ਜਾਂਦਾ ਹੈ । ਇਸ ਦੇ ਪੱਤੇ ਸਕੈਬੀਜ਼ ਅਤੇ ਚਮੜੀ ਦੇ ਰੋਗਾਂ ਲਈ ਵਰਤੇ ਜਾਂਦੇ ਹਨ । ਨਜ਼ਲਾ, ਜ਼ੁਕਾਮ, ਖਾਂਸੀ ਆਦਿ ਦੀ ਤਕਲੀਫ ਸਮੇਂ ਸੁੱਕੇ ਪੱਤਿਆਂ ਦੀ ਧੂਣੀ ਨੱਕ ਰਾਹੀਂ ਲਈ ਜਾਂਦੀ ਹੈ । ਫਲ ਹਾਜ਼ਮਾ ਵਰਧਕ ਅਤੇ ਕਾਬਜ਼ ਹੁੰਦਾ ਹੈ । ਝਾੜ ਦੀ ਅੰਦਰਲੀ ਲੱਕੜ ਸਖ਼ਤ ਅਤੇ ਊਰਜਾ ਪ੍ਰਦਾਨ ਕਰਨ ਵਾਲੀ ਹੁੰਦੀ ਹੈ ਜਿਸ ਕਾਰਨ ਇਹ ਚੰਗਾ ਬਾਲਣ ਅਤੇ ਵਧੀਆ ਕਿਸਮ ਦਾ ਕੋਲਾ ਪ੍ਰਦਾਨ ਕਰਦੀ ਹੈ ।

ਹ.ਪੁ.–ਮ. ਕੋ.; ਗ.ਇ.ਮੈਂ.ਪ.

**ਮਲਾਰ ਰਾਗ** : ਸ਼ੁੱਧ ਮਲਾਰ ਕਮਾਜ ਥਾਟ ਦਾ ਔੜਵ ਜਾਤੀ ਦਾ ਰਾਗ ਹੈ ਜਿਸ ਵਿਚ ਗੰਧਾਰ ਅਤੇ ਨਿਸ਼ਾਦ ਵਰਜਿਤ ਹਨ । ਇਸ ਰਾਗ ਵਿਚ ਸ਼ੜਜ,ਰਿਸ਼ਭ,ਪੰਚਮ ਅਤੇ ਧੈਵਤ ਸ਼ੁੱਧ ਲਗਦੇ ਹਨ । ਇਸ ਦਾ ਵਾਦੀ ਸੁਰ ਮੱਧਮ ਸੰਵਾਦੀ ਸ਼ੜਜ ਹੈ ਅਤੇ ਗ੍ਰਹਿ ਸੁਰ ਮੱਧਮ ਹੈ । ਇਸ ਰਾਗ ਦੇ ਗਾਉਣ ਦਾ ਸਮਾਂ ਮੱਧ ਰਾਤ ਹੈ ਅਤੇ ਵਿਸ਼ੇਸ਼ ਕਰਕੇ ਇਸ ਦਾ ਗਾਇਨ ਵਰਖਾ ਰੁੱਤ ਵਿਚ ਕੀਤਾ ਜਾਂਦਾ ਹੈ । ਇਸ ਰੁੱਤ ਵਿਚ ਇਹ ਕਿਸੇ ਵੀ ਸਮੇਂ ਗਾਇਆ ਜਾ ਸਕਦਾ ਹੈ । ਇਹ ਗੰਭੀਰ ਪ੍ਰਕਿਤੀ ਦਾ ਰਾਗ ਹੈ ਅਤੇ ਇਸ ਵਿਚ ਭਗਤੀ ਰਸ ਪ੍ਰਧਾਨ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ਸਤਾਈਵਾਂ ਹੈ ਅਤੇ ਇਹ ਪੰਨਾ ਨੰਬਰ ੧੨੫੪ ਤੋਂ ੧੨੯੩ ਤਕ ਵਿਸਤ੍ਰਿਤ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ :-

ਮਲਾਰ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥

ਸ੍ਰੀ ਗੁਰੂ ਅਮਰਦਾਸ ਜੀ ਦਾ ਮਲਾਰ ਰਾਗ ਬਾਰੇ ਫੁਰਮਾਨ ਹੈ-

ਗੁਰਮੁਖਿ ਮਲਾਰ ਰਾਗੁ ਜੋ ਕਰਹਿ
ਤਿਨ ਮਨੁ ਤਨੁ ਸੀਤਲੁ ਹੋਇ ।

ਸੰਗੀਤਕਾਰਾਂ ਨੇ ਇਸ ਰਾਗ ਦੇ ਮਧੁਰ ਅੰਸ਼ਾਂ ਦਾ ਹੋਰ ਰਾਗਾਂ ਨਾਲ ਮਿਸ਼ਰਣ ਕਰਕੇ ਕਈ ਨਵੀਨ ਰਾਗਾਂ ਦੀ ਸਿਰਜਣਾ ਕੀਤੀ ਹੈ ਜਿਸਦੇ ਫਲਸਰੂਪ ਇਸ ਦੇ ਕਈ ਭੇਦ ਹੋਂਦ ਵਿਚ ਆਏ ਹਨ ਜਿਵੇਂ ਮੇਘ ਮਲਾਰ, ਮੀਆਂ ਕੀ ਮਲਾਰ, ਰਾਮਦਾਸੀ ਮਲਾਰ, ਸੂਰਦਾਸੀ ਮਲਾਰ , ਨਟ ਮਲਾਰ, ਸੋਰਠਿ ਮਲਾਰ , ਦੇਸੀ ਮਲਾਰ , ਜੈ ਅੰਤ ਮਲਾਰ ਆਦਿ ।

ਸ਼ੁੱਧ ਮਲਾਰ ਦੀ ਸਰਗਮ ਹੇਠ ਲਿਖੇ ਅਨੁਸਾਰ ਹੈ:-

ਆਰੋਹੀ - ਸ ਰੇ ਮ ਪ ਧ ਰੇ ਸਂ.

ਅਵਰੋਹੀ - ਸਂ ਧ ਪ ਮ

ਹ.ਪੁ.–ਮ.ਕੋ.;ਆਦਿ ਗ੍ਰੰਥ ਰਾਗ ਕੋਸ਼ - ਡਾ. ਗੁਰਨਾਮ ਸਿੰਘ; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ - ਪੋਥੀ ਚੌਥੀ

**ਮਲਿਕ, ਸੂਬੇ ਸਿੰਘ (ਵੀ.ਚ.)** : ਇਸ ਦਾ ਜਨਮ 10 ਅਕਤੂਬਰ, 1929 ਈ. ਨੂੰ ਪਿੰਡ ਮਹਿਰਾ ਜ਼ਿਲ੍ਹਾ ਰੋਹਤਕ (ਹਰਿਆਣਾ) ਵਿਖੇ ਸ੍ਰੀ ਪੀ.ਐਸ. ਮਲਿਕ ਦੇ ਘਰ ਹੋਇਆ । ਇਸ ਨੇ 16 ਜਨਵਰੀ, 1954 ਈ. ਨੂੰ ਭਾਰਤੀ ਵਾਯੂ ਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1965 ਦੀ ਭਾਰਤ -ਪਾਕਿ ਜੰਗ ਸਮੇਂ ਇਹ ਇਕ ਹੰਟਰ ਸਕੁਆਰਡਨ ਵਿਚ ਫਲਾਈਟ ਕਮਾਂਡਰ ਸੀ । ਇਸ ਨੇ

15 ਉਡ਼ਾਨਾਂ ਭਰੀਆਂ ਜਿਨ੍ਹਾਂ ਵਿਚੋਂ 11 ਸੈਨਾ ਦੀ ਅਗਲੀ ਕਤਾਰ ਨੂੰ ਸਹਾਇਤਾ ਦੇਣ ਦੇ ਉਦੇਸ਼ ਨਾਲ ਕੀਤੀਆਂ ਗਈਆਂ ।

ਹਵਾਈ ਉਡ਼ਾਨਾਂ ਦੌਰਾਨ ਇਸ ਨੇ ਦੁਸ਼ਮਣ ਦੇ ਟੈਂਕਾਂ, ਗੱਡੀਆਂ ਤੇ ਉਸ ਦੇ ਜਵਾਨਾਂ ਨੂੰ ਭਾਰੀ ਨੁਕਸਾਨ ਪਹੁੰਚਾਇਆ। ਇਸ ਨੇ ਦੁਸ਼ਮਣ ਦੀ ਜ਼ਮੀਨੀ ਗੋਲਾਬਾਰੀ ਤੇ ਭਾਰੀ ਰੁਕਾਵਟ ਦੇ ਬਾਵਜੂਦ ਬਡ਼ੀ ਸਿਆਣਪ ਅਤੇ ਯੋਗਤਾ ਨਾਲ ਆਪਣੇ ਹਮਲੇ ਜਾਰੀ ਰੱਖੇ । ਇਕ ਵਾਰ ਇਸ ਦੇ ਹਵਾਈ ਜਹਾਜ਼ ਨੂੰ ਦੁਸ਼ਮਣ ਦੀ ਗੋਲਾਬਾਰੀ ਨਾਲ ਨੁਕਸਾਨ ਵੀ ਪੁੱਜਾ ਪਰ ਇਸ ਦੇ ਬਾਵਜੂਦ ਇਹ ਕੁਸ਼ਲਤਾ ਨਾਲ ਆਪਣਾ ਜਹਾਜ਼ ਸੁਰੱਖਿਅਤ ਹਾਲਤ ਵਿਚ ਹਵਾਈ ਅੱਡੇ ਤੇ ਲੈ ਆਇਆ। ਦੂਜੀ ਵਾਰ ਐਫ਼. 104 ਵਲੋਂ ਖਤਰੇ ਦੀ ਚਿਤਾਵਨੀ ਦੇ ਬਾਵਜੂਦ ਆਪਣੇ ਨਿਸ਼ਾਨੇ ਤੇ ਹਮਲਾ ਕਰ ਕੇ ਵਾਪਸ ਹਵਾਈ ਅੱਡੇ ਤੇ ਉਤਰ ਆਇਆ । ਹਰਬੰਸ ਪੁਰ ਰੇਲਵੇ ਸਟੇਸ਼ਨ ਕੋਲ ਇਕ ਹੋਰ ਉਡ਼ਾਨ ਦੌਰਾਨ ਦੁਸ਼ਮਣ ਦੀਆਂ ਤੋਪਾਂ ਦੀ ਗੋਲਾਬਾਰੀ ਦੇ ਬਾਵਜੂਦ ਇਸ ਦੀ ਫ਼ੌਜ ਨੇ ਬਖਤਰਬੰਦ ਗੱਡੀਆਂ ਅਤੇ ਤੋਪ ਟਿਕਾਣਿਆਂ ਨੂੰ ਭਾਰੀ ਨੁਕਸਾਨ ਪਹੁੰਚਾਇਆ।

ਇਸ ਦੀ ਇਸ ਕੁਸ਼ਲ ਤੇ ਸੁਯੋਗ ਕਾਰਵਾਈ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਮਲ੍ਹੀ** : ਜੱਟਾਂ ਦੀ ਇਕ ਗੋਤ ਹੈ ਜਿਹਡ਼ੀ ਜ਼ਿਆਦਾਤਰ ਅੰਮ੍ਰਿਤਸਰ ਅਤੇ ਲੁਧਿਆਣਾ ਜ਼ਿਲ੍ਹਿਆਂ ਵਿਚ ਪਾਈ ਜਾਂਦੀ ਹੈ । ਇਨ੍ਹਾਂ ਦੇ ਇਕ ਵਡੇਰੇ ਤਿਲਕ ਰਾਇ ਦੀ ਮਾਡ਼ੀ ਜਗਰਾਉਂ ਤਹਿਸੀਲ ਦੇ ਪਿੰਡ ਪੱਬੀਆਂ ਵਿਚ ਹੈ ਜਿਥੇ ਹਰ ਸਾਲ ਚੇਤਰ ਦੀ ਮੱਸਿਆ ਨੂੰ ਭਾਰੀ ਮੇਲਾ ਲਗਦਾ ਹੈ । ਇਸ ਗੋਤ ਦੇ ਨਵੇਂ ਵਿਆਹੇ ਜੋਡ਼ੇ ਇਥੇ ਆ ਕੇ ਆਪਣੇ ਵਡਿੱਕੇ ਦੀ ਪੂਜਾ ਕਰਦੇ ਹਨ।

ਹ.ਪੁ.–ਪੰ.ਕਾ.; ਗ.ਟ੍ਰਾ.ਕਾ.; ਪੰ.ਲੋ. ਵਿ.ਕੋ.

**ਮੱਲੂ ਸ਼ਾਹ** : ਇਕ ਖੱਤਰੀ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਿੱਖ ਹੋ ਕੇ ਰਾਜ ਯੋਗ ਦਾ ਪਾਤਰ ਬਣਿਆ ।

ਹ.ਪੁ.–ਮ.ਕੋ.

**ਮਲੂਕ ਸਿੰਘ** : ਇਹ ਸੁਤੰਤਰਤਾ ਸੰਗਰਾਮੀ, ਕਪੂਰਥਲਾ ਨਿਵਾਸੀ ਸ. ਨੱਥਾ ਸਿੰਘ ਦਾ ਪੁੱਤਰ ਸੀ । ਇਹ ਅਨਪਡ਼੍ਹ ਸੀ । ਪਲਟਨ ਵਿਚੋਂ ਪੈਨਸ਼ਨ ਲੈ ਕੇ ਆਪਣੇ ਪਿੰਡ ਆਇਆ ਤਾਂ ਇਸ ਨੇ ਲੋਕਾਂ ਨੂੰ ਅਕਾਲੀ ਬਣਦੇ ਦੇਖਿਆ ਤੇ ਆਪ ਅਕਾਲੀ ਬਣ ਗਿਆ। ਸੰਨ 1864 ਵਿਚ ਬਾਬਾ ਰਾਮ ਸਿੰਘ ਕੂਕਾ ਦਾ ਸ਼ਾਗਿਰਦ ਬਣਿਆ ਅਤੇ ਦੋ ਸਾਲ ਬਾਅਦ ਇਸ ਨੂੰ ਕੂਕਿਆਂ ਦਾ ਸੂਬਾ (ਨੇਤਾ) ਬਣਾ ਦਿੱਤਾ ਗਿਆ। ਫ਼ਰਵਰੀ, 1869 ਵਿਚ 50 ਕੂਕਿਆਂ ਦਾ ਇਕ ਗਰੁੱਪ ਮਲੂਕ ਸਿੰਘ ਦੇ ਪਿੰਡ ਤੋਂ (ਮਲੂਕ ਸਿੰਘ ਸਮੇਤ) ਕੁਝ ਨਕਦੀ ਅਤੇ ਅਸਲਾ ਇੱਕਤਰ ਕਰਕੇ ਸਿਰਸੇ ਦੇ ਇਕ ਪਿੰਡ ਤਿਰਜ਼ਪੁਰ ਵੱਲ ਰਵਾਨਾ ਹੋਇਆ ਅਤੇ ਉਨ੍ਹਾਂ ਨੇ ਇਹ ਐਲਾਨ ਕਰ ਦਿੱਤਾ ਕਿ ਅੰਗਰੇਜ਼ੀ ਰਾਜ ਦਾ ਅੰਤ ਹੋ ਗਿਆ ਹੈ ਪਰ ਤੀਜੇ ਦਿਨ ਜਦੋਂ ਪੁਲਿਸ ਦੇ ਆਦਮੀ ਇਹ ਖਬਰ ਸੁਣ ਕੇ ਆਏ ਤਾਂ ਇਸ ਗਰੁੱਪ ਦੇ ਸਾਰੇ ਵਿਅਕਤੀ ਆਸੇ ਪਾਸੇ ਹੋ ਗਏ । ਮਲੂਕ ਸਿੰਘ ਤੇ ਮੁਕਦਮਾ ਚਲਾਇਆ ਗਿਆ ਅਤੇ ਚੇਤਾਵਨੀ ਵੀ ਦਿੱਤੀ ਗਈ । 14 ਜੂਨ, 1871 ਈ. ਦੀ ਰਾਤ ਨੂੰ ਅੰਮ੍ਰਿਤਸਰ ਸ਼ਹਿਰ ਦੇ ਨੇਡ਼ੇ ਕੁਝ ਹਥਿਆਰਬੰਦ ਲੋਕਾਂ ਨੇ ਹਮਲਾ ਕੀਤਾ ਤੇ ਇਸੇ ਤਰ੍ਹਾਂ ਦੀ ਘਟਨਾ ਲਗਭਗ ਇਕ ਮਹੀਨਾ ਬਾਅਦ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਰਾਏਕੋਟ ਵਿਚ ਵੀ ਵਾਪਰੀ । ਇਨ੍ਹਾਂ ਵਾਰਦਾਤਾਂ ਵਿਚ ਕੂਕਾ ਲਹਿਰ ਸਮਰਥਕਾਂ ਦਾ ਹੱਥ ਸਮਝਿਆ ਜਾਂਦਾ ਸੀ ।

ਜਨਵਰੀ, 1872 ਵਿਚ ਲੁਧਿਆਣਾ ਅਤੇ ਮਲੇਰਕੋਟਲਾ ਤੋਂ 20 ਮੀਲ ਦੱਖਣ ਵੱਲ ਮਲੋਧ ਕਿਲੇ ਉੱਤੇ ਕੂਕਿਆਂ ਨੇ ਹਮਲਾ ਕੀਤਾ । ਇਨ੍ਹਾਂ ਹਮਲਾ ਕਰਨ ਵਾਲਿਆਂ ਵਿਚ ਮਲੂਕ ਸਿੰਘ ਵੀ ਸੀ । ਇਨ੍ਹਾਂ ਅਪਰਾਧਾਂ ਕਾਰਨ ਅੰਗਰੇਜ਼ੀ ਸਰਕਾਰ ਨੇ ਮਲੂਕ ਸਿੰਘ ਨੂੰ ਅਸੀਰਗਡ਼੍ਹ ਦੇ ਕਿਲੇ ਵਿਚ ਕੈਦ ਕਰ ਦਿੱਤਾ ਪਰ ਇਸ ਦੇ ਖਿਲਾਫ਼ ਸਰਕਾਰ ਜ਼ਿਆਦਾ ਸਬੂਤ ਇਕੱਤਰ ਨਾ ਕਰ ਸਕੀ। ਉਸ ਸਮੇਂ ਦੇ ਅੰਬਾਲਾ ਸਰਕਲ ਦੇ ਡੀ.ਆਈ.ਜੀ. ਪੁਲਿਸ ਦਾ ਕਹਿਣਾ ਹੈ ਕਿ ਮਲੂਕ ਸਿੰਘ ਤੇ ਕੂਕੇ ਬਡ਼ਾ ਵਿਸ਼ਵਾਸ ਕਰਦੇ ਅਤੇ ਉਸ ਨੂੰ ਆਪਣਾ ਨੇਤਾ ਮੰਨਦੇ ਹਨ । ਉਹ ਇਕ ਸਫਲ ਪ੍ਰਚਾਰਕ ਹੈ । ਉਸ ਨੇ ਕੂਕਿਆਂ ਵਲੋਂ ਕੀਤੇ ਦੰਗਿਆਂ ਵਿਚ ਵਿਸ਼ੇਸ਼ ਭਾਗ ਨਹੀਂ ਲਿਆ ਇਸ ਲਈ ਉਸ ਨੂੰ ਛੱਡ ਦੇਣਾ ਹੀ ਉਚਿਤ ਹੈ। ਸਰਕਾਰ ਨੇ ਮਲੂਕ ਸਿੰਘ ਦੇ ਪਿੰਡ ਫਿਰੋਜ਼ਪੁਰ ਵਿਚੋਂ ਪੁੱਛ ਪਡ਼ਤਾਲ ਕੀਤੀ ਅਤੇ ਇਸ ਉੱਤੇ ਦੋਸ਼ ਲਾਇਆ ਕਿ ਉਸ ਨੇ ਇਹ ਐਲਾਨ ਕੀਤਾ ਸੀ ਕਿ ਅੰਗਰੇਜ਼ੀ ਸ਼ਾਸ਼ਨ ਜਲਦੀ ਹੀ ਖ਼ਤਮ ਹੋ ਜਾਵੇਗਾ । ਉਹ ਰਾਜਾ ਬਣੇਗਾ । ਨਾਲ ਦੇ ਪਿੰਡ ਦੇ ਨੰਬਰਦਾਰ ਨੇ ਗਵਾਹੀ ਦਿੱਤੀ ਕਿ ਮਲੂਕ ਸਿੰਘ ਨੇ ਕਦੇ ਵੀ ਅੰਗਰੇਜ਼ੀ ਸਰਕਾਰ ਦੇ ਖਿਲਾਫ਼ ਕੁਝ ਨਹੀ ਕਿਹਾ। ਉਪਰੋਕਤ ਦੋਸ਼ ਗਲਤ ਹੈ । ਇਸ ਸਬੰਧੀ ਦੋ ਗਵਾਹੀਆਂ ਹੋਰ ਮਿਲ ਗਈਆਂ ਜਿਸ ਕਰਕੇ ਸਬੂਤ ਪੱਕਾ ਹੋ ਗਿਆ । ਮਿ. ਮੈਕਨਾਬ ਨੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਕਿਹਾ ਕਿ "ਮਲੂਕ ਸਿੰਘ ਦੂਜੇ ਸੂਬਿਆਂ ਨਾਲੋਂ ਬਿਲਕੁਲ ਵੱਖ ਤਰ੍ਹਾਂ ਦਾ ਵਿਅਕਤੀ ਹੈ । ਉਸ ਨੇ ਫ਼ਰਵਰੀ, 1869 ਵਿਚ ਲਹਿਰ ਵਿਚ ਸਰਗਰਮ ਹਿੱਸਾ ਲਿਆ ਪਰ ਬਾਅਦ ਵਿਚ ਉਸ ਦਾ ਜੋਸ਼ ਠੰਡਾ ਪੈ ਗਿਆ।" ਇਸ ਤਰਾਂ ਇਸ ਨੂੰ ਅਸੀਰਗਡ਼੍ਹ ਦੇ ਕਿਲੇ ਦੀ ਕੈਦ ਤੋਂ ਛੱਡ ਦਿੱਤਾ ਗਿਆ ਸੀ ।

ਹ.ਪੁ.– ਕੂਕਾਜ਼ .:66 : ਕੂਕਾਜ਼ ਇਨ ਪੰਜਾਬ : 241

**ਮਲੂਕ ਦਾਸ** : ਇਹ ਕਡ਼ਾਮਾਨਕਪੁਰ ਦਾ ਰਹਿਣ ਵਾਲਾ ਵੈਸ਼ਨਵ ਸਾਧੂ ਸੀ । ਇਸ ਦੇ ਮਨ ਵਿਚ ਗੁਰੂ ਘਰ ਪ੍ਰਤੀ ਸ਼ਰਧਾ ਜਾਗੀ ਤਾਂ ਇਹ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਿੱਖ ਬਣ ਗਿਆ । ਮਲੂਕ ਦਾਸ ਨੇ ਹਿੰਦੀ ਵਿਚ ਕਵਿਤਾਵਾਂ ਵੀ ਲਿਖੀਆਂ ਹਨ ।

ਹ.ਪੁ.– ਮ.ਕੋ.

**ਮਲੂਕਾ** : ਬਠਿੰਡਾ ਜ਼ਿਲ੍ਹੇ ਦੀ ਰਾਮਪੁਰਾ ਤਹਿਸੀਲ ਦਾ ਇਕ ਪਿੰਡ ਜੋ ਜੈਤੋਂ ਤੋਂ 18 ਕਿ.ਮੀ. ਦੂਰ ਸਥਿਤ ਹੈ । ਇਸ ਪਿੰਡ ਦੇ ਚਡ਼੍ਹਦੇ ਵੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ । ਗੁਰੂ ਜੀ ਪਿੰਡ ਜਲਾਲ ਵਲੋਂ ਆਉਂਦੇ ਹੋਏ ਇਥੇ ਬਿਰਾਜੇ ਸਨ । ਇਥੇ ਇਕ ਦੀਵਾਨਾ ਸਾਧੂ ਗੁਰੂ ਜੀ ਨੂੰ ਮਿਲਣ ਆਇਆ । ਗੁਰੂ ਜੀ ਆਰਾਮ ਕਰ ਰਹੇ ਸਨ । ਸਿੰਘਾਂ ਨੇ ਉਸ ਦੀਵਾਨੇ ਸਾਧੂ ਨੂੰ ਕੁਝ ਸਮਾਂ ਉਡੀਕਣ ਲਈ ਕਿਹਾ ਪਰ ਉਹ ਸਿੰਘਾਂ ਦੇ ਕਹੇ ਤੋਂ ਰੁਕਿਆ ਨਾ ਅਤੇ ਗੁਰੂ ਜੀ ਨੂੰ ਉਸੇ ਵਕਤ ਮਿਲਣ ਦੀ ਜ਼ਿੱਦ ਕਰਕੇ ਸਿੰਘਾਂ ਨਾਲ ਹੱਥੋ ਪਾਈ ਹੋ ਕੇ ਜ਼ਖਮੀ ਹੋ ਗਿਆ । ਗੁਰੂ ਜੀ ਰੌਲਾ ਸੁਣ ਕੇ ਜਾਗ ਪਏ । ਸਾਰੇ ਹਾਲਾਤ ਸੁਣਨ ਮਗਰੋਂ ਉਨ੍ਹਾਂ ਦੀਵਾਨੇ ਸਾਧੂ ਨੂੰ ਅੰਦਰ ਬੁਲਾਇਆ ਤੇ ਦਰਸ਼ਨ ਦੇ ਕੇ ਨਿਹਾਲ ਕੀਤਾ । ਗੁਰੂ

ਜੀ ਦੇ ਦਰਸ਼ਨ ਕਰਨ ਉਪਰੰਤ ਦੀਵਾਨਾ ਸਾਧੂ ਪਰਲੋਕ ਸਿਧਾਰ ਗਿਆ ।

ਇਸ ਗੁਰਦੁਆਰਾ ਦੇ ਨਾਂ 4 ਘੁਮਾਂ ਜ਼ਮੀਨ ਹੈ ਤੇ ਹਰ ਮੱਸਿਆ ਨੂੰ ਇਥੇ ਮੇਲਾ ਲਗਦਾ ਹੈ ।

ਮਲੂਕਾ ਵਿਚ ਪ੍ਰਾਇਮਰੀ, ਮਿਡਲ, ਹਾਈ ਅਤੇ ਟ੍ਰੇਨਿੰਗ ਸਕੂਲ ਬਣੇ ਹੋਏ ਹਨ । ਇਥੇ ਡਾਕਖਾਨਾ ਵੀ ਹੈ । ਸਿਹਤ ਸਹੂਲਤਾਂ ਪਖੋਂ ਜੱਚਾ ਬੱਚਾ ਕੇਂਦਰ ਅਤੇ ਪ੍ਰਾਇਮਰੀ ਹੈਲਥ ਸੈਂਟਰ ਬਣਿਆ ਹੋਇਆ ਹੈ ।

ਹ.ਪੁ.– ਮ.ਕੋ.; ਤ.ਗਾਂ. ਗੁ.; ਡਿ. ਸੈ.ਹੈ. ਬੁ.(ਬਠਿੰਡਾ) 1981

**ਮੱਲੂ ਨੰਗਲ (ਗੁ.)** : ਗੁਰਦੁਆਰਾ ਮੱਲੂ ਨੰਗਲ ਸਾਹਿਬ, ਅੰਮ੍ਰਿਤਸਰ ਤੋਂ ਜਗਦੇਵ ਕਲਾਂ ਜਾਣ ਵਾਲੀ ਸੜਕ ਉਪਰ, ਪਿੰਡ ਮੱਲੂ ਨੰਗਲ ਦੇ ਬਾਹਰਵਾਰ ਬਣਿਆ ਹੋਇਆ ਹੈ । ਪਿੰਡ ਮੱਲੂ ਨੰਗਲ ਅੰਮ੍ਰਿਤਸਰ ਜ਼ਿਲ੍ਹੇ ਦੀ ਤਹਿਸੀਲ ਅਜਨਾਲਾ ਵਿਚ ਮਜੀਠੇ ਤੋਂ 10 ਕਿ.ਮੀ. ਦੂਰੀ ਤੇ ਸਥਿਤ ਹੈ।

ਇਸ ਪਵਿੱਤ੍ਰ ਗੁਰੂ ਧਾਮ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ । ਇਤਿਹਾਸ ਮੁਤਾਬਕ ਗੁਰੂ ਅਰਜਨ ਦੇਵ ਜੀ ਨੇ ਆਪਣੇ ਸ਼ਰਧਾਲੂ ਸੇਵਕਾਂ ਨਾਲ ਗੁਰੂ ਕੇ ਬਾਗ਼ ਨੂੰ ਜਾਂਦੇ ਸਮੇਂ ਕੁੱਝ ਸਮੇਂ ਲਈ ਇਸ ਜਗ੍ਹਾ ਤੇ ਵਿਸ਼ਰਾਮ ਕੀਤਾ ਅਤੇ ਜਲ ਛਕਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਦਾ ਹਜ਼ੂਰੀ ਸੇਵਕ ਹੁਕਮ ਸੁਣਦੇ ਸਾਰ ਹੀ ਨੇੜੇ ਦੇ ਖੂਹ ਵਿਚੋਂ ਮਿੱਟੀ ਦੀ ਟਿੰਡ ਨਾਲ ਪਾਣੀ ਕੱਢ ਕੇ ਰੱਸੀ ਨਾਲੋਂ ਟਿੰਡ ਖੋਲ੍ਹ ਕੇ ਗੁਰੂ ਜੀ ਪਾਸ ਲਿਜਾਣ ਲੱਗਾ ਤਾਂ ਉਸੇ ਵਕਤ ਲਿੱਲੇ ਪਿੰਡ ਦੇ ਇਕ ਪਠਾਣ ਨੇ ਹੰਕਾਰ ਵਿਚ ਆ ਕੇ ਟਿੰਡ ਭੰਨ ਦਿੱਤੀ। ਸਾਰਾ ਪਾਣੀ ਧਰਤੀ ਉਪਰ ਡੁੱਲ੍ਹ ਗਿਆ ਅਤੇ ਗੁਰੂ ਜੀ ਪਿਆਸੇ ਹੀ ਰਹਿ ਗਏ । (ਗੁਰੂ ਸਾਹਿਬ ਦੇ ਚਰਨ ਪਾਉਣ ਤੋਂ ਪਹਿਲਾਂ ਇਸ ਪਿੰਡ ਦਾ ਨਾਂ ' ਲਿੱਲੇ' ਸੀ) ਗੁਰੂ ਜੀ ਨੇ ਟਿੰਡ ਭੰਨਣ ਵਾਲੇ ਪਠਾਣ ਲਈ ਬਚਨ ਕੀਤਾ -

'' ਜਾਣਗੇ ਲਿੱਲੇ, ਆਉਣਗੇ ਗਿੱਲੇ''

ਇਸ ਪਿੰਡ ਦੇ ਬਾਹਰਵਾਰ ਮੱਲੂ ਨਾਂ ਦਾ ਇਕ ਗੁਰਸਿੱਖ ਚਰਾਂਦ ਵਿਚ ਮੱਝੀਆਂ ਚਾਰ ਰਿਹਾ ਸੀ । ਜਦ ਉਸ ਨੂੰ ਪਤਾ ਲੱਗਾ ਕਿ ਸਾਡੇ ਗੁਰੂ ਨੂੰ ਪਠਾਣਾਂ ਨੇ ਜਲ ਨਹੀਂ ਛੱਕਣ ਦਿੱਤਾ ਤਾਂ ਉਸ ਨੂੰ ਬਹੁਤ ਗੁੱਸਾ ਆਇਆ। ਅੱਖਾਂ ਅੰਗਿਆਰਾਂ ਵਾਂਗ ਲਾਲ ਹੋ ਗਈਆਂ । ਗੁਰੂ ਦੇ ਸਿੱਖ ਮੱਲੂ ਗਿੱਲ ਨੇ ਬਹੁਤ ਹੀ ਬਹਾਦਰੀ ਅਤੇ ਹਿੰਮਤ ਨਾਲ ਉਸੇ ਰਾਤ ਨੂੰ ਹੀ 20-25 ਸਿੱਖਾਂ ਨੂੰ ਨਾਲ ਰਲਾ ਕੇ ਪਠਾਣਾਂ ਉਪਰ ਧਾਵਾ ਬੋਲ ਦਿੱਤਾ । ਸਾਰੇ ਪਠਾਣ ਡਰ ਦੇ ਮਾਰੇ ਰਾਤੋ ਰਾਤ ਪਿੰਡ ਛੱਡ ਗਏ ਅਤੇ ਗੁਰਸਿੱਖ ਮੱਲੂ ਨੂੰ ਜਿੱਤ ਪ੍ਰਾਪਤ ਹੋਈ । ਗੁਰੂ ਸਾਹਿਬ ਨੂੰ ਸਵੇਰ ਹੋਣ ਤੇ ਮੱਲੂ ਦੀ ਦਲੇਰੀ ਦਾ ਪਤਾ ਚੱਲਿਆ ਤਾਂ ਉਹ ਬਹੁਤ ਪ੍ਰਸੰਨ ਹੋਏ ਤਾਂ ਉਨ੍ਹਾਂ ਮੱਲੂ ਦੇ ਨਾਂ ਤੇ ਹੀ ਇਸ ਪਿੰਡ ਦਾ ਨਾਂ ' ਮੱਲੂ ਨੰਗਲ ' ਰੱਖ ਦਿੱਤਾ ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਠਾਣ ਨੂੰ ਦਿੱਤਾ ਹੋਇਆ ਸਰਾਪ ਪੂਰਾ ਹੋ ਗਿਆ । ਅੱਜਕੱਲ੍ਹ ਇਸ ਪਿੰਡ ਦੇ ਲਗਭਗ ਸਾਰੇ ਵਸਨੀਕ ਗਿੱਲ ਗੋਤ ਦੇ ਸਿੱਖ ਹਨ ।

ਗੁਰੂ ਅਰਜਨ ਦੇਵ ਜੀ ਦੇ ਆਗਮਨ ਜੀ ਯਾਦ ਵਿਚ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ । ਗੁਰਦੁਆਰਾ ਸਾਹਿਬ ਦੀ ਇਮਾਰਤ ਚਿੱਟੇ ਰੰਗ ਦੇ ਸੰਗਮਰਮਰ ਨਾਲ ਬਣੀ ਹੋਈ ਹੈ ਅਤੇ ਗੁੰਬਦਾਂ ਤੇ ਜੜੇ ਖੰਡੇ ਦੂਰ ਤੋਂ ਦਿਖਾਈ ਦਿੰਦੇ ਹਨ । ਇਥੇ ਇਕ ਸੌ ਪੰਜ ਫੁੱਟ ਲੰਬਾ ਕੇਸਰੀ ਨਿਸ਼ਾਨ ਸਾਹਿਬ ਝੂਲ ਰਿਹਾ ਹੈ। ਪਿੰਡ ਦੀ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਦਮ ਨਾਲ ਸਿੱਖ ਇਤਿਹਾਸ ਨਾਲ ਸਬੰਧਤ ਇਕ ਲਾਇਬ੍ਰੇਰੀ ਅਤੇ ਯਾਤਰੀਆਂ ਦੇ ਠਹਿਰਣ ਲਈ 12 ਕਮਰੇ ਬਣਾਏ ਜਾ ਚੁੱਕੇ ਹਨ। ਇਥੇ ਹਰ ਸਾਲ ਸਥਾਨਕ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸੰਗਤਾਂ ਵਲੋਂ ਗੁਰੂ ਸਾਹਿਬਾਨ ਦੇ ਗੁਰਪੁਰਬ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ । ਹਰ ਸੰਗਰਾਂਦ ਵਾਲੇ ਦਿਨ ਸੰਗਤਾਂ ਦੂਰ ਦੂਰ ਤੋਂ ਮੱਥਾ ਟੇਕਣ ਲਈ ਇਥੇ ਪਹੁੰਚਦੀਆਂ ਹਨ। ਗੁਰੂ ਦਾ ਲੰਗਰ ਅਤੁੱਟ ਵਰਤਦਾ ਹੈ ।

ਆਬਾਦੀ – 1,752 (1981)

ਹ.ਪੁ.–ਅਜੀਤ - 7 ਅਗਸਤ, 1992 ; ਡਿ. ਸੈਂ. ਹੈਂ. ਬੁੱ. (1981)- ਅੰਮ੍ਰਿਤਸਰ; ਮ.ਕੋ.;ਤ.ਗੁ. ਖਾ.

**ਮਲੇਛ** : ਮਲੀਨ (ਮੈਲੀ ਮਾੜੀ) ਬੋਲੀ ਬੋਲਣ ਵਾਲੇ ਜਾਂ ਮਾੜੀ ਵਸਤੂ ਖਾਣ ਵਾਲੇ ਮਨੁੱਖਾਂ ਲਈ ਵਰਤਿਆ ਜਾਂਦਾ ਸ਼ਬਦ ਹੈ ਜਿਹੜਾ ਆਮ ਤੌਰ ਤੇ ਬਦੇਸ਼ੀਆਂ, ਉਨ੍ਹਾਂ ਦੀ ਬੋਲੀ ਅਤੇ ਧਰਮ (ਵੈਦਿਕ) ਤੋਂ ਪਤਿਤ ਹੋਏ ਲੋਕਾਂ ਲਈ ਵਰਤਿਆ ਜਾਂਦਾ ਹੈ ।

ਇਸ ਸ਼ਬਦ ਦਾ ਉਲੇਖ ਸੰਸਕ੍ਰਿਤ ਦੇ ਕਈ ਪ੍ਰਾਚੀਨ ਗ੍ਰੰਥਾਂ ਵਿਚ ਹੋਇਆ ਹੈ । ਸ਼ਤਪਥ ਬ੍ਰਾਹਮਣ ਅਨੁਸਾਰ ਮਲੇਛ ਅਸੱਭਯ ਬੋਲੀ ਬੋਲਣ ਵਾਲਾ ਹੈ । ਮਹਾਭਾਰਤ ਅਨੁਸਾਰ ਇਹ ਮਲੀਨ ਲੋਕ ਹਨ ਅਤੇ ਇਨ੍ਹਾਂ ਦੀ ਉਤਪਤੀ ਗਊ ਦੇ ਮੈਲੇ ਤੋਂ ਹੋਈ । ਇਨ੍ਹਾਂ ਨੂੰ ਕ੍ਰੂਰ ਅਤੇ ਮਾੜੇ ਕਰਮ ਕਰਨ ਵਾਲੇ ਮੰਨਿਆ ਗਿਆ ਹੈ। ਕਥਾ ਸਰਿਤ ਸਾਗਰ ਅਨੁਸਾਰ ਇਹ ਬ੍ਰਾਹਮਣਾਂ ਦੀ ਹੱਤਿਆ ਕਰਨ ਵਾਲੇ ਯੱਗ ਹਵਨ ਨੂੰ ਭੰਗ ਕਰਨ ਵਾਲੇ ਅਤੇ ਰਿਸ਼ੀ ਕੰਨਿਆਵਾਂ ਨੂੰ ਚੁੱਕ, ਲਿਜਾਉਣ ਵਾਲੇ ਲੋਕ ਹਨ । ਮਨੂ ਸੰਹਿਤਾ ਅਨੁਸਾਰ ਇਹ ਆਰੀਆ ਜਾਤੀ ਤੋਂ ਪਤਿਤ ਹੋਏ ਲੋਕ ਹਨ । ਵਰ੍ਹਾਮੀਰ ਅਨੁਸਾਰ ਇਹ ਹੋਰਾਂ ਦਾ ਮਾਨ ਸਨਮਾਨ ਨਹੀਂ ਕਰਦੇ । ਬੋਧਾਯਨ ਰਿਸ਼ੀ ਅਨੁਸਾਰ ਜੋ ਗਊ ਦਾ ਮਾਸ ਖਾਂਦਾ ਹੈ, ਵੇਦਾਂ ਦੇ ਵਿਰੁੱਧ ਬੋਲਦਾ ਹੈ ਅਤੇ ਜਿਸ ਦਾ ਉੱਤਮ ਆਚਾਰ ਨਹੀਂ ਉਹ ਮਲੇਛ ਹੈ।

ਮਧਕਾਲੀਨ ਯੁਗ ਵਿਚ ਸਾਰੇ ਬਦੇਸ਼ੀਆਂ ਨੂੰ ਮਲੇਛ ਕਿਹਾ ਜਾਂਦਾ ਸੀ । ਬਾਅਦ ਵਿਚ ਸਿਰਫ ਮੁਸਲਮਾਨਾਂ ਨੂੰ ਮਲੇਛ ਕਿਹਾ ਜਾਣ ਲਗ ਪਿਆ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਈਂ ਇਸ ਸ਼ਬਦ ਦਾ ਉਲੇਖ ਹੋਇਆ ਹੈ ।

1). 'ਅਸੰਖ ਮਲੇਛ ਮਲੁ ਭਖਿ ਖਾਹਿ ॥'

2). 'ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥'

3). 'ਮਲੇਛ ਧਾਨੁ ਲੇ ਪੂਜਹਿ ਪੁਰਾਣ ॥'

ਹ.ਪੁ.–ਮ.ਕੋ.; ਪੰ. ਲੋ. ਵਿ. ਕੋ.; ਪੰ. ਸਾ. ਸੰ. ਕੋ.

**ਮਲੇਰਕੋਟਲਾ** : ਰਿਆਸਤ– ਇਹ ਪਟਿਆਲਾ ਡਵੀਜ਼ਨ ਵਿਚ 30° 24' ਅਤੇ 30° 41' ਉੱਤਰੀ ਵਿਥ. ਅਤੇ 75° 59' ਪੂਰਬੀ ਲੰਬ. ਤੇ ਸਥਿਤ ਸੀ । ਇਸ ਦੀ ਜਨ ਸੰਖਿਆ 1901 ਈ. ਵਿਚ 77,506 ਸੀ । ਇਹ ਇਲਾਕਾ ਲੁਧਿਆਣਾ ਅਤੇ ਪਟਿਆਲਾ ਦੇ ਖੇਤਰਾਂ ਨਾਲ ਘਿਰਿਆ ਹੋਇਆ ਸੀ । ਇਸ ਦੀ ਇਸ ਸੀਮਾ ਉੱਤੇ ਨਾਭੇ ਦੇ ਕੁਝ ਪਿੰਡ ਪੈਂਦੇ ਹਨ। ਇਸ ਦਾ ਮੈਦਾਨੀ ਖੇਤਰ ਸਮਤਲ ਸੀ । ਇਸ ਦੇ ਮੈਦਾਨੀ ਇਲਾਕੇ ਵਿਚ

ਇਕ ਵੀ ਪਹਾੜੀ ਜਾਂ ਨਦੀ ਨਹੀਂ ਸੀ । ਕੁਝ ਥਾਵਾਂ ਤੇ ਰੇਤਲੇ ਟੀਲੇ (ਟਿੱਬੇ) ਸਨ । ਬਠਿੰਡਾ ਬ੍ਰਾਂਚ ਦੀ ਸਰਹਿੰਦ ਨਹਿਰ ਇਸ ਦੇ ਉੱਤਰੀ ਹਿੱਸੇ ਵਲੋਂ ਲੰਘਦੀ ਹੈ ਪਰ ਨਵਾਬ ਨੇ ਸਿੰਜਾਈ ਲਈ ਆਗਿਆ ਨਹੀਂ ਦਿੱਤੀ ਸੀ ।

ਮਲੇਰਕੋਟਲਾ ਦੇ ਨਵਾਬ ਅਫਗਾਨੀ ਸ਼ਾਨ ਰਖਦੇ ਸਨ । ਸਰਹਿੰਦ ਦਾ ਇਲਾਕਾ ਪ੍ਰਾਂਤ ਦੇ ਮੁਗਲ ਸਮਰਾਟਾਂ ਦੇ ਅਧੀਨ ਸੀ। ਜਿਉਂ ਹੀ ਸਮਰਾਜ ਅਵਨਤੀ ਵੱਲ ਗਿਆ ਤਾਂ ਸਥਾਨਕ ਸਰਦਾਰ ਆਜ਼ਾਦ ਹੋ ਗਏ । ਸੰਨ 1752 ਵਿਚ ਮਲੇਰਕੋਟਲਾ ਦਾ ਮੁਖੀ ਸਰਦਾਰ ਜੈਮਲ ਖ਼ਾਂ ਜਲੰਧਰ ਵਿਖੇ ਸਥਿਤ ਸ਼ਾਹੀ ਫ਼ੌਜਾਂ ਦਾ ਕਮਾਂਡਰ ਬਣ ਗਿਆ । ਇਸ ਨੇ ਰਾਜਾ ਆਲਾ ਸਿੰਘ ਉੱਤੇ (ਜੋ ਪਟਿਆਲਾ ਦਾ ਮੁਖੀ ਸੀ) ਹਮਲਾ ਕੀਤਾ ਪਰ ਅਸਫ਼ਲ ਰਿਹਾ । ਸੰਨ 1761 ਵਿਚ ਜੈਮਲ ਖ਼ਾਂ ਨੇ ਆਪਣੇ ਸਿੱਖ ਗੁਆਂਢੀ ਦੇ ਖਿਲਾਫ ਸਹਾਇਤਾ ਪ੍ਰਾਪਤ ਕਰ ਲਈ । ਜੈਮਲ ਖ਼ਾਂ ਦੀ ਮ੍ਰਿਤੂ ਤੋਂ ਬਾਅਦ ਭੀਖਣ ਖ਼ਾਂ ਨਵਾਬ ਬਣਿਆ। ਜਦੋਂ ਅਹਿਮਦ ਸ਼ਾਹ ਨੇ ਭਾਰਤ ਛੱਡਿਆ ਤਾਂ ਪਟਿਆਲੇ ਦੇ ਰਾਜਾ ਅਮਰ ਸਿੰਘ ਨੇ ਭੀਖਣ ਖ਼ਾਂ ਤੋਂ ਬਦਲਾ ਲੈਣ ਦਾ ਨਿਰਣਾ ਕੀਤਾ। ਉਸ ਨੇ ਇਸ ਉੱਤੇ ਹਮਲਾ ਕੀਤਾ ਅਤੇ ਇਸ ਦੇ ਕੁਝ ਪਿੰਡਾਂ ਉੱਤੇ ਕਬਜ਼ਾ ਕਰ ਲਿਆ । ਮਲੇਰਕੋਟਲਾ ਦੇ ਨਵਾਬ ਨੂੰ ਜਦੋਂ ਇਹ ਪਤਾ ਲੱਗਾ ਕਿ ਉਸ ਦਾ ਦੁਸ਼ਮਣ ਬੜਾ ਤਾਕਤਵਰ ਹੈ ਤਾਂ ਇਸ ਨੇ ਉਸ ਨਾਲ ਸੰਧੀ ਕਰ ਲਈ । ਇਹ ਰਾਹ ਅਪਣਾ ਕੇ ਉਸ ਨੇ ਰਾਜ ਦੀ ਸ਼ਾਂਤੀ ਬਣਾਈ ਰਖੀ । ਇਸ ਸ਼ਾਂਤ ਵਾਤਾਵਰਣ ਦੇ ਦੌਰਾਨ ਮਲੇਰਕੋਟਲਾ ਦੀਆਂ ਫ਼ੌਜਾਂ ਨੇ ਕਈ ਮੌਕਿਆਂ ਤੇ ਕਠਿਨਾਈ ਦੇ ਸਮੇਂ ਵਿਚ ਪਟਿਆਲਾ ਦੇ ਰਾਜਿਆਂ ਦੀ ਸਹਾਇਤਾ ਕੀਤੀ। ਸੰਨ 1787 ਵਿਚ ਭਦੌੜ ਦੇ ਸ਼ਕਤੀਸ਼ਾਲੀ ਰਾਜਾ ਨੇ ਮਲੇਰਕੋਟਲੇ ਤੇ ਹਮਲਾ ਕੀਤਾ ਤਾਂ ਪਟਿਆਲਾ ਦੇ ਰਾਜਾ ਸਾਹਿਬ ਸਿੰਘ ਨੇ ਮਲੇਰਕੋਟਲੇ ਦੀ ਮਦਦ ਕਰ ਕੇ ਆਪਣੇ ਉੱਤੇ ਹੋਏ ਅਹਿਸਾਨਾਂ ਦਾ ਬਦਲਾ ਚੁਕਾ ਦਿੱਤਾ । ਸੰਨ 1794 ਈ. ਵਿਚ ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੰਸ਼ਜ ਬੇਦੀ ਸਾਹਿਬ ਸਿੰਘ ਨੇ ਮਲੇਰਕੋਟਲਾ ਦੇ ਮੁਸਲਮਾਨਾਂ ਖਿਲਾਫ਼ ਇਕ ਧਾਰਮਿਕ ਯੁੱਧ ਛੇੜ ਦਿੱਤਾ । ਇਸ ਵਿਅਕਤੀ ਨੇ ਸਿੱਖਾਂ ਨੂੰ ਮਲੇਰਕੋਟਲੇ ਵਿਚ ਗਊਆਂ ਨੂੰ ਮਾਰਨ ਵਾਲਿਆਂ ਦੇ ਖਿਲਾਫ਼ ਭੜਕਾਇਆ ਅਤੇ ਬਹੁਤ ਸਾਰੇ ਸਿੱਖ ਸਰਦਾਰਾਂ ਨੇ ਉਸ ਦਾ ਸਾਥ ਦਿੱਤਾ । ਨਵਾਬ ਅਤੇ ਉਸ ਦੀਆਂ ਫ਼ੌਜਾਂ ਘਮਸਾਨ ਦੀ ਲੜਾਈ ਵਿਚ ਹਾਰ ਗਈਆਂ ਅਤੇ ਪਿਛੇ ਭੱਜਣ ਲਈ ਮਜਬੂਰ ਹੋ ਗਈਆਂ ਪਰ ਕੱਟੜ ਬੇਦੀ ਨੇ ਉਥੇ ਵੀ ਇਨ੍ਹਾਂ ਨੂੰ ਘੇਰ ਲਿਆ । ਆਖਿਰਕਾਰ ਪਟਿਆਲਾ ਦੇ ਰਾਜੇ ਨੇ ਉਸ ਨੂੰ ਇਕ ਧਨ ਰਾਸ਼ੀ ਭੇਟ ਵਜੋਂ ਦੇ ਕੇ ਸਤਲੁਜ ਪਾਰ ਜਾਣ ਲਈ ਰਾਜ਼ੀ ਕਰ ਲਿਆ। ਸੰਨ 1805 ਵਿਚ ਜਦੋਂ ਅੰਗਰੇਜ਼ੀ ਸਰਕਾਰ ਨੇ ਮਰਾਠਿਆਂ ਦੀ ਸ਼ਕਤੀ ਆਪਣੇ ਹੱਥ ਲੈ ਲਈ ਤਾਂ ਮਲੇਰਕੋਟਲੇ ਦਾ ਨਵਾਬ ਵੀ ਆਪਣੇ ਸਾਥੀਆਂ ਸਮੇਤ ਅੰਗਰੇਜ਼ੀ ਫ਼ੌਜ ਵਿਚ ਸ਼ਾਮਲ ਹੋ ਗਿਆ। ਸੰਨ 1809 ਵਿਚ ਸਤਲੁਜ ਤੋਂ ਉਰਲੇ ਪ੍ਰਾਤਾਂ ਦੀ ਤਰ੍ਹਾਂ ਮਾਲੇਰਕੋਟਲੇ ਨੂੰ ਵੀ ਲਾਹੌਰ ਦੇ ਮਹਾਰਾਜਾ ਰਣਜੀਤ ਸਿੰਘ ਦੇ ਹਮਲਿਆਂ ਵਿਰੁੱਧ ਅੰਗਰੇਜ਼ ਸਰਕਾਰ ਦੀ ਸੁਰੱਖਿਆ ਪ੍ਰਾਪਤ ਹੋ ਗਈ । ਸੰਨ 1806-1807 ਅਤੇ 1808 ਦੇ ਹਮਲਿਆਂ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸਤਲੁਜ ਤੋਂ ਅਗਾਂਹ ਤਕ ਮਹੱਤਵਪੂਰਨ ਜਿੱਤਾਂ ਪ੍ਰਾਪਤ ਕਰ ਲਈਆਂ ਅਤੇ 1808 ਈ. ਵਿਚ ਇਸ ਨੇ ਫਰੀਦਕੋਟ ਤੇ ਕਬਜ਼ਾ ਕਰ ਲਿਆ । ਮਲੇਰਕੋਟਲੇ ਤੇ ਚੜ੍ਹਾਈ ਕਰ ਦਿੱਤੀ ਅਤੇ ਨਵਾਬ ਤੋਂ 1,55,000 ਦੀ ਫਿਰੌਤੀ ਮੰਗੀ। ਮਹਾਰਾਜਾ ਰਣਜੀਤ ਸਿੰਘ ਦੇ ਕੈਂਪ ਵਿਚ ਰਹਿਣ ਵਾਲੇ ਮੈਟਕਾਫ਼ ਨਾਂ ਦੇ ਇਕ ਅੰਗਰੇਜ਼ੀ ਦੂਤ ਨੇ ਇਸ ਦਾ ਵਿਰੋਧ ਵੀ ਕੀਤਾ ਪਰ ਵਿਅਰਥ ਗਿਆ । ਇਸ ਦੇ ਨਤੀਜੇ ਵਜੋਂ ਅੰਗਰੇਜ਼ਾਂ ਨੇ 1808 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਇਕ ਅਲਟੀਮੇਟਮ ਦਿੱਤਾ ਕਿ ਸਤਲੁਜ ਦੇ ਉਰਾਰ ਵਾਲੇ ਪ੍ਰਾਂਤ ਅੰਗਰੇਜ਼ਾਂ ਦੀ ਸੁਰਖਿਆ ਦੇ ਅਧੀਨ ਹਨ । ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਮੰਨ ਗਿਆ। ਕਰਨਲ ਆੱਕਟਰ ਲੋਨੀ ਨੇ ਮਾਲੇਰਕੋਟਲੇ ਦੇ ਨਵਾਬ ਨੂੰ ਮੁੜ ਨਵਾਬ ਬਣਾ ਦਿੱਤਾ । ਉਸੇ ਸਾਲ ਬਰਤਾਨਵੀ ਸਰਕਾਰ ਅਤੇ ਲਾਹੌਰ ਵਿਚਕਾਰ ਇਕ ਸੰਧੀ ਹੋਈ ਜਿਸ ਨੇ ਸਤਲੁਜ ਦੇ ਉਰਲੇ ਪ੍ਰਾਂਤਾਂ ਦੀ ਨਿਰਭਰਤਾ ਬ੍ਰਿਟਿਸ਼ ਸਰਕਾਰ ਉਤੇ ਨਿਸ਼ਚਿਤ ਕਰ ਦਿੱਤੀ । ਇਸ ਸੰਧੀ ਉਤੇ ਮੈਟਕਾਫ਼ ਅਤੇ ਮਹਾਰਾਜਾ ਰਣਜੀਤ ਸਿੰਘ ਨੇ ਦਸਖ਼ਤ ਕੀਤੇ । ਸੰਨ 1857 ਵਿਚ ਮੁਹੰਮਦ ਇਬਰਾਹੀਮ ਅਲੀਖਾਨ ਨਵਾਬ ਬਣਿਆ ਪਰ ਜਲਦੀ ਹੀ ਉਹ ਪਾਗਲ ਹੋ ਗਿਆ ਅਤੇ ਰਾਜ ਪ੍ਰਸ਼ਾਸਨ ਸਾਹਿਬਜ਼ਾਦਾ ਅਹਿਮਦ ਅਲੀ ਖ਼ਾਂ ਚਲਾਉਣ ਲਗਾ । ਇਸ ਸਟੇਟ ਵਿਚ ਮਲੇਰਕੋਟਲਾ ਸ਼ਹਿਰ ਅਤੇ 115 ਪਿੰਡ ਹੋਰ ਸ਼ਾਮਲ ਸਨ । ਕਪਾਹ,ਚੀਨੀ, ਅਫ਼ੀਮ, ਤਮਾਖੂ, ਹਰੀਆਂ ਸਬਜ਼ੀਆਂ ਇਥੋਂ ਦੀ ਮੁੱਖ ਉਪਜ ਸੀ। ਅੰਦਾਜ਼ਨ ਕੁੱਲ ਆਮਦਨ 5,47,000 ਰੁਪਏ ਸੀ । ਸਿਖਿਆ ਦੇ ਪ੍ਰਬੰਧ ਵੀ ਚੰਗੇ ਸਨ। (ਹੋਰ ਵੇਰਵੇ ਲਈ ਵੇਖੋ ਮਲੇਰਕੋਟਲਾ- ਸ਼ਹਿਰ)

ਹ.ਪੁ.- ਇੰਪ. ਗ. 17:84

**ਮਲੇਰਕੋਟਲਾ** : ਸ਼ਹਿਰ– ਇਹ ਸੰਗਰੂਰ ਜ਼ਿਲ੍ਹੇ ਦਾ ਪ੍ਰਸਿੱਧ ਸ਼ਹਿਰ, ਪੁਰਾਣੀ ਮਲੇਰਕੋਟਲਾ ਰਿਆਸਤ ਦੀ ਰਾਜਧਾਨੀ ਅਤੇ ਅਜੋਕੀ ਮਲੇਰਕੋਟਲਾ ਤਹਿਸੀਲ ਦਾ ਸਦਰ ਮੁਕਾਮ ਹੈ । 30° 32 ਉ. ਵਿਥ. ਅਤੇ 75° 59 ਪੂ. ਲੰਬ. ਤੇ ਸਥਿਤ ਇਹ ਸ਼ਹਿਰ ਸੰਗਰੂਰ ਤੋਂ 32 ਕਿ.ਮੀ. ਉੱਤਰ ਵੱਲ ਤੇ ਲੁਧਿਆਣਾ ਤੋਂ 48 ਕਿ.ਮੀ. ਦੱਖਣ ਦਿਸ਼ਾ ਵਿਚ ਸਥਿਤ ਹੈ । ਇਹ ਇਤਿਹਾਸਕ ਸ਼ਹਿਰ ਮਲੇਰਕੋਟਲਾ ਨਾਮੀ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਜਿਨ੍ਹਾਂ ਨੂੰ ਮੋਤੀ ਬਾਜ਼ਾਰ ਆਪੋ ਵਿਚ ਜੋੜਦਾ ਹੈ।

ਮਲੇਰਕੋਟਲਾ ਰਿਆਸਤ ਦਾ ਵਡੇਰਾ ਸ਼ੇਖ ਸਦਰੁੱਦੀਨ ਸ਼ੇਰਵਾਨੀ ਅਫ਼ਗਾਨ (ਪਠਾਣ) ਸੀ । ਇਸ ਦੀ ਸ਼ਾਦੀ ਸੁਲਤਾਨ ਬਹਿਲੋਲ ਲੋਧੀ ਦੀ ਪੁੱਤਰੀ ਨਾਲ ਹੋਈ ਅਤੇ ਇਸ ਨੂੰ 68 ਪਿੰਡ ਦਾਜ ਵਿਚ ਮਿਲੇ । ਇਸ ਨੇ 1466 ਈ. ਵਿਚ ਰਾਜਪੂਤ ਮਹਲੇਰ ਸਿੰਘ ਦੇ ਵਸਾਏ ਪਿੰਡ ਮਹਲੇਰ ਜੋ ਚਿਰੋਕਾ ਉਜਾੜ ਹੋ ਚੁੱਕਾ ਸੀ ਨੂੰ ਦੁਬਾਰਾ ਆਬਾਦ ਕਰਕੇ ਇਸ ਦਾ ਨਾਂ ਮਲੇਰ ਰੱਖਿਆ । ਕੋਟਲਾ ਨੂੰ ਬਜ਼ੀਦ ਖ਼ਾਨ ਨੇ 1656 ਈ. ਵਿਚ ਵਸਾਇਆ । ਬਾਅਦ ਵਿਚ ਦੋਹਾਂ ਨਗਰਾਂ ਦੇ ਵਿਚਕਾਰ ਮੋਤੀ ਬਜ਼ਾਰ ਬਣਨ ਨਾਲ ਇਹ ਸਾਂਝੇ ਨਾਂ ਮਲੇਰਕੋਟਲਾ ਵਜੋਂ ਪ੍ਰਸਿੱਧ ਹੋਏ । ਇਥੋਂ ਦੀਆਂ ਇਤਿਹਾਸਕ ਇਮਾਰਤਾਂ ਵਿਚ ਦੀਵਾਨੇ ਖਾਸ (ਜਿਸ ਨੂੰ ਸ਼ੀਸ਼ ਮਹਿਲ ਵਜੋਂ ਵੀ ਜਾਣਿਆ ਜਾਂਦਾ ਹੈ ), ਮੋਤੀ ਬਜ਼ਾਰ ਅਤੇ ਹੈਦਰ ਸ਼ੇਖ ਦੀ ਦਰਗਾਹ ਦਾ ਵਿਸ਼ੇਸ਼ ਜ਼ਿਕਰ ਕੀਤਾ ਜਾ ਸਕਦਾ ਹੈ । ਬਾਅਦ ਵਿਚ ਬਣੀਆਂ ਇਮਾਰਤਾਂ ਵਿਚੋਂ ਈਦਗਾਹ, ਜਾਮਾ ਮਸਜਿਦ, ਨਾਮਧਾਰੀ ਸਿੰਘਾਂ ਦੀ ਯਾਦ ਦੇ

ਵਿਚ ਬਣਿਆ ਸਮਾਰਕ ਅਤੇ ਗੁਰਦੁਆਰਾ ਆਹ ! ਦਾ ਨਾਹਰਾ ਪ੍ਰਮੁੱਖ ਹਨ । ਗੁਰਦੁਆਰਾ ਆਹ ! ਦਾ ਨਾਹਰਾ ਉਸ ਇਤਿਹਾਸਕ ਯਾਦ ਨੂੰ ਸਤਿਕਾਰਨ ਲਈ ਬਣਾਇਆ ਗਿਆ ਹੈ ਜਦੋਂ ਇਥੋਂ ਦੇ ਹਾਕਮ ਸ਼ੇਰ ਮੁਹੰਮਦ ਖ਼ਾਨ ਨੇ ਸਰਹਿੰਦ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਸੂਮ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਿਆ ਜਾਂਦਾ ਵੇਖ ਕੇ ਆਹ ! ਦਾ ਨਾਹਰਾ ਮਾਰਦਿਆਂ ਸੂਬਾ ਸਰਹਿੰਦ ਨੂੰ ਕਿਹਾ ਸੀ'' ਇਨ੍ਹਾਂ ਸ਼ੀਰਖੋਰ ਬੱਚਿਆਂ ਨੂੰ ਕਿਸ ਗੁਨਾਹ ਦੀ ਸਜ਼ਾ ਦੇ ਰਹੇ ਹੋ? ਇੰਜ ਕਰਨਾ ਅਨਿਆਂ ਹੈ । ''

ਇਸੇ ਕਾਰਨ ਹੀ 1947 ਈ. ਦੇ ਫਿਰਕੂ ਦੰਗਿਆਂ ਸਮੇਂ ਸਿੱਖਾਂ ਨੇ ਇਸ ਸ਼ਹਿਰ ਦੀ ਰਾਖੀ ਕੀਤੀ ਸੀ ਤੇ ਇਥੋਂ ਦੇ ਮੁਸਲਮਾਨ ਵਸਨੀਕਾਂ ਦੀ ਜਾਨ ਮਾਲ ਸਲਾਮਤ ਰਹੀ ਸੀ ।

ਇਹ ਸ਼ਹਿਰ ਅੱਜ ਵੀ ਹਿੰਦੂ ਸਿੱਖ ਤੇ ਮੁਸਲਮਾਨਾਂ ਦੀ ਸਾਂਝੀ ਵਸੋਂ ਵਾਲੇ ਪੁਰਾਣੇ ਪੰਜਾਬ ਦਾ ਨਮੂਨਾ ਪੇਸ਼ ਕਰਦਾ ਹੈ । ਇੱਥੇ ਵਸਦੇ ਕੰਬੋਅ ਜਾਤੀ ਦੇ ਮੁਸਲਮਾਨਾਂ ਨੇ ਇਸ ਸ਼ਹਿਰ ਨੂੰ ਹਰੀਆਂ ਸਬਜ਼ੀਆਂ ਦੀ ਬਹੁਤ ਵੱਡੀ ਮਾਰਕਿਟ ਬਣਾ ਦਿੱਤਾ ਹੈ। ਮਲੇਰਕੋਟਲਾ ਦੇ ਬਣੇ ਲੋਹੇ ਦੇ ਬਰਤਨ ਅਤੇ ਸੰਦ ਵੀ ਪੰਜਾਬ ਭਰ ਵਿਚ ਪ੍ਰਸਿੱਧ ਹਨ । ਇਥੇ ਸਾਈਕਲਾਂ ਦੇ ਪੁਰਜ਼ੇ, ਸਿਲਾਈ ਮਸ਼ੀਨਾਂ ਦੇ ਕਲ ਪੁਰਜ਼ੇ, ਕੈਂਚੀਆਂ ਅਤੇ ਖੇਡਾਂ ਦਾ ਸਾਮਾਨ ਵੀ ਤਿਆਰ ਕੀਤਾ ਜਾਂਦਾ ਹੈ। ਮਲੇਰਕੋਟਲੇ ਵਿਖੇ ਜਿੱਥੇ ਕਈ ਕਤਾਈ ਮਿੱਲਾਂ ਕੰਮ ਕਰ ਰਹੀਆਂ ਹਨ ਉਥੇ ਕੱਪੜੇ ਤੇ ਕਢਾਈ ਦਾ ਕਾਰੋਬਾਰ ਵੀ ਇਥੇ ਕਾਫੀ ਵਧਿਆ ਫੁੱਲਿਆ ਹੈ।

ਇਸ ਸ਼ਹਿਰ ਦਾ ਪ੍ਰਬੰਧ ਮਿਉਂਮਪਲ ਕਮੇਟੀ ਚਲਾਉਂਦੀ ਹੈ। ਇਥੇ ਲਗਭਗ ਸਾਰੀਆਂ ਵੱਡੀਆਂ ਬੈਂਕਾਂ ਦੀਆਂ ਬ੍ਰਾਂਚਾਂ ਹਨ । ਮਲੇਰਕੋਟਲਾ ਦੀਆਂ ਵਿਦਿਅਕ ਸੰਸਥਾਵਾਂ ਵਿਚ ਸਰਕਾਰੀ ਕਾਲਜ ਕੇ.ਐਮ.ਆਰ.ਡੀ. ਜੈਨ. ਕਾਲਜ, ਨਵਾਬ ਸ਼ੇਰ ਮੁਹੰਮਦ ਖਾਂ ਇੰਸਟੀਚਿਊਟ ਆਫ਼ ਐਡਵਾਂਸਡ ਸੱਟਡੀਜ਼ ਇਨ ਉਰਦੂ, ਪਰਸ਼ੀਅਨ ਐਂਡ ਅਰੈਬਿਕ, ਐਸ. ਏ. ਜੈਨ ਸੀਨੀਅਰ ਸੈਕੰਡਰੀ ਸਕੂਲ ਲੜਕੇ,ਐਸ.ਏ.ਜੈਨ ਸੀਨੀਅਰ ਸੈਕੰਡਰੀ ਸਕੂਲ ਲੜਕੀਆਂ, ਇਸਲਾਮੀਆ ਸੀਨੀਅਰ ਸੈਕੰਡਰੀ ਸਕੂਲ ਤੇ ਇਸਲਾਮੀਆ ਕੰਬੋਜ ਹਾਈ ਸਕੂਲ ਦਾ ਵਿਸ਼ੇਸ਼ ਜ਼ਿਕਰ ਕੀਤਾ ਜਾ ਸਕਦਾ ਹੈ ।

ਹ.ਪੁ.– ਇੰਪ.ਗ. ਇੰਡ 17: 86; ਮ.ਕੋ.

**ਮਲੌਦ ਖ਼ਾਨਦਾਨ** : ਇਸ ਖ਼ਾਨਦਾਨ ਦਾ ਮੁੱਢ ਪਟਿਆਲੇ ਦੇ ਫੂਲਕੀਆਂ ਖ਼ਾਨਦਾਨ ਨਾਲ ਜੁੜਦਾ ਹੈ । ਪਟਿਆਲਾ, ਜੀਂਦ ਤੇ ਨਾਭਾ ਖ਼ਾਨਦਾਨ ਫੂਲ ਖ਼ਾਨਦਾਨ ਵਿਚੋਂ ਹੀ ਹਨ । ਭਦੌੜ, ਮਲੌਦ ਅਤੇ ਬਡਰੁੱਖਾਂ ਖ਼ਾਨਦਾਨਾਂ ਦੇ ਮੁਖੀਆਂ ਦਾ ਪਿਛੋਕੜ ਵੀ ਫੂਲ ਪਰਿਵਾਰ ਹੀ ਹੈ । ਜਿਉਂਦਾ, ਲੌਂਗੋਵਾਲ, ਦਿਆਲਪੁਰ, ਰਾਮਪੁਰ ਅਤੇ ਕੋਟ ਦੀਨਾ ਦੇ ਸਰਦਾਰ ਵੀ ਫੂਲ ਘਰਾਣੇ ਵਿਚੋਂ ਹੀ ਹਨ । ਇਹ ਸਾਰੇ ਆਪਣੇ ਆਪ ਨੂੰ ਰਾਜਾ ਜੈਸਲ ਦੇ ਵੰਸਜ਼ ਮੰਨਦੇ ਹਨ । ਰਾਜਪੂਤ ਰਾਜੇ ਨੇ ਜੈਸਲਮੇਰ ਸ਼ਹਿਰ ਵਸਾਇਆ ਸੀ । ਇਹ ਬਾਰ੍ਹਵੀਂ ਸਦੀ ਦੇ ਅਖ਼ੀਰ ਵਿਚ ਹਿਸਾਰ (ਹਰਿਆਣਾ) ਵਿਖੇ ਆ ਵਸਿਆ। ਇਸ ਦਾ ਲੜਕਾ ਹੇਮ ਮੱਲ ਸਿਰਸਾ ਤੇ ਬਠਿੰਡਾ ਇਲਾਕਿਆਂ ਦਾ ਗਵਰਨਰ ਨਿਯੁਕਤ ਹੋ ਗਿਆ । ਹੇਮ ਮੱਲ ਤੋਂ ਪੰਜ ਪੀੜ੍ਹੀਆਂ ਅੱਗੇ ਜਾ ਕੇ ਖੀਵਾ ਹੋਇਆ ਜਿਸ ਨੇ ਇਕ ਜਾਟਣੀ ਔਰਤ ਨਾਲ ਵਿਆਹ ਕਰਵਾ ਲਿਆ ਜਿਸ ਤੋਂ ਸਿੱਧੂ ਲੜਕਾ ਹੋਇਆ। ਸਿੱਧੂ ਤੋਂ ਪੰਜਾਬ ਦੀ ਇਕ ਮਹੱਤਵਪੂਰਨ ਸਿੱਖ ਜਾਤੀ ਹੋਂਦ ਵਿਚ ਆਈ ਜੋ ਹੁਣ ਸਿੱਧੂ ਜੱਟ ਸਿੱਖ ਹਨ । ਮਲੌਦ ਖ਼ਾਨਦਾਨ ਦਾ ਵਡੇਰਾ ਪਟਿਆਲਾ ਰਿਆਸਤ ਦੇ ਬਾਨੀ ਆਲਾ ਸਿੰਘ ਦਾ ਭਰਾ ਬਖ਼ਤ ਮੱਲ ਸੀ ।

ਬਖ਼ਤ ਮੱਲ ਨੇ ਭਦੌੜ ਤੋਂ ਉਠ ਕੇ ਬਖ਼ਤਾ ਪਿੰਡ ਵਸਾਇਆ। ਬਖ਼ਤ ਮੱਲ 1742 ਈ. ਵਿਚ ਸਵਰਗਵਾਸ ਹੋ ਗਿਆ । ਇਸ ਦੇ ਪੁੱਤਰ ਮਾਨ ਸਿੰਘ ਨੇ 1754 ਈ. ਵਿਚ ਮਲੇਰਕੋਟਲੀਏ ਤੋਂ ਪਰਗਣਾ ਮਲੌਦ ਖੋਹ ਲਿਆ। ਮਾਨ ਸਿੰਘ ਦੀ 1778 ਈ. ਵਿਚ ਮੌਤ ਹੋ ਗਈ ਤੇ ਇਲਾਕਾ ਇਸ ਦੇ ਪੁੱਤਰਾਂ ਦਲੇਲ ਸਿੰਘ ਤੇ ਭਾਗ ਸਿੰਘ ਵਿਚ ਵੰਡਿਆ ਗਿਆ। ਦਲੇਲ ਸਿੰਘ ਕੋਲ ਮਲੌਦ ਤੇ ਸਹਿਣਾ ਪਿੰਡ ਸਮੇਤ ਦੋ ਹਿੱਸੇ ਸਨ ਜਦੋਂ ਕਿ ਭਾਗ ਸਿੰਘ ਕੋਲ ਇਕ ਹਿੱਸਾ । ਇਸ ਤੋਂ ਬਿਨਾ ਇਸ ਨੇ 1807 ਈ. ਵਿਚ ਰਾਏ ਕੋਟ ਦੇ ਰਈਸ ਤੋਂ ਖਿਆਲੀ ਤੇ ਸੱਧੂ ਇਲਾਕੇ ਜਿੱਤ ਕੇ ਆਪਣੇ ਇਲਾਕਿਆਂ ਵਿਚ ਮਿਲਾ ਲਏ । ਇਸ ਨੇ 1815 ਈ. ਵਿਚ ਗੋਰਖਾ ਲੜਾਈ ਵਿਚ ਅੰਗਰੇਜ਼ਾਂ ਦੀ ਚੋਖੀ ਸਹਾਇਤਾ ਕੀਤੀ। ਦਲੇਲ ਸਿੰਘ 1824 ਈ. ਵਿਚ ਸਵਰਗਵਾਸ ਹੋ ਗਿਆ । ਇਸ ਦੇ ਦੋ ਪੁੱਤਰ ਫ਼ਤਹਿ ਸਿੰਘ ਤੇ ਮਿੱਤ ਸਿੰਘ ਸਨ। ਖ਼ਾਨਦਾਨੀ ਰਵਾਇਤ ਅਨੁਸਾਰ ਵੱਡਾ ਹੋਣ ਨਾਤੇ ਫ਼ਤਹਿ ਸਿੰਘ ਦੋ ਹਿੱਸੇ ਜਾਇਦਾਦ ਦਾ ਮਾਲਕ ਬਣਿਆ । ਇਸ ਦਾ ਹਿੱਸਾ ਸਹਿਣਾ ਤੇ ਰਾਮਗੜ੍ਹ ਪਿੰਡਾਂ ਸਮੇਤ ਸੀ । ਇਸ ਦੇ ਭਰਾ ਮਿੱਤ ਸਿੰਘ ਕੋਲ ਮਲੌਦ ਤੇ ਧਪਾਲੀ ਇਲਾਕੇ ਸਨ । ਫਿਰੋਜ਼ਸ਼ਾਹ ਅਤੇ ਮੁਦਕੀ ਦੀਆਂ ਲੜਾਈਆਂ ਵਿਚ ਦੋਵਾਂ ਭਰਾਵਾਂ ਨੇ ਅੰਗਰੇਜ਼ਾਂ ਦੀ ਸੰਚਾਰ ਤੇ ਸਪਲਾਈ ਵਿਚ ਬੜੀ ਸਹਾਇਤਾ ਕੀਤੀ । ਸੰਨ 1846 ਵਿਚ ਅੰਗਰੇਜ਼ਾਂ ਨੇ ਸਤਲੁਜ ਪਾਰ ਸਿਵਲ ਪ੍ਰਬੰਧ ਦੀ ਸਥਾਪਨਾ ਲਈ ਫ਼ਤਹਿ ਸਿੰਘ ਦੀਆਂ ਸੇਵਾਵਾਂ ਮੁੜ ਇਸਤੇਮਾਲ ਕੀਤੀਆਂ । ਫ਼ਤਹਿ ਸਿੰਘ ਆਪਣੇ ਪਿਛੇ ਹਜ਼ਾਰਾ ਸਿੰਘ ਤੇ ਉੱਤਮ ਸਿੰਘ ਦੋ ਲੜਕੇ ਛੱਡ ਕੇ 1850 ਈ. ਵਿਚ ਸਵਰਗਵਾਸ ਹੋ ਗਿਆ । ਵੱਡੇ ਹਜ਼ਾਰਾ ਸਿੰਘ ਦੀ 1854 ਈ. ਵਿਚ ਮੌਤ ਹੋ ਗਈ ਤੇ ਇਸ ਸਮੇਂ ਛੋਟਾ ਉੱਤਮ ਸਿੰਘ ਜੋ ਅਜੇ ਨਾਬਾਲਗ ਸੀ ਸਾਰੀ ਜੱਦੀ ਜਾਇਦਾਦ ਦਾ ਮਾਲਕ ਬਣਿਆ । ਇਸ ਨੇ ਗਦਰ ਸਮੇਂ ਅੰਗਰੇਜ਼ਾਂ ਦੀ ਫ਼ੌਜ ਤੇ ਧਨ ਨਾਲ ਪੂਰੀ ਸਹਾਇਤਾ ਕੀਤੀ । ਸੰਨ 1861 ਵਿਚ ਇਹ ਜਾਗੀਰਦਾਰ ਮੈਜਿਸਟ੍ਰੇਟ ਬਣ ਗਿਆ । ਦੂਜੀ ਅਫ਼ਗਾਨ ਲੜਾਈ ਵਿਚ ਵੀ ਇਸ ਨੇ ਆਪਣੀਆਂ ਸੇਵਾਵਾਂ ਪੇਸ਼ ਕੀਤੀਆਂ । ਇਹ ਪ੍ਰਾਂਤਕ ਦਰਬਾਰੀ ਬਣਿਆ ਤੇ ਆਪਣੇ ਖ਼ਾਨਦਾਨ ਦੇ ਦੂਜੇ ਤਿੰਨ ਦਰਬਾਰੀਆਂ ਨਾਲੋਂ ਸੀਨੀਅਰ ਸੀ । ਇਸ ਦੀ ਜਾਗੀਰ 43,136 ਰੁਪਏ ਸਾਲਾਨਾ ਸੀ । ਇਹ ਲੁਧਿਆਣੇ ਜ਼ਿਲ੍ਹੇ ਵਿਚ ਰਾਮਗੜ੍ਹ ਵਿਖੇ ਰਹਿੰਦਾ ਸੀ ਜਿਥੇ 1895 ਈ. ਵਿਚ ਇਸ ਦੀ ਮੌਤ ਹੋ ਗਈ । ਕੋਈ ਔਲਾਦ ਨਾ ਹੋਣ ਕਰਕੇ ਜਾਗੀਰ ਇਸ ਦੇ ਚਾਚੇ ਦੇ ਲੜਕੇ ਬਦਨ ਸਿੰਘ ਕੋਲ ਚਲੀ ਗਈ। ਪਹਿਲੀ ਰਵਾਇਤ ਅਨੁਸਾਰ ਜਾਇਦਾਦ ਦੋ ਹਿੱਸੇ ਬਦਨ ਸਿੰਘ ਨੂੰ ਤੇ ਇਕ ਹਿੱਸਾ ਉਸ ਦੇ ਛੋਟੇ ਭਰਾ ਸੁੰਦਰ ਸਿੰਘ ਕੋਲ ਆਇਆ। ਬਦਨ ਸਿੰਘ ਤੇ ਸੁੰਦਰ ਸਿੰਘ ਦੇ ਪਿਤਾ ਨੇ 1848 ਈ. ਦੀ ਮੁਲਤਾਨ ਬਗਾਵਤ ਸਮੇਂ ਸਰਕਾਰ ਦੀ ਕਾਫੀ ਸਹਾਇਤਾ ਕੀਤੀ । ਮਿੱਤ ਸਿੰਘ 1878 ਈ. ਵਿਚ ਸਵਰਗਵਾਸ ਹੋ ਗਿਆ ਤੇ ਇਸ ਦੀ ਜਾਇਦਾਦ ਵੀ ਖ਼ਾਨਦਾਨੀ ਰਵਾਇਤ ਅਨੁਸਾਰ ਦੋ ਹਿੱਸੇ ਵੱਡੇ ਨੂੰ ਤੇ ਇਕ ਹਿੱਸਾ ਛੋਟੇ ਨੂੰ ਦਿੱਤੀ ਗਈ। ਕੂਕਾ ਲਹਿਰ ਨੂੰ ਦਬਾਉਣ

ਲਈ ਇਸ ਨੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ । ਆਪਣੇ ਸਮੁੱਚੇ ਜੀਵਨ ਵਿਚ ਇਹ ਸਮੇਂ ਦੀ ਸਰਕਾਰ ਪ੍ਰਤੀ ਹਮੇਸ਼ਾਂ ਵਫ਼ਾਦਾਰ ਰਿਹਾ । ਇਸ ਸਰਦਾਰ ਨੇ ਲੋਕ ਭਲਾਈ ਦੇ ਕੰਮਾਂ ਵਿਚ ਕਾਫੀ ਰਕਮ ਖਰਚ ਕੀਤੀ । ਇਸ ਵਲੋਂ ਇਸ ਪਾਸੇ ਲਗਭਗ 2,25,000 ਰੁਪਏ ਖਰਚ ਕੀਤੇ ਗਏ । ਸੰਨ 1905 ਵਿਚ ਇਸ ਨੇ ਮਲੌਦ ਵਿਖੇ ਡਿਸਪੈਂਸਰੀ ਸਥਾਪਤ ਕਰਵਾਈ । ਖਾਲਸਾ ਕਾਲਜ, ਅੰਮ੍ਰਿਤਸਰ ਜਾਣ ਲਈ ਇਸ ਨੇ ਪਿੰਡ ਕੁੱਪ ਤੋਂ ਮਲੌਦ ਤਕ 10,000 ਰੁਪਏ ਸੜਕ ਬਣਾਉਣ ਲਈ ਦਿੱਤੇ । ਆਪਣੇ ਜ਼ਿਲ੍ਹੇ ਦੇ ਅਕਾਲ ਪੀੜਤਾਂ ਅਤੇ ਕਾਂਗੜੇ ਦੇ ਭੂਚਾਲ ਪੀੜਤਾਂ ਲਈ ਇਸ ਨੇ ਕਾਫੀ ਰਕਮ ਸਹਾਇਤਾ ਵਜੋਂ ਦਿੱਤੀ । ਇਸ ਤੋਂ ਬਿਨਾਂ ਇਸ ਨੇ ਲੁਧਿਆਣੇ ਦੇ ਘੰਟਾ ਘਰ, ਲੇਡੀ ਹਸਪਤਾਲ ਤੇ ਲਾਹੌਰ ਦੇ ਵਿਕਟੋਰੀਆ ਮੈਮੋਰੀਅਲ ਫੰਡ ਵਿਚ ਚੋਖਾ ਯੋਗਦਾਨ ਪਾਇਆ । ਇਹ ਸਭ ਤੋਂ ਬਿਨਾਂ ਇਸ ਨੇ ਆਪਣੇ ਜੀਵਨ ਕਾਲ ਦੌਰਾਨ ਪੰਜਾਬ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਨੂੰ ਮਾਲੀ ਸਹਾਇਤਾ ਦਿੱਤੀ ।

ਵੱਡੀ ਲੜਾਈ ਵਿਚ ਇਸ ਨੇ ਫੰਡ ਇਕੱਠੇ ਕਰਕੇ ਅਤੇ ਨਵੀਂ ਭਰਤੀ ਕਰਕੇ ਸਰਕਾਰ ਦੀ ਸਹਾਇਤਾ ਕੀਤੀ । ਇਸ ਦੀ ਬਦੌਲਤ ਭਰਤੀ, ਇੰਡੀਅਨ ਇੰਪੀਰੀਅਲ ਰਿਲੀਫ਼ ਫੰਡ, ਐਰੋਪਲੈਨ ਫੰਡ ਅਤੇ ਲੜਾਈ ਨਾਲ ਸਬੰਧਤ ਹੋਰ ਸੰਸਥਾਵਾਂ ਇਸ ਦੇ ਜ਼ਿਲ੍ਹੇ ਵਿਚ ਬਹੁਤ ਸਫਲ ਰਹੀਆਂ । 'ਵਾਰ (ਲੜਾਈ) ਲੋਨ' ਲਈ ਬਿਨਾਂ ਵਿਆਜ 60,000 ਰੁਪਏ, ਇੰਡੀਅਨ ਇੰਪੀਰੀਅਲ ਰਿਲੀਫ ਫੰਡ ਲਈ 12,000 ਰੁਪਏ, ਭਰਤੀ ਲਈ 10,000 ਰੁਪਏ, ਪੰਜਾਬ ਐਰੋਪਲੇਨ ਫੰਡ ਲਈ 10,000 ਰੁਪਏ, ਉਡਵਾਇਰ ਮੈਮੋਰੀਅਲ ਫੰਡ ਲਈ 3,000 ਰੁਪਏ ਸਰਕਾਰ ਦੀ ਸਹਾਇਤਾ ਲਈ ਇਸ ਨੇ ਆਪਣੇ ਕੋਲੋਂ ਖਰਚ ਕੀਤੇ । ਇਸ ਤੋਂ ਬਿਨਾਂ ਲੜਾਈ ਖਤਮ ਹੋਣ ਤਕ ਇਹ 10,000 ਰੁਪਏ ਸਾਲਾਨਾ ਸਰਕਾਰ ਨੂੰ ਦਿੰਦਾ ਰਿਹਾ ।

ਸ. ਬਚਨ ਸਿੰਘ ਆਨਰੇਰੀ ਮੈਜਿਸਟ੍ਰੇਟ, ਮਲੌਦ ਦਾ ਸਬ ਰਜਿਸਟਰਾਰ ਤੇ ਡਿਸਟ੍ਰਿਕਟ ਬੋਰਡ ਦਾ ਮੈਂਬਰ ਰਿਹਾ । ਸੰਨ 1903 ਵਿਚ ਇਸ ਨੂੰ ਸਟਾਰ ਆਫ਼ ਇੰਡੀਆ ਨਾਲ ਸਨਮਾਨਤ ਕੀਤਾ ਗਿਆ । ਬਾਅਦ ਵਿਚ ਇਸ ਨੂੰ ਰਾਜਾ ਦੇ ਖ਼ਿਤਾਬ ਨਾਲ ਸਨਮਾਨਤ ਕੀਤਾ ਤੇ ਸਨਮਾਨ ਵਜੋਂ ਵਾਇਸਰਾਇ ਨੇ ਸਨਦ ਵੀ ਦਿੱਤੀ ।

ਇਸ ਨੂੰ ਮਾਲ ਤੇ ਸਿਵਲ ਅਦਾਲਤਾਂ ਵਿਚ ਨਿੱਜੀ ਤੌਰ ਤੇ ਹਾਜ਼ਰ ਹੋਣ ਤੋਂ ਛੋਟ ਸੀ । 82 ਸਾਲ ਦੀ ਉਮਰ ਭੋਗ ਕੇ 1922 ਈ. ਵਿਚ ਇਹ ਸਵਰਗਵਾਸ ਹੋ ਗਿਆ ।

ਇਸ ਦਾ ਛੋਟਾ ਭਰਾ ਸ. ਸੁੰਦਰ ਸਿੰਘ ਤੀਜਾ ਹਿੱਸਾ ਆਪਣੀ ਜਾਗੀਰ ਅਤੇ ਤਾਏ ਦੇ ਛੋਟੇ ਲੜਕੇ ਉੱਤਮ ਸਿੰਘ ਦੀ ਜਾਗੀਰ ਦਾ ਮਾਲਕ ਸੀ । ਸੰਨ 1909 ਵਿਚ ਇਸ ਕੋਲ 22,565 ਰੁਪਏ ਸਾਲਾਨਾ ਆਮਦਨ ਵਾਲੀ ਜਾਗੀਰ ਸੀ ਜਦੋਂ ਕਿ 3000 ਰੁਪਏ ਦੀ ਆਮਦਨ ਇਸ ਦੀ ਹੋਰ ਜਾਗੀਰ ਤੋਂ ਸੀ। ਇਹ ਪ੍ਰਾਂਤਕ ਦਰਬਾਰੀ ਤੇ ਜ਼ਿਲ੍ਹਾ ਬੋਰਡ ਦਾ ਮੈਂਬਰ ਸੀ । ਆਪਣੇ ਭਰਾ ਦੀ ਤਰ੍ਹਾਂ ਦਾਨ ਦੇ ਮਾਮਲੇ ਵਿਚ ਕਾਫੀ ਉਦਾਰ ਸੀ। ਸੰਨ 1917 ਵਿਚ ਇਸ ਦੀ ਮੌਤ ਹੋ ਗਈ।

ਦਲੇਲ ਸਿੰਘ ਦੇ ਭਰਾ ਭਾਗ ਸਿੰਘ ਦੇ ਦੋ ਪੁੱਤਰ ਸਨ- ਰਣਜੀਤ ਸਿੰਘ ਤੇ ਹਕੀਕਤ ਸਿੰਘ । ਖ਼ਾਨਦਾਨੀ ਰਵਾਇਤ ਅਨੁਸਾਰ ਜੱਦੀ ਜਾਇਦਾਦ ਦੇ ਦੋ ਹਿੱਸੇ ਰਣਜੀਤ ਸਿੰਘ ਤੇ ਇਕ ਹਿੱਸਾ ਹਕੀਕਤ ਸਿੰਘ ਨੂੰ ਦਿੱਤਾ ਗਿਆ । ਹਕੀਕਤ ਸਿੰਘ ਦੇ ਹਿੱਸੇ ਚੀਮਾ ਤੇ ਬੇਰ ਪਿੰਡ ਆਏ । ਇਥੇ ਬਾਅਦ ਵਿਚ ਇਸ ਦਾ ਪਰਿਵਾਰ ਰਹਿੰਦਾ ਰਿਹਾ । ਬਗ਼ਾਵਤ ਸਮੇਂ ਇਸ ਨੇ ਸਰਕਾਰ ਦੀ ਚੋਖੀ ਸਹਾਇਤਾ ਕੀਤੀ ਤੇ ਵਿਦਿਆ ਦੇ ਪ੍ਰਸਾਰ ਲਈ ਬੇਰ ਪਿੰਡ ਵਿਚ ਇਕ ਸਕੂਲ ਖੋਲ੍ਹਿਆ । ਇਹ ਆਪਣੇ ਪਿਛੇ ਇਕ ਪੁੱਤਰ ਬਲਵੰਤ ਸਿੰਘ ਛੱਡ ਕੇ 1875 ਈ. ਵਿਚ ਸਵਰਗਵਾਸ ਹੋ ਗਿਆ । ਬਲਵੰਤ ਸਿੰਘ ਨੇ ਪ੍ਰਾਂਤਕ ਦਰਬਾਰੀ, ਆਨਰੇਰੀ ਮੈਜਿਸਟ੍ਰੇਟ ਜ਼ਿਲ੍ਹਾ ਬੋਰਡ ਦਾ ਮੈਂਬਰ ਅਤੇ ਇਲਾਕੇ ਦਾ ਸਿਵਲ ਜੱਜ ਬਣਨ ਤਕ ਤਰੱਕੀ ਕੀਤੀ । ਇਸ ਨੇ ਐਚੀਸਨ ਕਾਲਜ, ਲਾਹੌਰ ਦੇ ਹਸਪਤਾਲ ਲਈ ਰਕਮ ਮੁਹੱਈਆ ਕਰਵਾਈ । ਇਸ ਕੋਲ 19,050 ਰੁਪਏ ਸਾਲਾਨਾ ਦੀ ਜੱਦੀ ਜਾਗੀਰ ਅਤੇ 2000 ਰੁਪਏ ਸਾਲਾਨਾ ਦੀ ਆਮਦਨ ਵਾਲੀ ਹੋਰ ਜਾਗੀਰ ਸੀ । ਭਗਵੰਤ ਸਿੰਘ ਤੇ ਨਿਰੰਜਣ ਸਿੰਘ ਦੋ ਪੁੱਤਰਾਂ ਨੂੰ ਛੱਡ ਕੇ 1908 ਈ. ਵਿਚ ਇਹ ਸਵਰਗਵਾਸ ਹੋ ਗਿਆ । ਇਨ੍ਹਾਂ ਵਿਚ ਵੀ ਜਾਇਦਾਦ ਦੀ ਵੰਡ ਦੋ ਹਿੱਸੇ ਤੇ ਇਕ ਹਿੱਸੇ ਨਾਲ ਕੀਤੀ ਗਈ । ਭਗਵੰਤ ਸਿੰਘ ਨੇ ਆਪਣੀ ਰਿਹਾਇਸ਼ ਬੇਰ ਪਿੰਡ ਵਿਖੇ ਰੱਖੀ ਜਦੋਂ ਕਿ ਛੋਟੇ ਨਿਰੰਜਣ ਸਿੰਘ ਨੇ ਸੋਹੀਆਂ ਪਿੰਡ ਵਿਖੇ । ਇਨ੍ਹਾਂ ਦੋਹਾਂ ਨੇ ਆਪਣੀ ਹੈਸੀਅਤ ਅਨੁਸਾਰ ਪਹਿਲੀ ਵਿਸ਼ਵ ਜੰਗ ਵਿਚ ਸਰਕਾਰ ਦਾ ਸਾਥ ਦਿੱਤਾ । ਭਗਵੰਤ ਸਿੰਘ ਆਨਰੇਰੀ ਮੈਜਿਸਟ੍ਰੇਟ ਵੀ ਰਿਹਾ । ਉਹ ਆਪਣੇ ਇਕੋ ਇਕ ਪੁੱਤਰ ਨੂੰ ਐਚੀਸਨ ਕਾਲਜ, ਲਾਹੌਰ ਵਿਖੇ ਪੜ੍ਹਦਾ ਛਡ ਕੇ 1921 ਈ. ਵਿਚ ਸਵਰਗਵਾਸ ਹੋ ਗਿਆ । ਨਿਰੰਜਣ ਸਿੰਘ 1927 ਈ. ਵਿਚ ਗੁਜ਼ਰ ਗਿਆ ।

ਸਰਦਾਰ ਬਹਾਦਰ ਦਲ ਸਿੰਘ ਓ.ਬੀ.ਈ. ਰਾਜਾ ਬਦਨ ਸਿੰਘ ਸੀ.ਐਸ. ਆਈ. ਦਾ ਲੜਕਾ ਪਹਿਲਾ ਦਰਜਾ ਆਨਰੇਰੀ ਮੈਜਿਸਟ੍ਰੇਟ ਸੀ ਤੇ ਇਸ ਦਾ ਕਾਰਜ ਖੇਤਰ ਮਲੌਦ, ਬੇਰ ਅਤੇ ਪੱਖੋ ਕੇ ਸੀ । ਇਹ ਪ੍ਰਾਂਤਕ ਦਰਬਾਰੀ ਵੀ ਸੀ । ਇਹ ਲੋਕ ਭਲਾਈ ਦੇ ਕੰਮਾਂ ਕਾਰਨ ਕਾਫੀ ਪ੍ਰਸਿੱਧ ਸੀ । ਇਹ ਆਪਣੇ ਜ਼ਿਲ੍ਹੇ ਦੇ ਲੋਕਾਂ ਨੂੰ ਹਰ ਢੰਗ ਨਾਲ ਵਿਸ਼ਵਾਸ ਵਿਚ ਲੈ ਕੇ ਰੱਖਦਾ ਸੀ। ਆਪਣੇ ਪਿਤਾ ਦੀ ਤਰ੍ਹਾਂ ਇਸ ਨੇ ਵੱਡੀ ਲੜਾਈ ਵਿਚ ਸਰਕਾਰ ਦੀ ਧਨ ਨਾਲ ਕਾਫੀ ਸਹਾਇਤਾ ਕੀਤੀ ਤੇ 275 ਆਦਮੀ ਭਾਰਤੀ ਫ਼ੌਜ ਲਈ ਭੇਜੇ । ਇਸ ਬਦਲੇ ਇਸ ਨੂੰ ਵਾਇਸਰਾਏ ਕਮਾਂਡਰ-ਇਨ-ਚੀਫ਼ ਅਤੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਵਲੋਂ ਪ੍ਰਸ਼ੰਸਾ ਪੱਤਰ ਤੇ ਸਨਦਾਂ ਦਿੱਤੀਆਂ ਗਈਆਂ । ਸੰਨ 1911 ਵਿਚ ਇਸ ਨੂੰ ਸਰਦਾਰ ਬਹਾਦਰ ਦਾ ਖਿਤਾਬ ਦਿੱਤਾ ਗਿਆ ਅਤੇ 1919 ਈ. ਵਿਚ ਮਿਲਟਰੀ ਵਿਭਾਗ ਵਲੋਂ 'ਸਵੋਰਡ ਆਫ਼ ਆਨਰ' ਦਾ ਖ਼ਿਤਾਬ ਦਿੱਤਾ ਗਿਆ । ਸਾਲ ਬਾਅਦ ਇਸ ਨੂੰ ਓ.ਬੀ.ਈ. ਦਾ ਰੁਤਬਾ ਦਿੱਤਾ ਗਿਆ । ਨਾ-ਮਿਲਵਰਤਣ ਅੰਦੋਲਨ ਸਮੇਂ ਇਸ ਨੇ ਲਹਿਰ ਨੂੰ ਦਬਾਉਣ ਲਈ ਅੰਗਰੇਜ਼ਾਂ ਦੀ ਸਹਾਇਤਾ ਕੀਤੀ । ਇਸ ਦਾ ਇਕ ਲੜਕਾ ਸੰਤ ਸਿੰਘ ਸੀ ਜੋ ਆਨਰੇਰੀ ਮੈਜਿਸਟ੍ਰੇਟ ਅਤੇ ਸਬ- ਰਜਿਸਟਰਾਰ ਸੀ ਤੇ ਇਹ 45 ਸਾਲ ਦੀ ਉਮਰ ਵਿਚ ਇਕੋ ਇਕ ਲੜਕੇ

ਟਿੱਕਾ ਅਮਰਜੀਤ ਸਿੰਘ ਨੂੰ ਪਿਛੇ ਛੱਡ ਕੇ 1937 ਈ. ਵਿਚ ਸਵਰਗਵਾਸ ਹੋ ਗਿਆ।

ਮਲੌਦ ਦੀ ਜਾਗੀਰ 35 ਪਿੰਡਾਂ ਵਿਚ ਸੀ ਜੋ 67,140 ਰੁਪਏ ਦੀ ਸਾਲਾਨਾ ਆਮਦਨ ਵਾਲੀ ਸੀ । ਮਕਾਨ ਦੀ ਜਾਇਦਾਦ ਤੇ ਦੂਜੇ ਸਾਧਨਾਂ ਤੋਂ ਪ੍ਰਾਪਤ ਹੋਣ ਵਾਲੀ 14,000 ਰੁਪਏ ਸਾਲਾਨਾ ਦੀ ਜਾਗੀਰ ਇਸ ਤੋਂ ਬਿਨਾਂ ਸੀ । ਇਸ ਵਿਚੋਂ ਖ਼ਾਨਦਾਨ 7000 ਰੁਪਏ ਸਾਲਾਨਾ ਸੇਵਾਵਾਂ ਪਰਿਵਰਤਤ ਬਦਲੇ ਸਰਕਾਰ ਨੂੰ ਅਦਾ ਕਰਦਾ ਸੀ ।

ਹ.ਪੁ.–ਚੀ.ਫੈ.ਨੋ. ਪੰ.- ਗ੍ਰਿਫ਼ਨ : 194-198

**ਮਾਇਆ (ਮਾਯਾ)** : ਇਸ ਸ਼ਬਦ ਦੇ ਕਈ ਅਰਥ ਹਨ ਜਿਵੇਂ ਦੌਲਤ, ਪੈਸਾ; ਭਰਮ, ਭੁਲੇਖਾ; ਛਲ, ਕਪਟ; ਮਾਂ, ਜਗਤ ਰਚਨਾ ਦੀ ਸ਼ਕਤੀ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸ਼ਬਦ ਨੂੰ ਕਈ ਰੂਪਾਂ ਵਿਚ ਵਰਤਿਆ ਗਿਆ ਹੈ :–

(1) ਤੂ ਹਰਿ ਪਿਤਾ ਮਾਇਆ ॥

(ਸ੍ਰੀ ਰਾਗ ਮ.ਪ.)

(2) ਆਪਿ ਪਿਤਾ ਆਪਿ ਮਾਇਆ॥

(ਸੂਹੀ ਛੰਤ ਮ. ਪ.)

(3) ਇਹੁ ਤਨੁ ਮਾਇਆ ਪਾਹਿਆ ਪਿਆਰੇ
ਲੀਤੜਾ ਲਬਿ ਰੰਗਾਏ॥

(ਤਿਲੰਗੁ ਮ. ਪ.)

(4) ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ
ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ॥

(ਧਨਾਸਰੀ ਅਸਟਪਦੀਆ ਮ. ਪ)

(5) ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ
ਭਾਉ ਦੂਜਾ ਲਾਇਆ॥

(ਅਨੰਦੁ ਸਾਹਿਬ)

(6) ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥

(ਸਲੋਕ ਮਹਲਾ ੯)

(7) ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ॥

(ਮਾਰੂ ਸੋਲਹੇ ਮ. ੩)

(8) ਮਾਈ ਮਾਇਆ ਛਲੁ॥

(ਟੋਡੀ ਮ. ਪ)

(9) ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ
ਖਾਇਆ॥

(ਸੋਰਠਿ ਕੀ ਵਾਰ ਮ.੪ )

ਰਿਗ ਵੇਦ ਤੋਂ ਲੈ ਕੇ ਸ਼ੰਕਰਾਚਾਰੀਆ ਤਕ ਇਸ ਸ਼ਬਦ ਨੇ ਆਪਣੇ ਕਈ ਰੂਪ ਵਟਾਏ ਹਨ। ਇਸ ਲਈ ਇਸ ਸ਼ਬਦ ਦੇ ਅਰਥਗਤ ਅਤੇ ਸਿਧਾਂਤਗਤ ਵਿਕਾਸ ਦਾ ਆਪਣਾ ਇਕ ਲੰਬਾ ਇਤਿਹਾਸ ਹੈ।

ਰਿਗ ਵੇਦ ਵਿਚ ਇਸ ਸ਼ਬਦ ਦੀ ਵ੍ਰਤੋਂ 'ਰੂਪ ਪਰਿਵਰਤਨ' ਦੇ ਅਰਥ ਵਿਚ ਹੋਈ ਹੈ। ਸ੍ਵੇਤਾਸ੍ਵਤਰ ਉਪਨਿਸ਼ਦ ਵਿਚ ਇਸ ਦੀ ਵਰਤੋਂ ਸ੍ਰਿਸ਼ਟੀ ਪ੍ਰਪੰਚ ਲਈ ਹੋਈ ਹੈ ਜਿਸ ਵਿਚ ਮਨੁੱਖ ਨੂੰ ਸੱਚੇ ਗਿਆਨ ਦਾ ਆਭਾਸ ਔਖਾ ਹੋ ਜਾਂਦਾ ਹੈ। ਇਸ ਉਪਨਿਸ਼ਦ ਵਿਚ ਮਾਇਆ ਨੂੰ ਅਵਿਦਿਆ ਅਤੇ ਪ੍ਰਕ੍ਰਿਤੀ ਵੀ ਕਿਹਾ ਗਿਆ ਹੈ ਜਿਸ ਤੋਂ ਸਾਰੇ ਜਗਤ ਦੀ ਰਚਨਾ ਹੋਈ ਹੈ।

ਸ੍ਰੀਮਦ ਭਗਵਤ ਗੀਤਾ ਵਿਚ ਲਿਖਿਆ ਹੈ ਕਿ ਸਤੋ, ਰਜੋ ਅਤੇ ਤਮੋ ਦੇ ਗੁਣਾਤਮਕ ਭਾਵਾਂ ਨਾਲ ਇਹ ਸਾਰਾ ਸੰਸਾਰ ਮੋਹਿਆ ਜਾ ਰਿਹਾ ਹੈ। ਇਸ ਲਈ ਇਨ੍ਹਾਂ ਵਿਕਾਰਾਂ ਤੋਂ ਹਟ ਕੇ ਜੋ ਨਿਰਗੁਣ ਤੱਤ ਹੈ ਉਸ ਨੂੰ ਨਹੀਂ ਪਛਾਣਦਾ। ਇਸ ਆਲੌਕਿਕ ਮਾਇਆ ਦੀ ਨਦੀ ਬਹੁਤ ਔਖੀ ਅਤੇ ਦੁਸਤਰ ਹੈ, ਲੰਘੀ ਨਹੀਂ ਜਾ ਸਕਦੀ ਪਰ ਜੋ ਪਰਮਾਤਮਾ ਦਾ ਸਦਾ ਭਜਨ ਕਰਦੇ ਹਨ ਉਹ ਮਾਇਆ ਨੂੰ ਉਲੰਘ ਕੇ ਸੰਸਾਰ ਤੋਂ ਪਾਰ ਹੋ ਜਾਂਦੇ ਹਨ। ਗੀਤਾ ਅਨੁਸਾਰ ਇਸ ਸਮੇਂ ਮਾਇਆ ਅਗਿਆਨ ਜਾਂ ਅਵਿਦਿਆ ਦੀ ਸੂਚਕ ਹੈ।

ਸਾਂਖਯ ਸ਼ਾਸਤਰ ਵਿਚ ਪ੍ਰਕ੍ਰਿਤੀ ਅਤੇ ਅਵਿਦਿਆ ਨੂੰ ਮਾਇਆ ਦਾ ਰੂਪ ਕਿਹਾ ਗਿਆ ਹੈ। ਨਿਆਇ ਅਤੇ ਵੈਸ਼ਸ਼ਿਕ ਸ਼ਾਸਤਰਾਂ ਵਿਚ ਮਾਇਆ ਸ਼ਬਦ ਦਾ ਵਿਵੇਚਨ ਨਹੀਂ ਹੋਇਆ। 'ਭਾਗਵਤ ਪੁਰਾਣ' ਵਿਚ ਇਸ ਦਾ ਅਰਥ 'ਅਪ੍ਰਤੀਤੀ' ਦਸਿਆ ਹੈ। ਇਸ ਅਨੁਸਾਰ ਜੋ ਵਸਤੂ ਨਾ ਹੋਣ ਤੇ ਵੀ ਹੋਂਦ ਵਾਲੀ ਵਸਤੂ ਵਰਗੀ ਪ੍ਰਤੀਤ ਹੋਵੇ ਅਤੇ ਜੋ ਵਸਤੂ ਹੋਣ ਤੇ ਵੀ ਉਹੋ ਜਿਹੀ ਨਾ ਹੋਵੇ ਉਸ ਨੂੰ ਪ੍ਰਭੂ ਦੀ ਮਾਇਆ ਸਮਝ ਲੈਣਾ ਚਾਹੀਦਾ ਹੈ।

ਮਾਇਆ-ਸਿਧਾਂਤ ਦੀ ਮਹੱਤਤਾ ਅਤੇ ਸ਼ਾਸਤਰੀ ਵਿਸ਼ਲੇਸ਼ਣ ਸ਼ੰਕਰਾਚਾਰੀਆ ਦੁਆਰਾ ਕੀਤਾ ਗਿਆ ਹੈ। ਉਸ ਅਨੁਸਾਰ ਜੇਕਰ ਪਰਮਾਰਥਕ ਸੱਤਾ ਇਕ ਹੈ ਤਾਂ ਸੰਸਾਰ ਦੀ ਸ੍ਰਿਸ਼ਟੀ ਅਸਲ ਵਿਚ ਸ੍ਰਿਸ਼ਟੀ ਨਹੀਂ। ਈਸ਼ਵਰ ਆਪਣੀ ਮਾਇਆ ਸ਼ਕਤੀ ਰਾਹੀਂ ਸੰਸਾਰ ਦਾ ਤਾਣਾ ਬਾਣਾ ਬੁਣਦਾ ਹੈ। ਇਸ ਲਈ ਉਹ ਇਕ ਹੁੰਦਿਆਂ ਹੋਇਆਂ ਵੀ ਅਨੇਕ ਰੂਪਾਂ ਵਾਲਾ ਦਿਖਾਈ ਦਿੰਦਾ ਹੈ। ਇਸ ਦਾ ਨਾਂ ਅਗਿਆਨ ਹੈ। ਅਗਿਆਨ ਦੇ ਦੂਰ ਹੁੰਦਿਆਂ ਹੀ ਪ੍ਰਭੂ ਦੀ ਅਨੇਕਤਾ ਦਾ ਭੁਲੇਖਾ ਖ਼ਤਮ ਹੋ ਜਾਂਦਾ ਹੈ। ਇਸ ਲਈ ਮਾਇਆ, ਅਵਿਦਿਆ ਤੇ ਅਗਿਆਨ ਇਕੋ ਹੀ ਗੱਲ ਦੇ ਸੂਚਕ ਹਨ। ਸ਼ੰਕਰਾਚਾਰੀਆ ਅਨੁਸਾਰ ਮਿਥਿਆ ਗਿਆਨ ਜਾਂ ਭਰਮ ਅਧਿਆਸ ਹੈ। ਅਵਸਤੂ ਵਿਚ ਵਸਤੂ ਦਾ ਆਰੋਪ ਹੋਣਾ ਮਿਥਿਆ ਗਿਆਨ ਹੈ ਅਤੇ ਇਹੀ ਆਰੋਪ ਜਾਂ ਅਧਿਆਸ ਹੈ। ਸਰੀਰ ਜਾਂ ਇੰਦਰੀਆਂ ਨੂੰ ਆਤਮਾ ਸਮਝ ਲੈਣਾ ਹਨੇਰੇ ਵਿਚ ਰੱਸੀ ਨੂੰ ਸੱਪ ਸਮਝਣ ਵਾਂਗ ਭਰਮ ਹੈ, ਅਧਿਆਸ ਹੈ।

ਸ਼ੰਕਰਾਚਾਰੀਆ ਦੇ ਮਾਇਆ ਸਬੰਧੀ ਸਿਧਾਂਤ ਨੂੰ ਸਪੱਸ਼ਟ ਕਰਦਿਆਂ ਡਾ. ਰਾਜਬਲੀ ਪਾਂਡੇਯ ਨੇ ਲਿਖਿਆ ਹੈ ਕਿ ਮਾਇਆ ਦੇ ਮੁੱਖ ਰੂਪ ਵਿਚ ਦੋ ਕਾਰਜ ਹਨ- ਇਕ ਆਵਰਣ (ਢਕਣਾ) ਅਤੇ ਦੂਜਾ ਵਿਖੇਪ (ਪਸਾਰਨਾ)। ਆਵਰਣ ਨਾਲ ਮੋਹ ਪੈਦਾ ਹੁੰਦਾ ਹੈ ਜਿਸ ਕਰਕੇ ਜੀਵਾਤਮਾ, ਬ੍ਰਹਮ ਅਤੇ ਜਗਤ ਵਿਚਕਾਰ ਭਰਮ ਪੈਦਾ ਹੋ ਜਾਂਦਾ ਹੈ। ਜੀਵਾਤਮਾ ਜਗਤ ਨੂੰ ਸੱਚ ਸਮਝਣ ਲੱਗ ਜਾਂਦੀ ਹੈ ਅਤੇ ਵਿਖੇਪ ਕਾਰਨ ਬ੍ਰਹਮ ਦਾ ਜਗਤ ਵਿਚ ਪਸਾਰਾ ਹੁੰਦਾ ਹੈ।

ਪ੍ਰਮੁੱਖ ਰੂਪ ਵਿਚ ਮਾਇਆ ਦੇ ਅੱਠ ਲੱਛਣ ਹਨ :-

1. ਇਹ ਸਾਂਖਯ ਦੀ ਪ੍ਰਕ੍ਰਿਤੀ ਵਾਂਗੂ ਜੜ੍ਹ ਹੈ ਪਰ ਇਹ ਨਾ ਬ੍ਰਹਮ ਤੋਂ ਵੱਖ ਹੈ ਅਤੇ ਨਾ ਹੀ ਵਾਸਤਵਿਕ।
2. ਇਹ ਸ਼ਕਤੀ ਰੂਪ ਹੈ, ਬ੍ਰਹਮ ਦੀ ਸਹਿਚਰੀ ਹੈ ਅਤੇ ਉਸ ਉੱਤੇ ਆਧਾਰਿਤ ਹੈ।
3. ਇਹ ਅਨਾਦਿ ਹੈ ਅਰਥਾਤ ਇਸ ਦੀ ਕੋਈ ਸ਼ੁਰੂਆਤ ਨਹੀਂ।
4. ਇਹ ਸੱਤ ਅਤੇ ਅਸੱਤ ਦੋਹਾਂ ਤੋਂ ਭਿੰਨ ਹੈ।
5. ਇਹ ਭਰਮ(ਵਿਵਰਤ) ਹੈ ਪਰ ਇਸ ਦੀ ਵਿਵਹਾਰਿਕ ਸੱਤਾ ਹੈ।

6. ਇਹ ਅਧਿਆਸ ਅਤੇ ਭ੍ਰਾਂਤੀ ਹੈ। ਇਸ ਦੀ ਸੱਤਾ ਉਸ ਸਮੇਂ ਤੱਕ ਹੈ ਜਦੋਂ ਤੱਕ ਆਤਮਾ ਭਰਮ ਵਿਚ ਰਹਿੰਦੀ ਹੈ।
7. ਇਹ ਵਾਸਤਵਿਕ ਗਿਆਨ ਰਾਹੀਂ ਦੂਰ ਕਰਨ ਯੋਗ ਹੈ।
8. ਇਸ ਦਾ ਆਸਰਾ ਅਤੇ ਵਿਸ਼ਾ ਬ੍ਰਹਮ ਹੀ ਹੈ।

ਸ਼ੰਕਰਾਚਾਰੀਆ ਤੋਂ ਬਾਅਦ ਦੇ ਸਾਰੇ ਆਚਾਰੀਆ ਮਾਇਆ ਨੂੰ ਪਰਮਾਤਮਾ ਦੀ ਵਾਸਤਵਿਕ ਸ਼ਕਤੀ ਮੰਨਦੇ ਹਨ। 'ਨਾਥ ਮਤ' ਵਾਲੇ ਇਸ ਨੂੰ ਨਾਗਣ ਮੰਨ ਕੇ ਇਸ ਦੇ ਨਸ਼ਟ ਕਰਨ ਉੱਤੇ ਜ਼ੋਰ ਦਿੰਦੇ ਹਨ। ਸਾਮੀ ਵਿਚਾਰਧਾਰਾ ਵਾਲੇ ਇਸ ਦੇ ਸਮਾਨਾਂਤਰ 'ਸ਼ੈਤਾਨ' ਦੀ ਕਲਪਨਾ ਕਰਦੇ ਹਨ। ਮੱਧਯੁਗ ਦੇ ਭਗਤੀ ਕਾਵਿ ਵਿਚ ਇਸ ਦਾ ਚਿਤਰਣ ਕਿਸੇ ਨਾ ਕਿਸੇ ਰੂਪ ਵਿਚ ਹੋਇਆ ਮਿਲਦਾ ਹੈ। ਇਹ ਬੜੀ ਪ੍ਰਬਲ ਅਤੇ ਤ੍ਰਿਗੁਣਾਤਮਕ ਸ਼ਕਤੀ ਹੈ। ਇਹ ਇਕ ਅਜਿਹੀ ਵੇਲ ਹੈ ਜਿਸ ਨੂੰ ਜੇਕਰ ਕੱਟ ਕੱਟ ਕੇ ਖਾਇਆ ਜਾਵੇ, ਤਾਂ ਬਹੁਤ ਵੱਧਦੀ ਹੈ ਪਰ ਜੇਕਰ ਪ੍ਰਭੂ ਦੇ ਧਿਆਨ ਰੂਪੀ ਪਾਣੀ ਨਾਲ ਸਿੰਜਿਆ ਜਾਏ ਤਾਂ ਮੁਰਝਾ ਜਾਂਦੀ ਹੈ। ਜਗਿਆਸੂ ਦੇ ਮਨ ਵਿਚ ਵੈਰਾਗ ਭਾਵਨਾ ਦੇ ਪੈਦਾ ਹੋਣ ਨਾਲ ਮਾਇਆ ਦਾ ਆਦਰ ਘੱਟ ਜਾਂਦਾ ਹੈ ਅਤੇ ਇਹ ਨਿਰਾਸ਼ ਹੋ ਕੇ ਆਪਣਾ ਆਧਾਰ ਬਦਲ ਲੈਂਦੀ ਹੈ ਨਹੀਂ ਤਾਂ ਇਹ ਸਾਧਾਰਨ ਪ੍ਰਾਣੀ ਨੂੰ ਤਾਂ ਕੀ ਤਿੰਨ ਪ੍ਰਮੁੱਖ ਦੇਵਤਿਆਂ ਨੂੰ ਵੀ ਛਲਣ ਦੇ ਸਮਰਥ ਹੈ–

ਸਰਪਨੀ ਤੇ ਊਪਰਿ ਨਹੀਂ ਬਲੀਆ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥

(ਆਸਾ ਸ੍ਰੀ ਕਬੀਰ ਜੀਉ)

ਹ.ਪੁ.–ਮ.ਕੋ.; ਹਿੰ. ਮਿ. ਕੋ.;ਹਿੰ. ਵਿ. ਕੋ.; ਗੁਰੂ ਗ੍ਰੰਥ ਵਿਚਾਰ ਕੋਸ਼ -ਪਦਮ

**ਮਾਈਆ (ਸਿੱਖ)** : (1) ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿੱਖ ਸੀ।

(2) ਇਹ ਸਰਹਿੰਦ ਦਾ ਨਿਵਾਸੀ ਸੀ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਆਤਮ ਗਿਆਨੀ ਅਤੇ ਧਰਮਵੀਰ ਸਿੱਖ ਹੋਇਆ ਹੈ।

ਹ.ਪੁ.–ਮ. ਕੋ.

**ਮਾਈਸਰ ਖ਼ਾਨਾ** : ਇਹ ਪਿੰਡ ਬਠਿੰਡਾ ਜ਼ਿਲ੍ਹੇ ਦੀ ਤਹਿਸੀਲ ਤਲਵੰਡੀ ਸਾਬੋ ਵਿਚ, ਮੌੜ ਮੰਡੀ ਤੋਂ 6 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਸਿੱਖਾਂ ਦੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮੌੜ ਮੰਡੀ ਤੋਂ ਚੱਲ ਕੇ ਤਲਵੰਡੀ ਸਾਬੋ ਨੂੰ ਜਾਂਦਿਆਂ ਇਥੇ ਆਪਣੇ ਚਰਨ ਪਾਏ ਸਨ ਅਤੇ ਇਕ ਤਿੱਤਰ ਦਾ ਸ਼ਿਕਾਰ ਕਰ ਕੇ ਉਸ ਨੂੰ ਕਰਮਜਾਲ ਤੋਂ ਮੁਕਤ ਕੀਤਾ ਸੀ। ਇਥੇ ਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਦੋ ਗੁਰਦੁਆਰੇ ਬਣੇ ਹੋਏ ਹਨ। ਗੁਰਦੁਆਰਾ ਤਿੱਤਰਸਰ ਪਿੰਡ ਤੋਂ ਬਾਹਰ ਹੈ ਅਤੇ ਦੂਸਰਾ ਗੁਰਦੁਆਰਾ ਪਿੰਡ ਦੇ ਅੰਦਰ ਸਥਿਤ ਹੈ। ਮਾਈਸਰ ਖ਼ਾਨਾ ਵਿਖੇ ਦੇਵੀ ਮਾਤਾ ਦਾ ਇਕ ਮੰਦਰ ਵੀ ਹੈ ਜਿਥੇ ਹਰ ਸਾਲ ਮੇਲਾ ਲੱਗਦਾ ਹੈ ਅਤੇ ਸ਼ਰਧਾਲੂ ਸੁੱਖਣਾ ਲਾਹੁਣ ਆਉਂਦੇ ਹਨ।

ਹ.ਪੁ.–ਮ. ਕੋ.: 959; ਤ.ਗਾ. ਗੁ.-ਗਿਆਨੀ ਗਿਆਨ ਸਿੰਘ: 130; ਤ.ਗੁ.ਖਾ.-ਭਾ. ਵਿ. ਪੰ.: 665

**ਮਾਈਦਾਸ** : ਸਿੱਖ ਧਰਮ ਦਾ ਪ੍ਰਸਿੱਧ ਪ੍ਰਚਾਰਕ, ਮਾਝੇ ਦੇ ਨਰੋਲੀ ਪਿੰਡ ਦਾ ਵਸਨੀਕ ਸੀ ਜੋ ਗੁਰੂ ਅਮਰਦਾਸ ਜੀ ਦੀ ਸ਼ਰਨ ਆਇਆ ਅਤੇ ਮਾਣਕ ਚੰਦ ਦੀ ਸੰਗਤ ਕਰ ਕੇ ਇਸ ਨੂੰ ਆਤਮ ਗਿਆਨ ਪ੍ਰਾਪਤ ਹੋਇਆ। ਇਹ ਇਕ ਪੰਡਿਤ ਵੈਸ਼ਨੂੰ ਅਤੇ ਸੁਭੰਪਾਕੀ ਸੀ ਪਰ ਬਾਅਦ ਵਿਚ ਅਕਾਸ਼ਵਾਣੀ ਹੋਣ ਤੇ ਇਸ ਨੇ ਲੰਗਰ ਵਿਚ ਭੋਜਨ ਛਕਿਆ ਅਤੇ ਗੁਰੂ ਜੀ ਨੇ ਇਸ ਨੂੰ ਉਪਦੇਸ਼ ਦਿੱਤਾ ਕਿ ਪਰਮੇਸ਼ਵਰ ਦੀ ਬੰਦਗੀ ਕਰ ਕੇ ਹੀ ਮਨੁੱਖ ਪਵਿੱਤਰ ਹੋ ਸਕਦਾ ਹੈ। ਇਹ ਗੁਰੂ ਜੀ ਦਾ ਸਿੱਖ ਬਣ ਗਿਆ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਨੂੰ ਪ੍ਰਚਾਰਕ ਦੀ ਮੰਜੀ ਬਖਸ਼ੀ। ਇਸ ਨੇ ਮਾਝੇ ਦੇ ਇਲਾਕੇ ਵਿਚ ਗੁਰਸਿਖੀ ਦਾ ਬਹੁਤ ਪ੍ਰਚਾਰ ਕੀਤਾ।

ਹ.ਪੁ.–ਮ. ਕੋ. 1959; ਤ.ਗੁ.ਖਾ.: 331

**ਮਾਈ ਦੇਸਾਂ** : ਇਹ ਮਹਾਰਾਜਾ ਰਣਜੀਤ ਸਿੰਘ ਦੀ ਦਾਦੀ ਅਤੇ ਗੁਜਰਾਂਵਾਲੇ ਦੇ ਸ. ਅਮੀਰ ਸਿੰਘ ਦੀ ਲੜਕੀ ਸੀ। ਇਸ ਦੀ ਜਨਮ ਮਿਤੀ ਬਾਰੇ ਇਤਿਹਾਸਕ ਪੁਸਤਕਾਂ ਚੁੱਪ ਹਨ। ਇਸ ਦੀ ਸ਼ਾਦੀ 1756 ਈ. ਵਿਚ ਸ਼ੁਕਰਚੱਕੀਆ ਮਿਸਲ ਦੇ ਸ. ਚੜ੍ਹਤ ਸਿੰਘ ਨਾਲ ਹੋਈ। ਮਾਈ ਦੇਸਾਂ ਨਾਲ ਵਿਆਹ ਕਰਵਾਉਣ ਤੇ ਸ. ਚੜ੍ਹਤ ਸਿੰਘ ਨੂੰ ਗੁਜਰਾਂਵਾਲੀਆਂ ਦੀ ਹਮਾਇਤ ਹਾਸਲ ਹੋ ਗਈ ਅਤੇ ਉਸ ਦੀ ਤਾਕਤ ਵਿਚ ਵਾਧਾ ਹੋਇਆ। ਮਾਈ ਦੇਸਾਂ ਦੀ ਕੁੱਖੋਂ ਸ. ਮਹਾਂ ਸਿੰਘ ਤੋਂ ਇਲਾਵਾ ਸ. ਸੁਹੇਜ ਸਿੰਘ ਅਤੇ ਬੀਬੀ ਰਾਜ ਕੌਰ ਨੇ ਜਨਮ ਲਿਆ।

ਜਦੋਂ ਜੰਮੂ ਦੀ ਲੜਾਈ ਵਿਚ ਸ. ਚੜ੍ਹਤ ਸਿੰਘ ਦੀ ਆਪਣੀ ਹੀ ਬੰਦੂਕ ਵਿਚੋਂ ਅਚਾਨਕ ਗੋਲੀ ਵੱਜਣ ਨਾਲ ਮੌਤ ਹੋ ਗਈ (1774 ਈ.) ਤਾਂ ਮਾਈ ਦੇਸਾਂ ਡੋਲੀ ਨਹੀਂ ਸਗੋਂ ਬਹੁਤ ਹੀ ਸਮਝਦਾਰੀ ਅਤੇ ਹੌਸਲੇ ਦਾ ਸਬੂਤ ਦਿੱਤਾ। ਉਸ ਨੇ ਜੈ ਸਿੰਘ ਕਨ੍ਹਈਏ ਦੀ ਮਦਦ ਨਾਲ ਨਾਬਾਲਗ ਮਹਾਂ ਸਿੰਘ ਨੂੰ ਮਿਸਲ ਦਾ ਸਰਦਾਰ ਬਣਾ ਕੇ ਆਪ ਹੀ ਬੜੀ ਸੁੱਚਜਤਾ ਅਤੇ ਦਿਆਨਤਦਾਰੀ ਨਾਲ ਰਾਜ ਪ੍ਰਬੰਧ ਚਲਾਇਆ। ਮਹਾਂ ਸਿੰਘ ਦੇ ਦੋਵੇਂ ਮਾਮੇ, ਗੁਰਬਖਸ਼ ਸਿੰਘ ਅਤੇ ਦੂਲ ਸਿੰਘ ਵੀ ਮਦਦ ਕਰਦੇ ਰਹੇ।

ਮਾਈ ਦੇਸਾਂ ਨੇ ਆਪਣੀ ਲੜਕੀ ਰਾਜ ਕੌਰ ਦਾ ਵਿਆਹ ਸ. ਗੁੱਜਰ ਸਿੰਘ ਭੰਗੀ ਦੇ ਪੁੱਤਰ ਸਾਹਿਬ ਸਿਘ ਨਾਲ ਅਤੇ ਲੜਕੇ ਮਹਾਂ ਸਿੰਘ ਦਾ ਵਿਆਹ (ਫੂਲਕੀਆਂ ਰਿਆਸਤ) ਜੀਂਦ ਦੇ ਰਾਜਾ ਗਜਪਤ ਸਿੰਘ ਦੀ ਲੜਕੀ ਰਾਜ ਕੌਰ ਨਾਲ ਕਰ ਦਿੱਤਾ। ਇਸ ਤਰ੍ਹਾਂ ਭੰਗੀ ਮਿਸਲ ਅਤੇ ਫੂਲਕੀਆਂ ਘਰਾਣੇ ਦੀ ਮਦਦ ਹਾਸਲ ਕਰ ਲਈ ਅਤੇ ਗੁਜਰਾਂਵਾਲੇ ਦੇ ਕਿਲੇ ਨੂੰ ਪਹਿਲਾਂ ਨਾਲੋਂ ਵੀ ਪੱਕਾ ਕਰ ਲਿਆ।

ਮਾਈ ਦੇਸਾਂ ਦੇ ਸ਼ੁਕਰਚੱਕੀਆ ਮਿਸਲ ਦੀ ਪ੍ਰਬੰਧਕਰਤਾ ਹੋਣ ਦੇ ਸਮਿਆਂ ਵਿਚ ਕੋਈ ਵਿਸ਼ੇਸ਼ ਘਟਨਾ ਨਹੀਂ ਵਾਪਰੀ। ਇਸ ਦੀ ਮੌਤ 1778 ਈ. ਵਿਚ ਹੋਈ।

ਹ.ਪੁ.–ਸ਼ੇ. ਪੰ. -ਸੀਤਲ :24, 27, 28; ਰੁ. ਆ. ਇੰ. ਰਣਜੀਤ ਸਿੰਘ-ਸਰ ਲੈਪਨ ਗ੍ਰਿਫਨ ; ਸਿ. ਇ.- ਕਨਿੰਘਮ; ਸਿ.ਇ.- ਡਾ. ਸਾਹਿਬ ਸਿੰਘ ਅਰਸ਼ੀ; ਤ.ਗੁ.ਖਾ.

**ਮਾਈ ਮਲਵਾਇਣ** : ਮਹਾਰਾਜਾ ਰਣਜੀਤ ਸਿੰਘ ਦੀ ਮਾਤਾ ਜਿਸ ਦਾ ਅਸਲ ਨਾਂ ਰਾਜ ਕੌਰ ਸੀ ਪਰ ਪੰਜਾਬ ਦੇ ਮਾਲਵਾ ਖਿੱਤੇ (ਰਿਆਸਤ ਜੀਂਦ) ਨਾਲ ਸਬੰਧਤ ਹੋਣ ਕਰਕੇ ਇਸ ਨੂੰ ਮਾਈ ਮਲਵਾਇਣ ਵੀ ਆਖਿਆ ਜਾਂਦਾ ਸੀ। ਇਹ ਜੀਂਦ

(ਫੂਲਕੀਆਂ ਰਿਆਸਤ) ਦੇ ਰਾਜਾ ਗਜਪਤ ਸਿੰਘ ਦੀ ਲੜਕੀ ਸੀ। ਸ. ਚੜ੍ਹਤ ਸਿੰਘ ਦੀ ਮੌਤ (1774) ਤੋਂ ਪਿਛੋਂ ਉਸ ਦੀ ਵਿਧਵਾ ਮਾਈ ਦੇਸਾਂ ਨੇ ਸ਼ੁਕਰਚੱਕੀਆ ਰਿਆਸਤ ਨੂੰ ਮਜ਼ਬੂਤ ਕਰਨ ਦੇ ਇਰਾਦੇ ਨਾਲ ਆਪਣੇ ਲੜਕੇ ਮਹਾਂ ਸਿੰਘ ਦੀ ਸ਼ਾਦੀ ਫੂਲਕੀਆਂ ਰਿਆਸਤ ਦੇ ਰਾਜੇ ਦੀ ਲੜਕੀ ਨਾਲ ਕਰ ਦਿੱਤੀ। 2 ਨਵੰਬਰ, 1780 ਈ. ਨੂੰ ਸਰਦਾਰਨੀ ਰਾਜ ਕੌਰ ਦੀ ਕੁੱਖੋਂ ਇਕ ਹੋਣਹਾਰ ਲੜਕੇ ਨੇ ਜਨਮ ਲਿਆ ਜੋ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਨਾਂ ਨਾਲ ਵਿਸ਼ਵ ਪ੍ਰਸਿੱਧ ਹੋਇਆ।

ਸੰਨ 1792 ਵਿਚ ਭਰ ਜੋਬਨ ਵਿਚ ਸ. ਮਹਾਂ ਸਿੰਘ ਦੀ ਮੌਤ ਹੋ ਗਈ। ਰਣਜੀਤ ਸਿੰਘ ਉਸ ਸਮੇਂ ਸਿਰਫ਼ 12 ਸਾਲਾਂ ਦਾ ਹੀ ਸੀ ਅਤੇ ਮਹਾਂ ਸਿੰਘ ਦਾ ਇਕੋ ਇਕ ਪੁੱਤਰ ਸੀ। ਉਸ ਦੀ ਦਸਤਾਰ ਬੰਦੀ ਕਰ ਕੇ ਉਸ ਨੂੰ ਮਿਸਲ ਦਾ ਸਰਦਾਰ ਬਣਾਇਆ ਗਿਆ। ਉਹ ਕਿਉਂਕਿ ਅਜੇ ਨਾਬਾਲਿਗ ਸੀ, ਇਸ ਲਈ ਮਿਸਲ ਦਾ ਪ੍ਰਬੰਧ 1792 ਈ. ਤੋਂ 1797 ਈ. ਤਕ ਮਾਤਾ ਰਾਜ ਕੌਰ ਦੀਵਾਨ ਲਖਪਤ ਰਾਇ ਦੀ ਸਹਾਇਤਾ ਨਾਲ ਚਲਾਉਂਦੀ ਰਹੀ। ਰਾਜ ਕੌਰ ਰਾਜ ਭਾਗ ਦੇ ਮਾਮਲੇ ਵਿਚ ਬਹੁਤੀ ਨਿਪੁੰਨ ਨਹੀਂ ਸੀ ਅਤੇ ਦੀਵਾਨ ਲਖਪਤ ਰਾਇ ਇਨ੍ਹਾਂ ਕੰਮਾਂ ਵਿਚ ਬੇਲੋੜਾ ਦਖ਼ਲ ਦਿੰਦਾ ਸੀ। ਇਸ ਲਈ 1797 ਈ. ਵਿਚ ਰਣਜੀਤ ਸਿੰਘ ਨੇ ਆਪਣੀ ਸੱਸ ਸਦਾ ਕੌਰ ਦੇ ਕਹਿਣ ਤੇ ਮਿਸਲ ਦਾ ਪ੍ਰਬੰਧ ਆਪ ਸਾਂਭ ਲਿਆ। ਕਨਿੰਘਮ ਅਨੁਸਾਰ ਰਣਜੀਤ ਸਿੰਘ ਨੇ ਆਪਣੀ ਮਾਤਾ ਅਤੇ ਲਖਪਤ ਰਾਇ ਨੂੰ ਕਤਲ ਕਰਵਾ ਦਿੱਤਾ ਸੀ। ਪ੍ਰਿੰਸਪ ਦਾ ਕਹਿਣਾ ਹੈ ਕਿ ਰਣਜੀਤ ਸਿੰਘ ਨੇ ਆਪਣੀ ਮਾਤਾ ਨੂੰ ਕੈਦੀ ਬਣਾ ਲਿਆ ਸੀ ਪਰ ਉਪਰੋਕਤ ਘਟਨਾਵਾਂ ਦਾ ਕਿਧਰੇ ਕੋਈ ਠੋਸ ਸਬੂਤ ਨਹੀਂ ਮਿਲਦਾ।

ਹ.ਪੁ.–ਸੇ. ਪੰ.– ਸੀਤਲ.: 28, 36, 38; ਹਿ. ਸਿੱ.-ਡਬਲਯੂ. ਐਲ. ਮੈਕਗ੍ਰੇਗਰ: 152; ਸਿ.ਇ. ਕਨਿੰਘਮ: 2131; ਸਿੱ. ਇ.-ਡਾ. ਸਾਹਿਬ ਸਿੰਘ ਅਰਸ਼ੀ: 121-22; ਤ. ਗੁ. ਖਾ.: 286

**ਮਾਂਹਗਾ** : ਮੂਲ ਰੂਪ ਵਿਚ ਕਸ਼ਮੀਰੀ ਲੋਕ ਨਾਚ ਹੈ ਜੋ ਆਮ ਤੌਰ ਤੇ ਇਸਤਰੀਆਂ ਰਲ ਕੇ ਨਚਦੀਆਂ ਹਨ। ਕਦੇ ਕਦੇ ਇਸ ਨਾਚ ਵਿਚ ਮਰਦ ਵੀ ਸ਼ਾਮਲ ਹੋ ਜਾਂਦੇ ਹਨ। ਇਹ ਨਾਚ ਢੋਲ ਤੇ ਤਾਲ ਉੱਤੇ ਵਿਆਹ ਜਾਂ ਹੋਰ ਖੁਸ਼ੀ ਦੇ ਮੌਕਿਆਂ ਤੇ ਨੱਚਿਆ ਜਾਂਦਾ ਹੈ। ਕਸ਼ਮੀਰ ਦੇ ਨਾਲ ਲੱਗਦੇ ਪੰਜਾਬ ਦੇ ਇਲਾਕਿਆਂ ਵਿਚ ਵੀ ਇਹ ਨਾਚ ਕਾਫੀ ਪ੍ਰਚਲਿਤ ਹੈ। ਇਸ ਨਾਚ ਦਾ ਪੰਜਾਬੀ ਗੀਤਾਂ ਵਿਚ ਵੀ ਜ਼ਿਕਰ ਆਉਂਦਾ ਹੈ-

ਉਡੀ ਉਡੀ ਮਾਂਹਗਾ ਮਾਰ, ਤਵੀਤਾਂ ਵਾਲੜੀਏ
ਤੇਰੇ ਗਲ ਸੋਨੇ ਦਾ ਹਾਰ, ਤਵੀਤਾਂ ਵਾਲੜੀਏ

ਹ.ਪੁ.–ਪੰ. ਲੋ. ਵਿ. ਕੋ.

**ਮਾਹਲ** : ਅਨੇਕ ਕਥਾਵਾਂ ਦਾ ਸਮੂਹ ਜਿਸ ਦੇ ਪਾਤਰ ਮੂਲ ਕਥਾ ਤੋਂ ਬਾਹਰ ਵੀ ਉਨੇ ਹੀ ਫੈਲੇ ਹੁੰਦੇ ਹਨ ਜਿੰਨੇ ਕਿ ਕਥਾ ਦੇ ਅੰਦਰ। ਇਨ੍ਹਾਂ ਪਾਤਰਾਂ ਦਾ ਆਪਣਾ ਵੱਖਰਾ ਗੌਰਵ ਅਤੇ ਵਿਲੱਖਣ ਸਥਾਨ ਹੁੰਦਾ ਹੈ ਜਿਵੇਂ ਸਲਵਾਹਨ ਦੀ ਮਾਹਲ ਵਿਚ ਇੱਛਰਾਂ, ਲੂਣਾ, ਰਸਾਲੂ ਆਦਿ ਪਾਤਰ ਮੂਲ ਕਥਾ ਤੋਂ ਬਾਹਰ ਵੀ ਵੱਖਰੀ ਹੋਂਦ ਅਤੇ ਨਵੇਕਲੇ ਕਥਾ ਚੱਕਰਾਂ ਦੇ ਮਾਲਕ ਹਨ। ਹੀਰ ਸਹਿਤੀ ਦੀ ਮਾਹਲ ਵਿਚ ਹੀਰ ਰਾਂਝੇ ਅਤੇ ਸਹਿਤੀ ਮੁਰਾਦ ਦੀਆਂ ਪ੍ਰੀਤ ਕਥਾਵਾਂ ਆਪਣਾ ਵੱਖਰਾ ਮਹੱਤਵ ਵੀ ਮੂਲ ਕਥਾ ਜਿੰਨਾ ਹੀ ਰੱਖਦੀਆਂ ਹਨ ਅਤੇ ਇਕ ਦੂਜੇ ਨਾਲ ਵੀ ਜੁੜੀਆਂ ਹੋਈਆਂ ਹਨ।

ਹ.ਪੁ.–ਪੰ. ਲੋ. ਵਿ. ਕੋ.; ਪੰ. ਸਾ. ਆ. ਇ. - ਡਾ. ਸ਼ੀਤਲ

**ਮਾਂਗਟ (ਪਿੰਡ)** : ਇਹ ਪਿੰਡ ਪਾਕਿਸਤਾਨ ਦੇ ਗੁਜਰਾਤ ਜ਼ਿਲ੍ਹੇ ਦੀ ਫਾਲੀਆਂ ਤਹਿਸੀਲ ਵਿਚ ਸਥਿਤ ਹੈ ਤੇ ਰੇਲਵੇ ਸਟੇਸ਼ਨ ਬਹਾਉਦੀਨ ਤੋਂ 9.66 ਕਿ.ਮੀ. ਦੂਰ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੰਨਿਨ ਸੇਵਕ ਭਾਈ ਬੰਨੋ ਜੀ ਇਸੇ ਪਿੰਡ ਦੇ ਹੀ ਵਾਸੀ ਸਨ।

ਸੰਨ 1947 ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਿਤਾਬੀ ਸ਼ਕਲ ਵਾਲੀ ਬੀੜ ਇਥੇ ਪ੍ਰਕਾਸ਼ਮਾਨ ਸੀ। ਇਸ ਬੀੜ ਦੇ 467 ਪੱਤਰੇ ਹਨ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕ ਪਿਛੋਂ ਲਿਖੇ ਗਏ ਹਨ।

ਸਿੱਖ ਰਾਜ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਇਕ ਸੁੰਦਰ ਮੰਦਿਰ ਸਰੋਵਰ ਦੇ ਕਿਨਾਰੇ ਬਣਵਾਇਆ ਗਿਆ ਅਤੇ ਉਸ ਦੇ ਨਾਂ ਕਾਫੀ ਜਾਗੀਰ ਲਾਈ ਗਈ ਸੀ। ਪਿਛੋਂ ਇਹ ਜ਼ਮੀਨ ਪੁਜਾਰੀਆਂ ਨੇ ਆਪਣੇ ਨਾਂ ਲਗਵਾ ਲਈ ਸੀ।

ਇਹ ਬੀੜ ਭਾਈ ਬੰਨੋ ਜੀ ਦੇ ਵੰਸ਼ਜ ਵਾਰੋ ਵਾਰੀ ਆਪਣੇ ਘਰੀਂ ਰੱਖਦੇ ਸਨ ਅਤੇ ਮੱਸਿਆ ਅਤੇ ਸੰਗਰਾਂਦ ਵਾਲੇ ਦਿਨ ਮੰਦਿਰ ਵਿਚ ਲਿਆ ਕੇ ਪ੍ਰਕਾਸ਼ ਕਰਦੇ ਸਨ। ਪੂਜਾ ਉਸ ਨੂੰ ਮਿਲਦੀ ਸੀ ਜਿਸ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਰੱਖਣ ਦੀ ਵਾਰੀ ਹੁੰਦੀ ਸੀ।

ਹ.ਪੁ.–ਮ. ਕੋ.

**ਮਾਂਗਟ, ਹਰਚਰਨ ਸਿੰਘ (ਮ.ਵੀ.ਚ.)** : ਇਸ ਦਾ ਜਨਮ ਲੁਧਿਆਣਾ ਵਿਖੇ ਸ੍ਰੀ ਆਰ.ਐਸ. ਮਾਂਗਟ ਦੇ ਘਰ ਹੋਇਆ। ਇਸ ਨੇ ਐਸ.ਬੀ. ਹਾਇਰ ਸੈਕੰਡਰੀ ਸਕੂਲ, ਨਵੀਂ ਦਿੱਲੀ ਤੋਂ ਸਿੱਖਿਆ ਹਾਸਲ ਕੀਤੀ ਅਤੇ 16 ਜਨਵਰੀ,1954 ਈ. ਨੂੰ ਭਾਰਤੀ ਵਾਯੂ ਸੈਨਾ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਸ ਨੇ ਦੁਸ਼ਮਣ ਦੇ ਜਹਾਜ਼ਾਂ ਦੀਆਂ ਉਡਾਨਾਂ ਨੂੰ ਰੋਕਣ ਲਈ ਅਤੇ ਥਲ ਸੈਨਾ ਨੂੰ ਨੇੜਿਓਂ ਸਹਾਇਤਾ ਦੇਣ ਲਈ ਅਤੇ ਦੁਸ਼ਮਣ ਦੇ ਇਲਾਕੇ ਵਿਚ ਜਾ ਕੇ ਸੂਹ ਲੈਣ ਲਈ ਕਈ ਓਡਾਨਾਂ ਭਰੀਆਂ । ਇਸ ਦੀਆਂ ਇਨ੍ਹਾਂ ਟੋਹੀ ਓਡਾਨਾਂ ਦੌਰਾਨ ਇਸ ਨੂੰ ਦੁਸ਼ਮਣ ਦੇ ਟਿਕਾਣਿਆਂ ਦੀ ਕਾਫ਼ੀ ਸੂਹ ਮਿਲੀ। ਥਲ ਸੈਨਾ ਅਤੇ ਵਾਯੂ ਸੈਨਾ ਦੇ ਹਮਲਿਆਂ ਦੀਆਂ ਯੋਜਨਾਵਾਂ ਵਿਚ ਜਹਾਜ਼ ਮਾਰੂ ਤੋਪਾਂ ਦੀ ਗੋਲਾਬਾਰੀ ਦੌਰਾਨ ਇਸ ਦੇ ਜਹਾਜ਼ ਨੂੰ ਤੋਪ ਦੇ ਤਿੰਨ ਗੋਲੇ ਲਗੇ ਪਰ ਫਿਰ ਵੀ ਇਸ ਨੇ ਅੱਗੇ ਵਧਣਾ ਨਹੀਂ ਛੱਡਿਆ ਅਤੇ ਉਦੋਂ ਵਾਪਸ ਮੁੜਿਆ ਜਦੋਂ ਇਸ ਨੇ ਵੇਖਿਆ ਕਿ ਇਸ ਦੇ ਜਹਾਜ਼ਾਂ ਦੀ ਫਾਰਮੇਸ਼ਨ ਨੂੰ ਕਾਫੀ ਨੁਕਸਾਨ ਪੁੱਜਾ ਹੈ । ਇਸ ਦੌਰਾਨ ਦੁਸ਼ਮਣ ਦੇ ਜਹਾਜ਼ਾਂ ਨੇ ਇਸ ਨੂੰ ਆ ਘੇਰਿਆ । ਇਸ ਦੌਰਾਨ ਹੌਸਲੇ ਤੇ ਦਲੇਰੀ ਦਾ ਪ੍ਰਦਰਸ਼ਨ ਕਰਦੇ ਇਹ ਆਪਣੇ ਜਹਾਜ਼ਾਂ ਦੀ ਟੁਕੜੀ ਨੂੰ ਸੁੱਰਖਿਅਤ ਹਾਲਤ ਵਿਚ ਕੱਢ ਕੇ ਅੱਡੇ ਤੇ ਲੈ ਆਇਆ । ਜਹਾਜ਼ ਦੇ ਉਤਰਨ ਤੇ ਵੇਖਿਆ ਗਿਆ ਕਿ ਇਸ ਦੇ ਜਹਾਜ਼ ਦਾ ਕਾਫੀ ਨੁਕਸਾਨ ਹੋ ਚੁੱਕਾ ਹੈ ਪਰ ਇਸ ਦੀ ਕੁਸ਼ਲ ਕਾਰਜਸ਼ੀਲਤਾ ਕਾਰਨ ਹੀ ਜਹਾਜ਼ ਵਾਪਸ ਪਹੁੰਚਿਆ ।

ਇਸ ਦੀ ਇਸ ਕਾਰਵਾਈ ਸਦਕਾ ਇਸ ਨੂੰ 'ਮਹਾਂਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਮਾਂਗਾ** : ਪੱਛਮੀ ਪੰਜਾਬ ਦੇ ਜ਼ਿਲ੍ਹਾ ਲਾਹੌਰ ਦੀ ਏਸੇ ਹੀ ਨਾਂ ਦੀ ਤਹਿਸੀਲ ਵਿਚ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਕੋਟ ਰਾਧਾ ਕਿਸ਼ਨ ਤੋਂ 14 ਕਿ.ਮੀ. ਦੱਖਣ ਦਿਸ਼ਾ ਵਿਚ ਸਥਿਤ ਹੈ। ਇਸ ਪਿੰਡ ਵਿਚ ਗੁਰੂ ਨਾਨਕ ਦੇਵ ਜੀ ਨੇ ਚਰਣ ਪਾਏ ਸਨ ਜਿਨ੍ਹਾਂ ਦੀ ਯਾਦ ਵਿਚ ਇਥੇ ਗੁਰਦੁਆਰਾ ਛੋਟਾ ਨਨਕਾਣਾ ਸੁਸ਼ੋਭਿਤ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੀ ਨਨਕਾਣਾ ਸਾਹਿਬ ਦੀ ਯਾਤਰਾ ਤੋਂ ਮੁੜਦੇ ਹੋਏ ਇਥੇ ਬਿਰਾਜੇ ਸਨ। ਸੰਨ 1947 ਦੀ ਦੇਸ਼ ਵੰਡ ਤੋਂ ਪਹਿਲਾਂ ਗੁਰਦੁਆਰਾ ਸਾਹਿਬ ਦੇ ਨਾਂ 135 ਘੁਮਾਂ ਜ਼ਮੀਨ ਸੀ ਜਿਸ ਵਿਚੋਂ 50 ਘੁਮਾਂ ਮੁਆਫ਼ੀ ਦੀ ਸੀ। ਵਿਸਾਖੀ ਵਾਲੇ ਦਿਨ ਇਥੇ ਭਾਰੀ ਮੇਲਾ ਲੱਗਦਾ ਸੀ। ਹੁਣ ਦੀਆਂ ਪਰਿਸਥਿਤੀਆਂ ਬਾਰੇ ਵੇਰਵਾ ਪ੍ਰਾਪਤ ਨਹੀਂ ਹੈ।

ਹ.ਪੁ.–ਮ. ਕੋ.

**ਮਾਘ** : ਦੇਸੀ ਸਾਲ ਦਾ ਗਿਆਰਵਾਂ ਮਹੀਨਾ ਜਿਹੜਾ ਜਨਵਰੀ-ਫ਼ਰਵਰੀ ਵਿਚ ਪੈਂਦਾ ਹੈ। ਇਸ ਮਹੀਨੇ ਨੂੰ ਬਹੁਤ ਸ਼ੁਭ ਮੰਨਿਆ ਜਾਂਦਾ ਹੈ ਅਤੇ ਕਈ ਪੁਰਬ ਇਸ ਮਹੀਨੇ ਆਉਂਦੇ ਹਨ। ਮਾਘ ਦੀ ਸੰਗਰਾਂਦ ਨੂੰ ਮਾਘੀ ਦਾ ਤਿਉਹਾਰ ਸਾਰੇ ਪੰਜਾਬ ਵਿਚ ਅਤੇ ਵਿਸ਼ੇਸ਼ ਕਰਕੇ ਦਮਦਮਾ ਸਾਹਿਬ (ਤਲਵੰਡੀ ਸਾਬੋ ਕੀ) ਵਿਖੇ ਮਨਾਇਆ ਜਾਂਦਾ ਹੈ। ਇਸ ਤੋਂ ਇਲਾਵਾ ਅਚਲਾ ਸਪਤਮੀ, ਬਸੰਤ ਪੰਚਮੀ, ਮਾਘੀ ਪੂਰਨਮਾ ਅਤੇ ਮਾਘੀ ਮੱਸਿਆ (ਮੋਨੀ ਅਮਾਵਸ) ਆਦਿ ਵਿਸ਼ੇਸ਼ ਦਿਹਾੜੇ ਵੀ ਮਨਾਏ ਜਾਂਦੇ ਹਨ। ਇਸ ਮਹੀਨੇ ਖਿਚੜੀ ਨਵੀਂ ਕੀਤੀ ਜਾਂਦੀ ਹੈ ਅਰਥਾਤ ਨਵੇਂ ਕੱਢੇ ਚੌਲਾਂ ਦਾ ਸ਼ਗਨ ਖਿਚੜੀ ਪਕਾ ਕੇ ਕੀਤਾ ਜਾਂਦਾ ਹੈ।

ਇਸ ਮਹੀਨੇ ਕੀਤੇ ਪੁੰਨ ਦਾਨ ਨੂੰ ਉੱਤਮ ਸਮਝਿਆ ਜਾਂਦਾ ਹੈ ਅਤੇ ਸਰਵੋਤਮ ਦਾਨ ਕੰਨਿਆ ਦਾਨ ਮੰਨਿਆ ਜਾਂਦਾ ਹੈ ਜਿਸ ਕਾਰਨ ਇਹ ਮਹੀਨਾ ਮੁਕਲਾਵੇ ਆਦਿ ਲਈ ਸ਼ੁਭ ਸਮਝਿਆ ਜਾਂਦਾ ਹੈ।

ਇਸ ਮਹੀਨੇ ਦੇ ਇਸ਼ਨਾਨ (ਤੀਰਥ ਇਸ਼ਨਾਨ) ਦਾ ਬਹੁਤ ਮਹੱਤਵ ਹੈ। ਮਾਘੀ ਵਾਲੇ ਦਿਨ 'ਪ੍ਰਯਾਗ ਰਾਜ' ਵਿਖੇ ਤ੍ਰਿਵੇਣੀ ਇਸ਼ਨਾਨ ਅਤੇ ਹੋਰ ਤੀਰਥਾਂ ਉੱਤੇ ਇਸ਼ਨਾਨ ਕੀਤਾ ਜਾਂਦਾ ਹੈ। ਇਸ ਮਹੀਨੇ ਤਿਲਾਂ ਦੇ ਤੇਲ ਦੀ ਮਾਲਸ਼ ਕਰਨਾ, ਤਿਲਾਂ ਨੂੰ ਪਾਣੀ ਵਿਚ ਮਿਲਾ ਕੇ ਇਸ਼ਨਾਨ ਕਰਨਾ, ਤਿਲ ਖਾਣੇ ਅਤੇ ਦਾਨ ਕਰਨੇ ਸ਼ੁਭ ਮੰਨੇ ਜਾਂਦੇ ਹਨ। ਇਸ ਲਈ ਇਸ ਨੂੰ ਤਿਲਫੁਲ ਦਾ ਮਹੀਨਾ ਵੀ ਕਿਹਾ ਜਾਂਦਾ ਹੈ। ਅਜਿਹਾ ਕਰਨ ਨਾਲ ਤਿਲ ਤਿਲ ਕਰ ਕੇ ਪਾਪ ਕੱਟੇ ਜਾਣ ਦੀ ਧਾਰਨਾ ਹੈ।

ਗੁਰਮਤਿ ਅਨੁਸਾਰ, ਬਾਹਰਲੇ ਤੀਰਥਾਂ ਨਾਲੋਂ ਸਰੀਰ ਦੇ ਅੰਦਰਲੇ ਤੀਰਥ ਨੂੰ ਪਛਾਣਨਾ ਅਤੇ ਸਾਧ ਸੰਗਤ ਕਰਨੀ ਹੀ ਅਸਲ ਤੀਰਥ ਇਸ਼ਨਾਨ ਹੈ। ਗੁਰੂ ਨਾਨਕ ਦੇਵ ਜੀ ਤੁਖਾਰੀ ਬਾਰਹਮਾਹ ਵਿਚ ਇਸ ਮਹੀਨੇ ਪ੍ਰਥਾਇ ਬਚਨ ਉਚਾਰਣ ਕਰਦੇ ਹਨ:-

ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥

ਗੁਰੂ ਅਰਜਨ ਦੇਵ ਜੀ ਬਾਰਹਮਾਹ ਮਾਝ ਵਿਚ ਉਚਾਰਣ ਕਰਦੇ ਹਨ :-

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥

- - - - - - - - - - - - - - - - - - -

ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨ॥

ਹ.ਪੁ.–ਮ. ਕੋ; ਬਾਰਹਮਾਹ ਦਰਪਣ– ਡਾ. ਤਾਰਨ ਸਿੰਘ; ਪੰ. ਲੋ ਵਿ.ਕੋ.

**ਮਾਛੀਵਾੜੇ ਦੀ ਮਸਜਿਦ** : ਮਾਛੀਵਾੜਾ, ਲੁਧਿਆਣਾ-ਚੰਡੀਗੜ੍ਹ ਸੜਕ ਤੇ ਸਥਿਤ ਕਸਬਾ ਸਮਰਾਲੇ ਦੇ ਉੱਤਰ ਵੱਲ ਪੈਂਦਾ ਹੈ। ਕੋਈ ਸਮਾਂ ਸੀ ਜਦੋਂ ਸਤਲੁਜ ਦਰਿਆ ਇਸ ਕਸਬੇ ਦੇ ਨਾਲ ਹੀ ਖਹਿ ਕੇ ਲੰਘਦਾ ਸੀ ਪਰ ਹੁਣ 9 ਕਿ.ਮੀ. ਦੇ ਲਗਭਗ ਪਿੱਛੇ ਹਟ ਗਿਆ ਹੈ। ਛੋਟਾ ਜਿਹਾ ਕਸਬਾ ਮਾਛੀਵਾੜਾ ਆਪਣੇ ਧੁਰ ਅੰਦਰ ਬਹੁਤ ਅਹਿਮ ਇਤਿਹਾਸਕ ਵੇਰਵੇ ਸਮਾਈ ਬੈਠਾ ਹੈ।

ਇਸ ਕਸਬੇ ਵਿਚ ਪੁਰਾਤਨ 'ਮੁਸਲਿਮ ਇਮਾਰਤਾਂ' ਬਹੁਤ ਘੱਟ ਬਚੀਆਂ ਹਨ। ਇਕ ਖੂਹ ਅਤੇ ਇਕ ਮਸਜਿਦ ਦੀਆਂ ਨੀਹਾਂ ਤੋਂ ਬਿਨਾਂ ਇਕ ਪੂਰੇ ਦੀ ਪੂਰੀ ਮਸਜਿਦ ਪੁਰਾਤਨ ਨਿਸ਼ਾਨੀ ਵਜੋਂ ਖੜ੍ਹੀ ਹੈ ਜੋ ਕਸਬੇ ਦੇ ਉੱਤਰੀ ਹਿੱਸੇ ਵਿਚ ਵਾਕਿਆ ਹੈ। ਪੰਜਾਬ ਵਿਚ ਉਸਾਰੀ ਵਾਲਾ ਪੱਥਰ ਉਪਲੱਬਧ ਨਾ ਹੋਣ ਕਾਰਨ ਇਥੋਂ ਦੀਆਂ ਬਹੁਤੀਆਂ ਇਮਾਰਤਾਂ ਇੱਟਾਂ ਨਾਲ ਹੀ ਉਸਾਰੀਆਂ ਜਾਂਦੀਆਂ ਸਨ ਪਰ ਮਾਛੀਵਾੜੇ ਦੀ ਇਹ ਮਸਜਿਦ ਖ਼ੂਬਸੂਰਤ ਭੂਰੇ ਪੱਥਰ ਅਤੇ ਕੰਕਰੀਟ ਨਾਲ ਉਸਾਰੀ ਪ੍ਰਭਾਵਸ਼ਾਲੀ ਇਮਾਰਤ ਹੈ। ਇਸ ਉਪਰ ਨੀਲੀਆਂ ਗਲੇਜ਼ਡ ਟਾਈਲਾਂ ਦੀ ਸਜਾਵਟ ਹੈ। ਮਸਜਿਦ ਦੇ ਕਈ ਭਾਗਾਂ ਉੱਤੇ ਫੁੱਲ ਆਦਿ ਵੀ ਤਰਾਸ਼ੇ ਹੋਏ ਹਨ। ਇਸ ਦੇ ਤਿੰਨ ਦਰਵਾਜ਼ੇ ਹਨ ਪਰ ਗੁੰਬਦ ਇਕ ਹੀ ਹੈ। ਮਸਜਿਦ ਉਪਰ ਲਾਲ ਪੱਥਰ ਉੱਤੇ ਉਕਰੀ ਇਕ ਇਬਾਰਤ ਮੁਤਾਬਕ ਇਸ ਦੀ ਉਸਾਰੀ 1517 ਈ. ਵਿਚ ਫ਼ਤਹਿ ਮਲਿਕ ਨੇ ਕਰਵਾਈ ਜਿਸ ਦੇ ਪਿਤਾ ਦਾ ਨਾਮ ਮਲਿਕ ਮਾਛੀ ਸੀ। ਹੋ ਸਕਦਾ ਹੈ ਕਿ ਇਸੇ ਮਲਿਕ ਮਾਛੀ ਦੇ ਨਾਂ ਉੱਤੇ ਹੀ ਕਸਬੇ ਦਾ ਨਾਂ ਮਾਛੀਵਾੜਾ ਪਿਆ ਹੋਵੇ।

ਹ.ਪੁ.–ਰੋਜ਼ਾਨਾ ਅਜੀਤ, 11 ਨਵੰਬਰ, 1988

**ਮਾਝ (ਰਾਗ)** : ਸੰਪੂਰਨ ਜਾਤੀ ਦਾ ਇਕ ਰਾਗ ਹੈ ਜਿਸ ਵਿਚ ਰਿਸ਼ਭ, ਮੱਧਮ, ਪੰਚਮ ਅਤੇ ਧੈਵਤ ਸ਼ੁਧ ਲਗਦੇ ਹਨ। ਇਸ ਵਿੰਚ ਗਾਂਧਾਰ ਤੇ ਨਿਸ਼ਾਦ ਸ਼ੁਧ ਅਤੇ ਕੋਮਲ ਦੋਵੇਂ ਹੀ ਲਗਦੇ ਹਨ। ਵਾਦੀ ਸੁਰ ਸ਼ੜਜ, ਸੰਵਾਦੀ ਰਿਸ਼ਭ ਅਤੇ ਅਨੁਵਾਦੀ ਗਾਂਧਾਰ ਹੈ। ਸ਼ੜਜ ਗ੍ਰਹਿਸੁਰ ਹੈ ਅਤੇ ਇਸ ਰਾਗ ਦੇ ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ਦੂਜਾ ਹੈ ਅਤੇ ਪੰਨਾ ਨੰਬਰ ੯੪ ਤੋਂ ੧੫੦ ਤਕ ਵਿਸਤਰਿਤ ਹੈ। ਇਸ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਅਸਟਪਦੀਆਂ ਤੇ ਵਾਰ, ਗੁਰੂ ਅਮਰਦਾਸ ਜੀ ਦੀਆਂ ਅਸਟਪਦੀਆਂ, ਗੁਰੂ ਰਾਮਦਾਸ ਜੀ ਦੇ ਸ਼ਬਦ ਅਤੇ ਅਸਟਪਦੀਆਂ, ਗੁਰੂ ਅਰਜਨ ਦੇਵ ਜੀ ਦੇ ਸ਼ਬਦ, ਅਸਟਪਦੀਆਂ, ਬਾਰਹਮਾਹ ਅਤੇ ਦਿਨ ਰੈਣਿ ਉਚਾਰਣ ਕੀਤੇ ਹੋਏ ਹਨ।

ਬਾਣੀ ਬਿਉਰੇ ਵਿਚ 'ਬੁਧ ਪ੍ਰਕਾਸ਼ ਦਰਪਨਾ' ਦਾ ਹਵਾਲਾ ਦੇ ਕੇ ਇਸ ਰਾਗ ਸਬੰਧੀ ਇਉਂ ਲਿਖਿਆ ਹੈ :–

ਸਿਰੀ ਰਾਗ ਮਧੁ ਮਾਧਵੀ ਅਰ ਮਲਾਰ ਸੁਰ ਜਾਨ।

ਇਨ ਮਿਲ ਮਾਝ ਬਖਾਨਹੀ ਲੀਜੋ ਗੁਨਿਜਨ ਮਾਨ।

ਹ.ਪੁ.–ਮ.ਕੋ.; ਸ਼ਬਦਾਰਥ ਸ੍ਰੀ ਗੁਰੂ ਸਾਹਿਬ-ਪੋਥੀ ਪਹਿਲੀ; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ

**ਮਾਂਡਲੇ ਸਾਜ਼ਸ਼ ਕੇਸ** : ਇਸ ਮੁਕੱਦਮੇ ਦਾ ਸਬੰਧ ਮਾਂਡਲੇ (ਬਰਮਾ, ਜੋ ਉਦੋਂ ਰਾਜਨੀਤਕ ਤੌਰ ਤੇ ਭਾਰਤ ਦਾ ਹੀ

ਹਿੱਸਾ ਸੀ) ਵਿਚਲੀਆਂ ਗ਼ਦਰ ਪਾਰਟੀ ਦੇ ਕਾਰਕੁਨਾਂ ਦੀਆਂ ਸਰਗਰਮੀਆਂ ਨਾਲ ਹੈ। 'ਮਾਂਡਲੇ ਸਾਜ਼ਸ਼ ਕੇਸ' ਅਧੀਨ ਦੋ ਮੁਕੱਦਮੇ ਚੱਲੇ ਅਤੇ ਦੋਹਾਂ ਦੀ ਹੀ ਸੁਣਵਾਈ ਮਾਂਡਲੇ ਵਿਖੇ ਹੋਈ।

(1) ਇਸ ਮੁਕੱਦਮੇ ਦੀ ਸੁਣਵਾਈ ਮਾਂਡਲੇ ਵਿਖੇ ਐਸ.ਐਮ. ਰੋਬਿਨਸਨ (ਪ੍ਰਧਾਨ, ਮੌਂਗ ਕਿਨ) ਅਤੇ ਐੱਚ. ਈ. ਮੈਕੌਲ ਸਪੈਸ਼ਲ ਕਮਿਸ਼ਨਰਾਂ ਨੇ ਕੀਤੀ।

27 ਜੁਲਾਈ, 1916 ਨੂੰ ਹੁਕਮ ਸੁਣਾਇਆ ਗਿਆ ਅਤੇ ਇਸ ਵਿਚ ਸੱਤ ਗ਼ਦਰੀ ਦੇਸ਼ ਭਗਤਾਂ ਨੂੰ ਫਾਂਸੀ ਦੀ ਸਜ਼ਾ, ਪੰਜ ਨੂੰ ਉਮਰ ਕੈਦ (ਕਾਲੇਪਾਣੀ) ਦੀ ਸਖ਼ਤ ਸਜ਼ਾ ਅਤੇ ਇਕ ਨੂੰ ਸੱਤ ਸਾਲ (ਕਾਲੇਪਾਣੀ) ਦੀ ਸਜ਼ਾ ਸੁਣਾਈ ਗਈ ਜਿਸ ਦਾ ਵੇਰਵਾ ਇਸ ਤਰ੍ਹਾਂ ਹੈ—

ਸ੍ਰੀ ਹਰਨਾਮ ਸਿੰਘ ਪੁੱਤਰ ਸ੍ਰੀ ਲਾਭ ਸਿੰਘ, ਪਿੰਡ ਕਾਹਰੀ ਸਾਰੀ, ਜ਼ਿਲ੍ਹਾ ਹੁਸ਼ਿਆਰਪੁਰ; ਸ੍ਰੀ ਚਾਲੀਆ ਰਾਮ ਪੁੱਤਰ ਸ੍ਰੀ ਸ਼ੰਕਰ ਦਾਸ, ਪਿੰਡ ਸਾਹਨੇਵਾਲ, ਜ਼ਿਲ੍ਹਾ ਲੁਧਿਆਣਾ; ਸ੍ਰੀ ਵਸਾਵਾ ਸਿੰਘ ਪੁੱਤਰ ਸ੍ਰੀ ਝੰਡਾ ਸਿੰਘ, ਪਿੰਡ ਵਾੜਾ, ਜ਼ਿਲ੍ਹਾ ਹੁਸ਼ਿਆਰਪੁਰ; ਸ੍ਰੀ ਨਰੈਣ ਸਿੰਘ ਪੁੱਤਰ ਸ੍ਰੀ ਅਬਾਲੂ ਸਿੰਘ, ਪਿੰਡ ਬਾਲੋ, ਰਿਆਸਤ ਪਟਿਆਲਾ; ਸ੍ਰੀ ਨਰਿੰਜਨ ਸਿੰਘ ਪੁੱਤਰ ਸ੍ਰੀ ਜਵਾਲਾ ਸਿੰਘ, ਪਿੰਡ ਸੰਗਤਪੁਰਾ, ਜ਼ਿਲ੍ਹਾ ਲੁਧਿਆਣਾ ਅਤੇ ਸ੍ਰੀ ਪਾਲਾ ਸਿੰਘ ਪੁੱਤਰ ਸ੍ਰੀ ਜੈਮਲ ਸਿੰਘ, ਪਿੰਡ ਸ਼ੇਰਪੁਰ, ਜ਼ਿਲ੍ਹਾ ਲੁਧਿਆਣਾ ਨੂੰ ਮੌਤ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਦਿੱਤੀ ਗਈ ਅਤੇ ਬਾਅਦ ਵਿਚ ਫਾਂਸੀ ਲਾ ਕੇ ਸ਼ਹੀਦ ਕੀਤਾ ਗਿਆ। ਸ੍ਰੀ ਕਿਰਪਾ ਰਾਮ ਪੁੱਤਰ ਸ੍ਰੀ ਬਰਿਜ ਲਾਲ, ਪਿੰਡ ਮੰਗਤ, ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਨੂੰ ਵੀ ਮੌਤ ਅਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ ਸੀ ਜੋ ਪਿਛੋਂ ਉਮਰ ਕੈਦ (ਕਾਲੇਪਾਣੀ) ਵਿਚ ਬਦਲ ਦਿੱਤੀ ਗਈ।

ਸ੍ਰੀ ਚੇਤ ਰਾਮ ਪੁੱਤਰ ਸ੍ਰੀ ਬਿਸ਼ਨ ਦਾਸ, ਪਿੰਡ ਵੈਰੋਵਾਲ, ਜ਼ਿਲ੍ਹਾ ਸਿਆਲਕੋਟ; ਸ੍ਰੀ ਜੀਵਨ ਸਿੰਘ ਪੁੱਤਰ ਸ੍ਰੀ ਈਸ਼ਰ ਸਿੰਘ, ਪਿੰਡ ਫਿਲੋਕੇ ਜ਼ਿਲ੍ਹਾ ਗੁਜਰਾਂਵਾਲਾ; ਸ੍ਰੀ ਕਪੂਰ ਸਿੰਘ ਪੁੱਤਰ ਸ੍ਰੀ ਮਿਤ ਸਿੰਘ, ਪਿੰਡ ਮੋਹੀ, ਜ਼ਿਲ੍ਹਾ ਲੁਧਿਆਣਾ; ਸ੍ਰੀ ਹਰਦਿੱਤ ਸਿੰਘ ਪੁੱਤਰ ਸ੍ਰੀ ਭਗਵਾਨ ਸਿੰਘ, ਪਿੰਡ ਲਾਮੇ, ਜ਼ਿਲ੍ਹਾ ਲੁਧਿਆਣਾ ਅਤੇ ਸ੍ਰੀ ਬੁੱਢਾ ਸਿੰਘ ਪੁੱਤਰ ਸ੍ਰੀ ਸ਼ਾਮ ਸਿੰਘ, ਪਿੰਡ ਵਿਲੋਕੇ, ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਨੂੰ ਉਮਰ ਕੈਦ (ਕਾਲੇਪਾਣੀ) ਅਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ।

ਸ੍ਰੀ ਗਿਆਨ ਚੰਦ ਪੁੱਤਰ ਸ੍ਰੀ ਸੋਹਣ ਲਾਲ, ਪਿੰਡ ਮੋਰੀਮਰਲ, ਜ਼ਿਲ੍ਹਾ ਲਾਹੌਰ ਨੂੰ ਸੱਤ ਸਾਲ (ਕਾਲੇਪਾਣੀ) ਦੀ ਸਖ਼ਤ ਸਜ਼ਾ ਸੁਣਾਈ ਗਈ।

(2) ਇਸ ਮੁਕੱਦਮੇ ਨਾਲ ਸਬੰਧਤ ਬਹੁਤਾ ਰਿਕਾਰਡ ਉਪਲੱਬਧ ਨਹੀਂ ਪਰ ਇਸ ਨਾਲ ਸਬੰਧਤ ਵਾਕਿਆਤ ਪਹਿਲੇ ਮਾਂਡਲੇ ਸਾਜਸ਼ ਕੇਸ ਵਾਲੇ ਹੀ ਹਨ। ਇਸ ਕੇਸ ਵਿਚ ਸ੍ਰੀ ਮੁਜਤਬਾ ਹੁਸੈਨ ਪੁੱਤਰ ਸ੍ਰੀ ਜੀ, ਸੱਯਦ ਹੁਸੈਨ, ਪਿੰਡ ਜੌਨਪੁਰ, ਉੱਤਰ ਪ੍ਰਦੇਸ਼, ਸ੍ਰੀ ਅਮਰ ਸਿੰਘ (ਇੰਜਨੀਅਰ) ਪੁੱਤਰ ਸ੍ਰੀ ਵਰਿਆਮ ਸਿੰਘ, ਪਿੰਡ ਸ਼ੇਰਪੁਰ ਕਲਾਂ, ਜ਼ਿਲ੍ਹਾ ਲੁਧਿਆਣਾ ਅਤੇ ਸ੍ਰੀ ਅਲੀ ਅਹਿਮਦ ਸਦੀਕੀ ਪੁੱਤਰ ਸ੍ਰੀ ਕੁਰਬਾਨ ਅਲੀ, ਪਿੰਡ ਸ਼ਾਹਜ਼ਾਦ ਪੁਰ, ਜ਼ਿਲ੍ਹਾ ਫੈਜ਼ਾਬਾਦ (ਉੱਤਰ ਪ੍ਰਦੇਸ਼) ਨੂੰ ਮੌਤ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ ਪਰ ਬਾਅਦ ਵਿਚ ਫਾਂਸੀ ਦੀ ਸਜ਼ਾ ਨੂੰ ਉਮਰ ਕੈਦ (ਕਾਲੇਪਾਣੀ) ਵਿਚ ਬਦਲ ਦਿੱਤਾ ਗਿਆ। ਇਨ੍ਹਾਂ ਦੇ ਨਾਲ ਹੀ ਸ੍ਰੀ ਰਾਮ ਰੱਖਾ ਪੁੱਤਰ ਸ੍ਰੀ ਜਵਾਹਰ ਰਾਮ, ਪਿੰਡ ਸਸੋਲੀ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਉਮਰ ਕੈਦ (ਕਾਲੇ ਪਾਣੀ) ਅਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ।

ਹ.ਪੁ.—ਗ਼ਦਰ ਪਾਰਟੀ ਲਹਿਰ -ਜਗਜੀਤ ਸਿੰਘ : 162-167

**ਮਾਣਕ, ਸਤਨਾਮ ਸਿੰਘ** : ਪੰਜਾਬੀ ਦੇ ਇਸ ਸ਼੍ਰੋਮਣੀ ਪੱਤਰਕਾਰ ਦਾ ਜਨਮ 3 ਫ਼ਰਵਰੀ, 1954 ਈ. ਵਿਚ ਨਵਾਂ ਸ਼ਹਿਰ ਜ਼ਿਲ੍ਹੇ ਵਿਚ ਝਿੱਕਾ ਲਧਾਣਾ ਵਿਖੇ ਹੋਇਆ।

ਇਹ ਅਗਾਂਹਵਧੂ ਸੋਚ ਦਾ ਧਾਰਨੀ ਹੈ ਅਤੇ ਪੰਜਾਬੀ ਪੱਤਰਕਾਰੀ ਦੇ ਖੇਤਰ ਵਿਚ ਇਸ ਦਾ ਨਾਂ ਸਥਾਪਤ ਹੋ ਚੁੱਕਾ ਹੈ। ਪਿਛਲੇ ਕਈ ਦਹਾਕਿਆਂ ਤੋਂ ਇਹ ਅਜੀਤ ਗਰੁੱਪ ਆਫ ਪਬਲੀਕੇਸ਼ਨਜ਼, ਜਲੰਧਰ ਨਾਲ ਜੁੜਿਆ ਹੋਇਆ ਹੈ।

ਪੰਜਾਬੀ ਪੱਤਰਕਾਰਾਂ ਦੀ ਢਾਣੀ ਦੇ ਮੂਹਰਲੇ ਨਾਵਾਂ ਵਿਚ ਗਿਣੇ ਜਾਣ ਦੇ ਨਾਲ ਨਾਲ ਇਹ ਪਾਕਿਸਤਾਨ ਵਿਚਲੇ ਪੱਤਰਕਾਰਾਂ ਤੇ ਲੇਖਕਾਂ ਵਿਚ ਵੀ ਸਤਿਕਾਰਿਆ ਜਾਂਦਾ ਹੈ। ਇਹ ਪਿਛਲੇ 20 ਸਾਲ ਤੋਂ ਰਾਜਨੀਤਕ, ਸਾਹਿਤਕ, ਸਭਿਆਚਾਰਕ ਅਤੇ ਆਰਥਿਕ ਵਿਸ਼ਿਆਂ ਤੇ ਅਖਬਾਰਾਂ ਵਿਚ ਲਿਖ ਰਿਹਾ ਹੈ। ਬਦੇਸ਼ਾਂ ਵਿਚ ਇਸ ਨੇ ਕਈ ਵਾਰੀ ਖੋਜ ਪੱਤਰ ਵੀ ਪੜ੍ਹੇ ਹਨ। ਪੰਜਾਬੀ ਦੀਆਂ ਪ੍ਰਸਿੱਧ ਪੱਤਰਕਾਵਾਂ ਵਿਚ ਇਸ ਦੀਆਂ ਰਚਨਾਵਾਂ ਅਕਸਰ ਛਪਦੀਆਂ ਰਹਿੰਦੀਆਂ ਹਨ। ਇਸ ਨੇ ਆਪਣੀ ਕਲਮ ਰਾਹੀਂ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਗੌਰਵ ਨੂੰ ਪੇਸ਼ ਕੀਤਾ ਹੈ। ਆਪਣੀ ਪਾਕਿਸਤਾਨ ਯਾਤਰਾ ਨੂੰ ਇਸ ਨੇ 'ਪਾਕਿਸਤਾਨ-ਜਿਵੇਂ ਮੈਂ ਦੇਖਿਆ' ਸਫ਼ਰਨਾਮੇ ਦੇ ਰੂਪ ਵਿਚ ਬੜੇ ਖ਼ੂਬਸੂਰਤ ਅਤੇ ਦਿਲਚਸਪ ਅੰਦਾਜ਼ ਵਿਚ ਕਲਮਬੱਧ ਕੀਤਾ ਹੈ ਜੋ ਛਪਾਈ ਅਧੀਨ ਹੈ। ਪੱਤਰਕਾਰੀ ਦੇ ਖੇਤਰ ਵਿਚ ਇਸ ਦੇ ਉੱਘੇ ਯੋਗਦਾਨ ਸਦਕਾ ਭਾਸ਼ਾ ਵਿਭਾਗ, ਪੰਜਾਬ ਵਲੋਂ ਇਸ ਨੂੰ ਸਾਲ 1999 ਵਿਚ ਸ਼੍ਰੋਮਣੀ ਪੰਜਾਬੀ ਪੱਤਰਕਾਰ ਵਜੋਂ ਸਨਮਾਨਿਤ ਕੀਤਾ ਗਿਆ। ਇਸ ਤੋਂ ਇਲਾਵਾ ਡਾ. ਸਾਧੂ ਸਿੰਘ ਹਮਦਰਦ ਸਭਿਆਚਾਰਕ ਮੰਚ ਨਵਾਂ ਸ਼ਹਿਰ ਵਲੋਂ ਵੀ ਇਸ ਨੂੰ ਸਨਮਾਨਿਤ ਕੀਤਾ ਗਿਆ ਹੈ।

ਹ.ਪੁ.—ਸੁਵਿ. -1999

**ਮਾਣਕ ਚੰਦ** : ਗੁਰੂ ਅਮਰਦਾਸ ਜੀ ਦਾ ਇਹ ਸਿੱਖ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਵੈਰੋਵਾਲ (ਤਰਨਤਾਰਨ) ਦਾ ਵਸਨੀਕ ਸੀ ਤੇ ਖੱਤਰੀਆਂ ਦੇ ਪਥਰੀਆ ਗੋਤ ਨਾਲ ਸਬੰਧਤ ਸੀ।

ਗੋਇੰਦਵਾਲ ਸਾਹਿਬ ਵਿਖੇ ਗੁਰੂ ਜੀ ਦੁਆਰਾ ਚੁਰਾਸੀ ਪੌੜੀਆਂ ਵਾਲੀ ਬਾਉਲੀ ਤਿਆਰ ਕਰਵਾਈ ਜਾ ਰਹੀ ਸੀ। ਜਦੋਂ ਬਾਉਲੀ ਤਿਆਰ ਹੋਈ ਤਾਂ ਹੇਠਾਂ ਇਕ ਕੜ ਫਸ ਗਿਆ ਜਿਸ ਦੀ ਤਹਿ ਟੁੱਟ ਨਹੀਂ ਸੀ ਰਹੀ। ਗੁਰੂ ਜੀ ਦੀ ਆਗਿਆ ਲੈ ਕੇ ਮਾਣਕ ਚੰਦ ਨੇ ਵਦਾਣ ਮਾਰ ਕੇ ਉਹ ਕੜ ਤਾਂ ਤੋੜ ਦਿੱਤਾ ਪਰ ਪਾਣੀ ਦੀ ਤੇਜ਼ ਛੱਲ ਕਾਰਨ ਡੁੱਬ ਗਿਆ। ਇਸ ਦੀ ਮਾਂ ਵਿਰਲਾਪ ਕਰਨ ਲਗੀ ਤਾਂ ਗੁਰੂ ਜੀ ਨੇ ਕਿਹਾ ਕਿ 'ਮਾਣਕ' ਵੀ ਕਦੇ ਡੁੱਬੇ ਹਨ? ਇੰਨੇ ਵਿਚ ਹੀ ਇਸ ਦਾ ਸਰੀਰ ਉੱਪਰ ਤਰਨ ਲੱਗਾ। ਇਸ ਨੂੰ ਪੇਟ ਭਾਰ ਲਿਟਾ ਕੇ ਵਾਧੂ ਪਾਣੀ ਕੱਢ ਲਿਆ ਅਤੇ ਇਹ ਮੁੜ ਸੁਰਜੀਤ ਹੋ ਗਿਆ। ਗੁਰੂ ਜੀ ਨੇ ਇਸ ਨੂੰ ਮੰਜੀ ਵੀ ਬਖ਼ਸ਼ੀ। ਇਸ ਦੀ ਔਲਾਦ ਹੁਣ ਵੈਰੋਵਾਲ ਵਿਚ ਜੀਵੜੇ ਕਰਕੇ ਪ੍ਰਸਿੱਧ ਹੈ।

ਹ.ਪੁ.—ਮ. ਕੋ. 962; ਮਨੁੱਖਤਾ ਦੇ ਗੁਰੂ-ਸੀਤਲ :60,63

**ਮਾਣਕ ਟਬਰਾ** : ਇਹ ਪਿੰਡ 1966 ਈ. ਤੋਂ ਪਹਿਲਾਂ ਦੇ ਪੰਜਾਬ (ਪੈਪਸੂ) ਦੇ ਜ਼ਿਲ੍ਹਾ ਅੰਬਾਲਾ (ਹਰਿਆਣਾ) ਦੀ ਤਹਿਸੀਲ ਨਰਾਇਣਗੜ੍ਹ ਵਿਚ, ਰੇਲਵੇ ਸਟੇਸ਼ਨ ਘੱਗਰ ਤੋਂ ਪੂਰਬ ਵੱਲ ਲਗਭਗ 20 ਕੁ ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਦੇ ਦੱਖਣ ਪੂਰਬ ਵਾਲੇ ਪਾਸੇ 'ਗੁਰਦੁਆਰਾ ਗੁਰੂਆਣਾ' ਬਣਿਆ ਹੋਇਆ ਹੈ। ਗੁਰੂ ਜੀ ਪਾਉਂਟਾ ਸਾਹਿਬ ਵੱਲੋਂ ਇਥੇ ਆਏ ਸਨ।

ਇਥੋਂ ਹੀ ਉਹ ਰਾਇਪੁਰ ਵਾਲੀ ਰਾਣੀ ਦੇ ਘਰ ਪ੍ਰਸ਼ਾਦ ਛਕਣ ਗਏ ਸਨ।

ਹ.ਪੁ.–ਮ. ਕੋ.

**ਮਾਣਕ ਦੇ ਕੇ** : ਪੱਛਮੀ ਪੰਜਾਬ ਦੇ ਲਾਹੌਰ ਜ਼ਿਲ੍ਹੇ ਦੀ ਤਹਿਸੀਲ ਚੂਣੀਆਂ, ਥਾਣਾ ਕੰਗਣਪੁਰ ਵਿਚ ਕੰਗਣਪੁਰ ਤੋਂ ਤਿੰਨ ਕਿ.ਮੀ. ਉੱਤਰ ਪੂਰਬ ਵੱਲ ਇਕ ਪਿੰਡ ਹੈ। ਇਥੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ। ਜਦੋਂ ਗੁਰੂ ਜੀ ਇਸ ਪਿੰਡ ਪਧਾਰੇ ਤਾਂ ਲੋਕਾਂ ਨੇ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਬਚਨ ਕੀਤਾ ਕਿ 'ਹੇ ਭਲੇ ਪੁਰਸ਼ੋ : ਤੁਸੀਂ ਉਜੜ ਜਾਓ।' ਭਾਈ ਮਰਦਾਨੇ ਨੇ ਹੈਰਾਨ ਹੋ ਕੇ ਪੁਛਿਆ ਕਿ ਗੁਰੂ ਜੀ ਕੰਗਣਪੁਰ ਦੇ ਲੋਕਾਂ ਨੇ ਸੇਵਾ ਨਹੀਂ ਕੀਤੀ ਤਾਂ ਤੁਸੀਂ ਬਚਨ ਕੀਤਾ ਕਿ ਵਸਦੇ ਰਹੋ ਪਰ ਇਨ੍ਹਾਂ ਭਲੇ ਲੋਕਾਂ ਨੂੰ ਉੱਜੜ ਜਾਣ ਲਈ ਕਿਉਂ ਕਿਹਾ ਹੈ? ਗੁਰੂ ਜੀ ਨੇ ਮਰਦਾਨੇ ਨੂੰ ਸਮਝਾਇਆ ਕੰਗਣਪੁਰ ਦੇ ਲੋਕ ਜਿਥੇ ਵੀ ਜਾਣਗੇ ਆਪਣੀ ਮਾੜੀ ਮੱਤ ਨਾਲ ਲੈ ਕੇ ਜਾਣਗੇ ਜਿਸ ਨਾਲ ਇਨ੍ਹਾਂ ਦੀ ਸੰਗਤ ਵਿਚ ਆਉਣ ਵਾਲ ਹੋਰ ਲੋਕ ਵੀ ਬੁਰੇ ਬਣਨਗੇ ਪਰ ਮਾਣਕ ਦੇ ਕੇ ਦੇ ਲੋਕ ਉਜੱੜ ਕੇ ਜਿਥੇ ਵੀ ਜਾਣਗੇ ਆਪਣੇ ਸਦਗੁਣ ਨਾਲ ਲੈ ਕੇ ਜਾਣਗੇ। ਸਾਧੂ ਸੰਤ ਦੀ ਸੇਵਾ ਅਤੇ ਧਰਮ ਦਾ ਪ੍ਰਚਾਰ ਕਰਨਗੇ।

ਹ.ਪੁ.–ਮ. ਕੋ.; ਤ.ਗਾ.ਗੁ.

**ਮਾਧਵਾਨਲ** : ਮਾਧਵਾਨਲ ਕਾਮਕੰਦਲਾ ਪ੍ਰੇਮ ਪ੍ਰਸੰਗ ਦਾ ਨਾਇਕ ਹੈ ਜਿਸ ਦਾ ਵਰਣਨ ਪੁਰਾਤਨ ਰੂਪ ਵਿਚ ਸਿੰਘਾਸਨ ਬਤੀਸੀ ਵਿਚ ਵੀ ਮਿਲਦਾ ਹੈ। ਦਸਮ ਗ੍ਰੰਥ ਦੀ 'ਚਰਿਤ੍ਰੋਪਾਖਿਅਨ' ਰਚਨਾ ਦਾ ਇਕਾਨਵਾਂ ਅਖਿਆਨ ਇਸੇ ਕਥਾ ਉੱਤੇ ਆਧਾਰਿਤ ਹੈ। ਸਿੰਘਾਸਨ ਬਤੀਸੀ ਦੀ ਇਕਵੀਂ ਪੁਤਲੀ ਅਨੁਸਾਰ ਇਹ ਇਕ ਬਹੁਤ ਸੁੰਦਰ ਬ੍ਰਾਹਮਣ ਸੀ ਜਿਸ ਨੂੰ ਵੇਖਦਿਆਂ ਹੀ ਇਸਤਰੀਆਂ ਮੋਹਿਤ ਹੋ ਜਾਂਦੀਆਂ ਸਨ। ਇਹ ਜਿਸ ਰਾਜੇ ਦੇ ਦਰਬਾਰ ਵਿਚ ਵੀ ਹਾਜ਼ਰ ਹੁੰਦਾ ਉੱਥੇ ਪਹਿਲਾਂ ਇਸ ਦਾ ਆਦਰ ਸਤਿਕਾਰ ਕੀਤਾ ਜਾਂਦਾ ਪਰ ਬਾਅਦ ਵਿਚ ਕਿਸੇ ਨਾ ਕਿਸੇ ਰਾਜ ਕੰਨਿਆ ਜਾਂ ਰਾਣੀ ਦੇ ਵਿਚਲਿਤ ਹੋ ਜਾਣ ਤੇ ਇਸ ਨੂੰ ਦਰਬਾਰ ਵਿਚੋਂ ਕੱਢ ਦਿੱਤਾ ਜਾਂਦਾ।

ਇਕ ਵਾਰ ਇਹ ਕਾਮਾਵਤੀ ਨਗਰੀ ਵਿਚ ਪਹੁੰਚਿਆ ਅਤੇ ਰਾਜਾ ਕਾਮਸੈਨ ਦੇ ਦਰਬਾਰ ਵਿਚ ਜਾਣ ਲਈ ਦਵਾਰਪਾਲ ਨੂੰ ਕਿਹਾ ਤਾਂ ਉਸ ਨੇ ਆਗਿਆ ਨਾ ਦਿੱਤੀ। ਇਸ ਨੇ ਬਾਹਰੋਂ ਹੀ ਅੰਦਰ ਵਜ ਰਹੇ ਮ੍ਰਿਦੰਗ ਅਤੇ ਨਾਚ ਦੀ ਅਵਾਜ਼ ਸੁਣ ਕੇ ਕਿਹਾ ਕਿ ਮ੍ਰਿਦੰਗ ਵਾਦਕ ਦਾ ਇਕ ਅੰਗੂਠਾ ਨਹੀਂ ਹੈ ਅਤੇ ਉਹ ਨਰਤਕੀ ਕਾਮਕੰਦਲਾ ਦੇ ਨਾਚ ਵਿਚ ਨੁਕਸ ਪਾ ਰਿਹਾ ਹੈ। ਇਹ ਗੱਲ ਜਦੋਂ ਰਾਜੇ ਨੂੰ ਪਤਾ ਲਗੀ ਅਤੇ ਪੁਸ਼ਟੀ ਕਰਵਾਉਣ ਤੇ ਸਹੀ ਨਿਕਲੀ ਤਾਂ ਰਾਜੇ ਨੇ ਇਸ ਨੂੰ ਬੁਲਵਾ ਕੇ ਬਹੁਤ ਆਦਰ ਮਾਣ ਦਿੱਤਾ ਅਤੇ ਕਾਮਕੰਦਲਾ ਨੂੰ ਆਪਣੇ ਨਾਚ ਦਾ ਕਮਾਲ ਦਿਖਾਉਣ ਲਈ ਕਿਹਾ। ਇਹ ਉਸ ਦੇ ਨਾਚ ਤੇ ਮੋਹਿਤ ਹੋ ਗਿਆ ਅਤੇ ਰਾਜੇ ਵੱਲੋਂ ਦਿੱਤੇ ਸਾਰੇ ਤੋਹਫ਼ੇ ਉਸ ਨੂੰ ਭੇਟ ਕਰ ਦਿੱਤੇ। ਰਾਜੇ ਨੂੰ ਜਦੋਂ ਇਹ ਪਤਾ ਲੱਗਾ ਤਾਂ ਉਸ ਨੇ ਗੁੱਸੇ ਵਿਚ ਆ ਕੇ ਇਸ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਜਾਣ ਤੋਂ ਪਹਿਲਾਂ ਇਸ ਨੇ ਕਾਮਕੰਦਲਾ ਅੱਗੇ ਆਪਣੇ ਪ੍ਰੇਮ ਦਾ ਪ੍ਰਗਟਾਵਾ ਕੀਤਾ ਅਤੇ ਫਿਰ ਮਿਲਣ ਦਾ ਵਾਅਦਾ ਕਰਕੇ ਉਥੋਂ ਉਜੈਨ ਚਲਾ ਗਿਆ। ਆਪਣੇ ਦੁਖ ਦਾ ਸਾਰਾ ਹਾਲ ਇਕ ਕਾਗਜ਼ ਤੇ ਲਿਖ ਕੇ ਉਸ ਸ਼ਿਵ ਮੰਦਰ ਦੇ ਦਰਵਾਜ਼ੇ ਉੱਤੇ ਲਟਕਾ ਦਿੱਤਾ ਜਿਥੇ ਰਾਜਾ ਬ੍ਰਿਕਮਾਦਿਤ ਰੋਜ਼ ਮੱਥਾ ਟੇਕਣ ਆਉਂਦਾ ਸੀ। ਰਾਜੇ ਨੇ ਸੂਚਨਾ ਪੱਤਰ ਪੜ੍ਹ ਕੇ ਮਾਧਵਾਨਲ ਨੂੰ ਬੁਲਾਇਆ ਅਤੇ ਆਪਣੇ ਮਹਿਲ ਵਿਚ ਲੈ ਗਿਆ। ਇਸ ਦੇ ਪ੍ਰੇਮ ਦੀ ਪਰਖ ਕਰਨ ਲਈ ਰਾਜੇ ਨੇ ਆਪਣੀਆਂ ਸਾਰੀਆਂ ਰਾਣੀਆਂ ਨੂੰ ਸਜਾ ਕੇ ਇਸ ਅੱਗੇ ਪੇਸ਼ ਕੀਤਾ ਪਰ ਇਸ ਨੇ ਕਿਸੇ ਵਿਚ ਵੀ ਕੋਈ ਰੁਚੀ ਨਾ ਦਿਖਾਈ। ਰਾਜੇ ਨੇ ਇਸ ਵਾਸਤੇ ਕਾਮਕੰਦਲਾ ਨੂੰ ਪ੍ਰਾਪਤ ਕਰਨ ਲਈ ਕਾਮਾਵਤੀ ਨਗਰ ਤੇ ਹਮਲਾ ਕਰਨ ਦੀ ਸੋਚੀ ਪਰ ਉਸ ਤੋਂ ਪਹਿਲਾਂ ਕਾਮਕੰਦਲਾ ਦੀ ਮਨੋਦਸ਼ਾ ਜਾਣਨ ਲਈ ਵੈਦ ਦੇ ਭੇਸ ਵਿਚ ਆਪ ਉਸ ਕੋਲ ਪਹੁੰਚਿਆ ਅਤੇ ਉਸ ਨੂੰ ਕਿਹਾ ਕਿ ਮਾਧਵਾਨਲ ਮਰ ਚੁੱਕਾ ਹੈ। ਇਹ ਸੁਣਦਿਆਂ ਹੀ ਕਾਮਕੰਦਲਾ ਨੇ ਪ੍ਰਾਣ ਤਿਆਗ ਦਿੱਤੇ। ਰਾਜੇ ਨੇ ਵਾਪਸ ਆ ਕੇ ਜਦੋਂ ਇਸ ਸਬੰਧੀ ਮਾਧਵਾਨਲ ਨੂੰ ਦਸਿਆ ਤਾਂ ਇਹ ਵੀ ਬੇਹੋਸ਼ ਹੋ ਕੇ ਡਿੱਗ ਪਿਆ ਤੇ ਮਰ ਗਿਆ। ਦੋ ਹਤਿਆਵਾਂ ਦੇ ਅਪਰਾਧ ਦਾ ਪ੍ਰਾਸ਼ਚਿਤ ਕਰਨ ਲਈ ਰਾਜੇ ਨੇ ਚਿਖਾ ਬਣਾ ਕੇ ਸੜਨ ਦੀ ਸੋਚੀ। ਉਸ ਸਮੇਂ ਬੇਤਾਲ ਆਇਆ ਅਤੇ ਉਸ ਨੇ ਪਾਤਾਲ ਵਿਚੋਂ ਅੰਮ੍ਰਿਤ ਲਿਆ ਕੇ ਦੋਹਾਂ ਨੂੰ ਮੁੜ ਸੁਰਜੀਤ ਕਰ ਦਿੱਤਾ। ਰਾਜੇ ਨੇ ਕਾਮਾਵਤੀ ਨਗਰੀ ਤੇ ਹਮਲਾ ਕਰਕੇ ਕਾਮਕੰਦਲਾ ਹਾਸਲ ਕੀਤੀ ਅਤੇ ਮਾਧਵਾਨਲ ਨੂੰ ਦੇ ਦਿੱਤੀ।

ਸਿੰਘਾਸਨ ਬਤੀਸੀ ਦੀ ਇਸ ਮੂਲ ਕਥਾ ਵਿਚ ਕੁਝ ਤਬਦੀਲੀਆਂ ਕਰ ਕੇ ਹਿੰਦੀ ਦੇ ਕਵੀ ਆਲਮ ਨੇ ਇਸ ਨੂੰ ਆਪਣੇ ਢੰਗ ਨਾਲ ਲਿਖਿਆ। ਇਸ ਕਥਾ ਨੂੰ 'ਬ੍ਰਿਹੋ ਕੁੰਵਾਰੀ' ਨਾਂ ਅਧੀਨ ਕਵੀਸ਼ਰ ਹਜ਼ਾਰਾ ਸਿੰਘ ਨੇ ਪੰਜਾਬੀ ਵਿਚ ਵੀ ਲਿਖਿਆ ਹੈ।

ਹ.ਪੁ.–ਮ. ਕੋ.; ਪੰ. ਸਾ. ਸੰ. ਕੋ.; ਪੰ. ਲੋ. ਵਿ. ਕੋ.; ਪ੍ਰੀਤ ਕਹਾਣੀਆਂ - ਪ੍ਰੀਤਲੜੀ

**ਮਾਂਧਾਤਾ** : ਇਹ ਚਰਵਰਤੀ ਰਾਜਾ ਇਕਸ਼ਵਾਕੁ ਦੇ ਬੰਸ ਦੇ ਰਾਜਾ ਯੁਵਨਾਸ੍ਰ ਦਾ ਪੁੱਤਰ ਸੀ। ਇਸ ਦੇ ਜਨਮ ਬਾਰੇ ਦੋ ਤਰ੍ਹਾਂ ਦੇ ਆਖਿਆਨ ਮਿਲਦੇ ਹਨ। ਇਕ ਆਖਿਆਨ ਅਨੁਸਾਰ ਇਹ ਆਪਣੀ ਮਾਤਾ ਗੌਰੀ ਦੀ ਕੁੱਖੋਂ ਸੁਭਾਵਕ ਢੰਗ ਨਾਲ ਪੈਦਾ ਹੋਇਆ ਸੀ। ਦੂਜੀ ਰਵਾਇਤ ਅਨੁਸਾਰ ਕਿਹਾ ਜਾਂਦਾ ਹੈ ਕਿ ਰਾਜਾ ਯੁਵਨਾਸ੍ਰ ਦਾ ਕੋਈ ਪੁੱਤਰ ਨਹੀਂ ਸੀ। ਇਸ ਲਈ ਕਈ ਰਿਸ਼ੀਆਂ ਨੇ ਤਪ ਅਤੇ ਯੱਗ ਕੀਤੇ। ਇਕ ਵਾਰ ਸ਼ਿਕਾਰ ਕਰਦਿਆਂ ਥਕ ਕੇ ਰਾਜਾ ਯਵਨ ਰਿਸ਼ੀ ਦੇ ਆਸ਼ਰਮ ਵਿਚ ਪਹੁੰਚਿਆ। ਉਸ ਸਮੇਂ ਰਿਸ਼ੀ ਚਯਵਨ ਰਾਜੇ ਦੇ ਘਰ ਸੰਤਾਨ ਉਤਪਤੀ ਲਈ ਤਪਸਿਆ ਕਰਕੇ ਮੰਤਰਾਂ ਨਾਲ ਪਵਿੱਤਰ ਕੀਤੇ ਜਲ ਦਾ ਕਲਸ਼ ਰੱਖ ਕੇ ਸੁੱਤਾ ਹੋਇਆ ਸੀ। ਰਾਜੇ ਨੂੰ ਬਹੁਤ ਪਿਆਸ ਲਗੀ ਸੀ। ਉਸ ਨੇ ਰਿਸ਼ੀ ਨੂੰ ਉਠਾਉਣ ਦੀ ਕੋਸ਼ਿਸ਼ ਕੀਤੀ ਪਰ ਰਿਸ਼ੀ ਨਾ ਜਾਗਿਆ ਤਾਂ ਉਸ ਨੇ ਕਲਸ਼ ਦਾ ਪਾਣੀ

ਪੀ ਲਿਆ। ਰਿਸ਼ੀ ਦੀ ਜਦੋਂ ਨੀਂਦ ਖੁਲ੍ਹੀ ਤਾਂ ਉਸ ਨੂੰ ਸਾਰੀ ਗੱਲ ਦਾ ਪਤਾ ਲਗਿਆ ਅਤੇ ਉਸ ਨੇ ਕਿਹਾ ਕਿ ਹੁਣ ਰਾਜੇ ਦੇ ਸਰੀਰ ਤੋਂ ਹੀ ਪੁੱਤਰ ਦਾ ਜਨਮ ਹੋਏਗਾ। ਸਮਾਂ ਪਾ ਕੇ ਰਾਜੇ ਦੀ ਖੱਬੀ ਵੱਖੀ ਚੀਰ ਕੇ ਬੱਚੇ ਨੂੰ ਬਾਹਰ ਕੱਢਿਆ ਗਿਆ। ਇਸ ਬੱਚੇ ਨੂੰ ਦੁੱਧ ਪਿਲਾਉਣ ਦੀ ਸਮੱਸਿਆ ਸਾਹਮਣੇ ਆਈ ਤਾਂ ਇੰਦਰ ਨੇ ਆਪਣੇ ਸੱਜੇ ਹੱਥ ਦੀ ਪਹਿਲੀ ਉੱਗਲ ਬੱਚੇ ਦੇ ਮੂੰਹ ਵਿਚ ਪਾਈ ਅਤੇ ਕਿਹਾ ਇਹ 'ਹੁਣ ਮੈਨੂੰ ਹੀ ਪੀਵੇਗਾ' (ਮਾਮ੍ ਅਯੰ ਧਾਤਾ)। ਇਸ ਲਈ ਇਸ ਬੱਚੇ ਦਾ ਨਾਂ ਮਾਂਧਾਤਾ ਪ੍ਰਚਲਿਤ ਹੋ ਗਿਆ।

ਮਾਂਧਾਤਾ ਦੇ ਘਰ ਤਿੰਨ ਪੁੱਤਰ ਅਤੇ ਪੰਜਾਹ ਧੀਆਂ ਪੈਦਾ ਹੋਈਆਂ। ਇਨ੍ਹਾਂ ਸਾਰੀਆਂ ਧੀਆਂ ਦਾ ਵਿਆਹ ਇਸ ਨੇ ਸੌਭਰੀ ਨਾਂ ਦੇ ਰਿਸ਼ੀ ਨਾਲ ਕੀਤਾ। ਇਸ ਦਾ ਤਪ ਅਸਥਾਨ ਮਾਨਸਰੋਵਰ ਝੀਲ ਦੇ ਕੰਢੇ ਮਾਂਧਾਤਾ ਨਾਂ ਦੇ ਪਰਬਤ ਉੱਤੇ ਹੈ। ਕਿਹਾ ਜਾਂਦਾ ਹੈ ਕਿ ਇਸ ਨੇ ਰਿਗਵੇਦ ਦਾ ਇਕ ਮੰਤਰ ਵੀ ਰਚਿਆ। 'ਬਾਲਮੀਕੀ ਰਾਮਾਇਣ' ਵਿਚ ਲਿਖਿਆ ਹੈ ਕਿ ਮਾਂਧਾਤਾ ਅਯੁੱਧਿਆ ਉਤ ਰਾਜ ਕਰਦਾ ਸੀ। ਇਸ ਦੇ ਮਨ ਵਿਚ ਸਾਰੀ ਪ੍ਰਿਥਵੀ ਜਿੱਤ ਕੇ ਸਵਰਗ ਉੱਤੇ ਅਧਿਕਾਰ ਕਰਨ ਦੀ ਇੱਛਾ ਜਾਗੀ। ਦੇਵਤਿਆਂ ਦੇ ਰਾਜੇ ਇੰਦਰ ਜਿਸ ਦੀ ਉਂਗਲ ਇਸ ਨੇ ਬਚਪਨ ਵਿਚ ਚੂਸੀ ਸੀ, ਨੇ ਇਸ ਨੂੰ ਆਪਣਾ ਅੱਧਾ ਰਾਜ ਦੇ ਕੇ ਸਵਰਗ ਉਤੇ ਅਧਿਕਾਰ ਨਾ ਜਮਾਉਣ ਲਈ ਬੇਨਤੀ ਕੀਤੀ ਪਰ ਇਹ ਨਾ ਮੰਨਿਆ। ਅਖ਼ੀਰ ਇੰਦਰ ਨੇ ਮਿਹਣਾ ਮਾਰਿਆ ਕਿ ਅਜੇ ਤਾਂ ਲਵਣਾਸੁਰ ਵੀ ਉਸ ਦੇ ਅਧੀਨ ਨਹੀਂ, ਉਹ ਸਵਰਗ ਉੱਤੇ ਰਾਜ ਕਰਨ ਦੇ ਸੁਪਨੇ ਕਿਵੇਂ ਲੈ ਰਿਹਾ ਹੈ। ਮਾਂਧਾਤਾ ਇਹ ਸੁਣ ਕੇ ਧਰਤੀ ਉੱਤੇ ਆਇਆ ਅਤੇ ਲਵਣਾਸੁਰ ਨਾਲ ਘੋਰ ਯੁੱਧ ਕੀਤਾ। ਲਵਣਾਸੁਰ ਨੇ ਆਪਣੇ ਤ੍ਰਿਸ਼ੂਲ ਨਾਲ ਮਾਂਧਾਤਾ ਅਤੇ ਉਸ ਦੀ ਸੈਨਾ ਨੂੰ ਨਸ਼ਟ ਕਰ ਦਿੱਤਾ। 'ਮਹਾਭਾਰਤ' ਵਿਚ ਇਸ ਦੇ ਪੁੱਤਰ ਮੁਦਕੰਦ ਦਾ ਵੀ ਜ਼ਿਕਰ ਆਉਂਦਾ ਹੈ ਜਿਸ ਦੇ ਹੱਥੋਂ ਕ੍ਰਿਸ਼ਨ ਜੀ ਨੇ ਕਾਨਯਮਨ ਦਾ ਨਾਸ਼ ਕਰਵਾਇਆ।

ਭੱਟ ਕਵੀ ਕਲ੍ਯ ਨੇ ਗੁਰੂ ਨਾਨਕ ਦੇਵ ਜੀ ਦਾ ਜਸ ਗਾਉਣ ਵਾਲਿਆਂ ਵਿਚ ਮਾਂਧਾਤਾ ਦਾ ਨਾਂ ਵੀ ਗਿਣਿਆ ਹੈ—

'ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ॥

(ਪੰਨਾ 1390)

ਹ.ਪੁ.—ਨਾਂਵਾਂ ਤੇ ਥਾਵਾਂ ਦਾ ਕੋਸ਼-ਮਾ. ਮਹਿਤਾਬ ਸਿੰਘ; ਮ.ਕੋ.; ਹਿੰ.ਮਿ.ਕੋ.

**ਮਾਧੋਪੁਰ** : ਪੰਜਾਬ ਦਾ ਇਹ ਪ੍ਰਸਿੱਧ ਸਥਾਨ ਜੰਮੂ ਕਸ਼ਮੀਰ ਨੂੰ ਜਾਣ ਵਾਲੀ ਪ੍ਰਮੁੱਖ ਸੜਕ ਉੱਤੇ ਸਥਿਤ ਹੈ। ਇਹ ਰਾਵੀ ਦੇ ਖੱਬੇ ਕੰਢੇ ਉੱਤੇ 32° 22' ਉ.ਵਿਥ. ਅਤੇ 35° 37' ਪੂ.ਲੰਬ. ਵੱਲ ਵਾਕਿਆ ਹੈ। ਇਹ ਗੁਰਦਾਸਪੁਰ ਜ਼ਿਲ੍ਹੇ ਦੀ ਪਠਾਨਕੋਟ ਤਹਿਸੀਲ ਵਿਚ ਪੈਂਦਾ ਹੈ। ਇਥੇ ਬਣੇ ਰੋਡ ਬੈਰੀਅਰ ਉੱਤੇ ਜੰਮੂ ਅਤੇ ਕਸ਼ਮੀਰ ਸਰਕਾਰ ਦੇ ਚੈਕ ਪੋਸਟ ਬਣੇ ਹੋਏ ਹਨ।

ਬਾਦਸ਼ਾਹ ਸ਼ਾਹਜਹਾਂ ਨੇ ਇਸ ਸਥਾਨ ਤੇ ਰਾਵੀ ਦਰਿਆ ਵਿਚੋਂ ਲਾਹੌਰ ਵਿਚ ਆਪਣੇ ਬਾਗ ਸ਼ਾਲਾਮਾਰ ਨੂੰ ਪਾਣੀ ਦੇਣ ਲਈ 1693 ਈ. ਵਿਚ ਇਕ ਨਹਿਰ ਕਢਵਾਈ ਸੀ ਜਿਸ ਦਾ ਇੰਜੀਨੀਅਰ ਸਰਦਾ ਖ਼ਾਨ ਮੁਸਲਮਾਨ ਸੀ। ਬਾਅਦ ਵਿਚ ਇਕ ਨਹਿਰ ਮਹਾਰਾਜਾ ਰਣਜੀਤ ਸਿੰਘ ਨੇ ਕਢਵਾਈ ਸੀ। ਹਰਿਮੰਦਰ ਸਾਹਿਬ ਦੇ ਸਰੋਵਰ ਲਈ ਪਾਣੀ ਇਸੇ ਨਹਿਰ ਰਾਹੀਂ ਲੈ ਜਾਇਆ ਗਿਆ ਸੀ। ਇਸ ਨਾਲ ਗੁਰਦਾਸਪੁਰ ਧਾਰੀਵਾਲ ਦੇ ਇਲਾਕਿਆਂ ਨੂੰ ਵੀ ਛੋਟੇ ਛੋਟੇ ਨਾਲਿਆਂ ਰਾਹੀਂ ਪਾਣੀ ਸਪਲਾਈ ਕੀਤਾ ਜਾਂਦਾ ਸੀ। ਇਸ ਰਾਹੀਂ ਇਸ ਇਲਾਕੇ ਦੀ ਲਗਭਗ 50,000 ਏਕੜ ਭੂਮੀ ਨੂੰ ਸਿੰਜਿਆ ਜਾਂਦਾ ਸੀ। ਇਸ ਤੋਂ ਬਾਅਦ 1849 ਈ. ਵਿਚ ਅੰਗਰੇਜ਼ਾਂ ਦੇ ਸਮੇਂ ਵਿਚ ਇਥੋਂ ਰਾਵੀ ਦਰਿਆ ਵਿਚੋਂ ਅਪਰ ਬਾਰੀ ਦੁਆਬ ਅਤੇ ਲੋਅਰ ਬਾਰੀ ਦੁਆਬ ਨਹਿਰਾਂ ਕੱਢੀਆਂ ਗਈਆਂ ਅਤੇ ਮਹਾਰਾਜਾ ਰਣਜੀਤ ਸਿੰਘ ਦੁਆਰਾ ਸ਼ੁਰੂ ਕੀਤੇ ਇਸ ਕੰਮ ਨੂੰ 1859 ਈ. ਵਿਚ ਪੂਰਾ ਕੀਤਾ ਗਿਆ।

ਇਥੋਂ ਦਾ ਹੈੱਡਵਰਕਸ ਯਾਤਰੀਆਂ ਲਈ ਆਕਰਸ਼ਣ ਦਾ ਕੇਂਦਰ ਬਣਿਆ ਹੋਇਆ ਹੈ। ਰਾਵੀ ਦਰਿਆ ਤੋਂ ਨਹਿਰਾਂ ਵਿਚ ਪਾਣੀ ਦੇ ਡਿਗਣ ਦਾ ਨਜ਼ਾਰਾ ਬੜਾ ਦਿਲਕਸ਼ ਦ੍ਰਿਸ਼ ਪੇਸ਼ ਕਰਦਾ ਹੈ। ਯਾਤਰੀਆਂ ਦੇ ਬੈਠਣ ਲਈ ਸੁੰਦਰ ਪਾਰਕ ਬਣੇ ਹੋਏ ਹਨ। ਇਥੇ ਇਕ ਬਾਜ਼ਾਰ ਵੀ ਬਣ ਗਿਆ ਹੈ। ਰਾਵੀ ਦਰਿਆ ਦੇ ਪੁਲ ਉਤੇ ਰਾਤ ਨੂੰ ਬਿਜਲੀ ਦੇ ਬਲਬ ਜਗਦੇ ਹੋਏ ਬੜੇ ਸੁੰਦਰ ਲਗਦੇ ਹਨ। ਮਾਧੋਪੁਰ ਦੀ ਮਹੱਤਤਾ ਇਸ ਦੇ ਕਾਰਨ ਵੀ ਜ਼ਿਆਦਾ ਹੈ।

ਹ.ਪੁ.—ਡਿ.ਸੈਂ.ਹੈਂ.ਬੁ.- ਗੁਰਦਾਸਪੁਰ : 8, ਇੰਪ, ਗ. ਇੰਡ. 16: 232-ਸਰਵੇ ਪੁਸਤਕ-ਸ਼ਾਹਪੁਰ ਕੰਡੀ: 8

**ਮਾਨ ਸਰੋਵਰ** : ਹਿਮਾਲਾ ਪਰਬਤ ਵਿਚ ਸਥਿਤ ਇਕ ਵੱਡੀ ਝੀਲ ਹੈ ਜੋ ਸਮੁੰਦਰ ਤਲ ਤੋਂ 15,000 ਫੁੱਟ ਦੀ ਉਚਾਈ ਤੇ ਸਥਿਤ ਹੈ। ਮਹਾਨ ਕੋਸ਼ ਅਨੁਸਾਰ ਇਸ ਦਾ ਵਿਸਥਾਰ 50 ਤੋਂ 60 ਮੀਲ ਹੈ ਜਦੋਂ ਕਿ ਹਿੰਦੀ ਵਿਸ਼ਵ ਕੋਸ਼ ਵਿਚ ਇਸ ਦਾ ਖੇਤਰਫਲ 200 ਵਰਗਮੀਲ ਦਸਿਆ ਗਿਆ ਹੈ। ਇਸ ਝੀਲ ਬਾਰੇ ਕਈ ਮਿਥ ਕਥਾਵਾਂ ਅਤੇ ਲੋਕ ਵਿਸ਼ਵਾਸ਼ ਪ੍ਰਚਲਿਤ ਹਨ। ਇਕ ਰਵਾਇਤ ਅਨੁਸਾਰ ਇਸ ਦੀ ਰਚਨਾ ਬ੍ਰਹਮਾ ਜੀ ਨੇ ਕੀਤੀ। ਦੂਜੀ ਕਥਾ ਅਨੁਸਾਰ ਇਸ ਤੋਂ ਗੰਗਾ ਨਿਕਲਦੀ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਵਿਚ ਹੰਸ ਰਹਿੰਦੇ ਹਨ ਅਤੇ ਮੋਤੀ ਚੁਗਦੇ ਹਨ। ਹਿੰਦੂ ਧਰਮ ਵਿਚ ਇਸ ਨਾਲ ਲਗਦੇ ਕੈਲਾਸ਼ ਪਰਬਤ ਨੂੰ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ।

ਭਗਤ ਕਬੀਰ ਜੀ ਨੇ ਸ਼ੁੱਧ ਅੰਤਹਕਰਣ ਦੀ ਤੁਲਨਾ ਮਾਨਸਰੋਵਰ ਨਾਲ ਕੀਤੀ ਹੈ—

ਸੋ ਬ੍ਰਹਮੰਡਿ ਪਿੰਡਿ ਸੋ ਜਾਨੁ॥
ਮਾਨ ਸਰੋਵਰਿ ਕਰਿ ਇਸਨਾਨੁ॥

ਭਗਤ ਨਾਮਦੇਵ ਜੀ ਨੇ ਪ੍ਰਭੂ ਨਾਲ ਆਪਣੀ ਪ੍ਰੀਤ ਦਾ ਬਿਆਨ ਕਰਦਿਆ ਹੰਸ ਤੇ ਮਾਨ ਸਰੋਵਰ ਦਾ ਦ੍ਰਿਸ਼ਟਾਂਤ ਦਿੱਤਾ ਹੈ—

ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ॥

ਹ.ਪੁ.—ਮ. ਕੋ.; ਹਿੰ. ਵਿ.ਕੋ; ਪੰ. ਸਾ. ਸੰ. ਕੋ.; ਗੁਰੂ ਗ੍ਰੰਥ ਵਿਚਾਰ ਕੋਸ਼ - ਪਦਮ; ਨਾਵਾਂ ਤੇ ਥਾਵਾਂ ਦਾ ਕੋਸ਼ - ਮਾਸਟਰ ਮਹਿਤਾਬ ਸਿੰਘ

**ਮਾਨਸਾ** : ਜ਼ਿਲ੍ਹਾ— ਇਹ 1888 ਦੇ ਨੇੜੇ ਵਸਣਾ ਸ਼ੁਰੂ ਹੋਇਆ । ਪ੍ਰਚਿੱਲਤ ਲੋਕ ਰਵਾਇਤ ਮੁਤਾਬਕ ਖ਼ਿਆਲਾ ਦੇ ਨਜ਼ਦੀਕ 'ਮਾਣਾ' ਨਾ ਦਾ ਇਕ ਫਕੀਰ ਟੱਪਰੀ ਪਾ ਕੇ ਰਹਿ ਰਿਹਾ ਸੀ। ਖ਼ਿਆਲਾ ਪਿੰਡ ਦੇ ਲੋਕ ਉਸ ਫ਼ਕੀਰ ਵਿਚ ਸ਼ਰਧਾ ਰੱਖਦੇ ਸਨ ਅਤੇ ਉਸ ਨੂੰ ਚੜ੍ਹਾਵੇ ਆਦਿ ਚੜ੍ਹਾਉਂਦੇ ਸਨ। ਕੁੱਝ ਸਮੇਂ ਉਪਰੰਤ 'ਮਾਨਸਾਹੀਆ' ਗੋਤ ਦੇ ਲੋਕਾਂ ਦੇ ਕੁਝ ਘਰ ਵੀ ਇੱਥੇ ਆ ਵਸੇ। ਪੁਰਾਣੇ ਬਜ਼ੁਰਗਾਂ ਦੇ ਕਥਨ ਮੁਤਾਬਕ ਫ਼ਕੀਰ

ਮਾਣਾ ਤੋਂ ਇਸ ਨਗਰ ਦਾ ਨਾਂ ਮਾਨਸਾ ਪਿਆ। ਉਂਜ ਇਹ ਵੀ ਸੰਭਵ ਹੈ ਕਿ ਮਾਨਸਾਹੀਆ ਗੋਤ ਦੇ ਵਸਨੀਕਾਂ ਕਾਰਨ ਨਾਂ ਮਾਨਸਾ ਪਿਆ ਹੋਵੇ। ਮਾਣੇ ਦੇ ਨਾਂ ਤੇ ਵਸੀ ਮਾਨਸਾ ਨੂੰ ਲੋਕ ਛੋਟੀ ਮਾਨਸਾ ਕਹਿੰਦੇ ਹਨ। ਸਮਾਂ ਲੰਘਦਾ ਗਿਆ ਤੇ 1902 ਈ. ਵਿਚ ਇਥੇ ਰੇਲਵੇ-ਲਾਈਨ ਵਿਛਾਈ ਗਈ। ਰੇਲਵੇ-ਸਟੇਸ਼ਨ ਬਣਨ ਨਾਲ ਲੋਕਾਂ ਦਾ ਰੁਝਾਨ ਰੇਲਵੇ-ਸਟੇਸ਼ਨ ਦੇ ਨਾਲ-ਨਾਲ ਵਸਣ ਲਈ ਵਧਦਾ ਗਿਆ। ਬਾਜ਼ਾਰ ਆਦਿ ਬਣਨੇ ਸ਼ੁਰੂ ਹੋ ਗਏ ਅਤੇ ਰੌਣਕ ਵੱਧਣ ਲੱਗੀ। ਇੰਜ ਹੌਲੀ-ਹੌਲੀ ਅਜੋਕਾ ਮਾਨਸਾ ਸ਼ਹਿਰ ਹੋਂਦ ਵਿਚ ਆਇਆ।

ਆਜ਼ਾਦੀ ਤੋਂ ਪਹਿਲਾਂ ਰਿਆਸਤ ਪਟਿਆਲਾ ਦੇ ਜ਼ਿਲ੍ਹਾ ਬਰਨਾਲਾ ਦਾ ਇਕ ਹਿੱਸਾ ਮਾਨਸਾ, ਜ਼ਿਲ੍ਹਾ ਬਣਨ ਤੋਂ ਪਹਿਲਾਂ ਜ਼ਿਲ੍ਹਾ ਬਠਿੰਡਾ ਦੀ ਇਕ ਤਹਿਸੀਲ ਸੀ। ਅਪ੍ਰੈਲ, 1992 ਵਿਚ ਸ. ਬੇਅੰਤ ਸਿੰਘ ਦੀ ਅਗਵਾਈ ਵਿਚ ਬਣੀ ਕਾਂਗਰਸ ਸਰਕਾਰ ਨੇ ਇਸ ਨੂੰ ਜ਼ਿਲ੍ਹੇ ਦਾ ਦਰਜਾ ਦਿੱਤਾ।

ਮਾਨਸਾ ਜ਼ਿਲ੍ਹਾ ਬਠਿੰਡਾ, ਸੰਗਰੂਰ, ਰਤੀਆ, ਸਿਰਸਾ (ਹਰਿਆਣਾ) ਦੇ ਵਿਚਕਾਰ ਸਥਿਤ ਹੈ। ਸੜਕਾਂ ਅਤੇ ਰੇਲਵੇ ਲਾਈਨਾਂ ਰਾਹੀਂ ਇਹ ਸਾਰੇ ਪ੍ਰਮੁੱਖ ਸ਼ਹਿਰਾਂ ਨਾਲ ਜੁੜਿਆ ਹੋਇਆ ਹੈ। ਇਸ ਜਿਲ੍ਹੇ ਦੀ ਆਬਾਦੀ 6,88,630(2001) ਅਤੇ ਖੇਤਰਫਲ 21,71 ਵ. ਕਿ. ਮੀ. ਹੈ। ਇਸੇ ਹੀ ਨਾਂ ਦਾ ਸ਼ਹਿਰ ਇਸ ਦਾ ਸਦਰ-ਮੁਕਾਮ ਹੈ ।

ਮਾਨਸਾ ਦੀਆਂ ਤਹਿਸੀਲਾਂ ਵਿਚ ਮਾਨਸਾ ਤੋਂ ਇਲਾਵਾ ਬੁਢਲਾਡਾ ਅਤੇ ਝੁਨੀਰ ਸ਼ਾਮਲ ਹਨ। ਜ਼ਿਲ੍ਹੇ ਦੇ ਪ੍ਰਮੁੱਖ ਨਗਰ ਮਾਨਸਾ, ਬੁਢਲਾਡਾ, ਭੀਖੀ, ਬਰੇਟਾ, ਸਰਦੂਲਗੜ੍ਹ, ਬੋਹਾ ਅਤੇ ਝੁਨੀਰ ਹਨ। ਜ਼ਿਲ੍ਹਾ ਮਾਨਸਾ ਵਿਚ ਕੁੱਲ 247 ਪਿੰਡ ਸ਼ਾਮਲ ਹਨ। ਇਸ ਜ਼ਿਲ੍ਹੇ ਦੇ ਚਾਰ ਵਿਧਾਨ ਸਭਾਈ ਹਲਕੇ ਜੋਗਾ, ਬੁਢਲਾਡਾ, ਸਰਦੂਲਗੜ੍ਹ ਅਤੇ ਮਾਨਸਾ ਹਨ।

ਇਥੋਂ ਦੇ ਲੋਕ ਜ਼ਿਆਦਾਤਰ ਪਿੰਡਾਂ ਦੇ ਵਸਨੀਕ ਹਨ ਅਤੇ ਉਨ੍ਹਾਂ ਦਾ ਮੁੱਖ ਕਿੱਤਾ ਖੇਤੀਬਾੜੀ ਹੈ। ਇਥੇ ਹਾੜੀ ਦੀ ਫ਼ਸਲ ਕਣਕ, ਸਰ੍ਹੋਂ ਅਤੇ ਛੋਲੇ ਹਨ ਅਤੇ ਸਾਉਣੀ ਦੀ ਫ਼ਸਲ ਵਿਚ ਨਰਮਾ, ਕਪਾਹ ਅਤੇ ਝੋਨਾ ਸ਼ਾਮਲ ਹਨ। ਨਰਮਾ ਸਾਉਣੀ ਦੀ ਪ੍ਰਮੁੱਖ ਫ਼ਸਲ ਹੈ। ਜ਼ਿਲ੍ਹਾ ਮਾਨਸਾ ਦੀ ਬਹੁਤ ਸਾਰੀ ਜ਼ਮੀਨ ਬਰਾਨੀ ਹੈ ਅਤੇ ਇਸ ਦਾ ਕਾਫੀ ਹਿੱਸਾ ਸੇਮ ਦੀ ਮਾਰ ਹੇਠ ਵੀ ਆਇਆ ਹੋਇਆ ਹੈ।

ਇਥੋਂ ਦੇ ਲੋਕਾਂ ਦਾ ਸੁਭਾਅ ਨਿਰਮਲ ਹੈ ਅਤੇ ਉਹ ਜਿਸਮਾਨੀ ਤੌਰ ਤੇ ਮੁਕਾਬਲਤਨ ਤਕੜੇ ਹੁੰਦੇ ਹਨ।

ਜ਼ਿਲ੍ਹੇ ਦੇ ਲਗਭਗ ਸਾਰੇ ਪਿੰਡ ਸੜਕਾਂ ਰਾਹੀਂ ਮੁੱਖ ਸ਼ਹਿਰਾਂ ਨਾਲ ਜੁੜੇ ਹੋਏ ਹਨ ਅਤੇ ਬੱਸਾਂ ਤੋਂ ਇਲਾਵਾ ਪੀਟਰ ਰੇੜ੍ਹਾ ਇਸ ਜ਼ਿਲ੍ਹੇ ਦਾ ਆਵਾਜਾਈ ਲਈ ਵਿਸ਼ੇਸ਼ ਸਾਧਨ ਹਨ। ਜਿਨ੍ਹਾਂ ਇਲਾਕਿਆਂ ਵਿਚ ਬੱਸਾਂ ਨਹੀਂ ਚਲਦੀਆਂ ਉਥੇ ਇਹ 'ਪੀਟਰ ਰੇੜ੍ਹੇ' ਲੋਕਾਂ ਦਾ ਕੰਮ ਕਰਦੇ ਹਨ। ਪੀਟਰ ਰੇੜ੍ਹੇ ਬਣਾਉਣ ਵਿਚ ਸਰਦੂਲਗੜ੍ਹ ਦੇ ਮਿਸਤਰੀ ਪੰਜਾਬ ਅਤੇ ਇਸ ਤੋਂ ਬਾਹਰ ਵੀ ਮਸ਼ਹੂਰ ਹਨ।

ਵਿਕਾਸ ਪੱਖੋਂ ਇਹ ਇਲਾਕਾ ਕਾਫ਼ੀ ਪਛੜਿਆ ਹੋਇਆ ਹੈ। ਇਸ ਇਲਾਕੇ ਵਿਚ ਸਿਰਫ ਦੋ ਵੱਡੇ ਉਦਯੋਗਿਕ ਕੇਂਦਰ ਧਾਗਾ ਮਿੱਲ, ਮਾਨਸਾ ਅਤੇ ਸਹਿਕਾਰੀ ਖੰਡ ਮਿੱਲ, ਬੁਢਲਾਡਾ ਹਨ। ਪੂਰੇ ਜ਼ਿਲ੍ਹੇ ਵਿਚ ਸਿਰਫ਼ ਚਾਰ ਕਾਲਜ ਹਨ ਜਿਨ੍ਹਾਂ ਵਿਚੋਂ ਜ਼ਿਲ੍ਹਾ ਬਣਨ ਤੱਕ ਕੋਈ ਵੀ ਸਰਕਾਰੀ ਨਹੀਂ ਸੀ। ਹੁਣ ਨਹਿਰੂ ਮੈਮੋਰੀਅਲ ਕਾਲਜ, ਮਾਨਸਾ ਨੂੰ ਸਰਕਾਰ ਨੇ ਆਪਣੇ ਅਧਿਕਾਰ ਵਿਚ ਲੈ ਲਿਆ ਹੈ।

ਮਾਨਸਾ ਜ਼ਿਲ੍ਹੇ ਦੇ ਦਰਜਨਾਂ ਪਿੰਡਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਾਵਨ ਚਰਣ ਪਾਏ ਹੋਏ ਹਨ। ਇਲਾਕਾ ਕਵੀਸ਼ਰਾਂ, ਪਹਿਲਵਾਨਾਂ, ਢਾਡੀਆਂ, ਲੇਖਕਾਂ ਅਤੇ ਅੰਗਰੇਜ਼ੀ ਰਾਜ ਸਮੇਂ ਦੇ ਕੁੱਝ ਡਾਕੂਆਂ ਕਰਕੇ ਵੀ ਪ੍ਰਸਿੱਧ ਹੈ। ਮਾਨਸਾ ਜ਼ਿਲ੍ਹਾ ਮੇਲਿਆਂ ਦੇ ਖੇਤਰ ਵਿਚ ਵੀ ਮਹੱਤਵਪੂਰਨ ਸਥਾਨ ਰੱਖਦਾ ਹੈ। ਇਨ੍ਹਾਂ ਮੇਲਿਆਂ ਵਿਚ ਭਾਈ ਗੁਰਦਾਸ ਦਾ ਮੇਲਾ, ਸਾਈਂ ਗੁੱਦੜਸ਼ਾਹ ਦਾ ਮੇਲਾ, ਭੀਖੀ ਮੇਲਾ ਬਾਬਾ ਜੋਗੀ ਪੀਰੁ, ਰੱਲਾ; ਬਾਬਾ ਧਿਆਨ ਦਾਸ ਦਾ ਮੇਲਾ, ਝੁਨੀਰ; ਮੇਲਾ ਸਿੱਧ ਬਾਬਾ ਡੇਰਾ ਡੂੰਮ, ਮੇਲਾ ਭਾਈ ਬਹਿਲੋ ਫਫੜੇ ਭਾਈ ਕੇ; ਮੇਲਾ ਮਾਤਾ ਸੀਤਲਾ, ਕੁਲਾਣਾ ਦਾ ਜ਼ਿਕਰ ਕੀਤਾ ਜਾ ਸਕਦਾ ਹੈ।

ਦੇਸੀ ਰਾਜਿਆਂ ਦੇ ਰਿਆਸਤੀ ਰਾਜ ਖ਼ਤਮ ਕਰਨ ਲਈ ਕਾਇਮ ਹੋਏ ਪਰਜਾ ਮੰਡਲ ਦੀ ਨੀਂਹ ਵੀ ਮਾਨਸਾ ਮੰਡੀ ਵਿਖੇ ਹੀ ਬਾਬਾ ਖੜਕ ਸਿੰਘ ਦੀ ਅਗਵਾਈ ਹੇਠ ਰੱਖੀ ਗਈ ਸੀ ਜਿਸ ਨੇ ਦੇਸ਼ ਦੀ ਆਜ਼ਾਦੀ ਵਿਚ ਅਹਿਮ ਯੋਗਦਾਨ ਪਾਇਆ। ਰਿਆਸਤੀ ਪਰਜਾ ਮੰਡਲ ਦੇ ਪ੍ਰਧਾਨ, ਸ਼ਹੀਦ ਸੇਵਾ ਸਿੰਘ ਠੀਕਰੀਵਾਲਾ ਨੂੰ ਰਿਹਾਅ ਕਰਵਾਉਣ ਲਈ ਆਰੰਭ ਹੋਏ ਅੰਦੋਲਨ ਸਮੇਂ ਵੀ ਇਲਾਕੇ ਦੇ ਲੋਕਾਂ ਨੇ ਇਸ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਪੁਲਿਸ ਦਾ ਤਸ਼ੱਦਦ ਜਰਿਆ ਸੀ।

ਮਾਨਸਾ ਜ਼ਿਲ੍ਹੇ ਦਾ ਕਸਬਾ ਭੀਖੀ ਕਿਸੇ ਸਮੇਂ ਚਹਿਲਾਂ ਦੇ ਰਾਜੇ ਗੈਂਡੇ ਦੀ ਰਾਜਧਾਨੀ ਹੁੰਦਾ ਸੀ। ਇਥੇ ਰਾਜੇ ਦਾ ਕਿਲਾ ਬਣਿਆ ਹੋਇਆ ਸੀ ਜਿਸ ਦਾ ਨਿਸ਼ਾਨੀ ਮਾਤਰ ਹਿੱਸਾ ਅਜੇ ਵੀ ਬਚਿਆ ਹੋਇਆ ਹੈ। ਅਜਿਹਾ ਹੀ ਇਕ ਕਿਲਾ ਮਾਨਸਾ ਵਿਖੇ ਵੀ ਸੀ ਜਿਸ ਦੀ ਇਕ ਅੱਧ ਦੀਵਾਰ ਅਜੇ ਵੀ ਬਾਕੀ ਹੈ।

ਇਸ ਜ਼ਿਲ੍ਹੇ ਦੇ ਵਸਨੀਕਾਂ ਵਿਚੋਂ ਵਧੇਰੇ ਸੰਖਿਆ ਚਹਿਲ ਗੋਤ ਦੇ ਲੋਕਾਂ ਦੀ ਹੈ। ਦੂਜਾ ਨੰਬਰ ਮਾਨਾਂ ਦਾ ਤੀਜਾ ਸਿੱਧੂਆਂ ਅਤੇ ਚੌਥਾ ਗਿੱਲਾਂ ਦਾ ਹੈ। ਇਥੇਂ ਸੇਖੋਂ, ਔਲਖ ਅਤੇ ਘੱਟ ਗਿਣਤੀ ਵਿਚ ਜਵੰਦਾ ਗੋਤ ਦੇ ਲੋਕ ਵੀ ਵਸਦੇ ਹਨ। ਘੱਗਰ ਉੱਤੇ ਦੰਦੀਵਾਲਾਂ ਦਾ ਵਾਸਾ ਹੈ ਅਤੇ ਘੱਗਰ ਤੋਂ ਪਾਰ ਹਿੰਦੂ ਬਾਗੜੀਆਂ ਦਾ ਇਲਾਕਾ ਵੀ ਆਉਂਦਾ ਹੈ।

ਇਸ ਇਲਾਕੇ ਵਿਚ ਦੀ ਪੱਕੇ ਤੌਰ ਤੇ ਕੋਈ ਦਰਿਆ ਨਹੀਂ ਲੰਘਦਾ। ਇਕ ਬਰਸਾਤੀ ਦਰਿਆ ਘੱਗਰ ਜ਼ਰੂਰ ਹੈ ਜੋ ਇਸ ਜ਼ਿਲ੍ਹੇ ਵਿਚੋਂ ਲੰਘਦਾ ਜ਼ਿਲ੍ਹਾ ਸਿਰਸਾ (ਹਰਿਆਣਾ) ਵੱਲ ਚਲਾ ਜਾਂਦਾ ਹੈ। ਇਹ ਔੜ ਦੇ ਮੌਸਮ ਵਿਚ ਸੁੱਕਾ ਰਹਿੰਦਾ ਹੈ ਪਰ ਬਰਸਾਤਾਂ ਦੇ ਮੌਸਮ ਵਿਚ ਕਈ ਵਾਰੀ ਵਧੇਰੇ ਬਾਰਸ਼ ਹੋਣ ਕਰਕੇ ਇਸ ਵਿਚ ਹੜ੍ਹ ਵੀ ਆ ਜਾਂਦਾ ਹੈ। ਇਸ ਜ਼ਿਲ੍ਹੇ ਵਿਚੋਂ ਦੀ ਬਰੇਟਾ ਡਰੇਨ ਵੀ ਲੰਘਦੀ ਹੈ।

ਸ਼ਿਵਾਲਕ ਦੀਆਂ ਪਹਾੜੀ ਲੜੀਆਂ ਤੋਂ ਦੂਰ ਹੋਣ ਕਰਕੇ ਅਤੇ ਰਾਜਸਥਾਨ ਦੇ ਰੇਗਿਸਤਾਨ ਦੇ ਨਜ਼ਦੀਕ ਹੋਣ ਕਰਕੇ ਜ਼ਿਲ੍ਹਾ ਮਾਨਸਾ ਦਾ ਜਲਵਾਯੂ ਗਰਮੀਆਂ ਵਿਚ ਵਧੇਰੇ ਗਰਮ ਅਤੇ ਸਰਦੀਆਂ ਵਿਚ ਵਧੇਰੇ ਸਰਦ ਹੁੰਦਾ ਹੈ। ਇਥੇ ਬਾਰਸ਼ਾਂ ਕੁਝ ਘੱਟ ਹੀ ਪੈਂਦੀਆਂ ਹਨ। ਗਰਮੀ ਦੇ ਮੌਸਮ ਵਿਚ ਜਿਥੇ ਦਿਨ ਤੰਦੂਰ

ਵਾਂਗ ਤਪਦੇ ਹਨ ਉਥੇ ਰੇਤਲਾ ਇਲਾਕਾ ਹੋਣ ਕਰਕੇ ਗਰਮ ਮੌਸਮ ਰਾਤ ਸਮੇਂ ਕੁੱਝ ਖੁਸ਼ਗਵਾਰ ਬਣ ਜਾਂਦਾ ਹੈ।

ਵਿਦਿਆ, ਸਿਹਤ ਸਹੂਲਤਾਂ, ਉਦਯੋਗ ਅਤੇ ਵਿਕਾਸ ਕਾਰਜਾਂ ਆਦਿ ਦੇ ਖੇਤਰਾਂ ਵਿਚ ਜ਼ਿਲ੍ਹਾ ਕਾਫ਼ੀ ਪਛੜਿਆ ਹੋਇਆ ਹੈ। ਜ਼ਿਲ੍ਹੇ ਦੇ ਦਫ਼ਤਰਾਂ ਲਈ ਵੀ ਅਜੇ ਕੋਈ ਯੋਗ ਇਮਾਰਤ ਨਹੀਂ ਬਣੀਆਂ ਪਰ ਹੌਲੀ ਹੌਲੀ ਵਿਕਾਸ ਵੱਲ ਕਦਮ ਵਧਾਉਂਦਾ ਜ਼ਿਲ੍ਹਾ ਮਾਨਸਾ ਪੰਜਾਬ ਦੇ ਬਾਕੀ ਜ਼ਿਲ੍ਹਿਆਂ ਨਾਲ ਬਰ ਮੇਚਣ ਲਈ ਉਤਾਵਲਾ ਹੈ।

ਹ.ਪੁ.–ਡਿ ਸੈਂ. ਹੈਂ.ਬੁ.- ਬਠਿੰਡਾ; ਪੰਜਾਬੀ ਟ੍ਰਿਬਿਊਨ, 22 ਅਪ੍ਰੈਲ, 1992 ਤੇ 5 ਜੂਨ, 1992.

**ਮਾਨਸਾ** : ਸ਼ਹਿਰ– ਜ਼ਿਲ੍ਹਾ ਮਾਨਸਾ ਦੇ ਹੈਡਕਵਾਟਰ ਵਾਲਾ ਇਹ ਸ਼ਹਿਰ ਕੋਈ ਬਹੁਤਾ ਪੁਰਾਣਾ ਨਹੀਂ ਹੈ। ਇਹ ਸ਼ਹਿਰ 1888 ਈ. ਦੇ ਨੇੜੇ ਤੇੜੇ ਆਬਾਦ ਹੋਣਾ ਸ਼ੁਰੂ ਹੋਇਆ। ਇਕ ਲੋਕ ਪ੍ਰਚਲਿਤ ਰਵਾਇਤ ਮੁਤਾਬਕ ਪਿੰਡ ਦੇ ਨਜ਼ਦੀਕ ਮਾਣਾ ਨਾਂ ਦਾ ਇਕ ਫ਼ਕੀਰ ਕੁੱਲੀ ਪਾ ਕੇ ਰਹਿ ਰਿਹਾ ਸੀ। ਪਿੰਡ ਦੇ ਲੋਕ ਉਸ ਦੀ ਮਾਣ ਇੱਜ਼ਤ ਅਤੇ ਸੇਵਾ ਕਰਦੇ ਸਨ। ਕੁਝ ਸਮੇਂ ਪਿੱਛੋਂ ਕੁਝ ਘਰ ਮਾਨਸਾਹੀ ਗੋਤ ਦੇ ਲੋਕਾਂ ਦੇ ਵੀ ਉਥੇ ਆ ਕੇ ਆਬਾਦ ਹੋ ਗਏ। ਲੋਕ ਰਵਾਇਤ ਮੁਤਾਬਕ ਮਾਣਾ ਫ਼ਕੀਰ ਤੋਂ ਹੀ ਇਸ ਕਸਬੇ ਦਾ ਨਾਮ ਮਾਨਸਾ ਪਿਆ। (ਉਂਜ ਇਹ ਵੀ ਸੰਭਵ ਹੈ ਕਿ ਕਸਬੇ ਦਾ ਨਾਂ ਮਾਨਸਾਹੀਆ ਗੋਤ ਤੋਂ ਪਿਆ ਹੋਵੇ) ਮਾਣੇ ਦੀ ਵਸਾਈ ਮਾਨਸਾ ਨੂੰ ਛੋਟੀ ਮਾਨਸਾ ਕਿਹਾ ਜਾਂਦਾ ਹੈ।

ਸਮਾਂ ਲੰਘਦਾ ਗਿਆ। ਆਲੇ ਦੁਆਲੇ ਤੋਂ ਆ ਕੇ ਲੋਕ ਇਥੇ ਵਸਦੇ ਗਏ। ਸੰਨ 1902 ਵਿਚ ਛੋਟੀ ਮਾਨਸਾ ਵਿਚ ਵੀ ਰੇਲਵੇ-ਲਾਈਨ ਵਿਛੀ ਤੇ ਮਾਨਸਾ ਰੇਲਵੇ ਸਟੇਸ਼ਨ ਬਣਨ ਨਾਲ ਲੋਕਾਂ ਦੇ ਇਥੇ ਵਸਣ ਦਾ ਰੁਝਾਣ ਵੀ ਵਧਣ ਲੱਗਾ। ਲੋਕਾਂ ਨੇ ਰੇਲਵੇ ਸਟੇਸ਼ਨ ਦੇ ਆਲੇ ਦੁਆਲੇ ਮਕਾਨ ਬਣਾਉਣੇ ਸ਼ੁਰੂ ਕਰ ਦਿੱਤੇ। ਬਾਜ਼ਾਰ ਆਦਿ ਬਣਨ ਲੱਗੇ ਅਤੇ ਹੌਲੀ-ਹੌਲੀ ਅਜੋਕਾ ਮਾਨਸਾ ਕਸਬਾ ਹੋਂਦ ਵਿਚ ਆਉਣ ਲੱਗਾ।

ਚੰਡੀਗੜ੍ਹ ਇਸ ਕਸਬੇ ਤੋਂ 175 ਕਿ.ਮੀ. ਅਤੇ ਬਠਿੰਡਾ 55 ਕਿ.ਮੀ. ਦੀ ਦੂਰੀ ਤੇ ਵਾਕਿਆ ਹੈ।

ਆਜ਼ਾਦੀ ਤੋਂ ਪਹਿਲਾਂ ਮਾਨਸਾ, ਰਿਆਸਤ ਪਟਿਆਲਾ ਦੇ ਜ਼ਿਲ੍ਹਾ ਬਰਨਾਲਾ ਦਾ ਇਕ ਕਸਬਾ ਸੀ। ਆਜ਼ਾਦੀ ਉਪਰੰਤ ਇਸ ਨੂੰ ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਬਣਾਇਆ ਗਿਆ। ਅਪ੍ਰੈਲ, 1992 ਵਿਚ ਮਾਨਸਾ ਨੂੰ ਪੰਜਾਬ ਦਾ ਤੇਰ੍ਹਵਾਂ ਜ਼ਿਲ੍ਹਾ ਬਣਾਇਆ ਗਿਆ ਤਾਂ ਕਸਬਾ ਮਾਨਸਾ ਨੂੰ ਇਸ ਜ਼ਿਲ੍ਹੇ ਦਾ ਹੈਡਕੁਆਟਰ ਬਣਨ ਦਾ ਸੁਭਾਗ ਪ੍ਰਾਪਤ ਹੋਇਆ।

ਇਸ ਸ਼ਹਿਰ ਦਾ ਪ੍ਰਬੰਧ ਚਲਾਉਣ ਲਈ ਮਿਉਂਸਪਲ ਕਮੇਟੀ ਬਣੀ। ਇਸ ਦਾ ਰਕਬਾ 20 ਵ.ਕਿ.ਮੀ.ਹੈ,। ਗੰਦੇ ਪਾਣੀ ਦੇ ਨਿਕਾਸ ਲਈ ਜਿਥੇ ਖੁੱਲ੍ਹੀਆਂ ਨਾਲੀਆਂ ਹਨ ਉਥੇ ਕਸਬੇ ਦੇ ਕੁੱਝ ਹਿੱਸੇ ਵਿਚ ਸੀਵਰੇਜ ਸਿਸਟਮ ਵੀ ਚਾਲੂ ਹੋ ਚੁੱਕਾ ਹੈ। ਪੀਣ ਦੇ ਪਾਣੀ ਲਈ ਟਿਊਬਵੈਲਾਂ ਅਤੇ ਵਾਟਰ ਵਰਕਸ ਦੇ ਪਾਣੀ ਦੀ ਵਰਤੋਂ ਕੀਤੀ ਜਾਂਦੀ ਹੈ। ਅੱਗ ਲੱਗਣ ਦੀ ਦੁਰਘਟਨਾ ਹੋਣ ਦੀ ਸੂਰਤ ਵਿਚ 'ਫਾਇਰ-ਬ੍ਰਿਗੇਡ' ਹੈ। ਸਿਹਤ ਸਹੂਲਤਾਂ ਦੇ ਪੱਖ ਤੋਂ ਇਥੇ ਦੋ ਹਸਪਤਾਲ, ਇਕ ਪਰਿਵਾਰ ਵਿਉਂਤ ਕੇਂਦਰ, ਇਕ ਡਿਸਪੈਂਸਰੀ ਅਤੇ ਇਕ ਹੋਮੀਓਪੈਥਿਕ ਸੈਂਟਰ ਹੈ। ਵਿਦਿਆ ਪ੍ਰਾਪਤੀ ਲਈ ਕਸਬਾ ਮਾਨਸਾ ਵਿਚ ਪ੍ਰਾਇਮਰੀ ਸਕੂਲ 10, ਮਿਡਲ ਸਕੂਲ 5, ਹਾਈ ਸਕੂਲ 3, ਸੀਨੀਅਰ ਸੈਕੰਡਰੀ ਸਕੂਲ 2 ਅਤੇ ਇਕ ਕਾਲਜ ਹੈ। ਨਹਿਰੂ ਮੈਮੋਰੀਅਲ ਕਾਲਜ, ਮਾਨਸਾ ਪਹਿਲਾਂ ਪ੍ਰਾਈਵੇਟ ਸੀ ਪਰ ਜ਼ਿਲ੍ਹਾ ਬਣਨ ਉਪਰੰਤ ਇਹ ਸਰਕਾਰੀ ਪ੍ਰਬੰਧ ਅਧੀਨ ਆ ਗਿਆ ਹੈ।

ਮਾਨਸਾ ਵਿਚ ਜਨਤਾ ਦੇ ਮਨੋਰੰਜਨ ਲਈ ਦੋ ਸਿਨੇਮਾ ਘਰ ਵੀ ਬਣੇ ਹੋਏ ਹਨ।

ਖੰਡ, ਗੁੜ, ਸ਼ੱਕਰ, ਲੋਹੇ ਦੇ ਪੁਰਜ਼ੇ, ਬਨਸਪਤੀ ਘਿਓ ਆਦਿ ਬਾਹਰ ਤੋਂ ਮੰਗਵਾਏ ਜਾਂਦੇ ਹਨ ਅਤੇ ਰੂੰਅ, ਚੱਪਲਾਂ, ਜੁੱਤੀਆਂ, ਡੀਜ਼ਲ ਇੰਜਣ, ਟਿਊਬਵੈਲਾਂ ਦੇ ਪੁਰਜ਼ੇ ਆਦਿ ਇਥੋਂ ਬਾਹਰ ਦੇ ਲੋਕ ਖਰੀਦਦੇ ਹਨ। ਟਿਊਬਵੈਲਾਂ ਦੇ ਪੁਰਜ਼ੇ, ਚੱਪਲਾਂ, ਜੁੱਤੀਆਂ ਅਤੇ ਤੇਲ ਗਰਾਈਂਡਿੰਗ ਮਸ਼ੀਨਾਂ ਇਥੇ ਬਣਾਈਆਂ ਜਾਂਦੀਆਂ ਹਨ।

ਮਾਨਸਾ ਦੇ ਲੋਕਾਂ ਦਾ ਕਿੱਤਾ ਦੁਕਾਨਦਾਰੀ, ਵਪਾਰ ਅਤੇ ਖੇਤੀਬਾੜੀ ਹੈ। ਕੁਝ ਲੋਕ ਸਰਕਾਰੀ ਅਤੇ ਗ਼ੈਰ-ਸਰਕਾਰੀ ਅਦਾਰਿਆਂ ਵਿਚ ਨੌਕਰੀਆਂ ਵੀ ਕਰਦੇ ਹਨ। ਲੋਕ ਸੁਭਾਅ ਪੱਖੋਂ ਮਿੱਠ-ਬੋਲੜੇ, ਸਿੱਧੇ ਸਾਦੇ ਅਤੇ ਇਮਾਨਦਾਰ ਹਨ।

ਬਰਸਾਤੀ ਦਰਿਆ ਘੱਗਰ ਮਾਨਸਾ ਦੇ ਨੇੜੇ ਤੋਂ ਹੀ ਲੰਘਦਾ ਹੈ। ਸ਼ਿਵਾਲਿਕ ਦੀਆਂ ਪਹਾੜੀਆਂ ਤੋਂ ਦੂਰ ਅਤੇ ਰਾਜਸਥਾਨ ਦੇ ਰੇਗਿਸਤਾਨ ਦੇ ਨਜ਼ਦੀਕ ਹੋਣ ਕਾਰਣ ਗਰਮੀਆਂ ਵਿਚ ਵਧੇਰੇ ਗਰਮੀ ਅਤੇ ਸਰਦੀਆਂ ਵਿਚ ਕਹਿਰ ਦੀ ਠੰਡ ਪੈਂਦੀ ਹੈ। ਬਾਰਸ਼ਾਂ ਕੁੱਝ ਘੱਟ ਹੀ ਪੈਂਦੀਆਂ ਹਨ।

ਉਦਯੋਗ ਦੇ ਪੱਖ ਤੋਂ ਇਥੇ ਕਤਾਈ ਮਿੱਲ ਚੱਲ ਰਹੀ ਹੈ ਪਰ ਅਜੇ ਉਦਯੋਗਿਕ ਪ੍ਰਗਤੀ ਲਈ ਵਡੇਰੇ ਹੰਭਲਿਆਂ ਦੀ ਲੋੜ ਹੈ।

ਇਥੋਂ ਦੇ ਲੋਕ ਆਜ਼ਾਦੀ ਪ੍ਰੇਮੀ ਹਨ। ਦੇਸੀ ਰਿਆਸਤਾਂ ਦੇ ਰਾਜਿਆਂ ਦਾ ਤਖਤਾ ਉਲਟਾਉਣ ਲਈ ਬਣੇ 'ਪਰਜਾ ਮੰਡਲ ' ਦੀ ਨੀਂਹ ਬਾਬਾ ਖੜਕ ਸਿੰਘ ਦੀ ਅਗਵਾਈ ਵਿਚ ਇਸੇ ਨਗਰ ਵਿਚ ਹੀ ਰੱਖੀ ਗਈ ਸੀ।

ਮਾਨਸਾ ਸ਼ਹਿਰ ਵਿਕਾਸ ਕਾਰਜਾਂ ਵਿਚ ਪਛੜਿਆ ਹੋਇਆ ਹੈ ਅਤੇ ਜ਼ਿਲ੍ਹਾ ਹੈਡਕਵਾਟਰ ਬਣਨ ਨਾਲ ਜ਼ਿਲ੍ਹੇ ਦੇ ਦਫ਼ਤਰਾਂ ਲਈ ਵੀ ਇਮਾਰਤਾਂ ਦੀ ਥੁੜ੍ਹ ਮਹਿਸੂਸ ਹੋ ਰਹੀ ਹੈ। ਖਿਡਾਰੀਆਂ ਲਈ ਸਟੇਡੀਅਮ ਦੀ ਘਾਟ ਵੀ ਰੜਕਦੀ ਹੈ। ਵਿਦਿਅਕ ਉੱਨਤੀ ਲਈ ਹੋਰ ਸੰਸਥਾਵਾਂ ਸਥਾਪਤ ਕਰਨ ਦੀ ਜ਼ਰੂਰਤ ਹੈ। ਮਾਨਸਾ ਇਹਨਾਂ ਸਾਰੀਆਂ ਚੁਣੌਤੀਆਂ ਨੂੰ ਸਵੀਕਾਰ ਕਰਕੇ ਪ੍ਰਗਤੀ ਦੇ ਰਾਹ ਉੱਤੇ ਅੱਗੇ ਵੱਲ ਵਧ ਰਿਹਾ ਹੈ।

ਆਬਾਦੀ – 72,608(2001)

ਹ.ਪੁ.–ਡਿ. ਸੈਂ. ਹੈਂ.ਬੁ. - ਬਠਿੰਡਾ, ਪੰਜਾਬੀ ਟ੍ਰਿਬਿਊਨ, 22 ਅਪ੍ਰੈਲ, 1992

**ਮਾਨ ਸਿੰਘ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ ਜ਼ਿਲ੍ਹਾ ਰੋਹਤਕ (ਹਰਿਆਣਾ) ਦੇ ਪਿੰਡ ਖੇੜਾ ਮਛਰੌਲੀ ਵਿਖੇ 12 ਅਪ੍ਰੈਲ, 1926 ਨੂੰ ਸ੍ਰੀ ਸੰਪਤ ਸਿੰਘ ਦੇ ਘਰ ਹੋਇਆ। ਇਹ 17 ਅਪ੍ਰੈਲ, 1945 ਨੂੰ. 1 ਪੈਰਾ ਕਮਾਊਂ ਰੈਜਮੈਂਟ ਵਿਚ ਭਰਤੀ ਹੋਇਆ।

25 ਜਨਵਰੀ, 1948 ਨੂੰ ਸਿਪਾਹੀ ਮਾਨ ਸਿੰਘ ਜੰਮੂ ਕਸ਼ਮੀਰ ਦੇ ਪੁਣਛ ਸੈਕਟਰ ਦੀ ਇਕ ਪਿਕਟ ਵਿਚ ਸੀ ਜਦੋਂ ਦੋ

ਸੌ ਤੋਂ ਵੀ ਵਧੇਰੇ ਗਿਣਤੀ ਵਿਚ ਦੁਸ਼ਮਣ ਨੇ ਇਸ ਦੀ ਪਲਾਟੂਨ ਤੇ ਜ਼ੋਰਦਾਰ ਹਮਲਾ ਕਰ ਦਿੱਤਾ। ਇਸ ਦੀ ਪਲਾਟੂਨ ਮੁੱਖ ਰਖਿਆਤਮਕ ਸਥਾਨ ਦੇ ਅਗਲੇ ਸੈਕਟਰ ਦੀ ਰਾਖੀ ਕਰ ਰਿਹਾ ਸੀ। ਦੁਸ਼ਮਣ ਲਗਭਗ ਛੇ ਐਲ.ਐਮ.ਜੀ. ਅਤੇ ਹੱਥਗੋਲਿਆਂ ਦੀ ਸਹਾਇਤਾ ਨਾਲ ਭਾਰਤੀ ਪਿਕਟ ਤੋਂ 400 ਗਜ਼ ਤਕ ਦੀ ਦੂਰੀ ਤੱਕ ਆ ਪੁੱਜਾ। ਇਸ ਦੀ ਪਲਾਟੂਨ ਦੇ ਲਗਭਗ ਅੱਧੇ ਜਵਾਨ ਸ਼ਹੀਦ ਹੋ ਗਏ। ਦੁਸ਼ਮਣ ਕਿਸੇ ਵੀ ਸਮੇਂ ਇਨ੍ਹਾਂ ਦੇ ਟਿਕਾਣੇ ਵਿਚ ਦਾਖ਼ਲ ਹੋ ਸਕਦਾ ਸੀ।

ਇਸ ਨੇ ਖ਼ੁਦ ਪਹਿਲ ਕੀਤੀ ਅਤੇ ਮੋਰਚੇ ਤੋਂ ਬਾਹਰ ਆ ਗਿਆ ਅਤੇ ਹੱਥ-ਗੋਲਿਆਂ ਦੀ ਸਹਾਇਤਾ ਨਾਲ ਦੁਸ਼ਮਣ ਨਾਲ ਲੜਦਾ ਹੋਇਆ ਅੱਗੇ ਵਧਿਆ। ਅਖ਼ੀਰ ਇਹ ਦੁਸ਼ਮਣ ਦੇ ਦੋ ਐਲ.ਐਮ.ਜੀ. ਨਸ਼ਟ ਕਰਨ ਵਿਚ ਸਫ਼ਲ ਹੋ ਗਿਆ। ਇਸੇ ਦੌਰਾਨ ਇਕ ਹੋਰ ਲਾਈਟ ਮਸ਼ੀਨਗਨ ਦੀ ਗੋਲੀ ਇਸ ਦੇ ਸਿਰ ਵਿਚ ਲਗੀ। ਜ਼ਖ਼ਮੀ ਹਾਲਤ ਵਿਚ ਵੀ ਇਸ ਨੇ ਹੌਂਸਲਾ ਨਹੀਂ ਛੱਡਿਆ ਤੇ ਦਲੇਰੀ ਨਾਲ ਇਹ ਕਹਿੰਦੇ ਹੋਏ ਕਿ ਮੈਂ ਤਾਂ ਖ਼ਤਮ ਹੋ ਹੀ ਰਿਹਾ ਹਾਂ ਤੁਹਾਨੂੰ ਵੀ ਨਹੀਂ ਛੱਡਦਾ, ਦੁਸ਼ਮਣ ਤੇ ਇਕ ਹੋਰ ਹੱਥ-ਗੋਲਾ ਸੁੱਟਿਆ। ਇਸ ਤਰ੍ਹਾਂ ਇਸ ਨੇ ਇਕ ਹੋਰ ਲਾਈਟ ਮਸ਼ੀਨਗਨ ਤੇ ਉਸਦੇ ਚਾਲਕ ਨੂੰ ਮਾਰ ਮੁਕਾਇਆ। ਕੁਝ ਸਮੇਂ ਬਾਅਦ ਆਪ ਵੀ ਦੇਸ਼ ਦੀ ਆਨ-ਸ਼ਾਨ ਲਈ ਜੀਵਨ ਬਲੀਦਾਨ ਦੇ ਦਿੱਤਾ।

ਇਸ ਦੇ ਇਸ ਬਲੀਦਾਨ ਤੇ ਤਨੋ-ਮਨੋ ਨਿਭਾਈ ਆਪਣੀ ਡਿਊਟੀ ਸਦਕਾ ਇਸ ਨੂੰ 'ਮਹਾਂਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਮਾਨ, ਸਿਮਰਨਜੀਤ ਸਿੰਘ** : ਕੌਮਾਂਤਰੀ ਪੱਧਰ ਉੱਤੇ ਵਿਚਰਣ ਵਾਲਾ ਇਕ ਪ੍ਰਸਿੱਧ ਸਿੱਖ ਸਿਆਸਤਦਾਨ ਹੈ ਜਿਹੜਾ ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ) ਦੇ ਪ੍ਰਧਾਨ ਦੀ ਹੈਸੀਅਤ



ਸਿਮਰਨਜੀਤ ਸਿੰਘ ਮਾਨ,

ਵਿਚ ਪੰਜਾਬ ਨੂੰ ਇਕ ਆਜ਼ਾਦ ਤੇ ਸਰਬ ਸ਼ਕਤੀਮਾਨ ਸਿੱਖ ਰਾਜ ਸਥਾਪਤ ਕਰਨ ਲਈ ਯਤਨਸ਼ੀਲ ਹੈ । ਸਿਮਰਨਜੀਤ ਸਿੰਘ ਮਾਨ ਪੰਜਾਬ ਦੇ ਇਕ ਅਮੀਰ ਵਿਰਸੇ ਵਾਲੇ ਪਰਿਵਾਰ ਨਾਲ ਸਬੰਧਤ ਹੈ । ਇਸ ਦਾ ਜਨਮ 20 ਮਈ, 1945 ਨੂੰ ਸ. ਜੋਗਿੰਦਰ ਸਿੰਘ ਦੇ ਘਰ ਸਿਮਲਾ ਵਿਖੇ ਹੋਇਆ । ਸ. ਜੋਗਿੰਦਰ ਸਿੰਘ ਪੰਜਾਬ ਸਰਕਾਰ ਵਿਚ ਵਜ਼ੀਰ (1948), ਸਪੀਕਰ (1967) ਅਤੇ ਲੋਕ ਸਭਾ ਮੈਂਬਰ (1952) ਰਿਹਾ । ਇਸ ਦਾ ਬਾਬਾ ਸ. ਹਰਨਾਮ ਸਿੰਘ ਜਿਸ ਨੇ ਅੰਗਰੇਜ਼ਾਂ ਵੱਲੋਂ ਪਹਿਲਾ ਸੰਸਾਰ ਯੁੱਧ ਲੜਿਆ ਅਤੇ, ਇਕ ਆਨਰੇਰੀ ਮੈਜਿਸਟ੍ਰੇਟ ਸੀ। ਇਸ ਦਾ ਪੜਦਾਦਾ ਸਰਦਾਰ ਬੁੱਧ ਸਿੰਘ, ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਪ੍ਰਮੁੱਖ ਜਰਨੈਲ ਅਤੇ ਉਸ ਦਾ ਪਿਓ ਸਰਦਾਰ ਸਰਜਾ ਸਿੰਘ, ਸਰਦਾਰ ਮਹਾਂ ਸਿੰਘ ਸ਼ੁਕਰਚੱਕੀਆ ਦਾ ਸਾਥੀ ਸੀ । ਇਸ ਦਾ ਨਾਨਾ ਸਰਦਾਰ ਅਰੂੜ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਮੁੱਖ ਪ੍ਰਬੰਧਕ ਰਿਹਾ ਸੀ । ਇਸ ਤਰ੍ਹਾਂ ਇਸ ਨੂੰ ਸਿੱਖੀ ਜੀਵਨ ਅਤੇ ਸਿਧਾਂਤ ਵਿਰਾਸਤ ਵਿਚ ਪ੍ਰਾਪਤ ਹੋਏ ।

ਸੰਨ 1962 ਵਿਚ ਇਸ ਨੇ ਬਿਸ਼ਪ ਕਾੱਟਨ ਸਕੂਲ, ਸਿਮਲਾ ਤੋਂ ਦਸਵੀਂ ਪਾਸ ਕੀਤੀ ਅਤੇ 1965 ਈ. ਵਿਚ ਗੌਰਮਿੰਟ ਕਾਲਜ, ਚੰਡੀਗੜ੍ਹ ਤੋਂ ਬੀ.ਏ. (ਆਨਰਜ਼) ਇਤਿਹਾਸ ਵਿਚ ਸੋਨੇ ਦਾ ਤੁਮਗਾ ਪ੍ਰਾਪਤ ਕਰ ਕੇ ਕੀਤੀ । ਸੰਨ 1967 ਵਿਚ ਇਹ ਆਈ.ਪੀ.ਐੱਸ. (ਪੰਜਾਬ ਕਾਡਰ) ਲਈ ਚੁਣਿਆ ਗਿਆ । ਸੰਨ 1970 ਵਿਚ ਇਸ ਦਾ ਵਿਆਹ ਸ. ਗਿਆਨ ਸਿੰਘ ਕਾਹਲੋਂ ਦੀ ਧੀ ਗੀਤਿੰਦਰ ਕੌਰ ਨਾਲ ਹੋਇਆ । ਇਸ ਦੇ ਘਰ ਇਕ ਪੁੱਤਰ ਅਤੇ ਦੋ ਧੀਆਂ ਨੇ ਜਨਮ ਲਿਆ ।

ਭਾਰਤੀ ਪੁਲਿਸ ਸੇਵਾ ਕਾਲ ਦੌਰਾਨ ਇਹ ਪੰਜਾਬ, ਚੰਡੀਗੜ੍ਹ, ਰੇਲਵੇ ਅਤੇ ਕੇਂਦਰ ਵਿਚ ਕਈ ਅਹਿਮ ਅਹੁਦਿਆਂ ਉੱਤੇ ਤਾਇਨਾਤ ਰਿਹਾ। ਜੂਨ, 1984 ਵਿਚ ਵਾਪਰੇ 'ਸਾਕਾ ਨੀਲਾ ਤਾਰਾ' ਦੇ ਵਿਰੋਧ ਵਿਚ ਜਦੋਂ 18 ਜੂਨ , 1984 ਨੂੰ ਇਸ ਨੇ ਅਸਤੀਫ਼ਾ ਦਿੱਤਾ ਉਸ ਸਮੇਂ ਇਹ ਇੰਡਸਟ੍ਰੀਅਲ ਸਕਿਉਰਿਟੀ ਫ਼ੋਰਸ, ਮੁੰਬਈ ਦਾ ਗਰੁੱਪ ਕਮਾਂਡੈਂਟ ਸੀ । ਇਸ ਪਿੱਛੋਂ ਇਹ ਕੁਝ ਚਿਰ ਰੂਪੋਸ਼ ਰਿਹਾ ਪਰ 29 ਨਵੰਬਰ, 1984 ਨੂੰ ਨੇਪਾਲ ਦਾ ਬਾਰਡਰ ਪਾਰ ਕਰਦਿਆਂ ਬਿਹਾਰ ਵਿਚ ਇਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ 5 ਸਾਲ ਲਈ ਬਿਹਾਰ ਦੀ ਹੀ ਇੱਕ ਜੇਲ੍ਹ ਵਿਚ ਕੈਦ ਰੱਖਿਆ ਗਿਆ ।

ਕੈਦ ਦੌਰਾਨ ਹੀ 1 ਜੂਨ, 1987 ਨੂੰ ਨਵੇਂ ਗਠਿਤ ਹੋਏ ਯੂਨਾਈਟਿਡ ਸ਼੍ਰੋਮਣੀ ਅਕਾਲੀ ਦਲ ਦਾ ਇਸ ਨੂੰ ਪ੍ਰਧਾਨ ਚੁਣ ਲਿਆ ਗਿਆ । ਨਵੰਬਰ, 1989 ਦੀਆਂ ਚੋਣਾਂ ਸਮੇਂ ਜਦੋਂ ਇਹ ਭਾਗਲਪੁਰ ਜੇਲ੍ਹ ਵਿਚ ਕੈਦ ਸੀ ਤਾਂ ਇਸ ਦੀ ਗੈਰਹਾਜ਼ਰੀ ਵਿੱਚ ਹੀ ਭਾਰੀ ਗਿਣਤੀ ਦੇ ਫ਼ਰਕ ਨਾਲ ਇਸ ਨੂੰ ਤਰਨਤਾਰਨ ਹਲਕੇ ਤੋਂ ਲੋਕ ਸਭਾ ਦਾ ਮੈਂਬਰ ਚੁਣਿਆ ਗਿਆ ।

ਸੰਨ 1991 ਵਿਚ ਯੂਨਾਈਟਿਡ ਅਕਾਲੀ ਦਲ ਭੰਗ ਹੋਣ ਤੇ ਇਹ ਸ਼੍ਰੋਮਣੀ ਅਕਾਲੀ ਦਲ (ਮਾਨ) ਦਾ ਪ੍ਰਧਾਨ ਬਣਿਆ ਪਰ ਅਪ੍ਰੈਲ, 1994 ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੇ ਹੁਕਮ ਅਨੁਸਾਰ ਸਾਂਝਾ ਸ਼੍ਰੋਮਣੀ ਅਕਾਲੀ ਦਲ ਸਥਾਪਤ ਕੀਤਾ ਗਿਆ ਤਾਂ ਇਹ ਵੀ ਆਪਣਾ ਦਲ ਖ਼ਤਮ ਕਰ ਕੇ ਉਸ ਵਿਚ ਸ਼ਾਮਲ ਹੋ ਗਿਆ ਪਰ ਸਾਂਝੇ ਅਕਾਲੀ ਦਲ ਵੱਲੋਂ ਪਾਸ ਕੀਤੇ ਅੰਮ੍ਰਿਤਸਰ ਐਲਾਨ-ਨਾਮਾ ਦੇ ਮਤੇ ਉੱਪਰ ਹਸਤਾਖਰ ਕਰਨ ਵਾਲੇ ਸਾਰੇ ਆਗੂਆਂ ਵਿਚੋਂ ਇਹ ਇਕੱਲਾ ਹੀ ਹੈ ਜਿਹੜਾ ਅੱਜ ਵੀ ਉਸ ਦੇ ਹਰ ਅੱਖਰ ਉੱਪਰ ਪਹਿਰਾ ਦੇ ਰਿਹਾ ਹੈ ।

ਸੰਨ 1996 ਵਿਚ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਚੁਣਿਆ ਗਿਆ । ਅਕਤੂਬਰ, 1999 ਦੀਆਂ

ਲੋਕ ਸਭਾ ਚੋਣਾਂ ਵਿਚ ਸੰਗਰੂਰ ਲੋਕ ਸਭਾ ਹਲਕੇ ਤੋਂ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਅਤੇ ਸਾਬਕਾ ਕੇਂਦਰੀ ਮੰਤਰੀ ਸ. ਸੁਰਜੀਤ ਸਿੰਘ ਬਰਨਾਲਾ ਨੂੰ ਹਰਾ ਕੇ ਮੁੜ ਲੋਕ ਸਭਾ ਦਾ ਮੈਂਬਰ ਬਣ ਗਿਆ । ਲੋਕ ਸਭਾ ਮੈਂਬਰ ਵਜੋਂ ਇਹ ਕੇਂਦਰ ਸਰਕਾਰ ਦੁਆਰਾ ਗਠਤ ਕਈ ਮਹੱਤਵਪੂਰਨ ਕਮੇਟੀਆਂ ਦਾ ਮੈਂਬਰ ਹੈ । ਸਿਮਰਨਜੀਤ ਸਿੰਘ ਮਾਨ ਘੱਟ ਗਿਣਤੀ ਕੌਮਾਂ ਅਤੇ ਖ਼ਾਸ ਕਰਕੇ ਸਿੱਖਾਂ ਦੇ ਹੱਕਾਂ ਦੀ ਲੜਾਈ ਲੜ ਰਿਹਾ ਹੈ । ਸਿੱਖ ਮੁੱਦਿਆਂ ਬਾਰੇ ਇਹ ਸੰਯੁਕਤ ਰਾਸ਼ਟਰ ਸੰਘ, ਐਮਨੇਸਟੀ ਇੰਟਰਨੈਸ਼ਨਲ ਤੇ ਹਿਊਮਨ ਰਾਈਟ ਵਾਚ ਵਰਗੀਆਂ ਅੰਤਰ-ਰਾਸ਼ਟਰੀ ਸੰਸਥਾਵਾਂ ਕੋਲ ਪਹੁੰਚ ਕਰਦਾ ਰਹਿੰਦਾ ਹੈ । ਮਾਨ ਨੇ ਜਿਥੇ ਸ੍ਰੀ ਹਰਿਮੰਦਰ ਸਾਹਿਬ ਉੱਤੇ ਹੋਏ ਫ਼ੌਜੀ ਹਮਲੇ ਦੇ ਰੋਸ ਵਜੋਂ ਨੌਕਰੀ ਤੋਂ ਅਸਤੀਫ਼ਾ ਦਿੱਤਾ ਤੇ ਜੇਲ੍ਹ ਕੱਟੀ ਉੱਥੇ ਬਾਬਰੀ ਮਸਜਿਦ ਢਾਹੁਣ ਦੇ ਵਿਰੋਧ ਵਿਚ ਗ੍ਰਿਫ਼ਤਾਰੀ ਦਿੱਤੀ ਅਤੇ ਸੰਯੁਕਤ ਰਾਸ਼ਟਰ ਸੰਘ ਦੇ ਜਨਰਲ ਸੈਕਟਰੀ ਕਾਫ਼ੀ ਅਨਾਨ ਨੂੰ ਮੈਮੋਰੰਡਮ ਵੀ ਦਿੱਤਾ ।

ਇਸ ਨੇ ਭਾਰਤੀ ਲੋਕ ਸਭਾ ਵਿਚ ਪੰਜਾਬ, ਪੰਜਾਬੀਆਂ ਅਤੇ ਘੱਟ ਗਿਣਤੀ ਕੌਮਾਂ ਦੇ ਹੱਕ ਵਿਚ ਕਈ ਮਹੱਤਵਪੂਰਨ ਮੁੱਦੇ ਉਠਾਏ ਜਿਨ੍ਹਾਂ ਵਿਚੋਂ ਆਨੰਦ ਕਾਰਜ ਮੈਰਿਜ ਐਕਟ ਪਾਸ ਕਰਨਾ, ਆਲ ਇੰਡੀਆ ਗੁਰਦੁਆਰਾ ਐਕਟ ਦੀ ਸੋਧ ਕਰਨੀ, ਸੰਵਿਧਾਨ ਦੀ ਧਾਰਾ 25 ਵਿਚ ਸੋਧ ਕਰ ਕੇ ਸਿੱਖਾਂ, ਬੋਧੀਆਂ ਅਤੇ ਜੈਨੀਆਂ ਦੀ ਵੱਖਰੀ ਹੋਂਦ ਸਥਾਪਤ ਕਰਨਾ, ਬਾਹਰਲੇ ਮੁਲਕਾਂ ਵਿਚ ਭਾਰਤੀ ਰਾਜਦੂਤਾਂ ਰਾਹੀਂ ਪ੍ਰੈੱਸ ਦੀ ਵਰਤੋਂ ਨਾਲ ਉਥੋਂ ਦੇ ਲੋਕਾਂ ਨੂੰ ਸਿੱਖਾਂ ਦੀ ਇਕ ਵੱਖਰੀ ਕੌਮ ਵੱਜੋਂ ਪਛਾਣ ਕਰਵਾਉਣਾ, ਕੇਂਦਰੀ ਮੱਨੁਖੀ ਅਧਿਕਾਰ ਕਮਿਸ਼ਨ ਨੂੰ ਵਧੇਰੇ ਅਧਿਕਾਰ ਦਿਵਾਉਣਾ, ਬਾਹਰ ਵਸਦੇ ਸਿੱਖਾਂ ਤੇ ਪੰਜਾਬੀਆਂ ਨੂੰ ਦੋਹਰੀ ਨਾਗਰਿਕਤਾ ਦਿਵਾਉਣੀ, ਆਪਰੇਸ਼ਨ ਬਲੂ ਸਟਾਰ ਤੇ ਦਿੱਲੀ ਦੇ ਦੰਗਿਆਂ ਲਈ ਭਾਰਤੀ ਪਾਰਲੀਮੈਂਟ ਤੋਂ ਮੁਆਫ਼ੀ ਮੰਗਵਾਉਣਾ, ਵੱਖ ਵੱਖ ਜੇਲ੍ਹਾਂ ਵਿਚ ਆਤੰਕਵਾਦ ਅਧੀਨ ਫੜੇ ਸਿੱਖਾਂ ਨੂੰ ਰਿਹਾਅ ਕਰਵਾਉਣਾ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ, ਪੰਜਾ ਸਾਹਿਬ, ਨਨਕਾਣਾ ਸਾਹਿਬ ਅਤੇ ਲਾਹੌਰ ਦੇ ਕਿਲੇ ਨੂੰ ਯੂਨੈਸਕੋ ਅਧੀਨ ਇਤਿਹਾਸਕ ਵਿਰਾਸਤ ਵਜੋਂ ਐਲਾਨ ਕਰਵਾਉਣਾ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ ।

ਇਸੇ ਤਰ੍ਹਾਂ ਮਾਨ ਨੇ ਪੰਜਾਬ ਦੇ ਆਰਥਿਕ ਤੇ ਸਿਆਸੀ ਹਿੱਤਾਂ ਲਈ ਵੀ ਪਾਰਲੀਮੈਂਟ ਵਿਚ ਕਈ ਮੁੱਦੇ ਉਠਾਏ ਹਨ ਜਿਨ੍ਹਾਂ ਵਿਚੋਂ ਮੁੱਖ ਅੰਮ੍ਰਿਤਸਰ ਵਿਖੇ ਰਾਜਾਸਾਂਸੀ ਹਵਾਈ ਅੱਡੇ ਨੂੰ ਕੌਮਾਂਤਰੀ ਪੱਧਰ ਦਾ ਬਣਾਉਣਾ, ਅਖ਼ਬਾਰਾਂ ਆਦਿ ਦੇ ਪ੍ਰਕਾਸ਼ਨ ਵਿਚ ਬਦੇਸ਼ੀ ਮੁਦਰਾ ਦਾ ਬੇਰੋਕ ਨਿਵੇਸ਼ ਕਰਨ ਨੂੰ ਉਤਸ਼ਾਹਿਤ ਕਰਨਾ, ਪੰਜਾਬ ਨੂੰ ਦਰਿਆਈ ਪਾਣੀਆਂ ਅਤੇ ਪੰਜਾਬੀ ਇਲਾਕਿਆਂ ਦਾ ਬਣਦਾ ਹੱਕ ਦਿਵਾਉਣਾ, ਭਾਰਤ ਅਤੇ ਪਾਕਿਸਤਾਨ ਵੱਲੋਂ ਪ੍ਰਮਾਣੂ ਤਜਰਬਿਆਂ ਉੱਤੇ ਰੋਕ ਲਾਉਣੀ ਆਦਿ ਹਨ ।

ਸ. ਮਾਨ ਦੀ ਧਾਰਨਾ ਹੈ ਕਿ ਜੇ ਪਾਕਿਸਤਾਨ ਅਤੇ ਹਿੰਦੁਸਤਾਨ ਵਿਚਕਾਰ ਸਿੱਖਾਂ ਦੀ ਵੱਖਰੀ ਇਕ ਬਫ਼ਰ ਸਟੇਟ ਬਣਾ ਦਿੱਤੀ ਜਾਵੇ ਤਾਂ ਇਹ ਹਿੰਦੂ ਅਤੇ ਇਸਲਾਮਿਕ ਸਭਿਅਤਾਵਾਂ ਵਿਚ ਇਕ ਕੜੀ ਦਾ ਕੰਮ ਕਰ ਸਕਦੀ ਹੈ ਅਤੇ ਇਸ ਨਾਲ ਸਮੁੱਚੇ ਏਸ਼ੀਆ ਵਿਚ ਸ਼ਾਂਤੀ ਦਾ ਮਾਹੌਲ ਸਿਰਜਿਆ ਜਾ ਸਕਦਾ ਹੈ। ਸ. ਮਾਨ ਦਾ ਵਿਚਾਰ ਹੈ ਕਿ 'ਸਾਕਾ ਨੀਲਾ ਤਾਰਾ' ਲਈ ਸ੍ਰੀਮਤੀ ਇੰਦਰਾ ਗਾਂਧੀ ਅਤੇ ਦਿੱਲੀ ਦੇ 1984 ਦੇ ਦੰਗਿਆਂ ਲਈ ਸ੍ਰੀ ਰਾਜੀਵ ਗਾਂਧੀ ਜ਼ਿੰਮੇਵਾਰ ਹਨ, ਇਸ ਲਈ ਇਨ੍ਹਾਂ ਦੇ ਨਾਵਾਂ ਉੱਤੇ ਕੋਈ ਯਾਦਗਾਰ ਜਾਂ ਪੁਰਸਕਾਰ ਨਹੀਂ ਹੋਣਾ ਚਾਹੀਦਾ।

ਸਿਮਰਨਜੀਤ ਸਿੰਘ ਮਾਨ ਅੱਜਕੱਲ੍ਹ ਸ਼੍ਰੋਮਣੀ ਅਕਾਲੀ ਦਲ (ਮਾਨ) ਦੀ ਪਾਰਲੀਮੈਂਟਰੀ ਪਾਰਟੀ ਦਾ ਆਗੂ ਅਤੇ ਸ਼੍ਰੋਮਣੀ ਆਕਾਲੀ ਦਲ (ਅੰਮ੍ਰਿਤਸਰ) ਦਾ ਪ੍ਰਧਾਨ ਹੈ ।

**ਮਾਨ, ਗੁਰਦੇਵ ਸਿੰਘ** : ਪੰਜਾਬੀ ਦੇ ਇਸ ਪ੍ਰਸਿੱਧ ਸ਼ਾਇਰ ਦਾ ਜਨਮ 4 ਦਸੰਬਰ, 1918 ਨੂੰ ਆਪਣੇ ਨਾਨਕੇ ਘਰ ਚੱਕ ਨੰਬਰ 286, ਝੰਗ ਬਰਾਂਚ, ਲਾਇਲਪੁਰ (ਪਾਕਿਸਤਾਨ) ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਸ. ਕਰਤਾਰ ਸਿੰਘ ਮਾਨ ਅਤੇ ਮਾਤਾ ਦਾ ਨਾਂ ਸ੍ਰੀਮਤੀ ਰਾਇ ਕੌਰ ਉਰਫ਼ ਬਸੰਤ ਕੌਰ ਸੀ।

ਇਸ ਨੇ ਚੱਕ ਨੰਬਰ 97 ਦੇ ਸਕੂਲ ਤੋਂ ਪ੍ਰਾਇਮਰੀ ਅਤੇ ਡੀ.ਬੀ.ਹਾਈ ਸਕੂਲ ਗੋਜਰਾ ਤੋਂ ਦਸਵੀਂ ਦੀ ਪ੍ਰੀਖਿਆ ਪਾਸ ਕੀਤੀ। ਖ਼ਾਲਸਾ ਕਾਲਜ, ਲਾਇਲਪੁਰ ਤੋਂ ਐਫ.ਐਸ.ਸੀ. ਕਰਨ ਪਿੱਛੋਂ 1941 ਈ. ਵਿਚ ਗਿਆਨੀ ਦੀ ਪ੍ਰੀਖਿਆ ਵੀ ਪਾਸ ਕਰ ਲਈ। ਇਸ ਨੇ ਸ਼ਹੀਦ ਮਿਸ਼ਨਰੀ ਕਾਲਜ ਤੋਂ ਪ੍ਰਚਾਰਕ ਦੀ ਟਰੇਨਿੰਗ ਵੀ ਲਈ।

ਸੰਨ 1950 ਵਿਚ ਗੁਰਦੇਵ ਸਿੰਘ ਮਾਨ ਜ਼ਿਲ੍ਹਾ ਸੰਗਰੂਰ ਦੇ ਪਿੰਡ ਭੂਮਸੀ ਆ ਗਿਆ ਤੇ ਫਿਰ 1952 ਈ. ਵਿਚ ਪੱਕੇ ਤੌਰ ਤੇ ਮਲੇਰਕੋਟਲੇ ਦਾ ਵਾਸੀ ਬਣ ਗਿਆ। ਸੰਨ 1953 ਵਿਚ ਇਹ ਕਮਿਊਨਿਟੀ ਪ੍ਰਾਜੈਕਟਾਂ ਦਾ ਪਬਲੀਸਿਟੀ ਅਫ਼ਸਰ ਬਣ ਗਿਆ ਤੇ ਪਿੰਡ ਪਿੰਡ ਜਾ ਕੇ ਸਰਕਾਰ ਦੀਆਂ ਯੋਜਨਾਵਾਂ ਦਾ ਪ੍ਰਚਾਰ ਕਰਨ ਲੱਗਾ।

ਇਸ ਨੇ ਸਟੇਜੀ ਕਵੀ ਵਜੋਂ ਪੰਜਾਬੀ ਕਵਿਤਾ ਦੇ ਵਿਹੜੇ ਪੈਰ ਧਰਿਆ ਪਰ ਜਲਦੀ ਹੀ ਇਕ ਪ੍ਰਪੱਕ ਸ਼ਾਇਰ ਵੱਜੋਂ ਪ੍ਰਸਿੱਧ ਹੋ ਗਿਆ। ਮਾਨ ਨੇ ਪੰਜਾਬੀ ਜਨ-ਜੀਵਨ ਦੇ ਬਹੁ-ਪਸਾਰੀ ਪੱਖਾਂ ਨੂੰ ਰਸਮਈ ਅਤੇ ਕਲਾ ਭਰਪੂਰ ਸ਼ੈਲੀ ਰਾਹੀਂ ਆਪਣੀਆਂ ਰਚਨਾਵਾਂ ਵਿਚ ਅਭਿਵਿਅਕਤ ਕੀਤਾ। ਇਸ ਨੇ ਉਚ ਪੱਧਰ ਦੇ ਗੀਤ, ਵਾਰਾਂ, ਨਾਟਕ, ਸ਼ਬਦ ਚਿੱਤਰ, ਜੀਵਨੀਆਂ ਤੇ ਹਾਸ ਵਿਅੰਗ ਲੇਖਾਂ ਰਾਹੀਂ ਪੰਜਾਬੀ ਸਾਹਿਤ ਵਿਚ ਗੁਣਾਤਮਕ ਵਾਧਾ ਕੀਤਾ। ਨਵੀਨ ਵਿਚਾਰਾਂ ਨੂੰ ਛੰਦਬੰਦੀ ਵਿਚ ਪ੍ਰਗਟਾਉਂਦੀ ਮਾਨ ਦੀ ਸ਼ਾਇਰੀ ਨਵੀਨਤਾ ਤੇ ਪਰੰਪਰਾ ਦਾ ਸੁੰਦਰ ਸੁਮੇਲ ਹੈ। ਹਾਸ-ਵਿਅੰਗ ਇਸ ਦੀਆਂ ਲਿਖਤਾਂ ਦਾ ਵਿਸ਼ੇਸ਼ ਗੁਣ ਹੈ। ਇਸ ਦੇ ਅਨੇਕ ਹੀ ਗੀਤ ਪ੍ਰਸਿੱਧ ਗਾਇਕ ਗਾਇਕਾਵਾਂ ਦੀਆਂ ਆਵਾਜ਼ਾਂ ਵਿਚ ਰਿਕਾਰਡ ਹੋ ਚੁੱਕੇ ਹਨ।

ਇਸ ਨੇ ਕੈਨੇਡਾ ਵਿਖੇ ਰਹਿੰਦਿਆਂ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੀ ਤਰੱਕੀ ਲਈ ਨਿਰੰਤਰ ਯਤਨ ਕੀਤੇ।

'ਮੈ ਜੱਟੀ ਪੰਜਾਬ ਦੀ,' 'ਮਾਨ ਸਰੋਵਰ,' 'ਪੀਘਾਂ,' 'ਨਵੇਂ ਗੀਤ,' 'ਉਸਾਰੂ ਗੀਤ,' 'ਮਹਿਫ਼ਲ ਮਿੱਤਰਾਂ ਦੀ,' 'ਸੂਲ ਸੁਰਾਹੀ,' ਇਸ ਦੇ ਪ੍ਰਸਿੱਧ ਕਾਵਿ ਸੰਗ੍ਰਹਿ ਹਨ। ਇਸ ਦਾ ਇਕਾਂਗੀ ਸੰਗ੍ਰਹਿ 'ਕਿਸਾਨ ਜਾਗਿਆ' ਵੀ ਬਹੁਤ ਪ੍ਰਸਿੱਧ ਹੋਇਆ ਪੂਰੇ ਨਾਟਕਾਂ ਵਿਚ 'ਕੱਠ ਲੋਹੇ ਦੀ ਲੱਠ' ਅਤੇ 'ਰਾਹ ਦੇ ਰੋੜੇ' ਸ਼ਾਮਲ ਹਨ ਜਦ ਕਿ ਬਾਲ ਸਾਹਿਤ ਵਿਚ ਇਸ ਨੇ ਪੰਜਾਬ ਦੇ ਮੇਲੇ ਅਤੇ ਤਿਉਹਾਰਾਂ ਤੇ ਗੀਤ ਨਾਮਕ ਰਚਨਾਵਾਂ ਬੱਚਿਆਂ ਲਈ ਰਚੀਆਂ। ਇਸ ਨੇ ਨਾਂ ਦੇ ਦੋ ਮਹਾ ਕਾਵਿ ਵੀ ਲਿਖੇ। ਇਸ ਤੋਂ ਇਲਾਵਾ 'ਮਾਨ ਜਵਾਨੀ ਦਾ', 'ਫੁੱਲ ਕੱਢਦਾ ਫੁਲਕਾਰੀ', 'ਜੱਟ

ਵਰਗਾ ਯਾਰ', 'ਸਤਸੰਗ ਦੋ ਘੜੀਆਂ', 'ਮੈ ਅੰਗਰੇਜ਼ੀ ਬੋਤਲ', 'ਮਾਂ ਦੀਏ ਰਾਮ ਰੱਖੀਏ' ਇਸ ਦੇ ਪ੍ਰਸਿੱਧ ਗੀਤ ਸੰਗ੍ਰਹਿ ਹਨ।

ਕੁੰਡਾ ਖੋਲ੍ਹ ਬਸੰਤਰੀਏ, 'ਰੇਡੀਓ', 'ਹਾਸ ਵਿਅੰਗ ਦਰਬਾਰ' ਇਸ ਦੇ ਹਾਸ ਵਿਅੰਗ ਸੰਗ੍ਰਹਿ ਹਨ।

ਸ਼ਬਦ ਚਿੱਤਰ ਦੇ ਖੇਤਰ ਵਿਚ 'ਚੱਕਰ ਚਿਹਨ' ਅਤੇ ਵਾਰਤਕ ਦੇ ਖੇਤਰ ਵਿਚ 'ਦਾਤਾ ਤੇਰੇ ਰੰਗ ਅਨੇਕ', 'ਸੋ ਪ੍ਰਭ ਨੈਣੀ ਡੀਠਾ' ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ। ਇਸ ਨੇ ਇਕ ਨਾਵਲ 'ਇਕ ਬੋਤਲ ਸ਼ਰਾਬ ਦੀ' ਲਿਖਿਆ ਅਤੇ ਵੀਡੀਓ ਫ਼ਿਲਮ ਬਣਾਈ। ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ 1998 ਈ. ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਬਦੇਸ਼ੀ) ਪੁਰਸਕਾਰ ਪ੍ਰਦਾਨ ਕੀਤਾ ਗਿਆ।

ਹ.ਪ.–ਸ.ਸੁ.-ਭਾ.ਵਿ.ਪੰ.(1998,1999,2000);ਪੰ.ਲਿ.ਕੋ.-ਰਮਦੇਵ

**ਮਾਨਾਵਾਲਾ (ਪਿੰਡ)** : ਇਹ ਅੰਮ੍ਰਿਤਸਰ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਦਾ ਇਕ ਪ੍ਰਸਿੱਧ ਪਿੰਡ ਹੈ ਜੋ ਅੰਮ੍ਰਿਤਸਰ ਤੋਂ 5 ਕਿ.ਮੀ. ਦੀ ਦੂਰੀ ਤੇ ਹੈ। ਪੰਜਾਬ ਦਾ ਮਾਨ ਖ਼ਾਨਦਾਨ ਜਿਸ ਦੀ ਇਕ ਸ਼ਾਖਾ ਜ਼ਿਲ੍ਹਾ ਸ਼ੇਖ਼ੂਪੁਰਾ (ਪਾਕਿਸਤਾਨ) ਵਿਚ ਵੀ ਹੈ, ਦਾ ਵਡੇਰਾ ਸ. ਤਾਰਾ ਸਿੰਘ ਇਸੇ ਪਿੰਡ ਦਾ ਵਸਨੀਕ ਸੀ। ਸੰਨ 1720 ਵਿਚ ਪਿੰਡ ਲੁੱਟ ਕੇ ਤਬਾਹ ਕਰ ਦਿੱਤਾ ਗਿਆ ਤਾਂ ਇਸ ਖ਼ਾਨਦਾਨ ਦਾ ਸਰਦਾਰ ਤਾਰਾ ਸਿੰਘ ਪਿੰਡ ਛੱਡ ਕੇ ਪਰਿਵਾਰ ਸਮੇਤ ਨਰਲੀ ਜਾ ਵਸਿਆ। ਇਸ ਦੇ ਨਾਲ ਇਸ ਦਾ ਸਾਲਾ ਵੀ ਸੀ। ਇਸ ਸਮੇਂ ਸਿੱਖਾਂ ਦੀ ਤਾਕਤ ਵੱਧ ਰਹੀ ਸੀ ਤੇ ਤਾਰਾ ਸਿੰਘ ਆਪਣੇ ਜੱਥੇ ਦੇ ਘੋੜ-ਸਵਾਰਾਂ ਦਾ ਮੁੱਖੀ ਸੀ। ਇਸ ਨੇ ਅੰਮ੍ਰਿਤਸਰ ਜ਼ਿਲ੍ਹੇ ਦੇ ਕਈ ਪਿੰਡਾਂ ਤੇ ਕਬਜ਼ਾ ਕਰ ਲਿਆ ਅਤੇ ਉਨ੍ਹਾਂ ਉੱਤੇ ਆਪਣੇ ਦੇਹਾਂਤ ਤਕ ਕਾਬਜ਼ ਰਿਹਾ। ਤਾਰਾ ਸਿੰਘ ਦਾ ਪੁੱਤਰ ਕਰਮ ਸਿੰਘ ਕਾਫ਼ੀ ਦਲੇਰ ਸੀ। ਉਹ ਭੰਗੀ ਮਿਸਲ ਵਿਚ ਸ਼ਾਮਲ ਹੋ ਗਿਆ। ਉਸ ਨੇ ਮਾਨਾਵਾਲਾ ਪਿੰਡ ਮੁੜ ਵਸਾਇਆ ਤੇ ਇਸ ਨੂੰ ਆਪਣੀ ਰਿਹਾਇਸ਼ ਦਾ ਕੇਂਦਰ ਬਣਾ ਲਿਆ।

ਕਰਮ ਸਿੰਘ ਦੇ ਦੋ ਪੁੱਤਰ ਸਨ-ਰਾਮ ਸਿੰਘ ਤੇ ਸ਼ਾਮ ਸਿੰਘ। ਦੋਵੇਂ ਭੰਗੀ ਮਿਸਲ ਨੂੰ ਛੱਡ ਕੇ ਸਰਦਾਰ ਮਹਾਂ ਸਿੰਘ ਸ਼ੁਕਰਚੱਕੀਏ ਕੋਲ ਚਲੇ ਗਏ। ਸੰਨ 1788 ਵਿਚ ਰਾਮ ਸਿੰਘ ਦੇ ਸਵਰਗਵਾਸ ਹੋਣ ਪਿਛੋਂ ਸ਼ਾਮ ਸਿੰਘ ਸਾਰੀ ਜਾਗੀਰ ਦਾ ਮਾਲਕ ਬਣਿਆ। ਸੰਨ 1790 ਵਿਚ ਮਾਨਾਵਾਲਾ ਤੇ ਰਲੀਆਬਾਯੋ ਛਡ ਕੇ ਬਾਕੀ ਸਾਰੀ ਜਾਗੀਰ ਸਰਦਾਰ ਮਹਾਂ ਸਿੰਘ ਨੇ ਜ਼ਬਤ ਕਰ ਲਈ। ਸੰਨ 1921 ਵਿਚ ਇਸੇ ਖ਼ਾਨਦਾਨ ਦਾ ਸੰਤ ਸਿੰਘ ਇਸ ਪਿੰਡ ਦਾ ਨੰਬਰਦਾਰ ਬਣਿਆ । ਭਾਰਤ ਆਜ਼ਾਦ ਹੋਣ ਤਕ ਇਹ ਪਿੰਡ ਇਸ ਖ਼ਾਨਦਾਨ ਦੇ ਮੁਖੀਆਂ ਕੋਲ ਹੀ ਰਿਹਾ ਕਿਉਂਕਿ ਇਹ ਇਨ੍ਹਾਂ ਦੀ ਜੱਦੀ ਜਾਗੀਰ ਸੀ।

ਸੰਨ 1981 ਦੀ ਜਨਗਣਨਾ ਅਨੁਸਾਰ ਇਥੇ 544 ਘਰ ਹਨ। ਪਿੰਡ ਦਾ ਕੁੱਲ 847 ਹੈਕਟੇਅਰ ਰਕਬਾ ਹੈ। ਇਥੇ ਪ੍ਰਾਇਮਰੀ, ਮਿਡਲ, ਹਾਈ ਸਕੂਲ, ਕਾਲਜ ਤੇ ਬਾਲਗ ਵਿਦਿਆ ਕੇਂਦਰ ਹੈ। ਲੋਕਾਂ ਨੂੰ ਡਾਕਟਰੀ ਸਹੂਲਤਾਂ ਮੁਹੱਈਆ ਕਰਨ ਹਿੱਤ ਹਸਪਤਾਲ, ਪ੍ਰਾਇਮਰੀ ਹੈਲਥ ਸੈਂਟਰ, ਡਿਸਪੈਂਸਰੀ, ਜੱਚਾ ਤੇ ਬੱਚਾ ਭਲਾਈ ਕੇਂਦਰ, ਪਰਿਵਾਰ ਨਿਯੋਜਨ ਕੇਂਦਰ ਸਥਾਪਤ ਹਨ।

ਹ.ਪੁ–ਚੀ.ਫੇ.ਨੋ.ਪੰ.-ਗ੍ਰਿਫ਼ਨ 1: 442-43; ਡਿ.ਸੈਂ.ਹੈਂ. ਬੁ.-ਅੰਮ੍ਰਿਤਸਰ

**ਮਾਨਾਵਾਲਾ ਦਾ ਮਾਨ ਖ਼ਾਨਦਾਨ** : ਇਹ ਪਰਿਵਾਰ ਪੰਜਾਬ ਵਿਚ ਕਈ ਹਿੱਸਿਆਂ ਵਿਚ ਵੰਡਿਆ ਹੋਇਆ ਮਿਲਦਾ ਹੈ। ਇਨ੍ਹਾਂ ਵਿਚ ਅੰਮ੍ਰਿਤਸਰ ਦਾ ਮਾਨਾਵਾਲਾ ਪਰਿਵਾਰ, ਸ਼ੇਖ਼ੂਪੁਰੇ ਦਾ ਮੁਗਲ ਚੱਕ ਖ਼ਾਨਦਾਨ ਤੇ ਮੁਲਤਾਨ ਦਾ ਕਾਨ੍ਹ ਸਿੰਘ ਪਰਿਵਾਰ ਸ਼ਾਮਲ ਹਨ। ਰਾਮਨਗਰ ਦਾ ਦੇਸੂ ਸਿੰਘ ਮਾਨ ਤੇ ਮਾਨ ਗੋਤ ਦੇ ਨਾਮਵਰ ਕਈ ਉਤਰਾਧਿਕਾਰੀ ਫੂਲਕੀਆਂ ਰਿਆਸਤ ਵਿਚ ਵੀ ਰਹੇ।

ਸ਼ੇਖ਼ੂਪੁਰੇ ਦੇ ਮੁਗਲਚੱਕ ਪਰਿਵਾਰ ਦਾ ਮੁਖੀ ਲੱਦਾ, ਅਕਾਲ ਵਾਲੇ ਸਾਲ ਦੌਰਾਨ ਦਿੱਲੀ ਤੋਂ ਆਇਆ ਤੇ ਗੁਜਰਾਂਵਾਲੇ ਨੇੜੇ ਛੋਟਾ ਜਿਹਾ ਮਾਨ ਨਾਂ ਦਾ ਪਿੰਡ ਵਸਾ ਕੇ ਰਹਿਣ ਲਗ ਪਿਆ ਤੇ ਹੌਲੀ-ਹੌਲੀ 32 ਪਿੰਡਾਂ ਦਾ ਸਰਦਾਰ ਬਣ ਗਿਆ। ਲੱਦੇ ਤੋਂ ਚੌਥੀ ਪੀੜ੍ਹੀ ਵਿਚ ਨਿੱਕੇ ਨੇ ਨਿੱਕਾ ਮਾਨ ਪਿੰਡ ਵਸਾਇਆ ਪਰ ਇਹ ਇਸ ਕੋਲ ਜ਼ਿਆਦਾ ਦੇਰ ਨਾ ਰਿਹਾ। ਏਮਨਾਬਾਦ ਦੇ ਗਵਰਨਰ ਮੀਰ ਹਮਜ਼ਾ ਨੇ ਇਹ ਕਿਲਾ ਆਪਣੇ ਭਰਾ ਮਿਰਜ਼ਾ ਨੂੰ ਦੇ ਦਿੱਤਾ ਜਿਸ ਨੇ ਢਾਹ ਕੇ ਮੁੜ ਵਸਾਇਆ ਤੇ ਇਸ ਦਾ ਨਾਂ ਮੁਗਲ ਚੱਕ ਰੱਖ ਦਿੱਤਾ। ਬਾਅਦ ਵਿਚ ਮਾਨ ਖ਼ਾਨਦਾਨ ਨੇ ਇਹ ਪਿੰਡ ਮਿਰਜ਼ਾ ਕਿਲਾ ਦੇ ਉਤਰਾਧਿਕਾਰੀਆਂ ਤੋਂ ਖਰੀਦ ਲਿਆ। ਇਸੇ ਪਰਿਵਾਰ ਵਿਚ ਅੱਗੇ ਆ ਕੇ ਗਰਜਾ ਸਿੰਘ ਹੋਇਆ ਜੋ ਸ਼ੁਕਰਚੱਕੀਏ ਚੜ੍ਹਤ ਸਿੰਘ ਦਾ ਸ਼ਾਗਿਰਦ ਸੀ। ਉਹ 1763 ਈ. ਵਿਚ ਸਵਰਗਵਾਸ ਹੋ ਗਿਆ। ਇਸ ਦੇ ਚਾਰ ਲੜਕੇ ਸਨ- ਜੈ ਸਿੰਘ, ਮੰਨਾ ਸਿੰਘ, ਨਰ ਸਿੰਘ ਤੇ ਪਹਾੜ ਸਿੰਘ।

ਪਹਾੜ ਸਿੰਘ ਸਭ ਤੋਂ ਛੋਟਾ ਸੀ ਤੇ ਦੂਜੇ ਸਾਰੇ ਭਰਾਵਾਂ ਵਿਚੋਂ ਨਰਮ ਸੁਭਾਅ ਵਾਲਾ ਸੀ। ਉਹ ਚੜ੍ਹਤ ਸਿੰਘ ਕੋਲ ਭਰਤੀ ਹੋ ਗਿਆ ਤੇ ਛੇਤੀ ਹੀ ਉਸ ਨੇ ਆਪਣੀ ਤਾਕਤ ਨਾਲ ਵੱਖਰੀ ਪਛਾਣ ਬਣਾ ਲਈ। ਉਸ ਨੇ 3377 ਰੁਪਏ ਦੀ ਚਾਰ ਪਿੰਡਾਂ ਦੀ ਜਾਗੀਰ ਤੇ ਸਰਦਾਰ ਦਾ ਖ਼ਿਤਾਬ ਵੀ ਹਾਸਲ ਕਰ ਲਿਆ। ਮਹਾਂ ਸਿੰਘ ਸ਼ੁਕਰਚੱਕੀਏ ਦੇ ਸਮੇਂ ਉਸ ਨੇ ਆਪਣਾ ਪ੍ਰਭਾਵ ਹੋਰ ਚੰਗੇਰਾ ਬਣਾ ਲਿਆ ਤੇ 11,000 ਰੁਪਏ ਦੀ ਰਾਮਗੜ੍ਹ ਨੇੜੇ ਵਾਧੂ ਜਾਗੀਰ ਬਣਾ ਲਈ। ਇਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵੀ ਸੇਵਾ ਕੀਤੀ। ਸੰਨ 1913 ਵਿਚ ਇਸ ਦੀ ਮੌਤ ਸਮੇਂ ਇਸ ਦੇ ਖ਼ਾਨਦਾਨ ਕੋਲ ਦੋ ਲੱਖ ਰੁਪਏ ਦੀ ਜਾਗੀਰ, 500 ਘੋੜ ਸਵਾਰ, ਦੋ ਤੋਪਾਂ, ਸੱਤ ਜੰਬੂਰਾ ਤੋਪਾਂ ਤੇ ਬਹੁਤ ਸਾਰੇ ਊਠ ਸਨ।

ਪਹਾੜ ਸਿੰਘ ਦੀ ਮੌਤ ਸਮੇਂ ਉਸਦਾ ਲੜਕਾ ਹਰੀ ਸਿੰਘ ਨਾਬਾਲਗ ਸੀ ਜਿਸ ਕਰਕੇ ਇਸ ਦਾ ਵਾਰਸ ਹੁਕਮਾ ਸਿੰਘ ਚਿਮਨੀ ਨੂੰ ਨਿਯੁਕਤ ਕੀਤਾ ਗਿਆ। 125 ਘੋੜ ਸਵਾਰਾਂ ਦੀਆਂ ਸੇਵਾਵਾਂ ਦੇਣ ਬਦਲੇ ਉਸ ਦੀ 47,000 ਰੁਪਏ ਦੀ ਜਾਗੀਰ ਇਸ ਨੂੰ ਦਿੱਤੀ ਗਈ। ਬਾਈ ਸਾਲ ਦੀ ਉਮਰ ਵਿਚ ਹਰੀ ਸਿੰਘ ਅਧਰੰਗ ਨਾਲ ਸਵਰਗਵਾਸ ਹੋ ਗਿਆ। ਇਸ ਦੇ ਦੋ ਲੜਕੇ ਸਨ ਜਗਤ ਸਿੰਘ ਤੇ ਪ੍ਰਤਾਪ ਸਿੰਘ ਜੋ ਅਜੇ ਨਾਬਾਲਗ ਸਨ। ਜਗਤ ਸਿੰਘ 1843 ਈ. ਵਿਚ ਰਾਜਾ ਹੀਰਾ ਸਿੰਘ ਦਾ ਅਰਦਲੀ ਨਿਯੁਕਤ ਹੋ ਗਿਆ ਤੇ ਪ੍ਰਤਾਪ ਸਿੰਘ ਮਿਵੀਵਾਲਾ ਰੈਜਮੈਂਟ ਵਿਚ ਕਮਾਂਡਰ ਲਗ ਗਿਆ। ਦਰਬਾਰ ਵਿਚ ਜਗਤ ਸਿੰਘ ਕੈਵਿਲਰੀ ਰੈਜਮੈਂਟ ਦਾ ਕਰਨਲ ਸੀ ਜੋ ਮਹਾਰਾਜਾ ਦਲੀਪ ਸਿੰਘ ਦੇ ਅੰਗ ਰੱਖਿਅਕ ਵਜੋਂ ਵੀ ਕੰਮ ਕਰਦਾ ਸੀ।

ਸੰਨ 1860 ਈ. ਵਿਚ ਜਗਤ ਸਿੰਘ ਨਿਹਾਲ ਸਿੰਘ ਤੇ

ਨਰਾਇਣ ਸਿੰਘ ਦੋ ਪੁੱਤਰ ਛੱਡ ਕੇ ਸਵਰਗਵਾਸ ਹੋ ਗਿਆ। ਉਸ ਸਮੇਂ ਨਿਹਾਲ ਸਿੰਘ ਬਾਈ ਸਾਲ ਦਾ ਤੇ ਨਰਾਇਣ ਸਿੰਘ 13 ਸਾਲ ਦਾ ਸੀ। ਜਗਤ ਸਿੰਘ ਕੋਲ 4,000 ਰੁਪਏ ਜਾਗੀਰ ਸੀ ਜਿਸ ਦਾ ਕੁਝ ਹਿੱਸਾ ਤੇ ਇਸ ਦੀ 1079 ਰੁਪਏ ਦੀ ਜੱਦੀ ਜਾਗੀਰ ਇਸ ਦੇ ਪੁੱਤਰਾਂ ਨੂੰ ਮੁੜ ਮਿਲ ਗਈ। ਸੰਨ 1889 ਵਿਚ ਨਿਹਾਲ ਸਿੰਘ ਨੂੰ ਇਕ ਜੁਰਮ ਵਿਚ ਸ਼ਰੀਕ ਹੋਣ ਕਾਰਨ ਮੌਤ ਦੀ ਸਜ਼ਾ ਹੋ ਗਈ। ਇਹ ਕਿਸੇ ਬਦਲੇ ਦੀ ਭਾਵਨਾ ਨਾਲ ਸੀ। ਬਾਅਦ ਵਿਚ ਇਸ ਦੀ ਪਤਨੀ ਨੂੰ ਵੀ ਕਤਲ ਕਰ ਦਿੱਤਾ ਗਿਆ। ਇਸ ਦਾ ਭਰਾ ਨਰਾਇਣ ਸਿੰਘ 1893 ਈ. ਵਿਚ ਸਵਰਗਵਾਸ ਹੋ ਗਿਆ ਤੇ 900 ਰੁਪਏ ਦੀ ਜਾਗੀਰ ਇਸ ਦੇ ਦੋਵੇਂ ਪੁੱਤਰਾਂ ਬਲਵੰਤ ਸਿੰਘ ਤੇ ਹਰਬੰਸ ਸਿੰਘ ਵਿਚਕਾਰ ਵੰਡੀ ਗਈ।

ਨੂਰ ਸਿੰਘ ਮਹਾਂ ਸਿੰਘ ਸ਼ੁਕੱਰਚਕੀਏ ਨਾਲ ਮਿਲ ਕੇ ਮਨਚਰ ਤੇ ਅਕਾਲਗੜ੍ਹ ਦੀਆਂ ਲੜਾਈਆਂ ਵਿਚ ਲੜਿਆ। ਇਹ ਚੜ੍ਹਦੀ ਉਮਰ ਵਿਚ ਹੀ ਸਵਰਗਵਾਸ ਹੋ ਗਿਆ। ਇਸ ਦੇ ਤਿੰਨ ਪੁੱਤਰਾਂ ਨੂੰ ਇਸ ਦੀ ਜਾਗੀਰ ਵਿਚੋਂ 3000 ਰੁਪਏ ਭੱਤਾ ਦਿੱਤਾ ਗਿਆ। ਜਦੋਂ ਦੂਜਾ ਲੜਕਾ ਰਤਨ ਸਿੰਘ ਵੱਡਾ ਹੋਇਆ ਤਾਂ ਇਹ ਮਿਣੀਵਾਲਾ ਰੈਜਮੈਂਟ ਵਿਚ ਸਹਾਇਕ ਲਗ ਗਿਆ ਤੇ ਗੁਜਰਾਂਵਾਲਾ ਅਤੇ ਗੁਰਦਾਸਪੁਰ ਵਿਚ 1200 ਰੁਪਏ ਦੀ ਜਾਗੀਰ ਪ੍ਰਾਪਤ ਕੀਤੀ। ਕਸ਼ਮੀਰ ਦੀ ਮੁਹਿੰਮ ਸਮੇਂ ਇਹ ਹਰੀ ਸਿੰਘ ਨਲਵੇ ਦੇ ਨਾਲ ਸੀ ਤੇ ਕਸ਼ਮੀਰ ਵਿਚ ਮੰਗਲੀ ਨਾਮੀ ਥਾਂ ਤੇ ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋਇਆ। ਇਸ ਦੀਆਂ ਇਨ੍ਹਾਂ ਸੇਵਾਵਾਂ ਬਦਲੇ ਇਸ ਨੂੰ ਗੁਜਰਾਂਵਾਲਾ ਵਿਖੇ ਜ਼ਮੀਨ ਦਿੱਤੀ ਗਈ। ਉਸ ਸਮੇਂ ਰਤਨ ਸਿੰਘ ਦਾ ਭਰਾ ਧੌਂਕਲ ਸਿੰਘ ਦੀ ਰੈਜਮੈਂਟ ਵਿਚ ਕੰਮ ਕਰਦਾ ਸੀ। ਮਹਾਰਾਜਾ ਖੜਕ ਸਿੰਘ ਸਮੇਂ ਰਤਨ ਸਿੰਘ ਨੂੰ ਸਰਦਾਰ ਸ਼ਾਮ ਸਿੰਘ ਦੀ ਫ਼ੌਜ ਨਾਲ ਕੁੱਲੂ ਅਤੇ ਮੰਡੀ ਵਿਖੇ ਭੇਜਿਆ ਗਿਆ ਜਿਥੇ ਉਸ ਨੇ ਦੋ ਸਾਲ ਦੇ ਲਗਭਗ ਸੇਵਾ ਕੀਤੀ। ਬਘੇਲ ਸਿੰਘ 1845 ਵਿਚ ਆਪਣੀ ਪੁਰਾਣੀ ਰੈਜਮੈਂਟ ਦਾ ਕਮਾਂਡਰ ਬਣਿਆ। ਇਹ ਇਸ ਮੁਹਿੰਮ ਦੌਰਾਨ ਲੜਿਆ। ਪਰ ਛੇਤੀ ਹੀ ਇਸ ਦਾ ਅਹੁਦਾ ਘਟਾ ਦਿੱਤਾ ਗਿਆ ਤੇ ਪੰਜ ਹਜ਼ਾਰ ਜਾਗੀਰ ਘਟਾ ਦਿੱਤੀ ਗਈ। ਅਕਤੂਬਰ, 1848 ਵਿਚ ਉਹ ਪਿਸ਼ਾਵਰ ਵਿਚ ਸੇਵਾ ਕਰਦਾ ਰਿਹਾ। ਇਸ ਵੇਲੇ ਇਥੇ ਫ਼ੌਜ ਨੇ ਬਗ਼ਾਵਤ ਕੀਤੀ ਹੋਈ ਸੀ। ਇਸ ਦਾ ਲੜਕਾ ਸੰਤ ਸਿੰਘ ਉਸ ਵੇਲੇ ਤੀਹ ਸਾਲ ਦਾ ਸੀ। ਇਸ ਨੇ ਵੀ 1848-49 ਈ. ਦੀ ਬਗ਼ਾਵਤੀ ਮੁਹਿੰਮ ਵਿਚ ਹਿੱਸਾ ਲਿਆ। ਬਘੇਲ ਸਿੰਘ ਐਡਵਰਡਜ਼ ਨਾਲ ਮੁਲਤਾਨ ਗਿਆ। ਇਹ ਡੇਰਾ ਇਸਮਾਈਲ ਖਾਂ ਜ਼ਿਲ੍ਹੇ ਦੇ ਵਿਚ ਹਨਦ ਵਿਖੇ 1849 ਈ. ਵਿਚ ਸਵਰਗਵਾਸ ਹੋ ਗਿਆ। ਸੰਨ 1857 ਵਿਚ ਰਤਨ ਸਿੰਘ ਦੀ ਮੌਤ ਹੋ ਗਈ। ਸੰਤ ਸਿੰਘ ਨੇ ਮੁਗ਼ਲ ਚੱਕ ਜਾਗੀਰ ਵਿਚੋਂ ਕੁਝ ਹਿੱਸਾ ਪ੍ਰਾਪਤ ਕੀਤਾ। ਉਹ 1897 ਈ. ਵਿਚ ਸਵਰਗਵਾਸ ਹੋ ਗਿਆ। ਰਤਨ ਸਿੰਘ ਦੇ ਤੀਜੇ ਲੜਕੇ ਗੁਲਾਬ ਸਿੰਘ ਨੇ ਇਸਲਾਮ ਧਾਰਨ ਕਰ ਲਿਆ ਜਿਸ ਕਰਕੇ ਇਹ ਖ਼ਾਨਦਾਨ ਵਿਚੋਂ ਕੱਢ ਦਿੱਤਾ ਗਿਆ। ਇਹ 1905 ਈ. ਵਿਚ ਸਵਰਗਵਾਸ ਹੋ ਗਿਆ।

ਜੈ ਸਿੰਘ ਨੇ ਆਪਣੀ ਲੜਕੀ ਮਹਾਂ ਸਿੰਘ ਸ਼ੁਕਰਚੱਕੀਆ ਨਾਲ ਵਿਆਹ ਦਿੱਤੀ। ਭਾਵੇਂ ਇਸ ਦੇ ਕੋਈ ਬੱਚਾ ਨਹੀਂ ਹੋਇਆ ਫਿਰ ਵੀ ਇਸ ਨੇ ਖ਼ਾਨਦਾਨ ਨੂੰ ਖੁਸ਼ਹਾਲ ਬਣਾਉਣ ਲਈ ਕਾਫ਼ੀ ਉਪਰਾਲਾ ਕੀਤਾ। ਮਹਾਰਾਜਾ ਰਣਜੀਤ ਸਿੰਘ ਸਮੇਂ ਇਹ ਪਰਿਵਾਰ ਬਹੁਤ ਸ਼ਕਤੀਸ਼ਾਲੀ ਸੀ। ਜੈ ਸਿੰਘ ਜਵਾਨੀ ਵਿਚ ਹੀ ਮਰ ਗਿਆ ਤੇ ਇਸ ਦੇ ਪੁੱਤਰਾਂ ਨੂੰ ਇਸ ਦਾ ਇਲਾਕਾ ਦੇ ਦਿੱਤਾ ਗਿਆ। ਦੂਜਾ ਲੜਕਾ ਮਿਹਰ ਸਿੰਘ 1814 ਈ. ਵਿਚ ਕਸ਼ਮੀਰ ਵਿਖੇ ਮਾਰਿਆ ਗਿਆ। ਜੋਧ ਸਿੰਘ ਕਈ ਮੁਹਿੰਮਾਂ ਵਿਚ ਮਹਾਰਾਜੇ ਨਾਲ ਗਿਆ। ਸੰਨ 1848-49 ਵਿਚ ਜੋਧ ਸਿੰਘ 7550 ਰੁਪਏ ਦੀ ਜਾਗੀਰ ਨਾਲ ਕਰਨਲ ਬਣਾ ਦਿੱਤਾ ਗਿਆ। ਇਸ ਨੇ ਆਪਣੇ ਭਤੀਜੇ ਜੈਮਲ ਸਿੰਘ ਨਾਲ ਬਗਾਵਤ ਵਿਚ ਭਾਗ ਲਿਆ ਤੇ ਮੁਹਿੰਮ ਉਪਰੰਤ ਲਾਹੌਰ ਪਰਤ ਆਇਆ। ਜੋਧ ਸਿੰਘ ਨੂੰ 720/- ਰੁਪਏ ਪੈਨਸ਼ਨ ਦਿੱਤੀ ਗਈ ਜੋ 1874 ਈ. ਵਿਚ ਹੋਈ ਉਸ ਦੀ ਮੌਤ ਤੱਕ ਮਿਲਦੀ ਰਹੀ।

ਸ. ਦੀਵਾਨ ਸਿੰਘ ਦਾ ਲੜਕਾ ਤੇ ਸ. ਜੋਧ ਸਿੰਘ ਦਾ ਭਤੀਜਾ ਸ. ਫਤਹਿ ਸਿੰਘ ਮਹਾਰਾਜਾ ਰਣਜੀਤ ਸਿੰਘ ਦਾ ਅਰਦਲੀ ਸੀ। ਇਸ ਨੂੰ ਜਵਾਹਰ ਸਿੰਘ ਅਧੀਨ ਕਮਾਂਡਰ ਅਤੇ ਤੋਪਖ਼ਾਨੇ ਦਾ ਸਹਾਇਕ ਬਣਾ ਦਿੱਤਾ ਗਿਆ। ਸਤਲੁਜ ਮੁਹਿੰਮ ਤੋਂ ਬਾਅਦ ਰਾਜਾ ਲਾਲ ਸਿੰਘ ਨੇ ਇਸ ਨੂੰ ਆਪਣੇ ਭਤੀਜੇ ਬੁਧ ਸਿੰਘ ਦੀ ਰੈਜਮੈਂਟ ਵਿਚ 1800 ਰੁਪਏ ਮਹੀਨਾ ਤੇ ਕਮਾਂਡਰ ਨਿਯੁਕਤ ਕਰ ਦਿੱਤਾ। ਸੰਨ 1862 ਵਿਚ ਇਸ ਨੂੰ ਗੁਜਰਾਂਵਾਲਾ ਵਿਖੇ ਆਨਰੇਰੀ ਮੈਜਿਸਟ੍ਰੇਟ ਨਿਯੁਕਤ ਕਰ ਦਿੱਤਾ ਗਿਆ। ਇਸ ਦਾ 1887 ਈ. ਵਿਚ ਦੇਹਾਂਤ ਹੋ ਗਿਆ ਤੇ ਖ਼ਾਨਦਾਨ ਦੀ ਇਸ ਸ਼ਾਖਾ ਦਾ ਮੁਖੀ ਇਸ ਦਾ ਭਰਾ ਜੈਮਤ ਸਿੰਘ ਬਣਿਆ। ਇਹ ਪ੍ਰਾਂਤਕ ਦਰਬਾਰੀ ਆਪਣੇ ਇਲਾਕੇ ਦਾ ਜ਼ੈਲਦਾਰ ਤੇ ਗੁਜਰਾਂਵਾਲਾ ਨਗਰਪਾਲਿਕਾ ਦਾ ਮੈਂਬਰ ਸੀ। ਜ਼ਮੀਨ ਅਤੇ ਪੈਨਸ਼ਨ ਤੋਂ ਮਿਲਾ ਕੇ ਇਸ ਦੀ ਕੁਲ 2600 ਰੁਪਏ ਸਾਲਾਨਾ ਆਮਦਨ ਸੀ। ਇਸ ਨੇ ਬਰਕੀ ਤੋਂ ਇੰਜੀਨੀਅਰਿੰਗ ਦਾ ਕੋਰਸ ਕਰਕੇ ਲੋਕ ਨਿਰਮਾਣ ਵਿਭਾਗ ਵਿਚ ਸਿੰਚਾਈ ਸ਼ਾਖਾ ਵਿਚ ਓਵਰਸੀਅਰ ਵਜੋਂ ਕੰਮ ਕੀਤਾ। ਇਸਨੇ ਕਪੂਰਥਲਾ ਰਾਜ ਵਿਚ ਸਤ ਸਾਲ ਸਹਾਇਕ ਇੰਜੀਨੀਅਰ ਵਜੋਂ ਪਟਿਆਲਾ-ਬਠਿੰਡਾ ਰੇਲ ਮਾਰਗ ਤੇ ਕੰਮ ਕੀਤਾ। ਇਸ ਕੋਲ 50,000 ਰੁਪਏ ਸਾਲਾਨਾ ਆਮਦਨ ਵਾਲੀ 18,000 ਘੁਮਾਂ ਜ਼ਮੀਨ ਹੋ ਗਈ ਸੀ। ਇਹ ਸ਼ੇਖੂਪੁਰਾ ਜ਼ਿਲ੍ਹੇ ਦੇ ਮਾਨਾਵਾਲਾ ਦਾ ਜ਼ੈਲਦਾਰ ਤੇ ਮੰਡਲ ਦਰਬਾਰੀ ਸੀ। ਇਸ ਨੇ ਕੁਝ ਸਮਾਂ ਆਨਰੇਰੀ ਮੈਜਿਸਟ੍ਰੇਟ ਵਜੋਂ ਵੀ ਕੰਮ ਕੀਤਾ। ਇਸ ਨੂੰ ਸਰਦਾਰ ਬਹਾਦਰ ਦਾ ਖ਼ਿਤਾਬ ਵੀ ਮਿਲਿਆ। ਇਹ 1918 ਈ. ਵਿਚ ਸਵਰਗਵਾਸ ਹੋ ਗਿਆ। ਇਸ ਦਾ ਲੜਕਾ ਮੰਗਲ ਸਿੰਘ ਜੋ ਨਾਇਬ ਤਹਿਸੀਲਦਾਰ ਸੀ, 1924 ਈ. ਵਿਚ ਸਵਰਗਵਾਸ ਹੋ ਗਿਆ। ਇਸ ਦਾ ਲੜਕਾ ਨੌਨਿਹਾਲ ਸਿੰਘ ਏ. ਆਈ. ਆਰ. ਓ. ਵਿਚ ਲੈਫਟੀਨੈਂਟ, ਜ਼ੈਲਦਾਰ ਤੇ ਆਨਰੇਰੀ ਮੈਜਿਸਟ੍ਰੇਟ, ਜ਼ਿਲ੍ਹਾ ਬੋਰਡ ਦਾ ਵਾਈਸ ਚੇਅਰਮੈਨ ਤੇ ਪ੍ਰਾਂਤਕ ਦਰਬਾਰੀ ਰਿਹਾ। ਜੈਮਲ ਸਿੰਘ ਦੇ ਦੂਜੇ ਤਿੰਨ ਲੜਕਿਆਂ ਵਿਚੋਂ ਸਰਦਾਰ ਬਹਾਦਰ ਸ. ਕਿਰਪਾਲ ਸਿੰਘ ਨੇ ਐਚੀਸਨ ਕਾਲਜ, ਲਾਹੌਰ ਤੋਂ ਸਿਖਿਆ ਹਾਸਲ ਕੀਤੀ ਤੇ ਆਨਰੇਰੀ ਮੈਜਿਸਟ੍ਰੇਟ, ਸਿਵਲ ਜੱਜ, ਡਿਸਟ੍ਰਿਕਟ ਬੋਰਡ ਦਾ ਮੈਂਬਰ ਤੇ ਮੰਡਲ ਦਰਬਾਰੀ ਲਗਾ ਰਿਹਾ। ਦੂਜਾ ਗੋਪਾਲ ਸਿੰਘ ਡੀ.ਐਸ.ਪੀ. ਸੀ ਜੋ 1902 ਈ. ਵਿਚ ਸਵਰਗਵਾਸ ਹੋ ਗਿਆ। ਤੀਜਾ ਬੰਗਾਲ ਲਾਂਸਰਜ਼ ਵਿਚ ਦਫ਼ੇਦਾਰ ਸੀ ਜੋ 1905 ਈ. ਵਿਚ ਸਵਰਗਵਾਸ ਹੋ ਗਿਆ। ਜੈਮਲ ਸਿੰਘ ਦੇ ਪੋਤੇ ਸਾਹਿਬ ਸਿੰਘ ਨੇ ਵੱਡੀ ਲੜਾਈ

ਵਿਚ ਜਵਾਨ ਭੇਜੇ। ਇਸ ਕੋਲ ਗੁਜਰਾਂਵਾਲਾ ਤੇ ਸ਼ੇਖੂਪੁਰਾ ਵਿਚ 1500 ਏਕੜ ਜ਼ਮੀਨ ਸੀ।

ਸ. ਸਾਹਿਬ ਸਿੰਘ ਦਾ ਲੜਕਾ ਗੁਰਦਿਆਲ ਸਿੰਘ ਰਸੂਲਪੁਰ ਖ਼ਾਨਦਾਨ ਦੇ ਮੂਲਾ ਸਿੰਘ ਲੈਫਟੀਨੈਂਟ ਦੀ ਲੜਕੀ ਨਾਲ ਵਿਆਹਿਆ ਗਿਆ। ਇਹ ਬੀ.ਏ., ਐਲ.ਐਲ. ਬੀ. ਸੀ ਤੇ ਵਧੀਕ ਸਹਾਇਕ ਕਮਿਸ਼ਨਰ ਪੰਜਾਬ ਕੰਮ ਕਰਦਾ ਰਿਹਾ।

ਫਤਹਿ ਸਿੰਘ ਦੇ ਚਾਰ ਲੜਕੇ ਸਨ। ਵੱਡਾ ਜਵਾਲਾ ਸਿੰਘ ਬਗ਼ਾਵਤ ਵਿਚ ਮਾਰਿਆ ਗਿਆ। ਦੂਜਾ ਲੜਕਾ ਬਸੰਤ ਸਿੰਘ ਮੁਗਲ ਚੱਕ ਦਾ ਜ਼ੈਲਦਾਰ ਗੁਜਰਾਂਵਾਲਾ ਜ਼ਿਲ੍ਹਾ ਬੋਰਡ ਦਾ ਮੈਂਬਰ ਤੇ ਪ੍ਰਾਂਤਕ ਦਰਬਾਰੀ ਰਿਹਾ। ਇਸ ਨੇ ਕੁਝ ਸਾਲ ਪੁਲਿਸ ਵਿਚ ਨੌਕਰੀ ਕੀਤੀ ਤੇ 1905 ਈ. ਵਿਚ ਸਵਰਗਵਾਸ ਹੋ ਗਿਆ। ਤੀਜੇ ਹੀਰਾ ਸਿੰਘ ਨੇ ਪੁਲਿਸ ਤੋਂ ਸਫ਼ਰ ਸ਼ੁਰੂ ਕੀਤਾ ਤੇ ਫਿਰ 16, ਬੰਗਾਲ ਕੈਵਿਲਰੀ ਵਿਚ ਭਰਤੀ ਹੋ ਗਿਆ। ਰਿਸਾਲਦਾਰ ਤਕ ਤਰੱਕੀ ਕਰ ਕੇ ਇਹ ਇਥੋਂ ਰਿਟਾਇਰ ਹੋ ਗਿਆ। ਚੌਥਾ ਰਛਪਾਲ ਸਿੰਘ 13, ਬੰਗਾਲ ਕੈਵਿਲਰੀ ਵਿਚ ਰਸਾਲਦਾਰ ਮੇਜਰ ਸੀ। ਹੀਰਾ ਸਿੰਘ ਤੇ ਰਛਪਾਲ ਸਿੰਘ ਕੋਲ ਮਾਨਾਵਾਲਾ ਵਿਖੇ 3000 ਘੁਮਾਓਂ ਜ਼ਮੀਨ ਸੀ। ਇਹ ਦੋਵੇਂ ਗੁਜ਼ਰ ਚੁੱਕੇ ਹਨ।

ਫਤਹਿ ਸਿੰਘ ਦੇ ਚਾਚੇ ਜੋਧ ਸਿੰਘ ਦਾ ਵੱਡਾ ਲੜਕਾ ਅਨੂਪ ਸਿੰਘ ਦੀ ਸਿੱਖ ਕੈਵਿਲਰੀ ਵਿਚ ਸੀ। ਮਾਰਚ, 1858 ਵਿਚ ਲਖਨਊ ਦੀ ਜਿੱਤ ਸਮੇਂ ਅਨੂਪ ਸਿੰਘ ਵੀ ਔਧ ਰੈਜਮੈਂਟ ਨਾਲ ਸੀ। ਇਹ ਬਹਾਦਰ ਸੀ ਤੇ ਆਪਣੀ ਦਲੇਰੀ ਤੇ ਦ੍ਰਿੜ ਇਰਾਦੇ ਵਜੋਂ ਪ੍ਰਸਿੱਧ ਸੀ। ਇਹ ਚੀਨ ਦੀ ਮੁਹਿੰਮ ਵਿਚ ਗਿਆ ਤੇ ਕਾਫ਼ੀ ਨਾਮਣਾ ਖੱਟਿਆ। ਇਹ ਬਿਨਾਂ ਔਲਾਦ ਦੇ 1885 ਈ. ਵਿਚ ਸਵਰਗਵਾਸ ਹੋ ਗਿਆ। ਇਸ ਦਾ ਛੋਟਾ ਭਰਾ ਗੁਰਬਖ਼ਸ਼ ਸਿੰਘ ਆਪਣੇ ਭਰਾ ਅਨੂਪ ਸਿੰਘ ਦੀ ਰੈਜਮੈਂਟ ਵਿਚ ਹੀ ਭਰਤੀ ਹੋ ਗਿਆ ਸੀ। ਇਹ ਕਰਿਆਲ ਦਾ ਜ਼ੈਲਦਾਰ ਤੇ ਮੁਗਲ ਚੱਕ ਦਾ ਨੰਬਰਦਾਰ ਤੇ ਪ੍ਰਾਂਤਕ ਦਰਬਾਰੀ ਰਿਹਾ। ਇਹ 1889 ਈ. ਵਿਚ ਮਰ ਗਿਆ। ਇਸ ਦੇ ਲੜਕੇ ਮੁਗ਼ਲ ਸਿੰਘ ਨੇ ਆਪਣੇ ਚਾਚੇ ਅਨੂਪ ਸਿੰਘ ਜ਼ਮੀਨ ਸੰਭਾਲੀ। ਇਹ ਮੁਗਲ ਚੱਕ ਦਾ ਜ਼ੈਲਦਾਰ ਆਨਰੇਰੀ ਮੈਜਿਸਟ੍ਰੇਟ ਤੇ ਡਿਸਟ੍ਰਿਕਟ ਬੋਰਡ ਦਾ ਮੈਂਬਰ ਸੀ। ਇਹ ਮਜੀਠਾ ਖ਼ਾਨਦਾਨ ਦੇ ਨਾਮਵਰ ਸਰਦਾਰ ਸੁੰਦਰ ਸਿੰਘ ਮਜੀਠਾ ਦੀ ਲੜਕੀ ਨਾਲ ਵਿਆਹਿਆ ਗਿਆ।

ਫ਼ਤਹਿ ਸਿੰਘ ਦੇ ਭਰਾ ਸ਼ੇਰ ਸਿੰਘ ਦਾ ਦੂਜਾ ਲੜਕਾ ਗੰਡਾ ਸਿੰਘ ਬਗ਼ਾਵਤ ਸਮੇਂ ਮਾਰਿਆ ਗਿਆ। ਇਸ ਦਾ ਇਕ ਲੜਕਾ ਬਹਾਦਰ ਸਿੰਘ ਆਪਣੇ ਪਿਤਾ ਦੀ ਰੈਜਮੈਂਟ ਵਿਚ ਸੀ ਤੇ ਸੁੰਦਰ ਸਿੰਘ ਬਰਮਾ ਪੁਲਿਸ ਵਿਚ ਸੀ।

ਖ਼ਾਨਦਾਨ ਦੇ ਮੁਖੀ ਸਰਜਾ ਸਿੰਘ ਦਾ ਦੂਜਾ ਪੁੱਤਰ ਮੰਨਾ ਸਿੰਘ ਆਪਣੇ ਦੂਜੇ ਭਰਾਵਾਂ ਵਾਂਗ ਮਹਾਂ ਸਿੰਘ ਸ਼ੁੱਕਰਚੱਕੀਏ ਕੋਲ ਹੀ ਨੌਕਰ ਸੀ। ਇਸ ਨੇ ਉਸ ਕੋਲੋਂ ਪੰਡੋਰੀ ਕਲਾਂ, ਪੰਡੋਰੀ ਖੁਰਦ ਤੇ ਹੋਰ ਇਲਾਕੇ ਜਾਗੀਰ ਵਜੋਂ ਪ੍ਰਾਪਤ ਕੀਤੇ। ਸੰਨ 1857 ਵਿਚ ਇਸ ਦੀ ਮੌਤ ਸਮੇਂ ਇਸ ਦੇ ਵੱਡੇ ਲੜਕੇ ਸਦਾ ਸਿੰਘ ਨੇ ਸਾਰੀ ਜਾਗੀਰ ਸੰਭਾਲੀ। ਇਸ ਨੇ ਕਸ਼ਮੀਰ ਮੁਹਿੰਮ ਵਿਚ ਬੜੀ ਬਹਾਦਰੀ ਵਿਖਾਈ ਤੇ ਚੰਗੀਆਂ ਸੇਵਾਵਾਂ ਬਦਲੇ ਮਨਾਵਰ ਇਲਾਕੇ ਵਿਚ 12000/- ਰੁਪਏ ਦੀ ਜਾਗੀਰ ਪ੍ਰਾਪਤ ਕੀਤੀ। ਇਹ ਬੇ-ਔਲਾਦ ਹੀ ਮਰ ਗਿਆ। ਤੀਜਾ ਲੜਕਾ ਸ਼ਾਮ ਸਿੰਘ 5000/- ਰੁਪਏ ਤੇ ਕਰਨਲ ਲਗ ਗਿਆ। ਕਮਾਂਡਰ ਮੰਨਾ ਸਿੰਘ ਦਾ ਦੂਜਾ ਲੜਕਾ ਅਮੀਰ ਸਿੰਘ 1840 ਈ. ਵਿਚ ਬਿਨਾ ਔਲਾਦ ਤੋਂ ਹੀ ਮਰ ਗਿਆ। ਉਸ ਦੀ 11000/- ਰੁਪਏ ਦੀ ਜਾਗੀਰ ਉਸ ਦੇ ਭਰਾ ਬੁੱਧ ਸਿੰਘ ਨੇ ਸੰਭਾਲ ਲਈ।

ਬੁਧ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਦੀ ਬ੍ਰਿਗੇਡ ਨਾਲ ਮਹਾਰਾਜਾ ਗੁਲਾਬ ਸਿੰਘ ਦੀ ਹਜ਼ਾਰਾ ਦੇ ਪਹਾੜੀ ਇਲਾਕੇ ਦੀ ਬਗਾਵਤ ਵਿਚ ਬੜੀ ਸਹਾਇਤਾ ਕੀਤੀ। ਸੰਨ 1847 ਵਿਚ ਇਸ ਨੇ ਮੇਜਰ ਨਿਛਾਲਸਨ ਦੀ ਗੰਡਗੜ੍ਹ ਇਲਾਕੇ ਵਿਚ ਤੇ ਫਿਰ ਮੇਜਰ ਅਬੋਟ ਦੀ ਧੁੰਦ ਪਹਾੜੀਆਂ ਵਿਚ ਬੜੀ ਸਹਾਇਤਾ ਕੀਤੀ। ਮੁਲਤਾਨ ਦੀ ਬਗਾਵਤ ਸਮੇਂ ਇਹ ਆਪਣੀ ਫ਼ੌਜ ਨਾਲ ਹਸਨ ਅਬਦਾਲ ਵਿਖੇ ਸੀ। ਇਸ ਨੇ ਬਾਗੀਆਂ ਵਿਰੁੱਧ ਅੰਗਰੇਜ਼ਾਂ ਦਾ ਸਾਥ ਦਿੱਤਾ। ਮਰਗਲਾ ਪੁਲ ਨੇੜੇ ਇਸ ਨੇ ਬਾਗੀਆਂ ਨਾਲ ਲੜਾਈ ਕੀਤੀ ਤੇ ਜ਼ਖ਼ਮੀ ਹੋ ਗਿਆ। ਇਹ ਸਦਾ ਅੰਗਰੇਜ਼ਾਂ ਨਾਲ ਹੀ ਰਿਹਾ।

ਇਸ ਦੀ ਜਾਗੀਰ 6340 ਰੁਪਏ ਸੀ ਜੋ ਸਾਰਾ ਜੀਵਨ ਚਲਦੀ ਰਹੀ। ਇਸ ਦੇ ਲੜਕਿਆਂ ਨੂੰ 1040 ਰੁਪਏ ਦੀ ਜਾਗੀਰ ਪੱਕੇ ਤੌਰ ਤੇ ਦੇ ਦਿੱਤੀ ਗਈ। ਇਸ ਖ਼ਾਨਦਾਨ ਦੇ ਪੁਰਾਣੇ ਤੇ ਪ੍ਰਸਿੱਧ ਮੁਖੀ ਦਾ ਲੜਕਾ ਰਾਏ ਮਾਨ ਸਿੰਘ ਜੋ 1856 ਈ. ਵਿਚ ਸਵਰਗਵਾਸ ਹੋਇਆ, ਸਿਆਲਕੋਟ ਦੀ ਰਈਆ ਤਹਿਸੀਲ ਦੇ ਮਾਨਾਵਾਲਾ ਪਿੰਡ ਵਿਖੇ ਰਹਿੰਦਾ ਸੀ। ਇਸ ਕੋਲ ਸਿਆਲਕੋਟ ਤੇ ਗੁਜਰਾਂਵਾਲਾ ਵਿਖੇ 1000 ਘੁਮਾਂ ਜ਼ਮੀਨ ਤੇ 1200 ਰੁਪਏ ਸਾਲਾਨਾ ਦੀ ਆਮਦਨ ਵਾਲੀ ਜਾਗੀਰ ਸੀ। ਇਸ ਦੇ ਭਤੀਜੇ ਹੀਰਾ ਸਿੰਘ ਤੇ ਉਜਾਗਰ ਸਿੰਘ ਕੋਲ ਵੀ ਬਰਾਬਰ ਦੇ ਹਿੱਸੇ ਦੀ ਜ਼ਮੀਨ ਸੀ। ਮਾਨ ਸਿੰਘ ਦਾ ਪੋਤਾ ਤੇ ਲਾਭ ਸਿੰਘ ਦਾ ਪੁੱਤਰ ਸ. ਗੁਰਦਿਆਲ ਸਿੰਘ ਆਨਰੇਰੀ ਮੈਜਿਸਟ੍ਰੇਟ ਸੀ। ਇਸ ਨੇ ਮੈਸੋਪੋਟਾਮੀਆ ਮੁਹਿੰਮ ਵਿਚ ਭਾਗ ਲਿਆ। ਸੰਨ 1917 ਵਿਚ ਇਹ ਜ਼ਖ਼ਮੀ ਹੋਇਆ, ਇੰਡੀਅਨ ਡਿਸਟਿੰਗੁਇਸ਼ ਸਰਵਿਸ ਮੈਡਲ ਨਾਲ ਸਨਮਾਨਤ ਕੀਤਾ ਗਿਆ । ਇਸ ਨੇ ਤਾਜਪੋਸ਼ੀ ਸਮਾਗਮ ਵਿਚ ਇੰਗਲੈਂਡ ਵਿਖੇ ਭਾਗ ਲਿਆ। ਉਪਰੋਕਤ ਤੋਂ ਬਿਨਾਂ ਇਸ ਕੋਲ ਬ੍ਰਿਟਿਸ਼ ਬਾਰ ਮੈਡਲ, ਵਿਕਟਰੀ ਮੈਡਲ, ਇੰਡੀਅਨ ਜਨਰਲ ਸਰਵਿਸ ਮੈਡਲ ਤੇ ਸਿਲਵਰ ਜੁਬਲੀ ਮੈਡਲ ਵੀ ਸਨ।

ਬੁੱਧ ਸਿੰਘ ਦਾ ਭਰਾ ਸ਼ਾਮ ਸਿੰਘ, ਇਕ ਪੁੱਤਰ ਲਹਿਣਾ ਸਿੰਘ ਪਿੱਛੇ ਛਡ ਕੇ 1843 ਈ. ਵਿਚ ਸਵਰਗਵਾਸ ਹੋ ਗਿਆ। ਇਹ ਆਪਣੇ ਪਿਤਾ ਦੀ ਰੈਜਮੈਂਟ ਵਿਚ ਸੀ ਤੇ ਇਸ ਨੇ 1848 ਈ. ਵਿਚ ਬਗ਼ਾਵਤ ਵਿਚ ਭਾਗ ਲਿਆ। ਇਸ ਦਾ ਇਕ ਲੜਕਾ ਸ਼ਿਵ ਦਿਓ ਸਿੰਘ ਆਪਣੇ ਪਿਤਾ ਦੀ ਰੈਜਮੈਂਟ ਵਿਚ ਰਸਾਲਦਾਰ ਸੀ।

ਮਾਨ ਪਰਿਵਾਰ ਦੀ ਇਕ ਹੋਰ ਸ਼ਾਖਾ ਕਾਹਨ ਸਿੰਘ ਤੇ ਭਾਗ ਸਿੰਘ ਦੋ ਭਰਾਵਾਂ ਨਾਲ ਸ਼ੁਰੂ ਹੁੰਦੀ ਹੈ ਜੋ ਮੁਲਤਾਨ ਦੇ ਸਨ। ਇਹ ਹੁਸ਼ਿਆਰਪੁਰ ਦੇ ਪਿੰਡ ਸਰਹਾਲਾ ਵਿਖੇ ਆ ਵਸੇ। ਇਥੇ ਇਨ੍ਹਾਂ ਇਕ ਕਿਲਾ ਬਣਾ ਲਿਆ ਤੇ ਆਸੇ ਪਾਸੇ ਦੇ ਕੁਝ ਪਿੰਡਾਂ ਤੇ ਕਬਜ਼ਾ ਕਰ ਲਿਆ। ਕਾਹਨ ਸਿੰਘ ਮਹਾਰਾਜਾ ਕੋਲ ਕਮਾਂਡਰ ਤੇ ਉਸ ਦਾ ਅੰਗ ਰਖਿਅਕ ਸੀ। ਬਾਅਦ ਵਿਚ ਛੋਟਾ ਭਾਗ ਸਿੰਘ ਇਸ ਆਸਾਮੀ ਤੇ ਕੰਮ ਕਰਨ ਲਗ ਪਿਆ। ਮਹਾਰਾਜਾ ਰਣਜੀਤ ਸਿੰਘ ਮਾਨ ਸਰਦਾਰਾਂ ਨੂੰ 'ਵਰੀ ਦੇ ਤੇਵਰ' ਆਖਿਆ ਕਰਦਾ ਸੀ।

ਸੰਨ 1846 ਵਿਚ ਕਾਹਨ ਸਿੰਘ ਨੂੰ ਕਸ਼ਮੀਰ ਦੇ ਬਾਗੀ

ਗਵਰਨਰ ਸ਼ੇਖ ਇਮਾਮੂਦੀਨ ਵਿਰੁੱਧ ਮੁਹਿੰਮ ਤੇ ਭੇਜਿਆ ਗਿਆ। ਮੁਲਤਾਨ ਦੀ ਬਗ਼ਾਵਤ ਸਮੇਂ ਇਸ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ। ਇਸ ਦੇ ਭਰਾ ਭਾਗ ਸਿੰਘ ਨੇ ਵੀ ਬਗਾਵਤ ਵਿਚ ਅੰਗਰੇਜ਼ਾਂ ਦੀ ਬੜੀ ਸਹਾਇਤਾ ਕੀਤੀ। ਕਾਹਨ ਸਿੰਘ ਦਾ ਭਤੀਜਾ ਅਤਰ ਸਿੰਘ 1876 ਤਕ ਸੇਵਾ ਕਰਦਾ ਰਿਹਾ। ਬਗ਼ਾਵਤ ਤੋਂ ਬਾਅਦ ਇਹ ਪੁਲਿਸ ਵਿਚ ਭਰਤੀ ਹੋ ਗਿਆ। ਅਤਰ ਸਿੰਘ ਦੇ ਚਾਚੇ ਦੇ ਲੜਕੇ ਲਾਲ ਸਿੰਘ ਦਾ ਵਿਆਹ ਮਹਾਰਾਜਾ ਸ਼ੇਰ ਸਿੰਘ ਦੀ ਬੇਵਾ ਰਾਣੀ ਰਣ ਦੇਵੀ ਦੀਆਂ ਦੋਵਾਂ ਭਤੀਜੀਆਂ ਨਾਲ ਹੋਇਆ।

ਭਾਗ ਸਿੰਘ ਦਾ ਲੜਕਾ ਦਿਆਲ ਸਿੰਘ 1880 ਈ. ਵਿਚ ਸਿੰਚਾਈ ਵਿਭਾਗ ਵਿਚ ਨੌਕਰ ਹੋਇਆ। ਇਸ ਨੂੰ ਸਰਦਾਰ ਬਹਾਦਰ ਦੇ ਖ਼ਿਤਾਬ ਨਾਲ ਸਨਮਾਨਤ ਕੀਤਾ ਗਿਆ। ਇਸ ਦਾ ਲੜਕਾ ਕਰਤਾਰ ਸਿੰਘ ਹਜ਼ੂਰਾ ਸਿੰਘ ਰਾਜਨਾਗੀਆ ਦੀ ਲੜਕੀ, ਜੋ ਜੀਂਦ ਦੇ ਰਾਜੇ ਦੀ ਮਾਂ ਦਾ ਚਾਚਾ ਸੀ, ਨਾਲ ਵਿਆਹਿਆ ਗਿਆ।

ਹੁਕਮ ਸਿੰਘ ਦੇ ਪੁੱਤਰ ਲਾਹੌਰ ਸਰਕਾਰ ਵੱਲੋਂ ਗੁਰਦਾਸਪੁਰ, ਅੰਮ੍ਰਿਤਸਰ ਅਤੇ ਲਾਹੌਰ ਜ਼ਿਲ੍ਹਿਆਂ ਵਿਚ ਦਿੱਤੀ 33000 ਰੁਪਏ ਦੀ ਸਾਲਾਨਾ ਆਮਦਨ ਦੀ ਜਾਗੀਰ ਦੇ ਮਾਲਕ ਸਨ।

ਹ.ਪੁ.–ਚੀ. ਫੈ. ਨੋ.: ਪੰ. -ਗ੍ਰਿਫਨ, :154-164; ਸਿ. ਮਿ.-ਸੀਤਲ: 224-25

**ਮਾਮ ਸਿੰਘ** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ ਨਾਭੇ ਵਿਖੇ ਸ੍ਰੀ ਰਾਮ ਸਿੰਘ ਦੇ ਘਰ ਹੋਇਆ। ਇਹ ਰਾਸ਼ਟਰੀ ਕੰਮਾਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਕਰਦਾ ਸੀ। ਇਹ ਕਾਂਗਰਸ ਦਾ ਪ੍ਰਸਿੱਧ ਕਾਰਜਕਰਤਾ ਅਤੇ ਅਕਾਲੀ ਦਲ ਦਾ ਵੀ ਨੇਤਾ ਸੀ। ਇਹ ਨਾਭਾ ਰਾਜ ਮੰਡਲ ਦਾ 1926-28 ਈ. ਤੱਕ ਸਕੱਤਰ ਰਿਹਾ। ਸੰਨ 1930 ਵਿਚ ਇਸ ਨੇ ਅਸਹਿਯੋਗ ਅੰਦੋਲਨ ਵਿਚ ਵੀ ਵੱਧ ਚੜ੍ਹ ਕੇ ਹਿੱਸਾ ਲਿਆ। ਸੰਨ 1942 ਦੇ 'ਭਾਰਤ ਛੱਡੋ ਅੰਦੋਲਨ' ਵਿਚ ਵੀ ਇਹ ਸਰਗਰਮ ਰਿਹਾ ਅਤੇ ਕੈਦ ਕਰ ਲਿਆ ਗਿਆ। ਜੇਲ੍ਹ ਦੇ ਤਸੀਹੇ ਸਹਿੰਦੇ ਹੋਏ 1943 ਈ. ਵਿਚ ਇਸ ਦੀ ਮੌਤ ਹੋ ਗਈ।

ਹ.ਪੁ.–ਹੂ. ਇੰਡੀ. ਮਾਰ.: 209

**ਮਾਰਤੰਡ** : ਮਰੇ ਹੋਏ ਅੰਡੇ ਵਿਚੋਂ ਪੈਦਾ ਹੋਣ ਵਾਲਾ ਅਰਥਾਤ ਸੂਰਜ। ਇਸ ਬਾਰੇ ਕਿਹਾ ਹੈ ਕਿ ਬੁੱਧ ਦੇ ਸਰਾਪ ਕਾਰਨ ਇਸ ਦਾ ਪਿੰਡ ਅਦਿਤਿ ਦੇ ਗਰਭ ਵਿਚ ਹੀ ਗਲ ਗਿਆ ਸੀ ਪਰ ਕਸ਼ਿਅਪ ਨੇ ਆਪਣੀ ਸ਼ਕਤੀ ਨਾਲ ਮਰੇ ਹੋਏ ਅੰਡੇ ਵਿਚ ਜਾਨ ਪਾ ਦਿੱਤੀ ਅਤੇ ਇਸ ਦਾ ਨਾਂ ਮਾਰਤੰਡ ਪ੍ਰਸਿੱਧ ਹੋਇਆ।

ਅੱਠਵੀਂ ਸਦੀ ਵਿਚ ਸੂਰਜ (ਦੇਵਤਾ) ਦੇ ਉਪਾਸ਼ਕ ਰਾਜਾ ਲਲਿਤਾਦਿਤਯ ਨੇ ਕਸ਼ਮੀਰ ਵਿਚ ਮਾਰਤੰਡ ਦਾ ਬਹੁਤ ਸੁੰਦਰ ਮੰਦਰ ਬਣਵਾਇਆ ਪਰ ਮੁਸਲਮਾਨ ਹਮਲਾਵਰਾਂ ਨੇ ਇਸ ਨੂੰ ਤੋੜ ਦਿੱਤਾ ਅਤੇ ਸਿਰਫ ਖੰਡਰ ਹੀ ਬਚੇ ਰਹਿ ਗਏ। ਭਾਈ ਵੀਰ ਸਿੰਘ ਜੀ ਨੇ ਇਸ ਦੇ ਖੰਡਰਾਂ ਨੂੰ ਦੇਖ ਕੇ ਦੋ ਕਵਿਤਾਵਾਂ ਲਿਖੀਆਂ ਜੋ ਮਟਕ ਹੁਲਾਰੇ ਕਾਵਿ-ਸੰਗ੍ਰਹਿ ਵਿਚ ਦਰਜ ਹਨ।

ਹ.ਪੁ.–ਮ. ਕੋ.; ਪੰ. ਸਾ. ਸੰ. ਕੋ.

**ਮਾਰਵਾੜ** : ਇਹ ਉਹ ਖੁਸ਼ਕ ਧਰਤੀ ਹੈ ਜਿਥੇ ਪਾਣੀ ਦੀ ਬਹੁਤ ਘਾਟ ਹੈ। ਰਾਜਸਥਾਨ ਦਾ ਬੀਕਾਨੇਰ- ਜੋਧਪੁਰ ਦਾ ਇਲਾਕਾ ਰੇਤਲਾ ਅਤੇ ਖੁਸ਼ਕ ਹੋਣ ਕਾਰਨ ਮਾਰਵਾੜ ਜਾਂ ਮਰੂ ਭੂਮੀ ਵਾਲਾ ਖੇਤਰ ਕਿਹਾ ਜਾਂਦਾ ਹੈ। ਇਥੇ ਪਾਣੀ ਦੁਰਲਭ ਹੋਣ ਕਾਰਨ ਇਥੋਂ ਦੇ ਲੋਕਾਂ ਲਈ ਪਾਣੀ ਬਹੁਤ ਮਹੱਤਵਪੂਰਨ ਹੈ। ਕਿਸੇ ਵੀ ਦੁਰਲਭ ਵਸਤੂ ਦਾ ਮਹੱਤਵ ਦਰਸਾਉਣ ਲਈ ਮਾਰਵਾੜ ਨਿਵਾਸੀ ਲਈ ਪਾਣੀ ਦਾ ਦ੍ਰਿਸ਼ਟਾਂਤ ਵਰਤਿਆ ਜਾਂਦਾ ਹੈ। ਭਗਤ ਨਾਮਦੇਵ ਜੀ ਨੇ ਵੀ ਪ੍ਰਭੂ ਲਈ ਪ੍ਰੇਮ ਦਰਸਾਉਣ ਲਈ ਇਹ ਦ੍ਰਿਸ਼ਟਾਂਤ ਵਰਤਿਆ ਹੈ–

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥

ਜਿਉ ਕੁਰੰਕ ਨਿਸਿ ਨਾਦ ਬਾਲਹਾ ਤਿਉ ਮੇਰੈ ਮਨਿ ਰਾਮਈਆ॥

ਹ.ਪੁ.–ਮ. ਕੋ.; ਨਾਵਾਂ ਤੇ ਥਾਵਾਂ ਦਾ ਕੋਸ਼; ਪੰ. ਸਾ. ਸੰ. ਕੋ.

**ਮਾਰੂ (ਰਾਗ)** : ਇਕ ਪੁਰਾਤਨ ਅਤੇ ਕਠਿਨ ਰਾਗ ਜਿਸ ਨੂੰ ਬੀਰ ਰਸੀ ਰਾਗ ਹੋਣ ਕਾਰਨ ਮਾਰੂਵ, ਮਾਰਵ ਅਤੇ ਮਾਰਵਿਕ ਨਾਂ ਵੀ ਦਿੱਤੇ ਜਾਂਦੇ ਹਨ। ਇਹ ਸ਼ਾੜਵ ਜਾਤੀ ਦਾ ਰਾਗ ਹੈ ਜਿਸ ਵਿਚ ਪੰਚਮ ਵਰਜਿਤ ਹੈ। ਇਸ ਵਿਚ ਸ਼ੜਜ, ਗੰਧਾਰ, ਧੈਵਤ ਅਤੇ ਨਿਸ਼ਾਦ ਸ਼ੁਧ, ਰਿਸ਼ਭ ਕੋਮਲ ਅਤੇ ਮਧਿਅਮ ਤੀਬਰ ਲਗਦਾ ਹੈ। ਇਸ ਦਾ ਵਾਦੀ ਸੁਰ ਗੰਧਾਰ, ਸੰਵਾਦੀ ਧੈਵਤ ਹੈ ਅਤੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ। ਕਈ ਸੰਗੀਤਕਾਰਾਂ ਨੇ ਇਸ ਨੂੰ ਸੰਪੂਰਨ ਜਾਤੀ ਦਾ ਰਾਗ ਮੰਨਿਆ ਹੈ ਜਿਸ ਵਿਚ ਸਾਰੇ ਸੁਰ ਸ਼ੁਧ ਲਗਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਨੰਬਰ ਇਕੀਵਾਂ ਹੈ ਅਤੇ ਇਹ ਪੰਨਾ ਨੰਬਰ 989 ਤੋਂ 1106 ਤਕ ਵਿਸਤਰਿਤ ਹੈ। ਇਸ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ, ਅਸਟਪਦੀਆਂ, ਕਾਫੀਆਂ ਅਤੇ ਸੋਲਹੇ; ਸ੍ਰੀ ਅਮਰਦਾਸ ਜੀ ਦੇ ਸ਼ਬਦ, ਅਸਟਪਦੀ, ਸੋਲਹੇ ਅਤੇ ਵਾਰ; ਸ੍ਰੀ ਗੁਰੂ ਰਾਮਦਾਸ ਜੀ ਦੇ ਸ਼ਬਦ ਅਤੇ ਸੋਲਹੇ: ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ, ਅਸਟਪਦੀਆਂ, ਅੰਜੁਲੀਆਂ, ਸੋਲਹੇ ਅਤੇ ਵਾਰ; ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਬਦ; ਭਗਤ ਕਬੀਰ ਜੀ, ਨਾਮਦੇਵ ਜੀ, ਜੈਦੇਵ ਜੀ ਅਤੇ ਰਵਿਦਾਸ ਜੀ ਦੇ ਸ਼ਬਦ ਦਰਜ ਹਨ।

ਹ.ਪੁ.–ਮ.ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ- ਪੋਥੀ ਤੀਜੀ; ਗਾਵਹੁ ਸਚੀ ਬਾਣੀ-ਡਾ. ਰਘਬੀਰ ਸਿੰਘ; ਆਦਿ ਗ੍ਰੰਥ ਰਾਗ ਕੋਸ਼-ਡਾ ਗੁਰਨਾਮ ਸਿੰਘ

**ਮਾਲਕੌਂਸ (ਰਾਗ)** : ਇਹ ਭੈਰਵੀ ਥਾਟ ਦਾ ਔੜਵ ਜਾਤੀ ਦਾ ਰਾਗ ਹੈ ਜਿਸ ਵਿਚ ਰਿਸ਼ਭ ਅਤੇ ਪੰਚਮ ਵਰਜਿਤ ਹਨ। ਇਸ ਰਾਗ ਵਿਚ ਸ਼ੜਜ ਅਤੇ ਮੱਧਮ ਸ਼ੁਧ ਲਗਦੇ ਹਨ ਜਦੋਂ ਕਿ ਗਾਂਧਾਰ, ਧੈਵਤ ਅਤੇ ਨਿਸ਼ਾਦ ਕੋਮਲ ਲੱਗਦੇ ਹਨ। ਇਸ ਰਾਗ ਦਾ ਵਾਦੀ ਸੁਰ ਮੱਧਮ, ਸੰਵਾਦੀ ਸੁਰ ਸ਼ੜਜ ਅਤੇ ਗਾਉਣ ਦਾ ਸਮਾਂ ਅੱਧੀ ਰਾਤ ਹੈ। ਇਸ ਰਾਗ ਦਾ ਜ਼ਿਕਰ ਦਸਮ ਗ੍ਰੰਥ ਅਤੇ ਸਰਬਲੋਹ ਗ੍ਰੰਥ ਵਿਚ ਹੈ।

ਆਰੋਹੀ–ਸ ਗੁ ਮ ਧੁ ਨੀ ਸਂ

ਅਵਰੋਹੀ ਸਂ ਨੀ ਧੁ ਮ ਗੁ ਸ

ਹ.ਪੁ.–ਮ. ਕੋ.; ਰਾਗ ਪ੍ਰਬੋਧ

**ਮਾਲਟੇਕਰੀ ਸਾਹਿਬ (ਗੁ.)** : ਨੰਦੇੜ (ਮਹਾਰਾਸ਼ਟਰ) ਵਿਖੇ ਸਚਖੰਡ ਸ੍ਰੀ ਹਜ਼ੂਰ ਸਾਹਿਬ ਤੋਂ ਲਗਭਗ 4-5 ਕਿ.ਮੀ. ਦੀ ਦੂਰੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਨਾਲ ਸਬੰਧਤ ਇਹ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ

ਵੀ ਸਬੰਧਤ ਹੈ। ਇਸ ਅਸਥਾਨ ਤੇ ਮਿੱਟੀ ਪੁੱਟ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਖਜ਼ਾਨਾ ਕੱਢਿਆ ਅਤੇ ਆਪਣੀਆਂ ਅਤੇ ਬਹਾਦਰ



ਮਾਲਟੇਕਰੀ ਸਾਹਿਬ

ਸ਼ਾਹ ਦੀਆਂ ਫੌਜਾਂ ਨੂੰ ਇਹ ਧਨ ਗੁਰਦੁਆਰਾ ਸੰਗਤ ਸਾਹਿਬ ਵਾਲੇ ਅਸਥਾਨ ਤੇ ਵੰਡਿਆ। ਸ੍ਰੀ ਗੁਰੂ ਨਾਨਕ ਦੇਵ ਜੀ ਸੰਗਲਾਦੀਪ (ਸ੍ਰੀਲੰਕਾ) ਜਾਂਦੇ ਹੋਏ ਇਸ ਅਸਥਾਨ ਤੇ ਠਹਿਰੇ ਸਨ।

ਹ.ਪੁ.–ਮ.ਕੋ; ਬਰੀਫ਼ ਹਿਸਟਰੀ ਆਫ਼ ਨਾਦੇੜ ਸਿੱਖ ਗੁਰਦੁਆਰਾਜ਼

**ਮਾਲਾ ਲੋਕ-ਨਾਚ** : ਸ਼ਿਮਲਾ (ਹਿ.ਪ੍ਰ.) ਦੇ ਲੋਕ ਨਾਚਾਂ ਵਿਚੋਂ ਸਭ ਤੋਂ ਪ੍ਰਸਿੱਧ ਇਹ ਨਾਚ ਹੈ ਜਿਹੜਾ ਇਸ ਖੇਤਰ ਵਿਚ ਹਰ ਤਿਉਹਾਰ, ਵਿਆਹ, ਮੇਲੇ ਅਤੇ ਦੇਵ-ਯੱਗ ਸਮੇਂ ਬੜੇ ਉਤਸ਼ਾਹ ਅਤੇ ਸ਼ੌਕ ਨਾਲ ਨੱਚਿਆ ਜਾਂਦਾ ਹੈ। ਹਰ ਪਿੰਡ ਦੇ ਸਾਂਝੇ ਮੈਦਾਨ ਜਾਂ ਖੇਤ ਵਿਚ ਸ਼ਾਮ ਵੇਲੇ ਇਹ ਨਾਚ ਹੁੰਦਾ ਹੈ। ਹੋਰਨਾਂ ਨਾਚਾਂ ਨਾਲੋਂ ਇਹ ਨਾਚ ਕੁਝ ਸੌਖਾ ਹੈ। ਇਸੇ ਲਈ ਸਾਰੇ ਪਿੰਡ ਵਾਸੀ ਇਕੱਠੇ ਇਹ ਨਾਚ ਨੱਚਦੇ ਹਨ। ਇਸ ਨਾਚ ਵਿਚ ਔਰਤਾਂ ਅਤੇ ਮਰਦ ਇਕੱਠੇ ਜਾਂ ਵੱਖ-ਵੱਖ ਨੱਚ ਲੈਂਦੇ ਹਨ ਅਤੇ ਕਈ ਤਰ੍ਹਾਂ ਦੇ ਸਾਜ਼ ਵਰਤੋਂ ਵਿਚ ਲਿਆਏ ਜਾਂਦੇ ਹਨ ਪਰ ਜੇਕਰ ਕੋਈ ਵੀ ਸਾਜ਼ ਉਪਲੱਬਧ ਨਾ ਹੋਵੇ ਤਾਂ ਕੇਵਲ ਖੰਜਰੀ ਨਾਲ ਕੰਮ ਚਲਾ ਲਿਆ ਜਾਂਦਾ ਹੈ।

ਲੋਕ ਗੀਤ ਅਤੇ ਇਸ ਨਾਚ ਦੀ ਪ੍ਰਥਾ ਅਨੁਸਾਰ ਸਾਰੇ ਕਲਾਕਾਰ ਇਕ ਕਤਾਰ ਵਿਚ ਖੜ੍ਹੇ ਹੁੰਦੇ ਹਨ ਫਿਰ ਖੰਜਰੀ ਦੀ ਤਾਲ ਨਾਲ ਪਹਿਲਾਂ ਸੱਜਾ ਕਦਮ ਅਤੇ ਫਿਰ ਖੱਬਾ ਕਦਮ ਅੱਗੇ ਵਧਾ ਕੇ ਨਾਚ ਦਾ ਕ੍ਰਮ ਤੋਰਿਆ ਜਾਂਦਾ ਹੈ। ਨਾਚੇ ਸਰੀਰ ਨੂੰ ਅੱਗੇ ਅਤੇ ਪਿੱਛੇ ਝੁਕਾਉਂਦੇ ਅਤੇ ਇਕ ਦੂਜੇ ਦੀ ਕਮਰ ਉੱਪਰ ਹੱਥ ਰੱਖ ਕੇ ਮਾਲਾ ਜਿਹੀ ਬਣਾਉਂਦੇ ਹਨ ਜਿਸ ਕਾਰਨ ਇਸ ਨਾਚ ਦਾ ਨਾਂ ਮਾਲਾ ਨਾਚ ਪਿਆ। ਜਿਵੇਂ ਹੀ ਲੋਕ ਗੀਤ ਬਦਲਦਾ ਹੈ ਨੱਚਣ ਵਾਲੇ ਕਲਾਕਾਰਾਂ ਦੀ ਚਾਲ ਅਤੇ ਤਾਲ ਵਿਚ ਵੀ ਪਰਿਵਰਤਨ ਆ ਜਾਂਦਾ ਹੈ। ਲੋਕ ਗੀਤ ਗਾਉਣ ਵਾਲੀ ਗਾਇਕ ਜੋੜੀ ਪਹਿਲਾਂ ਗੀਤ ਦੀ ਪਹਿਲੀ ਸਤਰ ਗਾਉਂਦੀ ਹੈ ਅਤੇ ਮਾਲਾ ਬਣਾ ਕੇ ਨੱਚਣ ਵਾਲੇ ਕਲਾਕਾਰ ਉਹੀ ਸਤਰ ਦੁਹਰਾਉਂਦੇ ਅਤੇ ਨਾਲ ਨੱਚਦੇ ਹਨ। ਵਿਸ਼ੇਸ਼ ਤਿਉਹਾਰਾਂ, ਮੇਲਿਆਂ ਅਤੇ ਮੌਕਿਆਂ ਉੱਪਰ ਗਾਉਣ ਅਤੇ ਖੰਜਰੀ ਵਜਾਉਣ ਦਾ ਕੰਮ ਢਾਕੀ ਜਾਂ ਤੁਰਿਨ ਔਰਤਾਂ ਕਰਦੀਆਂ ਹਨ।

ਹ.ਪੁ.–ਹਿ. ਪ੍ਰ. ਲੋ. ਨ.– ਹਰੀ ਰਾਮ ਜਸਟਾ :63

**ਮਾਲੀ ਗਉੜਾ (ਰਾਗ)** : ਮਾਰਵਾ ਅਥਵਾ ਮਾਰੂ ਥਾਟ ਦਾ ਸੰਪੂਰਨ ਜਾਤੀ ਦਾ ਇਕ ਰਾਗ ਹੈ ਜਿਸ ਵਿਚ ਧੈਵਤ ਸ਼ੁਧ ਅਤੇ ਕੋਮਲ ਦੋਵੇਂ ਲਗਦੇ ਹਨ। ਇਹ ਰਾਗ ਪੁਰੀਆ ਅਤੇ ਸ੍ਰੀ ਰਾਗ ਦੇ ਸੁਮੇਲ ਤੋਂ ਬਣਿਆ ਹੈ। ਇਸ ਵਿਚ ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ।

ਇਹ ਗੁਰਮਤਿ ਸੰਗੀਤ ਪੱਧਤੀ ਅਤੇ ਉੱਤਰੀ ਭਾਰਤ ਦੀ ਸੰਗੀਤ ਪੱਧਤੀ ਦੇ ਅਪ੍ਰਚਲਿਤ ਰਾਗਾਂ ਵਿਚੋਂ ਹੈ। ਸੁੰਦਰ ਅਤੇ ਮਧੁਰ ਸਰੂਪ ਦੇ ਬਾਵਜੂਦ ਇਸ ਦਾ ਗਾਇਨ ਆਮ ਸੁਣਨ ਨੂੰ ਨਹੀਂ ਮਿਲਦਾ। ਉੱਤਰੀ ਭਾਰਤ ਦੀ ਸੰਗੀਤ ਪੱਧਤੀ ਵਿਚ ਇਸ ਨੂੰ ਮਾਲੀ ਗੌਰਾ ਕਿਹਾ ਜਾਂਦਾ ਹੈ ਪਰ ਗੁਰਮਤਿ ਸੰਗੀਤ ਪੱਧਤੀ ਅਨੁਸਾਰ ਇਸ ਦਾ ਨਾਂ ਮਾਲੀ ਗਉੜਾ ਹੈ।

ਆਰੋਹੀ - ਸ ਰੇ ਗ ਮ ਪ ਧ ਨੀ ਸਂ

ਅਵਰੋਹੀ - ਸਂ ਨੀ ਧੁ ਪ ਮ ਗ ਰੇ ਸ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ਵੀਹਵਾਂ ਹੈ ਅਤੇ ਇਹ ਪੰਨਾ ੯੮੪ ਤੋਂ ੯੮੮ ਤਕ ਵਿਸਤ੍ਰਿਤ ਹੈ। ਇਸ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਭਗਤ ਨਾਮਦੇਵ ਜੀ ਦੁਆਰਾ ਉਚਾਰਣ ਕੀਤੀ ਬਾਣੀ ਦਰਜ ਹੈ।

ਹ.ਪੁ.–ਮ. ਕੋ. ;ਆਦਿ ਗ੍ਰੰਥ ਰਾਗ ਕੋਸ਼-ਡਾ ਗੁਰਨਾਮ ਸਿੰਘ; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਤੀਜੀ।

**ਮਾਲੋ** : ਮਾਲੋ ਅਤੇ ਮਾਂਗੇ ਦੋ ਜਗਿਆਸੂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਹੋਏ ਹਨ ਜਿਨ੍ਹਾਂ ਨੂੰ ਗੁਰੂ ਜੀ ਨੇ ਗਿਆਨ ਉਪਦੇਸ਼ ਦਿੱਤਾ ਸੀ।

2. ਸ਼ੇਖ ਮਾਲੋ ਇਕ ਮੁਸਲਮਾਨ ਵਿਦਵਾਨ ਸੀ। ਇਹ ਕਰਤਾਰਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਗਿਆਨ ਗੋਸ਼ਟਿ ਕਰਨ ਲਈ ਆਇਆ ਸੀ। ਗੁਰੂ ਜੀ ਦੇ ਬਚਨਾਂ ਦਾ ਇਸ ਉਪਰ ਅਜਿਹਾ ਅਸਰ ਹੋਇਆ ਕਿ ਇਹ ਗੁਰੂ ਜੀ ਦਾ ਸੇਵਕ ਬਣ ਗਿਆ ਅਤੇ ਆਪਣਾ ਜੀਵਨ ਸਫ਼ਲ ਕੀਤਾ।

ਹ.ਪੁ.–ਗੁ. ਨਾ. ਪ੍ਰ.; ਗੁ. ਨਾ. ਚ. - ਭਾਈ ਵੀਰ ਸਿੰਘ

**ਮਾੜੀ** : ਸਥਾਨਕ ਦੇਵਤਿਆਂ ਦੇ ਸਥਾਨ ਨੂੰ ਮਾੜੀ ਕਿਹਾ ਜਾਂਦਾ ਹੈ। ਇਹ ਦੋ ਕੁ ਹੱਥ ਉੱਚੀ ਇੱਟਾਂ ਦੀ ਬਣੀ ਹੁੰਦੀ ਹੈ। ਇਸ ਦੇ ਉੱਤੇ ਚੂਨਾ ਫੇਰਿਆ ਹੋਇਆ ਹੁੰਦਾ ਹੈ। ਇਸ ਦੇ ਉੱਪਰ ਅੰਡੇਕਾਰ ਗੁਲਾਈ ਬਣੀ ਹੁੰਦੀ ਹੈ। ਇਸ ਵਿਚ ਕੋਈ ਬੁੱਤ ਨਹੀਂ ਰਖਿਆ ਹੁੰਦਾ ਸਿਰਫ਼ ਦੀਵਾ ਬਾਲ ਕੇ ਰੱਖਣ ਦੀ ਥਾਂ ਹੁੰਦੀ ਹੈ। ਬਹੁਤੀਆਂ ਮਾੜੀਆਂ ਗੁੱਗਾ ਪੀਰ (ਸੱਪ) ਨਾਲ ਸਬੰਧਤ ਹੁੰਦੀਆਂ ਹਨ ਜਾਂ ਫਿਰ ਪੂਜਣ ਵਾਲਿਆਂ ਦੇ ਵੱਡੇ ਵਡੇਰਿਆਂ ਨਾਲ ਸਬੰਧਤ ਹੁੰਦੀਆਂ ਹਨ। ਪੰਜਾਬ ਵਿਚ ਛਪਾਰ ਦਾ ਮੇਲਾ ਗੁੱਗਾ ਮਾੜੀ ਤੇ ਹੀ ਲਗਦਾ ਹੈ ਜਿਥੇ ਬਹੁਤ ਭਾਰੀ ਇਕੱਠ ਹੁੰਦਾ ਹੈ। ਇਸ ਨੂੰ ਮੜ੍ਹੀ ਵੀ ਆਖਿਆ ਜਾਂਦਾ ਹੈ।

ਹ.ਪੁ.–ਪੰਜਾਬ ਦੀ ਲੋਕ ਯਾਤਰਾ–ਵਣਜਾਰਾ ਬੇਦੀ : 44; ਮ. ਕੋ.

**ਮਾੜੂ ਦਾਸ, ਬਾਬਾ** : ਮਧਕਾਲੀਨ ਪੰਜਾਬੀ ਸਾਹਿਤ ਵਿਚ ਅਧਿਆਤਮਿਕ ਸਾਹਿਤਕਾਰ ਵਜੋਂ ਮਹਤੱਵਪੂਰਨ ਯੋਗਦਾਨ ਪਾਉਣ ਵਾਲਾ ਇਹ ਰਾਮਰਾਈਆ ਸਾਧੂ ਸੀ। ਇਸ ਦਾ ਜਨਮ ਅਠਾਰ੍ਹਵੀਂ ਸਦੀ ਦੇ ਪੰਜਵੇਂ ਛੇਵੇਂ ਦਹਾਕੇ ਵਿਚ ਹੋਇਆ। ਇਸ ਦੇ ਜਨਮ ਅਤੇ ਜੀਵਨ ਬਾਰੇ ਸਾਰੇ ਤੱਥ ਇਸ ਦੀਆਂ ਰਚਨਾਵਾਂ ਵਿਚੋਂ ਹੀ ਉਸਾਰੇ ਗਏ ਹਨ। ਇਸ ਦਾ ਸਮੁੱਚਾ ਜੀਵਨ ਅਲਾਵਲਪੁਰ ਵਿਚ ਬੀਤਿਆ। ਛੋਟੀ ਉਮਰ ਵਿਚ ਹੀ ਇਸ ਨੇ ਆਪਣਾ ਘਰ ਬਾਰ ਤਿਆਗ ਦਿੱਤਾ ਅਤੇ ਸਾਧੂ ਬਣ ਗਿਆ।

ਇਸ ਦੇ ਬਾਰੇ ਇਹ ਪ੍ਰਸਿੱਧ ਹੈ ਕਿ ਇਹ ਆਪਣੀ ਮੰਡਲੀ ਨਾਲ ਇਕ ਵਾਰੀ ਅਲਾਵਲਪੁਰ ਆਇਆ। ਇਸ ਨੂੰ ਇਹ ਜਗ੍ਹਾ ਬੜੀ ਸ਼ਾਂਤ ਲਗੀ ਅਤੇ ਇਹ ਇਥੇ ਹੀ ਰਹਿਣ ਲਗ ਪਿਆ। ਨਾਲ ਹੀ ਇਹ ਵੀ ਕਿਹਾ ਜਾਂਦਾ ਹੈ ਕਿ ਜਦੋਂ ਬਾਬਾ ਰਾਮਰਾਇ ਜੀ ਚੁੱਬਚਾ ਸਾਹਿਬ, ਲਾਹੌਰ ਤੋਂ ਦਿੱਲੀ ਅਤੇ ਦੇਹਰਾਦੂਨ ਨੂੰ ਗਏ ਤਾਂ ਜਾਂਦੇ ਸਮੇਂ ਉਨ੍ਹਾਂ ਨੇ ਅਲਾਵਲਪੁਰ ਦੇ ਇਸ ਡੇਰੇ ਵਾਲੀ ਥਾਂ ਤੇ ਆਰਾਮ ਕੀਤਾ ਸੀ। ਇਸ ਤਰ੍ਹਾਂ ਇਹ ਅਸਥਾਨ ਬਾਬਾ ਰਾਮਰਾਇ ਦੀ ਇਤਿਹਾਸਕ ਯਾਦਗਾਰ ਨੂੰ ਪ੍ਰਗਟ ਕਰਦਾ ਹੈ।

ਇਸ ਦੀਆਂ ਰਚਨਾਵਾਂ ਤੋਂ ਪਤਾ ਲਗਦਾ ਹੈ ਕਿ ਇਹ ਕਿਸੇ ਉੱਚ ਕੁਲ ਨਾਲ ਸਬੰਧ ਰੱਖਦਾ ਸੀ। ਇਸ ਦੇ ਗੁਰੂ ਦਿਆਲਦਾਸ ਜੀ ਅਲੂਣੀਆਂ ਸਨ। ਇਸ ਨੇ ਆਪਣੀ ਮੁੱਢਲੀ ਵਿਦਿਆ ਆਪਣੇ ਮਾਂ ਬਾਪ ਕੋਲ ਰਹਿੰਦੇ ਹੋਏ ਪਿੰਡ ਦੇ ਮਦਰੱਸੇ, ਤੋਂ ਪ੍ਰਾਪਤ ਕੀਤੀ। ਇਸ ਵਲੋਂ ਆਪਣੀ ਬਾਣੀ ਵਿਚ ਵੇਦਾਂ, ਪੁਰਾਣਾਂ ਆਦਿ ਬਾਰੇ ਦਿੱਤੇ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਇਸ ਨੇ ਭਾਰਤੀ ਪੁਰਾਤਨ ਗ੍ਰੰਥਾਂ ਦਾ ਡੂੰਘਾ ਅਧਿਐਨ ਕੀਤਾ ਅਤੇ ਆਪਣੇ ਅਨੁਭਵ ਨੂੰ ਆਪਣੀਆਂ ਰਚਨਾਵਾਂ ਵਿਚ ਉਤਾਰਿਆ। ਇਹ ਪੰਜਾਬੀ, ਹਿੰਦੀ ਅਤੇ ਫ਼ਾਰਸੀ ਦਾ ਵਿਦਵਾਨ ਸੀ। ਇਸ ਦੀ ਸ਼ਖ਼ਸੀਅਤ ਤੋਂ ਲੋਕ ਏਨੇ ਪ੍ਰਭਾਵਿਤ ਸਨ ਕਿ ਹਜ਼ਾਰਾਂ ਦੀ ਗਿਣਤੀ ਵਿਚ ਸੱਚ ਦੇ ਅਭਿਲਾਸ਼ੀ ਇਸ ਦੇ ਡੇਰੇ ਉੱਤੇ ਆਉਂਦੇ ਜਾਂਦੇ ਰਹਿੰਦੇ ਸਨ। ਇਥੇ ਲੰਗਰ ਵਿਚ ਜੋ ਦਾਲ ਸਬਜ਼ੀ ਬਣਦੀ ਸੀ ਉਸ ਵਿਚ 2 ਕਿਲੋ ਲੂਣ ਵਰਤਿਆ ਜਾਂਦਾ ਸੀ। ਇਸ ਡੇਰੇ ਨੂੰ ਧਰਮਸ਼ਾਲਾ ਵੀ ਕਿਹਾ ਜਾਂਦਾ ਸੀ। ਇਸ ਦੇ ਨਾਂ ਅਲਾਵਲਪੁਰ ਅਤੇ ਲਾਗਲੇ ਪਿੰਡਾਂ ਵਿਚ ਕਾਫ਼ੀ ਜ਼ਮੀਨ ਹੈ। ਡੇਰੇ ਦਾ ਪ੍ਰਬੰਧ ਬੜੇ ਸੁੱਚਜੇ ਢੰਗ ਨਾਲ ਚਲਾਇਆ ਜਾਂਦਾ ਸੀ। ਅੱਜਕੱਲ੍ਹ ਇਸ ਡੇਰੇ ਨੂੰ ਝੰਡਾ ਸਾਹਿਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਬਾਬਾ ਮਾੜੂ ਦਾਸ ਕਰਾਮਾਤ ਦਾ ਵਿਰੋਧੀ ਸੀ ਪਰ ਫਿਰ ਵੀ ਕਈ ਕਰਾਮਾਤੀ ਕਹਾਣੀਆਂ ਇਸ ਦੇ ਜੀਵਨ ਨਾਲ ਜੁੜੀਆਂ ਹੋਈਆਂ ਹਨ।

ਇਸ ਦੇ ਡੇਰੇ ਵਿਚ ਹਰ ਸਮੇਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਹੁੰਦਾ ਰਹਿੰਦਾ ਸੀ। ਕਿਹਾ ਜਾਂਦਾ ਹੈ ਕਿ ਇਹ ਯੋਗ ਦੇ ਬਲ ਨਾਲ ਆਪਣੇ ਅੰਗ ਵੱਖ ਕਰ ਲੈਂਦਾ ਸੀ। ਉੱਚੀ ਜਾਤ ਨਾਲ ਸਬੰਧ ਰੱਖਣ ਦੇ ਬਾਵਜੂਦ ਇਹ ਜਾਤਪਾਤ ਦਾ ਵਿਰੋਧੀ ਸੀ। ਨਿਮਰਤਾ ਇਸ ਦਾ ਵਿਸ਼ੇਸ਼ ਗੁਣ ਸੀ। ਇਹ ਆਪਣੀਆਂ ਰਚਨਾਵਾਂ ਵਿਚ ਆਪਣੇ ਆਪ ਨੂੰ ਪਾਖੰਡੀ, ਲੋਭੀ, ਅਪਵਿੱਤਰ, ਨਿਮਾਣਾ, ਫਕੀਰ ਲਿਖਦਾ ਹੈ। ਦ੍ਰਿੜ੍ਹਤਾ ਅਤੇ ਨਿਡਰਤਾ ਇਸ ਦੇ ਵਿਅਕਤਿਤਵ ਦਾ ਇਕ ਹੋਰ ਗੁਣ ਸੀ। ਇਸ ਨੂੰ ਪ੍ਰਭੂ ਨਾਲ ਡੂੰਘਾ ਪਿਆਰ ਅਤੇ ਅਥਾਹ ਵਿਸ਼ਵਾਸ ਸੀ।

ਇਸ ਦੀ ਬਾਣੀ ਦੀਆਂ ਕੁਝ ਹਥਲਿਖਤ ਪੋਥੀਆਂ ਪ੍ਰਾਪਤ ਹੋਈਆਂ ਹਨ ਜੋ ਇਸ ਪ੍ਰਕਾਰ ਹਨ–

ਬਾਣੀ ਮਾੜੂ ਦਾਸ ਜੀ ਕੀ, ਗ੍ਰੰਥ ਮਾੜੂ ਦਾਸ ਜੀ, ਅਨਭੈ ਪ੍ਰਕਾਸ਼ ਆਦਿ। ਇਸ ਦੀਆਂ ਰਚਨਾਵਾਂ ਵਿਚ ਗੁਰੂ ਨੂੰ ਹੀ ਹਰੀ ਦਾ ਸਰੂਪ ਮੰਨਿਆ ਗਿਆ ਹੈ। ਪ੍ਰੇਮ ਭਾਵਨਾ, ਬਿਰਹਾ ਭਾਵਨਾ, ਪ੍ਰਭੂ ਨਾਲ ਭਿੰਨ-ਭਿੰਨ ਸਬੰਧਾਂ ਦੀ ਸਥਾਪਨਾ ਵੀ ਇਸ ਦੀ ਰਚਨਾ ਦੀਆਂ ਵਿਸ਼ੇਸ਼ਤਾਵਾਂ ਹਨ।

ਬਾਬਾ ਮਾੜੂ ਦਾਸ ਦਾ ਦੇਹਾਂਤ ਅਕਤੂਬਰ, 1852 ਵਿਚ ਹੋਇਆ। ਇਸ ਦੇ ਦੇਹਾਂਤ ਬਾਰੇ ਪ੍ਰਚਲਿਤ ਹੈ ਕਿ ਇਹ ਸਰੀਰ ਤਿਆਗਣ ਸਮੇਂ ਡੇਰੇ ਦੇ ਝੰਡਾ ਸਾਹਿਬ ਤੇ ਚੜ੍ਹ ਗਿਆ ਅਤੇ ਛਾਲ ਮਾਰ ਦਿੱਤੀ ਤੇ ਦੇਹ ਸਮੇਤ ਹੀ ਧਰਤੀ ਵਿਚ ਸਮਾ ਗਿਆ। ਇਸ ਦੇ ਪੈਰਾਂ ਦੇ ਨਿਸ਼ਾਨ ਸੰਗਮਰਮਰ ਉੱਤੇ ਹੁਣ ਵੀ ਹਨ। ਪੈਰਾਂ ਦੇ ਨਿਸ਼ਾਨਾਂ ਦਾ ਇਸ਼ਨਾਨ ਕਰਾਇਆ ਜਾਂਦਾ ਹੈ ਤੇ ਜੋ ਪਾਣੀ ਉਨ੍ਹਾਂ ਵਿਚ ਰਹਿ ਜਾਂਦਾ ਹੈ ਉਸ ਬਾਰੇ ਸ਼ਰਧਾਲੂਆਂ ਦੀ ਭਾਵਨਾ ਹੈ ਕਿ ਉਹ ਅੱਖਾਂ ਵਿਚ ਪਾਉਣ ਨਾਲ ਅੱਖਾਂ ਦੇ ਰੋਗ ਦੂਰ ਹੋ ਜਾਂਦੇ ਹਨ ਪਰ ਕਈ ਉਪਰੋਕਤ ਗੱਲ ਨੂੰ ਨਹੀਂ ਮੰਨਦੇ। ਉਨ੍ਹਾਂ ਦਾ ਕਹਿਣਾ ਹੈ ਕਿ ਇਸ ਦਾ ਸੰਸਕਾਰ ਮਰਿਯਾਦਾ ਅਨੁਸਾਰ ਕੀਤਾ ਗਿਆ ਅਤੇ ਅਸਥੀਆਂ ਹਰਿਦੁਆਰ ਭੇਜੀਆਂ ਗਈਆਂ ਸਨ।

ਹ.ਪੁ.–ਬਾਬਾ ਮਾੜੂ ਦਾਸ ਜੀਵਨ ਤੇ ਪਰਿਚੈ : 8-9

**ਮਿਆਣੀ** : ਇਹ ਪੱਛਮੀ ਪੰਜਾਬ (ਪਾਕਿਸਤਾਨ) ਵਿਚ ਸ਼ਾਹਪੁਰ ਦੀ ਤਹਿਸੀਲ ਭੇਰਾ ਵਿਚ ਇਕ ਕਸਬਾ ਹੈ ਜਿਹੜਾ ਪਿੰਡ ਦੱਦਣ ਖ਼ਾਂ ਦੇ ਸਾਹਮਣੇ, ਜਿਹਲਮ ਨਦੀ ਦੇ ਖੱਬੇ ਕਿਨਾਰੇ ਤੇ 32° 34′ ਉੱਤਰੀ ਵਿਥ. ਅਤੇ 73° 05′ ਪੂਰਬੀ ਲੰਬ. ਤੇ ਸਥਿਤ ਹੈ। ਪਹਿਲਾਂ ਇਹ ਇਕ ਡੀਪੂ ਸੀ ਜਿਥੇ ਖੇਵੜਾ ਖਾਨਾਂ ਦਾ ਸਾਰਾ ਨਮਕ ਆਇਆ ਕਰਦਾ ਸੀ। ਇਥੋਂ ਇਹ ਨਮਕ ਸਾਰੇ ਦੇਸ਼ ਨੂੰ ਭੇਜਿਆ ਜਾਂਦਾ ਸੀ ਪਰ ਇਸ ਦਾ ਸਾਰਾ ਵਪਾਰ ਉੱਤਰ ਪੱਛਮੀ ਰੇਲਵੇ ਦੇ ਜਿਹਲਮ ਤੋਂ ਖੇਵੜਾ ਤਕ ਵਿਸਤਾਰ ਕਾਰਨ ਨਸ਼ਟ ਹੋ ਗਿਆ ਹੈ।

ਮੂਲ ਕਸਬਾ ਸ਼ਮਸਾਬਾਦ ਦੇ ਹੜ੍ਹਾਂ ਦੁਆਰਾ ਰੁੜ੍ਹ ਜਾਣ ਕਾਰਨ ਵਰਤਮਾਨ ਕਸਬੇ ਦੀ ਸਥਾਪਨਾ ਸ਼ਾਹਜਹਾਂ ਦੇ ਸਹੁਰੇ ਆਸਫ਼ ਖ਼ਾਂ ਨੇ ਕੀਤੀ। ਸੰਨ 1754 ਵਿਚ ਅਹਿਮਦ ਸ਼ਾਹ ਦੇ ਜਰਨੈਲ ਨੂਰੁਦੀਨ ਨੇ ਇਸ ਉਤੇ ਹਮਲਾ ਕੀਤਾ ਅਤੇ 1787 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ. ਮਹਾਂ ਸਿੰਘ ਨੇ ਇਸ ਨੂੰ ਦੁਬਾਰਾ ਪ੍ਰਾਪਤ ਕਰ ਲਿਆ। ਇਸ ਤਰ੍ਹਾਂ ਇਹ ਨਮਕ ਦਾ ਭੰਡਾਰ ਫਿਰ ਪ੍ਰਾਪਤ ਕਰ ਲਿਆ ਗਿਆ। ਸੰਨ 1867 ਵਿਚ ਇਥੇ ਨਗਰ ਪਾਲਿਕਾ ਬਣਾਈ ਗਈ। ਸੰਨ 1902-03 ਨੂੰ ਖ਼ਤਮ ਹੋਏ ਦਸ ਸਾਲਾਂ ਦੌਰਾਨ ਇਥੋਂ ਦੀ ਔਸਤ ਆਮਦਨ 8000 ਰੁਪਏ ਸੀ ਅਤੇ ਖਰਚਾ 7600 ਰੁਪਏ ਸੀ। ਸੰਨ 1903-04 ਵਿਚ ਇਥੋਂ ਦੀ ਆਮਦਨ 10,000 ਰੁਪਏ ਸੀ ਜੋ ਮੁੱਖ ਤੌਰ ਤੇ ਚੁੰਗੀ ਤੋਂ ਪ੍ਰਾਪਤ ਹੁੰਦੀ ਸੀ ਅਤੇ ਖਰਚਾ 8,400 ਰੁਪਏ ਸੀ। ਇਸ ਕਸਬੇ ਵਿਚ ਐਂਗਲੋ ਵਰਨੈਕੁਲਰ ਸਕੂਲ ਹੈ ਜਿਸ ਦਾ ਪ੍ਰਬੰਧ ਨਗਰ ਪਾਲਿਕਾ ਕਰਦੀ ਹੈ ਅਤੇ ਇਕ ਸਰਕਾਰੀ ਡਿਸਪੈਂਸਰੀ ਹੈ।

ਹ. ਪੁ.–ਇੰਪ. ਗ. ਇੰਡ. 17: 316

**ਮਿਸਰ ਬੇਲੀ ਰਾਮ** : ਇਹ ਮਹਾਰਾਜਾ ਰਣਜੀਤ ਸਿੰਘ ਦਾ ਪ੍ਰਸਿੱਧ ਦਰਬਾਰੀ ਸੀ। ਸੰਨ 1816 ਵਿਚ ਵਸਤੀ ਰਾਮ ਦੀ ਮੌਤ ਤੋਂ ਬਾਅਦ ਇਸ ਨੂੰ ਤੋਸ਼ਾਖਾਨੀਆ ਨਿਯੁਕਤ ਕੀਤਾ ਗਿਆ ਸੀ। ਮਹਾਰਾਜਾ ਦੇ ਇਕ ਸੂਝਵਾਨ ਅਤੇ ਸ਼ਕਤੀਸ਼ਾਲੀ ਮੰਤਰੀ ਨੇ ਇਸ ਦਾ ਬੜਾ ਵਿਰੋਧ ਕੀਤਾ ਪਰ ਮਹਾਰਾਜਾ ਰਣਜੀਤ ਸਿੰਘ ਨੇ ਇਕ ਨਾ ਸੁਣੀ। ਤੋਸ਼ਾਖਾਨੇ ਵਿਚ ਜ਼ਰੂਰੀ ਸਰਕਾਰੀ ਕਾਗਜ਼, ਹੀਰੇ, ਜਵਾਹਰਾਤ, ਕੀਮਤੀ ਕੱਪੜੇ ਅਤੇ ਬਹੁਤ ਸਾਰੀਆਂ ਦੁਰਲੱਭ ਚੀਜ਼ਾਂ ਰੱਖੀਆਂ ਹੋਈਆਂ ਸਨ। ਤੋਸ਼ਾਖਾਨੇ ਵਿਚ ਕੋਹਿਨੂਰ ਹੀਰਾ ਵੀ ਸੰਭਾਲਿਆ ਹੋਇਆ ਸੀ।

ਬੇਲੀ ਰਾਮ ਬੜਾ ਜ਼ਿੰਮੇਵਾਰ ਵਿਅਕਤੀ ਸੀ ਅਤੇ ਇਸ ਨੇ

ਆਪਣੇ ਸਮੇਂ ਵਿਚ ਬਤੌਰ ਤੋਸ਼ਾਖ਼ਾਨੀਆ ਆਪਣੀ ਜ਼ਿੰਮੇਵਾਰੀ ਨੂੰ ਪੂਰੀ ਦਿਆਨਤਦਾਰੀ ਨਾਲ ਨਿਭਾਇਆ। ਮਹਾਰਾਜੇ ਨੂੰ ਇਸ ਉੱਤੇ ਪੂਰਾ ਭਰੋਸਾ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਆਪਣੇ ਪਿਤਾ ਖੜਕ ਸਿੰਘ ਨੂੰ ਗੱਦੀ ਤੋਂ ਉਤਾਰ ਕੇ ਨੌਨਿਹਾਲ ਸਿੰਘ ਗੱਦੀ ਉੱਤੇ ਬੈਠਾ। ਇਹ ਆਮ ਤੌਰ ਤੇ ਬੇਲੀ ਰਾਮ ਨਾਲ ਨਾਰਾਜ਼ ਰਹਿੰਦਾ ਸੀ ਕਿਉਂਕਿ ਉਸਨੂੰ ਸ਼ੱਕ ਸੀ ਕਿ ਇਹ ਖੜਕ ਸਿੰਘ ਦੇ ਚਹੇਤੇ ਚੇਤ ਸਿੰਘ ਦੀ ਮਦਦ ਕਰਦਾ ਸੀ। ਨੌਨਿਹਾਲ ਸਿੰਘ ਨੇ ਬੇਲੀ ਰਾਮ ਨੂੰ ਤਿੰਨ ਮਹੀਨੇ ਲਈ ਜੇਲ੍ਹ ਵਿਚ ਰਖਿਆ। ਜਦੋਂ ਸ਼ੇਰ ਸਿੰਘ ਗੱਦੀ ਉੱਤੇ ਬੈਠਾ ਤਾਂ ਉਸ ਨੇ ਬੇਲੀ ਰਾਮ ਨੂੰ ਮੁੜ ਤੋਸ਼ਾਖਾਨੀਆ ਨਿਯੁਕਤ ਕਰ ਦਿੱਤਾ। ਮਹਾਰਾਜਾ ਸ਼ੇਰ ਸਿੰਘ ਦੇ ਕਤਲ ਤੋਂ ਬਾਅਦ ਬੇਲੀ ਰਾਮ ਨੂੰ ਫਿਰ ਕੈਦ ਕਰ ਲਿਆ ਗਿਆ। ਸੰਨ 1843 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਮਹਾਰਾਜਾ ਰਣਜੀਤ ਸਿੰਘ: 133; ਪੰਜਾਬ ਦਾ ਇਤਿਹਾਸ : 654

**ਮਿਸਲਦਾਰੀ ਪ੍ਰਬੰਧ** : ਇਹ ਵੱਖ ਵੱਖ ਮਿਸਲਾਂ ਦੇ ਸਰਦਾਰਾਂ ਦੁਆਰਾ ਆਪਣੇ ਅਧੀਨ ਇਲਾਕਿਆਂ ਵਿਚ ਸਥਾਪਤ ਕੀਤਾ ਪ੍ਰਬੰਧ ਸੀ। ਮੀਰ ਮਨੂੰ ਦੀ ਮੌਤ ਪਿੱਛੋਂ ਅਗਲੇ ਕੁਝ ਸਾਲਾਂ ਵਿਚ ਪੰਜਾਬ ਦੀ ਗਵਰਨਰੀ ਨੌਂ ਹੱਥਾਂ ਵਿਚੋਂ ਦੀ ਲੰਘੀ। ਅਹਿਮਦ ਸ਼ਾਹ ਅਬਦਾਲੀ ਪੰਜਾਬ ਉੱਤੇ ਬਾਰ ਬਾਰ ਹਮਲੇ ਕਰਦਾ ਰਿਹਾ ਅਤੇ ਇਨ੍ਹਾਂ ਹੀ ਸਮਿਆਂ ਦੌਰਾਨ (1760-65) ਸਿੱਖ ਸਰਦਾਰਾਂ ਨੇ ਪੰਜਾਬ ਦੇ ਵੱਖ ਵੱਖ ਹਿੱਸਿਆਂ ਤੇ ਕਬਜ਼ਾ ਕਰਨਾ ਸ਼ੁਰੂ ਕਰ ਦਿੱਤਾ ਜੋ ਬਾਅਦ ਵਿਚ ਸਿੱਖ ਮਿਸਲਾਂ ਬਣੀਆਂ। ਇਨ੍ਹਾਂ ਮਿਸਲਾਂ ਦਾ ਮਿਸਲਦਾਰੀ ਪ੍ਰਬੰਧ ਹੇਠ ਲਿਖੇ ਅਨੁਸਾਰ ਸੀ–

**ਸਰਦਾਰ ਅਤੇ ਮਿਸਲਦਾਰ**– ਮਿਸਲ ਦੇ ਹਾਕਮ ਲਈ ਸਰਦਾਰ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਸੀ ਅਤੇ ਉਸ ਦੇ ਸਹਿਯੋਗੀ (ਮਾਤਹਿਤ) ਕਈ ਮਿਸਲਦਾਰ ਹੁੰਦੇ ਸਨ। ਬੂਟੇ ਸ਼ਾਹ ਦੀ ਤਾਰੀਖ-ਇ-ਪੰਜਾਬ ਅਨੁਸਾਰ ਇਕ ਸਰਦਾਰ ਆਪਣੇ ਕੁਝ ਸਾਥੀਆਂ ਦੀ ਮਦਦ ਨਾਲ ਜਦੋਂ ਕਿਸੇ ਇਲਾਕੇ ਉੱਤੇ ਕਬਜ਼ਾ ਕਰਦਾ ਸੀ ਤਾਂ ਉਹ ਜਿੱਤੇ ਹੋਏ ਇਲਾਕੇ ਵਿਚੋਂ ਆਪਣੇ ਸਾਥੀਆਂ ਨੂੰ ਕੁਝ ਇਲਾਕਾ ਦੇ ਦਿੰਦਾ ਸੀ ਅਤੇ ਉਹ ਆਪ ਸਾਰੀ ਮਿਸਲ ਦਾ ਸਰਦਾਰ ਬਣ ਜਾਂਦਾ ਸੀ। ਉਸ ਦੇ ਸਾਥੀ ਜਿਨ੍ਹਾਂ ਕੋਲ ਉਸ ਮਿਸਲ ਦੇ ਕੁਝ ਪਿੰਡ ਹੁੰਦੇ ਸਨ ਉਸ ਸਰਦਾਰ ਦੇ ਮਿਸਲਦਾਰ ਕਹਾਉਂਦੇ ਸਨ।

**ਸਰਦਾਰ ਦੀ ਰਾਜ ਸਤਾ, ਫਰਜ਼ ਅਤੇ ਖਾਲਸਈ ਆਦਰਸ਼**– ਸਰਦਾਰ ਇਕ ਰਾਜੇ ਦੀ ਤਰ੍ਹਾਂ ਆਪਣੇ ਅਧੀਨ ਇਲਾਕੇ ਉੱਤੇ ਪੂਰਨ ਅਧਿਕਾਰ ਰੱਖਦਾ ਸੀ। ਇਲਾਕੇ, ਸੈਨਾ, ਧਨ ਅਤੇ ਕਈ ਹੋਰ ਪੱਖਾਂ ਤੋ ਭਾਵੇਂ ਇਨ੍ਹਾਂ ਸਰਦਾਰਾਂ ਦੇ ਸਾਧਨ ਸੀਮਤ ਹੁੰਦੇ ਸਨ ਪਰ ਫਿਰ ਵੀ ਇਨ੍ਹਾਂ ਦੇ ਇਲਾਕਿਆਂ ਨੂੰ ਪੂਰਨ ਰਾਜ ਹੀ ਆਖਿਆ ਜਾਵੇਗਾ। ਸਰਦਾਰ ਆਪਣੇ ਰਾਜ ਵਿਚ ਖੁਦਮੁਖ਼ਤਾਰ ਹੁੰਦਾ ਸੀ ਅਤੇ ਆਪਣੀ ਇੱਛਾ ਮੁਤਾਬਕ ਰਾਜ ਕਰਦਾ ਸੀ।

ਸਿੱਖ ਸਰਦਾਰਾਂ ਅਤੇ ਉਨ੍ਹਾਂ ਦੇ ਅਧੀਨ ਪਰਜਾ ਵਿਚ ਬੜੇ ਸੁਖਾਵੇਂ ਸਬੰਧ ਹੁੰਦੇ ਸਨ। ਸਰਦਾਰ ਨਿਰੰਕੁਸ਼ ਹੋਣ ਦੇ ਬਾਵਜੂਦ ਪਰਜਾ ਨਾਲ ਪਿਆਰ ਅਤੇ ਸਤਿਕਾਰ ਵਾਲਾ ਵਿਹਾਰ ਕਰਦੇ ਸਨ ਅਤੇ ਪਰਜਾ ਵੀ ਉਨ੍ਹਾਂ ਲਈ ਜਾਨ ਤੱਕ ਵਾਰਨ ਨੂੰ ਤਿਆਰ ਰਹਿੰਦੀ ਸੀ। ਸਰਦਾਰ ਆਮ ਲੋਕਾਂ ਵਾਂਗ ਹੀ ਸਾਦਾ ਖਾਂਦੇ ਤੇ ਪਹਿਨਦੇ ਸਨ। ਲੋਕਾਂ ਦੀਆਂ ਤਕਲੀਫ਼ਾਂ ਲਈ ਉਨ੍ਹਾਂ ਨੂੰ ਅਕਸਰ ਹੀ ਮਿਲਦੇ ਜੁਲਦੇ ਰਹਿੰਦੇ ਸਨ।

ਸਿੱਖ ਸਰਦਾਰਾਂ ਦੇ ਆਦਰਸ਼ ਦਾ ਮੁੱਢ ਗੁਰੂਆਂ ਦੀਆਂ ਸਿੱਖਿਆਵਾਂ ਸਨ। ਸਿੱਖ ਮਤ ਦੇ ਮਨੁੱਖਤਾਵਾਦੀ ਗੁਣ; ਨਿਮਰਤਾ, ਰਹਿਮਦਿਲੀ, ਮਾਫ਼ ਕਰਨਾ, ਨਿਆਂ, ਬਰਾਬਰੀ, ਖੁਲ੍ਹ ਖਿਆਲੀ, ਸਚਾਈ ਦਾ ਸਾਥ, ਸਰਬੱਤ ਦਾ ਭਲਾ, ਔਰਤਾਂ ਦਾ ਆਦਰ ਆਦਿ ਮਿਸਲਾਂ ਦੇ ਸ਼ਾਸਨ ਪ੍ਰਬੰਧ ਦਾ ਆਧਾਰ ਬਣੇ। ਜਿਹੜੇ ਆਦਰਸ਼ ਗੁਰੂ ਸਾਹਿਬਾਨ ਨੇ ਪੰਥ ਦੇ ਅਨੁਯਾਈਆਂ ਲਈ ਮਿਥੇ ਸਨ ਕੋਈ ਵੀ ਸਿੱਖ ਸਰਦਾਰ ਕਦੀ ਉਨ੍ਹਾਂ ਦੀ ਉਲੰਘਣਾ ਨਹੀਂ ਕਰਦਾ ਸੀ। ਹਰ ਸਰਦਾਰ ਹਮੇਸ਼ਾਂ ਇਹੀ ਸਮਝਦਾ ਸੀ ਕਿ ਜੋ ਕੁਝ ਵੀ ਉਸ ਨੂੰ ਪ੍ਰਾਪਤ ਹੋਇਆ ਹੈ ਉਹ ਉਸ ਦੇ ਆਪਣੇ ਗੁਣਾਂ ਕਰਕੇ ਨਹੀਂ ਸਗੋਂ ਗੁਰੂ ਅਤੇ ਖ਼ਾਲਸੇ ਦੀ ਮਿਹਰ ਕਰਕੇ ਹੋਇਆ ਹੈ ਅਤੇ ਉਹ ਤਾਂ ਗੁਰੂ ਖ਼ਾਲਸਾ ਦਾ ਇਕ ਅਦਨਾ ਸੇਵਕ ਹੈ। ਗੁਰੂ ਖ਼ਾਲਸਾ ਦੇ ਨਾਂ ਤੇ ਰਾਜ ਕਰਨ ਵਾਲੇ ਸਰਦਾਰ ਸਿੱਕੇ ਵੀ ਗੁਰੂ ਸਾਹਿਬਾਨ ਦੇ ਨਾਂ ਉੱਤੇ ਹੀ ਚਲਾਉਂਦੇ ਸਨ।

ਸਿੱਖ ਸਰਦਾਰਾਂ ਨੇ ਸਦਾ ਹੀ ਲੋਕਤੰਤਰੀ ਅਸੂਲਾਂ ਨੂੰ ਸਨਮਾਨ ਦਿੱਤਾ। ਭਾਵੇਂ ਉਨ੍ਹਾਂ ਕੋਲ ਅੱਜ ਦੀ ਤਰ੍ਹਾਂ ਲੋਕਾਂ ਵੱਲੋਂ ਚੁਣੀਆਂ ਹੋਈਆਂ ਅਸੈਂਬਲੀਆਂ ਨਹੀਂ ਸਨ ਹੁੰਦੀਆਂ ਪਰ ਉਹ ਸਦਾ ਉਹੀ ਕੰਮ ਕਰਦੇ ਜੋ ਪਰਜਾ ਨੂੰ ਪ੍ਰਵਾਨ ਹੁੰਦੇ।

**ਆਰਥਿਕ ਪ੍ਰਬੰਧ/ਭੂਮੀ ਕਰ ਪ੍ਰਣਾਲੀ**– ਮਿਸਲਾਂ ਦੇ ਸਮੇਂ ਲੋਕ ਆਮ ਤੌਰ ਤੇ ਪਿੰਡਾਂ ਵਿਚ ਹੀ ਰਹਿੰਦੇ ਸਨ। ਪੇਂਡੂ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ ਅਤੇ ਮਿਸਲ ਦਾ ਸਰਦਾਰ ਉਨ੍ਹਾਂ ਤੋਂ ਭੂਮੀ ਕਰ ਪ੍ਰਾਪਤ ਕਰਦਾ ਸੀ।

ਜਿਹੜੀ ਜ਼ਮੀਨ ਸਿੱਧੀ ਸਰਦਾਰਾਂ ਦੇ ਕਬਜ਼ੇ ਵਿਚ ਸੀ, ਉਥੇ ਚਾਰ ਪ੍ਰਥਾਵਾਂ ਪ੍ਰਚੱਲਤ ਸਨ।

**(ੳ) ਮਿਸਲਦਾਰੀ ਪ੍ਰਥਾ**– ਮਿਸਲ ਦਾ ਸਰਦਾਰ ਆਪਣੇ ਕੁਝ ਅਜਿਹੇ ਸਾਥੀਆਂ ਨੂੰ ਜਿਨ੍ਹਾਂ ਨੇ ਮਿਸਲ ਦੀ ਸਥਾਪਨਾ ਵਿਚ ਉਸ ਦੀ ਮਦਦ ਕੀਤੀ ਹੁੰਦੀ ਸੀ, ਇਨਾਮ ਵਜੋਂ ਕੁਝ ਜ਼ਮੀਨ ਦੇ ਦਿੰਦਾ ਸੀ, ਉਹ ਮਿਸਲਦਾਰ ਆਪਣੀ ਮਰਜ਼ੀ ਦੇ ਮੁਤਾਬਕ ਆਪਣੀ ਜ਼ਮੀਨ ਦਾ ਪ੍ਰਬੰਧ ਚਲਾਉਂਦੇ ਸਨ। ਉਹ ਆਪਣੀ ਜ਼ਮੀਨ ਸਮੇਤ ਕਿਸੇ ਹੋਰ ਮਿਸਲ ਦੇ ਸਰਦਾਰ ਨਾਲ ਵੀ ਮਿਲ ਸਕਦੇ ਸਨ।

**(ਅ) ਪੱਤੀਦਾਰੀ ਪ੍ਰਥਾ**– ਇਸ ਪ੍ਰਥਾ ਵਿਚ ਮਿਸਲ ਦਾ ਮੁਖੀ (ਸਰਦਾਰ) ਆਪਣੇ ਇਲਾਕੇ ਵਿਚੋਂ ਕੁਝ ਜ਼ਮੀਨ ਜਾਂ ਪੱਤੀ ਆਪਣੇ ਅਧੀਨ ਸਰਦਾਰਾਂ ਨੂੰ ਦੇ ਦਿੰਦਾ ਸੀ ਤੇ ਇਸ ਤਰ੍ਹਾਂ ਜ਼ਮੀਨ ਪ੍ਰਾਪਤ ਕਰਨ ਵਾਲੇ ਉਸ ਦੇ ਪੱਤੀਦਾਰ ਬਣ ਜਾਂਦੇ ਸਨ। ਪੱਤੀਦਾਰ ਆਪਣੀ ਜ਼ਮੀਨ ਗਹਿਣੇ ਤਾਂ ਰੱਖ ਸਕਦੇ ਸਨ ਪਰ ਵੇਚਣ ਦੀ ਮਨਾਹੀ ਹੁੰਦੀ ਸੀ। ਆਪਣੇ ਪਿੱਛੋਂ ਪੱਤੀਦਾਰ ਆਪਣੀ ਜ਼ਮੀਨ ਆਪਣੇ ਪੁੱਤਰਾਂ ਨੂੰ ਦੇ ਸਕਦਾ ਸੀ ਤੇ ਇਸ ਤਰ੍ਹਾਂ ਇਹ ਪੱਤੀਆਂ ਜੱਦੀ ਬਣ ਗਈਆਂ। ਪੱਤੀਦਾਰਾਂ ਨੂੰ ਲੋੜ ਪੈਣ ਤੇ ਸੈਨਿਕਾਂ ਨਾਲ ਅਤੇ ਹੋਰ ਵੀ ਹਰ ਤਰ੍ਹਾਂ ਨਾਲ ਸਰਦਾਰ ਦੀ ਸਹਾਇਤਾ ਕਰਨੀ ਪੈਂਦੀ ਸੀ।

**(ੲ) ਜਾਗੀਰਦਾਰੀ ਪ੍ਰਥਾ** – ਸਰਦਾਰ ਆਪਣੇ ਨੇੜਲੇ ਸਬੰਧੀਆਂ ਜਾਂ ਸਾਥੀਆਂ ਨੂੰ ਕੁਝ ਜ਼ਮੀਨ ਦੇ ਦਿੰਦਾ ਸੀ ਅਤੇ ਇਨ੍ਹਾਂ ਵਿਅਕਤੀਆਂ ਨੂੰ ਜਾਗੀਰਦਾਰ ਆਖਿਆ ਜਾਂਦਾ ਸੀ। ਇਹ ਲੋੜ ਪੈਣ ਤੇ ਘੋੜ ਸਵਾਰ ਅਤੇ ਹੋਰ ਸੈਨਿਕ ਭੇਜ ਕੇ ਸਰਦਾਰ

ਦੀ ਸਹਾਇਤਾ ਕਰਦੇ ਸਨ। ਜਿਹੜਾ ਜਾਗੀਰਦਾਰ ਸਰਦਾਰ ਦੀ ਮਦਦ ਨਹੀਂ ਸੀ ਕਰਦਾ ਉਸ ਤੋਂ ਜਾਗੀਰ ਵਾਪਸ ਵੀ ਲਈ ਜਾ ਸਕਦੀ ਸੀ।

**(ਸ) ਤਾਬੇਦਾਰੀ ਪ੍ਰਥਾ**— ਕਈ ਵਿਅਕਤੀ ਮਿਸਲ ਦੇ ਮੁਖੀ ਦੀ ਸੇਵਾ ਕਰ ਕੇ ਉਸ ਪਾਸੋਂ ਕੁਝ ਜ਼ਮੀਨ ਪ੍ਰਾਪਤ ਕਰ ਲੈਂਦੇ ਸਨ ਜਿਨ੍ਹਾਂ ਨੂੰ ਤਾਬੇਦਾਰ ਆਖਿਆ ਜਾਂਦਾ ਸੀ। ਜੇਕਰ ਕੋਈ ਤਾਬੇਦਾਰ ਸੇਵਾ ਵਿਚ ਕੁਤਾਹੀ ਕਰਦਾ ਤਾਂ ਉਸ ਤੋਂ ਜ਼ਮੀਨ ਵਾਪਸ ਲੈ ਲਈ ਜਾਂਦੀ ਸੀ।

**(ਹ) ਮਾਲੀਆ**— ਜ਼ਮੀਨ ਦਾ ਮਾਲੀਆ ਇਕੱਠਾ ਕਰਨ ਲਈ ਕਈ ਢੰਗ ਪ੍ਰਚਲਿਤ ਸਨ। ਸਰਕਾਰੀ ਹਿੱਸਾ ਆਮ ਤੌਰ ਤੇ ਬਟਾਈ ਦੇ ਰੂਪ ਵਿਚ ਲਿਆ ਜਾਂਦਾ ਸੀ ਜੋ ਉਪਜ ਦਾ ਤੀਜਾ ਹਿੱਸਾ ਹੁੰਦਾ ਸੀ ਪਰ ਵੱਧ ਉਪਜਾਊ ਧਰਤੀ ਵਿਚੋਂ 1/2 ਹਿੱਸਾ ਅਤੇ ਘੱਟ ਉਪਜਾਊ ਧਰਤੀ ਵਿਚੋਂ 1/4 ਹਿੱਸਾ ਵੀ ਲੈ ਲਿਆ ਜਾਂਦਾ ਸੀ। ਅਨਾਜ ਤੋਂ ਇਲਾਵਾ ਤੂੜੀ ਜਾਂ ਭੂਸੇ ਦਾ 1/4 ਹਿੱਸਾ ਵੀ ਸਰਕਾਰ ਨੂੰ ਜਾਂਦਾ ਸੀ। ਮਾਲੀਆ ਇਕੱਠਾ ਕਰਨ ਵਿਚ ਸਹਾਇਤਾ ਕਰਨ ਵਾਲਿਆਂ ਨੂੰ ਇਮਾਨਦਾਰ ਕਿਹਾ ਜਾਂਦਾ ਸੀ ਪਰ ਮਾਲੀਆ ਇਕੱਠਾ ਕਰਨ ਦੀ ਮੁੱਖ ਜ਼ਿੰਮੇਵਾਰੀ ਨੰਬਰਦਾਰਾਂ ਦੀ ਹੁੰਦੀ ਸੀ। ਮਿਸਲਾਂ ਦੇ ਰਾਜ ਸਮੇਂ ਬਹੁਤ ਸਾਰੀ ਅਜਿਹੀ ਧਰਤੀ ਵਾਹੀ ਅਧੀਨ ਲਿਆਂਦੀ ਗਈ ਜੋ ਪਹਿਲਾਂ ਬਿਲਕੁਲ ਉਜਾੜ ਹੁੰਦੀ ਸੀ ਅਤੇ ਜਿਸ ਜ਼ਮੀਨ ਉੱਤੇ ਕੇਵਲ ਡੰਗਰ ਚਰਾਉਣ ਵਾਲੇ ਲੋਕ ਹੀ ਘੁੰਮਦੇ ਹੁੰਦੇ ਸਨ।

**(ਕ) ਰਾਖੀ ਪ੍ਰਥਾ**— ਰਾਖੀ ਕਰ ਉਨ੍ਹਾਂ ਪਿੰਡਾਂ ਤੋਂ ਲਿਆ ਜਾਂਦਾ ਸੀ ਜੋ ਮੁਗਲਾਂ ਦੇ ਰਾਜ ਦਾ ਭਾਗ ਸਨ ਪਰ ਮੁਗਲ ਹਕੂਮਤ ਉਨ੍ਹਾਂ ਨੂੰ ਧਾੜਵੀਆਂ ਤੋਂ ਸੁਰੱਖਿਆ ਪ੍ਰਦਾਨ ਕਰਨੋਂ ਅਸਮਰਥ ਰਹਿੰਦੀ ਸੀ। ਸਿੱਖ ਸਰਦਾਰ ਉਨ੍ਹਾਂ ਇਲਾਕਿਆਂ ਤੋਂ ਸਰਕਾਰ ਨੂੰ ਭੇਜੇ ਜਾਣ ਵਾਲੇ ਕਰ ਦਾ ਪੰਜਵਾਂ ਹਿੱਸਾ ਸਾਲ ਵਿਚ ਦੋ ਵਾਰੀ (ਹਾੜੀ/ਸਾਉਣੀ) ਉਗਰਾਹੁੰਦੇ ਸਨ। ਇਹ ਕਰ ਦੇ ਕੇ ਲੋਕ ਆਪਣੇ ਘਰਾਂ ਵਿਚ ਅਮਨ-ਚੈਨ ਨਾਲ ਰਹਿ ਸਕਦੇ ਸਨ ਕਿਉਂਕਿ ਉਨ੍ਹਾਂ ਦੀ ਸੁਰੱਖਿਆ ਦਾ ਫ਼ਿਕਰ ਮਿਸਲ ਦੇ ਸਰਦਾਰ ਨੂੰ ਹੁੰਦਾ ਸੀ।

**(ਖ) ਖ਼ਰਚ**— ਆਮਦਨ ਦਾ ਵੱਡਾ ਭਾਗ ਮਿਸਲਾਂ ਦੇ ਸਰਦਾਰ ਜੰਗੀ ਸਮਾਨ ਇੱਕਠਾ ਕਰਨ, ਸੈਨਾ ਦੀ ਤਨਖ਼ਾਹ, ਘੋੜੇ ਖਰੀਦਣ ਅਤੇ ਕਿਲਿਆਂ ਦੀ ਉਸਾਰੀ ਅਤੇ ਮੁਰੰਮਤ ਉਪੱਰ ਖ਼ਰਚ ਕਰਦੇ ਸਨ। ਉਨ੍ਹਾਂ ਨੂੰ ਆਪਣੇ ਪਰਿਵਾਰ ਅਤੇ ਰਿਸ਼ਤੇਦਾਰਾਂ ਦੇ ਗੁਜ਼ਾਰੇ ਲਈ ਵੀ ਕੁੱਝ ਪੈਸੇ ਕੱਢਣੇ ਪੈਂਦੇ ਸਨ। ਉਹ ਗੁਰ-ਦੁਆਰਿਆਂ ਅਤੇ ਮੰਦਰਾਂ ਨੂੰ ਵੀ ਦਾਨ ਦਿੰਦੇ ਸਨ ਅਤੇ ਸਿੱਖ ਮਰਿਯਾਦਾ ਅਨੁਸਾਰ ਗ਼ਰੀਬਾਂ ਲਈ ਲੰਗਰ ਵੀ ਚਲਾਉਂਦੇ ਸਨ। ਮਿਸਲਾਂ ਦੇ ਸਰਦਾਰਾਂ ਦੇ ਆਮਦਨ ਦੇ ਸਾਧਨ ਸੀਮਤ ਸਨ ਜੋ ਉਨ੍ਹਾਂ ਦੇ ਰਾਜਾਂ ਦੇ ਬਹੁ-ਪੱਖੀ ਵਿਸਥਾਰ ਅਤੇ ਉੱਨਤੀ ਵਿਚ ਰੁਕਾਵਟ ਬਣੇ।

**ਨਿਆਂ ਪ੍ਰਬੰਧ**— ਸਿੱਖ ਸਰਦਾਰਾਂ ਅਧੀਨ ਇਲਾਕਿਆਂ ਵਿਚ ਨਿਆਂ ਪ੍ਰਬੰਧ ਲੋਕਾਂ ਦੇ ਸੁਭਾਅ ਅਤੇ ਉਨ੍ਹਾਂ ਦੀਆਂ ਲੋੜਾਂ ਦੇ ਅਨੁਕੂਲ ਸੀ :-

1. **ਪੰਚਾਇਤ**— ਸਿੱਖ ਦੇ ਬਹੁਤੇ ਮਾਮਲੇ ਪਿੰਡ ਦੇ ਚੰਗੀ ਸ਼ੁਹਰਤ ਰੱਖਣ ਵਾਲੇ ਵਿਅਕਤੀਆਂ ਵਿਚੋਂ ਚੁਣੇ ਹੋਏ ਪੰਚਾਂ ਦੀ ਪੰਚਾਇਤ ਦੁਆਰਾ ਹਲ ਕੀਤੇ ਜਾਂਦੇ ਸਨ। ਨਿਆਂ ਦੀ ਇਸ ਛੋਟੀ ਜਿਹੀ ਅਦਾਲਤ ਦੀ ਬੜੀ ਮਹੱਤਤਾ ਸੀ ਕਿਉਂਕਿ ਇਸ ਦਾ ਹੁਕਮ ਨਾ ਮੰਨਣ ਵਾਲੇ ਦਾ ਸਮਾਜਿਕ ਬਾਈਕਾਟ ਕੀਤਾ ਜਾਂਦਾ ਅਤੇ ਇਸ ਤਰ੍ਹਾਂ ਹਰ ਕੋਈ ਇਸ ਦੇ ਫ਼ੈਸਲੇ ਪ੍ਰਵਾਨ ਕਰਦਾ ਸੀ। ਪੰਚਾਇਤ ਝਗੜਿਆਂ ਦਾ ਨਿਪਟਾਰਾ ਤੁਰੰਤ ਕਰਦੀ ਸੀ।

2. **ਸਰਦਾਰ ਦੀ ਅਦਾਲਤ**— ਮਿਸਲ ਦਾ ਸਰਦਾਰ ਆਪ ਵੀ ਅਦਾਲਤ ਲਾਉਂਦਾ ਸੀ ਅਤੇ ਪੰਚਾਇਤਾਂ ਦੇ ਫ਼ੈਸਲਿਆਂ ਦੇ ਵਿਰੁੱਧ ਅਪੀਲਾਂ ਸੁਣਦਾ ਸੀ।

3. **ਅਦਾਲਤੀ**— ਕਸਬਿਆਂ ਵਿਚ ਮੁਕਦਮਿਆਂ ਦੇ ਫ਼ੈਸਲੇ ਅਦਾਲਤੀ ਕਰਦੇ ਸਨ। ਇਹ ਅਦਾਲਤੀ ਜ਼ਿਆਦਾਤਰ ਮੁਸਲਮਾਨ ਕਾਜ਼ੀ ਜਾਂ ਹਿੰਦੂ ਕੈਅਸਥ ਹੁੰਦੇ ਸਨ। ਕਈ ਵਾਰ ਸਿੱਖ ਸਰਦਾਰ ਆਪਣੇ ਵੱਡੇ ਜਾਗੀਰਦਾਰਾਂ ਨੂੰ ਵੀ ਸਿਵਲ ਅਤੇ ਫ਼ੌਜਦਾਰੀ ਦੇ ਕੇਸਾਂ ਦੇ ਮੁਕੱਦਮੇ ਸੁਣਨ ਦਾ ਅਧਿਕਾਰ ਦੇ ਦਿੰਦੇ ਸਨ।

4. **ਗੁਰਮਤੇ ਰਾਹੀ ਫ਼ੈਸਲਾ**— ਮਿਸਲਾਂ ਦੇ ਸਰਦਾਰਾਂ ਦੇ ਆਪੋ ਵਿਚਲੇ ਝਗੜਿਆਂ ਦਾ ਮੁਕੱਦਮਾ ਅਕਾਲ ਤਖ਼ਤ ਸਾਹਿਬ (ਅੰਮ੍ਰਿਤਸਰ) ਵਿਖੇ ਜੁੜੇ ਸਰਬੱਤ ਖਾਲ਼ਸੇ ਦੇ ਸਾਹਮਣੇ ਪੇਸ਼ ਕੀਤਾ ਜਾਂਦਾ ਸੀ। ਗੁਰਮਤੇ ਦੁਆਰਾ ਹੋਏ ਫ਼ੈਸਲੇ ਨੂੰ ਦੋਵੇਂ ਧਿਰਾਂ ਮੰਨਦੀਆਂ ਸਨ ਕਿਉਂਕਿ ਇਹ ਫ਼ੈਸਲਾ ਅਕਾਲ ਪੁਰਖ ਦੇ ਹੁਕਮ ਅਨੁਸਾਰ ਕੀਤਾ ਸਮਝਿਆ ਜਾਂਦਾ ਸੀ।

5. **ਕਾਨੂੰਨ ਅਤੇ ਸਜ਼ਾਵਾਂ**— ਬੇਸ਼ਕ ਮਿਸਲਾਂ ਦੇ ਸਰਦਾਰਾਂ ਪਾਸ ਕੋਈ ਲਿਖਤੀ ਦੰਡਾਵਲੀ ਨਹੀਂ ਸੀ ਪਰ ਮੁਕੱਦਮਿਆਂ ਦੇ ਫੈਸਲੇ ਕਾਜ਼ੀਆਂ ਜਾਂ ਅਦਾਲਤਾਂ ਦੀ ਨਿੱਜੀ ਇੱਛਾ ਅਨੁਸਾਰ ਨਹੀਂ ਸਨ ਹੁੰਦੇ ਸਗੋਂ ਫ਼ੈਸਲੇ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਦੀਆਂ ਪ੍ਰਚਲਿਤ ਰਸਮਾਂ-ਰੀਤਾਂ ਅਨੁਸਾਰ ਕੀਤੇ ਜਾਂਦੇ ਸਨ। ਰਿਸ਼ਵਤ ਲੈ ਕੇ ਗ਼ਲਤ ਫੈਸਲੇ ਕਰਨ ਵਾਲੇ ਅਦਾਲਤੀਆਂ ਨੂੰ ਜੇਲ੍ਹਖਾਨੇ ਵਿਚ ਸੁੱਟਿਆ ਜਾਂਦਾ ਸੀ।

ਮਿਸਲਾਂ ਦੇ ਰਾਜ ਸਮੇਂ ਸਜ਼ਾਵਾਂ ਕੁਝ ਨਰਮ ਸਨ। ਬਹੁਤ ਵਾਰੀ ਅਪਰਾਧੀ ਨੂੰ ਜੁਰਮਾਨਾ ਹੀ ਕੀਤਾ ਜਾਂਦਾ ਸੀ ਜੋ ਸਰਕਾਰੀ ਖਜ਼ਾਨੇ ਲਈ ਵੀ ਲਾਹੇਵੰਦ ਸੀ। ਮੌਤ ਦੀ ਸਜ਼ਾ ਕਾਤਲ ਨੂੰ ਵੀ ਨਹੀਂ ਦਿੱਤੀ ਜਾਂਦੀ ਸੀ। ਬਾਰ ਬਾਰ ਅਪਰਾਧ ਕਰਨ ਵਾਲੇ ਲੋਕਾਂ ਨੂੰ ਕਾਲ ਕੋਠੜੀ ਵਿਚ ਸੁੱਟਿਆ ਜਾਂਦਾ ਸੀ।

**ਸੈਨਿਕ ਪ੍ਰਬੰਧ**— ਮਿਸਲਾਂ ਦਾ ਸੈਨਿਕ ਪ੍ਰਬੰਧ ਹੇਠ ਲਿਖੇ ਅਨੁਸਾਰ ਸੀ—

1. **ਘੋੜ ਸਵਾਰ**— ਘੋੜ ਸਵਾਰ ਸੈਨਾ ਦਾ ਮਹੱਤਵਪੂਰਨ ਅੰਗ ਹੁੰਦਾ ਸੀ ਕਿਉਂਕਿ ਸੈਨਿਕਾਂ ਨੂੰ ਆਪਣੇ ਟਿਕਾਣੇ ਤੋਂ ਕਈ ਮੀਲ ਦੂਰ ਜਾ ਕੇ, ਕਾਰਵਾਈ ਕਰਨ ਉਪਰੰਤ ਵਾਪਸ ਆਪਣੇ ਅੱਡੇ ਤੇ ਮੁੜਨਾ ਪੈਂਦਾ ਸੀ ਪਰ ਮਿਸਲਾਂ ਦੇ ਸਰਦਾਰਾਂ ਪਾਸ ਨਾ ਤਾਂ ਵਧੀਆ ਨਸਲ ਦੇ ਘੋੜੇ ਸਨ ਤੇ ਨਾ ਹੀ ਘੋੜੇ ਖਰੀਦਣ ਲਈ ਬਹੁਤਾ ਧਨ ਸੀ। ਮਿਸਲਾਂ ਦੇ ਸਰਦਾਰ ਮਿਲ ਕੇ ਕਾਰਵਾਈ ਕਰਦੇ ਸਨ। ਜੇਮਜ਼ ਬਰਾਊਨ ਅਨੁਸਾਰ ਸਾਰੀਆਂ ਮਿਸਲਾਂ ਦੀ ਰਲੀ ਮਿਲੀ ਘੋੜ ਸਵਾਰ ਸੈਨਾ 73,000 ਬਣ ਜਾਂਦੀ ਸੀ।

2. **ਪਿਆਦਾ ਸੈਨਾ**— ਮੱਧਕਾਲੀਨ ਯੁਗ ਵਿਚ ਪਿਆਦਾ ਸੈਨਾ ਦਾ ਕੋਈ ਬਹੁਤਾ ਮਹੱਤਵ ਨਹੀਂ ਸੀ ਹੁੰਦਾ ਕਿਉਂਕਿ ਪੈਦਲ ਚਲ ਕੇ ਕਿਸੇ ਥਾਂ ਧਾਵਾ ਬੋਲਣਾ ਅਤੇ ਮੁੜ ਟਿਕਾਣੇ ਉੱਪਰ ਸੁਰੱਖਿਅਤ ਪਹੁੰਚਣਾ ਸੰਭਵ ਨਹੀਂ ਸੀ ਹੋ ਸਕਦਾ। ਸਿੱਖਾਂ ਨੂੰ ਜਿਨ੍ਹਾਂ ਫ਼ੌਜਾਂ ਦਾ ਮੁਕਾਬਲਾ ਕਰਨਾ ਪੈਂਦਾ ਸੀ ਉਹ ਸਭ ਘੋੜ ਸਵਾਰ ਸਨ। ਪੈਦਲ ਫ਼ੌਜ ਘੋੜ ਸਵਾਰਾਂ ਦਾ ਮੁਕਾਬਲਾ ਨਹੀਂ ਸੀ

ਕਰ ਸਕਦੀ। ਪੈਦਲ ਸੈਨਿਕਾਂ ਨੂੰ ਪਹਿਰਾ ਦੇਣ, ਸੁਨੇਹਾ ਪਹੁੰਚਾਉਣ ਜਾਂ ਨਿੱਕੇ ਮੋਟੇ ਸਮਾਨ ਦੀ ਢੋਆ-ਢੁਆਈ ਦਾ ਕੰਮ ਕਰਨਾ ਪੈਂਦਾ ਸੀ। ਜੇਮਜ਼ ਬਰਾਊਨ ਅਨੁਸਾਰ ਪੈਦਲ ਸੈਨਾ ਦੀ ਗਿਣਤੀ ਸਾਰੀਆਂ ਮਿਸਲਾਂ ਦੀ ਸੈਨਾ ਮਿਲਾ ਕੇ 23,000 ਸੀ।

**3. ਤੋਪਖ਼ਾਨਾ–** ਅਠਾਰ੍ਹਵੀਂ ਸਦੀ ਵਿਚ ਸਿੱਖ ਮਿਸਲਾਂ ਕੋਲ ਤੋਪਾਂ ਨਹੀ ਸਨ । ਜਦੋਂ ਮੁਕਾਬਲੇ ਵਿਚ ਆਈਆਂ ਮੁਗ਼ਲ ਜਾਂ ਅਫ਼ਗਾਨ ਫ਼ੌਜਾਂ ਤੋਪਾਂ ਦੀ ਵਰਤੋਂ ਕਰਦੀਆਂ ਸਨ ਤਾਂ ਸਿੱਖਾਂ ਲਈ ਮੁਸੀਬਤ ਖੜੀ ਹੋ ਜਾਂਦੀ ਸੀ । ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦੇ ਆਰੰਭ ਵਿਚ ਕੁਝ ਤੋਪਾਂ ਇੱਕਠੀਆਂ ਕੀਤੀਆਂ ਸਨ । ਫਰੈਂਕਲਿਨ ਅਨੁਸਾਰ 1800 ਈ. ਵਿਚ ਸਿੱਖਾਂ ਕੋਲ ਸਿਰਫ 40 ਤੋਪਾਂ ਹੀ ਸਨ ।

**4. ਮਿਸਲਾਂ ਦੀਆਂ ਫ਼ੌਜਾਂ ਵਿਚ ਭਰਤੀ–** ਅਠਾਰ੍ਹਵੀਂ ਸਦੀ ਵਿਚ ਹਾਲਾਤ ਸਾਜ਼ਗਾਰ ਨਾ ਹੋਣ ਕਾਰਨ ਲੜਕਿਆਂ ਨੂੰ ਬਚਪਨ ਵਿਚ ਹੀ ਸੈਨਿਕ ਸਿਖਲਾਈ ਦਿੱਤੀ ਜਾਂਦੀ ਸੀ । ਮੁੱਢਲੀ ਸਿਖਲਾਈ ਤੋਂ ਬਾਅਦ ਇਹ ਨੌਜਵਾਨ ਕਿਸੇ ਨਾ ਕਿਸੇ ਮਿਸਲ ਦੇ ਸਰਦਾਰ ਦੀ ਸੈਨਾ ਵਿਚ ਭਰਤੀ ਹੋ ਜਾਂਦੇ ਹਨ । ਇਨ੍ਹਾਂ ਸੈਨਿਕਾਂ ਲਈ ਕਿਸੇ ਬਕਾਇਦਾ ਸਿਖਲਾਈ ਦਾ ਪ੍ਰਬੰਧ ਨਹੀਂ ਸੀ ਹੁੰਦਾ ਅਤੇ ਨਾ ਹੀ ਇਨ੍ਹਾਂ ਸੈਨਿਕਾਂ ਦੀ ਵਰਦੀ ਅਤੇ ਹਥਿਆਰਾਂ ਵਿਚ ਇਕਸਾਰਤਾ ਹੁੰਦੀ ਸੀ । ਸੈਨਿਕਾਂ ਨੂੰ ਕੋਈ ਬਕਾਇਦਾ ਮਾਹਵਾਰੀ ਤਨਖ਼ਾਹ ਨਹੀਂ ਸੀ ਮਿਲਦੀ ਬਲਕਿ ਜੰਗ ਦੇ ਪਿਛੋਂ ਲੁੱਟ ਮਾਰ ਦੇ ਸਮਾਨ ਵਿਚੋਂ ਕੁਝ ਹਿੱਸਾ ਅਤੇ ਹਾੜੀ/ਸਾਉਣੀ ਕਿਸਾਨਾਂ ਤੋਂ ਲਏ ਜਾਂਦੇ ਸਰਕਾਰੀ ਹਿੱਸੇ ਵਿਚੋਂ ਕੁਝ ਹਿੱਸਾ ਤਨਖਾਹ ਵਜੋਂ ਦਿੱਤਾ ਜਾਂਦਾ ਸੀ । ਕਈ ਵਾਰੀ ਤਨਖ਼ਾਹ ਵਜੋਂ ਜ਼ਮੀਨ ਵੀ ਦਿੱਤੀ ਜਾਂਦੀ ਸੀ । ਸੈਨਿਕਾਂ ਵਿਚ ਕਿਸੇ ਕਿਸਮ ਦੀ ਦਰਜਾਬੰਦੀ ਨਹੀ ਹੁੰਦੀ ਸੀ ਤੇ ਨਾ ਹੀ ਉਨ੍ਹਾਂ ਦੀ ਨੌਕਰੀ ਦਾ ਕੋਈ ਰਿਕਾਰਡ ਰੱਖਿਆ ਜਾਂਦਾ ਸੀ । ਸੈਨਿਕਾਂ ਦਾ ਜਾਂ ਉਨ੍ਹਾਂ ਦੇ ਘੋੜਿਆਂ ਦਾ ਹੁਲੀਆ ਲਿਖਣ ਦਾ ਰਿਵਾਜ ਨਹੀਂ ਸੀ ਤੇ ਨਾ ਹੀ ਘੋੜਿਆਂ ਨੂੰ ਦਾਗਿਆ ਜਾਂਦਾ ਸੀ ।

**5. ਸੈਨਿਕਾਂ ਦੇ ਹਥਿਆਰ ਅਤੇ ਹੋਰ ਜੰਗੀ ਸਮਾਨ–** ਸੈਨਿਕ ਜ਼ਿਆਦਾਤਰ ਤਲਵਾਰਾਂ, ਭਾਲੇ, ਖੰਡੇ, ਬਰਛੇ , ਖੰਜਰ, ਤੀਰ ਕਮਾਨ, ਢਾਲਾਂ ਅਤੇ ਬੰਦੂਕਾਂ ਦੀ ਵਰਤੋਂ ਕਰਦੇ ਸਨ । ਸੈਨਿਕਾਂ ਪਾਸ ਪਹਿਨਣ ਲਈ ਕੋਈ ਵਿਸ਼ੇਸ਼ ਵਰਦੀ ਨਹੀ ਸੀ ਹੁੰਦੀ ਅਤੇ ਘੋੜੇ, ਤਲਵਾਰ, ਬਰਛੇ, ਅਤੇ ਇਕ ਦੋ ਕੰਬਲਾਂ ਤੋਂ ਬਿਨਾਂ ਹੋਰ ਕੋਈ ਜੰਗੀ ਸਮਾਨ ਨਹੀਂ ਸੀ ਹੁੰਦਾ । ਮਿਸਲ ਦਾ ਸਰਦਾਰ ਕੁਝ ਹਜ਼ਾਰ ਸੈਨਿਕਾਂ ਤੋਂ ਵੱਧ ਸੈਨਿਕ ਰੱਖਣ ਵਿਚ ਅਸਮਰਥ ਹੁੰਦਾ ਸੀ ਅਤੇ ਛੋਟੇ ਸਰਦਾਰ ਕੋਲ ਤਾਂ ਲਗਭਗ 50 ਸੈਨਿਕ ਹੀ ਹੁੰਦੇ ਸਨ। ਅਠਾਰ੍ਹਵੀਂ ਸਦੀ ਦੇ ਸਿੱਖ ਸਰਦਾਰ ਜਾਤੀ ਤੌਰ ਤੇ ਸੈਨਿਕ ਪੱਖ ਤੋਂ ਬੜੇ ਕਮਜ਼ੋਰ ਹੁੰਦੇ ਸਨ ਪਰ ਸਾਂਝੇ ਦੁਸ਼ਮਣ ਦਾ ਮੁਕਾਬਲਾ ਸਾਰੀਆਂ ਮਿਸਲਾਂ ਦੀ ਸੈਨਾ ਇਕੱਠਿਆਂ ਹੋ ਕੇ ਕਰਦੀ ਸੀ ।

**6. ਮਿਸਲਾਂ ਦੇ ਸੈਨਿਕਾਂ ਦਾ ਲੜਨ ਦਾ ਢੰਗ–** ਮਿਸਲਾਂ ਦੇ ਸੈਨਿਕਾਂ ਨੂੰ ਗਿਣਤੀ ਵਿਚ ਕਈ ਗੁਣਾ ਜ਼ਿਆਦਾ ਅਤੇ ਜੰਗੀ ਸਮਾਨ ਨਾਲ ਲੈਸ ਫ਼ੌਜ ਦਾ ਟਾਕਰਾ ਕਰਨਾ ਪੈਂਦਾ ਸੀ । ਇਸ ਲਈ ਇਹ ਛਾਪਾਮਾਰ ਯੁੱਧ-ਨੀਤੀ ਵਰਤਦੇ ਸਨ । ਕਈ ਵਾਰ ਵਿਰੋਧੀ ਸੈਨਾ ਨੂੰ ਇਹ ਪ੍ਰਭਾਵ ਦੇ ਕੇ ਕਿ ਸਿੱਖ ਮੈਦਾਨ ਛੱਡ ਕੇ ਦੌੜੇ ਜਾ ਰਹੇ ਹਮਲਾਵਾਰਾਂ ਨੂੰ ਦੂਰ ਤਕ ਆਪਣੇ ਪਿੱਛੇ ਲਾਈ ਲਿਆਉਂਦੇ ਸਨ ਅਤੇ ਫਿਰ ਕਿਸੇ ਮੁਨਾਸਬ ਥਾਂ ਤੇ ਉਨ੍ਹਾਂ ਨੂੰ ਘੇਰਾ ਪਾ ਕੇ ਕੁਚਲ ਦਿੰਦੇ ਸਨ । ਕਈ ਵਾਰੀ ਇਹ ਇਕ ਥਾਂ ਤੋਂ ਦੂਜੀ ਥਾਂ ਕੂਚ ਕਰਦੀਆਂ ਦੁਸ਼ਮਣ ਦੀਆਂ ਫ਼ੌਜਾਂ ਉੱਪਰ ਅਚਣਚੇਤ ਹਮਲਾ ਕਰਕੇ ਉਨ੍ਹਾਂ ਤੋਂ ਘੋੜੇ, ਹਥਿਆਰ ਅਤੇ ਲੁਟ ਦਾ ਸਮਾਨ ਖੋਹ ਕੇ ਲੈ ਜਾਂਦੇ ਸਨ ।

ਮਿਸਲ ਦੀ ਸੈਨਿਕ ਟੁਕੜੀ, ਮਿਸਲ ਦੇ ਇਲਾਕੇ ਵਿਚ ਅਮਨ ਚੈਨ ਰੱਖਣ ਲਈ ਪੁਲਿਸ ਦਾ ਫਰਜ਼ ਵੀ ਨਿਭਾਉਂਦੀ ਸੀ। ਮਿਸਲ ਦੇ ਅੰਦਰ ਛੋਟੇ ਛੋਟੇ ਕਿਲਿਆਂ ਜਾਂ ਥਾਣਿਆਂ ਵਿਚ ਕੁਝ ਸੈਨਿਕ ਰੱਖੇ ਜਾਂਦੇ ਸਨ ਜੋ ਲੋਕਾਂ ਦੀ ਚੋਰਾਂ ਤੇ ਡਾਕੂਆਂ ਤੋਂ ਰੱਖਿਆ ਕਰਦੇ ਸਨ ।

ਹ.ਪੁ.–ਪੰ.ਇ.-ਡਾ. ਭਗਤ ਸਿੰਘ : 489-506; ਤ. ਗੁ. ਖਾ.; ਹਿ. ਸ. ਗੁਪਤਾ; ਹਿ.ਸਿ.-ਕਨਿੰਘਮ; ਹਿ.ਪੰ.-ਲਤੀਫ਼; ਸਿ. ਮਿ.-ਸੀਤਲ. ਹਿਸਟਰੀ ਆਫ਼ ਦੀ ਓਰਿਜਿਨ -ਐਂਡ ਪ੍ਰਾਗ੍ਰੈਸ ਆਫ ਸਿੱਖਸ- ਜੈਮਜ਼ ਬਰਾਊਨ, ਦੀ ਮਿਲਟਰੀ ਮੈਮਰੀਜ਼ ਆਫ਼ ਜਾਰਜ ਥਾਮਸ ਫਰੈਂਕਲਿਨ

**ਮਿਹਰ ਸਿੰਘ** : ਸਿੱਖ ਪੰਥ ਦੀ ਇਸ ਉੱਘੀ ਸ਼ਖਸੀਅਤ ਦਾ ਜਨਮ 1881 ਈ. ਵਿਚ ਲਾਹੌਰ ਵਿਖੇ ਹੋਇਆ । ਆਪਣੀ ਮੁੱਢਲੀ ਸਿਖਿਆ ਸਰਕਾਰੀ ਅਤੇ ਮਿਸ਼ਨ ਸਕੂਲਾਂ ਵਿਚੋਂ ਪ੍ਰਾਪਤ ਕਰਨ ਤੋਂ ਬਾਅਦ ਇਹ ਆਪਣੇ ਕਾਰੋਬਾਰ ਵਿਚ ਲਗ ਗਿਆ । ਇਸ ਨੇ ਸਿੱਖ ਸੰਸਥਾਵਾਂ ਦੀ ਦਿਲ ਖੋਲ੍ਹ ਕੇ ਮਾਇਕ ਸਹਾਇਤਾ ਕੀਤੀ । ਲਾਹੌਰ ਦੀ ਸਿੰਘ ਸਭਾ ਦਾ ਮੈਂਬਰ ਬਣ ਕੇ ਸਿੰਘ ਸਭਾ ਲਹਿਰ ਲਈ ਮਹੱਤਵਪੂਰਨ ਕੰਮ ਕੀਤਾ ਅਤੇ ਗੁਰਮਤਿ ਦਾ ਪ੍ਰਚਾਰ ਕੀਤਾ। ਇਹ ਸ਼ਬਦ ਕੀਰਤਨ ਦਾ ਬਹੁਤ ਪ੍ਰੇਮੀ ਸੀ । ਹਜ਼ਾਰਾਂ ਦੀ ਗਿਣਤੀ ਵਿਚ ਸ਼ਬਦ ਕੀਰਤਨ ਦੇ ਗੁਟਕੇ ਛਪਵਾ ਕੇ ਇਸਨੇ ਮੁਫ਼ਤ ਵੰਡੇ ਤੇ ਦੀਵਾਨ ਲਗਾ ਕੇ ਸ਼ਬਦ ਕੀਰਤਨ ਦੁਆਰਾ ਸੁੱਤੀ ਕੌਮ ਨੂੰ ਜਗਾਉਣ ਦਾ ਉਪਰਾਲਾ ਕੀਤਾ।

ਇਹ ਅੰਮ੍ਰਿਤਸਰ ਦੇ ਚੀਫ਼ ਖ਼ਾਲਸਾ ਦੀਵਾਨ ਦੀ ਕੌਂਸਲ ਦਾ ਮੈਂਬਰ ਸੀ । ਅੰਮ੍ਰਿਤਸਰ ਵਿਚ ਤਾਂ ਇਸ ਨੇ ਇਕ ਯਤੀਮਖਾਨਾ ਵੀ ਖੁਲ੍ਹਵਾਇਆ । ਯਤੀਮਖ਼ਾਨੇ ਦੀ ਇਮਾਰਤ ਬਣਵਾਉਣ ਵਿਚ ਵੀ ਇਸ ਨੇ ਕਾਫੀ ਸਹਾਇਤਾ ਕੀਤੀ । ਵਿਦਿਆਰਥੀਆਂ ਲਈ ਗੁਰੂ ਗੋਬਿੰਦ ਸਿੰਘ ਬੋਰਡਿੰਗ ਹਾਊਸ ਖੋਲ੍ਹਿਆ । ਖ਼ਾਲਸਾ ਹਾਈ ਸਕੂਲ ਵੀ ਇਸ ਨੇ ਹੀ ਸ਼ੁਰੂ ਕੀਤਾ ਸੀ । ਇਸ ਸਕੂਲ ਦੀ ਇਮਾਰਤ ਲਈ ਇਸ ਨੇ ਵੀਹ ਹਜ਼ਾਰ ਰੁਪਏ ਦਿੱਤੇ । ਇਸ ਨੇ ਇਕ ਕੰਨਿਆ ਪਾਠਸ਼ਾਲਾ ਵੀ ਕਿਰਾਏ ਦੇ ਮਕਾਨ ਵਿਚ ਚਲਾਈ । 5-6 ਸਾਲ ਇਹ ਗੁਰਦੁਆਰਾ ਨਨਕਾਣਾ ਸਾਹਿਬ ਦੀ ਮੁਰੰਮਤ ਕਰਾਉਣ ਦਾ ਵੀ ਇੰਚਾਰਜ ਰਿਹਾ। ਹਜ਼ੂਰ ਸਾਹਿਬ ਵਿਚ ਸੰਗਮਰਮਰ ਦੀ ਸੇਵਾ ਇਸ ਨੇ ਹੀ ਕਰਵਾਈ। ਜੇਠ ਸੁਦੀ ਮੇਲਿਆਂ ਉੱਤੇ ਛਬੀਲ ਤੇ ਲੰਗਰ ਦੀ ਸੇਵਾ ਵੀ ਇਹ ਹੀ ਕਰਵਾਉਂਦਾ ਸੀ । ਇਸ ਨੇ ਮੁਜੰਗ ਦੇ ਗੁਰਦੁਵਾਰੇ ਵਿਚ ਹਾਲ ਬਣਾਉਣ ਲਈ 25 ਹਜ਼ਾਰ ਰੁਪਏ ਦਿੱਤੇ ਅਤੇ ਕਥਾ ਕੀਰਤਨ ਦਾ ਪ੍ਰਬੰਧ ਕੀਤਾ । ਇਸ ਤੋਂ ਇਲਾਵਾ ਇਹ ਓਰੀਐਂਟਲ ਕਾਲਜ, ਲਾਹੌਰ ਵਿਚ ਪੰਜਾਬੀ ਦੀਆਂ ਕਲਾਸਾਂ ਦੇ ਗਰੀਬ ਵਿਦਿਆਰਥੀਆਂ ਦੀ ਸਹਾਇਤਾ ਕਰਦਾ ਰਹਿੰਦਾ ਤੇ ਪੰਜਾਬੀ ਪੜ੍ਹਨ ਲਈ ਲੋਕਾਂ ਨੂੰ ਉਤਸ਼ਾਹ ਦਿੰਦਾ ਰਹਿੰਦਾ। ਇਸ ਨੇ ਦੇਸ਼ ਸੇਵਾ ਵਿਚ ਵੀ ਵੱਧ ਚੜ੍ਹ ਕੇ ਹਿੱਸਾ ਲਿਆ । ਸੰਨ 1892 ਵਿਚ ਇਸ ਨੂੰ ਪੰਜਾਬ ਕਾਂਗਰਸ ਵਲੋਂ ਅਲਾਹਾਬਾਦ ਕਾਂਗਰਸ ਦੇ ਡੈਲੀਗੇਟ ਵੱਜੋਂ ਭੇਜਿਆ ਗਿਆ। ਆਪਣੇ ਸਮੇਂ

ਵਿਚ ਇਸ ਨੇ ਕਾਂਗਰਸ ਦੇ ਸਾਲਾਨਾ ਸਮਾਗਮ ਲਾਹੌਰ ਵਿਚ ਕਰਵਾਉਣ ਦਾ ਪੂਰਾ ਯਤਨ ਕੀਤਾ । ਇਸ ਦੇ ਯਤਨਾਂ ਦੇ ਫਲਸਰੂਪ 1893 ਈ. ਵਿਚ ਇਹ ਜਲਸਾ ਲਾਹੌਰ ਵਿਖੇ ਹੀ ਹੋਇਆ। ਇਸ ਅਵਸਰ ਉੱਤੇ ਇਸ ਨੇ ਧਨ ਅਤੇ ਮਨ ਨਾਲ ਸੇਵਾ ਕੀਤੀ । ਇਹ 27 ਸਾਲ ਤਕ ਨਗਰਪਾਲਿਕਾ ਲਾਹੌਰ ਦਾ ਮੈਂਬਰ ਰਿਹਾ ਅਤੇ ਕਈ ਸਾਲ ਆਨਰੇਰੀ ਮੈਜਿਸਟਰੇਟ ਰਿਹਾ ।

ਸਿੱਖਾਂ ਦੀ ਵਿਦਿਅਕ ਉੱਨਤੀ ਲਈ ਇਸ ਨੇ ਬਹੁਤ ਸਾਰੇ ਉਪਰਾਲੇ ਕੀਤੇ । ਇਹ ਕਾਫ਼ੀ ਦੇਰ ਤਕ ਮਿਊਚਲ ਰਲੀਫ਼ ਫੰਡ ਦਾ ਡਾਇਰੈਕਟਰ ਰਿਹਾ । ਇਸ ਨੇ ਕਰਾਫ਼ਟ ਫੈਕਟਰੀ ਵੀ ਖੋਲ੍ਹੀ ਜਿਥੇ ਯਤੀਮ ਬੱਚਿਆਂ ਨੂੰ ਕੰਮ ਸਿਖਲਾਇਆ ਅਤੇ ਕੰਮ ਉੱਤੇ ਲਾਇਆ ਜਾਂਦਾ ਸੀ । ਅਪ੍ਰੈਲ, 1933 ਨੂੰ ਇਹ ਮਹਾਨ ਵਿਅਕਤੀ ਸਵਰਗ ਸਿਧਾਰ ਗਿਆ ।

ਹ.ਪੁ.– ਸਿੰਘ ਸਭਾ ਦੇ ਉਸਰੱਈਏ - ਗੁਰਨੇਕ ਸਿੰਘ ਨੇਕੀ .:56-58

**ਮਿਹਰ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 3 ਜੁਲਾਈ, 1947 ਨੂੰ ਪਠਾਨਕੋਟ ਨੇੜੇ ਪਿੰਡ ਕਹੌਲੀ ਵਿਖੇ ਸ. ਸਾਧੂ ਸਿੰਘ ਦੇ ਘਰ ਹੋਇਆ । ਇਹ 3 ਜੁਲਾਈ , 1965 ਨੂੰ 1 ਜੰਮੂ ਕਸ਼ਮੀਰ ਰਾਈਫ਼ਲ ਵਿਚ ਬਤੌਰ ਲਾਂਸ ਨਾਇਕ ਭਰਤੀ ਹੋਇਆ ।

ਸੰਨ 1971 ਦੀ ਭਾਰਤ-ਪਾਕਿ ਜੰਗ ਸਮੇਂ ਇਹ ਜੰਮੂ ਕਸ਼ਮੀਰ ਦੀ ਇਕ ਬਟਾਲੀਅਨ ਵਿਚ ਮੌਜੂਦ ਸੀ ਅਤੇ ਪੂਰਬੀ ਮੋਰਚੇ ਤੇ ਦੁਸ਼ਮਣ ਦੇ ਮੋਰਚਿਆਂ ਤੋਂ ਕੇਵਲ 400 ਮੀ. ਦੇ ਫ਼ਾਸਲੇ ਤੇ ਰਖਿਆਤਮਕ ਚੌਕੀ ਉੱਤੇ ਤਾਇਨਾਤ ਸੀ । ਇਸ ਚੌਕੀ ਤੇ ਦੁਸ਼ਮਣ ਨੇ ਬੜੀ ਭਾਰੀ ਸੰਖਿਆ ਵਿਚ ਹਮਲਾ ਕੀਤਾ ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ । ਇਹ ਸਭ ਤੋਂ ਅਗਲੀ ਸੈਕਸ਼ਨ ਵਿਚ ਸੀ ਅਤੇ ਇਸ ਨੇ ਆਪਣੀ ਸੈਕਸ਼ਨ ਦੇ ਜਵਾਨਾਂ ਨੂੰ ਦੁਸ਼ਮਣ ਦੇ ਇਸ ਜ਼ੋਰਦਾਰ ਹਮਲੇ ਨੂੰ ਨਕਾਰਾ ਕਰਨ ਲਈ ਉਤਸ਼ਾਹਿਤ ਕੀਤਾ । ਇਸ ਦੌਰਾਨ ਇਸ ਦੀ ਚੌਕੀ ਦੇ ਬਿਲਕੁਲ ਨੇੜੇ ਦੁਸ਼ਮਣ ਦੀ ਇਕ ਹਲਕੀ ਮਸ਼ੀਨਗਨ ਦਾ ਗੋਲਾ ਆ ਡਿੱਗਾ ਜਿਸ ਨਾਲ ਇਸ ਚੌਕੀ ਤੇ ਤਾਇਨਾਤ ਕਾਫ਼ੀ ਜਵਾਨ ਜ਼ਖ਼ਮੀ ਹੋ ਗਏ । ਇਹ ਸਥਿਤੀ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਗੋਲਾਬਾਰੀ ਵਿਚੋਂ ਦੀ ਹੁੰਦਾ ਹੋਇਆ ਆਪਣੀ ਲਾਈਟ ਮਸ਼ੀਨਗਨ ਕੋਲ ਪੁੱਜਿਆ ਅਤੇ ਉਸ ਨੂੰ ਵਾਪਸ ਆਪਣੇ ਮੋਰਚੇ ਵਿਚ ਲਿਆ ਕੇ ਉਸ ਨਾਲ ਗੋਲਾਬਾਰੀ ਜਾਰੀ ਰੱਖੀ । ਇਸ ਦੀ ਇਸ ਗੋਲਾਬਾਰੀ ਨਾਲ ਦੁਸ਼ਮਣ ਦਾ ਕਾਫ਼ੀ ਜਾਨੀ ਨੁਕਸਾਨ ਹੋ ਗਿਆ ਜਿਸ ਕਾਰਨ ਉਸ ਦੇ ਹਮਲੇ ਦਾ ਦਬਾਅ ਰੁਕ ਗਿਆ । ਇਸ ਗੋਲਾਬਾਰੀ ਦੌਰਾਨ ਇਸ ਨੂੰ ਦੁਸ਼ਮਣ ਦੇ ਗੋਲੇ ਦੀ ਇਕ ਕਿਰਚ ਲਗੀ ਜਿਸ ਨਾਲ ਇਹ ਆਪਣੇ ਮੋਰਚੇ ਵਿਚ ਹੀ ਸ਼ਹੀਦ ਹੋ ਗਿਆ ।

ਇਸ ਦੀ ਇਸ ਅਦੁਤੀ ਕੁਰਬਾਨੀ ਸਦਕਾ ਇਸ ਨੂੰ 'ਵੀਰ ਚੱਕਰ' (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ ।

**ਮਿਹਰ ਚੰਦ** : ਮਿਹਰ ਚੰਦ ਦੋ ਹੋਏ ਹਨ (1) ਬਾਬਾ ਧਰਮ ਚੰਦ ਦਾ ਪੁੱਤਰ, ਮਾਣਿਕ ਚੰਦ ਦਾ ਸਕਾ ਭਰਾ ਅਤੇ ਬਾਬਾ ਲਖਮੀ ਦਾਸ ਜੀ ਦਾ ਪੋਤਾ ।

(2) ਇਹ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਸਿੱਖ ਸੀ । ਇਹ ਆਤਮ ਗਿਆਨੀ ਅਤੇ ਧਰਮਵੀਰ ਸੀ । ਇਸ ਨੇ ਕਰਤਾਰਪੁਰ ਦੇ ਜੰਗ ਵਿਚ ਬਹੁਤ ਬਹਾਦਰੀ ਦਿਖਾਈ ਸੀ ।

ਹ.ਪੁ.–ਮ.ਕੋ.

**ਮਿਹਰਾ** : ਇਹ ਬਕਾਲਾ ਦਾ ਨਿਵਾਸੀ ਇਕ ਸਿੱਖ ਸੀ। ਪ੍ਰਚਲਿਤ ਕਥਾ ਮੁਤਾਬਕ ਇਸ ਨੇ ਨਵਾਂ ਘਰ ਬਣਵਾਇਆ ਅਤੇ ਇਹ ਪ੍ਰਤਿਗਿਆ ਕੀਤੀ ਜਦੋਂ ਤਕ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਜੀ ਖ਼ੁਦ ਆ ਕੇ ਇਸ ਘਰ ਵਿਚ ਚਰਨ ਨਹੀਂ ਪਾਉਂਦੇ ਇਹ ਇਸ ਘਰ ਵਿਚ ਨਹੀਂ ਰਹੇਗਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇਸ ਦੀ ਸ਼ਰਧਾ ਤੇ ਫੁੱਲ ਚੜ੍ਹਾਉਂਦਿਆਂ ਮਾਤਾ ਗੰਗਾ ਜੀ ਸਮੇਤ ਕੁਝ ਸਮੇਂ ਲਈ ਬਕਾਲੇ ਜਾ ਕੇ ਮਿਹਰਾ ਦੇ ਇਸ ਘਰ ਵਿਚ ਰਹੇ । ਮਾਤਾ ਗੰਗਾ ਜੀ ਦਾ ਦੇਹਾਂਤ ਵੀ ਇਸੇ ਘਰ ਵਿਚ ਹੀ ਹੋਇਆ ਸੀ ।

ਹ.ਪੁ.– ਮ.ਕੋ.;ਗੁ.ਪ੍ਰ.ਸੂ.ਗ੍ਰੰ.

**ਮਿੰਜਰਾਂ ਦਾ ਮੇਲਾ** : ਦਰਿਆ ਦੀ ਪੂਜਾ ਨਾਲ ਸਬੰਧਤ ਇਹ ਚੰਬਾ ਦਾ ਇਕ ਪ੍ਰਸਿੱਧ ਮੇਲਾ ਹੈ ਜੋ ਸਾਵਣ ਮਹੀਨੇ ਦੇ ਤੀਜੇ ਐਤਵਾਰ ਨੂੰ ਸ਼ੁਰੂ ਹੋ ਕੇ ਚੌਥੇ ਐਤਵਾਰ ਤਕ ਲਗਦਾ ਹੈ। ਇਸ ਮੇਲੇ ਵਿਚ ਰਾਜਪੂਤ, ਗੁੱਜਰ, ਠਾਕੁਰ, ਗੱਦੀ ਆਦਿ ਸਾਰੀਆਂ ਜਾਤੀਆਂ ਦੇ ਲੋਕ ਸ਼ਾਮਲ ਹੁੰਦੇ ਹਨ ।

ਮਿੰਜਰਾਂ ਸ਼ਬਦ ਤੁਲਸੀ, ਝੋਨੇ ਤੇ ਮੱਕੀ ਦੀਆਂ ਬੱਲੀਆਂ ਲਈ ਵਰਤਿਆ ਜਾਂਦਾ ਹੈ । ਮੇਲੇ ਤੋਂ ਕੁਝ ਦਿਨ ਪਹਿਲਾਂ ਰੇਸ਼ਮ ਦੇ ਬੁੰਬਲ ਬਣਾ ਕੇ ਪਹਾੜੀਏ ਆਪਣੀ ਪੱਗ ਜਾਂ ਕੁੜਤੇ ਨਾਲ ਟੰਗ ਲੈਂਦੇ ਹਨ ਅਤੇ ਇਨ੍ਹਾਂ ਨੂੰ ਵੀ ਮਿੰਜਰਾਂ ਹੀ ਕਹਿੰਦੇ ਹਨ । ਮੇਲੇ ਵਾਲੇ ਦਿਨ ਝੋਨੇ, ਮੱਕੀ, ਤੁਲਸੀ ਅਤੇ ਰੇਸ਼ਮ ਦੀਆਂ ਮਿੰਜਰਾਂ ਦਰਿਆ ਵਿਚ ਤਾਰੀਆਂ ਜਾਂਦੀਆਂ ਹਨ ਤਾਂ ਜੋ ਫ਼ਸਲ ਦੀ ਪੈਦਾਵਾਰ ਵਧੇਰੇ ਹੋਵੇ । ਪੁਰਾਤਨ ਸਮੇਂ ਵਿਚ ਚੰਬੇ ਦਾ ਰਾਜਾ ਆਪਣੇ ਦਰਬਾਰੀਆਂ ਅਤੇ ਅਹਿਲਕਾਰਾਂ ਸਮੇਤ ਰਾਵੀ ਦਰਿਆ ਦੇ ਕੰਢੇ ਆ ਕੇ ਨਾਰੀਅਲ, ਸੋਨੇ ਦੀ ਮਿੰਜਰ, ਰੁਪਿਆ, ਦਰਬਘਾਹ ਅਤੇ ਫੁੱਲ ਦਰਿਆ ਦੀ ਭੇਟ ਕਰਦਾ ਸੀ ਅਤੇ ਇਕ ਬਲਦ ਵੀ ਪਾਣੀ ਵਿਚ ਧਕੇਲ ਦਿੱਤਾ ਜਾਂਦਾ ਸੀ । ਇਸ ਦੇ ਨਾਲ ਹੀ ਸਾਰੇ ਲੋਕ ਆਪਣੀਆਂ ਮਿੰਜਰਾਂ ਪਾਣੀ ਵਿਚ ਛੱਡ ਦਿੰਦੇ ਹਨ ।

ਉੱਨੀਵੀਂ ਸਦੀ ਵਿਚ ਤਾਂ ਬਲਦ ਦੀ ਬਲੀ ਦਿੱਤੀ ਜਾਂਦੀ ਸੀ ਪਰ ਬਾਅਦ ਵਿਚ ਬਲਦ ਨੂੰ ਪਾਣੀ ਵਿਚ ਧਕੇਲਿਆ ਜਾਣ ਲੱਗਾ । ਲੋਕ ਨਿਸ਼ਚੇ ਅਨੁਸਾਰ ਜੇਕਰ ਬਲਦ ਪਾਣੀ ਵਿਚ ਰੁੜ੍ਹ ਜਾਵੇ ਜਾਂ ਡੁੱਬ ਮਰੇ ਤਾਂ ਬਲੀ ਪ੍ਰਵਾਨ ਮੰਨੀ ਜਾਂਦੀ ਹੈ ਅਤੇ ਸਾਲ ਭਰ ਲਈ ਹੜ੍ਹ ਆਦਿ ਦੀ ਕਰੋਪੀ ਤੋਂ ਬਚਾਅ ਸਮਝਿਆ ਜਾਂਦਾ ਹੈ । ਜੇਕਰ ਬਲਦ ਪਾਰਲੇ ਕੰਢੇ ਜਾ ਲਗੇ ਤਾਂ ਵੀ ਸ਼ੁਭ ਮੰਨਿਆ ਜਾਂਦਾ ਹੈ ਪਰ ਦੂਜੇ ਕੰਢੇ ਉੱਤੇ ਵਸਦੇ ਨਗਰਾਂ ਲਈ ਇਹ ਬਦਸ਼ਗਣੀ ਹੈ । ਜੇਕਰ ਬਲਦ ਵਾਪਸ ਉਸੇ ਕੰਢੇ ਆ ਲਗੇ ਜਿਸ ਕੰਢੇ ਤੋਂ ਧਕੇਲਿਆ ਸੀ ਤਾਂ ਨਗਰ ਉੱਤੇ ਕਿਸੇ ਬਿਪਤਾ ਦਾ ਪੈਣਾ ਮੰਨਿਆ ਜਾਂਦਾ ਹੈ ਪਰ ਜੇਕਰ ਉਹ ਜਿਉਂਦਾ ਪਾਣੀ ਵਿਚੋਂ ਨਿਕਲ ਆਵੇ ਤਾਂ ਉਸ ਨੂੰ ਦਰਿਆ ਦੀ ਅਮਾਨਤ ਸਮਝ ਕੇ ਸੰਭਾਲ ਲਿਆ ਜਾਂਦਾ ਹੈ ਅਤੇ ਫਿਰ ਸਾਰਾ ਸਾਲ ਉਸ ਤੋਂ ਕੋਈ ਕੰਮ ਨਹੀ ਲਿਆ ਜਾਂਦਾ ਅਤੇ ਅਗਲੇ ਸਾਲ ਮਿੰਜਰਾਂ ਦੇ ਮੇਲੇ ਉੱਤੇ ਹੀ ਫਿਰ ਉਸ ਨੂੰ ਪਾਣੀ ਵਿਚ ਧਕੇਲਿਆ ਜਾਂਦਾ ਹੈ ।

ਇਸ ਤਰ੍ਹਾਂ ਇਹ ਰੀਤ ਉਦੋਂ ਤਕ ਜਾਰੀ ਰਹਿੰਦੀ ਹੈ ਜਦੋਂ ਤਕ ਬਲਦ ਪਾਣੀ ਵਿਚ ਰੁੜ੍ਹ ਨਾ ਜਾਵੇ ।

ਹ.ਪੁ.– ਪੰ.ਲੋ. ਵਿ.ਕੋ.; ਮੇਲੇ ਤੇ ਤਿਉਹਾਰ ਵਿਸ਼ੇਸ਼ ਅੰਕ-ਪੰ.ਦੁ

**ਮਿੰਟਗੁਮਰੀ** : ਜ਼ਿਲ੍ਹਾ– ਇਹ ਪੱਛਮੀ ਪੰਜਾਬ ਵਿਚ ਲਾਹੌਰ ਡਵੀਜ਼ਨ ਦਾ ਇਕ ਜ਼ਿਲ੍ਹਾ ਹੈ। ਇਸ ਸਥਾਨ ਦਾ ਨਾਂ ਸਰ ਰਾਬਰਟ ਮਿੰਟਗੁਮਰੀ ਦੇ ਨਾਂ ਤੇ ਪਿਆ ਜੋ ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਸੀ । ਇਸ ਜ਼ਿਲ੍ਹੇ ਦਾ ਆਕਾਰ ਚਕੋਰ ਜਿਹਾ ਹੈ । ਇਸ ਦੀਆਂ ਦੱਖਣੀ ਪੂਰਬੀ ਸੀਮਾਵਾਂ ਸਤਲੁਜ ਦਰਿਆ ਨਾਲ ਲਗਦੀਆਂ ਹਨ । ਰਾਵੀ ਦਰਿਆ ਜ਼ਿਲ੍ਹੇ ਵਿਚੋਂ ਸਤਲੁਜ ਦੇ ਸਮਾਨਾਂਤਰ ਵਗਦਾ ਹੈ ਅਤੇ ਇਹ ਉੱਤਰ ਪੱਛਮੀ ਸੀਮਾ ਤੋਂ ਜ਼ਿਆਦਾ ਦੂਰ ਨਹੀਂ ਹੈ । ਇਸ ਦੇ ਉੱਤਰ ਪੂਰਬ ਵੱਲ ਲਾਹੌਰ ਹੈ । ਇਸ ਦੇ ਉੱਤਰ ਪੱਛਮ ਵੱਲ ਝੰਗ, ਦੱਖਣ ਪੱਛਮ ਵੱਲ ਮੁਲਤਾਨ ਅਤੇ ਪੂਰਬ ਵੱਲ ਬਹਾਵਲਪੁਰ ਹੈ। ਮਿੰਟਗੁਮਰੀ ਦਾ ਲਗਭਗ ਸਾਰਾ ਇਲਾਕਾ ਰੇਤਲਾ ਹੈ ਕੇਵਲ ਨਦੀ ਦੇ ਕੰਢੇ ਤੇ ਜ਼ਮੀਨ ਉਪਜਾਊ ਹੈ ਜਾਂ ਫਿਰ ਉਹ ਇਲਾਕਾ ਉਪਜਾਊ ਹੈ ਜਿਥੇ ਨਹਿਰਾਂ ਦੁਆਰਾ ਸਿੰਜਾਈ ਕੀਤੀ ਜਾਂਦੀ ਹੈ । ਇਸ ਨਾਲ ਇਥੋਂ ਦਾ ਕਾਫ਼ੀ ਹਿੱਸਾ ਉਪਜਾਊ ਜਾਪਣ ਲਗ ਪਿਆ ਹੈ। ਇਥੇ ਦੇ ਜੰਗਲਾਂ ਵਿਚ ਕਿੱਕਰ ਬਹੁਤ ਹੁੰਦੀ ਹੈ। ਜੰਗਲੀ ਬਿੱਲੀਆਂ ਅਤੇ ਬਘਿਆੜਾ ਸ਼ਿਕਾਰੀ ਜਾਨਵਰ ਹਨ। ਰੇਵਨ ਹਿਰਨ ਬਹੁਤ ਮਾਤਰਾ ਵਿਚ ਪਾਏ ਜਾਂਦੇ ਹਨ।

ਜਲਵਾਯੂ ਬਹੁਤ ਖੁਸ਼ਕ ਹੈ ਅਤੇ ਗਰਮੀਆਂ ਦਾ ਤਾਪਮਾਨ ਬਹੁਤ ਜ਼ਿਆਦਾ ਹੈ । ਮਈ ਤੋਂ ਅਕਤੂਬਰ ਦੇ ਅੱਧ ਤਕ ਅਤੇ ਵਿਸ਼ੇਸ਼ ਕਰ ਕੇ ਜੂਨ ਤੇ ਜੁਲਾਈ ਦੇ ਮਹੀਨਿਆਂ ਵਿਚ ਦਿਨ ਵੇਲੇ ਕਹਿਰ ਦੀ ਗਰਮੀ ਪੈਂਦੀ ਹੈ ਪਰ ਭਾਰੀ ਰੇਤਲੇ ਝੱਖੜ ਬਹੁਤ ਘੱਟ ਵਗਦੇ ਹਨ । ਰਾਤ ਨੂੰ ਦਿਨ ਦੇ ਮੁਕਾਬਲੇ ਠੰਢ ਹੁੰਦੀ ਹੈ। ਅਪ੍ਰੈਲ ਤੋਂ ਅਕਤੂਬਰ ਤਕ ਵਰਖਾ ਦੇ ਔਸਤ ਦਿਨ 23 ਅਤੇ ਸਰਦੀ ਵਿਚ ਅੱਠ ਹਨ । ਸਿਕੰਦਰ ਦੇ ਸਮੇਂ ਵਿਚ ਇਹ ਜ਼ਿਲ੍ਹਾ ਮਕਦੂਨੀਆ ਦੇ ਬਾਦਸ਼ਾਹ ਦੇ ਅਧੀਨ ਸੀ। ਇਸ ਦੇ ਇਤਿਹਾਸ ਬਾਰੇ ਇੰਨੀ ਹੀ ਜਾਣਕਾਰੀ ਮਿਲਦੀ ਹੈ ਕਿ ਮੁਗ਼ਲ ਸਾਮਰਾਜ ਦੀ ਅਧੀਨਗੀ ਤੋਂ ਬਾਅਦ ਇਹ ਜ਼ਿਲ੍ਹਾ ਛੋਟੇ ਛੋਟੇ ਕਬੀਲਿਆਂ ਵਿਚ ਵੰਡਿਆ ਗਿਆ ਜਿਨ੍ਹਾਂ ਦਾ ਆਪਸ ਵਿਚ ਇਕ ਦੂਜੇ ਨਾਲ ਲਗਾਤਾਰ ਯੁੱਧ ਹੁੰਦਾ ਰਹਿੰਦਾ ਸੀ ਤੇ ਜਾਂ ਇਹ ਕਬੀਲੇ ਸਿੱਖ ਮਿਸਲਾਂ ਦੇ ਸਰਦਾਰਾਂ ਅਤੇ ਅਹੁਦੇਦਾਰਾਂ ਨਾਲ ਲੜਦੇ ਰਹਿੰਦੇ ਸਨ । ਉਹ ਵੀ ਇਨ੍ਹਾਂ ਉੱਤੇ ਹਮਲੇ ਕਰਦੇ ਰਹਿੰਦੇ ਸਨ । ਇਨ੍ਹਾਂ ਕਬੀਲਿਆਂ ਵਿਚੋਂ ਖਰਲ, ਸਿਆਲ, ਵਤਸ, ਹੰਸ ਪ੍ਰਸਿੱਧ ਸਨ । ਨਕਈ ਮਿਸਲਦਾਰਾਂ ਕੋਲ ਵੀ ਜ਼ਿਲ੍ਹੇ ਦਾ ਕਾਫ਼ੀ ਹਿੱਸਾ ਸੀ । ਸੰਨ 1804 ਤੋਂ 1810 ਈ. ਦੌਰਾਨ ਮਹਾਰਾਜਾ ਰਣਜੀਤ ਸਿੰਘ ਨੇ ਇਸ ਸਾਰੇ ਜ਼ਿਲ੍ਹੇ ਉੱਤੇ ਕਬਜ਼ਾ ਕਰ ਲਿਆ । ਲਗਭਗ 1830 ਈ.ਵਿਚ ਦੀਪਾਲਪੁਰ ਤਹਿਸੀਲ ਅਤੇ ਗੁਗੇਰਾ ਦਾ ਕੁਝ ਹਿੱਸਾ ਦੀਵਾਨ ਸਾਵਣ ਮੱਲ ਨੂੰ ਦੇ ਦਿੱਤਾ ਗਿਆ । ਖਰਲਾਂ ਅਤੇ ਸਿਆਲਾਂ ਨੇ ਸਿੱਖਾਂ ਦੀ ਖਿਲਾਫ਼ਤ ਕੀਤੀ ਪਰ ਉਨ੍ਹਾਂ ਨੂੰ ਦਬਾ ਦਿੱਤਾ ਗਿਆ । ਸੰਨ 1847 ਵਿਚ ਪਹਿਲੀ ਵਾਰੀ ਇਹ ਜ਼ਿਲ੍ਹਾ ਅੰਗਰੇਜ਼ੀ ਪ੍ਰਭਾਵ ਵਿਚ ਆਇਆ । ਸੰਨ 1849 ਵਿਚ ਅੰਗਰੇਜ਼ੀ ਹਕੂਮਤ ਇਥੇ ਪੂਰੀ ਤਰ੍ਹਾਂ ਕਾਬਜ਼ ਹੋ ਗਈ। ਸੰਨ 1857 ਦੇ ਗ਼ਦਰ ਸਮੇਂ ਸਤਲੁਜ ਦੇ ਉਤੱਰ ਵੱਲ ਕ੍ਰਾਂਤੀ ਪੂਰੇ ਜੋਰਾਂ ਤੇ ਸੀ। ਮਈ ਦੇ ਅੰਤ ਤਕ ਦਿੱਲੀ ਤੋਂ ਰਾਜਦੂਤ ਆਏ ਅਤੇ ਜਿਥੋਂ ਦੇ ਸਿਆਲਾਂ ਅਤੇ ਖਰਲਾਂ ਨੇ ਕ੍ਰਾਂਤੀ ਕਰਨ ਦਾ ਯਤਨ ਕੀਤਾ ਸੀ ਉਨ੍ਹਾਂ ਨੂੰ ਪੂਰੀ ਤਰ੍ਹਾਂ ਦਬਾ ਦਿੱਤਾ ਗਿਆ । ਦੇਸ਼ ਭਗਤ ਕੈਦੀਆਂ ਨੇ ਜੇਲ੍ਹ ਤੋੜਨ ਦਾ ਯਤਨ ਕੀਤਾ ਪਰ ਅਸਫ਼ਲ ਰਹੇ । ਕਿਸੇ ਤਰ੍ਹਾਂ 16 ਸਤੰਬਰ ਤਕ ਉਸ ਦੇ ਸਾਥੀ ਆਪਣੇ ਘਰੀਂ ਪਹੁੰਚ ਗਏ ਅਤੇ ਸਾਰਾ ਦੇਸ਼ ਵਿਦਰੋਹ ਦੀ ਅੱਗ ਨਾਲ ਭੜਕ ਉਠਿਆ। ਮੇਜਰ ਚੈਂਬਰ ਲੇਨ ਮੁਲਤਾਨ ਤੋਂ ਫ਼ੌਜ ਲੈ ਕੇ ਗਿਆ ਪਰ ਰਾਵੀ ਦੇ ਕੰਢੇ ਕੁਝ ਦਿਨਾਂ ਲਈ ਰੁਕ ਗਿਆ । ਇਸੇ ਵੇਲੇ ਕਰਨਲ ਪੈਟਨ ਵੀ ਮੁਲਤਾਨ ਤੋਂ ਫ਼ੌਜ ਲੈ ਕੇ ਤੁਰ ਪਿਆ । ਇਸ ਸਮੇਂ ਤੱਕ ਵਿਦਰੋਹੀਆਂ ਨੇ ਇਥੋਂ ਦੀ ਮਾੜੀ ਹਾਲਤ ਕਰ ਦਿੱਤੀ ਸੀ । ਪਹੁੰਚਦਿਆਂ ਹੀ ਇਸ ਨੇ ਹਮਲਾ ਕਰ ਕੇ ਸਾਰੇ ਵਿਦਰੋਹੀਆਂ ਨੂੰ ਦਬਾ ਦਿੱਤਾ ।

ਮਿੰਟਗੁਮਰੀ ਜ਼ਿਲ੍ਹੇ ਵਿਚ 3 ਕਸਬੇ ਅਤੇ 1371 ਪਿੰਡ ਸਨ। ਸੰਨ 1901 ਵਿਚ ਇਥੋਂ ਦੀ ਜਨਸੰਖਿਆ 4,97,706 ਸੀ। ਜ਼ਿਲ੍ਹੇ ਨੂੰ ਚਾਰ ਤਹਿਸੀਲਾਂ –ਮਿੰਟਗੁਮਰੀ, ਗੁਗੇਰਾ, ਕਮਾਲੀਆ ਅਤੇ ਪਾਕਪਟਨ ਵਿਚ ਵੰਡਿਆ ਹੋਇਆ ਹੈ। ਇਸ ਜ਼ਿਲ੍ਹੇ ਦੀ ਮਿੱਟੀ ਆਮ ਤੌਰ ਤੇ ਰੇਤਲੀ ਹੈ । ਵਰਖਾ ਘੱਟ ਹੋਣ ਕਾਰਨ ਸਿੰਚਾਈ ਨਹਿਰਾਂ ਦੁਆਰਾ ਕੀਤੀ ਜਾਂਦੀ ਹੈ । ਇਥੋਂ ਦੇ ਲੋਕ ਜ਼ਿਆਦਾਤਰ ਕਿਸਾਨ ਹਨ । ਊਠ ਪਾਲਣਾ ਵੀ ਇਥੋਂ ਦੇ ਲੋਕਾਂ ਦਾ ਪ੍ਰਮੁੱਖ ਕਿੱਤਾ ਹੈ। ਇਸ ਤੋਂ ਇਲਾਵਾ ਇਥੋਂ ਦੇ ਲੋਕ ਸੰਦੂਕ, ਖਿਡੌਣੇ, ਚਰਖੇ ਅਤੇ ਲੱਕੜੀ ਦੀਆਂ ਹੋਰ ਚੀਜ਼ਾਂ ਵੀ ਬਣਾਉਂਦੇ ਹਨ । ਇਥੋਂ ਦਾ ਸੂਤੀ ਕੱਪੜਾ ਵੀ ਮਸ਼ਹੂਰ ਹੈ । ਚਕ ਬਾਬਾ ਖੇਮ ਸਿੰਘ ਜੋ ਬਾਬਾ ਖੇਮ ਸਿੰਘ ਨੇ ਆਬਾਦ ਕੀਤਾ ਸੀ ਵਿਖੇ ਵਧੀਆ ਕਿਸਮ ਦੀਆਂ ਦਰੀਆਂ ਬਣਾਈਆਂ ਜਾਂਦੀਆਂ ਹਨ । ਇਥੇ ਰੇਸ਼ਮੀ ਕਢਾਈ ਬਹੁਤ ਵਧੀਆ ਕਿਸਮ ਦੀ ਕੀਤੀ ਜਾਂਦੀ ਹੈ। ਰੇਸ਼ਮ ਦਾ ਪ੍ਰਯੋਗ ਲੁੰਗੀਆਂ ਬਣਾਉਣ ਵਿਚ ਕੀਤਾ ਜਾਂਦਾ ਹੈ। ਇਥੇ ਸੂਤੀ ਕੱਪੜੇ ਦੀਆਂ ਮਿੱਲਾਂ ਹਨ ਜਿਥੋਂ ਲੋਕਾਂ ਨੂੰ ਰੁਜ਼ਗਾਰ ਵੀ ਮਿਲਦਾ ਹੈ। ਬਾਹਰ ਭੇਜੀਆਂ ਜਾਣ ਵਾਲੀਆਂ ਵਸਤਾਂ ਵਿਚੋਂ ਗੇਰੂ, ਕਪਾਹ, ਤੇਲ ਦੇ ਬੀਜ, ਘਿਓ ਆਦਿ ਪ੍ਰਮੁੱਖ ਹਨ । ਕਮਾਲੀਆ ਅਤੇ ਪਾਕਟਪਨ ਇਸ ਜ਼ਿਲ੍ਹੇ ਦੇ ਵਪਾਰਕ ਕਸਬੇ ਹਨ।

ਹ.ਪੁ. - ਇੰਪ.ਗ. ਇੰਡ. 18: 408; 418

**ਮਿੰਟਗੁਮਰੀ** : ਤਹਿਸੀਲ– ਅਣਵੰਡੇ ਪੰਜਾਬ ਦੇ ਮਿੰਟਗੁਮਰੀ ਜ਼ਿਲ੍ਹੇ ਦੀ ਇਹ ਤਹਿਸੀਲ ਦੇ ਦੋਵਾਂ ਕੰਢਿਆਂ ਤੇ ਸਥਿਤ ਹੈ । ਇਸ ਦਾ ਖੇਤਰਫਲ 3,827 ਵ. ਕਿ.ਮੀ. ਹੈ । ਸੰਨ 1901 ਵਿਚ ਇਸ ਦੀ ਜਨਸੰਖਿਆ 76,573 ਸੀ ਜਦੋਂ ਕਿ 1891 ਈ. ਵਿਚ ਇਹ 93,648 ਸੀ । ਚਨਾਬ ਕਾਲੋਨੀ ਬਣਨ ਕਾਰਨ ਜਨਸੰਖਿਆ ਵਿਚ ਕਮੀ ਆਈ । ਇਸ ਵਿਚ ਕਸਬਾ ਮਿੰਟਗੁਮਰੀ, ਸਦਰ ਮੁਕਾਮ ਕਮਾਲੀਆ ਅਤੇ 218 ਪਿੰਡ ਆਉਂਦੇ ਹਨ । ਸੰਨ 1903-04 ਵਿਚ 78,000 ਰੁਪਿਆ ਮਾਲੀਏ ਵਜੋਂ ਪ੍ਰਾਪਤ ਹੁੰਦਾ ਸੀ । ਇਸ ਦਾ ਬਹੁਤ ਸਾਰਾ ਹਿੱਸਾ ਵਾਹਿਆ ਨਹੀਂ ਜਾਂਦਾ। ਦੱਖਣ ਵਿਚ ਇਸ ਵਿਚ ਸਤਲੁਜ ਘਾਟੀ ਦੀ ਤੰਗ ਪੱਟੀ ਸ਼ਾਮਲ ਹੈ ਜਿਥੋਂ ਇਹ ਅਚਾਨਕ ਰੇਤਲੇ ਟਿੱਬਿਆਂ ਵਿਚ ਵਿਕਸਿਤ ਹੁੰਦੀ ਹੈ ਜਿਹੜੇ ਬਿਆਸ ਅਤੇ ਰਾਵੀ ਦੇ ਪੁਰਾਣੇ ਕਿਨਾਰਿਆਂ ਦਰਮਿਆਨ ਪੈਂਦੇ ਹਨ । ਦੂਰ ਉੱਤਰ ਵਿਚ ਰਾਵੀ ਦੇ ਨੀਵੇਂ ਇਲਾਕੇ ਹਨ ਜਿਹੜੇ ਵੱਡੇ ਵੱਡੇ ਜੰਗਲਾਂ ਨਾਲ ਭਰੇ ਹੋਏ ਹਨ ਅਤੇ ਨਦੀ ਤੋਂ ਅਗਾਂਹ ਚਨਾਬ ਨਹਿਰ

ਦੁਆਰਾ ਸਿੰਜੇ ਜਾਂਦੇ ਉਪਜਾਊ ਟਿੱਬਿਆਂ ਵੱਲ ਵਧਦੇ ਜਾਂਦੇ ਹਨ । ਖੇਤੀਬਾੜੀ ਨਦੀ ਦੇ ਨਾਲ ਲਗਵੀਂ ਜ਼ਮੀਨ ਤਕ ਹੀ ਸਥਿਤ ਹੈ। ਹੋਰ ਥਾਵਾਂ ਤੇ ਖੂਹਾਂ ਦੇ ਨੇੜੇ ਖਿੰਡੀਆਂ ਹੋਈਆਂ ਥਾਵਾਂ ਤੇ ਵਿਰਲੀ-ਵਿਰਲੀ ਖੇਤੀ ਕੀਤੀ ਜਾਂਦੀ ਹੈ ਜੋ ਇਕ ਵਰਗ ਮੀਲ ਵਿਚ 52 ਵਿਅਕਤੀਆਂ ਦੀ ਜਨਸੰਖਿਆ ਲਈ ਖਾਸ ਖੁਰਾਕ ਮੁਹੱਈਆ ਕਰਦੀ ਹੈ।

ਹ.ਪੁ.–ਇੰਪ. ਗ. ਇੰਡ. 18: 418

**ਮਿੰਟਗੁਮਰੀ** : **ਸ਼ਹਿਰ**– ਇਹ ਅਣਵੰਡੇ ਪੰਜਾਬ ਦੇ ਮਿੰਟਗੁਮਰੀ ਜ਼ਿਲ੍ਹੇ ਅਤੇ ਤਹਿਸੀਲ ਦਾ ਸਦਰ ਮੁਕਾਮ ਸੀ ਜੋ 30° 16′ ਉ. ਵਿਥ. ਤੋਂ 31° 02′ ਉ. ਵਿਥ.; 72° 27′ਪੂ. ਲੰਬ. ਤੋਂ 73° 26′ ਪੂ. ਲੰਬ. ਵੱਲ ਉੱਤਰ ਪੱਛਮ ਰੇਲਵੇ ਤੇ ਸਥਿਤ ਹੈ । ਸੰਨ 1901 ਵਿਚ ਇਥੋਂ ਦੀ ਜਨਸੰਖਿਆ ਲਗਭਗ 6,602 ਸੀ । ਸੰਨ 1865 ਵਿਚ ਇਸ ਸ਼ਹਿਰ ਦੇ ਇਕ ਪਿੰਡ ਸਾਹੀਵਾਲ ਦਾ ਨਾਂ ਰਾਬਰਟ ਮਿੰਟਗੁਮਰੀ ਜੋ ਉਸ ਸਮੇਂ ਪੰਜਾਬ ਦਾ ਲੈਫਟੀਨੈਂਟ ਗਵਰਨਰ ਸੀ, ਦੇ ਨਾਂ ਤੇ ਰੱਖਿਆ ਗਿਆ । ਇਹ ਰਾਵੀ ਅਤੇ ਸਤਲੁਜ ਦੇ ਵਿਚਕਾਰ ਸਭ ਤੋਂ ਜਿਆਦਾ ਖੁਸ਼ਕ ਇਲਾਕਾ ਹੈ । ਖੁਸ਼ਕ ਤੋਂ ਇਲਾਵਾ ਇਹ ਇਲਾਕਾ ਰੇਤਲਾ ਵੀ ਹੈ ਪਰ ਫਿਰ ਵੀ ਸਿਹਤ ਲਈ ਹਾਨੀਕਾਰਕ ਨਹੀਂ ਹੈ । ਇਹ ਸਥਾਨ ਵਪਾਰ ਦੇ ਪਖੋਂ ਕੋਈ ਵਿਸ਼ੇਸ਼ ਮਹੱਤਤਾ ਨਹੀਂ ਰੱਖਦਾ । ਇਸ ਇਲਾਕੇ ਵਿਚ ਜ਼ਿਆਦਾਤਰ ਬਾਜ਼ਾਰ ਹਨ। ਇਥੇ ਜ਼ਿਲ੍ਹਾ ਅਫ਼ਸਰ ਰਹਿੰਦੇ ਹਨ । ਇਥੇ ਇਕ ਸੈਂਟਰਲ ਜੇਲ੍ਹ ਵੀ ਹੈ । ਪੰਜਾਬ ਦੇ ਦੇਸ਼ਭਗਤਾਂ ਨੂੰ ਸਜ਼ਾ ਕੱਟਣ ਲਈ ਇਥੇ ਹੀ ਭੇਜਿਆ ਜਾਂਦਾ ਸੀ । ਸੰਨ 1867 ਵਿਚ ਇਥੇ ਨਗਰਪਾਲਿਕਾ ਸਥਾਪਿਤ ਕੀਤੀ ਗਈ । ਇਸ ਸ਼ਹਿਰ ਦੀ ਔਸਤਨ ਆਮਦਨ ਅਤੇ ਖ਼ਰਚ 1902-03 ਈ. ਵਿਚ 13,100 ਰੁ. ਸੀ । ਸੰਨ 1903-04 ਵਿਚ ਸੁਕੂਲ ਫੀਸ ਅਤੇ ਚੁੰਗੀ ਤੋਂ ਹੋਣ ਵਾਲੀ ਆਮਦਨ ਲਗਭਗ 16,600 ਰੁਪਏ ਸੀ ਅਤੇ ਖਰਚਾ 15,200 ਰੁਪਏ ਸੀ । ਇਥੇ ਇਕ ਲੜਕੀਆਂ ਦਾ ਸਕੂਲ ਅਤੇ ਡਿਸਪੈਂਸਰੀ ਹੈ । ਸਿਖਿਆ ਵਿਭਾਗ ਵਲੋਂ ਹਾਈ ਸਕੂਲ ਦਾ ਵੀ ਪ੍ਰਬੰਧ ਕੀਤਾ ਗਿਆ ਹੈ ।

ਹ.ਪੁ.–ਇੰਪ.ਗ.ਇੰਡ. 18 :418

**ਮਿੰਟੋ, ਲਾਰਡ** : ਇਸ ਗਵਰਨਰ ਜਨਰਲ ਦਾ ਜਨਮ 1 ਜੁਲਾਈ, 1845 ਈ. ਨੂੰ ਹੋਇਆ । ਇਹ ਵਿਲੀਅਮ ਹਿਯੂਗ ਦਾ ਸਭ ਤੋਂ ਵੱਡਾ ਲੜਕਾ ਸੀ । ਪਹਿਲਾਂ ਇਸ ਨੂੰ ਵਾਇਕਾਊਂਟ ਮੈਲਗੰਡ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਇਸ ਨੇ ਟ੍ਰਿਨਿਟੀ ਕਾਲਜ ਅਤੇ ਕੈਂਬਰਿਜ ਤੋਂ ਸਿਖਿਆ ਪ੍ਰਾਪਤ ਕੀਤੀ। 19 ਸਾਲ ਦੀ ਉਮਰ ਵਿਚ ਇਹ 'ਸਕਾਟਸ ਗਾਰਡਜ਼' ਵਿਚ ਸ਼ਾਮਲ ਹੋਇਆ । ਇਹ ਘੋੜ ਸਵਾਰੀ ਵਿਚ ਮਾਹਰ ਸੀ । ਸੰਨ 1874 ਵਿਚ ਇਸ ਨੇ ਗ੍ਰੈਂਡ ਨੈਸ਼ਨਲ ਵਿਚ ਕਈ ਵਾਰੀ ਘੋੜਸਵਾਰੀ ਵਿਚ ਹਿੱਸਾ ਲਿਆ ਅਤੇ ਪ੍ਰਸਿੱਧੀ ਪ੍ਰਾਪਤ ਕੀਤੀ । ਫਿਰ ਵੀ ਇਸ ਨੂੰ ਸਿਪਾਹੀ ਨਹੀ ਸੀ ਮੰਨਿਆ ਜਾਂਦਾ । ਸੰਨ 1874 ਵਿਚ ਹੀ ਇਸ ਨੇ ਗ੍ਰੈਂਡ ਸਟੀਪਲਚੇਜ਼ (Grand Steeplechase) ਜਿੱਤਿਆ। ਇਹ ਕਾਰਲਿਸਟ ਆਰਮੀ ਨਾਲ ਮੌਰਨਿੰਗ ਪੋਸਟ ਤੇ ਸਪੇਨ ਗਿਆ । ਇਸ ਤੋਂ ਚਾਰ ਸਾਲ ਬਾਅਦ ਇਸ ਨੇ ਮਿਲਿਟਰੀ ਅਸਿਸਟੈਂਟ ਦੇ ਤੌਰ ਤੇ ਰੂਸ-ਟਰਕੀ ਯੁੱਧ ਵਿਚ ਕੰਮ ਕੀਤਾ। ਸੰਨ 1879 ਵਿਚ ਦੂਜੇ ਅਫਗਾਨ ਯੁੱਧ ਵਿਚ ਆਪਣੀ ਇੱਛਾ ਨਾਲ ਗਿਆ ਅਤੇ ਦੋ ਸਾਲ ਤਕ ਸਰ ਫਰੀਡਰਿਕ ਰਾਬਰਟਸ ਦਾ ਏ.ਡੀ.ਸੀ. ਰਿਹਾ । ਉਹ ਇਸ ਨੂੰ ਆਪਣੇ ਨਾਲ ਪ੍ਰਾਈਵੇਟ ਸੈਕਟਰੀ ਦੇ ਤੌਰ ਤੇ ਦੱਖਣੀ ਅਫਰੀਕਾ ਲੈ ਗਿਆ । ਇਸ ਤੋਂ ਬਾਅਦ 1882 ਈ. ਵਿਚ ਇਹ ਮਿਸਰ ਚਲਾ ਗਿਆ। ਉਥੇ ਇਹ ਜ਼ਖ਼ਮੀ ਹੋ ਗਿਆ । ਕੁਝ ਦੇਰ ਲਈ ਰੈਜੀਮੈਂਟ ਦੀ ਕਮਾਂਡ ਵੀ ਇਸੇ ਨੇ ਸੰਭਾਲੀ ਰਖੀ ।

ਸੰਨ 1883 ਵਿਚ ਇਸ ਨੇ ਲਾਰਡ ਗ੍ਰੇ ਦੇ ਛੋਟੇ ਪੁੱਤਰ ਚਾਰਲਸ ਗ੍ਰੇ ਦੀ ਲੜਕੀ ਮੈਰੀ ਨਾਲ ਸ਼ਾਦੀ ਕਰ ਲਈ । ਅਗਲੇ ਦੋ ਸਾਲ ਇਹ ਕੈਨੇਡਾ ਵਿਚ ਲਾਰਡ ਲੈਨਜ਼ਡੋਨੇ (Lord Lansdowne) ਜੋ ਕੈਨੇਡਾ ਦਾ ਗਵਰਨਰ ਜਨਰਲ ਸੀ, ਦਾ ਮਿਲਟਰੀ ਸੈਕਟਰੀ ਰਿਹਾ । ਉੱਤਰੀ ਆਇਰਲੈਂਡ ਵਿਚ ਲਿਬਰਲ ਯੂਨੀਅਨਿਸਟ ਦੇ ਤੌਰ ਤੇ ਰੱਸਬਰਗ ਸ਼ਹਿਰ ਵਿਚ ਉਦੋਂ ਤਕ ਰਿਹਾ ਜਦ ਤਕ ਇਹ 1891 ਈ. ਵਿਚ ਆਪਣੇ ਪਿਤਾ ਦਾ ਉਤਰਾਧਿਕਾਰੀ ਨਹੀਂ ਬਣਿਆ । ਸੱਤ ਸਾਲ ਬਾਅਦ, 53 ਸਾਲ ਦੀ ਉਮਰ ਵਿਚ ਇਹ ਕੈਨੇਡਾ ਦਾ ਗਵਰਨਰ ਜਨਰਲ ਬਣਿਆ । ਇਸ ਅਹੁਦੇ ਤੇ ਇਸ ਨੇ ਸ਼ਾਨਦਾਰ ਸਫਲਤਾ ਹਾਸਲ ਕੀਤੀ । ਇਸ ਦੀ ਸਪਸ਼ਟਤਾ ਅਤੇ ਸੈਨਿਕ ਦੇ ਤੌਰ ਤੇ ਵੀਰਤਾ ਨੇ ਇਸ ਨੂੰ ਹਰਮਨ ਪਿਆਰਾ ਬਣਾ ਦਿੱਤਾ । ਇਸ ਦੀ ਪਤਨੀ ਦੀ ਉਦਾਰਤਾ ਨੇ ਇਸ ਦੀ ਲੋਕਪ੍ਰਿਅਤਾ ਨੂੰ ਹੋਰ ਵੀ ਵਧਾ ਦਿੱਤਾ। ਇਸ ਨੇ ਉਥੋਂ ਦੇ ਸੈਕਟਰੀ ਐਟ ਨਾਲ ਬੜੀ ਵਫ਼ਾਦਾਰੀ ਨਾਲ ਅਤੇ ਮਿਤਰਤਾ ਪੂਰਬਕ ਕੰਮ ਕੀਤਾ । ਸੰਨ 1904 ਵਿਚ ਲਾਰਡ ਮਿੰਟੋ ਨੇ ਕੈਨੇਡਾ ਛੱਡ ਦਿੱਤਾ । ਕੈਨੇਡਾ ਛੱਡਣ ਤੋਂ ਇਕ ਸਾਲ ਦੇ ਅੰਦਰ ਅੰਦਰ ਮਿੰਟੋ ਨੂੰ ਭਾਰਤ ਦਾ ਵਾਇਸਰਾਏ ਬਣਾ ਕੇ ਭੇਜ ਦਿੱਤਾ ਗਿਆ ਪਰ ਭਾਰਤ ਵਿਚ ਇਸ ਨੂੰ ਕੈਨੇਡਾ ਜਿੰਨੀ ਸਫ਼ਲਤਾ ਨਹੀਂ ਮਿਲੀ । ਮਿੰਟੋ ਦੇ ਸਮੇਂ ਵਿਚ ਰੂਸ ਨਾਲ ਇਕ ਸਮਝੌਤਾ ਕੀਤਾ ਗਿਆ । ਸੰਨ 1909 ਵਿਚ ਭਾਰਤ ਵਿਚ ਕਈ ਸੁਧਾਰ ਕੀਤੇ ਗਏ । ਇਸ ਨੇ ਭਾਰਤ ਵਿਚ ਲਿਬਰਲ ਸਰਕਾਰ ਬਣਾਉਣ ਦਾ ਪੂਰਾ ਯਤਨ ਕੀਤਾ । ਇਹ ਭਾਰਤੀ ਰਾਜਕੁਮਾਰਾਂ ਨਾਲ ਬੜੀ ਉਦਾਰਤਾ ਨਾਲ ਪੇਸ਼ ਆਉਂਦਾ ਸੀ। ਇਸ ਦਾ ਆਧਾਰ ਇਸ ਦੀ ਪਤਨੀ ਸੀ । ਉਹ ਬੜੀ ਦਿਆਲੂ ਅਤੇ ਹਮਦਰਦੀ ਵਾਲੀ ਔਰਤ ਸੀ। ਲਾਰਡ ਮਾਰਲੇ ਦੇ ਸ਼ਬਦਾਂ ਵਿਚ ਇਹ ਇਕ ਯੋਗ ਅਤੇ ਲਾਇਕ ਸਿਪਾਹੀ ਸੀ । ਇਹ ਪੱਕੇ ਇਰਾਦੇ ਵਾਲਾ, ਵਫ਼ਾਦਾਰ, ਸਮਝਦਾਰ ਅਤੇ ਈਮਾਨਦਾਰ ਵਿਅਕਤੀ ਸੀ ।

ਲਾਰਡ ਮਿੰਟੋ ਨੂੰ ਭਾਰਤ ਦਾ ਗਵਰਨਰ ਜਨਰਲ ਬਣਿਆਂ ਅਜੇ ਕੁਝ ਸਮਾਂ ਹੀ ਬੀਤਿਆ ਸੀ ਕਿ ਯੂਰਪ ਤੋਂ ਇਹ ਖ਼ਬਰ ਮਿਲੀ ਕਿ ਨੈਪੋਲੀਅਨ ਬੋਨਾਪਾਰਟ ਹਿੰਦੁਸਤਾਨ ਤੇ ਚੜ੍ਹਾਈ ਕਰਨ ਦੇ ਯਤਨਾਂ ਵਿਚ ਹੈ । ਉਹ ਯੂਰਪ ਦਾ ਕਾਫ਼ੀ ਹਿੱਸਾ ਜਿੱਤ ਚੁੱਕਾ ਸੀ । ਹੁਣ ਉਸ ਦਾ ਧਿਆਨ ਭਾਰਤ ਨੂੰ ਜਿੱਤਣ ਵੱਲ ਸੀ । ਇਸ ਸਬੰਧ ਵਿਚ ਉਸ ਨੇ ਤੁਰਕੀ ਤੇ ਈਰਾਨ ਨਾਲ ਸਮਝੌਤਾ ਕਰ ਲਿਆ ਸੀ । ਉਸ ਦੀਆਂ ਇਨ੍ਹਾਂ ਚਾਲਾਂ ਨੂੰ ਨਿਸਫ਼ਲ ਕਰਨ ਲਈ ਲਾਰਡ ਮਿੰਟੋ ਨੇ ਨਾ ਕੇਵਲ ਜਮਨਾ ਪਾਰ ਦੇ ਰਈਸਾਂ ਨਾਲ ਮਿੱਤਰਤਾ ਗੰਢਣੀ ਚਾਹੀ ਸਗੋਂ ਉਸ ਤੋਂ ਅੱਗੇ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਕਾਬਲ ਦੇ ਹਾਕਮ ਸ਼ਾਹ ਸ਼ੁਜਾਅ ਨਾਲ ਵੀ ਸਮਝੌਤਾ ਕਰਨਾ ਜ਼ਰੂਰੀ ਸਮਝਿਆ ਤਾਂ ਜੋ ਜੇ ਯੂਰਪ

ਦੀ ਕੋਈ ਹੋਰ ਤਾਕਤ ਏਸ਼ੀਆ ਉੱਤੇ ਹਮਲਾ ਕਰੇ ਤਾਂ ਸੰਮਿਲਿਤ ਸ਼ਕਤੀ ਨਾਲ ਉਸ ਦਾ ਮੁਕਾਬਲਾ ਕੀਤਾ ਜਾ ਸਕੇ । ਇਨ੍ਹਾਂ ਗੱਲਾਂ ਦੇ ਫੈਸਲੇ ਲਈ ਮਿਸਟਰ ਸੀ.ਟੀ. ਮੈਟਕਾਫ ਨੂੰ ਲਾਹੌਰ ਦਰਬਾਰ ਵੱਲ, ਸਰ ਜਾਨ ਮੈਲਕਮ ਨੂੰ ਈਰਾਨ ਵੱਲ ਅਤੇ ਮਿਸਟਰ ਐਲਫਿਨਸਟਨ ਨੂੰ ਕਾਬਲ ਵੱਲ ਅੰਗਰੇਜ਼ੀ ਰਾਜਦੂਤ ਬਣਾ ਕੇ ਭੇਜਿਆ । ਮਹਾਰਾਜਾ ਰਣਜੀਤ ਸਿੰਘ ਨੇ ਜੋ ਇਲਾਕੇ 1806-1807 ਈ. ਵਿਚ ਜਿੱਤੇ ਸਨ ਉਹ ਉਨ੍ਹਾਂ ਦੇ ਦੌਰੇ ਤੇ ਗਿਆ ਹੋਇਆ ਸੀ । ਮਿਸਟਰ ਮੈਟਕਾਫ਼ ਕਸੂਰ ਦੇ ਸਥਾਨ ਤੇ ਪਹੁੰਚ ਕੇ ਉਸ ਨੂੰ ਗਵਰਨਰ ਜਨਰਲ ਲਾਰਡ ਮਿੰਟੋ ਵਲੋਂ ਭੇਜੀਆਂ ਸੁਗਾਤਾਂ ਸਮੇਤ ਮਿਲਿਆ । ਮਹਾਰਾਜਾ ਵਲੋਂ ਵੀ ਉਸ ਦਾ ਪੂਰਾ ਸੁਆਗਤ ਕੀਤਾ ਗਿਆ ਅਤੇ ਇਸ ਕੰਮ ਲਈ ਫ਼ਕੀਰ ਅਜੀਜ਼ਦੀਨ ਨੂੰ ਨਿਯਤ ਕੀਤਾ ਗਿਆ । ਅਗਲੇ ਦਿਨ ਮਿਸਟਰ ਮੈਟਕਾਫ਼ ਨੇ ਮਹਾਰਾਜਾ ਅੱਗੇ ਗਵਰਨਰ ਜਨਰਲ ਵਲੋਂ ਭੇਜਿਆ ਸੰਧੀ ਪੱਤਰ ਰੱਖਿਆ ਪਰ ਮਹਾਰਾਜਾ ਨੇ ਉਸ ਨੂੰ ਮੰਜ਼ੂਰ ਨਹੀਂ ਕੀਤਾ । ਇਸ ਤੋਂ ਉਪਰੰਤ ਮਰਾਰਾਜਾ ਸਤਲੁਜ ਵੱਲ ਗਿਆ ਅਤੇ ਅੰਬਾਲੇ ਪਹੁੰਚ ਗਿਆ । ਇਥੇ ਲਾਰਡ ਮਿੰਟੋ ਨੇ ਮਹਾਰਾਜੇ ਨੂੰ ਇਕ ਸੂਚਨਾ ਪੱਤਰ ਭੇਜਿਆ ਜਿਸ ਵਿਚ ਲਿਖਿਆ ਸੀ ਕਿ ਸਤਲੁਜ ਪਾਰ ਦੇ ਸਾਰੇ ਰਈਸਾਂ ਨੂੰ ਅੰਗਰੇਜ਼ੀ ਸਰਕਾਰ ਨੇ ਆਪਣੀ ਰੱਖਿਆ ਵਿਚ ਲੈ ਲਿਆ ਹੈ । ਮਹਾਰਾਜਾ ਰਣਜੀਤ ਸਿੰਘ ਨੂੰ ਬੜਾ ਕ੍ਰੋਧ ਆਇਆ ਤੇ ਉਸ ਨੇ ਇਸ ਦੀ ਪਰਵਾਨਗੀ ਤੋਂ ਨਾਂਹ ਕਰ ਦਿੱਤੀ ਅਤੇ ਇਕਦਮ ਅੰਗਰੇਜ਼ੀ ਸਰਕਾਰ ਨਾਲ ਲੜਾਈ ਕਰਨ ਦੀ ਠਾਣ ਲਈ । ਉਸ ਨੇ ਆਪਣੇ ਸਰਦਾਰਾਂ ਦੇ ਨਾਂ ਹੁਕਮ ਭੇਜ ਦਿੱਤੇ ਕਿ ਛੇਤੀ ਹੀ ਖ਼ਾਲਸਾ ਫ਼ੌਜ ਲਾਹੌਰ ਵਿਚ ਇੱਕਤਰ ਹੋ ਜਾਵੇ । ਜੰਗੀ ਸਾਮਾਨ ਅੰਮ੍ਰਿਤਸਰ ਵਿਚ ਗੋਬਿੰਦਗੜ੍ਹ ਦੇ ਨਜ਼ਦੀਕ ਇਕੱਠਾ ਕੀਤਾ ਜਾਵੇ । ਸਭ ਕਿਲਿਆਂ ਤੇ ਤੋਪਾਂ ਬੀੜ ਦਿੱਤੀਆ ਪਰ ਦੂਜਾ ਵਿਚਾਰ ਇਹ ਵੀ ਉਸ ਦੇ ਮਨ ਵਿਚ ਆਇਆ ਕਿ ਅੰਗਰੇਜ਼ੀ ਸਰਕਾਰ ਨਾਲ ਅਹਿਦਨਾਮਾ ਕਰਕੇ ਸਤਲੁਜ ਆਪਣਾ ਹੱਦ ਬੰਨਾ ਬਣਾ ਲਏ ਤੇ ਆਪਣੀ ਸਲਤਨਤ ਨੂੰ ਕਸ਼ਮੀਰ, ਪਿਸ਼ਾਵਰ, ਅਫ਼ਗਾਨਿਸਤਾਨ ਤੇ ਮੁਲਤਾਨ ਆਦਿ ਇਲਾਕਿਆਂ ਵੱਲ ਵਧਾਏ । ਇਸ ਸਮੇਂ ਦੌਰਾਨ ਅੰਗਰੇਜ਼ੀ ਫ਼ੌਜ ਵੀ ਕਰਨਲ ਸਰ ਡੇਵਿਡ ਅਕਟਰ ਲੋਨੀ ਦੇ ਅਧੀਨ ਪਟਿਆਲਾ ਅਤੇ ਨਾਭਾ ਦੇ ਰਸਤੇ ਹੁੰਦੀ ਹੋਈ ਲੁਧਿਆਣੇ ਪਹੁੰਚ ਗਈ । ਇਨ੍ਹਾਂ ਤਿਆਰੀਆਂ ਤੋਂ ਬਾਅਦ ਇਹ ਖ਼ਬਰ ਮਿਲੀ ਕਿ ਨੈਪੋਲੀਅਨ ਬੋਨਾਪਾਰਟ ਕੁਝ ਘਰੇਗੀ ਔਕੜਾਂ ਕਾਰਨ ਹਿੰਦੁਸਤਾਨ ਨਹੀਂ ਆ ਰਿਹਾ। ਇਸ ਤੇ ਅੰਗਰੇਜ਼ੀ ਸਰਕਾਰ ਨੇ ਆਪਣੀ ਨੀਤੀ ਇਕਦਮ ਬਦਲ ਲਈ । ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਅਹਿਦਨਾਮੇ ਨਾਲ ਮਿਲਾ ਕੇ ਇਕ ਹੋਰ ਸੰਧੀ ਪੱਤਰ ਤਿਆਰ ਕੀਤਾ ਜੋ ਦੋਵਾਂ ਹਕੂਮਤਾਂ ਦੀ ਇੱਛਾ ਨਾਲ ਪ੍ਰਵਾਨ ਹੋਇਆ ।

ਲਾਰਡ ਮਿੰਟੋ ਨੇ 1910 ਈ. ਵਿਚ ਭਾਰਤ ਛੱਡਿਆ । ਸੰਨ 1913 ਵਿਚ ਇਹ ਬੀਮਾਰ ਹੋ ਗਿਆ ਅਤੇ 1 ਮਾਰਚ, 1914 ਨੂੰ ਇਸ ਦੀ ਮੌਤ ਹੋ ਗਈ ।

ਹ.ਪੁ.–ਵਾਇਸਰਾਇਜ਼ ਐਂਡ ਗਵਰਨਰਜ਼ ਜਨਰਲ ਆਫ਼ ਇੰਡੀਆ : 119; ਮਹਾਰਾਜਾ ਰਣਜੀਤ ਸਿੰਘ - ਪ੍ਰੇਮ ਸਿੰਘ ਹੋਤੀ : 84

**ਮਿੱਠੀ ਨਿੰਮ** : ਕੜ੍ਹੀ ਪੱਤਾ, ਕਾਨ੍ਹਨਿੰਮ, ਗੰਢੇਲਾ ਜਾਂ ਗੁੰਦੇਲਾ ਨਾਵਾਂ ਨਾਲ ਜਾਣੀ ਜਾਂਦੀ ਇਸ ਪੱਤਝੜੀ ਝਾੜੀ ਦਾ ਵਿਗਿਆਨਕ ਨਾਂ ਮੁਰਾਇਆ ਕੋਈਨਿਗਾਈ ਹੈ ਅਤੇ ਰੁਟੇਸੀ ਕੁੱਲ ਨਾਲ ਸਬੰਧਤ ਹੈ। ਇਹ ਝਾੜੀ ਸ਼ਿਵਾਲਿਕ ਦੀਆਂ ਨੀਵੀਆਂ ਪਰਬਤ ਲੜੀਆਂ ਅਤੇ ਘਰਾਂ ਦੇ ਬਾਗ ਬਗੀਚਿਆਂ ਵਿਚ ਲਗਾਈ ਜਾਂਦੀ ਹੈ। ਇਸ ਦੇ ਪੱਤੇ ਨਿੰਮ ਵਰਗੇ ਹੁੰਦੇ ਹਨ ਪਰ ਕੌੜੇ ਨਹੀਂ ਹੁੰਦੇ ਸਗੋਂ ਖੁਸ਼ਬੂਦਾਰ ਹੋਣ ਕਾਰਨ ਸਬਜ਼ੀਆਂ ਦੀ ਤਰੀ, ਕੜ੍ਹੀ, ਚਾਵਲ ਅਤੇ ਚਟਨੀਆਂ ਆਦਿ ਵਿਚ ਪਾਏ ਜਾਂਦੇ ਹਨ। ਅਪ੍ਰੈਲ- ਮਈ ਵਿਚ ਚਿੱਟੇ ਫੁੱਲ ਟਾਹਣੀ ਦੇ ਸਿਰੇ ਉੱਤੇ ਛਤਰੀਨੁਮਾ ਗੁੱਛਿਆਂ ਦੇ ਰੂਪ ਵਿਚ ਨਿਕਲਦੇ ਹਨ। ਇਸ ਦੇ ਗੁਲਾਬੀ ਰੰਗ ਦੇ ਫਲ ਜੁਲਾਈ-ਅਗਸਤ ਵਿਚ ਪੱਕ ਕੇ ਕਾਲੇ ਰੰਗ ਦੇ ਹੋ ਜਾਂਦੇ ਹਨ ਜਿਹੜੇ ਕਿ ਦੋ ਖੰਡਾਂ ਵਿਚ ਵੰਡੇ ਹੁੰਦੇ ਹਨ।

ਇਸ ਦੇ ਪੱਤੇ ਜੜ੍ਹ ਅਤੇ ਛਿੱਲ ਪੌਸ਼ਟਿਕ ਅਤੇ ਵਾਈ ਨਾਸ਼ਕ ਹੁੰਦੇ ਹਨ। ਪੱਤੇ ਪੇਚਸ਼ ਅਤੇ ਮਰੋੜ ਠੀਕ ਕਰਦੇ ਹਨ। ਭੁੱਜੇ ਪੱਤਿਆਂ ਦਾ ਅਰਕ ਉਲਟੀਆਂ ਬੰਦ ਕਰਨ ਲਈ ਵਰਤਿਆ ਜਾਂਦਾ ਹੈ। ਪੱਤਿਆਂ ਦਾ ਲੇਪ ਨੀਲ ਅਤੇ ਫੋੜਿਆਂ ਦੇ ਇਲਾਜ ਲਈ ਵਰਤਿਆ ਜਾਂਦਾ ਹੈ। ਜੜ੍ਹ ਦਾ ਰਸ ਗੁਰਦੇ ਦਾ ਦਰਦ ਹਟਾਉਣ ਲਈ ਵਰਤਿਆ ਜਾਂਦਾ ਹੈ। ਇਸ ਦੀ ਲੱਕੜ ਸਖ਼ਤ ਅਤੇ ਹੰਢਣਸਾਰ ਹੁੰਦੀ ਹੈ ਜਿਸ ਕਾਰਨ ਇਸ ਨੂੰ ਖੇਤੀਬਾੜੀ ਦੇ ਸੰਦ ਬਣਾਉਣ ਲਈ ਵਰਤਿਆ ਜਾਂਦਾ ਹੈ।

ਹ.ਪੁ.–ਮ. ਕੋ.; ਗ. ਇ. ਮੈ. ਪ.

**ਮਿਲਖਾ ਸਿੰਘ** : 'ਉੱਡਣਾ ਸਿੱਖ' ਦੇ ਨਾਂ ਨਾਲ ਜਾਣਿਆਂ ਜਾਣ ਵਾਲਾ ਇਹ ਸੰਸਾਰ ਪ੍ਰਸਿੱਧ ਦੌੜਾਕ ਸੱਤਰ ਮੁਲਕਾਂ ਵਿਚ ਮੁਕਾਬਲੇ ਦੀਆਂ ਦੌੜਾਂ ਦੌੜਿਆ ਅਤੇ ਬਿਆਸੀ ਵਿਸ਼ੇਸ਼ ਮੁਕਾਬਲਿਆਂ ਵਿਚੋਂ ਉਣਾਸੀ ਵਾਰ ਇਸ ਨੂੰ ਜਿੱਤ ਨਸੀਬ ਹੋਈ।



ਮਿਲਖਾ ਸਿੰਘ

ਇਸ ਦੀ ਅਸਲ ਜਨਮ ਮਿਤੀ ਦਾ ਸਹੀ ਵੇਰਵਾ ਉਪਲੱਬਧ ਨਹੀਂ ਹੈ। ਫ਼ੌਜ ਵਿਚ ਭਰਤੀ ਹੋਣ ਸਮੇਂ ਇਸ ਦੀ ਜਨਮ ਮਿਤੀ 20 ਨਵੰਬਰ, 1935 ਲਿਖਵਾਈ ਗਈ। ਇਸ ਦਾ ਜਨਮ ਲਹਿੰਦੇ ਪੰਜਾਬ ਦੇ ਜ਼ਿਲ੍ਹਾ ਮੁਜ਼ੱਫਰਗੜ੍ਹ ਵਿਚ ਕੋਟ ਅੱਦੂ ਦੇ ਨੇੜੇ ਪਿੰਡ ਗੋਬਿੰਦਪੁਰਾ ਵਿਖੇ ਹੋਇਆ। ਇਹ ਪੰਜ ਭਰਾ ਤੇ ਤਿੰਨ ਭੈਣਾਂ ਸਨ। ਪਿੰਡੋਂ ਪੰਜ ਛੇ ਮੀਲ ਦੂਰ ਇਸ ਨੂੰ ਨੰਗੇ ਪੈਰੀਂ ਪੜ੍ਹਨ ਜਾਣਾ ਪੈਂਦਾ ਸੀ। ਤਪਦੀਆਂ ਧੁੱਪਾਂ ਵਿਚ ਰੇਤਲੇ ਰਾਹ ਉੱਤੇ ਇਸ

ਦੇ ਪੈਰ ਭੁੱਜਦੇ ਤਾਂ ਦੌੜਨ ਲੱਗ ਜਾਂਦਾ ਤੇ ਕਿਸੇ ਰੁੱਖ ਦੀ ਛਾਵੇਂ ਜਾ ਕੇ ਠੰਡੇ ਕਰਦਾ। ਇਹ ਇਸ ਦੀਆਂ ਮੁੱਢਲੀਆਂ ਦੌੜਾਂ ਸਨ।

ਸੰਨ 1947 ਵਿਚ ਦੇਸ਼ ਦੀ ਵੰਡ ਸਮੇਂ ਇਹ ਅੱਠਵੀਂ ਵਿਚ ਪੜ੍ਹਦਾ ਸੀ। ਇਸ ਦਾ ਵੱਡਾ ਭਰਾ ਮੱਖਣ ਸਿੰਘ ਫ਼ੌਜ ਵਿਚ ਸੀ ਤੇ ਮੁਲਤਾਨ ਵਿਖੇ ਤਾਇਨਾਤ ਸੀ। ਗੋਬਿੰਦਪੁਰਾ ਮੁਸਲਮਾਨ ਲੁਟੇਰਿਆਂ ਨੇ ਘੇਰਿਆ/ਤਾਂ ਮਿਲਖਾ ਸਿੰਘ ਲੁੱਕ ਕੇ ਫ਼ੌਜੀ ਭਰਾ ਦੀ ਮਦਦ ਲੈਣ ਮੁਲਤਾਨ ਨੂੰ ਗੱਡੀ ਚੜ੍ਹ ਗਿਆ। ਔਰਤਾਂ ਨੇ ਇਸ ਨੂੰ ਲੁਕੇ ਵੇਖ ਲਿਆ ਤੇ ਜੇਬ ਕਤਰਾ ਸਮਝ ਕੇ ਰੌਲਾ ਪਾਉਣ ਲੱਗੀਆਂ। ਮਾਸੂਮ ਮਿਲਖਾ ਸਿੰਘ ਨੇ ਤਰਲੇ ਕੀਤੇ ਕਿ ਉਹ ਰੌਲਾ ਨਾ ਪਾਉਣ ਨਹੀਂ ਤਾਂ ਜਨੂੰਨੀ ਉਹ ਨੂੰ ਮਾਰ ਦੇਣਗੇ। ਔਰਤਾਂ ਨਿਆਣੇ ਸਿੱਖ ਬਾਲਕ ਉੱਤੇ ਤਰਸ ਖਾ ਗਈਆਂ ਤੇ ਉਸ ਨੂੰ ਲੁਕਿਆ ਰਹਿਣ ਦਿੱਤਾ। ਮੁਲਤਾਨ ਵਿਖੇ ਆਪਣੇ ਭਰਾ ਨੂੰ ਖ਼ਬਰ ਦੇ ਕੇ ਮਿਲਖਾ ਸਿੰਘ ਆਪਣੀ ਭਰਜਾਈ ਸਮੇਤ ਕਾਫ਼ਲੇ ਨਾਲ ਫਿਰੋਜ਼ਪੁਰ ਪਹੁੰਚ ਗਿਆ। ਮੱਖਣ ਸਿੰਘ ਆਪਣੇ ਭਾਈਚਾਰੇ ਨੂੰ ਬਚਾ ਨਾ ਸਕਿਆ। ਸਾਰਾ ਗੋਬਿੰਦਪੁਰਾ ਅੱਗ ਦੀ ਭੇਂਟ ਹੋ ਗਿਆ। ਸਾਰੇ ਸਿੱਖ ਸਮੇਤ ਮਿਲਖਾ ਸਿੰਘ ਦੇ ਮਾਤਾ ਪਿਤਾ ਤੇ ਭੈਣ ਭਾਈਆਂ ਦੇ ਕਤਲ ਕਰ ਦਿੱਤੇ ਗਏ। ਕੇਵਲ ਇਕ ਵਿਆਹੀ ਹੋਈ ਭੈਣ ਆਪਣੇ ਸਹੁਰਿਆਂ ਨਾਲ ਬੱਚ ਕੇ ਆ ਸਕੀ ਜਾਂ ਵੱਡਾ ਭਰਾ ਮੱਖਣ ਸਿੰਘ।

ਫਿਰੋਜ਼ਪੁਰ ਦੇ ਸ਼ਰਨਾਰਥੀ ਕੈਂਪ ਵਿਚ ਕੁਝ ਸਮਾਂ ਰੁਲਣ ਤੇ ਫ਼ੌਜੀਆਂ ਦੇ ਬੂਟ ਪਾਲਸ਼ ਕਰਨ ਪਿੱਛੋਂ ਮਿਲਖਾ ਸਿੰਘ ਦਿੱਲੀ ਆਪਣੀ ਭੈਣ ਕੋਲ ਪਹੁੰਚਿਆ। ਇਸ ਦੇ ਵੱਡੇ ਭਰਾ ਨੇ ਇਸ ਨੂੰ ਫ਼ੌਜ ਵਿਚ ਭਰਤੀ ਕਰਵਾਉਣ ਦੀ ਕਈ ਵਾਰ ਕੋਸ਼ਿਸ਼ ਕੀਤੀ ਪਰ ਕਾਮਯਾਬੀ 1952 ਈ. ਵਿਚ ਮਿਲੀ। ਸੰਨ 1953 ਵਿਚ ਇਸ ਨੂੰ ਦੌੜ ਮੁਕਾਬਲਿਆਂ ਦਾ ਪਤਾ ਲੱਗਾ। ਇਸ ਦਾ ਕੱਦ 5 ਫੁੱਟ 9 ਇੰਚ ਤੇ ਸਰੀਰ ਦਰਮਿਆਨਾ ਪਤਲਾ ਸੀ। ਰੰਗਰੂਟੀ ਕਰਦਿਆਂ ਇਸ ਨੇ ਕਰਾਸ ਕੰਟਰੀ ਲਈ ਤੇ ਸਾਥੀਆਂ ਵਿਚ ਛੇਵੇਂ ਨੰਬਰ ਤੇ ਆਇਆ। ਫਿਰ ਮਿਲਖਾ ਸਿੰਘ ਤੋਂ ਪੁਛਿਆ ਗਿਆ, ''ਚਾਰ ਸੌ ਮੀਟਰ ਦੌੜ ਲਾਵੇਂਗਾ''? ਮਿਲਖਾ ਸਿੰਘ ਨੇ ਪੁਛਿਆ, ''ਚਾਰ ਸੌ ਮੀਟਰ ਕਿੰਨੀ ਹੁੰਦੀ ਹੈ'' ਤਾਂ ਜਦੋਂ ਇਸ ਨੂੰ ਦੱਸਿਆ ਗਿਆ ਕਿ 400 ਮੀਟਰ ਟਰੈਕ ਦਾ ਇਕੋ ਚੱਕਰ ਹੁੰਦੀ ਹੈ ਤਾਂ ਇਸ ਨੇ ਕਿਹਾ, ''ਇਕ ਚੱਕਰ ਛੱਡ ਮੈਂ ਦੱਸ ਚੱਕਰ ਲਾ ਸਕਦਾਂ।'' ਫਿਰ ਉਸਤਾਦ ਨੇ ਸਮਝਾਇਆ ਕਿ ਇਕੋ ਚੱਕਰ ਵਿਚ ਦਸਾਂ ਚੱਕਰਾਂ ਜਿੰਨਾ ਜ਼ੋਰ ਲਾ ਦੇਣਾ ਹੈ। ਮਿਲਖਾ ਸਿੰਘ ਨੇ ਉਵੇਂ ਹੀ ਕੀਤਾ ਤੇ ਆਪਣੀ ਕੰਪਨੀ ਵਿਚੋਂ ਪਹਿਲੇ ਨੰਬਰ ਤੇ ਆ ਗਿਆ। ਅਭਿਆਸ ਕਰਦਿਆਂ ਇਹ ਆਪਣੇ ਸੈਂਟਰ ਦੇ ਦੌੜ ਮੁਕਾਬਲਿਆਂ ਤੋਂ ਲੈ ਕੇ ਸਮੁੱਚੀ ਭਾਰਤੀ ਫ਼ੌਜ ਵਿਚੋਂ ਪਹਿਲੇ ਨੰਬਰ ਤੇ ਆਉਣ ਲੱਗਾ ਅਤੇ ਕੌਮੀ ਚੈਂਪੀਅਨ ਬਣ ਗਿਆ। ਸੰਨ 1956 ਵਿਚ ਮੈਲਬੋਰਨ ਦੀਆਂ ਉਲੰਪਿਕ ਖੇਡਾਂ ਲਈ ਇਹ ਭਾਰਤੀ ਟੀਮ ਵਿਚ ਚੁਣਿਆ ਗਿਆ। ਉਥੇ ਇਹ ਭਾਵੇਂ ਹੀਟਾਂ ਵਿਚ ਹੀ ਹਾਰ ਗਿਆ ਪਰ ਅਗਾਂਹ ਜਿੱਤਣ ਲਈ ਨਵਾਂ ਉਤਸ਼ਾਹ ਲੈ ਕੇ ਮੁੜਿਆ। ਆਉਂਦਿਆਂ ਇਹ ਸਖ਼ਤ ਅਭਿਆਸ ਕਰਨ ਲੱਗ ਪਿਆ। ਇਸ ਦਾ ਸੈਂਟਰ ਸਿਕੰਦਰਾਬਾਦ ਸੀ ਅਤੇ ਫ਼ੌਜੀ ਬੈਰਕ ਤੇ ਟਰੈਕ ਇਸ ਦੀ ਦੁਨੀਆ ਸੀ। ਸੰਨ 1958 ਵਿਚ ਹੀ ਟੋਕੀਓ ਦੀਆਂ ਏਸ਼ੀਆਈ ਖੇਡਾਂ ਵਿਚ ਇਹ ਸਭ ਤੋਂ ਤਕੜਾ ਐਥਲੀਟ ਸਿੱਧ ਹੋਇਆ। 200 ਤੇ 400 ਮੀਟਰ ਦੌੜਾਂ ਵਿਚ ਇਸ ਨੇ ਏਸ਼ੀਆ ਦੇ ਨਵੇਂ ਰਿਕਾਰਡ ਰੱਖੇ।

ਸੰਨ 1958 ਵਿਚ ਹੀ ਕਾਰਡਿਫ਼ ਵਿਖੇ ਕਾਮਨਵੈਲਥ ਦੇਸ਼ਾਂ ਦੀਆਂ ਖੇਡਾਂ ਸਮੇਂ ਇਹ 400 ਮੀਟਰ ਦੀ ਦੌੜ ਵਿਚ ਅੱਵਲ ਰਿਹਾ। ਸੰਨ 1958 ਤੋਂ 60 ਤੱਕ ਇਹ ਅਨੇਕਾਂ ਮੁਲਕਾਂ ਵਿਚ ਦੌੜਿਆ। ਫਿਰ ਲਾਹੌਰ ਵਿਚ ਇੰਡੋ-ਪਾਕਿ ਮੀਟ ਹੋਈ। ਉਥੇ ਮਿਲਖਾ ਸਿੰਘ ਕਈ ਕਦਮਾਂ ਦੇ ਫ਼ਾਸਲੇ ਨਾਲ ਦੌੜ ਜਿਤਿਆ, ਤਾਂ ਅਨਾਊਂਸਰ ਕਹਿਣ ਲੱਗਾ, ''ਮਿਲਖਾ ਸਿੰਘ ਦੌੜਿਆ ਨਹੀਂ, ਉਡਿਆ ਹੈ, ਇਸ ਲਈ ਮਿਲਖਾ ਸਿੰਘ ਨੂੰ ਫਲਾਈਂਗ ਸਿੱਖ ਕਹਿਣਾ ਚਾਹੀਦੇ।''

ਉਦੋਂ ਤੋਂ ਇਸ ਦੇ ਨਾਂ ਨਾਲ ਫਲਾਈਂਗ ਸਿੱਖ ਦਾ ਖਿਤਾਬ ਜੁੜ ਗਿਆ। ਇਸ ਨੇ ਆਪਣੀ ਸਵੈ-ਜੀਵਨੀ ਦਾ ਨਾਂ ਵੀ 'ਫਲਾਈਂਗ ਸਿਖ-ਮਿਲਖਾ ਸਿੰਘ' ਰੱਖਿਆ ਹੈ।

ਸੰਨ 1960 ਦੀਆਂ ਕੌਮੀ ਖੇਡਾਂ ਸਮੇਂ ਦਿੱਲੀ ਦੇ ਨੈਸ਼ਨਲ ਸਟੇਡੀਅਮ ਵਿਚ ਮਿਲਖਾ ਸਿੰਘ ਨੇ 400 ਮੀਟਰ ਦੌੜ 46.1 ਸੈਕਿੰਡ ਵਿਚ ਲਾਈ ਤੇ 200 ਮੀਟਰ ਦੌੜ 20.8 ਸੈਕਿੰਡ ਵਿਚ ਦੌੜਿਆ। ਸਵੀਡਨ ਵਿਚ ਦੌੜਦਿਆਂ ਇਸ ਨੇ 400 ਮੀਟਰ ਦੌੜ 45.6 ਸੈਕਿੰਡ ਵਿਚ ਲਾਈ। ਇਹ ਸਮਾਂ ਉਲੰਪਿਕ ਰਿਕਾਰਡ ਦੇ ਬਰਾਬਰ ਸੀ। ਪੈਰਿਸ ਵਿਚ ਇਹ ਆਪਣਾ ਸਮਾਂ 45.8 ਸੈਕੰਡ ਲੈ ਆਇਆ। ਰੋਮ ਉਲੰਪਿਕ ਵਿਚ ਇਸ ਨੇ 400 ਮੀਟਰ ਦੀ ਦੌੜ 45.8 ਸੈਕੰਡ ਵਿਚ ਲਾਈ ਪਰ ਇਸ ਨੂੰ ਚੌਥਾ ਸਥਾਨ ਹੀ ਮਿਲ ਸਕਿਆ। ਇਹ ਪਹਿਲੇ ਉਲੰਪਿਕ ਨਾਲੋਂ ਬਿਹਤਰ ਸਮਾਂ ਸੀ। ਇਸ ਦੇ 200 ਤੇ 400 ਮੀਟਰ ਦੌੜਾਂ ਦੇ ਕੌਮੀ ਰਿਕਾਰਡ ਲਗਭਗ ਚਾਰ ਦਹਾਕੇ ਕਿਸੇ ਤੋਂ ਨਹੀਂ ਟੁੱਟੇ।

ਰੋਮ ਦੀ ਇਤਿਹਾਸਕ ਦੌੜ ਹਾਰ ਕੇ ਮਿਲਖਾ ਸਿੰਘ ਮਾਯੂਸ ਹੋ ਗਿਆ ਸੀ। ਵਰ੍ਹਿਆਂ ਦੀ ਘਾਲਣਾ ਚੇਤੇ ਕਰ ਕੇ ਇਸ ਦਾ ਹਉਕਾ ਨਿਕਲ ਜਾਂਦਾ ਸੀ। ਦੌੜਦਿਆਂ ਵਿਤੋਂ ਬਾਹਰਾ ਜ਼ੋਰ ਲਾਉਣ ਕਾਰਨ ਇਹ ਅਣਗਿਣਤ ਵਾਰ ਡਿਗਿਆ ਤੇ ਬੇਹੋਸ਼ ਹੋਇਆ। ਇਸ ਨੂੰ ਖੁਰਾਕੋਂ ਊਣਾ ਸ੍ਰਰੀਰ ਮਿਲਿਆ ਸੀ ਜਿਸ ਨੂੰ ਇਸ ਨੇ ਹੱਠ ਨਾਲ ਕਸ਼ਟ ਦੇਈ ਰੱਖਿਆ। ਕਦੇ ਕਦੇ ਇਹ ਆਪਣੇ ਆਪ ਨੂੰ ਕੋਸਣ ਲੱਗ ਜਾਂਦਾ ਤੇ ਕਦੇ ਦੌੜਨ ਦੇ ਜਾਨ ਮਾਰੂ ਕਰਤੱਬ ਨੂੰ। ਅਖ਼ੀਰ ਦੋਸਤਾਂ ਮਿੱਤਰਾਂ ਦੇ ਦਿਲਾਸਿਆਂ ਨਾਲ ਇਹ ਸੰਭਲਿਆ ਤੇ ਕਿੱਲਾਂ ਵਾਲੇ ਬੂਟ ਕਿੱਲੀ ਤੋਂ ਲਾਹ ਲਏ। ਸੰਨ 1962 ਵਿਚ ਜਕਾਰਤਾ ਦੀਆਂ ਏਸ਼ੀਆਈ ਖੇਡਾਂ ਵਿਚੋਂ 400 ਮੀਟਰ ਤੇ 4X400 ਮੀਟਰ ਦੌੜਾਂ ਵਿਚੋਂ ਦੋ ਸੋਨੇ ਦੇ ਤਮਗ਼ੇ ਜਿੱਤੇ। ਸੰਨ 1964 ਵਿਚ ਟੋਕੀਓ ਦੀਆਂ ਉਲੰਪਿਕ ਖੇਡਾਂ ਵਿਚ ਭਾਗ ਲੈ ਕੇ ਇਹ ਸਰਗਰਮ ਦੌੜ ਮੁਕਾਬਲਿਆਂ ਤੋਂ ਰਿਟਾਇਰ ਹੋਇਆ।

ਭਾਰਤ ਸਰਕਾਰ ਵੱਲੋਂ ਇਸ ਨੂੰ ਪਦਮ ਸ੍ਰੀ ਨਾਲ ਸਨਮਾਨਿਆ ਗਿਆ। ਅਮਰੀਕਾ ਦੀ ਇਕ ਖੇਡ ਸੰਸਥਾ ਨੇ ਇਸ ਨੂੰ ਏਸ਼ੀਆ ਦਾ ਸਰਵੋਤਮ ਐਥਲੀਟ ਮੰਨਦਿਆਂ ਹੈਲਮਜ਼ ਟਰਾਫ਼ੀ ਨਾਲ ਸਨਮਾਨਿਆ।

ਫ਼ੌਜ ਦੀ ਨੌਕਰੀ ਛੱਡ ਕੇ ਇਸ ਨੇ ਪੰਜਾਬ ਦੇ ਖੇਡ ਵਿਭਾਗ ਦੀ ਸੇਵਾ ਸੰਭਾਲ ਲਈ ਸੀ। ਇਹ ਖੇਡ ਵਿਭਾਗ ਦੇ ਐਡੀਸ਼ਨਲ ਡਾਇਰੈਕਟਰ ਦੀ ਪਦਵੀ ਤੋਂ ਰਿਟਾਇਰ ਹੋਇਆ ਤੇ ਅੱਜਕੱਲ੍ਹ ਚੰਡੀਗੜ੍ਹ ਦਾ ਪੱਕਾ ਵਸਨੀਕ ਹੈ। ਇਸ ਦੀ ਪਤਨੀ

ਸ੍ਰੀਮਤੀ ਨਿਰਮਲ ਸੈਣੀ ਕੌਮੀ ਪੱਧਰ ਦੀ ਵਾਲੀਬਾਲ ਖਿਡਾਰਨ ਰਹੀ ਹੈ ਤੇ ਇਨ੍ਹਾਂ ਦਾ ਲੜਕਾ ਚਿਰੰਜੀਵ ਮਿਲਖਾ ਸਿੰਘ ਗਾੱਲਫ਼ ਦਾ ਹੋਣਹਾਰ ਖਿਡਾਰੀ ਹੈ।

–ਪ੍ਰਿੰਸੀਪਲ ਸਰਵਣ ਸਿੰਘ

**ਮਿਲਖਾ ਸਿੰਘ (ਥੇਹਪੁਰੀਆ)** : ਇਹ ਭੰਗੀ ਸਰਦਾਰਾਂ ਵਿਚੋਂ ਗੁੱਜਰ ਸਿੰਘ ਨਾਲ ਸਬੰਧ ਰਖਣ ਵਾਲਾ ਸੀ। ਇਸ ਨੇ ਰਾਵਲਪਿੰਡੀ ਦਾ ਚਾਰਜ ਗੁੱਜਰ ਸਿੰਘ ਤੋਂ ਹੀ 1767 ਈ. ਵਿਚ ਲਿਆ। ਇਹ ਕਸੂਰ ਦੇ ਨਜ਼ਦੀਕ ਕਾਲੇ ਕੇ ਪਿੰਡ ਨਾਲ ਸਬੰਧ ਰਖਦਾ ਸੀ ਪਰ ਇਸ ਨੇ ਇਹ ਪਿੰਡ ਛੱਡ ਕੇ ਪਿੰਡ ਥੇਹਪੁਰ ਦੀ ਨੀਂਹ ਰੱਖੀ, ਇਸ ਲਈ ਇਸ ਨੂੰ ਥੇਹਪੁਰੀਆ ਕਿਹਾ ਜਾਂਦਾ ਹੈ। ਜਲਦੀ ਹੀ ਇਸ ਨੇ ਫਿਰੋਜ਼ਪੁਰ, ਗੁਜਰਾਂਵਾਲਾ ਅਤੇ ਗੁਜਰਾਤ ਵਿਚ ਬਹੁਤ ਸਾਰੇ ਪਿੰਡਾਂ ਤੇ ਕਬਜ਼ਾ ਕਰ ਲਿਆ ਅਤੇ ਰਾਵਲਪਿੰਡੀ ਨੂੰ ਆਪਣੀ ਰਾਜਧਾਨੀ ਬਣਾਇਆ। ਇਸ ਲਈ ਇਸ ਨੂੰ ਪਿੰਡੀਵਾਲਾ ਵੀ ਕਿਹਾ ਜਾਂਦਾ ਸੀ। ਉੱਤਰ ਪੱਛਮੀ ਪਾਸੇ ਵੱਲ ਇਹ ਹਮੇਸ਼ਾਂ ਭੰਗੀਆਂ ਦਾ ਆਗੂ ਤੇ ਰਖਿਅਕ ਬਣ ਕੇ ਰਹਿੰਦਾ ਸੀ। ਇਹ ਪਠਾਨ ਅਤੇ ਜੱਟ ਲੜਾਕੂ ਕਬੀਲਿਆਂ ਨਾਲ ਪੂਰੇ ਜ਼ੋਰ ਅਤੇ ਸ਼ਾਨ ਨਾਲ ਲੜਿਆ। ਸਰਦਾਰ ਮਿਲਖਾ ਸਿੰਘ ਦੀ ਪਤਨੀ ਵੀ ਇਸ ਦੇ ਕੰਮਾਂ ਵਿਚ ਪੂਰਾ ਸਹਿਯੋਗ ਦਿੰਦਾ ਸੀ। ਮਿਲਖਾ ਸਿੰਘ ਨੇ ਆਪਣੇ ਸਮੇਂ ਵਿਚ ਸਾਧੂ ਸਿੰਘ ਨੂੰ ਸਿੱਖ ਫ਼ੌਜਾਂ ਨੂੰ ਭੋਜਨ ਅਤੇ ਕੱਪੜਾ ਜਾਰੀ ਕਰਨ ਲਈ ਨਿਯੁਕਤ ਕੀਤਾ ਹੋਇਆ ਸੀ ਅਤੇ ਬੁਧ ਸਿੰਘ ਨੂੰ ਮਾਲੀਆ ਵਸੂਲ ਕਰਨ ਦਾ ਕੰਮ ਸੌਂਪਿਆ ਹੋਇਆ ਸੀ।

ਮਿਲਖਾ ਸਿੰਘ ਉਸ ਸਮੇਂ ਦੀ ਰਾਵਲਪਿੰਡੀ ਦੀ ਅਵਸਥਾ ਉੱਤੇ ਮੁਗਧ ਸੀ। ਇਹ ਮੈਦਾਨੀ ਇਲਾਕਾ ਪਹਾੜੀਆਂ ਤੋਂ ਕੇਵਲ 7 ਕਿ.ਮੀ. ਹੀ ਦੂਰ ਹੈ। ਇਹ ਕਾਬੁਲ ਤੋਂ ਲਾਹੌਰ ਜਾਣ ਵਾਲੀ ਅਤੇ ਕਾਬੁਲ ਤੋਂ ਹਜ਼ਾਰਾ, ਕਸ਼ਮੀਰ ਅਤੇ ਕੋਹਾਟ ਜਾਣ ਵਾਲੀ ਸੜਕ ਤੇ ਸਥਿਤ ਹੋਣ ਕਾਰਣ ਵਪਾਰ ਲਈ ਬਹੁਤ ਮਹੱਤਵਪੂਰਣ ਸੀ। ਮਿਲਖਾ ਸਿੰਘ ਨੇ ਇਸ ਮਹੱਤਤਾ ਨੂੰ ਮਹਿਸੂਸ ਕੀਤਾ ਅਤੇ ਭੇਰਾ, ਚਕਵਾਲ ਅਤੇ ਮਿਆਣੀ ਤੋਂ ਵਪਾਰੀਆਂ ਨੂੰ ਜ਼ਮੀਨ ਦੇ ਤੋਹਫ਼ੇ ਦੇ ਕੇ ਇਥੇ ਵਸਣ ਲਈ ਸੱਦਿਆ। ਇਸ ਨੇ ਹਜ਼ਾਰਾਂ ਮੁਸਲਮਾਨਾਂ ਨੂੰ ਮਜ਼ਦੂਰੀ ਦੇ ਕੇ ਇਮਾਰਤਾਂ ਦਾ ਨਿਰਮਾਣ ਵੀ ਸ਼ੁਰੂ ਕਰਵਾਇਆ। ਗੁਆਂਢ ਵਿਚ ਰਹਿਣ ਵਾਲੇ ਬੈਲੀਕੋਜ਼ ਕਬੀਲੇ ਮਿਲਖਾ ਸਿੰਘ ਨੂੰ ਇਕ ਕਠੋਰ ਯੋਧਾ ਅਤੇ ਉਦਾਰਵਾਦੀ ਸ਼ਾਸ਼ਕ ਮੰਨਦੇ ਸਨ। ਉਹ ਇਸ ਦੇ ਨਾਂ ਅਤੇ ਤਾਕਤ ਦਾ ਆਦਰ ਕਰਦੇ ਸਨ। ਉਹ ਆਦਰ ਨਾਲ ਹੀ 'ਮਿਲਖਾ ਸਿੰਘ ਪਿੰਡੀ ਵਾਲਾ' ਕਹਿੰਦੇ ਸਨ। ਮਿਲਖਾ ਸਿੰਘ ਨੇ ਸਭ ਤੋਂ ਸ਼ਕਤੀਸ਼ਾਲੀ ਗੱਖੜ ਸਰਦਾਰਾਂ ਨੂੰ 192 ਪਿੰਡਾਂ ਦੀ ਜਾਗੀਰ ਦੇ ਕੇ ਆਪਣੇ ਨਾਲ ਗੰਢ ਲਿਆ। ਸੰਨ 1783 ਵਿਚ ਇਥੇ ਇਕ ਭਿਅੰਕਰ ਕਾਲ ਪਿਆ ਜਿਸ ਨਾਲ ਰਾਵਲਪਿੰਡੀ ਤੇ ਹਜ਼ਾਰਾ ਜ਼ਿਲ੍ਹਿਆਂ ਵਿਚ ਉਜਾੜਾ ਪੈ ਗਿਆ ਜਿਸ ਪਿੱਛੋਂ ਮਿਲਖਾ ਸਿੰਘ ਦੇ ਚੰਗੇ ਸ਼ਾਸ਼ਨ ਕਾਰਣ ਇਹ ਇਲਾਕਾ ਦੁਬਾਰਾ ਆਬਾਦ ਹੋਇਆ। ਇਸ ਦੇ ਸਮੇਂ ਵਿਚ ਰਾਵਲਪਿੰਡੀ ਬੜੀ ਖੁਸ਼ਹਾਲ ਸੀ। ਕਾਬੁਲ ਤੋਂ ਫ਼ਲ ਕਾਫ਼ੀ ਮਾਤਰਾ ਵਿਚ ਆਉਂਦੇ ਸਨ। ਇਮਾਰਤਾਂ ਸੁੰਦਰ ਅਤੇ ਮਿੱਟੀ ਦੀਆਂ ਬਣੀਆਂ ਹੋਈਆਂ ਸਨ। ਮਿਲਖਾ ਸਿੰਘ ਨੇ ਆਪਣਾ ਖੇਤਰ ਆਬਾਦ ਕੀਤਾ ਅਤੇ ਪੰਜਾ ਸਾਹਿਬ ਦੇ ਨਜ਼ਦੀਕ ਕਾਲੀ ਸਰਾਏ ਵਿਚ ਰਹਿਣ ਲੱਗਾ।

ਸੰਨ 1798-99 ਵਿਚ ਸ਼ਾਹ ਜ਼ਮਾਨ ਨੇ ਪੰਜਾਬ ਉਪਰ ਚੌਥੀ ਵਾਰੀ ਹਮਲਾ ਕੀਤਾ। 19 ਅਕਤੂਬਰ, 1798 ਨੂੰ ਕਿਸ਼ਤੀਆਂ ਰਾਹੀਂ ਸਿੰਧੂ ਨਦੀ ਨੂੰ ਪਾਰ ਕਰਕੇ ਉਸ ਨੇ ਸਿੱਖਾਂ ਉਤੇ ਹਮਲਾ ਕਰ ਦਿੱਤਾ। ਮਿਲਖਾ ਸਿੰਘ ਜਿਸ ਕੋਲ ਕੇਵਲ ਦੋ ਹਜ਼ਾਰ ਘੋੜੇ ਸਨ, ਨੇ ਕਾਲੀ ਸਰਾਇ ਅਤੇ ਰਾਵਲਪਿੰਡੀ ਵਿਚ ਡੱਟ ਕੇ ਮੁਕਾਬਲਾ ਕੀਤਾ ਪਰ ਸਿੱਖਾਂ ਕੋਲੋਂ ਕਾਲੀ ਸਰਾਇ ਦੀ ਨਿਗਰਾਨ ਚੌਕੀ ਖਾਲੀ ਕਰਵਾ ਲਈ ਗਈ। ਰਣਜੀਤ ਸਿੰਘ ਪਾਢਾ ਅਤੇ ਕਾਲਾ ਸਿੰਘ ਜੋ ਮਿਲਖਾ ਸਿੰਘ ਦੇ ਸਹਿਯੋਗੀ ਸਨ, ਤਿੰਨੇ ਸਰਦਾਰ ਰਾਵਲਪਿੰਡੀ ਜਾ ਪਹੁੰਚੇ। ਇਨ੍ਹਾਂ ਤੋਂ 50 ਕਿ.ਮੀ. ਇਲਾਕਾ ਖੋਹ ਲਿਆ ਗਿਆ। ਮਿਲਖਾ ਸਿੰਘ ਨੇ ਆਪਣੇ ਹੋਰ ਦੋ ਸਹਾਇਕਾਂ ਨੂੰ ਆ ਰਲਣ ਲਈ ਕਿਹਾ ਪਰ ਉਨ੍ਹਾਂ ਦੀ ਬੇਧਿਆਨੀ ਵਿਚ ਹੀ ਅਫ਼ਗਾਨਾਂ ਨੇ ਉਨ੍ਹਾਂ ਉੱਤੇ ਹਮਲਾ ਕਰ ਦਿੱਤਾ। ਇਹ ਬਹਾਦਰੀ ਨਾਲ ਲੜੇ ਪਰ ਹਾਰ ਗਏ ਅਤੇ ਇਨ੍ਹਾਂ ਨੂੰ ਕੈਦ ਕਰ ਲਿਆ ਗਿਆ। ਇਨ੍ਹਾਂ ਨੇ ਆਪਣੀ ਰਿਹਾਈ ਲਈ ਤਿੰਨ ਲੱਖ ਰੁਪਿਆ ਦਿੱਤਾ। ਸ਼ਾਹ ਨੇ ਰੁਪਿਆ ਤਾਂ ਲੈ ਲਿਆ ਪਰ ਇਨ੍ਹਾਂ ਨੂੰ ਰਿਹਾ ਨਾ ਕੀਤਾ। ਇਨ੍ਹਾਂ ਦੋਹਾਂ ਨੂੰ ਅਟਕ ਵਿਚ ਡੋਬਣ ਦਾ ਹੁਕਮ ਦੇ ਦਿੱਤਾ। ਇਕੱਲੇ ਰਹਿ ਜਾਣ ਕਾਰਣ ਮਿਲਖਾ ਸਿੰਘ ਰਣਜੀਤ ਸਿੰਘ ਅਤੇ ਕਰਮ ਸਿੰਘ ਨਾਲ ਆ ਕੇ ਮਿਲ ਗਿਆ।

ਇਸ ਤੋਂ ਪਹਿਲਾਂ ਮਿਲਖਾ ਸਿੰਘ ਦੀ ਫ਼ੌਜ ਨੇ ਤੈਮੂਰ ਸ਼ਾਹ ਜਦੋਂ 15 ਜਨਵਰੀ, 1775 ਨੂੰ ਉਹ ਸਿੰਧੂ ਪਾਰ ਕਰਕੇ ਅਟਕ ਆਇਆ, ਦੀ ਸੈਨਾ ਨੂੰ ਬੁਰੀ ਤਰ੍ਹਾਂ ਹਰਾਇਆ ਸੀ। ਉਸ ਨੇ ਅਜਿਹੀ ਹਾਰ ਖਾਧੀ ਕਿ ਉਹ ਅੱਗੇ ਵਧਣ ਦਾ ਹੌਂਸਲਾ ਨਾ ਕਰ ਸਕਿਆ ਅਤੇ ਵਾਪਿਸ ਮੁੜ ਗਿਆ। 24 ਦਸਬੰਰ, 1798 ਨੂੰ 500 ਘੁੜ ਸਵਾਰਾਂ ਦੀ ਅਗਵਾਈ ਕਰਦਾ ਹੋਇਆ ਮਿਲਖਾ ਸਿੰਘ ਦੂਜੇ ਸਿੱਖ ਸਰਦਾਰ ਨਾਲ ਆ ਰਲਿਆ। ਇਹ ਸੁਣ ਕੇ ਸ਼ਾਹ ਜ਼ਮਾਨ ਲਾਹੌਰ ਤੋਂ ਕਾਬੁਲ ਪਰਤ ਗਿਆ। ਮਿਲਖਾ ਸਿੰਘ ਅਤੇ ਚੇਤ ਸਿੰਘ 3 ਅਤੇ 4 ਜਨਵਰੀ, 1799 ਦੀ ਵਿਚਲੀ ਰਾਤ ਨੂੰ ਅੰਮ੍ਰਿਤਸਰ ਤੋਂ ਰਵਾਨਾ ਹੋ ਗਏ ਅਤੇ ਉਨ੍ਹਾਂ ਨੇ ਲਾਹੌਰ ਦੇ ਨੇੜੇ ਡੇਰਾ ਲਾ ਲਿਆ। ਜਿਵੇਂ ਹੀ ਸ਼ਾਹ ਜ਼ਮਾਨ ਨੇ ਰਾਵੀ ਨਦੀ ਨੂੰ ਪਾਰ ਕੀਤਾ ਤਾਂ ਮਿਲਖਾ ਸਿੰਘ ਅਤੇ ਚੇਤ ਸਿੰਘ ਨੇ ਲਾਹੌਰ ਵਿਚ ਪ੍ਰਵੇਸ਼ ਕਰਕੇ ਆਪਣਾ ਰਾਜ ਸਥਾਪਤ ਕਰ ਲਿਆ। ਮਿਲਖਾ ਸਿੰਘ ਦਾ ਦੇਹਾਂਤ 1804 ਈ. ਵਿਚ ਹੋਇਆ।

ਹ.ਪੁ.–ਸਿ. ਇ.-ਕਨਿੰਘਮ :245, 430, 480,; ਸਿ. ਮਿ. -ਸੀਤਲ :245

**ਮੀਆਂ ਵਾਲੀ** : ਅਣਵੰਡੇ ਪੰਜਾਬ ਦਾ ਮੁਲਤਾਨ ਡਵੀਜ਼ਨ ਦਾ ਇਹ ਪ੍ਰਸਿੱਧ ਜ਼ਿਲ੍ਹਾ ਹੈ। ਇਸ ਖੇਤਰ ਦਾ 3/4 ਹਿੱਸਾ ਸਿੰਧ ਦਰਿਆ ਨਾਲ ਘਿਰਿਆ ਹੋਇਆ ਹੈ। ਮੀਆਂਵਾਲੀ, ਭੱਖਰ ਤੇ ਲੀਆਹ ਤਿੰਨੇ ਨਦੀ ਦੇ ਉੱਤਰ ਤੋਂ ਦੱਖਣ ਤਕ ਵਸੇ ਹੋਏ ਹਨ। ਇਸ ਦੇ ਪੂਰਬ ਵੱਲ ਅਟਕ, ਸ਼ਾਹਪੁਰ ਅਤੇ ਝੰਗ ਹਨ। ਇਸ ਦੇ ਦੱਖਣ ਵੱਲ ਮੁਜ਼ੱਫ਼ਰਗੜ੍ਹ ਹੈ। ਸਿੰਧ ਦਰਿਆ ਇਸ ਨੂੰ ਡੇਰਾ ਗਾਜ਼ੀ ਖਾਂ ਅਤੇ ਡੇਰਾ ਇਸਮਾਈਲ ਖ਼ਾਂ ਤੋਂ ਵੱਖਰਾ ਕਰਦਾ ਹੈ ਅਤੇ ਪੱਛਮ ਵੱਲ ਬਾਕੀ ਦਾ ਹਿੱਸਾ ਈਸਾਖੇਲ ਨਾਲ ਘਿਰਿਆ ਹੋਇਆ ਹੈ। ਇਸ ਦੇ ਉੱਤਰ ਵੱਲ ਬੰਨੂ ਤੇ ਘੋਰਾਟ ਜ਼ਿਲ੍ਹੇ ਹਨ ਜੋ ਇਸ ਦੇ ਉੱਤਰ ਪੱਛਮੀ ਸੀਮਾ ਪ੍ਰਾਂਤ ਹਨ। ਇਹ ਛਿਛਲੀ ਅਤੇ ਮੇਦਨੀ ਪਹਾੜੀਆਂ ਨਾਲ ਘਿਰਿਆ ਹੋਇਆ ਹੈ। ਸਿੰਧ ਦਰਿਆ ਤੋਂ ਉਰਲੇ ਇਲਾਕੇ ਦੀ ਉੱਤਰ ਤੋਂ ਦੱਖ਼ਣ ਤਕ ਦੀ

ਜ਼ਿਆਦਾ ਤੋਂ ਜ਼ਿਆਦਾ ਲੰਬਾਈ ਲਗਭਗ 227 ਕਿ. ਮੀ. ਹੈ ਅਤੇ ਭੱਖ ਤੱਕ ਚੌੜਾਈ ਲਗਭਗ 108 ਕਿ. ਮੀ. ਹੈ ਜੋ ਜਿਹਲਮ ਨਦੀ ਵੱਲ ਪੂਰਬ ਤਕ ਜਾਂਦੀ ਹੈ। ਇਸ ਤਰ੍ਹਾਂ ਮੀਆਂਵਾਲੀ ਦਾ ਬਹੁਤ ਸਾਰਾ ਹਿੱਸਾ ਸਿੰਧ ਸਾਗਰ ਦੋਆਬ ਵਿਚ ਪੈਂਦਾ ਹੈ ਜੋ ਸਿੰਧੂ ਅਤੇ ਜਿਹਲਮ ਦੇ ਵਿਚਕਾਰ ਹੈ। ਇਹ ਦੋ ਵੱਖ-ਵੱਖ ਰਸਤਿਆਂ ਤੋਂ ਗੁਜ਼ਰਦੀ ਹੈ। ਇਸ ਦਾ ਕੁੱਝ ਹਿੱਸਾ ਕਾਫ਼ੀ ਹੈ। ਇਥੇ ਨਦੀ ਵਿਚ ਹੜ੍ਹ ਵੀ ਆਉਂਦਾ ਹੈ ਪਰ ਇਹ ਖੇਤਰ ਕਾਫ਼ੀ ਉਪਜਾਊ ਹੈ। ਇਸ ਦਾ ਦੂਜਾ ਹਿੱਸਾ ਬੰਜਰ ਹੈ। ਇਸ ਨੂੰ ਥਾਲ ਕਿਹਾ ਜਾਂਦਾ ਹੈ। ਇਸ ਦੇ ਕਾਫੀ ਹਿੱਸੇ ਦੀ ਸਿੰਜਾਈ ਸਿੰਧੂ ਕੈਨਾਲ ਦੁਆਰਾ ਕਰਨ ਦੀ ਯੋਜਨਾ ਹੈ। ਇਸ ਦੀ ਸਮਤਲਤਾ ਨਦੀਆਂ ਅਤੇ ਪਹਾੜੀਆਂ ਨੇ ਕਾਫ਼ੀ ਹੱਦ ਤਕ ਤੋੜ ਦਿੱਤੀ ਹੈ। ਇਸ ਦਾ ਉੱਤਰ ਪੱਛਮੀ ਕੋਨਾ ਸਾਲਟ ਰੇਂਜ ਵੱਲ ਪੈਂਦਾ ਹੈ ਅਤੇ ਇਸ ਦੀਆਂ ਦੱਖਣ ਪੱਛਮੀ ਘਾਟੀਆਂ ਸਕੇਸਰ ਪਹਾੜੀ ਤਕ ਜਾਂਦੀਆਂ ਹਨ। ਇਹ ਅਸਥਾਨ ਗਰਮੀਆਂ ਵਿਚ ਅਫ਼ਸਰਾਂ ਦੇ ਆਉਣ ਜਾਣ ਅਤੇ ਰਹਿਣ ਦਾ ਸਦਰ ਮੁਕਾਮ ਬਣਿਆ ਰਹਿੰਦਾ ਹੈ।

ਸਿੰਧੂ ਨਦੀ ਕਾਲਾ ਬਾਗ਼ ਦੀਆਂ ਪਹਾੜੀਆਂ ਵਿਚੋਂ ਇਕ ਤੰਗ ਧਾਰ ਦੇ ਰੂਪ ਵਿਚ ਨਿਕਲਦੀ ਹੈ ਪਰ ਈਸਾਖੇਲ ਤੋਂ ਅੱਗੇ ਇਹ ਤੇਜ਼ੀ ਨਾਲ ਚੌੜਾਈ ਵਿਚ ਫੈਲ ਜਾਂਦੀ ਹੈ। ਇਥੇ ਇਸ ਦੀ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਤੱਕ ਚੌੜਾਈ ਲਗਭਗ 20 ਕਿ.ਮੀ. ਹੈ। ਕਾਛੀ ਦਾ ਸਾਰਾ ਇਲਾਕਾ ਸਿੰਧੂ ਨਦੀ ਦੀਆਂ ਸ਼ਾਖ਼ਾਵਾਂ ਨਾਲ ਭਰਿਆ ਹੋਇਆ ਹੈ। ਇਹ ਜ਼ਿਲ੍ਹਾ ਭੂਗੋਲਿਕ ਤੌਰ ਤੇ ਬਹੁਤ ਮਹੱਤਵਪੂਰਨ ਹੈ ਕਿਉਂਕਿ ਇਸ ਵਿਚ ਸਾਲਟ ਰੇਂਜ ਦੇ ਉਰਾਰ ਤੇ ਮੁਰਾਰ ਦੋਵੇਂ ਹਿੱਸੇ ਸ਼ਾਮਲ ਹਨ। ਇਸ ਦੇ ਪੁਰਾਤਨ ਇਤਿਹਾਸ ਦੀ ਕੋਈ ਜਾਣਕਾਰੀ ਨਹੀਂ ਮਿਲਦੀ। ਇਸ ਜ਼ਿਲ੍ਹੇ ਵਿਚ ਇਸਮਾਈਲ ਖਾਂ ਅਤੇ ਮਾੜੀ ਵਿਚ ਕਾਫਿਰ ਕੋਟ ਦੇ ਅਵਸ਼ੇਸ਼ਾਂ ਤੋਂ ਹਿੰਦੂ ਸਭਿਅਤਾ ਦੀ ਹੋਂਦ ਦੀ ਪੁਸ਼ਟੀ ਹੁੰਦੀ ਹੈ।

ਸੰਨ 1822 ਵਿਚ ਸਿੰਧੂ ਦਾ ਉਰਾਰਲਾ ਪਾਸਾ ਸਿੱਖਾਂ ਨੇ ਜਿੱਤ ਲਿਆ। ਦੂਜਾ ਸਿੱਖ ਅੰਗਰੇਜ਼ ਯੁੱਧ ਸ਼ੁਰੂ ਹੋਣ ਤੇ ਸਰ ਐਚ. ਐਡਵਰਸਨ ਨੇ ਕੁਝ ਫ਼ੌਜ ਲੀਆਹ ਵੱਲ ਭੇਜੀ ਜਿਸ ਨੇ ਮੁਲਤਾਨ ਜਿੱਤ ਲਿਆ। ਸੰਨ 1849 ਵਿਚ ਮੀਆਂਵਾਲੀ ਦਾ ਇਲਾਕਾ ਜਿੱਤ ਲਿਆ ਗਿਆ। ਸੰਨ 1861 ਵਿਚ ਭੱਖਰ ਅਤੇ ਲੀਆਹ ਤਹਿਸੀਲਾਂ, ਡੇਰਾ ਇਸਮਾਈਲ ਖਾਂ ਵਿਚ ਸ਼ਾਮਲ ਕਰ ਦਿੱਤੀਆਂ ਗਈਆਂ ਅਤੇ ਮੀਆਂਵਾਲੀ ਅਤੇ ਈਸਾਖੇਲ ਬੰਨੂ ਦੇ ਨਵੇਂ ਜ਼ਿਲ੍ਹੇ ਦਾ ਹਿੱਸਾ ਬਣਾ ਦਿੱਤੀਆਂ ਗਈਆਂ। ਸੰਨ 1901 ਵਿਚ ਵਰਤਮਾਨ ਮੀਆਂਵਾਲੀ ਜ਼ਿਲ੍ਹਾ ਬਣਾਇਆ ਗਿਆ।

ਇਸ ਜ਼ਿਲ੍ਹੇ ਵਿਚ 5 ਕਸਬੇ ਅਤੇ 426 ਪਿੰਡ ਹਨ ਜਿਨ੍ਹਾਂ ਦੀ ਜਨਸੰਖਿਆ 1901 ਵਿਚ 4,24,588 ਸੀ। ਭੱਖੜ, ਮੀਆਂਵਾਲੀ ਵਿਚ ਇਸ ਸਦੀ ਤੋਂ ਪਹਿਲਾਂ ਦੇ ਕੋਈ ਅਵਸ਼ੇਸ਼ ਨਹੀਂ ਹਨ। ਇੰਜ ਜਾਪਦਾ ਹੈ ਕਿ ਪਹਿਲਾਂ ਇਥੇ ਕੋਈ ਨਹੀਂ ਸੀ ਰਹਿੰਦਾ। ਇਹ ਖੇਤਰ 15ਵੀਂ ਸਦੀ ਦੇ ਸ਼ੁਰੂ ਵਿਚ ਦੱਖਣ ਤੋਂ ਆਏ ਜੱਟਾਂ ਨੇ ਆਬਾਦ ਕੀਤਾ। ਇਨ੍ਹਾਂ ਤੋਂ ਬਾਅਦ ਵੱਡੇ ਸਮੂਹਾਂ ਵਿਚ ਬਲੋਚ ਅਤੇ ਜੱਟ ਕਿਸਾਨਾਂ ਦੇ ਰੂਪ ਵਿਚ ਇਸ ਇਲਾਕੇ ਵਿਚ ਰਹਿਣ ਲਗ ਪਏ ਅਤੇ ਨਾਲ ਹੀ ਇਨ੍ਹਾਂ ਨੇ ਭੱਖਰ ਅਤੇ ਲੀਆਹ ਨਾਂ ਦੇ ਨਗਰ ਵਸਾਏ। 17ਵੀਂ ਸਦੀ ਦੇ ਸ਼ੁਰੂ ਵਿਚ ਸਿੰਧੂ ਤੋਂ ਚਨਾਬ ਤੇ ਭੱਖਰ ਤੋਂ ਲੀਆਹ ਤਕ ਬਲੋਚਾਂ ਦਾ ਰਾਜ ਸੀ। ਉਨ੍ਹਾਂ ਦੀ ਰਾਜਧਾਨੀ ਮਨਕੇਰਾ ਸੀ। ਮੀਆਂਵਾਲੀ ਉੱਤੇ 1748 ਈ. ਤਕ ਭੱਖਰਾਂ ਦਾ ਦਬਦਬਾ ਰਿਹਾ। ਸੰਨ 1756 ਵਿਚ ਇਥੇ ਦੁਰਾਨੀ ਰਾਜ ਹੋ ਗਿਆ। ਸਦੀ ਦੇ ਅੰਤ ਤਕ ਇਹ ਜ਼ਿਲ੍ਹਾ ਪ੍ਰਾਂਤ ਬਣ ਗਿਆ ਅਤੇ ਇਸ ਉੱਤੇ ਮੁਹੰਮਦ ਖ਼ਾਂ ਸਦਜ਼ਈ ਦਾ ਰਾਜ ਹੋ ਗਿਆ ਅਤੇ ਉਸ ਦੇ ਵਾਰਸ ਨੇ 1818 ਈ. ਵਿਚ ਈਸਾਖੇਲ ਨੂੰ ਜਿੱਤ ਲਿਆ।

ਇਥੇ ਮੁਸਲਮਾਨਾਂ ਦੀ ਸੰਖਿਆ ਸਾਰੀ ਜਨਸੰਖਿਆ ਦਾ 87% ਤੋਂ ਵੀ ਵੱਧ ਹੈ। ਈਸਾਖੇਲ ਦੇ ਕੁਝ ਪਠਾਣ ਨਿਵਾਸੀ ਪਸ਼ਤੋ ਬੋਲਦੇ ਹਨ। ਹੋਰਨਾਂ ਥਾਵਾਂ ਤੇ ਪੱਛਮੀ ਪੰਜਾਬੀ ਦੇ ਅਲੱਗ-ਅਲੱਗ ਰੂਪ ਬੋਲੇ ਜਾਂਦੇ ਹਨ। ਸਭ ਤੋਂ ਵੱਧ ਗਿਣਤੀ ਜੱਟ ਜ਼ਿਮੀਂਦਾਰਾਂ ਦੀ ਹੈ ਜਿਨ੍ਹਾਂ ਦੀ ਸੰਖਿਆ ਸਾਰੀ ਜਨਸੰਖਿਆ ਦਾ 32% ਹੈ। ਜੱਟਾਂ ਤੋਂ ਬਾਅਦ ਕ੍ਰਮਵਾਰ ਪਠਾਣਾਂ, ਬਲੋਚਾਂ, ਅਵੰਸਾਂ ਅਤੇ ਰਾਜਪੂਤਾਂ ਦਾ ਨੰਬਰ ਆਉਂਦਾ ਹੈ। ਇਥੇ ਇਕ ਹੋਰ ਮਹੱਤਵਪੂਰਨ ਜਾਤ ਸ਼ਾਹੂਕਾਰਾਂ ਦੀ ਹੈ। ਇਸ ਤੋਂ ਇਲਾਵਾ ਖੱਤਰੀ, ਸਯੱਦ, ਤਰਖਾਣ, ਘੁਮਾਰ, ਜੁਲਾਹੇ, ਛੀਂਬੇ, ਧੋਬੀ, ਨਾਈ, ਮਾਛੀ, ਮਛੇਰੇ ਆਦਿ ਹਨ। ਸਾਰੀ ਜਨਸੰਖਿਆ ਦਾ 57% ਹਿੱਸਾ ਖੇਤੀਬਾੜੀ ਕਰਦਾ ਹੈ। ਸਿੰਧ ਨਦੀ ਦੇ ਕੰਢੇ ਵਾਲੀ ਜ਼ਮੀਨ ਖੁੱਲ੍ਹੀ ਅਤੇ ਮੈਦਾਨੀ ਹੈ। ਇਥੇ ਬਹੁਤ ਚੰਗੀ ਫ਼ਸਲ ਹੁੰਦੀ ਹੈ। ਕਾਛੀ ਵਿਚ ਖੇਤੀਬਾੜੀ ਦਾ ਆਧਾਰ ਸਿੰਜਾਈ ਹੈ ਜੋ ਨਦੀਆਂ/ਡੈਮਾਂ ਦੁਆਰਾ ਕੀਤੀ ਜਾਂਦੀ ਹੈ। ਥਾਲ ਦੀ ਮਿੱਟੀ ਹਲਕੀ ਰੇਤਲੀ ਹੈ। ਬਸੰਤ ਰੁੱਤ ਦੀ ਪ੍ਰਸਿੱਧ ਫ਼ਸਲ ਕਣਕ ਹੈ। ਛੋਲੇ ਅਤੇ ਬਾਜਰਾ ਵੀ ਕਾਫ਼ੀ ਮਾਤਰਾ ਵਿਚ ਉਗਾਏ ਜਾਂਦੇ ਹਨ। ਨਮਕ, ਕੋਲਾ ਅਤੇ ਸਿੱਕਾ ਵੀ ਵਿਸ਼ੇਸ਼ ਰੂਪ ਵਿਚ ਪਾਇਆ ਜਾਂਦਾ ਹੈ।

ਲੋਕ ਜ਼ਿਆਦਾਤਰ ਉੱਨ, ਲੋਹਾ ਤੇ ਕਪਾਹ ਦਾ ਵਪਾਰ ਕਰਦੇ ਹਨ। ਇਥੋਂ ਜ਼ਿਆਦਾਤਰ ਚੀਜ਼ਾਂ ਮੁਲਤਾਨ ਅਤੇ ਕਰਾਚੀ ਨੂੰ ਜਾਂਦੀਆਂ ਹਨ। ਮੁਲਤਾਨ ਤੋਂ ਰਾਵਲਪਿੰਡੀ ਜਾਣ ਵਾਲੀ ਰੇਲਵੇ ਲਾਈਨ ਇਥੋਂ ਗੁਜ਼ਰਦੀ ਹੈ। ਵਿਦਿਆ ਦੇ ਖੇਤਰ ਵਿਚ ਇਹ ਜ਼ਿਲ੍ਹਾ ਬਹੁਤ ਪਿਛੇ ਹੈ। ਸੰਨ 1901 ਵਿਚ ਇਥੇ ਕੇਵਲ 3.7% ਲੋਕ ਪੜ੍ਹੇ ਲਿਖੇ ਸਨ। ਬਾਅਦ ਵਿਚ ਇਥੇ 4 ਸੈਕੰਡਰੀ ਸਕੂਲ, 72 ਪ੍ਰਾਇਮਰੀ, 3 ਸਪੈਸ਼ਲ (ਪਬਲਿਕ) ਸਕੂਲ ਖੋਲ੍ਹੇ ਗਏ। ਇਸ ਤੋਂ ਇਲਾਵਾ ਇਥੇ 208 ਪ੍ਰਾਈਵੇਟ ਅਤੇ 412 ਸਕੂਲ ਲੜਕੀਆਂ ਲਈ ਖੋਲ੍ਹੇ ਗਏ। ਮਨਕੇਰਾ ਅਤੇ ਈਸਾਖੇਲ ਵਿਚ ਲੜਕੀਆਂ ਲਈ ਇੰਡਸਟਰੀਅਲ ਸਕੂਲ ਵੀ ਖੋਲ੍ਹ ਦਿੱਤੇ ਗਏ ਹਨ। ਮੀਆਂਵਾਲੀ ਸਿਵਲ ਹਸਪਤਾਲ ਤੋਂ ਇਲਾਵਾ ਇਥੇ ਕਈ ਡਿਸਪੈਂਸਰੀਆਂ ਵੀ ਹਨ।

30° 36′ ਤੋਂ 33° 14′ ਉ. ਵਿਥ.; 70° 46′ ਤੋਂ 72° 0′ ਪੂ. ਲੰਬ.

ਹ.ਪੁ.–ਇੰਪ. ਗ. ਇੰਡ. 17:316

**ਮੀਹਾਂ ਸਾਹਿਬ** : ਰਾਮਦੇਵ ਨਾਮਕ ਇਕ ਸ਼ਰਧਾਵਾਨ ਵਿਅਕਤੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਸਿੱਖ ਹੋਇਆ ਹੈ। ਇਹ ਗੁਰੂ ਘਰ ਵਿਚ ਲੰਗਰ ਦਾ ਜਲ ਭਰਨ ਅਤੇ ਛਿੜਕਾਓ ਕਰਨ ਦੀ ਸੇਵਾ ਨਿਭਾਉਂਦਾ ਸੀ। ਧਮਧਾਨ ਦੇ ਮੁਕਾਮ ਤੇ ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਸਤਿਗੁਰਾਂ ਨੇ ਇਸ ਦਾ ਨਾਮ ਭਾਈ ਮੀਹਾਂ ਰੱਖਿਆ ਅਤੇ ਨਗਾਰਾ, ਨਿਸ਼ਾਨ ਤੇ ਲੰਗਰ ਚਲਾਉਣ ਲਈ ਲੋਹ ਬਖ਼ਸ਼ ਕੇ ਮਹੰਤ ਥਾਪਿਆ। ਮੀਹਾਂ ਸਾਹਿਬ ਜੀ ਨੇ

ਨੌਵੇਂ ਗੁਰੂ ਉਪਰੰਤ ਦਸਵੇਂ ਗੁਰੂ ਦੀ ਵੀ ਸੇਵਾ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੀ ਸੇਵਾ ਤੋਂ ਖੁਸ਼ ਹੋ ਕੇ ਇਸ ਨੂੰ ਦਸਤਾਰ ਅਤੇ ਸ਼ਸਤਰ ਬਖ਼ਸ਼ੇ।

ਇਸ ਦੀ ਸੰਪ੍ਰਦਾਇ ਦੇ ਉਦਾਸੀ ਸਾਧੂ ਮੀਹਾਂਸ਼ਾਹੀ ਅਤੇ ਮੀਹਾਂਦਾਸੀਏ ਕਹਾਉਂਦੇ ਹਨ।

ਬਾਬਾ ਮੱਲ, ਬਾਵਾ ਸੁਰਤ ਰਾਮ ਜੀ, ਬਾਵਾ ਲਖਮੀਰ ਜੀ, ਬਾਵਾ ਭੋਲਾ ਜੀ ਅਤੇ ਬਾਵਾ ਰਾਮ ਦਾਸ ਜੀ ਆਦਿ ਮੀਹਾਂ ਸਾਹਿਬ ਦੇ ਕਰਨੀ ਵਾਲੇ ਚੇਲੇ ਹੋਏ ਹਨ। ਉਦਾਸੀ ਮੱਤ ਦੇ ਭੂਸ਼ਣ, ਸਾਧੂ ਬੇਲੇ ਵਾਲੇ ਬਾਵਾ ਬਨਖੰਡੀ ਜੀ ਇਸ ਸੰਪ੍ਰਦਾਇ ਦੇ ਸਾਧੂ ਹੋਏ ਹਨ। ਪਟਿਆਲਾ ਵਿਖੇ ਬਾਵਾ ਮਗਨੀ ਰਾਮ ਜੀ ਦਾ ਡੇਰਾ, ਲਖਨਊ ਵਿਖੇ ਬਾਵਾ ਗੁਰੂ ਨਰਾਇਣ ਜੀ ਦਾ ਡੇਰਾ ਅਤੇ ਸਿੰਧ ਵਿਖੇ ਸਾਧੂ ਬੇਲਾ ਤੀਰਥ ਇਸ ਸੰਪ੍ਰਦਾਇ ਦੇ ਪ੍ਰਸਿੱਧ ਪਵਿੱਤਰ ਤੀਰਥ ਸਥਾਨ ਹਨ।

ਹ.ਪੁ.–ਮ. ਕੋ.: 973

**ਮੀਰ ਮੰਨੂੰ** : ਸਿੱਖ ਇਤਿਹਾਸ ਵਿਚ ਜ਼ਾਲਮ ਹਾਕਮ ਵਜੋਂ ਪ੍ਰਸਿੱਧ ਮੀਰ ਮੰਨੂੰ ਦਾ ਪੂਰਾ ਨਾਂ ਮੁਈਨੁਦੀਨ ਸੀ ਜਿਸ ਨੇ ਮਗਰੋਂ ਆਪਣੀਆਂ ਪ੍ਰਾਪਤੀਆਂ ਸਦਕਾ ਸ਼ਾਹੀ ਦਰਬਾਰ ਪਾਸੋਂ ਮੁਇਯਨ-ਉਲ-ਮੁਲਕ ਦੀ ਉਪਾਧੀ ਹਾਸਲ ਕੀਤੀ। ਇਸ ਦਾ ਪਿਤਾ ਨਵਾਬ ਕਮਰੁਦੀਨ ਮੁਗ਼ਲ ਦਰਬਾਰ ਵਿਚ ਵਜ਼ੀਰ ਸੀ ਜਿਸ ਦੀ ਕਮਾਨ ਹੇਠ ਦੋ ਲੱਖ ਫ਼ੌਜ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਨੂੰ ਰੋਕਣ ਲਈ ਭੇਜੀ ਗਈ। 11 ਮਾਰਚ, 1748 ਨੂੰ ਦੋਹਾਂ (ਮੁਗ਼ਲ ਅਤੇ ਅਫ਼ਗਾਨ) ਫ਼ੌਜਾਂ ਵਿਚ ਜ਼ੋਰਦਾਰ ਲੜਾਈ ਹੋਈ ਜਿਸ ਵਿਚ ਕਮਰੁਦੀਨ ਨੂੰ ਤੋਪ ਦਾ ਗੋਲਾ ਲੱਗਾ ਅਤੇ ਜ਼ਖ਼ਮੀ ਹਾਲਤ ਵਿਚ ਉਸ ਨੇ ਆਪਣੀ ਫ਼ੌਜ ਦੀ ਕਮਾਨ ਆਪਣੇ ਪੁੱਤਰ ਮੁਈਨੁਦੀਨ ਨੂੰ ਸੌਂਪੀ ਜਿਸ ਨੇ ਲੜਾਈ ਵਿਚ ਅਫ਼ਗਾਨਾਂ ਉੱਤੇ ਫਤਹਿ ਹਾਸਲ ਕੀਤੀ ਅਤੇ 13 ਅਪ੍ਰੈਲ, 1748 ਨੂੰ ਲਾਹੌਰ ਦਾ ਸੂਬੇਦਾਰ ਬਣ ਗਿਆ।

ਜਦੋਂ ਅਫ਼ਗਾਨ ਬਾਦਸ਼ਾਹ ਅਹਿਮਦਸ਼ਾਹ ਦੇ ਰਾਜ ਦਾ ਆਰੰਭਕ ਸਮਾਂ ਸੀ ਉਦੋਂ ਪੰਜਾਬ ਅੰਦਰ ਅਮਨ ਤੇ ਖੁਸ਼ਹਾਲੀ ਸੀ। ਮੁਈਨੁਦੀਨ ਨੇ ਸੂਬੇਦਾਰ ਬਣਨ ਉਪਰੰਤ ਕੌੜਾ ਮੱਲ ਨੂੰ ਆਪਣਾ ਜੁਡੀਸ਼ਲ ਦੀਵਾਨ ਤੇ ਡਿਪਟੀ ਬਣਾਇਆ ਅਤੇ ਤਜਰਬੇਕਾਰ ਅਦੀਨਾ ਬੇਗ ਖ਼ਾਨ ਦੀ ਜਲੰਧਰ ਦੁਆਬੇ ਵਿਖੇ ਮੁਲਾਜ਼ਮਤ ਵੀ ਜਾਰੀ ਰੱਖੀ। ਇਸ ਸਮੇਂ ਸਿੱਖ ਲਹਿਰ ਬੜੇ ਜ਼ੋਰਾਂ ਤੇ ਸੀ ਜਦ ਕਿ ਸਾਰੇ ਰਾਜ ਦਾ ਧਿਆਨ ਅਹਿਮਦ ਸ਼ਾਹ ਅਬਦਾਲੀ ਵੱਲ ਲੱਗਿਆ ਹੋਇਆ ਸੀ। ਸਿੱਖ ਇਹੋ ਜਿਹੇ ਸਮੇਂ ਦੀ ਤਾੜ ਵਿਚ ਸਨ। ਇਨ੍ਹਾਂ ਨੇ ਆਪਣੀ ਸ਼ਕਤੀ ਵਿਚ ਕਾਫ਼ੀ ਵਾਧਾ ਕਰ ਲਿਆ ਅਤੇ ਸਰਕਾਰੀ ਇਲਾਕਿਆਂ ਉੱਤੇ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ। ਸਿੱਖਾਂ ਨੇ ਆਪਣੇ ਉੱਦਮ ਨਾਲ ਬਿਨਾਂ ਕਿਸੇ ਕਾਰੀਗਰ ਦੇ ਇਕ ਕਿਲਾ ਵੀ ਉਸਾਰ ਲਿਆ ਜਿਸ ਦਾ ਨਾਂ ਰਾਮਰਾਉਣੀ ਰੱਖਿਆ। ਇਸ ਕਿਲੇ ਵਿਚ 500 ਆਦਮੀਆਂ ਦੇ ਰਹਿਣ ਦਾ ਪ੍ਰਬੰਧ ਸੀ। ਇਹੋ ਕਿਲਾ ਬਾਅਦ ਵਿਚ ਅੰਮ੍ਰਿਤਸਰ ਦੇ ਪਾਸ ਰਾਮਗੜ੍ਹ ਦੇ ਨਾਂ ਨਾਲ ਪ੍ਰਸਿੱਧ ਹੋਇਆ। ਇਸੇ ਸਮੇਂ ਜੱਸਾ ਸਿੰਘ ਆਹਲੂਵਾਲੀਆ ਨੇ ਬਹੁਤ ਸਾਰੀ ਤਾਕਤ ਇਕੱਠੀ ਕਰਕੇ ਨਵੀਂ ਸਰਕਾਰ ਬਣਾਉਣ ਦਾ ਐਲਾਨ ਕਰ ਦਿੱਤਾ।

ਮੀਰ ਮੰਨੂੰ ਨੇ ਪੰਜਾਬ ਵਿਚ ਆਪਣੇ ਪੈਰ ਪੱਕੀ ਤਰ੍ਹਾਂ ਜਮਾਉਣ ਮਗਰੋਂ ਸਿੱਖਾਂ ਨੂੰ ਕਰੜੀ ਸਜ਼ਾ ਦੇਣ ਦੇ ਢੰਗ ਸੋਚਣੇ ਸ਼ੁਰੂ ਕਰ ਦਿੱਤੇ। ਸਭ ਤੋਂ ਪਹਿਲਾਂ ਇਸਨੇ ਰਾਮਰਾਉਣੀ ਦੇ ਕਿਲੇ ਉਤੇ ਹਮਲਾ ਕੀਤਾ। ਚਾਰ ਮਹੀਨੇ ਕਿਲੇ ਦੁਆਲੇ ਘੇਰਾ ਪਾਈ ਰੱਖਿਆ। ਜੱਸਾ ਸਿੰਘ ਰਾਮਗੜ੍ਹੀਆ ਨੇ ਦੀਵਾਨ ਕੌੜਾ ਮੱਲ ਨੂੰ ਬੇਨਤੀ ਕੀਤੀ ਕਿ ਉਹ ਸਿੱਖਾਂ ਨੂੰ ਇਸ ਘੇਰੇ ਤੋਂ ਬਚਾਏ। ਮੀਰ ਮੰਨੂੰ ਨੇ ਕੌੜਾ ਮੱਲ ਦੇ ਕਹਿਣ ਤੇ ਸਿੱਖਾਂ ਨਾਲ ਮਿੱਤਰਤਾ ਕਰ ਲਈ। ਗੁਰੂ ਚੱਕ ਦੇ ਬਾਰਾਂ ਪਿੰਡਾਂ ਦਾ ਜ਼ਬਤ ਕੀਤਾ ਮਾਲੀਆ ਸਿੱਖਾਂ ਲਈ ਮੁੜ ਬਹਾਲ ਕੀਤਾ ਗਿਆ। ਇੰਜ ਕੁਝ ਸਮੇਂ ਲਈ ਮੀਰ ਮੰਨੂੰ ਅਤੇ ਸਿੱਖਾਂ ਵਿਚਕਾਰ ਅਮਨ ਸ਼ਾਂਤੀ ਦਾ ਵਾਤਾਵਰਣ ਸਥਾਪਿਤ ਹੋਇਆ। ਸਿੱਖਾਂ ਨੂੰ ਗ੍ਰਿਫ਼ਤਾਰ ਕਰਨ ਦੇ ਹੁਕਮ ਦੀ ਬੜੀ ਸਖ਼ਤੀ ਨਾਲ ਪਾਲਣਾ ਕੀਤੀ ਗਈ। ਇਸ ਤਰ੍ਹਾਂ ਸਿੱਖਾਂ ਦੀ ਵਧਦੀ ਤਾਕਤ ਨੂੰ ਰੋਕ ਲੱਗੀ। ਗੁਰੂ ਦਾ ਨਾਂ ਲੈਣ ਵਾਲੇ ਫਿਰ ਜੰਗਲਾਂ ਵਿਚ ਲੁਕ ਛਿਪ ਕੇ ਗੁਜ਼ਾਰਾ ਕਰਨ ਲੱਗੇ। ਮੀਰ ਮੰਨੂੰ ਨੇ ਪਹਾੜੀ ਰਾਜਿਆਂ ਨੂੰ ਵੀ ਹੁਕਮ ਦੇ ਦਿੱਤਾ ਕਿ ਉਹ ਸਿੱਖਾਂ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਭੇਜ ਦੇਣ। ਇਸ ਹੁਕਮ ਦੀ ਪਾਲਣਾ ਕਰਨ ਤੇ ਸਿੱਖ ਸੈਂਕੜਿਆਂ ਦੀ ਗਿਣਤੀ ਵਿਚ ਪਕੜੇ ਗਏ ਅਤੇ ਲਾਹੌਰ ਭੇਜ ਦਿੱਤੇ ਗਏ। ਲਾਹੌਰ ਆਉਣ ਵਾਲੇ ਸਿੱਖਾਂ ਨੂੰ ਸ਼ਹੀਦ ਗੰਜ ਦੇ ਅਸਥਾਨ ਉੱਤੇ ਬੜੀ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ। ਇਹ ਸਿੱਖਾਂ ਦਾ ਜਾਨੀ ਦੁਸ਼ਮਣ ਸੀ। ਇਸ ਨੇ ਇਹ ਪ੍ਰਣ ਕੀਤਾ ਹੋਇਆ ਸੀ ਕਿ ਇਹ ਸਿੱਖ ਕੌਮ ਨੂੰ ਖ਼ਤਮ ਕਰਕੇ ਹੀ ਦਮ ਲਵੇਗਾ ਪਰ ਇਸ ਦੇ ਵਜ਼ੀਰ ਕੌੜਾ ਮੱਲ ਦੀਵਾਨ ਨੇ ਜੋ ਆਪ ਵੀ ਇਕ ਸਿੱਖ ਸੀ ਇਸ ਦਾ ਇਰਾਦਾ ਬਦਲ ਦਿੱਤਾ। ਇਸ ਦੇ ਨਾਲ ਹੀ ਜਲੰਧਰ ਦੇ ਗਵਰਨਰ ਅਦੀਨਾ ਬੇਗ਼ ਦਾ ਵੀ ਇਹ ਹੀ ਯਤਨ ਸੀ ਕਿ ਸਿੱਖਾਂ ਨਾਲ ਸੁਲਾਹ ਕੀਤੀ ਜਾਵੇ ਕਿਉਂਕਿ ਉਹ ਇਸ ਗੱਲ ਨੂੰ ਚੰਗੀ ਤਰ੍ਹਾਂ ਤਾੜ ਗਿਆ ਸੀ ਕਿ ਇਸ ਬਹਾਦਰ ਕੌਮ ਰਾਹੀਂ ਉਹ ਆਪਣੇ ਇਰਾਦੇ ਵਿਚ ਸਫ਼ਲ ਹੋ ਸਕਦਾ ਸੀ। ਇਸ ਲਈ ਉਹ ਹਮੇਸ਼ਾ ਅਜਿਹੇ ਯਤਨ ਕਰਦਾ ਕਿ ਸਿੱਖਾਂ ਦਾ ਪ੍ਰਭਾਵ ਖਤਮ ਨਾ ਹੋਵੇ। ਉਨ੍ਹਾਂ ਦੇ ਹਮਲਿਆਂ ਨੂੰ ਉਹ ਇਸ ਹੱਦ ਤਕ ਦਬਾਉਂਦਾ ਜਿਸ ਨਾਲ ਉਨ੍ਹਾਂ ਦੀ ਅੰਦਰੂਨੀ ਤਾਕਤ ਨੂੰ ਕੋਈ ਨੁਕਸਾਨ ਨਾ ਪਹੁੰਚੇ।

ਇਸ ਸਮੇਂ ਤਕ ਅਹਿਮਦ ਸ਼ਾਹ ਅਬਦਾਲੀ ਸਿੰਧ ਪਾਰ ਕਰ ਕੇ ਹਿੰਦੁਸਤਾਨ ਪੁਹੰਚ ਚੁੱਕਿਆ ਸੀ। ਜਦੋਂ ਉਹ ਪਹਿਲਾਂ ਨਾਦਰਸ਼ਾਹ ਨਾਲ ਆਇਆ ਸੀ ਤਾਂ ਇਥੋਂ ਦੇ ਹੀਰੇ ਜਵਾਹਰਾਤ ਤੇ ਸੋਨਾ ਚਾਂਦੀ ਵੇਖ ਕੇ ਆਪਣੀ ਕਬਜ਼ਾ ਜਮਾਉਣ ਦੀ ਇੱਛਾ ਨੂੰ ਨਾਲ ਹੀ ਲੈ ਗਿਆ। ਇਸ ਇਰਾਦੇ ਨੂੰ ਪੂਰਾ ਕਰ ਲਈ ਉਸ ਨੇ 1748 ਈ. ਵਿਚ ਇਕ ਵੱਡੀ ਫ਼ੌਜ ਲੈ ਕੇ ਪੰਜਾਬ ਉੱਤੇ ਹਮਲਾ ਕੀਤਾ। ਮੀਰ ਮੰਨੂੰ ਨੇ ਰਾਜ ਸੰਭਾਲਣ ਤੋਂ ਬਾਅਦ ਪੰਜਾਬ ਵਿਚ ਸ਼ਾਂਤੀ ਦਾ ਜੋ ਵਾਤਾਵਰਣ ਬਣਾਇਆ ਸੀ, ਉਹ ਇਸ ਹਮਲੇ ਨਾਲ ਭੰਗ ਹੋ ਗਿਆ। ਇਸ ਨੇ ਦਿੱਲੀ ਦਰਬਾਰ ਤੋਂ ਸਹਾਇਤਾ ਮੰਗੀ ਪਰ ਉਥੇ ਕੋਈ ਫ਼ੌਜ ਮਦਦ ਲਈ ਨਾ ਪਹੁੰਚੀ। ਜਿੰਨੀ ਫ਼ੌਜ ਸੀ ਉਸੇ ਨੂੰ ਹੀ ਲੈ ਕੇ ਮੀਰ ਮੰਨੂੰ ਲਾਹੌਰ ਤੋਂ ਇਸ ਮੰਤਵ ਨਾਲ ਅੱਗੇ ਵਧਿਆ ਕਿ ਅਹਿਮਦ ਸ਼ਾਹ ਨੂੰ ਰਸਤੇ ਵਿਚ ਹੀ ਰੋਕ ਲਿਆ ਜਾਵੇ। ਉਸ ਨੇ ਚਨਾਬ ਦਰਿਆ ਦੇ ਕੰਢੇ ਉੱਤੇ ਪਹੁੰਚ ਕੇ ਸੋਧਰਾ ਦੇ ਅਸਥਾਨ ਉਤੇ ਡੇਰਾ ਲਾ ਲਿਆ। ਮੀਰ ਮੰਨੂੰ ਅਤੇ ਅਹਿਮਦ ਸ਼ਾਹ ਦੀਆਂ ਫ਼ੌਜਾਂ ਵਿਚ ਲੜਾਈ ਸ਼ੁਰੂ ਹੋ ਗਈ। ਮੀਰ ਮੰਨੂੰ ਨੇ ਦੁਸ਼ਮਣ ਦੀ ਤਾਕਤ ਦਾ ਅੰਦਾਜ਼ਾ ਲਾਉਂਦੇ ਹੋਏ ਦਿੱਲੀ ਦਰਬਾਰ ਨੂੰ ਆਪਣੀ ਮਦਦ ਕਰਨ ਲਈ ਬੇਨਤੀ ਕੀਤੀ।

ਬਾਦਸ਼ਾਹ ਨੇ ਅਹਿਮਦ ਸ਼ਾਹ ਅਬਦਾਲੀ ਵੱਲੋਂ ਕੀਤੀ ਗਈ ਮੰਗ ਅਨੁਸਾਰ ਚਾਰ ਮਰਾਲ ਲਗਾਨ ਦੇਣਾ ਪਰਵਾਨ ਕਰ ਲਿਆ ਅਤੇ ਇਸ ਤੇ ਮੀਰ ਮੰਨੂੰ ਨੇ ਗੁਜਰਾਤ, ਸਿਆਲਕੋਟ ਅਤੇ ਔਰੰਗਾਬਾਦ ਦਾ 14 ਲੱਖ ਸਾਲਾਨਾ ਮਾਲੀਆ ਦੇਣਾ ਮੰਨਿਆ। ਇਸ ਉਪਰੰਤ ਅਬਦਾਲੀ ਵਾਪਸ ਪਰਤਣ ਲਈ ਤਿਆਰ ਹੋ ਗਿਆ। ਮੀਰ ਮੰਨੂੰ ਨੇ ਉਸ ਨੂੰ ਇਹ ਯਕੀਨ ਵੀ ਦੁਆਇਆ ਕਿ ਇਹ ਖਰਾਜ ਸਮੇਂ ਅਤੇ ਨਿਯਮ ਅਨੁਸਾਰ ਭੇਜਦਾ ਰਹੇਗਾ।

ਪੰਜਾਬ ਨੂੰ ਇਸ ਮੁਸੀਬਤ ਤੋਂ ਬਚਾਉਣ ਲਈ ਮੀਰ ਮੰਨੂੰ ਦੀ ਬੜੀ ਪ੍ਰਸ਼ੰਸਾ ਹੋਈ। ਇਸ ਕਾਰਨ ਦਿੱਲੀ ਦੇ ਦੂਜੇ ਉਮਰਾਵ ਈਰਖਾ ਦੇ ਮਾਰੇ ਇਸ ਵਿਰੁੱਧ ਸਾਜ਼ਸ਼ਾਂ ਕਰਨ ਲਗੇ। ਪੰਜਾਬ ਵਿਚ ਅਰਾਜਕਤਾ ਵਾਲੇ ਹਾਲਾਤ ਬਣੇ ਹੋਏ ਸਨ। ਸੰਨ 1750 ਵਿਚ ਮੀਰ ਮੰਨੂੰ ਦੇ ਇਤਬਾਰੀ ਅਫ਼ਸਰ ਨਾਸਰ ਖਾਨ ਜਿਹੜਾ ਚਾਹ ਮਰਾਲ ਦਾ ਇੰਚਾਰਜ ਸੀ, ਨੇ ਦਿੱਲੀ ਦੇ ਵਜ਼ੀਰ ਸਫ਼ਦਰ ਜੰਗ ਜਿਹੜਾ ਕਿ ਮੀਰ ਮੰਨੂੰ ਨਾਲ ਬਹੁਤ ਲਗਦਾ ਸੀ, ਦੀ ਸ਼ੈਅ ਤੇ ਇਸ ਵਿਰੁੱਧ ਬਗ਼ਾਵਤ ਕਰ ਦਿੱਤੀ। ਇੰਨਾ ਹੀ ਨਹੀਂ ਸ਼ਾਹ ਨਵਾਜ਼ ਖ਼ਾਂ ਨੂੰ ਇਹ ਵੀ ਲਾਲਚ ਦਿੱਤਾ ਗਿਆ ਕਿ ਜੇ ਇਹ ਮੁਈਨੁਦੀਨ ਨੂੰ ਹਰਾ ਦੇਵੇਗਾ ਤਾਂ ਲਾਹੌਰ ਦੀ ਸੂਬੇਦਾਰੀ ਵੀ ਉਸ ਨੂੰ ਦੇ ਦਿੱਤੀ ਜਾਵੇਗੀ। ਇਸ ਤੇ ਸ਼ਾਹ ਨਵਾਜ਼ ਨੇ ਮੀਰ ਮੰਨੂੰ ਵਿਰੁੱਧ ਜੰਗੀ ਤਿਆਰੀ ਆਰੰਭ ਕਰ ਦਿੱਤੀ। ਸ਼ਾਹ ਨਵਾਜ਼ ਵੀ ਆਪਣੀ ਫ਼ੌਜ ਲੈ ਕੇ ਮੁਲਤਾਨ ਦੀਆਂ ਹੱਦਾਂ ਵੱਲ ਵਧਿਆ। ਛੇ ਮਹੀਨੇ ਤਕ ਲੜਾਈ ਚਲਦੀ ਰਹੀ। ਕਦੀ ਇਕ ਧਿਰ ਜਿੱਤ ਜਾਂਦੀ ਤੇ ਕਦੀ ਦੂਜੀ। ਅਖ਼ੀਰ ਇਕ ਫ਼ੈਸਲਾਕੁਨ ਲੜਾਈ ਲਈ ਸਿੱਖਾਂ ਦੀ ਮਦਦ ਮੰਗੀ ਗਈ। ਸਿੱਖਾਂ ਨੇ ਕੌੜਾ ਮੱਲ ਦੀ ਇਜ਼ਤ ਕਰਦੇ ਹੋਏ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਨ ਹੇਠ 10,000 ਯੋਧਿਆਂ ਨੂੰ ਭੇਜਿਆ। ਲੜਾਈ ਵਿਚ ਸ਼ਾਹ ਨਵਾਜ਼ ਖ਼ਾਂ ਮਾਰਿਆ ਗਿਆ ਅਤੇ ਉਸ ਦਾ ਸਿਰ ਵੱਢ ਕੇ ਲਾਹੌਰ ਲਿਆਂਦਾ ਗਿਆ। ਇਸ ਜਿੱਤ ਕਾਰਨ ਕੌੜਾ ਮੱਲ ਨੂੰ ਮੁਲਤਾਨ ਦੀ ਸੂਬੇਦਾਰੀ ਅਤੇ 'ਰਾਜੇ' ਦਾ ਖ਼ਿਤਾਬ ਵੀ ਦਿੱਤਾ ਗਿਆ।

ਮੀਰ ਮੰਨੂੰ ਦੀ ਤਾਕਤ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਸੀ। ਇਸ ਤੋਂ ਬਾਅਦ ਇਸ ਨੇ ਮਾਝੇ ਤੇ ਦੁਆਬੇ ਦੇ ਇਲਾਕੇ ਸਿੱਖਾਂ ਦੇ ਹਮਲਿਆਂ ਤੋਂ ਸੁਰੱਖਿਅਤ ਕੀਤੇ।

ਸਿੱਖਾਂ ਨਾਲ ਮੀਰ ਮੰਨੂੰ ਦੀ ਸੁਲਾਹ ਆਰਜ਼ੀ ਸੀ। ਅਹਿਮਦ ਸ਼ਾਹ ਅਬਦਾਲੀ ਦੇ ਤੀਸਰੇ ਹਮਲੇ ਤੋਂ ਬਾਅਦ ਮੀਰ ਮੰਨੂੰ ਨੇ ਸਿੱਖਾਂ ਵੱਲ ਆਪਣਾ ਧਿਆਨ ਮੋੜਿਆ। ਸਿੱਖਾਂ ਵਿਰੁੱਧ ਵਰਤੇ ਜਾਣ ਵਾਲੇ ਤੋਪਖ਼ਾਨੇ ਵਿਚ ਗੋਲੀ ਬੰਦੂਕਾਂ ਦੀ ਇਕ ਨਵੀਂ ਕਿਸਮ ਜਿਸ ਦਾ ਨਾਂ ਜਿਜ਼ਾਇਰ ਸੀ, ਬਣਵਾਈ ਅਤੇ ਲਾਹੌਰ ਦੀ ਫ਼ੌਜ ਵਿਚ 900 ਅਜਿਹੇ ਬੰਦੂਕਚੀਆਂ ਦਾ ਦਸਤਾ ਸ਼ਾਮਲ ਕੀਤਾ। ਸਿੰਘਾਂ ਨੂੰ ਵੀ ਸੂਬੇਦਾਰ ਦੀਆਂ ਜੰਗੀ ਤਿਆਰੀਆਂ, ਜਿਜ਼ਾਇਰਾਂ ਦੀ ਤਿਆਰੀ ਅਤੇ ਹੋਰ ਜੰਗੀ ਕਾਰਵਾਈਆਂ ਦੀ ਭਲੀ ਭਾਂਤ ਸੂਹ ਸੀ। ਦੂਜੇ ਪਾਸੇ ਦਸੰਬਰ,1749 ਵਿਚ ਅਹਿਮਦ ਸ਼ਾਹ ਦੁਰਾਨੀ (ਅਬਦਾਲੀ) ਨੇ ਦੂਜਾ ਹਮਲਾ ਕੀਤਾ ਅਤੇ ਸਿੰਧ ਦਰਿਆ ਟਪ ਕੇ ਅੱਗੇ ਚਨਾਬ ਦੇ ਖੱਬੇ ਕੰਢੇ ਕੋਪਰੇ ਦੇ ਮੁਕਾਮ ਤੇ ਪਹੁੰਚ ਗਿਆ। ਮੀਰ ਮੰਨੂੰ ਮੁਕਾਬਲੇ ਲਈ ਅਗੇ ਵਧਿਆ ਅਤੇ ਆਪਣੀ ਫੌਜੀ ਤਾਕਤ ਦੀ ਕਮਜ਼ੋਰੀ ਨੂੰ ਭਾਂਪਦੇ ਹੋਏ ਦਿੱਲੀ ਸ਼ਹਿਨਸ਼ਾਹ ਨੂੰ ਮਦਦ ਲਈ ਬੇਨਤੀ ਕੀਤੀ। ਸ਼ਹਿਨਸ਼ਾਹ ਨੇ ਦੁਰਾਨੀ ਵੱਲੋਂ ਕੀਤੀ ਗਈ ਮੰਗ ਅਨੁਸਾਰ ਲਗਾਨ ਦੇਣਾ ਪਰਵਾਨ ਕਰ ਲਿਆ ਅਤੇ ਮੁਈਨੁਦੀਨ ਨੇ ਵੀ ਨੂੰ 14 ਲੱਖ ਸਾਲਾਨਾ ਦਾ ਲਗਾਨ ਦੁਰਾਨੀ ਨੂੰ ਦੇ ਕੇ ਉਸ ਤੋਂ ਪਿੱਛਾ ਛੁਡਾਇਆ।

ਮੁਈਨੁਦੀਨ ਦੀ ਲਾਹੌਰ ਤੋਂ ਗ਼ੈਰਹਾਜ਼ਰੀ ਦਾ ਸਿੰਘਾਂ ਨੇ ਪੂਰਾ ਫਾਇਦਾ ਲੈਂਦਿਆ ਹੋਇਆਂ ਆਪਣੇ ਉੱਤੇ ਇਸ ਵੱਲੋਂ ਕੀਤੇ ਗਏ ਜ਼ੁਲਮ ਦਾ ਬਦਲਾ ਲੈਣਾ ਸ਼ੁਰੂ ਕਰ ਦਿੱਤਾ।

ਇਸ ਦੇ ਨਾਲ ਹੀ ਇਸ ਨੇ ਅਬਦਾਲੀ ਦਾ ਖਰਾਜ ਰੋਕ ਲਿਆ ਜਿਹੜਾ ਕਿ ਇਸ ਨੇ ਬਾਦਸ਼ਾਹ ਨੂੰ ਦੇਣ ਦਾ ਇਕਰਾਰ ਕੀਤਾ ਸੀ। ਖਰਾਜ ਦੇਣ ਤੋਂ ਇਨਕਾਰ ਕਰਨ ਤੇ ਅਹਿਮਦ ਸ਼ਾਹ ਫਿਰ ਪੰਜਾਬ ਆਇਆ। ਉਸ ਨੇ ਚਨਾਬ ਦੇ ਸੱਜੇ ਕੰਢੇ ਪਹੁੰਚ ਕੇ ਆਪਣੇ ਦੀਵਾਨ ਸੁਖਜੀਵਨ ਮੱਲ ਨੂੰ ਲਾਹੌਰ ਦੇ ਗਵਰਨਰ ਪਾਸ ਮਾਲੀਆ ਲੈਣ ਲਈ ਭੇਜਿਆ ਪਰ ਮੀਰ ਮੰਨੂੰ ਨੇ ਮਾਲੀਆ ਦੇਣ ਤੋਂ ਇਨਕਾਰ ਕੀਤਾ ਅਤੇ ਕਿਹਾ ਕਿ ਪਹਿਲਾਂ ਵੀ ਉਸ ਨੇ ਦਬਾਓ ਹੇਠ ਆ ਕੇ ਇਹ ਸ਼ਰਤ ਮੰਨੀ ਸੀ ਅਤੇ ਹੁਣ ਉਹ ਇਹ ਸ਼ਰਤ ਮੰਨਣ ਤੋਂ ਅਸਮਰਥ ਸੀ ਪਰ ਫੇਰ ਜਦੋਂ ਅਹਿਮਦ ਸ਼ਾਹ ਅਬਦਾਲੀ ਫ਼ੌਜ ਲੈ ਕੇ ਪੰਜਾਬ ਵੱਲ ਆਇਆ ਤਾਂ ਉਸ ਨੂੰ ਪਿਛਲਾ ਮਾਲੀਆ ਦੇ ਦਿੱਤਾ ਗਿਆ ਪਰ ਨਾਲ ਹੀ ਇਹ ਸ਼ਰਤ ਵੀ ਰੱਖ ਦਿੱਤੀ ਕਿ ਉਹ ਆਪਣੀਆਂ ਫ਼ੌਜਾਂ ਵਾਪਸ ਲੈ ਜਾਵੇ ਕਿਉਂਕਿ ਉਸ ਦੇ ਡਰ ਨਾਲ ਜੇ ਭੱਜੇ ਹੋਏ ਜ਼ਿਮੀਂਦਾਰ ਵਾਪਸ ਨਾ ਆਏ ਤਾਂ ਪੈਸਾ ਵਸੂਲ ਕਰਨਾ ਮੁਸ਼ਕਲ ਹੋ ਜਾਵੇਗਾ। ਮੀਰ ਮੰਨੂੰ ਨੂੰ ਇਹ ਪੱਕਾ ਵਿਸ਼ਵਾਸ ਸੀ ਕਿ ਉਸ ਨੇ ਜੋ ਉੱਤਰ ਭੇਜਿਆ ਸੀ ਉਹ ਤਸੱਲੀਬਖ਼ਸ਼ ਨਹੀਂ ਸੀ। ਇਸ ਲਈ ਇਹ ਫ਼ੌਜ ਲੈ ਕੇ ਸੁਖਜੀਵਨ ਮੱਲ ਦੇ ਮਗਰ ਦੁਸ਼ਮਣ ਨਾਲ ਟੱਕਰ ਲੈਣ ਲਈ ਤਿਆਰੀ ਕਰ ਕੇ ਪਹੁੰਚ ਗਿਆ। ਇਸਨੇ ਰਾਜਾ ਕੌੜਾ ਮੱਲ ਅਤੇ ਅਦੀਨਾ ਬੇਗ (ਗਵਰਨਰ ਜਲੰਧਰ) ਨੂੰ ਵੀ ਆਪਣੀਆਂ ਫੌਜਾਂ ਸਮੇਤ ਆਪਣੀ ਮਦਦ ਲਈ ਬੁਲਾਵਾ ਭੇਜਿਆ ਪਰ ਅਹਿਮਦ ਸ਼ਾਹ ਲੜਾਈ ਕੀਤੇ ਬਗ਼ੈਰ ਚਨਾਬ ਪਾਰ ਕਰ ਗਿਆ ਅਤੇ ਰਾਵੀ ਵੱਲ ਰਵਾਨਾ ਹੋ ਕੇ ਸ਼ਾਹਦਰੇ ਦੇ ਆਸ ਪਾਸ ਡੇਰਾ ਲਾ ਦਿੱਤਾ। ਮੀਰ ਮੰਨੂੰ ਨੇ ਵੀ ਬਹੁਤ ਸਾਰੀ ਫ਼ੌਜ ਸਮੇਤ ਰਾਵੀ ਦਰਿਆ ਪਾਰ ਕਰ ਕੇ ਅਬਦਾਲੀ ਦੇ ਡੇਰੇ ਦੇ ਸਾਹਮਣੇ ਆਪਣਾ ਕੈਂਪ ਲਾ ਦਿੱਤਾ। ਇਥੇ ਇਸ ਨੇ ਮੋਰਚਾਬੰਦੀ ਕਰ ਲਈ। ਕਈ ਦਿਨ ਤਕ ਦੋਵਾਂ ਧਿਰਾਂ ਵਿਚ ਛੋਟੀ ਮੋਟੀ ਝੜਪ ਹੁੰਦੀ ਰਹੀ ਪਰ ਹਾਰ ਜਿੱਤ ਵਾਲੀ ਲੜਾਈ ਨਾ ਹੋਈ। ਅੰਤ ਬਾਦਸ਼ਾਹ ਦੀ ਫ਼ੌਜ ਨੇ ਅਚਾਨਕ ਆਪਣਾ ਕੈਂਪ ਤੋੜ ਕੇ ਦਰਿਆ ਨੂੰ ਪੂਰਬ ਵੱਲੋਂ ਪਾਰ ਕਰ ਕੇ ਲਾਹੌਰ ਉੱਤੇ ਹਮਲਾ ਕਰ ਦਿੱਤਾ। ਇਹ ਦੇਖ ਕੇ ਮੀਰ ਮੰਨੂੰ ਘਬਰਾ ਕੇ ਵਾਪਸ ਸ਼ਹਿਰ ਵਿਚ ਆ ਗਿਆ ਅਤੇ ਸਾਰੇ ਗਲੀ ਮੁਹੱਲੇ ਮੋਰਚੇਬੰਦ ਕਰ ਲਏ। ਇਸ ਤਿਆਰੀ ਉਪਰੰਤ ਹਰ ਰੋਜ਼ ਦੋਵਾਂ ਧਿਰਾਂ ਵਿਚ ਛੋਟੀਆਂ ਛੋਟੀਆਂ ਝੜਪਾਂ ਹੋ ਜਾਂਦੀਆਂ। ਪੂਰੇ ਚਾਰ ਮਹੀਨੇ ਤਕ ਮੀਰ ਮੰਨੂੰ ਬੜੀ ਵੀਰਤਾ ਨਾਲ ਆਪਣੀ ਪੁਜ਼ੀਸ਼ਨ ਉੱਤੇ ਡਟਿਆ ਰਿਹਾ। ਇਸ ਦੌਰਾਨ ਹਮਲਾਵਰਾਂ ਨੇ ਸ਼ਹਿਰ ਨੂੰ ਜਿੱਤਣ ਦੇ ਜਿੰਨੇ ਹੀਲੇ ਕੀਤੇ, ਉਹ ਸਾਰੇ ਅਸਫ਼ਲ ਬਣਾ ਦਿੱਤੇ ਗਏ। ਅੰਤ ਵਿਚ ਅਹਿਮਦ ਸ਼ਾਹ ਨੇ ਮੀਰ ਮੰਨੂੰ ਦੀਆਂ ਮੋਰਚਾਬੰਦ ਫੌਜਾਂ ਲਈ ਰਸਦ ਦਾ ਸਾਮਾਨ ਬੰਦ ਕਰ ਦਿੱਤਾ। ਅਜਿਹਾ ਕਰਨ ਨਾਲ ਫ਼ੌਜੀ ਕੈਂਪ ਵਿਚ ਚੀਜ਼ਾਂ ਦਾ ਕਾਲ ਪੈ ਗਿਆ। ਕੁਝ ਸਮੇਂ ਬਾਅਦ ਇਹ ਕਾਲ ਇੰਨਾ ਭਿਆਨਕ ਹੋ ਗਿਆ ਕਿ ਘੋੜਿਆਂ ਨੂੰ ਮਕਾਨਾਂ ਦੇ ਛੱਪਰ ਦਾ ਘਾਹ ਫੂਸ ਕਟ-ਕਟ ਕੇ ਚਾਰੇ ਵਜੋਂ ਪਾਇਆ। ਫ਼ੌਜ ਲਈ ਵੀ ਖਾਣਾ ਦਾਣਾ ਅੰਦਰ ਉੱਕਾ ਹੀ ਖ਼ਤਮ ਹੋ ਗਿਆ। ਇਹ ਦਸ਼ਾ ਦੇਖ ਕੇ ਮੀਰ

ਮੰਨੂੰ ਨੂੰ ਬਹੁਤ ਘਬਰਾਹਟ ਹੋਈ ਅਤੇ ਇਕ ਜੰਗੀ ਕੌਂਸਲ ਬੁਲਾਈ ਗਈ ਜਿਸ ਵਿਚ ਰਾਜਾ ਕੌੜਾ ਮੱਲ, ਅਦੀਨਾ ਬੇਗ ਅਤੇ ਦੂਜੇ ਉਮਰਾਵ ਸ਼ਾਮਲ ਹੋਏ। ਸਭ ਨੇ ਸਰਬ ਸੰਮਤੀ ਨਾਲ ਫ਼ੈਸਲਾ ਕੀਤਾ ਕਿ ਹੋਰ ਰੁਕਣਾ ਮੁਸ਼ਕਿਲ ਹੈ। ਇਸ ਲਈ ਘਿਰੇ ਹੋਏ ਅਸਥਾਨ ਤੋਂ ਹੀ ਹਮਲਾ ਕਰ ਦਿੱਤਾ ਜਾਵੇ ਪਰ ਰਾਜਾ ਕੌੜਾ ਮੱਲ ਦੀ ਇਹ ਸਲਾਹ ਸੀ ਕਿ ਹਿੰਦੀ ਫ਼ੌਜਾਂ ਅਫਗਾਨਾਂ ਦਾ ਟਾਕਰਾ ਖੁਲ੍ਹੇ ਮੈਦਾਨ ਨਹੀਂ ਕਰ ਸਕਦੀਆਂ। ਇਸ ਲਈ ਇਸ ਤਰ੍ਹਾਂ ਦੀ ਲੜਾਈ ਕਰਨੀ ਪਾਗ਼ਲਪਨ ਸੀ। ਉਸ ਦਾ ਕਹਿਣਾ ਸੀ ਕਿ ਗਰਮੀ ਦੀ ਰੁੱਤ ਆਉਣ ਤੇ ਅਬਦਾਲੀ ਦੀ ਅਫ਼ਗਾਨ ਫ਼ੌਜ ਗਰਮੀ ਸਹਾਰਨੋਂ ਅਸਮਰਥ ਹੋ ਜਾਏਗੀ। ਅਜਿਹੀ ਦਸ਼ਾ ਵਿਚ ਜਾਂ ਉਹ ਘੇਰਾ ਚੁਕ ਲੈਣਗੇ ਜਾਂ ਫਿਰ ਮੋਰਚੇਬੰਦ ਫ਼ੌਜ ਉੱਤੇ ਹਮਲਾ ਕਰਨ ਲਈ ਮਜ਼ਬੂਰ ਹੋ ਜਾਣਗੇ। ਚਾਰੇ ਅਤੇ ਅਨਾਜ ਦੀ ਤੰਗੀ ਅਫ਼ਗਾਨ ਫ਼ੌਜ ਲਈ ਉੰਨੀ ਹੀ ਕਸ਼ਟਕਾਰੀ ਹੋਵੇਗੀ ਜਿੰਨੀ ਕਿ ਹਿੰਦੀ ਫ਼ੌਜਾਂ ਲਈ ਸੀ। ਉਸ ਸਮੇਂ ਦੇ ਹਾਲਾਤ ਅਨੁਸਾਰ ਇਹ ਇਕ ਅਦੁੱਤੀ ਯੋਜਨਾ ਸੀ ਪਰ ਹਿੰਦੀ ਫ਼ੌਜ ਦੇ ਸਬਰ ਦਾ ਕਟੋਰਾ ਭਰ ਚੁੱਕਾ ਸੀ। ਇਸ ਲਈ ਇਸ ਤਜਰਬੇਕਾਰ ਦੀ ਸੂਝ ਵੱਲ ਕਿਸੇ ਨੇ ਧਿਆਨ ਨਾ ਦਿੱਤਾ ਅਤੇ ਮੀਰ ਮੰਨੂੰ ਦੀਆਂ ਫ਼ੌਜਾਂ ਨੇ 12 ਅਪ੍ਰੈਲ, 1752 ਨੂੰ ਪਿੰਡ ਮਹਿਮੂਦ ਬੂਟੀ ਦੇ ਇਕ ਪੁਰਾਣੇ ਇੱਟਾਂ ਦੇ ਭੱਠੇ ਦੀ ਉਚਾਣ ਉੱਤੇ ਆਪਣੀ ਪੁਜ਼ੀਸ਼ਨ ਲਈ। ਅਬਦਾਲੀ ਬਾਦਸ਼ਾਹ ਆਪਣੀ ਘੁੜਸਵਾਰ ਫ਼ੌਜ ਲੈ ਕੇ ਤੁਰੰਤ ਅਗੇ ਵਧਿਆ। ਉਸ ਦੀ ਫ਼ੌਜ ਨੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਘਮਸਾਨ ਦੀ ਲੜਾਈ ਹੋਈ। ਮੀਰ ਮੰਨੂੰ ਦੀ ਫ਼ੌਜ ਦੇ ਪੈਰ ਉਖੜ ਗਏ। ਰਾਜਾ ਕੌੜਾ ਮੱਲ ਉਸ ਦੀ ਸਹਾਇਤਾ ਲਈ ਫ਼ੌਜ ਲੈ ਕੇ ਪਹੁੰਚਿਆ। ਇਸ ਦੀ ਫ਼ੌਜ ਇੰਨੀ ਵੀਰਤਾ ਨਾਲ ਲੜੀ ਕਿ ਇਨ੍ਹਾਂ ਦੀ ਜਿੱਤ ਦੇ ਆਸਾਰ ਨਜ਼ਰ ਆਉਣ ਲਗੇ ਪਰ ਕੁਝ ਹੀ ਦੇਰ ਬਾਅਦ ਰਾਜੇ ਦੇ ਹਾਥੀ ਦਾ ਇਕ ਪੈਰ ਕਿਸੇ ਪੁਰਾਣੀ ਕਬਰ ਵਿਚ ਧਸ ਗਿਆ। ਅਜੇ ਇਹ ਪੈਰ ਕੱਢਿਆ ਹੀ ਜਾ ਰਿਹਾ ਸੀ ਕਿ ਦੁਸ਼ਮਣ ਦੇ ਇਕ ਘੁੜਸਵਾਰ ਨੇ ਆ ਕੇ ਦੀਵਾਨ ਕੌੜਾ ਮੱਲ ਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ। ਇਸ ਤਰ੍ਹਾਂ ਮੀਰ ਮੰਨੂੰ ਨੂੰ ਕਰਾਰੀ ਹਾਰ ਹੋਈ ਅਤੇ ਇਸ ਨੇ ਸ਼ਾਹ ਦੀ ਤਾਬੇਦਾਰੀ ਮੰਨ ਲਈ। ਅਬਦਾਲੀ ਨੇ ਮੀਰ ਮੰਨੂੰ ਦਾ ਉਸ ਦੀ ਸ਼ਾਨ ਤੇ ਪਦਵੀ ਦੇ ਅਨੁਸਾਰ ਸੁਆਗਤ ਕੀਤਾ ਅਤੇ ਉਸ ਦੀ ਦਲੇਰੀ ਅਤੇ ਬਹਾਦਰੀ ਦੀ ਬੜੀ ਪ੍ਰਸੰਸਾ ਕੀਤੀ। ਜਦੋਂ ਮੀਰ ਮੰਨੂੰ ਨੂੰ ਪੁਛਿਆ ਗਿਆ ਕਿ ਉਸ ਨਾਲ ਕਿਹੋ ਜਿਹਾ ਸਲੂਕ ਕੀਤਾ ਜਾਵੇ ਤਾਂ ਉਸ ਨੇ ਬੜੀ ਬਹਾਦਰੀ ਨਾਲ ਉੱਤਰ ਦਿੱਤਾ ਕਿ ਜੇ ਉਹ ਸੌਦਾਗਰ ਹੈ ਤਾਂ ਇਸ ਨੂੰ ਵੇਚ ਦੇਵੇ, ਜੇ ਜ਼ਾਲਮ ਹੈ ਤਾਂ ਇਸ ਦਾ ਸਿਰ ਕਲਮ ਕਰ ਦੇਵੇ ਅਤੇ ਜੇ ਬਾਦਸ਼ਾਹ ਹੈ ਤਾਂ ਸ਼ਾਹਾਨਾ ਸਖ਼ਾਵਤ ਤੋਂ ਕੰਮ ਲੈ ਕੇ ਇਸ ਨੂੰ ਛੱਡ ਦੇਵੇ। ਬਾਦਸ਼ਾਹ ਇਸ ਦੀ ਬੇਬਾਕ ਦਲੇਰੀ ਤੋਂ ਬਹੁਤ ਪ੍ਰਭਾਵਿਤ ਹੋਇਆ ਅਤੇ ਉਸ ਨੇ 'ਫਰਜ਼ੰਦ ਖ਼ਾਂ ਬਹਾਦਰ ਰੁਸਤਮਿ ਹਿੰਦ' ਦੇ ਉਪਨਾਮ ਨਾਲ ਸਨਮਾਨਿਤ ਕੀਤਾ। ਆਪਣੇ ਸਾਰੇ ਰਾਜ ਕਾਲ ਵਿਚ ਮੀਰ ਮੰਨੂੰ ਨੇ ਸਿੱਖਾਂ ਉੱਤੇ ਅਸਹਿ ਅਤੇ ਅਕਹਿ ਜ਼ੁਲਮ ਕੀਤੇ ਪਰ ਸਿਦਕੀ ਸਿੱਖ ਸਦਾ ਚੜ੍ਹਦੀਕਲਾ ਵਿਚ ਰਹੇ। ਉਨ੍ਹਾਂ ਅਨੁਸਾਰ ਉਹ ਇਹ ਜ਼ੁਲਮ ਸਹਾਰ ਕੇ ਹੋਰ ਵੀ ਪ੍ਰਫੁਲਤ ਹੋ ਰਹੇ ਸਨ—

ਮਨੂੰ ਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ,
ਜਿਉਂ ਜਿਉਂ ਮਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।

ਸੰਨ 1756 ਵਿਚ ਸ਼ਿਕਾਰ ਖੇਡਦੇ ਸਮੇਂ ਘੋੜੇ ਤੋਂ ਡਿੱਗ ਕੇ ਮੀਰ ਮੰਨੂੰ ਦੀ ਮੌਤ ਹੋ ਗਈ।

ਹ.ਪੁ.—ਪੰ. ਇ.- ਲਤੀਫ ; 239; ਹਿ. ਸਿ. -ਗੁਪਤਾ : 98

**ਮੁਸਤਫ਼ਾਬਾਦ ਖ਼ਾਨਦਾਨ** : ਇਹ ਪੁਰਾਤਨ ਪੰਜਾਬ ਦੇ ਜ਼ਿਲ੍ਹਾ ਅੰਬਾਲਾ ਦਾ ਇਕ ਖ਼ਾਨਦਾਨ ਹੈ। ਸੰਨ 1763 ਵਿਚ ਜਦੋਂ ਸਿੱਖਾਂ ਨੇ ਇਲਾਕੇ ਵੰਡੇ ਤਾਂ ਦੇਸੂ ਸਿੰਘ ਡੱਲੇਵਾਲੀਆ ਜੋ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਦੇ ਨੇੜੇ ਦਾ ਜੱਟ ਸੀ, ਨੇ ਮੁਸਤਫ਼ਾਬਾਦ ਤੇ ਉਸ ਦੇ ਨੇੜੇ ਦੇ ਕੁਝ ਇਲਾਕੇ ਜੋ ਹੁਣ ਜਗਾਧਰੀ ਤਹਿਸੀਲ ਵਿਚ ਹਨ, ਅਤੇ ਅੰਬਾਲੇ ਦੇ ਟੰਡਵਾਲਾ ਇਲਾਕਿਆਂ ਉੱਤੇ ਕਬਜ਼ਾ ਕਰ ਲਿਆ। ਇਹ 1775 ਈ. ਵਿਚ ਚੰਦੋਸੀ ਦੀ ਲੜਾਈ ਵਿਚ ਮਾਰਿਆ ਗਿਆ। ਇਸ ਦਾ ਭਤੀਜਾ ਮਹਿਤਾਬ ਸਿੰਘ ਇਸ ਦਾ ਉਤਰਾਧਿਕਾਰੀ ਬਣਿਆ ਤੇ ਉਸ ਨੇ ਸਾਰੀ ਜਾਗੀਰ ਸੰਭਾਲੀ। ਮਹਿਤਾਬ ਸਿੰਘ ਦਾ ਵੱਡਾ ਲੜਕਾ ਜੋਧ ਸਿੰਘ 1706 ਈ. ਵਿਚ ਮਰਹੱਟਿਆਂ ਵਿਰੁੱਧ ਬਿਆਨਾ ਦੀ ਲੜਾਈ ਵਿਚ ਮਾਰਿਆ ਗਿਆ। ਮਹਿਤਾਬ ਸਿੰਘ ਦੀ ਬੇਵਾ ਮੁਸੱਮਤ ਗੌਰਾਂ ਨੇ ਜਾਗੀਰ ਸੰਭਾਲੀ। ਕੁਝ ਸਮੇਂ ਬਾਅਦ ਜੋਧ ਸਿੰਘ ਦੇ ਛੋਟੇ ਭਰਾ ਰਤਨ ਸਿੰਘ ਨੇ ਉਸ ਤੋਂ ਡੇਰਾ ਅਤੇ ਟੰਡਵਾਲਾ ਦਾ ਇਲਾਕਾ ਹਥਿਆ ਲਿਆ। ਮਹਿਤਾਬ ਸਿੰਘ ਦੀ ਬੇਵਾ ਨੇ ਥਨੇਸਰ ਦੇ ਭੰਗਾ ਸਿੰਘ ਤੋਂ ਮਦਦ ਮੰਗੀ। ਸੰਨ 1833 ਵਿਚ ਗੌਰਾਂ ਦੀ ਮੌਤ ਹੋ ਜਾਣ ਤੇ ਸਾਰੀ ਜਾਗੀਰ ਰਤਨ ਸਿੰਘ ਨੇ ਸੰਭਾਲ ਲਈ। ਬਾਅਦ ਵਿਚ ਜਾਗੀਰ ਰਤਨ ਸਿੰਘ ਦੇ ਪੋਤਿਆਂ ਨੈਬ ਸਿੰਘ, ਤਿਲੋਕ ਸਿੰਘ ਵਿਚਕਾਰ ਵੰਡੀ ਗਈ। ਨੈਬ ਸਿੰਘ ਦੇ ਕੋਈ ਔਲਾਦ ਨਹੀਂ ਸੀ। ਉਹ 1893 ਈ. ਵਿਚ ਸਵਰਗਵਾਸ ਹੋ ਗਿਆ ਤੇ ਤਿਲੋਕ ਸਿੰਘ 1905 ਈ. ਵਿਚ ਸਵਰਗਵਾਸ ਹੋ ਜਾਣ ਉਪਰੰਤ ਉਸ ਦਾ ਲੜਕਾ ਜਵਾਹਰ ਸਿੰਘ ਜਾਗੀਰ ਦਾ ਮਾਲਕ ਬਣਿਆ।

ਇਸ ਜਾਗੀਰ ਵਿਚ ਸੱਤ ਪਿੰਡ ਜਗਾਧਰੀ ਤਹਿਸੀਲ ਦੇ ਅਤੇ ਇਕ ਅੰਬਾਲਾ ਸੀ ਜਿਸ ਤੋਂ 5336 ਰੁਪਏ ਦੀ ਰਕਮ ਪ੍ਰਾਪਤ ਹੁੰਦੀ ਸੀ। ਇਸ ਆਮਦਨ ਦਾ ਦੋ ਆਨੇ ਰੁਪਈਆ ਭਾਵ ਰੁਪਏ ਪਿੱਛੇ ਦੋ ਆਨੇ ਸਰਕਾਰ ਨੂੰ ਦੇਣੇ ਪੈਂਦੇ ਸਨ। ਗ਼ਦਰ ਦੌਰਾਨ ਮੁਸਤਫ਼ਾਬਾਦ ਦੇ ਸਰਦਾਰਾਂ ਨੇ ਜਗਾਧਰੀ ਵਿਖੇ ਪੁਲਿਸ ਲਈ ਥੋੜ੍ਹੇ ਜਿਹੇ ਘੋੜ ਸਵਾਰ ਅਤੇ ਪੈਦਲ ਜਵਾਨਾਂ ਦਾ ਪ੍ਰਬੰਧ ਕੀਤਾ ਸੀ ਜਿਸ ਲਈ ਇਕ ਸਾਲ ਲਈ ਇਨ੍ਹਾਂ ਦਾ ਦੋ ਆਨੇ ਰੁਪਈਆ ਵਾਲਾ ਮਾਲੀਆ ਮੁਆਫ਼ ਕਰ ਦਿੱਤਾ ਗਿਆ।

ਸੰਨ 1906 ਵਿਚ ਜਵਾਹਰ ਸਿੰਘ ਪ੍ਰਾਂਤਕ ਦਰਬਾਰੀ ਨਿਯੁਕਤ ਹੋ ਗਿਆ ਤੇ ਬਾਅਦ ਵਿਚ ਆਨਰੇਰੀ ਮੈਜਿਸਟ੍ਰੇਟ ਅਤੇ ਸਿਵਲ ਜੱਜ ਵੀ ਰਿਹਾ। ਇਸ ਨੂੰ 1911 ਈ. ਵਿਚ ਤਾਜਪੋਸ਼ੀ ਮੈਡਲ ਨਾਲ ਵੀ ਸਨਮਾਨਿਤ ਕੀਤਾ ਗਿਆ। ਸੰਨ 1910 ਵਿਚ ਇਸ ਨੂੰ ਸਨਦ ਦਿੱਤੀ ਗਈ ਤੇ ਇਸ ਤੋਂ ਚਾਰ ਸਾਲ ਬਾਅਦ ਇਸ ਨੂੰ ਸਰਦਾਰ ਬਹਾਦਰ ਦੇ ਖ਼ਿਤਾਬ ਨਾਲ ਸਨਮਾਨਤ ਕੀਤਾ ਗਿਆ।

ਵੱਡੀ ਜੰਗ ਵਿਚ ਸਰਦਾਰ ਬਹਾਦਰ ਨੇ ਭਾਰਤੀ ਫ਼ੌਜ ਲਈ ਆਪਣੇ ਖਰਚ ਤੇ ਸੌ ਜਵਾਨ ਭਰਤੀ ਕੀਤੇ ਜਿਸ ਦੇ ਇਵਜ਼ ਵਿਚ ਸਰਕਾਰ ਨੇ ਇਸ ਨੂੰ 'ਸਵੋਰਡ ਆਫ ਆਨਰ' ਦੇ ਖ਼ਿਤਾਬ ਨਾਲ ਸਨਮਾਨਤ ਕੀਤਾ। ਅਕਾਲੀ ਅੰਦੋਲਨ ਸਮੇਂ ਵੀ ਇਸ ਨੇ ਸਰਕਾਰ ਦੀ ਚੰਗੀ ਸਹਾਇਤਾ ਕੀਤੀ ਤੇ ਇਸ ਨੇ ਜ਼ਿਮੀਂਦਾਰਾ ਐਸੋਸੀਏਸ਼ਨ

ਸ਼ੁਰੂ ਕੀਤੀ। ਇਸ ਨੇ ਸਿੱਖ ਸੁਧਾਰ ਅੰਦੋਲਨ ਸ਼ੁਰੂ ਕਰਵਾਉਣ ਵਿਚ ਵੀ ਪਹਿਲ ਕੀਤੀ। ਸੰਨ 1924 ਵਿਚ ਇਹ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਨਾਮਜ਼ਦ ਹੋਇਆ ਤੇ ਇਸ ਤੋਂ ਸਾਲ ਬਾਅਦ ਇਹ ਸੀ.ਆਈ.ਈ. ਦੇ ਖ਼ਿਤਾਬ ਨਾਲ ਸਨਮਾਨਤ ਹੋਇਆ। ਸੰਨ 1927 ਵਿਚ ਇਹ ਭਾਰਤੀ ਲੈਜਿਸਲੇਟਿਵ ਅਸੈਂਬਲੀ ਦਾ ਮੈਂਬਰ ਨਾਮਜ਼ਦ ਹੋਇਆ ਤੇ ਇਸ ਨੂੰ ਮੈਜਿਸਟ੍ਰੇਟ-ਅਵਲ ਦਰਜਾ ਦੀਆਂ ਤਾਕਤਾਂ ਵੀ ਦਿੱਤੀਆਂ ਗਈਆਂ। ਸੰਨ 1929 ਵਿਚ ਇਸ ਨੂੰ ਸਰਕਾਰ ਤੋਂ ਪੰਜ ਵਿਘੇ ਜ਼ਮੀਨ ਪ੍ਰਾਪਤ ਹੋਈ। ਚੰਗੀਆਂ ਸੇਵਾਵਾਂ ਲਈ ਇਸ ਨੂੰ 1935 ਈ. ਵਿਚ ਸਿਲਵਰ ਜੁਬਲੀ ਮੈਡਲ ਨਾਲ ਸਨਮਾਨਤ ਕੀਤਾ ਗਿਆ।

ਹ.ਪੁ.–ਚੀ. ਫ਼ੈ. ਨੋ. ਪੰ. -1 ਗ੍ਰਿਫ਼ਨ : 69-70

**ਮੁਸਲਾ** : ਇਕ ਚਟਾਈ ਜਿਸ ਉੱਤੇ ਆਸਣ ਲਗਾ ਕੇ ਮੁਸਲਮਾਨ ਨਮਾਜ਼ ਪੜ੍ਹਦੇ ਹਨ। ਇਸ ਚਟਾਈ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਇਸ ਨੂੰ ਕਿਸੇ ਹੋਰ ਕੰਮ ਲਈ ਨਹੀਂ ਵਰਤਿਆ ਜਾਂਦਾ ਕਿਉਂਕਿ ਜੇ ਮੁਸੱਲਾ ਅਪਵਿੱਤਰ ਹੋ ਜਾਵੇ ਤਾਂ ਨਮਾਜ਼ ਦਾ ਪੁੰਨ ਨਹੀਂ ਲਗਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਦਾ ਉਲੇਖ ਕਈ ਥਾਈਂ ਹੋਇਆ ਹੈ।

1. ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
2. ਪਾਂਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ॥

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.; ਗੁਰੂ ਗ੍ਰੰਥ ਵਿਚਾਰ ਕੋਸ਼ -ਪਦਮ

**ਮੁਸਾਫ਼ਿਰ, ਗੁਰਮੁਖ ਸਿੰਘ (ਗਿਆਨੀ)** : ਸਾਹਿਤਕਾਰ ਤੇ ਸਿਆਸਤਦਾਨ ਦੇ ਇਕ ਵਿਲੱਖਣ ਸੁਮੇਲ 'ਮੁਸਾਫ਼ਿਰ' ਦਾ ਜਨਮ 15 ਜਨਵਰੀ, 1899 ਨੂੰ ਸੁਹਾਂ ਦੇ ਕੰਢੇ ਅਧਵਾਲ ਨਾਂ ਦੇ



ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ

ਪਿੰਡ ਵਿਚ ਹੋਇਆ। ਇਹ ਪਿੰਡ ਕੈਂਬਲਪੁਰ ਜ਼ਿਲ੍ਹੇ (ਪਾਕਿਸਤਾਨ) ਵਿਚ ਪੈਂਦਾ ਹੈ। ਤਿੰਨ ਭੈਣਾਂ ਪਿੱਛੋਂ ਪਹਿਲਾ ਭਰਾ ਹੋਣ ਦੇ ਨਾਤੇ, ਜਿਸ ਕੋਠੇ ਉਹ ਜੰਮਿਆਂ ਉਸ ਦੀ ਛੱਤ ਵਿਚ ਮੋਰੀ ਕਰਕੇ ਉਸ ਵਿਚੋਂ ਨਵਜਾਤ ਨੂੰ ਲੰਘਾਇਆ ਗਿਆ। 'ਮੁਸਾਫ਼ਿਰ' ਦੇ ਪਿਤਾ ਭਾਈ ਸੁਜਾਨ ਸਿੰਘ ਨਿੱਘੇ ਸੁਭਾਅ ਦੇ ਸਨ। ਪਿੰਡ ਵਾਲਿਆਂ ਦੇ ਨਿੱਕੇ ਮੋਟੇ ਕੰਮ ਕਰ ਕੇ ਖ਼ੁਸ਼ ਹੋ ਲੈਂਦੇ। 'ਮੁਸਾਫ਼ਿਰ' ਭਾਈ ਮਨਸ਼ਾ ਸਿੰਘ ਦੇ ਖ਼ਾਨਦਾਨ ਵਿਚੋਂ ਸੀ ਜਿਹੜੇ ਗ੍ਰਹਿਸਥੀ-ਸੰਤ ਕਰ ਕੇ ਜਾਣੇ ਜਾਂਦੇ ਸਨ। ਆਪਣੇ ਸਮੇਂ ਵਿਚ ਹਿੰਦੂ, ਸਿੱਖ, ਮੁਸਲਮਾਨ ਸਾਰੇ ਹੀ ਉਨ੍ਹਾਂ ਦਾ ਸਤਿਕਾਰ ਕਰਦੇ ਸਨ। ਉਨ੍ਹਾਂ ਦੇ ਡੇਰੇ ਤੇ ਅੱਠੇ ਪਹਿਰ ਲੰਗਰ ਚਲਦਾ ਸੀ। ਸਿੱਖ ਰਾਜ ਸਮੇਂ ਉਨ੍ਹਾਂ ਨੂੰ ਚੋਖੀ ਜਾਇਦਾਦ ਮਿਲੀ ਹੋਈ ਸੀ।

ਗੁਰਮੁਖ ਸਿੰਘ ਪੰਜਵੀਂ ਜਮਾਤ ਵਿਚ ਪੜ੍ਹਦਾ ਸੀ ਜਦੋਂ 1912 ਈ. ਵਿਚ ਇਸ ਦਾ ਵਿਆਹ ਨੜਾਥੀ (ਰਾਵਲਪਿੰਡੀ) ਦੀ ਇਕ ਯੁਵਤੀ ਗੋਮਾਵੰਤੀ (ਰਣਜੀਤ ਕੌਰ) ਨਾਲ ਹੋਇਆ। ਸਰਦਾਰਨੀ ਮੁਸਾਫ਼ਿਰ 52 ਵਰ੍ਹੇ ਦੇ ਸਾਥ ਤੋਂ ਬਾਅਦ 8 ਮਾਰਚ, 1964 ਵਿਚ ਪੂਰੀ ਹੋ ਗਈ।

ਮੁਸਾਫ਼ਿਰ ਦੀਆਂ 3 ਬੇਟੀਆਂ ਤੇ 7 ਬੇਟੇ ਹੋਏ। ਭੂਪਿੰਦਰ ਸਿੰਘ (ਭੂਪਾ) ਦਾ ਜਨਮ 1925 ਈ. ਵਿਚ ਹੋਇਆ। ਪਿਤਾ ਰਾਜਸੀ ਰੁਝੇਵਿਆਂ ਵਿਚ ਮਸਰੂਫ ਹੋਣ ਕਰ ਕੇ ਬੱਚੇ ਦੇ ਜਨਮ ਸਮੇਂ ਘਰ ਨਹੀਂ ਸੀ ਤੇ ਫਿਰ ਅਚਾਨਕ ਬੱਚੇ ਦੀ ਇਕ ਹਾਦਸੇ ਵਿਚ ਮੌਤ ਹੋ ਗਈ। 'ਮੁਸਾਫਿਰ' ਦੇ ਘਰ ਪਰਤਣ ਤੋਂ ਪਹਿਲੇ ਨਵਜਾਤ ਨੂੰ ਮਿੱਟੀ ਦੇ ਹਵਾਲੇ ਕਰ ਦਿੱਤਾ ਗਿਆ ਸੀ। ਜਿਸ ਥਾਂ ਬੱਚੇ ਨੂੰ ਦਬਾਇਆ ਗਿਆ ਦੱਸੀਦਾ ਸੀ, ਪਿਤਾ ਆਪਣੇ ਬੇਟੇ ਨੂੰ ਉਥੋਂ ਟੋਲ੍ਹਣ ਗਏ ਨੇ ਬੜੀਆਂ ਟੱਕਰਾਂ ਮਾਰੀਆਂ ਪਰ ਮਾਸੂਮ ਜਾਨ ਉਥੇ ਕਿਤੇ ਵੀ ਨਹੀਂ ਸੀ। ਮੁਸਾਫਿਰ ਨੇ ਮੈਨੂੰ ਦੱਸਿਆ "ਜਾਂ ਤੇ ਠੀਕ ਥਾਂ ਉਨ੍ਹਾਂ ਨੇ ਦੱਸੀ ਨਹੀਂ ਸੀ ਜਾਂ ਉਨ੍ਹਾਂ ਦੇ ਦਿਲ ਦਾ ਟੁਕੜਾ ਕਿਸੇ ਜੰਗਲੀ ਜਾਨਵਰ ਦੀ ਖ਼ੁਰਾਕ ਬਣ ਚੁੱਕਾ ਸੀ'। ਇੰਜ ਹੀ ਰਾਜਿੰਦਰ ਕੌਰ (ਜਿੰਦਰ) ਉਨ੍ਹਾਂ ਦੀ ਦੂਜੀ ਬੇਟੀ ਦਾ ਜ਼ਿਕਰ 'ਮੁਸਾਫ਼ਿਰ' ਜੀ ਨੇ ਆਪਣੀ ਕਹਾਣੀ "ਬਾਗ਼ੀ ਦੀ ਧੀ" ਵਿਚ ਕੀਤਾ ਹੈ। ਪਿਤਾ ਦੀਆਂ ਜੇਲ੍ਹ-ਫੇਰੀਆਂ ਦੇ ਦੌਰਾਨ ਬੀਮਾਰ ਪੈ ਗਈ। ਬੀਮਾਰੀ ਵੱਧ ਗਈ। ਆਖ਼ਰ ਪਿਤਾ ਦਾ ਮੂੰਹ ਵੇਖਣ ਨੂੰ ਸਹਿਕਦੀ ਬੱਚੀ ਤੁਰ ਗਈ। 'ਮੁਸਾਫਿਰ' ਜੀ ਦਾ ਇਕ ਬੇਟਾ ਤੇਜਿੰਦਰਦੇਵ ਸਿੰਘ (ਭੀਚਾ) 5 ਸਾਲ ਦੀ ਉਮਰ ਵਿਚ ਆਪਣੇ ਪਿਤਾ ਨੂੰ ਜੇਲ੍ਹ ਵਿਚ ਮਿਲਣ ਗਿਆ। ਜੇਲ੍ਹ ਤੋਂ ਪਰਤਦਿਆਂ ਉਸ ਨੂੰ ਤਾਪ ਚੜ੍ਹ ਗਿਆ। ਕੁਝ ਦਿਨ ਬੀਮਾਰ ਰਹਿ ਕੇ ਬੱਚੇ ਦਾ ਦੇਹਾਂਤ ਹੋ ਗਿਆ। ਬੱਚੇ ਦੀ ਬੀਮਾਰੀ ਸੁਣ ਕੇ ਵੀ ਪਿਤਾ ਨੇ ਪੈਰੋਲ ਤੇ ਆਉਣ ਤੋਂ ਇਨਕਾਰ ਕਰ ਦਿੱਤਾ।

ਸੰਨ 1921 ਤੋਂ 1946 ਤੱਕ ਇਸ ਨੂੰ ਕਈ ਵਾਰ ਜੇਲ੍ਹ ਯਾਤਰਾ ਕਰਨੀ ਪਈ। ਸੰਨ 1930 ਵਿਚ ਸਿਵਲ ਨਾਫ਼ਰਮਾਨੀ, 1940-41 ਈ. ਵਿਚ ਵਿਅਕਤੀਗਤ ਸਤਿਆਗ੍ਰਹਿ ਤੇ 1943 ਈ. ਵਿਚ ਭਾਰਤ ਛੱਡੋ ਅੰਦੋਲਨ।

ਇਕ ਸਿਆਸਤਦਾਨ ਹੋਣ ਦੇ ਨਾਤੇ ਇਸ ਨੂੰ ਕਈ ਉੱਚ-ਪਦਵੀਆਂ ਤੇ ਸਥਾਪਿਤ ਕੀਤਾ ਗਿਆ ਜਿਨ੍ਹਾਂ ਵਿਚੋਂ ਕੁਝ ਕੁ ਹਨ- ਜਥੇਦਾਰ ਅਕਾਲ ਤਖ਼ਤ (1930 ਤੋਂ 1931 ਈ. ਤਕ), ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ, ਮੈਂਬਰ ਏ. ਆਈ. ਸੀ. ਸੀ. ਪਹਿਲੀ ਵਾਰ 1930 ਈ. ਤੇ ਫਿਰ ਅਨੇਕ ਵਾਰ ਮੈਂਬਰ Constituent Assembly ਮੈਂਬਰ Provisional Parliament, ਮੈਂਬਰ ਲੋਕ ਸਭਾ 1952-57 ਈ., 1957-62, 1962-66, ਪ੍ਰਧਾਨ ਕਾਂਗਰਸ ਕਮੇਟੀ 1947-59, ਮੈਂਬਰ Executive Committee Congress Party in Parliament 1952-66, ਚੇਅਰਮੈਨ, ਜਲ੍ਹਿਆਂਵਾਲਾ ਕਮੇਟੀ, ਚੇਅਰਮੈਨ ਸੁਆਗਤੀ ਕਮੇਟੀ 61ਵੀਂ

ਇੰਡੀਅਨ ਨੈਸ਼ਨਲ ਕਾਂਗਰਸ, ਮੁੱਖ ਮੰਤਰੀ ਪੰਜਾਬ 1956-57 ਈ., ਮੈਂਬਰ ਰਾਜ ਸਭਾ 1968-74 ਈ. 1974-76 ਈ.।

ਮੁਸਾਫ਼ਿਰ ਨੂੰ ਕਈ ਵਾਰ ਸਨਮਾਨਿਤ ਕੀਤਾ ਗਿਆ। ਇਨ੍ਹਾਂ ਵਿਚੋਂ ਕੁਝ ਕੁ ਹਨ- 1955 ਈ. ਵਿਚ ਪੈਪਸੂ ਸਰਕਾਰ ਵੱਲੋਂ ਪ੍ਰਮੁੱਖ ਕਵੀ ਦੇ ਤੌਰ ਤੇ; ਸਾਹਿਤ ਅਕਾਦਮੀ ਵੱਲੋਂ 'ਉਰਵਾਰ ਪਾਰ' ਕਹਾਣੀ ਸੰਗ੍ਰਹਿ ਨੂੰ; 1978 ਈ. ਵਿਚ ਮਰਨ- ਉਪਰੰਤ ਪੁਰਸਕਾਰ ਤੇ ਮਰਨ-ਉਪਰੰਤ ਹੀ ਪਦਮ ਭੂਸ਼ਣ ਦਿੱਤਾ ਗਿਆ।

ਸਾਹਿਤਕਾਰ ਦੇ ਨਾਤੇ ਭਾਵੇਂ 'ਮੁਸਾਫ਼ਿਰ' ਕਵੀ ਦੇ ਤੌਰ ਤੇ ਵਧੇਰੇ ਜਾਣਿਆ ਜਾਂਦਾ ਸੀ ਪਰ ਪੰਜਾਬੀ ਕਹਾਣੀ ਨੂੰ ਵੀ ਉਸ ਦੀ ਦੇਣ ਮਹੱਤਵਪੂਰਨ ਹੈ ਜਿਥੇ ਉਸ ਦੀ 'ਬਚਪਨ' ਤੇ 'ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ' ਵਰਗੀਆਂ ਕਵਿਤਾਵਾਂ ਰਚੀਆਂ ਉਥੇ ''ਖਸਮਾਂ ਖਾਣੇ'' ਤੇ ''ਸਤਾਈ ਜਨਵਰੀ'' ਵਰਗੀਆਂ ਕਹਾਣੀਆਂ ਵੀ ਉਸ ਦੀ ਦੇਣ ਹਨ।

ਮੁਸਾਫ਼ਿਰ ਦੇ 8 ਕਵਿਤਾ ਸੰਗ੍ਰਹਿ ਹਨ - ਸਬਰ ਦੇ ਬਾਣ (1922),, ਪ੍ਰੇਮ ਬਾਣ (1935), ਜੀਵਨ ਪੰਧ (1940), ਟੁੱਟੇ ਖੰਭ (1951), ਮੁਸਾਫ਼ਰੀਆਂ (1951), ਸਹਿਜਸੇਤੀ (1964), ਵੱਖਰਾ ਵੱਖਰਾ, ਕਤਰਾ ਕਤਰਾ (1976) ਅਤੇ ਦੂਰ ਨੇੜੇ (1981)। ਇੰਜ ਹੀ ਮੁਸਾਫ਼ਿਰ ਦੇ ਕਹਾਣੀ ਸੰਗ੍ਰਹਿਆਂ ਦਾ ਵੇਰਵਾ ਇਹ ਹੈ- ਵੱਖਰੀ ਦੁਨੀਆ (1945), ਸਸਤਾ ਤਮਾਸ਼ਾ (1952), ਆਲ੍ਹਣੇ ਦੇ ਬੋਟ (1955), ਕੰਧਾਂ ਬੋਲ ਪਈਆਂ (1962), ਸਤਾਈ ਜਨਵਰੀ (1964), ਉਰਵਾਰ ਪਾਰ (1975)

ਕਵੀ ਦੇ ਤੌਰ ਤੇ ਮੁਸਾਫ਼ਿਰ ਜਿਥੇ ਫੀਰੋਜ਼ਦੀਨ 'ਸ਼ਰਫ' ਤੇ ਵਿਧਾਤਾ ਸਿੰਘ 'ਤੀਰ' ਦੇ ਨਾਲ ਕਦਮ ਮੇਚ ਕੇ ਤੁਰ ਸਕਦਾ ਸੀ ਉਥੇ ਦੂਰ ਨੇੜੇ ਵਿਚ ਮੋਹਨ ਸਿੰਘ ਤੇ ਪ੍ਰੀਤਮ ਸਿੰਘ ''ਸਫ਼ੀਰ'' ਨਾਲ ਵੀ ਖੜ੍ਹ ਸਕਦਾ ਸੀ। ਕਹਾਣੀ ਲੇਖਕ ਦੇ ਤੌਰ ਤੇ ਉਹ ਆਪਣੇ ਸਮੇਂ ਦੇ ਵਧੀਆ ਤੋਂ ਵਧੀਆ ਕਹਾਣੀ ਲੇਖਕਾਂ ਵਿਚ ਗਿਣਿਆ ਗਿਆ। ਉਸ ਦੀਆਂ ਕਹਾਣੀਆਂ ਵਿਚ ਉਸ ਦੇ ਵਿਲੱਖਣ ਨਿੱਜੀ ਜੀਵਨ ਦੇ ਝਲਕਾਰੇ ਵੇਖੇ ਜਾ ਸਕਦੇ ਹਨ।

ਜਿਥੇ ਗਿਆਨੀ ਗੁਰਮੁਖ ਸਿੰਘ ''ਮੁਸਾਫ਼ਿਰ'' ਇਕ ਉਘਾ ਪੰਜਾਬੀ ਸਿਆਸਤਦਾਨ ਸੀ ਉਥੇ ਉਹ ਇਕ ਮਹੱਤਵਪੂਰਨ ਪੰਜਾਬੀ ਸਾਹਿਤਕਾਰ ਵੀ ਸੀ। ਇਸ ਸੁਮੇਲ ਨੂੰ ਇਸ ਦੀ ਦੋ ਜਿਲਦਾਂ ਵਿਚ ਪ੍ਰਕਾਸ਼ਤ ਰਚਨਾ 'ਵੀਹਵੀਂ ਸਦੀ ਦੇ ਸ਼ਹੀਦ' ਵਿਚ ਵੇਖਿਆ ਜਾ ਸਕਦਾ ਹੈ ਜਾਂ ਇਸ ਤਰ੍ਹਾਂ ਦੀਆਂ ਰਚਨਾਵਾਂ ਵਿਚ ਜਿਵੇਂ 'ਵੇਖਿਆ ਸੁਣਿਆ ਗਾਂਧੀ', 'ਵੇਖਿਆ ਸੁਣਿਆ ਜਵਾਹਰ ਲਾਲ' ਤੇ 'ਬਾਗ਼ੀ ਜਰਨੈਲ' ਆਦਿ।

ਗਿਆਨੀ ਗੁਰਮੁਖ ਸਿੰਘ ਮੁਸਾਫਿਰ ਪਹਿਲਾਂ ਸਿਆਸਤਦਾਨ ਸੀ ਜਾਂ ਸਾਹਿਤਕਾਰ, ਪਹਿਲਾਂ ਕਵੀ ਸੀ ਜਾਂ ਕਹਾਣੀ ਲੇਖਕ, ਇਸ ਗੱਲ ਦਾ ਫ਼ੈਸਲਾ ਵਕਤ ਨੇ ਕਰਨਾ ਹੈ।

—ਕਰਤਾਰ ਸਿੰਘ ਦੁੱਗਲ

**ਮੁਹੰਮਦ, ਹਜ਼ਰਤ** : ਇਸਲਾਮ ਧਰਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ 20 ਅਪ੍ਰੈਲ, 571 ਨੂੰ ਮੱਕਾ ਸ਼ਹਿਰ ਵਿਖੇ ਅਬਦੁੱਲਾ ਦੇ ਘਰ ਆਮਿਨਾ ਬੀਬੀ ਦੀ ਕੁੱਖੋਂ ਹੋਇਆ। ਆਪ ਦੇ ਦਾਦਾ ਅਬਦੁਲ ਮੁੱਤਲਿਬ 'ਕਾਅਬਾ' ਦੀ ਦੇਖ ਭਾਲ ਕਰਦੇ ਸਨ। ਇਸ ਲਈ ਆਪ ਦਾ ਖ਼ਾਨਦਾਨ ਮੱਕੇ ਵਿਚ ਬਹੁਤ ਆਦਰਯੋਗ ਸੀ। ਛੋਟੀ ਉਮਰ ਵਿਚ ਇਹ ਭੇਡਾਂ ਬੱਕਰੀਆਂ ਚਰਾ ਕੇ ਆਪਣੀ ਗੁਜ਼ਰਾਨ ਤੋਰਦੇ ਸਨ ਪਰ ਬਾਅਦ ਵਿਚ (ਵੀਹ ਸਾਲ ਦੀ ਉਮਰੇ) ਆਪ ਨੇ ਮੱਕੇ ਦੀ ਇਕ ਧਨਵਾਨ ਵਿਧਵਾ ਖ਼ਦੀਜਾ ਬੇਗਮ ਦੀ ਨੌਕਰੀ ਕਰ ਲਈ। ਆਪ ਵਪਾਰ ਦੇ ਸਬੰਧ ਵਿਚ ਮੱਕੇ ਤੋਂ ਬਾਹਰ ਬਸਰਾ, ਦਮਿਸ਼ਕ ਆਦਿ ਨਗਰਾਂ ਵਿਚ ਹੀ ਜਾਂਦੇ ਰਹੇ। ਆਪ ਦੇ ਕੰਮ ਕਰਨ ਦੇ ਢੰਗ ਅਤੇ ਈਮਾਨਦਾਰੀ ਤੋਂ ਪ੍ਰਭਾਵਿਤ ਹੋ ਕੇ ਚਾਲ੍ਹੀ ਸਾਲਾਂ ਦੀ ਖ਼ਦੀਜਾ ਬੇਗਮ ਨੇ ਆਪ ਨਾਲ ਨਿਕਾਹ ਕਰ ਲਿਆ। ਆਪ ਦੇ ਘਰ ਦੋ ਪੁੱਤਰਾਂ ਅਤੇ ਚਾਰ ਧੀਆਂ ਨੇ ਜਨਮ ਲਿਆ ਜਿਨ੍ਹਾਂ ਵਿਚੋਂ ਸਿਰਫ਼ ਇਕ ਧੀ ਫਾਤਿਮਾ ਹੀ ਬਚੀ। ਬਾਕੀ ਸਾਰੇ ਬਚਪਨ ਵਿਚ ਹੀ ਮਰ ਗਏ। ਆਪ ਜਦੋਂ 35 ਸਾਲਾਂ ਤੇ ਹੋਏ ਤਾਂ ਕਾਅਬੇ ਦੀ ਪੁਨਰ ਉਸਾਰੀ ਸ਼ੁਰੂ ਹੋਈ। ਨਵੀਂ ਇਮਾਰਤ ਵਿਚ ਸੰਗ-ਏ-ਅਸਵਦ (ਕਾਲਾ ਪੱਥਰ) ਰੱਖਣ ਦਾ ਮਾਣ ਆਪ ਨੂੰ ਪ੍ਰਾਪਤ ਹੋਇਆ। ਕੁਝ ਸਾਲਾਂ ਬਾਅਦ ਆਪ ਉਦਾਸ ਰਹਿਣ ਲੱਗ ਪਏ ਅਤੇ ਆਪਣਾ ਬਹੁਤਾ ਸਮਾਂ 'ਹਿਰਾ' ਨਾਂ ਦੇ ਪਹਾੜ ਦੀਆਂ ਗੁਫ਼ਾਵਾਂ ਵਿਚ ਬਿਤਾਉਣ ਲਗੇ। ਆਪ ਜਦੋਂ ਚਾਲ੍ਹੀਂ ਸਾਲਾਂ ਦੇ ਹੋਏ ਤਾਂ ਆਪ ਨੇ ਲੋਕਾਂ ਨੂੰ ਦੱਸਿਆ ਕਿ ਹਿਰਾ ਪਹਾੜ ਦੀ ਗੁਫ਼ਾ ਵਿਚ ਆਪ ਨੂੰ ਜਿਬਰਾਈਲ ਫਰਿਸ਼ਤਾ ਮਿਲਿਆ ਅਤੇ ਉਸ ਨੇ ਆਪ ਨੂੰ ਖ਼ੁਦਾ ਦਾ ਪੈਗ਼ਾਮ ਦਿੱਤਾ। ਇਸ ਤੋਂ ਬਾਅਦ ਆਪ ਬੁਰਾਕ ਨਾਂ ਦੇ ਘੋੜੇ ਉੱਤੇ ਚੜ੍ਹ ਕੇ ਸੱਤਵੇਂ ਆਸਮਾਨ ਉੱਤੇ ਗਏ। ਇਸ ਆਸਮਾਨੀ ਯਾਤਰਾ ਨੂੰ 'ਮੇਅਰਾਜ' ਕਿਹਾ ਜਾਂਦਾ ਹੈ। ਖ਼ੁਦਾ ਦੇ ਇਲਹਾਮ ਤੋਂ ਬਾਅਦ ਆਪ ਪੈਗ਼ੰਬਰ ਅਖਵਾਉਣ ਲਗੇ ਅਤੇ ਆਪ ਨੇ ਇਸਲਾਮ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਖ਼ੁਦੀਜਾ ਬੇਗਮ ਆਪ ਦੀ ਸਭ ਤੋਂ ਪਹਿਲੀ ਮੁਰੀਦ ਬਣੀ। ਇਸ ਤੋਂ ਬਾਅਦ ਅਲੀ ਜ਼ੈਦ ਅਤੇ ਅਬੂ-ਬਕਰ ਆਪ ਦੇ ਮੁਰੀਦ ਬਣੇ।

ਇਸਲਾਮ ਦੇ ਪ੍ਰਚਾਰ ਦਾ ਕੰਮ ਹੌਲੀ ਹੌਲੀ ਤੇਜ਼ ਹੁੰਦਾ ਗਿਆ ਪਰ ਬੁੱਤ ਪੂਜਾ ਵਿਚ ਵਿਸ਼ਵਾਸ਼ ਨਾ ਰੱਖਣ ਕਾਰਨ ਇਸ ਦਾ ਬਹੁਤ ਵਿਰੋਧ ਹੋਇਆ। ਇਸ ਵਿਰੋਧ ਕਾਰਨ 622 ਈ. ਵਿਚ ਆਪ ਨੇ ਮੱਕੇ ਤੋਂ ਹਿਜਰਤ ਕਰ ਕੇ ਮਦੀਨੇ ਵਿਚ ਨਿਵਾਸ ਕਰ ਲਿਆ। ਇਥੇ ਆਪ ਦੇ ਬਹੁਤ ਸਾਰੇ ਅਨੁਯਾਈ ਬਣੇ। ਇਸ ਘਟਨਾ ਤੋਂ ਹਿਜਰੀ ਸੰਨ ਆਰੰਭ ਹੋਇਆ।

ਆਪ ਦੇ ਮੱਕੇ ਵਾਲੇ ਵਿਰੋਧੀਆਂ ਨੇ ਮਦੀਨੇ ਵਿਚ ਵੀ ਆਪ ਨੂੰ ਚੈਨ ਨਾ ਲੈਣ ਦਿੱਤਾ ਅਤੇ ਦਲ ਬਲ ਜੋੜ ਕੇ ਹਮਲਾ ਕੀਤਾ। ਦੋ ਹਿਜਰੀ ਨੂੰ ਬਦਰ ਨਾਮੀ ਸਥਾਨ ਉੱਤੇ ਲੜਾਈ ਹੋਈ ਜਿਸ ਵਿਚ ਆਪ ਦੀ ਜਿੱਤ ਹੋਈ। ਇਸ ਨਾਲ ਆਪ ਦੇ ਪੈਰੋਕਾਰਾਂ ਦੇ ਹੌਂਸਲੇ ਵੱਧ ਗਏ। ਬਦਰ ਦੀ ਹਾਰ ਤੋਂ ਬਾਅਦ ਵੀ ਮੱਕੇ ਵਾਲੇ ਵਿਰੋਧੀਆਂ ਨੇ ਕੁਝ ਹਮਲੇ ਕੀਤੇ ਪਰ ਜਿੱਤ ਆਪ ਦੀ ਹੀ ਹੋਈ। ਸੰਨ 630 ਵਿਚ ਆਪ ਨੇ ਦਸ ਹਜ਼ਾਰ ਮੁਸਲਮਾਨਾਂ ਸਹਿਤ ਮੱਕੇ ਉੱਤੇ ਹਮਲਾ ਕਰ ਕੇ ਵਿਰੋਧੀਆਂ ਨੂੰ ਹਰਾਇਆ ਅਤੇ ਕਾਅਬੇ ਉੱਤੇ ਕਬਜ਼ਾ ਕਰ ਕੇ ਸੰਗ-ਏ-ਅਸਵਦ ਨੂੰ ਚੁੰਮਿਆ। ਇਸ ਦੇ ਨਾਲ ਹੀ ਹਬਲ ਅਤੇ 360 ਹੋਰ ਬੁੱਤਾਂ ਨੂੰ ਤੋੜ ਕੇ ਬਹੁ-ਦੇਵਵਾਦ ਅਤੇ ਬੁੱਤ ਪੂਜਾ ਦੀ ਪ੍ਰਥਾ ਨੂੰ ਖ਼ਤਮ ਕੀਤਾ। ਕਾਅਬਾ ਵਿਚ 'ਕਿਬਲਾ' ਦੀ ਸਥਾਪਨਾ ਕਰ ਕੇ ਪਹਿਲੀ ਨਮਾਜ਼ ਪੜ੍ਹੀ ਅਤੇ ਆਪਣੇ ਅਨੁਯਾਈਆਂ ਨੂੰ ਤਾਕੀਦ ਕੀਤੀ ਕਿ ਉਹ ਕਿਬਲੇ ਵੱਲ ਮੂੰਹ ਕਰਕੇ ਨਮਾਜ਼ ਪੜ੍ਹਨ।

ਆਪ ਨੂੰ ਰੱਬ ਵੱਲੋਂ ਨਾਜ਼ਲ ਹੋਏ ਹੁਕਮਾਂ ਦਾ ਸੰਕਲਨ 'ਕੁਰਾਨ' ਵਿਚ ਹੋਇਆ। ਆਪ ਨੇ ਆਪਣੇ ਅਨੁਯਾਈਆਂ ਨੂੰ ਨਮਾਜ਼ ਪੜ੍ਹਣ, ਰੋਜ਼ੇ ਰੱਖਣ, ਹਜ ਕਰਨ ਅਤੇ ਦੀਨ ਦੇ ਕੰਮਾਂ

ਵਾਸਤੇ ਜ਼ਕਾਤ ਕੱਢਣ ਦੀ ਤਾਕੀਦ ਕੀਤੀ। ਸ਼ਰਾਬ ਪੀਣ, ਵਿਆਜ ਲੈਣ ਅਤੇ ਜੂਆ ਖੇਡਣ ਨੂੰ ਮਾੜਾ ਦਸ ਕੇ ਆਪਣੇ ਅਨੁਯਾਈਆਂ ਨੂੰ ਇਸ ਤੋਂ ਵਰਜਿਆ। ਇਸ ਤਰ੍ਹਾਂ ਆਪ ਨੇ ਖਿੰਡੇ ਪੁੰਡੇ ਅਰਬ ਨਿਵਾਸੀਆਂ ਨੂੰ ਸੰਗਠਿਤ ਕਰ ਕੇ ਇਕ ਸ਼ਕਤੀਸ਼ਾਲੀ ਕੌਮ ਦਾ ਸੰਗਠਨ ਕੀਤਾ ਅਤੇ ਇਸਲਾਮ ਨੂੰ ਸੰਸਾਰ ਦੇ ਦੂਰ ਦੁਰਾਡੇ ਕੋਨਿਆਂ ਤਕ ਪਹੁੰਚਾਇਆ। ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਵੀਹਵੀਂ ਪਉੜੀ ਵਿਚ ਇਸ ਬਾਰੇ ਸੰਕੇਤ ਕੀਤਾ ਹੈ–

ਬਹੁ ਵਾਟੀ ਜਗਿ ਚਲੀਆ
ਤਬ ਹੀ ਭਏ ਮੁਹੰਮਦ ਯਾਰਾ॥

ਸੰਨ 632 ਵਿਚ ਮਦੀਨੇ ਵਿਖੇ ਆਪ ਇਸ ਦੁਨੀਆਫ਼ਾਨੀ ਤੋਂ ਕੂਚ ਕਰ ਗਏ।

ਹ.ਪੁ.–ਮ.ਕੋ.; ਹਿੰ. ਵਿ. ਕੋ.; ਪੰ ਸਾ. ਸੰ. ਕੋ.

**ਮੁਹੰਮਦ ਬੂਟਾ (ਗੁਜਰਾਤੀ)** : ਪੰਜਾਬੀ ਦੇ ਇਸ ਪ੍ਰਸਿੱਧ ਕਿੱਸਾਕਾਰ ਦਾ ਜਨਮ 1836 ਈ. ਵਿਚ ਪੱਛਮੀ ਪੰਜਾਬ (ਪਾਕਿਸਤਾਨ) ਦੇ ਸ਼ਹਿਰ ਗੁਜਰਾਤ ਦੇ ਕਟੜਾ ਸ਼ਾਲਵਾਨਾਂ ਵਿਖੇ ਹੋਇਆ। ਇਸ ਨੇ ਅਰਬੀ ਫ਼ਾਰਸੀ ਵਿਚ ਕਾਫ਼ੀ ਤਾਲੀਮ ਹਾਸਲ ਕੀਤੀ। ਇਸ ਦੇ ਆਪਣੇ ਕਥਨ ਅਨੁਸਾਰ ਇਹ ਹੋਰ ਕਿਸੇ ਜ਼ੁਬਾਨ ਵਿਚ ਲਿਖਣ ਨਾਲੋਂ ਅਰਬੀ ਫ਼ਾਰਸੀ ਵਿਚ ਲਿਖਣਾ ਜ਼ਿਆਦਾ ਸੌਖਾ ਸਮਝਦਾ ਸੀ।

ਇਸ ਨੇ ਸ਼ੀਰੀਂ ਫਰਿਹਾਦ, ਚੰਦਰ ਬਦਨ, ਸੱਸੀ ਪੁੰਨੂੰ ਮਿਰਜ਼ਾ ਸਾਹਿਬਾਂ, ਸੋਹਣੀ ਮਹੀਂਵਾਲ ਆਦਿ ਕਿੱਸੇ ਲਿਖੇ।

ਕਿੱਸਾ ਸ਼ੀਰੀਂ ਫਰਿਹਾਦ ਇਸ ਦਾ ਪਹਿਲਾ ਕਿੱਸਾ ਹੈ। ਇਸ ਨੇ ਇਸ ਕਿੱਸੇ ਦੇ ਅੰਤ ਵਿਚ ਕਿੱਸਾ ਮੁਕਾਉਣ ਦਾ ਸਾਲ 1930 ਬਿਕਰਮੀ ਜਾਂ 1872 ਈ. ਦਿੱਤਾ ਹੈ। ਇਸ ਦੀ ਇਸ ਰਚਨਾ ਤੇ ਫ਼ਜ਼ਲਸ਼ਾਹ ਦੀ 'ਸੋਹਣੀ' ਦਾ ਪ੍ਰਭਾਵ ਬੜਾ ਪ੍ਰਤੱਖ ਹੈ। ਉਸੇ ਤਰ੍ਹਾਂ ਇਕ ਇਕ ਸ਼ਬਦ ਨੂੰ ਕਈ ਰੰਗਾਂ ਵਿਚ ਵਰਤਣ ਦਾ ਯਤਨ ਕੀਤਾ ਹੈ ਭਾਵੇਂ ਆਪਣੀ ਭਾਸ਼ਾ ਵਿਚ ਇਹ ਉਸ ਪੱਧਰ ਤਕ ਅਲੰਕਾਰਾਂ ਦਾ ਪ੍ਰਯੋਗ ਨਹੀਂ ਕਰ ਸਕਿਆ। ਇਸ ਕਿੱਸੇ ਦੀ ਕਹਾਣੀ ਵਿਚ ਬੂਟੇ ਨੇ ਹਾਸ਼ਮ ਨੂੰ ਆਧਾਰ ਬਣਾਇਆ ਹੈ ਅਤੇ ਵਿਸਥਾਰਮੁਖੀ ਹੋ ਕੇ ਘਟਨਾ ਤੇ ਸਥਿਤੀ ਆਦਿ ਦੇ ਬਿਆਨ ਕਰਨ ਵਿਚ ਵਾਰਿਸ ਦਾ ਅਨੁਕਰਣ ਕੀਤਾ ਜਾਪਦਾ ਹੈ। ਹਾਸ਼ਮ ਨੇ ਦੋਵੇਂ ਪ੍ਰੇਮੀਆਂ ਦਾ ਮਿਲਾਪ ਨਹੀਂ ਕਰਵਾਇਆ ਜਦੋਂ ਕਿ ਬੂਟੇ ਨੇ ਮਿਲਾਪ ਕਰਵਾਇਆ ਹੈ। ਇਸ ਤਰ੍ਹਾਂ ਪਰਵਰਤੀ ਕਵੀਆਂ ਦੇ ਪ੍ਰਭਾਵ ਨੂੰ ਕਬੂਲਦਿਆਂ ਮੁਹੰਮਦ ਬੂਟੇ ਨੇ ਇਸ ਪ੍ਰੀਤ ਗਾਥਾ ਨੂੰ ਬੜੀ ਰੀਝ ਨਾਲ ਲਿਖਿਆ।

ਦੂਜੇ ਕਿੱਸੇ 'ਚੰਦਰ ਬਦਨ' ਵਿਚ ਮੁਸਲਮਾਨ ਲੇਖਕਾਂ ਦੀ ਪ੍ਰਚਲਿਤ ਰੀਤੀ ਅਨੁਸਾਰ ਮੁੱਢ ਵਿਚ ਹਮਦੋ ਸਨਾ, ਤਾਰੀਫ਼ ਚਾਰ ਯਾਰ, ਪਦਹ ਹਜ਼ਰਤ ਗੌਸਲ, ਆਜ਼ਮ ਅਬਦੁਲ ਕਾਦਰ ਜੀਲਾਨੀ ਦੇ ਲਿਖ ਕੇ ਗੁਜਰਾਤ ਸ਼ਹਿਰ ਦੇ ਉੱਘੇ ਪੀਰ ਸ਼ਾਹ ਦੌਲਾ ਨੂੰ ਵੀ ਸ਼ਰਧਾ ਭੇਟ ਕੀਤੀ ਹੈ ਤੇ ਫਿਰ ਕਹਾਣੀ ਸ਼ੁਰੂ ਕੀਤੀ ਗਈ ਹੈ। ਹੋਰ ਕਿੱਸਿਆਂ ਨਾਲੋਂ ਇਸ ਵਿਚ ਇਕ ਵਿਲੱਖਣਤਾ ਇਹ ਵੀ ਹੈ ਕਿ ਇਸ ਵਿਚ ਕਵੀ ਦੋਹਾਂ ਦੀਆਂ ਰੂਹਾਂ ਦੀ ਸੁਪਨੇ ਵਿਚ ਮੁਲਾਕਾਤ ਕਰਵਾਉਂਦਾ ਹੈ।

ਇਸ ਕਿੱਸੇ ਵਿਚ ਕਵੀ ਨੇ ਬੈਂਤ ਛੰਦ ਹੀ ਵਰਤਿਆ ਹੈ। ਤੋਲ-ਤੁਕਾਂਤ ਬੜੇ ਵਧੀਆ ਢੰਗ ਨਾਲ ਨਿਭਾਇਆ ਹੈ। ਇਸ ਵਿਛੋੜੇ ਤੇ ਇਸ਼ਕ ਨੂੰ ਵਧੇਰੇ ਉਜਾਗਰ ਕਰਨ ਵੱਲ ਹੀ ਧਿਆਨ ਦਿੱਤਾ ਗਿਆ ਹੈ।

ਇਸ ਤਰ੍ਹਾਂ ਮੁਹੰਮਦ ਬੂਟੇ ਨੇ ਇਸ ਕਿੱਸੇ ਵਿਚ ਬੈਂਤ ਦੀ ਵਰਤੋਂ ਕਰ ਕੇ ਵਾਰਸ ਸ਼ਾਹ ਦੇ ਪੈਰ ਚਿੰਨ੍ਹਾਂ ਤੇ ਚਲ ਕੇ ਇਸ ਕਹਾਣੀ ਨੂੰ ਵਧੇਰੇ ਪ੍ਰਚਲਿਤ ਕਰਨ ਦਾ ਯਤਨ ਕੀਤਾ ਹੈ।

ਇਸ ਵੱਲੋਂ ਲਿਖਿਆ ਗਿਆ ਕਿੱਸਾ ਸੁਲਤਾਨ ਮੁਹੰਮਦ ਵੀ ਕਾਫ਼ੀ ਪ੍ਰਸਿੱਧ ਹੋਇਆ। ਇਹ 'ਪੂਰਨ ਭਗਤ' ਕਿੱਸੇ ਦੀ ਕਹਾਣੀ ਵਾਂਗ ਹੀ ਹੈ। ਇਸ ਅਨੁਸਾਰ ਕਿੱਸੇ ਦੇ ਨਾਇਕ ਸੁਲਤਾਨ ਦੇ ਬੁੱਢੇ ਪਿਤਾ ਦੀ ਨਵੀਂ ਵਿਆਹੀ ਪਤਨੀ ਸੁਲਤਾਨ ਦੇ ਪ੍ਰੇਮ ਵਿਚ ਫਸ ਜਾਂਦੀ ਹੈ ਪਰ ਸੁਲਤਾਨ ਉਸ ਦੇ ਇਸ ਪ੍ਰੇਮ ਨੂੰ ਠੁਕਰਾ ਦਿੰਦਾ ਹੈ। ਮਤਰੇਈ ਮਾਂ ਚਾਲ ਨਾਲ ਸੁਲਤਾਨ ਨੂੰ ਉਸ ਦੇ ਪਿਤਾ ਸ਼ਾਹ ਫਿਰੋਜ਼ ਤੋਂ ਦੇਸ਼ ਨਿਕਾਲਾ ਦਿਵਾ ਦਿੰਦੀ ਹੈ। ਸੁਲਤਾਨ ਤੇ ਉਸ ਦਾ ਭਰਾ ਮਹਿਮੂਦ ਜੰਗਲ ਵੱਲ ਚਲੇ ਜਾਂਦੇ ਹਨ। ਮਹਿਮੂਦ ਸੱਪ ਦੇ ਡੰਗ ਨਾਲ ਮਰ ਜਾਂਦਾ ਹੈ ਜੋ ਫਿਰ ਬਾਅਦ ਵਿਚ ਪੀਰ ਦੀ ਕਰਾਮਾਤ ਨਾਲ ਜੀ ਪੈਂਦਾ ਹੈ। ਬਾਦਸ਼ਾਹ ਨੂੰ ਚਾਲ ਪਤਾ ਲਗਣ ਤੇ ਉਸ ਦਾ ਵਜ਼ੀਰ ਸੁਲਤਾਨ ਨੂੰ ਕਤਲ ਕਰਵਾ ਦਿੰਦਾ ਹੈ ਤੇ ਮਹਿਮੂਦ ਤਖ਼ਤ ਤੇ ਬੈਠਦਾ ਹੈ।

ਇਸ ਵਿਚ ਪੂਰਨ ਭਗਤ ਦੀ ਗਾਥਾ ਵਾਂਗ ਇਸ਼ਕ ਵੀ ਹੈ ਤੇ ਸਚਾਈ ਦੀ ਜਿੱਤ ਵੀ ਅਤੇ ਨਾਲ ਹੀ ਸੰਸਾਰਕ ਛਲ ਕਪਟ ਵੀ ਦੇਖਣ ਨੂੰ ਮਿਲਦੇ ਹਨ। ਇਸ ਕਿੱਸੇ ਵਿਚ ਯੂਸਫ਼ ਜ਼ੁਲੈਖਾਂ ਦਾ ਪ੍ਰਭਾਵ ਵੀ ਹੈ ਤੇ ਬੂਟੇ ਦੀ ਮੌਲਿਕਤਾ ਵੀ। ਕਹਾਣੀ ਦਿਲਚਸਪ ਹੈ। ਗੋਂਦ ਦੀ ਸੂਝ ਵੀ ਨਰੋਈ ਹੈ।

ਇਸ ਦੀ ਇਕ ਹੋਰ ਰਚਨਾ 'ਪੰਜ ਗੰਜ' ਵੀ ਹੈ। ਇਸ ਵਿਚ ਸੀਹਰਫ਼ੀਆਂ ਹਨ। ਕਿੱਸੇ ਮਿਰਜ਼ਾ ਸਾਹਿਬਾਂ ਦੀ ਕਹਾਣੀ ਸਰਲ ਪੰਜਾਬੀ ਵਿਚ ਬਿਆਨੀ ਗਈ ਹੈ। ਇਹ ਬੈਂਤ ਵਿਚ ਹੈ। ਕਵਿਤਾ 'ਚੰਦਰ ਬਦਨ' ਦੇ ਪੱਧਰ ਦੀ ਹੈ ਪਰ ਇਸ ਵਿਚ ਫ਼ਾਰਸੀ ਤੇ ਘੱਟ ਜ਼ੋਰ ਦਿੱਤਾ ਗਿਆ ਹੈ।

ਸਮੁੱਚੇ ਤੌਰ ਤੇ ਸਾਦਗੀ, ਦਰਦ, ਰਸ, ਕਲਪਨਾ ਦੀ ਤੀਬਰਤਾ ਇਸ ਦੀ ਵਿਲੱਖਣ ਸ਼ੈਲੀ ਨੂੰ ਉਸਾਰਦੇ ਹਨ।

ਸੰਨ 1930 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ. ਪੁ.–ਪੰ. ਸਾ. ਇ.-11-ਭਾ. ਵਿ. ਪੰ.: 163-65; ਲਿ. ਕੋ.; ਆਧੁ. ਪੰ. ਸਾਂ. ਆਲੋ. ਇਤਿ.-ਸੀਤਲ; ਖੋਜ ਪਤ੍ਰਿਕਾ

**ਮੁਹੰਮਦ ਰਫ਼ੀ** : ਭਾਰਤ ਦੇ ਇਸ ਪ੍ਰਸਿੱਧ ਗਾਇਕ ਦਾ ਜਨਮ 24 ਦਸੰਬਰ, 1924 ਨੂੰ ਅੰਮ੍ਰਿਤਸਰ ਤੋਂ 26 ਕਿਲੋਮੀਟਰ ਦੂਰ ਮਜੀਠਾ ਬਲਾਕ ਦੇ ਪਿੰਡ ਕੋਟਲਾ ਸੁਲਤਾਨ ਸਿੰਘ ਵਿਖੇ ਹੋਇਆ। ਇਸ ਨੂੰ ਬਚਪਨ ਤੋਂ ਹੀ ਗਾਉਣ-ਵਜਾਉਣ ਦਾ ਸ਼ੌਕ ਸੀ। ਇਸ ਦਾ ਅਸਲ ਨਾਂ ਮੁਹੰਮਦ ਰਫੀਕ ਸੀ ਪਰ ਪ੍ਰਚੱਲਤ ਰਫ਼ੀ ਹੀ ਹੋਇਆ। ਇਸ ਦੇ ਪਿਤਾ ਹਾਜੀ ਅਲੀ ਮੁਹੰਮਦ ਦੇ ਸੱਤ ਬੱਚੇ ਸਨ। ਦੱਸਿਆ ਜਾਂਦਾ ਹੈ ਕਿ ਮੁਹੰਮਦ ਰਫ਼ੀ ਬਚਪਨ ਤੋਂ ਹੀ ਬੜੇ ਨਕਲਚੀ ਸੁਭਾਅ ਦਾ ਸੀ। ਕਿਸੇ ਵੀ ਗਾਉਣ ਵਾਲੇ ਦੀ ਹੂ-ਬ-ਹੂ ਨਕਲ ਉਤਾਰ ਲੈਂਦਾ ਸੀ। ਪਿੰਡ ਦੇ ਮਿੱਤਰਾਂ ਦੀ ਢਾਣੀ ਉਸ ਨੂੰ ਫੀਕੋ ਕਹਿ ਕੇ ਸੱਦਦੀ ਸੀ। ਮੁਹੰਮਦ ਰਫ਼ੀ ਜਿਸ ਵੀ ਕੰਮ-ਧੰਦੇ ਲੱਗਾ ਹੁੰਦਾ ਉਹ ਕੰਮ ਕਰਦੇ-ਕਰਦੇ ਗੁਣਗੁਣਾਉਂਦਾ ਰਹਿੰਦਾ। ਇਸ ਦੇ ਵੱਡੇ ਭਰਾ ਹਮੀਦ ਨੇ ਇਸ ਦੀ ਗਾਇਕੀ ਦੀ ਇੱਛਾ ਨੂੰ ਪਰਵਾਨ ਚੜ੍ਹਾਇਆ। ਪਹਿਲੀ ਵਾਰ ਸੰਗੀਤਕਾਰ ਸ਼ਿਆਮ ਸੁੰਦਰ ਨੇ ਪੰਜਾਬੀ ਫ਼ਿਲਮ 'ਗੁਲ ਬਲੋਚ' ਵਿਚ ਰਫ਼ੀ

ਤੋਂ ਗਵਾਇਆ। ਗੀਤ ਦੇ ਬੋਲ ਸਨ 'ਸੋਹਣੀਏ-ਹੀਰੀਏ ਨੀ ਤੇਰੀ ਯਾਦ ਨੇ ਬੜਾ ਸਤਾਇਆ'। ਉਸ ਵੇਲੇ ਉਸ ਦੀ ਉਮਰ ਕਰੀਬ 17 ਸਾਲ ਸੀ। ਲਾਹੌਰ ਦੀਆਂ ਗਲੀਆਂ ਵਿਚ ਜਦੋਂ ਇਹ ਗੀਤ ਗੂੰਜਿਆ ਤਾਂ ਅਦਾਕਾਰ ਨਜ਼ੀਰ ਨੇ ਉਸ ਨੂੰ ਮੁੰਬਈ ਆਉਣ ਦਾ ਸੱਦਾ ਭੇਜਿਆ। ਇਸ ਸਮੇਂ ਤਕ ਸ਼ਿਆਮ ਸੁੰਦਰ ਵੀ ਲਾਹੌਰ ਤੋਂ ਮੁੰਬਈ ਆ ਗਿਆ ਸੀ। ਸੰਨ 1944 ਵਿਚ ਮੁਹੰਮਦ ਰਫ਼ੀ ਨੇ ਹਿੰਦੀ ਫ਼ਿਲਮ 'ਗਾਂਵ ਕੀ ਗੋਰੀ' ਲਈ ਪਹਿਲਾ ਹਿੰਦੀ ਗੀਤ ਗਾਇਆ। ਅਗਲੇ ਸਾਲ ਨਜ਼ੀਰ ਦੀ ਫ਼ਿਲਮ 'ਲੈਲਾ ਮਜਨੂੰ' ਵਿਚ ਇਸ ਨੇ ਗੀਤ ਹੀ ਨਹੀਂ ਗਾਇਆ ਸਗੋਂ ਛੋਟੀ ਜਿਹੀ ਭੂਮਿਕਾ ਵੀ ਨਿਭਾਈ। ਇਕ ਦੋ ਹੋਰ ਫ਼ਿਲਮਾਂ ਵਿਚ ਵੀ ਕਿਰਦਾਰ ਨਿਭਾਏ। 'ਜੁਗਨੂੰ' ਫਿਲਮ ਦੇ ਗੀਤ 'ਯਹਾਂ ਬਦਲਾ ਵਫ਼ਾ ਕਾ ਬੇਵਫ਼ਾਈ ਕੇ ਸਿਵਾ ਕਯਾ ਹੈ.....' ਦੀ ਮਕਬੂਲੀਅਤ ਤੋਂ ਬਾਅਦ ਮੁਹੰਮਦ ਰਫ਼ੀ ਨੇ ਐਕਟਿੰਗ ਦਾ ਰਸਤਾ ਛੱਡ ਕੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਗਾਇਕੀ ਲਈ ਸਮਰਪਿਤ ਕਰ ਦਿੱਤਾ। ਇਸ ਤੋਂ ਬਾਅਦ ਸੁਰ-ਆਵਾਜ਼ ਦਾ ਇਹ ਬਾਦਸ਼ਾਹ ਆਪਣੀਆਂ ਵੱਖ-ਵੱਖ ਸੁਰਾਂ ਦੇ ਸਤਰੰਗੇ ਇੰਦਰ ਧਨੁਸ਼ ਬਿਖੇਰਦਾ ਰਿਹਾ। ਇਸ ਦੀ ਆਵਾਜ਼ ਦੀ ਇਹ ਖਾਸੀਅਤ ਸੀ ਕਿ ਕਿਸੇ ਵੀ ਅਦਾਕਾਰ ਦੇ ਬੁੱਲ੍ਹਾਂ ਉੱਤੇ ਓਪਰੀ ਨਹੀਂ ਲਗਦੀ ਸੀ। ਮਹਾਨ ਸੰਗੀਤਕਾਰ ਨੌਸ਼ਾਦ ਨੇ ਆਪਣੀ ਪਹਿਲੀ ਫ਼ਿਲਮ 'ਪਹਿਲੇ ਆਪ' ਵਿਚ ਜਦੋਂ ਮੁਹੰਮਦ ਰਫ਼ੀ ਤੋਂ ਪਹਿਲੀ ਵਾਰ 'ਹਿੰਦੁਸਤਾਨ ਕੇ ਹਮ ਹੈ, ਹਿੰਦੁਸਤਾਨ ਹਮਾਰਾ..... ਗੀਤ ਗਵਾਇਆ ਤਾਂ ਉਹ ਉਸ ਦੀ ਆਵਾਜ਼ ਦੇ ਕਾਇਲ ਹੋ ਗਿਆ। ਭਵਿੱਖ ਦੀਆਂ ਸਾਰੀਆਂ ਫ਼ਿਲਮਾਂ ਵਿਚ ਉਸ ਨੇ ਰਫ਼ੀ ਨੂੰ ਗਾਉਣ ਦਾ ਮੌਕਾ ਦਿੱਤਾ। ਕਾਫ਼ੀ ਲੰਬੇ ਸਮੇਂ ਤਕ ਦੋਵਾਂ ਦਾ ਸਾਥ ਰਿਹਾ। ਦੀਵਾਰ, ਦੀਦਾਰ, ਅਮਨ, ਆਨ, ਸ਼ਬਾਬ, ਕੋਹੇਨੂਰ, ਦਿਲ ਦੀਆ ਦਰਦ ਲੀਆ, ਸੰਘਰਸ਼, ਰਾਮ ਔਰ ਸ਼ਿਆਮ ਤੇ ਗੰਵਾਰ ਵਰਗੀਆਂ ਹਿੱਟ ਫਿਲਮਾਂ ਦੇ ਸੁਪਰਹਿੱਟ ਗੀਤਾਂ ਨੂੰ ਮੁਹੰਮਦ ਰਫ਼ੀ ਨੇ ਹੀ ਆਵਾਜ਼ ਦਿੱਤੀ। ਵਸੰਤ ਦੇਸਾਈ, ਸ਼ੰਕਰ-ਜੈ ਕਿਸ਼ਨ, ਓ. ਪੀ. ਨਈਅਰ, ਰੋਸ਼ਨ, ਸਚਿਨ ਦੇਵ ਬਰਮਨ, ਆਰ. ਡੀ. ਬਰਮਨ. ਲਕਸ਼ਮੀ ਕਾਂਤ ਪਿਆਰੇ ਲਾਲ ਤੇ ਸ਼ਿਆਮ ਜੀ ਘਨਸ਼ਿਆਮ ਜੀ, ਗੱਲ ਕੀ ਹਰ ਸੰਗੀਤਕਾਰ ਨੇ ਰਫ਼ੀ ਦੀ ਆਵਾਜ਼ ਨੂੰ ਲੈਣਾ ਆਪਣੇ ਲਈ ਫ਼ਖ਼ਰ ਸਮਝਿਆ। ਮੁਹੰਮਦ ਰਫ਼ੀ ਨੇ 25 ਹਜ਼ਾਰ ਤੋਂ ਵੱਧ ਗੀਤ ਗਾਏ। ਉਸ ਦੁਆਰਾ ਗਾਏ ਗੀਤਾਂ ਸਦਕਾ ਕਈ ਫਿਲਮਾਂ ਹਿੱਟ ਰਹੀਆਂ। ਇਨ੍ਹਾਂ ਫਿਲਮਾਂ ਦੀ ਸੂਚੀ ਬਹੁਤ ਲੰਬੀ ਹੈ ਪਰ ਕੁਝ ਕੁ ਦੇ ਨਾਂ ਇਥੇ ਦੱਸਣਾ ਮੁਨਾਸਬ ਹੈ-ਕਾਜਲ, ਪਿਆਸਾ, ਬਰਸਾਤ ਕੀ ਰਾਤ, ਚੌਦ੍ਹਵੀਂ ਕਾ ਚਾਂਦ, ਦੋਸਤੀ, ਹੀਰ ਰਾਂਝਾ, ਹਕੀਕਤ, ਖਾਨਦਾਨ, ਕੰਨਿਆ ਦਾਨ, ਤਾਜ ਮਹਿਲ, ਪਾਲਕੀ, ਗਾਈਡ, ਪੱਥਰ ਕੇ ਸਨਮ, ਜੰਗਲੀ, ਲੋਫਰ, ਜਬ ਜਬ ਫੂਲ ਖਿਲੇ, ਬੈਜੂ ਬਾਵਰਾ, ਮੇਰੇ ਹਜ਼ੂਰ, ਅਮਾਨਤ ਆਦਿ। ਨਿਮਰਤਾ ਇਸ ਵਿਚ ਕੁੱਟ-ਕੁੱਟ ਕੇ ਭਰੀ ਹੋਈ ਸੀ। ਹਮਦਰਦੀ ਦੀ ਭਾਵਨਾ ਇਸ ਵਿਚ ਬਹੁਤ ਜ਼ਿਆਦਾ ਸੀ। ਇਕ ਉਦਾਹਰਨ ਪੇਸ਼ ਹੈ : ਦੱਸਿਆ ਜਾਂਦਾ ਹੈ ਕਿ ਇਕ ਵਾਰੀ ਰਫ਼ੀ ਦੇ ਗੀਤਾਂ ਦੀ ਰਿਕਾਰਡਿੰਗ ਚੱਲ ਰਹੀ ਸੀ। ਇਸ ਦਾ ਸੰਗੀਤ ਨਿਰਦੇਸ਼ਕ ਮੂਡ ਵਿਚ ਨਹੀਂ ਸੀ ਕਿਉਂਕਿ ਸਾਜ਼ਿੰਦੇ ਉਸ ਦੀ ਇੱਛਾ ਅਨੁਸਾਰ ਕੰਪੋਜ਼ੀਸ਼ਨ ਤਿਆਰ ਕਰਨ ਵਿਚ ਸਫ਼ਲ ਨਹੀਂ ਹੋ ਰਹੇ ਸਨ। ਕਈ ਵਾਰ ਰਿਹਰਸਲ ਹੋਈ ਪਰ ਗੱਲ ਨਾ ਬਣੀ। ਏਨੇ ਨੂੰ ਇਕ ਵਾਇਲਨ ਵਾਦਕ ਮਿਸਟਰ ਜੋਜ਼ਫ ਭੱਜਾ ਆਇਆ। ਉਸ ਦੇ ਦੇਰੀ ਨਾਲ ਆਉਣ ਉੱਤੇ ਸੰਗੀਤ ਨਿਰਦੇਸ਼ਕ ਉਸ ਨਾਲ ਬਹੁਤ ਖ਼ਫ਼ਾ ਹੋਇਆ ਤੇ ਕਹਿਣ ਲੱਗਾ ''ਜੋਜ਼ਫ ਤੂੰ ਚਲਾ ਜਾ, ਹੁਣ ਮੈਨੂੰ ਤੇਰੀ ਲੋੜ ਨਹੀਂ।'' ਜੋਜ਼ਫ ਬਹੁਤ ਦੁਖੀ ਹੋਇਆ ਘਰ ਵਾਪਸ ਤਾਂ ਨਾ ਗਿਆ, ਚੁੱਪ-ਚਾਪ ਇਕ ਬੈਂਚ ਉੱਤੇ ਬੈਠ ਗਿਆ। ਰਫ਼ੀ ਇਹ ਸਭ ਵੇਖ ਰਿਹਾ ਸੀ । ਇਸ ਤੋਂ ਰਿਹਾ ਨਾ ਗਿਆ। ਕਹਿਣ ਲੱਗਾ ''ਤੁਸੀ ਬੇਸ਼ੱਕ ਇਸ ਨੂੰ ਕੰਮ ਨਾ ਦਿਓ ਪਰ ਇਕ ਸੀਨੀਅਰ ਕਲਾਕਾਰ ਨੂੰ ਇਸ ਤਰ੍ਹਾਂ ਜ਼ਲੀਲ ਨਾ ਕਰੋ। ਇਹ ਕਲਾਕਾਰ ਸਮੇਂ ਉੱਤੇ ਪਹੁੰਚਦਾ ਹੈ, ਜੇ ਅੱਜ ਦੇਰ ਨਾਲ ਆਇਆ ਹੈ ਤਾਂ ਕੋਈ ਕਾਰਨ ਜ਼ਰੂਰ ਹੈ।'' ਰਫ਼ੀ ਜੋਜ਼ਫ ਨੂੰ ਇਕ ਪਾਸੇ ਲੈ ਗਿਆ ਤੇ ਕਾਰਨ ਪੁਛਿਆ। ਉਹ ਰੋਣ ਲੱਗ ਪਿਆ ਤੇ ਦੱਸਿਆ ਕਿ ਉਸ ਦੇ ਪੁੱਤਰ ਦਾ ਐਕਸੀਡੈਂਟ ਹੋ ਗਿਆ ਸੀ। ਉਸ ਨੂੰ ਹਸਪਤਾਲ ਦਾਖ਼ਲ ਕਰਵਾ ਕੇ ਸਿੱਧਾ ਇਧਰ ਭੱਜਾ ਆਇਆ ਹੈ। ਰਫ਼ੀ ਨੇ ਕਿਹਾ ''ਚਾਚਾ, ਤੂੰ ਕੋਈ ਫਿਕਰ ਨਾ ਕਰ, ਮੇਰੀ ਕਾਰ ਲੈ ਜਾ ਤੇ ਹਸਪਤਾਲ ਜਾ ਕੇ ਆਪਣੇ ਬੇਟੇ ਦੀ ਦੇਖਭਾਲ ਕਰ''। ਰਫ਼ੀ ਨੇ ਪ੍ਰੋਡਿਊਸਰ ਨੂੰ ਬੁਲਾ ਕੇ ਉਸ ਦਿਨ ਦੀ ਆਪਣੀ ਰਿਕਾਰਡਿੰਗ ਦੇ ਮਿਹਨਤਾਨੇ ਦਾ ਪੂਰਾ ਪੈਸਾ ਜੋਜ਼ਫ ਨੂੰ ਦੁਆਇਆ ਤੇ ਕਿਹਾ ''ਚਾਚਾ, ਜਾ ਕੇ ਆਪਣੇ ਬੇਟੇ ਦਾ ਇਲਾਜ ਕਰਵਾਉ।'' ਰਿਕਾਰਡਿੰਗ ਮਗਰੋਂ ਇਸ ਦੇ ਇਕ ਵਾਕਿਫ਼ਕਾਰ ਆਰ. ਨਾਗਪਾਲ ਨੇ ਜਦੋਂ ਰਫ਼ੀ ਦੀ ਇਸ ਮਦਦ ਵਾਸਤੇ ਤਾਰੀਫ਼ ਕੀਤੀ ਤਾਂ ਇਸ ਦਾ ਜਵਾਬ ਸੀ ''ਉਸ ਪਰਵਰਦਿਗਾਰ ਦੀ ਸਭ ਮਿਹਰ ਹੈ ਵਰਨਾ ਮੈਂ ਕਿਸ ਲਾਇਕ ਹਾਂ। ਮੈਨੂੰ ਉਹ ਦਿਨ ਵੀ ਯਾਦ ਹੈ ਜਦੋਂ ਪਹਿਲੀ ਰਿਕਾਰਡਿੰਗ ਦੇ ਮੈਨੂੰ ਸਿਰਫ ਦਸ ਰੁਪਏ ਮਿਲੇ ਸਨ।'' ਇਹੋ ਜਿਹਾ ਮਹਾਨ ਇਨਸਾਨ ਸੀ ਮੁਹੰਮਦ ਰਫ਼ੀ। ਰਫ਼ੀ ਕਰੋੜਾਂ ਸੰਗੀਤ ਪ੍ਰੇਮੀਆਂ ਨੂੰ ਸੋਗਵਾਰ ਕਰ ਕੇ ਇਸ ਦੁਨੀਆ ਤੋਂ ਰੁਖ਼ਸਤ ਹੋ ਗਿਆ ਪਰ ਆਪਣੇ ਇਕ ਗੀਤ ਰਾਹੀਂ ਹਕੀਕਤ ਵੀ ਬਿਆਨ ਕਰ ਗਿਆ :

ਤੁਮ ਮੁਝੇ ਯੂੰ ਭੁਲਾ ਨਾ ਪਾਓਗੇ,
ਜਬ ਕਭੀ ਭੀ ਸੁਨੋਗੇ ਗੀਤ ਮੇਰੇ
ਸੰਗ-ਸੰਗ ਤੁਮ ਭੀ ਗੁਨ ਗੁਨਾਓਗੇ.........

ਕੋਈ ਨਹੀਂ ਭੁਲਾ ਸਕੇਗਾ ਇਸ ਮਹਾਨ ਤੇ ਅਜ਼ੀਮ ਗਾਇਕ ਨੂੰ ਤੇ ਨਾ ਹੀ ਅੱਜ ਤਕ ਉਸ ਨੂੰ ਭੁਲਾ ਸਕੇ ਹਨ ਇਸ ਦੇ ਜੱਦੀ ਪਿੰਡ ਦੇ ਪੁਰਾਣੇ ਬੇਲੀ ਜਿਨ੍ਹਾਂ ਵਿਚ ਸ. ਕੁੰਦਨ ਸਿੰਘ ਸਮਰਾ ਤੇ ਬਖਸ਼ੀਸ਼ ਸਿੰਘ ਸ਼ਾਮਲ ਹਨ। ਉਹ ਅੱਜ ਵੀ ਮੁਹੰਮਦ ਰਫ਼ੀ ਨਾਲ ਗੁਜ਼ਾਰੇ ਦਿਨਾਂ ਦੀਆਂ ਯਾਦਾਂ ਨੂੰ ਤਾਜ਼ਾ ਕਰਦੇ ਹਨ।

31 ਜੁਲਾਈ, 1980 ਨੂੰ ਇਸ ਮਹਾਨ ਗਾਇਕ ਦੀ ਮੌਤ ਹੋ ਗਈ।

–ਪਰਮਜੀਤ ਪਰਵਾਨਾ

**ਮੁਹੰਮਦੀਆ** : 'ਮੁਹੰਮਦ' ਨਾਂ ਨੂੰ ਪਵਿੱਤਰ ਸਮਝਦੇ ਹੋਏ, ਮੁਸਲਮਾਨਾਂ ਵਿਚ ਆਪਣੇ ਬੱਚੇ ਦਾ ਨਾਂ ''ਮੁਹੰਮਦ'' ਰੱਖਣ ਜਾਂ ਮੁਹੰਮਦ ਨੂੰ ਨਾਂ ਦਾ ਭਾਗ ਬਣਾਉਣ ਦੀ ਪਰੰਪਰਾ ਸ਼ੁਰੂ ਤੋਂ ਹੀ ਰਹੀ ਹੈ। ਇਸੇ ਕਰ ਕੇ ਇਸਲਾਮੀ ਇਤਿਹਾਸ ਵਿਚ ''ਮੁਹੰਮਦ'' ਨਾਂ ਵਾਲੇ ਅਨੇਕਾਂ ਮਹੱਤਵਪੂਰਨ ਵਿਅਕਤੀ ਹੋਏ ਹਨ। ਇਨ੍ਹਾਂ ਵਿਚੋਂ ਕਈਆਂ ਦੇ ਹਾਮੀਆਂ ਜਾਂ ਅਨੁਯਾਈਆਂ ਵੱਲੋਂ ਆਪਣੇ ਆਪ ਨੂੰ ਇਕ ਜਥੇਬੰਦੀ ਜਾਂ ਸੰਪਰਦਾਇ ਜਾਂ ਫ਼ਿਰਕੇ ਦੇ

ਰੂਪ ਵਿਚ ਸੰਗਠਤ ਕਰ ਕੇ ''ਮੁਹੰਮਦੀਆ'' ਅਖਵਾਇਆ ਜਾਂਦਾ ਰਿਹਾ ਹੈ।

ਮੁਹੰਮਦੀਆ ਨਾਂ ਨਾਲ ਜਾਣਿਆ ਜਾਣ ਵਾਲਾ ਇਕ ਪ੍ਰਮੁੱਖ ਸੰਪਰਦਾਇ ਦੂਜੀ ਸ਼ਤਾਬਦੀ ਹਿਜਰੀ (8ਵੀਂ ਸ਼ਤਾਬਦੀ ਈਸਵੀ) ਵਿਚ ਸੰਕੀਰਣ ਵਿਚਾਰਧਾਰਾ ਵਾਲੇ ਸ਼ੀਆ ਮੁਸਲਮਾਨਾਂ ਦਾ ਸੀ ਜਿਸ ਦਾ ਪਿਛੋਕੜ ਇਸ ਤਰ੍ਹਾਂ ਹੈ ਕਿ ਸ਼ੀਆ ਦੇ ਛੇਵੇਂ ਇਮਾਮ ਹਜ਼ਰਤ ਜ਼ਅਫਰ ਸਾਦਿਕ ਦੇ ਸਮਕਾਲੀਆਂ ਵਿਚੋਂ ਇਕ ਵਿਅਕਤੀ ਅਬੂ ਮਨਸੂਰ ਅਲਅਜਲੀ (ਮ. 125 ਹਿ./743 ਈ.) ਇਮਾਮਤ ਦਾ ਦਾਅਵੇਦਾਰ ਸੀ। ਇਹ ਵਿਅਕਤੀ ਨਾ ਤਾਂ ਬੀਬੀ ਫ਼ਾਤਿਮਾ ਦੇ ਵੰਸ਼ਜਾਂ ਵਿਚੋਂ ਸੀ, ਨਾ ਹਜ਼ਰਤ ਅਲੀ ਦੇ। ਅਬੂ ਮਨਸੂਰ ਨੇ ਅਲਵੀਆਂ (ਹਜ਼ਰਤ ਅਲੀ ਦੇ ਵੰਸ਼ਜ) ਨੂੰ ਲਾਂਭੇ ਕਰ ਕੇ ਆਪਣੇ ਨਵੇਂ ਧਾਰਮਿਕ ਰੁਝਾਨਾਂ ਨੂੰ ਉਭਾਰਿਆ ਤੇ ਫੈਲਾਇਆ। ਉਸ ਦਾ ਆਖਣਾ ਸੀ ਹਜ਼ਰਤ ਮੁਹੰਮਦ ਦਾ ਪਰਿਵਾਰ ਅਰਸ਼-ਏ-ਮੁਅੱਲਾ ਹੈ ਅਤੇ ਸ਼ੀਈਅਤ ਧਰਤੀ, ਉਹ ਆਪ (ਅਬੂ ਮਨਸੂਰ) ਅਰਸ਼ ਦਾ ਇਕ ਟੁਕੜਾ ਹੈ ਜਿਹੜਾ ਧਰਤੀ ਤੇ ਆ ਕੇ ਡਿੱਗਾ ਹੈ ਕਿਉਂ ਜੋ ਆਪ ਅੱਲ੍ਹਾ ਤਾਅਲਾ ਵੱਲੋਂ ਉਸ ਨੂੰ ਛੋਹਿਆ ਹੈ ਅਤੇ ਆਪ ਉਸ ਨੂੰ ਤਾਲੀਮ ਦਿੱਤੀ ਹੈ। ਉਸ ਵੱਲੋਂ ਅਨੇਕਾਂ ਪ੍ਰਚਲਿਤ ਧਾਰਮਿਕ ਨਿਯਮਾਂ ਨੂੰ ਰੱਦ ਕਰ ਦਿੱਤਾ ਗਿਆ ਸੀ। ਅਬੂ ਮਨਸੂਰ ਦੇ ਇਨ੍ਹਾਂ ਹੀ ਅਤਿਵਾਦੀ ਵਿਚਾਰਾਂ ਕਾਰਨ ਇਰਾਕ ਦੇ ਹਾਕਮ ਯੂਸਫ਼ ਬਿਨ ਉਮਰ ਸਕਫ਼ੀ ਵੱਲੋਂ ਉਸ ਨੂੰ ਮਰਵਾ ਦਿੱਤਾ ਗਿਆ ਸੀ। ਅਬੂ ਮਨਸੂਰ ਦੇ ਮੰਨਣ ਵਾਲੇ ਆਪਣੇ ਆਪ ਨੂੰ ਮਨਸੂਰੀਆ ਅਖਵਾਉਂਦੇ ਸਨ। ਉਸ ਦੀ ਮੌਤ ਪਿੱਛੋਂ 'ਮਨਸੂਰੀ' ਦੋ ਭਾਗਾਂ ਵਿਚ ਵੰਡੇ ਗਏ। ਇਕ ਗੁੱਟ ਨੇ ਅਬੂ ਮਨਸੂਰ ਦੇ ਪੁੱਤਰ ਹੁਸੈਨ ਨੂੰ ਇਮਾਮ ਮੰਨਿਆ ਅਤੇ ਹੁਸੈਨੀਆ ਅਖਵਾਇਆ, ਦੂਜੇ ਗੁੱਟ ਵੱਲੋਂ ਮੁਹੰਮਦ ਬਿਨ ਅਬਦੁਲਾਹ ਬਿਨ ਹਸਨ ਬਿਨ ਹਜ਼ਰਤ ਅਲੀ (ਮ. 145 ਹਿਜਰੀ/762 ਈ.) ਨੂੰ ਆਪਣਾ ਇਮਾਮ ਮੰਨਿਆ ਗਿਆ। ਲੋਕਾਂ ਵੱਲੋਂ ਮੁਹੰਮਦ ਬਿਨ ਅਬਦੁਲਾਹ ਦੀ ਨੇਕੀ, ਤਪੱਸਿਆ ਅਤੇ ਜਤ-ਸਤ ਨੂੰ ਵੇਖਦਿਆਂ ਉਪਾਧੀ ਵਜੋਂ ਅਨੰਫ਼ਸ-ਉਜ਼-ਜ਼ਕੀਆ (ਪਵਿੱਤਰ ਆਤਮਾ) ਦਾ ਨਾਂ ਵੀ ਦਿੱਤਾ ਗਿਆ। ਇਸੇ ਤਰ੍ਹਾਂ ਉਸ ਨੂੰ ਇਮਾਮ ਮਹਦੀ ਵੀ ਆਖਿਆ ਗਿਆ। ਇਮਾਮਤ ਨੂੰ ਅਲਵੀਆਂ ਵਿਚ ਹੀ ਰੱਖਣ ਦੇ ਉਦੇਸ਼ ਨਾਲ ਅਬੂ-ਮਨਸੂਰ ਦਾ ਇਕ ਕਥਿਤ ਵਸੀਅਤਨਾਮਾ ਵੀ, ਵਸੀਅਤਨਾਮਿਆਂ ਦੀ ਲੜੀ ਵਿਚ ਪੇਸ਼ ਕੀਤਾ ਗਿਆ ਜਿਸ ਦਾ ਵੇਰਵਾ ਇੰਜ ਹੈ- ਪਹਿਲਾਂ ਪੰਜਵੇਂ ਇਮਾਮ ਮੁਹੰਮਦ ਬਾਕਿਰ ਦੀ ਵਸੀਅਤ ਅਬੂ ਮਨਸੂਰ ਦੇ ਹੱਕ ਵਿਚ ਫਿਰ ਅਬੂ ਮਨਸੂਰ ਦੀ ਵਸੀਅਤ ਮੁਹੰਮਦ ਬਿਨ ਅਬਦੁਲਾਹ ਦੇ ਹੱਕ ਵਿਚ ਅਤੇ ਇਸ ਦੀ ਪ੍ਰੋੜ੍ਹਤਾ ਵਿਚ ਹਜ਼ਰਤ ਪਿੱਛੋਂ ਹਜ਼ਰਤ ਯੂਸਾ ਬਿਨ ਨੂਨ ਦਾ ਰਸੂਲ ਬਣਨ ਪਿੱਛੋਂ ਹਜ਼ਰਤ ਹਾਰੂਨ ਦੀ ਸੰਤਾਨ ਅਰਥਾਤ ਹਜ਼ਰਤ ਮੂਸਾ ਦੇ ਭਤੀਜਿਆਂ ਨੂੰ ਅਗਵਾਈ ਦਾ ਫ਼ਰਜ਼ ਸੌਂਪੇ ਜਾਣ ਨੂੰ ਮਿਸਾਲ ਬਣਾਇਆ ਗਿਆ ਜਿਥੇ ਵਿਚਕਾਰਲੀ ਕੜੀ ਅਰਥਾਤ ਹਜ਼ਰਤ ਯੂਸਾ ਬਿਨ ਦਾ ਸਬੰਧ ਹਜ਼ਰਤ ਮੂਸਾ ਦੇ ਪਰਿਵਾਰ ਨਾਲ ਨਹੀਂ ਸੀ। ਇਸ ਯਤਨ ਦਾ ਮੰਤਵ ਅਬੂ ਮਨਸੂਰ ਦੇ ਹਾਮੀਆਂ ਦੇ ਦੋਹਾਂ ਗੁਟਾਂ ਹੁਸੈਨੀਆਂ ਤੇ ਮੁਹੰਮਦੀਆ ਨੂੰ ਇਕ ਥਾਂ ਇਕੱਠਾ ਕਰਨਾ ਵੀ ਸੀ। ਇਹ ਯਤਨ ਸਫ਼ਲ ਰਿਹਾ ਅਤੇ ਸਾਰਿਆਂ ਨੇ ਮੁਹੰਮਦ ਬਿਨ ਅਬਦੁਲਾਹ ਦੀ ਅਗਵਾਈ ਪਰਵਾਨ ਕਰ ਲਈ ਸਗੋਂ ਇਨ੍ਹਾਂ ਸ਼ੀਆਂ ਤੋਂ ਛੁਟ ਮੁਗ਼ੀਰਾ ਬਿਨ ਸਈਦ ਨਾਲ ਸਬੰਧਤ ਮੁਗ਼ੀਰੀਆ ਸੰਪਰਦਾਇ ਨੇ ਵੀ ਮੁਹੰਮਦ ਨੂੰ ਆਪਣਾ ਆਗੂ ਮੰਨ ਲਿਆ। ਮੁਹੰਮਦ ਦੇ ਸਮਕਾਲੀ ਅਬਾਸੀ ਖ਼ਲੀਫ਼ਾ ਅਲ ਮਨਸੂਰ (ਮ.158/774-75 ਈ.) ਨੂੰ ਮੁਹੰਮਦ ਦੀ ਵਧਦੀ ਲੋਕਪ੍ਰਿਅਤਾ ਅਤੇ ਮੁਹੰਮਦੀਆ ਦੀ ਏਕਤਾ ਤੋਂ ਬਹੁਤ ਖ਼ਤਰਾ ਮਹਿਸੂਸ ਹੋਇਆ ਅਤੇ ਉਸ ਨੇ ਆਪਣੇ ਰਾਜ ਦੀ ਪੂਰੀ ਸ਼ਕਤੀ ਮੁਹੰਮਦ ਅਤੇ ਉਸ ਦੇ ਭਰਾ ਇਬਰਾਹੀਮ ਦੀ ਭਾਲ ਕਰ ਕੇ ਮਰਵਾਉਣ ਤੇ ਲਾ ਦਿੱਤੀ ਜਿਹੜੇ ਰੂਪੋਸ਼ ਸਨ ਪਰ ਉਹ ਹਰ ਵਾਰੀ ਉਸ ਨੂੰ ਚਕਮਾ ਦਿੰਦੇ ਰਹੇ ਅਤੇ 145 ਹਿ. ਵਿਚ ਮੁਹੰਮਦ ਵੱਲੋਂ ਮਦੀਨੇ ਵਿਚ ਅਲਮਨਸੂਰ ਵਿਰੁੱਧ ਜਹਾਦ ਦਾ ਐਲਾਨ ਕਰ ਦਿੱਤਾ ਗਿਆ। ਉਸ ਦੇ ਹਾਮੀਆਂ ਵੱਲੋਂ ਸਰਕਾਰੀ ਫ਼ੌਜਾਂ ਦਾ ਟਾਕਰਾ ਬੜੀ ਬਹਾਦਰੀ ਨਾਲ ਕੀਤਾ ਗਿਆ ਪਰ ਹਾਰ ਗਏ ਅਤੇ ਮੁਹੰਮਦ ਮਾਰਿਆ ਗਿਆ।

ਮੁਹੰਮਦੀਆ ਨਾਂ ਦੇ ਇਕ ਹੋਰ ਸੰਕੀਰਣ ਵਿਚਾਰਵਾਦੀ ਸੰਪਰਦਾਇ ਦਾ ਵਰਣਨ ਇਸਲਾਮੀ ਇਤਿਹਾਸ ਵਿਚ ਮਿਲਦਾ ਹੈ। ਇਸ ਨੂੰ ''ਮੀਮੀਆ'' ਵੀ ਆਖਿਆ ਜਾਂਦਾ ਸੀ। ਇਸ ਫ਼ਿਰਕੇ ਦਾ ਇਹ ਨਾਂ ਇਸ ਕਰ ਕੇ ਪਿਆ ਕਿ ''ਅਲੀਆ ਨੀਆ'' ਜਾਂ ''ਐਨੀਆ'' ਫ਼ਿਰਕੇ ਦੇ ਟਾਕਰੇ ਤੇ ਜਿਹੜਾ ਹਜ਼ਰਤ ਅਲੀ ਨੂੰ ਰੱਬ ਮੰਨਦਾ ਸੀ ''ਮੁਹੰਮਦੀਆ'' ਵੱਲੋਂ ਹਜ਼ਰਤ ਮੁਹੰਮਦ ਨੂੰ ਰੱਬ ਆਖਣਾ ਤੇ ਮੰਨਣਾ ਸ਼ੁਰੂ ਕਰ ਦਿੱਤਾ ਗਿਆ। ਇਸ ਫ਼ਿਰਕੇ ਦਾ ਆਗੂ ਅਲ ਫਯਾਜ਼ ਬਿਨ ਅਲੀ ਸੀ ਜਿਹੜਾ 279-289 ਹਿ. (892-002 ਈ.) ਵਿਚਕਾਰ ਮਾਰਿਆ ਗਿਆ।

ਖ਼ਾਰਜੀਆ ਸੰਪਰਦਾਇ ਵਿਚ ਇਕ ਛੋਟਾ ਜਿਹਾ ਫ਼ਿਰਕਾ ''ਖ਼ਾਰਜੀਆ-ਮੁਹੰਮਦੀਆ'' ਸੀ। ਇਹ ਖ਼ਾਰਜੀਆਂ ਦੇ ਇਕ ਗੁੱਟ ''ਅਜਾਰਦਾ'' ਵਿਚੋਂ ਨਿਕਲਿਆ ਸੀ। ਇਹ ਫ਼ਿਰਕਾ ਮੁਹੰਮਦ ਬਿਨ ਜ਼ਰਕ ਦਾ ਪੈਰੋਕਾਰ ਸੀ।

ਨੇੜਲੇ ਇਤਿਹਾਸ ਦਾ ਅਧਿਐਨ ਕਰਦਿਆਂ ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਇੰਡੋਨੇਸ਼ੀਆ ਦੇ ਜਾਵਾ ਟਾਪੂ ਵਿਖੇ ਕਾਰਜਸ਼ੀਲ ਇਕ ਸੰਗਠਨ ਦਾ ਪਤਾ ਮਿਲਦਾ ਹੈ ਜਿਹੜਾ ਆਪਣੇ ਆਪ ਨੂੰ ਮੁਹੰਮਦੀਆ ਅਖਵਾਉਂਦਾ ਸੀ। ਇਸ ਦੀ ਨੀਂਹ 1912 ਈ. ਵਿਚ ਜੋਗੀਕਾਰਤਾ ਵਿਖੇ ਹਾਜੀ ਅਹਿਮਦ ਦਹਲਾਨ ਵੱਲੋਂ ਰੱਖੀ ਗਈ। ਮੁਹੰਮਦੀਆ ਦੀ ਸਥਾਪਨਾ ਦਾ ਮੁੱਖ ਉਦੇਸ਼ ਇੰਡੋਨੇਸ਼ੀਆ ਦੇ ਇਸਲਾਮੀ ਸਮਾਜ ਵਿਚੋਂ ਹਿੰਦੂ ਮਤ, Syncretism ਅਤੇ Animism ਦੇ ਵੱਧ ਰਹੇ ਪ੍ਰਭਾਵ ਨੂੰ ਖ਼ਤਮ ਕਰ ਕੇ ਸ਼ੁੱਧ ਇਸਲਾਮੀ ਕਾਰਜ, ਵਿਚਾਰ ਅਤੇ ਵਿਚਾਰਧਾਰਾ ਨੂੰ ਫੈਲਾਉਣਾ ਸੀ। ਇਸ ਤੋਂ ਛੁੱਟ ਸਥਾਨਕ ਅਤੇ ਇਸਲਾਮੀ ਸਭਿਅਤਾ ਉੱਤੇ ਪੱਛਮੀ ਯੂਰਪੀ ਗ਼ਲਬੇ ਵਿਰੁੱਧ ਰੋਸ ਦੀ ਭਾਵਨਾ ਵੀ ਇਸ ਅੰਦੋਲਨ ਦੇ ਉਤਾਰ ਦੇ ਮੁੱਖ ਕਾਰਨਾਂ ਵਿਚੋਂ ਸੀ।

ਮੁਹੰਮਦੀਆ ਦੇ ਸੰਸਥਾਪਕ ਅਹਿਮਦ ਦਹਲਾਨ ਦਾ ਸਬੰਧ ਜੋਗੀਕਾਰਤਾ ਦੇ ਇਕ ਮੱਧਵਰਗੀ ਕੱਟੜ ਇਸਲਾਮੀ ਵਿਚਾਰਧਾਰਾ ਵਾਲੇ ਪਰਿਵਾਰ ਨਾਲ ਸੀ। ਉਸ ਨੇ ਉਚੇਰੀ ਧਾਰਮਿਕ ਸਿੱਖਿਆ ਮੱਕਾ (ਸਾਊਦੀ ਅਰਬ) ਵਿਖੇ ਪ੍ਰਾਪਤ ਕੀਤੀ ਸੀ ਅਤੇ ਕੁਰਾਨ ਸੁੰਨਤ, ਸ਼ਰੀਅਤ ਅਤੇ ਤਾਰਾ-ਗਿਆਨ ਵਿਚ ਮੁਹਾਰਤ ਪ੍ਰਾਪਤ ਕੀਤੀ ਸੀ। ਇਥੇ ਹੀ ਉਸ ਨੇ ਮਿਸਰੀ ਸੁਧਾਰਵਾਦੀ ਵਿਦਵਾਨ ਮੁਹੰਮਦ ਅਬਦੁਹੁ ਦੀਆਂ ਰਚਨਾਵਾਂ ਦਾ ਅਧਿਐਨ ਕੀਤਾ ਅਤੇ

ਪ੍ਰਭਾਵਿਤ ਹੋਇਆ ਸੀ ਜਿਹੜੀਆਂ ਉਸ ਦੇ ਸੁਧਾਰਵਾਦੀ ਵਿਚਾਰਾਂ ਲਈ ਪ੍ਰੇਰਨਾ ਸ੍ਰੋਤ ਸਿੱਧ ਹੋਈਆਂ।

ਮੁਹੰਮਦੀਆ ਨੇ ਛੇਤੀ ਹੀ ਸੁਧਾਰਵਾਦੀ ਅੰਦੋਲਨ ਤੋਂ ਸੰਗਠਨ ਅਤੇ ਫਿਰ ਇਕ ਸੰਪਰਦਾਇ ਦਾ ਰੂਪ ਲੈ ਲਿਆ। ਪੂਰੇ ਇੰਡੋਨੇਸ਼ੀਆ ਵਿਚੋਂ ਲੱਖਾਂ ਲੋਕ ਇਸ ਦੇ ਮੈਂਬਰ ਬਣੇ। ਮੁਹੰਮਦੀਆ ਨਾਂ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਹਸਪਤਾਲ, ਯਤੀਮਖਾਨੇ, ਸਕੂਲ, ਕਾਲਜ, ਧਰਮਸ਼ਾਲਾਵਾਂ, ਸਹਿਕਾਰੀ ਸਭਾਵਾਂ, ਲੇਬਰ ਯੂਨੀਅਨਾਂ ਅਤੇ ਦੂਜੀਆਂ ਪ੍ਰਚਾਰ ਤੇ ਪ੍ਰਕਾਸ਼ਨ ਸੰਸਥਾਵਾਂ ਸਥਾਪਤ ਹੋਈਆਂ। ਪੱਤਰ ਤੇ ਪ੍ਰਤਿਕਾਵਾਂ ਦਾ ਪ੍ਰਕਾਸ਼ਨ ਹੋਇਆ। ਰਾਜਨੀਤੀ ਵਿਚ ਵੀ ਇਸ ਦਾ ਪ੍ਰਭਾਵ ਵਧਣ ਦੇ ਨਾਲ ਇਸ ਦਾ ਟਾਕਰਾ ਦੂਜੀਆਂ ਧਾਰਮਿਕ, ਸਭਿਆਚਾਰਕ ਸੰਸਥਾਵਾਂ ਦੇ ਨਾਲ ਸਮਕਾਲੀ ਰਾਜਨੀਤਕ ਅਤੇ ਰਾਸ਼ਟਰਵਾਦੀ ਪਾਰਟੀਆਂ ਨਾਲ ਵੀ ਹੋਇਆ। ਮੁਸਲਮਾਨ ਔਰਤਾਂ ਅਤੇ ਉਨ੍ਹਾਂ ਦੇ ਉਸਾਰੂ ਸਮਾਜੀ ਰੋਲ ਪ੍ਰਤੀ ਦ੍ਰਿਸ਼ਟੀਕੋਣ ਵਿਚ ਬਦਲਾਅ ਲਿਆਉਣਾ ਇਸ ਦੀਆਂ ਇਤਿਹਾਸਕ ਪ੍ਰਾਪਤੀਆਂ ਵਿਚੋਂ ਇਕ ਸੀ।

ਸੰਨ 1945 ਵਿਚ ਇੰਡੋਨੇਸ਼ੀਆ ਦੀ ਆਜ਼ਾਦੀ ਪਿੱਛੋਂ ਮੁਹੰਮਦੀਆ ਵੱਲੋਂ ਆਪਣੇ ਆਪ ਨੂੰ ਦੇਸ਼ ਦੇ ਸਭ ਤੋਂ ਵੱਡੇ ਰਾਜਨੀਤਕ ਦਲ ਮਾਸ਼ੂਮੀ ਨਾਲ ਸਬੰਧਤ ਕਰ ਦਿੱਤਾ ਗਿਆ।

ਹ.ਪੁ.–ਉਰਦੂ ਦਾਇਰਾ ਮੁਆਰਿਫ਼-ਏ-ਇਸਲਾਮੀਆ (ਜਿਲਦ 3,19) ਪੰਜਾਬ ਯੂਨੀਵਰਸਿਟੀ, ਲਾਹੌਰ; ਨਜੀਬ ਆਬਾਦੀ- ਮੁਹੰਮਦ ਅਕਬਰ ਸ਼ਾਹ ਖ਼ਾਂ ਤਾਰੀਖ਼ਿ ਏ ਇਸਲਾਮ ਜਿਲਦ-II; ਮਕਤਬਾ ਰਹਿਮਤ; ਦੀ ਆਕਸਫ਼ੋਰਡ ਐਨਸਾਈਕਲੋਪੀਡੀਆ ਆਫ਼ ਇਸਲਾਮਿਕ ਵਰਲਡ (ਜਿਲਦ ਤੀਜੀ) ਆਕਸਫੋਰਡ ਯੂਨੀਵਰਸਿਟੀ ਪ੍ਰੈਸ 1995

**ਮੁਕਤਸਰ** : ਜ਼ਿਲ੍ਹਾ– ਪੰਜਾਬ ਦਾ ਇਹ ਦੱਖਣ-ਪੱਛਮੀ ਜ਼ਿਲ੍ਹਾ 1996 ਈ. ਵਿਚ ਫ਼ਰੀਦਕੋਟ ਦੀ ਵੰਡ ਨਾਲ ਹੋਂਦ ਵਿਚ ਆਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਆਪਾ ਵਾਰਨ ਵਾਲੇ ਚਾਲ੍ਹੀ ਮੁਕਤਿਆਂ ਦੀ ਯਾਦ ਵਿਚ ਵਸਿਆ ਮੁਕਤਸਰ ਸ਼ਹਿਰ ਇਸ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਸ ਜ਼ਿਲ੍ਹੇ ਦੇ ਉੱਤਰ ਵੱਲ ਫਿਰੋਜ਼ਪੁਰ ਅਤੇ ਫ਼ਰੀਦਕੋਟ, ਉੱਤਰ ਪੂਰਬ ਅਤੇ ਪੂਰਬ ਵੱਲ ਫ਼ਰੀਦਕੋਟ ਅਤੇ ਬਠਿੰਡਾ, ਦੱਖਣ ਵੱਲ ਹਰਿਆਣਾ ਰਾਜ ਦਾ ਸਿਰਸਾ ਅਤੇ ਰਾਜਸਥਾਨ ਦਾ ਹਨੂਮਾਨਗੜ੍ਹ ਅਤੇ ਪੱਛਮ ਵੱਲ ਫਿਰੋਜ਼ਪੁਰ ਜ਼ਿਲ੍ਹਿਆਂ ਦੀਆਂ ਹੱਦਾਂ ਲਗਦੀਆਂ ਹਨ। ਇਸ ਜ਼ਿਲ੍ਹੇ ਦਾ ਕੁੱਲ ਰਕਬਾ 2,596 ਵ.ਕਿ.ਮੀ. ਅਤੇ ਆਬਾਦੀ 7,76,702(2001) ਹੈ। ਇਸ ਜ਼ਿਲ੍ਹੇ ਵਿਚ ਤਿੰਨ ਤਹਿਸੀਲਾਂ, ਚਾਰ ਕਮਿਊਨਿਟੀ ਡਿਵੈਲਪਮੈਂਟ ਬਲਾਕ ਅਤੇ 228 ਪਿੰਡ ਹਨ।

ਇਸ ਜ਼ਿਲ੍ਹੇ ਵਿਚ ਕੋਈ ਮੁੱਖ ਦਰਿਆ ਨਹੀਂ ਵਗਦਾ ਪਰ ਨਹਿਰਾਂ ਅਤੇ ਸੇਮ ਨਾਲਿਆਂ ਦਾ ਜਾਲ ਵਿਛਿਆ ਹੋਇਆ ਹੈ। ਇਸ ਸਾਰੇ ਖੇਤਰ ਵਿਚ ਪਾਣੀ ਦੀ ਸਤਹਿ ਇੰਨੀ ਉੱਚੀ ਹੋ ਗਈ ਹੈ ਕਿ ਸੇਮ ਫ਼ਸਲਾਂ ਨੂੰ ਖਰਾਬ ਕਰ ਰਹੀ ਹੈ।

ਇਸ ਜ਼ਿਲ੍ਹੇ ਵਿਚੋਂ ਨੈਸ਼ਨਲ ਹਾਈਵੇ ਨੰਬਰ 10 ਗੁਜ਼ਰਦਾ ਹੈ ਜਿਹੜਾ ਮੁਕਤਸਰ-ਫ਼ਰੀਕਦੋਕਟ-ਅੰਮ੍ਰਿਤਸਰ ਅਤੇ ਪਠਾਨਕੋਟ ਨੂੰ ਜੋੜਦਾ ਹੈ। ਦੋ ਪ੍ਰਮੁੱਖ ਰਾਜ ਹਾਈਵੇ ਵੀ ਇਥੋਂ ਨਿਕਲਦੇ ਹਨ ਇਹ ਐਸ.ਐਚ.15 (ਫਿਰੋਜ਼ਪੁਰ-ਬਠਿੰਡਾ) ਅਤੇ ਐਸ.ਐਚ.-16 (ਜਲੰਧਰ-ਨਕੋਦਰ-ਮੋਗਾ, ਕੋਟਕਪੂਰਾ-ਮੁਕਤਸਰ ਅਤੇ ਮਲੋਟ) ਹਨ। ਇਸ ਤੋਂ ਇਲਾਵਾ ਦੋ ਰੇਲ ਲਾਈਨਾਂ ਵੀ ਗੁਜ਼ਰਦੀਆਂ ਹਨ- ਇਕ ਮੁਕਤਸਰ ਨੂੰ ਫਿਰੋਜ਼ਪੁਰ ਅਤੇ ਫਾਜ਼ਿਲਕਾ ਨਾਲ ਅਤੇ ਦੂਜੀ ਬਠਿੰਡਾ ਅਤੇ ਫ਼ਾਜ਼ਿਲਕਾ ਨਾਲ ਜੋੜਦੀ ਹੈ।

ਇਸ ਜ਼ਿਲ੍ਹੇ ਦੀ ਤਿੰਨ ਚੌਥਾਈ ਆਬਾਦੀ ਖੇਤੀਬਾੜੀ ਉੱਤੇ ਨਿਰਭਰ ਹੈ। ਇਥੇ ਲੋੜ ਤੋਂ ਵੱਧ ਕਣਕ ਅਤੇ ਚੌਲਾਂ ਦੀ ਪੈਦਾਵਾਰ ਹੁੰਦੀ ਹੈ। ਇਸ ਤੋਂ ਇਲਾਵਾ ਮਕੀ, ਜੌਂ, ਦਾਲਾਂ, ਗੰਨਾ, ਤੇਲ ਦੇ ਬੀਜ, ਕਪਾਹ ਅਤੇ ਆਲੂਆਂ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ।

ਗਾਂ, ਮੱਝ, ਘੋੜੇ, ਖੱਚਰਾਂ, ਭੇਡਾਂ, ਬੱਕਰੀਆਂ ਆਦਿ ਇਥੋਂ ਦਾ ਮੁੱਖ ਪਸ਼ੂ ਧਨ ਹੈ ਅਤੇ ਇਨ੍ਹਾਂ ਦੀ ਦੇਖ ਭਾਲ ਲਈ ਡੰਗਰ ਹਸਪਤਾਲ ਅਤੇ ਡਿਸਪੈਂਸਰੀਆਂ ਮੌਜੂਦ ਹਨ।

ਇਥੇ ਕਪਾਹ ਵੇਲਣ, ਪਿੰਜਣ ਅਤੇ ਧਾਗਾ ਬਣਾਉਣ ਦੇ ਕਈ ਕਾਰਖ਼ਾਨੇ ਹਨ ਜਿਨ੍ਹਾਂ ਵਿਚੋਂ ਬਿਰਲਾ ਕਾਟਨ ਗਿਨਿੰਗ ਮਿਲਜ਼, ਸੂਰਜ ਟੈਕਸਟਾਈਲ ਮਿਲਜ਼, ਡੀ. ਸੀ. ਐਮ. ਗਿਨਿੰਗ ਫੈਕਟਰੀ ਅਤੇ ਮਾਰਕਫੈਡ ਕਾਟਨਸੀਡ ਪ੍ਰਾਸੈਸਿੰਗ ਪਲਾਂਟ ਪ੍ਰਮੁੱਖ ਹਨ।

ਇਥੇ ਪ੍ਰਾਇਮਰੀ, ਮਿਡਲ, ਸੈਕੰਡਰੀ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਤੋਂ ਇਲਾਵਾ ਆਰਟਸ, ਸਾਇੰਸ ਅਤੇ ਕਾਮਰਸ ਕਾਲਜ ਮੌਜੂਦ ਹਨ।

ਇਸ ਜ਼ਿਲ੍ਹੇ ਵਿਚ ਹਸਪਤਾਲ, ਡਿਸਪੈਂਸਰੀਆਂ, ਤਪਦਿਕ ਕਲੀਨਿਕ, ਆਯੁਰਵੈਦਿਕ ਡਿਸਪੈਂਸਰੀਆਂ ਅਤੇ ਪਰਿਵਾਰ ਨਿਯੋਜਨ ਕੇਂਦਰ ਵਰਗੀਆਂ ਸਿਹਤ ਸਹੂਲਤਾਂ ਮੁਹੱਈਆ ਹਨ।

ਇਸ ਜ਼ਿਲ੍ਹੇ ਵਿਚ ਮੁਕਤਸਰ ਵਿਖੇ ਮਾਘ ਦੀ ਸੰਗਰਾਂਦ (ਮਾਘੀ) ਦੇ ਮੌਕੇ ਬਹੁਤ ਭਾਰੀ ਮੇਲਾ ਲਗਦਾ ਹੈ। ਇਸ ਤੋਂ ਇਲਾਵਾ ਸਾਰੇ ਹੀ ਦੇਸੀ ਤਿਉਹਾਰ ਅਤੇ ਪੁਰਬ ਬੜੇ ਉਤਸ਼ਾਹ ਅਤੇ ਸ਼ਰਧਾ ਨਾਲ ਮਨਾਏ ਜਾਂਦੇ ਹਨ।

ਹ. ਪੁ.–ਮ. ਕੋ.; ਡਿਸ. ਗ. ਇੰਡ. 4 : 694; ਡਿ. ਸੈਂ. ਹੈਂ. ਬੁ-ਫ਼ਰੀਦਕੋਟ

**ਮੁਕਤਸਰ** : ਸ਼ਹਿਰ– ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜਿਸ ਦਾ ਸਬੰਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਆਪਾ ਵਾਰਨ ਵਾਲੇ ਚਾਲ੍ਹੀ ਮੁਕਤਿਆਂ ਨਾਲ ਹੈ। ਸੰਨ 1704 ਤਕ ਇਥੇ ਇਕ ਬਹੁਤ ਵੱਡਾ ਕੱਚਾ ਤਲਾਬ ਸੀ ਜਿਹੜਾ ਬਰਸਾਤ ਦੇ ਪਾਣੀ ਨਾਲ ਭਰ ਜਾਂਦਾ ਸੀ ਅਤੇ ਇਸ ਨੂੰ 'ਖਿਦਰਾਣੇ ਦੀ ਢਾਬ' ਕਿਹਾ ਜਾਂਦਾ ਸੀ।

ਚਮਕੌਰ ਦੇ ਯੁੱਧ ਉਪਰੰਤ ਮਾਛੀਵਾੜੇ ਆਦਿ ਤੋਂ ਲੰਘਦੇ ਹੋਏ 1705 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਇਸ ਢਾਬ ਤੇ ਪਹੁੰਚੇ। ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਦੀ ਸੈਨਾ ਆਪ ਦਾ ਪਿੱਛਾ ਕਰ ਰਹੀ ਸੀ। ਇਸ ਥਾਂ ਤੇ ਉੱਚਾ ਟਿਕਾਣਾ ਦੇਖ ਕੇ ਗੁਰੂ ਜੀ ਨੇ ਮੁਗ਼ਲ ਫ਼ੌਜ ਨਾਲ ਯੁੱਧ ਕਰਨ ਦੀ ਵਿਵਸਥਾ ਕੀਤੀ।

ਗੁਰੂ ਜੀ ਦੀ ਆਮਦ ਬਾਰੇ ਜਦੋਂ ਉਨ੍ਹਾਂ ਸਿੱਖਾਂ ਨੂੰ ਪਤਾ ਲਗਿਆ ਜਿਹੜੇ ਅਨੰਦਪੁਰ ਸਾਹਿਬ ਵਿਖੇ ਬੇਦਾਵਾ ਦੇ ਆਏ ਸਨ ਤਾਂ ਉਹ ਮਾਈ ਭਾਗੋ ਦੀ ਕਮਾਨ ਹੇਠ ਇਕੱਠੇ ਹੋ ਗਏ ਅਤੇ ਉਨ੍ਹਾਂ ਨੇ ਢਾਬ ਦੇ ਦੁਆਲੇ ਬੇਰੀਆਂ ਦੀਆਂ ਝੰਗੀਆਂ ਉੱਤੇ ਚਾਦਰਾਂ ਤਾਣ ਦਿੱਤੀਆਂ ਤਾਂ ਜੋ ਦੂਰੋਂ ਆਉਂਦੀ ਸੈਨਾ ਨੂੰ ਬਹੁਤ ਸਾਰੀ ਖਾਲਸਾ ਫ਼ੌਜ ਦਾ ਭੁਲੇਖਾ ਲਗੇ। ਇਨ੍ਹਾਂ ਚਾਲੀ ਸਿੰਘਾਂ ਨੇ ਆਪਣੇ ਮਨ ਵਿਚ ਧਾਰ ਲਿਆ ਕਿ ਤੁਰਕਾਂ ਦਾ ਇਥੇ ਹੀ ਡਟ ਕੇ ਮੁਕਾਬਲਾ ਕਰਨਾ ਹੈ ਅਤੇ ਉਨ੍ਹਾਂ ਨੂੰ ਉੱਚੀ ਟਿੱਬੀ ਉੱਤੇ ਮੋਰਚਾ ਲਾਈ ਬੈਠੇ ਗੁਰੂ ਜੀ ਦੇ ਨੇੜੇ ਨਹੀਂ ਜਾਣ ਦੇਣਾ। ਇਸ ਜਥੇ

ਨਾਲ ਹੋਈ ਲੜਾਈ, ਉੱਪਰੋਂ ਟਿੱਬੀ ਤੋਂ ਗੁਰੂ ਜੀ ਦੇ ਤੀਰਾਂ ਦੀ ਮਾਰ ਅਤੇ ਪਾਣੀ ਦੀ ਅਣਹੋਂਦ ਦੇ ਫਲਸਰੂਪ ਤੁਰਕ ਦਲ ਵਾਪਸ ਪਰਤ ਗਿਆ। ਇਸ ਉਪਰੰਤ ਗੁਰੂ ਜੀ ਟਿੱਬੀ ਤੋਂ ਉਤਰੇ ਅਤੇ ਜ਼ਖ਼ਮੀ ਤੇ ਸ਼ਹੀਦ ਸਿੰਘਾਂ ਦੀ ਸ਼ਨਾਖਤ ਕਰਨ ਲਗੇ। ਗੁਰੂ ਜੀ ਨੇ ਹਰ ਇਕ ਸ਼ਹੀਦ ਸਿੰਘ ਦਾ ਮੂੰਹ ਪੂੰਝਿਆ ਅਤੇ ਕਈ ਹਜ਼ਾਰਾਂ ਦੀ ਸਰਦਾਰੀ ਦਾ ਵਰ ਦਿੱਤਾ। ਇਨ੍ਹਾਂ ਸਾਰਿਆਂ ਵਿਚੋਂ ਕੇਵਲ ਭਾਈ ਮਹਾਂ ਸਿੰਘ ਦੇ ਸੁਆਸ ਅਜੇ ਚਲ ਰਹੇ ਸਨ। ਗੁਰੂ ਜੀ ਨੇ ਉਸ ਦਾ ਸੀਸ ਆਪਣੀ ਗੋਦ ਵਿਚ ਰਖਿਆ ਅਤੇ ਅੰਤਿਮ ਇੱਛਾ ਪੁੱਛੀ। ਉਸ ਨੇ ਬੇਦਾਵਾ ਫਾੜ ਦੇਣ ਦੀ ਬੇਨਤੀ ਕੀਤੀ। ਗੁਰੂ ਜੀ ਨੇ ਉਸ ਦੇ ਸਾਹਮਣੇ ਬੇਦਾਵਾ ਫਾੜਿਆ ਅਤੇ ਟੁੱਟੀ ਸਿੱਖੀ ਨੂੰ ਮੁੜ ਗੰਢ ਲਿਆ। ਗੁਰੂ ਜੀ ਨੇ ਇਨ੍ਹਾਂ ਸਾਰੇ ਸਿੰਘਾਂ ਦਾ ਆਪਣੇ ਹਥੀਂ ਅੰਤਿਮ ਸਸਕਾਰ ਕੀਤਾ ਅਤੇ ਇਨ੍ਹਾਂ ਨੂੰ 'ਮੁਕਤੇ' ਦੀ ਪਦਵੀ ਬਖਸ਼ੀ। ਇਸੇ ਕਾਰਨ ਇਨ੍ਹਾਂ ਸਿੰਘਾਂ ਨੂੰ ਚਾਲੀ ਮੁਕਤੇ ਕਿਹਾ ਜਾਂਦਾ ਹੈ ਇਨ੍ਹਾਂ ਚਾਲ੍ਹੀ ਮੁਕਤੇ ਅਤੇ ਢਾਬ ਕਰ ਕੇ ਇਸ ਸ਼ਹਿਰ ਦਾ ਨਾਂ ਮੁਕਤਸਰ ਪਿਆ। ਇਸ ਸਰੋਵਰ ਦੁਆਲੇ ਵਸੇ ਸ਼ਹਿਰ ਦਾ ਨਾਂ ਵੀ ਮੁਕਤਸਰ ਹੀ ਪ੍ਰਸਿੱਧ ਹੋ ਗਿਆ।

ਇਥੇ ਸ਼ਹੀਦਾਂ ਦੇ ਸਸਕਾਰ ਵਾਲੀ ਥਾਂ ਤੇ ਗੁਰਦੁਆਰਾ ਸ਼ਹੀਦ ਗੰਜ ਸੁਸ਼ੋਭਿਤ ਹੈ। ਇਸ ਤੋਂ ਇਲਾਵਾ ਟਿੱਬੀ ਸਾਹਿਬ, ਤੰਬੂ ਸਾਹਿਬ, ਟੁੱਟੀ ਗੰਢੀ ਸਾਹਿਬ ਆਦਿ ਗੁਰਦੁਆਰੇ ਮੌਜੂਦ ਹਨ। ਗੁਰਦੁਆਰਾ ਸਾਹਿਬ ਅਤੇ ਸਰੋਵਰ ਦੇ ਪੱਕੇ ਕਰਨ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਸਮੇਂ ਸ਼ੁਰੂ ਹੋਈ ਜਿਹੜੀ ਬਾਅਦ ਵਿਚ ਫੂਲਕੀਆਂ ਰਿਆਸਤ ਨੇ ਮੁਕੰਮਲ ਕੀਤੀ।

ਚਾਲ੍ਹੀ ਮੁਕਤਿਆਂ ਦੀ ਯਾਦ ਵਿਚ ਇਥੇ ਹਰ ਸਾਲ ਮਾਘੀ ਵਾਲੇ ਦਿਨ ਬਹੁਤ ਵੱਡਾ ਮੇਲਾ ਲਗਦਾ ਹੈ। ਇਹ ਮੇਲਾ ਲੋਹੜੀ ਵਾਲੇ ਦਿਨ ਤੋਂ ਸ਼ੁਰੂ ਹੋ ਕੇ ਮਾਘੀ ਤੋਂ ਅਗਲੇ ਦਿਨ ਤਕ ਚਲਦਾ ਹੈ। ਮਾਘੀ ਵਾਲੇ ਦਿਨ ਸ਼ਰਧਾਲੂ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਦੇ ਹਨ ਅਤੇ ਵਿਸ਼ਵਾਸ ਕਰਦੇ ਹਨ ਕਿ ਅਜਿਹਾ ਕਰਨ ਨਾਲ ਉਨ੍ਹਾਂ ਦੀਆਂ ਸਾਰੀਆਂ ਮਨੋਕਾਮਨਾਵਾਂ ਪੂਰਨ ਹੋ ਜਾਣਗੀਆਂ। ਮੇਲੇ ਦੌਰਾਨ ਪੰਜਾਬੀ ਸਭਿਆਚਾਰ ਦੀ ਝਲਕ ਦੇ



ਗੁ. ਮਾਈ ਭਾਗੋ ਜੀ (ਮੁਕਤਸਰ)

ਨਾਲ ਨਾਲ ਵੱਖ ਵੱਖ ਸਿਆਸੀ ਪਾਰਟੀਆਂ ਵੱਲੋਂ ਆਪਣੇ ਆਪਣੇ ਵਿਚਾਰਾਂ ਦੇ ਪ੍ਰਗਟਾਵੇ ਲਈ ਕਾਨਫ਼ਰੰਸਾਂ ਹੁੰਦੀਆਂ ਹਨ ਅਤੇ ਹਰੇਕ ਪਾਰਟੀ ਦੂਜੇ ਉੱਤੇ ਭਾਰੂ ਹੋਣ ਦਾ ਯਤਨ ਕਰਦੀ ਹੈ। ਲੋਕ-ਗੀਤ, ਲੋਕ ਨਾਚ, ਪਸ਼ੂ ਮੰਡੀਆਂ, ਦੇਸੀ ਵਸਤਾਂ ਦੇ ਲੈਣ ਦੇਣ ਆਦਿ ਨਾਲ ਮੇਲੇ ਦੇਖਣ ਆਏ ਲੋਕਾਂ ਦਾ ਮਨੋਰੰਜਨ ਹੁੰਦਾ ਹੈ। ਧਾਰਮਿਕ ਜਲੂਸ ਵਿਚ ਨਿਹੰਗ ਸਿੰਘ ਆਪਣੇ ਜੌਹਰ ਦਿਖਾਉਂਦੇ ਹਨ। ਮੁਕਤਸਰ ਦੀ ਜੁੱਤੀ ਆਪਣੀ ਖ਼ਾਸੀਅਤ ਕਾਰਨ ਵਿਸ਼ੇਸ਼ ਤੌਰ ਤੇ ਵਿਕਦੀ ਹੈ।

ਇਸ ਸ਼ਹਿਰ ਵਿਚ ਸਾਬਣ, ਖੇਤੀਬਾੜੀ ਦੇ ਸੰਦ, ਦਰੀਆਂ, ਮੋਮਬਤੀਆਂ ਅਤੇ ਜੁੱਤੀਆਂ ਬਣਾਉਣ ਦੇ ਲਘੂ ਉਦਯੋਗ ਸਥਾਪਿਤ ਹਨ। ਇਥੇ ਕਪਾਹ, ਚੌਲ, ਕਣਕ, ਸਰੋਂ ਦੇ ਤੇਲ ਦਾ ਨਿਰਯਾਤ ਅਤੇ ਘਿਉ, ਚੀਨੀ, ਕੱਪੜਾ, ਭਾਂਡੇ ਆਦਿ ਵਸਤਾਂ ਦਾ ਆਯਾਤ ਹੁੰਦਾ ਹੈ।

ਵਿਦਿਅਕ ਪੱਖੋਂ ਇਥੇ ਪ੍ਰਾਇਮਰੀ, ਮਿਡਲ, ਸੈਕੰਡਰੀ, ਸੀਨੀਅਰ ਸੈਕੰਡਰੀ ਸਕੂਲ ਅਤੇ ਆਰਟਸ, ਸਾਇੰਸ ਤੇ ਕਾਮਰਸ ਕਾਲਜ ਮੌਜੂਦ ਹਨ। ਇਥੇ ਹਸਪਤਾਲ ਅਤੇ ਪਰਿਵਾਰ ਨਿਯੋਜਨ ਕੇਂਦਰ ਵੀ ਸਥਾਪਿਤ ਹੈ।

ਹ. ਪੁ.–ਮ. ਕੋ.; ਤ. ਗੁ. ਖਾ.; ਗੁ. ਪ੍ਰ. ਸੂ.ਗ੍ਰੰ.;ਡਿ. ਸੈਂ. ਹੈਂ.ਬੁ-ਫ਼ਰੀਦਕੋਟ; ਐਨ. ਡਿਸ. ਗ. ਇੰਡ. 4 : 691

**ਮੁਕੰਦ ਸਿੰਘ (ਵੀ. ਚ.)** : ਇਸ ਬਹਾਦਰ ਦਾ ਜਨਮ ਸੰਗਰੂਰ ਜ਼ਿਲ੍ਹੇ ਦੇ ਪਿੰਡ ਰਾਮ ਨਗਰ ਛੰਨਾ ਵਿਖੇ 19 ਜੂਨ, 1912 ਨੂੰ ਸਰਦਾਰ ਧੰਮਣ ਸਿੰਘ ਦੇ ਘਰ ਹੋਇਆ। ਇਹ 19 ਜੂਨ, 1929 ਨੂੰ 1 ਪਟਿਆਲਾ ਇਨਫੈਂਟਰੀ ਵਿਚ ਭਰਤੀ ਹੋਇਆ।

1 ਨਵੰਬਰ, 1949 ਨੂੰ ਇਸ ਦੀ ਕੰਪਨੀ ਨੂੰ ਜੋਜ਼ਿਲਾ ਦੱਰੇ ਵਿਚ ਦੁਸ਼ਮਣ ਦੀ ਇਕ ਪ੍ਰਤੀਰੋਧੀ ਪਿਕਟ ਨੂੰ ਨਸ਼ਟ ਕਰਨ ਲਈ ਤਾਇਨਾਤ ਕੀਤਾ ਗਿਆ। ਇਸ ਨੇ ਆਪਣੀ ਪਲਾਟੂਨ ਨਾਲ ਗੋਲਾਬਾਰੀ ਦੀ ਆੜ ਵਿਚ ਦੁਸ਼ਮਣ ਦੇ ਮੋਰਚੇ ਦੇ ਯੁੱਧ ਕੌਸ਼ਲ ਦਾ ਜਾਇਜ਼ਾ ਲਿਆ। ਦੁਸ਼ਮਣ ਦੇ ਮੋਰਚੇ ਦੇ ਨੇੜੇ ਦੀ 200 ਗਜ਼ ਤਕ ਦੀ ਦੂਰੀ ਦੀ, ਇਕ ਇਕ ਇੰਚ ਧਰਤੀ ਉਨ੍ਹਾਂ ਦੇ ਸਵੈ ਹਥਿਆਰਾਂ ਦੀ ਗੋਲਾਬਾਰੀ ਦੀ ਲਪੇਟ ਵਿਚ ਆਈ ਹੋਈ ਸੀ। ਇਹ ਆਪਣੀ ਸੈਕਸ਼ਨ ਵਿਚ ਸਭ ਤੋਂ ਅੱਗੇ ਸੀ ਅਤੇ ਇਸ ਨੇ ਆਪਣੀ ਦਲੇਰੀ ਨਾਲ ਆਪਣੇ ਜਵਾਨਾਂ ਨੂੰ ਦੁਸ਼ਮਣ ਦੇ ਇਸ ਅਤਿ ਖ਼ਤਰਨਾਕ ਖੇਤਰ ਵਿਚ ਨਿਡਰਤਾ ਨਾਲ ਜਾਣ ਲਈ ਪ੍ਰੇਰਿਆ। ਇਸ ਕਾਰਵਾਈ ਦੌਰਾਨ ਇਨ੍ਹਾਂ ਦੇ ਦੋ ਜਵਾਨ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਏ ਸਨ। ਆਪਣੀ ਜਾਨ ਦੀ ਪਰਵਾਹ ਕੀਤੇ ਬਗ਼ੈਰ ਨਾਲ ਰਹਿ ਗਏ ਸਿਰਫ਼ ਪੰਜ ਜਵਾਨਾਂ ਦੀ ਸਹਾਇਤਾ ਨਾਲ ਇਸ ਨੇ ਦੁਸ਼ਮਣ ਦੇ ਮੋਰਚੇ ਤੇ ਹੈਂਡਗਰਨੇਡਾਂ ਨਾਲ ਹਮਲਾ ਕੀਤਾ ਤੇ ਉਸ ਦੇ ਇਸ ਤਬਾਹਕੁਨ ਮੋਰਚੇ ਨੂੰ ਨਸ਼ਟ ਕਰ ਦਿੱਤਾ ਅਤੇ ਨਾਲ ਹੀ ਦੁਸ਼ਮਣ ਦੇ ਪੰਜ ਜਵਾਨਾਂ ਨੂੰ ਵੀ ਮਾਰ ਮੁਕਾਇਆ। ਇਸ ਤੋਂ ਇਲਾਵਾ ਇਕ ਬ੍ਰੇਨਗਨ, ਹਥਿਆਰਾਂ ਦਾ ਢੇਰ ਤੇ ਵੱਡੀ ਮਾਤਰਾ ਵਿਚ ਗੋਲਾ ਬਾਰੂਦ ਤੇ ਕੁਝ ਹੋਰ ਦਸਤਾਵੇਜ਼ ਵੀ ਇਸ ਦੇ ਕਬਜ਼ੇ ਵਿਚ ਆ ਗਏ।

ਇਸ ਪੂਰੀ ਲੜਾਈ ਦੌਰਾਨ ਇਸ ਨੇ ਜਿਸ ਵੀਰਤਾ, ਹੌਂਸਲੇ ਤੇ ਦਲੇਰੀ ਨਾਲ ਆਪਣਾ ਫ਼ਰਜ਼ ਨਿਭਾਇਆ ਉਸ ਸਦਕਾ ਇਸ ਨੂੰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ।

**ਮੁਕਬਲ, ਸ਼ਾਹ ਜਹਾਨ** : ਇਹ ਪੰਜਾਬੀ ਦਾ ਪ੍ਰਸਿੱਧ ਕਿੱਸਾਕਾਰ ਹੋਇਆ ਹੈ ਜਿਸ ਨੇ ਅਹਿਮਦ (ਗੁੱਜਰ) ਤੋਂ ਪਿੱਛੋਂ ਅਤੇ ਸੱਯਦ ਵਾਰਸ ਸ਼ਾਹ ਤੋਂ ਪਹਿਲਾਂ, ਬੈਂਤਾਂ ਵਿਚ ਹੀਰ ਲਿਖੀ। ਇਸ ਦੇ ਜਨਮ/ਮਰਨ ਸਬੰਧੀ ਕੋਈ ਭਰੋਸੇਯੋਗ ਜਾਣਕਾਰੀ ਨਹੀਂ ਮਿਲਦੀ ਪਰ ਇਸ ਦੁਆਰਾ ਲਿਖੇ ਜੰਗਨਾਮੇ ਦੇ ਆਧਾਰ ਤੇ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਮਸੀਤ ਵਿਚੋਂ ਸਾਧਾਰਣ ਵਿਦਿਆ ਪ੍ਰਾਪਤ ਕਰਨ ਵਾਲਾ ਇਹ ਪੰਜਾਬੀ ਦਾ ਨੇਤਰਹੀਨ ਸ਼ਾਇਰ, ਮੁਹੰਮਦ ਸ਼ਾਹ ਦੇ ਰਾਜ ਵਿਚ ਹੋਇਆ ਜਿਸ ਦਾ ਜ਼ਿਕਰ ਜੰਗਨਾਮੇ ਵਿਚ ਇਸ ਨੇ ਕੀਤਾ ਹੈ। ਇਸ ਬਾਰੇ ਵਿਦਵਾਨਾਂ ਦਾ ਮੱਤ ਹੈ ਕਿ ਇਸ ਨੇ ਇਹ ਜੰਗਨਾਮਾ 1159 ਹਿਜਰੀ ਵਿਚ ਲਿਖਿਆ। ਮੁਕਬਲ ਦੀਆਂ ਦੋ ਕਾਵਿ-ਕਿਰਤਾਂ ਮਸ਼ਹੂਰ ਹਨ, 'ਜੰਗਨਾਮਾ ਕਰਬਲਾ' ਅਤੇ 'ਹੀਰ'। 'ਜੰਗਨਾਮੇ' ਵਿਚ ਅਮਾਮਜ਼ਾਦਿਆਂ ਦੀ ਸ਼ਹੀਦੀ ਦਾ ਵਿਰਲਾਪ ਹੈ। ਮੁਕਬਲ ਵਿਰਲਾਪ ਦਾ ਮਹਾਂ ਕਵੀ ਹੈ। ਇਸ ਦੇ 'ਜੰਗਨਾਮੇ' ਵਾਲੇ ਛੰਦ ਨੂੰ ਅੱਗੇ ਜਾ ਕੇ ਪੰਜਾਬੀ ਬਿਆਨੀਆ ਕਵਿਤਾ ਵਿਚ ਬਹੁਤ ਵਰਤਿਆ ਗਿਆ।

ਪੁਰਾਣੀਆਂ 'ਹੀਰਾਂ' ਵਿਚੋਂ ਸੱਯਦ ਵਾਰਸ ਸ਼ਾਹ ਦੀ ਹੀਰ ਤੋਂ ਬਾਅਦ ਲੋਕਪ੍ਰਿਯਤਾ ਵਿਚ 'ਹੀਰ ਮੁਕਬਲ' ਦਾ ਹੀ ਨੰਬਰ ਆਉਂਦਾ ਹੈ। ਬਿਆਨ ਸੰਖਿਪਤ ਹੈ ਪਰ ਕਹਾਣੀ ਮੁਕੰਮਲ ਹੈ ਤੇ ਕਹਾਣੀ ਬਿਆਨ ਕਰਨ ਦੇ ਸਾਰੇ ਗੁਰ ਬੜੀ ਕਲਾ-ਕੌਸ਼ਲਤਾ ਨਾਲ ਨਿਭਾਏ ਹਨ। ਇਸ ਨੇ ਚਾਰ-ਤੁਕੀਏ ਬੈਂਤ ਦੀ ਵਰਤੋਂ ਕੀਤੀ ਹੈ। ਤੁਕਾਂ ਦੀ ਬੰਦਸ਼ ਕਾਰਨ ਇਸ ਦੀ ਹੀਰ ਵਿਚ ਵਾਰਸ ਸ਼ਾਹ ਦੀ ਹੀਰ ਵਾਂਗ ਰਲਾ ਨਹੀਂ ਮਿਲਦਾ। ਕਿੱਸੇ ਦੇ ਕੁੱਲ 433 ਬੰਦ ਹਨ। ਬੋਲੀ ਸ਼ੁੱਧ, ਠੇਠ ਅਤੇ ਮੁਹਾਵਰੇਦਾਰ ਹੈ। ਇਸ ਨੇ ਰਵਾਨੀ ਅਤੇ ਸੁਹਜ ਭਰਪੂਰ ਸੰਖੇਪਤਾ ਦਾ ਪੱਲਾ ਘੁੱਟ ਕੇ ਫੜਿਆ ਹੈ ਅਤੇ ਗਵਾਰੂਪੁਣੇ ਨੂੰ ਨੇੜੇ ਨਹੀਂ ਢੁੱਕਣ ਦਿੱਤਾ। ਇਸ ਦੀ ਹੀਰ ਨਾਲ ਪੰਜਾਬੀ ਦੇ ਰੋਮਾਂਟਿਕ ਕਿੱਸੇ ਦੀ ਰੂਪ-ਰੇਖਾ ਭਲੀ ਭਾਂਤ ਨਿੱਖਰ ਕੇ ਸਾਹਮਣੇ ਆਈ।

ਮੁਕਬਲ ਨੇ ਆਪਣੇ ਕਿੱਸੇ ਹੀਰ ਵਿਚ ਰਸਮਾਂ-ਰਿਵਾਜਾਂ ਦਾ ਵਿਸਥਾਰ ਨਾਲ ਵਰਣਨ ਕੀਤਾ ਹੈ ਪਰ ਬੇਲੋੜੇ ਵਿਸ਼ਵਕੋਸ਼ੀ ਗਿਆਨ ਨੂੰ ਕਹਾਣੀ ਚਾਲ ਲਈ ਭਾਰੂ ਨਹੀਂ ਹੋਣ ਦਿੱਤਾ। ਇਹ ਸ਼ਰ੍ਹਾ ਨੂੰ ਸੂਫ਼ੀਪਣ ਨਾਲ ਜੋੜਨ ਵਾਲਾ, ਧਾਰਮਿਕ ਖ਼ਿਆਲਾਂ ਦਾ ਕਿੱਸਾਕਾਰ ਸੀ। ਇਸ ਦੀਆਂ ਰਚਨਾਵਾਂ ਨੂੰ ਸ. ਸ਼ਮਸ਼ੇਰ ਸਿੰਘ ਅਸ਼ੋਕ ਨੇ ਸੰਪਾਦਿਤ ਕੀਤਾ ਜੋ ਭਾਸ਼ਾ ਵਿਭਾਗ, ਪੰਜਾਬ, ਵੱਲੋਂ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ।

ਹ. ਪੁ.–ਪੰ. ਸਾ. ਇ. –ਭਾ. ਵਿ. ਪੰ.-1; ਲਿ. ਕੋ.-ਰਮਦੇਵ; ਮੁਕਬਲ ਰਚਨਾਵਲੀ -ਭਾ. ਵਿ. ਪੰ.

**ਮੁਖ਼ਲਿਸ ਖ਼ਾਨ** : ਇਹ ਮੁਗ਼ਲ ਬਾਦਸ਼ਾਹ ਸ਼ਾਹਜਹਾਂ ਦਾ ਫ਼ੌਜੀ ਸਰਦਾਰ ਸੀ। ਸਿੱਖਾਂ ਨਾਲ ਸ਼ਾਹੀ ਬਾਜ਼ ਪਿਛੇ (ਜੋ ਸਿੱਖਾਂ ਨੇ ਪਕੜ ਲਿਆ ਸੀ) ਝਗੜਾ ਹੋਣ ਤੇ ਇਹ ਇਸ ਨੇ ਆਪਣੀ ਫ਼ੌਜ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਉੱਪਰ ਹਮਲਾ ਕੀਤਾ ਸੀ ਅਤੇ ਜੰਗ ਵਿਚ ਲੜਦਾ ਹੋਇਆ ਮਾਰਿਆ ਗਿਆ ਸੀ।

ਹ. ਪੁ.–ਮ. ਕੋ.

**ਮੁਖਲਿਸਪੁਰ** : ਇਹ ਸਥਾਨ ਨਾਹਨ ਦੇ ਦੱਖਣ ਵਿਚ ਸ਼ਿਵਾਲਿਕ ਪਹਾੜੀਆਂ ਉੱਤੇ ਸਥਿਤ ਹੈ ਜੋ ਸਢੌਰਾ ਤੋਂ ਲਗਭਗ 20 ਕਿ. ਮੀ. ਦੀ ਦੂਰੀ ਤੇ ਹੈ। ਇਸ ਦਾ ਨਾਂ ਮੁਖਲਿਸ ਖ਼ਾਨ ਦੇ ਨਾਂ ਤੇ ਪਿਆ ਜੋ ਬਾਦਸ਼ਾਹ ਸ਼ਾਹਜ਼ਹਾਂ ਦਾ ਫ਼ੌਜੀ ਸਰਦਾਰ ਸੀ ਅਤੇ ਸਰਹਿੰਦ ਦਾ ਗਵਰਨਰ ਸੀ। ਇਹ ਆਮ ਤੌਰ ਤੇ ਇਥੋਂ ਦੇ ਜੰਗਲਾਂ ਵਿਚ ਸ਼ਿਕਾਰ ਖੇਡਣ ਲਈ ਆਇਆ ਕਰਦਾ ਸੀ। ਇਨ੍ਹਾਂ ਘਣੇ ਜੰਗਲਾਂ ਵਿਚ ਇਸ ਨੇ 1677 ਈ. ਵਿਚ ਇਕ ਰੈਸਟ ਹਾਊਸ ਬਣਵਾਇਆ। ਇਸ ਦਾ ਨਾਂ ਹੀ ਅੱਗੇ ਚਲ ਕੇ ਮੁਖਲਿਸਪੁਰ ਪਿਆ। ਇਹ ਇਕ ਛੋਟੇ ਜਿਹੇ ਕਿਲੇ ਦੀ ਤਰ੍ਹਾਂ ਦਿਖਾਈ ਦਿੰਦਾ ਸੀ। ਮੁਖਲਿਸਪੁਰ ਸ਼ੇਰ, ਚੀਤੇ, ਜੰਗਲੀ ਰਿੱਛਾਂ ਅਤੇ ਹਿਰਨਾਂ ਦੇ ਸ਼ਿਕਾਰ ਲਈ ਪ੍ਰਸਿੱਧ ਮੰਨਿਆ ਜਾਂਦਾ ਸੀ। ਸੰਨ 1765 ਵਿਚ ਅਹਿਮਦ ਸ਼ਾਹ ਅਬਦਾਲੀ ਇਥੇ ਸ਼ਿਕਾਰ ਲਈ ਆਇਆ। ਕਲਕੱਤੇ (ਅਜੋਕਾ ਕੋਲਕਾਤਾ) ਤੋਂ ਅੰਗਰੇਜ਼ ਗਵਰਨਰ ਜਨਰਲ ਵੀ ਇਥੇ ਸ਼ਿਕਾਰ ਲਈ ਆਇਆ ਕਰਦੇ ਸਨ।

ਬਾਬਾ ਬੰਦਾ ਬਹਾਦਰ ਨੇ ਸਰਹਿੰਦ ਦੇ ਇਲਾਕੇ ਤੇ ਕਬਜ਼ਾ ਕਰਨ ਤੋਂ ਬਾਅਦ 1710 ਈ. ਵਿਚ ਮੁਖਲਿਸਪੁਰ ਨੂੰ ਆਪਣਾ ਨਿਵਾਸ ਸਥਾਨ ਬਣਾਇਆ। ਇਸ ਨੂੰ ਮੁਖਨਿਸਗੜ੍ਹ ਵੀ ਕਿਹਾ ਜਾਂਦਾ ਹੈ। ਬਾਬਾ ਬੰਦਾ ਬਹਾਦਰ ਨੇ ਇਸ ਦਾ ਨਾਂ ਬਦਲ ਕੇ ਲੋਹਗੜ੍ਹ ਰੱਖ ਦਿੱਤਾ ਅਤੇ ਇਸ ਨੂੰ ਪਹਿਲੀ ਸਿੱਖ ਸਟੇਟ ਦੀ ਰਾਜਧਾਨੀ ਬਣਾਇਆ। ਇਸ ਨੇ ਆਪਣੇ ਸਮੇਂ ਵਿਚ ਇਸ ਨੂੰ ਹੀ ਆਪਣਾ ਹੈੱਡਕੁਆਟਰ ਬਣਾਇਆ । ਇਸ ਦੇ ਕੋਲੋਂ ਦੀ ਦੋ ਨਾਲੇ ਲੰਘਦੇ ਹਨ ਜੋ ਸਾਰੇ ਮੁਖਲਿਸਪੁਰ ਨੂੰ ਪਾਣੀ ਸਪਲਾਈ ਕਰਦੇ ਹਨ।

ਹ. ਪੁ.–ਹਿ. ਪੰ.-ਗੁਪਤਾ II: 10,2,3,; ਮ. ਕੋ.

**ਮੁਜ਼ੱਫ਼ਰ ਖ਼ਾਂ** : ਇਹ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਮੁਲਤਾਨ ਦਾ ਹਾਕਮ ਸੀ। ਮੁਲਤਾਨ ਮੁਗ਼ਲ ਸਾਮਰਾਜ ਦਾ ਮਹੱਤਵਪੂਰਨ ਪ੍ਰਾਂਤ ਰਿਹਾ ਹੈ। ਸੰਨ 1752 ਵਿਚ ਇਸ ਉੱਤੇ

ਅਹਿਮਦ ਸ਼ਾਹ ਅਬਦਾਲੀ ਨੇ ਕਬਜ਼ਾ ਕਰ ਲਿਆ। ਸੰਨ 1772 ਵਿਚ ਇਸ ਉੱਪਰ ਭੰਗੀ ਮਿਸਲ ਦੇ ਸਰਦਾਰਾਂ ਨੇ ਅਧਿਕਾਰ ਕਰ ਲਿਆ। ਸੰਨ 1779 ਵਿਚ ਅਫ਼ਗਾਨਿਸਤਾਨ ਦੇ ਸ਼ਾਸ਼ਕ ਤੈਮੂਰ ਸ਼ਾਹ ਨੇ ਭੰਗੀ ਸਰਦਾਰਾਂ ਨੂੰ ਮੁਲਤਾਨ ਵਿਚੋਂ ਬਾਹਰ ਕੱਢ ਦਿੱਤਾ ਤੇ ਮੁੱਜ਼ਫ਼ਰ ਖ਼ਾਂ ਨੂੰ ਮੁਲਤਾਨ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ। ਮੁੱਜ਼ਫ਼ਰ ਖ਼ਾਂ ਨੇ ਜਲਦੀ ਹੀ ਕਾਬਲ ਦੀ ਸਰਕਾਰ ਤੋਂ ਸੁਤੰਤਰ ਹੋਣ ਦਾ ਐਲਾਨ ਕਰ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਮੁਲਤਾਨ ਨੂੰ ਅਜਿੱਤ ਸਮਝਿਆ ਜਾਂਦਾ ਸੀ ਪਰ ਇਸ ਦੀ ਸੈਨਿਕ ਅਤੇ ਵਪਾਰਕ ਮਹੱਤਤਾ ਕਾਰਨ ਸ਼ੇਰੇ ਪੰਜਾਬ ਇਸ ਉੱਪਰ ਕਬਜ਼ਾ ਕਰਨ ਦਾ ਇਰਾਦਾ ਬਣਾਈ ਬੈਠਾ ਸੀ। ਮੁਲਤਾਨ ਫ਼ਤਹਿ ਹੋਣ ਨਾਲ ਜਿਥੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੁਆਲੇ ਬਣੀ ਹੋਈ ਮੁਸਲਮਾਨੀ ਰਾਜਾਂ ਦੀ ਪੱਟੀ ਵਿਚ ਪਾੜਾ ਪੈਣਾ ਸੀ ਉਥੇ ਮਹਾਰਾਜੇ ਨੂੰ ਆਰਥਿਕ ਲਾਭ ਵੀ ਹੋਣਾ ਸੀ। ਲਾਹੌਰ ਸਰਕਾਰ ਨੇ ਮੁਲਤਾਨ ਨੂੰ ਫਤਹਿ ਕਰਨ ਲਈ ਸੱਤ ਮੁਹਿੰਮਾਂ ਭੇਜੀਆਂ।

ਮਹਾਰਾਜਾ ਰਣਜੀਤ ਸਿੰਘ ਨੇ ਮੁਜ਼ੱਫ਼ਰ ਖ਼ਾਂ ਵਿਰੁੱਧ ਪਹਿਲੀ ਮੁਹਿੰਮ 1802 ਈ. ਵਿਚ ਅਤੇ ਅਖ਼ੀਰਲੀ 1818 ਈ. ਵਿਚ ਭੇਜੀ। ਪਹਿਲੀਆਂ ਛੇ ਮੁਹਿੰਮਾਂ ਦੌਰਾਨ ਮੁਜ਼ੱਫ਼ਰ ਖ਼ਾਂ ਮਹਾਰਾਜੇ ਦਾ ਮੁਕਾਬਲਾ ਵੀ ਕਰਦਾ ਰਿਹਾ ਤੇ ਹਾਰ ਹੁੰਦੀ ਵੇਖ ਹਰਜਾਨਾ ਭਰ ਕੇ (ਖਰਾਜ਼ ਦੇ ਕੇ) ਸਮਝੌਤਾ ਵੀ ਕਰਦਾ ਰਿਹਾ ਪਰ ਸੱਤਵੀਂ ਮੁਹਿੰਮ ਨੇ ਇਤਿਹਾਸ ਪ੍ਰਸਿੱਧ ਮੁਲਤਾਨ ਦੀ ਜੰਗ ਦਾ ਰੂਪ ਧਾਰਿਆ।

ਛੇਵੀਂ ਮੁਹਿੰਮ ਦੀਵਾਨ ਭਵਾਨੀ ਦਾਸ ਦੀ ਕਮਾਂਡ ਹੇਠ ਗਈ ਸੀ ਜੋ ਨਵਾਬ ਤੋਂ 10,000 ਰੁਪਏ ਰਿਸ਼ਵਤ ਲੈ ਕੇ ਬੇ-ਰੰਗ ਪਰਤ ਆਈ ਅਤੇ ਉਸਦੀ ਇਹ ਅਸਫ਼ਲਤਾ ਮਹਾਰਾਜੇ ਦੇ ਦਿਲ ਉੱਤੇ ਭੱਖੜੇ ਦਾ ਕੰਡਾ ਚੁੱਭਣ ਵਾਂਗ ਜਲੂਣ ਕਰਨ ਲੱਗੀ। ਉਸ ਨੇ ਯੁੱਧ ਦੀ ਤਿਆਰੀ ਕਰਕੇ ਸ਼ਹਿਜ਼ਾਦਾ ਖੜਕ ਸਿੰਘ ਦੀ ਅਗਵਾਈ ਹੇਠ ਦੀਵਾਨ ਮੋਹਕਮ ਚੰਦ ਨੂੰ ਉਸ ਦਾ ਸਹਾਇਕ ਮੁਕੱਰਰ ਕਰ ਕੇ 1818 ਈ. ਦੇ ਸ਼ੁਰੂ ਵਿਚ ਮੁੱਜ਼ਫਰ ਖ਼ਾਂ ਦੇ ਵਿਰੁੱਧ ਸੱਤਵੀਂ ਮੁਹਿੰਮ ਭੇਜੀ। ਉਧਰ ਨਵਾਬ ਨੇ ਵੀ ਆਪਣੀ ਫ਼ੌਜ ਤੋਂ ਇਲਾਵਾ ਧਰਮ ਯੁੱਧ (ਜਹਾਦ) ਦਾ ਨਾਅਰਾ ਲਾ ਕੇ 20,000 ਗਾਜ਼ੀ ਇਕੱਠੇ ਕਰ ਲਏ ਸਨ । ਇਸ ਵਾਰੀ ਉਹ ਇਕ ਪਾਸਾ ਕਰਨ ਦੀ ਠਾਣੀ ਬੈਠਾ ਸੀ। ਜਦ ਜੰਗ ਸ਼ੁਰੂ ਹੋਈ ਤਾਂ ਲਾਹੌਰ ਸਰਕਾਰ ਦੀਆਂ ਫ਼ੌਜਾਂ ਦਾ ਹੱਥ ਸ਼ੁਰੂ ਤੋਂ ਹੀ ਉੱਪਰ ਰਿਹਾ। ਅਖ਼ੀਰ ਵਿਚ ਲੜਦਾ ਹੋਇਆ ਤੇ ਪਿਛਾਂਹ ਹਟਦਾ ਹੋਇਆ ਮੁਜ਼ੱਫਰ ਖ਼ਾਂ ਮੁਲਤਾਨ ਦੇ ਕਿਲੇ ਵਿਚ ਜਾ ਰੁਕਿਆ। ਇਸ ਕਿਲੇ ਨੂੰ ਉਸ ਸਮੇਂ ਅਜਿੱਤ ਸਮਝਿਆ ਜਾਂਦਾ ਸੀ। ਜਦ ਖ਼ਾਲਸਾ ਫੌਜਾਂ ਨੇ 'ਤੋਪ ਭੰਗੀਆਂ' ਦੀ ਮਦਦ ਨਾਲ ਕਿਲੇ ਦੀ ਬਾਹਰਲੀ ਦੀਵਾਰ ਨੂੰ ਇਕ ਦੋ ਥਾਵਾਂ ਤੋਂ ਤੋੜ ਦਿੱਤਾ ਤਾਂ ਨਵਾਬ ਘਬਰਾ ਗਿਆ ਅਤੇ ਉਸ ਨੇ ਅਮਨ ਲਈ ਗੱਲਬਾਤ ਸ਼ੁਰੂ ਕੀਤੀ। ਉਸ ਨੇ ਆਪਣੇ ਵਕੀਲ ਰਾਹੀਂ ਸ਼ਹਿਜ਼ਾਦਾ ਖੜਕ ਸਿੰਘ ਨੂੰ 2 ਲੱਖ ਰੁਪਏ ਭੇਟ ਕਰਨ ਦੀ ਪੇਸ਼ਕਸ਼ ਕੀਤੀ ਅਤੇ ਆਪਣੇ ਪੁੱਤਰ ਦੀ ਅਗਵਾਈ ਵਿਚ 300 ਘੋੜ ਸਵਾਰਾਂ ਦਾ ਇਕ ਦਸਤਾ ਮਹਾਰਾਜਾ ਦੀ ਸੇਵਾ ਵਿਚ ਲਾਹੌਰ ਭੇਜਣ ਲਈ ਵੀ ਆਪਣੀ ਸਹਿਮਤੀ ਪ੍ਰਗਟ ਕੀਤੀ। ਸ਼ਹਿਜ਼ਾਦਾ ਖੜਕ ਸਿੰਘ ਨੇ ਸਮਝੌਤੇ ਦੀਆਂ ਸ਼ਰਤਾਂ ਨੂੰ ਅੰਤਮ ਰੂਪ ਦੇਣ ਲਈ ਦੀਵਾਨ ਭਵਾਨੀ ਦਾਸ, ਪੰਜਾਬ ਸਿੰਘ, ਕੁਤਬੁਦੀਨ ਖਾਂ ਅਤੇ ਕਾਦਰ ਬਖ਼ਸ਼ ਨੂੰ ਦੀਵਾਨ ਪਾਸ ਭੇਜਿਆ। ਜਿਸ ਵੇਲੇ ਨਵਾਬ ਸੁਲਾਹ ਦੀਆਂ ਸ਼ਰਤਾਂ ਉੱਤੇ ਹਸਤਾਖ਼ਰ ਕਰਨ ਹੀ ਵਾਲਾ ਸੀ ਕਿ ਉਸ ਦੇ ਸਿਪਾਹੀਆਂ ਨੇ ਉਸ ਨੂੰ ਅਜਿਹਾ ਕਰਨੋਂ ਰੋਕ ਦਿੱਤਾ। ਆਪਣੇ ਸਿਪਾਹੀਆਂ ਦੀ ਕਹੀ ਮੰਨ ਕੇ ਨਵਾਬ ਸਮਝੌਤੇ ਤੋਂ ਮੁਕਰ ਗਿਆ ਤੇ ਕਿਲਾ ਖ਼ਾਲੀ ਕਰਨੋਂ ਇਨਕਾਰੀ ਹੋ ਗਿਆ।

ਖ਼ਾਲਸਾ ਫ਼ੌਜਾਂ ਇਸ ਨਾਲ ਹੋਰ ਵੀ ਰੋਹ ਵਿਚ ਆ ਗਈਆਂ। ਅਕਾਲੀ ਸਾਧੂ ਸਿੰਘ ਦੀ ਅਗਵਾਈ ਹੇਠਲੇ ਨਿਹੰਗ ਸਿੰਘ ਵੀ ਇਸ ਲੜਾਈ ਵਿਚ ਸ਼ਾਮਲ ਸਨ। 2 ਜੂਨ, 1818 ਨੂੰ ਲਾਹੌਰ ਸਰਕਾਰ ਦੀਆਂ ਫ਼ੌਜਾਂ ਕਿਲੇ ਦਾ ਖਿਜ਼ਰੀ ਦਰਵਾਜ਼ਾ ਭੰਨ ਕੇ ਅੰਦਰ ਜਾ ਵੜੀਆਂ ਅਤੇ ਇਸ ਗਹਿਗੱਚ ਲੜਾਈ ਵਿਚ ਮੁਜ਼ੱਫਰ ਖ਼ਾਂ ਆਪਣੇ ਦੋ ਪੁੱਤਰਾਂ ਹੱਕ ਨਿਵਾਜ਼ ਖਾਂ ਅਤੇ ਸ਼ਾਹ ਨਿਵਾਜ਼ ਖ਼ਾਂ ਸਮੇਤ ਮਰਦਾਂ ਵਾਂਗ ਦਲੇਰੀ ਨਾਲ ਲੜਦਾ ਹੋਇਆ ਮਾਰਿਆ ਗਿਆ। ਉਸ ਦੇ ਦੋ ਪੁੱਤਰ ਜ਼ੁਲਫ਼ਕਾਰ ਖ਼ਾਂ ਤੇ ਸਰਫ਼ਰਾਜ਼ ਖ਼ਾਂ ਕੈਦੀ ਬਣਾ ਕੇ ਲਾਹੌਰ ਲਿਆਂਦੇ ਗਏ ਜਿਨ੍ਹਾਂ ਨੂੰ ਸ਼ੇਰੇ ਪੰਜਾਬ ਨੇ ਮੁਆਫ਼ ਕਰ ਕੇ ਗੁਜ਼ਾਰੇ ਲਈ ਨਕਦ ਪੈਨਸ਼ਨ ਲਾ ਦਿੱਤੀ।

ਹ. ਪੁ.–ਪੰ. ਇ.:535-540 -ਡਾ. ਭਗਤ ਸਿੰਘ;ਸ਼ੇ.ਪੰ.-:ਸੀਤਲ 138-143-ਸੀਤਲ

**ਮੁਜ਼ੱਫ਼ਰਗੜ੍ਹ** : ਜ਼ਿਲ੍ਹਾ– ਇਹ ਅਣਵੰਡੇ ਪੰਜਾਬ ਦੀ ਮੁਲਤਾਨ ਡਵੀਜ਼ਨ (ਹੁਣ ਪਾਕਿਸਤਾਨ) ਦਾ ਇਕ ਜ਼ਿਲ੍ਹਾ ਸੀ ਪਹਿਲਾਂ ਇਸ ਦਾ ਨਾਂ ਖ਼ਾਨਗੜ੍ਹ ਸੀ। ਉਸ ਸਮੇਂ ਇਸ ਦਾ ਜ਼ਿਲ੍ਹਾ ਸਦਰ ਮੁਕਾਮ ਵੀ ਖ਼ਾਨਗੜ੍ਹ ਵਿਖੇ ਸੀ। ਸੰਨ 1859 ਵਿਚ ਸਦਰ ਮੁਕਾਮ ਮੁਜ਼ੱਫ਼ਰਗੜ੍ਹ ਬਦਲ ਦਿੱਤਾ ਗਿਆ। ਮੁਜ਼ੱਫ਼ਰਗੜ੍ਹ ਦਾ ਸ਼ਾਬਦਿਕ ਅਰਥ ਮੁਜ਼ੱਫ਼ਰ ਦਾ ਕਿਲਾ ਹੈ। ਮੁਜ਼ੱਫ਼ਰਗੜ੍ਹ ਦਾ ਕਿਲਾ ਮੁਲਤਾਨ ਦੇ ਨਵਾਬ ਮੁਜ਼ੱਫ਼ਰ ਖ਼ਾਨ ਵੱਲੋਂ ਬਣਾਇਆ ਗਿਆ ਸੀ। ਮੁਜ਼ੱਫ਼ਰਗੜ੍ਹ ਸ਼ਹਿਰ ਕਿਲੇ ਦੀਆਂ ਦੀਵਾਰਾਂ ਦੇ ਅੰਦਰ ਅੰਦਰ ਵਸਿਆ ਹੋਇਆ ਸੀ। ਇਹ ਪਹਿਲਾਂ 'ਮੂਸਾ ਹੱਟੀ' ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਮੂਸਾ ਹੱਟੀ ਮੁਲਤਾਨ ਤੋਂ ਡੇਰਾ ਗਾਜ਼ੀ ਖ਼ਾਂ ਨੂੰ ਜਾਂਦਿਆਂ ਸੜਕ ਤੇ ਪੈਂਦਾ ਸੀ।

ਜ਼ਿਲ੍ਹੇ ਦਾ ਖੱਬਾ ਕਿਨਾਰਾ ਚਨਾਬ ਉੱਤੇ ਅਤੇ ਸੱਜਾ ਕਿਨਾਰਾ ਸਿੰਧ ਦਰਿਆ ਤੇ ਪੈਂਦਾ ਹੈ। ਇਸ ਦਾ ਉੱਤਰੀ ਪਾਸਾ ਮੀਆਂਵਾਲੀ ਤੇ ਝੰਗ ਜ਼ਿਲ੍ਹਿਆਂ ਨਾਲ ਜੁੜਦਾ ਹੈ। ਇਸ ਦੇ ਪੂਰਬ ਵਿਚ ਝੰਗ, ਮੁਲਤਾਨ ਅਤੇ ਬਹਾਵਲਪੁਰ ਰਾਜ ਪੈਂਦੇ ਸਨ। ਪੱਛਮ ਵਿਚ ਡੇਰਾ ਗਾਜ਼ੀ ਖ਼ਾਂ, ਡੇਰਾ ਇਸਮਾਈਲ ਖ਼ਾਂ ਜ਼ਿਲ੍ਹੇ ਪੈਂਦੇ ਸਨ। ਇਸ ਦਾ ਖੇਤਰ ਲਗਭਗ 15493 ਵ. ਕਿ. ਮੀ. (6,052 ਵ. ਮੀਲ) ਹੈ। ਇਹ ਚਾਰ ਤਹਿਸੀਲਾਂ ਵਿਚ ਵੰਡਿਆ ਹੋਇਆ ਸੀ। ਲਹੀਆ, ਕੋਟ ਆਦੂ, ਮੁਜੱਫ਼ਰਗੜ੍ਹ ਅਤੇ ਅਲੀਪੁਰ ਲਹੀਆ ਤਹਿਸੀਲ ਪਹਿਲਾਂ ਜ਼ਿਲ੍ਹਾ ਡੇਰਾ ਇਸਮਾਈਲ ਖ਼ਾਂ, ਫਿਰ ਮੀਆਂਵਾਲੀ ਦਾ ਭਾਗ ਬਣ ਗਈ ਤੇ 1909 ਈ. ਵਿਚ ਇਹ ਮੁਜ਼ੱਫ਼ਰਗੜ੍ਹ ਨਾਲ ਜੁੜ ਗਈ। ਕੋਟ ਆਦੂ ਪਹਿਲਾਂ ਪੁਰਾਣੇ ਲਹੀਆ ਜ਼ਿਲ੍ਹੇ ਦੀ ਤਹਿਸੀਲ ਸੀ ਫਿਰ 1859 ਵਿਚ ਇਸ ਜ਼ਿਲ੍ਹੇ ਵਿਚ ਸ਼ਾਮਲ ਹੋ ਗਈ। ਅਲੀਪੁਰ ਤਹਿਸੀਲ ਸ਼ੁਰੂ ਤੋਂ ਹੀ ਇਸ ਜ਼ਿਲ੍ਹੇ ਵਿਚ ਰਹੀ।

ਇਸ ਜ਼ਿਲ੍ਹੇ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਇਕ ਹੜ ਜਾਂ ਸੈਲਾਬ ਵਾਲਾ ਇਲਾਕਾ ਤੇ ਦੂਜਾ ਬਿਨਾ ਸੈਲਾਬ

ਤੋਂ। ਜ਼ਿਲ੍ਹੇ ਦੀ ਅੱਧੀ ਉੱਤਰੀ ਸੀਮਾਂ ਸਿੰਧ ਦਰਿਆ ਦੇ ਪੱਛਮ ਵਿਚ ਚਨਾਬ ਦੇ ਪੂਰਬ ਵਿਚ ਪੈਂਦੀ ਹੈ। ਸਿੰਧ ਦੇ ਉਪਰ ਵੱਲ ਥਾਲ ਦਾ ਇਲਾਕਾ ਸ਼ੁਰੂ ਹੋ ਜਾਂਦਾ ਹੈ ਜੋ ਲਗਭਗ 16 ਕਿ. ਮੀ. ਚੌੜਾ ਹੈ। ਥਾਲ ਦਾ ਦੱਖਣੀ ਕਿਨਾਰਾ ਮੁਜ਼ੱਫ਼ਰਗੜ੍ਹ ਤਹਿਸੀਲ ਦੇ ਕੇਂਦਰ ਵਿਚ ਹੈ। ਜ਼ਿਲ੍ਹੇ ਦੇ ਪੂਰਬੀ ਭਾਗ ਵਿਚ ਦਰਿਆ ਚਨਾਬ ਕਾਫ਼ੀ ਮਿੱਟੀ ਵਿਛਾ ਦਿੰਦਾ ਹੈ ਜੋ ਕੁਦਰਤੀ ਤੌਰ ਤੇ ਬੜੀ ਉਪਜਾਊ ਹੈ। ਜ਼ਿਲ੍ਹੇ ਦੇ ਬਾਕੀ ਹਿੱਸੇ ਵਿਚ ਦਰਿਆ ਸਿੰਧ ਦੀ ਰੇਤ ਵਿਛੀ ਹੈ ਪਰ ਇਸ ਮਿੱਟੀ ਦੀ ਅੰਦਰਲੀ ਪਰਤ ਉਪਜਾਊ ਮਿੱਟੀ ਹੈ ਜਿਸ ਕਰਕੇ ਇਥੇ ਫ਼ਸਲ ਆਦਿ ਹਰ ਸਥਿਤੀ ਵਿਚ ਚੰਗੀ ਹੁੰਦੀ ਹੈ।

ਪੁਰਾਣੇ ਸਮਿਆਂ ਵਿਚ ਇਹ ਜ਼ਿਲ੍ਹਾ ਸਿੰਧ ਰਾਜ ਵਿਚ ਸੀ। ਹਿੰਦੂ ਰਾਜ ਘਰਾਣੇ ਦੇ ਰਾਏ ਬ੍ਰਾਹਮਣਾਂ ਨੇ ਜਾਟ ਆਬਾਦੀ ਤੇ ਰਾਜ ਕੀਤਾ ਜੋ ਰਾਜਪੂਤਾਂ ਜਾਂ ਕਸ਼ਤਰੀ ਜਾਤੀ ਦੀ ਸ਼ਾਖਾ ਦੇ ਸਨ। ਇਨ੍ਹਾਂ ਰਾਜਪੂਤਾਂ ਨੂੰ ਆਦਿ ਵਾਸੀ ਕਿਹਾ ਜਾਂਦਾ ਹੈ। ਇਨ੍ਹਾਂ ਇਥੇ ਕਾਫ਼ੀ ਵਸੋਂ ਆਬਾਦ ਕੀਤੀ ਤੇ ਬਾਕੀ ਸਾਰੀਆਂ ਜਾਤਾਂ ਬਾਅਦ ਵਿਚ ਆਈਆਂ। ਸੰਨ 711 ਤੋਂ 750 ਤਕ ਇਕ ਰਾਜਪੂਤ ਜਾਤੀ ਦੇ ਸੁਮਰਾ ਨੇ ਇਨ੍ਹਾਂ ਨੂੰ ਇਥੋਂ ਖਦੇੜ ਦਿੱਤਾ ਤੇ ਸਿੰਧ ਅਤੇ ਮੁਲਤਾਨ ਉਤੇ ਕਬਜ਼ਾ ਕਰ ਲਿਆ। ਇਸ ਦੇ ਪ੍ਰਤੀਨਿਧ ਜ਼ਿਲ੍ਹੇ ਵਿਚ ਅਜੇ ਵੀ ਵੇਖੇ ਜਾ ਸਕਦੇ ਹਨ। ਸੰਨ 1351 ਵਿਚ ਇਕ ਹੋਰ ਰਾਜਪੂਤ ਜਾਤੀ ਸੋਮਾਂ ਨੇ ਜਿਸ ਦੇ ਪੈਰੋਕਾਰ ਅਲੀਪਰ ਤਹਿਸੀਲ ਦੇ ਉਨਰਾ ਵਿਚ ਮਿਲਦੇ ਹਨ, ਸੁਮਰੇ ਨੂੰ ਕੱਢ ਦਿੱਤਾ। ਸੁਮਰੇ ਹਾਕਮਾਂ ਨੂੰ 'ਜਮ' ਦੀ ਸੰਗਿਆ ਦਿੱਤੀ ਗਈ ਸੀ।

ਇਸ ਜ਼ਿਲ੍ਹੇ ਦੇ ਇਤਿਹਾਸ ਵਿਚ ਅਗਲੀ ਤਬਦੀਲੀ ਮੁਲਤਾਨ ਦੇ ਲੰਗਾਹ ਬੰਸ ਵਲੋਂ ਲਿਆਂਦੀ ਗਈ। ਇਨ੍ਹਾਂ ਨੇ ਇਥੇ 1445 ਈ. ਤੋਂ ਲੈ ਕੇ 1526 ਈ. ਤੱਕ ਰਾਜ ਕੀਤਾ। ਲੰਗਾਹ ਘਰਾਣੇ ਦੀ ਹਕੂਮਤ ਦੌਰਾਨ ਜ਼ਿਲ੍ਹੇ ਦੇ ਦੱਖਣ ਵਿਚ ਸੀਤਾਪੁਰ ਰਾਜ ਸਥਾਪਿਤ ਕੀਤਾ ਗਿਆ। ਸੀਤਾਪੁਰ ਦੀ ਸਥਾਪਨਾ ਅਲੀਪੁਰ ਨਾਹਰਾਂ ਨੇ ਕੀਤੀ। ਇਸ ਸਮੇਂ ਦੌਰਾਨ ਸੁਲੇਮਾਨ ਪਹਾੜੀਆਂ ਵਿਚੋਂ ਬਲੋਚ ਆਏ ਤੇ ਉਨ੍ਹਾਂ ਸਿੰਧ ਦੇ ਖੱਬੇ ਕਿਨਾਰੇ ਦੇ ਇਲਾਕੇ ਤੇ ਕਬਜ਼ਾ ਕਰ ਲਿਆ। ਅਠਾਰਵੀਂ ਸਦੀ ਦੇ ਅੰਤ ਤਕ ਮੁਗ਼ਲ ਸ਼ਾਸਕ ਅਕਬਰ ਦੀ ਸਰਕਾਰ ਤਹਿਤ ਇਥੇ ਚਾਰ ਹਕੂਮਤਾਂ ਨੇ ਰਾਜ ਕੀਤਾ। ਸੰਨ 1430 ਵਿਚ ਸੀਤਾਪੁਰ ਬਹਿਲੋਲ ਖਾਂ ਲੋਧੀ ਵਲੋਂ ਮਿਲੀ ਗ੍ਰਾਂਟ ਨਾਲ ਬਣਿਆ ਜਿਸ ਤੇ ਪਹਿਲੀ ਵਾਰ ਨਾਹਰ ਖਾਨਦਾਨ ਵੱਲੋਂ ਕਬਜ਼ਾ ਕੀਤਾ ਗਿਆ। ਫਿਰ 1790 ਈ. ਵਿਚ ਆਖ਼ਰੀ ਵਾਰ ਬਹਾਵਲਪੁਰ ਦੇ ਬਹਾਵਲ ਖ਼ਾਨ-ਦੂਜੇ ਵਲੋਂ ਇਸ ਨੂੰ ਆਪਣੇ ਰਾਜ ਵਿਚ ਮਿਲਾ ਲਿਆ ਗਿਆ। ਪੱਛਮੀ ਕੇਂਦਰੀ ਭਾਗ ਵਿਚ ਡੇਰਾ ਗ਼ਾਜ਼ੀ ਖ਼ਾਨ ਦੇ ਹਾਕਮ ਦੀ ਹਕੂਮਤ ਸੀ। ਪੂਰਬੀ ਭਾਗ ਵਿਚ ਮੁਲਤਾਨ ਦੇ ਗਵਰਨਰ ਦੀ ਹਕੂਮਤ ਸੀ। ਮੁਜ਼ੱਫ਼ਰਗੜ੍ਹ ਸ਼ਹਿਰ 1794 ਈ. ਵਿਚ ਮੁਜ਼ੱਫ਼ਰ ਖ਼ਾਨ ਨਾਂ ਦੇ ਪਠਾਣ ਗਵਰਨਰ ਨੇ ਵਸਾਇਆ ਸੀ। ਜ਼ਿਲ੍ਹੇ ਦੇ ਉੱਤਰੀ ਭਾਗ ਉੱਤੇ ਬਲੋਚ ਗਵਰਨਰ ਅਤੇ ਮਹਿਮੂਦ ਗੁੱਜਰ ਦਾ ਰਾਜ ਸੀ ਜਿਸ ਦਾ ਉਤਰਾਧਿਕਾਰੀ ਕਾਸਕਾਨੀ ਬਲੋਚ ਸਿੰਧ ਦਾ ਕਹਿਲੂਰ ਖ਼ਾਨਦਾਨ ਬਣਿਆ। ਸੰਨ 1792 ਵਿਚ ਮੁਜ਼ੱਫ਼ਰਖਾਨ ਨੇ ਕਹਿਲੂਰ ਮੁੱਖੀ ਨੂੰ ਹਰਾ ਕੇ ਇਥੇ ਹਕੂਮਤ ਸਥਾਪਿਤ ਕੀਤੀ।

ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਮੁਜ਼ੱਫ਼ਰਗੜ੍ਹ ਤੇ 1818 ਈ. ਵਿਚ, ਡੇਰਾ ਗਾਜ਼ੀ ਖ਼ਾਨ, 1819 ਈ. ਵਿਚ, ਅਤੇ ਮਨਕੇਰਾ ਤੇ 1821 ਈ. ਵਿਚ ਜਿੱਤ ਹਾਸਲ ਕਰ ਲਈ ਤੇ ਜ਼ਿਲ੍ਹੇ ਦਾ ਸਾਰਾ ਉੱਤਰੀ ਭਾਗ ਸਿੱਖ ਰਾਜ ਅਧੀਨ ਆ ਗਿਆ। ਮਨਕੇਰਾ ਅਤੇ ਮੁਲਤਾਨ ਦਾ ਪ੍ਰਸਾਸ਼ਨ ਪ੍ਰਬੰਧ ਦੀਵਾਨ ਸਾਵਨ ਮੱਲ ਕੋਲ ਆ ਗਿਆ। ਜ਼ਿਲ੍ਹੇ ਦਾ ਅੱਧਾ ਦੱਖਣੀ ਭਾਗ ਬ਼ਹਾਵਲਪੁਰ ਦੇ ਨਵਾਬ ਅਧੀਨ ਸੀ ਜੋ ਮਹਾਰਾਜੇ ਦੀ ਅਧੀਨਗੀ ਸਵੀਕਾਰ ਕਰਨ ਵਜੋਂ ਹਰ ਸਾਲ ਲਾਹੌਰ ਦਰਬਾਰ ਨੂੰ ਨਜ਼ਰਾਨਾ ਦਿਆ ਕਰਦਾ ਸੀ। ਕੁਝ ਸਮੇਂ ਬਾਅਦ ਉਹ ਇਸ ਅਦਾਇਗੀ ਤੋਂ ਮੁਨਕਰ ਹੋ ਗਿਆ। ਸਿੱਟੇ ਵਜੋਂ ਮਹਾਰਾਜੇ ਨੇ ਜਰਨੈਲ ਵੈਨਤੂਰਾ ਨੂੰ ਫ਼ੌਜ ਦੇ ਕੇ ਨਵਾਬ ਬਹਾਵਲਪੁਰ ਵਿਰੁੱਧ ਭੇਜਿਆ। ਸੰਨ 1837 ਵਿਚ ਸਾਰਾ ਮੁਜ਼ੱਫ਼ਰਪੁਰ ਜ਼ਿਲ੍ਹਾ ਸਿੱਖ ਰਾਜ ਅਧੀਨ ਕਰਕੇ ਦੀਵਾਨ ਸਾਵਨ ਮੱਲ ਨੂੰ ਉੱਥੋਂ ਦਾ ਗਵਰਨਰ ਲਾ ਦਿੱਤਾ ਗਿਆ। 29 ਸੰਤਬਰ, 1844 ਨੂੰ ਦੀਵਾਨ ਸਾਵਨ ਮੱਲ ਦੇ ਸਵਰਗਵਾਸ ਹੋਣ ਤੇ ਉਸ ਦਾ ਪੁੱਤਰ ਦੀਵਾਨ ਮੂਲਰਾਜ ਉਤਰਾਧਿਕਾਰੀ ਬਣਿਆ।

ਇਸ ਜ਼ਿਲ੍ਹੇ ਦੀ ਮਿੱਟੀ ਮੁੱਖ ਤੌਰ ਤੇ ਸੈਲਾਬ ਵਾਲੀ ਦੁਮੱਟ ਹੈ ਜਿਸ ਵਿਚ ਰੇਤਾ ਅਤੇ ਚੀਕਨੀ ਮਿੱਟੀ ਦੀ ਪਰਤ ਵੀ ਸ਼ਾਮਲ ਹੈ। ਆਮ ਕਰਕੇ ਇਹ ਕਾਸ਼ਤ ਲਈ ਲਾਹੇਵੰਦ ਹੈ ਪਰ ਕਾਸ਼ਤ ਮਿੱਟੀ ਦੀ ਬਜਾਏ ਸਿੰਜਾਈ ਸਹੂਲਤਾਂ ਤੇ ਹੀ ਨਿਰਭਰ ਕਰਦੀ ਹੈ। ਸਿੰਚਾਈ ਦੇ ਨੁਕਤੇ ਨਿਗਾਹ ਤੋਂ ਜ਼ਿਲ੍ਹੇ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ-ਸੈਲਾਬੀ ਖਿੱਤਾ, ਨਹਿਰੀ ਖਿੱਤਾ ਤੇ ਖੂਹਾਂ ਨਾਲ ਕੀਤੀ ਜਾਣ ਵਾਲੀ ਸਿੰਚਾਈ ਵਾਲਾ ਖਿੱਤਾ। ਕਣਕ ਇਲਾਕੇ ਦੀਆਂ ਮੁੱਖ ਫ਼ਸਲਾਂ ਵਿਚੋਂ ਹੈ। ਕਣਕ ਅਤੇ ਜੌਂ ਦੀ ਫ਼ਸਲ ਤੋਂ ਬਾਅਦ ਜਵਾਰ, ਬਾਜਰਾ, ਮੋਠ ਤੇ ਮੂੰਗੀ ਆਦਿ ਦੀਆਂ ਫ਼ਸਲਾਂ ਦਾ ਨੰਬਰ ਆਉਂਦਾ ਹੈ। ਬਾਕੀ ਫ਼ਸਲਾਂ ਨਾਲ ਸਨ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ।

ਟਾਹਲੀ, ਕਿੱਕਰ, ਬੇਰੀ, ਜੰਡ ਆਦਿ ਇਲਾਕੇ ਦੇ ਮੁੱਖ ਰੁੱਖ ਹਨ। ਇਸ ਤੋਂ ਬਿਨਾਂ ਪਿੱਪਲ, ਬੋਹੜ ਤੇ ਜਾਮਨ ਆਦਿ ਵੀ ਵੇਖਣ ਵਿਚ ਆਉਂਦੇ ਹਨ। ਫ਼ਲਾਂ ਵਿਚ ਅੰਬ, ਸੇਬ, ਨਾਸ਼ਪਾਤੀ, ਅੰਗੂਰ, ਸੰਤਰਾ ਤੇ ਅੰਜੀਰ ਪ੍ਰਮੁੱਖ ਹਨ।

ਪਸ਼ੂਆਂ ਦੀਆਂ ਇਥੇ ਸਥਾਨਕ ਨਸਲਾਂ ਹੀ ਪਾਈਆਂ ਜਾਂਦੀਆਂ ਹਨ। ਪਸ਼ੂ ਡੇਰਾ ਗਾਜ਼ੀ ਖ਼ਾਂ, ਸਿੰਧ ਅਤੇ ਬਹਾਵਲਪੁਰ ਤੋਂ ਲਿਆਂਦੇ ਜਾਂਦੇ ਹਨ। ਮੁਜ਼ੱਫ਼ਰਗੜ੍ਹ ਵਿਚ ਪਸ਼ੂਆਂ ਦਾ ਮੇਲਾ ਵੀ ਲਗਦਾ ਹੈ। ਲੋਕਾਂ ਵਲੋਂ ਭੇਡ ਬੱਕਰੀਆਂ ਵੀ ਆਮ ਹੀ ਪਾਲੀਆਂ ਜਾਂਦੀਆਂ ਹਨ। ਸੰਨ 1879 ਵਿਚ ਸਿੰਧ ਦਰਿਆ ਕਿਨਾਰੇ ਦੇ ਸੰਘਣੇ ਜੰਗਲ ਵਿਚ ਸ਼ੇਰ ਆਦਿ ਵੀ ਵੇਖੇ ਜਾਂਦੇ ਸਨ ਜੋ ਹੁਣ ਨਹੀਂ ਹਨ।

ਥਾਲ ਖਿੱਤਾ ਲਗਭਗ ਸਾਰਾ ਸਾਲ ਖੁਸ਼ਕ ਰਹਿੰਦਾ ਹੈ। ਦੂਜੇ ਇਲਾਕਿਆਂ ਦੇ ਖੂਹਾਂ ਦਾ ਪਾਣੀ ਖਾਰਾ ਹੈ। ਸੈਲਾਬੀ ਖੇਤਰ ਵਿਚ ਹਵਾ ਵਿਚ ਕਾਫ਼ੀ ਨਮੀ ਪਾਈ ਜਾਂਦੀ ਹੈ। ਬਰਸਾਤਾਂ ਤੋਂ ਬਾਅਦ ਸਤੰਬਰ ਮਹੀਨੇ ਵਿਚ ਵਾਤਾਵਰਣ ਵਿਚ ਬਹੁਤ ਨਮੀ ਹੋ ਜਾਂਦੀ ਹੈ ਜਿਸ ਨਾਲ ਮਲੇਰੀਆ ਬਹੁਤ ਫੈਲਦਾ ਹੈ। ਮਈ ਤੋਂ ਸਤੰਬਰ ਤਕ ਗਰਮੀ ਵੀ ਬਹੁਤ ਪੈਂਦੀ ਹੈ ਪਰ ਅਗਸਤ ਦੇ ਅੱਧ ਤੋਂ ਠੰਡੀ ਹਵਾ ਚਲਣੀ ਸ਼ੁਰੂ ਹੋ ਜਾਂਦੀ ਹੈ। ਨਵੰਬਰ ਤੋਂ ਜਨਵਰੀ ਤਕ ਕੜਾਕੇ ਦੀ ਠੰਡ ਪੈਂਦੀ ਹੈ। ਕਿਸੇ ਸਾਲ ਵਧੇਰੇ ਕੋਹਰਾ ਪੈਣ ਨਾਲ ਫ਼ਸਲਾਂ ਨੂੰ ਨੁਕਸਾਨ ਵੀ ਪੁੱਜਦਾ ਹੈ।

ਜ਼ਿਲ੍ਹੇ ਵਿਚ ਵਰਖਾ ਘੱਟ ਹੁੰਦੀ ਹੈ। ਅਪ੍ਰੈਲ ਮਹੀਨੇ ਵਿਚ ਅਕਸਰ ਗੜੇ ਵੀ ਪੈ ਜਾਂਦੇ ਹਨ। ਸਾਰਾ ਸਾਲ ਸਾਰੇ ਜ਼ਿਲ੍ਹੇ ਵਿਚ ਲਗਭਗ 7 ਇੰਚ ਤੋਂ 9 ਇੰਚ ਤਕ ਵਰਖਾ ਰਿਕਾਰਡ ਕੀਤੀ ਗਈ ਹੈ। ਮਈ-ਜੂਨ ਦੇ ਮਹੀਨਿਆਂ ਵਿਚ ਧੂੜ ਭਰੀਆਂ ਹਵਾਵਾਂ ਵੀ ਚਲਦੀਆਂ ਹਨ। ਕਦੇ ਕਦਾਈ ਭੁਚਾਲ ਦੇ ਝਟਕੇ ਵੀ ਮਹਿਸੂਸ ਕੀਤੇ ਜਾਂਦੇ ਹਨ।

ਜ਼ਿਲ੍ਹੇ ਵਿਚ ਦੋ ਦਰਿਆ ਸਿੰਧ ਤੇ ਚਨਾਬ ਪੈਂਦੇ ਹਨ। ਜ਼ਿਲ੍ਹੇ ਦੀ ਪੱਛਮੀ ਸੀਮਾ ਦੇ ਨਾਲ ਨਾਲ ਸਿੰਧ ਪੂਰਬੀ ਸੀਮਾ ਨਾਲ, ਜ਼ਿਲ੍ਹੇ ਵਿਚ ਲਗਭਗ 200 ਕਿ. ਮੀ. ਦਾ ਸਫ਼ਰ ਚਨਾਬ ਕਰਦਾ ਹੈ। ਸਿੰਧ ਤੋਂ 6 ਤੇ ਚਨਾਬ ਤੋਂ 3 ਨਹਿਰਾਂ ਕੱਢੀਆਂ ਗਈਆਂ ਹਨ। ਸਰਦੀਆਂ ਵਿਚ ਸਿੰਧ ਦੇ ਪਾਣੀ ਦੀ ਗਹਿਰਾਈ 12 ਫੁੱਟ ਤੇ ਗਰਮੀਆਂ ਵਿਚ 24 ਫੁੱਟ ਹੋ ਜਾਂਦੀ ਹੈ ਜਦੋਂ ਕਿ ਚਨਾਬ ਦਾ ਪਾਣੀ 15 ਤੋਂ 30 ਫੁੱਟ ਤਕ ਗਹਿਰਾਈ ਵਿਚ ਵਗਦਾ ਹੈ। ਸੰਨ 1928-29 ਵਿਚ ਜ਼ਿਲ੍ਹੇ ਵਿਚ 182 ਪ੍ਰਾਇਮਰੀ, 96 ਮਿਡਲ ਤੇ 7 ਹਾਈ ਸਕੂਲ ਸਨ ਅਤੇ 79 ਹੋਰ ਵਿਦਿਅਕ ਸੰਸਥਾਵਾਂ ਜਿਵੇਂ ਟ੍ਰੇਨਿੰਗ ਸਕੂਲ ਆਦਿ ਸਨ। ਇਸੇ ਤਰ੍ਹਾਂ ਲੜਕੀਆਂ ਦੇ ਸਰਕਾਰੀ ਤੇ ਗ਼ੈਰ ਸਰਕਾਰੀ 133 ਮਿਡਲ/ਪ੍ਰਾਇਮਰੀ ਸਕੂਲ ਸਨ।

ਲੋਕਾਂ ਨੂੰ ਸਿਹਤ ਸਹੂਲਤਾਂ ਮੁਹੱਈਆ ਕਰਨ ਹਿੱਤ ਜ਼ਿਲ੍ਹੇ ਵਿਚ ਕੁੱਲ 129 ਤੇ 50 ਔਰਤਾਂ ਦੇ ਇਲਾਜ ਦੇ ਹਸਪਤਾਲ ਸਨ।

ਜ਼ਿਲ੍ਹੇ ਵਿਚ ਕਈ ਮਹੱਤਵਪੂਰਨ ਧਾਰਮਕ ਸਥਾਨ ਹਨ ਜਿਵੇਂ ਦੇਹਰਾ ਦੀਨ, ਪਨਾਹ, ਦਾਊਦ ਜਹਾਨੀਆ, ਆਲਮਪੀਰ ਤੇ ਲਿੰਗਰੀ ਪੀਰ ਆਦਿ। ਇਨ੍ਹਾਂ ਦਰਗਾਹਾਂ ਤੇ ਹਰ ਸਾਲ ਮੇਲੇ ਲਗਦੇ ਹਨ ਤੇ ਦੂਰੋਂ-ਦੂਰੋਂ ਲੋਕ ਇਨ੍ਹਾਂ ਦਰਗਾਹਾਂ ਦੇ ਦਰਸ਼ਨਾਂ ਲਈ ਆਉਂਦੇ ਹਨ।

ਹ. ਪੁ.–ਡਿਸ. ਗ. ਮੁਜ਼ੱਫ਼ਰਗੜ੍ਹ; ਇੰਪ. ਗ. ਇੰਡ. 18 :74-80 ਐਨ.ਬ੍ਰਿ.ਮਾ. 7

**ਮੁਜ਼ੱਫਰਗੜ੍ਹ** : ਸ਼ਹਿਰ– ਇਹ ਇਸੇ ਨਾਂ ਦੇ ਜ਼ਿਲ੍ਹੇ ਅਤੇ ਤਹਿਸੀਲ ਦਾ ਸਦਰ ਮੁਕਾਮ ਹੈ। ਇਹ ਸਿੰਧ ਸਾਗਰ ਦੁਆਬ ਦੇ ਕਿਨਾਰੇ ਤੇ ਮੁਲਤਾਨ ਤੋਂ ਡੇਰਾ ਗਾਜ਼ੀ ਖ਼ਾਨ ਨੂੰ ਜਾਂਦੀ ਸੜਕ ਤੇ ਸਥਿਤ ਹੈ।

ਇਸ ਸ਼ਹਿਰ ਵਿਚ ਮੁਲਤਾਨ ਦੇ ਗਵਰਨਰ ਨਵਾਬ ਮੁਜ਼ੱਫਰ ਖ਼ਾਨ ਨੇ 1794-96 ਈ. ਵਿਚ ਇਕ ਕਿਲਾ ਬਣਵਾਇਆ ਸੀ ਜਿਸ ਦੀ ਬਾਹਰੀ ਦੀਵਾਰ 30 ਫੁੱਟ ਉੱਚੀ ਤੇ 13 ਫੁੱਟ ਚੌੜੀ ਸੀ। ਪੁਰਾਣਾ ਸ਼ਹਿਰ ਕਿਲੇ ਦੇ ਅੰਦਰ ਹੀ ਸਥਿਤ ਸੀ। ਇਸ ਦੇ ਕੇਂਦਰ ਵਿਚ ਚਾਰ ਬਾਜ਼ਾਰਾਂ ਦਾ ਚੌਂਕ ਸੀ। ਸ਼ਹਿਰ ਦਾ ਨਾਂ ਮੁਜ਼ੱਫਰ ਦੇ ਗੜ੍ਹ ਭਾਵ ਕਿਲਾ ਤੋਂ ਹੀ ਪਿਆ। ਮਹਾਰਾਜਾ ਰਣਜੀਤ ਸਿੰਘ ਨੇ 1818 ਈ. ਵਿਚ ਮੁਲਤਾਨ ਦੀ ਜੰਗ ਤੋਂ ਬਾਅਦ ਮੁਜ਼ੱਫ਼ਰਗੜ੍ਹ ਵੀ ਕਬਜ਼ੇ ਵਿਚ ਲੈ ਲਿਆ। ਸੰਨ 1859 ਵਿਚ ਮੁਜ਼ੱਫਰਗੜ੍ਹ ਸ਼ਹਿਰ ਜ਼ਿਲ੍ਹੇ ਦਾ ਸਦਰ ਮੁਕਾਮ ਬਣਾਇਆ ਗਿਆ ਜਦੋਂ ਕਿ ਇਸ ਤੋਂ ਪਹਿਲਾਂ ਖਾਨਗੜ੍ਹ ਸਦਰ ਮੁਕਾਮ ਸੀ।

ਸੰਨ 1873 ਵਿਚ ਇਥੇ ਨਗਰ ਪਾਲਕਾ ਦੀ ਸਥਾਪਨਾ ਕੀਤੀ ਗਈ। ਸ਼ਹਿਰ ਵਿਚ 1909 ਈ. ਵਿਚ ਲਾਲਾ ਕਿਦਾਰ ਨਾਥ-(ਉਸ ਸਮੇਂ ਦੇ ਸਬ ਜੱਜ) ਦੇ ਯਤਨਾਂ ਨਾਲ ਵਿਕਟੋਰੀਆ ਹਾਲ ਬਣਾਇਆ ਗਿਆ। ਸੰਨ 1920-21 ਵਿਚ ਮਿਊਂਸਪਲ ਲਾਇਬ੍ਰੇਰੀ ਕਾਇਮ ਕੀਤੀ ਗਈ। ਵਿਕਟੋਰੀਆ ਹਾਲ ਨਾਲ ਇਕ ਬਾਗ ਵੀ ਹੈ ਜਿਸ ਵਿਚ ਅਰਬੀ ਖਜੂਰਾਂ ਦੇ ਰੁੱਖ ਲਾਏ ਗਏ ਹਨ। ਸ਼ਹਿਰ ਦੇ ਪੂਰਬ ਵੱਲ ਲਗਭਗ ਡੇਢ ਕਿ. ਮੀ. ਦੇ ਫਾਸਲੇ ਤੇ ਤਿਲੀਰੀ ਗਾਰਡਨ ਨਾਂ ਦਾ ਇਕ ਪਬਲਿਕ ਬਾਗ ਬਣਿਆ ਹੋਇਆ ਹੈ ਜਿਥੇ ਲੋਕ ਤਿਉਹਾਰਾਂ ਤੇ ਵਿਸ਼ੇਸ਼ ਮੌਕਿਆਂ ਤੇ ਆਉਂਦੇ ਜਾਂਦੇ ਹਨ।

ਇਥੇ ਇਕ ਸਰਕਾਰੀ ਸਰਾਂ ਵੀ ਬਣਾਈ ਗਈ ਜਿਸ ਵਿਚ ਹਰ ਵਰਗ ਦੇ ਲੋਕਾਂ ਦੀ ਰਿਹਾਇਸ਼ ਦੀ ਸੁਵਿਧਾ ਪ੍ਰਾਪਤ ਹੈ ਇਸ ਤੋਂ ਬਿਨਾ ਬਾਹਰੋਂ ਆਉਣ ਵਾਲੇ ਮੁਸਾਫ਼ਰਾਂ ਦੀ ਰਿਹਾਇਸ਼ ਲਈ ਦੋ ਹੋਰ ਸਰਾਵਾਂ ਵੀ ਉਪਲੱਬਧ ਹਨ। ਰੇਲਵੇ ਸਟੇਸ਼ਨ ਅਤੇ ਕਚਹਿਰੀਆਂ ਦੇ ਵਿਚਕਾਰ ਇਕ ਕਪਾਹ ਵੇਲਣ ਦੀ ਫੈਕਟਰੀ ਹੈ। ਇਸ ਤੋਂ ਬਿਨਾ ਸ਼ਹਿਰ ਵਿਚ ਚਾਰ ਆਟਾ ਚੱਕੀਆਂ ਹਨ। ਇਥੇ ਇਕ ਚੌਲ ਕੱਢਣ ਦੀ ਫੈਕਟਰੀ ਵੀ ਮੌਜੂਦ ਹੈ।

ਇਥੇ ਜ਼ਿਲ੍ਹਾ ਕਚਹਿਰੀਆਂ ਤੋਂ ਅੱਧੇ ਕਿ. ਮੀ. ਦੇ ਫਾਸਲੇ ਤੇ ਮੁਜ਼ੱਫ਼ਰਗੜ੍ਹ-ਮਹਿਮੂਦ ਕੋਟ ਸੜਕ ਤੇ ਇਕ ਹੋਸਟਲ ਹੈ ਜੋ ਮੁਸਲਿਮ ਯਤੀਮ ਬੱਚਿਆਂ ਅਤੇ ਗਰੀਬ ਵਿਦਿਆਰਥੀਆਂ ਨੂੰ ਆਸਰਾ ਮੁਹੱਈਆ ਕਰਦਾ ਹੈ। ਮੁਜ਼ੱਫ਼ਰਗੜ੍ਹ-ਅਲੀਪੁਰ ਸੜਕ ਤੇ ਸੰਨਸੁਵਾਰ ਨਹਿਰ ਦੇ ਕਿਨਾਰੇ ਇਕ ਹਿੰਦੂ ਯਤੀਮਖ਼ਾਨਾ ਵੀ ਸਥਿਤ ਸੀ।

ਸਿਹਤ ਸਹੂਲਤਾਂ ਲਈ ਇਥੇ ਸਰਕਾਰੀ ਹਸਪਤਾਲ, ਪਸ਼ੂਆਂ ਦਾ ਹਸਪਤਾਲ, ਡਿਸਪੈਂਸਰੀ ਆਦਿ ਮੌਜੂਦ ਹੈ। ਇਕ ਐਂਗਲੋ ਵਰਨੈਕੂਲਰ ਸਕੂਲ ਤੇ ਹੋਰ ਕਈ ਪ੍ਰਾਇਮਰੀ, ਮਿਡਲ ਤੇ ਹਾਈ ਸਕੂਲ ਹਨ।

ਸਥਿਤੀ : 30° 04′ ਉ. ਵਿਥ.; 71° 17′ ਪੂ. ਲੰਬ.

ਹ. ਪੁ.–ਡਿਸ. ਗਜ਼-ਮੁਜ਼ੱਫ਼ਰਗੜ੍ਹ; ਇੰਪ. ਗ. ਇੰਡ. 18:82-83; ਐਨ. ਬ੍ਰਿ. ਮਾ.: 7

**ਮੁੰਜਰਾ ਨਾਚ** : ਹਿਮਾਚਲ ਪ੍ਰਦੇਸ਼ ਦੇ ਸ਼ਿਮਲਾ ਅਤੇ ਸਿਰਮੌਰ ਦੇ ਖੇਤਰਾਂ ਵਿਚ ਵਧੇਰੇ ਪ੍ਰਸਿੱਧੀ ਪ੍ਰਾਪਤ ਇਹ ਨਾਚ ਘਰਾਂ ਤੋਂ ਬਾਹਰ ਹੀ ਨਹੀਂ ਸਗੋਂ ਘਰ ਵਿਚ ਵੀ ਹਰ ਖੁਸ਼ੀ ਦੇ ਮੌਕੇ ਉਪਰ ਨੱਚਿਆ ਜਾਂਦਾ ਹੈ। ਇਸ ਨਾਚ ਨੂੰ ਕੇਵਲ ਮਰਦ ਹੀ ਨੱਚਦੇ ਹਨ। ਇਸ ਨਾਚ ਦੀ ਪਰੰਪਰਾ ਅਨੁਸਾਰ ਸਾਰੇ ਗਾਇਕ, ਨਾਚੇ ਅਤੇ ਦਰਸ਼ਕ ਇਕ ਗੋਲ ਦਾਇਰੇ ਵਿਚ ਬੈਠ ਜਾਂਦੇ ਹਨ। ਗੀਤ ਗਾਉਣ ਲਈ ਗਾਇਕ ਦੋ ਗੁੱਟਾਂ ਵਿਚ ਵੰਡੇ ਜਾਂਦੇ ਹਨ। ਪਹਿਲੀ ਜੋੜੀ ਦੇ ਗਾਇਕ ਮੁੰਜਰਾ ਲੋਕ-ਨਾਚ ਦੀਆਂ ਸਤਰਾਂ ਗਾਉਂਦੇ ਹਨ ਅਤੇ ਦੂਜੀ ਜੋੜੀ ਦੇ ਗਾਇਕ ਇਨ੍ਹਾਂ ਸਤਰਾਂ ਨੂੰ ਦੁਹਰਾਉਂਦੇ ਹਨ। ਦੋਨੋਂ ਗੁਟ ਖੰਜਰੀ ਸਾਜ਼ ਵਜਾਉਂਦੇ ਹਨ। ਢੋਲਕੀ ਵੀ ਵਜਾਈ ਜਾਂਦੀ ਹੈ ਪਰ ਹੋਰ ਕਿਸੇ ਸਾਜ਼ ਦੀ ਵਰਤੋਂ ਨਹੀਂ ਕੀਤੀ ਜਾਂਦੀ।

ਜਿਵੇਂ ਜਿਵੇਂ ਗੀਤ ਦੇ ਬੋਲ ਮਾਹੌਲ ਵਿਚ ਖੁਸ਼ੀ ਭਰਦੇ ਹਨ, ਇਸ ਦੀ ਮਿੱਠੀ ਧੁਨ ਅਤੇ ਗੀਤ ਦੀ ਮਿੱਠੀ ਤਾਨ ਉੱਪਰ ਮਸਤ ਹੋ ਕੇ ਨੱਚਣ ਵਾਲੇ ਕਲਾਕਾਰ ਹੌਲੀ ਹੌਲੀ ਉਠਦੇ ਹਨ। ਇਹ ਕਲਾਕਾਰ ਸਰੀਰ ਦੇ ਸਾਰੇ ਅੰਗਾਂ ਨੂੰ ਹਿਲਾ ਹਿਲਾ ਕੇ ਅਤੇ ਖ਼ਾਸ ਤੌਰ ਤੇ ਹੱਥਾਂ ਨੂੰ ਹਵਾ ਵਿਚ ਲਹਿਰਾ ਕੇ ਨੱਚਣਾ ਸ਼ੁਰੂ ਕਰਦੇ ਹਨ। ਦਰਸ਼ਕ ਗੀਤ ਅਤੇ ਸਾਜ਼ ਦੀ ਮਿੱਠੀ ਧੁਨ ਵਿਚ ਮਸਤ ਹੋ ਕੇ ਨਰਤਕਾਂ ਦੀ ਕਲਾ ਦਾ ਪ੍ਰਦਰਸ਼ਨ ਦੇਖਦੇ ਹਨ। ਇਹ ਨਾਚ ਹੋਰ ਸ਼ੁਭ ਅਵਸਰਾਂ ਤੋਂ ਇਲਾਵਾ ਸ਼ਿਵਰਾਤਰੀ ਦੇ

ਤਿਉਹਾਰ ਉੱਪਰ ਗਾਏ ਜਾਣ ਵਾਲੇ ਭਜਨਾਂ ਦੇ ਨਾਲ ਵੀ ਨੱਚਿਆ ਜਾਂਦਾ ਹੈ।

ਹ.ਪੁ.–ਹਿ. ਪ੍ਰ. ਕੇ. ਲੋਕ ਨਰਿੱਤ-ਹਰੀ ਰਾਮ ਜਸਟਾ : 98

**ਮੁਜਾਵਰ** : ਕਿਸੇ ਪੀਰ ਫ਼ਕੀਰ ਦੀ ਮਜ਼ਾਰ ਜਾਂ ਮਕਬਰੇ ਦਾ ਪੁਜਾਰੀ ਜਿਹੜਾ ਮਜ਼ਾਰ ਦੀ ਦੇਖ ਭਾਲ ਕਰਦਾ ਹੈ ਅਤੇ ਲੋਕਾਂ ਵਲੋਂ ਚੜ੍ਹਾਈਆਂ ਨਿਆਜ਼ਾਂ ਲੈਂਦਾ ਹੈ। ਵੱਡੀਆਂ ਖ਼ਾਨਗਾਹਾਂ ਉੱਤੇ ਕਈ ਮੁਜਾਵਰ ਰਹਿੰਦੇ ਹਨ ਜਦੋਂ ਕਿ ਘੱਟ ਨਿਆਜ਼ਾਂ ਚੜ੍ਹਨ ਵਾਲੀਆਂ ਮਜ਼ਾਰਾਂ ਤੇ ਕਈ ਵਾਰੀ ਕੋਈ ਵੀ ਮੁਜਾਵਰ ਨਹੀਂ ਰਹਿੰਦਾ।

ਹ.ਪੁ.–ਮ. ਕੋ.; ਪੰ. ਲੋ. ਵਿ. ਕੋ.

**ਮੁੱਦਕੀ ਦੀ ਲੜਾਈ** : ਸੰਨ 1845-46 ਵਿਚ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਹੋਏ ਪਹਿਲੇ ਯੁੱਧ ਦੀ ਇਹ ਪਹਿਲੀ ਲੜਾਈ ਸੀ। ਇਹ ਲੜਾਈ 18 ਦਸੰਬਰ, 1845 ਈ. ਨੂੰ ਮੁੱਦਕੀ ਦੇ ਸਥਾਨ ਤੇ ਜ਼ਿਲ੍ਹਾ ਫਿਰੋਜ਼ਪੁਰ ਵਿਚ ਹੋਈ। ਅੰਗਰੇਜ਼ ਪਿਛਲੇ ਕਈ ਸਾਲਾਂ ਤੋਂ ਪੰਜਾਬ ਉੱਤੇ ਆਪਣਾ ਕਬਜ਼ਾ ਕਰਨ ਦੀ ਵਿਉਂਤ ਬਣਾ ਰਹੇ ਸਨ ਅਤੇ ਪੰਜਾਬ ਉੱਤੇ ਹਮਲਾ ਕਰਨ ਦਾ ਬਹਾਨਾ ਲੱਭ ਰਹੇ ਸਨ। ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ (1839 ਈ.) ਪਿੱਛੋਂ ਲਾਹੌਰ ਦਰਬਾਰ ਵਿਚ ਹੋਈਆਂ ਅਣ-ਸੁਖਾਵੀਆਂ ਘਟਨਾਵਾਂ ਤੋਂ ਫਾਇਦਾ ਉਠਾ ਕੇ ਲਾਹੌਰ ਦੇ ਉੱਚ ਅਧਿਕਾਰੀਆਂ (ਜਿਵੇਂ ਪ੍ਰਧਾਨ ਮੰਤਰੀ ਰਾਜਾ ਲਾਲ ਸਿੰਘ ਅਤੇ ਖ਼ਾਲਸਾ ਫ਼ੌਜ ਦੇ ਕਮਾਂਡਰ ਰਾਜਾ ਤੇਜ ਸਿੰਘ) ਨੂੰ ਅੰਗਰੇਜ਼ਾਂ ਦੀ ਮਦਦ ਕਰਨ ਤੇ ਖ਼ਾਲਸਾ ਫ਼ੌਜ ਨੂੰ ਧੋਖਾ ਦੇਣ ਦੀ ਡੂੰਘੀ ਚਾਲ ਚਲਣ ਦੀ ਯੋਜਨਾ ਯੁੱਧ ਤੋਂ ਪਹਿਲਾਂ ਹੀ ਬਣਾ ਲਈ ਸੀ। 11 ਦਸੰਬਰ, 1845 ਈ. ਨੂੰ ਖਾਲਸਾ ਫ਼ੌਜ ਨੇ ਲਾਲ ਸਿੰਘ ਅਤੇ ਤੇਜ ਸਿੰਘ ਦੀ ਅਗਵਾਈ ਹੇਠ ਦਰਿਆ ਸਤਲੁਜ ਨੂੰ ਪਾਰ ਕੀਤਾ ਅਤੇ 13 ਦਸੰਬਰ, 1845 ਨੂੰ ਲਾਰਡ ਹਾਰਡਿੰਗ ਗਵਰਨਰ ਜਨਰਲ ਨੇ ਸਿੱਖਾਂ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ। ਉਸ ਸਮੇਂ ਅੰਗਰੇਜ਼ਾਂ ਕੋਲ ਫਿਰੋਜ਼ਪੁਰ ਵਿਚ ਸਿਰਫ਼ 8000 ਸੈਨਿਕ ਸਨ। ਜੇਕਰ ਲਾਲ ਸਿੰਘ ਉਸ ਸਮੇਂ ਹਮਲਾ ਕਰ ਦਿੰਦਾ ਤਾਂ ਅੰਗਰੇਜ਼ਾਂ ਦੀ ਹਾਰ ਨਿਸ਼ਚਿਤ ਸੀ ਪਰ ਉਸ ਨੇ ਅਜਿਹਾ ਨਹੀਂ ਕੀਤਾ, ਸਗੋਂ ਫਿਰੋਜ਼ਪੁਰ ਦੇ ਸਹਾਇਕ ਏਜੇਂਟ ਨਿਕਲਸਨ ਦੀ ਸਲਾਹ ਨਾਲ ਸਿੱਖ ਸੈਨਾ ਨੂੰ ਪਹਿਲਾਂ ਹੀ ਮਿਥੀ ਵਿਉਂਤ ਅਨੁਸਾਰ ਖਿੰਡਾ ਦਿੱਤਾ। ਇਕ ਡਿਵੀਜ਼ਨ ਨੂੰ ਲੁਧਿਆਣਾ ਭੇਜ ਦਿੱਤਾ ਗਿਆ। ਇਕ ਨੇ ਸ਼ਾਮ ਸਿੰਘ ਅਟਾਰੀਵਾਲਾ ਦੀ ਅਗਵਾਈ ਹੇਠ ਹਰੀਕੇ ਵਿਚ ਪੜਾਅ ਕਰ ਲਿਆ। ਦੋ ਡਿਵੀਜ਼ਨਾਂ ਦੀ ਅਗਵਾਈ ਫਿਰੋਜ਼ਪੁਰ ਦੇ ਨੇੜੇ ਤੇਜ ਸਿੰਘ ਕਰ ਰਿਹਾ ਸੀ ਅਤੇ ਬਾਕੀ ਸੈਨਾ ਫਿਰੋਜ਼ਪੁਰ ਵਿਚ ਲਾਲ ਸਿੰਘ ਅਧੀਨ ਸੀ।

ਸਿੱਖ ਸੈਨਾ ਨੂੰ ਉਦੋਂ ਤਕ ਕੋਈ ਕਾਰਵਾਈ ਨਹੀਂ ਕਰਨ ਦਿੱਤੀ, ਜਦੋਂ ਤਕ ਸਰ ਹਿਊਗ ਗ੍ਰਾਫ ਦੀ ਅਗਵਾਈ ਹੇਠ ਅੰਗਰੇਜ਼ ਸੈਨਾ (ਜਿਸ ਵਿਚ 12000 ਸੈਨਿਕ, 48 ਤੋਪਾਂ ਤੇ ਚਾਰ ਘੋੜਸਵਾਰ ਤੋਪਖਾਨਾ ਦੇ ਦਸਤੇ ਸ਼ਾਮਿਲ ਸਨ) ਫਿਰੋਜ਼ਪੁਰ ਦੇ 15-16 ਕਿਲੋਮੀਟਰ ਦੀ ਦੂਰੀ ਤੇ ਮੁੱਦਕੀ ਪਿੰਡ ਆ ਪਹੁੰਚੀ। ਲਾਲ ਸਿੰਘ ਛੋਟੀ ਜਿਹੀ ਸਿੱਖ ਸੈਨਾ (ਜਿਸ ਵਿਚ 2000 ਪੈਦਲ ਸੈਨਿਕ, 3500 ਘੋੜਸਵਾਰ ਤੇ 20 ਤੋਪਾਂ ਸਨ) ਲੈ ਕੇ ਮੁਦਕੀ ਪਹੁੰਚ ਗਿਆ। ਇਥੇ ਹੀ ਪਹਿਲੀ ਲੜਾਈ ਹੋਈ ਤੇ ਲਾਲ ਸਿੰਘ ਲੜਾਈ ਦੇ ਸ਼ੁਰੂ ਹੁੰਦਿਆਂ ਹੀ ਸਿੱਖ ਸੈਨਾ ਨੂੰ ਛੱਡ ਕੇ ਭੱਜ ਗਿਆ। ਸਿੱਖ ਸੈਨਾ ਨੇ ਬਹੁਤ ਹੀ ਡੱਟ ਕੇ ਦੁਸ਼ਮਣਾਂ ਦਾ ਮੁਕਾਬਲਾ ਕੀਤਾ, ਪਰ ਦੁਸ਼ਮਣਾਂ ਦੇ ਮੁਕਾਬਲੇ ਵਿਚ ਆਪਣੀ ਬਹੁਤ ਘੱਟ ਗਿਣਤੀ ਅਤੇ ਆਪਣੇ ਸੈਨਾਪਤੀ ਦੀ ਗ਼ਦਾਰੀ ਕਾਰਣ ਉਨ੍ਹਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ।

ਹ.ਪੁ.–ਖੁਸ਼ਵੰਤ ਸਿੰਘ, ਹਿਸਟਰੀ ਆਫ ਦੀ ਸਿੱਖਸ-II,ਗੰਡਾ ਸਿੰਘ; ਪਾਈਵੇਟ ਕਾਰਸਪੋਡੈਂਸ ਲੇਟਿੰਗ ਦੀ ਐਂਗਲੋ-ਸਿੱਖ ਵਾਰਜ, ਸੀਤਾ ਰਾਮ ਕੋਹਲੀ, ਸੰਨਸੈਟ ਆਫ਼ ਸਿੱਖ ਇੰਮਪਾਇਰ- ਡਾ. ਭਗਤ ਸਿੰਘ

**ਮੁੰਦਰਾਂ** : ਮੁੰਦਰੀ ਦੀ ਸ਼ਕਲ ਦੇ ਕੁੰਡਲ ਜੋ ਜੋਗੀ ਕੰਨ ਵਿਚ ਪਾਉਂਦੇ ਹਨ। ਇਹ ਕਿਸੇ ਧਾਤ, ਬਲੌਰ ਜਾਂ ਗੈਂਡੇ ਦੇ ਸਿੰਗਾਂ ਦੀਆਂ ਬਣੀਆਂ ਹੁੰਦੀਆਂ ਹਨ। ਜੋਗੀਆਂ ਅਨੁਸਾਰ ਮੁੰਦਰਾਂ ਪਾਉਣ ਨਾਲ ਉਨ੍ਹਾਂ ਉੱਤੇ ਸ਼ਿਵ ਜੀ ਦੀ ਬਖਸ਼ਿਸ਼ ਦੀ ਮੁਹਰ ਲਗ ਜਾਂਦੀ ਹੈ ਅਤੇ ਉਹ ਆਤਮ ਵਿਸ਼ਵਾਸ਼ ਭਰਪੂਰ ਸੰਜਮੀ ਜੀਵਨ ਜਿਉਣ ਲਾਇਕ ਹੋ ਜਾਂਦੇ ਹਨ।

ਗੁਰਮਤਿ ਵਿਚਾਰਧਾਰਾ ਅਨੁਸਾਰ ਅਸਲ ਮੁੰਦਰਾਂ ਪ੍ਰਭੂ ਦੀ ਸ਼ਰਨ ਵਿਚ ਰਹਿ ਕੇ ਮਿਹਨਤ ਕਰਦੀਆਂ ਹਨ :-

ਸਰਮੈ ਦੀਆਂ ਮੁੰਦਰਾਂ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ॥

ਹ. ਪੁ.–ਮ. ਕੋ.;ਪੰ. ਲੋ. ਵਿ. ਕੋ.

**ਮੁੰਦਰੀ** : ਉਂਗਲ ਵਿਚ ਪਾਉਣ ਵਾਲਾ ਇਕ ਗਹਿਣਾ ਹੈ ਜਿਹੜਾ ਮਰਦ ਅਤੇ ਔਰਤ ਦੋਵੇਂ ਹੀ ਪਾਉਂਦੇ ਹਨ। ਮੰਗਣੀ ਦੀ ਰਸਮ ਤਾਂ ਵਰ ਅਤੇ ਕੰਨਿਆ ਦੇ ਆਪਸ ਵਿਚ ਇਕ ਦੂਜੇ ਨੂੰ ਮੁੰਦਰੀ ਪਹਿਨਾਣ ਨਾਲ ਹੀ ਪੂਰਨ ਹੁੰਦੀ ਹੈ। ਮੁੰਦਰੀ ਆਮ ਤੌਰ ਤੇ ਸੋਨੇ ਚਾਂਦੀ ਜਾਂ ਕਿਸੇ ਹੋਰ ਧਾਤ ਦੀ ਹੋ ਸਕਦੀ ਹੈ ਜਿਸ ਵਿਚ ਕੋਈ ਨਮੂਨਾ, ਮੀਨਾ, ਮੋਤੀ ਜਾਂ ਰਤਨ ਆਦਿ ਜੜਿਆ ਹੋ ਸਕਦਾ ਹੈ। ਈਸਾਈ ਮਤ ਵਿਚ ਕੁੜਮਾਈ ਸਮੇਂ ਸਿਰਫ਼ ਵਰ ਕੰਨਿਆ ਨੂੰ ਨਗਾਂ ਜੜੀ ਮੁੰਦਰੀ ਪਹਿਨਾਂਦਾ ਹੈ ਪਰ ਵਿਆਹ ਸਮੇਂ ਦੋਵੇਂ ਇਕ ਦੂਜੇ ਨੂੰ ਸੋਨੇ ਦੀ ਛੱਲੇ ਵਰਗੀ ਸਪਾਟ ਮੁੰਦਰੀ ਪਹਿਨਾਂਦੇ ਹਨ।

ਇਹ ਇਕ ਮੁੰਦਣ ਵਾਲੀ ਛਾਪ ਜਾਂ ਮੁਹਰ ਛਾਪ ਵੀ ਹੈ ਜੋ ਰਾਜਾ ਆਪਣੀ ਉਂਗਲੀ ਵਿਚ ਪਹਿਨਦਾ ਸੀ ਅਤੇ ਉਸ ਉੱਪਰ ਕੁਝ ਖਾਸ ਚਿੰਨ੍ਹ ਜਾਂ ਅੱਖਰ ਉਕਰੇ ਹੁੰਦੇ ਸਨ। ਇਸ ਨੂੰ ਰਾਜ ਮੁਦ੍ਰਕਾ ਵੀ ਕਿਹਾ ਜਾਂਦਾ ਸੀ ਅਤੇ ਸਰਕਾਰੀ ਕਾਗਜ਼ਾਂ ਜਾਂ ਸ਼ਾਹੀ ਫੁਰਮਾਨਾਂ ਉੱਤੇ ਇਸ ਦੀ ਛਾਪ ਲਗਾਈ ਜਾਂਦੀ ਸੀ।

ਜੋਗੀਆਂ ਚੇਲਿਆਂ ਦੀ ਉਂਗਲ ਵਿਚ ਵੀ ਇਕ ਛੱਲਾ ਹੁੰਦਾ ਹੈ ਜਿਸ ਨਾਲ ਉਹ ਕਿਸੇ ਚੀਜ਼ ਉੱਤੇ ਮੰਤਰ ਪੜ੍ਹ ਕੇ ਮੁੰਦ ਦਿੰਦੇ ਹਨ ਤਾਂ ਕਿ ਮੰਤਰ ਦਾ ਅਸਰ ਪੱਕਾ ਹੋਵੇ। ਇਸ ਛੱਲੇ ਨੂੰ ਵੀ ਮੁੰਦਰੀ ਕਿਹਾ ਜਾਂਦਾ ਹੈ।

ਹ.ਪੁ.–ਮ. ਕੋ.; ਪੰ. ਲੋ. ਵਿ. ਕੋ.

**ਮੁੰਦਾਵਣੀ** : ਮੁਦਰਾ ਜਾਂ ਮੁਹਰ ਛਾਪ ਜਿਸ ਰਾਹੀਂ ਵਸਤੂ ਦੇ ਪਰਮਾਣਿਕ ਹੋਣ ਦਾ ਪਤਾ ਲਗੇ। ਪੁਰਾਤਨ ਸਮਿਆਂ ਵਿਚ ਬਾਦਸ਼ਾਹਾਂ ਨੂੰ ਭੋਜਨ ਪਰੋਸਣ ਤੋਂ ਪਹਿਲਾਂ ਉਸ ਨੂੰ ਇਕ ਅਹਿਲਕਾਰ ਦੁਆਰਾ ਪਰਖਿਆ ਜਾਂਦਾ ਸੀ ਤਾਂ ਕਿ ਬਾਦਸ਼ਾਹ ਨੂੰ ਕੋਈ ਜ਼ਹਿਰੀਲਾ ਜਾਂ ਅਸ਼ੁਭ ਭੋਜਨ ਨਾ ਖੁਆਇਆ ਜਾਏ। ਇਸ ਉਪਰੰਤ ਉਸ ਅਹਿਲਕਾਰ ਦੀ ਮੁਹਰ ਲਗ ਜਾਂਦੀ ਸੀ ਅਤੇ ਉਹ ਥਾਲ ਉਸ ਦੀ ਮੌਜੂਦਗੀ ਵਿਚ ਬਾਦਸ਼ਾਹ ਅੱਗੇ ਪਰੋਸਿਆ ਜਾਂਦਾ ਸੀ। ਇਸ ਤਰ੍ਹਾਂ ਬਾਦਸ਼ਾਹ ਦੇ ਭੋਜਨ ਵਿਚਲੇ ਪਦਾਰਥਾਂ ਦੀ ਸ਼ੁਧੀ

ਬਾਰੇ ਉਹ ਜ਼ਿੰਮੇਵਾਰ ਹੁੰਦਾ ਸੀ। ਇਸ ਮੁਦ੍ਰਣ ਦੀ ਕ੍ਰਿਆ ਨੂੰ ਮੁੰਦਾਵਣੀ ਜਾਂ ਮੁਦਾਵਣੀ ਕਿਹਾ ਜਾਂਦਾ ਸੀ।

ਮੁੰਦਾਵਣੀ ਦਾ ਦੂਜਾ ਅਰਥ ਅੜਾਉਣੀ, ਬੁਝਾਰਤ ਜਾਂ ਭੇਤ ਦੀ ਗੱਲ ਹੈ ਜੋ ਛੇਤੀ ਸਮਝ ਨਾ ਆ ਸਕੇ। ਸਾਹਿਤ ਵਿਚ ਇਹ ਇਕ ਅਜਿਹੀ ਰਚਨਾ ਹੈ ਜਿਸ ਦੇ ਪ੍ਰਗਟ ਅਰਥ ਤੋਂ ਬਿਨਾ ਕੋਈ ਹੋਰ ਅਰਥ ਜਾਂ ਸਾਰਥਕ ਪਦ ਵੀ ਬਣ ਜਾਵੇ। ਅਰਥਾਤ ਅਸਲ ਭਾਵ ਜਾਂ ਅਰਥ ਮੁੰਦ ਕੇ (ਬੰਦ ਕਰ ਕੇ, ਲੁਕਾ ਕੇ) ਰੱਖਿਆ ਹੋਵੇ। ਇਹ ਗੁਹਜ ਅਭਿਪ੍ਰਾਇ ਗੱਲ ਹੈ ਜੋ ਭਾਲ ਨਾਲ ਲੱਭਣ ਵਾਲੀ ਹੈ :-

ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੰਦਾਵਣੀ ਦੇ ਦੋ ਸਲੋਕ ਹਨ। ਪਹਿਲਾ, ਸੋਰਠਿ ਦੀ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਉਚਾਰਣ ਕੀਤਾ ਹੋਇਆ ਹੈ ਅਤੇ ਦੂਜਾ, ਸਲੋਕ ਮ: ੯ ਤੋਂ ਬਾਅਦ 1429 ਪੰਨੇ ਉੱਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਮੁੰਦਾਵਣੀ ਸਿਰਲੇਖ ਹੇਠ ਹੀ ਦਰਜ ਹੈ।

ਸੋਰਠਿ ਦੀ ਵਾਰ ਵਿਚਲੇ ਸਲੋਕ ਦਾ ਪਾਠ ਹੈ:

-ਸਲੋਕ ਮ: ੩॥

ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥
ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ॥
ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥
ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ॥

ਅਰਥਾਤ ਗੁਰਸਿਖ ਦੇ ਹਿਰਦੇ ਰੂਪੀ ਥਾਲ ਵਿਚ ਗੁਰੂ ਵੱਲੋਂ ਤਿੰਨ ਵਸਤੂਆਂ ਪਰੋਸੀਆਂ ਗਈਆਂ ਹਨ ਜੋ ਰੂਹਾਨੀ ਖ਼ੁਰਾਕ ਹਨ ਅਤੇ ਸੁਆਦ ਵਿਚ ਅੰਮ੍ਰਿਤ ਤੋਂ ਵੀ ਸ੍ਰੇਸ਼ਟ ਹਨ। ਇਸ ਭੋਜਨ ਦੇ ਖਾਣ ਨਾਲ ਮਨ ਤ੍ਰਿਪਤ ਅਤੇ ਮੁਕਤੀ ਦਾ ਦੁਆਰ ਪ੍ਰਾਪਤ ਹੁੰਦਾ ਹੈ। ਇਹ ਭੋਜਨ ਕਿਸੇ ਹੋਰ ਤਰੀਕੇ ਨਾਲ ਨਹੀਂ ਸਿਰਫ਼ ਗੁਰੂ ਦੀ ਬਖਸ਼ੀ ਵੀਚਾਰ ਨਾਲ ਲਭਦਾ ਹੈ। ਪਹਿਲੀਆਂ ਤਿੰਨ ਤੁਕਾਂ ਵਿਚ ਪਤਾ ਨਹੀਂ ਲੱਗਾ ਕਿ ਤਿੰਨ ਵਸਤੂਆਂ ਕੀ ਹਨ? ਅਰਥਾਤ ਇਹ ਅਜੇ ਇਕ ਬੁਝਾਰਤ ਹੈ। ਇਸ ਲਈ ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਬੁਝਾਰਤ ਤਾਂ ਹੈ ਪਰ ਇਸ ਨੂੰ ਵਿਚੋਂ ਕਿਉਂ ਕੱਢੀਏ, ਇਸ ਨੂੰ ਦਿਲ ਵਿਚ ਧਾਰਨ ਕਰੀਏ। ਇਹ ਬੁਝਾਰਤ ਸਤਿਗੁਰੂ ਨੇ ਆਪ ਪਾਈ ਹੈ ਅਤੇ ਗੁਰੂ ਦੇ ਸਿੱਖਾਂ ਨੇ ਟੋਲ ਕਰ ਕੇ ਲੱਭ ਲਈ ਹੈ। ਗੁਰਮੁਖਾਂ ਨੇ ਘਾਲਣਾ ਘਾਲ ਕੇ ਹਰੀ (ਪ੍ਰਭੂ) ਨੂੰ ਪ੍ਰਾਪਤ ਕੀਤਾ ਹੈ। ਇਸ ਲਈ ਜਿਸ ਨੂੰ ਵਾਹਿਗੁਰੂ ਆਪ ਬੁਝਾਏਗਾ, ਉਹੀ ਇਸ ਬੁਝਾਰਤ ਨੂੰ ਬੁਝ ਸਕੇਗਾ। ਅੰਤ ਤਕ ਇਸ ਸਲੋਕ ਵਿਚ ਬੁਝਾਰਤ ਨਿਭੀ ਹੈ। ਇਸ ਸਲੋਕ ਵਿਚ ਗੁਰੂ ਜੀ ਨੇ ਪ੍ਰਭੂ ਪ੍ਰਾਪਤੀ ਦੇ ਸਾਰ ਸਿਧਾਂਤ ਦਾ ਇਸ਼ਾਰਾ ਦਿੱਤਾ ਹੈ ਜੋ ਘਾਲ ਘਾਲਣ ਵਾਲੇ ਗੁਰਸਿੱਖਾਂ ਤੇ ਖੁਲ੍ਹ ਜਾਂਦਾ ਹੈ ਪਰ ਇਸ ਸਲੋਕ ਵਿਚ ਉਸ ਨੂੰ ਖੋਲ੍ਹਿਆ ਨਹੀਂ। ਗੁਰਸਿੱਖੀ ਦੀ ਚੋਟੀ ਉੱਤੇ ਖੜ੍ਹੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਸ ਦਾ ਪਤਾ ਲਗਣਾ ਸੁਭਾਵਕ ਸੀ। ਉਨ੍ਹਾਂ ਨੇ ਇਸ ਬੁਝਾਰਤ ਨੂੰ ਖੋਲ੍ਹਿਆ ਅਤੇ ਆਪਣੇ ਉਚਾਰਨ ਕੀਤੇ ਸਲੋਕ ਦਾ ਸਿਰਲੇਖ ਵੀ 'ਮੁੰਦਾਵਣੀ' ਰੱਖਿਆ। ਇਹ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਸਲੋਕ ਵਿਚਲੀ ਬੁਝਾਰਤ ਦਾ ਉੱਤਰ ਹੈ ਪਰ ਆਪਣੇ ਆਪ ਵਿਚ ਫ਼ਿਰ ਇਕ ਬੁਝਾਰਤ ਹੀ ਹੈ ਜੋ ਥੋੜ੍ਹੀ ਜਿਹੀ ਵੀਚਾਰ ਕਰਨ ਨਾਲ ਖੁਲ੍ਹ ਜਾਂਦੀ ਹੈ।

ਮੁੰਦਾਵਣੀ ਮਹਲਾ ੫॥

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿਧਾਰੋ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥

ਅਰਥਾਤ ਥਾਲ ਵਿਚ ਤਿੰਨ ਵਸਤੂਆਂ ਹਨ ; 'ਸਤੁ', 'ਸੰਤੋਖ' ਅਤੇ 'ਅੰਮ੍ਰਿਤ ਨਾਮੁ ਠਾਕੁਰ ਕਾ'। ਇਥੇ 'ਵੀਚਾਰੋ' ਕ੍ਰਿਆ ਹੈ ਅਰਥਾਤ ਵੀਚਾਰ ਕਰ ਲਵੋ। ਇਸ ਮੁੰਦਾਵਣੀ ਨੂੰ ਖੋਲ੍ਹਣ ਵਾਲੀ ਕੁੰਜੀ 'ਵੀਚਾਰੋ' ਪਦ ਵਿਚ ਹੈ ਅਰਥਾਤ ਜੇਕਰ ਤੁਸੀਂ ਵੀਚਾਰ ਕਰੋਗੇ ਤਾਂ ਮੁੰਦਾਵ਼ਣੀ (ਬੁਝਾਰਤ) ਖੁਲ੍ਹ ਗਈ, ਕਿ ਤਿੰਨ ਵਸਤੂਆਂ ਸਤ, ਸੰਤੋਖ ਅਤੇ ਪ੍ਰਭੂ ਦਾ ਅੰਮ੍ਰਿਤ ਨਾਮ ਹਨ। ਪਹਿਲੀ ਮੁੰਦਾਵਣੀ ਵਿਚ ਜਿਵੇਂ 'ਸੰਤਹੁ ਲਭੈ ਗੁਰ ਵੀਚਾਰਿ' ਕਿਹਾ ਸੀ ਉਸੇ ਤਰ੍ਹਾਂ ਹੁਣ ਕਿਹਾ ਹੈ ਕਿ 'ਵੀਚਾਰੋ'। ਪਹਿਲੀ ਮੁੰਦਾਵਣੀ ਵਿਚ ਵੀ ਫਲ 'ਮੋਖ ਦੁਆਰ' ਦਸਿਆ ਸੀ ਅਤੇ ਇਸ ਵਿਚ ਫਲ ਵੀ 'ਹੋਇ ਉਧਾਰੋ' ਦੱਸਿਆ ਹੈ।

ਪੋਠੋਹਾਰ ਵਿਚ 'ਮੁੰਦਾਵਣੀ' ਬੁਝਾਰਤ ਨੂੰ ਕਿਹਾ ਜਾਂਦਾ ਸੀ ਅਤੇ ਜਿਸ ਸਮੇਂ ਬਰਾਤ ਰੋਟੀ ਖਾਣ ਬੈਠਦੀ ਸੀ ਤਾਂ ਕੁੜੀਆਂ ਬੁਝਾਰਤ ਪਾ ਕੇ ਥਾਲ ਬੰਨ੍ਹ ਦਿੰਦੀਆਂ ਸਨ ਜਦੋਂ ਤਕ ਉਹ ਬੁਝਾਰਤ ਨਾ ਬੁਝੀ ਜਾਵੇ ਬਰਾਤ ਰੋਟੀ ਨਹੀਂ ਖਾ ਸਕਦੀ ਸੀ। ਪੋਠੋਹਾਰੀ ਹੁਣ ਵੀ ਆਮ ਬੋਲਚਾਲ ਵਿਚ ਬੋਲਦੇ ਹਨ, 'ਮੁੰਦਾਵਣੀਆਂ ਕਿਉਂ ਪਏ ਪਾਨੇ ਓਂ', ਸਿੱਧੀ ਗੱਲ ਦਸੋ।

ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੋਹਾਂ ਨੇ ਥਾਲ ਅਤੇ ਉਸ ਵਿਚ ਪਰੋਸੇ ਭੋਜਨ ਦਾ ਜ਼ਿਕਰ ਕਰ ਕੇ ਬਰਾਤ ਦੀ ਰੋਟੀ ਵਾਲੀ ਮੁੰਦਾਵਣੀ ਦਾ ਅਲੰਕਾਰ ਵਰਤਿਆ ਹੈ।

ਹ.ਪੁ.—ਮ. ਕੋ.; ਪੰ. ਲੋ. ਵਿ. ਕੋ; ਸ੍ਰੀ ਅਸ਼ਟਗੁਰ ਚਮਤਕਾਰ (ਭਾਗ ਦੂਜਾ) -ਭਾਈ ਵੀਰ ਸਿੰਘ

**ਮੁਨੀਰਪੁਰ** : ਇਹ ਹਰਿਆਣਾ ਪ੍ਰਾਂਤ ਦੇ ਕਰਨਾਲ ਜ਼ਿਲ੍ਹੇ ਦੀ ਥਾਨੇਸਰ ਤਹਿਸੀਲ ਦਾ ਇਕ ਪਿੰਡ ਹੈ। ਇਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ 'ਮੰਜੀ ਸਾਹਿਬ' ਬਣਿਆ ਹੋਇਆ ਹੈ।

ਹ.ਪੁ.—ਮ. ਕੋ.

**ਮੁਰਲੀ** : ਕਾਨੇ ਵਿਚ ਛੇਕ ਕਰਕੇ ਬਣਾਇਆ ਇਕ ਸਾਜ਼ ਜਿਹੜਾ ਫੂਕ ਮਾਰਨ ਤੇ ਧੁਨੀ ਉਤਪੰਨ ਕਰਦਾ ਹੈ। ਇਸ ਨੂੰ ਬੰਸਰੀ ਵੀ ਕਿਹਾ ਜਾਂਦਾ ਹੈ। ਵੱਲਭ ਸੰਪਰਦਾਇ ਅਨੁਸਾਰ ਇਹ ਬ੍ਰਹਮਾ ਦੀ ਉਸ ਆਨੰਦ ਸਰੂਪ ਸ਼ਕਤੀ ਦਾ ਪ੍ਰਤੀਕ ਹੈ ਜੋ ਸੰਸਾਰ ਤੋਂ ਨਿਖੇੜ ਕੇ ਪ੍ਰਭੂ ਵਿਚ ਲਿਵ ਜੋੜਦੀ ਹੈ। ਇਹੋ ਕਾਰਨ ਹੈ ਕਿ ਇਸ ਦੀ ਧੁਨੀ ਦਾ ਅਸਰ ਪਸ਼ੂ ਪੰਛੀਆਂ ਤੇ ਵੀ ਹੁੰਦਾ ਹੈ। ਇਹ ਕ੍ਰਿਸ਼ਨ ਜੀ ਦਾ ਮਨਭਾਉਂਦਾ ਸਾਜ਼ ਸੀ। ਇਸ ਲਈ ਕ੍ਰਿਸ਼ਨ ਜੀ ਦੇ ਉਪਨਾਮ ਮੁਰਲੀਧਰ ਅਤੇ ਮੁਰਲੀ ਮਨੋਹਰ ਵੀ ਹਨ :

ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ॥
ਮਧੁਸੂਦਨ ਦਾਮੋਦਰ ਸੁਆਮੀ॥

ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ॥
ਹ.ਪੁ.–ਮ. ਕੋ.; ਪੰ. ਲੋ. ਵਿ. ਕੋ.; ਗੁਰੂ ਵਿਚਾਰ ਕੋਸ਼-ਪਦਮ

**ਮੁਰਾਦ ਬੇਗ਼ਮ** : ਇਹ ਪੰਜਾਬ ਦੇ ਪ੍ਰਸਿੱਧ ਗਵਰਨਰ ਮੁਈਨ-ਉਲ-ਮੁਲਕ (ਮੀਰ ਮੰਨੂੰ) ਦੀ ਪਤਨੀ ਸੀ। ਇਹ ਦਿੱਲੀ ਦੇ ਪ੍ਰਧਾਨ ਮੰਤਰੀ ਨਵਾਬ ਕਮਰੂਦੀਨ ਦੀ ਨੂੰਹ ਅਤੇ ਜਾਨੀ ਖ਼ਾਂ ਦੀ ਬੇਟੀ ਸੀ। ਇਸ ਦੀ ਮਾਂ ਦਾ ਨਾਂ ਦਰਦਾਨਾ ਬੇਗ਼ਮ ਸੀ ਜੋ 1713 ਈ. ਤੋਂ 1726 ਈ. ਤਕ ਦੇ ਪੰਜਾਬ ਦੇ ਗਵਰਨਰ ਅਬਦੁਸ ਸਮਦ ਖ਼ਾਂ ਦੀ ਬੇਟੀ ਅਤੇ ਜ਼ਕਰੀਆ ਖ਼ਾਂ ਦੀ ਸਕੀ ਭੈਣ ਸੀ। ਇਸ ਦਾ ਅਸਲੀ ਨਾਂ ਸੁਰੈਯਾ ਬੇਗ਼ਮ ਸੀ ਪਰ ਆਪਣੇ ਪਤੀ ਦੇ ਪਰਿਵਾਰ ਵਿਚ ਇਸ ਦਾ ਨਾਂ ਮੁਰਾਦ ਬੇਗ਼ਮ ਰੱਖਿਆ ਗਿਆ। ਇਸ ਨੂੰ ਮੁਗ਼ਲਾਨੀ ਬੇਗ਼ਮ ਵੀ ਕਿਹਾ ਜਾਂਦਾ ਹੈ। ਇਹ 18ਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਵਿਚ ਇਕ ਮਹੱਤਵਪੂਰਣ ਸਥਾਨ ਰੱਖਦੀ ਹੈ। ਇਸ ਦੀ ਰਾਜਨੀਤੀ ਬੜੀ ਪ੍ਰਭਾਵਸ਼ਾਲੀ ਅਤੇ ਕੁਟਿਲ ਸੀ। ਸੰਨ 1753 ਤੋਂ 1757 ਈ. ਤਕ ਇਸ ਨੇ ਆਪਣਾ ਬੜਾ ਮਹੱਤਵਪੂਰਣ ਰੋਲ ਨਿਭਾਇਆ।

ਆਪਣੇ ਪਤੀ ਮੁਈਨ-ਉਲ-ਮੁਲਕ ਦੀ ਮ੍ਰਿਤੂ ਤੋਂ ਬਾਅਦ ਇਸ ਦੇ ਤਿੰਨ ਸਾਲ ਦੇ ਲੜਕੇ ਮਹਿਮੂਦ ਖ਼ਾਂ ਨੂੰ ਗਵਰਨਰ ਨਿਯਤ ਕੀਤਾ ਗਿਆ ਤੇ ਇਹ ਉਸ ਦੀ ਰਖਿਅਕ ਦੇ ਤੌਰ ਤੇ ਕੰਮ ਕਰਨ ਲਗੀ। ਭਿਖਾਰੀ ਖ਼ਾਂ ਜੋ ਮੁਈਨ-ਉਲ-ਮੁਲਕ ਦਾ ਵਿਸਵਾਸ਼ਪਾਤਰ ਸੀ ਉਹ ਆਪ ਡਿਪਟੀ ਗਵਰਨਰ ਬਣਨਾ ਚਾਹੁੰਦਾ ਸੀ ਇਸ ਲਈ ਉਸ ਨੇ ਮੁਈਨ-ਉਲ-ਮੁਲਕ ਦੇ ਭਰਾ ਜੋ ਦਿੱਲੀ ਦਾ ਵਜ਼ੀਰ ਸੀ, ਕੋਲੋਂ ਆਪਣੇ ਆਰਡਰ ਕਰਵਾ ਲਏ ਪਰ ਮੁਗ਼ਲਾਨੀ ਬੇਗ਼ਮ ਨੇ ਉਸ ਨੂੰ ਆਰਡਰ ਦੇਣ ਤੋਂ ਇਨਕਾਰ ਕਰ ਦਿੱਤਾ। ਇਸ ਦੇ ਰੋਸ ਵਜੋਂ ਭਿਖਾਰੀ ਖ਼ਾਂ ਨੇ ਪੰਜਾਬ ਦੀ ਸਰਕਾਰ ਨੂੰ ਸ਼ਕਤੀ ਰਾਹੀਂ ਖ਼ਤਮ ਕਰਨ ਦਾ ਇਰਾਦਾ ਕਰ ਲਿਆ। ਉਸ ਨੇ ਦਰਬਾਰ ਵਿਚ ਆਉਣਾ ਬੰਦ ਕਰ ਦਿੱਤਾ ਤੇ ਸੈਨਾ ਇਕੱਤਰ ਕਰਨੀ ਸ਼ੁਰੂ ਕਰ ਦਿੱਤੀ। ਇਸ ਦੇ ਨਾਲ ਹੀ ਇਸ ਨੇ ਬੇਗ਼ਮ ਦੀ ਖਿਲਾਫ਼ਤ ਕਰਨੀ ਵੀ ਸ਼ੁਰੂ ਕਰ ਦਿੱਤੀ। ਬੇਗ਼ਮ ਨੇ ਇਸ ਦੀਆਂ ਅਜਿਹੀਆਂ ਕਾਰਵਾਈਆਂ ਤੋਂ ਕ੍ਰੋਧਿਤ ਹੋ ਕੇ ਆਪਣੇ ਇਕ ਦਰਬਾਰੀ ਖ਼ਵਾਜਾ ਮਿਰਜ਼ਾ ਖ਼ਾਂ ਨੂੰ ਭਿਖਾਰੀ ਖ਼ਾਂ ਨੂੰ ਬੰਦੀ ਬਣਾਉਣ ਲਈ ਨਿਯੁਕਤ ਕੀਤਾ। ਉਸ ਨੇ ਲਾਹੌਰ ਜਾ ਕੇ ਇਸ ਨੂੰ ਕੈਦ ਕਰ ਲਿਆ ਤੇ ਬੇਗ਼ਮ ਦੇ ਮਹਿਲ ਵਿਚ ਖ਼ਵਾਜਾ ਸਈਦ ਖਾਂ ਦੀ ਨਿਗਰਾਨੀ ਹੇਠ ਬੰਦ ਕਰ ਦਿੱਤਾ।

ਕਾਸਿਮ ਖ਼ਾਂ ਇਕ ਤੁਰਕ ਸਿਪਾਹੀ ਸੀ। ਇਸ ਨੇ ਮੁਈਨ ਉਲ-ਮੁਲਕ ਦੇ ਸਮੇਂ ਵਿਚ ਨੌਕਰੀ ਕਰਨੀ ਸ਼ੁਰੂ ਕੀਤੀ। ਇਸ ਨੇ ਭਿਖਾਰੀ ਖ਼ਾਂ ਦੇ ਵਿਰੁੱਧ ਬੇਗ਼ਮ ਦੀ ਇਤਨੀ ਸੇਵਾ ਕੀਤੀ ਕਿ ਬੇਗ਼ਮ ਇਸ ਨੂੰ ਆਪਣੇ ਪੁੱਤਰ ਦੀ ਤਰ੍ਹਾਂ ਸਮਝਣ ਲਗ ਪਈ। ਬੇਗ਼ਮ ਦੇ ਲੜਕੇ ਮੁਹੰਮਦ ਅਮੀਨ ਖ਼ਾਂ ਦੀ ਜਲਦੀ ਹੀ ਮ੍ਰਿਤੂ ਹੋ ਗਈ ਤਾਂ ਬੇਗ਼ਮ ਨੇ ਆਪਣੇ ਆਪ ਨੂੰ ਪ੍ਰਾਂਤ ਦੇ ਹੈਡ ਦੇ ਤੌਰ ਤੇ ਘੋਸ਼ਿਤ ਕਰ ਦਿੱਤਾ। ਅਹਿਮਦ ਸ਼ਾਹ ਦਾ ਉੱਤਰਾਧਿਕਾਰੀ ਆਲਮਗੀਰ II ਜਦੋਂ 25 ਅਕਤੂਬਰ, 1754 ਨੂੰ ਪੰਜਾਬ ਦਾ ਗਵਰਨਰ ਬਣਾਇਆ ਤਾਂ ਬੇਗ਼ਮ ਨੇ ਉਸ ਦੀ ਸੱਤਾ ਮੰਨਣ ਤੋਂ ਇਨਕਾਰ ਕਰ ਦਿੱਤਾ। ਬੇਗ਼ਮ ਦੇ ਆਪਣੇ ਦਰਬਾਰੀ ਵੀ ਬੇਗ਼ਮ ਦੇ ਅਧੀਨ ਨਹੀਂ ਸੀ ਰਹਿਣਾ ਚਾਹੁੰਦੇ ਇਸ ਲਈ ਸਾਰਾ ਪ੍ਰਬੰਧ ਅਨਿਯਮਿਤ ਜਿਹਾ ਹੋ ਗਿਆ। ਹੁਣ ਤਕ ਬੇਗ਼ਮ ਆਪਣੇ ਮਾੜੇ ਚਰਿੱਤਰ ਲਈ ਵੀ ਬਦਨਾਮ ਹੋ ਚੁਕੀ ਸੀ।

ਭਿਖਾਰੀ ਖ਼ਾਂ ਨੂੰ ਹੱਥ ਪੈਰ ਬੰਨ੍ਹ ਕੇ ਬੇਗ਼ਮ ਦੇ ਸਾਹਮਣੇ ਪੇਸ਼ ਕੀਤਾ ਗਿਆ ਤਾਂ ਇਹ ਕਹਿ ਕੇ ਮੁਈਨ-ਉਲ-ਮੁਲਕ ਦਾ ਅਤੇ ਅਮੀਨ ਦਾ ਖ਼ੂਨ ਉਸ ਦੇ ਸਿਰ ਹੈ, ਉਸ ਨੂੰ ਬਹੁਤ ਮਾਰਿਆ ਗਿਆ। ਉਸ ਨੂੰ ਇਤਨਾ ਮਾਰਿਆ ਗਿਆ ਕਿ ਉਸ ਦੀ ਮ੍ਰਿਤੂ ਹੋ ਗਈ ਅਤੇ ਉਸ ਦਾ ਸਰੀਰ ਸ਼ਹਿਰ ਤੋਂ ਬਾਹਰ ਇਕ ਖਾਈ ਵਿਚ ਸੁੱਟ ਦਿੱਤਾ ਗਿਆ। ਬੇਗ਼ਮ ਨੂੰ ਆਪਣੀ ਸੱਤਾ ਖੁਸ ਜਾਣ ਦਾ ਬੜਾ ਦੁੱਖ ਸੀ ਅਤੇ ਇਸ ਨੇ ਦਿੱਲੀ ਦੇ ਵਜ਼ੀਰ ਇਮਾਦ-ਉਦ-ਮੁਲਕ ਜਿਸ ਨਾਲ ਉਸ ਦੀ ਬੇਟੀ ਦੀ ਮੰਗਣੀ ਹੋਈ ਸੀ, ਨੂੰ ਸਹਾਇਤਾ ਲਈ ਲਿਖਿਆ। ਇਮਾਦ-ਉਲ-ਮੁਲਕ ਨੇ ਇਸ ਮੌਕੇ ਦਾ ਸਵਾਗਤ ਕੀਤਾ ਅਤੇ ਇਸਦੀ ਬੇਟੀ ਨਾਲ ਸ਼ਾਦੀ ਮਨਜ਼ੂਰ ਕਰ ਲਈ। ਵਜ਼ੀਰ ਨੇ ਬੇਗ਼ਮ ਦੀ ਸਹਾਇਤਾ ਲਈ ਫ਼ੌਜ ਭੇਜ ਦਿੱਤੀ ਅਤੇ ਇਕ ਵਾਰੀ ਫੇਰ ਰਾਜ ਦੀ ਵਾਗਡੋਰ ਬੇਗ਼ਮ ਦੇ ਹੱਥ ਵਿਚ ਆ ਗਈ। ਵਜ਼ੀਰ ਨੂੰ ਇਸ ਦੇ ਬਦਲੇ ਵਿਚ ਬੇਗ਼ਮ ਨੇ ਆਪਣੀ ਬੇਟੀ ਪੂਰੀ ਸ਼ਾਨੋ ਸ਼ੌਕਤ ਨਾਲ ਭੇਜ ਦਿੱਤੀ।

ਇਸ ਦੌਰਾਨ ਅਹਿਮਦ ਸ਼ਾਹ ਅਬਦਾਲੀ ਨੂੰ ਮੁਗ਼ਲਾਨੀ ਬੇਗ਼ਮ ਨੇ ਨਿਜੀ ਤੌਰ ਤੇ ਤੋਹਫ਼ੇ ਭੇਜੇ। ਇਸ ਤੋਂ ਪ੍ਰਸੰਨ ਹੋ ਕੇ ਅਫ਼ਗਾਨ ਬਾਦਸ਼ਾਹ ਨੇ ਕਿਹਾ ਕਿ ਮੈਂ ਤੈਨੂੰ ਆਪਣੀ ਬੇਟੀ ਸਮਝਦਾ ਸੀ ਪਰ ਅੱਜ ਤੋਂ ਤੈਨੂੰ ਮੈਂ ਆਪਣਾ ਬੇਟਾ ਸਮਝਿਆ ਕਰਾਂਗਾ ਅਤੇ ਸੁਲਤਾਨ ਮਿਰਜ਼ਾ ਦਾ ਖ਼ਿਤਾਬ ਦਿੱਤਾ। ਰਾਜੇ ਨੇ ਆਪਣਾ ਕੁੱਲਾ ਜੇਵਰਾਂ ਸਮੇਤ ਬੇਗ਼ਮ ਨੂੰ ਪਹਿਨਾ ਦਿੱਤਾ। ਬੇਗ਼ਮ ਨੇ ਬਾਦਸ਼ਾਹ ਨੂੰ ਪ੍ਰਸੰਨ ਵੇਖ ਕੇ ਇਮਾਦ ਉਲ-ਮੁਲਕ ਨੂੰ ਵਜ਼ੀਰ ਬਣਾਉਣ ਲਈ ਸਿਫ਼ਾਰਿਸ਼ ਕੀਤੀ। ਅਫ਼ਗਾਨ ਬਾਦਸ਼ਾਹ ਨੇ ਕਿਹਾ ਕਿ ਉਹ ਉਸ ਨੂੰ ਵਜ਼ੀਰ ਬਣਾਉਣ ਲਈ ਤਿਆਰ ਹੈ ਪਰ ਉਸ ਨੇ ਅਜ ਤਕ ਉਸ ਦੀ ਬੇਟੀ ਨਾਲ ਸ਼ਾਦੀ ਨਹੀਂ ਕੀਤੀ। ਬੇਗ਼ਮ ਨੇ ਦਸਿਆ ਕਿ ਉਸੇ ਦਿਨ ਸ਼ਾਦੀ ਹੋ ਰਹੀ ਸੀ। ਬਾਦਸ਼ਾਹ ਦੇ ਸਾਹਮਣੇ ਸ਼ਾਦੀ ਹੋ ਗਈ ਅਤੇ ਇਮਾਦ ਨੂੰ ਵਜ਼ੀਰ ਬਣਾ ਦਿੱਤਾ ਗਿਆ। ਇਸ ਨੂੰ ਫਰਜ਼ੰਦ ਖ਼ਾਂ ਦੀ ਉਪਾਧੀ ਵੀ ਦਿੱਤੀ ਗਈ। ਇਸ ਤੋਂ ਤੁਰੰਤ ਬਾਅਦ ਹੀ ਅਹਿਮਦ ਸ਼ਾਹ ਮਥੁਰਾ ਤੇ ਆਗਰੇ ਰਾਜਾ ਸੂਰਜਮਲ ਨੂੰ ਮਿਲਣ ਲਈ ਚਲਾ ਗਿਆ। ਮੁਗ਼ਲਾਨੀ ਬੇਗ਼ਮ ਅਤੇ ਇਸ ਦਾ ਇਕ ਵਫ਼ਾਦਾਰ ਜਿਸ ਦਾ ਨਾਂ ਮਿਸਕਿਨ ਸੀ ਬਾਦਸ਼ਾਹ ਦੇ ਨਾਲ ਗਏ। ਸਾਰੇ ਰਾਹ ਬਾਦਸ਼ਾਹ ਨੇ ਬੇਗ਼ਮ ਨਾਲ ਬੜੀ ਉਦਾਰਤਾ ਦਾ ਵਿਵਹਾਰ ਕੀਤਾ ਅਤੇ ਜਲੰਧਰ ਦੋਆਬ, ਜੰਮੂ ਅਤੇ ਕਸ਼ਮੀਰ ਇਸ ਨੂੰ ਦੇ ਦਿੱਤੇ। ਬੇਗ਼ਮ ਨੇ ਉਸੇ ਵੇਲੇ ਖਵਾਜਾ ਇਬਰਾਹੀਮ ਖ਼ਾਂ ਨੂੰ ਕਸ਼ਮੀਰ ਦਾ ਰਾਜਾ, ਰਣਜੀਤ ਦੇਵ ਨੂੰ ਜੰਮੂ ਦਾ ਅਤੇ ਅਦੀਨਾ ਬੇਗ ਨੂੰ ਜਲੰਧਰ ਦਾ ਗਵਰਨਰ ਬਣਾ ਕੇ ਭੇਜ ਦਿੱਤਾ ਪਰ ਜਲਦੀ ਹੀ ਅਹਿਮਦ ਸ਼ਾਹ ਦੇ ਪੁੱਤਰ ਤੈਮੂਰ ਸ਼ਾਹ ਨੇ ਬੇਗ਼ਮ ਨੂੰ ਦਿੱਤੇ ਇਲਾਕੇ ਆਪਣੇ ਚਾਰਜ ਵਿਚ ਲੈ ਲਏ। ਤੈਮੂਰ ਸ਼ਾਹ ਨੇ ਅਦੀਨਾ ਬੇਗ ਨੂੰ ਤੁਰੰਤ ਲਾਹੌਰ ਪਹੁੰਚਣ ਦੇ ਆਦੇਸ਼ ਦਿੱਤੇ ਪਰ ਅਦੀਨਾ ਬੇਗ ਤੈਮੂਰ ਸ਼ਾਹ ਨਾਲੋਂ ਬੇਗ਼ਮ ਦੇ ਅਧੀਨ ਰਹਿਣਾ ਜ਼ਿਆਦਾ ਚੰਗਾ ਸਮਝਦਾ ਸੀ। ਇਸ ਲਈ ਮਿਸਕਿਨ ਨੇ ਉਸ ਨੂੰ ਸਲਾਹ ਦਿੱਤੀ ਕਿ ਉਹ ਇਸ ਦਾ ਜਵਾਬ ਕੁਝ ਦੇਰ ਨਾਲ ਭੇਜੇ। ਉਨੀਂ ਦੇਰ ਤਕ ਬੇਗ਼ਮ ਵਲੋਂ ਕੋਈ ਆਦੇਸ਼ ਆ ਜਾਣ ਦੀ ਸੰਭਾਵਨਾ ਸੀ। ਇਸ ਕੰਮ ਲਈ ਮਿਸਕਿਨ ਕੰਧਾਰ ਵੱਲ ਰਵਾਨਾ ਹੋ ਗਿਆ। ਉਹ ਬੇਗ਼ਮ ਨੂੰ ਮਿਲਿਆ ਅਤੇ ਉਸਨੂੰ ਪਤਾ ਲਗਾ ਕਿ ਅਹਿਮਦ ਸ਼ਾਹ ਨੇ ਬੇਗ਼ਮ ਨੂੰ ਦਿੱਤੀ ਹੋਈ ਜਾਗੀਰ ਵਾਪਸ ਲੈ ਲਈ ਸੀ।

ਅਦੀਨਾ ਬੇਗ ਵਲੋਂ ਕੋਈ ਜਵਾਬ ਨਾ ਆਉਣ ਤੇ ਤੈਮੂਰ

ਸ਼ਾਹ ਦਾ ਪ੍ਰਤੀਨਿਧੀ ਜਹਾਨ ਖ਼ਾਂ ਦੋਆਬ ਵੱਲ ਨੂੰ ਤੁਰ ਪਿਆ। ਉਸ ਨੇ ਬਹੁਤ ਸਾਰੇ ਸ਼ਹਿਰਾਂ ਵਿਚ ਲੁੱਟ ਮਚਾ ਦਿੱਤੀ। ਅਦੀਨਾ ਬੇਗ ਉਸ ਦੇ ਅਧੀਨ ਦੋਆਬ ਵਿਚ ਕੰਮ ਕਰਨ ਲਈ ਤਿਆਰ ਹੋ ਗਿਆ। ਇਸ ਦੇ ਬਦਲੇ ਉਸ ਨੇ 36 ਲੱਖ ਰੁਪਿਆ ਸਾਲਾਨਾ ਭੇਟ ਦੇਣਾ ਮੰਜ਼ੂਰ ਕਰ ਲਿਆ। ਕੁਝ ਮਹੀਨਿਆਂ ਬਾਅਦ ਜਹਾਨ ਖ਼ਾਂ ਦਾ ਅਤੇ ਅਦੀਨਾ ਬੇਗ ਦਾ ਭੇਟ ਲਈ ਆਪਸ ਵਿਚ ਝਗੜਾ ਹੋ ਗਿਆ। ਜਹਾਨ ਖ਼ਾਂ ਜਲੰਧਰ ਗਿਆ ਅਤੇ ਉਸ ਨੇ ਅਦੀਨਾ ਬੇਗ ਦੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਅਦੀਨਾ ਬੇਗ ਨੇ ਜਲਦੀ ਹੀ ਸਿੱਖਾਂ ਅਤੇ ਮਰਾਠਿਆਂ ਉੱਤੇ ਵਿਜੇ ਪ੍ਰਾਪਤ ਕਰ ਲਈ ਅਤੇ ਉਨ੍ਹਾਂ ਦੀ ਸਹਾਇਤਾ ਨਾਲ ਅਫ਼ਗਾਨਾਂ ਨੂੰ 9 ਅਪ੍ਰੈਲ, 1758 ਨੂੰ ਲਾਹੌਰ ਵਿਚੋਂ ਕੱਢ ਦਿੱਤਾ। ਮਰਾਠਿਆਂ ਦੇ ਆਉਣ ਤੇ ਜਹਾਨ ਖ਼ਾਂ ਨੇ ਆਪਣਾ ਕੈਂਪ ਰਾਵੀ ਦੇ ਕੰਢੇ ਸ਼ਾਹਦਰੇ ਲਾ ਲਿਆ ਅਤੇ ਬੇਗ਼ਮ ਅਤੇ ਉਸ ਦੀ ਬੇਟੀ ਨੂੰ ਵੀ ਨਾਲ ਲੈ ਗਿਆ। ਜਦੋਂ ਮਰਾਠਾ ਅਤੇ ਸਿੱਖ ਫ਼ੌਜਾਂ ਲਾਹੌਰ ਪਹੁੰਚੀਆਂ ਤਾਂ ਮਿਸਕਿਨ ਚੁਪਚਾਪ ਬੇਗ਼ਮ ਅਤੇ ਉਸਦੀ ਬੇਟੀ ਨੂੰ ਲਾਹੌਰ ਉਨ੍ਹਾਂ ਦੇ ਨਿਵਾਸ ਸਥਾਨ ਉੱਤੇ ਲੈ ਗਿਆ। ਅਫ਼ਗਾਨਾਂ ਤੋਂ ਬਾਅਦ ਮਰਾਠਿਆਂ ਨੇ ਅਦੀਨਾ ਬੇਗ ਨੂੰ ਆਪਣਾ ਗਵਰਨਰ ਨਿਯੁਕਤ ਕਰ ਲਿਆ ਅਤੇ 75 ਲੱਖ ਰੁਪਿਆ ਭੇਟ ਦੇਣੀ ਸਵੀਕਾਰ ਕਰ ਲਈ। ਅਦੀਨਾ ਬੇਗ ਨੇ ਲਾਹੌਰ ਦੀ ਜਗ੍ਹਾ ਬਟਾਲੇ ਰਹਿਣਾ ਪਸੰਦ ਕੀਤਾ। ਬੇਗ਼ਮ ਵੀ ਉਸ ਦੇ ਨਾਲ ਬਟਾਲੇ ਚਲੀ ਗਈ। ਬਟਾਲੇ ਰਹਿ ਕੇ ਇਹ ਸ਼ਾਂਤੀਪੂਰਨ ਜੀਵਨ ਬਿਤਾਉਣ ਲਗੀ। ਇਹ ਸਿਲਸਿਲਾ ਜ਼ਿਆਦਾ ਦੇਰ ਨਹੀਂ ਚਲਿਆ। 15 ਸਤੰਬਰ, 1758 ਨੂੰ ਅਦੀਨਾ ਬੇਗ ਦੀ ਮ੍ਰਿਤੂ ਹੋ ਗਈ। ਇਸ ਮ੍ਰਿਤੂ ਨਾਲ ਬੇਗ਼ਮ ਨੂੰ ਕਾਫ਼ੀ ਨੁਕਸਾਨ ਉਠਾਉਣਾ ਪਿਆ ਤੇ ਇਸ ਨੇ ਜੰਮੂ ਰਹਿਣ ਦਾ ਫ਼ੈਸਲਾ ਕਰ ਲਿਆ। ਉਥੇ ਇਹ ਪਾਈ ਪਾਈ ਨੂੰ ਮੁਹਤਾਜ ਹੋ ਗਈ। ਇਥੋਂ ਤਕ ਕਿ ਖਾਣ ਪੀਣ ਦੇ ਸਾਮਾਨ ਲਈ ਵੀ ਕਰਜ਼ਾ ਲੈਣਾ ਪਿਆ। ਇੰਨੇ ਨੂੰ ਅਹਿਮਦ ਸ਼ਾਹ ਦੁਰਾਨੀ ਦੂਜੇ ਹਮਲੇ ਲਈ ਭਾਰਤ ਆਇਆ। ਬੇਗ਼ਮ ਉਸ ਨੂੰ ਮਿਲੀ ਤੇ ਆਪਣੀ ਹਾਲਤ ਬਾਰੇ ਦਸਿਆ। ਅਹਿਮਦ ਸ਼ਾਹ ਨੇ ਇਸ ਦੀ ਪਰੇਸ਼ਾਨੀ ਦੀ ਹਾਲਤ ਵਿਚ ਇਸ ਦੀ ਸਹਾਇਤਾ ਕਰਦੇ ਹੋਏ ਇਸ ਨੂੰ ਸਿਆਲਕੋਟ ਪਰਗਨੇ ਦਾ ਮਾਲੀਆ ਜੋ ਕਿ 30,000 ਰੁਪਏ ਸਾਲਾਨਾ ਸੀ ਦੇਣ ਦਾ ਪ੍ਰਬੰਧ ਕਰ ਦਿੱਤਾ। ਬੇਗ਼ਮ ਜੰਮੂ ਚਲੀ ਗਈ। ਮਿਸਕਿਨ ਦੀ ਗ਼ੈਰਹਾਜ਼ਰੀ ਵਿਚ ਅਬੂ ਤਰਬ ਨਾਂ ਦਾ ਇਕ ਵਿਅਕਤੀ ਬੇਗ਼ਮ ਦਾ ਕੰਮ ਕਰਦਾ ਸੀ ਅਤੇ ਸ਼ਾਹਬਾਜ਼ ਨਾਂ ਦਾ ਵਿਅਕਤੀ ਉਸ ਦਾ ਸਹਾਇਕ ਸੀ। ਮਿਸਕਿਨ ਦੀ ਰਿਹਾਈ ਤੋਂ ਬਾਅਦ ਅਬੂ ਤਰਬ ਦੀ ਮੌਤ ਹੋ ਗਈ ਜਿਸ ਦਾ ਇਲਜ਼ਾਮ ਬੇਗ਼ਮ ਨੇ ਮਿਸਕਿਨ ਉਤੇ ਲਾਇਆ। ਬੇਗ਼ਮ ਨੇ ਜਲਦੀ ਹੀ ਸ਼ਾਹਬਾਜ਼ ਨਾਲ ਸ਼ਾਦੀ ਕਰ ਲਈ। ਜਦੋਂ ਮਿਸਕਿਨ ਨੂੰ ਪਤਾ ਲਗਾ ਤਾਂ ਉਸਨੇ ਬੇਗ਼ਮ ਨੂੰ ਉਸ ਦੇ ਪੂਰਵਜਾਂ ਦੇ ਮਾਨ ਇਜ਼ਤ ਦੀ ਯਾਦ ਦਵਾਈ ਪਰ ਬੇਗ਼ਮ ਨੂੰ ਇਹ ਚੰਗਾ ਨਹੀਂ ਲਗਿਆ ਅਤੇ ਉਸ ਨੂੰ ਮਾਰਨ ਦੇ ਮਨਸੂਬੇ ਬਣਾਉਣੇ ਸ਼ੁਰੂ ਕਰ ਦਿੱਤੇ। ਮਿਸਕਿਨ ਨੂੰ ਜਦੋਂ ਪਤਾ ਲਗਿਆ ਤਾਂ ਉਹ ਆਪਣੀ ਪਤਨੀ ਤੇ ਬੱਚੇ ਲੈ ਕੇ ਸਰਹਿੰਦ ਚਲਾ ਗਿਆ ਅਤੇ ਉਥੇ ਜਾ ਕੇ ਨੌਕਰੀ ਕਰ ਲਈ। ਬਾਅਦ ਦੇ 18 ਸਾਲਾਂ ਵਿਚ ਬੇਗ਼ਮ ਦੀ ਅਵਸਥਾ ਬਹੁਤ ਖਰਾਬ ਹੋ ਗਈ ਤੇ 1779 ਈ. ਵਿਚ ਇਸ ਦੀ ਮ੍ਰਿਤੂ ਹੋ ਗਈ।

ਹ.ਪੁ.–ਹਿ. ਸਿਖਸ਼.-ਹਰੀ ਰਾਮ ਗੁਪਤਾ : 238,277-314

**ਮੁਲਤਾਨ** : ਜ਼ਿਲ੍ਹਾ– ਇਹ ਪੱਛਮੀ ਪੰਜਾਬ (ਪਾਕਿਸਤਾਨ) ਦਾ ਪ੍ਰਸਿੱਧ ਜ਼ਿਲ੍ਹਾ ਹੈ। ਇਹ ਜ਼ਿਲ੍ਹਾ ਚਨਾਬ ਅਤੇ ਸਤਲੁਜ ਦਰਿਆਵਾਂ ਨਾਲ ਘਿਰਿਆ ਹੋਇਆ ਹੈ। ਇਹ ਦੋਵੇਂ ਦਰਿਆ ਇਸ ਦੇ ਦੱਖਣੀ ਪੱਛਮੀ ਸਿਰਿਆਂ ਨੂੰ ਜੋੜਦੇ ਹਨ। ਬਾਰੀ ਦੋਆਬ ਇਸ ਨੂੰ ਪੂਰੀ ਤਰ੍ਹਾਂ ਕਟਦੀ ਹੈ। ਇਸ ਦੇ ਪੱਛਮ ਵੱਲ ਮਿੰਟਗੁਮਰੀ ਅਤੇ ਉੱਤਰ ਵੱਲ ਝੰਗ ਦੇ ਪ੍ਰਸਿੱਧ ਸ਼ਹਿਰ ਹਨ। ਚਨਾਬ ਦੇ ਪਿੱਛੇ ਪੱਛਮ ਵੱਲ ਮੁਜ਼ੱਫ਼ਰਨਗਰ ਹੈ ਅਤੇ ਸਤਲੁਜ ਦੇ ਪਿੱਛੇ ਦੱਖਣ ਵੱਲ ਬਹਾਵਲਪੁਰ ਹੈ। ਮੁਲਤਾਨ ਦੇ ਮੈਦਾਨ ਦੀਆਂ ਸੀਮਾਵਾਂ ਇਨ੍ਹਾਂ ਚਾਰ ਦਰਿਆਵਾਂ ਦੇ ਪੁਰਾਣੇ ਅਤੇ ਵਰਤਮਾਨ ਰਸਤਿਆਂ ਰਾਹੀਂ ਬਣਦੀਆਂ ਹਨ। ਸਤਲੁਜ ਮੈਦਾਨੀ ਇਲਾਕੇ ਦੀ ਦੱਖਣੀ ਸੀਮਾ ਬਣਾਉਂਦਾ ਹੈ ਅਤੇ ਚਨਾਬ ਉਤਰ ਪੱਛਮੀ ਸੀਮਾ। ਗਰਮੀ ਦੇ ਦਿਨਾਂ ਵਿਚ ਇਨ੍ਹਾਂ ਦਰਿਆਵਾਂ ਵਿਚ ਹੜ੍ਹ ਆ ਜਾਂਦਾ ਹੈ। ਦਰਿਆਵਾਂ ਦੇ ਵਿਚਕਾਰਲੇ ਇਲਾਕੇ ਨੂੰ ਬਾਰ ਕਿਹਾ ਜਾਂਦਾ ਹੈ। ਇਹ ਇਲਾਕਾ ਮੁਲਤਾਨ ਤੋਂ ਮਿੰਟਗੁਮਰੀ ਤਕ ਦਾ ਹੈ। ਰਾਵੀ ਦਰਿਆ ਅਜੇ ਵੀ ਆਪਣੇ ਪੁਰਾਣੇ ਰਾਹਾਂ ਤੋਂ ਵਗਦਾ ,ਹੈ। ਗਰਮੀਆਂ ਵਿਚ ਇਸ ਦਰਿਆ ਵਿਚ ਹੜ੍ਹ ਆ ਜਾਂਦਾ ਹੈ ਅਤੇ ਸਰਦੀਆਂ ਵਿਚ ਇਹ ਜ਼ਿਆਦਾਤਰ ਸੁੱਕਾ ਰਹਿੰਦਾ ਹੈ।

ਇਥੋਂ ਦੀ ਜ਼ਮੀਨ ਕਛਾਰੀ ਹੈ। ਇਥੇ ਨਹਿਰਾਂ ਰਾਹੀਂ ਸਿੰਜਾਈ ਕੀਤੀ ਜਾਂਦੀ ਹੈ। ਇਥੇ ਖਜੂਰ ਕਾਫ਼ੀ ਮਾਤਰਾ ਵਿਚ ਪਾਈ ਜਾਂਦੀ ਹੈ। ਇਕ ਵਿਸ਼ੇਸ਼ ਕਿਸਮ ਦਾ ਅੰਬ ਵੀ ਇਥੇ ਬਹੁਤ ਹੁੰਦਾ ਹੈ। ਮੁਲਤਾਨ ਦੀ ਮਿੱਟੀ ਅਤੇ ਗਰਮੀ ਬਾਰੇ ਬਹੁਤ ਸਾਰੀਆਂ ਕਹਾਵਤਾਂ ਪ੍ਰਸਿੱਧ ਹਨ। ਉਂਜ ਇਥੋਂ ਦਾ ਜਲਵਾਯੂ ਏਨਾ ਮਾੜਾ ਨਹੀਂ ਹੈ। ਸਰਦੀ ਦਾ ਮੌਸਮ ਲਗਭਗ ਸੁਖਾਵਾਂ ਹੀ ਹੈ। ਮਈ ਵਿਚ ਵੀ ਇਥੋਂ ਦੀਆਂ ਰਾਤਾਂ ਠੰਡੀਆਂ ਹੁੰਦੀਆਂ ਹਨ। ਇਥੇ ਵਰਖਾ ਘੱਟ ਹੁੰਦੀ ਹੈ।

ਪ੍ਰਾਚੀਨ ਕਾਲ ਵਿਚ ਮੁਲਤਾਨ ਨੂੰ ਕਸ਼ਯਪਪੁਰਾ ਕਿਹਾ ਜਾਂਦਾ ਸੀ ਜੋ ਰਾਖਸ਼ਾਂ ਅਤੇ ਦੇਵਤਿਆਂ ਦੇ ਪਿਤਾ ਦੇ ਨਾਂ ਤੇ ਪਿਆ ਸੀ। ਹਿੰਦੂ ਮਿੱਥ ਅਨੁਸਾਰ ਇਹ ਵੀ ਮੰਨਿਆ ਜਾਂਦਾ ਹੈ ਕਿ ਪੂਰਵ ਕਾਲ ਵਿਚ ਇਸੇ ਹੀ ਸਥਾਨ ਤੇ ਹਰਨਾਖਸ਼ ਅਤੇ ਪ੍ਰਹਿਲਾਦ ਹੋਏ। ਜਿਥੇ ਨਰਸਿੰਘ ਅਵਤਾਰ ਨੇ ਪ੍ਰਹਿਲਾਦ ਦੀ ਰਖਿਆ ਕੀਤੀ ਸੀ ਉਸ ਸਥਾਨ ਤੇ ਇਕ ਮੰਦਰ ਬਣਿਆ ਹੋਇਆ ਹੈ। ਬਹੁਤ ਸਾਰੇ ਗ੍ਰੰਥਾਂ ਵਿਚ ਇਸ ਦਾ ਨਾਂ ਪ੍ਰਹਲਾਦਪੁਰੀ ਲਿਖਿਆ ਹੈ। ਸਿਕੰਦਰ ਦੇ ਇਤਿਹਾਸ ਲੇਖਕਾਂ ਨੇ ਇਸ ਦਾ ਨਾਂ ਮੱਲਮੱਠ ਲਿਖਿਆ ਹੈ। ਇਹ ਸਿੰਧ ਦੀ ਰਾਜਧਾਨੀ ਸੀ ਅਤੇ ਇਸ ਉੱਤੇ ਰਾਏ ਬਾਦਸ਼ਾਹਾਂ ਨੇ ਰਾਜ ਕੀਤਾ ਜਿਨ੍ਹਾਂ ਵਿਚੋਂ ਅੰਤਮ ਬਾਦਸ਼ਾਹ 631 ਈ. ਵਿਚ ਮਰਿਆ। ਇਸ ਤੋਂ ਬਾਅਦ ਕਾਫ਼ੀ ਦੇਰ ਰਾਜ ਸਿੰਘਾਸਨ ਖਾਲੀ ਰਿਹਾ ਅਤੇ ਸਮਾਂ ਪਾ ਕੇ ਕੱਛ ਨਾਂ ਦੇ ਬ੍ਰਾਹਮਣ ਨੇ ਸੱਤਾ ਹਾਸਲ ਕਰ ਲਈ। ਸੰਨ 641 ਵਿਚ ਇਸ ਦੇ ਸ਼ਾਸਨਕਾਲ ਵਿਚ ਚੀਨੀ ਯਾਤਰੀ ਹਿਊਨਸਾਂਗ ਇਥੇ ਆਇਆ। ਇਥੇ ਉਸ ਨੇ ਸੂਰਜ ਦੀ ਸੁਨਹਿਰੀ ਪਰਛਾਈ ਵੇਖੀ। ਇਸ ਦਾ ਵਰਣਨ ਵਾਰ ਵਾਰ ਅਰਬੀ ਇਤਿਹਾਸਕਾਰਾਂ ਨੇ ਵੀ ਕੀਤਾ ਹੈ। ਸੰਨ 664 ਤੋਂ 772 ਈ. ਤੱਕ ਮੁਹੰਮਦ ਬਿਨ ਕਾਸਿਮ ਨੇ ਮੁਲਤਾਨ ਨੂੰ ਜਿੱਤ ਲਿਆ ਅਤੇ ਇਥੇ ਖਲੀਫ਼ਿਆਂ ਦਾ ਰਾਜ ਹੋ ਗਿਆ। ਇਸ ਸਮੇਂ ਦੌਰਾਨ ਮੁਲਤਾਨ ਇਸਲਾਮ ਦਾ ਗੜ੍ਹ ਰਿਹਾ। ਅਰਬਾਂ ਨੇ ਇਸ ਉੱਤੇ ਦੋ ਵਾਰੀ ਕਬਜ਼ਾ ਕੀਤਾ। ਇਸ ਤੋਂ ਬਾਅਦ ਸਿੰਧ ਘਾਟੀ ਵੀ ਯਾਕੂਬ ਬਿਨ ਲਾਯਮ ਦੇ

ਕਬਜ਼ੇ ਵਿਚ ਆ ਗਈ ਅਤੇ ਜਲਦੀ ਹੀ ਮਨਸੂਰ ਅਤੇ ਮੁਲਤਾਨ ਦੋ ਰਾਜਧਾਨੀਆਂ ਬਣ ਗਈਆਂ।

ਸੰਨ 915 ਵਿਚ ਇਥੇ ਭੂਗੋਲਵੇਤਾ ਮਸੌਦੀ ਆਇਆ ਜਿਸਨੇ ਇਹ ਕਿਹਾ ਕਿ ਮੁਲਤਾਨ ਮੁੱਲਾ ਸਥਾਨਪੁਰਾ ਸ਼ਬਦ ਵਿਚੋਂ ਨਿਕਲਿਆ ਹੈ। ਬੁੱਧ ਦੇ ਸਮੇਂ ਵਿਚ ਇਸ ਨੂੰ ਇਸ ਨਾਂ ਨਾਲ ਹੀ ਜਾਣਿਆ ਜਾਂਦਾ ਸੀ। ਉਸ ਨੇ ਇਸ ਦਾ ਇਕ ਸ਼ਕਤੀਸ਼ਾਲੀ ਕੁਰਸ਼ ਰਾਜ ਦੇ ਰੂਪ ਵਿਚ ਵਰਣਨ ਕੀਤਾ। ਉਸ ਨੇ ਇਸ ਨੂੰ ਉਪਜਾਊ ਅਤੇ ਸੰਘਣੀ ਆਬਾਦੀ ਵਾਲਾ ਰਾਜ ਦਸਿਆ। ਸੰਨ 980 ਵਿਚ ਇਥੇ ਪੇਸ਼ਾਵਰ ਤੋਂ ਇਕ ਲੋਧੀ ਪਰਿਵਾਰ ਆਇਆ। ਮਹਿਮੂਦ ਗਜ਼ਨੀ ਨੇ ਅਬੁਲ ਫ਼ਤਹਿ ਲੋਧੀ ਨੂੰ ਮੁਲਤਾਨ ਦਾ ਗਵਰਨਰ ਬਣਾਇਆ ਅਤੇ ਇਸ ਨੂੰ ਅਨੰਦਪਾਲ ਨਾਲ ਜੋੜਿਆ। ਸੰਨ 1006 ਵਿਚ ਅਨੰਦਪਾਲ ਨੇ ਇਸ ਦਾ ਦੋਬਾਰਾ ਵਿਰੋਧ ਕੀਤਾ। ਸੰਨ 1010 ਵਿਚ ਮਸੌਦ ਮੁਹੰਮਦ ਨੇ ਇਸ ਨੂੰ ਦਬਾ ਦਿੱਤਾ ਅਤੇ ਉਸ ਦੇ ਪੁੱਤਰ ਨੂੰ ਗਵਰਨਰ ਬਣਾ ਦਿੱਤਾ ਗਿਆ।

ਅਗਲੀਆਂ ਤਿੰਨ ਸਦੀਆਂ ਤਕ ਮੁਲਤਾਨ ਦਾ ਇਤਿਹਾਸ ਸੀਮਾ ਪ੍ਰਾਂਤ ਦੇ ਤੌਰ ਤੇ ਜਾਣਿਆ ਜਾਂਦਾ ਹੈ ਜੋ ਮੰਗੋਲ ਹਮਲਿਆਂ ਦੇ ਕਾਰਨ ਸੀ। ਦੱਰਾ ਖ਼ੈਬਰ ਦੀਆਂ ਕਠਿਨਾਈਆਂ ਕਾਰਨ ਅਤੇ ਗੱਖੜਾਂ ਦੇ ਅਤਿਥੀ ਸਤਿਕਾਰ ਦੀ ਭਾਵਨਾ ਕਾਰਨ ਹਮਲਾਵਰਾਂ ਨੇ ਹਿੰਦੁਸਤਾਨ ਆਉਣ ਲਈ ਮੁਲਤਾਨ ਦਾ ਰਸਤਾ ਅਪਣਾਇਆ। ਸੰਨ 1221 ਤੋਂ 1528 ਈ. ਤਕ 10 ਹਮਲਿਆਂ ਨੇ ਇਸ ਜ਼ਿਲ੍ਹੇ ਵਿਚ ਹੂੰਝਾ ਫੇਰ ਦਿੱਤਾ। ਇਹ ਹਮਲੇ ਜਲਾਲੂਦੀਨ ਖਵਾਰਿਜ਼ਮ ਤੋਂ ਸ਼ੁਰੂ ਹੋਏ ਅਤੇ 1528 ਈ. ਵਿਚ ਬਾਬਰ ਤੋਂ ਬਾਅਦ ਖ਼ਤਮ ਹੋਏ। ਜਦੋਂ ਕਿ ਇਸ ਸ਼ਹਿਰ ਨੂੰ ਬਹੁਤ ਨੁਕਸਾਨ ਪਹੁੰਚ ਚੁੱਕਾ ਸੀ। ਇਸ ਸਮੇਂ ਦੇ ਦੌਰਾਨ ਮੁਲਤਾਨ ਦਿੱਲੀ ਦਾ ਹੀ ਵਿਸ਼ੇਸ਼ ਭਾਗ ਸੀ ਪਰ ਦੋ ਵਾਰੀ ਇਹ ਅਲਗ ਅਤੇ ਸੁਤੰਤਰ ਰਾਜਧਾਨੀ ਮੰਨਿਆ ਗਿਆ।

ਕੁਤੁਬਦੀਨ ਅਤੇ ਨਸੀਰੁਦੀਨ ਦੀ ਮੌਤ ਤੋਂ ਬਾਅਦ ਕੁਬਾਚਾ ਨੇ ਮੁਲਤਾਨ ਨੂੰ ਕਬਜ਼ੇ ਵਿਚ ਕਰ ਲਿਆ ਅਤੇ 1227 ਈ. ਤਕ ਸਿੰਧ ਅਤੇ ਸੀਸਤਾਨ ਉੱਤੇ ਸੁਤੰਤਰਤਾ ਪੂਰਬਕ ਰਾਜ ਕਰਦਾ ਰਿਹਾ। ਇਸ ਤੋਂ ਬਾਅਦ 1228 ਈ. ਵਿਚ ਅਲਤਮਸ਼ ਨੇ ਇਸ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਤੇ ਇਸ ਨੂੰ ਦਿੱਲੀ ਦਾ ਹਿੱਸਾ ਬਣਾ ਲਿਆ। ਇਸ ਤੋਂ ਬਾਅਦ ਇਹ ਰਜ਼ੀਆ ਦੇ ਅਧੀਨ ਹੋ ਗਿਆ।

ਸੈਫ਼ਦੀਨ ਹਸਨ ਨੇ ਉਤਰਾਧਿਕਾਰੀ ਨਾ ਹੁੰਦੇ ਹੋਏ ਵੀ ਮੁਲਤਾਨ ਉੱਤੇ 1236 ਈ. ਵਿਚ ਹਮਲਾ ਕੀਤਾ। ਇਸ ਤੋਂ ਬਾਅਦ ਸ਼ੇਰ ਖ਼ਾਂ ਨੇ ਤੇ ਫਿਰ ਬਲਬਨ ਨੇ ਇਸ ਨੂੰ ਆਪਣੇ ਅਧੀਨ ਕਰ ਲਿਆ। ਦੋ ਸਦੀਆਂ ਤਕ ਇਥੋਂ ਦਾ ਗਵਰਨਰ ਸ਼ਾਹੀ ਖ਼ਾਨਦਾਨ ਵਿਚੋਂ ਬਣਦਾ ਰਿਹਾ। ਇਹ ਸਿਲਸਿਲਾ ਗਿਆਸੁਦੀਨ ਤੁਗ਼ਲਕ ਤਕ ਚਲਦਾ ਰਿਹਾ। ਸੰਨ 1527 ਵਿਚ ਮੁਲਤਾਨ ਉੱਤੇ ਬਾਬਰ ਦਾ ਕਬਜ਼ਾ ਹੋ ਗਿਆ। ਸੰਨ 1748 ਵਿਚ ਪੰਜਾਬ ਦੇ ਗਵਰਨਰ ਮੀਰ ਮੰਨੂੰ ਦੇ ਦੀਵਾਨ ਕੌੜਾ ਮੱਲ ਨੇ ਇਸ ਨੂੰ ਜਿੱਤ ਲਿਆ। ਸੰਨ 1771 ਵਿਚ ਇਸ ਉੱਤੇ ਸਿੱਖਾਂ ਨੇ ਕਬਜ਼ਾ ਕਰ ਲਿਆ ਪਰ ਤੈਮੂਰ ਸ਼ਾਹ ਨੇ ਇਹ ਕਬਜ਼ਾ ਦੇਰ ਤਕ ਨਾ ਰਹਿਣ ਦਿੱਤਾ। ਸੰਨ 1779 ਈ. ਤੋਂ 1818 ਤਕ ਮੁਲਤਾਨ, ਨਵਾਬ ਮੁਜ਼ਫ਼ਰ ਖਾਂ ਦੇ ਅਧੀਨ ਰਿਹਾ। ਸੰਨ 1818 ਵਿਚ ਮੁਲਤਾਨ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਹੋ ਗਿਆ। ਦੋ ਜਾਂ ਤਿੰਨ ਸਿੱਖ ਗਵਰਨਰਾਂ ਦੇ ਹੱਥਾਂ ਵਿਚ ਰਹਿਣ ਤੋਂ ਬਾਅਦ 1821 ਈ. ਵਿਚ ਦੀਵਾਨ ਸਾਵਣ ਮੱਲ ਇਥੋਂ ਦਾ ਦੀਵਾਨ ਬਣਾਇਆ ਗਿਆ। ਜਿਸ ਸਥਾਨ ਨੂੰ ਮਾਰ ਧਾੜ ਕਰਕੇ ਇਕ ਮਾਰੂਥਲ ਬਣਾ ਦਿੱਤਾ ਗਿਆ ਸੀ ਉਹ ਜਗ੍ਹਾ ਦੀਵਾਨ ਸਾਵਣ ਮੱਲ ਨੇ ਆਪਣੇ ਯਤਨਾਂ ਨਾਲ ਬਹੁਤ ਚੰਗੀ ਤਰ੍ਹਾਂ ਆਬਾਦ ਕਰ ਦਿੱਤੀ। ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਤੋਂ ਬਾਅਦ ਸਾਵਣ ਮੱਲ ਅਤੇ ਰਾਜਾ ਗੁਲਾਬ ਸਿੰਘ ਵਿਚਕਾਰ ਝਗੜੇ ਸ਼ੁਰੂ ਹੋ ਗਏ ਅਤੇ 1844 ਈ. ਵਿਚ ਦੀਵਾਨ ਸਾਵਣ ਮੱਲ ਇਕ ਸਿਪਾਹੀ ਦੁਆਰਾ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿੱਤਾ ਗਿਆ। ਉਸ ਤੋਂ ਬਾਅਦ ਉਸ ਦਾ ਬੇਟਾ ਮੂਲ ਰਾਜ ਝਗੜੇ ਦੌਰਾਨ ਹੀ ਲਾਹੌਰ ਦਾ ਗਵਰਨਰ ਬਣਾ ਦਿੱਤਾ ਗਿਆ। ਇਸ ਝਗੜੇ ਕਾਰਨ ਇਸ ਨੂੰ ਅਸਤੀਫ਼ਾ ਦੇਣਾ ਪਿਆ। ਪਹਿਲੇ ਸਿੱਖ ਅੰਗਰੇਜ਼ ਯੁੱਧ ਦੇ ਫ਼ਲਸਰੂਪ ਲਾਹੌਰ ਵਿਚ ਕੌਂਸਲ ਆਫ਼ ਰੀਜੈਂਸੀ ਸਥਾਪਿਤ ਕਰ ਦਿੱਤੀ ਗਈ। ਇਸ ਕਾਰਨ ਦੀਵਾਨ ਮੂਲਰਾਜ ਅਤੇ ਅੰਗਰੇਜ਼ ਅਫ਼ਸਰਾਂ ਵਿਚ ਅਣਬਣ ਹੋ ਗਈ। ਇਸੇ ਕਾਰਨ ਹੀ ਮੁਲਤਾਨ ਵਿਚ ਬਗ਼ਾਵਤ ਹੋਈ ਅਤੇ ਇਹ ਹੀ ਦੂਜੇ ਸਿੱਖ ਅੰਗਰੇਜ਼ ਯੁੱਧ ਦਾ ਕਾਰਨ ਬਣਿਆ। ਸੰਨ 1849 ਵਿਚ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਸਖ਼ਤ ਲੜਾਈ ਹੋਈ ਪਰ ਮੂਲਰਾਜ ਨੇ 22 ਜਨਵਰੀ, 1849 ਨੂੰ ਆਪਣੀ ਮਰਜ਼ੀ ਨਾਲ ਹਾਰ ਮੰਨ ਲਈ। ਮੂਲਰਾਜ ਉੱਤੇ ਅੰਗਰੇਜ਼ ਅਫ਼ਸਰਾਂ ਨੂੰ ਕਤਲ ਕਰਨ ਦਾ ਇਲਜ਼ਾਮ ਲਾ ਕੇ ਮੁਕੱਦਮਾ ਚਲਾਇਆ ਗਿਆ ਅਤੇ ਮੌਤ ਦੀ ਸਜ਼ਾ ਦਿੱਤੀ ਗਈ ਤੇ ਜ਼ਿਲ੍ਹੇ ਉੱਤੇ ਸਿੱਧਾ ਅੰਗਰੇਜ਼ੀ ਰਾਜ ਕਰ ਦਿੱਤਾ ਗਿਆ।

ਮੁਲਤਾਨ ਦੀ ਗਰਮੀ ਤੇ ਰੇਤਲੇ ਝੱਖੜ, ਤਿੱਬਤ ਦੀ ਸਰਦੀ ਤੇ ਬਰਫ਼ ਨੂੰ ਵੀ ਮਾਤ ਕਰਨ ਵਾਲੇ ਹਨ ਪਰ ਸ਼ਹਿਰ ਦੀ ਚੰਗੇਰੀ ਪੁਜ਼ੀਸ਼ਨ ਤੇ ਆਸ ਪਾਸ ਦੀਆਂ ਜਲ ਭਰਪੂਰ ਨਦੀਆਂ ਨੇ ਇਸ ਨੂੰ ਬਹੁਤ ਪ੍ਰਸਿੱਧ ਕਰ ਦਿੱਤਾ। ਇਥੋਂ ਦੀ ਸਿਲਕ ਤੇ ਦਰੀਆਂ ਬਹੁਤ ਪ੍ਰਸਿੱਧ ਹਨ। ਕਣਕ, ਨੀਲ ਅਤੇ ਰੂੰ ਵੀ ਪ੍ਰਸਿੱਧ ਹੈ। ਹਿਮਾਲਾ ਦੀਆਂ ਦੱਖਣੀ ਢਲਾਨਾਂ ਵਿਚ ਕਦੇ ਕਦੇ ਬਾਰਸ਼ਾਂ ਨਾਲ ਹੜ੍ਹ ਆ ਜਾਂਦੇ ਹਨ।

ਇਸ ਜ਼ਿਲ੍ਹੇ ਵਿਚ 6 ਕਸਬੇ ਅਤੇ 1851 ਪਿੰਡ ਹਨ। ਪਿਛਲੀ ਸਦੀ ਵਿਚ ਇਸ ਵਿਚ 11.7% ਵਾਧਾ ਹੋਇਆ। ਇਹ ਸ਼ਹਿਰ ਆਕਰਸ਼ਤ ਹੋਣ ਕਾਰਨ ਬਹੁਤ ਸਾਰੇ ਲੋਕ ਬਾਹਰੋਂ ਆ ਕੇ ਵਸ ਗਏ। ਇਸੇ ਕਾਰਨ ਜਨਸੰਖਿਆ ਵਿਚ ਇਹ ਵਾਧਾ ਹੋਇਆ। ਇਥੇ ਸਭ ਤੋਂ ਜ਼ਿਆਦਾ ਸੰਖਿਆ ਖੇਤੀਬਾੜੀ ਕਰਨ ਵਾਲਿਆਂ ਦੀ ਹੈ। ਇਸ ਤੋਂ ਬਾਅਦ ਰਾਜਪੂਤਾਂ ਦੀ ਗਿਣਤੀ ਹੈ। ਇਸ ਤੋਂ ਬਾਅਦ ਅਰਾਈਂ ਅਤੇ ਪਠਾਣਾਂ ਦੀ ਗਿਣਤੀ ਆਉਂਦੀ ਹੈ। ਸਈਅਦ ਅਤੇ ਕੁਰੈਸ਼ੀ ਬਹੁਤ ਘੱਟ ਸੰਖਿਆ ਵਿਚ ਹਨ। ਇਸ ਤੋਂ ਬਾਅਦ ਵਪਾਰੀਆਂ ਦੀ ਸੰਖਿਆ ਆਉਂਦੀ ਹੈ।

ਇਸ ਜ਼ਿਲ੍ਹੇ ਦਾ ਪ੍ਰਬੰਧ ਸੁਚਾਰੂ ਢੰਗ ਨਾਲ ਚਲਾਉਣ ਲਈ 5 ਤਹਿਸੀਲਾਂ ਵਿਚ ਵੰਡਿਆ ਹੋਇਆ ਹੈ। ਡਿਪਟੀ ਕਮਿਸ਼ਨਰ ਹੀ ਜ਼ਿਲ੍ਹਾ ਮੈਜਿਸਟਰੇਟ ਹੁੰਦਾ ਹੈ। ਸਿਵਲ ਜੁਡੀਸ਼ਲ ਕੰਮ ਡਿਸਟ੍ਰਿਕਟ ਜੱਜ ਦੇ ਅਧੀਨ ਹੈ ਅਤੇ ਦੋਵਾਂ ਜੱਜਾਂ ਉੱਤੇ ਮੁਲਤਾਨ ਸਿਵਿਲ ਡਵੀਜ਼ਨ ਦਾ ਜੱਜ ਹੁੰਦਾ ਹੈ।

ਇਥੇ ਸਿੱਖਿਆ ਲਈ ਹਾਈ, ਸੈਕੰਡਰੀ ਅਤੇ ਪਬਲਿਕ ਸਕੂਲਾਂ ਦਾ ਵਿਸ਼ੇਸ਼ ਪ੍ਰਬੰਧ ਹੈ। ਇਥੇ ਖੇਤੀਬਾੜੀ ਨਾਲ ਸਬੰਧਤ ਕਾਲਜ ਵੀ ਹੈ। ਸੰਨ 1903-4 ਵਿਚ ਸਿੱਖਿਆ ਉੱਤੇ ਲਗਭਗ

89000 ਰੁਪਿਆ ਖ਼ਰਚ ਕੀਤਾ ਜਾਂਦਾ ਸੀ। ਇਥੇ ਸਿਵਲ ਹਸਪਤਾਲਾਂ ਤੋਂ ਇਲਾਵਾ ਡਿਸਪੈਂਸਰੀਆਂ ਵੀ ਹਨ। ਇਕ ਵਿਕਟੋਰੀਆ ਜੁਬਲੀ ਹਸਪਤਾਲ ਕੇਵਲ ਔਰਤਾਂ ਲਈ ਹੈ। ਇਹ ਲਾਹੌਰ ਤੋਂ 207 ਅਤੇ ਕਰਾਚੀ ਤੋਂ 548 ਮੀਲ ਦੂਰ ਹੈ। ਇਹ ਉੱਤਰ ਪੱਛਮੀ ਰੇਲਵੇ ਦਾ ਭਾਰੀ ਸਟੇਸ਼ਨ ਹੈ। ਇਥੇ ਅੰਗਰੇਜ਼ੀ ਫ਼ੌਜ ਦੀ ਵੱਡੀ ਛਾਉਣੀ ਹੁੰਦੀ ਸੀ।

ਇਥੇ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਥਾਨ ਪੀਰਾਂ ਦੇ ਮਕਾਨਾਂ ਵਿਚ ਹੈ। ਆਪਣੀ ਯਾਤਰਾ ਦੇ ਦੌਰਾਨ ਗੁਰੂ ਸਾਹਿਬ ਕੁਰਮ ਤੋਂ ਹੋ ਕੇ ਮੁਲਤਾਨ ਪਹੁੰਚੇ। ਇਥੋਂ ਦੇ ਪੀਰਾਂ ਨੇ ਗੁਰੂ ਜੀ ਪਾਸ ਇਕ ਦੁੱਧ ਦਾ ਪਿਆਲਾ ਭਰ ਕੇ ਭੇਜਿਆ। ਗੁਰੂ ਸਾਹਿਬ ਨੇ ਇਸ ਪਿਆਲੇ ਉੱਤੇ ਫੁੱਲ ਰੱਖ ਦਿੱਤਾ ਜਿਸ ਦਾ ਭਾਵ ਸੀ ਕਿ ਅਸੀਂ ਭਰੇ ਹੋਏ ਪਿਆਲੇ ਵਿਚ ਫੁੱਲ ਵਾਂਗ ਹੀ ਪੀਰਾਂ ਦੇ ਇਕੱਠ ਵਿਚ ਸਮਾਅ ਸਕਦੇ ਹਾਂ।

ਹ.ਪੁ.–ਇੰਪ. ਗ. ਇੰਡ. 18 : 22; ਹਿੰ. ਵਿ. ਕੋ.: 344; ਮ. ਕੋ. :989

**ਮੁਲਤਾਨ** : ਇਹ ਪੱਛਮੀ ਪੰਜਾਬ (ਪਾਕਿਸਤਾਨ) ਦੇ ਮੁਲਤਾਨ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਇਹ ਕਰਾਚੀ ਤੋਂ ਲਗਭਗ 887 ਕਿ. ਮੀ. ਦੂਰ ਹੈ। ਇਸ ਦੇ ਤਿੰਨੇ ਪਾਸੇ ਇਕ ਉੱਚੀ ਦੀਵਾਰ ਬਣੀ ਹੋਈ ਹੈ। ਇਹ ਦੀਵਾਰ ਦੱਖਣ ਵਲੋਂ ਖੁਲ੍ਹਦੀ ਹੈ ਜਿਸ ਪਾਸੇ ਵੱਲੋਂ ਰਾਵੀ ਦਰਿਆ ਸ਼ਹਿਰ ਵਿਚ ਪ੍ਰਵੇਸ਼ ਕਰਦਾ ਸੀ। ਮੁਲਤਾਨ ਨੂੰ ਪਹਿਲਾਂ ਕਸ਼ਤਪੁਰ, ਹੰਸਪੁਰ, ਬਾਗ਼ਪੁਰ ਅਤੇ ਅੰਤ ਵਿਚ ਮੁੱਲਾਸਥਾਨ ਨਾਂ ਦਿੱਤਾ ਗਿਆ ਜੋ ਮੁਸਲਮਾਨਾਂ ਤੋਂ ਪਹਿਲਾਂ ਇਕ ਸੂਰਜ ਦੇਵਤਾ ਦੇ ਮੰਦਰ ਦੇ ਨਾਂ ਤੋਂ ਨਿਕਲਿਆ ਸੀ। ਮੁੱਲਾਸਥਾਨ ਤੋਂ ਹੌਲੀ ਹੌਲੀ ਵਿਗੜ ਕੇ ਨਾਂ ਮੁਲਤਾਨ ਬਣ ਗਿਆ। ਭਾਰਤ ਦੀ ਸੀਮਾ ਤੇ ਹੋਣ ਕਾਰਨ ਇਹ ਵਿਸ਼ੇਸ਼ ਇਤਿਹਾਸਕ ਮਹੱਤਤਾ ਰੱਖਦਾ ਹੈ। ਮੁਲਤਾਨ ਨੂੰ ਪਹਿਲਾਂ ਕੁਸ਼ਾਣਾਂ ਨੇ ਜਿੱਤਿਆ ਅਤੇ ਬਾਅਦ ਵਿਚ ਹੂਣਾਂ ਨੇ।

ਪਹਿਲੇ ਸਮਿਆਂ ਵਿਚ ਮੁਲਤਾਨ ਸਬੰਧੀ ਇਕ ਸ਼ਿਅਰ ਬੜਾ ਪ੍ਰਚਲਿਤ ਸੀ :-

ਚਾਰ ਗਾਫ ਅਸਤ ਤੁਹਫ਼ਾ-ਇ-ਮੁਲਤਾਨ।
ਗਰਦ ਓ ਗਰਮਾ, ਗਦਾ ਓ ਗਰੋਸਤਾਨ।

ਅਰਥਾਤ ਫ਼ਾਰਸੀ ਲਿਪੀ ਦੇ ਗਾਫ਼ ਅੱਖਰ ਨਾਲ ਸ਼ੁਰੂ ਹੋਣ ਵਾਲੀਆਂ ਚਾਰ ਚੀਜ਼ਾਂ ਮੁਲਤਾਨ ਦੀ ਸੁਗ਼ਾਤ ਹਨ। ਪਹਿਲੀ ਗਰਦ (ਮਿੱਟੀ ਘੱਟਾ) ਦੂਜੀ ਗਰਮੀ, ਤੀਜੀ ਗਦਾ ਜਿਸ ਦਾ ਅਰਥ ਫ਼ਕੀਰ ਹੈ ਅਤੇ ਚੌਥਾ ਹੈ ਗੋਰਸਤਾਨ ਅਰਥਾਤ ਕਬਰਿਸਤਾਨ। ਇਥੇ ਹਜ਼ਾਰਾਂ ਪੀਰਾਂ ਦੇ ਮਕਬਰੇ ਅਤੇ ਮਜ਼ਾਰ ਹਨ ਜਿਥੇ ਹਰ ਵੀਰਵਾਰ ਅਤੇ ਬੁੱਧਵਾਰ ਨੂੰ ਮੇਲੇ ਲੱਗਦੇ ਹਨ ਜਿਨ੍ਹਾਂ ਵਿਚੋਂ ਪੀਰ ਸਾਹਿਬ ਸ਼ਮਸ ਤਬਰੇਜ਼ ਅਤੇ ਰੁਕਨ ਆਲਮ ਦੀ ਖਾਨਗਾਹ ਮਸ਼ਹੂਰ ਹਨ। ਇਥੇ ਹਿੰਦੂ ਅਤੇ ਮੁਸਲਮਾਨ ਦੋਵੇਂ ਧਰਮਾਂ ਦੇ ਲੋਕ ਜਾਂਦੇ ਹਨ ਅਤੇ ਬੰਦਗੀ ਕਰਦੇ ਹਨ। ਮੁਲਤਾਨ ਸ਼ਹਿਰ ਵਿਚ ਹਿੰਦੂਆਂ ਦੇ ਪੂਜਾ ਅਸਥਾਨਾਂ ਵਿਚੋਂ ਇਕ ਪ੍ਰਹਿਲਾਦਪੁਰੀ ਹੈ। ਇਹ ਕਿਲੇ ਦੇ ਅੰਦਰ ਹੈ ਤੇ ਮੂਲਰਾਜ ਨਾਲ ਲੜਾਈ ਦੇ ਸਮੇਂ ਢਹਿ ਗਈ ਸੀ ਪਰ ਬਾਅਦ ਵਿਚ ਇਸ ਨੂੰ ਫਿਰ ਉਸਾਰਨ ਦਾ ਪ੍ਰਬੰਧ ਕੀਤਾ ਗਿਆ। ਹਿੰਦੂ ਸ਼ਾਸਤਰਾਂ ਅਨੁਸਾਰ ਇਹ ਉਹ ਸਥਾਨ ਹੈ ਜਿਥੇ ਪਰਮਾਤਮਾ ਨੇ ਨਰਸਿੰਘ ਅਵਤਾਰ ਦਾ ਰੂਪ ਧਾਰਨ ਕਰ ਕੇ ਪਾਪੀ ਰਾਜੇ ਹਰਨਾਖਸ਼ ਨੂੰ ਮਾਰਿਆ ਅਤੇ ਉਸ ਦੇ ਪ੍ਰਭੂ ਭਗਤ ਪੁੱਤਰ ਪ੍ਰਹਿਲਾਦ ਨੂੰ ਬਚਾਇਆ ਸੀ। ਦੂਜਾ ਪੂਜਾ ਸਥਾਨ ਸੂਰਜ ਕੁੰਡ ਅਤੇ ਤੀਜਾ ਸਥਾਨ ਜੋਗ ਬਾਬਾ ਦਾ ਹੈ। ਇਸ ਤੋਂ ਇਲਾਵਾ ਹੋਰ ਵਿਸ਼ੇਸ਼ ਸਥਾਨ ਤੋਤਲਾਇਆ ਸ਼ਿਵ ਵਾਲਾ ਤੇ ਬਾਵਾ ਗੈਸ਼ੋਪੁਰੀ ਹਨ। ਮੁਲਤਾਨ ਦਾ ਕਿਲਾ ਬਹੁਤ ਮਜ਼ਬੂਤ ਬਣਿਆ ਹੋਇਆ ਹੈ ਜਿਸ ਦੇ 40 ਬੁਰਜ ਅਤੇ ਚਾਰ ਦਰਵਾਜ਼ੇ ਹਨ। ਇਸ ਦੀ ਦੀਵਾਰ ਦੀ ਉਚਾਈ ਬਾਹਰੋਂ 22 ਗਜ਼ ਤੇ ਅੰਦਰੋਂ ਕੁਝ ਘੱਟ ਹੈ। ਮਹਾਰਾਜਾ ਰਣਜੀਤ ਸਿੰਘ ਨੇ ਇਸ ਦੇ ਆਲੇ ਦੁਆਲੇ ਪੱਕੀ ਖਾਈ ਬਣਵਾਈ ਸੀ। ਦਰਵਾਜ਼ਿਆਂ ਦੇ ਅੱਗੇ ਆਲੀਸ਼ਾਨ ਦਮਦਮੇ ਬਣੇ ਹੋਏ ਸਨ। ਇਸ ਤੋਂ ਇਲਾਵਾ ਵਲੀ ਮੁਹੰਮਦ ਸਾਹਿਬ ਦੀ ਮਸੀਤ ਅਤੇ ਈਦਗਾਹ ਵੇਖਣਯੋਗ ਸਥਾਨ ਹਨ।

ਇਥੋਂ ਦਾ ਇਕ ਪਿੰਡ ਰਾਮ ਚੌਂਤਰਾ ਹੈ ਜਿਥੇ ਹਰ ਸਾਲ ਵਿਸਾਖੀ ਦੇ ਮੇਲੇ ਤੇ ਬੜੀ ਭੀੜ ਹੁੰਦੀ ਹੈ। ਦੂਰੋਂ ਦੂਰੋਂ ਲੋਕ ਇਸ਼ਨਾਨ ਕਰਨ ਲਈ ਆਉਂਦੇ ਹਨ। ਇਥੇ ਬ੍ਰਹਮਚਾਰੀ ਸਾਧੂ ਰਹਿੰਦੇ ਹਨ ਜੋ ਆਏ ਗਏ ਨੂੰ ਭੋਜਨ ਛਕਾਉਂਦੇ ਹਨ। ਦੀਵਾਨ ਸਾਵਣ ਮੱਲ ਨੇ ਨਦੀ ਦੇ ਸੱਜੇ ਕੰਢੇ ਉੱਤੇ ਇਕ ਪੱਕਾ ਘਾਟ ਬਣਵਾਇਆ ਸੀ। ਨਦੀ ਦੇ ਖੱਬੇ ਕਿਨਾਰੇ ਉੱਤੇ ਇਕ ਅਵਧੂਤ ਫ਼ਕੀਰ ਦਾ ਅਸਥਾਨ ਹੈ।

ਇਥੋਂ ਦੀ ਮਹੱਤਵਪੂਰਣ ਉਪਜ ਕਣਕ, ਛੋਲੇ, ਜੌਂ, ਜਵਾਰ, ਬਾਜਰਾ, ਮੂੰਗੀ, ਚਿੱਟਾ ਜ਼ੀਰਾ, ਸੌਂਫ, ਜਵੈਣ, ਧਨੀਆ ਆਦਿ ਹੈ। ਇਥੋਂ ਦਾ ਪ੍ਰਸਿੱਧ ਫ਼ਲ ਖਜੂਰ ਹੈ ਜੋ ਖੁਰਮਾਨੀ ਵਾਂਗ ਮਿੱਠਾ ਹੁੰਦਾ ਹੈ। ਇਥੇ ਦਰੀਆਂ, ਰੇਸ਼ਮ, ਕਾਲੀਨ, ਚਿਕਨ ਕਸੀਦੇ ਅਤੇ ਮੁਕੈਸ਼ ਦੀ ਕਢਾਈ ਦਾ ਕੰਮ ਬਹੁਤ ਵਧੀਆ ਹੁੰਦਾ ਹੈ। ਇਥੋਂ ਦੀ ਛੀਂਟ ਬਹੁਤ ਪ੍ਰਸਿੱਧ ਹੈ। ਇਸ ਤੋਂ ਇਲਾਵਾ ਇਥੋਂ ਦਾ ਰੇਸ਼ਮੀ ਕੱਪੜਾ, ਖੇਸ ਤੇ ਮੇਵੇ ਵੀ ਬਹੁਤ ਮਸ਼ਹੂਰ ਹਨ।

ਝਨਾਂ ਦਰਿਆ ਮੁਲਤਾਨ ਤੋਂ ਕੇਵਲ 5 ਕਿ. ਮੀ. ਦੇ ਫਾਸਲੇ ਤੇ ਵਗਦਾ ਹੈ ਅਤੇ ਨਾਲਾ ਸ਼ਾਹਪੁਰ ਵਾਲਾ, ਨਾਲਾ ਵਲੀ ਮੁਹੰਮਦ ਖਾਂ, ਸਕੰਦਰ ਆਬਾਦ ਵਾਲਾ ਅਤੇ ਹੋਰ ਨਾਲੇ ਜਿਨ੍ਹਾਂ ਦੀ ਗਿਣਤੀ 22 ਹੈ, ਇਸ ਇਲਾਕੇ ਵਿਚ ਵਗਦੇ ਹਨ। ਮੁਲਤਾਨ ਦੀ ਖੇਤੀਬਾੜੀ ਜ਼ਿਆਦਾਤਰ ਇਨ੍ਹਾਂ ਨਾਲਿਆਂ ਦੇ ਪਾਣੀ ਤੇ ਨਿਰਭਰ ਹੈ ਕਿਉਂਕਿ ਇਥੇ ਬਾਰਸ਼ ਬਹੁਤ ਘੱਟ ਹੁੰਦੀ ਹੈ।

ਇਥੇ ਵਿਦਿਆ ਪ੍ਰਾਪਤੀ ਲਈ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲ ਹਨ। ਸਿਵਲ ਹਸਪਤਾਲ ਤੋਂ ਇਲਾਵਾ ਡਿਸਪੈਂਸਰੀਆਂ ਵੀ ਹਨ ਅਤੇ ਇਸਤਰੀਆਂ ਲਈ ਇਕ ਵਿਸ਼ੇਸ਼ ਹਸਪਤਾਲ ਦੀ ਵਿਵਸਥਾ ਵੀ ਹੈ।

ਹ.ਪੁ.– ਇੰਪ. ਗ. ਇੰਡ. 18 : 35; ਐਨ. ਬ੍ਰਿ. 7 : 94; ਪੰਜਾਬ ਦੀ ਸੈਰ : 128

**ਮੁਲਤਾਨ ਜੇਲ੍ਹ** : ਇਸ ਪ੍ਰਸਿੱਧ ਜੇਲ੍ਹ ਵਿਚ ਅਜਿਹੇ ਸੁਤੰਤਰਤਾ ਸੰਗਰਾਮੀਆਂ ਨੇ ਸਜ਼ਾਵਾਂ ਭੁਗਤੀਆਂ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ ਤੇ ਸੀ ਨਾ ਕੀਤੀ। ਮੁਲਤਾਨ ਜੇਲ੍ਹ ਵਿਚ ਭਾਈ ਸਿੰਘ ਜੱਸੋਵਾਲ, ਕਰਤਾਰ ਸਿੰਘ ਗੋਂਦਪੁਰ ਆਦਿ ਬੱਬਰਾਂ ਨੇ ਆਪਣੀ ਆਪਣੀ ਸਜ਼ਾ ਕੱਟੀ ਅਤੇ ਜੇਲ੍ਹ ਦੇ ਮਾੜੇ ਸਲੂਕ ਵਿਰੁੱਧ ਆਵਾਜ਼ ਉਠਾਈ।

ਉਨ੍ਹਾਂ ਦਿਨਾਂ ਵਿਚ ਆਮ ਤੌਰ ਤੇ ਜੇਲ੍ਹਾਂ ਵਿਚ ਇਕ ਬਾਰਕ ਦੇ ਚਾਰ ਕਮਰੇ ਬਣਾ ਕੇ ਦਸ-ਦਸ, ਪੰਦਰਾਂ-ਪੰਦਰਾਂ ਕੈਦੀਆਂ ਨੂੰ ਇਕ-ਇਕ ਕਮਰੇ ਵਿਚ ਬੰਦ ਕੀਤਾ ਜਾਂਦਾ ਸੀ। ਬਾਰਕ ਦੁਆਲੇ

ਪਹਿਲਾਂ ਸੀਖਾਂ ਹੋਇਆ ਕਰਦੀਆਂ ਸਨ ਪਰ ਬਾਅਦ ਵਿਚ ਇਸ ਦੀ ਥਾਂ ਕੰਧਾਂ ਕਰ ਦਿੱਤੀਆਂ ਗਈਆਂ। ਇਨ੍ਹਾਂ ਕੰਧਾਂ ਵਿਚ ਪਿਛਲੇ ਪਾਸੇ ਡਿਉਢੀ ਵੱਲ ਇਕ ਮੋਰੀ ਕੱਢੀ ਹੁੰਦੀ ਸੀ। ਜੇਲ੍ਹ ਦੀ ਖੁਰਾਕ ਵੀ ਬਹੁਤ ਮਾੜੀ ਹੋਇਆ ਕਰਦੀ ਸੀ। ਉਸ ਵੇਲੇ ਕੈਦੀਆਂ ਲਈ ਜੋ ਰੋਟੀ ਮਨਜ਼ੂਰ ਸੀ ਉਸ ਵਿਚ ਅੱਧੀ ਕਣਕ ਤੇ ਅੱਧੇ ਛੋਲੇ ਹੁੰਦੇ ਸੀ ਪਰ ਇਸ ਤਰ੍ਹਾਂ ਦੀ ਮਿੱਸੀ ਰੋਟੀ ਦਿੱਤੀ ਨਹੀਂ ਜਾਂਦੀ ਸੀ। ਕੇਵਲ ਛੋਲਿਆਂ ਦੀ ਰੋਟੀ ਦਿੱਤੀ ਜਾਂਦੀ ਸੀ। ਉਸ ਵਿਚ ਮਿੱਟੀ ਮਿਲੀ ਹੁੰਦੀ ਸੀ ਅਤੇ ਧੂੜਾ ਵੀ ਬਹੁਤ ਜ਼ਿਆਦਾ ਲਗਿਆ ਹੁੰਦਾ ਸੀ ਜਿਸ ਨੂੰ ਝਾੜਨ ਲੱਗਿਆਂ ਰੋਟੀ ਦੇ ਕਈ ਟੁਕੜੇ ਹੋ ਜਾਂਦੇ। ਦਾਲ ਸਬਜ਼ੀ ਦੀ ਹਾਲਤ ਵੀ ਇਨੀ ਮਾੜੀ ਸੀ ਕਿ ਖਾਣ ਯੋਗ ਨਹੀਂ ਸੀ। ਕੱਪੜਿਆਂ ਦਾ ਹਾਲ ਵੀ ਬਹੁਤ ਹੀ ਮਾੜਾ ਸੀ। ਲੰਡੀਆਂ ਬਾਹਾਂ ਵਾਲਾ ਇਕ ਕੁੜਤਾ ਮਿਲਦਾ ਸੀ। ਸਿੱਖਾਂ ਨੂੰ ਇਕ ਕੱਛਾ ਤੇ ਮੁਸਲਮਾਨਾਂ ਨੂੰ ਗੋਡਿਆਂ ਤਕ ਉੱਚਾ ਇਕ ਪਜਾਮਾ ਦਿੱਤਾ ਜਾਂਦਾ ਸੀ ਜਿਸ ਨੂੰ ਤੰਬੀ ਕਿਹਾ ਜਾਂਦਾ ਸੀ। ਨਹਾਉਣ ਲਈ ਕੋਈ ਸਾਫ਼ਾ ਨਹੀਂ ਸੀ ਦਿੱਤਾ ਜਾਂਦਾ। ਇਕ ਕੱਛੇ ਜਾਂ ਤੰਬੀ ਨਾਲ ਨ੍ਹਾਉਣਾ ਧੋਣਾ ਮੁਸ਼ਕਲ ਸੀ। ਇਸ ਲਈ ਕਈ-ਕਈ ਦਿਨ ਨਹਾਏ ਬਗੈਰ ਰਹਿਣਾ ਪੈਂਦਾ ਸੀ। ਕਈ ਤਾਂ ਆਪਣੇ ਬਿਸਤਰੇ ਦੇ ਕੰਬਲ ਬੰਨ੍ਹ ਕੇ ਹੀ ਨਹਾ ਲੈਂਦੇ ਸਨ। ਦਸਤਾਰ ਉੱਕਾ ਨਹੀਂ ਸੀ ਦਿੱਤੀ ਜਾਂਦੀ। ਸਾਬਣ ਦੇਣ ਦਾ ਵੀ ਕੋਈ ਪ੍ਰਬੰਧ ਨਹੀਂ ਸੀ। ਕੇਵਲ ਸਿੱਖਾਂ ਨੂੰ ਹਫ਼ਤੇ ਪਿਛੋਂ ਛੇ ਰੀਠੇ ਸਿਰ ਧੋਣ ਲਈ ਦਿੱਤੇ ਜਾਂਦੇ ਸਨ। ਇਕ ਤੋਲਾ ਤੇਲ ਵੀ ਦਿੱਤਾ ਜਾਂਦਾ ਸੀ।

ਬੰਬਾ (ਗੇੜ ਕੇ ਪਾਣੀ ਕੱਢਣਾ), ਖਰਾਸ, ਕੋਹਲੂ, ਮੁੰਜ ਕੁਟਾਈ ਅਤੇ ਚੱਕੀ ਪੀਹਣ ਆਦਿ ਮੁਸ਼ਕਤਾਂ ਸਨ। ਇਹ ਸਾਰੇ ਕੰਮ ਕੈਦੀਆਂ ਨੂੰ ਪਸ਼ੂਆਂ ਵਾਂਗ ਜੁੜ ਕੇ ਕਰਨੇ ਪੈਂਦੇ ਸਨ। ਜਿਹੜਾ ਨਾ ਕਰਦਾ ਉਸ ਨੂੰ ਡੰਡਾ-ਬੇੜੀ, ਕੋਠੀ-ਬੰਦੀ ਅਤੇ ਟਾਟ-ਵਰਦੀ ਵਰਗੀਆਂ ਸਖ਼ਤ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ। ਉਮਰ ਕੈਦ ਦੀ ਸਜ਼ਾ ਵਾਲਿਆਂ ਨੂੰ ਤਾਂ ਹਰ ਵੇਲੇ ਬੇੜੀ ਲੱਗੀ ਰਹਿੰਦੀ ਸੀ। ਉਨ੍ਹਾਂ ਨੂੰ ਰਾਤ ਨੂੰ ਹਰ ਰੋਜ਼ ਨਵੀਂ ਥਾਂ ਉੱਤੇ ਭੇਜਿਆ ਜਾਂਦਾ ਸੀ।

ਸਤੰਬਰ, 1926 ਵਿਚ ਮੁਲਤਾਨ ਜੇਲ੍ਹ ਵਿਚ ਸਜ਼ਾ ਭੁਗਤ ਰਹੇ ਦੇਸ਼ ਭਗਤਾਂ ਨੇ ਉਪਰੋਕਤ ਹਾਲਤਾਂ ਵਿਰੁੱਧ ਆਵਾਜ਼ ਉਠਾਈ। ਇਨ੍ਹਾਂ ਵਿਚੋਂ ਭਾਈ ਕਰਮ ਸਿੰਘ ਝਿੰਗੜ, ਦਲੀਪ ਸਿੰਘ ਮਾਣਕੋ, ਹਰਦਿੱਤ ਸਿੰਘ ਜਸੋਵਾਲ, ਕਰਤਾਰ ਸਿੰਘ ਗੋਂਦਪੁਰ ਪ੍ਰਮੁੱਖ ਸਨ। ਇਨ੍ਹਾਂ ਨੇ ਆਪਣੀ ਆਵਾਜ਼ ਸਰਕਾਰ ਤੱਕ ਪਹੁੰਚਾਉਣ ਲਈ ਭੁੱਖ ਹੜਤਾਲ ਕਰ ਦਿੱਤੀ। ਇਸ ਹੜਤਾਲ ਵਿਚ ਹਿੱਸਾ ਤਾਂ ਬਾਕੀ ਕੈਦੀਆਂ ਨੇ ਵੀ ਲਿਆ ਪਰ ਬਾਕੀ ਸਾਰੇ ਵਿਚੇ ਹੀ ਛੱਡ ਗਏ। ਇਨ੍ਹਾਂ ਵਿਚੋਂ ਕੇਵਲ ਅੱਠ ਵਿਅਕਤੀ ਹੀ ਡਟੇ ਰਹੇ। 25 ਦਿਨਾਂ ਦੀ ਭੁੱਖ ਹੜਤਾਲ ਤੋਂ ਬਾਅਦ ਜੇਲ੍ਹ ਅਫ਼ਸਰਾਂ ਨੇ ਡਰਾਉਣ ਲਈ ਦਲੀਪ ਸਿੰਘ ਮਾਣਕੋ ਅਤੇ ਹਰਦਿੱਤ ਸਿੰਘ ਨੂੰ ਤੀਹ-ਤੀਹ ਬੈਂਤਾਂ ਮਾਰੀਆਂ ਪਰ ਇਨ੍ਹਾਂ ਨੇ ਬੈਂਤਾਂ ਨੂੰ ਕੁਝ ਵੀ ਨਾ ਸਮਝਿਆ। ਇਸ ਤੋਂ ਬਾਅਦ ਜੇਲ੍ਹ ਅਫ਼ਸਰਾਂ ਨੇ ਦਵਾਈ ਵਿਚ ਜ਼ਹਿਰ ਮਿਲਾ ਦਿੱਤੀ ਪਰ ਉਲਟੀਆਂ ਲੱਗ ਜਾਣ ਨਾਲ ਸਭ ਦੀ ਜਾਨ ਬਚ ਗਈ।

ਸਤੰਬਰ, 1929 ਵਿਚ ਸਰਦਾਰ ਭਗਤ ਸਿੰਘ ਤੇ ਉਸ ਦੇ ਸਾਥੀਆਂ ਵਰਗੇ ਸੂਰਮੇ ਵੀ ਇਸ ਹੜਤਾਲ ਵਿਚ ਸ਼ਾਮਲ ਹੋ ਗਏ। ਬਾਬਾ ਸੋਹਣ ਸਿੰਘ ਭਕਨਾ ਵੀ ਇਸ ਵਿਚ ਸ਼ਾਮਲ ਸੀ। ਇਹ ਭੁੱਖ ਹੜਤਾਲ ਲਗਭਗ ਤਿੰਨ ਸਾਢੇ ਤਿੰਨ ਮਹੀਨੇ ਚੱਲੀ। ਇਹ ਭੁੱਖ ਹੜਤਾਲ ਰਾਜਸੀ ਕੈਦੀਆਂ ਵਾਸਤੇ ਜੇਲ੍ਹ ਅੰਦਰ ਰਾਜਸੀ ਕਲਾਸ ਬਣਵਾਉਣ ਲਈ ਸੀ। ਇਨ੍ਹਾਂ ਸਾਰੇ ਯਤਨਾਂ ਦੇ ਨਤੀਜੇ ਵਜੋਂ ਲਾਲਾ ਬੋਧ ਰਾਜ ਜੋ ਪੰਜਾਬ ਕੌਂਸਲ ਦਾ ਮੈਂਬਰ ਸੀ ਜੇਲ੍ਹ ਅੰਦਰ ਆਇਆ ਤੇ ਉਸ ਨੇ ਦਸਿਆ ਕਿ ਕਾਂਗਰਸ ਅਤੇ ਸ਼੍ਰੋਮਣੀ ਕਮੇਟੀ ਨੇ ਭੁੱਖ ਹੜਤਾਲ ਛੱਡਣ ਦੇ ਹੱਕ ਵਿਚ ਮਤੇ ਪਾਸ ਕਰ ਦਿੱਤੇ ਹਨ ਤਾਂ ਜੇਲ੍ਹ ਅੰਦਰ ਚਲ ਰਹੀ ਭੁੱਖ ਹੜਤਾਲ ਖ਼ਤਮ ਹੋਈ। ਇਸ ਭੁੱਖ ਹੜਤਾਲ ਕਾਰਨ ਦੇਸ਼ ਭਗਤਾਂ ਦੀ ਸਜ਼ਾ ਹੋਰ ਵਧਾ ਦਿੱਤੀ ਗਈ ਅਤੇ ਇਨ੍ਹਾਂ ਨੂੰ ਮੁਲਤਾਨ ਜੇਲ੍ਹ ਤੋਂ ਮਿੰਟਗੁਮਰੀ ਜੇਲ੍ਹ ਵਿਚ ਭਿਜਵਾ ਦਿੱਤਾ। ਜੇਲ੍ਹਾਂ ਦੀਆਂ ਸਖ਼ਤੀਆਂ ਤੇ ਮਾੜੀ ਖੁਰਾਕ ਦਾ ਦੇਸ਼ ਭਗਤਾਂ ਦੀ ਸਿਹਤ ਉੱਤੇ ਬੜਾ ਮਾੜਾ ਅਸਰ ਪਿਆ। ਇਸ ਕਾਰਨ ਉਨ੍ਹਾਂ ਦੀ ਸਰੀਰਕ ਅਵਸਥਾ ਗੰਭੀਰ ਹੋ ਗਈ। ਇਸ ਤੋਂ ਬਾਅਦ ਜੇਲ੍ਹਾਂ ਵਿਚ ਦਿੱਤੇ ਜਾਣ ਵਾਲੇ ਖਾਣੇ ਦਾ ਕੁਝ ਸੁਧਾਰ ਹੋਇਆ। ਜਿਵੇਂ ਕਿ ਹਫ਼ਤੇ ਵਿਚੋਂ ਦੋ ਦਿਨ ਕਣਕ ਦੀ ਰੋਟੀ ਦੇਣ ਦਾ ਕਾਨੂੰਨ ਬਣਿਆ। ਉਸ ਤੋਂ ਬਾਅਦ ਅੱਧਾ ਸਾਲ ਸਿਰਫ਼ ਕਣਕ ਦੀ ਅਤੇ ਅੱਧਾ ਸਾਲ ਕਣਕ ਤੇ ਛੋਲਿਆਂ ਦੀ ਰੋਟੀ ਮਿਲਣ ਲਗ ਪਈ। ਇਸ ਦੇ ਨਾਲ ਹੀ ਦੋ ਆਨੇ ਹਰ ਹਫ਼ਤੇ ਪ੍ਰਤੀ ਆਦਮੀ ਗੁੜ ਜਾਂ ਸਿਗਰਟ ਲਈ ਮਨਜ਼ੂਰ ਹੋਏ। ਸੰਨ 1929 ਵਿਚ ਰੋਜ਼ਾਨਾ ਕਣਕ ਦੀ ਰੋਟੀ ਅਤੇ 1931 ਈ. ਵਿਚ ਇਕ ਛਟਾਂਕ ਗੁੜ ਵੀ ਮੁਸ਼ੱਕਤ ਕਰਨ ਵਾਲਿਆਂ ਨੂੰ ਦਿੱਤਾ ਜਾਣ ਲਗ ਪਿਆ। ਸੰਨ 1914 ਵਿਚ ਸਿਰ ਉੱਤੇ ਪਾਉਣ ਲਈ ਕਪੜੇ ਦੀ ਛੋਟੀ ਜਿਹੀ ਟੋਪੀ ਮਿਲਣ ਲਗ ਪਈ। ਸੰਨ 1921 ਵਿਚ ਸਿੱਖਾਂ ਵਾਸਤੇ ਇਕ ਪੱਗੜੀ ਵੀ ਦਿੱਤੀ ਜਾਣ ਲਗ ਪਈ। ਸੰਨ 1925 ਵਿਚ ਇਕ ਡੇਢ ਫੁੱਟਾ ਰੁਮਾਲ ਵੀ ਮਨਜ਼ੂਰ ਹੋ ਗਿਆ। ਸੰਨ 1927 ਵਿਚ ਢਾਈ ਗਜ਼ ਦਾ ਪਰਨਾ, ਇਕ ਚਾਦਰ ਤੇ ਦੋ ਜੋੜੇ ਕਪੜਿਆਂ ਦੇ ਮਨਜ਼ੂਰ ਹੋਏ। ਸੰਨ 1931 ਵਿਚ ਕੰਬਲ ਉੱਤੇ ਵਿਛਾਉਣ ਲਈ ਇਕ ਦਰੀ ਵੀ ਮਨਜ਼ੂਰ ਹੋ ਗਈ।

ਕੱਪੜੇ ਅਤੇ ਖੁਰਾਕ ਤੋਂ ਇਲਾਵਾ ਹੋਰ ਸੁਧਾਰ ਵੀ ਹੋਏ। ਕਪੜੇ ਧੋਣ ਲਈ ਧੋਬੀ ਘਾਟ ਬਣਾਇਆ ਗਿਆ। ਸੰਨ 1927 ਵਿਚ ਬੰਬੇ ਤੇ ਖਰਾਸ ਦੀ ਮੁਸ਼ੱਕਤ ਬੰਦ ਕਰ ਦਿੱਤੀ ਗਈ। ਸੰਨ 1929-30 ਵਿਚ ਫ਼ੌਜੀ ਅਖ਼ਬਾਰ ਵੀ ਜੇਲ੍ਹ ਦੇ ਅੰਦਰ ਜਾਣ ਲਗ ਪਿਆ। ਰਾਜਸੀ ਕਲਾਸ ਬਣਾਉਣ ਬਾਰੇ ਜਿਹੜੀ ਮੰਗ ਸੀ ਉਸ ਉੱਤੇ ਇਕ ਕਮਿਸ਼ਨ ਨਿਯਤ ਕੀਤਾ ਗਿਆ। ਉਸ ਨੇ ਤਿੰਨ ਕਲਾਸਾਂ ਏ, ਬੀ, ਸੀ ਬਣਾਈਆਂ। ਏ ਵਾਲੇ ਨੂੰ 12 ਆਨੇ, ਬੀ ਵਾਲੇ ਨੂੰ 9 ਆਨੇ ਤੇ ਸੀ ਵਾਲੇ ਨੂੰ 6 ਆਨੇ ਦੇ ਬਰਾਬਰ ਖੁਰਾਕ ਰੋਜ਼ ਦੇਣ ਦਾ ਪ੍ਰਬੰਧ ਕੀਤਾ ਗਿਆ। ਚੱਕੀ ਬੰਦੀ ਦੀ ਸਜ਼ਾ ਖ਼ਤਮ ਕਰ ਦਿੱਤੀ। ਇਸ ਤਰ੍ਹਾਂ ਮੁਲਤਾਨ ਜੇਲ੍ਹ ਅਤੇ ਹੋਰ ਜੇਲ੍ਹਾਂ ਦੀ ਅਵਸਥਾ ਵਿਚ ਸੁਧਾਰ ਕਰ ਦਿੱਤੇ ਗਏ।

ਹ.ਪੁ.–ਬੱ. ਅ. ਲ. : 262, 272, 281, 288

**ਮੁਲਤਾਨ ਦੀ ਜੰਗ** : ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ ਦੇ ਹਾਕਮ ਮੁਜ਼ੱਫ਼ਰ ਖਾਂ ਵਿਰੁੱਧ ਸੱਤ ਵਾਰੀ ਮੁਹਿੰਮ ਭੇਜੀ। ਸੱਤਵੀਂ ਤੇ ਆਖ਼ਰੀ ਮੁਹਿੰਮ (ਸੰਨ 1818) ਕਈ ਕਾਰਨਾਂ ਕਰ ਕੇ ਇਕ ਇਤਿਹਾਸ ਪ੍ਰਸਿੱਧ ਜੰਗ ਵਜੋਂ ਜਾਣੀ ਜਾਂਦੀ ਹੈ।

ਮੁਲਤਾਨ ਦਾ ਨਵਾਬ ਮਹਾਰਾਜਾ ਰਣਜੀਤ ਸਿੰਘ ਨੂੰ ਖਰਾਜ ਦਿੰਦਾ ਸੀ। ਛੇਵੀਂ ਮੁਹਿੰਮ ਦੇ ਸਮੇਂ ਮਹਾਰਾਜੇ ਨੇ ਦੀਵਾਨ ਭਵਾਨੀ ਦਾਸ ਦੀ ਕਮਾਂਡ ਹੇਠ ਇਕ ਫ਼ੌਜ ਨਵਾਬ ਤੋਂ ਖਰਾਜ ਵਸੂਲ ਕਰਨ ਲਈ ਭੇਜੀ ਪਰ ਇਹ ਮੁਹਿੰਮ ਅਸਫ਼ਲ ਰਹੀ। ਕੁਝ ਇਤਿਹਾਸਕਾਰਾਂ ਦਾ ਮੱਤ ਹੈ ਕਿ ਦੀਵਾਨ ਭਵਾਨੀ ਦਾਸ, ਨਵਾਬ ਮੁਜ਼ੱਫ਼ਰ ਖਾਂ ਤੋਂ 10,000 ਰੁਪਏ ਵੱਢੀ ਲੈ ਕੇ ਵਾਪਸ ਲਾਹੌਰ ਨੂੰ ਮੁੜ ਆਇਆ ਸੀ।

ਭਵਾਨੀ ਦਾਸ ਦੀ ਅਸਫ਼ਲਤਾ ਮਹਾਰਾਜੇ ਦੇ ਦਿਲ ਵਿਚ ਰੜਕਣ ਲੱਗੀ ਅਤੇ ਉਹ ਮੁਲਤਾਨ ਨੂੰ ਸਦਾ ਵਾਸਤੇ ਫ਼ਤਹਿ ਕਰਨ ਲਈ ਵਿਉਂਤਾਂ ਬਣਾਉਣਾ ਲੱਗਾ। ਸੰਨ 1817 ਦੇ ਮੁਕਣ ਤੋਂ ਪਹਿਲਾਂ ਪਹਿਲਾਂ ਮਹਾਰਾਜੇ ਨੇ ਸਾਰੀ ਤਿਆਰੀ ਕਰ ਲਈ। ਮੁਲਤਾਨ ਤੱਕ ਆਵਾਜਾਈ ਦਾ ਸਾਮਾਨ ਭੇਜਣ ਵਾਸਤੇ ਦਰਿਆ ਰਾਵੀ, ਝਨਾਂ ਅਤੇ ਜਿਹਲਮ ਦੀਆਂ ਸਾਰੀਆਂ ਬੇੜੀਆਂ ਸਰਕਾਰ ਨੇ ਆਪਣੇ ਕਬਜ਼ੇ ਵਿਚ ਲੈ ਲਈਆਂ। ਖੁਰਾਕ ਅਤੇ ਜੰਗ ਦਾ ਸਾਮਾਨ ਲੋੜ ਤੋਂ ਅਧਿਕ ਮਾਤਰਾ ਵਿਚ ਇਕੱਠਾ ਕੀਤਾ ਗਿਆ। ਪਰਗਣਿਆਂ ਦੇ ਕਾਰਦਾਰਾਂ ਨੂੰ ਖਾਣ ਪੀਣ ਦਾ ਸਾਮਾਨ ਅਤੇ ਗੋਲੀ ਸਿੱਕਾ ਮੁਲਤਾਨ ਭੇਜਣ ਦਾ ਪ੍ਰਬੰਧ ਕਰਨ ਲਈ ਕਿਹਾ ਗਿਆ।

ਸੰਨ 1818 ਦੇ ਸ਼ੁਰੂ ਵਿਚ ਹੀ ਸ਼ਹਿਜ਼ਾਦਾ ਖੜਕ ਸਿੰਘ ਦੀ ਅਗਵਾਈ ਹੇਠ 25 ਹਜ਼ਾਰ ਫ਼ੌਜ ਨੂੰ ਮੁਲਤਾਨ ਵੱਲ ਰਵਾਨਾ ਕਰ ਦਿੱਤਾ ਗਿਆ। ਮਿਸਰ ਦੀਵਾਨ ਚੰਦ ਨੂੰ ਸ਼ਹਿਜ਼ਾਦੇ ਦਾ ਸਹਾਇਕ ਜਰਨੈਲ ਬਣਾਇਆ ਗਿਆ। ਮੁਲਤਾਨ ਦੇ ਇਲਾਕੇ ਵਿਚ ਦਾਖ਼ਲ ਹੁੰਦਿਆਂ ਹੀ ਫ਼ੌਜ ਨੇ ਮੁਜ਼ੱਫ਼ਰ ਖ਼ਾਂ ਤੋਂ ਖਰਾਜ ਮੰਗਿਆ ਪਰ ਨਵਾਬ ਖਰਾਜ ਦੇਣ ਦੀ ਥਾਂ ਲੜਨ ਲਈ ਤਿਆਰ ਬੈਠਾ ਸੀ। ਆਪਣੀ ਫ਼ੌਜ ਤੋਂ ਇਲਾਵਾ 20,000 ਗਾਜ਼ੀ ਉਸ ਨੇ ਜਹਾਦ ਦਾ ਨਾਅਰਾ ਲਾ ਕੇ ਹੋਰ ਇਕੱਠੇ ਕਰ ਲਏ ਸਨ। ਉਸ ਨੇ ਖ਼ਾਲਸਾ ਸਰਕਾਰ ਦੇ ਵਕੀਲਾਂ ਨੂੰ ਅੱਗੋਂ ਚੰਗਾ ਖ਼ੜਕਵਾਂ ਉੱਤਰ ਦਿੱਤਾ। ਮੁਜ਼ੱਫ਼ਰ ਖ਼ਾਂ ਦਾ ਕੌੜਾ ਉੱਤਰ ਸੁਣ ਕੇ ਖ਼ਾਲਸਾ ਫ਼ੌਜਾਂ ਭੜਕ ਉਠੀਆਂ। ਜਰਨੈਲਾਂ ਦਾ ਹੁਕਮ ਮਿਲਦਿਆਂ ਹੀ ਖ਼ਾਲਸਾ ਫ਼ੌਜ ਨੇ ਮਾਮੂਲੀ ਟਾਕਰੇ ਪਿੱਛੋਂ ਖਾਨਗੜ੍ਹ ਅਤੇ ਮੁਜ਼ੱਫਰਗੜ੍ਹ ਕਿਲ੍ਹਿਆਂ ਉੱਤੇ ਕਬਜ਼ਾ ਕਰ ਲਿਆ। ਇਸ ਪਿੱਛੋਂ ਮੁਲਤਾਨ ਸ਼ਹਿਰ ਨੂੰ ਘੇਰਾ ਪਾਇਆ ਗਿਆ। ਨਵਾਬ ਨੇ ਆਪਣੀ ਸਥਿਤੀ ਨੂੰ ਬਚਾਉਣ ਲਈ ਤਿੰਨ ਪੜਾਵਾਂ ਵਿਚ ਰੱਖਿਆ ਦੀਆਂ ਕਾਰਵਾਈਆਂ ਕੀਤੀਆਂ। ਪਹਿਲੀ-ਲਾਹੌਰ ਦੀਆਂ ਫ਼ੌਜਾਂ ਨੂੰ ਮੁਲਤਾਨ ਸ਼ਹਿਰ ਤੋਂ ਬਾਹਰ ਰੋਕਣਾ, ਦੂਜੀ-ਸ਼ਹਿਰ ਦੇ ਅੰਦਰ ਲਾਹੌਰ ਦੇ ਸੈਨਿਕਾਂ ਦਾ ਟਾਕਰਾ ਕਰਨਾ ਅਤੇ ਤੀਸਰੀ-ਕਿਲੇ ਨੂੰ ਅੰਦਰੋਂ ਬਚਾਉਣ ਲਈ। ਖ਼ਾਲਸਾ ਫ਼ੌਜ ਨੇ ਮੁਲਤਾਨ ਸ਼ਹਿਰ ਨੂੰ ਘੇਰਿਆ ਤਾਂ ਮੁਜ਼ੱਫ਼ਰ ਖ਼ਾਂ ਮੁਕਾਬਲੇ ਲਈ ਅੱਗੇ ਆਇਆ। ਸਾਰਾ ਦਿਨ ਲਹੂ ਡੋਲ੍ਹਵੀਂ ਲੜਾਈ ਹੋਈ। ਇਸ ਗਹਿਗੱਚ ਲੜਾਈ ਵਿਚ ਦੋਹਾਂ ਧਿਰਾਂ ਦੇ ਸੈਂਕੜੇ ਗੱਭਰੂ ਮਾਰੇ ਗਏ। ਸ਼ਾਮ ਹੋਣ ਤੱਕ ਗਾਜ਼ੀਆਂ ਦੇ ਪੈਰ ਮੈਦਾਨ ਵਿਚੋਂ ਉਖੜ ਗਏ। ਉਹ ਖੁਲ੍ਹੇ ਮੈਦਾਨ ਵਿਚੋਂ ਹਾਰ ਖਾ ਕੇ ਸ਼ਹਿਰ ਦੇ ਵਿਚ ਜਾ ਵੜੇ। ਖ਼ਾਲਸਾ ਫ਼ੌਜਾਂ ਅੱਗੇ ਵਧੀਆਂ ਅਤੇ ਦੋਹਾਂ ਪਾਸਿਆਂ ਤੋਂ ਅੱਗ ਵਰਨ ਲੱਗੀ। ਸਿੱਖਾਂ ਦੀਆਂ ਤੋਪਾਂ ਨੇ ਸ਼ਹਿਰ ਦੀ ਫ਼ਸੀਲ (ਰਖਵਾਲੀ ਕੰਧ) ਵਿਚ ਕਈ ਥਾਈਂ ਪਾੜ ਪਾ ਦਿੱਤੇ। ਨੀਹਾਂ ਹੇਠਾਂ ਬਰੂਦ ਦੱਬ ਕੇ ਕਈ ਥਾਵਾਂ ਤੋਂ ਕੰਧ ਉਡਾ ਦਿੱਤੀ ਗਈ। ਇਕ ਕਹਿਰੀ ਹੱਲਾ ਬੋਲ ਕੇ ਫ਼ਰਵਰੀ, 1818 ਵਿਚ ਲਾਹੌਰ ਦੀਆਂ ਫ਼ੌਜਾਂ ਨੇ ਮੁਲਤਾਨ ਉੱਪਰ ਕਬਜ਼ਾ ਕਰ ਲਿਆ। ਹਜ਼ਾਰਾਂ ਦੀ ਸੰਖਿਆ ਵਿਚ ਗਾਜ਼ੀ ਮਰਵਾ ਕੇ ਨਵਾਬ ਮੁਜ਼ੱਫਰ ਖ਼ਾਂ ਕਿਲੇ ਵਿਚ ਜਾ ਵੜਿਆ। ਮੁਲਤਾਨ ਦਾ ਕਿਲਾ ਪ੍ਰਸਿੱਧ ਕਿਲਿਆਂ ਵਿਚੋਂ ਇਕ ਸੀ ਅਤੇ ਅਜਿੱਤ ਹੋਣ ਦੀ ਸ਼ੋਹਰਤ ਰੱਖਦਾ ਸੀ। ਇਸੇ ਹੌਂਸਲੇ ਵਿਚ ਮੁਜ਼ੱਫਰ ਖ਼ਾਂ ਆਪਣੀ ਚੋਣਵੀਂ ਫ਼ੌਜ ਨਾਲ ਕਿਲੇ ਵਿਚ ਆਕੀ ਹੋ ਬੈਠਾ।

ਸ਼ਹਿਰ ਦਾ ਪ੍ਰਬੰਧ ਠੀਕ ਕਰ ਕੇ ਸਿੱਖਾਂ ਨੇ ਕਿਲੇ ਨੂੰ ਘੇਰਾ ਪਾ ਲਿਆ। ਨਵਾਬ ਮੁਜ਼ੱਫ਼ਰ ਖ਼ਾਂ ਨੇ ਬੜੇ ਹੌਂਸਲੇ ਨਾਲ ਟਾਕਰਾ ਕੀਤਾ। ਮਾਰਚ, ਅਪ੍ਰੈਲ ਦੇ ਮਹੀਨੇ ਸਿੱਖਾਂ ਦੀਆਂ ਤੋਪਾਂ ਅੱਗ ਵਰਸਾਉਂਦੀਆਂ ਰਹੀਆਂ ਪਰ ਕੋਈ ਅਸਰ ਨਾ ਹੋਇਆ। ਮਹਾਰਾਜਾ ਰਣਜੀਤ ਸਿੰਘ ਨੇ ਅਕਾਲੀ ਸਾਧੂ ਸਿੰਘ ਨੂੰ ਭੰਗੀਆਂ ਵਾਲੀ ਤੋਪ ਦੇ ਕੇ ਭੇਜ ਦਿੱਤਾ ਜਿਸ ਨਾਲ ਖ਼ਾਲਸਾ ਫ਼ੌਜ ਦੇ ਹੌਂਸਲੇ ਦੂਣੇ-ਤੀਣੇ ਵੱਧ ਗਏ। ਤੋਪ ਭੰਗੀਆਂ ਦੀ ਮਦਦ ਨਾਲ ਕਿਲੇ ਦੀ ਬਾਹਰਲੀ ਦੀਵਾਰ ਨੂੰ ਇਕ ਦੋ ਥਾਵਾਂ ਤੋਂ ਤੋੜਿਆ ਗਿਆ। ਇਸ ਮਾਰ ਤੋਂ ਘਬਰਾ ਕੇ ਨਵਾਬ ਨੇ ਅਮਨ ਲਈ ਗੱਲਬਾਤ ਕਰਨ ਦਾ ਫ਼ੈਸਲਾ ਕੀਤਾ। ਉਸ ਨੇ ਆਪਣੇ ਵਕੀਲ ਰਾਹੀਂ ਸ਼ਹਿਜ਼ਾਦਾ ਖੜਕ ਸਿੰਘ ਨੂੰ 2 ਲੱਖ ਰੁਪਏ ਭੇਟ ਕਰਨ ਦੀ ਪੇਸ਼ਕਸ ਕੀਤੀ ਅਤੇ ਆਪਣੇ ਪੁੱਤਰ ਦੀ ਅਗਵਾਈ ਵਿਚ ਤਿੰਨ ਸੌ ਘੋੜ-ਸਵਾਰਾਂ ਦੀ ਇਕ ਸੈਨਿਕ ਟੁਕੜੀ ਮਹਾਰਾਜੇ ਦੀ ਸੇਵਾ ਵਿਚ ਲਾਹੌਰ ਭੇਜਣ ਲਈ ਵੀ ਆਪਣੀ ਰਜ਼ਾਮੰਦੀ ਪ੍ਰਗਟ ਕੀਤੀ ਪਰ ਖੜਕ ਸਿੰਘ ਨੇ ਉਸ ਤੱਕ ਮਹਾਰਾਜਾ ਰਣਜੀਤ ਸਿੰਘ ਦਾ ਸੁਨੇਹਾ ਪਹੁੰਚਾਇਆ ਕਿ ਲਾਹੌਰ ਸਰਕਾਰ ਨੂੰ ਮੁਲਤਾਨ ਦੇ ਕਿਲੇ ਤੇ ਕਬਜ਼ੇ ਤੋਂ ਘੱਟ ਕੁਝ ਵੀ ਪ੍ਰਵਾਨ ਨਹੀਂ। ਕਿਲਾ ਖ਼ਾਲੀ ਕਰਨ ਦੀ ਹਾਲਤ ਵਿਚ ਨਵਾਬ ਦੀ ਰਿਹਾਇਸ਼ ਲਈ ਕੋਟ ਸ਼ੁਜਾਹਬਾਦ ਦਾ ਕਿਲਾ ਅਤੇ ਵਧੀਆ ਗੁਜ਼ਾਰੇ ਲਈ ਇਕ ਭਾਰੀ ਜਾਗੀਰ ਦੇਣ ਦੀ ਵੀ ਮਹਾਰਾਜਾ ਨੇ ਪੇਸ਼ਕਸ਼ ਕੀਤੀ। ਨਵਾਬ ਸ਼ੇਰੇ-ਪੰਜਾਬ ਦੀਆਂ ਸ਼ਰਤਾਂ ਮੰਨ ਗਿਆ ਅਤੇ ਉਸਨੇ ਸਮਝੌਤੇ ਦੀਆਂ ਸ਼ਰਤਾਂ ਨੂੰ ਅੰਤਿਮ ਰੂਪ ਦੇਣ ਲਈ ਆਪਣੇ ਵਕੀਲ ਜਮੀਅਤ ਰਾਏ, ਸਯੱਦ ਮੋਸਿਨ ਸ਼ਾਹ, ਗੁਰਬਖਸ਼ ਰਾਏ ਅਤੇ ਅਮੀਨ ਖ਼ਾਂ ਨੂੰ ਸ਼ਹਿਜ਼ਾਦਾ ਖੜਕ ਸਿੰਘ ਕੋਲ ਭੇਜਿਆ। ਅੱਗੋਂ ਸ਼ਹਿਜ਼ਾਦੇ ਨੇ ਭਵਾਨੀ ਦਾਸ , ਪੰਜਾਬ ਸਿੰਘ, ਕੁਤਬੁਦੀਨ ਖ਼ਾਂ ਅਤੇ ਕਾਦਰ ਬਖ਼ਸ਼ ਨੂੰ ਸਮਝੌਤੇ ਦੇ ਸਬੰਧ ਵਿਚ ਨਵਾਬ ਕੋਲ ਭੇਜਿਆ। ਮੁਜ਼ੱਫਰ ਖ਼ਾਂ ਸਮਝੌਤੇ ਦੀਆਂ ਸ਼ਰਤਾਂ ਤੇ ਹਸਤਾਖ਼ਰ ਕਰਨ ਵਾਲਾ ਹੀ ਸੀ ਕਿ ਉਸ ਦੇ ਸਿਪਾਹੀਆਂ ਨੇ ਉਸ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ। ਨਵਾਬ ਨੇ ਸਮਝੌਤੇ ਦਾ ਸੁਝਾਅ ਰੱਦ ਕਰ ਦਿੱਤਾ ਅਤੇ ਕਿਲਾ ਖ਼ਾਲੀ ਕਰਨ ਤੋਂ ਇਨਕਾਰੀ ਹੋ ਗਿਆ। ਇਹ ਖ਼ਬਰ ਸੁਣ ਕੇ ਖ਼ਾਲਸਾ ਫ਼ੌਜਾਂ ਨੂੰ ਬਹੁਤ ਰੋਹ ਚੜ੍ਹਿਆ। ਉਨ੍ਹਾਂ ਨੇ 2 ਜੂਨ, 1818 ਨੂੰ ਇਹ ਫੈਸਲਾ ਕੀਤਾ ਕਿ ਉਸ ਦਿਨ ਹਰ ਕੀਮਤ ਉੱਤੇ ਕਿਲਾ ਸਰ ਕਰ ਲੈਣਾ ਹੈ। ਲਾਹੌਰ ਸਰਕਾਰ ਦੀਆਂ ਫ਼ੌਜਾਂ ਨੇ ਤੋਪਾਂ ਦੇ ਗੋਲੇ ਦਾਗ ਕੇ ਕਿਲੇ ਦੀਆਂ ਕੰਧਾਂ ਪੋਲੀਆਂ ਕਰ ਦਿੱਤੀਆਂ। ਇਸ ਦਿਨ ਦੀ ਲੜਾਈ ਬਾਰੇ ਗ਼ੁਲਾਮ ਜੀਲਾਨੀ ਆਪਣੀ ਲਿਖਤ ਜੰਗ-ਮੁਲਤਾਨ ਵਿਚ ਇਕ ਅਦੁੱਤੀ ਕੁਰਬਾਨੀ ਦਾ ਜ਼ਿਕਰ ਕਰਦਾ ਹੈ। ਸਿੱਖਾਂ ਦੀ ਇਕ ਤੋਪ ਦਾ ਪਹੀਆ ਟੁੱਟ ਗਿਆ। ਸਿੱਖਾਂ ਨੇ ਫ਼ੈਸਲਾ ਕੀਤਾ ਕਿ ਇਕ ਇਕ ਸਿੱਖ ਧੁਰੇ ਹੇਠ ਮੋਢਾ ਦੇਵੇ ਤੇ ਤੋਪ ਚਲਾਈ ਜਾਵੇ। ਸਭ ਤੋਂ ਪਹਿਲਾਂ ਉਸੇ ਜੱਥੇ ਦੇ ਕਮਾਂਡਰ ਨੇ

ਮੋਢਾ ਦਿੱਤਾ, ਤੋਪ ਚੱਲੀ ਅਤੇ ਉਸ ਦੇ ਸਰੀਰ ਦੇ ਚੀਥੜੇ ਉਡ ਗਏ। ਉਸ ਤੋਂ ਪਿਛੋਂ ਦੂਸਰੇ ਦਰਜੇ ਵਾਲੇ ਸਿੰਘ ਨੇ ਤੋਪ ਦੇ ਧੁਰੇ ਹੇਠ ਆਪਣਾ ਮੋਢਾ ਦਿੱਤਾ। ਇਸ ਤਰ੍ਹਾਂ ਦਸ ਗਿਆਰਾਂ ਸਿੰਘ ਸ਼ਹੀਦ ਹੋ ਗਏ। ਅਕਾਲੀ ਫ਼ੌਜ ਨੇ ਕਿਲੇ ਦੇ ਖਿਜ਼ਰੀ ਦਰਵਾਜ਼ੇ ਉੱਤੇ ਭੰਗੀਆਂ ਵਾਲੀ ਤੋਪ ਨਾਲ ਧਾਵਾ ਬੋਲਿਆ। ਉਸ ਤੋਪ ਦਾ ਚੌਥਾ ਗੋਲਾ ਨਿਸ਼ਾਨੇ ਉੱਤੇ ਲੱਗਾ ਤੇ ਕਿਲੇ ਦੀ ਕੰਧ ਧਰਤੀ ਉੱਤੇ ਆ ਡਿੱਗੀ। ਅਕਾਲੀ ਸਾਧੂ ਸਿੰਘ ਜੈਕਾਰੇ ਛੱਡਦਾ ਕਿਲੇ ਦੇ ਅੰਦਰ ਜਾ ਵੜਿਆ ਅਤੇ ਉਸ ਦੇ ਪਿੱਛੇ ਅਨੇਕਾਂ ਹੋਰ ਜੋਧੇ ਕਿਲੇ ਵਿਚ ਦਾਖ਼ਲ ਹੋ ਗਏ। ਹੱਥੋ ਹੱਥ ਲੜਾਈ ਸ਼ੁਰੂ ਹੋ ਗਈ। ਤੋਪਾਂ, ਬੰਦੂਕਾਂ ਦੀ ਥਾਂ ਅਖ਼ੀਰ ਵਿਚ ਜੋਧਿਆਂ ਨੇ ਤਲਵਾਰਾਂ ਨਾਲ ਫ਼ੈਸਲਾ ਕਰਨ ਦੀ ਠਾਣ ਲਈ। ਕਿਲੇ ਅੰਦਰ ਥਾਂ ਥਾਂ ਲਾਸ਼ਾਂ ਦੇ ਢੇਰ ਲੱਗ ਗਏ। ਬਹਾਵਲ ਹੱਕ ਦੀ ਕਬਰ ਕੋਲ ਨਵਾਬ ਮੁਜ਼ੱਫਰ ਖ਼ਾਂ ਅਤੇ ਉਸ ਦੇ ਦੋ ਪੁੱਤਰ (ਗ੍ਰਿਫ਼ਨ ਪੰਜਾਂ ਦਾ ਜ਼ਿਕਰ ਕਰਦਾ ਹੈ) ਹੱਕ ਨਵਾਜ਼ ਖ਼ਾਂ ਅਤੇ ਸ਼ਾਹ ਨਵਾਜ਼ ਖ਼ਾਂ ਮਰਦਾਂ ਵਾਂਗ ਜੰਗ ਵਿਚ ਜੂਝਦੇ ਹੋਏ ਮਾਰੇ ਗਏ। ਨਵਾਬ ਦੇ ਦੋ ਪੁੱਤਰ ਸਰਫਰਾਜ਼ ਖ਼ਾਂ ਅਤੇ ਜ਼ੁਲਫ਼ਕਾਰ ਖਾਂ ਨੂੰ ਜ਼ਿੰਦਾ ਪਕੜ ਕੇ ਕੈਦੀ ਬਣਾ ਲਿਆ ਗਿਆ। ਇਸ ਤਰ੍ਹਾਂ ਖ਼ਾਲਸਾ ਫ਼ੌਜ ਦੀਆਂ ਅਦੁੱਤੀ ਕੁਰਬਾਨੀਆਂ ਨਾਲ ਅੰਤ ਵਿਚ ਇਸ ਅਜਿੱਤ ਕਿਲੇ ਨੂੰ ਜਿੱਤ ਲਿਆ ਗਿਆ।

ਸਭ ਪ੍ਰਬੰਧ ਠੀਕ ਕਰ ਕੇ ਸ਼ਹਿਜ਼ਾਦਾ ਖੜਕ ਸਿੰਘ ਕਿਲੇ ਵਿਚ ਦਾਖ਼ਲ ਹੋਇਆ। ਥੋੜ੍ਹੇ ਚਿਰ ਪਿੱਛੋਂ ਕਿਲਾ ਸ਼ੁਜਾਹਬਾਦ ਉੱਤੇ ਵੀ ਕਬਜ਼ਾ ਕਰ ਲਿਆ ਗਿਆ। ਇਹ ਖੁਸ਼ੀ ਦੀ ਖ਼ਬਰ ਲਾਹੌਰ ਪਹੁੰਚੀ ਤਾਂ ਲਾਹੌਰ ਤੇ ਅੰਮ੍ਰਿਤਸਰ ਵਿਚ ਕਈ ਦਿਨ ਖੁਸ਼ੀਆਂ ਮਨਾਈਆਂ ਗਈਆਂ, ਦੀਪਮਾਲਾ ਕੀਤੀ ਗਈ। ਸ਼ੇਰੇ ਪੰਜਾਬ ਨੇ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਜਾ ਕੇ ਮੱਥਾ ਟੇਕਿਆ।

ਸ. ਜੋਧ ਸਿੰਘ ਕਲਸੀਆ ਨੂੰ ਮੁਲਤਾਨ ਛੱਡ ਕੇ ਬਾਕੀ ਫ਼ੌਜਾਂ ਲਾਹੌਰ ਆਈਆਂ। ਮਹਾਰਾਜੇ ਨੇ ਮਿਸਰ ਦੀਵਾਨ ਚੰਦ ਨੂੰ 'ਜ਼ੱਫ਼ਰ ਜੰਗ ਬਹਾਦਰ' ਦਾ ਖ਼ਿਤਾਬ ਦਿੱਤਾ ਤੇ ਮੁਹਿੰਮ ਵਿਚ ਹਿੱਸਾ ਲੈਣ ਵਾਲੇ ਹੋਰਨਾਂ ਸਰਦਾਰਾਂ ਦਾ ਵੀ ਸਨਮਾਨ ਕੀਤਾ ਗਿਆ। ਨਵਾਬ ਮੁਜ਼ੱਫਰ ਖ਼ਾਂ ਦੇ ਕੈਦੀ ਬਣਾਏ ਦੋਨਾਂ ਪੁੱਤਰਾਂ ਨੂੰ ਮਹਾਰਾਜੇ ਨੇ ਮਾਫ਼ ਕਰ ਦਿੱਤਾ। ਜ਼ੁਲਫ਼ਕਾਰ ਖ਼ਾਂ ਨੂੰ ਪੈਨਸ਼ਨ ਦੇ ਦਿੱਤੀ ਗਈ ਅਤੇ ਸਰਫ਼ਰਾਜ਼ ਖ਼ਾਂ ਨੂੰ ਪਹਿਲਾਂ ਸ਼ਰਕਪੁਰ ਵਿਚ ਜਾਗੀਰ ਦਿੱਤੀ ਤੇ ਪਿਛੋਂ ਉਹ ਵੀ ਨਕਦ ਪੈਨਸ਼ਨ ਵਿਚ ਬਦਲ ਦਿੱਤੀ ਗਈ।

ਮੁਲਤਾਨ ਦੀ ਜਿੱਤ ਦੀ ਮਹੱਤਤਾ :-

(1) ਮਹਾਰਾਜਾ ਰਣਜੀਤ ਸਿੰਘ ਦਾ ਸਾਰੇ ਪੰਜਾਬ ਉਪਰ ਕਬਜ਼ਾ ਹੋ ਗਿਆ। ਉਸ ਦੇ ਮਾਣ ਸਨਮਾਨ ਵਿਚ ਵਾਧਾ ਹੋਇਆ ਅਤੇ ਇਕ ਵਿਜੇਤਾ ਵਜੋਂ ਉਸ ਦੀ ਸ਼ੋਹਰਤ ਸਾਰੇ ਪਾਸੇ ਫੈਲ ਗਈ।

(2) ਮੁਲਤਾਨ ਦੀ ਜਿੱਤ ਨਾਲ ਬਹਾਵਲਪੁਰ ਅਤੇ ਡੇਰਾਜਾਤ ਦੇ ਵਿਚਕਾਰ ਪਾੜਾ ਪੈ ਗਿਆ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੁਆਲੇ ਜਿਹੜਾ ਮੁਸਲਮਾਨੀ ਰਾਜਾਂ ਦਾ ਘੇਰਾ ਬਣਿਆ ਹੋਇਆ ਸੀ, ਉਹ ਟੁੱਟ ਗਿਆ। ਇਸ ਜਿੱਤ ਨੇ ਬਹਾਵਲਪੁਰ ਨੂੰ ਸਿੰਧ ਨਾਲੋਂ ਵੀ ਅੱਡ ਕਰ ਦਿੱਤਾ।

(3) ਖ਼ਾਲਸਾ ਫ਼ੌਜ ਦੀ ਇਸ ਜਿੱਤ ਨਾਲ ਅਫ਼ਗਾਨਾਂ ਦੀ ਸੈਨਿਕ ਸ਼ਕਤੀ ਅਤੇ ਦਬਦਬੇ ਨੂੰ ਭਾਰੀ ਸੱਟ ਵੱਜੀ ਅਤੇ ਦੱਖਣੀ ਪੰਜਾਬ ਵਿਚੋਂ ਅਫ਼ਗਾਨਾਂ ਦਾ ਪ੍ਰਭਾਵ ਪੂਰੀ ਤਰ੍ਹਾਂ ਨਸ਼ਟ ਹੋ ਗਿਆ।

(4) ਇਸ ਜਿੱਤ ਦੇ ਫ਼ਲਸਰੂਪ ਡੇਰਾਜਾਤ ਅਤੇ ਬਹਾਵਲਪੁਰ ਵੀ ਮਹਾਰਾਜੇ ਦੀ ਅਧੀਨਗੀ ਮੰਨਣ ਲਈ ਮਜਬੂਰ ਹੋ ਗਏ।

(5) ਮਹਾਰਾਜੇ ਨੂੰ ਮੁਲਤਾਨ ਫ਼ਤਹਿ ਕਰਨ ਨਾਲ ਆਰਥਿਕ ਲਾਭ ਵੀ ਕਾਫ਼ੀ ਹੋਇਆ। ਮੁਲਤਾਨ ਇਕ ਉਪਜਾਊ ਪ੍ਰਾਂਤ ਸੀ ਜਿਸ ਤੋਂ ਲਗਭਗ 7 ਲੱਖ ਰੁਪਏ ਸ਼ੇਰੇ ਪੰਜਾਬ ਦੀ ਵਾਰਸ਼ਿਕ ਆਮਦਨ ਵਿਚ ਵਾਧਾ ਹੋਇਆ।

(6) ਮੁਲਤਾਨ ਭਾਰਤ ਅਤੇ ਮੱਧ-ਏਸ਼ੀਆਈ ਮੁਲਕਾਂ ਦੇ ਵਿਚਕਾਰ ਇਕ ਬੜਾ ਤਕੜਾ ਵਪਾਰਕ ਕੇਂਦਰ ਸੀ। ਇਹ ਕੰਧਾਰ ਤੋਂ ਲਾਹੌਰ ਜਾਣ ਵਾਲੇ ਰਸਤੇ ਉਪਰ ਸਥਿਤ ਸੀ। ਇਸ ਲਈ ਸੈਨਿਕ ਅਤੇ ਵਪਾਰਕ ਦ੍ਰਿਸ਼ਟੀ ਤੋਂ ਮੁਲਤਾਨ ਦੀ ਜਿੱਤ ਮਹਾਰਾਜੇ ਲਈ ਬੜੀ ਲਾਭਦਾਇਕ ਸਿੱਧ ਹੋਈ।

(7) ਮੁਲਤਾਨ ਦੀ ਜਿੱਤ ਨੇ ਖ਼ਾਲਸਾ ਫ਼ੌਜ ਵਿਚ ਅਜਿੱਤ ਹੋਣ ਦਾ ਜਜ਼ਬਾ ਭਰਿਆ ਅਤੇ ਅਗਲੇ ਸਾਲ ਭਾਵ 1819 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਮੁਹਿੰਮ ਭੇਜ ਕੇ ਕਸ਼ਮੀਰ ਉੱਤੇ ਵੀ ਕਬਜ਼ਾ ਕਰ ਲਿਆ।

ਹ.ਪੁ.–ਪੰ. ਇ.-ਡਾ. ਭਗਤ ਸਿੰਘ : 538-540 ; ਸ਼ੇ, ਪੰ.-ਸੀਤਲ: 180-143; ਹਿ. ਸਿ.–ਗੁਪਤਾ।

**ਮੂਸੇ ਦੀ ਵਾਰ** : ਮੱਧਕਾਲੀਨ ਪੰਜਾਬੀ ਸਾਹਿਤ ਵਿਚ ਉਪਲਬੱਧ ਇਹ ਇਕ ਬਹਾਦਰ ਸੂਰਮੇ ਦੀ ਵਾਰ ਹੈ। ਮੁਗ਼ਲ ਕਾਲ ਦਾ ਇਕ ਬਹਾਦਰ ਰਾਠ ਅਤੇ ਜਾਗੀਰਦਾਰ ਮੂਸਾ ਸੀ ਜਿਸ ਦੇ ਅਧੀਨ ਕਈ ਪਿੰਡ ਸਨ ਅਤੇ ਫ਼ੌਜ ਦਾ ਮਾਲਕ ਸੀ। ਇਕ ਅਮੀਰ ਘਰ ਵਿਚ ਇਸ ਦੀ ਮੰਗਣੀ ਹੋ ਗਈ ਪਰ ਕੁਝ ਲੋਕਾਂ ਦੀ ਚੁੱਕ ਵਿਚ ਆ ਕੇ ਲੜਕੀ ਦੇ ਪਿਓ ਨੇ ਰਿਸ਼ਤਾ ਤੋੜ ਦਿੱਤਾ ਅਤੇ ਕਿਸੇ ਹੋਰ ਰਾਣੇ ਨਾਲ ਉਸ ਨੂੰ ਵਿਆਹ ਦਿੱਤਾ। ਇਸ ਗੱਲ ਦਾ ਸਾਰੇ ਪਾਸੇ ਰੌਲਾ ਪੈ ਗਿਆ ਅਤੇ ਮੂਸੇ ਨੂੰ ਇਸ ਵਿਚ ਆਪਣੀ ਹੇਠੀ ਮਹਿਸੂਸ ਹੋਈ। ਇਸ ਨੇ ਆਪਣੀ ਫ਼ੌਜ ਲੈ ਕੇ ਰਾਣੇ ਉੱਤੇ ਹੱਲਾ ਬੋਲ ਦਿੱਤਾ ਅਤੇ ਰਾਣੇ ਨੂੰ ਪਤਨੀ ਸਮੇਤ ਬੰਦੀ ਬਣਾ ਲਿਆ। ਫਿਰ ਸਾਰੇ ਇਲਾਕੇ ਵਿਚ ਢੰਡੋਰਾ ਪਿਟਵਾ ਦਿੱਤਾ ਕਿ ਮੂਸੇ ਨੇ ਰਾਣੇ ਤੋਂ ਆਪਣੀ ਮੰਗੇਤਰ ਖੋਹ ਲਈ ਹੈ ਅਤੇ ਜੇਕਰ ਕੋਈ ਰਾਣੇ ਦੀ ਮਦਦ ਕਰਨਾ ਚਾਹੁੰਦਾ ਹੈ ਤਾਂ ਆ ਕੇ ਦੋ ਦੋ ਹੱਥ ਕਰ ਲਏ ਪਰ ਇਸ ਦੇ ਰੋਅਬ ਅਤੇ ਬਹਾਦਰੀ ਅੱਗੇ ਰਾਣੇ ਦੇ ਕਿਸੇ ਹਿਮਾਇਤੀ ਨੇ ਵੀ ਸਿਰ ਨਾ ਚੁੱਕਿਆ। ਇਸ ਨੇ ਰਾਣੇ ਦੀ ਪਤਨੀ (ਆਪਣੀ ਮੰਗੇਤਰ) ਤੋਂ ਪੁੱਛਿਆ ਕਿ ਉਹ ਕਿਸ ਨਾਲ ਰਹਿਣਾ ਚਾਹੁੰਦੀ ਹੈ ਤਾਂ ਉਸ ਨੇ ਰਾਣੇ ਦੀ ਪਤਨੀ ਬਣੇ ਰਹਿਣਾ ਹੀ ਕਬੂਲ ਕੀਤਾ ਅਤੇ ਕਿਹਾ ਕਿ ਜੇ ਮੂਸਾ ਉਸ ਨੂੰ ਜ਼ਬਰਦਸਤੀ ਆਪਣੇ ਕੋਲ ਰੱਖਣਾ ਚਾਹੇਗਾ ਤਾਂ ਉਹ ਆਤਮ-ਹੱਤਿਆ ਕਰ ਲਵੇਗੀ। ਮੂਸਾ ਨੇਕ ਆਚਰਣ ਵਾਲਾ ਸੀ ਅਤੇ ਇਸ ਗੱਲ ਤੇ ਬਹੁਤ ਖੁਸ਼ ਹੋਇਆ। ਮੂਸੇ ਨੇ ਰਾਣੇ ਅਤੇ ਉਸ ਦੀ ਪਤਨੀ ਨੂੰ ਅਨੇਕ ਸੁਗਾਤਾਂ ਦੇ ਕੇ ਵਿਦਾ ਕੀਤਾ।

ਮੂਸੇ ਦੇ ਇਸ ਉੱਚੇ ਚਰਿੱਤਰ ਅਤੇ ਉਦਾਰਤਾ ਦਾ ਵਰਣਨ ਢਾਡੀਆਂ ਨੇ ਇਕ ਵਾਰ ਵਿਚ ਕੀਤਾ ਜਿਹੜੀ ਪੂਰਨ ਰੂਪ ਵਿਚ ਪ੍ਰਾਪਤ ਨਹੀਂ। ਇਸ ਦੀ ਇਕ ਪਉੜੀ ਉਦਹਾਰਣ ਵਜੋਂ ਦਿੱਤੀ ਜਾ ਰਹੀ ਹੈ।

ਤ੍ਰੈ ਸੈ ਸਠ ਮਰਾਤਬਾ ਇਕ ਗੁਰਏ ਡੱਗੇ।
ਚੜ੍ਹਿਆ ਮੂਸਾ ਪਾਤਸ਼ਾਹ ਸਭ ਸੁਣਿਆ ਜੱਗੇ।

ਦੰਦ ਚਿਟੇ ਬਡ ਹਾਥੀਆਂ ਕਹੁ ਕਿਤ ਵੱਰਗੇ।
ਰੁਤ ਪਛਾਤੀ ਬਗਲਿਆਂ ਘਟ ਕਾਲੀ ਬੱਗੇ।
ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਾਨੜੇ ਦੀ ਵਾਰ ਜੋ ਸ੍ਰੀ ਗੁਰੂ ਰਾਮਦਾਸ ਜੀ ਦੀ ਉਚਾਰਣ ਕੀਤੀ ਹੋਈ ਹੈ, ਦੀਆਂ ਪਉੜੀਆਂ ਦਾ ਵਜ਼ਨ ਮੂਸੇ ਦੀ ਵਾਰ ਦੀਆਂ ਪਉੜੀਆਂ ਨਾਲ ਮੇਲ ਖਾਣ ਕਾਰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਮੂਸੇ ਦੀ ਵਾਰ ਦੀ ਧੁਨੀ ਉਪਰ ਗਾਵਣੀ ਦਾ ਸੰਕੇਤ ਦਿੱਤਾ ਹੈ। ਉਦਾਹਰਣ ਵਜੋਂ ਇਸ ਵਾਰ ਦੀ ਇਕ ਪਉੜੀ ਹੇਠ ਲਿਖੇ ਅਨੁਸਾਰ ਹੈ

ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ॥

ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ॥

ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ॥

ਸੇਵਕੁ ਠਾਕੁਰੁ ਸਭੁ ਤੂਹੈ ਤੂਹੈ ਗੁਰਮਤੀ ਹਰਿ ਚੰਗ ਚੰਗਨਾ॥

ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ ਰਿਖੀਕੇਸੁ ਹਰੇ ਜਿਤੁ ਪਾਵਹਿ ਸਭ ਫਲ ਫਲਨਾ॥

ਹ.ਪੁ.–ਮ. ਕੋ.; ਪੰ. ਸਾ. ਸੰ. ਕੋ.; ਪੰ. ਲੋ. ਵਿ. ਕੋ. ; ਨਾਵਾਂ ਤੇ ਥਾਵਾਂ ਦਾ ਕੋਸ਼,; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਚੌਥੀ

**ਮੂਲ ਚੰਦ** : ਬਾਬਾ ਮੂਲ ਚੰਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਤਨੀ ਬੀਬੀ ਸੁਲੱਖਣੀ ਦੇ ਪਿਤਾ ਜੀ ਸਨ ਅਤੇ ਜਾਤ ਦੇ ਖੱਤਰੀ ਸਨ। ਆਪ ਦੀ ਪਤਨੀ ਦਾ ਨਾਂ ਬੀਬੀ ਚੰਦੋ ਸੀ। ਇਹ ਜ਼ਿਲ੍ਹਾ ਗੁਰਦਾਸਪੁਰ ਦੇ ਪਖੋਕੇ ਰੰਧਾਵੇ ਅਤੇ ਬਟਾਲੇ ਪਿੰਡਾਂ ਦੇ ਵਸਨੀਕ ਸਨ।

ਹ. ਪੁ.–ਮ. ਕੋ.

**ਮੂਲ ਮੰਤਰ** : ਗੁਰੂ ਨਾਨਕ ਦੇਵ ਜੀ ਦੀ ਸ਼ਾਹਕਾਰ ਰਚਨਾ 'ਜਪੁ ਜੀ ਸਾਹਿਬ' ਦੇ ਆਰੰਭ ਵਿਚ ਆਏ ਮੰਗਲਾਚਰਣ- '੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਨੂੰ ਮੂਲ ਮੰਤਰ ਕਿਹਾ ਜਾਂਦਾ ਹੈ। ਇਹ ਦੋ ਸ਼ਬਦਾਂ ਦਾ ਜੁੱਟ ਹੈ। ਮੂਲ ਦਾ ਅਰਥ 'ਮੁੱਢ' ਹੈ ਅਤੇ ਮੰਤਰ ਉਹ ਹੈ ਜਿਸ ਦਾ 'ਮਨਨ' ਕੀਤਾ ਜਾਵੇ। ਮੂਲ ਮੰਤਰ ਬੁਨਿਆਦੀ ਮੰਤਰ ਹੈ ਅਤੇ ਸਾਰੇ ਰਸਾਂ ਦਾ ਸੋਮਾ ਹੈ:-

ਮੂਲ ਮੰਤ੍ਰ ਹਰਿ ਨਾਮ ਰਸਾਇਣ ਕਹੁ ਨਾਨਕ ਪੂਰਾ ਪਾਇਆ॥

ਤੇਰ੍ਹਾਂ ਪਦਾਂ ਅਤੇ ਇਕ ਅੰਕ ਵਾਲੇ ਇਸ ਮੰਤਰ ਵਿਚ ਸਿੱਖ ਧਰਮ ਦੇ ਸਿਧਾਂਤਾਂ ਨੂੰ ਬੀਜ ਰੂਪ ਵਿਚ ਸਮੋਇਆ ਗਿਆ ਹੈ। ਇਸ ਮੰਤਰ ਵਿਚ ਰੱਬ ਦੇ ਜ਼ਾਤੀ ਗੁਣਾਂ ਦਾ ਵਰਣਨ ਹੈ:-

੧-ਪ੍ਰਭੂ ਇਕ ਹੈ,, (ਨਿਰਗੁਣ ਸਰੂਪ)

ਓ - ਉਹ ਮੰਗਲ ਸਰੂਪ (ਖੁਸ਼ੀਆਂ ਦਾ ਘਰ) ਹੈ, (ਸਰਗੁਣ ਸਰੂਪ)

ਸਤਿਨਾਮੁ- ਉਸ ਦਾ ਨਾਂ ਸੱਚਾ ਹੈ ਅਰਥਾਤ ਨਿਰਗੁਣ ਅਤੇ ਸਰਗੁਣ, ਦੋਹਾਂ ਸਰੂਪਾਂ ਵਿਚ ਉਹ ਸੱਚ ਹੈ।

ਕਰਤਾ–ਉਹ ਸਾਰੇ ਬ੍ਰਹਿਮੰਡ ਦਾ ਰਚਣਹਾਰ ਹੈ।

ਪੁਰਖੁ–(1) ਉਹ ਪਰੀਪੂਰਨ (ਸਰਬ ਵਿਆਪਕ) ਹੈ।

(II) ਉਹ ਸਮਰਥ ਹੈ।

(III) ਉਹ ਨਰਕਾਂ ਤੋਂ ਰੱਖਿਆ ਕਰਨ ਵਾਲਾ ਹੈ।

(ਪੁ = ਨਰਕ + ਰਖ = ਰੱਖਿਆ ਕਰਨ ਵਾਲਾ)

ਨਿਰਭਉ–ਉਹ ਡਰ ਤੋਂ ਰਹਿਤ ਹੈ।

ਨਿਰਵੈਰੁ–ਉਹ ਵੈਰ ਤੋਂ ਰਹਿਤ ਹੈ।

ਅਕਾਲ ਮੂਰਤਿ–ਉਹ ਮਰਦਾ ਨਹੀਂ।

ਅਜੂਨੀ–ਉਹ ਜੰਮਦਾ ਵੀ ਨਹੀਂ (ਜੂਨੀਆਂ ਵਿਚ ਨਹੀਂ ਪੈਂਦਾ)

ਸੈਭੰ–ਉਹ ਸ੍ਵਤੇ ਪ੍ਰਕਾਸ਼ (ਸ੍ਵਯੰ-ਪ੍ਰਕਾਸ਼) ਹੈ, ਆਪੇ ਨੂਰੋ ਨੂਰ ਹੈ।

ਗੁਰਪ੍ਰਸਾਦਿ–ਉਪਰੋਕਤ ਗੁਣਾਂ ਵਾਲੇ ਪ੍ਰਭੂ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਹੁੰਦੀ ਹੈ।

ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਮੰਤਰ ਦਾ ਸਵਾ ਲੱਖ ਜਾਪ ਕਰਨ ਨਾਲ ਪਰਮਾਰਥਕ ਸੁੱਖ (ਕਲਿਆਨ) ਪ੍ਰਾਪਤ ਹੁੰਦਾ ਹੈ।

ਹ.ਪੁ.–ਮ. ਕੋ.; ਨੇਮ ਤੇ ਪ੍ਰੇਮ.; ਸ੍ਰੀ ਜਪੁ ਜੀ ਕਥਾ-ਸੰਤ ਸੰਗਤ ਸਿੰਘ ਕਮਾਲੀਏ ਵਾਲੇ

**ਮੂਲਰਾਜ, ਦੀਵਾਨ** : ਇਹ ਮਹਾਰਾਜਾ ਰਣਜੀਤ ਸਿੰਘ ਦੇ ਵਿਸ਼ਵਾਸਪਾਤਰ ਸਾਵਣ ਮੱਲ ਦਾ ਪੁੱਤਰ ਸੀ। ਇਸ ਨੂੰ ਸਤੰਬਰ, 1844 ਵਿਚ ਸਾਵਲ ਮੱਲ ਦੀ ਮੌਤ ਤੋਂ ਬਾਅਦ ਲਾਹੌਰ ਦਾ ਗਵਰਨਰ ਬਣਾਇਆ ਗਿਆ। ਇਹ ਬਹੁਤ ਦਲੇਰ ਅਤੇ ਹੌਂਸਲੇ ਵਾਲਾ ਵਿਅਕਤੀ ਸੀ। ਇਸ ਨੇ ਰਾਜ ਪ੍ਰਬੰਧ ਦੇ ਕੰਮਾਂ ਵਿਚ ਆਸ ਤੋਂ ਵੱਧ ਯੋਗਤਾ ਦਾ ਸਬੂਤ ਦਿੱਤਾ। ਉਸ ਸਮੇਂ ਸੂਬਾਈ ਫ਼ੌਜਾਂ ਵਿਚ ਬਗਾਵਤ ਦੀ ਲਹਿਰ ਚੱਲੀ ਹੋਈ ਸੀ। ਇਸ ਨੇ ਬੜੀ ਲਿਆਕਤ ਤੇ ਸਮਝਦਾਰੀ ਨਾਲ ਇਸ ਨੂੰ ਦਬਾ ਦਿੱਤਾ। ਇਸ ਤੋਂ ਇਲਾਵਾ ਇਸ ਦਾ ਇਕ ਭਰਾ ਵੀ ਬਰਾਬਰ ਦਾ ਵਾਰਸ ਹੋਣ ਕਾਰਨ ਅੱਧੇ ਸੂਬੇ ਦੀ ਮਲਕੀਅਤ ਦਾ ਦਾਵਾ ਕਰਦਾ ਸੀ। ਇਸ ਨੇ ਉਸ ਨੂੰ ਬੜੀ ਸੂਝ ਨਾਲ ਦਬਾ ਕੇ ਆਪਣੇ ਰਸਤੇ ਵਿਚ ਆਉਣ ਵਾਲੇ ਖਤਰੇ ਖਤਮ ਕਰ ਦਿੱਤੇ। ਲਾਹੌਰ ਦਰਬਾਰ ਵੱਲੋਂ ਮਾਮਲੇ ਦੇ ਵਾਧੇ ਦੀ ਮੰਗ ਕੀਤੀ ਗਈ ਤਾਂ ਉਸ ਦੀ ਵੀ ਇਸ ਨੇ ਡੱਟ ਕੇ ਵਿਰੋਧਤਾ ਕੀਤੀ। ਭਾਰੀ ਨਜ਼ਰਾਨੇ ਵਿਰੁੱਧ ਵੀ ਇਸ ਨੇ ਇਤਰਾਜ਼ ਉਠਾਇਆ। ਇਸ ਕਾਰਨ ਰਜਮੈਂਟਾਂ ਅਤੇ ਬ੍ਰਿਗੇਡਾਂ ਦੀਆਂ ਪੰਚਾਇਤਾਂ ਨੇ ਮੀਟਿੰਗ ਕਰ ਕੇ ਮੁਲਤਾਨ ਦੇ ਵਿਰੁੱਧ ਫ਼ੌਜ ਭੇਜਣ ਦੀ ਤਜਵੀਜ਼ ਰੱਖੀ।

ਸੰਨ 1885 ਵਿਚ ਅੰਗਰੇਜ਼ਾਂ ਨਾਲ ਜੋ ਸਮਝੌਤਾ ਕੀਤਾ ਗਿਆ ਉਸ ਵਿਚ ਇਹ ਮੰਗ ਕੀਤੀ ਗਈ ਕਿ ਮੁਲਤਾਨ ਦਾ ਨਵਾਂ ਗਵਰਨਰ ਅੰਗਰੇਜ਼ਾਂ ਦੀ ਈਨ ਮੰਨ ਲਵੇ। ਸਤੰਬਰ, 1885 ਵਿਚ ਇਹ ਫ਼ੈਸਲਾ ਵੀ ਕੀਤਾ ਗਿਆ ਕਿ ਮੁਲਤਾਨ ਦਾ ਗਵਰਨਰ 18 ਲੱਖ ਰੁਪਿਆ ਜੁਰਮਾਨਾ ਭਰੇ। ਉਸ ਦੇ (ਦੀਵਾਨ ਮੂਲਰਾਜ ਦੇ) ਮਾਲੀਏ ਵਿਚ ਤਾਂ ਕੋਈ ਵਾਧਾ ਨਾ ਕੀਤਾ ਗਿਆ ਪਰ ਉਸ ਦੇ ਕੁਝ ਛੋਟੇ ਛੋਟੇ ਇਲਾਕੇ ਜ਼ਬਤ ਕਰ ਲਏ ਗਏ। ਇਸ ਤੋ ਕ੍ਰੋਧਿਤ ਹੋ ਕੇ ਦੀਵਾਨ ਮੂਲਰਾਜ ਨੇ ਅਸਤੀਫ਼ਾ ਦੇ ਦਿੱਤਾ। ਅੰਗਰੇਜ਼ਾਂ ਅਤੇ ਸਿੱਖਾਂ ਦੇ ਵਿਚਕਾਰ ਹੋਣ ਵਾਲੇ ਪਹਿਲੇ ਯੁੱਧ ਦਾ ਕਾਰਨ ਇਸ ਦੀ ਨਰਾਜ਼ਗੀ ਵੀ ਬਣੀ। ਇਸ ਯੁੱਧ ਦੇ ਫ਼ਲਸਰੂਪ ਲਾਹੌਰ ਵਿਚ ਕੌਂਸਲ ਆਫ਼ ਰੀਜੈਂਸੀ ਸਥਾਪਿਤ ਕਰ ਦਿੱਤੀ ਗਈ। ਇਸ ਕਾਰਨ ਦੀਵਾਨ ਮੂਲਰਾਜ ਅਤੇ ਅੰਗਰੇਜ਼

ਅਫ਼ਸਰਾਂ ਵਿਚ ਅਣਬਣ ਹੋ ਗਈ ਜਿਸ ਦੇ ਕਾਰਨ ਲਾਹੌਰ ਵਿਚ ਬਗ਼ਾਵਤ ਹੋਈ। ਦੂਜੇ ਸਿੱਖ ਯੁੱਧ ਦਾ ਕਾਰਨ ਹੀ ਇਹ ਸੀ। 2 ਜਨਵਰੀ, 1849 ਨੂੰ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਘਮਾਸਾਨ ਲੜਾਈ ਹੋਈ ਪਰ 22 ਜਨਵਰੀ, 1849 ਨੂੰ ਦੀਵਾਨ ਮੂਲਰਾਜ ਦੀ ਸਹਿਮਤੀ ਨਾਲ ਸਿੱਖਾਂ ਨੇ ਹਾਰ ਮੰਨ ਲਈ। ਮੂਲਰਾਜ ਉੱਤੇ ਦੋ ਅੰਗਰੇਜ਼ ਅਫ਼ਸਰਾਂ ਨੂੰ ਕਤਲ ਕਰਨ ਦਾ ਮੁਕੱਦਮਾ ਚਲਾਇਆ ਗਿਆ ਅਤੇ ਮੌਤ ਦੀ ਸਜ਼ਾ ਦਿੱਤੀ ਗਈ।

ਹ.ਪੁ.–ਇੰਪ. ਗ.ਇੰਡ. 185:27; ਸਿ. ਹਿ-ਕਨਿੰਘਮ; ਹਿ. ਸਿ-ਗੁਪਤਾ

**ਮੂਲਾ** : ਇਹ ਸਿਆਲਕੋਟ ਦਾ ਰਹਿਣ ਵਾਲਾ ਇਕ ਹਟਵਾਣੀਆ ਸੀ ਜਿਸ ਨੇ ਮਰਦਾਨੇ ਨੂੰ ਟਕੇ ਦਾ ਸੌਦਾ ਦਿੱਤਾ ਸੀ ਕਿ 'ਮਰਣਾ ਸੱਚ ਅਤੇ ਜਿਉਣਾ ਝੂਠ' ਹੈ। ਇਹ ਗੁਰੂ ਨਾਨਕ ਦੇਵ ਜੀ ਨਾਲ ਕੁਝ ਸਮਾਂ ਸਫ਼ਰ ਵਿਚ ਰਹਿ ਕੇ ਗੁਰੂ ਜੀ ਦੇ ਪਾਵਨ ਉਪਦੇਸ਼ ਸੁਣਦਾ ਰਿਹਾ। ਮੂਲਾ ਇਕ ਵਾਰ ਆਪਣੀ ਪਤਨੀ ਦੇ ਆਖੇ ਲੱਗ ਕੇ ਗੁਰੂ ਜੀ ਤੋਂ ਬੇਮੁੱਖ ਹੋ ਗਿਆ ਅਤੇ ਹਨੇਰੇ ਵਿਚ ਜਾ ਲੁਕਿਆ। ਹਨੇਰੇ ਵਿਚ ਸੱਪ ਦੇ ਡੰਗ ਮਾਰਨ ਨਾਲ ਇਸ ਦੀ ਮੌਤ ਹੋ ਗਈ।

ਹ.ਪੁ.–ਮ. ਕੋ.; ਤ. ਗੁ. ਖਾ.

**ਮੂਲਾ ਸਿੰਘ** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ ਕਪੂਰਥਲਾ ਜ਼ਿਲ੍ਹੇ ਦੇ ਪਿੰਡ ਪਲਾਹੀ ਵਿਖੇ ਭਾਈ ਰਣ ਸਿੰਘ ਦੇ ਘਰ ਹੋਇਆ। ਇਹ ਖੇਤੀ ਦਾ ਕੰਮ ਕਰਦਾ, ਵੰਡ ਛਕਦਾ ਛਕਾਉਂਦਾ ਹੋਇਆ ਜੀਵਨ ਨਿਰਬਾਹ ਕਰਦਾ ਸੀ। ਇਹ ਪਵਿੱਤਰਤਾ ਅਤੇ ਸ਼ੁੱਧੀ ਦਾ ਪੱਕਾ ਸਮਰਥਕ ਸੀ। ਇਸ ਵਿਚ ਸਭ ਤੋਂ ਵੱਡਾ ਗੁਣ ਇਹ ਸੀ ਕਿ ਇਹ ਦੇਸ਼ ਅਤੇ ਕੌਮ ਤੋ ਮਰ ਮਿਟਣ ਲਈ ਤਿਆਰ ਰਹਿੰਦਾ ਸੀ। ਇਹ ਦੇਸ਼ ਸੇਵਕਾਂ ਦੀ ਸੇਵਾ ਤਨ ਮਨ ਨਾਲ ਕਰਦਾ ਸੀ। ਬੱਬਰ ਅਕਾਲੀ ਜੱਥੇ ਦਾ ਮੈਂਬਰ ਹੋਣ ਕਾਰਨ ਇਸ ਨੂੰ 1923 ਈ. ਵਿਚ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜ ਦਿੱਤਾ ਗਿਆ।

ਹ.ਪੁ.–ਬ. ਲ. ਪੰ.:121

**ਮੂਲੋਵਾਲ** : ਇਹ ਪਿੰਡ ਸੰਗਰੂਰ ਜ਼ਿਲ੍ਹੇ ਦੀ ਮਲੇਰਕੋਟਲਾ ਤਹਿਸੀਲ ਵਿਚ ਰੇਲਵੇ ਸਟੇਸ਼ਨ ਅਲਾਲ ਤੋਂ ਡੇਢ ਕੁ ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਬਿਰਾਜੇ ਸਨ। ਕਿਹਾ ਜਾਂਦਾ ਹੈ ਕਿ ਗੁਰੂ ਜੀ ਦੀ ਕਿਰਪਾ ਨਾਲ ਇਸ ਪਿੰਡ ਦਾ ਖਾਰਾ ਪਾਣੀ ਮਿੱਠਾ ਹੋਇਆ ਸੀ। ਨੌਵੇਂ ਸਤਿਗੁਰਾਂ ਨੇ ਗੋਦਾ ਨਾਂ ਦੇ ਇਕ ਵਿਅਕਤੀ ਨੂੰ ਇਸ ਪਿੰਡ ਦਾ ਚੌਧਰੀ ਥਾਪਿਆ ਸੀ।

ਮੂਲੋਵਾਲ ਦੇ ਇਤਿਹਾਸਕ ਗੁਰਦੁਆਰੇ ਦੀ ਸੇਵਾ ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਨੇ ਕਰਵਾਈ ਸੀ। ਰਿਆਸਤ ਵੱਲੋਂ ਗੁਰਦੁਆਰੇ ਦੇ ਨਾਂ ਸੌ ਵਿੱਘੇ ਜ਼ਮੀਨ ਵੀ ਲਗਵਾਈ ਗਈ ਸੀ। ਜਿਨ੍ਹਾਂ ਜੰਡ ਦੇ ਬਿਰਖਾਂ ਨਾਲ ਗੁਰੂ ਸਾਹਿਬ ਨੇ ਆਪਣੇ ਘੋੜੇ ਬੰਨ੍ਹੇ ਸਨ ਉਹ ਅਜੇ ਵੀ ਮੌਜੂਦ ਦੱਸੇ ਜਾਂਦੇ ਹਨ।

ਇਸ ਅਸਥਾਨ ਉੱਪਰ ਮਾਘੀ ਵਾਲੇ ਦਿਨ ਮੇਲਾ ਲੱਗਦਾ ਹੈ।

ਹ.ਪੁ.–ਮ. ਕੋ.; ਤ. ਗਾ. ਗੁ.

**ਮੇਅਰਾਜ** : ਹਜ਼ਰਤ ਮੁਹੰਮਦ ਸਾਹਿਬ ਦਾ ਅਸਮਾਨੀ ਸਫ਼ਰ ਜਿਸ ਦਾ ਸੰਖੇਪ ਵਰਣਨ ਕੁਰਾਨ ਵਿਚ ਹੈ ਪਰ ਸੁੰਨੀਆਂ ਦੀ ਮਿਸ਼ਕਾਤੁਲ ਮਸਬੀਹ ਵਿਚ ਇਸ ਦਾ ਵਿਸਥਾਰ ਦਿੱਤਾ ਹੈ। ਮੇਅਰਾਜ ਦੇ ਸ਼ਾਬਦਿਕ ਅਰਥ 'ਉੱਪਰ ਵੱਲ ਚੜ੍ਹਨਾ' ਹਨ।

ਰਵਾਇਤ ਅਨੁਸਾਰ ਅੱਲ੍ਹਾ ਨੇ ਆਪਣਾ ਜਲਵਾ ਦਿਖਾਉਣ ਲਈ ਹਜ਼ਰਤ ਮੁਹੰਮਦ ਸਾਹਿਬ ਨੂੰ ਸਤਵੇਂ ਆਕਾਸ਼ ਵਿਚ ਸਦਿਆ। ਜਬਰਾਈਲ ਫਰਿਸ਼ਤਾ ਉਨ੍ਹਾਂ ਨੂੰ ਚਿੱਟੇ ਖੰਭਾਂ ਵਾਲੇ ਘੋੜੇ ਬੁਰਾਕ ਤੇ ਬਿਠਾ ਕੇ ਲੈ ਤੁਰਿਆ। ਆਪ ਨੂੰ ਪਹਿਲੇ ਅਸਮਾਨ ਤੇ ਹਜ਼ਰਤ ਆਦਮ, ਦੂਜੇ ਤੇ ਈਸਾ ਅਤੇ ਜੌਨ, ਤੀਜੇ ਤੇ ਜੋਜ਼ਫ, ਚੌਥੇ ਤੇ ਇਨੋਚਾ, ਪੰਜਵੇਂ ਤੇ ਅਰੋਲ, ਛੇਵੇਂ ਤੇ ਹਜ਼ਰਤ ਮੂਸਾ ਅਤੇ ਸੱਤਵੇਂ ਤੇ ਇਬਰਾਹੀਮ ਮਿਲਿਆ। ਇਸ ਪਿੱਛੋਂ ਆਪ ਨੂੰ ਪਾਵਨ ਬ੍ਰਿਛ ਸਿਦਰਾਤੁਲ ਮੁੰਡਾਹਾ ਅਤੇ ਚਾਰ ਵੱਡੇ ਦਰਿਆ ਦਿਖਾਏ ਗਏ। ਇਸ ਉਪਰੰਤ ਆਪ ਨੂੰ ਸ਼ਰਾਬ, ਦੁੱਧ ਅਤੇ ਸ਼ਹਿਦ ਭੇਟ ਕੀਤਾ ਗਿਆ ਜਿਸ ਵਿਚੋਂ ਆਪ ਨੇ ਦੁੱਧ ਨੂੰ ਚੁਣਿਆ। ਜਬਰਾਈਲ ਨੇ ਦੁੱਧ ਨੂੰ ਧਰਮ ਦਸਿਆ ਅਤੇ ਫਿਰ ਰੱਬੀ ਹੁਕਮ ਵਿਚ ਆਪ ਨੂੰ ਪੰਜਾਹ ਨਮਾਜ਼ ਰੋਜ਼ ਪੜ੍ਹਨ ਦੀ ਤਾਕੀਦ ਕਰ ਕੇ ਵਾਪਸ ਪ੍ਰਿਥਵੀ ਤੇ ਭੇਜਿਆ ਗਿਆ। ਹਜ਼ਰਤ ਮੂਸਾ ਦੇ ਕਹਿਣ ਤੇ ਹਜ਼ਰਤ ਮੁਹੰਮਦ ਫਿਰ ਅਲ੍ਹਾ ਦੇ ਦਰਬਾਰ ਗਏ ਅਤੇ ਪੰਜਤਾਲੀ ਨਮਾਜ਼ਾਂ ਬਖਸ਼ਵਾ ਲਈਆਂ। ਇਸ ਲਈ ਇਸਲਾਮ ਵਿਚ ਹੁਣ ਤਕ ਪੰਜ ਨਮਾਜ਼ਾਂ ਰੋਜ਼ ਪੜ੍ਹਨ ਦਾ ਵਿਧਾਨ ਹੈ।

ਹ.ਪੁ.–ਮ. ਕੋ.; ਪੰ. ਲੋ. ਵਿ. ਕੋ.

**ਮੇਘਨਾਦ** : ਇਹ ਰਾਵਣ ਦਾ ਪੁੱਤਰ ਸੀ ਜੋ ਮੰਦੋਦਰੀ ਦੀ ਕੁੱਖੋਂ ਪੈਦਾ ਹੋਇਆ। ਇਸ ਦੇ ਪੈਦਾ ਹੋਣ ਸਮੇਂ ਇਸ ਦੀ ਰੋਣ ਦੀ ਆਵਾਜ਼ ਬਦਲ ਦੇ ਗੱਜਣ ਵਾਂਗ ਸੀ। ਇਸ ਲਈ ਇਸ ਦਾ ਨਾਂ ਮੇਘਨਾਦ ਰੱਖਿਆ ਗਿਆ। ਇਸ ਦਾ ਇਕ ਹੋਰ ਨਾਂ ਇੰਦਰਜੀਤ ਵੀ ਹੈ ਜਿਸ ਨਾਲ ਸਬੰਧਤ ਕਥਾ ਹੇਠ ਲਿਖੇ ਅਨੁਸਾਰ ਹੈ। 'ਬਾਲਮੀਕੀ ਰਮਾਇਣ' ਅਨੁਸਾਰ ਰਾਵਣ ਦੇ ਮਨ ਵਿਚ ਇੱਛਾ ਪੈਦਾ ਹੋਈ ਕਿ ਉਹ ਦੇਵ ਲੋਕ ਉੱਤੇ ਜਿੱਤ ਪ੍ਰਾਪਤ ਕਰੇ। ਇਸ ਲਈ ਉਸ ਨੇ ਦੇਵਤਿਆਂ ਨਾਲ ਯੁੱਧ ਸ਼ੁਰੂ ਕਰ ਦਿੱਤਾ ਜਿਸ ਵਿਚ ਦੋਹਾਂ ਪਾਸਿਆਂ ਦੇ ਕਈ ਸੈਨਿਕ ਮਾਰੇ ਗਏ। ਅਖ਼ੀਰ ਮੇਘਨਾਦ ਨੇ ਭਗਵਾਨ ਸ਼ਿਵ ਤੋਂ ਪ੍ਰਾਪਤ ਹੋਈ ਸ਼ਕਤੀ ਨਾਲ ਚੌਹਾਂ ਪਾਸੇ ਹਨੇਰਾ ਫੈਲਾ ਦਿੱਤਾ ਅਤੇ ਇੰਦਰ ਨੂੰ ਬੰਦੀ ਬਣਾ ਕੇ ਲੰਕਾ ਲੈ ਗਿਆ। ਇੰਦਰ ਦੇ ਪਕੜੇ ਜਾਣ ਕਾਰਨ ਦੇਵਤੇ ਬਹੁਤ ਪਰੇਸ਼ਾਨ ਹੋਏ ਅਤੇ ਉਨ੍ਹਾਂ ਨੇ ਬ੍ਰਹਮਾ ਜੀ ਪਾਸ ਫ਼ਰਿਆਦ ਕੀਤੀ। ਬ੍ਰਹਮਾ ਜੀ ਉਨ੍ਹਾਂ ਨੂੰ ਨਾਲ ਲੈ ਕੇ ਮੇਘਨਾਦ ਕੋਲ ਇੰਦਰ ਨੂੰ ਛੁਡਾਉਣ ਲਈ ਗਏ। ਬ੍ਰਹਮਾ ਜੀ ਦੇ ਕਹਿਣ ਤੇ ਮੇਘਨਾਦ ਨੇ ਇੰਦਰ ਨੂੰ ਛੱਡ ਦਿੱਤਾ। ਬ੍ਰਹਮਾ ਜੀ ਨੇ ਇਸ ਨੂੰ ਇੰਦਰਜੀਤ ਦੀ ਉਪਾਧੀ ਦਿੱਤੀ ਅਤੇ ਵਰ ਦਿੱਤਾ ਕਿ ਜਦੋਂ ਉਹ ਯੱਗ ਕਰੇਗਾ ਤਾਂ ਅੱਗ ਵਿਚੋਂ ਘੋੜਿਆਂ ਸਹਿਤ ਰੱਥ ਨਿਕਲੇਗਾ ਜਿਸ ਉੱਤੇ ਬੈਠ ਕੇ ਉਹ ਅਜਿੱਤ ਹੋ ਜਾਏਗਾ ਪਰ ਜੇਕਰ ਯੱਗ ਪੂਰਾ ਨਾ ਹੋਇਆ ਜਾਂ ਉਸ ਵਿਚ ਕੋਈ ਵਿਘਨ ਪੈ ਗਿਆ ਤਾਂ ਉਸੇ ਵਿਅਕਤੀ ਦੇ ਹੱਥੋਂ ਮਾਰਿਆ ਜਾਵੇਗਾ ਜਿਸ ਨੇ ਉਸ ਦੇ ਯੱਗ ਵਿਚ ਵਿਘਨ ਪਾਇਆ ਹੈ।

ਰਾਵਣ ਦਾ ਯੁੱਧ ਜਦੋਂ ਸ੍ਰੀ ਰਾਮਚੰਦਰ ਜੀ ਨਾਲ ਹੋ ਰਿਹਾ ਸੀ ਤਾਂ ਰਾਖ਼ਸ਼ ਭਾਰੀ ਗਿਣਤੀ ਵਿਚ ਖ਼ਤਮ ਹੋਣ ਲੱਗੇ। ਰਾਵਣ ਨੇ ਮੇਘਨਾਦ ਨੂੰ ਯੁੱਧ ਕਰਨ ਲਈ ਭੇਜਿਆ। ਇਸ ਦੇ ਨਾਲ ਹੀ

ਇਕ ਚਾਲ ਚਲੀ ਕਿ ਸੀਤਾ ਦੇ ਮਰਨ ਦੀ ਖ਼ਬਰ ਫੈਲਾ ਦਿੱਤੀ। ਅਸਲ ਵਿਚ ਇਹ ਮਾਯਾਵੀ ਸੀਤਾ ਸੀ ਪਰ ਹਨੂਮਾਨ ਦੀ ਆਗਿਆ ਨਾਲ ਵਾਨਰਾਂ ਨੇ ਯੁੱਧ ਬੰਦ ਕਰ ਦਿੱਤਾ । ਮੇਘਨਾਦ ਨਿਕੁੰਭਲਾ ਦੇਵੀ ਦੇ ਮੰਦਰ ਵਿਚ ਯੱਗ ਕਰਨ ਲਈ ਚਲਾ ਗਿਆ ਤਾਂ ਕਿ ਉਹ ਯੱਗ ਸੰਪੂਰਨ ਕਰਕੇ ਅਜਿੱਤ ਹੋ ਜਾਵੇ । ਵਿਭੀਸ਼ਣ ਨੇ ਲਛਮਣ ਨੂੰ ਇਸ ਬਾਰੇ ਦਸ ਦਿੱਤਾ ਅਤੇ ਉਸ ਨੇ ਮੇਘਨਾਦ ਦੇ ਯੱਗ ਵਿਚ ਵਿਘਨ ਪਾਇਆ । ਮੇਘਨਾਦ ਕੋਲ ਹੁਣ ਯੁੱਧ ਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ । ਇਹ ਯੁੱਧ ਕਰਨ ਤੋਂ ਪਹਿਲਾਂ ਬੋਹੜ ਦੇ ਇਕ ਵੱਡੇ ਦਰਖ਼ਤ ਕੋਲ ਭੂਤਾਂ ਦੀ ਬਲੀ ਦੇਣ ਲਈ ਰੁਕਿਆ ਕਿਉਂਕਿ ਬਲੀ ਦੇਣ ਤੋਂ ਬਾਅਦ ਇਹ ਅਦ੍ਰਿਸ਼ ਹੋ ਸਕਦਾ ਸੀ ਪਰ ਉਥੇ ਲੁਕੇ ਹੋਏ ਲਛਮਣ ਨੇ ਇਸ ਉੱਤੇ ਹਮਲਾ ਕੀਤਾ ਜਿਸ ਨਾਲ ਇਸ ਦਾ ਰਥਵਾਨ ਤੇ ਘੋੜੇ ਮਾਰੇ ਗਏ। ਮੇਘਨਾਦ ਦੂਜਾ ਰਥ ਲੈਣ ਲਈ ਲੰਕਾ ਗਿਆ ਅਤੇ ਵਾਪਸ ਆ ਕੇ ਫਿਰ ਯੁੱਧ ਕੀਤਾ । ਇਸ ਯੁੱਧ ਵਿਚ ਇਹ ਲਛਮਣ ਹੱਥੋਂ ਮਾਰਿਆ ਗਿਆ ।

ਹ.ਪੁ.–ਮ.ਕੋ.; ਹਿੰ.ਵਿ.ਕੋ.; ਹਿੰ.ਮਿ.ਕੋ.; ਪੰ.ਸਾ.ਸੰ.ਕੋ.

**ਮੇਨਕਾ** : ਹਿੰਦੂ ਮਿਥਿਹਾਸ ਅਨੁਸਾਰ ਸਵਰਗ ਦੀਆਂ ਛੇ ਪਰਮ ਸ੍ਰੇਸ਼ਠ ਅਪਸਰਾਵਾਂ ਵਿਚੋਂ ਇਹ ਇਕ ਸੀ । ਇਸ ਨੇ ਕਸ਼ਯਪ ਦੇ ਘਰ ਪ੍ਰਾਧਾ ਦੀ ਕੁੱਖੋਂ ਜਨਮ ਲਿਆ । ਇਸ ਦਾ ਵਿਆਹ ਉਰਣਾਯੂ ਨਾਂ ਦੇ ਗੰਧਰਵ ਨਾਲ ਹੋਇਆ । ਪ੍ਰਿਸ਼ਤ ਨਾਂ ਦਾ ਇਕ ਹੋਰ ਗੰਧਰਵ ਇਸ ਉੱਤੇ ਮੋਹਿਤ ਹੋ ਗਿਆ ਅਤੇ ਇਨ੍ਹਾਂ ਦੇ ਘਰ ਦ੍ਰੂਪਦ ਨਾਂ ਦਾ ਪੁੱਤਰ ਵੀ ਪੈਦਾ ਹੋਇਆ ।

'ਮਹਾਭਾਰਤ' ਅਤੇ 'ਬਾਲਮੀਕੀ ਰਾਮਾਇਣ' ਅਨੁਸਾਰ ਵਿਸ਼ਵਾਮਿੱਤਰ ਨੇ ਪੁਸ਼ਕਰ ਤਪੋਵਨ ਵਿਚ ਇਕ ਹਜ਼ਾਰ ਸਾਲ ਤਪ ਕੀਤਾ। ਉਹ ਭਾਵੇਂ ਖੱਤਰੀ ਸੀ ਪਰ ਉਸ ਦੀ ਕਠਿਨ ਤਪੱਸਿਆ ਤੇ ਫਲਸਰੂਪ ਬ੍ਰਹਮਾ ਜੀ ਨੇ ਉਸ ਨੂੰ ਰਿਸ਼ੀ ਪਦ ਪ੍ਰਦਾਨ ਕੀਤਾ। ਵਿਸ਼ਵਾਮਿੱਤਰ ਨੇ ਜਦੋਂ ਮੁੜ ਤਪੱਸਿਆ ਕਰਨੀ ਸ਼ੁਰੂ ਕਰ ਦਿੱਤੀ ਤਾਂ ਇੰਦਰ ਨੂੰ ਡਰ ਪੈ ਗਿਆ ਕਿ ਹੁਣ ਉਹ (ਵਿਸ਼ਵਾਮਿੱਤਰ) ਇੰਦਰ-ਪਦ ਪ੍ਰਾਪਤ ਕਰੇਗਾ। ਇਸ ਲਈ ਉਸ ਦਾ ਤਪ ਭੰਗ ਕਰਨ ਲਈ ਇੰਦਰ ਨੇ ਮੇਨਕਾ ਨੂੰ ਭੇਜਿਆ । ਮੇਨਕਾ ਨੇ ਵਿਸ਼ਵਾਮਿੱਤਰ ਨੂੰ ਆਪਣੇ ਵੱਸ ਵਿਚ ਕਰ ਲਿਆ ਅਤੇ ਦਸ ਸਾਲ ਤਕ ਉਸ ਕੋਲ ਹੀ ਰਹੀ । ਇਥੇ ਮੇਨਕਾ ਨੇ ਇਕ ਬੱਚੀ ਨੂੰ ਜਨਮ ਦਿੱਤਾ ਅਤੇ ਉਸ ਨੂੰ ਮਾਲਿਨੀ ਨਦੀ ਦੇ ਕੰਢੇ ਤੇ ਛੱਡ ਕੇ ਆਪ ਸਵਰਗ ਲੋਕ ਵਾਪਸ ਚਲੀ ਗਈ । ਇਸ ਬੱਚੀ ਨੂੰ ਕਣਵ ਰਿਸ਼ੀ ਨੇ ਪਾਲਿਆ ਅਤੇ ਉਸ ਦਾ ਨਾਂ ਸ਼ਕੁੰਤਲਾ ਰੱਖਿਆ ਜਿਹੜੀ ਕਿ ਵੱਡੀ ਹੋ ਕੇ ਰਾਜਾ ਦੁਸ਼ਯੰਤ ਦੀ ਰਾਣੀ ਅਤੇ ਭਰਤ ਦੀ ਮਾਂ ਬਣੀ।

ਮੇਨਕਾ ਜਦੋਂ ਵਾਪਸ ਨਾ ਪਰਤੀ ਤਾਂ ਵਿਸ਼ਵਾਮਿੱਤਰ ਬਹੁਤ ਉਦਾਸ ਹੋ ਗਿਆ ਪਰ ਸਮਾਂ ਬੀਤਣ ਨਾਲ ਉਸ ਦਾ ਵਿਵੇਕ ਅਤੇ ਸਦ-ਬੁੱਧੀ ਜਾਗ ਉਠੀ ਅਤੇ ਉਸ ਨੂੰ ਇੰਦਰ ਦੀ ਸਾਜ਼ਿਸ਼ ਦਾ ਗਿਆਨ ਹੋ ਗਿਆ । ਉਸ ਨੇ ਮੁੜ ਕੇ ਤਪੱਸਿਆ ਕਰਨੀ ਆਰੰਭ ਕਰ ਦਿੱਤੀ । ਕਈ ਨਵੀਨ ਕਾਵਿ ਸੰਗ੍ਰਹਿਆਂ ਅਤੇ ਗਲਪ ਰਚਨਾਵਾਂ ਵਿਚ ਵੀ ਮੇਨਕਾ ਦਾ ਉਲੇਖ ਇਕ ਸੁੰਦਰ ਸਿਆਣੀ ਅਤੇ ਪ੍ਰਵੀਨ ਨਾਰੀ ਦੇ ਤੌਰ ਤੇ ਕੀਤਾ ਜਾਂਦਾ ਹੈ ।

ਹ.ਪੁ.– ਚ.ਕੋ.; ਹਿੰ. ਮਿ. ਕੋ.;ਹਿੰ. ਵਿ.ਕੋ.;ਪੰ.ਸਾ. ਸੰ.ਕੋ.

**ਮੇਮੂ ਖਾਨ** : ਇਹ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੀ ਫ਼ੌਜ ਦਾ ਇਕ ਸਰਦਾਰ ਸੀ । ਇਹ ਗੁਰੂ ਗੋਬਿੰਦ ਸਿੰਘ ਜੀ ਨਾਲ ਲੜਣ ਲਈ ਆਇਆ ਪਰ ਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਬਚਨ ਸ੍ਰਵਣ ਕਰਕੇ ਦਸਮੇਸ਼ ਪਿਤਾ ਦਾ ਮੁਰੀਦ ਬਣ ਗਿਆ। ਇਹ ਸਿੱਖ ਫ਼ੌਜ ਨਾਲ ਰਲ ਕੇ ਅਨੰਦਪੁਰ ਦੇ ਜੰਗ ਵਿਚ ਧਰਮ ਅਤੇ ਦੇਸ਼ ਰੱਖਿਆ ਲਈ ਲੜਦਾ ਰਿਹਾ ।

ਹ.ਪੁ.–ਮ.ਕੋ.

**ਮੈਕਾਲਫ਼, ਮੈਕਸ ਆਰਥਰ** : ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਸ ਪ੍ਰਸਿੱਧ ਉਲੱਥਾਕਾਰ ਦਾ ਜਨਮ 29, ਦਸੰਬਰ, 1837 ਈ. ਨੂੰ ਆਇਰਲੈਂਡ ਵਿਚ ਹੋਇਆ । ਇਸ ਨੇ ਮੁਢਲੀ ਸਿਖਿਆ ਨਿਊ ਕੈਸਲ ਸਕੂਲ, ਲਿਮਰਿਕ ਤੋਂ ਅਤੇ ਬਾਅਦ ਵਿਚ ਜਪਰਿੰਗ ਫੀਲਡ ਕਾਲਜ ਤੇ ਕੁਈਨ ਕਾਲਜ ਤੋਂ ਉੱਚ ਵਿਦਿਆ ਪ੍ਰਾਪਤ ਕੀਤੀ । ਸੰਨ 1862 ਵਿਚ ਇੰਡੀਅਨ ਕਮਿਸ਼ਨ ਸਰਵਿਸ ਦੀ ਪ੍ਰੀਖਿਆ ਪਾਸ ਕਰਕੇ ਇਹ ਪੰਜਾਬ ਆਇਆ । ਇਹ 1882 ਈ. ਵਿਚ ਡਿਪਟੀ ਕਮਿਸ਼ਨਰ ਅਤੇ ਫਿਰ ਦੋ ਸਾਲ ਪਿਛੋਂ ਡਵੀਜ਼ਨਲ ਜੱਜ ਬਣ ਗਿਆ ।

ਮਿਸਟਰ ਮੈਕਾਲਫ਼ ਨੂੰ ਪ੍ਰੋਫ਼ੈਸਰ ਗੁਰਮੁਖ ਸਿੰਘ ਦੀ ਸੰਗਤ ਵਿਚ ਰਹਿ ਕੇ ਸਿੱਖ ਧਰਮ ਦੇ ਅਧਿਐਨ ਵਿਚ ਦਿਲਚਸਪੀ ਹੋਈ। ਇਸ ਕਾਰਨ 1880-81 ਈ. ਵਿਚ ਇਸ ਦੇ ਸਿੱਖ ਧਰਮ ਸਬੰਧੀ ਕਲਕੱਤਾ ਰੀਵਿਊ ਵਿਚ ਕਈ ਆਰਟੀਕਲ ਛਪੇ । ਇਸ ਤੋਂ ਬਾਅਦ ਇਸ ਦੀ ਸਿੱਖ ਧਰਮ ਸਬੰਧੀ ਖੋਜ ਕਰਨ ਦੀ ਦਿਲਚਸਪੀ ਵਧਦੀ ਗਈ। ਇਸ ਨੇ ਭਾਈ ਕਾਨ੍ਹ ਸਿੰਘ ਦੀ ਰਹਿਨੁਮਾਈ ਵਿਚ ਕੰਮ ਕਰਨ ਦਾ ਉਪਰਾਲਾ ਕੀਤਾ ਜਿਸ ਵਿਚ ਇਹ ਕਾਮਯਾਬ ਵੀ ਹੋਇਆ । ਇਸ ਤੋਂ ਇਲਾਵਾ ਇਸ ਨੇ ਕਪੂਰਥਲਾ ਦੇ ਭਾਈ ਸੰਤ ਸਿੰਘ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੜ੍ਹਾਈ ਕੀਤੀ । ਇਸ ਤੋ ਬਾਅਦ ਇਸ ਨੇ ਗੁਰੂਆਂ ਦਾ ਜੀਵਨ ਅੰਗਰੇਜ਼ੀ ਵਿਚ ਲਿਖਣ ਦਾ ਵਿਚਾਰ ਬਣਾਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਵਿਚ ਅਨੁਵਾਦ ਕਰਨਾ ਸ਼ੁਰੂ ਕਰ ਦਿੱਤਾ । ਸੰਨ 1893 ਵਿਚ ਇਸ ਨੇ ਸਰਕਾਰੀ ਨੌਕਰੀ ਤੋਂ ਅਸਤੀਫਾ ਦੇ ਦਿੱਤਾ ਅਤੇ ਸਿੱਖ ਧਰਮ ਸੰਬੰਧੀ ਖੋਜ ਦੇ ਕੰਮ ਵਿਚ ਜੁਟ ਗਿਆ । ਸੰਨ 1857 ਵਿਚ ਇਸ ਨੇ ਜਪੁ ਜੀ ਸਾਹਿਬ ਦਾ ਅਨੁਵਾਦ ਕਰਕੇ ਛਪਵਾਇਆ । ਇਹ ਸਿੱਖ ਧਰਮ ਨੂੰ ਨਵੀਨ ਅਗਾਂਹਵਧੂ ਧਰਮ ਮੰਨਦਾ ਸੀ । ਇਹ ਇਕ ਸਾਫ ਅਤੇ ਸੱਚੇ ਦਿਲ ਵਾਲਾ ਅੰਗਰੇਜ਼ ਸੀ । ਇਸ ਨੇ ਗੁਰੂ ਘਰ ਵਿਚ ਜੋ ਵਿਸ਼ੇਸ਼ਤਾ ਵੇਖੀ, ਨਿਧੜਕ ਹੋ ਕੇ ਕਹਿ ਦਿੱਤੀ । ਇਸ ਨੇ ਇਥੋਂ ਤਕ ਕਿਹਾ ਕਿ ਹੋਰ ਕੋਈ ਧਰਮ ਸਿੱਖ ਧਰਮ ਦੀ ਬਰਾਬਰੀ ਨਹੀਂ ਕਰ ਸਕਦਾ । ਇਸ ਨੇ ਗੁਰੂ ਗ੍ਰੰਥ ਸਾਹਿਬ ਦੇ ਅਨੁਵਾਦ ਬਾਰੇ ਕਿਹਾ ਕਿ ਇਸ ਤੋਂ ਦੁਨੀਆ ਵਿਚ ਇਕ ਨਵੇਂ ਧਰਮ ਦਾ ਪ੍ਰਵੇਸ਼ ਹੋਵੇਗਾ ਤੇ ਸਿੱਖ ਗੁਰੂਆਂ ਦੀ ਉੱਤਮ ਸਿਖਿਆ ਰਾਹੀਂ ਦੁਨੀਆ ਨੂੰ ਬਹੁਤ ਲਾਭ ਹੋਵੇਗਾ ।

ਇਸ ਨੇ ਜੋ ਵੀ ਕੰਮ ਕੀਤਾ ਉਸ ਦੀ ਘੋਖ ਪੜਤਾਲ ਇਕ ਕਮੇਟੀ ਕੋਲੋਂ ਕਰਵਾਈ ਜਿਸ ਦੇ ਮੈਂਬਰ ਗਿਆਨੀ ਸਰਦੂਲ ਸਿੰਘ, ਭਾਈ ਹਜ਼ਾਰਾ ਸਿੰਘ, ਮਹੰਤ ਪ੍ਰੇਮ ਸਿੰਘ ਅਤੇ ਤਿੰਨ ਚਾਰ ਹੋਰ ਪ੍ਰੇਮੀ ਸਿੱਖ ਸਨ । ਇਸ ਕੌਂਸਲ ਤੋਂ ਇਸ ਦੇ ਅਨੁਵਾਦ ਦੀ ਘੋਖ ਪੜਤਾਲ ਵੀ ਕਰਵਾਈ ਗਈ। ਇਸ ਤਰ੍ਹਾਂ ਇਸ ਸਾਰੇ ਗ੍ਰੰਥ ਦਾ ਤਰਜਮਾ 15 ਸਾਲ ਦੀ ਘੋਰ ਤਪਸਿਆ ਕਾਰਨ ਪੂਰਾ ਹੋਇਆ । ਸੰਨ 1909 ਵਿਚ ਆਕਸਫੋਰਡ ਯੂਨੀਵਰਸਿਟੀ ਤੋਂ

2440 ਪੰਨਿਆਂ ਦੀਆਂ 6 ਜਿਲਦਾਂ ਛਪ ਕੇ ਤਿਆਰ ਹੋ ਗਈਆਂ। ਇਸ ਕੰਮ ਉਤੇ ਲਗਭਗ ਦੋ ਲੱਖ ਰੁਪਿਆ ਖਰਚ ਹੋਇਆ । ਸਰਕਾਰ ਨੇ 5 ਹਜ਼ਾਰ ਰੁਪਏ ਦੀ ਸਹਾਇਤਾ ਕਰਨੀ ਚਾਹੀ ਪਰ ਇਸਨੇ ਇਨਕਾਰ ਕਰ ਦਿੱਤਾ । ਸੰਨ 1913 ਵਿਚ ਸਿੱਖ ਵਿਦਿਅਕ ਕਾਨਫ਼ਰੰਸ ਦੇ ਸਮੇਂ ਇਕ ਰੈਜ਼ੂਲੂਸ਼ਨ ਪਾਸ ਕੀਤਾ ਗਿਆ ਜਿਸ ਵਿਚ ਇਸ ਦੀ ਇਸ ਸੇਵਾ ਦੀ ਬਹੁਤ ਸ਼ਲਾਘਾ ਕੀਤੀ ਗਈ । ਇਸ ਤੋਂ ਇਲਾਵਾ ਵੀ ਇਸ ਦੇ ਕਈ ਆਰਟੀਕਲ ਤੇ ਖੋਜ ਪੱਤਰ ਛਪੇ ਜਿਵੇਂ 1902 ਈ. ਵਿਚ 'ਆਸਾ ਦੀ ਵਾਰ' (ਪੰਜਾਬੀ ਵਿਚ) 1903 ਈ. ਵਿਚ ਜੀਵਨ ' 'ਗੁਰੂ ਤੇਗ ਬਹਾਦੁਰ ' (ਅੰਗਰੇਜ਼ੀ ਵਿਚ ) ।

ਆਪਣੇ ਅਖ਼ੀਰਲੇ ਸਮੇਂ ਵਿਚ ਇਹ ਸਿੱਖ ਧਰਮ ਨੂੰ ਸਵੀਕਾਰ ਕਰਦੇ ਹੋਏ ਸਿੱਖ ਸਜ ਗਿਆ ਅਤੇ ਜਪੁਜੀ ਸਾਹਿਬ ਦਾ ਪਾਠ ਹਰ ਰੋਜ਼ ਪੂਰੇ ਨਿੱਤ ਨਾਲ ਕਰਨਾ ਸ਼ੁਰੂ ਕਰ ਦਿੱਤਾ । ਅੰਤ 15 ਮਾਰਚ, 1913 ਈ. ਨੂੰ ਇਹ ਮਹਾਨ ਵਿਅਕਤੀ ਸਵਰਗ ਸਿਧਾਰ ਗਿਆ ।

ਹ.ਪੁ. - ਸਿੰਘ ਸਭਾ ਲਹਿਰ ਦੇ ਉਸਰਈਏ. :71-78

**ਮੋਹਕਮ ਸਿੰਘ, ਭਾਈ** : ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਾਜੇ ਗਏ ਪੰਜ ਪਿਆਰਿਆਂ ਵਿਚੋਂ ਇਕ ਪਿਆਰਾ ਸੀ ਜਿਸਨੇ ਅਨੰਦਪੁਰ ਸਾਹਿਬ ਵਿਖੇ ਕੇਸਗੜ੍ਹ ਦੇ ਸਥਾਨ ਤੇ 1699 ਈ. ਵਿਚ ਵਿਸਾਖੀ ਵਾਲੇ ਦਿਨ ਆਪ ਜੀ ਦੀ ਮੰਗ ਤੇ ਸੀਸ ਭੇਟ ਕੀਤਾ ਅਤੇ ਅੰਮ੍ਰਿਤ ਛੱਕ ਕੇ ਭਾਈ ਮੋਹਕਮ ਚੰਦ ਤੋਂ ਭਾਈ ਮੋਹਕਮ ਸਿੰਘ ਬਣ ਗਿਆ। ਇਸਦਾ ਜਨਮ 1663 ਈ. ਗੁਜਰਾਤ ਵਿਖੇ ਹੋਇਆ। ਇਸਦੇ ਪਿਤਾ ਦਾ ਨਾਂ ਤੀਰਥ ਚੰਦ ਸੀ। ਸੰਨ 1685 ਵਿਚ ਇਹ ਅਨੰਦਪੁਰ ਆਇਆ। ਇਥੇ ਇਸਨੇ ਆਲੇ ਦੁਆਲੇ ਦੇ ਪਹਾੜੀ ਰਾਜਿਆਂ ਨਾਲ ਹੋਈਆਂ ਸਿੱਖ ਲੜਾਈਆਂ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ।

7 ਦਸੰਬਰ, 1705 ਈ. ਵਿਚ ਚਮਕੌਰ ਦੀ ਲੜਾਈ ਵਿਚ ਇਹ ਸ਼ਹੀਦ ਹੋ ਗਿਆ।

ਹ.ਪੁ.-ਐਨ. ਸਿੱਖਿ. ਜਿ. 3 : 129; ਪੰ. ਕੋ.; ਪੰ. ਸਾ. ਸੰ. ਕੋ.

**ਮੋਹਕਮ ਚੰਦ (ਦੀਵਾਨ)** : ਮਹਾਰਾਜਾ 'ਰਣਜੀਤ ਸਿੰਘ ਦੇ ਹਿੰਦੂ ਦਰਬਾਰੀਆਂ ਵਿਚੋਂ ਮੋਹਕਮ ਚੰਦ ਇਕ ਪ੍ਰਸਿੱਧ ਜਰਨੈਲ ਸੀ ਜਿਸ ਨੇ ਰਣਜੀਤ ਸਿੰਘ ਦੀਆਂ ਮੁੱਢਲੀਆਂ ਜਿੱਤਾਂ ਵਿਚ ਅਹਿਮ ਭੂਮਿਕਾ ਨਿਭਾਈ । ਰਣਜੀਤ ਸਿੰਘ ਦੀ ਨੌਕਰੀ ਵਿਚ ਆਉਣ ਤੋਂ ਪਹਿਲਾਂ ਇਹ 1805 ਈ. ਤਕ ਅਕਾਲਗੜ੍ਹ ਦੇ ਸਰਦਾਰ ਦਲ ਸਿੰਘ ਦੀ ਸੇਵਾ ਵਿਚ ਰਿਹਾ । ਫਿਰ ਇਸ ਨੇ ਗੁਜਰਾਤ ਦੇ ਭੰਗੀ ਸਰਦਾਰ ਸਾਹਿਬ ਸਿੰਘ ਦੀ ਨੌਕਰੀ ਕਰ ਲਈ । ਸੰਨ 1806 ਵਿਚ ਭੰਗੀ ਸਰਦਾਰ ਨਾਲ ਅਣਬਣ ਹੋਣ ਕਾਰਨ ਰਣਜੀਤ ਸਿੰਘ ਦੀ ਸੇਵਾ ਵਿਚ ਆ ਗਿਆ । ਮਹਾਰਾਜਾ ਨੇ ਇਸ ਦੀ ਲਿਆਕਤ ਨੂੰ ਦੇਖ ਕੇ ਆਪਣੀ ਫ਼ੌਜ ਵਿਚ ਕਮਾਂਡਰ ਨਿਯੁਕਤ ਕਰ ਲਿਆ ।

ਮੋਹਕਮ ਚੰਦ ਨੇ 1806 ਈ. ਵਿਚ ਬੂੜੀਆਂ, ਮੁਕਤਸਰ ਅਤੇ ਕੋਟਕਪੂਰਾ ਨੂੰ ਜਿੱਤ ਲਿਆ ਅਤੇ ਇਸੇ ਨਾਲ ਅਕਤੂਬਰ ਦੇ ਮਹੀਨੇ ਇਹ ਮਾਲਵਾ ਦੀ ਮੁਹਿੰਮ ਵਿਚ ਰਣਜੀਤ ਸਿੰਘ ਨਾਲ ਪਟਿਆਲੇ ਆਇਆ । ਸੰਨ 1806 ਤੋਂ 1808 ਤਕ ਰਣਜੀਤ ਸਿੰਘ ਨੇ ਉਸਦੀਆਂ ਸੇਵਾਵਾਂ ਤੋਂ ਖੁਸ਼ ਹੋ ਕੇ ਇਸ ਨੂੰ 268 ਪਿੰਡਾਂ ਦੀ ਜਾਗੀਰ ਬਖਸ਼ੀ ਜਿਸ ਦੀ ਸਾਲਾਨਾ ਆਮਦਨ 1,54,255 ਰੁਪਏ ਸੀ। ਇਸ ਨੂੰ ਜਲੰਧਰ ਦੁਆਬ ਦਾ ਗਵਰਨਰ ਵੀ ਨਿਯੁਕਤ ਕਰ ਦਿੱਤਾ ਗਿਆ । ਇਸ ਨੇ ਸਤਲੁਜ ਦੇ ਕੰਢੇ ਤੇ ਫਿਲੌਰ ਦਾ ਕਿਲਾ ਬਣਵਾਇਆ । ਬਾਅਦ ਵਿਚ ਇਸ ਨੂੰ ਰਾਹੋਂ ਅਤੇ ਨਕੋਦਰ ਦੇ ਇਲਾਕੇ ਵੀ ਜਾਗੀਰ ਦੇ ਤੌਰ ਤੇ ਦਿੱਤੇ ਗਏ । ਮੋਹਕਮ ਚੰਦ ਨੂੰ ਫਿਲੌਰ ਦੇ ਕਿਲੇ ਦਾ ਇੰਚਾਰਜ ਬਣਾ ਦਿੱਤਾ ਗਿਆ ।

ਸੰਨ 1811 ਵਿਚ ਇਸ ਨੇ ਭਿੰਬਰ ਦੇ ਰਾਜਾ ਸੁਲਤਾਨ ਖ਼ਾਂ ਦੇ ਵਿਰੁਧ ਭੇਜੀ ਗਈ ਫੌਜ ਦੀ ਕਮਾਂਡ ਕੀਤੀ ਤੇ ਉਸ ਨੂੰ ਹਰਾ ਕੇ ਚਾਲੀ ਹਜ਼ਾਰ ਰੁਪਏ ਸਾਲਾਨਾ ਨਜ਼ਰਾਨਾ ਦੇਣ ਲਈ ਮਜਬੂਰ ਕੀਤਾ । ਸੰਨ 1811 ਵਿਚ ਇਸ ਨੇ ਨੱਕਈ ਤੋਂ ਨੱਕਾ ਦਾ ਇਲਾਕਾ ਅਤੇ ਫੈਜ਼ਲਪੁਰੀਆਂ ਤੋਂ ਜਲੰਧਰ ਜਿੱਤੇ । ਸੰਨ 1812 ਵਿਚ ਇਸ ਨੂੰ ਦੀਵਾਨ ਦਾ ਖ਼ਿਤਾਬ ਦਿੱਤਾ ਗਿਆ । ਸੰਨ 1812 ਵਿਚ ਇਸ ਨੇ ਕਸ਼ਮੀਰ ਦੀ ਮੁਹਿੰਮ ਵਿਚ ਹਿੱਸਾ ਲਿਆ ਅਤੇ ਇਹ ਕਸ਼ਮੀਰ ਦੇ ਅਫਗਾਨ ਗਵਰਨਰ ਅੱਤਾ ਮੁਹੰਮਦ ਨੂੰ ਹਰਾ ਕੇ ਉਸ ਦੀ ਕੈਦ ਵਿਚੋਂ ਅਫਗਾਨਿਸਤਾਨ ਦੇ ਸਾਬਕਾ ਹਾਕਮ ਸ਼ਾਹ ਸ਼ੁਜਾਅ ਨੂੰ ਛੁਡਾ ਕੇ ਲਾਹੌਰ ਲਿਆਉਣ ਵਿਚ ਸਫ਼ਲ ਰਿਹਾ । ਸੰਨ 1813 ਵਿਚ ਮੋਹਕਮ ਚੰਦ ਨੇ ਅਟਕ ਦੀ ਮੁਹਿੰਮ ਵਿਚ ਵੀ ਬਹੁਤ ਬਹਾਦਰੀ ਦਿਖਾਈ।

29 ਅਕਤੂਬਰ, 1814 ਈ. ਨੂੰ ਫ਼ਿਲੌਰ ਦੇ ਕਿਲ੍ਹੇ ਵਿਚ ਇਸ ਦਾ ਦੇਹਾਂਤ ਹੋ ਗਿਆ ।

— ਡਾ. ਭਗਤ ਸਿੰਘ

**ਮੋਹਣ ਸਿੰਘ (ਜਰਨੈਲ)** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ 1909 ਈ. ਵਿਚ ਸਿਆਲਕੋਟ (ਪਾਕਿਸਤਾਨ) ਦੇ ਪਿੰਡ ਉਗੋਕੀ ਵਿਖੇ ਹੋਇਆ । ਇਸ ਦਾ ਪਿਤਾ ਇਕ ਆਮ ਕਿਸਾਨ ਸੀ ਜੋ ਇਸ ਦੇ ਜਨਮ ਤੋਂ ਪਹਿਲਾਂ ਹੀ ਸਵਰਗ ਸਿਧਾਰ ਗਿਆ। ਇਹ ਪੰਜ ਸਾਲ ਦਾ ਸੀ ਜਦੋਂ ਇਸ ਦੀ ਮਾਤਾ ਦਾ ਵੀ ਦੇਹਾਂਤ ਹੋ ਗਿਆ ਜਿਸ ਕਾਰਨ ਇਸਦਾ ਪਾਲਣ-ਪੋਸ਼ਣ ਇਸ ਦੇ ਮਾਮੇ ਨੇ ਕੀਤਾ । ਇਸ ਨੇ ਦੱਸਵੀਂ ਤਕ ਦੀ ਸਿੱਖਿਆ ਸਿਆਲਕੋਟ ਦੇ ਖਾਲਸਾ ਹਾਈ ਸਕੂਲ ਤੋਂ ਪ੍ਰਾਪਤ ਕੀਤੀ । ਇਸ ਤੋਂ ਬਾਅਦ ਇਸ ਨੇ ਪੰਜਾਬ ਰੈਜਮੈਂਟ ਵਿਚ ਰੰਗਰੂਟ ਭਰਤੀ ਹੋ ਕੇ ਫ਼ੌਜੀ ਜੀਵਨ ਸ਼ੁਰੂ ਕੀਤਾ । ਆਪਣੀ ਯੋਗਤਾ ਕਾਰਨ ਇਸ ਨੇ ਕਿੰਗਜ਼ ਕਮਿਸ਼ਨ ਦੀ ਪ੍ਰੀਖਿਆ ਪਾਸ ਕੀਤੀ ਅਤੇ ਟ੍ਰੇਨਿੰਗ ਪ੍ਰਾਪਤ ਕੀਤੀ । ਇਸ ਤੋਂ ਬਾਅਦ ਇਹ ਪੰਜਾਬ ਰੈਜਮੈਂਟ 1/14 ਵਿਚ ਨਿਯੁਕਤ ਕਰ ਦਿੱਤਾ ਗਿਆ । ਕੁਝ ਸਾਲਾਂ ਦੀ ਸੇਵਾ ਤੋਂ ਬਾਅਦ 1941 ਈ. ਵਿਚ ਇਸ ਨੂੰ ਜਾਪਾਨੀਆਂ ਨਾਲ ਲੜਨ ਲਈ ਮਲਾਇਆ ਭੇਜਿਆ ਗਿਆ। ਇਹ ਆਪਣੀ ਬਟਾਲੀਅਨ ਦਾ ਸੀਨੀਅਰ ਅਧਿਕਾਰੀ ਹੋਣ ਕਾਰਨ ਯੂਰਪੀ ਅਫ਼ਸਰਾਂ ਨਾਲ ਭਾਰਤੀ ਹਿੱਤਾਂ ਲਈ ਅਕਸਰ ਲੜ ਪੈਂਦਾ ਸੀ । ਇਸ ਨੇ ਐਮਰਜੈਂਸੀ ਕਮਿਸ਼ਨ ਦੀ ਚੋਣ ਵਿਚ ਗ਼ੈਰ ਭਾਰਤੀ ਰਵੱਈਏ ਦੀ ਖਿਲਾਫ਼ਤ ਕੀਤੀ। ਇਸ ਤੋਂ ਪ੍ਰਭਾਵਿਤ ਹੋ ਕੇ ਦੂਜੇ ਅਫ਼ਸਰਾਂ ਨੇ ਵੀ ਇਸ ਦਾ ਸਾਥ ਦਿੱਤਾ । ਨਤੀਜੇ ਵਜੋਂ ਸਾਰੀ ਰੈਜਮੈਂਟ ਨੂੰ ਭਾਰਤੀ ਭੋਜਨ ਮਿਲਣ ਲਗ ਪਿਆ । ਜਦੋਂ ਜਾਪਾਨੀਆਂ ਨੇ ਮਲਾਇਆ ਉਤੇ ਹਮਲਾ ਕੀਤਾ ਤਾਂ ਇਹ ਜਾਪਾਨੀਆਂ ਦੇ ਖਿਲਾਫ 3 ਦਿਨ ਲੜਦਾ ਰਿਹਾ ਪਰ ਮੌਕਾ ਮਿਲਣ ਤੇ ਇਸ ਨੇ ਇੰਡੀਅਨ ਨੈਸ਼ਨਲ ਆਰਮੀ ਦੀ ਸਥਾਪਨਾ ਕਰਕੇ ਅੰਗਰੇਜ਼ਾਂ ਨੂੰ ਭਾਰਤ

ਵਿਚੋਂ ਬਾਹਰ ਕਢਣ ਲਈ ਜਾਪਾਨੀਆਂ ਦਾ ਹੀ ਆਸਰਾ ਲਿਆ। ਇਸ ਤਰ੍ਹਾਂ ਇਹ ਦਸੰਬਰ, 1941ਈ. ਵਿਚ ਜਾਪਾਨੀਆਂ ਨਾਲ ਰਲ ਗਿਆ। ਇਸ ਤੋਂ ਇਕ ਹਫਤਾ ਬਾਅਦ ਇਸ ਨੇ ਇਕ ਹਜ਼ਾਰ ਸੈਨਿਕਾਂ ਦੀ ਇਕ ਸੈਨਾ ਬਣਾਈ ਅਤੇ ਮਲਾਇਆ ਵਿਚ ਅੰਗਰੇਜ਼ਾਂ ਦੇ ਖਿਲਾਫ਼ ਲੜਿਆ । ਸਮਾਂ ਬੀਤਣ ਨਾਲ ਇਸ ਦੀ ਫ਼ੌਜ ਵਿਚ ਲਗਭਗ 10,000 ਸਿਪਾਹੀ ਹੋ ਗਏ।

ਜਾਪਾਨੀਆਂ ਨਾਲ 13 ਮਹੀਨੇ ਕੰਮ ਕਰਨ ਤੋ ਬਾਅਦ ਇਸ ਨੂੰ ਪਤਾ ਲਗਾ ਕਿ ਇਹ ਮਿੱਤਰਤਾ ਵਿਚ ਭਾਰਤ ਦੇ ਪ੍ਰਤੀ ਵਫ਼ਾਦਾਰ ਨਹੀਂ ਹਨ । ਇਸ ਲਈ ਇਸ ਨੇ ਉਨ੍ਹਾਂ ਦੇ ਹਿਤਾਂ ਲਈ ਕੰਮ ਕਰਨ ਤੋਂ ਇਨਕਾਰ ਕਰ ਦਿੱਤਾ । ਇਸ ਤੋਂ ਚਿੜ ਕੇ ਉਨ੍ਹਾਂ ਨੇ ਇਸ ਨੂੰ 29 ਦਸੰਬਰ, 1942 ਈ. ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿੱਤਾ ਅਤੇ ਯੁੱਧ ਦੇ ਅੰਤ ਤਕ ਉਥੇ ਹੀ ਰਖਿਆ । ਇਸ ਦੀ ਜੇਲ੍ਹ ਕੈਦ ਦੌਰਾਨ ਇੰਡੀਅਨ ਨੈਸ਼ਨਲ ਆਰਮੀ ਵਿਚ ਹਥਿਆਰਬੰਦ ਸਿਪਾਹੀਆਂ ਦੀ ਗਿਣਤੀ 7000 ਅਤੇ ਵਲੰਟੀਅਰ ਸਿਪਾਹੀਆਂ ਦੀ ਗਿਣਤੀ 25,000 ਹੋ ਗਈ । ਸੰਨ 1945 ਵਿਚ ਜਾਪਾਨ ਵਿਚ ਬੰਬ ਡਿਗਣ ਕਾਰਨ ਉਨ੍ਹਾਂ ਨੇ ਹਥਿਆਰ ਛੱਡ ਦਿੱਤੇ । ਇਹ ਜੇਲ੍ਹ ਵਿਚੋਂ ਭੱਜ ਗਿਆ ਅਤੇ ਜਾਵਾ ਦੀਪ ਸਮੂਹ ਵਿਚ ਛੁਪ ਗਿਆ ਪਰ ਥੋੜ੍ਹੀ ਦੇਰ ਬਾਅਦ ਇਸ ਨੇ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ। ਇਸ ਨੂੰ ਕੈਦੀ ਬਣਾ ਕੇ ਦਿੱਲੀ ਲਿਆਂਦਾ ਗਿਆ ਅਤੇ 23 ਨਵੰਬਰ, 1945 ਨੂੰ ਇੰਡੀਅਨ ਨੈਸ਼ਨਲ ਆਰਮੀ ਦੇ ਦੂਜੇ ਅਫਸਰਾਂ ਦੀ ਤਰ੍ਹਾਂ ਰਿਹਾਅ ਕਰ ਦਿੱਤਾ ਗਿਆ । ਇਸ ਤੋਂ ਬਾਅਦ ਇਹ ਆਪਣਾ ਜ਼ਿਆਦਾ ਸਮਾਂ ਖੇਤੀਬਾੜੀ ਅਤੇ ਰਾਜਨੀਤੀ ਦੇ ਕੰਮਾਂ ਵਿਚ ਲਗਾਇਆ । ਕਿਸਾਨ ਦੇ ਤੌਰ ਤੇ ਇਸ ਨੇ ਲੁਧਿਆਣਾ ਜ਼ਿਲ੍ਹਾ ਵਿਚ ਜੁਗੀਆਣਾ ਵਿਖੇ ਇਕ ਬਗੀਚਿਆਂ ਦੀ ਕਲੌਨੀ ਵਸਾਈ ਅਤੇ ਰਾਜਨੀਤੀ ਦੇ ਖੇਤਰ ਵਿਚ ਇਕ ਸਫ਼ਲ ਕਾਂਗਰਸੀ ਨੇਤਾ ਦੇ ਰੂਪ ਵਿਚ ਉਭਰਿਆ । ਕੁਝ ਆਰੰਭਿਕ ਨਿਰਾਸ਼ਾਵਾਂ ਤੋਂ ਬਾਅਦ ਇਹ 1972 ਈ. ਵਿਚ ਹੋਈਆਂ ਚੋਣਾਂ ਵਿਚ ਜਿਤਿਆ ਅਤੇ ਕਾਫੀ ਸਮਾਂ ਰਾਜ ਸਭਾ ਦਾ ਮੈਂਬਰ ਰਿਹਾ। 26 ਦਸੰਬਰ, 1989 ਨੂੰ ਇਸ ਦਾ ਦੇਹਾਂਤ ਹੋ ਗਿਆ ।

ਹ.ਪੁ.—ਐ. ਕ੍ਵੀ. ਫਾ. ਪੰ.:169

**ਮੋਹਨ, ਬਾਬਾ** : ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਵੱਡਾ ਸਾਹਿਬਜ਼ਾਦਾ ਸੀ ਜਿਸ ਦਾ ਜਨਮ ਮਾਤਾ ਲੱਛਮੀ ਜੀ ਦੀ ਕੁਖੋਂ 1536 ਈ. ਨੂੰ ਬਾਸਰਕੇ ਵਿਖੇ ਹੋਇਆ । ਇਹ ਵੈਰਾਗੀ ਸੁਭਾਅ ਵਾਲਾ ਸੀ ਅਤੇ ਸੰਸਾਰਕ ਮੋਹ ਮਾਇਆ ਤੋਂ ਨਿਰਲੇਪ ਸੀ ਇਸ ਲਈ ਗੋਇੰਦਵਾਲ ਸਾਹਿਬ ਵਿਖੇ ਆਪਣੇ ਚੁਬਾਰੇ ਵਿਚ ਹੀ ਰਹਿੰਦਾ ਸੀ ਅਤੇ ਬਾਹਰ ਬਹੁਤ ਘੱਟ ਨਿਕਲਦਾ ਸੀ। ਇਸ ਦੇ ਪੁੱਤਰ ਸੰਹਸਰਾਮ ਤੋਂ ਸ੍ਰੀ ਗੁਰੂ ਅਮਰ ਦਾਸ ਜੀ ਨੇ ਉਸ ਸਮੇਂ ਤਕ ਰਚੀ ਸਾਰੀ ਬਾਣੀ ਸੰਕਲਿਤ ਕਰਵਾ ਕੇ ਲਿਖਵਾਈ । ਇਹ ਪੋਥੀਆਂ ਬਾਬਾ ਮੋਹਨ ਪਾਸ ਹੀ ਸੁਰਖਿਅਤ ਰਹੀਆਂ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਕੰਮ ਸ਼ੁਰੂ ਕੀਤਾ ਤਾਂ ਇਹ ਪੋਥੀਆਂ ਲੈਣ ਲਈ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਗੋਇੰਦਵਾਲ ਸਾਹਿਬ ਭੇਜਿਆ ਪਰ ਬਾਬਾ ਮੋਹਨ ਨੇ ਉਨ੍ਹਾਂ ਨੂੰ ਪੋਥੀਆਂ ਨਾ ਦਿੱਤੀਆਂ । ਅਖ਼ੀਰ ਗੁਰੂ ਜੀ ਆਪ ਗੋਇੰਦਵਾਲ ਸਾਹਿਬ ਗਏ ਅਤੇ ਬਾਬਾ ਮੋਹਨ ਸਿੰਘ ਨੇ ਚੁਬਾਰੇ ਹੇਠ ਗਲੀ ਵਿਚ ਬੈਠ ਕੇ ਸ਼ਬਦ ਉਚਾਰਿਆ।

ਮੋਹਨ ਤੇਰੇ ਊਚੇ ਮੰਦਰਿ ਮਹਲ ਅਪਾਰਾ ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥

(ਪੰਨਾ 248)

ਇਹ ਸ਼ਬਦ ਭਾਵੇਂ ਬਾਬਾ ਮੋਹਨ ਨੂੰ ਸੰਬੋਧਨ ਕਰ ਕੇ ਉਚਾਰਿਆ ਜਾਪਦਾ ਹੈ ਪਰ ਇਸ ਵਿਚਲਾ ਮੋਹਨ ਸ਼ਬਦ ਪਰਮਾਤਮਾ ਲਈ ਵਰਤਿਆ ਗਿਆ ਹੈ ਅਤੇ ਗੁਰੂ ਜੀ ਨੇ ਪ੍ਰਭੂ ਦੀ ਵਿਸ਼ਾਲਤਾ ਹੀ ਇਸ ਵਿਚ ਦਰਸਾਈ ਹੈ ।

ਕੀਰਤਨ ਸੁਣ ਕੇ ਬਾਬਾ ਮੋਹਨ ਨੇ ਪੋਥੀਆਂ ਗੁਰੂ ਜੀ ਨੂੰ ਦੇ ਦਿੱਤੀਆਂ ਜਿਹੜੀਆਂ ਸਤਿਕਾਰ ਸਹਿਤ ਅੰਮ੍ਰਿਤਸਰ ਲਿਆਂਦੀਆਂ ਗਈਆਂ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਬਾਅਦ ਗੁਰੂ ਜੀ ਨੇ ਪੋਥੀਆਂ ਵਾਪਸ ਦੇ ਦਿੱਤੀਆਂ । ਬਾਬਾ ਮੋਹਨ ਦਾ ਚੁਬਾਰਾ ਹੁਣ ਵੀ ਗੋਇੰਦਵਾਲ ਸਾਹਿਬ ਵਿਖੇ ਮੌਜੂਦ ਹੈ ।

ਹ.ਪੁ.—ਮ.ਕੋ.; ਤ.ਗੁ. ਖਾ.; ਪੰ.ਸਾ. ਸੰ.ਕੋ.

**ਮੋਹਰ ਸਿੰਘ, ਸਰਦਾਰ** : ਪ੍ਰਸਿੱਧ ਚੌਧਰੀ ਕਪੂਰ ਸਿੰਘ ਦੇ ਪੜਪੋਤੇ ਅਤੇ ਫਰੀਦਕੋਟ ਦੇ ਹਾਕਮ ਸਰਦਾਰ ਹਮੀਰ ਸਿੰਘ ਦੇ ਪੁੱਤਰ ਸਰਦਾਰ ਮੋਹਰ ਸਿੰਘ ਦੇ ਜਨਮ ਦੀ ਕੋਈ ਪੱਕੀ ਤਰੀਕ ਨਹੀਂ ਮਿਲਦੀ । ਅੰਦਾਜ਼ਨ ਉਸ ਦਾ ਜਨਮ ਸਤਾਰਵੀਂ ਸਦੀ ਦੇ ਤੀਸਰੇ ਦਹਾਕੇ ਦੇ ਨੇੜ ਤੇੜ ਹੋਇਆ । ਜਦ 1782 ਈ. ਵਿਚ ਹਮੀਰ ਸਿੰਘ ਦੀ ਮੌਤ ਹੋ ਗਈ ਤਾਂ ਗੱਦੀ ਮੋਹਰ ਸਿੰਘ ਨੂੰ ਮਿਲੀ। ਮੋਹਰ ਸਿੰਘ ਦੇ ਦੂਸਰੇ ਭਾਈ ਸਰਦਾਰ ਦਲ ਸਿੰਘ ਨੂੰ ਸਰਦਾਰ ਹਮੀਰ ਸਿੰਘ ਆਪਣੇ ਜਿਉਂਦੇ ਜੀਅ ਹੀ ਤਿੰਨ ਪਿੰਡਾਂ ਦੀ ਵੱਖਰੀ ਜਾਗੀਰ ਦੇ ਕੇ ਗੱਦੀ ਦੇ ਹੱਕ ਤੋਂ ਵਖਰਾ ਕਰ ਗਿਆ ਸੀ ।

ਸਰਦਾਰ ਮੋਹਰ ਸਿੰਘ ਗੱਦੀ ਤੇ ਬੈਠਣ ਪਿੱਛੋਂ ਜਲਦੀ ਹੀ ਐਸ਼ਪ੍ਰਸਤੀ ਵਿਚ ਪੈ ਗਿਆ । ਉਸ ਨੇ ਤੇਜੀ ਨਾਂ ਦੀ ਇਕ ਮੁਸਲਮਾਨ ਔਰਤ ਨੂੰ ਆਪਣੀ ਰਾਣੀ ਬਣਾ ਲਿਆ। ਤੇਜੀ ਨੇ ਇਕ ਲੜਕੇ ਨੂੰ ਜਨਮ ਦਿੱਤਾ ਜਿਸ ਦਾ ਨਾਂ ਭੂਪਾ (ਭੂਪ ਸਿੰਘ) ਰੱਖਿਆ ਗਿਆ । ਮੋਹਰ ਸਿੰਘ ਆਪਣੇ ਪਹਿਲੇ ਪੁੱਤਰ ਚੜ੍ਹਤ ਸਿੰਘ (ਜੋ ਉਸਦੀ ਪਹਿਲੀ ਰਾਣੀ ਦਾ ਸੀ ) ਨਾਲੋਂ ਭੂਪੇ ਨੂੰ ਜ਼ਿਆਦਾ ਅਹਿਮੀਅਤ ਦਿੰਦਾ ਸੀ ਤੇ ਇਸੇ ਕਾਰਨ ਮੋਹਰ ਸਿੰਘ ਅਤੇ ਚੜ੍ਹਤ ਸਿੰਘ ਦੀ ਆਪੋ ਵਿਚ ਖਹਿਬਾਜ਼ੀ ਰਹਿਣ ਲਗੀ । ਇਕ ਦਿਨ ਮੌਕਾ ਪਾ ਕੇ ਜਦ ਮੋਹਰ ਸਿੰਘ ਕਿਧਰੇ ਬਾਹਰ ਗਿਆ ਹੋਇਆ ਸੀ, ਚੜ੍ਹਤ ਸਿੰਘ ਨੇ ਆਪਣੇ ਆਦਮੀਆਂ ਦੀ ਮੱਦਦ ਨਾਲ ਕਿਲੇ ਉਤੇ ਕਬਜ਼ਾ ਕਰ ਲਿਆ ਅਤੇ ਤੇਜੀ ਅਤੇ ਭੂਪੇ ਨੂੰ ਮੌਤ ਦੇ ਘਾਟ ਉਤਾਰ ਦਿੱਤਾ । ਮੋਹਰ ਸਿੰਘ ਇਹ ਖ਼ਬਰ ਸੁਣ ਕੇ ਚੜ੍ਹਤ ਸਿੰਘ ਤੋਂ ਕਿਲਾ ਛਡਵਾਉਣ ਦੇ ਲਈ ਪੁਹੰਚਿਆ। ਪਿਉ ਪੁੱਤਰ ਦੀ ਲੜਾਈ ਹੋਈ ਪਰ ਮੋਹਰ ਸਿੰਘ ਕਿਲਾ ਨਾ ਛੁਡਵਾ ਸਕਿਆ । ਹਾਰਨ ਪਿਛੋਂ ਉਹ ਪੱਕੇ ਪਿੰਡ ਚਲਾ ਗਿਆ ਜਿਥੋਂ ਚੜ੍ਹਤ ਸਿੰਘ ਨੇ ਉਸ ਨੂੰ ਗ੍ਰਿਫ਼ਤਾਰ ਕਰਕੇ ਸ਼ੇਰ ਸਿੰਘ ਵਾਲਾ ਪਿੰਡ ਵਿਚ ਨਜ਼ਰਬੰਦ ਕਰ ਦਿੱਤਾ । ਕਾਫ਼ੀ ਸਮੇਂ ਪਿਛੋਂ ਸਰਦਾਰ ਤਾਰਾ ਸਿੰਘ ਘੇਬਾ ਨੇ ਵਿਚ ਪੈ ਕੇ ਓਥੋਂ ਉਸ ਨੂੰ ਰਿਹਾ ਕਰਵਾਇਆ ।

ਮੋਹਰ ਸਿੰਘ ਨੇ ਚੜ੍ਹਤ ਸਿੰਘ ਤੋਂ ਆਪਣਾ ਰਾਜ ਵਾਪਸ ਲੈਣ ਲਈ ਯਤਨ ਕੀਤੇ ਪਰ ਉਹ ਅਸਫ਼ਲ ਹੀ ਰਿਹਾ । ਇਸ

ਗੜਬੜ ਦੇ ਸਮੇਂ ਵਿਚ ਫਰੀਦਕੋਟ ਦੇ ਕਈ ਇਲਾਕੇ ਰਿਆਸਤ ਦੇ ਕਬਜ਼ੇ ਵਿਚੋਂ ਨਿਕਲ ਗਏ । ਮੋਹਰ ਸਿੰਘ 1798 ਈ. ਵਿਚ ਚਲਾਣਾ ਕਰ ਗਿਆ ।

ਹ.ਪੁ.–ਸਿੱ.ਮਿ. -ਸੋਹਣ ਸਿੰਘ ਸੀਤਲ; ਫਰੀਦਕੋਟ - ਸਭਿਆਚਾਰਕ ਤੇ ਸਾਹਿਤਕ ਸਰਵੇਖਣ

**ਮੋਹਰੀ, ਬਾਬਾ** : ਸ੍ਰੀ ਗੁਰੂ ਅਮਰਦਾਸ ਜੀ ਦੀ ਛੋਟਾ ਸਾਹਿਬਜ਼ਾਦਾ ਜਿਸ ਦਾ ਜਨਮ 1539 ਈ. (5 ਸਾਵਣ, 1596 ਬਿਕਰਮੀ) ਨੂੰ ਮਾਤਾ ਲੱਛਮੀ ਜੀ ਦੀ ਕੁੱਖੋਂ ਪਿੰਡ ਬਾਸਰਕੇ ਵਿਖੇ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਜਦੋਂ ਗੋਇੰਦਵਾਲ ਆ ਕੇ ਰਹਿਣ ਲਗੇ ਤਾਂ ਇਹ ਵੀ ਉਥੇ ਹੀ ਆ ਗਿਆ। ਗੁਰੂ ਜੀ ਦਾ ਵੱਡਾ ਸਾਹਿਬਜ਼ਾਦਾ ਬਾਬਾ ਮੋਹਨ ਅਲਮਸਤ ਸੁਭਾਅ ਦਾ ਸੀ ਪਰ ਇਹ ਹਰ ਤਰ੍ਹਾਂ ਦੀ ਸੇਵਾ ਅਤੇ ਘਰੋਗੀ ਪ੍ਰਬੰਧ ਵਿਚ ਹਿੱਸਾ ਲੈਂਦਾ ਸੀ। ਇਹ ਗੁਰਮੁਖ ਅਤੇ ਆਗਿਆਕਾਰੀ ਸੀ । ਗੁਰੂ ਜੀ ਦੇ ਜੋਤੀ ਜੋਤ ਸਮਾਉਣ ਲਗਿਆ ਜਦੋਂ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮ ਦਾਸ ਜੀ) ਨੂੰ 1574 ਈ. ਵਿਚ ਗੁਰਿਆਈ ਦੇਣ ਲਗੇ ਤਾਂ ਬਾਬਾ ਮੋਹਣ ਨੇ ਇਸ ਗੱਲ ਦਾ ਵਿਰੋਧ ਕੀਤਾ ਅਤੇ ਗੁਰੂ ਜੀ ਦੇ ਕਹਿਣ ਦੇ ਬਾਵਜੂਦ ਸ੍ਰੀ ਗੁਰੂ ਰਾਮਦਾਸ ਜੀ ਨੂੰ ਮੱਥਾ ਨਾ ਟੇਕਿਆ ਪਰ ਬਾਬਾ ਮੋਹਰੀ ਜੀ ਨੇ ਗੁਰੂ ਜੀ ਦੀ ਆਗਿਆ ਦਾ ਪਾਲਣ ਕੀਤਾ ਅਤੇ ਸਭ ਤੋਂ ਪਹਿਲਾਂ ਉਠ ਕੇ ਮੱਥਾ ਟੇਕਿਆ । ਇਸ ਘਟਨਾ ਦਾ ਉਲੇਖ 'ਰਾਮਕਲੀ ਸਦੁ' ਵਿਚ ਬਾਬਾ ਸੁੰਦਰ ਜੀ ਨੇ ਕੀਤਾ ਹੈ ।

ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥

ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥

(ਪੰਨਾ 924)

ਗੁਰੂ ਅਮਰ ਦਾਸ ਜੀ ਨੂੰ ਬਾਬਾ ਮੋਹਰੀ ਦੇ ਆਗਿਆਕਾਰੀ ਹੋਣ ਕਾਰਨ ਬਹੁਤ ਪ੍ਰਸੰਨਤਾ ਹੋਈ ਅਤੇ ਆਪ ਨੇ ਇਸ ਨੂੰ ਅਨੇਕ ਵਰਾਂ ਨਾਲ ਨਿਹਾਲ ਕੀਤਾ ।

ਬਾਬਾ ਮੋਹਰੀ ਨਾਲ ਸਬੰਧਤ ਇਕ ਹੋਰ ਸਾਖੀ ਵੀ ਮਿਲਦੀ ਹੈ। ਇਕ ਵਾਰ ਗੁਰੂ ਅਮਰਦਾਸ ਜੀ ਕੋਲ ਇਕ ਬਹੁਤ ਬਜ਼ੁਰਗ ਰਿਸ਼ੀ ਆਇਆ ਅਤੇ ਉਸ ਨੇ ਪ੍ਰਾਰਥਨਾ ਕੀਤੀ ਕਿ ਕਈ ਸਾਲਾਂ ਦੀ ਤਪਸਿਆ ਤੋਂ ਬਾਅਦ ਵੀ ਉਸ ਨੂੰ ਅਨੰਦ ਦੀ ਪ੍ਰਾਪਤੀ ਨਹੀਂ ਹੋਈ ਇਸ ਲਈ ਗੁਰੂ ਜੀ ਉਸ ਨੂੰ ਅਨੰਦ ਬਖਸ਼ਣ । ਗੁਰੂ ਜੀ ਨੇ ਕਿਹਾ ਕਿ ਅਨੰਦ ਦੀ ਪ੍ਰਾਪਤੀ ਉਸ ਨੂੰ ਅਗਲੇ ਜਨਮ ਵਿਚ ਹੋਵੇਗੀ । ਇਸ ਰਿਸ਼ੀ ਨੇ ਅਗਲਾ ਜਨਮ ਬਾਬਾ ਮੋਹਰੀ ਦੇ ਘਰ ਲਿਆ । ਗੁਰੂ ਜੀ ਨੇ ਇਸ ਬੱਚੇ ਦਾ ਨਾਂ ਅਨੰਦ ਰੱਖਿਆ ਅਤੇ ਰਾਮਕਲੀ ਰਾਗ ਵਿਚ 'ਅਨੰਦ' ਬਾਣੀ ਦਾ ਉਚਾਰਣ ਕੀਤਾ। ਬਾਬਾ ਮੋਹਰੀ ਨੇ ਲੰਬੀ ਉਮਰ ਭੋਗ ਕੇ ਅਕਾਲ ਚਲਾਣਾ ਕੀਤਾ।

ਹ.ਪੁ.–ਮ.ਕੋ.; ਤ.ਗੁ. ਖਾ.; ਨਾਵਾਂ ਤੇ ਥਾਵਾਂ ਦਾ ਕੋਸ਼ - ਮਾ. ਮਹਿਤਾਬ ਸਿੰਘ.; ਗੁ. ਪ੍ਰ. ਸੂ. ਗ੍ਰੰ.; ਪੰ. ਸਾ.ਸੰ. ਕੋ. - ਡਾ. ਜੱਗੀ

**ਮੋਹਿੰਦਰ ਸਿੰਘ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 20 ਦਸੰਬਰ, 1914 ਨੂੰ ਪਟਿਆਲਾ ਜ਼ਿਲ੍ਹੇ ਦੇ ਨਾਭਾ ਕਸਬੇ ਵਿਖੇ ਸ. ਛੱਜਾ ਸਿੰਘ ਦੇ ਘਰ ਹੋਇਆ। ਇਸ ਨੇ ਸਰਕਾਰੀ ਹਾਈ ਸਕੂਲ, ਨਾਭਾ ਤੋਂ ਸਿਖਿਆ ਹਾਸਲ ਕੀਤੀ ਅਤੇ 6 ਅਕਤੂਬਰ, 1940 ਨੂੰ, ਫੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1965 ਦੀ ਭਾਰਤ-ਪਾਕਿ ਜੰਗ ਦੌਰਾਨ ਇਸ ਨੇ ਲਾਹੌਰ ਸੈਕਟਰ ਵਿਚ ਇਕ ਇਨਫੈਂਟਰੀ ਡਵੀਜ਼ਨ ਦੀ ਕਮਾਨ ਸੰਭਾਲੀ ਹੋਈ ਸੀ । ਇਸ ਵਲੋਂ ਕਮਾਨ ਸੰਭਾਲਣ ਤੋਂ ਤੁਰੰਤ ਬਾਅਦ ਹੀ ਇਸ ਦੀ ਡਵੀਜ਼ਨ ਨੂੰ ਇਛੋਗਿਲ ਨਹਿਰ ਦੀ ਲੜਾਈ ਵਿਚ ਕੁੱਦਣਾ ਪਿਆ । ਆਪਣੇ ਉੱਚ ਕਲਾ ਕੌਸ਼ਲ ਤੇ ਦ੍ਰਿੜ ਨਿਸ਼ਚੇ ਨਾਲ ਇਸ ਨੇ ਆਪਣੀ ਫੌਜੀ ਟੁਕੜੀ ਵਿਚ ਰੱਜਵਾਂ ਉਤਸ਼ਾਹ ਪੈਦਾ ਕਰ ਦਿੱਤਾ ਅਤੇ ਆਪਣੀ ਸੁਰੱਖਿਆ ਦੀ ਪਰਵਾਹ ਕੀਤੇ ਬਿਨਾਂ ਇਕ ਚੌਂਕੀ ਤੋਂ ਦੂਜੀ ਚੌਂਕੀ ਤੱਕ ਬੜਾ ਨਿਡਰ ਹੋ ਕੇ ਜਾਂਦਾ ਰਿਹਾ ਅਤੇ ਸਮੂਹ ਜਵਾਨਾਂ ਦਾ ਹੌਂਸਲਾ ਵਧਾਉਂਦਾ ਰਿਹਾ। ਇਸ ਨੇ ਆਪਣੇ ਅਧਿਕਾਰੀਆਂ ਤੇ ਦੂਜੇ ਜਵਾਨਾਂ ਸਾਹਮਣੇ ਔਖੇ ਤੋਂ ਔਖਾ ਕੰਮ ਵੀ ਪੂਰੇ ਹੌਂਸਲੇ ਤੇ ਦਲੇਰੀ ਨਾਲ ਕਰਦਿਆਂ ਹੋਇਆ ਪੂਰੀ ਡਵੀਜ਼ਨ ਲਈ ਇਕ ਮਿਸਾਲ ਪੇਸ਼ ਕੀਤੀ ।

ਇਸਨੇ 9 ਸਤੰਬਰ ਤੋਂ 23 ਸਤੰਬਰ, 1965 ਦੇ ਸਮੇਂ ਵਿਚਕਾਰ ਲੜਾਈ ਲਈ ਸੁੱਚਜੀਆਂ ਯੋਜਨਾਵਾਂ ਬਣਾਈਆਂ ਤੇ ਬੇਮਿਸਾਲ ਹੌਸਲੇ ਦਾ ਪ੍ਰਦਸ਼ਰਨ ਕੀਤਾ । ਇਸ ਦੀ ਉੱਚ ਦਰਜੇ ਦੀ ਅਗਵਾਈ ਸਦਕਾ ਇਸ ਅਧੀਨ ਬ੍ਰਿਗੇਡ ਨੇ ਇਛੋਗਿੱਲ ਨਹਿਰ ਉੱਪਰ ਪੁੱਲ ਅਤੇ ਡੋਗਰਾਈ ਨੂੰ ਕਬਜ਼ੇ ਵਿਚ ਕਰਨ ਲਈ ਸਫ਼ਲਤਾ ਹਾਸਲ ਕੀਤੀ ।

ਦੇਸ਼ ਦੀ ਤਨੋ ਮਨੋ ਕੀਤੀ ਸੇਵਾ ਅਤੇ ਹੌਸਲੇ ਤੇ ਦਲੇਰੀ ਨਾਲ ਆਪਣੀ ਡਿਊਟੀ ਨਿਭਾਉਣ ਸਦਕਾ ਇਸ ਨੂੰ 'ਮਹਾਂਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਮੋਹਿੰਦਰ ਸਿੰਘ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 3 ਜਨਵਰੀ, 1920 ਈ. ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸ਼ਾਮ ਨਗਰ ਵਿਖੇ ਸ. ਬੋਧ ਸਿੰਘ ਦੇ ਘਰ ਹੋਇਆ । ਇਸ ਨੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਸਿੱਖਿਆ ਹਾਸਲ ਕੀਤੀ ਅਤੇ 3 ਜਨਵਰੀ, 1950 ਨੂੰ 18 ਪੰਜਾਬ ਰੈਜਮੈਂਟ ਵਿਚ ਭਰਤੀ ਹੋਇਆ। ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ ਇਹ ਕਾਰਗਿਲ ਖੇਤਰ ਵਿਚ ਦੁਸ਼ਮਣ ਦੀ ਇਕ ਸੁਰੱਖਿਅਤ ਚੌਂਕੀ ਤੇ ਹਮਲੇ ਦੌਰਾਨ ਪੰਜਾਬ ਰੈਜਮੈਂਟ ਦੀ ਇਕ ਪਲਾਟੂਨ ਦੀ ਅਗਵਾਈ ਕਰ ਰਿਹਾ ਸੀ । ਦੁਸ਼ਮਣ ਦੀ ਇਸ ਚੌਕੀ ਨੂੰ ਮੀਡੀਅਮ ਮਸ਼ੀਨਗਨਾਂ ਦੀ ਵੀ ਸਹਾਇਤਾ ਮਿਲ ਰਹੀ ਸੀ । ਉਨ੍ਹਾਂ ਦੀ ਕਾਰਗਰ ਗੋਲਾਬਾਰੀ ਕਾਰਨ ਭਾਰਤੀ ਜਵਾਨਾਂ ਦਾ ਹਮਲਾ ਰੁਕ ਗਿਆ । ਇਸ ਉਤੇ ਇਸ ਦਲੇਰ ਜਵਾਨ ਨੇ ਅੱਗੇ ਵੱਧ ਕੇ ਆਪਣੇ ਜਵਾਨਾਂ ਨੂੰ ਹਮਲੇ ਦੀ ਗਤੀ ਬਣਾਈ ਰੱਖਣ ਲਈ ਪ੍ਰੇਰਿਤ ਕੀਤਾ । ਆਪਣੀ ਜਾਨ ਦੀ ਪਰਵਾਹ ਕੀਤੇ ਬਿਨਾਂ ਇਹ ਅੱਗੇ ਵੱਲ ਵਧਿਆ ਤੇ ਦੁਸ਼ਮਣ ਉਤੇ ਤੇਜ਼ੀ ਨਾਲ ਝਪਟਿਆ। ਇਸ ਨੇ ਦੁਸ਼ਮਣ ਦੀ ਇਕ ਮੀਡੀਅਮ ਮਸ਼ੀਨਗਨਾ ਤੇ ਹਮਲਾ ਕਰਕੇ ਉਸ ਨੂੰ ਤਬਾਹ ਕਰ ਦਿੱਤਾ ਤੇ ਇਸ ਮੁੱਠਭੇੜ ਵਿਚ ਦੁਸ਼ਮਣ ਨੂੰ ਭਾਰੀ ਜਾਨੀ ਨੁਕਸਾਨ ਪਹੁੰਚਾਇਆ ਜਿਸ ਨਾਲ ਭਾਰਤੀ ਹਮਲਾ ਪੂਰੀ ਤਰ੍ਹਾਂ ਸਫ਼ਲ ਹੋ ਗਿਆ ।

ਇਸ ਦੀ ਇਸ ਬਹਾਦਰੀ ਭਰੀ ਕਾਰਵਾਈ ਸਦਕਾ ਇਸ ਨੂੰ 'ਮਹਾਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ ।

**ਮੋਹਿਨੀ ਅਵਤਾਰ** : ਵਿਸ਼ਨੂੰ ਜੀ ਦਾ ਇਕ ਅਵਤਾਰ ਜਿਸ ਦੀ ਗਿਣਤੀ ਦਸਮ ਗ੍ਰੰਥ ਦੇ ਚੌਬੀਸ ਅਵਤਾਰ ਆਖਿਆਨ ਵਿਚ ਹੋਈ ਹੈ ਅਤੇ ਉਥੇ ਇਸ ਨੂੰ ਮਹਾਮੋਹਿਨੀ ਅਵਤਾਰ ਲਿਖਿਆ ਹੈ -

ਮਹਾਮੋਹਿਨੀ ਰੂਪ ਧਾਰਯੋ ਅਨੂਪੰ

ਦੇਵਤਿਆਂ ਅਤੇ ਦੈਂਤਾਂ ਨੇ ਜਦੋਂ ਸਮੁੰਦਰ ਰਿੜਕਿਆ ਤਾਂ ਚੌਦਾਂ ਰਤਨ ਨਿਕਲੇ ਜਿਸ ਵਿਚੋਂ ਅੰਮ੍ਰਿਤ ਵੀ ਇਕ ਸੀ । ਇਸ ਦੀ ਵੰਡ ਸਬੰਧੀ ਉਨ੍ਹਾਂ ਵਿਚ ਝਗੜਾ ਹੋ ਗਿਆ ਤਾਂ ਵਿਸ਼ਨੂੰ ਨੇ ਅੱਤਿ ਸੁੰਦਰ ਅਪਸਰਾ (ਮੋਹਿਨੀ) ਦਾ ਰੂਪ ਧਾਰ ਕੇ ਦੈਂਤਾਂ ਨੂੰ ਭਰਮਾ ਲਿਆ ਅਤੇ ਅੰਮ੍ਰਿਤ ਦੇਵਤਿਆਂ ਨੂੰ ਪਿਲਾ ਦਿੱਤਾ ।

ਹ.ਪੁ.–ਮ.ਕੋ.; ਚ.ਕੋ.; ਪੰ.ਸਾ. ਸੰ. ਕੋ.

**ਮੋਗਾ** : ਜ਼ਿਲ੍ਹਾ – ਸੰਨ 1996 ਵਿਚ ਫ਼ਰੀਦਕੋਟ ਜ਼ਿਲ੍ਹੇ ਦੀ ਵੰਡ ਕਰ ਕੇ ਬਣਿਆ ਇਹ ਜ਼ਿਲ੍ਹਾ ਪੰਜਾਬ ਦੇ ਦੱਖਣ ਪੱਛਮੀ ਜ਼ਿਲ੍ਹਿਆਂ ਵਿਚੋਂ ਇਕ ਹੈ । ਇਸ ਦੇ ਉੱਤਰ ਵੱਲ ਫਿਰੋਜ਼ਪੁਰ, ਪੂਰਬ ਵੱਲ ਲੁਧਿਆਣਾ ਦੱਖਣ-ਪੂਰਬ ਵੱਲ ਸੰਗਰੂਰ, ਦੱਖਣ ਵੱਲ ਬਠਿੰਡਾ ਅਤੇ ਪੱਛਮ ਵੱਲ ਫਰੀਦਕੋਟ ਜ਼ਿਲ੍ਹਿਆਂ ਦੀਆਂ ਹੱਦਾਂ ਲਗਦੀਆਂ ਹਨ । ਇਸ ਜ਼ਿਲ੍ਹੇ ਦੀ ਆਬਾਦੀ 8,86,313(2001) ਅਤੇ ਕੁੱਲ ਰਕਬਾ 2216 ਵ. ਕਿ.ਮੀ. ਹੈ ਅਤੇ ਮੋਗਾ ਸ਼ਹਿਰ ਇਸ ਦਾ ਸਦਰ ਮੁਕਾਮ ਹੈ।

ਇਸ ਜ਼ਿਲ੍ਹੇ ਦੀਆਂ ਦੋ ਤਹਿਸੀਲਾਂ ਅਤੇ ਚਾਰ ਕਮਿਉਨਿਟੀ ਡਿਵੈਲਪਮੈਂਟ ਬਲਾਕ ਹਨ ਜਿਨ੍ਹਾਂ ਵਿਚ ਤਿੰਨ ਕਸਬੇ ਅਤੇ 180 ਪਿੰਡ ਸ਼ਾਮਲ ਹਨ । ਇਹ ਜ਼ਿਲ੍ਹਾ ਸੜਕਾਂ ਅਤੇ ਰੇਲ ਮਾਰਗਾਂ ਰਾਹੀ ਦੂਜੇ ਜ਼ਿਲ੍ਹਿਆਂ ਨਾਲ ਜੁੜਿਆ ਹੋਇਆ ਹੈ ।

ਇਸ ਜ਼ਿਲ੍ਹੇ ਦੀ ਆਰਥਿਕਤਾ ਦਾ ਮੁੱਖ ਆਧਾਰ ਖੇਤੀਬਾੜੀ ਹੈ । ਜ਼ਿਲ੍ਹੇ ਦੀ 90 ਪ੍ਰਤੀਸ਼ਤ ਧਰਤੀ ਖੇਤੀਬਾੜੀ ਅਧੀਨ ਹੈ । ਕਣਕ ਅਤੇ ਜੀਰੀ ਤੋਂ ਇਲਾਵਾ ਮੱਕੀ, ਜੌਂ ਅਤੇ ਬਾਜਰਾ ਇਥੋਂ ਦੀਆਂ ਮੁੱਖ ਫ਼ਸਲਾਂ ਹਨ । ਕਪਾਹ, ਤੇਲ ਦੇ ਬੀਜ ਅਤੇ ਆਲੂਆਂ ਦੀ ਵੀ ਕਾਸ਼ਤ ਕੀਤੀ ਜਾਂਦੀ ਹੈ ।

ਗਾਂ, ਮੱਝ, ਬਲਦ, ਘੋੜੇ, ਖੱਚਰਾਂ, ਭੇਡਾਂ ਅਤੇ ਬਕਰੀਆਂ ਇਥੋਂ ਦਾ ਮੁੱਖ ਪਸ਼ੂ ਧਨ ਹਨ ਅਤੇ ਇਨ੍ਹਾਂ ਦੀ ਸਹੀ ਦੇਖ ਭਾਲ ਲਈ ਡੰਗਰਾਂ ਦੇ ਹਸਪਤਾਲ ਵੀ ਮੌਜੂਦ ਹਨ ।

ਇਥੇ ਖੇਤੀਬਾੜੀ ਦੇ ਸੰਦ, ਨਟ ਬੋਲਟ, ਸਰ੍ਹੋਂ ਦਾ ਤੇਲ, ਇੰਜਣ ਦਾ ਤੇਲ, ਕਾਫ਼ੀ, ਕੰਡੇਨਸਡ ਦੁੱਧ ਅਤੇ ਜੁੱਤੇ ਬਣਾਉਣ ਦੇ ਕਾਰਖ਼ਾਨੇ ਸਥਾਪਤ ਹਨ ।

ਇਹ ਜ਼ਿਲ੍ਹਾ ਅਨਾਜ ਦੀ ਇਕ ਮਹੱਤਵਪੂਰਨ ਮੰਡੀ ਹੈ ਜਿਥੇ ਇਸ ਦਾ ਉਤਪਾਦਨ, ਆਯਾਤ ਅਤੇ ਨਿਰਯਾਤ ਕੀਤਾ ਜਾਂਦਾ ਹੈ।

ਵਿਦਿਅਕ ਪੱਖੋਂ ਵੀ ਇਹ ਇਕ ਉੱਨਤ ਜ਼ਿਲ੍ਹਾ ਹੈ ਜਿਸ ਵਿਚ ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ, ਕਾਲਜ ਅਤੇ ਲਾਇਬ੍ਰੇਰੀਆਂ ਸਥਾਪਤ ਹਨ । ਇਥੇ ਆਯੁਰਵੈਦਿਕ ਅਤੇ ਐਲੋਪੈਥਿਕ ਡਿਸਪੈਂਸਰੀਆਂ ਅਤੇ ਹਸਪਤਾਲਾਂ ਵਰਗੀਆਂ ਸਿਹਤ ਸਹੂਲਤਾਂ ਵੀ ਮੁਹਈਆ ਹਨ ।

ਇਸ ਜ਼ਿਲ੍ਹੇ ਦੇ ਵੱਖ ਵੱਖ ਪਿੰਡਾਂ ਵਿਚ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿ ਰਾਇ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨੂੰ ਸਮਰਪਿਤ ਇਤਿਹਾਸਕ ਗੁਰਦੁਆਰੇ ਸੁਸ਼ੋਭਿਤ ਹਨ । ਜ਼ਿਲ੍ਹਾ ਨਿਵਾਸੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਗੁਰਪੁਰਬ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਗੁਰਪੁਰਬ, ਬਸੰਤ ਪੰਚਮੀ, ਵਿਸਾਖੀ ਹੋਲਾ ਮਹੱਲਾ, ਸ਼ਿਵਰਾਤਰੀ, ਰਾਮ ਨੌਮੀ, ਜਨਮ ਅਸ਼ਟਮੀ, ਤੀਆਂ ਅਤੇ ਗੁੱਗਾ ਨੌਮੀ ਜਿਹੇ ਤਿਉਹਾਰ ਅਤੇ ਪੁਰਬ ਵਿਸ਼ੇਸ਼ ਉਤਸ਼ਾਹ ਅਤੇ ਧਾਰਮਿਕ ਸਹਿਣਸ਼ੀਲਤਾ ਨਾਲ ਮਨਾਉਂਦੇ ਹਨ । ਦੀਨਾ ਪਿੰਡ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਨਾਲ ਸਬੰਧਤ ਜ਼ਫ਼ਰਨਾਮਾ ਦੀਵਾਨ ਵਿਸ਼ੇਸ਼ ਰੂਪ ਵਿਚ ਸ਼ਰਧਾ ਨਾਲ ਮਨਾਇਆ ਜਾਂਦਾ ਹੈ ।

ਹ.ਪੁ.–ਮ.ਕੋ.; ਐਨ. ਡਿ.ਗ. ਇੰਡ. 4: 687: ਡਿ. ਸੈ. ਹੈਂ. ਬੁ.- ਫਰੀਦਕੋਟ

**ਮੋਗਾ** : ਸ਼ਹਿਰ– ਇਹ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜਿਹੜਾ 1996 ਈ. ਤੋ ਪਹਿਲਾਂ ਫਰੀਦਕੋਟ ਜ਼ਿਲ੍ਹੇ ਵਿਚ ਸ਼ਾਮਲ ਸੀ । ਇਹ ਰੇਲ ਮਾਰਗ ਰਾਹੀਂ ਇਕ ਪਾਸੇ ਫਿਰੋਜ਼ਪੁਰ ਅਤੇ ਦੂਜੇ ਪਾਸੇ ਲੁਧਿਆਣੇ ਨਾਲ ਜੁੜਿਆ ਹੋਇਆ ਹੈ। ਸੜਕਾਂ ਰਾਹੀਂ ਇਹ ਫਿਰੋਜ਼ਪੁਰ, ਫਰੀਦਕੋਟ, ਲੁਧਿਆਣਾ ਅਤੇ ਸੰਗਰੂਰ ਤੋਂ ਇਲਾਵਾ ਮੋਗਾ ਜ਼ਿਲ੍ਹੇ ਦੇ ਬਾਕੀ ਕਸਬਿਆਂ ਅਤੇ ਪਿੰਡਾਂ ਨਾਲ ਵੀ ਜੁੜਿਆ ਹੋਇਆ ਹੈ ।

ਮੋਗਾ ਸ਼ਹਿਰ ਦੀ ਮੁੱਖ ਪਛਾਣ ਇਥੇ ਸਥਾਪਤ ਨੈਸਲੇ ਫੂਡ ਸਪੈਸ਼ਲਿਸਟ ਲਿਮਿਟਿਡ ਕਰ ਕੇ ਹੈ । ਨੈਸਲੇ ਵਲੋਂ ਦੁੱਧ ਅਤੇ ਦੁੱਧ ਦੀਆਂ ਵਸਤਾਂ ਅਤੇ ਮੈਗੀ ਆਦਿ ਬਣਾਏ ਜਾਂਦੇ ਹਨ । ਇਸ ਸ਼ਹਿਰ ਨੇ ਰੂਸ, ਇੰਗਲੈਂਡ, ਅਮਰੀਕਾ, ਮਲੇਸ਼ੀਆ, ਥਾਈਲੈਂਡ, ਪੋਲੈਂਡ ਆਦਿ ਦੇਸ਼ਾਂ ਨੂੰ ਮੋਟਰ ਕਲਪੁਰਜ਼ੇ, ਕਪਾਹ ਦੇ ਬੀਜ, ਤੇਲ ਦੇ ਬੀਜ, ਮੇਵੇ ਆਦਿ ਨਿਰਯਾਤ ਕਰ ਕੇ ਬਹੁਤ ਸਾਰੀ ਬਦੇਸ਼ੀ ਮੁਦਰਾ ਕਮਾਈ ਹੈ ।

ਇਥੇ ਦੇਸ਼ ਦੀ ਇਕ ਬਹੁਤ ਹੀ ਮਹੱਤਵਪੂਰਨ ਅਨਾਜ ਮੰਡੀ ਹੈ ਜਿਥੇ ਕਣਕ, ਚੌਲ, ਦਾਲਾਂ, ਤੇਲ ਦੇ ਬੀਜ, ਕਪਾਹ ਆਦਿ ਦੇ ਵਾਧੂ ਭੰਡਾਰ ਵਿਕਰੀ ਲਈ ਲਿਆਏ ਜਾਂਦੇ ਹਨ ।

ਇਸ ਸ਼ਹਿਰ ਵਿਚ ਪ੍ਰਾਇਮਰੀ, ਮਿਡਲ, ਸੈਕੰਡਰੀ ਸਕੂਲ ਤੋਂ ਇਲਾਵਾ ਸਾਇੰਸ, ਆਰਟਸ ਐਜੂਕੇਸ਼ਨ ਅਤੇ ਆਯੁਰਵੈਦਿਕ ਕਾਲਜ ਮੌਜੂਦ ਹਨ । ਰੀਡਿੰਗ ਰੂਮ ਦੀ ਸਹੂਲਤ ਸਹਿਤ ਦੋ ਪਬਲਿਕ ਲਾਇਬ੍ਰੇਰੀਆਂ ਵੀ ਹਨ ।

ਸਿਹਤ ਪੱਖੋਂ ਇਸ ਸ਼ਹਿਰ ਵਿਚ ਇਕ ਹਸਪਤਾਲ, ਪਰਿਵਾਰ ਨਿਯੋਜਨ ਕੇਂਦਰ, ਆਯੁਰਵੈਦਿਕ ਅਤੇ ਐਲੋਪੈਥਿਕ ਡਿਸਪੈਂਸਰੀਆਂ ਮੌਜੂਦ ਹਨ ।

ਸੰਨ 1973 ਵਿਚ ਰੀਗਲ ਸਿਨੇਮਾ ਨੇੜੇ ਇਕ ਖ਼ੂਨੀ ਕਾਂਡ ਵਾਪਰਿਆ ਸੀ ਜਿਸ ਨੇ ਇਕ ਬੜੀ ਵੱਡੀ ਵਿਦਿਆਰਥੀ ਲਹਿਰ ਨੂੰ ਜਨਮ ਦਿੱਤਾ ਅਤੇ ਬਾਅਦ ਵਿਚ ਇਸ ਸਿਨੇਮਾ ਦੀ ਥਾਂ ਸ਼ਹੀਦ ਵਿਦਿਆਰਥੀਆਂ ਦੀ ਯਾਦਗਾਰ ਦੇ ਰੂਪ ਵਿਚ ਲਾਇਬ੍ਰੇਰੀ ਬਣਾਈ ਗਈ ।

ਮੋਗਾ ਸ਼ਹਿਰ ਪੰਜਾਬ ਦੇ ਉਨ੍ਹਾਂ ਸ਼ਹਿਰਾਂ ਵਿਚੋਂ ਇਕ ਹੈ ਜਿਨ੍ਹਾਂ ਨੇ ਬਹੁਤ ਛੇਤੀ ਤਰੱਕੀ ਕੀਤੀ ਹੈ ਅਤੇ ਬੜੀਆਂ ਨਵੀਆਂ ਆਬਾਦ ਹੋਈਆਂ ਕਾਲੋਨੀਆਂ ਇਥੇ ਬਣੀਆਂ ਹਨ । ਇਸ ਸ਼ਹਿਰ ਦਾ ਜ਼ਿਕਰ ਪੰਜਾਬੀ ਲੋਕਯਾਨ ਵਿਚ ਵੀ ਹੈ । ਬਹੁਤ ਸਾਰੀਆਂ

ਪੰਜਾਬੀ ਬੋਲੀਆਂ ਅਤੇ ਟੱਪਿਆਂ ਵਿਚ ਇਸ ਸ਼ਹਿਰ ਦੀ ਵਿਸ਼ੇਸ਼ਤਾ ਦਰਸਾਈ ਗਈ ਹੈ ।

ਆਬਾਦੀ – 1,34,242(2001)

ਹ.ਪੁ.–ਮ.ਕੋ.; ਐਨ. ਡਿ. ਗ.ਇੰਡ. 4. :688-689; ਡਿ. ਸੈਂ. ਹੈਂ .ਬੁ.- ਫਰੀਦਕੋਟ

**ਮੋਜੰਗ** : ਇਹ ਲਾਹੌਰ ਸ਼ਹਿਰ ਦਾ ਇਕ ਮੁਹੱਲਾ ਹੈ ਜਿਸ ਨੂੰ ਮੋਜੰਗ ਗੋਤ ਦੇ ਇਕ ਪਠਾਣ ਨੇ ਵਸਾਇਆ ਸੀ । ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਇਥੇ ਕਈ ਮਹੀਨੇ ਬਿਰਾਜੇ ਸਨ । ਬਾਅਦ ਵਿਚ ਸ਼ਰਧਾਲੂਆਂ ਨੇ ਉਨ੍ਹਾਂ ਦੀ ਯਾਦ ਵਿਚ ਇਥੇ ਦਰਬਾਰ ਬਣਾਇਆ । ਦੇਸ਼ ਵੰਡ (1947) ਤੋਂ ਪਹਿਲਾਂ ਇਥੇ ਜੇਠ ਸੁਦੀ 4 ਨੂੰ ਅਤੇ ਬਸੰਤ ਪੰਚਮੀ ਵਾਲੇ ਦਿਨ ਮੇਲਾ ਲਗਦਾ ਸੀ । ਹੁਣ ਦੀ ਸਥਿਤੀ ਬਾਰੇ ਗਿਆਤ ਨਹੀ ਹੈ ।

ਹ.ਪੁ.–ਮ.ਕੋ.

**ਮੋਤਾ ਸਿੰਘ** : ਇਹ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੋਢੀਆਂ ਵਿਚੋਂ ਇਕ ਸੀ। ਇਹ ਹਥਿਆਰਬੰਦ ਸੰਘਰਸ਼ ਦਾ ਸਮਰਥਕ ਸੀ । ਨਨਕਾਣਾ ਸਾਹਿਬ ਦੇ ਸਾਕੇ ਸਮੇਂ (ਜੋ 21 ਫ਼ਰਵਰੀ, 1921ਨੂੰ ਵਾਪਰਿਆ) ਇਹ ਭਾਰਤ ਛੱਡ ਕੇ 'ਕਾਬੁਲ ਗਦਰ ਪਾਰਟੀ' ਦੇ ਨੇਤਾਵਾਂ ਦੀ ਸਹਾਇਤਾ ਲਈ ਕਾਬੁਲ ਚਲਾ ਗਿਆ । ਉਥੇ ਇਹ ਰੂਸ ਦੇ ਕਮਿਊਨਿਸਟ ਨੇਤਾਵਾਂ ਦੇ ਸੰਪਰਕ ਵਿਚ ਆਇਆ । ਪੰਜਾਬ ਵਾਪਸ ਆ ਕੇ ਇਹ ਭਾਰਤ ਦੀ ਆਜ਼ਾਦੀ ਲਈ ਗੁਪਤ ਰੂਪ ਵਿਚ ਕੰਮ ਕਰਨ ਲੱਗਾ ਪਰ ਨਨਕਾਣਾ ਸਾਹਿਬ ਵਿਚ ਸ਼ਹੀਦਾਂ ਦੀ ਯਾਦ ਮਨਾਉਣ ਸਮੇਂ ਫ਼ਰਵਰੀ, 1922 ਵਿਚ ਲੋਕਾਂ ਸਾਹਮਣੇ ਆਇਆ । ਇਸ ਮੌਕੇ ਤੇ ਲੱਖਾਂ ਲੋਕ ਇੱਕਤਰ ਹੋਏ ਸੀ ਅਤੇ ਇਸ ਨੇ ਅੰਗਰੇਜ਼ਾਂ ਨੂੰ ਬਾਹਰ ਕੱਢਣ ਲਈ ਲੋਕਾਂ ਨੂੰ ਇਕੱਤਰ ਹੋ ਕੇ ਸੰਘਰਸ਼ ਕਰਨ ਲਈ ਜਾਦੂਭਰੀ ਪ੍ਰਭਾਵਸ਼ਾਲੀ ਤਕਰੀਰ ਰਾਹੀਂ ਪ੍ਰੇਰਿਤ ਕੀਤਾ । ਭਾਸ਼ਣ ਦੇਣ ਤੋਂ ਇਕਦਮ ਬਾਅਦ ਇਹ ਅੱਖੋਂ ਓਹਲੇ ਹੋ ਗਿਆ ਅਤੇ ਪੁਲਿਸ ਅਫ਼ਸਰਾਂ ਦੀਆਂ ਕੋਸ਼ਿਸ਼ਾਂ ਦੇ ਬਾਵਜੂਦ ਫੜਿਆ ਨਹੀਂ ਗਿਆ । ਸਰਕਾਰ ਨੇ ਇਸ ਨੂੰ ਭਗੌੜਾ ਕਰਾਰ ਦੇ ਦਿੱਤਾ ਅਤੇ ਇਸ ਲਈ ਇਕ ਵੱਡਾ ਇਨਾਮ ਰੱਖ ਦਿੱਤਾ । ਅਜਿਹਾ ਕਰਨ ਨਾਲ ਇਹ ਲੋਕਾਂ ਵਿਚ ਹੋਰ ਵੀ ਪਿਆਰਾ ਹੋ ਗਿਆ । ਜੂਨ , 1922 ਨੂੰ ਇਹ ਆਪਣੇ ਪਿੰਡ ਪਟਾਰਾ (ਜ਼ਿਲ੍ਹਾ ਜਲੰਧਰ) ਵਿਖੇ ਫੜਿਆ ਗਿਆ ਅਤੇ ਇਸ ਉਤੇ ਮੁੱਕਦਮਾ ਚਲਾਇਆ ਗਿਆ । ਮੁੱਕਦਮੇ ਤੋਂ ਬਾਅਦ ਇਸ ਨੂੰ 5 ਸਾਲ ਦੀ ਸਜ਼ਾ ਸੁਣਾਈ ਗਈ ।

ਜੇਲ੍ਹ ਵਿਖੇ ਮਾਸਟਰ ਮੋਤਾ ਸਿੰਘ ਨੂੰ ਬਹੁਤ ਪਰੇਸ਼ਾਨ ਕੀਤਾ ਗਿਆ ਪਰ ਜੇਲ੍ਹ ਦੇ ਕਈ ਅਹੁਦੇਦਾਰ ਇਸ ਨਾਲ ਹਮਦਰਦੀ ਰਖਦੇ ਸਨ । ਇਸ ਨੇ ਬੱਬਰ ਅਕਾਲੀ ਅੰਦੋਲਨ ਅਤੇ ਬਾਹਰਲੇ ਲੋਕਾਂ ਨਾਲ ਸਬੰਧ ਰਖੇ ਹੋਏ ਸਨ ਅਤੇ ਇਸ ਦੇ ਹਮਦਰਦ ਅਹੁਦੇਦਾਰ ਇਸ ਦੇ ਸੁਨੇਹੇ ਬਾਹਰ ਲੈ ਜਾਂਦੇ ਅਤੇ ਬਾਹਰਲੇ ਸੁਨੇਹੇ ਇਸ ਨੂੰ ਦੇ ਦਿੰਦੇ । ਇਸ ਜੁਰਮ ਵਿਚ ਉਨ੍ਹਾਂ ਨੂੰ ਸਜ਼ਾ ਵੀ ਦਿੱਤੀ ਗਈ ਅਤੇ ਇਸ ਨੂੰ ਬਦਲ ਕੇ ਬਰਮਾ ਜੇਲ੍ਹ ਵਿਚ ਭੇਜ ਦਿੱਤਾ ।

ਸਜ਼ਾ ਪੂਰੀ ਕਰਕੇ ਜਦੋਂ ਇਹ ਜੇਲ੍ਹ ਤੋਂ ਬਾਹਰ ਆਇਆ ਤਾਂ ਅਕਾਲੀ ਅੰਦੋਲਨ ਖਤਮ ਹੋ ਚੁਕਿਆ ਸੀ । ਇਸ ਨੇ ਕਿਸਾਨ ਸਭਾ ਲਈ ਕੰਮ ਕਰਨਾ ਸ਼ੁਰੂ ਕਰ ਦਿੱਤਾ । ਇਹ ਸਭਾ ਦਾ ਕਾਰਜਕਾਰੀ ਮੈਂਬਰ ਬਣਾ ਲਿਆ ਗਿਆ । ਦੂਜੇ ਸੰਸਾਰ ਯੁੱਧ ਦੌਰਾਨ ਇਸ ਨੂੰ ਦੇਵਲੀ ਕੈਂਪ ਜੇਲ੍ਹ (ਰਾਜਪੁਤਾਨਾ) ਵਿਖੇ ਬੰਦ ਕਰ ਦਿੱਤਾ ਗਿਆ ਜਿਥੇ ਕਿ ਪੰਜਾਬ, ਯੂ.ਪੀ., ਬਿਹਾਰ ਅਤੇ ਬੰਬਈ ਦੇ ਕਮਿਊਨਿਸਟ ਕੈਦ ਸਨ ।

ਮੋਤਾ ਸਿੰਘ ਕਾਂਗਰਸ ਦੇ ਵਿਸ਼ੇਸ਼ ਨੇਤਾਵਾਂ ਵਿਚੋਂ ਸੀ । ਦੋਆਬੇ ਦੇ ਲੋਕ ਇਸ ਦਾ ਬਹੁਤ ਆਦਰ ਕਰਦੇ ਸਨ । ਇਹ ਕਈ ਵਾਰੀ ਜੇਲ੍ਹ ਗਿਆ । ਆਜ਼ਾਦੀ ਤੋਂ ਬਾਅਦ ਇਹ ਐਮ.ਐਲ.ਏ. ਬਣਿਆ । 9 ਜਨਵਰੀ, 1960 ਨੂੰ ਇਹ ਸੁਤੰਤਰਤਾ ਸੰਗਰਾਮੀ ਦੀ ਮੌਤ ਹੋ ਗਈ ।

ਹ.ਪੁ.–ਐਮ..ਫੀ. ਫਾ. ਪੰ.:171

**ਮੋਤੀ ਬਾਗ, ਗੁ. (ਦਿੱਲੀ)** : ਦਿੱਲੀ ਵਿਚ ਧੌਲਾ ਕੂਆਂ ਅਤੇ ਸ਼ਾਂਤੀ ਪੱਥ ਵਿਚਕਾਰ ਰਿੰਗ ਰੋਡ ਉਪਰ ਵਾਕਿਆ ਇਕ ਪ੍ਰਸਿੱਧ ਗੁਰਦੁਆਰਾ ਹੈ ਜਿਸ ਦਾ ਸਬੰਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੈ । ਆਪ ਜਦੋਂ ਪਹਿਲੀ ਵਾਰ ਦਿੱਲੀ ਆਏ ਤਾਂ ਇਥੇ ਹੀ ਠਹਿਰੇ ਸਨ । ਔਰੰਗਜ਼ੇਬ ਦੇ ਸ਼ਹਿਜ਼ਾਦੇ ਮੁਅੱਜ਼ਮ ਨੇ ਸਿੰਘਾਸਨ ਪ੍ਰਾਪਤ ਕਰਨ ਲਈ ਆਪ ਨੂੰ ਆਪਣੀ ਸਹਾਇਤਾ ਹਿਤ ਬੁਲਾਇਆ ਸੀ। ਸੰਨ 1707 ਵਿਚ ਔਰੰਗਜ਼ੇਬ ਦੀ ਮੌਤ ਹੋ ਜਾਣ ਤੋਂ ਬਾਅਦ ਰਾਜ ਗੱਦੀ ਦੀ ਪ੍ਰਾਪਤੀ ਲਈ ਸੰਘਰਸ਼ ਸ਼ੁਰੂ ਹੋ ਗਿਆ ਤਾਂ ਭਾਈ ਨੰਦ ਲਾਲ ਜੀ ਨੇ ਸ਼ਹਿਜ਼ਾਦੇ ਮੁਅੱਜ਼ਮ ਨੂੰ ਬੇਨਤੀ ਕੀਤੀ ਅਤੇ ਆਪ ਨੇ ਮੰਨ ਲਈ । ਗੁਰੂ ਜੀ ਸ਼ਹਿਜ਼ਾਦੇ ਤੋਂ ਪਹਿਲਾਂ ਹੀ ਕਾਫੀ ਪ੍ਰਭਾਵਿਤ ਸਨ ਕਿਉਂਕਿ ਉਸ ਨੇ ਆਪਣੇ ਪਿਤਾ ਦੇ ਕਹਿਣ ਤੇ ਵੀ ਅਨੰਦਪੁਰ ਸਾਹਿਬ ਉਤੇ ਹਮਲਾ ਨਹੀ ਕੀਤਾ ਸੀ । ਪੰਜਾਬ ਵਿਚ ਗੁਰੂ ਜੀ ਨੂੰ ਦਬਾਉਣ ਲਈ ਇਸੇ ਸ਼ਹਿਜ਼ਾਦੇ ਨੂੰ ਜ਼ਿੰਮੇਵਾਰੀ ਦਿੱਤੀ ਗਈ ਸੀ । ਇਸ ਨੇ ਗੁਰੂ ਸਾਹਿਬ ਦੇ ਵਿਰੁੱਧ ਕੋਈ ਕਾਰਵਾਈ ਨਹੀਂ ਕੀਤੀ ਬਲਕਿ ਉਸ ਨੇ ਔਰੰਗਜ਼ੇਬ ਨੂੰ ਇਹ ਕਿਹਾ ਸੀ ਕਿ ਹਾਲਾਤ ਨੂੰ ਵਿਗਾੜਨ ਵਾਲੇ ਤਾਂ ਪਹਾੜੀ ਰਾਜੇ ਹਨ, ਗੁਰੂ ਗੋਬਿੰਦ ਸਿੰਘ ਜੀ ਤਾਂ ਦਰਵੇਸ਼ ਹਨ । ਪਿਤਾ ਦੀ ਮੁਖ਼ਾਲਫਤ ਕਾਰਨ ਇਸ ਨੂੰ ਬੰਦੀ ਬਣਾ ਲਿਆ ਗਿਆ ਸੀ ।

ਔਰੰਗਜ਼ੇਬ ਨੇ ਆਪਣੇ ਪੁੱਤਰ ਦੀ ਗੱਲ ਤੇ ਯਕੀਨ ਨਹੀ ਕੀਤਾ ਅਤੇ ਗੁਰੂ ਸਾਹਿਬ ਬਾਰੇ ਛਾਣਬੀਣ ਕਰਨ ਲਈ ਆਪਣੇ ਚਾਰ ਜਰਨੈਲ ਭੇਜ ਦਿੱਤੇ । ਜਰਨੈਲਾਂ ਨੇ ਵੀ ਇਹ ਹੀ ਰਿਪੋਟ ਦਿੱਤੀ ਕਿ ਗੁਰੂ ਸਾਹਿਬ ਕਿਸੇ ਦੇ ਖਿਲਾਫ਼ ਕੁਝ ਨਹੀ ਕਰਦੇ, ਉਹ ਤਾਂ ਸਾਧੂਆਂ ਵਾਲਾ ਜੀਵਨ ਬਿਤਾਉਂਦੇ ਹਨ । ਸੰਨ 1704 ਵਿਚ ਘਮਸਾਨ ਦੀ ਲੜਾਈ ਤੋਂ ਬਾਅਦ ਗੁਰੂ ਸਾਹਿਬ ਅਨੰਦਪੁਰ ਸਾਹਿਬ ਖਾਲੀ ਕਰ ਗਏ । ਹੋਰ ਲੜਾਈਆਂ ਵਿਚ ਗੁਰੂ ਸਾਹਿਬ ਨੂੰ ਕਾਫ਼ੀ ਨੁਕਸਾਨ ਪਹੁੰਚਾਇਆ ਗਿਆ ਪਰ ਫਿਰ ਵੀ ਮੁਗ਼ਲ ਸਮਰਾਟ ਦੇ ਵੱਡੇ ਲੜਕੇ ਦੇ ਵਿਰੁੱਧ ਗੁਰੂ ਸਾਹਿਬ ਨੂੰ ਕੋਈ ਰੋਸ ਨਹੀਂ ਸੀ । ਉਸ ਵਲੋਂ ਭੇਜੇ ਸੱਦੇ ਉਤੇ ਆਉਣ ਲਈ ਉਹ ਤਿਆਰ ਹੋ ਗਏ। ਇਸ ਤਰ੍ਹਾਂ ਉਨ੍ਹਾਂ ਨੇ ਉਸ ਦੀ ਸਹਾਇਤਾ ਕਰਨੀ ਸਵੀਕਾਰ ਕਰ ਲਈ । ਗੁਰੂ ਸਾਹਿਬ ਉੱਚ ਕੋਟੀ ਦੇ ਤੀਰਅੰਦਾਜ਼ ਸਨ । ਉਨ੍ਹਾਂ ਨੇ ਮੋਤੀ ਬਾਗ ਦੇ ਨਜ਼ਦੀਕ ਵਾਲੀ ਆਬਾਦੀ ਵਿਚੋਂ ਦੋ ਤੀਰ ਛੱਡੇ ਜੋ ਸ਼ਹਿਜ਼ਾਦੇ ਮੁਅੱਜ਼ਮ ਦੇ ਦੀਵਾਨ ਵਿਚ ਜਾ ਕੇ ਲੱਗੇ । ਗੁਰੂ ਜੀ ਨੇ ਪਹਿਲੇ ਤੀਰ ਨਾਲ ਦੱਸਿਆ

ਕਿ ਉਹ ਦਿੱਲੀ ਵਿਚ ਪੁਹੰਚ ਗਏ ਹਨ ਅਤੇ ਦੂਜੇ ਤੀਰ ਨਾਲ ਦੱਸਿਆ ਕਿ ਉਹ ਕੋਈ ਜਾਦੂ ਨਹੀ, ਕਲਾ ਦਾ ਚਮਤਕਾਰ ਹੈ। ਗੁਰੂ ਸਾਹਿਬ ਆਪਣੇ ਦੋਹਾਂ ਹੱਥਾਂ ਨਾਲ ਤੀਰ ਚਲਾ ਸਕਦੇ ਸਨ।

ਗੁਰੂ ਸਾਹਿਬ ਨੇ ਜਿਸ ਡਿਉਢੀ ਤੋਂ ਤੀਰ ਛੱਡੇ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ ਹੈ । ਡਿਉਢੀ ਦੀ ਉਚਾਈ ਤੋਂ ਦਿੱਲੀ ਅਤੇ ਲਾਲ ਕਿਲਾ ਵਿਖਾਈ ਦਿੰਦੇ ਹਨ । ਸਿੱਖਾਂ ਨੇ ਗੁਰਦੁਆਰੇ ਲਈ ਇਕ ਨਵੀਂ ਇਮਾਰਤ ਵੀ ਬਣਵਾਈ ਹੈ। ਪੁਰਾਣੀ ਇਮਾਰਤ ਜਿਥੇ ਗੁਰੂ ਸਾਹਿਬ ਨੇ ਲਾਲ ਕਿਲੇ ਨੂੰ ਤੀਰ ਛੱਡੇ ਸਨ ਉਹ ਵੀ ਉਥੇ ਹੀ ਹੈ ।

ਹ.ਪੁ.–ਸਿ.ਸ.ਇ. ਇੰ.; ਸਿ.ਗੁ. ਦਿ. ਸ੍ਰ.

**ਮੋਤੀ ਬਾਗ, ਗੁ. (ਪਟਿਆਲਾ)** : ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਨੂੰ ਸਮਰਪਿਤ ਇਹ ਗੁਰਦੁਆਰਾ ਪਟਿਆਲਾ ਵਿਖੇ ਮੋਤੀ ਬਾਗ ਮਹਿਲ ਦੇ ਨੇੜੇ ਸੁਸ਼ੋਭਿਤ ਹੈ । ਸੰਨ 1675 ਵਿਚ ਅਨੰਦਪੁਰ ਸਾਹਿਬ ਤੋਂ ਦਿੱਲੀ ਸ਼ਹੀਦੀ ਦੇਣ ਜਾਣ ਲਗਿਆ ਗੁਰੂ ਜੀ ਪੰਜ ਸਿੱਖਾਂ ਸਮੇਤ 11 ਹਾੜ ਨੂੰ ਪਟਿਆਲੇ ਪਧਾਰੇ ਸਨ ਅਤੇ ਇਥੋਂ ਦੇ ਮਹਾਰਾਜਾ ਨੂੰ 'ਤੇਰਾ ਘਰ ਮੇਰਾ ਅਸੈ' ਵਰ ਦੇਣ ਉਪਰੰਤ 16 ਹਾੜ ਨੂੰ ਬਹਾਦਰਗੜ੍ਹ ਪਹੁੰਚੇ ਸਨ ।

ਇਸ ਗੁਰਦੁਆਰੇ ਦੀ ਨੀਂਹ ਮਹਾਰਾਜਾ ਕਰਮ ਸਿੰਘ ਨੇ ਰੱਖੀ ਅਤੇ ਉਸਾਰੀ ਦੀ ਪੂਰਤੀ ਮਹਾਰਾਜਾ ਨਰਿੰਦਰ ਸਿੰਘ ਦੇ ਸਮੇਂ ਹੋਈ । ਪਹਿਲਾਂ ਇਸ ਦੀ ਦੇਖ ਰੇਖ ਦਾ ਪ੍ਰਬੰਧ ਪਟਿਆਲਾ ਰਾਜ ਸਰਕਾਰ ਵਲੋਂ ਕੀਤਾ ਜਾਂਦਾ ਸੀ ਪਰ 1956 ਈ. ਤੋਂ ਬਾਅਦ ਇਹ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ ਗਿਆ ।

ਕਾਰ ਸੇਵਾ ਰਾਹੀਂ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਉਸਾਰੀ ਗਈ ਅਤੇ ਇਸ ਵਿਚ 29 ਜੂਨ, 1993 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵਿਸ਼ੇਸ਼ ਸ਼ਰਧਾ ਅਤੇ ਉਤਸ਼ਾਹ ਨਾਲ ਕੀਤਾ ਗਿਆ ।

ਹ.ਪੁ.–ਮ.ਕੋ.;ਕਾਰ ਸੇਵਾ ਆਫ ਹਿਸਟਾਰੀਕਲ ਗੁਰਦੁਆਰਾਜ਼

**ਮੋਤੀ ਰਾਮ, ਦੀਵਾਨ** : ਇਹ ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਵਾਸਪਾਤਰ, ਪ੍ਰਸਿੱਧ ਦਰਬਾਰੀ ਅਤੇ ਦੀਵਾਨ ਮੋਹਕਮ ਚੰਦ ਦਾ ਸਭ ਤੋਂ ਵੱਡਾ ਪੁੱਤਰ ਸੀ । ਇਸ ਨੂੰ ਵੀ ਪਿਤਾ ਵਾਂਗ ਦੀਵਾਨ ਦਾ ਖ਼ਿਤਾਬ ਮਿਲਿਆ ਹੋਇਆ ਸੀ । ਮਹਾਰਾਜੇ ਨੇ ਇਸ ਨੂੰ ਪਹਿਲਾਂ ਜਲੰਧਰ ਦੋਆਬ ਦਾ ਗਵਰਨਰ ਬਣਾਇਆ ਅਤੇ ਜਦੋਂ ਇਸ ਨੇ 1819 ਈ. ਵਿਚ ਕਸ਼ਮੀਰ ਜਿੱਤਿਆ ਤਾਂ ਇਸ ਨੂੰ ਕਸ਼ਮੀਰ ਦਾ ਗਵਰਨਰ ਬਣਾ ਦਿੱਤਾ । ਸੰਨ 1819 ਤੋਂ 1826 ਤਕ ਇਹ ਕਸ਼ਮੀਰ ਦਾ ਗਵਰਨਰ ਰਿਹਾ । ਕਸ਼ਮੀਰ ਵਿਚੋਂ ਇਸ ਨੂੰ ਲਗਭਗ 53,00,000 ਰੁਪਿਆ ਕਰ ਵਜੋਂ ਪ੍ਰਾਪਤ ਹੁੰਦਾ ਸੀ । ਇਹ ਕਈ ਵਾਰੀ ਅੰਗਰੇਜ਼ੀ ਸਰਕਾਰ ਕੋਲ ਮਹਾਰਾਜੇ ਦਾ ਦੂਤ ਬਣ ਕੇ ਗਿਆ । ਸੰਨ 1830 ਵਿਚ ਜਿਹੜਾ ਮਿਸ਼ਨ ਲਾਰਡ ਬੈਂਟਿਕ ਨੂੰ ਮਿਲਣ ਸ਼ਿਮਲੇ ਗਿਆ ਇਹ ਉਸ ਦਾ ਮੈਂਬਰ ਸੀ । ਇਸ ਦੇ ਦੋ ਪੁੱਤਰ ਦੇਵੀ ਦਿਆਲ ਅਤੇ ਕਿਰਪਾ ਰਾਮ ਸਨ । ਦੇਵੀ ਦਿਆਲ 21 ਸਾਲ ਦੀ ਉਮਰ ਵਿਚ ਮਹਾਰਾਜੇ ਦੀ ਫ਼ੌਜ ਵਿਚ ਅਫ਼ਸਰ ਬਣ ਗਿਆ ਅਤੇ ਇਕ ਜੰਗ ਵਿਚ ਮਾਰਿਆ ਗਿਆ । ਦੂਜਾ ਜਲੰਧਰ ਅਤੇ ਕਸ਼ਮੀਰ ਦਾ ਗਵਰਨਰ ਬਣਿਆ । ਜਿਸ ਸਮੇਂ ਦੀਵਾਨ ਮੋਤੀ ਰਾਮ ਕਸ਼ਮੀਰ ਵਿਚ ਸੀ ਤਾਂ ਇਸ ਨੇ ਕਸ਼ਮੀਰੀਆਂ ਦੀ ਭਲਾਈ ਲਈ ਬਹੁਤ ਉਪਰਾਲੇ ਕੀਤੇ ਪਰ ਮਹਾਰਾਜੇ ਦੇ ਦਰਬਾਰ ਵਿਚ ਡੋਗਰੇ ਜ਼ਿਆਦਾ ਹੋਣ ਕਾਰਨ ਕਾਫੀ ਯੋਜਨਾਵਾਂ ਸਿਰੇ ਨਾ ਚੜ੍ਹ ਸਕੀਆਂ। ਇਕ ਦਰਬਾਰੀ ਡੋਗਰਾ ਧਿਆਨ ਸਿੰਘ ਤਾਂ ਮੋਤੀ ਰਾਮ ਅਤੇ ਇਸ ਦੇ ਪਰਿਵਾਰ ਨਾਲ ਦਿਲੀ ਵੈਰ ਰਖਦਾ ਸੀ ਅਤੇ ਅਨੇਕ ਤਰ੍ਹਾਂ ਦੇ ਜਾਲ ਬਣਾਉਂਦਾ ਰਹਿੰਦਾ ਸੀ । ਅੰਤ ਨੂੰ ਉਸ ਦੀਆਂ ਸਾਜ਼ਿਸ਼ਾਂ ਦੇ ਫਲਸਰੂਪ 1827 ਈ. ਵਿਚ ਇਸ ਨੂੰ ਇਸ ਦੇ ਅਹੁਦੇ ਤੋਂ ਹਟਾ ਦਿੱਤਾ ਗਿਆ ਅਤੇ ਜਾਗੀਰਾਂ ਜ਼ਬਤ ਕਰ ਲਈਆਂ ਗਈਆਂ। ਦੀਵਾਨ ਮੋਤੀ ਰਾਮ ਆਪਣੇ ਪੁੱਤਰ ਕਿਰਪਾ ਰਾਮ ਨੂੰ ਲੈ ਕੇ ਕਾਸ਼ੀ ਚਲਾ ਗਿਆ ਅਤੇ ਉਥੇ ਹੀ 1839 ਈ. ਵਿਚ ਇਸ ਦਾ ਦੇਹਾਂਤ ਹੋ ਗਿਆ ।

ਹ.ਪੁ.–ਮ.ਕੋ.

**ਮੋਰਿੰਡਾ** : ਇਹ ਪਿੰਡ ਰੂਪ ਨਗਰ (ਰੋਪੜ) ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਕਸਬਾ ਮੋਰਿੰਡਾ ਤੋਂ ਇਕ ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਇਸ ਪਿੰਡ ਦੇ ਰਹਿਣ ਵਾਲੇ ਜਾਨੀ ਤੇ ਮਾਨੀ ਰੰਘੜ ਗੰਗੂ ਬ੍ਰਾਹਮਣ ਨਾਲ 1704 ਈ.(ਸੰਮਤ 1761) ਵਿਚ ਅਨੰਦਪੁਰ ਸਾਹਿਬ ਦਾ ਕਿਲਾ ਛੱਡਣ ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਵਿਛੜੇ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ (ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ) ਨੂੰ ਫੜ ਕੇ ਖੇੜੀ (ਸਹੇੜੀ) ਤੋਂ ਸਰਹਿੰਦ ਲੈ ਗਏ ਸਨ ਜਿਥੇ ਮਾਸੂਮ ਬੱਚਿਆਂ ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਨ ਨੇ ਬੇਰਹਿਮੀ ਨਾਲ ਨੀਂਹਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤਾ ਸੀ ਅਤੇ ਠੰਡੇ ਬੁਰਜ ਵਿਚ ਕੈਦ ਮਾਤਾ ਗੁਜਰੀ ਜੀ ਵੀ ਸਵਰਗ ਸਿਧਾਰ ਗਏ ਸਨ । ਸੰਨ 1762 (ਸੰਮਤ 1819) ਵਿਚ ਖਾਲਸੇ ਦੇ ਬੁੱਢਾ ਦਲ ਨੇ ਇਸ ਪਿੰਡ ਨੂੰ ਸੋਧ ਕੇ ਜਾਨੀ ਅਤੇ ਮਾਨੀ ਰੰਘੜ ਨੂੰ ਲੁਹਾਰ ਦੇ ਵਦਾਨਾਂ ਨਾਲ ਕੁੱਟ ਕੁੱਟ ਕੇ ਚੂਰਾ ਕਰ ਦਿੱਤਾ ਅਤੇ ਉਨ੍ਹਾਂ ਦੇ ਜ਼ਾਲਮ ਸਹਾਇਕਾਂ ਦੇ ਸਿਰ ਕ੍ਰਿਪਾਨ ਨਾਲ ਧੜਾਂ ਤੋਂ ਅਲੱਗ ਕਰ ਦਿੱਤੇ ਗਏ ਸਨ । ਇਸ ਪਿੰਡ ਦੇ ਉੱਤਰ ਵਾਲੇ ਪਾਸੇ ਪਿੰਡ ਦੇ ਨਜ਼ਦੀਕ ਹੀ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਯਾਦ ਵਿਚ ਬਣਿਆ ਹੋਇਆ ਇਕ ਗੁਰਦੁਆਰਾ ਹੈ ।

ਹ.ਪੁ.–ਮ.ਕੋ.;ਤ.ਗਾ. ਗੁ.; ਡਿ. ਸੈਂ. ਹੈਂ. ਬੁ.-ਰੂਪਨਗਰ (1981)

**ਮੌ** : ਜ਼ਿਲ੍ਹਾ ਜਲੰਧਰ ਦੀ ਤਹਿਸੀਲ ਫ਼ਿਲੌਰ ਦੇ ਇਸ ਪਿੰਡ ਨੂੰ ਮੌ ਅਤੇ ਮੌਉ ਦੋਹਾਂ ਨਾਵਾਂ ਨਾਲ ਹੀ ਜਾਣਿਆ ਜਾਂਦਾ ਹੈ। ਇਹ ਇਤਿਹਾਸਕ ਪਿੰਡ ਫਿਲੌਰ ਤੋ 8 ਕਿ.ਮੀ. ਦੀ ਦੂਰੀ ਉੱਤੇ ਸਥਿਤ ਹੈ । ਪਿੰਡ ਦੇ ਉੱਤਰ ਪੱਛਮ ਵਾਲੇ ਪਾਸੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ । ਇਸ ਪਿੰਡ ਵਿਚ ਗੁਰੂ ਜੀ ਦੇ ਸਹੁਰੇ ਸਨ। ਸੰਨ 1579 (23 ਹਾੜ, ਸੰਮਤ 1636) ਨੂੰ ਮਾਤਾ ਗੰਗਾ ਦੇਵੀ ਸਪੁੱਤਰੀ ਸ੍ਰੀ ਕਿਸ਼ਨ ਚੰਦ ਵਾਸੀ ਮੌਉ ਨਾਲ ਗੁਰੂ ਜੀ ਦੀ ਸ਼ਾਦੀ ਹੋਈ ਸੀ । ਛੇਵੇਂ ਗੁਰੂ ਇਨ੍ਹਾਂ ਦੇ ਬੇਟੇ ਸਨ।

1981 ਦੀ ਮਰਦਮ ਸ਼ੁਮਾਰੀ ਮੁਤਾਬਕ ਇਸ ਪਿੰਡ ਦਾ ਕੁੱਲ ਰਕਬਾ 1,025 ਹੈਕਟੇਅਰ ਸੀ।

ਹ.ਪੁ.–ਮ.ਕੋ.; ਡਿ. ਸੈਂ. ਹੈਂ. ਬੁ.-ਜਲੰਧਰ (1981)

**ਮੌੜ** : ਸਿੱਖ ਇਤਿਹਾਸ ਨਾਲ ਸਬੰਧਤ ਇਹ ਪਿੰਡ ਸੰਗਰੂਰ ਜ਼ਿਲ੍ਹੇ ਦੀ ਬਰਨਾਲਾ ਤਹਿਸੀਲ ਵਿਚ ਤਪੇ ਤੋਂ 5 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਸ੍ਰੀ ਗੁਰੂ ਤੇਗ ਬਹਾਦਰ ਜੀ ਢਿੱਲਵੀਂ ਨਿਵਾਸ ਰੱਖਦੇ ਹੋਏ ਲੋਕਾਂ ਦੇ ਕਲਿਆਣ ਲਈ ਕੁੱਝ ਸਮਾਂ ਇੱਥੇ ਆ ਕੇ ਬਿਰਾਜੇ ਸਨ । ਇਥੋਂ ਦੇ ਲੋਕਾਂ ਦਾ ਪ੍ਰੇਮ ਭਾਵ ਵੇਖ ਕੇ ਗੁਰੂ ਜੀ ਨੇ ਆਪਣਾ ਚੋਲਾ ਬਖਸ਼ਿਆ ਜੋ ਹੁਣ ਭਾਈ ਬਸੰਤ ਸਿੰਘ ਦੇ ਪਰਿਵਾਰ ਕੋਲ ਸੁਰੱਖਿਅਤ ਪਿਆ ਹੈ । ਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਇਕ ਗੁਰਦੁਆਰਾ ਬਣਿਆ ਹੋਇਆ ਹੈ । ਇਹ ਪਿੰਡ ਪਹਿਲਾਂ ਪੈਪਸੂ ਦੀ ਨਾਭਾ ਰਿਆਸਤ ਵਿਚ ਸ਼ਾਮਲ ਸੀ । ਇਸ ਲਈ ਇਸ ਨੂੰ ਮੌੜ ਨਾਭਾ ਵੀ ਆਖਿਆ ਜਾਂਦਾ ਹੈ ।

ਸੰਨ 1981 ਦੀ ਮਰਦਮ ਸ਼ੁਮਾਰੀ ਮੁਤਾਬਕ ਇਸ ਪਿੰਡ ਦਾ ਰਕਬਾ 2,914 ਹੈਕਟੇਅਰ ਹੈ । ਇਥੇ ਹਾਈ ਸਕੂਲ ਅਤੇ ਜੱਚਾ ਬੱਚਾ ਸਹਿਤ ਕੇਂਦਰ ਬਣਿਆ ਹੋਇਆ ਹੈ। ਡਾਕ ਘਰ ਵੀ ਬਣਿਆ ਹੋਇਆ ਹੈ । ਇਥੇ ਕਿਸਾਨ ਵਿਗਿਆਨਕ ਢੰਗਾਂ ਨਾਲ ਕਣਕ, ਨਰਮਾ, ਕਪਾਹ, ਬਾਜਰਾ, ਮੱਕੀ ਅਤੇ ਪਸ਼ੂਆਂ ਲਈ ਚਾਰੇ ਦੀ ਕਾਸ਼ਤ ਕਰਦੇ ਹਨ ।

ਹ.ਪੁ.–ਮ.ਕੋ.; ਤ.ਗਾ. ਗੁ.:126

**ਮੌੜ ਕਲਾਂ** : ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਜੀਵਨ ਪੈੜਾਂ ਨਾਲ ਸਬੰਧ ਰੱਖਣ ਵਾਲਾ ਇਹ ਪਿੰਡ ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਬਰਨਾਲਾ ਵਿਚ ਤਪੇ ਤੋਂ 8 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਇਸ ਪਿੰਡ ਵਿਚ ਜਨ ਕਲਿਆਣ ਹਿੱਤ ਗੁਰੂ ਜੀ ਪਧਾਰੇ ਸਨ । ਉਨ੍ਹਾਂ ਦੀ ਯਾਦ ਵਿਚ ਇਕ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ । ਇਹ ਪਿੰਡ ਪਹਿਲਾਂ ਪੈਪਸੂ ਦੀ ਪਟਿਆਲਾ ਰਿਆਸਤ ਵਿਚ ਸ਼ਾਮਲ ਸੀ । ਇਸ ਲਈ ਇਸ ਨੂੰ ਮੌੜ ਪਟਿਆਲਾ ਵੀ ਆਖਿਆ ਜਾਂਦਾ ਹੈ ।

ਸੰਨ 1981 ਦੀ ਮਰਦਮ-ਸ਼ੁਮਾਰੀ ਮੁਤਾਬਕ ਇਸ ਪਿੰਡ ਦਾ ਰਕਬਾ 1,960 ਹੈਕਟੇਅਰ ਹੈ । ਇਥੇ ਪ੍ਰਾਇਮਰੀ ਅਤੇ ਮਿਡਲ ਸਕੂਲ ਦੇ ਇਲਾਵਾ ਹਾਈ ਸਕੂਲ ਵੀ ਹੈ । ਇਥੇ ਕਿਸਾਨ ਵਿਗਿਆਨਕ ਢੰਗਾਂ ਨਾਲ ਕਣਕ, ਨਰਮਾ, ਕਪਾਹ, ਬਾਜਰਾ, ਮੱਕੀ ਅਤੇ ਪਸ਼ੂਆਂ ਲਈ ਚਾਰੇ ਦੀ ਕਾਸ਼ਤ ਕਰਦੇ ਹਨ ।

ਹ.ਪੁ.– ਮ.ਕੋ.



ਮਹਾਰਾਜਾ ਯਾਦਵਿੰਦਰ ਸਿੰਘ ਜੀ



ਮਹਾਰਾਜਾ ਯਾਦਵਿੰਦਰ ਸਿੰਘ ਜੀ

**ਯ** ਇਹ ਅਖਰ ਗੁਰਮੁਖੀ ਲਿਪੀ ਦਾ ਇਕੱਤੀਵਾਂ ਅੱਖਰ ਹੈ ਅਤੇ ਇਸ ਦਾ ਉਚਾਰਣ 'ਯਯਾ' ਜਾਂ 'ਯਈਆ' ਕੀਤਾ ਜਾਂਦਾ ਹੈ। ਇਹੀ ਪ੍ਰਮਾਣੀਕ ਉਚਾਰਣ ਗੁਰੂ ਨਾਨਕ ਦੇਵ ਜੀ ਨੇ ਵਰਤਿਆ ਹੈ—

ਯਯੈ ਜਨਮੁ ਨ ਹੋਵੀ ਕਦ ਹੀ ਜੇ ਕਰਿ ਸਚੁ ਪਛਾਣੈ॥
ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ॥

(ਗੁਰੂ ਗ੍ਰੰਥ ਸਾਹਿਬ-ਪੰਨਾ 434)

ਆਮ ਤੌਰ ਤੇ ਤਤਸਮ ਸ਼ਬਦਾਂ ਵਿਚ 'ਯ' ਦੀ ਥਾਂ 'ਜ' ਦੀ ਵਰਤੋਂ ਹੁੰਦੀ ਹੈ ਜਿਵੇਂ ਆਚਾਰਯ=ਅਚਾਰਜ, ਯੁਗ=ਜੁਗ, ਯਾ=ਜਾਂ, ਯਤੀ=ਜਤੀ, ਯਾਦਵ=ਜਾਦਵ ਆਦਿ। ਪੰਜਾਬੀ ਭਾਸ਼ਾ ਵਿਚ ਬਹੁਤੀ ਥਾਂ ਤੇ ਇਹ ਈੜੀ ਅਤੇ ਦੁਲਾਵਾਂ ਦੀ ਥਾਂ ਵੀ ਆਉਂਦਾ ਹੈ ਜਿਵੇਂ ਸਹਾਯ-ਸਹਾਇ, ਜਇ- ਜੈ-ਜਯ, ਭਇ-ਭਯ, ਭੈ ਆਦਿ। ਇਸ ਅੱਖਰ ਦਾ ਉਚਾਰਣ 'ਤਾਲੂ' ਰਾਹੀਂ ਹੁੰਦਾ ਹੈ । ਇਤਿਹਾਸਕ ਵਿਕਾਸ ਅਨੁਸਾਰ 'ਯ' ਅੱਖਰ ਕੁਟਿਲ ਲਿਪੀ ਵਿਚ ਵਰਤਮਾਨ ਰੂਪ ਦੇ ਨੇੜੇ ਪਹੁੰਚ ਚੁੱਕਿਆ ਸੀ । ਪੁਰਾਤਨ ਭਾਰਤੀ ਪੁਰਾਲੇਖ ਦੇਵਾਸ਼ੇਸ਼ ਵਿਚ ਇਸ ਅੱਖਰ ਲਈ ਉਹੀ ਚਿੰਨ੍ਹ ਵਰਤਿਆ ਜਾਂਦਾ ਹੈ ਜੋ ਦੇਵਨਾਗਰੀ ਵਿਚ ਇਸ ਲਈ ਵਰਤਿਆ ਜਾਂਦਾ ਹੈ। ਪਰੰਤੂ ਦੇਵਾਸ਼ੇਸ਼ ਵਿਚ ਉਪਰਲੀ ਰੇਖਾ ਆਮ ਕਰਕੇ ਛੋਟੀ ਹੁੰਦੀ ਹੈ ਜਦ ਕਿ ਦੇਵਨਾਗਰੀ ਵਿਚ ਇਹ ਰੇਖਾ ਅੱਖਰ ਦੇ ਦੋਨੋਂ ਪਾਸੇ ਥੋੜ੍ਹੀ ਥੋੜ੍ਹੀ ਵਧੀ ਹੁੰਦੀ ਹੈ। ਡਾ. ਪ੍ਰੇਮ ਪ੍ਰਕਾਸ਼ ਸਿੰਘ ਅਨੁਸਾਰ 'ਯ' ਸੰਘਰਸ਼ਹੀਨ ਪ੍ਰਵਾਹੀ ਵਰਗ ਦੀ ਤਾਲਵੀ-ਧੁਨੀ ਵਿਚੋਂ ਉਚਰਿਤ ਹੁੰਦਾ ਹੈ।

'ਯ' ਸੰਸਕ੍ਰਿਤ ਵਿਚ ਸੰਗਿਆ ਹੈ ਅਤੇ ਇਸ ਦੇ ਅਰਥ ਹਨ—ਹਵਾ, ਜੱਸ, ਜੱਗ, ਗਤੀ, ਸੰਜਮ, ਯਾਨ (ਸਵਾਰੀ) ਯਗਣ (ਗਣ ਛੰਦ ਵਿਧਾਨ ਅਨੁਸਾਰ ਯਗਣ ਦਾ ਸੰਖੇਪ ਰੂਪ) ਯਗਣ ਛੰਦ ਵਿਚ ਇਕ ਲਘੂ ਅਤੇ ਦੋ ਗੁਰੂ (ISS) ਹੁੰਦੇ ਹਨ।

ਹ.ਪੁ.-ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਦੂਜੀ; ਸਵਾਲ ਲਿਪੀ ਦਾ ਡਾ. ਪ੍ਰੇਮ ਪ੍ਰਕਾਸ਼ ਸਿੰਘ; ਮ.ਕੋ.

-ਡਾ. ਈਸ਼ਰ ਸਿੰਘ ਤਾਂਘ

| | | | |
|---|---|---|---|
| | ਅੱਜ ਦੀ ਗੁਰਮੁਖੀ | | ਯ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੂਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| ਸ਼ਾਰਦਾ ਲਿਪੀ | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ ( 1204 ਈ. ) | | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ ( 1559-1574 ਈ. ) | | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ (16 ਵੀਂ ਸਦੀ) | | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਯ |

**ਯਸ਼ੋਧਾ** : ਸ੍ਰੀ ਕ੍ਰਿਸ਼ਨ ਜੀ ਦੀ ਪਾਲਕ ਮਾਤਾ ਅਤੇ ਗੋਪ ਨੰਦ ਦੀ ਪਤਨੀ ਜਿਨ੍ਹਾਂ ਨੂੰ ਬ੍ਰਹਮਾ ਦੇ ਵਰ ਦੁਆਰਾ ਬ੍ਰਿਜ ਪ੍ਰਦੇਸ਼ ਵਿਚ ਪੈਦਾ ਹੋਏ ਮੰਨਿਆ ਜਾਂਦਾ ਹੈ। ਕੰਸ ਦੇ ਕੈਦਖਾਨੇ ਵਿਚ ਜਦੋਂ ਦੇਵਕੀ ਦੀ ਕੁੱਖੋਂ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਹੋਇਆ ਤਾਂ ਵਾਸਦੇਵ ਨਵ ਜਨਮੇ ਬਾਲਕ ਨੂੰ ਟੋਕਰੇ ਵਿਚ ਪਾ ਕੇ ਰਾਤੋ ਰਾਤ ਯਸ਼ੋਧਾ ਕੋਲ ਛੱਡ ਆਏ ਤਾਂ ਕਿ ਕੰਸ ਉਨ੍ਹਾਂ ਨੂੰ ਮਾਰ ਨਾ ਦੇਵੇ ਅਤੇ ਉਹ ਨੰਦ ਤੇ ਯਸ਼ੋਧਾ ਦੇ ਘਰ ਨਵਜੰਮੀ ਬੱਚੀ ਨੂੰ ਆਪ ਲੈ ਆਏ। ਯਸ਼ੋਧਾ ਨੇ ਬੜੇ ਲਾਡ ਪਿਆਰ ਨਾਲ ਕ੍ਰਿਸ਼ਨ ਜੀ ਨੂੰ ਪਾਲਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟਾਂ ਦੀ ਬਾਣੀ ਵਿਚ 'ਸਵਈਏ ਮਹਲੇ ਚੌਥੇ ਕੇ ੪' ਅਧੀਨ ਇਸ ਦਾ ਹਵਾਲਾ ਆਇਆ ਹੈ:-

ਕਵਲਨੈਨ ਮਧੁਰਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਧ ਜਿਸਹਿ ਦਹੀ ਭਾਤੁ ਖਾਹਿ ਜੀਉ॥

ਹ.ਪੁ.–ਮ. ਕੋ. ; ਨਾਵਾਂ ਤੇ ਥਾਵਾਂ ਦਾ ਕੋਸ਼ ; ਪੰ.ਸਾ. ਸੰ.ਕੋ.; ਹਿੰ. ਵਿ. ਕੋ.

**ਯਸ਼ੋਵਤੀ** : ਇਹ ਕਸ਼ਮੀਰ ਦੇ ਰਾਜੇ ਦਮੋਦਰ ਦੀ ਪਤਨੀ ਸੀ। ਦਮੋਦਰ ਆਪਣੇ ਪਿਤਾ ਨੂੰ ਮਾਰਨ ਵਾਲੇ ਸ੍ਰੀ ਕ੍ਰਿਸ਼ਨ ਸੀ ਨਾਲ ਯੁੱਧ ਕਰਨ ਲਈ ਕੁਰੂਕਸ਼ੇਤਰ ਦੇ ਸਥਾਨ ਤੇ ਗਿਆ। ਦਮੋਦਰ ਯੁੱਧ ਵਿਚ ਮਾਰਿਆ ਗਿਆ। ਉਸ ਦੇ ਮਰਨ ਉਪਰੰਤ ਉਸ ਦੀ ਪਤਨੀ ਯਸ਼ੋਵਤੀ ਨੇ ਕਸ਼ਮੀਰ ਦੇ ਸ਼ਾਸਨ ਦੀ ਵਾਗਡੋਰ ਸੰਭਾਲੀ। ਇਸ ਨੇ ਕਸ਼ਮੀਰ ਦਾ ਰਾਜ ਪ੍ਰਬੰਧ ਬੜੇ ਸੁਚੱਜੇ ਢੰਗ ਨਾਲ ਚਲਾਇਆ। ਇਸ ਦੇ ਪੁੱਤਰ ਦਾ ਨਾਂ ਗੋਨਰਦ (ਦੂਜਾ) ਸੀ।

ਹ.ਪੁ.–ਚ.ਕੋ.:383

**ਯਹੀਆ ਖ਼ਾਂ** : ਇਹ ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਂ ਦੇ ਤਿੰਨ ਪੁੱਤਰਾਂ ਵਿਚੋਂ ਸਭ ਤੋਂ ਵੱਡਾ ਸੀ ਅਤੇ ਦਿੱਲੀ ਦੇ ਪ੍ਰਧਾਨ ਮੰਤਰੀ ਕਮਰ-ਉਦ-ਦੀਨ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ।

ਪਹਿਲੀ ਜੁਲਾਈ, 1745 ਨੂੰ ਜਦ ਜ਼ਕਰੀਆਂ ਖ਼ਾਂ ਦੀ ਮੌਤ ਹੋ ਗਈ ਤਾਂ ਕੁਝ ਸਮੇਂ ਲਈ ਮੁਨੀਮ ਖ਼ਾਂ ਲਾਹੌਰ ਦਾ ਸੂਬੇਦਾਰ ਰਿਹਾ। ਕਮਰ-ਉਦ-ਦੀਨ ਚਾਹੁੰਦਾ ਸੀ ਕਿ ਉਸ ਦਾ ਜਵਾਈ ਲਾਹੌਰ ਦਾ ਸੂਬੇਦਾਰ ਬਣੇ ਤੇ ਜਲਦੀ ਹੀ ਉਸ ਦੇ ਯਤਨਾਂ ਦੇ ਫਲਸਰੂਪ ਯਹੀਆ ਖ਼ਾਂ ਨੂੰ ਲਾਹੌਰ ਦੀ ਸੂਬੇਦਾਰੀ ਮਿਲ ਗਈ।

ਯਹੀਆ ਖਾਂ ਦਾ ਭਰਾ ਸ਼ਾਹ ਨਵਾਜ਼ ਖ਼ਾਂ ਜੋ ਉਸ ਸਮੇਂ ਜਲੰਧਰ ਦਾ ਫ਼ੌਜਦਾਰ ਸੀ, ਯਹੀਆ ਖ਼ਾਂ ਦੀ ਸੂਬੇਦਾਰ ਵੱਜੋਂ ਨਿਯੁਕਤੀ ਨੂੰ ਪਸੰਦ ਨਹੀਂ ਕਰਦਾ ਸੀ। ਉਸ ਨੇ ਆਪਣੇ ਵੱਡੇ ਭਰਾ ਉੱਪਰ ਹਮਲਾ ਕਰ ਦਿੱਤਾ ਪਰ ਛੇਤੀ ਹੀ ਦੋਨਾਂ ਭਰਾਵਾਂ ਵਿਚ ਸਮਝੌਤਾ ਹੋ ਗਿਆ।

ਦਿੱਲੀ ਦੇ ਬਾਦਸ਼ਾਹ ਨੇ 3 ਜਨਵਰੀ, 1746 ਨੂੰ ਯਹੀਆ ਖ਼ਾਂ ਦੀ ਲਾਹੌਰ ਦੇ ਸੂਬੇਦਾਰ ਵੱਜੋਂ ਨਿਯੁਕਤੀ ਦਾ ਪੱਕਾ ਹੁਕਮ ਦਿੱਤਾ। ਸ਼ਾਹ ਨਵਾਜ਼ ਖ਼ਾਂ ਇਸ ਨਿਯੁਕਤੀ ਦਾ ਵਿਰੋਧ ਕਰਨ ਲੱਗਾ। ਉਸ ਨੇ ਦੀਵਾਨ ਕੌੜਾ ਮੱਲ, ਅਦੀਨਾ ਬੇਗ਼ ਅਤੇ ਹਸ਼ਮਤ ਉੱਲਾ ਖ਼ਾਂ ਨਾਲ ਮਿਲ ਕੇ 21 ਨਵੰਬਰ, 1746 ਨੂੰ ਯਹੀਆ ਖ਼ਾਂ ਨੂੰ ਲਲਕਾਰਿਆ ਅਤੇ ਆਪਣੇ ਪਿਤਾ ਦੇ ਖਜ਼ਾਨੇ ਵਿਚੋਂ 6 ਲੱਖ ਰੁਪਏ ਲੈ ਕੇ ਵਾਪਸ ਮੁੜਿਆ।

**ਯਹੀਆ ਖ਼ਾਂ ਦੇ ਸਮੇਂ ਸਿੱਖ ਸਰਗਰਮੀਆਂ**– ਯਹੀਆ ਖ਼ਾਂ ਦੇ ਸ਼ਾਸਨ ਦੌਰਾਨ ਪੰਜਾਬ ਵਿਚ ਬਦਅਮਨੀ ਦਾ ਬੋਲਬਾਲਾ ਹੋ ਗਿਆ। ਜੰਮੂ ਦੇ ਰਾਜੇ ਨੇ ਲਾਹੌਰ ਵਿਰੁੱਧ ਬਗ਼ਾਵਤ ਕਰ ਦਿੱਤੀ ਅਤੇ ਕਰ ਭਰਨ ਤੋਂ ਨਾਬਰ ਹੋ ਬੈਠਾ। ਸਰਕਾਰੀ ਕਰ ਦੇ ਕਾਰਨ ਆਰਥਿਕ ਤੌਰ ਤੇ ਨਪੀੜੇ ਅਤੇ ਸਰਕਾਰੀ ਸੈਨਿਕ ਟੁਕੜੀਆਂ ਦੇ ਦੇ ਜ਼ੁਲਮ ਸ਼ਿਕਾਰ ਮਾਝੇ ਦੇ ਜੱਟਾਂ ਨੇ ਵੀ ਲਾਹੌਰ ਦੇ ਹੁਕਮਾਂ ਦੀ ਉਲੰਘਣਾ ਕਰਨੀ ਸ਼ੁਰੂ ਕਰ ਦਿੱਤੀ ਅਤੇ ਬਹੁਤ ਸਾਰੇ ਜੱਟ ਦਲ ਖ਼ਾਲਸਾ ਵਿਚ ਸ਼ਾਮਲ ਹੋ ਗਏ। ਜਿਹੜੇ ਮੁਸਲਮਾਨ ਚੌਧਰੀ, ਮੁਕੱਦਮ ਅਤੇ ਸਰਕਾਰੀ ਪਿੱਠੂ; ਸਿੱਖਾਂ ਵਿਰੋਧੀ ਕਾਰਵਾਈਆਂ ਵਿਚ ਭਾਗ ਲੈਂਦੇ ਸਨ, ਸਿੱਖਾਂ ਨੇ ਉਨ੍ਹਾਂ ਨੂੰ ਵਿਸ਼ੇਸ਼ ਕਰ ਕੇ ਆਪਣੇ ਬਦਲੇ ਦਾ ਨਿਸ਼ਾਨਾ ਬਣਾਇਆ। ਇਕ ਵਾਰ ਤਾਂ ਸਿੱਖ ਮੁਗ਼ਲ ਸਿਪਾਹੀਆਂ ਦਾ ਭੇਸ ਵਟਾ ਕੇ ਲਾਹੌਰ ਵਿਚ ਵੀ ਦਾਖ਼ਲ ਹੋ ਗਏ ਤੇ ਉਥੋਂ ਦੇ ਕਈ ਮੁਫ਼ਤੀਆਂ ਅਤੇ ਕਾਜ਼ੀਆਂ ਨੂੰ ਮਾਰ ਦਿੱਤਾ।

**ਯਹੀਆ ਖ਼ਾਂ ਦੇ ਦੀਵਾਨ ਲਖਪਤ ਰਾਏ ਦੀਆਂ ਸਿੱਖ ਵਿਰੋਧੀ ਕਾਰਵਾਈਆਂ**– ਯਹੀਆਂ ਖ਼ਾਂ ਆਪਣੇ ਪਿਤਾ ਜ਼ਕਰੀਆ ਖ਼ਾਂ ਦੇ ਪਦ ਚਿੰਨ੍ਹਾਂ ਤੇ ਚਲਦਿਆਂ ਸਿੱਖਾਂ ਨੂੰ ਸਖਤੀ ਨਾਲ ਕੁਚਲ ਦੇਣਾ ਚਾਹੁੰਦਾ ਸੀ। ਇਸ ਨੇ ਆਪਣੇ ਦੀਵਾਨ ਲਖਪਤ ਰਾਏ ਨੂੰ ਹੁਕਮ ਦਿੱਤਾ ਕਿ ਉਹ ਤਾਕਤ ਦੀ ਵਰਤੋਂ ਕਰ ਕੇ ਸਿੱਖ ਸਰਗਰਮੀਆਂ ਨੂੰ ਦਬਾ ਦੇਵੇ।

ਲਖਪਤ ਰਾਏ ਨੇ ਕਈ ਸੈਨਿਕ ਟੋਲੀਆਂ ਦਲ ਖ਼ਾਲਸੇ ਵਿਰੁੱਧ ਭੇਜੀਆਂ ਜਿਸ ਦੇ ਕਾਰਕੁਨ ਦਰਿਆ ਰਾਵੀ ਦੇ ਨਾਲ ਨਾਲ ਛੁਪੇ ਹੋਏ ਸਨ। ਸਿੱਖ ਉਥੋਂ ਨਿਕਲ ਕੇ ਐਮਨਾਬਾਦ ਵੱਲ ਚਲੇ ਗਏ। ਐਮਨਾਬਾਦ ਦੇ ਫੌਜਦਾਰ ਜਸਪਤ ਰਾਏ (ਲਖਪਤ ਰਾਏ ਦਾ ਭਰਾ) ਕੋਲ ਸ਼ਿਕਾਇਤ ਪਹੁੰਚੀ ਕਿ ਸਿੱਖ ਨੇੜੇ ਦੇ ਪਿੰਡਾਂ ਵਿਚੋਂ ਕੁਝ ਭੇਡਾਂ, ਬੱਕਰੀਆਂ ਫੜ ਕੇ ਲੈ ਗਏ ਸਨ ਤੇ ਉਨ੍ਹਾਂ ਦਾ ਮਾਸ ਪਕਾ ਰਹੇ ਹਨ। ਜਸਪਤ ਰਾਏ ਨੇ ਸਿੱਖਾਂ ਨੂੰ ਹੁਕਮ ਭੇਜਿਆ ਕਿ ਉਹ ਤੁਰੰਤ ਇਲਾਕਾ ਖ਼ਾਲੀ ਕਰ ਕੇ ਚਲੇ ਜਾਣ। ਸਿੱਖਾਂ ਨੇ ਉੱਤਰ ਦਿੱਤਾ ਕਿ ਉਹ ਭੋਜਨ ਪਕਾ ਕੇ ਜਲਦੀ ਹੀ ਉਥੋਂ ਚਲੇ ਜਾਣਗੇ, ਉਨ੍ਹਾਂ ਦੀ ਉਸ ਨਾਲ ਕੋਈ ਦੁਸ਼ਮਣੀ ਨਹੀਂ। ਜਸਪਤ ਰਾਏ ਨੇ ਸਿੱਖਾਂ ਉੱਪਰ ਹਮਲਾ ਕਰ ਦਿੱਤਾ। ਨਿਬਾਹੂ ਸਿੰਘ ਨਾਂ ਦਾ ਇਕ ਰੰਗਰੇਟਾ ਸਿੱਖ ਦਲੇਰ ਹੋ ਕੇ ਉਸ ਹਾਥੀ ਉਪਰ ਚੜ੍ਹ ਗਿਆ ਜਿਸ ਉੱਪਰ ਜਸਪਤ ਰਾਏ ਸਵਾਰ ਸੀ ਤੇ ਉਹ ਤਲਵਾਰ ਨਾਲ ਫ਼ੌਜਦਾਰ ਦਾ ਸਿਰ ਵੱਢ ਲਿਆਇਆ। ਜਸਪਤ ਰਾਏ ਦੇ ਕਤਲ ਉਪਰੰਤ ਉਸ ਦੇ ਸਾਥੀ ਭੱਜ ਨਿਕਲੇ। ਇਹ ਘਟਨਾ ਮਾਰਚ, 1746 ਦੀ ਹੈ। ਆਪਣੇ ਭਰਾ ਦੀ ਮੌਤ ਦੀ ਖ਼ਬਰ ਸੁਣ ਕੇ ਲਖਪਤ ਰਾਏ ਨੇ ਯਹੀਆ ਖ਼ਾਂ ਦੀ ਸੂਬੇਦਾਰੀ ਹੇਠ ਸਿੱਖਾਂ ਦਾ ਬੀਜ ਨਾਸ਼ ਕਰਨ ਲਈ ਸਿੱਖਾਂ ਉੱਪਰ ਅਕਹਿ ਅਤੇ ਅਸਹਿ ਜ਼ੁਲਮ ਢਾਹੇ। ਉਸ ਨੇ ਸਿੱਖ ਧਰਮ ਦੇ ਗ੍ਰੰਥ ਅਤੇ ਪੋਥੀਆਂ ਵੀ ਨਸ਼ਟ ਕਰਵਾ ਦਿੱਤੀਆਂ। ਯਹੀਆਂ ਖ਼ਾਂ ਦੇ ਸ਼ਾਸਨ ਦੌਰਾਨ ਪਰਜਾ 'ਗੁੜ' ਨੂੰ ਰੋੜੀ ਕਹਿੰਦੀ ਸੀ ਕਿਉਂਕਿ ਯਹੀਆ ਖ਼ਾਂ ਅਤੇ ਲਖਪਤ ਰਾਏ ਨੂੰ 'ਗੁੜ' ਸ਼ਬਦ 'ਗੁਰੂ' (ਖ਼ਾਲਸਾ ਪੰਥ ਦੇ ਬਾਨੀ ਗੁਰੂ ਗੋਬਿੰਦ ਸਿੰਘ) ਨਾਲ ਮਿਲਦਾ ਜੁਲਦਾ ਜਾਪਦਾ ਸੀ।

ਇਕ ਪਾਸੇ ਯਹੀਆ ਖਾਂ ਅਤੇ ਲਖਪਤ ਰਾਏ ਦੀਆਂ ਸੈਨਿਕ ਟੁਕੜੀਆਂ ਸਨ ਅਤੇ ਦੂਸਰੇ ਪਾਸੇ ਭੁੱਖੇ ਤ੍ਰਿਹਾਏ ਸਿੱਖ ਆਪਣੀ ਆਜ਼ਾਦੀ ਲਈ ਜਾਨਾਂ ਤਲੀ ਤੇ ਰੱਖੀ ਫਿਰਦੇ ਸਨ।

**ਪਹਿਲਾ ਜਾਂ ਛੋਟਾ ਘਲੂਘਾਰਾ (ਮਈ 1746)**–ਯਹੀਆ ਖ਼ਾਂ ਅਤੇ ਲਖਪਤ ਰਾਏ ਨੇ ਪੂਰੀ ਤਿਆਰੀ ਕਰ ਕੇ ਪਠਾਨਕੋਟ ਤੇ ਡਲਹੌਜ਼ੀ ਦੇ ਦਰਮਿਆਨ ਦੇ ਇਲਾਕੇ 'ਕਾਹਨੂਵਾਨ ਛੰਭ' ਵਿਚ ਸ਼ਰਨ ਲਈ ਬੈਠੇ ਸਿੱਖਾਂ ਦੁਆਲੇ ਘੇਰਾ ਪਾ ਲਿਆ। ਸਿੱਖਾਂ ਦੇ ਇਕ ਪਾਸੇ ਪਹਾੜੀਆਂ, ਦੂਜੇ ਪਾਸੇ ਰਾਵੀ ਦਰਿਆ ਅਤੇ ਦੋ ਪਾਸੀਂ ਲਾਹੌਰ ਦੀ ਸੈਨਾ ਸੀ। ਸਿੱਖਾਂ ਉੱਤੇ ਯਹੀਆ ਖ਼ਾਂ ਵੱਲੋਂ ਢਾਹੇ ਇਸ ਕਹਿਰ ਨੂੰ ਛੋਟਾ ਘਲੂਘਾਰਾ ਕਿਹਾ ਜਾਂਦਾ ਹੈ। ਡਾ. ਗੰਡਾ ਸਿੰਘ ਅਨੁਸਾਰ ਇਸ ਘਲੂਘਾਰੇ ਵਿਚ ਲਗਭਗ ਸੱਤ ਹਜ਼ਾਰ ਸਿੱਖ (ਆਦਮੀ, ਔਰਤਾਂ, ਬੱਚੇ) ਸ਼ਹੀਦ ਹੋ ਗਏ ਅਤੇ ਤਿੰਨ ਹਜ਼ਾਰ ਸਿੱਖ ਕੈਦੀ ਬਣਾ ਕੇ ਲਾਹੌਰ ਲਿਆਂਦੇ ਗਏ ਜਿਨ੍ਹਾਂ ਨੂੰ ਘੋੜਾ ਮੰਡੀ ਦੇ ਨਜ਼ਦੀਕ ਸ਼ਹੀਦ ਕਰ ਦਿੱਤਾ ਗਿਆ (ਇਸ ਕਤਲਗਾਹ ਵਾਲੇ ਸਥਾਨ ਦਾ ਨਾਂ ਪਿੱਛੋਂ ਸ਼ਹੀਦਗੰਜ ਪੈ ਗਿਆ)। ਸਿੱਖਾਂ ਦੇ ਵੱਢੇ ਹੋਏ ਸਿਰ ਇਕ ਮਸਜਿਦ ਦੀਆਂ ਨੀਹਾਂ ਵਿਚ ਚਿਣੇ ਗਏ। ਇਹ ਸਿੱਖ ਇਤਿਹਾਸ ਵਿਚ ਪਹਿਲਾ ਮੌਕਾ ਸੀ ਜਦੋਂ

ਇਕ ਮੁਹਿੰਮ ਵਿਚ ਸਿੱਖਾਂ ਦਾ ਇੰਨਾ ਭਾਰੀ ਜਾਨੀ ਨੁਕਸਾਨ ਹੋਇਆ ਸੀ।

ਜਿਥੇ ਸਿੱਖ ਯਹੀਆ ਖ਼ਾਂ ਦੇ ਜ਼ੁਲਮਾਂ ਦੇ ਸਤਾਏ ਹੋਏ ਸਨ ਉਥੇ ਇਸ ਦਾ ਛੋਟਾ ਭਰਾ ਸ਼ਾਹ ਨਵਾਜ਼ ਖ਼ਾਂ ਵੀ ਇਸ ਨਾਲ ਖਾਰ ਖਾਂਦਾ ਰਹਿੰਦਾ ਸੀ। ਉਸ ਨੇ ਤੀਸਰੀ ਵਾਰੀ ਪੂਰੀ ਤਿਆਰੀ ਨਾਲ ਯਹੀਆ ਖ਼ਾਂ ਉੱਪਰ ਚੜ੍ਹਾਈ ਕਰ ਦਿੱਤੀ। 17 ਮਾਰਚ, 1747 ਨੂੰ ਹੋਈ ਲੜਾਈ ਵਿਚ ਯਹੀਆ ਖ਼ਾਂ ਦੀ ਹਾਰ ਹੋਈ ਜਿਸ ਦੇ ਨਤੀਜੇ ਵੱਜੋਂ ਸ਼ਾਹ ਨਵਾਜ਼ ਖ਼ਾਂ ਲਾਹੌਰ ਦਾ ਸੂਬੇਦਾਰ ਬਣਿਆ ਅਤੇ ਲਖਪਤ ਰਾਏ ਦੀ ਥਾਂ ਅਦੀਨਾ ਬੇਗ਼ ਨੂੰ ਦੀਵਾਨ ਨਿਯੁਕਤ ਕੀਤਾ ਗਿਆ।

ਯਹੀਆ ਖ਼ਾਂ ਦਾ ਮਕਬਰਾ ਲਾਹੌਰ ਨੇੜੇ ਬੇਗਮਪੁਰੇ ਦੇ ਪੂਰਬ ਵੱਲ 'ਬੱਗਾ ਗੁੰਬਜ' ਨਾਂ ਨਾਲ ਪ੍ਰਸਿੱਧ ਹੈ।

ਹ.ਪੁ.-ਪੰ.ਇ.-ਡਾ. ਭਗਤ ਸਿੰਘ: 396-399; ਸਿੱ.ਇ. - ਕਨਿੰਘਮ, ਹਿ. ਪੰ.-ਲਤੀਫ;ਸਿੱਖ ਇਤਿਹਾਸ ਬਾਰੇ-ਗੰਡਾ ਸਿੰਘ; ਤ. ਗੁ.ਖਾ

**ਯਹੂਦੀ** : ਹਜ਼ਰਤ ਮੂਸਾ ਦੁਆਰਾ ਸਥਾਪਤ ਕੀਤੇ ਮਤ ਨੂੰ ਮੰਨਣ ਵਾਲੇ ਲੋਕ ਹਨ ਜਿਨ੍ਹਾਂ ਦੀ ਧਰਮ ਪੁਸਤਕ ਤੌਰੇਤ ਹੈ। ਤੌਰੇਤ ਵਿਚ ਅੰਕਿਤ ਗਿਆਨ ਹਜ਼ਰਤ ਮੂਸਾ ਨੂੰ ਪ੍ਰਭੂ ਤੋਂ ਨਾਜ਼ਲ ਹੋਇਆ ਅਤੇ ਇਹ ਅੰਜੀਲ (ਬਾਈਬਲ) ਦੇ ਪਹਿਲੇ ਹਿੱਸੇ ਵਿਚ ਅੰਕਿਤ ਹੈ। ਪ੍ਰਸਿੱਧ ਪੈਗ਼ੰਬਰ ਯਾਕੂਬ (ਇਸਰਾਈਲ) ਨੇ ਆਪਣੇ ਬਾਰਾਂ ਪੁੱਤਰਾਂ ਵਿਚੋਂ ਯੂਦਾ ਨੂੰ ਯੋਰੋਸ਼ਲਮ ਦੇ ਆਸ ਪਾਸ ਦਾ ਇਲਾਕਾ ਦਿੱਤਾ ਜਿਹੜਾ ਉਸ ਦੇ ਨਾਂ ਤੇ ਯੂਦਾ ਖੇਤਰ ਵੱਜੋਂ ਪ੍ਰਸਿੱਧ ਹੋਇਆ ਅਤੇ ਉਥੇ ਰਹਿਣ ਵਾਲੇ ਯਹੂਦੀ ਅਖਵਾਉਣ ਲਗੇ। ਯੋਰੋਸ਼ਲਮ ਨੂੰ ਆਪਣਾ ਧਰਮ ਕੇਂਦਰ ਮੰਨਣ ਕਰ ਕੇ ਹਰੇਕ ਯਹੂਦੀ ਚਾਹੇ ਉਹ ਸੰਸਾਰ ਦੇ ਕਿਸੇ ਵੀ ਖੇਤਰ ਵਿਚ ਵਸਦਾ ਹੋਵੇ, ਇਕ ਵਾਰ ਯੋਰੋਸ਼ਲਮ ਦੀ ਯਾਤਰਾ ਜ਼ਰੂਰ ਕਰਦਾ ਹੈ।

ਯਹੂਦੀ ਰੱਬ ਨੂੰ ਸਰਬ ਸ਼ਕਤੀਮਾਨ ਮੰਨਦੇ ਹਨ ਅਤੇ ਹੋਰ ਕਿਸੇ ਦੇਵਤਾ ਨੂੰ ਉਸ ਦੇ ਬਰਾਬਰ ਨਹੀਂ ਸਮਝਦੇ। ਇਹ ਪ੍ਰਭੂ ਨੂੰ ਨਿਆਂਕਾਰ, ਪਾਪੀਆਂ ਨੂੰ ਸਜ਼ਾ ਦੇਣ ਵਾਲਾ, ਸਮਦਰਸ਼ੀ, ਦਿਆਲੂ, ਸ੍ਰਿਸ਼ਟੀ ਦਾ ਰਚਣਹਾਰ ਮੰਨਦੇ ਹਨ। ਇਨ੍ਹਾਂ ਅਨੁਸਾਰ ਕੇਵਲ ਯਹੂਦੀ ਹੀ ਮੁਕਤੀ ਪ੍ਰਾਪਤ ਕਰ ਸਕਦੇ ਹਨ। ਇਹ ਆਪਣਾ ਆਰੰਭ ਇਬਰਾਹੀਮ ਤੋਂ ਹੋਇਆ ਮੰਨਦੇ ਹਨ ਅਤੇ ਪ੍ਰਭੂ ਨਾਲ ਆਪਣਾ ਸਬੰਧ ਹਜ਼ਰਤ ਮੂਸਾ ਦੁਆਰਾ ਜੋੜਿਆ ਗਿਆ ਮੰਨਦੇ ਹਨ। ਇਨ੍ਹਾਂ ਦੀ ਧਰਮ ਪੁਸਤਕ ਅਨੁਸਾਰ ਭਵਿੱਖ ਵਿਚ ਮਸੀਹ ਪ੍ਰਗਟ ਹੋ ਕੇ ਯਹੂਦੀਆਂ ਨੂੰ ਵਿਕਾਸ ਦੀ ਆਖ਼ਰੀ ਮੰਜ਼ਿਲ ਤੇ ਪਹੁੰਚਾਏਗਾ ਪਰ ਇਹ ਸਪਸ਼ਟ ਨਹੀਂ ਕੀਤਾ ਗਿਆ ਕਿ ਉਹ ਕਦੋਂ ਪ੍ਰਗਟ ਹੋਵੇਗਾ। ਇਸੇ ਲਈ ਈਸਾ ਮਸੀਹ ਨੂੰ ਬਹੁਤੇ ਯਹੂਦੀਆਂ ਨੇ ਅਸਲ ਮਸੀਹ ਨਾ ਮੰਨਿਆ ਜਿਸ ਕਾਰਨ ਈਸਾਈਆਂ ਨਾਲ ਇਨ੍ਹਾਂ ਦਾ ਹੁਣ ਵੀ ਵਿਰੋਧ ਚਲ ਰਿਹਾ ਹੈ। ਇਸ ਵਿਰੋਧ ਕਾਰਨ ਇਨ੍ਹਾਂ ਨੂੰ ਕਾਫੀ ਦੁੱਖ ਸਹਿਣੇ ਪਏ। ਇਨ੍ਹਾਂ ਨੂੰ ਯੋਰੋਸ਼ਲਮ ਵਿਚੋਂ ਵੀ ਨਿਕਲਣਾ ਪਿਆ।

ਹਿਟਲਰ ਦੇ ਰਾਜ ਕਾਲ ਦੌਰਾਨ ਜਰਮਨ ਦੇ ਨਾਜ਼ੀਆਂ ਨੇ ਲੱਖਾਂ ਯਹੂਦੀਆਂ ਨੂੰ ਭੱਠੀਆਂ ਵਿਚ ਸਾੜਿਆ, ਤਸੀਹੇ ਦੇ ਦੇ ਕੇ ਮਾਰਿਆ ਪਰ ਇਨ੍ਹਾਂ ਨੂੰ ਖ਼ਤਮ ਨਾ ਕਰ ਸਕੇ। ਦੂਜੀ ਸੰਸਾਰ ਜੰਗ ਤੋਂ ਬਾਅਦ ਅੰਗਰੇਜ਼ਾਂ ਨੇ ਇਨ੍ਹਾਂ ਨੂੰ ਮੁੜ ਵਸੇਬਾ ਦਿੱਤਾ। ਹੁਣ ਵੀ ਇਹ ਆਪਣੀ ਵਪਾਰਕ ਕੁਸ਼ਲਤਾ ਕਾਰਨ ਹਰ ਦੇਸ਼ ਵਿਚ ਆਪਣੀ ਹੋਂਦ ਬਣਾ ਕੇ ਬੈਠੇ ਹਨ ਪਰ ਮੁੱਖ ਤੌਰ ਤੇ ਆਪਣੇ ਫਿਲਸਤੀਨੀ ਆਗੂ ਯਾਸਰ ਅਰਾਫਤ ਦੀ ਅਗਵਾਈ ਹੇਠ ਇਸਰਾਈਲ ਨੂੰ ਆਪਣਾ ਰਾਸ਼ਟਰ ਮੰਨ ਕੇ ਬੜੀ ਦ੍ਰਿੜ੍ਹਤਾ ਨਾਲ ਰਾਜ ਪ੍ਰਬੰਧ ਚਲਾ ਰਹੇ ਹਨ।

ਹ. ਪੁ.—ਮ. ਕੋ.; ਪੰ. ਟ੍ਰਿ. ; ਪੰ. ਸਾ. ਸੰ. ਕੋ.

**ਯਮ** : ਸੰਸਕ੍ਰਿਤ ਗ੍ਰੰਥਾਂ ਅਨੁਸਾਰ ਯਮ ਅਤੇ ਧਰਮਰਾਜ ਇਕੋ ਹੀ ਦੇਵਤਾ ਦੇ ਨਾਂ ਹਨ। ਇਸ ਨੂੰ ਮੌਤ, ਕਾਲ, ਅੰਤਕ, ਕ੍ਰਿਤਾਂਤ, ਸਰਾਧ ਦੇਵ ਤੇ ਸਿਰਨਾਪਾਦਾ ਆਦਿ ਨਾਂਵਾਂ ਨਾਲ ਵੀ ਬੁਲਾਇਆ ਜਾਂਦਾ ਹੈ।

ਇਸ ਦੀ ਉਤਪਤੀ ਸੂਰਜ ਅਤੇ ਵਿਸ਼ਕਰਮਾ ਦੀ ਪੁੱਤਰੀ ਸੰਗਿਆ ਤੋਂ ਹੋਈ ਅਤੇ ਯਮੀ ਨੇ ਇਸ ਦੀ ਜੁੜਵਾ ਭੈਣ ਦੇ ਰੂਪ ਵਿਚ ਜਨਮ ਲਿਆ। ਯਮੀ ਨੂੰ ਯਮੁਨਾ ਵੀ ਕਿਹਾ ਜਾਂਦਾ ਹੈ।

ਯਮ ਨੂੰ ਵਿਛੜੀਆਂ ਰੂਹਾਂ ਦਾ ਮਾਲਕ ਅਤੇ ਮਰੇ ਹੋਏ ਪ੍ਰਾਣੀਆਂ ਨੂੰ ਉਨ੍ਹਾਂ ਦੇ ਸੰਸਾਰਕ ਕਰਮਾਂ ਅਨੁਸਾਰ ਸਵਰਗ ਦਾ ਸੁਖ ਜਾਂ ਨਰਕ ਦਾ ਦੁੱਖਾਂ ਭਰਿਆ ਨਿਵਾਸ ਦੇਣ ਵਾਲਾ ਮੰਨਿਆ ਜਾਂਦਾ ਹੈ। ਮਹਾਭਾਰਤ ਅਨੁਸਾਰ ਇਹ ਯੁਧਿਸ਼ਠਰ ਦਾ ਪਿਤਾ ਹੈ।

ਇਸ ਦੀ ਨਗਰੀ ਯਮਪੁਰੀ ਹੈ ਜਿਸ ਨੂੰ ਸੰਯਮਨੀ ਕਹਿੰਦੇ ਹਨ। ਯਮ ਦੇ ਮਹਿਲ ਦਾ ਨਾਂ ਕਲੀਚੀ, ਸਿੰਘਾਸਨ ਦਾ ਨਾਂ ਵਿਚਾਰਭੂ ਅਤੇ ਵੱਡ ਅਕਾਰੀ ਰਜਿਸਟਰ (ਜੋ ਚਿਤ੍ਰ ਗੁਪਤ ਦੇ ਸਪੁਰਦ ਹੈ) ਦਾ ਨਾਂ ਅਗ੍ਰਸੰਧਾਨੀ ਹੈ।

ਯਮ ਦੀ ਸਵਾਰੀ ਝੋਟਾ ਹੈ। ਇਸ ਦੇ ਦੂਤ ਕਬੂਤਰ ਅਤੇ ਉੱਲੂ ਹਨ। ਇਸ ਕੋਲ ਇਕ ਕਾਲਾ ਸੂਤਰ ਹੈ ਜਿਸ ਨਾਲ ਇਹ ਆਪਣੇ ਸ਼ਿਕਾਰ ਨੂੰ ਪ੍ਰਾਪਤ ਕਰਦਾ ਹੈ। ਇਸ ਦੀ ਰਾਜਧਾਨੀ ਦੇ ਰਖਿਅਕ ਚਾਰ ਅੱਖਾਂ ਵਾਲੇ ਸ਼ਿਕਾਰੀ ਹਨ ਜਿਨ੍ਹਾਂ ਨੂੰ ਸਰਮੇਯਾਂ ਕਿਹਾ ਜਾਂਦਾ ਹੈ। ਇਹ ਇੰਦਰ ਦੇ ਪੁੱਤਰ ਹਨ।

ਭਟਕਦੀਆਂ ਰੂਹਾਂ ਨੂੰ ਯਮਦੂਤ ਯਮ ਦੇ ਦਰਬਾਰ ਵਿਚ ਫੈਸਲੇ ਲਈ ਹਾਜ਼ਰ ਕਰਦੇ ਹਨ। ਯਮ ਆਪਣੇ ਸਿੰਘਾਸਨ ਵਿਚਾਰਭੂ ਉੱਤੇ ਬੈਠ ਕੇ, ਰੂਹਾਂ ਦੇ ਸੰਸਾਰ ਵਿਚ ਰਹਿੰਦਿਆਂ ਕੀਤੇ ਪੁੰਨ ਪਾਪ ਅਨੁਸਾਰ ਫ਼ੈਸਲੇ ਕਰਦਾ ਹੈ। ਇਸ ਦੇ ਦੋ ਸੇਵਾਦਾਰ ਮਹਾਚੰਦ ਅਤੇ ਕਾਲਪੁਰਸ਼ ਇਸ ਦੀ ਸੇਵਾ ਵਿਚ ਲੀਨ ਰਹਿੰਦੇ ਹਨ। ਚਿਤ੍ਰ ਗੁਪਤ ਇਸ ਦਾ ਲੇਖਾਕਾਰ ਹੈ।

ਪੰਜਾਬੀ ਸਾਹਿਤ ਵਿਚ ਯਮ/ਧਰਮਰਾਜ ਦਾ ਕਾਫੀ ਵਰਣਨ ਆਇਆ ਹੈ।

ਹ.ਪੁ.—ਮ.ਕੋ; ਚ.ਕੋ.; ਹਿੰ.ਵਿ.ਕੋ.

**ਯਮਲਾ ਜੱਟ, ਲਾਲ ਚੰਦ** : ਪੰਜਾਬ ਦਾ ਇਕ ਪ੍ਰਸਿੱਧ ਗਵੱਈਆ ਜਿਸ ਨੂੰ ਪੰਜਾਬੀ ਲੋਕ-ਗਾਇਕੀ ਦਾ ਇਕ ਯੁਗ ਮੰਨਿਆ ਗਿਆ ਹੈ। ਪੰਜਾਬੀ ਗਾਇਕਾਂ ਵਿਚ ਉਸਤਾਦ ਗਵੱਈਏ ਵੱਜੋਂ ਜਾਣੇ ਜਾਂਦੇ ਯਮਲਾ ਜੱਟ ਦਾ ਜਨਮ 1910 ਈ. ਦੇ ਨੇੜੇ ਤੇੜੇ ਪਾਕਿਸਤਾਨ ਵਿਚ ਜ਼ਿਲ੍ਹਾ ਲਾਇਲਪੁਰ ਦੀ ਤਹਿਸੀਲ ਟੋਬਾ ਟੇਕ ਸਿੰਘ ਦੇ ਪਿੰਡ ਚੱਕ ਨੰਬਰ 384 ਵਿਖੇ ਸ੍ਰੀ ਖੇੜਾ ਰਾਮ ਦੇ ਘਰ ਹੋਇਆ। ਇਸਦੀ ਮਾਤਾ ਦਾ ਨਾਂ ਹਰਨਾਮ ਕੌਰ ਸੀ। ਯਮਲਾ ਜੱਟ ਦੇ ਦਾਦਕੇ ਅਤੇ ਨਾਨਕੇ ਦੋਵੇਂ ਹੀ ਸੰਗੀਤਕ ਪਰੰਪਰਾ ਨਾਲ ਪੂਰਨ ਰੂਪ ਵਿਚ ਜੁੜੇ ਹੋਏ ਸਨ। ਇਸ ਦੇ ਦਾਦਾ ਸ੍ਰੀ ਝੰਡਾ ਰਾਮ ਝੰਜੋਤਰਾ (ਰਾਜਪੂਤ ਬਟੋਲ) ਅਤੇ ਨਾਨਾ ਸ੍ਰੀ ਗੂੜ੍ਹਾ ਰਾਮ ਵੀ ਆਪਣੇ ਸਮੇਂ ਦੇ ਹੰਢੇ ਹੋਏ ਲੋਕ ਕਲਾਕਾਰ ਸਨ।

ਯਮਲਾ ਜੱਟ ਨੂੰ ਗਾਉਣ ਦਾ ਸ਼ੌਕ ਬਚਪਨ ਤੋਂ ਹੀ ਸੀ।

ਇਸ ਦੇ ਮਾਪਿਆਂ ਨੇ ਇਸ ਦਾ ਨਾਂ ਲਾਲ ਚੰਦ ਰੱਖਿਆ ਅਤੇ ਇਸ ਦੇ ਨਾਂ ਨਾਲ ਯਮਲਾ ਜੱਟ ਇਸ ਦੇ ਸ਼ਾਇਰੀ ਵਿਚ ਉਸਤਾਦ ਸ੍ਰੀ ਸੁੰਦਰ ਦਾਸ 'ਆਸੀ' ਨੇ ਜੋੜ ਦਿੱਤਾ। ਸੰਨ 1919 ਵਿਚ ਯਮਲਾ ਜੱਟ ਦੇ ਪਿਤਾ ਦੀ ਮੌਤ ਹੋ ਗਈ ਤੇ ਇਹ



ਲਾਲ ਚੰਦ, ਯਮਲਾ ਜੱਟ

ਆਪਣੀ ਮਾਤਾ ਅਤੇ ਚਾਰ ਭਰਾਵਾਂ ਸਮੇਤ ਆਪਣੇ ਨਾਨਾ ਗੁੜ੍ਹਾ ਰਾਮ ਕੋਲ ਆਪਣੇ ਨਾਨਕੇ ਪਿੰਡ ਚੱਕ ਚੂਹੜ ਸਿੰਘ 224 ਵਿਖੇ ਆ ਗਿਆ। ਸਰੰਦਾ ਵਜਾਉਣਾ ਅਤੇ ਮੁੱਢਲੀ ਸੰਗੀਤ ਸਿੱਖਿਆ ਯਮਲਾ ਜੱਟ ਨੇ ਆਪਣੇ ਨਾਨਾ ਕੋਲੋਂ ਹਾਸਲ ਕੀਤੀ। ਲੋਕ-ਗਾਇਕੀ ਦੀ ਸਿੱਖਿਆ ਲਈ ਇਸ ਨੇ 1930 ਈ. ਵਿਚ ਪੰਡਤ ਸਾਹਿਬ ਦਿਆਲ ਨੂੰ ਆਪਣਾ ਉਸਤਾਦ ਧਾਰਨ ਕਰ ਲਿਆ ਅਤੇ ਸੰਗੀਤ ਦੀ ਸਿੱਖਿਆ ਲੈਣੀ ਸ਼ੁਰੂ ਕੀਤੀ। ਸ਼ਾਸਤਰੀ ਸੰਗੀਤ ਦੀ ਸਿੱਖਿਆ ਇਸ ਨੇ ਲਾਇਲਪੁਰ ਦੇ ਹੀ ਚੱਕ ਨੰ. 224 ਫ਼ਤਹਿਦੀਨ ਪਿੰਡ ਦੇ ਚੌਧਰੀ ਮਜ਼ੀਦ ਤੋਂ ਹਾਸਲ ਕੀਤੀ।

ਯਮਲਾ ਜੱਟ ਨੇ ਆਪਣੀ ਗਾਇਕੀ ਦਾ ਆਰੰਭ ਲੋਕ-ਇਕੱਠਾਂ, ਸੰਤਾਂ-ਸੂਫ਼ੀਆਂ ਦੇ ਡੇਰਿਆਂ ਅਤੇ ਮੇਲਿਆਂ ਤੋਂ ਕੀਤਾ। ਸੰਨ 1947 ਦੀ ਭਾਰਤ-ਪਾਕਿ ਵੰਡ ਸਮੇਂ ਇਹ ਸਮੇਤ ਪਰਿਵਾਰ ਭਾਰਤ ਆ ਗਿਆ ਅਤੇ ਪੱਕੇ ਤੌਰ ਤੇ ਲੁਧਿਆਣੇ ਡੇਰਾ ਲਾ ਲਿਆ। ਯਮਲਾ ਜੱਟ ਨੇ ਪੁਰਾਤਨ ਲੋਕ-ਵਾਰਤਾਵਾਂ ਨੂੰ ਗਾਉਣ ਤੋਂ ਇਲਾਵਾ ਪ੍ਰਮਾਣਿਤ ਲੋਕ-ਕਵੀਆਂ ਦੀਆਂ ਰਚਨਾਵਾਂ ਨੂੰ ਵੀ ਸੁਰ-ਬੱਧ ਕਰ ਕੇ ਗਾਇਆ। ਯਮਲਾ ਜੱਟ ਨੇ ਹਜ਼ਾਰਾਂ ਦੀ ਗਿਣਤੀ ਵਿਚ ਗੀਤ ਰਚੇ ਅਤੇ ਗਏ। ਸੰਨ 1950 ਵਿਚ ਐਚ.ਐਮ.ਵੀ. ਕੰਪਨੀ ਨੇ ਯਮਲਾ ਜੱਟ ਦੇ ਗੀਤਾਂ ਨੂੰ ਰਿਕਾਰਡ ਕੀਤਾ। ਯਮਲਾ ਜੱਟ ਦੀ ਗਾਇਕੀ ਦੀ ਸ਼ੁਰੂਆਤ ਵਾਲਾ ਗੀਤ, 'ਘੜੇ ਦੇ ਅੱਗੇ ਹੱਥ ਜੋੜਦੀ ਮੈਨੂੰ ਲੈ ਚੱਲ ਨਦੀਓਂ ਪਾਰ' ਐਚ.ਐਮ.ਵੀ. ਵੱਲੋਂ ਇਸ ਦਾ ਪਹਿਲਾ ਰਿਕਾਰਡ ਕੀਤਾ ਗੀਤ ਹੈ ਅਤੇ ਆਕਾਸ਼ਵਾਣੀ ਤੋਂ ਗਾਉਣ ਦੀ ਸ਼ੁਰੂਆਤ ਵੀ ਯਮਲਾ ਜੱਟ ਨੇ ਇਸੇ ਸਮੇਂ ਦੌਰਾਨ ਇਸੇ ਗੀਤ ਤੋਂ ਹੀ ਕੀਤੀ।

ਯਮਲਾ ਜੱਟ ਆਜ਼ਾਦੀ ਤੋਂ ਪਹਿਲਾਂ ਲੋਕ ਸਾਜ਼ਾਂ ਜਿਵੇਂ ਸੁਰੰਗਾ, ਸੁਰੰਗੀ, ਦੋ-ਤਾਰਾ, ਅਲਗੋਜ਼ਾ, ਘੜਾ , ਚਿਮਟਾ, ਢੋਲਕ ਅਤੇ ਹੋਰ ਤਾਰਦਾਰ ਸਾਜ਼ਾਂ ਦੀ ਸੰਗਤ ਵਿਚ ਗਾਉਂਦਾ ਹੁੰਦਾ ਸੀ। ਇਕਤਾਰਾ ਉਤੇ ਸੱਤ ਸੁਰਾਂ ਜਗਾ ਕੇ ''ਤੂੰਬੀ'' ਵਰਗੇ ਲੋਕ ਸਾਜ਼ ਦੀ ਖੋਜ ਵੀ ਯਮਲਾ ਜੱਟ ਨੇ ਆਪਣੇ ਹੱਥੀਂ ਕੀਤੀ।

ਯਮਲਾ ਜੱਟ ਦੀ ਗਾਇਨ ਕਲਾ ਦੀ ਪ੍ਰਸਿੱਧੀ ਰਾਸ਼ਟਰੀ-ਪੱਧਰ ਤੇ ਹੀ ਨਹੀਂ ਸਗੋਂ ਦੇਸ਼ਾਂ ਬਦੇਸ਼ਾਂ ਵਿਚ ਵੀ ਫੈਲ ਗਈ। ਇਸ ਨੇ ਭਾਰਤ ਭਰ ਦੇ ਆਕਾਸ਼ਵਾਣੀ ਅਤੇ ਟੈਲੀਵੀਜ਼ਨ ਕੇਂਦਰਾਂ ਤੋਂ ਹੀ ਨਹੀਂ ਗਾਇਆ ਸਗੋਂ ਦੇਸ਼ਾਂ-ਬਦੇਸ਼ਾਂ ਵਿਚ ਵੀ ਇਸ ਦੇ ਗੀਤ ਗੂੰਜਣ ਲਗ ਪਏ। ਇਸ ਨੂੰ ਕਈ ਵਾਰ ਬਦੇਸ਼ਾਂ ਵਿਚ ਉਚੇਚੇ ਤੌਰ ਤੇ ਸੱਦ ਕੇ ਉਨ੍ਹਾਂ ਸਰਕਾਰਾਂ ਵੱਲੋਂ ਸਨਮਾਨਿਤ ਵੀ ਕੀਤਾ ਗਿਆ। ਸੰਨ 1989 ਵਿਚ ਯਮਲਾ ਜੱਟ ਨੂੰ ਭਾਰਤੀ ਸੰਗੀਤ ਅਕੈਡਮੀ, ਦਿੱਲੀ ਦਾ ਰਾਸ਼ਟਰੀ ਪੁਰਸਕਾਰ ਮਿਲਿਆ। ਇਸ ਤੋਂ ਇਲਾਵਾ ਸਮੇਂ-ਸਮੇਂ ਸਿਰ ਵੱਖ-ਵੱਖ ਪ੍ਰਧਾਨ ਮੰਤਰੀਆਂ ਅਤੇ ਰਾਸ਼ਟਰਪਤੀਆਂ ਹੱਥੋਂ ਵੀ ਯਮਲਾ ਜੱਟ ਨੂੰ ਸਨਮਾਨ ਹਾਸਲ ਹੋਏ।

ਯਮਲਾ ਜੱਟ ਦੇ ਲਿਖੇ ਅਤੇ ਗਾਏ ਗੀਤਾਂ ਵਿਚੋਂ ਸਮਾਜ ਸੁਧਾਰ, ਪਿਆਰ ਅਤੇ ਅਪਣੱਤ ਦੀ ਸੱਚੀ-ਸੁੱਚੀ ਭਾਵਨਾ ਵਰਗੀ ਉਸਾਰੂ ਸੋਚ ਝਲਕਦੀ ਮਿਲਦੀ ਹੈ। ਯਮਲਾ ਜੱਟ ਦੇ ਗੀਤਾਂ ਦੀਆਂ ਦੋ ਪੁਸਤਕਾਂ 'ਤੂੰਬੀ ਦੀ ਤਾਰ' ਤੇ 'ਤੂੰਬੀ ਦੀ ਪੁਕਾਰ' ਛਪ ਚੁੱਕੀਆਂ ਹਨ। ਉਸਤਾਦ ਲੋਕ-ਗਾਇਕ ਲਾਲ ਚੰਦ ਯਮਲਾ ਜੱਟ ਦੀ ਜੀਵਨੀ ਅਤੇ ਕਲਾ ਉੱਤੇ ਅਧਾਰਿਤ ਇਸ ਦੇ ਸਭ ਤੋਂ ਛੋਟੇ ਸ਼ਾਗਿਰਦ ਨਿੰਦਰ ਘੁਗਿਆਣਵੀ ਦੀਆਂ ਲਿਖੀਆਂ ਹੋਈਆਂ 'ਅਮਰ ਆਵਾਜ਼' ਅਤੇ ਯਮਲਾ ਜੱਟ ਦੇ ਵਿਸ਼ਾਲ ਸ਼ਾਗਿਰਦ ਸ਼੍ਰੇਣੀ ਬਾਰੇ 'ਤੂੰਬੀ ਦੇ ਵਾਰਸ' ਨਾਮੀ ਕਿਤਾਬਾਂ ਹਨ।

ਇਸ ਦਾ ਦੇਹਾਂਤ 20 ਦਸੰਬਰ, 1991 ਨੂੰ ਲੁਧਿਆਣਾ ਵਿਖੇ ਹੋਇਆ।

—ਨਿੰਦਰ ਘੁਗਿਆਣਵੀ

**ਯਾਕੂਬ** : ਇਕ ਪੈਗ਼ੰਬਰ ਦਾ ਨਾਂ ਹੈ ਜਿਸ ਨੂੰ ਇਸਰਾਈਲ ਵੀ ਕਿਹਾ ਜਾਂਦਾ ਹੈ। ਇਸ ਕਾਰਨ ਇਸ ਦੀ ਬੰਸ ਦਾ ਨਾਂ ਇਸਰਾਈਲੀ ਪਿਆ। ਇਸ ਦੇ ਪਿਤਾ ਦਾ ਨਾਂ ਇਸਹਾਕ ਅਤੇ ਦਾਦੇ ਦਾ ਨਾਂ ਇਬਰਾਹੀਮ ਸੀ। ਇਸ ਦੀਆਂ ਦੋ ਪਤਨੀਆਂ ਅਤੇ ਦੋ ਦਾਸੀਆਂ ਤੋਂ ਬਾਰਾਂ ਪੁੱਤਰ ਪੈਦਾ ਹੋਏ ਜਿਨ੍ਹਾਂ ਤੋਂ ਇਸਰਾਈਲੀ ਜਾਤੀ ਦੀਆਂ ਬਾਰਾਂ ਬੰਸ ਪਰੰਪਰਾਵਾਂ ਚਲੀਆਂ। ਇਸ ਦੇ ਪੁੱਤਰ ਯੂਦਾ ਤੋਂ ਯਹੂਦੀ ਬੰਸ ਬਣਿਆ ਜਿਹੜਾ ਯੋਰੋਸ਼ਲਮ ਵਿਚ ਰਹਿਣ ਅਤੇ ਇਤਿਹਾਸਕ ਪਰਿਸਥਿਤੀਆਂ ਕਾਰਨ ਸਾਰੀ ਇਸਰਾਈਲੀ ਜਾਤੀ ਦਾ ਪ੍ਰਤੀਨਿਧ ਬਣਿਆ ਅਤੇ ਸਮਾਂ ਬੀਤਣ ਤੇ ਸਾਰੀ ਇਸਰਾਈਲੀ ਜਾਤੀ ਲਈ ਯਹੂਦੀ ਸ਼ਬਦ ਦੀ ਵਰਤੋਂ ਹੋਣ ਲਗੀ।

ਇਸ ਨੂੰ ਯੂਸਫ਼ ਨਾਂ ਦੇ ਆਪਣੇ ਪੁੱਤਰ ਨਾਲ ਬਹੁਤ ਪਿਆਰ ਸੀ ਜਿਸ ਨੂੰ ਉਸ ਦੇ ਭਰਾਵਾਂ ਨੇ ਈਰਖਾਵਸ ਖੂਹ ਵਿਚ ਸੁੱਟ ਦਿੱਤਾ ਅਤੇ ਇਸ ਨੂੰ ਕਿਹਾ ਕਿ ਉਹ ਜੰਗਲੀ ਜਾਨਵਰਾਂ ਦੁਆਰਾ ਮਾਰਿਆ ਗਿਆ ਹੈ। ਪੁੱਤਰ ਦੇ ਵਿਯੋਗ ਵਿਚ ਇਹ ਬਹੁਤ ਦੁਖੀ ਹੋਇਆ।

ਵਾਰਸ ਸ਼ਾਹ ਨੇ ਇਸ ਦਾ ਹਵਾਲਾ ਦਿੰਦਿਆਂ ਲਿਖਿਆ ਹੈ:-

ਇਸ਼ਕ ਨਾਲ ਫਰਜ਼ੰਦ ਅਜ਼ੀਜ਼ ਯੂਸਫ,
ਨਾਹਰੇ ਦਰਦ ਦੇ ਬਹੁਤ ਯਾਕੂਬ ਕੀਤੇ।

147 ਸਾਲਾਂ ਦੀ ਉਮਰ ਭੋਗ ਕੇ ਮਿਸਰ ਦੇਸ਼ ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪ.–ਮ.ਕੋ. ; ਪੰ.ਸਾ.ਇ; ਪੰ.ਸਾ.ਸੰ.ਕੋ.

**ਯਾਦਵ ਬੰਸ** : ਪੁਰਾਣਾਂ ਵਿਚ ਯਾਦਵ ਬੰਸ ਦੀ ਜਾਣਕਾਰੀ ਵਿਸਥਾਰ ਵਿਚ ਲਿਖੀ ਹੋਈ ਮਿਲਦੀ ਹੈ ਪਰੰਤੂ ਉਨ੍ਹਾਂ ਵਿਚ ਦਰਜ ਬਹੁਤ ਸਾਰੇ ਵੇਰਵੇ ਇਕ ਦੂਜੇ ਨਾਲ ਮੇਲ ਨਹੀਂ ਖਾਂਦੇ। ਵਾਯੂ ਪੁਰਾਣ ਦੇ ਅਨੁਸਾਰ ਯਾਦਵ ਬੰਸ ਦੀਆਂ ਗਿਆਰਾਂ ਸ਼ਾਖਾਵਾਂ ਸਨ। ਮਤਸਥ ਵਾਯੂ ਪੁਰਾਣ ਮੁਤਾਬਕ ਇਨ੍ਹਾਂ ਦੀਆਂ ਇਕ ਸੌ ਸ਼ਾਖਾਵਾਂ ਸਨ। ਹਰਿਵੰਸ਼ ਵਾਯੂ ਪੁਰਾਣ ਅਨੁਸਾਰ ਯਦੂ ਦੇ ਪੰਜ ਪੁੱਤਰਾਂ ਨੇ ਯਾਦਵ ਬੰਸ ਦੀਆਂ ਪੰਜ ਸ਼ਾਖਾਵਾਂ ਸਥਾਪਤ ਕੀਤੀਆਂ ਜਿਨ੍ਹਾਂ ਵਿਚ ਮਾਧਵ ਨੇ ਆਪਣਾ ਰਾਜ ਮਥਰਾ ਨਗਰੀ ਵਿਚ ਸਥਾਪਤ ਕੀਤਾ ਜਦੋਂ ਕਿ ਮੁਚਕੁੰਦ, ਸਾਰਸ, ਹਰਿਤ ਤੇ ਪਰਮਵਰਣ ਰਾਜਿਆਂ ਨੇ ਦੱਖਣੀ ਭਾਰਤ ਦੇ ਇਲਾਕੇ ਵਿਚ ਸੁਤੰਤਰ ਰਾਜ ਸਥਾਪਤ ਕੀਤੇ। ਹਰਿਵੰਸ਼ ਪੁਰਾਣ ਵਿਚੋਂ ਪ੍ਰਾਪਤ ਮਾਧਵ ਦੀ ਬੰਸਾਵਲੀ ਇਸ ਪ੍ਰਕਾਰ ਹੈ- ਮਾਧਵ ਸਤਵਤੂ-ਭੀਮ ਸਾਤਵਤ-ਅੰਧਕ-ਰੈਵਤ-ਅਰਖਸ਼ ਅਤੇ ਵਿਸ਼ਵਗਰਭ-ਵਾਸਦੇਵ, ਦਮਘੋਸ਼, ਵਸੂ, ਬਭਰੁ, ਸੁਸ਼ੇਣ ਅਤੇ ਸਭਾਖ਼ਸ਼-ਸ੍ਰੀ ਕ੍ਰਿਸ਼ਨ ਜੀ।

**ਸਤਾਵਤ ਸ਼ਾਖਾ**– ਇਸ ਸ਼ਾਖਾ ਦਾ ਰਾਜਾ ਭੀਮ ਸਾਤਵਤ, ਰਾਜਾ ਦਸ਼ਰਥ ਦਾ ਸਮਕਾਲੀ ਸੀ। ਇਸ ਰਾਜਾ ਨੇ ਮਥਰਾ ਨਗਰੀ ਨੂੰ ਜਿੱਤ ਕੇ ਉਥੇ ਆਪਣਾ ਰਾਜ ਸਥਾਪਤ ਕੀਤਾ ਸੀ। ਸਾਤਵਤ ਰਾਜਾ ਦੇ ਭਜਮਾਨ, ਦੇਵਾਵਰਥ, ਅੰਧਕ ਅਤੇ ਵਰਿਸ਼ਟ ਨਾਮੀ ਚਾਰ ਪੁੱਤਰ ਸਨ ਜਿਨ੍ਹਾਂ ਤੋਂ ਯਾਦਵ ਬੰਸ ਦੀਆਂ ਚਾਰ ਸ਼ਾਖਾਵਾਂ ਬਣੀਆਂ। ਰਾਜਾ ਭੀਮ ਸਾਤਵਤ ਦੇ ਪੁੱਤਰਾਂ ਵਿਚੋਂ ਦੇਵਾਵਰਥ ਅਤੇ ਉਸ ਦੇ ਪੁੱਤਰ ਬਭਰੂ ਨੇ ਅਬੂ ਪਹਾੜੀ ਦੇ ਪ੍ਰਦੇਸ਼ ਵਿਚ ਸਥਿਤ ਸਾਂਰਤੀਕਾਵਤ ਦੇਸ਼ ਵਿਚ ਆਪਣਾ ਰਾਜ ਸਥਾਪਤ ਕੀਤਾ।

ਅੰਧਕ ਅਤੇ ਉਸ ਦੇ ਦੋ ਪੁੱਤਰ ਕੁਕੁਰ ਤੇ ਭਜਮਾਨ, ਮਥਰਾ ਵਿਚ ਰਾਜ ਕਰਦੇ ਰਹੇ। ਅਤਿਆਚਾਰੀ ਰਾਜਾ ਕੰਸ ਉਨ੍ਹਾਂ ਦੇ ਹੀ ਬੰਸ ਵਿਚ ਪੈਦਾ ਹੋਇਆ ਸੀ। ਭਜਮਾਨ ਦੇ ਪੁੱਤਰ ਅੰਧਕ ਨਾਂ ਨਾਲ ਹੀ ਪ੍ਰਸਿੱਧ ਹੋਏ ਅਤੇ ਉਨ੍ਹਾਂ ਦਾ ਰਾਜ ਮਥਰਾ ਦੇ ਕਿਸੇ ਨੇੜਲੇ ਇਲਾਕੇ ਵਿਚ ਹੀ ਰਿਹਾ ਹੋਵੇਗਾ।

ਮਹਾਭਾਰਤ ਦੇ ਯੁੱਧ ਸਮੇਂ ਕਰਤਵਰਮਨ ਉਨ੍ਹਾਂ ਦਾ ਰਾਜਾ ਸੀ। ਯਾਦਵਾਂ ਦੇ ਬੰਸ ਵਿਚ ਪੈਦਾ ਹੋਏ ਸ੍ਰੀ ਕ੍ਰਿਸ਼ਨ ਜੀ ਦਾ ਰਾਜ ਗੁਜਰਾਤ ਦੇ ਦੁਆਰਕਾ ਪ੍ਰਦੇਸ਼ ਵਿਚ ਸੀ।

**ਹੋਰ ਸ਼ਾਖਾਵਾਂ**– ਉਪਰੋਕਤ ਤੋਂ ਇਲਾਵਾ ਯਾਦਵ ਬੰਸ ਦੀਆਂ ਕਈ ਉਪ-ਸ਼ਖਾਵਾਂ ਦਾ ਰਾਜ ਵਿਦਰਭ, ਅਵੰਤੀ ਤੇ ਦਸ਼ਾਰਥ ਪ੍ਰਦੇਸ਼ ਵਿਚ ਵੀ ਸੀ।

ਹੈਹਕੋਂ ਦੇ ਰਾਜ ਦਾ ਮੁੱਖ ਖੇਤਰ ਨਰਮਦਾ ਨਦੀ ਦੇ ਕਿਨਾਰੇ ਮਾਰਿ ਮਾਹਿਸ਼ਮਤੀ ਵਿਚ ਸੀ ਅਤੇ ਇਨ੍ਹਾਂ ਦੀਆਂ ਵੀਤਹੋਤਰ, ਸ਼ਰਯਾਤ, ਭੋਜ, ਅਵੰਤੀ ਤੇ ਤੁੰਡਿਕੇਰ ਨਾਮੀ ਪੰਜ ਪ੍ਰਮੁੱਖ ਸ਼ਾਖਾਵਾਂ ਸਨ।

ਹੈਹਕੋਂ ਦੀਆਂ ਉਪ-ਸ਼ਾਖਾਵਾਂ ਵਿਚ ਭੋਜ ਵੀ ਭਾਵੇਂ ਇਕ ਸ਼ਾਖਾ ਹੀ ਸੀ ਫਿਰ ਵੀ ਗੁਜਰਾਤ ਦੇ ਵਰਿਸ਼ਣਯੋ ਨੂੰ ਛੱਡ ਕੇ ਬਾਕੀ ਸਾਰੇ ਯਾਦਵ ਬੰਸੀ ਭੋਜ ਸਮੂਹਕ ਨਾਮ ਨਾਲ ਪ੍ਰਸਿੱਧ ਸਨ। ਇਸੇ ਕਰ ਕੇ ਹੀ ਉਗਰਸੇਨ, ਕੰਸ, ਕਰਤਵਰਮਨ, ਵਿਦਰਭਰਾਜ ਭੀਸ਼ਮਕ ਤੇ ਰੁਕਿਮਣੁ ਨੂੰ ਭੋਜ ਰਾਜੇ ਹੀ ਕਿਹਾ ਗਿਆ ਹੈ।

ਭੀਮ ਸਾਤਵਤ ਤੋਂ ਲੈ ਕੇ ਸ੍ਰੀ ਕ੍ਰਿਸ਼ਨ ਤਕ ਦੇ ਯਾਦਵ ਬੰਸੀ ਰਾਜਿਆਂ ਦਾ ਮੁੱਖ ਰਾਜ ਮਥਰਾ ਵਿਚ ਹੀ ਰਿਹਾ ਹੈ। ਜਰਾਸੰਧ ਦੇ ਜ਼ੁਲਮ ਕਾਰਨ ਸ੍ਰੀ ਕ੍ਰਿਸ਼ਨ ਨੇ ਇਕ ਆਜ਼ਾਦ ਯਾਦਵ ਰਾਜ ਪੱਛਮੀ ਸਮੁੰਦਰ ਦੇ ਤੱਟ ਉੱਤੇ ਸੁਰਾਸ਼ਟਰ ਵਿਚ ਸਥਿਤ ਦੁਆਰਕਾ ਨਗਰੀ ਵਿਚ ਸਥਾਪਤ ਕੀਤਾ ਸੀ। ਸ੍ਰੀ ਕ੍ਰਿਸ਼ਨ ਦੇ ਸਮੇਂ ਯਾਦਵਾਂ ਦੀ ਕੁੱਲ ਸੰਖਿਆ ਤਿੰਨ ਕਰੋੜ ਸੀ ਜਿਨ੍ਹਾਂ ਵਿਚੋਂ ਸੱਠ ਲੱਖ ਲੋਕ ਬਹਾਦਰ ਯੋਧੇ ਸਨ।

**ਅਠਾਰ੍ਹਾਂ ਮਹਾਰਥੀ**– ਭਾਗਵਤ ਵਿਚ ਯਾਦਵ ਬੰਸ਼ ਵਿਚ ਪੈਦਾ ਹੋਏ ਅਠਾਰ੍ਹਾਂ ਸੂਰਬੀਰਾਂ ਦੇ ਨਾਮ ਦਿੱਤੇ ਗਏ ਹਨ ਜੋ ਇਸ ਪ੍ਰਕਾਰ ਹਨ -ਪਰਦੁਮਨ, ਅਨਿਰੁਧ, ਦੀਪਿਤਮਤੁ, ਭਾਨੂੰ, ਸਾਮਬ, ਮਧੂ, ਬਰਹਦੁਭਾਨੁ, ਰਿਤਰਭਾਨੁ, ਵਰਕ, ਅਰੁੱਣ, ਪੁਸ਼ਕਰ, ਵਰਬਾਹੁ, ਛੁਤਦੇਵ, ਸੁਨਦਨ, ਚਿਤਰਬਾਹੂ, ਵਿਰੂਪ ਕਵੀ ਤੇ ਨਯਗਰੋਧ। ਇਨ੍ਹਾਂ ਵਿਚੋਂ ਪਰਦੁਮਨ, ਅਨਿਰੁਦਧ ਤੇ ਵਜਰ ਮਹਾਭਾਰਤ ਦੇ ਪਿਛੋਂ ਹੋਏ ਮੱਲ-ਯੁੱਧ ਸਮੇਂ ਮਾਰੇ ਗਏ। ਇਸ ਯੁੱਧ ਸਮੇਂ ਯਾਦਵ ਬੰਸ ਦੀ ਵੀ ਤਬਾਹੀ ਹੋ ਗਈ, ਬਸ ਚਾਰ-ਪੰਜ ਯਾਦਵ ਹੀ ਜਿਉਂਦੇ ਬਚ ਸਕੇ। (ਇਸ ਭਿਆਨਕ ਤਬਾਹੀ ਦਾ ਵਰਣਨ ਭਾਗਵਤ ਪੁਰਾਣ ਅਤੇ ਮਹਾਭਾਰਤ ਵਿਚੋਂ ਮਿਲਦਾ ਹੈ। ਯਾਦਵ ਬੱਚਿਆਂ ਨੇ ਦੁਰਬਾਸਾ ਰਿਸ਼ੀ ਨਾਲ ਮਜ਼ਾਕ ਕੀਤਾ ਜਿਸ ਦੇ ਫਲਸਰੂਪ ਰਿਸ਼ੀ ਤੋਂ ਸਰਾਪ ਮਿਲਿਆ ਅਤੇ ਸਾਰਾ ਬੰਸ ਤਬਾਹ ਹੋ ਗਿਆ : "ਦੁਰਬਾਸਾ ਸਿਓ ਕਰਤਿ ਠਗਉਰੀ ਜਾਦਵ ਇਹ ਫਲ ਪਾਏ"।

ਪ੍ਰਾਚੀਨ ਆਰੀਆ ਸੰਸਕ੍ਰਿਤੀ ਦਾ ਪਸਾਰ ਰਾਜਪੁਤਾਨਾ, ਗੁਜਰਾਤ, ਮਾਲਵਾ ਅਤੇ ਦੱਖਣ ਦੇ ਪ੍ਰਦੇਸ਼ ਵਿਚ ਕਰਨ ਦਾ ਮਹਾਨ ਕਾਰਜ ਯਾਦਵ ਬੰਸ ਦੇ ਲੋਕਾਂ ਨੇ ਹੀ ਕੀਤਾ ਸੀ। ਪੂਰਵ ਕਾਲ ਵਿਚ ਇਹ ਸਾਰੇ ਪ੍ਰਦੇਸ਼ ਅਨਆਰੀਆ ਸਨ ਤੇ ਇਨ੍ਹਾਂ ਪ੍ਰਦੇਸ਼ਾਂ ਦੇ ਲੋਕਾਂ ਨੂੰ ਆਰੀਆ ਧਰਮ ਤੇ ਸੰਸਕ੍ਰਿਤੀ ਦੀ ਸਿੱਖਿਆ ਯਾਦਵਾਂ ਨੇ ਦਿੱਤੀ ਸੀ। ਇਹ ਕਾਰਜ ਕਰਦੇ ਸਮੇਂ ਯਾਦਵ ਲੋਕ ਅਨਆਰੀਆ ਲੋਕਾਂ ਵਿਚ ਇਸ ਤਰ੍ਹਾਂ ਰਚਮਿਚ ਗਏ ਕਿ ਉਹ ਆਰੀਆ ਧਰਮ ਦਾ ਪੂਰੀ ਤਰ੍ਹਾਂ ਪਾਲਣ ਨਾ ਕਰ ਸਕੇ। ਇਸੇ ਕਾਰਨ ਹੀ 'ਮਹਾਭਾਰਤ' ਅਤੇ 'ਪੁਰਾਣਾਂ' ਵਿਚ ਇਨ੍ਹਾਂ ਲੋਕਾਂ ਨੂੰ 'ਅਸੁਰ' ਆਖਿਆ ਗਿਆ ਹੈ ਤੇ ਉੱਤਰ ਪੱਛਮੀ ਭਾਰਤ ਦੀਆਂ ਨੀਚ ਜਾਤੀਆਂ ਵਿਚ ਇਨ੍ਹਾਂ ਦੀ ਗਿਣਤੀ ਕੀਤੀ ਗਈ ਹੈ। ਫਿਰ ਵੀ ਆਰੀਆ ਧਰਮ ਪ੍ਰਚਾਰ ਵਿਚ ਇਨ੍ਹਾਂ ਦੇ ਕੀਤੇ ਯਤਨਾਂ ਦੀ ਪ੍ਰਸੰਸਾ ਕੀਤੀ ਗਈ ਹੈ।

ਯਾਦਵ ਬੰਸ ਵਿਚ ਸਭ ਤੋਂ ਮਹਾਨ ਸ੍ਰੀ ਕ੍ਰਿਸ਼ਨ ਜੀ ਹੋਏ ਹਨ ਜੋ ਧਰਮ ਨੀਤੀ ਅਤੇ ਯੁੱਧ ਨੀਤੀ ਵਿਚ ਪ੍ਰਵੀਨ ਹੋਣ ਕਾਰਨ ਸਮੁੱਚੇ ਭਾਰਤਵਰਸ਼ ਦੇ ਨੇਤਾ ਬਣੇ। ਸ੍ਰੀ ਕ੍ਰਿਸ਼ਨ ਜੀ ਵਿਸ਼ਨੂੰ ਦੇ ਅਵਤਾਰ ਸਨ ਅਤੇ ਸੋਲ੍ਹਾਂ ਕਲਾ ਸੰਪੂਰਨ ਸਨ। ਯਾਦਵਾਂ ਵੱਲੋਂ ਆਰੀਆ ਸੰਸਕ੍ਰਿਤੀ ਦੇ ਪਸਾਰ ਲਈ ਕੀਤੇ ਯਤਨਾਂ ਵਿਚ ਸ੍ਰੀ ਕ੍ਰਿਸ਼ਨ ਜੀ ਦਾ ਅਹਿਮ ਯੋਗਦਾਨ ਸੀ।

ਹ.ਪੁ.–ਪ੍ਰਾ.ਚ.ਕੋ.: 637-674 ; ਮ.ਕੋ.

**ਯਾਦਵਿੰਦਰ ਸਿੰਘ, ਮਹਾਰਾਜਾ** : ਰਿਆਸਤ ਪਟਿਆਲਾ ਦੇ ਆਖ਼ਰੀ ਹੁਕਮਰਾਨ ਮਹਾਰਾਜਾ ਯਾਦਵਿੰਦਰ ਸਿੰਘ ਦਾ ਜਨਮ 7 ਜਨਵਰੀ, 1913 ਨੂੰ ਮਹਾਰਾਜਾ ਭੂਪਿੰਦਰ ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਮਹਾਰਾਣੀ ਬਖਤਾਵਰ ਕੌਰ ਸੀ। ਇਸ ਦਾ ਵਿਆਹ ਮਹਾਰਾਣੀ ਮਹਿੰਦਰ ਕੌਰ ਨਾਲ ਹੋਇਆ ਅਤੇ ਇਸ ਦੇ ਘਰ ਦੋ ਪੁੱਤਰ ਦੋ ਧੀਆਂ ਨੇ ਜਨਮ ਲਿਆ।

ਮਹਾਰਾਜਾ ਭੁਪਿੰਦਰ ਸਿੰਘ ਦੀ 1938 ਈ. ਵਿਚ ਮੌਤ ਹੋ ਜਾਣ ਉਪਰੰਤ, 23 ਮਾਰਚ, 1938 ਨੂੰ ਮਹਾਰਾਜਾ ਯਾਦਵਿੰਦਰ ਸਿੰਘ ਗੱਦੀ ਤੇ ਬੈਠਾ।

ਇਸ ਮਹਾਰਾਜੇ ਦੇ ਰਾਜਕਾਲ ਦੌਰਾਨ 15 ਅਗਸਤ, 1947 ਨੂੰ ਭਾਰਤ ਬਰਤਾਨਵੀ ਹਕੂਮਤ ਦੀ ਗ਼ੁਲਾਮੀ ਤੋਂ ਆਜ਼ਾਦ ਹੋ ਗਿਆ। ਪਾਕਿਸਤਾਨ ਬਣ ਜਾਣ ਕਰ ਕੇ ਉਸ ਪਾਸਿਓਂ ਵੱਡੀ ਗਿਣਤੀ ਵਿਚ ਹਿੰਦੂ, ਸਿੱਖ ਦੇਸ਼ ਦੇ ਹੋਰਨਾਂ ਹਿੱਸਿਆਂ ਵਾਂਗ ਹੀ ਸ਼ਰਨਾਰਥੀ ਬਣ ਕੇ ਪਟਿਆਲੇ ਵੀ ਆਏ। ਮਹਾਰਾਜਾ ਯਾਦਵਿੰਦਰ ਸਿੰਘ ਨੇ ਜਿਸ ਮਨੁੱਖੀ ਸਨੇਹ ਨਾਲ ਉਜੜੇ ਲੋਕਾਂ ਦੀ ਮਦਦ ਕੀਤੀ ਉਹ ਆਪਣੇ ਆਪ ਵਿਚ ਇਕ ਮਿਸਾਲ ਹੈ ਅਤੇ ਮਹਾਰਾਜੇ ਦੇ ਵਧੀਆ ਇਨਸਾਨ ਹੋਣ ਦੀ ਗਵਾਹੀ ਭਰਦੀ ਹੈ।

ਅੰਗਰੇਜ਼ ਹਾਕਮਾਂ ਨੇ ਮੁਲਕ ਛੱਡਣ ਲੱਗਿਆਂ ਜਿਥੇ ਭਾਰਤ ਦੇ ਟੁਕੜੇ ਕਰ ਕੇ ਪਾਕਿਸਤਾਨ ਬਣਾ ਦਿੱਤਾ ਉਥੇ ਦੇਸੀ ਰਿਆਸਤਾਂ ਨੂੰ ਵੀ ਸ਼ਹਿ ਦਿੱਤੀ ਕਿ ਜੇ ਉਹ ਚਾਹੁਣ ਤਾਂ ਹਿੰਦੁਸਤਾਨ ਤੋਂ ਵੱਖਰੀ ਖ਼ੁਦਮੁਖ਼ਤਿਆਰ ਯੂਨੀਅਨ ਬਣਾ ਲੈਣ। ਕਈ ਰਾਜੇ ਖ਼ੁਦਮੁਖ਼ਤਿਆਰ ਹੋਣ ਦੇ ਪੱਖ ਵਿਚ ਵੀ ਸਨ। ਮਹਾਰਾਜਾ ਯਾਦਵਿੰਦਰ ਸਿੰਘ ਨੇ ਦੇਸੀ ਰਿਆਸਤਾਂ ਦੇ ਰਾਜਿਆਂ ਨੂੰ ਦੁਬਿਧਾ ਵਿਚੋਂ ਕਢਣ ਲਈ ਇਸ ਪਾਸੇ ਪਹਿਲਕਦਮੀ ਕਰਦਿਆਂ ਪਹਿਲੀ ਅਗਸਤ, 1947 ਨੂੰ ਹਿੰਦ ਯੂਨੀਅਨ ਵਿਚ ਸ਼ਾਮਲ ਹੋਣ ਦਾ ਐਲਾਨ ਕਰ ਦਿੱਤਾ। (ਮਹਾਰਾਜੇ ਨੇ 13 ਮਾਰਚ, 1947 ਨੂੰ ਵੀ ਅਸੈਂਬਲੀ ਵਿਚ ਆਪਣੇ ਨੁਮਾਇੰਦੇ ਭੇਜ ਕੇ ਹਿੰਦ ਯੂਨੀਅਨ ਨਾਲ ਮਿਲਣ ਦਾ ਐਲਾਨ ਕੀਤਾ ਸੀ)। ਦੇਸੀ ਰਿਆਸਤਾਂ ਦੇ ਹਿੰਦ ਯੂਨੀਅਨ ਵਿਚ ਸ਼ਾਮਲ ਹੋਣ ਦੇ ਕਾਰਜ ਵਿਚ ਸਰਦਾਰ ਪਟੇਲ ਦੀ ਸਭ ਤੋਂ ਵੱਧ ਮਦਦ ਮਹਾਰਾਜਾ ਯਾਦਵਿੰਦਰ ਸਿੰਘ ਨੇ ਹੀ ਕੀਤੀ ਸੀ। ਹਿੰਦ ਯੂਨੀਅਨ ਵਿਚ ਰਲਣ ਦੇ ਐਲਾਨ ਉਪਰੰਤ ਪੰਜਾਬ ਦੀਆਂ ਰਿਆਸਤਾਂ ਦੀ ਯੂਨੀਅਨ ਬਣਾਉਣ ਦੀ ਵਾਰੀ ਆਈ। ਅੱਠ ਦੇਸੀ ਰਿਆਸਤਾਂ ਉੱਤੇ ਅਧਾਰਤ ਇਸ ਯੂਨੀਅਨ (ਪੈਪਸੂ) ਨੂੰ 15 ਜੁਲਾਈ, 1948 ਨੂੰ ਕਿਲਾ ਮੁਬਾਰਕ, ਪਟਿਆਲਾ ਵਿਖੇ, ਸਰਦਾਰ ਵੱਲਭ ਭਾਈ ਪਟੇਲ ਨੇ ਪ੍ਰਵਾਨਗੀ ਦੇ ਦਿੱਤੀ। ਮਹਾਰਾਜਾ ਯਾਦਵਿੰਦਰ ਸਿੰਘ ਨੂੰ ਉਮਰ ਭਰ ਵਾਸਤੇ ਇਸ ਯੂਨੀਅਨ ਦਾ ਰਾਜ ਪ੍ਰਮੁੱਖ ਬਣਾਇਆ ਗਿਆ। 20 ਅਗਸਤ, 1948 ਨੂੰ ਮਹਾਰਾਜੇ ਨੇ ਰਾਜ ਪ੍ਰਮੁੱਖ ਦੇ ਤੌਰ ਤੇ ਪੈਪਸੂ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲਿਆ। ਇਸ ਦੀ ਤਨਖ਼ਾਹ ਦੱਸ ਲੱਖ ਰੁਪਏ ਸਾਲਾਨਾ ਨਿਰਧਾਰਤ ਕੀਤੀ ਗਈ ਜੋ ਟੈਕਸ ਰਹਿਤ ਸੀ। ਮਹਾਰਾਜੇ ਦਾ ਆਪਣੀ ਨਿੱਜੀ ਜਾਇਦਾਦ ਉੱਪਰ ਅਧਿਕਾਰ ਸਵੀਕਾਰ ਕਰ ਲਿਆ ਗਿਆ। ਆਪਣੀ ਦਸ ਲੱਖ ਸਾਲਾਨਾ ਤਨਖ਼ਾਹ ਤੋਂ ਵੱਖਰੇ ਸਤਾਰਾਂ ਲੱਖ ਰੁਪਏ ਸਾਲਾਨਾ ਆਪਣੇ ਖ਼ਰਚਾਂ ਵਾਸਤੇ ਸਰਕਾਰੀ ਖਜ਼ਾਨੇ ਵਿਚੋਂ ਭੱਤੇ (ਅਲਊਂਸ) ਵੱਜੋਂ ਪ੍ਰਾਪਤ ਕਰਨ ਦਾ ਵੀ ਮਹਾਰਾਜੇ ਨੂੰ ਅਧਿਕਾਰ ਦਿੱਤਾ ਗਿਆ ਸੀ।

ਐਚੀਸਨ ਕਾਲਜ, ਲਾਹੌਰ; ਹਿੰਦੂ ਯੂਨੀਵਰਸਿਟੀ ਅਤੇ ਪੁਲਿਸ ਟ੍ਰੇਨਿੰਗ ਸਕੂਲ,ਫਿਲੌਰ ਤੋ ਵੱਖ-ਵੱਖ ਡਿਗਰੀਆਂ ਹਾਸਲ ਕਰਨ ਵਾਲੇ ਇਸ ਮਹਾਰਾਜੇ ਨੂੰ ਮੁੱਢ ਤੋਂ ਹੀ ਪਰਬਤ ਆਰੋਹਣ, ਖੇਡਾਂ, ਖੇਤੀਬਾੜੀ ਅਤੇ ਬਾਗਬਾਨੀ ਵਿਚ ਦਿਲਚਸਪੀ ਸੀ, ਕ੍ਰਿਕਟ ਅਤੇ ਉਲਿੰਪਿਕ ਐਸੋਸੀਏਸ਼ਨ ਨਾਲ ਇਸ ਦੀ ਡੂੰਘੀ ਸਾਂਝ ਸੀ। ਸੰਨ 1951 ਵਿਚ ਇਸ ਨੇ ਏਸ਼ੀਅਨ ਗੇਮਜ਼ ਫ਼ੈਡਰੇਸ਼ਨ ਦੀ ਨੀਂਹ ਰੱਖੀ ਅਤੇ ਦਿੱਲੀ ਵਿਚ ਪਹਿਲੀਆਂ ਏਸ਼ੀਅਨ ਖੇਡਾਂ ਦਾ ਆਯੋਜਨ ਕੀਤਾ।

ਇਸ ਨੇ ਸੰਯੁਕਤ ਰਾਸਟਰ ਅਤੇ ਯੂਨੈਸਕੋ (UNESCO) ਦੀਆ ਕਾਨਫ਼ਰੰਸਾਂ ਵਿਚ ਸ਼ਿਰਕਤ ਕੀਤੀ ਅਤੇ ਰੋਮ ਵਿਚ ਹੋਈਆਂ ਭੋਜਨ ਅਤੇ ਖੇਤੀਬਾੜੀ ਕਾਨਫ਼ਰੰਸਾਂ ਵਿਚ ਭਾਰਤੀ ਡੈਲੀਗੇਸ਼ਨ ਦੀ ਅਗਵਾਈ ਕੀਤੀ। ਇਹ ਕਈ ਭਾਰਤੀ ਅਤੇ ਬਦੇਸ਼ੀ ਸੰਸਥਾਵਾਂ ਨਾਲ ਜੁੜਿਆ ਰਿਹਾ। ਸੰਨ 1965-66 ਵਿਚ ਇਸ ਨੂੰ ਇਟਲੀ ਵਿਚ ਭਾਰਤ ਦਾ ਰਾਜਦੂਤ ਥਾਪਿਆ ਗਿਆ। ਸੰਨ 1967 ਵਿਚ ਇਸ ਨੂੰ ਪੰਜਾਬ ਵਿਧਾਨ ਸਭਾ ਚੋਣਾਂ ਵਿਚ ਜਿੱਤ ਪ੍ਰਾਪਤ ਹੋਈ। ਸੰਨ 1971 ਵਿਚ ਇਸ ਨੂੰ ਭਾਰਤ ਦੇ ਰਾਜਦੂਤ ਵੱਜੋਂ ਹਾਲੈਂਡ ਭੇਜਿਆ ਗਿਆ ਅਤੇ ਆਪਣੀ ਮੌਤ ਤਕ ਇਸ ਇਹ ਜ਼ਿੰਮੇਵਾਰੀ ਸੰਭਾਲੀ।

17 ਜੂਨ, 1974 ਨੂੰ ਇਸ ਦਾ ਦੇਹਾਂਤ ਹੋ ਗਿਆ। ਇਸ ਦੀ ਦੇਹ ਨੂੰ ਪਟਿਆਲੇ ਲਿਆਂਦਾ ਗਿਆ ਅਤੇ 'ਸ਼ਾਹੀ ਸਮਾਧਾਂ' ਵਿਖੇ ਇਸ ਘਰਾਣੇ ਦੇ ਵਡੇਰਿਆਂ ਦੇ ਸਥਾਨ ਤੇ ਅੰਤਿਮ ਸੰਸਕਾਰ ਕੀਤਾ ਗਿਆ।

ਹ.ਪੁ.—ਸਿ.ਮਿ. ਸੀਤਲ, 188- 191; ਮ.ਕੋ.: 736; ਹਿ ਸਿ.-ਖ਼ੁਸ਼ਵੰਤ ਸਿੰਘ

**ਯੁਗ** : ਹਿੰਦੂ ਮਤ ਦੇ ਧਰਮ ਗ੍ਰੰਥਾਂ ਵਿਚ ਸਮੇਂ ਨੂੰ ਚਾਰ ਯੁਗਾਂ ਵਿਚ ਵੰਡਿਆ ਗਿਆ ਹੈ —ਸਤਿਯੁਗ, ਤ੍ਰੇਤਾ, ਦੁਆਪਰ ਅਤੇ ਕਲਯੁਗ। ਯੁਗ ਦੇ ਆਰੰਭ ਦਾ ਸਮਾਂ 'ਸੰਧਿਆ' ਅਤੇ ਸਮਾਪਤੀ ਦਾ ਸਮਾਂ 'ਸੰਧਿਆਸ਼' ਅਖਵਾਉਂਦਾ ਹੈ ਅਤੇ ਇਨ੍ਹਾਂ ਦੋਹਾਂ ਦਾ ਪ੍ਰਮਾਣ ਹਰ ਇਕ ਯੁਗ ਦਾ ਦੱਸਵਾਂ ਹਿੱਸਾ ਹੁੰਦਾ ਹੈ। ਚੌਹਾਂ ਯੁਗਾਂ ਦੀ ਗਿਣਤੀ ਦੇਵਤਿਆਂ ਦੇ ਵਰ੍ਹਿਆਂ ਅਨੁਸਾਰ ਇਸ ਤਰ੍ਹਾਂ ਹੈ:-

| | | |
|---|---|---|
| (ੳ) | ਕ੍ਰਿਤ ਅਥਵਾ ਸਤਯੁਗ | 4000 |
| | ਸੰਧਿਆ | 400 |
| | ਸੰਧਿਆਂਸ | 400 |
| | ਕੁੱਲ | (4800 ਸਾਲ) |
| (ਅ) | ਤ੍ਰੇਤਾ ਯੁਗ | 3000 |
| | ਸੰਧਿਆ | 300 |
| | ਸੰਧਿਆਂਸ | 300 |
| | ਕੁੱਲ | (3600 ਸਾਲ) |
| (ੲ) | ਦੁਆਪਰ ਯੁਗ | 2000 |
| | ਸੰਧਿਆ | 200 |
| | ਸੰਧਿਆਸ਼ | 200 |
| | ਕੁੱਲ | (2400 ਸਾਲ) |
| (ਸ) | ਕਲਯੁਗ | 1000 |
| | ਸੰਧਿਆ | 100 |
| | ਸੰਧਿਆਸ | 100 |
| | ਕੁੱਲ | (1200 ਸਾਲ) |

ਦੇਵਤਿਆਂ ਦਾ ਇਕ ਵਰ੍ਹਾ ਆਮ ਲੋਕਾਂ ਦੇ 360 ਵਰ੍ਹਿਆਂ ਦੇ ਬਰਾਬਰ ਹੈ। ਇਸ ਲਈ ਮਨੁੱਖਾਂ ਦੇ ਸਾਲਾਂ ਮੁਤਾਬਕ ਗਿਣਤੀ ਇਸ ਤਰ੍ਹਾਂ ਹੈ:-

| | |
|---|---|
| ਸਤਯੁਗ | 17,28,000 ਸਾਲ |
| ਤ੍ਰੇਤਾ ਯੁਗ | 12,96,000 ਸਾਲ |
| ਦੁਆਪਰ ਯੁਗ | 8,64,000 ਸਾਲ |
| ਕਲਯੁਗ | 4,32,000 ਸਾਲ |
| ਜੋੜ | 43,20,000 ਸਾਲ |

ਯੁਗਾਂ ਦੀ ਇਕ ਚੌਕੜੀ ਨੂੰ 'ਮਹਾਂਯੁਗ' ਕਿਹਾ ਜਾਂਦਾ ਹੈ। ਦੋ ਹਜ਼ਾਰ ਮਹਾਂਯੁਗ ਅਥਵਾ 8,64,00,00,000 ਵਰ੍ਹਿਆਂ ਦਾ ਇਕ ਕਲਪ ਅਰਥਾਤ ਬ੍ਰਹਮਾ ਦਾ ਇਕ ਦਿਨ ਤੇ ਰਾਤ ਬਣਦਾ ਹੈ। ਯੁਗਾਂ ਦੀ ਇਹ ਗਿਣਤੀ ਵੇਦਾਂ ਵਿਚ ਨਹੀਂ ਹੈ ਪਰ ਪੁਰਾਣਾ ਮਹਾਭਾਰਤ ਅਤੇ ਰਾਮਾਇਣ ਵਿਚ ਕੀਤੀ ਮਿਲਦੀ ਹੈ। ਹਨੂਮਾਨ ਦੇ ਮੂੰਹੋਂ ਚਾਰ ਯੁਗਾਂ ਦਾ ਵਰਣਨ ਬਾਲਮੀਕੀ ਰਾਮਾਇਣ ਵਿਚ ਬੜੇ ਵਿਸਥਾਰ ਨਾਲ ਕਰਵਾਇਆ ਗਿਆ ਹੈ, ਜਿਸ ਦਾ ਸਾਰ ਨਿਮਨ ਅਨੁਸਾਰ ਹੈ.

(ੳ) ਸਤਯੁਗ(ਕ੍ਰਿਤਯੁਗ) ਵਿਚ ਲੋਕ ਸਦਾ ਹੀ ਚੰਗੇ ਕੰਮ ਕਰਦੇ ਸਨ। ਇਸ ਤਰ੍ਹਾਂ ਨਾ ਹੀ ਧਰਮ ਦੀ ਹਾਨੀ ਹੁੰਦੀ ਸੀ ਅਤੇ ਨਾ ਹੀ ਲੋਕਾਂ ਦੀ। ਲੋਕਾਂ ਨੂੰ ਬਹੁਤੀ ਮਿਹਨਤ ਵੀ ਨਹੀਂ ਸੀ ਕਰਨੀ ਪੈਂਦੀ। ਨਾ ਕੋਈ ਰੋਂਦਾ ਸੀ, ਨਾ ਹੀ ਕਿਸੇ ਵਿਚ ਹਉਮੈਂ ਸੀ, ਨਾ ਕੋਈ ਧੋਖੇਬਾਜ ਸੀ, ਨਾ ਹੀ ਕੋਈ ਕਿਸੇ ਨਾਲ ਲੜਾਈ ਝਗੜਾ ਕਰਦਾ ਸੀ, ਨਾ ਕੋਈ ਕਿਸੇ ਤੋਂ ਡਰਦਾ ਸੀ ਅਤੇ ਨਾ ਹੀ ਕਿਸੇ ਨੂੰ ਡਰਾਉਂਦਾ ਸੀ। ਲੋਕਾਂ ਵਿਚ ਸਾੜਾ ਜਾਂ ਵੈਰ ਨਹੀਂ ਸੀ, ਹਰ ਜਾਤੀ ਦੇ ਲੋਕ ਆਪੋ ਆਪਣੇ ਨੇਮ ਅਤੇ ਕਰਮ ਨਿਬਾਹੀ ਜਾਂਦੇ ਸਨ।

(ਅ) ਤ੍ਰੇਤੇ ਯੁਗ ਵਿਚ ਯਗ ਆਦਿ ਹੋਣ ਲਗੇ, ਧਰਮ ਦਾ ਚੌਥਾ ਹਿੱਸਾ ਘਟ ਗਿਆ। ਲੋਕ ਸੱਚ ਬੋਲਦੇ ਸਨ ਪਰ ਆਪਣੇ ਹਿੱਤ ਨੂੰ ਮੁੱਖ ਰਖਦੇ ਸਨ। ਬਲਿਦਾਨ ਅਤੇ ਹੋਮ ਪੂਜਨ ਆਦਿ ਕਰਮਾਂ ਦਾ ਪ੍ਰਚਾਰ ਕੀਤਾ ਜਾਂਦਾ ਸੀ। ਲੋਕ ਦਿਲ ਵਿਚ ਕਿਸੇ ਚੀਜ਼ ਦੀ ਲਾਲਸਾ ਰੱਖ ਕੇ ਭਗਤੀ ਕਰਦੇ ਸਨ।

(ੲ) ਦੁਆਪਰ ਯੁਗ ਵਿਚ ਨੇਕੀ ਅੱਧੀ ਰਹਿ ਗਈ। ਕਈ ਲੋਕ ਚਾਰ ਵੇਦ ਪੜ੍ਹਦੇ, ਕਈ ਤਿੰਨ, ਕਈ ਦੋ ਅਤੇ ਕਈ ਇਕ ਅਤੇ ਕਈ ਇਕ ਵੀ ਨਹੀਂ ਸਨ ਪੜ੍ਹਦੇ। ਰਸਮਾਂ ਕਈ ਢੰਗਾਂ ਅਨੁਸਾਰ ਹੋਣ ਲੱਗ ਪਈਆਂ। ਨੇਕੀ ਬਦੀ ਅਤੇ ਝੂਠ ਦਾ ਪਾਸਾਰਾ ਹੋਣ ਲੱਗਾ। ਜਦ ਲੋਕ ਸਚਾਈ ਦੇ ਰਸਤੇ ਤੋਂ ਭਟਕ ਗਏ ਤਾਂ ਉਨ੍ਹਾਂ ਦੇ ਮਨਾਂ ਵਿਚ ਕਈ ਬੁਰੀਆਂ ਇੱਛਾਵਾਂ/ ਕਾਮਨਾਵਾਂ ਦਾ ਵਾਸਾ ਹੋ ਗਿਆ ਜਿਸ ਕਾਰਨ ਲੋਕ ਦੁਖ ਭੋਗਣ ਲੱਗੇ। ਫਿਰ ਉਹ ਪ੍ਰਾਸ਼ਚਿਤ ਵਜੋਂ ਤਪ ਕਰਨ ਲਗੇ। ਕਈ ਸਵਰਗ ਲੋਕ ਦੇ ਸੁਖ ਮਾਣਨ ਦੀ ਇੱਛਾ ਨਾਲ ਯਗ ਕਰਨ ਲਗੇ। ਪਰ ਲੋਕਾਂ ਦੀ ਬੁੱਧੀ, ਦਿਨੋ ਦਿਨ ਮਲੀਨ ਹੀ ਹੁੰਦੀ ਚਲੀ ਗਈ।

(ਸ) ਜਦ ਕਲਯੁਗ ਦਾ ਪ੍ਰਚਾਰ ਹੋਇਆ ਤਾਂ ਭਲਾਈ ਕੇਵਲ ਚੌਥਾ ਹਿੱਸਾ ਹੀ ਰਹਿ ਗਈ। ਵੇਦ ਸ਼ਾਸਤਰ ਦੇ ਨੇਮ, ਨੇਕੀ ਦੇ ਕੰਮ ਅਤੇ ਯਗ, ਹੋਮ ਆਦਿ ਸਭ ਬੰਦ ਹੋ ਗਏ। ਮੁਸੀਬਤਾਂ, ਰੋਗ, ਥਕਾਨ, ਕ੍ਰੋਧ, ਸੰਤਾਪ, ਭੁੱਖ ਅਤੇ ਡਰ ਆਦਿ ਨੇ ਆ ਕੇ ਲੋਕਾਂ ਨੂੰ ਆਪਣੀ ਲਪੇਟ ਵਿਚ ਲੈ ਲਿਆ।

ਸਤਯੁਗ ਵਿਚ ਲੋਕਾਂ ਦੀ ਉਮਰ 4000 ਵਰ੍ਹੇ ਸੀ। ਤ੍ਰੇਤੇ ਵਿਚ 3000 ਵਰ੍ਹੇ ਅਤੇ ਦੁਆਪਰ ਵਿਚ 2000 ਵਰ੍ਹੇ ਰਹਿ ਗਈ ਪਰ ਕਲਯੁਗ ਦੀ ਉਮਰ ਦਾ ਕੋਈ ਨੇਮ ਹੀ ਨਹੀਂ ਰਿਹਾ। ਮਨੁ ਨੇ ਸਤਯੁਗ ਵਿਚ ਲੋਕਾਂ ਦੀ ਉਮਰ 400 ਵਰ੍ਹੇ, ਤ੍ਰੇਤੇ ਵਿਚ 300 ਵਰ੍ਹੇ, ਦੁਆਪਰ ਵਿਚ 200 ਵਰ੍ਹੇ ਅਤੇ ਕਲਯੁਗ ਵਿਚ 100 ਵਰ੍ਹੇ ਲਿਖੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਯੁਗਾਂ ਦੀ ਵੰਡ ਪੁਰਾਣਾਂ ਅਨੁਸਾਰ ਨਹੀਂ ਮੰਨੀ –

ਸੋਈ ਚੰਦੁ ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੇ।
ਸਾ ਧਰਤੀ ਸੇ ਪਉਣੁ ਝੁਲਾਰੇ, ਜੁਗ ਜੀਅ ਖੇਲੇ ਥਾਵ ਕੈਸੇ॥

ਸ੍ਰੀ ਗੁਰੂ ਅਮਰਦਾਸ ਜੀ ਨੇ ਰਾਮਕਲੀ ਰਾਗ ਵਿਚ ਚਾਰੇ ਯੁਗਾਂ ਦਾ ਵਰਤਾਰਾ ਅਤੇ ਪ੍ਰਭੂ ਨਾਮ ਦੀ ਮਹਿਮਾ ਵਰਣਨ ਕੀਤੀ ਹੈ:

ਸਤਜੁਗਿ ਸਚੁ ਕਹੈ ਸਭੁ ਕੋਈ॥
ਘਰਿ ਘਰਿ ਭਗਤਿ ਗੁਰਮੁਖਿ ਹੋਈ॥
ਸਤਜੁਗਿ ਧਰਮੁ ਪੈਰ ਹੈ ਚਾਰਿ॥
ਗੁਰਮੁਖਿ ਬੂਝੈ ਕੋ ਬੀਚਾਰਿ॥੧॥
ਜੁਗ ਚਾਰੇ ਨਾਮ ਵਡਿਆਈ ਹੋਈ॥ ਜਿ ਨਾਮ ਲਾਗੈ ਸੋ ਮੁਕਤਿ ਹੋਵੈ ਗੁਰਬਿਨੁ ਨਾਮੁ ਨ ਪਾਵੈ ਕੋਈ॥੧॥

- - - - - - - - - - - - - - - - - - - -

ਤ੍ਰੇਤੈ ਇਕ ਕਲ ਕੀਨੀ ਦੂਰਿ॥ ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ॥

- - - - - - - - - - - - - - - - - - - -

ਦੁਆਪੁਰਿ ਧਰਮ ਦੁਇ ਪੈਰ ਰਖਾਏ॥ ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ॥

- - - - - - - - - - - - - - - - - - - -

ਕਲਜੁਗਿ ਧਰਮ ਕਲਾ ਇਕ ਰਹਾਏ॥ ਇਕ ਪੈਰ ਚਲੈ ਮਾਇਆ ਮੋਹੁ ਵਧਾਏ॥

- - - - - - - - - - - - - - - - - - - -

ਸਭ ਜੁਗ ਮਹਿ ਨਾਮੁ ਊਤਮ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥

ਹ.ਪੁ.–ਮ.ਕੋ.; ਪੰ.ਸਾ.ਸੰ.ਕੋ.;ਚ.ਕੋ.; ਹਿੰ.ਵਿ.ਕੋ.

**ਯੁਧਾਮਨਿਊ** : ਇਹ ਪੰਚਾਲ ਦੇਸ਼ ਦਾ ਪ੍ਰਸਿੱਧ ਰਾਜਾ ਸੀ। ਜਦੋਂ ਮਹਾਭਾਰਤ ਦਾ ਯੁੱਧ ਹੋਇਆ ਤਾਂ ਇਸ ਨੇ ਪਾਂਡਵਾਂ ਦਾ ਪੱਖ ਲਿਆ ਸੀ। ਇਸ ਦੇ ਨਾਂ ਬਾਰੇ ਕੁਝ ਵਿਵਾਦ ਹੈ ਪਰ ਇਹ ਯੁੱਧ ਵਿਚ ਦੁਸ਼ਮਣਾਂ ਦੇ ਪ੍ਰਤੀ ਕ੍ਰੋਧਿਤ ਹੋ ਕੇ ਯੁੱਧ ਕਰਿਆ ਕਰਦਾ ਸੀ। ਇਸ ਲਈ ਇਸ ਦੀ ਪ੍ਰਸਿੱਧੀ ਇਸ ਨਾਂ ਨਾਲ ਹੋ ਗਈ। ਇਸ ਦੇ ਇਕ ਭਰਾ ਦਾ ਨਾਂ ਉਤਮੌਜਾ ਸੀ। ਉਹ ਵੀ ਇਸ ਦੀ ਤਰ੍ਹਾਂ ਵੀਰ ਅਤੇ ਸਾਹਸੀ ਸੀ। ਮਹਾਭਾਰਤ ਦੇ ਯੁੱਧ ਵਿਚ ਇਸ ਨੇ ਸ਼ਲਾਘਾਯੋਗ ਕੰਮ ਕੀਤਾ ਸੀ।

ਹ.ਪੁ.–ਮ.ਕੋ.

**ਯੁਧਿਸ਼ਠਿਰ** : ਭਰਤਬੰਸ ਦੇ ਪ੍ਰਸਿੱਧ ਮਹਾਰਾਜਾ ਪਾਂਡੂ ਦੇ ਪੰਜ ਪੁੱਤਰਾਂ ਵਿਚੋਂ ਸਭ ਤੋਂ ਵੱਡਾ ਪੁੱਤਰ ਜੋ ਮਹਾਭਾਰਤ ਅਨੁਸਾਰ ਧਰਮਰਾਜ ਦੁਆਰਾ ਕੁੰਤੀ ਦੀ ਕੁੱਖੋਂ ਪੈਦਾ ਹੋਇਆ ਅਤੇ ਇਸ ਲਈ ਇਸ ਨੂੰ ਧਰਮ ਪੁੱਤਰ ਵੀ ਕਿਹਾ ਜਾਂਦਾ ਹੈ। ਇਹ ਧਰਮਾਤਮਾ, ਸਤਿਵਾਦੀ, ਨਿਆਂਸ਼ੀਲ, ਦਿਆਲੂ ਅਤੇ ਕੁਸ਼ਲ ਸ਼ਾਸਕ ਸੀ। ਇਸ ਨੇ ਆਪਣੇ ਭਰਾਵਾਂ ਸਹਿਤ ਗੁਰੂ ਦ੍ਰੋਣਾਚਾਰੀਆ ਤੋਂ ਸ਼ਸ਼ਤਰ ਵਿਦਿਆ ਸਿੱਖੀ ਅਤੇ ਭਾਲਾ ਚਲਾਉਣ ਵਿਚ ਪ੍ਰਬੀਨਤਾ ਹਾਸਲ ਕੀਤੀ। ਪਾਂਡਵਾਂ ਅਤੇ ਕੌਰਵਾਂ ਵਿਚੋਂ ਸਭ ਤੋਂ ਵੱਡਾ ਅਤੇ ਗੁਣਵਾਨ ਹੋਣ ਕਾਰਨ ਧ੍ਰਿਤਰਾਸ਼ਟਰ ਨੇ ਇਸ ਨੂੰ

ਯੁਵਰਾਜ ਨਿਸ਼ਚਿਤ ਕੀਤਾ ਜਿਸ ਕਾਰਨ ਕੌਰਵਾਂ ਦੀ ਪੁਰਾਣੀ ਈਰਖਾ ਜਾਗ ਪਈ ਅਤੇ ਮਹਾਭਾਰਤ ਦੇ ਯੁੱਧ ਦੀ ਸ਼ੁਰੂਆਤ ਬੱਝੀ। ਉਨ੍ਹਾਂ ਨੇ ਜੂਏ ਦਾ ਵਿਧਾਨ ਕਰ ਕੇ ਸਭ ਕੁਝ ਜਿੱਤ ਲਿਆ, ਦ੍ਰੋਪਦੀ ਦੀ ਬੇਪਤੀ ਕੀਤੀ, ਪਾਂਡਵਾਂ ਨੂੰ ਬਨਵਾਸ ਜਾਣਾ ਪਿਆ ਅਤੇ ਅੰਤ ਆਪਣੇ ਹੱਕ ਦੀ ਪ੍ਰਾਪਤੀ ਲਈ ਪਾਂਡਵਾਂ ਨੇ ਯੁੱਧ ਕੀਤਾ। ਇਸ ਯੁੱਧ ਵਿਚ ਇਸ ਨੇ ਕੋਈ ਵਿਸ਼ੇਸ਼ ਪਰਾਕ੍ਰਮ ਨਹੀਂ ਦਿਖਾਇਆ ਸਗੋਂ ਆਪਣੀ ਸਾਰੀ ਜ਼ਿੰਦਗੀ ਦਾ ਇਕੋ ਇਕ ਝੂਠ ਇਸ ਨੇ ਇਸ ਯੁੱਧ ਵਿਚ ਬੋਲਿਆ ਜਿਸ ਦੇ ਫ਼ਲਸਰੂਪ ਸਵਰਗ ਵੱਲ ਜਾਂਦਿਆਂ ਇਸ ਦੀ ਇਕ ਉਂਗਲ ਗਲ ਗਈ ਦੱਸੀ ਜਾਂਦੀ ਹੈ। ਯੁੱਧ ਵਿਚ ਜੇਤੂ ਹੋਣ ਉਪਰੰਤ ਇਸ ਨੇ ਦ੍ਰਿੜ ਰਾਜ ਦੀ ਸਥਾਪਨਾ ਕੀਤੀ ਜਿਸ ਨੂੰ ਰਾਮਰਾਜ ਦੀ ਬਰਾਬਰੀ ਹਾਸਲ ਹੋਈ। ਇਸ ਨੇ ਰਾਜਸੂਯ ਯੱਗ ਵੀ ਕੀਤਾ ਪਰ ਸ੍ਰੀ ਕ੍ਰਿਸ਼ਨ ਜੀ ਦੇ ਸਚਧਾਮ ਜਾਣ ਤੋਂ ਬਾਅਦ ਇਸ ਦਾ ਮਨ ਰਾਜਕਾਜ ਤੋਂ ਉਪਰਾਮ ਹੋ ਗਿਆ ਅਤੇ ਅਰਜਨ ਦੇ ਪੋਤਰੇ ਪਰੀਕਸ਼ਤ ਨੂੰ ਰਾਜ ਗੱਦੀ ਉੱਤੇ ਬਿਠਾ ਕੇ ਆਪਣੇ ਚਾਰ ਭਰਾਵਾਂ ਅਤੇ ਦ੍ਰੋਪਦੀ ਸਹਿਤ ਹਿਮਾਲਾ ਪਰਬਤ ਵੱਲ ਚਲਾ ਗਿਆ। ਉਥੇ ਹੀ ਪਾਂਡੂਕੇਸ਼ਵਰ ਵਿਖੇ ਇਨ੍ਹਾਂ ਸਾਰਿਆਂ ਨੇ ਤਪੱਸਿਆ ਕਰ ਕੇ ਆਪਣੀ ਬਾਕੀ ਦੀ ਉਮਰ ਬਤੀਤ ਕੀਤੀ।

ਹ.ਪੁ.–ਮ.ਕੋ.;ਹਿੰ.ਵਿ.ਕੋ. ; ਚ.ਕੋ.

**ਯੁਯੁਨਸੂ** : ਇਹ ਧ੍ਰਿਤਰਾਸ਼ਟਰ ਦਾ ਪੁੱਤਰ ਸੀ। ਮਹਾਭਾਰਤ ਦੇ ਯੁੱਧ ਵਿਚ ਜੋ ਵਿਅਕਤੀ ਬਚੇ ਸਨ, ਯੁਯੁਨਸੂ ਉਨ੍ਹਾਂ ਵਿਚੋਂ ਇਕ ਸੀ। ਕੌਰਵ ਬੰਸ ਨਾਲ ਸੰਬੰਧਤ ਹੋਣ ਦੇ ਬਾਵਜੂਦ ਇਹ ਪਾਡਵਾਂ ਦੇ ਪੱਖ ਵਿਚ ਸੀ ਅਤੇ ਉਨ੍ਹਾਂ ਦਾ ਵਿਸ਼ਵਾਸਪਾਤਰ ਸੀ। ਦੁਰਯੋਧਨ ਨੇ ਜਦੋਂ ਕਪਟ ਨਾਲ ਪਾਂਡਵਾਂ ਨੂੰ ਜ਼ਹਿਰੀਲਾ ਭੋਜਨ ਖੁਆਉਣ ਦੀ ਯੋਜਨਾ ਬਣਾਈ ਤਾਂ ਇਸ ਨੇ ਹੀ ਪਾਂਡਵਾਂ ਨੂੰ ਪਹਿਲਾਂ ਸੂਚਨਾ ਦੇ ਕੇ ਸੁਚੇਤ ਕੀਤਾ। ਮਹਾਭਾਰਤ ਦੇ ਯੁੱਧ ਵਿਚ ਇਹ ਪਹਿਲਾਂ ਕੌਰਵਾਂ ਵੱਲ ਸੀ ਪਰ ਬਾਅਦ ਵਿਚ ਇਹ ਪਾਂਡਵਾਂ ਵੱਲ ਚਲਾ ਗਿਆ। ਇਹ ਤੀਰ ਚਲਾਉਣ ਵਿਚ ਬੜਾ ਮਾਹਿਰ ਸੀ। ਯੁੱਧ ਤੋਂ ਬਾਅਦ ਯੁਧਿਸ਼ਠਿਰ ਨੇ ਇਸ ਨੂੰ ਧ੍ਰਿਤਰਾਸ਼ਟਰ ਦੀ ਸੇਵਾ ਅਤੇ ਦੇਖ-ਰੇਖ ਲਈ ਨਿਯੁਕਤ ਕੀਤਾ ਜਿਸ ਨੂੰ ਇਸ ਨੇ ਪੂਰੀ ਤਨਦੇਹੀ ਨਾਲ ਨਿਭਾਇਆ। ਪਾਂਡਵਾਂ ਨੇ ਦੋ ਵਾਰੀ ਇਸ ਨੂੰ ਹਸਤਨਾਪੁਰ ਦੀ ਰਖਿਆ ਲਈ ਵੀ ਨਿਯੁਕਤ ਕੀਤਾ। ਇਸ ਜ਼ਿੰਮੇਵਾਰੀ ਨੂੰ ਵੀ ਇਸ ਨੇ ਵਫ਼ਾਦਾਰੀ ਨਾਲ ਪੂਰਾ ਕੀਤਾ। ਇਸ ਦੀ ਨੇਕਦਿਲੀ ਕਾਰਨ ਯੁਧਿਸਠਰ ਇਸ ਉੱਤੇ ਬਹੁਤ ਵਿਸ਼ਵਾਸ ਕਰਦਾ ਸੀ ਅਤੇ ਇਸ ਨਾਲ ਸਨੇਹ ਭਾਵਨਾ ਰੱਖਦਾ ਸੀ।

ਹ.ਪੁ.–ਚ.ਕੋ.:388

**ਯੂਸਫ਼** : ਹਜ਼ਰਤ ਯਾਕੂਬ ਦਾ ਪੁੱਤਰ ਅਤੇ ਇਬਰਾਹੀਮ ਦਾ ਪੜਪੋਤਰਾ ਜਿਸ ਦਾ ਉਲੇਖ 'ਬਾਈਬਲ' ਅਤੇ ਕੁਰਾਨ ਦੇ ਬਾਰ੍ਹਵੇਂ ਸੁਰੇ ਵਿਚ ਹੋਇਆ ਹੈ। ਇਹ ਯੂਸਫ਼-ਜ਼ੁਲੈਖਾਂ ਪ੍ਰੇਮ ਕਿੱਸੇ ਦਾ ਨਾਇਕ ਹੈ ਅਤੇ ਇਸ ਕਿੱਸੇ ਦਾ ਕੁਰਾਨ ਵਿਚ ਉਲੇਖ ਹੋਣ ਕਾਰਨ ਇਸ ਨੂੰ ਪਵਿੱਤਰ ਕਥਾ ਅਤੇ ਅਹਸਨਲ ਕਸਿਸ (ਸਭ ਤੋਂ ਸ੍ਰੇਸ਼ਠ ਕਥਾ) ਦਾ ਰੁਤਬਾ ਹਾਸਲ ਹੈ। ਇਹ ਕਿੱਸਾ ਫ਼ਾਰਸੀ ਤੋਂ ਇਲਾਵਾ ਕਈ ਭਾਰਤੀ ਭਾਸ਼ਾਵਾਂ ਵਿਚ ਲਿਖਿਆ ਗਿਆ ਅਤੇ ਉਨ੍ਹਾਂ ਵਿਚ ਕਈ ਤਰ੍ਹਾਂ ਦੀਆਂ ਨਵੀਆਂ ਕਲਪਨਾਵਾਂ ਵੀ ਸਮੋਈਆਂ ਗਈਆਂ। ਪੰਜਾਬੀ ਵਿਚ ਇਹ ਕਿੱਸਾ ਸਭ ਤੋਂ ਪਹਿਲਾਂ ਹਾਫ਼ਿਜ਼ ਬਰਖ਼ੁਰਦਾਰ ਨੇ ਲਿਖਿਆ।

ਹਜ਼ਰਤ ਯਾਕੂਬ ਦੇ ਪੁੱਤਰਾਂ ਵਿਚੋਂ ਇਹ ਸਭ ਤੋਂ ਛੋਟਾ, ਸੁਹਣਾ ਅਤੇ ਬੁੱਧੀਮਾਨ ਸੀ। ਯਾਕੂਬ ਨੂੰ ਇਸ ਨਾਲ ਬਹੁਤ ਮੋਹ ਸੀ। ਬਾਕੀ ਦੇ ਭਰਾਵਾਂ ਨੇ ਈਰਖਾਵਸ ਇਸ ਨੂੰ ਜੰਗਲ ਦੇ ਇਕ ਅੰਨ੍ਹੇ ਖੂਹ ਵਿਚ ਸੁੱਟ ਦਿੱਤਾ ਅਤੇ ਪਿਤਾ ਨੂੰ ਕਿਹਾ ਕਿ ਇਸ ਨੂੰ ਬਘਿਆੜ ਖਾ ਗਿਆ ਹੈ। ਯਾਕੂਬ ਪੁੱਤਰ ਦੇ ਵਿਯੋਗ ਵਿਚ ਰੋ ਰੋ ਕੇ ਅੰਨ੍ਹਾ ਹੋ ਗਿਆ। ਉਧਰ ਯੂਸਫ਼ ਨੂੰ ਸੌਦਾਗਰਾਂ ਦੇ ਇਕ ਕਾਫ਼ਲੇ ਨੇ ਖੂਹ ਵਿਚੋਂ ਕੱਢ ਲਿਆ ਅਤੇ ਮਿਸਰ ਜਾ ਕੇ ਗ਼ੁਲਾਮਾਂ ਦੀ ਮੰਡੀ ਵਿਚ ਵੇਚ ਦਿੱਤਾ। ਮਿਸਰ ਦੇ ਬਾਦਸ਼ਾਹ ਅਜ਼ੀਜ਼ ਨੇ ਇਸ ਨੂੰ ਆਪਣੀ ਛੋਟੀ ਬੇਗਮ ਜ਼ੁਲੈਖਾਂ ਲਈ ਖਰੀਦ ਲਿਆ। ਜ਼ੁਲੈਖਾਂ ਨੇ ਇਸ ਨੂੰ ਆਪਣੇ ਪ੍ਰੇਮ ਜਾਲ ਵਿਚ ਫਸਾਣਾ ਚਾਹਿਆ ਪਰ ਇਸ ਨੇ ਉਸ ਦੀ ਇਕ ਨਾ ਮੰਨੀ ਜਿਸ ਕਾਰਨ ਉਸ ਨੇ ਇਸ ਨੂੰ ਕੈਦ ਕਰਵਾ ਦਿੱਤਾ। ਕੁਝ ਸਮੇਂ ਬਾਅਦ ਬਾਦਸ਼ਾਹ ਅਜ਼ੀਜ਼ ਮਰ ਗਿਆ ਤਾਂ ਜ਼ੁਲੈਖਾਂ ਨੇ ਇਸ ਨੂੰ ਕੈਦ ਵਿਚੋਂ ਕੱਢ ਕੇ ਮੁੜ ਵਿਆਹ ਦਾ ਪ੍ਰਸਤਾਵ ਰੱਖਿਆ। ਹਾਲਾਤ ਦੇ ਬਦਲਾਵ ਅਤੇ ਜ਼ੁਲੈਖਾਂ ਦਾ ਸੱਚਾ ਪਿਆਰ ਦੇਖ ਕੇ ਇਸ ਨੇ ਹਾਂ ਕਰ ਦਿੱਤੀ ਅਤੇ ਉਸ ਨਾਲ ਵਿਆਹ ਕਰਾ ਕੇ ਮਿਸਰ ਦਾ ਬਾਦਸ਼ਾਹ ਬਣ ਗਿਆ। ਉਧਰ ਇਸ ਦੀ ਜਨਮ ਭੂਮੀ ਇਸਰਾਈਲ (ਕਨਿਆਨ) ਵਿਚ ਕਾਲ ਪੈ ਜਾਣ ਤੇ ਇਸ ਨੇ ਆਪਣੇ ਭਰਾਵਾਂ ਅਤੇ ਪਰਜਾ ਦੀ ਬਹੁਤ ਮਦਦ ਕੀਤੀ ਜਿਸ ਕਾਰਨ ਇਸ ਨੂੰ ਉਹ ਰਾਜ ਵੀ ਹਾਸਲ ਹੋ ਗਿਆ।

ਹ.ਪੁ.–ਮ.ਕੋ. ; ਪੰ.ਸਾ.ਇ. ; ਪੰ.ਸਾ.ਸੰ.ਕੋ. ; ਪੰ.ਲੋ.ਵਿ.ਕੋ.

**ਯੋਗ** : ਇਹ ਭਾਰਤੀ ਦਰਸ਼ਨ ਦੀਆਂ ਛੇ ਪੁਰਾਣੀਆਂ ਪ੍ਰਣਾਲੀਆਂ ਵਿਚੋਂ ਇਕ ਹੈ ਜਿਸ ਦਾ ਮੋਢੀ ਯਜਨਵਲਕਯਾ ਰਿਸ਼ੀ ਸੀ। ਬਾਅਦ ਵਿਚ ਪਤੰਜਲੀ ਨੂੰ ਇਸ ਦਾ ਮੋਢੀ ਮੰਨਿਆ ਗਿਆ। ਯੋਗ ਮਾਨਸਿਕ ਅਤੇ ਸਰੀਰਕ ਅਨੁਸ਼ਾਸਨ ਦੀ ਅਵਸਥਾ ਨੂੰ ਕਿਹਾ ਜਾਂਦਾ ਹੈ। ਇਸ ਦਾ ਆਰੰਭ ਆਰੀਆ ਲੋਕਾਂ ਤੋਂ ਪਹਿਲੇ ਹੋਇਆ ਸੀ। ਯੋਗ ਦਾ ਸਮਾਂ ਸਿੰਧੂ ਘਾਟੀ ਸਭਿਅਤਾ ਵੇਲੇ ਦਾ ਵੀ ਮੰਨਿਆ ਜਾਂਦਾ ਰਿਹਾ ਹੈ। ਯੋਗ ਜੀਵਨ ਦੀ ਵਿਚਾਰ ਪ੍ਰਣਾਲੀ ਦੀ ਕਾਰਜਸ਼ੀਲ ਅਭਿਵਿਅਕਤੀ ਹੈ ਜਿਸ ਦਾ ਆਧਾਰ ਸਾਂਖਯ ਮਤ ਦਾ ਕਿਰਿਆਤਮਕ ਅਤੇ ਅਧਿਆਤਮਕ ਰੂਪ ਹੈ। ਇਹ ਹਿੰਦੂ ਸਾਧਨਾ ਦਾ ਵਿਸ਼ੇਸ਼ ਗੁਣ ਹੈ ਅਤੇ ਇਹ ਮੰਨਿਆ ਜਾਂਦਾ ਹੈ ਕਿ ਇਕ ਦੇਵਤਾ ਵੀ ਯੋਗ ਤੋਂ ਬਿਨਾ ਮੁਕਤੀ ਨਹੀਂ ਪਾ ਸਕਦਾ। ਯੋਗ ਸਾਂਖਯ ਦੇ 25 ਨਿਯਮਾਂ ਨੂੰ ਸਵੀਕਾਰ ਕਰਦਾ ਹੈ। ਕਈ ਮਤਾਂ ਵਿਚ ਇਕ ਨਿਯਮ ਵੱਧ ਹੈ ਜਿਸ ਦਾ ਨਾਂ ਈਸ਼ਵਰ ਜਾਂ ਪਰਮਾਤਮਾ ਹੈ ਅਤੇ ਜੋ ਕੇਵਲ ਨਿਰਮਾਤਾ ਅਤੇ ਸੰਘਾਰਕਰਤਾ ਹੀ ਨਹੀਂ ਬਲਕਿ ਉਹ ਹੈ ਜਿਸ ਲਈ ਆਤਮਾ ਸਾਧਨਾ ਕਰਦੀ ਹੈ।

ਯੋਗ ਸ਼ਬਦ ਯੁਜ ਤੋਂ ਬਣਿਆ ਹੈ ਜਿ ਸਦਾ ਅਰਥ ਹੈ ਯੋਗ ਜਾਂ ਜੁੜਨਾ ਜਿਸ ਰਾਹੀਂ ਕਿ ਮਨੁੱਖ ਦੀ ਆਤਮਾ ਦਾ ਪਰਮਾਤਮਾ ਨਾਲ ਜੁੜਨਾ ਜਾਣਿਆ ਜਾਂਦਾ ਹੈ। ਯੋਗ ਧਾਰਨ ਕਰਨ ਵਾਲੇ ਨੂੰ ਯੋਗੀ ਕਿਹਾ ਜਾਂਦਾ ਹੈ। ਯੋਗ ਦੀਆਂ ਸਭ ਕਲਾਵਾਂ ਨੂੰ ਜੋ ਜਾਣਦਾ ਹੈ ਉਸ ਨੂੰ 'ਯੋਗਾਰੁੱਧ' ਕਿਹਾ ਜਾਂਦਾ ਹੈ। ਯੋਗ ਦੇ ਕਈ ਰੂਪ ਹਨ ਜਿਵੇਂ ਸਮਾਧੀ, ਸਿੱਧੀ ਆਦਿ। ਇਨ੍ਹਾਂ ਸ਼ਕਤੀਆਂ ਨੂੰ ਪ੍ਰਾਪਤ ਕਰਨ ਲਈ 'ਪਥ' ਜਾਂ 'ਮਾਰਗ' ਅਪਣਾਏ ਜਾਂਦੇ ਹਨ। ਇਨ੍ਹਾਂ ਅਵਸਥਾਵਾਂ ਨੂੰ ਪ੍ਰਾਪਤ ਕਰਨ ਉਪਰੰਤ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਇਸ ਤਰ੍ਹਾਂ ਰਾਜਯੋਗ ਦੀਆਂ 15

ਅਵਸਥਾਵਾਂ ਹਨ, ਮੰਤਰ ਯੋਗ ਦੀਆਂ 16 ਅਵਸਥਾਵਾਂ ਹਨ, 9 ਭਗਤੀ ਯੋਗ ਦੀਆਂ, 10 ਲੈਅ ਯੋਗ ਦੀਆਂ, ਹੱਠ ਯੋਗ ਦੀਆਂ ਅਵਸਥਾਵਾਂ ਅੱਠ ਹਨ। ਯੋਗ ਦੇ ਰੂਪਾਂ ਵਿਚੋਂ ਕਰਮਯੋਗ ਮੁੱਖ ਹੈ। ਇਸ ਅਨੁਸਾਰ ਕਿਹਾ ਗਿਆ ਹੈ ਕਿ ਮੁਕਤੀ ਦਾ ਸਾਧਨ ਕਰਮ ਹੈ। ਭਗਤੀ ਯੋਗ ਅਨੁਸਾਰ ਰੱਬ ਦੀ ਹੋਂਦ ਉੱਤੇ ਵਿਸ਼ਵਾਸ ਕਰਨ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਜਨਨ ਯੋਗ ਵਿਚ ਗਿਆਨ ਦੁਆਰਾ, ਲੈਅ ਯੋਗ ਵਿਚ ਚੱਕਰਾਂ ਦੀ ਕਾਰਜਸ਼ੀਲਤਾ ਦੇ ਪ੍ਰਭਾਵ ਦੁਆਰਾ ਮੁਕਤੀ ਮਿਲਦੀ ਹੈ। ਹਠ ਯੋਗ ਵਿਚ ਸ਼ਰੀਰਕ ਅਤੇ ਰਾਜਯੋਗ ਵਿਚ ਅਧਿਆਤਮਕ ਸਥਿਤੀ ਦੁਆਰਾ ਮੁਕਤੀ ਮਿਲਣ ਬਾਰੇ ਦੱਸਿਆ ਗਿਆ ਹੈ। ਹਠ ਯੋਗ ਅਨੁਸਾਰ ਸਰੀਰ ਅਤੇ ਇਸ ਦੀਆਂ ਸ਼ਕਤੀਆਂ ਦੀ ਕਾਰਜਸ਼ੀਲਤਾ ਨੂੰ ਸਰੀਰਕ ਸਾਧਨਾ ਦਾ ਹਿੱਸਾ ਦਸਿਆ ਗਿਆ ਹੈ। ਹਠ ਵਿਚ 'ਹ' ਅੱਖਰ ਸੂਰਜ ਅਤੇ 'ਠ' ਚੰਦਰਮਾ ਨੂੰ ਪ੍ਰਗਟ ਕਰਦਾ ਹੈ ਅਤੇ ਇਹ ਦੋਵੇਂ ਮਨੁੱਖੀ ਸਰੀਰ ਵਿਚ ਪਾਏ ਜਾਂਦੇ ਹਨ। ਹਰ ਵਿਅਕਤੀ ਦੋ ਨਾਸਿਕਾਵਾਂ ਤੋਂ ਸਾਹ ਲੈਂਦਾ ਹੈ। ਸਰੀਰ ਵਿਚ ਸੂਰਜ ਅਤੇ ਚੰਦਰਮਾ ਦੇ ਮੇਲ ਦੀ ਵਿਆਖਿਆ ਕਈ ਤਰ੍ਹਾਂ ਕੀਤੀ ਗਈ ਹੈ। ਹਠ ਯੋਗ ਵਿਚ ਕਈ ਤਰ੍ਹਾਂ ਦੇ ਵਿਯਾਯਾਮ ਅਤੇ ਆਸਣ ਹਨ। ਉਦੇਸ਼ ਦੀ ਪ੍ਰਾਪਤੀ ਲਈ ਹਠ ਯੋਗ ਵਿਚ ਅੱਠ ਅਵਸਥਾਵਾਂ ਹਨ–1. ਯਮ:-ਰੋਕ, ਬਾਹਰੀ ਕੰਟਰੋਲ ਜਿਵੇਂ ਕਿ ਸੰਤੋਖ। 2. ਨਿਯਮ:-ਆਂਤਰਿਕ ਕੰਟਰੋਲ, ਜਿਵੇਂ ਕਿ ਤਪੱਸਿਆ। 3. ਆਸਣ:-ਸ਼ਰੀਰਕ ਅਵਸਥਾ। 4. ਪ੍ਰਾਣਾਯਮ:-ਸਾਹ ਦਾ ਕੰਟਰੋਲ। 5. ਪ੍ਰਤਿਆਹਾਰ:-ਇੰਦਰੀਆਂ ਦਾ ਕੰਟਰੋਲ। 6. ਧਰਨਾ:-ਤਪੱਸਿਆ। 7. ਧਿਆਨ:-ਚਿੰਤਨ। 8. ਸਮਾਧੀ:-ਪਰਾਚੇਤਨਾ ਦੀ ਅਵਸਥਾ। ਪੰਤਜਲੀ ਦੇ ਯੋਗ ਸੂਤਰ ਤੋਂ ਇਲਾਵਾ ਗੋਰਖਨਾਥ ਦੇ 'ਗੋਰਕਸ਼ਾ ਸਤਾਕਾ' ਵਿਚ ਵੀ ਇਸ ਦੀਆਂ ਸਿੱਖਿਆਵਾਂ ਦਾ ਵਰਨਣ ਹੈ। ਸਵਾਤਮਰਾਮਾ ਸਵਾਮੀ ਦੇ 'ਹਠ ਯੋਗ ਪ੍ਰਦੀਪਿਕਾ' ਵਿਚ ਹਠ ਯੋਗ ਦਾ ਵਿਸਥਾਰ ਪੂਰਵਕ ਵਰਨਣ ਹੈ। ਯੋਗ ਦੇ ਅਸਲੀ ਅਭਿਲਾਸ਼ੀ ਨੂੰ ਰਾਜ ਯੋਗੀ ਅਤੇ ਅਸਲ ਰੂਪ ਵਿਚ ਯੋਗ ਨੂੰ ਰਾਜਯੋਗ ਕਿਹਾ ਜਾਂਦਾ ਹੈ। ਇਸ ਵਿਚ ਮਾਨਸਿਕ ਅਤੇ ਅਧਿਆਤਮਕ ਪੱਖ ਉੱਤੇ ਜ਼ੋਰ ਦਿੱਤਾ ਜਾਂਦਾ ਹੈ। ਸਰੀਰਕ ਅਵਸਥਾ ਵੱਲ ਧਿਆਨ ਘੱਟ ਦਿੱਤਾ ਜਾਂਦਾ ਹੈ। ਇਸ ਦਾ ਉਦੇਸ਼ ਮਨੁੱਖ ਨੂੰ ਆਪਣੀ ਆਤਮਾ ਅਤੇ ਸਰੀਰ ਦਾ ਸ਼ਾਸਕ ਬਣਾਉਣਾ ਹੈ। ਇਸ ਅਵਸਥਾ ਉੱਤੇ ਪਹੁੰਚਣ ਲਈ ਹਠ ਯੋਗ ਦੀਆਂ ਅੱਠ ਅਵਸਥਾਵਾਂ ਵਿਚੋਂ ਗੁਜ਼ਰਨਾ ਪੈਂਦਾ ਹੈ। ਅਸਲੀ ਅਭਿਲਾਸ਼ੀਆਂ ਵੱਲੋਂ ਚਾਹਿਆ ਜਾਣ ਵਾਲਾ ਯੋਗ ਹੀ ਰਾਜ-ਯੋਗ ਹੈ ਜੋ ਸਰੀਰ ਦੀ ਬਜਾਇ ਮਾਨਸਿਕ ਅਤੇ ਅਧਿਆਤਮਕ ਅਵਸਥਾ ਉੱਤੇ ਜ਼ੋਰ ਦਿੰਦਾ ਹੈ। ਯੋਗ ਦੀ ਸਭ ਤੋਂ ਉੱਚ ਅਵਸਥਾ ਰਾਜ ਅਧਿਰਾਜ ਯੋਗ ਹੈ ਜਿਸ ਨੂੰ ਰਾਜ ਯੋਗ ਦਾ ਰਾਜਾ ਜਾਂ ਮਹਾਂਯੋਗ ਕਿਹਾ ਜਾਂਦਾ ਹੈ। ਇਸ ਦਾ ਬਾਹਰੀ ਰੂਪ ਕੋਈ ਨਹੀਂ। ਦੂਜੇ ਸਾਰੇ ਯੋਗ ਮਿਲਾ ਕੇ ਵੀ ਇਸ ਦੇ ਬਰਾਬਰ ਨਹੀਂ ਹੋ ਸਕਦੇ। ਇਹ ਮਨ ਦੀ ਸਭ ਤੋਂ ਉੱਚੀ, ਪਵਿੱਤਰ ਅਵਸਥਾ ਹੈ ਜਿਸ ਰਾਹੀਂ ਮਨ ਕ੍ਰੋਧ, ਡਰ, ਲੋਭ, ਮੋਹ, ਈਰਖਾ ਅਤੇ ਉਦਾਸੀ ਤੋਂ ਦੂਰ ਹੋ ਜਾਂਦਾ ਹੈ।

ਹ.ਪੁ.–ਹਿੰ.ਵ.ਕੋ.: 618.; ਐਨ.ਰਿ.ਐਥਿ :531

**ਯੋਗ ਦਰਸ਼ਨ** : ਇਹ ਸੰਸਕ੍ਰਿਤ ਦੇ ਯੁਜ਼ੁ ਧਾਤੂ ਤੋਂ ਬਣੇ ਸ਼ਬਦ 'ਯੋਗ' ਦੀ ਸਾਧਨਾ ਨਾਲ ਸਬੰਧਤ ਸਿਧਾਂਤ ਪ੍ਰਣਾਲੀ ਹੈ। ਯੋਗ ਸ਼ਬਦ ਦਾ ਮੂਲ ਅਰਥ ਜੋੜਨਾ ਜਾਂ ਸਬੰਧ ਕਾਇਮ ਕਰਨਾ ਹੈ। ਇਸ ਲਈ ਇਹ ਆਤਮਾ ਅਤੇ ਪਰਮਾਤਮਾ ਦਾ ਮੇਲ ਕਰਾਉਣ ਵਾਲੀ ਸਾਧਨਾ ਪ੍ਰਣਾਲੀ ਹੈ। ਪਤੰਜਲੀ ਅਨੁਸਾਰ ਚਿਤ ਬਿਰਤੀ ਦੇ ਨਿਰੋਧ (ਰੋਕ) ਦਾ ਨਾਂ ਯੋਗ ਹੈ। ਯੋਗ ਦਾ ਇਕ ਅਰਥ ਯਤਨ ਵੀ ਹੈ। ਇਸ ਤਰ੍ਹਾਂ ਇਹ ਯਤਨ ਪੂਰਵਕ ਕੀਤੀ ਗਈ ਸਾਧਨਾ ਪ੍ਰਣਾਲੀ ਹੈ। ਆਤਮਾ-ਪਰਮਾਤਮਾ ਦੇ ਮੇਲ ਲਈ ਗਿਆਨਯੋਗ, ਕਰਮਯੋਗ, ਭਗਤੀ ਆਦਿ ਯੋਗ ਪ੍ਰਣਾਲੀਆਂ ਪੁਰਾਤਨ ਸਮੇਂ ਤੋਂ ਪ੍ਰਚਲਿਤ ਹਨ। ਉਪਨਿਸ਼ਦਾਂ, ਭਾਗਵਤ ਪੁਰਾਣ, ਗੀਤਾ, ਯੋਗ ਵਾਸ਼ਿਸ਼ਠ ਆਦਿ ਵਿਚ ਯੋਗ ਸਾਧਨਾ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਬੁੱਧ ਮਤ ਵਿਚ ਨਿਰਵਾਣ ਪਦ ਦੀ ਪ੍ਰਾਪਤੀ ਲਈ ਯੋਗ ਦੀ ਸਹਾਇਤਾ ਲੈਣ ਸਬੰਧੀ ਹੀ ਨਿਰਦੇਸ਼ ਹੈ। ਸਭ ਤੋਂ ਪਹਿਲਾਂ ਪਤੰਜਲੀ ਨੇ ਆਪਣੇ ਤੋਂ ਪਹਿਲਾਂ ਹੋ ਚੁੱਕੇ ਰਿਸ਼ੀਆਂ ਅਤੇ ਆਚਾਰੀਆਂ ਦੇ ਯੋਗ ਸਾਧਨਾ ਸਬੰਧੀ ਵਿਚਾਰਾਂ ਅਤੇ ਸਿਧਾਤਾਂ ਦੇ ਆਧਾਰ ਤੇ ਯੋਗ ਸੂਤਰ ਦੀ ਰਚਨਾ ਕੀਤੀ ਜਿਸ ਦਾ ਹਵਾਲਾ ਭਾਈ ਗੁਰਦਾਸ ਜੀ ਨੇ ਵੀ ਦਿੱਤਾ ਹੈ :-

'ਸੇਖ ਨਾਗ ਪਾਤੰਜਲ ਮਿਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ'

ਇਸ ਯੋਗ ਸੂਤਰ ਵਿਚ ਸਭ ਤੋਂ ਵੱਧ ਮਹੱਤਵ ਅਸ਼ਟਾਂਗ ਯੋਗ ਨੂੰ ਦਿੱਤਾ ਗਿਆ ਹੈ। ਇਸ ਤੋਂ ਬਾਅਦ ਹਨ ਯੋਗ ਦੇ ਸਰੂਪ ਅਤੇ ਮਹੱਤਵ ਦੀ ਵਿਆਖਿਆ ਹੈ। ਹਠ ਯੋਗ ਦਾ ਮੂਲ ਭਾਵੇਂ ਤੰਤਰ ਗ੍ਰੰਥਾਂ ਵਿਚ ਮੰਨਿਆ ਜਾਂਦਾ ਹੈ ਪਰ ਉਸ ਦੀ ਪੁਨਰ ਸਥਾਪਨਾ ਗੋਰਖਨਾਥ ਨੇ ਕੀਤੀ। ਇਹ ਦੋਵੇਂ ਯੋਗ ਭਾਵੇਂ ਸੁਤੰਤਰ ਰੂਪ ਵਿਚ ਹੀ ਚਲਦੇ ਰਹੇ ਹਨ ਪਰ ਕਿਤੇ ਕਿਤੇ ਇਨ੍ਹਾਂ ਦਾ ਆਪਸ ਵਿਚ ਮੇਲ ਵੀ ਹੋਇਆ ਹੈ ਅਤੇ ਇਸ ਹਾਲਤ ਵਿਚ ਹਠ ਯੋਗ ਨੂੰ ਯੋਗ ਸਾਧਨਾ ਦੀ ਪਹਿਲੀ ਅਤੇ ਅਸ਼ਟਾਂਗ ਯੋਗ ਨੂੰ ਦੂਜੀ ਪੌੜੀ ਮੰਨਿਆ ਜਾਂਦਾ ਹੈ। ਅਸ਼ਟਾਂਗ .ਯੋਗ ਨੂੰ ਰਾਜ ਯੋਗ ਵੀ ਕਿਹਾ ਜਾਂਦਾ ਹੈ ਜਿਸ ਵਿਚ ਸੋਹੰ ਜਾਪ ਅਤੇ ਅਜਪਾ ਜਾਪ ਦਾ ਵਿਧਾਨ ਹੈ। ਇਸ ਤੋਂ ਅੱਗੇ ਲਿਵ ਯੋਗ ਹੈ। ਯੋਗ ਸਾਧਨਾ ਵਿਚ ਮੰਤਰ ਯੋਗ ਨੂੰ ਵੀ ਮਾਨਤਾ ਪ੍ਰਾਪਤ ਹੈ। ਜਿਸ ਵਿਚ ਚਿਤ ਕਿਸੇ ਖਾਸ ਨੁਕਤੇ ਉੱਤੇ ਕੇਂਦਰਿਤ ਹੋ ਜਾਂਦਾ ਹੈ ਅਤੇ ਵਾਸ਼ਨਾਵਾਂ ਮਿਟ ਜਾਂਦੀਆਂ ਹਨ। ਸ਼ਬਦ ਸੁਰਤਿ ਯੋਗ ਉਹ ਹੈ ਜਿਸ ਰਾਹੀਂ ਸ਼ਬਦ ਅਤੇ ਸੁਰਤਿ ਦਾ ਸੰਜੋਗ ਹੁੰਦਾ ਹੈ ਅਤੇ ਕਾਲ, ਦਿਸ਼ਾ, ਕਰਮ, ਕਾਰਜ, ਕਾਰਣ ਆਦਿ ਦੀਆਂ ਸੀਮਾਵਾਂ ਖਤਮ ਹੋ ਜਾਂਦੀਆਂ ਹਨ। ਸਹਿਜਯੋਗ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਹੀ ਹੋਈ ਮੰਨੀ ਜਾਂਦੀ ਹੈ। ਪਤੰਜਲੀ ਦੇ ਯੋਗ ਸੂਤਰ ਦੇ ਚਾਰ ਚਰਣ ਜਾਂ ਪਾਦ ਹਨ :- ਪਹਿਲਾ ਸਮਾਧੀ ਪਾਦ ਹੈ ਜਿਸ ਵਿਚ ਯੋਗ ਦੇ ਲੱਛਣ, ਸਰੂਪ ਅਤੇ ਉਸ ਦੀ ਪ੍ਰਾਪਤੀ ਦੇ ਉਪਾਵਾਂ ਦਾ ਵਰਣਨ ਕੀਤਾ ਗਿਆ ਹੈ। ਇਸ ਵਿਚ ਚਿਤ ਬਿਰਤੀਆਂ ਦੇ ਭੇਦ ਤੇ ਲੱਛਣ ਵੀ ਦੱਸੇ ਗਏ ਹਨ। ਦੂਜੇ ਪਾਦ ਨੂੰ ਸਾਧਨਾ ਪਾਦ ਕਿਹਾ ਜਾਂਦਾ ਹੈ। ਇਸ ਵਿਚ ਅਗਿਆਨ ਸਮੇਤ ਪੰਜ ਕਲੇਸ਼ਾਂ ਨੂੰ ਸਾਰੇ ਦੁੱਖਾਂ ਦਾ ਕਾਰਨ ਦੱਸ ਕੇ ਇਨ੍ਹਾਂ ਨੂੰ ਜੜ੍ਹੋਂ ਪੁੱਟਣਾ ਜ਼ਰੂਰੀ ਦੱਸਿਆ ਗਿਆ ਹੈ ਜਿਸ ਵਾਸਤੇ ਨਿਰਮਲ ਗਿਆਨੀ ਦੀ ਲੋੜ ਤੇ ਬਲ ਦਿੱਤਾ ਗਿਆ ਹੈ। ਗਿਆਨ ਦੀ ਪ੍ਰਾਪਤੀ ਲਈ ਅੱਠ ਅੰਗ-ਯਮ, ਨਿਯਮ ਆਸਣ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਨਾ, ਧਿਆਨ ਅਤੇ ਸਮਾਧੀ ਪਦ ਵੀ ਜ਼ਰੂਰੀ ਹਨ। ਤੀਜੇ ਪਾਦ ਨੂੰ ਵਿਭੂਤੀ ਪਾਦ ਕਿਹਾ ਜਾਂਦਾ ਹੈ ਜਿਸ ਵਿਚ ਧਾਰਨਾ, ਧਿਆਨ ਅਤੇ ਸਮਾਧੀ ਦਾ ਸਮੂਹ ਸੰਜਮ ਦੱਸਿਆ ਹੈ ਅਤੇ ਉਸ ਦੇ ਲੱਛਣਾਂ ਤੇ ਮਹੱਤਵ ਦੀ ਵਿਆਖਿਆ ਕੀਤੀ ਗਈ ਹੈ। ਸੰਜਮ ਨੂੰ

ਯੋਗ ਦੀ ਸਿੱਧੀ ਅਤੇ ਵਿਭੂਤੀ ਕਿਹਾ ਗਿਆ ਹੈ ਪਰ ਇਨ੍ਹਾਂ ਸਿੱਧੀਆਂ ਤੋਂ ਦੂਰ ਰਹਿਣ ਦੀ ਚਿਤਾਵਨੀ ਵੀ ਦਿੱਤੀ ਗਈ ਹੈ। ਚੌਥੇ ਪਾਦ ਨੂੰ ਕੈਵਲਯ ਪਾਦ ਕਿਹਾ ਜਾਂਦਾ ਹੈ ਜਿਸ ਵਿਚ ਮੁਕਤੀ ਪ੍ਰਾਪਤ ਕਰਨ ਯੋਗ ਚਿੱਤ ਦਾ ਸਰੂਪ ਚਿਤਰ ਕੇ ਯੋਗ ਦਰਸ਼ਨ ਸੰਬੰਧੀ ਪੈਦਾ ਹੋਣ ਵਾਲੇ ਸ਼ੰਕਿਆਂ ਦਾ ਨਿਵਾਰਣ ਕੀਤਾ ਗਿਆ ਹੈ।

ਯੋਗ ਦਰਸ਼ਨ ਈਸ਼ਵਰ ਤੱਤ ਵਿਚ ਵਿਸ਼ਵਾਸ ਰੱਖਦਿਆਂ ਹੋਇਆਂ ਉਸ ਨੂੰ ਸਨਾਤਨ, ਸਵੈ ਨਿਰਭਰ, ਪੁਰਖ ਅਤੇ ਕੁਦਰਤ ਤੋਂ ਭਿੰਨ ਇਕ ਸੁਤੰਤਰ ਅਤੇ ਨਿੱਤ ਤੱਤ ਮੰਨਦਾ ਹੈ। ਈਸ਼ਵਰ ਇਕ ਅਜਿਹਾ ਵਿਸ਼ੇਸ਼ ਪੁਰਖ ਹੈ ਜਿਹੜਾ ਨਾ ਕਲੇਸ਼ ਭੋਗਦਾ ਹੈ ਅਤੇ ਨਾ ਕੋਈ ਕਰਮ ਕਰਦਾ ਹੈ। ਉਹ ਸਦਾ ਮੁਕਤ, ਅਸਾਧਾਰਣ ਅਤੇ ਅਨੰਤ ਸ਼ਕਤੀ ਵਾਲਾ ਪਰਮ ਪੁਰਖ ਹੈ। ਸਾਰੇ ਦੇਵੀ ਦੇਵਤੇ ਪ੍ਰਭੂ ਦੇ ਅਧੀਨ ਹਨ। ਪ੍ਰਭੂ ਅੱਗੇ ਆਪਣਾ ਆਪਾ ਅਰਪਣ ਕਰਨ ਵਾਲੇ ਸਾਧਕ ਅਥਵਾ ਜਗਿਆਸੂ ਦੇ ਪਰਮਾਰਥਕ ਰਸਤੇ ਦੀਆਂ ਸਾਰੀਆਂ ਮੁਸ਼ਕਿਲਾਂ ਦੂਰ ਹੋ ਜਾਂਦੀਆਂ ਹਨ ਅਤੇ ਉਹ ਸਹਿਜੇ ਹੀ ਕੈਵਲਯ (ਮੁਕਤੀ) ਪ੍ਰਾਪਤ ਕਰ ਲੈਂਦਾ ਹੈ। ਪ੍ਰਭੂ ਪੁਰਸ਼ ਅਤੇ ਪ੍ਰਕ੍ਰਿਤੀ ਦੇ ਸੰਯੋਗ ਨਾਲ ਪ੍ਰਕ੍ਰਿਤੀ ਦੇ ਨਤੀਜਿਆਂ ਨੂੰ ਕਾਬੂ ਵਿਚ ਰੱਖਦਾ ਹੈ। ਯੋਗ ਦਰਸ਼ਨ ਅਨੁਸਾਰ ਭਰਮਾਂ ਭੁਲੇਖਿਆਂ ਤੋਂ ਰਹਿਤ ਸ਼੍ਰੁਤੀ (ਵੇਦ) ਦਾ ਕਰਤਾ ਅਲਪਗ ਜੀਵ ਨਹੀਂ ਹੋ ਸਕਦਾ ਸਿਰਫ ਸਰਬੱਗ ਪ੍ਰਭੂ ਹੀ ਉਸ ਦੀ ਰਚਨਾ ਕਰ ਸਕਦਾ ਹੈ। ਸ਼ਰੁਤੀ ਰੂਪੀ ਪ੍ਰਮਾਣ ਨਾਲ ਯੋਗ ਸ਼ਾਸਤਰਕਾਰ ਈਸ਼ਵਰ ਦੀ ਸੱਤਾ ਨੂੰ ਸਿਧ ਕਰਦਾ ਹੈ।

ਯੋਗ ਦਰਸ਼ਨ ਨੂੰ ਮੁੱਖ ਤੌਰ ਤੇ ਨੀਤੀ ਸ਼ਾਸਤਰ ਕਿਹਾ ਜਾ ਸਕਦਾ ਹੈ ਜਿਸ ਦਾ ਦਾਰਸ਼ਨਿਕ ਆਧਾਰ ਸਾਂਖਯ ਦਰਸ਼ਨ ਹੈ। ਇਨ੍ਹਾਂ ਦੋਹਾਂ ਵਿਚ ਬਹੁਤ ਸਾਰੀਆਂ ਸਮਾਨਤਾਵਾਂ ਦੇ ਨਾਲ ਨਾਲ ਕੁਝ ਅੰਤਰ ਵੀ ਹਨ। ਯੋਗ ਦੇ ਉਲਟ ਸਾਂਖਯ ਈਸ਼ਵਰ ਦੀ ਸੱਤਾ ਨੂੰ ਸਵੀਕਾਰ ਨਹੀਂ ਕਰਦਾ। ਯੋਗ ਅਨੁਸਾਰ ਤੱਤਾਂ ਦੀ ਗਿਣਤੀ ਛੱਬੀ ਹੈ ਜਦ ਕਿ ਸਾਂਖਯ ਅਨੁਸਾਰ ਪੱਚੀ। ਯੋਗ ਪੁਰਸ਼, ਕੁਦਰਤ ਅਤੇ ਈਸ਼ਵਰ ਤਿੰਨਾਂ ਨੂੰ ਪ੍ਰਧਾਨ ਅਤੇ ਨਿੱਤ ਤੱਤ ਮੰਨਦਿਆਂ ਹੋਇਆਂ ਬਾਕੀ ਤੇਈ ਤੱਤਾਂ ਨੂੰ ਅਨਿਤ ਅਤੇ ਅਪ੍ਰਧਾਨ ਤੱਤ ਮੰਨਦਾ ਹੈ। ਸਾਂਖਯ ਅਨੁਸਾਰ ਮੁਕਤੀ ਪ੍ਰਾਪਤੀ ਵਿਵੇਕ ਗਿਆਨ ਦੁਆਰਾ ਹੀ ਸੰਭਵ ਹੈ ਜਦ ਕਿ ਯੋਗ ਦਰਸ਼ਨ ਅਨੁਸਾਰ ਮੁਕਤੀ ਪ੍ਰਾਪਤੀ ਲਈ ਵਿਵੇਕ-ਗਿਆਨ ਦੇ ਨਾਲ ਨਾਲ ਕਰਮਯੋਗ ਜਾਂ ਸਾਧਨਾ ਵੀ ਜ਼ਰੂਰੀ ਹੈ। ਇਸੇ ਤਰ੍ਹਾਂ ਅਸ਼ਟਾਂਗ ਯੋਗ ਦੇ ਰੂਪ ਵਿਚ ਇਕ ਵਿਸ਼ੇਸ਼ ਕਰਮ-ਮਾਰਗ ਦੱਸਿਆ ਗਿਆ ਹੈ ਜਿਸ ਰਾਹੀਂ ਆਤਮ-ਸਾਖਿਆਤਕਾਰ ਹੁੰਦਾ ਹੈ। ਸਾਂਖਯ ਦਰਸ਼ਨ ਜਿਥੇ ਗਿਆਨ ਪ੍ਰਧਾਨ ਹੈ ਉਥੇ ਯੋਗ ਦਰਸ਼ਨ ਕਰਮ ਪ੍ਰਧਾਨ ਹੈ। ਇਸ ਦਰਸ਼ਨ ਦੇ ਕਰਮ ਮਾਰਗ ਦੇ ਮਹੱਤਵ ਬਾਰੇ ਸੰਸਾਰ ਦਾ ਕੋਈ ਵੀ ਦਰਸ਼ਨ ਅਵੇਸਲਾ ਨਹੀਂ ਹੋ ਸਕਦਾ। ਇਸ ਲਈ ਯੋਗ ਦਰਸ਼ਨ ਦਾ ਬਾਕੀ ਸਾਰੇ ਦਰਸ਼ਨਾਂ ਉੱਤੇ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵ ਜ਼ਰੂਰ ਪਿਆ ਹੈ।

ਇਸ ਦਰਸ਼ਨ ਅਨੁਸਾਰ ਚਿੱਤ ਨਾਲ ਸੰਯੋਗ, ਆਤਮਾ ਦੇ ਬੰਧਨਾਂ ਦਾ ਕਾਰਨ ਹੈ। ਵਿਵੇਕ, ਗਿਆਨ ਅਤੇ ਯੋਗ ਸਾਧਨਾ ਰਾਹੀਂ ਚਿੱਤ ਬਿਰਤੀ ਰੁਕ ਜਾਂਦੀ ਹੈ ਜਾਂ ਸਥਿਰ ਹੋ ਜਾਂਦੀ ਹੈ। ਇਸ ਦੇ ਫਲਸਰੂਪ ਚਿਤ ਅਤੇ ਆਤਮਾ ਦਾ ਸੰਜੋਗ ਨਸ਼ਟ ਹੋ ਜਾਂਦਾ ਹੈ ਅਤੇ ਆਤਮਾ ਬੰਧਨ ਰਹਿਤ ਹੋ ਕੇ ਈਸ਼ਵਰ ਤੱਤ ਨਾਲ ਮਿਲ ਜਾਂਦੀ ਹੈ ਜਿਸ ਨਾਲ ਆਪਣੇ ਮੂਲ ਰੂਪ ਵਿਚ ਸਥਿਤ ਹੋ ਜਾਂਦੀ ਹੈ।

ਯੋਗ ਦਰਸ਼ਨ ਸਾਂਖਯ ਮਤ ਵਾਂਗ ਹੀ ਮੁਕਤੀ ਦੀ ਅਵਸਥਾ ਨੂੰ ਸੁੱਖ ਜਾਂ ਆਨੰਦ ਦੀ ਅਵਸਥਾ ਨਹੀਂ ਦਸਦਾ ਸਗੋਂ ਇਸ ਨੂੰ ਇਕ ਦੁਖ ਨਵਿਰਤੀ ਦੀ ਅਵਸਥਾ ਬਿਆਨ ਕਰਦਾ ਹੈ। ਆਤਮਾ ਚਿੱਤ ਨਾਲ ਸੰਜੋਗ ਕਰ ਕੇ ਅਗਿਆਨਤਾ ਵਸ ਆਪਣੇ ਆਪ ਨੂੰ ਕਰਤਾ ਅਤੇ ਭੋਗਤਾ ਸਮਝਣ ਲਗ ਜਾਂਦੀ ਹੈ ਜਿਸ ਨਾਲ ਬੰਧਨ ਵਿਚ ਫਸ ਜਾਂਦੀ ਹੈ। ਅਜਿਹੀ ਹਾਲਤ ਵਿਚ ਆਤਮਾ ਪੰਜ ਕਲੇਸ਼ਾਂ ਵਿਚ ਘਿਰ ਜਾਂਦੀ ਹੈ ਜਿਹੜੇ ਅਵਿਦਿਆ ਅਸਮਿਤਾ (ਦੇਹ, ਧਨ ਦੀ ਹਉਮੈ), ਰਾਗ (ਸੰਸਾਰਕ ਪਦਾਰਥਾਂ ਨਾਲ ਮੋਹ), ਦ੍ਵੈਖ (ਵੈਰ, ਵਿਰੋਧ) ਅਤੇ ਅਭਿਨਿਵੇਸ਼ (ਨਾ ਕਰਨ ਯੋਗ ਕੰਮਾਂ ਨੂੰ ਹਠ ਪੂਰਵਕ ਕਰਨਾ) ਹਨ। ਇਨ੍ਹਾਂ ਸਾਰੇ ਕਲੇਸ਼ਾਂ ਦਾ ਮੂਲ ਅਵਿਦਿਆ ਹੈ। ਅਸ਼ਟਾਂਗ ਰਾਹੀਂ ਇਨ੍ਹਾਂ ਕਲੇਸ਼ਾਂ ਦਾ ਨਾਸ਼ ਹੁੰਦਾ ਹੈ ਅਤੇ ਅਗਾਧ ਸਮਾਧ ਲਗ ਜਾਂਦੀ ਹੈ ਜਿਹੜੀ ਅਸਲ ਵਿਚ ਸਹੀ ਯੋਗ ਸਿੱਧੀ ਹੈ।

ਹ.ਪੁ.–ਮ.ਕੋ.; ਐਨ.ਰਿ.ਐਥ.; ਗੁ.ਨਾ.ਸ.ਰ.; ਪੰ.ਸਾ.ਸੰ.ਕੋ



ਗੁ. ਰਾਮਸਰ ਸਾਹਿਬ (ਅੰਮ੍ਰਿਤਸਰ)

**ਰ** ਇਹ ਗੁਰਮੁਖੀ ਲਿਪੀ ਦਾ ਬੱਤੀਵਾਂ ਅੱਖਰ ਹੈ ਅਤੇ ਇਸ ਦਾ ਉਚਾਰਣ 'ਰਾਰਾ' ਕੀਤਾ ਜਾਂਦਾ ਹੈ। ਪੰਦਰ੍ਹਵੀਂ ਸਦੀ ਤੋਂ ਪਹਿਲਾਂ ਵੀ ਇਸ ਦਾ ਉਚਾਰਣ 'ਰਾਰਾ' ਹੀ ਸੀ। ਆਸਾ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਪਟੀ ਅਨੁਸਾਰ:-

ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ॥
ਜੰਤ ਉਪਾਇ ਧੰਧੈ ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ॥
(ਗੁਰੂ ਗ੍ਰੰਥ ਸਾਹਿਬ ਪੰਨਾ 434)

ਮਹਾਨ ਕੋਸ਼ ਅਨੁਸਾਰ 'ਰ' ਅੱਖਰ ਦੀ ਧੁਨੀ 'ਮੁੱਖ' (ਮੂੰਹ) ਦੁਆਰਾ ਉਚਾਰੀ ਜਾਂਦੀ ਹੈ ਅਤੇ ਇਸ ਨੂੰ 'ਲ' ਅਤੇ 'ੜ' ਦੀ ਥਾਂ ਵੀ ਵਰਤ ਲਿਆ ਜਾਂਦਾ ਹੈ। ਵੱਖ-ਵੱਖ ਲਿਪੀਆਂ ਵਿਚ ਵੱਖ-ਵੱਖ ਸਰੂਪ ਧਾਰਦੀ 'ਰ' ਅੱਖਰ ਦੀ ਗੁਰਮੁਖੀ ਲਿਪੀ ਵਾਲੀ ਬਨਾਵਟ ਸ਼ਾਰਦਾ ਲਿਪੀ ਵਿਚ ਲਗਭਗ ਹੋਂਦ ਵਿਚ ਆ ਚੁੱਕੀ ਸੀ। ਏਕਾਦਸੀ ਮਹਾਤਮ, ਪਦਮਾਵਤ, ਬਾਬਾ ਮੋਹਨ ਦੀ ਪੋਥੀ, ਕਰਤਾਰਪੁਰ ਵਾਲੀ ਬੀੜ, ਗੁਰੂ ਹਰਿ ਰਾਇ ਸਾਹਿਬ ਦੇ ਹਸਤਾਖਰ ਵਾਲੇ ਗੁਰੂ ਗ੍ਰੰਥ ਸਾਹਿਬ ਅਤੇ ਹੋਰ ਲਿਖਤਾਂ ਵਿਚ ਇਸ ਅੱਖਰ ਦੇ ਅਜੋਕੇ ਰੂਪ ਦੀ ਹੀ ਵਰਤੋਂ ਕੀਤੀ ਗਈ ਹੈ। ਡਾ. ਪ੍ਰੇਮ ਪ੍ਰਕਾਸ਼ ਸਿੰਘ ਦਾ ਮਤ ਹੈ ਕਿ 'ਰ' ਧੁਨੀ ਦਾ ਸਬੰਧ 'ਕਾਂਬਵੀ ਦੰਤੀ' ਸੁਰ ਨਾਲ ਹੈ। ਸੰਸਕ੍ਰਿਤ ਵਿਚੋਂ ਲਏ ਗਏ ਸਬਦਾਂ ਵਿਚ 'ਰ' ਨੂੰ ਪੈਰ ਵਿਚ ਵੀ ਲਿਖਿਆ ਜਾਂਦਾ ਹੈ ਜਿਵੇਂ ਪ੍ਰਸ਼ਨ, ਪ੍ਰਧਾਨ, ਪ੍ਰੇਮ, ਪ੍ਰੀਤ ਆਦਿ।

'ਰ' ਅੱਖਰ ਨਾਲ ਸਾਰੀਆਂ ਹੀ ਲਗਾਂ ਮਾਤਰਾਂ ਲੱਗ ਜਾਂਦੀਆਂ ਹਨ ਜਿਵੇਂ ਰਾ, ਰਿ, ਰੀ, ਰੁ, ਰੂ, ਰੇ, ਰੋ, ਰੌ ਰੱ, ਰੰ, ਰਾਂ।

ਸੰਸਕ੍ਰਿਤ ਸੰਗਿਆ ਰੂਪ ਅਨੁਸਾਰ 'ਰ' ਦਾ ਭਾਵ ਹੈ ਅੱਗ, ਕਾਮ, ਦਾਨ, ਉਗਰ, ਰਗਣ (ਗਣ ਛੰਦ ਵਿਧਾਨ ਅਨੁਸਾਰ) ਦਾ ਸੰਖੇਪ ਰੂਪ। ਰਗਣ ਵਿਚ ਇਕ ਗੁਰੂ ਲਘੂ ਅਤੇ ਇਕ ਗੁਰੂ ਹੁੰਦਾ ਹੈ।

ਹ.ਪੁ.–ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਦੂਜੀ; ਸਵਾਲ ਲਿਪੀ ਦਾ-ਡਾ. ਪ੍ਰੇਮ ਪ੍ਰਕਾਸ਼ ਸਿੰਘ; ਮ.ਕੋ.

—ਡਾ. ਈਸ਼ਰ ਸਿੰਘ ਤਾਂਘ

| | | |
|---|---|---|
| | ਅੱਜ ਦੀ ਗੁਰਮੁਖੀ | ਰ |
| ਗੁਪਤ ਲਿਪੀ | ਅਲਾਹਾਬਾਦ ( 375 ਈ. ) | |
| | ਬਾਵਰ ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ ( 532 ਈ. ) | |
| | ਹੋਰਯੁਜੀ ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ ( 606-647 ਈ. ) | |
| ਸ਼ਾਰਦਾ ਲਿਪੀ | ਮੇਰੂ ਵਰਮਾ ਚੰਬਾ ( 800 ਈ. ) | |
| | ਬਖਸ਼ਾਲੀਂ ( 800 ਈ. ) | |
| | ਸਰਾਹਾਂ ( 10 ਵੀਂ ਸਦੀ ) | |
| | ਬ੍ਰੰਗਲ ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ ( 1204 ਈ. ) | |
| | ਕੁੱਲੂ ( 1559 ਈ. ) | |
| | ਸ਼ਕੁੰਤਲਾ ਖਰੜਾ ( 16 ਵੀਂ ਸਦੀ ) | |
| | ਸ਼ਾਰਦਾ ( ਮੌਜੂਦਾ ) | |
| | ਟਾਕਰੀ | |
| | ਲੰਡੇ | |
| | ਡੋਗਰੀ | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ ( 1850 ਈ. ) | ਰ |

**ਰਾਸਲੂ, ਰਾਜਾ** : ਇਹ ਸਿਆਲਕੋਟ ਦੇ ਰਾਜਾ ਸਲਵਾਹਨ ਦਾ ਪੁੱਤਰ ਅਤੇ ਪੂਰਨ (ਭਗਤ) ਦਾ ਭਰਾ ਸੀ ਜਿਸ ਨੂੰ ਜੰਮਦਿਆਂ ਹੀ ਬਾਰ੍ਹਾਂ ਸਾਲ ਭੋਰੇ ਵਿਚ ਰੱਖਣ ਬਾਰੇ ਜੋਤਸ਼ੀਆਂ ਨੇ ਤਾਕੀਦ ਕੀਤੀ ਸੀ ਕਿਉਂਕਿ ਉਨ੍ਹਾਂ ਅਨੁਸਾਰ ਇਸ ਬੱਚੇ ਦਾ ਬਾਰ੍ਹਾਂ ਸਾਲ ਤੋਂ ਪਹਿਲਾਂ ਮਾਂ ਪਿਉ ਨੂੰ ਮੂੰਹ ਦਿਖਾਉਣਾ ਅਸ਼ੁਭ ਸੀ। ਇਸ ਦੇ ਜੀਵਨ ਨਾਲ ਸਬੰਧਤ ਕਈ ਲੋਕ ਕਥਾਵਾਂ ਪ੍ਰਸਿੱਧ ਹਨ ਜਿਨ੍ਹਾਂ ਵਿਚੋਂ ਸਭ ਤੋਂ ਪ੍ਰਸਿੱਧ ਕਥਾ ਇਸ ਦੇ ਕੋਕਿਲਾਂ ਨਾਲ ਵਿਆਹ ਸਬੰਧੀ ਹੈ ਜਿਹੜੀ ਰਾਜਾ ਸਿਰਕੱਪ ਦੀ ਸਭ ਤੋਂ ਛੋਟੀ ਧੀ ਸੀ।

ਲੋਕ ਰਵਾਇਤ ਅਨੁਸਾਰ ਰਾਜਾ ਸਿਰਕੱਪ ਸਿਰ ਦੀ ਬਾਜੀ ਲਗਾ ਕੇ ਦੂਜਿਆਂ ਨਾਲ ਸ਼ਤਰੰਜ ਖੇਡਦਾ ਸੀ ਅਤੇ ਚਲਾਕੀ ਨਾਲ ਬਾਜੀ ਜਿੱਤ ਕੇ ਦੂਜੇ ਦਾ ਸਿਰ ਵੱਢ (ਕੱਪ) ਦਿੰਦਾ ਸੀ। ਇਸੇ ਲਈ ਉਸ ਦਾ ਨਾਂ ਸਿਰਕੱਪ ਪ੍ਰਚੱਲਤ ਸੀ। ਰਸਾਲੂ ਨੂੰ ਜਦੋਂ ਇਸ ਸਬੰਧੀ ਪਤਾ ਲਗਿਆ ਤਾਂ ਸਿਰਕੱਪ ਨੂੰ ਸਬਕ ਸਿਖਾਉਣ ਲਈ ਇਹ ਉਸ ਦੇ ਸ਼ਹਿਰ ਚਲਾ ਗਿਆ ਅਤੇ ਸਿਰ ਦੀ ਬਾਜ਼ੀ ਲਗਾ ਕੇ ਉਸ ਨਾਲ ਸ਼ਤਰੰਜ ਖੇਡਣ ਲਗਾ। ਇਸ ਨੇ ਬੜੀ ਹੁਸ਼ਿਆਰੀ ਨਾਲ ਉਸ ਨੂੰ ਹਰਾ ਦਿੱਤਾ ਅਤੇ ਉਸ ਦਾ ਸਿਰ ਵੱਢਣ ਲਗਾ ਤਾਂ ਉਸ ਦੀਆਂ ਰਾਣੀਆਂ ਆਦਿ ਰੋਣ ਲੱਗ ਪਈਆਂ। ਉਨ੍ਹਾਂ ਦਾ ਵਿਰਲਾਪ ਸੁਣ ਕੇ ਇਸ ਨੇ ਸਿਰਕੱਪ ਨੂੰ ਛੱਡ ਦਿਤਾ ਅਤੇ ਉਸ ਨੇ ਆਪਣੀ ਨਵਜੰਮੀ ਧੀ ਕੋਕਿਲਾਂ ਨੂੰ ਇਸ ਨਾਲ ਵਿਆਹ ਦਿੱਤਾ।

ਕੋਕਿਲਾਂ ਦੇ ਜਵਾਨ ਹੋਣ ਤਕ ਰਸਾਲੂ ਬੁੱਢਾ ਹੋ ਚੁੱਕਿਆ ਸੀ ਅਤੇ ਕੁਝ ਘਟਨਾਵਾਂ ਇਸ ਤਰ੍ਹਾਂ ਵਾਪਰੀਆਂ ਕਿ ਕੋਕਿਲਾਂ ਦਾ ਪਿਆਰ ਹੋਡੀ ਨਾਲ ਪੈ ਗਿਆ। ਰਸਾਲੂ ਦੇ ਤੋਤੇ ਨੇ ਆਪਣੇ ਮਾਲਕ ਨੂੰ ਉਨ੍ਹਾਂ ਦੋਹਾਂ ਦੇ ਚਰਿੱਤਰ ਪਤਨ ਬਾਰੇ ਦੱਸਿਆ ਤਾਂ ਇਸ ਨੂੰ ਬਹੁਤ ਗੁੱਸਾ ਆਇਆ। ਇਸ ਨੇ ਹੋਡੀ ਨੂੰ ਖੈਰਾਮੂਰਤੀ ਵਿਖੇ ਬੁਲਾ ਕੇ ਮਾਰ ਦਿੱਤਾ ਅਤੇ ਉਸ ਦਾ ਮਾਸ ਰਿੰਨ੍ਹ ਕੇ ਕੋਕਿਲਾਂ ਨੂੰ ਖੁਆਇਆ। ਇਸ ਬਾਰੇ ਜਦੋਂ ਕੋਕਿਲਾਂ ਨੂੰ ਪਤਾ ਲਗਾ ਤਾਂ ਉਸ ਨੇ ਹੋਡੀ ਦੇ ਵਿਯੋਗ ਵਿਚ ਮਹਿਲ ਉੱਪਰੋ ਛਾਲ ਮਾਰ ਕੇ ਆਪਣੀ ਜਾਨ ਦੇ ਦਿੱਤੀ।

ਹ.ਪੁ.–ਪੰ.ਲੋ.ਵਿ.ਕੋ; ਪੰ.ਸਾ.ਸੰ.ਕੋ;ਪ੍ਰੀਤ ਕਹਾਣੀਆਂ-ਗੁਰਬਖਸ਼ ਸਿੰਘ ਪ੍ਰੀਤਲੜੀ

**ਰਸੂਲ** : ਖ਼ੁਦਾ ਦਾ ਬੰਦਾ ਜਿਹੜਾ ਖ਼ੁਦਾ ਦਾ ਗੁਣਗਾਨ ਕਰੇ, ਉਸ ਦੇ ਆਦੇਸ਼ਾਂ ਦੀ ਸਿੱਖਿਆ ਦੇਵੇ, ਭਵਿੱਖ ਦੀ ਸੂਚਨਾ ਦੇਵੇ ਅਤੇ ਉਸ ਦਾ ਪੈਗਾਮ ਲੋਕਾਂ ਤਕ ਪਹੁੰਚਾਵੇ। ਇਹ ਉਹ ਮਹਾਂਪੁਰਖ ਹੈ ਜਿਸ ਨੂੰ ਖ਼ੁਦਾ ਵੱਲੋਂ ਜਿਬਰਾਈਲ ਫ਼ਰਿਸ਼ਤੇ ਰਾਹੀਂ ਕਿਸੇ ਨਾ ਕਿਸੇ ਧਰਮ ਪੁਸਤਕ ਦਾ ਆਵੇਸ਼ ਜ਼ਰੂਰ ਹੀ ਹੋਇਆ ਹੋਵੇ।

ਹਜ਼ਰਤ ਮੂਸਾ, ਹਜ਼ਰਤ ਦਾਊਦ, ਹਜ਼ਰਤ ਈਸਾ ਅਤੇ ਹਜ਼ਰਤ ਮੁਹੰਮਦ ਨੂੰ ਸਾਮੀ ਧਰਮਾਂ ਵਿਚ ਰਸੂਲ ਮੰਨਿਆ ਗਿਆ ਹੈ ਕਿਉਂਕਿ ਇਨ੍ਹਾਂ ਨੂੰ ਜਿਬਰਾਈਲ ਦੁਆਰਾ ਕ੍ਰਮਵਾਰ ਤੌਰੇਤ, ਜ਼ਬੂਰ, ਅੰਜੀਲ ਅਤੇ ਕੁਰਾਨ ਆਵੇਸ਼ਿਤ ਹੋਈਆਂ।

ਮੁਸਲਮਾਨੀ ਸ਼ਰ੍ਹਾ ਅਨੁਸਾਰ ਹਜ਼ਰਤ ਮੁਹੰਮਦ ਸਾਹਿਬ ਨੂੰ ਖ਼ੁਦਾ ਦਾ ਆਖ਼ਰੀ ਰਸੂਲ ਮੰਨਿਆ ਗਿਆ ਹੈ।

ਹ.ਪ.–ਮ.ਕੋ. ; ਪੰ.ਸਾ.ਸੰ.ਕੋ.

**ਰਹਰਾਸਿ (ਬਾਣੀ)** : ਸਿੱਖ ਧਰਮ ਵਿਚ ਰੋਜ਼ਾਨਾ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ (ਨਿਤਨੇਮ ਦੀਆਂ ਬਾਣੀਆਂ) ਵਿਚੋਂ ਇਹ ਸ਼ਾਮ ਵੇਲੇ ਪੜ੍ਹੀ ਜਾਣ ਵਾਲੀ ਬਾਣੀ ਹੈ। ਰਹਰਾਸਿ ਇਕ ਬਹੁਆਰਥਕ ਸ਼ਬਦ ਹੈ ਜਿਸ ਦਾ ਪਹਿਲਾ ਅਰਥ ਹੈ-ਬੇਨਤੀ- 'ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ' ਦੂਜਾ ਅਰਥ ਰੀਤ ਜਾਂ ਮਰਿਯਾਦਾ ਹੈ-'ਹਰਿ ਕੀਰਤਿ ਹਮਰੀ ਰਹਰਾਸਿ (ਸੋ ਦਰੁ) ਅਤੇ 'ਇਹ ਰਹਰਾਸਿ ਕਦੀਮੀ ਚਲਹਿ' (ਗੁ.ਪ੍ਰ.ਸੂ.ਗ੍ਰੰ.) ਤੀਜਾ ਅਰਥ ਸੁਆਗਤ ਜਾਂ ਨਮਸਕਾਰ ਆਦਿ ਹੈ 'ਸਭ ਜਨ ਕਉ ਆਇ ਕਰਹਿ ਰਹਰਾਸਿ' (ਗਉੜੀ ਕੀ ਵਾਰ)

ਰਹਰਾਸਿ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਸ਼ਬਦ ਸ਼ਾਮਲ ਹਨ।

ਇਸ ਬਾਣੀ ਵਿਚ ਬਹੁਤੇ ਸ਼ਬਦ ਆਸਾ ਰਾਗ ਵਿਚੋਂ ਲਏ ਗਏ ਹਨ। ਆਸਾ ਰਾਗ ਦੇ ਗਾਇਨ ਦਾ ਪ੍ਰਮੁਖ ਸਮਾਂ ਭਾਵੇਂ ਅੰਮ੍ਰਿਤ ਵੇਲਾ ਹੀ ਹੈ ਪਰ ਇਹ ਰਾਗ ਸ਼ਾਮ ਨੂੰ ਵੀ ਗਾਇਆ ਜਾਂਦਾ ਹੈ ਅਤੇ ਇਸ ਬਾਣੀ ਵਿਚਲੀ ਸੋ ਦਰੁ ਦੀ ਪਉੜੀ ਤਾਂ ਅਸਲੋਂ ਗਾਇਨ ਹੀ ਹੁੰਦੀ ਹੈ। ਸਮੇਂ ਦੇ ਅਨੁਕੂਲ ਰਾਗ ਦਾ ਗਾਇਨ ਮਨੁੱਖੀ ਮਨ ਨੂੰ ਪ੍ਰਭਾਵਿਤ ਕਰਦਿਆਂ ਸੁਖ ਅਤੇ ਸ਼ਾਂਤੀ ਦਿੰਦਾ ਹੈ।

ਇਹ ਸਮੁੱਚੀ ਬਾਣੀ (ਸੰਗ੍ਰਹਿ) ਵਿਚਾਰਾਂ ਦੀ ਇਕ ਲੜੀ ਹੈ ਜਿਹੜੀ ਪੇਸ਼ ਕਰਦੀ ਹੈ ਕਿ–

1. ਗਾਵਨਿ ਜਾਂ ਸੰਗੀਤ ਬ੍ਰਹਿਮੰਡ ਦਾ ਸਭ ਤੋਂ ਉੱਤਮ ਕ੍ਰਿਸ਼ਮਾ ਹੈ। ਬ੍ਰਹਿਮੰਡ ਵਿਚ ਸਭ ਕੁਝ ਇਕਸੁਰ ਹੈ, ਇਸੇ ਲਈ ਇਹ ਕਾਇਮ ਹੈ।
2. ਪਰਮਾਤਮਾ ਤਾਂ ਅਨੁਭਵ ਦੀ ਚੀਜ਼ ਹੈ, ਕਥਾ-ਕਹਾਣੀਆਂ ਸੁਣਨ ਨਾਲ ਉਸ ਦੀ ਪ੍ਰਤੀਤ ਨਹੀਂ ਆ ਸਕਦੀ। ਪ੍ਰਭੂ ਵਿਚ ਉਹੀ ਲੀਨ ਹੁੰਦੇ ਹਨ ਜਿਨ੍ਹਾਂ ਨੂੰ ਆਤਮ-ਅਨੁਭਵ ਹੁੰਦਾ ਹੈ।
3. ਸਚ (ਪਰਮਸੱਤਾ ਦਾ ਗਿਆਨ) ਮਨੁੱਖੀ ਦੁੱਖਾਂ ਅਤੇ ਕਮਜ਼ੋਰੀਆਂ ਦਾ ਨਾਸ਼ ਕਰਨ ਵਾਲਾ ਹੈ। ਆਤਮਾ ਨੂੰ 'ਸਚ-ਨਾਮ' ਦੀ ਸਦਾ ਭੁੱਖ ਰਹਿੰਦੀ ਹੈ ਅਤੇ ਇਹੀ ਭੁੱਖ ਜੀਵਨ ਦਾ ਆਧਾਰ ਹੈ।
4. ਸ਼ਰਧਾ ਤੇ ਪਿਆਸ ਮਿਲਾਪ ਦਾ ਸਾਧਨ ਬਣਦੇ ਹਨ। ਪ੍ਰਭੂ ਦੀ ਹੋਂਦ ਵਿਚ ਸ਼ਰਧਾ ਚਾਹੀਦੀ ਹੈ ਅਤੇ ਪ੍ਰਭੂ ਮਿਲਾਪ ਦੀ ਪਿਆਸ ਹੋਣੀ ਚਾਹੀਦੀ ਹੈ।
5. ਰਿਸ਼ਤੇਦਾਰ ਤੇ ਮਿੱਤਰ ਸਭ ਚੰਗੇ ਹਨ ਪਰ ਉਨ੍ਹਾਂ ਦੀ ਖਾਤਰ ਆਤਮਾ ਨੂੰ ਸੁਕਾਉਣਾ ਠੀਕ ਨਹੀਂ ਕਿਉਂਕਿ ਮਨੁੱਖ ਦੇ ਸਚਾਈ ਤੋਂ ਮੂੰਹ ਮੋੜ ਲੈਣ ਨਾਲ ਆਤਮਾ ਸੁਕ ਜਾਂਦੀ ਹੈ।
6. 'ਸੋ ਪੁਰਖੁ' ਮਨੁੱਖਤਾ ਦਾ ਆਦਰਸ਼ਕ ਟੀਚਾ ਹੈ। ਆਦਰਸ਼ਕ ਮਨੁੱਖ ਨੇ ਭਗਤੀ ਦੁਆਰਾ ਆਪਣੇ ਰਚਨਹਾਰ ਪ੍ਰਭੂ ਦੇ ਗੁਣ ਧਾਰਨ ਕਰ ਕੇ ਉੱਚਾ ਉਠਣਾ ਹੈ।
7. ਪ੍ਰਭੂ ਸਚਾਈ ਦਾ ਸਮੁੰਦਰ ਹੈ। ਇਸ ਵਿਚੋਂ ਨਾਮ ਰਤਨ ਲਭਣ ਦਾ ਯਤਨ ਕਰਨਾ ਚਾਹੀਦਾ ਹੈ।
8. ਆਦਰਸ਼ ਨੂੰ ਭੁਲ ਜਾਣ ਨਾਲ ਹੀ ਮਨੁੱਖ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਅੱਗ ਵਿਚ ਸੜਦਾ ਹੈ।
9. ਸਚਾਈ ਨੂੰ ਸਮਝਣਾ ਮਨੁੱਖੀ ਦੇਹ ਵਿਚ ਹੀ ਸੰਭਵ ਹੈ, ਹੋਰ ਜੀਵ-ਰੂਪਾਂ ਵਿਚ ਸਚ ਦੀ ਪ੍ਰਾਪਤੀ ਨਹੀਂ ਹੋ ਸਕਦੀ।
10. ਪ੍ਰਭੂ ਉਨ੍ਹਾਂ ਦੀ ਸਹਾਇਤਾ ਕਰਦਾ ਹੈ ਜੋ ਬੁਰਾਈ ਦਾ ਟਾਕਰਾ ਅਤੇ ਸਚਾਈ ਦੀ ਜੈਕਾਰ ਕਰਦੇ ਹਨ।

'ਸੋ ਦਰੁ' ਅਤੇ 'ਸੋ ਪੁਰਖੁ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੋ ਉਚਤਮ ਅਤੇ ਅਨੂਪਮ ਦ੍ਰਿਸ਼ ਹਨ ਜੋ ਇਸ ਬਾਣੀ ਦਾ ਭਾਗ ਬਣੇ ਹੋਏ ਹਨ। 'ਨਾਨਕ ਸਚੁ ਸਵਾਰਣਹਾਰਾ' ਇਸ ਬਾਣੀ ਦਾ

ਕੇਂਦਰ ਹੈ ਅਰਥਾਤ ਸਚ ਦਾ ਗਿਆਨ, ਸ਼ਖਸੀਅਤ ਦਾ ਵਿਕਾਸ ਤੇ ਉਸਾਰੀ ਕਰਦਾ ਹੈ। ਇਸ ਬਾਣੀ ਵਿਚ ਰਾਤ, ਸਚੁ, ਨਾਮ, ਪਰਗਾਸਿ, ਹਰਿਆ, ਸੋ ਪੁਰਖੁ, ਖੇਲ, ਸਰਣ, ਭਵਜਲ ਤਰਨ, ਰੱਛਾ, ਅਨੰਦ ਤੇ ਅੰਮ੍ਰਿਤ, ਸਿੱਖ ਦਰਸ਼ਨ ਤੇ ਧਰਮ ਦੇ ਬੁਨਿਆਦੀ ਸ਼ਬਦ ਹਨ। ਸਚਾਈ ਦਾ ਮਾਰਗ ਹੀ ਸੰਸਾਰ ਮਾਰਗ ਹੈ। ਇਸ ਬਾਣੀ (ਸੰਗ੍ਰਹਿ) ਦੇ ਸਾਰੇ ਅਰਸ਼ੀ ਕਵੀ 'ਇਕ ਜੋਤਿ' ਹਨ। ਜੀਵਨ ਦੇ ਇਸ ਰਾਹੇ-ਰਾਸਤਿ '(ਰਹਰਾਸਿ) ਨੂੰ ਹਰ ਉਹ ਸਿੱਖ ਸ਼ਾਮ ਵੇਲੇ ਸਿਰ ਨਿਵਾਂਦਾ ਹੈ ਜੋ ਰਹਰਾਸਿ ਸਾਹਿਬ ਦਾ ਪਾਠ ਕਰਦਾ ਹੈ। ਗੁਰੂ ਸਾਹਿਬ ਨੇ ਜੀਵਨ ਦੇ ਮੰਤਵ ਨੂੰ ਬੜੇ ਸਪਸ਼ਟ ਰੂਪ ਵਿਚ ਪ੍ਰਗਟ ਕੀਤਾ ਹੈ-

'ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੇ ਕਿਤੈ ਨ ਕਾਮ।।
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥

ਇਸ ਲਈ ਹਰ ਪ੍ਰਾਣੀ ਨੂੰ ਤਾਕੀਦ ਹੈ :-

ਸਰੰਜਾਮਿ ਲਾਗੁ ਭਵਜਲ ਤਰਨ ਕੈ॥

ਕਿਉਂਕਿ:-

ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥

ਇਸੇ ਸ਼ਬਦ ਦੇ ਅੰਤ ਵਿਚ ਅਤਿ ਨਿਮਰਤਾ ਭਰੀ ਅਰਦਾਸ ਹੈ

ਜਪੁ ਤਪੁ ਸੰਜਮੁ ਧਰਮੁ ਨ ਕਮਾਇਆ॥
ਸੇਵਾ ਸਾਧ ਨ ਜਾਨਿਆ ਹਰਿ ਰਾਇਆ॥
ਕਹੁ ਨਾਨਕ ਹਮ ਨੀਚ ਕਰੰਮਾ॥
ਸਰਣਿ ਪਰੇ ਕੀ ਰਾਖਹੁ ਸਰਮਾ॥

ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ-

ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥

ਇਸ ਲਈ ਟੇਕ ਅਤੇ ਆਸਰਾ ਅਕਾਲ ਪੁਰਖ ਦਾ ਹੀ ਹੈ—

ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ॥
ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ॥

ਭਾਵ ਪ੍ਰਭੂ ਦੀ ਸ਼ਰਨ ਵਿਚ ਪੈ ਕੇ ਅਤੇ ਉਸ ਦੇ ਪਾਵਨ, ਪਵਿੱਤਰ ਨਾਮ ਦਾ ਸਿਮਰਨ ਕਰ ਕੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ ਅਤੇ ਜੀਵ ਸੁੱਖ ਦੇ ਘਰ ਵਿਚ ਪ੍ਰਵੇਸ਼ ਕਰਦਾ ਹੈ।

ਹ.ਪੁ.—ਮ.ਕੋ. ; ਨਿਤਨੇਮ ਸਟੀਕ - ਗਿ. ਹਰਬੰਸ ਸਿੰਘ ; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ; ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ-ਪ੍ਰੋ. ਸਾਹਿਬ ਸਿੰਘ; ਨੇਮ ਤੇ ਪ੍ਰੇਮ-ਡਾ ਤਾਰਨ ਸਿੰਘ ; ਸੰਥਯਾ ਪੋਥੀ - ਭਾਈ ਵੀਰ ਸਿੰਘ

**ਰਹਾਉ** : ਕਿਸੇ ਕਾਵਿ-ਰੂਪ ਦੀ ਟੇਕ, ਸਥਾਈ ਜਾਂ ਉਹ ਪਦ ਜੋ ਗਾਉਣ ਵੇਲੇ ਅੰਤਰੇ ਤੋਂ ਬਾਅਦ ਬਾਰ ਬਾਰ ਗਾਇਆ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਸ਼ਬਦਾਂ ਵਿਚ ਰਹਾਉ ਦੀਆਂ ਤੁਕਾਂ ਸ਼ਬਦ ਦੇ ਕੇਂਦਰੀ ਭਾਵ ਨੂੰ ਨਿਰੂਪਨ ਕਰਦੀਆਂ ਹਨ। ਰਹਾਉ ਦਾ ਅਰਥ ਸੁਰ, ਪਾਠ ਦੀ ਧਾਰਨਾ ਅਤੇ ਬਿਸਰਾਮ ਵੀ ਹੈ—

ਭਾਈ ਰੇ ਗੁਰਮਤਿ ਸਾਚਿ ਰਹਾਉ॥।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਮਕਲੀ ਦੀ ਪਹਿਲੀ ਵਾਰ ਜਿਸ ਨੂੰ 'ਜੋਧੈ ਵੀਰੈ ਪੂਰਬਾਣੀ ਕੀ ਧੁਨੀ ਉਪਰਿ ਗਾਵਣੀ' ਦਾ ਆਦੇਸ਼ ਹੈ, ਦੀ ਪਹਿਲੀ ਪਉੜੀ ਦੇ ਅੰਤ ਵਿਚ 'ਰਹਾਉ' ਸ਼ਬਦ ਦਿੱਤਾ ਹੈ ਜਿਸ ਦਾ ਅਰਥ ਹੈ ਕਿ ਇਹ ਤੁਕ ਹਰੇਕ ਪਉੜੀ ਦੇ ਅੰਤ ਵਿਚ ਜੋੜ ਕੇ ਪੜ੍ਹਨੀ ਹੈ, ਅਰਥਾਤ ਹਰੇਕ ਪਉੜੀ ਦੇ ਅੰਤ ਵਿਚ 'ਵਾਹੁ ਵਾਹੁ ਸਚੇ ਪਾਤਸਾਹਿ ਤੂ ਸਚੀ ਨਾਈ' ਪੜ੍ਹਨਾ ਜ਼ਰੂਰੀ ਹੈ।

ਕਈ ਸ਼ਬਦ ਜਿਨ੍ਹਾਂ ਦੀ ਸਥਾਈ ਲਈ ਦੋ ਤੁਕਾਂ ਰਚੀਆਂ ਹਨ ਉਥੇ ਰਹਾਉ ਦੂਜਾ ਪਦ ਵਰਤਿਆ ਹੈ। ਕੀਰਤਨ ਕਰਨ ਵਾਲਾ ਦੋਹਾਂ ਰਹਾਉ ਦੇ ਪਦਿਆਂ ਵਿਚੋਂ ਕਿਸੇ ਨੂੰ ਵੀ ਸ਼ਬਦ ਦੀ ਸਥਾਈ ਜਾਂ ਟੇਕ ਮੰਨ ਕੇ ਗਾ ਸਕਦਾ ਹੈ। ਉਦਾਹਰਣ ਵੱਜੋਂ ਸੋਰਠਿ ਰਾਗ ਵਿਚ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਸ਼ਬਦ 'ਪਾਠ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ' ਵਿਚ ਦੋ ਰਹਾਉ ਹਨ।

ਪਹਿਲਾ -

ਪਿਆਰੇ ਇਨ ਬਿਧਿ ਮਿਲਣ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥

ਅਤੇ ਦੂਜਾ -

ਤੇਰੋ ਸੇਵਕੁ ਇਹ ਰੰਗਿ ਮਾਤਾ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਰਹਾਉ ਦੂਜਾ॥

ਹ.ਪੁ.—ਮ.ਕੋ. ; ਪੰ.ਸਾ.ਕੋ. ; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ - ਪੋਥੀ ਦੂਜੀ,ਤੀਜੀ

**ਰਹਿਸਮਾ** : ਜ਼ਿਲ੍ਹਾ ਅਤੇ ਤਹਿਸੀਲ ਸਿਆਲਕੋਟ, ਥਾਣਾ ਚਪਰਾੜ ਦਾ ਇਤ੍ਰ ਪਿੰਡ ਜੋ ਰੇਲਵੇ ਸਟੇਸ਼ਨ ਰਣਬੀਰ ਸਿੰਘ ਵਾਲੇ ਤੋਂ ਉੱਤਰ ਵੱਲ ਲਗਭਗ 8 ਕਿ.ਮੀ. ਦੂਰ ਹੈ। ਇਸ ਪਿੰਡ ਦੀ ਮਹੱਤਤਾ ਇਥੇ ਸੁਸ਼ੋਭਿਤ ਤਿੰਨ ਗੁਰਅਸਥਾਨਾਂ ਕਰ ਕੇ ਹੈ

**1. ਕੁੰਡ ਸਾਹਿਬ**— ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਬਣਿਆ ਹੋਇਆ ਗੁਰਦੁਆਰਾ ਹੈ। ਗੁਰੂ ਜੀ ਕਸ਼ਮੀਰ ਵੱਲ ਜਾਂਦੇ ਹੋਏ ਜਦੋਂ ਇਸ ਪਿੰਡ ਠਹਿਰੇ ਹੋਏ ਸਨ ਤਾਂ ਇਸ ਨਗਰ ਦੇ ਇਕ ਗੁਸਾਈਂ ਸਾਧੂ ਦੀ ਲੜਕੀ ਦਾ ਵਿਆਹ ਸੀ। ਸਾਧੂ ਵੱਲੋਂ ਬੇਨਤੀ ਕਰਨ ਤੇ ਗੁਰੂ ਜੀ ਨੇ ਉਸ ਦੇ ਘਰ ਚਰਨ ਪਾਏ। ਗੁਰੂ ਜੀ ਨੇ ਜਿਸ ਕੁੰਡ ਵਿਚ ਚਰਨ ਧੋਤੇ ਸਨ ਉਹ ਹੁਣ ਪੂਜਣਯੋਗ ਸਥਾਨ ਹੈ। ਗੁਰੂ ਸਾਹਿਬ ਨੇ ਸਾਧੂ ਨੂੰ ਇਕ ਸੌ ਰੁਪਏ ਬਟੂਏ ਵਿਚ ਪਾ ਕੇ ਦਿੱਤੇ ਅਤੇ ਸੇਲੀ-ਟੋਪੀ ਬਖ਼ਸ਼ਿਸ ਕੀਤੀ। ਇਹ ਤਿੰਨੇ ਚੀਜ਼ਾਂ ਹੁਣ ਤਕ ਇਸ ਅਸਥਾਨ ਤੇ ਸਾਂਭੀਆਂ ਹੋਈਆਂ ਹਨ।

**2. ਗੁਰੂ ਸਰ**— ਪਿੰਡ ਦੀ ਪੂਰਬ ਦਿਸ਼ਾ ਵੱਲ ਪਿੰਡ ਤੋਂ ਥੋੜ੍ਹੀ ਦੂਰੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਤਲਾਅ ਹੈ। ਗੁਰੂ ਜੀ ਜਦੋਂ ਇਥੇ ਪਧਾਰੇ ਉਦੋਂ ਇਹ ਸੁੱਕਾ ਸੀ। ਕਿਹਾ ਜਾਂਦਾ ਹੈ ਸਤਿਗੁਰੂ ਜੀ ਨੇ ਤਲਾਅ ਵਿਚ ਨੇਜ਼ਾ ਮਾਰ ਕੇ ਜਲ ਕੱਢਿਆ ਤਾਂ ਇਹ ਤਲਾਅ ਜਲ ਨਾਲ ਭਰ ਗਿਆ। ਹੁਣ ਇਸ ਤਲਾਅ ਦਾ ਨਾਂ 'ਗੁਰੂਸਰ' ਹੈ। ਇਥੇ ਗੁਰਦੁਆਰਾ ਬਣਿਆ ਹੋਇਆ ਹੈ।

**3. ਟਾਲ੍ਹੀ ਸਾਹਿਬ**— ਪਿੰਡ ਦੇ ਪੂਰਬ ਵਾਲੇ ਪਾਸੇ ਥੋੜ੍ਹੀ ਜਿੰਨੀ ਦੂਰੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਕਸ਼ਮੀਰ ਵੱਲ ਜਾਂਦੇ ਸਮੇਂ ਇਥੇ ਬਿਰਾਜੇ ਸਨ। ਜਿਸ ਟਾਹਲੀ ਨਾਲ ਗੁਰੂ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ ਉਸ ਟਾਹਲੀ ਕਰ ਕੇ ਹੀ ਇਸ ਸਥਾਨ ਦਾ ਨਾਂ ਟਾਲ੍ਹੀ ਸਾਹਿਬ ਪੈ ਗਿਆ। ਹੁਣ ਇਥੇ ਗੁਰਦੁਆਰਾ ਬਣਿਆ

ਹੋਇਆ ਹੈ। ਇਕ, ਦੋ ਅਤੇ ਤਿੰਨ ਹਾੜ ਨੂੰ ਇਥੇ ਮੇਲਾ ਭਰਦਾ ਹੈ ।

ਹ.ਪ੍ਰ.–ਮ.ਕੋ.

**ਰਹਿਤਨਾਮਾ** : ਸਿੱਖ ਧਰਮ ਦੀ ਮਰਿਯਾਦਾ ਅਨੁਸਾਰ ਰਹਿਣ ਦੀ ਵਿਧੀ ਦੱਸਣ ਵਾਲੀ ਪੁਸਤਕ ਹੈ ਜਿਸ ਵਿਚ ਸਿੱਖਾਂ ਲਈ ਵਿਹਤ (ਕਰਨਯੋਗ) ਅਤੇ ਅਵਿਹਤ (ਨਾ ਕਰਨਯੋਗ) ਕਰਮਾਂ ਦਾ ਵਰਣਨ ਕੀਤਾ ਗਿਆ ਹੈ। ਸਿੱਖ ਧਰਮ ਵਿਚ ਕਈ ਰਹਿਤਨਾਮੇ ਹਨ ਜੋ ਬੁਧੀਮਾਨ ਸਿੱਖਾਂ ਨੇ ਆਪਣੀ ਆਪਣੀ ਸਮਝ ਅਤੇ ਵਿਸ਼ਵਾਸ ਅਨੁਸਾਰ ਲਿਖੇ ਹਨ ਪਰ ਉਨ੍ਹਾਂ ਵਿਚੋਂ ਮੰਨਣਯੋਗ ਉਹੀ ਵਾਕ ਹਨ ਜੋ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਦੀ ਕਸਵੱਟੀ ਉੱਪਰ ਪੂਰੇ ਉਤਰਦੇ ਹਨ। ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਆਪਣੇ ਆਪ ਵਿਚ ਰਹਿਤਨਾਮਾ ਹੈ। ਇਸ ਤੋਂ ਇਲਾਵਾ ਭਾਈ ਨੰਦ ਲਾਲ ਜੀ ਦੀ ਬਾਣੀ, ਸਰਬਲੋਹ ਪ੍ਰਕਾਸ਼, ਤਨਖਾਹਨਾਮਾ, ਭਾਈ ਚੌਪਾ ਸਿੰਘ ਦਾ ਰਹਿਤਨਾਮਾ, ਭਾਈ ਪ੍ਰਹਿਲਾਦ ਸਿੰਘ ਦਾ ਰਹਿਤਨਾਮਾ, ਪ੍ਰੇਮ ਸੁਮਾਰਗ, ਪ੍ਰਸ਼ਨੋਤਰ ਭਾਈ ਨੰਦ ਲਾਲ ਜੀ, ਭਾਈ ਦੇਸਾ ਸਿੰਘ ਦਾ ਰਹਿਤਨਾਮਾ, ਭਾਈ ਦਇਆ ਸਿੰਘ ਜੀ ਦਾ ਰਹਿਤਨਾਮਾ, ਗੁਰਸੋਭਾ, ਸੌ ਸਾਖੀ, ਮਹਿਮਾ ਪ੍ਰਕਾਸ਼, ਸੰਗਤਿ ਦਾ ਪ੍ਰਸ਼ਨ, ਵਾਜਬੁਲਅਰਜ,ਗੁਰਬਿਲਾਸ ਭਾਈ ਸੁੱਖਾ ਸਿੰਘ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਵੀ ਪ੍ਰਸਿੱਧ ਰਹਿਤਨਾਮਿਆਂ ਵਿਚ ਸ਼ਾਮਲ ਹਨ।

ਬਾਬਾ ਸੁਮੇਰ ਸਿੰਘ ਜੀ ਦੇ ਚੇਲੇ ਪੰਡਿਤ ਭਗਵਾਨ ਸਿੰਘ ਨੇ ਬਿਬੇਕਵਾਰਧਿ ਨਾਂ ਦਾ ਇਕ ਗ੍ਰੰਥ ਲਿਖਿਆ ਜਿਸ ਵਿਚ ਸੈਂਤੀ ਰਹਿਤਨਾਮਿਆਂ ਦਾ ਸੰਗ੍ਰਹਿ ਹੈ ਪਰ ਇਹ ਗੁਰਮਤਿ ਦੇ ਅਨੁਕੂਲ ਨਾ ਹੋਣ ਕਾਰਨ ਸਵੀਕਾਰ ਨਹੀਂ ਕੀਤਾ ਜਾਂਦਾ।

ਹ.ਪ੍ਰ.–ਮ.ਕੋ. ; ਪੰ.ਲੋ.ਵਿ.ਕੋ.

**ਰਹਿਮਤ ਅਲੀ (ਗਦਰ ਲਹਿਰ)** : ਗਦਰ ਲਹਿਰ ਦੇ ਇਸ ਪ੍ਰਸਿੱਧ ਨੇਤਾ ਦਾ ਜਨਮ ਸੰਗਰੂਰ ਜ਼ਿਲ੍ਹੇ ਦੀ ਬਰਨਾਲਾ ਤਹਿਸੀਲ ਦੇ ਪਿੰਡ ਵਜੀਦ ਕਾ ਵਿਖੇ ਹੋਇਆ। ਇਹ ਛੋਟੀ ਉਮਰ ਵਿਚ ਹੀ ਫ਼ਿਲਪੀਨ ਚਲਾ ਗਿਆ। ਉਸ ਸਮੇਂ ਅਮਰੀਕਾ ਦੀ ਸਰਕਾਰ ਨੇ ਭਾਰਤੀਆਂ ਦੇ ਅਮਰੀਕਾ ਦਾਖਲੇ ਉੱਤੇ ਪਾਬੰਦੀ ਲਾਈ ਹੋਈ ਸੀ ਪਰ ਜਿਹੜਾ ਵਿਅਕਤੀ ਫ਼ਿਲਪੀਨ ਵਿਚ ਕੁਝ ਸਮਾਂ ਠਹਿਰ ਕੇ ਉਥੋਂ ਦਾ ਬਾਸ਼ਿੰਦਾ ਬਣ ਜਾਂਦਾ ਸੀ ਉਸ ਨੂੰ ਅਮਰੀਕਾ ਜਾਣ ਦੀ ਖੁਲ੍ਹ ਹੁੰਦੀ ਸੀ। ਮਗਰੋਂ ਅਮਰੀਕਾ ਦੀ ਸਰਕਾਰ ਨੇ ਭਾਰਤੀਆਂ ਦੇ ਅਮਰੀਕਾ ਦਾਖਲੇ ਦਾ ਇਹ ਰਾਹ ਵੀ ਬੰਦ ਕਰ ਦਿੱਤਾ। ਇਸ ਵਿਸ਼ੇ ਬਾਰੇ ਰਹਿਮਤ ਅਲੀ ਤੇ ਇਸ ਦੇ ਫ਼ਿਲਪੀਨ ਰਹਿੰਦੇ ਭਾਰਤੀ ਸਾਥੀਆਂ ਨੇ ਜਦੋਂ ਵਿਚਾਰ ਕੀਤੀ ਤਾਂ ਇਨ੍ਹਾਂ ਨੂੰ ਇਸ ਨਿਰਾਦਰ ਦਾ ਕਾਰਨ ਹਿੰਦੁਸਤਾਨ ਦੀ ਗ਼ੁਲਾਮੀ ਹੀ ਲੱਗਿਆ। 'ਕਾਮਾ ਗਾਟਾ ਮਾਰੂ' ਜਹਾਜ਼ ਦੀ ਘਟਨਾ ਵੀ ਇਨ੍ਹੀ ਦਿਨੀਂ ਹੀ ਵਾਪਰੀ ਜਿਸ ਨੇ ਦੇਸ਼ ਭਗਤ ਭਾਰਤੀਆਂ ਦੇ ਦਿਲਾਂ ਵਿਚ ਅੰਗਰੇਜ਼ ਸਰਕਾਰ ਵਿਰੁੱਧ ਰੋਹ ਦੀ ਜਵਾਲਾ ਨੂੰ ਭੜਕਾਇਆ। ਗਦਰ ਪਾਰਟੀ ਦੇ ਨੇਤਾ ਭਗਵਾਨ ਸਿੰਘ ਦੀਆਂ ਫ਼ਿਲਪੀਨ ਪਹੁੰਚ ਕੇ ਕੀਤੀਆਂ ਜੋਸ਼ੀਲੀਆਂ ਤਕਰੀਰਾਂ ਨੇ ਵੀ ਰਹਿਮਤ ਅਲੀ ਨੂੰ ਪ੍ਰਭਾਵਤ ਕੀਤਾ।

ਰਹਿਮਤ ਅਲੀ ਗ਼ਦਰ ਪਾਰਟੀ ਦੇ ਸੱਦੇ ਤੇ ਅਮਰੀਕਾ ਤੋਂ ਚਲੇ ਕੋਰੀਆ ਨਾਂ ਦੇ ਜਹਾਜ਼ ਤੇ ਸਵਾਰ ਹੋ ਕੇ ਭਾਰਤ ਲਈ ਚੱਲ ਪਿਆ। ਇਸ ਜਹਾਜ਼ ਦੇ ਮੁਸਾਫ਼ਰਾਂ ਵਿਚ ਸਾਂਫਰਾਂਸਿਸਕੋ ਤੋਂ ਚੱਲੇ ਸੱਤ ਹੋਰ ਗਦਰੀ ਵੀ ਸ਼ਾਮਿਲ ਸਨ। ਯੋਕੋਹਾਮਾ ਤੋਂ ਭਾਈ ਪਰਮਾਨੰਦ ਵੀ ਇਹਨਾਂ ਦੇ ਨਾਲ ਮਿਲ ਗਏ। ਹਾਂਗ-ਕਾਂਗ ਪਹੁੰਚ ਕੇ ਉਪਰੋਕਤ ਸਾਰੇ ਇਨਕਲਾਬੀ ਜਹਾਜ਼ ਤੋਂ ਉਤਰ ਪਏ ਤੇ ਉਥੇ ਦੇ ਇਕ ਗੁਰਦੁਆਰੇ ਵਿਚ ਇਕੱਤਰਤਾ ਕੀਤੀ। ਉਥੇ ਕੀਤੀਆਂ ਗਈਆਂ ਇਨਕਲਾਬੀ ਤਕਰੀਰਾਂ ਨੇ ਰਹਿਮਤ ਅਲੀ ਦੇ ਮਨ ਵਿਚਲੇ ਇਨਕਲਾਬੀ ਜਜ਼ਬੇ ਨੂੰ ਹੋਰ ਪ੍ਰਚੰਡ ਕੀਤਾ।

ਜਦੋਂ ਰਹਿਮਤ ਅਲੀ ਤੇ ਦੂਜੇ ਗ਼ਦਰੀ ਭਾਰਤੀ ਬੰਦਰਗਾਹ ਤੇ ਪਹੁੰਚੇ ਤਾਂ ਅੱਗੇ ਬਰਤਾਨਵੀ ਫ਼ੌਜ ਦੇ ਸਿਪਾਹੀ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਲਈ ਪਹਿਲਾਂ ਹੀ ਉਥੇ ਖੜ੍ਹੇ ਹੋਏ ਸਨ। ਗਦਰੀਆਂ ਨੂੰ ਜਦ ਗ੍ਰਿਫ਼ਤਾਰ ਕੀਤਾ ਜਾ ਰਿਹਾ ਸੀ ਤਾਂ ਰਹਿਮਤ ਅਲੀ ਨੂੰ ਮੁਸਲਮਾਨ ਹੋਣ ਕਰ ਕੇ ਛੱਡ ਦਿੱਤਾ ਗਿਆ। ਬਰਤਾਨਵੀ ਹਕੂਮਤ ਗ਼ਦਰ ਲਹਿਰ ਨੂੰ ਉਦੋਂ ਸਿਰਫ਼ ਸਿੱਖਾਂ ਦੀ ਲਹਿਰ ਹੀ ਸਮਝਦੀ ਸੀ।

ਰਹਿਮਤ ਅਲੀ ਨੇ ਗ੍ਰਿਫ਼ਤਾਰੀ ਤੋਂ ਬਚੇ ਗਦਰ ਲਹਿਰ ਦੇ ਕਾਰਕੁਨਾਂ ਜਿਨ੍ਹਾਂ ਵਿਚੋਂ ਕਰਤਾਰ ਸਿੰਘ ਸਰਾਭਾ ਦਾ ਨਾਂ ਉਭਰਵਾਂ ਹੈ, ਨਾਲ ਤਾਲਮੇਲ ਕਰ ਕੇ ਗ਼ਦਰ ਪਾਰਟੀ ਦੇ ਸੰਦੇਸ਼ ਨੂੰ ਪਿੰਡ - ਪਿੰਡ ਪਹੁੰਚਾਉਣ ਦਾ ਕੰਮ ਆਰੰਭਿਆ।

22 ਨਵੰਬਰ, 1914 ਨੂੰ ਫਿਰੋਜ਼ਪੁਰ - ਜਲਾਲਾਬਾਦ ਮੁੱਖ ਸੜਕ ਉੱਪਰ ਗ਼ਦਰ ਪਾਰਟੀ ਵੱਲੋਂ ਭਾਰੀ ਜਲਸਾ ਕੀਤਾ ਗਿਆ। ਇਸ ਜਲਸੇ ਵਿਚ ਰਹਿਮਤ ਅਲੀ ਤੋਂ ਇਲਾਵਾ ਇਸ ਪਾਰਟੀ ਦੇ ਪ੍ਰਮੁੱਖ ਨੇਤਾ ਕਰਤਾਰ ਸਿੰਘ ਸਰਾਭਾ, ਪੰਡਿਤ ਕਾਂਸ਼ੀ ਰਾਮ ਮੜੌਲੀ ਤੇ ਭਾਈ ਜੀਵਨ ਸਿੰਘ ਦੂਲੇ ਸਿੰਘ ਵਾਲਾ ਆਦਿ ਸ਼ਾਮਲ ਸਨ। ਜਲਸੇ ਦੀ ਸਮਾਪਤੀ ਉਪਰੰਤ ਗ਼ਦਰੀ ਗੱਡੀ ਉੱਤੇ ਸਵਾਰ ਹੋ ਕੇ ਆਪੋ ਆਪਣੇ ਟਿਕਾਣਿਆਂ ਨੂੰ ਚੱਲ ਪਏ। ਇਨ੍ਹਾਂ ਵਿਚੋਂ ਸਤਾਰਾਂ ਅਠਾਰਾਂ ਗ਼ਦਰੀ ਸਮੇਂ ਤੋਂ ਪਛੜ ਜਾਣ ਕਰ ਕੇ ਗੱਡੀ ਤੇ ਸਵਾਰ ਹੋਣੋਂ ਰਹਿ ਗਏ। ਇਨ੍ਹਾਂ ਵਿਚ ਰਹਿਮਤ ਅਲੀ ਵੀ ਸ਼ਾਮਲ ਸੀ। ਇਨ੍ਹਾਂ ਨੇ ਤਿੰਨ ਲੋਕਲ ਟਾਂਗੇ ਕਿਰਾਏ ਤੇ ਲਏ ਅਤੇ ਮੋਗੇ ਵੱਲ ਚਲ ਪਏ। ਰਾਹ ਵਿਚ ਫਿਰੋਜ਼ਪੁਰ ਸ਼ਹਿਰ ਦੇ ਨਜ਼ਦੀਕ, ਮਿਸ਼ਰੀ ਵਾਲੇ ਦੇ ਪੁਲ ਉੱਤੇ ਬਹੁਤ ਸਾਰੇ ਥਾਣੇਦਾਰਾਂ, ਸਿਪਾਹੀਆਂ, ਜ਼ੈਲਦਾਰਾਂ ਅਤੇ ਸਫੈਦਪੋਸ਼ਾਂ ਸਮੇਤ ਅਨੇਕਾਂ ਸਰਕਾਰੀ ਪਿੱਠੂ ਇਕੱਠੇ ਹੋਏ ਖੜ੍ਹੇ ਸਨ ਕਿਉਂਕਿ ਉਥੇ ਗੋਰੇ ਕਪਤਾਨ ਨੇ ਦੌਰੇ ਤੇ ਆਉਣਾ ਸੀ। ਬਸ਼ਾਰਤ ਅਲੀ ਨਾਂ ਦੇ ਇਕ ਆਕੜਖੋਰ ਥਾਣੇਦਾਰ ਨੇ ਆਪਣਾ ਪੁਲਿਸ ਵਾਲਾ ਰੋਅਬ ਜਮਾਉਣ ਲਈ ਰਹਿਮਤ ਅਲੀ ਦੇ ਬਿਨਾ ਵਜ੍ਹਾ ਹੀ ਥੱਪੜ ਮਾਰ ਦਿੱਤਾ। ਇਹ ਦੇਖ ਕੇ ਗ਼ਦਰੀਆਂ ਨੂੰ ਕਹਿਰਾਂ ਦਾ ਗੁੱਸਾ ਆਇਆ। ਗਾਂਧਾ ਸਿੰਘ ਕਚਰਭੰਨ ਨੇ ਆਪਣੇ ਪਿਸਤੌਲ ਨਾਲ ਗੋਲੀ ਚਲਾ ਕੇ ਉਪਰੋਕਤ ਥਾਣੇਦਾਰ ਨੂੰ ਮਾਰ ਮੁਕਾਇਆ। ਇਕ ਗੋਲੀ ਜ਼ੈਲਦਾਰ ਜਵਾਲਾ ਸਿੰਘ ਨੂੰ ਲੱਗੀ ਅਤੇ ਉਹ ਵੀ ਪਾਰ ਬੋਲ ਗਿਆ। ਇਸ ਘਟਨਾ ਉਪਰੰਤ ਬਹੁਤ ਸਾਰੇ ਗ਼ਦਰੀ ਤਾਂ ਲੋਕਾਂ ਦੀ ਭੀੜ ਦੇ ਵਿਚ ਦੀ ਬਚ ਕੇ ਨਿਕਲਣ ਵਿਚ ਕਾਮਯਾਬ ਹੋ ਗਏ ਪਰ ਕੁਝ ਇਕ ਗ਼ਦਰੀ ਆਲੇ-ਦੁਆਲੇ ਦੀਆਂ ਝਾੜੀਆਂ ਦੀ ਓਟ ਲੈ ਕੇ ਪੁਲਿਸ ਨਾਲ ਮੁਕਾਬਲਾ ਕਰਨ ਲੱਗੇ। ਕੁਝ ਚਿਰ ਆਹਮੋ-ਸਾਹਮਣੀਆਂ ਗੋਲੀਆਂ ਦੇ ਵਟਾਂਦਰੇ ਉਪਰੰਤ ਪੁਲਿਸ ਨੇ ਝਾੜੀਆਂ ਨੂੰ ਅੱਗ ਲਗਾ ਦਿੱਤੀ। ਸੱਤ ਗਦਰੀ ਰਹਿਮਤ ਅਲੀ, ਪੰਡਿਤ ਕਾਂਸ਼ੀ ਰਾਮ ਮੜੌਲੀ, ਜੀਵਨ ਸਿੰਘ ਦੂਲੇ ਸਿੰਘ ਵਾਲਾ, ਬਖਸ਼ੀਸ਼ ਸਿੰਘ ਖਾਨਪੁਰ, ਲਾਲ ਸਿੰਘ ਜੀਉਆਣਾ, ਧਿਆਨ

ਸਿੰਘ ਅਮਰਪੁਰੀ ਅਤੇ ਜ਼ਿਲ੍ਹਾ ਲੁਧਿਆਣਾ ਦੇ ਜਗਤ ਸਿੰਘ ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ। ਲੜਦਿਆਂ ਲੜਦਿਆਂ ਇਨ੍ਹਾਂ ਕੋਲ ਦਾਰੂ ਸਿੱਕਾ ਮੁੱਕ ਚੁੱਕਾ ਸੀ। ਦੋ ਗ਼ਦਰੀਆਂ, ਧਿਆਨ ਸਿੰਘ ਬੁੰਗਈ ਅਤੇ ਚੰਦਾ ਸਿੰਘ ਵੜੈਚ ਨੇ ਪੁਲਿਸ ਦੇ ਹੱਥ ਆਉਣ ਦੀ ਥਾਂ ਇਕ ਦੂਜੇ ਨੂੰ ਗੋਲੀ ਮਾਰ ਕੇ ਸ਼ਹੀਦੀ ਪ੍ਰਾਪਤ ਕੀਤੀ।

ਰਹਿਮਤ ਅਲੀ ਤੇ ਇਸ ਦੇ ਸਾਥੀਆਂ ਉੱਪਰ ਮੁਕੱਦਮਾ ਚਲਾਇਆ ਗਿਆ ਜਿਸ ਰਾਹੀਂ ਇਨ੍ਹਾਂ ਨੂੰ 24 ਮਾਰਚ, 1915 ਨੂੰ ਫ਼ਾਂਸੀ ਲਾ ਕੇ ਸ਼ਹੀਦ ਕੀਤਾ ਗਿਆ।

ਹ.ਪੁ.–ਵੀ.ਸ.ਸ਼.- ਗੁਰਮੁਖ ਸਿੰਘ ਮੁਸਾਫ਼ਰ; ਗ਼ਦਰ ਪਾਰਟੀ ਲਹਿਰ-, ਜਗਜੀਤ ਸਿੰਘ

**ਰਹਿਮਤ ਖ਼ਾਂ, ਨਵਾਬ** : ਇਸ ਨਵਾਬ ਦਾ ਸਬੰਧ ਕੁੰਜਪੁਰੇ ਦੇ ਮੁਸਲਮਾਨ ਪਰਿਵਾਰਾਂ ਨਾਲ ਸੀ। ਇਨ੍ਹਾਂ ਵਿਚ ਪਰਿਵਾਰ ਦੇ ਮੁਖੀ ਨੂੰ ਨਵਾਬ ਕਿਹਾ ਜਾਂਦਾ ਸੀ। ਇਨ੍ਹਾਂ ਦੀ ਸੱਤਾ 17 ਨਵੰਬਰ, 1846 ਦੇ ਲਾਰਡ ਹਾਰਡਿੰਗ ਦੇ ਆਰਡਰਾਂ ਨਾਲ ਸਮਾਪਤ ਕਰ ਦਿੱਤੀ ਗਈ ਸੀ। ਇਨ੍ਹਾਂ ਹੁਕਮਾਂ ਦਾ ਪ੍ਰਭਾਵ ਸਤਲੁਜ ਦੇ ਪੂਰਬੀ ਅਤੇ ਦੱਖਣੀ ਇਲਾਕੇ ਦੇ ਛੋਟੇ ਨੌ ਸ਼ਾਸਕਾਂ ਉੱਤੇ ਜ਼ਿਆਦਾ ਪਿਆ। ਇਹ ਸਾਰੇ ਰੋਹੇਲੇ ਪਠਾਣ ਸਨ ਅਤੇ ਪਾਣੀਪਤ ਵਿਚ ਜ਼ੱਕਾ ਖੇਲਾਂ ਦੇ ਰੂਪ ਵਿਚ ਸਥਾਪਤ ਹੋਏ ਸਨ। ਇਨ੍ਹਾਂ ਦੀ ਪਛਾਣ ਪਿਸ਼ਾਵਰ ਦੀ ਸੀਮਾ ਉੱਤੇ ਰਹਿਣ ਵਾਲੇ ਇਕ ਕਬੀਲੇ ਦੇ ਰੂਪ ਵਿਚ ਕੀਤੀ ਜਾਂਦੀ ਸੀ। ਇਹ ਸੀਮਾ ਤੋਂ ਉਸ ਪਾਰ ਰਹਿਣ ਵਾਲੇ ਪਠਾਣਾਂ ਨਾਲ ਵਿਆਹ ਆਦਿ ਕਰ ਲੈਂਦੇ ਸਨ ਅਤੇ ਇਨ੍ਹਾਂ ਦੇ ਸਮਾਜਕ ਰੀਤੀ-ਰਿਵਾਜ ਆਪਸ ਵਿਚ ਮੇਲ ਖਾਂਦੇ ਸਨ। ਇਨ੍ਹਾਂ ਨੂੰ ਹਿੰਦੁਸਤਾਨੀ ਵੀ ਕਿਹਾ ਜਾਂਦਾ ਸੀ। ਅਟਕ ਅਤੇ ਪਿਸ਼ਾਵਰ ਦੇ ਲੋਕ ਇਨ੍ਹਾਂ ਨੂੰ ਆਦਰ ਨਾਲ 'ਚਚੇਰੇ ਭਰਾ' ਕਹਿ ਕੇ ਮਿਲਦੇ ਸਨ। ਕੁੰਜਪੁਰੀਆਂ ਨੂੰ ਪਹਿਲਾਂ ਸਿੰਧ ਦੇ ਗੁਰਗੁਸ਼ਤੀ ਤੋਂ ਆਇਆ ਮੰਨਿਆ ਜਾਂਦਾ ਸੀ। ਗੁਰਗੁਸ਼ਤੀ ਦਾ ਵਿਸ਼ਾਲ ਪਿੰਡ ਅਟਕ ਵਿਚ ਸਿੰਧ ਨਦੀ ਦੇ ਨੇੜੇ ਪੈਂਦਾ ਹੈ ਅਤੇ ਗੁਰਗੁਸ਼ਤੀ ਦੇ ਪਠਾਣਾਂ ਨੂੰ ਕੁੰਜਪੁਰੇ ਦੇ ਨਵਾਬਾਂ ਨਾਲ ਜੋੜਿਆ ਜਾਂਦਾ ਹੈ। ਇਸ ਤਰ੍ਹਾਂ 1886 ਈ. ਵਿਚ ਨਵਾਬ ਮੁਹੰਮਦ ਅਲੀ ਖ਼ਾਂ ਦੇ ਮਰਨ ਤੇ ਗੁਰਗੁਸ਼ਤੀਆਂ ਦਾ ਇਕ ਗਰੁੱਪ ਕਰਨਾਲ ਵਿਖੇ ਦੁਖ ਪ੍ਰਗਟ ਕਰਨ ਲਈ ਆਇਆ ਪਰ ਉਸ ਤੋਂ ਬਾਅਦ ਅਜਿਹੀ ਕੋਈ ਮਿਸਾਲ ਦੇਖਣ ਵਿਚ ਨਹੀਂ ਆਈ। ਇਸ ਤੋਂ ਬਾਅਦ ਕੁੰਜਪੁਰੀਆਂ ਅਤੇ ਗੁਰਗੁਸ਼ਤੀਆਂ ਵਿਚਕਾਰ ਵਿਆਹ ਹੁੰਦੇ ਵੀ ਨਹੀਂ ਦੇਖੇ ਗਏ। ਗੁਰਗੁਸ਼ਤੀ ਭਾਰਤ ਵਿਚ ਕਿਥੇ ਸਥਾਪਤ ਹੋਏ ਇਸ ਬਾਰੇ ਕੋਈ ਸੂਚਨਾ ਨਹੀਂ ਮਿਲਦੀ। ਇਨ੍ਹਾਂ ਨੂੰ ਮੁਸਲਮਾਨਾਂ ਦੀਆਂ ਜਿੱਤਾਂ ਸਮੇਂ ਦਿੱਲੀ ਕੋਰਟ ਵਿਚ ਨੌਕਰੀਆਂ ਦਿੱਤੀਆਂ ਜਾਂਦੀਆਂ ਸਨ। ਇਨ੍ਹਾਂ ਦੀ ਗਿਣਤੀ ਬਹੁਤ ਘੱਟ ਸੀ। ਇਨ੍ਹਾਂ ਵਿਚੋਂ ਨਜਾਬਤ ਖ਼ਾਂ ਜਦੋਂ ਮੁਖੀ ਬਣਿਆ ਤਾਂ ਉਸ ਨੇ ਆਪਣੀ ਲਿਆਕਤ ਨਾਲ ਪਰਿਵਾਰ ਦੀ ਸਾਖ ਬਣਾਈ। ਅਠਾਰਵੀਂ ਸਦੀ ਦੇ ਸ਼ੁਰੂ ਵਿਚ ਇਸ ਨੇ ਬੜੀ ਉੱਨਤੀ ਕੀਤੀ। ਇਸ ਨੇ ਸ਼ਾਹੀ ਫ਼ੌਜਾਂ ਵਿਚ ਕੈਪਟਨ ਵਜੋਂ ਨੌਕਰੀ ਕਰਨ ਬਦਲੇ ਉਪਜਾਊ ਧਰਤੀ ਦਾ ਇਕ ਹਿੱਸਾ ਪ੍ਰਾਪਤ ਕੀਤਾ ਜੋ ਕਰਨਾਲ ਵਿਚ 'ਪੂਰਨ' ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਨੇ ਸਹਾਰਨਪੁਰ ਦੇ ਵਜੀਦਪੁਰ ਅਤੇ ਬਿਦਾਉਲੀ ਪਿੰਡਾਂ ਨੂੰ ਲੁੱਟਿਆ ਅਤੇ ਆਪਣੇ ਵਾਸਤੇ ਜਮਨਾ ਵਿਚ ਇਕ ਮਜ਼ਬੂਤ ਘੰਟਾਘਰ ਬਣਵਾਇਆ ਜਿਸ ਨੂੰ ਕੁੰਜਪੁਰਾ ਨਾਂ ਦਿੱਤਾ ਗਿਆ। ਇਸ ਦੇ ਪੁੱਤਰਾਂ ਨੇ ਇਸ ਨੂੰ ਨਜਾਬਤ ਨਗਰ ਦਾ ਨਾਂ ਦਿੱਤਾ ਪਰ ਇਸ ਦੇ ਬੱਚਿਆਂ ਨੂੰ ਕੁੰਜਪੁਰੀਆਂ ਦਾ ਨਾਂ ਹੀ ਦਿੱਤਾ ਗਿਆ। ਨਜਾਬਤ ਖ਼ਾਂ ਨੂੰ ਆਪਣੀ ਚੀਜ਼ਾਂ ਉੱਤੇ ਹੱਕ ਜਤਾਉਣ ਦੀ ਆਗਿਆ ਨਹੀਂ ਸੀ। ਵਜੀਦਪੁਰ ਦੇ ਚੀਫ਼ ਨੇ ਇਜ਼ਾਂਤ ਖ਼ਾਂ ਨੂੰ ਸ਼ਿਕਾਇਤ ਕੀਤੀ ਜਿਹੜਾ ਕਿ ਸਹਾਰਨਪੁਰ ਦਾ ਚਕਲਦਾਰ ਸੀ। ਉਸ ਨੇ ਆਪਣੀਆਂ ਫੌਜਾਂ ਨਾਲ ਚੜ੍ਹਾਈ ਕਰ ਦਿੱਤੀ। ਨਜਾਬਤ ਖ਼ਾਂ ਨੇ ਇਸ ਸ਼ਾਹੀ ਏਜੰਟ ਨੂੰ ਮਾਰ ਦਿੱਤਾ। ਇਹ ਇਕ ਬੜਾ ਵੱਡਾ ਕਦਮ ਸੀ। ਪਾਣੀਪਤ ਦੇ ਉਸ ਸਮੇਂ ਦੇ ਗਵਰਨਰ ਮੂਲ ਰਾਜ ਨੇ ਉਸ ਨੂੰ ਪਕੜ ਲਿਆ ਅਤੇ ਦਿੱਲੀ ਦੇ ਬਾਦਸ਼ਾਹ ਅੱਗੇ ਪੇਸ਼ ਕੀਤਾ ਪਰ ਉਸ ਨੂੰ ਕੁਝ ਜੁਰਮਾਨਾ ਭਰਨ ਤੋਂ ਬਾਅਦ ਛੱਡ ਦਿੱਤਾ ਗਿਆ। ਨਜਾਬਤ ਖ਼ਾਂ ਨੇ 1739 ਈ. ਵਿਚ ਦਿੱਲੀ ਜਿੱਤਣ ਵਿਚ ਨਾਦਰ ਸ਼ਾਹ ਦਾ ਸਾਥ ਦਿੱਤਾ। ਇਸ ਤੋਂ ਬਾਅਦ ਇਸ ਦੇ ਸਭ ਤੋਂ ਵੱਡੇ ਪੁੱਤਰ ਦਲੇਰ ਖ਼ਾਂ ਨੇ ਵੀ ਦੁਰਾਨੀਆਂ ਦੀ ਹੀ ਸਹਾਇਤਾ ਕੀਤੀ। ਇਸ ਦੇ ਬਦਲੇ ਪਰਿਵਾਰ ਨੂੰ ਚੰਗੀ ਖਾਸੀ ਸਨਦ ਮਿਲੀ। ਇਹ ਗ੍ਰਾਂਟ ਲਗਭਗ 150 ਪਿੰਡਾਂ ਦੀ ਸੀ ਜਿਹੜੇ ਕਰਨਾਲ, ਇੰਦਰੀ, ਥਾਨੇਸਰ, ਸ਼ਾਹਬਾਦ ਅਤੇ ਬਦੋਲੀ ਵਿਖੇ ਸਨ। ਦਲੇਰ ਖ਼ਾਂ ਨੂੰ ਇਸ ਸਮੇਂ ਦੌਰਾਨ ਬਖਸ਼ੀ ਅਤੇ ਅਰਜ਼ਮੰਦ ਦਾ ਖ਼ਿਤਾਬ ਵੀ ਦਿੱਤਾ ਗਿਆ। ਇਸ ਦਾ ਉੱਤਰਾਧਿਕਾਰੀ ਗੁਲਸ਼ੇਰ ਖ਼ਾਂ ਸੀ ਇਸ ਨੇ ਆਪਣੇ ਖ਼ਾਨਦਾਨ ਦੀ ਰਹਿੰਦੀ ਜਾਇਦਾਦ ਵੀ ਗੁਆ ਦਿੱਤੀ ਪਰ 1787 ਈ. ਵਿਚ ਕੁੰਜਪੁਰੀਆਂ ਦੀ ਕਿਸਮਤ ਉਦੋਂ ਜਾਗੀ ਜਦੋਂ ਜੀਂਦ ਦਾ ਰਾਜਾ ਭਾਗ ਸਿੰਘ ਕਰਨਾਲ ਵਿਚੋਂ ਕੱਢ ਦਿੱਤਾ ਗਿਆ। ਇਸ ਦੇ 10 ਸਾਲ ਬਾਅਦ ਜਦੋਂ ਜਾਰਜ ਥਾਮਸ ਦੀ ਸਹਾਇਤਾ ਕੀਤੀ ਗਈ ਇਹ ਕੁੰਜਪੁਰੀਆ ਦੇ ਨਵਾਬ ਦੇ ਰੂਪ ਵਿਚ ਚਮਕਣ ਲਗ ਪਿਆ। ਇਸ ਤੋਂ ਬਾਅਦ 1801 ਈ. ਵਿਚ ਰਹਿਮਤ ਖਾਂ ਆਪਣੇ ਪਿਤਾ ਦੀ ਤਰ੍ਹਾਂ ਨਵਾਬ ਬਣਿਆ। ਇਹ ਉਸ ਸਮੇਂ ਦਾ ਮਹੱਤਵਪੂਰਨ ਵਿਅਕਤੀ ਸੀ। ਇਸ ਨੇ ਲਾਰਡ ਲੇਕ ਦੀ ਸਹਾਇਤਾ ਕੀਤੀ। ਸ਼ੁਰੂ ਵਿਚ ਹੋਲਕਰ ਅਤੇ ਸਿੱਖ ਸਟੇਟਾਂ ਦੇ ਮੁਖੀ ਲਾਡਵਾ ਸਰਦਾਰਾਂ ਦੇ ਖਿਲਾਫ਼ ਲਾਰਡ ਲੇਕ ਨੂੰ ਇਸ ਸਹਾਇਤਾ ਦੀ ਜ਼ਰੂਰਤ ਵੀ ਸੀ। ਇਸ ਦੇ ਪੁੱਤਰ ਦਾ ਨਾਂ ਬਹਾਦੁਰ ਜੰਗ ਖ਼ਾਂ ਸੀ। ਬਹਾਦੁਰ ਜੰਗ ਖ਼ਾਂ ਨੂੰ ਕਰਨਾਲ ਦੇ ਸੱਤ ਪਿੰਡ ਇਨਾਮ ਵੱਜੋਂ ਦਿੱਤੇ ਗਏ। ਇਹ ਇਨਾਮ 1806 ਈ. ਦੇ ਲਾਰਡ ਲੇਕ ਦੇ ਫ਼ਰਮਾਨ ਅਨੁਸਾਰ ਸੀ। ਸੰਨ 1809 ਵਿਚ ਤਿਆਰ ਕੀਤੀ ਗਈ ਇਕ ਰਿਟਰਨ ਤੋਂ ਪਤਾ ਲਗਦਾ ਹੈ ਕਿ ਰਹਿਮਤ ਖ਼ਾਂ ਅਤੇ ਇਸ ਦੇ ਭਰਾ ਗੁਲਾਮ ਮੁਹੀਉਦੀਨ ਖ਼ਾਨ ਅਤੇ ਇਨ੍ਹਾਂ ਦੇ ਚਾਚੇ ਕਰਮ ਸ਼ੇਰ ਖ਼ਾਂ ਕੋਲ ਕਰਨਾਲ, ਇੰਦਰੀ ਅਤੇ ਬਦੌਲੀ ਵਿਖੇ 120 ਪਿੰਡ ਸਨ ਜਿਨ੍ਹਾਂ ਦਾ ਮਾਲੀਆ ਲਗਭਗ 90,000 ਰੁਪਏ ਸੀ। ਰਹਿਮਤ ਖਾਂ ਦਾ ਇੰਦਰੀ, ਥਾਨੇਸਰ ਦਾ ਹਿੱਸਾ ਜਿਥੋਂ 72,000 ਰੁਪਏ ਦੀ ਆਮਦਨ ਸੀ, ਗਵਰਨਰ ਜਨਰਲ ਦੀ ਅਧੀਨਗੀ ਹੇਠ ਸੀ। 22 ਅਗਸਤ, 1811 ਨੂੰ ਇਸ ਨੂੰ ਆਜ਼ਾਦ ਰੂਪ ਵਿਚ ਦੇ ਦਿੱਤਾ ਗਿਆ। ਇਸ ਦੇ ਪੁੱਤਰ ਨੂੰ ਦਿੱਲੀ ਵਿਚ ਜਾਗੀਰ ਦਿੱਤੀ ਗਈ ਜਿਸ ਤੋਂ 2900 ਰੁਪਏ ਦੀ ਸਾਲਾਨਾ ਆਦਮਨ ਸੀ। ਲਾਰਡ ਹੈਨਰੀ ਅਤੇ ਲਾਰਡ ਡਲਹੌਜ਼ੀ ਦੇ ਐਲਾਨਾਂ ਅਨੁਸਾਰ ਕੁੰਜਪੁਰੇ ਦੇ ਨਵਾਬਾਂ ਨੂੰ ਨਿਆਇਕ ਸ਼ਕਤੀਆਂ ਵੀ ਦੇ ਦਿੱਤੀਆਂ ਗਈਆਂ। ਨਿਆਇਕ ਤਾਕਤਾਂ ਮਿਲ ਜਾਣ ਕਾਰਨ ਇਸ ਪਰਿਵਾਰ ਦੇ ਬਹੁਤ ਸਾਰੇ ਮੈਂਬਰਾਂ ਨੇ ਆਪਣੇ ਮੁਖੀ ਨਾਲ ਝਗੜਾ ਕਰ ਲਿਆ। ਇਥੋਂ ਤਕ

ਕਿ ਰਹਿਮਤ ਖ਼ਾਂ ਅਤੇ ਇਸ ਦਾ ਭਰਾ ਮੁਹੀਉਦੀਨ ਵੀ ਆਪਸ ਵਿਚ ਲੜ ਪਏ। ਇਨ੍ਹਾਂ ਦੇ ਸ਼ਸਤਰ ਬੱਧ ਸਹਿਯੋਗੀ ਆਪਸ ਵਿਚ ਹੱਥੋਪਾਈ ਤੇ ਉਤਰ ਆਏ। ਇਸ ਝਗੜੇ ਉਪਰੰਤ ਮੁਹੀਉਦੀਨ ਨੂੰ ਉੱਤਰਾਧਿਕਾਰ ਦੇ ਅਧਿਕਾਰ ਤੋਂ ਵਾਂਝਾ ਕਰ ਦਿੱਤਾ ਗਿਆ। ਇਸ ਝਗੜੇ ਤੋਂ ਬਾਅਦ 1822 ਈ. ਵਿਚ ਨਵਾਬ ਰਹਿਮਤ ਖ਼ਾਂ ਦੀ ਮੌਤ ਹੋ ਗਈ।

ਹ.ਪੁ.–ਚੀ.ਫੈ.ਨੋ.ਪੰ.-ਗ੍ਰਿਫ਼ਨ : 1 : 16

**ਰਹੀਮ ਉਲਾ ਖ਼ਾਂ** : ਇਹ ਰਾਜੌਰੀ ਦੇ ਰਾਜਾ ਅਘੜ ਉਲਾ ਖ਼ਾਂ ਦਾ ਮਤਰੇਆ ਭਰਾ ਸੀ ਜਿਸ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਦੇ ਹਮਲੇ ਸਮੇਂ ਅਘੜ ਉਲਾ ਖ਼ਾਂ ਦੀ ਥਾਂ ਰਾਜੌਰੀ ਦਾ ਪ੍ਰਮੁੱਖ ਬਣਾਉਣ ਦਾ ਵਾਅਦਾ ਕੀਤਾ ਸੀ। ਮਹਾਰਾਜੇ ਨੇ ਕਸ਼ਮੀਰ ਦੀ ਜਿੱਤ ਤੋਂ ਬਾਅਦ ਇਸ ਨੂੰ ਕਸ਼ਮੀਰ ਵਿਚ 50,000 ਦੀ ਜਾਗੀਰ ਦਿੱਤੀ ਅਤੇ ਰਾਜੌਰੀ ਦਾ ਪ੍ਰਮੁੱਖ ਬਣਾ ਦਿੱਤਾ। ਅਘੜ ਖ਼ਾਂ ਨੂੰ ਲਾਹੌਰ ਵਿਚ ਕੈਦ ਕਰ ਦਿੱਤਾ ਗਿਆ। ਇਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਹੁਕਮਾਂ ਅਨੁਸਾਰ ਪਹਿਲੀ ਅਫ਼ਗਾਨ ਲੜਾਈ ਵਿਚ ਆਪਣੇ ਪੁੱਤਰ ਯਾਹੀਆ ਖ਼ਾਂ ਨੂੰ 1000 ਸਿਪਾਹੀਆਂ ਨਾਲ ਭੇਜ ਕੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ ਸੀ। ਇਸ ਦਾ ਕੰਮ ਪਿਸ਼ਾਵਰ ਤੇ ਅਲੀ ਮਸਜਿਦ ਦੇ ਵਿਚਕਾਰ ਸੜਕ ਨੂੰ ਚਲਦਾ ਰੱਖਣਾ ਸੀ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਇਸ ਨੂੰ ਰਾਜਾ ਗੁਲਾਬ ਸਿੰਘ ਦੇ ਕਤਲ ਦੀ ਕੋਸ਼ਿਸ਼ ਕਰਨ ਦੇ ਸ਼ੱਕ ਵਿਚ ਪਕੜ ਕੇ ਗੋਬਿੰਦਗੜ੍ਹ ਕਿਲੇ ਵਿਚ ਭੇਜ ਦਿੱਤਾ ਗਿਆ। ਸੰਨ 1841 ਵਿਚ ਸਿੱਖਾਂ ਨੇ ਇਸ ਦੇ ਇਲਾਕੇ ਤੇ ਕਬਜ਼ਾ ਕਰ ਲਿਆ। ਇਸ ਨੂੰ ਰਿਹਾਅ ਕਰਨ ਉਪਰੰਤ ਮਾਰਚ, 1845-46 ਵਿਚ ਅੰਮ੍ਰਿਤਸਰ ਦੀ ਸੰਧੀ ਅਨੁਸਾਰ ਇਸ ਦਾ ਖੇਤਰ ਗੁਲਾਬ ਸਿੰਘ ਦੇ ਅਧੀਨ ਚਲਾ ਗਿਆ। ਸੰਨ 1845-46 ਪਹਿਲੀ ਅੰਗਰੇਜ਼-ਸਿੱਖ ਦੀ ਲੜਾਈ ਵਿਚ ਇਸ ਨੇ ਅੰਗਰੇਜ਼ਾਂ ਦਾ ਡਟ ਕੇ ਸਾਥ ਦਿੱਤਾ। ਅੰਗਰੇਜ਼ ਸਰਕਾਰ ਨੇ ਇਸ ਦੇ ਪਰਿਵਾਰ ਵਾਸਤੇ ਕਾਂਗੜੇ ਵਿਚ ਰਹਿਲੂ ਦਾ ਕਿਲਾ ਅਤੇ 1600 ਰੁ. ਸਾਲਾਨਾ ਪੈਨਸ਼ਨ ਲਾ ਦਿੱਤੀ ਜੋ ਲਾਹੌਰ ਸਰਕਾਰ ਰਾਹੀਂ ਜੰਮੂ ਤੋਂ ਦਿੱਤੀ ਜਾਂਦੀ ਸੀ। ਇਸ ਦੀ ਮੌਤ 1847 ਵਿਚ ਹੋਈ।

ਹ.ਪੁ.–ਹਿ.ਸਿ.-ਗੁਪਤਾ:189;ਚੀ.ਫ਼ੈ.ਨੋ.ਪੰ.-ਗ੍ਰਿਫ਼ਨ

**ਰਹੀਮ ਦਾਦ ਖ਼ਾਂ** : ਇਹ ਸਦੋਜ਼ਈ ਖ਼ਾਨਦਾਨ ਦਾ ਪ੍ਰਸਿੱਧ ਸਰਦਾਰ ਸੀ। ਸੰਨ 1909 ਵਿਚ ਅੱਲਾ ਬਖਸ਼ ਖ਼ਾਂ ਇਸ ਖ਼ਾਨਦਾਨ ਦਾ ਸਰਦਾਰ ਸੀ ਜਿਸ ਦੀ ਡੇਰਾ ਗਾਜ਼ੀ ਖ਼ਾਂ ਵਿਖੇ ਚੰਗੀ ਸਥਿਤੀ ਸੀ। ਉਸ ਸਮੇਂ ਉਹ ਡਿਸਟ੍ਰਿਕਟ ਬੋਰਡ ਦਾ ਮੈਂਬਰ ਸੀ ਅਤੇ ਡੇਰਾ ਗਾਜ਼ੀ ਖ਼ਾਂ ਦੇ ਟਾਊਨ ਬੈਂਚ ਦਾ ਆਨਰੇਰੀ ਮੈਜਿਸਟਰੇਟ ਸੀ। ਉਹ ਡਿਵੀਜ਼ਨਲ ਦਰਬਾਰੀ ਵੀ ਸੀ। ਸੰਨ 1884 ਵਿਚ ਉਸ ਨੂੰ 'ਖ਼ਾਂ ਸਾਹਿਬ' ਦੀ ਉਪਾਧੀ ਦਿੱਤੀ ਗਈ ਸੀ। ਇਸ ਦੀ ਮੌਤ 1925 ਈ. ਵਿਚ ਹੋਈ ਤਾਂ ਰਹੀਮ ਦਾਦ ਖ਼ਾਂ ਨੂੰ ਪਰਿਵਾਰ ਦਾ ਮੁਖੀ ਬਣਾ ਦਿੱਤਾ ਗਿਆ। ਇਸ ਦਾ ਜਨਮ 1888 ਈ. ਵਿਚ ਕਰੀਮ ਦਾਦ ਖ਼ਾਂ ਦੇ ਘਰ ਹੋਇਆ। ਕਰੀਮ ਦਾਦ ਖ਼ਾਂ 1923 ਈ. ਵਿਚ ਡੇਰਾ ਗਾਜ਼ੀ ਖ਼ਾਂ ਵਿਚ ਆਕਟਰਾਇ ਦਰੋਗਾ ਲੱਗਾ ਹੋਇਆ ਸੀ। ਇਹ ਚਾਰ ਭਰਾ ਸਨ ਜਿਨ੍ਹਾਂ ਦੇ ਨਾਂ ਮੌਲਾ ਦਾਦ ਖ਼ਾਂ, ਰਹੀਮ ਦਾਦ ਖ਼ਾਂ, ਅੱਲਾ ਦਾਦ ਖ਼ਾਂ, ਖ਼ੁਦਾ ਦਾਦ ਖ਼ਾਂ ਸਨ।

ਅਬਦੁਲ ਅਹਿਦ ਖ਼ਾਂ ਪਹਿਲਾਂ ਤਾਂ ਪਾਣੀਪਤ ਅਤੇ ਕਰਨਾਲ ਜ਼ਿਲ੍ਹਿਆਂ ਦਾ ਡਿਪਟੀ ਕਿਸੇ ਹੋਰ ਨੂੰ ਲਾਉਣਾ ਚਾਹੁੰਦਾ ਸੀ ਪਰ ਬਾਅਦ ਵਿਚ ਉਸ ਨੇ ਮੁੱਲਾਂ ਰਹੀਮ ਦਾਦ ਖ਼ਾਨ ਰੋਹਿਲਾ ਨੂੰ ਨਾ ਸਿਰਫ਼ ਇਸ ਅਹੁਦੇ ਉੱਤੇ ਨਿਯੁਕਤ ਕੀਤਾ ਸਗੋਂ ਕਾਫ਼ੀ ਅਖ਼ਤਿਆਰ ਵੀ ਦਿੱਤੇ। ਸਾਰੇ ਸਿੱਖ ਸਰਦਾਰਾਂ ਵਿਚੋਂ ਕੇਵਲ ਗਜਪਤ ਸਿੰਘ ਹੀ ਨਰਮ ਸੁਭਾਅ ਦਾ ਵਿਅਕਤੀ ਸੀ ਅਤੇ ਉਸ ਦਾ ਇਲਾਕਾ ਵੀ ਸਭ ਤੋਂ ਜ਼ਿਆਦਾ ਦਿੱਲੀ ਦੇ ਨਜ਼ਦੀਕ ਪੈਂਦਾ ਸੀ। ਇਸ ਲਈ ਇਸ ਨੇ ਸਭ ਤੋਂ ਪਹਿਲਾ ਇਸ ਨਾਲ ਹੀ ਟੱਕਰ ਲੈਣ ਦਾ ਇਰਾਦਾ ਕੀਤਾ। ਇਸ ਇਰਾਦੇ ਨਾਲ ਇਸ ਨੇ ਜੀਂਦ ਨੂੰ ਘੇਰ ਲਿਆ ਅਤੇ ਕਾਫ਼ੀ ਧਨ ਦੀ ਮੰਗ ਕੀਤੀ। ਇਸ ਦੀਆਂ ਫੌਜਾਂ ਨੇ ਜੀਂਦ ਦੇ ਇਲਾਕੇ ਵਿਚ ਲੁੱਟ ਮਾਰ ਮਚਾ ਦਿੱਤੀ। ਇਥੋਂ ਦੇ ਸਰਦਾਰ ਗਜਪਤ ਸਿੰਘ ਨੇ ਪਟਿਆਲਾ, ਨਾਭਾ ਅਤੇ ਕੈਥਲ ਤੋਂ ਮਦਦ ਮੰਗੀ ਕਿਉਂਕਿ ਇਹ ਉਸ ਦੇ ਰਿਸ਼ਤੇਦਾਰ ਸਨ। ਪਟਿਆਲੇ ਤੋਂ ਨਾਨੂੰ ਮਲ, ਨਾਭੇ ਤੋਂ ਹਮੀਰ ਸਿੰਘ, ਕੈਥਲ ਦੇ ਭਾਈ ਅਤੇ ਕਈ ਗੁਆਂਢੀ ਸਿੱਖ ਸਰਦਾਰ ਆਪਣੀਆਂ ਫੌਜਾਂ ਲੈ ਕੇ ਗਜਪਤ ਸਿੰਘ ਦੀ ਸਹਾਇਤਾ ਲਈ ਆਏ। ਸਿੱਖ ਫ਼ੌਜਾਂ ਅੱਧੀ ਰਾਤ ਤੋਂ ਬਾਅਦ ਜੀਂਦ ਵਿਖੇ ਪਹੁੰਚੀਆਂ ਅਤੇ ਦੁਸ਼ਮਣ (ਰਹੀਮ ਦਾਦ ਖ਼ਾਨ) ਉੱਤੇ ਅਚਾਨਕ ਹਮਲਾ ਕਰ ਦਿੱਤਾ। ਮੁੱਲਾਂ ਦੇ ਬਹੁਤ ਸਾਰੇ ਆਦਮੀ ਭੱਜ ਗਏ। ਇਸ ਦੇ ਉੱਤੇ ਤਿੰਨ ਗੋਲੇ ਇਕਦਮ ਸੁੱਟੇ ਗਏ ਜਿਸ ਨਾਲ ਇਹ ਥਾਂ ਤੇ ਹੀ ਮਰ ਗਿਆ।

ਹ.ਪੁ.–ਹਿ.ਸਿ.-ਗੁਪਤਾ:189; ਚੀ.ਫੈ.ਨੋ.ਪੰ.-ਗ੍ਰਿਫ਼ਨ II :456

**ਰਹੋਏ ਕੇ ਛੰਤ** : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਉੜੀ (ਗਉੜੀ ਬੈਰਾਗਣਿ) ਰਾਗ ਵਿਚ ਉਚਾਰਣ ਕੀਤਾ ਗੁਰੂ ਅਰਜਨ ਦੇਵ ਜੀ ਦਾ ਛੰਤ ਜਿਸ ਨੂੰ ਰਹੋਏ ਦੀ ਸੁਰ ਵਿਚ ਗਾਉਣ ਦੀ ਤਾਕੀਦ ਕੀਤੀ ਗਈ ਹੈ। ਰਹੋਆ ਇਕ ਤਰ੍ਹਾਂ ਦੀ ਧਾਰਨਾ ਦਾ ਪੰਜਾਬੀ ਗੀਤ ਹੈ ਜੋ ਲੰਬੀ ਹੇਕ ਨਾਲ ਗਾਇਆ ਜਾਂਦਾ ਹੈ। ਆਮ ਤੌਰ ਤੇ ਇਸਤਰੀਆਂ ਵਿਆਹ ਸ਼ਾਦੀ ਦੇ ਉਤਸਵਾਂ ਮੰਦਰਾਂ ਵਿਚ ਲੰਬੀ ਹੇਕ ਨਾਲ ਮੰਗਲ ਗੀਤ ਜਾਂ ਭਜਨ ਗਾਉਂਦੀਆਂ ਹਨ। ਇਸ ਗੀਤ ਵਿਚ ਲੰਬੇ ਰਹਾਉ (ਸੁਰ) ਤੋਂ ਇਲਾਵਾ ਟੇਕ ਜਾਂ ਸਥਾਈ ਦੀ ਪੰਗਤੀ ਵਾਰ ਵਾਰ ਗਾਉਣੀ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 203 ਉੱਤੇ ਦਰਜ ਇਹ ਸ਼ਬਦ ਇਸ ਪ੍ਰਕਾਰ ਹੈ:-

ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ.੫
ੴ ਸਤਿ ਗੁਰਪ੍ਰਸਾਦਿ॥

ਹੈ ਕੋਈ ਰਾਮ ਪਿਆਰੋ ਗਾਵੈ॥ ਸਰਬ ਕਲਿਆਣ ਸੂਖ ਸਚੁ ਪਾਵੈ॥ ਰਹਾਉ॥

ਬਨੁ ਬਨੁ ਖੋਜਤ ਫਿਰਤ ਬੈਰਾਗੀ॥ ਬਿਰਲੇ ਕਾਹੂ ਏਕ ਲਿਵ ਲਾਗੀ॥

ਜਿਨਿ ਹਰਿ ਪਾਇਆ ਸੇ ਵਡਭਾਗੀ॥੧॥

ਬ੍ਰਹਮਾਦਿਕ ਸਨਕਾਦਿਕ ਚਾਹੈ। ਜੋਗੀ ਜਤੀ ਸਿਧਿ ਹਰਿ ਆਹੈ॥

ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ॥੨॥

ਤਾ ਕੀ ਸਰਣਿ ਜਿਨ ਬਿਸਰਤ ਨਾਹੀ। ਵਡਭਾਗੀ ਹਰਿ ਸੰਤ ਮਿਲਾਹੀ॥

ਜਨਮ ਮਰਣ ਤਿਹ ਮੂਲੇ ਨਾਹੀ॥੩॥

ਕਰਿ ਕਰਿਪਾ ਮਿਲੁ ਪ੍ਰੀਤਮ ਪਿਆਰੇ॥ ਬਿਨਉ ਸੁਨਹੁ ਪ੍ਰਭ ਊਚ ਅਪਾਰੇ॥

ਨਾਨਕੁ ਮਾਂਗਤੁ ਨਾਮ ਅਧਾਰੇ॥੪॥

ਹ.ਪੁ.–ਮ.ਕੋ. ; ਪੰ.ਸਾ.ਆ.ਇ. ; ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦਾਰਥ-ਪੋਥੀ ਪਹਿਲੀ

**ਰਕਬਾ** : ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਉਂ ਵਿਚ ਮੁੱਲਾਂਪੁਰ ਤੋਂ 4 ਕਿ.ਮੀ. ਦੀ ਦੂਰੀ ਤੇ ਸਥਿਤ ਇਸ ਕਸਬੇ ਵਿਚ ਗੁਰਦੁਆਰਾ ਦਮਦਮਾ ਸਾਹਿਬ ਦੇ ਸਥਾਨ ਤੇ ਹਰ ਸੰਗਰਾਂਦ ਵਾਲੇ ਦਿਨ ਭਾਰੀ ਜੋੜ ਮੇਲਾ ਭਰਦਾ ਹੈ।

ਗੁਰ-ਇਤਿਹਾਸ ਮੁਤਾਬਕ ਛੇਵੇਂ ਪਾਤਸ਼ਾਹ,ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਿੰਡ ਅਯਾਲੀ ਕਲਾਂ ਤੋਂ ਡਰੌਲੀ ਅਤੇ ਦਾਖੇ ਹੁੰਦੇ ਹੋਏ ਇਸ ਜਗ੍ਹਾ ਪਹੁੰਚੇ ਸਨ। ਪ੍ਰਚੱਲਤ ਕਥਾ ਅਨੁਸਾਰ ਪਿੰਡ ਦਾਖਿਆਂ ਤੋਂ ਦੋ ਮਾਈਆਂ ਨੇ ਆ ਕੇ ਗੁਰੂ ਜੀ ਨੂੰ ਦੁੱਧ ਛਕਾਇਆ ਅਤੇ ਮੂੰਹੋਂ ਮੰਗੀਆਂ ਮੁਰਾਦਾਂ ਪਾਈਆਂ। ਗੁਰੂ ਜੀ ਨੇ ਇਸ ਧਰਤੀ ਨੂੰ ਵਰ ਦਿੱਤਾ ਕਿ ਇਥੇ ਜੋ ਵੀ ਮਾਈ ਭਾਈ ਸ਼ਰਧਾ ਨਾਲ ਆਏਗਾ ਉਸ ਦੀਆਂ ਮਨੋਕਾਮਨਾਵਾਂ ਪੂਰੀਆਂ ਹੋਣਗੀਆਂ।

ਗੁਰਦੁਆਰਾ ਸਾਹਿਬ ਦੀ ਇਮਾਰਤ 1936 ਈ. ਵਿਚ ਸੰਤ ਅਜਾਇਬ ਸਿੰਘ ਜੀ ਬੋਪਾਰਾਏ ਵਾਲਿਆਂ ਨੇ ਇਲਾਕੇ ਦੀ ਸਾਧਸੰਗਤ ਦੇ ਸਹਿਯੋਗ ਨਾਲ ਬਣਵਾਈ ਅਤੇ ਫਿਰ 1972 ਈ. ਵਿਚ ਇਥੇ ਸਰੋਵਰ ਬਣਵਾਇਆ ਗਿਆ। ਬਾਅਦ ਵਿਚ ਹੋਰ ਵੀ ਕਈ ਗੁਰਸਿੱਖਾਂ/ਸੰਤਾਂ ਨੇ ਕਾਰ ਸੇਵਾ ਰਾਹੀਂ ਗੁਰਦੁਆਰਾ ਸਾਹਿਬ ਦੀ ਸੇਵਾ ਕਰਵਾਈ।

ਆਬਾਦੀ – 2479 (1981)

ਹ.ਪੁ.–ਪੰ. ਟ੍ਰਿ. 27 ਅਪ੍ਰੈਲ, 1989; ਡਿ.ਸੈਂ.ਹੈ.ਬੁ.-ਲੁਧਿਆਣਾ (1981); ਮ.ਕੋ.

**ਰਕਾਬਸਰ (ਗੁ.)** : ਇਹ ਗੁਰਦੁਆਰਾ, ਤਹਿਸੀਲ ਅਤੇ ਜ਼ਿਲ੍ਹਾ ਮਾਨਸਾ ਦੇ ਪਿੰਡ ਭੈਣੀ ਬਾਘਾ ਵਿਚ ਸਥਿਤ ਹੈ। ਪਿੰਡ ਭੈਣੀ ਬਾਘਾ ਮਾਨਸਾ ਦੇ ਪੱਛਮ ਵਾਲੇ ਪਾਸੇ 7 ਕਿ.ਮੀ. ਦੀ ਦੂਰੀ ਉੱਪਰ ਹੈ।

ਇਹ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਸ ਪਿੰਡ ਵਿਚ ਆਗਮਨ ਦੀ ਯਾਦ ਵਿਚ ਬਣਿਆ ਹੋਇਆ ਹੈ। ਗੁਰਦੁਆਰਾ ਸਾਹਿਬ ਨਾਲ ਸਬੰਧਤ ਕਥਾ ਅਨੁਸਾਰ ਗੁਰੂ ਜੀ ਜਦੋਂ ਮਾਲਵੇ 'ਵਿਚ ਵਿਚਰਦੇ ਹੋਏ ਇਸ ਪਿੰਡ ਵਿਚੋਂ ਦੀ ਘੋੜੇ ਉੱਪਰ ਗੁਜ਼ਰ ਰਹੇ ਸਨ ਤਾਂ ਉਨ੍ਹਾਂ ਦੀ ਰਕਾਬ ਦਾ ਘਾਸਾ (ਤਸਮਾ) ਟੁੱਟ ਗਿਆ। ਸਤਿਗੁਰੂ ਜੀ ਘੋੜੇ ਤੋਂ ਹੇਠਾਂ ਉਤਰ ਪਏ ਅਤੇ ਰਕਾਬ ਦੇ ਟੁੱਟੇ ਹੋਏ ਘਾਸੇ ਨੂੰ ਗੰਢਾਇਆ। ਇਸ਼ ਗੁਰਦੁਆਰਾ ਸਾਹਿਬ ਦੇ ਨਾਂ ਕੁਝ ਜ਼ਮੀਨ ਵੀ ਹੈ ਜੋ ਇਕ ਪ੍ਰੇਮੀ ਸਿੱਖ ਭਾਈ ਦਾਨ ਸਿੰਘ ਨੇ ਇਸ ਦੇ ਨਾਂ ਲਗਵਾਈ ਸੀ।

ਹ.ਪੁ.–ਮ.ਕੋ;ਤ.ਗਾ.ਗੁ.

**ਰਕਾਬਗੰਜ (ਗੁ.)** : ਨਵੀਂ ਦਿੱਲੀ ਵਿਚ ਸੰਸਦ ਭਵਨ ਦੇ ਬਿਲਕੁਲ ਸਾਹਮਣੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਵਿੱਤਰ ਯਾਦ ਨਾਲ ਸਬੰਧਤ ਗੁਰਦੁਆਰਾ ਹੈ ਜਿਹੜਾ ਗੁਰੂ ਜੀ ਦੇ ਧੜ ਦੇ ਸਸਕਾਰ ਵਾਲੇ ਸਥਾਨ ਤੇ ਬਣਾਇਆ ਗਿਆ ਹੈ।

ਚਾਂਦਨੀ ਚੌਕ, ਦਿੱਲੀ ਵਿਖੇ ਗੁਰੂ ਜੀ ਦੀ ਸ਼ਹੀਦੀ ਦੇ ਤੁਰੰਤ ਬਾਅਦ ਭਾਈ ਜੈਤਾ ਜੀ ਗੁਰੂ ਜੀ ਦਾ ਸੀਸ ਲੈ ਕੇ ਅਨੰਦਪੁਰ ਸਾਹਿਬ ਚਲੇ ਗਏ ਸਨ ਜਿਥੇ ਬਾਲ ਗੁਰੂ ਸ੍ਰੀ ਗੋਬਿੰਦ ਰਾਇ ਜੀ ਨੇ ਉਸ ਦਾ ਹੱਥੀਂ ਸਸਕਾਰ ਕੀਤਾ ਪਰ ਗੁਰੂ ਜੀ ਦਾ ਧੜ ਉਥੇ ਹੀ ਪਿਆ ਰਿਹਾ। ਸ਼ਾਹੀ ਕਿਲੇ ਦੇ ਠੇਕੇਦਾਰ ਭਾਈ ਲੱਖੀ ਸ਼ਾਹ ਵਣਜਾਰਾ ਅਤੇ ਉਸ ਦੇ ਪੁੱਤਰ ਨਗਾਹੀਆ ਨੇ ਆਪਣੇ ਕੁਝ ਸਾਥੀਆਂ ਸਮੇਤ ਬੈਲਗੱਡੀਆਂ ਆਦਿ ਕਾਫ਼ਲੇ ਦੇ ਰੂਪ ਵਿਚ ਚਾਂਦਨੀ ਚੌਕ ਵੱਲ ਲੈ ਆਂਦੀਆਂ। ਉਨ੍ਹਾਂ ਨੇ ਧੂੜ ਘੱਟੇ ਦਾ ਫ਼ਾਇਦਾ ਉਠਾਉਂਦਿਆਂ ਪਵਿੱਤਰ ਧੜ ਚੁੱਕ ਕੇ ਕਪਾਹ ਦੀਆਂ ਗੰਢਾਂ ਹੇਠ ਛੁਪਾ ਲਿਆ ਅਤੇ ਕਾਫ਼ਲੇ ਦਾ ਰੁੱਖ ਆਪਣੇ ਪਿੰਡ ਰਾਇਸੀਨਾ ਵੱਲ ਕਰ ਲਿਆ। ਉਥੇ ਜਾ ਕੇ ਉਨ੍ਹਾਂ ਨੇ ਗੁਰੂ ਸਾਹਿਬ ਦਾ ਧੜ ਆਪਣੇ ਘਰ ਦੇ ਅੰਦਰ ਟਿਕਾ ਕੇ ਸਾਰੇ ਮਕਾਨ ਨੂੰ ਅੱਗ ਲਗਾ ਦਿੱਤੀ ਅਤੇ 'ਅੱਗ, ਅੱਗ,' ਦਾ ਸ਼ੋਰ ਮਚਾ ਦਿੱਤਾ ਤਾਂ ਕਿ ਕਿਸੇ ਨੂੰ ਕੋਈ ਸ਼ੱਕ ਨਾ ਹੋਵੇ। ਧੜ ਦੇ ਸਸਕਾਰ ਉਪਰੰਤ ਰਾਖ ਉੱਤੇ ਹੀ ਦੱਬ ਦਿੱਤੀ। ਬਾਅਦ ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਦਿੱਲੀ ਆਏ ਤਾਂ ਉਨ੍ਹਾਂ ਨੇ ਦੋ ਥਾਵਾਂ-ਇਕ



ਗੁ. ਰਕਾਬਗੰਜ, ਦਿਲੀ

ਜਿਥੇ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ ਸੀ (ਸੀਸ ਗੰਜ) ਅਤੇ ਦੂਜਾ ਜਿਥੇ ਗੁਰੂ ਜੀ ਦੇ ਧੜ ਦਾ ਅੰਤਿਮ ਸਸਕਾਰ ਕੀਤਾ ਗਿਆ ਸੀ (ਰਕਾਬਗੰਜ) ਦੀ ਨਿਸ਼ਾਨਦੇਹੀ ਕੀਤੀ।

ਇਤਿਹਾਸਕ ਦਸਤਾਵੇਜ਼ਾਂ ਅਨੁਸਾਰ ਗੁਰੂ ਜੀ ਦੀ ਸ਼ਹੀਦੀ ਤੋਂ 108 ਸਾਲ ਬਾਅਦ (1783 ਈ. ਵਿਚ) ਰਾਇਸੀਨਾ ਪਿੰਡ ਵਿਚ ਉਨ੍ਹਾਂ ਦੀ ਯਾਦ ਨੂੰ ਬਰਕਰਾਰ ਰੱਖਣ ਲਈ ਸਰਦਾਰ ਬਘੇਲ ਸਿੰਘ ਵੱਲੋਂ ਇਕ ਯਾਦਗਾਰ ਉਸਾਰੀ ਗਈ। ਇਸ ਗੁਰਦੁਆਰੇ ਦੀ ਵਰਤਮਾਨ ਚਾਰ ਮੰਜ਼ਲੀ ਇਮਾਰਤ ਚਿੱਟੇ ਸੰਗਮਰਮਰ ਦੀ ਬਣੀ ਹੋਈ ਹੈ। ਇਸ ਦੇ ਚੌਹੀਂ ਪਾਸੀਂ ਚਾਰ ਦਰਵਾਜ਼ੇ ਇਸ ਗੱਲ ਦਾ ਪ੍ਰਤੀਕ ਹਨ ਕਿ ਇਹ ਪਵਿੱਤਰ ਸਥਾਨ ਸਾਰੇ ਧਰਮਾਂ ਅਤੇ ਜਾਤਾਂ ਲਈ ਖੁਲ੍ਹਾ ਹੈ। ਇਸ ਗੁਰਦੁਆਰੇ ਦੇ ਨਿਰਮਾਣ ਉੱਤੇ 25 ਲੱਖ ਰੁਪਏ ਦੀ ਲਾਗਤ ਆਈ ਅਤੇ ਮੁਕੰਮਲ ਹੋਣ ਤੇ 12 ਸਾਲ ਲੱਗੇ। ਗੁਰਦੁਆਰੇ ਦੀ ਚੌਥੀ ਮੰਜ਼ਲ ਤੋਂ ਉੱਪਰ ਇਕ ਵੱਡਾ ਗੁੰਬਦ ਹੈ ਜਿਸ ਦੇ ਸਿਖਰ ਉੱਤੇ ਸੋਨਾ ਮੜ੍ਹਿਆ ਹੋਇਆ ਹੈ। ਚੌਹਾਂ ਸਿਰਿਆਂ ਉੱਤੇ ਚਾਰ ਬੁਰਜੀਆਂ ਹਨ ਅਤੇ ਚਾਰ ਕੋਨਿਆਂ ਵਿਚ ਸੰਗਮਰਮਰੀ ਜਾਲੀਆਂ ਕਲਾਤਮਕ ਹੁਨਰ ਦਾ ਪ੍ਰਗਟਾਵਾ ਕਰਦੀਆਂ ਹਨ।

ਗੁਰਦੁਆਰਾ ਸਾਹਿਬ ਦੇ ਅਹਾਤੇ ਵਿਚ ਭਾਈ ਲੱਖੀ ਸ਼ਾਹ ਵਣਜਾਰਾ ਹਾਲ, ਲੰਗਰ ਹਾਲ, ਮੁਸਾਫ਼ਰਖਾਨਾ, ਗੁਰਮਤਿ ਵਿਦਿਆਲਾ ਆਦਿ ਇਮਾਰਤਾਂ ਤੋਂ ਇਲਾਵਾ ਕੁਝ ਕਮਰਿਆਂ ਵਿਚ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸਿੱਖ ਜਥੇਬੰਦੀਆਂ ਦੇ ਦਫ਼ਤਰ ਹਨ। ਇਸ ਦੇ ਨਾਲ ਹੀ ਗੁਰਦੁਆਰੇ ਦੇ ਗ੍ਰੰਥੀਆਂ, ਸੇਵਾਦਾਰਾਂ ਆਦਿ ਲਈ ਰਿਹਾਇਸ਼ੀ ਕਮਰੇ ਹਨ।

ਇਸ ਗੁਰਦੁਆਰੇ ਵਿਚ ਅਖੰਡ ਪਾਠਾਂ ਦਾ ਪ੍ਰਵਾਹ ਚਲਦਾ ਰਹਿੰਦਾ ਹੈ ਅਤੇ ਹਰ ਰੋਜ਼ ਅੰਮ੍ਰਿਤ ਵੇਲੇ ਅਤੇ ਸੰਧਿਆ ਦੇ ਦਰਬਾਰ ਸਜਦੇ ਹਨ। ਬਾਕੀ ਗੁਰਪੁਰਬਾਂ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਗੁਰਪੁਰਬ ਇਥੇ ਵਿਸ਼ੇਸ਼ ਰੂਪ ਵਿਚ ਮਨਾਇਆ ਜਾਂਦਾ ਹੈ।

ਹ.ਪੁ.–ਮ.ਕੋ. ;ਤ.ਗਾ.ਗੁ. ;ਗੁ.ਪ੍ਰ.ਸੂ.ਗ੍ਰੰ. ;ਸਿ.ਗੁ.ਦਿ.ਸ੍ਰਾ. ;ਤ.ਗੁ.ਖਾ.

**ਰੰਗ ਸ਼ਾਹ** : ਇਹ ਜ਼ਿਲ੍ਹਾ ਜਲੰਧਰ ਦੇ ਪਿੰਡ ਮੱਲ੍ਹ ਪੋਤਾ ਦਾ ਵਸਨੀਕ ਅਤੇ ਜਾਤੀ ਦਾ ਅਰੋੜਾ ਸੀ। ਇਸ ਨੇ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ ਅਤੇ ਉੱਤਮ ਦਰਜੇ ਦਾ ਧਰਮ ਪ੍ਰਚਾਰਕ ਬਣਿਆ। ਗੁਰੂ ਸਾਹਿਬ ਨੇ ਇਸ ਨੂੰ ਮੰਜੀ ਬਖਸ਼ੀ। ਇਸ ਨੇ ਦੁਆਬੇ ਵਿਚ ਸਿੱਖੀ ਦੇ ਪ੍ਰਚਾਰ ਲਈ ਬਹੁਤ ਯਤਨ ਕੀਤੇ। ਇਸ ਦੇ ਵੰਸ਼ ਦੇ ਲੋਕ ਹੁਣ ਬੰਗੇ ਵਿਚ ਵਸਦੇ ਹਨ।

ਹ.ਪੁ.–ਮ.ਕੋ.;ਤ.ਗੁ.ਖਾ.

**ਰੰਗ ਦਾਸ** : ਇਹ ਜ਼ਿਲ੍ਹਾ ਅੰਬਾਲਾ ਦੇ ਪਿੰਡ ਘੜੂੰਆਂ ਦਾ ਵਸਨੀਕ ਸੀ ਜੋ ਕਿ ਜਾਤੀ ਦਾ ਭੰਡਾਰੀ ਖੱਤਰੀ ਸੀ। ਪਹਿਲਾਂ ਇਹ ਵੈਰਾਗੀਆਂ ਦਾ ਚੇਲਾ ਸੀ ਪਰ ਬਾਅਦ ਵਿਚ ਇਸ ਨੇ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖ ਬਣ ਕੇ ਆਤਮ ਗਿਆਨ ਪ੍ਰਾਪਤ ਕੀਤਾ। ਗੁਰੂ ਜੀ ਨੇ ਇਸ ਨੂੰ ਪ੍ਰਚਾਰਕ ਦੀ ਮੰਜੀ ਬਖਸ਼ੀ। ਇਸ ਦੀ ਬੰਸ ਦੇ ਲੋਕ ਹੁਣ ਘੜੂੰਏਂ ਵਿਚ ਆਬਾਦ ਹਨ।

ਹ.ਪੁ.–ਮ.ਕੋ.; ਤ.ਗੁ.ਖਾ.

**ਰੰਗਾ ਸਿੰਘ (ਗਦਰ ਲਹਿਰ)** : ਸ਼ਹੀਦ ਰੰਗਾ ਸਿੰਘ ਦਾ ਜਨਮ 1885 ਈ. ਵਿਚ ਜ਼ਿਲ੍ਹਾ ਜਲੰਧਰ ਦੇ ਪਿੰਡ ਖੁਰਦਪੁਰ ਵਿਖੇ ਸ੍ਰੀ ਗੁਰਦਿੱਤ ਸਿੰਘ ਦੇ ਘਰ ਹੋਇਆ। ਰੰਗਾ ਸਿੰਘ ਦਾ ਪਿੰਡ ਵਿਚ ਇਕ ਹੋਰ ਨਾਂ ਰੋਡਾ ਸਿੰਘ ਵੀ ਪ੍ਰਚਲਿਤ ਸੀ। ਭਾਈ ਬਲਵੰਤ ਸਿੰਘ ਸ਼ਹੀਦ ਵੀ ਇਸੇ ਪਿੰਡ ਦਾ ਹੀ ਜੰਮਪਲ ਸੀ। ਇਸ ਪਿੰਡ ਦੇ ਲੋਕਾਂ ਨੇ ਅਕਾਲੀ ਲਹਿਰ ਵਿਚ ਵੀ ਵੱਧ ਚੜ੍ਹ ਕੇ ਹਿੱਸਾ ਲਿਆ ਸੀ।

ਰੰਗਾ ਸਿੰਘ ਨੇ ਕੁਝ ਸਮਾਂ ਫ਼ੌਜ ਵਿਚ ਨੌਕਰੀ ਕੀਤੀ ਤੇ ਫਿਰ 23 ਸਾਲ ਦੀ ਉਮਰ ਵਿਚ ਅਮਰੀਕਾ ਚਲਾ ਗਿਆ। ਭਾਵੇਂ ਇਹ ਉਥੇ ਪੈਸੇ ਕਮਾਉਣ ਦੇ ਮਕਸਦ ਨਾਲ ਹੀ ਆਇਆ ਸੀ ਪਰ ਇਥੇ ਇਸ ਦਾ ਮੇਲ ਬਦੇਸ਼ਾਂ ਵਿਚ ਵਸਦੇ ਉਨ੍ਹਾਂ ਦੇਸ਼ ਭਗਤਾਂ ਨਾਲ ਵੀ ਹੋ ਗਿਆ ਜੋ ਬਰਤਾਨਵੀ ਹਕੂਮਤ ਤੋਂ ਭਾਰਤ ਨੂੰ ਆਜ਼ਾਦ ਕਰਾਉਣ ਲਈ ਚੱਲ ਰਹੇ ਅੰਦੋਲਨ ਵਿਚ ਸਰਗਰਮੀ ਨਾਲ ਹਿੱਸਾ ਲੈ ਰਹੇ ਸਨ। ਚੜ੍ਹਦੀ ਉਮਰ ਦੇ ਰੰਗਾ ਸਿੰਘ ਦੇ ਦਿਲ ਵਿਚ ਵੀ ਦੇਸ਼ ਪ੍ਰੇਮ ਠਾਠਾਂ ਮਾਰ ਉਠਿਆ ਅਤੇ ਇਹ ਗ਼ਦਰ ਪਾਰਟੀ ਵਿਚ ਸ਼ਾਮਲ ਹੋ ਗਿਆ।

ਇਸ ਪੂਰੀ ਤਿਆਰੀ ਕਰ ਕੇ ਆਪਣੀ ਪਾਰਟੀ ਦੇ ਹੁਕਮ ਅਨੁਸਾਰ ਜਿਸ ਆਸਟ੍ਰੇਲੀਅਨ ਨਾਂ ਦੇ ਜਹਾਜ਼ ਵਿਚ ਅਮਰੀਕਾ ਤੋਂ ਚੱਲਿਆ, ਉਸ ਜਹਾਜ਼ ਵਿਚ 88 ਮੁਸਾਫ਼ਰ ਸਨ। ਕੈਨੇਡਾ ਤੋਂ 48 ਅਤੇ ਸ਼ੰਘਾਈ ਤੋਂ ਦੋ, ਇਸ ਤਰ੍ਹਾਂ 50 ਹੋਰ ਮੁਸਾਫ਼ਰ ਵੀ ਇਸ ਜਹਾਜ਼ ਵਿਚ ਸਵਾਰ ਹੋਏ। ਮੁਸਾਫ਼ਰਾਂ ਵਿਚ ਭਾਈ ਹਰਨਾਮ ਸਿੰਘ ਠੱਠਾਖਾਰਾ ਵੀ ਸ਼ਾਮਿਲ ਸੀ। ਜਹਾਜ਼ ਕੋਲੰਬੋ ਪਹੁੰਚਿਆ ਤਾਂ ਸਾਰੇ ਮੁਸਾਫ਼ਰਾਂ ਦੀ ਤਲਾਸ਼ੀ ਲਈ ਗਈ ਅਤੇ ਫਿਰ 14 ਦਸੰਬਰ, 1914 ਨੂੰ ਇਨ੍ਹਾਂ ਸਾਰੇ ਮੁਸਾਫ਼ਰਾਂ ਨੂੰ ਧਨ ਸ਼ਕੋਡੀ ਲਿਜਾ ਕੇ ਪੁਲਿਸ ਦੇ ਹਵਾਲੇ ਕਰ ਦਿੱਤਾ ਗਿਆ। ਪੁਲਿਸ ਨੇ ਦੁਬਾਰਾ ਫਿਰ ਸਾਰੇ ਮੁਸਾਫਰਾਂ ਦੀ ਤਲਾਸ਼ੀ ਲਈ ਪਰ ਕਿਸੇ ਕੋਲੋਂ ਵੀ ਕੋਈ ਹਥਿਆਰ ਬਰਾਮਦ ਨਹੀਂ ਹੋਇਆ ਤੇ ਆਖ਼ਰ 21 ਦਸੰਬਰ, 1914 ਨੂੰ ਸਾਰੇ ਮੁਸਾਫ਼ਰਾਂ ਨੂੰ ਭਾਰਤ ਦੀ ਧਰਤੀ ਤੇ ਪੈਰ ਰੱਖਣ ਦੀ ਇਜਾਜ਼ਤ ਦੇ ਦਿੱਤੀ ਗਈ।

ਪਾਰਟੀ ਦੇ ਫ਼ੈਸਲੇ ਅਨੁਸਾਰ ਇਨ੍ਹਾਂ ਦੇਸ਼ ਭਗਤਾਂ ਦੀਆਂ ਜ਼ਿਲ੍ਹਿਆਂ ਮੁਤਾਬਕ ਡਿਊਟੀਆਂ ਲੱਗ ਗਈਆਂ। ਰੰਗਾ ਸਿੰਘ ਦੇ ਜ਼ਿੰਮੇ ਜ਼ਿਲ੍ਹਾ ਜਲੰਧਰ ਵਿਚ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਉਭਾਰਨ ਦਾ ਕੰਮ ਲਾਇਆ ਗਿਆ। ਇਸ ਨੇ ਪਿੰਡ ਪਿੰਡ ਘੁੰਮ ਕੇ ਪਾਰਟੀ ਪ੍ਰੋਗਰਾਮ ਨੂੰ ਪ੍ਰਚਾਰਿਆ ਅਤੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਅੰਗਰੇਜ਼ਾਂ ਦੇ ਖਿਲਾਫ਼ ਵਿਦਰੋਹ ਦੀਆਂ ਲਾਟਾਂ ਬਲ ਉਠੀਆਂ। ਇਹ 'ਪਾਰਟੀ - ਸਾਹਿਤ' ਨੂੰ ਪਿੰਡ-ਪਿੰਡ ਪਹੁੰਚਾਉਣ ਤੋਂ ਇਲਾਵਾ ਬਾਹਰੋਂ ਆਉਣ ਵਾਲੇ ਭਾਰਤੀਆਂ ਨੂੰ ਗਦਰ ਲਹਿਰ ਨਾਲ ਜੋੜਨ ਦਾ ਕੰਮ ਵੀ ਬੜੀ ਹੁਸ਼ਿਆਰੀ ਨਾਲ ਕਰਦਾ ਰਿਹਾ।

ਰੰਗਾ ਸਿੰਘ ਦੀਆਂ ਇਨਕਲਾਬੀ ਸਰਗਰਮੀਆਂ ਦੀ ਸੂਹ ਬਰਤਾਨਵੀ ਹਕੂਮਤ ਦੇ ਅਹਿਲਕਾਰਾਂ ਨੂੰ ਮਿਲੀ ਤਾਂ ਇਸ ਨੂੰ ਗ੍ਰਿਫ਼ਤਾਰ ਕਰਨ ਵਾਸਤੇ ਪੁਲਿਸ ਸਾਰੇ ਇਲਾਕੇ ਵਿਚ ਫੈਲ ਗਈ ਪਰ ਇਹ ਹੁਸ਼ਿਆਰੀ ਅਤੇ ਸਾਵਧਾਨੀ ਵਰਤ ਕੇ ਬਚਦਾ ਰਿਹਾ। ਇਕ ਦਿਨ ਇਸ ਦਾ ਇਕ ਸਿਪਾਹੀ ਨਾਲ ਟਾਕਰਾ ਹੋ ਗਿਆ ਪਰ ਇਸ ਤੋਂ ਪਹਿਲਾਂ ਕਿ ਉਹ ਰੰਗਾ ਸਿੰਘ ਉੱਪਰ ਵਾਰ ਕਰਦਾ, ਉਸ ਨੂੰ ਰੰਗਾ ਸਿੰਘ ਨੇ ਗੋਲੀ ਮਾਰ ਕੇ ਪਾਰ ਬੁਲਾ ਦਿੱਤਾ।

ਗ੍ਰਿਫ਼ਤਾਰੀ ਤੋਂ ਬਚਦੇ ਫਿਰਦੇ ਰੰਗਾ ਸਿੰਘ ਨੇ ਇਕ ਵਾਰ ਸੈਂਟਰਲ ਜੇਲ੍ਹ, ਲਾਹੌਰ ਵਿਚ ਬੰਦ ਆਪਣੇ ਸਾਥੀਆਂ ਨੂੰ ਛੁਡਾਉਣ ਲਈ ਗੋਂਦ ਗੁੰਦੀ। ਇਸ ਕੰਮ ਲਈ ਦਲੇਰੀ ਅਤੇ ਸੂਝ ਦੇ ਨਾਲ ਨਾਲ ਕਾਫ਼ੀ ਮਾਤਰਾ ਵਿਚ ਹਥਿਆਰਾਂ ਦੀ ਵੀ ਜ਼ਰੂਰਤ ਸੀ। 25 ਮਈ, 1915 ਨੂੰ ਪ੍ਰੇਮ ਸਿੰਘ (ਸੁਰ ਸਿੰਘ), ਬੈਂਤ ਸਿੰਘ ਸੰਘਵਾਲ ਅਤੇ ਕਈ ਹੋਰ ਗ਼ਦਰੀ ਨੇਤਾਵਾਂ ਨਾਲ ਮਿਲ ਕੇ ਫੈਸਲਾ ਕੀਤਾ ਗਿਆ ਕਿ ਕਪੂਰਥਲੇ ਦਾ ਅਸਲਾਖ਼ਾਨਾ ਲੁੱਟ ਲਿਆ ਜਾਵੇ। ਅਸਲੇਖਾਨੇ ਦੇ ਇੰਚਾਰਜ ਭਗਵਾਨ ਸਿੰਘ ਨਾਲ ਪਹਿਲਾਂ ਹੀ ਗੱਲ ਮਿਥ ਲਈ ਗਈ ਸੀ ਤੇ ਰੇਲ ਦੇ ਅਮਲੇ ਨਾਲ ਵੀ ਗੰਢ-ਤੁਪ ਹੋ ਚੁੱਕੀ ਸੀ। 5 ਜੂਨ, 1915 ਨੂੰ ਕਪੂਰਥਲੇ ਦੇ ਬਾਗ਼ ਵਿਚ ਗਦਰੀਆਂ ਦੀ ਇਕੱਤਰਤਾ ਹੋਈ ਜਿਸ ਵਿਚ 21 ਮੈਂਬਰਾਂ ਨੇ ਹਿੱਸਾ ਲਿਆ (ਇਨ੍ਹਾਂ ਨੇ ਅੱਗੋਂ ਇਸ ਕੰਮ ਲਈ ਦੋ ਸੌ ਹੋਰ ਵਿਅਕਤੀ ਵੀ ਤਿਆਰ ਕੀਤੇ ਹੋਏ ਸਨ) ਪਰ ਲੋੜੀਂਦੇ ਹਥਿਆਰ ਪ੍ਰਾਪਤ ਨਾ ਹੋ ਸਕਣ ਕਾਰਨ ਇਹ ਸਕੀਮ ਅਸਫ਼ਲ ਹੋ ਗਈ। ਰੰਗਾ ਸਿੰਘ ਨੇ ਹਥਿਆਰਾਂ ਦੀ ਪ੍ਰਾਪਤੀ ਲਈ ਆਪਣੇ ਸਾਥੀਆਂ ਨਾਲ ਮਿਲ ਕੇ ਕਈ ਵਾਰੀ ਪੁਲਿਸ - ਚੌਕੀਆਂ ਉੱਤੇ ਹੱਲਾ ਬੋਲਣ ਦੇ ਪ੍ਰੋਗਰਾਮ ਵੀ ਉਲੀਕੇ। 11 ਜੂਨ, 1915 ਨੂੰ ਇਸ ਨੇ ਸਾਥੀਆਂ ਸਮੇਤ ਵਲੇ ਵਾਲੇ ਪੁਲ ਉੱਪਰਲੀ- ਚੌਕੀ ਉੱਤੇ ਹਮਲਾ ਕਰ ਕੇ ਹਥਿਆਰ ਲੁੱਟੇ। ਇਸ ਹਮਲੇ ਵਿਚ ਸੰਤਰੀ ਤੇ ਇਕ ਹੌਲਦਾਰ ਮਾਰੇ ਗਏ। ਬਾਅਦ ਵਿਚ ਪਿੱਛਾ ਕਰ ਕੇ ਪੁਲਿਸ ਨੇ ਇਸ ਦੇ ਪੰਜ ਸਾਥੀ ਤਾਂ ਗ੍ਰਿਫ਼ਤਾਰ ਕਰ ਲਏ ਪਰ ਰੰਗਾ ਸਿੰਘ ਪੁਲਿਸ ਦੇ ਹੱਥ ਨਾ ਆਇਆ।

ਇਸ ਨੇ ਆਪਣੇ ਕੋਲ ਹਥਿਆਰ ਇਕੱਠੇ ਹੋ ਜਾਣ ਉਪਰੰਤ ਸਾਥੀਆਂ ਨੂੰ ਛੁਡਾਉਣ ਲਈ ਦੁਬਾਰਾ ਫ਼ਿਰ ਸੈਂਟਰਲ ਜੇਲ੍ਹ, ਲਾਹੌਰ ਤੇ ਧਾਵਾ ਬੋਲਣ ਦੀ ਵਿਉਂਤ ਬਣਾਈ ਪਰ ਇਸ ਦੇ ਜੇਲ੍ਹ

ਉੱਪਰ ਧਾਵਾ ਬੋਲਣ ਤੋਂ ਇਕ ਦਿਨ ਪਹਿਲਾਂ ਹੀ ਕਿਸੇ ਮੁਖ਼ਬਰ ਦੀ ਇਤਲਾਹ ਉੱਤੇ ਪੁਲਿਸ ਨੇ ਇਸ ਨੂੰ ਸੁੱਤੇ ਪਏ ਨੂੰ ਆ ਘੇਰਿਆ ਤੇ ਗ੍ਰਿਫ਼ਤਾਰ ਕਰ ਲਿਆ।

ਗ੍ਰਿਫ਼ਤਾਰੀ ਉਪਰੰਤ ਰੰਗਾ ਸਿੰਘ ਉੱਤੇ ਬਗ਼ਾਵਤ ਦਾ ਮੁਕੱਦਮਾ ਚਲਾਇਆ ਗਿਆ ਅਤੇ ਲਾਹੌਰ ਦੇ ਪਹਿਲੇ ਸਪਲੀਮੈਂਟਰੀ ਸਾਜ਼ਸ਼ ਕੇਸ ਵਿਚ ਸ਼ਾਮਲ ਕਰ ਲਿਆ ਗਿਆ। ਇਹ ਮੁਕੱਦਮਾ 29 ਅਕਤੂਬਰ, 1915 ਨੂੰ ਸੈਂਟਰਲ ਜੇਲ੍ਹ, ਲਾਹੌਰ ਵਿਚ ਹੀ ਸ਼ੁਰੂ ਹੋਇਆ ਅਤੇ 30 ਮਾਰਚ, 1916 ਨੂੰ ਇਸ ਦਾ ਫ਼ੈਸਲਾ ਸੁਣਾ ਦਿੱਤਾ ਗਿਆ। ਬਾਹੂਵਾਲ ਦਾ ਬੀਰ ਸਿੰਘ, ਢੁੱਡੀਕੇ ਦਾ ਈਸ਼ਰ ਸਿੰਘ, ਤਲਵੰਡੀ ਦੁਸਾਂਝ ਦਾ ਰੂੜ ਸਿੰਘ ਅਤੇ ਹਾਂਸ ਦਾ ਉੱਤਮ ਸਿੰਘ ਵੀ ਇਸ ਦੇ ਨਾਲ ਹੀ ਮੁਕੱਦਮੇ ਵਿਚ ਸ਼ਾਮਲ ਸਨ। ਇਨ੍ਹਾਂ ਸਾਰੇ ਹੀ ਕ੍ਰਾਂਤੀਕਾਰੀਆਂ ਦੀ ਜਾਇਦਾਦ ਜ਼ਬਤ ਕਰ ਲਈ ਗਈ ਅਤੇ ਫਾਂਸੀ ਦਾ ਹੁਕਮ ਸੁਣਾਇਆ ਗਿਆ।

16 ਜੂਨ, 1916 ਰੰਗਾ ਸਿੰਘ ਨੇ ਫ਼ਾਂਸੀ ਦੇ ਤਖ਼ਤੇ ਤੇ ਝੂਲ ਕੇ ਸ਼ਹੀਦੀ ਪ੍ਰਾਪਤ ਕੀਤੀ।

ਹ.ਪੁ.–ਵੀ.ਸ.ਸ਼–ਗੁਰਮੁਖ ਸਿੰਘ ਮੁਸਾਫਰ; ਗ਼ਦਰ ਪਾਰਟੀ ਲਹਿਰ-ਜਗਜੀਤ ਸਿੰਘ

**ਰੰਘੜ ਨੰਗਲ, ਅਰਜਨ ਸਿੰਘ** : ਇਹ ਪ੍ਰਸਿੱਧ ਸਰਦਾਰ ਜ਼ਿਲ੍ਹਾ ਗੁਰਦਾਸਪੁਰ ਦੇ 'ਰੰਘੜ ਨੰਗਲ' ਪਿੰਡ ਦਾ ਵਸਨੀਕ ਸੀ ਅਤੇ ਰੰਘੜ ਨੰਗਲ ਪਰਿਵਾਰ ਨਾਲ ਸਬੰਧ ਰਖਦਾ ਸੀ। ਇਹ ਪਰਿਵਾਰ ਪਿੱਛੋਂ ਰਾਜਸਥਾਨ ਦੇ ਬੀਕਾਨੇਰ ਇਲਾਕੇ ਤੋਂ ਆਇਆ ਸੀ ਅਤੇ ਇਨ੍ਹਾਂ ਨੇ ਗੁਰਦਾਸਪੁਰ ਜ਼ਿਲ੍ਹੇ ਵਿਚ ਰੰਘੜ ਨੰਗਲ ਪਿੰਡ ਵਸਾਇਆ। ਰੰਘੜ ਰਾਜਪੂਤ ਗੋਤ ਦਾ ਨਾਂ ਹੈ।

ਅਰਜਨ ਸਿੰਘ ਦਾ ਪੜਦਾਦਾ ਸਿੱਖ ਬਣ ਕੇ ਸਰਦਾਰ ਜੈ ਸਿੰਘ ਦੇ ਅਧੀਨ ਕਨ੍ਹਈਆ ਮਿਸਲ ਵਿਚ ਸ਼ਾਮਲ ਹੋ ਗਿਆ। ਇਸ ਨੇ ਰੰਘੜ ਨੰਗਲ ਦੇ ਸਥਾਨ ਉੱਤੇ ਇਕ ਮਜ਼ਬੂਤ ਕਿਲ੍ਹਾ ਬਣਵਾਇਆ। ਇਸ ਦੇ ਪੁੱਤਰ ਨੇ ਵੀ ਅਗੋਂ ਪਰਿਵਾਰ ਲਈ ਸ਼ਕਤੀ ਅਤੇ ਸ਼ੁਹਰਤ ਇਕੱਤਰ ਕੀਤੀ ਅਤੇ ਇਸ ਕਿਲੇ ਨੂੰ ਹੋਰ ਮਜ਼ਬੂਤ ਕੀਤਾ ਅਤੇ ਅੰਮ੍ਰਿਤਸਰ ਵਿਖੇ ਰਹਿਣਾ ਸ਼ੁਰੂ ਕਰ ਦਿੱਤਾ। ਉਥੇ ਇਸ ਨੇ ਕਟੜਾ ਕਰਮ ਸਿੰਘ ਬਣਵਾਇਆ। ਇਸ ਦਾ ਪੁੱਤਰ ਜਮੈਤ ਸਿੰਘ ਸੀ ਜੋ ਆਪਣਾ ਸਾਰਾ ਸਮਾਂ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਰਿਹਾ ਅਤੇ ਆਪਣੀ ਬਹਾਦਰੀ ਲਈ ਪ੍ਰਸਿੱਧ ਰਿਹਾ। ਜਮੈਤ ਸਿੰਘ ਦਾ ਪੁੱਤਰ ਅਰਜਨ ਸਿੰਘ ਬੜਾ ਤਾਕਤਵਰ ਸਰਦਾਰ ਸੀ। ਜਦੋਂ ਤਕ ਮਹਾਰਾਜਾ ਰਣਜੀਤ ਸਿੰਘ ਅਤੇ ਨੌਨਿਹਾਲ ਸਿੰਘ ਜ਼ਿੰਦਾ ਰਹੇ ਉਹ ਇਸ ਦੇ ਪੱਖ ਵਿਚ ਰਹੇ ਪਰ ਮਹਾਰਾਜਾ ਸ਼ੇਰ ਸਿੰਘ ਦੇ ਆਉਣ ਨਾਲ ਇਸ ਦੀ ਜਾਗੀਰ ਘਟਾ ਦਿੱਤੀ ਗਈ। ਇਸ ਕੋਲ ਸਿਰਫ਼ 28,000 ਰੁਪਏ ਦੀ ਜਾਗੀਰ ਰਹਿਣ ਦਿੱਤੀ ਗਈ ਜਿਸ ਵਿਚੋਂ 15,000 ਰੁਪਏ ਇਸ ਦਾ ਨਿੱਜੀ ਸੀ ਅਤੇ 13,000 ਰੁਪਏ ਇਸ ਨੂੰ ਘੋੜਸਵਾਰ ਸੈਨਾ ਦੇ ਬਦਲੇ ਦਿੱਤੇ ਜਾਂਦੇ ਸਨ। ਇਸ ਦੀ ਮਾਂ ਰਾਣੀ ਚੰਦ ਕੌਰ (ਮਹਾਰਾਜਾ ਖੜਕ ਸਿੰਘ ਦੀ ਪਤਨੀ) ਦੀ ਮਾਸੀ ਸੀ। ਇਹ ਹੀ ਕਾਰਨ ਸੀ ਕਿ ਇਸ ਪਰਿਵਾਰ ਦੀ ਮਹਾਰਾਜਾ ਸ਼ੇਰ ਸਿੰਘ ਨਾਲ ਦੁਸ਼ਮਣੀ ਸੀ। ਸੰਨ 1845 ਵਿਚ ਰਾਜਾ ਲਾਲ ਸਿੰਘ ਨੇ ਇਸ ਨੂੰ ਸੈਨਾ ਦੀ ਕਮਾਨ ਸੌਂਪ ਦਿੱਤੀ। ਇਸ ਸੈਨਾ ਨਾਲ ਇਹ ਸਭਰਾਉਂ ਦੀ ਲੜਾਈ ਲੜਿਆ। ਸੰਨ 1846 ਵਿਚ ਇਹ ਕਸ਼ਮੀਰ ਦੀ ਮੁਹਿੰਮ ਵਿਚ ਗਿਆ। ਅਗਸਤ, 1847 ਵਿਚ ਇਸ ਨੂੰ ਮੇਜਰ ਲਾਰੈਂਸ ਵੱਲੋਂ ਫਾਰਸੀ ਪਦਵੀ ਦਿੱਤੀ ਗਈ। ਸੰਨ 1848 ਵਿਚ ਇਹ ਰਾਜਾ ਸ਼ੇਰ ਸਿੰਘ ਅਟਾਰੀਵਾਲਾ ਨਾਲ ਮੁਲਤਾਨ ਗਿਆ ਅਤੇ ਉਸ ਵੱਲੋਂ ਕੀਤੀ ਬਗ਼ਾਵਤ ਵਿਚ ਹਿੱਸਾ ਲਿਆ। ਇਸ ਦੇ ਸਾਥੀਆਂ ਨੇ ਵੀ ਇਸ ਦਾ ਅਨੁਸਰਨ ਕੀਤਾ ਤੇ ਰੰਘੜ ਨੰਗਲ ਦੀ ਰੱਖਿਆ ਕੀਤੀ। ਲੜਾਈ ਖਤਮ ਹੋਣ ਤੋਂ ਬਾਅਦ ਅਰਜਨ ਸਿੰਘ ਦਾ ਸਾਰਾ ਇਲਾਕਾ ਜ਼ਬਤ ਕਰ ਲਿਆ ਗਿਆ ਅਤੇ ਰੰਘੜ ਨੰਗਲ ਦੀ ਜਾਗੀਰ ਖੋਹ ਕੇ ਮੰਗਲ ਸਿੰਘ ਰਾਮਗੜ੍ਹੀਆ ਨੂੰ ਦੇ ਦਿੱਤੀ ਗਈ। ਅਰਜਨ ਸਿੰਘ ਨੂੰ 1500 ਰੁਪਏ ਦੀ ਨਿੱਜੀ ਪੈਨਸ਼ਨ ਦਿੱਤੀ ਗਈ ਜੋ ਉਸ ਦੀ ਮੌਤ ਉਪਰੰਤ 1859 ਈ. ਵਿਚ ਬੰਦ ਕਰ ਦਿੱਤੀ ਗਈ। ਅੰਗਰੇਜ਼ੀ ਸਰਕਾਰ ਨੇ ਇਸ ਦੀਆਂ ਦੋ ਵਿਧਵਾਵਾਂ ਨੂੰ 120 ਰੁਪਏ ਦੀ ਪੈਨਸ਼ਨ ਦਿੱਤੀ। ਅਰਜਨ ਸਿੰਘ ਦੇ ਦੋ ਪੁੱਤਰ ਸਨ।

ਹ.ਪੁ.–ਚੀ.ਫ਼ੈ.ਨੋ.ਪੰ

**ਰਘੁਬੀਰ ਸਿੰਘ** : ਇਹ ਪ੍ਰਸਿੱਧ ਸਰਦਾਰ ਮਾਨ ਗੋਤ ਦਾ ਜੱਟ ਸਿੱਖ ਸੀ ਜਿਸ ਦਾ ਜਨਮ 1903 ਈ. ਵਿਚ ਹੋਇਆ। ਇਹ ਸਰਹਾਲੀ ਵਿਖੇ ਰਹਿੰਦਾ ਸੀ।

ਮਾਨਾਂ ਦਾ ਮੋਢੀ ਸਰਦਾਰ ਗੁਰਦਾਸਪੁਰ ਦੀ ਤਹਿਸੀਲ ਬਟਾਲਾ ਤੋਂ 1759 ਈ. ਵਿਚ ਬਿਆਸ ਦਰਿਆ ਪਾਰ ਕਰ ਕੇ ਆਇਆ ਤੇ ਜਲੰਧਰ ਵਿਚ ਫਿਲੌਰ ਵਿਖੇ ਅਨੇਕ ਪਿੰਡ ਜਿੱਤ ਲਏ। ਇਸ ਤਰ੍ਹਾਂ ਇਹ ਸਰਦਾਰ ਬਹੁਤ ਅਮੀਰ ਹੋ ਗਿਆ ਤੇ ਇਸ ਨੇ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਦੇ ਨਜ਼ਦੀਕ ਬੁੰਗਾ ਆਰਾਮ ਘਰ ਬਣਾਇਆ। ਇਹ ਉਦੋਂ ਤੋਂ ਇਨ੍ਹਾਂ ਦੇ ਨਾਂ ਤੇ ਪ੍ਰਸਿੱਧ ਹੈ। ਇਸ ਦਾ ਪੁੱਤਰ ਦੀਵਾਨ ਸਿੰਘ ਅਤੇ ਪੋਤਾ ਦਲੇਲ ਸਿੰਘ ਜੀਵਨ ਭਰ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਰਹੇ। ਦਲੇਲ ਸਿੰਘ ਦੀ ਮੌਤ ਤੋਂ ਬਾਅਦ ਇਸ ਦੇ ਪੁੱਤਰਾਂ ਬੁੱਧ ਸਿੰਘ ਅਤੇ ਫ਼ਤਹਿ ਸਿੰਘ ਨੂੰ 30,000 ਰੁਪਏ ਦੀ ਕੀਮਤ ਦਾ ਹਿੱਸਾ ਦਿੱਤਾ ਗਿਆ ਜੋ ਮਹਾਰਾਜੇ ਦੀ ਸੇਵਾ ਕਰਨ ਵਾਲੇ ਨੂੰ ਦਿੱਤਾ ਜਾਂਦਾ ਸੀ। ਪਰਿਵਾਰ ਦੇ ਕਈ ਮੈਂਬਰਾਂ ਨੂੰ ਸੈਨਿਕ ਨੌਕਰੀਆਂ ਵੀ ਦਿੱਤੀਆਂ ਗਈਆਂ। ਸਰਦਾਰ ਸੂਬਾ ਸਿੰਘ ਸਿੱਖ ਸੈਨਾ ਵਿਚ ਜਨਰਲ ਸੀ। ਮੁਲਤਾਨ ਜਾਣ ਤੋਂ ਪਹਿਲਾਂ ਇਸ ਦੀ ਮੌਤ ਹੋ ਗਈ। ਸੂਬਾ ਸਿੰਘ ਦੀ ਪਤਨੀ ਨੂੰ ਪੈਨਸ਼ਨ ਦਿੱਤੀ ਗਈ। ਲੜਾਈ ਵੇਲੇ ਦੋਵੇਂ ਭਰਾਵਾਂ ਬੁੱਧ ਸਿੰਘ ਤੇ ਫ਼ਤਹਿ ਸਿੰਘ ਨੂੰ ਜ਼ਿੰਦਗੀ ਭਰ ਦੇ ਪੱਕੇ ਜਾਗੀਰਦਾਰ ਬਣਾ ਦਿੱਤਾ ਗਿਆ। ਇਨ੍ਹਾਂ ਨੂੰ ਸਰਹਾਲੀ ਅਤੇ ਚੱਕ ਆਖੀਆਂ ਦੇ ਇਲਾਕੇ ਤੋਂ 2450 ਰੁਪਏ ਦੀ ਆਮਦਨ ਸੀ। ਸੰਨ 1852 ਵਿਚ ਫ਼ਤਹਿ ਸਿੰਘ ਦਾ ਹਿੱਸਾ ਖਤਮ ਕਰ ਕੇ ਉਸ ਦੀ ਪਤਨੀ ਦਾ ਜੀਵਨ ਨਿਰਬਾਹ ਦਾ ਇੰਤਜ਼ਾਮ ਕਰ ਦਿੱਤਾ ਗਿਆ। ਪਿੰਡ ਦੇ ਮਾਲੀਏ ਦਾ 1/4 ਹਿੱਸਾ ਬੁੱਧ ਸਿੰਘ ਦੇ ਪੁੱਤਰ ਕਿਰਪਾਲ ਸਿੰਘ ਅਤੇ ਉਸ ਦੀ ਪੀੜ੍ਹੀ ਦੇ ਹੋਰ ਮੈਂਬਰਾਂ ਦੇ ਨਾਂ ਕਰ ਦਿੱਤਾ ਗਿਆ। ਉਨ੍ਹਾਂ ਨੂੰ 30 ਘੁਮਾਂ ਜ਼ਮੀਨ ਸਰਹਾਲੀ, 100 ਘੁਮਾਂ ਜ਼ਮੀਨ ਸਰਾਇ ਜੱਟਾਂ (ਕਪੂਰਥਲਾ) ਅਤੇ 50 ਘੁਮਾਂ ਜ਼ਮੀਨ ਗੁਰਦਾਸਪੁਰ ਵਿਖੇ ਅਤੇ ਗੁਰਦਾਸਪੁਰ ਦੇ ਮਾਨ ਪਿੰਡ ਵਿਖੇ ਦਿੱਤੀ ਗਈ।

ਸੁੰਦਰ ਸਿੰਘ ਜੋ ਕਿਰਪਾਲ ਸਿੰਘ ਦਾ ਸਭ ਤੋਂ ਵੱਡਾ ਪੁੱਤਰ ਸੀ ਨਾਇਬ ਤਹਿਸੀਲਦਾਰ ਬਣਿਆ ਪਰ ਉਸ ਨੇ 1883 ਈ. ਵਿਚ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਅਸਤੀਫ਼ਾ ਦੇ

ਦਿੱਤਾ। ਸੰਨ 1906 ਵਿਚ ਉਸ ਦੀ ਮੌਤ ਹੋ ਜਾਣ ਤੇ ਉਸ ਦਾ ਭਰਾ ਗੁਰਦਿੱਤ ਸਿੰਘ ਪਰਿਵਾਰ ਦਾ ਮੁਖੀ ਬਣਿਆ। ਬਾਅਦ ਵਿਚ ਪਰਿਵਾਰ ਦੀ ਪਹਿਲਾਂ ਵਾਲੀ ਮਹੱਤਤਾ ਖਤਮ ਹੋ ਗਈ। ਕਿਰਪਾਲ ਸਿੰਘ ਪਹਿਲਾਂ ਡਿਵੀਜ਼ਨਲ ਦਰਬਾਰੀ ਸੀ ਪਰ ਬਾਅਦ ਵਿਚ ਪਰਿਵਾਰ ਨੂੰ ਦਰਬਾਰ ਵਿਚ ਜਗ੍ਹਾ ਨਾ ਮਿਲੀ। ਸੰਨ 1906 ਵਿਚ ਸੁੰਦਰ ਸਿੰਘ ਦੀ ਮੌਤ ਹੋ ਗਈ। ਸੰਨ 1916 ਵਿਚ ਗੁਰਦਿੱਤ ਸਿੰਘ ਸਵਰਗ ਸਿਧਾਰ ਗਿਆ। ਇਸ ਤੋਂ ਬਾਅਦ ਸਰਦਾਰ ਰਘੁਬੀਰ ਸਿੰਘ ਜੋ ਸੁੰਦਰ ਸਿੰਘ ਦਾ ਇਕਲੌਤਾ ਪੁੱਤਰ ਸੀ ਪਰਿਵਾਰ ਦਾ ਮੁਖੀ ਬਣਿਆ। ਇਸ ਨੇ ਬਿਸ਼ਨ ਸਿੰਘ ਅਤੇ ਗੁਰਦਿੱਤ ਸਿੰਘ ਦੇ ਪੁੱਤਰਾਂ ਸੰਪੂਰਨ ਸਿੰਘ ਤੇ ਜੀਵਨ ਸਿੰਘ ਨਾਲ ਪਰਿਵਾਰਕ ਇਲਾਕਾ ਵੰਡ ਲਿਆ।

ਹ.ਪੁ.–ਚੀ.ਫੈ.ਨੋ.ਪੰ.

**ਰਘੁਬੀਰ ਸਿੰਘ (ਰਾਜਾ)** : ਰਾਜਾ ਰਘੁਬੀਰ ਸਿੰਘ ਦਾ ਜਨਮ ਰਿਆਸਤ ਜੀਂਦ ਦੇ ਰਾਜਾ ਸਰੂਪ ਸਿੰਘ ਦੇ ਘਰ 11 ਜਨਵਰੀ, 1833 ਨੂੰ ਹੋਇਆ। ਰਾਜਾ ਸਰੂਪ ਸਿੰਘ ਦਾ ਵੱਡਾ ਲੜਕਾ ਰਣਬੀਰ ਸਿੰਘ 1848 ਈ. ਵਿਚ ਸਵਰਗਵਾਸ ਹੋ ਗਿਆ ਸੀ। ਇਸ ਲਈ ਰਾਜਾ ਸਰੂਪ ਸਿੰਘ ਦੇ ਪਰਲੋਕ ਸਿਧਾਰਨ ਪਿੱਛੋਂ 31 ਮਾਰਚ, 1864 ਨੂੰ ਉਸ ਦਾ ਛੋਟਾ ਲੜਕਾ ਰਘੁਬੀਰ ਸਿੰਘ ਰਾਜਾ ਬਣਿਆ। ਇਸ ਨੇ ਦੂਸਰੇ ਅਫ਼ਗਾਨ ਯੁੱਧ ਸਮੇਂ ਅੰਗਰੇਜ਼ਾਂ ਦੀ ਬੜੀ ਮਦਦ ਕੀਤੀ ਜਿਸ ਬਦਲੇ ਇਸ ਨੂੰ 'ਰਾਜਾ-ਏ-ਰਾਜਗਾਨ' ਦਾ ਖ਼ਿਤਾਬ ਮਿਲਿਆ।

ਰਾਜਾ ਰਘੁਬੀਰ ਸਿੰਘ ਬਹੁਤ ਸਿਆਣਾ, ਦੂਰਅੰਦੇਸ਼, ਰਾਜ ਪ੍ਰਬੰਧ ਵਿਚ ਨਿਪੁੰਨ ਅਤੇ ਕਠੋਰਚਿਤ ਸ਼ਾਸਕ ਸੀ। ਇਸ ਨੇ ਸੰਗਰੂਰ ਨੂੰ ਇਕ ਸਾਧਾਰਨ ਪਿੰਡ ਤੋਂ ਸੁੰਦਰ ਨਗਰ ਬਣਾਇਆ ਅਤੇ ਰਾਜ ਕਾਜ ਦੇ ਚੰਗੇ ਨਿਯਮ ਥਾਪੇ। ਸੰਗਰੂਰ ਵਿਖੇ ਰਾਜਾ ਰਘੁਬੀਰ ਸਿੰਘ 7 ਮਾਰਚ, 1887 ਈ. ਨੂੰ ਚਲਾਣਾ ਕਰ ਗਿਆ।

ਹ.ਪੁ.–ਮ.ਕੋ.; ਸਿ.ਮਿ. - ਸੀਤਲ: 209, 210

**ਰਘੁਬੀਰ ਸਿੰਘ 'ਬੀਰ'**: ਅਧਿਆਤਮਕ ਕਵਿਤਾ ਤੇ ਵਾਰਤਕ ਲਿਖਣ ਵਾਲੇ ਇਸ ਪ੍ਰਸਿੱਧ ਸਾਹਿਤਕਾਰ ਦਾ ਜਨਮ 7 ਅਕਤੂਬਰ, 1896 ਨੂੰ ਸ. ਲਹਿਣਾ ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਸ੍ਰੀਮਤੀ ਰੂਪ ਕੌਰ ਸੀ। ਇਸ ਨੇ 1914 ਈ. ਵਿਚ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਬੀ.ਏ. ਪਾਸ ਕੀਤੀ।

ਸੰਨ 1914 ਤੋਂ 1918 ਤਕ ਪੰਜਾਬੀ ਕਵੀਆਂ ਨੂੰ ਸੰਗਠਿਤ ਕਰ ਕੇ ਇਸ ਨੇ ਲਾਹੌਰ ਵਿਚ ਇਕ 'ਪੰਜਾਬੀ ਕਵੀ ਸਭਾ' ਕਾਇਮ ਕੀਤੀ ਜਿਸ ਰਾਹੀਂ ਪਹਿਲੀ ਸੰਸਾਰ ਜੰਗ ਸਮੇਂ ਪੰਜਾਬ ਸਰਕਾਰ ਦੇ ਸਮਾਗਮਾਂ ਉੱਤੇ ਕਵੀ ਦਰਬਾਰ ਤੇ ਵਿਦਿਅਕ ਕਾਨਫ਼ਰੰਸਾਂ ਕੀਤੀਆਂ ਗਈਆਂ। ਇਹ ਇਸ 'ਪੰਜਾਬੀ ਕਵੀ ਸਭਾ' ਦਾ ਸਕੱਤਰ ਸੀ। ਸੰਨ 1915 ਤੋਂ 1919 ਤਕ ਇਸ ਨੇ ਅਨੇਕ ਕਵੀ ਦਰਬਾਰ ਕਰਵਾਏ ਅਤੇ ਆਪਣੀ ਪਹਿਲੀ ਕਵਿਤਾ ਪੁਸਤਕ 'ਬੀਰ ਦੇ ਤੀਰ' ਛਪਵਾਈ। ਇਸ ਵਿਚ ਦਰਜ ਸਾਰੀਆਂ ਕਵਿਤਾਵਾਂ ਅੰਗਰੇਜ਼ ਸਰਕਾਰ ਦੀਆਂ ਬੇਇਨਸਾਫ਼ੀਆਂ ਅਤੇ ਜ਼ੁਲਮਾਂ ਵਿਰੁੱਧ ਲਿਖੀਆਂ ਗਈਆਂ ਸਨ। ਇਹ ਕਵਿਤਾਵਾਂ ਆਜ਼ਾਦੀ ਅਤੇ ਸਵੈਮਾਨ ਦੇ ਜਜ਼ਬਿਆਂ ਨੂੰ ਉਭਾਰਨ ਵਾਲੀਆਂ ਸਨ ਅਤੇ ਕਈ ਕਵੀ ਦਰਬਾਰਾਂ ਵਿਚ ਇਨਾਮ ਪ੍ਰਾਪਤ ਕਰ ਚੁੱਕੀਆਂ ਸਨ। ਇਸ ਪੁਸਤਕ ਨੂੰ ਅੰਗਰੇਜ਼ ਸਰਕਾਰ ਨੇ ਜ਼ਬਤ ਕਰ ਲਿਆ ਸੀ ਅਤੇ ਇਸ ਦੇ ਗ੍ਰਿਫ਼ਤਾਰੀ ਵਾਰੰਟ ਵੀ ਜਾਰੀ ਕੀਤੇ ਗਏ। ਇਸ ਪੁਸਤਕ ਤੋਂ ਇਲਾਵਾ ਇਸ ਨੇ 'ਵਾਟਾਂ' ਤੇ 'ਖ਼ਾਲਸਾਈ ਸ਼ਾਨ' ਕਾਵਿ ਪੁਸਤਕਾਂ ਵੀ ਪੰਜਾਬੀ ਬੋਲੀ ਦੀ ਝੋਲੀ ਪਾਈਆਂ।

ਸੰਨ 1920 ਵਿਚ ਇਸ ਨੇ ਕਲਕੱਤੇ ਆ ਕੇ ਮੋਟਰ ਪਾਰਟਸ ਦਾ ਕਾਰੋਬਾਰ ਸ਼ੁਰੂ ਕੀਤਾ ਅਤੇ ਗੁਰਦੁਆਰਾ ਸਿੱਖ ਸੰਗਤ ਕਮੇਟੀ, ਬੰਗਾਲ ਦੀ ਨੀਂਹ ਰੱਖੀ। ਇਹ ਉਸ ਕਮੇਟੀ ਦਾ ਪੰਜ ਸਾਲ ਤਕ ਪ੍ਰਧਾਨ ਰਿਹਾ। ਇਸ ਸਮੇਂ ਦੌਰਾਨ ਹੀ ਇਹ ਇਤਿਹਾਸਕ ਗੁਰਦੁਆਰਾ ਸਿੱਖ ਸੰਗਤ ਟੱਰਸਟੀਆਂ ਦੇ ਹੱਥੋਂ ਨਿਕਲ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨਾਲ ਜੁੜਿਆ। ਇਸ ਨੇ 1941-1965 ਈ. ਤਕ 'ਆਤਮ ਸਾਇੰਸ' ਨਾਂ ਦੀ ਲਹਿਰ ਚਲਾਈ। ਇਸ ਦੇ ਪ੍ਰਚਾਰ ਲਈ ਮਾਹਵਾਰੀ ਰਸਾਲਾ 'ਆਤਮ ਸਾਇੰਸ' ਜਾਰੀ ਕੀਤਾ। ਸੰਨ 1965 ਵਿਚ ਇਸ ਲਹਿਰ ਦੀ ਸਿਲਵਰ ਜੁਬਲੀ ਮਨਾਈ ਗਈ। ਇਨ੍ਹਾਂ 25 ਵਰ੍ਹਿਆਂ ਵਿਚ ਗੁਰਮਤਿ ਦੇ ਖੇਤਰ ਵਿਚ ਡੂੰਘੀ ਖੋਜ ਕੀਤੀ ਗਈ ਅਤੇ ਗੁਰਮਤਿ ਦੇ ਪ੍ਰਚਾਰ ਲਈ ਅਨੇਕ ਪੁਸਤਕਾਂ ਲਿਖੀਆਂ ਤੇ ਛਪਵਾਈਆਂ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:- ਬੰਦਗੀਨਾਮਾ, ਸਿਮਰਨ ਮਹਿਮਾ, ਚੜ੍ਹਦੀ ਕਲਾ, ਗੁਰਮੁਖ ਜੀਵਨ, ਰਮਜ਼ੀ ਕਹਾਣੀਆਂ, ਅਰਦਾਸ ਸ਼ਕਤੀ, ਗੁਰਮਤਿ ਚਾਨਣ, ਸਫ਼ਲ ਜੀਵਨ, ਰਮਜ਼ਾਂ, ਸਾਡੇ ਵਿਚਾਰ, ਅਨੁਭਵ ਪ੍ਰਕਾਸ਼, ਸਾਡੀ ਵਰਤਮਾਨ ਦਸ਼ਾ, ਸਰਬ ਰੋਗ ਕਾ ਅਉਖਧ ਨਾਮ।

ਸੰਨ 1955 ਵਿਚ ਆਤਮ ਸਾਇੰਸ ਚੈਰੀਟੇਬਲ ਟਰਸਟ, ਕਲਕੱਤੇ ਵਿਚ ਰਜਿਸਟਰ ਕਰਵਾਇਆ ਜਿਸ ਦੀ ਛਤਰ ਛਾਇਆ ਹੇਠ ਕਾਨਵੈਂਟ ਪਬਲਿਕ ਸਕੂਲ, ਡਗਸ਼ਈ (ਸ਼ਿਮਲਾ) ਵਿਚ ਸਫ਼ਲਤਾ ਨਾਲ ਚਲਾਇਆ ਜਾ ਰਿਹਾ ਹੈ। ਇਹ ਪਬਲਿਕ ਸਕੂਲ ਸਿੱਖ ਕੌਮ ਵਿਚ ਪਹਿਲਾ ਸਕੂਲ ਹੈ ਜੋ ਆਪਣੇ ਪੈਰਾਂ ਤੇ ਖੜ੍ਹਾ ਹੀ ਨਹੀਂ ਬਲਕਿ ਇਸ ਤੋਂ ਹੋਣ ਵਾਲੀ ਆਮਦਨ, ਖਰਚ ਨਾਲੋਂ ਜ਼ਿਆਦਾ ਹੈ ਅਤੇ ਵਾਧੂ ਰੁਪਿਆ ਸਕੂਲ ਦੀ ਉੱਨਤੀ ਲਈ ਖ਼ਰਚ ਕਰ ਦਿੱਤਾ ਜਾਂਦਾ ਹੈ। ਸ. ਰਘੁਬੀਰ ਸਿੰਘ 'ਬੀਰ' ਤੋਂ ਇਲਾਵਾ ਸ. ਸੁਜਾਨ ਸਿੰਘ, ਸਰਦਾਰਨੀ ਕੁਲਦੀਪ ਕੌਰ ਐਮ.ਏ. ਸਰਦਾਰਨੀ ਸੁਰਜੀਤ ਕੌਰ ਬੀ.ਏ., ਸ. ਹਰਭਜਨ ਸਿੰਘ ਠੇਕੇਦਾਰ, ਸਰਦਾਰਨੀ ਭਗਵੰਤ ਕੌਰ, ਸ. ਇੰਦਰ ਸਿੰਘ ਕਾਲਪੁਰ ਅਤੇ ਸ. ਮਨਸ਼ਾ ਸਿੰਘ ਠੇਕੇਦਾਰ ਕਾਲੀ ਪੌਂਗ ਇਸ ਦੇ ਫਾਊਂਡਰ ਮੈਂਬਰ ਸਨ। ਕਾਨੂੰਨੀ ਸਲਾਹਕਾਰ ਜਸਟਿਸ ਹਰਬੰਸ ਸਿੰਘ (ਚੰਡੀਗੜ੍ਹ) ਸਨ।

14 ਅਪ੍ਰੈਲ, 1974 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਪੰ.ਪਤ.: 207 ; ਪੰ.ਸਾ.ਕੋ. (ਕੋਹਲੀ)

**ਰਘੁਨਾਥ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 14 ਫ਼ਰਵਰੀ, 1933 ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਜਵਾਲ ਵਿਖੇ ਸ੍ਰੀ ਮੋਤੀ ਰਾਮ ਦੇ ਘਰ ਹੋਇਆ। 14 ਫ਼ਰਵਰੀ, 1953 ਨੂੰ ਇਹ ਫ਼ੌਜ ਵਿਚ ਡੋਗਰਾ ਰੈਜਮੈਂਟ ਵਿਚ ਭਰਤੀ ਹੋਇਆ।

ਸੰਨ 1965 ਦੀ ਭਾਰਤ- ਪਾਕਿ ਜੰਗ ਸਮੇਂ ਹਵਾਲਦਾਰ ਰਘੁਨਾਥ ਸਿੰਘ ਨੇ ਖੇਮਕਰਨ ਸੈਕਟਰ ਵਿਚ ਆਪਣੇ ਟੈਂਕਾਂ ਦੀ ਸਹਾਇਤਾ ਨਾਲ ਦੁਸ਼ਮਣ ਦੇ ਟੈਂਕਾਂ ਤੇ ਹਮਲਾ ਕਰ ਕੇ

ਹਥਿਆਰਾਂ ਨਾਲ ਲੈਸ ਚਾਰ ਪਾਕਿਸਤਾਨੀ ਅਧਿਕਾਰੀਆਂ ਅਤੇ 16 ਹੋਰ ਸੈਨਿਕਾਂ ਨੂੰ ਪਕੜ ਲਿਆ।

ਇਸ ਦੀ ਇਸ ਦਲੇਰੀ ਅਤੇ ਸੂਝ ਭਰੇ ਕਾਰਨਾਮੇ ਸਦਕਾ ਇਸ ਨੂੰ ਵੀਰ ਚੱਕਰ ਪ੍ਰਦਾਨ ਕੀਤਾ ਗਿਆ।

**ਰਘੂ ਰਾਜਾ** : ਅਯੁੱਧਿਆ ਦਾ ਇਕ ਪ੍ਰਤਾਪੀ ਸੂਰਜਬੰਸੀ ਰਾਜਾ ਜਿਹੜਾ ਦਸ਼ਰਥ ਦਾ ਦਾਦਾ ਅਤੇ ਸ੍ਰੀ ਰਾਮਚੰਦਰ ਜੀ ਦਾ ਪੜਦਾਦਾ ਸੀ। ਇਕਸ਼ਵਾਕੁ ਦੀ ਕੁਲ ਵਿਚ ਇਸ ਦਾ ਜਨਮ ਰਾਜਾ ਦਲੀਪ ਦੇ ਘਰ ਸੁਦਕਿਸ਼ਣਾ ਦੀ ਕੁੱਖੋਂ ਹੋਇਆ। ਇਸ ਦੇ ਨਾਂ ਤੋਂ ਹੀ ਕੁਲ ਦਾ ਨਾਂ ਰਘੂ ਕੁਲ ਪ੍ਰਸਿੱਧ ਹੋਇਆ। ਇਸ ਦੇ ਵੰਸ਼ਜਾਂ ਦੀ ਪ੍ਰਣ ਨਿਭਾਉਣ ਦੀ ਵਡਿਆਈ ਦਰਸਾਉਂਦਿਆਂ ਹੀ ਤੁਲਸੀ ਰਾਮਾਇਣ ਵਿਚ ਕਿਹਾ ਗਿਆ ਹੈ ਕਿ-

ਰਘੂਕੁਲ ਰੀਤ ਸਦਾ ਚਲੀ ਆਈ।
ਪ੍ਰਾਨ ਜਾਈ ਪਰ ਵਚਨ ਨ ਜਾਈ।

ਰਘੂ ਬਾਰੇ ਪ੍ਰਸਿੱਧ ਹੈ ਕਿ ਜਦੋਂ ਦਲੀਪ ਰਾਜੇ ਨੇ ਅਸ਼ਵਮੇਧ ਯੱਗ ਕੀਤਾ ਤਾਂ ਯੱਗ ਦੇ ਘੋੜੇ ਦੀ ਰਖਵਾਲੀ ਦਾ ਕੰਮ ਇਸ ਨੂੰ ਸੌਂਪਿਆ ਗਿਆ। ਦੇਵਰਾਜ ਇੰਦਰ ਚਲਾਕੀ ਨਾਲ ਉਸ ਘੋੜੇ ਨੂੰ ਚੁਰਾ ਕੇ ਲੈ ਗਿਆ ਤਾਂ ਇਸ ਨੇ ਇੰਦਰ ਨਾਲ ਘਮਸਾਨ ਯੁੱਧ ਕੀਤਾ ਅਤੇ ਘੋੜਾ ਵਾਪਸ ਲੈ ਲਿਆ।

ਰਾਜੇ ਦਲੀਪ ਤੋਂ ਬਾਅਦ ਜਦੋਂ ਇਹ ਰਾਜਾ ਬਣਿਆ ਤਾਂ ਇਸ ਨੇ ਹਰ ਪਾਸੇ ਸ਼ਾਂਤੀ ਸਥਾਪਤ ਕੀਤੀ। ਇਸ ਨੇ ਕੁਬੇਰ ਉੱਤੇ ਹਮਲਾ ਕਰ ਕੇ 14 ਕਰੋੜ ਸੋਨੇ ਦੀਆਂ ਮੋਹਰਾਂ ਪ੍ਰਾਪਤ ਕੀਤੀਆਂ ਅਤੇ ਵਿਸ਼ਵਜਿਤ ਨਾਂ ਦਾ ਮਹਾਯੱਗ ਕਰ ਕੇ ਸਾਰਾ ਧਨ ਬ੍ਰਾਹਮਣਾਂ ਵਿਚ ਵੰਡ ਦਿੱਤਾ।

ਇਸ ਦੇ ਘਰ 'ਅਜ' ਨੇ ਜਨਮ ਲਿਆ ਜਿਸ ਦੇ ਘਰ ਦਸ਼ਰਥ ਅਤੇ ਦਸ਼ਰਥ ਦੇ ਘਰ ਰਾਮਚੰਦਰ ਜੀ ਨੇ ਅਵਤਾਰ ਧਾਰਿਆ ਜਿਸ ਕਾਰਨ ਉਨ੍ਹਾਂ ਨੂੰ ਰਘੂਵਰ, ਰਘੂਵੀਰ, ਰਘੂਨਾਥ, ਰਾਘਵ ਆਦਿ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ।

ਭੱਟ ਕਵੀ ਕਲ੍ਹ ਨੇ ਗੁਰੂ ਨਾਨਕ ਦੇਵ ਜੀ ਦਾ ਜਸ ਗਾਉਣ ਵਾਲਿਆਂ ਵਿਚ ਪਰਸਰਾਮ ਦੇ ਨਾਲ ਨਾਲ ਰਘੂ (ਰਾਮਚੰਦਰ ਜੀ) ਦਾ ਉਲੇਖ ਕੀਤਾ ਹੈ ਜਿਨ੍ਹਾਂ ਨੇ ਉਸ ਦੇ ਹੱਥੋਂ ਕੁਹਾੜਾ ਖੋਹ ਕੇ ਉਸ ਦਾ ਤੇਜ ਨਸ਼ਟ ਕੀਤਾ ਸੀ।

ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ॥

ਹ.ਪੁ.–ਮ.ਕੋ. ; ਨਾਵਾਂ ਤੇ ਥਾਵਾਂ ਦਾ ਕੋਸ਼ ; ਪੰ.ਸਾ.ਸੰ.ਕੋ.

**ਰਛਪਾਲ ਸਿੰਘ** : ਇਹ ਪ੍ਰਸਿੱਧ ਸਰਦਾਰ ਸਿੱਧੂ ਜੱਟ ਪਰਿਵਾਰ ਨਾਲ ਸਬੰਧ ਰਖਦਾ ਸੀ। ਇਸ ਦਾ ਪਿਤਾ ਮੰਗਲ ਸਿੰਘ ਇਸ ਪਰਿਵਾਰ ਦੇ ਮੋਢੀ ਦਰਗਾਹ ਸਿੰਘ ਦਾ ਪੋਤਾ ਸੀ। ਉਸ ਨੇ ਗੁਜਰਾਂਵਾਲਾ ਜ਼ਿਲ੍ਹੇ ਵਿਚ ਹਸਨਵਾਲਾ ਪਿੰਡ ਦੀ ਨੀਂਹ ਰਖੀ ਅਤੇ ਸਿਆਲਕੋਟ ਜ਼ਿਲ੍ਹੇ ਦੀ ਤਹਿਸੀਲ ਪਸਰੂਰ ਵਿਖੇ ਸਿਰਾਂਵਾਲੀ ਪਿੰਡ ਵੀ ਉਸ ਨੇ ਹੀ ਵਸਾਇਆ। ਉਥੇ ਉਸ ਨੇ ਕਰਯਾ ਨਾਂ ਦੇ ਕਬੀਲੇ ਉੱਤੇ ਕਬਜ਼ਾ ਕੀਤਾ। ਆਖਿਆ ਜਾਂਦਾ ਹੈ ਕਿ ਕਬੀਲੇ ਦੇ ਬੰਦਿਆਂ ਦੇ ਇਥੇ ਸਿਰ ਵੱਢਣ ਕਾਰਨ ਹੀ ਇਸ ਸਥਾਨ ਨੂੰ ਸਿਰਾਂਵਾਲੀ ਕਿਹਾ ਜਾਣ ਲਗ ਪਿਆ।

ਸਿਰਾਂਵਾਲੀ ਪਿੰਡ ਕਿਸੇ ਨਾ ਕਿਸੇ ਤਰ੍ਹਾਂ ਇਸ ਪਰਿਵਾਰ ਦੇ ਹੱਥੋਂ ਨਿਕਲ ਗਿਆ। ਦਰਗਾਹ ਸਿੰਘ ਗ਼ਰੀਬੀ ਕਾਰਣ ਸਿਆਲਕੋਟ ਨੂੰ ਛੱਡ ਕੇ ਗੁਰਦਾਸਪੁਰ ਆ ਗਿਆ। ਇਥੇ ਉਹ ਜੈਮਲ ਸਿੰਘ ਫ਼ਤਹਿਗੜ੍ਹੀਆ ਦੀ ਫ਼ੌਜ ਵਿਚ ਸਵਾਰ ਭਰਤੀ ਹੋ ਗਿਆ। ਇਸ ਤੋਂ ਬਾਅਦ ਉਸ ਦਾ ਪੁੱਤਰ ਲਾਲ ਸਿੰਘ ਇਸ ਦਾ ਉਤਰਾਧਿਕਾਰੀ ਬਣਿਆ ਅਤੇ ਆਪਣੀ ਲਿਆਕਤ ਨਾਲ 100 ਘੋੜਸਵਾਰਾਂ ਦੀ ਫ਼ੌਜ ਦਾ ਕਮਾਂਡਰ ਬਣ ਗਿਆ। ਲਾਲ ਸਿੰਘ ਦੀ ਲੜਕੀ ਬਹੁਤ ਸੁੰਦਰ ਸੀ। ਉਸ ਦੀ ਸ਼ਾਦੀ ਮਹਾਰਾਜਾ ਰਣਜੀਤ ਸਿੰਘ ਦੇ ਲੜਕੇ ਖੜਕ ਸਿੰਘ ਨਾਲ ਕਰ ਦਿੱਤੀ ਗਈ। ਲਾਲ ਸਿੰਘ ਦਾ ਪੁੱਤਰ ਮੰਗਲ ਸਿੰਘ ਹੋਇਆ। ਮੰਗਲ ਸਿੰਘ ਅਜੇ ਛੋਟਾ ਹੀ ਸੀ ਕਿ ਉਸ ਦੇ ਪਿਤਾ ਦੀ ਮੌਤ ਹੋ ਗਈ ਅਤੇ ਛੋਟੀ ਉਮਰੇ ਹੀ ਉਹ ਦਰਬਾਰ ਵਿਚ ਜਾਣ ਲਗ ਪਿਆ। ਸਰਦਾਰ ਰਛਪਾਲ ਸਿੰਘ ਮੰਗਲ ਸਿੰਘ ਦਾ ਪੁੱਤਰ ਸੀ। ਮੰਗਲ ਸਿੰਘ ਆਪਣੀ ਯੋਗਤਾ ਕਾਰਨ ਖੜਕ ਸਿੰਘ ਦੀ ਪ੍ਰਸੰਸਾ ਦਾ ਪਾਤਰ ਬਣ ਗਿਆ। ਉਸ ਨੂੰ ਥਲੂਭ ਅਤੇ ਖਿੱਤਾ ਦੀਆਂ ਜਾਗੀਰਾਂ ਦਿੱਤੀਆਂ ਗਈਆਂ। ਇਸ ਤੋਂ ਇਲਾਵਾ ਲਾਹੌਰ ਵਿਖੇ ਚੂਨੀਆਂ ਦਾ ਇਲਾਕਾ ਦਿੱਤਾ ਗਿਆ। ਖੜਕ ਸਿੰਘ ਉਸ ਉੱਤੇ ਇੰਨਾ ਪ੍ਰਸੰਨ ਹੋ ਗਿਆ ਕਿ ਇਸ ਨੂੰ ਸਾਰੇ ਕੰਮਾਂ ਦਾ ਮੈਨੇਜਰ ਬਣਾ ਦਿੱਤਾ ਗਿਆ। ਇਸ ਦੀ ਮੌਤ ਤੋਂ ਬਾਅਦ ਉਸ ਦੀਆ ਚਾਰ ਵਿਧਵਾ ਪਤਨੀਆਂ ਅਤੇ ਇਕ ਪੁੱਤਰ ਰਛਪਾਲ ਸਿੰਘ ਰਹਿ ਗਿਆ। ਚਾਰਾਂ ਪਤਨੀਆਂ ਦੀ ਜਲਦੀ ਹੀ ਮੌਤ ਹੋ ਗਈ। ਰਛਪਾਲ ਸਿੰਘ ਨੂੰ ਪਿਤਾ ਦਾ ਖ਼ਿਤਾਬ (ਸਰਦਾਰ) ਮਿਲ ਗਿਆ ਅਤੇ ਪ੍ਰਾਂਤਕ ਦਰਬਾਰੀ ਦਾ ਸਥਾਨ ਵੀ। ਸੰਨ 1870 ਵਿਚ ਰਾਣੀ ਜਿੰਦ ਕੌਰ ਦੀ ਭਤੀਜੀ ਨਾਲ ਇਸ ਦਾ ਵਿਆਹ ਹੋ ਗਿਆ। ਸੰਨ 1884 ਵਿਚ ਇਸ ਨੂੰ ਜ਼ਿਲ੍ਹਾ ਬੋਰਡ ਦਾ ਪ੍ਰਧਾਨ ਬਣਾ ਦਿੱਤਾ ਗਿਆ। ਉਸੇ ਸਾਲ ਇਸ ਨੂੰ ਸਿਰਾਂਵਾਲੀ ਅਤੇ ਹੋਰ 150 ਪਿੰਡਾਂ ਦਾ ਆਨਰੇਰੀ ਮੈਜਿਸਟਰੇਟ ਲਾ ਦਿੱਤਾ ਗਿਆ ਅਤੇ ਇਸ ਨੂੰ ਨਿਆਇਕ ਸ਼ਕਤੀਆਂ ਦੇ ਦਿੱਤੀਆਂ ਗਈਆਂ। ਇਹ ਇਸ ਅਹੁਦੇ ਉੱਤੇ ਇਹ 18 ਸਾਲ ਰਿਹਾ ਅਤੇ 1902 ਈ. ਵਿਚ ਇਸ ਨੇ ਅਸਤੀਫਾ ਦੇ ਦਿੱਤਾ। ਇਸ ਦੇ ਪੁੱਤਰ ਸ਼ਿਵ ਦੇਵ ਸਿੰਘ ਨੂੰ ਇਸ ਦੀ ਥਾਂ ਤੇ ਨਿਯੁਕਤ ਕਰ ਦਿੱਤਾ ਗਿਆ। ਇਸ ਦੀ ਮੌਤ 1907 ਈ. ਵਿਚ ਹੋਈ।

ਹ.ਪੁ.—ਚੀ.ਫੈ.ਨੋ.ਪੰ. : 55

**ਰਛਪਾਲ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 31 ਜਨਵਰੀ, 1946 ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਸਫਦਰਪੁਰ ਵਿਖੇ ਸ. ਦਲੀਪ ਸਿੰਘ ਦੇ ਘਰ ਹੋਇਆ। ਇਹ 31 ਜਨਵਰੀ, 1966 ਨੂੰ 5, ਸਿੱਖ ਰੈਜਮੈਂਟ ਵਿਚ ਭਰਤੀ ਹੋਇਆ।

ਸੰਨ 1971 ਦੀ ਭਾਰਤ-ਪਾਕਿ ਜੰਗ ਸਮੇਂ ਸਿਪਾਹੀ ਰਛਪਾਲ ਸਿੰਘ ਛੰਬ ਸੈਕਟਰ ਦੇ ਫਾਗਲਾ ਟਿੱਲੇ ਉੱਤੇ ਡਟੀ ਸਿੱਖ ਰੈਜਮੈਂਟ ਦੀ ਇਕ ਕੰਪਨੀ ਦੀ ਰਿਕਾਯਲਲੈਸ ਗਨ ਟੁਕੜੀ ਦੇ ਹਮਲਾਵਰ ਦਲ ਵਿਚ ਸ਼ਾਮਲ ਸੀ। 5 ਦਸੰਬਰ ਨੂੰ ਦੁਸ਼ਮਣ ਜ਼ਬਰਦਸਤ ਹਮਲਾ ਕਰ ਕੇ ਕੰਪਨੀ ਦੇ ਰੱਖਿਅਕ ਇਲਾਕੇ ਅੰਦਰ ਆਉਣ ਵਿਚ ਕਾਮਯਾਬ ਹੋ ਗਿਆ। 8 ਪਾਕਿਸਤਾਨੀ ਸੈਨਿਕਾਂ ਨੇ ਰਿਕਾਯਲਲੈਸ ਗਨ ਟੁਕੜੀ ਨੂੰ ਖਤਮ ਕਰਨ ਲਈ ਉਸ ਉੱਤੇ ਹਮਲਾ ਬੋਲ ਦਿੱਤਾ। ਰਛਪਾਲ ਸਿੰਘ ਨੇ ਗੋਲੀ ਮਾਰ ਕੇ ਅਤੇ ਸੰਗੀਨ ਚਲਾ ਕੇ ਤਿੰਨ ਪਾਕਿਸਤਾਨੀ ਸੈਨਿਕਾਂ ਨੂੰ ਮਾਰ ਦਿੱਤਾ ਅਤੇ ਇਕ ਹਲਕੀ ਮਸ਼ੀਨਗਨ ਅਤੇ ਦੋ ਰਾਈਫ਼ਲਾਂ ਉੱਪਰ ਅਧਿਕਾਰ ਕਰ ਲਿਆ। ਜਿਸ ਦੇ ਸਿੱਟੇ ਵੱਜੋਂ ਪਾਕਿਸਤਾਨੀ ਸੈਨਿਕ ਤਿਤਰ-ਬਿਤਰ ਹੋ ਕੇ ਪਿੱਛੇ ਹਟ ਗਏ।

ਰਛਪਾਲ ਸਿੰਘ ਦੇ ਇਸ ਸਾਹਸੀ ਕਾਰਨਾਮੇ ਦੇ ਫਲਸਰੂਪ ਇਸ ਨੂੰ ਵੀਰ ਚੱਕਰ ਪ੍ਰਦਾਨ ਕੀਤਾ ਗਿਆ।

**ਰਜ਼ੀਆ ਬੇਗਮ** : ਇਹ ਪ੍ਰਸਿੱਧ ਔਰਤ ਸ਼ਾਸਕ ਸ਼ਮਸੁਦੀਨ ਅਲਤਮਸ਼ ਦੀ ਧੀ ਸੀ। ਇਹ ਇਕ ਅਸਾਧਾਰਨ ਇਸਤਰੀ ਸੀ। ਇਸ ਦਾ ਪਾਲਣ ਪੋਸ਼ਣ ਬੜੇ ਲਾਡ ਪਿਆਰ ਨਾਲ ਕੀਤਾ ਗਿਆ ਅਤੇ ਇਸ ਦੀ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ। ਇਸ ਵਿਚ ਰਾਜਿਆਂ ਵਾਲੇ ਸਾਰੇ ਗੁਣ ਸਨ। ਇਹ ਬੜੀ ਸਾਹਸੀ ਅਤੇ ਪੱਕੇ ਇਰਾਦੇ ਵਾਲੀ ਸੀ। ਇਸ ਵਿਚ ਹਰ ਵੇਲੇ ਕੰਮ ਕਰਦੇ ਰਹਿਣ ਦਾ ਅਸਾਧਾਰਨ ਗੁਣ ਸੀ। ਪਿਤਾ ਦੇ ਸ਼ਾਸਨਕਾਲ ਵਿਚ ਹੀ ਇਹ ਕਾਫੀ ਪ੍ਰਸਿੱਧ ਹੋ ਗਈ ਸੀ।

ਇਹ ਰਾਜਨੀਤਿਕ ਕੰਮਾਂ ਤੋਂ ਇਲਾਵਾ ਬਾਕੀ ਦੇ ਕੰਮਾਂ ਵਿਚ ਵੀ ਆਪਣੇ ਪਿਤਾ ਦੀ ਸਹਾਇਤਾ ਕਰਦੀ ਸੀ। ਜਦੋਂ ਅਲਤਮਸ਼ ਗਵਾਲੀਅਰ ਦੇ ਕਿਲੇ ਨੂੰ ਜਿੱਤਣ ਗਿਆ ਤਾਂ ਆਪਣੀ ਗ਼ੈਰਹਾਜ਼ਰੀ ਵਿਚ ਰਾਜ ਪ੍ਰਬੰਧ ਰਜ਼ੀਆ ਬੇਗਮ ਦੇ ਹਵਾਲੇ ਕਰ ਗਿਆ। ਉਸ ਦੇ ਦਰਬਾਰੀਆਂ ਨੇ ਜਦੋਂ ਉਸ ਕੋਲੋਂ ਇਸ ਦਾ ਕਾਰਨ ਪੁੱਛਿਆ ਤਾਂ ਉਸ ਨੇ ਕਿਹਾ ਕਿ ਮੇਰੇ ਪੁੱਤਰ ਸ਼ਰਾਬ ਅਤੇ ਅਯਾਸ਼ੀ ਵਿਚ ਇੰਨੇ ਡੁੱਬੇ ਹੋਏ ਹਨ ਕਿ ਸਰਕਾਰ ਦੇ ਕੰਮ ਉਨ੍ਹਾਂ ਨੂੰ ਭਾਰੀ ਲਗਦੇ ਹਨ। ਇਸ ਲਈ ਉਹ ਪੁੱਤਰਾਂ ਦੀ ਬਜਾਏ ਆਪਣੀ ਧੀ ਨੂੰ ਇਸ ਕੰਮ ਦੇ ਜ਼ਿਆਦਾ ਯੋਗ ਸਮਝਦਾ ਹੈ।

ਰਜ਼ੀਆ ਨੂੰ ਚੰਗੀ ਸਿੱਖਿਆ ਦਿੱਤੀ ਗਈ। ਕੁਰਾਨ ਸ਼ਰੀਫ਼ ਨੂੰ ਇਹ ਬੜੇ ਸ਼ੁੱਧ ਉਚਾਰਣ ਨਾਲ ਪੜ੍ਹ ਲੈਂਦੀ ਸੀ। ਰਜ਼ੀਆ ਆਪਣੇ ਪਿਤਾ ਦੀ ਮੌਤ ਪਿੱਛੋਂ ਗੱਦੀ ਉੱਤੇ ਬੈਠੀ। ਇਹ ਸ਼ਾਹੀ ਪੋਸ਼ਾਕ ਪਹਿਨ ਕੇ ਹਰ ਰੋਜ਼ ਤਖ਼ਤ ਉੱਤੇ ਬੈਠਦੀ ਤੇ ਜਨਤਾ ਦੀਆਂ ਸ਼ਿਕਾਇਤਾਂ ਦੀ ਸੁਣਵਾਈ ਕਰਦੀ ਸੀ। ਇਹ ਆਪਣੇ ਪਿਤਾ ਦੇ ਬਣਾਏ ਕਾਨੂੰਨਾਂ ਅਨੁਸਾਰ ਰਾਜ ਦੇ ਕੰਮ ਕਰਦੀ ਤੇ ਨਿਰਪੱਖ ਹੋ ਕੇ ਨਿਆਂ ਕਰਦੀ ਸੀ। ਲਾਹੌਰ ਦੇ ਅਮੀਰ ਉਮਰਾਵ ਜਦੋਂ ਸੰਗਠਿਤ ਰੂਪ ਵਿਚ ਦਿੱਲੀ ਆਏ ਤਾਂ ਇਸ ਨੇ ਇੰਨੀ ਹੁਸ਼ਿਆਰੀ ਨਾਲ ਫੁੱਟ ਦਾ ਬੀਜ ਬੋਇਆ ਕਿ ਉਹ ਆਪਸ ਵਿਚ ਲੜ ਕੇ ਖਿੰਡ ਪੁੰਡ ਗਏ। ਇਸ ਨੇ ਆਪਣੇ ਦਰਬਾਰ ਦੇ ਪ੍ਰਸਿੱਧ ਸਰਦਾਰ ਖ਼ਵਾਜਾ ਮਹਿੰਦੀ ਗਜ਼ਨਵੀ ਨੂੰ ਆਪਣਾ ਪ੍ਰਧਾਨ ਮੰਤਰੀ ਬਣਾਇਆ ਅਤੇ ਨਿਜ਼ਾਮੁਲ ਮੁਲਕ ਦਾ ਖ਼ਿਤਾਬ ਦਿਤਾ। ਕਬੀਰ ਖ਼ਾਨ ਨੂੰ ਲਾਹੌਰ ਦਾ ਗਵਰਨਰ ਬਣਾਇਆ। ਇਸ ਤੋਂ ਬਾਅਦ ਇਸ ਨੇ ਸਭ ਪਾਸੇ ਹੋਣ ਵਾਲੀ ਅਸ਼ਾਂਤੀ ਨੂੰ ਦਬਾਇਆ। ਉਪਦ੍ਰਵੀ ਪ੍ਰਾਂਤਾਂ ਦੇ ਗਵਰਨਰਾਂ ਵਿਚੋਂ ਕੁਝ ਨੂੰ ਮੌਤ ਦੀ ਸਜ਼ਾ ਦਿੱਤੀ ਗਈ ਤੇ ਕੁਝ ਨੇ ਇਸ ਦੀ ਅਧੀਨਤਾ ਸਵੀਕਾਰ ਕਰ ਲਈ। ਇਕ ਵਾਰੀ ਤਾਂ ਸਾਰੇ ਰਾਜ ਵਿਚ ਸ਼ਾਂਤੀ ਛਾ ਗਈ।

ਇਹ ਸ਼ਾਦੀਸ਼ੁਦਾ ਨਹੀਂ ਸੀ ਅਤੇ ਐਬੀਸੀਨੀਆ ਦੇ ਇਕ ਗ਼ੁਲਾਮ ਜਮਾਲੂਦੀਨ ਤੋਂ ਪ੍ਰਭਾਵਿਤ ਸੀ। ਇਸ ਨੇ ਉਸ ਨੂੰ ਸ਼ਾਹੀ ਸਹੂਲਤਾਂ ਦਿੱਤੀਆਂ ਹੋਈਆਂ ਸਨ। ਉਸ ਨੂੰ ਘੋੜਿਆਂ ਦੇ ਇੰਚਾਰਜ ਤੋਂ ਅਮੀਰਾਂ ਦਾ ਸਰਦਾਰ ਬਣਾ ਦਿੱਤਾ ਗਿਆ। ਜਮਾਲੂਦੀਨ ਨਾਲ ਰਜ਼ੀਆ ਦਾ ਇੰਨਾ ਸਨੇਹ ਸੀ ਕਿ ਘੋੜੇ ਦੀ ਸਵਾਰੀ ਵੇਲੇ ਇਹ ਇਸ ਦੇ ਨਾਲ ਹੀ ਜਾਂਦਾ ਸੀ। ਇਸ ਕਾਰਨ ਉਮਰਾਵਾਂ ਵਿਚ ਬੜੀ ਨਿਰਾਸ਼ਾ ਪੈਦਾ ਹੋਈ ਅਤੇ ਬੜੀ ਈਰਖਾ ਵੀ ਹੋਈ। ਉਹ ਇਸ ਗੱਲ ਨੂੰ ਬਿਲਕੁਲ ਪਸੰਦ ਨਹੀਂ ਸਨ ਕਰਦੇ ਕਿ ਉਨ੍ਹਾਂ ਦੀ ਸ਼ਾਸਕ ਇਕ ਐਬੀਸੀਨੀਆਈ ਗ਼ੁਲਾਮ ਨੂੰ ਇੰਨੀਆਂ ਰਿਆਇਤਾਂ ਅਤੇ ਸ਼ਕਤੀ ਦੇਵੇ ਤੇ ਉਸ ਨਾਲ ਗੂੜ੍ਹੇ ਸੰਬੰਧ ਰੱਖੇ।

ਲਾਹੌਰ ਦੇ ਗਵਰਨਰ ਮਲਿਕ ਕਾਹਿਰ ਖ਼ਾ ਨੇ ਸਭ ਤੋਂ ਪਹਿਲਾਂ ਆਪਣੀ ਅਸੰਤੁਸ਼ਟੀ ਪ੍ਰਗਟ ਕੀਤੀ। ਉਹ ਇਸ ਦੀ ਪਰਾਧੀਨਤਾ ਛੱਡ ਕੇ ਸਵਾਧੀਨ ਹੋ ਗਿਆ। ਰਜ਼ੀਆ ਨੇ ਉਸ ਦੇ ਖਿਲਾਫ਼ ਫੌਜ ਭੇਜੀ ਤੇ ਉਸ ਨੂੰ ਮੁੜ ਪਰਾਧੀਨ ਬਣਾਉਣ ਵਿਚ ਸਫ਼ਲ ਹੋ ਗਈ। ਮਲਿਕ ਸ਼ਰਮ ਮਹਿਸੂਸ ਨਾ ਕਰੇ ਇਸ ਲਈ ਇਸ ਨੇ ਉਸ ਨੂੰ ਮੁਲਤਾਨ ਦਾ ਗਵਰਨਰ ਬਣਾ ਦਿੱਤਾ। ਉਸੇ ਸਾਲ ਮਲਿਕ ਅਲਤੂਨੀਆ ਜੋ ਤੁਰਕ ਸਰਦਾਰ ਸੀ ਅਤੇ ਬਠਿੰਡੇ ਦਾ ਗਵਰਨਰ ਸੀ, ਨੇ ਵਿਦਰੋਹ ਕਰ ਦਿੱਤਾ। ਰਜ਼ੀਆ ਨੇ ਉਸ ਉੱਤੇ ਵੀ ਚੜ੍ਹਾਈ ਕਰ ਦਿੱਤੀ ਪਰ ਇਸ ਦੀ ਫੌਜ ਦੇ ਤੁਰਕੀ ਸਰਦਾਰਾਂ ਨੇ ਵਿਦਰੋਹ ਕਰ ਦਿੱਤਾ। ਇਸ ਕਾਰਨ ਇਹ ਹਾਰ ਗਈ ਅਤੇ ਇਸ ਦਾ ਮਨਭਾਉਂਦਾ ਗੁਲਾਮ ਜਮਾਲੂਦੀਨ ਮਾਰਿਆ ਗਿਆ। ਮਲਿਕਾ ਨੂੰ ਕੈਦ ਕਰ ਕੇ ਪੰਜਾਬ ਵਿਚ ਬਠਿੰਡੇ ਦੇ ਕਿਲੇ ਵਿਖੇ ਰਖਿਆ ਗਿਆ। ਤੁਰਕ ਅਫ਼ਸਰਾਂ ਨੇ ਇਸ ਦੇ ਭਰਾ ਬੈਰਮ ਖ਼ਾਂ ਨੂੰ ਰਾਜਗੱਦੀ ਉੱਤੇ ਬਿਠਾ ਦਿੱਤਾ।

ਅਲਤੂਨੀਆ ਨੇ ਬਾਅਦ ਵਿਚ ਰਜ਼ੀਆ ਨਾਲ ਵਿਆਹ ਕਰ ਲਿਆ। ਇਸ ਨੇ ਗੱਖੜ ਜਾਟਾਂ ਦੀ ਫ਼ੌਜ ਤਿਆਰ ਕੀਤੀ ਤੇ ਦਿੱਲੀ ਵੱਲ ਨੂੰ ਰਵਾਨਾ ਹੋ ਗਈ। ਦਿੱਲੀ ਦਰਬਾਰ ਦੀਆਂ ਫ਼ੌਜਾਂ ਨਾਲ ਇਸ ਦੀ ਘਮਸਾਨ ਲੜਾਈ ਹੋਈ ਜਿਸ ਵਿਚ ਮਲਿਕਾ ਹਾਰ ਗਈ ਤੇ ਬਠਿੰਡੇ ਚਲੀ ਗਈ। ਰਜ਼ੀਆ ਨੇ ਇਕ ਵਾਰੀ ਮੁੜ ਸੈਨਾ ਇਕੱਤਰ ਕੀਤੀ ਤੇ ਰਾਜ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਪਰ ਇਹ ਫਿਰ 24 ਅਕਤੂਬਰ, 1239 ਨੂੰ ਕੈਥਲ ਦੇ ਮੈਦਾਨਾਂ ਵਿਖੇ ਹਾਰ ਗਈ। ਇਸ ਨੂੰ ਅਤੇ ਇਸ ਦੇ ਪਤੀ ਨੂੰ ਕੈਦ ਕਰ ਲਿਆ ਗਿਆ। ਇਸ ਨੂੰ 14 ਨਵੰਬਰ, 1239 ਨੂੰ ਕਤਲ ਕਰ ਦਿੱਤਾ ਗਿਆ (ਕਈ ਜਗ੍ਹਾ 15 ਅਕਤੂਬਰ, 1240 ਲਿਖਿਆ ਹੈ) ਇਸਨੇ ਸਾਢੇ ਤਿੰਨ ਸਾਲ ਰਾਜ ਕੀਤਾ।

ਹ.ਪੁ.–ਹਿ.ਪੰ. ਲਤੀਫ:97; ਹਿ. ਮਿਡੀ. ਇੰਡੀ. : 164

**ਰਣ ਸਿੰਘ** : ਰਣ ਸਿੰਘ ਨਕੱਈ ਮਿਸਲ ਦਾ ਇਕ ਪ੍ਰਸਿੱਧ ਸਰਦਾਰ ਹੋਇਆ ਹੈ। ਇਹ ਨਕੱਈ ਮਿਸਲ ਦੇ ਮੋਢੀ ਸਰਦਾਰ ਹੀਰਾ ਸਿੰਘ ਦਾ ਭਤੀਜਾ ਸੀ ਅਤੇ ਹੀਰਾ ਸਿੰਘ ਦੀ ਮੌਤ ਉਪਰੰਤ ਬਣੇ ਆਗੂ ਸਰਦਾਰ ਨਾਹਰ ਸਿੰਘ ਦਾ ਸਕਾ ਭਰਾ ਸੀ। ਸੰਨ 1768 ਵਿਚ ਨਕੱਈਆਂ ਦੀ ਕੋਟ ਕਮਾਲੀਆ ਦੇ ਖਰਲਾਂ ਨਾਲ ਬੜੀ ਗਹਿਗੱਚ ਲੜਾਈ ਹੋਈ ਜਿਸ ਵਿਚ ਨਾਹਰ ਸਿੰਘ ਮਾਰਿਆ ਗਿਆ।

ਸਰਦਾਰ ਨਾਹਰ ਸਿੰਘ ਦੀ ਮੌਤ ਪਿੱਛੋਂ ਉਸ ਦਾ ਭਰਾ ਸਰਦਾਰ ਰਣ ਸਿੰਘ ਮਿਸਲਦਾਰ ਬਣਿਆ। ਇਤਿਹਾਸਕਾਰਾਂ ਨੇ ਇਸ ਨੂੰ ਨਕੱਈ ਮਿਸਲ ਦੇ ਸਰਦਾਰਾਂ ਵਿਚ ਸਭ ਤੋਂ ਤਾਕਤਵਰ ਸਰਦਾਰ ਦੀ ਉਪਾਧੀ ਦਿੱਤੀ ਹੈ। ਇਸ ਨੇ ਬੁੱਚੇ ਕੇ, ਫ਼ਰੀਦਾਬਾਦ, ਜੇਠਪੁਰ, ਚੂਣੀਆਂ ਸ਼ਰਕਪੁਰ, ਗੁਗੇਰਾ ਆਦਿ ਕਈ ਇਲਾਕੇ ਜਿੱਤ ਕੇ ਆਪਣੀ ਮਿਸਲ ਵਿਚ ਸ਼ਾਮਲ ਕੀਤੇ।

ਸਰਦਾਰ ਰਣ ਸਿੰਘ ਦੇ ਮਿਸਲਦਾਰ ਹੋਣ ਸਮੇਂ (1769 ਈ. ਵਿਚ) ਨਕੱਈ ਮਿਸਲ ਦਾ ਇਨ੍ਹਾਂ ਇਲਾਕਿਆਂ ਤੇ ਅਧਿਕਾਰ ਸੀ। ਬਹਿੜਵਾਲ, ਚੂਣੀਆਂ, ਦੀਪਾਲਪੁਰ, ਕੰਗਣਪੁਰ, ਜੇਠਪੁਰ, ਖੁੱਡੀਆਂ, ਮੁਸਤਫ਼ਾਬਾਦ, ਫ਼ਰੀਦਾਬਾਦ, ਜੰਬਰ, ਛਾਂਗਾ ਮਾਂਗਾ ਤੇ ਗੁਗੇਰਾ, ਸ਼ੇਰਗੜ੍ਹ, ਦੇਓ ਸਿਆਲ, ਬਾਰੀ ਦੁਆਬ ਆਦਿ। ਕੋਟ ਕਮਾਲੀਆ ਦਾ ਕੁਝ ਹਿੱਸਾ (ਕਮਰ ਸਿੰਘ ਦੇ ਕਬਜ਼ੇ ਵਿਚ) ਤੇ



ਮਹਾਰਾਜਾ ਰਣਜੀਤ ਸਿੰਘ



ਮਹਾਰਾਜਾ ਦੀ ਸੁਨਿਹਰੀ ਕੁਰਸੀ



ਮਹਾਰਾਜਾ ਦੀ ਸੁਨਿਹਰੀ ਕੁਰਸੀ



ਸਜੇ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ



ਅਟਲ ਸ਼ਕਤੀ ਵਿਚ ਵਿਸ਼ਵਾਸ ਦਾ ਪ੍ਰਤੀਕ : ਮਹਾਰਾਜਾ ਚੜ੍ਹੇ ਹੋਏ
ਅਟਕ ਦਰਿਆ ਨੂੰ ਪਾਰ ਕਰਦਾ ਹੋਇਆ



ਸਜੇ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ

ਪਰਗਣਾ ਸ਼ਕਰਪੁਰ ਦਾ ਕੁਝ ਹਿੱਸਾ (ਰਣ ਸਿੰਘ ਦੇ ਕਬਜ਼ੇ ਵਿਚ) ਰਚਨਾ ਦੁਆਬ ਵਿਚ ਸੀ।

ਸਰਦਾਰ ਰਣ ਸਿੰਘ ਕੋਲ ਦੋ ਹਜ਼ਾਰ ਸਵਾਰ ਹਮੇਸ਼ਾਂ ਰਹਿੰਦੇ ਸਨ। ਇਸ ਦੀ ਰਾਜਧਾਨੀ ਬਹਿੜਵਾਲ ਸੀ। ਸਰਦਾਰ ਰਣ ਸਿੰਘ ਦੀ ਸਰਦਾਰ ਕਮਰ ਸਿੰਘ ਨਾਲ ਸਾਰੀ ਉਮਰ ਲੜਾਈ ਹੁੰਦੀ ਰਹੀ।

ਸਰਦਾਰ ਰਣ ਸਿੰਘ ਨਕੱਈ ਦੀ 1781 ਈ. ਵਿਚ ਮੌਤ ਹੋ ਗਈ ਤੇ ਇਸ ਦੀ ਥਾਂ ਇਸ ਦਾ ਪੁੱਤਰ ਸਰਦਾਰ ਭਗਵਾਨ ਸਿੰਘ ਮਿਸਲਦਾਰ ਬਣਿਆ।

ਹ.ਪੁ.–ਸਿ.ਮਿ.- ਸੀਤਲ: 88- 89

**ਰਣਜੀਤ ਸਿੰਘ, ਮਹਾਰਾਜਾ** : ਸਿੱਖਾਂ ਦਾ ਸੁਪ੍ਰਸਿੱਧ ਅਤੇ ਦੁਨੀਆ ਦਾ ਇਕ ਆਦਰਸ਼ਿਕ ਰਾਜਾ ਸੀ ਜਿਸ ਨੇ ਸਿੱਖ ਮਿਸਲਾਂ ਨੂੰ ਇਕ ਝੰਡੇ ਹੇਠ ਲਿਆਂਦਾ ਅਤੇ ਗੁਆਂਢੀ ਇਲਾਕਿਆਂ ਨੂੰ ਜਿੱਤ ਕੇ ਇਕ ਸ਼ਕਤੀਸ਼ਾਲੀ ਤੇ ਵਿਸ਼ਾਲ ਖ਼ਾਲਸਾ ਰਾਜ ਸਥਾਪਤ ਕੀਤਾ। ਇਸ ਦਾ ਰਾਜ ਉੱਤਰ ਪੱਛਮ ਵਿਚ ਦੱਰਾ ਖ਼ੈਬਰ ਤੋਂ ਲੈ ਕੇ ਦਿੱਲੀ ਤਕ 1,00,346 ਵਰਗ ਮੀਲ ਵਿਚ ਫੈਲਿਆ ਹੋਇਆ ਸੀ। ਇਸ ਦੀ ਚੜ੍ਹਤ ਅਤੇ ਰੋਅਬ-ਦਾਬ ਕਰ ਕੇ ਇਸ ਨੂੰ 'ਸ਼ੇਰੇ ਪੰਜਾਬ' ਦੇ ਖ਼ਿਤਾਬ ਨਾਲ ਸੰਬੋਧਨ ਕੀਤਾ ਜਾਂਦਾ ਹੈ। ਮਹਾਰਾਜਾ ਰਣਜੀਤ ਸਿੰਘ ਦਾ ਜਨਮ 13 ਨਵੰਬਰ, 1780 ਨੂੰ ਮਾਤਾ ਰਾਜ ਕੌਰ ਅਤੇ ਪਿਤਾ ਮਹਾਂ ਸਿੰਘ ਦੇ ਘਰ ਆਪਣੇ ਨਾਨਕੀਂ ਸੰਗਰੂਰ ਤੋਂ 3 ਕਿ.ਮੀ. ਦੂਰ ਪਿੰਡ ਬੱਡਰੁਖਾਂ ਵਿਖੇ ਹੋਇਆ।

ਰਣਜੀਤ ਸਿੰਘ ਦੀਆਂ ਰਗਾਂ ਵਿਚ ਆਪਣੇ ਵਡੇਰੇ ਸ. ਬੁੱਢਾ ਸਿੰਘ ਦਾ ਖ਼ੂਨ ਦੌੜ ਰਿਹਾ ਸੀ ਜਿਹੜਾ ਇਸ ਦੇ ਬਾਬੇ ਚੜ੍ਹਤ ਸਿੰਘ ਦਾ ਦਾਦਾ ਸੀ। ਬੁੱਢਾ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਅਤੇ ਲੜਾਈਆਂ ਵਿਚ ਉਨ੍ਹਾਂ ਦਾ ਪੂਰਾ ਸਾਥ ਦਿੱਤਾ। ਇਸ ਨੇ ਮਗਰੋਂ ਬੰਦਾ ਸਿੰਘ ਬਹਾਦਰ ਦੀ ਫ਼ੌਜ ਵਿਚ ਆ ਕੇ ਮੁਗ਼ਲਾਂ ਵਿਰੁੱਧ ਤੇਗ ਵਾਹੀ। ਇਸ ਨੇ ਆਪਣੇ ਪਿੰਡ ਸ਼ੁਕਰਚੱਕ ਵਿਖੇ ਇਕ ਨਿੱਕਾ ਜਿਹਾ ਕਿਲਾ ਵੀ ਉਸਾਰਿਆ। ਇਸ ਦਾ ਪੁੱਤਰ ਨੌਧ ਸਿੰਘ ਆਪਣੇ ਪਿਤਾ ਵਾਂਗ ਹੀ ਤਲਵਾਰ ਦਾ ਧਨੀ ਸੀ। ਉਸ ਨੇ ਨਵਾਬ ਕਪੂਰ ਸਿੰਘ ਦੀ ਫ਼ੌਜ ਵਿਚ ਭਰਤੀ ਹੋ ਕੇ ਆਪਣੀ ਸੈਨਿਕ ਕੁਸ਼ਲਤਾ ਦਾ ਪ੍ਰਮਾਣ ਦਿੱਤਾ। ਨੌਧ ਸਿੰਘ ਦਾ ਪੁੱਤਰ ਚੜ੍ਹਤ ਸਿੰਘ ਸੀ ਜਿਹੜਾ ਨਾ ਸਿਰਫ਼ ਇਕ ਬਹਾਦਰ ਯੋਧਾ ਹੀ ਸੀ ਸਗੋਂ ਇਕ ਦੂਰਅੰਦੇਸ਼ ਸਰਦਾਰ ਵੀ ਸੀ। ਉਸ ਵੇਲੇ ਆਹਲੂਵਾਲੀਆ ਮਿਸਲ ਦੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਪੰਜਾਬ ਵਿਚ ਪੂਰਾ ਦਬਦਬਾ ਸੀ। ਜੱਸਾ ਸਿੰਘ ਆਹਲੂਵਾਲੀਆ ਇਕ ਨਿਪੁੰਨ ਪ੍ਰਸ਼ਾਸਕ ਅਤੇ ਬਲੀ ਯੋਧਾ ਸੀ। ਚੜ੍ਹਤ ਸਿੰਘ ਨੇ ਉਸ ਨਾਲ ਮਿੱਤਰਤਾਪੂਰਨ ਸਬੰਧ ਕਾਇਮ ਕੀਤੇ ਅਤੇ ਉਸ ਦੀਆਂ ਨੇਕ ਸਲਾਹਾਂ ਉੱਤੇ ਅਮਲ ਕਰਦਾ ਹੋਇਆ ਸਫ਼ਲਤਾ ਦੀਆਂ ਪਉੜੀਆਂ ਚੜ੍ਹਦਾ ਗਿਆ। ਚੜ੍ਹਤ ਸਿੰਘ ਨੇ ਆਪਣੇ ਪਿੰਡ ਦੇ ਨਾਉਂ ਤੇ ਆਪਣੀ ਮਿਸਲ ਦਾ ਨਾਂ ਸ਼ੁਕਰਚਕੀਆ ਰਖਿਆ। ਇਸ ਦੀ ਮੌਤ ਤੋਂ ਬਾਅਦ ਇਸ ਦਾ ਨਾਬਾਲਗ ਪੁੱਤਰ ਮਹਾਂ ਸਿੰਘ ਮਿਸਲ ਦਾ ਸਰਦਾਰ ਬਣਿਆ ਅਤੇ ਉਸ ਨੇ ਨਿੱਕੀ ਉਮਰੇ ਹੀ ਆਪਣੇ ਦੁਸ਼ਮਣਾਂ ਉੱਪਰ ਆਪਣਾ ਦਬਦਬਾ ਕਾਇਮ ਕਰ ਲਿਆ। ਆਪਣੇ ਦੁਸ਼ਮਣ ਚੱਠਿਆਂ ਉੱਪਰ ਫ਼ਤਹਿ ਹਾਸਲ ਕਰਨ ਉਪਰੰਤ ਮਹਾਂ ਸਿੰਘ ਨੂੰ ਆਪਣੇ ਘਰ ਪੁੱਤਰ ਜੰਮਣ ਦੀ ਖੁਸ਼ਖਬਰੀ ਪ੍ਰਾਪਤ ਹੋਈ। ਇਸੇ ਜਿੱਤ ਦੀ ਵਜ੍ਹਾ ਕਰ ਕੇ ਬਾਲਕ ਦਾ ਨਾਂ ਰਣਜੀਤ ਸਿੰਘ ਰਖਿਆ ਗਿਆ।

ਰਣਜੀਤ ਸਿੰਘ ਛੇ ਸਾਲ ਦੀ ਉਮਰ ਵਿਚ ਤਿਖੇ ਵੇਗ ਵਿਚ ਵਹਿੰਦੇ ਝਨਾਂ ਦਰਿਆ ਨੂੰ ਪਾਰ ਕਰ ਲੈਂਦਾ ਸੀ। ਦਸ ਕੁ ਸਾਲ ਦੀ ਉਮਰ ਵਿਚ ਇਸ ਨੂੰ ਪੜ੍ਹਨਾ ਲਿਖਣਾ ਸਿਖਾਉਣ ਵਾਸਤੇ ਭਾਈ ਭੰਗਾ ਸਿੰਘ ਦੇ ਡੇਰੇ ਵਿਚ ਦਾਖ਼ਲ ਕਰਵਾਇਆ ਗਿਆ। ਇਹ ਡੇਰਾ ਘਰੋਂ ਦੂਰ ਹੋਣ ਕਰ ਕੇ ਰਣਜੀਤ ਸਿੰਘ ਘੋੜੀ ਤੇ ਸਵਾਰ ਹੁੰਦਾ ਪਰ ਡੇਰੇ ਵਿਚ ਜਾਣ ਦੀ ਬਜਾਇ ਰਾਵੀ ਦਰਿਆ ਵਿਚ ਤੈਰਦਾ ਜਾਂ ਸਾਥੀ ਬੱਚਿਆਂ ਨੂੰ ਨਾਲ ਲੈ ਕੇ ਸ਼ਿਕਾਰ ਖੇਡਦਾ। ਇਸ ਨੇ ਨਾ ਸਿਰਫ ਖੁਦ ਪੜ੍ਹਨ ਵਿਚ ਬੇਧਿਆਨੀ ਦਿਖਾਈ ਸਗੋਂ ਕਈ ਸਾਥੀਆਂ ਨੂੰ ਵੀ ਪੜ੍ਹਾਈ ਨਾਲੋਂ ਸ਼ਿਕਾਰ ਖੇਡਣ ਦੀ ਮਹੱਤਤਾ ਸਮਝਾਈ। ਇਹ ਨਿੱਕੀ ਜਿਹੀ ਜੁੰਡਲੀ ਖੇਡਾਂ ਵਿਚ ਮਸਤ ਰਹਿੰਦੀ। ਦੂਰ ਦੁਰਾਡੇ ਜੰਗਲਾਂ ਵਿਚ ਘੁੰਮਣ ਤੇ ਖਤਰਨਾਕ ਜਾਨਵਰਾਂ ਨਾਲ ਮੁਕਾਬਲੇ ਕਰਨੇ ਇਸ ਦਾ ਪਸੰਦੀਦਾ ਕੰਮ ਸੀ।

ਗੁਜਰਾਂਵਾਲੇ ਦੇ ਨਾਲ ਲਗਦਾ ਇਲਾਕਾ ਚੱਠਿਆਂ ਦਾ ਸੀ। ਚੱਠਿਆਂ ਦਾ ਸਰਦਾਰ ਹਸ਼ਮਤ ਖ਼ਾਨ ਹੰਕਾਰਿਆ ਹੋਇਆ ਬੰਦਾ ਸੀ ਜੋ ਹਿੰਦੂਆਂ ਅਤੇ ਸਿੱਖਾਂ ਨੂੰ ਤੰਗ ਕਰ ਕੇ ਖੁਸ਼ ਹੁੰਦਾ। ਉਸ ਨੇ ਚਾਹੇ ਮਹਾਂ ਸਿੰਘ ਦੀ ਈਨ ਮੰਨ ਲਈ ਸੀ ਪਰ ਦਿਲ ਵਿਚ ਅਜੇ ਵੀ ਰੰਜਸ਼ ਰੱਖਦਾ ਸੀ। ਇਕ ਦਿਨ ਰਣਜੀਤ ਸਿੰਘ ਆਪਣੀ ਟੋਲੀ ਸਮੇਤ ਸ਼ਿਕਾਰ ਖੇਡਦਾ ਖੇਡਦਾ ਰਾਹ ਭੁੱਲ ਗਿਆ ਤੇ ਸਾਥੀਆਂ ਤੋਂ ਵਿਛੜ ਕੇ ਚੱਠਿਆਂ ਦੇ ਇਲਾਕੇ ਵੱਲ ਆ ਨਿਕਲਿਆ। ਇਤਫ਼ਾਕਨ ਹਸ਼ਮਤ ਖ਼ਾਨ ਵੀ ਉਸ ਪਾਸੇ ਸ਼ਿਕਾਰ ਖੇਡਣ ਆਇਆ ਹੋਇਆ ਸੀ। ਉਸ ਨੇ ਰਣਜੀਤ ਸਿੰਘ ਨੂੰ ਪਛਾਣ ਲਿਆ। ਚੱਠੇ ਸਰਦਾਰ ਦੀਆਂ ਰਗਾਂ ਵਿਚ ਖ਼ੂਨ ਨੇ ਉਬਾਲਾ ਖਾਧਾ। ਉਸ ਨੂੰ ਪਤਾ ਸੀ ਕਿ ਮਹਾਂ ਸਿੰਘ ਦੀ ਮੌਤ ਹੋ ਚੁੱਕੀ ਹੈ। ਉਸ ਨੇ ਸੋਚਿਆ ਕਿ ਉਸ ਦਾ ਬੇਟਾ ਕਾਬੂ ਆ ਗਿਆ। ਸੋ ਉਸ ਨੂੰ ਹੁਣ ਛੱਡਣਾ ਨਹੀਂ ਚਾਹੀਦਾ। ਤੇਜ਼ ਘੋੜਾ ਦੌੜਾ ਕੇ ਉਸ ਨੇ ਰਣਜੀਤ ਸਿੰਘ ਨੂੰ ਘੇਰ ਲਿਆ ਤੇ ਤਲਵਾਰ ਦਾ ਜ਼ਬਰਦਸਤ ਵਾਰ ਕੀਤਾ। 13 ਸਾਲ ਦੇ ਰਣਜੀਤ ਸਿੰਘ ਨੇ ਬਿਜਲੀ ਦੀ ਫੁਰਤੀ ਨਾਲ ਆਪਣਾ ਬਚਾਅ ਕੀਤਾ ਤੇ ਚੱਠੇ ਸਰਦਾਰ ਉੱਪਰ ਵਾਰ ਕਰਨ ਲਈ ਕਿਰਪਾਨ ਧੂਹ ਲਈ। ਇਹ ਅਧਖੜ ਉਮਰ ਦਾ ਸਾਢੇ ਛੇ ਫੁੱਟ ਲੰਮਾ ਚੱਠਾ ਬੜੀ ਸੁਡੌਲ ਡੀਲਡੌਲ ਵਾਲਾ ਮਜ਼ਬੂਤ ਬੰਦਾ ਸੀ। ਰਣਜੀਤ ਸਿੰਘ ਨੇ ਉਸ ਉੱਪਰ ਤੇਜ਼ ਤਰਾਰ ਵਾਰ ਕੀਤਾ ਤਾਂ ਹਸ਼ਮਤ ਖਾਨ ਦੀ ਗਰਦਨ ਉਡ ਗਈ। ਗੁਜਰਾਂਵਾਲੇ ਵਾਪਸ ਆ ਕੇ ਰਣਜੀਤ ਸਿੰਘ ਨੇ ਐਲਾਨ ਕਰ ਦਿੱਤਾ ਕਿ ਹੁਣ ਇਹ ਚੱਠਿਆਂ ਦਾ ਵੀ ਸਰਦਾਰ ਹੈ ਤੇ ਉਨ੍ਹਾਂ ਦਾ ਇਲਾਕਾ ਵੀ ਇਸ ਨੇ ਆਪਣੇ ਕਬਜ਼ੇ ਵਿਚ ਲੈ ਲਿਆ ਹੈ। ਨਿੱਕੀ ਉਮਰ ਵਿਚ ਇਹ ਇਸ ਦੀ ਪਹਿਲੀ ਸ਼ਾਨਦਾਰ ਜਿੱਤ ਸੀ। ਨਜ਼ਰਾਨਾ ਦੇ ਕੇ ਚੱਠਿਆਂ ਨੇ ਇਸ ਦੀ ਅਧੀਨਤਾ ਮੰਨ ਲਈ।

ਸ. ਮਹਾਂ ਸਿੰਘ ਨੇ ਦਲ ਖਾਲਸਾ ਦੇ ਮੁਖੀ ਸ. ਜੱਸਾ ਸਿੰਘ ਆਹਲੂਵਾਲੀਏ ਨਾਲ ਤੋੜ ਤਕ ਪ੍ਰੀਤ ਨਿਭਾਈ ਸੀ। ਸ. ਜੱਸਾ ਸਿੰਘ ਦੇ ਦੇਹਾਂਤ ਪਿੱਛੋਂ ਆਹਲੂਵਾਲੀਆ ਮਿਸਲ ਦਾ ਜਥੇਦਾਰ ਸ. ਫਤਹਿ ਸਿੰਘ ਨੂੰ ਥਾਪਿਆ ਗਿਆ। ਰਣਜੀਤ ਸਿੰਘ ਨੂੰ ਆਹਲੂਵਾਲੀਆਂ ਦੀ ਬਹਾਦਰੀ ਅਤੇ ਚੜ੍ਹਤ ਦਾ ਪਤਾ ਸੀ।

ਹਰਾ ਦਿੱਤਾ ਤੇ ਜਾਨ ਬਚਾਉਣ ਲਈ ਉਹ ਆਪਣੇ ਬਚੇ ਹੋਏ ਸੈਨਿਕਾਂ ਸਮੇਤ ਪੰਜਾਬ ਵਿਚ ਦਾਖਲ ਹੋਇਆ ਤੇ ਸ਼ਰਣ ਮੰਗੀ। ਮਹਾਰਾਜੇ ਨੇ ਉਸ ਨੂੰ ਸ਼ਰਣ ਦਿੱਤੀ। ਜਰਨੈਲ ਲੇਕ ਉਸ ਦਾ ਪਿੱਛਾ ਕਰਦਾ ਆ ਰਿਹਾ ਸੀ ਤੇ ਜਦੋਂ ਰਣਜੀਤ ਸਿੰਘ ਦੇ ਰਾਜ ਦੀ ਹੱਦ ਸ਼ੁਰੂ ਹੋਈ ਤਾ ਲੇਕ ਰੁਕ ਗਿਆ ਤੇ ਮਹਾਰਾਜੇ ਪਾਸ ਪੱਤਰ ਭੇਜਦਾ ਰਿਹਾ ਕਿ ਅੰਗਰੇਜ਼ਾਂ ਨੂੰ ਕਿਉਂਕਿ ਮਹਾਰਾਜੇ ਨੇ ਮਿੱਤਰ ਮੰਨ ਲਿਆ ਹੈ। ਇਸ ਕਰ ਕੇ ਹੋਲਕਰ ਉਸ ਦੇ ਸਪੁਰਦ ਕੀਤਾ ਜਾਵੇ। ਮਹਾਰਾਜੇ ਨੇ ਬੰਦੀ ਦੇ ਰੂਪ ਵਿਚ ਹੋਲਕਰ ਨੂੰ ਅੰਗਰੇਜ਼ਾਂ ਹਵਾਲੇ ਨਹੀਂ ਕੀਤਾ ਸਗੋਂ ਸਮਝਾਇਆ ਕਿ ਜੇ ਅੰਗਰੇਜ਼ਾਂ ਨੇ ਆਪਣੇ ਰਾਜ ਵਿਚ ਅਮਨ ਕਾਇਮ ਕਰਨਾ ਹੈ ਤਾਂ ਹੋਲਕਰ ਦਾ ਸਨਮਾਨ ਬਹਾਲ ਕਰਨ ਲਈ ਕੁਝ ਸ਼ਰਤਾਂ ਅਧੀਨ ਉਸ ਨੂੰ ਉਸ ਦੇ ਰਾਜ ਵਿਚ ਵਾਪਸ ਭੇਜ ਦਿੱਤਾ ਜਾਵੇ। ਅੰਗਰੇਜ਼ ਇਹ ਗੱਲ ਮੰਨ ਗਏ ਤੇ ਹੋਲਕਰ ਆਪਣੇ ਇਲਾਕਿਆਂ ਵਿਚ ਵਾਪਸ ਚਲਾ ਗਿਆ। ਇਸ ਘਟਨਾ ਤੋਂ ਪ੍ਰਭਾਵਿਤ ਹੋ ਕੇ ਅੰਗਰੇਜ਼ਾਂ ਨੇ ਪਹਿਲੀ ਸੰਧੀ ਮਹਾਰਾਜਾ ਰਣਜੀਤ ਸਿੰਘ ਨਾਲ 1 ਜਨਵਰੀ, 1806 ਨੂੰ ਕੀਤੀ ਜਿਸ ਤਹਿਤ :-

1. ਮਹਾਰਾਜਾ ਰਣਜੀਤ ਸਿੰਘ ਵੱਲੋਂ ਹੋਲਕਰ ਨੂੰ ਅੰਮ੍ਰਿਤਸਰ ਤੋਂ ਤੀਹ ਕਿਲੋਮੀਟਰ ਪੂਰਬ ਵੱਲ ਆਪਣੀ ਸੈਨਾ ਸਮੇਤ ਕੂਚ ਕਰਨ ਲਈ ਕਿਹਾ ਗਿਆ।

2. ਭਵਿੱਖ ਵਿਚ ਹੋਲਕਰ ਜਾਂ ਉਸ ਦੇ ਮਿਤਰਾਂ ਨਾਲ ਸਰਕਾਰ ਖਾਲਸਾ ਕੋਈ ਸਰੋਕਾਰ ਨਾ ਰੱਖੇ।

ਸੰਨ 1807 ਵਿਚ ਨੇਪਾਲੀ ਗੋਰਖਿਆਂ ਨੇ ਸਾਰਾ ਪਹਾੜੀ ਇਲਾਕਾ ਆਪਣੇ ਕਬਜ਼ੇ ਵਿਚ ਲੈਣ ਦੀ ਠਾਣ ਲਈ ਤੇ ਅਮਰ ਸਿੰਘ ਥਾਪਾ ਦੀ ਅਗਵਾਈ ਵਿਚ ਕਾਂਗੜੇ ਤੇ ਕਬਜ਼ਾ ਕਰਨ ਲਈ ਆ ਗਏ। ਮਹਾਰਾਜੇ ਨੇ ਉਨ੍ਹਾਂ ਉੱਪਰ ਚੜ੍ਹਾਈ ਕਰ ਦਿੱਤੀ ਕਿਉਂਕਿ ਉਹ ਗੋਰਖਿਆਂ ਨੂੰ ਆਪਣੀ ਸਰਹੱਦ ਨੇ ਨੇੜੇ ਖਤਰਨਾਕ ਸਮਝਦਾ ਸੀ। ਥਾਪਾ ਦੀ ਸੈਨਾ ਦੌੜ ਗਈ। ਇਸ ਸਾਲ ਇਸ ਨੇ ਕੰਗ, ਬਹਾਵਲਪੁਰ ਅਤੇ ਅਖਨੂਰ ਆਪਣੇ ਰਾਜ ਵਿਚ ਮਿਲਾ ਲਏ। ਸੰਨ 1810 ਵਿਚ ਗੁਜਰਾਤ, ਸਾਹੀਵਾਲ, ਜੰਮੂ ਅਤੇ ਵਜ਼ੀਰਾਬਾਦ ਤੋਂ ਬਿਨਾਂ ਫੈਜ਼ਲਪੁਰੀਆਂ, ਨਕੱਈ ਅਤੇ ਕਨੱਈਆ ਮਿਸਲਾਂ ਵੀ ਆਪਣੇ ਅਧੀਨ ਕਰ ਲਈਆਂ। ਬਹੁਤ ਥੋੜ੍ਹੇ ਸਮੇਂ ਵਿਚ ਹੀ ਸਿੰਧ ਤੋਂ ਲੈ ਕੇ ਜਮਨਾ ਤਕ ਮਹਾਰਾਜਾ ਰਣਜੀਤ ਸਿੰਘ ਦਾ ਦਬਦਬਾ ਹੋ ਗਿਆ ਤੇ ਇਸ ਪਾਸੇ ਹਿੰਦੁਸਤਾਨ ਵੱਲ ਉਹ ਹੋਰ ਨਾ ਵਧੇ। ਅੰਗਰੇਜ਼ਾਂ ਨੇ ਉਸ ਨਾਲ ਸਤਲੁਜ ਦੀ ਸੰਧੀ ਕੀਤੀ।

ਲਾਰਡ ਮਿੰਟੋ ਨੇ ਮਹਾਰਾਜੇ ਨਾਲ ਦੋਸਤਾਨਾ ਸੰਧੀ ਕਰਨ ਦਾ ਫੈਸਲਾ ਕੀਤਾ ਤੇ ਇਸ ਬਾਰੇ 11 ਜੁਲਾਈ, 1808 ਨੂੰ ਖਤ ਲਿਖਿਆ ਕਿ ਉਸ ਦਾ ਦੂਤ ਮੈਟਕਾਫ ਲਾਹੌਰ ਆ ਰਿਹਾ ਹੈ। ਮੈਟਕਾਫ ਦੀ ਉਮਰ ਇਸ ਵੇਲੇ 23 ਸਾਲ ਦੀ ਸੀ ਤੇ ਉਹ ਬਰਤਾਨੀਆ ਦਾ ਬਹੁਤ ਦੂਰਅੰਦੇਸ਼ ਤੀਖਣ ਬੁੱਧੀ ਵਾਲਾ ਹੋਣਹਾਰ ਨੀਤੀਵਾਨ ਸੀ। ਮੈਟਕਾਫ 28 ਜੁਲਾਈ ਨੂੰ ਦਿੱਲੀ ਤੋਂ ਤੁਰਿਆ ਤਾਂ ਪਟਿਆਲੇ ਦੇ ਰਾਜਾ ਸਾਹਿਬ ਸਿੰਘ ਨੇ ਉਸ ਦਾ ਸ਼ਾਨਦਾਰ ਸੁਆਗਤ ਕੀਤਾ। ਮਹਾਰਾਜਾ ਰਣਜੀਤ ਸਿੰਘ ਨੇ ਦੀਵਾਨ ਮੁਹਕਮ ਚੰਦ ਅਤੇ ਸ. ਫਤਹਿ ਸਿੰਘ ਆਹਲੂਵਾਲੀਆ ਨੂੰ ਖੇਮਕਰਨ ਵਿਖੇ ਉਸ ਦੇ ਸੁਆਗਤ ਲਈ ਤਇਨਾਤ ਕੀਤਾ। ਦਸ ਹਜ਼ਾਰ ਦੀ ਗਿਣਤੀ ਵਿਚ ਪੂਰੇ ਸਜੇ ਹੋਏ ਸਿੱਖ ਸੈਨਿਕ ਉਸ ਨੂੰ ਉਡੀਕ ਰਹੇ ਸਨ। ਮੈਟਕਾਫ ਦੇ ਅੰਗ ਰਖਿਅਕਾਂ ਦੀ ਟੁਕੜੀ ਦੇ ਸਿਪਾਹੀ ਗਿਣਤੀ ਪੱਖੋਂ ਥੋੜ੍ਹੇ ਸਨ ਤੇ ਉਹ ਨਾ ਸਜੇ ਧਜੇ ਸਨ ਨਾ ਕੋਈ ਰੋਅਬਦਾਬ ਵਾਲੇ ਸਨ। ਮੈਟਕਾਫ ਨੇ ਟਿਪਣੀ ਕੀਤੀ,''ਮਹਾਰਾਜੇ ਦੀ ਨੀਤੀ ਅੰਗਰੇਜ਼ਾਂ ਉੱਪਰ ਰੋਅਬ ਪਾਉਣ ਦੀ ਹੈ'' 12 ਸਤੰਬਰ, 1808 ਨੂੰ ਮੈਟਕਾਫ਼ ਲਾਹੌਰ ਦੇ ਕਿਲੇ ਵਿਚ ਮਿਲਿਆ। ਉਸ ਦਾ ਸੁਆਗਤ ਕੀਤਾ ਗਿਆ, ਮਹਾਰਾਜਾ ਉਸ ਨੂੰ ਬਾਂਹ ਵਿਚ ਬਾਂਹ ਪਾ ਕੇ ਕੁਰਸੀ ਤਕ ਲਿਆਇਆ ਅਤੇ ਬਹੁਤ ਸਾਰੇ ਕੀਮਤੀ ਤੋਹਫੇ ਆਪਣੇ ਮਹਿਮਾਨ ਨੂੰ ਦਿੱਤੇ ਪਰ ਮੈਟਕਾਫ ਅਨੁਸਾਰ ਮਹਾਰਾਜੇ ਵੱਲੋਂ ਜੋ ਸਤਿਕਾਰ ਪ੍ਰਗਟ ਕਰਨਾ ਚਾਹੀਦਾ ਸੀ, ਉਹ ਨਹੀਂ ਹੋਇਆ। ਅੰਗਰੇਜ਼ ਦੂਤ ਚਾਹੁੰਦਾ ਸੀ ਕਿ ਉਸ ਨੂੰ ਲੈਣ ਲਈ ਮਹਾਰਾਜੇ ਨੂੰ ਕਿਲੇ ਤੋਂ ਬਾਹਰ ਆਉਣਾ ਚਾਹੀਦਾ ਸੀ ਕਿਉਂਕਿ ਉਹ ਕੋਈ ਆਮ ਮਹਿਮਾਨ ਨਹੀਂ ਸੀ ਸਗੋਂ ਬਰਤਾਨਵੀ ਸਰਕਾਰ ਦਾ ਸ਼ਾਹੀ ਦੂਤ ਸੀ। ਚਾਰਲਸ ਮੈਟਕਾਫ ਨੇ ਮਹਾਰਾਜੇ ਨੂੰ ਦਸਿਆ ਕਿ ਅੰਗਰੇਜ਼ ਸਰਕਾਰ ਇਸ ਨਾਲ ਦੋਸਤਾਨਾ ਸੰਧੀ ਕਰਨ ਦੀ ਇੱਛੁਕ ਹੈ ਤੇ ਇਸ ਦਾ ਹੁੰਗਾਰਾ ਸੁਣਨ ਤੋਂ ਬਾਅਦ ਹੀ ਉਸ ਨੇ ਇੰਗਲੈਂਡ ਪਰਤਣਾ ਹੈ। ਮਹਾਰਾਜੇ ਨੇ ਉਸ ਨੂੰ ਕੀਮਤੀ ਦੁਸ਼ਾਲੇ, ਕੀਮਖਾਬ ਦੇ ਥਾਨ, ਗੁਲਾਬਦਾਨ, ਹੀਰਿਆਂ ਜੜਿਆਂ ਸੋਨੇ ਦਾ ਕੈਂਠਾ, ਹਾਥੀ, ਘੋੜਾ ਅਤੇ ਹਜ਼ਾਰਾਂ ਰੁਪਏ ਦਿੱਤੇ। ਹਾਥੀ ਦਾ ਹੌਦਾ ਅਤੇ ਘੋੜੇ ਦੀ ਕਾਠੀ ਸੋਨੇ ਨਾਲ ਮੜ੍ਹੀ ਹੋਈ ਸੀ। ਦੁਬਾਰਾ 16 ਸਤੰਬਰ ਨੂੰ ਮੈਟਕਾਫ ਫਿਰ ਮਹਾਰਾਜੇ ਨੂੰ ਮਿਲਿਆ ਤੇ ਉਸ ਨੇ ਚਾਂਦੀ ਜੜੇ ਹੌਦਿਆਂ ਵਾਲੇ ਤਿੰਨ ਹਾਥੀ ਤੇ ਹੋਰ ਬਹੁਤ ਸਾਰੀਆਂ ਸੁਗਾਤਾਂ ਦਿੱਤੀਆਂ। ਮੈਟਕਾਫ ਦੀ ਇਹ ਸ਼ਿਕਾਇਤ ਸੀ ਕਿ ਜਿਹੋ ਜਿਹੀ ਖਾਤਰਦਾਰੀ ਦਾ ਉਹ ਹੱਕਦਾਰ ਸੀ ਉਹ ਨਹੀਂ ਮਿਲੀ ਸੀ ਕਿਉਂਕਿ ਮਹਾਰਾਜੇ ਨੂੰ ਅਤੇ ਉਸ ਦੇ ਆਹੁਦੇਦਾਰਾਂ ਨੂੰ ਉਸ ਦਾ ਮਿਸ਼ਨ ਸ਼ੱਕੀ ਪ੍ਰਤੀਤ ਹੋਇਆ ਸੀ। ਰਾਜਦੂਤ ਨੇ ਕੁਝ ਸਿੱਖ ਸਰਦਾਰਾਂ ਅਤੇ ਮਹਾਰਾਜੇ ਦੀ ਸੱਸ ਰਾਣੀ ਸਦਾ ਕੌਰ ਨਾਲ ਗੁਪਤ ਮੀਟਿੰਗਾਂ ਕੀਤੀਆਂ ਤਾਂ ਮਹਾਰਾਜੇ ਨੇ ਉਸ ਪਿੱਛੇ ਆਪਣੇ ਸੂਹੀਏ ਲਾ ਦਿੱਤੇ।

ਮੈਟਕਾਫ ਦੀ ਵਾਪਸੀ ਪਿੱਛੋਂ ਫਿਰ ਮਹਾਰਾਜੇ ਨੇ ਮਾਲਵੇ ਦੇ ਰਾਜਿਆਂ ਉੱਪਰ ਚੜ੍ਹਾਈ ਕਰ ਦਿੱਤੀ। ਮਲੇਰਕੋਟਲੇ ਦੇ ਨਵਾਬ ਪਾਸੋਂ ਇਕ ਲੱਖ ਰੁਪਿਆ ਉਗਰਾਹਿਆ। ਇਕ ਅਕਤੂਬਰ, 1808 ਨੂੰ ਫ਼ਰੀਦਕੋਟ ਜਿੱਤ ਲਿਆ। ਇਹ ਫਿਰ ਤੇਜ਼ੀ ਨਾਲ ਜਮਨਾ ਤਕ ਦੇ ਇਲਾਕਿਆਂ ਵਿਚੋਂ ਦੀ ਨਜ਼ਰਾਨੇ ਪ੍ਰਾਪਤ ਕਰਦਾ ਰਿਹਾ ਤਾਂ ਅੰਗਰੇਜ਼ਾਂ ਨੇ ਇਸ ਗੱਲ ਦਾ ਗੰਭੀਰ ਨੋਟਿਸ ਲਿਆ ਕਿ ਮੈਟਕਾਫ ਦੇ ਸੰਧੀ ਦੇ ਯਤਨਾਂ ਨੂੰ ਜਾਣ ਬੁੱਝ ਕੇ ਪੈਰਾਂ ਹੇਠ ਲਤਾੜਿਆ ਜਾ ਰਿਹਾ ਹੈ। ਇਹ ਅੰਗਰੇਜ਼ੀ ਰਾਜ ਲਈ ਖ਼ਤਰੇ ਦੀ ਘੰਟੀ ਸੀ। ਗਵਰਨਰ ਜਨਰਲ ਵੱਲੋਂ ਮਹਾਰਾਜੇ ਨੂੰ ਇਕ ਪੱਤਰ ਲਿਖਿਆ ਗਿਆ,''ਹਿਜ਼ ਲਾਰਡਸ਼ਿਪ ਨੂੰ ਇਹ ਜਾਣ ਕੇ ਹੈਰਾਨੀ ਅਤੇ ਚਿੰਤਾ ਹੋਈ ਹੈ ਕਿ ਤੁਸੀਂ ਸਤਲੁਜ ਤੇ ਜਮਨਾ ਵਿਚਕਾਰਲੇ ਹਿੱਸੇ ਉੱਪਰ ਕਾਬਜ਼ ਰਿਆਸਤੀ ਰਾਜਿਆਂ ਨੂੰ ਆਪਣੇ ਅਧੀਨ ਕਰਨਾ ਚਾਹੁੰਦੇ ਹੋ। ਮਰਾਠਿਆਂ ਨੂੰ ਹਰਾਉਣ ਤੋਂ ਬਾਅਦ ਅਸੀਂ ਇਸ ਦੇਸ ਦੇ ਹੱਕੀ ਮਾਲਕ ਬਣ ਗਏ ਹਾਂ ਤੇ ਲਾਰਡ ਲੇਕ ਨੇ ਤੁਹਾਨੂੰ ਸਹੀ ਸਲਾਹ ਦਿੱਤੀ ਸੀ ਕਿ ਤੁਹਾਡੇ ਅਤੇ ਅੰਗਰੇਜ਼ ਰਾਜ ਵਿਚਕਾਰ ਸਤਲੁਜ ਨੂੰ ਸਰਹੱਦ ਮੰਨ ਲਿਆ ਜਾਵੇ। ਇਸ ਪੱਤਰ ਰਾਹੀਂ ਐਲਾਨ ਕੀਤਾ ਜਾਂਦਾ ਹੈ ਕਿ ਇਨ੍ਹਾਂ ਰਿਆਸਤੀ ਰਾਜਿਆਂ

ਨੂੰ ਆਪਣੇ ਅਧੀਨ ਕਰਨ ਦਾ ਵਿਚਾਰ ਤਿਆਗ ਦਿਓ ਕਿਉਂਕਿ ਇਹ ਬਰਤਾਨਵੀ ਸੁਰੱਖਿਆ ਵਿਚ ਆ ਗਏ ਹਨ। ਸਰਕਾਰ ਆਸਵੰਦ ਹੈ ਕਿ ਜਿਨ੍ਹਾਂ ਇਲਾਕਿਆਂ ਉੱਪਰ ਸਤਲੁਜ ਦੇ ਪੂਰਬ ਵੱਲ ਮਹਾਰਾਜੇ ਨੇ ਕਬਜ਼ੇ ਕੀਤੇ ਹਨ' ਉਹ ਛੱਡ ਦੇਣ। ਅਸੀਂ ਮਹਾਰਾਜੇ ਨਾਲ ਮਿਤੱਰਤਾ ਦੇ ਸਬੰਧ ਰੱਖਣ ਦੇ ਇਛੁੱਕ ਹਾਂ'।

ਮਹਾਰਾਜਾ ਅਜਿਹੇ ਖਤ ਦਾ ਆਸਵੰਦ ਨਹੀਂ ਸੀ। ਇਕ ਵਾਰ ਤਾਂ ਇਸ ਨੇ ਅੰਗਰੇਜ਼ਾਂ ਨਾਲ ਟੱਕਰ ਲੈਣ ਦੀ ਵੀ ਠਾਣੀ ਪਰ ਕੁਝ ਸਿਆਣੇ ਬੰਦਿਆਂ ਨੇ ਮਹਾਰਾਜੇ ਦਾ ਸੁਨੇਹਾ ਅੰਗਰੇਜ਼ਾਂ ਤਕ ਪੁਚਾਇਆ ਕਿ ਚਲੋ ਅਸੀਂ ਇਨ੍ਹਾਂ ਥਾਵਾਂ ਤੇ ਦਖਲ ਨਹੀਂ ਦਿੰਦੇ ਪਰ ਰਿਆਸਤੀ ਰਾਜੇ ਸਰਕਾਰ ਖ਼ਾਲਸਾ ਨੂੰ ਹਰ ਸਾਲ ਪਰੰਪਰਾ ਅਨੁਸਾਰ ਮਾਮਲਾ ਦਿੰਦੇ ਰਹਿਣ ਤੇ ਇਸ ਦੀ ਗਰੰਟੀ ਅੰਗਰੇਜ਼ੀ ਸਰਕਾਰ ਦੇਵੇ। ਇਹ ਗੱਲ ਵੀ ਅੰਗਰੇਜ਼ਾਂ ਨੇ ਨਾ ਮੰਨੀ। ਮਹਾਰਾਜਾ ਬੜਾ ਕਰੋਧਵਾਨ ਹੋਇਆ। ਅਕਟਰਲੋਨੀ 4 ਫ਼ਰਵਰੀ, 1809 ਨੂੰ ਪਟਿਆਲੇ ਪੁੱਜਾ। ਰਾਣੀ ਦਇਆ ਕੌਰ ਨੇ ਉਸ ਪਾਸ ਬੇਨਤੀ ਕੀਤੀ ਕਿ ਅੰਬਾਲਾ ਉਸ ਦਾ ਹੈ ਇਸ ਉੱਪਰ ਮਹਾਰਾਜੇ ਤੋਂ ਉਸ ਦੇ ਹੱਕ ਵਿਚ ਕਬਜ਼ਾ ਛੁਡਵਾਇਆ ਜਾਵੇ। ਲਾਹੌਰ ਦੀਆਂ ਫ਼ੌਜਾਂ ਨੇ ਅੰਬਾਲਾ ਛੱਡ ਦਿੱਤਾ। ਫਿਰ 9 ਫ਼ਰਵਰੀ ਨੂੰ ਲਾਹੌਰ ਖਤ ਭੇਜਿਆ ਗਿਆ ਕਿ ਖਰੜ ਅਤੇ ਖ਼ਾਨਪੁਰ ਵਿਚੋਂ ਖਾਲਸਾ ਫੌਜਾਂ ਨਿਕਲ ਜਾਣ ਨਹੀਂ ਤਾਂ ਅੰਗਰੇਜ਼ ਕਾਰਵਾਈ ਕਰਨਗੇ। ਮਹਾਰਾਜਾ ਇਸ ਵੇਲੇ ਅੰਗਰੇਜ਼ਾਂ ਨਾਲ ਜੰਗੀ ਮੈਦਾਨ ਵਿਚ ਟੱਕਰਨ ਲਈ ਤਿਆਰ ਸੀ ਪਰ ਬਦੇਸ਼ ਮੰਤਰੀ ਫਕੀਰ ਅਜੀਜ਼ਉਦੀਨ ਬੁਖਾਰੀ ਨੇ ਅਜਿਹਾ ਕਰਨ ਤੋਂ ਮਨ੍ਹਾ ਕਰ ਦਿੱਤਾ ਤੇ ਇਨ੍ਹਾਂ ਥਾਵਾਂ ਤੋਂ ਫ਼ੌਜਾਂ ਵਾਪਸ ਬੁਲਾ ਲਈਆਂ। ਆਖ਼ਰ ਬਹੁਤ ਸਖ਼ਤ ਕਸ਼ਮਕਸ਼ ਅਤੇ ਗੰਭੀਰ ਵਿਚਾਰ ਵਟਾਂਦਰੇ ਬਾਅਦ ਐਂਗਲੋ-ਸਿੱਖ ਸੰਧੀ ਹੋਈ ਜਿਸ ਉੱਪਰ 25, ਅਪ੍ਰੈਲ 1809 ਨੂੰ ਦੋਵਾਂ ਧਿਰਾਂ ਦੇ ਅੰਮ੍ਰਿਤਸਰ ਵਿਖੇ ਦਸਤਖ਼ਤ ਹੋਏ। ਇਸ ਸਬੰਧੀ ਅਨੁਸਾਰ :-

1. ਲਾਹੌਰ ਸਰਕਾਰ ਅਤੇ ਅੰਗਰੇਜ਼ ਸਰਕਾਰ ਵਿਚ ਮਿੱਤਰਤਾ ਰਹੇਗੀ ਤੇ ਜਿਵੇਂ ਮਹਾਰਾਜੇ ਦਾ ਕੋਈ ਤਅੱਲੁਕ ਸਤਲੁਜ ਦੇ ਪੂਰਬ ਵੱਲ ਦੇ ਇਲਾਕਿਆਂ ਉੱਪਰ ਨਹੀਂ ਹੋਵੇਗਾ ਇਸੇ ਪ੍ਰਕਾਰ ਸਤਲੁਜ ਦੇ ਪੱਛਮੀ ਇਲਾਕਿਆਂ ਉੱਪਰ ਅੰਗਰੇਜ਼ਾਂ ਦਾ ਕੋਈ ਵਾਸਤਾ ਨਹੀਂ ਰਹੇਗਾ।

2. ਸਤਲੁਜ ਦੇ ਕੰਢਿਆਂ ਉੱਪਰ ਮਹਾਰਾਜਾ ਵਧੀਕ ਸੈਨਾ ਤਾਇਨਾਤ ਨਹੀਂ ਕਰੇਗਾ।

3. ਦੋਵਾਂ ਸਰਕਾਰਾਂ ਦੇ ਵਾਰਸ ਵੀ ਇਹ ਸ਼ਰਤਾਂ ਮੰਨਣ ਦੇ ਪਾਬੰਦ ਹੋਣਗੇ ਤੇ ਇਕ ਵੀ ਸ਼ਰਤ ਦੀ ਉਲੰਘਣਾ ਦਾ ਅਰਥ ਸੰਧੀ ਭੰਗ ਹੋਈ ਹੋਵੇਗੀ।

ਇਸ ਸੰਧੀ ਉੱਤੇ ਮਿਤੀ 21 ਮਈ, 1809 ਨੂੰ ਲਾਰਡ ਮਿੰਟੋ ਗਵਰਨਰ ਜਨਰਲ ਦੇ ਦਸਖ਼ਤ ਹੋਏ। ਇਸ ਸੰਧੀ ਦਾ ਸਭ ਤੋਂ ਵਧੀਕ ਵਿਰੋਧ ਦੀਵਾਨ ਮੁਹਕਮ ਚੰਦ ਅਤੇ ਅਕਾਲੀ ਫੂਲਾ ਸਿੰਘ ਨੇ ਕੀਤਾ ਜਿਹੜੇ ਇਸ ਨੂੰ ਪਾੜ ਕੇ ਯੁੱਧ ਕਰਨ ਦੇ ਇੱਛਕ ਸਨ। ਰਣਜੀਤ ਸਿੰਘ ਦੇ ਪੂਰਬੀ ਪੰਜਾਬ ਵੱਲ ਵਧਣ ਅਤੇ ਰਾਜ ਵਿਸਥਾਰ ਕਰਨ ਉੱਪਰ ਪੂਰਨ ਪਾਬੰਦੀ ਲਗ ਗਈ। ਜਿਨ੍ਹਾਂ ਲੋਕਾਂ ਨੂੰ ਮਹਾਰਾਜੇ ਦੀ ਇਸ ਸੰਧੀ ਨੂੰ ਪ੍ਰਵਾਨ ਕਰਨ ਪਿੱਛੇ ਕਾਇਰਤਾ ਦੱਸੀ ਹੈ ਉਹ ਤੱਥਾਂ ਤੋਂ ਵਾਕਫ ਨਹੀਂ। ਮਹਾਰਾਜੇ ਨੂੰ ਆਪਣੀ ਸਥਿਤੀ ਦਾ ਸਹੀ ਪਤਾ ਸੀ। ਇਹ ਅੰਗਰੇਜ਼ਾਂ ਨਾਲ ਟੱਕਰ ਲੈਂਦਾ ਤਾਂ ਅਫ਼ਗਾਨਾਂ ਨੇ ਪੰਜਾਬ ਉੱਪਰ ਟੁੱਟ ਪੈਣਾ ਸੀ ਤੇ ਰਿਆਸਤੀ ਰਾਜੇ ਅੰਗਰੇਜ਼ਾਂ ਨਾਲ ਰਲਦੇ ਸਨ। ਉਹ ਸਾਰੇ ਮਿਸਲਦਾਰ ਜਿਨ੍ਹਾਂ ਦੀਆਂ ਮਾਲਕੀਆਂ ਮਹਾਰਾਜੇ ਨੇ ਖੋਹ ਲਈਆਂ ਸਨ ਅੰਦਰੋਂ ਰਣਜੀਤ ਸਿੰਘ ਦੇ ਖ਼ਿਲਾਫ ਸਨ ਪਰ ਮੱਗਰੈਗਰ ਰਣਜੀਤ ਸਿੰਘ ਦਾ ਕਥਨ ਇਉਂ ਬਿਆਨ ਕਰਦਾ ਹੈ'। ''ਮੈਂ ਅੰਗਰੇਜ਼ਾਂ ਨੂੰ ਧੱਕ ਕੇ ਅਲੀਗੜ੍ਹ ਤਕ ਲਿਜਾ ਸਕਦਾ ਹਾਂ ਪਰ ਫਿਰ ਉਹ ਮੈਨੂੰ ਸਤਲੁਜ ਤੋਂ ਪਾਰ ਮੇਰੀ ਸਲਤਨਤ ਤੋਂ ਬਾਹਰ ਤਕ ਧੱਕ ਦੇਣਗੇ।'' ਇਸ ਸੰਧੀ ਦਾ ਲਾਭ ਇਹ ਹੋਇਆ ਕਿ ਇਹ ਪੂਰਬ ਦੀ ਸਰਹੱਦ ਵੱਲੋਂ ਨਿਸ਼ਚਿੰਤ ਹੋ ਗਿਆ ਇਸ ਸਦਕਾ ਇਸ ਨੇ ਸਾਰੀਆਂ ਪਹਾੜੀ ਰਿਆਸਤਾਂ ਜੰਮੂ ਸਮੇਤ ਕਬਜ਼ੇ ਵਿਚ ਕਰ ਲਈਆਂ ਅਤੇ ਕਸ਼ਮੀਰ ਤੋਂ ਇਲਾਵਾ ਸਿੰਧ ਤਕ ਦਬਦਬਾ ਕਾਇਮ ਕਰ ਲਿਆ। ਮੁਲਤਾਨ, ਕਸ਼ਮੀਰ ਅਤੇ ਹੋਰ ਕਈ ਪਾਸਿਓਂ ਅੰਗਰੇਜ਼ਾਂ ਪਾਸ ਮਹਾਰਾਜੇ ਵਿਰੁੱਧ ਸੰਧੀ ਦੀਆਂ ਚਿੱਠੀਆਂ ਗਈਆਂ ਪਰ ਜਿੰਨਾ ਚਿਰ ਰਣਜੀਤ ਸਿੰਘ ਜਿਉਂਦਾ ਰਿਹਾ ਅੰਗਰੇਜ਼ਾਂ ਨੇ ਇਸ ਨਾਲ ਮਿੱਤਰਤਾ ਰੱਖੀ। ਸੰਸਾਰ ਦੀ ਸ਼ਕਤੀਸ਼ਾਲੀ ਹਕੂਮਤ ਨੂੰ ਆਪਣੇ ਪੱਖ ਵਿਚ ਕਰਨਾ ਕੋਈ ਘੱਟ ਮਹੱਤਵਪੂਰਨ ਪ੍ਰਾਪਤੀ ਨਹੀਂ ਸੀ। ਇਹ ਇੰਨਾ ਦੂਰਅੰਦੇਸ਼ ਸੀ ਕਿ ਬਹੁਤ ਮਿਹਨਤ ਨਾਲ ਬਣਾਈ ਹਕੂਮਤ ਨੂੰ ਖਾਹਮਖਾਹ ਗੁਆਣਾ ਨਹੀਂ ਚਾਹੁੰਦਾ ਸੀ। ਰਣਜੀਤ ਸਿੰਘ ਨੇ ਅੰਗਰੇਜ਼ਾਂ ਨਾਲ ਕੁਝ ਅਹਿਦਨਾਮੇ ਆਪਣੀ ਮਰਜ਼ੀ ਦੇ ਖਿਲਾਫ ਵੀ ਕੀਤੇ ਅਤੇ ਉਦਾਸ ਵੀ ਹੋਇਆ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਆਪ ਨੂੰ ਹਮੇਸ਼ਾ ਭੁੱਲਣਹਾਰ ਸਮਝਿਆ। ਇਸ ਨੇ ਫਕੀਰ ਨੂਰ-ਉਦ-ਦੀਨ ਅਤੇ ਸ. ਅਮੀਰ ਸਿੰਘ ਨੂੰ ਲਿਖ ਕੇ ਇਹ ਫੁਰਮਾਨ ਸੌਂਪਿਆ ਕਿ ਜੇ ਮੇਰਾ ਕੋਈ ਸ਼ਹਿਜ਼ਾਦਾ ਜਾਂ ਪ੍ਰਧਾਨ ਮੰਤਰੀ ਕੋਈ ਅਜਿਹਾ ਹੁਕਮ ਜਾਰੀ ਕਰ ਦੇਵੇ ਜਿਹੜਾ ਲੋਕਾਂ ਦੀ ਭਲਾਈ ਦੇ ਵਿਰੁੱਧ ਜਾਂਦਾ ਹੋਵੇ ਤਾਂ ਦਰੁਸਤ ਕਰਵਾਉਣ ਲਈ ਜਾਂ ਵਾਪਸ ਲੈਣ ਲਈ ਉਸ ਨੂੰ ਮੇਰੇ ਪਾਸ ਲਿਆਓ। ਸੰਸਾਰ ਵਿਚ ਅਜਿਹਾ ਕੋਈ ਹੋਰ ਉਦਾਹਰਣ ਸਾਨੂੰ ਪ੍ਰਾਪਤ ਨਹੀਂ। ਇਹ ਰਣਜੀਤ ਸਿੰਘ ਹੀ ਸੀ ਜਿਹੜਾ ਅਕਾਲੀ ਫੂਲਾ ਸਿੰਘ ਦੇ ਹੁਕਮ ਉੱਪਰ ਫੁੱਲ ਚੜ੍ਹਾਉਣ ਲਈ ਕਰੋੜੇ ਖਾਣ ਵਾਸਤੇ ਸ੍ਰੀ ਅਕਾਲ ਤਖ਼ਤ ਸਾਹਿਬ ਅਗੇ ਵੀ ਪੇਸ਼ ਹੋ ਸਕਦਾ ਸੀ।

ਉਧਰ ਅਫ਼ਗਾਨਿਸਤਾਨ ਦਾ ਬਾਦਸ਼ਾਹ ਸ਼ਾਹ ਸ਼ੁਜਾਅ ਬਗ਼ਾਵਤ ਨਾ ਦਬਾ ਸਕਿਆ ਤੇ ਗੱਦੀ ਸ਼ਾਹ ਮਹਿਮੂਦ ਨੇ ਸੰਭਾਲ ਲਈ। ਸ਼ਾਹ ਸ਼ੁਜਾਅ ਨੂੰ ਬੰਦੀ ਬਣਾ ਕੇ ਕਸ਼ਮੀਰ ਭੇਜ ਦਿੱਤਾ ਗਿਆ। ਸੰਨ 1812 ਵਿਚ ਜਦੋਂ ਮਹਾਰਾਜੇ ਨੇ ਕਸ਼ਮੀਰ ਉੱਪਰ ਹਮਲਾ ਕਰਨ ਦਾ ਵਿਚਾਰ ਬਣਾਇਆ ਤਾਂ ਸ਼ਾਹ ਦੀ ਪਤਨੀ ਇਸ ਖ਼ਿਆਲ ਨਾਲ ਭੈਭੀਤ ਹੋ ਗਈ ਕਿ ਕਿਧਰੇ ਉਸ ਦਾ ਖਾਵੰਦ ਇਸ ਮੁਹਿੰਮ ਵਿਚ ਮਾਰਿਆ ਨਾ ਜਾਵੇ। ਉਹ ਮਹਾਰਾਜਾ ਰਣਜੀਤ ਸਿੰਘ ਨੂੰ ਮਿਲੀ ਤੇ ਬੇਨਤੀ ਕੀਤੀ ਕਿ ਜੇ ਮਹਾਰਾਜਾ ਉਸ ਦੇ ਪਤੀ ਦੀ ਜਾਨ ਬਖ਼ਸ਼ ਦੇਵੇ ਤਦ ਇਸ ਬਦਲੇ ਉਹ ਕੋਹਿਨੂਰ ਹੀਰਾ ਮਹਾਰਾਜੇ ਨੂੰ ਦੇ ਦੇਵੇਗੀ। ਦੀਵਾਨ ਮੁਹਕਮ ਚੰਦ ਨੇ ਕਸ਼ਮੀਰ ਦੀ ਮੁਹਿੰਮ ਦੀ ਅਗਵਾਈ ਕੀਤੀ ਤੇ ਕਿਲੇ ਵਿਚੋਂ 40 ਲੱਖ ਰੁਪਿਆ ਅਤੇ ਹੋਰ ਕੀਮਤੀ ਵਸਤਾਂ ਦੇ ਨਾਲ ਨਾਲ ਸ਼ਾਹ ਸ਼ੁਜਾਅ ਨੂੰ ਗ੍ਰਿਫ਼ਤਾਰ ਕਰ ਲਿਆ। ਸ਼ਾਹ ਨੂੰ ਲਾਹੌਰ ਲਿਆਂਦਾ

ਗਿਆ ਜਿਥੇ ਲੰਬੀ ਢਿੱਲਮੱਠ ਬਾਅਦ ਉਸ ਨੇ ਕੋਹਿਨੂਰ ਮਹਾਰਾਜੇ ਨੂੰ ਸੌਂਪ ਦਿੱਤਾ।

ਸੰਨ 1818 ਵਿਚ ਖਾਲਸਾ ਫ਼ੌਜਾਂ ਨੇ ਪਿਸ਼ਾਵਰ ਉੱਪਰ ਹਮਲਾ ਕੀਤਾ ਜੋ ਅਫਗਾਨਿਸਤਾਨ ਉੱਪਰ ਵੱਡੀ ਸੱਟ ਸੀ ਅਤੇ ਪਿਸ਼ਾਵਰ ਨੂੰ ਪੂਰਨ ਤੌਰ ਤੇ ਪੰਜਾਬ ਦੇਸ਼ ਦਾ ਹਿੱਸਾ 6 ਮਈ, 1834 ਈ. ਨੂੰ ਬਣਾ ਕੇ ਕੰਵਰ ਨੌਨਿਹਾਲ ਸਿੰਘ ਨੂੰ ਇਸ ਦਾ ਗਵਰਨਰ ਨਿਯੁਕਤ ਕੀਤਾ ਗਿਆ। ਕੰਵਰ ਦੀ ਉਮਰ ਇਸ ਵੇਲੇ 14 ਸਾਲ ਸੀ। ਅਫਗਾਨ ਬਾਦਸ਼ਾਹ ਦੋਸਤ ਮੁਹੰਮਦ ਪਿਸ਼ਾਵਰ ਉੱਤੇ ਸਿੱਖਾਂ ਦਾ ਕਬਜ਼ਾ ਬਰਦਾਸ਼ਤ ਨਹੀਂ ਕਰ ਸਕਦਾ ਸੀ। ਉਸ ਨੇ ਸਰਕਾਰ ਖਾਲਸਾ ਨੂੰ ਖਤ ਲਿਖਿਆ ਜੇ ਦਿਆਲੂ ਹੋ ਕੇ ਬਾਦਸ਼ਾਹ ਸਲਾਮਤ (ਸ. ਰਣਜੀਤ ਸਿੰਘ) ਪਿਸ਼ਾਵਰ ਸਾਨੂੰ ਵਾਪਸ ਕਰ ਦੇਣ ਤਦ ਇਸ਼ ਦੇ ਬਦਲੇ ਅਸੀਂ ਉਨ੍ਹਾਂ ਨੂੰ ਉੰਨਾ ਮਾਲੀਆ ਦੇਣ ਨੂੰ ਤਿਆਰ ਹਾਂ ਜਿੰਨਾ ਸੁਲਤਾਨ ਮਹਿਮੂਦ ਦਿਆ ਕਰਦੇ ਸਨ ਪਰ ਦੂਰਅੰਦੇਸ਼ ਬਾਦਸ਼ਾਹ ਨੇ ਜੇ ਲਾਲਚ ਵਸ ਅਜਿਹਾ ਨਾ ਕੀਤਾ ਤੇ ਮੇਰੀ ਬੇਨਤੀ ਵੱਲ ਕੋਈ ਤਵੱਜੋ ਨਾ ਦਿੱਤੀ ਤਦ ਮੈਂ ਕਮਰਕੱਸਾ ਕਸ ਕੇ ਯੁੱਧ ਦੇ ਮੈਦਾਨ ਵਿਚ ਟੱਕਰਾਂਗਾ ਤੇ ਤੁਹਾਡੇ ਬਗ਼ੀਚੇ ਵਿਚ ਕੰਡਾ ਬਣ ਕੇ ਰੜਕਦਾ ਰਹਾਂਗਾ। ਮੈ ਆਪਣੇ ਕੁੱਲ ਜੰਗਬਾਜ਼ਾਂ ਨੂੰ ਇਕੱਠਾ ਕਰਾਂਗਾ ਜਿਹੜੇ ਮਰਨ ਤੋਂ ਇਲਾਵਾ ਹੋਰ ਕੁਝ ਜਾਣਦੇ ਹੀ ਨਹੀਂ। ਮੈਂ ਚਾਰੇ ਪਾਸੇ ਅਜਿਹੀ ਤਬਾਹੀ ਮਚਾਵਾਂਗਾ ਕਿ ਕਿਆਮਤ ਨਜ਼ਰ ਆਏਗੀ।'' ਮਹਾਰਾਜੇ ਨੇ ਜਵਾਬ ਭੇਜਿਆ ''ਅਸੀਂ ਬਾਗ਼ੀਆਂ ਦਾ ਸਿਰ ਭੰਨ ਦਿੱਤਾ ਹੋਇਆ ਹੈ ਅਤੇ ਦੁਸ਼ਮਣ ਨੱਠ ਗਏ ਹਨ। ਜੇ ਲਾਲਚ ਵਿਚ ਅੰਨ੍ਹਾ ਹੋ ਕੇ ਦੋਸਤ ਮੁਹੰਮਦ ਨੇ ਆਪਣੀ ਥੋੜ੍ਹੀ ਜਿਹੀ ਬਚੀ ਖੁਚੀ ਫ਼ੌਜ ਨਾਲ ਹਮਲਾ ਕਰਨ ਦਾ ਫ਼ੈਸਲਾ ਕਰ ਲਿਆ ਹੈ ਤਾਂ ਉਹ ਆਵੇ ਅਸੀਂ ਮੈਦਾਨਿ ਜੰਗ ਵਿਚ ਉਸ ਦਾ ਸਾਹਮਣਾ ਕਰਨ ਲਈ ਚੱਲ ਪਏ ਹਾਂ।''

ਸੰਨ 1806-1807 ਵਿਚ ਰਣਜੀਤ ਸਿੰਘ ਨੇ ਸਤਲੁਜੋਂ ਪੂਰਬੀ ਹਿੱਸੇ ਤੇ ਜਮਨਾ ਤਕ ਲਗਾਤਾਰ ਚੜ੍ਹਾਈਆਂ ਕੀਤੀਆਂ ਅਤੇ ਪੂਰਬੀ ਪੰਜਾਬ ਦੀਆਂ ਰਿਆਸਤਾਂ ਪਾਸੋਂ ਭਾਰੀ ਰਕਮਾਂ ਨਜ਼ਰਾਨੇ ਦੇ ਰੂਪ ਵਿਚ ਵਸੂਲਣੀਆਂ ਸ਼ੁਰੂ ਕਰ ਦਿੱਤੀਆਂ। ਰਿਆਸਤੀ ਰਾਜਿਆਂ ਵਿਚ ਖਲਬਲੀ ਮੱਚ ਗਈ ਕਿਉਂਕਿ ਉਨ੍ਹਾਂ ਨੂੰ ਲਗਦਾ ਸੀ ਕਿ ਮਹਾਰਾਜਾ ਉਨ੍ਹਾਂ ਦੀਆਂ ਮਲਕੀਅਤਾਂ ਹੜੱਪਣ ਲਈ ਤਤਪਰ ਸੀ। ਰਿਆਸਤੀ ਰਾਜਿਆਂ ਨੇ ਪਟਿਆਲਾ ਰਿਆਸਤ ਦੇ ਮੁਖੀ ਸਾਹਿਬ ਸਿੰਘ ਰਾਹੀਂ ਅੰਗਰੇਜ਼ਾਂ ਪਾਸ ਦਿੱਲੀ ਜਾ ਕੇ ਫਰਿਆਦ ਕੀਤੀ ਕਿ ਉਨ੍ਹਾਂ ਦੀ ਸੰਪਤੀ ਦੀ ਸੁਰੱਖਿਆ ਪ੍ਰਦਾਨ ਕੀਤੀ ਜਾਵੇ। ਸੰਨ 1803 ਵਿਚ ਦਿੱਲੀ ਉੱਪਰ ਅੰਗਰੇਜ਼ਾਂ ਦਾ ਕਬਜ਼ਾ ਹੋ ਚੁੱਕਾ ਹੋਇਆ ਸੀ, ਉਹ ਵੀ ਰਣਜੀਤ ਸਿੰਘ ਦਾ ਪੂਰਬ ਵੱਲ ਵਧਣਾ ਆਪਣੇ ਲਈ ਖ਼ਤਰਾ ਪ੍ਰਤੀਤ ਕਰਦੇ ਸਨ। ਬਹੁਤ ਸਾਰੇ ਪੱਛਮੀ ਯਾਤਰੂ ਅਤੇ ਸੈਨਿਕ ਨੀਤੀ ਦੇ ਮਾਹਿਰ ਇਹ ਭਵਿੱਖਬਾਣੀ ਕਰ ਰਹੇ ਸਨ ਕਿ ਜੇ ਇਸ ਦੀਆਂ ਗਤੀਵਿਧੀਆਂ ਨੂੰ ਨਾ ਰੋਕਿਆ ਗਿਆ ਤਾਂ ਜਿਸ ਤੇਜ਼ੀ ਨਾਲ ਉਹ ਰਾਜ ਦਾ ਵਿਸਥਾਰ ਕਰ ਰਿਹਾ ਹੈ' ਏਸ਼ੀਆ ਵਿਚ ਇਸ ਦਾ ਮੁਕਾਬਲਾ ਕਰਨਾ ਮੁਸ਼ਕਲ ਹੋ ਜਾਵੇਗਾ।

7 ਅਪ੍ਰੈਲ, 1831 ਨੂੰ ਲਹਿਣਾ ਸਿੰਘ ਮਜੀਠੀਆ ਅਤੇ ਜਰਨੈਲ ਵੈਨਤੂਰਾ ਨੇ ਬਹਾਵਲਪੁਰ ਉੱਪਰ ਚੜ੍ਹਾਈ ਕਰਨੀ ਸੀ ਤਦ ਮਹਾਰਾਜੇ ਨੇ ਉਨ੍ਹਾਂ ਨੂੰ ਕਿਹਾ ''ਗਰੀਬਾਂ ਅਤੇ ਕਮਜ਼ੋਰਾਂ ਦਾ ਖਿਆਲ ਰਖਣਾ ਤਾਂ ਕਿ ਉਹ ਆਪਣੇ ਘਰਾਂ ਵਿਚ ਵਸਦੇ ਰਸਦੇ ਰਹਿ ਸਕਣ। ਕਿਤੇ ਬਦਕਿਸਮਤ ਭਿਖਾਰੀ ਨਾ ਬਣਾ ਦੇਣਾ ਪਰਜਾ ਨੂੰ''। ਇਵੇਂ ਹੀ ਜਦੋਂ ਖੁਸ਼ਹਾਲ ਸਿੰਘ 1833 ਈ. ਵਿਚ ਕਸ਼ਮੀਰੀਆਂ ਪਾਸੋਂ ਵੱਡੀ ਰਕਮ ਨਜ਼ਰਾਨਾ ਵਸੂਲ ਕੇ ਲਿਆਇਆ ਤਾਂ ਮਹਾਰਾਜਾ ਬਹੁਤ ਉਦਾਸ ਹੋਇਆ ਕਿਉਂਕਿ ਉਥੇ ਤਾਂ ਕਾਲ ਪਿਆ ਹੋਇਆ ਸੀ। ਇਸ ਨੇ ਹਜ਼ਾਰਾਂ ਖੱਚਰਾਂ ਉੱਪਰ ਅਨਾਜ ਲਦਵਾ ਕੇ ਮੰਦਰਾਂ ਅਤੇ ਮਸਜਿਦਾਂ ਵਿਚ ਪਹੁੰਚਾਇਆ ਤਾਂ ਕਿ ਲੋੜਵੰਦ ਪਰਜਾ ਪੇਟ ਭਰ ਸਕੇ।

ਮੁਲਾਜ਼ਮਾਂ ਅਤੇ ਅਫਸਰਾਂ ਦੀ ਤਨਖਾਹ ਹਿੰਦੁਸਤਾਨ ਵਿਚ ਇੰਨੀ ਕਿਤੇ ਨਹੀਂ ਸੀ ਜਿੰਨੀ ਮਹਾਰਾਜਾ ਦਿੰਦਾ ਸੀ। ਇਸ ਦੀ ਪਰਖ ਕੇਵਲ ਯੋਗਤਾ ਹੁੰਦੀ ਸੀ। ਮਹਾਰਾਜੇ ਦਾ ਪ੍ਰਸ਼ਾਸਨ ਇੰਨਾ ਕੁਸ਼ਲ ਸੀ ਕਿ ਚੋਰੀਆਂ ਡਾਕੇ ਬੰਦ ਹੋ ਗਏ ਸਨ। ਨਿਆਂ ਦੇਣ ਵਾਸਤੇ ਮੁਢਲੀ ਅਦਾਲਤ ਪੰਚਾਇਤ ਸੀ। ਪੰਚਾਇਤ ਦੇ ਫੈਸਲੇ ਦਾ ਸਨਮਾਨ ਕੀਤਾ ਜਾਂਦਾ ਸੀ। ਪੰਚਾਇਤੀ ਫੈਸਲੇ ਵਿਰੁੱਧ ਕਾਰਦਾਰ ਦੀ ਅਦਾਲਤ ਵਿਚ ਅਤੇ ਕਾਰਦਾਰ ਵਿਰੁੱਧ ਨਾਜ਼ਿਮ ਪਾਸ ਅਪੀਲ ਹੋ ਸਕਦੀ ਸੀ। ਹੈਨਰੀ ਦੁਰਾਂਤ ਲਿਖਦਾ ਹੈ ਕਿ ਮੈ ਪਿਸ਼ਾਵਰ ਦੇ ਨਾਜ਼ਿਮ ਅਵੀਤਬਿਲੇ ਨੂੰ ਮਿਲਣ ਗਿਆ ਤਾਂ ਉਹ ਆਪਣੀ ਅਦਾਲਤ ਵਿਚ ਫੈਸਲੇ ਕਰ ਰਿਹਾ ਸੀ। ਇਸ ਦੀ ਅਦਾਲਤ ਵਿਚ ਜੱਜਾਂ ਦਾ ਜਿਹੜਾ ਬੈਂਚ ਸੀ ਇਸ ਵਿਚ ਦੋ ਮੁਸਲਮਾਨ, ਦੋ ਹਿੰਦੂ ਅਤੇ ਦੋ ਸਿੱਖ ਸਨ। ਮਹਾਰਾਜੇ ਦਾ ਸਖ਼ਤ ਹੁਕਮ ਸੀ ਕਿ ਇਨਸਾਫ ਤਾਂ ਤੁਰੰਤ ਦੇਣਾ ਹੀ ਹੈ ਪਰ ਜੱਜ ਰਹਿਮਦਿਲੀ ਤੋਂ ਕੰਮ ਅਵੱਸ਼ ਲੈਣ। ਜੱਜ ਨੂੰ ਕਾਜ਼ੀ ਕਿਹਾ ਜਾਂਦਾ ਸੀ। ਵੱਖ-ਵੱਖ ਧਰਮਾਂ ਦੀਆਂ ਵਿਭਿੰਨ ਪਰੰਪਰਾਵਾਂ ਨੂੰ ਧਿਆਨ ਵਿਚ ਰੱਖ ਕੇ ਫ਼ੈਸਲੇ ਸੁਣਾਏ ਜਾਂਦੇ ਸਨ। ਮਹਾਰਾਜੇ ਨੇ ਆਪਣੇ ਕਾਰਜਕਾਲ ਦੌਰਾਨ ਕਿਸੇ ਇਕ ਬੰਦੇ ਨੂੰ ਵੀ ਮੌਤ ਦੀ ਸਜ਼ਾ ਨਹੀਂ ਦਿੱਤੀ ਉਸ ਨੂੰ ਵੀ ਨਹੀਂ ਜਿਸ ਨੇ ਮਹਾਰਾਜੇ ਉੱਪਰ ਹਮਲਾ ਕੀਤਾ। ਵੱਡੀ ਤੋਂ ਵੱਡੀ ਸਜ਼ਾ ਦੇਸ਼ ਨਿਕਾਲਾ ਸੀ। ਪੰਜਾਬ ਉਨ੍ਹਾਂ ਦਿਨਾਂ ਵਿਚ ਸਵਰਗ ਤੋਂ ਘੱਟ ਨਹੀਂ ਸੀ ਤੇ ਪੰਜਾਬ ਤੋਂ ਬਾਹਰ ਨਿਕਲਣਾ ਨਰਕ ਵਿਚ ਧੱਕੇ ਖਾਣ ਬਰਾਬਰ ਸਮਝਿਆ ਜਾਂਦਾ ਸੀ।

ਫ਼ੌਜੀਆਂ ਨੂੰ ਚੰਗੀ ਤਨਖ਼ਾਹ ਮਿਲਦੀ ਸੀ ਤੇ ਫ਼ੌਜ ਦੀ ਗਿਣਤੀ ਨਿਸ਼ਚਿਤ ਨਹੀਂ ਸੀ। ਸੰਕਟ ਸਮੇਂ ਫ਼ੌਜ ਦੀ ਗਿਣਤੀ ਲੋੜ ਅਨੁਸਾਰ ਵਧਾ ਲਈ ਜਾਂਦੀ ਸੀ। ਸੰਨ 1810 ਵਿਚ ਮਹਾਰਾਜੇ ਪਾਸ ਲਾਹੌਰ ਵਿਖੇ ਤੀਹ ਹਜ਼ਾਰ ਘੋੜਸਵਾਰ ਹੁੰਦੇ ਸਨ ਤੇ ਹਰ ਰੋਜ਼ ਇਕ ਹਜ਼ਾਰ ਘੋੜੇ ਸਵੇਰੇ ਮੁਆਇਨੇ ਲਈ ਬੁਲਾਏ ਜਾਂਦੇ ਸਨ। ਮਹਾਰਾਜਾ ਕੋਈ ਇਕ ਘੋੜਾ ਚੁਣਦਾ ਤੇ ਦੌੜ ਲੁਆਉਂਦਾ । ਕਈ ਵਾਰ ਇਹ ਸਵੇਰੇ ਦਾ ਨਾਸ਼ਤਾ ਘੋੜੇ ਦੀ ਕਾਠੀ ਉੱਪਰ ਹੀ ਕਰ ਲੈਂਦਾ। ਇਉਂ ਤੀਹ ਦਿਨਾਂ ਵਿਚ ਤੀਹ ਹਜ਼ਾਰ ਘੋੜਿਆਂ ਦੀ ਪਰਖ ਹੋ ਜਾਂਦੀ ਤੇ ਸੰਭਾਲ ਕਰਨ ਵਾਲੇ ਸੁਸਤ ਨਹੀਂ ਹੋ ਸਕਦੇ ਸਨ। ਯੋਗ ਬੰਦੇ ਨੂੰ ਬਹੁਤ ਜਲਦੀ ਤਰੱਕੀ ਦੇ ਮੌਕੇ ਮਿਲਦੇ ਸਨ। ਮਹਾਰਾਜਾ ਮੇਲਿਆਂ ਵਿਚ ਬਹਾਦਰਾਂ ਦੇ ਕਾਰਨਾਮੇ ਦੇਖਦਾ ਤਾਂ ਉਥੇ ਹੀ ਨੌਕਰੀਆਂ ਦੇਣ ਦਾ ਐਲਾਨ ਕਰ ਦਿੰਦਾ । ਜਾਤ ਪਾਤ ਕਾਰਨ ਮਹਾਰਾਜੇ ਨੇ ਕਿਸੇ ਨਾਲ ਕੋਈ ਵਿਤਕਰਾ ਨਹੀਂ ਕੀਤਾ। ਮਹਾਰਾਜੇ ਦੀ ਦਰਿਆ ਦਿਲੀ ਕਾਰਨ ਹੀ ਔਥਰੇ ਸਿੱਖ ਜੁਆਨ ਉਸ ਦਾ ਕਹਿਣਾ ਮੰਨ ਜਾਂਦੇ ਸਨ ਭਾਵੇਂ ਕਿ ਯੂਰਪੀਅਨ ਜਰਨੈਲਾਂ ਅਧੀਨ ਕੰਮ ਕਰਨਾ ਉਨ੍ਹਾਂ

ਨੂੰ ਪਸੰਦ ਨਹੀਂ ਸੀ। ਕਦੀ ਕਦਾਈਂ ਮੁਸ਼ਕਲਾਂ ਖੜ੍ਹੀਆਂ ਹੁੰਦੀਆਂ ਤਾਂ ਮਹਾਰਾਜਾ ਹੱਲ ਕਰ ਲੈਂਦਾ।

ਸੋਹਨ ਲਾਲ ਮਹਾਰਾਜੇ ਦੇ ਦੂਤ ਵਜੋਂ ਫ਼ਰਾਂਸ ਦੇ ਸ਼ਹਿਜ਼ਾਦਾ ਅੱਬਾਸ ਮਿਰਜ਼ਾ ਨੂੰ ਮਿਲਿਆ । ਈਦ-ਉੱਲ-ਫਿਤਰ ਦੇ ਜਸ਼ਨਾਂ ਵਿਚ ਸ਼ਹਿਜ਼ਾਦੇ ਦਾ ਸ਼ਾਮਿਆਨਾ ਬਹੁਤ ਸਜਾਇਆ ਗਿਆ ਸੀ। ਸ਼ਹਿਜ਼ਾਦੇ ਨੇ ਮੋਹਨ ਲਾਲ ਨੂੰ ਪੁਛਿਆ ਕਿ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ ਇਹੋ ਜਿਹੀ ਸਜਧਜ ਵਾਲਾ ਹੀ ਹੈ, ਤੇ ਕੀ ਮਹਾਰਾਜੇ ਦੀ ਸੈਨਾ ਵੀ ਇਹੋ ਜਿਹੀ ਬਹਾਦਰ ਅਤੇ ਅਨੁਸ਼ਾਸਿਤ ਹੈ ਜਿਹੋ ਜਿਹੀ ਮੇਰੀ ''ਸੋਹਨ ਲਾਲ ਨੇ ਨਿਮਰਤਾ ਨਾਲ ਜਵਾਬ ਦਿੱਤਾ ਮੇਰੀ ਸਰਕਾਰ ਦੇ ਦਰਬਾਰ ਦੀ ਛੱਤ ਕਸ਼ਮੀਰੀ ਪਸ਼ਮੀਨਿਆਂ ਅਤੇ ਸ਼ਾਲਾਂ ਨਾਲ ਜੜੀ ਹੋਈ ਹੈ ਤੇ ਫਰਸ਼ ਉੱਪਰ ਵੀ ਕਸ਼ਮੀਰੀ ਸ਼ਾਲ ਵਿਛੇ ਹੁੰਦੇ ਹਨ। ਜਿਥੋਂ ਤਕ ਬਹਾਦਰੀ ਦਾ ਸਵਾਲ ਹੈ ਸਾਡਾ ਜਰਨੈਲ ਹਰੀ ਸਿੰਘ ਨਲੂਆ ਸਿੰਧ ਦਰਿਆ ਟੱਪ ਆਵੇ ਤਾਂ ਤੁਸੀਂ ਵਾਪਸ ਤਬਰੇਜ਼ ਪਰਤਣਾ ਠੀਕ ਸਮਝੋਗੇ।'' ਅੱਬਾਸ ਮਿਰਜ਼ਾ ਨੇ ਕਿਹਾ।'' ਖ਼ੂਬ। ਬਹੁਤ ਖ਼ੂਬ।''

ਮਹਾਰਾਜਾ ਬਹੁਤ ਸਾਦਾ ਲਿਬਾਸ ਪਹਿਨਦਾ ਸੀ । ਇਸ ਨੇ ਆਪਣੇ ਲਈ ਕੋਈ ਵਿਸ਼ੇਸ਼ ਤਖ਼ਤ ਨਹੀਂ ਬਣਵਾਇਆ ਸੀ। ਇਸ ਲਈ ਇਕ ਸੁੰਦਰ ਕੁਰਸੀ ਬਣਵਾਈ ਗਈ ਜਿਸ ਉੱਪਰ ਸੋਨਾ ਲੱਗਿਆ ਹੋਇਆ ਸੀ ਪਰ ਉਸ ਦੀ ਦਿੱਖ ਸਾਧਾਰਨ ਸੀ। ਇਹ ਕੁਰਸੀ ਲੰਡਨ ਦੇ ਅਜਾਇਬਘਰ ਵਿਚ ਪਈ ਹੈ ਪਰ ਮਹਾਰਾਜਾ ਜਿਥੇ ਕਿਤੇ ਹੁੰਦਾ ਉਥੇ ਹੀ ਫੈਸਲੇ ਸੁਣਾਉਂਦਾ ਰਹਿੰਦਾ। ਕਈ ਵਾਰੀ ਤਾਂ ਜ਼ਮੀਨ ਤੇ ਚੌਕੜੀ ਮਾਰੀ ਹੀ ਨਿਆਂ ਕਰ ਦੇਂਦਾ ਸੀ। ਮੁਲਾਕਾਤਾਂ ਕਰਨ ਵਾਲੇ ਆਪਣੀ ਆਪਣੀ ਹੈਸੀਅਤ ਮੁਤਾਬਕ ਨਜ਼ਰਾਨੇ ਭੇਟ ਕਰਦੇ। ਇਸ ਦੀ ਹਾਜ਼ਰੀ ਵਿਚ ਲੋਕ ਖੌਫ਼ਜ਼ਦਾ ਨਹੀਂ ਹੁੰਦੇ ਸਨ। ਤਰਲੇ ਕਢਵਾਉਣੇ ਜਾਂ ਪਹਿਲਾਂ ਜ਼ਮੀਨ ਤੇ ਸਿਰ ਲਾ ਕੇ ਮੱਥਾ ਟੇਕਣ ਵਰਗੀਆਂ ਪਰੰਪਰਾਵਾਂ ਦਾ ਇਸ ਨੂੰ ਬਿਲਕੁਲ ਸ਼ੌਕ ਨਹੀਂ ਸੀ। ਇਸ ਨੇ ਆਪਣੇ ਵਜ਼ੀਰਾਂ, ਜਰਨੈਲਾਂ' ਰਾਜਕੁੰਵਰਾਂ ਅਤੇ ਅਫਸਰਾਂ ਨੂੰ ਹੁਕਮ ਦਿੱਤਾ ਹੋਇਆ ਸੀ ਕਿ ਉਹ ਪੂਰੀ ਸਜਧਜ ਨਾਲ ਦਰਬਾਰ ਵਿਚ ਪੇਸ਼ ਹੋਣ। ਰਾਜਾ ਗੁਲਾਬ ਸਿੰਘ ਅਤੇ ਸ਼ਹਿਜ਼ਾਦਾ ਹੀਰਾ ਸਿੰਘ ਸਭ ਤੋਂ ਵੱਧ ਸਜੇ ਹੋਏ ਵਿਅਕਤੀ ਹੁੰਦੇ ਸਨ। ਮਹਾਰਾਜੇ ਦੀ ਮੁਲਾਜ਼ਮਤ ਵਿਚ ਆਉਣ ਵਾਲੇ ਵਿਅਕਤੀ ਉੱਪਰ ਦੋ ਬੰਦਸ਼ਾਂ ਲਾਜ਼ਮੀ ਸਨ। ਇਕ ਵਾਲ ਨਾ ਮੁੰਨਣ ਅਤੇ ਦੂਜੇ ਤਮਾਕੂ ਦੀ ਵਰਤੋਂ ਨਾ ਕਰਨ। ਇਹ ਹੁਕਮ ਯੂਰਪੀਅਨਾਂ, ਹਿੰਦੂਆਂ ਅਤੇ ਮੁਸਲਮਾਨਾਂ ਸਭਨਾਂ ਉੱਪਰ ਲਾਗੂ ਸਨ ਪਰ ਆਮ ਨਾਗਰਿਕ ਉੱਪਰ ਇਹ ਬੰਦਸ਼ ਲਾਗੂ ਨਹੀਂ ਸੀ। ਜਿਹੜੇ ਦੇਸ਼ੀ ਬਦੇਸ਼ੀ ਮਹਿਮਾਨ ਮੁਲਾਕਾਤ ਲਈ ਆਉਂਦੇ ਮਹਾਰਾਜਾ ਆਪਣੇ ਬਰਾਬਰ ਆਪਣੇ ਵਰਗੀ ਕੁਰਸੀ ਉੱਪਰ ਬਿਠਾਉਂਦਾ ਜਦੋਂ ਕਿ ਉਨ੍ਹਾਂ ਦਿਨਾਂ ਵਿਚ ਅਜਿਹਾ ਰਿਵਾਜ ਨਹੀਂ ਸੀ ਕਿ ਕੋਈ ਵੀ ਬੰਦਾ ਹੁਕਮਰਾਨ ਦੇ ਬਰਾਬਰ ਬੈਠੇ। ਮਹਾਰਾਜੇ ਦੀ ਅੱਖ ਕੇਵਲ ਯੋਗਤਾ ਉੱਪਰ ਹੁੰਦੀ ਸੀ ਤੇ ਇਸ ਕਾਰਨ ਜਾਗੀਰਾਂ ਇਸ ਨੇ ਜੱਦੀ ਨਹੀਂ ਬਣਨ ਦਿੱਤੀਆਂ। ਜੇ ਪਿਤਾ ਜਾਗੀਰਦਾਰ ਹੈ ਤਾਂ ਉਸ ਦੀ ਜਾਗੀਰ ਦੀ ਵਾਰਿਸ ਸੁਤੇ ਸਿੱਧ ਉਸ ਦੀ ਸੰਤਾਨ ਨਹੀਂ ਹੋ ਸਕਦੀ। ਜਰਨੈਲ ਹਰੀ ਸਿੰਘ ਨਲੂਏ ਦੀ ਸਾਲਾਨਾ ਜਾਗੀਰ ਅੱਠ ਲੱਖ ਰੁਪਏ ਸੀ। ਉਸ ਦੀ ਔਲਾਦ ਉਸ ਵਾਂਗ ਯੋਗ ਸਿੱਧ ਨਾ ਹੋਈ ਤਾਂ ਨਲੂਆ ਦੀ ਜਾਇਦਾਦ ਉਸ ਦੀ ਮੌਤ ਉਪਰੰਤ ਜ਼ਬਤ ਕਰ ਕੇ ਹੋਰਨਾਂ ਯੋਗ ਬੰਦਿਆਂ ਵਿਚ ਵੰਡ ਦਿੱਤੀ ਗਈ। ਮਹਾਰਾਜਾ ਰਣਜੀਤ ਸਿੰਘ ਨੇ ਪੂਰਬੀ ਦੇਸ਼ਾਂ ਦੇ ਮਹਾਨ ਹੁਕਮਰਾਨਾਂ ਦੀ ਤਰ੍ਹਾਂ ਇਕ ਸ਼ਾਨਦਾਰ ਦਰਬਾਰ ਸਥਾਪਤ ਕੀਤਾ ਸੀ। ਇਸ ਦੇ ਦਰਬਾਰੀਆਂ ਨੂੰ ਪੰਜ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ ਉਹ ਸਨ ਡੋਗਰੇ, ਮੁਸਲਮਾਨ, ਸਿੱਖ, ਹਿੰਦੂ ਅਤੇ ਯੂਰਪੀਅਨ।

ਮਹਾਰਾਜੇ ਦੇ ਰਾਜਪ੍ਰਬੰਧ ਵਿਚ ਤਿੰਨ ਡੋਗਰਿਆਂ ਦਾ ਨਾਮ ਖਾਸ ਹੈ। ਧਿਆਨ ਸਿੰਘ ਪ੍ਰਧਾਨ ਮੰਤਰੀ ਸੀ। ਗੁਲਾਬ ਸਿੰਘ, ਜਰਨੈਲ ਵੀ ਰਿਹਾ ਤੇ ਗਵਰਨਰ ਵੀ ਤੇ ਇਨ੍ਹਾਂ ਦਾ ਤੀਜਾ ਭਰਾ ਸੁਚੇਤ ਸਿੰਘ ਦਰਬਾਰ ਦੇ ਕੰਮਾਂ ਕਾਜਾਂ ਵਿਚ ਹੱਥ ਵੰਡਾਉਂਦਾ ਸੀ। ਇਨ੍ਹਾਂ ਤਿੰਨਾਂ ਭਰਾਵਾਂ ਦੀ ਚੜ੍ਹਤ ਤੋਂ ਸਿੱਖ ਸਰਦਾਰ ਈਰਖਾ ਕਰਦੇ ਸਨ। ਇਵੇਂ ਹੀ ਤਿੰਨ ਮੁਸਲਮਾਨ ਭਰਾ ਵਡੇ ਰੁਤਬਿਆਂ ਨੂੰ ਮਾਣਦੇ ਰਹੇ। ਫ਼ਕੀਰ ਅਜੀਜ਼-ਉਦ-ਦੀਨ ਬਦੇਸ਼ ਮੰਤਰੀ ਰਿਹਾ, ਫ਼ਕੀਰ ਨੂਰ-ਉਦ-ਦੀਨ ਲਾਹੌਰ ਕਿਲੇਦਾਰ ਰਿਹਾ ਤੇ ਖਜ਼ਾਨੇ ਦੀਆਂ ਚਾਬੀਆਂ ਦਾ ਮਾਲਕ ਵੀ। ਮਹਾਰਾਜਾ ਉਸ ਦਾ ਬੜਾ ਸਤਿਕਾਰ ਕਰਦਾ ਸੀ। ਮਹਾਰਾਜੇ ਦਾ ਖਾਣਾ ਉਸ ਦੀ ਨਿਗਰਾਨੀ ਵਿਚ ਤਿਆਰ ਹੁੰਦਾ ਸੀ। ਤੀਜਾ ਭਰਾ ਫ਼ਕੀਰ ਇਮਾਮ-ਉਦ-ਦੀਨ ਗੋਬਿੰਦਗੜ੍ਹ ਅਤੇ ਅੰਮ੍ਰਿਤਸਰ ਦੇ ਕਿਲਿਆਂ ਦਾ ਰਖਵਾਲਾ ਸੀ। ਲੱਖਾਂ ਰੁਪਏ ਉਸ ਦੇ ਖ਼ਜਾਨੇ ਵਿਚ ਸਰਕਾਰ ਵੱਲੋਂ ਜਮ੍ਹਾਂ ਰਹਿੰਦੇ ਸਨ। ਉਹ ਗਵ੍ਰਨਰ ਵੀ ਰਿਹਾ।

ਮਜੀਠਿਆ ਸਰਦਾਰਾਂ ਵਿਚੋਂ ਦੇਸਾ ਸਿੰਘ ਤੇ ਲਹਿਣਾ ਸਿੰਘ ਸੱਤਾ ਦੇ ਭਾਗੀਦਾਰ ਰਹੇ। ਸੰਧਾਵਾਲੀਏ ਸਰਦਾਰਾਂ ਵਿਚ ਅਮੀਰ ਸਿੰਘ, ਅਤਰ ਸਿੰਘ, ਲਹਿਣਾ ਸਿੰਘ ਤੇ ਬੁੱਧ ਸਿੰਘ ਬੜੇ ਸਤਿਕਾਰਯੋਗ ਸਨ ਜਿਨ੍ਹਾਂ ਨੂੰ ਲੱਖਾਂ ਰੁਪਿਆ ਜਾਗੀਰਾਂ ਵਜੋਂ ਮਿਲਦਾ ਸੀ। ਸ਼ਾਮ ਸਿੰਘ ਅਟਾਰੀਵਾਲਾ ਮਹਾਰਾਜੇ ਦਾ ਰਿਸ਼ਤੇਦਾਰ ਸੀ। ਉਸ ਦੀ ਬੇਟੀ ਕੰਵਰ ਨੌਨਿਹਾਲ ਸਿੰਘ ਨੂੰ ਵਿਆਹੀ ਗਈ। ਉਹ ਬੜਾ ਤਕੜਾ ਯੋਧਾ ਸੀ ਤੇ ਅੰਗਰੇਜ਼ਾਂ ਵਿਰੁੱਧ ਲੜਦਾ ਹੋਇਆ 1846 ਵਿਚ ਸ਼ਹੀਦ ਹੋਇਆ।

ਹਰੀ ਸਿੰਘ ਨਲੂਏ ਬਾਰੇ ਮਹਾਰਾਜਾ ਕਿਹਾ ਕਰਦਾ ਸੀ ''ਹਕੂਮਤ ਚਲਾਉਣ ਵਾਸਤੇ ਇਹੋ ਜਿਹੇ ਜਰਨੈਲਾਂ ਦੀ ਲੋੜ ਹੁੰਦੀ ਹੈ। ਜਮਰੌਦ ਦੇ ਕਿਲੇ ਵਿਚੋਂ ਅਫਗਾਨਾਂ ਨਾਲ ਲੜਦਾ ਹੋਇਆ ਅਪ੍ਰੈਲ, 1837 ਵਿਚ ਉਹ ਸ਼ਹੀਦ ਹੋਇਆ। ਮਹਾਰਾਜਾ ਮਹੀਨਿਆਂ ਤਕ ਉਦਾਸ ਰਿਹਾ ਤੇ ਦਰਬਾਰ ਵਿਚ ਸਭ ਨੂੰ ਇਹ ਨਸੀਹਤ ਕੀਤੀ ਗਈ ਸੀ ਕਿ ਨਲੂਏ ਸਰਦਾਰ ਦੀ ਗੱਲ ਮਹਾਰਾਜੇ ਸਾਹਮਣੇ ਨਹੀਂ ਕਰਨੀ। ਕਾਦਰਯਾਰ ਨੇ ਜਦੋਂ ਨਲੂਏ ਦੀ ਵਾਰ ਲਿਖ ਕੇ ਲਿਆਂਦੀ ਤਾਂ ਮਹਾਰਾਜਾ ਸੁਣ ਕੇ ਰੋ ਪਿਆ ਤੇ ਸ਼ਾਇਰ ਨੂੰ ਖ਼ੂਹ ਸਮੇਤ ਇਕ ਮੁਰੱਬਾ ਜ਼ਮੀਨ ਦਿੱਤੀ।''

ਹਿੰਦੂ ਜਰਨੈਲਾਂ ਵਿਚੋਂ ਸਭ ਤੋਂ ਵਧੀਕ ਤੇਜ਼ਵਾਨ ਦੀਵਾਨ ਮੋਹਕਮ ਚੰਦ ਸੀ। ਉਸ ਨੇ ਸਤਲੁਜ ਦੀ ਸਰਹੱਦ ਦੀ ਰਖਵਾਲੀ ਮਹਾਰਾਜੇ ਤੋਂ ਮੰਗ ਲਈ ਸੀ ਤੇ ਫ਼ਿਲੌਰ ਦਾ ਕਿਲਾ ਜੋ ਹੁਣ ਪੁਲਿਸ ਟਰੇਨਿੰਗ ਸਕੂਲ ਹੈ, ਉਸੇ ਦਾ ਬਣਾਇਆ ਹੋਇਆ ਹੈ।

ਦੀਵਾਨ ਮੋਤੀ ਰਾਮ ਪਹਿਲਾਂ ਜਲੰਧਰ ਦਾ ਤੇ ਫਿਰ ਕਸ਼ਮੀਰ ਦਾ ਗਵਰਨਰ ਰਿਹਾ। ਉਹ ਮੁਹਕਮ ਚੰਦ ਦਾ ਪੁੱਤਰ ਸੀ। ਡੋਗਰੇ ਉਸ ਵਿਰੁੱਧ ਸ਼ਾਜਸ਼ਾਂ ਕਰਦੇ ਰਹਿੰਦੇ ਸਨ ਜਿਸ ਕਾਰਨ ਉਹ ਲਾਹੌਰ ਛੱਡ ਕੇ ਬਨਾਰਸ ਚਲਾ ਗਿਆ ਸੀ। ਮੋਤੀ ਰਾਮ ਦਾ ਬੇਟਾ ਰਾਮ ਦਿਆਲ ਫ਼ੌਜੀ ਅਫ਼ਸਰ ਸੀ ਤੇ ਉਹ

ਪਠਾਣਾਂ ਵਿਰੁੱਧ ਲੜਦਾ ਹੋਇਆ 1820 ਵਿਚ 28 ਸਾਲ ਦੀ ਉਮਰ ਵਿਚ ਜਾਨ ਵਾਰ ਗਿਆ। ਰਾਮ ਦਿਆਲ ਦਾ ਭਰਾ ਕਿਰਪਾ ਰਾਮ ਜਲੰਧਰ ਦਾ ਪ੍ਰਸ਼ਾਸਕ ਲੱਗਾ ਰਿਹਾ। ਇਸ ਵਿਰੁੱਧ ਵੀ ਡੋਗਰੇ ਗੋਂਦਾ ਗੁੰਦਦੇ ਰਹੇ। ਇਸ ਕਰ ਕੇ ਇਹ ਵੀ ਆਪਣੇ ਪਿਤਾ ਪਾਸ ਬਨਾਰਸ ਚਲਾ ਗਿਆ।

ਦੀਵਾਨ ਭਵਾਨੀਦਾਸ ਕਾਬਲ ਵਿਚ ਸ਼ਾਹ ਸ਼ੁਜਾਅ ਦਾ ਮਾਲ ਅਫ਼ਸਰ ਸੀ। ਕਿਸੇ ਕਾਰਨ ਸ਼ਾਹ ਉਸ ਨਾਲ ਨਰਾਜ਼ ਹੋ ਗਿਆ ਤਾਂ ਉਹ ਕਾਬਲ ਛੱਡ ਕੇ ਲਾਹੌਰ ਆ ਗਿਆ ਤੇ ਮਹਾਰਾਜੇ ਨੂੰ ਮਿਲ ਕੇ ਆਪਣੀ ਯੋਗਤਾ ਦੱਸੀ ਤੇ ਨੌਕਰੀ ਲਈ ਅਰਜ਼ ਕੀਤੀ। ਬਾਇੱਜ਼ਤ ਮਹਾਰਾਜੇ ਨੇ ਉਸ ਨੂੰ ਸਟੇਟ ਦੇ ਸਾਰੇ ਅਰਥਚਾਰੇ ਦੀ ਨਿਗਰਾਨੀ ਸੌਂਪ ਦਿੱਤੀ। ਉਸ ਨੇ ਪਹਿਲੀ ਵਾਰ ਸਹੀ ਲੇਖਾ ਜੋਖਾ ਰੱਖਣ ਦੀ ਪਿਰਤ ਪਾਈ ਤੇ ਕਈ ਖਜ਼ਾਨਾ ਦਫ਼ਤਰ ਖੋਲ੍ਹੇ।

ਜਮਾਂਦਾਰ ਖੁਸ਼ਹਾਲ ਸਿੰਘ ਮੇਰਠ ਜ਼ਿਲ੍ਹੇ ਦਾ ਬ੍ਰਾਹਮਣ ਸੀ ਜਿਸ ਨੇ ਮਹਾਰਾਜੇ ਪਾਸੋਂ 17 ਸਾਲ ਦੀ ਉਮਰੇ ਪੰਜ ਰੁਪਏ ਮਹੀਨਾ ਸਿਪਾਹੀ ਦੀ ਨੌਕਰੀ ਪ੍ਰਾਪਤ ਕੀਤੀ ਪਰ ਤਿੱਖੀ ਸੂਝ ਕਾਰਨ ਅਜਿਹਾ ਮਹਾਰਾਜੇ ਦੀ ਨਜ਼ਰ ਵਿਚ ਚੜ੍ਹਿਆ ਕਿ ਲਾਹੌਰ ਕਿਲੇ ਦਾ ਡਿਉਢੀਦਾਰ ਲੱਗ ਗਿਆ। ਕੋਈ ਵੱਡੇ ਤੋਂ ਵੱਡਾ ਅਫ਼ਸਰ ਜਾਂ ਵਜ਼ੀਰ ਉਸ ਦੀ ਆਗਿਆ ਬਗ਼ੈਰ ਮਹਾਰਾਜੇ ਨਾਲ ਨਿੱਜੀ ਗੱਲ ਨਹੀਂ ਕਰ ਸਕਦਾ ਸੀ। ਖੁਸ਼ਹਾਲ ਸਿੰਘ ਦਾ ਭਤੀਜਾ ਤੇਜ ਰਾਮ ਵੀ ਲਾਹੌਰ ਆ ਗਿਆ ਤੇ ਅੰਮ੍ਰਿਤ ਛੱਕ ਕੇ ਤੇਜਾ ਸਿੰਘ ਬਣ ਗਿਆ। ਉਹ ਤਰੱਕੀ ਕਰਦਾ ਕਰਦਾ ਜਰਨੈਲ ਦੇ ਰੁਤਬੇ ਤਕ ਪੁੱਜਾ। ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਉਸ ਨੇ ਸਟੇਟ ਨਾਲ ਗੱਦਾਰੀ ਕੀਤੀ ਤੇ ਅੰਗਰੇਜ਼ਾਂ ਨਾਲ ਮਿਲ ਗਿਆ।

ਦੀਵਾਨ ਗੰਗਾ ਰਾਮ ਬਨਾਰਸ ਦਾ ਬਾਸ਼ਿੰਦਾ ਸੀ। ਉਸ ਨੇ ਗਵਾਲੀਅਰ ਦੇ ਮਹਾਰਾਜੇ ਪਾਸ ਨੌਕਰੀ ਪ੍ਰਾਪਤ ਕੀਤੀ। ਕੁਸ਼ਲਤਾ ਅਤੇ ਈਮਾਨਦਾਰੀ ਸਦਕਾ ਉਸ ਦਾ ਅੱਛਾ ਰਸੂਖ ਬਣਿਆ। ਜਦੋਂ ਮਹਾਰਾਜਾ ਸਿੰਧੀਆ ਨੂੰ ਅੰਗਰੇਜ਼ਾਂ ਨੇ ਹਰਾ ਦਿੱਤਾ ਤਾਂ 1803 ਵਿਚ ਉਹ ਦਿੱਲੀ ਆ ਵਸਿਆ। ਕਿਸੇ ਨੇ 1813 ਵਿਚ ਉਸ ਦੀ ਲਿਆਕਤ ਬਾਰੇ ਮਹਾਰਾਜੇ ਪਾਸ ਗੱਲ ਕੀਤੀ ਤਾਂ ਉਸ ਨੇ ਤੁਰੰਤ ਗੰਗਾ ਰਾਮ ਨੂੰ ਲਾਹੌਰ ਬੁਲਾ ਲਿਆ ਅਤੇ ਵਿੱਤੀ ਮਾਮਲਿਆਂ ਦੀ ਦੇਖ ਰੇਖ ਕਰਨ ਲਈ ਕਿਹਾ। ਸਟੇਟ ਦੀ ਸ਼ਾਹੀ ਮੁਹਰ ਉਸੇ ਪਾਸ ਹੁੰਦੀ ਸੀ।

ਦੀਵਾਨ ਅਜੋਧਿਆ ਪ੍ਰਸ਼ਾਦ, ਗੰਗਾ ਰਾਮ ਦਾ ਗੋਦ ਲਿਆ ਪੁੱਤਰ ਸੀ। ਉਹ 15 ਸਾਲ ਦੀ ਉਮਰ ਵਿਚ ਲਾਹੌਰ ਆਇਆ। ਪਹਿਲਾਂ ਸਿਪਾਹੀ ਭਰਤੀ ਹੋਇਆ ਤੇ ਫਿਰ ਤਰੱਕੀ ਕਰਦਾ ਕਰਦਾ ਜਰਨੈਲ ਵੈਨਤੂਰਾ ਦਾ ਲੈਫਟੀਨੈਂਟ ਜਨਰਲ ਬਣ ਗਿਆ। ਅੰਗਰੇਜ਼ੀ ਅਤੇ ਫਰਾਂਸੀਸੀ ਵਿਚ ਨਿਪੁੰਨ ਹੋਣ ਕਰ ਕੇ ਉਹ ਮਹਾਰਾਜੇ ਪਾਸ ਦੁਭਾਸ਼ੀਏ ਦਾ ਕੰਮ ਵੀ ਕਰਦਾ ਸੀ। ਮਹਾਰਾਜੇ ਨਾਲ ਕੰਮ ਕਰਨ ਤੋਂ ਇਲਾਵਾ ਉਸ ਨੇ ਕੰਵਰ ਸ਼ੇਰ ਸਿੰਘ ਨਾਲ ਵੀ ਕੰਮ ਕੀਤਾ। ਜਦੋਂ ਸਿੱਖ ਅੰਗਰੇਜ਼ਾਂ ਪਾਸੋਂ ਹਾਰ ਗਏ ਤਦ ਵੀ ਉਸ ਨੇ ਕੰਵਰ ਦਲੀਪ ਸਿੰਘ ਦੀ ਨਿਗਰਾਨੀ ਕਰਨੀ ਅੰਗਰੇਜ਼ਾਂ ਪਾਸੋਂ ਮੰਗੀ। ਜਦੋਂ ਤਕ ਕੰਵਰ ਦਲੀਪ ਸਿੰਘ ਨੂੰ ਇੰਗਲੈਂਡ ਨਹੀਂ ਭੇਜਿਆ ਗਿਆ, ਅਜੋਧਿਆ ਪ੍ਰਸ਼ਾਦ ਨੇ ਉਸ ਦੀ ਨਿਗਰਾਨੀ ਦਾ ਕੰਮ ਬਾਖ਼ੂਬੀ ਨਿਭਾਇਆ। ਉਹ ਬੜਾ ਦਿਆਲੂ ਅਤੇ ਇਨਸਾਫ ਪਸੰਦ ਸ਼ਾਂਤ ਸੁਭਾਅ ਦਾ ਮਨੁੱਖ ਸੀ। ਅੰਗਰੇਜ਼ਾਂ ਨੇ ਉਸ ਨੂੰ ਲਾਹੌਰ ਦਾ ਮੈਜਿਸਟਰੇਟ ਨਿਯੁਕਤ ਕੀਤਾ। ਇਹ ਉਸ ਦੀ ਵਿਦਿਅਕ ਨਿਪੁੰਨਤਾ ਕਰ ਕੇ ਹੋਇਆ।

ਇਵੇਂ ਹੀ ਰਾਜਾ ਦੀਨਾ ਨਾਥ, ਮਿਸਰ ਦੀਵਾਨ ਚੰਦ ਮਿਸਰ ਰੂਪ ਲਾਲ, ਬੇਲੀ ਰਾਮ ਅਤੇ ਸਾਵਣ ਮੱਲ ਆਪਣੀ ਕਾਬਲੀਅਤ ਸਦਕਾ ਨਿੱਕੀਆਂ ਥਾਵਾਂ ਤੋਂ ਉਠ ਕੇ ਬਹੁਤ ਵੱਡੇ ਵੱਡੇ ਰੁਤਬਿਆਂ ਉੱਪਰ ਚੜ੍ਹੇ।

ਬਦੇਸ਼ੀ ਜਰਨੈਲਾਂ ਵਿਚ ਜੀਨ ਫਰਾਂਕਿਸ, ਐਲਾਰਡ, ਵੈਨਤੂਰਾ, ਅਵਿਤਬਿਲੇ ਕੋਰਟ ਆਦਿ ਉੱਚਕੋਟੀ ਦੇ ਸੂਰਬੀਰਾਂ ਨੇ ਬੜਾ ਨਾਮ ਕਮਾਇਆ। ਸ਼ੁਰੂ ਵਿਚ ਸਿੱਖਾਂ ਨੇ ਉਨ੍ਹਾਂ ਦਾ ਮਖੌਲ ਉਡਾਇਆ ਤੇ ਉਨ੍ਹਾਂ ਅਧੀਨ ਕੰਮ ਕਰਨ ਤੋਂ ਆਨਾਕਾਨੀ ਵੀ ਕੀਤੀ। ਪਰੇਡ ਨੂੰ ਸਿੱਖ ਪਸੰਦ ਨਹੀਂ ਕਰਦੇ ਸਨ ਪਰ ਹੌਲੀ ਹੌਲੀ ਸਭ ਮਹਾਰਾਜੇ ਦੀ ਗੱਲ ਮੰਨ ਗਏ ਕਿ ਫੌਜ ਵਿਚ ਅਨੁਸ਼ਾਸਨ ਕਾਇਮ ਰੱਖਣ ਲਈ ਪਰੇਡ ਬਹੁਤ ਜ਼ਰੂਰੀ ਹੈ। ਇਨ੍ਹਾਂ ਬਦੇਸ਼ੀ ਜਰਨੈਲਾਂ ਨੇ ਖਤਰਨਾਕ ਮੁਹਿੰਮਾਂ ਵਿਚ ਹਿੱਸਾ ਲਿਆ। ਮਹਾਰਾਜੇ ਨੇ ਕੋਈ ਅੰਗਰੇਜ਼ ਕਿਸੇ ਉੱਚ ਅਹੁਦੇ ਉੱਪਰ ਤਇਨਾਤ ਨਹੀਂ ਕੀਤਾ।

ਰਣਜੀਤ ਸਿੰਘ ਦੀ ਸ਼ਖਸੀਅਤ ਦੇ ਦੋ ਰੂਪ ਸਨ। ਜਦੋਂ ਇਹ ਇਕ ਵਿਅਕਤੀ ਦੇ ਤੌਰ ਤੇ ਵਿਚਰਦਾ ਤਾਂ ਬਹੁਤ ਹੀ ਸਾਧਾਰਣ ਦਿੱਖ ਵਾਲਾ ਆਦਮੀ ਲੱਗਦਾ ਸੀ ਪਰ ਜਦੋਂ ਇਹ ਮਹਾਰਾਜਾ ਦੇ ਰੂਪ ਵਿਚ ਹੁੰਦਾ ਜਾਂ ਪਿੱਠ ਪਿੱਛੇ ਢਾਲ ਬੰਨ੍ਹ ਕੇ ਘੋੜੇ ਦੀ ਕਾਠੀ ਤੇ ਯੋਧੇ ਦੇ ਰੂਪ ਵਿਚ ਸਵਾਰ ਹੁੰਦਾ ਤਦ ਇਹ ਇਕ ਮਹਾਂਬਲੀ ਲੱਗਦਾ। ਔਸ ਬੌਰਨ ਲਿਖਦਾ ਹੈ ਕਿ 'ਇਸ ਸਮੇਂ ਇਸ ਦਾ ਸਰੀਰ ਨਹੀਂ ਦਿਸਦਾ ਸਗੋਂ ਇਸ ਦੀ ਬਲਵਾਨ ਰੂਹ ਤੇ ਦੀਦਾਰ ਹੁੰਦੇ ਹਨ ਅਤੇ ਯਕੀਨ ਨਹੀਂ ਆਉਂਦਾ ਕਿ ਇਹ ਉਹੀ ਸ਼ਖਸ ਹੈ ਜਿਹੜਾ ਹੁਣੇ ਦੇਖਿਆ ਸੀ'।

ਲਾਹੌਰ ਵਿਚ ਸਰਕਾਰੀ ਖਰਚ ਉੱਤੇ ਇਕ ਅੰਗਰੇਜ਼ੀ ਸਕੂਲ ਖੋਲ੍ਹਣ ਲਈ ਲੁਧਿਆਣਾ ਸਕੂਲ ਦੇ ਇਕ ਪ੍ਰਸਿੱਧ ਅਧਿਆਪਕ ਜਾੱਨ ਲਾਰੀ ਨੂੰ ਲਾਹੌਰ ਬੁਲਾਇਆ ਗਿਆ ਪਰ ਇਹ ਤਜਵੀਜ਼ ਸਫਲ ਨਾ ਹੋ ਸਕੀ ਕਿਉਂਕਿ ਲਾਰੀ ਉਹ ਸਕੂਲ ਵਿਚ ਬਾਈਬਲ ਪੜ੍ਹਾਉਣ ਬਾਰੇ ਬਾਜ਼ਿਦ ਰਿਹਾ। ਮਹਾਰਾਜੇ ਨੂੰ ਇਹ ਗੱਲ ਪਸੰਦ ਨਹੀਂ ਸੀ। ਇਸ ਦੇ ਬਾਵਜੂਦ 5 ਅਗਸਤ, 1835 ਨੂੰ ਜਾੱਨ ਲਾਰੀ ਨੂੰ ਅਨਮੋਲ ਵਸਤਾਂ ਭੇਟ ਕਰ ਕੇ ਪੂਰੇ ਸਤਿਕਾਰ ਨਾਲ ਵਿਦਾ ਕੀਤਾ ਗਿਆ।

29 ਜੂਨ, 1839 ਨੂੰ ਇਸ ਮਹਾਨ ਸਿੱਖ ਮਹਾਰਾਜੇ ਦਾ ਦੇਹਾਂਤ ਹੋ ਗਿਆ।

ਹ.ਪੁ.–ਹਿ.ਆ. ਰਣਜੀਤ ਸਿੰਘ-ਗ੍ਰਿਫ਼ਨ; ਤ. ਗੁ.ਖਾ.; ਉਮਦਾਂਤ-ਉਤ-ਤਵਾਰੀਖ-ਸੋਹਨ ਲਾਲ ਸੂਰੀ; ਤਵਾਰੀਖਿ ਸਿੱਖਾਂ-ਖੁਸ਼ਵਕਤ ਰਾਇ; ਏ ਹਿਸਟਰੀ ਆਫ਼ ਦੀ ਰੇਨਿੰਗ ਫ਼ੈਮਿਲੀ ਆਫ਼ ਲਾਹੌਰ-ਜੀ.ਸੀ.ਸਮਿਤ; ਇਬਾਰਤਨਾਮਾ-ਅਲਾਉਦੀਨ ਮੁਫ਼ਤੀ; ਚਹਾਰ ਬਾਗ਼ਿ ਪੰਜਾਬ-ਗਨੇਸ਼ ਦਾਸ ਬਡੇਹਰਾ, ਤਾਰੀਖਿ ਪੰਜਾਬ-ਬੂਟੇ ਸ਼ਾਹ ਹਿਸਟਰੀ ਆਫ਼ ਦੀ ਓਰਿਜਿਨ ਐਂਡ ਪ੍ਰੋਗਰੈਸ ਆਫ਼ ਦਾ ਸਿੱਖਜ-ਜੇਮਜ਼ ਬਰਾਊਨ; ਏ ਸ਼ਾਰਟ ਹਿਸਟਰੀ ਆਫ਼ ਦੀ ਸਿੱਖਸ-ਸੀ-ਐਚ.ਪੰਨੂ; ਜ਼ਫ਼ਰਨਾਮਾ-ਇ. ਰਣਜੀਤ ਸਿੰਘ-ਅਮਰਨਾਥ; ਏ ਜਰਨੀ ਫਰਾਮ ਬੰਗਾਲ ਟੂ ਇੰਗਲੈਂਡ-ਫਾਰਸਟਰ; ਦਿ ਸਿੱਖਸ ਐਂਡ ਦੀ ਸਿੱਖ ਵਾਰਜ਼; ਟਰੈਵਲਜ਼ ਇਨ ਕਸ਼ਮੀਰ ਐਂਡ ਪੰਜਾਬ-ਬਾਰਨ ਹਿਉਗਲ; ਦਿ ਰੀਅਲ ਰਣਜੀਤ ਸਿੰਘ-ਫਕੀਰ ਵਹੀਦੁੱਦੀਨ; ਦੀ ਕੋਰਟ ਐਂਡ ਕੈਂਪ ਆਫ਼ ਰਣਜੀਤ ਸਿੰਘ-ਡਬਲਿਉ.ਜੀ.ਓਸਬੌਰਨ; ਐਂਗਲੋ ਸਿਖ ਰੀਲੇਸ਼ਨਜ਼-ਏ.ਸੀ.ਬੈਨਰਜੀ; ਮਹਾਰਾਜਾ ਰਣਜੀਤ ਸਿੰਘ-ਐਚ.ਸੀ. ਬੈਨਰਜੀ; ਦੀ ਪੰਜਾਬ ਐਜ਼ ਦੀ ਸੌਵਰਨ ਸਟੇਟ-ਜੀ.ਐਲ-ਚੌਪੜਾ; ਮਹਾਰਾਜਾ ਰਣਜੀਤ ਸਿੰਘ-ਗੰਡਾ ਸਿੰਘ; ਦੀ ਰੇਨ ਆਫ਼ ਮਹਾਰਾਜਾ ਰਣਜੀਤ ਸਿੰਘ-ਜੇ.ਐੱਸ ਗਰੇਵਾਲ; ਹਿ.ਆਫ਼ ਦੀ ਸਿਖਸ-ਹਰੀ ਰਾਮ ਗੁਪਤਾ; ਮਹਾਰਾਜਾ ਰਣਜੀਤ ਸਿੰਘ-ਹਰਬੰਸ ਸਿੰਘ; ਲਾਈਫ਼ ਐਂਡ ਟਾਈਮਜ਼ ਆਫ਼ ਰਣਜੀਤ ਸਿੰਘ-ਬੀ.ਜੇ.ਹਸਰਤ; ਰਣਜੀਤ ਸਿੰਘ ਮਹਾਰਾਜਾ ਆਫ਼

ਪੰਜਾਬ-ਖੁਸ਼ਵੰਤ ਸਿੰਘ; ਦੀ ਆਰਮ ਆਫ਼ ਮਹਾਰਾਜਾ ਰਣਜੀਤ ਸਿੰਘ-ਸੀਤਾ ਰਾਮ ਕੋਹਲੀ; ਮਹਾਰਾਜਾ ਰਣਜੀਤ ਸਿੰਘ ਐਂਡ ਹਿਜ਼ ਟਾਈਮਜ਼-ਡਾ. ਭਗਤ ਸਿੰਘ

**ਰਣਜੀਤ ਸਿੰਘ (ਜੌਹਰ)** : ਇਸ ਪੰਜਾਬੀ ਪੱਤਰਕਾਰ ਦਾ ਜਨਮ ਰਾਵਲਪਿੰਡੀ ਵਿਖੇ ਸ. ਸੰਤ ਸਿੰਘ ਦੇ ਘਰ ਹੋਇਆ। ਵਿਦਿਆ ਪ੍ਰਾਪਤੀ ਉਪਰੰਤ ਇਸ ਨੇ ਪੜ੍ਹਾਉਣ ਦਾ ਕਿੱਤਾ ਅਪਣਾਇਆ ਅਤੇ ਸਕੂਲ ਮਾਸਟਰ ਬਣ ਗਿਆ। ਕੁਝ ਦੇਰ ਬਾਅਦ ਇਸ ਨੂੰ ਸੁਪਰਡੰਟ ਮੁਕਰੱਰ ਕਰ ਦਿੱਤਾ ਗਿਆ। ਇਸ ਤੋਂ ਬਾਅਦ ਇਸ ਨੂੰ ਸਿਵਲੀਅਨ (ਗਜ਼ਟਿਡ ਪੋਸਟ) ਅਫ਼ਸਰ ਕਰਾਚੀ ਲਾ ਦਿੱਤਾ ਗਿਆ ਜਿਥੇ ਇਹ ਦੇਸ਼ ਵੰਡ ਤਕ ਰਿਹਾ। ਦੇਸ਼ ਵੰਡ ਤੋਂ ਬਾਅਦ ਇਹ ਬੰਬਈ (ਮੁੰਬਈ) ਗਿਆ ਅਤੇ ਉਥੇ ਰਣਜੀਤ ਅਖ਼ਬਾਰ ਜਾਰੀ ਕੀਤਾ। ਇਹ ਅਖ਼ਬਾਰ ਪਹਿਲਾਂ ਸਪਤਾਹਕ ਸੀ ਬਾਅਦ ਵਿਚ ਰੋਜ਼ਾਨਾ ਹੋ ਗਿਆ। ਇਸ ਦੇ ਨਾਲ ਨਾਲ ਇਸ ਦੇ ਲੋਕਾਂ ਨੂੰ ਪੰਜਾਬੀ ਪੜ੍ਹਾਉਣ ਅਤੇ ਸਿਖਾਉਣ ਦੀ ਸੇਵਾ ਵੀ ਕੀਤੀ। ਇਸ ਨੇ ਗੋਆ ਵਿਚ ਬਹੁਤ ਵੱਡੀ ਪ੍ਰੈੱਸ ਲਗਈ ਜਿਸ ਨਾਲ ਛਪਾਈ ਵਿਚ ਕਾਫੀ ਉੱਨਤੀ ਹੋਈ। ਇਹ ਗੁਰੂ ਘਰ ਦਾ ਬਹੁਤ ਪ੍ਰੇਮੀ ਸੀ। ਇਸ ਨੇ ਬੰਬਈ ਦੇ ਮੁੱਖ ਮੰਤਰੀ ਅਤੇ ਹੋਰ ਵੱਡੇ-ਵੱਡੇ ਲੀਡਰਾਂ ਨੂੰ ਗੁਰਬਾਣੀ ਸੁਣਾ ਕੇ ਗੁਰੂ ਘਰ ਦੀ ਲਗਨ ਲਾਈ। ਕਈ ਕੀਰਤਨੀ ਜੱਥੇ ਤਿਆਰ ਕੀਤੇ। ਕਈ ਸਿੱਖ ਸਮਾਗਮ ਕੀਤੇ, ਸੰਗਤਾਂ ਦੇ ਜੋੜ ਮੇਲੇ ਕਰਵਾਏ। ਇਸ ਨੇ ਈਰਾਨ, ਬੈਂਕਾੱਕ, ਮਲਾਇਆ, ਸਿੰਘਾਪੁਰ ਤੇ ਇੰਗਲੈਂਡ ਵਰਗੇ ਸ਼ਹਿਰਾਂ ਵਿਚ ਵੀ ਗੁਰਬਾਣੀ ਦਾ ਪ੍ਰਚਾਰ ਕੀਤਾ।

ਹ.ਪੁ.–ਪੰ. ਪਤ: 266

**ਰਣਜੀਤ ਸਿੰਘ (ਨਾਭਾ ਰਿਆਸਤ)** : ਇਹ ਨਾਭੇ ਦੇ ਰਾਜਾ ਜਸਵੰਤ ਸਿੰਘ ਦਾ ਵੱਡਾ ਪੁੱਤਰ ਸੀ । ਇਸ ਦੀ ਮਾਤਾ ਦਾ ਨਾਂ ਰਾਣੀ ਦਯਾ ਕੌਰ ਸੀ। ਇਹ ਰਾਜ ਵਿਰੋਧੀ ਅਨਸਰਾਂ ਨਾਲ ਰਲ ਕੇ 1818 ਈ. ਵਿਚ ਆਪਣੇ ਪਿਤਾ ਦਾ ਵਿਰੋਧੀ ਬਣ ਗਿਆ। ਇਸ ਵਿਰੋਧ ਕਾਰਨ ਇਸ ਦੀ ਸਾਰੀ ਉਮਰ ਕਲੇਸ਼ ਵਿਚ ਹੀ ਬੀਤੀ।

ਇਸ ਦਾ ਦੇਹਾਂਤ 17 ਜੂਨ, 1832 ਨੂੰ ਆਪਣੇ ਸਹੁਰੇ ਘਰ ਪਤਰਹੇੜੀ (ਜਿਲ੍ਹਾ ਅੰਬਾਲਾ) ਵਿਖੇ ਹੋਇਆ।

ਹ.ਪੁ.–ਮ.ਕੋ.

**ਰਣਜੀਤ ਨਗਾਰਾ** : ਇਹ ਨਗਾਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1684 ਈ. ਵਿਚ ਅਨੰਦਪੁਰ ਸਾਹਿਬ ਵਿਖੇ ਤਿਆਰ ਕਰਵਾਇਆ ਸੀ। ਇਹ ਨਗਾਰਾ ਗੁਰੂ ਸਾਹਿਬ ਦੀ ਸਵਾਰੀ ਦੇ ਅੱਗੇ ਅੱਗੇ ਵਜਾਇਆ ਜਾਂਦਾ ਸੀ।

ਹ.ਪੁ.–ਮ.ਕੋ.

**ਰਣਧੀਰ ਸਿੰਘ (ਕਪੂਰਥਲਾ)** : ਇਹ ਕਪੂਰਥਲੇ ਦੇ ਰਾਜਾ ਨਿਹਾਲ ਸਿੰਘ ਦਾ ਪੁੱਤਰ ਸੀ। ਰਾਜਾ ਨਿਹਾਲ ਸਿੰਘ ਦੀ 13 ਦਸੰਬਰ, 1852 ਨੂੰ ਮੌਤ ਹੋ ਗਈ ਤਾਂ ਉਸ ਵੇਲੇ ਉਸ ਦਾ ਵੱਡਾ ਪੁੱਤਰ ਰਣਧੀਰ ਸਿੰਘ ਬਾਈਵੇਂ ਸਾਲ ਵਿਚ ਸੀ। ਪਿਤਾ ਦੀ ਮੌਤ ਤੋਂ ਬਾਅਦ ਇਹ ਕਪੂਰਥਲੇ ਦਾ ਰਾਜਾ ਬਣਿਆ। ਇਸ ਨੇ 1857 ਈ. ਦੇ ਗ਼ਦਰ ਦੌਰਾਨ ਅੰਗਰੇਜ਼ ਸਰਕਾਰ ਦੀ ਸਹਾਇਤਾ ਕੀਤੀ। ਇਸ ਅੰਗਰੇਜ਼ ਪੱਖੀ ਰਾਜੇ ਦੀਆਂ ਸੈਨਾਵਾਂ ਨੇ ਜਲੰਧਰ ਦੇ ਸਿਵਲ ਸਟੇਸ਼ਨ ਜੇਲ੍ਹ ਅਤੇ ਖ਼ਜ਼ਾਨੇ ਦੀ ਰੱਖਿਆ ਕੀਤੀ ਤੇ ਕ੍ਰਾਂਤੀਕਾਰੀਆਂ ਨੂੰ ਦਬਾਉਣ ਲਈ ਆਪਣੀ ਸਾਰੀ ਤਾਕਤ ਲਗਾ ਦਿੱਤੀ। ਰਣਧੀਰ ਸਿੰਘ ਅਤੇ ਇਸ ਦੇ ਭਰਾ ਬਿਕਰਮ ਸਿੰਘ ਨੇ ਜਲੰਧਰ ਦੋਆਬ ਅਤੇ ਸਤਲੁਜ ਦੇ ਉਰਾਰ ਮਹੱਤਵਪੂਰਨ ਸੇਵਾ ਨਿਭਾਈ। ਗਦਰ ਦੌਰਾਨ ਇਸ ਨੇ 1200 ਪਿਆਦਾ ਫ਼ੌਜ, 200 ਘੋੜਸਵਾਰ ਅਤੇ ਬੰਦੂਕਾਂ ਭੇਜੀਆਂ। ਇਸ ਦੀਆਂ ਅਤੇ ਇਸ ਦੇ ਭਰਾ ਦੀਆਂ ਸੇਵਾਵਾਂ ਉੱਤੇ ਅੰਗਰੇਜ਼ ਸਰਕਾਰ ਵੱਲੋਂ ਵਿਸ਼ੇਸ਼ ਗੌਰ ਕੀਤੀ ਗਈ ਅਤੇ ਇਨਾਮ ਵੱਜੋਂ ਰਿਆਸਤ ਕਪੂਰਥਲਾ ਦਾ ਸਾਲਾਨਾ ਖ਼ਰਾਜ ਜੋ 1,32,000 ਸੀ, ਘਟਾ ਕੇ 25,000 ਸਾਲਾਨਾ ਕਰ ਦਿੱਤਾ ਅਤੇ 1,23,000 ਰੁਪਏ ਸਾਲਾਨਾ ਭੇਟ ਵੱਜੋਂ ਦਿੱਤੇ ਗਏ। ਗਦਰ ਦੌਰਾਨ ਵਫ਼ਾਦਾਰੀ ਨਿਭਾਉਣ ਬਦਲੇ ਰਾਜੇ ਨੂੰ 15 ਹਜ਼ਾਰ ਦੀ ਖਿਲਅਤ ਅਤੇ ਦੋ ਲੱਖ ਰੁਪਏ ਫ਼ੌਜ ਵਾਸਤੇ ਦਿੱਤੇ ਗਏ। ਇਸ ਦੇ ਨਾਲ ਹੀ ਇਸ ਨੂੰ ਤੋਪਾਂ ਦੀ ਸਲਾਮੀ ਦਾ ਹੱਕ ਅਤੇ ਫਰਜ਼ੰਦ-ਦਿਲਬੰਦ-ਰਾਸਖ਼-ਉਲ ਇਤਕਾਦ-ਰਾਜਾਇ-ਰਾਜਗਾਨ, ਰਾਜਾ ਰਣਧੀਰ ਸਿੰਘ ਦਾ ਖਿਤਾਬ ਦਿੱਤਾ ਗਿਆ। ਇਸ ਦੇ ਭਰਾ ਬਿਕਰਮ ਸਿੰਘ ਨੂੰ ਯੂ.ਪੀ. ਵਿਚ ਦੋ ਰਿਆਸਤਾਂ ਬੂੰਦੀ ਅਤੇ ਬਠੌਲੀ ਦਿੱਤੀਆਂ। ਰਾਜੇ ਨੂੰ ਮੁਤਬੰਨਾ ਬਣਾਉਣ ਦਾ ਹੱਕ ਵੀ ਦਿੱਤਾ ਗਿਆ। ਰਾਜੇ ਦਾ ਰੁਤਬਾ ਵਧਾ ਦਿੱਤਾ ਗਿਆ। ਬਿਕਰਮ ਸਿੰਘ ਨੂੰ ਵੀ ਬਹਾਦਰ ਦਾ ਖ਼ਿਤਾਬ ਦਿੱਤਾ ਗਿਆ। ਸੰਨ 1858 ਵਿਚ ਇਨ੍ਹਾਂ ਦੋਵਾਂ ਭਰਾਵਾਂ ਨੇ ਅਵਧ ਵਿਚ ਅੰਗਰੇਜ਼ਾਂ ਦੀ ਬੜੀ ਸਹਾਇਤਾ ਕੀਤੀ। 17 ਅਕਤੂਬਰ, 1864 ਨੂੰ ਭਾਰਤ ਦੇ ਗਵਰਨਰ ਜਨਰਲ ਨੇ ਲਾਹੌਰ ਵਿਖੇ ਦਰਬਾਰ ਕੀਤਾ ਅਤੇ ਉਸ ਨੇ ਰਈਸਾਂ ਅਤੇ ਰਾਜਿਆਂ ਨੂੰ ਖ਼ਿਤਾਬ ਦਿੱਤੇ। ਇਸ ਦਰਬਾਰ ਵਿਚ ਮਹਾਰਾਜਾ ਕਸ਼ਮੀਰ, ਪਟਿਆਲਾ, ਜੀਂਦ, ਪਠਾਨਕੋਟ ਅਤੇ ਆਜ਼ਾਦ ਚੀਫ਼ ਆਏ ਹੋਏ ਸਨ। ਉਥੇ ਉਸ ਨੇ ਰਣਧੀਰ ਸਿੰਘ ਅਤੇ ਇਸ ਦੇ ਭਰਾ ਦੀ ਤਾਰੀਫ਼ ਕੀਤੀ। ਬਾਰੀ ਦੋਆਬ ਦਾ ਖੇਤਰ ਜੋ 1852 ਈ. ਵਿਚ ਇਨ੍ਹਾਂ ਦੇ ਪਿਤਾ ਨਿਹਾਲ ਸਿੰਘ ਤੋਂ ਵਾਪਸ ਲੈ ਲਿਆ ਗਿਆ ਸੀ, ਰਾਜੇ ਨੂੰ ਮੁੜ ਦੇ ਦਿੱਤਾ ਗਿਆ। ਇਸ ਤੋਂ ਇਲਾਵਾ ਇਸ ਨੂੰ ਵਿਸ਼ੇਸ਼ ਅਧਿਕਾਰ ਦਿੱਤੇ ਗਏ। ਇਸ ਨੂੰ ਸਨਦ ਵੀ ਦਿੱਤੀ ਗਈ। ਅਵਧ ਦੇ ਚੀਫ਼ ਕਮਿਸ਼ਨਰ ਦੀ ਸਿਫਾਰਿਸ਼ ਤੇ ਭਾਰਤ ਸਰਕਾਰ ਨੇ ਇਸ ਨੂੰ ਰਾਜਾ ਏ ਰਾਜਗਾਨ (ਰਾਜਿਆਂ ਦਾ ਰਾਜਾ) ਦਾ ਖ਼ਿਤਾਬ ਦਿੱਤਾ। ਕੇਵਲ ਇਸ ਖ਼ਿਤਾਬ ਵਾਲਾ ਹੀ ਅਵਧ ਵਿਚ ਸਥਾਨਕ ਫੌਜ ਰੱਖ ਸਕਦਾ ਸੀ।

ਅਕਤੂਬਰ,1864 ਵਿਚ ਰਣਧੀਰ ਸਿੰਘ ਨੂੰ ਸਿਤਾਰਾ ਇ-ਹਿੰਦ ਦਾ ਖ਼ਿਤਾਬ ਦਿੱਤਾ ਗਿਆ। ਭਾਰਤ ਦੇ ਗਵਰਨਰ ਜਨਰਲ ਨੇ ਲਾਹੌਰ ਦੇ ਦਰਬਾਰ ਵਿਚ ਵੀ ਰਣਧੀਰ ਸਿੰਘ ਦੀ ਪ੍ਰਸੰਸਾ ਕੀਤੀ।

ਰਣਧੀਰ ਸਿੰਘ ਅੰਗਰੇਜ਼ੀ ਦਾ ਚੰਗਾ ਵਿਦਵਾਨ ਸੀ ਅਤੇ ਇਸ ਦੀ ਇੰਗਲੈਂਡ ਜਾਣ ਦੀ ਬੜੀ ਇੱਛਾ ਸੀ। ਮਾਰਚ, 1870 ਵਿਚ ਇਹ ਆਪਣੇ ਪੁੱਤਰ ਟਿੱਕਾ ਖੜਕ ਸਿੰਘ ਨੂੰ ਰਾਜ ਪ੍ਰਬੰਧ ਸੌਂਪ ਕੇ ਇੰਗਲੈਂਡ ਚਲਾ ਗਿਆ ਪਰ ਜਿਗਰ ਖਰਾਬ ਹੋ ਜਾਣ ਕਾਰਨ ਬੀਮਾਰ ਹੋ ਗਿਆ ਤੇ ਅਦਨ ਦੀ ਬੰਦਰਗਾਹ ਤੇ 2 ਅਪ੍ਰੈਲ, 1870 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਹਿ.ਪੰ.- ਲਤੀਫ : 320, 321; ਸਿ.ਮਿ. : 150

**ਰਣਧੀਰ ਸਿੰਘ, ਭਾਈ (ਨਾਰੰਗਵਾਲ)** : ਪ੍ਰਸਿੱਧ ਦੇਸ਼ ਭਗਤ ਤੇ ਖ਼ਾਲਸਾ ਦੀਵਾਨ ਤੇ ਸੰਸਥਾਪਕ ਭਾਈ ਰਣਧੀਰ ਸਿੰਘ ਨਾਰੰਗਵਾਲ ਦਾ ਜਨਮ 7 ਜੁਲਾਈ, 1878 ਨੂੰ ਸ. ਨੱਥਾ ਸਿੰਘ ਦੇ ਘਰ ਮਾਤਾ ਪੰਜਾਬ ਕੌਰ ਦੇ ਉਦਰ ਤੋਂ ਪਿੰਡ ਨਾਰੰਗ,

ਪੰਜਾਬ-ਖੁਸ਼ਵੰਤ ਸਿੰਘ; ਦੀ ਆਰਮ ਆਫ਼ ਮਹਾਰਾਜਾ ਰਣਜੀਤ ਸਿੰਘ-ਸੀਤਾ ਰਾਮ ਕੋਹਲੀ; ਮਹਾਰਾਜਾ ਰਣਜੀਤ ਸਿੰਘ ਐਂਡ ਹਿਜ਼ ਟਾਈਮਜ਼-ਡਾ. ਭਗਤ ਸਿੰਘ

**ਰਣਜੀਤ ਸਿੰਘ (ਜੌਹਰ)** : ਇਸ ਪੰਜਾਬੀ ਪੱਤਰਕਾਰ ਦਾ ਜਨਮ ਰਾਵਲਪਿੰਡੀ ਵਿਖੇ ਸ. ਸੰਤ ਸਿੰਘ ਦੇ ਘਰ ਹੋਇਆ। ਵਿਦਿਆ ਪ੍ਰਾਪਤੀ ਉਪਰੰਤ ਇਸ ਨੇ ਪੜ੍ਹਾਉਣ ਦਾ ਕਿੱਤਾ ਅਪਣਾਇਆ ਅਤੇ ਸਕੂਲ ਮਾਸਟਰ ਬਣ ਗਿਆ। ਕੁਝ ਦੇਰ ਬਾਅਦ ਇਸ ਨੂੰ ਸੁਪਰਡੰਟ ਮੁਕਰੱਰ ਕਰ ਦਿੱਤਾ ਗਿਆ। ਇਸ ਤੋਂ ਬਾਅਦ ਇਸ ਨੂੰ ਸਿਵਲੀਅਨ (ਗਜ਼ਟਿਡ ਪੋਸਟ) ਅਫ਼ਸਰ ਕਰਾਚੀ ਲਾ ਦਿੱਤਾ ਗਿਆ ਜਿਥੇ ਇਹ ਦੇਸ਼ ਵੰਡ ਤਕ ਰਿਹਾ। ਦੇਸ਼ ਵੰਡ ਤੋਂ ਬਾਅਦ ਇਹ ਬੰਬਈ (ਮੁੰਬਈ) ਗਿਆ ਅਤੇ ਉਥੇ ਰਣਜੀਤ ਅਖ਼ਬਾਰ ਜਾਰੀ ਕੀਤਾ। ਇਹ ਅਖ਼ਬਾਰ ਪਹਿਲਾਂ ਸਪਤਾਹਕ ਸੀ ਬਾਅਦ ਵਿਚ ਰੋਜ਼ਾਨਾ ਹੋ ਗਿਆ। ਇਸ ਦੇ ਨਾਲ ਨਾਲ ਇਸ ਦੇ ਲੋਕਾਂ ਨੂੰ ਪੰਜਾਬੀ ਪੜ੍ਹਾਉਣ ਅਤੇ ਸਿਖਾਉਣ ਦੀ ਸੇਵਾ ਵੀ ਕੀਤੀ। ਇਸ ਨੇ ਗੋਆ ਵਿਚ ਬਹੁਤ ਵੱਡੀ ਪ੍ਰੈੱਸ ਲਗਈ ਜਿਸ ਨਾਲ ਛਪਾਈ ਵਿਚ ਕਾਫੀ ਉੱਨਤੀ ਹੋਈ। ਇਹ ਗੁਰੂ ਘਰ ਦਾ ਬਹੁਤ ਪ੍ਰੇਮੀ ਸੀ। ਇਸ ਨੇ ਬੰਬਈ ਦੇ ਮੁੱਖ ਮੰਤਰੀ ਅਤੇ ਹੋਰ ਵੱਡੇ-ਵੱਡੇ ਲੀਡਰਾਂ ਨੂੰ ਗੁਰਬਾਣੀ ਸੁਣਾ ਕੇ ਗੁਰੂ ਘਰ ਦੀ ਲਗਨ ਲਾਈ। ਕਈ ਕੀਰਤਨੀ ਜੱਥੇ ਤਿਆਰ ਕੀਤੇ। ਕਈ ਸਿੱਖ ਸਮਾਗਮ ਕੀਤੇ, ਸੰਗਤਾਂ ਦੇ ਜੋੜ ਮੇਲੇ ਕਰਵਾਏ। ਇਸ ਨੇ ਈਰਾਨ, ਬੈਂਕਾੱਕ, ਮਲਾਇਆ, ਸਿੰਘਾਪੁਰ ਤੇ ਇੰਗਲੈਂਡ ਵਰਗੇ ਸ਼ਹਿਰਾਂ ਵਿਚ ਵੀ ਗੁਰਬਾਣੀ ਦਾ ਪ੍ਰਚਾਰ ਕੀਤਾ।

ਹ.ਪ੍ਰ.–ਪੰ. ਪਤ: 266

**ਰਣਜੀਤ ਸਿੰਘ (ਨਾਭਾ ਰਿਆਸਤ)** : ਇਹ ਨਾਭੇ ਦੇ ਰਾਜਾ ਜਸਵੰਤ ਸਿੰਘ ਦਾ ਵੱਡਾ ਪੁੱਤਰ ਸੀ । ਇਸ ਦੀ ਮਾਤਾ ਦਾ ਨਾਂ ਰਾਣੀ ਦਯਾ ਕੌਰ ਸੀ। ਇਹ ਰਾਜ ਵਿਰੋਧੀ ਅਨਸਰਾਂ ਨਾਲ ਰਲ ਕੇ 1818 ਈ. ਵਿਚ ਆਪਣੇ ਪਿਤਾ ਦਾ ਵਿਰੋਧੀ ਬਣ ਗਿਆ। ਇਸ ਵਿਰੋਧ ਕਾਰਨ ਇਸ ਦੀ ਸਾਰੀ ਉਮਰ ਕਲੇਸ਼ ਵਿਚ ਹੀ ਬੀਤੀ।

ਇਸ ਦਾ ਦੇਹਾਂਤ 17 ਜੂਨ, 1832 ਨੂੰ ਆਪਣੇ ਸਹੁਰੇ ਘਰ ਪਤਰਹੇੜੀ (ਜਿਲ੍ਹਾ ਅੰਬਾਲਾ) ਵਿਖੇ ਹੋਇਆ।

ਹ.ਪ੍ਰ.–ਮ.ਕੋ.

**ਰਣਜੀਤ ਨਗਾਰਾ** : ਇਹ ਨਗਾਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1684 ਈ. ਵਿਚ ਅਨੰਦਪੁਰ ਸਾਹਿਬ ਵਿਖੇ ਤਿਆਰ ਕਰਵਾਇਆ ਸੀ। ਇਹ ਨਗਾਰਾ ਗੁਰੂ ਸਾਹਿਬ ਦੀ ਸਵਾਰੀ ਦੇ ਅੱਗੇ ਅੱਗੇ ਵਜਾਇਆ ਜਾਂਦਾ ਸੀ।

ਹ.ਪ੍ਰ.–ਮ.ਕੋ.

**ਰਣਧੀਰ ਸਿੰਘ (ਕਪੂਰਥਲਾ)** : ਇਹ ਕਪੂਰਥਲੇ ਦੇ ਰਾਜਾ ਨਿਹਾਲ ਸਿੰਘ ਦਾ ਪੁੱਤਰ ਸੀ। ਰਾਜਾ ਨਿਹਾਲ ਸਿੰਘ ਦੀ 13 ਦਸੰਬਰ, 1852 ਨੂੰ ਮੌਤ ਹੋ ਗਈ ਤਾਂ ਉਸ ਵੇਲੇ ਉਸ ਦਾ ਵੱਡਾ ਪੁੱਤਰ ਰਣਧੀਰ ਸਿੰਘ ਬਾਈਵੇਂ ਸਾਲ ਵਿਚ ਸੀ। ਪਿਤਾ ਦੀ ਮੌਤ ਤੋਂ ਬਾਅਦ ਇਹ ਕਪੂਰਥਲੇ ਦਾ ਰਾਜਾ ਬਣਿਆ। ਇਸ ਨੇ 1857 ਈ. ਦੇ ਗ਼ਦਰ ਦੌਰਾਨ ਅੰਗਰੇਜ਼ ਸਰਕਾਰ ਦੀ ਸਹਾਇਤਾ ਕੀਤੀ। ਇਸ ਅੰਗਰੇਜ਼ ਪੱਖੀ ਰਾਜੇ ਦੀਆਂ ਸੈਨਾਵਾਂ ਨੇ ਜਲੰਧਰ ਦੇ ਸਿਵਲ ਸਟੇਸ਼ਨ ਜੇਲ੍ਹ ਅਤੇ ਖ਼ਜ਼ਾਨੇ ਦੀ ਰੱਖਿਆ ਕੀਤੀ ਤੇ ਕ੍ਰਾਂਤੀਕਾਰੀਆਂ ਨੂੰ ਦਬਾਉਣ ਲਈ ਆਪਣੀ ਸਾਰੀ ਤਾਕਤ ਲਗਾ ਦਿੱਤੀ। ਰਣਧੀਰ ਸਿੰਘ ਅਤੇ ਇਸ ਦੇ ਭਰਾ ਬਿਕਰਮ ਸਿੰਘ ਨੇ ਜਲੰਧਰ ਦੋਆਬ ਅਤੇ ਸਤਲੁਜ ਦੇ ਉਰਾਰ ਮਹੱਤਵਪੂਰਨ ਸੇਵਾ ਨਿਭਾਈ। ਗਦਰ ਦੌਰਾਨ ਇਸ ਨੇ 1200 ਪਿਆਦਾ ਫ਼ੌਜ, 200 ਘੋੜਸਵਾਰ ਅਤੇ ਬੰਦੂਕਾਂ ਭੇਜੀਆਂ। ਇਸ ਦੀਆਂ ਅਤੇ ਇਸ ਦੇ ਭਰਾ ਦੀਆਂ ਸੇਵਾਵਾਂ ਉੱਤੇ ਅੰਗਰੇਜ਼ ਸਰਕਾਰ ਵੱਲੋਂ ਵਿਸ਼ੇਸ਼ ਗੌਰ ਕੀਤੀ ਗਈ ਅਤੇ ਇਨਾਮ ਵੱਜੋਂ ਰਿਆਸਤ ਕਪੂਰਥਲਾ ਦਾ ਸਾਲਾਨਾ ਖ਼ਰਾਜ ਜੋ 1,32,000 ਸੀ, ਘਟਾ ਕੇ 25,000 ਸਾਲਾਨਾ ਕਰ ਦਿੱਤਾ ਅਤੇ 1,23,000 ਰੁਪਏ ਸਾਲਾਨਾ ਭੇਟ ਵੱਜੋਂ ਦਿੱਤੇ ਗਏ। ਗਦਰ ਦੌਰਾਨ ਵਫ਼ਾਦਾਰੀ ਨਿਭਾਉਣ ਬਦਲੇ ਰਾਜੇ ਨੂੰ 15 ਹਜ਼ਾਰ ਦੀ ਖਿਲਅਤ ਅਤੇ ਦੋ ਲੱਖ ਰੁਪਏ ਫ਼ੌਜ ਵਾਸਤੇ ਦਿੱਤੇ ਗਏ। ਇਸ ਦੇ ਨਾਲ ਹੀ ਇਸ ਨੂੰ ਤੋਪਾਂ ਦੀ ਸਲਾਮੀ ਦਾ ਹੱਕ ਅਤੇ ਫਰਜ਼ੰਦ-ਦਿਲਬੰਦ-ਰਾਸਖ਼-ਉਲ ਇਤਕਾਦ-ਰਾਜਾਇ-ਰਾਜਗਾਨ, ਰਾਜਾ ਰਣਧੀਰ ਸਿੰਘ ਦਾ ਖਿਤਾਬ ਦਿੱਤਾ ਗਿਆ। ਇਸ ਦੇ ਭਰਾ ਬਿਕਰਮ ਸਿੰਘ ਨੂੰ ਯੂ.ਪੀ. ਵਿਚ ਦੋ ਰਿਆਸਤਾਂ ਬੂੰਦੀ ਅਤੇ ਬਠੌਲੀ ਦਿੱਤੀਆਂ। ਰਾਜੇ ਨੂੰ ਮੁਤਬੰਨਾ ਬਣਾਉਣ ਦਾ ਹੱਕ ਵੀ ਦਿੱਤਾ ਗਿਆ। ਰਾਜੇ ਦਾ ਰੁਤਬਾ ਵਧਾ ਦਿੱਤਾ ਗਿਆ। ਬਿਕਰਮ ਸਿੰਘ ਨੂੰ ਵੀ ਬਹਾਦਰ ਦਾ ਖ਼ਿਤਾਬ ਦਿੱਤਾ ਗਿਆ। ਸੰਨ 1858 ਵਿਚ ਇਨ੍ਹਾਂ ਦੋਵਾਂ ਭਰਾਵਾਂ ਨੇ ਅਵਧ ਵਿਚ ਅੰਗਰੇਜ਼ਾਂ ਦੀ ਬੜੀ ਸਹਾਇਤਾ ਕੀਤੀ। 17 ਅਕਤੂਬਰ, 1864 ਨੂੰ ਭਾਰਤ ਦੇ ਗਵਰਨਰ ਜਨਰਲ ਨੇ ਲਾਹੌਰ ਵਿਖੇ ਦਰਬਾਰ ਕੀਤਾ ਅਤੇ ਉਸ ਨੇ ਰਈਸਾਂ ਅਤੇ ਰਾਜਿਆਂ ਨੂੰ ਖ਼ਿਤਾਬ ਦਿੱਤੇ। ਇਸ ਦਰਬਾਰ ਵਿਚ ਮਹਾਰਾਜਾ ਕਸ਼ਮੀਰ, ਪਟਿਆਲਾ, ਜੀਂਦ, ਪਠਾਨਕੋਟ ਅਤੇ ਆਜ਼ਾਦ ਚੀਫ਼ ਆਏ ਹੋਏ ਸਨ। ਉਥੇ ਉਸ ਨੇ ਰਣਧੀਰ ਸਿੰਘ ਅਤੇ ਇਸ ਦੇ ਭਰਾ ਦੀ ਤਾਰੀਫ਼ ਕੀਤੀ। ਬਾਰੀ ਦੋਆਬ ਦਾ ਖੇਤਰ ਜੋ 1852 ਈ. ਵਿਚ ਇਨ੍ਹਾਂ ਦੇ ਪਿਤਾ ਨਿਹਾਲ ਸਿੰਘ ਤੋਂ ਵਾਪਸ ਲੈ ਲਿਆ ਗਿਆ ਸੀ, ਰਾਜੇ ਨੂੰ ਮੁੜ ਦੇ ਦਿੱਤਾ ਗਿਆ। ਇਸ ਤੋਂ ਇਲਾਵਾ ਇਸ ਨੂੰ ਵਿਸ਼ੇਸ਼ ਅਧਿਕਾਰ ਦਿੱਤੇ ਗਏ। ਇਸ ਨੂੰ ਸਨਦ ਵੀ ਦਿੱਤੀ ਗਈ। ਅਵਧ ਦੇ ਚੀਫ਼ ਕਮਿਸ਼ਨਰ ਦੀ ਸਿਫਾਰਿਸ਼ ਤੇ ਭਾਰਤ ਸਰਕਾਰ ਨੇ ਇਸ ਨੂੰ ਰਾਜਾ ਏ ਰਾਜਗਾਨ (ਰਾਜਿਆਂ ਦਾ ਰਾਜਾ) ਦਾ ਖ਼ਿਤਾਬ ਦਿੱਤਾ। ਕੇਵਲ ਇਸ ਖ਼ਿਤਾਬ ਵਾਲਾ ਹੀ ਅਵਧ ਵਿਚ ਸਥਾਨਕ ਫੌਜ ਰੱਖ ਸਕਦਾ ਸੀ।

ਅਕਤੂਬਰ,1864 ਵਿਚ ਰਣਧੀਰ ਸਿੰਘ ਨੂੰ ਸਿਤਾਰਾ ਇ-ਹਿੰਦ ਦਾ ਖ਼ਿਤਾਬ ਦਿੱਤਾ ਗਿਆ। ਭਾਰਤ ਦੇ ਗਵਰਨਰ ਜਨਰਲ ਨੇ ਲਾਹੌਰ ਦੇ ਦਰਬਾਰ ਵਿਚ ਵੀ ਰਣਧੀਰ ਸਿੰਘ ਦੀ ਪ੍ਰਸੰਸਾ ਕੀਤੀ।

ਰਣਧੀਰ ਸਿੰਘ ਅੰਗਰੇਜ਼ੀ ਦਾ ਚੰਗਾ ਵਿਦਵਾਨ ਸੀ ਅਤੇ ਇਸ ਦੀ ਇੰਗਲੈਂਡ ਜਾਣ ਦੀ ਬੜੀ ਇੱਛਾ ਸੀ। ਮਾਰਚ, 1870 ਵਿਚ ਇਹ ਆਪਣੇ ਪੁੱਤਰ ਟਿੱਕਾ ਖੜਕ ਸਿੰਘ ਨੂੰ ਰਾਜ ਪ੍ਰਬੰਧ ਸੌਂਪ ਕੇ ਇੰਗਲੈਂਡ ਚਲਾ ਗਿਆ ਪਰ ਜਿਗਰ ਖਰਾਬ ਹੋ ਜਾਣ ਕਾਰਨ ਬੀਮਾਰ ਹੋ ਗਿਆ ਤੇ ਅਦਨ ਦੀ ਬੰਦਰਗਾਹ ਤੇ 2 ਅਪ੍ਰੈਲ, 1870 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪ੍ਰ.–ਹਿ.ਪੰ.- ਲਤੀਫ : 320, 321; ਸਿ.ਮਿ. : 150

**ਰਣਧੀਰ ਸਿੰਘ, ਭਾਈ (ਨਾਰੰਗਵਾਲ)** : ਪ੍ਰਸਿੱਧ ਦੇਸ਼ ਭਗਤ ਤੇ ਖ਼ਾਲਸਾ ਦੀਵਾਨ ਤੇ ਸੰਸਥਾਪਕ ਭਾਈ ਰਣਧੀਰ ਸਿੰਘ ਨਾਰੰਗਵਾਲ ਦਾ ਜਨਮ 7 ਜੁਲਾਈ, 1878 ਨੂੰ ਸ. ਨੱਥਾ ਸਿੰਘ ਦੇ ਘਰ ਮਾਤਾ ਪੰਜਾਬ ਕੌਰ ਦੇ ਉਦਰ ਤੋਂ ਪਿੰਡ ਨਾਰੰਗ,

(ਜ਼ਿਲ੍ਹਾ ਲੁਧਿਆਣਾ) ਵਿਖੇ ਹੋਇਆ। ਇਸ ਦਾ ਪਿਤਾ ਨਾਭਾ ਹਾਈਕੋਰਟ ਦਾ ਜੱਜ ਸੀ।

ਭਾਈ ਰਣਧੀਰ ਸਿੰਘ ਪ੍ਰਤਿਭਾਸ਼ਾਲੀ ਸ਼ਖ਼ਸ਼ੀਅਤ ਦਾ ਮਾਲਕ, ਸੱਚਾ ਸੁੱਚਾ, ਤਿਆਰ-ਬਰ-ਤਿਆਰ ਸੰਤ-ਸਿਪਾਹੀ ਅਤੇ ਦੀਦਾਰੀ ਤੇ ਪਰਉਪਕਾਰੀ ਗੁਰਸਿੱਖ ਸੀ। ਜੋ ਵਿਅਕਤੀ ਵੀ ਇਸ ਨੂੰ ਮਿਲਿਆ ਇਸ ਦੇ ਅਨੂਠੇ ਵਿਅਕਤੀਤਵ ਤੋਂ ਪ੍ਰਭਾਵਿਤ ਹੋਏ ਬਿਨਾ ਨਾ ਰਹਿ ਸਕਿਆ।

ਇਸ ਦਾ ਬਚਪਨ ਆਪਣੇ ਜੱਦੀ ਪਿੰਡ ਵਿਚ ਹੀ ਬੀਤਿਆ। ਇਸ ਨੇ ਬੀ.ਏ. ਦੀ ਪ੍ਰੀਖਿਆ 1900 ਈ. ਵਿਚ ਪਾਸ ਕੀਤੀ। ਇਸ ਨੂੰ ਨਿਤਨੇਮ ਕਰਨ ਦੀ ਦਾਤ ਵਿਰਸੇ ਵਿਚ ਹੀ ਮਿਲੀ ਸੀ ਤੇ ਇਹ ਨਿਤਨੇਮ ਇਸ ਨੇ ਕਦੇ ਪੜ੍ਹਾਈ ਦੇ ਦਿਨਾਂ ਵਿਚ ਵੀ ਨਹੀਂ ਸੀ ਖੁੰਝਾਇਆ।

ਬੀ.ਏ. ਦੀ ਪ੍ਰੀਖਿਆ ਪਾਸ ਕਰਨ ਉਪਰੰਤ ਭਾਈ ਰਣਧੀਰ ਸਿੰਘ ਨਾਰੰਗਵਾਲ, ਨਾਇਬ-ਤਹਿਸੀਲਦਾਰ ਲੱਗ ਗਿਆ। ਇਸ ਪਦਵੀ ਤੇ ਮਿਹਨਤ ਅਤੇ ਈਮਾਨਦਾਰੀ ਨਾਲ ਕੰਮ ਕਰਨ ਸਦਕਾ ਥੋੜ੍ਹੇ ਸਮੇਂ ਪਿੱਛੋਂ ਹੀ ਇਸ ਨੂੰ ਤਹਿਸੀਲਦਾਰ ਬਣਾ ਦਿੱਤਾ ਗਿਆ ਪਰ ਮਹਿਕਮੇ ਵਿਚ ਰਿਸ਼ਵਤ-ਖੋਰੀ ਅਤੇ ਬੇਈਮਾਨੀ ਦਾ ਬੋਲਬਾਲਾ ਦੇਖ ਕੇ ਇਸ ਦਾ ਮਨ ਉਚਾਟ ਹੋ ਗਿਆ ਅਤੇ ਇਸ ਨੇ ਨੌਕਰੀ ਛੱਡਣ ਦਾ ਫੈਸਲਾ ਕਰ ਲਿਆ। 14 ਜੂਨ, 1903 ਨੂੰ ਇਸ ਨੇ ਅੰਮ੍ਰਿਤ ਛਕ ਲਿਆ ਅਤੇ ਤਿਆਰ-ਬਰ-ਤਿਆਰ ਸਿੰਘ ਸੱਜਣ ਉਪਰੰਤ ਗੁਰਬਾਣੀ ਦਾ ਕੀਰਤਨ ਤੇ ਸਤਿਸੰਗ ਇਸ ਦੇ ਜੀਵਨ ਦਾ ਆਧਾਰ ਬਣ ਗਏ।

ਸੰਨ 1908 ਵਿਚ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਖੇ ਭਾਈ ਰਣਧੀਰ ਸਿੰਘ ਨੇ 'ਖ਼ਾਲਸਾ ਦੀਵਾਨ' ਦੀ ਨੀਂਹ ਰੱਖੀ। ਸੰਨ 1908 ਤੋਂ 1914 ਤਕ ਦਾ ਸਮਾਂ ਇਸ ਨੇ ਸਤਿਸੰਗ-ਸਮਾਗਮਾਂ, ਅਖੰਡ ਪਾਠਾਂ ਅਤੇ ਆਖੰਡ-ਕੀਰਤਨ ਮੰਡਲਾਂ ਦਾ ਆਨੰਦ ਮਾਣਦਿਆਂ ਬਤੀਤ ਕੀਤਾ। ਸੰਨ 1914 ਨੂੰ ਵੱਡੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਜੋੜ-ਮੇਲੇ ਸਮੇਂ ਚਮਕੌਰ ਸਾਹਿਬ ਵਿਚ ਗੁਰਮਤਿ ਤੇ ਸਿੱਖ ਰਹਿਤ ਮਰਿਯਾਦਾ ਤੋਂ ਉਲਟ ਕਈ ਕੰਮ ਹੁੰਦੇ ਦੇਖ ਕੇ ਭਾਈ ਰਣਧੀਰ ਸਿੰਘ ਨੇ, ਪੁਜਾਰੀਆਂ ਤੋਂ ਗੁਰਧਾਮਾਂ ਦਾ ਕਬਜ਼ਾ ਲੈ ਕੇ ਖ਼ਾਲਸਾ ਪੰਥ ਦੇ ਹੱਥਾਂ ਵਿਚ ਪ੍ਰਬੰਧ ਸੌਂਪਿਆ।

ਸਮੇਂ ਦੀ ਸਰਕਾਰ ਵੱਲੋਂ ਗੁਰਦੁਆਰਾ ਰਕਾਬਗੰਜ, ਦਿੱਲੀ ਦੀ ਕੰਧ ਢਾਹੁਣ ਸਮੇਂ ਇਸ ਦੇ ਵਿਰੋਧ ਵਿਚ ਜੋ ਮੋਰਚਾ ਖ਼ਾਲਸਾ ਪੰਥ ਵੱਲੋਂ ਲਗਾਇਆ ਗਿਆ ਤੇ ਜੋ ਸਫ਼ਲਤਾ ਪ੍ਰਾਪਤ ਕਰਨ ਤਕ ਚੱਲਿਆ; ਉਸ ਮੋਰਚੇ ਵਿਚ ਭਾਈ ਰਣਧੀਰ ਸਿੰਘ ਦਾ ਯੋਗਦਾਨ ਬਹੁਤ ਹੀ ਮਹੱਤਵਪੂਰਨ ਸੀ।

ਅਮਰੀਕਾ ਅਤੇ ਕੈਨੇਡਾ ਵਰਗੇ ਮੁਲਕਾਂ ਵਿਚ ਸ਼ੁਰੂ ਹੋਈ ਗਦਰ ਲਹਿਰ (ਭਾਰਤੀ ਸੁਤੰਤਰਤਾ ਅੰਦੋਲਨ ਦੀ ਇਕ ਲਹਿਰ) ਦੇ ਅਨੇਕ ਕਾਰਕੁਨ ਭਾਰਤ ਵਿਚ ਵੀ ਪਹੁੰਚੇ। ਭਾਈ ਰਣਧੀਰ ਸਿੰਘ ਇਸ ਲਹਿਰ ਵਿਚ ਸ਼ਾਮਲ ਹੋ ਗਿਆ।

30 ਮਾਰਚ, 1916 ਨੂੰ ਇਸ ਨੂੰ ਦੂਸਰੇ ਲਾਹੌਰ ਸਾਜ਼ਸ਼ ਕੇਸ ਵਿਚ ਸ਼ਾਮਲ ਕਰ ਕੇ ਉਮਰ ਕੈਦ ਦੀ ਸਜ਼ਾ ਸੁਣਾ ਦਿੱਤੀ ਗਈ। 4 ਅਪ੍ਰੈਲ (1916) ਨੂੰ ਇਸ ਨੂੰ ਮੁਲਤਾਨ ਜੇਲ੍ਹ ਵਿਚ ਬੰਦੀ ਬਣਾ ਦਿੱਤਾ ਗਿਆ। ਇਥੇ ਇਸ ਨੇ 13 ਮਈ ਤਕ (ਚਾਲੀ ਦਿਨ) ਭੁੱਖ ਹੜਤਾਲ ਰੱਖੀ। 15 ਮਈ, 1930 ਨੂੰ ਭਾਈ ਰਣਧੀਰ ਸਿੰਘ ਨੂੰ ਮੁਲਤਾਨ ਤੋਂ ਲਾਹੌਰ ਲਿਆਂਦਾ ਗਿਆ। ਲਾਹੌਰ ਜੇਲ੍ਹ ਵਿਚ ਇਸ ਦਾ ਮੇਲ ਸਮੇਂ ਦੇ ਸੁਪ੍ਰਸਿੱਧ ਨੌਜਵਾਨ ਕ੍ਰਾਂਤੀਕਾਰੀ ਨੇਤਾ ਸ. ਭਗਤ ਸਿੰਘ ਨਾਲ ਹੋਇਆ। ਇਸ ਮਿਲਣੀ ਦੌਰਾਨ ਸ. ਭਗਤ ਸਿੰਘ ਇਸ ਦੀ ਸ਼ਖਸੀਅਤ ਤੋਂ ਬਹੁਤ ਪ੍ਰਭਾਵਿਤ ਹੋਇਆ।

ਪੂਰੇ 16 ਵਰ੍ਹੇ ਵੱਖ-ਵੱਖ ਜੇਲ੍ਹਾਂ ਵਿਚ ਰੱਖਣ ਤੋਂ ਬਾਅਦ ਇਸ ਨੂੰ ਰਿਹਾਅ ਕਰ ਦਿੱਤਾ ਗਿਆ। ਰਿਹਾਈ ਉਪਰੰਤ ਜਦ ਇਹ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਮੱਥਾ ਟੇਕਣ ਲਈ ਆਇਆ ਤਾਂ ਦੇਸ਼ ਤੇ ਕੌਮ ਲਈ ਕੀਤੀਆਂ ਗਈਆਂ ਇਸ ਦੀਆਂ ਅਦੁੱਤੀ ਕੁਰਬਾਨੀਆਂ ਨੂੰ ਮੁੱਖ ਰੱਖ ਕੇ ਅਕਾਲ ਤਖ਼ਤ ਸਾਹਿਬ ਵੱਲੋਂ 'ਹੁਕਮਨਾਮਾ' ਅਤੇ 'ਸਿਰੋਪਾਓ' ਬਖਸ਼ਿਸ਼ ਕੀਤਾ ਗਿਆ।

ਭਾਈ ਰਣਧੀਰ ਸਿੰਘ ਨੇ ਜੇਲ੍ਹ ਤੋਂ ਰਿਹਾਈ ਪਿੱਛੋਂ 'ਕੀਰਤਨ ਮੰਡਲ' ਫਿਰ ਚਾਲੂ ਕਰ ਲਿਆ। ਸੰਨ1931 ਤੋਂ 1961 ਤਕ ਦਾ ਸਮਾਂ ਨੇ ਅਖੰਡ ਪਾਠਾਂ ਅਤੇ ਅਖੰਡ ਕੀਰਤਨਾਂ ਵਿਚ ਲੰਘਾਇਆ। 16 ਅਪ੍ਰੈਲ, 1961 ਨੂੰ ਇਹ ਸਵਰਗਵਾਸ ਹੋ ਗਿਆ।

ਇਹ ਆਪਣੇ ਪਿੱਛੇ ਗੁਰਮਤਿ ਵਿਚਾਰਧਾਰਾ ਦੀ ਤਰਜਮਾਨੀ ਕਰਦਾ ਪੁਸਤਕਾਂ ਦੇ ਰੂਪ ਵਿਚ ਬਹੁ-ਮੁੱਲਾ ਖਜ਼ਾਨਾ ਛੱਡ ਗਿਆ ਹੈ ਜਿਨ੍ਹਾਂ ਵਿਚੋਂ ਕੁਝ ਪ੍ਰਸਿੱਧ ਪੁਸਤਕਾਂ ਦੇ ਨਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ ਪ੍ਰਸਤੀ ਹੈ? ਅਣਡਿੱਠੀ ਦੁਨੀਆ, ਰੰਗਲੇ ਸੱਜਣ, ਜੇਲ੍ਹ ਚਿੱਠੀਆਂ, ਅੰਮ੍ਰਿਤ ਕੀ ਹੈ? ਗੁਰਮਤਿ ਨਾਮ ਅਭਿਆਸ ਕਮਾਈ, ਗੁਰਮਤਿ ਸੱਚ ਨਿਰਣੈ, ਗੁਰਮਤਿ ਬਿਬੇਕ, ਗੁਰਮਤਿ ਲੇਖ, ਗੁਰਮਤਿ ਪ੍ਰਕਾਸ਼, ਗੁਰਬਾਣੀ ਦੀ ਪਾਰਸ ਕਲਾ ਆਦਿ ਹਨ।

ਹ.ਪੁ.—ਅਜੀਤ, 16 ਅਪ੍ਰੈਲ, 1989

**ਰਣਬੀਰ ਸਿੰਘ (ਰਿਆਸਤ ਜੀਂਦ)** : ਜੀਂਦ ਰਿਆਸਤ ਦੇ ਇਸ ਮਹਾਰਾਜਾ ਦਾ ਜਨਮ 11 ਅਕਤੂਬਰ, 1879 ਨੂੰ ਜੀਂਦ ਦੇ ਸ਼ਾਹੀ ਮਹਿਲਾਂ ਵਿਚ ਹੋਇਆ। ਇਸ ਦੇ ਪਿਤਾ ਦਾ ਨਾਂ ਟਿੱਕਾ ਬਲਬੀਰ ਸਿੰਘ ਸੀ ਜਿਸ ਦਾ ਦੇਹਾਂਤ ਉਸ ਦੇ ਪਿਤਾ ਰਾਜਾ ਰਘੁਬੀਰ ਸਿੰਘ ਦੇ ਹੁੰਦੇ ਹੀ 1883 ਈ. ਵਿਚ ਹੋਇਆ ਸੀ। ਸੰਨ 1887 ਵਿਚ ਰਾਜਾ ਰਘੁਬੀਰ ਸਿੰਘ ਦੇ ਦੇਹਾਂਤ ਉਪਰੰਤ ਉਸ ਦਾ ਅੱਠ ਵਰ੍ਹਿਆਂ ਦਾ ਪੋਤਰਾ ਰਾਜਕੁਮਾਰ ਰਣਬੀਰ ਸਿੰਘ ਗੱਦੀ ਤੇ ਬੈਠਾ। ਬਾਲਿਗ ਹੋ ਕੇ 1899 ਈ. ਵਿਚ ਇਸ ਨੇ ਰਾਜ-ਪ੍ਰਬੰਧ ਆਪਣੇ ਹੱਥਾਂ ਵਿਚ ਲਿਆ।

ਇਸ ਨੂੰ ਬਰਤਾਨਵੀ ਸਰਕਾਰ ਵੱਲੋਂ 1 ਜਨਵਰੀ, 1909 ਵਿਚ 'ਕੇ.ਸੀ. ਐਸ.ਆਈ.' (Knight Commander of the star of India) ਅਤੇ 1 ਜਨਵਰੀ, 1916 ਨੂੰ 'ਜੀ.ਸੀ.ਐਸ.ਈ.' (Grand Commander of the Star of India) ਦਾ ਖ਼ਿਤਾਬ ਮਿਲਿਆ। ਸੰਨ 1911 ਦੇ ਸ਼ਾਹੀ ਦਰਬਾਰ ਦਿੱਲੀ ਵਿਚ ਮੌਰੂਸੀ (Hereditary) ਮਹਾਰਾਜਾ ਦੀ ਪਦਵੀ ਪ੍ਰਾਪਤ ਹੋਈ।

ਮਹਾਰਾਜਾ ਰਣਬੀਰ ਸਿੰਘ ਨੇ 1897-98 ਈ. ਵਿਚ 'ਤੀਰਾ ਜੰਗ' ਅਤੇ 1918 ਈ. ਦੇ ਵੱਡੇ ਜੰਗ ਵਿਚ ਬਰਤਾਨਵੀ ਸਰਕਾਰ ਨੂੰ ਲੱਖਾਂ ਰੁਪਏ ਦੀ ਸਹਾਇਤਾ ਅਤੇ ਆਪਣੀ ਸਮੁੱਚੀ ਫ਼ੌਜ ਦੀ ਸੇਵਾ ਅਰਪ ਕੇ ਸਰਕਾਰ ਦੀ ਪ੍ਰਸੰਨਤਾ ਅਤੇ ਧੰਨਵਾਦ ਪ੍ਰਾਪਤ ਕੀਤਾ।

ਮਹਾਰਾਜਾ ਰਣਬੀਰ ਸਿੰਘ ਦੇ ਅਹਿਦ ਵਿਚ ਰਿਆਸਤ

ਦੀਆਂ ਸ਼ਾਹੀ ਇਮਾਰਤਾਂ, ਲਾਇਬ੍ਰੇਰੀ, ਸਕੂਲ, ਹਸਪਤਾਲ ਆਦਿ ਬੜੇ ਸੁੰਦਰ ਬਣੇ। ਸੰਨ 1901 ਵਿਚ ਲੁਧਿਆਣਾ-ਧੂਰੀ-ਜਾਖਲ ਰੇਲਵੇ ਲਾਈਨ ਬਣਾਈ ਗਈ ਜਿਸ ਤੇ ਰਿਆਸਤ ਦਾ ਖ਼ਰਚ ਉਸ ਸਮੇਂ 38,13,661 ਰੁਪਏ ਹੋਇਆ ਅਤੇ ਇਸ ਤੋਂ ਰਿਆਸਤ ਨੂੰ ਸਾਢੇ ਤਿੰਨ ਲੱਖ ਰੁਪਏ ਸਾਲਾਨਾ ਦੀ ਆਮਦਨ ਸੀ। ਇਸ ਤੋਂ ਇਲਾਵਾ ਜੀਂਦ ਤੋਂ ਪਾਨੀਪਤ ਤਕ ਰੇਲਵੇ ਲਾਈਨ 1,70,000 ਰੁਪਏ ਖ਼ਰਚ ਕਰ ਕੇ ਬਣਵਾਈ ਗਈ ਜਿਸ ਤੋਂ ਇਕ ਲੱਖ ਰੁਪਏ ਸਲਾਨਾ ਆਮਦਨ ਆਉਂਦੀ ਸੀ।

ਮਹਾਰਾਜਾ ਰਣਬੀਰ ਸਿੰਘ ਨੂੰ ਬਰਤਾਨਵੀ ਸਰਕਾਰ ਵੱਲੋਂ 'ਕਰਨੈਲ ਹਿਜ਼ ਹਾਈਨੈਸ, ਫਰਜ਼ੰਦੇ ਦਿਲ ਬੰਦ, ਰਸੂਖ਼ੁਲ ਇਤਕਾਦ, ਦਉਲਤੇ ਇੰਗਲਿਸ਼ੀਆ, ਰਾਜਾਏ ਰਾਜਗਾਨ, ਮਹਾਰਾਜਾ ਸਰ ਰਣਬੀਰ ਸਿੰਘ, ਰਾਜੇਂਦਰ ਬਹਾਦੁਰ, ਜੀ.ਸੀ.ਆਈ.ਈ,ਕੇ.ਸੀ ਐਸ.ਆਈ. ਵਾਲੀਏ ਜੀਂਦ ਖ਼ਿਤਾਬ ਪ੍ਰਾਪਤ ਹੋਇਆ।

ਰਿਆਸਤ ਜੀਂਦ ਦੀ ਸਲਾਮੀ 13 ਤੋਪਾਂ ਸੀ ਪਰ ਮਹਾਰਾਜਾ ਦੀ ਜ਼ਾਤੀ ਸਲਾਮੀ 15 ਤੋਪਾਂ ਦੀ ਸੀ।

ਸੰਨ 1948 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਮ.ਕੋ.: 394; ਸਿ. ਮਿ.-ਸੋਹਣ ਸਿੰਘ ਸੀਤਲ-:210

**ਰਣਬੀਰ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 14 ਮਈ, 1941 ਨੂੰ ਬ੍ਰਿਗੇਡੀਅਰ ਸੁਖਦੇਵ ਸਿੰਘ ਦੇ ਘਰ ਪਟਿਆਲਾ ਵਿਖੇ ਹੋਇਆ। ਇਸ ਨੇ ਲਾਰੈਂਸ ਸਕੂਲ, ਸਨਾਵਰ ਅਤੇ ਜੀ.ਐਮ.ਐਨ. ਕਾਲਜ, ਅੰਬਾਲਾ ਤੋਂ ਵਿਦਿਆ ਪ੍ਰਾਪਤ ਕੀਤੀ। 30 ਮਈ, 1963 ਕਮਿਸ਼ਨ ਪ੍ਰਾਪਤ ਕਰ ਕੇ 4, ਰਾਜਪੂਤ ਰੈਜਮੈਂਟ ਵਿਚ ਇਹ ਭਰਤੀ ਹੋ ਗਿਆ।

ਸੰਨ 1965 ਦੀ ਭਾਰਤ-ਪਾਕਿ ਜੰਗ ਸਮੇਂ ਇਸ ਦੀ ਡਿਊਟੀ ਕਾਰਗਿਲ ਖੇਤਰ ਵਿਚ ਸੀ। ਇਸ ਖੇਤਰ ਦੀ ਇਕ ਚੌਕੀ ਉੱਪਰ ਦੁਸ਼ਮਣ ਨੇ ਹਮਲਾ ਕੀਤਾ। ਕਪਤਾਨ ਰਣਬੀਰ ਸਿੰਘ ਦੀ ਬਟਾਲੀਅਨ ਨੂੰ ਆਦੇਸ਼ ਮਿਲਿਆ ਕਿ ਦੁਸ਼ਮਣ ਨੂੰ ਪਿੱਛੇ ਹਟਾਇਆ ਜਾਵੇ ਅਤੇ ਉਸ ਦੇ ਇਕ ਮਹੱਤਵਪੂਰਨ ਟਿਕਾਣੇ ਉੱਤੇ ਕਬਜ਼ਾ ਕਰ ਲਿਆ ਜਾਵੇ। ਦੁਸ਼ਮਣ ਫੌਜ ਨੇ ਉਸ ਟਿਕਾਣੇ ਦੀ ਵਿਸ਼ੇਸ਼ ਸੁਰੱਖਿਆ ਕੀਤੀ ਹੋਈ ਸੀ। ਰਣਬੀਰ ਸਿੰਘ ਨੇ ਆਪਣੀ ਪਲਾਟੂਨ ਦੀ ਅਗਵਾਈ ਕਰਦਿਆਂ ਕਠਿਨ ਭੂ-ਭਾਗ, ਉਚੀਆਂ ਚਟਾਨਾਂ ਅਤੇ ਪਹਾੜੀਆਂ ਨੂੰ ਲੰਘਦੇ ਹੋਏ 17 ਮਈ ਦੀ ਰਾਤ ਨੂੰ ਦੁਸ਼ਮਣ ਉੱਪਰ ਹਮਲਾ ਕਰ ਦਿੱਤਾ। ਅੱਗੇ ਵਧਦੀ ਹੋਈ ਪਲਾਟੂਨ ਮਾਰਟਰਾਂ, ਹਲਕੀਆਂ ਮਸ਼ੀਨਗਨਾਂ ਅਤੇ ਹੋਰ ਛੋਟੇ ਹਥਿਆਰਾਂ ਦੀ ਗੋਲਾਬਾਰੀ ਦੀ ਮਾਰ ਹੇਠ ਆ ਗਈ ਪਰ ਰਣਬੀਰ ਸਿੰਘ ਦਲੇਰੀ ਨਾਲ ਅੱਗੇ ਵਧਿਆ ਅਤੇ ਨਿਸ਼ਾਨੇ ਉੱਤੇ ਚੋਟ ਮਾਰੀ ਅਤੇ ਰਸਤੇ ਵਿਚ ਰੁਕਾਵਟ ਖੜ੍ਹੀ ਕਰਨ ਵਾਲੀ ਇਕ ਚੌਕੀ ਨੂੰ ਵੀ ਉਡਾ ਦਿੱਤਾ। ਮੁੱਠਭੇੜ ਸਮੇਂ ਦੁਸ਼ਮਣ ਦੀ ਇਕ ਗੋਲੀ ਨਾਲ ਇਸ ਦੇ ਸਿਰ ਵਿਚ ਸੱਟ ਵੀ ਲੱਗੀ।

ਸਾਹਸ, ਦਲੇਰੀ ਅਤੇ ਤਨਦੇਹੀ ਨਾਲ ਫ਼ਰਜ਼ ਪਾਲਣ ਦੇ ਇਸ ਅਦੁੱਤੀ ਕਾਰਨਾਮੇ ਦੇ ਫਲਸਰੂਪ ਕਪਤਾਨ ਰਣਬੀਰ ਸਿੰਘ ਨੂੰ ਵੀਰ ਚੱਕਰ ਪ੍ਰਦਾਨ ਕੀਤਾ ਗਿਆ।

**ਰਤਨ ਸਿੰਘ** : ਦੇਸ਼ ਉੱਤੋਂ ਕੁਰਬਾਨ ਹੋਣ ਵਾਲੇ ਇਸ ਸੁੰਤਤਰਤਾ ਸੰਗਰਾਮੀ ਨੇ ਬੱਬਰ ਅਕਾਲੀ ਅੰਦੋਲਨ ਵਿਚ ਅਹਿਮ ਰੋਲ ਅਦਾ ਕੀਤਾ। ਸੰਨ 1932 ਵਿਚ ਇਸ ਨੂੰ ਇਸ ਦੇ ਸਾਥੀਆਂ ਸਮੇਤ ਕੈਦ ਕਰ ਲਿਆ ਗਿਆ। ਰਿਹਾਈ ਪਿੱਛੋਂ ਵੀ ਇਸ ਨੇ ਆਪਣੀਆਂ ਸਰਗਰਮੀਆਂ ਜਾਰੀ ਰੱਖੀਆਂ। ਇਸ ਨੇ ਬਠਿੰਡੇ ਨੇੜੇ ਇਕ ਰੇਲ ਗੱਡੀ ਵਿਚ ਇਕ ਪੁਲਿਸ ਪਾਰਟੀ ਉੱਤੇ ਹਮਲਾ ਕੀਤਾ। ਸਰਕਾਰ ਨੇ ਇਸ ਨੂੰ ਫੜਨ ਲਈ 3,000 ਰੁਪਏ ਇਨਾਮ ਰਖਿਆ ਹੋਇਆ ਸੀ। ਬੜੇ ਯਤਨਾਂ ਤੋਂ ਬਾਅਦ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਰੁੜਕੀ ਵਿਖੇ ਇਕ ਝੌਂਪੜੀ ਵਿਚ ਪੁਲਿਸ ਨੇ ਇਸ ਨੂੰ ਘੇਰ ਲਿਆ। ਇਸ ਨੇ ਪੁਲਿਸ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਪੂਰੀ ਵੀਰਤਾ ਨਾਲ ਲੜਦੇ ਹੋਏ ਕਈ ਸਿਪਾਹੀਆਂ ਨੂੰ ਮਾਰਿਆ। ਅਖ਼ੀਰਲੇ ਦਮ ਤਕ ਇਹ ਮੁਕਾਬਲਾ ਕਰਦਾ ਰਿਹਾ ਤੇ ਪੁਲਿਸ ਦੀਆਂ ਗੋਲੀਆਂ ਨਾਲ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ। ਪੁਲਿਸ ਦੇ ਇਸ ਕੋਲ ਪਹੁੰਚਣ ਤੋਂ ਪਹਿਲਾਂ ਹੀ ਇਸ ਦਾ ਦੇਹਾਂਤ ਹੋ ਚੁੱਕਾ ਸੀ।

ਹ.ਪੁ.–ਇੰਡੀ. ਮਾਰ ਹੂ.ਜ਼. ਹੂ.: 302

**ਰਤਨ ਸਿੰਘ** : ਉਰਦੂ ਕਹਾਣੀ ਦੇ ਖੇਤਰ ਵਿਚ ਵਿਸ਼ੇਸ਼ ਪਛਾਣ ਰੱਖਣ ਵਾਲੇ ਇਸ ਲੇਖਕ ਦਾ ਜਨਮ 15 ਨਵੰਬਰ, 1927 ਨੂੰ ਹੋਇਆ। ਇਸ ਨੇ ਬੀ.ਏ. ਤਕ ਦੀ ਵਿਦਿਅਕ ਯੋਗਤਾ ਪ੍ਰਾਪਤ ਕੀਤੀ ਅਤੇ ਸਾਹਿਤਕਾਰੀ ਨੂੰ ਹੀ ਕਿੱਤੇ ਦੇ ਤੌਰ ਤੇ ਅਪਨਾਇਆ।

ਪ੍ਰਗਤੀਵਾਦੀ ਵਿਚਾਰਧਾਰਾ ਦੇ ਮੁੱਦਈ ਤੇ ਹੱਸਾਸ ਲੇਖਕ ਰਤਨ ਸਿੰਘ ਨੇ ਆਪਣੀਆਂ ਗਲਪ ਰਚਨਾਵਾਂ ਵਿਚ ਦੱਬੇ ਕੁਚਲੇ, ਮਜ਼ਲੂਮ ਤੇ ਬੇਬਸ ਲੋਕਾਂ ਦੀਆਂ ਦੁਸ਼ਵਾਰੀਆਂ ਨੂੰ ਮਾਨਵੀ ਤੇ ਉਸਾਰੂ ਦ੍ਰਿਸ਼ਟੀਕੋਣ ਤੋਂ ਚਿਤਰਿਆ ਹੈ। ਇਸ ਦੀਆਂ ਕਹਾਣੀਆਂ ਦੇ ਪਾਠਕ ਭਾਰਤ ਤੋਂ ਇਲਾਵਾ ਪਾਕਿਸਤਾਨ ਵਿਚ ਵੀ ਵੱਡੀ ਗਿਣਤੀ ਵਿਚ ਮੌਜੂਦ ਹਨ।

ਪਹਿਲੀ ਅਵਾਜ਼, ਪਿੰਜਰੇ ਕਾ ਆਦਮੀ, ਦਰਬਦਰੀ, ਸੁਬਹ ਕੀ ਪਰੀ, ਕਾਠ ਕਾ ਘੋੜਾ (ਉਰਦੂ ਅਤੇ ਹਿੰਦੀ ਵਿਚ ਪ੍ਰਕਾਸ਼ਿਤ ਕਹਾਣੀ ਸੰਗ੍ਰਹਿ) ਮਾਣਕ ਮੋਤੀ (ਮਿੰਨੀ ਕਹਾਣੀ ਸੰਗ੍ਰਹਿ) ਸਫ਼ੈਦ ਖ਼ੂਨ, ਸਲੋਕ ਸ਼ੇਖ ਫ਼ਰੀਦ (ਅਨੁਵਾਦ) ਪੰਜਾਬੀ ਕੇ ਨੁਮਾਇੰਦਾ ਅਫਸਾਨੇ (ਅਨੁ.) ਰੂਪ ਅਨੂਪ (ਹਿੰਦੀ ਦੋਹੇ) ਸੁਪਨੇ ਵਾਲੀ ਧਰਤੀ (ਪੰਜਾਬੀ ਕਾਵਿ ਸੰਗ੍ਰਹਿ)ਇਸ ਦੀਆਂ ਪ੍ਰਮੁੱਖ ਰਚਨਾਵਾਂ ਹਨ।

ਇਸ ਦੀਆਂ ਛੇ ਪੁਸਤਕਾਂ ਨੂੰ ਉਤਰ ਪ੍ਰਦੇਸ਼ ਅਕਾਦਮੀ ਵਲੋਂ ਪੁਰਸਕਾਰ, ਇਕ ਪੁਸਤਕ ਨੂੰ ਭਾਰਤ ਸਰਕਾਰ ਦੇ ਸਿੱਖਿਆ ਮੰਤਰਾਲੇ ਵੱਲੋਂ ਪੁਰਸਕਾਰ, 1995 ਈ. ਵਿਚ ਮੱਧ ਪ੍ਰਦੇਸ਼ ਉਰਦੂ ਅਕਾਡਮੀ ਵੱਲੋਂ ਪੁਰਸਕਾਰ, 1995 ਈ. ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਉਰਦੂ ਸਾਹਿਤਕਾਰ ਪੁਰਸਕਾਰ ਪ੍ਰਾਪਤ ਹੋਏ।

ਹ.ਪੁ.–ਸ.ਸੁ-1995 (ਭਾ.ਵਿ.ਪੰ.)

**ਰਤਨ ਸਿੰਘ (ਬੱਬਰ)** : ਸ਼ਹੀਦ ਰਤਨ ਸਿੰਘ (ਬੱਬਰ) ਦਾ ਜਨਮ ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਗੜ੍ਹਸ਼ੰਕਰ ਦੇ ਪਿੰਡ ਕੱਕੜ ਵਿਖੇ 1889 ਈ. ਨੂੰ ਸ. ਜਵਾਹਰ ਸਿੰਘ ਨੰਬਰਦਾਰ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਗੋਖੀ ਸੀ।

ਰਤਨ ਸਿੰਘ ਨੂੰ ਬਚਪਨ ਵਿਚ ਹੀ ਪੜ੍ਹਾਈ ਦੇ ਨਾਲ ਨਾਲ ਸ਼ਸਤਰ ਵਿਦਿਆ ਦਾ ਵੀ ਸ਼ੌਕ ਸੀ। ਬਲਾਚੌਰ ਦੇ ਪ੍ਰਾਇਮਰੀ ਸਕੂਲ ਤੋਂ ਮੁੱਢਲੀ ਪੜ੍ਹਾਈ ਕਰਨ ਉਪਰੰਤ ਇਸ ਨੇ ਸਰਕਾਰੀ ਹਾਈ ਸਕੂਲ, ਰਾਹੋਂ ਵਿਚ ਦਾਖ਼ਲਾ ਲੈ ਲਿਆ। ਇਥੋਂ ਮੈਟ੍ਰਿਕ ਪਾਸ ਕਰਨ ਉਪਰੰਤ ਰਸਾਲਾ ਨੰ. 4 ਵਿਚ ਕਲਰਕ ਦੇ ਤੌਰ ਤੇ

ਭਰਤੀ ਹੋ ਗਿਆ। ਦੂਜੇ ਸਾਲ ਹੀ ਇਸ ਨੂੰ ਤਰੱਕੀ ਦੇ ਕੇ ਦਫ਼ੇਦਾਰ ਬਣਾ ਦਿੱਤਾ ਗਿਆ ਤੇ ਇਸ ਨੂੰ ਅੰਗਰੇਜ਼ਾਂ ਦੇ ਮੈਸਕੋਟ ਦਾ ਇੰਚਾਰਜ ਥਾਪਿਆ ਗਿਆ। ਇਥੇ ਇਕ ਅੰਗਰੇਜ਼ ਨਾਲ ਰਤਨ ਸਿੰਘ ਦੀ ਦੋਸਤੀ ਹੋ ਗਈ ਤੇ ਉਸ ਦੀ ਸਹਾਇਤਾ ਨਾਲ ਇਸ ਨੇ ਇਕ ਪਿਸਤੌਲ, ਇਕ ਥ੍ਰੀ-ਨਾੱਟ-ਥ੍ਰੀ ਰਾਈਫ਼ਲ, ਕੁਝ ਕਾਰਤੂਸ ਤੇ ਕੁਝ ਹੈਂਡਗ੍ਰਿਨੇਡ ਪ੍ਰਾਪਤ ਕਰ ਕੇ ਚੋਰੀ ਛੁਪੇ ਆਪਣੇ ਪਿੰਡ ਪਹੁੰਚਾ ਦਿੱਤੇ। ਇਸ ਉਪਰੰਤ ਇਸ ਨੇ ਰਸਾਲੇ ਵਿਚੋਂ ਆਪਣਾ ਨਾਂ ਕਟਵਾ ਲਿਆ ਪਰ ਫਿਰ 22 ਨੰਬਰ ਪਲਟਨ ਵਿਚ ਭਰਤੀ ਹੋ ਗਿਆ। ਇਸ ਨੇ ਇਹ ਨੌਕਰੀ ਦੋ ਸਾਲ ਪਿੱਛੋਂ ਛੱਡ ਦਿੱਤੀ।

ਰਤਨ ਸਿੰਘ ਨੇ ਪਿੰਡ ਵਾਪਸ ਆ ਕੇ ਦੇਸ਼ ਭਗਤਾਂ ਨਾਲ ਮੇਲ ਜੋਲ ਵਧਾਇਆ ਅਤੇ ਦੇਸ਼ ਦੀ ਆਜ਼ਾਦੀ ਲਈ ਚੱਲ ਰਹੀ ਲਹਿਰ ਵਿਚ ਸਰਗਰਮ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਆਜ਼ਾਦੀ ਸੰਗਰਾਮ ਦਾ ਇਤਿਹਾਸ ਵਾਚਦਿਆਂ ਇਸ ਨੂੰ ਬੱਬਰ ਅਕਾਲੀ ਲਹਿਰ ਦੇ ਸ਼ਹੀਦਾਂ ਦੀਆਂ ਲਾਸਾਨੀ ਕੁਰਬਾਨੀਆਂ ਨੇ ਬਹੁਤ ਹਲੂਣਿਆ। ਇਸ ਲਹਿਰ ਦੇ ਕਾਰਕੁਨ ਗਰਮ ਖਿਆਲੀਏ ਸਨ ਜੋ ਬਾਹੂਬਲ ਨਾਲ ਸੁਤੰਤਰਤਾ ਪ੍ਰਾਪਤ ਕਰਨਾ ਚਾਹੁੰਦੇ ਸਨ। ਰਤਨ ਸਿੰਘ ਵੀ ਇਸ ਤਹਿਰੀਕ ਵਿਚ ਸ਼ਾਮਲ ਹੋ ਗਿਆ।

ਕਿਸੇ ਮੁਖਬਰ ਨੇ ਥਾਣੇ ਵਿਚ ਇਤਲਾਹ ਦਿੱਤੀ ਕਿ ਸਰਕਾਰਪ੍ਰਸਤਾਂ ਨੂੰ ਮਾਰਨ ਵਾਸਤੇ ਰਤਨ ਸਿੰਘ ਕੋਲ ਬਹੁਤ ਸਾਰੇ ਹਥਿਆਰ ਅਤੇ ਦਾਰੂ ਸਿੱਕਾ ਹੈ। ਪੁਲਿਸ ਨੇ ਤਲਾਸ਼ੀ ਲਈ ਪਰ ਇਸ ਦੇ ਘਰੋਂ ਕੋਈ ਹਥਿਆਰ ਬਰਾਮਦ ਨਾ ਹੋਇਆ। ਤਲਾਸ਼ੀ ਵਾਲੇ ਦਿਨ ਇਹ ਘਰ ਨਹੀਂ ਸੀ ਸਗੋਂ ਆਪਣੇ ਇਨਕਲਾਬੀ ਸਾਥੀ ਕਰੋੜਾ ਸਿੰਘ ਦੇ ਪਿੰਡ ਸਿੰਘਪੁਰਾ, ਤਹਿਸੀਲ ਰੋਪੜ ਵਿਖੇ ਗਿਆ ਹੋਇਆ ਸੀ। ਕਰੋੜਾ ਸਿੰਘ ਦੀ ਭਣੇਵੀਂ ਦਾ ਵਿਆਹ ਸੀ। ਰਤਨ ਸਿੰਘ ਉਸ ਦੇ ਨਾਲ ਹੀ ਵਿਆਹ ਵਿਚ ਹਿੱਸਾ ਲੈਣ ਲਈ ਚਲਾ ਗਿਆ। ਪੁਲਿਸ ਨੇ ਉਥੇ ਪਹੁੰਚ ਕੇ ਰਤਨ ਸਿੰਘ ਅਤੇ ਕਰੋੜਾ ਸਿੰਘ ਦੋਹਾਂ ਨੂੰ ਹੀ ਗ੍ਰਿਫ਼ਤਾਰ ਕਰ ਲਿਆ।

ਮੁਖ਼ਬਰ ਨੇ ਪੁਲਿਸ ਨੂੰ ਦੱਸਿਆ ਕਿ ਰਤਨ ਸਿੰਘ ਕੋਲ ਹਥਿਆਰ ਜ਼ਰੂਰ ਹਨ। ਹੋ ਸਕਦਾ ਹੈ ਇਸ ਨੇ ਦੱਬੇ ਹੋਣ ਇਸ ਲਈ ਇਸ ਦਾ ਘਰ ਪੁੱਟ ਕੇ ਦੇਖਿਆ ਜਾਏ। ਦੁਬਾਰਾ ਤਲਾਸ਼ੀ ਸਮੇਂ ਕਮਰਿਆਂ ਦੇ ਫਰਸ਼ ਪੁੱਟੇ ਗਏ ਤਾਂ ਬਹੁਤ ਸਾਰਾ ਅਸਲਾ ਬਰਾਮਦ ਹੋ ਗਿਆ। ਰਤਨ ਸਿੰਘ ਤੇ ਕਰੋੜਾ ਸਿੰਘ ਉੱਪਰ ਨਜਾਇਜ਼ ਹਥਿਆਰ ਰੱਖਣ ਤੇ ਤੋੜ-ਫੋੜ ਦੀਆਂ ਕਾਰਵਾਈਆਂ ਕਰਨ ਦਾ ਮੁਕੱਦਮਾ ਚਲਾਇਆ ਗਿਆ। ਰਤਨ ਸਿੰਘ ਨੂੰ ਦੋ ਸਾਲ ਦੀ ਸਜ਼ਾ ਹੋਈ ਤੇ 1927 ਈ. ਵਿਚ ਇਹ ਰਿਹਾਅ ਹੋਇਆ। ਇਸ ਨੇ ਜੇਲ੍ਹ ਵਿਚੋਂ ਬਾਹਰ ਆ ਕੇ ਪਹਿਲਾਂ ਨਾਲੋਂ ਵੀ ਵੱਧ ਜੋਸ਼ ਨਾਲ ਇਨਕਲਾਬੀ ਸਰਗਰਮੀਆਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਤੇ ਫੜੇ ਜਾਣ ਤੋਂ ਬਚੇ ਇਕਾ ਦੁਕਾ ਬੱਬਰਾਂ ਨਾਲ ਰਾਬਤਾ ਕਾਇਮ ਕੀਤਾ। ਜਲਦੀ ਹੀ ਇਸ ਨੂੰ ਤਹਿਸੀਲ ਗੜ੍ਹਸ਼ੰਕਰ ਦੇ ਅਕਾਲੀ ਜਥੇ ਦਾ ਜਥੇਦਾਰ ਚੁਣ ਲਿਆ ਗਿਆ। ਰਤਨ ਸਿੰਘ ਨੇ ਇਕ ਇਸ਼ਤਿਹਾਰ ਕੱਢ ਕੇ ਐਲਾਨ ਕੀਤਾ ਕਿ ਇਹ ਅਤੇ ਇਸ ਦੇ ਸਾਥੀ ਗੜ੍ਹਸ਼ੰਕਰ, ਬਲਾਚੌਰ ਤੇ ਰਾਹੋਂ ਦੇ ਪੁਲਿਸ ਸਟੇਸ਼ਨਾਂ ਤੇ ਇਕੋ ਦਿਨ ਧਮਾਕੇ ਵਾਲੇ ਬੰਬ ਚਲਾਉਣਗੇ। ਇਹ ਬੰਬ ਸਿਰਫ਼ ਧਮਾਕੇ ਹੀ ਕਰਨਗੇ ਭਾਵ ਇਨ੍ਹਾਂ ਨਾਲ ਕਿਸੇ ਦਾ ਜਾਨੀ ਨੁਕਸਾਨ ਨਹੀਂ ਹੋਵੇਗਾ। ਇਨ੍ਹਾਂ ਧਮਾਕਿਆਂ ਰਾਹੀਂ ਇਹ ਅੰਗਰੇਜ਼ਾਂ ਨੂੰ ਦਸਣਾ ਚਾਹੁੰਦੇ ਸਨ ਕਿ ਇਨ੍ਹਾਂ ਕੋਲ ਇਕੋ ਸਮੇਂ ਸਾਰੇ ਹਿੰਦੁਸਤਾਨ ਵਿਚ ਤਬਾਹੀ ਮਚਾਉਣ ਦੀ ਸ਼ਕਤੀ ਹੈ ਪਰ ਅਜੇ ਇਨ੍ਹਾਂ ਦੀ ਨੀਤੀ ਸ਼ਾਂਤੀ ਦੀ ਹੈ ਅਤੇ ਇਹ ਕਿਸੇ ਨੂੰ ਮਾਰਨਾ ਨਹੀਂ ਚਾਹੁੰਦੇ। ਇਸ ਦਿੱਤੇ ਹੋਏ ਸਮੇਂ ਮੁਤਾਬਕ ਇਹ ਗੜ੍ਹਸ਼ੰਕਰ ਤੇ ਬਲਾਚੌਰ ਦੇ ਵਿਚੋਂ ਸਫ਼ਲ ਰਿਹਾ ਪਰ ਰਾਹੋਂ ਵਿਖੇ ਨਾਕਾਮ ਰਿਹਾ। ਇਸ ਵਿਰੁੱਧ ਪੁਲਿਸ ਨੇ ਨਜਾਇਜ਼ ਅਸਲਾ ਰੱਖਣ, ਬੰਬ ਚਲਾ ਕੇ ਦਹਿਸ਼ਤ ਫੈਲਾਉਣ ਅਤੇ ਪੁਲਿਸ ਨੂੰ ਧਮਕੀ ਭਰੀ ਵਾਰਨਿੰਗ ਦੇਣ ਦੇ ਮੁਕੱਦਮੇ ਦਰਜ ਕੀਤੇ। ਰਤਨ ਸਿੰਘ ਨੇ ਆਪਣੀਆਂ ਸਰਗਰਮੀਆਂ ਭੂਮੀਗਤ (ਅੰਡਰ ਗਰਾਊਂਡ) ਹੋ ਕੇ ਜਾਰੀ ਰੱਖੀਆਂ।

ਪੁਲਿਸ ਨੇ ਇਸ ਦਾ ਘਰ-ਬਾਰ ਅਤੇ ਮਾਲ ਡੰਗਰ ਨੀਲਾਮ ਕਰ ਦਿੱਤਾ। ਇਸ ਸਮਾਨ ਨੂੰ ਹਾਸਲ ਕਰਨ ਲਈ ਇਹ ਪਿੰਡ ਪਰਤਿਆ ਤਾਂ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ। ਕੁਝ ਦਿਨਾਂ ਪਿੱਛੋਂ ਇਸ ਦੇ ਰਿਸ਼ਤੇਦਾਰਾਂ ਅਤੇ ਦੋਸਤਾਂ ਨੇ ਕੋਸ਼ਿਸ਼ ਕਰ ਕੇ ਇਸ ਨੂੰ ਜ਼ਮਾਨਤ ਤੇ ਰਿਹਾਅ ਕਰਵਾ ਲਿਆ। ਮੁਕੱਦਮੇ ਚਲਦੇ ਰਹੇ ਪਰ ਇਸ ਦੇਸ਼ ਭਗਤ ਨੇ ਆਪਣੀਆਂ ਸਰਗਰਮੀਆਂ ਜ਼ਾਰੀ ਰੱਖੀਆਂ। ਇਹ ਰਿਆਸਤ ਬਿਲਾਸਪੁਰ ਵਿਚ ਪਹਾੜ ਦੀ ਇਕ ਖੁੰਦਰ ਵਿਚ ਬੈਠ ਕੇ ਅਸਲਾ ਤਿਆਰ ਕਰ ਕੇ ਇਨਕਲਾਬੀਆਂ ਨੂੰ ਪਹੁੰਚਾਉਂਦਾ ਰਿਹਾ।

ਰਤਨ ਸਿੰਘ ਫਿਰ ਪੁਲਿਸ ਦੇ ਹੱਥ ਆਇਆ ਤਾਂ ਕਈ ਸੱਚੇ-ਝੂਠੇ ਦੋਸ਼ ਲਾ ਕੇ ਇਸ ਨੂੰ ਉਮਰ ਕੈਦ (ਕਾਲੇ ਪਾਣੀ) ਦੀ ਸਜ਼ਾ ਦਿੱਤੀ ਗਈ। ਪੁਲਿਸ ਜਦੋਂ ਗੱਡੀ ਰਾਹੀਂ ਇਸ ਨੂੰ ਲਿਜਾ ਰਹੀ ਸੀ ਤਾਂ ਇਹ ਮੌਕਾ ਪਾ ਕੇ ਦਲੇਰੀ ਨਾਲ ਇਕ ਪੁਲਸੀਏ ਦੀ ਬੰਦੂਕ ਖੋਹ ਕੇ ਚਲਦੀ ਗੱਡੀ ਵਿਚੋਂ ਛਾਲ ਮਾਰ ਕੇ ਫਰਾਰ ਹੋ ਗਿਆ।

ਫਰਾਰ ਹੋਇਆ ਰਤਨ ਸਿੰਘ ਵਾਰਦਾਤਾਂ ਕਰ ਕੇ ਬਰਤਾਨਵੀ ਸਰਕਾਰ ਨੂੰ ਪ੍ਰੇਸ਼ਾਨ ਕਰਦਾ ਰਿਹਾ ਤੇ ਆਖ਼ਰ ਤਹਿਸੀਲ ਗੜਸ਼ੰਕਰ ਦੇ ਪਿੰਡ ਰੁੜਕੀ ਖ਼ਾਸ ਵਿਚ ਠਹਿਰੇ ਰਤਨ ਸਿੰਘ ਨੂੰ ਪੱਕੀ ਇਤਲਾਹ ਦੇ ਆਧਾਰ ਤੇ ਪੁਲਿਸ ਨੇ ਘੇਰਾ ਪਾ ਲਿਆ। ਰਤਨ ਸਿੰਘ ਜਿਸ ਮਕਾਨ ਵਿਚ ਲੁਕਿਆ ਹੋਇਆ ਸੀ ਉਹ ਕੱਚਾ ਸੀ, ਇਸ ਲਈ ਉਸ ਮਕਾਨ ਦੀ ਕੰਧ ਨੂੰ ਪਾੜ ਲਾ ਕੇ ਉਹ ਦੂਸਰੇ ਮਕਾਨ ਵਿਚ ਚਲਾ ਗਿਆ। ਇਥੇ ਇਸ ਨੇ ਇੱਕਲਿਆਂ ਹੀ ਪੁਲਿਸ ਨਾਲ ਗਹਿਗੱਚ ਮੁਕਾਬਲਾ ਕੀਤਾ ਅਤੇ ਉਨ੍ਹਾਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਜਦੋਂ ਇਸ ਕੋਲ ਆਖ਼ਰੀ ਗੋਲੀ ਰਹਿ ਗਈ ਤਾਂ ਇਸ ਨੂੰ ਆਪਣਾ ਪ੍ਰਣ ਯਾਦ ਆਇਆ ਕਿ ਇਹ ਜਿਉਂਦੇ ਜੀਅ ਪੁਲਿਸ ਦੇ ਹੱਥ ਨਹੀਂ ਆਵੇਗਾ ਅਤੇ ਇਸ ਨੇ ਬੰਦੂਕ ਦਾ ਮੂੰਹ ਆਪਣੇ ਵੱਲ ਕਰ ਕੇ ਘੋੜਾ ਦੱਬ ਦਿੱਤਾ। ਇਸ ਤਰ੍ਹਾਂ 15 ਜੁਲਾਈ 1932 ਨੂੰ ਇਸ ਨੇ ਸ਼ਹੀਦੀ ਪ੍ਰਾਪਤ ਕੀਤੀ।

ਹ.ਪੁ.—ਵੀ.ਸ.ਸ਼. - ਗੁਰਮੁਖ ਸਿੰਘ ਮੁਸਾਫ਼ਰ : 250 ਤੋਂ 253

**ਰਤਨ ਸਿੰਘ (ਵੀ.ਚ.)** : ਇਸ ਸੂਰਬੀਰ ਦਾ ਜਨਮ 15 ਦਸੰਬਰ, 1925 ਨੂੰ ਕਪੂਰਥਲਾ ਜ਼ਿਲ੍ਹੇ ਦੇ ਪਿੰਡ ਟਿੱਬਾ ਵਿਖੇ ਸ. ਸੋਹਨ ਸਿੰਘ ਦੇ ਘਰ ਹੋਇਆ। 15 ਦਸੰਬਰ, 1947 ਨੂੰ ਇਹ ਫ਼ੌਜ ਵਿਚ ਭਰਤੀ ਹੋਇਆ।

ਸੰਨ 1971 ਦੀ ਭਾਰਤ-ਪਾਕਿ ਜੰਗ ਸਮੇਂ ਸੂਬੇਦਾਰ ਰਤਨ ਸਿੰਘ ਪੱਛਮੀ ਸੈਕਟਰ ਵਿਚ ਤਾਇਨਾਤ ਇਕ ਕੰਪਨੀ ਦੀ

ਪਲਾਟੂਨ ਦੀ ਕਮਾਨ ਕਰ ਰਿਹਾ ਸੀ। 5 ਦਸੰਬਰ, 1971 ਨੂੰ ਦੁਸ਼ਮਣ ਨੇ ਇਸ ਮੋਰਚੇ ਉੱਪਰ ਭਾਰੀ ਸੰਖਿਆ ਨਾਲ ਹਮਲਾ ਕੀਤਾ। ਸੂਬੇਦਾਰ ਰਤਨ ਸਿੰਘ ਨੇ ਵਰ੍ਹਦੀਆਂ ਗੋਲੀਆਂ ਵਿਚ ਹਰ ਇਕ ਖਾਈ ਵਿਚ ਜਾ ਕੇ ਜਵਾਨਾਂ ਨੂੰ ਹੌਂਸਲਾ ਦਿੱਤਾ ਅਤੇ ਆਦਰਸ਼ਕ ਫ਼ਰਜ਼ ਪਾਲਣਾ ਦੀ ਮਿਸਾਲ ਕਾਇਮ ਕਰ ਕੇ ਚੌਕੀ ਉੱਤੇ ਕਬਜ਼ਾ ਬਣਾਈ ਰੱਖਣ ਲਈ ਆਪਣੇ ਕੰਪਨੀ ਕਮਾਂਡਰ ਦੀ ਸਹਾਇਤਾ ਕੀਤੀ। ਇਸ ਦੇ ਇਸ ਯੋਗਦਾਨ ਕਰ ਕੇ ਇਸ ਨੂੰ ਵੀਰ ਚੱਕਰ ਪ੍ਰਦਾਨ ਕੀਤਾ ਗਿਆ।

**ਰਤਨ, ਕਸ਼ਮੀਰੀ ਨਾਲ (ਮ.ਵੀ.ਚ.)**: ਭਾਰਤ-ਪਾਕਿ ਯੁੱਧ (1971 ਈ.) ਦੌਰਾਨ ਦੇਸ਼ ਲਈ ਸ਼ਹੀਦ ਹੋਏ ਇਸ ਵੀਰ ਸੂਰਮੇ ਦਾ ਜਨਮ ਕਾਂਗੜਾ ਦੇ ਪਿੰਡ ਭਟੇਰ ਵਿਖੇ ਹੋਇਆ। ਇਸ ਨੇ ਜੰਮੂ ਅਤੇ ਕਸ਼ਮੀਰ ਦੇ ਪੁਣਛ ਇਲਾਕੇ ਵਿਚ ਸਿੱਖ ਰੈਜਮੈਂਟ ਦੀ ਪ੍ਰਤਿਨਿਧਤਾ ਕੀਤੀ ਜਿਸ ਵਿਚ ਇਸ ਨੇ ਬੇਮਿਸਾਲ ਵੀਰਤਾ ਦਿਖਾਈ। ਇਸ ਨੂੰ ਇਕ ਅਜਿਹੇ ਇਲਾਕੇ ਦੀ ਸੁਰੱਖਿਆ ਦਾ ਕੰਮ ਸੌਂਪਿਆ ਗਿਆ ਸੀ ਜੋ ਭਾਰਤ ਦੀ ਸੁਰੱਖਿਆ ਵਿਵਸਥਾ ਲਈ ਬਤੌਰ ਕੁੰਜੀ ਕੰਮ ਕਰਦਾ ਸੀ। ਇਸ ਨੇ ਪੂਰੀ ਸੈਨਿਕ ਕੁਸ਼ਲਤਾ ਨਾਲ ਮੋਰਚਿਆਂ ਨੂੰ ਸੰਭਾਲਿਆ। ਦੁਸ਼ਮਣ ਨੇ 3 ਦਸੰਬਰ ਤੋਂ 6 ਦਸੰਬਰ ਤਕ ਇਸ ਖੇਤਰ ਉੱਤੇ ਅਣਗਿਣਤ ਹਮਲੇ ਕੀਤੇ। ਉਨ੍ਹਾਂ ਵਿਚੋਂ ਕੁਝ ਤਾਂ ਬੜੇ ਤਬਾਹਕੁਨ ਸਨ। ਲੈਫਟੀਨੈਂਟ ਕਰਨਲ ਰਤਨ ਨੇ ਹਰ ਵਾਰੀ ਉਹ ਮੋਰਚਾ ਸੰਭਾਲਿਆ ਜਿਥੇ ਦੁਸ਼ਮਣ ਦਾ ਜ਼ਿਆਦਾ ਖ਼ਤਰਾ ਸੀ। ਭਾਰੀ ਗੋਲਾਬਾਰੀ ਅਤੇ ਹਥਿਆਰਾਂ ਦੀ ਮਾਰ ਨੂੰ ਝਲਦਾ ਹੋਇਆ ਇਹ ਹਰ ਬੰਕਰ ਵਿਚ ਗਿਆ ਅਤੇ ਆਪਣੇ ਜਵਾਨਾਂ ਦਾ ਹੌਸਲਾ ਵਧਾਉਂਦਾ ਰਿਹਾ। ਇਸ ਨੇ ਆਪਣੇ ਯਤਨਾਂ ਨਾਲ ਦੁਸ਼ਮਣ ਨੂੰ ਭਾਰੀ ਨੁਕਸਾਨ ਪਹੁੰਚਾਇਆ ਅਤੇ ਦੁਸ਼ਮਣ ਦੇ ਹਮਲਿਆਂ ਨੂੰ ਪਛਾੜਨ ਵਿਚ ਪੂਰੀ ਤਰ੍ਹਾਂ ਸਫਲ ਹੋਇਆ।

ਇਸ ਸਾਰੀ ਕਾਰਵਾਈ ਵਿਚ ਲੈਫ਼ਟੀਨੈਂਟ ਕਰਨਲ ਰਤਨ ਨੇ ਜਿਸ ਬਹਾਦਰੀ ਅਤੇ ਦ੍ਰਿੜ ਵਿਸ਼ਵਾਸ ਦਾ ਪ੍ਰਦਰਸ਼ਨ ਕੀਤਾ ਉਹ ਬਾਕੀ ਜਵਾਨਾਂ ਲਈ ਪ੍ਰੇਰਨਾ ਸ੍ਰੋਤ ਸੀ ਜਿਸ ਕਾਰਨ ਇਸ ਸੂਰਬੀਰ ਨੂੰ ਮਹਾਂਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

**ਰਤਨ ਕੌਰ** : ਇਹ ਗੁਜਰਾਤ ਦੇ ਪ੍ਰਸਿੱਧ ਰਈਸ ਸਾਹਿਬ ਸਿੰਘ ਦੀ ਪਤਨੀ ਸੀ। ਸੰਨ 1811 ਵਿਚ ਸਰਦਾਰ ਸਾਹਿਬ ਸਿੰਘ ਦ੍ਹੀ ਮੌਤ ਹੋ ਜਾਣ ਉਪਰੰਤ ਮਹਾਰਾਜਾ ਰਣਜੀਤ ਸਿੰਘ ਨੇ ਇਸ ਨਾਲ ਵਿਆਹ ਕਰ ਲਿਆ। ਸੰਨ 1820 ਵਿਚ ਮਹਾਰਾਜਾ ਰਣਜੀਤ ਸਿੰਘ ਮੁਲਤਾਨ ਵੱਲ ਘੁੰਮਣ ਗਿਆ ਤਾਂ ਰਾਣੀ ਰਤਨ ਕੌਰ ਅਤੇ ਰਾਣੀ ਦਿਆ ਕੌਰ ਨੂੰ ਨਾਲ ਲੈ ਗਿਆ। ਉਥੇ ਇਸ ਨੇ ਹੋਲੀ ਦਾ ਤਿਉਹਾਰ ਬੜੀ ਧੂਮ ਧਾਮ ਨਾਲ ਮਨਾਇਆ। ਹੋਲੀ ਦੀ ਖੁਸ਼ੀ ਵਿਚ ਹੋਰ ਵੀ ਵਾਧਾ ਹੋ ਗਿਆ ਕਿਉਂਕਿ ਦਿਆ ਕੌਰ ਅਤੇ ਰਤਨ ਕੌਰ ਦੀ ਕੁੱਖੋਂ ਪੁੱਤਰ ਜਨਮੇ ਸਨ। ਮਹਾਰਾਜੇ ਨੇ ਰਤਨ ਕੌਰ ਦੇ ਮੁੰਡੇ ਦਾ ਨਾਂ ਮੁਲਤਾਨਾ ਸਿੰਘ ਰਖਿਆ ਅਤੇ ਦਿਆ ਕੌਰ ਦੇ ਮੁੰਡਿਆਂ ਦਾ ਨਾਂ ਪਿਸ਼ੌਰਾ ਸਿੰਘ ਅਤੇ ਕਸ਼ਮੀਰਾ ਸਿੰਘ ਰਖਿਆ। ਉਸ ਨੇ ਇਹ ਨਾਂ ਆਪਣੀਆਂ ਉਸ ਸਮੇਂ ਹੋਈਆਂ ਮੁਲਤਾਨ, ਪਿਸ਼ਾਵਰ ਅਤੇ ਕਸ਼ਮੀਰ ਦੀਆਂ ਜਿੱਤਾਂ ਕਾਰਨ ਰੱਖੇ।

ਹ.ਪੁ.–ਮਹਾਰਾਜਾ ਰਣਜੀਤ ਸਿੰਘ - ਖੁਸ਼ਵੰਤ ਸਿੰਘ : 134, 185, ਹਿ.ਸਿ.- ਗੁਪਤਾ : 251

**ਰਤਨਪੁਰਾ** : ਇਹ ਹਰਿਆਣਾ ਪ੍ਰਾਂਤ ਦੇ ਅੰਬਾਲਾ ਜ਼ਿਲ੍ਹਾ ਦਾ ਇਕ ਪਿੰਡ ਹੈ ਜੋ ਰੇਲਵੇ ਸਟੇਸ਼ਨ ਜਗਾਧਰੀ ਤੋਂ ਲਗਭਗ ਚਾਰ ਕਿ.ਮੀ. ਦੂਰ ਸਥਿਤ ਹੈ। ਹਰਿਆਣਾ ਪ੍ਰਾਂਤ ਬਣਨ ਤੋਂ ਪਹਿਲਾਂ ਇਹ ਪਿੰਡ ਪੈਪਸੂ ਵਿਚ ਸ਼ਾਮਲ ਸੀ।

ਸ੍ਰੀ ਗੁਰੂ ਤੇਗ ਬਹਾਦਰ ਜੀ ਬੁੜੀਏ ਨੂੰ ਜਾਂਦੇ ਹੋਏ ਇਥੇ ਬਿਰਾਜੇ ਸਨ। ਹੁਣ ਇਥੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ।

ਹ.ਪੁ.–ਮ.ਕੋ., ਤ.ਗੁ.ਖਾ.;ਤ.ਗਾ.ਗੁ.

**ਰਤਨ ਰਾਏ** : ਆਸਾਮ ਦਾ ਇਹ ਰਈਸ, ਰਾਜਾ ਰਾਮ ਰਾਏ ਦਾ ਪੁੱਤਰ ਸੀ। ਇਸ ਦੀ ਮਾਤਾ ਦਾ ਨਾਂ ਸਵਰਨਮਤੀ ਸੀ। ਰਤਨ ਰਾਏ ਦਾ ਜਨਮ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਵਰਦਾਨ ਨਾਲ ਹੋਇਆ ਸੀ। ਇਹ ਸੰਦਲ ਦੀ ਕਲਾਦਾਰ ਚੌਕੀ, ਪੰਜ ਘੋੜੇ ਅਤੇ ਪ੍ਰਸਾਦੀ ਹਾਥੀ ਆਦਿ ਭੇਟਾ ਲੈ ਕੇ 1678 ਈ. ਵਿਚ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਆਇਆ ਤੇ ਸਿੱਖ ਬਣਿਆ ਸੀ।

ਹ.ਪੁ.–ਮ.ਕੋ.;ਤ.ਗੁ.ਖਾ.

**ਰਤਨੂ ਚੰਦ (ਵਜ਼ੀਰ)** : ਇਹ ਜੰਮੂ ਦੇ ਰਾਜਾ ਗੁਲਾਬ ਸਿੰਘ ਡੋਗਰਾ ਦਾ ਵਜ਼ੀਰ ਸੀ। ਇਸ ਨੇ 1842 ਈ. ਵਿਚ ਲਦਾਖ ਤੇ ਪੁਨਰ ਜਿੱਤ ਪ੍ਰਾਪਤ ਕਰਨ ਸਮੇਂ ਡੋਗਰਾ ਜਰਨੈਲ ਦੀਵਾਨ ਹਰੀ ਚੰਦ ਦੀ ਕਾਫੀ ਸਹਾਇਤਾ ਕੀਤੀ ਸੀ। ਸੰਨ 1841 ਵਿਚ ਲਦਾਖ ਵਿਖੇ ਜਰਨੈਲ ਜ਼ੋਰਾਵਰ ਸਿੰਘ ਨੂੰ ਹਰਾ ਕੇ ਰਾਜਿਆਂ ਵਿਰੁੱਧ ਲਾਹੌਰ ਦਰਬਾਰ ਦੀਆਂ ਮੁਹਿੰਮਾਂ ਸਮੇਂ ਜਰਨੈਲ ਰਣਜੋਧ ਸਿੰਘ ਨੇ ਇਸ ਨੂੰ ਹਰਾ ਦਿੱਤਾ ਸੀ। 30 ਅਗਸਤ, 1846 ਨੂੰ ਕਸ਼ਮੀਰ ਦੇ ਗਵਰਨਰ ਸ਼ੇਖ ਇਮਾਮੁਦੀਨ ਨੇ ਰਾਜਾ ਗੁਲਾਬ ਸਿੰਘ ਦੀਆਂ ਫ਼ੌਜਾਂ ਦਾ ਵਿਰੋਧ ਕੀਤਾ ਜੋ ਕਿ ਵਾਦੀ ਨੂੰ ਹਥਿਆਉਣਾ ਚਾਹੁੰਦਾ ਸੀ। ਵਜ਼ੀਰ ਲਖਪਤ ਰਾਏ ਮਾਰਿਆ ਗਿਆ ਅਤੇ ਰਤਨੂੰ ਵਜ਼ੀਰ ਨੇ ਹਰੀ ਪਰਬਤ ਦੇ ਕਿਲੇ ਵਿਚ ਸ਼ਰਨ ਲੈ ਲਈ।

ਹ.ਪੁ.–ਹੂ ਜ਼. ਹੂ. ਇਨ ਦੀ ਹਿਸ.ਆਫ਼.ਪੰਜਾਬ : 330

**ਰੰਧਾਵਾ** :ਇਹ ਜੱਟਾਂ ਦਾ ਗੋਤ ਹੈ। ਇਸ ਗੋਤ ਦਾ ਪਿਛੋਕੜ ਰਾਜਪੂਤਾਂ ਵਿਚੋਂ ਹੈ। ਜੈਸਲਬੰਸ ਦੇ ਪ੍ਰਤਾਪੀ ਰਾਜੇ ਰੰਧਾਵੇ ਭੱਟੀ ਤੋਂ ਇਹ ਗੋਤ ਪ੍ਰਚੱਲਤ ਹੋਇਆ। ਸਿੱਖ ਧਰਮ ਦੀ ਪ੍ਰਸਿੱਧ ਸ਼ਖ਼ਸੀਅਤ ਬਾਬਾ ਬੁੱਢਾ ਜੀ ਰੰਧਾਵਾ ਗੋਤ ਦੇ ਜੱਟ ਸਨ। ਇਹ ਗੋਤ ਪਾਕਿਸਤਾਨ ਦੇ ਮੁਸਲਮਾਨ ਜੱਟਾਂ ਵਿਚ ਵੀ ਪਾਇਆ ਜਾਂਦਾ ਹੈ।

ਰੰਧਾਵਾ ਗੋਤ ਨਾਲ ਸੰਬਧਤ ਕਈ ਵਿਅਕਤੀਆਂ ਨੇ ਪੰਜਾਬ ਦੇ ਸਾਹਿਤ, ਰਾਜਨੀਤੀ ਅਤੇ ਪ੍ਰਸ਼ਾਸਕੀ ਸੇਵਾਵਾਂ ਵਿਚ ਵੱਡੀਆਂ ਮੱਲਾਂ ਮਾਰੀਆਂ ਹਨ।

ਹ.ਪੁ.–ਮ.ਕੋ.

**ਰੰਧਾਵਾ, ਸਰਦੂਲ ਸਿੰਘ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 10 ਅਕਤੂਬਰ, 1026 ਨੂੰ ਅੰਬਾਲਾ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਲੈਫਟੀਨੈਂਟ ਕਰਨਲ ਜੀਵਨ ਸਿੰਘ ਸੀ। ਇਸ ਨੇ 28 ਅਪ੍ਰੈਲ, 1964 ਨੂੰ ਫੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

20 ਅਕਤੂਬਰ, 1962 ਨੂੰ ਭਾਰਤ-ਚੀਨ ਯੁੱਧ ਸਮੇਂ ਮੇਜਰ ਰੰਧਾਵਾ ਜੰਮੂ ਕਸ਼ਮੀਰ ਦੇ ਇਕ ਦਸਤੇ ਦੀ ਪ੍ਰਤਿਨਿਧਤਾ ਕਰ

ਰਿਹਾ ਸੀ। ਦੁਸ਼ਮਣ ਵੱਲੋਂ ਭਾਰੀ ਗੋਲਾਬਾਰੀ ਕੀਤੇ ਜਾਣ ਤੇ ਵੀ ਇਹ ਆਪਣੀ ਇਕ ਚੌਕੀ ਤੋਂ ਦੂਜੀ ਚੌਕੀ ਤਕ ਜਾ ਕੇ ਆਪਣੇ ਜਵਾਨਾਂ ਦਾ ਮਨੋਬਲ ਵਧਾਉਂਦਾ ਰਿਹਾ। ਇਸ ਨੇ ਦੁਸ਼ਮਣ ਦੀ ਸੰਖਿਆ ਅਤੇ ਸ਼ਕਤੀ ਜ਼ਿਆਦਾ ਹੁੰਦੇ ਹੋਏ ਵੀ ਆਪਣੇ ਜਵਾਨਾਂ ਦੀ ਯੋਗ ਅਗਵਾਈ ਕਰਦਿਆਂ ਸਾਹਸ, ਦ੍ਰਿੜ੍ਹ ਵਿਸ਼ਵਾਸ ਅਤੇ ਵੀਰਤਾ ਦਾ ਪ੍ਰਦਰਸ਼ਨ ਕੀਤਾ।

ਇਸ ਦੀ ਇਸ ਵੀਰਤਾ ਲਈ ਇਸ ਨੂੰ ਮਹਾਂਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

**ਰੰਧਾਵਾ, ਬਲਜੀਤ ਸਿੰਘ (ਮ.ਵੀ.ਚ.)** : ਭਾਰਤ - ਪਾਕਿ ਯੁੱਧ ਵਿਚ ਵੀਰਤਾ ਦਿਖਾਉਣ ਵਾਲੇ ਇਸ ਯੋਧੇ ਦਾ ਜਨਮ 11 ਨਵੰਬਰ , 1934 ਨੂੰ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਈਸਾਪੁਰ ਵਿਖੇ ਸ.ਆਰ.ਐਸ. ਰੰਧਾਵਾ ਦੇ ਘਰ ਹੋਇਆ। ਇਸ ਨੇ 14 ਦਸੰਬਰ, 1958 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

16 ਮਈ, 1965 ਨੂੰ ਪਾਕਿਸਤਾਨੀ ਹਮਲਾਵਰਾਂ ਨੇ ਕਾਰਗਿਲ ਖੇਤਰ (ਜੰਮੂ ਕਸ਼ਮੀਰ) ਵਿਚ ਭਾਰਤ ਦੀ ਇਕ ਚੌਕੀ ਉੱਤੇ ਹਮਲਾ ਕੀਤਾ ਜੋ ਭਾਰਤੀ ਫ਼ੌਜਾਂ ਦੁਆਰਾ ਅਸਫ਼ਲ ਕਰ ਦਿੱਤਾ ਗਿਆ। ਮੇਜਰ ਰੰਧਾਵਾ ਦੀ ਕੰਪਨੀ ਨੂੰ ਦੁਸ਼ਮਣ ਨੂੰ ਪਿੱਛੇ ਹਟਾਉਣ ਅਤੇ ਉਸ ਦੇ ਇਕ ਸੁਰੱਖਿਅਤ ਟਿਕਾਣੇ ਉੱਤੇ ਅਧਿਕਾਰ ਕਰਨ ਦਾ ਆਦੇਸ਼ ਕੀਤਾ ਗਿਆ। ਮੇਜਰ ਰੰਧਾਵਾ ਦੀ ਕੰਪਨੀ ਬਿਖੜੇ ਰਾਹਾਂ ਅਤੇ ਉਬੜ ਖਾਬੜ ਪਹਾੜੀਆਂ ਨੂੰ ਪਾਰ ਕਰ ਕੇ ਅੱਗੇ ਵਧੀ ਅਤੇ 17 ਮਈ, 1965 ਦੀ ਰਾਤ ਨੂੰ ਦੋ ਵਜੇ ਇਨ੍ਹਾਂ ਨੇ ਦੁਸ਼ਮਣ ਦੇ ਟਿਕਾਣੇ ਉੱਤੇ ਹਮਲਾ ਕਰ ਦਿੱਤਾ। ਇਸ ਯਤਨ ਵਿਚ ਕੰਪਨੀ ਨੂੰ ਦੁਸ਼ਮਣ ਦੀ ਭਾਰੀ ਮਾਰਟਰ, ਹਲਕੀ ਮਸ਼ੀਨਗਨ ਅਤੇ ਛੋਟੇ ਹਥਿਆਰਾਂ ਦੀ ਗੋਲਾਬਾਰੀ ਦਾ ਸਾਹਮਣਾ ਕਰਨ ਪਿਆ ਪਰ ਇਹ ਆਪਣੀ ਸੁਰੱਖਿਆ ਦੀ ਫ਼ਿਕਰ ਨਾ ਕਰਦਾ ਹੋਇਆ ਆਪਣੇ ਥੋੜ੍ਹੇ ਜਿਹੇ ਜਵਾਨਾਂ ਨੂੰ ਲੈ ਕੇ ਅੱਗੇ ਵਧਿਆ ਅਤੇ ਚੌਕੀ ਉੱਤੇ ਕਬਜ਼ਾ ਕਰਨ ਵਿਚ ਸਫ਼ਲ ਹੋ ਗਿਆ। ਇਸੇ ਪਹਾੜੀ ਉੱਤੇ ਇਕ ਹਲਕੀ ਮਸ਼ੀਨਗਨ ਜੋ ਕਿ ਇਨ੍ਹਾਂ ਦੇ ਰਸਤੇ ਵਿਚ ਰੁਕਾਵਟ ਪਾ ਰਹੀ ਸੀ, ਨੂੰ ਨਸ਼ਟ ਕਰਨ ਦੇ ਯਤਨ ਵਿਚ ਇਸ ਨੂੰ ਗੋਲੀ ਲੱਗੀ ਅਤੇ ਇਹ ਡਿਗ ਪਿਆ। ਫਿਰ ਵੀ ਇਹ ਆਪਣੇ ਜਵਾਨਾਂ ਨੂੰ ਅੱਗੇ ਵੱਧਣ ਲਈ ਉਤਸ਼ਾਹਿਤ ਕਰਦਾ ਰਿਹਾ। ਹਮਲੇ ਵਿਚ ਕਿਸੇ ਤਰ੍ਹਾਂ ਦੀ ਰੁਕਾਵਟ ਨਾ ਪਵੇ ਇਸ ਲਈ ਇਸ ਨੇ ਆਪਣੇ ਸਹਿਯੋਗੀਆਂ ਨੂੰ ਆਪਣੀ ਦੇਖਭਾਲ ਕਰਨ ਤੋਂ ਮਨ੍ਹਾ ਕਰ ਦਿੱਤਾ। ਇਸ ਤਰ੍ਹਾਂ ਆਪਣੇ ਉਦੇਸ਼ ਦੀ ਪੂਰਤੀ ਕਰਦੇ ਹੋਏ ਇਸ ਨੇ ਆਪਣਾ ਜੀਵਨ ਕੁਰਬਾਨ ਕਰ ਦਿੱਤਾ।

ਇਸ ਹਮਲੇ ਵਿਚ ਮੇਜਰ ਰੰਧਾਵਾ ਨੇ ਭਾਰਤੀ ਸੈਨਾ ਦੀਆਂ ਪਰੰਪਰਾਵਾਂ ਦੇ ਅਨੁਕੂਲ ਜਿਸ ਸਾਹਸ ਅਤੇ ਆਤਮ ਬਲੀਦਾਨ ਦਾ ਪ੍ਰਦਰਸ਼ਨ ਕੀਤਾ ਉਸ ਸਦਕਾ। ਇਸ ਨੂੰ ਮਹਾਂਵੀਰ ਚੱਕਰ (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਰੰਧਾਵਾ, ਮਹਿੰਦਰ ਸਿੰਘ (ਡਾ.)** : ਇਕ ਕਾਬਲ ਪ੍ਰਬੰਧਕ, ਲੇਖਕ, ਕਲਾਕਾਰ, ਵਿਗਿਆਨੀ ਅਤੇ ਕਲਾਕਾਰਾਂ ਤੇ ਸਾਹਿਤਕਾਰਾਂ ਦੇ ਸਰਪ੍ਰਸਤ ਡਾ. ਮਹਿੰਦਰ ਸਿੰਘ ਰੰਧਾਵਾ ਦਾ ਜਨਮ 2 ਫ਼ਰਵਰੀ, 1909 ਨੂੰ ਜ਼ਿਲ੍ਹਾ ਫਿਰੋਜ਼ਪੁਰ ਦੇ ਕਸਬੇ ਜ਼ੀਰਾ ਵਿਖੇ ਸ. ਸ਼ੇਰ ਸਿੰਘ ਰੰਧਾਵਾ ਦੇ ਘਰ ਹੋਇਆ।

ਇਸ ਨੇ 1924 ਈ. ਵਿਚ ਖ਼ਾਲਸਾ ਹਾਈ ਸਕੂਲ, ਮੁਕਤਸਰ ਤੋਂ ਮੈਟ੍ਰਿਕ ਅਤੇ 1930 ਈ. ਵਿਚ ਸਰਕਾਰੀ ਕਾਲਜ, ਲਾਹੌਰ ਤੋਂ ਐਮ.ਐਸ.ਸੀ. ਪਾਸ ਕੀਤੀ। ਇਹ ਸਾਰੇ ਇਮਤਿਹਾਨ ਪਹਿਲੇ ਦਰਜੇ ਵਿਚ ਰਹਿ ਕੇ ਪਾਸ ਕਰਦਾ ਰਿਹਾ।



ਡਾ, ਮਹਿੰਦਰ ਸਿੰਘ ਰੰਧਾਵਾ

ਸੰਨ 1953 ਵਿਚ ਇਸ ਨੂੰ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵੱਲੋਂ ਬੀ.ਐਸ.ਸੀ. ਦੀ ਡਿਗਰੀ ਪ੍ਰਦਾਨ ਕੀਤੀ ਗਈ। ਇਸ ਨੂੰ 23 ਸਤੰਬਰ, 1934 ਨੂੰ ਇੰਡੀਅਨ ਸਿਵਲ ਸਰਵਿਸ ਲਈ ਚੁਣ ਲਿਆ ਗਿਆ ਤੇ ਸਭ ਤੋਂ ਪਹਿਲਾਂ ਇਹ ਸਹਾਰਨਪੁਰ ਵਿਖੇ ਐਸਿਸਟੈਂਟ ਮੈਜਿਸਟਰੇਟ ਨਿਯੁਕਤ ਹੋਇਆ ਜਿਥੇ ਇਹ 1936 ਈ. ਤਕ ਰਿਹਾ। ਇਸ ਉਪਰੰਤ 1936-38 ਵਿਚ ਫੈਜ਼ਾਬਾਦ ਵਿਖੇ ਜਾਇੰਟ ਮੈਜਿਸਟਰੇਟ, 1938-39 ਈ. ਵਿਚ ਅਲਮੋੜਾ ਵਿਖੇ ਜਾਇੰਟ ਮੈਜਿਸਟਰੇਟ, 1939-40 ਵਿਚ ਅਲਾਹਾਬਾਦ ਦਾ ਐਡੀਸ਼ਨਲ ਡਿਸਟ੍ਰਿਕਟ ਮੈਜਿਸਟਰੇਟ ਅਤੇ ਕੁਲੈਕਟਰ, 1940-41 ਈ. ਵਿਚ ਆਗਰਾ ਵਿਖੇ ਡਿਸਟ੍ਰਿਕਟ ਮੈਜਿਸਟਰੇਟ, 1942-45 ਈ. ਵਿਚ ਰਾਇ ਬਰੇਲੀ ਦਾ ਡਿਪਟੀ ਕਮਿਸ਼ਨਰ, 1945 ਵਿਚ ਸੰਯੁਕਤ ਰਾਸ਼ਟਰ ਦੀ ਕੈਨੇਡਾ ਵਿਚ ਹੋ ਰਹੀ ਫੂਡ ਐਂਡ ਐਗਰੀਕਲਚਰਲ ਆਰਗਨਾਈਜੇਸ਼ਨ ਦੇ ਭਾਰਤੀ ਡੈਲੀਗੇਸ਼ਨ ਦਾ ਸੈਕਟਰੀ, 1945-46 ਈ. ਵਿਚ ਇੰਡੀਅਨ ਕੌਂਸਲ ਆਫ਼ ਐਗਰੀਕਲਚਰਲ ਰਿਸਰਚ, ਨਵੀਂ ਦਿੱਲੀ ਦਾ ਸੈਕਟਰੀ ਅਤੇ 1946-48 ਵਿਚ ਦਿੱਲੀ ਦਾ ਡਿਪਟੀ ਕਮਿਸ਼ਨਰ ਰਿਹਾ। ਉੱਤਰ-ਪ੍ਰਦੇਸ ਅਤੇ ਦਿੱਲੀ ਵਿਖੇ ਇਕ ਪ੍ਰਬੰਧਕ ਵੱਜੋਂ 14 ਸਾਲ ਬਿਤਾਉਣ ਉਪਰੰਤ 1948-49 ਈ. ਵਿਚ ਅੰਬਾਲੇ (ਉਸ ਸਮੇਂ ਇਹ ਪੰਜਾਬ ਦਾ ਇਕ ਜ਼ਿਲ੍ਹਾ ਸੀ) ਦਾ ਡਿਪਟੀ ਕਮਿਸ਼ਨਰ ਰਿਹਾ। 1949-51 ਈ. ਵਿਚ ਇਹ ਐਡੀਸ਼ਨਲ ਡਾਇਰੈੱਕਟਰ ਜਨਰਲ ਰੀਹੈਬਲੀਟੇਸ਼ਨ ਪੰਜਾਬ ਦੇ ਅਹੁਦੇ ਤੇ ਸੁਸ਼ੋਭਿਤ ਰਿਹਾ।

ਮੁੜ ਵਸਾਉ ਮਹਿਕਮੇ ਦਾ ਉਚਤਮ-ਮੁਖੀ ਹੋਣ ਦੇ ਨਾਤੇ ਇਸ ਦਾ ਵਾਹ ਸਿੱਧੇ ਤੌਰ ਉੱਤੇ ਪੱਛਮੀ ਪੰਜਾਬ ਤੋਂ ਉਜੜ ਕੇ ਆਏ ਪੰਜਾਬੀਆਂ ਨਾਲ ਪਿਆ। ਇਸ ਨਾਲ ਇਸ ਨੂੰ ਪੰਜਾਬ ਦੀ ਜ਼ਿੰਦਗੀ ਅਤੇ ਵੰਡ ਦੇ ਦੁਖਾਂਤ ਬਾਰੇ ਡੂੰਘਾ ਅਨੁਭਵ ਹੋਇਆ ਜੋ ਬਾਅਦ ਵਿਚ ਇਸ ਦੀਆਂ ਕਈ ਰਚਨਾਵਾਂ ਦਾ ਆਧਾਰ ਬਣਿਆ।

ਡਾ. ਮਹਿੰਦਰ ਸਿੰਘ ਰੰਧਾਵਾ 1951-53 ਈ. ਦੌਰਾਨ

ਅੰਬਾਲਾ ਡਵੀਜ਼ਨ ਵਿਚ ਕਮਿਸ਼ਨਰ ਵੱਜੋਂ ਸੇਵਾ ਕਰਦਾ ਰਿਹਾ ਤੇ ਫਿਰ 1953-55ਈ. ਵਿਚ ਡਿਵੈਲਪਮੈਂਟ ਰੀਹੈਬਲੀਟੇਸ਼ਨ ਦਾ ਕਮਿਸ਼ਨਰ ਅਤੇ ਇਵੈਕੁਈ ਪਰਾਪਰਟੀ ਦਾ ਰਾਜ ਕਸਟੋਡੀਅਨ ਬਣਿਆ। ਸੰਨ 1955 ਵਿਚ ਇਸ ਨੂੰ ਇੰਡੀਅਨ ਕੌਂਸਲ ਆੱਫ਼ ਐਗਰੀਕਲਚਰਲ ਮਨਿਸਟਰੀ ਦਾ ਐਡੀਸ਼ਨਲ ਸੈਕਟਰੀ ਬਣਾਇਆ ਗਿਆ। ਇਸ ਉਪਰੰਤ ਇਸ ਨੂੰ ਕੇਂਦਰੀ ਪ੍ਰਦੇਸ਼ ਚੰਡੀਗੜ੍ਹ ਦਾ ਮੁੱਖ ਪ੍ਰਸ਼ਾਸਕ ਨਿਯੁਕਤ ਕੀਤਾ ਗਿਆ।

ਇਸ ਦੀਆਂ ਵਿਗਿਆਨਕ ਤੇ ਅਕਾਦਮਿਕ ਪ੍ਰਾਪਤੀਆਂ ਨੂੰ ਦੇਖਦੇ ਹੋਏ ਇਸ ਨੂੰ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦਾ ਵਾਈਸ ਚਾਂਸਲਰ ਵੀ ਨਿਯੁਕਤ ਕੀਤਾ ਗਿਆ ਜਿਸ ਕਾਰਨ ਇਸ ਯੂਨੀਵਰਸਿਟੀ ਦਾ ਨਾਂ ਦਨੀਆ ਵਿਚ ਬਹੁਤ ਚਮਕਿਆ।

ਪੰਜਾਬ ਦੇ ਇਸ ਸ਼ੁਭਚਿੰਤਕ ਤੇ ਸਫ਼ਲ ਯੋਜਨਾਕਾਰ ਦੀ ਪ੍ਰਤਿਭਾ ਨੂੰ ਸਾਹਮਣੇ ਰਖਦਿਆਂ ਪੰਜਾਬ ਸਰਕਾਰ ਵੱਲੋਂ ਸਮੇਂ-ਸਮੇਂ ਤੇ ਇਸ ਦੀ ਸਲਾਹ ਲਈ ਜਾਂਦੀ ਸੀ। ਸਰਕਾਰੇ ਦਰਬਾਰੇ ਇਸ ਦਾ ਬਹੁਤ ਸਤਿਕਾਰ ਸੀ। ਇਸ ਦੀਆਂ ਗੌਰਵਮਈ ਸੇਵਾਵਾਂ ਦੇ ਬਦਲੇ ਪੰਜਾਬ ਸਰਕਾਰ ਵੱਲੋਂ 1969 ਵਿਚ ਇਸ ਨੂੰ ਵਿਸ਼ੇਸ਼ ਤੌਰ ਤੇ ਸਨਮਾਨਿਆ ਗਿਆ। ਡਾ. ਮਹਿੰਦਰ ਸਿੰਘ ਰੰਧਾਵਾ ਨੂੰ ਪੰਜਾਬੀ ਰਹਿਣ-ਸਹਿਣ, ਸਭਿਆਚਾਰ, ਲੋਕ-ਸਾਹਿਤ ਅਤੇ ਚਿੱਤਰਕਾਰੀ ਨਾਲ ਡੂੰਘਾ ਲਗਾਉ ਸੀ। ਇਨ੍ਹਾਂ ਖੇਤਰਾਂ ਵਿਚ ਕੀਤੇ ਇਸ ਦੇ ਬਹੁਪੱਖੀ ਕੰਮ ਨੂੰ ਪੰਜਾਬੀ ਵਿਦਵਾਨ ਤੇ ਪ੍ਰਸੰਸਕ ਬਹੁਤ ਸਤਿਕਾਰ ਦੀ ਨਜ਼ਰ ਨਾਲ ਦੇਖਦੇ ਹਨ।

ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੇ ਆਸ਼ਿਕ ਇਸ ਉਚ ਅਧਿਕਾਰੀ ਦੀਆਂ ਪੁਸਤਕਾਂ ਦਾ ਵੇਰਵਾ ਨਿਮਨ-ਲਿਖਤ ਅਨੁਸਾਰ ਹੈ

**ਪੰਜਾਬੀ**— ਪੰਜਾਬ ਦੇ ਲੋਕ-ਗੀਤ (1955), ਕਾਂਗੜਾ ਦੇ ਲੋਕ-ਗੀਤ (1954), ਕੁੱਲੂ ਦੇ ਲੋਕ-ਗੀਤ (1955); ਹਰਿਆਣਾ ਦੇ ਲੋਕ-ਗੀਤ (1956), ਪੰਜਾਬੀ ਪ੍ਰੀਤ ਕਹਾਣੀਆਂ, 'ਕਾਂਗੜਾ' ਆਦਿ। ਇਸ ਨੇ ਕਈ ਪੁਸਤਕਾਂ ਦੀ ਸੰਪਾਦਨਾ ਵੀ ਕੀਤੀ ਜਿਵੇਂ ਕਿ ਭਾਸ਼ਾ ਵਿਭਾਗ, ਪੰਜਾਬ ਦੁਆਰਾ ਪ੍ਰਕਾਸ਼ਿਤ ਪੁਸਤਕ 'ਪੰਜਾਬ' ਆਦਿ।

**ਹਿੰਦੀ**— ਕਾਂਗੜਾ ਕੇ ਲੋਕ-ਗੀਤ (1954); ਕੁੱਲੂ ਕੇ ਲੋਕ-ਗੀਤ (1955) ਹਰਿਆਣਾ ਕੇ ਲੋਕ-ਗੀਤ (1956) ਆਦਿ।

**ਅੰਗਰੇਜ਼ੀ**— (ਪੇਂਡੂ ਵਿਕਾਸ ਬਾਰੇ)(1) ਡਿਵੈਲਪਿੰਗਾ ਵਿਲੇਜਿਜ਼ ਆੱਫ਼ ਇੰਡੀਆ (1947), ਨੈਸ਼ਨਲ ਐਕਸਟੈਨਸ਼ਨ ਸਰਵਿਸ ਐਂਡ ਕਮਿਉਨਟੀ ਪਰਾਜੈਕਟਸ ਇਨ ਪੰਜਾਬ (1954); ਫੁਲਕਾਰੀ। ਆਉਟ ਆਫ਼ ਦੀ ਐਸਿਜ਼ (1953)

**ਵਿਗਿਆਨਕ ਅਧਿਐਨ**—(1) ਦੀ ਬਰਥ ਆਫ਼ ਹਿਮਾਲਾਇਅਜ਼ (1947), (2) ਬਿਊਟੀਫਾਈਇੰਗ ਇੰਡੀਆ (1950), (3) ਫਲਾਵਰਿੰਗ ਟਰੀਜ਼ ਇਨ ਇੰਡੀਆ (1956) ਆਦਿ।

**ਚਿੱਤਰਕਾਰੀ ਬਾਰੇ**— ਦੀ ਆਰਟ ਆਫ਼ ਅਚਸਾ ਬ੍ਰਿਊਸਟਰ ਐਂਡ ਈ. ਐਚ. ਬ੍ਰਿਊਸਟਰ (144), ਦੀ ਆਰਟ ਆੱਫ਼ ਸੁਸ਼ੀਲ ਕੁਮਾਰ, ਹਿਮਾਲਿਆ ਬਿਰੇਸਵਰ ਸੇਨ (1947), ਕਾਂਗੜਾ ਵੈਲੀ ਪੈਟਿੰਗਜ਼ (9154), ਦੀ ਆਰਟ ਆਫ਼ ਦਮਯੰਤੀ ਚਾਵਲਾ (156) (6) ਕਿਸ਼ਨ ਲੀਜੈਂਡ ਆਦਿ।

ਬਹੁਪੱਖੀ ਪ੍ਰਤਿਭਾ ਦਾ ਸਵਾਮੀ ਡਾ. ਰੰਧਾਵਾ ਕਈ ਸਭਾ ਸੁਸਾਇਟੀਆਂ ਦਾ ਮੈਂਬਰ ਅਤੇ ਅਹੁਦੇਦਾਰ ਵੀ ਰਿਹਾ। 3 ਮਾਰਚ, 1986 ਨੂੰ ਵੀਹਵੀਂ ਸਦੀ ਦੇ ਇਸ ਮਹਾਨ ਮਨੁੱਖ ਦਾ ਦਿਲ ਦੌਰਾ ਪੈਣ ਕਾਰਨ ਦੇਹਾਂਤ ਹੋ ਗਿਆ।

ਹ.ਪੁ.—ਪੰ.ਲਿ.ਕੋ.; ਪੰਜਾਬ ਦੇ ਸਨਮਾਨਿਤ ਸਾਹਿਤਕਾਰ: 170-ਭ.ਵ.ਪੰ.

**ਰੱਬ ਦੀ ਖੁੱਤੀ** : ਖਿੱਦੋ ਜਾਂ ਗੇਂਦ ਨਾਲ ਖੇਡੀਆਂ ਜਾਣ ਵਾਲੀਆਂ ਖੇਡਾਂ ਵਿਚੋਂ ਇਕ ਉੱਘੀ ਖੇਡ ਰੱਬ ਦੀ ਖੁੱਤੀ ਹੈ। ਇਸ ਵਿਚ ਖਿੱਦੋ ਨੂੰ ਉੱਚੇ ਤੋਂ ਉੱਚਾ ਸੁੱਟਣਾ, ਹੱਥ ਵਿਚ ਬੋਚਣਾ, ਕਿਸੇ ਖਾਸ ਖੁੱਤੀ ਵਿਚ ਪਾਉਣਾ ਅਤੇ ਦੌੜਦੇ ਹੋਏ ਖਿਡਾਰੀ ਦਾ ਨਿਸ਼ਾਨ ਲਾਉਣਾ ਹੁੰਦਾ ਹੈ। ਇਹ ਖੇਡ ਬਾਰ੍ਹਾਂ ਤੋਂ ਪੰਦਰ੍ਹਾਂ ਸਾਲ ਦੇ ਬੱਚੇ ਬੜੇ ਸ਼ੌਕ ਨਾਲ ਖੇਡਦੇ ਹਨ। ਆਮ ਤੌਰ ਤੇ ਇਸ ਖੇਡ ਵਿਚ ਚਾਰ ਤੋਂ ਅੱਠ ਖਿਡਾਰੀ ਭਾਗ ਲੈਂਦੇ ਹਨ। ਸਾਰੇ ਖੇਡਣ ਵਾਲੇ ਬੱਚੇ ਆਪਣੀ ਇਕ ਇਕ ਖੁੱਤੀ ਜਿਹੜੀ ਲਗਭਗ 15 ਸੈਂ.ਮੀ. ਤੋਂ 22.5 ਸੈਂ.ਮੀ. ਗੋਲ ਅਤੇ 10 ਸੈਂ.ਮੀ. ਤੋਂ 15 ਸੈਂ.ਮੀ. ਡੂੰਘੀ ਹੁੰਦੀ ਹੈ, ਨੇੜੇ ਨੇੜੇ ਚੱਕਰ ਵਿਚ ਕੱਢ ਲੈਂਦੇ ਹਨ। ਇਕ ਹੋਰ ਵੱਡੀ ਖੁੱਤੀ ਇਨ੍ਹਾਂ ਸਾਰੀਆਂ ਖੁੱਤੀਆਂ ਦੇ ਵਿਚਕਾਰ ਕੱਢੀ ਜਾਂਦੀ ਹੈ ਅਤੇ ਇਸ ਨੂੰ 'ਰੱਬ ਦੀ ਖੁੱਤੀ' ਕਹਿੰਦੇ ਹਨ। ਖੁੱਤੀਆਂ ਬਣਾ ਲੈਣ ਪਿੱਛੋਂ ਸਾਰੇ ਖਿਡਾਰੀ ਆਪਸ ਵਿਚ ਪੁਗਦੇ ਹਨ। ਉਹ ਖਿਡਾਰੀ ਜਿਹੜਾ ਨਾ ਪੁੱਗ ਸਕੇ, ਹਵਾ ਵਿਚ ਬਹੁਤ ਉੱਚਾ ਖਿੱਦੋ ਸੁੱਟਦਾ ਹੈ ਅਤੇ ਸਾਰੇ ਉਸ ਖਿੱਦੋ ਨੂੰ ਬੋਚਣ ਦੀ ਕੋਸ਼ਿਸ਼ ਕਰਦੇ ਹਨ। ਬੋਚਣ ਸਮੇਂ ਜੇ ਕਿਸੇ ਖਿਡਾਰੀ ਦੇ ਹੱਥੋਂ ਖਿੱਦੋ ਡਿਗ ਪਵੇ ਤਾਂ ਉਹ ਮੁੜ ਉਸੇ ਤਰ੍ਹਾਂ ਖਿੱਦੋ ਨੂੰ ਹਵਾ ਵਿਚ ਉੱਚਾ ਸੁੱਟਦਾ ਹੈ। ਖਿੱਦੋ ਹਵਾ ਵਿਚ ਉਸ ਸਮੇਂ ਤਕ ਉਚਾ ਸੁੱਟਿਆ ਜਾਂਦਾ ਹੈ ਜਦੋਂ ਤਕ ਕੋਈ ਖਿਡਾਰੀ ਇਸ ਨੂੰ ਆਪਣੇ ਹੱਥ ਵਿਚ ਬੋਚ ਨਹੀਂ ਲੈਂਦਾ। ਬੋਚਣ ਵਾਲਾ ਖਿਡਾਰੀ, ਖਿੱਦੋ ਸੁੱਟਣ ਵਾਲੇ ਖਿਡਾਰੀ ਦੀ ਸਵਾਰੀ ਖੁੱਤੀਆਂ ਤੋਂ ਡੇਢ ਕੁ ਮੀਟਰ ਦੀ ਵਿੱਥ ਉਤੇ ਕਰਦਾ ਹੈ ਅਤੇ ਘੋੜੀ ਬਣਿਆ ਖਿਡਾਰੀ ਖਿੱਦੋ ਨੂੰ ਬਾਕੀ ਖੁੱਤੀਆਂ ਵੱਲੋਂ ਰੇੜ ਕੇ ਆਪਣੀ ਖੁੱਤੀ ਵਿਚ ਪ੍ਰਾਉਣ ਦਾ ਯਤਨ ਕਰਦਾ ਹੈ। ਅਜਿਹਾ ਕਰਨ ਵਿਚ ਜੇਕਰ ਉਹ ਸਫਲ ਹੋ ਜਾਵੇ ਤਾਂ ਉਹ ਆਪ ਸਵਾਰੀ ਅਤੇ ਉਸ ਦਾ ਸਵਾਰ ਘੋੜੀ ਬਣ ਜਾਂਦਾ ਹੈ। ਖਿੱਦੋ ਜੇਕਰ ਕਿਸੇ ਹੋਰ ਦੀ ਖੁੱਤੀ ਵਿਚ ਡਿੱਗ ਪਵੇ ਤਾਂ ਉਸ ਖੁੱਤੀ ਦਾ ਮਾਲਕ ਖਿੱਦੋ ਸੁੱਟਣ ਵਾਲੇ ਦੀ ਸਵਾਰੀ ਕਰਨ ਦਾ ਅਧਿਕਾਰੀ ਹੋ ਜਾਂਦਾ ਹੈ ਅਤੇ ਜਿਨ੍ਹਾਂ ਦੀਆਂ ਵੀ ਖੁੱਤੀਆਂ ਵਿਚੋਂ ਖਿੱਦੋ ਡਿੱਗਦਾ ਹੈ ਉਹ ਆਪਣੀ ਵਾਰੀ ਅਨੁਸਾਰ ਸਵਾਰੀ ਕਰਦੇ ਜਾਂਦੇ ਹਨ। ਵਿਚਕਾਰਲੀ ਵੱਡੀ 'ਰੱਬ ਦੀ ਖੁੱਤੀ' ਵਿਚ ਖਿੱਦੋ ਪੈ ਜਾਣ ਤੇ ਸਾਰੇ ਖਿਡਾਰੀ ਆਪਣੀਆਂ ਖੁੱਤੀਆਂ ਛੱਡ ਕੇ ਦੌੜ ਜਾਂਦੇ ਹਨ ਕਿਉਂਕਿ ਅਜਿਹਾ ਹੋ ਜਾਣ ਤੇ ਘੋੜੀ ਬਣਿਆ ਖਿਡਾਰੀ ਖਿੱਦੋ ਨੂੰ ਬਾਹਰ ਕੱਢ ਕੇ ਕਿਸੇ ਵੀ ਖਿਡਾਰੀ ਨੂੰ ਖਿੱਦੋ ਨਾਲ ਨਿਸ਼ਾਨਾ ਬਣਾਉਣ ਦਾ ਯਤਨ ਕਰਦਾ ਹੈ। ਖਿੱਦੋ ਜਿਸ ਖਿਡਾਰੀ ਨੂੰ ਲਗ ਜਾਵੇ ਉਸ ਦੇ ਸਿਰ ਵਾਰੀ ਆ ਜਾਂਦੀ ਹੈ ਅਤੇ ਉਹ ਪਹਿਲੇ ਵਾਂਗ ਖਿੱਦੋ ਨੂੰ ਫਿਰ ਹਵਾ ਵਿਚ ਸੁੱਟ ਕੇ ਖੇਡ ਸ਼ੁਰੂ ਕਰਦਾ ਹੈ ਪਰ ਨਿਸ਼ਾਨਾ ਖੁੰਝ ਜਾਣ ਦੀ ਹਾਲਤ ਵਿਚ ਉਹੀ ਖਿਡਾਰੀ ਖਿੱਦੋ ਨੂੰ ਹਵਾ ਵਿਚ ਸੁੱਟਦਾ ਹੈ ਅਤੇ ਖੇਡ ਪਹਿਲਾਂ ਵਾਂਗ ਹੀ ਸ਼ੁਰੂ ਕਰਦਾ ਹੈ।

ਹ.ਪੁ.—ਪੰ.-ਰੰਧਾਵਾ

**ਰਬਾਬੀ** : ਇਹ ਉਹ ਵਿਅਕਤੀ ਹੈ ਜੋ ਰਬਾਬ ਵਜਾਵੇ,

ਸਭ ਤੋ ਪਹਿਲਾਂ ਭਾਈ ਗੁਰਦਾਸ ਜੀ ਨੇ ਭਾਈ ਮਰਦਾਨਾ ਜੀ ਲਈ ਇਸ ਸ਼ਬਦ ਦੀ ਵਰਤੋਂ ਕੀਤੀ।

''ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ''

ਗੁਰੂ ਨਾਨਕ ਦੇਵ ਜੀ ਨੇ ਆਪ ਭਾਈ ਫਿਰੰਦੇ ਕੋਲੋਂ ਭਾਈ ਮਰਦਾਨਾ ਜੀ ਨੂੰ ਰਬਾਬ ਲੈ ਕੇ ਦਿੱਤਾ ਸੀ ਅਤੇ ਇਹ ਵੀ ਬਚਨ ਕੀਤਾ ਸੀ ਕਿ ਮਰਦਾਨਿਆ ਤੈਨੂੰ ਤਾਰ ਦਾ ਗੁਣ ਦਿੱਤਾ। ਭਾਈ ਮਰਦਾਨੇ ਦੇ ਸੰਗੀਤ ਵਿਚ ਬਹੁਤ ਰਸ ਸੀ। ਭਾਈ ਗੁਰਦਾਸ ਜੀ ਬਾਰ੍ਹਵੀ ਵਾਰ ਦੀ ਤੇਰ੍ਹਵੀਂ ਪਉੜੀ ਵਿਚ ਫੁਰਮਾਨ ਕਰਦੇ ਹਨ :

''ਭਲਾ ਰਬਾਬ ਵਜਾਇਦਾ ਮਜਲਸ ਮਰਦਾਨਾ ਮੀਰਾਸੀ''

ਗੁਰੂ ਘਰ ਵਿਚ ਕੀਰਤਨ ਕਰਨ ਵਾਲੇ ਉਨ੍ਹਾਂ ਰਾਗੀਆਂ ਨੂੰ ਵੀ ਰਬਾਬੀ ਆਖਿਆ ਜਾਂਦਾ ਸੀ ਜੋ ਭਾਈ ਮਰਦਾਨੇ ਦੀ ਬੰਸ ਵਿਚੋਂ ਸਨ। ਇਹ ਕੀਰਤਨ ਕਰਦਿਆਂ ਹੋਰ ਸਾਜ਼ਾਂ ਨਾਲ ਰਬਾਬ ਦਾ ਪ੍ਰਯੋਗ ਵੀ ਕਰਦੇ ਸਨ। ਇਹ ਅਕਸਰ ਜਨਮ ਕਰ ਕੇ ਮੁਸਲਮਾਨ ਹੀ ਹੁੰਦੇ ਸਨ ਪਰ ਗੁਰਬਾਣੀ ਕੀਰਤਨ ਵਿਚ ਵਿਸ਼ਵਾਸ ਰੱਖਦੇ ਸਨ। ਇਨ੍ਹਾਂ ਦੇ ਕੀਰਤਨ ਵਿਚ ਕੀਲ ਲੈਣ' ਦੀ ਸ਼ਕਤੀ ਹੁੰਦੀ ਹੈ ਅਤੇ ਇਨ੍ਹਾਂ ਨੂੰ ਗੁਰਬਾਣੀ ਦਾ ਭਰਪੂਰ ਗਿਆਨ ਹੁੰਦਾ ਹੈ। ਭਾਈ ਚਾਂਦ ਜੀ ਆਦਿ ਪ੍ਰਸਿੱਧ ਰਬਾਬੀ ਹੋਏ ਹਨ। ਅੱਜਕੱਲ੍ਹ ਬਹੁਤ ਸਾਰੇ ਰਬਾਬੀ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਹਨ ਤੇ ਗੁਰੂ ਘਰ ਦੀ ਸੇਵਾ ਵਿਚ ਲੱਗੇ ਹੋਏ ਹਨ। ਇਨ੍ਹਾਂ ਨੂੰ ਰਬਾਬੀ ਦੀ ਥਾਵੇਂ ਰਾਗੀ ਜਾਂ ਕੀਰਤਨੀਏ ਆਖਿਆ ਜਾਂਦਾ ਹੈ। ਭਾਈ ਮੋਹਨ ਪਾਲ ਸਿੰਘ, ਭਾਈ ਗੁਰਮੁਖ ਸਿੰਘ ਫ਼ਕਰ, ਭਾਈ ਪਾਲਾ ਸਿੰਘ, ਭਾਈ ਚਤਰ ਸਿੰਘ, ਭਾਈ ਮਨਸਾ ਸਿੰਘ ਆਦਿ ਇਨ੍ਹਾਂ ਵਿਚ ਕਾਫ਼ੀ ਪ੍ਰਸਿੱਧ ਹਨ। ਭਾਈ ਲਾਲ ਜੀ (ਆਸ਼ਕ ਅਲੀ ਭਾਈ ਲਾਲ) ਵੰਡ ਤੋਂ ਪਹਿਲਾਂ ਗੋਇੰਦਵਾਲ ਸਾਹਿਬ ਵਿਚ ਹਜ਼ੂਰੀ ਰਾਗੀ ਸਨ ਜੋ ਇਸ ਵੇਲੇ ਪਾਕਿਸਤਾਨ ਵਿਚ ਲਾਹੌਰ ਵਿਖੇ ਰਹਿ ਰਹੇ ਪ੍ਰਸਿੱਧ ਰਬਾਬੀ ਕੀਰਤਨੀਏ ਹਨ।

ਹ.ਪੁ.–ਮ.ਕੋ.

**ਰਮਜ਼ਾਨ, ਹਮਦਮ** : ਪੰਜਾਬੀ ਦੀ ਸਟੇਜੀ ਕਵਿਤਾ ਦੇ ਸੁਪ੍ਰਸਿੱਧ ਕਵੀ ਮੁਹੰਮਦ ਰਮਜ਼ਾਨ ਹਮਦਮ ਦਾ ਜਨਮ 1877 ਈ. ਵਿਚ ਅਕਬਰੀ ਮੰਡੀ (ਲਾਹੌਰ) ਦੇ ਵਸਨੀਕ ਸ਼ੇਖ ਅੱਲਾ ਬਖ਼ਸ਼ ਦੇ ਘਰ ਹੋਇਆ। ਸ਼ੇਖ ਸਾਹਿਬ ਚਿਤਰਕਾਰ ਸਨ ਤੇ ਉਨ੍ਹਾਂ ਦੀ ਇੱਛਾ ਸੀ ਕਿ ਉਨ੍ਹਾਂ ਦਾ ਪੁੱਤਰ ਚਿਤਰਕਾਰ ਬਣੇ ਪਰ ਹਮਦਮ ਇਸ ਪਾਸੇ ਕਾਮਯਾਬ ਨਾ ਹੋ ਸਕਿਆ।

ਮੁਹੰਮਦ ਰਮਜ਼ਾਨ ਹਮਦਮ ਨੇ ਅੱਠਵੀਂ ਤਕ ਵਿਦਿਆ ਪ੍ਰਾਪਤ ਕੀਤੀ। ਬਾਅਦ ਵਿਚ ਕੁਝ ਚਿਰ ਰੇਲਵੇ ਦੀ ਨੌਕਰੀ ਕਰਨ ਪਿੱਛੋਂ ਘੁੰਮਣ-ਫਿਰਣ ਲਈ ਅਫ਼ਰੀਕਾ ਚਲਾ ਗਿਆ। ਇਸ ਉਪਰੰਤ ਇਸ ਨੇ ਸਈਅਦ ਮਿੱਠਾ ਬਾਜ਼ਾਰ ਵਿਚ ਪੁਸਤਕਾਂ ਦੀ ਦੁਕਾਨ ਖੋਲ੍ਹ ਲਈ ਪਰ ਇਸ ਦਾ ਮਨ ਦੁਕਾਨਦਾਰੀ ਵਿਚ ਨਾ ਲੱਗਾ। ਇਸ ਨੇ ਕਵਿਤਾ ਲਿਖਣ ਨੂੰ ਹੀ ਆਪਣਾ ਕਿੱਤਾ ਬਣਾ ਲਿਆ। ਇਸ ਨੂੰ ਆਪਣੇ ਬਚਪਨ ਵਿਚ ਹੀ ਆਪਣੇ ਸਮੇਂ ਦੇ ਪ੍ਰਸਿੱਧ ਸ਼ਾਇਰਾਂ ਸਈਅਦ ਫਜ਼ਲ ਸ਼ਾਹ, ਮੀਆਂ ਰਹੀਮ ਬਖ਼ਸ਼ ਉਰਫ਼ ਰਹੀਮ ਯਾਰ, ਮੀਆਂ ਹਦਾਇਤ ਉੱਲਾ, ਭਾਈ ਲਾਹੌਰਾ ਸਿੰਘ ਆਦਿ ਦੀ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਆਪਣੀ ਕਵਿਤਾ ਦੇ ਬਲਬੂਤੇ ਸਟੇਜਾਂ ਤੇ ਚਮਕਦੇ ਹਮਦਮ ਨੂੰ ਥੋੜ੍ਹੇ ਹੀ ਸਮੇਂ ਪਿੱਛੋਂ ਲੋਕ ਉਸਤਾਦ ਹਮਦਮ ਕਹਿਣ ਲੱਗ ਪਏ। ਪੰਜਾਬੀ ਦੇ ਪ੍ਰਸਿੱਧ ਸ਼ਾਇਰ ਕਰਤਾਰ ਸਿੰਘ ਬਲੱਗਣ, ਬਾਬੂ ਫ਼ਿਰੋਜ਼ਦੀਨ ਸ਼ਰਫ਼, ਜਸਵੰਤ ਰਾਏ, ਸੁੰਦਰ ਦਾਸ ਜ਼ਰ, ਚਰਾਗ਼ਦੀਨ ਦਾਮਨ ਆਦਿ ਹਮਦਮ ਸਾਹਿਬ ਦੇ ਸ਼ਾਗਿਰਦ ਸਨ।

ਉਸਤਾਦ ਹਮਦਮ ਦਾ ਕਾਵਿ-ਸੰਗ੍ਰਹਿ 'ਹੀਰਿਆਂ ਦੀ ਖਾਣ' ਆਪਣੇ ਸਮੇਂ ਦੀ ਪ੍ਰਸਿੱਧ ਪੁਸਤਕ ਹੈ। ਇਸ ਤੋਂ ਇਲਾਵਾ ਇਸ ਨੇ ਕੁਝ ਕਿੱਸੇ ਵੀ ਲਿਖੇ। ਇਸ ਦੀ ਕਵਿਤਾ 'ਕਲਮ ਅਤੇ ਤਲਵਾਰ' ਨੇ ਇਸ ਦੀ ਪ੍ਰਸਿੱਧੀ ਵਿਚ ਵਿਸ਼ੇਸ਼ ਹਿੱਸਾ ਪਾਇਆ। ਨਾ-ਮਿਲਵਰਤਨ ਲਹਿਰ ਸਮੇਂ ਇਸ ਨੇ 'ਬੋਲ ਗਈ ਮਾਈ ਲਾਰਡ ਕੁਕੜੂ ਘੂੰ' ਕਵਿਤਾ ਲਿਖ ਕੇ ਅੰਗਰੇਜ਼ਾਂ ਉੱਤੇ ਵਿਅੰਗ ਕੀਤਾ। ਹਮਦਮ ਦੀ ਬੋਲੀ ਠੇਠ ਪੰਜਾਬੀ ਤੇ ਦਿਲ ਟੁੰਬਵੀਂ ਹੈ।

ਗਲੇ ਦੀ ਕਿਸੇ ਭਿਆਨਕ ਬੀਮਾਰੀ ਕਾਰਨ 1954 ਈ. ਵਿਚ ਉਸਤਾਦ ਹਮਦਮ ਦਾ ਦੇਹਾਂਤ ਹੋ ਗਿਆ।

ਹ.ਪੁ.–ਪੰ.ਲਿ.ਕੋ-ਰਮਦੇਵ : 263; ਪੰ.ਸਾ.ਇ.-ਭਾ.ਵਿ.ਪੰ.

**ਰਮਦਾਸ (ਕਸਬਾ)** : ਇਹ ਅਸਥਾਨ ਪ੍ਰਸਿੱਧ ਸਿੱਖ ਭਗਤ ਭਾਈ ਝੰਡਾ ਜੀ ਨੇ ਵਸਾਇਆ ਸੀ। ਇਸ ਅਸਥਾਨ ਵਿਖੇ 1631 ਈ. (14 ਮੱਘਰ, ਸੰਮਤ 1688) ਵਿਚ ਬਾਬਾ ਬੁੱਢਾ ਜੀ ਸਵਰਗਵਾਸ ਹੋਏ ਸਨ। ਇਸ ਸ਼ਹਿਰ ਨੂੰ ਪੱਕਾ ਬਣਾਉਣ ਲਈ ਹਰ ਕਾਰੋਬਾਰ ਤੇ ਹਰ ਕਿਸਮ ਦੇ ਕਾਰੀਗਰਾਂ ਨੂੰ ਇਥੇ ਲਿਆ ਕੇ ਵਸਾਉਣ ਦਾ ਯਤਨ ਕੀਤਾ ਗਿਆ। ਮਜ਼੍ਹਬੀ ਸਿੰਘਾਂ ਤੇ ਹੋਰ ਜਾਤੀਆਂ ਨੂੰ ਸੱਦ ਕੇ ਮਕਾਨ ਤੇ ਦੁਕਾਨਾਂ ਪਾਉਣ ਲਈ ਕਿਹਾ ਗਿਆ। ਕੰਬੋਅ, ਲਲਾਰੀ, ਘੁਮਿਆਰ, ਧੋਬੀ, ਪੇਂਜੇ, ਮੋਚੀ, ਦਰਜ਼ੀ, ਸੁਨਿਆਰੇ, ਨਾਈ ਆਦਿ ਕਿੱਤਾਕਾਰ (ਹਿੰਦੂ ਅਤੇ ਮੁਸਲਮਾਨ ਜਾਤਾਂ ਦੇ) ਵੀ ਵਸਾਏ ਗਏ। ਸ਼ਹਿਰ ਦੇ ਚਾਰੇ ਪਾਸੇ ਦਸ ਬਾਰ੍ਹਾਂ ਗਜ਼ ਚੌੜੀ ਨੀਂਹ ਰਖਾ ਕੇ ਕਿਲੇ ਦੀ ਕੰਧ ਬਣਾਈ ਗਈ ਜਿਸ ਦੇ ਉੱਤੇ ਚਾਰ ਘੋੜੇ ਖੁਲ੍ਹੇ ਦੌੜ ਸਕਦੇ ਸਨ। ਇਸ ਕਿਲੇ ਦੇ ਨਿਸ਼ਾਨ ਅੱਜ ਵੀ ਦੇਖੇ ਜਾ ਸਕਦੇ ਹਨ। ਸ਼ਹਿਰ ਦੇ ਚਾਰ ਦਰਵਾਜ਼ੇ ਬਣਵਾਏ ਗਏ। ਇਕ ਦਰਸ਼ਨੀ ਦਰਵਾਜ਼ਾ, ਦੂਜਾ ਦਰਵਾਜ਼ਾ ਭਾਈ ਬਾਲੇ ਦੇ ਨਾਂ ਉੱਤੇ ਬਾਲੇ ਵਾਲਾ ਦਰਵਾਜਾ, ਤੀਜਾ ਦਰਵਾਜ਼ਾ ਮਝੇ ਵਾਲਾ ਸੀ। ਚਾਰੇ ਬੁਰਜਾਂ ਤੇ ਦੋ-ਦੋ ਸਿਪਾਹੀ ਖੜ੍ਹੇ ਹੁੰਦੇ ਸਨ ਜੋ ਸ਼ਹਿਰ ਦੀ ਰਾਖੀ ਵਾਸਤੇ ਕਰਦੇ ਸਨ। ਇਸ ਤਰ੍ਹਾਂ ਸ਼ਹਿਰ ਵਸਾ ਕੇ ਉਨ੍ਹਾਂ ਨੇ ਆਪਣੀ ਸਰਦਾਰੀ ਕਾਇਮ ਕੀਤੀ। ਸ਼ਹਿਰ ਵਸਾਉਣ ਵੇਲੇ ਭਾਈ ਝੰਡਾ ਜੀ ਨੇ ਲਗਭਗ 26 ਪਿੰਡ ਖਰੀਦੇ ਸਨ ਜਿਨ੍ਹਾਂ ਵਿਚੋਂ ਮਸ਼ਹੂਰ ਪਿੰਡਾਂ ਦੇ ਨਾਂ ਇਸ ਪ੍ਰਕਾਰ ਹਨ-ਪਸੀਆਂ, ਮੰਦਰਾਂਵਾਲ ਮਲਕਪੁਰ, ਦੂਦੋਵਾਲ, ਵਧਾਈ, ਚੀਮਾ, ਦੌਦ, ਮੱਲੋਕੇ, ਪਰੋਜਕੇ, ਸਰਾਜ ਪੂੰਗ, ਢੋਇ, ਅਰੋਵਾਲ ਆਦਿ। ਇਨ੍ਹਾਂ ਸਾਰੇ ਪਿੰਡਾਂ ਦਾ ਮਾਮਲਾ ਸਰਕਾਰ ਨੂੰ ਭਾਈ ਝੰਡਾ ਜੀ ਰਾਹੀਂ ਹੀ ਜਾਂਦਾ ਸੀ।

ਦਿੱਲੀ ਦੇ ਬਾਦਸ਼ਾਹ ਨੇ ਲਾਹੌਰ ਦੇ ਸੂਬੇਦਾਰ ਰਾਹੀਂ ਭਾਈ ਝੰਡਾ ਜੀ ਨੂੰ ਮਲਕ ਦਾ ਖਿਤਾਬ ਦਿੱਤਾ ਅਤੇ ਕੁਝ ਪਿੰਡ ਜਾਗੀਰ ਵੱਜੋਂ ਦਿੱਤੇ। ਜਾਗੀਰਦਾਰੀ ਮਿਲਣ ਤੇ ਇਸ ਇਲਾਕੇ ਵਿਚ ਬਾਗ ਤੇ ਖੂਹ ਲਵਾਏ ਗਏ। ਇਸ ਨੇ ਬਾਦਸ਼ਾਹ ਕੋਲੋਂ ਹੋਰ ਵੀ ਕਈ ਸਨਮਾਨ ਪ੍ਰਾਪਤ ਕੀਤੇ ਅਤੇ ਬੜਾ ਪ੍ਰਤਾਪੀ ਸਿੱਧ ਹੋਇਆ।

ਜਦੋਂ ਈਰਾਨ ਦੇ ਬਾਦਸ਼ਾਹ ਨਾਦਰ ਸ਼ਾਹ ਨੇ ਹਿੰਦੁਸਤਾਨ ਉਤੇ ਚੜ੍ਹਾਈ ਕੀਤੀ ਤਾਂ ਸਭ ਤੋਂ ਪਹਿਲਾਂ ਦਿੱਲੀ ਨੂੰ ਲੁਟਿਆ। ਬਾਅਦ ਵਿਚ ਪੰਜਾਬ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਲੁੱਟ ਮਚਾਈ।

ਉਸ ਸਮੇਂ ਸਿੱਖ ਜੰਗਲਾਂ ਵਿਚ ਰਹਿੰਦੇ ਸਨ। ਉਸ ਨੇ ਰਮਦਾਸ ਪਹੁੰਚ ਕੇ ਸ਼ਹਿਰ ਨੂੰ ਘੇਰਾ ਪਾ ਕੇ ਲੁੱਟ ਮਾਰ ਮਚਾ ਦਿੱਤੀ। ਭਾਈ ਗੁਰਬਖਸ਼ ਸਿੰਘ ਜੀ (ਬਾਬਾ ਬੁੱਢਾ ਜੀ ਦੀ ਵੰਸ਼ਜ) ਦਾ ਕਿਲਾ ਤੇ ਡੇਰਾ ਵੀ ਲੁੱਟ ਲਿਆ ਪਰ ਭਾਈ ਸਾਹਿਬ ਸਮਾਧੀ ਵਿਚ ਬੈਠੇ ਰਹੇ। ਨਾਦਰ ਸ਼ਾਹ ਇਹ ਸੁਣ ਕੇ ਭਾਈ ਸਾਹਿਬ ਕੋਲ ਆਇਆ ਅਤੇ ਭਾਈ ਸਾਹਿਬ ਨੂੰ ਆਪਣੇ ਨਾਲ ਲਾਹੌਰ ਲੈ ਗਿਆ। ਉਹ ਸੋਚਦਾ ਸੀ ਕਿ 'ਭਾਈ' ਕਰਾਮਾਤੀ ਹੋਇਆ ਤਾਂ ਛੱਡ ਦਿੱਤਾ ਜਾਵੇਗਾ ਨਹੀਂ ਤਾਂ ਕਤਲ ਕਰਵਾ ਦਿਆਂਗਾ। ਭਾਈ ਸਾਹਿਬ ਨੇ ਇਸ ਗੱਲ ਨੂੰ ਤਾੜ ਲਿਆ। ਉਹ ਨਾਦਰ ਸ਼ਾਹ ਨਾਲ ਜਾਣ ਲਈ ਤਿਆਰ ਹੋ ਗਏ ਤਾਂ ਜਾਣ ਵੇਲੇ ਬਹੁਤ ਵੱਡੀ ਘੋੜੀ ਮੰਗਵਾਈ ਗਈ। ਉਸ ਉੱਤੇ ਨਾ ਤਾਂ ਕਾਠੀ ਪਾਈ ਅਤੇ ਨਾ ਹੀ ਲਗਾਮ ਪਾਈ ਅਤੇ ਪਰ ਝਟਪਟ ਹੀ ਭਾਈ ਸਾਹਿਬ ਉਸ ਉੱਤੇ ਚੜ੍ਹ ਗਏ। ਇਹ ਦੇਖ ਕੇ ਨਾਦਰਸ਼ਾਹ ਬਹੁਤ ਹੈਰਾਨ ਹੋਇਆ। ਲਾਹੌਰ ਪਹੁੰਚ ਕੇ ਨਾਦਰ ਨੇ ਇਕ ਬਹੁਤ ਵੱਡਾ ਕੜਾਹਾ ਗਰਮ ਰਿਝਦੇ ਪਾਣੀ ਦਾ ਮੰਗਵਾਇਆ ਅਤੇ ਭਾਈ ਸਾਹਿਬ ਸਤਿਨਾਮ ਵਾਹਿਗੁਰੂ ਕਹਿ ਕੇ ਇਸ਼ਨਾਨ ਕਰਨ ਲੱਗੇ ਪਰ ਜਦੋਂ ਨਾਦਰ ਦੇ ਸੂਬੇਦਾਰ ਲਾਹੌਰ ਨੇ ਪਾਣੀ ਵਿਚ ਹੱਥ ਪਾਇਆ ਤਾਂ ਉਸ ਦੇ ਹੱਥ ਸੜੇ। ਇਸ ਨੂੰ ਦੇਖ ਕੇ ਨਾਦਰ ਸ਼ਾਹ ਦੰਗ ਰਹਿ ਗਿਆ। ਇਸ ਤੋਂ ਬਾਅਦ ਇਕ ਖ਼ੂਨੀ ਹਾਥੀ ਉੱਤੇ ਭਾਈ ਸਾਹਿਬ ਨੂੰ ਚੜ੍ਹਨ ਲਈ ਕਿਹਾ ਗਿਆ ਪਰ ਹਾਥੀ ਨੇ ਭਾਈ ਸਾਹਿਬ ਨੂੰ ਨਮਸਕਾਰ ਕੀਤਾ ਅਤੇ ਨੀਵਾਂ ਹੋ ਕੇ ਉਨ੍ਹਾਂ ਨੂੰ ਸੌਖੇ ਹੀ ਉੱਪਰ ਚੜ੍ਹਾ ਲਿਆ। ਇਹ ਸਭ ਵੇਖ ਕੇ ਨਾਦਰ ਸ਼ਾਹ ਨੇ ਭਾਈ ਗੁਰਬਖਸ਼ ਸਿੰਘ ਨੂੰ ਛੱਡ ਦਿੱਤਾ ਤਾਂ ਇਹ ਵਾਪਸ ਰਮਦਾਸ ਆ ਗਏ। ਸਾਰਾ ਸ਼ਹਿਰ ਸੜਿਆ ਤੇ ਉਜੜਿਆ ਹੋਇਆ ਦੇਖ ਕੇ ਭਾਈ ਸਾਹਿਬ ਨੂੰ ਬਹੁਤ ਦੁਖ ਹੋਇਆ।

ਮਿਸਲਾਂ ਦੀ ਆਪਸ ਵਿਚ ਲੜਾਈ ਹੋਣ ਤੇ ਭੰਗੀ ਮਿਸਲ ਨੇ ਰਮਦਾਸ ਉੱਤੇ ਚੜ੍ਹਾਈ ਕਰ ਦਿੱਤੀ। ਮਾਤਾ ਕਰਮ ਕੌਰ ਨੇ ਉਨ੍ਹਾਂ ਦਾ ਡਟ ਕੇ ਮੁਕਾਬਲਾ ਕੀਤਾ ਪਰ ਲੜਾਈ ਵਿਚ ਮਾਰੀ ਗਈ। ਭੰਗੀਆਂ ਨੇ ਰਮਦਾਸ ਨੂੰ ਉਜਾੜ ਕੇ ਢਹਿ ਢੇਰੀ ਕਰ ਦਿੱਤਾ। ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਇਸ ਨਿਰਾਦਰੀ ਦਾ ਪਤਾ ਲੱਗਾ ਤਾਂ ਉਸ ਨੇ ਨੈਨਕੋਟ ਦੇ ਮਹੰਤ ਚਰਨਦਾਸ ਨੂੰ ਬਾਬਾ ਬੁੱਢਾ ਜੀ ਦੇ ਅਸਥਾਨ ਦੀ ਸੇਵਾ ਲਈ ਮੁਕੱਰਰ ਕੀਤਾ। ਮਹਾਰਾਜਾ ਨੇ 50 ਹਜ਼ਾਰ ਰੁਪਏ ਦਾ ਸੋਨਾ ਲਵਾ ਕੇ ਗੁਰਦੁਆਰਾ ਤਿਆਰ ਕਰਵਾਇਆ ਤੇ ਜਾਗੀਰ ਵੀ ਲੁਆਈ। ਰਮਦਾਸ ਦੀ ਜ਼ਮੀਨ ਦੀ ਵਾਹੀ ਵੀ ਮਹੰਤ ਹੀ ਕਰਵਾਉਂਦੇ ਰਹੇ। ਸੰਨ 1902 ਵਿਚ ਮਹੰਤ ਚਰਨ ਦਾਸ ਦੇ ਚਲਾਣੇ ਪਿੱਛੋਂ ਮਹੰਤ ਬ੍ਰਹਮ ਪ੍ਰਕਾਸ਼ ਗੱਦੀ ਉੱਤੇ ਬੈਠਿਆ। ਉਸ ਤੋਂ ਬਾਅਦ ਮਹੰਤ ਠਾਕਰ ਦਾਸ ਤੇ ਉਸ ਤੋਂ ਬਾਅਦ ਰਾਘੋ ਦਾਸ ਹੋਏ। ਅੰਤ ਵਿਚ ਮਹੰਤ ਰਘਬੀਰ ਦਾਸ ਨੇ ਗੁਰਦੁਆਰਾ ਸੁਧਾਰ ਲਹਿਰ ਸਮੇਂ ਰਮਦਾਸ ਪੰਥ ਦੇ ਹਵਾਲੇ ਕਰ ਦਿੱਤਾ।

ਹ.ਪੁ.–ਜੀਵਨ ਬਾਬਾ ਬੁੱਢਾ ਜੀ-ਗਿਆਨੀ ਤ੍ਰਿਲੋਕ ਸਿੰਘ :104, 128, 140

**ਰਵਿੰਦਰ ਰਵੀ** : ਇਸ ਪੰਜਾਬੀ ਸਾਹਿਤਕਾਰ ਦਾ ਜਨਮ 8 ਮਾਰਚ, 1938 ਨੂੰ ਸਿਆਲਕੋਟ (ਪਾਕਿਸਤਾਨ) ਵਿਖੇ ਹੋਇਆ। ਇਸ ਦਾ ਪਰਿਵਾਰਕ ਨਾਂ ਰਵਿੰਦਰ ਸਿੰਘ ਗਿੱਲ ਅਤੇ ਜੱਦੀ ਪਿੰਡ ਜਗਤਪੁਰ (ਜ਼ਿਲ੍ਹਾ ਜਲੰਧਰ) ਹੈ।

ਰਵਿੰਦਰ ਰਵੀ ਨੇ ਐਮ. ਏ. (ਪੰਜਾਬੀ) ਅਤੇ ਬੀ. ਟੀ. ਦੀਆਂ ਪ੍ਰੀਖਿਆਵਾਂ ਪਾਸ ਕੀਤੀਆਂ। ਇਸ ਨੂੰ ਸੱਤ ਭਾਸ਼ਾਵਾਂ ਵਿਚ ਬੋਲਣ, ਪੜ੍ਹਨ ਅਤੇ ਲਿਖਣ ਦੀ ਮੁਹਾਰਤ ਹੈ।

ਇਹ ਕਿੱਤੇ ਵੱਜੋਂ ਅਧਿਆਪਕ ਹੈ। ਬਦੇਸ਼ ਜਾਣ ਤੋਂ ਪਹਿਲਾਂ ਇਹ ਪੰਜਾਬ (ਭਾਰਤ) ਵਿਚ ਅਧਿਆਪਕ ਸੀ ਤੇ ਅੱਜ ਕੱਲ੍ਹ ਕੈਨੇਡਾ ਵਿਖੇ ਵੀ ਇਹੋ ਕਾਰਜ ਕਰਦਾ ਹੈ।

ਰਵਿੰਦਰ ਰਵੀ ਦਾ ਨਾਂ ਕਿਸੇ ਸਮੇਂ ਪੰਜਾਬੀ ਸਾਹਿਤ ਵਿਚ ਚੱਲੀ ਪ੍ਰਯੋਗਸ਼ੀਲ ਲਹਿਰ ਨਾਲ ਜੋੜਿਆ ਜਾਂਦਾ ਰਿਹਾ ਹੈ। ਇਸ ਦੀਆਂ ਰਚਨਾਵਾਂ ਵਿਚ ਟੁੱਟ ਰਹੇ ਸਮਾਜਕ ਰਿਸ਼ਤਿਆਂ ਅਤੇ ਬਦਲ ਰਹੇ ਨੈਤਿਕ ਮੁੱਲਾਂ ਨੂੰ ਅਭਿਵਿਅਕਤੀ ਮਿਲੀ ਹੈ। ਇਸ ਨੇ ਪੱਛਮੀ ਜੀਵਨ ਨੂੰ ਵੀ ਆਪਣੀਆਂ ਰਚਨਾਵਾਂ ਵਿਚ ਚਿਤਰਿਆ ਹੈ। ਇਸ ਨੇ ਸਾਹਿਤ ਦੀਆਂ ਵੱਖ-ਵੱਖ ਵੰਨਗੀਆਂ ਜਿਵੇਂ ਕਿ ਕਵਿਤਾ, ਕਹਾਣੀ, ਕਾਵਿ ਨਾਟਕ ਅਤੇ ਸਫ਼ਰਨਾਮਾ ਆਦਿ ਵਿਚ ਸਫ਼ਲਤਾ ਪੂਰਵਕ ਲਿਖਿਆ ਹੈ। ਇਸ ਨੇ ਸਮੀਖਿਆ ਅਤੇ ਸੰਪਾਦਨ ਦੇ ਖੇਤਰ ਵਿਚ ਵੀ ਜ਼ਿਕਰਯੋਗ ਕੰਮ ਕੀਤਾ ਹੈ। ਇਸ ਦੀਆਂ ਰਚਨਾਵਾਂ ਹਿੰਦੀ ਅਤੇ ਅੰਗਰੇਜ਼ੀ ਵਿਚ ਵੀ ਪ੍ਰਕਾਸ਼ਿਤ ਹੋਈਆਂ ਹਨ।

ਰਵਿੰਦਰ ਰਵੀ ਦੀਆਂ ਪ੍ਰਕਾਸ਼ਿਤ ਪੁਸਤਕਾਂ ਦੀ ਸੂਚੀ ਇਸ ਤਰ੍ਹਾਂ ਹੈ

**ਕਾਵਿ-ਸੰਗ੍ਰਹਿ**– ਦਿਲ ਦਰਿਆ ਸਮੁੰਦਰੋਂ ਡੂੰਘੇ (1961), ਬੁੱਕਲ ਦੇ ਵਿਚ ਚੋਰ (1963), ਬਿੰਦੂ (1965), ਮੌਨ ਹਾਦਸੇ (1967), ਦਿਲਟ੍ਰਾਂਸਪਲਾਂ ਤੋਂ ਬਾਅਦ (1969), ਸ਼ਹਿਰ ਜੰਗਲੀ ਹੈ (1970), ਮੇਰੇ ਮੌਸਮ ਦੀ ਵਾਰੀ (1972), ਜਲ ਕਰਮ ਜਲ (1976), ਚਿੱਟੇ ਕਾਲੇ ਧੱਬੇ (1978), ਸੀਮਾ ਅਕਾਸ਼ (1980),

**ਕਹਾਣੀ**– ਚਰਾਵੀ (1963), ਜੁਰਮ ਦੇ ਪਾਤਰ (1968), ਸ਼ਹਿਰ ਵਿਚ ਜੰਗਲ (1969) ਕੌਣ ਪ੍ਰਤੀਕੌਣ (1971), ਮੈਲੀ ਪੁਸਤਕ (1973), ਜਿਥੇ ਦੀਵਾਰਾਂ ਨਹੀਂ (1978) ਅਘਰਵਾਸੀ।

**ਕਾਵਿ ਨਾਟਕ**– ਬੀਮਾਰ ਸਦੀ (!974), ਦਰ ਦੀਵਾਰਾਂ (1981)

**ਸਫ਼ਰਨਾਮਾ**– ਸਿਮਰਤੀਆਂ ਦੇ ਦੇਸ਼ (1979)

**ਸੰਪਾਦਨ**– ਵਿਸ਼ਵ ਪੰਜਾਬੀ ਸਾਹਿਤ (1981)

**ਹਿੰਦੀ ਵਿਚ ਕਹਾਣੀ**– ਅੰਧੇਰਾ ਯੁਕਲਿਪਟਸ ਔਰ ਗੁਲਾਬ

**ਅੰਗਰੇਜ਼ੀ ਵਿੱਚ ਕਵਿਤਾ**– The Restless Soul (1978)

**ਕਹਾਣੀ**– The Corsmic Symphony

**ਸੰਪਾਦਨ**– Wind Song, Kaliaks News

**ਸਨਮਾਨ**– ਸ਼੍ਰੋਮਣੀ ਬਦੇਸ਼ੀ ਪੰਜਾਬੀ ਸਾਹਿਤਕਾਰ (ਭਾਸ਼ਾ ਵਿਭਾਗ, ਪੰਜਾਬ ਵੱਲੋਂ); ਸ਼੍ਰੋਮਣੀ ਸਾਹਿਤਕਾਰ (ਪੰਜਾਬ ਆਰਟਸ ਕੌਂਸਲ ਵੱਲੋ)

ਹ. ਪੁ.–ਪੰ. ਸਾ. ਇ.ਭਾਗ ਦੂਜਾ; ਸਮੀਖਿਆ ਪ੍ਰਣਾਲੀਆਂ-ਸੰਤ ਸਿੰਘ ਸੇਖੋਂ; ਵਿਸ਼ਵ ਪੰਜਾਬੀ ਸਾਹਿਤ-ਸੰ. ਰਵੀ

**ਰਵਿਦਾਸ, ਭਗਤ** : ਆਪ ਜੀ ਦਾ ਜਨਮ 1377 ਈ. ਵਿਚ ਹੋਇਆ ਦੱਸਿਆ ਜਾਂਦਾ ਹੈ। ਆਪ ਜੀ ਦੇ ਪੁਰਖੇ ਚਮੜੇ ਦਾ ਕੰਮ ਕਰਦੇ ਸਨ ਪਰ ਆਪ ਦੇ ਹਿਰਦੇ ਵਿਚ ਪ੍ਰਭੂ ਪ੍ਰੇਮ ਹਿਲੋਰੇ ਲੈਂਦਾ ਸੀ। ਗੁਰੂ ਅਰਜਨ ਦੇਵ ਜੀ ਆਪ ਦੀ ਉਸਤਤਿ ਕਰਦਿਆਂ ਕਹਿੰਦੇ ਹਨ

ਰਵਿਦਾਸ ਧਿਆਇ ਪ੍ਰਭੁ ਅਨੂਪ॥

ਆਪ ਜੀ ਮਾਇਆ ਦੀ ਪਕੜ ਵਿਚੋਂ ਨਿਕਲ ਕੇ ਪ੍ਰਭੂ ਵਿਚ ਅਭੇਦ ਹੋ ਗਏ ਸਨ। ਸ੍ਰੀ ਰਾਗ ਵਿਚ ਆਪ ਦਾ ਫੁਰਮਾਨ ਹੈ

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥
ਕਨਕ ਕਟਿਕ ਜਲ ਤਰੰਗ ਜੈਸਾ॥

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਮੋਚੀ ਦੀ ਕਿਰਤ ਕਰਨ ਵਾਲਾ ਭਗਤ ਰਵਿਦਾਸ ਸੰਸਾਰ ਵਿਚ ਗੋਦੜੀ ਦੇ ਲਾਲ ਦੀ ਤਰ੍ਹਾਂ ਚਮਕਿਆ। ਆਪ ਨੇ ਆਪਣੀ ਨਿਰਮਲ ਕਰਨੀ ਦੁਆਰਾ ਪ੍ਰਗਟ ਕਰ ਦਿੱਤਾ ਕਿ ਭਗਤੀ ਹੀ ਗਿਆਨ ਧਿਆਨ ਦੀ ਪ੍ਰਾਪਤੀ ਹੈ ਅਤੇ ਸਭ ਨੇ ਪ੍ਰਤੱਖ ਵੇਖ ਲਿਆ ਕਿ ਪ੍ਰਭੂ ਆਪਣੇ ਭਗਤਾਂ ਨੂੰ ਪੁੱਤਰਾਂ ਵਾਂਗ ਪਿਆਰ ਕਰਦਾ ਹੈ

ਚਹੁੰ ਵਰਨਾ ਉਪਦੇਸਦਾ ਗਿਆਨ ਧਿਆਨ ਕਰਿ ਭਗਤ ਸਹੇਟਾ॥

- - - - - - - - - - - - - - -

ਭਗਤ ਜਨਾਂ ਹਰਿ ਮਾਂ ਪਿਉ ਬੇਟਾ॥

ਰਵਾਇਤ ਅਨੁਸਾਰ ਇਕ ਵਾਰ ਆਪ ਦੀ ਸੇਵਾ ਅਤੇ ਅਨਿੰਨ ਭਗਤੀ ਉੱਪਰ ਪ੍ਰਸੰਨ ਹੋ ਕੇ ਇਕ ਸਾਧੂ ਨੇ ਆਪ ਨੂੰ ਪਾਰਸ ਦਿੱਤਾ ਤਾਂ ਕਿ ਆਪ ਦਾ ਦਲਿੱਦਰ ਮਿਟ ਜਾਏ। ਕੁਝ ਮਹੀਨਿਆਂ ਬਾਅਦ ਜਦੋਂ ਉਹ ਸਾਧੂ ਦੁਬਾਰਾ ਆਇਆ ਤਾਂ ਉਹ ਇਹ ਦੇਖ ਕੇ ਹੈਰਾਨ ਰਹਿ ਗਿਆ ਕਿ ਰਵਿਦਾਸ ਜੀ ਉਦੋਂ ਵੀ ਉਸੇ ਤਰ੍ਹਾਂ ਜੁੱਤੀਆਂ ਗੰਢ ਰਹੇ ਸਨ। ਉਸ ਨੇ ਰਵਿਦਾਸ ਜੀ ਨੂੰ ਪਾਰਸ ਬਾਰੇ ਪੁੱਛਿਆ ਤਾਂ ਆਪ ਨੇ ਉੱਤਰ ਦਿੱਤਾ ਕਿ ਉਹ ਉਸੇ ਆਲੇ ਵਿਚ ਪਿਆਂ ਹੈ ਜਿਥੇ ਉਹ ਰੱਖ ਕੇ ਗਿਆ ਸੀ।

ਰਵਿਦਾਸ ਜੀ ਦੀ ਉੱਚੀ ਆਤਮਕ ਅਵਸਥਾ ਨੂੰ ਦੇਖ ਕੇ ਬਨਾਰਸ ਦੇ ਲੋਕ ਉਨ੍ਹਾਂ ਦੇ ਚਰਨਾਂ ਉੱਤੇ ਝੁਕਦੇ ਸਨ। ਇਹ ਦੇਖ ਕੇ ਉੱਚੀ ਜਾਤ ਵਾਲਿਆਂ ਨੇ ਈਰਖਾ ਅਧੀਨ ਰਵਿਦਾਸ ਜੀ ਦਾ ਘਰ ਵੀ ਸਾੜਨ ਦੀ ਕੋਸ਼ਿਸ਼ ਕੀਤੀ। ਆਪ ਨਿਡਰ ਹੋ ਕੇ ਕਹਿਣ ਲੱਗੇ, ''ਹੇ ਬਨਾਰਸ ਵਾਸੀਓ ਇਹ ਜਾਤ ਅਭਿਮਾਨੀ ਮੈਨੂੰ ਇਸ ਲਈ ਸਾੜਨਾ ਚਾਹੁੰਦੇ ਹਨ ਕਿਉਂਕਿ ਮੈਂ ਨਵੀਂ ਜਾਤ ਦਾ ਹੋਣ ਦੇ ਬਾਵਜੂਦ ਪ੍ਰਭੂ ਦੀ ਕਿਰਪਾ ਦਾ ਪਾਤਰ ਹਾਂ। ਗੰਗਾ ਦਾ ਜਲ ਪਵਿੱਤਰ ਹੈ ਪਰ ਜੇਕਰ ਉਸ ਜਲ ਦੀ ਸ਼ਰਾਬ ਬਣਾਈ ਜਾਏ ਤਾਂ ਭਲੇ ਪੁਰਸ਼ ਉਸ ਦਾ ਸੇਵਨ ਨਹੀਂ ਕਰਨਗੇ। ਇਸ ਦੇ ਉਲਟ ਜੇਕਰ ਸ਼ਰਾਬ ਗੰਗਾ ਵਿਚ ਰੋੜ੍ਹ ਦਿੱਤੀ ਜਾਏ ਤਾਂ ਗੰਗਾਜਲ ਨਾਲ ਮਿਲ ਕੇ ਉਹ ਵੀ ਪਵਿੱਤਰ ਹੋ ਜਾਂਦੀ ਹੈ ਕਿਉਂਕਿ ਉਸ ਦੀਆਂ ਬੂੰਦਾਂ ਅਤੇ ਗੰਗਾਜਲ ਦੀਆਂ ਬੂੰਦਾਂ ਇਕ ਦੂਜੇ ਵਿਚ ਅਭੇਦ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਤਾੜ ਦੇ ਦਰਖ਼ਤ ਨੂੰ ਅਪਵਿੱਤਰ ਮੰਨਿਆ ਜਾਂਦਾ ਹੈ ਪਰ ਜਦੋਂ ਉਸ ਤੋਂ ਤਿਆਰ ਕੀਤੇ ਕਾਗਜ਼ ਉੱਤੇ ਰੱਬ ਦੀ ਉਪਮਾ ਲਿਖੀ ਜਾਂਦੀ ਹੈ ਤਾਂ ਉਸ ਦੀ ਪੂਜਾ ਹੁੰਦੀ ਹੈ। ਹੇ ਬਨਾਰਸ ਵਾਸੀਓ! ਮੈਂ ਵੀ ਨੀਵੀਂ ਜਾਤ ਦਾ ਹਾਂ ਪਰ ਮੇਰੇ ਹਿਰਦੇ ਅੰਦਰ ਪ੍ਰਭੂ ਦੇ ਚਰਨਾਂ ਦਾ ਨਿਵਾਸ ਹੋ ਗਿਆ ਹੈ ਇਸ ਲਈ ਵਡੇ ਵਡੇ ਵਿਦਵਾਨ ਮੇਰੇ ਅੱਗੇ ਝੁੱਕਦੇ ਹਨ। ਇਹ ਵਡਿਆਈ ਮੇਰੀ ਨਹੀਂ ਸਗੋਂ ਉਸ ਪ੍ਰਭੂ ਦੀ ਹੈ ਜਿਹੜਾ ਮੇਰੇ ਮਨ ਮੰਦਰ ਵਿਚ ਵਸ ਗਿਆ ਹੈ''

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ
ਸੰਤ ਜਨ ਕਰਤ ਨਹੀ ਪਾਨੰ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤ ਭਾਗਉਤੁ ਲਿਖੀਐ ਤਿਹ ਊਪਰੇ
ਪੂਜੀਐ ਕਰਿ ਨਮਸਕਾਰੰ ॥੨॥
ਮੇਰੀ ਜਾਤ ਕੁਟਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥

(ਪੰਨਾ 1293)

ਆਸਾ ਰਾਗ ਵਿਚ ਉਚਾਰੇ ਸ਼ਬਦ ਵਿਚ ਆਪ ਇਸ ਗੱਲ ਨੂੰ ਸਪਸ਼ਟ ਰੂਪ ਵਿਚ ਸਮਝਾਉਂਦੇ ਹਨ ਕਿ ਭਲੀ ਸੰਗਤ ਕਰਨ ਨਾਲ ਮਾੜੇ ਤੋਂ ਮਾੜਾ ਮਨੁੱਖ ਵੀ ਉਸ ਸੰਗਤ ਤੇ ਪ੍ਰਭਾਵ ਕਾਰਨ ਭਉਜਲ ਪਾਰ ਕਰ ਸਕਦਾ ਹੈ –

ਤੁਮ ਚੰਦਨ ਹਮ ਇਰੰਡ ਬਾਪੁਰੇ
ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥
ਮਾਧਉ ਸਤਸੰਗਤਿ ਸਰਨਿ ਤੁਮਾਰੀ ॥
ਹਮ ਅਉਗਨ ਤੁਮ ਉਪਕਾਰੀ ॥੧॥ ਰਹਾਉ ॥
ਤੁਮ ਮਖਤੂਲ ਸੁਪੇਦ ਸਪੀਅਲ
ਹਮ ਬਪੁਰੇ ਜਸ ਕੀਰਾ ॥
ਸਤਸੰਗਤਿ ਮਿਲਿ ਰਹੀਐ ਮਾਧਉ
ਜੈਸੇ ਮਧੁਪ ਮਖੀਰਾ ॥੨॥
ਜਾਤੀ ਓਛਾ ਪਾਤੀ ਓਛਾ
ਓਛਾ ਜਨਮ ਹਮਾਰਾ ॥
ਰਾਜਾ ਰਾਮ ਕੀ ਸੇਵ ਨ ਕੀਨੀ
ਕਹਿ ਰਵਿਦਾਸ ਚਮਾਰਾ ॥੩॥

(ਪੰਨਾ 486)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 16 ਰਾਗਾਂ ਵਿਚ ਆਪ ਜੀ ਦੇ 48 ਸ਼ਬਦ ਦਰਜ ਹਨ ।

ਆਪ ਜੀ ਦੇ ਦੇਹਾਂਤ ਦੇ ਸਥਾਨ ਅਤੇ ਸਮੇਂ ਬਾਰੇ ਕੋਈ ਵੇਰਵਾ ਪ੍ਰਾਪਤ ਨਹੀਂ ਹੈ ।

ਹ.ਪੁ.–ਤੂੰ ਸਭਾ ਸਾਹਿਬ ਬਾਪੁ ਹਮਾਰਾ - ਪ੍ਰਿੰ. ਸਤਿਬੀਰ ਸਿੰਘ; ਮ.ਕੋ. ਪੰ.ਸਾ.ਸੰ. ਕੋ.; ਨਾਵਾਂ ਤੇ ਥਾਵਾਂ ਦਾ ਕੋਸ਼ - ਮਾ. ਮਹਿਤਾਬ ਸਿੰਘ

**ਰਵੀਸ਼ੇਰ ਸਿੰਘ** : ਇਹ ਸਰਦਾਰ ਰਣਜੀਤ ਸਿੰਘ ਕਲਸੀਆ ਦਾ ਪੁੱਤਰ ਸੀ । ਇਹ ਜੁਲਾਈ, 1908 ਨੂੰ ਕਲਸੀਆ ਪਰਿਵਾਰ ਦਾ ਮੁਖੀ ਬਣਿਆ । ਕਲਸੀਆ ਪਰਿਵਾਰ ਦਾ ਨਾਂ ਕਲਸੀਆ ਸਟੇਟ ਤੋਂ ਨਿਕਲਿਆ ਜੋ ਕਸੂਰ ਦੇ ਮੰਝ ਜ਼ਿਲ੍ਹੇ ਵਿਚ ਸੀ । ਇਹ ਕਈ ਸਾਲਾਂ ਤਕ ਸਤਲੁਜ ਦੇ ਕੰਢੇ ਉੱਤੇ ਰਹੇ । ਇਸ ਪਰਿਵਾਰ ਦਾ ਮੋਢੀ ਸਰਦਾਰ ਬਖਸ਼ ਸਿੰਘ ਸੀ ਜਿਹੜਾ ਕਲਸੀਆ ਦਾ ਸਿੱਧੂ ਜੱਟ ਸੀ ਅਤੇ ਕਰੋੜਸਿੰਘੀਆ ਮਿਸਲ ਦਾ ਪ੍ਰਸਿੱਧ ਮੈਂਬਰ ਸੀ ।

ਆਪਣੇ ਪਿਤਾ ਦੀ ਮੌਤ ਉਪਰੰਤ ਰਵੀਸ਼ੇਰ ਸਿੰਘ ਪਰਿਵਾਰ ਦਾ ਮੁਖੀ ਬਣਿਆ । ਰਵੀਸ਼ੇਰ ਸਿੰਘ ਨੂੰ ਅੰਗਰੇਜ ਸਰਕਾਰ ਵੱਲੋਂ ਰਾਜਾ ਦਾ ਖ਼ਿਤਾਬ ਦਿੱਤਾ ਗਿਆ ਕਿਉਂਕਿ ਇਸ ਨੇ ਗਦਰ ਸਮੇਂ ਅੰਗਰੇਜ਼ ਸਰਕਾਰ ਦੀ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ । ਸਰਕਾਰ ਵੱਲੋਂ ਕਲਸੀਆ ਸ਼ਾਸਕਾਂ ਨੂੰ ਪੂਰੀਆਂ ਸ਼ਕਤੀਆਂ ਦਿੱਤੀਆਂ ਹੋਈਆਂ ਸਨ ।

ਹ.ਪੁ.–ਚ੍ਰੀ.ਫੈ. ਨੋ. ਪੰ.:555

**ਰਾਇਆ** : ਇਹ ਸਿਆਲਕੋਟ ਜ਼ਿਲ੍ਹੇ (ਪੰਜਾਬ, ਪਾਕਿਸਤਾਨ) ਦੀ ਦੱਖਣ ਪੂਰਬੀ ਪਾਸੇ ਦੀ ਤਹਿਸੀਲ ਹੈ ਜੋ ਕਿ ਰਾਵੀ ਦਰਿਆ ਦੇ ਉੱਤਰ ਵਾਲੇ ਪਾਸੇ ਵਾਕਿਆ ਹੈ। ਇਸ ਦੇ ਪੂਰਬ ਵਿਚ ਪਾਲਕੋਂਡਾ ਪਹਾੜੀਆਂ ਹਨ ਜੋ ਇਸ ਨੂੰ ਹੇਠਲੇ ਇਲਾਕੇ ਤੋਂ ਵੱਖ ਕਰਦੀਆਂ ਹਨ। ਇਸ ਵਿਚ ਇਕ ਮਸ਼ਹੂਰ ਪਿੰਡ ਰਾਇਆ ਚੋਟੀ ਹੈ। ਇਥੇ ਵਧੇਰੇ ਕਰ ਕੇ ਚਾਵਲ ਹੁੰਦਾ ਹੈ। ਇਥੇ ਕਾਲੀ ਮਿੱਟੀ ਹੋਣ ਕਾਰਨ ਕਪਾਹ ਵੀ ਵਧੇਰੇ ਪੈਦਾ ਹੁੰਦੀ ਹੈ।

ਹ. ਪੁ.–ਇੰਪ. ਗ. ਇੰਡ. 21 : 273

**ਰਾਇ ਕਮਾਲਦੀ ਮੌਜਦੀ ਕੀ ਵਾਰ** : ਬਾਰ ਦੇ ਇਲਾਕੇ ਦੇ ਦੋ ਜਾਗੀਰਦਾਰ ਚਾਚਾ ਤੇ ਭਤੀਜਾ ਕਮਾਲੁਦੀਨ (ਕਮਾਲਦੀ) ਅਤੇ ਮੁਅਜ਼ਦੀਨ (ਮੌਜਦੀ) ਸਨ। ਕਿਹਾ ਜਾਂਦਾ ਹੈ ਕਿ ਕਮਾਲਦੀ ਨੇ ਆਪਣੇ ਭਰਾ ਸਾਰੰਗ ਨੂੰ ਧੋਖੇ ਨਾਲ ਜ਼ਹਿਰ ਦੇ ਕੇ ਮਾਰ ਦਿੱਤਾ ਜਿਸ ਤੋਂ ਸਾਰੰਗ ਦੀ ਵਿਧਵਾ ਦੁਖੀ ਹੋ ਕੇ ਆਪਣੇ ਪੁੱਤਰ ਮੌਜਦੀ ਨੂੰ ਨਾਲ ਲੈ ਕੇ ਪੇਕੇ ਚਲੀ ਗਈ। ਮੌਜਦੀ ਜਦੋਂ ਵੱਡਾ ਹੋਇਆ ਤਾਂ ਉਸ ਨੇ ਆਪਣੇ ਪਿਤਾ ਦੇ ਖ਼ੂਨ ਦਾ ਬਦਲਾ ਲੈਣ ਦਾ ਦ੍ਰਿੜ੍ਹ ਨਿਸ਼ਚਾ ਕੀਤਾ। ਉਸ ਨੇ ਆਪਣੇ ਨਾਨਕਿਆਂ ਦੀ ਫ਼ੌਜ ਨਾਲ ਕਮਾਲਦੀ ਉੱਤੇ ਹਮਲਾ ਕਰ ਦਿੱਤਾ ਅਤੇ ਘਮਸਾਨ ਯੁੱਧ ਕੀਤਾ। ਇਸ ਲੜਾਈ ਵਿਚ ਕਮਾਲਦੀ ਮਾਰਿਆ ਗਿਆ। ਦੋਹਾਂ ਦੀ ਬਹਾਦਰੀ ਦਾ ਵਰਣਨ ਢਾਡੀਆਂ ਨੇ ਰਾਇ ਕਮਾਲਦੀ ਮੌਜਦੀ ਕੀ ਵਾਰ ਵਿਚ ਕੀਤਾ ਹੈ:-

ਰਾਣਾ ਰਾਇ ਕਮਾਲਦੀ ਰਣ ਭਾਰੀ ਬਾਹੀ।
ਮੌਜਦੀ ਤਲਵੰਡੀਓਂ ਚੜ੍ਹਿਆ ਸਾਬਾਹੀ।
ਢਾਲੀ ਅੰਬਰ ਛਾਇਆ ਫੁੱਲੇ ਅਕ ਕਾਹੀ।
ਜੁਟੇ ਆਹਮੋ ਸਾਹਮਣੇ ਨੇੜੇ ਝਲਕਾਹੀ।
ਮੌਜੇ ਘਰ ਵਧਾਈਆਂ ਘਰ ਚਾਚੇ ਧਾਹੀ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਲਿਖੀ ਆਪਣੀ ਵਾਰ ਦੀਆਂ ਪਉੜੀਆਂ ਦਾ ਤੋਲ ਇਸ ਵਾਰ ਨਾਲ ਮਿਲਦਾ ਦੇਖ ਕੇ ਉਸ ਵਾਰ ਨੂੰ ਇਸ ਤਰਜ਼ ਉੱਤੇ ਗਾਉਣ ਦਾ ਆਦੇਸ਼ ਕੀਤਾ ਹੈ। ਗੁਰੂ ਸਾਹਿਬ ਨੇ ਅਜਿਹੇ ਸੰਕੇਤਾਂ ਨਾਲ ਗੁਰਬਾਣੀ ਦਾ ਸਬੰਧ ਜਨ-ਜੀਵਨ ਦੇ ਨਜ਼ਦੀਕ ਬਣਾਈ ਰੱਖਿਆ। ਗੁਰੂ ਗ੍ਰੰਥ ਸਾਹਿਬ ਦੇ ਪੰਨਾ 318 ਤੋਂ 323 ਤਕ ਦਰਜ ਇਸ ਵਾਰ ਦਾ ਸਿਰਲੇਖ ਹੈ 'ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲਦੀ ਮੌਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ'।

ਉਦਾਹਰਣ ਵੱਜੋਂ ਇਸ ਵਾਰ ਦੀ ਇਕ ਪਉੜੀ ਹੇਠ ਲਿਖੇ ਅਨੁਸਾਰ ਹੈ:-

ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ॥
ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ॥
ਥਾਨ ਥਨੰਤਰਿ ਰਵਿ ਰਹਿਆ ਜੀਅ ਅੰਦਰ ਜਾਣਾ॥
ਸਾਧਸੰਗਿ ਮਿਲਿ ਪਾਈਐ ਮਨਿ ਸਚੇ ਭਾਣਾ॥
ਨਾਨਕ ਪ੍ਰਭ ਸਰਣਾਗਤੀ ਸਦ ਸਦ ਕੁਰਬਾਣਾ॥

ਹ. ਪੁ.–ਮ.ਕੋ.; ਪੰ. ਸਾ. ਕੋ.; ਪੰ. ਲੋ. ਵਿ. ਕੋ.; ਨਾਵਾਂ ਤੇ ,ਥਾਵਾਂ ਦਾ ਕੋਸ਼; ਪੰ. ਸਾ. ਸੰ. ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ–ਪੋਥੀ ਪਹਿਲੀ

**ਰਾਇ ਭੋਇ** : ਇਹ ਇਕ ਭੱਟੀ ਮੁਸਲਮਾਨ ਸਰਦਾਰ ਸੀ ਜੋ ਲੋਧੀ ਬੰਸ ਦਾ ਮਾਲਗੁਜ਼ਾਰ ਅਤੇ ਤਲਵੰਡੀ ਦੇ ਆਸ-ਪਾਸ ਦੇ ਪਰਗਣਿਆਂ ਦਾ ਮਾਲਕ ਸੀ। ਰਾਇ ਭੋਇ ਦਾ ਲੜਕਾ ਰਾਇ ਬੁਲਾਰ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰਮ ਸੇਵਕ ਅਤੇ ਸ਼ਰਧਾਲੂ ਹੋਇਆ ਹੈ।

ਹ. ਪੁ.–ਮ. ਕੋ.

**ਰਾਇ ਮਹਿਮੇ ਹਸਨੇ ਕੀ ਵਾਰ** : ਮਾਲਵਾ ਖੇਤਰ ਦੇ ਦੋ ਭੱਟੀ ਰਾਜਪੂਤ ਜਿਨ੍ਹਾਂ ਵਿਚੋਂ ਰਾਇ ਮਹਿਮਾ ਕਾਂਗੜ ਅਤੇ ਰਾਇ ਹਸਨਾ ਧੌਲੇ ਦਾ ਰਜਵਾੜਾ ਸੀ, ਦੇ ਯੁੱਧ ਨਾਲ ਸਬੰਧਤ ਇਕ ਵਾਰ ਹੈ। ਕਿਹਾ ਜਾਂਦਾ ਹੈ ਕਿ ਹਸਨੇ ਨੇ ਅਕਬਰ ਕੋਲ ਸ਼ਿਕਾਇਤ ਕਰ ਕੇ ਧੋਖੇ ਨਾਲ ਮਹਿਮੇ ਨੂੰ ਕੈਦ ਕਰਵਾ ਦਿੱਤਾ ਪਰ ਮਹਿਮੇ ਨੇ ਬਾਦਸ਼ਾਹ ਨੂੰ ਆਪਣੀ ਬਹਾਦਰੀ ਦੇ ਕਰਤਬ ਦਿਖਾ ਕੇ ਖ਼ੁਸ਼ ਕਰ ਲਿਆ ਅਤੇ ਹਸਨੇ ਵੱਲੋਂ ਕੀਤੀ ਗਈ ਬਗ਼ਾਵਤ ਕੁਚਲਣ ਲਈ ਆਗਿਆ ਲਈ। ਦੋਹਾਂ ਵਿਚ ਗਹਿਗੱਚ ਲੜਾਈ ਹੋਈ ਅਤੇ ਹਸਨਾ ਹਾਰ ਗਿਆ।

ਇਕ ਹੋਰ ਰਵਾਇਤ ਅਨੁਸਾਰ ਹਸਨਾ ਅਕਬਰ ਬਾਦਸ਼ਾਹ ਕੋਲ ਨੌਕਰ ਸੀ ਪਰ ਕਿਸੇ ਗ਼ਲਤ ਕੰਮ ਕਾਰਨ ਉਸ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ। ਉਸ ਨੇ ਮਹਿਮੇ ਕੋਲ ਪਨਾਹ ਲਈ ਪਰ ਇਸ ਨੇ ਇਸ ਨਾਲ ਧੋਖਾ ਕੀਤਾ ਅਤੇ ਮਾਮਲਾ ਨਾ ਤਾਰਨ ਦਾ ਦੋਸ਼ ਲਗਾ ਕੇ ਇਸ ਨੂੰ ਪਕੜਵਾ ਦਿੱਤਾ। ਮਹਿਮੇ ਨੂੰ ਸ਼ਾਹੀ ਫ਼ੌਜ ਦੇ ਕੇ ਹਸਨੇ ਨੂੰ ਸਬਕ ਸਿਖਾਉਣ ਲਈ ਭੇਜਿਆ ਗਿਆ ਲੜਾਈ ਵਿਚ ਹਸਨਾ ਹਾਰ ਗਿਆ ਅਤੇ ਕੈਦ ਕਰ ਲਿਆ ਗਿਆ ਪਰ ਮਾਫ਼ੀ ਮੰਗਣ ਤੇ ਉਸ ਨੂੰ ਛੱਡ ਦਿੱਤਾ ਗਿਆ। ਦੋਹਾਂ ਦੀ ਬਹਾਦਰੀ ਦਾ ਵਰਣਨ ਢਾਡੀਆਂ ਨੇ ਇਨ੍ਹਾਂ ਦੇ ਨਾਂ ਤੇ ਰਚੀ ਵਾਰ ਵਿਚ ਕੀਤਾ ਹੈ :-

ਮਹਿਮਾ ਹਸਨਾ ਰਾਜਪੂਤ ਰਾਇ ਭਾਰੇ ਭੱਟੀ।
ਹਸਨੇ ਬੇਈਮਾਨਗੀ ਨਾਲ ਮਹਿਮੇ ਥੱਟੀ।
ਭੇੜ ਦੁਹਾਂ ਦਾ ਮੱਚਿਆ ਸਰ ਵਗੇ ਸਫੱਟੀ।
ਮਹਿਮੇ ਪਾਈ ਫਤੇ ਰਣ ਗਲ ਹਸਨੇ ਘੱਟੀ।
ਬੰਨ੍ਹ ਹਸਨੇ ਨੂੰ ਛੱਡਿਆ ਜਸ ਮਹਿਮੇ ਖੱਟੀ।

ਸ੍ਰੀ ਗੁਰੂ ਰਾਮਦਾਸ ਜੀ ਦੀ ਉਚਾਰਨ ਕੀਤੀ ਸਾਰੰਗ ਦੀ ਵਾਰ ਦੀਆਂ ਪਉੜੀਆਂ ਦਾ ਵਜ਼ਨ ਇਸ ਵਾਰ ਦੀਆਂ ਪਉੜੀਆਂ ਨਾਲ ਮੇਲ ਖਾਂਦਾ ਦੇਖ ਕੇ ਅਤੇ ਇਸ ਵਾਰ ਦੀ ਲੋਕ ਪ੍ਰਸਿੱਧੀ

ਕਾਰਨ ਗੁਰੂ ਅਰਜਨ ਦੇਵ ਜੀ ਨੇ ਸਾਰੰਗ ਕੀ ਵਾਰ ਮ.੪ ਨੂੰ 'ਰਾਇ ਮਹਿਮੇ ਹਸਨੇ ਕੀ ਵਾਰ ਕੀ ਧੁਨਿ' ਉੱਤੇ ਗਾਉਣ ਦਾ ਸੰਕੇਤ ਦਿੱਤਾ ਹੈ :-

ਉਦਾਹਰਣ ਵੱਜੋਂ ਇਸ ਦੀ ਇਕ ਪਉੜੀ ਹੇਠ ਲਿਖੇ ਅਨੁਸਾਰ ਹੈ:-

ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥
ਆਪੇ ਖੇਲੁ ਰਚਾਇਓਨੁ ਸਭੁ ਜਗਤ ਸਬਾਇਆ॥
ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥
ਗੁਰਪਰਸਾਦੀ ਉਬਰੇ ਜਿਨ ਭਾਣਾ ਭਾਇਆ॥
ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ॥

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.; ਨਾਵਾਂ ਤੇ ਥਾਵਾਂ ਦਾ ਕੋਸ਼; ਪੰ. ਸਾ ਸੰ. ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ–ਪੋਥੀ ਚੌਥੀ

**ਰਾਇ, ਰਾਮਸੁਖ ਦਾਸ** : ਇਸ ਕਥਾਵਾਚਕ ਤੇ ਕਵੀ ਦਾ ਜਨਮ ਪਟਿਆਲੇ ਦੇ ਰਾਘੋਮਾਜਰਾ ਮੁਹੱਲੇ ਵਿਚ ਹੋਇਆ। ਬਚਪਨ ਵਿਚ ਯਤੀਮ ਹੋਣ ਕਾਰਨ ਇਸ ਦੀ ਪਾਲਣਾ-ਪੋਸ਼ਣਾ ਇਕ ਬ੍ਰਾਹਮਣ ਪਰਿਵਾਰ ਨੇ ਕੀਤੀ। ਇਸ ਨੇ ਭਾਗਵਤ ਦੀ ਕਥਾ ਵਾਚਣ ਦੇ ਨਾਲ ਕਵਿਤਾ ਰਚਨਾ ਵੀ ਸ਼ੁਰੂ ਕੀਤੀ। ਇਕ ਦਿਨ ਕਪੂਰਥਲਾ ਦੇ ਰਾਜਾ ਫ਼ਤਹਿ ਸਿੰਘ ਪਟਿਆਲੇ ਆਏ ਤਾਂ ਇਹ ਬਾਜ਼ਾਰ ਦੇ ਇਕ ਮੋੜ ਤੇ ਕਥਾ ਕਰ ਰਿਹਾ ਸੀ। ਰਾਜਾ ਰਾਇ ਰਾਮ ਸੁਖ ਦਾਸ ਦੀ ਕਥਨੀ ਕਵਿਤਾ ਤੇ ਸੰਗੀਤ ਰੁਚੀ ਤੋਂ ਪ੍ਰਸੰਨ ਹੋ ਕੇ ਇਸ ਨੂੰ ਆਪਣੇ ਨਾਲ ਲੈ ਗਏ।

ਇਸ ਨੇ ਫ਼ਤਹਿ ਸਿੰਘ ਪ੍ਰਤਾਪ ਪ੍ਰਭਾਕਰ ਨਾਂ ਦਾ ਗ੍ਰੰਥ ਲਿਖਿਆ। ਇਸ ਦੀ ਕਵਿਤਾ ਲਲਿਤ ਅਤੇ ਭਾਸ਼ਾ ਸਾਹਿਤਿਕ ਬ੍ਰਜ ਹੈ। ਗੁਰੂ ਗੋਬਿੰਦ ਸਿੰਘ ਦੀ ਮਹਿਮਾ ਦਾ ਛੰਦ ਇਸ ਗ੍ਰੰਥ ਦੇ ਮੰਗਲ ਖੰਡ ਵਿਚੋਂ ਲਿਆ ਗਿਆ ਹੈ। ਇਸ ਗ੍ਰੰਥ ਦਾ ਰਚਨਾ ਕਾਲ 1845 ਈ. ਬਣਦਾ ਹੈ। ਸ਼ਮਸ਼ੇਰ ਸਿੰਘ ਅਸ਼ੋਕ ਨੇ ਇਸ ਦੇ ਦੋ ਹੋਰ ਗ੍ਰੰਥ 'ਭਾਗ ਸਿੰਘ ਚੰਦ੍ਰੋਦਜਾ' ਅਤੇ 'ਜੱਸਾ ਸਿੰਘ ਬਿਨੋਦ' ਵੀ ਰਚੇ ਦਸੇ ਹਨ। ਇਸ ਦੇ ਛੰਦ ਦਾ ਨਮੂਨਾ ਇਸ ਤਰ੍ਹਾਂ ਹੈ :-

ਜਗ ਬੰਧੁ ਪਿਤਾ ਜਗ ਕੋ ਜਗ ਕੀ ਨਿਧਿ ਜੋ ਜਗ ਮੰਡਨ ਖੰਡਨ ਗਾਯੋ।

ਜਗ ਪਾਵਨ ਪਾਪਨ ਖਾਪਨ ਕੋ ਤਿਹ ਗੋਬਿੰਦ ਸਿੰਘ ਪ੍ਰਭਾਵ ਜਗਾਯੋ।

ਹ. ਪੁ.–ਗੁ. ਗੋ. ਸਿੰ. ਅਭਿ. ਗ੍ਰੰ : 181

**ਰਾਏ ਸਿੰਘ** : ਇਹ ਕਰੋੜਸਿੰਘੀਆ ਮਿਸਲ ਦੇ ਪ੍ਰਸਿੱਧ ਸਰਦਾਰ ਕਰੋੜਾ ਸਿੰਘ ਦਾ ਸ਼ਾਗਿਰਦ ਅਤੇ ਮੱਸਾ ਰੰਘੜ ਨੂੰ ਮਾਰਨ ਵਾਲੇ ਸ. ਮਹਿਤਾਬ ਸਿੰਘ ਦਾ ਪੁੱਤਰ ਸੀ। ਮਹਿਤਾਬ ਸਿੰਘ ਨੂੰ ਜਦੋਂ ਫਾਂਸੀ ਦਿੱਤੀ ਗਈ ਤਾਂ ਰਾਏ ਸਿੰਘ ਅਜੇ ਛੋਟਾ ਬੱਚਾ ਸੀ। ਉਸ ਸਮੇਂ ਦੀ ਸਰਕਾਰ ਇਸ ਦੇ ਪਰਿਵਾਰ ਦੇ ਸਾਰੇ ਮੈਂਬਰਾਂ ਦੀ ਤਲਾਸ਼ ਵਿਚ ਸੀ। ਇਸ ਲਈ ਪਰਿਵਾਰ ਦਾ ਸਫ਼ਾਈ ਸੇਵਕ ਬੱਚੇ ਨੂੰ ਆਪਣੇ ਘਰ ਲੈ ਗਿਆ ਪਰ ਇਸ ਨੂੰ ਘਰ ਰਖਣਾ ਖਤਰੇ ਤੋਂ ਖਾਲੀ ਨਹੀਂ ਸੀ। ਇਹ ਸੋਚ ਕੇ ਉਸ ਨੇ ਬੱਚੇ ਨੂੰ ਖੇਤਾਂ ਵਿਚ ਸੁੱਟ ਦਿੱਤਾ ਜਿਥੋਂ ਇਕ ਕੰਬੋਅ ਇਸਤਰੀ ਇਸ ਨੂੰ ਚੁੱਕ ਕੇ ਲੈ ਗਈ ਤੇ ਇਸ ਦਾ ਪਾਲਣ ਪੋਸ਼ਣ ਕੀਤਾ। ਬਚਪਨ ਵਿਚ ਹੀ ਇਹ ਸ਼ਾਮ ਸਿੰਘ ਦੇ ਗੁਰੱਪ ਵਿਚ ਸ਼ਾਮਲ ਹੋ ਗਿਆ। ਸ਼ਾਮ ਸਿੰਘ ਉਸ ਵੇਲੇ ਮਿਸਲ ਦਾ ਸੰਸਥਾਪਕ ਸੀ। ਮਹਿਤਾਬ ਸਿੰਘ ਦੀ ਸੇਵਾ ਅਤੇ ਕੁਰਬਾਨੀ ਅਤੇ ਰਾਏ ਸਿੰਘ ਦੀ ਬਹਾਦਰੀ ਅਤੇ ਸਾਹਸ ਤੋਂ ਪ੍ਰਭਾਵਿਤ ਹੋ ਕੇ ਸ਼ਾਮ ਸਿੰਘ ਨੇ ਆਪਣੀ ਲੜਕੀ ਦਾ ਵਿਆਹ ਇਸ ਨਾਲ ਕਰ ਦਿੱਤਾ। ਇਸ ਨੇ ਆਪਣੇ ਸਮੇਂ ਵਿਚ ਮੀਰਾਂਕੋਟ ਵਿਖੇ ਇਕ ਕਿਲਾ ਬਣਵਾਇਆ। ਰਾਏ ਸਿੰਘ ਦੇ ਚਾਰ ਪੁੱਤਰ ਸਨ। ਇਨ੍ਹਾਂ ਵਿਚੋਂ ਦੋ ਗੁਰਬਖਸ਼ ਸਿੰਘ ਅਤੇ ਕੰਵਰ ਸਿੰਘ ਲੁਧਿਆਣਾ ਵਿਖੇ ਕੋਟਲਾ ਬਾਦਲਾ ਵਿਖੇ ਰਹਿੰਦੇ ਸਨ। ਤੀਜਾ ਪੁੱਤਰ ਰਤਨ ਸਿੰਘ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਬੰਗਾ ਵਿਖੇ ਰਹਿੰਦਾ ਸੀ ਜਿਸ ਕਾਰਨ ਉਸ ਨੂੰ ਬੰਗੂ ਜਾਂ ਭੰਗੂ ਕਿਹਾ ਜਾਂਦਾ ਹੈ। ਰਤਨ ਸਿੰਘ ਭੰਗੂ ਗੁਰਮੁਖੀ ਅਤੇ ਫ਼ਾਰਸੀ ਦਾ ਵਿਦਵਾਨ ਸੀ। ਇਹ ਬਾਅਦ ਵਿਚ ਸਮਰਾਲਾ ਵਿਖੇ ਰਹਿਣ ਲਗ ਪਿਆ। ਸ. ਰਤਨ ਸਿੰਘ ਭੰਗੂ ਨੇ ਸਿੱਖ ਇਤਿਹਾਸ ਬਾਰੇ 'ਪੰਥ ਪ੍ਰਕਾਸ਼' ਨਾਂ ਦੀ ਬੁਨਿਆਦੀ ਪੁਸਤਕ ਲਿਖ ਕੇ ਬਹੁਤ ਪ੍ਰਸੰਸਾ ਹਾਸਲ ਕੀਤੀ।

ਹ.ਪੁ.–ਸਿ. ਹਿ.-ਗੁਪਤਾ; ਮ. ਕੋ; ਅਠਾਰ੍ਹਵੀਂ ਸਦੀ ਦਾ ਸਿੱਖ ਇਤਿਹਾਸ-ਪ੍ਰਿੰ. ਤੇਜਾ ਸਿੰਘ, ਗੰਡਾ ਸਿੰਘ

**ਰਾਏਕੋਟ** : ਇਹ ਇਤਿਹਾਸਕ ਕਸਬਾ ਜ਼ਿਲ੍ਹਾ ਲੁਧਿਆਣਾ ਦੀ ਜਗਰਾਉਂ ਤਹਿਸੀਲ ਵਿਚ ਸਥਿਤ ਹੈ। ਇਸ ਕਸਬੇ ਨੂੰ ਰਾਏ ਅਹਿਮਦ ਨੇ 1648 ਈ. ਵਿਚ ਵਸਾਇਆ ਸੀ। ਰਾਏ ਅਹਿਮਦ ਦਾ ਪਿਛੋਕੜ ਰਾਜਪੂਤਾਂ ਵਿਚੋਂ ਸੀ ਤੇ ਉਸ ਦੇ ਵਡੇਰੇ ਤੁਲਸੀ ਰਾਮ ਦੇ ਮੁਸਲਮਾਨ ਧਰਮ ਨੂੰ ਅਪਣਾਉਣ ਪਿੱਛੋਂ ਉਨ੍ਹਾਂ ਦਾ ਪਰਿਵਾਰ ਇਕ ਮੁਸਲਮਾਨ ਪਰਿਵਾਰ ਬਣ ਗਿਆ ਸੀ। ਮੁਸਲਮਾਨ ਬਣੇ ਤੁਲਸੀ ਰਾਮ ਦਾ ਨਾਂ ਸ਼ੇਖ ਚੱਕੂ ਪ੍ਰਸਿੱਧ ਹੋਇਆ। ਅਹਿਮਦ ਦੇ ਭਾਈ ਰਾਏ ਕਮਾਲੁਦੀਨ ਨੇ ਜਗਰਾਉਂ ਆਬਾਦ ਕੀਤਾ ਸੀ। ਇਸ ਦੇ ਪੁੱਤਰ ਰਾਏ ਕਲ੍ਹਾ ਨੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਈ ਵਾਰੀ ਆਪਣੇ ਘਰ ਠਹਿਰਾ ਕੇ ਸ਼ਰਧਾ ਭਾਵ ਨਾਲ ਸੇਵਾ ਕੀਤੀ ਸੀ। ਇਸ ਦੀ ਮਾਤਾ ਵੀ ਗੁਰੂ ਸਾਹਿਬ ਵਿਚ ਬਹੁਤ ਸ਼ਰਧਾ ਰਖਦੀ ਸੀ। ਛੋਟੇ ਸਾਹਿਬਜ਼ਾਦਿਆਂ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਨੂੰ ਸਰਹਿੰਦ ਵਿਖੇ ਜ਼ਾਲਮਾਨਾ ਢੰਗ ਨਾਲ ਸ਼ਹੀਦ ਕੀਤੇ ਜਾਣ ਦਾ ਹਾਲ ਰਾਏ ਕਲ੍ਹਾ ਨੇ ਹੀ ਆਪਣਾ ਦੂਤ ਭੇਜ ਕੇ ਮਾਲੂਮ ਕਰਵਾਇਆ ਸੀ।

ਦਸ਼ਮੇਸ਼ ਪਿਤਾ ਨੇ ਰਾਏ ਕਲ੍ਹਾ ਨੂੰ ਇਕ ਤਲਵਾਰ ਬਖਸ਼ ਕੇ ਫੁਰਮਾਇਆ ਸੀ ਕਿ ਜਦ ਤਕ ਤੁਸੀਂ ਇਸ ਦਾ ਸਨਮਾਨ ਕਰੋਗੇ ਤੁਹਾਡਾ ਰਾਜ ਭਾਗ ਬਣਿਆ ਰਹੇਗਾ। ਰਾਏ ਕਲ੍ਹਾ ਦਾ ਪੋਤਰਾ ਉਪਰੋਕਤ ਤਲਵਾਰ ਪਹਿਨ ਕੇ ਸ਼ਿਕਾਰ ਖੇਡਣ ਗਿਆ ਅਤੇ ਘੋੜੇ ਤੋਂ ਡਿਗ ਕੇ ਉਸੇ ਤਲਵਾਰ ਨਾਲ ਜ਼ਖਮੀ ਹੋ ਕੇ ਮਰ ਗਿਆ। ਹੁਣ ਉਪਰੋਕਤ ਤਲਵਾਰ 'ਸਿਰੋਪਾਉ ਗੁਰਦੁਆਰੇ' ਵਿਚ ਪਈ ਹੈ ਜੋ ਨਾਭੇ ਵਿਖੇ ਸਥਿਤ ਹੈ। ਇਹ ਤਲਵਾਰ ਮਲੇਰਕੋਟਲੇ ਵਾਲੇ ਨਵਾਬ ਦੇ ਰਾਹੀਂ ਮਹਾਰਾਜਾ ਜਸਵੰਤ ਸਿੰਘ (ਨਾਭਾ) ਨੂੰ ਮਿਲੀ ਸੀ।

ਰਾਏਕੋਟ ਕਸਬੇ ਵਿਚ ਮਿਉਂਸਪਲ ਕਮੇਟੀ ਬਣੀ ਹੋਈ ਹੈ। 1981 ਦੀ ਜਨਗਣਨਾ ਮੁਤਾਬਕ ਇਸ ਦਾ ਰਕਬਾ 2,00 ਵ. ਕਿ. ਮੀ. ਹੈ।

ਰਾਏਕੋਟ ਰੇਲਵੇ ਸਟੇਸ਼ਨ ਹੈ ਅਤੇ ਇਸ ਦੇ ਬੱਸ ਸਟੈਂਡ ਤੋਂ ਚੰਡੀਗੜ੍ਹ, ਲੁਧਿਆਣਾ, ਜਗਰਾਉਂ, ਬਰਨਾਲਾ ਆਦਿ ਵਾਲੇ ਪਾਸੇ ਬੱਸਾਂ ਚਲਦੀਆਂ ਹਨ। ਸਿਹਤ ਸਹੂਲਤ ਲਈ ਇਥੇ

ਡਿਸਪੈਂਸਰੀ ਅਤੇ ਪਰਿਵਾਰ ਵਿਉਂਤ ਕੇਂਦਰ ਬਣਿਆ ਹੋਇਆ ਹੈ। ਇਥੇ ਇਕ ਹਾਇਰ ਸੈਕੰਡਰੀ, ਤਿੰਨ ਮੈਟ੍ਰਿਕ ਅਤੇ ਦੋ ਪ੍ਰਾਇਮਰੀ ਸਕੂਲਾਂ ਤੋਂ ਇਲਾਵਾ ਵਡੇਰੀ ਉਮਰ ਦੇ ਅਨਪੜ੍ਹਾਂ ਲਈ ਵੀ ਦੋ ਵਿਦਿਅਕ ਕੇਂਦਰ ਬਣੇ ਹੋਏ ਹਨ।

ਇਥੇ ਦਾਲਾਂ, ਕਪੜਾ ਅਤੇ ਖੰਡ ਆਦਿ ਬਾਹਰੋਂ ਮੰਗਵਾਏ ਜਾਂਦੇ ਹਨ ਅਤੇ ਕਣਕ, ਰੂੰ, ਮੱਕੀ, ਅਤੇ ਬਾਜਰਾ ਆਦਿ ਬਾਹਰ ਭੇਜੇ ਜਾਂਦੇ ਹਨ। ਇਥੇ ਸਾਬਣ ਬਣਾਉਣ ਅਤੇ ਬੀਜਾਂ ਵਿਚੋਂ ਤੇਲ ਕਢਣ ਆਦਿ ਦੇ ਛੋਟੇ ਛੋਟੇ ਉਦਯੋਗ ਵੀ ਹਨ।

ਅਬਾਦੀ – 17, 106 (1981)

ਹ. ਪੁ.–ਮ. ਕੋ.; ਡਿ. ਸੈਂ. ਹੈਂ. ਬੁ.-ਲੁਧਿਆਣਾ (1981)

**ਰਾਏ, ਗੁਰਦੇਵ ਸਿੰਘ (ਵੀ. ਚ.)** : ਇਸ ਦਾ ਜਨਮ 11 ਫ਼ਰਵਰੀ, 1945 ਨੂੰ ਸ੍ਰੀ ਕੇ. ਐਸ. ਰਾਏ ਦੇ ਘਰ ਲੁਧਿਆਣਾ ਵਿਖੇ ਹੋਇਆ। ਇਸ ਨੇ ਆਰੀਆ ਕਾਲਜ, ਲੁਧਿਆਣਾ ਤੋਂ ਆਪਣੀ ਵਿਦਿਆ ਪੂਰੀ ਕੀਤੀ। 25 ਦਸੰਬਰ, 1964 ਨੂੰ ਇਸ ਨੇ ਭਾਰਤੀ ਹਵਾਈ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ।

ਸੰਨ 1971 ਦੀ ਭਾਰਤ-ਪਾਕਿ ਜੰਗ ਸਮੇਂ ਫ਼ਲਾਈਟ ਲੈਫ਼ਟੀਨੈਂਟ ਗੁਰਦੇਵ ਸਿੰਘ ਰਾਏ ਪੱਛਮੀ ਸੈਕਟਰ ਵਿਚ ਇਕ ਸਕੁਆਰਡਨ ਵਿਚ ਕੰਮ ਕਰ ਰਿਹਾ ਸੀ। ਉਨ੍ਹਾਂ ਨੂੰ 4 ਦਸੰਬਰ ਨੂੰ ਸਕੇਸਰ ਸਿਗਨਲ ਯੂਨਿਟ ਪ੍ਰਤਿਸ਼ਠਾਨ ਉੱਪਰ ਹਮਲਾ ਕਰਨ ਲਈ ਭੇਜਿਆ ਗਿਆ। ਇਨ੍ਹਾਂ ਨੇ ਦੁਸ਼ਮਣ ਦੇ ਜ਼ਮੀਨੀ ਅਤੇ ਹਵਾਈ ਵਿਰੋਧ ਦੇ ਬਾਵਜੂਦ ਦੁਸ਼ਮਣ ਯੂਨਿਟ ਦੇ ਉਪਕਰਨਾਂ ਅਤੇ ਏਰੀਅਲਾਂ ਨੂੰ ਭਾਰੀ ਹਾਨੀ ਪਹੁੰਚਾਈ। 5 ਦਸੰਬਰ ਨੂੰ ਦੁਬਾਰਾ ਫਿਰ ਉਸੀ ਨਿਸ਼ਾਨੇ ਉੱਤੇ ਹਮਲਾ ਕਰਨ ਲਈ ਇਸ ਨੂੰ ਦਲ ਦਾ ਨੇਤਾ ਨਿਯੁਕਤ ਕੀਤਾ ਗਿਆ। ਦੁਸ਼ਮਣ ਦੇ ਜ਼ਬਰਦਸਤ ਵਿਰੋਧ ਦੇ ਬਾਵਜੂਦ ਇਨ੍ਹਾਂ ਨੇ ਉਸ ਦੇ ਰਡਾਰ ਯੂਨਿਟ ਨੂੰ ਇੰਨਾ ਨੁਕਸਾਨ ਪਹੁੰਚਾਇਆ ਕਿ ਉਹ ਬਿਲਕੁਲ ਬੇਕਾਰ ਹੋ ਗਿਆ ਪਰ ਇਸ ਉਪਰੰਤ ਗੁਰਦੇਵ ਸਿੰਘ ਰਾਏ ਨਾਲ ਵੀ ਕੋਈ ਸੰਪਰਕ ਨਾ ਹੋ ਸਕਿਆ ਕਿ ਇਸ ਨਾਲ ਕੀ ਬੀਤੀ ਤੇ ਇਸ ਨੇ ਕਿਸ ਤਰ੍ਹਾਂ ਵੀਰਗਤੀ ਪ੍ਰਾਪਤ ਕੀਤੀ। ਯੁੱਧ ਦੌਰਾਨ ਇਸ ਦੁਆਰਾ ਕੀਤੀ ਸਾਹਸ ਭਰਪੂਰ ਕਾਰਵਾਈ ਸਦਕਾ ਇਸ ਨੂੰ ਵੀਰ ਚੱਕਰ (ਮਰਨ ਉਪਰੰਤ) ਪ੍ਰਦਾਨ ਕੀਤਾ ਗਿਆ।

**ਰਾਸ** : ਗੋਪੀਆਂ ਨਾਲ ਸ੍ਰੀ ਕ੍ਰਿਸ਼ਨ ਦੇ ਖੇਲ ਵਿਲਾਸ ਦੇ ਨਾਟਕ ਨੂੰ ਰਾਸ ਆਖਿਆ ਜਾਂਦਾ ਹੈ। ਇਸ ਲਈ ਸ਼ਬਦ ਰਾਸ-ਲੀਲਾ ਵੀ ਵਰਤਿਆ ਜਾਂਦਾ ਹੈ। ਰਾਸ ਇਕ ਸੰਗੀਤ-ਨਾਟ ਹੈ ਜਿਸ ਵਿਚ ਕੁਝ ਕਲਾਕਾਰ ਸ੍ਰੀ ਕ੍ਰਿਸ਼ਨ ਜੀ ਅਤੇ ਗੋਪੀਆਂ ਦਾ ਸਵਾਂਗ ਰਚਾ ਕੇ ਸਟੇਜ ਉੱਪਰ ਨਾਟਕ ਕਰ ਕੇ ਦਰਸ਼ਕਾਂ ਦਾ ਮਨੋਰੰਜਨ ਕਰਦੇ ਹਨ।

ਹ.ਪੁ.–ਮ. ਕੋ.

**ਰਾਹੂ** : ਹਿੰਦੂ ਮਿਥਿਹਾਸ ਵਿਚ ਇਹ ਇਕ ਬੇਸ਼ਗਨਾ ਨੱਛਤਰ ਹੈ। ਪੁਰਾਣਾਂ ਅਨੁਸਾਰ ਇਹ ਵਿਪਰਚਿੱਤੀ ਨਾਂ ਦੇ ਦਾਨਵ ਅਤੇ ਦਕਸ਼ ਦੀ ਪੁੱਤਰੀ ਸਿੰਹਕਾ ਦਾ ਪੁੱਤਰ ਸੀ ਜਿਸ ਦੇ ਸੌ ਭਰਾ ਹੋਰ ਵੀ ਸਨ। ਇਹ ਸਭ ਤੋਂ ਵੱਡਾ, ਸਾਰਿਆਂ ਤੋਂ ਵੱਧ ਬਲਵਾਨ ਸੀ। ਸਾਗਰ ਮੰਥਨ ਤੋਂ ਜਦ ਅੰਮ੍ਰਿਤ ਦੀ ਪ੍ਰਾਪਤੀ ਹੋਈ ਤਾਂ ਰਾਖ਼ਸ਼ਾਂ ਨੇ ਦੇਵਤਿਆਂ ਕੋਲੋਂ ਅੰਮ੍ਰਿਤ ਦਾ ਘੜਾ ਖੋਹ ਲਿਆ। 'ਪਹਿਲੇ ਮੈਂ ਪੀਵਾਂਗਾ' ਕਹਿ ਕੇ ਆਪਸ ਵਿਚ ਲੜਨ ਲਗ ਪਏ। ਉਸ ਵਕਤ ਵਿਸ਼ਨੂੰ ਜੀ ਨੇ ਮੋਹਿਨੀ ਦਾ ਰੂਪ ਧਾਰ ਕੇ ਦੇਵਤਿਆਂ ਤੇ ਰਾਖਸ਼ਾਂ ਵਿਚਕਾਰ ਪੰਚ ਬਣ ਕੇ ਅੰਮ੍ਰਿਤ ਪਿਲਾਉਣਾ ਸ਼ੁਰੂ ਕੀਤਾ। ਦੇਵਤਿਆਂ ਅਤੇ ਰਾਖਸ਼ਾਂ ਦੀ ਵੱਖਰੀ ਵੱਖਰੀ ਪੰਗਤੀ ਬਣਾ ਦਿੱਤੀ ਗਈ। ਰਾਹੂ ਦੇਵਤਾ ਬਣ ਕੇ ਦੇਵਤਿਆਂ ਦੀ ਪੰਗਤੀ ਵਿਚ ਸੂਰਜ ਅਤੇ ਚੰਦਰਮਾ ਦੇ ਵਿਚਕਾਰ ਜਾ ਬੈਠਾ। ਮੋਹਿਨੀ ਜਦੋਂ ਰਾਹੂ ਨੂੰ ਵੀ ਅੰਮ੍ਰਿਤ ਪਿਲਾਉਣ ਲਗੀ ਤਾਂ ਸੂਰਜ ਅਤੇ ਚੰਦਰਮਾ ਨੇ ਵਿਸ਼ਨੂੰ ਰੂਪ ਮੋਹਿਨੀ ਨੂੰ ਇਸ ਦੇ ਛਲ ਬਾਰੇ ਦੱਸ ਦਿੱਤਾ ਜਿਸ ਤੋਂ ਗੁੱਸੇ ਵਿਚ ਆ ਕੇ ਵਿਸ਼ਨੂੰ ਨੇ ਇਸ ਦਾ ਸਿਰ ਸੁਦਰਸ਼ਨ ਚੱਕਰ ਨਾਲ ਵੱਢ ਦਿੱਤਾ ਪਰ ਇਸ ਦੇ ਮੂੰਹ ਵਿਚ ਇਕ ਬੂੰਦ ਅੰਮ੍ਰਿਤ ਦੀ ਜਾ ਚੁੱਕੀ ਸੀ ਜਿਸ ਕਾਰਨ ਇਹ ਨਾ ਮਰਿਆ। ਇਸ ਦਾ ਸਿਰ ਵਾਲਾ ਹਿੱਸਾ ਰਾਹੂ ਅਤੇ ਧੜ ਵਾਲਾ ਹਿੱਸਾ ਕੇਤੂ ਕਹਾਇਆ। ਉਦੋਂ ਦਾ ਇਸ ਦੇ ਮਨ ਵਿਚ ਸੂਰਜ ਅਤੇ ਚੰਦਰਮਾ ਲਈ ਵੈਰ ਹੈ। ਇਸ ਲਈ ਇਹ ਮੱਸਿਆ ਨੂੰ ਸੂਰਜ ਅਤੇ ਪੂਰਨਮਾਸ਼ੀ ਨੂੰ ਚੰਦਰਮਾ ਉੱਤੇ ਹਮਲਾ ਕਰਦਾ ਹੈ। ਇਸ ਨੂੰ ਹੀ ਗ੍ਰਹਿਣ ਲਗਣਾ ਕਹਿੰਦੇ ਹਨ। ਕਿਹਾ ਜਾਂਦਾ ਹੈ ਕਿ ਉਸ ਵੇਲੇ ਰਾਹੂ ਦਾ ਰੰਗ ਬਿਲਕੁਲ ਨੀਲੇ ਬੱਦਲ ਵਰਗਾ ਹੁੰਦਾ ਹੈ। ਇਸ ਦੇ ਸਿੰਘਾਸਨ ਦਾ ਰੰਗ ਵੀ ਨੀਲਾ ਹੈ। ਇਸ ਦਾ ਰੱਥ ਅੰਧਕਾਰ ਰੂਪ ਹੈ। ਇਸ ਨੂੰ ਹਵਾ ਦੇ ਬਰਾਬਰ ਗਤੀ ਵਾਲੇ ਅਤੇ ਕਵਚ ਪਾਏ ਹੋਏ ਅੱਠ ਕਾਲੇ ਘੋੜੇ ਖਿੱਚਦੇ ਹਨ। ਜੋਤਿਸ਼ ਵਿਚ ਰਾਹੂ ਅਤੇ ਕੇਤੂ ਨੂੰ ਮਾੜੇ ਗ੍ਰਹਿ ਸਮਝਿਆ ਜਾਂਦਾ ਹੈ। ਰਾਹੂ ਦੇ ਹੋਰ ਨਾਂ ਅੱਭਰ-ਪਿਸ਼ਾਚ, ਆਕਾਸ਼-ਰਾਕਸ਼ਸ਼, ਭਰਾਨੀ ਭੂ, ਸਿੰਹਿਕਯਾ ਆਦਿ ਵੀ ਹਨ।

ਹ.ਪੁ.–ਹਿੰ. ਵਿ. ਕੋ.; 272.; ਮ. ਕੋ.

**ਰਾਖੀ ਪ੍ਰਬੰਧ** : ਰਾਖੀ ਪ੍ਰਬੰਧ ਜਾਂ ਪ੍ਰਥਾ ਉਸ ਪ੍ਰਬੰਧ ਨੂੰ ਆਖਦੇ ਹਨ ਜਿਸ ਰਾਹੀਂ ਢਹਿ-ਢੇਰੀ ਹੋ ਰਹੇ ਮੁਗ਼ਲ ਰਾਜ ਦੇ ਸਮੇਂ ਉੱਭਰਵੇਂ ਸਿੱਖ ਸਰਦਾਰਾਂ ਨੇ ਕੁਝ ਇਲਾਕੇ ਆਪਣੇ ਅਧੀਨ ਕਰ ਕੇ ਉਨ੍ਹਾਂ ਇਲਾਕਿਆਂ ਵਿਚ ਵਸਦੇ ਲੋਕਾਂ ਦੀ ਜਾਨ ਮਾਲ ਦੀ ਰੱਖਿਆ ਦਾ ਜ਼ਿੰਮਾ ਚੁੱਕਿਆ ਤੇ ਬਦਲੇ ਵਿਚ ਉਨ੍ਹਾਂ ਤੋਂ ਕੁਝ ਟੈਕਸ ਉਗਰਾਹੁਣਾ ਸ਼ੁਰੂ ਕੀਤਾ।

ਲਾਹੌਰ ਦੇ ਜ਼ਾਲਮ ਗਵਰਨਰ ਮੀਰ ਮਨੂੰ ਦੀ ਮੌਤ 3 ਨਵੰਬਰ, 1753 ਨੂੰ ਹੋ ਗਈ ਤਾਂ ਉਸ ਪਿੱਛੋਂ ਉਸ ਦੀ ਵਿਧਵਾ ਮੁਗ਼ਲਾਨੀ ਬੇਗ਼ਮ ਗੱਦੀ ਤੇ ਬੈਠੀ। ਬੇਗ਼ਮ ਦਾ ਚਾਲ-ਚਲਨ ਅੱਛਾ ਨਹੀਂ ਸੀ ਜਿਸ ਕਰ ਕੇ ਇਸ ਦੀ ਸੱਤਾ ਦਾ ਜਲਦੀ ਹੀ ਅੰਤ ਹੋ ਗਿਆ। ਸੰਨ 1758 ਵਿਚ ਅਦੀਨਾ ਬੇਗ਼ ਨੇ ਪੰਜਾਬ ਉੱਤੇ ਕਬਜ਼ਾ ਕਰ ਲਿਆ ਪਰ ਉਸੇ ਸਾਲ ਹੀ ਉਸ ਦੀ ਮੌਤ ਹੋ ਗਈ। ਮੀਰ ਮਨੂੰ ਦੀ ਮੌਤ ਉਪਰੰਤ ਤਿੰਨ ਸਾਲਾਂ ਦੇ ਥੋੜ੍ਹੇ ਜਿਹੇ ਅਰਸੇ ਵਿਚ ਪੰਜਾਬ ਦੇ ਨੌਂ ਗਵਰਨਰ, ਇਕ ਪਿੱਛੋਂ ਦੂਜਾ ਦੀ ਤਰਤੀਬ ਵਿਚ ਆਉਂਦੇ ਜਾਂਦੇ ਰਹੇ। ਅਜਿਹੀ ਡਾਵਾਂਡੋਲ ਸਥਿਤੀ ਵਿਚ ਪੰਜਾਬ ਵਿਚ ਬਦਅਮਨੀ ਦਾ ਮਾਹੌਲ ਅਤੇ ਜੰਗਲ ਦੇ ਕਾਨੂੰਨ ਦਾ ਬੋਲਬਾਲਾ ਸੀ। ਅਹਿਮਦ ਸ਼ਾਹ ਅਬਦਾਲੀ ਪੰਜਾਬ ਤੇ ਧਾਵੇ ਬੋਲਦਾ ਰਿਹਾ ਪਰ ਉੱਧਰ ਸਿੱਖ ਵੀ ਦਿਨੋ ਦਿਨ ਸ਼ਕਤੀਸ਼ਾਲੀ ਰਾਜਸੀ ਧਿਰ ਬਣ ਕੇ ਪੰਜਾਬ ਦੇ ਮੰਚ ਉਪਰ ਉੱਭਰਣ ਲੱਗੇ।

ਇਸ ਅਰਾਜਕਤਾ ਦੇ ਦੌਰ ਵਿਚ ਸਿੱਖਾਂ ਨੇ ਜੋ ਸਭ ਤੋਂ ਮਹੱਤਵਪੂਰਨ ਕਾਰਵਾਈ ਕੀਤੀ ਉਹ ਰਾਖੀ ਪ੍ਰਬੰਧ ਦੀ ਸਥਾਪਨਾ

ਸੀ ਜਿਸ ਰਾਹੀਂ ਪੰਜਾਂ ਪਾਣੀਆਂ ਦੀ ਧਰਤ ਵਿੱਚ ਸਿੱਖ ਸ਼ਕਤੀ ਦੇ ਬੀਜ ਡੂੰਘੇ ਬੀਜੇ ਗਏ। ਸ਼ੁਰੂ ਵਿਚ ਖ਼ੁਦ ਲੋਕਾਂ ਨੇ ਹੀ ਸਿੱਖਾਂ ਤੋਂ ਰਾਖੀ ਦੀ ਮੰਗ ਕੀਤੀ ਸੀ। ਸਿੱਖ ਸਰਦਾਰਾਂ ਨੇ ਹੌਲੀ ਹੌਲੀ ਆਲੇ ਦੁਆਲੇ ਦੇ ਹੋਰ ਇਲਾਕਿਆਂ ਨੂੰ ਰਾਖੀ ਪ੍ਰਬੰਧ ਅਧੀਨ ਲਿਆ ਕੇ ਆਪਣੇ ਕਬਜ਼ੇ ਵਿਚ ਕਰਨਾ ਸ਼ੁਰੂ ਕਰ ਦਿੱਤਾ।

ਰਾਖੀ ਸ਼ਬਦ ਦੇ ਸਾਧਾਰਣ ਅਰਥ ਹਨ ਰੱਖਿਆ, ਪਰ ਰਾਖੀ ਇਕ ਤਰ੍ਹਾਂ ਦਾ ਨਜ਼ਰਾਨਾ ਜਾਂ ਕਰ ਸੀ ਜੋ ਸਿੱਖ ਸਰਦਾਰ ਬਾਹਰੀ ਅਤੇ ਅੰਦਰੂਨੀ ਰੱਖਿਆ ਦੇਣ ਬਦਲੇ ਲੋਕਾਂ ਤੋਂ ਉਗਰਾਹੁੰਦੇ ਸਨ। ਪੰਜਾਬ ਦੇ ਬਦਅਮਨੀ ਵਾਲੇ ਹਾਲਾਤ ਵਿਚ ਲੋਕਾਂ ਨੂੰ ਇਸ ਤਰ੍ਹਾਂ ਦੀ ਰਾਖੀ (ਸੁਰੱਖਿਆ) ਦੀ ਸਖ਼ਤ ਜ਼ਰੂਰਤ ਸੀ ਜੋ ਦਲ ਖ਼ਾਲਸਾ ਦੇ ਆਗੂਆਂ ਨੇ ਉਨ੍ਹਾਂ ਨੂੰ ਪ੍ਰਦਾਨ ਕੀਤੀ। ਲੋੜੀਂਦੀ ਸੁਰੱਖਿਆ ਨਾ ਮਿਲਣ ਕਾਰਨ ਪੰਜਾਬ ਦੇ ਲੋਕਾਂ ਦਾ ਜਾਨ-ਮਾਲ ਖਤਰੇ ਵਿਚ ਰਹਿੰਦਾ ਸੀ। ਆਰਥਿਕਤਾ ਦਿਨੋ ਦਿਨ ਢਹਿ ਢੇਰੀ ਹੁੰਦੀ ਜਾ ਰਹੀ ਸੀ। ਸਿੱਖ ਇਸ ਧਰਤੀ ਦੇ ਸੱਚੇ ਸੁੱਚੇ ਸਪੂਤ ਸਨ ਇਸ ਲਈ ਉਹ ਪੰਜਾਬੀਆਂ ਲਈ ਇਨ੍ਹਾਂ ਔਖੇ ਸਮਿਆਂ ਵਿਚ ਇਕ ਆਸ ਦੀ ਕਿਰਨ ਬਣ ਕੇ ਬਹੁੜੇ।

ਰਾਖੀ ਪ੍ਰਬੰਧ ਦੇ ਅਧੀਨ ਆਏ ਇਲਾਕਿਆਂ ਦੇ ਲੋਕਾਂ ਨੂੰ ਬਾਹਰਲੇ ਧਾੜਵੀਆਂ ਦੇ ਹਮਲਿਆਂ ਅਤੇ ਮੁਲਕ ਅੰਦਰ ਜਾਗੀਰਦਾਰਾਂ ਅਤੇ ਸਰਕਾਰੀ ਅਹਿਲਕਾਰਾਂ ਦੇ ਜ਼ੁਲਮ ਅਤੇ ਲੁੱਟ-ਖਸੁੱਟ ਤੋਂ ਬਚਾਉਣ ਦਾ ਵਚਨ ਦਿੱਤਾ ਜਾਂਦਾ ਸੀ। ਇਸ ਰਾਖੀ ਦੇ ਬਦਲੇ ਲੋਕ ਸਿੱਖ ਸੂਰਮਿਆਂ ਨੂੰ ਹਰ ਹਾੜੀ-ਸਾਉਣੀ ਸਮੇਂ ਉਪਜ ਦਾ ਪੰਜਵਾਂ ਹਿੱਸਾ ਕਰ ਦੇ ਰੂਪ ਵਿਚ ਦਿੰਦੇ ਸਨ। ਜਦੋਂ ਕੋਈ ਪਿੰਡ ਕਿਸੇ ਇਕ ਦੀ ਰਾਖੀ ਪ੍ਰਵਾਨ ਕਰਦਾ ਸੀ ਤਾਂ ਕੋਈ ਦੂਸਰਾ ਉਸ ਰਾਖੀ ਅਧੀਨ ਆਏ ਪਿੰਡ ਨੂੰ ਲੁੱਟ ਨਹੀਂ ਸੀ ਸਕਦਾ ਭਾਵੇਂ ਰੱਖਿਆ ਦੇਣ ਵਾਲੇ ਸਰਦਾਰ ਪਾਸ ਫੌਜੀ ਸ਼ਕਤੀ ਘੱਟ ਹੀ ਕਿਉਂ ਨਾ ਹੋਵੇ ਪਰ ਉਸ ਤੋਂ ਕਿਤੇ ਵਧੇਰੇ ਸੈਨਿਕ ਸ਼ਕਤੀ ਰੱਖਣ ਵਾਲਾ ਕੋਈ ਹੋਰ ਸਰਦਾਰ ਜਦੋਂ ਉਸ ਦੇ ਇਲਾਕੇ ਵਿਚ ਦੀ ਲੰਘਦਾ ਸੀ ਤਾਂ ਦਲ ਖ਼ਾਲਸਾ ਵੱਲੋਂ ਪ੍ਰਵਾਣਤ ਨਿਯਮਾਂ ਦੀ ਪਾਲਣਾ ਕਰਦਿਆਂ ਉਹ ਕਿਸੇ ਕਿਸਮ ਦੀ ਦਖ਼ਲਅੰਦਾਜ਼ੀ ਕਰਨ ਦਾ ਹੌਸਲਾ ਨਹੀਂ ਸੀ ਕਰ ਸਕਦਾ।

ਸਿੱਖ ਸਰਦਾਰਾਂ ਦੇ ਲੋਕ-ਹਿਤੈਸ਼ੀ ਕਿਰਦਾਰ ਨੂੰ ਦੇਖਦਿਆਂ ਹੋਇਆਂ ਪਿੰਡਾਂ ਦੇ ਜ਼ਿਮੀਦਾਰਾਂ ਅਤੇ ਹੋਰ ਲੋਕਾਂ ਨੇ ਬੜੀ ਖੁਸ਼ੀ ਨਾਲ ਰਾਖੀ ਪ੍ਰਬੰਧ ਨੂੰ ਕਬੂਲ ਕਰ ਲਿਆ। ਜੇ ਕਿਸੇ ਪਿੰਡ ਦੇ ਮੁਸਲਮਾਨ ਚੌਧਰੀਆਂ ਨੇ ਸਿੱਖਾਂ ਦੀ ਰਾਖੀ ਵਿਚ ਆਉਣ ਤੋਂ ਇਨਕਾਰ ਕੀਤਾ ਤਾਂ ਸਿੱਖਾਂ ਨੇ ਉਨ੍ਹਾਂ ਨੂੰ ਜਾਂ ਤਾਂ ਉਸ ਇਲਾਕੇ ਵਿਚ ਬਾਹਰ ਕੱਢ ਦਿੱਤਾ ਤੇ ਜਾਂ ਫਿਰ ਜ਼ਬਰਦਸਤੀ ਆਪਣੀ ਈਨ ਮੰਨਵਾ ਲਈ।

ਰਾਖੀ ਪ੍ਰਬੰਧ ਤੋਂ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਭਾਵ ਸਮੂਹ ਪੰਜਾਬੀਆਂ ਨੇ ਹੀ ਲਾਭ ਉਠਾਇਆ। ਸਿੱਖ ਸਰਦਾਰਾਂ ਨੇ ਆਪਣੀ ਰਾਖੀ ਅਧੀਨ ਆਏ ਇਲਾਕਿਆਂ ਉੱਤੇ ਹੌਲੀ ਹੌਲੀ ਆਪਣਾ ਅਧਿਕਾਰ ਜਮਾ ਕੇ ਆਪਣੇ ਛੋਟੇ ਛੋਟੇ ਰਾਜ ਸਥਾਪਤ ਕਰ ਲਏ ਜੋ ਬਾਅਦ ਵਿਚ ਇਨ੍ਹਾਂ ਸਰਦਾਰਾਂ ਦੀਆਂ ਮਿਸਲਾਂ ਬਣੇ।

ਰਾਖੀ ਪ੍ਰਬੰਧ ਸਮੇਂ ਉਪਜ ਦਾ ਪੰਜਵਾਂ ਹਿੱਸਾ ਕਰ ਰੂਪ ਵਿਚ ਦੇਣ ਕਰ ਕੇ ਭਾਵੇਂ ਲੋਕਾਂ ਨੂੰ ਆਰਥਿਕ ਤੌਰ ਤੇ ਕੁੱਝ ਕਸਾਰਾ ਸਹਿਣ ਕਰਨਾ ਪਿਆ ਹੋਵੇਗਾ ਪਰ ਇਸ ਬਦਲੇ ਮਿਲੀ ਸੁਰੱਖਿਆ ਅਮੁੱਲੀ ਸੀ। ਲੋਕਾਂ ਨੇ ਵਰ੍ਹਿਆਂ ਦੀ ਅਸ਼ਾਂਤੀ ਪਿੱਛੋਂ ਸੁੱਖ ਦਾ ਸਾਹ ਲਿਆ ਸੀ। ਫਰੈਂਕਲਿਨ ਦੇ ਸ਼ਬਦਾਂ ਵਿਚ ਜੋ ਲੋਕ ਰਾਖੀ ਜਾਂ ਕਰ ਬਿਨਾ ਕਿਸੇ ਇਤਰਾਜ਼ ਜਾਂ ਟਾਲ-ਮਟੋਲ ਦੇ, ਭਰ ਦਿੰਦੇ ਸਨ ਤਾਂ ਸਿੱਖ ਸਰਦਾਰ ਅਤੇ ਉਨ੍ਹਾਂ ਦੇ ਆਦਮੀ ਵੀ ਲੋਕਾਂ ਨੂੰ ਪੂਰਨ ਸ਼ਾਂਤੀ ਅਤੇ ਰਾਹਤ ਪਹੁੰਚਾਉਂਦੇ ਸਨ ਪਰ ਜੋ ਲੋਕ ਰਾਖੀ ਭਰਨ ਤੋਂ ਇਨਕਾਰੀ ਹੋ ਜਾਂਦੇ ਸਨ ਜਾਂ ਕਿਸੇ ਕਿਸਮ ਦੀ ਹੀਲ ਹੁਜਤ ਕਰਦੇ ਸਨ ਉਨ੍ਹਾਂ ਨੂੰ ਕੁਝ ਔਖ ਦਾ ਸਾਹਮਣਾ ਕਰਨਾ ਪੈਂਦਾ ਸੀ।

ਇਸ ਰਾਖੀ ਜਾਂ ਕਰ ਨੂੰ ਕਈ ਵਾਰੀ ਕੰਬਲੀ ਵੀ ਆਖਿਆ ਜਾਂਦਾ ਸੀ ਜਿਸ ਦਾ ਭਾਵ ਸੀ ਇਕ ਕੰਬਲ ਦੀ ਕੀਮਤ ਬਰਾਬਰ ਪੈਸੇ ਲੈਣਾ। ਸਰਦਾਰ ਤੇ ਇਨ੍ਹਾਂ ਦੇ ਸੈਨਿਕ ਸਿਰਫ਼ ਇਕ ਦੋ ਕੰਬਲਾਂ ਨਾਲ ਗੁਜ਼ਾਰਾ ਕਰ ਲੈਂਦੇ ਸਨ। ਇਨ੍ਹਾਂ ਨਵੇਂ ਉਠ ਰਹੇ ਹਾਕਮਾਂ ਦੀਆਂ ਲੋੜਾਂ ਬਹੁਤ ਸੀਮਿਤ ਜਿਹੀਆਂ ਹੁੰਦੀਆਂ ਸਨ ਜਿਸ ਕਰ ਕੇ ਉਹ ਲੋਕਾਂ ਤੋਂ ਥੋੜ੍ਹੇ ਜਿਹੇ ਪੈਸੇ ਉਗਰਾਹੁਣ ਨਾਲ ਹੀ ਸੰਤੁਸ਼ਟ ਹੋ ਜਾਂਦੇ ਸਨ।

ਰਾਖੀ ਪ੍ਰਬੰਧ ਤੋਂ ਹੋਣ ਵਾਲੀ ਆਮਦਨ ਨਾਲ ਸਿੱਖ ਆਗੂਆਂ ਪਾਸ ਕੁਝ ਧੰਨ ਜਮਾ ਹੋਣ ਲਗਾ ਜਿਸ ਨਾਲ ਉਹ ਭਵਿੱਖ ਵਿਚ ਆਪਣੀ ਸੈਨਿਕ ਸ਼ਕਤੀ ਵਧਾਉਣ ਵਿਚ ਸਫ਼ਲ ਹੋਏ। ਉਹ ਇਸ ਯੋਗ ਬਣ ਸਕੇ ਕਿ ਚੰਗੇ ਹਥਿਆਰ ਅਤੇ ਘੋੜੇ ਖਰੀਦ ਸਕਣ।

ਹ.ਪੁ.—ਪੰ. ਇ. ਡਾ.-ਭਗਤ ਸਿੰਘ : 464-466; ਸਿ. ਹਿ.-ਕਨਿੰਘਮ; ਸਿ. ਰਾ. ਕੀ. ਬ.-ਸੀਤਲ

**ਰਾਗਮਾਲਾ** : ਇਕ ਅਜਿਹੀ ਰਚਨਾ ਜਿਸ ਵਿਚ ਰਾਗਾਂ ਦੇ ਨਾਂ ਕ੍ਰਮਵਾਰ ਦਰਜ ਹੋਣ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਉੱਤੇ ਇਸ ਨਾਂ ਦੀ ਬਾਣੀ ਦਰਜ ਹੈ ਜਿਸ ਵਿਚ ਪੰਜ ਦੋਹਰੇ ਹਨ। ਪਹਿਲੇ, ਦੂਜੇ ਅਤੇ ਤੀਜੇ ਦੋਹਰੇ ਤੋਂ ਪਹਿਲਾਂ ਦਸ-ਦਸ ਤੁਕਾਂ ਦਾ ਇਕ ਇਕ ਪਉੜੀ ਜੁੱਟ ਹੈ। ਚੌਥੇ ਦੋਹਰੇ ਨਾਲ ਚਾਰ ਅਤੇ ਛੇ ਤੁਕਾਂ ਦੇ ਦੋ ਜੁੱਟ ਹਨ। ਪੰਜਵੇਂ ਦੋਹਰੇ ਨਾਲ ਛੇ ਅਤੇ ਚਾਰ ਤੁਕਾਂ ਦੇ ਦੋ ਜੁਟ ਹਨ। ਹਰ ਦੋਹਰੇ ਦੇ ਅੰਤ ਉਤੇ '੧' ਅੰਕ ਦਿੱਤਾ ਗਿਆ ਹੈ। ਇਸ ਬਾਣੀ ਵਿਚ ਇਸ ਦੇ ਰਚਣਹਾਰ ਬਾਰੇ ਕੋਈ ਸੰਕੇਤ ਨਹੀਂ ਹੈ। ਵਿਸ਼ੇ ਪੱਖੋਂ ਇਹ ਰਾਗ-ਰਾਗਣੀਆਂ ਦੀ ਸੂਚੀ ਹੈ ਜਿਸ ਵਿਚ ਛੇ ਰਾਗ (ਭੈਰਉ, ਮਾਲਕੌਂਸ, ਹਿੰਡੋਲ, ਦੀਪਕ, ਸਿਰੀ ਅਤੇ ਮੇਘ) ਅਤੇ ਹਰੇਕ ਰਾਗ ਦੀਆਂ ਪੰਜ-ਪੰਜ ਰਾਗਣੀਆਂ ਅਤੇ ਅੱਠ-ਅੱਠ ਪੁੱਤਰਾਂ ਦੇ ਨਾਵਾਂ ਦਾ ਜ਼ਿਕਰ ਹੈ ਜਿਸ ਦਾ ਕੁੱਲ ਜੋੜ 84 ਬਣਦਾ ਹੈ।

ਰਾਗਮਾਲਾ ਤੋਂ ਰਾਗ ਦੇ ਮਤਿ ਦਾ ਪਤਾ ਚਲਦਾ ਹੈ। ਰਾਗ ਦੇ ਪ੍ਰਚਲਿਤ ਚਾਰ ਮਤਿ ਹਨ-ਸ਼ਿਵ ਮਤਿ, ਕਾਲੀ ਨਾਥ ਮਤਿ, ਭਰਤ ਮਤਿ ਅਤੇ ਹਨੂਮਾਨ ਮਤਿ। ਬਾਣੀ ਬਿਉਰਾ ਦੇ ਕਰਤਾ ਡਾਕਟਰ ਚਰਨ ਸਿੰਘ ਜੀ ਨੇ 12 ਰਾਗਮਾਲਾਂ ਇਕੱਠੀਆਂ ਕਰ ਕੇ ਉਨ੍ਹਾਂ ਦੇ ਮਤਾਂ ਦੇ ਭੇਦ ਪ੍ਰਭੇਦ ਲੱਭਣ ਉਪਰੰਤ ਇਹ ਸਿੱਟਾ ਕੱਢਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਦਰਜ ਰਾਗਮਾਲਾ ਸਭ ਤੋਂ ਭਿੰਨ ਹੈ ਅਤੇ ਗੁਰਮਤਿ ਸੰਗੀਤ ਦੀ ਲਖਾਇਕ ਹੈ।

ਕਈ ਵਿਦਵਾਨਾਂ ਨੇ ਇਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਆਲਮ ਦੀ ਰਚਨਾ ਮੰਨਿਆ ਹੈ ਪਰ ਖੋਜ ਕੀਤਿਆਂ ਇਹ ਗੱਲ ਸਹੀ ਨਹੀਂ ਹੁੰਦੀ ਕਿਉਂਕਿ ਆਲਮ ਦੀ

ਪੋਥੀ ਦੇ ਦੀਬਾਚੇ ਵਿਚ ਦਿੱਤੀ ਗਈ ਮਿਤੀ 991 ਹਿਜਰੀ (ਸੰਮਤ 1640) ਅਕਬਰ ਦੇ ਦਰਬਾਰੀ ਕਵੀ ਜੋਧ ਦੀ ਮੂਲ ਸੰਸਕ੍ਰਿਤ ਰਚਨਾ ਦੀ ਹੈ, ਆਲਮ ਦੇ ਅਨੁਵਾਦ ਦੀ ਨਹੀਂ ਅਤੇ ਜੋਧ ਕਵੀ ਦੀ ਮੂਲ ਰਚਨਾ ਵਿਚ ਰਾਗਮਾਲਾ ਦਰਜ ਨਹੀਂ। ਆਲਮ ਦਾ ਜੀਵਨ ਕਾਲ 1712 ਤੋਂ 1774 ਬਿਕਰਮੀ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ 1661 ਬਿਕਰਮੀ ਵਿਚ ਬੱਝੀ ਅਰਥਾਤ ਆਲਮ ਦਾ ਜਨਮ ਇਸ ਤੋਂ 51 ਸਾਲ ਬਾਅਦ ਹੋਇਆ। ਕਿਸੇ ਕਵੀ ਦੀ ਰਚਨਾ ਉਸ ਦੇ ਜਨਮ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਤਰ੍ਹਾਂ ਵੀ ਦਰਜ ਨਹੀ ਹੋ ਸਕਦੀ। ਆਲਮ ਰਚਿਤ 'ਮਾਧਵਾਨਲ ਕਾਮਕੰਦਲਾ' ਵਿਚ ਪਾਠਾਂਤਰ ਨਾਲ ਮੌਜੂਦ ਰਾਗਮਾਲਾ ਦਾ ਕਾਰਨ ਇਹ ਹੋ ਸਕਦਾ ਹੈ ਕਿ ਗੁਰੂ ਦਰਬਾਰ ਵਿਚ ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਲ ਰਾਗਮਾਲਾ ਵੀ ਕਈ ਵੇਰ ਸੁਣੀ ਹੋਵੇਗੀ ਅਤੇ ਇਹ ਸੁਣੀ ਹੋਈ ਰਚਨਾ ਉਸ ਨੇ ਆਪਣੀ ਰਚਨਾ ਵਿਚ ਸ਼ਾਮਲ ਕਰ ਲਈ। ਇਸ ਸਬੰਧੀ ਉਹ ਆਪ ਵੀ ਸਾਖ ਭਰਦਾ ਹੈ ਕਿ ਉਸ ਨੇ ਸੰਸਕ੍ਰਿਤ ਰਚਨਾ ਦਾ ਅਨੁਵਾਦ ਕਰਦਿਆਂ ਕੁਝ ਆਪਣੀ ਅਤੇ ਕੁਝ ਪਰਾਈ ਰਚਨਾ ਵੀ ਜੋੜੀ ਹੈ:-

ਕਿਛ ਆਪਨ ਕਿਛ ਪਰ ਕ੍ਰਿਤ ਚੋਰੇ। ਯਥਾ ਸ਼ਕਤ ਕੇ ਅੱਖਰ ਜੋਰੇ।

ਕਥਾ ਸੰਸਕ੍ਰਿਤ ਸੁਨਿ ਕੁਛ ਥੋਰੀ। ਭਾਖਾ ਬਾਂਧਿ ਚੌਪਈ ਜੋਰੀ।

ਰਾਗਮਾਲਾ ਦੇ ਸ਼ਬਦਜੋੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਣ ਸ਼ੈਲੀ ਅਨੁਸਾਰ ਹਨ ਅਤੇ ਕਰਤਾਰਪੁਰ ਵਾਲੀ ਬੀੜ ਵਿਚ ਰਾਗਮਾਲਾ ਅਤੇ ਬਾਕੀ ਸਾਰੀ ਬਾਣੀ ਦੀ ਲਿਖਤ ਇਕੋ ਹੱਥ ਦੀ ਹੈ ਜੋ ਭਾਈ ਗੁਰਦਾਸ ਜੀ ਦੀ ਕਲਮ ਸਹੀ ਹੁੰਦੀ ਹੈ।

ਰਾਗਮਾਲਾ ਨੂੰ ਗੁਰੂ ਕ੍ਰਿਤ ਨਾ ਮੰਨਣ ਦਾ ਦੂਜਾ ਕਾਰਨ ਮੁੰਦਾਵਣੀ ਦਾ ਅਰਥ ਸਿਰਫ਼ 'ਮੁਹਰ ਛਾਪ' ਸਮਝਣ ਦਾ ਭੁਲੇਖਾ ਖਾਣਾ ਹੈ ਜਦੋਂ ਕਿ ਇਥੇ ਅਰਥ 'ਬੁਝਾਰਤ' ਹੈ। ਪੋਠੋਹਾਰ ਵਿਚ ਬਰਾਤ ਦੇ ਰੋਟੀ ਖਾਣ ਤੋਂ ਪਹਿਲਾਂ ਕੁੜੀਆਂ ਮੁੰਦਾਵਣੀ (ਬੁਝਾਰਤ) ਪਾ ਕੇ ਥਾਲ ਬੰਨ੍ਹ ਦਿੰਦੀਆਂ ਸਨ ਅਤੇ ਜਦ ਤਕ ਬਰਾਤ ਇਹ 'ਮੁੰਦਾਵਣੀ' ਨਾ ਬੁੱਝੇ, ਰੋਟੀ ਨਹੀਂ ਖਾਈ ਜਾ ਸਕਦੀ ਸੀ। ਜੇਕਰ ਮੁਹਰ ਛਾਪ ਹੀ ਅਰਥ ਹੁੰਦਾ ਤਾਂ ਸੋਰਠਿ ਦੀ ਵਾਰ ਵਿਚ ਵੀ ਮੁੰਦਾਵਣੀ ਹੈ ਅਤੇ ਪਾਠ ਦਾ ਭੋਗ ਉਥੇ ਹੀ ਪੈ ਜਾਣਾ ਚਾਹੀਦਾ ਸੀ ਪਰ ਸੋਰਠਿ ਦੀ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਪਾਈ ਗਈ ਮੁੰਦਾਵਣੀ ਨੂੰ ਅੰਤ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਰਚੀ ਮੁੰਦਾਵਣੀ ਵਿਚ ਖੋਲ੍ਹਿਆ ਹੈ। ਦੋਹਾਂ ਮੁੰਦਾਵਣੀਆਂ ਵਿਚ ਥਾਲ ਵਿਚ ਪਰੋਸੇ ਭੋਜਨਾਂ ਦਾ ਜ਼ਿਕਰ ਹੈ ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਮੁੰਦਾਵਣੀਆਂ ਬਰਾਤ ਦੀ ਰੋਟੀ ਵੇਲੇ ਦਾ ਅਲੰਕਾਰ ਹੈ । (ਵਿਸਥਾਰ ਲਈ ਵੇਖੋ, ਐਂਟਰੀ ਮੁੰਦਾਵਣੀ) ਇਸ ਤੋਂ ਸਪਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗਮਾਲਾ ਗੁਰੂ ਕ੍ਰਿਤ ਹੀ ਹੈ, ਆਲਮ ਕਵੀ ਦੀ ਰਚਨਾ ਨਹੀਂ।

ਹ.ਪੁ.–ਮ. ਕੋ.; ਪੰ. ਸਾ. ਸੰ. ਕੋ.;ਸ੍ਰੀ ਗੁਰੂ ਗ੍ਰੰਥ ਕੋਸ਼-ਅੰਤਿਕਾ 2; ਰਾਗਮਾਲਾ ਪ੍ਰਬੋਧ -ਗਿਆਨੀ ਸਾਹਿਬ ਸਿੰਘ; ਬਾਣੀ ਬਿਓਰਾ-ਡਾ. ਚਰਨ ਸਿੰਘ

**ਰਾਘਵ** : ਰਘੂ ਦੀ ਬੰਸ ਵਿਚ ਪੈਦਾ ਹੋਣ ਵਾਲੇ ਸ੍ਰੀ ਰਾਮ ਚੰਦਰ ਜੀ। ਰਾਘਵ ਦਾ ਇਕ ਹੋਰ ਅਰਥ ਸਮੁੰਦਰ ਵੀ ਹੈ। ਸੰਸਕ੍ਰਿਤ ਗ੍ਰੰਥਾਂ ਅਨੁਸਾਰ ਰਾਘਵ ਇਕ ਮੱਛ ਜਾਤੀ ਹੈ ਜੋ ਸਭ ਤਰ੍ਹਾਂ ਦੇ ਮੱਛਾਂ ਤੋਂ ਆਕਾਰ ਵਿਚ ਵੱਡੀ ਹੈ। ਸੌ ਯੋਜਨ ਲੰਬੀ ਮੱਛੀ ਨੂੰ 'ਤਿਮਿ' ਕਿਹਾ ਜਾਂਦਾ ਹੈ। ਜੋ ਉਸ ਨੂੰ ਨਿਗਲ ਜਾਵੇ ਉਹ 'ਤਿਮਿੰਗਿਲ' ਹੈ। ਇਸੇ ਤਰ੍ਹਾਂ ਤਿਮਿੰਗਿਲ ਨੂੰ ਨਿਗਲ ਜਾਵੇ ਉਹ ਤਿਮਿੰਗਿਲਗਿਨ ਹੈ ਅਤੇ ਜਦੋ ਇਸ ਨੂੰ ਵੀ ਨਿਗਲ ਜਾਵੇ ਉਹ ਰਾਘਵ ਹੈ।

ਹ.ਪੁ.–ਮ. ਕੋ.; ਚ. ਕੋ.

**ਰਾਜ ਕੌਰ** : ਨਾਭਾ ਰਿਆਸਤ ਦੀ ਇਹ ਰਾਣੀ ਸਰਦਾਰ ਸੁਜਾਨ ਸਿੰਘ ਮਾਨਸਾਹੀਏ ਦੀ ਸਪੁੱਤਰੀ ਸੀ। ਇਸ ਦਾ ਵਿਆਹ ਨਾਭੇ ਦੇ ਰਾਜਾ ਮੀਰ ਸਿੰਘ ਦੇ ਭਰਾ ਕਪੂਰ ਸਿੰਘ ਨਾਲ ਹੋਇਆ ਸੀ ਜਿਸ ਨੇ ਹਮੀਰ ਸਿੰਘ ਨਾਲ ਆਪਣੀ ਜੱਦੀ ਜਾਇਦਾਦ ਦੀ ਵੰਡ ਕੀਤੀ ਹੋਈ ਸੀ। ਸੰਨ 1766 ਵਿਚ ਕਪੂਰ ਸਿੰਘ ਸਵਰਗਵਾਸ ਹੋਇਆ ਤਾਂ ਰਾਜਾ ਹਮੀਰ ਸਿੰਘ ਨੇ ਉਸ ਦੀ ਵਿਧਵਾ ਰਾਜ ਕੌਰ ਨਾਲ ਪੁਨਰ ਵਿਆਹ ਕਰਵਾ ਲਿਆ। ਰਾਣੀ ਰਾਜ ਕੌਰ ਦੇ ਉਦਰ ਤੋਂ 1775 ਈ. ਵਿਚ, ਸੰਗਰੂਰ ਦੇ ਨਜ਼ਦੀਕ ਪਿੰਡ ਬਡਬਰ ਵਿਖੇ ਰਾਜਾ ਜਸਵੰਤ ਸਿੰਘ ਦਾ ਜਨਮ ਹੋਇਆ। ਸੰਨ 1783 ਵਿਚ ਰਾਜਾ ਹਮੀਰ ਸਿੰਘ ਸਵਰਗਵਾਸ ਹੋਇਆ ਤਾਂ ਅੱਠ ਸਾਲਾਂ ਦਾ ਜਸਵੰਤ ਸਿੰਘ ਗੱਦੀ ਉੱਤੇ ਬੈਠਾ। ਰਾਣੀ ਰਾਜ ਕੌਰ ਹੋਰਨਾਂ ਨਾਲ ਮਿਲ ਕੇ ਸ਼ਾਸਨ ਨੂੰ ਚਲਾਉਣ ਵਿਚ ਨਾਬਾਲਗ ਰਾਜੇ ਦੀ ਮਦਦ ਕਰਦੀ ਰਹੀ।

ਹ.ਪੁ.–ਮ. ਕੋ. 520;ਸਿੱ. ਮਿ.-ਸੀਤਲ

**ਰਾਜ ਕੌਰ, ਰਾਣੀ** : ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਰਾਜ ਕੌਰ ਦਾ ਇਕ ਹੋਰ ਨਾਂ ਦਾਤਾਰ ਕੌਰ ਵੀ ਸੀ। ਇਹ ਨਕਈ ਮਿਸਲ ਦੇ ਸਰਦਾਰ ਗਿਆਨ ਸਿੰਘ ਦੀ ਭੈਣ ਅਤੇ ਸਰਦਾਰ ਰਣ ਸਿੰਘ ਦੀ ਲੜਕੀ ਸੀ।

ਇਸ ਦਾ ਵਿਆਹ 1798 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨਾਲ ਹੋਇਆ। ਰਾਣੀ ਰਾਜ ਕੌਰ ਨੂੰ ਆਮ ਤੌਰ ਤੇ 'ਮਾਈ ਨਕਾਇਣ' ਆਖਿਆ ਜਾਂਦਾ ਸੀ।

ਇਸ ਦੇ ਉਦਰ ਤੋਂ 1802 ਈ. ਵਿਚ ਮਹਾਰਾਜਾ ਖੜਕ ਸਿੰਘ ਪੈਦਾ ਹੋਇਆ।

ਰਾਣੀ ਰਾਜ ਕੌਰ 1818 ਈ. ਵਿਚ ਸਵਰਗਵਾਸ ਹੋ ਗਈ।

ਹ.ਪੁ.–ਮ. ਕੋ.; ਸਿ. ਸ਼ੇ. ਪੰ.-ਸੀਤਲ

**ਰਾਜਗੜ੍ਹ** : ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੀਵਨ ਪੈੜਾਂ ਦੇ ਨਿਸ਼ਾਨ ਸਾਂਭੀ ਬੈਠਾ ਇਹ ਇਤਿਹਾਸਕ ਪਿੰਡ, ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਵਿਚ ਭਦੌੜ ਤੋਂ 7 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਪਹਿਲਾਂ ਇਸ ਪਿੰਡ ਦਾ ਨਾਂ ਬੁਰਜ ਮਾਨਾਂ ਵਾਲਾ ਹੁੰਦਾ ਸੀ।

ਰਾਜਗੜ੍ਹ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ। ਗੁਰੂ ਜੀ ਅਨੰਦਪੁਰ ਸਾਹਿਬ ਦਾ ਕਿਲਾ ਛੱਡਣ ਉਪਰੰਤ ਮਾਲਵੇ ਦੇ ਇਲਾਕੇ ਵਿਚ ਦੀਨੇ ਆਏ ਤਾਂ ਉਥੋਂ ਇਸ ਪਿੰਡ ਵਿਖੇ ਸੈਰ ਲਈ ਤੇ ਧਰਮ ਉਪਦੇਸ਼ ਲਈ ਪਧਾਰੇ ਸਨ। ਗੁਰਦੁਆਰਾ ਸਾਹਿਬ ਦੇ ਨਾਂ ਕੁਝ ਜ਼ਮੀਨ ਵੀ ਹੈ। ਇਸ ਅਸਥਾਨ ਤੇ ਮਾਘੀ ਵਾਲੇ ਦਿਨ ਮੇਲਾ ਲਗਦਾ ਹੈ।

ਹ.ਪੁ.–ਮ. ਕੋ.;ਡਿ. ਸੈਂ. ਹੈਂ. ਬੁ.-ਬਠਿੰਡਾ (1991)

**ਰਾਜਗੁਰੂ (ਸ਼ਹੀਦ)** : ਇਸ ਸ਼ਹੀਦ ਦਾ ਪੂਰਾ ਨਾਂ ਸ਼ਿਵਰਾਮ ਹਰੀ ਰਾਜਗੁਰੂ ਸੀ। ਰਾਜਗੁਰੂ ਇਨ੍ਹਾਂ ਦਾ ਖ਼ਾਨਦਾਨੀ

ਨਾਮ ਸੀ ਜੋ ਸਤਾਰਾਂ ਦੇ ਮਹਾਰਾਜ ਸ਼ਾਹੂ ਵੱਲੋਂ ਇਨ੍ਹਾਂ ਦੇ ਪਰਿਵਾਰ ਨੂੰ ਦਿੱਤਾ ਗਿਆ ਸੀ। ਇਸ ਦਾ ਜਨਮ ਮਹਾਰਾਸ਼ਟਰ ਦੇ ਜ਼ਿਲ੍ਹਾ ਪੂਨਾ ਦੇ ਇਕ ਪਿੰਡ ਖੁੱਡ ਵਿਖੇ ਹੋਇਆ। ਅੱਜਕੱਲ੍ਹ ਇਸ ਪਿੰਡ ਨੂੰ 'ਰਾਜਗੁਰੂ ਨਗਰ' ਕਿਹਾ ਜਾਂਦਾ ਹੈ।

ਰਾਜਗੁਰੂ ਦੇ ਪਿਤਾ ਦਾ ਨਾਂ ਸ੍ਰੀ ਹਰੀ ਨਰੈਣ ਰਾਜਗੁਰੂ ਅਤੇ ਮਾਤਾ ਦਾ ਨਾਮ ਸ੍ਰੀਮਤੀ ਪਾਰਵਤੀ ਬਾਈ ਸੀ। ਭੀਮ ਨਦੀ ਦੇ ਕੰਢੇ ਇਨ੍ਹਾਂ ਦਾ ਜੱਦੀ ਮਕਾਨ ਅਜੇ ਤਕ ਮੌਜੂਦ ਹੈ ਜੋ ਕਿ ਕਾਫ਼ੀ ਖੁੱਲ੍ਹਾ ਡੁੱਲ੍ਹਾ ਹੈ।

ਸ਼ਿਵਰਾਮ ਦੀ ਉਮਰ ਮਸਾਂ ਇਕ ਸਾਲ ਦੀ ਸੀ ਕਿ ਇਸ ਦੇ ਪਿਤਾ ਦੀ ਮੌਤ ਹੋ ਗਈ। ਇਸ ਦਾ ਵੱਡਾ ਭਰਾ ਸ੍ਰੀ ਦਿਨਕਰ ਰਾਜਗੁਰੂ ਇਕ ਦਫ਼ਤਰ ਵਿਚ ਹੈੱਡ ਕਲਰਕ ਸੀ ਜਿਸ ਦੇ ਸਿਰ ਤੇ ਸਾਰੇ ਭੈਣ ਭਰਾਵਾਂ ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਆ ਗਈ।

ਰਾਜਗੁਰੂ ਪੜ੍ਹਾਈ ਨਾਲੋਂ ਖੇਡਾਂ ਵਿਚ ਵਧੇਰੇ ਦਿਲਚਸਪੀ ਲੈਂਦਾ ਸੀ। ਸੰਨ 1923 ਵਿਚ ਇਹ ਚੌਥੀ ਜਮਾਤ ਵਿਚ ਸਾਰੇ ਵਿਸ਼ਿਆਂ ਵਿਚੋਂ ਫੇਲ੍ਹ ਹੋ ਗਿਆ ਜਿਸ ਤੋਂ ਗੁੱਸਾ ਖਾ ਕੇ ਇਸ ਦੇ ਭਰਾ ਨੇ ਇਸ ਨੂੰ ਕਾਫ਼ੀ ਕੁੱਟਿਆ। ਭਾਵੇਂ ਇਸ ਦਾ ਆਪਣੀ ਮਾਤਾ ਅਤੇ ਭੈਣਾਂ ਨਾਲ ਗੂੜ੍ਹਾ ਪਿਆਰ ਸੀ ਪਰ ਕੁੱਟੇ ਜਾਣ ਨੂੰ ਆਪਣੀ ਹੱਤਕ ਸਮਝ ਕੇ ਇਸ ਨੇ 13 ਸਾਲ ਦੀ ਉਮਰ ਵਿਚ ਘਰ ਛੱਡ ਦਿੱਤਾ।

ਪੂਨਾ ਛੱਡਣ ਉਪਰੰਤ ਰਾਜਗੁਰੂ ਢਿੱਡੋਂ ਭੁੱਖਾ ਅਤੇ ਜੇਬੋਂ ਖਾਲੀ ਔਖਾ-ਸੌਖਾ ਕਾਸ਼ੀ ਪਹੁੰਚ ਗਿਆ। ਇਥੇ ਆ ਕੇ ਇਸ ਨੇ ਇਕ ਪੰਡਿਤ ਕੋਲੋਂ ਸੰਸਕ੍ਰਿਤ ਪੜ੍ਹਨੀ ਸ਼ੁਰੂ ਕੀਤੀ। ਇਹ ਆਪਣੀਆਂ ਸਰਗਰਮੀਆਂ ਬਾਰੇ ਆਪਣੇ ਘਰ ਨੂੰ ਲਗਾਤਾਰ ਖ਼ਤ ਵੀ ਲਿਖਦਾ ਰਿਹਾ।

ਬਚਪਨ ਤੋਂ ਹੀ ਸਖ਼ਤਜਾਨ, ਹੌਸਲਾਮੰਦ ਅਤੇ ਦ੍ਰਿੜ੍ਹ ਇਰਾਦੇ ਵਾਲਾ ਸ਼ਿਵਰਾਮ ਹਰੀ ਰਾਜਗੁਰੂ, ਸੁਤੰਤਰਤਾ ਅੰਦੋਲਨ ਦੇ ਗਰਮਦਲੀਏ ਨੇਤਾਵਾਂ ਸ. ਭਗਤ ਸਿੰਘ ਅਤੇ ਚੰਦਰ ਸ਼ੇਖਰ ਦੇ ਨਾਲ ਮਿਲ ਕੇ ਨੌਜਵਾਨ ਭਾਰਤ ਸਭਾ ਦਾ ਮੈਂਬਰ ਬਣ ਗਿਆ। ਇਸ ਇਨਕਲਾਬੀ ਜਥੇਬੰਦੀ ਨੇ ਬਰਤਾਨਵੀ ਹਕੂਮਤ ਦੇ ਨੱਕ ਵਿਚ ਦਮ ਕੀਤਾ ਹੋਇਆ ਸੀ।

ਇਕ ਖ਼ਤ ਵਿਚ ਇਸ ਨੇ ਆਪਣੀ ਮਾਤਾ ਨੂੰ ਲਿਖਿਆ ਸੀ ਕਿ ਉਸ ਨੂੰ ਹੁਣ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਸ ਦਾ ਕੇਵਲ ਇਕ ਹੀ ਪੁੱਤਰ ਹੈ ਅਤੇ ਉਸ ਦਾ ਦੂਜਾ ਪੁੱਤਰ ਸ਼ਿਵਰਾਮ ਭਾਰਤ ਮਾਤਾ ਦੇ ਲੇਖੇ ਲੱਗ ਚੁੱਕਿਆ ਹੈ। ਖ਼ਤ ਵਿਚ ਇਸ ਨੇ ਇਹ ਵੀ ਲਿਖਿਆ ਕਿ ਇਹ ਉਸ ਨੂੰ ਮਿਲਣ ਲਈ ਇਕ ਵਾਰੀ ਜ਼ਰੂਰ ਆਵੇਗਾ।

ਲਾਹੌਰ ਵਿਖੇ ਜਦੋਂ 'ਸਾਈਮਨ ਕਮਿਸ਼ਨ' ਦੇ ਵਿਰੋਧ ਵਿਚ ਨਿਕਲੇ ਜਲੂਸ ਦੀ ਅਗਵਾਈ ਕਰਦਿਆਂ ਲਾਲਾ ਲਾਜਪਤ ਰਾਏ ਪੁਲਿਸ ਦੀਆਂ ਡਾਂਗਾਂ ਦੀ ਮਾਰ ਨਾਲ ਸ਼ਹੀਦ ਹੋ ਗਏ ਤਾਂ ਨੌਜਵਾਨ ਭਾਰਤ ਸਭਾ ਦੇ ਗਰਮਦਲੀਏ ਆਗੂਆਂ ਨੇ ਅੰਗਰੇਜ਼ਾਂ ਤੋਂ ਇਸ ਦਾ ਬਦਲਾ ਲੈਣ ਦਾ ਨਿਸ਼ਚਾ ਕੀਤਾ ਤੇ ਆਪਣਾ ਨਿਸ਼ਾਨਾ ਸੁਪਰਡੰਟ ਪੁਲਿਸ ਸਕਾਟ ਨੂੰ ਮਿਥਿਆ। ਐਸ. ਪੀ. ਸਕਾਟ ਨੂੰ ਗੋਲੀ ਮਾਰਨ ਲਈ ਸ. ਭਗਤ ਸਿੰਘ, ਚੰਦਰ ਸ਼ੇਖਰ ਅਤੇ ਰਾਜਗੁਰੂ ਦੀ ਡਿਊਟੀ ਲੱਗੀ। ਇਨ੍ਹਾਂ ਨਾਲ ਚੌਥਾ ਜੈ ਗੋਪਾਲ ਸੀ ਜਿਸ ਦੀ ਡਿਊਟੀ ਸਕਾਟ ਨੂੰ ਪਛਾਣਨ ਅਤੇ ਆਉਂਦੇ ਜਾਂਦੇ ਤੇ ਨਿਗ੍ਹਾ ਰੱਖਣ ਦੀ ਸੀ। (ਜੈ ਗੋਪਾਲ ਬਾਅਦ ਵਿਚ ਵਾਅਦਾ ਮੁਆਫ਼ ਗਵਾਹ ਬਣ ਗਿਆ ਸੀ) ਇਨਕਲਾਬੀਆਂ ਨੇ ਜੈ ਗੋਪਾਲ ਦੇ ਇਸ਼ਾਰੇ ਤੇ ਜਿਸ ਮੋਟਰ ਸਾਈਕਲ ਸਵਾਰ ਅੰਗਰੇਜ਼ ਅਫ਼ਸਰ ਨੂੰ ਗੋਲੀ ਮਾਰੀ ਉਹ ਸਕਾਟ ਦੀ ਥਾਂ ਅਸਿਸਟੈਂਟ ਸੁਪਰਡੰਟ ਪੁਲਿਸ ਸਾਂਡਰਸ ਸੀ ਪਰ ਭੁਲੇਖੇ ਵਿਚ ਮਾਰਿਆ ਗਿਆ । ਇਹ ਅਫ਼ਸਰ ਵੀ ਸਕਾਟ ਜਿੰਨਾ ਹੀ ਦੋਸ਼ੀ ਸੀ। ਸਾਂਡਰਸ ਦਾ ਮੁਨਸ਼ੀ ਚੰਨਣ ਸਿੰਘ ਵੀ ਇਸ ਸਮੇਂ ਗੋਲੀ ਦਾ ਸ਼ਿਕਾਰ ਹੋ ਗਿਆ।

ਘਟਨਾ ਉਪਰੰਤ ਸਾਰੇ ਇਨਕਲਾਬੀ ਘਟਨਾ ਸਥਲ ਤੋਂ ਫ਼ਰਾਰ ਹੋਣ ਵਿਚ ਕਾਮਯਾਬ ਹੋ ਗਏ। ਲਾਹੌਰ ਵਿਚੋਂ ਨਿਕਲਣ ਵਿਚ ਇਨ੍ਹਾਂ ਦੀ ਮਦਦ ਸ਼ਹੀਦ ਭਗਵਤੀ ਚਰਣ ਵੋਹਰਾ ਦੀ ਪਤਨੀ ਸ੍ਰੀਮਤੀ ਦੁਰਗਾ (ਭਾਬੀ) ਨੇ ਕੀਤੀ । ਸ. ਭਗਤ ਸਿੰਘ ਨੇ ਕੇਸ ਕਟਾ ਦਿੱਤੇ ਅਤੇ ਸ਼ੇਵ ਕਰਾ ਕੇ ਸਿਰ ਤੇ ਹੈਟ ਰੱਖ ਕੇ ਅੰਗਰੇਜ਼ਾਂ ਵਾਲਾ ਭੇਸ ਧਾਰਿਆ। ਸ੍ਰੀਮਤੀ ਦੁਰਗਾ ਜੀ ਉਸ ਦੀ ਅੰਗਰੇਜ਼ ਪਤਨੀ ਬਣੀ ਅਤੇ ਰਾਜਗੁਰੂ ਨੇ ਘਰੇਲੂ ਨੌਕਰ ਦਾ ਰੂਪ ਧਾਰਿਆ। ਇਸ ਭੇਸ ਵਿਚ ਲਾਹੌਰ ਦੇ ਰੇਲਵੇ ਸਟੇਸ਼ਨ ਤੋਂ ਗੱਡੀ ਚੜ੍ਹਦਿਆਂ ਹੋਇਆਂ ਇਹ ਇਨਕਲਾਬੀ ਥਾਂ ਥਾਂ ਖੜ੍ਹੇ ਸੀ.ਆਈ.ਡੀ. ਦੇ ਕਰਮਚਾਰੀਆਂ ਤੋਂ ਪਛਾਣੇ ਨਾ ਗਏ।

ਸਾਂਡਰਸ ਦੇ ਕਤਲ ਤੋਂ 9 ਮਹੀਨੇ ਪਿੱਛੋਂ ਰਾਜਗੁਰੂ ਆਪਣੀ ਮਾਤਾ ਨੂੰ ਮਿਲਣ ਲਈ ਪੂਨੇ ਪਹੁੰਚਿਆ। ਇਥੇ ਦਿਵੇਕਰ ਨਾਂ ਦੇ ਇਕ ਪੁਲਿਸ ਇਨਸਪੈਕਟਰ (ਜੋ ਕਦੀ ਆਪ ਵੀ ਕ੍ਰਾਂਤੀਕਾਰੀਆਂ ਦੇ ਇਕ ਸਥਾਨਕ ਗਰੁੱਪ ਵਿਚ ਸ਼ਾਮਲ ਰਿਹਾ ਸੀ ਤੇ ਰਾਜਗੁਰੂ ਨੂੰ ਪਛਾਣਦਾ ਸੀ) ਨੇ ਇਸ ਨੂੰ ਗ੍ਰਿਫ਼ਤਾਰ ਕਰ ਲਿਆ।

ਰਾਜਗੁਰੂ ਉੱਪਰ, ਪਹਿਲਾਂ ਹੀ ਗ੍ਰਿਫ਼ਤਾਰ ਕੀਤੇ ਜਾ ਚੁੱਕੇ ਸ. ਭਗਤ ਸਿੰਘ, ਸੁਖਦੇਵ ਅਤੇ ਬੀ. ਕੇ. ਦੱਤ ਦੇ ਨਾਲ ਸਾਂਡਰਸ ਕਤਲ ਅਤੇ ਹੋਰ ਮੁਕੱਦਮੇ ਚਲਾਏ ਗਏ। ਅੰਤ ਫ਼ੈਸਲੇ ਅਨੁਸਾਰ ਬੀ.ਕੇ.ਦੱਤ ਨੂੰ ਉਮਰ ਕੈਦ ਅਤੇ ਬਾਕੀਆਂ ਨੂੰ ਫਾਂਸੀ ਦਾ ਹੁਕਮ ਹੋਇਆ।

ਸੁਤੰਤਰਤਾ ਅੰਦੋਲਨ ਦਾ ਇਹ ਵੀਰ-ਸਿਪਾਹੀ ਆਪਣੇ ਸਾਥੀਆਂ ਸ. ਭਗਤ ਸਿੰਘ ਤੇ ਸੁਖਦੇਵ ਸਮੇਤ 23 ਮਾਰਚ, 1931 ਨੂੰ ਫ਼ਾਂਸੀ ਦੇ ਰੱਸੇ ਤੇ ਝੂਲ ਕੇ ਸ਼ਹੀਦੀ ਜਾਮ ਪੀ ਗਿਆ। ਇਨ੍ਹਾਂ ਸ਼ਹੀਦਾਂ ਦੀ ਸਮਾਧੀ ਹੁਸੈਨੀਵਾਲਾ ਬਾਰਡਰ (ਫਿਰੋਜ਼ਪੁਰ) ਵਿਖੇ ਬਣੀ ਹੋਈ ਹੈ।

ਹ.ਪੁ.–ਵੀ.ਸ.ਸ਼-ਗੁਰਮੁਖ ਸਿੰਘ ਮੁਸਾਫ਼ਿਰ; ਭਾਰਤ ਦਾ ਇਤਿਹਾਸ (ਪ੍ਰਗਤੀ ਪ੍ਰਕਾਸ਼ਨ); ਜੁਝਾਰੂ ਸੂਰਮੇ-ਹਉਰਾ; ਭਗਤ ਸਿੰਘ- ਏ ਬਾਇਓਗ੍ਰਾਫ਼ੀ -ਜੀ. ਐਸ. ਦਿਓਲ

**ਰਾਜਗੁਰੂ, ਗੋਵਿੰਦ ਨਾਥ (ਡਾ.)** : ਸੰਸਕ੍ਰਿਤ ਦੇ ਇਸ ਉੱਘੇ ਵਿਦਵਾਨ, ਅਧਿਆਪਕ ਅਤੇ ਆਲੋਚਕ ਦਾ ਜਨਮ ਲਾਹੌਰ (ਪਾਕਿਸਤਾਨ) ਵਿਖੇ ਸ੍ਰੀ ਐਮ.ਐਨ.ਰਾਜਗੁਰੂ ਦੇ ਘਰ 24 ਅਕਤੂਬਰ, 1924 ਨੂੰ ਹੋਇਆ। ਇਸ ਨੇ ਐਮ.ਏ.ਪੀ. ਐਚ.ਡੀ. ਤਕ ਵਿਦਿਅਕ ਯੋਗਤਾ ਹਾਸਲ ਕੀਤੀ।

ਸੰਸਕ੍ਰਿਤ ਭਾਸ਼ਾ ਅਤੇ ਸਾਹਿਤ ਦੇ ਪ੍ਰਚਾਰ ਤੇ ਪ੍ਰਸਾਰ ਲਈ ਇਸ ਦੀਆਂ ਸਾਹਿਤਿਕ ਸੇਵਾਵਾਂ ਸ਼ਲਾਘਾਯੋਗ ਹਨ। ਇਸ ਨੇ ਸੰਸਕ੍ਰਿਤ ਦਾ ਭਾਸ਼ਾ ਵਿਗਿਆਨਕ ਵਿਸ਼ਲੇਸ਼ਣ ਕਰਨ ਦੇ ਨਾਲ ਨਾਲ ਸੰਸਕ੍ਰਿਤ ਪ੍ਰਵੇਸ਼ਕਾ ਵਰਗੀ ਸਾਹਿਤ ਸਰਲ ਪੁਸਤਕ ਦੀ

ਰਚਨਾ ਕਰ ਕੇ ਇਸ ਭਾਸ਼ਾ ਨੂੰ ਹਰਮਨ ਪਿਆਰੀ ਬਣਾਉਣ ਵਿਚ ਵੱਡਮੁੱਲਾ ਯੋਗਦਾਨ ਪਾਇਆ।

'ਹਿੰਦੀ ਵਿਆਕਰਣ', 'ਗੁਰਮੁਖੀ ਲਿਪੀ ਮੇਂ ਹਿੰਦੀ ਗਦ ਪਾਠ' ਅਤੇ 'ਆਲੋਚਨਾ ਕੇ ਸਿਧਾਂਤ' ਇਸ ਦੀਆਂ ਹਿੰਦੀ ਵਿਚ ਰਚਨਾਵਾਂ ਹਨ। ਪੰਜਾਬੀ ਵਿਚ ਇਸ ਨੇ ਵਿਚਾਰਾਂ ਦੇ ਪੜਾਅ ਲਿਖੀ ਅਤੇ ਸੰਸਕ੍ਰਿਤ ਵਿਚ ਸੰਸਕ੍ਰਿਤ ਪ੍ਰਵੇਸ਼ਿਕਾ। ਇਸ ਨੇ ਹਰਿਆਣਵੀ ਪੰਜਾਬੀ ਹਿੰਦੀ ਕੋਸ਼ ਵੀ ਤਿਆਰ ਕੀਤਾ।

ਇਸ ਤੋਂ ਇਲਾਵਾ ਇਸ ਦੇ 1000 ਤੋਂ ਵੱਧ ਖੋਜ ਪੱਤਰ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਦੇ ਹਿੰਦੀ, ਸੰਸਕ੍ਰਿਤ, ਪੰਜਾਬੀ ਅਤੇ ਅੰਗਰੇਜ਼ੀ ਦੇ ਰਸਾਲਿਆਂ ਵਿਚ ਛਪ ਚੁੱਕੇ ਹਨ।

ਸੰਨ 1991 ਵਿਚ ਇਸ ਨੂੰ ਅਨੁਵਾਦ ਲਈ ਸਾਹਿਤ ਅਕਾਦਮੀ ਪੁਰਸਕਾਰ ਅਤੇ 1968 ਤੋਂ 1975 ਈ. ਦੌਰਾਨ ਪੰਜਾਬ, ਬਿਹਾਰ ਅਤੇ ਰਾਜਸਥਾਨ ਦੇ ਸਾਹਿਤਿਕ ਪੁਰਸਕਾਰ ਪ੍ਰਾਪਤ ਹੋਏ। ਅਮਰੀਕਨ ਬਾਇਓਗ੍ਰਾਫ਼ੀਕਲ ਇਨਸਟੀਚਿਊਟ ਵੱਲੋਂ ਇਸ ਨੂੰ ਲਾਈਫ਼ ਫ਼ੈਲੋਸ਼ਿਪ ਪ੍ਰਦਾਨ ਕੀਤੀ ਗਈ। ਸੰਨ 1997 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਸੰਸਕ੍ਰਿਤ ਸਾਹਿਤਕਾਰ ਵੱਜੋਂ ਸਨਮਾਨਿਤ ਕੀਤਾ ਗਿਆ।

ਹ.ਪੁ.–ਸ. ਸੁ. (1997) ਭਾ. ਵਿ. ਪੰ.

**ਰਾਜ ਦੁਲਾਰ** : ਪੰਜਾਬੀ ਦੇ ਇਸ ਉੱਘੇ ਬਾਲ ਸਾਹਿਤ ਲੇਖਕ ਦਾ ਜਨਮ ਲੁਧਿਆਣੇ ਵਿਚ ਕਿਲ੍ਹਾ ਰਾਏਪੁਰ ਵਿਖੇ 23 ਮਾਰਚ, 1936 ਨੂੰ ਹੋਇਆ । ਇਸ ਨੇ ਬੱਚਿਆਂ ਲਈ ਕਵਿਤਾਵਾਂ, ਗ਼ਜ਼ਲਾਂ ਅਤੇ ਕਹਾਣੀਆਂ ਲਿਖ ਕੇ ਪੰਜਾਬ ਬਾਲ ਸਾਹਿਤ ਜਗਤ ਵਿਚ ਆਪਣੀ ਨਿਵੇਕਲੀ ਥਾਂ ਬਣਾਈ ਹੈ । 'ਉਡੀਕਾਂ, 'ਦੁਪਹਿਰ ਖਿੜੀ', 'ਤਪਦੀ ਮਿੱਟੀ', 'ਕਰ ਭਲਾ ਹੋ ਭਲਾ', 'ਜੇਹਾ ਕਰੂ ਤੇਹਾ ਭਰੂ', 'ਭਾਨ ਦਾ ਬਰੋਟਾ' 'ਸੁਪਨਿਆਂ ਦਾ ਦੇਸ਼' 'ਹਿੰਮਤ ਦਾ ਫਲ', 'ਸ਼ਰਤ ਦਾ ਨਤੀਜਾ', 'ਲੋਟ ਪੋਟ', 'ਕਾਵਾਂ ਕਾਵਾਂ ਢੋਲ ਵਜਾ', 'ਖੰਡ ਦਾ ਗੋਲ ਗੱਪਾ', 'ਅਕਲ ਦੀਆਂ ਗੱਲਾਂ' ਆਦਿ ਲਗਭਗ ਦੋ ਦਰਜਨ ਪੁਸਤਕਾਂ ਦੀ ਇਸ ਨੇ ਰਚਨਾ ਕੀਤੀ। ਇਸ ਨੇ ਬੜੀ ਸਰਲ ਭਾਸ਼ਾ ਵਿਚ ਬੱਚਿਆਂ ਲਈ ਸਿੱਖਿਆਦਾਇਕ ਕਹਾਣੀਆਂ ਲਿਖੀਆਂ। 'ਪੰਜਾਬੀ ਗ਼ਜ਼ਲ' 'ਵਿਸ਼ਵ ਪੰਜਾਬੀ ਗ਼ਜ਼ਲ' 'ਅੱਧੀ ਸਦੀ ਦੀ ਮਹਿਕ', 'ਇਕੋਤਰ ਸੋ ਕਵੀ' 'ਸਮੇਂ ਦੇ ਹਾਣੀ,' 'ਮਾਲਵੇ ਦਾ ਪੁੰਗਰਦਾ ਸਾਹਿਤ' ਇਸ ਦੀਆਂ ਸੰਪਾਦਿਤ ਪੁਸਤਕਾਂ ਹਨ। ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਸ ਨੂੰ 2000 ਈ. ਵਿਚ ਸ਼੍ਰੋਮਣੀ ਬਾਲ ਸਾਹਿਤ ਲੇਖਕ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ।

ਹ.ਪੁ.–ਸ.ਸੁ.1998-99-2000 ਭਾ. ਵਿ. ਪੰ.

**ਰਾਜਪਾਲ** : ਸਿਰਫ਼ ਨੌਂ ਸਾਲ ਦੀ ਛੋਟੀ ਜਿਹੀ ਉਮਰ ਵਿਚ ਸ਼ਹੀਦੀ ਪ੍ਰਾਪਤ ਕਰਨ ਵਾਲਾ ਰਾਜਪਾਲ, ਬਾਲ ਭਾਰਤ ਸਭਾ, ਲਾਹੌਰ ਦਾ ਸਰਗਰਮ ਵਰਕਰ ਸੀ। ਇਸ ਦਾ ਪਿਤਾ ਸ੍ਰੀ ਰਾਮ ਸਹਾਏ ਮਾਰਸ਼ਲ ਲਾਅ ਦੌਰਾਨ ਗ੍ਰਿਫ਼ਤਾਰ ਹੋਇਆ ਸੀ ਅਤੇ ਉਸ ਨੇ ਗੁਜਰਾਂਵਾਲੇ ਤੋਂ ਆ ਕੇ ਲਾਹੌਰ ਵਿਚ ਕਿਤਾਬਾਂ ਦੀ ਦੁਕਾਨ ਖੋਲ੍ਹ ਲਈ ਸੀ। ਇਸ ਵੱਡੇ ਭਰਾ ਦਾ ਨਾਂ ਸ੍ਰੀ ਸਤਪਾਲ ਸੀ ਜੋ 'ਪਗੜੀ ਸੰਭਾਲ ਓ ਜੱਟਾ' ਦੇ ਲੇਖਕ ਸ੍ਰੀ ਬਾਂਕੇ ਦਿਆਲ ਦਾ ਦਾਮਾਦ ਸੀ।

ਬਾਲ ਭਾਰਤ ਸਭਾ 1930 ਈ. ਵਿਚ ਬਣਾਈ ਗਈ ਸੀ ਅਤੇ 1932 ਈ. ਵਿਚ ਇਸ ਨੂੰ ਗ਼ੈਰ ਕਾਨੂੰਨੀ ਕਰਾਰ ਦੇ ਦਿੱਤਾ ਗਿਆ । ਉੱਤਰ ਪ੍ਰਦੇਸ਼ ਵਿਚ ਇਸ ਪ੍ਰਕਾਰ ਦੀ ਸਭਾ ਨੂੰ 'ਬਾਨਰ ਸੈਨਾ' ਆਖਿਆ ਜਾਂਦਾ ਸੀ। ਇਸ ਸਭਾ ਦੇ ਮੈਂਬਰ 8 ਤੋਂ 15 ਸਾਲ ਦੀ ਉਮਰ ਤਕ ਦੇ ਬਾਲਕ ਹੁੰਦੇ ਸਨ।

ਇਨ੍ਹਾਂ ਸਮਿਆਂ ਵਿਚ ਸੁਤੰਤਰਤਾ ਅੰਦੋਲਨ ਜ਼ੋਰਾਂ ਤੇ ਸੀ। ਛੋਟੇ ਛੋਟੇ ਬੱਚੇ, ਨੌਜਵਾਨ, ਬੁੱਢੇ, ਮਰਦ, ਔਰਤਾਂ ਸਭ (ਲੱਖਾਂ ਦੀ ਗਿਣਤੀ ਵਿਚ) ਇਸ ਅੰਦੋਲਨ ਵਿਚ ਸਰਗਰਮੀ ਨਾਲ ਹਿੱਸਾ ਲੈ ਕੇ ਬਰਤਾਨਵੀ ਹਕੂਮਤ ਦਾ ਨੱਕ ਵਿਚ ਦਮ ਕਰ ਰਹੇ ਸਨ। ਥਾਂ ਥਾਂ ਨਮਕ ਕਾਨੂੰਨ ਦੀ ਉਲੰਘਣਾ ਹੋ ਰਹੀ ਸੀ, ਸ਼ਰਾਬ ਦੀਆਂ ਦੁਕਾਨਾਂ ਉੱਤੇ ਧਰਨੇ ਦਿੱਤੇ ਜਾ ਰਹੇ ਸਨ ਅਤੇ ਪਿਕਟਿੰਗ ਕੀਤੀ ਜਾ ਰਹੀ ਸੀ। ਬਦੇਸ਼ੀ ਮਾਲ ਦਾ ਸਖ਼ਤੀ ਨਾਲ ਬਾਈਕਾਟ ਕੀਤਾ ਜਾ ਰਿਹਾ ਸੀ ਤੇ ਮਾਨਚੈੱਸਟਰ ਦੇ ਕਾਰਖ਼ਾਨਿਆਂ ਦੇ ਘੁੱਗੂ ਵਜਣੇ ਬੰਦ ਹੋਣ ਲਗ ਪਏ ਸਨ।

ਸੁਤੰਤਰਤਾ ਅੰਦੋਲਨ ਦੇ ਵਡੇਰੇ ਨੇਤਾਵਾਂ ਦੇ ਜੇਲ੍ਹਾਂ ਵਿਚ ਡੱਕ ਦਿੱਤੇ ਜਾਣ ਪਿੱਛੋਂ ਬਾਲ ਭਾਰਤ ਸਭਾ, ਲਾਹੌਰ ਆਪਣੀਆਂ ਸਰਗਰਮੀਆਂ ਰਾਹੀਂ ਅੰਗਰੇਜ਼ ਸਰਕਾਰ ਨੂੰ ਪਰੇਸ਼ਾਨ ਕਰ ਰਹੀ ਸੀ। ਲਾਹੌਰ ਦੇ ਮੋਰੀ ਗੇਟ ਨਜ਼ਦੀਕ ਇਸ ਸਭਾ ਨੇ ਨਮਕ-ਚੋਰ ਲੰਗਰ ਚਾਲੂ ਕੀਤਾ ਜਿਸ ਵਿਚ ਰੋਜ਼ ਪੰਜ ਸੌ ਸਤਿਆਗ੍ਰਹੀ ਤੇ ਵਲੰਟੀਅਰ ਭੋਜਨ ਕਰਦੇ ਸਨ। ਬਾਅਦ ਵਿਚ ਉਨ੍ਹਾਂ ਨੂੰ ਖੱਦਰ ਦੀਆਂ ਵਰਦੀਆਂ ਪਾ ਕੇ ਪਿਕਟਿੰਗ ਲਈ ਭੇਜ ਦਿੱਤਾ ਜਾਂਦਾ ਸੀ ਅਤੇ ਉਨ੍ਹਾਂ ਦੀ ਗ੍ਰਿਫ਼ਤਾਰੀ ਪਿੱਛੋਂ ਪੰਜ ਸੌ ਹੋਰ ਵਲੰਟੀਅਰ ਲੰਗਰ ਵਿਚ ਪੁੱਜ ਜਾਂਦੇ ਸਨ। ਛੋਟੇ ਛੋਟੇ ਬੱਚਿਆਂ ਦੇ ਹੱਥਾਂ ਵਿਚ ਹੀ ਇਸ ਦਾ ਸਾਰਾ ਪ੍ਰਬੰਧ ਸੀ। ਜਦੋਂ ਉਹ ਸਕੂਲੋਂ ਪੜ੍ਹ ਕੇ ਆਉਂਦੇ ਤਾਂ ਸਿੱਧਾ ਜਲੂਸ ਬਣਾ ਕੇ ਆਉਂਦੇ ਅਤੇ ਘਰ ਘਰ ਜਾ ਕੇ ਸਤਿਆਗ੍ਰਹਿ ਲਈ ਸਮੱਗਰੀ ਇਕੱਠੀ ਕਰਦੇ। ਉਨ੍ਹਾਂ ਵਿਚੋਂ ਕੁਝ ਬੱਚੇ ਗਰੁੱਪ (ਟੋਲੀਆਂ) ਬਣਾ ਕੇ ਸਰਕਾਰੀ ਦਫ਼ਤਰਾਂ ਵਿਚ ਜਾ ਵੜਦੇ ਅਤੇ ਦਫ਼ਤਰਾਂ ਦਾ ਕੰਮ ਕਾਜ ਰੋਕ ਦਿੰਦੇ ਤੇ ਕਾਗਜ਼ ਪੱਤਰ ਖਿਲਾਰ ਕੇ ਬਾਹਰ ਭੱਜ ਜਾਂਦੇ।

ਨੌਂ ਸਾਲ ਦੀ ਉਮਰ ਦਾ ਬਾਲਕ ਰਾਜਪਾਲ ਇਕ ਦਿਨ ਆਪਣੇ ਨਾਲ ਬਾਲ-ਸੈਨਾ ਦੀ ਇਕ ਵੱਡੀ ਜਮਾਤ ਲੈ ਕੇ ਮੋਰੀ ਗੇਟ (ਲਾਹੌਰ) ਦੇ ਬਾਗ਼ ਕੋਲੋਂ ਦੀ ਲੰਘਦੀ ਸੜਕ ਤੇ ਖੜ੍ਹੋ ਗਿਆ। ਇਨ੍ਹਾਂ ਦੇ ਸਾਹਮਣੇ ਤੋਂ ਜਦੋਂ ਪੁਲਿਸ ਦੀ ਇਕ ਲਾਰੀ, ਜਿਸ ਵਿਚ ਸਤਿਆਗ੍ਰਹੀ ਫੜ ਕੇ ਬੰਦ ਕੀਤੇ ਹੋਏ ਸਨ, ਲੰਘਣ ਲੱਗੀ ਤਾਂ ਇਹ ਸਾਰੇ ਉਸ ਅੱਗੇ ਲੇਟ ਗਏ। ਪੁਲਿਸ ਦੀ ਇਕ ਲਾਰੀ ਰੁਕੀ ਤਾਂ ਰਾਜਪਾਲ ਨੇ ਕਿਹਾ, ਛੱਡ ਦਿਓ ਇਨ੍ਹਾਂ ਸਤਿਆਗ੍ਰਹੀਆਂ ਨੂੰ।

ਬਾਲ ਭਾਰਤ ਸਭਾ ਦੀਆਂ ਸਰਗਰਮੀਆਂ ਤੋਂ ਪ੍ਰਸ਼ਾਸ਼ਨ ਚਿੰਤਤ ਹੋਇਆ ਤੇ ਸਿਟੀ ਮੈਜਿਸਟ੍ਰੇਟ, ਲਾਹੌਰ ਨੇ ਪੁਲਿਸ ਅਧਿਕਾਰੀਆਂ ਨਾਲ ਵਿਚਾਰ-ਵਟਾਂਦਰਾ ਕਰਨ ਉਪਰੰਤ 21 ਜੂਨ ਵਾਲੇ ਦਿਨ 'ਨਮਕ ਚੋਰ ਲੰਗਰ' ਚੁੱਕ ਲੈਣ ਲਈ ਨੋਟਿਸ ਜਾਰੀ ਕਰ ਦਿੱਤਾ। ਸ਼ਹਿਰ ਵਿਚ ਬਾਲਾਂ ਦੀ ਇਕ ਟੋਲੀ ਨਾਲ ਆਪਣੀਆਂ ਸਰਗਰਮੀਆਂ ਜਾਰੀ ਰੱਖ ਰਹੇ ਰਾਜਪਾਲ ਨੂੰ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰੀ ਸਮੇਂ ਇਸ ਦੇ ਹੱਥ ਵਿਚ ਤਿਰੰਗਾ ਝੰਡਾ ਫੜਿਆ ਹੋਇਆ ਸੀ। ਇਸ ਦੇ ਫੜੇ ਜਾਣ ਦੀ ਸੂਚਨਾ ਇਸ ਦੇ ਸਾਥੀ ਬੱਚੇ ਰਾਮ ਕ੍ਰਿਸ਼ਨ ਜੋ ਖ਼ੁਦ ਵੀ ਪੁਲਿਸ

ਕੋਲੋਂ ਮਸਾਂ ਹੀ ਬਚ ਕੇ ਨਿਕਲਿਆ ਸੀ ਨੇ ਲੰਗਰ ਵਾਲੀ ਥਾਂ ਆ ਕੇ ਬਾਕੀ ਸਾਥੀਆਂ ਨੂੰ ਦਿੱਤੀ।

ਪੁਲਿਸ ਨੇ ਥਾਣੇ ਵਿਚ ਲਿਜਾ ਕੇ ਰਾਜਪਾਲ ਦੀ ਕੁੱਟ ਮਾਰ ਕੀਤੀ ਤੇ ਕਿਹਾ ਕਿ ਤਿਰੰਗੇ ਝੰਡੇ ਨੂੰ ਹੇਠਾਂ ਸੁੱਟ ਕੇ ਇਸ ਉੱਪਰ ਥੁੱਕੇ। ਇਸ ਨੇ ਝੰਡੇ ਨੂੰ ਆਪਣੀ ਹਿੱਕ ਨਾਲ ਲਾ ਲਿਆ। ਪੁਲਸੀਆਂ ਨੂੰ ਇਸ ਗੱਲ ਤੇ ਕਾਫ਼ੀ ਗੁੱਸਾ ਚੜ੍ਹਿਆ ਅਤੇ ਉਨ੍ਹਾਂ ਨੌਂ ਵਰ੍ਹਿਆਂ ਦੇ ਬਾਲਕ ਰਾਜਪਾਲ ਨੂੰ ਇੰਨੀ ਬੇ-ਰਹਿਮੀ ਨਾਲ ਕੁੱਟਿਆ ਕਿ ਇਸ ਨੇ ਤੜਫਦਿਆਂ ਹੋਇਆਂ ਥਾਣੇ ਦੇ ਅੰਦਰ ਹੀ ਪ੍ਰਾਣ ਤਿਆਗ ਦਿੱਤੇ।

ਪੁਲਿਸ ਨੇ ਇਸ ਮਾਸੂਮ ਬੱਚੇ ਨੂੰ ਕਤਲ ਕਰ ਕੇ ਇਸ ਦੀ ਲਾਸ਼ ਸ਼ਾਹ ਆਲਮੀ ਗੇਟ ਦੇ ਬਾਹਰ ਰਤਨ ਚੰਦ ਦੇ ਤਲਾਬ ਵਿਚ ਸੁੱਟ ਦਿੱਤੀ। 21 ਜੂਨ ਨੂੰ ਤਲਾਬ ਵਿਚ ਸੁੱਟੀ ਲਾਸ਼, 22 ਜੂਨ ਵਾਲੇ ਦਿਨ ਫੁੱਲ ਕੇ ਪਾਣੀ ਉੱਪਰ ਤੈਰਨ ਲੱਗੀ। ਉਸ ਉੱਪਰ ਪੁਲਿਸ ਦੀ ਮਾਰ-ਕੁਟਾਈ ਦੇ ਨਿਸ਼ਾਨ ਭਲੀ-ਭਾਂਤ ਦੇਖੇ ਜਾ ਸਕਦੇ ਸਨ ਅਤੇ ਰਾਜਪਾਲ ਦੀ ਲਾਸ਼ ਦੇ ਨਾਲ ਹੀ ਤਿਰੰਗਾ ਝੰਡਾ ਵੀ ਪਾਣੀ ਉੱਪਰ ਤਰ ਰਿਹਾ ਸੀ।

22 ਜੂਨ ਵਾਲੇ ਦਿਨ ਪੁਲਿਸ ਦੀ ਇਸ ਕੋਝੀ ਕਰਤੂਤ ਦੇ ਖਿਲਾਫ਼ ਲਾਹੌਰ ਵਿਚ ਰੋਹ ਭਰਿਆ ਜਲੂਸ ਕੱਢਿਆ ਗਿਆ। ਪੁਲਿਸ ਦੀ ਮੁਰਦਾਬਾਦ ਦੇ ਨਾਲ-ਨਾਲ ਬਾਲ ਸ਼ਹੀਦ ਰਾਜਪਾਲ ਜ਼ਿੰਦਾਬਾਦ ਦੇ ਨਾਅਰੇ ਵੀ ਗੂੰਜਦੇ ਰਹੇ।

ਹ.ਪੁ.–ਵੀ.ਸ.ਸ਼.-ਗੁਰਮੁਖ ਸਿੰਘ ਮੁਸਾਫਿਰ.:260 -263.

**ਰਾਜਪਾਲ, ਹੁਕਮ ਚੰਦ (ਡਾ.)** : ਹਿੰਦੀ ਦੇ ਇਸ ਪ੍ਰਸਿੱਧ ਵਿਦਵਾਨ, ਅਧਿਆਪਕ ਅਤੇ ਆਲੋਚਕ ਦਾ ਜਨਮ 8 ਸਤੰਬਰ, 1940 ਨੂੰ ਪਾਕਿਸਤਾਨ ਵਿਚ ਮੁਲਤਾਨ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਬੁੱਧ ਰਾਮ ਰਾਜਪਾਲ ਸੀ । ਇਸ ਨੇ ਹਿੰਦੀ ਭਾਸ਼ਾ ਅਤੇ ਸਾਹਿਤ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਖੋਜ ਅਤੇ ਆਲੋਚਨਾ ਨਾਲ ਸਬੰਧਤ ਪੁਸਤਕਾਂ ਲਿਖ ਕੇ ਹਿੰਦੀ ਸਾਹਿਤ ਜਗਤ ਵਿਚ ਆਪਣੀ ਨਵੇਕਲੀ ਥਾਂ ਤੇ ਪਛਾਣ ਬਣਾਈ। ਆਧੁਨਿਕ ਕਵਿਤਾ ਮੇ ਜੀਵਨ ਮੂਲਯ, ਕਵਿਤਾ ਕੀ ਨਾਟਯਮੁਖੀ ਭੂਮਿਕਾ, ਸਮਕਾਲੀਨ ਕਵਿਤਾ ਮੇਂ ਮਾਨਵ ਮੂਲਯ, ਹਿੰਦੀ ਸਾਹਿਤਯ ਕਾ ਇਤਿਹਾਸ, ਗੁਰੂ ਗੋਬਿੰਦ ਸਿੰਘ ਮੇ ਨੈਤਿਕ ਮਾਨਯਤਾਏ, ਮੁਕਤੀਬੋਧ, ਧਰਮਵੀਰ ਭਾਰਤੀ, ਮਹਾਂਦੇਵੀ ਵਰਮਾ, ਨਿਰਾਲਾ, ਕਬੀਰ, ਅੰਬੇਦਕਰ ਆਦਿ ਲਗਭਗ 24 ਪੁਸਤਕਾਂ ਹਿੰਦੀ ਸਾਹਿਤ,ਖੋਜ ਅਤੇ ਆਲੋਚਨਾ ਨਾਲ ਸਬੰਧਤ ਲਿਖੀਆਂ। ਇਸ ਦਾ ਲਿਖਿਆ ਕਾਵਿ ਸੰਗ੍ਰਹਿ 'ਆਤਮਦਾਹ ਜੰਗਲ ਦਾ' ਪਾਠਕਾਂ ਵੱਲੋਂ ਬਹੁਤ ਸਲਾਹਿਆ ਗਿਆ । ਹਿੰਦੀ ਤੋਂ ਇਲਾਵਾ ਇਸ ਨੇ ਪੰਜਾਬੀ ਵਿਚ ਪੰਜ ਪੁਸਤਕਾਂ-ਪੰਜਾਬੀ ਨਾਟ-ਕਾਵਿ, ਮੁਲਤਾਨੀ ਲੋਕ ਸਾਹਿਤ, ਪੰਜਾਬੀ ਆਲੋਚਨਾ ਖੋਜ ਆਦਿ ਪੁਸਤਕਾਂ ਲਿਖ ਕੇ ਪੰਜਾਬੀ ਸਾਹਿਤ ਖੇਤਰ ਵਿਚ ਵੀ ਯੋਗਦਾਨ ਪਾਇਆ। ਇਸ ਦੀਆਂ ਲਿਖੀਆਂ ਤਿੰਨ ਕਿਤਾਬਾਂ ਨੂੰ ਭਾਸ਼ਾ ਵਿਭਾਗ ਵੱਲੋਂ ਸਰਵੋਤਮ ਪੁਸਤਕ ਪੁਰਸਕਾਰ ਮਿਲੇ। ਹਿੰਦੀ ਭਾਸ਼ਾ ਦੇ ਸਰਬਪੱਖੀ ਵਿਕਾਸ ਵਿਚ ਇਸ ਦੇ ਵਿਸ਼ੇਸ਼ ਯੋਗਦਾਨ ਸਦਕਾ ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਸਨੂੰ 2000 ਈ. ਵਿਚ ਸ਼੍ਰੋਮਣੀ ਹਿੰਦੀ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ । ਇਸ ਤੋਂ ਇਲਾਵਾ ਉੱਤਰ ਪ੍ਰਦੇਸ਼ ਸਰਕਾਰ ਵੱਲੋਂ ਵੀ ਇਸ ਨੇ ਸਰਵੋਤਮ ਲੇਖਕ ਪੁਰਸਕਾਰ ਪ੍ਰਾਪਤ ਕੀਤਾ।

ਹ.ਪੁ.– ਸ.ਸੁ. 1998-99-2000 (ਭਾ.ਵਿ.ਪੰ.)

**ਰਾਜਪੂਤ** : ਰਾਜਪੂਤ ਤੋਂ ਭਾਵ ਹੈ ਰਾਜਕੁਮਾਰ। ਇਹ ਕਸ਼ੱਤਰੀਆਂ ਦੀ ਪ੍ਰਸਿੱਧ ਜਾਤੀ ਹੈ ਜੋ ਤਿੰਨ ਕੁਲਾਂ ਵਿਚ ਵੰਡੀ ਹੋਈ ਹੈ :-

1. ਸੂਰਜਬੰਸੀ (ਸ੍ਰੀ ਰਾਮ ਚੰਦਰ ਜੀ ਇਸ ਕੁਲ ਵਿਚ ਪੈਦਾ ਹੋਏ ਸਨ)

2. ਚੰਦਰਬੰਸੀ (ਸ੍ਰੀ ਕ੍ਰਿਸ਼ਨ ਜੀ ਇਸ ਕੁਲ ਵਿਚ ਪੈਦਾ ਹੋਏ ਸਨ)

3. ਅਗਨਬੰਸੀ (ਇਸ ਕੁਲ ਦੇ ਉਤਪੰਨ ਹੋਣ ਸਬੰਧੀ ਇਕ ਮਿਥਿਹਾਸਕ ਕਥਾ ਇਸ ਤਰ੍ਹਾਂ ਹੈ। ਇਕ ਵਾਰ ਆਬੂ ਉੱਤੇ ਰਿਸ਼ੀਆਂ ਨੇ ਯੱਗ ਕੀਤਾ। ਇਸ ਯੱਗ ਸਮੇਂ ਹਵਨ ਕੁੰਡ ਵਿਚੋਂ ਚਾਰ ਤੇਜੱਸਵੀ ਵੀਰ-ਪਰਮਾਰ, ਚੌਹਾਨ, ਸੋਲੰਕੀ, ਪਰਿਹਾਰ ਉਤਪੰਨ ਹੋਏ। ਇਨ੍ਹਾਂ ਤੋਂ ਜੋ ਕੁਲ ਤੁਰੀ ਉਸ ਨੂੰ ਅਗਨਬੰਸ ਆਖਿਆ ਜਾਂਦਾ ਹੈ।

ਪੰਜਾਬ ਦੇ ਕਈ ਜੱਟ ਕਬੀਲਿਆਂ ਦਾ ਪਿਛੋਕੜ ਵੀ ਰਾਜਪੂਤਾਂ ਨਾਲ ਮਿਲਦਾ ਹੈ।

ਮਹਾਰਾਣਾ ਪ੍ਰਤਾਪ ਵਰਗੇ ਅਨੇਕਾਂ ਹੀ ਰਾਜਪੂਤਾਂ ਨੇ ਆਪਣੀ ਦੇਸ਼ ਭਗਤੀ ਅਤੇ ਬਹਾਦਰੀ ਸਦਕਾ ਭਾਰਤ ਦੇ ਇਤਿਹਾਸ ਵਿਚ ਗੌਰਵਮਈ ਸਥਾਨ ਪ੍ਰਾਪਤ ਕੀਤਾ ਹੈ।

ਹ.ਪੁ.–ਗ.ਟ੍ਰਾ.ਕਾ.:ਮ.ਕੋ.;ਭਾਰਤ ਦਾ ਇਤਿਹਾਸ. (ਪ੍ਰਗਤੀ ਪ੍ਰਕਾਸ਼ਨ ਮਾਸਕੋ)

**ਰਾਜਬੀਰ ਸਿੰਘ, ਮਹਾਰਾਜਾ** : ਇਹ ਜੀਂਦ ਦੇ ਮਹਾਰਾਜਾ ਰਣਬੀਰ ਸਿੰਘ ਦਾ ਸਪੁੱਤਰ ਸੀ। ਸੰਨ 1948 ਵਿਚ ਮਹਾਰਾਜਾ ਰਣਬੀਰ ਸਿੰਘ ਦੀ ਮੌਤ ਉਪਰੰਤ ਇਹ ਰਾਜ-ਗੱਦੀ ਤੇ ਬੈਠਾ। ਇਹ ਜੀਂਦ ਦਾ ਆਖ਼ਰੀ ਮਹਾਰਾਜਾ ਸੀ। 5 ਮਈ, 1948 ਨੂੰ ਇਸ ਨੇ ਪੈਪਸੂ ਵਿਚ ਸ਼ਾਮਲ ਹੋਣ ਲਈ ਦਸਤਖ਼ਤ ਕੀਤੇ ਤੇ 20 ਅਗਸਤ, 1948 ਨੂੰ ਰਿਆਸਤ ਪੈਪਸੂ ਵਿਚ ਸ਼ਾਮਲ ਹੋ ਗਈ। ਮਹਾਰਾਜਾ ਜੀਂਦ ਦਾ ਸਾਲਾਨਾ ਭੱਤਾ 3,28,100 ਰੁਪਏ ਨੀਯਤ ਹੋਇਆ ਤੇ ਇਸ ਦੀ ਨਿੱਜੀ ਜਾਇਦਾਦ ਉੱਪਰ ਵੀ ਇਸ ਦਾ ਅਧਿਕਾਰ ਮੰਨਿਆ ਗਿਆ।

ਹ.ਪੁ.–ਸਿੱ. ਮਿ.–ਸੀਤਲ, :210

**ਰਾਜ ਯੋਗ** : ਜੋਤਿਸ਼ ਸ਼ਾਸਤਰ ਨਾਲ ਸਬੰਧਤ ਇਕ ਯੋਗ ਹੈ। ਇਹ ਮਨੁੱਖ ਦੇ ਜਨਮ ਸਮੇਂ ਦੇ ਗ੍ਰਹਿ ਦੇ ਅਜਿਹੇ ਜੋੜ ਦਾ ਸੂਚਕ ਹੈ ਜਿਸ ਤੋਂ ਉਸ ਮਨੁੱਖ ਨੂੰ ਰਾਜ ਭਾਗ ਪ੍ਰਾਪਤ ਹੋਵੇ ਜਾਂ ਕਿਸੇ ਰਾਜੇ ਮਹਾਰਾਜੇ ਵਰਗੀ ਹੀ ਸ਼ੋਭਾ ਅਤੇ ਮਾਨ ਸਨਮਾਨ ਦਾ ਅਧਿਕਾਰੀ ਬਣੇ।

ਪਰਮਾਰਥਕ ਦ੍ਰਿਸ਼ਟੀ ਤੋਂ ਭਗਤੀ ਦੀ ਪਰਮ ਅਵਸਥਾ ਨੂੰ ਰਾਜ ਯੋਗ ਕਿਹਾ ਗਿਆ ਹੈ। ਭੱਟਾਂ ਦੇ ਸਵੱਈਏ ਵਿਚ ਇਸ ਦਾ ਹਵਾਲਾ ਆਇਆ ਹੈ :-

ਰਾਜੁ ਜੋਗੁ ਤਖਤੁ ਦੀਅਨੁ ਗੁਰੂ ਰਾਮਦਾਸ॥

ਭਾਈ ਗੁਰਦਾਸ ਜੀ ਨੇ ਗੁਰਮੁਖ ਨੂੰ ਰਾਜਯੋਗ ਮਾਣਨ ਵਾਲਾ ਦੱਸਿਆ ਹੈ:-

ਗੁਰਮੁਖਿ ਸੁਖ ਫਲੁ ਪਾਇਆ ਰਾਜੁ ਜੋਗੁ ਰਸ ਰਲੀਆ ਮਾਣੈ।

ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਦਾ ਨਾਮ ਜਪਣ ਵਾਲਿਆਂ ਨੂੰ ਅਸੀਸ ਦਿੰਦਿਆਂ ਫੁਰਮਾਇਆ ਹੈ:-

ਤੂੰ ਗੁਰਪ੍ਰਸਾਦਿ ਕਰਿ ਰਾਜ ਜੋਗੁ॥

ਯੋਗ ਦਰਸ਼ਨ ਵਾਲੇ ਯੋਗ ਦੇ ਮੁੱਖ ਦੋ ਹੀ ਭੇਦ ਮੰਨਦੇ ਹਨ ਰਾਜ ਯੋਗ ਅਤੇ ਹਠ ਯੋਗ। ਰਾਜ ਯੋਗ ਨੂੰ ਅਸ਼ਟਾਂਗ ਯੋਗ ਦਾ ਨਾਂ ਵੀ ਦਿੱਤਾ ਜਾਂਦਾ ਹੈ। ਹਠ ਯੋਗ ਦਾ ਸਬੰਧ ਜਿਥੇ ਸਰੀਰਕ ਕਿਰਿਆ ਵਿਧੀ ਨਾਲ ਹੈ ਉਥੇ ਰਾਜਯੋਗ ਦਾ ਸਬੰਧ ਮੁਕਤੀ ਨਾਲ ਹੈ ਅਤੇ ਇਸੇ ਲਈ ਇਸ ਨੂੰ ਯੋਗ ਸਾਧਨਾ ਦੀ ਦੂਜੀ ਪੌੜੀ ਵੀ ਮੰਨਿਆ ਜਾਂਦਾ ਹੈ।

ਹ.ਪੁ.—ਮ. ਕੋ.; ਪੰ. ਸਾ. ਸੰ. ਕੋ.

**ਰਾਜਵੰਤ ਸਿੰਘ (ਰੜਿਆਲਾ)** : ਇਹ ਪ੍ਰਸਿੱਧ ਸਰਦਾਰ ਗੁਜਰਾਂਵਾਲੇ ਦੇ ਪਿੰਡ ਰੜਿਆਲਾ ਦਾ ਰਹਿਣ ਵਾਲਾ ਸੀ। ਪਿੰਡ ਰੜਿਆਲਾ ਇਸ ਦੇ ਪੂਰਵਜ ਚੌਧਰੀ ਤੇਜ ਦੁਆਰਾ ਵਸਾਇਆ ਗਿਆ ਸੀ। ਇਸ ਦਾ ਪਰਿਵਾਰ ਕਾਫ਼ੀ ਸਮੇਂ ਤੋਂ ਇਥੇ ਰਹਿੰਦਾ ਆ ਰਿਹਾ ਸੀ ਅਤੇ ,ਆਪਣੇ ਯਤਨਾਂ ਨਾਲ ਇਨ੍ਹਾਂ ਨੇ ਇਥੋਂ ਦੀ ਸਰਦਾਰੀ ਵੀ ਪ੍ਰਾਪਤ ਕਰ ਲਈ ਸੀ। ਸੰਨ 1759 ਦੇ ਆਸਪਾਸ ਇਨ੍ਹਾਂ ਦਾ ਵਡੇਰਾ ਭਗਤ ਸਿੰਘ ਸਿੱਖ ਬਣ ਗਿਆ ਅਤੇ ਗੁੱਜਰ ਸਿੰਘ ਭੰਗੀ ਜੋ ਇਕ ਸ਼ਕਤੀਸ਼ਾਲੀ ਸਰਦਾਰ ਸੀ, ਨਾਲ ਉਸ ਦੀ ਰਿਸ਼ਤੇਦਾਰੀ ਸੀ। ਇਸ ਨਾਲ ਇਸ ਨੂੰ ਰੜਿਆਲਾ ਪਿੰਡ ਦੀ ਗ੍ਰਾਂਟ ਮਿਲ ਗਈ। ਗੁੱਜਰ ਸਿੰਘ ਨੇ ਭਗਤ ਸਿੰਘ ਦੇ ਪੁੱਤਰਾਂ ਸੇਵਾ ਸਿੰਘ ਅਤੇ ਦੇਵਾ ਸਿੰਘ ਨੂੰ ਵੀ ਨੌਕਰੀ ਵਿਚ ਰੱਖ ਲਿਆ ਅਤੇ ਗੁਜਰਾਤ ਜ਼ਿਲ੍ਹੇ ਵਿਚ ਨੌਸ਼ਹਿਰਾ ਦੀ ਤਹਿਸੀਲ ਦੇ ਦਿੱਤੀ। ਸੇਵਾ ਸਿੰਘ ਦੀ ਮੌਤ ਤਕ ਇਹ ਇਨ੍ਹਾਂ ਕੋਲ ਰਹੀ, ਇਕ ਲੜਾਈ ਵਿਚ ਜਦੋਂ ਸੇਵਾ ਸਿੰਘ ਮਾਰਿਆ ਗਿਆ ਤਾਂ ਗੁੱਜਰ ਸਿੰਘ ਦੇ ਪੁੱਤਰ ਸਾਹਿਬ ਸਿੰਘ (ਜਿਹੜਾ ਕਿ ਗੁੱਜਰ ਸਿੰਘ ਤੋਂ ਬਾਅਦ ਭੰਗੀ ਮਿਸਲ ਦਾ ਸਰਦਾਰ ਬਣਿਆ) ਨੇ ਇਸ ਦੀ ਜਾਗੀਰ ਹਥਿਆ ਲਈ। ਉਸ ਸਮੇਂ ਸੇਵਾ ਸਿੰਘ ਦਾ ਪੁੱਤਰ ਜੋਧ ਸਿੰਘ ਅਜੇ ਛੋਟਾ ਸੀ। ਦੇਵਾ ਸਿੰਘ ਨੂੰ ਜਾਗੀਰ ਦੇ ਦੋ ਪਿੰਡ ਅਤੇ ਉਨ੍ਹਾਂ ਦਾ ਜੱਦੀ ਪਿੰਡ ਦਿੱਤਾ ਗਿਆ।

ਸੇਵਾ ਸਿੰਘ ਦਾ ਪੁੱਤਰ ਜੋਧ ਸਿੰਘ 15 ਸਾਲ ਦੀ ਉਮਰ ਵਿਚ ਫੌਜ ਵਿਚ ਭਰਤੀ ਹੋ ਗਿਆ। ਸੰਨ 1813 ਵਿਚ ਇਸ ਦੀ ਸ਼ਾਦੀ ਹੋਈ। ਸੰਨ 1831 ਵਿਚ ਜੋਧ ਸਿੰਘ ਰਾਜਕੁਮਾਰ ਸ਼ੇਰ ਸਿੰਘ ਤੇ ਸੱਯਦ ਅਹਿਮਦ ਖ਼ਾਂ ਦੇ ਖਿਲਾਫ਼ ਲੜਾਈ ਵਿਚ ਗਿਆ। ਸੰਨ 1834 ਵਿਚ ਇਸ ਨੂੰ ਰਾਜਾ ਹੀਰਾ ਸਿੰਘ ਦੇ ਡੇਰੇ ਵਿਚ ਟਰੂਪਰ ਲਾਇਆ ਗਿਆ। ਇਥੇ ਇਹ 1848 ਈ. ਤਕ ਰਿਹਾ। ਸੰਨ 1836 ਵਿਚ ਇਸ ਨੂੰ ਕਮਾਂਡੈਂਟ ਦੇ ਰੈਂਕ ਤੇ ਲਾ ਦਿੱਤਾ ਗਿਆ। ਰੜਿਆਲਾ ਦੀ ਜਾਗੀਰ ਜਿਸ ਤੋਂ 12,043 ਰੁਪਏ ਦੀ ਆਮਦਨੀ ਸੀ, ਹਮੇਸ਼ਾ ਇਸ ਦੇ ਕਬਜ਼ੇ ਵਿਚ ਰਹੀ। ਸਿਰਫ਼ 1835 ਦਾ ਸਾਲ ਅਜਿਹਾ ਸੀ ਕਿ ਇਹ ਵਾਪਸ ਲੈ ਲਈ ਗਈ ਸੀ। ਇਸ ਨੂੰ 1848 ਈ. ਵਿਚ ਗੁਜਰਾਂਵਾਲੇ ਜ਼ਿਲ੍ਹੇ ਦੇ ਕੋਟਲਾ ਪਿੰਡ ਦੀ ਗ੍ਰਾਂਟ ਦਿੱਤੀ ਗਈ। ਇਨ੍ਹਾਂ ਸਾਲਾਂ ਦੌਰਾਨ ਜੋਧ ਸਿੰਘ ਨੇ ਰਾਜ ਦੀ ਬੜੀ ਸੇਵਾ ਕੀਤੀ। ਇਸ ਨੇ ਕਾਫੀ ਸਮਾਂ ਦੀਵਾਨ ਹੁਕਮ ਚੰਦ ਦੇ ਅਧੀਨ ਕੰਮ ਕੀਤਾ ਜੋ ਮਮਦੋਟ ਅਤੇ ਮੁਕਤਸਰ ਤੇ ਕਾਬਜ਼ ਸੀ। ਇਹ ਬਹੁਤ ਸਾਰੀ ਤਾਕਤ ਦਾ ਮਾਲਕ ਸੀ। ਸ਼ੇਰ ਸਿੰਘ ਦੇ ਰਾਜ ਵਿਚ ਇਸ ਨੂੰ 300 ਘੋੜ ਸਵਾਰਾਂ ਨਾਲ ਮੰਜਾਹ ਭੇਜਿਆ ਗਿਆ। ਉਥੇ ਇਹ ਅਮਨ ਕਾਇਮ ਕਰਨ ਲਈ ਲਗਭਗ 6 ਮਹੀਨੇ ਤਕ ਰਿਹਾ। ਸਤਲੁਜ ਮੁਹਿੰਮ ਤੋਂ ਬਾਅਦ ਜੋਧ ਸਿੰਘ ਨੂੰ ਅੰਮ੍ਰਿਤਸਰ ਵਿਖੇ 3000 ਰੁਪਏ ਤਨਖਾਹ ਮੁਕੱਰਰ ਕਰ ਕੇ ਅਦਾਲਤੀ ਜਾਂ ਨਿਆਇਕ ਅਫ਼ਸਰ ਲਾ ਦਿੱਤਾ ਗਿਆ। ਇਸ ਤੋਂ ਇਲਾਵਾ ਇਸ ਦੀ ਜਾਗੀਰ ਵੀ ਇਸ ਕੋਲ ਰਹੀ। ਲੜਾਈ ਤੋਂ ਬਾਅਦ ਇਸ ਨੂੰ ਅਸਿਸਟੈਂਟ ਕਮਿਸ਼ਨਰ ਨਿਯੁਕਤ ਕਰ ਦਿੱਤਾ ਗਿਆ। ਇਸ ਅਹੁਦੇ ਤੇ ਇਹ 1865 ਈ. ਵਿਚ ਰਿਟਾਇਰ ਹੋਣ ਤਕ ਰਿਹਾ। ਸੰਨ 1848-49 ਤਕ ਦੇਸ਼ ਵਿਚ ਫੈਲੀ ਅਸ਼ਾਂਤੀ ਦੌਰਾਨ ਸਰਦਾਰ ਜੋਧ ਸਿੰਘ ਸਰਕਾਰ ਦਾ ਵਫ਼ਾਦਾਰ ਰਿਹਾ ਅਤੇ ਅੰਮ੍ਰਿਤਸਰ ਵਿਚ ਸ਼ਾਂਤੀ ਦਾ ਵਾਤਾਵਰਣ ਬਣਾਉਣ ਲਈ ਇਸ ਨੇ ਬਹੁਤ ਯਤਨ ਕੀਤੇ। ਸੰਨ 1857 ਵਿਚ ਇਹ ਮਿ.ਐਫ. ਕੂਪਰ ਨਾਲ ਕ੍ਰਾਂਤੀਕਾਰੀਆਂ ਨੂੰ ਦਬਾਉਣ ਲਈ ਮੀਆਂ ਮੀਰ ਵੀ ਗਿਆ।

ਇਸ ਪਰਿਵਾਰ ਦੇ ਮੋਢੀ ਸਰਦਾਰ ਭਗਤ ਸਿੰਘ ਦੇ ਦੋ ਪੁੱਤਰ ਸੇਵਾ ਸਿੰਘ ਅਤੇ ਦੇਵਾ ਸਿੰਘ ਸਨ। ਸੇਵਾ ਸਿੰਘ ਦਾ ਕੋਈ ਪੁੱਤਰ ਨਹੀਂ ਸੀ ਤੇ ਜੋਧ ਸਿੰਘ ਦੇਵਾ ਸਿੰਘ ਦਾ ਪੁੱਤਰ ਸੀ। ਇਸ ਤੋਂ ਇਲਾਵਾ ਇਸ ਦੇ ਚਾਰ ਭਰਾ ਹੋਰ ਸਨ ਜਿਨ੍ਹਾਂ ਵਿਚੋਂ ਮਾਨ ਸਿੰਘ ਸਭ ਤੋਂ ਛੋਟਾ ਸੀ। ਇਹ ਫ਼ੌਜ ਵਿਚ ਚੰਗੇ ਅਹੁਦੇ ਉੱਤੇ ਸੀ। ਇਹ 25 ਸਾਲ ਦੀ ਉਮਰ ਵਿਚ ਰਾਜਾ ਸੁਚੇਤ ਸਿੰਘ ਦੀ ਫ਼ੌਜ ਵਿਚ ਸ਼ਾਮਲ ਹੋ ਗਿਆ । ਪਿਸ਼ਾਵਰ ਦੀ ਲੜਾਈ ਵੇਲੇ ਇਹ ਉਸ ਦੇ ਨਾਲ ਸੀ। ਇਸ ਤੋਂ ਬਾਅਦ ਇਹ ਰਾਜਾ ਹੀਰਾ ਸਿੰਘ ਦੀ ਫ਼ੌਜ ਵਿਚ ਸ਼ਾਮਲ ਹੋ ਗਿਆ ਜਿਥੇ ਇਸ ਨੂੰ ਘੋੜਸਵਾਰ ਫ਼ੌਜ ਦਾ ਅਸਿਸਟੈਂਟ ਬਣਾ ਦਿੱਤਾ ਗਿਆ। ਇਹ ਮੁੱਦਕੀ ਅਤੇ ਫਿਰੋਜ਼ਸ਼ਾਹ ਵਿਖੇ ਅੰਗਰੇਜ਼ਾਂ ਦੇ ਖਿਲਾਫ਼ ਲੜਿਆ। ਮਾਨ ਸਿੰਘ ਨੂੰ ਘਰ ਦੀ ਸ਼ਾਂਤ ਜ਼ਿੰਦਗੀ ਨਾਲ ਪਿਆਰ ਨਹੀਂ ਸੀ। ਸੰਨ 1852 ਵਿਚ ਇਹ ਪੁਲਿਸ ਵਿਚ ਭਾਰਤੀ ਹੋ ਗਿਆ। ਗਦਰ ਸਮੇਂ ਇਸ ਨੂੰ ਫ਼ੌਜ ਦੇ ਕੇ ਭੇਜਿਆ ਗਿਆ। ਜੋਧ ਸਿੰਘ ਦਾ ਦੂਜਾ ਪੁੱਤਰ ਹਰਸਾ ਸਿੰਘ ਸੀ। ਇਹ ਬੰਗਾਲ ਦੀ ਘੋੜਸਵਾਰ ਫ਼ੌਜ ਦਾ ਰਸਾਲਦਾਰ ਸੀ। ਇਸ ਨੇ ਸਾਰੀਆਂ ਲੜਾਈਆਂ ਵਿਚ ਇਕ ਮਿਸਾਲ ਕਾਇਮ ਕੀਤੀ। ਅਵਧ, ਸੁਲਤਾਨਪੁਰ ਅਤੇ ਫ਼ੈਜ਼ਾਬਾਦ ਦੀਆਂ ਲੜਾਈਆਂ ਵਿਚ ਇਹ ਜੀ ਜਾਨ ਨਾਲ ਲੜਿਆ। ਜੋਧ ਸਿੰਘ ਦਾ ਤੀਜਾ ਪੁੱਤਰ ਪ੍ਰਤਾਪ ਸਿੰਘ ਸੀ। ਇਹ ਅਪ੍ਰੈਲ, 1861 ਵਿਚ ਸੂਬੇਦਾਰ ਵੱਜੋਂ ਫ਼ੌਜ ਵਿਚ ਸ਼ਾਮਲ ਹੋਇਆ। ਇਸ ਦਾ ਛੋਟਾ ਭਰਾ ਦਲ ਸਿੰਘ ਵੀ ਬੰਗਲਾ ਫ਼ੌਜ ਵਿਚ ਰਸਾਲਦਾਰ ਸੀ।

ਮਾਨ ਸਿੰਘ ਦੇ ਪੁੱਤਰਾਂ ਵਿਚੋਂ ਸਰਦਾਰ ਜਸਵੀਰ ਸਿੰਘ ਸਭ ਤੋਂ ਵੱਡਾ ਸੀ ਅਤੇ ਇਹ ਹੀ ਇਸ ਦਾ ਉਤਰਾਧਿਕਾਰੀ ਬਣਿਆ। ਇਹ ਪ੍ਰਾਂਤਕ ਦਰਬਾਰੀ ਦੇ ਤੌਰ ਤੇ ਨਿਯੁਕਤ ਕੀਤਾ ਗਿਆ। ਉਸ ਤੋਂ ਬਾਅਦ ਗੁਜਰਾਂਵਾਲਾ ਵਿਖੇ ਜ਼ੈਲਦਾਰ ਅਤੇ ਆਨਰੇਰੀ ਮੈਜਿਸਟ੍ਰੇਟ ਨਿਯੁਕਤ ਕੀਤਾ ਗਿਆ। ਸੰਨ 1907 ਵਿਚ ਇਸ ਦੇ ਮਰਨ ਤੇ ਇਸ ਦਾ ਸਭ ਤੋਂ ਵੱਡਾ ਪੁੱਤਰ ਸਰਦਾਰ ਰਾਜਵੰਤ ਸਿੰਘ ਪਰਿਵਾਰ ਦਾ ਮੁਖੀ ਬਣਿਆ, ਜਿਸ ਦਾ ਜਨਮ 1886 ਈ. ਵਿਚ ਹੋਇਆ ਸੀ। ਇਹ ਰੜਿਆਲਾ ਵਿਖੇ ਜ਼ੈਲਦਾਰ ਬਣਿਆ। ਸੰਨ 1919 ਵਿਚ ਇਸ ਨੂੰ ਆਨਰੇਰੀ ਮੈਜਿਸਟ੍ਰੇਟ ਲਾ ਦਿੱਤਾ ਗਿਆ ਅਤੇ 1930 ਈ. ਵਿਚ ਇਸ ਨੂੰ ਸਰਦਾਰ ਸਾਹਿਬ ਦਾ ਖ਼ਿਤਾਬ ਦਿੱਤਾ ਗਿਆ। ਸੰਨ 1935 ਵਿਚ ਇਸ ਨੇ ਜੁਬਲੀ ਮੈਡਲ ਪ੍ਰਾਪਤ ਕੀਤਾ। ਮਹਾਂਯੁੱਧ ਦੌਰਾਨ ਇਸ ਨੇ ਬਹੁਤ ਸਾਰੇ ਵਿਅਕਤੀ ਫ਼ੌਜ ਵਿਚ ਭਰਤੀ ਕਰ ਕੇ ਭੇਜੇ ਅਤੇ ਅੰਗਰੇਜ਼

ਸਰਕਾਰ ਦੀ ਬਹੁਤ ਸਹਾਇਤਾ ਕੀਤੀ। ਪਰਜਾ ਲਈ ਚੰਗੇ ਕੰਮ ਕਰਨ ਦੇ ਬਦਲੇ ਇਸ ਨੂੰ ਕਈ ਸਨਦਾਂ ਮਿਲੀਆਂ ਹੋਈਆਂ ਸਨ। ਰੜਿਆਲਾ ਵਿਖੇ ਇਸ ਨੂੰ 200 ਘੁਮਾਂ ਜ਼ਮੀਨ ਮਿਲੀ ਸੀ ਜੋ ਪੁਸ਼ਤੈਨੀ ਸੀ। 300 ਘੁਮਾਂ ਜ਼ਮੀਨ ਦੁੱਲਾ ਵਿਖੇ ਜਸਵੀਰ ਸਿੰਘ ਨੇ ਆਪ ਪ੍ਰਾਪਤ ਕੀਤੀ । ਜ਼ਿਲ੍ਹਾ ਮਿੰਟਗੁਮਰੀ ਵਿਖੇ ਕਾਫ਼ੀ ਜ਼ਮੀਨ ਸਰਕਾਰ ਵੱਲੋਂ ਇਸ ਨੂੰ ਦਿੱਤੀ ਗਈ। ਇਸ ਦੇ ਚਾਰ ਪੁੱਤਰ-ਰਘਬੀਰ ਸਿੰਘ, ਪ੍ਰਿਤਪਾਲ ਸਿੰਘ, ਚਰਨਜੀਤ ਸਿੰਘ ਅਤੇ ਜਸਬੀਰ ਸਿੰਘ ਸਨ।

ਹ.ਪੁ.–ਚੀ. ਫ਼ੈ. ਨੋ.ਪੰ.

**ਰਾਜਾ ਰਾਮ** : ਇਕ ਸਾਰਸੂਤ ਬ੍ਰਾਹਮਣ ਸੀ ਜੋ ਸ੍ਰੀ ਗੁਰੂ ਅਮਰ ਦਾਸ ਜੀ ਦਾ ਸਿੱਖ ਬਣ ਕੇ ਉੱਚ ਜਾਤੀ ਦੇ ਹੰਕਾਰ ਤੋਂ ਛੁਟਕਾਰਾ ਪਾ ਕੇ ਆਤਮ ਗਿਆਨੀ ਹੋਇਆ । ਇਸ ਨੂੰ ਗੁਰੂ ਸਾਹਿਬ ਨੇ ਪ੍ਰਚਾਰਕ ਦੀ ਮੰਜੀ ਬਖਸ਼ੀ ।

ਇਸੇ ਹੀ ਨਾਂ ਦਾ ਇਕ ਖੱਤਰੀ ਸਿੱਖ ਵੀ ਹੋਇਆ ਹੈ ਜੋ ਦਿੱਲੀ ਵਿਖੇ ਮਾਲੀ ਅਹੁਦੇਦਾਰ ਸੀ । ਇਹ ਮਾਤਾ ਸੁੰਦਰੀ ਜੀ ਦੀ ਤਨ, ਮਨ ਤੇ ਧਨ ਨਾਲ ਸੇਵਾ ਕਰਦਾ ਰਿਹਾ ।

ਹ.ਪੁ.–ਮ.ਕੋ.

**ਰਾਜਿੰਦਰ ਸਿੰਘ (ਮਹਾਰਾਜਾ)** : ਇਹ ਫੂਲ ਵੰਸ਼ ਦੇ ਪ੍ਰਸਿੱਧ ਮਹਾਰਾਜਾ ਮਹਿੰਦਰ ਸਿੰਘ ਦਾ ਪੁੱਤਰ ਸੀ । ਇਸ ਦਾ ਜਨਮ 25 ਮਈ, 1872 ਈ: ਨੂੰ ਹੋਇਆ । ਮਹਾਰਾਜਾ ਮਹਿੰਦਰ ਸਿੰਘ ਦੀ ਮੌਤ ਤੋਂ ਬਾਅਦ ਇਹ 6 ਜਨਵਰੀ, 1877 ਨੂੰ ਰਾਜਗੱਦੀ ਉਤੇ ਬੈਠਾ। ਆਪਣੇ ਪਿਤਾ ਦੀ ਮੌਤ ਵੇਲੇ ਇਹ ਸਿਰਫ ਚਾਰ ਸਾਲਾਂ ਦਾ ਸੀ। ਨਾਬਾਲਗ ਹੋਣ ਕਾਰਨ ਰਾਜ ਦਾ ਪ੍ਰਬੰਧ ਕੌਂਸਲ ਆਫ਼ ਰੀਜੈਂਸੀ ਨੇ ਕੀਤਾ । ਸੰਨ 1888 ਵਿਚ ਇਸ ਦਾ ਵਿਆਹ ਸਰਦਾਰ ਬਿਸ਼ਨ ਸਿੰਘ ਰਈਸ ਦੀ ਲੜਕੀ ਨਾਲ ਬੜੀ ਧੂਮਧਾਮ ਨਾਲ ਕੀਤਾ ਗਿਆ, ਜਿਸ ਵਿਚ ਫੂਲਵੰਸ਼ ਦੇ ਰਾਜੇ-ਮਹਾਰਾਜੇ, ਭਾਰਤ ਦੇ ਵਾਇਸਰਾਏ ਅਤੇ ਪੰਜਾਬ ਦੇ ਲਾਟ ਸਾਹਿਬ ਸ਼ਾਮਲ ਹੋਏ। 12 ਅਕਤੂਬਰ, 1891 ਨੂੰ ਇਸ ਦੇ ਘਰ ਪੁੱਤਰ ਪੈਦਾ ਹੋਇਆ ਜਿਸ ਦਾ ਨਾਂ ਭੂਪਿੰਦਰ ਸਿੰਘ ਰੱਖਿਆ ਗਿਆ, ਜੋ ਬਾਅਦ ਵਿਚ ਮਹਾਰਾਜਾ ਭੂਪਿੰਦਰ ਸਿੰਘ ਦੇ ਨਾਂ ਨਾਲ ਪ੍ਰਸਿੱਧ ਹੋਇਆ। ਬਠਿੰਡਾ ਰੇਲਵੇ ਲਾਈਨ ਇਸ ਦੇ ਸਮੇਂ ਦੌਰਾਨ ਹੀ ਤਿਆਰ ਕੀਤੀ ਗਈ । ਇਹ ਬਰਤਾਨਵੀ ਸਰਕਾਰ ਦਾ ਬੜਾ ਹਿਤੈਸ਼ੀ ਸੀ। ਇਸਨੇ 1879 ਵਿਚ ਹੋਣ ਵਾਲੇ ਕਾਬਲ ਦੇ ਯੁੱਧ ਵਿਚ ਆਪਣੀ ਫੌਜ ਭੇਜ ਕੇ ਬਰਤਾਨਵੀ ਸਰਕਾਰ ਦੀ ਪੂਰੀ ਸਹਾਇਤਾ ਕੀਤੀ । ਸੰਨ 1890 ਵਿਚ ਰਾਜਪ੍ਰਬੰਧ ਦੇ ਸਾਰੇ ਅਖ਼ਤਿਆਰ ਇਸ ਨੂੰ ਸੌਂਪ ਦਿੱਤੇ ਗਏ ।

ਸੰਨ 1897 ਵਿਚ ਤੀਰਾਹ ਦੀ ਜੰਗ ਵਿਚ ਵੀ ਮਹਾਰਾਜਾ ਰਾਜਿੰਦਰ ਸਿੰਘ ਨੇ ਆਪਣੀ ਫ਼ੌਜ ਭੇਜ ਕੇ ਬਰਤਾਨਵੀ ਸਰਕਾਰ ਦੀ ਸਹਾਇਤਾ ਕੀਤੀ । ਇਸ ਸ਼ਲਾਘਾਯੋਗ ਕੰਮ ਦੇ ਬਦਲੇ ਬਰਤਾਨਵੀ ਸਰਕਾਰ ਨੇ ਪ੍ਰਸੰਨ ਹੋ ਕੇ ਇਸ ਨੂੰ 1898 ਈ. ਵਿਚ ਜੀ.ਸੀ.ਐਸ.ਆਈ. ਦੇ ਖ਼ਿਤਾਬ ਨਾਲ ਸਨਮਾਨਤ ਕੀਤਾ । ਇਹ ਆਪਣੇ ਸਮੇਂ ਵਿਚ ਬੜਾ ਉਦਾਰ, ਕ੍ਰਿਪਾਲੂ ਤੇ ਦਲੇਰ ਸੀ ਅਤੇ ਪੋਲੋ ਤੇ ਕ੍ਰਿਕਟ ਆਦਿ ਖੇਡਾਂ ਦਾ ਬੜਾ ਪ੍ਰੇਮੀ ਸੀ ।

ਇਸ ਤੋਂ ਬਿਨਾਂ ਇਸ ਵਿਚ ਮਿਲਣਸਾਰਤਾ ਦਾ ਗੁਣ ਵੀ ਸੀ ਪਰ ਇਸ ਦੇ ਸਮੇਂ ਵਿਚ ਸ਼ਾਹੀ ਖ਼ਜ਼ਾਨਾ ਮੰਦਹਾਲੀ ਵਿਚ ਸੀ। ਨਵੰਬਰ, 1900 ਵਿਚ ਇਹ ਅਕਾਲ ਚਲਾਣਾ ਕਰ ਗਿਆ। ਉਸ ਵੇਲੇ ਇਹ ਸਿਰਫ਼ 28 ਵਰ੍ਹਿਆਂ ਦਾ ਸੀ ।

ਹ.ਪੁ.–ਚੀ.ਫੈ.ਨੋ. ਪੰ.II ::471; ਮ.ਕੋ.: 551, 772; ਹਿ.ਪੰ.-ਲਤੀਫ. : 330; ਸਿ. ਮਿ.:188

**ਰਾਜਿੰਦਰ ਸਿੰਘ, ਜਨਰਲ (ਮ.ਵੀ.ਚ.)** : ਇਸ ਫ਼ੌਜੀ ਅਫ਼ਸਰ ਅਤੇ ਰਾਜਨੀਤਕ ਸ਼ਖ਼ਸੀਅਤ ਦਾ ਜਨਮ 3 ਅਕਤੂਬਰ, 1911 ਈ. ਨੂੰ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਮਾਨ ਵਿਖੇ ਸ. ਪਰਾਗ ਸਿੰਘ ਦੇ ਘਰ ਹੋਇਆ । ਇਸ ਨੇ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਉੱਚ ਸਿੱਖਿਆ ਪ੍ਰਾਪਤ ਕਰਨ ਉਪਰੰਤ 1 ਫ਼ਰਵਰੀ, 1938 ਨੂੰ ਫ਼ੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ ।

ਸੰਨ 1965 ਵਿਚ ਭਾਰਤ- ਪਾਕਿਸਤਾਨ ਦੇ ਯੁੱਧ ਦੌਰਾਨ ਇਹ ਸਿਆਲਕੋਟ ਖੇਤਰ ਵਿਚ ਤਾਇਨਾਤ ਸੀ । ਦੁਸ਼ਮਣ ਦੀ ਸੈਨਾ ਗਿਣਤੀ ਵਿਚ ਵੱਧ ਹੋਣ ਤੋਂ ਇਲਾਵਾ ਪੂਰੀ ਤਰ੍ਹਾਂ ਬਖ਼ਤਰ-ਬੰਦ ਵੀ ਸੀ । ਜਨਰਲ ਰਾਜਿੰਦਰ ਸਿੰਘ ਦੀ ਸਹੀ ਯੋਜਨਾਬੰਦੀ ਅਤੇ ਦਲੇਰੀ ਭਰੀ ਅਗਵਾਈ ਸਦਕਾ ਇਸ ਦੀ ਪਲਟਨ ਨੇ ਪੂਰੀ ਤਰ੍ਹਾਂ ਉਤਸ਼ਾਹਤ ਹੋ ਕੇ ਦੁਸ਼ਮਣ ਦੇ ਬਹੁਤ ਸਾਰੇ ਟੈਂਕ ਤਬਾਹ ਕਰ ਦਿੱਤੇ । ਘਮਸਾਨ ਦੀ ਲੜਾਈ ਹੋਈ ਜਿਸ ਵਿਚ ਇਸ ਨੇ ਆਪਣੀ ਨਿਜੀ ਸੁਰੱਖਿਆ ਦੀ ਕੋਈ ਪਰਵਾਹ ਕੀਤੇ ਬਿਨਾਂ ਆਪਣੇ ਜਵਾਨਾਂ ਦੇ ਦਰਮਿਆਨ ਰਹਿ ਕੇ, ਆਪਣੇ ਟੈਂਕ ਚਾਲਕਾਂ ਨੂੰ ਦੁਸ਼ਮਣ ਦਾ ਨੇੜੇ ਤੋਂ ਮੁਕਾਬਲਾ ਕਰਨ ਲਈ ਪ੍ਰੇਰਿਆ । ਇਸ ਨੇ ਆਪਣੀ ਸੈਨਾ ਦੇ ਜਟਿਲ ਬ ਖਤਰਬੰਦ ਵਿਊਹ ਦੀ ਕਮਾਨ ਇਸ ਤਰ੍ਹਾਂ ਕੀਤੀ ਕਿ ਦੁਸ਼ਮਣ ਹੌਂਸਲਾ ਹਾਰ ਗਿਆ ਅਤੇ ਟੈਂਕਾਂ ਦੀ ਲੜਾਈ ਤੋਂ ਕਤਰਾਉਣ ਲੱਗਾ ।

ਜਨਰਲ ਰਾਜਿੰਦਰ ਸਿੰਘ ਨੂੰ ਆਪਣੀ ਸੈਨਾ ਦੀ ਯੋਗ ਅਗਵਾਈ ਕਰਨ ਅਤੇ ਨਿੱਜੀ ਬਹਾਦਰੀ ਨਾਲ ਉਨ੍ਹਾਂ ਨੂੰ ਉਤਸ਼ਾਹਤ ਕਰਨ ਲਈ ਸਰਕਾਰ ਵੱਲੋਂ ਮਹਾਂਵੀਰ ਚੱਕਰ ਪ੍ਰਦਾਨ ਕੀਤਾ ਗਿਆ। ਇਹ ਪਹਿਲਾ ਖੁਸ਼ਕਿਸਮਤ ਵਿਅਕਤੀ ਸੀ ਜਿਸ ਨੂੰ ਇਹ ਸਨਮਾਨ ਉਸ ਦੇ ਜਿਉਂਦੇ ਜੀਅ ਮਿਲਿਆ। ਇਸਤੋਂ ਪਹਿਲਾਂ ਦਿੱਤੇ ਗਏ ਸਾਰੇ ਮਹਾਂਵੀਰ ਚੱਕਰ ਉਨ੍ਹਾਂ ਦੇ ਵਿਜੇਤਾ ਨੂੰ ਮਰਨ ਉਪਰੰਤ ਹੀ ਦਿੱਤੇ ਗਏ ਸਨ।

ਇਹ ਪੰਜਾਬ ਸਰਕਾਰ ਵਿਚ ਕੈਬਿਨਟ ਮੰਤਰੀ ਵੀ ਰਿਹਾ ।

**ਰਾਜਿੰਦਰ ਸਿੰਘ, ਮੇਜਰ ਜਨਰਲ (ਮ.ਵੀ.ਚ.)** : ਭਾਰਤੀ ਫ਼ੌਜ ਵਿਚ ਮਹਾਂਵੀਰ ਚੱਕਰ-ਬਾਰ ਪ੍ਰਾਪਤ ਕਰਨ ਵਾਲਾ ਇਹ ਸਿੱਖ ਜਰਨੈਲ 1948 ਈ. ਵਿਚ ਹੋਏ ਕਬਾਇਲੀ ਹਮਲੇ ਸਮੇਂ ਹਲਕੇ ਟੈਂਕਾਂ ਦੀਆਂ ਦੋ ਟੁਕੜੀਆਂ ਦਾ ਕਮਾਂਡਿੰਗ ਅਫ਼ਸਰ ਸੀ। ਨੌਸ਼ਹਿਰਾ ਝੰਗੜ ਜਾਣ ਵਾਲੀ ਸੜਕ ਤੇ ਬਾਰਸ਼ਾਂ ਤੋਂ ਪਹਿਲਾਂ ਦੁਸ਼ਮਣ ਨੇ ਬਾਰੂਦੀ ਸੁਰੰਗਾਂ ਵਿਛਾਈਆਂ ਹੋਈਆਂ ਸਨ। ਰਾਜਿੰਦਰ ਸਿੰਘ ਨੇ ਕਿਸੇ ਜੁਗਤੀ ਨਾਲ ਇਹ ਇਲਾਕਾ ਪਾਰ ਕਰ ਕੇ ਦੁਸ਼ਮਣ ਤੇ ਹਮਲਾ ਕੀਤਾ ਅਤੇ ਅੰਤ ਇਸ ਯੁੱਧ ਦਾ ਜੇਤੂ ਸਾਬਤ ਹੋਇਆ। ਸਤਬੰਰ, 1965 ਵਿਚ ਪਾਕਿਸਤਾਨ ਨਾਲ ਹੋਈ ਜੰਗ ਦੌਰਾਨ ਇਸ ਨੇ ਸਿਆਲਕੋਟ ਖੇਤਰ ਵਿਚ ਆਪਣੇ ਜੁਆਨਾਂ ਦੀ ਅਗਵਾਈ ਕੀਤੀ ਅਤੇ ਦੁਸ਼ਮਣ ਦੇ ਪੈਰ ਉਖਾੜ ਦਿੱਤੇ । ਇਸ ਨੇ 1948 ਈ. ਵਿਚ ਜ਼ੋਜਿਲਾ ਉੱਤੇ ਵੀ ਕਬਜ਼ਾ ਕੀਤਾ ਸੀ ਅਤੇ ਦਰਾਸ, ਕਾਰਗਿਲ ਅਤੇ ਲੇਹ ਵਿਚੋਂ ਦੁਸ਼ਮਣਾਂ ਨੂੰ ਕੱਢਣ ਦਾ ਰਾਹ ਸਾਫ਼ ਕੀਤਾ ਸੀ । ਇਸ ਲੜਾਈ (1965) ਵਿਚ ਇਸ

ਨੇ ਫਿਲੌਰਾ ਤੇ ਚਵਿੰਡੇ ਤੇ ਕਬਜ਼ਾ ਕੀਤਾ ਅਤੇ ਦੁਸ਼ਮਣ ਦੇ 200 ਤੋਂ ਵੱਧ ਟੈਂਕਾਂ ਨੂੰ ਤਬਾਹ ਕੀਤਾ ਜਿਸ ਸਦਕਾ ਇਸ ਨੂੰ ਮਹਾਂਵੀਰ ਚੱਕਰ-ਬਾਰ ਨਾਲ ਸਨਮਾਨਿਆ ਗਿਆ ।

ਹ.ਪੁ.–ਸਿੱਖ ਬੀਰਤਾ ਦੇ ਚਿੱਤਰ : 81

**ਰਾਜੋਆਣਾ** : ਇਹ ਪਿੰਡ ਜ਼ਿਲ੍ਹਾ ਲੁਧਿਆਣਾ ਦੀ ਜਗਰਾਉਂ ਤਹਿਸੀਲ ਵਿਚ ਰਾਏਕੋਟ ਤੋਂ 8 ਕਿ.ਮੀ. ਦੀ ਦੂਰੀ ਤੇ ਸਥਿਤ ਹੈ ਜਿਸ ਦੇ ਉੱਤਰ-ਪੱਛਮ ਵਾਲੇ ਪਾਸੇ ਇਕ ਕਿ.ਮੀ. ਦੇ ਲਗਭਗ ਦੀ ਦੂਰੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਯਾਦ ਵਿਚ ਉਸਰਿਆ ਹੋਇਆ ਗੁਰਦੁਆਰਾ ਹੈ। ਗੁਰੂ ਜੀ ਮਾਛੀਵਾੜੇ ਤੋਂ ਆਉਂਦੇ ਹੋਏ ਇਥੇ ਬਿਰਾਜੇ ਸਨ। ਇਥੋਂ ਦੀ ਇਕ ਮਾਈ ਭੱਟੀ ਦੇ ਪੁੱਤਰ ਗੁਰੂ ਜੀ ਨੂੰ ਪਲੰਘ ਉੱਤੇ ਬਿਠਾ ਕੇ ਕਮਾਲਪੁਰ ਛੱਡਣ ਗਏ ਸਨ ਅਤੇ ਗੁਰੂ ਜੀ ਨੇ ਮਾਈ ਅਤੇ ਪੁੱਤਰਾਂ ਨੂੰ ਵਰਦਾਨ ਦਿੱਤਾ ਸੀ । ਗੁਰਦੁਆਰਾ ਸਾਹਿਬ ਦੇ ਨਾਂ ਕੁਝ ਜ਼ਮੀਨ ਵੀ ਲੱਗੀ ਹੋਈ ਹੈ ।

ਹ.ਪੁ.–ਮ.ਕੋ.; ਡਿ. ਸੈਂ. ਹੈਂ. ਬੁ.-ਲੁਧਿਆਣਾ (1981)

**ਰਾਜੋਮਾਜਰਾ** : ਇਹ ਪਿੰਡ ਸੰਗਰੂਰ ਜ਼ਿਲ੍ਹੇ ਦੀ ਮਲੇਰਕੋਟਲਾ ਤਹਿਸੀਲ ਵਿਚ ਧੂਰੀ ਤੋਂ 7 ਕੁ ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਪਿੰਡ ਦੇ ਨਜ਼ਦੀਕ ਉੱਤਰ-ਪੂਰਬ ਦਿਸ਼ਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ । ਆਪਣੇ ਮਾਲਵਾ ਰਟਨ ਸਮੇਂ ਗੁਰੂ ਜੀ ਇਸ ਪਿੰਡ ਬਿਰਾਜੇ ਸਨ ।

ਹ.ਪੁ.–ਮ.ਕੋ.; ਤ.ਗਾ. ਗੁ.

**ਰਾਣਵਾ** : ਇਹ ਇਤਿਹਾਸਕ ਪਿੰਡ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੀ ਤਹਿਸੀਲ ਖੁਮਾਣੋਂ ਵਿਚ, ਖੰਨੇ ਤੋਂ ਪੂਰਬ ਵਾਲੇ ਪਾਸੇ ਲ. ਭ. 16 ਕੁ. ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਥੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ 'ਗੋਬਿੰਦਗੜ੍ਹ' ਸਥਿਤ ਹੈ। ਗੁਰੂ ਜੀ ਕੁਰੂਕਸ਼ੇਤਰ ਨੂੰ ਜਾਂਦੇ ਹੋਏ ਇਥੇ ਬਿਰਾਜੇ ਸਨ। ਮਹਾਰਾਜਾ ਕਰਮ ਸਿੰਘ (ਪਟਿਆਲਾ) ਨੇ ਇਥੇ ਸੁੰਦਰ' ਦਰਬਾਰ ਦੀ ਉਸਾਰੀ ਕਰਵਾਈ ਸੀ ਤੇ ਮਰਾਠਾ ਪਿੰਡ ਦੀ 300 ਵਿੱਘੇ ਜ਼ਮੀਨ ਇਸ ਦਰਬਾਰ ਦੇ ਨਾਂ ਲਗਾਈ ਸੀ ।

ਹ.ਪੁ.–ਮ.ਕੋ.; ਡਿ.ਸੈਂ. ਹੈਂ.ਬੁ.- ਲੁਧਿਆਣਾ (1981)

**ਰਾਣੀ ਦਾ ਰਾਇਪੁਰ** : ਇਹ ਇਤਿਹਾਸਕ ਅਤੇ ਪੁਰਾਣਾ ਕਸਬਾ ਹਰਿਆਣਾ ਰਾਜ ਵਿਚ ਅੰਬਾਲਾ ਜ਼ਿਲ੍ਹੇ ਦੀ ਨਰਾਇਣਗੜ੍ਹ ਤਹਿਸੀਲ ਵਿਚ ਸਥਿਤ ਹੈ। ਇਥੇ ਰਾਉ ਬਲਦੇਵ ਸਿੰਘ ਦੇ ਕਿਲੇ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ। ਜਦੋਂ ਦਸਵੇਂ ਪਾਤਸ਼ਾਹ ਇਥੇ ਬਿਰਾਜੇ ਉਦੋਂ ਇਥੋਂ ਦਾ ਰਾਜਾ ਫਤੇ ਸਿੰਘ ਸੀ। ਉਸ ਦੇ ਗੁਆਂਢੀ ਪਠਾਣਾਂ ਤੋਂ ਡਰਦਿਆਂ ਗੁਰੂ ਜੀ ਨੂੰ ਇਥੇ ਠਹਿਰਣ ਨਹੀਂ ਦਿੱਤਾ। ਗੁਰੂ ਜੀ ਇਥੋਂ ਚਲ ਕੇ ਮਾਣਕ ਟਬਰੇ ਜਾ ਠਹਿਰੇ । ਜਦ ਰਾਜਾ ਫਤੇ ਸਿੰਘ ਦੀ ਪਤਨੀ ਨੂੰ ਉਪਰੋਕਤ ਗੱਲ ਦਾ ਪਤਾ ਲਗਿਆ ਤਾਂ ਉਸ ਨੇ ਗੁਰੂ ਜੀ ਨੂੰ ਬੇਨਤੀ ਕਰਕੇ ਬੁਲਾਇਆ ਅਤੇ ਪ੍ਰਸ਼ਾਦ ਛਕਾਇਆ। ਤਦ ਤੋਂ ਹੀ ਇਹ ਸਥਾਨ ਗੁਰੂ ਜੀ ਦੇ ਬਚਨ ਨਾਲ 'ਰਾਣੀ ਦਾ ਰਾਇਪੁਰ' ਮਸ਼ਹੂਰ ਹੋਇਆ।

ਰਾਣੀ ਨੂੰ ਗੁਰੂ ਜੀ ਨੇ ਇਕ ਖੰਡਾ ਬਖ਼ਸ਼ਿਆ ਸੀ ਜੋ ਹੁਣ ਉਸ ਦੀ ਔਲਾਦ ਪਾਸ ਨਹੀਂ ਹੈ। ਰਾਊ ਬਲਦੇਵ ਸਿੰਘ, ਰਾਜਾ ਫਤੇ ਸਿੰਘ ਦੀ ਸੱਤਵੀਂ ਪੀੜ੍ਹੀ ਵਿਚੋਂ ਸੀ।

ਹ.ਪੁ.–ਮ.ਕੋ.

**ਰਾਣੀ ਰਤਨ ਕੌਰ** : ਇਹ ਮਹਾਰਾਜਾ ਰਣਜੀਤ ਸਿੰਘ ਦੀਆਂ ਵੀਹ ਰਾਣੀਆਂ ਵਿਚੋਂ ਇਕ ਸੀ । ਰਾਣੀ ਰਤਨ ਕੌਰ ਸ. ਸਾਹਿਬ ਸਿੰਘ ਗੁਜਰਾਤ ਦੀ ਵਿਧਵਾ ਸੀ ਜਿਸ ਨਾਲ ਮਹਾਰਾਜੇ ਨੇ ਪੁਨਰ-ਵਿਆਹ ਕਰਵਾਇਆ ਸੀ । ਇਸ ਰਾਣੀ ਦੇ ਉਦਰ ਤੋਂ ਕੰਵਰ ਮੁਲਤਾਨਾ ਸਿੰਘ ਪੈਦਾ ਹੋਇਆ ਸੀ ।

ਹ.ਪੁ.–ਸਿ.ਸੇ.ਪੰ.-ਸੀਤਲ

**ਰਾਣੇ ਕੈਲਾਸ ਤਥਾ ਮਾਲਦੇ ਕੀ ਵਾਰ** : ਕਾਂਗੜੇ ਦੇ ਇਲਾਕੇ ਦੇ ਦੋ ਰਾਜਪੂਤ ਭਰਾਵਾਂ ਦੀ ਬਹਾਦਰੀ ਨਾਲ ਸਬੰਧਤ ਇਕ ਵਾਰ ਹੈ । ਰਵਾਇਤ ਅਨੁਸਾਰ ਦੋਵੇਂ ਰਾਜਪੂਤ ਭਰਾ ਕੈਲਾਸ਼ ਦੇਵ ਅਤੇ ਮਾਲਦੇਵ ਜਹਾਂਗੀਰ ਬਾਦਸ਼ਾਹ ਦੇ ਸਮੇਂ ਵਿਚ ਕਾਂਗੜੇ ਦੇ ਇਲਾਕੇ ਵਿਚ ਆਪਣੀ ਰਿਆਸਤ ਦੇ ਮਾਲਕ ਸਨ । ਇਹ ਦੋਵੇਂ ਬਾਦਸ਼ਾਹ ਨੂੰ ਕਰ (ਟੈਕਸ) ਦਿੰਦੇ ਸਨ ਪਰ ਬਾਦਸ਼ਾਹ ਇਨ੍ਹਾਂ ਨੂੰ ਸਦਾ ਹੀ ਨਾਪਸੰਦ ਕਰਦਾ ਸੀ ਅਤੇ ਵੈਰ ਭਾਵਨਾ ਰੱਖਦਾ ਸੀ। ਇਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਆਪਣੀ ਦਾੜ੍ਹ ਹੇਠ ਨਾ ਆਉਂਦਿਆਂ ਵੇਖ ਕੇ ਬਾਦਸ਼ਾਹ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਪਣਾਈ ਅਤੇ ਇਨ੍ਹਾਂ ਦੋਹਾਂ ਦੀ ਆਪਸ ਵਿਚ ਦੁਸ਼ਮਣੀ ਕਰਵਾ ਦਿੱਤੀ । ਨਤੀਜੇ ਵਜੋਂ ਇਨ੍ਹਾਂ ਦੀ ਆਪਸ ਵਿਚ ਬਹੁਤ ਭਿਆਨਕ ਲੜਾਈ ਹੋਈ ਅਤੇ ਕੈਲਾਸ਼ ਦੇਵ ਹਾਰ ਗਿਆ ਪਰ ਮਾਲਦੇਵ ਨੇ ਕੈਲਾਸ਼ ਦੇਵ ਦੇ ਮਾਫ਼ੀ ਮੰਗਣ ਤੇ ਉਸ ਨੂੰ ਉਸ ਦੇ ਹਿੱਸੇ ਦਾ ਰਾਜ ਵਾਪਸ ਕਰ ਦਿੱਤਾ । ਸਾਰੀ ਘਟਨਾ ਨੂੰ ਢਾਢੀਆਂ ਨੇ ਇਨ੍ਹਾਂ ਦੇ ਨਾਂ ਤੇ ਰਚੀ ਵਾਰ ਵਿਚ ਬਿਆਨ ਕੀਤਾ ਹੈ :-

ਧਰਤ ਘੋੜਾ ਪਰਬਤ ਸਿਰ ਟੱਟਰ ਅੰਬਰ ।
ਨਉ ਸੈ ਨਦੀ ਨੜਿੰਨਵੇਂ ਰਾਣਾ ਜਲ ਕੰਧਰ ।
ਢੁਕਾ ਰਾਇ ਅਮੀਰ ਦੇ ਕਰ ਮੇਘ ਅਡੰਬਰ ।
ਆਨਤ ਖੰਡਾ ਰਾਣਿਆ ਕੈਲਾਸੇ ਅੰਦਰ ।
ਬਿਜੁਲ ਜਿਉ ਚਮਕਾਣੀਆਂ ਤੇਗਾਂ ਵਿਚ ਅੰਬਰ ।
ਮਾਲਦੇਵ ਕੈਲਾਸ ਨੂੰ ਬੰਨ੍ਹਿਆ ਕਰ ਸੰਘਰ ।
ਫਿਰ ਅਧਾ ਧਨ ਮਾਲ ਦੇ ਛੱਡਿਆ ਗੜ੍ਹ ਅੰਦਰ ।
ਮਾਲਦੇਓ ਜਸ ਖੱਟਿਆ ਜਿਉ ਸ਼ਾਹ ਸਿਕੰਦਰ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਮਲਾਰ ਦੀ ਵਾਰ ਦੀਆਂ ਪਉੜੀਆਂ ਦਾ ਵਜ਼ਨ ਉਪਰੋਕਤ ਵਾਰ ਦੀ ਪਉੜੀ ਨਾਲ ਮੇਲ ਖਾਂਦਾ ਵੇਖ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਲਾਰ ਦੀ ਵਾਰ ਨੂੰ 'ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ' ਉੱਤੇ ਗਾਉਣ ਦਾ ਸੰਕੇਤ ਦਿੱਤਾ ਹੈ । ਉਦਾਹਰਣ ਵਜੋਂ ਇਸ ਵਾਰ ਦੀ ਇਕ ਪਉੜੀ ਹੇਠ ਲਿਖੇ ਅਨੁਸਾਰ ਹੈ –

ਆਪੀਨੈ ਆਪੁ ਸਾਜਿ ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥
ਵਿਣੁ ਥੰਮਾ ਗਗਨੁ ਰਹਾਇ ਸਬਦੁ ਨੀਸਾਣਿਆ ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ ॥
ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥

ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥

ਹ.ਪੁ.–ਮ.ਕੋ.; ਨਾਵਾਂ ਤੇ ਥਾਵਾਂ ਦਾ ਕੋਸ਼.; ਪੰ.ਲੋ. ਵਿ.ਕੋ.; ਪੰ.ਸਾ. ਸੰ.ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ -ਪੋਥੀ ਚੌਥੀ

**ਰਾਣੇ ਮਾਜਰਾ** : ਇਹ ਪਿੰਡ ਪਟਿਆਲਾ ਜ਼ਿਲ੍ਹੇ ਦੀ ਤਹਿਸੀਲ ਰਾਜਪੁਰਾ ਵਿਚ ਅੰਬਾਲੇ ਤੋਂ 10 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਇਸ ਪਿੰਡ ਦੇ ਉੱਤਰ ਵੱਲ, ਪਾਸ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਬਣਿਆ ਗੁਰਦੁਆਰਾ ਹੈ । ਦਸਮੇਸ਼ ਪਿਤਾ ਲਖਨੌਰ ਤੋਂ ਇਥੇ ਬਿਰਾਜੇ ਸਨ ।

ਸੰਨ 1991 ਦੇ ਮੁਤਾਬਕ ਇਸ ਪਿੰਡ ਦਾ ਕੁੱਲ ਰਕਬਾ 473 ਹੈਕ. ਹੈ । ਇਥੇ ਇਕ ਪ੍ਰਾਇਮਰੀ, ਇਕ ਮਿਡਲ ਅਤੇ ਇਕ ਹਾਈ ਸਕੂਲ ਬਣਿਆ ਹੋਇਆ ਹੈ । ਸਿਹਤ ਸਹੂਲਤਾਂ ਦੇ ਪੱਖ ਤੋਂ ਇਥੇ ਇਕ ਡਿਸਪੈਂਸਰੀ ਬਣੀ ਹੋਈ ਹੈ।

ਹ.ਪੁ.–ਮ. ਕੋ.; ਡਿ.ਸੈਂ.ਹੈਂ. ਬੁ. - ਪਟਿਆਲਾ (1991)

**ਰਾਤੇਸ਼** : ਰਾਤੇਸ਼ ਰਿਆਸਤ ਦੀ ਸਥਾਪਨਾ ਸਿਰਮੌਰ ਦੇ ਕੰਵਰ ਰਾਇ ਸਿੰਘ ਨੇ ਕੀਤੀ ਸੀ। ਗੋਰਖਿਆਂ ਦੇ ਆਉਣ ਤੋਂ ਪਹਿਲਾਂ ਰਾਤੇਸ਼ ਵਿਚ ਛੋਟਾ ਜਿਹਾ ਵਿਕਾਸਸ਼ੀਲ ਰਾਜ ਸੀ ਪ੍ਰੰਤੂ ਇਸ ਘਰਾਣੇ ਦਾ ਰਾਣਾ ਜੀਤ ਸਿੰਘ 1801 ਈ. ਵਿਚ ਗੋਰਖਿਆਂ ਵਿਰੁੱਧ ਲੜਾਈ ਵਿਚ ਮਾਰਿਆ ਗਿਆ ਸੀ। ਜਨਰਲ ਆੱਕਟਰਲੋਨੀ ਨੇ ਪਹਾੜੀ ਰਾਜ ਤੇ ਹੁਕਮ ਚਲਾਇਆ ਤਾਂ 6-7 ਸਾਲ ਦੀ ਉਮਰ ਦਾ ਹਾਕਮ ਕਿਸ਼ਨ ਸਿੰਘ ਸਿਰਮੌਰ ਵਿਚ ਜਲਾਵਤਨ ਸੀ। ਇਸ ਦੇ ਹੱਕ ਵਿਚ ਕੋਈ ਵੀ ਨਹੀਂ ਸੀ। ਕੌਨਥਲ ਨੇ ਰਾਤੇਸ਼ ਦੇ ਚਾਰ ਪਰਗਣਿਆਂ ਨੂੰ ਆਪਣੇ ਵਿਚ ਸ਼ਾਮਲ ਕਰ ਲਿਆ ਅਤੇ ਬਾਕੀ ਰਹਿੰਦੇ ਪਰਗਣਿਆਂ ਤੇ ਬਲਸਾਨ ਦੇ ਰਾਣੇ ਨੇ 1820 ਈ. ਵਿਚ ਕਬਜ਼ਾ ਕਰ ਲਿਆ ਸੀ । ਬਾਅਦ ਵਿਚ ਕੌਨਥਲ ਰਾਜੇ ਨੂੰ ਇਹ ਇਲਾਕਾ ਵਾਪਸ ਕਰਨਾ ਪਿਆ ਸੀ। ਇਹ ਫਿਰ ਰਿਆਸਤ ਰਾਤੇਸ਼ ਦਾ ਹਿੱਸਾ ਬਣ ਗਿਆ। ਜੀਤ ਸਿੰਘ, ਕਿਸ਼ਨ ਸਿੰਘ, ਠਾਕੁਰ ਰਾਮ ਸਿੰਘ, ਠਾਕੁਰ ਹੀਰਾ ਸਿੰਘ, ਠਾਕੁਰ ਸ਼ਮਸ਼ੇਰ ਸਿੰਘ, ਟਿੱਕਾ ਸ਼ਰੇਂਦਰ ਸਿੰਘ ਇਸ ਰਿਆਸਤੀ ਘਰਾਣੇ ਦੇ ਮੁਖੀ ਰਹੇ ਹਨ ।

ਹ.ਪੁ.–ਚੀ. ਫੈ. ਨੋ.ਪੰ.: 613

**ਰਾਧਾ** : ਹਿੰਦੂ ਮਿਥਿਹਾਸ ਅਨੁਸਾਰ ਇਹ ਸ੍ਰੀ ਕ੍ਰਿਸ਼ਨ ਜੀ ਦੀ ਅਹਿਲਾਦਿਨੀ ਸ਼ਕਤੀ ਜਿਹੜੀ ਕ੍ਰਿਸ਼ਨ ਜੀ ਦੀ ਅਤਿ ਪਿਆਰੀ ਗੋਪੀ ਸੀ । ਇਹ ਵ੍ਰਿਸ਼ਭਾਨ ਦੀ ਪੁੱਤਰੀ ਅਤੇ ਅਯਨਘੋਸ਼ ਦੀ ਪਤਨੀ ਸੀ । ਇਹ ਸ੍ਰੀ ਕ੍ਰਿਸ਼ਨ ਜੀ ਤੋਂ ਬਾਰ੍ਹਾਂ ਸਾਲ ਵੱਡੀ ਸੀ ਅਤੇ ਉਨ੍ਹਾਂ ਦੀਆਂ ਬਾਲ ਲੀਲਾਵਾਂ ਦੀ ਮਹੱਤਵਪੂਰਨ ਪਾਤਰ ਸੀ ਮਹਾਂਭਾਰਤ ਅਤੇ ਭਾਗਵਤ ਪੁਰਾਣ ਵਿਚ ਇਸ ਦਾ ਕਿਧਰੇ ਉਲੇਖ ਨਹੀਂ ਹੋਇਆ ਪਰ ਬ੍ਰਹਮਵੈਵਰਤ ਅਤੇ ਦੇਵੀ ਭਾਗਵਤ ਪੁਰਾਣ ਵਿਚ ਇਸ ਦਾ ਜ਼ਿਕਰ ਕੀਤਾ ਗਿਆ ਹੈ । ਇਸ ਲਈ ਇਸ ਦੇ ਸਰੂਪ ਅਤੇ ਹੋਂਦ ਬਾਰੇ ਕੋਈ ਪੱਕੀ ਗੱਲ ਨਹੀਂ ਕਹੀ ਜਾ ਸਕਦੀ। ਖ਼ਿਆਲ ਕੀਤਾ ਜਾਂਦਾ ਹੈ ਕਿ ਗੋਪਾਲ-ਤਾਪਨੀਯ ਉਪਨਿਸ਼ਦ ਵਿਚ ਰਾਧਾ ਦਾ ਪਹਿਲੀ ਵਾਰੀ ਉਲੇਖ ਹੋਇਆ ।

ਭਾਗਵਤ ਪੁਰਾਣ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਇਕ ਗੋਪੀ ਵੱਲ ਵਧੀਕ ਆਕਰਸ਼ਿਤ ਬਿਆਨਿਆ ਗਿਆ ਹੈ ਜਿਸ ਤੋਂ ਬਾਕੀ ਗੋਪੀਆਂ ਇਹ ਅੰਦਾਜ਼ਾ ਲਗਾ ਲੈਂਦੀਆ ਹਨ ਕਿ ਇਸ ਨੇ ਆਪਣੇ ਪਿਛਲੇ ਜਨਮ ਵਿਚ ਕ੍ਰਿਸ਼ਨ ਜੀ ਦੀ ਬਹੁਤ ਪੂਜਾ ਕੀਤੀ ਹੋਵੇਗੀ। ਕਾਫ਼ੀ ਸਮੇਂ ਪਿੱਛੋਂ ਇਸ ਗੋਪੀ ਦਾ ਨਾਂ ਰਾਧਾ ਪ੍ਰਚਲਿਤ ਹੋਣ ਦੀ ਸੰਭਾਵਨਾ ਹੈ ਕਿਉਂਕਿ 'ਰਾਧਾ' ਸ਼ਬਦ 'ਰਾਧ' ਧਾਤੂ ਤੋਂ ਉਤਪੰਨ ਹੋਇਆ ਹੈ ਜਿਸ ਦਾ ਅਰਥ ਹੈ 'ਉੱਜਲ ਅਨੰਦ ਦੇਣ ਵਾਲੀ' ।

ਵਿਸ਼ਨੂੰ ਸੁਆਮੀ ਸੰਪ੍ਰਦਾਇ, ਨਿੰਬਾਰਕਾਚਾਰੀਆ ਸੰਪ੍ਰਦਾਇ ਆਦਿ ਵਾਲੇ ਇਸ ਨੂੰ ਸਰਵੋਤਮ ਸਥਾਨ ਦਿੰਦੇ ਹਨ । ਉਨ੍ਹਾਂ ਤੋਂ ਬਾਅਦ ਦੇ ਆਚਾਰੀਆ ਵੀ ਰਾਧਾ ਨੂੰ ਮੰਨਦੇ ਹਨ । ਉੱਤਰੀ ਭਾਰਤ ਵਿਚ ਰਾਧਾ ਦੀ ਪੂਜਾ ਦੇ ਅਨੇਕ ਗੀਤ ਪ੍ਰਚਲਿਤ ਹਨ। ਭਗਤ ਜੈ ਦੇਵ ਨੇ 'ਗੀਤ ਗੋਬਿੰਦ' ਵਿਚ ਰਾਧਾ-ਕ੍ਰਿਸ਼ਨ ਦੇ ਯੁਗਲ ਪ੍ਰੇਮ ਅਤੇ ਰਾਧਾ ਦਾ ਕ੍ਰਿਸ਼ਨ ਜੀ ਦੀ ਅਤਿ ਪ੍ਰਿਯ ਗੋਪੀ ਦੇ ਰੂਪ ਵਿਚ ਚਿਤ੍ਰਣ ਕੀਤਾ ਹੈ ।

ਆਰਾਧਕ ਅਤੇ ਪਰਵਰਤੀ ਸੰਪ੍ਰਦਾਇ ਵਾਲੇ ਇਸ ਨੂੰ ਲੱਛਮੀ ਦਾ ਅਵਤਾਰ ਮੰਨ ਕੇ ਇਸ ਦੀ ਪੂਜਾ ਕਰਦੇ ਸਨ ਅਤੇ ਬਾਅਦ ਵਿਚ ਇਹੀ ਪ੍ਰਵਿਰਤੀ ਕ੍ਰਿਸ਼ਨ ਭਗਤੀ ਨਾਲ ਸਬੰਧਤ ਸਾਰੇ ਕਾਵਿ ਰੂਪਾਂ ਵਿਚ ਵੀ ਪ੍ਰਚਲਿਤ ਹੋ ਗਈ । ਪੰਜਾਬੀ ਕ੍ਰਿਸ਼ਨ ਕਾਵਿ ਵਿਚ ਵੀ ਇਸ ਦਾ ਵਰਣਨ ਹੋਇਆ ਹੈ ਅਤੇ ਇਸ ਨੂੰ ਆਤਮਾ ਦਾ ਪ੍ਰਤੀਕ ਮੰਨ ਕੇ ਇਸ ਵਿਚ ਅਨੇਕ ਰਹੱਸਵਾਦੀ ਸ਼ਕਤੀਆਂ ਦਾ ਪ੍ਰਗਟਾਵਾ ਕੀਤਾ ਗਿਆ ਹੈ । ਇਸ ਨੂੰ ਭਾਰਤੀ ਅਤੇ ਪੰਜਾਬੀ ਕਾਵਿ ਵਿਚ ਭਗਤੀ ਦੇ ਅਤਿ ਉੱਤਮ ਸਰੂਪ ਵਜੋਂ ਬਿਆਨਿਆ ਗਿਆ ਹੈ ।

ਹ.ਪੁ.–ਮ.ਕੋ.; ਪੰ.ਲੋ. ਵਿ.ਕੋ.; ਪੰ.ਸਾ. ਸੰ. ਕੋ.; ਚ.ਕੋ.; ਹਿੰ.ਵ.

**ਰਾਮਸਰ** : ਇਹ ਅਸਥਾਨ ਅੰਮ੍ਰਿਤਸਰ ਵਿਖੇ ਹੈ । ਸੰਨ 1602 ਵਿਚ ਇਸ ਤਲਾਅ ਦਾ ਟੱਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਗਾਇਆ ਸੀ । ਇਹ ਸਰੋਵਰ ਗੁਰਦੁਆਰਾ ਰਾਮਸਰ ਦੇ ਨਜ਼ਦੀਕ ਹੈ । ਇਸ ਸਰੋਵਰ ਦੇ ਕਿਨਾਰੇ ਬੈਠ ਕੇ ਪੰਜਵੇਂ ਪਾਤਸ਼ਾਹ ਨੇ ਸ੍ਰੀ ਸੁਖਮਨੀ ਸਾਹਿਬ ਦੀ ਰਚਨਾ ਕੀਤੀ ਅਤੇ ਇਥੇ ਹੀ ਉਨ੍ਹਾਂ ਨੇ ਆਦਿ ਗ੍ਰੰਥ ਸਾਹਿਬ ਦੀ ਬੀੜ ਦਾ ਸੰਪਾਦਨ ਕੀਤਾ ਅਤੇ ਇਸ ਨੂੰ ਲਿਖਣ ਦੀ ਪਵਿੱਤਰ ਸੇਵਾ ਭਾਈ ਗੁਰਦਾਸ ਜੀ ਤੋਂ ਕਰਵਾਈ ।

ਹ.ਪੁ.–ਤ.ਗਾ. ਗੁ.; ਮ.ਕੋ.

**ਰਾਮ ਸਿੰਘ** : ਇਹ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਛਾਪਾ ਦੇ ਦਿਆਲ ਸਿੰਘ ਦਾ ਪੁੱਤਰ ਸੀ ਜੋ ਆਪਣੇ ਭਰਾ ਕਿਸ਼ਨ ਸਿੰਘ ਸਮੇਤ ਮਹਾਰਾਜਾ ਰਣਜੀਤ ਸਿੰਘ ਦੀਆਂ ਫ਼ੌਜਾਂ ਵਿਚ ਸ਼ਾਮਲ ਸੀ। ਮਹਾਰਾਜੇ ਨੇ ਇਸ ਨੂੰ ਸ਼ਹਿਜ਼ਾਦਾ ਖੜਕ ਸਿੰਘ ਦੇ ਕਹਿਣ ਤੇ 500 ਸਵਾਰਾਂ ਦਾ ਮੁਖੀ ਨਿਯੁਕਤ ਕੀਤਾ ਸੀ । ਸੰਨ 1827 ਦੀ ਲੜਾਈ ਵਿਚ ਕਿਸ਼ਨ ਸਿੰਘ ਤਾਂ ਮਾਰਿਆ ਗਿਆ ਸੀ ਪਰ ਰਾਮ ਸਿੰਘ ਨੇ ਜੰਗ ਦੇ ਮੈਦਾਨ ਵਿਚ ਬਹਾਦਰੀ ਦੇ ਬਹੁਤ ਜੌਹਰ ਵਿਖਾਏ ਸਨ । ਇਸ ਬਹਾਦਰੀ ਬਦਲੇ ਇਸ ਨੂੰ ਅੰਮ੍ਰਿਤਸਰ ਦੇ 7 ਪਿੰਡ ਦਿੱਤੇ ਗਏ ਸਨ । ਚੇਤ ਸਿੰਘ ਦੇ ਕਤਲ ਬਾਅਦ ਖੜਕ ਸਿੰਘ ਨੇ ਇਸ ਨੂੰ ਅੰਮ੍ਰਿਤਸਰ ਅਤੇ ਸ਼ਾਹਪੁਰ ਜ਼ਿਲ੍ਹਿਆਂ ਦੇ ਕਈ ਪਿੰਡ ਜਾਗੀਰ ਵਜੋਂ ਦਿੱਤੇ ਸਨ । ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਇਨ੍ਹਾਂ ਵਿਚ ਹੋਰ ਵਾਧਾ ਕਰ ਦਿੱਤਾ ਗਿਆ ਸੀ । ਸੰਨ 1847 ਵਿਚ ਉਸ ਨੂੰ ਕੁਝ ਘੋੜਸਵਾਰਾਂ ਦਾ ਮੁਖੀ ਬਣਾ ਕੇ ਸਰਦਾਰ ਸ਼ਮਸ਼ੇਰ ਸਿੰਘ ਸੰਧਾਵਾਲੀਆ ਦੇ ਅਧੀਨ ਬਾਨੂੰ ਭੇਜਿਆ ਗਿਆ ਜੋ ਕਿ ਸਿੱਖ ਫ਼ੌਜਾਂ ਦਾ ਹੁਕਮਰਾਨ ਸੀ । ਉਸ ਨੂੰ ਲੈਫ਼ਟੀਨੈਂਟ

ਐਚ.ਬੀ. ਐਡਵਾਰਡ ਦੀ ਸਹਾਇਤਾ ਹਿੱਤ ਭੇਜਿਆ ਗਿਆ ਸੀ । ਰਾਮ ਸਿੰਘ ਦਾ ਇਕ ਦੁਸ਼ਮਣ ਫਤਹਿ ਖਾਂ ਟਿਵਾਣਾ ਇਸ ਕਿਲ੍ਹੇ ਦਾ ਇਨਚਾਰਜ ਸੀ ਜਿਸ ਨੂੰ ਸਿੱਖਾਂ ਨੇ ਪਕੜ ਲਿਆ। ਫ਼ਤਹਿ ਖਾਂ ਮਾਰਿਆ ਗਿਆ ਅਤੇ ਕਿਲ੍ਹੇ ਤੇ ਕਬਜ਼ਾ ਕਰ ਲਿਆ ਗਿਆ। ਇਸ ਤੋਂ ਬਾਅਦ ਇਹ ਸਿੱਖ ਫ਼ੌਜਾਂ ਸਮੇਤ ਰਾਜਾ ਸ਼ੇਰ ਸਿੰਘ ਅਟਾਰੀਵਾਲੇ ਨਾਲ ਜਾ ਰਲਿਆ । ਦੂਜੀ ਐਂਗਲੋ-ਸਿੱਖ ਜੰਗ ਇਸ ਨੇ ਅੰਗਰੇਜ਼ਾਂ ਵਿਰੁੱਧ ਬਹੁਤ ਬਹਾਦਰੀ ਨਾਲ ਲੜੀ । ਇਹ ਸਿੱਖ ਫੌਜਾਂ ਦੇ ਅਤਿ ਬਹਾਦਰ ਸਿਪਾਹੀਆਂ ਵਿਚੋਂ ਇਕ ਸੀ। ਇਸ ਨੇ ਰਾਮ ਨਗਰ ਅਤੇ ਚੇਲ੍ਹਿਆਂ ਵਾਲਾ ਦੀ ਲੜਾਈ ਵਿਚ ਜੌਹਰ ਵਿਖਾਏ । ਇਹ 1849 ਈ. ਵਿਚ ਗੁਜਰਾਤ ਦੀ ਲੜਾਈ ਵਿਚ ਮਾਰਿਆ ਗਿਆ ।

ਹ.ਪੁ.–ਹੂ ਜ਼ ਹੂ ਇਨ ਦੀ ਹਿਸਟਰੀ ਆਫ਼ ਪੰਜਾਬ:319

**ਰਾਮ ਸਿੰਘ** : ਇਹ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦੇ ਜਮਾਂਦਰ ਖ਼ੁਸ਼ਹਾਲ ਸਿੰਘ ਦਾ ਪੁੱਤਰ ਸੀ ਜਿਸ ਨੂੰ ਜਨਰਲ ਵੈਨਤੂਰਾ ਨੇ ਲੜਾਈ ਦੇ ਤੌਰ-ਤਰੀਕਿਆਂ ਬਾਰੇ ਸਿੱਖਿਆ ਦਿੱਤੀ ਸੀ । ਸੰਨ 1837 ਵਿਚ ਇਸ ਨੂੰ ਫ਼ੌਜ ਵਿਚ ਜਨਰਲ ਬਣਾਇਆ ਗਿਆ ਸੀ । ਇਹ 1837 ਈ. ਵਿਚ ਮਹਾਰਾਜੇ ਨਾਲ ਅੰਮ੍ਰਿਤਸਰ ਆਇਆ ਤੇ ਇਸ ਨੇ ਬਿਸ਼ਨ ਸਿੰਘ ਨਾਂ ਦੇ ਲੜਕੇ ਨੂੰ ਕਿਸੇ ਕਾਰਨ ਕਤਲ ਕਰ ਦਿੱਤਾ ਸੀ ਪਰ ਇਸ ਨੂੰ ਕੋਈ ਸਜ਼ਾ ਨਹੀਂ ਹੋਈ ਸੀ। ਇਹ ਤਿੰਨ ਇਨਫੈਂਟਰੀ ਰੈਜਮੈਂਟਾਂ, ਦੋ ਕੈਵਲਿਰੀ ਰੈਜਮੈਂਟਾਂ ਅਤੇ ਆਰਟਿਲਰੀ ਦੀਆਂ 10 ਟੁਕੜੀਆਂ ਦਾ ਕਮਾਂਡਰ ਸੀ ।

ਇਸ ਦੀ ਮੌਤ 30 ਜੁਲਾਈ, 1839 ਨੂੰ ਹੋਈ ।

ਹ.ਪੁ.–ਹੂ ਜ਼ ਹੂ ਇਨ ਦੀ ਹਿਸਟਰੀ ਆਫ ਪੰਜਾਬ :320

**ਰਾਮ ਸਿੰਘ, ਬਾਬਾ (ਨਾਮਧਾਰੀ )** : ਇਹ ਕੂਕਾ ਅੰਦੋਲਨ ਦੇ ਸੰਸਥਾਪਕ ਸਨ । ਇਨ੍ਹਾਂ ਦਾ ਜਨਮ 3 ਫਰਵਰੀ, 1815 ਨੂੰ ਪਿੰਡ ਭੈਣੀ ਰਾਈਆਂ, ਜ਼ਿਲ੍ਹਾ ਲੁਧਿਆਣਾ ਵਿਚ ਇਕ ਰਾਮਗੜ੍ਹੀਆ ਸਿੱਖ ਪਰਿਵਾਰ ਵਿਚ ਹੋਇਆ। ਇਨ੍ਹਾਂ ਦੇ ਪਿਤਾ ਸ. ਜੱਸਾ ਸਿੰਘ ਤਰਖਾਣਾ ਕੰਮ ਕਰਦੇ ਸਨ। ਇਨ੍ਹਾਂ ਦੀ ਮਾਤਾ ਜੀ ਦਾ ਨਾਂ ਸਦਾ ਕੌਰ ਸੀ ਜਿਨ੍ਹਾਂ ਤੋਂ ਆਪ ਨੇ ਗੁਰਮੁਖੀ ਪੜ੍ਹਨ ਤੇ ਲਿਖਣ ਦਾ ਗਿਆਨ ਪ੍ਰਾਪਤ ਕੀਤਾ। ਰਾਮ ਸਿੰਘ ਜੀ ਦਾ ਵਿਆਹ ਛੋਟੀ ਉਮਰ ਵਿਚ ਹੀ ਹੋ ਗਿਆ। ਇਨ੍ਹਾਂ ਦੀ ਪਤਨੀ ਦਾ ਨਾਂ ਬੀਬੀ ਜੱਸਾਂ ਸੀ । ਸਮਾਂ ਬੀਤਣ ਤੇ ਇਨ੍ਹਾਂ ਦੇ ਘਰ ਦੋ ਪੁੱਤਰੀਆਂ ਨੇ ਜਨਮ ਲਿਆ ਜਿਨ੍ਹਾਂ ਦੇ ਨਾਂ ਨੰਦ ਕੌਰ ਅਤੇ ਦਿਆ ਕੌਰ ਰੱਖੇ ਗਏ । ਉਨ੍ਹਾਂ ਨੇ ਛੇਤੀ ਹੀ ਆਪਣਾ ਪਿਤਾ ਪੁਰਖੀ ਕੰਮ ਸਿੱਖ ਲਿਆ ।

ਸੰਨ 1836 ਵਿਚ ਬਾਬਾ ਰਾਮ ਸਿੰਘ ਜੀ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਘੋੜ-ਸਵਾਰ ਵਜੋਂ ਭਰਤੀ ਹੋ ਗਏ ਅਤੇ ਖਾਲਸਾ ਸੈਨਾ ਵਿਚ 1845 ਈ. ਤੱਕ ਨੌਕਰੀ ਕੀਤੀ। ਇਹ ਆਪਣੇ ਧਾਰਮਿਕ ਗਿਆਨ ਕਰਕੇ ਸੈਨਿਕਾਂ ਵਿਚ 'ਭਗਤ' ਅਖਵਾਉਣ ਲੱਗੇ । ਸੰਨ 1841 ਵਿਚ ਇਨ੍ਹਾਂ ਦੀ ਮੁਲਾਕਾਤ ਹਜ਼ਰੋ ਵਿਖੇ ਬਾਬਾ ਬਾਲਕ ਸਿੰਘ ਨਾਲ ਹੋਈ ਜਿਨ੍ਹਾਂ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਇਹ ਉਨ੍ਹਾਂ ਦੇ ਚੇਲੇ ਬਣ ਗਏ। ਸੰਨ 1845 ਵਿਚ ਲਾਹੌਰ ਦਰਬਾਰ ਦੀ ਨੌਕਰੀ ਛੱਡਣ ਤੋਂ ਬਾਅਦ ਆਪਣੇ ਪਿੰਡ ਆ ਕੇ ਆਪਣਾ ਜੱਦੀ ਕੰਮ ਕਰਨ ਲੱਗੇ । ਇਕ ਧਾਰਮਕ ਸ਼ਖ਼ਸੀਅਤ ਵਜੋਂ ਉਨ੍ਹਾਂ ਦੀ ਪ੍ਰਸਿੱਧੀ ਛੇਤੀ ਹੀ ਆਲੇ ਦੁਆਲੇ ਦੇ ਪਿੰਡਾਂ ਵਿਚ ਫੈਲਣ ਲੱਗੀ । ਵੱਡੀ ਗਿਣਤੀ ਵਿਚ ਸੰਗਤਾਂ ਇਨ੍ਹਾਂ ਦੇ ਦਰਸ਼ਨ ਕਰਨ ਲਈ ਭੈਣੀ ਸਾਹਿਬ ਆਉਣ ਲੱਗ ਪਈਆਂ ।

ਸੰਨ 1857 ਵਿਚ ਵਿਸਾਖੀ ਵਾਲੇ ਦਿਨ ਬਾਬਾ ਰਾਮ ਸਿੰਘ ਨੇ ਪੰਜ ਸਿੱਖਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਇਕ ਨਵੀਂ ਜਥੇਬੰਦੀ ਦੀ ਨੀਂਹ ਰੱਖੀ ਜਿਸ ਦਾ ਨਾਂ ਉਨ੍ਹਾਂ ਨੇ 'ਨਾਮਧਾਰੀ' ਰੱਖਿਆ। ਇਨ੍ਹਾਂ ਸਿੱਖਾਂ ਨੂੰ ਅੰਮ੍ਰਿਤ ਛਕਾਉਣ ਤੋਂ ਬਾਅਦ ਉਨ੍ਹਾਂ ਹੋਰ ਬਹੁਤ ਸਾਰੇ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਅਤੇ ਇਨ੍ਹਾਂ ਨੂੰ ਸਿੱਖ ਧਰਮ ਦੇ ਸਿਧਾਂਤਾਂ ਨੂੰ ਅਪਣਾਉਣ ਦਾ ਆਦੇਸ਼ ਦਿੱਤਾ । ਇਨ੍ਹਾਂ ਸਿੱਖਾਂ ਨੂੰ ਸਫ਼ੈਦ ਕੱਪੜੇ ਪਹਿਨਣ, ਸਫੈਦ ਪੱਗ, ਗੁਲਾਈਦਾਰ ਢੰਗ ਨਾਲ ਬੰਨ੍ਹਣ ਅਤੇ ਆਪਣੇ ਪੋਸ ਸਫ਼ੈਦ ਉੱਨ ਦੀ ਮਾਲਾ ਰੱਖਣ ਦਾ ਆਦੇਸ਼ ਵੀ ਦਿੱਤਾ । ਇਨ੍ਹਾਂ ਅੰਮ੍ਰਿਤਧਾਰੀ ਸਿੱਖਾਂ ਨੂੰ ਨਾਮਧਾਰੀਆਂ ਤੋਂ ਇਲਾਵਾ 'ਸੰਤ ਖ਼ਾਲਸਾ' ਜਾਂ 'ਕੂਕੇ' ਵੀ ਕਿਹਾ ਜਾਣ ਲੱਗਾ ।

ਨਾਮਧਾਰੀ ਮਤ ਤੇ ਸਿਧਾਤਾਂ ਦਾ ਪ੍ਰਚਾਰ ਕਰਨ ਲਈ ਬਾਬਾ ਰਾਮ ਸਿੰਘ ਨੇ ਪੰਜਾਬ ਵਿਚ ਵੱਖ ਵੱਖ ਥਾਵਾਂ ਤੇ ਪ੍ਰਚਾਰ ਕੇਂਦਰ ਸਥਾਪਿਤ ਕੀਤੇ। ਹਰੇਕ ਕੇਂਦਰ ਵਿਚ ਨਿਯੁਕਤ ਕੀਤੇ ਪ੍ਰਤੀਨਿੱਧ ਨੂੰ 'ਸੂਬਾ' ਕਿਹਾ ਜਾਂਦਾ ਸੀ । ਛੇਤੀ ਹੀ ਨਾਮਧਾਰੀਆਂ ਦੀ ਗਿਣਤੀ ਲੱਖਾਂ ਵਿਚ ਹੋ ਗਈ ਤੇ ਉਹ ਬਾਬਾ ਰਾਮ ਸਿੰਘ ਨੂੰ ਗੁਰੂ ਮੰਨਣ ਲੱਗੇ। ਬਾਬਾ ਜੀ ਨੇ ਸਿੱਖ ਸਿਧਾਂਤਾਂ ਨੂੰ ਅਪਣਾਇਆ ਅਤੇ ਕੁਝ ਨਵੇਂ ਸਿਧਾਂਤ ਵੀ ਨਾਲ ਜੋੜ ਦਿੱਤੇ । ਨਾਮਧਾਰੀ ਸਿੱਖਾਂ ਨੂੰ ਬਾਬਾ ਜੀ ਨੇ ਮਾਸ ਖਾਣ, ਤੰਬਾਕੂ ਅਤੇ ਨਸ਼ੀਲੀਆਂ ਵਸਤਾਂ ਦੀ ਵਰਤੋਂ ਕਰਨ ਦੀ ਸਖ਼ਤ ਮਨਾਹੀ ਕੀਤੀ। ਨਾਮਧਾਰੀਆਂ ਨੂੰ ਇਸਤਰੀਆਂ ਦੀ ਇੱਜ਼ਤ ਕਰਨ ਤੇ ਉਨ੍ਹਾਂ ਪ੍ਰਤੀ ਸਮਾਨਤਾ ਦਾ ਵਤੀਰਾ ਅਪਨਾਉਣ ਲਈ ਵੀ ਬਾਬਾ ਜੀ ਨੇ ਆਦੇਸ਼ ਦਿੱਤਾ ।

ਬਾਬਾ ਰਾਮ ਸਿੰਘ ਜੀ ਨੇ ਪੰਜਾਬ ਤੋਂ ਬਾਹਰ ਵੀ ਬਨਾਰਸ, ਗਵਾਲੀਅਰ, ਕਸ਼ਮੀਰ, ਕਾਬਲ ਅਤੇ ਨੇਪਾਲ ਵਿਚ ਆਪਣੇ ਪ੍ਰਚਾਰ ਕੇਂਦਰ ਖੋਲ੍ਹੇ । ਸਾਰੇ ਹੀ ਪ੍ਰਚਾਰ ਕੇਂਦਰਾਂ ਵਿਚ ਹਰ ਰੋਜ਼ ਗੁਰਬਾਣੀ ਦਾ ਪਾਠ ਹੁੰਦਾ ।

ਬਾਬਾ ਰਾਮ ਸਿੰਘ ਜਿਥੇ ਇਕ ਵੱਡੇ ਧਾਰਮਿਕ ਨੇਤਾ ਤੇ ਸਮਾਜ ਸੁਧਾਰਕ ਸਨ ਉਥੇ ਇਕ ਰਾਜਸੀ ਨੇਤਾ ਵੀ ਸਨ ਤੇ ਇਹ ਦੇਸ਼ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਸੁਤੰਤਰ ਕਰਵਾਉਣਾ ਚਾਹੁੰਦੇ ਹਨ । ਇਨ੍ਹਾਂ ਨੇ ਆਪਣੇ ਸੇਵਕਾਂ ਵਿਚੋਂ ਇਕ ਵਿਸ਼ੇਸ਼ ਸੈਨਿਕ ਟੁਕੜੀ ਵੀ ਤਿਆਰ ਕੀਤੀ ਜਿਸ ਦਾ ਕਮਾਂਡਰ ਹੀਰਾ ਸਿੰਘ ਸੀ। ਬਾਬਾ ਜੀ ਨੇ ਆਪਣੇ ਦੂਤ ਗੁਆਂਢੀ ਰਾਜਾਂ ਵਿਚ ਵੀ ਭੇਜੇ ਅਤੇ ਰੂਸ ਨਾਲ ਵੀ ਸੰਪਰਕ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ।

ਸੰਨ 1863 ਵਿਚ ਕੂਕਿਆਂ ਦੀਆਂ ਰਾਜਨੀਤਿਕ ਗਤੀਵਿਧੀਆਂ ਅੰਗਰੇਜ਼ ਸਰਕਾਰ ਨੂੰ ਸ਼ੱਕੀ ਲੱਗੀਆਂ ਅਤੇ ਸਰਕਾਰ ਨੇ ਬਾਬਾ ਰਾਮ ਸਿੰਘ ਅਤੇ ਇਨ੍ਹਾਂ ਦੇ ਪੈਰੋਕਾਰਾਂ ਉੱਤੇ ਕੜੀ ਨਿਗਰਾਨੀ ਰੱਖਣ ਲਈ ਸਥਾਨਿਕ ਅਧਿਕਾਰੀਆਂ ਨੂੰ ਆਦੇਸ਼ ਦਿੱਤਾ। ਸੰਨ 1871 ਵਿਚ ਕੂਕਿਆਂ ਨੇ ਗਊ-ਹੱਤਿਆ ਵਿਰੁੱਧ ਅੰਦੋਲਨ ਸ਼ੁਰੂ ਕਰ ਦਿੱਤਾ ਅਤੇ ਅੰਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਖਾਨਿਆਂ ਤੇ ਹਮਲੇ ਕਰ ਕੇ ਕਈ ਬੁੱਚੜਾਂ ਨੂੰ ਮਾਰ ਦਿੱਤਾ । ਸਰਕਾਰ ਨੇ ਕਈ ਕੂਕਿਆਂ ਨੂੰ ਫੜ ਕੇ ਫਾਂਸੀ ਦੇ ਦਿੱਤੀ ਤੇ ਕੁਝ ਨੂੰ ਦੇਸ਼ ਨਿਕਾਲਾ ਦੇ ਦਿੱਤਾ । 15 ਜਨਵਰੀ, 1872 ਨੂੰ 125 ਕੂਕਿਆਂ ਨੇ ਮਲੇਰਕੋਟਲਾ ਉੱਤੇ

ਹਮਲਾ ਕਰ ਦਿੱਤਾ । ਸਰਕਾਰ ਨੇ 68 ਕੂਕਿਆਂ ਨੂੰ ਫੜ੍ਹ ਕੇ ਮਲੇਰਕੋਟਲਾ ਵਿਖੇ ਤੋਪਾਂ ਨਾਲ ਉਡਾ ਦਿੱਤਾ । ਬਾਬਾ ਰਾਮ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਦੇਸ਼ ਨਿਕਾਲਾ ਦੇ ਕੇ ਰੰਗੂਨ ਮਿਆਂਮਾਰ ਭੇਜ ਦਿੱਤਾ ਜਿੱਥੇ 1885 ਈ. ਵਿਚ ਇਨ੍ਹਾਂ ਦਾ ਸਵਰਗਵਾਸ ਹੋ ਗਿਆ ।

-ਡਾ. ਮਹਿੰਦਰ ਸਿੰਘ

**ਰਾਮ ਸਿੰਘ, ਭਾਈ** : ਇਹ ਮਹਾਰਾਜਾ ਰਣਜੀਤ ਸਿੰਘ ਦਾ ਇਕ ਦਰਬਾਰੀ ਸੀ । ਇਹ ਭਾਈ ਹਰਭਾਜ ਰਾਏ ਦਾ ਪੁੱਤਰ ਅਤੇ ਭਾਈ ਬਸਤੀ ਰਾਮ ਦਾ ਪੋਤਰਾ ਸੀ । ਭਾਈ ਬਸਤੀ ਰਾਮ ਆਪਣੇ ਸਮੇਂ ਇਕ ਉੱਚੇ ਧਾਰਮਿਕ ਅਹੁਦੇ ਦਾ ਮਾਲਕ ਸੀ। ਭਾਈ ਰਾਮ ਸਿੰਘ, ਗੋਬਿੰਦ ਰਾਮ ਅਤੇ ਗੁਰਮੁਖ ਸਿੰਘ ਤਿੰਨ ਭਰਾ ਸਨ । ਇਹ ਮਹਾਰਾਜਾ ਰਣਜੀਤ ਸਿੰਘ ਦੇ ਸਾਰੇ ਧਾਰਮਿਕ ਸਮਾਗਮ, ਧਾਰਮਿਕ ਗ੍ਰੰਥ, ਜੋਤਿਸ਼ ਪਾਠ, ਵੈਦਗੀ ਆਦਿ ਦੇ ਕੰਮ ਕਰਦੇ ਸਨ । ਇਨ੍ਹਾਂ ਭਰਾਵਾਂ ਦਾ ਲਾਹੌਰ ਦਰਬਾਰ ਵਿਚ ਬਹੁਤ ਮਾਣ ਸਤਿਕਾਰ ਸੀ। ਇਨ੍ਹਾਂ ਨੂੰ ਇਨਾਮ ਵਿਚ ਕਈ ਰਕਮਾਂ ਅਤੇ ਜ਼ਮੀਨ ਦੇ ਮੁਰੱਬੇ ਮਿਲੇ ਹੋਏ ਸਨ ।

ਇਹ ਮਹਾਰਾਜਾ ਰਣਜੀਤ ਸਿੰਘ ਦੇ ਆਦੇਸ਼ ਅਨੁਸਾਰ 1802 ਈ. ਵਿਚ ਉਸ ਦੇ ਦਰਬਾਰ ਵਿਚ ਹਾਜ਼ਰ ਹੋਇਆ । ਛੇਤੀ ਹੀ ਇਹ ਸ਼ਹਿਜ਼ਾਦਾ ਖੜਕ ਸਿੰਘ ਦਾ ਦੀਵਾਨ ਬਣ ਗਿਆ। ਇਸ ਹੈਸੀਅਤ ਵਿਚ ਇਹ ਜੰਮੂ ਆਇਆ ਪਰ ਇਥੇ ਇਹ ਚੰਗਾ ਪ੍ਰਬੰਧਕ ਸਾਬਤ ਨਾ ਹੋਇਆ । ਇਸ ਨੂੰ ਭਾਰੀ ਜੁਰਮਾਨਾ ਕੀਤਾ ਗਿਆ ਪਰ ਫ਼ਿਰ ਇਸ ਨੂੰ ਮੁਆਫ਼ ਕਰ ਕੇ ਦਰਬਾਰ ਵਿਚ ਸ਼ਾਮਲ ਕਰ ਲਿਆ ਗਿਆ । ਮਹਾਰਾਜਾ ਰਣਜੀਤ ਸਿੰਘ ਸਾਰੇ ਮਾਮਲਿਆਂ ਵਿਚ ਇਸ ਦੀ ਸਲਾਹ ਲੈਂਦਾ ਸੀ। ਲੜਾਈ ਦੇ ਸਮੇਂ ਇਸ ਦਾ ਟਿਕਾਣਾ ਮਹਾਰਾਜਾ ਰਣਜੀਤ ਸਿੰਘ ਦੇ ਨਾਲ ਹੀ ਹੁੰਦਾ ਸੀ । ਹੌਲੀ ਹੌਲੀ ਇਹ ਦਰਬਾਰ ਦੀ ਪ੍ਰਮੁੱਖ ਹਸਤੀ ਬਣ ਗਿਆ ਪਰ ਰਾਜ ਦੇ ਹੋਰ ਪ੍ਰਮੁੱਖ ਅਹੁਦੇਦਾਰ ਇਸ ਨੂੰ ਪਸੰਦ ਨਹੀਂ ਕਰਦੇ ਸਨ । ਇਹ ਡੋਗਰੇ ਰਾਜਿਆਂ ਦੇ ਵਿਰੁੱਧ ਸੀ । ਕੰਵਰ ਨੌਨਿਹਾਲ ਸਿੰਘ ਦੀ ਤਾਜਪੋਸ਼ੀ ਸਮੇਂ ਇਹ ਦੋਵੇਂ ਭਰਾ (ਭਾਈ ਰਾਮ ਸਿੰਘ ਅਤੇ ਭਾਈ ਗੋਬਿੰਦ ਸਿੰਘ) ਵਜ਼ੀਰ ਧਿਆਨ ਸਿੰਘ ਦੀ ਮੁਖ਼ਾਲਫਤ ਕਰ ਕੇ ਸ਼ਹਿਜ਼ਾਦੇ ਦੇ ਨਾਲ ਰਹੇ। ਇਨ੍ਹਾਂ ਨੇ ਸ਼ਹਿਜ਼ਾਦੇ ਨੂੰ ਸਾਰੀਆਂ ਸ਼ਕਤੀਆਂ ਆਪਣੇ ਹੱਥਾਂ ਵਿਚ ਲੈਣ ਲਈ ਕਿਹਾ । ਇਨ੍ਹਾਂ ਨੇ ਸੰਧਾਵਾਲੀਆ ਸਰਦਾਰਾਂ ਨਾਲ ਗੱਠਜੋੜ ਕੀਤਾ ਅਤੇ 8 ਅਕਤੂਬਰ, 1839 ਨੂੰ ਚੇਤ ਸਿੰਘ ਦਾ ਦਰਦਨਾਕ ਕਤਲ ਕਰ ਦਿੱਤਾ ਗਿਆ ।

ਇਸ ਦੀ ਆਪਣੇ ਭਰਾ ਗੁਰਮੁਖ ਸਿੰਘ ਨਾਲ ਨਹੀਂ ਬਣਦੀ ਸੀ । ਭਾਈ ਰਾਮ ਸਿੰਘ ਅਤੇ ਗੋਬਿੰਦ ਰਾਮ ਨੇ ਮਾਈ ਚੰਦ ਕੌਰ ਦਾ ਪੱਖ ਪੂਰਿਆ ਤਾਂ ਗੁਰਮੁਖ ਸਿੰਘ ਨੇ ਇਸ ਦੇ ਉਲਟ ਸ਼ੇਰ ਸਿੰਘ ਦਾ ਪੱਖ ਪੂਰਿਆ ਸੀ । ਇਨ੍ਹਾਂ ਭਰਾਵਾਂ ਨੂੰ ਰਾਜ ਦੇ ਫ਼ੌਜੀ ਮਾਮਲਿਆਂ ਦਾ ਕੋਈ ਅਨੁਭਵ ਨਹੀਂ ਸੀ । ਮਹਾਰਾਜਾ ਸ਼ੇਰ ਸਿੰਘ ਦੇ ਗੱਦੀ ਉੱਤੇ ਬੈਠਣ ਤੋਂ ਬਾਅਦ ਭਾਵੇਂ ਭਾਈ ਰਾਮ ਸਿੰਘ ਅਤੇ ਗੋਬਿੰਦ ਰਾਮ ਦੀ ਕੋਈ ਪੁੱਛ ਨਾ ਰਹੀ ਫਿਰ ਵੀ ਇਸ ਦੇ ਸਲਾਹ ਦੇਣ ਤੇ ਉਦਾਰ ਦਿਲ ਸ਼ੇਰ ਸਿੰਘ ਨੇ ਸੰਧਾਵਾਲੀਏ ਸਰਦਾਰਾਂ ਨੂੰ ਮੁਆਫ਼ ਕਰ ਕੇ ਅਤਰ ਸਿੰਘ ਸਮੇਤ ਪੰਜਾਬ ਆਉਣ ਦੀ ਆਗਿਆ ਦੇ ਦਿੱਤੀ ਸੀ। ਸੰਧਾਵਾਲੀਏ ਸਰਦਾਰਾਂ ਨੇ ਫਿਰ ਧੋਖਾ ਕੀਤਾ ਅਤੇ 15 ਨਵੰਬਰ, 1843 ਨੂੰ ਮਹਾਰਾਜਾ ਸ਼ੇਰ ਸਿੰਘ ਦਾ ਕਤਲ ਕਰ ਦਿੱਤਾ। ਨਵੇਂ ਵਜ਼ੀਰ ਰਾਜਾ ਹੀਰਾ ਸਿੰਘ ਡੋਗਰਾ ਦੀ ਮੌਤ ਤੋਂ ਬਾਅਦ ਭਾਈ ਰਾਮ ਸਿੰਘ ਨੇ ਫ਼ੌਜ ਵਿਚ ਆਪਣੀ ਸਰਦਾਰੀ ਕਾਇਮ ਕਰ ਲਈ ਸੀ। ਇਹ ਅੰਗਰੇਜ਼ਾਂ ਵੱਲ ਝੁਕਾਅ ਰੱਖਣ ਲਗ ਪਿਆ। ਇਸ ਨੇ ਮਈ, 1845 ਵਿਚ ਮੇਜਰ ਬਰੌਡਫੁਟ ਰਾਹੀਂ ਅੰਗਰੇਜ਼ੀ ਸਰਕਾਰ ਨੂੰ ਸੂਚਨਾ ਦਿੱਤੀ ਕਿ ਜਵਾਹਰ ਸਿੰਘ ਆਪਣੇ ਬਚਾਓ ਖਾਤਰ ਸਿੱਖ ਸਿਪਾਹੀਆਂ ਨੂੰ ਸਰਕਾਰ ਵਿਰੁੱਧ ਭੜਕਾ ਰਿਹਾ ਹੈ । ਜਵਾਹਰ ਸਿੰਘ ਨਾਲ ਇਸ ਦੇ ਸਬੰਧ ਅਣਸੁਖਾਵੇਂ ਸਨ । ਭਾਈ ਰਾਮ ਸਿੰਘ ਅੰਗਰੇਜ਼ਾਂ ਨਾਲ ਲੜਾਈ ਨਹੀਂ ਚਾਹੁੰਦਾ ਸੀ । 9 ਮਾਰਚ, 1846 ਦੀ ਸੰਧੀ ਤੋਂ ਬਾਅਦ ਵੀ ਇਹ ਕੌਂਸਲ ਦਾ ਮੈਂਬਰ ਰਿਹਾ ਅਤੇ ਇਸ ਦੀ ਸਲਾਹ ਤੇ ਅਮਲ ਕੀਤਾ ਜਾਂਦਾ ਸੀ । ਇਸ ਦੀ ਮੌਤ ਨਵੰਬਰ, 1846 ਨੂੰ ਹੋ ਗਈ ।

ਹ.ਪੁ.–ਹੂ ਜ਼ ਹੂ ਇਨ ਦੀ ਹਿਸਟਰੀ ਆਫ਼ ਪੰਜਾਬ . 321

**ਰਾਮਕਲੀ (ਰਾਗ)** : ਭੈਰਵ ਥਾਟ ਦਾ ਸ਼ਾੜਵ–ਸੰਪੂਰਨ ਜਾਤੀ ਵਾਲਾ ਇਕ ਰਾਗ ਜਿਸ ਦੇ ਨਾਦਾਤਮਕ ਸਰੂਪ ਵਿਚ ਰਿਸ਼ਭ ਅਤੇ ਧੈਵਤ ਕੋਮਲ, ਦੋ ਮਧਿਅਮ ਦੋ ਨਿਸ਼ਾਦ ਅਤੇ ਬਾਕੀ ਸਾਰੇ ਸੁਰ ਸ਼ੁੱਧ ਲਗਦੇ ਹਨ । ਇਸ ਦੀ ਆਰੋਹੀ ਵਿਚ ਰਿਸ਼ਭ ਦਾ ਤਿਆਗ ਕੀਤਾ ਜਾਂਦਾ ਹੈ । ਇਸ ਦਾ ਵਾਦੀ ਸੁਰ ਧੈਵਤ ਸੰਵਾਦੀ ਰਿਸ਼ਭ ਹੈ ਅਤੇ ਗਾਉਣ ਦਾ ਸਮਾਂ ਸਵੇਰ ਦਾ ਪਹਿਲਾ ਪਹਿਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ਅਠਾਰ੍ਹਵਾਂ ਹੈ ਅਤੇ ਇਹ ਪੰਨਾ ਨੰਬਰ 876 ਤੋਂ 974 ਤਕ ਵਿਸਤ੍ਰਿਤ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ, ਅਸਟਪਦੀਆਂ, ਦਖਣੀ ਓਅੰਕਾਰ ਅਤੇ ਸਿਧ ਗੋਸਟਿ; ਸ੍ਰੀ ਗੁਰੂ ਅਮਰਦਾਸ ਜੀ ਦਾ ਇਕ ਸ਼ਬਦ, ਅਸਟਪਦੀਆਂ, ਅਨੰਦੁ ਸਾਹਿਬ ਅਤੇ ਇਕ ਵਾਰ; ਸ੍ਰੀ ਗੁਰੂ ਰਾਮਦਾਸ ਜੀ ਦਾ ਇਕ ਸ਼ਬਦ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ, ਅਸਟਪਦੀਆਂ, ਛੰਤ ਅਤੇ ਵਾਰ; ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਬਦ; ਬਾਬਾ ਸੁੰਦਰ ਜੀ ਦੀ ਸਦੁ; ਸਤੇ ਅਤੇ ਬਲਵੰਡ ਦੀ ਵਾਰ; ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ ਅਤੇ ਬੇਣੀ ਜੀ ਦੇ ਸ਼ਬਦ ਦਰਜ ਹਨ ।

ਹ.ਪੁ.–ਮ.ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ਤੀਜੀ ; ਗਾਵਹੁ ਸਚੀ ਬਾਣੀ- ਡਾ. ਰਘਬੀਰ ਸਿੰਘ; ਆਦਿ ਗ੍ਰੰਥ ਰਾਗ ਕੋਸ਼-ਡਾ. ਗੁਰਨਾਮ ਸਿੰਘ

**ਰਾਮ ਕਿਸ਼ਨ** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲ੍ਹਾ ਝੰਗ ਦੇ ਪਿੰਡ ਕਾਲਾਵਾਲਾ ਵਿਖੇ 1904 ਈ. ਵਿਚ ਹੋਇਆ । ਇਸ ਦੇ ਪਿਤਾ ਦਾ ਨਾਂ ਸ੍ਰੀ ਠਾਕੁਰ ਦਾਸ ਸੀ । ਇਸ ਨੇ ਬੀ.ਏ. ਤਕ ਸਿੱਖਿਆ ਪ੍ਰਾਪਤ ਕੀਤੀ । ਇਸ ਤੋਂ ਬਾਅਦ ਇਸ ਨੇ ਕ੍ਰਾਂਤੀਕਾਰੀ ਸਰਗਰਮੀਆਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਭਾਰਤ ਦੇ ਸੁਤੰਤਰਤਾ ਅੰਦੋਲਨ ਵਿਚ ਇਸ ਨੇ ਵਧ ਚੜ੍ਹ ਕੇ ਯੋਗਦਾਨ ਪਾਇਆ । ਇਹ 1921 ਈ. ਵਿਚ ਅਸਹਿਯੋਗ ਅੰਦੋਲਨ ਵਿਚ ਹਿੱਸਾ ਲੈਣ ਵਾਲਿਆਂ ਵਿਚੋਂ ਇਕ ਸੀ । ਸੰਨ 1930 ਵਿਚ ਹੋਣ ਵਾਲੇ ਅਵੱਗਿਆ ਅੰਦੋਲਨ ਵਿਚ ਵੀ ਇਹ ਮੋਹਰੀਆਂ ਵਿਚੋਂ ਇਕ ਸੀ। ਇਹ ਕ੍ਰਾਂਤੀਕਾਰੀ ਸੰਗਠਨ ਜਿਸ ਨੂੰ ਕੀਰਤੀ ਖ਼ਾਨ ਦੀ ਪਾਰਟੀ ਕਿਹਾ ਜਾਂਦਾ ਸੀ, ਦਾ ਮੈਂਬਰ ਸੀ । ਇਹ ਨੌਜਵਾਨ ਭਾਰਤ ਸਭਾ ਦੇ ਕ੍ਰਾਂਤੀਕਾਰੀ ਕੰਮਾਂ ਵਿਚ ਵੀ ਹਿੱਸਾ ਲੈਂਦਾ ਸੀ । ਮੂਲ ਰੂਪ ਵਿਚ ਇਹ ਨੇਤਾ ਜੀ ਸੁਭਾਸ਼ ਚੰਦਰ ਬੋਸ ਨਾਲ ਰੂਸ

ਵਿਚ ਰਹਿੰਦਿਆਂ ਕੰਮ ਕਰਦਾ ਸੀ । ਅੰਤ ਵਿਚ ਉਥੇ ਹੀ ਅਮੂਰ ਨਦੀ ਨੂੰ ਪਾਰ ਕਰਦਿਆਂ ਹੋਇਆਂ ਇਸ ਦੀ ਮੌਤ ਹੋ ਗਈ ।

ਹ.ਪੂ.–ਇੰਡੀ . ਮਾਰ. ਹੂ ਜ਼ ਹੂ : 291

**ਰਾਮ ਕੁੰਵਰ** : ਇਹ ਬਾਬਾ ਬੁੱਢਾ ਜੀ ਦੇ ਬੰਸ ਵਿਚੋਂ ਸੀ । ਰਾਮ ਕੁੰਵਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ। ਅੰਮ੍ਰਿਤ ਦੀ ਦਾਤ ਦੇਣ ਪਿੱਛੋਂ ਗੁਰੂ ਜੀ ਨੇ ਇਸ ਦਾ ਨਾਂ ਗੁਰਬਖ਼ਸ਼ ਸਿੰਘ ਰੱਖ ਦਿੱਤਾ । ਇਹ ਹਰ ਵਕਤ ਕਲਗੀਧਰ ਜੀ ਦੀ ਸੇਵਾ ਵਿਚ ਹਾਜ਼ਰ ਰਹਿੰਦਾ ਸੀ ਅਤੇ ਗੁਰੂ ਜੀ ਨੂੰ ਧਾਰਮਿਕ ਪ੍ਰਸ਼ਨ ਪੁੱਛ ਕੇ ਧਰਮ ਦੇ ਤੱਤ ਦਾ ਗਿਆਨ ਪ੍ਰਾਪਤ ਕਰਦਾ ਰਹਿੰਦਾ ਸੀ ।

ਭਾਈ ਸੰਤੋਖ ਸਿੰਘ ਨੇ ਲਿਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਰਾਮ ਕੁੰਵਰ ਜੀ ਨੇ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਖ਼ਾਲਸੇ ਨੂੰ ਸੁਣਾਇਆ ਸੀ ਜਿਸ ਨੂੰ ਸਾਹਿਬ ਸਿੰਘ ਲਿਖਾਰੀ ਨੇ ਲਿਖਿਆ ।

ਹ.ਪੂ.–ਮ.ਕੋ.; ਤ.ਗੁ. ਖਾ.; ਗੁ.ਪ੍ਰ. ਸੂ. ਗ੍ਰੰ.

**ਰਾਮ ਕੌਰ** : ਇਹ ਬਘੇਲ ਸਿੰਘ ਦੀ ਵਿਧਵਾ ਸੀ ਅਤੇ ਇਸ ਨੂੰ ਜਾਗੀਰ ਵਿਚ ਬਹਾਦਰਗੜ੍ਹ ਦਿੱਤਾ ਹੋਇਆ ਸੀ । ਸੰਨ 1810 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਦੀ ਜਾਗੀਰ ਜ਼ਬਤ ਕਰਕੇ ਬਹਾਦਰਗੜ੍ਹ ਨੂੰ ਲਾਹੌਰ ਰਾਜ ਵਿਚ ਮਿਲਾ ਲਿਆ ਸੀ । ਇਹ ਲੁਧਿਆਣੇ ਚਲੀ ਗਈ ਅਤੇ ਇਸ ਨੇ ਆਪਣੇ ਗੁਜ਼ਾਰੇ ਵਾਸਤੇ ਸਤਲੁਜ ਦੇ ਨਾਲ ਨਾਲ ਆਪਣੇ ਪਤੀ ਦੇ ਅਧੀਨ ਰਹੇ ਪਿੰਡਾਂ ਨੂੰ ਆਪਣੇ ਅਧੀਨ ਕਰ ਲਿਆ ਸੀ ।

ਹ.ਪੂ.–ਹੂ ਜ਼ ਹੂ ਇਨ ਦੀ ਹਿਸਟਰੀ ਆਫ ਪੰਜਾਬ : 316

**ਰਾਮਗੜ੍ਹ** : ਇਹ ਪਿੰਡ ਜ਼ਿਲ੍ਹਾ ਪਟਿਆਲਾ ਦੀ ਨਾਭਾ ਤਹਿਸੀਲ ਵਿਚ ਨਾਭੇ ਤੋਂ ਤਿੰਨ ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਤਿਹਾਸਕ ਗੁਰਦੁਆਰਾ ਸੁਸ਼ੋਭਿਤ ਹੈ। ਗੁਰੂ ਜੀ ਮਾਲਵੇ ਵਿਚ ਵਿਚਰਦਿਆਂ ਇਥੇ ਪਧਾਰੇ ਸਨ। ਗੁਰਦੁਆਰਾ ਸਾਹਿਬ ਦੇ ਨਾਂ ਜ਼ਮੀਨ ਵੀ ਹੈ ਜੋ ਰਿਆਸਤ ਨਾਭਾ ਦੇ ਮਹਾਰਾਜਾ ਹੀਰਾ ਸਿੰਘ ਨੇ ਇਸ ਦੇ ਨਾਂ ਲਗਵਾਈ ਸੀ ।

ਹ.ਪੂ.–ਮ.ਕੋ. ਡਿ. ਸੈਂ. ਹੈਂ. ਬੁ.- ਪਟਿਆਲਾ (1981)

**ਰਾਮਗੜ੍ਹ (ਕਿਲਾ)** : ਦੇਖੋ ਰਾਮਗੜ੍ਹੀਆ ਮਿਸਲ ਤੇ ਰਾਮਗੜ੍ਹੀਆ ਗੋਤ।

**ਰਾਮਗੜ੍ਹੀਆ** : ਪੰਜਾਬ ਵਿਚ ਇਕ ਮਹੱਤਵਪੂਰਨ ਜਾਤੀ ਹੈ ਜਿਸ ਵਿਚ ਤਰਖਾਣਾਂ ਅਤੇ ਲੋਹਾਰਾਂ ਦੀਆਂ ਸਾਰੀਆਂ ਗੋਤਾਂ ਸ਼ਾਮਲ ਹਨ । ਇਨ੍ਹਾਂ ਨੂੰ ਤਰਖਾਣ, ਮਿਸਤਰੀ ਜਾਂ ਕਾਰੀਗਰ ਕਹਿੰਦੇ ਹਨ। ਪੰਜਾਬ ਦੇ ਸਮੁੱਚੇ ਵਿਕਾਸ ਵਿਚ ਰਾਮਗੜ੍ਹੀਆਂ ਦਾ ਮਹੱਤਵਪੂਰਨ ਯੋਗਦਾਨ ਹੈ। ਖੇਤੀਬਾੜੀ ਦੇ ਔਜ਼ਾਰ ਤਿਆਰ ਕਰਨਾ ਇਨ੍ਹਾਂ ਦਾ ਮੁੱਖ ਕਿੱਤਾ ਹੈ । ਪੰਜਾਬ ਦੀ ਉਦਯੋਗਿਕ ਲਹਿਰ ਵਿਚ ਵੀ ਇਨ੍ਹਾਂ ਨੇ ਅਹਿਮ ਯੋਗਦਾਨ ਪਾਇਆ ਹੈ। ਇਸ ਜਾਤੀ ਵਿਚ ਕਲਾ (ਚਿੱਤਰਕਾਰੀ, ਮੂਰਤੀਕਲਾ, ਗਾਇਕੀ, ਫਿਲਮ ਉਦਯੋਗ ਨਾਲ ਸਬੰਧਤ) ਸਾਹਿਤ, ਪ੍ਰਸ਼ਾਸਨ, ਧਰਮ ਅਤੇ ਰਾਜਨੀਤੀ ਦੇ ਕਈ ਪ੍ਰਮੁੱਖ ਅਤੇ ਸਰਵ ਪ੍ਰਵਾਣ ਵਿਅਕਤੀ ਪੈਦਾ ਹੋਏ ਹਨ । ਬਹੁਤ ਸਾਰੇ ਰਾਮਗੜ੍ਹੀਏ ਸਿੱਖ ਜ਼ਿਮੀਦਾਰ ਹਨ ਅਤੇ ਖੇਤੀ ਬਾੜੀ ਕਰਦੇ ਹਨ ।

ਤਰਖਾਣ/ਲੋਹਾਰ ਸਿੱਖਾਂ ਦੇ ਅਨੇਕ ਗੋਤ ਹਨ। ਸਮੁੱਚੇ ਤੌਰ ਤੇ ਇਨ੍ਹਾਂ ਨੂੰ ਰਾਮਗੜ੍ਹੀਏ ਸਿੱਖ ਕਿਹਾ ਜਾਂਦਾ ਹੈ । ਮਾਲ ਵਿਭਾਗ ਦੇ ਰਿਕਾਰਡ ਵਿਚ ਵੀ ਇਸ ਜਾਤੀ ਨੂੰ ਰਾਮਗੜ੍ਹੀਆ ਸਿੱਖ ਹੀ ਲਿਖਿਆ ਗਿਆ ਹੈ ।

ਰਾਮਗੜ੍ਹੀਆ ਗੋਤ ਦੇ ਪ੍ਰਚਲਿੱਤ ਹੋਣ ਦੀ ਇਕ ਇਤਿਹਾਸਕ ਕਹਾਣੀ ਹੈ । ਅਕਤੂਬਰ, 1748 ਵਿਚ ਦੀਵਾਲੀ ਦੇ ਮੌਕੇ ਸਿੰਘ ਅੰਮ੍ਰਿਤਸਰ ਵਿਖੇ ਇਕੱਠੇ ਹੋਏ ਤਾਂ ਮੀਰ ਮਨੂੰ ਦੀਆਂ ਫ਼ੌਜਾਂ ਨੇ ਅੰਮ੍ਰਿਤਸਰ ਨੂੰ ਘੇਰਾ ਪਾ ਲਿਆ । ਕੁਝ ਸਿੰਘ ਤਾਂ ਬਚ ਕੇ ਨੇੜੇ ਦੇ ਜੰਗਲ ਵਿਚ ਜਾ ਲੁਕੇ, ਅੰਦਾਜ਼ਨ ਪੰਜ ਕੁ ਸੌ ਸਿੰਘ ਕੱਚੇ ਕਿਲੇ ਰਾਮ ਰਾਉਣੀ ਵਿਚ ਮੋਰਚੇ ਮੱਲ ਕੇ ਮੁਕਾਬਲੇ ਲਈ ਡਟ ਗਏ । ਮੀਰ ਮਨੂੰ ਦੀ ਫੌਜ ਨੇ ਕਿਲ੍ਹੇ ਨੂੰ ਘੇਰਾ ਪਾ ਕੇ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ । ਇਹ ਘੇਰਾ ਦੋ ਮਹੀਨੇ ਰਿਹਾ । ਕਿਲੇ ਵਿਚੋਂ ਦਾਣਾ ਪੱਠਾ ਅਸਲੋਂ ਮੁੱਕ ਗਿਆ । ਸਿੰਘ ਅਤੇ ਉਨ੍ਹਾਂ ਦੇ ਘੋੜੇ ਭੁੱਖ ਨਾਲ ਮਰਨ ਲੱਗੇ । ਦੋ ਮਹੀਨੇ ਦੀ ਲੜਾਈ ਵਿਚ ਦੋ ਸੌ ਸਿੰਘ ਸ਼ਹੀਦੀਆਂ ਪਾ ਗਏ। ਬਾਕੀ ਸਿੰਘਾਂ ਨੇ ਮਤਾ ਪਕਾਇਆ ਕਿ ਇਸ ਤਰ੍ਹਾਂ ਮਰਨ ਨਾਲ ਚੰਗਾ ਹੈ ਕਿ ਵੈਰੀ ਦੇ ਗਲ ਪੈ ਕੇ ਸ਼ਹੀਦ ਹੋ ਜਾਈਏ ।

ਰਾਮ ਰਾਉਣੀ ਦੇ ਇਸੇ ਘੇਰੇ ਦੀ ਜ਼ਿੰਮੇਵਾਰੀ ਮੀਰ ਮਨੂੰ ਦੇ ਦੋ ਵੱਡੇ ਅਧਿਕਾਰੀਆਂ ਕੌੜਾ ਮੱਲ ਤੇ ਅਦੀਨਾ ਬੇਗ ਦੇ ਸਿਰ ਸੀ। ਸਰਦਾਰ ਜੱਸਾ ਸਿੰਘ ਇਛੋਗਿਲ ਜੋ ਤਰਖਾਣ ਜਾਤੀ ਨਾਲ ਸਬੰਧਤ ਸੀ, ਆਪਣੇ ਤਿੰਨ ਭਾਰਾਵਾਂ ਤੇ ਸੌ ਸਿਪਾਹੀਆਂ ਸਮੇਤ ਅਦੀਨਾ ਬੇਗ ਦੀ ਫ਼ੌਜ ਵਿਚ ਸ਼ਾਮਲ ਸੀ । (ਸਰਦਾਰ ਜੱਸਾ ਸਿੰਘ ਦੀ ਪਤਨੀ ਉੱਤੇ ਆਪਣੀ ਕੰਨਿਆ ਨੂੰ ਮਾਰਨ ਦਾ ਦੋਸ਼ ਲੱਗਾ ਸੀ ਜਿਸ ਕਾਰਨ ਜੱਸਾ ਸਿੰਘ ਨੂੰ ਪੰਥ ਵਿਚੋਂ ਛੇਕ ਦਿੱਤਾ ਗਿਆ ਸੀ)।

ਕਿਲੇ ਅੰਦਰਲੇ ਸਿੰਘਾਂ ਨੇ ਬਾਹਰ ਨਿਕਲ ਕੇ ਧਾਵਾ ਕਰਨ ਤੋਂ ਪਹਿਲਾਂ ਬਾਹਰਲੇ ਹਾਲਾਤਾਂ ਦਾ ਜਾਇਜ਼ਾ ਲੈਣ ਲਈ ਇਕ ਸਿੰਘ ਨੂੰ ਭੇਜਿਆ। ਭੇਸ ਵਟਾ ਕੇ ਆਏ ਸਿੰਘ ਨੇ ਸਰਦਾਰ ਜੱਸਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਵੇਖ ਕੇ ਉਨ੍ਹਾਂ ਉਪਰ ਰਾਮ ਰਾਉਣੀ ਦੇ ਸਿੰਘਾਂ ਦੇ ਕਾਤਲ ਹੋਣ ਦਾ ਦੋਸ਼ ਲਾਇਆ। ਇਹ ਸੁਣ ਕੇ ਜੱਸਾ ਸਿੰਘ ਤੇ ਉਸ ਦੇ ਸਾਥੀ ਕਾਫ਼ੀ ਸ਼ਰਮਸਾਰ ਹੋਏ ਅਤੇ ਉਨ੍ਹਾਂ ਦੀਆਂ ਅੱਖਾਂ ਭਰ ਆਈਆਂ। ਉਨ੍ਹਾਂ ਉਸ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਕੋਈ ਹੀਲਾ ਕਰਕੇ ਉਨ੍ਹਾਂ ਨੂੰ ਮੁੜ ਪੰਥ ਵਿਚ ਸ਼ਾਮਲ ਕਰਨ ਦੀ ਕੋਸ਼ਿਸ਼ ਕਰੇ। ਅੱਗੋਂ ਸਿੰਘ ਨੇ ਦੱਸਿਆ ਕਿ ਉਨ੍ਹਾਂ ਦਾ ਪ੍ਰੋਗਰਾਮ ਅਗਲੇ ਦਿਨ ਵੈਰੀ ਉਤੇ ਹਮਲਾ ਕਰਕੇ ਸ਼ਹੀਦ ਹੋਣਾ ਹੈ ਕਿਉਂਕਿ ਅੰਦਰ ਦਾਣਾ ਪੱਠਾ ਮੁੱਕ ਚੁੱਕਾ ਸੀ ਤੇ ਸਿੰਘ ਤੇ ਘੋੜੇ ਭੁੱਖ ਨਾਲ ਮਰ ਰਹੇ ਸਨ ਜੇ ਉਹ ਵੀ ਉਨ੍ਹਾਂ ਨਾਲ ਸ਼ਹੀਦੀ ਵਿਚ ਹਿੱਸੇਦਾਰ ਬਣਨ ਤਾਂ ਇਸ ਦਾ ਫਲ ਉਨ੍ਹਾਂ ਨੂੰ ਗੁਰੂ ਮਹਾਰਾਜ ਦੇਣਗੇ।

ਕਿਲੇ ਅੰਦਰਲੇ ਸਿੰਘਾ ਦੀ ਮਾੜੀ ਹਾਲਤ ਬਾਰੇ ਸੁਣ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਅੰਮ੍ਰਿਤ ਛਕਣ ਵਾਲੇ ਭਾਈ ਹਰਦਾਸ ਸਿੰਘ ਦੇ ਪੋਤਰੇ ਸਰਦਾਰ ਜੱਸਾ ਸਿੰਘ ਦੇ ਪੰਥ ਦਰਦੀ ਦਿਲ ਨੂੰ ਭਾਰੀ ਸੱਟ ਵੱਜੀ। ਇਸ ਨੇ ਤੀਰ ਨਾਲ ਚਿੱਠੀ ਬੰਨ੍ਹ ਕੇ ਕਿਲੇ ਦੇ ਅੰਦਰ ਭੇਜੀ ਕਿ ਪੰਥ ਉਸ ਦੀ ਪਿਛਲੀ ਭੁੱਲ ਬਖ਼ਸ਼ ਕੇ ਅੰਦਰ ਆਉਣ ਦੀ ਆਗਿਆ ਬਖ਼ਸ਼ੇ। ਇਹ ਬੈਰੀ ਦਾ ਸਾਥ ਛੱਡ ਕੇ ਆਉਣ ਨੂੰ ਤਿਆਰ ਹਨ। ਸਿੰਘ ਨੇ ਅੰਦਰੋਂ ਤੀਰ ਨਾਲ ਬੰਨ੍ਹ ਕੇ

ਜਵਾਬੀ ਚਿੱਠੀ ਭੇਜੀ ਜਿਸ ਵਿਚ ਲਿਖਿਆ ਸੀ ਕਿ ਪੰਥ ਸਦਾ ਬਖ਼ਸ਼ਣਹਾਰ ਹੈ।

ਜੇ ਉਹ ਚਾਹਵੇ ਤਾਂ ਇਸ ਵੇਲੇ ਪੰਥ ਦੀ ਸ਼ਰਨ ਆ ਸਕਦਾ ਹੈ। ਇਸ ਉੱਤਰ ਨੂੰ ਪੜ੍ਹਨ ਪਿੱਛੋਂ ਸਰਦਾਰ ਜੱਸਾ ਸਿੰਘ ਬਹੁਤ ਸਾਰਾ ਸਮਾਨ, ਖ਼ੁਰਾਕ ਤੇ ਦਾਰੂ ਸਿੱਕਾ ਨਾਲ ਲੈ ਕੇ ਸਾਥੀਆਂ ਸਮੇਤ ਰਾਤੋਂ ਰਾਤ ਕਿਲ੍ਹੇ ਵਿਚ ਜਾ ਵੜਿਆ। ਇਸ ਨਾਲ ਅੰਦਰਲੇ ਸਿੰਘਾਂ ਨੂੰ ਕਾਫ਼ੀ ਹੌਸਲਾ ਅਤੇ ਰਾਹਤ ਮਿਲੀ ਤੇ ਉਹ ਕੁੱਝ ਸਮਾਂ ਹੋਰ ਲੜਾਈ ਜਾਰੀ ਰੱਖਣ ਦੇ ਯੋਗ ਹੋ ਗਏ।

ਸਰਦਾਰ ਜੱਸਾ ਸਿੰਘ ਨੇ ਕਿਲ੍ਹੇ ਦੇ ਅੰਦਰੋਂ ਸਿੱਖਾਂ ਨਾਲ ਹਮਦਰਦੀ ਰੱਖਣ ਵਾਲੇ ਦੀਵਾਨ ਕੌੜਾ ਮੱਲ ਨੂੰ ਸੁਨੇਹਾ ਭੇਜਿਆ ਕਿ ਉਹ ਰਾਮ ਰਾਉਣੀ ਵਿਚ ਘਿਰੇ ਹੋਏ ਸਿੰਘਾਂ ਦੀ ਜਾਨ ਬਚਾਉਣ ਵਾਸਤੇ ਕੋਈ ਚਾਰਾ ਕਰੇ। ਇਸੇ ਵੇਲੇ ਹੀ ਇਕ ਖ਼ਬਰ ਆਈ ਕਿ ਅਬਦਾਲੀ ਨੇ ਚੜ੍ਹਾਈ ਕਰ ਦਿੱਤੀ ਸੀ। ਇਸ ਦੇ ਨਾਲ ਹੀ ਇਹ ਖ਼ਬਰ ਆਈ ਕਿ ਵਜ਼ੀਰ ਸਫ਼ਦਰ ਜੰਗ, ਸ਼ਾਹਨਿਵਾਜ਼ ਨੂੰ ਮੁਲਤਾਨ ਦਾ ਗਵਰਨਰ ਬਣਾ ਕੇ ਭੇਜ ਰਿਹਾ ਹੈ। ਇਹਨਾਂ ਖ਼ਬਰਾ ਨੂੰ ਮੱਦੇ ਨਜ਼ਰ ਰੱਖਦੇ ਹੋਏ ਦੀਵਾਨ ਕੌੜਾ ਮੱਲ ਨੇ ਮੀਰ ਮਨੂੰ ਨੂੰ ਸਲਾਹ ਦਿੱਤੀ ਕਿ ਰਾਮ ਰਾਉਣੀ ਦਾ ਘੇਰਾ ਚੁੱਕ ਕੇ ਸਿੰਘਾ ਨਾਲ ਸੁਲ੍ਹਾ ਕਰ ਕੇ ਆਉਣ ਵਾਲੀਆਂ ਔਕੜਾਂ ਵਿਚ ਇਨ੍ਹਾਂ ਦਾ ਸਹਿਯੋਗ ਲਿਆ ਜਾਵੇ। ਉਸ ਨੇ ਇਸ ਰਾਇ ਨੂੰ ਮੰਨ ਕੇ ਘੇਰਾ ਚੁੱਕ ਲਿਆ ਤੇ ਪਰਗਣਾ ਪੱਟੀ ਦੇ ਮਾਮਲੇ ਵਿਚੋਂ ਅੱਧਾ ਸਿੱਖਾਂ ਨੂੰ ਦੇਣਾ ਮੰਨ ਲਿਆ ਤੇ ਨਾਲ ਹੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪੁਰਾਣੇ ਬਾਰਾਂ ਪਿੰਡਾਂ ਦਾ ਜ਼ਬਤ ਹੋਇਆ ਮਾਮਲਾ ਵੀ ਬਹਾਲ ਕਰ ਦਿੱਤਾ। ਇਸ ਦੇ ਇਵਜ਼ ਵਿਚ ਸਿੱਖਾਂ ਨੇ ਮੀਰ ਮਨੂੰ ਦੀ ਸਹਾਇਤਾ ਕਰ ਕੇ ਮੁਲਤਾਨ ਫ਼ਤਹਿ ਕਰਵਾਇਆ। ਸ਼ਾਹਨਿਵਾਜ਼ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਗੋਲੀ ਨਾਲ ਮਾਰਿਆ ਗਿਆ ।

ਉਪਰੋਕਤ ਜੰਗ ਸਮੇਂ ਸਰਦਾਰ ਜੱਸਾ ਸਿੰਘ ਇੱਛੋਗਿਲ ਬੀਮਾਰ ਹੋਣ ਕਰ ਕੇ ਪਿੱਛੇ ਗੜ੍ਹੀ ਰਾਮ ਰਾਉਣੀ ਵਿਖੇ ਹੀ ਠਹਿਰਿਆ।

ਕੁਝ ਸਾਲਾਂ ਪਿਛੋਂ ਸਰਦਾਰ ਜੱਸਾ ਸਿੰਘ ਇੱਛੋਗਿਲ ਨੇ ਕੱਚੀਗੜ੍ਹੀ 'ਰਾਮ ਰਾਉਣੀ' ਨੂੰ ਨਵੇਂ ਸਿਰਿਓਂ ਬਣਵਾ ਕੇ ਇਸ ਦਾ ਨਾਮ 'ਰਾਮਗੜ੍ਹ' ਰੱਖਿਆ। ਉਪਰੋਕਤ ਵਰਣਨ ਮੁਤਾਬਕ ਉਸ ਵੇਲੇ ਪੰਥ ਵਿਚ ਦੋ ਜੱਸਾ ਸਿੰਘ ਸਨ। ਦੋਹਾਂ ਦੇ ਨਾਵਾਂ ਨੂੰ ਨਿਖੇੜਨ ਵਾਸਤੇ ਪਹਿਲੇ ਦੇ ਪਿੰਡ ਆਹਲੂ ਤੋਂ ਉਸ ਦਾ ਨਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਪੈ ਗਿਆ ਤੇ ਦੂਸਰੇ ਸਰਦਾਰ ਦਾ ਨਾਂ ਰਾਮਗੜ੍ਹ ਤੋਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਪ੍ਰਸਿੱਧ ਹੋਇਆ। ਸ. ਜੱਸਾ ਸਿੰਘ ਵੱਲੋਂ ਆਪਣੇ ਨਾਂ ਨਾਲ ਰਾਮਗੜ੍ਹੀਆ ਸ਼ਬਦ ਲਾਉਣ ਪਿੱਛੋਂ ਸਮੂਹ ਤਰਖਾਣ ਸਿੱਖ ਆਪਣੇ ਆਪ ਨੂੰ ਰਾਮਗੜ੍ਹੀਆ ਸਿੱਖ ਅਖਵਾ ਕੇ ਮਾਣ ਮਹਿਸੂਸ ਕਰਨ ਲੱਗੇ। ਸੋ ਇਸ ਤਰ੍ਹਾਂ ਰਾਮਗੜ੍ਹੀਆ ਗੋਤ ਨੇ ਵਜੂਦ ਧਾਰਨ ਕੀਤਾ। ਬਾਅਦ ਵਿਚ ਲੋਹਾਰ ਸਿੱਖਾਂ ਨੂੰ ਵੀ ਰਾਮਗੜ੍ਹੀਏ ਕਿਹਾ ਜਾਣ ਲੱਗ ਪਿਆ।

ਹ.ਪੁ.–ਸਿ. ਮਿ.–ਸੋਹਣ ਸਿੰਘ ਸੀਤਲ; ਮ. ਕੋ.; ਰਿ. ਸਿ.-ਗੁਪਤਾ

**ਰਾਮਗੜ੍ਹੀਆ, ਜੱਸਾ ਸਿੰਘ** : ਇਸ ਮਹਾਨ ਸਿੱਖ ਜਰਨੈਲ ਦਾ ਜਨਮ ਗਿਆਨੀ ਭਗਵਾਨ ਸਿੰਘ ਦੇ ਘਰ 1723 ਈ. ਵਿਚ ਪਿੰਡ ਇੱਛੋਗਿਲ (ਪਾਕਿਸਤਾਨ) ਵਿਖੇ ਹੋਇਆ। ਸਰਦਾਰ ਜੱਸਾ ਸਿੰਘ ਦਾ ਬਾਬਾ ਹਰਦਾਸ ਸਿੰਘ ਜੋ ਜਾਤ ਵਜੋਂ ਤਰਖਾਣ ਸੀ, ਖੇਮਕਰਨ ਦੇ 30.5 ਕਿ.ਮੀ. (19 ਮੀਲ) ਪੂਰਬ ਵੱਲ ਸਥਿਤ ਪਿੰਡ ਸੁਰ ਸਿੰਘ ਦਾ ਵਸਨੀਕ ਸੀ। ਸ. ਹਰਦਾਸ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਸੀ ਅਤੇ ਉਸ ਨੇ ਗੁਰੂ ਜੀ ਦੀਆਂ ਕਈ ਲੜਾਈਆਂ ਵਿਚ ਭਾਗ ਲਿਆ ਸੀ। ਬਾਅਦ ਵਿਚ ਸ. ਹਰਦਾਸ ਸਿੰਘ ਬੰਦਾ ਸਿੰਘ ਬਹਾਦਰ ਨਾਲ ਸ਼ਾਮਲ ਹੋ ਗਿਆ ਸੀ, ਤੇ 1715 ਈ. ਵਿਚ ਬਜਵਾੜੇ ਦੀ ਲੜਾਈ ਵਿਚ ਉਸ ਦੀ ਮੌਤ ਹੋ ਗਈ।

ਸ. ਹਰਦਾਸ ਸਿੰਘ ਦੇ ਇਕਲੌਤੇ ਪੁੱਤਰ ਭਗਵਾਨ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦਾ ਬਹੁਤ ਡੂੰਘਾ ਅਧਿਐਨ ਕੀਤਾ ਜਿਸ ਕਰ ਕੇ ਉਸ ਦਾ ਨਾਂ ਗਿਆਨੀ ਪੈ ਗਿਆ। ਭਗਵਾਨ ਸਿੰਘ ਪਿੰਡ ਇਛੋਗਿਲ ਵਿਚ ਚਲਾ ਗਿਆ ਜੋ ਲਾਹੌਰ ਤੋਂ ਲਗਭਗ 19 ਕਿ.ਮੀ. (12 ਕੁ ਮੀਲ) ਪੂਰਬ ਵੱਲ ਸਥਿਤ ਹੈ। ਭਗਵਾਨ ਸਿੰਘ ਦੇ ਪੰਜ ਪੁੱਤਰ ਸਨ ਜਿਨ੍ਹਾਂ ਵਿਚੋਂ ਇਕ ਜੱਸਾ ਸਿੰਘ ਸੀ। ਭਗਵਾਨ ਸਿੰਘ ਅਦੀਨਾ ਬੇਗ਼ ਦੀ ਨੌਕਰੀ ਵਿਚ ਸੀ ਅਤੇ ਇਕ ਸੌ ਘੋੜ ਸਵਾਰਾਂ ਦਾ ਜਥੇਦਾਰ ਸੀ। ਇਕ ਵਾਰ ਉਸ ਨੇ ਆਪਣੀ ਜਾਨ ਖ਼ਤਰੇ ਵਿਚ ਪਾ ਕੇ ਲਾਹੌਰ ਦੇ ਗਵਰਨਰ ਦੀ ਜਾਨ ਬਚਾਈ ਸੀ ਜਿਸ ਕਰ ਕੇ ਉਸ ਦੇ ਪੰਜਾਂ ਪੁੱਤਰਾਂ ਨੂੰ ਇਕ ਇਕ ਪਿੰਡ ਮਿਲਿਆ। ਇਹ ਪਿੰਡ ਸਨ-ਵੱਲਾਂ, ਵੇਰਕਾ, ਸੁਲਤਾਨਵਿੰਡ, ਭੂੰਗ ਅਤੇ ਝੁਬਾਲਾ। ਇਨ੍ਹਾਂ ਵਿਚੋਂ ਵੱਲਾਂ ਪਿੰਡ ਜੱਸਾ ਸਿੰਘ ਦੇ ਹਿੱਸੇ ਆਇਆ।

ਜਲੰਧਰ ਦੇ ਫ਼ੌਜਦਾਰ ਅਦੀਨਾ ਬੇਗ਼ ਨਾਲ ਸੁਲਾਹ ਸਫਾਈ ਦੀ ਗੱਲ-ਬਾਤ ਕਰਨ ਲਈ ਸਿੱਖਾਂ ਨੇ ਜੱਸਾ ਸਿੰਘ ਨੂੰ ਭੇਜਿਆ। ਅਦੀਨਾ ਬੇਗ਼ ਨੇ ਇਸ ਦੀ ਸਿਆਣਪ, ਤਿੱਖੀ ਸੂਝ ਬੂਝ ਅਤੇ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਇਸ ਨੂੰ ਆਪਣੀ ਨੌਕਰੀ ਵਿਚ ਲੈ ਲਿਆ। ਇਸ ਨੇ ਜੱਸਾ ਸਿੰਘ ਨੂੰ ਇਕ ਵੱਡੇ ਇਲਾਕੇ ਦਾ ਤਹਿਸੀਲਦਾਰ ਨਿਯੁਕਤ ਕਰ ਦਿੱਤਾ। ਇਸ ਤਰ੍ਹਾਂ ਅਦੀਨਾ ਬੇਗ਼ ਦੀ ਨੌਕਰੀ ਵਿੱਚੋਂ ਜੱਸਾ ਸਿੰਘ ਨੂੰ ਕਾਫ਼ੀ ਪ੍ਰਬੰਧਕੀ ਤਜ਼ਰਬਾ ਮਿਲ ਗਿਆ। ਕੁਝ ਦੇਰ ਬਾਅਦ ਇਹ ਆਪਣੇ ਭਰਾ ਮਾਲੀ ਸਿੰਘ ਅਤੇ ਭਾਗ ਸਿੰਘ ਨੂੰ ਨਾਲ ਲੈ ਕੇ ਨੰਦ ਸਿੰਘ ਦੇ ਡੇਰੇ ਵਿਚ ਜਾ ਸ਼ਾਮਿਲ ਹੋਇਆ।

ਕੁਝ ਸਮਾਂ ਬਾਅਦ ਅਦੀਨਾ ਬੇਗ਼ ਨੇ ਜੱਸਾ ਸਿੰਘ ਨੂੰ ਫਿਰ ਆਪਣੀ ਨੌਕਰੀ ਵਿਚ ਲੈ ਲਿਆ ਤੇ ਚੌਥੀ ਸੈਨਾ ਦੀ ਕਮਾਨ ਉਸ ਦੇ ਸਪੁਰਦ ਕਰ ਦਿੱਤੀ। ਅਕਤੂਬਰ, 1748 ਵਿਚ ਜਦੋਂ ਸਿੱਖ ਦਿਵਾਲੀ ਮਨਾਉਣ ਲਈ ਅੰਮ੍ਰਿਤਸਰ ਵਿਚ ਇੱਕਠੇ ਹੋਏ ਤਾਂ ਮੀਰ ਮਨੂੰ ਜੋ ਉਸ ਵੇਲੇ ਲਾਹੌਰ ਦਾ ਗਵਰਨਰ ਸੀ, ਨੇ ਅਦੀਨਾ ਬੇਗ਼ ਨੂੰ ਸਿੱਖਾਂ ਵਿਰੁੱਧ ਸੈਨਿਕ ਕਾਰਵਾਈ ਕਰਨ ਦਾ ਹੁਕਮ ਦਿੱਤਾ। ਉਸ ਵੇਲੇ ਅੰਮ੍ਰਿਤਸਰ ਵਿਚ ਰਾਮ ਰਾਉਣੀ ਦੇ ਕਿਲੇ ਵਿਚ 500 ਸਿੱਖ ਠਹਿਰੇ ਹੋਏ ਸਨ। ਜੱਸਾ ਸਿੰਘ ਨੇ ਅਦੀਨਾ ਬੇਗ਼ ਅਤੇ ਅਜ਼ੀਜ਼ ਖ਼ਾਂ ਨਾਲ ਮਿਲ ਕੇ ਰਾਮ ਰਾਉਣੀ ਨੂੰ ਘੇਰਾ ਪਾ ਲਿਆ। ਇਹ ਘੇਰਾ ਤਿੰਨ ਮਹੀਨਿਆਂ ਤੱਕ ਜਾਰੀ ਰਿਹਾ ਤੇ ਇਸ ਸਮੇਂ ਘਿਰੇ ਹੋਏ ਦੋ ਸੌ ਸਿੱਖ ਮਾਰੇ ਗਏ। ਘੇਰੇ ਵਿਚ ਆਏ ਹੋਏ ਸਿੱਖ ਭੁੱਖ ਨਾਲ ਮਰ ਰਹੇ ਸਨ। ਜੱਸਾ ਸਿੰਘ ਸਿੱਖਾਂ ਦੀ ਹਾਲਤ ਦੇਖ ਕੇ ਦੁਖੀ ਹੋ ਰਿਹਾ ਸੀ। ਸਿੱਖਾਂ ਦੇ ਕਹਿਣ ਤੇ ਇਹ ਕਿਲ੍ਹੇ ਦੇ ਅੰਦਰ ਘਿਰੇ ਹੋਏ ਸਿੱਖਾਂ ਨਾਲ ਜਾ ਮਿਲਿਆ। ਪਿੱਛੋਂ ਦੀਵਾਨ

ਕੌੜਾ ਮੱਲ ਦੇ ਕਹਿਣ ਤੇ ਰਾਮ ਰਾਉਣੀ ਦਾ ਘੇਰਾ ਹਟਾ ਲਿਆ ਗਿਆ।

ਜੱਸਾ ਸਿੰਘ ਕੁਝ ਸਮੇਂ ਲਈ ਰਾਮ ਰਾਉਣੀ ਦੇ ਕਿਲ੍ਹੇ ਦੇ ਅੰਦਰ ਟਿਕਿਆ ਰਿਹਾ ਤੇ ਕਿਲ੍ਹੇ ਦੀ ਮੁਰੰਮਤ ਕਰ ਕੇ ਇਸ ਦਾ ਨਾਂ 'ਰਾਮਗੜ੍ਹ' ਰੱਖਿਆ ਗਿਆ ਜਿਸ ਕਰ ਕੇ ਇਸ ਨੂੰ ਰਾਮਗੜ੍ਹੀਆ ਕਹਿਣਾ ਸ਼ੁਰੂ ਕਰ ਦਿੱਤਾ ਗਿਆ।

ਮੀਰ ਮਨੂੰ ਨੇ ਫ਼ਿਰ ਅਦੀਨਾ ਬੇਗ਼ ਨੂੰ ਹੁਕਮ ਦਿੱਤਾ ਕਿ ਰਾਮ ਰਾਉਣੀ ਉੱਤੇ ਹਮਲਾ ਕੀਤਾ ਜਾਏ। ਜੱਸਾ ਸਿੰਘ ਬੜੀ ਬਹਾਦਰੀ ਨਾਲ ਆਪਣੇ ਵੈਰੀਆਂ ਵਿਰੁੱਧ ਲੜਿਆ ਤੇ ਪਿਛੋਂ ਕਿਲ੍ਹੇ ਵਿਚੋਂ ਬਚ ਕੇ ਨਿਕਲ ਗਿਆ। ਮੁਗ਼ਲਾਂ ਨੇ ਕਿਲਾ ਬਰਬਾਦ ਕਰ ਦਿੱਤਾ। ਮੀਰ ਮਨੂੰ ਦੀ 1753 ਈ. ਵਿਚ ਹੋਈ ਮੌਤ ਤੋਂ ਬਾਅਦ ਜੱਸਾ ਸਿੰਘ ਨੇ ਇਸ ਕਿਲੇ ਨੂੰ ਮੁੜ ਬਣਾ ਲਿਆ। ਸੰਨ 1757 ਵਿਚ ਤੈਮੂਰ ਨੇ ਜੋ ਉਸ ਵੇਲੇ ਲਾਹੌਰ ਦਾ ਗਵਰਨਰ ਸੀ, ਨੇ ਮੁੜ ਇਸ ਕਿਲ੍ਹੇ ਨੂੰ ਢਾਹ ਦਿੱਤਾ। ਸੰਨ 1758 ਵਿਚ ਤੈਮੂਰ ਨੂੰ ਲਾਹੌਰ ਵਿਚ ਕੱਢ ਦੇਣ ਉਪਰੰਤ ਜੱਸਾ ਸਿੰਘ ਨੇ ਇਸ ਕਿਲ੍ਹੇ ਨੂੰ ਮੁੜ ਬਣਵਾਇਆ।

ਜੱਸਾ ਸਿੰਘ ਨੇ ਲਾਹੌਰ ਦੇ ਜਹਾਨ ਖ਼ਾਂ ਅਤੇ ਸਰਹਿੰਦ ਦੇ ਜੈਨ ਖ਼ਾਂ ਦੇ ਵਿਰੁੱਧ ਲੜਾਈਆਂ ਵਿਚ ਭਾਗ ਲਿਆ। ਭਰਤਪੁਰ ਉੱਤੇ ਹਮਲੇ ਸਮੇਂ ਵੀ ਜੱਸਾ ਸਿੰਘ ਸਿੱਖਾਂ ਦੇ ਨਾਲ ਸੀ। ਆਪਣੇ ਭਰਾ ਮਾਲੀ ਸਿੰਘ ਨੂੰ ਨਾਲ ਲੈ ਕੇ ਜੱਸਾ ਸਿੰਘ ਨੇ ਸ਼ਿਵਾਲਿਕ ਦੀਆਂ ਪਹਾੜੀਆਂ ਅਤੇ ਮਾਝੇ ਦੇ ਇਲਾਕੇ ਉੱਤੇ ਹੱਲੇ ਬੋਲੇ। ਇਸ ਨੇ ਬਟਾਲਾ, ਕਲਾਨੌਰ, ਮਸਤੀਵਾਲ ਅਤੇ ਦਸੂਹਾ ਦੇ ਪਰਗਣਿਆਂ ਨੂੰ ਆਪਣੇ ਅਧੀਨ ਕਰ ਲਿਆ ਅਤੇ ਤਲਵਾੜਾ, ਲਖਪੁਰ, ਸੰਘੂਵਾਲਾ, ਸ਼ਰੀਫ ਚੱਕ, ਗਿਆਨ ਅਤੇ ਬੇਗੋਵਾਲ ਵੀ ਇਸ ਦੇ ਕਬਜ਼ੇ ਵਿਚ ਆ ਗਏ। ਇਨ੍ਹਾਂ ਇਲਾਕਿਆਂ ਵਿਚੋਂ ਉਸ ਨੂੰ ਲੱਖਾਂ ਰੁਪਇਆਂ ਦੀ ਸਾਲਾਨਾ ਆਮਦਨ ਹੁੰਦੀ ਸੀ। ਕਾਂਗੜੇ ਦੇ ਰਾਜਾ ਘੁਮੰਡ ਚੰਦ ਅਤੇ ਹਰੀਪੁਰ, ਜਸਵਾਂ, ਦਤਾਰਪੁਰ ਅਤੇ ਹੋਰ ਕਈ ਛੋਟੇ ਰਾਜਿਆਂ ਨੇ ਵੀ ਉਸ ਦੀ ਅਧੀਨਗੀ ਪ੍ਰਵਾਨ ਕਰ ਲਈ ਅਤੇ ਉਸ ਨੂੰ ਮਾਲੀਆ ਭਰਨਾ ਸ਼ੁਰੂ ਕਰ ਦਿੱਤਾ। ਜੱਸਾ ਸਿੰਘ ਨੇ



**ਸ. ਜੱਸਾ ਸਿੰਘ ਰਾਮਗੜ੍ਹੀਆ**

ਬਟਾਲਾ ਅਤੇ ਇਸ ਦੇ ਇਰਦ ਗਿਰਦ ਦਾ ਇਲਾਕਾ ਆਪਣੇ ਭਰਾ ਮਾਲੀ ਸਿੰਘ ਨੂੰ ਅਤੇ ਕਲਾਨੌਰ ਤੇ ਇਸ ਦੇ ਨਾਲ ਲਗਦੇ ਇਲਾਕੇ ਆਪਣੇ ਦੂਜੇ ਭਰਾ ਤਾਰਾ ਸਿੰਘ ਨੂੰ ਦੇ ਦਿੱਤੇ।

ਦਰਿਆ ਬਿਆਸ ਦੇ ਕੰਢੇ ਇਸ ਨੇ ਤਲਵਾੜਾ ਦੇ ਸਥਾਨ ਤੇ ਇਕ ਕਿਲ੍ਹਾ ਬਣਵਾਇਆ ਤਾਂ ਜੋ ਪਹਾੜੀ ਰਾਜਿਆਂ ਨੂੰ ਆਪਣੇ ਭੈਅ ਵਿਚ ਰੱਖੇ। ਬਹੁਤ ਸਾਰੇ ਛੋਟੇ ਮੋਟੇ ਜ਼ਿਮੀਦਾਰਾਂ ਨੇ ਇਸ ਦੀ ਅਧੀਨਗੀ ਪ੍ਰਵਾਨ ਕਰ ਲਈ ਅਤੇ ਕਰ ਭਰਨ ਲਗ ਪਏ। ਇਸ ਨੇ ਉੜ ਮੁੜ ਟਾਂਡਾ, ਸਹੀਆਪੁਰ ਅਤੇ ਹੁਸ਼ਿਆਰਪੁਰ ਦੇ ਨੇੜੇ ਦੇ ਕਈ ਇਲਾਕਿਆਂ ਉੱਤੇ ਵੀ ਕਬਜ਼ਾ ਕਰ ਲਿਆ। ਹੌਲੀ ਹੌਲੀ ਰਾਵੀ ਅਤੇ ਬਿਆਸ ਦਰਿਆਵਾਂ ਦੇ ਵਿਚਕਾਰਲੇ ਅਤੇ ਜਲੰਧਰ ਦੁਆਬ ਦੇ ਇਲਾਕਿਆਂ ਉੱਤੇ ਵੀ ਉਸ ਦਾ ਅਧਿਕਾਰ ਹੋ ਗਿਆ। ਹੁਣ ਰਾਮਗੜ੍ਹ ਜਾਂ ਰਾਮ ਰਾਉਣੀ ਨੂੰ ਛੱਡ ਕੇ ਇਸ ਨੇ ਬਟਾਲੇ ਦੇ ਨੇੜੇ ਸ੍ਰੀ ਹਰਿਗੋਬਿੰਦਪੁਰ ਨੂੰ ਆਪਣੀ ਰਾਜਧਾਨੀ ਬਣਾ ਲਿਆ। ਇਸ ਨੇ ਆਪਣੇ ਅਧੀਨ ਇਲਾਕਿਆਂ ਵਿਚ ਕਈ ਥਾਵੀਂ ਕਿਲ੍ਹੇ ਬਣਵਾਏ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਪੰਜਾਬ ਦੇ ਸਭ ਤੋਂ ਸ਼ਕਤੀਸ਼ਾਲੀ ਹਾਕਮਾਂ ਵਿਚੋਂ ਇਕ ਗਿਣਿਆ ਜਾਣ ਲਗ ਪਿਆ। ਉਸ ਨੇ ਸਿੱਖ ਵੈਰੀਆਂ ਵਿਰੁੱਧ ਸਭ ਧਾਵਿਆਂ ਵਿਚ ਹਿੱਸਾ ਲਿਆ ਅਤੇ ਹਰ ਥਾਂ ਆਪਣੇ ਜੌਹਰ ਦਿਖਾਏ।

ਜੱਸਾ ਸਿੰਘ ਰਾਮਗੜ੍ਹੀਆ ਅਤੇ ਜੈ ਸਿੰਘ ਕਨ੍ਹਈਆ ਵਿਚਕਾਰ ਮੁੱਢਲੇ ਕਈ ਸਾਲਾਂ ਵਿਚ ਬਹੁਤ ਮਿਤ੍ਰਤਾਪੂਰਵਕ ਸਬੰਧ ਰਹੇ। ਦੋਹਾਂ ਸਰਦਾਰਾਂ ਨੇ ਇਕੱਠਿਆਂ ਹੀ ਕਈ ਮੁਹਿੰਮਾਂ ਵਿਚ ਭਾਗ ਲਿਆ। ਸੰਨ 1763 ਵਿਚ ਕਸੂਰ ਉੱਤੇ ਇਕੱਠਿਆਂ ਨੇ ਧਾਵਾ ਬੋਲਿਆ ਤੇ ਉਥੋਂ ਕਾਫ਼ੀ ਮਾਲ ਲੁੱਟਿਆ ਗਿਆ ਜਿਸ ਵਿਚੋਂ ਜੱਸਾ ਸਿੰਘ ਦੀ ਇੱਛਾ ਦੇ ਉਲਟ ਇਸ ਦੇ ਭਰਾ ਮਾਲੀ ਸਿੰਘ ਨੇ ਲੁਟ ਦੇ ਸਾਮਾਨ ਵਿਚੋਂ ਬਹੁਤ ਸਾਰਾ ਮਾਲ ਛੁਪਾ ਲਿਆ ਜਿਸ ਦੇ ਫਲਸਰੂਪ ਰਾਮਗੜ੍ਹੀਆ ਅਤੇ ਕਨ੍ਹਈਆ ਸਰਦਾਰਾਂ ਵਿਚਕਾਰ ਦੋਸਤੀ ਦਾ ਅੰਤ ਹੋ ਗਿਆ।

ਜਦੋਂ ਕਾਂਗੜੇ ਦੇ ਰਾਜਾ ਘੁਮੰਡ ਚੰਦ ਕਟੋਚ ਨੇ ਜੱਸਾ ਸਿੰਘ ਰਾਗਮੜ੍ਹੀਆ ਦੀ ਅਧੀਨਗੀ ਤੋਂ ਸੁਤੰਤਰ ਹੋਣ ਲਈ ਜੈ ਸਿੰਘ ਕਨ੍ਹਈਆ ਦੀ ਮਦਦ ਮੰਗੀ ਤਾਂ ਜੱਸਾ ਸਿੰਘ ਨੇ ਦੋਨਾਂ ਨੂੰ ਹਰਾ ਦਿੱਤਾ ਅਤੇ ਉਨ੍ਹਾਂ ਦੇ ਡੇਰਿਆਂ ਨੂੰ ਲੁੱਟ ਲਿਆ। ਉਸ ਦਿਨ ਤੋਂ ਜੱਸਾ ਸਿੰਘ ਅਤੇ ਜੈ ਸਿੰਘ ਵਿਚਕਾਰ ਦੁਸ਼ਮਣੀ ਹੋਰ ਵੀ ਵੱਧ ਗਈ।

ਜੱਸਾ ਸਿੰਘ ਹੱਥੋਂ ਚੜ੍ਹਤ ਸਿੰਘ ਸ਼ੁਕਰਚਕੀਆ ਵੀ ਹਾਰ ਖਾ ਗਿਆ। ਹੁਣ ਘੁਮੰਡ ਚੰਦ ਕਟੋਚ, ਜੈ ਸਿੰਘ ਕਨ੍ਹਈਆ ਅਤੇ ਚੜ੍ਹਤ ਸਿੰਘ ਸ਼ੁਕਰਚਕੀਆ, ਜੱਸਾ ਸਿੰਘ ਰਾਮਗੜ੍ਹੀਆ ਦੇ ਵਿਰੋਧੀ ਹੋ ਗਏ ਤੇ ਉਨ੍ਹਾਂ ਨੇ ਜੱਸਾ ਸਿੰਘ ਦੀ ਸ਼ਕਤੀ ਨੂੰ ਖ਼ਤਮ ਕਰਨ ਦਾ ਪੱਕਾ ਫ਼ੈਸਲਾ ਕਰ ਲਿਆ।

ਇਨ੍ਹਾਂ ਦਿਨਾਂ ਵਿਚ ਹੀ ਘੁਮੰਡ ਚੰਦ ਦੀ ਮੌਤ ਹੋ ਗਈ ਤੇ ਉਸ ਦਾ ਪੁੱਤਰ ਨੇਕ ਚੰਦ ਗੱਦੀ ਤੇ ਬੈਠਾ ਪਰ ਅਗਲੇ ਕੁਝ ਸਾਲਾਂ ਤੱਕ ਜੱਸਾ ਸਿੰਘ ਦੀ ਸ਼ਕਤੀ ਉਸੇ ਤਰ੍ਹਾਂ ਬਣੀ ਰਹੀ ਅਤੇ ਇਹ ਆਪਣੇ ਵਿਰੋਧੀਆਂ ਦੀ ਦੁਸ਼ਮਣੀ ਝੱਲਦਾ ਰਿਹਾ ਅਤੇ ਇਕੀਆਂ ਦੁੱਕੀਆਂ ਝੜਪਾਂ ਹੁੰਦੀਆਂ ਰਹੀਆਂ।

ਰਾਮਗੜ੍ਹੀਆ ਅਤੇ ਆਹਲੂਵਾਲੀਆ ਵਿਚਕਾਰ 1766 ਈ. ਤਨੂੰਕ ਸਬੰਧ ਠੀਕ ਬਣੇ ਰਹੇ ਸਨ ਅਤੇ ਉਹ ਦੁਸ਼ਮਣਾਂ ਦੇ ਖ਼ਿਲਾਫ ਇਕੱਠੇ ਹੋ ਕੇ ਲੜਦੇ ਰਹੇ ਸਨ। ਦੀਨਾ ਨਗਰ ਦੀ ਲੜਾਈ ਵਿਚ ਜੱਸਾ ਸਿੰਘ ਰਾਮਗੜ੍ਹੀਆ ਅਤੇ ਜੱਸਾ ਸਿੰਘ ਆਹਲੂਵਾਲੀਆ ਜਹੂਰਾ ਦੇ ਸਥਾਨ ਤੇ ਹੋਈ ਇਕ ਝੜਪ ਵਿਚ ਆਹਮਣੇ ਸਾਹਮਣੇ ਹੋ ਕੇ ਲੜੇ ਸਨ। ਜੱਸਾ ਸਿੰਘ ਆਹਲੂਵਾਲੀਆ ਦੀ ਇਕ ਗੋਲੀ ਨਾਲ ਜੱਸਾ ਸਿੰਘ ਰਾਮਗੜ੍ਹੀਆ

ਜ਼ਖਮੀ ਹੋ ਗਿਆ। ਸੰਨ 1775 ਵਿਚ ਇਕ ਵਾਰ ਜੱਸਾ ਸਿੰਘ ਆਹਲੂਵਾਲੀਆ ਗੁਰਦਾਸਪੁਰ ਦੇ ਨੇੜੇ ਦੀ ਲੰਘ ਰਿਹਾ ਸੀ ਤਾਂ ਜੱਸਾ ਸਿੰਘ ਰਾਮਗੜ੍ਹੀਆ ਦੇ ਭਰਾਵਾਂ ਖੁਸ਼ਹਾਲ ਸਿੰਘ, ਮਾਲੀ ਸਿੰਘ ਅਤੇ ਤਾਰਾ ਸਿੰਘ ਨੇ ਉਸ ਉੱਤੇ ਹਮਲਾ ਕਰ ਦਿੱਤਾ। ਜੱਸਾ ਸਿੰਘ ਆਹਲੂਵਾਲੀਆ ਨੂੰ ਕੈਦੀ ਬਣਾ ਲਿਆ ਗਿਆ। ਉਹ ਇਕ ਬਹੁਤ ਹੀ ਸਨਮਾਨਿਤ ਵਿਅਕਤੀ ਸੀ ਜਿਸ ਲਈ ਜੱਸਾ ਸਿੰਘ ਰਾਮਗੜ੍ਹੀਆ ਨੇ ਬੜੇ ਆਦਰ ਨਾਲ ਉਸ ਨੂੰ ਕੁਝ ਤੋਹਫੇ ਤੇ ਖਿਲਅਤ ਦੇ ਕੇ ਪਾਲਕੀ ਵਿਚ ਬੈਠਾ ਕੇ ਵਾਪਸ ਭੇਜ ਦਿੱਤਾ ਪਰ ਜੱਸਾ ਸਿੰਘ ਆਹਲੂਵਾਲੀਏ ਨੇ ਆਪਣੀ ਇਸ ਗ੍ਰਿਫ਼ਤਾਰੀ ਨੂੰ ਆਪਣੀ ਨਿਰਾਦਰੀ ਸਮਝਿਆ ਤੇ ਉਹ ਰਾਮਗੜ੍ਹੀਆਂ ਦੀ ਇਸ ਕਾਰਵਾਈ ਨੂੰ ਮੁਆਫ਼ ਕਰਨ ਲਈ ਤਿਆਰ ਨਾ ਹੋਇਆ। ਉਸ ਨੇ ਜੱਸਾ ਸਿੰਘ ਰਾਮਗੜ੍ਹੀਆ ਵਿਰੁੱਧ ਆਪਣੇ ਅੰਦਰ ਦੁਸ਼ਮਣੀ ਦੀ ਇਕ ਪੱਕੀ ਗੰਢ ਬੰਨ੍ਹ ਲਈ ਤੇ ਉਸ ਨੂੰ ਪੰਜਾਬ ਵਿਚੋਂ ਕੱਢ ਕੇ ਉਸ ਦੇ ਸਭ ਇਲਾਕਿਆਂ ਤੇ ਕਬਜ਼ਾ ਕਰਨ ਦਾ ਪੱਕਾ ਇਰਾਦਾ ਕਰ ਲਿਆ। ਜੱਸਾ ਸਿੰਘ ਰਾਮਗੜ੍ਹੀਆ ਦੇ ਪਹਿਲੇ ਦੁਸ਼ਮਣਾਂ ਵਿਚ ਜੱਸਾ ਸਿੰਘ ਆਹਲੂਵਾਲੀਆ ਵੀ ਸ਼ਾਮਲ ਹੋ ਗਿਆ।

ਜੱਸਾ ਸਿੰਘ ਰਾਮਗੜ੍ਹੀਆ ਦੇ ਵਿਰੁੱਧ ਲਗਾਤਾਰ ਸੈਨਿਕ ਕਾਰਵਾਈਆਂ ਕਾਰਨ ਉਸ ਦੇ ਸਾਰੇ ਇਲਾਕੇ ਹੌਲੀ ਹੌਲੀ ਇਸ ਦੇ ਹੱਥਾਂ ਵਿਚੋਂ ਨਿਕਲਦੇ ਗਏ। ਇਹ ਮਾਲਵੇ ਦੇ ਇਲਾਕੇ ਵਿਚ ਜਾਣ ਲਈ ਮਜਬੂਰ ਹੋ ਗਿਆ। ਪਟਿਆਲਾ ਦੇ ਰਾਜਾ ਅਮਰ ਸਿੰਘ ਨੇ ਇਸ ਨੂੰ ਹਿਸਾਰ ਅਤੇ ਹਾਂਸੀ ਦੇ ਇਲਾਕੇ ਦੇ ਦਿੱਤੇ। ਰਾਮਗੜ੍ਹੀਆ ਸਰਦਾਰ ਨੇ ਦਰਿਆ ਜਮਨਾ ਪਾਰ ਕਰ ਕੇ ਸੰਭਲ, ਚੰਦੌਸੀ, ਕਾਸ਼ਗੰਜ, ਖੁਰਜਾ, ਸਿਕੰਦਰਾ, ਮੇਰਠ ਆਦਿ ਪਰਗਣਿਆਂ ਤੋਂ ਕਰ ਵਸੂਲ ਕੀਤਾ। ਰਾਮਗੜ੍ਹੀਆਂ ਸਰਦਾਰ ਦਿੱਲੀ ਵਿਚ ਵੀ ਜਾ ਦਾਖ਼ਲ ਹੋਇਆ ਅਤੇ ਉਥੇ ਮਹੱਲਾ ਮੁਗ਼ਲਾਂ ਨੂੰ ਲੁੱਟਿਆ ਅਤੇ ਦਿੱਲੀ ਦੇ ਅਸਲੇਖ਼ਾਨੇ ਵਿਚੋਂ ਚਾਰ ਤੋਪਾਂ ਵੀ ਆਪਣੇ ਨਾਲ ਲੈ ਆਇਆ।

ਮੁਗ਼ਲ ਬਾਦਸ਼ਾਹ ਸ਼ਾਹ ਆਲਮ ਦੀ ਬੇਨਤੀ ਤੇ ਦਿੱਲੀ ਨੂੰ ਕਿਸੇ ਤਰ੍ਹਾਂ ਦਾ ਨੁਕਸਾਨ ਪਹੁੰਚਾਉਣ ਤੋਂ ਜੱਸਾ ਸਿੰਘ ਰੁਕ ਗਿਆ। ਉਥੋਂ ਲਗਭਗ ਪੰਜ ਸਾਲਾਂ ਤੱਕ ਸਤਲੁਜ ਦੇ ਪਾਰ ਦੇ ਇਸ ਇਲਾਕੇ ਵਿਚ ਘੁੰਮਦਾ ਰਿਹਾ। ਇਕ ਵਾਰ ਇਕ ਬ੍ਰਾਹਮਣ ਨੇ ਜੱਸਾ ਸਿੰਘ ਕੋਲ ਸ਼ਿਕਾਇਤ ਕੀਤੀ ਕਿ ਹਿਸਾਰ ਦਾ ਗਵਰਨਰ ਉਸ ਦੀਆਂ ਦੋ ਧੀਆਂ ਨੂੰ ਚੁੱਕ ਕੇ ਲੈ ਗਿਆ ਹੈ। ਜੱਸਾ ਸਿੰਘ ਨੇ ਆਪਣੇ ਸੈਨਿਕਾਂ ਨੂੰ ਨਾਲ ਲੈ ਕੇ ਹਿਸਾਰ ਦੇ ਗਵਰਨਰ ਦੇ ਖ਼ਿਲਾਫ਼ ਕਾਰਵਾਈ ਕਰ ਕੇ ਦੋਵੇਂ ਲੜਕੀਆਂ ਛੁਡਾ ਕੇ ਉਨ੍ਹਾਂ ਦੇ ਪਿਤਾ ਪਾਸ ਪਹੁੰਚਾਈਆਂ। ਲੈਪਿਲ ਗ੍ਰਿਫ਼ਨ ਦੇ ਕਥਨ ਅਨੁਸਾਰ ਇਕ ਵਾਰ ਜੱਸਾ ਸਿੰਘ ਨੂੰ ਅਤਿ ਤੰਗੀ ਦੀ ਦਸ਼ਾ ਵਿਚ ਇਕ ਖੂਹ ਵਿਚੋਂ ਅਚਾਨਕ ਸੋਨੇ ਦੀਆਂ ਮੋਹਰਾਂ ਦੇ ਚਾਰ ਬਕਸੇ ਮਿਲ ਗਏ ਜਿਨ੍ਹਾਂ ਵਿਚ ਪੰਜ ਲੱਖ ਰੁਪਏ ਦੇ ਮੁਲ ਦਾ ਸੋਨਾ ਸੀ ਜਿਸ ਨਾਲ ਉਸ ਨੇ ਆਪਣੇ ਸਾਥੀ ਸੈਨਿਕਾਂ ਨੂੰ ਤਨਖ਼ਾਹਾਂ ਦੇ ਦਿੱਤੀਆਂ।

ਸੰਨ 1785 ਵਿਚ ਮਹਾ ਸਿੰਘ ਸ਼ੁਕਰਚਕੀਆ ਅਤੇ ਜੈ ਸਿੰਘ ਕਨ੍ਹਈਆ ਵਿਚਕਾਰ ਅੰਮ੍ਰਿਤਸਰ ਵਿਚ ਝਗੜਾ ਹੋ ਗਿਆ। ਜੈ ਸਿੰਘ ਨੇ ਮਹਾਂ ਸਿੰਘ ਨੂੰ 'ਭਗਤੀਆ' ਨਾਚਾ ਮੁੰਡਾ ਕਹਿ ਕੇ ਉਸ ਨਾਲ ਮਿਲਣ ਤੋਂ ਇਨਕਾਰ ਕਰ ਦਿੱਤਾ। ਅਜਿਹੀ ਨਿਰਾਦਰੀ ਮਹਾਂ ਸਿੰਘ ਦੇ ਸਹਿਣ ਤੋਂ ਬਾਹਰ ਸੀ। ਇਸ ਤੋਂ ਇਲਾਵਾ ਜੈ ਸਿੰਘ ਮਹਾਂ, ਸਿੰਘ ਤੋਂ ਜੰਮੂ ਤੋਂ ਲਿਆਂਦੇ ਲੁੱਟ ਦੇ ਮਾਲ ਵਿਚੋਂ ਹਿੱਸਾ ਵੀ ਮੰਗਦਾ ਸੀ, ਜੋ ਮਹਾਂ ਸਿੰਘ ਦੇਣ ਨੂੰ ਤਿਆਰ ਨਹੀਂ ਸੀ। ਮਹਾਂ ਸਿੰਘ ਇਕੱਲਾ ਜੈ ਸਿੰਘ ਦੇ ਵਿਰੁੱਧ ਕੋਈ ਕਾਰਵਾਈ ਕਰਨ ਲਈ ਆਪਣੇ ਆਪ ਨੂੰ ਸਮਰਥ ਨਹੀਂ ਸੀ ਸਮਝਦਾ। ਮਹਾਂ ਸਿੰਘ ਮੌਕਾ ਬਚਾ ਕੇ ਅੰਮ੍ਰਿਤਸਰ ਵਿਚੋਂ ਬਚ ਕੇ ਨਿਕਲ ਗਿਆ। ਮਹਾਂ ਸਿੰਘ ਨੇ ਜੈ ਸਿੰਘ ਤੋਂ ਆਪਣੀ ਨਿਰਾਦਰੀ ਦਾ ਬਦਲਾ ਲੈਣ ਲਈ ਜੱਸਾ ਸਿੰਘ ਰਾਮਗੜ੍ਹੀਆ ਨੂੰ ਅਤੇ ਕਾਂਗੜੇ ਦੇ ਰਾਜਾ ਸੰਸਾਰ ਚੰਦ ਕਟੋਚ ਨੂੰ ਆਪਣੇ ਨਾਲ ਸ਼ਾਮਿਲ ਕਰ ਕੇ ਜੈ ਸਿੰਘ ਵਿਰੁੱਧ ਕਾਰਵਾਈ ਕਰਨ ਦੀ ਵਿਉਂਤ ਬਣਾਈ। ਇਨ੍ਹਾਂ ਤਿੰਨਾਂ ਹਾਕਮਾਂ ਨੇ ਇੱਕਠੇ ਹੋ ਕੇ ਕਨ੍ਹਈਆ ਤੇ ਹਮਲਾ ਕਰ ਦਿੱਤਾ। ਬਟਾਲੇ ਦੇ ਸਥਾਨ ਤੇ ਹੋਈ ਲੜਾਈ ਵਿਚ ਜੈ ਸਿੰਘ ਦਾ ਪੁੱਤਰ ਗੁਰਬਖਸ਼ ਸਿੰਘ ਮਾਰਿਆ ਗਿਆ ਅਤੇ ਕਨ੍ਹਈਆਂ ਦੀ ਹਾਰ ਹੋ ਗਈ।

ਰਾਮਗੜ੍ਹੀਆ ਅਤੇ ਕਟੋਚ ਹਾਕਮਾਂ ਨੇ ਆਪਣੇ ਇਲਾਕਿਆਂ ਉੱਤੇ ਮੁੜ ਕਬਜ਼ਾ ਕਰ ਲਿਆ। ਜੱਸਾ ਸਿੰਘ ਰਾਮਗੜ੍ਹੀਆ ਨੂੰ ਸ੍ਰੀ ਹਰਿਗੋਬਿੰਦਪੁਰ, ਕਲਾਨੌਰ, ਮਸਤੀਵਾਲਾ ਵਡਿਆਲ, ਧੂਤ ਅਤੇ ਹਾਜੀਪੁਰ ਦੇ ਪਰਗਣੇ ਮੁੜ ਪ੍ਰਾਪਤ ਹੋ ਗਏ। ਇਨ੍ਹਾਂ ਇਲਾਕਿਆਂ ਤੋਂ ਜੱਸਾ ਸਿੰਘ ਨੂੰ ਤਿੰਨ ਲੱਖ ਰੁਪਿਆ ਦੀ ਸਾਲਾਨਾ ਆਮਦਨ ਹੋ ਗਈ।

ਜਦੋਂ ਜੈ ਸਿੰਘ ਕਨ੍ਹਈਆ ਦੇ ਸਾਰੇ ਇਲਾਕੇ ਉਸ ਦੇ ਹੱਥਾਂ ਵਿਚੋਂ ਨਿਕਲ ਗਏ ਤਾਂ ਕੇਵਲ ਕਾਂਗੜੇ ਦਾ ਕਿਲਾ ਹੀ ਉਸ ਦੇ ਹੱਥਾਂ ਵਿਚ ਰਹਿ ਗਿਆ। ਜੱਸਾ ਸਿੰਘ ਸਮਝਦਾ ਸੀ ਕਿ ਜੇ ਕਾਂਗੜੇ ਦਾ ਕਿਲਾ ਜੈ ਸਿੰਘ ਦੇ ਹੱਥਾਂ ਵਿਚ ਰਿਹਾ ਤਾਂ ਉਹ ਆਪਣੀ ਸਥਿਤੀ ਨੂੰ ਫ਼ਿਰ ਮਜ਼ਬੂਤ ਕਰ ਲਵੇਗਾ। ਜੱਸਾ ਸਿੰਘ ਨੇ ਕਾਂਗੜੇ ਦੇ ਹਾਕਮ ਸੰਸਾਰ ਚੰਦ ਨੂੰ ਸੁਝਾਅ ਦਿੱਤਾ ਕਿ ਇਹ ਜੈ ਸਿੰਘ ਨੂੰ ਪਰੇਸ਼ਾਨ ਕਰਦੇ ਰਹਿਣਗੇ ਤੇ ਸੰਸਾਰ ਚੰਦ ਜੈ ਸਿੰਘ ਨਾਲ ਮਿਤ੍ਰਤਾ ਬਣਾ ਕੇ ਕਾਂਗੜੇ ਦਾ ਕਿਲਾ ਉਸ ਤੋਂ ਲੈ ਲਵੇ। ਇਸ ਤਰ੍ਹਾਂ ਜੈ ਸਿੰਘ ਦੀ ਸਥਿਤੀ ਕਮਜ਼ੋਰ ਹੋ ਜਾਏਗੀ। ਜੱਸਾ ਸਿੰਘ ਦੀ ਇਹ ਚਾਲ ਸਫ਼ਲ ਹੋ ਗਈ। ਸੰਸਾਰ ਚੰਦ ਨੇ ਜੈ ਸਿੰਘ ਤੋਂ ਕਾਂਗੜੇ ਦਾ ਕਿਲਾ ਲੈ ਲਿਆ। ਛੇਤੀ ਪਿੱਛੋਂ ਜੈ ਸਿੰਘ ਨੇ ਆਪਣੇ ਪੁੱਤਰ ਗੁਰਬਖ਼ਸ਼ ਸਿੰਘ ਦੀ ਧੀ ਦਾ ਰਿਸ਼ਤਾ ਮਹਾਂ ਸਿੰਘ ਦੇ ਲੜਕੇ ਰਣਜੀਤ ਸਿੰਘ (ਮਹਾਰਾਜਾ) ਨਾਲ ਕਰ ਦਿੱਤਾ। ਇਸ ਤਰ੍ਹਾਂ ਜੈ ਸਿੰਘ ਨੇ ਸੰਸਾਰ ਚੰਦ ਅਤੇ ਮਹਾਂ ਸਿੰਘ ਨੂੰ ਆਪਣੇ ਵੱਲ ਕਰ ਲਿਆ।

ਛੇਤੀ ਹੀ ਪਿੱਛੋਂ ਬਟਾਲਾ ਅਤੇ ਕਲਾਨੌਰ ਦੇ ਨਗਰ ਰਾਮਗੜ੍ਹੀਆਂ ਦੇ ਹੱਥਾਂ ਵਿਚੋਂ ਨਿਕਲ ਗਏ। ਰਾਮਗੜ੍ਹੀਆਂ ਦੇ ਰਵੱਈਏ ਤੋਂ ਤੰਗ ਆ ਕੇ ਬਟਾਲਾ ਦੇ ਭੰਡਾਰੀ ਅਤੇ ਖੱਤਰੀ ਗੁਰਬਖ਼ਸ਼ ਸਿੰਘ ਕਨ੍ਹਈਆ ਦੀ ਵਿਧਵਾ ਸਦਾ ਕੌਰ ਨਾਲ ਮਿਲ ਗਏ ਅਤੇ ਉਨ੍ਹਾਂ ਨੇ ਬਟਾਲਾ ਸ਼ਹਿਰ ਦੀ ਬਾਹਰਲੀ ਦੀਵਾਰ ਤੋੜ ਕੇ ਕਨ੍ਹਈਆਂ ਦੇ ਸ਼ਹਿਰ ਵਿਚ ਦਾਖ਼ਲ ਹੋਣ ਲਈ ਰਾਹ ਪੱਧਰਾ ਕਰ ਦਿੱਤਾ। ਦੋ ਤਿੰਨ ਦਿਨਾਂ ਤਕ ਤਾਂ ਰਾਮਗੜ੍ਹੀਆਂ ਦੀ ਸੈਨਿਕ ਟੁਕੜੀ ਸ਼ਹਿਰ ਦੇ ਅੰਦਰ ਦਸੌਂਧੀ ਮਲ ਦੀ ਹਵੇਲੀ ਵਿਚ ਫਸੀ ਰਹੀ ਪਰ ਪਿੱਛੋਂ ਬਚ ਕੇ ਬਾਹਰ ਨਿਕਲ ਗਏ ਅਤੇ ਸ਼ਹਿਰ ਨੂੰ ਪੂਰੀ ਤਰ੍ਹਾਂ ਕਨ੍ਹਈਆਂ ਲਈ ਖਾਲੀ ਕਰ ਗਏ।

ਜੱਸਾ ਸਿੰਘ ਰਾਮਗੜ੍ਹੀਆ ਦਾ ਕਨ੍ਹਈਆਂ ਨਾਲ ਬਹੁਤ ਸਖ਼ਤ ਸੰਘਰਸ਼ 1796 ਈ. ਵਿਚ ਹੋਇਆ ਸੀ। ਸਦਾ ਕੌਰ ਉਸ ਵੇਲੇ ਕਨ੍ਹਈਆ ਮਿਸਲ ਦੀ ਆਗੂ ਸੀ। ਉਸ ਨੇ ਆਪਣੀਆਂ ਅਤੇ

ਆਪਣੇ ਜੁਆਈ ਮਹਾਰਾਜਾ ਰਣਜੀਤ ਸਿੰਘ ਦੀਆਂ ਫ਼ੌਜਾਂ ਨੂੰ ਨਾਲ ਲੈ ਕੇ ਜੱਸਾ ਸਿੰਘ ਰਾਮਗੜ੍ਹੀਆ ਨੂੰ ਮਿਆਣੀ ਦੇ ਕਿਲੇ ਵਿਚ ਘੇਰ ਲਿਆ। ਇਹ ਥਾਂ ਦਰਿਆ ਬਿਆਸ ਦੇ ਨੇੜੇ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਥਿਤ ਹੈ। ਕੁਝ ਦੇਰ ਤੱਕ ਜੱਸਾ ਸਿੰਘ ਨੇ ਆਪਣਾ ਬਚਾ ਕੀਤਾ ਪਰ ਛੇਤੀ ਹੀ ਕਿਲੇ ਦੇ ਅੰਦਰ ਇਸ ਦੀ ਰਾਸ਼ਨ ਸਾਮੱਗਰੀ ਮੁੱਕਣ ਲਗ ਪਈ। ਜੱਸਾ ਸਿੰਘ ਨੇ ਸਾਹਿਬ ਸਿੰਘ ਬੇਦੀ ਨੂੰ ਅੰਮ੍ਰਿਤਸਰ ਵਿਚ ਆਪਣੇ ਆਦਮੀ ਭੇਜ ਕੇ ਬੇਨਤੀ ਕੀਤੀ ਕਿ ਇਸ ਦੇ ਸਿਰ ਤੋਂ ਹਮਲਾਵਰਾਂ ਦੀ ਬਲਾ ਟਾਲੇ। ਸਾਹਿਬ ਸਿੰਘ ਨੇ ਸਦਾ ਕੌਰ ਅਤੇ ਮਹਾਰਾਜਾ ਰਣਜੀਤ ਸਿੰਘ ਵੱਲ ਸੁਨੇਹਾ ਭੇਜਿਆ ਕਿ ਉਹ ਮਿਆਣੀ ਉੱਪਰ ਆਪਣਾ ਘੇਰਾ ਸਮਾਪਤ ਕਰ ਦੇਣ ਪਰ ਸਦਾ ਕੌਰ ਆਪਣੇ ਪਤੀ ਗੁਰਬਖਸ਼ ਸਿੰਘ ਦੀ ਮੌਤ ਦਾ ਬਦਲਾ ਲੈਣ ਉਪਰ ਤੁਲੀ ਹੋਈ ਸੀ। ਇਸ ਲਈ ਉਸ ਨੇ ਸਾਹਿਬ ਸਿੰਘ ਦੇ ਮਸ਼ਵਰੇ ਦੀ ਕੋਈ ਪਰਵਾਹ ਨਹੀਂ ਕੀਤੀ। ਜੱਸਾ ਸਿੰਘ ਨੇ ਸਾਹਿਬ ਸਿੰਘ ਵੱਲ ਮੁੜ ਬੇਨਤੀ ਕਰ ਭੇਜੀ ਜਿਸ ਦੇ ਉੱਤਰ ਵਿਚ ਉਸ ਨੇ ਕਿਹਾ, 'ਜੇ ਉਨ੍ਹਾਂ ਨੇ ਮੇਰੀ ਗੱਲ ਨਹੀਂ ਮੰਨੀ ਤਾਂ ਕੋਈ ਗੱਲ ਨਹੀਂ ਰੱਬ ਤੇਰੀ ਮਦਦ ਕਰੇਗਾ।' ਏਲਚੀ ਮੁੜ ਮਿਆਣੀ ਆ ਗਿਆ। ਉਸੇ ਰਾਤ ਦਰਿਆ ਬਿਆਸ ਵਿਚ ਭਾਰੀ ਹੜ੍ਹ ਆ ਗਿਆ ਜੋ ਕਨ੍ਹਈਆਂ ਦੇ ਕੈਂਪ ਦਾ ਵੱਡਾ ਹਿੱਸਾ ਰੁੜ੍ਹਾ ਕੇ ਲੈ ਗਿਆ ਜਿਸ ਵਿਚ ਬੁਹਤ ਸਾਰੇ ਆਦਮੀ ਘੋੜੇ ਅਤੇ ਊਠ ਵੀ ਰੁੜ੍ਹ ਗਏ। ਸਦਾ ਕੌਰ ਅਤੇ ਰਣਜੀਤ ਸਿੰਘ ਜਾਨ ਬਚਾ ਕੇ ਮੁਸ਼ਕਲ ਨਾਲ ਗੁਜਰਾਂਵਾਲੇ ਪੁੱਜੇ।

ਸੰਨ 1799 ਵਿਚ ਮਹਾਰਾਜਾ ਰਣਜੀਤ ਸਿੰਘ ਦੇ ਲਾਹੌਰ ਉੱਤੇ ਕਬਜ਼ਾ ਕਰਨ ਤੋਂ ਛੇਤੀ ਬਾਅਦ 1800 ਈ. ਵਿਚ ਹੋਲੀ ਦੇ ਤਿਉਹਾਰ ਤੋਂ ਬਾਅਦ ਲਾਹੌਰ ਤੋਂ ਨੌ ਕੋਹ ਦੂਰ ਚੜ੍ਹਦੇ ਪਾਸੇ ਭਸੀਨ ਦੇ ਸਥਾਨ ਤੇ ਰਣਜੀਤ ਸਿੰਘ ਦੇ ਵਿਰੁੱਧ, ਹੋਰ ਕਈਆਂ ਦੇ ਨਾਲ, ਆਪਣੀ ਫ਼ੌਜ ਸਮੇਤ ਜੱਸਾ ਸਿੰਘ ਰਾਮਗੜ੍ਹੀਆ ਵੀ ਸ਼ਾਮਲ ਸੀ ਪਰ ਦੋਨਾਂ ਫਰੀਕਾਂ ਵਿਚਕਾਰ ਕੋਈ ਲੜਾਈ ਨਹੀਂ ਹੋਈ ਤੇ ਉਸ ਇਕੱਠ ਦਾ ਕੋਈ ਸਿੱਟਾ ਨਾ ਨਿਕਲਿਆ।

80 ਵਰ੍ਹਿਆਂ ਦੀ ਲੰਬੀ ਉਮਰ ਭੋਗ ਕੇ 20 ਅਪ੍ਰੈਲ, 1803 ਨੂੰ ਸਰਦਾਰ ਜੱਸਾ ਸਿੰਘ ਦਾ ਦੇਹਾਂਤ ਹੋ ਗਿਆ। ਇਸ ਨੇ ਲਗਭਗ 60 ਸਾਲਾਂ ਤਕ ਆਪਣੀ ਮਿਸਲ ਦੀ ਅਗਵਾਈ ਕੀਤੀ।

ਖੁਸ਼ਵਕਤ ਰਾਏ ਅਨੁਸਾਰ ਸਰਦਾਰ ਜੱਸਾ ਸਿੰਘ ਬੜੇ ਸਲੀਕੇ ਵਾਲਾ ਵਿਅਕਤੀ ਸੀ। ਇਸ ਤੋਂ ਮਦਦ ਮੰਗਣ ਵਾਲਾ ਕਦੇ ਨਿਰਾਸ਼ ਨਹੀਂ ਸੀ ਹੁੰਦਾ ਭਾਵੇਂ ਇਸ ਨੂੰ ਅਜਿਹੀ ਮਦਦ ਲਈ ਭਾਰੀ ਕੀਮਤ ਵੀ ਕਿਉਂ ਨਾ ਚੁਕਾਉਣੀ ਪੈਂਦੀ। ਦਿੱਲੀ ਦੇ ਤਾਨਾਸ਼ਾਹ ਹਾਕਮ ਨਜੀਬ-ਉਦ-ਦੌਲਾ ਦੇ ਪੋਤਰੇ ਨਵਾਬ ਭੰਬੂ ਖ਼ਾਂ ਨੂੰ ਜੱਸਾ ਸਿੰਘ ਨੇ ਕਈ ਵਰ੍ਹਿਆਂ ਤੱਕ ਪਨਾਹ ਦੇ ਰੱਖੀ ਭਾਵੇਂ ਸਿੱਖ ਵਾਰ ਵਾਰ ਜੱਸਾ ਸਿੰਘ ਨੂੰ ਕਹਿੰਦੇ ਰਹੇ ਕਿ ਦਿੱਲੀ ਦੇ ਬਾਦਸ਼ਾਹ ਦੀ ਨਜ਼ਰ ਵਿਚੋਂ ਭੰਬੂ ਖ਼ਾਂ ਇਕ ਡਾਕੂ ਹੈ ਪਰ ਉਸ ਨੇ ਕਿਸੇ ਦੀ ਕੋਈ ਪ੍ਰਵਾਹ ਨਹੀਂ ਕੀਤੀ। ਜੱਸਾ ਸਿੰਘ ਨੇ ਉਨ੍ਹਾਂ ਨੂੰ ਸਦਾ ਇਹੀ ਉੱਤਰ ਦਿੱਤਾ ਕਿ ਦਿੱਲੀ ਦੇ ਬਾਦਸ਼ਾਹ ਦੀ ਨਜ਼ਰ ਵਿਚ ਤਾਂ ਸਿੱਖ ਵੀ ਡਾਕੂ ਹੀ ਹਨ ਪਰ ਸਿੱਖ ਮੁਗ਼ਲਾਂ ਦੀ ਪਰਜਾ ਨਹੀਂ ਹਨ। ਉਹ ਆਜ਼ਾਦ ਹਨ ਅਤੇ ਆਜ਼ਾਦੀ ਨਾਲ ਹੀ ਆਪਣੇ ਫ਼ੈਸਲੇ ਕਰਦੇ ਹਨ। ਇਕ ਵਾਰ ਇਕ ਬ੍ਰਾਹਮਣ ਲਾਲ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਨਾਰਾਜ਼ਗੀ ਦਾ ਪਾਤਰ ਬਣ ਕੇ ਜੱਸਾ ਸਿੰਘ ਦੀ ਸ਼ਰਨ ਵਿਚ ਆ ਗਿਆ। ਰਣਜੀਤ ਸਿੰਘ ਨੇ ਜੱਸਾ ਸਿੰਘ ਨੂੰ ਕਿਹਾ ਕਿ ਲਾਲ ਸਿੰਘ ਨੂੰ ਤੁਰੰਤ ਉਸ ਪਾਸ ਵਾਪਸ ਭੇਜ ਦਿੱਤਾ ਜਾਏ ਪਰ ਜੱਸਾ ਸਿੰਘ ਨੇ ਇਹ ਗੱਲ ਪ੍ਰਵਾਨ ਨਾ ਕੀਤੀ ਤੇ ਮਹਾਰਾਜਾ ਰਣਜੀਤ ਸਿੰਘ ਦੀ ਨਾਰਾਜ਼ਗੀ ਸਹੇੜ ਲਈ।

ਮੈਦਾਨੇ ਜੰਗ ਵਿਚ ਸਰਦਾਰ ਜੱਸਾ ਸਿੰਘ ਦੀ ਬਹਾਦਰੀ ਦੇ ਬੜੇ ਚਰਚੇ ਸਨ। ਸਾਹਮਣੇ ਤੋਂ ਚਲਦੀਆਂ ਤੋਪਾਂ ਦੇ ਸਨਮੁੱਖ ਵੀ ਜੱਸਾ ਸਿੰਘ ਰਣਭੂਮੀ ਵਿਚ ਜਾ ਧਮਕਦਾ ਸੀ ਤੇ ਕਿਸੇ ਖ਼ਤਰੇ ਦੀ ਪਰਵਾਹ ਨਹੀਂ ਸੀ ਕਰਦਾ। ਸਤਿਕਾਰ ਵਜੋਂ ਇਸ ਦੇ ਪੈਰੋਕਾਰ ਇਸ ਨੂੰ 'ਬਾਬਾ ਜੀ' ਦੇ ਨਾਂ ਨਾਲ ਸੰਬੋਧਨ ਕਰਦੇ ਸਨ। ਕਈ ਵਾਰ ਇਸ ਦੀ ਸਿਖਾਵਤ ਅਤੇ ਖੁੱਲ੍ਹ-ਦਿਲੀ ਸਭ ਹੱਦਾਂ ਪਾਰ ਕਰ ਜਾਂਦੀ ਸੀ। ਇਹ ਕੱਟੜ ਸਿੱਖ ਸੀ ਅਤੇ ਸਿੱਖੀ ਲਈ ਜਾਨ ਵਾਰਨ ਲਈ ਸਦਾ ਤਿਆਰ ਰਹਿੰਦਾ ਸੀ। ਇਹ ਅਹਿਮਦ ਸ਼ਾਹ ਦੁਰਾਨੀ ਦੇ ਹਮਲਿਆਂ ਸਮੇਂ ਆਪਣੇ ਵੈਰੀਆਂ ਵਿਰੁੱਧ ਸਭ ਤੋਂ ਅਗਲੀਆਂ ਸੈਨਿਕ ਟੁਕੜੀਆਂ ਵਿਚ ਲੜਦਾ ਰਿਹਾ ਸੀ। ਜੱਸਾ ਸਿੰਘ ਰਾਮਗੜ੍ਹੀਆ ਆਪਣੇ ਜ਼ਮਾਨੇ ਦੇ ਸਿੱਖ ਸਰਦਾਰਾਂ ਦੀ ਸਭ ਤੋਂ ਉੱਚੀ ਸ਼੍ਰੇਣੀ ਵਿਚ ਗਿਣਿਆ ਜਾਂਦਾ ਸੀ। ਇਸ ਨੇ ਆਪਣੀਆਂ ਔਕੜਾਂ ਦਾ ਸਦਾ ਬੜੀ ਬਹਾਦਰੀ ਨਾਲ ਟਾਕਰਾ ਕੀਤਾ। ਕਦੇ ਵੀ ਕਿਸੇ ਨੇ ਇਸ ਨੂੰ ਢਹਿੰਦੀਆਂ ਕਲਾਂ ਵਿਚ ਨਹੀਂ ਸੀ ਵੇਖਿਆ। ਇਹ ਸਿੱਖਾਂ ਅਤੇ ਸਿੱਖੀ ਦੇ ਉੱਚੇ ਆਚਰਣ ਦਾ ਇਕ ਉੱਤਮ ਨਮੂਨਾ ਸੀ।

—ਡਾ. ਭਗਤ ਸਿੰਘ

**ਰਾਮਗੜ੍ਹੀਆ ਮਿਸਲ** : ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਨਾਂ ਤੇ ਪ੍ਰਸਿੱਧ ਹੋਈ ਇਸ ਮਿਸਲ ਦੇ ਮੁੱਢ ਵਿਚ ਸ. ਖੁਸ਼ਹਾਲ ਸਿੰਘ ਦਾ ਨਾਉਂ ਆਉਂਦਾ ਹੈ। ਸ. ਖੁਸ਼ਹਾਲ ਸਿੰਘ ਪਿੰਡ ਗੱਗੋ ਬੂਹਾ, ਜ਼ਿਲ੍ਹਾ ਅੰਮ੍ਰਿਤਸਰ ਦਾ ਵਸਨੀਕ ਜੱਟ ਸਿੱਖ ਸੀ। ਉਹ ਬਾਬਾ ਬੰਦਾ ਸਿੰਘ ਬਹਾਦਰ ਤੋਂ ਅੰਮ੍ਰਿਤ ਛਕ ਕੇ ਉਨ੍ਹਾਂ ਨਾਲ ਲੜਾਈਆਂ ਵਿਚ ਸ਼ਾਮਲ ਹੁੰਦਾ ਰਿਹਾ। ਇਕ ਜੰਗ ਦੌਰਾਨ ਜਦ ਸ. ਖੁਸ਼ਹਾਲ ਸਿੰਘ ਸ਼ਹੀਦ ਹੋ ਗਿਆ ਤਾਂ ਸ. ਨੰਦ ਸਿੰਘ ਜੱਟ ਸਿੱਖ, ਵਾਸੀ ਪਿੰਡ ਸਾਂਘਣਾ, ਜ਼ਿਲ੍ਹਾ ਅੰਮ੍ਰਿਤਸਰ ਇਸ ਜੱਥੇ ਦਾ ਮੁਖੀ ਬਣਿਆ। ਮਿਸਲਾਂ ਬਣੀਆਂ ਤਾਂ ਸ. ਨੰਦ ਸਿੰਘ ਨੇ ਵੀ ਆਪਣੀ ਵੱਖਰੀ ਮਿਸਲ ਬਣਾ ਲਈ ਜਿਸ ਦਾ ਨਾਮ ਜਥੇਦਾਰ ਦੇ ਪਿੰਡ ਸਾਂਘਣਾ ਦੇ ਨਾਂ ਤੇ ਮਿਸਲ ਸਾਂਘਣੀਆਂ ਰੱਖਿਆ ਗਿਆ। ਸ. ਜੱਸਾ ਸਿੰਘ ਆਪਣੇ ਹੋਰ ਦੋ ਭਰਾਵਾਂ-ਸ. ਤਾਰਾ ਸਿੰਘ ਤੇ ਸ. ਮਾਲੀ ਸਿੰਘ ਸਮੇਤ ਇਸ ਮਿਸਲ ਵਿਚ ਸ਼ਾਮਲ ਹੋ ਗਿਆ। ਸ. ਨੰਦ ਸਿੰਘ ਨੇ ਸ. ਜੱਸਾ ਸਿੰਘ ਨੂੰ ਆਪਣੀ ਮਿਸਲ ਦਾ ਸੈਨਾਪਤੀ ਬਣਾ ਲਿਆ।

ਸ. ਜੱਸਾ ਸਿੰਘ ਦਾ ਦਾਦਾ ਸ. ਹਰਦਾਸ ਸਿੰਘ ਜਾਤ ਦਾ ਤਰਖਾਣ ਅਤੇ ਪਿੰਡ ਸੁਰ ਸਿੰਘ ਵਾਲਾ, ਜ਼ਿਲ੍ਹਾ ਅੰਮ੍ਰਿਤਸਰ (ਉਦੋਂ ਜ਼ਿਲ੍ਹਾ ਲਾਹੌਰ) ਦਾ ਬਾਸ਼ਿੰਦਾ ਸੀ ਤੇ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਹੋਇਆ ਸੀ। ਸ. ਹਰਦਾਸ ਸਿੰਘ ਦਾ ਪੁੱਤਰ ਭਗਵਾਨ ਸਿੰਘ ਇੱਛੋਗਿਲ ਵਿਖੇ ਜਾ ਕੇ ਵਸ ਗਿਆ। ਸ. ਭਗਾਵਨ ਸਿੰਘ ਦੇ ਪੰਜ ਪੁੱਤਰ- ਜੈ ਸਿੰਘ, ਜੱਸਾ ਸਿੰਘ, ਖੁਸ਼ਹਾਲ ਸਿੰਘ, ਮਾਲੀ ਸਿੰਘ ਤੇ ਤਾਰਾ ਸਿੰਘ ਸਨ।

ਸ. ਨੰਦ ਸਿੰਘ ਦੇ ਸਵਰਗ ਸਿਧਾਰਨ ਪਿੱਛੋਂ ਜੱਸਾ ਸਿੰਘ ਮਿਸਲ ਦਾ ਜਥੇਦਾਰ ਬਣਿਆ।

ਸੰਨ 1748 ਵਿਚ ਸ. ਜੱਸਾ ਸਿੰਘ ਦੀ ਸਿੰਘਣੀ ਨੇ ਆਪਣੀ ਕੰਨਿਆ ਮਾਰ ਦਿੱਤੀ। ਸਿੱਖ ਧਰਮ ਵਿਚ ਔਰਤ ਜਾਤੀ ਨੂੰ ਬਹੁਤ ਆਦਰ ਦਿੱਤਾ ਜਾਂਦਾ ਹੈ। 'ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ' ਇਸ ਲਈ ਪੜ੍ਹੇ ਹੋਏ ਸੰਸਕਾਰਾਂ ਦਾ ਸ਼ਿਕਾਰ ਹੋ ਕੇ, ਕੁੜੀਆਂ ਜੰਮਣ ਨੂੰ ਚੰਗਾ ਨਾ ਸਮਝ ਕੇ ਜੰਮਦੀਆਂ ਦਾ ਗਲ ਘੁੱਟ ਦੇਣ ਵਾਲੇ ਲੋਕਾਂ ਨਾਲੋਂ ਸਮਾਜ ਸਾਰੇ ਸਬੰਧ ਤੋੜ ਲੈਂਦਾ ਹੈ। ਸ. ਜੱਸਾ ਸਿੰਘ ਦੀ ਸਿੰਘਣੀ ਵਲੋਂ ਕੰਨਿਆ ਨੂੰ ਮਾਰਨ ਦੇ ਬਜਰ ਗੁਨਾਹ ਕਾਰਨ ਪੰਥ ਨੇ ਸ. ਜੱਸਾ ਸਿੰਘ ਨੂੰ ਪੰਥ ਵਿਚੋਂ ਛੇਕ ਦਿੱਤਾ। ਛੇਕੇ ਜਾਣ ਉਪਰੰਤ ਉਹ ਆਪਣੇ ਤਿੰਨ ਭਰਾਵਾਂ ਸ. ਜੈ ਸਿੰਘ, ਸ. ਖੁਸ਼ਹਾਲ ਸਿੰਘ, ਸ. ਮਾਲੀ ਸਿੰਘ ਅਤੇ ਸੌ ਸਿਪਾਹੀਆਂ ਸਮੇਤ ਜਲੰਧਰ ਦੇ ਫ਼ੌਜਦਾਰ ਅਦੀਨਾ ਬੇਗ਼ ਕੋਲ ਜਾ ਕੇ ਨੌਕਰ ਹੋ ਗਿਆ। ਉਸ ਦਾ ਪੰਜਵਾ ਭਰਾ ਸ. ਤਾਰਾ ਸਿੰਘ ਸਦਾ ਪੰਥ ਦੇ ਨਾਲ ਰਿਹਾ, ਉਸ ਨੇ ਕਿਸੇ ਮੁਸਲਮਾਨ ਹਾਕਮ ਦੀ ਨੌਕਰੀ ਨਹੀਂ ਕੀਤੀ।

ਸੰਨ 1748 ਦੇ ਅਕਤੂਬਰ ਮਹੀਨੇ ਵਿਚ ਸਿੰਘ ਦੀਵਾਲੀ ਦੇ ਸ਼ੁਭ ਅਵਸਰ ਸਮੇਂ ਅੰਮ੍ਰਿਤਸਰ ਵਿਖੇ ਇਕੱਠੇ ਹੋਏ ਤਾਂ ਮੀਰ ਮਨੂੰ ਦੀਆਂ ਫੌਜ਼ਾਂ ਨੇ ਅੰਮ੍ਰਿਤਸਰ ਨੂੰ ਘੇਰਾ ਆਣ ਘੱਤਿਆ। ਪੰਜ ਸੌ ਸਿੰਘ ਤਾਂ ਕੱਚੇ ਕਿਲ੍ਹੇ ਰਾਮ ਰਾਉਣੀ ਵਿਖੇ ਮੁਕਾਬਲੇ ਲਈ ਡਟ ਬੈਠੇ ਤੇ ਬਾਕੀ ਨਜ਼ਦੀਕ ਦੇ ਜੰਗਲ ਵਿਚ ਜਾ ਲੁਕੇ। ਕੱਚੀ ਗੜ੍ਹੀ ਰਾਮ ਰਾਉਣੀ ਨੂੰ ਘੇਰਾ ਘੱਤਕੇ ਵਿਰੋਧੀ ਫ਼ੌਜਾਂ ਨੇ ਚਾਰ-ਚੁਫ਼ੇਰਿਓਂ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਘੇਰਾ ਪਏ ਨੂੰ ਦੋ ਮਹੀਨੇ ਬੀਤ ਗਏ। ਗੜ੍ਹੀ ਦੇ ਅੰਦਰੋਂ ਦਾਣਾ-ਪੱਠਾ ਸਾਰਾ ਮੁੱਕ ਗਿਆ ਤੇ ਸਿੰਘ ਅਤੇ ਘੋੜੇ ਭੁੱਖ ਨਾਲ ਮਰਨ ਲੱਗੇ। ਦੋ ਮਹੀਨੇ ਦੇ ਮੁਕਾਬਲੇ ਦੌਰਾਨ ਦੋ ਸੌ ਸਿੰਘ ਸ਼ਹੀਦ ਹੋ ਚੁੱਕੇ ਸਨ ਤੇ ਬਾਕੀ ਬਚਦੇ ਤਿੰਨ ਸੌ ਸਿੰਘਾਂ ਨੇ ਮਤਾ ਪਕਾਇਆ ਕਿ ਭੁੱਖਿਆਂ ਮਰਨ ਨਾਲੋਂ ਚੰਗਾ ਹੈ ਕਿ ਇਕੋ ਦਿਨ ਹੀ ਵੈਰੀ ਨੂੰ ਦੋ-ਦੋ ਹੱਥ ਦਿਖਾ ਕੇ, ਬੀਰਤਾ ਨਾਲ ਲੜਦੇ ਹੋਏ ਸ਼ਹੀਦ ਹੋ ਜਾਈਏ।

ਇਸ ਘੇਰੇ ਦੀ ਕਮਾਂਡ ਮੀਰ ਮਨੂੰ ਦੇ ਦੋ ਵੱਡੇ ਅਫ਼ਸਰਾਂ ਕੌੜਾ ਮੱਲ ਤੇ ਅਦੀਨਾ ਬੇਗ਼ ਦੇ ਹੱਥ ਸੀ। ਅਦੀਨਾ ਬੇਗ਼ ਦੀ ਫੌਜ ਵਿਚ ਸ. ਜੱਸਾ ਸਿੰਘ ਇੱਛੋਗਿਲ ਵੀ ਆਪਣੇ ਤਿੰਨ ਭਰਾਵਾਂ ਅਤੇ ਸੌ ਸਿਪਾਹੀਆਂ ਸਮੇਤ ਸ਼ਾਮਲ ਸੀ।

ਬਾਹਰ ਨਿਕਲਕੇ ਧਾਵਾ ਬੋਲਣ ਤੋਂ ਪਹਿਲਾਂ ਕਿਲ੍ਹੇ ਅੰਦਰਲੇ ਸਿੰਘਾਂ ਨੇ ਘੇਰਾ ਘੱਤੀ ਬੈਠੀ ਬਾਹਰਲੀ ਫ਼ੌਜ ਦੀ ਸ਼ਕਤੀ ਦਾ ਪਤਾ ਲੈਣਾ ਜ਼ਰੂਰੀ ਸਮਝਿਆ। ਇਕ ਸਿੰਘ ਸਿਪਾਹੀ ਭੇਸ ਬਦਲ ਕੇ ਕਿਲੇ ਤੋਂ ਬਾਹਰ ਨਿਕਲਿਆ। ਉਸ ਨੇ ਜਦ ਵਿਰੋਧੀ ਫ਼ੌਜ ਵਿਚ ਸ. ਜੱਸਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਦੇਖਿਆ ਤਾਂ ਬੋਲਿਆ, ''ਅੱਛਾ ਤੁਸੀਂ ਹੋ ਰਾਮ ਰਾਉਣੀ ਦੇ ਸਿੰਘਾਂ ਦੇ ਕਾਤਿਲ?'' ਸਿੰਘ ਸਿਪਾਹੀ ਦੇ ਉਪਰੋਕਤ ਬੋਲ ਸੁਣ ਕੇ ਸ. ਜੱਸਾ ਸਿੰਘ ਤੇ ਉਸ ਦੇ ਸਾਥੀਆਂ ਦੀਆਂ ਅੱਖਾਂ ਭਰ ਆਈਆਂ। ਸ. ਜੱਸਾ ਸਿੰਘ ਨੇ ਉਸ ਸਿੰਘ ਨੂੰ ਕਿਹਾ, ''ਕੋਈ ਚਾਰਾ ਕਰੋ, ਜਿਵੇਂ ਜਾਣੇ ਪੰਥ ਸਾਨੂੰ ਵਿਛੜਿਆਂ ਨੂੰ ਮਿਲਾ ਲਵੇ।'' ਅੱਗੋਂ ਸਿੰਘ ਸਿਪਾਹੀ ਨੇ ਉੱਤਰ ਦਿੱਤਾ, ''ਅੰਦਰ ਦਾਣਾ ਪੱਠਾ ਸਭ ਮੁੱਕ ਚੁੱਕਾ ਹੈ ਤੇ ਸਿੰਘ ਤੇ ਘੋੜੇ ਭੁੱਖੇ ਮਰ ਰਹੇ ਨੇ। ਅਸੀਂ ਭਲਕੇ ਵੈਰੀ ਉੱਤੇ ਹਮਲਾ ਕਰ ਕੇ ਸ਼ਹੀਦ ਹੋ ਜਾਵਾਂਗੇ। ਜੇ ਤੁਸੀਂ ਵੀ ਸਾਡੇ ਨਾਲ ਸ਼ਹੀਦੀ ਵਿਚ ਹਿੱਸੇਦਾਰ ਬਣਨਾ ਚਾਹੋ ਤਾਂ ਇਸ ਦਾ ਫਲ ਤੁਹਾਨੂੰ ਗੁਰੂ ਮਹਾਰਾਜ ਦੇਣਗੇ।''

ਰਾਮ ਰਾਉਣੀ ਅੰਦਰਲੇ ਸਿੰਘਾਂ ਦੇ ਸ਼ਹੀਦੀਆਂ ਪ੍ਰਾਪਤ ਕਰਨ ਦੇ ਉਪਰੋਕਤ ਫ਼ੈਸਲੇ ਦੀ ਖ਼ਬਰ ਸੁਣ ਕੇ ਸ. ਜੱਸਾ ਸਿੰਘ ਦੇ ਦਿਲ ਨੂੰ ਭਾਰੀ ਦੁੱਖ ਪਹੁੰਚਿਆ। ਉਸ ਨੇ ਤੀਰ ਨਾਲ ਚਿੱਠੀ ਬੰਨ੍ਹ ਕੇ ਗੜ੍ਹੀ ਦੇ ਅੰਦਰ ਭੇਜੀ, ''ਪੰਥ ਮੇਰੀ ਪਿਛਲੀ ਭੁੱਲ ਬਖ਼ਸ਼ ਕੇ ਅੰਦਰ ਆਉਣ ਦੀ ਆਗਿਆ ਬਖ਼ਸ਼ੇ, ਮੈਂ ਵੈਰੀ ਦਾ ਸਾਥ ਛੱਡ ਕੇ ਆਉਣ ਨੂੰ ਤਿਆਰ ਹਾਂ।'' ਸਿੰਘਾਂ ਨੇ ਗੜ੍ਹੀ ਦੇ ਅੰਦਰੋਂ ਤੀਰ ਨਾਲ ਬੰਨ੍ਹ ਕੇ ਹੀ ਜਵਾਬੀ ਚਿੱਠੀ ਘੱਲੀ, ''ਪੰਥ ਸਦਾ ਬਖਸ਼ਣਹਾਰ ਏ; ਤੂੰ ਚਾਹਵੇਂ ਤਾਂ ਇਸ ਵੇਲੇ ਪੰਥ ਦੀ ਸ਼ਰਨ ਆ ਸਕਦਾ ਏ।'' ਸਿੰਘਾਂ ਦਾ ਇਹ ਉੱਤਰ ਪੜ੍ਹਕੇ ਸ. ਜੱਸਾ ਸਿੰਘ ਸਾਥੀਆਂ ਸਮੇਤ, ਬਹੁਤ ਸਾਰਾ ਸਾਮਾਨ, ਖ਼ੁਰਾਕ ਤੇ ਦਾਰੂ ਸਿੱਕਾ ਆਦਿ ਨਾਲ ਲੈ ਕੇ ਰਾਤੋਂ ਰਾਤ ਰਾਮ ਰਾਉਣੀ ਵਿਚ ਜਾ ਵੜਿਆ। ਇਸ ਨਾਲ ਗੜ੍ਹੀ ਅੰਦਰਲੇ ਸਿੰਘਾਂ ਨੂੰ ਕਾਫ਼ੀ ਹੌਂਸਲਾ ਮਿਲਿਆ ਤੇ ਉਹ ਕੁਝ ਸਮਾਂ ਹੋਰ ਲੜਾਈ ਜਾਰੀ ਰੱਖਣ ਦੇ ਯੋਗ ਹੋ ਗਏ।

ਸ. ਜੱਸਾ ਸਿੰਘ ਇੱਛੋਗਿਲ ਨੇ ਗੜ੍ਹੀ ਦੇ ਅੰਦਰੋਂ ਦੀਵਾਨ ਕੌੜਾ ਮੱਲ ਨੂੰ ਸੁਨੇਹਾ ਭੇਜਿਆ ਕਿ ਰਾਮ ਰਾਉਣੀ ਵਿਚ ਘਿਰੇ ਹੋਏ ਸਿੰਘਾਂ ਦੀ ਜਾਨ ਬਚਾਉਣ ਵਾਸਤੇ ਕੋਈ ਚਾਰਾ ਕਰੋ। ਏਸੇ ਵੇਲੇ ਹੀ ਇਹ ਖ਼ਬਰ ਆਈ ਕਿ ਅਬਦਾਲੀ ਚੜ੍ਹਾਈ ਕਰੀ ਆ ਰਿਹਾ ਹੈ। ਇਸ ਦੇ ਨਾਲ ਦਿੱਲੀ ਤੋਂ ਖ਼ਬਰ ਆਈ ਕਿ ਵਜ਼ੀਰ ਸਫ਼ਦਰ ਜੰਗ, ਸ਼ਾਹ ਨਵਾਜ਼ ਨੂੰ ਮੁਲਤਾਨ ਦਾ ਗਵਰਨਰ ਬਣਾ ਕੇ ਭੇਜ ਰਿਹਾ ਹੈ। ਇਨ੍ਹਾਂ ਖ਼ਬਰਾਂ ਦੀ ਰੌਸ਼ਨੀ ਵਿਚ ਦੀਵਾਨ ਕੌੜਾ ਮੱਲ ਨੇ ਮੀਰ ਮੰਨੂੰ ਨੂੰ ਸਲਾਹ ਦਿੱਤੀ ਕਿ ਰਾਮ ਰਾਉਣੀ ਦਾ ਘੇਰਾ ਚੁੱਕ ਕੇ ਸਿੰਘਾਂ ਨਾਲ ਸੁਲ੍ਹਾ ਕਰ ਕੇ ਆਉਣ ਵਾਲੀਆਂ ਔਕੜਾਂ ਵਿਚ ਇਨ੍ਹਾਂ ਦੀ ਮਦਦ ਹਾਸਲ ਕੀਤੀ ਜਾਵੇ। ਮੀਰ ਮਨੂੰ ਨੇ ਕੌੜਾ ਮੱਲ ਦੀ ਇਹ ਸਲਾਹ ਮੰਨ ਕੇ ਰਾਮ ਰਾਉਣੀ ਦਾ ਘੇਰਾ ਚੁੱਕ ਲਿਆ ਤੇ ਪਰਗਨਾ ਪੱਟੀ ਦੇ ਮਾਮਲੇ ਵਿਚੋਂ ਅੱਧਾ ਸਿੱਖਾਂ ਨੂੰ ਦੇਣਾ ਮੰਨ ਲਿਆ ਤੇ ਨਾਲ ਹੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੇ ਪੁਰਾਣੇ ਬਾਰਾਂ ਪਿੰਡਾਂ ਦਾ ਜ਼ਬਤ ਹੋਇਆ ਮਾਮਲਾ ਬਹਾਲ ਕਰ ਦਿੱਤਾ।

ਮਈ, 1749 ਵਿਚ ਸ਼ਾਹ ਨਵਾਜ਼ ਨੇ ਮੁਲਤਾਨ 'ਉੱਤੇ ਕਬਜ਼ਾ ਕਰ ਲਿਆ। ਉੱਧਰ ਮੀਰ ਮਨੂੰ ਨੇ ਸਿੱਖਾਂ ਦੇ ਹਮਦਰਦ ਤੇ ਸਿੱਖਾਂ ਵਿਚ ਮਿੱਠਾ ਮੱਲ ਦੇ ਨਾਂ ਨਾਲ ਪ੍ਰਸਿੱਧ ਦੀਵਾਨ ਕੌੜਾ ਮੱਲ ਰਾਹੀਂ ਸਿੱਖਾਂ ਦੀ ਮਦਦ ਹਾਸਲ ਕਰ ਲਈ। ਦਸ ਹਜ਼ਾਰ ਸਿੰਘ ਸਿਪਾਹੀ ਕੌੜਾ ਮੱਲ ਦੇ ਨਾਲ ਮੁਲਤਾਨ ਫ਼ਤਹਿ ਕਰਨ ਵਾਸਤੇ ਗਏ। ਸ. ਜੱਸਾ ਸਿੰਘ ਆਹਲੂਵਾਲੀਆ ਦੀ ਗੋਲੀ ਨਾਲ ਸ਼ਾਹ ਨਵਾਜ਼ ਮਾਰਿਆ ਗਿਆ।

ਸ ਜੱਸਾ ਸਿੰਘ ਇੱਛੋਗਿਲ ਉਪਰੋਕਤ ਜੰਗ ਸਮੇਂ ਬੀਮਾਰ ਹੋਣ ਕਰ ਕੇ ਪਿਛੇ ਗੜ੍ਹੀ ਰਾਮ ਰਾਉਣੀ ਵਿਖੇ ਹੀ ਰਿਹਾ। ਕੁੱਝ ਸਾਲਾਂ ਪਿੱਛੋਂ ਸ. ਜੱਸਾ ਸਿੰਘ ਨੇ ਗੜ੍ਹੀ ਰਾਮ ਰਾਉਣੀ ਨੂੰ ਨਵੇਂ ਸਿਰਿਓਂ ਬਣਵਾ ਕੇ ਇਸ ਦਾ ਨਾਮ 'ਰਾਮਗੜ੍ਹ' ਰੱਖਿਆ। ਕਿਲਾ 'ਰਾਮਗੜ੍ਹ' ਕਰ ਕੇ ਉਸ ਨੂੰ ਸ. ਜੱਸਾ ਸਿੰਘ ਰਾਮਗੜ੍ਹੀਆ ਆਖਿਆ ਜਾਣ ਲੱਗਾ ਤੇ ਮਿਸਲ ਸਾਂਘਣੀਆਂ ਦਾ ਨਾਂ ਸ. ਜੱਸਾ ਸਿੰਘ ਰਾਮਗੜ੍ਹੀਆ ਦੇ ਨਾਂ ਉੱਤੇ 'ਰਾਮਗੜ੍ਹੀਆ ਮਿਸਲ ਪ੍ਰਚਲਿਤ ਹੋ ਗਿਆ। ਸ. ਜੱਸਾ ਸਿੰਘ ਦੇ ਆਪਣੇ ਨਾਂ ਨਾਲ

'ਰਾਮਗੜ੍ਹੀਆ' ਲਾਉਣ ਤੋਂ ਬਾਅਦ ਸਮੂਹ ਤਰਖਾਣ - ਸਿੱਖ ਆਪਣੇ ਆਪ ਨੂੰ ਰਾਮਗੜ੍ਹੀਆ ਸਿੱਖ ਅਖਵਾ ਕੇ ਮਾਣ ਮਹਿਸੂਸ ਕਰਨ ਲੱਗੇ।

ਸ. ਜੈ ਸਿੰਘ ਪਠਾਣਾਂ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ ਤੇ ਬਾਕੀ ਚਾਰ ਭਰਾ (ਸ. ਜੱਸਾ ਸਿੰਘ, ਸ. ਖੁਸ਼ਹਾਲ ਸਿੰਘ , ਸ. ਮਾਲੀ ਸਿੰਘ, ਸ. ਤਾਰਾ ਸਿੰਘ) ਰਾਮਗੜ੍ਹੀਏ ਮਸ਼ਹੂਰ ਹੋਏ।

ਜਿਸ ਸਮੇਂ ਬੁੱਢਾ ਦਲ ਅਤੇ ਤਰਨਾ ਦਲ ਬਣੇ ਤਾਂ ਰਾਮਗੜ੍ਹੀਏ ਸਰਦਾਰ ਤਰੁਨਾ ਦਲ ਵਿਚ ਸ਼ਾਮਲ ਹੋ ਗਏ। ਕਸੂਰ ਦੇ ਹਾਕਮ ਉਸਮਾਨ ਖ਼ਾਂ ਨੇ ਇਕ ਪੰਡਤ ਦੀ ਪਤਨੀ ਖੋਹ ਲਈ। ਉਸ ਨੇ ਅੰਮ੍ਰਿਤਸਰ ਪਹੁੰਚ ਕੇ ਸਿੱਖਾਂ ਸਾਹਮਣੇ ਫ਼ਰਿਆਦ ਕੀਤੀ। ਤਰੁਨਾ ਦਲ ਨੇ ਉਸ ਉੱਪਰ ਮਈ, 1763 ਵਿਚ ਹਮਲਾ ਕਰ ਦਿੱਤਾ ਜਿਸ ਦੇ ਸਿੱਟੇ ਵਜੋਂ ਉਸਮਾਨ ਖ਼ਾਂ ਕਤਲ ਹੋ ਗਿਆ। ਕਸੂਰ ਨੂੰ ਲੁੱਟਣ ਨਾਲ ਸਿੱਖਾਂ ਦੇ ਲੱਖਾਂ ਰੁਪਏ ਦਾ ਧਨ ਮਾਲ ਹੱਥ ਲਗਿਆ। ਰਾਮਗੜ੍ਹੀਏ ਤੇ ਕਨ੍ਹਈਏ ਉਸ ਵੇਲੇ ਇਕੱਠੇ ਰਹਿੰਦੇ ਸਨ ਤੇ ਲੁੱਟਮਾਰ ਦੇ ਮਾਲ ਨੂੰ ਆਪੋ ਵਿਚ ਬਰਾਬਰ ਵੰਡ ਲੈਂਦੇ ਸਨ। ਉਪਰੋਕਤ ਲੁੱਟਮਾਰ ਸਮੇਂ ਕਸੂਰ ਦੇ ਪ੍ਰਸਿੱਧ ਧਨਾਢ ਦਿਲੇ ਰਾਮ ਦੇ ਪੋਤਰੇ ਹਿਰਦੇ ਰਾਮ ਕੋਲੋਂ ਸ. ਮਾਲੀ ਸਿੰਘ (ਜੱਸਾ ਸਿੰਘ ਦੇ ਭਾਈ) ਨੇ ਪੰਜਾਹ ਲੱਖ ਦਾ ਮਾਲ ਲੁੱਟਿਆ। ਕਨ੍ਹਈਆ ਨੂੰ ਪਤਾ ਲੱਗਾ ਤਾਂ ਉਨ੍ਹਾਂ ਕੀਤੇ ਹੋਏ ਵਾਅਦੇ ਮੁਤਾਬਕ ਸ. ਮਾਲੀ ਸਿੰਘ ਕੋਲੋਂ ਉਸ ਧਨ ਵਿਚੋਂ ਅੱਧ ਮੰਗਿਆ। ਸ. ਮਾਲੀ ਸਿੰਘ ਨੇ ਹਿੱਸਾ ਦੇਣੋਂ ਇਨਕਾਰ ਕੀਤਾ ਤਾਂ ਦੋਵੇਂ ਧਿਰਾਂ ਲੜਨ ਮਰਨ ਲਈ ਤਿਆਰ ਹੋ ਗਈਆਂ। ਸ. ਚੜ੍ਹਤ ਸਿੰਘ ਸ਼ੁਕਰਚੱਕੀਏ ਨੇ ਵਿਚ ਪੈ ਕੇ ਕੁੱਝ ਹਿੱਸਾ ਕਨ੍ਹਈਆਂ ਨੂੰ ਦੁਆ ਕੇ ਦੋਹਾਂ ਧਿਰਾਂ ਦੀ ਸੁਲ੍ਹਾ ਕਰਵਾ ਦਿੱਤੀ ਪਰ ਦਿਲਾਂ ਵਿਚ ਬੀਜੇ ਗਏ ਨਫ਼ਰਤ ਦੇ ਬੀਜ ਜੜ੍ਹਾਂ ਲਾ ਚੁੱਕੇ ਸਨ ਜੋ ਬਾਅਦ ਵਿਚ ਦੋਨਾਂ ਮਿਸਲਾਂ ਦੀਆਂ ਲੜਾਈਆਂ ਦਾ ਕਾਰਨ ਬਣਦੇ ਰਹੇ।

ਸੰਨ 1764 ਵਿਚ ਜ਼ੈਨ ਖ਼ਾਂ ਨੂੰ ਮਾਰ ਕੇ ਸਿੱਖਾਂ ਨੇ ਸੂਬਾ ਸਰਹਿੰਦ ਵੰਡਿਆ ਤਾਂ ਰਾਮਗੜ੍ਹੀਏ ਸਰਦਾਰਾਂ ਨੇ ਉਸ ਵਿਚੋਂ ਇਲਾਕਾ ਨਾ ਮੱਲਿਆ ਸਗੋਂ ਉਨ੍ਹਾਂ ਰਿਆੜਕੀ ਤੇ ਬਿਆਸ ਦੇ ਦੋਹੀਂ-ਪਾਸੀਂ ਇਲਾਕਾ ਆਣ ਮੱਲਿਆ। ਸੰਨ 1769 ਵਿਚ ਉਨ੍ਹਾਂ ਦੇ ਕਬਜ਼ੇ ਵਿਚ 10 ਲੱਖ ਦਾ ਇਲਾਕਾ ਸੀ ਜਿਸ ਦਾ ਵੇਰਵਾ ਇਉਂ ਹੈ : ਮਿਆਣੀ, ਸਿਹਰੀ, ਮੁਰਾਲਾ, ਉੜਮੁੜ ਟਾਂਡਾ, ਮੋਘੋਵਾਲ, ਮਨੀਵਾਲ, ਦਬਵਨ, ਝੋੜਾ, ਮੁਕੰਦਪੁਰ, ਸਰੀਹਾ, (ਦੁਆਬ/ਜਲੰਧਰ ਵਿਚ) ਬਟਾਲਾ, ਦੀਨਾ ਨਗਰ, ਕਲਾਨੌਰ, ਕਾਦੀਆਂ, ਸ੍ਰੀ ਹਰਿਗੋਬਿੰਦਪੁਰਾ, ਮੱਤੇਵਾਲ, ਘੁਮਾਣ ਆਦਿ (ਬਾਰੀ ਦੁਆਬ ਵਿਚ)। ਇਹ ਦਸ ਹਜ਼ਾਰ ਫ਼ੌਜ ਮੈਦਾਨ ਵਿਚ ਲੈ ਜਾ ਸਕਦੇ ਸਨ।

ਬਾਅਦ ਵਿਚ ਰਾਮਗੜ੍ਹੀਆ ਭਰਾਵਾਂ ਨੇ ਆਪੋ ਵਿਚ ਇਲਾਕੇ ਵੰਡ ਲਏ। ਬਟਾਲੇ ਦਾ ਇਲਾਕਾ ਸ. ਮਾਲੀ ਸਿੰਘ ਨੂੰ ਕਲਾਨੌਰ ਦਾ ਇਲਾਕਾ ਸ.ਤਾਰਾ ਸਿੰਘ ਨੂੰ ਦੇ ਕੇ ਬਾਕੀ ਇਲਾਕਾ ਸ. ਜੱਸਾ ਸਿੰਘ ਨੇ ਆਪਣੇ ਕੋਲ ਰੱਖ ਲਿਆ।

ਸੰਨ 1770 ਵਿਚ ਜੱਸਵਾਂ, ਨੂਰਪੁਰ, ਚੰਬਾ, ਹਰੀਪੁਰ, ਕਟੋਚ ਆਦਿ ਦੇ ਰਾਜਿਆਂ ਨੇ ਰਾਮਗੜ੍ਹੀਆਂ ਦੀ ਈਨ ਮੰਨ ਕੇ ਸਾਲਾਨਾ ਖ਼ਰਾਜ ਦੇਣਾ ਪਰਵਾਨ ਕਰ ਲਿਆ। ਸ. ਜੱਸਾ ਸਿੰਘ ਰਾਮਗੜ੍ਹੀਆ ਨੇ ਇਨ੍ਹਾਂ ਪਹਾੜੀ ਇਲਾਕਿਆਂ ਦੀ ਰਾਖੀ ਲਈ ਕਿਲਾ ਹਲਵਾਰਾ ਬਣਾ ਕੇ ਸ.ਮਾਲੀ ਸਿੰਘ ਨੂੰ ਚਾਰ ਹਜ਼ਾਰ ਫ਼ੌਜ ਸਮੇਤ ਇਥੋਂ ਦਾ ਹਾਕਮ ਬਣਾ ਦਿੱਤਾ ਪਰ 1775 ਈ. ਵਿਚ ਸ. ਜੈ ਸਿੰਘ ਕਨ੍ਹਈਆ ਨੇ ਇਨ੍ਹਾਂ ਪਹਾੜੀ ਰਿਆਸਤਾਂ ਤੋਂ ਰਾਮਗੜ੍ਹੀਆਂ ਦੀ ਸਰਦਾਰੀ ਤੋੜ ਕੇ ਆਪਣੀ ਹਕੂਮਤ ਕਾਇਮ ਕਰ ਲਈ।

ਰਾਮਗੜ੍ਹੀਆਂ ਦੀ ਕਨ੍ਹਈਆਂ ਅਤੇ ਆਹਲੂਵਾਲੀਆਂ ਨਾਲ ਲੜਾਈ ਨਿੱਤ ਦਾ ਕੰਮ ਬਣ ਗਈ ਸੀ। ਸੰਨ 1775 ਵਿਚ ਬਿਆਸ ਕੰਢੇ ਪਿੰਡ ਜ਼ਹੂਰਾ ਕੋਲ ਸ. ਜੱਸਾ ਸਿੰਘ ਰਾਮਗੜ੍ਹੀਆ ਤੇ ਸ. ਜੱਸਾ ਸਿੰਘ ਆਹਲੂਵਾਲੀਆ ਵਿਚਕਾਰ ਯੁੱਧ ਛਿੜ ਪਿਆ। ਸ. ਜੱਸਾ ਸਿੰਘ ਰਾਮਗੜ੍ਹੀਆ ਗੋਲੀ ਨਾਲ ਜ਼ਖ਼ਮੀ ਹੋ ਕੇ ਮੈਦਾਨ ਛੱਡ ਆਇਆ ਤੇ ਸ. ਆਹਲੂਵਾਲੀਆ ਨੇ ਪਿੰਡ ਜ਼ਹੂਰਾ, ਸ. ਬਘੇਲ ਸਿੰਘ ਮਿਸਲ ਕਰੋੜਾ ਸਿੰਘੀਆਂ ਨੂੰ ਦੇ ਦਿੱਤਾ। ਇਸ ਗੱਲ ਤੋਂ ਵੱਟ ਖਾ ਕੇ 1776 ਈ. ਵਿਚ ਅਚਲ ਸਾਹਿਬ ਵਿਖੇ ਇਸ਼ਨਾਨ ਕਰਨ ਗਏ ਸ. ਜੱਸਾ ਸਿੰਘ ਆਹਲੂਵਾਲੀਆ ਨੂੰ, ਰਾਮਗੜ੍ਹੀਏ ਭਰਾਵਾਂ (ਸ. ਤਾਰਾ ਸਿੰਘ, ਸ. ਮਾਲੀ ਸਿੰਘ, ਸ. ਖੁਸ਼ਹਾਲ ਸਿੰਘ) ਨੇ ਜ਼ਖ਼ਮੀ ਕਰ ਕੇ ਗ੍ਰਿਫ਼ਤਾਰ ਕਰ ਲਿਆ। ਇਸ ਉਪਰੰਤ ਉਸ ਨੂੰ ਪਾਲਕੀ ਵਿਚ ਪਾ ਕੇ ਸ੍ਰੀ ਹਰਿਗੋਬਿੰਦਪੁਰ ਲੈ ਗਏ ਜੋ ਰਾਮਗੜ੍ਹੀਆਂ ਦੀ ਰਾਜਧਾਨੀ ਸੀ ਪਰ ਉਸ ਦਾ ਨਿਰਾਦਰ ਕਰਨ ਦੀ ਬਜਾਏ, ਸ. ਜੱਸਾ ਸਿੰਘ ਰਾਮਗੜ੍ਹੀਆ ਆਦਰ ਨਾਲ ਪੇਸ਼ ਆਇਆ ਤੇ ਸਤਿਕਾਰ ਵਜੋਂ ਆਹਲੂਵਾਲੀਏ ਸਰਦਾਰ ਨੂੰ ਘੋੜਾ, ਦੁਸ਼ਾਲੇ ਆਦਿ ਦੇ ਕੇ ਉਸ ਦੀ ਰਾਜਧਾਨੀ ਫਤਹਿਆਬਾਦ ਪਹੁੰਚਾ ਦਿੱਤਾ।

ਰਾਮਗੜ੍ਹੀਆ ਮਿਸਲ ਦੀ ਵਧਦੀ ਹੋਈ ਤਾਕਤ ਨੂੰ ਢਹਿ-ਢੇਰੀ ਕਰਨ ਲਈ 1776 ਈ. ਵਿਚ, ਸ. ਜੈ ਸਿੰਘ, ਸ. ਹਕੀਕਤ ਸਿੰਘ ਤੇ ਸ. ਗੁਰਬਖ਼ਸ਼ ਸਿੰਘ ਕਨ੍ਹਈਏ, ਸ. ਜੱਸਾ ਸਿੰਘ ਆਹਲੂਵਾਲੀਆ, ਸ. ਮਹਾਂ ਸਿੰਘ ਸ਼ੁਕਰਚੱਕੀਆ ਤੇ ਰਾਜਾ ਸੰਸਾਰ ਚੰਦ ਆਦਿ ਨੇ ਰਲ ਕੇ ਰਾਮਗੜ੍ਹੀਏ ਸਰਦਾਰਾਂ ਉੱਤੇ ਹੱਲਾ ਬੋਲ ਦਿੱਤਾ। ਸ੍ਰੀ ਹਰਿਗੋਬਿੰਦਪੁਰਾ, ਕਲਾਨੌਰ ਤੇ ਬਟਾਲਾ ਵਿਖੇ ਬੜੀਆਂ ਸਖ਼ਤ ਲੜਾਈਆਂ ਹੋਈਆਂ ਪਰ ਇਕੱਠੇ ਹੋਏ ਅਨੇਕਾਂ ਵਿਰੋਧੀਆਂ ਦੇ ਸਾਹਮਣੇ ਇਕੱਲੇ ਰਾਮਗੜ੍ਹੀਏ ਟਿਕ ਨਾ ਸਕੇ ਤੇ ਆਪਣਾ ਇਲਾਕਾ ਛੱਡ ਕੇ ਹਿਸਾਰ ਨੂੰ ਚਲੇ ਗਏ। ਇਸ ਯੁੱਧ ਵਿਚ ਸ. ਤਾਰਾ ਸਿੰਘ ਰਾਮਗੜ੍ਹੀਆ ਮਾਰਿਆ ਗਿਆ ਅਤੇ ਸ. ਜੱਸਾ ਸਿੰਘ ਦਾ ਇਕ ਹੋਰ ਭਰਾ ਸ. ਖੁਸ਼ਹਾਲ ਸਿੰਘ ਰਾਮਗੜ੍ਹੀਆ ਸਖ਼ਤ ਜ਼ਖਮੀ ਹੋ ਗਿਆ।

ਹਿਸਾਰ ਦੇ ਇਲਾਕੇ ਵਿਚ ਪਹੁੰਚ ਕੇ ਰਾਮਗੜ੍ਹੀਏ ਸਰਦਾਰ ਲੁੱਟਮਾਰ ਕਰ ਕੇ ਆਪਣਾ ਗੁਜ਼ਾਰਾ ਕਰਨ ਲੱਗੇ। ਸ. ਜੱਸਾ ਸਿੰਘ ਨੇ ਹਿਸਾਰ ਦੇ ਹਾਕਮ ਨੂੰ ਕਤਲ ਕਰ ਕੇ ਉਸ ਪਾਸੋਂ ਇਕ ਪੰਡਿਤ ਦੀਆਂ ਜਬਰੀ ਉਧਾਲੀਆਂ ਹੋਈਆਂ ਲੜਕੀਆਂ ਛੁਡਾਈਆਂ। ਉਸ ਨੇ ਮੇਰਠ ਤੱਕ ਧਾਵਾ ਬੋਲ ਕੇ ਨਜ਼ਰਾਨਾ ਲਿਆ ਤੇ ਇਕ ਵਾਰੀ ਦਿੱਲੀ ਤੇ ਹਮਲਾ ਕਰਕੇ ਮੁਗਲਾਂ ਦੀਆਂ ਚਾਰ ਤੋਪਾਂ ਖੋਹ ਲਿਆਇਆ।

ਜੰਮੂ ਦੀ ਲੁੱਟ ਦੇ ਵੰਡ-ਵੰਡਾਰੇ ਤੋਂ ਸ਼ੁਕਰਚੱਕੀਆਂ ਤੇ ਕਨ੍ਹਈਆਂ ਵਿਚ ਅਣ-ਬਣ ਹੋ ਗਈ (1782)। ਸ. ਮਹਾਂ ਸਿੰਘ ਸ਼ੁਕਰਚੱਕੀਏ ਨੇ ਸ. ਜੱਸਾ ਸਿੰਘ ਰਾਮਗੜ੍ਹੀਏ ਨੂੰ ਬੁਲਾਵਾ ਭੇਜਿਆ, ''ਮੈਂ ਤੁਹਾਡੇ ਇਲਾਕੇ ਵਾਪਸ ਕਰਾਉਣ ਵਿਚ ਮਦਦ

ਕਰ ਸਕਦਾ ਹਾਂ।'' ਇਹ ਸੁਨੇਹਾ ਮਿਲਦਿਆਂ ਹੀ ਰਾਮਗੜ੍ਹੀਏ ਧਾਈ ਕਰ ਕੇ ਆਏ।

ਸੰਨ 1784 ਵਿਚ ਸ. ਜੱਸਾ ਸਿੰਘ ਰਾਮਗੜ੍ਹੀਏ, ਸ. ਮਹਾਂ ਸਿੰਘ ਸ਼ੁਕਰਚੱਕੀਏ ਤੇ ਰਾਜਾ ਸੰਸਾਰ ਚੰਦ ਨੇ ਮਿਲ ਕੇ ਕਨ੍ਹੱਈਆਂ ਤੇ ਹਮਲਾ ਕਰ ਦਿੱਤਾ। ਅਚਲ ਦੇ ਕੋਲ ਸਖ਼ਤ ਲੜਾਈ ਹੋਈ। ਸ. ਜੈ ਸਿੰਘ ਕਨ੍ਹਈਆ ਦਾ ਪੁੱਤਰ ਸ. ਗੁਰਬਖਸ਼ ਸਿੰਘ ਯੁੱਧ ਮੈਦਾਨ ਵਿਚ ਮਾਰਿਆ ਗਿਆ। ਕਨ੍ਹਈਏ ਹਾਰ ਗਏ ਤੇ ਰਾਮਗੜ੍ਹੀਏ ਸਰਦਾਰਾਂ ਨੇ ਆਪਣੇ ਇਲਾਕੇ ਉੱਤੇ ਕਬਜ਼ਾ ਕਰ ਲਿਆ। ਕਾਂਗੜਾ ਰਾਜਾ ਸੰਸਾਰ ਚੰਦ ਨੂੰ ਮਿਲ ਗਿਆ।

ਕਨ੍ਹਈਆਂ ਤੇ ਰਾਮਗੜ੍ਹੀਆਂ ਦੀ ਦੁਸ਼ਮਣੀ ਖ਼ਤਮ ਨਾ ਹੋਈ। ਸ. ਜੱਸਾ ਸਿੰਘ ਰਾਮਗੜ੍ਹੀਆ ਆਏ ਦਿਨ ਸਰਦਾਰਨੀ ਸਦਾ ਕੌਰ ਕਨ੍ਹਈਆ ਦੇ ਇਲਾਕੇ ਉੱਤੇ ਹਮਲਾ ਕਰਦਾ ਰਹਿੰਦਾ। ਸੰਨ 1796 ਵਿਚ ਸਦਾ ਕੌਰ ਨੇ (ਮਹਾਰਾਜਾ) ਰਣਜੀਤ ਸਿੰਘ ਦੀ ਮਦਦ ਨਾਲ ਬਿਆਸ ਦੇ ਕੰਢੇ ਕਿਲਾ ਮਿਆਣੀ ਵਿਚ ਸ. ਜੱਸਾ ਸਿੰਘ ਨੂੰ ਘੇਰਾ ਪਾ ਲਿਆ ਪਰ ਦਰਿਆ ਵਿਚ ਹੜ੍ਹ ਆ ਜਾਣ ਦੇ ਕਾਰਨ ਬਿਨਾਂ ਕਿਸੇ ਫ਼ੈਸਲੇ ਦੇ ਹੀ ਘੇਰਾ ਚੁੱਕ ਲਿਆ।

ਭਸੀਨ ਦੀ ਜੰਗ ਸਮੇਂ ਰਾਮਗੜ੍ਹੀਏ ਸਰਦਾਰ ਵੀ ਮਹਾਰਾਜਾ ਰਣਜੀਤ ਸਿੰਘ ਦੇ ਵਿਰੋਧੀ ਧੜੇ ਵਿਚ ਸਨ। ਏਸੇ ਸਾਲ ਦੇ ਅੰਤ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਰਾਮਗੜ੍ਹੀਆਂ ਉੱਤੇ ਹਮਲਾ ਕਰ ਦਿੱਤਾ ਤੇ ਬਟਾਲੇ ਦੀ ਲੜਾਈ ਵਿਚ ਰਾਮਗੜ੍ਹੀਏ ਸਰਦਾਰ ਹਾਰ ਗਏ। ਉਨ੍ਹਾਂ ਦਾ ਬਹੁਤ ਸਾਰਾ ਇਲਾਕਾ ਸਰਦਾਰਨੀ ਸਦਾ ਕੌਰ ਦੇ ਕਬਜ਼ੇ ਵਿਚ ਆ ਗਿਆ। ਇਸ ਪਿੱਛੋਂ ਮਿਸਲ ਰਾਮਗੜ੍ਹੀਆ ਅਸਲੋਂ ਹੀ ਕਮਜ਼ੋਰ ਹੋ ਗਈ।

ਸਰਦਾਰ ਜੱਸਾ ਸਿੰਘ ਰਾਮਗੜ੍ਹੀਆ 1803 ਈ. ਵਿਚ ਸਵਰਗਵਾਸ ਹੋ ਗਿਆ ਤਾਂ ਉਸ ਦਾ ਲੜਕਾ ਸ. ਜੋਧ ਸਿੰਘ ਮਿਸਲ ਦਾ ਮੁਖੀ ਬਣਿਆ। ਉਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਨੌਕਰੀ ਕਰ ਲਈ। ਸ਼ੇਰੇ-ਪੰਜਾਬ ਉਸ ਦੀ ਬੜੀ ਇੱਜ਼ਤ ਕਰਦਾ ਸੀ ਤੇ ਉਸ ਨੂੰ ਸਤਿਕਾਰ ਵਜੋਂ ਬਾਬਾ ਜੀ ਕਿਹਾ ਕਰਦਾ ਸੀ।

ਸੰਨ 1815 ਵਿਚ ਸ. ਜੋਧ ਸਿੰਘ ਚਲਾਣਾ ਕਰ ਗਿਆ ਤਾਂ ਉਸ ਦੇ ਵਾਰਸ ਪਿੱਛੋਂ ਆਪੋ ਵਿਚ ਲੜਣ ਝਗੜਨ ਲੱਗ ਪਏ। ਮਹਾਰਾਜਾ ਰਣਜੀਤ ਸਿੰਘ ਨੇ ਰਾਮਗੜ੍ਹੀਆ ਮਿਸਲ ਦਾ ਸਾਰਾ ਇਲਾਕਾ ਜ਼ਬਤ ਕਰਕੇ ਸ. ਜੋਧ ਸਿੰਘ ਦੀ ਵਿਧਵਾ, ਸ. ਵੀਰ ਸਿੰਘ (ਸ. ਜੋਧ ਸਿੰਘ ਦਾ ਭਾਈ) ਤੇ ਦੀਵਾਨ ਸਿੰਘ (ਸ. ਤਾਰਾ ਸਿੰਘ ਦਾ ਪੁੱਤਰ) ਨੂੰ ਜਾਗੀਰ ਦੇ ਦਿੱਤੀ। ਇਸ ਤਰ੍ਹਾਂ ਨਾਲ ਇਹ ਮਿਸਲ ਬੀਤੇ ਦੀ ਕਹਾਣੀ ਬਣ ਕੇ ਰਹਿ ਗਈ।

ਹ.ਪੁ.–ਸਿ.ਮਿ.- ਸੋਹਣ ਸਿੰਘ ਸੀਤਲ ; ਹਿ. ਸਿ.-ਕਨਿੰਘਮ; ਹਿ.ਸਿ-ਗੁਪਤਾ; ਹਿ. ਸਿ-ਖੁਸ਼ਵੰਤ ਸਿੰਘ ; ਮ.ਕੋ.;ਪੰ.ਇ.-ਡਾ. ਭਗਤ ਸਿੰਘ; ਰਾਜ ਖ਼ਾਲਸਾ–ਗਿਆਨੀ ਗਿਆਨ ਸਿੰਘ; ਪੰਥ ਪ੍ਰਕਾਸ਼-ਗਿਆਨੀ ਗਿਆਨ ਸਿੰਘ; ਹਿ.ਪੰ. -ਲਤੀਫ਼

**ਰਾਮ ਚੰਦ** : ਇਸ ਸੁਤੰਤਰਤਾ ਸੰਗਰਾਮੀ ਦਾ ਗ਼ਦਰ ਪਾਰਟੀ ਦੀਆਂ ਕਾਰਵਾਈਆਂ ਵਿਚ ਅਹਿਮ ਰੋਲ ਮੰਨਿਆ ਜਾਂਦਾ ਹੈ। ਲਾਲਾ ਹਰਦਿਆਲ ਦੇ ਅਮਰੀਕਾ ਚਲੇ ਜਾਣ ਤੋਂ ਬਾਅਦ ਭਾਈ ਸੰਤੋਖ ਸਿੰਘ ਨੂੰ ਜਨਰਲ ਸਕੱਤਰ ਅਤੇ ਸ੍ਰੀ ਸੋਹਨ ਸਿੰਘ ਭਕਨਾ ਨੂੰ ਗ਼ਦਰ ਪਾਰਟੀ ਦਾ ਪ੍ਰਧਾਨ ਚੁਣਿਆ ਗਿਆ ਤੇ ਪੰਡਤ ਰਾਮਚੰਦ ਨੂੰ 'ਗ਼ਦਰ' ਅਖ਼ਬਾਰ ਦਾ ਸੰਪਾਦਕ ਬਣਾਇਆ ਗਿਆ।

ਪੰਡਿਤ ਰਾਮ ਚੰਦ ਜੋ ਪਾਰਟੀ ਦਾ ਸਾਧਾਰਣ ਅਹੁਦੇਦਾਰ ਵੀ ਨਹੀਂ ਸੀ, ਗ਼ਦਰ ਪਾਰਟੀ ਦਾ ਕਰਤਾ ਧਰਤਾ ਕਿਵੇਂ ਬਣ ਗਿਆ, ਇਹ ਬੜੀ ਹੈਰਾਨੀ ਦੀ ਗੱਲ ਸੀ। ਇੰਜ ਲਗਦਾ ਹੈ ਕਿ ਜਦੋਂ ਇਸ ਪਾਰਟੀ ਦੇ ਸਾਰੇ ਮਹੱਤਵਪੂਰਨ ਕਾਰਜਕਰਤਾ ਹਿੰਦ ਅਤੇ ਸਿਆਮ ਆਦਿ ਦੀਆਂ ਗ਼ਦਰੀ ਮੁਹਿੰਮਾਂ ਉੱਤੇ ਅਮਰੀਕਾ ਤੋਂ ਬਾਹਰ ਜਾ ਚੁਕੇ ਸਨ ਉਸ ਸਮੇਂ ਇਸ ਦੀ ਵਾਗਡੋਰ ਰਾਮ ਚੰਦ ਦੇ ਹੱਥ ਆਈ। ਸੰਨ 1914 ਦੇ ਅਖ਼ੀਰ ਵਿਚ ਭਾਈ ਭਗਵਾਨ ਸਿੰਘ ਸਾਨ-ਫ੍ਰਾਂਸਿਸਕੋ ਤੋਂ ਰਵਾਨਾ ਹੋ ਚੁੱਕੇ ਸਨ। ਭਾਈ ਸੰਤੋਖ ਸਿੰਘ ਨੂੰ ਭਾਈ ਭਗਵਾਨ ਸਿੰਘ ਨੇ ਸਿਆਮ ਭੇਜਿਆ ਹੋਇਆ ਸੀ। 1914 ਤੋਂ ਪਹਿਲੋਂ ਇਹ ਸਭ ਅਮਰੀਕਾ ਤੋਂ ਜਾ ਚੁਕੇ ਸਨ। ਗ਼ਦਰ ਪਾਰਟੀ ਦੇ ਪੁਰਾਣੇ ਅਹੁਦੇਦਾਰਾਂ ਵਿਚੋਂ ਸਿਰਫ਼ ਸ੍ਰੀ ਮੁਨਸ਼ੀ ਰਾਮ ਜੋ ਪਾਰਟੀ ਕਾਇਮ ਹੋਣ ਵੇਲੇ ਤੋਂ ਮੀਤ ਸਕੱਤਰ ਚਲਿਆ ਆ ਰਿਹਾ ਸੀ, ਯੁਗੰਤਰ ਆਸ਼ਰਮ ਵਿਚ ਇਕੱਲੇ ਹੀ ਰਹਿ ਗਏ ਸਨ। ਜਨਵਰੀ, 1915 ਵਿਚ ਉਹ ਵੀ ਪੰਡਿਤ ਰਾਮ ਚੰਦ ਨਾਲ ਲੜ ਕੇ ਆਸ਼ਰਮ ਛੱਡ ਗਿਆ ਅਰਥਾਤ ਜਨਵਰੀ, 1915 ਤਕ ਪੰਡਿਤ ਰਾਮ ਚੰਦ ਦਾ ਪਾਰਟੀ ਵਿਚ ਜ਼ੋਰ ਇੰਨਾ ਪੈ ਚੁੱਕਾ ਸੀ ਕਿ ਜ਼ਾਤੀ ਝਗੜਿਆਂ ਕਾਰਣ ਪਾਰਟੀ ਦੇ ਪੁਰਾਣੇ ਵਰਕਰਾਂ ਨੂੰ ਆਸ਼ਰਮ ਛੱਡ ਕੇ ਚਲੇ ਜਾਣ ਲਈ ਮਜਬੂਰ ਹੋਣਾ ਪਿਆ। ਮੁਣਸ਼ੀ ਰਾਮ ਵਿਚਾਰਾਂ ਦੇ ਮਤਭੇਦ ਕਾਰਨ ਹੀ ਪਾਰਟੀ ਤੋਂ ਅਲੱਗ ਹੋਇਆ। ਇਸ ਲਈ ਉਹ ਆਸ਼ਰਮ ਛੱਡਣ ਪਿੱਛੋਂ ਵੀ ਪਾਰਟੀ ਦਾ ਵਫ਼ਾਦਾਰ ਰਿਹਾ। ਪੰਡਿਤ ਰਾਮ ਚੰਦ ਗ਼ਦਰ ਪਾਰਟੀ ਦਾ ਕੇਵਲ ਆਗੂ ਹੀ ਨਹੀਂ ਬਲਕਿ ਇਸ ਦਾ ਕੰਟਰੋਲ ਜਾਂ ਡਿਕਟੇਟਰ ਬਣ ਗਿਆ। ਇਸ ਨੂੰ ਇਸ ਦੀ ਗੱਦੀ ਤੋਂ ਨਹੀਂ ਸੀ ਹਿਲਾਇਆ ਜਾ ਸਕਦਾ। ਜਰਮਨੀ ਦੇ ਬਦੇਸ਼ੀ ਮਹਿਕਮੇ ਦੇ ਇਕ ਵੱਡੇ ਕਰਮਚਾਰੀ ਹੈਰ ਵੌਨ ਵੀਜ਼ਨਰੌਂਕ ਨੇ ਆਖਿਆ ਸੀ ਕਿ ਰਾਮ ਚੰਦ ਦੀਆਂ ਸਾਨ ਫ੍ਰਾਂਸਿਸਕੋ ਵਿਖੇ ਕਾਰਵਾਈਆਂ ਵੀ ਤਸੱਲੀਬਖ਼ਸ਼ ਨਹੀਂ ਸਨ। ਮਿਸ਼ਨ ਬੈਂਕ ਵਿਚ ਹਿੰਦੁਸਤਾਨੀਆਂ ਦੇ ਤਿੰਨ ਖਾਤੇ ਸਨ, ਪੌਜ਼ੇਟਿਵ ਕੌਸਟ ਹਿੰਦੁਸਤਾਨੀ ਐਸੋਸੀਏਸ਼ਨ, ਯੁਗੰਤਰ ਆਸ਼ਰਮ ਦੇ ਨਾਂ ਅਤੇ ਪੰਡਤ ਰਾਮ ਚੰਦ ਦੇ ਆਪਣੇ ਨਾਂ। ਪਾਰਟੀ ਦੇ ਇਕ ਵਰਕਰ ਹਰਚਰਨ ਦਾਸ ਨੇ ਆਪਣੀ ਗਵਾਹੀ ਵਿਚ ਦੱਸਿਆ ਕਿ ਦੋ ਵੱਖਰੇ-ਵੱਖਰੇ ਫੰਡ ਰੱਖੇ ਜਾਂਦੇ ਸਨ। ਇਕ ਫੰਡ ਆਸ਼ਰਮ ਅਤੇ ਅਖ਼ਬਾਰ ਦੇ ਖ਼ਰਚੇ ਚਲਾਉਣ ਲਈ ਜਿਸ ਦੇ ਹਿਸਾਬ ਦੀ ਮਾਸਕ ਰਿਪੋਟ ਭੇਜੀ ਜਾਂਦੀ ਸੀ, ਦੂਸਰਾ ਕੌਮੀ ਫੰਡ ਜੋ ਪੰਡਿਤ ਰਾਮ ਚੰਦ ਦੀ ਜੇਬ ਵਿਚ ਰਹਿੰਦਾ ਸੀ ਅਤੇ ਜਿਸ ਦਾ ਪੰਡਤ ਰਾਮ ਚੰਦ ਅਤੇ ਉਸ ਦੇ ਸਕੱਤਰ ਗੋਧਾਰਾਮ ਬਿਨਾਂ ਕੋਈ ਹਿਸਾਬ ਨਹੀਂ ਸੀ ਵੇਖ ਸਕਦਾ। ਅਮਰੀਕਾ ਵਿਰੁੱਧ ਕਾਰਵਾਈ ਦੀ ਰਿਪੋਟ ਵਿਚ ਲਿਖਿਆ ਸੀ ਕਿ ਪੰਡਤ ਰਾਮ ਚੰਦ ਨੇ ਜ਼ਾਤੀ ਫਾਇਦੇ ਉਠਾਉਣੇ ਸ਼ੁਰੂ ਕਰ ਦਿੱਤੇ ਸਨ। ਬਲਕਿ ਜਰਮਨ ਗੁੱਟ ਦੇ ਆਦਮੀ ਤਾਂ ਇਸ ਉੱਤੇ ਅੰਗਰੇਜ਼ਾਂ ਦਾ ਜਾਸੂਸ ਹੋਣ ਦਾ ਸ਼ੱਕ ਵੀ ਕਰਦੇ ਸਨ। ਵੌਨ ਗੋਲਟਜ਼ਰੀਅਮ ਅਤੇ ਸ੍ਰੀਮਤੀ ਲੀਊਹਾਸਰ ਨੇ ਪੰਡਿਤ ਰਾਮ ਚੰਦ ਨੂੰ ਉਸ ਦੀ ਗੱਦੀ ਤੋਂ ਉਤਾਰਨ ਲਈ ਲਾਲਾ ਹਰਦਿਆ ਜੋ ਉਸ ਸਮੇਂ ਕੁਸਤਨਤੂਨੀਆ ਵਿਚ ਸੀ, ਨੂੰ ਪ੍ਰੇਰਨ ਦੀ ਕੋਸ਼ਿਸ਼ ਕੀਤੀ ਪਰ ਉਹ ਅਸਮਰਥ ਰਹੇ। ਹਿੰਦ ਤੇ ਧੁਰ ਪੂਰਬ ਵਿਚ ਗ਼ਦਰ ਪਾਰਟੀ ਲਹਿਰ ਫ਼ੇਲ੍ਹ ਹੋ

ਜਾਣ ਪਿੱਛੋਂ ਜਦ ਭਾਈ ਭਗਵਾਨ ਸਿੰਘ ਅਤੇ ਭਾਈ ਸੰਤੋਖ ਸਿੰਘ ਅਮਰੀਕਾ ਵਾਪਸ ਆ ਗਏ ਤਾਂ ਰਾਮ ਚੰਦ ਨੇ ਉਨ੍ਹਾਂ ਨੂੰ ਪਾਰਟੀ ਵਿਚੋਂ ਕੱਢਣ ਦਾ ਐਲਾਨ ਕਰ ਦਿੱਤਾ। ਇਸ ਤਰ੍ਹਾਂ ਗ਼ਦਰ ਪਾਰਟੀ ਦੇ ਦੋ ਟੁਕੜੇ ਹੋ ਗਏ। ਪੰਡਿਤ ਰਾਮ ਚੰਦ ਕਸੂਰਵਾਰ ਸੀ ਜਾਂ ਨਹੀਂ, ਉਪਰੋਕਤ ਗੱਲਾਂ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਗ਼ਦਰ ਪਾਰਟੀ ਦੇ ਕੰਮ ਚਲਾਉਣ ਦੇ ਢੰਗ ਵਿਚ ਬਹੁਤ ਫ਼ਰਕ ਆ ਗਿਆ ਸੀ। ਗ਼ਦਰ ਪਾਰਟੀ ਦੀ ਨਿਯਮਕ ਬਣਤਰ ਵਿਚ ਭਾਵੇਂ ਫ਼ਰਕ ਸੀ ਜਾਂ ਨਹੀਂ ਪਰ ਇਸ ਦੀ ਜਥੇਬੰਦੀ ਦਾ ਪ੍ਰਬੰਧ ਰਾਮਚੰਦ ਜਾਂ ਇਸ ਦੇ ਆਪਣੇ ਆਦਮੀਆਂ ਦੇ ਹੱਥ ਚਲਾ ਗਿਆ ਸੀ। ਇਨ੍ਹਾਂ ਦਾ ਅਮਰੀਕਾ ਵਿਚ ਰਹਿਣ ਵਾਲੇ ਗ਼ਦਰ ਪਾਰਟੀ ਦੇ ਹਿੰਦੀ ਕਾਮਿਆਂ ਨਾਲ ਸਬੰਧ ਨਹੀਂ ਸੀ ਰਿਹਾ। ਇਸ ਦਾ ਇਕ ਕਾਰਨ ਜਰਮਨੀ ਵੱਲੋਂ ਮਿਲੀ ਖੁੱਲ੍ਹੀ ਸਹਾਇਤਾ ਵੀ ਸੀ ਕਿਉਂਕਿ ਹਿੰਦੀ ਕਾਮਿਆਂ ਕੋਲੋਂ ਚੰਦੇ ਇਕੱਠੇ ਕਰਨ ਦੀ ਮੁਹਥਾਜੀ ਨਹੀਂ ਸੀ ਰਹੀ। ਯੁਗੰਤਰ ਆਸ਼ਰਮ ਵਿਚ ਕੰਮ ਕਰਨ ਵਾਲਿਆਂ ਦੀ ਸਪਿਰਟ ਜਮਹੂਰੀ ਨਾ ਰਹੀ ਅਤੇ ਪੰਡਤ ਰਾਮ ਚੰਦ ਨੂੰ ਹੁਣ ਕਾਮਰੇਡ ਜਾਂ ਸਾਥੀ ਇਨਕਲਾਬੀ ਨਹੀਂ ਸਮਝਿਆ ਜਾਂਦਾ ਸੀ। ਹਿੰਦੁਸਤਾਨ ਵਿਚ ਗ਼ਦਰ ਦੇ ਫੇਲ੍ਹ ਹੋਣ ਦਾ ਅਮਰੀਕਾ ਵਿਚ ਗ਼ਦਰ ਪਾਰਟੀ ਉੱਤੇ ਬੜਾ ਮਾੜਾ ਅਸਰ ਪਿਆ। ਸਿਆਮ ਬਰਮਾ ਦੀ ਮੁਹਿੰਮ ਅਤੇ ਇਸ ਨਾਲ ਸਬੰਧਤ ਸਕੀਮਾਂ ਦੇ ਮੁਕੰਮਲ ਤੌਰ ਉੱਤੇ ਫੇਲ੍ਹੇ ਹੋ ਜਾਣ, ਜਰਮਨਾਂ ਦੇ ਐਲਾਨੀਆਂ ਹਿੰਦੁਸਤਾਨ ਦੇ ਸੰਗਰਾਮੀਆਂ ਨੂੰ ਹਥਿਆਰ ਦੇ ਸਕਣ ਦੀ ਅਸਮਰਥਾ ਪ੍ਰਗਟ ਕਰਨਾ ਅਤੇ ਯੂਰਪ ਦੇ ਜੰਗ ਦਾ ਪਾਸਾ ਪਲਟਣ ਨਾਲ, ਗ਼ਦਰੀ ਇਨਕਲਾਬੀਆਂ ਦੀਆਂ ਆਸਾਂ ਉੱਤੇ ਪਾਣੀ ਫਿਰ ਗਿਆ। ਰਹਿੰਦੀ ਖੂੰਹਦੀ ਕਸਰ ਯੁਗਤਰ ਆਸ਼ਰਮ ਦੇ ਗ਼ਦਰ ਪਾਰਟੀ ਲਹਿਰ ਦੇ ਅਸਲੀ ਸੋਮੇ, ਹਿੰਦੁਸਤਾਨੀ ਕਾਮਿਆਂ ਨਾਲੋਂ ਜੀਉਂਦੇ ਜਾਗਦੇ ਸਬੰਧ ਟੁੱਟ ਜਾਣ ਨਾਲ ਪੂਰੀ ਹੋ ਗਈ।

ਸਾਂ ਫ੍ਰਾਂਸਿਸਕੋ ਕੇਸ ਦੇ ਦੌਰਾਨ ਜਿਉਂ ਹੀ ਰਾਮਚੰਦ ਪਾਰਟੀ ਦੇ ਖਿਲਾਫ਼ ਗਵਾਹੀ ਦੇਣ ਲਈ ਬੋਲਣ ਲੱਗਾ ਤਾਂ ਇਕ ਇਨਕਲਾਬੀ ਸ੍ਰੀ ਰਾਮ ਸਿੰਘ ਨੇ ਉਸ ਨੂੰ ਕਚਹਿਰੀ ਵਿਚ ਗੋਲੀ ਮਾਰ ਦਿੱਤੀ ਕਿਉਂਕਿ ਇਹ ਵਿਚਾਰ ਕੀਤਾ ਜਾ ਰਿਹਾ ਸੀ ਕਿ ਇਹ ਪਾਰਟੀ ਦੇ ਸਾਰੇ ਭੇਦ ਖੋਲ੍ਹ ਦੇਵੇਗਾ। ਇਸ ਦੀ ਮੌਤ ਪਿੱਛੋਂ ਗ਼ਦਰ ਪਾਰਟੀ ਫਿਰ ਇਕ ਹੋ ਗਈ ਅਤੇ 1947 ਈ. ਤਕ ਪਾਰਟੀ ਦੇ ਤੌਰ ਤੇ ਸਰਗਰਮ ਰਹੀ।

ਹ.ਪੁ.–ਗਦਰ ਪਾਰਟੀ ਲਹਿਰ-ਜਗਜੀਤ ਸਿੰਘ : 585

**ਰਾਮ ਚੰਦਰ, ਭਗਵਾਨ** : ਸ੍ਰੀ ਰਾਮ ਚੰਦਰ ਜੀ ਨੂੰ ਭਾਰਤੀ ਪੁਰਾਣਾਂ ਅਨੁਸਾਰ ਵਿਸ਼ਨੂੰ ਦੇ ਚੌਵੀ ਅਵਤਾਰਾਂ ਵਿਚ ਗਿਣਿਆ ਜਾਂਦਾ ਹੈ। ਇਹ ਅਯੁੱਧਿਆ (ਉੱਤਰ ਪ੍ਰਦੇਸ਼) ਦੇ ਸੂਰਜ ਬੰਸੀ ਰਾਜਾ ਦਸ਼ਰਥ ਦੀ ਪਟਰਾਣੀ ਕੁਸ਼ੱਲਿਆ ਜੀ ਦੇ ਪੁੱਤਰ ਸਨ। ਦਸਮ ਗ੍ਰੰਥ ਵਿਚ ਸੰਕਲਿਤ 'ਰਾਮਾਵਤਾਰ' ਰਚਨਾ ਅਨੁਸਾਰ ਮਾਤਾ ਕੁਸ਼ੱਲਿਆ ਜੀ ਦਾ ਪੇਕਾ ਘਰ 'ਕੁੜਾਮ (ਘੁੜਾਮ)' ਵਿਖੇ ਸੀ। ਇਸ ਪ੍ਰਕਾਰ ਭਗਵਾਨ ਰਾਮ ਚੰਦਰ ਜੀ ਦੇ ਨਾਨਕੇ 'ਘੁੜਾਮ' (ਜ਼ਿਲ੍ਹਾ ਪਟਿਆਲਾ) ਵਿਚ ਮੰਨੇ ਜਾਂਦੇ ਹਨ। ਆਪ ਦਾ ਜਨਮ ਅਯੁੱਧਿਆ ਵਿਖੇ ਹੀ ਤ੍ਰੇਤਾ ਯੁਗ ਵਿਚ ਚੰਨ ਵਰ੍ਹੇ ਦੇ ਚੇਤ ਮਹੀਨੇ ਦੀ ਚਾਨਣੀ ਨੌਮੀ ਨੂੰ ਹੋਇਆ ਸੀ।

ਜਦੋਂ ਰਾਮ ਚੰਦਰ ਜੀ 5-6 ਵਰ੍ਹਿਆਂ ਦੇ ਹੋਏ ਤਾਂ ਆਪ ਨੂੰ ਕੁਲ-ਗੁਰੂ ਰਿਸ਼ੀ ਵਸ਼ਿਸ਼ਟ ਵਿਦਿਆ ਪ੍ਰਦਾਨ ਕਰਨ ਲਈ ਆਪਣੇ ਆਸ਼ਰਮ ਵਿਚ ਲੈ ਗਏ। ਉਥੇ ਆਪ ਨੇ ਅੱਖਰ ਗਿਆਨ ਦੇ ਨਾਲ ਨਾਲ ਹੋਰ ਰਾਜਕੁਮਾਰਾਂ ਵਾਂਗ ਹਥਿਆਰ ਚਲਾਉਣੇ ਵੀ ਸਿੱਖ ਲਏ। ਜਦੋਂ ਆਪ ਜਵਾਨ ਹੋ ਗਏ ਤਾਂ ਰਿਸ਼ੀ ਵਸ਼ਿਸ਼ਟ ਨੂੰ ਪਤਾ ਚਲਿਆ ਕਿ ਮਿਥਿਲਾ (ਅਜੋਕੇ ਬਿਹਾਰ) ਦਾ ਰਾਜਾ ਜਨਕ ਆਪਣੀ ਧੀ ਸੀਤਾ ਦੇ ਹੱਥ ਪੀਲੇ ਕਰਨ ਲਈ ਇਕ ਸੁਅੰਬਰ ਰਚਾ ਰਿਹਾ ਹੈ ਪਰ ਮਿਥਿਲਾ ਨਰੇਸ਼ ਨੇ ਇਹ ਸ਼ਰਤ ਰੱਖੀ ਕਿ ਉਸ ਦੀ ਪੁੱਤਰੀ ਸੀਤਾ ਉਸ ਵਿਅਕਤੀ ਦੇ ਗਲੇ ਵਿਚ ਜੈ ਮਾਲਾ ਪਾਵੇਗੀ ਜਿਹੜਾ ਰਾਜ-ਦਰਬਾਰ ਸਾਹਮਣੇ ਖੁਲ੍ਹੇ ਮੈਦਾਨ ਵਿਚ ਧਰੇ ਹੋਏ ਸ਼ਿਵ ਜੀ ਦੇ ਧਨੁਸ਼ ਦਾ ਚਿੱਲਾ ਚੜ੍ਹਾ ਸਕੇ। ਰਾਮ ਚੰਦਰ ਜੀ ਇਸ ਪ੍ਰੀਖਿਆ ਵਿਚ ਸਫ਼ਲ ਹੋ ਗਏ। ਆਪ ਨੇ ਕਮਾਨ ਉੱਤੇ ਤੀਰ ਧਰਨ ਸਾਰ ਉਸ ਨੂੰ ਇੰਨੇ ਜ਼ੋਰ ਨਾਲ ਖਿੱਚਿਆ ਕਿ ਧਨੁਸ਼ ਟੋਟੇ-ਟੋਟੇ ਹੋ ਕੇ ਡਿੱਗ ਪਿਆ। ਆਪ ਦੀ ਬਹਾਦਰੀ ਤੇ ਖ਼ੁਸ਼ ਹੋ ਕੇ ਰਾਜਾ ਜਨਕ ਨੇ ਆਪਣੀ ਧੀ ਸੀਤਾ ਦਾ ਵਿਆਹ ਬੜੀ ਧੂਮ ਧਾਮ ਨਾਲ ਰਾਮ ਚੰਦਰ ਜੀ ਨਾਲ ਕਰ ਦਿੱਤਾ।

ਪੁਰਾਣੀ ਪਰੰਪਰਾ ਅਨੁਸਾਰ ਜਦੋਂ ਰਾਜਾ ਦੁਸ਼ਰਥ ਦੇ ਜੇਠੇ ਪੁੱਤਰ ਰਾਮ ਚੰਦਰ ਦੀ ਗੱਦੀ ਨਸ਼ੀਨੀ ਦੀਆਂ ਤਿਆਰੀਆਂ ਹੋ ਰਹੀਆਂ ਸਨ ਤਾਂ ਆਪ ਦੀ ਮਤਰੇਈ ਮਾਂ ਕੈਕਈ ਦੀ ਇਕ ਨੌਕਰਾਣੀ ਮੰਥਰਾ ਨੇ ਆਪਣੀ ਮਾਲਕਿਣ ਦੇ ਕੰਨ ਭਰ ਦਿੱਤੇ। ਕੁਝ ਚਿਰ ਪਹਿਲਾਂ ਇਕ ਲੜਾਈ ਦੌਰਾਨ ਕੈਕਈ ਆਪਣੇ ਪਤੀ ਦਸ਼ਰਥ ਨਾਲ ਰਥ ਵਿਚ ਸਵਾਰ ਸੀ। ਅਚਾਨਕ ਰਥ ਦੇ ਇਕ ਪਹੀਏ ਦੀ ਕਿੱਲੀ ਟੁੱਟ ਗਈ ਪਰ ਕੈਕਈ ਨੇ ਆਪਣੇ ਹੱਥ ਦੀ ਉਂਗਲ ਕਿੱਲੀ ਦੀ ਥਾਂ ਤੇ ਫਸਾ ਕੇ ਰਥ ਨੂੰ ਉਲਟਣ ਤੋਂ ਬਚਾ ਲਿਆ। ਜਦੋਂ ਯੁੱਧ ਮੁੱਕਿਆ ਤਾਂ ਕੈਕਈ ਦੀ ਲਹੂ-ਲੁਹਾਨ ਉਂਗਲ ਦੇਖ ਕੇ ਦਸ਼ਰਥ ਨੂੰ ਸਾਰਾ ਮਾਜਰਾ ਪਤਾ ਲੱਗਿਆ। ਉਸ ਨੇ ਖ਼ੁਸ਼ ਹੋ ਕੇ ਕੈਕਈ ਨੂੰ ਮਨਚਾਹੀ ਵਸਤੂ ਮੰਗਣ ਲਈ ਆਖਿਆ ਪਰ ਉਸ ਨੇ ਪਤੀ ਵੱਲੋਂ ਦਿੱਤਾ ਵਰਦਾਨ 'ਕਿਸੇ ਹੋਰ ਸਮੇਂ ਲਈ' ਰਾਖਵਾਂ ਕਰਨ ਦਾ ਵਚਨ ਲੈ ਲਿਆ। ਉਸੇ ਘਟਨਾ ਦਾ ਵਾਸਤਾ ਪਾ ਕੇ ਕੈਕਈ ਨੇ ਆਪਣੇ ਪੁੱਤਰ ਭਰਤ ਲਈ ਅਯੁੱਧਿਆ ਦਾ ਰਾਜ ਅਤੇ ਕੁਸ਼ੱਲਿਆ ਦੇ ਪੁੱਤਰ ਰਾਮ ਚੰਦਰ ਲਈ ਚੌਦਾਂ ਵਰ੍ਹਿਆਂ ਦਾ ਬਨਵਾਸ ਮੰਗ ਲਿਆ।

ਇਹ ਗੱਲ ਸੁਣਦਿਆਂ ਸਾਰ ਰਾਜਾ ਦਸ਼ਰਥ ਬੇਹੋਸ਼ ਹੋ ਗਿਆ। ਜਦੋਂ ਰਾਮ ਚੰਦਰ ਜੀ ਨੂੰ ਸਾਰੀ ਘਟਨਾ ਦੀ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਖ਼ੁਦ-ਬ-ਖ਼ੁਦ ਰਾਜ ਪਾਟ ਦਾ ਮੋਹ ਤਿਆਗ ਕੇ ਆਪਣੀ ਪਤਨੀ ਸੀਤਾ ਨਾਲ ਜੰਗਲਾਂ ਵਿਚ ਨਿਵਾਸ ਕਰਨ ਦਾ ਨਿਸ਼ਚਾ ਕਰ ਲਿਆ। ਰਾਮ ਚੰਦਰ ਜੀ ਦੇ ਮਤਰੇਏ ਭਰਾ ਲਛਮਣ ਨੇ ਵੀ ਆਪਣੀ ਮਾਤਾ ਸੁਮਿੱਤਰਾ ਤੋਂ ਆਗਿਆ ਲੈ ਕੇ ਵੀਰ ਤੇ ਭਾਬੀ ਦੀ ਸੇਵਾ ਲਈ ਜੰਗਲਾਂ ਵਿਚ ਇਨ੍ਹਾਂ ਨਾਲ ਜਾਣ ਦੀ ਤਿਆਰੀ ਕਰ ਲਈ। ''ਰਘੁਕੁਲ ਰੀਤ'' ਦੇ ਵਿਰੁੱਧ ਹੁੰਦੀ ਇਹ ਕਾਰਵਾਈ ਵੇਖ ਕੇ ਰਾਜਾ ਦਸ਼ਰਥ ਨੇ ਸਦਮੇ ਕਾਰਨ ਦੁਨੀਆ ਤੋਂ ਅੱਖਾਂ ਮੀਟ ਲਈਆਂ।

ਜਦੋਂ ਭਰਤ ਨੂੰ ਆਪਣੇ ਨਾਨਕੇ ਘਰ ਇਸ ਦੁਖਾਂਤ ਦੀ ਸੂਚਨਾ ਮਿਲੀ ਤਾਂ ਉਸ ਨੇ ਆ ਕੇ ਪਹਿਲਾਂ ਤਾਂ ਆਪਣੀ ਮਾਂ ਕੈਕਈ ਨੂੰ ਬੁਰੀ ਤਰ੍ਹਾਂ ਝਾੜਿਆ। ਫਿਰ ਪਿਤਾ ਦੇ ਦਾਹ ਸੰਸਕਾਰ ਦੀਆਂ ਰਸਮਾਂ ਪੂਰੀਆਂ ਕਰ ਕੇ ਉਹ ਰਾਮ ਚੰਦਰ ਜੀ ਨੂੰ ਅਯੁੱਧਿਆ ਵਿਖੇ ਵਾਪਸ ਲਿਆਉਣ ਲਈ ਜੰਗਲਾਂ ਵੱਲ ਤੁਰ

ਪਿਆ ਪਰ ਰਾਮ ਚੰਦਰ ਜੀ ਨੂੰ ਆਪਣੇ ਨਿਸ਼ਚੇ ਤੇ ਦ੍ਰਿੜ੍ਹ ਵੇਖ ਕੇ ਭਰਤ ਆਪ ਦੀਆਂ ਖੜਾਵਾਂ (ਪਊਏ) ਲਿਆ ਕੇ ਅਤੇ ਰਾਜ-ਸਿੰਘਾਸਨ ਉੱਤੇ ਧਰ ਕੇ ਵੱਡੇ ਭਰਾ ਦੇ ਨਾਂ ਉੱਤੇ ਰਾਜ ਦਾ ਕੰਮ-ਕਾਜ ਚਲਾਉਣ ਲਗ ਪਿਆ।

ਲੰਕਾ ਦਾ ਰਾਜਾ ਰਾਵਣ ਸ਼ਿਵ ਜੀ ਦਾ ਭਗਤ ਸੀ। ਜਨਕ ਪੁਰੀ ਵਿਚ ਸੀਤਾ ਦੇ ਸੁਅੰਬਰ ਵੇਲੇ ਸ਼ਿਵ-ਧਨੁਸ਼ ਟੁੱਟਣ ਕਾਰਨ ਉਹ ਬਹੁਤ ਗੁੱਸੇ ਵਿਚ ਸੀ ਅਤੇ ਭਗਵਾਨ ਰਾਮ ਨੂੰ ਮਜ਼ਾ ਚਖਾਉਣ ਦੀ ਤਾਕ ਵਿਚ ਸੀ। ਉਸ ਨੇ ਆਪਣੇ ਮਾਮੇ, ਮਾਰੀਚ ਨਾਂ ਦੇ ਰਾਖਸ਼ ਨੂੰ ਸਾਰੀ ਵਿਉਂਤ ਸਮਝਾ ਕੇ ਸੋਨੇ ਦੇ ਮਿਰਗ ਦਾ ਰੂਪ ਧਾਰਨ ਕਰਵਾ ਕੇ ਰਾਮ ਚੰਦਰ ਜੀ ਦੀ ਕੁਟੀਆ ਵੱਲ ਘੱਲ ਦਿੱਤਾ। ਸਾਹਮਣੇ ਖੜੋਤਾ ਸੋਨ-ਮਿਰਗ ਵੇਖ ਕੇ ਸੀਤਾ ਉਸ ਦੀ ਆਲੌਕਿਕ ਸੁੰਦਰਤਾ ਉੱਤੇ ਮੋਹਿਤ ਹੋ ਗਈ ਅਤੇ ਉਸ ਨੇ ਆਪਣੇ ਪਤੀ ਨੂੰ ਉਸ ਨੂੰ ਫੜ ਕੇ ਲਿਆਉਣ ਲਈ ਬੇਨਤੀ ਕੀਤੀ। ਜਦੋਂ ਰਾਮ ਚੰਦਰ ਜੀ ਆਪਣੇ ਤੀਰ ਦਾ ਨਿਸ਼ਾਨਾ ਵਿੰਨ੍ਹਣ ਲੱਗੇ ਤਾਂ ਸੁਨਹਿਰੀ ਹਿਰਨ ਤਾਬੜ ਤੋੜ ਭੱਜ ਪਿਆ। ਰਾਮ ਚੰਦਰ ਜੀ ਵੀ ਉਸ ਦਾ ਪਿੱਛਾ ਕਰਦੇ ਹੋਏ ਸੀਤਾ ਜੀ ਦੀਆਂ ਅੱਖਾਂ ਤੋਂ ਓਹਲੇ ਹੋ ਗਏ। ਕੁਝ ਹੀ ਚਿਰ ਬਾਅਦ ਰਾਖਸ਼ ਮਾਰੀਚ ਨੇ ਰਾਮ ਜੀ ਦੀ ਬੋਲੀ ਦੀ ਨਕਲ ਕਰਦੇ ਹੋਏ ਲਛਮਣ ਨੂੰ ਆਪਣੀ (ਰਾਮ ਚੰਦਰ ਜੀ) ਮਦਦ ਕਰਨ ਲਈ ਦੁਖੀ ਆਵਾਜ਼ ਵਿਚ ਪੁਕਾਰਿਆ।

ਕੁਟੀਆ ਦੀ ਰਾਖੀ ਤੇ ਬੈਠਾ ਹੋਇਆ ਲਛਮਣ ਜਿਵੇਂ ਹੀ ਰਾਮ ਦੀ ਰੱਖਿਆ ਲਈ ਭਜਿਆ ਤਾਂ ਇਕ ਸਾਧ ਦਾ ਰੂਪ ਧਾਰਨ ਕਰ ਕੇ ਆਇਆ ਲੰਕਾਪਤੀ ਰਾਵਣ ਸੀਤਾ ਨੂੰ ਛਲ ਨਾਲ ਜ਼ਬਰਦਸਤੀ ਮੋਢਿਆਂ ਉੱਤੇ ਚੁੱਕ ਕੇ ਆਪਣੀ ਰਾਜਧਾਨੀ ਵੱਲ ਟੁਰ ਪਿਆ। ਰੋਂਦੀ ਕੁਰਲਾਉਂਦੀ ਸੀਤਾ ਨੂੰ ਗਿੱਧਾਂ ਪੰਛੀਆਂ ਦੇ ਸਰਦਾਰ ''ਜਟਾਯੂ'' ਨੇ ਬਚਾਉਣ ਲਈ ਰਾਵਣ ਉੱਤੇ ਆਪਣੀ ਚੁੰਝ ਅਤੇ ਪੰਜਿਆਂ ਨਾਲ ਹਮਲਾ ਕਰ ਦਿੱਤਾ ਪਰ ਉਹ ਉਸ ਦੇ ਹਥਿਆਰਾਂ ਦੀ ਮਾਰ ਨਾ ਝੱਲ ਸਕਣ ਕਾਰਨ ਢਹਿ-ਢੇਰੀ ਹੋ ਗਿਆ। ਰਾਵਣ ਨੇ ਆਪਣੇ ਹਰਿਆਵਲ ਭਰੇ ਸ਼ਾਹੀ ਬਗੀਚੇ 'ਅਸ਼ੋਕ ਵਾਟਿਕਾ' ਵਿਚ ਸੀਤਾ ਜੀ ਨੂੰ ਕੈਦ ਕਰ ਕੇ ਉਸ ਦੀ ਪਹਿਰੇਦਾਰੀ ਲਈ ਤ੍ਰਿਜਟਾ ਅਤੇ ਕੁਝ ਹੋਰ ਰਾਖਸ਼ਣੀਆਂ ਨੂੰ ਨਿਯੁਕਤ ਕਰ ਦਿੱਤਾ।

ਸੀਤਾ ਨੂੰ ਲੱਭਣ ਲਈ ਜੰਗਲਾਂ ਵਿਚ ਭਟਕਦੇ ਰਾਮ ਚੰਦਰ ਜੀ ਅਤੇ ਲਛਮਣ ਨੂੰ ਮਰਨ ਕੰਢੇ ਪਹੁੰਚੇ ਜਟਾਯੂ ਗਿੱਧ ਨੇ ਸਾਰਾ ਬ੍ਰਿਤਾਂਤ ਸੁਣਾ ਦਿੱਤਾ ਅਤੇ ਇਹ ਸੀਤਾ ਜੀ ਨੂੰ ਰਾਵਣ ਦੇ ਜਾਲ ਵਿਚੋਂ ਛੁਡਾਉਣ ਦੀ ਵਿਉਂਤ ਘੜਨ ਲਗ ਪਏ। ਸੰਯੋਗ ਨਾਲ ਕਿਸ਼ਕਿੰਧਾ ਨਗਰੀ ਦੇ ਬਾਂਦਰਾਂ ਦਾ ਰਾਜਾ ਸੁਗ੍ਰੀਵ ਆਪ ਦੀ ਸ਼ਰਨ ਵਿਚ ਆ ਗਿਆ ਜੋ ਆਪਣੇ ਦੁਰਾਚਾਰੀ ਵੱਡੇ ਭਰਾ ਬਾਲੀ ਤੋਂ ਦੁਖੀ ਸੀ। ਬਾਲੀ ਨੇ ਉਸ ਨੂੰ ਯੁੱਧ ਵਿਚ ਹਰਾ ਕੇ ਅਤੇ ਉਸ ਦੀ ਪਤਨੀ ਹੁਰਮਾ ਨੂੰ ਖੋਹ ਕੇ ਰਿਸ਼ਯਮੂਕ ਪਰਬਤ ਉੱਤੇ ਡੇਰਾ ਲਾ ਲਿਆ। ਮੁਸੀਬਤ ਦੇ ਮਾਰੇ ਸੁਗ੍ਰੀਵ ਨਾਲ ਉਸ ਦਾ ਮੰਤਰੀ ਹਨੂਮਾਨ ਅਤੇ ਮਿੱਤਰ ਜਾਮਵੰਤ ਵੀ ਰਾਮ ਚੰਦਰ ਜੀ ਤੋਂ ਮਦਦ ਲੈਣ ਲਈ ਪਧਾਰੇ ਸਨ। ਜਾਮਵੰਤ ਰਿੱਛ ਜਾਤੀ ਦਾ ਰਾਜਾ ਸੀ।

ਰਾਮ ਚੰਦਰ ਜੀ ਨੇ ਲੜਾਈ ਵਿਚ ਬਾਲੀ ਨੂੰ ਮਾਰ ਸੁੱਟਿਆ ਅਤੇ ਉਸ ਦਾ ਰਾਜ ਉਸ ਦੇ ਪੁੱਤਰ ਅੰਗਦ ਨੂੰ ਦੇ ਦਿੱਤਾ। ਜੰਗਲਾਂ ਤੋਂ ਲੰਕਾਂ ਦੇ ਵਿਚਕਾਰ ਵੱਡਾ ਸਮੁੰਦਰ ਪੈਂਦਾ ਸੀ, ਉਸ ਉੱਤੇ ਪੁਲ ਉਸਾਰਿਆ ਗਿਆ। ਹਨੂਮਾਨ ਸੀਤਾ ਦਾ ਥਹੁ-ਠਿਕਾਣਾ ਲੱਭਦਾ ਹੋਇਆ 'ਅਸ਼ੋਕ ਵਾਟਿਕਾ' ਪਹੁੰਚ ਗਿਆ। ਉਸ ਨੇ ਭਗਵਾਨ ਰਾਮ ਦੀ ਮੁੰਦਰੀ ਸੁੱਟ ਕੇ ਸੀਤਾ ਜੀ ਨੂੰ ਦੱਸ ਦਿੱਤਾ ਕਿ ਉਸ ਦਾ ਪਤੀ ਰਾਜ਼ੀ ਖੁਸ਼ੀ ਹੈ। ਵਾਪਸੀ ਵੇਲੇ ਉਹ ਲੰਕਾ ਨੂੰ ਸਾੜ ਆਇਆ। ਇਸ ਮਗਰੋਂ ਬਾਂਦਰਾਂ ਤੇ ਰਿੱਛਾਂ ਦੀ ਸਹਾਇਤਾ ਨਾਲ ਸ੍ਰੀ ਰਾਮ ਚੰਦਰ ਨੇ ਲੰਕਾ ਉੱਤੇ ਹਮਲਾ ਕਰ ਦਿੱਤਾ। ਇਸ ਯੁੱਧ ਵਿਚ ਰਾਮ ਚੰਦਰ ਜੀ ਨੇ ਰਾਵਣ, ਉਸ ਦੇ ਪੁੱਤਰ ਮੇਘਨਾਦ ਅਤੇ ਭਰਾ ਕੁੰਭਕਰਨ ਨੂੰ ਮੌਤ ਦੇ ਘਾਟ ਉਤਾਰ ਕੇ ਲੰਕਾ ਦਾ ਰਾਜਾ ਰਾਵਣ ਦੇ ਭਰਾ ਵਿਭੀਸ਼ਣ ਨੂੰ ਥਾਪ ਦਿੱਤਾ ਜੋ ਰਾਵਣ ਨੂੰ ਛੱਡ ਕੇ ਰਾਮ ਚੰਦਰ ਜੀ ਦੀ ਸ਼ਰਨ ਵਿਚ ਆ ਗਿਆ ਸੀ। ਸੀਤਾ ਅਤੇ ਲਛਮਣ ਸਮੇਤ ਅਯੁੱਧਿਆ ਪਰਤਣ ਤੇ ਆਪ ਦੇ ਭਰਾ ਭਰਤ, ਮਾਤਾ ਕੁਸ਼ੱਲਿਆ, ਕੈਕਈ, ਸੁਮਿੱਤਰਾ ਅਤੇ ਸਮੂਹ ਜਨਤਾ ਨੇ ਸਭ ਦਾ ਨਿੱਘਾ ਸੁਆਗਤ ਕੀਤਾ।

ਭਾਰਤੀ ਇਤਿਹਾਸ ਵਿਚ ਰਾਮ ਚੰਦਰ ਜੀ ਨੂੰ ਇਕ ਆਦਰਸ਼ ਪੁੱਤਰ, ਭਰਾ, ਪਤੀ ਅਤੇ ਮਿੱਤਰ ਹੀ ਨਹੀਂ ਸਗੋਂ ਆਦਰਸ਼ ਰਾਜਾ ਵਜੋਂ ਵੀ ਸਨਮਾਨਿਆ ਜਾਂਦਾ ਹੈ। ਆਪ ਦੇ ਇਨਸਾਫ਼ ਸਦਕਾ ਹੁਣ ''ਰਾਮ ਰਾਜ'' ਸ਼ਬਦ ਇਕ ਅਖੌਤ ਹੀ ਬਣ ਗਿਆ ਹੈ। ਸੀਤਾ ਜੀ ਦੀ ਕੁੱਖੋਂ ਆਪ ਦੇ ਘਰ ਲਵ ਅਤੇ ਕੁਸ਼ ਨਾਂ ਦੇ ਦੋ ਪੁੱਤਰਾਂ ਨੇ ਜਨਮ ਲਿਆ।

ਭਗਵਾਨ ਰਾਮ ਦਾ ਜਨਮ ਦਿਨ ਹੁਣ ''ਰਾਮ ਨੌਮੀ'' ਦੇ ਨਾਂ ਹੇਠ ਚੰਨ ਵਰ੍ਹੇ ਦੇ ਪਹਿਲੇ ਮਹੀਨੇ ਚੇਤ ਦੀ ਚਾਨਣੀ ਨੌਮੀ ਨੂੰ ਮਨਾਇਆ ਜਾਂਦਾ ਹੈ। ਕੱਤਕ ਮਹੀਨੇ ਦੀ ਚਾਨਣੀ ਦਸਵੀਂ ਨੂੰ ਆਪ ਨੇ ਰਾਵਣ ਨੂੰ ਮਾਰ ਕੇ ਲੰਕਾ ਜਿੱਤੀ ਸੀ। ਇਸ ਦੀ ਖੁਸ਼ੀ ਵਿਚ ''ਵਿਜੈ ਦਸ਼ਮੀ'' (ਦੁਸਹਿਰੇ) ਦਾ ਪਰਵ ਮਨਾਇਆ ਜਾਂਦਾ ਹੈ। ਚਾਰ ਵੇਦਾਂ ਅਤੇ ਛੇ ਸ਼ਾਸਤਰਾਂ ਦੇ ਵਿਦਵਾਨ ਰਾਵਣ ਦੀ ਮੂਰਖਤਾ ਦਾ ਪ੍ਰਤੀਕ ''ਗਧੇ'' ਦਾ ਸਿਰ ਜੋੜ ਕੇ ਗਿਆਰਾਂ ਸਿਰਾਂ ਵਾਲੇ ਉਸ ਦੇ ਪੁਤਲੇ ਦੇ ਨਾਲ ਉਸ ਦੇ ਪੁੱਤਰ ਮੇਘ ਨਾਥ ਅਤੇ ਭਰਾ ਕੁੰਭ੍ਕਰਨ ਦੇ ਪੁਤਲੇ ਵੀ ਰਾਮ ਲੀਲਾ ਮੈਦਾਨਾਂ ਵਿਚ ਫੂਕੇ ਜਾਂਦੇ ਹਨ। ਕੱਤਕ ਦੀ ਮੱਸਿਆ ਨੂੰ ਰਾਮ ਚੰਦਰ ਜੀ ਦਾ ਰਾਜ ਤਿਲਕ ਹੋਇਆ ਸੀ। ਉਸੇ ਦੀ ਯਾਦ ਵਿਚ ਰੌਸ਼ਨੀਆਂ ਦਾ ਤਿਉਹਾਰ ''ਦੀਵਾਲੀ'' ਸਾਰੇ ਵਿਸ਼ਵ ਵਿਚ ਮਨਾਇਆ ਜਾਂਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਜਦੋਂ ਰਾਮ ਚੰਦਰ ਜੀ ਰਾਵਣ ਨੂੰ ਮਾਰ ਕੇ ਚੌਦਾਂ ਸਾਲਾਂ ਦੇ ਬਨਵਾਸ ਪਿੱਛੋਂ ਸੀਤਾ ਜੀ ਅਤੇ ਲਛਮਣ ਸਮੇਤ ਅਯੁੱਧਿਆ ਪਹੁੰਚੇ ਤਾਂ ਪਰਜਾ ਨੇ ਖੁਸ਼ੀ ਵਿਚ ਰਾਤ ਨੂੰ ਘਰਾਂ ਦੇ ਬਨੇਰਿਆਂ ਤੇ ਘਿਉ ਦੇ ਦੀਵੇ ਜਗਾਏ ਤੇ ਪਿੱਛੋਂ ਇਸ ਦਿਨ ਦੀ ਯਾਦ ਨੂੰ ਹਰ ਸਾਲ ਦੀਵੇ ਜਗਾ ਕੇ ਦੀਵਾਲੀ ਦੇ ਰੂਪ ਵਿਚ ਮਨਾਇਆ ਜਾਣ ਲੱਗਾ।

''ਰਾਮ ਕਥਾ'' ਦੇ ਮੁੱਖ ਰਚਨਾਕਾਰ ਰਿਸ਼ੀ ਵਾਲਮੀਕੀ ਜੀ ਅਤੇ ਭਗਤ ਤੁਲਸੀ ਦਾਸ ਜੀ ਹਨ। ਸ਼ਾਇਦ ਹੀ ਸੰਸਾਰ ਦੀ ਕੋਈ ਅਜਿਹੀ ਭਾਸ਼ਾ ਹੋਵੇ ਜਿਸ ਵਿਚ ਰਾਮਾਇਣ ਦੀ ਮੌਲਿਕ ਰਚਨਾ ਜਾਂ ਅਨੁਵਾਦ ਨਾ ਹੋਇਆ ਹੋਵੇ। ਮੌਲਿਕ, ਅਨੁਵਾਦਿਤ ਅਤੇ ਰੁਪਾਂਤਰਿਤ 'ਰਾਮਾਇਣਾਂ' (ਭਗਵਾਨ ਰਾਮ ਦੇ ਜੀਵਨ ਚਰਿਤਾਂ) ਦੀ ਗਿਣਤੀ ਤਾਂ ਹੁਣ ਕਈ ਸੈਂਕੜਿਆਂ ਤਕ ਪਹੁੰਚ ਚੁੱਕੀ ਹੈ।

-ਡਾ. ਨਵਰਤਨ ਕਪੂਰ

**ਰਾਮਚੰਦਰ (ਮ.ਵੀ.ਚ.)** : ਦੇਸ਼ ਲਈ ਸ਼ਹੀਦ ਹੋਣ ਵਾਲੇ ਇਸ ਵੀਰ ਸਿਪਾਹੀ ਦਾ ਜਨਮ 1921 ਈ. ਵਿਚ ਜਲੰਧਰ ਜ਼ਿਲ੍ਹੇ ਦੇ ਪਿੰਡ ਕੋਟ ਕਿਸ਼ਨਚੰਦ ਵਿਖੇ ਸ੍ਰੀ ਫਕੀਰ ਚੰਦ ਦੇ ਘਰ ਹੋਇਆ। ਇਸ ਦੇ ਬਹਾਦਰੀ ਦੇ ਕੰਮਾਂ ਨੂੰ ਸਾਹਮਣੇ ਰਖਦੇ ਹੋਏ ਇਸ ਨੂੰ ਭਾਰਤ ਸਰਕਾਰ ਵੱਲੋਂ ਮਹਾਂਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

**ਰਾਮ ਚੌਕ** : ਇਹ ਇਕ ਖੇਡ ਹੈ ਜਿਸ ਵਿਚ 81 ਟਾਹਣੀਆਂ (ਗੋਟੀਆਂ ਅਥਵਾ ਠੀਕਰੀਆਂ ਆਦਿ) ਰੱਖਣ ਦੀ ਥਾਂ ਹੁੰਦੀ ਹੈ। ਹਰੇਕ ਟਾਹਣੀ ਦੀ ਗਤੀ ਇਕ ਘਰ ਹੁੰਦੀ ਹੈ। ਟਾਹਣੀ ਸ਼ਤਰੰਜ ਦੇ ਵਜ਼ੀਰ ਵਾਂਗ 8 ਪਾਸਿਆਂ ਵੱਲ ਮਾਰ ਕਰ ਸਕਦੀ ਹੈ। ਜੇਕਰ ਕਿਸੇ ਟਾਹਣੀ ਦੇ ਨੇੜੇ-ਤੇੜੇ, ਕੋਈ ਹੋਰ ਟਾਹਣੀ ਦੂਜੀ ਫਰੀਕ ਦੀ ਪਈ ਹੋਵੇ ਤੇ ਉਸ ਤੋਂ ਅਗਲਾ ਘਰ ਖਾਲੀ ਹੋਵੇ ਤਾਂ ਪਹਿਲੀ ਟਾਹਣੀ ਉਸ ਦੇ ਉੱਪਰੋਂ ਦੀ ਲੰਘ ਕੇ ਖਾਲੀ ਘਰ ਵਿਚ ਜਾ ਬੈਠਦੀ ਹੈ। ਜਿਸ ਟਾਹਣੀ ਦੇ ਉੱਪਰੋਂ ਦੀ ਲੰਘ ਕੇ, ਪਹਿਲੀ ਟਾਹਣੀ ਖਾਲੀ ਘਰ ਵਿਚ ਜਾਂਦੀ ਹੈ, ਉਸ ਨੂੰ ਜਿੱਤੀ ਹੋਈ ਸਮਝ ਕੇ ਪਿੜ ਵਿਚੋਂ ਉਠਾ ਲਿਆ ਜਾਂਦਾ ਹੈ।

ਇਸ ਖੇਡ ਨੂੰ ਖੇਡਣ ਦਾ ਤਰੀਕਾ ਇਹ ਹੈ ਕਿ ਦੋ ਖਿਡਾਰੀ ਆਹਮੋ ਸਾਹਮਣੇ 40-40 ਟਾਹਣੀਆਂ (ਵੱਖ ਵੱਖ ਰੰਗ ਦੀਆਂ) ਆਪੋ ਆਪਣੇ ਪਾਸੇ ਦੇ ਘਰਾਂ ਵਿਚ ਰੱਖ ਕੇ ਬੈਠ ਜਾਂਦੇ ਹਨ। ਇਕਆਸੀਵਾਂ (81) ਘਰ (ਵਿਚਕਾਰਲਾ) ਪਹਿਲੀ ਚਾਲ ਚਲਣ ਵਾਸਤੇ ਖਾਲੀ ਰੱਖ ਲਿਆ ਜਾਂਦਾ ਹੈ। ਕਈ ਵਾਰੀ ਖਿਡਾਰੀ ਇਕੋ ਚਾਲ ਨਾਲ ਹੀ ਕਈ ਕਈ ਟਾਹਣੀਆਂ ਜਿੱਤ ਲੈਂਦਾ ਹੈ। ਜਦੋਂ ਤਕ ਇਕ ਟਾਹਣੀ ਨੂੰ ਟੱਪਣ ਉਪਰੰਤ ਅੱਗੇ ਖਾਲੀ ਘਰ ਮਿਲਦੇ ਜਾਣ, ਚਾਲ ਚਲਣੀ ਜਾਰੀ ਰਹਿੰਦੀ ਹੈ। ਜਿਸ ਸਮੇਂ ਇਕ ਪਾਸੇ ਦੇ ਖਿਡਾਰੀ ਦੀਆਂ ਸਾਰੀਆਂ ਟਾਹਣੀਆਂ ਦੂਜੇ ਪਾਸੇ ਦਾ ਖਿਡਾਰੀ ਜਿੱਤ ਲਵੇ ਤਾਂ ਬਾਜ਼ੀ ਖ਼ਤਮ ਹੋ ਜਾਂਦੀ ਹੈ। ਜੇਕਰ ਦੋਹਾਂ ਖਿਡਾਰੀਆਂ ਦੀਆਂ ਹੀ ਮੈਦਾਨ ਵਿਚ ਦੋ-ਦੋ, ਤਿੰਨ-ਤਿੰਨ ਟਾਹਣੀਆਂ ਰਹਿ ਜਾਣ ਤੇ ਕਿਸੇ ਦੀ ਵੀ ਜਿੱਤ ਦੇ ਆਸਾਰ ਨਜ਼ਰ ਨਾ ਆਉਂਦੇ ਹੋਣ ਤਾਂ ਬਾਜ਼ੀ ਬਰਾਬਰੀ ਉੱਤੇ ਖ਼ਤਮ ਕਰ ਦਿੱਤੀ ਜਾਂਦੀ ਹੈ।

ਰਾਮ ਚੌਕ ਇਕ ਸਾਧਾਰਣ ਖੇਡ ਹੈ ਜੋ ਜ਼ਿਆਦਾਤਰ ਪਿੰਡਾਂ ਵਿਚ ਖੇਡੀ ਜਾਂਦੀ ਹੈ। ਇਹ ਚੌਪੜ ਤੇ ਸ਼ਤਰੰਜ ਆਦਿ ਨਾਲੋਂ ਸੁਖੈਨ ਅਤੇ ਸੌਖੀ ਹੈ। ਜਿਥੇ ਵੀ ਜੀਅ ਕਰੇ, ਧਰਤੀ ਉੱਤੇ ਲਕੀਰਾਂ ਪਾ ਕੇ ਰੋੜਾਂ, ਠੀਕਰੀਆਂ ਆਦਿ ਨਾਲ ਸ਼ੁਰੂ ਹੋ ਸਕਦੀ ਹੈ।

ਹ.ਪ੍ਰ.–ਮ.ਕੋ.; ਪੰ.-ਭਾ.ਵਿ.ਪੰ.

**ਰਾਮਦਾਸ, ਗੁਰੂ** : ਸਿੱਖਾਂ ਦੇ ਚੌਥੇ ਗੁਰੂ ਜਿਨ੍ਹਾਂ ਨੇ ਕਤਕ ਵਦੀ 2, 1591 (1534 ਈ.) ਨੂੰ ਸੋਢੀ ਕੁਲ ਦੇ ਸ੍ਰੀ ਹਰਿਦਾਸ ਜੀ ਦੇ ਘਰ ਮਾਤਾ ਦਯਾ ਕੌਰ ਦੀ ਕੁੱਖੋਂ ਚੂਨਾ ਮੰਡੀ, ਲਾਹੌਰ ਵਿਖੇ ਅਵਤਾਰ ਧਾਰਿਆ। ਆਪ ਜੀ ਨੂੰ 'ਜੇਠਾ ਜੀ' ਕਰ ਕੇ ਸੱਦਿਆ ਜਾਂਦਾ ਸੀ। ਆਪ ਅਜੇ ਸੱਤ ਸਾਲ ਦੇ ਹੀ ਸਨ ਕਿ ਮਾਤਾ ਪਿਤਾ ਦਾ ਸਾਇਆ ਸਿਰ ਤੇ ਨਾ ਰਿਹਾ ਅਤੇ ਆਪ ਆਪਣੀ ਨਾਨੀ ਕੋਲ ਬਾਸਰਕੇ ਆ ਗਏ। ਆਪ ਇਕ ਵਾਰ ਘੁੰਗਣੀਆਂ ਵੇਚਦੇ ਬਾਸਰਕੇ ਤੋਂ ਸੰਗਤ ਨਾਲ ਗੋਇੰਦਵਾਲ ਆਏ ਤਾਂ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਉਥੇ ਹੀ ਰਹਿ ਪਏ।

ਸ੍ਰੀ ਗੁਰੂ ਅਮਰਦਾਸ ਜੀ ਨੇ ਆਪ ਦੀ ਸੇਵਾ, ਸ਼ਖਸੀਅਤ ਅਤੇ ਸਤੋਗੁਣੀ ਸੁਭਾਅ ਤੋਂ ਪ੍ਰਭਾਵਿਤ ਹੋ ਕੇ 1610 ਬਿਕਰਮੀ (1553 ਈ.) ਵਿਚ ਆਪਣੀ ਛੋਟੀ ਸੁਪੱਤਰੀ ਬੀਬੀ ਭਾਨੀ ਦਾ ਵਿਆਹ ਆਪ ਨਾਲ ਕਰ ਦਿੱਤਾ। ਆਪ ਜੀ ਦੇ ਗ੍ਰਹਿ ਤਿੰਨ ਸਾਹਿਬਜ਼ਾਦੇ - ਬਾਬਾ ਪ੍ਰਿਥੀਚੰਦ, ਬਾਬਾ ਮਹਾਦੇਵ ਅਤੇ ਸ੍ਰੀ (ਗੁਰੂ) ਅਰਜਨ ਦੇਵ ਜੀ ਨੇ ਜਨਮ ਲਿਆ।

ਗੋਇੰਦਵਾਲ ਸਾਹਿਬ ਰਹਿੰਦਿਆਂ ਆਪ ਜੀ ਨੇ ਬਾਉਲੀ ਸਾਹਿਬ ਦੀ ਉਸਾਰੀ ਦੌਰਾਨ ਅਣਥੱਕ ਸੇਵਾ ਕੀਤੀ। ਆਪਣੇ 'ਸਵੈ' ਦਾ ਅਭਾਵ ਅਤੇ ਗੁਰੂ ਆਗਿਆ ਅੱਗੇ 'ਸਤਿ ਬਚਨ' ਆਪ ਦੀ ਸ਼ਖਸੀਅਤ ਦਾ ਇਕ ਅਜਿਹਾ ਗੁਣ ਸੀ ਜਿਸ ਕਾਰਨ ਆਪ ਦੀ ਸੇਵਾ ਗੁਰੂ-ਦਰ ਤੇ ਪ੍ਰਵਾਨ ਹੋਈ ਅਤੇ ਆਪ ਗੁਰੂ ਅਮਰਦਾਸ ਜੀ ਦੁਆਰਾ ਲਈ ਪ੍ਰੀਖਿਆ ਵਿਚ ਪੂਰੇ ਉਤਰੇ। ਇਸ ਦੇ ਫਲਸਰੂਪ ਆਪ ਜੀ ਨੂੰ 2 ਅਸੂ, 1631 (1574 ਈ.) ਨੂੰ ਗੁਰਿਆਈ ਦਾ ਤਿਲਕ ਲਗਾਇਆ ਗਿਆ। ਗੁਰਗੱਦੀ ਉੱਤੇ ਬੈਠਣ ਉਪਰੰਤ ਆਪ ਜੀ ਨੇ 'ਗੁਰੂ ਦਾ ਚੱਕ' (ਅੰਮ੍ਰਿਤਸਰ) ਦੀ ਉਸਾਰੀ ਅਤੇ ਵਿਸਥਾਰ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਦੂਰੋਂ ਦੂਰੋਂ ਹਰ ਭਾਈਚਾਰੇ ਅਤੇ ਧੰਦੇ ਦੇ ਲੋਕਾਂ ਅਤੇ ਵਪਾਰੀਆਂ ਨੂੰ ਬੁਲਵਾ ਕੇ ਨਗਰ ਵਸਾਇਆ। ਆਪ ਨੇ ਅੰਮ੍ਰਿਤ ਸਰੋਵਰ ਦੀ ਖੁਦਵਾਈ ਵੀ ਸ਼ੁਰੂ ਕਰਵਾਈ।

ਆਪ ਜੀ ਦੀ ਬਾਣੀ ਬਿਰਹਾ ਪ੍ਰਧਾਨ ਹੈ। ਆਪਣੀ ਬਾਣੀ ਵਿਚ ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਤ ਅਧਿਆਤਮਕ ਚਿੰਤਨ ਪ੍ਰਣਾਲੀ ਅਤੇ ਅਦ੍ਵੈਤਵਾਦੀ ਰਹੱਸ ਅਨੁਭਵ ਦੀ ਬੜੀ ਸਰਲ ਸਪਸ਼ਟ ਅਤੇ ਪ੍ਰਭਾਵਸ਼ਾਲੀ ਸ਼ੈਲੀ ਵਿਚ ਅਭਿਵਿਅਕਤੀ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੈਜਾਵੰਤੀ ਰਾਗ ਨੂੰ ਛੱਡ ਕੇ ਬਾਕੀ ਸਾਰੇ 30 ਰਾਗਾਂ ਵਿਚ ਆਪ ਜੀ ਦੀ ਰਚੀ ਬਾਣੀ ਮਿਲਦੀ ਹੈ। ਆਪ ਦੁਆਰਾ ਰਚੇ ਸ਼ਬਦਾਂ/ਸਲੋਕਾਂ ਦੀ ਕੁਲ ਗਿਣਤੀ 640 ਹੈ ਅਤੇ ਵਾਰਾਂ ਦੀ ਗਿਣਤੀ ਅੱਠ ਹੈ।

ਆਪ ਜੀ ਦੀ ਮਹਾਨਤਾ ਬਾਰੇ ਰਾਇ ਬਲਵੰਡ ਅਤੇ ਸੱਤੇ ਡੂਮ ਨੇ ਆਪਣੀ ਵਾਰ ਅਤੇ ਭੱਟਾਂ ਨੇ ਸਵੱਈਆਂ ਵਿਚ ਉਲੇਖ ਕੀਤਾ ਹੈ ।

ਆਪ ਜੀ ਦੀ ਉਸਤਤ ਵਿਚ ਵੱਖ ਵੱਖ ਭੱਟਾਂ ਵੱਲੋਂ ਉਚਾਰਣ ਕੀਤੇ ਗਏ ਸਵਈਏ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ਨੰਬਰ 1396 ਤੋਂ 1406 ਤਕ ਵਿਸਤ੍ਰਿਤ ਹਨ ਅਤੇ 'ਸਵਈਏ ਮਹਲੇ ਚਉਥੇ ਕੇ ੪' ਸਿਰਲੇਖ ਹੇਠ ਦਰਜ ਹਨ :

ਸਵਈਏ ਮਹਲੇ ਚਉਥੇ ਕੇ ੪॥
ੴ ਸਤਿ ਗੁਰਪ੍ਰਸਾਦਿ॥
ਇਕ ਮਨਿ ਪੁਰਖੁ ਨਿਰੰਜਨੁ ਧਿਆਵਉ॥
ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ॥
- - - - - - - - - - - - - - -
- - - - - - - - - - - - - - -
ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ॥
ਅਘ ਅੰਤਕ ਬਦੈ ਨ ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ॥

(ਪੰਨਾ 1396 ਤੋਂ 1406)

ਰਾਮਕਲੀ ਰਾਗ ਵਿਚ 'ਰਾਮਕਲੀ ਦੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ' ਸਿਰਲੇਖ ਅਧੀਨ ਦਰਜ ਵਾਰ ਦੀ ਸਤਵੀਂ ਪਉੜੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਸਮਰਪਿਤ ਹੈ :

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥
- - - - - - - - - - - - - - -
- - - - - - - - - - - - - - -
ਨਾਨਕੁ ਤੂ ਲਹਣਾ ਤੂਹੈ ਗੁਰ ਅਮਰੁ ਤੂ ਵੀਚਾਰਿਆ॥
ਗੁਰੁ ਡਿਠਾ ਤਾ ਮਨੁ ਸਾਧਾਰਿਆ॥

(ਪੰਨਾ 968)

ਆਪ ਜੀ ਦੁਆਰਾ ਲਈ ਗਈ ਪ੍ਰੀਖਿਆ ਦੀ ਕਸੌਟੀ ਉੱਤੇ ਸ੍ਰੀ ਗੁਰੂ ਅਰਜਨ ਦੇਵ ਜੀ ਪੂਰੇ ਉਤਰੇ ਤਾਂ ਉਨ੍ਹਾਂ ਨੂੰ ਗੁਰਿਆਈ ਦੀ ਗੱਦੀ ਉੱਤੇ ਆਸੀਨ ਕਰਨ ਉਪਰੰਤ ਆਪ ਜੀ 2 ਅਸੂ, 1638 (1581 ਈ.) ਨੂੰ ਜੋਤੀ ਜੋਤਿ ਸਮਾ ਗਏ।

ਹ.ਪੁ.—ਮ.ਕੋ.; ਤ.ਗੁ.ਖਾ.; ਗੁ.ਪ੍ਰ.ਸੂ.ਗ੍ਰੰ ; ਮਨੁੱਖਤਾ ਦੇ ਗੁਰੂ -ਸੀਤਲ; ਸਿੱਖ ਗੁਰੂਜ਼-ਕਰਤਾਰ ਸਿੰਘ ਦੁੱਗਲ; ਅਸ਼ਟ ਗੁਰ ਚਮਤਕਾਰ (ਭਾਗ ਪਹਿਲਾ)-ਭਾਈ ਵੀਰ ਸਿੰਘ; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ (ਪੋਥੀ ਤੀਜੀ ਤੇ ਚੌਥੀ)

**ਰਾਮਦਾਸੀਏ (ਰਵਿਦਾਸੀਏ)** : ਇਹ ਚਮੜੇ ਦਾ ਕੰਮ ਕਰਨ ਵਾਲੀ ਜਾਤੀ ਦਾ ਇਕ ਫਿਰਕਾ ਹੈ ਜਿਸ ਨੂੰ ਸ਼੍ਰੋਮਣੀ ਭਗਤ ਰਵਿਦਾਸ ਜੀ ਦੇ ਬੰਸ ਵਿਚੋਂ ਮੰਨਿਆ ਜਾਂਦਾ ਹੈ। ਰਵਿਦਾਸ ਜੀ ਦੇ ਪੈਰੋਕਾਰਾਂ ਨੂੰ ਵੀ ਰਵਿਦਾਸੀਏ ਆਖਿਆ ਜਾਂਦਾ ਹੈ। (ਵਧੇਰੇ ਵੇਰਵੇ ਲਈ ਵੇਖੋ, ਐਂਟਰੀ ਰਵਿਦਾਸ, ਭਗਤ। ਰਾਮਦਾਸੀਆ ਸ਼ਬਦ ਰਵਿਦਾਸੀਆ ਤੋਂ ਵਿਗੜ ਕੇ ਬਣਿਆ ਹੈ।

ਇਸ ਜਾਤੀ ਦਾ ਪਰੰਪਰਾਗਤ ਕਿੱਤਾ ਪਸ਼ੂਆਂ ਦੀਆਂ ਖੱਲਾਂ ਤੋਂ ਚਮੜਾ ਤਿਆਰ ਕਰ ਕੇ ਜੁੱਤੀਆਂ ਆਦਿ ਤਿਆਰ ਕਰਨਾ ਜਾਂ ਗੰਢਣਾ ਸੀ। ਪਿੰਡਾਂ ਵਿਚ ਇਸ ਜਾਤੀ ਦੇ ਲੋਕ ਮਜ਼ਦੂਰੀ ਵੀ ਕਰਦੇ ਹਨ।

ਅਜੋਕੇ ਵਿਗਿਆਨਕ ਯੁੱਗ ਵਿਚ ਹੋਰਨਾਂ ਜਾਤਾਂ ਵਾਂਗ ਇਸ ਜਾਤੀ ਦੇ ਬਹੁਤ ਸਾਰੇ ਲੋਕ ਆਪਣੇ ਪਰੰਪਰਾਗਤ ਕਿੱਤੇ ਨੂੰ ਛੱਡ ਕੇ ਹੋਰ ਵਧੇਰੇ ਲਾਭ ਵਾਲੇ ਕੰਮ ਧੰਦੇ ਅਪਣਾ ਰਹੇ ਹਨ। ਰਾਮਦਾਸੀਆ ਬਿਰਾਦਰੀ ਦੇ ਬਹੁਤ ਸਾਰੇ ਲੋਕ ਪੜ੍ਹ ਲਿਖ ਕੇ ਆਮ ਸਰਕਾਰੀ ਨੌਕਰੀਆਂ ਤੋਂ ਲੈ ਕੇ ਉੱਚ ਪ੍ਰਸ਼ਾਸਨਕ ਅਹੁਦਿਆਂ ਉਪਰ ਬਿਰਾਜਮਾਨ ਹਨ। ਕਈ ਐਮ.ਐਲ.ਏ.,ਐਮ.ਪੀ. ਅਤੇ ਮੰਤਰੀ ਇਸ ਭਾਈਚਾਰੇ ਨਾਲ ਸਬੰਧਤ ਹਨ। ਪੰਜਾਬੀ ਸਾਹਿਤ ਵਿਚ ਵੀ ਇਸ ਬਿਰਾਦਰੀ ਨਾਲ ਸਬੰਧਤ ਸਾਹਿਤਕਾਰਾਂ ਨੇ ਮੁੱਲਵਾਨ ਹਿੱਸਾ ਪਾਇਆ ਹੈ ਜਿਸ ਨੂੰ ਦਲਿਤ ਚੇਤਨਾ ਦਾ ਸਾਹਿਤ ਵੀ ਕਹਿ ਦਿੱਤਾ ਜਾਂਦਾ ਹੈ।

**ਰਾਮ ਦਿਆਲ, ਦੀਵਾਨ** : ਇਹ ਸਿੱਖ ਰਾਜ ਦੇ ਪ੍ਰਸਿੱਧ ਦੀਵਾਨ ਮੋਹਕਮ ਚੰਦ ਦਾ ਪੋਤਰਾ ਅਤੇ ਦੀਵਾਨ ਮੋਤੀ ਰਾਮ ਦਾ ਪੁੱਤਰ ਸੀ।

ਦੀਵਾਨ ਮੋਹਕਮ ਚੰਦ ਫਿਲੌਰ ਵਿਖੇ ਅਕਤੂਬਰ, 1814 ਵਿਚ ਸਵਰਗਵਾਸ ਹੋਇਆ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਉਸ ਦੇ ਪੁੱਤਰ ਮੋਤੀ ਰਾਮ ਨੂੰ ਦੀਵਾਨ ਦਾ ਖ਼ਿਤਾਬ ਦੇ ਕੇ ਜਾਗੀਰ ਦਾ ਮਾਲਕ ਬਣਾ ਦਿੱਤਾ ਅਤੇ ਉਸ ਦੇ ਪੋਤਰੇ ਰਾਮ ਦਿਆਲ ਨੂੰ ਜਾਗੀਰਦਾਰੀ ਫ਼ੌਜ ਦਾ ਅਫ਼ਸਰ ਨਿਯੁਕਤ ਕੀਤਾ।

ਇਹ ਅਪ੍ਰੈਲ, 1814 ਵਿਚ ਕਸ਼ਮੀਰ ਫ਼ਤਹਿ ਕਰਨ ਲਈ ਗਈ ਖ਼ਾਲਸਾ ਫ਼ੌਜ ਦੇ ਪ੍ਰਮੁੱਖ ਆਗੂਆਂ ਵਿਚੋਂ ਇਕ ਸੀ। ਰਾਜੌਰੀ ਦੇ ਹਾਕਮ ਅਘੜ ਖ਼ਾਂ ਨੇ ਬੇਈਮਾਨੀ ਨਾਲ, ਫ਼ੌਜ ਨੂੰ ਦੋ ਹਿੱਸਿਆਂ ਵਿਚ ਵੰਡਣ ਦੀ ਸਲਾਹ ਦਿੱਤੀ ਜਿਸ ਨੂੰ ਮੰਨਣ ਕਾਰਨ ਇਹ ਮੁਹਿੰਮ ਅਸਫ਼ਲ ਰਹੀ ਅਤੇ ਇਸ ਨੂੰ ਆਪਣੇ ਅਧੀਨ ਫ਼ੌਜ ਸਮੇਤ ਵਾਪਸ ਪਰਤਣਾ ਪਿਆ। ਕਸ਼ਮੀਰ ਦੀ ਮੁਹਿੰਮ ਵਿਚ ਕੀਤੀ ਬੇਈਮਾਨੀ ਲਈ ਰਾਜਾ ਅਘੜ ਖ਼ਾਂ ਰਾਜੌਰੀ ਨੂੰ ਸਬਕ ਸਿਖਾਉਣ ਲਈ ਇਹ ਅਕਤੂਬਰ, 1815 ਵਿਚ ਭੇਜੀ ਗਈ ਮੁਹਿੰਮ ਦੇ ਵੀ ਪ੍ਰਮੁੱਖ ਆਗੂਆਂ ਵਿਚੋਂ ਇਕ ਸੀ। ਇਸ ਦੇ ਨਾਲ ਸ. ਦਲ ਸਿੰਘ, ਸ. ਹਰੀ ਸਿੰਘ ਨਲੂਆ ਤੇ ਅਕਾਲੀ ਫੂਲਾ ਸਿੰਘ ਗਏ ਸਨ। ਮੁਹਿੰਮ ਸਫ਼ਲ ਰਹੀ ਅਤੇ ਪੀਰ ਪੰਜਾਲ ਤੋਂ ਅੰਦਰ ਦਾ ਸਾਰਾ ਇਲਾਕਾ (ਰਾਜੌਰੀ, ਭਿੰਬਰ ਆਦਿ) ਜ਼ਬਤ ਕਰ ਲਿਆ ਗਿਆ। ਰਾਜੌਰੀ ਦੇ ਕਿਲੇ ਵਿਚੋਂ ਨੱਸਿਆ ਅਘੜ ਖ਼ਾਂ ਕੋਟਲੀ ਦੇ ਕਿਲੇ ਵਿਚ ਜਾ ਲੁਕਿਆ। ਭਿੰਬਰ ਅਤੇ ਰਾਜੌਰੀ ਦੇ ਹਾਕਮਾਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਆਂਦਾ ਗਿਆ।

ਦੀਵਾਨ ਰਾਮ ਦਿਆਲ ਲਈ ਹਜ਼ਾਰੇ ਦੀ ਬਗ਼ਾਵਤ ਜਾਨ-ਲੇਵਾ ਸਾਬਤ ਹੋਈ। ਲਾਹੌਰ ਖ਼ਬਰਾਂ ਪੁੱਜੀਆਂ ਸਨ ਕਿ ਹਜ਼ਾਰੇ ਵਿਚ ਥਾਂ-ਥਾਂ ਪਠਾਣਾਂ ਨੇ ਬਗ਼ਾਵਤਾਂ ਕਰ ਦਿੱਤੀਆਂ ਹਨ। ਉਥੋਂ ਦੇ ਹਾਕਮ ਮੱਖਣ ਸਿੰਘ ਨੂੰ ਬਲਵਈਆਂ ਨੇ ਕਤਲ ਕਰ ਦਿੱਤਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਕੰਵਰ ਸ਼ੇਰ ਸਿੰਘ ਦੇ ਮਾਤਹਤਿ ਸਰਦਾਰ ਫ਼ਤਹਿ ਸਿੰਘ ਆਹਲੂਵਾਲੀਆ, ਰਾਣੀ ਸਦਾ ਕੌਰ, ਸਰਦਾਰ ਸ਼ਾਮ ਸਿੰਘ ਅਟਾਰੀਵਾਲਾ, ਸਰਦਾਰ ਗੰਡਾ ਸਿੰਘ ਲੰਮਾ ਤੇ ਦੀਵਾਨ ਰਾਮ ਦਿਆਲ ਨੂੰ ਇਲਾਹੀ ਬਖਸ਼ ਦੇ ਤੋਪਖ਼ਾਨੇ ਸਮੇਤ ਬਗ਼ਾਵਤ ਦਬਾਉਣ ਲਈ ਘੱਲਿਆ। ਇਹ ਮੁਹਿੰਮ ਵੀ ਸਫ਼ਲ ਰਹੀ। ਤਾਰਬੇਲਾ ਦੇ ਹਾਕਮ ਸਰ ਬੁਲੰਦ ਖ਼ਾਂ ਅਤੇ ਗੁਲਢੇਰੀ ਦੇ ਹਾਕਮ ਮੁਹੰਮਦ ਖ਼ਾਂ ਨੇ ਈਨ ਮੰਨ ਕੇ ਨਜ਼ਰਾਨੇ ਤਾਰ ਦਿੱਤੇ ਪਰ ਗੰਡ ਗੜ੍ਹ ਦੀ ਲੜਾਈ (1821 ਈ.) ਵਿਚ ਸਿੱਖ ਫ਼ੌਜ ਦਾ ਹੋਣਹਾਰ ਜਰਨੈਲ ਦੀਵਾਨ ਰਾਮ ਦਿਆਲ ਅਠਾਈ ਸਾਲ ਦੀ ਭਰ-ਜਵਾਨ ਉਮਰ ਵਿਚ ਸ਼ਹੀਦ ਹੋ ਗਿਆ।

ਹ.ਪੁ.—ਸ਼ੇ.ਪੰ.-ਸੀਤਲ ; ਸਿ.ਇ.-ਕਨਿੰਘਮ ; ਹਿ.ਸਿ. - ਗੁਪਤਾ

**ਰਾਮਨਗਰ** : ਇਹ ਨਗਰ ਪੱਛਮੀ ਪੰਜਾਬ (ਪਾਕਿਸਤਾਨ) ਦੇ ਗੁਰਜਰਾਂਵਾਲਾ ਜ਼ਿਲ੍ਹੇ ਵਿਚ ਸਿਆਲਕੋਟ ਮੁਲਤਾਨ ਸੜਕ ਉੱਤੇ ਚਨਾਬ ਦੇ ਕੰਢੇ ਗੁਜਰਾਂਵਾਲੇ ਤੋਂ 32 ਕਿ.ਮੀ. ਪੱਛਮ ਵੱਲ ਸਥਿਤ ਹੈ। ਪਹਿਲਾਂ ਇਸ ਨੂੰ ਰਸੂਲਨਗਰ ਵੀ ਕਿਹਾ ਜਾਂਦਾ ਸੀ। ਇਸ ਨੂੰ ਚੱਠਿਆਂ ਦੇ ਚੌਧਰੀ ਨੂਰ ਮੁਹੰਮਦ ਨੇ ਆਬਾਦ ਕੀਤਾ ਸੀ। ਅਠਾਰ੍ਹਵੀਂ ਸ਼ਤਾਬਦੀ ਦੇ ਪਹਿਲੇ ਅੱਧ ਵਿਚ ਉਸ ਦਾ ਬੜਾ ਜ਼ੋਰ ਸੀ। ਸੰਨ 1795 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਉੱਤੇ ਕਬਜ਼ਾ ਕਰ ਲਿਆ ਤੇ ਇਸ ਨੂੰ ਨਵਾਂ ਨਾਂ ਰਾਮਨਗਰ ਦੇ ਦਿੱਤਾ। ਬਹੁਤ ਸਾਰੀਆਂ ਸੁੰਦਰ ਇਮਾਰਤਾਂ ਜੋ ਚੱਠਿਆਂ ਸਮੇਂ ਬਣਵਾਈਆਂ ਗਈਆਂ ਸੀ, ਹੁਣ ਤਕ ਕਾਇਮ ਹਨ। ਲਾਰਡ ਗੱਫ ਦੀ ਫ਼ੌਜ ਸਭ ਤੋਂ ਪਹਿਲਾਂ ਇਸ ਸਥਾਨ ਤੇ ਹੀ ਸਿੱਖ ਫ਼ੌਜ ਦੇ ਸੰਪਰਕ ਵਿਚ ਆਈ। ਉਸ ਵੇਲੇ ਸਿੱਖਾਂ ਦੀ ਫ਼ੌਜ ਦਾ ਸੈਨਾਪਤੀ ਸ਼ੇਰ ਸਿੰਘ ਸੀ। ਨਵੰਬਰ, 1848 ਵਿਚ ਸਿੱਖ ਫੌਜ ਬੜੀ ਚੰਗੀ ਤਰ੍ਹਾਂ ਚਨਾਬ ਦੇ ਦੋਵੀਂ ਪਾਸੇ ਫੈਲ ਗਈ ਸੀ। ਲਾਰਡ ਗਫ਼ ਦੀ ਫ਼ੌਜ ਦਾ ਰਾਮਨਗਰ ਦੇ ਨੇੜੇ ਹੀ ਸਿੱਖ ਫ਼ੌਜ ਨਾਲ ਟਾਕਰਾ

ਹੋਇਆ। 22 ਨਵੰਬਰ ਦੀ ਸਵੇਰ ਨੂੰ ਜਨਰਲ ਕਰਟਨ ਦੇ ਅਧੀਨ ਫੌਜੀ ਹਮਲਾ ਹੋ ਗਿਆ। ਫ਼ੌਜ ਦੇ ਬੰਦੂਕੀ ਹਮਲੇ ਨਾਲ ਸਿੱਖ ਜਲਦੀ ਹੀ ਨਦੀ ਦੇ ਕਿਨਾਰੇ ਵੱਲ ਵਾਪਸ ਮੁੜ ਗਏ। ਅੰਗਰੇਜ਼ ਇਥੋਂ ਦੇ ਵਾਤਾਵਰਣ ਦੀ ਸਥਿਤੀ ਤੋਂ ਵਾਕਫ਼ ਨਹੀਂ ਸਨ। ਇਸ ਹਮਲੇ ਵਿਚ ਸਿੱਖਾਂ ਦੇ ਹੱਥ ਕਾਫ਼ੀ ਬੰਦੂਕਾਂ ਲੱਗੀਆਂ। ਜਨਰਲ ਹੈਵਲਾਕ ਨੇ 14 ਬੰਦੂਕੀ ਦਸਤਿਆਂ ਨਾਲ ਇਕ ਹਮਲਾ ਕੀਤਾ ਜਿਸ ਵਿਚ ਜਨਰਲ ਕਿਊਰਟਨ ਮਾਰਿਆ ਗਿਆ। 26 ਸਿਪਾਹੀ ਹੋਰ ਮਾਰੇ ਗਏ ਅਤੇ 59 ਜ਼ਖ਼ਮੀ ਹੋ ਗਏ। ਇਸ ਲੜਾਈ ਵਿਚ ਮਰਨ ਵਾਲੇ ਅਫ਼ਸਰਾਂ ਨੂੰ ਬਾਰਾਂਦਰੀ ਬਾਗ ਵਿਚ ਦਫ਼ਨਾਇਆ ਗਿਆ। ਅੰਗਰੇਜ਼ਾਂ ਦੀ ਰਾਮਨਗਰ ਜਾਣ ਤਕ ਦੀ ਕੋਸ਼ਿਸ਼ ਨਾਕਾਮ ਰਹੀ। ਜਨਰਲ ਥੈਕਵੈੱਲ ਰਾਮਨਗਰ ਦੀ ਲੜਾਈ ਜਿਹਲਮ ਵੱਲ ਚਲਾ ਗਿਆ। ਲਾਰਡ ਗੱਫ 3 ਦਸੰਬਰ ਨੂੰ ਚਨਾਬ ਪਾਰ ਕਰਕੇ ਥੈਕਵੈਲ ਨੂੰ ਮਿਲਿਆ ਅਤੇ ਸਲਾਹ ਕਰ ਕੇ ਗੁਜਰਾਤ ਵਿਚ ਚੇਲਿਆਂ ਵਾਲੇ ਵਿਖੇ ਇਕੱਤਰ ਹੋਏ ਸਿੱਖਾਂ ਦਾ ਪਿੱਛਾ ਕੀਤਾ। ਇਸ ਸਥਾਨ ਤੇ ਹੀਂ 13 ਜਨਵਰੀ, 1849 ਨੂੰ ਘਮਸਾਨ ਦੀ ਖ਼ੂਨੀ ਲੜਾਈ ਹੋਈ।

ਰਾਮਨਗਰ ਦੇ ਉੱਤਰ ਰੇਲਵੇ ਤੋਂ ਲਗਭਗ 8 ਕਿ.ਮੀ. ਦੂਰ ਅਕਾਲਗੜ੍ਹ ਹੈ। ਇਥੋਂ ਦਾ ਸਾਰਾ ਵਪਾਰ ਸਿੰਘ ਸਾਗਰ ਰੇਲਵੇ ਉੱਤੇ ਨਿਰਭਰ ਕਰਦਾ ਹੈ। ਸੰਨ 1867 ਵਿਚ ਇਥੇ ਮਿਊਂਸਪਲ ਕਮੇਟੀ ਬਣੀ। ਇਥੇ ਇਕ ਵਰਨੈਕੂਲਰ ਮਿਡਲ ਸਕੂਲ ਅਤੇ ਇਕ ਡਿਸਪੈਂਸਰੀ ਹੈ।

ਹ.ਪੁ.–ਡਿਸ.ਗਜ਼.- ਗੁਜਰਾਂਵਾਲਾ : 354

**ਰਾਮਨਗਰ ਦੀ ਲੜਾਈ** : ਸੰਨ 1848-49 ਵਿਚ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਹੋਈ ਦੂਜੀ ਜੰਗ ਦੀ ਇਹ ਪਹਿਲੀ ਲੜਾਈ ਸੀ ਜਿਹੜੀ ਰਾਮਗਨਰ ਵਿਖੇ ਚਨਾਬ ਦਰਿਆ ਦੇ ਕੰਢੇ ਉੱਤੇ 16 ਨਵੰਬਰ, 1848 ਨੂੰ ਹੋਈ। ਅੰਗਰੇਜ਼ਾਂ ਨੇ ਪਹਿਲੀ ਐਂਗਲੋ-ਸਿੱਖ ਜੰਗ ਪਿੱਛੋਂ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਨਹੀਂ ਸੀ ਮਿਲਾਇਆ ਸਗੋਂ ਲਾਹੌਰ ਦੀਆਂ ਸੰਧੀਆਂ ਕਰਕੇ ਲਾਹੌਰ ਰਾਜ ਨੂੰ ਕਮਜ਼ੋਰ ਕਰ ਦਿੱਤਾ ਸੀ। ਮਹਾਰਾਜਾ ਦਲੀਪ ਸਿੰਘ ਦੇ ਨਾਬਾਲਗ ਹੋਣ ਕਰਕੇ ਲਾਹੌਰ ਵਿਚ ਸਾਰੀਆਂ ਰਾਜਸੀ ਸ਼ਕਤੀਆਂ ਬ੍ਰਿਟਿਸ਼ ਰੈਜ਼ੀਡੈਂਟ ਦੇ ਹੱਥਾਂ ਵਿਚ ਦੇ ਦਿੱਤੀਆਂ ਸਨ। ਜਨਵਰੀ, 1848 ਵਿਚ ਲਾਰਡ ਹਾਰਡਿੰਗ ਦੀ ਥਾਂ ਲਾਰਡ ਡਲਹੌਜ਼ੀ ਭਾਰਤ ਦਾ ਗਵਰਨਰ-ਜਨਰਲ ਬਣ ਕੇ ਆਇਆ। ਉਹ ਇਕ ਬਹੁਤ ਵੱਡਾ ਸਾਮਰਾਜਵਾਦੀ ਸੀ ਤੇ ਭਾਰਤ ਵਿਚ ਬਰਤਾਨਵੀ ਰਾਜ ਨੂੰ ਹੋਰ ਵਧਾਉਣਾ ਚਾਹੁੰਦਾ ਸੀ। ਉਸ ਦੀ ਸਾਮਰਾਜਵਾਦੀ ਨੀਤੀ ਦਾ ਸਭ ਤੋਂ ਪਹਿਲਾ ਸ਼ਿਕਾਰ ਲਾਹੌਰ ਦਰਬਾਰ ਬਣਿਆ। ਭਾਵੇਂ ਬਰਤਾਨਵੀ ਰੈਜ਼ੀਡੈਂਟ ਕੋਲ ਸਾਰੀਆਂ ਤਾਕਤਾਂ ਸਨ ਪਰ ਫਿਰ ਵੀ ਉਸ ਨੇ ਮੁਲਤਾਨ ਵਿਚ ਮੂਲਰਾਜ ਦੇ ਵਿਦਰੋਹ ਅਤੇ ਹਜ਼ਾਰਾ ਵਿਚ ਚਤਰ ਸਿੰਘ ਦੇ ਵਿਦਰੋਹ ਨੂੰ ਫੈਲਣ ਦਿੱਤਾ ਤੇ ਇਨ੍ਹਾਂ ਨੂੰ ਦਬਾਉਣ ਲਈ ਕੋਈ ਸੈਨਾ ਨਹੀਂ ਭੇਜੀ। ਬਾਅਦ ਵਿਚ ਇਨ੍ਹਾਂ ਵਿਦਰੋਹਾਂ ਨੂੰ ਲਾਹੌਰ ਦਰਬਾਰ ਦੇ ਨਾਂ ਮੜ੍ਹਕੇ ਲਾਹੌਰ ਦਰਬਾਰ ਦੇ ਵਿਰੁੱਧ ਹੀ ਜੰਗ ਦਾ ਐਲਾਨ ਕਰ ਦਿੱਤਾ। ਇਹ ਲਾਰਡ ਡਲਹੌਜ਼ੀ ਵਲੋਂ ਅਸਲ ਵਿਚ ਪੰਜਾਬ ਉੱਤੇ ਧੋਖੇ ਨਾਲ ਕੀਤਾ ਗਿਆ ਹਮਲਾ ਸੀ।

ਦੂਜੀ ਐਂਗਲੋ-ਸਿੱਖ ਜੰਗ ਦੀ ਇਸ ਪਹਿਲੀ ਲੜਾਈ ਸਮੇਂ ਸ਼ੇਰ ਸਿੰਘ ਅਟਾਰੀਵਾਲੇ ਦੀ ਸੈਨਾ ਦਰਿਆ ਚਨਾਬ ਦੇ ਸੱਜੇ ਕੰਢੇ ਉੱਤੇ ਡੇਰਾ ਲਾਈ ਬੈਠੀ ਸੀ। ਦੂਜੇ ਪਾਸੇ ਲਾਰਡ ਗਫ਼ ਦੀ ਅਗਵਾਈ ਹੇਠ ਬਰਤਾਨਵੀ ਸੈਨਾ ਨੇ 16 ਨਵੰਬਰ, 1848 ਨੂੰ ਰਾਵੀ ਦਰਿਆ ਨੂੰ ਪਾਰ ਕੀਤਾ ਅਤੇ ਸ਼ੇਰ ਸਿੰਘ ਦੀ ਸੈਨਾ ਵੱਲ ਕੂਚ ਕੀਤਾ। 22 ਨਵੰਬਰ, 1848 ਨੂੰ ਦੋਨਾਂ ਸੈਨਾਵਾਂ ਵਿਚ ਰਾਮਨਗਰ ਦੇ ਸਥਾਨ ਤੇ ਲੜਾਈ ਹੋਈ। ਇਸ ਲੜਾਈ ਵਿਚ ਅੰਗਰੇਜ਼ਾਂ ਦੀ ਹਾਰ ਹੋਈ। ਇਸ ਲੜਾਈ ਵਿਚ ਅੰਗਰੇਜ਼ਾਂ ਦਾ ਭਾਰੀ ਨੁਕਸਾਨ ਹੋਇਆ। ਉਨ੍ਹਾਂ ਦੇ ਦੋ ਵੱਡੇ ਫ਼ੌਜੀ ਅਫ਼ਸਰ ਹੈਵਲੌਕ ਅਤੇ ਬਰਗੇਡੀਅਰ ਜਨਰਲ ਕਿਊਰਟਨ ਮਾਰੇ ਗਏ।

ਹ.ਪੁ.–ਹਿ.ਸਿ.-II- ਖ਼ੁਸ਼ਵੰਤ ਸਿੰਘ ; ਪ੍ਰਾਈਵੇਟ ਕਾਰਸਪੌਂਡੇਟ ਰੀਲੇਟਿੰਗ ਟੂ ਦੀ ਐਂਗਲੋ-ਸਿੱਖ ਵਾਰਜ਼-ਗੰਡਾ ਸਿੰਘ ;ਸੰਨਸੈਟ ਆਫ਼ ਦੀ ਸਿੱਖ ਇੰਮਪਾਇਰ-;ਸੀਤਾ ਰਾਮ ਕੋਹਲੀ

-ਡਾ. ਭਗਤ ਸਿੰਘ

**ਰਾਮਨੌਮੀ** : ਇਸ ਦਿਨ ਸ੍ਰੀ ਰਾਮ ਚੰਦਰ ਜੀ ਦਾ ਜਨਮ ਹੋਇਆ ਸੀ। ਹਿੰਦੂ ਇਸ ਦਿਨ ਨੂੰ ਇਕ ਤਿਉਹਾਰ ਦੇ ਰੂਪ ਵਿਚ ਮਨਾਉਂਦੇ ਹਨ। ਸਾਰੇ ਪ੍ਰਮੁੱਖ ਸ਼ਹਿਰਾਂ ਅਤੇ ਕਸਬਿਆਂ ਵਿਚ ਨਗਰ ਕੀਰਤਨ ਦੀਆਂ ਝਾਕੀਆਂ ਕੱਢੀਆਂ ਜਾਂਦੀਆਂ ਹਨ। ਮੰਦਰਾਂ ਨੂੰ ਸਜਾਇਆ ਜਾਂਦਾ ਹੈ ਅਤੇ ਧਾਰਮਕ ਗ੍ਰੰਥਾਂ ਦਾ ਪਾਠ ਕੀਤਾ ਜਾਂਦਾ ਹੈ।

ਹ.ਪੁ.–ਮ.ਕੋ.

**ਰਾਮਪੁਰਾ** : ਇਹ ਪਿੰਡ ਜ਼ਿਲ੍ਹਾ ਅਤੇ ਤਹਿਸੀਲ ਲਾਹੌਰ ਵਿਚ ਥਾਣਾ ਬਰਨੀ ਦੇ ਇਲਾਕੇ ਵਿਚ ਪੈਂਦਾ ਹੈ ਜੋ ਰੇਲਵੇ ਸਟੇਸ਼ਨ ਜੱਲੋ ਤੋਂ ਲਗਭਗ 14 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਦੀਆਂ ਦੋ ਆਬਾਦੀਆਂ ਹਨ ਅਤੇ ਦੋਹਾਂ ਦੇ ਵਿਚਕਾਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ। ਗੁਰਦੁਆਰਾ ਸਾਹਿਬ ਦੇ ਨਾਂ ਕੁਝ ਜ਼ਮੀਨ ਵੀ ਹੈ।

ਹ.ਪੁ.–ਮ.ਕੋ.

**ਰਾਮਪੁਰਾ ਕਲਾਂ** : ਇਹ ਪਿੰਡ ਜ਼ਿਲ੍ਹਾ ਅਤੇ ਤਹਿਸੀਲ ਲਾਹੌਰ ਵਿਖੇ ਸੰਥਿਤ ਹੈ। ਇਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ।

ਹ.ਪੁ.–ਮ.ਕੋ.

**ਰਾਮ ਬਾਗ਼** : ਇਹ ਬਾਗ਼ ਅੰਮ੍ਰਿਤਸਰ ਵਿਖੇ ਸਥਿਤ ਹੈ। ਇਸ ਨੂੰ ਸ੍ਰੀ ਗੁਰੂ ਰਾਮ ਦਾਸ ਜੀ ਦੇ ਨਾਂ ਉਪਰ ਮਹਾਰਾਜਾ ਰਣਜੀਤ ਸਿੰਘ ਲਈ ਦੀਵਾਨ ਮੋਤੀ ਰਾਮ ਦੇ ਪੁੱਤਰ ਕਿਰਪਾ ਰਾਮ ਨੇ ਲਗਵਾਇਆ ਸੀ। ਇਸ ਸੁੰਦਰ ਬਾਗ਼ ਵਿਚ ਸਦਰਖ਼ਾਨਾ ਅਤੇ ਮਨਮੋਹਕ ਬਾਰਾਂਦਰੀ ਵੀ ਤਾਮੀਰ ਕਰਵਾਈ ਗਈ। ਸੰਨ 1818 ਤੋਂ 1837 ਤੱਕ ਇਹ ਮਹਾਰਾਜਾ ਰਣਜੀਤ ਸਿੰਘ ਦਾ ਗਰਮੀਆਂ ਕੱਟਣ ਲਈ ਅਸਥਾਨ ਰਿਹਾ ਹੈ। ਅੱਜਕੱਲ੍ਹ ਇਸ ਦਾ ਪ੍ਰਬੰਧ ਸਥਾਨਕ ਮਿਉਂਸਪਲ ਕਮੇਟੀ ਕੋਲ ਹੈ।

ਹ.ਪੁ.–ਮ.ਕੋ.; ਡਿਸ.ਗਜ.-ਅੰਮ੍ਰਿਤਸਰ

**ਰਾਮ ਰੱਖਾ** : ਇਸ ਸੁਤੰਤਰਤਾ ਸੰਗਰਾਮੀ ਦਾ ਜਨਮ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਇਆ। ਇਹ ਆਪਣੇ ਸਮੇਂ ਵਿਚ ਹਮੇਸ਼ਾਂ ਰਾਜਨੀਤਿਕ ਸਰਗਰਮੀਆਂ ਵਿਚ ਅਤੇ ਰਾਸ਼ਟਰੀ ਕੰਮਾਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਸੀ। ਇਹ ਗਦਰ ਪਾਰਟੀ ਦਾ ਮੈਂਬਰ ਸੀ। ਇਸ ਨੇ 1915 ਈ. ਵਿਚ ਲਾਲਾ ਸੋਹਨ ਲਾਲ

ਪਾਠਕ ਨਾਲ ਭਾਰਤੀ ਸਿਪਾਹੀਆਂ ਨੂੰ ਬਰਮਾ (ਅਜੋਕਾ ਮਿਆਂਮਾਰ), ਮਲਾਇਆ, ਸਿੰਘਾਪੁਰ ਵਿਖੇ ਅੰਗਰੇਜ਼ ਸਰਕਾਰ ਦੇ ਖਿਲਾਫ਼ ਕਰਨ ਵਿਚ ਬੜਾ ਸਹਿਯੋਗ ਦਿੱਤਾ। ਮਾਂਡਲੇ ਜੇਲ ਦੇ ਮੁਕਦਮਿਆਂ ਵਿਚੋਂ ਇਕ ਮੁਕਦਮਾ ਇਸ ਉੱਪਰ ਵੀ ਚਲਾਇਆ ਗਿਆ। ਇਸ ਨੂੰ ਅੰਡੇਮਾਨ ਟਾਪੂ ਵਿਖੇ ਕੈਦ ਕਰ ਕੇ ਕਈ ਤਰ੍ਹਾਂ ਦੇ ਸਰੀਰਕ ਅਤੇ ਮਾਨਸਿਕ ਤਸੀਹੇ ਦਿੱਤੇ ਗਏ। ਸੰਨ 1919 ਵਿਚ ਇਸ ਨੇ ਭੁੱਖ ਹੜਤਾਲ ਸ਼ੁਰੂ ਕੀਤੀ। ਇਸੇ ਦੌਰਾਨ ਹੀ ਇਸ ਦੀ ਮੌਤ ਹੋ ਗਈ।

ਹ.ਪੁ.–ਇੰਡੀ. ਮਾਰ.;ਹੂ ਜ਼ ਹੂ : 293

**ਰਾਮ ਰਾਇ, ਬਾਬਾ** : ਇਹ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਵੱਡੇ ਪੁੱਤਰ ਸਨ। ਇਨ੍ਹਾਂ ਦਾ ਜਨਮ ਮਾਤਾ ਕੋਟ ਕਲਯਾਣੀ (ਕੋਟ ਕਲਿਆਣੀ) ਜੀ ਦੇ ਉਦਰ ਤੋਂ 1645 ਈ. ਵਿਚ ਕੀਰਤਪੁਰ ਸਾਹਿਬ ਵਿਖੇ ਹੋਇਆ। ਔਰੰਗਜ਼ੇਬ ਨੇ ਜਦ ਸਤਵੇਂ ਪਾਤਸ਼ਾਹ ਨੂੰ ਦਿੱਲੀ ਬੁਲਾਇਆ ਤਾਂ ਉਨ੍ਹਾਂ ਨੇ ਰਾਮ ਰਾਇ ਜੀ ਨੂੰ ਆਪਣਾ ਨੁਮਾਇੰਦਾ ਬਣਾ ਕੇ ਦਿੱਲੀ ਭੇਜਿਆ। ਇਨ੍ਹਾਂ ਨੇ ਆਪਣੀ ਚਤੁਰਾਈ ਨਾਲ ਔਰੰਗਜ਼ੇਬ ਨੂੰ ਖੁਸ਼ ਰੱਖਿਆ। ਇਕ ਦਿਨ ਬਾਦਸ਼ਾਹ ਨੇ ਕਿਸੇ ਦੇ ਸਿਖਾਉਣ ਤੇ ਪੁਛਿਆ ਕਿ ਤੁਹਾਡੇ ਪਹਿਲੇ ਗੁਰੂ, ਗੁਰੂ ਨਾਨਕ ਦੇਵ ਨੇ 'ਮਿਟੀ ਮੁਸਲਮਾਨ ਕੀ' ਵਾਲੇ ਸਲੋਕ ਵਿਚ ਇਸਲਾਮ ਧਰਮ ਦੀ ਹੱਤਕ ਕੀਤੀ ਹੈ। ਰਾਮ ਰਾਇ ਜੀ ਨੇ ਉੱਤਰ ਦਿੱਤਾ ਕਿ ਆਪ ਨੂੰ ਕਿਸੇ ਨੇ ਗਲਤ ਦੱਸਿਆ ਹੈ। ਸਲੋਕ ਦੀ ਅਸਲ ਪੰਗਤੀ ਤਾਂ ਇਹ ਹੈ–

'ਮਿਟੀ ਬੇਈਮਾਨ ਕੀ ਪੇੜੈ ਪਈ ਘੁਮਿਆਰ'

ਇਹ ਸੁਣ ਕੇ ਬਾਦਸ਼ਾਹ ਸ਼ਾਂਤ ਹੋ ਗਿਆ। ਜਦ ਉਪਰੋਕਤ ਖ਼ਬਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਕੋਲ ਪਹੁੰਚੀ ਤਾਂ ਆਪ ਨੇ ਫੁਰਮਾਇਆ ਕਿ ਰਾਮ ਰਾਇ ਨੇ ਖੁਸ਼ਾਮਦ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਾਕ ਪਲਟਿਆ ਹੈ ਇਸ ਲਈ ਸਾਡੇ ਮੱਥੇ ਨਾ ਲੱਗੇ। ਬਾਬਾ ਰਾਮ ਰਾਇ ਹਰਿਦੁਆਰ ਤੋਂ ਉੱਪਰ ਦੂਨ ਵਿਚ ਬਾਦਸ਼ਾਹ ਔਰੰਗਜ਼ੇਬ ਤੋਂ ਜਾਗੀਰ ਲੈ ਕੇ ਜਾ ਵਸੇ ਜਿਥੇ ਆਪ 1687 ਈ. (ਭਾਦੋਂ ਸੁਦੀ 8, ਸੰਮਤ 1744) ਨੂੰ ਸਵਰਗ ਸਿਧਾਰ ਗਏ। ਰਾਮ ਰਾਇ ਜੀ ਦੇ ਦੇਹਰੇ ਦੇ ਕਾਰਨ ਹੀ ਦੂਨ ਦਾ ਨਾਉਂ ਹੁਣ ਦੇਹਰਾਦੂਨ ਹੋ ਗਿਆ ਹੈ।

ਗੁਰੂ ਇਤਿਹਾਸ ਵਿਚ ਕਥਾ ਹੈ ਕਿ ਰਾਮ ਰਾਇ ਜੀ ਜਦ ਸਮਾਧੀ ਦੀ ਅਵਸਥਾ ਵਿਚ ਸਨ ਤਾਂ ਉਸ ਵੇਲੇ ਮਸੰਦਾਂ ਨੇ ਮੁਰਦਾ ਆਖ ਕੇ ਉਨ੍ਹਾਂ ਦੇ ਸਰੀਰ ਦਾ ਸੰਸਕਾਰ ਕਰ ਦਿੱਤਾ। ਬਾਅਦ ਵਿਚ ਮਾਤਾ ਪੰਜਾਬ ਕੌਰ (ਬਾਬਾ ਜੀ ਦੀ ਧਰਮ ਪਤਨੀ) ਨੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬੁਲਵਾ ਕੇ ਮਸੰਦਾਂ ਨੂੰ ਸਜ਼ਾ ਦਿਵਾਈ ਸੀ।

ਹ.ਪੁ.–ਮ.ਕੋ.

**ਰਾਮ ਲੀਲਾ** : ਭਗਵਾਨ ਸ੍ਰੀ ਰਾਮ ਚੰਦਰ ਜੀ ਦੇ ਜੀਵਨ ਬ੍ਰਿਤਾਂਤ ਨੂੰ ਪ੍ਰਗਟਾਉਂਦੇ ਨਾਟਕ ਨੂੰ 'ਰਾਮ ਲੀਲਾ' ਆਖਿਆ ਜਾਂਦਾ ਹੈ। ਇਹ ਮਿਥਿਹਾਸਕ ਨਾਟਕ, ਦੇਸੀ ਮਹੀਨੇ ਅੱਸੂ ਦੀਆਂ ਸੁਖਾਵੀਆਂ ਰਾਤਾਂ ਨੂੰ ਨੌਰਾਤਿਆਂ ਵਿਚ ਖੇਡਿਆ ਜਾਂਦਾ ਹੈ। ਪ੍ਰਚੱਲਿਤ ਅਖਾਣ ਹੈ 'ਨੌ ਨਰਾਤੇ ਤੇ ਦਸਵਾਂ ਦੁਸਹਿਰਾ'।

ਰਾਮ ਲੀਲਾ ਪਹਿਲੇ ਨੌਰਾਤੇ ਦੀ ਰਾਤ ਤੋਂ ਸ਼ੁਰੂ ਹੁੰਦੀ ਹੈ ਅਤੇ ਦਸਵੀਂ ਰਾਤ ਭਾਵ ਨੌ ਨੌਰਾਤਿਆਂ ਤੋਂ ਬਾਅਦ ਸੰਪੂਰਨ ਹੁੰਦੀ ਹੈ। ਰਾਮ ਲੀਲਾ ਵਿਚ ਸ੍ਰੀ ਰਾਮ ਚੰਦਰ ਜੀ ਦੇ ਜੀਵਨ ਨੂੰ ਉਸ ਦੀ ਸਮੁੱਚਤਾ ਵਿਚ ਦਰਸ਼ਕਾਂ ਦੇ ਸਾਹਮਣੇ ਹਰ ਰਾਤ ਲੜੀਵਾਰ ਖੇਡਿਆ ਜਾਂਦਾ ਹੈ। ਜਿਥੇ ਪਹਿਲੀ ਰਾਤ ਤੰਦ ਛੱਡੀ ਹੁੰਦੀ ਹੈ ਅਗਲੀ ਰਾਤ ਉਥੋਂ ਹੀ ਸ਼ੁਰੂ ਕਰ ਲਈ ਜਾਂਦੀ ਹੈ।

ਕਈ ਵਾਰੀ ਇਕੋ ਸ਼ਹਿਰ ਜਾਂ ਕਸਬੇ ਵਿਚ ਕਈ-ਕਈ ਰਾਮ ਲੀਲਾ ਇਕੋ ਸਮੇਂ ਹੀ ਚਲਦੀਆਂ ਹਨ। ਆਮ ਤੌਰ ਤੇ ਵੱਖ-ਵੱਖ ਜਾਤੀਆਂ ਦੇ ਲੋਕ ਆਪੋ ਆਪਣੇ ਢੰਗ ਨਾਲ ਆਪੋ ਆਪਣੇ ਮੁਹੱਲਿਆਂ ਵਿਚ ਇਹ ਨਾਟਕ ਖੇਡਦੇ ਹਨ।

ਛੋਟੇ ਸ਼ਹਿਰਾਂ ਵਿਚ ਔਰਤਾਂ ਦੇ ਕਿਰਦਾਰ ਮਰਦ ਹੀ ਔਰਤ ਬਣਾ ਕੇ ਅਦਾ ਕਰਦੇ ਹਨ ਪਰ ਦਿੱਲੀ ਵਰਗੇ ਵੱਡੇ ਸ਼ਹਿਰਾਂ ਵਿਚ ਔਰਤ ਪਾਤਰਾਂ ਦੇ ਰੋਲ ਔਰਤਾਂ ਹੀ ਅਦਾ ਕਰਦੀਆਂ ਹਨ। ਇਸੇ ਲਈ ਹੀ ਦਿੱਲੀ ਦੀ ਰਾਮ ਲੀਲਾ ਬਹੁਤ ਪ੍ਰਸਿੱਧ ਹੈ।

ਦਰਸ਼ਕ ਰਾਮ ਲੀਲਾ ਨੂੰ ਮਨੋਰੰਜਨ ਅਤੇ ਸ਼ਰਧਾ ਦੇ ਮਿਲੇ ਜੁਲੇ ਭਾਵਾਂ ਨਾਲ ਹਰ ਰਾਤ ਦੇਖਣ ਆਉਂਦੇ ਹਨ ਅਤੇ ਇਸ ਨੂੰ ਚਲਾਉਣ ਲਈ ਰਾਮ ਲੀਲਾ ਕਮੇਟੀ ਨੂੰ ਚੰਦਾ ਵੀ ਦਿੰਦੇ ਹਨ।

ਹ.ਪੁ.–ਮ.ਕੋ. : 776

**ਰਾਮਾ** : ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਨਾ ਜੀ ਸਨ ਜਿਨ੍ਹਾਂ ਦੇ ਘਰ (ਮਾਤਾ) ਤ੍ਰਿਪਤਾ ਜੀ ਦਾ ਜਨਮ ਹੋਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਆਤਮ ਗਿਆਨੀ ਸਿੱਖ ਵੀ ਭਾਈ ਰਾਮਾ ਹੋਇਆ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੀ ਵੱਡੀ ਧੀ ਬੀਬੀ ਦਾਨੀ ਦੇ ਪਤੀ ਦਾ ਨਾਂ ਵੀ ਭਾਈ ਰਾਮਾ ਸੀ। ਇਹ ਸ੍ਰੀ ਗੁਰੂ ਰਾਮਦਾਸ ਜੀ ਦਾ ਸਾਂਢੂ ਸੀ।

ਇਸੇ ਨਾਂ ਦਾ ਸਹਿਗਲ ਗੋਤ ਦਾ ਇਕ ਖੱਤਰੀ ਹੋਇਆ ਹੈ ਜੋ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ।

ਬਾਬਾ ਗੁਰਦਿੱਤਾ ਜੀ ਦੇ ਸਹੁਰੇ ਦਾ ਨਾਂ ਵੀ ਭਾਈ ਰਾਮਾ ਸੀ।

ਭਾਈ ਗੁਰਬਖਸ਼ ਸਿੰਘ ਜੀ (ਰਾਮਕੁੰਵਰ) ਦਾ ਇਕ ਸੇਵਕ ਭਾਈ ਰਾਮਾ ਸੀ ਜੋ ਸਦਾ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹਿੰਦਾ ਸੀ।

ਹ.ਪੁ.–ਮ.ਕੋ.

**ਰਾਮਾ** : ਇਹ ਪ੍ਰਸਿੱਧ ਸਰਦਾਰ ਭੱਟੀ ਰਾਜਪੂਤ ਰਾਜਾ ਜੈਮਲ ਦੇ ਖਾਨਦਾਨ ਨਾਲ ਸਬੰਧ ਰੱਖਦਾ ਸੀ। ਇਸ ਦੇ ਪਿਤਾ ਦਾ ਨਾਂ ਚੌਧਰੀ ਫੂਲ ਸੀ ਜਿਸ ਨੇ ਸ੍ਰੀ ਗੁਰੂ ਹਰਿ ਰਾਇ ਜੀ ਕੋਲੋਂ ਰਾਜ ਦਾ ਵਰ ਪ੍ਰਾਪਤ ਕੀਤਾ ਅਤੇ ਫੂਲ ਨਗਰ ਵਸਾਇਆ। ਆਪਣੇ ਸਮੇਂ ਵਿਚ ਫੂਲ ਸ਼ਾਹਜਹਾਨ ਬਾਦਸ਼ਾਹ ਵਲੋਂ ਇਲਾਕੇ ਦਾ ਚੌਧਰੀ ਬਣਾਇਆ ਗਿਆ। ਇਸ ਨੇ ਆਪਣੀ ਤਾਕਤ ਕਾਫ਼ੀ ਵਧਾ ਲਈ ਤੇ ਕਈ ਵਾਰ ਆਲੇ ਦੁਆਲੇ ਦੇ ਮੁਸਲਮਾਨ ਚੌਧਰੀਆਂ ਨੂੰ ਹਰਾਇਆ। ਇਸ ਦਾ ਪਰਿਵਾਰ ਸਤਲੁਜ ਦੇ ਦੱਖਣ ਵੱਲ ਰਾਜ ਕਰਨ ਵਾਲੀ ਸ਼ਕਤੀ ਦੇ ਰੂਪ ਵਿਚ ਚਲਿਆ ਆ ਰਿਹਾ ਸੀ। ਇਹ (ਫੂਲ) ਫੂਲਕੀਆਂ ਰਿਆਸਤਾਂ ਦੇ ਸਰਦਾਰਾਂ ਦਾ ਸਾਂਝਾ ਪੂਰਵਜ ਸੀ। ਇਸ ਦੀਆਂ ਦੋ ਪਤਨੀਆਂ ਸਨ, ਇਕ ਜਿਸ ਦਾ ਨਾਂ ਮਾਈ ਬਾਲੋ ਜੀ ਸੀ, ਦੇ ਤਲੋਕਾ ਤੇ ਰਾਮਾ ਦੋ ਪੁੱਤਰ ਸਨ ਅਤੇ ਛੋਟੇ ਚਾਰੇ ਭਰਾ ਮਾਈ ਰੱਜੀ ਦੇ ਸਨ। ਫੂਲ ਤੋਂ ਬਾਅਦ ਇਸ ਦਾ ਦੂਜਾ ਪੁੱਤਰ ਰਾਮਾ ਇਸ ਦਾ ਉਤਰਾਧਿਕਾਰੀ ਬਣਿਆ। ਇਸ ਦਾ ਪੂਰਾ ਨਾਂ ਰਾਮ ਚੰਦ ਸੀ। ਚੌਧਰੀ ਫੂਲ ਨੇ ਛੋਟੇ ਚੌਹਾਂ ਪੁੱਤਰਾਂ ਨੂੰ ਪਿੰਡ ਗੁਮਟੀ ਦੇ ਦਿੱਤਾ ਅਤੇ ਰਾਮੇ ਨਾਲ

ਰਲ ਕੇ ਆਪਣੇ ਵਡਾਰੂ ਦੇ ਨਾਂ ਤੇ ਪਿੰਡ ਭਾਈ ਰੂਪਾ ਵਸਾਇਆ। ਰਾਮੇ ਨੂੰ ਇਹ ਪਿੰਡ ਵੀ ਦਿੱਤਾ ਗਿਆ ਪਰ ਇਸ ਨੇ ਇਹ ਪਿੰਡ ਵੀ ਆਪਣੇ ਭਰਾ ਤਲੋਕੇ ਨੂੰ ਦੇ ਦਿੱਤਾ। ਇਸ ਨੇ ਆਪਣੀ ਤਾਕਤ ਨਾਲ ਪਿੰਡ ਰਾਮਪੁਰ ਵਸਾਇਆ। ਇਸ ਤੋਂ ਜਲਦੀ ਹੀ ਬਾਅਦ ਇਸ ਨੇ ਚਨਾਬ ਦੇ ਨੇੜੇ ਦੇ ਇਕ ਕਬੀਲੇ ਦੇ ਮੁਖੀ ਹਸਨ ਖ਼ਾਂ ਨੂੰ ਹਰਾਇਆ ਅਤੇ ਉਥੋਂ ਧਨ, ਘੋੜੇ ਅਤੇ ਹੋਰ ਪਸ਼ੂ ਲੁੱਟ ਲਿਆਂਦੇ। ਜਲਦੀ ਹੀ ਇਸ ਨੇ ਈਸਾ ਖ਼ਾਂ ਦੇ ਇਲਾਕੇ ਉੱਤੇ ਚੜ੍ਹਾਈ ਕੀਤੀ ਅਤੇ ਉਸ ਦੇ ਕੈਂਪ ਨੂੰ ਲੁਟ ਲਿਆ ਜਿਥੋਂ ਕਿ ਇਸ ਨੂੰ ਕਾਫੀ ਦੌਲਤ ਦੀ ਪ੍ਰਾਪਤੀ ਹੋਈ।

ਸਰਹਿੰਦ ਦੇ ਗਵਰਨਰ ਦੀ ਕਚਹਿਰੀ ਵਿਚ ਮਲੇਰਕੋਟਲੇ ਦੇ ਚੈਨ ਸਿੰਘ ਦਾ ਬੜਾ ਰਸੂਖ ਸੀ। ਉਸ ਦੀ ਸਿਫ਼ਾਰਿਸ਼ ਨਾਲ ਸਰਹਿੰਦ ਦੇ ਗਵਰਨਰ ਨੇ ਰਾਮੇ ਨੂੰ ਜੰਗਲ ਦੇ ਇਲਾਕੇ ਦਾ ਚੌਧਰੀ ਬਣਾ ਦਿੱਤਾ। ਈਸਾ ਖ਼ਾਂ ਤੇ ਹੋਰ ਮੁਸਲਮਾਨ ਚੌਧਰੀਆਂ ਨੂੰ ਹਰਾਉਣ ਨਾਲ ਇਸ ਦੇ ਇਲਾਕੇ ਵਿਚ ਹੋਰ ਵੀ ਵਾਧਾ ਹੋ ਗਿਆ। ਇਸ ਉੱਤੇ ਚੈਨ ਸਿੰਘ ਨੇ ਇਸ ਕੋਲੋਂ ਆਪਣਾ ਹਿੱਸਾ ਮੰਗਿਆ ਪਰ ਇਸ ਨੇ ਇਨਕਾਰ ਕਰ ਦਿੱਤਾ। ਇਸ ਕਾਰਣ ਦੋਵਾਂ ਵਿਚ ਬੜੀ ਲੜਾਈ ਹੋਈ ਜਿਸ ਵਿਚ ਰਾਮੇ ਦੇ ਆਦਮੀਆਂ ਹਥੋਂ ਚੈਨ ਸਿੰਘ ਮਾਰਿਆ ਗਿਆ। ਸੰਨ 1714 ਵਿਚ ਚੈਨ ਸਿੰਘ ਦੇ ਪੁੱਤਰਾਂ ਉਗਰਸੈਨ, ਬੀਰੂ ਆਦਿ ਨੇ ਬਦਲਾ ਲੈਣ ਲਈ ਪਚੱਤਰ ਸਾਲ ਦੇ ਰਾਮੇ ਨੂੰ ਮਲੇਰਕੋਟਲੇ ਵਿਚ ਘੇਰ ਕੇ ਕਤਲ ਕਰ ਦਿੱਤਾ।

ਹ.ਪੁ.—ਚੀ.ਫੈ.ਨੋ.ਪੰ.: 468; ਸਿ.ਮਿ.: 158; ਹਿ.ਪੰ.-ਲਤੀਫ: 326

**ਰਾਮਾਨੰਦਸ, ਭਗਤ** : ਉੱਤਰੀ ਅਤੇ ਦੱਖਣੀ ਭਾਰਤ ਵਿਚਕਾਰ ਭਗਤੀ ਲਹਿਰ ਦਾ ਪੁੱਲ ਕਹੇ ਜਾਂਦੇ ਇਸ ਭਗਤ ਦਾ ਜਨਮ ਅਲਾਹਾਬਾਦ (ਪ੍ਰਯਾਗ) ਵਿਖੇ 1316 ਈ. ਨੂੰ ਹੋਇਆ। ਆਪ ਭਗਤ ਕਬੀਰ ਜੀ, ਰਵਿਦਾਸ ਜੀ, ਸੈਣ ਜੀ, ਧੰਨਾ ਜੀ ਅਤੇ ਪੀਪਾ ਜੀ ਦੇ ਸਿੱਖਿਆ ਦਾਤਾ ਸਨ।

ਆਪ ਜੀ ਨੇ ਭਗਤੀ ਕਰਨ ਲਈ ਸੰਸਾਰ ਛੱਡਣ ਵਾਲਿਆਂ ਨੂੰ ਸਖ਼ਤ ਚੇਤਾਵਨੀ ਦਿੱਤੀ ਕਿ ਉਹ ਬਾਹਰ ਭਟਕਣਾ ਛੱਡ ਕੇ ਆਪਣੇ ਅੰਦਰ ਝਾਕਣ ਕਿਉਂਕਿ ਪ੍ਰਭੂ ਤਾਂ ਹਿਰਦੇ ਵਿਚ ਬੈਠਾ ਹੈ। ਆਪ ਜੀ ਨੇ ਲੋਕਾਂ ਨੂੰ ਕਰਮ ਕਾਂਡਾਂ ਤੋਂ ਕਿਵੇਂ ਹਟਾਇਆ ਇਸ ਦਾ ਵਰਨਣ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਸੰਤ ਰਾਗ ਵਿਚ ਉਚਾਰੇ ਆਪ ਦੇ ਸ਼ਬਦ ਵਿਚ ਹੈ।

ਏਕ ਦਿਵਸ ਮਨ ਭਈ ਉਮੰਗ॥
ਘਸਿ ਚੰਦਨ ਚੋਆ ਬਹੁ ਸੁਗੰਧ॥
ਪੂਜਨ ਚਾਲੀ ਬ੍ਰਹਮ ਠਾਇ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥

(ਪੰਨਾ 1195)

ਆਪ ਜੀ ਨੇ ਲੋਕਾਂ ਨੂੰ ਵਿਸ਼ਵਾਸ ਦਿਵਾਇਆ ਕਿ :
ਗੁਰ ਕਾ ਸਬਦੁ ਕਾਟੈ ਕੋਟਿ ਕਰਮ॥

(ਪੰਨਾ 1195)

ਆਪ ਜੀ ਦੇ ਸਮਕਾਲੀ ਭਗਤ ਸੈਣ ਜੀ ਕਹਿੰਦੇ ਹਨ ਕਿ ਪ੍ਰਭੂ ਦੀ ਭਗਤੀ ਦਾ ਸਹੀ ਰਸਤਾ ਭਗਤ ਰਾਮਾਨੰਦ ਜਾਣਦੇ ਹਨ ਅਤੇ ਇਸ ਲਈ ਉਹ ਪੂਰਨ ਆਨੰਦ ਦੀ ਪ੍ਰਾਪਤੀ ਲਈ ਪ੍ਰਭੂ ਦੀ ਨਿਰੰਤਰ ਯਾਦ ਤੇ ਜ਼ੋਰ ਦਿੰਦੇ ਹਨ ਅਤੇ ਕਰਮਕਾਂਡਾਂ ਦੀ ਨਿਖੇਧੀ ਕਰਦੇ ਹਨ :

ਰਾਮਾ ਭਗਤਿ ਰਾਮਾਨੰਦੁ ਜਾਨੈ॥
ਪੂਰਨ ਪਰਮਾਨੰਦੁ ਬਖਾਨੈ॥

(ਪੰਨਾ 695)

ਭਗਤ ਕਬੀਰ ਜੀ ਨੇ ਆਪ ਜੀ ਨੂੰ ਗੁਰੂ ਧਾਰਨ ਕੀਤਾ। ਉਸ ਸਬੰਧਤ ਰਵਾਇਤ ਇਹ ਹੈ ਕਿ ਜੁਲਾਹਾ ਹੋਣ ਕਾਰਨ ਭਗਤ ਕਬੀਰ ਜੀ ਨੂੰ ਕੋਈ ਵੀ ਗੁਰਮੰਤਰ ਦੇਣ ਲਈ ਤਿਆਰ ਨਹੀਂ ਸੀ। ਭਗਤ ਰਾਮਾਨੰਦ ਜੀ ਹਰ ਰੋਜ਼ ਜਿਹੜੇ ਰਸਤਿਓਂ ਗੰਗਾ ਵਿਚ ਇਸ਼ਨਾਨ ਕਰਨ ਜਾਂਦੇ ਸਨ, ਕਬੀਰ ਜੀ ਉਸ ਰਸਤੇ ਉੱਤੇ ਲੰਮੇ ਪੈ ਗਏ। ਹਨੇਰਾ ਹੋਣ ਕਰਕੇ ਰਾਮਾਨੰਦ ਜੀ ਨੂੰ ਕਬੀਰ ਜੀ ਨਜ਼ਰ ਨਾ ਆਏ ਅਤੇ ਪੈਰ ਨਾਲ ਠੋਹਕਰ ਲੱਗ ਗਈ ਤਾਂ ਆਪ ਜੀ ਨੇ ਕਿਹਾ :

ਉਠ ਰੇ ਰਾਮ ਕੇ ! ਰਾਮ ਕਹਹੁ।

ਭਗਤ ਰਾਮਾਨੰਦ ਜੀ ਦੀ ਚਰਨ ਛੁਹ ਅਤੇ ਬਚਨ ਨੇ ਕਬੀਰ ਜੀ ਦੇ ਅੰਦਰ ਆਤਮ ਪ੍ਰਕਾਸ਼ ਕਰ ਦਿੱਤਾ ਅਤੇ ਆਪ ਗੁਰ ਦੀਖਿਅਤ ਹੋ ਗਏ।

ਕਬੀਰ ਜੀ ਦੇ ਆਪਣੇ ਬਚਨਾਂ ਅਨੁਸਾਰ :
ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥

ਆਪ ਜੀ ਦਾ ਇਕ ਸ਼ਬਦ ਬਸੰਤ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। 99 ਸਾਲ ਦੀ ਉਮਰ ਭੋਗ ਕੇ 1415 ਈ. ਵਿਚ ਆਪ ਦੀ ਆਤਮਾ ਪਰਮਾਤਮਾ ਵਿਚ ਲੀਨ ਹੋ ਗਈ।

ਹ.ਪੁ.—ਤੂੰ ਸਾਝਾ ਸਾਹਿਬੁ ਬਾਪੁ ਹਮਾਰਾ - ਪ੍ਰਿੰ. ਸਤਿਬੀਰ ਸਿੰਘ ; ਪੰ.ਸਾ.ਸੰ.ਕੋ.; ਨਾਵਾਂ ਤੇ ਥਾਵਾਂ ਦਾ ਕੋਸ਼ - ਮਾਸਟਰ ਮਹਿਤਾਬ ਸਿੰਘ ; ਮ. ਕੋ.

**ਰਾਮੂਵਾਲੀਆ, ਕਰਨੈਲ ਸਿੰਘ (ਪਾਰਸ)** : ਕਰਨੈਲ ਸਿੰਘ ਪਾਰਸ ਰਾਮੂਵਾਲੀਆ ਨੂੰ ਪੰਜਾਬ ਦਾ ਸਿਰਮੌਰ ਕਵੀਸ਼ਰ ਮੰਨਿਆ ਗਿਆ ਹੈ। ਇਸ ਦਾ ਜਨਮ 28 ਜੂਨ, 1916 ਨੂੰ ਇਸ ਦੇ ਨਾਨਕੇ ਘਰ, ਪਿੰਡ ਮਰਾਝ ਜ਼ਿਲ੍ਹਾ ਬਠਿੰਡਾ ਵਿਖੇ ਹੋਇਆ। ਕਰਨੈਲ ਸਿੰਘ ਪਾਰਸ ਦੇ ਪਿਤਾ ਦਾ ਨਾਂ ਸ. ਤਾਰਾ ਸਿੰਘ ਗਿੱਲ ਅਤੇ ਮਾਤਾ ਦਾ ਨਾਂ ਸ੍ਰੀ ਮਤੀ ਰਾਮ ਕੌਰ ਸੀ । ਇਨ੍ਹਾਂ ਦਾ ਜੱਦੀ ਪਿੰਡ ਰਾਮੂਵਾਲਾ ਨਵਾਂ ਜ਼ਿਲ੍ਹਾ ਮੋਗਾ ਅਧੀਨ ਪੈਂਦਾ ਹੈ। ਕਰਨੈਲ



ਕਰਨੈਲ ਸਿੰਘ ਰਾਮੂਵਾਲੀਆ

ਸਿੰਘ ਪਾਰਸ ਨੂੰ ਕਵੀਸ਼ਰੀ ਰਚਨ ਦਾ ਸ਼ੌਕ ਬਚਪਨ ਵਿਚ ਹੀ

ਜਾਗਿਆ। ਉਦੋਂ ਇਹ 9 ਵਰ੍ਹਿਆਂ ਦਾ ਬਾਲਕ ਹੀ ਸੀ ਜਦੋਂ ਇਸ ਦਾ ਪਿਤਾ ਅਤੇ ਥੋੜ੍ਹੇ ਚਿਰ ਬਾਅਦ ਹੀ ਇਸ ਦੀ ਮਾਂ ਵੀ ਅਕਾਲ ਚਲਾਣਾ ਕਰ ਗਏ।

ਕਰਨੈਲ ਸਿੰਘ ਪਾਰਸ ਨੂੰ ਕਿਸੇ ਸਕੂਲ/ਕਾਲਜ ਜਾ ਕੇ ਪੜ੍ਹਾਈ ਕਰਨ ਦਾ ਮੌਕਾ ਨਹੀਂ ਮਿਲਿਆ ਇਸ ਨੇ ਸੰਤ ਕ੍ਰਿਸ਼ਨਾ ਨੰਦ ਪਾਸੋਂ ਪੰਜਾਬੀ ਲਿਖਣੀ ਅਤੇ ਪੜ੍ਹਨੀ ਸਿੱਖੀ ਅਤੇ ਉਰਦੂ ਤੇ ਹਿੰਦੀ ਇਸ ਨੇ ਆਪਣੇ ਆਪ ਹੀ ਅਭਿਆਸ ਦੁਆਰਾ ਸਿੱਖ ਲਈਆਂ। 16 ਸਾਲਾਂ ਦੀ ਉਮਰ ਵਿਚ ਇਸ ਨੇ ਉਸ ਸਮੇਂ ਦੇ ਮਾਲਵੇ ਦੇ ਉੱਘੇ ਕਵੀਸ਼ਰ ਮੋਹਨ ਸਿੰਘ ਰੋਡਿਆਂ ਵਾਲੇ ਨੂੰ ਆਪਣਾ ਉਸਤਾਦ ਧਾਰਨ ਕੀਤਾ ਅਤੇ ਉਸ ਨਾਲ ਰਲ ਕੇ ਕਵੀਸ਼ਰੀ ਕਰਨ ਲੱਗ ਪਿਆ। ਇਸ ਸਮੇਂ ਦੌਰਾਨ ਹੀ ਕਰਨੈਲ ਸਿੰਘ ਪਾਰਸ ਦਾ ਵਿਆਹ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਬੋਪਾਰਾਏ ਵਿਖੇ ਸ੍ਰੀਮਤੀ ਦਲਜੀਤ ਕੌਰ ਨਾਲ ਹੋ ਗਿਆ। ਸੰਨ 1938 ਵਿਚ ਕਰਨੈਲ ਸਿੰਘ ਪਾਰਸ ਨੇ ਆਪਣਾ ਸੁਤੰਤਰ ਤੌਰ ਤੇ ਜੱਥਾ ਬੰਨ੍ਹ ਲਿਆ ਜਿਸ ਵਿਚ ਇਸ ਦੇ ਸਾਥੀ ਰਣਜੀਤ ਸਿੰਘ ਸਿੱਧਵਾਂ ਅਤੇ ਚੰਦ ਸਿੰਘ ਜੰਡੀ ਸਨ। ਇਨ੍ਹਾਂ ਦੋਵਾਂ ਸਾਥੀਆਂ ਨੇ ਕਰਨੈਲ ਸਿੰਘ ਪਾਰਸ ਨਾਲ ਮਿਲ ਕੇ ਲੰਬਾ ਸਮਾਂ ਕਵੀਸ਼ਰੀ ਕੀਤੀ।

ਕਰਨੈਲ ਸਿੰਘ ਪਾਰਸ ਨੇ ਪੰਜਾਬੀ ਕਵੀਸ਼ਰੀ ਨੂੰ ਸਾਧਾਰਣ ਅਖਾੜਿਆਂ ਵਿਚੋਂ ਚੁਕ ਕੇ ਗੁਰਦੁਆਰਿਆਂ ਤਕ ਹੀ ਨਹੀਂ ਪਹੁੰਚਾਇਆ ਸਗੋਂ 'ਐਚ.ਐਮ. ਵੀ' ਰਿਕਾਰਡਿੰਗ ਕੰਪਨੀ ਦੇ ਰਿਕਾਰਡਾਂ, ਆਕਾਸ਼ਵਾਣੀ (ਰੇਡੀਓ) ਅਤੇ ਦੂਰਦਰਸ਼ਨ ਦੇ ਪ੍ਰੋਗਰਾਮਾਂ, ਉੱਚ ਪੱਧਰ ਦੇ ਸਾਹਿਤਕ, ਸਮਾਜਿਕ, ਸਭਿਆਚਾਰਕ ਅਤੇ ਰਾਜਨੀਤਿਕ ਸਮਾਗਮਾਂ ਦੀ ਸ਼ਾਨ ਵੀ ਬਣਾਇਆ। ਉਸ ਸਮੇਂ 'ਐਚ.ਐਮ.ਵੀ.' ਰਿਕਾਰਡਿੰਗ ਕੰਪਨੀ ਅਤੇ ਆਕਾਸ਼ਵਾਣੀ (ਰੇਡੀਓ) ਵਿਚ ਕਵੀਸ਼ਰੀ ਦਾ ਪ੍ਰਵੇਸ਼ ਕਰਵਾਉਣ ਵਾਲਾ ਕਰਨੈਲ ਸਿੰਘ ਪਾਰਸ ਹੀ ਪਹਿਲਾ ਕਵੀਸ਼ਰੀ ਕਲਾਕਾਰ ਸੀ।

ਕਰਨੈਲ ਸਿੰਘ ਪਾਰਸ ਨੇ ਇਤਿਹਾਸਕ ਅਤੇ ਧਾਰਮਿਕ ਪ੍ਰਸੰਗ, ਕਿੱਸਾ-ਕਾਵਿ, ਦੇਸ਼ ਭਗਤੀ ਕਾਵਿ ਅਤੇ ਹੋਰ ਵੰਨ-ਸੁਵੰਨੇ ਵਿਸ਼ਿਆਂ ਉੱਤੇ ਕਵੀਸ਼ਰੀ ਰਚਨਾਵਾਂ ਲਿਖੀਆਂ। 'ਦਹੂਦ ਬਾਦਸ਼ਾਹ' ਬਾਰੇ ਲਿਖਿਆ ਉਸ ਦਾ ਕਿੱਸਾ ਸਭ ਤੋਂ ਵਧੇਰੇ ਮਕਬੂਲ ਹੋਇਆ। ਕਰਨੈਲ ਸਿੰਘ ਪਾਰਸ ਦੇ ਪ੍ਰਕਾਸ਼ਤ ਹੋਏ ਕਿੱਸਿਆਂ ਦੀ ਗਣਿਤੀ 13 ਹੈ ਅਤੇ 'ਐਚ.ਐਮ.ਵੀ.' ਰਿਕਾਰਡਿੰਗ ਕੰਪਨੀ ਵਿਚ ਰਿਕਾਰਡ ਹੋਈਆਂ ਕਵੀਸ਼ਰੀ ਰਚਨਾਵਾਂ 22 ਹਨ। ਇਸ ਦੀਆਂ ਵਧੇਰੇ ਪ੍ਰਸਿੱਧ ਹੋਈਆਂ ਕਵੀਸ਼ਰੀ ਰਚਨਾਵਾਂ ਵਿਚੋਂ, 'ਕਿਉਂ ਫੜੀ ਸਿਪਾਹੀਆਂ ਨੇ ਭੈਣੋਂ, ਇਹ ਹੰਸਾਂ ਦੀ ਜੋੜੀ' ਅਤੇ 'ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ' ਹਨ। ਕਰਨੈਲ ਸਿੰਘ ਪਾਰਸ ਦੀਆਂ ਲਿਖੀਆਂ ਕਵੀਸ਼ਰੀ ਕਵਿਤਾਵਾਂ ਨੂੰ ਪੰਜਾਬ ਭਰ ਦੇ ਢਾਡੀ ਅਤੇ ਕਵੀਸ਼ਰੀ ਜਥਿਆਂ ਤੋਂ ਇਲਾਵਾ ਕੁਝ ਪ੍ਰਸਿੱਧ ਗਾਇਕਾਂ ਜਿਵੇਂ ਹਰਭਜਨ ਮਾਨ, ਗੁਰਸੇਵਕ ਮਾਨ, ਚਰਨਜੀਤ ਆਹੂਜਾ, ਹੰਸ ਰਾਜ ਹੰਸ, ਬਲਕਾਰ ਸਿਧੂ ਅਤੇ ਮੰਡੇਰ ਭਰਾਵਾਂ ਸਮੇਤ ਪਾਰਸ ਦੇ ਸਪੁੱਤਰਾਂ ਬਲਵੰਤ ਸਿੰਘ ਰਾਮੂਵਾਲੀਆ, ਸਾਬਕਾ ਕੇਂਦਰੀ ਮੰਤਰੀ (ਸਿਆਸਤਦਾਨ), ਇਕਬਾਲ ਰਾਮੂਵਾਲੀਆਂ (ਸ਼ਾਇਰ) ਅਤੇ ਡਾ. ਰਛਪਾਲ ਸਿੰਘ (ਅਧਿਆਪਕ) ਨੇ ਵੀ ਗਾਇਆ ਹੈ। ਕਰਨੈਲ ਸਿੰਘ ਪਾਰਸ ਚਾਰ ਲੜਕਿਆਂ ਅਤੇ ਦੋ ਲੜਕੀਆਂ ਦਾ ਪਿਤਾ ਹੈ। ਸਭ ਤੋਂ ਵੱਡੇ ਲੜਕੇ ਦਾ ਨਾਂ ਹਰਚਰਨ ਸਿੰਘ ਗਿੱਲ ਹੈ।

ਕਰਨੈਲ ਸਿੰਘ ਪਾਰਸ ਨੇ ਪੰਜਾਬ ਜਾਂ ਭਾਰਤ ਭਰ ਵਿਚ ਹੀ ਨਹੀਂ ਸਗੋਂ ਬਦੇਸ਼ਾਂ ਵਿਚ ਵੀ ਆਪਣੀ ਕਵੀਸ਼ਰੀ-ਕਲਾ ਦੇ ਜੌਹਰ ਦਿਖਾਏ ਅਤੇ ਖ਼ੂਬ ਨਾਮਣਾ ਖੱਟਿਆ ਹੈ। ਇਸ ਦਾ ਲੜੀਬੰਧ ਰੌਚਕਤਾ ਭਰਪੂਰ ਭਾਸ਼ਣ, ਮੁਹਾਵਰੇਦਾਰ ਬੋਲੀ, ਮਿੱਠੀ ਤੇ ਟੁਣਕਵੀਂ ਆਵਾਜ਼, ਤੱਥਾਂ ਸਹਿਤ ਗੱਲਾਂ ਅਤੇ ਗੱਲ ਨੂੰ ਸ਼ੁਰੂ ਕਰਨ ਅਤੇ ਸਮੇਟਣ ਦਾ ਪੂਰਨ ਤੇ ਖ਼ਾਸ ਸਲੀਕਾ, ਆਪਣੇ ਸਰੋਤਿਆਂ ਦੀ ਇੱਛਾ ਅਨੁਸਾਰ ਕਵੀਸ਼ਰੀ ਗਾਉਣਾ; ਇਹ ਸਭ ਗੁਣ ਇਸ ਨੂੰ ਸਿਰਮੌਰ ਕਵੀਸ਼ਰ ਬਣਾਉਣ ਵਿਚ ਸਹਾਈ ਹੋਏ। ਕਰਨੈਲ ਸਿੰਘ ਪਾਰਸ ਨੇ ਜਿਥੇ ਗਿਣਨਾਤਮਕ ਪੱਖ ਤੋਂ ਕਾਫੀ ਕਵੀਸ਼ਰੀ ਰਚਨਾਵਾਂ ਲਿਖੀਆਂ ਉਥੇ ਗੁਣਨਾਤਮਕ ਪੱਖ ਤੋਂ ਵੀ ਇਸ ਦੀਆਂ ਰਚਨਾਵਾਂ ਉੱਚ ਪੱਧਰ ਦੀਆਂ ਅਤੇ ਕਲਾਤਮਿਕਤਾ ਭਰਪੂਰ ਹਨ।

ਇਸ ਦੇ ਸ਼ਾਗਿਰਦਾਂ ਦੀ ਲੰਬੀ ਸੂਚੀ ਵਿਚੋਂ ਹਰਭਜਨ ਮਾਨ ਤੇ ਗੁਰਸੇਵਕ ਮਾਨ ਪ੍ਰਮੁੱਖ ਹਨ। ਕਰਨੈਲ ਸਿੰਘ ਪਾਰਸ ਦੀ ਰੰਗੀਨੀ, ਮਿਲਾਪੜੀ ਅਤੇ ਮਿਆਰੀ ਸ਼ਖ਼ਸੀਅਤ ਇਸ ਦੇ ਸੱਚਾ ਅਤੇ ਸਫ਼ਲ ਕਲਾਕਾਰ ਹੋਣ ਦੀ ਸ਼ਾਹਦੀ ਭਰਦੀ ਹੈ। ਕਰਨੈਲ ਸਿੰਘ ਪਾਰਸ ਮੁੱਢ ਤੋਂ ਹੀ ਮਾਰਕਸੀ ਅਤੇ ਤਰਕਸ਼ੀਲ ਵਿਚਾਰਧਾਰਾ ਨਾਲ ਬੱਝਾ ਹੋਇਆ ਹੈ।

ਸੰਨ 1985 ਵਿਚ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ 'ਪੰਜਾਬੀ ਕਵੀਸ਼ਰ ਪੁਰਸਕਾਰ' ਵੀ ਇਸ ਨੂੰ ਮਿਲ ਚੁੱਕਾ ਹੈ। ਇਸ ਬਾਰੇ 'ਕਰਨੈਲ ਸਿੰਘ ਪਾਰਸ ਜੀਵਨ ਤੇ ਰਚਨਾ' ਨਾਂ ਦੀ ਪੁਸਤਕ ਮਾਰਚ, 2000 ਵਿਚ ਨਿੰਦਰ ਘੁਗਿਆਣਵੀ ਵੱਲੋਂ ਲਿਖੀ ਗਈ।

ਕਰਨੈਲ ਸਿੰਘ ਪਾਰਸ 1977 ਈ. ਤੋਂ ਪੱਕੇ ਤੌਰ ਤੇ ਕੈਨੇਡਾ ਵਿਖੇ ਰਹਿ ਰਿਹਾ ਹੈ ਪਰ ਸਾਲ ਵਿਚ ਕੁਝ ਮਹੀਨੇ ਆਪਣੇ ਪਿੰਡ ਰਾਮੂਵਾਲਾ ਵਿਖੇ ਵੀ ਬਿਤਾਉਂਦਾ ਹੈ।

–ਨਿੰਦਰ ਘੁਗਿਆਣਵੀ

**ਰਾਮੂਵਾਲੀਆ, ਬਲਵੰਤ ਸਿੰਘ** : ਇਸ ਪ੍ਰਸਿੱਧ ਸਿਆਸਤਦਾਨ ਦਾ ਜਨਮ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਬੋਪਾਰਾਇ ਕਲਾਂ ਵਿਖੇ ਪੰਜਾਬੀ ਦੇ ਪ੍ਰਸਿੱਧ ਕਵੀਸ਼ਰ ਅਤੇ ਸੁਤੰਤਰਤਾ ਸੰਗਰਾਮੀ ਸ. ਕਰਨੈਲ ਸਿੰਘ 'ਪਾਰਸ' ਦੇ ਘਰ ਮਾਰਚ, 1942 ਵਿਚ ਹੋਇਆ। ਇਸ ਦੀ ਮਾਤਾ ਦਾ ਨਾਂ ਸਰਦਾਰਨੀ ਦਲਜੀਤ ਕੌਰ ਹੈ। ਇਸ ਨੂੰ ਦੇਸ਼ ਭਗਤੀ ਅਤੇ ਕਵੀਸ਼ਰੀ ਦੀ ਗੁੜ੍ਹਤੀ ਘਰ ਤੋਂ ਹੀ ਪ੍ਰਾਪਤ ਹੋਈ ਅਤੇ ਛੋਟੀ ਉਮਰੇ ਹੀ ਪਿਤਾ ਦੇ ਪਦ ਚਿਨ੍ਹਾਂ ਤੇ ਚਲਣ ਲਗ ਪਿਆ। ਇਸ ਨੇ ਬੀ.ਏ.,ਐਲ.ਐਲ.ਬੀ.,ਬੀ.ਐਡ. ਅਤੇ ਅਰਥ ਸ਼ਾਸਤਰ ਵਿਚ ਐਮ.ਏ. ਕੀਤੀ।

ਇਸ ਨੇ ਆਪਣਾ ਰਾਜਨੀਤਿਕ ਸਫ਼ਰ ਵਿਦਿਆਰਥੀ ਜੀਵਨ ਤੋਂ ਸ਼ੁਰੂ ਕੀਤਾ। ਸੰਨ 1963-64 ਵਿਚ ਇਹ ਸਟੂਡੈਂਟਸ ਫੈਡਰੇਸ਼ਨ ਆਫ਼ ਇੰਡੀਆ ਦਾ ਜਨਰਲ ਸਕੱਤਰ; 1968-69 ਈ. ਵਿਚ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਜਨਰਲ ਸਕੱਤਰ ਅਤੇ 1968 ਤੋਂ 1971 ਈ. ਤਕ ਇਸੇ ਜਥੇਬੰਦੀ ਦਾ ਪ੍ਰਧਾਨ ਰਿਹਾ। ਸੰਨ 1975 ਤੋਂ 1977 ਅਤੇ 1980 ਤੋਂ 1982 ਤੱਕ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਰਹਿਨੁਮਾਈ ਹੇਠ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਚਾਰ ਸਕੱਤਰ ਰਿਹਾ। ਇਹ ਵਿਦਿਅਕ ਅਤੇ ਗ਼ੈਰ ਵਿਦਿਅਕ ਸੰਸਥਾਵਾਂ ਦਾ ਵੀ ਮੈਂਬਰ ਰਿਹਾ। ਸੰਨ 1978 ਤੋਂ 1980 ਤਕ ਇਹ ਪੰਜਾਬੀ

ਯੂਨੀਵਰਸਿਟੀ, ਪਟਿਆਲਾ ਦੀ ਸੈਨੇਟ ਦਾ ਮੈਂਬਰ ਰਿਹਾ। ਸੰਨ 1991 ਤੋਂ 1993 ਤਕ ਇਹ ਬੋਰਡ ਆਫ਼ ਇੰਡੀਅਨ ਏਅਰ ਲਾਈਨਜ਼ ਕਾਰਪੋਰੇਸ਼ਨ ਦਾ ਮੈਂਬਰ ਰਿਹਾ ਅਤੇ ਜੁਲਾਈ, 1996 ਤੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਸਿੰਡੀਕੇਟ ਦਾ ਮੈਂਬਰ ਚਲਿਆ ਆ ਰਿਹਾ ਹੈ।

ਨਵੰਬਰ, 1996 ਵਿਚ ਇਹ ਰਾਜ ਸਭਾ ਦੇ ਮੈਂਬਰ ਵਜੋਂ ਚੁਣਿਆ ਗਿਆ। ਇਹ ਛੇਵੀਂ ਅਤੇ ਅੱਠਵੀਂ ਲੋਕ ਸਭਾ ਦਾ ਮੈਂਬਰ ਸੀ ਅਤੇ ਅੱਠਵੀਂ ਲੋਕ ਸਭਾ ਵਿਚ ਇਹ ਅਕਾਲੀ ਦਲ ਦੇ



ਬਲਵੰਤ ਸਿੰਘ ਰਾਮੂਵਾਲੀਆ

ਪਾਰਲੀਮਾਨੀ ਗਰੁੱਪ ਦਾ ਨੇਤਾ ਸੀ। ਇਹ ਪਾਰਲੀਮੈਂਟ ਦੀਆਂ ਕਈ ਕਮੇਟੀਆਂ ਦਾ ਮੈਂਬਰ ਰਿਹਾ ਜਿਨ੍ਹਾਂ ਵਿਚੋਂ ਪਬਲਿਕ ਅਕਾਊਂਟਸ ਕਮੇਟੀ, ਐਸਟੀਮੇਟਸ ਕਮੇਟੀ, ਕਮੇਟੀ ਆਨ ਪਬਲਿਕ ਅੰਡਰਟੇਕਿੰਗਜ਼, ਬਿਜ਼ਨਸ ਐਡਵਾਈਜ਼ਰੀ ਕਮੇਟੀ, ਪਟੀਸ਼ਨਜ਼ ਕਮੇਟੀ ਅਤੇ ਕਨਸਲਟੇਟਿਵ ਕਮੇਟੀ ਆਫ਼ ਪਾਰਲੀਮੈਂਟ ਆਨ ਇੰਡਸਟਰੀ ਐਂਡ ਫਾਰਨ ਅਫ਼ੇਅਰਜ਼ ਪ੍ਰਮੁੱਖ ਹਨ।

ਕੇਂਦਰੀ ਭਲਾਈ ਮੰਤਰੀ ਬਣਨ ਤੋਂ ਪਹਿਲਾਂ ਰਾਜ ਮੰਤਰੀ ਦੇ ਬਰਾਬਰ ਦੇ ਅਹੁਦੇ ਤੇ ਇਹ ਕੌਮੀ ਘੱਟ ਗਿਣਤੀ ਕਮਿਸ਼ਨ ਦਾ ਉਪ ਚੇਅਰਮੈਨ ਰਿਹਾ। ਸ਼ੁਰੂ ਤੋਂ ਹੀ ਇਸ ਦਾ ਝੁਕਾਅ ਧਾਰਮਿਕ ਸਦਭਾਵਨਾ ਅਤੇ ਪੇਂਡੂ ਵਿਕਾਸ ਵੱਲ ਰਿਹਾ। ਇਸ ਦੀ ਧਰਮ ਨਿਰਪੱਖ ਪ੍ਰਵਿਰਤੀ ਕਾਰਨ ਕੈਨੇਡਾ ਦੇ ਭਾਰਤੀਆਂ ਵੱਲੋਂ ਅਪ੍ਰੈਲ, 1996 ਵਿਚ ਇਸ ਨੂੰ 'ਸੈਕੂਲਰ ਪੰਜਾਬੀ ਆਫ਼ ਗਲੋਬ' ਵਜੋਂ ਸਨਮਾਨਿਤ ਕੀਤਾ ਗਿਆ।

ਇਸ ਨੇ ਆਪਣੇ ਸਿਆਸੀ ਜੀਵਨ ਦੌਰਾਨ ਕਈ ਦੇਸ਼ਾਂ ਹਾਲੈਂਡ, ਅਸਟ੍ਰੇਲੀਆ, ਇੰਗਲੈਂਡ, ਅਮਰੀਕਾ, ਰੂਸ, ਕੈਨੇਡਾ, ਇਟਲੀ, ਈਰਾਕ, ਨੇਪਾਲ, ਪਾਕਿਸਤਾਨ, ਸ੍ਰੀਲੰਕਾ ਆਦਿ ਦਾ ਦੌਰਾ ਕੀਤਾ ਅਤੇ ਉਥੇ ਵਸਦੇ ਭਾਰਤੀਆਂ ਅਤੇ ਬਦੇਸ਼ੀਆਂ ਨਾਲ ਆਪਣੇ ਵਿਚਾਰ ਸਾਂਝੇ ਕੀਤੇ।

ਇਸ ਸੂਝਵਾਨ ਸਿਆਸਤਦਾਨ ਤੋਂ ਭਾਰਤੀਆਂ ਤੇ ਖ਼ਾਸ ਕਰ ਕੇ ਪੰਜਾਬੀਆਂ ਨੂੰ ਬਹੁਤ ਆਸਾਂ ਹਨ।

ਹ.ਪੁ.–ਪ੍ਰੋਫ਼ਾਈਲ ਆਫ਼ ਬਲਵੰਤ ਸਿੰਘ ਰਾਮੂਵਾਲੀਆ

- ਪ੍ਰੋ. ਬਾਵਾ ਸਿੰਘ.

**ਰਾਮੇਆਣਾ** : ਇਹ ਪਿੰਡ ਫ਼ਰੀਦਕੋਟ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਜੈਤੋਂ ਤੋਂ 10 ਕਿ.ਮੀ. ਦੀ ਦੂਰੀ ਤੇ ਗੁਰੂ ਗੋਬਿੰਦ ਸਿੰਘ ਮਾਰਗ ਉਪਰ ਸਥਿਤ ਹੈ। ਇਸ ਪਿੰਡ ਦੀ ਧਾਰਮਿਕ ਅਤੇ ਇਤਿਹਾਸਕ ਮਹੱਤਤਾ ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਸਥਾਪਤ ਗੁਰਦੁਆਰਾ ਸਾਹਿਬ ਕਰ ਕੇ ਹੈ।

ਦਸਵੇਂ ਪਾਤਸ਼ਾਹ ਜਦ ਅਨੰਦਪੁਰ ਦਾ ਕਿਲਾ ਛੱਡਣ ਉਪਰੰਤ ਮਾਲਵੇ ਵਿਚ ਵਿਚਰਦੇ ਹੋਏ ਮੁਕਤਸਰ (ਖਿਦਰਾਣੇ ਦੀ ਢਾਬ) ਵੱਲ ਜਾ ਰਹੇ ਸਨ ਤਾਂ ਪਿੰਡ ਰਾਮੇਆਣਾ ਨੂੰ ਵੀ ਉਨ੍ਹਾਂ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ। ਪ੍ਰਚੱਲਤ ਸਾਖੀ ਮੁਤਾਬਕ ਜਦੋਂ ਗੁਰੂ ਜੀ ਇਸ ਪਿੰਡ ਪਹੁੰਚੇ ਤਾਂ ਇਕ ਜ਼ਿਮੀਂਦਾਰ ਨੂੰ ਡੇਲੇ ਝੋੜਦੇ ਦੇਖਿਆ। ਗੁਰੂ ਜੀ ਨੇ ਉਸ ਨੂੰ ਡੇਲੇ ਸੁੱਟ ਦੇਣ ਲਈ ਆਖਿਆ। ਜ਼ਿਮੀਦਾਰ ਨੇ ਤਿੰਨ ਹਿੱਸੇ ਡੇਲੇ ਸਿੱਟ ਦਿੱਤੇ ਪਰ ਚੌਥਾ ਹਿੱਸਾ ਵਰਤਣ ਲਈ ਕੋਲ ਰੱਖ ਲਿਆ। ਗੁਰ ਸਾਹਿਬ ਨੇ ਬਚਨ ਕੀਤਾ 'ਅਸੀਂ ਤਾਂ ਇਸ ਦੇਸ਼ ਵਿਚੋਂ ਸਾਰਾ ਅਕਾਲ (ਸੋਕਾ ਪੈਣ ਨਾਲ ਅਨਾਜ ਦਾ ਨਾ ਹੋਣਾ ਅਤੇ ਭੁੱਖਮਰੀ ਅਤੇ ਗ਼ਰੀਬੀ ਦਾ ਬੋਲਬਾਲਾ ਹੋਣਾ) ਕਢਣਾ ਚਾਹੁੰਦੇ ਸਾਂ ਪਰ ਤੂੰ ਚੌਥਾ ਹਿੱਸਾ ਡੇਲੇ ਰੱਖ ਕੇ ਚੌਥਾ ਹਿੱਸਾ ਅਕਾਲ ਵੀ ਦੇਸ਼ (ਮਾਲਵਾ) ਵਿਚ ਰੱਖ ਲਿਆ ਹੈ।

ਪਿੰਡ ਰਾਮੇਆਣਾ ਵਿਖੇ ਹੀ ਅਨੰਦਪੁਰ ਦੇ ਯੁੱਧ ਸਮੇਂ ਗੁਰੂ ਜੀ ਨੂੰ ਛੱਡ ਕੇ ਗਏ ਸਾਰੇ ਸਿੱਖ ਆ ਕੇ ਮਿਲੇ ਸਨ ਤੇ ਗੁਰੂ ਜੀ ਨੂੰ ਕਿਹਾ ਕਿ ਜੇ ਉਹ ਬਾਦਸ਼ਾਹ ਨਾਲ ਲੜਾਈ ਕਰਨੀ ਛੱਡ ਦੇਣ ਤਾਂ ਇਹ ਦਿੱਲੀ ਜਾ ਕੇ ਬਾਦਸ਼ਾਹ ਨਾਲ ਗੁਰੂ ਜੀ ਦੀ ਸੁਲਾਹ ਕਰਵਾ ਦੇਣਗੇ। ਗੁਰੂ ਜੀ ਨੇ ਅਗੋਂ ਬਚਨ ਕੀਤਾ ਕਿ ਅਸੀਂ ਜ਼ੁਲਮ ਦੇ ਖਿਲਾਫ਼ ਜੰਗ ਲੜ ਰਹੇ ਹਾਂ ਤੇ ਹੁਣ ਅਸੀਂ ਜੰਗ ਲੜਨੀ ਨਹੀਂ ਛੱਡ ਸਕਦੇ ਤੇ ਤੁਸੀਂ ਵੀ ਸਿਖੀ ਤੋਂ ਬੇਮੁੱਖ ਨਾ ਹੋਵੋ ਪਰ ਮਾਝੇ ਦੇ ਸਿੱਖ ਗੁਰੂ ਜੀ ਨੂੰ ਛੱਡ ਕੇ ਚਲੇ ਗਏ।

ਬਾਅਦ ਵਿਚ ਮਾਈ ਭਾਗੋ ਦੀ ਲਲਕਾਰ ਤੇ ਉਨ੍ਹਾਂ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ ਤਾਂ ਖਿਦਰਾਣੇ ਦੀ ਢਾਬ (ਮੁਕਤਸਰ) ਵਿਖੇ ਉਨ੍ਹਾਂ ਦਿੱਲੀ ਦਰਬਾਰ ਦੀਆਂ ਫੌਜਾਂ ਨਾਲ ਜੂਝਦਿਆਂ ਸ਼ਹੀਦੀਆਂ ਪ੍ਰਾਪਤ ਕਰਕੇ ਗੁਰੂ ਘਰ ਵਿਚੋਂ ਮਾਣ ਪ੍ਰਾਪਤ ਕੀਤਾ ਅਤੇ ਟੁੱਟੀ ਗੰਢ ਲਈ।

ਹ.ਪੁ.– ਮ.ਕੋ.; ਤ.ਗਾ.ਗੁ.;ਡਿ.ਸੈਂ.ਹੈਂ. ਬੁ - ਫ਼ਰੀਦਕੋਟ - (1981)

**ਰਾਵਣ** : ਰਾਮਾਇਣ ਦਾ ਖਲਨਾਇਕ ਰਾਵਣ (ਵੈਰੀਆਂ ਨੂੰ ਰੁਆ ਦੇਣ ਵਾਲਾ) ਵਿਸ਼੍ਰਵਾ ਦਾ ਪੁੱਤਰ ਸੀ ਜੋ ਕੈਕਸੀ (ਕੇਸ਼ਿਨੀ ਅਥਵਾ ਨਿਕਸ਼ਾ) ਦੇ ਉਦਰ ਤੋਂ ਜਨਮਿਆ। ਰਾਮਾਇਣ ਵਿਚ ਲਿਖਿਆ ਹੈ ਕਿ ਸੁਮਾਲੀ ਰਾਖਸ਼ ਦੀ ਪੁੱਤਰੀ ਕੈਕਸੀ ਵਿਸ਼੍ਰਵਾ ਨੂੰ ਵਰਣ ਵਾਸਤੇ ਸ਼ਾਮ ਦੇ ਸਮੇਂ ਪਹੁੰਚੀ। ਵਿਸ਼੍ਰਵਾ ਨੇ ਉਸ ਨੂੰ ਅੰਗੀਕਾਰ ਕੀਤਾ ਪਰ ਸ਼ਾਮ ਦਾ ਸਮਾਂ ਹੋਣ ਕਰਕੇ ਭਿਅੰਕਰ ਪੁੱਤਰ ਰਾਵਣ ਅਤੇ ਕੁੰਭਕਰਨ ਪੈਦਾ ਹੋਏ ਅਤੇ ਇਨ੍ਹਾਂ ਪਿੱਛੋਂ ਮਲੀਨ ਬੁੱਧੀ ਵਾਲੀ ਸਰੂਪਨਖਾ ਜਨਮੀ। ਕੈਕਸੀ ਦੇ ਬੇਨਤੀ

ਕਰਨ ਤੇ ਵਿਸ਼੍ਵਾ ਨੇ ਉਸ ਨੂੰ ਇਕ ਨੇਕ ਸੁਭਾਅ ਵਾਲੇ ਪੁੱਤਰ ਵਿਭੀਸ਼ਣ ਦੀ ਦਾਤ ਦਿੱਤੀ।

ਰਾਵਣ ਦੇ ਦਸ ਸਿਰ ਅਤੇ ਵੀਹ ਬਾਹਾਂ ਸਨ। ਇਸ ਨੇ ਘੋਰ ਤਪਸਿਆ ਕਰ ਕੇ ਬ੍ਰਹਮਾ ਤੋਂ ਸਾਰਾ ਜਗਤ ਜਿਤਣ ਦਾ ਵਰ ਪ੍ਰਾਪਤ ਕੀਤਾ ਸੀ। ਇਹ ਆਪਣੇ ਮਤਰੇਏ ਭਰਾ ਕੁਬੇਰ ਨੂੰ ਲੰਕਾ ਵਿਚੋਂ ਕੱਢ ਕੇ ਆਪ ਰਾਜਾ ਬਣਿਆ ਅਤੇ ਉਸ ਤੋਂ ਪੁਸ਼ਪਕ ਵਿਮਾਨ ਖੋਹ ਲਿਆ। ਰਾਵਣ ਨੇ ਕਈ ਔਰਤਾਂ ਨਾਲ ਵਿਆਹ ਕਰਵਾਇਆ ਪਰ ਮਯ ਦਾਨਵ ਦੀ ਪੁੱਤਰੀ ਮੰਦੋਦਰੀ ਇਸ ਦੀ ਪਟਰਾਣੀ ਸੀ ਜਿਸ ਦੇ ਉਦਰ ਤੋਂ ਇੰਦਰਜੀਤ (ਮੇਘਨਾਥ) ਜਨਮਿਆ। ਰਾਵਣ ਦਾ ਬੰਸ ਬਹੁਤ ਫੈਲਿਆ ਹੋਇਆ ਸੀ :

ਇਕੁ ਲਖੁ ਪੂਤ ਸਵਾ ਲਖੁ ਨਾਤੀ॥
ਤਿਹ ਰਾਵਨ ਘਰ ਦੀਆ ਨ ਬਾਤੀ॥

ਰਾਮਾਇਣ ਵਿਚ ਰਾਵਣ ਦੀ ਫ਼ੌਜ ਦਸ ਖਰਬ, ਛਿਆਲੀ ਹਜ਼ਾਰ ਅਤੇ ਇਕ ਸੌ ਲਿਖੀ ਹੋਈ ਹੈ। ਇਹ ਜਾਤੀ ਦਾ ਬ੍ਰਾਹਮਣ, ਵੇਦਾਂ ਦਾ ਗਿਆਤਾ ਅਤੇ ਸੰਸਕ੍ਰਿਤ ਦਾ ਪੰਡਿਤ ਸੀ ਪਰ ਕ੍ਰੋਧੀ ਸੁਭਾਅ ਦਾ ਹੋਣ ਕਰਕੇ ਰਾਖਸ਼ ਵਜੋਂ ਪ੍ਰਸਿੱਧ ਹੋਇਆ। ਇਹ ਰਾਜਾ ਜਨਕ ਦੀ ਪੁੱਤਰੀ ਸੀਤਾ ਜੀ ਨੂੰ ਸੁਅੰਬਰ ਵਿਚ ਜਿਤਣੋਂ ਅਸਮਰਥ ਰਿਹਾ ਸੀ। ਜਿਸ ਸਮੇਂ ਸ੍ਰੀ ਰਾਮ ਚੰਦਰ ਸੀਤਾ ਅਤੇ ਆਪਣੇ ਛੋਟੇ ਭਰਾ ਲਛਮਣ ਨਾਲ ਬਨਵਾਸ ਦੇ ਦਿਨ ਕਟ ਰਹੇ ਸਨ ਤਾਂ ਜੰਗਲ ਵਿਚ ਇਕ ਦਿਨ ਲਛਮਣ ਨੂੰ ਸਰੂਪਨਖਾ ਮਿਲੀ ਅਤੇ ਉਸ ਨਾਲ ਵਿਆਹ ਕਰਨ ਦੀ ਇੱਛਾ ਜ਼ਾਹਰ ਕੀਤੀ ਪਰ ਜਤੀ ਵਜੋਂ ਪ੍ਰਸਿੱਧ ਲਛਮਣ ਨੇ ਤਲਵਾਰ ਨਾਲ ਸਰੂਪਨਖਾ ਦਾ ਨੱਕ ਕੱਟ ਦਿੱਤਾ। ਇਹ ਬਿਰਤਾਂਤ ਸੁਣ ਕੇ ਰਾਵਣ ਦਾ ਕ੍ਰੋਧੀ ਸੁਭਾਅ ਬਦਲਾ ਲੈਣ ਲਈ ਤਿਆਰ ਹੋ ਗਿਆ। ਇਸ ਨੇ ਛਲ ਨਾਲ ਸੀਤਾ ਜੀ ਨੂੰ ਉਧਾਲ ਲਿਆ ਅਤੇ ਇਸ ਦੀ ਇਹ ਭੁੱਲ ਇਸ ਦੇ ਸਰਵਨਾਸ਼ ਦਾ ਕਾਰਨ ਬਣੀ। ਸ੍ਰੀ ਰਾਮ ਚੰਦਰ ਨੇ ਬਾਨਰ ਸੈਨਾ ਦੀ ਸਹਾਇਤਾ ਨਾਲ ਰਾਵਣ ਦੀਆਂ ਫ਼ੌਜਾਂ ਨੂੰ ਹਰਾਇਆ। ਰਾਵਣ ਦੀ ਨਾਭੀ ਵਿਚ ਅੰਮ੍ਰਿਤ ਸੀ ਜਿਸ ਬਾਰੇ ਇਸ ਦੇ ਭਰਾ ਵਿਭੀਸ਼ਣ (ਜੋ ਸ੍ਰੀ ਰਾਮ ਚੰਦਰ ਜੀ ਨਾਲ ਮਿਲ ਗਿਆ ਸੀ) ਨੇ ਸ੍ਰੀ ਰਾਮ ਨੂੰ ਦਸਿਆ ਅਤੇ ਉਨ੍ਹਾਂ ਨੇ ਇਸ ਦਾ ਨਾਭੀ ਵਿਚ ਤੀਰ ਮਾਰ ਕੇ ਇਸ ਦਾ ਨਾਸ਼ ਕੀਤਾ। ਰਾਵਣ ਨੂੰ ਮਾਰ ਕੇ ਸ੍ਰੀ ਰਾਮ ਚੰਦਰ ਜੀ ਨੇ ਵਿਭੀਸ਼ਣ ਨੂੰ ਲੰਕਾ ਦਾ ਰਾਜਾ ਬਣਾਇਆ।

ਰਾਵਣ ਸ਼ਬਦ ਦਾ ਅਰਥ, ਭੋਗਣਾ ਜਾਂ ਅਨੰਦ ਲੈਣਾ ਵੀ ਹੈ-

1. ਮੰਞੁ ਕੁਚਜੀ ਅੰਮਾਵਣਿ ਡੋਸੜੇ
ਹਉ ਕਿਉ ਸਹੁ ਰਾਵਣਿ ਜਾਉ ਜੀਉ॥

2. ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥

3. ਤੁਮ ਰਵਹੁ ਗੋਬਿੰਦੈ ਰਵਣਿ ਜੋਗੁ॥

ਹ.ਪੁ.–ਮ.ਕੋ.:777; ਚ. ਕੋ. ; ਹਿੰ. ਵਿ.ਕੋ.

**ਰਾਵਲ** : ਜੋਗੀਆਂ ਦਾ ਇਕ ਫਿਰਕਾ ਹੈ ਜਿਸ ਵਿਚ ਮੁਸਲਮਾਨ ਅਤੇ ਹਿੰਦੂ ਦੋਵੇਂ ਹੁੰਦੇ ਹਨ। ਇਸ ਦੀ ਜੜ ਫ਼ਾਰਸੀ ਰਾਵਿੰਦਰ (ਮੁਸਾਫਿਰ) ਨੂੰ ਮੰਨਿਆ ਜਾਂਦਾ ਹੈ। ਰਾਵਲ ਫਿਰਕੇ ਸਬੰਧੀ ਇਕ ਕਥਾ ਪ੍ਰਚੱਲਤ ਹੈ ਕਿ ਜਦ ਹੀਰ ਦੇ ਵਿਯੋਗ ਵਿਚ ਰਾਂਝਾ ਬਾਲ ਨਾਥ ਦੇ ਟਿੱਲੇ ਤੇ ਜਾ ਕੇ ਜੋਗੀ ਬਣਿਆ ਤਾਂ ਉਸ ਤੋਂ ਇਹ ਫਿਰਕਾ ਚਲਿਆ। ਇਸ ਫਿਰਕੇ ਦੇ ਜੋਗੀਆਂ ਦਾ ਪੰਜਾਬੀ ਲੋਕ - ਸਾਹਿਤ ਵਿਚ ਵੀ ਜ਼ਿਕਰ ਮਿਲਦਾ ਹੈ :

ਸੁਣ ਵੇ ਜੋਗੀਆ, ਸੁਣ ਵੇ ਰਾਵਲਾ
ਕਿਥੇ ਨੇ ਤੇਰੇ ਘਰ ਵੇ।
ਮੈਂ ਜਿਉਂਦੀ ਹੋਜਾਂ ਮਰੀ ਪਈ
ਕੋਈ ਐਸਾ ਮੰਤਰ ਪੜ੍ਹ ਵੇ।

ਬਦਰੀਨਾਥ ਮੰਦਰ ਦੇ ਵੱਡੇ ਪੁਜਾਰੀ ਅਤੇ ਭੀਲਾਂ ਦੇ ਪੁਰੋਹਿਤ (ਜੋ ਮ੍ਰਿਤਕ ਸੰਸਾਕਰ ਕਰਵਾਉਂਦਾ ਹੈ) ਨੂੰ ਵੀ ਰਾਵਲ ਆਖਿਆ ਜਾਦਾ ਹੈ।

ਹ.ਪੁ.-ਮ.ਕੋ.

**ਰਾਵਲਪਿੰਡੀ** : ਜ਼ਿਲ੍ਹਾ– ਪਾਕਿਸਤਾਨ ਦੇ ਪੰਜਾਬ ਰਾਜ ਦੀ ਰਾਵਲਪਿੰਡੀ ਡਵੀਜ਼ਨ ਦਾ ਇਹ ਜ਼ਿਲ੍ਹਾ ਉੱਤਰ ਵੱਲੋਂ ਹਜ਼ਾਰਾ ਜ਼ਿਲ੍ਹਾ, ਪੂਰਬ ਵੱਲੋਂ ਜਿਹਲਮ ਦਰਿਆ, ਦੱਖਣ ਵੱਲੋਂ ਜ਼ਿਲ੍ਹਾ ਜਿਹਲਮ ਅਤੇ ਪੱਛਮ ਵੱਲੋਂ ਅਟਕ ਦੇ ਵਿਚਕਾਰ ਸਥਿਤ ਹੈ। ਇਸ ਵਿਚ ਮਰੀ ਪਹਾੜੀਆਂ ਦਾ ਖੇਤਰ ਆਉਂਦਾ ਹੈ। ਇਨ੍ਹਾਂ ਪਹਾੜੀਆਂ ਤੇ ਅਣਗਿਣਤ ਪ੍ਰਕਾਰ ਦੇ ਜੰਗਲੀ ਦਰਖ਼ਤ ਹਨ। ਮੈਦਾਨਾਂ ਤੋਂ ਵੇਖਣ ਨਾਲ ਇਨ੍ਹਾਂ ਪਹਾੜੀਆਂ ਦਾ ਬੜਾ ਸੁੰਦਰ ਦ੍ਰਿਸ਼ ਨਜ਼ਰ ਆਉਂਦਾ ਹੈ। ਰਾਵਲਪਿੰਡੀ ਛਾਉਣੀ ਦੇ ਦੱਖਣ ਵੱਲ ਸੁਆਂ ਨਦੀ ਵਗਦੀ ਹੈ ਜਿਸ ਵਿਚ ਕਈ ਨਾਲੇ ਆ ਕੇ ਡਿੱਗਦੇ ਹਨ। ਜਿਹਲਮ ਦਰਿਆ ਇਸ ਜ਼ਿਲ੍ਹੇ ਦੀ ਪੂਰਬ ਪਾਸੇ ਦੀ ਹੱਦ ਨਿਸ਼ਚਤ ਕਰਦਾ ਹੈ। ਰਾਵਲਪਿੰਡੀ ਦੇ ਮੁਢਲੇ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਇਥੇ ਤਕਸਕਾਸ਼ ਲੋਕ ਰਹਿੰਦੇ ਸਨ ਜਿਨ੍ਹਾਂ ਤੋਂ ਤਕਸ਼ਿਲਾ ਨਾਂ ਪਿਆ। ਜਦੋਂ ਚੀਨੀ ਯਾਤਰੀ ਹਿਊਨਸਾਂਗ ਇਥੇ ਆਇਆ ਤਾਂ ਇਹ ਇਲਾਕਾ ਕਸ਼ਮੀਰ ਦਾ ਅਧੀਨ ਖੇਤਰ ਸੀ। ਸੰਨ 1765 ਵਿਚ ਗੁੱਜਰ ਸਿੰਘ ਭੰਗੀ ਨੇ ਲਾਹੌਰ ਤੋਂ ਆ ਕੇ ਮੁਕੱਰਬ ਖ਼ਾਂ ਉੱਤੇ ਚੜ੍ਹਾਈ ਕੀਤੀ ਤੇ ਉਸ ਨੂੰ ਗੁਜਰਾਤ ਦੇ ਬਾਹਰ ਹਰਾ ਦਿੱਤਾ। ਸਿੱਖਾਂ ਨੇ ਬੜੀ ਸ਼ਾਨ ਨਾਲ ਰਾਵਲਪਿੰਡੀ ਉੱਤੇ ਰਾਜ ਕੀਤਾ। ਗੁੱਜਰ ਸਿੰਘ ਨੇ ਸਾਰੀ ਉਮਰ ਰਾਵਲਪਿੰਡੀ ਜ਼ਿਲ੍ਹੇ ਦੀ ਹਕੂਮਤ ਕਰਨ ਬਾਅਦ ਆਪਣੇ ਪੁੱਤਰ ਸਾਹਿਬ ਸਿੰਘ ਨੂੰ ਇਸ ਦਾ ਮੁਖੀ ਥਾਪ ਦਿੱਤਾ। ਉਸ ਨੇ 1810 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੀ ਅਧੀਨਗੀ ਸਵੀਕਾਰ ਕਰ ਲਈ। ਮਹਾਰਾਜਾ ਰਣਜੀਤ ਸਿੰਘ ਨੇ 1814 ਈ. ਵਿਚ ਰਾਵਲਪਿੰਡੀ ਨੂੰ ਲਾਹੌਰ ਖੇਤਰ ਵਿਚ ਸ਼ਾਮਲ ਕਰ ਲਿਆ। ਸੰਨ 1830 ਵਿਚ ਮਹਾਰਾਜੇ ਨੇ ਜੰਮੂ ਦੇ ਗੁਲਾਬ ਸਿੰਘ ਨੂੰ ਇਸ ਇਲਾਕੇ ਦਾ ਮੁਖੀ ਥਾਪਿਆ। ਉਸ ਦੇ ਅਧੀਨ ਇਸ ਇਲਾਕੇ ਦੇ ਲੋਕ ਬਹੁਤ ਦੁਖੀ ਰਹੇ। ਸੰਨ 1849 ਵਿਚ ਰਾਵਲਪਿੰਡੀ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਿਆ ਗਿਆ। ਸੰਨ 1904 ਵਿਚ ਅਟਕ, ਫ਼ਤਹਿਜੰਗ ਅਤੇ ਪਿੰਡੀਘੇਬ ਦੀਆਂ ਤਹਿਸੀਲਾਂ ਅਟਕ ਜ਼ਿਲ੍ਹੇ ਵਿਚ ਪਾ ਦਿੱਤੀਆ ਗਈਆਂ।

ਰਾਵਲਪਿੰਡੀ ਦਾ ਨਾਂ ਪੰਜਾਬੀ ਗਾਖੜ ਮੁਖੀ ਝੰਡਾ ਖ਼ਾਂ ਰਾਵਲ ਨੇ ਰੱਖਿਆ ਸੀ। ਵੀਹਵੀਂ ਸਦੀ ਦੇ ਅੱਧ ਤੱਕ ਰਾਵਲਪਿੰਡੀ ਉੱਤਰੀ ਪੰਜਾਬ ਦੇ ਪ੍ਰਬੰਧ, ਸੰਚਾਰ ਅਤੇ ਫ਼ੌਜੀ ਛਾਉਣੀ ਦਾ ਕੇਂਦਰ ਬਣ ਗਿਆ ਸੀ। ਸੰਨ 1947 ਦੀ ਵੰਡ ਸਮੇਂ ਰਾਵਲਪਿੰਡੀ ਨੂੰ ਪਾਕਿਸਤਾਨ ਵਿਚ ਸ਼ਾਮਲ ਕਰ ਦਿੱਤਾ ਗਿਆ। ਦੋ ਸਾਲ ਬਾਅਦ ਸਰਕਾਰ ਨੇ ਕਰਾਚੀ ਦੀ ਥਾਂ ਰਾਵਲਪਿੰਡੀ ਨੂੰ ਪਾਕਿਸਤਾਨ ਦੀ ਰਾਜਧਾਨੀ ਬਣਾ ਲਿਆ।

ਅਗਸਤ, 1960 ਵਿਚ ਇਸ ਨੂੰ ਆਰਜ਼ੀ ਰਾਜਧਾਨੀ ਐਲਾਨ ਕੀਤਾ ਤੇ ਇਸ ਤੋਂ 13 ਕਿ. ਮੀ. ਦੂਰ ਨਵੀਂ ਰਾਜਧਾਨੀ ਇਸਲਾਮਾਬਾਦ ਦੀ ਉਸਾਰੀ ਆਰੰਭ ਹੋਈ।

ਰਾਵਲਪਿੰਡੀ ਦੇ ਕਈ ਸਥਾਨ ਸਵਦੇਸ਼ੀ ਤੇ ਬਦੇਸ਼ੀ ਯਾਤਰੂਆਂ ਲਈ ਖਿੱਚ ਦਾ ਕੇਂਦਰ ਹਨ। ਨੈਸ਼ਨਲ ਪਾਰਕ, ਆਰਮੀ ਮਿਊਜ਼ੀਅਮ, ਸ਼ਕਰਪਾਰੀਆਂ ਪਹਾੜੀਆਂ, ਰਾਵਲ ਝੀਲ ਪ੍ਰਸਿੱਧ ਯਾਤਰੂ ਸਥਾਨ ਹਨ। ਰਾਵਲਪਿੰਡੀ ਸ਼ਹਿਰ ਤੋਂ 8 ਕਿ.ਮੀ. ਦੂਰ ਰੇਵਾਤ ਹੈ ਜਿਥੇ ਕਿ ਪੁਰਾਤਨ ਮੁਸਲਮਾਨ ਕਾਲ ਦੇ ਕਿਲੇ ਅਤੇ ਦਰਵਾਜ਼ੇ ਹਨ।

ਹ.ਪੁ.–ਇੰਪ.ਗ.ਇੰਡ.

**ਰਾਵੀ** : ਪੰਜਾਬ ਦਾ ਇਕ ਦਰਿਆ ਹੈ ਜੋ ਕੁੱਲੂ ਤੋਂ ਨਿਕਲਦਾ ਹੈ। ਕੁੱਲੂ ਤੋਂ ਇਹ ਚੰਬਾ ਵਾਦੀ ਹੁੰਦਾ ਹੋਇਆ ਗੁਰਦਾਸਪੁਰ ਜ਼ਿਲ੍ਹੇ ਵਿਚ ਦਾਖ਼ਲ ਹੁੰਦਾ ਹੈ। ਮਾਧੋਪੁਰ ਹੈੱਡਵਰਕਸ ਤੋਂ ਇਸ ਵਿਚੋਂ ਬਾਰੀ ਦੁਆਬ ਨਹਿਰ ਕੱਢੀ ਗਈ ਹੈ ਜੋ ਸਿੰਜਾਈ ਦਾ ਮਹੱਤਵਪੂਰਨ ਸਾਧਨ ਹੈ। ਇਥੋਂ ਇਹ ਮੈਦਾਨੀ ਚਾਲ ਵਿਚ ਵਗਦਾ ਹੈ। (ਸੰਨ 1870 ਵਿਚ ਇਸ ਵਿਚ ਹੜ੍ਹ ਆਉਣ ਨਾਲ ਡੇਰਾ ਬਾਬਾ ਨਾਨਕ ਨੇੜੇ ਗੁ. ਟਾਹਲੀ ਸਾਹਿਬ ਦਾ ਧਾਰਮਿਕ ਅਸਥਾਨ ਰੁੜ੍ਹ ਗਿਆ ਸੀ) ਫਿਰ ਇਹ ਅੰਮ੍ਰਿਤਸਰ ਤੇ ਸਿਆਲਕੋਟ ਦੇ ਦਰਮਿਆਨ ਦੱਖਣ-ਪੱਛਮ ਦੀ ਦਿਸ਼ਾ ਵਿਚ ਅੱਗੇ ਵਧਦਾ ਹੈ। ਲਾਹੌਰ ਦੇ ਨਾਲ ਵੀ ਵਗਦਾ ਹੋਇਆ ਇਹ ਮਿੰਟਗੁਮਰੀ ਜ਼ਿਲ੍ਹੇ ਵਿਚ ਦਾਖ਼ਲ ਹੋ ਜਾਂਦਾ ਹੈ। ਅਗੇ ਇਹ ਮੁਲਤਾਨ ਜ਼ਿਲ੍ਹੇ ਵਿਚ ਦਾਖ਼ਲ ਹੋ ਜਾਂਦਾ ਹੈ ਅਤੇ ਆਖ਼ਰ ਵਿਚ ਝਨਾਂ ਵਿਚ ਮਿਲ ਜਾਂਦਾ ਹੈ। ਇਹ ਸਮੇਂ ਸਮੇਂ ਆਪਣਾ ਥੋੜ੍ਹਾ ਬਹੁਤ ਰਸਤਾ ਵੀ ਬਦਲਦਾ ਰਿਹਾ ਹੈ। ਇਸ ਦੀ ਕੁੱਲ ਲੰਬਾਈ 720 ਕਿ.ਮੀ. ਹੈ। ਪੰਜਾਬੀ ਲੋਕ-ਗੀਤਾਂ ਵਿਚ ਵੀ ਰਾਵੀ ਦਾ ਨਾਂ ਵਰਤਿਆ ਗਿਆ ਹੈ।

ਹ.ਪੁ.–ਇੰਪ.ਗ. ਇੰਡ. 21 : 26

**ਰਾੜਾ** : ਇਹ ਪਿੰਡ ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਖੰਨਾ ਵਿਚ ਦੋਰਾਹੇ ਤੋਂ 15 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਦੀ ਪ੍ਰਸਿੱਧਤਾ, ਇਥੇ ਸਥਿਤ ਛੇਵੇਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਦੁਆਰੇ ਕਰ ਕੇ ਹੈ ਜਿਥੇ ਆਪ ਨੇ ਸੰਗਤਾਂ ਨੂੰ ਸਤਿਨਾਮ ਦਾ ਉਪਦੇਸ਼ ਦਿੱਤਾ ਸੀ।

ਹ.ਪੁ.–ਮ.ਕੋ.:1037; ਤ.ਗਾ.ਗੁ.-82 : ਡਿ.ਸੈਂ. ਹੈਂ.ਬੁ.- ਲੁਧਿਆਣਾ - 1981

**ਰਾੜੇਵਾਲਾ, ਗਿਆਨ ਸਿੰਘ** : ਗਿਆਨ ਸਿੰਘ ਰਾੜੇਵਾਲਾ ਪੰਜਾਬ ਦਾ ਇਕ ਸੁਲਝਿਆ ਹੋਇਆ ਅਤੇ ਬੇਦਾਗ ਸਆਸਤਦਾਨ, ਪੰਜਾਬੀਅਤ ਦਾ ਮੁਦੱਈ, ਦਿਆਨਤਦਾਰ ਅਤੇ ਸਫ਼ਲ ਪ੍ਰਬੰਧਕ ਸੀ ਜਿਸ ਨੂੰ ਪਹਿਲਾਂ ਪੈਪਸੂ ਅਤੇ ਫਿਰ ਪੰਜਾਬ ਦਾ ਪਹਿਲਾ ਮੁੱਖ ਮੰਤਰੀ ਬਣਨ ਦਾ ਮਾਣ ਪ੍ਰਾਪਤ ਹੋਇਆ। ਰਾੜੇਵਾਲਾ ਲਈ ਪੰਜਾਬ ਦੇ ਹਿਤ ਪਹਿਲਾਂ ਅਤੇ ਪਾਰਟੀ ਦੂਜੇ ਨੰਬਰ ਤੇ ਸੀ। ਇਹ ਹੀ ਕਾਰਨ ਸੀ ਜਿਸ ਕਰ ਕੇ ਇਹ ਪੰਜਾਬ ਦੀ ਇਕ ਸਤਿਕਾਰਯੋਗ ਤੇ ਹਰਮਨ ਪਿਆਰੀ ਸ਼ਖ਼ਸੀਅਤ ਬਣਿਆ ਰਿਹਾ । ਸ. ਗਿਆਨ ਸਿੰਘ ਰਾੜੇਵਾਲਾ ਦਾ ਜਨਮ 16 ਦਸੰਬਰ, 1901 ਨੂੰ ਇਕ ਰੱਜੇ ਪੁੱਜੇ ਪਰਿਵਾਰ ਵਿਚ ਹੋਇਆ । ਮਹਿੰਦਰਾ ਕਾਲਜ, ਪਟਿਆਲਾ ਤੋਂ ਇਸ ਨੇ ਵਿਦਿਆ ਹਾਸਲ ਕੀਤੀ ਅਤੇ ਆਪਣਾ ਜੀਵਨ ਇਸ ਨੇ ਪਟਿਆਲਾ ਵਿਖੇ ਹੀ ਮੈਜਿਸਟ੍ਰੇਟ ਦੇ ਤੌਰ ਤੇ ਆਰੰਭ ਕੀਤਾ ਅਤੇ ਪਟਿਆਲਾ ਰਿਆਸਤ ਦੇ ਹੀ ਕਈ ਮਹਿਕਮਿਆਂ ਵਿਚ ਉੱਚ ਅਹੁਦਿਆਂ ਉੱਤੇ ਰਿਹਾ । ਇਸ ਮਗਰੋ ਨਾਰਨੌਲ ਦਾ ਡਿਪਟੀ ਕਮਿਸ਼ਨਰ ਅਤੇ ਫਿਰ ਹਾਈਕੋਰਟ ਦਾ ਜੱਜ ਬਣਿਆ।

ਇਸ ਦੇ ਪਿੰਡ ਰਾੜਾ ਦੀ ਸਾਰੀ ਜ਼ਮੀਨ ਇਸੇ ਦੇ ਪਰਿਵਾਰ ਦੀ ਸੀ । ਇਸ ਰੱਜੇ ਪੁੱਜੇ ਪਰਿਵਾਰ ਵਿਚੋਂ ਇਸ ਦੀ ਭੈਣ ਮਹਾਰਾਜਾ ਭੂਪਿੰਦਰ ਸਿੰਘ ਨਾਲ ਵਿਆਹੀ ਹੋਈ ਸੀ ਜਿਸ ਦੀ ਕੁੱਖੋਂ ਰਾਜਾ ਭਲਿੰਦਰ ਸਿੰਘ ਦਾ ਜਨਮ ਹੋਇਆ।

ਸੰਨ 1948 ਵਿਚ ਪਟਿਆਲਾ, ਜੀਂਦ, ਕਪੂਰਥਲਾ, ਨਾਭਾ, ਫ਼ਰੀਦਕੋਟ, ਮਲੇਰਕੋਟਲਾ, ਨਾਲਾਗੜ੍ਹ ਰਿਆਸਤਾਂ ਅਤੇ ਦਾਦਰੀ, ਮਹਿੰਦਰਗੜ੍ਹ, ਨਾਰਨੌਲ, ਕੰਡਾਘਾਟ, ਚੈਲ, ਧਰਮਪੁਰ ਅਤੇ ਕਸੌਲੀ ਦੇ ਇਲਾਕੇ ਮਿਲਾ ਕੇ ਪੈਪਸੂ ਰਾਜ ਹੋਂਦ ਵਿਚ ਆਇਆ। ਮਹਾਰਾਜਾ ਯਾਦਵਿੰਦਰ ਸਿੰਘ ਪੈਪਸੂ ਦਾ ਰਾਜ ਪ੍ਰਮੁੱਖ ਅਤੇ ਸ. ਗਿਆਨ ਸਿੰਘ ਰਾੜੇਵਾਲਾ ਨੂੰ ਮੁੱਖ ਮੰਤਰੀ ਬਣਨ ਦਾ ਮਾਣ ਹਾਸਲ ਹੋਇਆ। ਉਸ ਸਮੇਂ ਇਸ ਦੀ ਵਜ਼ਾਰਤ ਵਿਚ ਗਿਆਨੀ ਜ਼ੈਲ ਸਿੰਘ ਵੀ ਇਕ ਵਜ਼ੀਰ ਸੀ।



ਗਿਆਨ ਸਿੰਘ ਰਾੜੇਵਾਲਾ

ਸੰਨ 1950 ਵਿਚ ਭਾਰਤ ਦਾ ਸੰਵਿਧਾਨ ਲਾਗੂ ਹੋਇਆ ਅਤੇ ਉਸ ਅਨੁਸਾਰ 1952 ਈ. ਵਿਚ ਭਾਰਤ ਦੇ ਸਾਰੇ ਸੂਬਿਆਂ ਵਿਚ ਆਮ ਚੋਣਾਂ ਹੋਈਆਂ। ਇਨ੍ਹਾਂ ਚੋਣਾਂ ਵਿਚ ਸਾਰੇ ਭਾਰਤ ਵਿਚ ਕਾਂਗਰਸ ਪਾਰਟੀ ਦੀ ਜਿੱਤ ਹੋਈ ਪਰ ਇਕੱਲਾ ਪੈਪਸੂ ਹੀ ਅਜਿਹਾ ਰਾਜ ਸੀ ਜਿਸ ਵਿਚ ਕਾਂਗਰਸ ਨੂੰ ਹਾਰ ਖਾਣੀ ਪਈ । ਗਿਆਨ ਸਿੰਘ ਨੂੰ ਪਾਇਲ ਹਲਕੇ ਤੋਂ ਅਜ਼ਾਦ ਉਮੀਦਵਾਰ ਵਜੋਂ ਜਿੱਤ ਹਾਸਲ ਹੋਈ । ਬਹੁਮਤ ਭਾਵੇਂ ਅਕਾਲੀਆਂ ਨੂੰ ਵੀ ਨਾ ਮਿਲਿਆ ਪਰ ਅਕਾਲੀ ਪਾਰਟੀ, ਜਨਸੰਘ ਅਤੇ ਅਜ਼ਾਦ ਉਮੀਦਵਾਰਾਂ ਨੇ ਰਲ ਕੇ ਕਾਂਗਰਸ ਨਾਲੋਂ ਵੱਧ ਵੋਟਾਂ ਹਾਸਲ ਕੀਤੀਆਂ। ਉਦੋਂ ਪਹਿਲੀ ਵਾਰ ਭਾਰਤ ਵਿਚ ਇਕ ਰਲੀ ਮਿਲੀ ਸਰਕਾਰ ਬਣੀ ਅਤੇ ਅੱਜ ਸਾਰੇ ਦੇਸ਼ ਵਿਚ ਹੀ ਕਈ ਰਲੀਆਂ ਮਿਲੀਆਂ ਪਾਰਟੀਆਂ ਰਾਜ ਕਰ ਰਹੀਆਂ ਹਨ। ਪੈਪਸੂ ਵਿਚ ਬਣੀ ਇਹ ਸਰਕਾਰ ਜਿਸ ਵਿਚ 90% ਗਿਣਤੀ ਅਕਾਲੀਆਂ ਦੀ ਸੀ,

ਗਿਆਨ ਸਿੰਘ ਰਾੜੇਵਾਲਾ ਇਸ ਦੇ ਪਹਿਲੇ ਮੁੱਖ ਮੰਤਰੀ ਬਣੇ । ਰਾਜਸੀ ਵਿਚਾਰਵਾਨਾਂ ਅਨੁਸਾਰ ਇਸ ਜਿੱਤ ਨੇ ਅਕਾਲੀ ਪਾਰਟੀ ਨੂੰ ਸਾਰੇ ਭਾਰਤ ਵਿਚ ਇਕ ਮਹੱਤਵਪੂਰਨ ਸਥਾਨ ਦਿੱਤਾ ਅਤੇ ਅਕਾਲੀਆਂ ਵਿਚ ਹੋਰ ਰਾਜ ਸੱਤਾ ਲੈਣ ਦੀ ਸ਼ਕਤੀ ਆਈ।

ਸੰਨ 1953 ਵਿਚ ਰਾੜੇਵਾਲਾ ਸਿੱਖਾਂ ਦੀ ਸਰਵ ਉੱਚ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣਿਆ। ਫਿਰ ਪੈਪਸੂ ਨੂੰ ਪੰਜਾਬ ਰਾਜ ਵਿਚ ਹੀ ਮਿਲਾਉਣ ਦੀ ਯੋਜਨਾਵਾਂ ਬਣਨ ਲਗੀਆਂ। ਪੰਜਾਬੀਅਤ ਦਾ ਮੁਦੱਈ ਸ. ਗਿਆਨ ਸਿੰਘ ਚਾਹੁੰਦਾ ਸੀ ਕਿ ਪੈਪਸੂ ਕਾਇਮ ਰਹੇ ਅਤੇ ਇਸ ਦੇ ਹਿੰਦੀ ਬੋਲਦੇ ਇਲਾਕੇ ਪੰਜਾਬੀ ਨੂੰ ਦੇ ਕੇ ਫ਼ਿਰੋਜ਼ਪੁਰ ਦਾ ਜ਼ਿਲ੍ਹਾ ਪੰਜਾਬ ਤੋਂ ਲੈ ਲਿਆ ਜਾਵੇ। ਇੰਜ ਪੈਪਸੂ 80% ਸਿੱਖ ਆਬਾਦੀ ਵਾਲਾ ਸੂਬਾ ਬਣ ਜਾਣਾ ਸੀ ਅਤੇ ਪੰਜਾਬੀ ਸੂਬੇ ਦੀ ਮੰਗ ਵੀ ਨਹੀਂ ਸੀ ਰਹਿਣੀ ਪਰ ਅਕਾਲੀਆਂ ਨੇ ਵੀ ਰਾੜੇਵਾਲਾ ਦਾ ਪੂਰਾ ਸਾਥ ਨਾ ਦਿੱਤਾ ਤੇ ਕਾਂਗਰਸ ਨੇ ਇਹ ਗੱਲ ਸਿਰੇ ਨਾ ਚੜ੍ਹਨ ਦਿੱਤੀ। ਸੰਨ 1956 ਵਿਚ ਪੈਪਸੂ ਨੂੰ ਪੰਜਾਬ ਰਾਜ ਵਿਚ ਮਿਲਾ ਦਿੱਤਾ ਗਿਆ।

ਗਿਆਨ ਸਿੰਘ ਰਾੜੇਵਾਲਾ ਆਪਣੀ ਲੋਕਪ੍ਰਿਅਤਾ ਅਤੇ ਪ੍ਰਤਿਭਾ ਕਰ ਕੇ ਆਪਣੇ ਸਮਕਾਲੀ ਕਾਂਗਰਸੀ ਅਤੇ ਅਕਾਲੀ ਦੋਵੇਂ ਸਿਆਸਤਦਾਨਾਂ ਦੀ ਈਰਖਾ ਦਾ ਸ਼ਿਕਾਰ ਬਣਿਆ ਰਿਹਾ । ਸੰਨ 1957 ਵਿਚ ਅਕਾਲੀਆਂ ਅਤੇ ਕਾਂਗਰਸੀਆਂ ਦੇ ਸਮਝੌਤੇ ਤਹਿਤ ਰਲੀ ਮਿਲੀ ਸਰਕਾਰ ਬਣੀ ਤਾਂ ਸ. ਪ੍ਰਤਾਪ ਸਿੰਘ ਕੈਰੋਂ ਨੂੰ ਪੰਜਾਬ ਦਾ ਮੁੱਖ ਮੰਤਰੀ ਬਣਾਇਆ ਗਿਆ । ਉਹ ਨਹੀਂ ਸੀ ਚਾਹੁੰਦਾ ਕਿ ਰਾੜੇਵਾਲਾ ਨੂੰ ਵਜ਼ਾਰਤ ਵਿਚ ਲਿਆ ਜਾਵੇ ਪਰ ਪੰਡਤ ਨਹਿਰੂ ਦੇ ਸਮਰਥਨ ਨਾਲ ਇਸ ਨੂੰ ਸਿੰਜਾਈ ਅਤੇ ਬਿਜਲੀ ਮੰਤਰੀ ਬਣਾਇਆ ਗਿਆ । ਸੰਨ 1962 ਦੀਆਂ ਚੋਣਾਂ ਵਿਚ ਕੈਰੋਂ ਨੇ ਰਾੜੇਵਾਲਾ ਨੂੰ ਵਜ਼ਾਰਤ ਵਿਚ ਨਾ ਲਿਆ ਪਰ ਕੈਰੋਂ ਆਪ ਵੀ ਬਹੁਤੀ ਦੇਰ ਨਾ ਟਿਕ ਸਕਿਆ ਅਤੇ ਉਸ ਨੂੰ ਅਸਤੀਫ਼ਾ ਦੇਣਾ ਪਿਆ ਅਤੇ ਉਸ ਦੀ ਥਾਂ ਕਾਮਰੇਡ ਰਾਮ ਕਿਸ਼ਨ ਨੂੰ ਪੰਜਾਬ ਦਾ ਮੁੱਖ ਮੰਤਰੀ ਬਣਾਇਆ ਗਿਆ । ਸੰਨ 1967 ਦੀਆਂ ਚੋਣਾਂ ਸਮੇਂ ਰਾੜੇਵਾਲਾ ਕਾਂਗਰਸ ਦਾ ਅਤੇ ਜਸਟਿਸ ਗੁਰਨਾਮ ਸਿੰਘ ਅਕਾਲੀ ਪਾਰਟੀ ਦਾ ਪ੍ਰਧਾਨ ਸੀ । ਇਨ੍ਹਾਂ ਚੋਣਾਂ ਵਿਚ ਬਹੁਮਤ ਕਿਸੇ ਨੂੰ ਵੀ ਹਾਸਲ ਨਾ ਹੋਇਆ । ਉਸ ਸਮੇਂ ਦਰਬਾਰਾ ਸਿੰਘ ਅਤੇ ਸਵਰਨ ਸਿੰਘ ਨਹੀਂ ਚਾਹੁੰਦੇ ਸਨ ਕਿ ਰਾੜੇਵਾਲਾ ਦੀ ਸਰਕਾਰ ਬਣੇ ਅਤੇ ਉਸੇ ਦੀ ਵਿਰੋਧਤਾ ਕਰ ਕੇ ਅਕਾਲੀ ਸਰਕਾਰ ਬਣ ਗਈ । ਇਸ ਤੋਂ ਅਗਲੀਆਂ ਚੋਣਾਂ ਵਿਚ ਗਿਆਨੀ ਜ਼ੈਲ ਸਿੰਘ ਨੂੰ ਗਿਆਨ ਸਿੰਘ ਦਾ ਕਾਂਗਰਸ ਦਾ ਲੀਡਰ ਬਣਨਾ ਪਸੰਦ ਨਹੀਂ ਸੀ ਅਤੇ ਮਜਬੂਰੀਵਸ ਰਾੜੇਵਾਲਾ ਕਾਂਗਰਸ ਛੱਡ ਕੇ ਅਕਾਲੀ ਪਾਰਟੀ ਵਿਚ ਸ਼ਾਮਲ ਹੋ ਗਿਆ। ਇੰਨੀ ਵਿਰੋਧਤਾ ਦੇ ਬਾਵਜੂਦ ਆਪਣੀ ਕਾਰਗੁਜ਼ਾਰੀ ਤੇ ਨੇਕ ਨੀਤੀ ਕਾਰਨ ਰਾੜੇਵਾਲਾ ਆਪਣੇ ਇਲਾਕੇ ਵਿਚ ਬਹੁਤ ਹਰਮਨ ਪਿਆਰਾ ਬਣਿਆ ਰਿਹਾ।

ਗਿਆਨ ਸਿੰਘ ਰਾੜੇਵਾਲਾ ਨਿਰਾ ਇਕ ਸੂਝਵਾਨ ਸਿਆਸਤਦਾਨ ਹੀ ਨਹੀਂ ਸੀ ਸਗੋਂ ਪੰਜਾਬੀ ਦਾ ਮੁਦੱਈ ਅਤੇ ਵਿਦਵਾਨਾਂ ਦਾ ਕਦਰਦਾਨ ਸੀ । ਸੰਨ 1957 ਵਿਚ ਪੰਜਾਬੀ ਨੂੰ ਰਾਜ ਭਾਸ਼ਾ ਬਣਾਉਣ ਦਾ ਮਤਾ ਵੀ ਇਸ ਨੇ ਪਾਸ ਕਰਵਾਇਆ ਸੀ। ਇਸ ਤੋਂ ਪਹਿਲਾਂ ਪ੍ਰਿੰਸੀਪਲ ਤੇਜਾ ਸਿੰਘ, ਗਿਆਨੀ ਗੁਰਦਿਤ ਸਿੰਘ, ਗਿਆਨੀ ਲਾਲ ਸਿੰਘ ਤੇ ਪ੍ਰੇਮ ਸਿੰਘ ਹੋਤੀ ਵਰਗੇ ਵਿਦਵਾਨਾਂ ਨੂੰ ਇਸ ਨੇ ਪਟਿਆਲੇ ਲਿਆ ਕੇ ਵਸਾਇਆ ਅਤੇ ਕਈ ਨਾਮਵਰ ਸਿਖ ਸ਼ਖ਼ਸੀਅਤਾਂ ਨੂੰ ਉੱਚ ਅਹੁਦਿਆਂ ਉੱਤੇ ਨਿਯੁਕਤ ਕਰਵਾਇਆ। ਇਸ ਤੋਂ ਇਲਾਵਾ ਪਟਿਆਲਾ ਵਿਖੇ ਸਥਾਪਿਤ ਨਿਊ ਰਾਜਿੰਦਰਾ ਹਸਪਤਾਲ, ਮੈਡੀਕਲ ਕਾਲਜ ਅਤੇ ਲੜਕੀਆਂ ਦਾ ਸਰਕਾਰੀ ਕਾਲਜ ਵੀ ਰਾੜੇਵਾਲਾ ਦੀ ਹੀ ਦੇਣ ਹਨ। ਪਟਿਆਲੇ ਦੇ ਯਤੀਮਖ਼ਾਨੇ ਦੀ ਵੀ ਇਸ ਨੇ ਕਈ ਸਾਲ ਪ੍ਰਧਾਨਗੀ ਕੀਤੀ।

ਇਹ ਇਕ ਧਾਰਮਿਕ ਪਰਵਿਰਤੀ ਵਾਲਾ ਬੰਦਾ ਸੀ । ਇਸ ਦੀ ਭਾਈ ਰਣਧੀਰ ਸਿੰਘ ਜੀ ਨਾਲ ਬਹੁਤ ਨੇੜਤਾ ਸੀ। ਸੰਤ ਈਸ਼ਰ ਸਿੰਘ ਜੋ ਕਿ ਇਸ ਦੇ ਜਮਾਤੀ ਰਹਿ ਚੁਕੇ ਸਨ, ਨੂੰ ਆਪਣੇ ਜੱਦੀ ਪਿੰਡ ਰਾੜੇ ਲੈ ਆਇਆ ਅਤੇ ਜਿਸ ਮਗਰੋਂ ਉਹ ਸੰਤ ਈਸ਼ਰ ਸਿੰਘ ਰਾੜੇਵਾਲੇ ਵਜੋਂ ਜਾਣੇ ਜਾਣ ਲਗੇ। ਗਿਆਨ ਸਿੰਘ ਰਾੜੇਵਾਲਾ ਭਾਵੇਂ ਕਈ ਅਹਿਮ ਅਹੁਦਿਆਂ ਤੇ ਰਿਹਾ ਪਰ ਇਸ ਨੇ ਕਿਧਰੇ ਵੀ ਆਪਣੀ ਜਾਇਦਾਦ ਤਾਂ ਕੀ ਬਣਾਉਣੀ ਸੀ ਸਗੋਂ ਆਪਣਾ ਪਟਿਆਲਾ ਵਿਖੇ ਜੱਦੀ ਘਰ ਵੀ ਪ੍ਰਿੰਸੀਪਲ ਤੇਜਾ ਸਿੰਘ ਨੂੰ ਰਹਿਣ ਲਈ ਦੇ ਦਿੱਤਾ।

ਰਾੜੇਵਾਲਾ ਦਾ ਸਾਰਾ ਪਰਿਵਾਰ ਹੀ ਰਾਜਨੀਤੀ ਵਿਚ ਸਰਗਰਮ ਰਿਹਾ ਹੈ । ਇਸ ਦੀ ਧਰਮ ਪਤਨੀ ਸਰਦਾਰਨੀ ਮਨਮੋਹਨ ਕੌਰ ਪਟਿਆਲਾ ਤੋਂ ਐਮ.ਐਲ.ਏ. ਰਹੀ ਹੈ ਜਿਸ ਨੇ ਮਾਤਾ ਸਾਹਿਬ ਕੌਰ ਦਲ ਦੀ ਸਥਾਪਨਾ ਕੀਤੀ। ਇਸ ਦੀ ਧੀ ਸਰਦਾਰਨੀ ਨਿਰਲੇਪ ਕੌਰ ਸੰਗਰੂਰ ਤੋਂ ਮੈਂਬਰ ਪਾਰਲੀਮੈਂਟ ਵਜੋਂ ਚੁਣੀ ਗਈ ਸੀ।

ਕੁਝ ਚਿਰ ਬੀਮਾਰ ਰਹਿਣ ਮਗਰੋਂ ਜਨਵਰੀ, 1980 ਵਿਚ ਗਿਆਨ ਸਿੰਘ ਰਾੜੇਵਾਲਾ ਦਾ ਦੇਹਾਂਤ ਹੋ ਗਿਆ ।

—ਤਰਲੋਚਨ ਸਿੰਘ

**ਰਿਸ਼ੀ** : ਹਿੰਦੂ ਸ਼ਾਸਤਰਾਂ ਅਨੁਸਾਰ ਇਸ ਸ਼ਬਦ ਦਾ ਅਰਥ ਗਿਆਨੀ, ਵਿਦਵਾਨ, ਵਿਚਾਰਕ ਜਾਂ ਸਾਧੂ ਹੈ। ਇਹ ਸ਼ਬਦ 'ਰਿਸ਼' ਧਾਤੂ ਤੋਂ ਬਣਿਆ ਹੈ ਜਿਸ ਦਾ ਅਰਥ ਦੇਖਣਾ ਹੈ। ਕੁਝ ਵਿਦਵਾਨ ਇਸ ਦੀ ਉਤਪਤੀ ਰਸ ਤੋਂ ਮੰਨਦੇ ਹਨ ਜੋ ਕਿ ਅਤਿ ਪ੍ਰਾਚੀਨ ਤਾਂਤਰਿਕ ਯੁਗ ਵੱਲ ਸਿੱਧਾ ਇਸ਼ਾਰਾ ਹੈ। ਸੰਸਕ੍ਰਿਤ ਵਿਚ ਇਹ ਸ਼ਬਦ ਸਾਧੂ, ਪਿਤਾਮਹ, ਇਲਾਹੀ ਕਵੀ, ਕਰਾਮਾਤੀ ਅਤੇ ਵਿਦਵਾਨ ਲਈ ਵਰਤਿਆ ਜਾਂਦਾ ਹੈ। ਆਮ ਤੌਰ ਤੇ ਅਸਾਧਾਰਣ ਸ਼ਕਤੀ ਅਤੇ ਸਿਆਣਪ ਵਾਲੇ ਵਿਅਕਤੀ ਨੂੰ ਰਿਸ਼ੀ ਕਿਹਾ ਜਾਂਦਾ ਹੈ।

ਪ੍ਰਾਚੀਨ ਕਾਲ ਵਿਚ ਰਿਸ਼ੀ ਜ਼ਿਆਦਾਤਰ ਜੰਗਲਾਂ ਜਾਂ ਪਹਾੜਾਂ ਉੱਤੇ ਏਕਾਂਤ ਵਿਚ ਆਸ਼ਰਮ ਬਣਾ ਕੇ ਰਹਿੰਦੇ ਸਨ। ਇਹ ਛੋਟੇ-ਛੋਟੇ ਟੋਲਿਆਂ ਵਿਚ ਰਿਹਾ ਕਰਦੇ ਸਨ ਜਿਸ ਵਿਚ ਇਨ੍ਹਾਂ ਦਾ ਪਰਿਵਾਰ ਅਤੇ ਚੇਲੇ ਵੀ ਹੋਇਆ ਕਰਦੇ ਸਨ। ਰਿਸ਼ੀ ਦਾ ਧਾਰਮਿਕ ਟਿਕਾਣਾ ਆਸ਼ਰਮ ਦੇ ਨਾਂ ਨਾਲ ਹੀ ਜਾਣਿਆ ਜਾਂਦਾ ਸੀ। ਵੱਡੇ ਆਸ਼ਰਮ ਵਿਚ ਇਕ ਪੂਜਾ ਅਸਥਾਨ, ਸਰੋਵਰ, ਇਸ਼ਨਾਨ ਘਰ, ਰਿਹਾਇਸ਼ੀ ਕਮਰੇ, ਰਸੋਈ ਘਰ, ਭੰਡਾਰ ਘਰ, ਮਹਿਮਾਨ ਘਰ, ਗਊਸ਼ਾਲਾ, ਬਾਗ਼-ਬਗੀਚੇ ਆਮ ਹੁੰਦੇ ਸਨ। ਇਹ ਰਿਸ਼ੀ ਕਈ ਕਿਸਮ ਦੇ ਸਨ ਜਿਵੇਂ ਪ੍ਰਜਾਪਤਿ, ਸਪਤ ਰਿਸ਼ੀ, ਸਿੱਧ, ਮਨੂ, ਨਾਥ, ਪਿਤਰੀ ਆਦਿ। ਇਹ ਉਪਾਧੀਆਂ ਕਈ ਵਾਰ ਅਦਲ ਬਦਲ ਕਰ ਕੇ ਵੀ ਵਰਤੀਆਂ ਜਾਂਦੀਆਂ ਹਨ ਜਿਵੇਂ ਕਿ ਇਕ ਮਹਾਰਿਸ਼ੀ ਪ੍ਰਜਾਪਤੀ, ਸਪਤ ਰਿਸ਼ੀ ਜਾਂ ਬ੍ਰਹਮ

ਰਿਸ਼ੀ ਹੋ ਸਕਦਾ ਹੈ। ਪ੍ਰਮੁੱਖ ਰਿਸ਼ੀ ਟੋਲਿਆਂ ਦੀ ਪਰਿਭਾਸ਼ਾ ਹੇਠ ਲਿਖੇ ਅਨੁਸਾਰ ਦਿੱਤੀ ਜਾ ਸਕਦੀ ਹੈ:

**ਪ੍ਰਜਾਪਤੀ**– ਇਹ ਰਿਸ਼ੀ ਵਿਸ਼ੇਸ਼ ਕਰ ਕੇ ਬ੍ਰਹਮਾ ਦੇ ਸਿਰ ਤੋਂ ਪੈਦਾ ਹੋਏ ਮੰਨੇ ਜਾਂਦੇ ਹਨ। ਇਹ ਗਿਣਤੀ ਵਿਚ ਦਸ ਹਨ ਅਤੇ ਬਹੁਤੇ ਸਪਤ ਰਿਸ਼ੀਆਂ ਜਾਂ ਬ੍ਰਹਮ ਰਿਸ਼ੀਆਂ ਦੀ ਸੂਚੀ ਵਿਚ ਆਉਂਦੇ ਹਨ।

**ਬ੍ਰਹਮ ਰਿਸ਼ੀ**– ਇਨ੍ਹਾਂ ਰਿਸ਼ੀਆਂ ਦੀ ਰਚਨਾ ਬ੍ਰਹਮਾ ਦੁਆਰਾ ਕੀਤੀ ਗਈ ਮੰਨੀ ਜਾਂਦੀ ਹੈ। ਇਨ੍ਹਾਂ ਨੂੰ ਦਵਿਜ ਕਿਹਾ ਜਾਂਦਾ ਸੀ ਜਿਸ ਦਾ ਅਰਥ ਦੋ ਵਾਰੀ ਜਨਮ ਲੈਣਾ ਹੈ। ਇਹ ਰੂੜ੍ਹੀਵਾਦੀ ਬ੍ਰਾਹਮਣ ਗੋਤਰਾਂ ਦੇ ਪ੍ਰਸਿੱਧ ਸੰਸਥਾਪਕ ਹਨ। ਬ੍ਰਹਮ ਰਿਸ਼ੀ ਬ੍ਰਾਹਮਣ ਪਰਿਵਾਰਾਂ ਦੇ ਰੂਪ ਵਿਚ ਉਜਾਗਰ ਹੁੰਦੇ ਹਨ।

**ਸਪਤ ਰਿਸ਼ੀ**– ਇਹ ਸੱਤ ਰਿਸ਼ੀ ਹਨ ਜਿਨ੍ਹਾਂ ਨੂੰ ਰਿਕਸ਼ ਜਾਂ ਚਿੱਤਰ ਸ਼ਿਖੰਡੀ ਵੀ ਕਿਹਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਇਹ ਸਾਰੇ ਚਮਕਦਾਰ ਕਲਗੀ ਧਾਰਨ ਕਰਦੇ ਸਨ ਅਤੇ ਜ਼ਿਆਦਾਤਰ ਆਕਾਸ਼ੀ ਪਿੰਡਾਂ ਦੇ ਰੂਪ ਵਿਚ ਪ੍ਰਸਿੱਧ ਹਨ। ਇਹ ਮਹਾਰਿਕਸ਼ ਦੇ ਸੱਤ ਸਿਤਾਰੇ ਮੰਨੇ ਜਾਂਦੇ ਹਨ ਅਤੇ ਇਨ੍ਹਾਂ ਦੀਆਂ ਪਤਨੀਆਂ ਨੂੰ ਪ੍ਰੀਤ ਦੇ ਤਾਰੇ ਮੰਨਿਆ ਜਾਂਦਾ ਹੈ। ਇਨ੍ਹਾਂ ਦੇ ਨਾਂ ਕਸ਼ਯਪ, ਅਤਰੀ, ਵਸ਼ਿਸ਼ਠ, ਵਿਸ਼ਵਾਮਿੱਤਰ, ਗੌਤਮ, ਜਮਦਗਨੀ ਅਤੇ ਭਾਰਦਵਾਜ ਹਨ।

**ਦੇਵ ਰਿਸ਼ੀ** - ਇਹ ਉਹ ਰਿਸ਼ੀ ਹਨ ਜਿਨ੍ਹਾਂ ਨੇ ਧਰਤੀ ਉੱਤੇ ਪੂਰਣਤਾ ਪ੍ਰਾਪਤ ਕਰ ਲਈ ਹੋਵੇ ਅਤੇ ਦੇਵਤਵ ਦੇ ਨੇੜੇ ਪਹੁੰਚ ਗਏ ਹੋਣ। ਰਿਸ਼ੀ ਭਾਵੇਂ ਕਿੰਨੇ ਵੀ ਸੱਚੇ ਹੋਣ ਉਨ੍ਹਾਂ ਨੂੰ ਦੇਵਤਾ ਨਹੀਂ ਮੰਨਿਆ ਜਾਂਦਾ। ਇਸੇ ਲਈ ਇਨ੍ਹਾਂ ਦੀ ਪੂਜਾ ਨਹੀਂ ਕੀਤੀ ਜਾਂਦੀ। ਰਿਸ਼ੀ ਮਾਰਕੰਡੇ ਦੇਵ ਰਿਸ਼ੀ ਸੀ।

**ਸ਼ਰੁੱਤ ਰਿਸ਼ੀ**– ਉਹ ਰਿਸ਼ੀ ਜਿਹੜੇ ਅੰਤਰ-ਗਿਆਨ ਰਾਹੀਂ ਸੁਣ ਸਕਦੇ ਹਨ ਉਨ੍ਹਾਂ ਨੂੰ ਸ਼ਰੁੱਤ ਰਿਸ਼ੀ ਕਿਹਾ ਜਾਂਦਾ ਹੈ। ਉਸ ਅੰਤਰ ਗਿਆਨ ਨੂੰ ਸੁਣ ਕੇ ਇਹ ਸ਼ਰੁਤੀ ਦੇ ਦੈਵੀ ਸੱਚ ਨੂੰ ਵੇਦ ਦੇ ਰੂਪ ਵਿਚ ਪ੍ਰਗਟ ਕਰਦੇ ਹਨ। ਕਈ ਵਾਰੀ ਇਹ ਨਾਂ ਉਨ੍ਹਾਂ ਰਿਸ਼ੀਆਂ ਨੂੰ ਵੀ ਦਿੱਤਾ ਜਾਂਦਾ ਹੈ ਜੋ ਮਹਾ ਰਿਸ਼ੀਆਂ ਕੋਲੋਂ ਕੁਝ ਸੁਣ ਕੇ ਦੱਸਦੇ ਹਨ।

**ਰਾਜ ਰਿਸ਼ੀ**– ਵਿਦਵਾਨ ਖਤਰੀ ਰਾਜਿਆਂ ਨੂੰ ਰਿਸ਼ੀਆਂ ਦੇ ਪੱਧਰ ਦਾ ਹੀ ਮੰਨਿਆ ਜਾਂਦਾ ਸੀ। ਇਨ੍ਹਾਂ ਨੂੰ ਸ਼ਾਹੀ ਰਿਸ਼ੀ ਕਿਹਾ ਜਾਂਦਾ ਸੀ। ਇਨ੍ਹਾਂ ਵਿਚ ਜਨਕ, ਧਰੁਵ, ਗ੍ਰਿਤਸਮਦ ਆਉਂਦੇ ਹਨ।

ਬਹੁਤ ਸਾਰੇ ਰਿਸ਼ੀ ਵੈਦਿਕ ਸਤੋਤਰਾਂ, ਭਜਨਾਂ ਦੇ ਲੇਖਕ ਅਤੇ ਵੈਦਿਕ ਸਕੂਲਾਂ ਦੇ ਜਨਮਦਾਤਾ ਸਨ। ਰਿਸ਼ੀ ਬਾਲਮੀਕੀ ਨੇ ਰਾਮਾਇਣ ਦੀ, ਰਿਸ਼ੀ ਵਿਆਸ ਨੇ ਮਹਾਭਾਰਤ ਦੀ ਰਚਨੀ ਕੀਤੀ। ਸਾਲਵ, ਗ੍ਰਿਤਸਮਦ, ਕੌਸ਼ਿਕ, ਮਹੀਦਾਸ, ਪਰਾਸ਼ਰ, ਉਦਾਲਕ, ਵਾਮਦੇਵ, ਵਸ਼ਿਸ਼ਠ, ਵਿਸ਼ਵਾਮਿੱਤਰ, ਭਰਤ, ਸੱਤਯਕਾਮ, ਸੁਨਾਹਸੇਫ਼ ਅਤੇ ਹੋਰ ਦੂਜੇ ਰਿਸ਼ੀ ਵੈਦਿਕ ਭਜਨਾਂ ਨੂੰ ਰਚਣ ਵਾਲੇ ਸਨ।

ਕੁਝ ਰਿਸ਼ੀਆਂ ਨੇ ਪਰਉਪਕਾਰ ਲਈ ਆਪਣੀਆਂ ਦੈਵੀ ਸ਼ਕਤੀਆਂ ਦਾ ਪ੍ਰਯੋਗ ਕੀਤਾ ਅਤੇ ਬੀਮਾਰੀਆਂ ਨੂੰ ਦੂਰ ਕੀਤਾ। ਕੁਝ ਸਿਰਜਣ ਦੇ ਕੰਮਾਂ ਨਾਲ ਜੁੜੇ ਹੋਏ ਸਨ ਜਿਵੇਂ ਕਿ ਵਿਸ਼ਵਾਮਿੱਤਰ, ਕਸ਼ਯਪ, ਦੱਕਸ਼, ਪੁਲਸਤਯ। ਕਿਹਾ ਜਾਂਦਾ ਹੈ ਕਿ ਰਿਸ਼ੀ ਕੁਝ ਗੁਸੈਲ ਹੁੰਦੇ ਸਨ ਅਤੇ ਆਪਣੇ ਇਰਾਦਿਆਂ ਵਿਚ ਕਠੋਰ ਅਤੇ ਅਮੋੜ ਹੁੰਦੇ ਸਨ। ਸੰਸਕ੍ਰਿਤ ਸਾਹਿਤ ਵਿਚ ਰਿਸ਼ੀਆਂ ਦਾ ਗੁੱਸਾ (ਜਿਵੇਂ ਕਿ 'ਸ਼ੰਕੁਤਲ' ਵਿਚ) ਆਮ ਤੌਰ ਤੇ ਦੇਖਣ ਨੂੰ ਮਿਲਦਾ ਹੈ। ਕੁਝ ਰਿਸ਼ੀ ਇਸ ਸਬੰਧ ਵਿਚ ਵਿਸ਼ੇਸ਼ ਰੂਪ ਵਿਚ ਪ੍ਰਸਿੱਧ ਹਨ ਜਿਵੇਂ ਕਿ ਉਤਥੱਯ ਕਸ਼, ਨਾਰਦ, ਭ੍ਰਿਗੂ, ਜਮਦਗਨੀ, ਰੈਭਯ, ਪਰਸਰਾਮ ਅਤੇ ਦੁਰਵਾਸਾ ਰਿਸ਼ੀਆਂ ਦੀ ਤਪਸਿਆ ਨੂੰ ਭੰਗ ਕਰਨ ਲਈ ਅਕਸਰ ਦੇਵਤੇ ਅਪਸਰਾਵਾਂ ਨੂੰ ਭੇਜਦੇ ਰਹੇ ਅਤੇ ਇਨ੍ਹਾਂ ਨੂੰ ਭਟਕਾਉਣ ਵਿਚ ਵੀ ਸਫਲ ਹੋਏ ਪਰ ਇਨ੍ਹਾਂ ਦੇ ਗੁੱਸੇ ਤੋਂ ਡਰਦਿਆਂ ਕਦੇ ਵੀ ਇਨ੍ਹਾਂ ਦੇ ਸਾਹਮਣੇ ਨਹੀਂ ਆਏ।

ਹ.ਪੁ.–ਹਿੰ.ਵਿ.ਕੋ:297; ਚ. ਕੋ. :69 ; ਮ. ਕੋ.

**ਰਿਸ਼ੀ, ਨਿਰਮਲ** : ਪੰਜਾਬ ਦੀ ਇਸ ਪ੍ਰਸਿੱਧ ਅਦਾਕਾਰਾ ਦਾ ਜਨਮ ਜ਼ਿਲ੍ਹਾ ਮਾਨਸਾ ਵਿਚ ਪਿੰਡ ਖੀਵਾ ਕਲਾਂ ਵਿਖੇ 1 ਨਵੰਬਰ, 1943 ਨੂੰ ਹੋਇਆ। ਇਸ ਦੇ ਪਿਤਾ ਦਾ ਨਾਂ ਬੀ.ਕੇ.ਰਿਸ਼ੀ ਸੀ । ਪੰਜਾਬੀ ਨਾਟਕਾਂ ਅਤੇ ਫਿਲਮਾਂ ਵਿਚ ਇਸ ਨੇ ਆਪਣੀ ਅਦਾਕਾਰੀ ਦੇ ਜੌਹਰ ਦਿਖਾ ਕੇ ਪੰਜਾਬੀ ਰੰਗਮੰਚ ਖੇਤਰ ਵਿਚ ਆਪਣੀ ਨਿਵੇਕਲੀ ਥਾਂ ਬਣਾਈ। ਪੰਜਾਬੀ ਵਿਚ ਲਿਖੇ ਗਏ ਪ੍ਰਸਿੱਧ ਧਾਰਮਿਕ ਨਾਟਕ-ਚਮਕੌਰ ਦੀ ਗੜ੍ਹੀ, ਸਰਹੰਦ ਦੀ ਦੀਵਾਰ, ਇਤਿਹਾਸ ਜਵਾਬ ਮੰਗਦਾ ਹੈ, ਰਣਜੀਤ ਨਗਾਰਾ ਅਤੇ ਰਾਮਲੀਲਾ ਵਿਚ ਇਸ ਨੇ ਅਦਾਕਾਰੀ ਕੀਤੀ। ਇਨ੍ਹਾਂ ਧਾਰਮਿਕ ਨਾਟਕਾਂ ਤੋਂ ਇਲਾਵਾ ਇਸ ਨੇ ਰੱਤਾ ਸਾਲੂ, ਕਣਕ ਦੀ ਬੱਲੀ, ਮਰਦ ਔਰਤ, ਮੱਸਿਆ ਦੀ ਰਾਤ, ਨਸ਼ਾ ਕੁਰਸੀ ਦਾ, ਸੁਲਤਾਨ ਦੀਆਂ ਧੀਆਂ, ਅੰਨ੍ਹਾਂ ਖੂਹ, ਲੋਹਾ ਕੁੱਟ, ਬਹੁਰੂਪੀਆ, ਚੰਡੀਗੜ੍ਹ ਮੁਸੀਬਤਾਂ ਦਾ ਘਰ, ਅਧੂਰੇ ਸੁਪਨੇ, ਗਰਮ ਬਾਜ਼ਾਰ, ਆਦਿ ਪ੍ਰਸਿੱਧ ਸਮਾਜਿਕ ਨਾਟਕਾਂ ਵਿਚ ਅਦਾਕਾਰੀ ਦੇ ਜੌਹਰ ਵਿਖਾਏ। ਸਾਂਝੀ ਦੀਵਾਰ, ਧੀਆਂ ਧਨ ਬੇਗਾਨਾ, ਸਪਨੇ, ਬਾਪ ਵਿਚਾਰਾ ਇਸ਼ਕ ਦਾ ਮਾਰਾ-ਟੈਲੀਫਿਲਮਾਂ ਵਿਚ ਵੀ ਇਸ ਨੇ ਕਮਾਲ ਦੀ ਅਦਾਕਾਰੀ ਕੀਤੀ। ਨਾਟਕਾਂ ਵਿਚ ਕੰਮ ਕਰਦਿਆਂ ਨਾਟ ਸੰਵਾਦਾਂ ਨੂੰ ਆਪਣੇ ਵਿਸੇਸ਼ ਪੰਜਾਬੀ ਮੁਹਾਵਰੇ ਵਿਚ ਪੇਸ਼ ਕਰਨਾ ਇਸ ਦੀ ਅਦਾਕਾਰੀ ਦਾ ਵਿਲੱਖਣ ਅੰਦਾਜ਼ ਹੈ । ਪੰਜਾਬੀ ਨਾਟਕਾਂ, ਟੈਲੀ ਫਿਲਮਾਂ ਵਿਚ ਪਾਏ ਇਸ ਦੇ ਭਰਪੂਰ ਯੋਗਦਾਨ ਕਰ ਕੇ ਇਹ ਸਰਵੋਤਮ ਪੰਜਾਬੀ ਅਭਿਨੇਤਰੀ ਐਵਾਰਡ ਅਤੇ ਪੰਜਾਬੀ ਆਰਟਸ ਕੌਂਸਲ ਚੰਡੀਗੜ੍ਹ ਵੱਲੋਂ ਡਾ. ਐਮ. ਐਸ. ਰੰਧਾਵਾ ਪੁਰਸਕਾਰ ਵੀ ਹਾਸਲ ਕਰ ਚੁੱਕੀ ਹੈ। ਸੰਨ 2000 ਵਿਚ ਇਸ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼ੋਮਣੀ ਪੰਜਾਬੀ ਅਦਾਕਾਰਾ ਵਜੋਂ ਸਨਮਾਨਿਤ ਕੀਤਾ ਗਿਆ ।

ਹ.ਪੁ.–ਸ. ਸੁ. -1998-99-2000 ਭਾ.ਵਿ.ਪੰ.

**ਰਿਗਵੇਦ** : ਇਹ ਹਿੰਦੂ ਧਾਰਮਿਕ ਸ਼ਾਸਤਰਾਂ ਵਿਚੋਂ ਇਕ ਹੈ। ਵੇਦ ਚਾਰ ਹਨ ਪਰ ਇਹ ਬਾਕੀ ਦੇ ਸਾਮਵੇਦ, ਯਜੁਰਵੇਦ ਅਤੇ ਅਥਰਵਵੇਦ ਨਾਲੋਂ ਵੱਖਰਾ ਹੈ। ਇਸ ਵਿਚ ਕੇਵਲ ਧਾਰਮਿਕ ਕੰਮਾਂ ਲਈ ਹੀ ਸ਼ਬਦ ਅਤੇ ਭਜਨ ਹਨ। ਰਿਗਵੇਦ ਦੀ ਰਚਨਾ ਦਾ ਸਮਾਂ 1500 ਈ. ਪੂ. ਅਤੇ 900 ਈ.ਪੂ. ਦੇ ਦਰਮਿਆਨ ਦਾ ਸਮਝਿਆ ਜਾਂਦਾ ਹੈ। ਪ੍ਰਾਚੀਨ ਪੁਸਤਕ ਅਵੇਸਤਾ ਅਤੇ ਰਿਗਵੇਦ ਦੀਆਂ ਕਹਾਣੀਆਂ, ਭਜਨ ਅਤੇ ਸ਼ਬਦ ਆਪਸ ਵਿਚ ਮਿਲਦੇ ਹਨ। ਇੰਜ ਵੀ ਜਾਪਦਾ ਹੈ ਕਿ ਸ਼ਾਇਦ ਅਵੇਸਤਾ ਵਿਚ ਇਹ ਸਭ ਰਿਗਵੇਦ ਤੋਂ ਪਹਿਲਾਂ ਦਾ ਹੋਵੇ। ਕਈ ਵਿਦਵਾਨਾਂ ਦਾ ਕਹਿਣਾ ਹੈ ਕਿ ਵੇਦਾਂ ਦੀ ਰਚਨਾ ਆਰੀਆਂ ਦੇ ਭਾਰਤ ਵਿਚ

ਆਉਣ ਤੋਂ ਪਹਿਲਾਂ ਹੋਈ ਪਰ ਰਿਗਵੇਦ ਦੀ ਭਾਸ਼ਾ ਜ਼ਿਆਦਾਤਰ ਪ੍ਰਾਕ੍ਰਿਤ ਹੈ। ਰਿਗਵੇਦ ਪੁਰਾਣੀਆਂ ਲੋਕ ਕਥਾਵਾਂ, ਰਿਚਾਵਾਂ ਅਤੇ ਭਜਨਾਂ ਦਾ ਸਮਾਵੇਸ਼ ਹੈ। ਰਿਗਵੇਦ ਦੇ 21 ਸੰਸਕਰਣਾਂ ਵਿਚ ਰਹੁ-ਰੀਤਾਂ, ਕਰਮਕਾਂਡਾਂ ਅਤੇ ਸੰਸਕਾਰਾਂ ਬਾਰੇ ਵਰਣਨ ਹੈ। ਰਿਗਵੇਦ ਦੀ ਮੁੱਖ ਸ਼ਾਖਾ ਚਾਰਨ ਵਿਯੂਹ ਹੈ ਜਿਸ ਵਿਚ ਪੰਜ ਮੁੱਖ ਸੰਪ੍ਰਦਾਇ ਹਨ ਜੋ ਅਲਗ-ਅਲਗ ਸੰਸਕਰਣਾਂ ਉੱਤੇ ਆਧਾਰਿਤ ਹਨ। ਇਨ੍ਹਾਂ ਵਿਚੋਂ ਪਹਿਲੀ ਸਾਕਾਲ ਹੈ ਅਤੇ ਸੁਰੱਖਿਅਤ ਰੂਪ ਵਿਚ ਉਪਲਬਧ ਹੈ। ਦੂਜੀ ਵਾਸਾਕਾਲ ਹੈ ਅਤੇ ਇਸ ਵਿਚ ਥੋੜ੍ਹੀਆਂ ਜਿਹੀਆਂ ਧਾਰਾਵਾਂ ਦਾ ਵਾਧਾ ਕੀਤਾ ਹੋਇਆ ਹੈ। ਇਸ ਦਾ ਨਾਂ ਇਕ ਅਨਾਰੀਆ ਵਿਦਵਾਨ ਦੇ ਨਾਂ ਤੇ ਹੈ। ਤੀਜਾ ਆਸਾਵਲਯਾਨਾ ਹੈ ਜਿਸ ਵਿਚ ਗਿਆਰਾਂ ਬਾਲਖਿੱਲ ਭਜਨਾਂ ਦਾ ਮੇਲ ਹੈ। ਚੌਥੀ ਸ਼ਾਖਯਾਯਨ ਹੈ ਜਿਸ ਵਿਚ ਬਾਲਖਿੱਲ ਬਾਰੇ ਹੀ ਵਰਣਨ ਹੈ ਪਰ ਸਾਰੀਆਂ ਰਿਚਾਵਾਂ ਨਹੀਂ ਹਨ। ਪੰਜਵਾਂ ਮਾਡੂਕਯ ਹੈ। ਕੁਝ ਸੰਸਕਰਣਾਂ ਦੇ ਹਿੱਸੇ ਵਰਤਮਾਨ ਮੰਡਲਾਂ ਵਿਚ ਵੀ ਹਨ ਪਰ ਬਾਕੀ ਦੇ ਉਪਲਬਧ ਨਹੀਂ ਹਨ ਜਾਂ ਫਿਰ ਛੱਡ ਦਿੱਤੇ ਗਏ ਹਨ। ਰਿਗਵੇਦ ਦੀਆਂ ਰਿਚਾਵਾਂ ਨੂੰ ਹੋਤਰੀ ਕਿਹਾ ਜਾਂਦਾ ਹੈ। ਰਿਗਵੇਦ ਨੂੰ ਦਸ ਪੁਸਤਕਾਂ ਵਿਚ ਵੰਡਿਆ ਹੋਇਆ ਹੈ ਜਿਨ੍ਹਾਂ ਨੂੰ ਮੰਡਲ ਕਿਹਾ ਜਾਂਦਾ ਹੈ ਜਾਂ ਅੱਠ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਜਿਨ੍ਹਾਂ ਨੂੰ ਅਸ਼ਟਕ ਕਿਹਾ ਜਾਂਦਾ ਹੈ। ਇਨ੍ਹਾਂ ਪੁਸਤਕਾਂ ਵਿਚ ਕਈ ਅਧਿਆਇ ਹਨ ਅਤੇ 85 ਅਨੁਵਾਕ ਹਨ ਜਿਨ੍ਹਾਂ ਨੂੰ ਸੈਕਸ਼ਨ ਕਿਹਾ ਜਾਂਦਾ ਹੈ। ਇਨ੍ਹਾਂ ਵਿਚ 1028 ਸੂਕਤ ਜਾਂ ਰਿਚਾਵਾਂ ਹਨ। ਇਸ ਤੋਂ ਇਲਾਵਾ 11 ਬਾਲਖਿੱਲ ਸਤੋਤਰ ਹਨ। 2006 ਵਰਗ ਜਾਂ ਸ਼੍ਰੇਣੀਆਂ ਹਨ, 10417 ਰਿਚਾਵਾਂ ਹਨ ਜਾਂ 153, 826 ਪਦ ਜਾਂ ਸ਼ਬਦ ਹਨ। ਕਈ ਹਜ਼ਾਰ ਅੱਖਰ ਹਨ ਅਤੇ ਅਣਗਿਣਤ ਸੁਰ ਹਨ। ਰਿਗਵੇਦ ਦੀਆਂ ਜਿਹੜੀਆਂ ਦਸ ਪੁਸਤਕਾਂ ਜਾਂ ਮੰਡਲ ਹਨ, ਉਹ-ਅਗਨੀ, ਇੰਦਰ, ਸੂਰਜ, ਅਦਿਤੀ, ਵਰੁਨ, ਉਸ਼ਾ, ਅਸ਼ਵਨੀ, ਪ੍ਰਿਥਵੀ, ਮਰੁਤ, ਰੁੱਦਰ, ਯਮ ਅਤੇ ਸੋਮ ਦੇ ਸਤੋਤਰ ਨਾਲ ਭਰੀਆਂ ਹੋਈਆਂ ਹਨ। ਇਨ੍ਹਾਂ ਵਿਚ ਅਣਗਿਣਤ ਜਾਦੂਈ ਸਤੋਤਰ ਅਤੇ ਸਾਮਾਜਿਕ ਰੀਤੀ-ਰਿਵਾਜ, ਨੈਤਿਕ ਪ੍ਰਸ਼ਨ, ਬੁਝਾਰਤਾਂ, ਮੰਤਰ ਅਤੇ ਮਿਥਿਹਾਸਕ ਕਹਾਣੀਆਂ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਵਿਜੇ, ਸ਼ਕਤੀ, ਧਨ ਅਤੇ ਭੋਜਨ ਉਪਲਬਧ ਕਰਾਉਣ ਬਾਰੇ ਹਨ। ਪਹਿਲੇ ਮੰਡਲ ਵਿਚ ਪੁਜਾਰੀਆਂ ਦੀਆਂ ਪ੍ਰਾਰਥਨਾਵਾਂ ਹਨ। ਬਹੁਤ ਸਾਰੇ ਸਤੋਤਰ ਸਰਲ ਅਤੇ ਸਾਦੇ ਹਨ। ਕਾਫ਼ੀ ਸਤੋਤਰ ਜਲ, ਅਗਨੀ ਅਤੇ ਆਕਾਸ਼ ਬਾਰੇ ਹਨ। ਇਸ ਪਹਿਲੀ ਪੁਸਤਕ ਵਿਚ ਅਸਾਧਾਰਨ ਅਤੇ ਲੰਬਾ ਸਤੋਤਰ ਹੈ ਜਿਸ ਨੂੰ ਅਸਵੰਯਮ ਕਹਿੰਦੇ ਹਨ। ਦੂਜੇ ਤੋਂ ਸੱਤਵੇਂ ਮੰਡਲ ਵਿਚ ਪਰਿਵਾਰਾਂ ਬਾਰੇ ਵਰਣਨ ਹੈ। ਇਸ ਲਈ ਇਨ੍ਹਾਂ ਨੂੰ ਪਰਿਵਾਰਕ ਪੁਸਤਕਾਂ ਕਿਹਾ ਜਾਂਦਾ ਹੈ। ਇਨ੍ਹਾਂ ਵਿਚ ਭ੍ਰਿਗੂ, ਵਿਸ਼ਵਾਮਿੱਤਰ, ਅੰਗੀਰਸ, ਵਸ਼ਿਸ਼ਠ, ਅਤਰੀ ਵਾਮਦੇਵ, ਭਾਰਦਵਾਜ ਆਦਿ ਰਿਸ਼ੀਆਂ ਦੇ ਕੁਲ ਅਤੇ ਪਰਿਵਾਰ ਦਾ ਵਿਸਥਾਰ ਸਹਿਤ ਵਰਣਨ ਕੀਤਾ ਹੋਇਆ ਹੈ। ਅੱਠਵੇਂ ਮੰਡਲ ਵਿਚ ਜ਼ਿਆਦਾਤਰ ਕਨਵ ਪਰਿਵਾਰ ਦੇ ਭਜਨ ਹਨ। ਰਿਸ਼ੀ ਕ੍ਰਿਤੂ ਦੇ ਬੱਚਿਆਂ ਬਾਰੇ ਜੋ ਲਿਖਿਆ ਗਿਆ ਹੈ ਉਸ ਨੂੰ ਹੀ ਬਾਲਖਿੱਲ ਕਿਹਾ ਜਾਂਦਾ ਹੈ। ਨੌਵੇਂ ਮੰਡਲ ਵਿਚ ਸੋਮ ਦੇਵਤਾ ਬਿਰਤਾਂਤ ਲਿਖਿਆ ਗਿਆ ਹੈ। ਦੱਸਵਾਂ ਮੰਡਲ ਭਾਸ਼ਾ ਅਤੇ ਵਿਸ਼ੇ ਪੱਖੋਂ ਵੱਖਰਾ ਜਿਹਾ ਹੈ। ਇਸ ਵਿਚ ਬਹੁਤ ਸਾਰੇ ਸ਼ਬਦ ਦੈਵੀ ਅਤੇ ਦਾਰਸ਼ਨਿਕ ਪੱਧਰ ਦੇ ਹਨ। ਇਸ ਵਿਚ ਨਦੀਆਂ ਅਤੇ ਵਰਖਾ ਬਾਰੇ ਪ੍ਰਾਰਥਨਾਵਾਂ ਵੀ ਹਨ। ਇਸ ਮੰਡਲ ਵਿਚ ਪੁਰੁਸ਼ ਸੂਕਤ ਵੀ ਹੈ। ਇਸ ਵਿਚ ਹੋਰ ਵੀ ਸ਼ਬਦ ਜਿਵੇਂ ਕਿ ਦਾਨਸਤੁਤੀ ਆਦਿ ਵੀ ਹਨ।

ਰਿਗਵੇਦ ਦਾ ਪੰਜਾਬ ਨਾਲ ਬੜਾ ਗਹਿਰਾ ਸਬੰਧ ਹੈ। ਇਸ ਵਿਚ ਜਿਸ ਇਲਾਕੇ ਦਾ ਵਰਣਨ ਹੈ ਉਹ ਸਪਤ ਸਿੰਧੂ ਹੈ ਜਿਸ ਦਾ ਅਰਥ ਹੈ ਸੱਤ ਦਰਿਆਵਾਂ ਦੀ ਧਰਤੀ। ਪੰਜਾਬ ਦਾ ਪੁਰਾਣਾ ਨਾਂ ਵੀ ਸਪਤ ਸਿੰਧੂ ਹੀ ਹੈ। ਇਸ ਦੀ ਰਚਨਾ ਪੰਜਾਬ ਦੀਆਂ ਨਦੀਆਂ ਦੇ ਕੰਢੇ ਤੇ ਹੀ ਕੀਤੀ ਗਈ ਕਿਉਂਕਿ ਇਸ ਵਿਚ ਵਰਣਿਤ ਨਦੀਆਂ ਸਤਦਰੂ (ਸਤਲੁਜ), ਵਿਪਾਸਾ (ਬਿਆਸ), ਪੁਰਸਣੀ (ਰਾਵੀ), ਅਸ਼ਿਕਨੀ (ਚਨਾਬ), ਵਿਤਸਤਾ (ਜਿਹਲਮ), ਦ੍ਰਿਸ਼ਦਵਤੀ (ਘੱਗਰ), ਗੰਗਾ ਅਤੇ ਜਮਨਾ ਹਨ। ਇਨ੍ਹਾਂ ਸਾਰਿਆਂ ਦਾ ਕਿਸੇ ਨਾ ਕਿਸੇ ਤਰ੍ਹਾਂ ਸਿੰਧੂ ਨਦੀ ਨਾਲ ਸਬੰਧ ਹੈ। ਇਸ ਵਿਚ ਗੰਗਾ ਨਦੀ ਦਾ ਵਰਣਨ ਕੁਝ ਘੱਟ ਆਇਆ ,ਹੈ ਕਿਉਂਕਿ ਇਹ ਪੰਜਾਬ ਦਾ ਪੂਰਬੀ ਕੰਢਾ ਸੀ ਤੇ ਇਥੇ ਪਹੁੰਚਣ ਤੱਕ ਰਿਗਵੇਦ ਦੀ ਰਚਨਾ ਲਗਭਗ ਪੂਰੀ ਹੋ ਚੁੱਕੀ ਸੀ। ਇਸ ਤੋਂ ਇਲਾਵਾ ਇਸ ਵਿਚ ਜਿਨ੍ਹਾਂ ਨਦੀਆਂ, ਕੁਦਰਤੀ ਦ੍ਰਿਸ਼ਾਂ, ਜੰਗਲ, ਬੇਲਿਆਂ, ਰਾਜ ਘਰਾਣਿਆਂ ਜਨ-ਜੀਵਨ ਅਤੇ ਰੀਤੀ ਰਿਵਾਜਾਂ ਦਾ ਵਰਣਨ ਕੀਤਾ ਗਿਆ ਹੈ ਉਹ ਲਗਭਗ ਸਾਰੇ ਪੰਜਾਬ ਦੇ ਹੀ ਹਨ।

ਰਿਗਵੇਦ ਵਿਚ ਕੁਦਰਤ ਨੂੰ ਦੇਵ ਰੂਪ ਮੰਨ ਕੇ ਪੂਰਾ ਕਰਨ ਦਾ ਵਰਣਨ ਹੈ ਜਿਹੜਾ ਪੰਜਾਬ ਵਿਚ ਪ੍ਰਚੱਲਤ ਹੈ ਜਿਵੇਂ ਕਿ ਕੁਦਰਤੀ ਸ਼ਕਤੀਆਂ ਅਗਨੀ, ਵਾਯੂ, ਵਰੁਣ, ਸੂਰਜ ਨੂੰ ਹੀ ਦੇਵਤਾ ਮੰਨ ਕੇ ਉਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ। ਇਸ ਤੋਂ ਇਲਾਵਾ ਪੰਜਾਬ ਦਾ ਜਨਜੀਵਨ ਵੀ ਰਿਗਵੇਦ ਉੱਤੇ ਆਧਾਰਿਤ ਜਾਪਦਾ ਹੈ ਜਿਵੇਂ ਕਿ ਰਿਗਵੇਦ ਵਿਚ ਪਤਨੀ ਨੂੰ ਲੱਛਮੀ ਸਮਝਿਆ ਜਾਂਦਾ ਸੀ ਅਤੇ ਪੁੱਤਰ ਪ੍ਰਾਪਤੀ ਤੇ ਬੜੀ ਖੁਸ਼ੀ ਮਨਾਈ ਜਾਂਦੀ ਸੀ। ਇਹ ਸਭ ਆਮ ਵਿਅਕਤੀ ਵਿਚ ਵੀ ਦੇਖਣ ਵਿਚ ਆਉਂਦਾ ਹੈ। ਸਮਾਜ ਦਾ ਢਾਂਚਾ ਵੀ ਇਸੇ ਤਰ੍ਹਾਂ ਦਾ ਸੀ ਜਿਵੇਂ ਪਰਿਵਾਰ ਦਾ ਮੁਖੀ ਪਿਤਾ ਹੁੰਦਾ ਹੈ ਅਤੇ ਉਹ ਹੀ ਹਰ ਕੰਮ ਲਈ ਜ਼ਿੰਮੇਵਾਰ ਸਮਝਿਆ ਜਾਂਦਾ ਹੈ। ਪਰਿਵਾਰਾਂ ਤੋਂ ਬਾਅਦ ਪਿੰਡ ਅਤੇ ਉਸ ਤੋਂ ਬਾਅਦ ਰਾਜਿਆਂ ਦੀਆਂ ਰਿਆਸਤਾਂ, ਸਭ ਉਸ ਸਮੇਂ ਦੇ ਰਾਜਨੀਤਕ ਸਰੂਪ ਨਾਲ ਮੇਲ ਖਾਂਦਾ ਹੈ। ਇਸ ਤੋਂ ਇਲਾਵਾ ਲੋਕਾਂ ਦਾ ਖਾਣ-ਪੀਣ ਅਤੇ ਕੰਮ ਧੰਦੇ ਵੀ ਆਪਸ ਵਿਚ ਮੇਲ ਖਾਂਦੇ ਸਨ ਜਿਵੇਂ ਰਿਗਵੇਦ ਵਿਚ ਲੋਕਾਂ ਦੇ ਕਿੱਤੇ ਵਜੋਂ ਖੇਤੀਬਾੜੀ, ਭੇਡਾਂ ਬਕਰੀਆਂ ਅਤੇ ਦੂਜੇ ਪਾਸੇ ਪਸ਼ੂ ਪਾਲਣ ਦਾ ਵਰਣਨ ਹੈ ਜੋ ਪੁਰਾਣੇ ਪੰਜਾਬ ਵਿਚ ਤਾਂ ਸੀ ਹੀ ਪਰ ਅੱਜ ਵੀ ਵੇਖਣ ਵਿਚ ਆਉਂਦਾ ਹੈ ਖਾਣ ਵਾਸਤੇ ਦੁੱਧ, ਦਹੀ, ਜੌਂ, ਭੁੱਜੇ ਦਾਣੇ ਅਤੇ ਪੀਣ ਲਈ ਸੁਰਾ ਦੀ ਵਰਤੋਂ ਦਾ ਵਰਣਨ ਬਿਲਕੁਲ ਪੰਜਾਬ ਦੇ ਲੋਕਾਂ ਵਰਗਾ ਹੈ। ਇਸ ਲਈ ਇਹ ਕਹਿਣਾ ਅਤਿਕਥਨੀ ਨਹੀਂ ਕਿ ਰਿਗਵੇਦ ਦਾ ਪੰਜਾਬ ਨਾਲ ਬੜਾ ਗੂੜ੍ਹਾ ਸਬੰਧ ਹੈ।

ਹ.ਪੁ.–ਹਿੰ.ਵ.:299; ਪੰਜਾਬੀ ਭਾਸ਼ਾ ਦਾ ਪਿਛੋਕੜ -ਡਾ. ਪ੍ਰੇਮ ਪ੍ਰਕਾਸ਼ ਸਿੰਘ:148

**ਰਿਚਰਡ ਟੈਂਪਲ, ਸਰ** : ਪੰਜਾਬ ਦੀਆਂ ਲੋਕ

ਗਾਥਾਵਾਂ ਦੇ ਇਸ ਸੁਪ੍ਰਸਿੱਧ ਖੋਜੀ ਦਾ ਜਨਮ 15 ਅਕਤੂਬਰ, 1850 ਨੂੰ ਅਲਾਹਾਬਾਦ ਵਿਖੇ ਹੋਇਆ। ਇਸ ਨੇ ਇੰਗਲੈਂਡ ਵਿਚ ਵਿਦਿਆ ਪ੍ਰਾਪਤ ਕੀਤੀ ਤੇ 21 ਸਾਲ ਦੀ ਉਮਰ ਵਿਚ ਬਰਤਾਨਵੀ ਸਰਕਾਰ ਦੀ ਹਿੰਦੋਸਤਾਨੀ ਫ਼ੌਜ ਵਿਚ ਭਰਤੀ ਹੋ ਗਿਆ। ਦੂਜੇ ਅਫ਼ਗਾਨ ਯੁੱਧ (1878-79 ਈ.) ਵਿਚ ਇਸ ਨੇ ਕਾਫ਼ੀ ਨਾਮਣਾ ਖੱਟਿਆ। ਇਸ ਉਪਰੰਤ ਇਹ ਪੰਜਾਬ ਵਿਚ ਕੈਂਟੋਨਮੈਂਟ ਮੈਜਿਸਟ੍ਰੇਟ ਲਗ ਗਿਆ। ਪੰਜਾਬ ਵਿਚ ਰਹਿੰਦਿਆਂ ਇਸ ਨੇ ਪੰਜਾਬ ਦੀਆਂ ਲੋਕ-ਗਾਥਾਵਾਂ ਇਕੱਠੀਆਂ ਕਰਨ ਦਾ ਕਾਰਜ ਆਰੰਭਿਆ। ਇਸ ਨੇ ਬਜ਼ੁਰਗਾਂ, ਭੱਟਾਂ ਅਤੇ ਮਰਾਸੀਆਂ ਕੋਲੋਂ ਬਹੁਤ ਹੀ ਮਿਹਨਤ ਨਾਲ ਸਾਰੀ ਸਾਮੱਗਰੀ ਇਕੱਤਰ ਕੀਤੀ।

ਸਰ ਰਿਚਰਡ ਟੈਂਪਲ ਦੀ ਪੰਜਾਬੀ ਲੋਕਯਾਨ ਵਿਚ ਲਈ ਵਿਸ਼ੇਸ਼ ਰੁਚੀ ਦਾ ਸਿੱਟਾ ਹੈ ਉਸ ਦੀ ਤਿੰਨ ਭਾਗਾਂ ਵਿਚ ਛਪੀ 'ਲੇਜੈਂਡ ਆੱਫ਼ ਪੰਜਾਬ' ਪੁਸਤਕ ਜਿਸ ਨੂੰ ਭਾਸ਼ਾ ਵਿਭਾਗ, ਪੰਜਾਬ ਨੇ ਤਿੰਨ ਜਿਲਦਾਂ ਵਿਚ ਅਨੁਵਾਦ ਕਰਵਾ ਕੇ 'ਪੰਜਾਬ ਦੀਆਂ ਲੋਕ ਗਾਥਾਵਾਂ' ਨਾਂ ਹੇਠ ਪ੍ਰਕਾਸ਼ਿਤ ਕੀਤਾ ਹੈ। ਇਸ ਦੀ ਪੰਜਾਬੀ ਸਾਹਿਤ/ਸਭਿਆਚਾਰ ਨੂੰ ਜੁਗਾਂ ਤਕ ਯਾਦ ਰੱਖੀ ਜਾਣ ਵਾਲੀ ਇਹ ਅਨਮੋਲ ਦੇਣ ਹੈ।

ਸਰ ਰਿਚਰਡ ਟੈਂਪਲ ਨੇ ਉਪਰੋਕਤ ਤੋਂ ਇਲਾਵਾ ਵੀ ਕੁਝ ਖੋਜ ਕਾਰਜ ਕੀਤਾ । ਇਸ ਮਹਾਨ ਖੋਜੀ ਦਾ ਦੇਹਾਂਤ 3 ਮਾਰਚ, 1931 ਨੂੰ ਲਗਭਗ 81 ਸਾਲ ਦੀ ਉਮਰ ਵਿਚ ਸਵਿਟਜ਼ਰਲੈਂਡ ਵਿਖੇ ਹੋਇਆ।

**ਰਿਜ਼ਾ, ਕਾਲੀ ਦਾਸ ਗੁਪਤਾ** : ਉਰਦੂ ਦੇ ਇਸ ਨਾਮਵਰ ਸਾਹਿਤਕਾਰ ਦਾ ਜਨਮ 25 ਅਗਸਤ, 1925 ਵਿਚ ਜ਼ਿਲ੍ਹਾ ਅਤੇ ਤਹਿਸੀਲ ਨਵਾਂ ਸ਼ਹਿਰ ਵਿਚ ਮੁਕੰਦਪੁਰ ਵਿਖੇ ਲਾਲ ਸ਼ੰਕਰ ਦਾਸ ਅਗਰਵਾਲ ਦੇ ਘਰ ਹੋਇਆ। ਮੌਲਿਕ ਸਾਹਿਤ ਸਿਰਜਣਾ ਅਤੇ ਆਲੋਚਨਾ ਦੇ ਖੇਤਰ ਵਿਚ ਪੰਜਾਹ ਦੇ ਕਰੀਬ ਪੁਸਤਕਾਂ ਦੇ ਸਿਰਜਕ ਡਾ. ਰਿਜ਼ਾ ਦੀ ਦੇਣ ਲਾਸਾਨੀ ਤੇ ਬੇਨਜ਼ੀਰ ਹੈ । ਸ਼ੋਅਲਾ-ਏ-ਖਾਮੋਸ਼, ਸੋਰਿਸ਼-ਏ-ਪਿਨਹਨ, ਸ਼ਾਖ-ਏ-ਗੁਲ, ਉਜਾਲੇ, ਗੀਤ ਔਰ ਭਜਨ, ਸ਼ਊਰ-ਏ-ਗਮ, ਗ਼ਜ਼ਲ, ਗੁਲਾਬ, ਨਜ਼ਮ ਸਮੁੰਦਰ, ਇਹਤਰਾਮ, ਅਤੀ ਨਾਵ ਨਾ ਬਾਂਧੋ ਗ਼ਾਲਿਬਯਾਤ, ਮੁਤਲਕਤ-ਏ-ਗ਼ਾਲਿਬ, ਆਬ-ਏ-ਹਯਾਤ ਮੇਂ ਤਰਜੁਮਾ-ਏ-ਗਾਲਿਬ, ਦੁਆ-ਏ-ਸਬਾ, ਗ਼ਾਲਿਬਯਾਤ-ਚੰਦਉਨਵਾ ਨਾਤ, ਦੀਵਾਨ ਏ ਗ਼ਾਲਿਬ ਅਕਸ (1841), ਦੀਵਾਨ ਏ ਗ਼ਾਲਿਬ ਅਕਸੀ 1862 ਈ.) ਦੀਵਾਨ ਏ ਗ਼ਾਲਿਬ (ਕਾਮਿਲ) ਤਾਰੀਖੀ ਤਰਤੀਬ ਸੇ (ਨੁਸਖਾਏ ਗੁਪਤਾ ਰਿਜ਼ਾ) ਦੀਵਾਨ-ਏ -ਗ਼ਾਲਿਬ ਮੁਤਦਵਵਿਲ ਤਾਰੀਖੀ ਤਰਤੀਬ ਸੇ, ਗ਼ਾਲਿਬ ਦਾਰੂਨ-ਏ-ਖ਼ਾਨਾ, ਗ਼ਾਲਿਬ ਕੀ ਬਾਜ਼ ਤਸਨੀਫ਼, ਗ਼ਾਲਿਬਯਾਤ-ਚੰਦ ਸ਼ਖ਼ਸੀ ਔਰ ਗ਼ੈਰ ਸ਼ਖ਼ਸੀ ਹਵਾਲੇ ਆਸਦ ਉੱਲਾ ਖਾਨ ਏ ਗ਼ਾਲਿਬ ਮੁਰਦ, ਬੇਸਬਰ, ਤਲਮੀਜ਼-ਏ-ਗ਼ਾਲਿਬ ਕੇ ਦੋ ਹਰਫ਼, ਗਾਲਿਬਯਾਤ-ਕੁਲ-ਔਰ, ਇੰਤਖ਼ਾਬ-ਏ-ਆਤਿਸ਼- ਓ-ਗਾਲਿਬ ਚੱਕ ਬਸਤ, ਗ਼ਾਲਿਬਯਾਤ-ਕੁਝ ਮੁਤਾਲੇ ਔਰ ਮੁਸ਼ਾਹਿਦੇ, ਇੰਤਖਾਬ-ਏ-ਰੁਕਤ-ਓ-ਅਸ਼ਾਰ-ਏ-ਗ਼ਾਲਿਬ, ਸ਼ਹਿਰ ਸ਼ਹਿਰ ਗ਼ਾਲਿਬ ਗ਼ਾਲਿਬ ਕਵਿਤਾ ਨਾਲ ਸਬੰਧਤ ਪੁਸਤਕਾਂ ਹਨ।

ਇਸ ਦੀਆਂ ਕਾਵਿ ਰਚਨਾਵਾਂ ਵਿਚ ਮਾਨਵੀ ਜੀਵਨ ਅਤੇ ਦਰਸ਼ਨ ਨਾਲ ਸਬੰਧਤ ਵਿਭਿੰਨ ਪਹਿਲੂਆਂ ਨੂੰ ਬੜੀ ਕਲਾਤਮਕ ਨਿਪੁੰਨਤਾ ਨਾਲ ਪੇਸ਼ ਕੀਤਾ ਗਿਆ ਹੈ। ਦਾਗ ਦੇਹਲਵੀ ਦੀ ਕਾਵਿ ਪਰੰਪਰਾ ਨੂੰ ਅਗਾਂਹ ਤੋਰਨ ਵਾਲੇ ਡਾ. ਰਿਜ਼ਾ ਦੀ ਕਲਮ ਤੋਂ ਨਿਕਲੇ ਹਰ ਹਰਫ਼ ਨੂੰ ਉਰਦੂ ਜਗਤ ਵਿਚ ਇਰਸ਼ਾਦ ਏ-ਔਲੀਆ' ਦਾ ਮਰੁਤਬਾ ਹਾਸਲ ਹੈ। ਮਿਰਜ਼ਾ ਗ਼ਾਲਿਬ ਦੇ ਦਾਰਸ਼ਨਿਕ ਕਲਾਮ ਦੀਆਂ ਬਹੁ-ਦਿਸ਼ਾਵੀ ਪਰਤਾਂ ਨੂੰ ਸਮਝਣ ਅਤੇ ਪੇਸ਼ ਕਰਨ ਵਾਲੇ ਡਾ. ਰਿਜ਼ਾ ਗ਼ਾਲਿਬਯਾਤ ਦੇ ਖੇਤਰ ਵਿਚ ਅਥਾਰਟੀ ਦਾ ਦਰਜਾ ਰੱਖਦੇ ਹਨ। ਉਰਦੂ ਅਰਬ ਦੀ ਇਸ ਅਜ਼ੀਮ ਸ਼ਖਸੀਅਤ ਨੂੰ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸੰਨ 1998 ਵਿਚ ਸ਼੍ਰੋਮਣੀ ਉਰਦੂ ਸਾਹਿਤਕਾਰ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ । ਇਸ ਪੁਰਸਕਾਰ ਤੋਂ ਇਲਾਵਾ ਡਾ. ਰਿਜ਼ਾ ਆਲ ਇੰਡੀਆ ਗ਼ਾਲਿਬ ਐਵਾਰਡ (1989), ਬਹਾਦਰ ਸ਼ਾਹ ਜ਼ਫ਼ਰ ਐਵਾਰਡ (1996), ਮਹਾਰਾਸ਼ਟਰ ਰਾਜ ਵੱਲੋਂ ਉਰਦੂ ਐਵਾਰਡ (1997) ਅਤੇ ਭਾਰਤ ਦੇ ਰਾਸ਼ਟਰਪਤੀ ਵੱਲੋਂ ਪਦਮ ਸ੍ਰੀ ਦਾ ਐਵਾਰਡ ਵੀ ਹਾਸਿਲ ਕਰ ਚੁੱਕਾ ਹੈ।

ਹ.ਪੁ.–ਸ.ਸ.-1998-99-2000 ਭਾ. ਵਿ. ਪੰ.

**ਰਿੰਡ** : ਇਸ ਸਦਾਬਹਾਰ ਝਾੜੀ ਦਾ ਵਿਗਿਆਨਕ ਨਾਂ ਰਿਸਿਨਸ ਕਮਿਉਨਿਸ ਹੈ ਅਤੇ ਇਹ ਯੂੌਫੇਰਬਾਈਏਸੀ ਕੁੱਲ ਨਾਲ ਸਬੰਧਤ ਹੈ। ਇਸ ਨੂੰ ਅਰਿੰਡ ਵੀ ਕਿਹਾ ਜਾਂਦਾ ਹੈ। ਮੂਲ ਰੂਪ ਵਿਚ ਇਹ ਅਫ਼ਰੀਕਾ ਦਾ ਪੌਦਾ ਹੈ ਪਰ ਹੁਣ ਸਾਰੇ ਤਪਤਖੰਡੀ ਦੇਸ਼ਾਂ ਵਿਚ ਦੇਸੀਕ੍ਰਿਤ ਹੋ ਚੁੱਕਾ ਹੈ। ਇਸ ਦੇ ਪੱਤੇ ਦੇ 5 ਤੋਂ 11 ਹਿੱਸੇ ਹੁੰਦੇ ਹਨ ਅਤੇ ਹਰ ਹਿੱਸੇ ਵਿਚ ਇਕ ਮੁੱਖ ਸ਼ਿਰਾ ਅਤੇ ਕਈ ਸਹਾਇਕ ਸ਼ਿਰਾਵਾਂ ਹੁੰਦੀਆਂ ਹਨ। ਪੱਤਾ ਹੇਠਲੇ ਪਾਸਿਓਂ ਲੂੰਦਾਰ ਹੁੰਦਾ ਹੈ। ਇਸ ਦੇ ਪੁਸ਼ਪ ਕ੍ਰਮ ਵਿਚ ਨਰ ਫੁੱਲ ਹੇਠਾਂ ਅਤੇ ਮਾਦਾ ਫੁੱਲ ਉੱਪਰ ਹੁੰਦੇ ਹਨ। ਫੁੱਲ ਅਤੇ ਫਲ ਲਗਭਗ ਸਾਰਾ ਸਾਲ ਹੀ ਲਗੇ ਰਹਿੰਦੇ ਹਨ। ਇਸ ਦੇ ਬੀਜ ਚਮਕਦਾਰ ਤੇ ਚਿਤਰੇ ਹੁੰਦੇ ਹਨ।

ਇਸ ਦੇ ਪੱਤੇ ਫੋੜਿਆਂ ਦੀ ਪੁਲਟਸ, ਪੇਟ ਦੇ ਕੀੜੇ ਅੰਧਰਾਤੇ ਅਤੇ ਕੰਨ ਦਰਦ ਦੇ ਇਲਾਜ ਲਈ ਲਾਹੇਵੰਦ ਹੁੰਦੇ ਹਨ। ਇਸ ਦਾ ਤੇਲ ਜੁਲਾਬਆਵਰ ਹੈ ਅਤੇ ਇਹ ਟਾਈਫਾਈਡ, ਪਿੱਠ ਦਰਦ, ਕੋੜ੍ਹ ਦੇ ਇਲਾਜ ਲਈ ਵੀ ਵਰਤਿਆ ਜਾਂਦਾ ਹੈ। ਇਸ ਦਾ ਤੇਲ ਪਾਰਦਰਸ਼ੀ ਸਾਬਣ, ਟਾਈਪ ਰਾਈਟਰਾਂ ਦੀ ਸਿਆਹੀ, ਵਾਰਨਿਸ਼, ਰੰਗ ਰੋਗਨ ਬਣਾਉਣ ਅਤੇ ਮਸ਼ੀਨਾਂ ਦੇ ਪੁਰਜ਼ਿਆਂ ਨੂੰ ਰੋਲਾ ਕਰਨ ਲਈ ਵਰਤਿਆ ਜਾਂਦਾ ਹੈ। ਖੱਲ ਖ਼ਾਦ ਵਜੋਂ ਵਰਤੀ ਜਾਂਦੀ ਹੈ ਅਤੇ ਲੱਕੜ ਦੇ ਗੁੱਦੇ ਤੋਂ ਕਾਗਜ਼ ਬਣਦਾ ਹੈ। ਇਸ ਦੀ ਜੜ੍ਹ ਮਿੱਠੀ ਅਤੇ ਵਾਈਨਾਸ਼ਕ ਹੁੰਦੀ ਹੈ ਅਤੇ ਬੁਖ਼ਾਰ, ਦਮਾ, ਸਾਹ ਨਾਲੀ ਦੀ ਸੋਜਸ਼ ਆਦਿ ਹਟਾਉਣ ਲਈ ਵਰਤੀ ਜਾਂਦੀ ਹੈ। ਇਸ ਦਾ ਫਲ ਹਾਜ਼ਮਾ ਵਰਧਕ ਹੈ ਅਤੇ ਰਸੌਲੀ ਦਰਦ ਤੇ ਜਿਗਰ ਤਿੱਲੀ ਦੀਆਂ ਬੀਮਾਰੀਆਂ ਤੋਂ ਆਰਾਮ ਪਹੁੰਚਾਉਣ ਲਈ ਵਰਤਿਆ ਜਾਂਦਾ ਹੈ।

ਹ.ਪੁ.–ਮ. ਕੋ. ; ਗ. ਇੰ. ਮੈਂ.ਪ.

**ਰਿਤੁਚਰਯਾ** : (1) ਕਿਸ ਰੁੱਤ ਵਿਚ ਕੀ ਕਰਨਾ ਚਾਹੀਦਾ ਹੈ ਅਤੇ ਕਿਹੜੀ ਚੀਜ਼ ਖਾਣੀ ਅਤੇ ਕਿਹੜੀ ਨਹੀਂ ਖਾਣੀ ਚਾਹੀਦੀ ਆਦਿ ਦਾ ਵੇਰਵੇ ਸਹਿਤ ਵਰਣਨ ਜਿਸ ਗ੍ਰੰਥ ਵਿਚ ਹੋਵੇ ਉਸ ਨੂੰ 'ਰਿਤੁਚਰਯਾ' ਆਖਦੇ ਹਨ। ਇਸ ਪ੍ਰਕਾਰ ਦੇ ਅਨੇਕ ਗ੍ਰੰਥ ਵਿਦਵਾਨਾਂ ਦੇ ਲਿਖੇ ਮਿਲਦੇ ਹਨ।

(2) ਰੁੱਤਾਂ ਅਨੁਸਾਰ ਵਰਤਣ ਦੀ ਕ੍ਰਿਆ।

'ਯੋਗਰਤਨਾਕਰ' ਦੇ ਰਿਤੁਚਰਯਾ ਪ੍ਰਕਰਣ ਵਿਚ ਹੇਠ ਲਿਖੇ ਮੁਤਾਬਕ ਲਿਖਿਆ ਹੋਇਆ ਹੈ:-

ਬਸੰਤ ਰੁੱਤ ਵਿਚ ਕਯ (ਉਲਟੀ) ਕਰਨੀ ਅਤੇ ਹਰੜ ਦਾ ਸ਼ਹਿਦ ਨਾਲ ਸੇਵਨ ਕਰ ਕੇ ਮੇਹਦੇ ਦੀ ਸਫ਼ਾਈ ਕਰਨੀ ਚਾਹੀਦੀ ਹੈ। ਵਟਣਾ ਮਲਣਾ, ਕਸਰਤ ਕਰਨੀ, ਚੰਦਨ, ਕੇਸਰ, ਅਗਰ ਦਾ ਲੇਪ ਕਰਨਾ ਗੁਣਕਾਰੀ ਹੈ। ਕਣਕ, ਚੌਲ, ਮੂੰਗੀ ਅਤੇ ਜੰਗਲੀ ਜਾਨਵਰਾਂ ਦਾ ਮਾਸ ਖਾਣਾ ਉੱਤਮ ਹੈ। ਬਹੁਤ ਮਿੱਠਾ ਅਤੇ ਖੱਟਾ, ਭਾਰੀ ਅਤੇ ਲੇਸਲੀਆਂ ਚੀਜ਼ਾਂ ਦਾ ਖਾਣਾ ਅਤੇ ਦਿਨ ਵੇਲੇ ਸੌਣ ਦਾ ਤਿਆਗ ਕਰਨਾ ਚਾਹੀਦਾ ਹੈ।

ਗਰਮੀ ਦੀ ਰੁੱਤ ਵਿਚ ਸਰਦ, ਤਰ, ਹਲਕੀਆਂ ਚੀਜ਼ਾਂ, ਮਿਸ਼ਰੀ, ਸੱਤੂ, ਦੁੱਧ, ਜੰਗਲੀ ਪੰਛੀਆਂ ਦਾ ਸ਼ੋਰਬਾ ਤੇ ਚੌਲ ਖਾਣੇ ਚਾਹੀਦੇ ਹਨ। ਸੂਰਜ ਦੀ ਧੁੱਪ ਨਾਲ ਤਪਿਆ ਜਲ ਜੋ ਰਾਤ ਨੂੰ ਚੰਦਰਮਾ ਦੀਆਂ ਕਿਰਨਾਂ ਲੱਗ ਕੇ ਠੰਢਾ ਹੋ ਗਿਆ ਹੋਵੇ, ਪੀਣਾ ਉੱਤਮ ਹੈ। ਚੰਦਰਮਾ ਦੀ ਚਾਂਦਨੀ ਵਿਚ ਬੈਠਣਾ ਅਤੇ ਦਿਨ ਨੂੰ ਸੌਣਾ ਲਾਭਦਾਇਕ ਹੈ। ਚੰਦਨ ਦਾ ਲੇਪ ਕਰਨਾ ਅਤੇ ਚੰਦਨ ਦਾ ਸ਼ਰਬਤ ਪੀਣਾ ਗੁਣਕਾਰੀ ਹੈ। ਧੁੱਪੇ ਫਿਰਨਾ, ਥਕੇਵੇਂ ਦਾ ਕੰਮ ਕਰਨਾ ਤੇ ਕੌੜੀਆਂ ਤਿੱਖੀਆਂ ਚੀਜ਼ਾਂ ਨੂੰ ਖਾਣਾ ਦੁਖਦਾਈ ਹੈ।

ਵਰਖਾ ਰੁੱਤ ਵਿਚ ਮਿੱਠਾ, ਖੱਟਾ, ਨਮਕੀਨ ਅਤੇ ਕੌੜਾ ਰਸ ਸੇਵਨ ਕਰਨਾ, ਮਾਲਿਸ਼ ਕਰਨੀ, ਖੂਹਾਂ ਦਾ ਸੱਜਰਾ ਜਾਂ ਮੀਂਹ ਦਾ ਨਿਰਮਲ ਜਲ ਪੀਣਾ ਅਤੇ ਕਣਕ, ਜੌਂ ਆਦਿ ਅੰਨ ਖਾਣਾ ਉੱਤਮ ਹਨ। ਦਿਨ ਨੂੰ ਸੌਣਾ, ਨਦੀਆਂ ਦਾ ਪਾਣੀ ਪੀਣਾ, ਰੁੱਖੀਆਂ ਚੀਜ਼ਾਂ ਖਾਣੀਆਂ, ਧੁੱਪੇ ਫਿਰਨਾ ਤੇ ਦੁਰਗੰਧ ਵਾਲੇ ਥਾਂ ਬੈਠਣਾ ਦੁਖਦਾਈ ਹੈ।

ਸਰਦ ਰੁੱਤ ਵਿਚ ਘਿਉ, ਦੁੱਧ ਅਤੇ ਕਸੈਲੀਆਂ ਚੀਜ਼ਾਂ ਖਾਣੀਆਂ, ਗੰਨੇ ਚੂਪਣੇ, ਜੰਗਲੀ ਜੀਵਾਂ ਦਾ ਮਾਸ ਖਾਣਾ; ਕਣਕ, ਜੌਂ, ਮੂੰਗੀ, ਚੌਲ ਆਦਿ ਅੰਨ ਵਰਤਣੇ, ਚਸ਼ਮਿਆਂ ਦਾ ਜਲ ਪੀਣਾ, ਚਾਂਦਨੀ ਵਿਚ ਬੈਠਣਾ, ਜਲ ਕ੍ਰੀੜਾ ਕਰਨੀ, ਪਿੱਤ ਖਾਰਿਜ ਕਰਨ ਵਾਲੇ ਪਦਾਰਥ ਸੇਵਨ ਕਰਨੇ, ਗੁਣਕਾਰੀ ਹਨ। ਕੌੜਾ, ਖੱਟਾ ਤਿੱਖਾ ਖਾਣਾ-ਪੀਣਾ, ਦਿਨੇ ਸੌਣਾ ਤੇ ਧੁੱਪੇ ਫਿਰਨਾ ਹਾਨੀਕਾਰਕ ਹੈ।

ਹੇਮੰਤ ਅਤੇ ਸ਼ਿਸ਼ਿਰ ਵਿਚ ਸਵੇਰੇ ਭੋਜਣ ਕਰਨਾ, ਕਸਰਤ ਕਰਨੀ, ਕਣਕ, ਮਾਂਹ, ਮਾਸ, ਤਿਲ, ਕਸਤੂਰੀ, ਕੇਸਰ ਆਦਿ ਖਾਣੇ, ਮਾਲਿਸ਼ ਕਰਨੀ ਗਰਮ ਜਲ ਨਾਲ ਨਹਾਉਣਾ, ਧੁੱਪ ਅਤੇ ਅੱਗ ਦਾ ਸੇਵਨ ਕਰਨਾ ਅਤੇ ਗਰਮ ਵਸਤਰ ਪਹਿਨਣੇ ਸੁਖਦਾਈ ਹਨ।

ਰਿਤੁਚਰਯਾ ਵਿਚ ਮੈਥੁਨ (ਸੰਭੋਗ) ਸਬੰਧੀ ਵੀ ਲਿਖਿਆ ਗਿਆ ਹੈ। ਬਸੰਤ ਅਤੇ ਸਰਦ ਰੁੱਤ ਵਿਚ ਤਿੰਨ ਦਿਨਾਂ ਪਿੱਛੋਂ ਅਤੇ ਵਰਖਾ ਅਤੇ ਗਰਮੀ ਦੀ ਰੁੱਤ ਵਿਚ ਪੰਦਰਾਂ ਦਿਨਾਂ ਪਿੱਛੋਂ ਮੈਥੁਨ ਕਰਨਾ ਚਾਹੀਦਾ ਹੈ। ਇਸ ਤੋਂ ਭਾਵ ਇਹ ਹੈ ਕਿ ਸੰਭੋਗ ਦੀ ਬਹੁਤਾਤ ਨੁਕਸਾਨਦਾਇਕ ਹੈ।

ਹ.ਪੁ.–ਮ.ਕੋ.: 779

**ਰਿਪੁਦਮਨ ਸਿੰਘ, ਮਹਾਰਾਜਾ** : ਮਹਾਰਾਜਾ ਰਿਪੁਦਮਨ ਸਿੰਘ(ਨਾਭਾ) ਦਾ ਜਨਮ ਨਾਭੇ ਦੇ ਹੀਰਾ ਮਹੱਲ ਵਿਖੇ 4 ਮਾਰਚ, 1883 ਨੂੰ ਮਹਾਰਾਜਾ ਹੀਰਾ ਸਿੰਘ ਦੇ ਘਰ ਹੋਇਆ। ਇਸ ਦੀ ਮਾਤਾ ਦਾ ਨਾਂ ਰਾਣੀ ਜਸਮੇਰ ਕੌਰ ਸੀ।

ਇਸ ਦੀ ਸਿੱਖਿਆ ਪ੍ਰਸਿੱਧ ਸਿੱਖ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਦੀ ਰਹਿਨੁਮਾਈ ਹੇਠ ਹੋਈ। ਪ੍ਰਸਿੱਧ ਮਹਾਪੁਰਸ਼ ਸੰਤ ਅਤਰ ਸਿੰਘ ਮਸਤੂਆਣਾ ਦੀ ਸੰਗਤ ਦਾ ਸੁਭਾਗ ਵੀ ਇਸ ਨੂੰ ਪ੍ਰਾਪਤ ਹੁੰਦਾ ਰਹਿੰਦਾ ਸੀ। ਅਜਿਹੇ ਮਹੌਲ ਵਿਚ ਸਿੱਖਿਆ ਗ੍ਰਹਿਣ ਕਰਨ ਨਾਲ ਇਸ ਉੱਪਰ ਗੁਰਮਤਿ ਵਿਚਾਰਧਾਰਾ ਦਾ ਗੂੜ੍ਹਾ ਰੰਗ ਚੜ੍ਹ ਗਿਆ।

ਮਹਾਰਾਜਾ ਰਿਪੁਦਮਨ ਸਿੰਘ ਆਮ ਰਾਜਿਆਂ ਵਾਂਗ ਸਰੀਰ ਦੀ ਸਜਾਵਟ ਲਈ ਭੜਕੀਲਾ ਲਿਬਾਸ ਅਤੇ ਹੀਰੇ ਜਵਾਹਰਾਤ ਜੜਾਊ ਗਹਿਣੇ ਨਹੀਂ ਸੀ ਪਹਿਨਦਾ। ਇਸ ਦਾ ਪਹਿਰਾਵਾ ਸਾਦਾ ਹੁੰਦਾ ਸੀ ਤੇ ਦਾੜ੍ਹੀ ਖੁੱਲ੍ਹਾ ਰੱਖਦਾ ਸੀ। ਧਰਮ ਪ੍ਰਚਾਰ ਹਿਤ ਦਸਵੰਧ ਵੀ ਕੱਢਦਾ ਸੀ। ਇਹ ਕੋਈ ਨਸ਼ਾ ਨਹੀਂ ਸੀ ਕਰਦਾ ਸਗੋਂ ਨਸ਼ਾਖੋਰੀ ਦੇ ਖਿਲਾਫ਼ ਪ੍ਰਚਾਰ ਕਰਦਾ ਰਹਿੰਦਾ ਸੀ।

ਇਹ 1806 ਤੋਂ 1808 ਈ. ਤਕ ਗਵਰਨਰ ਜਨਰਲ (ਵਾਇਸਰਾਏ) ਦੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਰਿਹਾ। ਇਸ ਸਮੇਂ ਦੌਰਾਨ ਟਿੱਕਾ ਰਿਪੁਦਮਨ ਸਿੰਘ ਨੇ ਕਈ ਸੁਧਾਰ ਕਰਵਾਏ ਜਿਨ੍ਹਾਂ ਵਿਚ 'ਆਨੰਦ ਕਾਰਜ ਬਿਲ' ਨੂੰ ਪ੍ਰਵਾਨਗੀ ਦਵਾ ਕੇ ਐਕਟ ਬਣਾਉਣਾ ਸ਼ਾਮਲ ਹੈ। ਕੌਂਸਲ ਦਾ ਮੈਂਬਰ ਹੋਣ ਸਮੇਂ ਇਸ ਨੇ ਸਰਕਾਰੀ ਮੈਂਬਰਾਂ ਦਾ ਸਾਥ ਦੇਣ ਦੀ ਥਾਂ ਹਮੇਸ਼ਾਂ ਨੈਸ਼ਨਲਿਸਟ ਮੈਂਬਰ (ਜੀ.ਕੇ. ਗੋਖਲੇ, ਆਰ.ਬੀ.ਘੋਸ਼, ਪੰਡਤ ਮਦਨ ਮੋਹਨ ਮਾਲਵੀਆ ਆਦਿ) ਦਾ ਸਾਥ ਦਿੱਤਾ ਜਿਸ ਕਰ ਕੇ ਇਹ ਬਰਤਾਨਵੀ ਸਰਕਾਰ ਦੀਆਂ ਅੱਖਾਂ ਵਿਚ ਰੜਕਣ ਲੱਗ ਪਿਆ।

ਇਸ ਦੇ ਮਨ ਵਿਚ ਦੇਸ਼ ਦੀ ਆਜ਼ਾਦੀ ਲਈ ਤੜਪ ਅਤੇ ਅੰਗਰੇਜ਼ ਹਕੂਮਤ ਲਈ ਘ੍ਰਿਣਾ ਭਰੀ ਹੋਈ ਸੀ। ਸੰਨ 1912 ਵਿਚ ਮਹਾਰਾਜਾ ਹੀਰਾ ਸਿੰਘ ਦੇ ਚਲਾਣੇ ਪਿੱਛੋਂ ਰਾਜਗੱਦੀ ਸੰਭਾਲਣ ਸਮੇਂ ਵੀ ਇਸ ਨੇ ਕਿਸੇ ਅੰਗਰੇਜ਼ ਅਧਿਕਾਰੀ ਤੋਂ ਤਿਲਕ ਲਗਵਾਉਣ ਦੀ ਥਾਂ ਸਿੱਖ ਰੀਤੀ ਨੂੰ ਅਪਨਾਇਆ ਜਿਸ ਕਰ ਕੇ ਅੰਗਰੇਜ਼ੀ ਸਰਕਾਰ ਇਸ ਨੂੰ ਬਾਗੀ ਸਮਝਣ ਲੱਗੀ।

ਮਹਾਰਾਜਾ ਰਿਪੁਦਮਨ ਸਿੰਘ ਵੱਲੋਂ 1919 ਈ. ਦੇ ਗ਼ਦਰੀ ਦੇਸ਼ ਭਗਤਾਂ ਨਾਲ ਹਮਦਰਦੀ ਰੱਖਣ ਦੀਆਂ ਰਿਪੋਰਟਾਂ ਵੀ ਬਰਤਾਨਵੀ ਹਕੂਮਤ ਨੂੰ ਮਿਲੀਆਂ। ਗੁਰਦੁਆਰਿਆਂ ਦੇ ਪ੍ਰਬੰਧ ਦੇ ਸੁਧਾਰ ਲਈ ਅਤੇ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਕਮੇਟੀ ਵੱਲੋਂ 5 ਅਪ੍ਰੈਲ, 1921 ਵਾਲੇ ਦਿਨ ਸਿੱਖ ਸੰਗਤਾਂ ਨੂੰ ਕਾਲੇ ਰੰਗ ਦੀ ਦਸਤਾਰ (ਬੀਬੀਆਂ ਲਈ ਦੁਪੱਟੇ) ਸਜਾਉਣ ਲਈ ਕਿਹਾ ਗਿਆ। ਸਿੱਖ ਮਹਾਰਾਜਿਆਂ ਵਿਚੋਂ ਇਕੋ ਇਕ ਰਿਪੁਦਮਨ ਸਿੰਘ ਹੀ ਨਿਤਰਿਆ ਜਿਸ ਨੇ ਕਿ ਕਾਲੀ ਦਸਤਾਰ ਸਜਾਈ।

ਅੰਗਰੇਜ਼ ਸਰਕਾਰ ਮਹਾਰਾਜਾ ਨਾਭਾ ਨੂੰ ਸਬਕ ਸਿਖਾਉਣ ਲਈ ਬਹਾਨਾ ਲੱਭਣ ਲੱਗੀ ਤੇ ਅਜਿਹਾ ਮੌਕਾ ਉਸ ਨੂੰ ਨਾਭਾ ਅਤੇ ਪਟਿਆਲਾ ਦੇ ਸ਼ਾਹੀ ਖ਼ਾਨਦਾਨਾਂ ਦੇ ਘਰੋਗੀ ਝਗੜੇ ਵਿਚੋਂ ਮਿਲ ਗਿਆ। ਸਰਕਾਰ ਨੇ ਇਸ ਝਗੜੇ ਦੀ ਧੁਖਦੀ ਅੱਗ ਨੂੰ ਹਵਾ ਦੇ ਕੇ ਭਾਂਬੜ ਬਣਾਇਆ ਤੇ ਫਿਰ ਮਹਾਰਾਜਾ ਭੂਪਿੰਦਰ ਸਿੰਘ (ਪਟਿਆਲਾ) ਵੱਲੋਂ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਵਿਰੁੱਧ ਕਈ ਸੰਗੀਨ ਦੋਸ਼ ਲਾ ਕੇ ਹਿੰਦ ਸਰਕਾਰ ਨੂੰ ਦਖਲ ਦੇਣ ਲਈ ਬੇਨਤੀ ਕੀਤੀ ਗਈ। ਸਰਕਾਰੀ ਏਜੰਟਾਂ ਨੇ ਹੁਸ਼ਿਆਰੀ ਨਾਲ ਮਹਾਰਾਜਾ ਨਾਭਾ ਨੂੰ ਸਰਕਾਰ ਪਾਸੋਂ ਫ਼ੈਸਲਾ ਕਰਵਾਉਣ

ਲਈ ਮਨਾ ਲਿਆ। ਇਸ ਤਰ੍ਹਾਂ 1922 ਈ. ਦੇ ਅਖ਼ੀਰ ਵਿਚ ਅਲਾਹਾਬਾਦ ਹਾਈਕੋਰਟ ਦੇ ਇਕ ਜੱਜ ਨੇ ਮਹਾਰਾਜੇ ਦੇ ਵਿਰੁੱਧ ਫੈਸਲਾ ਸੁਣਾ ਦਿੱਤਾ। ਜੁਲਾਈ, 1923 ਵਿਚ ਮਹਾਰਾਜੇ ਉੱਤੇ ਦਬਾਅ ਪਾ ਕੇ ਗੱਦੀ ਛੱਡ ਕੇ ਗੁਜ਼ਾਰੇ ਲਈ ਭੱਤਾ ਲੈ ਲੈਣ ਦੀ ਲਿਖਤ ਲੈ ਲਈ। ਮਹਾਰਾਜਾ ਰਿਪੁਦਮਨ ਸਿੰਘ ਨੂੰ ਤਿੰਨ ਲੱਖ ਰੁਪਏ ਸਾਲਾਨਾ ਦੀ ਗੁਜ਼ਾਰਾ ਪੈਨਸ਼ਨ ਦੇ ਕੇ ਦੇਹਰਾਦੂਨ ਭੇਜ ਦਿੱਤਾ ਗਿਆ ਤੇ ਰਿਆਸਤ ਦੇ ਪ੍ਰਬੰਧ ਵਾਸਤੇ ਇਕ ਅੰਗਰੇਜ਼ ਪ੍ਰਬੰਧਕ ਦੀ ਨਿਯੁਕਤੀ ਕਰ ਦਿੱਤੀ ਗਈ ਪਰ ਬਾਅਦ ਵਿਚ ਮਹਾਰਾਜੇ ਦੇ ਬਾਲਕ ਪੁੱਤਰ ਪ੍ਰਤਾਪ ਸਿੰਘ ਨੂੰ ਨਾਭੇ ਦਾ ਮਹਾਰਾਜਾ ਬਣਾ ਦਿੱਤਾ ਗਿਆ।

ਸਰਕਾਰ ਦੀ ਇਸ ਕਾਰਵਾਈ ਨਾਲ ਸਿੱਖਾਂ ਵਿਚ ਰੋਸ ਦੀ ਲਹਿਰ ਦੌੜ ਗਈ। ਸ਼੍ਰੋਮਣੀ ਕਮੇਟੀ ਨੇ ਮਹਾਰਾਜੇ ਨਾਲ ਹੋਏ ਇਸ ਧੱਕੇ ਦੇ ਵਿਰੋਧ ਵਿਚ 9 ਸਤੰਬਰ ਨੂੰ ਕਾਲਾ ਦਿਵਸ ਮਨਾਉਣ ਦਾ ਸੱਦਾ ਦਿੱਤਾ।

ਪੰਜ ਸਾਲ ਦੇ ਲਗਭਗ ਮਹਾਰਾਜਾ ਰਿਪੁਦਮਨ ਸਿੰਘ ਦੇਹਰਾਦੂਨ ਵਿਖੇ ਰਿਹਾ। ਇਸ ਸਮੇਂ ਦੌਰਾਨ ਹੀ ਇਹ ਇਕ ਵਾਰੀ ਹਜ਼ੂਰ ਸਾਹਿਬ ਗਿਆ ਤੇ ਦੁਬਾਰਾ ਅੰਮ੍ਰਿਤ ਛੱਕ ਕੇ ਆਪਨਾ ਨਾਂ ਗੁਰਚਰਨ ਸਿੰਘ ਰੱਖ ਲਿਆ।

ਮਹਾਰਾਜੇ ਕੋਲ ਦੇਹਰਾਦੂਨ ਵਿਖੇ ਵੀ ਰਾਜਸੀ ਆਗੂ ਪਹੁੰਚਦੇ ਰਹਿੰਦੇ ਸਨ। ਹਿੰਦੁਸਤਾਨ ਦੀ ਕੌਮੀ ਪ੍ਰੈਸ ਦੇਸ਼ ਭਗਤ ਹੋਣ ਕਰ ਕੇ ਹਮੇਸ਼ਾਂ ਇਸ ਦੇ ਹੱਕ ਵਿਚ ਲਿਖਦੀ ਰਹਿੰਦੀ ਸੀ। ਖ਼ੁਫ਼ੀਆ ਪੁਲਿਸ ਦੀਆਂ ਰਿਪੋਟਾਂ ਦੇ ਆਧਾਰ ਤੇ ਸਰਕਾਰ ਨੇ ਇਸ ਨੂੰ ਕਿਸੇ ਦੂਰ ਦੇ ਇਲਾਕੇ ਵਿਚ ਭੇਜਣ ਦਾ ਫੈਸਲਾ ਕਰ ਲਿਆ ਤਾਂ ਕਿ ਮਹਾਰਾਜੇ ਦਾ ਪੰਜਾਬ ਅਤੇ ਦਿੱਲੀ ਦੇ ਰਾਜਸੀ ਆਗੂਆਂ ਨਾਲ ਮੇਲ ਜੋਲ ਬੰਦ ਹੋ ਜਾਵੇ। ਸਰਕਾਰ ਨੇ ਇਹ ਬਹਾਨਾ ਬਣਾ ਕੇ ਕਿ ਮਹਾਰਾਜਾ ਸਰਕਾਰੀ ਸ਼ਰਤਾਂ ਨੂੰ ਤੋੜ ਕੇ ਦੇਹਰਾਦੂਨ ਤੋਂ ਬਾਹਰ ਗਿਆ ਸੀ, ਇਸ ਨੂੰ ਆਸਾਮ ਦੇ ਇਲਾਕੇ ਵਿਚ ਕੋਡੇਕਨਾਲ ਦੇ ਇਕ ਪਹਾੜੀ ਅਸਥਾਨ ਤੇ ਭੇਜ ਦਿੱਤਾ ਅਤੇ ਗੁਜ਼ਾਰੇ ਦੀ ਸਾਲਾਨਾ ਰਕਮ ਤਿੰਨ ਲੱਖ ਤੋਂ ਘਟਾ ਕੇ ਇਕ ਲੱਖ ਵੀਹ ਹਜ਼ਾਰ ਕਰ ਦਿੱਤੀ। ਇਸ ਪਾਸੋਂ ਮਹਾਰਾਜੇ ਦਾ ਪਦ ਵੀ ਖੋਹ ਲਿਆ ਗਿਆ।

ਅੰਗਰੇਜ਼ ਸਰਕਾਰ ਨੇ ਇਸ ਨੂੰ ਮਾਨਸਿਕ ਤਸੀਹੇ ਦੇ ਕੇ ਝੁਕਾਉਣ ਦੀ ਕੋਸ਼ਿਸ਼ ਕੀਤੀ ਪਰ ਰਿਪੁਦਮਨ ਸਿੰਘ ਅਡੋਲ ਰਿਹਾ। ਆਖ਼ਿਰ ਇਹ ਦੇਸ਼ ਭਗਤ ਮਹਾਰਾਜਾ 1943 ਈ. ਵਿਚ ਕੋਡੇ ਕਨਾਲ ਵਿਖੇ ਹੀ ਸਵਰਗਵਾਸ ਹੋ ਗਿਆ।

ਹ.ਪੁ.–ਸਿ.ਮਿ.–ਸੋਹਣ ਸਿੰਘ ਸੀਤਲ: 200; ਅਜੀਤ, 4 ਦਸੰਬਰ, 1992

**ਰਿਵਾੜੀ** : ਹਰਿਆਣਾ ਪ੍ਰਾਂਤ ਦਾ ਇਹ ਪ੍ਰਸਿੱਧ ਸ਼ਹਿਰ ਰਾਜਪੂਤਾਨਾ ਰੇਲਵੇ ਲਾਈਨ ਉੱਤੇ ਦਿੱਲੀ ਤੋਂ 81.5 ਕਿ.ਮੀ. (51 ਮੀਲ) ਅਤੇ ਗੁੜਗਾਉਂ ਤੋਂ 54.5 ਕਿ.ਮੀ. (34 ਮੀਲ) ਦੀ ਦੂਰੀ ਉੱਤੇ ਹੈ। ਸੰਨ 1873 ਵਿਚ ਇਹ ਸਾਹਿਬੀ ਨਦੀ ਦੇ ਵਹਿਣ ਦੀ ਲਪੇਟ ਵਿਚ ਆ ਗਿਆ ਜਿਸ ਦਾ ਪਹਿਲਾ ਰਸਤਾ ਕਸਬੇ ਤੋਂ 11 ਕਿ.ਮੀ. (7 ਮੀਲ) ਦੀ ਦੂਰੀ ਉੱਤੇ ਸੀ ਪਰ ਉਂਝ ਇਹ ਸਥਾਨ ਹੜ੍ਹਾਂ ਤੋਂ ਬਚਿਆ ਹੋਇਆ ਹੈ ਕਿਉਂਕਿ ਇਥੋਂ ਦਾ ਡਰੇਨੇਜ ਸਿਸਟਮ ਬੜਾ ਸੁਰੱਖਿਅਤ ਹੈ। ਇਸ ਦਾ ਪੱਛਮੀ ਹਿੱਸਾ ਉਪਜਾਊ ਹੈ ਪਰ ਪੂਰਬੀ ਅਤੇ ਉੱਤਰੀ ਹਿੱਸਾ ਜ਼ਿਆਦਾਤਰ ਜੰਗਲੀ ਹੈ। ਪਹਿਲਾਂ ਇਸ ਦੇ ਚਾਰੇ ਪਾਸੇ ਇਕ ਕੱਚੀ ਦੀਵਾਰ ਬਣੀ ਹੋਈ ਸੀ। ਗਲੀਆਂ ਅਤੇ ਸੜਕਾਂ ਪੱਕੀਆਂ ਬਣੀਆਂ ਹੋਈਆਂ ਹਨ। ਪਾਣੀ ਪਹਿਲਾਂ ਜ਼ਿਆਦਾਤਰ ਖੂਹਾਂ ਤੋਂ ਪ੍ਰਾਪਤ ਕੀਤਾ ਜਾਂਦਾ ਸੀ ਪਰ ਹੁਣ ਵਾਟਰ ਵਰਕਸ ਰਾਹੀਂ ਵੀ ਪਾਣੀ ਦੀ ਲੋੜ ਪੂਰੀ ਕੀਤੀ ਜਾਂਦੀ ਹੈ। ਕਸਬੇ ਦੇ ਚਾਰੇ ਪਾਸੇ ਛਾਂ ਵਾਲੇ ਰੁੱਖ ਲੱਗੇ ਹੋਏ ਹਨ। ਇਸ ਦੇ ਨੇੜੇ ਹੀ ਦੱਖਣ-ਪੱਛਮ ਵੱਲ ਰਾਓ ਤੇਜ ਸਿੰਘ ਨੇ ਇਕ ਤਾਲਾਬ ਬਣਵਾਇਆ ਸੀ ਜਿਸ ਦੇ ਆਲੇ ਦੁਆਲੇ ਮੰਦਰ ਸਨ। ਔਰਤਾਂ ਅਤੇ ਪੁਰਸ਼ਾਂ ਵਾਸਤੇ ਨਹਾਉਣ ਲਈ ਸਥਾਨ ਬਣੇ ਹੋਏ ਸਨ ਅਤੇ ਪੱਥਰ ਦੀਆਂ ਪੌੜੀਆਂ ਬਣੀਆਂ ਹੋਈਆਂ ਸਨ। ਰੇਲਵੇ ਸਟੇਸ਼ਨ ਦੇ ਨੇੜੇ ਇਕ ਹੋਰ ਸੁੰਦਰ ਤਲਾਬ ਬਣਿਆ ਹੋਇਆ ਹੈ। ਸ਼ਹਿਰ ਦੇ ਕੇਂਦਰ ਵਿਚ ਅਤੇ ਬਾਹਰ ਇਕ ਇਕ ਸਾਰੋਜੀ ਮੰਦਰ ਬਣੇ ਹੋਏ ਹਨ। ਕੇਂਦਰ ਵਾਲੇ ਮੰਦਰ ਵਿਚ ਉੱਚਾ ਗੁੰਬਦ ਬਣਿਆ ਹੋਇਆ ਹੈ ਅਤੇ ਇਕ ਮੁਸਲਮਾਨ ਸੱਯਦ ਇਬਰਾਹੀਮ ਸਾਹਿਬ ਦਾ ਮਕਬਰਾ ਬਣਿਆ ਹੋਇਆ ਹੈ। ਇਥੋਂ ਦੇ ਰਾਜਾ ਦੰਡ ਪਾਲ ਨੂੰ ਮਹਿਮੂਦ ਗਜ਼ਨੀ ਨੇ ਹਰਾਇਆ। ਉਸ ਕੋਲ ਸ਼ਕਤੀਸ਼ਾਲੀ ਕਿਲਾ ਸੀ ਜੋ ਰਿਵਾੜੀ ਦੇ 21 ਕਿ.ਮੀ. (13 ਮੀਲ) ਪੱਛਮ ਵੱਲ ਖੋਲ ਵਿਖੇ ਸਥਿਤ ਸੀ ਪਰ ਅੰਤ ਵਿਚ ਉਸ ਨੂੰ ਰਾਜਾ ਅਨੰਗਪਾਲ ਨਾਲ ਭੇਂਟ ਕਰਦੇ ਹੋਏ ਮਾਰ ਦਿੱਤਾ ਗਿਆ। ਅਹੀਰ ਪਰਿਵਾਰ ਦੇ ਰਾਓ ਤੇਜ ਸਿੰਘ ਨੇ ਇਥੇ ਇਕ ਗੁੰਬਦ ਤਲਾਬ ਬਣਵਾਇਆ। ਰਿਵਾੜੀ ਦੇ ਦੱਖਣ-ਪੱਛਮ ਵੱਲ ਲ. ਭ. 6 ਕਿ.ਮੀ. ਦੀ ਦੂਰੀ ਤੇ ਭਾਰਵਾ ਨਾਂ ਦੇ ਪਿੰਡ ਵਿਚ 1803 ਈ. ਵਿਚ ਇਕ ਛਾਉਣੀ ਬਣਾਈ ਗਈ ਜੋ ਲਾਰਡ ਲੇਕ ਦੀ ਲੜਾਈ ਤੋਂ ਬਾਅਦ ਨਸੀਰਾਬਾਦ ਵਿਖੇ ਤਬਦੀਲ ਕਰ ਦਿੱਤੀ ਗਈ।

ਰਿਵਾੜੀ ਬਹੁਤ ਪੁਰਾਣਾ ਕਸਬਾ ਹੈ। ਅਸਲੀ ਜਗ੍ਹਾ ਵਰਤਮਾਨ ਕਸਬੇ ਤੋਂ ਜ਼ਰਾ ਹਟ ਕੇ ਹੈ ਜਿਸ ਨੂੰ ਬੂੜ ਰਿਵਾੜੀ ਕਹਿੰਦੇ ਹਨ। ਇਸ ਦੀ ਨੀਂਹ ਰਾਜਾ ਛਤਰਸਾਲ ਦੇ ਪੁੱਤਰ ਕਰਮ ਪਾਲ ਨੇ ਰੱਖੀ ਸੀ। ਰਾਜਾ ਛਤਰਪਾਲ ਪ੍ਰਿਥਵੀ ਰਾਜ ਦਾ ਭਤੀਜਾ ਸੀ। ਇਹ ਕਸਬਾ ਰਾਜਾ ਰਾਓ ਦੁਆਰਾ ਬਣਵਾਇਆ ਗਿਆ। ਇਸ ਦਾ ਨਾਂ ਇਸ ਦੀ ਧੀ ਰੇਵਤੀ ਦੇ ਨਾਂ ਤੇ ਪਿਆ। ਮੁਗਲਕਾਲ ਵਿਚ ਇਹ ਸਰਕਾਰ ਦਾ ਹੈੱਡ ਕੁਆਟਰ ਸੀ। ਇਥੋਂ ਦੇ ਰਾਜਿਆਂ ਨੇ ਭੇਟ ਦੇ ਕੇ ਆਜ਼ਾਦੀ ਮਾਣੀ ਅਤੇ ਆਪਣਾ ਸਿੱਕਾ ਚਲਾਇਆ। ਇਨ੍ਹਾਂ ਨੇ ਗੋਕਲਗੜ੍ਹ ਦਾ ਕਿਲਾ ਬਣਵਾਇਆ ਜੋ ਕਿ ਰਿਵਾੜੀ ਤੋਂ ਲ.ਭ. 3 ਕਿ.ਮੀ. ਦੀ ਦੂਰੀ ਤੇ ਹੈ। ਇਹ ਕਿਲਾ ਪੁਰਾਣੀ ਸੰਸਕ੍ਰਿਤੀ ਅਤੇ ਤਾਕਤ ਨੂੰ ਦਰਸਾਉਂਦਾ ਹੈ। ਗੋਕਲ ਸਿੱਕਾ ਵੀ ਚਲਾਇਆ ਗਿਆ ਜੋ ਫਰੁਖਨਗਰ ਵਿਚ ਗ਼ਦਰ ਤਕ ਚਲਦਾ ਰਿਹਾ। ਔਰੰਗਜ਼ੇਬ ਦੇ ਸਮੇਂ ਵਿਚ ਇਕ ਅਹੀਰ ਨੰਦ ਰਾਮ ਰਿਵਾੜੀ ਦਾ ਗਵਰਨਰ ਬਣਿਆ। ਇਸ ਦਾ ਪੁੱਤਰ ਰਾਓ ਬਾਲ ਕਿਸ਼ਨ ਨਾਦਿਰ ਸ਼ਾਹ ਦੇ ਖਿਲਾਫ਼ ਸਮਰਾਟ ਵੱਲੋਂ ਲੜਿਆ ਅਤੇ 1789 ਈ. ਵਿਚ ਕਰਨਾਲ ਵਿਖੇ ਲੜਾਈ ਵਿਚ ਮਾਰਿਆ ਗਿਆ। ਦੂਜਾ ਪੁੱਤਰ ਰਾਓ ਗੁੱਜਰ ਮੱਲ ਰਿਵਾੜੀ ਦਾ ਗਵਰਨਰ ਬਣਿਆ। ਇਸ ਨੇ ਇਸ ਇਲਾਕੇ ਵਿਚ ਕਈ ਕਿਲੇ ਬਣਵਾਏ। ਗੁੱਜਰ ਮੱਲ ਦਾ ਪੋਤਰਾ ਮਰਾਠਿਆਂ ਦੀ ਲੜਾਈ ਵਿਚ ਉਲਝ ਗਿਆ ਅਤੇ ਉਸ ਦੀ ਮੌਤ ਤੋਂ ਬਾਅਦ ਇਲਾਕਾ ਰਿਵਾੜੀ ਦੇ ਜਾਖੀ ਬੱਕਲ ਦੇ ਕਬਜ਼ੇ ਵਿਚ ਆ ਗਿਆ ਜਿਸ ਉੱਤੇ ਤੇਜ ਸਿੰਘ ਨੇ ਹਮਲਾ ਕੀਤਾ ਅਤੇ ਮਾਰ ਦਿੱਤਾ। ਇਹ

ਗੁੱਜਰਮੱਲ ਦੇ ਪਰਿਵਾਰ ਨਾਲ ਸਬੰਧ ਰੱਖਦਾ ਸੀ ਅਤੇ ਮੀਰਪੁਰ ਵਿਖੇ ਵਸ ਗਿਆ। ਰਾਓ ਤੇਜ ਸਿੰਘ ਦੀ ਸਥਿਤੀ ਇਥੇ ਬੜੀ ਚੰਗੀ ਸੀ। ਇਹ ਇਥੇ ਕਾਫ਼ੀ ਪ੍ਰਸਿੱਧ ਸੀ। ਮਰਾਠਿਆਂ ਅਤੇ ਅੰਗਰੇਜ਼ਾਂ ਨਾਲ ਵਾਹ ਪੈਣ ਤੇ ਇਸ ਨੇ ਆਪਣੇ ਹਿੱਤਾਂ ਨੂੰ ਸਾਹਮਣੇ ਰੱਖਿਆ ਅਤੇ 58 ਪਿੰਡਾਂ ਦਾ ਮਾਲਕ ਬਣ ਗਿਆ। ਇਹ ਪਿੰਡ ਇਸ ਨੂੰ ਲਾਰਡ ਲੇਕ ਦੁਆਰਾ ਦਿੱਤੇ ਗਏ।

ਸੰਨ 1803 ਵਿਚ ਰਿਵਾੜੀ ਭਰਤਪੁਰ ਦੇ ਮੁਖੀ ਸਿਰਾਜ ਮੱਲ ਨੂੰ ਦੇ ਦਿੱਤਾ ਗਿਆ ਪਰ ਤਿੰਨ ਸਾਲ ਬਾਅਦ ਇਹ ਤੇਜ ਸਿੰਘ ਨੂੰ ਦੇ ਦਿੱਤਾ ਗਿਆ ਜਿਸ ਦੇ ਉਤਰਾਧਿਕਾਰੀ ਆਪਣੀਆਂ ਪਰਿਵਾਰਕ ਲੜਾਈਆਂ ਕਾਰਨ ਬਹੁਤ ਗਰੀਬ ਹੋ ਚੁੱਕੇ ਸਨ। ਸੰਨ 1857 ਵਿਚ ਤੇਜ ਸਿੰਘ ਦਾ ਪੋਤਰਾ ਤੁਲਾਰਾਮ ਪਰਿਵਾਰ ਦਾ ਮੁੱਖੀ ਬਣਿਆ। ਉਸ ਨੇ ਬਹੁਤ ਜਲਦੀ ਇਕ ਛੋਟੀ ਜਿਹੀ ਫੌਜ ਤਿਆਰ ਕਰ ਲਈ ਤਾਂ ਜੋ ਆਸ ਪਾਸ ਦੇ ਇਲਾਕੇ ਉੱਤੇ ਕਾਬੂ ਪਾ ਸਕੇ ਅਤੇ ਵਿਦਰੋਹੀਆਂ ਨੂੰ ਦਬਾ ਸਕੇ। ਦਿੱਲੀ ਤੋਂ ਜਦੋਂ ਫ਼ੌਜ ਇਸ ਪਾਸੇ ਵੱਲ ਆਈ ਤਾਂ ਇਹ ਆਪਣੇ ਭਰਾ ਗੋਪਾਲ ਦੇਵ ਨੂੰ ਲੈ ਕੇ ਕੈਂਪ ਵੱਲ ਨੂੰ ਤੁਰ ਗਿਆ। ਇਹ ਅਤੇ ਇਸ ਦਾ ਭਰਾ ਭਗੌੜੇ ਦੇ ਰੂਪ ਵਿਚ ਮਾਰੇ ਗਏ। ਰਾਜ ਨੂੰ ਜਬਰੀ ਕੁਰਕ ਕਰ ਲਿਆ ਗਿਆ। ਇਸ ਕਸਬੇ ਦੀ ਬਿਸਵਾਦਾਰੀ ਰਾਮਪੱਤ ਨੂੰ ਸੌਂਪ ਦਿੱਤੀ ਗਈ ਜੋ ਉਸ ਵੇਲੇ ਦਾ ਧਨਵਾਨ ਦਲਾਲ ਸੀ।

ਰਿਵਾੜੀ ਦੇ ਪਿੱਤਲ ਦੇ ਬਰਤਨ ਸਾਰੇ ਦੇਸ਼ ਵਿਚ ਮਸ਼ਹੂਰ ਹਨ। ਇਥੇ ਸੁੰਦਰ ਪੱਗਾਂ ਤਿਆਰ ਕੀਤੀਆਂ ਜਾਂਦੀਆਂ ਹਨ। ਜਿਹੜੀਆਂ ਕਿ ਸਾਰੇ ਰਾਜਪੂਤਾਨੇ ਵਿਚ ਭੇਜੀਆਂ ਜਾਂਦੀਆਂ ਹਨ।

28° 12′ ਉ.ਵਿਥ. 76° 40′ ਪੂ.ਲੰਬ.

ਹ.ਪੁ.—ਡਿਸ.ਗਜ਼.-ਰਿਵਾੜੀ : 243

**ਰੀਜਨਲ ਫਾਰਮੂਲਾ** : ਸ਼੍ਰੋਮਣੀ ਅਕਾਲੀ ਦਲ ਬੋਲੀ ਦੇ ਆਧਾਰ ਉੱਤੇ ਪੰਜਾਬੀ ਸੂਬਾ ਚਾਹੁੰਦਾ ਸੀ ਪਰ ਕੇਂਦਰ ਸਰਕਾਰ ਇਸ ਮੰਗ ਨੂੰ ਨਹੀਂ ਸੀ ਮੰਨ ਰਹੀ ਕਿਉਂਕਿ ਪੰਜਾਬ ਦੇ ਬਹੁਤ ਸਾਰੇ ਵਸਨੀਕ ਇਸ ਦਾ ਵਿਰੋਧ ਕਰ ਰਹੇ ਸਨ। ਰਾਜ ਦੇ ਭਾਸ਼ਾਈ ਅਤੇ ਰਾਜਨੀਤਕ ਮਸਲਿਆਂ ਨੂੰ ਹਲ ਕਰਨ ਲਈ ਹਰ ਸਬੰਧਤ ਧਿਰ ਚਿੰਤਾਵਾਨ ਜ਼ਰੂਰ ਸੀ। ਇਸ ਰੇੜਕੇ ਨੂੰ ਮੁਕਾਉਣ ਲਈ ਸਰਦਾਰ ਹੁਕਮ ਸਿੰਘ ਜੋ ਬਾਅਦ ਵਿਚ ਲੋਕ ਸਭਾ ਦੇ ਸਪੀਕਰ ਬਣੇ, ਨੇ ਇਕ ਅਜਿਹੀ ਸਕੀਮ ਤਿਆਰ ਕੀਤੀ ਜਿਸ ਅਨੁਸਾਰ ਪੰਜਾਬੀ ਸੂਬਾ ਬਣਾਉਣ ਤੋਂ ਬਿਨਾ ਵੀ ਅਕਾਲੀਆਂ ਦੀਆਂ ਕਾਫੀ ਮੰਗਾਂ ਪੂਰੀਆਂ ਹੋ ਜਾਂਦੀਆਂ ਸਨ। ਇਸ ਸਕੀਮ ਉੱਤੇ ਅਕਾਲੀਆਂ ਦੀ ਕੇਂਦਰ ਸਰਕਾਰ ਨਾਲ ਜਨਵਰੀ, 1956 ਵਿਚ ਗੱਲਬਾਤ ਹੋਈ ਅਤੇ ਅਗਲੇ ਮਹੀਨੇ ਸਮਝੌਤਾ ਹੋ ਗਿਆ। ਇਹ ਸਕੀਮ 'ਰੀਜਨਲ ਫਾਰਮੂਲਾ' ਦੇ ਨਾਂ ਨਾਲ ਮਸ਼ਹੂਰ ਹੋਈ। ਇਸ ਸਮਝੌਤੇ ਉੱਤੇ ਅਕਾਲੀਆਂ ਵੱਲੋਂ ਮਾਸਟਰ ਤਾਰਾ ਸਿੰਘ, ਹੁਕਮ ਸਿੰਘ, ਗਿਆਨੀ ਕਰਤਾਰ ਸਿੰਘ, ਗਿਆਨ ਸਿੰਘ ਰਾੜੇਵਾਲਾ ਅਤੇ ਭਾਈ ਜੋਧ ਸਿੰਘ ਨੇ ਅਤੇ ਕੇਂਦਰ ਸਰਕਾਰ ਵੱਲੋਂ ਪ੍ਰਧਾਨ ਮੰਤਰੀ ਪੰਡਿਤ ਨਹਿਰੂ, ਅਬਦੁਲ ਕਲਾਮ ਅਜ਼ਾਦ ਅਤੇ ਗੋਵਿੰਦ ਵੱਲਭ ਪੰਤ ਨੇ ਹਸਤਾਖ਼ਰ ਕੀਤੇ। ਇਸ ਫਾਰਮੂਲੇ ਦੇ ਕੁਝ ਮਹੱਤਵਪੂਰਨ ਉਪਬੰਧ ਸੰਖੇਪ ਵਿਚ ਇਸ ਤਰ੍ਹਾਂ ਸਨ :-

1. ਪੁਨਰਗਠਿਤ ਸਮੁੱਚੇ ਪੰਜਾਬ ਲਈ ਇਕ ਵਿਧਾਨ ਮੰਡਲ, ਇਕ ਰਾਜਪਾਲ ਅਤੇ ਇਕ ਮੰਤਰੀ ਮੰਡਲ ਹੋਵੇਗਾ।
2. ਰਾਜ ਨੂੰ ਦੋ ਰੀਜਨਾਂ ਅਰਥਾਤ ਪੰਜਾਬੀ ਰੀਜਨ ਅਤੇ ਹਿੰਦੀ ਰੀਜਨ ਵਿਚ ਵੰਡਿਆ ਜਾਵੇਗਾ।
3. ਹਰੇਕ ਰੀਜਨ ਲਈ ਰਾਜ ਵਿਧਾਨ ਸਭਾ ਦੀ ਇਕ ਰੀਜਨਲ ਕਮੇਟੀ ਹੋਵੇਗੀ।
4. ਵਿਸ਼ੇਸ਼ ਤੌਰ ਤੇ ਨਿਸ਼ਚਿਤ ਅਮਲਿਆਂ ਸਬੰਧੀ ਕਾਨੂੰਨ ਰੀਜਨਲ ਕਮੇਟੀਆਂ ਨੂੰ ਭੇਜੇ ਜਾਣਗੇ। ਇਹ ਰੀਜਨਲ ਕਮੇਟੀਆਂ ਰਾਜ ਸਰਕਾਰ ਨੂੰ ਕਾਨੂੰਨ ਬਣਾਉਣ ਸਬੰਧੀ ਤਜਵੀਜ਼ਾਂ ਭੇਜ ਸਕਦੀਆਂ ਹਨ।
5. ਰੀਜਨਲ ਕਮੇਟੀਆਂ ਦੁਆਰਾ ਦਿੱਤੀ ਗਈ ਸਲਾਹ ਨੂੰ ਰਾਜ ਸਰਕਾਰ ਅਤੇ ਵਿਧਾਨ ਮੰਡਲ ਆਮ ਤੌਰ ਤੇ ਮੰਨ ਲਿਆ ਕਰਨਗੇ।
6. ਰੀਜਨਲ ਕਮੇਟੀਆਂ ਵਿਕਾਸ ਕਾਰਜਾਂ, ਆਰਥਿਕ ਯੋਜਨਾਬੰਦੀ, ਸਥਾਨਕ ਸਰਕਾਰ ਅਰਥਾਤ ਪੰਚਾਇਤਾਂ, ਨਗਰ ਪਾਲਿਕਾਵਾਂ ਆਦਿ, ਜਨ ਸਿਹਤ, ਆਮ ਸਫਾਈ, ਸਥਾਨਕ ਹਸਪਤਾਲ, ਦਵਾਖ਼ਾਨੇ, ਪ੍ਰਾਇਮਰੀ ਅਤੇ ਸੈਕੰਡਰੀ ਸਿੱਖਿਆ, ਖੇਤੀਬਾੜੀ, ਘਰੇਲੂ ਅਤੇ ਛੋਟੇ ਪੈਮਾਨੇ ਦੇ ਉਦਯੋਗ, ਪਸ਼ੂ ਧਨ ਦੀ ਸੰਭਾਲ, ਸੁਰੱਖਿਆ ਅਤੇ ਸੁਧਾਰ, ਛੱਪੜ ਅਤੇ ਪਸ਼ੂਆਂ ਦੇ ਅਣ ਅਧਿਕਾਰਤ ਪ੍ਰਵੇਸ਼ ਦੀ ਰੋਕਥਾਮ, ਜੰਗਲੀ ਜਾਨਵਰਾਂ ਅਤੇ ਪੰਛੀਆਂ ਦੀ ਸੁਰੱਖਿਆ, ਮੱਛੀ ਪਾਲਣ, ਮੰਡੀਆਂ ਅਤੇ ਮੇਲੇ, ਸਹਿਕਾਰੀ ਸਭਾਵਾਂ, ਖ਼ੈਰਾਤ, ਪੁੰਨ-ਅਰਥ ਸੰਸਥਾਵਾਂ ਅਤੇ ਧਾਰਮਿਕ ਸੰਸਥਾਵਾਂ ਕੁਲ 14 ਵਿਸ਼ਿਆਂ ਬਾਰੇ ਕਾਰਵਾਈ ਕਰ ਸਕਣਗੀਆਂ।
7. ਰੀਜਨਲ ਕਮੇਟੀ ਦੇ ਸੰਚਾਲਣ ਲਈ ਨਿਯਮਾਂ ਅਤੇ ਜ਼ਾਬਤੇ ਵਿਚ ਕੋਈ ਵੀ ਤਬਦੀਲੀ ਰਾਸ਼ਟਰਪਤੀ ਦੀ ਪਰਵਾਨਗੀ ਤੋਂ ਬਿਨਾਂ ਨਹੀਂ ਕੀਤੀ ਜਾਵੇਗੀ।
8. ਪ੍ਰਸਤਾਵਿਤ ਪੰਜਾਬ ਰਾਜ ਵਿਚ ਪੰਜਾਬੀ ਅਤੇ ਹਿੰਦੀ ਰੀਜਨਾਂ ਦਾ ਇਲਾਕਾ ਰਾਜ ਸਰਕਾਰ ਅਤੇ ਇਸ ਕਾਰਨ ਵਿਚ ਹਿਤ ਰੱਖਣ ਵਾਲੇ ਵਿਅਕਤੀਆਂ ਨਾਲ ਸਲਾਹ-ਮਸ਼ਵਰਾ ਕਰਕੇ ਤੈਅ ਕੀਤਾ ਜਾਵੇਗਾ।
9. ਮੌਜੂਦਾ ਪੰਜਾਬ ਰਾਜ ਦੇ ਇਲਾਕੇ ਵਿਚ ਸੱਚਰ ਫਾਰਮੂਲਾ ਅਤੇ ਪੈਪਸੂ ਰਾਜ ਦੇ ਇਲਾਕੇ ਵਿਚ ਪ੍ਰਚਲਿਤ ਪ੍ਰਬੰਧ ਤਦ ਤਕ ਚਾਲੂ ਰਹੇਗਾ ਜਦ ਤਕ ਕਿ ਆਪਸੀ ਸਮਝੌਤੇ ਦੁਆਰਾ ਇਸ ਨੂੰ ਬਦਲ ਨਾ ਦਿੱਤਾ ਜਾਵੇ।
10. ਹਰੇਕ ਜੀਵਨ ਵਿਚ ਜ਼ਿਲ੍ਹਾ ਅਤੇ ਇਸ ਤੋਂ ਹੇਠਲੀ ਪੱਧਰ ਉੱਤੇ ਸਰਕਾਰੀ ਭਾਸ਼ਾ ਸਬੰਧਤ ਰੀਜਨ ਦੀ ਆਪੋ ਆਪਣੀ ਇਲਾਕਾਈ ਭਾਸ਼ਾ ਹੋਵੇਗੀ।
11. ਹਿੰਦੀ ਰੀਜਨ ਵਿਚ ਹਿੰਦੀ ਅਤੇ ਪੰਜਾਬੀ ਰੀਜਨ ਵਿਚ ਗੁਰਮੁਖੀ ਅੱਖਰਾਂ ਵਿਚ ਪੰਜਾਬੀ ਰਾਜ ਭਾਸ਼ਾ ਹੋਵੇਗੀ।
12. ਪੰਜਾਬੀ ਅਤੇ ਹਿੰਦੀ ਦੇ ਵਿਕਾਸ ਲਈ ਰਾਜ ਸਰਕਾਰ ਦੋ ਵੱਖਰੇ ਵਿਭਾਗ ਸਥਾਪਤ ਕਰੇਗਾ।
13. ਭਾਰਤ ਵਿਚ ਭਾਸ਼ਾਈ ਘੱਟ ਗਿਣਤੀਆਂ ਨੂੰ ਮਿਲਣ

ਵਾਲੇ ਸੁਰੱਖਿਆ ਉਪਾਅ ਪੰਜਾਬ ਉੱਤੇ ਵੀ ਲਾਗੂ ਹੋਣਗੇ।

14. ਕੇਂਦਰੀ ਸਰਕਾਰ ਵੱਲੋਂ ਇਲਾਕਾਈ ਭਾਸ਼ਾਵਾਂ ਦੀ ਤਰੱਕੀ ਲਈ ਅਪਣਾਈ ਗਈ ਨੀਤੀ ਅਨੁਸਾਰ ਪੰਜਾਬੀ ਦੀ ਤਰੱਕੀ ਲਈ ਵੀ ਕੇਂਦਰ ਯਤਨਸ਼ੀਲ ਰਹੇਗਾ।

ਸ਼੍ਰੋਮਣੀ ਅਕਾਲੀ ਦਲ ਆਪਣਾ ਰਾਜਨੀਤਕ ਏਜੰਡਾ ਛੱਡ ਕੇ ਕਾਂਗਰਸ ਵਿਚ ਸ਼ਾਮਲ ਹੋ ਗਿਆ ਤਾਂ ਜੋ ਰੀਜਨਲ ਫਾਰਮੂਲੇ ਨੂੰ ਪੂਰੀ ਤਰ੍ਹਾਂ ਲਾਗੂ ਕੀਤਾ ਜਾ ਸਕੇ। ਸੰਨ 1956 ਵਿਚ ਪੰਜਾਬ ਅਤੇ ਪੈਪਸੂ ਨੂੰ ਮਿਲਾ ਕੇ ਨਵਾਂ ਰਾਜ ਪੁਨਰਗਠਿਤ ਕੀਤਾ ਗਿਆ।

ਸੇਠ ਰਾਮ ਨਾਥ ਪੰਜਾਬੀ ਰੀਜਨ ਕਮੇਟੀ ਦੇ ਅਤੇ ਬਲਵੰਤ ਰਾਇ ਤਾਇਲ ਹਿੰਦੀ ਰੀਜਨ ਕਮੇਟੀ ਦੇ ਚੇਅਰਮੈਨ ਚੁਣੇ ਗਏ।

ਪੰਜਾਬ ਦੇ ਆਰੀਆ ਸਮਾਜੀਆਂ ਅਤੇ ਜਨਸੰਘੀ ਗਰੁੱਪਾਂ ਨੇ ਰੀਜਨਲ ਫਾਰਮੂਲੇ ਦੇ ਭਾਸ਼ਾਈ ਉਪਬੰਧਾਂ ਵਿਰੁੱਧ ਹਿੰਦੀ ਸੁਰੱਖਿਆ ਸੰਮਤੀ ਬਣਾ ਕੇ ਹਿੰਦੀ ਬਚਾਓ ਅੰਦੋਲਨ 7 ਮਹੀਨਿਆਂ ਤਕ ਚਲਾਇਆ। ਇਕ ਵਜ਼ੀਰ ਨੇ ਕੈਰੋਂ ਮੰਤਰੀ ਮੰਡਲ ਤੋਂ ਅਸਤੀਫ਼ਾ ਵੀ ਦਿੱਤਾ ਪਰ ਸਭ ਤੋਂ ਵੱਡੀ ਗੱਲ ਤਾਂ ਇਹ ਸੀ ਕਿ ਖੁਦ ਸ. ਪ੍ਰਤਾਪ ਸਿੰਘ ਕੈਰੋਂ ਅਤੇ ਪੰਜਾਬ ਸਰਕਾਰ ਇਸ ਫ਼ਾਰਮੂਲੇ ਨੂੰ ਲਾਗੂ ਕਰਨ ਪ੍ਰਤੀ ਉਦਾਸੀਨ ਸੀ। ਪਟਿਆਲੇ ਵਿਚ ਪੰਜਾਬੀ ਯੂਨੀਵਰਸਿਟੀ 1962 ਈ. ਵਿਚ ਸਥਾਪਤ ਕੀਤੀ ਗਈ ਅਤੇ ਪੰਜਾਬ ਵਿਚ ਹਿੰਦੀ ਅਤੇ ਪੰਜਾਬੀ ਦੇ ਵਿਕਾਸ ਲਈ ਦੋ ਵੱਖਰੇ ਮਹਿਕਮੇ ਵੀ ਕਾਇਮ ਕੀਤੇ ਗਏ। ਇਹ ਫਾਰਮੂਲਾ ਜਿਸ ਸਦਭਾਵਨਾ ਨਾਲ ਬਣਾਇਆ ਗਿਆ ਸੀ ਜੇ ਉਸੇ ਭਾਵਨਾ ਨਾਲ ਲਾਗੂ ਵੀ ਕੀਤਾ ਜਾਂਦਾ ਤਾਂ ਸਾਨੂੰ 1966 ਈ. ਵਿਚ ਪੰਜਾਬੀ ਬੋਲੀ ਦੇ ਅਧਾਰ ਉੱਤੇ ਪੰਜਾਬ ਦਾ ਪੁਨਰਗਠਨ ਕਰਨ ਦੀ ਜ਼ਰੂਰਤ ਸ਼ਾਇਦ ਨਾ ਪੈਂਦੀ।

–ਪ੍ਰੇਮ ਭੂਸ਼ਨ ਗੋਇਲ

**ਰੀਠਾ ਸਾਹਿਬ** : ਇਹ ਅਸਥਾਨ ਉਤਰਾਂਚਲ, ਜ਼ਿਲ੍ਹੇ ਦੇ ਨੈਨੀਤਾਲ ਜ਼ਿਲ੍ਹੇ ਵਿਚ ਨਾਨਕਮਤੇ ਤੋਂ ਲਗਭਗ 65 ਕਿ.ਮੀ. (45ਮੀਲ) ਦੂਰੀ ਤੇ ਸਥਿਤ ਹੈ। ਪਹਿਲਾਂ ਇਹ ਜੰਗਲੀ ਇਲਾਕਾ ਸੀ। ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਜਦ ਘੁੰਮਦੇ-ਘੁੰਮਦੇ ਇਸ ਪਾਸੇ ਬਿਰਾਜੇ ਤਾਂ ਭੁੱਖ ਤੋਂ ਵਿਆਕੁਲ ਮਰਦਾਨੇ ਨੂੰ ਇਕ ਰੀਠੇ ਦੇ ਦਰਖਤ ਤੋਂ ਫੁਲ ਤੋੜ ਕੇ ਖਾਣ ਲਈ ਆਖਿਆ। ਜਦ ਮਰਦਾਨੇ ਨੇ ਰੀਠਾ ਤੋੜ ਕੇ ਖਾਧਾ ਤਾਂ ਆਪਣੇ ਕੌੜੇਪਨ ਦੀ ਬਜਾਏ ਛੁਹਾਰਿਆਂ ਵਰਗਾ ਮਿੱਠਾ ਸੀ। ਜਿਸ ਰੀਠੇ ਦੇ ਫਲ ਖਾ ਕੇ ਮਰਦਾਨੇ ਨੇ ਆਪਣੀ ਭੁੱਖ ਮਿਟਾਈ ਹੁਣ ਸੰਗਤਾਂ ਉਥੇ ਸਥਾਪਤ ਰੀਠਾ ਸਾਹਿਬ ਗੁਰਦੁਆਰੇ ਦੇ ਦਰਸ਼ਨ ਕਰ ਕੇ ਆਤਮਿਕ ਭੁੱਖ ਦੀ ਤ੍ਰਿਪਤੀ ਕਰਦੀਆਂ ਹਨ।

ਹ.ਪੁ.–ਮ.ਕੋ.; ਤ.ਗਾ.ਗੁ.; ਤ.ਗੁ.ਖਾ.

**ਰੁਕਮਣੀ** : ਇਹ ਵਿਦਰਭ ਰਾਜ ਭੀਸ਼ਮਕ ਦੀ ਲੜਕੀ ਅਤੇ ਸ੍ਰੀ ਕ੍ਰਿਸ਼ਨ ਦੀ ਪਤਨੀ ਸੀ ਜਿਸ ਨੂੰ ਲੱਛਮੀ ਦਾ ਅਵਤਾਰ ਮੰਨਿਆ ਜਾਂਦਾ ਹੈ। ਸ੍ਰੀ ਕ੍ਰਿਸ਼ਨ ਨੇ ਇਸ ਨਾਲ ਰਾਖਸ਼ ਵਿਧੀ ਨਾਲ ਵਿਆਹ ਕੀਤਾ ਸੀ। ਇਸ ਦੇ ਭਰਾ ਦਾ ਨਾਂ ਰੁਕਮੀ ਸੀ।

ਰੁਕਮਣੀ ਬਹੁਤ ਹੀ ਸੁੰਦਰ ਸੀ। ਸ੍ਰੀ ਕ੍ਰਿਸ਼ਨ ਦੇ ਦੈਵੀ ਗੁਣਾਂ ਬਾਰੇ ਸੁਣ ਕੇ ਉਨ੍ਹਾਂ ਤੇ ਮੋਹਿਤ ਹੋ ਗਈ। ਰੁਕਮਣੀ ਨੇ ਜਦੋਂ ਸ੍ਰੀ ਕ੍ਰਿਸ਼ਨ ਨਾਲ ਵਿਆਹ ਕਰਨ ਦੀ ਆਪਣੀ ਇੱਛਾ ਜ਼ਾਹਰ ਕੀਤੀ ਤਾਂ ਇਸ ਦੇ ਭਰਾ ਰੁਕਮੀ ਨੇ ਇਸ ਦਾ ਵਿਰੋਧ ਕੀਤਾ ਜਿਸ ਕਾਰਨ ਇਸ ਦੇ ਪਿਤਾ ਨੇ ਇਸ ਵਿਆਹ ਦੀ ਆਗਿਆ ਦੇਣੋਂ ਇਨਕਾਰ ਕਰ ਦਿੱਤਾ। ਰੁਕਮੀ ਸ੍ਰੀ ਕ੍ਰਿਸ਼ਨ ਜੀ ਨੂੰ ਤਹਿਦਿਲੋਂ ਨਫ਼ਰਤ ਕਰਦਾ ਸੀ।

ਰੁਕਮਣੀ ਅਤੇ ਇਸ ਦੇ ਪਰਿਵਾਰ ਵਿਚ ਉਪਰੋਕਤ ਕਸ਼ਮਕਸ਼ ਚਲ ਹੀ ਰਹੀ ਸੀ ਕਿ ਮਗਧ ਦੇ ਰਾਜੇ ਜਰਾਸੰਧ ਨੇ ਦਮਘੋਸ਼ ਦੇ ਪੁੱਤਰ ਸਿਸ਼ੂਪਾਲ ਲਈ ਰਾਜਾ ਭੀਸ਼ਮਕ ਤੋਂ ਰੁਕਮਣੀ ਦਾ ਰਿਸ਼ਤਾ ਮੰਗਿਆ ਜੋ ਉਸ ਨੇ ਮਨਜ਼ੂਰ ਕਰ ਲਿਆ। ਚੇਦਿਰਾਜ ਦਮਘੋਸ਼ ਅਤੇ ਮਗਧਪਤੀ ਜਰਾਸੰਧ ਦੋਵੇਂ ਇਕੋ ਹੀ ਬੰਸ ਵਿਚ ਪੈਦਾ ਹੋਏ ਸਨ। ਜਰਾਸੰਧ ਨੇ ਦਮਘੋਸ਼ ਦੇ ਪੁੱਤਰ ਨੂੰ ਆਪਣੇ ਕੋਲ ਰੱਖ ਕੇ ਆਪਣਾ ਪੁੱਤਰ ਸਮਝ ਕੇ ਉਸ ਦਾ ਪਾਲਣ ਪੋਸ਼ਣ ਕੀਤਾ ਸੀ।

ਸ੍ਰੀ ਕ੍ਰਿਸ਼ਨ ਨੇ ਜਰਾਸੰਧ ਦੇ ਜਵਾਈ ਕੰਸ ਨੂੰ ਮਾਰ ਮੁਕਾਇਆ ਸੀ। ਇਸ ਕਾਰਨ ਸਿਸ਼ੂਪਾਲ ਵੀ ਸ੍ਰੀ ਕ੍ਰਿਸ਼ਨ ਪ੍ਰਤੀ ਵੈਰ ਭਾਵ ਰੱਖਦਾ ਸੀ। ਰੁਕਮੀ ਦੇ ਸ੍ਰੀ ਕ੍ਰਿਸ਼ਨ ਪ੍ਰਤੀ ਨਫ਼ਰਤ ਵਾਲੇ ਵਿਚਾਰ ਨੂੰ ਮੁੱਖ ਰੱਖ ਕੇ ਰਾਜਾ ਭੀਸ਼ਮਕ ਨੇ ਸ੍ਰੀ ਕ੍ਰਿਸ਼ਨ ਦੇ ਵਿਰੋਧੀ ਸਿਸ਼ੂਪਾਲ ਨਾਲ ਰੁਕਮਣੀ ਦਾ ਵਿਆਹ ਕਰਨਾ ਸਵੀਕਾਰ ਕਰ ਲਿਆ ਸੀ।

ਕੁੰਡਿਨਪੁਰ ਨਗਰ ਵਿਚ ਵਿਆਹ ਦੀਆਂ ਤਿਆਰੀਆਂ ਜ਼ੋਰ ਸ਼ੋਰ ਨਾਲ ਅਤੇ ਧੂਮ-ਧਾਮ ਨਾਲ ਹੋਣ ਲੱਗੀਆਂ। ਸ਼ਿਸ਼ੂਪਾਲ, ਸ੍ਰੀ ਕ੍ਰਿਸ਼ਨ ਦੀ ਭੂਆ ਦਾ ਲੜਕਾ ਸੀ। ਇਸ ਲਈ ਸ੍ਰੀ ਕ੍ਰਿਸ਼ਨ ਆਪਣੀ ਭੂਆ ਦੀ ਖੁਸ਼ੀ ਲਈ ਬਲਰਾਮ ਅਤੇ ਹੋਰ ਵਰਿਸ਼ਟ ਬੰਸੀਆਂ ਨੂੰ ਨਾਲ ਲੈ ਕੇ ਕੁੰਡਿਨਪੁਰ ਪਹੁੰਚੇ। ਵਿਆਹ ਦੇ ਪਹਿਲੇ ਦਿਨ ਜਦ ਰੁਕਮਣੀ ਰਥ ਉੱਪਰ ਸਵਾਰ ਹੋ ਕੇ ਦੇਵ-ਪੂਜਾ ਲਈ ਮੰਦਿਰ ਜਾ ਰਹੀ ਸੀ ਤਾਂ ਰਸਤੇ ਵਿਚ ਸ੍ਰੀ ਕ੍ਰਿਸ਼ਨ ਨੇ ਇਸ ਨੂੰ ਦੇਖਿਆ ਅਤੇ ਬਲਰਾਮ ਨਾਲ ਮਿਲ ਕੇ ਰੁਕਮਣੀ ਨੂੰ ਉਧਾਲਣ ਦਾ ਸੰਕਲਪ ਕੀਤਾ।

ਦੇਵਤਾ ਦੀ ਪੂਜਾ ਕਰ ਕੇ ਘਰ ਵਾਪਸ ਜਾ ਰਹੀ ਰੁਕਮਣੀ ਨੂੰ ਸ੍ਰੀ ਕ੍ਰਿਸ਼ਨ ਨੇ ਰਸਤੇ ਵਿਚੋਂ ਹੀ ਆਪਣੇ ਰਥ ਉੱਪਰ ਬਿਠਾ ਲਿਆ। ਇਹ ਸੁਣ ਕੇ ਕਿ ਸ੍ਰੀ ਕ੍ਰਿਸ਼ਨ ਰੁਕਮਣੀ ਨੂੰ ਉਧਾਲ ਕੇ ਲਿਜਾ ਰਹੇ ਹਨ, ਸ਼ਿਸ਼ੂਪਾਲ, ਜਰਾਸੰਧ ਅਤੇ ਰੁਕਮੀ ਉਨ੍ਹਾਂ ਨਾਲ ਯੁੱਧ ਕਰਨ ਲਈ ਤਤਪਰ ਹੋ ਗਏ। ਰੁਕਮੀ ਨੇ ਆਪਣੇ ਪਿਤਾ ਦੇ ਸਾਹਮਣੇ ਪ੍ਰਤਿਗਿਆ ਕੀਤੀ ਕਿ ਸ੍ਰੀ ਕ੍ਰਿਸ਼ਨ ਨੂੰ ਮਾਰੇ ਬਿਨਾ ਅਤੇ ਰੁਕਮਣੀ ਦਾ ਕਲਿਆਣ ਕੀਤੇ ਬਿਨਾ ਉਹ ਘਰ ਵਾਪਸ ਨਹੀਂ ਆਵੇਗਾ।

ਸ੍ਰੀ ਕ੍ਰਿਸ਼ਨ ਜੀ ਨਾਲ ਯੁੱਧ ਵਿਚ ਸਿਸ਼ੂਪਾਲ, ਰੁਕਮੀ ਅਤੇ ਜਰਾਸੰਧ ਹਾਰ ਗਏ। ਸ੍ਰੀ ਕ੍ਰਿਸ਼ਨ ਦੇ ਸ਼ਸਤਰ ਨਾਲ ਬੇਹੋਸ਼ ਹੋ ਕੇ ਰੁਕਮੀ ਹੇਠਾਂ ਡਿੱਗ ਪਿਆ ਪਰ ਰੁਕਮਣੀ ਦੇ ਕਹਿਣ ਉੱਤੇ ਸ੍ਰੀ ਕ੍ਰਿਸ਼ਨ ਜੀ ਨੇ ਉਸ ਨੂੰ ਮਾਰਿਆ ਨਹੀਂ, ਛੱਡ ਦਿੱਤਾ। ਰੁਕਮੀ ਆਪਣੀ ਪ੍ਰਤਿਗਿਆ ਪੂਰੀ ਨਹੀਂ ਕਰ ਸਕਿਆ ਸੀ। ਇਸ ਲਈ ਉਹ ਵਾਪਸ ਆਪਣੇ ਘਰ ਨਹੀਂ ਪਰਤਿਆ ਸਗੋਂ ਵਿਦਰਭ ਨਗਰ ਦੇ ਨਜ਼ਦੀਕ ਹੀ ਇਕ ਨਗਰੀ ਬਣਾ ਕੇ ਉਥੇ ਹੀ ਰਹਿਣ ਲੱਗਾ।

ਸ੍ਰੀ ਕ੍ਰਿਸ਼ਨ ਜੀ ਰੁਕਮਣੀ ਨੂੰ ਦਵਾਰਕਾ ਲੈ ਗਏ ਅਤੇ ਇਸ ਨਾਲ ਵਿਧੀਵਤ (ਰੀਤੀ ਰਿਵਾਜ ਅਨੁਸਾਰ) ਵਿਆਹ ਕੀਤਾ। ਰੁਕਮਣੀ ਹੀ ਸ੍ਰੀ ਕ੍ਰਿਸ਼ਨ ਜੀ ਦੀ ਪਟਰਾਣੀ ਸੀ। ਰੁਕਮਣੀ ਦੇ ਉਦਰ ਤੋਂ ਸ੍ਰੀ ਕ੍ਰਿਸ਼ਨ ਦੇ ਪ੍ਰਦੁਮਨ, ਚਾਰੂਦੇਸ਼ਵ, ਸੁਸ਼ੇਣ ਆਦਿ

ਦਸ ਪੁੱਤਰ ਪੈਦਾ ਹੋਏ। ਰੁਕਮਣੀ ਦੇ ਵੱਡੇ ਲੜਕੇ ਪ੍ਰਦੁਮਨ ਨੇ ਆਪਣੇ ਮਾਮੇ ਰੁਕਮੀ ਦੀ ਲੜਕੀ ਸੁਭਾਗੀ ਨਾਲ ਵਿਆਹ ਕਰਵਾਇਆ।

ਹ.ਪੁ.—ਚ.ਕੋ. : 426

**ਰੁਪਾਣਾ** : ਮੁਕਤਸਰ ਜ਼ਿਲ੍ਹੇ ਦਾ ਇਹ ਪਿੰਡ ਮੁਕਤਸਰ ਤੋਂ 6 ਕਿ.ਮੀ. ਦੀ ਦੂਰੀ ਉੱਤੇ ਗੁਰੂ ਗੋਬਿੰਦ ਸਿੰਘ ਮਾਰਗ ਉੱਪਰ ਸਥਿਤ ਹੈ।

ਪ੍ਰਚਲਿਤ ਸਾਖੀ ਮੁਤਾਬਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦ ਇਸ ਪਿੰਡ ਵਿਖੇ ਬਿਰਾਜੇ ਤਾਂ ਇਕ ਬਿਰਖ ਉੱਪਰ ਇਕ ਘੋਗੜ (ਗਿਰਝ ਜਾਤੀ ਦਾ ਇਕ ਪੰਛੀ) ਬੈਠਾ ਸੀ। ਗੁਰੂ ਜੀ ਨੇ ਉਸ ਨੂੰ ਤੀਰ ਮਾਰ ਕੇ ਮਾਰ ਦਿੱਤਾ। ਸੰਗਤਾਂ ਦੇ ਪੁੱਛਣ ਤੇ ਉਨ੍ਹਾਂ ਨੇ ਦੱਸਿਆ ਕਿ ਇਹ ਘੋਗੜ ਆਪਣੇ ਪਿਛਲੇ ਜਨਮ ਵਿਚ ਇਕ ਸ਼ਾਹੂਕਾਰ ਸੀ ਅਤੇ ਇਸ ਨੇ ਇਕ ਸਿੱਖ ਲੜਕੀ ਦਾ ਸਤ ਭੰਗ ਕਰਨ ਦਾ ਯਤਨ ਕੀਤਾ ਸੀ। ਉਹ ਕੁੜੀ ਜ਼ਹਿਰ ਖਾ ਕੇ ਮਰ ਗਈ ਪਰ ਮਰਨ ਤੋਂ ਪਹਿਲਾਂ ਉਸ ਨੇ ਸ਼ਾਹੂਕਾਰ ਨੂੰ ਸਰਾਪ ਦਿੱਤਾ, 'ਜਾਹ ਕਾਮ 'ਚ ਅੰਨ੍ਹਿਆ! ਤੂੰ ਅਗਲੇ ਜਨਮ ਗਿਰਝ ਦੀ ਜੂਨ ਪਵੇਂਗਾ।' ਉਹ ਸ਼ਾਹੂਕਾਰ ਮਰਨ ਉਪਰੰਤ ਘੋਗੜ ਬਣਿਆ ਅਤੇ ਉਸ ਦੇ ਪਛਤਾਵਾ ਕਰਨ ਤੇ ਅੱਜ ਅਸੀਂ ਉਸ ਨੂੰ ਮਾਰ ਕੇ ਮੁਕਤੀ ਦਿੱਤੀ ਹੈ। ਇਸ ਜਗ੍ਹਾ ਗੁਰੂ ਜੀ ਦੇ ਆਗਮਨ ਦੀ ਯਾਦ ਵਿਚ ਇਕ ਗੁਰਦੁਆਰਾ ਵੀ ਬਣਿਆ ਹੋਇਆ ਹੈ ਜਿਸ ਦੇ ਨਾਂ ਪਿੰਡ ਵੱਲੋਂ ਕੁਝ ਜ਼ਮੀਨ ਵੀ ਲਗਵਾਈ ਹੋਈ ਹੈ।

ਹ.ਪੁ.—ਤ.ਗਾ. ਗੁ.: 124 ; ਮ.ਕੋ.;ਡਿ.ਸੈਂ.ਹੈਂ.ਬੁ.-ਫ਼ਰੀਦਕੋਟ (1981)

**ਰੁਬਾਈ** : ਰੁਬਾਈ ਫ਼ਾਰਸੀ ਦਾ ਪ੍ਰਸਿੱਧ ਕਾਵਿ-ਰੂਪ ਹੈ ਪਰ ਕੁਝ ਵਿਦਵਾਨਾਂ ਨੇ ਇਸ ਨੂੰ ਛੰਦ ਮੰਨਿਆ ਹੈ। ਰੁਬਾਈ ਸ਼ਬਦ 'ਰੁਬਾਅ' ਧਾਤ ਤੋਂ ਬਣਿਆ ਹੈ ਜਿਸ ਦਾ ਅਰਥ ਚਾਰ ਹੈ। ਇਹ ਇਕ ਅਜਿਹਾ ਕਾਵਿ-ਰੂਪ ਹੈ ਜਿਸ ਦੀਆਂ ਚਾਰ ਪੰਗਤੀਆਂ ਹੁੰਦੀਆਂ ਹਨ। ਇਹ ਚਾਰੇ ਹਮਕਾਫ਼ੀਆ ਹੁੰਦੀਆਂ ਹਨ ਪਰ ਜੇਕਰ ਤੀਸਰੀ ਤੁਕ ਦਾ ਤੁਕਾਂਤ ਬਾਕੀਆਂ ਨਾਲ ਨਾ ਮਿਲੇ ਤਾਂ ਹਰਜ ਨਹੀਂ ਸਮਝਿਆ ਜਾਂਦਾ। ਰੁਬਾਈ ਦੀ ਚੌਥੀ ਤੁਕ ਮਹੱਤਵਪੂਰਨ ਮੰਨੀ ਜਾਂਦੀ ਹੈ ਕਿਉਂਕਿ ਇਸ ਦੀ ਸੰਪੂਰਨਤਾ ਤੇ ਕਮਾਲ ਉੱਪਰ ਸਾਰੀ ਰੁਬਾਈ ਨਿਰਭਰ ਕਰਦੀ ਹੈ। ਆਲੋਚਕ ਇਹ ਕਹਿੰਦੇ ਹਨ ਕਿ ਪਹਿਲੀਆਂ ਦੋ ਤੁਕਾਂ ਸਮਾਂ ਬੰਨ੍ਹਣ ਲਈ ਹੁੰਦੀਆਂ ਹਨ।

ਈਰਾਨੀ ਲੇਖਕ ਰੁਦਕੀ ਨੇ ਸਭ ਤੋਂ ਪਹਿਲਾਂ ਰੁਬਾਈਆਂ ਲਿਖੀਆਂ ਪਰ ਰੁਬਾਈ ਦੇ ਖੇਤਰ ਵਿਚ ਉਮਰ ਖ਼ਿਆਮ ਨੇ ਬੜੀ ਪ੍ਰਸਿੱਧੀ ਹਾਸਲ ਕੀਤੀ। ਉਰਦੂ ਵਿਚ ਬਹੁਤ ਸਾਰੇ ਸ਼ਾਇਰਾਂ ਨੇ ਇਸ ਕਾਵਿ-ਰੂਪ ਤੇ ਹੱਥ ਅਜ਼ਮਾਈ ਕੀਤੀ। ਪੰਜਾਬੀ ਵਿਚ ਇਸ ਦਾ ਪ੍ਰਵੇਸ਼ ਭਾਈ ਵੀਰ ਸਿੰਘ ਦੀ ਕਵਿਤਾ ਨਾਲ ਹੁੰਦਾ ਹੈ ਜਿਸ ਨੂੰ ਉਨ੍ਹਾਂ ਨੇ 'ਤੁਰਿਆਈ' ਨਾਂ ਦਿੱਤਾ। ਡਾ. ਮੋਹਨ ਸਿੰਘ ਦੀਵਾਨਾ ਨੇ 'ਮਸਤੀ' ਵਿਚ ਰੁਬਾਈ ਦੇ ਅਨੇਕ ਰੂਪ ਦਿੱਤੇ ਹਨ। ਇਨ੍ਹਾਂ ਤੋਂ ਇਲਾਵਾ ਪ੍ਰੋ. ਮੋਹਨ ਸਿੰਘ, ਡਾ. ਦੀਵਾਨ ਸਿੰਘ, ਬਿਸਮਿਲ ਫ਼ਰੀਦਕੋਟੀ, ਡਾ. ਫਕੀਰ ਮੁਹੰਮਦ ਫ਼ਕੀਰ, ਡਾ. ਅਜੀਤ ਸਿੰਘ ਸਿੱਕਾ ਆਦਿ ਕਵੀਆਂ ਨੇ ਰੁਬਾਈਆਂ ਲਿਖੀਆਂ। ਪੰਜਾਬੀ ਵਿਚ ਉਮਰ ਖ਼ਿਆਮ ਤੇ ਸਮਰਮੈਟ ਦੀਆਂ ਰੁਬਾਈਆਂ ਦੇ ਕਾਵਿ ਅਨੁਵਾਦ ਵੀ ਹੋਏ ਹਨ।

ਇਸ ਨੂੰ ਛੰਦ ਦਾ ਰੂਪ ਮੰਨਣ ਵਾਲੇ ਵਿਦਵਾਨਾਂ ਅਨੁਸਾਰ ਇਸ ਦੀ ਹਰ ਪੰਗਤੀ ਵਿਚ 28 ਮਾਤਰਾਵਾਂ ਹੁੰਦੀਆਂ ਹਨ। ਪਹਿਲਾ ਵਿਸ਼ਰਾਮ 16 ਤੇ ਅਤੇ ਦੂਜਾ 12 ਮਾਤਰਾ ਤੇ ਹੁੰਦਾ ਹੈ। ਪਹਿਲੀ, ਦੂਜੀ ਤੇ ਚੌਥੀ ਪੰਗਤੀ ਹਮਕਾਫ਼ੀਆ ਹੁੰਦੀ ਹੈ ਤੇ ਤੀਸਰੀ ਦਾ ਤੁਕਾਂਤ ਮੇਲ ਨਹੀਂ ਖਾਂਦਾ

ਹੈ ਦੌਰ ਨਵਾਂ ਹੀਰ ਪੁਰਾਣੀ ਨਾ ਸੁਣੋ।
ਦੁੱਖ ਚਾਕ ਦਾ ਸੈਦੇ ਦੀ ਜ਼ਬਾਨੀ ਨਾ ਸੁਣੋ।
ਛੇੜੀ ਹੈ ਜਮਾਨੇ ਨੇ ਅਵਾਮਾਂ ਦੀ ਕਥਾ,
ਰਾਜੇ ਜਾਂ ਨਵਾਬਾਂ ਦੀ ਕਹਾਣੀ ਨਾ ਸੁਣੋ।

ਭਾਈ ਵੀਰ ਸਿੰਘ ਜੀ ਨੂੰ ਪੰਜਾਬੀ ਸਾਹਿਤ ਵਿਚ ਸਫ਼ਲ ਰੁਬਾਈ ਲੇਖਕ ਮੰਨਿਆ ਗਿਆ ਹੈ :-

ਸੀਨੇ ਖਿਚ ਜਿਨ੍ਹਾਂ ਨੇ ਖਾਧੀ, ਉਹ ਕਰ ਆਰਾਮ ਨਹੀਂ ਬਹਿੰਦੇ।
ਨਿਹੁੰ ਵਾਲੇ ਨੈਣਾਂ ਕੀ ਨੀਂਦਰ, ਉਹ ਦਿਨੇ ਰਾਤ ਪਏ ਵਹਿੰਦੇ।
ਇਕੋ ਲਗਨ ਲਗੀ ਲਈ ਜਾਂਦੀ, ਹੈ ਟੋਰ ਅਨੰਤ ਉਨ੍ਹਾਂ ਦੀ।
ਵਸਲੋਂ ਉਰੇ ਮੁਕਾਮ ਨਾ ਕੋਈ, ਸੋ ਚਾਲ ਪਏ ਨਿਤ ਰਹਿੰਦੇ।

ਹ.ਪੁ.—ਆਧੁਨਿਕ ਪੰਜਾਬੀ ਕਾਵਿ ਰੂਪ ਅਧਿਐਨ - ਡਾ. ਸਤਿੰਦਰ ਸਿੰਘ; ਮੁਕੱਦਸ ਸ਼ਿਅਰੋ ਸ਼ਾਇਰੀ - ਭਾ. ਵਿ. ਪੰ.; ਪੰ.ਸਾ. ਕੋ. - ਕੋਹਲੀ

**ਰੁਮਾਲ** : ਰੁਮਾਲ ਨੂੰ ਅੱਜ ਮਨੁੱਖ ਦੀ ਪੁਸ਼ਾਕ ਦਾ ਜ਼ਰੂਰੀ ਹਿੱਸਾ ਸਮਝਿਆ ਜਾਂਦਾ ਹੈ ਅਤੇ ਇਹ ਮੁੱਖ ਤੌਰ ਉੱਤੇ ਮੂੰਹ ਜਾਂ ਹੱਥਾਂ ਨੂੰ ਸਾਫ਼ ਕਰਨ ਲਈ ਵਰਤਿਆ ਜਾਂਦਾ ਹੈ ਪਰ ਸਮੇਂ ਅਤੇ ਜ਼ਰੂਰਤ ਅਨੁਸਾਰ ਮਨੁੱਖ ਨੇ ਇਸ ਦੀ ਵਰਤੋਂ ਹੋਰ ਕੰਮਾਂ ਲਈ ਵੀ ਕੀਤੀ ਹੈ। ਜ਼ਰੂਰਤ ਅਨੁਸਾਰ ਇਸ ਦਾ ਆਕਾਰ ਵੱਡਾ ਛੋਟਾ ਹੋ ਸਕਦਾ ਹੈ। ਚੰਬੇ ਦੀ ਕਢਾਈ ਵਾਲਾ ਰੁਮਾਲ ਇਸ ਦਾ ਇਕ ਉਦਾਹਰਣ ਹੈ। ਇਹ ਰੁਮਾਲ ਆਪਣੀ ਹੁਨਰੀ ਕਢਾਈ ਲਈ ਕੇਵਲ ਹਿਮਾਚਲ ਪ੍ਰਦੇਸ਼ ਵਿਚ ਹੀ ਨਹੀਂ ਸਗੋਂ ਸਮੁੱਚੇ ਭਾਰਤ ਵਿਚ ਪ੍ਰਸਿੱਧ ਹੈ। ਇਸ ਦੀ ਸ਼ਾਨਦਾਰ ਕਢਾਈ ਕਾਰਨ ਇਸ ਤੋਂ ਹੱਥ-ਮੂੰਹ ਸਾਫ਼ ਕਰਨ ਦਾ ਕੰਮ ਨਹੀਂ ਲਿਆ ਜਾਂਦਾ ਸਗੋਂ ਇਸ ਨੂੰ ਤਾਂ ਕਮਰਿਆਂ ਦੀਆਂ ਕੰਧਾਂ ਨੂੰ ਸਜਾਉਣ ਲਈ ਵਰਤਿਆ ਜਾਂਦਾ ਹੈ।

ਜਿਵੇਂ ਕਿਸੇ ਸਮੇਂ ਪੰਜਾਬ ਵਿਚ ਧੀ ਦੇ ਦਾਜ ਵਿਚ ਫੁਲਕਾਰੀ ਦੇਣਾ ਜ਼ਰੂਰੀ ਸਮਝਿਆ ਜਾਂਦਾ ਸੀ ਉਸੇ ਤਰ੍ਹਾਂ ਚੰਬੇ ਅਤੇ ਕਾਂਗੜੇ ਦੇ ਇਲਾਕੇ ਵਿਚ ਇਹ ਰੁਮਾਲ ਕੁੜੀ ਨੂੰ ਦਾਜ ਵਿਚ ਦੇਣ ਦਾ ਰਿਵਾਜ ਚੱਲਿਆ ਆ ਰਿਹਾ ਹੈ। ਹੋਰ ਤਾਂ ਹੋਰ, ਮੁੰਡੇ ਵਾਲੇ ਵੀ ਕਈ ਅਜਿਹੇ ਰੁਮਾਲ ਕੁੜੀ ਵਾਲਿਆਂ ਨੂੰ ਭੇਟ ਕਰਦੇ ਹਨ। ਇਸ ਸਮਾਜਿਕ ਰਿਵਾਜ ਨੇ ਰੁਮਾਲ ਦੀ ਕਲਾ ਅਤੇ ਕਢਾਈ ਵਿਚ ਸੁਹਜ ਅਤੇ ਸੁਹੱਪਣ ਦਾ ਸੰਚਾਰ ਕੀਤਾ ਅਤੇ ਇਸ ਕਲਾ ਦੀ ਨਿਰੰਤਰਤਾ ਨੇ ਇਸ ਕਲਾ ਵਿਚ ਹਿਮਾਚਲੀਆਂ ਨੂੰ ਨਿਪੁੰਨਤਾ ਪ੍ਰਦਾਨ ਕੀਤੀ ।

ਰੇਸ਼ਮੀ ਜਾਂ ਟਸਰੀ ਕੱਪੜੇ ਦੇ ਟੁਕੜੇ ਉੱਤੇ ਸੂਈ ਵਿਚ ਸੂਹੇ ਅਤੇ ਸ਼ੋਖ ਰੰਗਾਂ ਦੇ ਧਾਗਿਆਂ ਨੂੰ ਪਿਰੋ ਕੇ, ਮਾਵਾਂ-ਮਾਸੀਆਂ, ਭੂਆ-ਤਾਈਆਂ-ਚਾਚੀਆਂ ਆਪਣੀਆਂ ਧੀਆਂ ਲਈ ਪਿਆਰ ਦਾ ਸੰਸਾਰ ਸਿਰਜਦੀਆਂ ਰਹਿੰਦੀਆਂ ਹਨ। ਇਸ ਕਰ ਕੇ ਚੰਬੇ ਦਾ ਇਹ ਰੁਮਾਲ ਪੰਜਾਬ ਦੇ ਚੋਪ ਨਾਲ ਮਿਲਦਾ ਜੁਲਦਾ ਹੈ। ਦੋਹਾਂ ਵਿਚੋਂ ਮਾਪਿਆਂ ਦਾ ਪਿਆਰ ਡੁਲ੍ਹ ਡੁਲ੍ਹ ਪੈਂਦਾ ਹੈ।

ਇਸ ਰੁਮਾਲ ਉੱਤੇ ਵੰਨ-ਸੁਵੰਨੇ ਦ੍ਰਿਸ਼ ਕੱਢੇ ਹੁੰਦੇ ਹਨ। ਪਹਾੜੀ ਚਿੱਤਰਕਲਾ ਅਤੇ ਕੰਧ-ਚਿਤਰਾਂ ਵਾਂਗ ਇਨ੍ਹਾਂ ਰੁਮਾਲਾਂ ਉੱਤੇ ਵੀ ਮਿਥਿਹਾਸਕ ਦ੍ਰਿਸ਼ ਆਮ ਤੌਰ ਉੱਤੇ ਕੱਢੇ ਜਾਂਦੇ ਹਨ

ਜਿਨ੍ਹਾਂ ਦਾ ਸਬੰਧ ਵਧੇਰੇ ਕਰ ਕੇ ਮਹਾਭਾਰਤ ਅਤੇ ਰਾਮਾਇਣ ਨਾਲ ਹੁੰਦਾ ਹੈ। ਕਲਾ-ਪੱਖੋਂ ਇਸ ਦੀ ਕਢਾਈ ਬਹੁਤ ਹੀ ਸੋਹਣੀ, ਸਾਫ਼ ਅਤੇ ਸ਼ੋਖ ਹੁੰਦੀ ਹੈ। ਕਢਾਈ ਦਾ ਕਮਾਲ ਇਹ ਹੈ ਕਿ ਇਹ ਦੋਵੇਂ ਪਾਸੇ ਬਿਲਕੁਲ ਇਕੋ ਜਿਹੀ ਹੁੰਦੀ ਹੈ। ਕੱਢੀਆਂ ਹੋਈਆਂ ਮੂਰਤਾਂ ਮੂੰਹੋਂ ਬੋਲਦੀਆਂ ਹਨ। ਫੁਲਕਾਰੀ ਵਾਂਗ ਰੁਮਾਲ ਦੀ ਕਢਾਈ ਵੀ ਸੁਘੜ-ਸਿਆਣੀਆਂ ਔਰਤਾਂ ਦੇ ਕਲਾਤਮਕ ਚਿੰਤਨ ਅਤੇ ਲੰਮੇ ਸਮੇਂ ਦੀ ਸਾਧਨਾ ਦਾ ਫ਼ਲ ਹੈ।

ਇਹ ਇਕ ਲੋਕ ਕਲਾ ਹੈ ਜਿਸ ਦੇ ਵਿਕਾਸ ਅਤੇ ਨਿਖਾਰ ਵਿਚ ਅਮੀਰ-ਗਰੀਬ ਔਰਤਾਂ ਨੇ ਆਪਣੇ ਵਿੱਤ ਅਨੁਸਾਰ ਹਿੱਸਾ ਪਾਇਆ ਹੈ। ਅਜਿਹੀ ਕਢਾਈ ਦੇ ਵਿਕਾਸ ਲਈ ਅਮੀਰੀ ਨਾਲੋਂ ਕਿਤੇ ਵੱਧ ਸਨੇਹ, ਸਾਧਨਾ, ਸਿਦਕ ਅਤੇ ਸਿਰੜ ਦੀ ਜ਼ਰੂਰਤ ਹੁੰਦੀ ਹੈ।

ਘਰ ਦੀਆਂ ਕੰਧਾਂ ਸਜਾਉਣ ਤੋਂ ਇਲਾਵਾ ਘਰਾਂ ਜਾਂ ਮੰਦਰਾਂ ਵਿਚ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਅੱਗੇ ਪਰਦਾ ਕਰਨ ਲਈ ਵੀ ਇਨ੍ਹਾਂ ਰੁਮਾਲਾਂ ਦੀ ਵਰਤੋਂ ਕੀਤੀ ਜਾਂਦੀ ਹੈ। ਹਿਮਾਚਲੀ ਲੋਕ ਉਤਸਵਾਂ-ਤਿਉਹਾਰਾਂ ਜਾਂ ਮੇਲੇ ਮੁਸਾਬਿਆਂ ਤੇ ਜਾਣ ਲਈ ਇਨ੍ਹਾਂ ਰੁਮਾਲਾਂ ਨੂੰ ਆਪਣੇ ਮੋਢਿਆਂ ਉੱਤੇ ਪਰਨੇ ਦੀ ਤਰ੍ਹਾਂ ਸੁਟ ਕੇ ਰੱਖਦੇ ਹਨ। ਚੰਬੇ ਦੇ ਪਿੰਡਾਂ ਵਿਚ ਵਜ਼ੀਰਾਂ ਜਾਂ ਅਫ਼ਸਰਾਂ ਦੇ ਆਉਣ ਤੇ ਉਨ੍ਹਾਂ ਨੂੰ ਅਜਿਹੇ ਰੁਮਾਲ ਨਜ਼ਰਾਨੇ ਸਹਿਤ ਦੇਣ ਦਾ ਰਿਵਾਜ ਵੀ ਪ੍ਰਚਲਿਤ ਹੋ ਰਿਹਾ ਹੈ।

ਕਿਧਰੇ ਸ਼ਗਨ ਤੇ ਜਾਣ ਸਮੇਂ ਜਾਂ ਪੂਜਾ ਲਈ ਲੈ ਕੇ ਜਾਣ ਵਾਲੀ ਥਾਲੀ ਨੂੰ ਵੀ ਰੁਮਾਲ ਨਾਲ ਢਕਿਆ ਜਾਂਦਾ ਹੈ। ਪ੍ਰੇਮੀ/ਪ੍ਰੇਮਿਕਾ ਆਪਣੇ ਪਿਆਰ ਦੀ ਨਿਸ਼ਾਨੀ ਵਜੋਂ ਇਕ ਦੂਜੇ ਨੂੰ ਰੁਮਾਲ ਦਿੰਦੇ ਹਨ।

ਚੰਬੇ-ਕਾਂਗੜੇ ਦਾ ਰੁਮਾਲ ਆਪਣੀ ਬੇਹੱਦ ਕਲਾਤਮਕਤਾ ਅਤੇ ਸੁੰਦਰਤਾ ਦੇ ਬਾਵਜੂਦ ਪੰਜਾਬ ਦੀ ਫੁਲਕਾਰੀ ਦੀ ਤਰ੍ਹਾਂ ਅੱਜ ਦੇ ਭੋਗਵਾਦੀ ਯੁੱਗ ਵਿਚ ਮੁੜ ਸੁਰਜੀਤ ਨਹੀਂ ਕੀਤਾ ਜਾ ਸਕਦਾ। ਅੱਜ ਨਾ ਇਨ੍ਹਾਂ ਲਈ ਵਿਹਲ ਹੈ ਅਤੇ ਨਾ ਹੀ ਪੁਰਾਣਾ ਸਬਰ-ਸੰਤੋਖ। ਮਸ਼ੀਨੀ ਯੁਗ ਵਿਚ ਭਾਂਤ-ਭਾਂਤ ਦੇ ਰੁਮਾਲਾਂ ਦਾ ਉਤਪਾਦਨ ਜੋ ਸਸਤੀਆਂ ਦਰਾਂ ਉੱਤੇ ਉਪਲਬਧ ਹੈ, ਅੱਗੇ ਇਹ ਕਲਾ ਦਮ ਤੋੜ ਰਹੀ ਹੈ। ਅੱਜ ਚੰਬੇ ਦਾ ਰੁਮਾਲ, ਫੁਲਕਾਰੀ ਵਾਂਗ, ਅਜਾਇਬ ਘਰਾਂ ਜਾਂ ਸਰਕਾਰੀ ਇੰਮਪੋਰੀਅਮਾਂ ਦੀ ਸ਼ਾਨ ਬਣ ਕੇ ਰਹਿ ਗਿਆ ਹੈ।

-ਪ੍ਰੇਮ ਭੂਸ਼ਨ ਗੋਇਲ

**ਰੂਪ, ਹਰਿੰਦਰ ਸਿੰਘ** : ਪੰਜਾਬੀ ਦੇ ਪ੍ਰਸਿੱਧ ਵਾਰਕਾਰ ਤੇ ਨਿਬਧਕਾਰ ਹਰਿੰਦਰ ਸਿੰਘ ਰੂਪ ਦਾ ਜਨਮ ਸ. ਗੁਰਬਖਸ਼ ਸਿੰਘ ਬੈਰਿਸਟਰ ਦੇ ਘਰ ਬੁਰਜ ਗਿਆਨੀਆਂ, ਅੰਮ੍ਰਿਤਸਰ ਵਿਖੇ 1907 ਈ. ਵਿਚ ਹੋਇਆ। ਇਸ ਦੇ ਖ਼ਾਨਦਾਨ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੇ ਮੁੱਖ ਗ੍ਰੰਥੀ ਤੇ ਪ੍ਰਸਿੱਧ ਕਥਾਕਾਰ ਗਿਆਨੀ ਸੰਤ ਸਿੰਘ ਹੋਏ ਹਨ ਜਿਨ੍ਹਾਂ ਦਾ ਮਹਾਰਾਜਾ ਬਹੁਤ ਸਤਿਕਾਰ ਕਰਦਾ ਸੀ। ਇਸ ਨੇ ਹਿੰਦੂ ਸਭਾ ਸਕੂਲ, ਅੰਮ੍ਰਿਤਸਰ ਵਿਚ ਪੜ੍ਹਨਾ ਸ਼ੁਰੂ ਕੀਤਾ ਪਰ ਹਿਸਾਬ ਵਿਚ ਅਰੁਚੀ ਹੋਣ ਕਾਰਨ ਪੜ੍ਹਾਈ ਛੱਡ ਦਿੱਤੀ ਤੇ ਘਰ ਵਿਚ ਹੀ ਹਿੰਦੀ, ਪੰਜਾਬੀ, ਉਰਦੂ, ਫਾਰਸੀ ਤੇ ਅੰਗਰੇਜ਼ੀ ਦਾ ਅਧਿਐਨ ਕੀਤਾ ਤੇ ਆਪਣੇ ਸਮੇਂ ਦਾ ਚੰਗਾ ਵਿਦਵਾਨ ਬਣਿਆ।

'ਡੂੰਘੇ ਵਹਿਣ' ਤੇ 'ਕਾਵਿ ਪੰਧ' ਇਸ ਦੀਆਂ ਆਰੰਭਕ ਕਾਵਿ ਰਚਨਾਵਾਂ ਹਨ ਜਿਨ੍ਹਾਂ ਵਿਚ ਵੱਖ-ਵੱਖ ਵਿਸ਼ਿਆਂ ਉੱਤੇ ਕਵਿਤਾਵਾਂ ਸ਼ਾਮਲ ਹਨ। ਮਗਰੋਂ ਇਸ ਨੇ ਵਾਰਾਂ ਲਿਖਣ ਵੱਲ ਧਿਆਨ ਮੋੜਿਆ ਤੇ ਉੱਚ ਪਾਏ ਦੀਆਂ ਵਾਰਾਂ ਲਿਖੀਆਂ। ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਇਹ ਸਭ ਤੋਂ ਵੱਧ ਤੇ ਉੱਤਮ ਵਾਰਾਂ ਲਿਖਣ ਵਾਲਾ ਕਵੀ ਮੰਨਿਆ ਜਾਂਦਾ ਹੈ। ਇਸ ਨੇ ਮਨੁੱਖ ਦੀ ਵਾਰ, ਹਿਮਾਲਾ ਦੀ ਵਾਰ, ਲੋਕ ਵਾਰਾਂ ਪੰਜਾਬ ਦੀਆਂ, ਵਾਰਾਂ ਸ਼ਾਨਾਂ ਸ਼ੇਰੇ ਪੰਜਾਬ ਦੀਆਂ ਆਦਿ ਸੰਗ੍ਰਹਿ ਛਪੇ ਹਨ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਸ ਦੀ ਸਾਰੀ ਕਵਿਤਾ ਇਕ ਸੰਗ੍ਰਹਿ ਵਿਚ ਛਾਪ ਦਿੱਤੀ ਹੈ।

ਇਸ ਨੇ ਉੱਤਮ ਢੰਗ ਨਾਲ ਪੰਜਾਬੀ ਵਿਚ ਵਾਰਤਕ ਵੀ ਲਿਖੀ ਜਿਸ ਤੋਂ ਇਸ ਦੇ ਬਹੁਪੱਖੀ ਗਿਆਨ ਦਾ ਪਤਾ ਲਗਦਾ ਹੈ। 'ਚੂੰਡਾਂ ਪਹੁੰਚੇ' ਪੰਜਾਬੀ ਵਾਰਤਕ ਦੀ ਪ੍ਰਾਪਤੀ ਹੈ। ਸਿੱਖ ਤੇ ਸਿੱਖੀ, ਭਾਈ ਗੁਰਦਾਸ, ਭਾਈ ਮਨੀ ਸਿੰਘ, ਕਾਂਗੜਾ ਕਲਮ, ਰਾਜਪੂਤੀ ਕਲਮ, ਦਰਬਾਰ ਸਾਹਿਬ ਦੀ ਸ਼ਿਲਪਕਲਾ ਤੇ ਮੁਹਰਾਕਸ਼ੀ ਆਦਿ ਇਸ ਦੀਆਂ ਪ੍ਰਸਿੱਧ ਰਚਨਾਵਾਂ ਹਨ।

ਜਾਇਦਾਦ ਦੇ ਝਗੜੇ ਕਾਰਨ 25 ਜਨਵਰੀ, 1954 ਨੂੰ ਇਸ ਦੇ ਭਰਾ ਨੇ ਹੀ ਇਸ ਨੂੰ ਗੋਲੀ ਮਾਰ ਦਿੱਤੀ ਅਤੇ ਇਸ ਦੀ ਮੌਤ ਹੋ ਗਈ।

ਹ.ਪੁ.–ਪੰ.ਸਾ.ਕੋ.; ਪੰ.ਸਾ.ਇ-ਭਾ.ਵਿ.ਪੰ.; ਪੰ.ਸਾ.ਇ. -ਸ.ਸ. ਕੋਹਲੀ

**ਰੂਪ ਕਲਾ** : ਰੂਪ ਕਲਾ ਦਿੱਲੀ ਦੇ ਇਕ ਸ਼ਾਹੂਕਾਰ ਦੀ ਪੁੱਤਰੀ ਸੀ ਜਿਸ ਨੂੰ ਮੁਗ਼ਲ ਬਾਦਸ਼ਾਹ ਸ਼ਾਹਜਹਾਂ ਦੇ ਪੰਜ ਹਜ਼ਾਰੀ ਮਨਸਬਦਾਰ, ਜਮਾਲ ਖ਼ਾਨ ਨੇ ਆਪਣੀ ਪਤਨੀ ਬਣਾਇਆ। ਇਕ ਵਾਰੀ ਇਸ ਨੇ ਮੀਨਾ ਬਜ਼ਾਰ ਵਿਚ ਮਿਸ਼ਰੀ ਦਾ ਬਨਾਉਟੀ ਹੀਰਾ ਬਾਦਸ਼ਾਹ ਨੂੰ ਵੱਡਾ ਮੁੱਲ ਲੈ ਕੇ ਵੇਚਿਆ ਅਤੇ ਆਪਣੀ ਸੁੰਦਰਤਾ ਦੇ ਕਾਰਨ ਆਪਣੀ ਸਾਰੀ ਉਮਰ ਸ਼ਾਹੀ ਮਹਿਲਾਂ ਵਿਚ ਹੀ ਬਿਤਾਈ। 'ਦਸਮ ਗ੍ਰੰਥ' ਦੇ 189ਵੇਂ ਚਰਿਤਰ ਵਿਚ ਰੂਪ ਕਲਾ ਦੇ ਬਾਰੇ ਕੁਝ ਕੁ ਜ਼ਿਕਰ ਮਿਲਦਾ ਹੈ।

ਹ.ਪੁ.–ਮ.ਕੋ.:782; ਦਸਮ ਗ੍ਰੰਥ

**ਰੂਪ ਚੰਦ, ਭਾਈ** : ਭਾਈ ਰੂਪ ਚੰਦ ਜਿਸ ਦੇ ਨਾਂ ਤੇ ਪਿੰਡ ਭਾਈ ਰੂਪਾ ਬੱਝਿਆ, ਇਕ ਕਰਨੀ ਵਾਲਾ ਗੁਰਸਿੱਖ ਹੋ ਗੁਜ਼ਰਿਆ ਹੈ ਇਸ ਦੇ ਬੰਸ਼ ਨੂੰ ਬਾਗੜੀਆਂ ਖ਼ਾਨਦਾਨ ਆਖਿਆ ਜਾਂਦਾ ਹੈ।

ਪਿੰਡ ਵਡਾਘਰ (ਇਲਾਕਾ ਤਰਨ ਤਾਰਨ) ਦੇ ਵਸਨੀਕ ਆਕਲ ਸਿੱਖ ਨੇ ਅਨਜਾਣਪੁਣੇ ਵਿਚ ਤੁਕਲਾਣੀ ਦੇ ਵਸਨੀਕ 'ਸੁਲਤਾਨੀਏ' ਸਾਦੇ ਦੇ ਪੋਤਰੇ ਸਾਧੂ (ਸੱਧੂ) ਨੂੰ ਆਪਣੀ ਪੁੱਤਰੀ ਸੂਰਤੀ ਵਿਆਹ ਦਿੱਤੀ। ਸਿੱਖ ਪੁਤਰੀ ਆਪਣੇ ਪਤੀ ਨੂੰ ਲੈ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਕੋਲ, ਡਰੋਲੀ ਆਈ। ਗੁਰੂ ਜੀ ਨੇ ਸਾਧੂ ਨੂੰ ਸਿੱਖ ਬਣਾਇਆ ਅਤੇ ਗੁਰਮੁਖ ਪਦਵੀ ਬਖਸ਼ਿਸ਼ ਕੀਤੀ।

ਸਾਧੂ ਦੇ ਘਰ 1614 ਈ.(ਸੰਮਤ 1671) ਵਿਚ ਇਕ ਪੁੱਤਰ ਜਨਮਿਆ। ਮਾਤਾ ਪਿਤਾ ਉਸ ਬਾਲਕ ਨੂੰ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕੋਲ ਪਹੁੰਚੇ। ਸਤਿਗੁਰੂ ਨੇ ਚਰਨਾਮ੍ਰਿਤ ਦੇ ਕੇ ਬਾਲਕ ਦਾ ਨਾਂ ਰੂਪ ਚੰਦ ਰੱਖਿਆ। ਵੱਡਾ ਹੋ ਕੇ ਰੂਪ ਚੰਦ ਇਕ ਕਰਨੀ ਵਾਲਾ ਸੰਤ ਬਣਿਆ। ਗੁਰੂ ਜੀ ਨੇ ਇਸ ਨੂੰ ਭਾਈ ਪਦ ਬਖਸ਼ਿਆ ਅਤੇ ਇਸ ਦੇ ਨਾਂ ਉੱਪਰ ਪਿੰਡ ਭਾਈ ਰੂਪਾ (1631 ਈ.) ਆਬਾਦ ਕਰਵਾਇਆ। ਪਿੰਡ ਭਾਈ ਰੂਪਾ ਅੱਜਕੱਲ੍ਹ

ਜ਼ਿਲ੍ਹਾ ਬਠਿੰਡਾ ਦੀ ਰਾਮਪੁਰਾ ਫੂਲ ਤਹਿਸੀਲ ਵਿਚ ਸਥਿਤ ਹੈ। ਗੁਰੂ ਜੀ ਨੇ ਭਾਈ ਰੂਪ ਚੰਦ ਨੂੰ ਇਕ ਖੰਡਾ ਅਤੇ ਲੰਗਰ ਵਰਤਾਉਣ ਲਈ ਇਕ ਕੜਛਾ ਪ੍ਰਦਾਨ ਕੀਤਾ। ਭਾਈ ਰੂਪ ਚੰਦ ਦੇ ਸਪੁੱਤਰਾਂ ਭਾਈ ਪਰਮ ਸਿੰਘ ਅਤੇ ਭਾਈ ਧਰਮ ਸਿੰਘ ਨੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਅਤੇ ਸਤਿਗੁਰੂ ਦੀ ਸੇਵਾ ਵਿਚ ਹਾਜ਼ਰ ਰਹੇ। ਭਾਈ ਪਰਮ ਸਿੰਘ ਦਾ ਦੇਹਾਂਤ ਅਬਿਚਲ ਨਗਰ ਵਿਖੇ ਹੋਇਆ ਅਤੇ ਭਾਈ ਧਰਮ ਸਿੰਘ ਗੁਰੂ ਜੀ ਦੀ ਆਗਿਆ ਨਾਲ ਘਰ ਵਾਪਸ ਪਰਤ ਆਇਆ। ਗੁਰੂ ਜੀ ਨੇ ਭਾਈ ਧਰਮ ਸਿੰਘ ਨੂੰ ਵਿਦਾ ਕਰਨ ਵੇਲੇ ਇਕ ਪੋਥੀ, ਇਕ ਤਲਵਾਰ, ਇਕ ਛੋਟੀ ਕਰਦ ਅਤੇ ਇਕ ਛੋਟਾ ਖੰਡਾ ਬਖ਼ਸ਼ੇ। (ਇਨ੍ਹਾਂ ਵਸਤਾਂ ਵਿਚੋਂ ਤਲਵਾਰ ਬਾਅਦ ਵਿਚ ਜੀਂਦ ਦੇ ਰਾਜੇ ਕੋਲ ਚਲੀ ਗਈ ਅਤੇ ਬਾਕੀ ਵਸਤਾਂ ਬਾਗੜੀਆਂ ਖ਼ਾਨਦਾਨ ਕੋਲ ਹਨ)।

ਭਾਈ ਰੂਪ ਚੰਦ ਜੀ 1709 ਈ. ਵਿਚ ਸਵਰਗ ਸਿਧਾਰ ਗਏ ਜਿਥੇ ਇਨ੍ਹਾਂ ਦੀ ਸਮਾਧ ਹੈ ਉਥੇ ਹੁਣ ਪਿੰਡ 'ਸਮਾਧ ਭਾਈ' ਬੱਝਿਆ ਹੋਇਆ ਹੈ ਜੋ ਜ਼ਿਲ੍ਹਾ ਮੋਗਾ ਵਿਚ ਸਥਿਤ ਹੈ।

ਹ.ਪੁ.– ਮ.ਕੋ.; ਡਿ.ਸੈਂ.ਹੈਂ.ਬੁ.-ਬਠਿੰਡਾ (1981) ; ਡਿ.ਸੈਂ.ਹੈਂ.ਬੁ.-ਫ਼ਰੀਦਕੋਟ (1981)

**ਰੂਪਨਗਰ** : ਜ਼ਿਲ੍ਹਾ — ਪੰਜਾਬ ਦਾ ਇਹ ਇਕ ਪੂਰਬੀ ਜ਼ਿਲ੍ਹਾ ਹੈ ਜਿਸ ਦੇ ਉੱਤਰ ਵੱਲ ਹਿਮਾਚਲ ਪ੍ਰਦੇਸ਼ ਦੇ ਸੋਲਨ ਅਤੇ ਬਿਲਾਸਪੁਰ ਜ਼ਿਲ੍ਹੇ, ਪੂਰਬ ਵੱਲ ਹਰਿਆਣਾ ਦਾ ਅੰਬਾਲਾ ਜ਼ਿਲ੍ਹਾ, ਦੱਖਣ ਵੱਲ ਪਟਿਆਲਾ ਅਤੇ ਲੁਧਿਆਣਾ ਜ਼ਿਲ੍ਹੇ ਅਤੇ ਪੱਛਮ ਵੱਲ ਹੁਸ਼ਿਆਰਪੁਰ ਜ਼ਿਲ੍ਹਾ ਅਤੇ ਹਿਮਾਚਲ ਪ੍ਰਦੇਸ਼ ਦੇ ਊਨਾ ਜ਼ਿਲ੍ਹੇ ਦੇ ਕੁਝ ਭਾਗ ਦੀਆਂ ਹੱਦਾਂ ਲਗਦੀਆਂ ਹਨ। ਇਸ ਜ਼ਿਲ੍ਹੇ ਦਾ ਪੁਰਾਣਾ ਅਤੇ ਪ੍ਰਚਲਿਤ ਨਾਂ ਰੋਪੜ ਹੈ। 16 ਨਵੰਬਰ, 1976 ਨੂੰ ਰਾਜ ਸਰਕਾਰ ਨੇ ਇਸ ਦਾ ਨਾਂ ਬਦਲ ਕੇ ਰੂਪਨਗਰ ਰੱਖ ਦਿੱਤਾ। ਇਸ ਜ਼ਿਲ੍ਹੇ ਦਾ ਕੁੱਲ ਰਕਬਾ 2,085 ਵ.ਕਿ.ਮੀ. ਹੈ ਅਤੇ ਆਬਾਦੀ 1,11,10,000 (2001) ਹੈ। ਰੂਪਨਗਰ (ਰੋਪੜ) ਸ਼ਹਿਰ ਇਸ ਦਾ ਸਦਰ-ਮੁਕਾਮ ਹੈ।

ਇਹ ਰਾਜ ਦਾ ਗਿਆਰ੍ਹਵਾਂ ਜ਼ਿਲ੍ਹਾ ਹੈ ਜਿਹੜਾ 1 ਨਵੰਬਰ, 1966 ਨੂੰ ਹੋਂਦ ਵਿਚ ਆਇਆ। ਇਸ ਜ਼ਿਲ੍ਹੇ ਵਿਚ ਪੁਰਾਣੇ ਅੰਬਾਲਾ ਜ਼ਿਲ੍ਹੇ ਦੀਆਂ ਖਰੜ (ਚੰਡੀਗੜ੍ਹ ਤੋਂ ਬਿਨਾ) ਅਤੇ ਰੂਪ ਨਗਰ ਤਹਿਸੀਲਾਂ, ਆਨੰਦਪੁਰ ਸਾਹਿਬ, ਨੰਗਲ ਅਤੇ ਨਯਾ ਨੰਗਲ ਕਸਬੇ ਅਤੇ ਹੁਸ਼ਿਆਰਪੁਰ ਜ਼ਿਲ੍ਹੇ ਦੀ ਊਨਾ ਤਹਿਸੀਲ ਦੇ 237 ਪਿੰਡ ਸ਼ਾਮਲ ਕੀਤੇ ਗਏ।

ਇਸ ਸਮੇਂ ਇਸ ਜ਼ਿਲ੍ਹੇ ਵਿਚ ਤਿੰਨ ਤਹਿਸੀਲਾਂ, 6 ਕਮਿਊਨਿਟੀ ਡਿਵੈਲਪਮੈਂਟ ਬਲਾਕ, 8 ਕਸਬੇ ਅਤੇ 917 ਪਿੰਡ ਸ਼ਾਮਲ ਹਨ।

ਇਹ ਜ਼ਿਲ੍ਹਾ ਸ਼ਿਵਾਲਕ ਪਹਾੜੀਆਂ ਦੀ ਕੰਢੀ ਉੱਤੇ ਸਥਿਤ ਹੈ। ਜ਼ਿਲ੍ਹੇ ਵਿਚੋਂ ਦਰਿਆ ਅਤੇ ਕਈ ਨਹਿਰਾਂ ਲੰਘਦੀਆਂ ਹਨ ਜਿਨ੍ਹਾਂ ਵਿਚੋਂ ਸਤਲੁਜ ਦਰਿਆ ਅਤੇ ਸਿਰਸਾ ਨਦੀ ਪ੍ਰਮੁੱਖ ਤੌਰ ਤੇ ਵਰਣਨਯੋਗ ਹਨ। ਇਸੇ ਜ਼ਿਲ੍ਹੇ ਵਿਚ ਭਾਖੜਾ ਕੋਲ ਸਤਲੁਜ ਨੂੰ ਬੰਨ੍ਹ ਮਾਰ ਕੇ ਬਿਜਲੀ ਉਤਪਾਦਨ ਅਤੇ ਸਿੰਜਾਈ ਲਈ ਵਰਤਿਆ ਜਾਂਦਾ ਹੈ। ਰੂਪਨਗਰ-ਨੰਗਲ ਸੜਕ ਉੱਤੇ ਸਿਰਸਾ ਨਦੀ ਉੱਤੇ ਪੁਲ ਬਣਾਇਆ ਗਿਆ ਹੈ ਤਾਂ ਕਿ ਇਸ ਸੜਕ ਉੱਤੇ ਆਵਾਜਾਈ ਸੁਰੱਖਿਅਤ ਹੋ ਸਕੇ।

ਜ਼ਿਲ੍ਹੇ ਵਿਚ ਸੜਕਾਂ ਅਤੇ ਰੇਲ ਮਾਰਗਾਂ ਦਾ ਜਾਲ ਵਿਛਿਆ ਹੋਇਆ ਹੈ। ਲਿੰਕ ਸੜਕਾਂ ਤੋਂ ਇਲਾਵਾ ਨੈਸ਼ਨਲ ਹਾਈਵੇ ਨੰਬਰ 21 ਅਤੇ 22 ਅਤੇ ਰਾਜ ਮਾਰਗ ਨੰਬਰ 16 ਅਤੇ 22 ਜ਼ਿਲ੍ਹੇ ਵਿਚੋਂ ਗੁਜ਼ਰਦੇ ਹਨ। ਮੋਰਿੰਡਾ, ਕੁਰਾਲੀ, ਰੂਪਨਗਰ, ਕੀਰਤਪੁਰ ਸਾਹਿਬ, ਆਨੰਦਪੁਰ ਸਾਹਿਬ, ਨੰਗਲ ਦੀਆਂ ਰੇਲ ਲਾਈਨਾਂ ਸਰਹਿੰਦ ਨਾਲ ਪਹੁੰਚ ਕੇ ਪ੍ਰਮੁੱਖ ਰੇਲ ਮਾਰਗ ਅੰਬਾਲਾ-ਲੁਧਿਆਣਾ ਨਾਲ ਜੁੜਦੀਆਂ ਹਨ।

ਕਣਕ, ਮੱਕੀ, ਚੌਲ ਅਤੇ ਗੰਨਾ ਇਸ ਜ਼ਿਲ੍ਹੇ ਦੀਆਂ ਮੁੱਖ ਫਸਲਾਂ ਹਨ। ਇਸ ਜ਼ਿਲ੍ਹੇ ਵਿਚ ਕਈ ਉਦਯੋਗ ਵੀ ਸਥਾਪਤ ਹਨ ਜਿਵੇਂ ਪੰਜਾਬ ਨੈਸ਼ਨਲ ਫ਼ਰਟੀਲਾਈਜ਼ਰਜ਼ ਲਿਮਿਟਿਡ, ਪੰਜਾਬ ਐਲਕਲੀਜ਼ ਐਂਡ ਕੈਮੀਕਲਜ਼ ਲਿਮਿਟਿਡ, ਪੰਜਾਬ ਆਨੰਦ ਲੈਂਪ ਇੰਡਸਟਰੀਜ਼ ਲਿਮਿਟਡ ਆਦਿ। ਇਨ੍ਹਾਂ ਤੋਂ ਇਲਾਵਾ ਟਰੈਕਟਰਾਂ ਦੇ ਪੁਰਜ਼ੇ, ਕਾਗਜ਼, ਦਵਾਈਆਂ, ਘੜੀਆਂ, ਟੈਲੀਵਿਜ਼ਨ, ਸੈਂਟ, ਕੱਪੜਾ, ਸਿਗਰਟ, ਸਰਜਰੀ ਦਾ ਸਮਾਨ ਆਦਿ ਬਣਾਉਣ ਦੇ ਕਾਰਖ਼ਾਨੇ ਵੀ ਇਥੇ ਮੌਜੂਦ ਹਨ।

ਧਾਰਮਿਕ ਅਤੇ ਇਤਿਹਾਸਕ ਪੱਖੋਂ ਵੀ ਇਹ ਜ਼ਿਲ੍ਹਾ ਬਹੁਤ ਮਹੱਤਵਪੂਰਨ ਹੈ। ਇਸ ਜ਼ਿਲ੍ਹੇ ਵਿਚ ਰੂਪਨਗਰ, ਚਮਕੌਰ ਸਾਹਿਬ, ਅਨੰਦਪੁਰ ਸਾਹਿਬ ਨਗਰਾਂ ਵਿਚ ਸਿੱਖ ਇਤਿਹਾਸ ਨਾਲ ਸਬੰਧਤ ਕਈ ਗੁਰਦੁਆਰੇ ਹਨ।

ਇਸ ਜ਼ਿਲ੍ਹੇ ਵਿਚ ਪੰਜਾਬ ਵਿਚ ਮਨਾਏ ਜਾਣ ਵਾਲੇ ਬਾਕੀ ਤਿਉਹਾਰਾਂ ਦੇ ਨਾਲ-ਨਾਲ ਵਿਸਾਖੀ, ਹੋਲਾ ਮਹੱਲਾ ਅਤੇ ਮੇਲਾ ਸ੍ਰੀ ਚਿੰਤਪੁਰਨੀ ਦੇਵੀ ਵਿਸ਼ੇਸ਼ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ।

ਇਸ ਜ਼ਿਲ੍ਹੇ ਵਿਚ ਸਕੂਲ, ਸਰਕਾਰੀ ਅਤੇ ਗ਼ੈਰ ਸਰਕਾਰੀ ਕਾਲਜ ਮੌਜੂਦ ਹਨ। ਅਨੰਦਪੁਰ ਸਾਹਿਬ ਵਿਖੇ ਦੇਹਰਾਦੂਨ ਰਾਸ਼ਟਰੀ ਅਕੈਡਮੀ ਦੇ ਨਮੂਨੇ ਦੀ ਦਸ਼ਮੇਸ਼ ਅਕੈਡਮੀ ਸਥਾਪਤ ਹੈ। ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) ਵਿਖੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਦਾ ਮੁੱਖ ਦਫ਼ਤਰ ਸਥਾਪਤ ਹੈ।

ਜ਼ਿਲ੍ਹੇ ਵਿਚ ਪ੍ਰਾਇਮਰੀ ਹੈਲਥ ਸੈਂਟਰ, ਪਰਿਵਾਰ ਨਿਯੋਜਨ ਕੇਂਦਰ, ਡਿਸਪੈਂਸਰੀਆਂ ਅਤੇ ਹਸਪਤਾਲਾਂ ਵਰਗੀਆਂ ਸਿਹਤ ਸਹੂਲਤਾਂ ਮੁਹੱਈਆ ਹਨ।

30° 32′ ਉ. ਵਿਥ. ਤੋਂ 31° 24′ ਉ. ਵਿਥ.;

76° 18′ ਪੂ. ਲੰਬ. ਤੋਂ 76° 55′ ਪੂ. ਲੰਬ.

ਹ.ਪੁ.–ਮ.ਕੋ. ; ਡਿ.ਸੈਂ.ਹੈਂ.ਬੁ.- ਰੂਪਨਗਰ ; ਐਨ. ਡਿਸ. ਗ. ਇੰਡ. : 715

**ਰੂਪਨਗਰ** : ਸ਼ਹਿਰ— ਰੋਪੜ ਨਾਂ ਨਾਲ ਜਾਣਿਆ ਜਾਂਦਾ ਇਹ ਸ਼ਹਿਰ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ ਜਿਹੜਾ ਸਤਲੁਜ ਦਰਿਆ ਦੇ ਖੱਬੇ ਕੰਢੇ ਤੇ ਸਥਿਤ ਹੈ। ਇਹ ਰੇਲ ਮਾਰਗ ਅਤੇ ਸੜਕਾਂ ਰਾਹੀਂ ਚੰਡੀਗੜ੍ਹ, ਹੁਸ਼ਿਆਰਪੁਰ, ਜਲੰਧਰ, ਕੁੱਲੂ ਆਦਿ ਨਾਲ ਜੁੜਿਆ ਹੋਇਆ ਹੈ।

ਇਤਿਹਾਸ ਪੱਖੋਂ ਇਹ ਬਹੁਤ ਮਹੱਤਵਪੂਰਨ ਸ਼ਹਿਰ ਹੈ। ਸੰਨ 1831 ਵਿਚ ਇਥੇ ਮਹਾਰਾਜਾ ਰਣਜੀਤ ਸਿੰਘ ਅਤੇ ਅੰਗਰੇਜ਼ ਗਵਰਨਰ ਜਨਰਲ ਲਾਰਡ ਵਿਲੀਅਮ ਬੈਂਟਿਕ ਵਿਚਕਾਰ ਸੰਧੀ ਹੋਈ। ਕੁਝ ਸਮਾਂ ਪਹਿਲਾਂ ਇਥੇ ਖੁਦਾਈ ਕਰਨ ਤੇ ਹੜਪਾ ਅਤੇ ਮੋਹਿੰਜੋਦੜੋ ਦੀ ਸਭਿਅਤਾ ਨਾਲ ਸਬੰਧਤ ਸਿੱਕੇ

ਅਤੇ ਬਰਤਨ ਵੀ ਪ੍ਰਾਪਤ ਹੋਏ ਜਿਸ ਨਾਲ ਇਸ ਸ਼ਹਿਰ ਦੀ ਪੁਰਾਤੱਤਵੀ ਮਹੱਤਤਾ ਵੱਧ ਗਈ ਹੈ।

ਕਿਸੇ ਸਮੇਂ ਵਿਚ ਇਸ ਸ਼ਹਿਰ ਵਿਚ ਬਣੇ ਰੋਪੜੀ ਤਾਲੇ ਬਹੁਤ ਮਸ਼ਹੂਰ ਹੁੰਦੇ ਸਨ ਪਰ ਹੁਣ ਅਲੀਗੜ੍ਹ ਅਤੇ ਕੋਲਕਾਤਾ ਵਿਖੇ ਤਿਆਰ ਹੋਏ ਤਾਲਿਆਂ ਕਾਰਨ ਇਨ੍ਹਾਂ ਦੀ ਮਹੱਤਤਾ ਘੱਟ ਗਈ ਹੈ।

ਰੂਪਨਗਰ - ਨੰਗਲ ਵਿਚਕਾਰ ਸਿਰਸਾ ਨਦੀ ਉੱਤੇ ਪੁਲ ਉਸਾਰਿਆ ਗਿਆ ਹੈ ਜਿਸ ਨਾਲ ਆਵਾਜਾਈ ਵਿਚ ਸਹੂਲਤ ਹੋਈ ਹੈ। ਇਥੇ ਸਤਲੁਜ ਦਰਿਆ ਉੱਤੇ ਹੈੱਡਵਰਕਸ ਉਸਾਰ ਕੇ ਬਿਸਤ ਦੁਆਬ ਅਤੇ ਸਰਹਿੰਦ ਨਦੀਆਂ ਕੱਢੀਆਂ ਗਈਆਂ ਹਨ। ਰੂਪਨਗਰ-ਨੰਗਲ ਸੜਕ ਤੇ ਰੂਪਨਗਰ ਤੋਂ 10 ਕਿ.ਮੀ. ਦੀ ਦੂਰੀ ਤੇ ਰੋਪੜ ਥਰਮਲ ਪਲਾਂਟ ਵੀ ਸਥਾਪਤ ਹੈ।

ਇਥੇ ਹਰ ਸਾਲ ਪਸ਼ੂ ਮੇਲਾ ਲਗਦਾ ਹੈ ਜਿਥੇ ਪਸ਼ੂ ਧਨ ਦੀ ਖਰੀਦੋ-ਫ਼ਰੋਖਤ ਹੁੰਦੀ ਹੈ।

ਸ਼ਹਿਰ ਵਿਚ ਮੁਢਲੀਆਂ ਸਿਹਤ ਅਤੇ ਵਿਦਿਅਕ ਸਹੂਲਤਾਂ ਮੁਹੱਈਆ ਹਨ।

ਆਬਾਦੀ - 48,165 (2001)

ਹ.ਪੁ.–ਮ.ਕੋ.; ਐਨ.ਡਿਸ.ਗ. ਇੰਡ. 4:720; ਡਿ.ਸੈਂ.ਹੈਂ.ਬੁ-ਰੂਪਨਗਰ

**ਰੂਪ ਬਸੰਤ** : ਇਹ ਇਕ ਪ੍ਰਸਿੱਧ ਲੋਕ-ਗਾਥਾ ਹੈ। ਇਸ ਕਥਾ ਨੂੰ ਆਧਾਰ ਬਣਾ ਕੇ ਪੰਜਾਬੀ ਵਿਚ ਕਈ ਕਿੱਸਾਕਾਰਾਂ ਨੇ ਕਿੱਸੇ ਲਿਖੇ ਜਿਨ੍ਹਾਂ ਵਿਚੋਂ ਦੌਲਤ ਰਾਮ ਤੇ ਵਿਧਾਤਾ ਸਿੰਘ ਤੀਰ ਦਾ ਵਿਸ਼ੇਸ਼ ਜ਼ਿਕਰ ਕੀਤਾ ਜਾ ਸਕਦਾ ਹੈ।

ਪ੍ਰਚਲਿਤ ਕਥਾ ਅਨੁਸਾਰ ਸੰਗਲਾਦੀਪ ਦੇ ਰਾਜਾ ਖੜਗ ਸੈਨ ਦੇ ਘਰ ਰਾਣੀ ਰੂਪਵਤੀ ਦੇ ਉਦਰ ਤੋਂ ਦੋ ਸੁੰਦਰ ਰਾਜਕੁਮਾਰਾਂ ਨੇ ਜਨਮ ਲਿਆ ਜਿਨ੍ਹਾਂ ਦੇ ਨਾਂ ਰੂਪ ਤੇ ਬਸੰਤ ਰੱਖੇ ਗਏ। ਰੂਪ ਉਮਰ ਵਿਚ ਵੱਡਾ ਤੇ ਬਸੰਤ ਛੋਟਾ ਸੀ। ਦੋਨੋਂ ਹੀ ਹੋਣਹਾਰ ਬਾਲਕ ਸਨ ਤੇ ਹਰ ਵਿਦਿਆ ਨੂੰ ਜਲਦੀ ਹੀ ਗ੍ਰਹਿਣ ਕਰ ਲੈਂਦੇ ਸਨ।

ਰਾਜ ਮਹਿਲ ਦੀ ਇਕ ਨੁੱਕਰੇ ਚਿੜੇ-ਚਿੜੀ ਦਾ ਆਲ੍ਹਣਾ ਸੀ। ਉਨ੍ਹਾਂ ਦੇ ਬੱਚੇ ਅਜੇ ਨਿੱਕੇ ਨਿੱਕੇ ਬੋਟ ਹੀ ਸਨ ਕਿ ਅਚਾਨਕ ਚਿੜੀ ਦੀ ਮੌਤ ਹੋ ਗਈ। ਚਿੜਾ ਇਕ ਹੋਰ ਚਿੜੀ ਲੈ ਆਇਆ ਤੇ ਉਸ ਦੇ ਚਾਅ ਵਿਚ ਆਪਣੇ ਬੱਚਿਆਂ ਨੂੰ ਵੀ ਵਿਸਰ ਗਿਆ। ਮਤਰੇਈ ਮਾਂ ਚਿੜੀ ਨੇ ਬੱਚਿਆਂ ਨੂੰ ਸਹੀ ਚੋਗ ਦੀ ਥਾਂ ਭੱਖੜੇ ਦੀਆਂ ਡੋਡੀਆਂ ਖੁਆ ਕੇ ਮਾਰ ਦਿੱਤਾ। ਇਹ ਦੇਖ ਕੇ ਰਾਣੀ ਰੂਪਮਤੀ ਦੇ ਮਨ ਵਿਚ ਆਇਆ ਕਿ ਜੇ ਮੈਂ ਮਰ ਗਈ ਤਾਂ ਦੂਜੀ ਰਾਣੀ ਮੇਰੇ ਬੱਚਿਆਂ ਨਾਲ ਵੀ ਇਸੇ ਤਰ੍ਹਾਂ ਦਾ ਹੀ ਸਲੂਕ ਕਰੇਗੀ। ਜਦ ਰਾਣੀ ਨੇ ਆਪਣੇ ਦਿਲ ਦੀ ਗੱਲ ਰਾਜੇ ਨੂੰ ਦੱਸੀ ਤਾਂ ਉਸ ਨੇ ਵਚਨ ਦਿੱਤਾ ਕਿ ਜੇਕਰ ਤੈਨੂੰ ਕੁਝ ਹੋ ਗਿਆ ਤਾਂ ਮੈਂ ਦੂਜਾ ਵਿਆਹ ਕਦੇ ਵੀ ਨਹੀਂ ਕਰ੍ਵਾਵਾਂਗਾ ਪਰ ਰਾਣੀ ਆਪਣੇ ਮਨ ਵਿਚੋਂ ਇਹ ਵਹਿਮ ਨਾ ਕੱਢ ਸਕੀ ਤੇ ਇਸੇ ਕਾਰਨ ਹੀ ਮੌਤ ਦੇ ਮੂੰਹ ਵਿਚ ਜਾ ਪਈ।

ਰਾਜਾ ਖੜਗ ਸੈਨ ਨੂੰ ਕੁਝ ਸਮਾਂ ਤਾਂ ਰਾਣੀ ਨੂੰ ਦਿੱਤਾ ਵਚਨ ਚੇਤੇ ਰਿਹਾ ਤੇ ਫਿਰ ਉਸ ਨੇ ਆਪਣੇ ਵਜ਼ੀਰ ਦੇ ਕਹਿਣ ਅਧਖੜ ਉਮਰ ਵਿਚ ਦੂਜਾ ਵਿਆਹ ਕਰਵਾ ਲਿਆ। ਇੰਦਰਸੈਨ ਰਾਜਪੂਤ ਦੀ ਧੀ ਚੰਦਰਵਤੀ ਸੰਗਲਾਦੀਪ ਦੀ ਮਲਿਕਾ ਬਣ ਗਈ। ਇਕ ਦਿਨ ਰਾਣੀ ਚੰਦਰਵਤੀ ਦੇ ਮਹਿਲ ਦੇ ਬਾਹਰ ਖੇਡਦੇ ਬਸੰਤ ਦੀ ਗੇਂਦ ਰਾਣੀ ਦੇ ਮਹਿਲ ਵਿਚ ਜਾ ਡਿੱਗੀ। ਜਦ ਬਸੰਤ ਗੇਂਦ (ਖੁੱਦੋ) ਲੈਣ ਲਈ ਮਹਿਲ ਅੰਦਰ ਗਿਆ ਤਾਂ ਮੁੱਛ ਫੁੱਟਦੇ ਆਪਣੇ ਸੋਹਣੇ ਸੁਨੱਖੇ ਮਤਰੇਏ ਪੁੱਤਰ ਨੂੰ ਵੇਖ ਕੇ ਰਾਣੀ ਦਾ ਈਮਾਨ ਡੋਲ ਗਿਆ। ਬਸੰਤ ਨੇ ਕਿਹਾ ਮਾਤਾ ਜੀ ਤੁਸੀਂ ਮਾਂ ਤੇ ਪੁੱਤ ਦੇ ਪਵਿੱਤਰ ਰਿਸ਼ਤੇ ਨੂੰ ਕਲੰਕਿਤ ਕਰਨਾ ਚਾਹੁੰਦੇ ਹੋ ਪਰ ਰਾਣੀ ਕਹਿਣ ਲੱਗੀ ਮੈਂ ਤੇਰੀ ਮਾਂ ਕਿੰਜ ਲੱਗੀ ਆਪਾਂ ਤਾ ਹਾਣ ਪ੍ਰਵਾਣ ਹਾਂ। ਬਸੰਤ ਰਾਣੀ ਦੇ ਬਹਿਕਾਵੇ ਵਿਚ ਨਾ ਆਇਆ ਤੇ ਉਸ ਦੇ ਜਾਣ ਪਿੱਛੋਂ ਰਾਣੀ ਨੇ ਹਾਰ ਸ਼ਿੰਗਾਰ ਤੋੜ ਸੁੱਟਿਆ ਤੇ ਮਹਿਲ ਦੀਆਂ ਹੋਰ ਵਸਤੂਆਂ ਵੀ ਇਧਰ ਉਧਰ ਖਿੰਡਾਂ ਦਿੱਤੀਆਂ। ਜਦ ਰਾਜਾ ਮਹਿਲ ਵਿਚ ਆਇਆ ਤਾਂ ਉਸ ਨੇ ਇਸ ਦਾ ਕਾਰਨ ਜਾਣਨਾ ਚਾਹਿਆ। ਮਕਾਰ ਰਾਣੀ ਨੇ ਬਸੰਤ ਸਿਰ ਤੁਹਮਤ ਲਾ ਦਿੱਤੀ ਕਿ ਉਹ ਗੇਂਦ ਲੈਣ ਦੇ ਬਹਾਨੇ ਮੇਰੇ ਮਹਿਲ ਵਿਚ ਆਇਆ ਤੇ ਮੇਰੀ ਇੱਜ਼ਤ ਖਰਾਬ ਕਰਨ ਦਾ ਯਤਨ ਕੀਤਾ।

ਅਗਲੇ ਦਿਨ ਰਾਜੇ ਨੇ ਬਸੰਤ ਨੂੰ ਦਰਬਾਰ ਵਿਚ ਸੱਦਿਆ। ਬਸੰਤ ਨੇ ਸਾਰੀ ਹਕੀਕਤ ਰਾਜੇ ਦੇ ਸਾਹਮਣੇ ਰੱਖੀ ਪਰ ਮਕਾਰ ਰਾਣੀ ਨੇ ਉਸ ਨੂੰ ਝੂਠਾ ਕਹਿ ਕੇ ਉਸ ਦੀ ਪੇਸ਼ ਨਾ ਜਾਣ ਦਿੱਤੀ। ਰਾਜੇ ਨੇ ਬਸੰਤ ਨੂੰ ਸੂਲੀ ਚੜ੍ਹਾਉਣ ਦਾ ਹੁਕਮ ਸੁਣਾਇਆ ਪਰ ਅੰਤ ਵਿਚ ਸ਼ਹਿਰੀਆਂ ਅਤੇ ਵਜ਼ੀਰ ਵੱਲੋਂ ਰਹਿਮ ਦੀ ਅਪੀਲ ਕਰਨ ਉੱਤੇ ਇਹ ਸਜ਼ਾ ਦੇਸ਼ ਨਿਕਾਲੇ ਵਿਚ ਬਦਲ ਦਿੱਤੀ। ਜਦ ਬਸੰਤ ਬਨਾਂ ਨੂੰ ਜਾਣ ਲੱਗਾ ਤਾਂ ਵੱਡਾ ਵੀਰ ਰੂਪ ਵੀ ਉਸ ਦੇ ਨਾਲ ਹੀ ਚੱਲ ਪਿਆ।

ਇਧਰ ਉਧਰ ਭਟਕਦਿਆਂ ਨੂੰ ਇਕ ਸਾਲ ਲੰਘ ਗਿਆ। ਉਹ ਚਲਦੇ ਚਲਦੇ ਮਿਸਰ ਦੇਸ਼ ਵਿਚ ਜਾ ਪਹੁੰਚੇ। ਰਾਤ ਨੂੰ ਉਹ ਇਕ ਪਿੱਪਲ ਦੇ ਬਿਰਖ ਹੇਠਾਂ ਸੁੱਤੇ ਪਏ ਸਨ ਕਿ ਇਕ ਸੱਪ ਨੇ ਬਸੰਤ ਨੂੰ ਡੰਗ ਲਿਆ। ਸਵੇਰੇ ਜਦ ਰੂਪ ਨੇ ਮੋਏ ਪਏ ਵੀਰ ਨੂੰ ਤੱਕਿਆ ਤਾਂ ਉਹ ਵਿਰਲਾਪ ਕਰਨ ਲੱਗਾ। ਜੰਗਲ ਵਿਚਕਾਰ ਚੁਫੇਰੇ ਸੁੰਨਸਾਨ ਸੀ। ਕਿਧਰੇ ਵੀ ਕੋਈ ਮਾਨਸ ਨਜ਼ਰ ਨਹੀਂ ਸੀ ਪੈਂਦਾ। ਰੂਪ ਬਸੰਤ ਨੂੰ ਉਸੇ ਹਾਲਤ ਵਿਚ ਛੱਡ ਕੇ ਕੱਫ਼ਣ ਲੈਣ ਲਈ ਮਿਸਰ ਦੀ ਰਾਜਧਾਨੀ ਵੱਲ ਤੁਰ ਪਿਆ।

ਰੂਪ ਜਦ ਸ਼ਹਿਰ ਵਿਚ ਦਾਖ਼ਲ ਹੋਣ ਲੱਗਾ ਤਾਂ ਉਸ ਨੂੰ ਰੋਕ ਲਿਆ ਗਿਆ। ਜਦ ਉਸ ਨੇ ਕਾਰਨ ਪੁੱਛਿਆ ਤਾਂ ਪਤਾ ਲੱਗਾ ਕਿ ਮਿਸਰ ਦੇ ਰਾਜੇ ਦੀ ਇਕ ਦਿਨ ਪਹਿਲਾਂ ਮੌਤ ਹੋ ਗਈ ਸੀ ਤੇ ਅਮੀਰਾਂ ਵਜ਼ੀਰਾਂ ਨੇ ਫੈਸਲਾ ਕੀਤਾ ਸੀ ਕਿ ਜਿਹੜਾ ਸ਼ਖ਼ਸ ਕੱਲ੍ਹ ਨੂੰ ਰਾਜਧਾਨੀ ਵਿਚ ਸਭ ਤੋਂ ਪਹਿਲਾਂ ਪ੍ਰਵੇਸ਼ ਕਰੇਗਾ ਉਸ ਨੂੰ ਬਾਦਸ਼ਾਹ ਬਣਾ ਦਿੱਤਾ ਜਾਵੇਗਾ। ਰੂਪ ਨੇ ਆਪਣੇ ਭਰਾ ਬਸੰਤ ਦੀ ਵਿਥਿਆ ਦੱਸੀ ਤਾਂ ਉਨ੍ਹਾਂ ਕਿਹਾ ਕਿ ਆਪ ਨੂੰ ਵਜ਼ੀਰਾਂ ਦਾ ਫ਼ੈਸਲਾ ਜ਼ਰੂਰ ਮੰਨ ਲੈਣਾ ਚਾਹੀਦਾ ਹੈ। ਤਾਜਪੋਸ਼ੀ ਦੀਆਂ ਰਸਮਾਂ ਉਪਰੰਤ ਅਸੀਂ ਆਪ ਦੇ ਨਾਲ ਜਾ ਕੇ ਬਸੰਤ ਦੇ ਸੰਸਕਾਰ ਦੀਆਂ ਸਭ ਰਸਮਾਂ ਕਰਵਾਵਾਂਗੇ। ਰੂਪ ਨੂੰ ਉਨ੍ਹਾਂ ਦੇ ਅਟਲ ਫ਼ੈਸਲੇ ਅੱਗੇ ਸਿਰ ਝੁਕਾਉਣਾ ਪਿਆ।

ਉਧਰ ਇਕ ਰਮਤੇ ਜੋਗੀ ਨੇ ਬਸੰਤ ਦੀ ਲਾਸ਼ ਤੱਕੀ ਤੇ ਇਹ ਪਤਾ ਲਗਣ ਉੱਤੇ ਕਿ ਉਸ ਨੂੰ ਸੱਪ ਨੇ ਡੰਗਿਆ ਹੈ ਜੰਗਲੀ ਜੜੀ ਬੂਟੀਆਂ ਨਾਲ ਉਸ ਦਾ ਜ਼ਹਿਰ ਉਤਾਰ ਦਿੱਤਾ। ਬਸੰਤ ਨੇ ਹੋਸ਼ ਆਉਣ ਤੇ ਰੂਪ ਬਾਰੇ ਪੁੱਛਿਆ ਤਾਂ ਜੋਗੀ ਨੇ ਦੱਸਿਆ, ਮੈਨੂੰ ਉਸ ਬਾਰੇ ਕੋਈ ਪਤਾ ਨਹੀਂ।

ਤਾਜ਼ਪੋਸ਼ੀ ਮਗਰੋਂ ਜਦੋਂ ਰੂਪ ਬਸੰਤ ਦੇ ਸੰਸਕਾਰ ਲਈ ਅਮੀਰਾਂ-ਵਜ਼ੀਰਾਂ ਸਮੇਤ ਪਹੁੰਚਿਆ ਤਾਂ ਉਥੇ ਕੁਝ ਵੀ ਨਹੀਂ ਸੀ। ਉਸ ਨੇ ਸੋਚਿਆ ਕਿ ਬਸੰਤ ਦੀ ਲਾਸ਼ ਨੂੰ ਜੰਗਲੀ ਜਾਨਵਰ ਖਾ ਗਏ ਹੋਣਗੇ।

ਬਸੰਤ ਜੋਗੀ ਦੇ ਨਾਲ ਉਸ ਦੀ ਕੁਟੀਆ ਵਿਚ ਰਹਿਣ ਲੱਗਾ। ਜੋਗੀ ਨੇ ਉਸ ਨੂੰ ਕਈ ਤਰ੍ਹਾਂ ਦੇ ਹੁਨਰ ਸਿਖਾਏ। ਇਕ ਦਿਨ ਸ਼ਿਕਾਰ ਉੱਤੇ ਨਿਕਲਿਆ ਬਸੰਤ ਇਕ ਸ਼ੇਰ ਦਾ ਪਿੱਛਾ ਕਰਦਾ ਕਰਦਾ ਮਿਸਰ ਦੀ ਰਾਜਧਾਨੀ ਦੇ ਦੁਆਰ ਉੱਤੇ ਜਾ ਪਹੁੰਚਿਆ। ਰਾਤ ਕੱਟਣ ਲਈ ਸ਼ਹਿਰ ਦੇ ਅੰਦਰ ਦਾਖ਼ਲ ਹੋਣ ਲੱਗਾ ਤਾਂ ਸੰਤਰੀ ਨੇ ਰੋਕ ਕੇ ਕਿਹਾ ਏਥੇ ਰਾਤ ਨੂੰ ਸ਼ੇਰ ਧਾਵਾ ਬੋਲਦਾ ਹੈ, ਇਸ ਲਈ ਦੁਆਰ ਖੋਲ੍ਹਣ ਦਾ ਹੁਕਮ ਨਹੀਂ। ਬਸੰਤ ਦੁਆਰ ਦੇ ਬਾਹਰ ਹੀ ਲੇਟ ਗਿਆ। ਅੱਧੀ ਰਾਤ ਸਮੇਂ ਜਦ ਸ਼ੇਰ ਆਇਆ ਤਾਂ ਬਸੰਤ ਨੇ ਆਪਣੀ ਤਲਵਾਰ ਨਾਲ ਉਸ ਨੂੰ ਮਾਰ ਦਿੱਤਾ।

ਸੰਤਰੀ ਨੇ ਸ਼ੇਰ ਦੇ ਮਰਨ ਦੀ ਖ਼ਬਰ ਕੋਤਵਾਲ ਨੂੰ ਜਾ ਸੁਣਾਈ ਤਾਂ ਦੋਹਾਂ ਨੇ ਮਿਲ ਕੇ ਸੁੱਤੇ ਪਏ ਬਸੰਤ ਨੂੰ ਮਾਰ ਮਾਰ ਕੇ ਅਧ-ਮੋਇਆ ਕਰ ਕੇ ਪਿੱਛੋਂ ਇਕ ਟੋਏ ਵਿਚ ਸੁੱਟ ਦਿੱਤਾ ਤੇ ਸ਼ੇਰ ਮਾਰਨ ਦਾ ਇਨਾਮ ਰਾਜੇ ਤੋਂ ਖ਼ੁਦ ਪ੍ਰਾਪਤ ਕਰ ਲਿਆ।

ਸ਼ਹਿਰ ਦਾ ਘੁਮਿਆਰ ਜਦ ਉਸ ਟੋਏ ਵਿਚੋਂ ਮਿੱਟੀ ਲੈਣ ਆਇਆ ਤਾਂ ਸਹਿਕ ਰਹੇ ਬਸੰਤ ਨੂੰ ਉਠਾ ਕੇ ਆਪਣੇ ਨਾਲ ਲੈ ਗਿਆ। ਬੇ-ਔਲਾਦ ਘੁਮਿਆਰ ਨੇ ਉਸ ਨੂੰ ਆਪਣਾ ਪੁੱਤਰ ਸਮਝ ਕੇ ਦੇਖਭਾਲ ਕੀਤੀ ਤੇ ਉਹ ਕੁਝ ਹੀ ਦਿਨਾਂ ਵਿਚ ਨੌ-ਬਰ-ਨੌ ਹੋ ਗਿਆ।

ਇਕ ਦਿਨ ਕੋਤਵਾਲ ਨੇ ਸਹੀ ਸਲਾਮਤ ਬਸੰਤ ਨੂੰ ਤੱਕਿਆ ਤਾਂ ਭੇਤ ਖੁਲ੍ਹਣ ਦੇ ਡਰੋਂ ਇਕ ਕੰਜਰੀ ਤੋਂ ਉਸ ਉੱਤੇ ਇੱਜ਼ਤ ਨੂੰ ਹੱਥ ਪਾਉਣ ਦਾ ਇਲਜ਼ਾਮ ਲਗਵਾ ਕੇ ਬਸੰਤ ਨੂੰ ਸੱਤ ਬੂਹਿਆਂ ਪਿੱਛੇ ਕੈਦ ਕਰ ਦਿੱਤਾ।

ਇਨ੍ਹੀਂ ਦਿਨੀਂ ਹੀ ਇਕ ਸ਼ਾਹੂਕਾਰ ਦਾ ਜਹਾਜ਼ ਸਮੁੰਦਰ ਵਿਚ ਕਿਧਰੇ ਫਸ ਗਿਆ। ਜੋਤਸ਼ੀਆਂ ਨੇ ਉਸ ਨੂੰ ਦੱਸਿਆ ਕਿ ਇਹ ਮਨੁੱਖੀ ਭੇਟਾ ਲੈ ਕੇ ਅੱਗੇ ਤੁਰੇਗਾ। ਸ਼ਾਹੂਕਾਰ ਨੇ ਰਾਜੇ ਕੋਲ ਫਰਿਆਦ ਕੀਤੀ ਤਾਂ ਕੋਤਵਾਲ ਨੇ ਬਲੀ ਦੇਣ ਲਈ ਬਸੰਤ ਉਸ ਦੇ ਹਵਾਲੇ ਕਰ ਦਿੱਤਾ। ਬਸੰਤ ਨੇ ਸ਼ਾਹੂਕਾਰ ਨੂੰ ਕਿਹਾ, ''ਮੈਂ ਤੇਰਾ ਜਹਾਜ਼ ਮਨੁੱਖੀ ਬਲੀ ਤੋਂ ਬਿਨਾ ਹੀ ਅੜਚਨ ਵਿਚੋਂ ਕੱਢ ਸਕਦਾ ਹਾਂ।' ਸ਼ਾਹੂਕਾਰ ਦੇ ਹਾਂ ਕਹਿਣ ਉੱਤੇ ਬਸੰਤ ਨੇ ਕਿਸੇ ਵਿਸ਼ੇਸ਼ ਢੰਗ ਨਾਲ ਜਹਾਜ਼ ਨੂੰ ਸਹੀ ਸਲਾਮਤ ਸੁਮੰਦਰੀ ਤਲ ਉੱਤੇ ਤੋਰ ਦਿੱਤਾ। ਸ਼ਾਹੂਕਾਰ ਨੇ ਇਹ ਸੋਚ ਕੇ ਕਿ ਇਹ ਨੌਜਵਾਨ ਅੱਗੇ ਵੀ ਕਿਸੇ ਔਕੜ ਵੇਲੇ ਕੰਮ ਆ ਸਕਦਾ ਹੈ ਬਸੰਤ ਨੂੰ ਆਪਣਾ ਧਰਮ ਦਾ ਪੁੱਤਰ ਬਣਾ ਕੇ ਨਾਲ ਹੀ ਰੱਖ ਲਿਆ।

ਜਦੋਂ ਉਨ੍ਹਾਂ ਦਾ ਜਹਾਜ਼ ਪੰਜ ਮਹੀਨਿਆਂ ਦੇ ਸਫ਼ਰ ਉਪਰੰਤ ਕਾਮਰੂਪ ਪਹੁੰਚਿਆਂ ਤਾ ਸ਼ਾਹੂਕਾਰ ਨੇ ਉਥੋਂ ਦੇ ਸ਼ਾਹੀ ਬਾਗ਼ ਵਿਚ ਡੇਰੇ ਲਾ ਦਿੱਤੇ ਤੇ ਖਰੀਦੋ ਫ਼ਰੋਖ਼ਤ ਕਰਨ ਲੱਗਾ। ਬਸੰਤ ਦੀ ਖ਼ੂਬਸੂਰਤੀ ਦੀ ਚਰਚਾ ਚੁਫੇਰੇ ਹੋਣ ਲੱਗੀ। ਇਕ ਦਿਨ ਵਜ਼ੀਰ ਦੀ ਕੁੜੀ ਦੇ ਨਾਲ ਬਾਦਸ਼ਾਹ ਦੀ ਕੁੜੀ ਆਈ ਤਾਂ ਬਸੰਤ ਦੀ ਸੁੰਦਰਤਾ ਦੇਖ ਕੇ ਦਿਲ ਹਾਰ ਬੈਠੀ। ਪਹਿਲਾਂ ਤਾਂ ਬਾਦਸ਼ਾਹ ਨੇ ਧੀ ਨੂੰ ਸਮਝਾਇਆ ਪਰ ਪੇਸ਼ ਨਾ ਜਾਂਦੀ ਵੇਖ ਕੇ ਧੀ ਦੀ ਖੁਸ਼ੀ ਲਈ ਉਸ ਦਾ ਵਿਆਹ ਬਸੰਤ ਨਾਲ ਕਰ ਦਿੱਤਾ।

ਜਹਾਜ਼ ਉਥੋਂ ਰਵਾਨਾ ਹੋਇਆ ਤਾਂ ਸ਼ਾਹੂਕਾਰ ਦੇ ਮਨ ਵਿਚ ਮੈਲ ਆ ਗਈ। ਉਹ ਬਸੰਤ ਨੂੰ ਮਾਰ ਕੇ ਚੰਦਰ ਬਦਨ ਨੂੰ ਹਾਸਲ ਕਰਨ ਦੇ ਸੁਪਨੇ ਲੈਣ ਲੱਗਾ। ਇਕ ਦਿਨ ਮੌਕਾ ਮਿਲਣ ਉੱਤੇ ਉਸ ਨੇ ਬਸੰਤ ਨੂੰ ਸਮੁੰਦਰ ਵਿਚ ਧੱਕਾ ਦੇ ਦਿੱਤਾ ਤੇ ਰੌਲਾ ਪਾਉਣ ਲੱਗਾ 'ਹਾਏ ! ਲੋਕੋ ! ਮੈਂ ਲੁਟਿਆ ਗਿਆ, ਮੇਰਾ ਪੁੱਤਰ ਸਮੁੰਦਰ ਵਿਚ ਡੁੱਬ ਗਿਆ, ਇਹ ਚੰਦਰੀ ਗੱਲ ਸੁਣ ਕੇ ਚੰਦਰ ਬਦਨ ਦੇ ਹੋਸ਼ ਉਡ ਗਏ।

ਸ਼ਾਹੂਕਾਰ ਚੰਦਰ ਬਦਨ ਨੂੰ ਆਪਣੀ ਬਣਾਉਣ ਲਈ ਤਰਲੋ ਮੱਛੀ ਹੋਣ ਲੱਗਾ। ਚੰਦਰ ਬਦਨ ਨੇ ਨੀਤੀ ਤੋਂ ਕੰਮ ਲੈਂਦਿਆਂ ਸ਼ਾਹੂਕਾਰ ਨੂੰ ਕਿਹਾ, ''ਤੁਸੀਂ ਇਕ ਸਾਲ ਉਡੀਕ ਕਰੋ। ਜੇ ਬਸੰਤ ਇੰਨੇ ਸਮੇਂ ਵਿਚ ਵੀ ਵਾਪਸ ਨਾ ਆਇਆ ਤਾਂ ਮੈਂ ਉਸ ਨੂੰ ਮਰ ਗਿਆ ਸਮਝ ਕੇ ਤੁਹਾਡੇ ਨਾਲ ਸ਼ਾਦੀ ਕਰ ਲਵਾਂਗੀ''।

ਉਧਰ ਬਸੰਤ ਨੂੰ ਸਮੁੰਦਰ ਦੀਆਂ ਛੱਲਾਂ ਨੇ ਮਿਸਰ ਦੇ ਕੰਢੇ ਜਾ ਲਾਇਆ। ਰਾਜਧਾਨੀ ਦਾ ਮਾਲੀ ਸਵੇਰ ਵੇਲੇ ਜਦ ਉਸ ਪਾਸੇ ਆਇਆ ਤਾਂ ਉਸ ਨੇ ਇਕ ਮਨੁੱਖੀ ਲਾਸ਼ ਤੱਕੀ ਪਰ ਨੇੜੇ ਜਾਣ ਉੱਤੇ ਪਤਾ ਲੱਗਿਆ ਕਿ ਉਸ ਅੰਦਰ ਜਿੰਦ ਧੜਕਦੀ ਹੈ। ਸੰਤਾਨ ਹੀਣ ਮਾਲੀ ਤੇ ਮਾਲਣ ਨੇ ਉਸ ਨੂੰ ਆਪਣਾ ਧਰਮ ਦਾ ਪੁੱਤਰ ਸਮਝ ਕੇ ਆਪਣੀ ਪਿਆਰ ਭਰੀ ਟਹਿਲ ਸੇਵਾ ਨਾਲ ਉਸ ਨੂੰ ਕੁਝ ਹੀ ਦਿਨਾਂ ਵਿਚ ਨੌ-ਬਰ-ਨੌ ਕਰ ਦਿੱਤਾ।

ਬਸੰਤ ਨੇ ਮਾਲੀ ਤੇ ਮਾਲਣ ਨੂੰ ਆਪਣੇ ਨਾਲ ਹੋਈ ਬੀਤੀ ਦੱਸੀ ਤਾਂ ਉਨ੍ਹਾਂ ਉਸ ਦੀ ਹਰ ਮਦਦ ਕਰਨ ਦਾ ਭਰੋਸਾ ਦਿੱਤਾ।

ਸ਼ਾਹੂਕਾਰ ਦਾ ਜਹਾਜ਼ ਜਦ ਮਿਸਰ ਦੇ ਕੰਢੇ ਲੱਗਿਆ ਤਾਂ ਬਸੰਤ ਨੇ ਆਪਣੀ ਧਰਮ ਮਾਤਾ ਮਾਲਣ ਨੂੰ ਫੁੱਲਾਂ ਦੇ ਬਹਾਨੇ ਜਾ ਕੇ ਚੰਦਰ ਬਦਨ ਦੇ ਸਤ ਧਰਮ ਬਾਰੇ ਪਤਾ ਕਰਨ ਲਈ ਕਿਹਾ। ਮਾਲਣ ਨੇ ਜਾ ਕੇ ਦੇਖਿਆ ਕਿ ਸ਼ਹਿਜ਼ਾਦੀ, ਬਸੰਤ ਦੇ ਗਮ ਵਿਚ ਡਾਰੋਂ ਵਿਛੜੀ ਕੂੰਜ ਵਾਂਗ ਕੁਰਲਾ ਰਹੀ ਸੀ। ਮਾਲਣ ਨੇ ਉਸ ਨੂੰ ਬਸੰਤ ਦੇ ਜਿਉਂਦੇ ਹੋਣ ਦੀ ਵਾਰਤਾ ਦੱਸ ਕੇ ਧੀਰਜ ਰੱਖਣ ਲਈ ਕਿਹਾ।

ਦੂਜੀ ਵਾਰੀ ਮਾਲਣ ਚੰਦਰ ਬਦਨ ਕੋਲ ਬਸੰਤ ਦੀ ਚਿੱਠੀ ਲੈ ਕੇ ਗਈ ਜਿਸ ਵਿਚ ਲਿਖਿਆ ਸੀ ਕਿ ਤੂੰ ਸ਼ਾਹੂਕਾਰ ਨੂੰ ਕਹਿ ਮੈਨੂੰ ਕਿਸੇ ਕੋਲੋਂ ਰੂਪ-ਬਸੰਤ ਦਾ ਕਿੱਸਾ ਸੁਣਵਾ, ਮੈਂ ਫਿਰ ਤੇਰੇ ਨਾਲ ਵਿਆਹ ਕਰ ਲਵਾਂਗੀ।

ਸ਼ਾਹੂਕਾਰ ਨੇ ਇਹ ਫਰਮਾਇਸ਼ ਬਾਦਸ਼ਾਹ ਰੂਪ ਅੱਗੇ ਕਰ ਦਿੱਤੀ। ਬਾਦਸ਼ਾਹ ਨੇ ਐਲਾਨ ਕੀਤਾ ਕਿ ਜੋ ਵੀ ਸ਼ਾਹੀ ਦਰਬਾਰ ਵਿਚ ਆ ਕੇ ਇਹ ਕਥਾ ਸੁਣਾਵੇਗਾ ਉਸ ਨੂੰ ਮਾਲੋ ਮਾਲ ਕਰ ਦਿੱਤਾ ਜਾਵੇਗਾ। ਬਸੰਤ ਦੇ ਕਹਿਣ ਉੱਤੇ ਮਾਲੀ ਨੇ ਕਿਹਾ ਕਿ ਕਥਾ ਮੇਰੀ ਲੜਕੀ ਸੁਣਾ ਸਕਦੀ ਹੈ। ਬਾਦਸ਼ਾਹ ਰੂਪ ਨੇ ਮਾਲੀ ਤੇ ਮਾਲਣ ਨੂੰ ਅਗਲੇ ਦਿਨ ਆਪਣੀ ਲੜਕੀ ਸਮੇਤ ਦਰਬਾਰ ਵਿਚ ਆਉਣ ਲਈ ਕਿਹਾ।

ਮਾਲੀ ਦੀ ਧੀ ਦਾ ਵੇਸ ਧਾਰੀ ਬਸੰਤ ਨੇ ਜਦੋਂ ਸਾਰੀ ਕਹਾਣੀ ਸੁਣਾਈ ਤਾਂ ਬਾਦਸ਼ਾਹ ਗੁੱਸੇ ਵਿਚ ਆ ਗਿਆ। ਉਸ ਨੇ ਕੋਤਵਾਲ, ਚੌਂਕੀਦਾਰ ਤੇ ਸ਼ਾਹੂਕਾਰ ਨੂੰ ਕੋਹ ਕੋਹ ਕੇ ਮਾਰਨ ਦੀ

ਸਜ਼ਾ ਦਿੱਤੀ। ਫਿਰ ਉਸ ਨੇ ਮਾਲੀ ਦੀ ਧੀ ਤੋਂ ਪੁੱਛਿਆ, 'ਮੇਰਾ ਵੀਰ ਬਸੰਤ ਹੁਣ ਕਿਥੇ ਆ' ਬਸੰਤ ਨੇ ਸਿਰ ਤੋਂ ਚੁੰਨੀ ਲਾਹ ਕੇ ਲਕੋਇਆ ਹੋਇਆ ਮੁੱਖ ਬਾਹਰ ਕੱਢਿਆ ਤਾਂ ਰੂਪ ਨੇ ਝੱਟ ਆਪਣੇ ਭਰਾ ਨੂੰ ਪਛਾਣ ਲਿਆ। ਉਹ ਭੱਜ ਕੇ ਵੀਰ ਦੇ ਗਲ ਆ ਲੱਗਾ ਤੇ ਦੋਨਾਂ ਦੀਆਂ ਅੱਖਾਂ ਵਿਚੋਂ ਵਿਰਾਗ ਦੇ ਹੰਝੂ ਵਹਿਣ ਲੱਗੇ।

ਰੂਪ ਬਸੰਤ ਨਾਲ ਹੋਈ ਬੀਤੀ ਦੀ ਉਡਦੀ ਉਡਦੀ ਖ਼ਬਰ ਸੰਗਲਾਦੀਪ ਦੇ ਰਾਜੇ ਖੜਗ ਸੈਨ ਤਕ ਵੀ ਜਾ ਪਹੁੰਚੀ। ਉਹ ਆਪਣੇ ਕੀਤੇ ਉੱਤੇ ਪਛਤਾਉਂਦਾ ਮਿਸਰ ਵੱਲ ਰਵਾਨਾ ਹੋਇਆ। ਜਦ ਦੋਹਾਂ ਸ਼ਹਿਜ਼ਾਦਿਆਂ ਨੂੰ ਆਪਣੇ ਪਿਤਾ ਦੇ ਮਿਸਰ ਦੀ ਰਾਜਧਾਨੀ ਨੇੜੇ ਪਹੁੰਚਣ ਦਾ ਪਤਾ ਲੱਗਾ ਤਾਂ ਉਹ ਸ਼ਹਾਨਾ ਸਵਾਗਤ ਨਾਲ ਉਸ ਨੂੰ ਰਾਜਧਾਨੀ ਵਿਚ ਲੈ ਕੇ ਆਏ। ਪਿੱਛੋਂ ਰਾਣੀ ਚੰਦਰਵਤੀ ਸ਼ਰਮਿੰਦਗੀ ਦੀ ਮਾਰੀ ਹੀਰਾ ਚੱਟ ਕੇ ਮਰ ਗਈ।

ਕੁਝ ਦਿਨ ਮਿਸਰ ਦੀ ਰਾਜਧਾਨੀ ਰਹਿਣ ਉਪਰੰਤ ਖੜਗ ਸੈਨ ਆਪਣੇ ਦੋਨਾਂ ਪੁੱਤਰਾਂ ਨੂੰ ਨਾਲ ਲੈ ਕੇ ਸੰਗਲਾਦੀਪ ਪਹੁੰਚਿਆ। ਰਈਅਤ ਨੇ ਚਾਵਾਂ ਨਾਲ ਕੰਵਰਾਂ ਦਾ ਸਵਾਗਤ ਕੀਤਾ।

ਖੜਗ ਸੈਨ ਨੇ ਆਪਣਾ ਰਾਜ ਛੋਟੇ ਪੁੱਤਰ ਬਸੰਤ ਦੇ ਹਵਾਲੇ ਕਰ ਦਿੱਤਾ ਤੇ ਆਪ ਸੰਨਿਆਸੀ ਬਣ ਕੇ ਜੰਗਲਾਂ ਨੂੰ ਚਲਾ ਗਿਆ। ਰੂਪ ਮਿਸਰ ਦਾ ਬਾਦਸ਼ਾਹ ਬਣਿਆ ਰਿਹਾ।

(ਕੁਝ ਲੋਕ ਲੁਧਿਆਣਾ ਜ਼ਿਲ੍ਹੇ ਦੇ 'ਉੱਚਾ ਪਿੰਡ ਸੰਘੋਲ' ਨੂੰ ਹੀ ਪੁਰਾਣਾ ਸੰਗਲਾਦੀਪ ਆਖਦੇ ਹਨ। ਇਥੋਂ ਦੇ ਖੰਡਰਾਂ ਵਿਚੋਂ ਬਹੁਤ ਸਾਰੀਆਂ ਪੁਰਾਤਨ ਵਸਤਾਂ ਮਿਲੀਆਂ ਹਨ ਜੋ ਉਪਰੋਕਤ ਮੱਤ ਦੀ ਗਵਾਹੀ ਭਰਦੀਆਂ ਹਨ।)

ਹ.ਪੁ.–ਪੰ.-ਭਾ. ਵਿ. ਪੰ.; ਪੰ. ਸਾ. ਇ.-1-99 (ਭਾ.ਵਿ.ਪੰ.) ਪ੍ਰੀਤ ਕਹਾਣੀਆਂ-ਰੰਧਾਵਾ

**ਰੂਪਾ, ਭਾਈ** : ਭਾਈ ਰੂਪਾ, ਕਲਸੀ ਗੋਤ ਦਾ ਤਰਖਾਣ ਸਿੱਖ ਸੀ ਜੋ ਕਿ ਪਿੰਡ ਚੱਕ ਰਾਈਆਂ (ਤਹਿਸੀਲ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ) ਦਾ ਵਸਨੀਕ ਸੀ। ਇਹ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ। ਇਸ ਦੀ ਔਲਾਦ ਨੇ ਬੁੱਢੇ-ਦਲ ਤੋਂ ਅੰਮ੍ਰਿਤ ਛਕਿਆ। ਇਸ ਦੇ ਬੰਸ ਦੇ ਲੋਕ ਪਿੰਡ ਮੇਘੋਵਾਲ ਗੰਜਿਆ (ਜ਼ਿਲ੍ਹਾ ਹੁਸ਼ਿਆਰਪੁਰ) ਵਿਚ ਵਸਦੇ ਹਨ।

ਹ.ਪੁ.–ਮ.ਕੋ.: 783

**ਰੇਸ਼ਮਾ** : ਇਹ ਪਾਕਿਸਤਾਨ ਦੀ ਸਿਰਮੌਰ ਪੰਜਾਬੀ ਗਾਇਕਾ ਹੈ ਜਿਹੜੀ ਟੱਪਰਵਾਸੀ ਕਬੀਲੇ ਨਾਲ ਸਬੰਧਤ ਹੈ। ਆਪਣੇ ਜਨਮ ਬਾਰੇ ਉਸ ਨੂੰ ਇੰਨਾ ਹੀ ਪਤਾ ਹੈ ਕਿ 1947 ਈ. ਦੇ ਰੌਲਿਆਂ ਤੋਂ ਕੋਈ ਦੋ ਕੁ ਵਰ੍ਹੇ ਪਹਿਲਾਂ (ਭਾਵ 1945 ਈ. ਵਿਚ) ਪਿਸ਼ਾਵਰ ਵਿਖੇ, ਕਿਸੇ ਕੈਂਪ ਵਿਚ, ਇਹ ਪਿੱਪਲ ਦੇ ਦਰਖ਼ਤ ਹੇਠ ਪੈਦਾ ਹੋਈ। ਫਿਰ ਇਨ੍ਹਾਂ ਦੇ ਕਬੀਲੇ ਨੇ ਬੀਕਾਨੇਰ ਵਿਚ ਆ ਡੇਰਾ ਲਾਇਆ ਜਿਥੇ ਤਹਿਸੀਲ ਰਤਨਗੜ੍ਹ ਦੇ ਉਹ ਪੁਰਾਣੇ ਵਸਨੀਕ ਸਨ। ਇਸ ਦੇ ਨਾਨਕੇ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਇਕ ਪਿੰਡ ਨਾਲ ਸਬੰਧਤ ਹਨ।

ਰੇਸ਼ਮਾ ਆਪਣੇ ਸੁਭਾਅ ਵੱਲੋਂ ਬਹੁਤ ਖੁਲ੍ਹੀ ਤੇ ਬੇਬਾਕ ਹੈ। ਬਨਾਵਟ ਜਾਂ ਉਚੇਚ ਇਸ ਵਿਚ ਨਾ ਮਾਤਰ ਵੀ ਨਹੀਂ। ਅੰਦਰੋਂ ਬਾਹਰੋਂ ਇਕ ਇਹ ਅਡਿੱਗ ਤੇ ਅਡੋਲ, ਸ੍ਵੈ-ਵਿਸ਼ਵਾਸ ਦਾ ਮੁਜੱਸਮਾ ਹੈ । ਇਹ ਸਾਫ਼ ਆਖਦੀ ਹੈ ਕਿ ਇਸ ਨੇ ਗਾਉਣਾ ਸਿੱਖਿਆ ਨਹੀਂ। ਉਠਾਂ ਦੇ ਕਾਫ਼ਲਿਆਂ ਸੰਗ ਰੇਗਿਸਤਾਨ ਵਿਚੋਂ ਗੁਜ਼ਰਦਿਆਂ, ਇਸ ਦੀ ਆਵਾਜ਼ ਆਪ-ਮੁਹਾਰੇ ਪੌਣਾਂ ਵਿਚ ਤੈਰਨ ਲਗਦੀ ਤੇ ਸਮੁੱਚੇ ਕਾਫ਼ਲੇ ਨੂੰ ਜਿਵੇਂ ਖੰਭ ਲਗ ਜਾਂਦੇ। ਮਾਰੂਥਲ ਵਿਚ ਇਸ ਦੀ ਆਵਾਜ਼ ਜਿਵੇਂ ਠੰਢ ਵਰਤਾਉਂਦੀ ਮੀਲਾਂ ਲੰਬੀ ਠੰਡਕ ਹੈ। ਅੱਜ ਉਹੀ ਠੰਡਕ ਜ਼ਿੰਦਗੀ ਦੇ ਤਪਦੇ ਮਾਰੂਥਲ ਵਿਚਲੀ ਪੂਰੀ ਸਦੀ ਉੱਪਰ ਫੈਲ ਗਈ ਹੈ।

ਇਹ ਕਹਿੰਦੀ ਹੈ : 'ਮੈਂ ਬੀਆਬਾਨਾਂ ਤੇ ਉਜਾੜਾਂ ਵਿਚ ਗਾਉਣ ਦੀ ਆਦੀ ਸਾਂ। ਬੰਦ ਕਮਰੇ ਵਿਚ ਬਹਿ ਕੇ ਗਾਉਣ ਦਾ ਸੋਚ ਵੀ ਨਹੀਂ ਸਾਂ ਸਕਦੀ।'

ਰਿਆਜ਼ ਬਾਰੇ ਇਸ ਦਾ ਵਿਚਾਰ ਹੈ ਕਿ 'ਜੇ ਅੰਦਰ ਸੁਰ ਨਾ ਹੋਵੇ ਤਾਂ ਭਾਵੇਂ ਸਾਰੀ ਉਮਰ ਰਿਆਜ਼ ਵਿਚ ਲੰਘਾ ਦਿਓ, ਕੁਝ ਨਹੀਂ ਬਣਦਾ। ਕਲਾ ਤਾਂ ਅੱਲ੍ਹਾ ਦੀ ਦੇਣ ਹੈ ਜਿਸ ਨੂੰ ਚਾਹੇ ਬਖਸ਼ ਦੇਵੇ।'

ਰੇਸ਼ਮਾ ਦੀ ਰੇਡੀਓ ਤੋਂ ਗਾਉਣ ਦੀ ਵੀ ਬੜੀ ਦਿਲਚਸਪ ਕਹਾਣੀ ਹੈ। ਇਕ ਵੇਰ ਇਹ ਆਪਣੇ ਭਰਾ ਦੀ ਮੰਨਤ ਪੂਰੀ ਕਰਨ ਲਈ, ਹੈਦਰਾਬਾਦ ਸਿੰਧ ਵਿਚੋਂ ਗੁਜ਼ਰਦਿਆਂ, ਪਿੰਡ ਸੇਵਨ ਵਿਚ, ਸ਼ਾਹ ਕਲੰਦਰ ਦੇ ਮਜ਼ਾਰ ਉੱਤੇ ਗਈ ਤੇ ਕਵਾਲੀ 'ਦਮਾ ਦਮ ਮਸਤ ਕਲੰਦਰ' ਉਥੇ ਅਕੀਦਤ ਵਜੋਂ ਗਾਈ ਜਿਸ ਦੀ ਧੁਨ ਇਸ ਨੇ ਖ਼ੁਦ ਹੀ ਤਿਆਰ ਕੀਤੀ ਸੀ। ਮਜ਼ਾਰ ਉੱਤੇ ਜੁੜੇ ਸ਼ਰਧਾਲੂਆਂ ਵਿਚ ਪਾਕਿਸਤਾਨ ਰੇਡੀਓ ਦਾ ਡਾਇਰੈਕਟਰ ਸਲੀਮ ਗਿਲਾਨੀ ਵੀ ਸੀ। ਆਵਾਜ਼ ਵਿਚਲੀ ਕਸ਼ਿਸ਼ ਨੂੰ ਭਾਂਪਦਿਆਂ ਉਸ ਨੇ ਰੇਸ਼ਮਾ ਨੂੰ ਰੇਡੀਓ ਸਟੇਸ਼ਨ ਕਰਾਚੀ ਆਉਣ ਦਾ ਸੱਦਾ ਦਿੱਤਾ। ਕਬੀਲੇ ਦੀ ਮਰਿਯਾਦਾ ਵਿਚ ਬੱਝੀ ਰੇਸ਼ਮਾ ਕਾਫ਼ਲੇ ਨਾਲ ਤੁਰਦੀ ਗਈ, ਵਕਤ ਬੀਤਦਾ ਗਿਆ ਪਰ ਬਚਪਨ ਤੋਂ ਆਪਣਾ ਨਾਂ ਕਮਾਉਣ ਦੀ ਰੀਝ ਨੇ ਪੂਰੇ ਦੋ ਵਰ੍ਹੇ ਬਾਅਦ ਇਸ ਨੂੰ ਰੇਡੀਓ ਸਟੇਸ਼ਨ ਕਰਾਚੀ ਦੇ ਮੁੱਖ ਦੁਆਰ ਉੱਤੇ ਲਿਆ ਖੜ੍ਹਾਇਆ। ਗਿਲਾਨੀ ਸਾਹਿਬ ਦੇ ਸੱਦੇ ਨੇ ਇਸ ਦੇ ਜੀਵਨ ਵਿਚ ਨਵੇਂ ਝਰੋਖੇ ਖੋਲ੍ਹ ਦਿੱਤੇ। ਇਸ ਦੀ ਆਵਾਜ਼ ਸਭ ਹੱਦਾਂ ਬੰਨੇ ਟੱਪ ਕੇ ਵੇਲੇ ਦੇ ਪਾਕਿਸਤਾਨੀ ਹੁਕਮਰਾਨ ਅਯੂਬ ਖ਼ਾਨ ਦੇ ਕੰਨਾਂ ਵਿਚੋਂ ਹੁੰਦੀ ਹੋਈ ਪੂਰੀ ਦੁਨੀਆ ਵਿਚ ਫੈਲ ਗਈ।

ਰੇਸ਼ਮਾ ਦੇ ਭੋਲੇਪਨ ਦੀ ਸਿਖਰ ਇਹ ਹੈ ਕਿ ਰੇਡੀਓ ਸਟੇਸ਼ਨ ਤੋਂ 300/- ਰੁਪਏ ਦਾ ਪਹਿਲਾ ਚੈੱਕ ਪ੍ਰਾਪਤ ਕਰਨ ਵੇਲੇ, ਰਸੀਦ ਉੱਤੇ ਲਾਉਣ ਵਾਲੇ ਅੰਗੂਠੇ ਨੂੰ ਇਸ ਨੇ ਨਿਕਾਹਨਾਮੇ ਦੀ ਗਵਾਹੀ ਸਮਝ ਲਿਆ ਸੀ। ਪਹਿਲੀ ਵਾਰ ਅਖ਼ਬਾਰ ਵਿਚ ਆਪਣੀ ਫੋਟੋ ਛਪੀ ਵੇਖ ਕੇ ਇਹ ਡੌਰ ਭੌਰ ਹੀ ਹੋ ਗਈ। ਇਹ ਡਰਦੀ ਸੀ ਕਿ ਕਬੀਲੇ ਵਾਲੇ ਲੋਕ ਕੀ ਕਹਿਣਗੇ।

ਦਰਦ-ਫਿਰਾਕ ਦੇ ਗੀਤਾਂ ਨੂੰ ਪੂਰੇ ਵੈਰਾਗ ਨਾਲ ਰੇਸ਼ਮਾ ਨੇ ਖ਼ੂਬ ਗਾਇਆ ਹੈ। ਇਹ ਦਰਦ ਇਸ ਦੀ ਅੰਤਰ-ਪੀੜ ਨਾਲ ਇਕ-ਸੁਰ ਹੋਇਆ ਜਾਪਦਾ ਹੈ।

ਨਿਰਸੰਦੇਹ ਰੇਸ਼ਮਾ ਦੀ ਗਾਇਕੀ ਸਹਿਰਾਂ ਵਿਚੋਂ ਉੱਠੀ ਅਜ਼ਾਨ ਹੈ ਜਿਸ ਵਿਚ ਗੁਆਚਾ ਸਰੋਤਾ ਸਮੁੱਚੀ ਕਾਇਨਾਤ ਨਾਲ

ਇਕ ਸੁਰ ਹੋ ਜਾਂਦਾ ਹੈ। ਰੇਸ਼ਮਾ ਦੇ ਸੰਸਾਰ ਭਰ ਵਿਚ ਬਹੁਤ ਹੀ ਮਕਬੂਲ ਹੋਏ ਗੀਤ ਹਨ :-

1. ਤੱਕ ਪੱਤਰੀ ਵਾਲਿਆ ਲੇਖ ਮੇਰੇ...
2. ਲੇਖਾਂ ਦਿਆਂ ਹਾਰਿਆਂ ਦੇ ਅੱਥਰੂ ਨਹੀਂ ਸੁੱਕਦੇ....
3. ਜਦੋਂ ਮਾਰੀ ਯਾਦ ਆਵੇ ਉਦੋਂ ਅਸਾਂ ਰੋ ਲਿਆ...
4. ਹਾਇ ਰੱਬਾ ਵੇ ਅਸਾਂ 'ਕੱਲਿਆਂ ਬੈਠ ਕੇ ਰੋਣਾ'....
5. ਮਿਲਿਆ ਨ ਪਿਆਰ ਸੁੱਖ ਚੈਨ ਗਵਾ ਕੇ....
6. ਚਿੱਟੇ ਦੁੱਧ ਛੰਨੇ ਵਿਚ ਸੋਨੇ ਰੰਗੀ ਮਹਿੰਦੀ ਏ....
7. ਜਾਂਦੀ ਵਾਰ ਰਹਿ ਪਓ....
8. ਚੰਗੀ ਨਹੀਂ ਕੀਤੀ ਦਿਲਾ....
9. ਨਾ ਦਿਲ ਦੇਂਦੀ ਬੇਦਰਦੀ ਨੂੰ...
10. ਸਾਨੂੰ ਭੁੱਲ ਜਾਈਂ ਸਾਡਾ ਪਿਆਰ ਨਾ ਭੁਲਾਈਂ ਵੇ...
11. ਉੱਠ ਗਏ ਗਵਾਂਢੋਂ ਯਾਰ ਰੱਬਾ ਹੁਣ ਕੀ ਕਰੀਏ?
12. ਰੱਬਾ ਸਾਡਾ ਮਾਹੀ ਮੇਲ ਦੇ
13. ਬੜੀ ਲੰਬੀ ਜੁਦਾਈ ਚਾਰ ਦਿਨਾਂ ਦਾ ਪਿਆਰ ਓ ਰੱਬਾ
14. ਹਾਇ ਓ ਰੱਬਾ! ਨਹੀਓਂ ਲੱਗਦਾ ਦਿਲ ਮੇਰਾ'

ਗੀਤ ਵਿਚਲੀ ਇਸ ਦੀ ਹੂਕ ਨੂੰ ਵੀ ਹਰ ਵਰਗ ਦੇ ਲੋਕਾਂ ਨੇ ਖੂਬ ਮਾਣਿਆ।

ਇਸ ਨੇ ਮੱਧ ਪੂਰਬੀ ਯੂਰਪ, ਅਮਰੀਕਾ, ਕੈਨੇਡਾ ਆਦਿ ਦੇਸ਼ਾਂ ਵਿਚ ਅਨੇਕਾਂ ਪ੍ਰੋਗਰਾਮ ਦਿੱਤੇ ਹਨ। ਹਰ ਥਾਂ ਇਸ ਨੂੰ ਅੰਤਾਂ ਦਾ ਪਿਆਰ ਤੇ ਮਾਣ ਮਿਲਿਆ ਹੈ। ਦੁਨੀਆ ਦੇ ਵੱਡੇ-ਵੱਡੇ ਸ਼ਹਿਰਾਂ ਵਿਚ ਮਹਾਂ-ਉਤਸਵਾਂ ਤੇ ਗਾਉਂਦਿਆਂ ਉਸ ਨੇ ਅਨੇਕਾਂ ਇਨਾਮ-ਸਨਮਾਨ ਹਾਸਲ ਕੀਤੇ। ਤੁਰਕੀ ਵਿਚ ਹੋਏ ਅੰਤਰ-ਰਾਸ਼ਟਰੀ ਮੇਲੇ ਵਿਚੋਂ ਇਸ ਨੂੰ ਖਰੇ ਸੋਨੇ ਦਾ ਮੈਡਲ ਮਿਲਿਆ ਤੇ ਪਾਕਿਸਤਾਨ ਹਕੂਮਤ ਵੱਲੋਂ 1980 ਈ. ਵਿਚ ਇਸ ਨੂੰ ਫ਼ਖ਼ਰ-ਇ-ਪਾਕਿਸਤਾਨ ਦੇ ਕੌਮੀ ਖ਼ਿਤਾਬ ਨਾਲ ਨਿਵਾਜਦਿਆਂ, 50,000/- ਰੁਪਏ ਨਕਦ ਤੇ ਜ਼ਮੀਨ ਅਲਾਟ ਕੀਤੀ ਗਈ।

ਪੰਜਾਬੀ ਵਿਚ ਗਾਉਣ ਵਾਲੇ ਅਨੇਕ ਗਾਇਕਾਂ ਵਿਚੋਂ ਇਸ ਨੂੰ ਬੜੇ ਗੁਲਾਮ ਅਲੀ ਖ਼ਾਂ ਤੇ ਸੁਰਿੰਦਰ ਕੌਰ ਵਧੇਰੇ ਪਸੰਦ ਹਨ। ਬਲਵੰਤ ਗਾਰਗੀ ਨੇ ਇਸ ਨੂੰ ਲਤਾ ਮੰਗੇਸ਼ਕਰ, ਬੇਗ਼ਮ ਅਖ਼ਤਰ ਅਤੇ ਸੁਰਿੰਦਰ ਕੌਰ ਆਦਿ ਨਾਲ ਮਿਲਾਉਣ ਦੀ ਥਾਂ ਕੈਲਿਫੋਰਨੀਆ ਵਿਚ ਜਵਾਨਾਂ ਦੇ ਖੁਲ੍ਹੇ ਜਲਸਿਆਂ ਵਿਚ ਜੰਗ ਦੇ ਖਿਲਾਫ਼ ਗੀਤ ਗਾਉਣ ਵਾਲੀ ਗਾਇਕਾ ਜੋਨ ਬਾਇਸ (ਜੋ ਸਪੇਨ ਦੇ ਟੱਪਰਵਾਸੀ ਕਬੀਲੇ ਨਾਲ ਸਬੰਧਿਤ ਹੈ), ਮਿਸਰ ਦੀ ਮਸ਼ਹੂਰ ਗਾਇਕਾ ਕੁਲਸੂਮ ਅਤੇ ਮਾਸਕੋ ਦੀ ਜਿਪਸੀ ਥੀਏਟਰ ਦੀ ਜਾਨ ਰਾਇਆ ਨਾਲ ਇਸ ਦੀ ਤੁਲਨਾ ਕੀਤੀ ਹੈ ਜੋ ਲੋਕ-ਭਾਵਾਂ ਦੀ ਤਰਜਮਾਨੀ ਕਰਦੀਆਂ ਹਨ।

ਰੇਸ਼ਮਾਂ ਦੀ ਮਾਂ ਭਰ ਜੁਆਨੀ ਵਿਚ ਵਿਧਵਾ ਹੋ ਗਈ ਸੀ। ਇਸ ਦਾ ਬਚਪਨ ਆਪਣੇ ਚਾਚੇ ਦੇ ਖੇਮੇ ਵਿਚ, ਚਾਚੀ ਦੀਆਂ ਤੱਤੀਆਂ ਠੰਢੀਆਂ ਝੱਲਦਿਆਂ ਲੰਘਿਆ। ਚੌਦਾਂ ਵਰ੍ਹੇ ਦੀ ਉਮਰ ਵਿਚ ਇਸ ਦਾ ਨਿਕਾਹ, ਇਸ ਦੇ ਮਾਮੇ ਦੇ ਮੁੰਡੇ ਨਾਲ ਹੋ ਗਿਆ ਜਿਹੜਾ ਪਹਿਲਾਂ ਘੋੜਿਆ ਦਾ ਵਾਪਾਰੀ ਸੀ ਫਿਰ ਕਰਿਆਨੇ ਦੀ ਦੁਕਾਨ ਕਰਨ ਲੱਗ ਪਿਆ। ਇਸ ਦੇ ਦੋ ਪੁੱਤਰ ਤੇ ਦੋ ਧੀਆਂ ਹਨ ਜਿਨ੍ਹਾਂ ਨੂੰ ਕਲਾ ਵਿਰਸੇ ਵਿਚ ਮਿਲੀ ਹੈ। ਘਰ ਵਿਚ ਇਹ ਰਾਜਸਥਾਨੀ ਬੋਲੀ ਬੋਲਦੇ ਹਨ। ਹਰ ਗੱਲ ਵਿਚ ਇਹ ਆਪਣਾ ਨਾਂ ਲੈ ਕੇ ਗੱਲ ਕਰਨ ਦੀ ਆਦੀ ਹੈ। ਇਸ ਦਾ ਇਹ ਭੋਲਾਪਨ ਇਸ ਦੀ ਸੁਭਾਵਕ ਖ਼ੂਬਸੂਰਤੀ ਵਿਚ ਵਾਧਾ ਕਰਦਾ ਹੈ।

ਸਲਵਾਰ ਕਮੀਜ਼ ਇਸ ਦਾ ਮਨ-ਭਾਉਂਦਾ ਪਹਿਰਾਵਾ ਹੈ ਹਾਲਾਂ ਕਿ ਇਸ ਦੇ ਕਬੀਲੇ ਦੀਆਂ ਔਰਤਾਂ ਅੱਜ ਵੀ 30 ਗਜ਼ ਦਾ ਘੱਗਰਾ ਪਾਉਂਦੀਆਂ ਹਨ। ਪੰਜ ਸੇਰ ਪੱਕੀਆਂ ਚਾਂਦੀ ਦੀਆਂ ਪਾਜ਼ੇਬਾਂ ਬਾਬਤ ਇਹ ਆਖਦੀ ਹੈ, 'ਅਸੀਂ ਟੱਪਰੀਵਾਸਣਾਂ ਜਵਾਨੀ ਵਿਚ ਜੋ ਬਾਂਕਾਂ ਪਾਉਂਦੀਆਂ ਹਾਂ, ਉਹ ਸਾਡੇ ਨਾਲ ਹੀ ਦਫ਼ਨ ਹੁੰਦੀਆ ਹਨ'।

ਅੱਜਕੱਲ੍ਹ ਇਹ ਲਾਹੌਰ ਵਿਖੇ ਆਪਣੀ ਆਲੀਸ਼ਾਨ ਕੋਠੀ ਵਿਚ ਰਹਿੰਦੀ ਹੈ।

- ਡਾ. ਜਤਿੰਦਰਪਾਲ ਸਿੰਘ ਜੌਲੀ

**ਰੇਖਾ ਚਿਤਰ** : ਰੇਖਾ ਚਿਤਰ ਨਵਾਂ ਵਿਕਸਿਤ ਹੋਇਆ ਸਾਹਿਤ ਰੂਪ ਹੈ ਜਿਸ ਵਿਚ ਕਿਸੇ ਵਿਅਕਤੀ ਵਿਸ਼ੇਸ਼ ਦਾ ਸ਼ਬਦ ਪੇਸ਼ ਕੀਤਾ ਜਾਂਦਾ ਹੈ। ਇਸ ਰੂਪ ਲਈ ਵਿਅਕਤੀ ਚਿਤਰ, ਸ਼ਬਦ ਚਿਤਰ, ਚਰਿਤ੍ਰ-ਚਿਤਰ ਆਦਿ ਕਈ ਸ਼ਬਦ ਵਰਤੇ ਜਾਂਦੇ ਹਨ ਪਰ ਸਰਬ ਪਰਵਾਨਿਤ ਨਾਂ ਰੇਖਾ ਚਿੱਤਰ ਹੀ ਹੈ। ਇਸ ਵਿਚ ਲੇਖਕ ਆਪਣੀ ਕਲਾ ਨਾਲ ਕਿਸੇ ਵਿਅਕਤੀ ਦਾ ਚਿੱਤਰ ਪੇਸ਼ ਕਰਦਾ ਹੈ। ਲੇਖਕ ਬਾਹਰੀ ਦਿੱਸਦੇ ਰੂਪ ਸੁਭਾਅ ਆਦਿ ਦਾ ਜ਼ਿਕਰ ਕਰਦਿਆਂ ਆਪਣੇ ਨਾਇਕ ਦੇ ਅੰਦਰਲੇ ਗੁੱਝੇ ਗੁਣਾਂ ਦਾ ਬਿਆਨ ਕਰਦਾ ਹੈ। ਇਸ ਵਿਚ ਆਮ ਤੌਰ ਤੇ ਵਿਲੱਖਣ ਵਿਅਕਤੀ ਨੂੰ ਹੀ ਨਾਇਕ ਬਣਾ ਕੇ ਉਸ ਦਾ ਚਿਤਰਣ ਕੀਤਾ ਜਾਂਦਾ ਹੈ ਅਤੇ ਤੱਥਾਂ ਨੂੰ ਧਿਆਨ ਵਿਚ ਰੱਖ ਕੇ ਹੀ ਉਸ ਦੇ ਵਿਅਕਤਿਤਵ ਦੀ ਉਸਾਰੀ ਕੀਤੀ ਜਾਂਦੀ ਹੈ। ਇਸ ਵਿਚ ਕੇਵਲ ਉਨ੍ਹਾਂ ਵਿਸ਼ਿਆਂ ਨੂੰ ਹੀ ਸਮੇਟਿਆ ਜਾਂਦਾ ਹੈ ਜਿਨ੍ਹਾਂ ਨਾਲ ਲੇਖਕ ਦਾ ਨਿਕਟ ਸੰਪਰਕ ਰਿਹਾ ਹੋਵੇ। ਲੇਖਕ ਉਸ ਨਾਇਕ ਦੀ ਸ਼ਖਸ਼ੀਅਤ ਚੰਗੀ ਤਰ੍ਹਾਂ ਉਘਾੜ ਸਕਦਾ ਹੈ ਜਿਸ ਨਾਲ ਉਸ ਦਾ ਨੇੜੇ ਦਾ ਸਬੰਧ ਹੋਵੇ। ਵਿਦਵਾਨਾਂ ਨੇ ਰੇਖਾ ਚਿੱਤਰ ਦੇ ਤੱਤਾਂ ਬਾਰੇ ਵਿਚਾਰ ਕਰਦਿਆਂ ਚਾਰ ਮੁੱਖ ਤੱਤ ਮੰਨੇ ਹਨ:

**ਚਿਤਰਾਤਮਕਤਾ**— ਇਹ ਰੇਖਾ ਚਿੱਤਰ ਨੂੰ ਸਾਹਿਤ ਦੇ ਹੋਰ ਰੂਪਾਂ ਨਾਲੋਂ ਨਿਖੇੜਦਾ ਹੈ। ਚਿਤਰਾਤਮਕਤਾ ਤੋਂ ਭਾਵ ਹੈ ਲੇਖਕ ਆਪਣੇ ਨਾਇਕ ਨੂੰ ਇਸ ਪ੍ਰਕਾਰ ਪੇਸ਼ ਕਰਦਾ ਹੈ ਕਿ ਉਸ ਦਾ ਸਪਸ਼ਟ ਚਿੱਤਰ ਪਾਠਕਾਂ ਸਾਹਮਣੇ ਉਜਾਗਰ ਹੋ ਜਾਂਦਾ ਹੈ ਜਿਹੋ ਜਿਹਾ ਫੋਟੋਗ੍ਰਾਫ਼ਰ ਜਾਂ ਚਿਤਰਕਾਰ ਆਪਣੀ ਕਲਾ ਨਾਲ ਪੇਸ਼ ਕਰਦਾ ਹੈ। ਰੇਖਾ ਚਿਤਰਕਾਰ ਵੀ ਮਾਹਰ ਹੋਵੇ ਤਾਂ ਹੀ ਵਧੀਆ ਰੇਖਾ ਚਿੱਤਰ ਸਿਰਜ ਸਕਦਾ ਹੈ। ਇਸ ਲਈ ਭਾਸ਼ਾ ਵਿਚ ਮੁਹਾਰਤ ਲਾਜ਼ਮੀ ਹੈ।

**ਏਕਾਤਮਕਤਾ**— ਇਸ ਤੋਂ ਭਾਵ ਹੈ ਕਿ ਲੇਖਕ ਦਾ ਆਪਣੇ ਵਿਸ਼ੇ ਨਾਲ ਜੁੜੇ ਰਹਿਣਾ ਤੇ ਪਲ ਭਰ ਲਈ ਵੀ ਇਧਰ ਉਧਰ ਨਾ ਹੋਣਾ। ਉਸ ਦੀ ਨਿਗਾਹ ਹਰ ਪਲ ਆਪਣੇ ਨਾਇਕ ਤੇ ਹੀ ਰਹਿੰਦੀ ਹੈ ਤੇ ਉਹ ਜੋ ਦੇਖਦਾ ਹੈ ਤੇ ਅਨੁਭਵ ਕਰਦਾ ਹੈ ਉਸ ਨੂੰ ਸਹਿਜ ਸੁਭਾਅ ਅਭਿਵਿਅਕਤ ਕਰਦਾ ਹੈ।

**ਠਹਿਰਾਓ**— ਇਹ ਅਜਿਹਾ ਤੱਤ ਹੈ ਜਿਹੜਾ ਇਸ ਨੂੰ ਸੰਸਮਰਣ ਤੋਂ ਵੱਖ ਕਰਦਾ ਹੈ। ਠਹਿਰਾਓ ਤੋਂ ਭਾਵ ਹੈ ਕਿ ਕਿਸੇ ਰੇਖਾ ਚਿਤਰ ਦੀ ਉਸਾਰੀ ਕਰਦਿਆਂ ਹੋਇਆਂ ਲੇਖਕ ਨੂੰ

ਸ੍ਵੈ-ਪ੍ਰਸੰਸਾ ਜਾਂ ਨਿਜਤਵ ਵਾਲੀਆਂ ਘਟਨਾਵਾਂ ਆਦਿ ਦੇ ਵਰਣਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਨਾਇਕ ਦੇ ਜੀਵਨ ਦੇ ਚੰਗੇ ਮੰਦੇ ਦੋਨਾਂ ਪੱਖਾਂ ਬਾਰੇ ਨਿਰਪੱਖ ਹੋ ਕੇ ਲਿਖਣਾ ਚਾਹੀਦਾ ਹੈ। ਇਸ ਨਾਲ ਨਾਇਕ ਦੀ ਸਹੀ ਤਸਵੀਰ ਸਾਹਮਣੇ ਆ ਸਕਦੀ ਹੈ।

**ਸੰਖੇਪਤਾ**— ਰੇਖਾ ਚਿੱਤਰ ਅਕਾਰ ਪੱਖੋਂ ਛੋਟਾ ਜਾਂ ਸੰਖਿਪਤ ਹੋਣਾ ਚਾਹੀਦਾ ਹੈ। ਸੰਖੇਪਤਾ ਤੋਂ ਭਾਵ ਹੈ ਕਿ ਰੇਖਾ ਚਿੱਤਰ ਵਿਚ ਫਾਲਤੂ ਤੇ ਬੇਲੋੜੀਆਂ ਗੱਲਾਂ ਦਾ ਬਿਆਨ ਨਹੀਂ ਹੋਣਾ ਚਾਹੀਦਾ। ਇਸ ਲਈ ਵਿਆਖਿਆ ਸ਼ੈਲੀ ਨਹੀਂ ਅਪਣਾਈ ਜਾਣੀ ਚਾਹੀਦੀ।

**ਰੇਖਾ ਚਿੱਤਰਾਂ ਦੀਆਂ ਕਿਸਮਾਂ**— (ੳ) ਵਰਣਨ ਪ੍ਰਧਾਨ ਰੇਖਾ ਚਿੱਤਰ-ਅਜਿਹੇ ਰੇਖਾ ਚਿੱਤਰ ਪੌਰਾਣਿਕ ਤੇ ਇਤਿਹਾਸਕ ਵਿਅਕਤੀਆਂ, ਵਸਤੂਆਂ ਦੀ ਬਜਾਏ ਜਾਣਕਾਰੀ ਪ੍ਰਧਾਨ ਹੁੰਦੀ ਹੈ ਤੇ ਉਹ ਆਪਣੀ ਕਲਾ ਨਾਲ ਅਤੀਤ ਨੂੰ ਸਜੀਵ ਰੰਗ ਵਿਚ ਪ੍ਰਸਤੁਤ ਕਰਨ ਦਾ ਉਪਰਾਲਾ ਕਰਦਾ ਹੈ।

(ਅ) ਸੰਸਮਰਣਾਤਮਕ ਰੇਖਾ ਚਿੱਤਰ - ਇਸ ਪ੍ਰਕਾਰ ਦੇ ਰੇਖਾ ਚਿਤਰ ਵਿਚ ਯਾਦਾਂ ਨੂੰ ਪ੍ਰਮੁੱਖ ਰੂਪ ਵਿਚ ਆਧਾਰ ਬਣਾ ਕੇ ਨਾਇਕ ਦੀ ਤਸਵੀਰ ਬਣਾਉਣ ਦਾ ਯਤਨ ਕੀਤਾ ਜਾਂਦਾ ਹੈ।

(ੲ) ਸੰਵੇਦਨਾਤਮਕ ਰੇਖਾ ਚਿੱਤਰ-ਅਜਿਹੇ ਰੇਖਾ ਚਿੱਤਰਾਂ ਵਿਚ ਲੇਖਕ ਨੇ ਕਿਸੇ ਯਥਾਰਥ ਸੰਵੇਦਨਾਂ ਨੂੰ ਕਾਲਪਨਿਕ ਚਿੱਤਰ ਵਿਚ ਬੰਨ੍ਹਣ ਦਾ ਯਤਨ ਕੀਤਾ ਹੁਦਾ ਹੈ। ਲੇਖਕ ਜੀਵਨ ਵਿਚ ਬਹੁਤ ਸਾਰੀਆਂ ਸੰਵੇਦਨਾਵਾਂ ਤੋਂ ਪ੍ਰਭਾਵਿਤ ਹੁੰਦਾ ਹੈ। ਇਨ੍ਹਾਂ ਕਲਪਨਾਵਾਂ ਦੇ ਸਹਾਰੇ ਇਨ੍ਹਾਂ ਵਿਚ ਰੰਗ ਭਰ ਕੇ ਸ਼ਬਦ ਚਿੱਤਰ ਪੇਸ਼ ਕਰਦਾ ਹੈ।

(ਸ) ਵਿਅੰਗਾਤਮਕ ਰੇਖਾ ਚਿੱਤਰ-ਸਮਾਜ ਵਿਚ ਵਿਆਪਕ ਪਾਖੰਡਾਂ ਤੇ ਰੂੜੀਆਂ ਦਾ ਮਜ਼ਾਕ ਉਡਾਉਣ ਲਈ ਵਿਅੰਗਾਤਮਕ ਰੇਖਾ ਚਿੱਤਰ ਲਿਖੇ ਜਾਂਦੇ ਹਨ। ਇਨ੍ਹਾਂ ਵਿਚ ਕਟਾਖਸ਼ ਪ੍ਰਧਾਨ ਹੁੰਦਾ ਹੈ। ਕਿਸੇ ਵਿਅਕਤੀ ਦਾ ਚਿਤਰ ਪੇਸ਼ ਕਰਦਿਆਂ ਉਸ ਵਿਚ ਜਾਂ ਉਸ ਦੇ ਆਸ ਪਾਸ ਵਿਆਪਕ ਪਾਖੰਡ ਆਦਿ ਨੂੰ ਵਿਅੰਗਾਤਮਕ ਸ਼ੈਲੀ ਵਿਚ ਚਿਤ੍ਰਿਆ ਜਾਂਦਾ ਹੈ।

(ਹ) ਰੂਪਾਤਮਕ ਰੇਖਾ ਚਿੱਤਰ - ਇਸ ਪ੍ਰਕਾਰ ਦੇ ਰੇਖਾ ਚਿਤਰ ਵਿਚ ਲੇਖਕ ਰੂਪਕ ਜਾਂ ਪ੍ਰਤੀਕਾਂ ਦੇ ਮਾਧਿਅਮ ਨਾਲ ਕਿਸੇ ਸੰਦੇਸ਼ ਨੂੰ ਪ੍ਰਤਿਸ਼ਠਿਤ ਕਰਦਾ ਹੈ।

(ਕ) ਮਨੋਵਿਗਿਆਨਿਕ ਰੇਖਾ ਚਿੱਤਰ - ਇਸ ਪ੍ਰਕਾਰ ਦੇ ਰੇਖਾ ਚਿੱਤਰਾਂ ਵਿਚ ਨਾਇਕ ਦੇ ਮਨ ਦੀਆਂ ਡੂੰਘੀਆਂ ਕੁੰਦਰਾਂ ਵਿਚ ਛਪੇ ਸੰਕਲਪਾਂ, ਵਿਚਾਰਾਂ, ਇਛਾਵਾਂ ਆਦਿ ਨੂੰ ਫੜ੍ਹਨ ਤੇ ਸਹਿਜ ਢੰਗ ਨਾਲ ਪੇਸ਼ ਕਰਨ ਦਾ ਯਤਨ ਕੀਤਾ ਜਾਂਦਾ ਹੈ।

ਪੰਜਾਬੀ ਵਿਚ ਰੇਖਾ ਚਿੱਤਰ ਲਿਖਣ ਦੀ ਪਰੰਪਰਾ ਬਹੁਤੀ ਪੁਰਾਣੀ ਨਹੀਂ ਹੈ। ਬਲਵੰਤ ਗਾਰਗੀ, ਅੰਮ੍ਰਿਤਾ ਪ੍ਰੀਤਮ, ਕੁਲਬੀਰ ਸਿੰਘ ਕਾਂਗ, ਪ੍ਰੋ. ਪ੍ਰੀਤਮ ਸਿੰਘ, ਭੂਪਿੰਦਰ ਸਿੰਘ, ਭਗਵੰਤ ਸਿੰਘ ਆਦਿ ਲੇਖਕਾਂ ਨੇ ਗਦ ਵਿਚ ਪੰਜਾਬੀ ਸਾਹਿਤਕਾਰਾਂ ਦੇ ਰੇਖਾ ਚਿੱਤਰ ਲਿਖ ਕੇ ਉਨ੍ਹਾਂ ਬਾਰੇ ਵਧੀਆ ਜਾਣਕਾਰੀ ਅੰਕਿਤ ਕੀਤੀ ਹੈ। ਸੁਖਬੀਰ, ਆਤਮ ਹਮਰਾਹੀ, ਮੋਹਨਜੀਤ ਆਦਿ ਕਵੀਆਂ ਨੇ ਕਾਵਿ ਰੇਖਾ ਚਿੱਤਰ ਦਾ ਘੇਰਾ ਵੱਡਾ ਕੀਤਾ ਹੈ।

ਹ.ਪੁ.—ਸਮੀਕਸ਼ਾ ਔਰ ਸਾਹਿਤਯ ਕੀ ਵਿਧਾਏਂ - ਡਾ. ਹਰਿਮੋਹਨ; ਸ਼ਾਸਤਰੀਯ,ਸਮੀਕਸ਼ਾ ਕੇ ਸਿਧਾਂਤ -ਡਾ. ਗੋਬਿੰਦ ਤ੍ਰੈਗੁਣਾਤ; ਸਾਹਿਤ ਦੇ ਨਵੇਂ ਰੂਪ - ਡਾ. ਓਮ ਪ੍ਰਕਾਸ਼ ਸਿੰਘਲ; ਹਿੰ. ਸਾ. ਕੋ.

**ਰੇਰੂ ਸਾਹਿਬ** : ਇਹ ਇਤਿਹਾਸਕ ਗੁਰਦੁਆਰਾ ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਖੰਨਾ ਵਿਚ ਦੋਰਾਹੇ ਤੋਂ 3 ਕਿ. ਮੀ. ਦੀ ਦੂਰੀ ਉੱਤੇ ਸਥਿਤ, ਪਿੰਡ ਰਾਮਪੁਰ ਦੇ ਨਜ਼ਦੀਕ ਸੁਸ਼ੋਭਿਤ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਆਉਂਦੇ ਹੋਏ ਕੁਝ ਸਮੇਂ ਲਈ ਇਥੇ ਇਕ ਰੇਰੂ ਦੇ ਬਿਰਖ ਹੇਠਾਂ ਬਿਰਾਜੇ ਸਨ। ਬਾਅਦ ਵਿਚ ਸੰਗਤਾਂ ਨੇ ਇਸ ਪਵਿੱਤਰ ਜਗ੍ਹਾ ਉੱਤੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾ ਦਿੱਤੀ।

ਹ. ਪੁ.—ਮ. ਕੋ.; ਤ. ਗਾ. ਗੁ.; ਡਿ. ਸੈਂ. ਹੈਂ. ਬੁ.-ਲੁਧਿਆਣਾ (1981)

**ਰੇਵਤ** :ਇਹ ਰੇਵਾ ਜਾਂ ਰੇਵਤ ਦਾ ਪੁੱਤਰ ਸੀ। ਇਸ ਨੂੰ ਕੁਦਮਿਨਜ ਵੀ ਕਿਹਾ ਜਾਂਦਾ ਸੀ। ਇਸ ਦੀ ਇਕ ਬੜੀ ਹੀ ਖ਼ੂਬਸੂਰਤ ਲੜਕੀ ਰੇਵਤੀ ਸੀ। ਰੇਵਤੀ ਦੇ ਯੋਗ ਕੋਈ ਵੀ ਵਰ ਨਾ ਸਮਝ ਕੇ ਇਹ ਇਸ ਸਬੰਧੀ ਬ੍ਰਹਮਾ ਕੋਲੋਂ ਵਰ ਲੈਣ ਗਿਆ ਸੀ। ਬ੍ਰਹਮਾ ਦੇ ਕਹਿਣ ਤੇ ਇਸ ਨੇ ਆਪਣੀ ਪੁੱਤਰੀ ਦਾ ਵਿਆਹ ਸ੍ਰੀ ਕ੍ਰਿਸ਼ਨ ਦੇ ਭਰਾ ਬਲਰਾਮ ਨਾਲ ਕਰ ਦਿੱਤਾ।

ਰੇਵਤ ਆਨਰਤ ਦਾ ਰਾਜਾ ਸੀ ਅਤੇ ਇਸ ਨੇ ਗੁਜਰਾਤ ਵਿਚ ਕੁਸ਼ਸਥਲੀ ਜਾਂ ਦਵਾਰਕਾ ਨਾਂ ਦੇ ਸ਼ਹਿਰ ਨੂੰ ਵਸਾਇਆ ਸੀ। ਦਵਾਰਕਾ ਇਸ ਦੀ ਰਾਜਧਾਨੀ ਸੀ।

ਹ. ਪੁ.—ਹਿੰ. ਮਿ. ਕੋ. :503

**ਰੋਹਟਾ** : ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਾਵਨ ਪਦ-ਚਿੰਨ੍ਹਾਂ ਦੀ ਯਾਦ ਸਾਂਭੀ ਬੈਠਾ ਪਿੰਡ ਰੋਹਟਾ, ਜ਼ਿਲ੍ਹਾ ਪਟਿਆਲਾ, ਤਹਿਸੀਲ ਨਾਭਾ ਵਿਚ, ਨਾਭੇ ਤੋਂ 2 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਇਸ ਪਿੰਡ ਦੇ ਦੱਖਣ-ਪੂਰਬ ਵਾਲੇ ਪਾਸੇ ਇਤਿਹਾਸਕ ਗੁਰਦੁਆਰਾ ਸੁਸ਼ੋਭਿਤ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੀ ਮਾਲਵਾ ਯਾਤਰਾ ਦੌਰਾਨ ਸੀਭੜੋ ਤੋਂ ਇਥੇ ਪਧਾਰੇ ਸਨ।

ਹ. ਪੁ.—ਮ. ਕੋ.; ਤ. ਗਾ. ਗੁ.; ਡਿ. ਸੈਂ. ਹੈਂ. ਬੁ.—1981 (ਜ਼ਿਲ੍ਹਾ ਪਟਿਆਲਾ)

**ਰੋਹਤਕ** : ਜ਼ਿਲ੍ਹਾ— ਇਹ ਹਰਿਆਣਾ ਰਾਜ ਦਾ ਇਕ ਜ਼ਿਲ੍ਹਾ ਹੈ ਜਿਸ ਦੀਆਂ ਹੱਦਾਂ ਉੱਤਰ ਵੱਲ ਜੀਂਦ ਅਤੇ ਪਾਣੀਪਤ ਦੱਖਣ ਵੱਲ ਰਿਵਾੜੀ; ਪੂਰਬ ਵੱਲ ਦਿੱਲੀ ਅਤੇ ਗੁੜਗਾਂਓਂ, ਪੱਛਮ ਵੱਲ ਜ਼ਿਲ੍ਹੇ ਦਾ ਮੱਧ ਸਮੁੰਦਰ ਤਲ ਤੋਂ 279 ਮੀ. ਉੱਚਾ ਹੈ। ਇਥੇ ਇਕ ਫੁੱਟ ਪ੍ਰਤੀ ਮੀਲ, ਉੱਤਰ ਤੋਂ ਦੱਖਣ ਵੱਲ ਝੱਜਰ ਤਕ ਢਲਾਨ ਹੈ। ਜ਼ਿਲ੍ਹੇ ਦੇ ਉੱਤਰ ਵੱਲ ਪੱਛਮ ਤੋਂ ਪੂਰਬ ਵੱਲ ਵੀ ਕਾਫ਼ੀ ਢਲਾਨ ਹੈ, ਰੇਤਲੀਆਂ ਪਹਾੜੀਆਂ ਹਨ ਅਤੇ ਕੁਝ ਨੀਵੀਆਂ ਪੱਥਰੀ ਪਹਾੜੀਆਂ ਝੱਜਰ ਦੇ ਉੱਤਰ-ਪੱਛਮ ਵੱਲ ਹਨ ਜੋ ਕਈ ਤਰ੍ਹਾਂ ਦੇ ਦ੍ਰਿਸ਼ ਪੇਸ਼ ਕਰਦੀਆਂ ਹਨ। ਜਮਨਾ ਤੋਂ ਇਲਾਵਾ ਇਸ ਜ਼ਿਲ੍ਹੇ ਵਿਚੋਂ ਕੋਈ ਨਦੀ ਨਹੀਂ ਲੰਘਦੀ। ਜੈਪੁਰ ਤੋਂ ਨਿਕਲਣ ਵਾਲੀ ਨਦੀ ਗੁੜਗਾਵਾਂ ਵਿਚੋਂ ਲੰਘਦੀ ਹੋਈ ਰੋਹਤਕ ਵਿਚ ਦੀ ਵਗਦੀ ਹੈ। ਕਸਾਵਟੀ ਨਦੀ ਜੋ ਇਕ ਪਹਾੜੀ ਨਾਲਾ ਹੈ, ਜੈਪੁਰ ਤੋਂ ਨਿਕਲ ਕੇ ਰਿਵਾੜੀ ਜ਼ਿਲ੍ਹੇ ਵਿਚੋਂ ਲੰਘਦੀ ਹੋਈ ਇਸ ਜ਼ਿਲ੍ਹੇ ਦੀ ਝੱਜਰ ਤਹਿਸੀਲ ਤਕ ਜਹਾਜ਼ਗੜ੍ਹ ਝੀਲ ਵਿਖੇ ਖ਼ਤਮ ਹੁੰਦੀ ਹੈ। ਇਸ ਦਾ ਤਲ ਠੀਕ ਨਾ ਹੋਣ ਕਾਰਨ ਮੌਨਸੂਨ ਦੇ ਦੌਰਾਨ ਪਾਣੀ ਨਿਕਲਣ ਦਾ ਕੋਈ ਠੀਕ ਪ੍ਰਬੰਧ ਨਹੀਂ ਹੈ। ਇਸੇ ਹੀ ਨਾਂ ਦਾ ਸ਼ਹਿਰ ਇਥੋਂ ਦਾ ਸਦਰ-ਮੁਕਾਮ ਹੈ।

ਇਥੋਂ ਦਾ ਕੁੱਲ ਖੇਤਰਫਲ 4,411 ਵ. ਕਿ. ਮੀ. ਅਤੇ ਆਬਾਦੀ 18,08,606 (1991) ਹੈ।

ਰਵਾਇਤ ਅਨੁਸਾਰ ਰਾਜਾ ਰੋਹਤਾਸ ਪਵਾਰ ਨੇ ਰੋਹਤਕ ਨੂੰ ਵਸਾਇਆ ਸੀ ਤੇ ਇਸ ਦਾ ਪਹਿਲਾ ਨਾਂ ਰੋਹਤਾਸਗੜ੍ਹ ਸੀ। 1160 ਵਿਚ ਪ੍ਰਿਥਵੀ ਰਾਜ ਚੌਹਾਨ ਨੇ ਇਸ ਨੂੰ ਦੋਬਾਰਾ ਵਸਾਇਆ ਸੀ। ਇਸ ਉੱਤੇ ਹਮਲਾ ਕੀਤਾ ਗਿਆ ਅਤੇ ਇਸ ਨੂੰ ਘੋਰੀ ਬੰਸ ਦੇ ਮੋਢੀ ਮੁਹੰਮਦ ਬਿਨ ਸੈਮ ਨੇ ਤਬਾਹ ਕਰ ਦਿੱਤਾ। 18 ਵੀਂ ਸਦੀ ਦੇ ਦੂਜੇ ਅੱਧ ਵਿਚ ਜ਼ਿਲ੍ਹੇ ਉੱਤੇ ਬਹਾਦੁਰ ਖ਼ਾਂ ਅਤੇ ਨਾਜ਼ਫ ਖ਼ਾਂ ਬਲੋਚਾਂ ਦਾ ਕਬਜ਼ਾ ਸੀ। ਅੱਧੇ ਹਿੱਸੇ ਉੱਤੇ ਬੇਗ਼ਮ ਸਮਰੂ ਦੇ ਪਤੀ ਵਾਲਟਰ ਰੇਨਹਾਰਡਟ ਦਾ ਕਬਜ਼ਾ ਸੀ। ਸੰਨ 1785 ਤੋਂ 1803 ਤਕ ਇਸ ਉੱਤੇ ਜੀਂਦ ਦੇ ਰਾਜੇ ਦਾ ਕਬਜ਼ਾ ਰਿਹਾ ਜਦੋਂ ਕਿ ਦੱਖਣੀ ਅਤੇ ਪੱਛਮੀ ਹਿੱਸੇ ਉੱਤੇ ਮਰਾਠਿਆਂ ਦਾ ਕਬਜ਼ਾ ਸੀ। 30 ਦਸੰਬਰ, 1803 ਨੂੰ ਮਰਾਠਿਆਂ ਨੇ ਆਪਣਾ ਹਿੱਸਾ ਛੱਡ ਦਿੱਤਾ ਅਤੇ ਈਸਟ ਇੰਡੀਆ ਕੰਪਨੀ ਨੇ ਇਸ ਉੱਤੇ ਆਪਣਾ ਅਧਿਕਾਰ ਕਰ ਲਿਆ। ਜੀਂਦ ਦੇ ਰਾਜੇ ਨੇ ਵੀ ਇਸ ਤੋਂ ਬਾਅਦ ਆਪਣਾ ਅਧਿਕਾਰ ਛੱਡ ਦਿੱਤਾ। ਸੰਨ 1809 ਤੋਂ ਬਾਅਦ ਹੀ ਇਸ ਜ਼ਿਲ੍ਹੇ ਦਾ ਨਿਰਮਾਣ ਕੀਤਾ ਗਿਆ। ਪਹਿਲਾਂ ਇਹ ਸ਼ਿਮਾਲੀ ਜ਼ਿਲ੍ਹਾ ਜੋ ਪਾਣੀਪਤ ਤੋਂ ਸਿਰਸਾ ਤਕ ਫੈਲਿਆ ਹੋਇਆ ਸੀ, ਦਾ ਹਿੱਸਾ ਸੀ। ਸੰਨ 1824 ਵਿਚ ਗੋਹਾਨਾ, ਖੜਖੰਡਾ, ਮੰਡੌਰੀ, ਰੋਹਤਕ ਬੇਰੀ ਅਤੇ ਮਹਿਮ ਭਿਵਾਨੀ ਤਹਿਸੀਲਾਂ ਨੂੰ ਮਿਲਾ ਕੇ ਇਹ ਜ਼ਿਲ੍ਹਾ ਬਣਿਆ। ਜ਼ਿਲ੍ਹੇ ਦਾ ਆਕਾਰ ਤਿਕੋਨਾ ਹੈ, ਗੋਹਾਨਾ ਉਚਾਈ ਹੈ ਅਤੇ ਭਿਵਾਨੀ ਤੋਂ ਮੰਡੋਠੀ ਤਕ ਆਧਾਰ ਹੈ। ਸੰਨ 1841 ਵਿਚ ਇਹ ਜ਼ਿਲ੍ਹਾ ਖ਼ਤਮ ਕਰ ਦਿੱਤਾ ਗਿਆ ਤੇ ਕੁਝ ਹਿੱਸਾ ਨਵਾਂ ਬਣਾ ਦਿੱਤਾ ਗਿਆ।

ਇਸ ਜ਼ਿਲ੍ਹੇ ਨੂੰ ਬਣਾਉਣ ਲਈ ਤਿੰਨ ਪਰਿਵਾਰਾਂ ਦਾ ਮੁੱਖ ਹੱਥ ਹੈ ਜਿਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ- ਡੁੱਜਨ, ਝੱਜਰ, ਨਵਾਬ ਦਾ ਘਰਾਣਾ ਅਤੇ ਬਹਾਦੁਰਗੜ੍ਹ ਹਾਊਸ। ਸੰਨ 1857 ਦੀਆਂ ਘਟਨਾਵਾਂ ਤੋਂ ਪਹਿਲਾਂ ਇਥੋਂ ਦੇ ਸਥਾਨਕ ਸ਼ਾਸਕ ਖ਼ਤਮ ਹੋ ਚੁੱਕੇ ਸਨ। ਜਿਥੋਂ ਤਕ 1857 ਈ. ਦੇ ਗ਼ਦਰ ਦੀਆਂ ਘਟਨਾਵਾਂ ਦਾ ਸਬੰਧ ਹੈ ਉਹ ਇਸ ਪ੍ਰਕਾਰ ਹਨ:- 10 ਮਈ, 1857 ਨੂੰ ਅਤੇ ਅਗਲੇ ਦਿਨ ਫ਼ੌਜਾਂ ਮੇਰਠ ਤੋਂ ਕ੍ਰਾਂਤੀ ਲਈ ਰਵਾਨਾ ਹੋਈਆਂ। 24 ਮਈ ਨੂੰ ਇਸ ਜ਼ਿਲ੍ਹੇ ਨੂੰ ਅਫ਼ਸਰਾਂ ਰਾਹੀਂ ਪੂਰੀ ਤਰ੍ਹਾਂ ਘੇਰ ਲਿਆ ਗਿਆ ਤੇ ਲਾਅ ਐਂਡ ਆਰਡਰ ਦੇ ਹੁਕਮ ਪਾਸ ਕਰ ਦਿੱਤੇ ਗਏ। ਇਸ ਦੇ ਫਲਸਰੂਪ ਝੱਜਰ ਦਾ ਨਵਾਬ ਫਾਂਸੀ ਤੇ ਲਟਕਾ ਦਿੱਤਾ ਗਿਆ ਅਤੇ ਉਸ ਦੀ ਸੰਪਤੀ ਜ਼ਬਤ ਕਰ ਲਈ ਗਈ। ਬਹਾਦੁਰਗੜ੍ਹ ਦੇ ਨਵਾਬ ਨੂੰ ਸਾਰੀ ਜਾਇਦਾਦ ਤੋਂ ਵਾਂਝਾ ਕਰ ਦਿੱਤਾ ਗਿਆ। ਇਸ ਨਾਲ ਸ਼ਾਸਨ ਵਿਚ ਬਹੁਤ ਸਾਰੀਆਂ ਤਬਦੀਲੀਆਂ ਆਈਆਂ। ਝੱਜਰ, ਨਾਰਨੌਲ, ਕਨੌਂਧ, ਦਾਦਰੀ ਅਤੇ ਪੁਰਾਣੇ ਇਲਾਕੇ ਨੂੰ ਮਿਲਾ ਕੇ ਇਕ ਜ਼ਿਲ੍ਹਾ ਬਣਾ ਦਿੱਤਾ ਗਿਆ। ਸੰਨ 1858 ਵਿਚ ਦੋ ਜ਼ਿਲ੍ਹੇ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ-ਮੁਕਾਮ ਹੈ ਜਿਹੜਾ ਝੱਜਰ ਅਤੇ ਰੋਹਤਕ ਪੰਜਾਬ ਵਿਚ ਸ਼ਾਮਲ ਕਰ ਦਿੱਤੇ ਗਏ। ਜੀਂਦ ਦੇ ਰਾਜੇ ਨੂੰ ਦਾਦਰੀ, ਪਟਿਆਲੇ ਨੂੰ ਨਾਰਨੌਲ, ਕਾਂਤੀ ਅਤੇ ਬਾਵਲ ਨਾਭੇ ਨੂੰ ਦੇ ਦਿੱਤੇ ਗਏ। ਜੁਲਾਈ, 1860 ਵਿਚ ਝੱਜਰ ਜ਼ਿਲ੍ਹਾ ਖ਼ਤਮ ਕਰ ਦਿੱਤਾ ਗਿਆ ਅਤੇ ਝੱਜਰ ਤਹਿਸੀਲ ਰੋਹਤਕ ਵਿਚ ਸ਼ਾਮਲ ਕਰ ਦਿੱਤਾ ਗਈ। ਸੰਨ 1861 ਵਿਚ ਮੈਹਮ ਤਹਿਸੀਲ ਖ਼ਤਮ ਕਰ ਦਿੱਤੀ ਗਈ। ਸੰਨ 1862 ਵਿਚ ਝੱਜਰ ਅਤੇ ਬਹਾਦੁਰਗੜ੍ਹ ਬਾਰੇ ਪੂਰਾ ਫ਼ੈਸਲਾ ਕੀਤਾ ਗਿਆ ਅਤੇ 1879 ਈ. ਵਿਚ ਸੋਧ ਕੀਤਾ ਹੋਇਆ ਫ਼ੈਸਲਾ ਲਾਗੂ ਕੀਤਾ ਗਿਆ।

ਹ. ਪੁ.–ਇੰਪ. ਗ.ਇੰਡ.; 21; ਡਿ.ਸੈਂ.ਹੈਂ.ਬੁ.-ਰੋਹਤਕ; ਐਨ. ਡਿਸ. ਗ. ਇੰਡ - ਐਸ. ਸੀ. ਭੱਟ

**ਰੋਹਤਕ** : ਸ਼ਹਿਰ– ਇਹ ਦਿੱਲੀ ਤੋਂ 70 ਕਿ. ਮੀ. ਦੀ ਦੂਰੀ ਤੇ ਸਥਿਤ ਹੈ ਅਤੇ ਸੜਕ ਅਤੇ ਰੇਲ ਰਾਹੀਂ ਜੁੜਿਆ ਹੋਇਆ ਹੈ। ਰਵਾਇਤ ਅਨੁਸਾਰ ਇਹ ਸ਼ਹਿਰ ਪਨਵਾਰ ਰਾਜਪੂਤ ਰਾਜਾ ਰੋਹਤਾਸ ਨੇ ਵਸਾਇਆ ਸੀ ਜਿਸ ਦੇ ਨਾਂ ਤੇ ਹੀ ਇਸ ਦਾ ਨਾਂ ਰੋਹਤਾਸਗੜ੍ਹ ਰਖਿਆ ਗਿਆ ਜੋ ਬਾਅਦ ਵਿਚ ਬਦਲ ਕੇ ਰੋਹਤਕ ਬਣ ਗਿਆ। ਕਿਹਾ ਜਾਂਦਾ ਹੈ ਕਿ ਪ੍ਰਿਥਵੀ ਰਾਜ ਚੌਹਾਨ ਦੇ ਸਮੇਂ ਵਿਚ ਇਸ ਖੰਡਰ ਬਣੇ ਕਿਲੇ ਨੂੰ ਦੁਬਾਰਾ ਬਣਵਾਇਆ ਗਿਆ। ਸੰਨ 1828 ਵਿਚ ਜਨਰਲ ਮੰਡੇ ਨੇ ਇਸ ਸ਼ਹਿਰ ਬਾਰੇ ਕਿਹਾ ਕਿ ਪ੍ਰਾਚੀਨ ਅਤੇ ਪੂਰੀ ਤਰ੍ਹਾਂ ਨਸ਼ਟ ਹੋਏ ਰੋਹਤਕ ਸ਼ਹਿਰ ਦੇ ਟੁੱਟੇ ਭੱਜੇ ਖੰਡਰ, ਸ਼ਾਨਦਾਰ ਗੁੰਬਦ, ਸੁੱਕੇ ਹੋਏ ਤਲਾਬ, ਇਸ ਦੀ ਸੁੰਦਰਤਾ ਦੀ ਉਦਾਸੀ ਭਰੀ ਗਾਥਾ ਸੁਣਾਉਂਦੇ ਹਨ। ਬਟਵਾਰੇ ਤੋਂ ਪਹਿਲਾਂ ਇਸ ਸ਼ਹਿਰ ਦੇ ਜੀਵਨ ਵਿਚ ਮੁਸਲਮਾਨਾਂ ਦਾ ਮਹੱਤਵਪੂਰਨ ਰੋਲ ਸੀ। ਬਹੁਤ ਸਾਰੇ ਮੁਸਲਮਾਨ ਬਟਵਾਰੇ ਤੋਂ ਬਾਅਦ ਪਾਕਿਸਤਾਨ ਚਲੇ ਗਏ। ਇਹ ਹੀ ਕਾਰਨ ਹੈ ਕਿ ਇਥੇ ਬਹੁਤ ਸਾਰੀਆਂ ਮਸੀਤਾਂ ਹਨ ਜੋ ਮੁਗ਼ਲ ਸਮੇਂ ਦੀਆਂ ਸ਼ਾਨਦਾਰ ਇਮਾਰਤਾਂ ਹਨ। ਇਨ੍ਹਾਂ ਵਰ੍ਹਿਆਂ ਦੌਰਾਨ ਹੀ ਇਥੇ ਬਹੁਤ ਸਾਰੇ ਮੰਦਰ ਬਣਵਾਏ ਗਏ ਹਨ ਜਿਨ੍ਹਾਂ ਵਿਚ ਇਕ ਦੁਰਗਾ ਮੰਦਰ ਦਾ ਨਿਰਮਾਣ ਵੀ ਕੀਤਾ ਗਿਆ ਹੈ। ਇਕ ਸਮੇਂ ਇਹ ਸ਼ਹਿਰ ਥੋੜ੍ਹੀ ਉਚਾਈ ਉੱਤੇ ਬਣਿਆ ਹੋਇਆ ਸੀ। ਇਸ ਦੇ ਚਾਰੇ ਪਾਸੇ ਦਰਵਾਜ਼ਿਆਂ ਵਾਲੀ ਦੀਵਾਰ ਬਣੀ ਹੋਈ ਸੀ ਜਿਸ ਦੀ ਬਹੁਤ ਜ਼ਿਆਦਾ ਉਪਯੋਗਤਾ ਸੀ। ਹੁਣ ਉਨ੍ਹਾਂ ਵਿਚੋਂ ਕੇਵਲ ਤਿੰਨ ਦਰਵਾਜ਼ਿਆਂ ਦੇ ਨਿਸ਼ਾਨ ਹੀ ਦੇਖੇ ਜਾ ਸਕਦੇ ਹਨ। ਸ਼ਹਿਰ ਦੇ ਕੇਂਦਰ ਵਿਚ ਚੌਂਕ ਭਿਵਾਨੀ ਪੈਂਦਾ ਹੈ ਜਿਥੋਂ ਭਿਵਾਨੀ, ਹਿਸਾਰ, ਜੀਂਦ ਅਤੇ ਦਿੱਲੀ ਨੂੰ ਸੜਕਾਂ ਜਾਂਦੀਆਂ ਹਨ। ਇਨ੍ਹਾਂ ਸੜਕਾਂ ਤੇ ਬੱਸਾਂ ਅਤੇ ਟਰੱਕ ਦਿਨ ਰਾਤ ਚਲਦੇ ਹਨ। ਸ਼ਹਿਰ ਖੇਤੀ ਉਤਪਾਦਨ ਦੀ ਵੱਡੀ ਮੰਡੀ ਹੈ। ਇਥੇ ਇਮਾਰਤੀ ਲੱਕੜੀ ਦੀ ਵੀ ਮੰਡੀ ਹੈ। ਸੰਨ 1956 ਵਿਚ ਇਥੇ ਇਕ ਖੰਡ ਮਿੱਲ ਦੀ ਸਥਾਪਨਾ ਕੀਤੀ ਗਈ। ਸੰਨ 1963 ਵਿਚ ਇਥੇ ਕਤਾਈ ਮਿੱਲ ਵੀ ਲਗਾਈ ਗਈ। ਇਥੇ ਕੁਝ ਫੈਕਟਰੀਆਂ ਕਪਾਹ ਵੇਲਣ ਦੀਆਂ ਵੀ ਹਨ ਅਤੇ ਇਹ ਕਪਾਹ ਦੀ ਰੁੱਤ ਵੇਲੇ ਬਹੁਤ ਰੁਝੀਆਂ ਰਹਿੰਦੀਆਂ ਹਨ। ਜਨਤਾ ਦੀ ਭਲਾਈ ਲਈ ਸਰਕਾਰੀ ਹਸਪਤਾਲ, ਮਿਉਂਸਪਲ ਲਾਇਬ੍ਰੇਰੀ, ਵਾਟਰ ਵਰਕਸ, ਸਰ ਛੋਟੂ ਰਾਮ ਪਾਰਕ ਅਤੇ ਮਾਨ ਸਰੋਵਰ ਪਾਰਕ ਹਨ। ਸਿੱਖਿਆ ਸੰਸਥਾਵਾਂ ਵਜੋਂ ਇਥੇ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਤੋਂ ਇਲਾਵਾ ਚਾਰ ਕਾਲਜ ਹਨ, ਇਕ ਕਾਲਜ ਆਫ਼ ਐਜੂਕੇਸ਼ਨ ਹੈ। ਆਯੁਰਵੈਦਿਕ ਕਾਲਜ ਅਤੇ ਮੈਡੀਕਲ ਕਾਲਜ ਵੀ ਹੈ। ਇਸ ਤੋਂ ਇਲਾਵਾ ਟੈਕਨੀਕਲ ਸੰਸਥਾਵਾਂ ਹਨ ਜਿਥੇ ਲੜਕੇ ਅਤੇ

ਲੜਕੀਆਂ ਨੂੰ ਕਰਾਫਟਸ ਟਰੇਨਿੰਗ ਦੇਣ ਦਾ ਪ੍ਰਬੰਧ ਕੀਤਾ ਹੋਇਆ ਹੈ।

ਆਬਾਦੀ : 2,16,096(1991)

ਹ. ਪੁ.–ਇੰਪ. ਗ.ਇੰਡ.: 21; ਡਿ. ਸੈਂ. ਹੈਂ. ਬੁ.-ਰੋਹਤਕ (1961)

**ਰੋਹਤਾਸ** : ਇਹ ਪ੍ਰਸਿੱਧ ਕਿਲਾ ਜ਼ਿਲ੍ਹਾ ਜਿਹਲਮ (ਪਾਕਿਸਤਾਨ) ਵਿਚ, ਜਿਹਲਮ ਤੋਂ 14 ਕਿ. ਮੀ. ਦੀ ਦੂਰੀ ਤੇ ਉੱਤਰ-ਪੱਛਮ ਵਾਲੇ ਪਾਸੇ ਸਥਿਤ ਹੈ। ਇਹ ਕਿਲਾ ਬਾਦਸ਼ਾਹ ਸ਼ੇਰ ਸ਼ਾਹ ਸੂਰੀ ਨੇ 1542 ਈ. ਵਿਚ ਸਵਾ ਚਾਲੀ ਲੱਖ ਰੁਪਏ ਖਰਚ ਕਰ ਕੇ ਬਣਵਾਇਆ ਸੀ। 'ਤਾਰੀਖ ਦਾਊਦੀ' ਵਿਚ ਰੋਹਤਾਸ ਕਿਲੇ ਦੀ ਲਾਗਤ 8 ਕਰੋੜ, 5 ਲੱਖ, 5 ਹਜ਼ਾਰ ਅਤੇ ਢਾਈ ਦਾਮ ਲਿਖੀ ਹੋਈ ਹੈ। ਇਹ ਕਿਲਾ ਢਾਈ ਮੀਲ ਇਲਾਕੇ ਵਿਚ ਫੈਲਿਆ ਹੋਇਆ ਹੈ। ਦੀਵਾਰ ਤੀਹ ਫੁਟ ਚੌੜੀ ਅਤੇ ਤੀਹ ਤੋਂ ਪੰਜਾਹ ਫੁੱਟ ਤੱਕ ਉੱਚੀ ਹੈ। ਚਾਰੇ ਪਾਸੇ ਦੇ ਬੁਰਜਾਂ ਦੀ ਗਿਣਤੀ ਅਠਾਹਠ ਅਤੇ ਦਰਵਾਜ਼ੇ ਬਾਰਾਂ ਹਨ। ਵੱਡੇ ਦਰਵਾਜ਼ੇ ਦੀ ਉਚਾਈ 70 ਫੁਟ ਹੈ। ਇਸ ਕਿਲੇ ਅੰਦਰ ਜੋ ਪਿੰਡ ਵਸਦਾ ਹੈ ਉਸ ਦਾ ਨਾਂ ਵੀ ਰੋਹਤਾਸ ਹੀ ਹੈ।

ਸ਼ੇਰ ਸ਼ਾਹ ਸੂਰੀ ਦਾ ਰੋਹਤਾਸ ਨਾਂ ਦਾ ਇਕ ਕਿਲਾ ਬੰਗਾਲ ਦੇ ਸ਼ਾਹਬਾਦ ਜ਼ਿਲ੍ਹੇ ਵਿਚ ਵੀ ਹੈ ਤੇ ਉਸੇ ਕਿਲੇ ਦੀ ਨਕਲ ਕਰ ਕੇ ਹੀ ਉਸ ਨੇ ਇਹ ਕਿਲਾ ਬਣਵਾਇਆ ਸੀ। ਇਥੇ ਰਾਜਾ ਹਰੀਸ਼ ਚੰਦਰ ਦੇ ਪੁੱਤਰ ਰੋਹਿਤਾਸ਼ਵ ਨੇ ਜਿਸ ਨੂੰ ਰੋਹਿਤ ਵੀ ਲਿਖਿਆ ਜਾਂਦਾ ਹੈ, ਇਸ ਨਾਮ ਦਾ ਇਕ ਨਗਰ ਵਸਾਇਆ ਸੀ।

ਹੁਣ ਇਸ ਕਿਲੇ ਦੀ ਹਾਲਤ ਖਸਤਾ ਹੈ।

ਹ. ਪੁ.–ਮ. ਕੋ.; ਇੰਪ. ਗ. ਇੰਡ.21 :322

**ਰੋਹਲਾ ਸਾਹਿਬ (ਗੁ.)** : ਇਹ ਬਠਿੰਡਾ ਜ਼ਿਲ੍ਹਾ ਵਿਚ ਪਿੰਡ ਦਾਨ ਸਿੰਘ ਵਾਲਾ ਵਿਖੇ ਗੁਰੂ ਗੋਬਿੰਦ ਸਿੰਘ ਮਾਰਗ ਉੱਤੇ ਇਕ ਇਤਿਹਾਸਕ ਗੁਰਦੁਆਰਾ ਹੈ ਜਿਹੜਾ ਇਕ ਢਾਬ ਦੇ ਕੰਢੇ ਉੱਤੇ ਬਣਿਆ ਹੋਇਆ ਹੈ। ਇਥੇ ਰੋਹਲਾ ਨਾਂ ਦਾ ਇਕ ਨਾਈ 'ਤਿਲਕਰਾ' ਸਿੱਧ ਦਾ ਚੇਲਾ, ਸ਼ਹੀਦ ਹੋਇਆ ਸੀ। ਇਸ ਲਈ ਇਸ ਨੂੰ 'ਸਿੱਧ ਤਿਲਕਰਾ' ਵੀ ਕਹਿੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਚਰਨ ਪਾਏ ਸਨ।

ਹ. ਪੁ.–ਮ.ਕੋ.:784; ਤ. ਗੁ. ਖਾ.; ਗੁ. ਗੋ. ਸਿੰ. ਮਾ.

**ਰੋਹੜਾ** : ਇਕ ਪਿੰਡ ਜੋ ਹਰਿਆਣਾ ਰਾਜ ਦੇ ਕਰਨਾਲ ਜ਼ਿਲ੍ਹੇ ਦੀ ਤਹਿਸੀਲ ਕੈਂਥਲ ਵਿਚ ਸਥਿਤ ਹੈ। ਇਥੇ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਗੁਰਦੁਆਰਾ ਬਣਿਆ ਹੋਇਆ ਹੈ।

ਹ. ਪੁ.–ਮ. ਕੋ.

**ਰੋਚਮਾਨ** : ਇਹ ਪੰਚਾਲ ਦੇਸ਼ ਦਾ ਇਕ ਰਾਜਾ ਸੀ। ਇਸ ਦਾ ਜਨਮ ਅਸ਼ਵਗ੍ਰੀਵ ਨਾਮੀ ਦੈਂਤ ਦੇ ਅੰਸ਼ ਤੋਂ ਹੋਇਆ ਸੀ। ਇਸ ਦੇ ਪੁੱਤਰ ਦਾ ਨਾਂ ਹੇਮਵਰਣ ਸੀ। ਦ੍ਰੋਪਦੀ ਸਵੰਬਰ ਸਮੇਂ ਇਹ ਉਥੇ ਮੌਜੂਦ ਸੀ। ਯੁਧਿਸ਼ਠਿਰ ਦੇ ਰਾਜਸੂਯ ਯੱਗ ਸਮੇਂ ਪੱਛਮ ਦਿਸ਼ਾ ਦੇ ਅਸ਼ਵ ਰੱਖਿਅਕ ਭੀਮ ਨੇ ਇਸ ਉੱਤੇ ਜਿੱਤ ਪ੍ਰਾਪਤ ਕੀਤੀ ਸੀ। ਮਹਾਭਾਰਤ ਯੁੱਧ ਸਮੇਂ ਇਹ ਪਾਂਡਵਾਂ ਦੇ ਪੱਖ ਵਿਚ ਲੜਿਆ ਸੀ ਅਤੇ ਇਸ ਪਰਉਪਕਾਰੀ ਰਾਜੇ ਦੀ ਹੱਤਿਆ ਕਰਨ ਹੱਥੋਂ ਹੋਈ ਸੀ।

ਹ. ਪੁ.–ਚ. ਕੋ.: 428

**ਰੋਜ਼ਾ ਸਰੀਫ਼** : ਮੁਸਲਮਾਨਾਂ ਦਾ ਇਹ ਪ੍ਰਸਿੱਧ ਧਾਰਮਿਕ ਸਥਾਨ ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ ਵਿਖੇ ਗੁਰਦੁਆਰਾ ਫ਼ਤਿਹਗੜ੍ਹ ਸਾਹਿਬ ਦੇ ਨਾਲ ਹੀ ਵਾਕਿਆ ਹੈ। ਇਸ ਨੂੰ ਸ਼ੇਖ ਅਹਿਮਦ ਦਾ ਮਕਬਰਾ ਵੀ ਕਿਹਾ ਜਾਂਦਾ ਹੈ। ਮੁਸਲਮਾਨ ਇਸ ਸਥਾਨ ਨੂੰ ਬੜਾ ਪਵਿੱਤਰ ਮੰਨਦੇ ਹਨ। ਕਿਹਾ ਜਾਂਦਾ ਹੈ ਕਿ ਸ਼ੇਖ ਅਹਿਮਦ ਦੇ ਵਿਚਾਰ ਅਕਬਰ ਦੇ ਵਿਚਾਰਾਂ ਨਾਲ ਮੇਲ ਨਹੀਂ ਸਨ ਖਾਂਦੇ। ਇਹ ਧਾਰਮਿਕ ਕੱਟੜਤਾ ਵਾਲੀ ਵਿਚਾਰਧਾਰਾ ਦਾ ਧਾਰਨੀ ਸੀ ਜਦੋਂ ਕਿ ਅਕਬਰ ਦੇ ਵਿਚਾਰ ਪ੍ਰਗਤੀਸ਼ੀਲ ਸਨ। ਇਸ ਵਿਚਾਰਧਾਰਾ ਦਾ ਆਸਰਾ ਲੈ ਕੇ ਇਹ ਮੁਸਲਮਾਨਾਂ ਦਾ ਆਗੂ ਬਣਿਆ। ਸ਼ੇਖ ਅਹਿਮਦ ਦੇ ਗਦੀਨਸ਼ੀਨਾਂ ਦਾ ਵੀ ਮੁਗ਼ਲ ਬਾਦਸ਼ਾਹਾਂ ਦੀ ਧਾਰਮਿਕ ਨੀਤੀ ਉੱਤੇ ਬੜਾ ਪ੍ਰਭਾਵ ਪਿਆ।

ਇਸ ਮਕਬਰੇ ਦੀ ਇਮਾਰਤ ਬਹੁਤ ਸੁੰਦਰ ਬਣੀ ਹੋਈ ਹੈ। ਇਸ ਦੇ ਅੰਦਰ ਜਾਣ ਦਾ ਵੱਖਰਾ ਰਸਤਾ ਹੈ। ਇਸ ਰੋਜ਼ੇ ਦੇ ਨਾਲ ਹੀ ਦੂਜੇ ਗੱਦੀ ਨਸ਼ੀਨਾਂ ਦੇ ਮਕਬਰੇ ਹਨ। ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਨੇ ਇਸ ਦੀ ਸੇਵਾ ਵੱਲ ਕਾਫ਼ੀ ਧਿਆਨ ਦਿੱਤਾ ਸੀ। ਉਸ ਨੇ 120 ਵਿਘੇ ਜ਼ਮੀਨ ਇਸ ਦੇ ਨਾਂ ਲਗਾਈ ਸੀ।

ਹਰ ਸਾਲ ਭਾਰਤ ਅਤੇ ਬਦੇਸ਼ਾਂ ਤੋਂ ਹਜ਼ਾਰਾਂ ਯਾਤਰੀ ਇਸ ਦੇ ਦਰਸ਼ਨਾਂ ਲਈ ਆਉਂਦੇ ਹਨ।

ਹ. ਪੁ.– ਸਰਵੇ ਪੁਸਤਕ ਸਰਹਿੰਦ:41-ਭਾ. ਵਿ. ਪੰ.

**ਰੋਮਾਣਾ** : ਇਹ ਰਾਜਪੂਤ ਪਿਛੋਕੜ ਰੱਖਣ ਵਾਲੇ ਜੱਟਾਂ ਦਾ ਇਕ ਗੋਤ ਹੈ। ਇਸ ਗੋਤ ਨਾਲ ਸਬੰਧ ਰੱਖਣ ਵਾਲੇ ਕਈ ਰਾਜਪੂਤ ਪਰਿਵਾਰ ਪੰਜਾਬ ਵਿਚ ਵੀ ਮਿਲ ਜਾਂਦੇ ਹਨ।

ਜੱਟ-ਸਿੱਖ ਰੋਮਾਣੇ ਜ਼ਿਆਦਾਤਰ ਫ਼ਰੀਦਕੋਟ, ਬਠਿੰਡਾ, ਮੁਕਤਸਰ ਅਤੇ ਮੋਗਾ ਜ਼ਿਲ੍ਹਿਆਂ ਵਿਚ ਵਸਦੇ ਹਨ। ਬਠਿੰਡਾ ਜ਼ਿਲ੍ਹੇ ਵਿਚ ਜਿਥੇ ਪਿੰਡ ਰੋਮਾਣਾ ਅਲਬੇਲ ਸਿੰਘ ਇਕ ਰੇਲਵੇ ਸਟੇਸ਼ਨ ਹੈ ਉਥੇ ਫ਼ਰੀਦਕੋਟ ਜ਼ਿਲ੍ਹੇ ਵਿਚ ਰੋਮਾਣਿਆਂ ਦੇ ਕਈ ਪਿੰਡ ਹਨ ਜਿਵੇਂ ਡੱਗੋ ਰੋਮਾਣਾ, ਦਾਨਾ ਰੋਮਾਣਾ ਤੇ ਸੰਗੋ ਰੋਮਾਣਾ।

ਉਪਰੋਕਤ ਇਲਾਕਿਆਂ ਵਿਚ ਹੀ ਰੋਮਾਣਾ ਗੋਤ ਨਾਲ ਸਬੰਧਤ ਕੁਝ ਪਰਿਵਾਰ ਰਾਮਗੜ੍ਹੀਆ ਸਿੱਖਾਂ ਦੇ ਵੀ ਮਿਲਦੇ ਹਨ ਜਿਨ੍ਹਾਂ ਦੇ ਬਾਰੇ ਇਹ ਕਿਹਾ ਜਾਂਦਾ ਹੈ ਕਿ ਇਨ੍ਹਾਂ ਦੇ ਕਿਸੇ ਵੱਡੇ-ਵਡੇਰੇ ਦੀ ਕਿਸੇ ਤਰਖਾਣ ਨਾਲ ਮਿੱਤਰਤਾ ਸੀ ਤੇ ਉਸ ਨੇ ਉਸ ਤੋਂ ਤਰਖਾਣਾ ਕੰਮ ਸਿੱਖ ਕੇ ਖੇਤੀਬਾੜੀ ਦਾ ਕਿੱਤਾ ਕਰਨ ਦੇ ਨਾਲ ਨਾਲ ਤਰਖਾਣਾ ਕੰਮ ਕਰਨਾ ਵੀ ਸ਼ੁਰੂ ਕਰ ਦਿੱਤਾ। ਸਮਾਂ ਪਾ ਕੇ ਇਸ ਪਰਿਵਾਰ ਨੂੰ ਲੋਕਾਂ ਨੇ ਤਰਖਾਣ ਪਰਿਵਾਰ ਕਹਿਣਾ ਸ਼ੁਰੂ ਕਰ ਦਿੱਤਾ। ਰਾਮਗੜ੍ਹੀਏ ਰੋਮਾਣੇ ਅਜੇ ਵੀ ਵੱਡੀ ਗਿਣਤੀ ਵਿਚ ਖੇਤੀਬਾੜੀ ਦੇ ਕਿੱਤੇ ਨਾਲ ਸਬੰਧਤ ਹਨ।

ਪੰਜਾਬ ਦੇ ਕਈ ਸਿਆਸੀ ਆਗੂ, ਉੱਚ ਅਫ਼ਸਰ, ਵਕੀਲ, ਸਾਹਿਤਕਾਰ ਤੇ ਗਾਇਕ ਇਸ ਗੋਤ ਨਾਲ ਸਬੰਧਤ ਹਨ ਪਰ ਇਨ੍ਹਾਂ ਵਿਚੋਂ ਕਈਆਂ ਨੇ ਆਪਣੇ ਨਾਂ ਨਾਲ ਰੋਮਾਣਾ ਗੋਤ ਲਾਉਣ ਦੀ ਥਾਂ ਆਪਣੇ ਪਿੰਡ ਦਾ ਨਾਂ ਲਾਇਆ ਹੋਇਆ ਹੈ।

ਹ. ਪੁ.–ਮ. ਕੋ.; ਪੰ. ਕਾ.; ਗ.ਟ੍ਰਾ. ਕਾ.

**ਰੋੜੀ ਸਾਹਿਬ (ਗੁ.)** : ਲਾਹੌਰ ਤੋਂ 15 ਕਿ. ਮੀ. ਦੂਰ ਏਮਨਾਬਾਦ (ਸੈਦਪੁਰ) ਵਿਖੇ ਇਕ ਇਤਿਹਾਸਕ ਗੁਰਦੁਆਰਾ ਹੈ। ਇਹ ਗੁਰਦੁਆਰਾ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ

ਜੀ ਦੀ ਯਾਦ ਵਿਚ ਬਣਿਆ ਹੋਇਆ ਹੈ। ਸਤਿਗੁਰੂ ਜੀ ਭਾਈ ਮਰਦਾਨੇ ਨੂੰ ਨਾਲ ਲੈ ਕੇ ਸੁਲਤਾਨਪੁਰ ਤੋਂ ਚੱਲ ਕੇ ਪਹਿਲਾਂ ਬਾਲਾ ਨੂੰ ਨਾਲ ਲੈ ਕੇ ਇਥੋਂ ਪੂਰਬ ਦੀ ਯਾਤਰਾ ਵੱਲ ਰਵਾਨਾ ਹੋਏ ਸਨ।



ਗੁ. ਰੋੜੀ ਸਾਹਿਬ

ਪਹਿਲ ਏਮਨਾਬਾਦ ਹੀ ਪਧਾਰੇ ਸਨ। ਇਸ ਜਗ੍ਹਾ ਰੋੜਾਂ ਦੇ ਬਿਸਤਰੇ ਉੱਪਰ ਬੈਠ ਕੇ ਗੁਰੂ ਜੀ ਨੇ ਧਿਆਨ ਲਾਇਆ ਸੀ। ਭਾਈ ਲਾਲੋ ਜੋ ਗੁਰੂ ਜੀ ਦਾ ਪ੍ਰੇਮੀ ਸਿੱਖ ਸੀ, ਉਹ ਸਤਿਗੁਰਾਂ ਦੀ ਸੇਵਾ ਸ਼ਰਧਾ ਭਾਵ ਨਾਲ ਕਰਦਾ ਰਿਹਾ। ਭਾਈ ਬਾਲਾ ਵੀ ਏਮਨਾਬਾਦ ਪਹੁੰਚ ਗਿਆ। ਗੁਰੂ ਜੀ ਭਾਈ ਮਰਦਾਨਾ ਅਤੇ ਭਾਈ

ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰੇ ਦੇ ਨਾਂ 1000 ਰੁਪਏ ਸਾਲਾਨਾ ਜਾਗੀਰ ਅਤੇ ਅੱਠ ਮੁਰੱਬੇ ਜ਼ਮੀਨ ਲਾਈ ਸੀ। ਦੇਸ਼ ਦੀ ਵੰਡ ਤੋਂ ਪਹਿਲਾਂ ਰੋੜੀ ਸਾਹਿਬ ਵਿਖੇ ਵਿਸਾਖੀ ਅਤੇ ਕੱਤਕ ਦੀ ਪੁੰਨਿਆ ਨੂੰ ਮੇਲਾ ਲਗਦਾ ਹੁੰਦਾ ਸੀ।

ਹ. ਪੁ.—ਮ.ਕੋ.:99, 787; ਤ.ਗਾ. ਗੁ. :5, 6



ਗੁ. ਕਿਲਾ ਲੋਹਗੜ੍ਹ ਸਾਹਿਬ (ਆਨੰਦਪੁਰ ਸਾਹਿਬ)

**ਲ** ਇਸ ਅੱਖਰ ਨੂੰ ਗੁਰਮੁਖੀ ਲਿਪੀ ਵਿਚ ਤੇਤੀਵਾਂ ਸਥਾਨ ਪ੍ਰਾਪਤ ਹੈ। ਇਸ ਦਾ ਉਚਾਰਣ 'ਲੱਲਾ' ਕੀਤਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ 'ਪੱਟੀ' ਵਿਚ ਦਰਜ ਅੱਖਰਾਂ ਦੇ ਉਚਾਰਣ ਵਾਂਗ ਇਸ ਅੱਖਰ ਦਾ ਉਚਾਰਣ ਵੀ ਪ੍ਰਮਾਣਿਕ ਹੈ—

ਲਲੈ ਲਾਇ ਧੰਧੇ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ॥
ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ॥

(ਗੁਰੂ ਗ੍ਰੰਥ ਸਾਹਿਬ, ਪੰਨਾ-434)

ਭਾਈ ਕਾਨ੍ਹ ਸਿੰਘ ਰਚਿਤ ਮਹਾਨ ਕੋਸ਼ ਅਨੁਸਾਰ ਇਸ ਅੱਖਰ ਦੇ ਉਚਾਰਣ ਦਾ ਸਥਾਨ ਦੰਦਾਂ ਦਾ ਮੂਲ ਹੈ। ਪੰਜਾਬੀ ਵਿਚ ਲੱਲਾ, ਰਾਰੇ ਦੀ ਥਾਂ ਵੀ ਵਰਤਿਆ ਜਾਂਦਾ ਹੈ। ਜਿਵੇਂ ਰਜੁ-ਲੱਜਾ। ਅੰਤ ਵਿਚ 'ਲ' ਲਾਉਣ ਨਾਲ 'ਵਾਲਾ' ਅਰਥ ਵੀ ਬਣ ਜਾਂਦਾ ਹੈ ਜਿਵੇਂ ਗੁਸੈਲ, ਮਝੈਲ, ਸੜੀਅਲ ਆਦਿ। ਪੁਰਾਤਨ ਲਿਪੀਆਂ ਵਿਚ 'ਲ' ਦੀ ਵਰਤਮਾਨ ਬਣਾਵਟ ਨਹੀਂ ਮਿਲਦੀ। ਡਾ. ਪ੍ਰੇਮ ਪ੍ਰਕਾਸ਼ ਸਿੰਘ ਅਨੁਸਾਰ 'ਲ' ਪਾਰਸ਼ਵਿਕ ਧੁਨੀ ਹੈ ਜਿਸ ਦਾ ਉਚਾਰਣ-ਸਥਾਨ 'ਦੰਤੀ' ਹੈ। 'ਲ' ਨੂੰ ਸਪਰਸ਼ੀ ਵਿਅੰਜਨ ਵੀ ਸਵੀਕਾਰ ਕੀਤਾ ਜਾਂਦਾ ਹੈ।

ਇਸ ਅੱਖਰ ਦੀ ਸ਼ਕਲ ਨਵੀਨ ਹੈ। ਇਤਿਹਾਸਕ ਵਿਕਾਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਲ' ਅੱਖਰ ਨੇ ਕਈ ਸਰੂਪਾਂ ਵਿਚੋਂ ਵਿਚਰ੍ਹਦਿਆਂ ਅਜੋਕੀ ਗੁਰਮੁਖੀ ਲਿਪੀ ਵਾਲੀ ਸ਼ਕਲ ਇਖਤਿਆਰ ਕੀਤੀ ਹੈ। ਸ਼ਾਰਦਾ ਲਿਪੀ ਵਿਚ ਇਸ ਅੱਖਰ ਦੀ ਸ਼ਕਲ ਦੇਵਨਾਗਰੀ ਦੇ 'ਲ' ਨਾਲ ਮਿਲਦੀ ਹੈ। ਸੋਲਵੀਂ ਸਦੀ ਵਿਚ ਇਹ ਅੱਖਰ ਪੂਰਨ ਰੂਪ ਵਿਚ ਵਿਕਾਸ ਕਰ ਚੁੱਕਾ ਸੀ। ਬਾਬਾ ਮੋਹਨ ਦੀ ਪੋਥੀ, ਬਾਬਾ ਹਰਿ ਸਹਾਇ ਵਾਲੀ ਪੋਥੀ, ਕਰਤਾਰਪੁਰ ਵਾਲੀ ਬੀੜ ਅਤੇ ਹੋਰ ਪਿਛਲੇਰੀਆਂ ਹਥਲਿਖਤਾਂ ਵਿਚ ਅਜੋਕੇ ਗੁਰਮੁਖੀ ਲਿਪੀ ਦੇ 'ਲ' ਅੱਖਰ ਦਾ ਹੀ ਪ੍ਰਯੋਗ ਮਿਲਦਾ ਹੈ। 'ਲ' ਨਾਲ ਸਾਰੀਆਂ ਹੀ ਲਗਾਂ, ਮਾਤਰਾ ਲੱਗ ਜਾਂਦੀਆਂ ਹਨ ਜਿਵੇਂ ਲਾ, ਲਿ, ਲੀ, ਲੁ, ਲੂ, ਲੇ, ਲੈ, ਲੋ, ਲੌ ਲੱ, ਲੰ, ਲਾਂ। ਸੰਸਕ੍ਰਿਤ ਸੰਗਿਆ ਅਨੁਸਾਰ 'ਲ' ਲਘੂ, ਚਾਨਣ, ਖੁਸ਼ੀ, ਹਵਾ ਦਾ ਬੋਧਿਕ ਮੰਨਿਆ ਜਾਂਦਾ ਹੈ।

ਹ.ਪੁ.—ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ; ਸਵਾਲ ਲਿਪੀ ਦਾ-ਡਾ. ਪ੍ਰੇਮ ਪ੍ਰਕਾਸ਼ ਸਿੰਘ;ਮ.ਕੋ.

—ਡਾ. ਈਸ਼ਰ ਸਿੰਘ ਤਾਂਘ

| | | | |
|---|---|---|---|
| | ਅੱਜ ਦੀ ਗੁਰਮੁਖੀ | | ਲ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੂਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| ਸ਼ਾਰਦਾ ਲਿਪੀ | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਲ |

**ਲਹਿਣਾ ਸਿੰਘ (ਭੰਗੀ ਮਿਸਲ)** : ਲਹਿਣਾ ਸਿੰਘ ਦਾ ਦਾਦਾ ਇਕ ਛੋਟਾ ਜ਼ਿਮੀਂਦਾਰ ਸੀ। ਉਹ ਅੰਮ੍ਰਿਤਸਰ ਜ਼ਿਲ੍ਹੇ ਵਿਚੋਂ ਆਪਣੇ ਜੱਦੀ ਪਿੰਡ ਸੱਦਾਵਾਲਾ ਨੂੰ ਛੱਡ ਕੇ ਜਲੰਧਰ ਦੁਆਬ ਵਿਚ ਕਰਤਾਰਪੁਰ ਦੇ ਨੇੜੇ ਮਸਤਾਪੁਰ ਆ ਵਸਿਆ। ਲਹਿਣਾ ਸਿੰਘ ਦੇ ਪਿਤਾ ਦਾ ਨਾਂ ਦਰਗਾਹਾ ਸੀ। ਲਹਿਣਾ ਸਿੰਘ ਆਪਣੇ ਪਿੰਡ ਨੂੰ ਛੱਡ ਕੇ ਭੰਗੀ ਮਿਸਲਦਾਰ ਗੁਰਬਖ਼ਸ਼ ਸਿੰਘ ਕੋਲ ਆ ਗਿਆ ਤੇ ਉਸ ਨੇ ਉਸ ਨੂੰ ਆਪਣੀ ਫ਼ੌਜ ਵਿਚ ਘੋੜ-ਸਵਾਰ ਭਰਤੀ ਕਰ

ਲਿਆ। ਬਾਅਦ ਵਿਚ ਭੰਗੀ ਸਰਦਾਰ ਨੇ ਆਪਣਾ ਕੋਈ ਲੜਕਾ ਨਾ ਹੋਣ ਕਰਕੇ ਲਹਿਣਾ ਸਿੰਘ ਨੂੰ ਗੋਦ ਲੈ ਲਿਆ। ਸੰਨ 1763 ਵਿਚ ਗੁਰਬਖ਼ਸ਼ ਸਿੰਘ ਦੀ ਮੌਤ ਪਿੱਛੋਂ ਉਸ ਦੇ ਗੋਦ ਲਏ ਪੁੱਤਰ ਅਤੇ ਉਸ ਦੇ ਭਰਾ ਦੇ ਪੁੱਤਰ ਗੁਜਰ ਸਿੰਘ ਵਿਚ ਜਾਇਦਾਦ ਦੇ ਵਾਰਸ ਦੇ ਮਾਮਲੇ ਤੇ ਝਗੜਾ ਹੋ ਗਿਆ। ਭੰਗੀ ਮਿਸਲ ਦੇ ਝੰਡਾ ਸਿੰਘ ਅਤੇ ਗੰਢਾ ਸਿੰਘ ਨੇ ਇਨ੍ਹਾਂ ਦੋਹਾਂ ਵਿਚ ਸਮਝੌਤਾ ਕਰਵਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਗੁਜਰ ਸਿੰਘ ਨਾ ਮੰਨਿਆ। ਦੋਹਾਂ ਧਿਰਾਂ ਵਿਚ ਲੜਾਈ ਹੋਈ ਅਤੇ ਅੰਤ ਵਿਚ ਮਿਸਲ ਦਾ ਬਟਵਾਰਾ ਹੋ ਗਿਆ।

ਅਹਿਮਦ ਸ਼ਾਹ ਅਬਦਾਲੀ ਦੇ ਲਾਹੌਰ ਤੋਂ ਵਾਪਸ ਚਲੇ ਜਾਣ ਪਿਛੋਂ ਲਹਿਣਾ ਸਿੰਘ ਅਤੇ ਗੁਜਰ ਸਿੰਘ ਨੇ ਅਬਦਾਲੀ ਵਲੋਂ ਨਿਯੁਕਤ ਕੀਤੇ ਹੋਏ ਹਿੰਦੂ ਗਵਰਨਰ ਕਾਬਲੀ ਮੱਲ ਨੂੰ ਲਾਹੌਰ ਵਿਚੋਂ ਕੱਢ ਕੇ ਸ਼ਹਿਰ ਉਤੇ 16 ਅਪ੍ਰੈਲ, 1765 ਨੂੰ ਕਬਜ਼ਾ ਕਰ ਲਿਆ। ਬਾਅਦ ਵਿਚ ਦੂਜੇ ਭੰਗੀ, ਕਨ੍ਹਈਆ ਅਤੇ ਸ਼ੁਕਰਚੱਕੀਆ ਸਰਦਾਰ ਵੀ ਲਾਹੌਰ ਪਹੁੰਚ ਗਏ। ਚੜ੍ਹਤ ਸਿੰਘ ਸ਼ੁਕਰਚੱਕੀਆ ਭੰਗੀਆਂ ਤੋਂ ਮਸ਼ਹੂਰ ਜ਼ਮਜ਼ਮਾ ਤੋਪ ਲੈ ਕੇ ਗੁਜਰਾਂਵਾਲਾ ਚਲਾ ਗਿਆ। ਬਾਕੀ ਤਿੰਨਾਂ ਸਰਦਾਰਾਂ ਨੇ ਲਾਹੌਰ ਸ਼ਹਿਰ ਨੂੰ ਆਪਸ ਵਿਚ ਵੰਡ ਲਿਆ। ਲਹਿਣਾ ਸਿੰਘ ਨੇ ਕਿਲਾ, ਮਸਤੀ, ਖ਼ਜ਼ੀਰੀ, ਕਸ਼ਮੀਰੀ ਅਤੇ ਰੌਸ਼ਨੀ ਦਰਵਾਜ਼ਿਆਂ ਤੇ ਕਬਜ਼ਾ ਕਰ ਲਿਆ। ਗੁਜਰ ਸਿੰਘ ਨੇ ਆਪਣੇ ਲਈ ਕਿਲਾ ਬਣਾ ਲਿਆ ਜਿਸ ਦਾ ਨਾਂ ਕਿਲਾ ਗੁਜਰ ਸਿੰਘ ਰੱਖਿਆ ਗਿਆ।

ਦਸੰਬਰ, 1766 ਵਿਚ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਉੱਤੇ ਆਪਣਾ ਅਖ਼ੀਰਲਾ ਹਮਲਾ ਕੀਤਾ। ਲਾਹੌਰ ਸ਼ਹਿਰ ਦੇ ਵਾਸੀਆਂ ਦਾ ਇਕ ਡੈਪੂਟੇਸ਼ਨ ਅਹਿਮਦ ਸ਼ਾਹ ਅਬਦਾਲੀ ਨੂੰ ਮਿਲਿਆ ਤੇ ਕਿਹਾ ਕਿ ਲਹਿਣਾ ਸਿੰਘ ਨੂੰ ਲਾਹੌਰ ਦਾ ਹਾਕਮ ਨਿਯੁਕਤ ਕਰ ਦਿੱਤਾ ਜਾਵੇ ਕਿਉਂਕਿ ਇਹ ਸਾਰੇ ਧਰਮਾਂ ਦੇ ਲੋਕਾਂ ਦਾ ਇਕੋ ਜਿਹਾ ਸਤਿਕਾਰ ਕਰਦਾ ਹੈ। ਅਹਿਮਦ ਸ਼ਾਹ ਅਬਦਾਲੀ ਨੇ ਲਹਿਣਾ ਸਿੰਘ ਨੂੰ ਆਪਣੇ ਵਲੋਂ ਗਵਰਨਰ ਨਿਯੁਕਤ ਕਰਨ ਦੀ ਪੇਸ਼ਕਸ਼ ਕੀਤੀ ਪਰ ਉਸ ਨੇ ਇਹ ਕਹਿ ਕੇ ਠੁਕਰਾ ਦਿੱਤੀ ਕਿ ਸਿੱਖ ਧਰਮ ਵਿਚ ਧਾੜਵੀ ਤੋਂ ਪਦਵੀ ਲੈਣੀ ਵਰਜਿਤ ਹੈ। ਅਬਦਾਲੀ ਦੇ ਵਾਪਿਸ ਚਲੇ ਜਾਣ ਪਿਛੋਂ ਫਿਰ ਭੰਗੀ ਅਤੇ ਕਨ੍ਹਈਆ ਸਰਦਾਰਾਂ ਨੇ ਲਾਹੌਰ ਉਤੇ ਕਬਜ਼ਾ ਕਰ ਲਿਆ। ਅਗਲੇ ਤੀਹ ਸਾਲ ਭੰਗੀਆਂ ਅਤੇ ਕਨ੍ਹਈਆਂ ਦਾ ਲਾਹੌਰ ਉਤੇ ਕਬਜ਼ਾ ਰਿਹਾ। ਸੰਨ 1797 ਵਿਚ ਅਬਦਾਲੀ ਦਾ ਪੋਤਰਾ ਸ਼ਾਹ ਜ਼ਮਾਨ ਕਾਬੁਲ ਦਾ ਬਾਦਸ਼ਾਹ ਬਣਿਆ। ਉਸ ਨੇ ਪੰਜਾਬ ਉੱਤੇ ਹਮਲਾ ਕਰ ਦਿੱਤਾ ਅਤੇ ਲਹਿਣਾ ਸਿੰਘ ਲਾਹੌਰ ਛੱਡ ਕੇ ਚਲਾ ਗਿਆ। ਸ਼ਾਹ ਜ਼ਮਾਨ ਦੇ ਵਾਪਸ ਚਲੇ ਜਾਣ ਪਿਛੋਂ ਲਾਹੌਰ ਵਾਸੀਆਂ ਨੇ ਫਿਰ ਲਹਿਣਾ ਸਿੰਘ ਨੂੰ ਲਾਹੌਰ ਦਾ ਪ੍ਰਬੰਧ ਸੰਭਾਲਣ ਲਈ ਬੁਲਾ ਲਿਆ ਪਰ ਉਸੇ ਸਾਲ ਹੀ ਇਸ ਦਾ ਦੇਹਾਂਤ ਹੋ ਗਿਆ।

–ਡਾ. ਭਗਤ ਸਿੰਘ

**ਲਹਿੰਦੀ (ਉਪਭਾਸ਼ਾ)** : ਪੰਜਾਬੀ ਦੀਆਂ ਤਿੰਨ ਉਪਭਾਸ਼ਾਵਾਂ ਪੋਠੋਹਾਰੀ, ਮੁਲਤਾਨੀ ਅਤੇ ਝਾਂਗੀ ਨੂੰ ਸੰਯੁਕਤ ਰੂਪ ਵਿਚ ਲਹਿੰਦੀ ਕਹਿ ਦਿੱਤਾ ਜਾਂਦਾ ਹੈ। ਇਨ੍ਹਾਂ ਤਿੰਨਾਂ ਉਪ ਬੋਲੀਆਂ ਦੀ ਆਪੋ ਵਿਚ ਗੂੜ੍ਹੀ ਸਾਂਝ ਹੈ। ਇਨ੍ਹਾਂ ਵਿਚ ਕ੍ਰਿਆ ਰੂਪ ਜਾਸੀ, ਖਾਸੀ, ਵੰਝਣਾ, ਆਸੀ ਆਦਿ ਦੀ ਵਰਤੋਂ ਹੁੰਦੀ ਹੈ ਅਤੇ ਦਾ (ੇ) ਦੀ ਵਾਧੂ ਵਰਤੋਂ ਕੀਤੀ ਜਾਂਦੀ ਹੈ ਜਿਵੇਂ ਕਰੇਂਦਾ, ਮਰੇਂਦਾ ਆਦਿ। ਮੈਂਡਾ, ਤੈਂਡਾ, ਘਿਨ, ਵੰਝ ਆਦਿ ਇਸ ਦੀ ਪਛਾਣ ਦੇ ਹੋਰ ਉਭਰਵੇਂ ਰੂਪ ਹਨ। ਕੁਝ ਥਾਵਾਂ ਉਤੇ ਮੇਰਾ ਤੇਰਾ ਨੂੰ ਮਿਘੀ ਤਿਘੀ ਵੀ ਬੋਲਿਆ ਜਾਂਦਾ ਹੈ। 'ਏ' ਦੀ ਜਗ੍ਹਾ 'ਹ' ਦੀ ਬਹੁਤ ਵਰਤੋਂ ਕੀਤੀ ਜਾਂਦੀ ਹੈ ਜਿਵੇਂ ਇਕ ਦੀ ਥਾਂ ਹਿਕ, ਇਹ ਦੀ ਥਾਂ ਹਿਹ ਤੇ ਇਸ ਦੀ ਥਾਂ ਹਿਸ। ਇਨ੍ਹਾਂ ਤਿੰਨਾਂ ਉਪ-ਭਾਸ਼ਾਵਾਂ ਦਾ ਗੁੱਟ ਸੰਸਕ੍ਰਿਤ ਦੇ ਬਹੁਤ ਨਜ਼ਦੀਕ ਹੈ।

ਇਹ ਉਪ-ਬੋਲੀ ਪੱਛਮੀ ਪੰਜਾਬ (ਪਾਕਿਸਤਾਨ) ਦੇ ਕੁਝ ਇਲਾਕਿਆਂ ਵਿਚ ਬੋਲੀ ਜਾਂਦੀ ਹੈ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ–

**ਝਾਂਗੀ**– ਇਹ ਉਪ ਬੋਲੀ ਜਾਂਗਲੀ ਜਾਂ ਬਾਰ ਦੇ ਇਲਾਕੇ ਵਿਚ ਬੋਲੀ ਜਾਂਦੀ ਹੈ। ਇਹ ਇਲਾਕਾ ਸ਼ੇਖੂਪੁਰੇ ਤੋਂ ਲੈ ਕੇ ਖਾਨੇਵਾਲ ਤੱਕ ਅਤੇ ਰਾਵੀ ਤੋਂ ਲੈ ਕੇ ਜਿਹਲਮ ਤੱਕ ਫੈਲਿਆ ਹੋਇਆ ਹੈ।

**ਮੁਲਤਾਨੀ**– ਪੰਜਾਬੀ ਦੀ ਇਹ ਉਪ-ਬੋਲੀ ਪਾਕਿਸਤਾਨ ਦੇ ਜ਼ਿਲ੍ਹਾ ਮੁਲਤਾਨ ਦੀਆਂ ਤਹਿਸੀਲਾਂ ਮੁਲਤਾਨ, ਲੋਧਰਾਂ ਤੇ ਸ਼ੁਜਾਬਾਦ ਅਤੇ ਜ਼ਿਲ੍ਹਾ ਮੁਜ਼ੱਫਰਗੜ੍ਹ ਵਿਚ ਬੋਲੀ ਜਾਂਦੀ ਹੈ। ਬਹਾਵਲਪੁਰ ਦੀ ਬੋਲੀ ਦੀ ਕੁਝ ਕੁ ਸਿੰਧੀ ਦੇ ਅਸਰ ਵਾਲੀ ਮੁਲਤਾਨੀ ਹੀ ਹੈ। ਡੇਰਾ ਗਾਜ਼ੀਖਾਨ ਇਲਾਕੇ ਵਿਚ ਹੀ ਇਹੋ ਉਪ-ਭਾਸ਼ਾ ਪ੍ਰਚਲਿਤ ਹੈ।

**ਪੋਠੋਹਾਰੀ**– ਇਹ ਉਪ-ਬੋਲੀ, ਰਾਵਲਪਿੰਡੀ, ਕੈਂਬਲਪੁਰ, ਸੁਹਾਂ ਨਦੀ ਦੇ ਆਰ-ਪਾਰ ਅਤੇ ਜੰਮੂ-ਕਸ਼ਮੀਰ ਦੇ ਨਾਲ ਲੱਗਦੇ ਇਲਾਕੇ ਮੀਰਪੁਰ ਦੇ ਲੋਕਾਂ ਦੁਆਰਾ ਬੋਲੀ ਜਾਂਦੀ ਹੈ। ਪੁਰਾਣੇ ਸਮੇਂ ਦਾ ਵਿਦਿਅਕ ਕੇਂਦਰ ਟੈਕਸਲਾ ਏਸੇ ਇਲਾਕੇ ਵਿਚ ਹੀ ਸਥਾਪਤ ਸੀ। ਸੰਨ 1947 ਦੀ ਦੇਸ਼ ਵੰਡ ਤੋਂ ਬਾਅਦ ਇਸ ਇਲਾਕੇ ਵਿਚੋਂ ਭਾਰਤੀ ਪੰਜਾਬ ਅਤੇ ਭਾਰਤ ਦੇ ਹੋਰ ਸ਼ਹਿਰਾਂ 'ਚ ਆਏ ਲੋਕ ਇਹ ਬੋਲੀ ਬੋਲਦੇ ਹਨ।

ਪੰਜਾਬੀ ਦਾ ਪੁਰਾਤਨ ਸਾਹਿਤ ਬਹੁਤਾ ਲਹਿੰਦੀ ਭਾਸ਼ਾ ਵਿਚ ਹੀ ਮਿਲਦਾ ਹੈ ਜਿਵੇਂ ਬਾਬਾ ਫਰੀਦ ਦੀ ਰਚਨਾ ਅਤੇ ਦਮੋਦਰ ਦੀ ਹੀਰ ਆਦਿ। ਅਜੋਕੇ ਪੰਜਾਬੀ ਸਾਹਿਤ ਉਤੇ ਵੀ ਸ਼ੁਰੂ ਸ਼ੁਰੂ ਵਿਚ ਇਹ ਉਪ-ਬੋਲੀ ਛਾਈ ਰਹੀ ਹੈ ਜਿਸ ਦਾ ਕਾਰਨ ਇਸ ਇਲਾਕੇ ਦੇ ਉੱਚਕੋਟੀ ਦੇ ਲੇਖਕ ਪ੍ਰੋ. ਮੋਹਨ ਸਿੰਘ ਤੇ ਕਰਤਾਰ ਸਿੰਘ ਦੁੱਗਲ ਆਦਿ ਹਨ।

ਹ.ਪੁ.–ਪੰ. ਦੁ. (ਉਪ-ਭਾਸ਼ਾ ਅੰਕ); ਪੰਜਾਬੀ ਸਾਹਿਤ ਦਾ ਇਤਿਹਾਸ,-ਭਾ.ਵਿ. ਪੰ.; ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ-ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ

**ਲਖਨੌਰ (ਗੁ.)** : ਦਸਵੇਂ ਗੁਰੂ ਦੀ ਪਵਿੱਤਰ ਛੁਹ ਨੂੰ ਪ੍ਰਾਪਤ ਇਹ ਅਸਥਾਨ ਅੰਬਾਲਾ ਸ਼ਹਿਰ ਤੋਂ 12 ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਗੁਰੂ ਗੋਬਿੰਦ ਸਿੰਘ ਜੀ ਪਟਨੇ ਤੋਂ ਅਨੰਦਪੁਰ ਸਾਹਿਬ ਨੂੰ ਆਉਂਦੇ ਹੋਏ ਇਥੇ ਸੱਤ ਮਹੀਨੇ ਠਹਿਰੇ ਸਨ। ਇਥੇ ਗੁਰੂ ਜੀ ਆਪਣੀ ਬਾਲ ਅਵਸਥਾ ਦੇ ਚੋਜਾਂ ਅਨੁਸਾਰ ਮਸਨੂਈ ਲੜਾਈ ਦੀ ਖੇਡ ਖੇਡਿਆ ਕਰਦੇ ਸਨ। ਇਸੇ ਸਮੇਂ ਥਾਨੇਸਰ ਦੇ ਨੇੜੇ ਠਸਕੇ ਪਿੰਡ ਦਾ ਪੀਰ ਭੀਖਣ ਸ਼ਾਹ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਜਦੋਂ ਗੁਰੂ ਜੀ ਨੇ ਪਟਨੇ ਵਿਚ ਅਵਤਾਰ ਧਾਰਿਆ ਸੀ ਤਾਂ ਇਸ ਫ਼ਕੀਰ ਨੂੰ ਇਕ ਕੌਤਕ ਦੇ ਰੂਪ ਵਿਚ ਉਸ ਰਾਤ ਗੁਰੂ ਜੀ ਦੇ ਦਰਸ਼ਨ ਹੋਏ ਸਨ। ਉਹ ਆਪਣੇ ਹੱਥ ਵਿਚ ਦੋ ਕੁਜੀਆਂ ਲੈ ਕੇ ਪਟਨੇ ਨੂੰ ਪੈਦਲ ਗਿਆ ਸੀ, ਇਹ

ਜਾਣਨ ਲਈ ਕਿ ਗੁਰੂ ਜੀ ਹਿੰਦੂਆਂ ਦੇ ਹੋਣਗੇ ਜਾਂ ਮੁਸਲਮਾਨਾਂ ਦੀ ਰੱਖਿਆ ਕਰਨਗੇ। ਗੁਰੂ ਜੀ ਨੇ ਦੋਹਾਂ ਉੱਪਰ ਹੀ ਹੱਥ ਰੱਖ ਦਿੱਤਾ। ਮੀਰ ਜੀ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਗੁਰੂ ਜੀ ਨਵਾਂ ਖਾਲਸਾ ਪੰਥ ਸਿਰਜਣਗੇ। ਇਥੇ ਜਦੋਂ ਸੱਯਦ ਭੀਖਣ ਸ਼ਾਹ ਗੁਰੂ ਜੀ ਦੇ ਦਰਸ਼ਨ ਕਰ ਆਇਆ ਸੀ ਤਾਂ ਗੁਰੂ ਜੀ ਖੇਡ ਰਹੇ ਸਨ। ਉਸ ਨੇ ਗੁਰੂ ਜੀ ਨੂੰ ਸੱਤ ਸਲਾਮਾਂ ਕੀਤੀਆਂ। ਉਸ ਦੇ ਸਾਥੀਆਂ ਨੇ ਬੁਰਾ ਮਨਾਇਆ ਤਾਂ ਉਸ ਨੇ ਦੱਸਿਆ ਕਿ ਉਸ ਨੇ ਬਾਲਕ ਰੂਪ ਅਵਤਾਰ ਦੇ ਦਰਸ਼ਨ ਕੀਤੇ ਹਨ।

ਇਸ ਅਸਥਾਨ ਤੇ ਇਲਾਕੇ ਦੇ ਬਹੁਤ ਸਾਰੇ ਲੋਕ ਆਉਣ ਲਗ ਪਏ। ਇਲਾਕੇ ਦੇ ਲੋਕਾਂ ਨੇ ਮਾਤਾ ਗੁਜਰੀ ਨੂੰ ਬੇਨਤੀ ਕੀਤੀ ਕਿ ਇਲਾਕੇ ਵਿਚ ਠੰਢੇ ਮਿਠੇ ਜਲ ਦਾ ਕੋਈ ਖੂਹ ਨਹੀਂ ਹੈ। ਮਾਤਾ ਗੁਜਰੀ ਨੇ ਇਕ ਥਾਂ ਨਿਸ਼ਾਨਦੇਹੀ ਦਿੱਤੀ ਜਿਥੇ ਲੋਕਾਂ ਨੇ ਖੂਹ ਪੁਟਿਆ ਤਾਂ ਠੰਡਾ ਮਿੱਠਾ ਜਲ ਨਿਕਲਿਆ ਸੀ। ਇਹ ਖੂਹ ਅਜੇ ਵੀ ਕਾਇਮ ਹੈ। ਇਥੇ ਬਹੁਤ ਸਾਰੇ ਯਾਤਰੂ ਆਉਂਦੇ ਹਨ।

ਹ.ਪੁ.–ਸਿ.ਗੁ. ਦਿ.ਸ਼੍ਰਾ. 246; ਮ. ਕੋ;ਤ. ਗਾ. ਗੁ.

**ਲਖਪਤ ਰਾਇ, ਦੀਵਾਨ :** ਇਹ ਕਲਾਨੌਰ ਦਾ ਖੱਤਰੀ ਸੀ ਜੋ ਕਿ ਲਾਹੌਰ ਦੇ ਸੂਬੇਦਾਰ ਯਹਿਆ ਖਾਨ ਦਾ ਦੀਵਾਨ ਸੀ। ਇਸ ਦਾ ਭਰਾ ਜਸਪਤ ਰਾਇ ਸਿੱਖਾਂ ਨੂੰ ਬਹੁਤ ਤਸੀਹੇ ਦਿੰਦਾ ਸੀ। ਉਸ ਨੂੰ ਜਦੋਂ ਸਿੱਖਾਂ ਨੇ ਬਦੋਂ ਕੀ ਗੁਸਾਈਆਂ ਪਿੰਡ ਦੇ ਨੇੜੇ ਮਾਰ ਦਿੱਤਾ ਤਾਂ ਇਹ ਸਿੱਖਾਂ ਦੇ ਵੈਰ ਪੈ ਗਿਆ। ਅਹਿਮਦਸ਼ਾਹ ਅਬਦਾਲੀ ਨੇ ਇਸ ਨੂੰ ਕੁਝ ਸਮੇਂ ਲਈ ਲਾਹੌਰ ਦਾ ਹਾਕਮ ਵੀ ਬਣਾਇਆ ਅਤੇ ਉਸ ਸਮੇਂ ਦੌਰਾਨ ਇਸ ਨੇ ਸਿੱਖਾਂ ਉਤੇ ਅਤਿ ਦਾ ਜ਼ੁਲਮ ਕੀਤਾ। ਅਖ਼ੀਰ ਮੀਰ ਮਨੂੰ ਨੇ ਇਸ ਨੂੰ ਦੀਵਾਨ ਕੌੜਾਮੱਲ ਦੇ ਹਵਾਲੇ ਕਰ ਦਿੱਤਾ। ਸਿੱਖਾਂ ਨੇ ਇਸ ਨੂੰ ਛੇ ਮਹੀਨੇ ਕੈਦ ਰੱਖਿਆ ਅਤੇ 1748 ਈ. ਵਿਚ ਇਸ ਦੀ ਮੌਤ ਹੋ ਗਈ।



ਗੁ. ਲਖਨੌਰ

ਹ.ਪੁ.–ਮ. ਕੋ.; ਤ. ਗੁ. ਖਾ.

**ਲਖਮੀ ਦਾਸ, ਬਾਬਾ :** ਗੁਰੂ ਨਾਨਕ ਦੇਵ ਜੀ ਦੇ ਛੋਟੇ ਸਪੁੱਤਰ ਸਨ ਜਿਨ੍ਹਾਂ ਦਾ ਜਨਮ 1496 ਈ. ਵਿਚ ਮਾਤਾ ਸੁਲੱਖਣੀ ਜੀ ਦੀ ਕੁੱਖੋਂ ਹੋਇਆ। ਗੁਰੂ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਬ੍ਰਹਮਚਾਰੀ ਸਨ ਪਰ ਬਾਬਾ ਲਖਮੀ ਦਾਸ ਜੀ ਗ੍ਰਿਹਸਥੀ ਸਨ। ਆਪਣੇ ਅੰਤ ਸਮੇਂ ਇਹ ਪਰਵਾਰ ਸਮੇਤ ਅਕਾਲ ਚਲਾਣਾ ਕਰਨਾ ਚਾਹੁੰਦੇ ਸਨ ਪਰ ਬਾਬਾ ਸ੍ਰੀ ਚੰਦ ਨੇ ਇਨ੍ਹਾਂ ਦੇ ਪੁੱਤਰ ਨੂੰ ਰੱਖ ਲਿਆ ਤਾਂ ਕਿ ਬੇਦੀ ਬੰਸ ਸੰਸਾਰ ਉਤੇ ਖ਼ਤਮ ਨਾ ਹੋਵੇ। ਇਹ 1555 ਈ. ਵਿਚ ਪਰਲੋਕ ਸਿਧਾਰ ਗਏ।

ਹ.ਪੁ.–ਮ. ਕੋ, ; ਦਸ ਗੁਰ ਦਰਸ਼ਨ-ਪੂਰਨ ਸਿੰਘ; ਗੁ. ਪ੍ਰ. ਸੂ. ਗ੍ਰੰ.

**ਲੱਖਾ ਸਿੰਘ, ਭਾਈ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਜ਼ੂਰੀ ਸੇਵਕ ਸੀ ਜਿਹੜਾ ਗੁਰੂ ਜੀ ਦੀ ਅਰਦਲ ਵਿਚ ਨਿਸ਼ਾਨ ਸਾਹਿਬ ਚੁੱਕ ਕੇ ਅੱਗੇ ਦੌੜਦਾ ਸੀ। ਇਸ ਨੇ ਅਬਚਲ ਨਗਰ (ਹਜ਼ੂਰ ਸਾਹਿਬ) ਨਾਂਦੇੜ ਵਿਖੇ ਗੁਰੂ ਜੀ ਉੱਤੇ ਵਾਰ ਕਰਨ ਵਾਲੇ

ਗੁਲਖ਼ਾਨ ਦੇ ਭਰਾ ਅਤਾਉੱਲਾ ਖ਼ਾਨ ਨੂੰ ਮੌਤ ਦੇ ਘਾਟ ਉਤਾਰਿਆ ਸੀ।

ਹ.ਪੁ.–ਮ.ਕੋ.;ਗੁ.ਪ੍ਰ.ਸੂ.ਗ੍ਰੰ.;ਤ.ਗੁ.ਖਾ.

**ਲੱਖੀ ਜੰਗਲ** : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਨਾਲ ਸਬੰਧਤ ਇਕ ਗੁਰਦੁਆਰਾ ਹੈ ਜਿਹੜਾ ਫ਼ਰੀਦਕੋਟ ਜ਼ਿਲ੍ਹੇ ਦੀ ਕੋਟਕਪੂਰਾ ਤਹਿਸੀਲ ਦੇ ਮਹਿਮਾ ਸਰਜਾ ਪਿੰਡ ਤੋਂ ਡੇਢ ਕਿ.ਮੀ. ਦੀ ਦੂਰੀ ਤੇ ਸਥਿਤ ਹੈ। ਇਥੇ ਗੁਰੂ ਸਾਹਿਬ ਨੇ ਜੰਗਲ ਦੇਸ਼ ਨੂੰ 'ਲੱਖੀ ਜੰਗਲ' ਅਰਥਾਤ 'ਲੱਖ' ਦੀ ਪੈਦਾਵਾਰ ਵਾਲਾ ਜੰਗਲ ਦੀ ਪਦਵੀ ਦਿੱਤੀ ਅਤੇ ਮਾਲਵੇ ਦੀ ਧਾਰਨਾ ਦੀ ਸੱਦ ਉਚਾਰਣ ਕੀਤੀ–

ਲੱਖੀ ਜੰਗਲ ਖਾਲਸਾ ਆਇ ਦੀਦਾਰ ਕੀਤੋ ਨੇ।<br>
ਸੁਣਕੇ ਸੱਦ ਮਾਹੀ ਦਾ ਮੇਹੀ ਪਾਣੀ ਘਾਹ ਮੁਤੋ ਨੇ।<br>
ਕਿਸੇ ਨਾਲ ਨ ਰਲੀਆ ਕਾਈ ਕੋਈ ਸ਼ਉਕ ਪਿਯੋ ਨੇ।<br>
ਗਿਆ ਫਿਰਾਕ ਮਿਲਿਆ ਮਿਤ ਮਾਹੀ ਤਾਹੀ ਸ਼ੁਕਰ ਕੀਤੋ ਨੇ।

(ਮਾਝ ਸ੍ਰੀ ਮੁਖਵਾਕ ਪਾ.੧੦)

ਅਰਥਾਤ ਦਸਮੇਸ਼ ਜੀ ਦਾ ਆਉਣਾ ਸੁਣ ਕੇ ਸੰਗਤਾਂ ਇਸ ਤਰ੍ਹਾਂ ਭੱਜੀਆ ਆਈਆਂ ਜਿਵੇਂ ਮਾਹੀ (ਰਾਂਝੇ) ਦਾ ਆਉਣਾ ਸੁਣ ਕੇ ਮੱਝਾਂ ਘਾਹ ਪਾਣੀ ਸਭ ਕੁਝ ਛੱਡ ਕੇ ਭੱਜ ਆਉਂਦੀਆਂ ਸਨ। ਹਰੇਕ ਇਕ ਦੂਜੇ ਤੋਂ ਅੱਗੇ ਹੋ ਕੇ ਮਿਲਣਾ ਚਾਹੁੰਦੀ ਸੀ ਅਤੇ ਕੋਈ ਕਿਸੇ ਨੂੰ ਰਲਣ ਨਹੀਂ ਸੀ ਦਿੰਦੀ। ਆਪਣੇ ਪਿਆਰੇ (ਰਾਂਝੇ) ਨੂੰ ਮਿਲ ਕੇ ਉਨ੍ਹਾਂ ਨੂੰ ਸੁਖ ਦਾ ਸਾਹ ਆਉਂਦਾ ਸੀ।

ਇਸ ਗੁਰਦੁਆਰੇ ਵਿਖੇ ਵਿਸਾਖੀ ਅਤੇ ਦੁਸਹਿਰੇ ਤੇ ਭਾਰੀ ਮੇਲਾ ਲਗਦਾ ਹੈ।

ਹ.ਪੁ.–ਮ.ਕੋ.;ਗੁ.ਗੋ. ਸਿੰ. ਮਾ.;ਤ.ਗੁ. ਖਾ.; ਤ. ਗੁਾ. ਗੁ.

**ਲੱਖੂ, ਭਾਈ** : ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ ਜੋ ਪਟੋਲੀ ਜਾਤ ਦਾ ਲਾਹੌਰ ਨਿਵਾਸੀ ਸੀ। ਇਸ ਦੇ ਬਚਨ ਨਾਲ ਬੁੱਧੂ ਦਾ ਆਵਾ ਕੱਚਾ ਰਹਿ ਗਿਆ ਸੀ। ਕਥਾ ਅਨੁਸਾਰ ਭਾਈ ਬੁੱਧੂ ਨੇ ਗੁਰੂ ਅਰਜਨ ਦੇਵ ਜੀ ਤੇ ਹੋਰ ਸਿੰਘਾਂ ਨੂੰ ਘਰ ਪ੍ਰਸ਼ਾਦਾ ਛਕਣ ਲਈ ਬੁਲਾ ਲਿਆ। ਜਦੋਂ ਸੰਗਤ ਪ੍ਰਸ਼ਾਦ ਛੱਕ ਰਹੀ ਸੀ ਤਾਂ ਭਾਈ ਲੱਖੂ ਨੂੰ ਸੇਵਾਦਾਰਾਂ ਨੇ ਅੰਦਰ ਨਾ ਜਾਣ ਦਿੱਤਾ। ਇਹ ਬਾਹਰ ਬੈਠਾ ਰਿਹਾ। ਜਦੋਂ ਅਰਦਾਸ ਕਰਦਿਆਂ ਆਖਿਆ ਗਿਆ, 'ਬੁੱਧੂ ਦਾ ਆਵਾ ਪੱਕੇ' ਤਾਂ ਇਸ ਨੇ ਬਾਹਰੋਂ ਹੀ ਆਖਿਆ 'ਆਵਾ ਕੱਚਾ ਰਹੇ'। ਗੁਰੂ ਅਰਜਨ ਦੇਵ ਜੀ ਨੇ ਜਦੋਂ ਸਾਰਾ ਹਾਲ ਸੁਣਿਆ ਤਾਂ ਕਹਿਣ ਲੱਗੇ, 'ਬੁੱਧੂ ਦਾ ਆਵਾ ਹੁਣ ਕੱਚਾ ਹੀ ਰਹੇਗਾ ਕਿਉਂਕਿ ਸਿੱਖ ਨੇ ਬਚਨ ਕਰ ਦਿੱਤਾ ਹੈ ਪਰ ਇੱਟਾਂ ਪੱਕੇ ਦੇ ਭਾਅ ਵਿਕ ਜਾਣਗੀਆਂ ਅਤੇ ਇਵੇਂ ਹੀ ਹੋਇਆ।

ਹ.ਪੁ–ਮ.ਕੋ.;ਤ. ਗੁ.ਖਾ.

**ਲੰਗਾਹ, ਚੌਧਰੀ** : ਇਹ ਜਾਤੀ ਦਾ ਢਿੱਲੋਂ ਜੱਟ ਅਤੇ ਪੱਟੀ ਦੇ ਪਰਗਣੇ ਦਾ ਚੌਧਰੀ ਸੀ। ਇਸ ਦੇ ਪਿਤਾ ਦਾ ਨਾਂ ਅਬੁੱਲਖ਼ੈਰ ਸੀ ਜੋ ਝਬਾਲ (ਜ਼ਿਲ੍ਹਾ ਅੰਮ੍ਰਿਤਸਰ) ਦਾ ਵਸਨੀਕ ਸੀ। ਅਬੁੱਲਖ਼ੈਰ ਨਾਂ ਤੋਂ ਭੁਲੇਖਾ ਪੈਂਦਾ ਹੈ ਜਿਵੇਂ ਚੌਧਰੀ ਲੰਗਾਹ ਦਾ ਖ਼ਾਨਦਾਨ ਮੁਸਲਮਾਨ ਹੋਵੇ ਪਰ ਅਜਿਹਾ ਨਹੀਂ ਸੀ। ਦਰਅਸਲ ਉਸ ਸਮੇਂ ਕਈ ਹਿੰਦੂਆਂ ਦੇ ਨਾਂ ਵੀ ਮੁਸਲਮਾਨਾਂ ਦੇ ਨਾਵਾਂ ਜਿਹੇ ਹੋਇਆ ਕਰਦੇ ਸਨ। ਚੌਧਰੀ ਲੰਗਾਹ ਦੇ ਪੁੱਤਰਾਂ ਦੇ ਨਾਂ ਸਿਸਕੰਦ ਅਤੇ ਜਸਮਤ ਸਨ ਤੇ ਬੇਟੀ ਦਾ ਨਾਂ ਉਮਰੀ ਸੀ।

ਇਹ ਪਹਿਲਾਂ ਸੁਲਤਾਨੀਆ (ਸਖੀ ਸਰਵਰ ਦਾ ਪੁਜਾਰੀ) ਸੀ ਪਰ ਪਿੱਛੋਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣ ਗਿਆ। ਇਸ ਨੇ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਬੜੀ ਸੇਵਾ ਕੀਤੀ। ਚੌਧਰੀ ਲੰਗਾਹ ਪੰਜਵੇਂ ਪਾਤਸ਼ਾਹ ਦੇ ਨਾਲ ਲਾਹੌਰ ਵਿਖੇ ਕੈਦ ਵੀ ਰਿਹਾ ਅਤੇ ਕਸ਼ਟ ਸਹੇ। ਇਹ ਇਤਿਹਾਸ ਪ੍ਰਸਿੱਧ ਮਾਈ ਭਾਗੋ ਦਾ ਰਿਸ਼ਤੇ ਵਿਚ ਦਾਦਾ ਲਗਦਾ ਸੀ।

ਨਾਨੌਕੇ ਪਿੰਡ ਦੇ ਇਕ ਵਸਨੀਕ ਦਾ ਨਾਂ ਵੀ ਚੌਧਰੀ ਲੰਗਾਹ ਸੀ ਜਿਹੜਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਸੀ। ਇਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਲਾਹੌਰ ਵਿਖੇ ਸ੍ਰੀ ਗੁਰੂ ਰਾਮ ਦਾਸ ਜੀ ਦੀ ਧਰਮਸਾਲਾ ਦਾ ਮਹੰਤ ਥਾਪ ਕੇ ਪ੍ਰਚਾਰਕ ਦੀ ਸੇਵਾ ਬਖ਼ਸ਼ੀ ਸੀ। ਇਹ ਛੇਵੀਂ ਪਾਤਸ਼ਾਹੀ ਦਾ ਸੈਨਿਕ ਵੀ ਸੀ ਤੇ ਇਸ ਨੇ ਕਈ ਜੰਗਾਂ ਵਿਚ ਹਿੱਸਾ ਲਿਆ।

ਹ.ਪੁ.–ਮ. ਕੋ. : 1075; ਤ. ਗੁ. ਖਾ.: 361

**ਲਛਮਣ** : ਇਹ ਸ੍ਰੀ ਰਾਮ ਚੰਦਰ ਜੀ ਦਾ ਛੋਟਾ ਭਰਾ ਸੀ ਜੋ ਕਿ ਰਾਜਾ ਦਸ਼ਰਥ ਤੇ ਰਾਣੀ ਸੁਮਿਤਰਾ ਦਾ ਪੁੱਤਰ ਸੀ। ਸ੍ਰੀ ਰਾਮ ਚੰਦਰ ਜੀ ਨੂੰ ਜਦੋਂ ਚੌਦਾਂ ਸਾਲਾਂ ਦਾ ਬਨਵਾਸ ਮਿਲਿਆ ਤਾਂ ਭਰਾਤ੍ਰੀ ਭਗਤੀ ਅਤੇ ਪ੍ਰੇਮ ਕਾਰਨ ਇਹ ਵੀ ਨਾਲ ਗਿਆ ਤੇ ਬਨਵਾਸ ਦੌਰਾਨ ਆਪਣੇ ਵੱਡੇ ਭਰਾ ਦੀ ਤਨ ਮਨ ਨਾਲ ਸੇਵਾ ਕੀਤੀ। ਇਸ ਨੇ ਸ੍ਰੀ ਰਾਮ ਚੰਦਰ ਜੀ ਨੂੰ ਬੁਰਾ ਭਲਾ ਬੋਲਣ ਵਾਲੀ ਰਾਵਣ ਦੀ ਭੈਣ ਸਰੂਪਨਖਾ ਦਾ ਨੱਕ ਵੱਢ ਦਿੱਤਾ ਸੀ । ਰਾਵਣ ਨਾਲ ਲੰਕਾ ਵਿਖੇ ਹੋਏ ਯੁੱਧ ਵਿਚ ਇਹ ਪੂਰੀ ਵੀਰਤਾ ਨਾਲ ਲੜਿਆ ਸੀ। ਜੰਗ ਦੇ ਮੈਦਾਨ ਵਿਚ ਜਦੋਂ ਇਹ ਬੇਹੋਸ਼ ਹੋ ਗਿਆ ਤਾਂ ਹਨੂਮਾਨ ਦੁਆਰਾ ਲਿਆਂਦੀ ਗਈ ਸੰਜੀਵਨੀ ਬੂਟੀ ਨਾਲ ਮੁੜ ਰਾਜ਼ੀ ਹੋ ਗਿਆ ਸੀ। ਇਸ ਨੇ ਇੰਦਰਜੀਤ (ਮੇਘਨਾਥ) ਨੂੰ ਮਾਰਿਆ ਸੀ। ਇਸ ਦੀ ਆਚਰਣਕ ਪਵਿਤ੍ਰਤਾ ਨੂੰ ਬਹੁਤ ਸਲਾਹਿਆ ਜਾਂਦਾ ਹੈ ਅਤੇ ਇਸ ਦਾ ਨਾਂ ਛੇ ਜਤੀਆਂ ਵਿਚ ਲਿਆ ਜਾਂਦਾ ਹੈ। ਇਸ ਦਾ ਵਿਆਹ ਉਰਮਿਲਾ ਨਾਲ ਹੋਇਆ ਜਿਸ ਦੇ ਉਦਰ ਤੋਂ ਦੋ ਪੁੱਤਰ ਚੰਤਕੇਤੂ ਤੇ ਅੰਗਦ ਪੈਦਾ ਹੋਏ।

ਹ.ਪੁ.–ਗੁ. ਗ੍ਰੰ. ਸੰ. ਕੋ.:283;ਚ. ਕੋ: 429; ਹਿੰ. ਸਾਂ. ਸਾ.:423

**ਲਦਾਖ਼** : ਉੱਤਰੀ ਭਾਰਤ ਵਿਚ ਸਥਿਤ ਲਦਾਖ਼ ਦੀ ਉੱਤਰੀ ਹੱਦ ਜਾਰਕੰਦ ਤੇ ਖੋਤਾਲ ਨਾਲ ਲਗਦੀ ਹੈ ਅਤੇ ਕੁਰਾਕਰਮ ਅਤੇ ਕੁਈਲਨ ਪਰਬਤ ਇਸ ਨੂੰ ਅੱਡ ਕਰਦੇ ਹਨ। ਉੱਤਰ ਤੇ ਪੂਰਬ ਦੀ ਹੱਦ ਨਾਲ ਚੀਨ ਦਾ ਇਲਾਕਾ ਲਗਦਾ ਹੈ। ਲਦਾਖ਼ ਦੀ ਉੱਤਰੀ ਹੱਦ ਨੂੰ ਕੁਰਾਕਰਮ ਪਰਬਤ ਦੀਆਂ ਪਹਾੜੀਆਂ ਦਰੱਰਾ ਕੁਰਾਕੁਰਮ ਤਕ ਬਣਾਉਂਦੀਆਂ ਹਨ। ਲਦਾਖ਼ ਦੀ ਸਭ ਤੋਂ ਵੱਡੀ ਵਾਦੀ ਦਰਿਆ ਸਿੰਧ ਦੇ ਦੱਖਣ ਪੂਰਬ ਤੋਂ ਉੱਤਰ ਪੱਛਮ ਵੱਲ ਜਾਂਦੇ ਹੋਏ ਵਹਾਅ ਵਿਚ ਪਾਈ ਜਾਂਦੀ ਹੈ। ਜੋ ਲਦਾਖ਼ ਦੇ ਬਹੁਤੇ ਹਿੱਸੇ ਵਿਚੋਂ ਲੰਘਦਾ ਹੈ। ਇਸ ਵਿਚ ਕਈ ਨਦੀਆਂ ਨਾਲੇ ਡਿਗਦੇ ਹਨ। ਲਦਾਖ਼ ਦੀਆਂ ਝੀਲਾਂ ਨਮਕੀਨ ਹਨ। ਇਹ ਇਲਾਕਾ ਸਭ ਤੋਂ ਉੱਚੀ ਥਾਂ ਤੇ ਹੈ ਅਤੇ ਜ਼ਮੀਨ ਬੰਜਰ ਹੈ। ਲਦਾਖ਼ ਵਿਚ ਜੰਗਲੀ ਖੋਤੇ, ਜੰਗਲੀ ਯਾਕ, ਬਕਰੇ, ਖ਼ਰਗੋਸ਼ ਅਤੇ ਹੋਰ ਪਾਲਤੂ ਜਾਨਵਰ ਪਾਏ ਜਾਂਦੇ ਹਨ। ਉਪਜਾਊ ਇਲਾਕਿਆਂ ਵਿਚ ਜੌਂ ਅਤੇ ਕਣਕ ਦੀ ਖੇਤੀ ਕੀਤੀ ਜਾਂਦੀ ਹੈ। ਲਦਾਖ਼-ਚੀਨ, ਯਾਰਕੰਦ, ਤਿਬੱਤ, ਕਸ਼ਮੀਰ ਅਤੇ ਪੰਜਾਬ ਵਿਚਕਾਰ ਵਾਪਾਰ ਦਾ ਇਕ ਕੇਂਦਰੀ ਸਥਾਨ ਹੈ। ਦਰਿਆ ਦੇ

ਪੱਤਣਾਂ ਨੂੰ ਪਾਰ ਕਰਨ ਲਈ ਬੇੜੀਆਂ ਅਤੇ ਪੁਲਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਪੁਲ ਲਕੜੀ ਦੇ ਹੁੰਦੇ ਹਨ ਜਿਨ੍ਹਾਂ ਨੂੰ ਸਿੰਗ-ਜ਼ਮ ਕਿਹਾ ਜਾਂਦਾ ਹੈ। ਇਹ ਵੱਡੀਆਂ-ਵੱਡੀਆਂ ਦਿਆਰ ਦੀਆਂ ਸ਼ਤੀਰੀਆਂ ਨਾਲ ਬਣਾਏ ਜਾਂਦੇ ਹਨ। ਦੂਜੀ ਕਿਸਮ ਦੇ ਪੁਲ ਨੂੰ ਚੁਗ-ਜਮ ਜਾਂ ਝੂਲਦੇ ਪੁਲ ਕਹਿੰਦੇ ਹਨ। ਇਹ ਭੋਜ-ਪੱਤਰਾਂ ਦੇ ਮਜ਼ਬੂਤ ਰੱਸਿਆਂ ਨਾਲ ਬਣਾਏ ਜਾਂਦੇ ਹਨ। ਇਹ ਪੁਲ ਸਸਤੇ ਤਾਂ ਹੁੰਦੇ ਹਨ ਪਰ ਖਤਰੇ ਤੋਂ ਖਾਲੀ ਨਹੀਂ। ਲਦਾਖ਼ ਦੇ ਲੋਕਾਂ ਦੀਆਂ ਮੁੱਖ ਤੌਰ ਤੇ ਚਾਰ ਜਾਤੀਆਂ- ਚੰਪਾਸ, ਲਦਾਖੀ, ਬਾਲਤਿਸ ਅਤੇ ਦਰੋਕਪਾਸ ਹਨ ।

ਲਦਾਖ਼ ਦੇ ਲੋਕ ਬੋਧੀ ਹਨ। ਰਾਜਾ ਅਸ਼ੋਕ ਦੇ ਪ੍ਰਚਾਰ ਨਾਲ ਲਦਾਖੀ ਲੋਕ ਬੁੱਧ ਧਰਮ ਦੇ ਪੈਰੋਕਾਰ ਬਣੇ ਸਨ। ਜਤੀ ਰਹਿਣ ਵਾਲੇ ਬੋਧੀਆਂ ਨੂੰ ਜੀਡੁਨ ਕਹਿੰਦੇ ਹਨ। ਇਹ ਆਪਣੇ ਗੁਰੂ ਨੂੰ ਲਾਮਾ ਆਖਦੇ ਹਨ। ਲਦਾਖ਼ ਦੇ ਬੋਧੀ ਲਾਲ ਰੰਗ ਦਾ ਬਾਹਾਂ ਵਾਲਾ ਕੋਟ ਪਾਉਂਦੇ ਹਨ ਅਤੇ ਸਿਰ ਮੁੰਨ ਕੇ ਰੱਖਦੇ ਹਨ। ਇੱਥੇ ਬਹੁਪਤੀਵਾਦ ਦਾ ਰਿਵਾਜ ਹੈ। ਇਹ ਲੋਕ ਗਾਉਣ ਵਜਾਉਣ ਦੇ ਬਹੁਤ ਸ਼ੌਕੀਨ ਹਨ। ਰਸਮੋ ਰਿਵਾਜ ਸਮੇਂ ਜਲਸੇ ਤੇ ਨਾਚ ਕਰਦੇ ਹਨ। ਲਦਾਖੀ ਲੋਕ ਵਧੇਰੇ ਕਰਕੇ ਸੱਤੂ ਖਾਂਦੇ ਹਨ। ਗੋਸ਼ਤ ਦੀ ਵਰਤੋਂ ਵੀ ਹੁੰਦੀ ਹੈ। ਲਦਾਖੀ ਗਰਮ ਮੋਟੇ ਚੋਗੇ ਪਾਉਂਦੇ ਹਨ ਅਤੇ ਗਹਿਣਿਆਂ ਦੇ ਸ਼ੌਕੀਨ ਹਨ। ਇਸਤਰੀਆਂ ਆਪਣੇ ਰੂਪ-ਸ਼ਿੰਗਾਰ ਵੱਲ ਵਿਸ਼ੇਸ਼ ਧਿਆਨ ਦਿੰਦੀਆਂ ਹਨ। ਲਦਾਖ਼ ਦੇ ਇਤਿਹਾਸਕ ਪਿਛੋਕੜ ਉਪਰ ਝਾਤ ਮਾਰਿਆਂ ਪਤਾ ਲਗਦਾ ਹੈ ਕਿ ਇਥੇ ਕਦੇ ਵੀ ਕੋਈ ਹਮਲਾਵਰ ਨਹੀਂ ਆਇਆ। ਸੰਨ 1590 ਵਿਚ ਸ਼ੇਰ ਅਲੀ ਨੇ ਲਦਾਖ਼ ਵਿਚ ਸਕਰੂਦ ਦੀ ਪਹਾੜੀ ਉਪਰ ਇਕ ਕਿਲਾ ਬਣਾਇਆ ਸੀ। ਕੁਝ ਸਮੇਂ ਬਾਅਦ ਲਦਾਖੀਆਂ ਨੇ ਸ਼ੇਰ ਅਲੀ ਦੇ ਪੁੱਤਰ ਅਹਿਮਦ ਖਾਂ ਨੂੰ ਹਰਾ ਦਿੱਤਾ। ਔਰੰਗਜ਼ੇਬ ਨੇ ਕਸ਼ਮੀਰ ਦੇ ਗਵਰਨਰ ਨੂੰ ਲਦਾਖ ਵੱਲ ਚੜ੍ਹਾਈ ਕਰਨ ਦਾ ਹੁਕਮ ਦਿੱਤਾ। ਅਬਦੁਲ ਖਾਂ ਹਾਰ ਗਿਆ। ਅਲੀ ਸ਼ੇਰ ਖਾਂ ਨੇ 1770 ਤੋਂ 1800 ਈ. ਤੱਕ ਲਦਾਖ਼ ਉਤੇ ਰਾਜ ਕੀਤਾ। ਸੰਨ 1835 ਵਿਚ ਗੁਲਾਬ ਸਿੰਘ ਨੇ ਜ਼ੋਰਾਵਰ ਸਿੰਘ ਦੀ ਕਮਾਨ ਹੇਠ ਲਦਾਖ਼ ਨੂੰ ਫ਼ੌਜ ਭੇਜੀ। ਲਦਾਖੀਆਂ ਨੇ ਮੁਕਾਬਲਾ ਕੀਤਾ ਪਰ ਹਾਰ ਗਏ। ਜ਼ੋਰਾਵਰ ਸਿੰਘ ਨੇ ਲਦਾਖੀਆਂ ਉਪੱਰ ਆਪਣੇ ਕਾਨੂੰਨ ਲਾਗੂ ਕੀਤੇ। ਸੰਨ 1839 ਵਿਚ ਜ਼ੋਰਾਵਰ ਸਿੰਘ ਦੀ ਚੀਨੀਆਂ ਨਾਲ ਲੜਾਈ ਹੋਈ ਜਿਸ ਵਿਚ ਉਹ ਮਾਰਿਆ ਗਿਆ। ਉਸ ਦੀ ਮੌਤ ਦੀ ਖ਼ਬਰ ਸੁਣ ਕੇ ਜੰਮੂ ਤੋਂ ਗੁਲਾਬ ਸਿੰਘ ਨੇ ਹੋਰ ਫ਼ੌਜ ਭੇਜੀ। ਇਸ ਲੜਾਈ ਤੋਂ ਬਾਅਦ ਚੀਨੀ, ਤਿਬਤੀ ਅਤੇ ਲਦਾਖੀ ਦਬ ਗਏ।

ਹ.ਪੁ.–ਪੰ.ਦੁ.- ਸੰਤਬਰ, 1962

**ਲੱਧਾ, ਭਾਈ** : ਇਹ ਪਰਉਪਕਾਰੀ ਅਤੇ ਆਤਮਗਿਆਨੀ ਸਿੱਖ ਲਾਹੌਰ ਦਾ ਵਾਸੀ ਸੀ। ਇਸ ਨਾਲ ਸਬੰਧਤ ਸਿੱਖ ਇਤਿਹਾਸ ਵਿਚ ਨਿਮਨ ਲਿਖਤ ਕਥਾ ਮਿਲਦੀ ਹੈ–

ਪ੍ਰਸਿੱਧ ਰਬਾਬੀ ਸੱਤਾ ਅਤੇ ਬਲਵੰਡ ਨੂੰ ਗੁਰੂ ਨਾਨਕ ਦੇਵ ਜੀ ਦੀ ਨਿੰਦਾ ਕਰਨ ਅਤੇ ਗੁਰਦੁਆਰੇ ਦੀ ਸੇਵਾ ਤਿਆਗਣ ਕਾਰਨ ਗੁਰੂ ਅਰਜਨ ਦੇਵ ਜੀ ਨੇ ਦੀਵਾਨ ਵਿਚੋਂ ਕੱਢ ਦਿੱਤਾ ਅਤੇ ਹੁਕਮ ਜਾਰੀ ਕੀਤਾ ਕਿ ਜੋ ਵੀ ਉਨ੍ਹਾਂ ਦੀ ਸਿਫ਼ਾਰਿਸ਼ ਕਰਨ ਉਨ੍ਹਾਂ ਕੋਲ ਆਏਗਾ ਉਸ ਦਾ ਮੂੰਹ ਕਾਲਾ ਕਰ ਕੇ, ਗੱਧੇ ਤੇ ਬਿਠਾ ਕੇ ਜਲੂਸ ਕੱਢਿਆ ਜਾਏਗਾ। ਰਬਾਬੀਆਂ ਨੇ ਆਪਣੀ ਭੁੱਲ ਬਖ਼ਸ਼ਾਉਣ ਲਈ ਕਈ ਸਿੱਖਾਂ ਨੂੰ ਗੁਰੂ ਘਰ ਵਿਚ ਸਿਫਾਰਿਸ਼ ਕਰਨ ਲਈ ਕਿਹਾ ਪਰ ਉਪਰੋਕਤ ਸਜ਼ਾ ਦੇ ਡਰੋਂ ਕਿਸੇ ਨੇ ਵੀ ਉਨ੍ਹਾਂ ਦੀ ਬਾਂਹ ਨਾ ਫੜੀ। ਅਖ਼ੀਰ ਉਨ੍ਹਾਂ ਨੇ ਭਾਈ ਲੱਧਾ ਜੀ ਦੀ ਸ਼ਰਨ ਲਈ। ਪਰਉਪਕਾਰੀ ਭਾਈ ਲੱਧਾ ਮੂੰਹ ਕਾਲਾ ਕਰ ਕੇ ਅਤੇ ਗਧੇ ਉੱਤੇ ਬੈਠ ਕੇ ਲਾਹੌਰ ਤੋਂ ਅੰਮ੍ਰਿਤਸਾਰ ਪਹੁੰਚਿਆ। ਗੁਰੂ ਅਰਜਨ ਦੇਵ ਜੀ ਅੱਗੋਂ ਆਪ ਗੱਦੀ ਤੋਂ ਉਠ ਕੇ ਆਪ ਨੂੰ ਸੀਨੇ ਨਾਲ ਲਾਇਆ ਅਤੇ ਉਸ ਦੀ ਬੇਨਤੀ ਤੇ ਰਬਾਬੀ ਸੱਤਾ ਤੇ ਬਲਵੰਡ ਨੂੰ ਮਾਫ਼ ਕਰ ਦਿੱਤਾ।

ਹ.ਪੁ.–ਜ. ਤ.; ਤ.ਗੁ. ਖਾ; ਮ. ਕੋ.; ਦਸ ਗੁਰੂ ਦਰਸ਼ਨ-ਪ੍ਰੋ. ਪੂਰਨ ਸਿੰਘ

**ਲੰਮਾ** : ਇਹ ਪਿੰਡ ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਓਂ ਵਿਚ ਜਗਰਾਓਂ ਤੋਂ 13 ਕਿ.ਮੀ. ਦੀ ਦੂਰੀ ਤੇ ਸਥਿਤ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਵੱਲੋਂ ਆ ਕੇ ਇਥੇ ਬਿਰਾਜੇ ਸਨ। ਇਥੇ ਗੁਰੂ ਜੀ ਨੇ ਕਲ੍ਹਾ ਰਾਏ ਨੂੰ ਖੜਗ ਬਖਸ਼ਿਆ ਸੀ। ਹੁਣ ਇਸ ਜਗ੍ਹਾ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਸੁਸ਼ੋਭਿਤ ਹੈ ਜਿਸ ਦੇ ਨਾਂ ਕੁਝ ਜ਼ਮੀਨ ਵੀ ਹੈ। ਇਸ ਪਿੰਡ ਨੂੰ ਲੰਮੇ ਜਟਪੁਰਾ ਵੀ ਆਖਿਆ ਜਾਂਦਾ ਹੈ।

ਹ.ਪੁ.– ਤ.ਗਾ. ਗੁ.; ਮ. ਕੋ.; ਤ. ਗੁ. ਖਾ.; ਡਿ. ਸੈਂ. ਹੈਂ. ਬੁ-ਲੁਧਿਆਣਾ

**ਲੱਲ ਕਲਾਂ** : ਇਹ ਪਿੰਡ ਲੁਧਿਆਣਾ ਜ਼ਿਲ੍ਹੇ ਦੀ ਤਹਿਸੀਲ ਸਮਰਾਲਾ ਵਿਚ ਦੋਰਾਹੇ ਤੋਂ 5 ਕਿ.ਮੀ. ਦੀ ਦੂਰੀ ਤੇ ਸਥਿਤ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਚਲ ਕੇ ਇਥੇ ਬਿਰਾਜੇ ਸਨ। ਇਥੋਂ ਹੀ ਉਨ੍ਹਾਂ ਉੱਤੇ ਸ਼ੱਕ ਕਰ ਕੇ ਸ਼ਾਹੀ ਫੌਜ ਦੇ ਸਰਦਾਰ ਨੇ ਸਫ਼ਰ ਤੋਂ ਰੋਕਿਆ ਸੀ। ਨੂਰਪੁਰ ਦੇ ਸੱਯਦ ਨੇ ਗੁਰੂ ਜੀ ਬਾਬਤ ਗਵਾਹੀ ਇਸੇ ਥਾਂ ਦਿੱਤੀ ਸੀ। (ਤ੍ਵਪ੍ਰਸਾਦਿ ਭਰਮ ਕਾ ਨਾਸ) ਆਖ ਕੇ ਸਿੰਘ ਨੇ ਮੁਸਲਮਾਨਾਂ ਦਾ ਪਕਾਇਆ ਹੋਇਆ ਭੋਜਨ ਇਥੇ ਹੀ ਛਕਿਆ ਸੀ। ਹੁਣ ਇਸ ਜਗ੍ਹਾ ਪਿੰਡ ਦੇ ਉੱਤਰ ਵਾਲੇ ਪਾਸੇ ਗੁਰਦੁਆਰਾ ਸੁਸ਼ੋਭਿਤ ਹੈ।

ਹ.ਪੁ.–ਤ.ਗਾ.ਗੁ.; ਮ.ਕੋ.; ਡਿ ਸੈਂ. ਹੈਂ. ਬੁ.-ਲੁਧਿਆਣਾ

**ਲਲਾਂ ਬਹਲੀਮਾ ਕੀ ਵਾਰ** : ਕਾਂਗੜੇ ਦੇ ਇਲਾਕੇ ਦੇ ਦੋ ਜਾਗੀਰਦਾਰ ਲਲਾ ਅਤੇ ਬਹਿਲੀਮਾ ਸਨ ਜਿਨ੍ਹਾਂ ਦੀ ਆਪਸ ਵਿਚ ਮਿੱਤਰਤਾ ਸੀ ਪਰ ਬਾਅਦ ਵਿਚ ਲਲਾ ਦੀ ਵਾਅਦਾ ਖਿਲਾਫ਼ੀ ਕਾਰਨ ਦੁਸ਼ਮਣੀ ਹੋ ਗਈ। ਲਲਾ ਅਤੇ ਬਹਿਲੀਮਾ ਦੇ ਇਲਾਕੇ ਤਾਂ ਭਾਵੇਂ ਨੇੜੇ ਸਨ ਪਰ ਲਲਾ ਦਾ ਇਲਾਕਾ ਖੁਸ਼ਕ ਅਤੇ ਬਹਿਲੀਮਾ ਦਾ ਬਾਰ੍ਹਾਮਾਸੀ ਕੂਲ੍ਹ ਦੇ ਵਗਣ ਕਾਰਣ ਉਪਜਾਊ ਸੀ। ਇਕ ਵਾਰ ਮੀਂਹ ਨ ਪੈਣ ਕਾਰਣ ਔੜ ਲੱਗ ਗਈ ਅਤੇ ਅੰਨ ਦੀ ਪੈਦਾਵਾਰ ਦੀ ਸੰਭਾਵਨਾ ਖ਼ਤਮ ਹੋ ਗਈ। ਕਾਲ ਤੋਂ ਬਚਣ ਲਈ ਲਲਾ ਨੇ ਆਪਣੇ ਮਿੱਤਰ ਬਹਿਲੀਮਾ ਨੂੰ ਬੇਨਤੀ ਕਰ ਕੇ ਇਸ ਸ਼ਰਤ ਉੱਤੇ ਕੂਲ੍ਹ ਵਿਚੋਂ ਪਾਣੀ ਲਿਆ ਕਿ ਫ਼ਸਲ ਤਿਆਰ ਹੋਣ ਤੇ ਉਪਜ ਦਾ ਛੇਵਾਂ ਹਿੱਸਾ ਉਹ ਬਹਿਲੀਮਾ ਨੂੰ ਦੇਵੇਗਾ ਪਰ ਖੇਤੀ ਪਕਣ ਤੇ ਉਹ ਮੁਕਰ ਗਿਆ। ਬਹਿਲੀਮਾ ਗੁੱਸੇ ਵਿਚ ਆ ਗਿਆ ਅਤੇ ਦੋਹਾਂ ਵਿਚ ਲੜਾਈ ਹੋਈ ਜਿਸ ਵਿਚ ਲਲਾ ਮਾਰਿਆ ਗਿਆ। ਇਸ ਸਾਰੇ ਵਾਕਿਆ ਨੂੰ ਢਾਡੀਆਂ ਨੇ ਵਾਰ ਵਿਚ ਬੰਨ੍ਹਿਆ ਜਿਸ ਦੀ ਇਕ ਪਉੜੀ ਹੇਠ ਲਿਖੇ ਅਨੁਸਾਰ ਹੈ–

ਕਾਲ ਲਲਾਂ ਦੇ ਦੇਸ਼ ਦਾ ਖੋਇਆ ਬਹਿਲੀਮਾ।
ਹਿੱਸਾ ਛਟਾ ਮਨਾਇਕੇ ਜਲ ਨਹਿਰੋਂ ਦੀਮਾ।
ਫਿਰਾਹੁਨ ਹੁਇ ਲਲਾ ਨੇ ਰਣ ਮੰਡਿਆ ਧੀਮਾ।
ਭੇੜ ਦਹੂੰ ਦਿਸ ਮੱਚਿਆ ਸਟ ਪਈ ਅਜੀਮਾ।
ਸਿਰ ਧੜ ਡਿੱਗੇ ਖੇਤ ਵਿਚ ਜਿਉਂ ਵਾਹਣ ਢੀਮਾਂ।
ਦੇਖ ਮਾਰੇ ਲਲਾ ਬਹਲੀਮ ਨੇ ਰਣ ਮੈ ਧਰ ਸੀਮਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਡਹੰਸ ਰਾਗ ਵਿਚ ਲਿਖੀ ਸ੍ਰੀ ਗੁਰੂ ਰਾਮਦਾਸ ਜੀ ਦੀ ਵਾਰ ਦੀਆਂ ਪਉੜੀਆਂ ਦਾ ਵਜ਼ਨ ਇਸ ਵਾਰ ਨਾਲ ਮੇਲ ਖਾਂਦਾ ਵੇਖ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਵੇਲੇ ਵਡਹੰਸ ਦੀ ਵਾਰ ਉੱਤੇ 'ਲਲਾਂ ਬਹਲੀਮਾ ਕੀ ਵਾਰ ਕੀ ਧੁਨਿ ਉਪਰ ਗਾਵਣੀ' ਦੀ ਸੰਕੇਤ ਸੂਚਕ ਉਕਤੀ ਅੰਕਿਤ ਕੀਤੀ ਹੈ। ਉਦਾਹਰਣ ਵਜੋਂ ਇਕ ਪਉੜੀ ਹੇਠ ਲਿਖੇ ਅਨੁਸਾਰ ਹੈ—

ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ॥
ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰ ਨ ਬੀਆ॥
ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ॥
ਤੂ ਅਣ ਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ॥
ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ॥੧॥

ਹ.ਪੁ.—ਮ. ਕੋ.; ਪੰ. ਲੋ. ਵਿ. ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ -ਪੋਥੀ ਦੂਜੀ

**ਲਲਾ ਬੇਗ** : ਇਹ ਕਾਬੁਲ ਦਾ ਸਿਪਹਸਾਲਾਰ ਸੀ ਜੋ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਦੇ ਹੁਕਮ ਨਾਲ ਫ਼ੌਜ ਲੈ ਕੇ ਬਠਿੰਡਾ ਜ਼ਿਲ੍ਹੇ ਦੀ ਤਹਿਸੀਲ ਰਾਮਪੁਰਾ ਦੇ ਪਿੰਡ ਮਹਿਰਾਜ ਵਿਖੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਲੜਿਆ ਸੀ। ਯੁੱਧ ਦੌਰਾਨ ਇਹ ਗੁਰੂ ਜੀ ਹੱਥੋਂ ਮਾਰਿਆ ਗਿਆ।

ਹ.ਪੁ.—ਮ. ਕੋ., ਤ. ਗੁ. ਖਾ.; ਪੰ. ਪ੍ਰ.

**ਲਵ** : ਇਹ ਸ੍ਰੀ ਰਾਮ ਚੰਦਰ ਅਤੇ ਸੀਤਾ ਦਾ ਪੁੱਤਰ ਸੀ। 'ਰਾਮਾਇਣ' ਅਨੁਸਾਰ ਸ੍ਰੀ ਰਾਮ ਚੰਦਰ ਦੀ ਤਿਆਗੀ ਹੋਈ ਗਰਭਵਤੀ ਸੀਤਾ ਰਿਸ਼ੀ ਬਾਲਮੀਕ ਦੇ ਆਸ਼ਰਮ ਵਿਚ ਪਹੁੰਚੀ ਜਿਥੇ ਉਸ ਨੇ ਜੌੜੇ ਪੁੱਤਰਾਂ ਨੂੰ ਜਨਮ ਦਿੱਤਾ। ਇਕ ਦਾ ਨਾਂ ਲਵ ਅਤੇ ਦੂਸਰੇ ਦਾ ਕੁਸ਼ ਰੱਖਿਆ ਗਿਆ। ਇਨ੍ਹਾਂ ਦੇ ਨਾਮਕਰਨ ਦੀ ਕਥਾ ਇਹ ਹੈ ਕਿ ਰਿਸ਼ੀ ਬਾਲਮੀਕ ਨੇ ਪ੍ਰਸੂਤ ਸਮੇਂ ਅਨੇਕ ਵਿਘਨਾਂ ਤੋਂ ਰੱਖਿਆ ਕਰਨ ਲਈ ਜਿਸ ਬੱਚੇ ਦੀ ਮੰਤਰ ਪੜ੍ਹ ਕੇ ਕੁਸ਼ ਨਾਲ ਜਲ ਛਿੜਕ ਕੇ ਰੱਖਿਆ ਕੀਤੀ ਉਸ ਦਾ ਨਾਂ ਕੁਸ਼ ਪਿਆ ਤੇ ਜਿਸ ਦੀ ਖਸ (ਲਵ) ਨਾਲ ਰੱਖਿਆ ਕੀਤੀ ਉਹ ਲਵ ਕਹਾਇਆ।

ਕਈ ਲੇਖਕਾਂ ਨੇ ਲਿਖਿਆ ਹੈ ਕਿ ਲਵ ਮਾਤਾ ਸੀਤਾ ਦੇ ਉਦਰ ਤੋਂ ਪੈਦਾ ਹੋਇਆ ਸੀ। ਇਕ ਦਿਨ ਉਹ ਉਸ ਨੂੰ ਲੈ ਕੇ ਇਸ਼ਨਾਨ ਕਰਨ ਗਈ। ਪਿੱਛੋਂ ਰਿਸ਼ੀ ਬਾਲਮੀਕ ਨੇ ਪੰਘੂੜਾ ਖ਼ਾਲੀ ਦੇਖਿਆ ਤਾਂ ਸੋਚਿਆ ਕਿ ਬੱਚੇ ਨੂੰ ਕਿਸੇ ਹਿੰਸਕ ਜੀਵ ਨੇ ਖਾ ਲਿਆ ਹੈ। ਉਸ ਨੇ ਕੁਸ਼ਾ ਲੈ ਕੇ ਆਪਣੀ ਦੈਵੀ ਸ਼ਕਤੀ ਨਾਲ ਲਵ ਜਿਹਾ ਹੀ ਇਕ ਹੋਰ ਬੱਚਾ ਸਿਰਜ ਦਿੱਤਾ। ਇਸ ਤਰ੍ਹਾਂ ਪਹਿਲੇ ਬੱਚੇ ਦਾ ਨਾਂ ਲਵ ਅਤੇ ਦੂਸਰੇ ਦਾ ਕੁਸ਼ ਪਿਆ। ਇਨ੍ਹਾਂ ਬਾਰੇ ਕਥਾ 'ਦਸਮ ਗ੍ਰੰਥ' ਦੇ ਰਾਮਾਵਤਾਰ ਵਿਚ ਵਿਸਥਾਰ ਸਹਿਤ ਲਿਖੀ ਗਈ ਹੈ।

ਸ੍ਰੀ ਰਾਮ ਚੰਦਰ ਨੇ ਉਤਰ ਕੌਸ਼ਲ ਵਿਚ ਸ੍ਰਾਵਸਤੀ ਨਗਰੀ ਦਾ ਨਿਰਮਾਣ ਕਰ ਕੇ ਲਵ ਨੂੰ ਉਥੋਂ ਦਾ ਮਾਲਕ ਬਣਾਇਆ ਸੀ।

ਇਕ ਰਵਾਇਤ ਮੁਤਾਬਕ ਅਜੋਕਾ ਸ਼ਹਿਰ ਲਾਹੌਰ ਵੀ ਲਵ ਨੇ ਹੀ ਰਾਵੀ (ਇਰਾਵਤੀ) ਦੇ ਕੰਢੇ ਵਸਾਇਆ ਸੀ ਅਤੇ ਉਦੋਂ ਇਸ ਦਾ ਨਾਂ ਲਵਪੁਰ ਸੀ।

ਹ.ਪੁ.—ਮ.ਕੋ: 1054, 1060; ਚ. ਕੋ. : 433

**ਲੜੋਇਆ ਪਰਿਵਾਰ** : ਇਹ ਜ਼ਿਲ੍ਹਾ ਜਲੰਧਰ ਦੇ ਪ੍ਰਸਿੱਧ ਸਰਦਾਰ ਸਨ। ਇਨ੍ਹਾਂ ਦਾ ਵਡੇਰਾ ਸਰਦਾਰ ਦਸੌਂਧਾ ਸਿੰਘ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਝਬਾਲ ਦਾ ਢਿਲੋਂ ਜੱਟ ਸੀ। ਸੰਨ 1759 ਵਿਚ ਇਸ ਨੇ ਬਿਆਸ ਨੂੰ ਪਾਰ ਕਰ ਕੇ ਜਲੰਧਰ ਦੇ ਉੱਤਰ ਵਿਚ ਕੁਝ ਪਿੰਡਾਂ ਉੱਤੇ ਕਬਜ਼ਾ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਸ ਪਰਿਵਾਰ ਕੋਲ ਇਨ੍ਹਾਂ ਦੇ ਅਧਿਕਾਰ ਰਹਿਣ ਦਿੱਤੇ ਗਏ। ਦਸੌਂਧਾ ਸਿੰਘ ਦਾ ਪੁੱਤਰ ਚੂਹੜ ਸਿੰਘ ਸੀ ਅਤੇ ਇਸ ਦੇ ਅੱਗੇ ਤਿੰਨ ਪੁੱਤਰ ਬੁੱਧ ਸਿੰਘ, ਸਾਧੂ ਸਿੰਘ ਅਤੇ ਚਤਰ ਸਿੰਘ ਸਨ। ਸਾਧੂ ਸਿੰਘ ਨੂੰ ਲੜੋਇਆ ਮਾਧੋਪੁਰ ਅਤੇ ਢਾਡਾ ਸਨੌਰਾ ਦੇ ਪਿੰਡ ਜੀਵਨ ਭਰ ਲਈ ਦੇ ਦਿੱਤੇ ਗਏ ਜਿਨ੍ਹਾਂ ਦੀ ਕੀਮਤ 4000 ਰੁ. ਦੇ ਲਗਭਗ ਸੀ। ਸੰਨ 1851 ਵਿਚ ਇਸ ਦੀ ਮੌਤ ਹੋਣ ਉਪਰੰਤ ਸਿਰਫ ਮਾਧੋਪੁਰ ਇਸ ਦੇ ਪੁੱਤਰ ਬਸ਼ਾਵਾ ਸਿੰਘ ਕੋਲ ਰਹਿਣ ਦਿੱਤਾ ਗਿਆ। ਢਾਡਾ ਪਿੰਡ ਸੁੱਧ ਸਿੰਘ ਦੀ ਮਤਰੇਈ ਮਾਂ ਨੂੰ ਜ਼ਿੰਦਗੀ ਭਰ ਲਈ ਦੇ ਦਿੱਤਾ ਗਿਆ। ਸੰਨ 1857 ਵਿਚ ਲੜੋਇਆ ਦੀ ਜਾਗੀਰ ਹਮੇਸ਼ਾਂ ਵਾਸਤੇ ਬਸ਼ਾਵਾ ਸਿੰਘ ਨੂੰ ਦੇ ਦਿੱਤੀ ਗਈ। ਜਾਗੀਰ ਤੋਂ ਹਜ਼ਾਰ ਰੁਪਏ ਸਾਲਾਨਾ ਆਮਦਨ ਸੀ। ਸਰਦਾਰ ਬਸਾਵਾ ਸਿੰਘ ਸਫ਼ੈਦ ਪੋਸ਼ ਅਤੇ ਲੰਬਰਦਾਰ ਹੋਣ ਦੇ ਨਾਲ ਨਾਲ ਜ਼ੈਲਦਾਰ ਵੀ ਸੀ। ਇਸ ਦੀ ਸ਼ਾਦੀ ਰਾਇਪੁਰ (ਜ਼ਿਲ੍ਹਾ ਲੁਧਿਆਣਾ) ਦੇ ਗਰੇਵਾਲ ਪਰਿਵਾਰ ਵਿਚ ਹੋਈ। ਇਸ ਨੂੰ ਸਰਦਾਰੀ ਅਤੇ ਡਿਵੀਜਨਲ ਦਰਬਾਰੀ ਉੱਤਰਾਧਿਕਾਰ ਵਿਚ ਮਿਲੀ। ਸੰਨ 1918 ਵਿਚ ਇਸ ਦੀ ਮੌਤ ਹੋ ਗਈ। ਇਸ ਦਾ ਪੁੱਤਰ ਅੱਛਰ ਸਿੰਘ ਵੀ ਸਫ਼ੈਦਪੋਸ਼ ਅਤੇ ਲੰਬਰਦਾਰ ਹੋਣ ਦੇ ਨਾਲ ਨਾਲ ਜ਼ੈਲਦਾਰ ਵੀ ਸੀ। ਇਸ ਨੂੰ 40 ਘੁਮਾਂ ਜ਼ਮੀਨ ਉੱਤਰਾਧਿਕਾਰ ਵਿਚ ਮਿਲੀ ਅਤੇ ਇਸ ਤੋਂ ਇਲਾਵਾ ਇਸ ਕੋਲ ਅੰਮ੍ਰਿਤਸਰ ਵਿਖੇ ਵੀ 75 ਘੁਮਾਂ ਜ਼ਮੀਨ ਸੀ। ਇਹ ਉਸ ਜ਼ਮੀਨ ਤੋਂ ਇਲਾਵਾ ਸੀ ਜੋ ਇਸ ਨੂੰ ਸਰਕਾਰ ਨੇ ਲਾਇਲਪੁਰ ਜ਼ਿਲ੍ਹੇ ਵਿਚ ਦਿੱਤੀ ਸੀ। ਇਹ ਸਰਦਾਰ ਸਾਹਿਬ ਤੋਂ ਇਲਾਵਾ ਡਿਵਿਜਨਲ ਦਰਬਾਰੀ ਵੀ ਸੀ। ਇਸ ਨੂੰ ਕਾਨੂੰਨ ਵਿਵਸਥਾ ਕਾਇਮ ਰੱਖਣ ਬਦਲੇ 1935 ਈ. ਵਿਚ 250 ਰੁਪਏ ਸਾਲਾਨਾ ਜਾਗੀਰ ਦਿੱਤੀ ਗਈ ਸੀ ਅਤੇ ਆਪਣੀ ਵਫ਼ਾਦਾਰੀ ਬਦਲੇ ਸਿਲਵਰ ਜੁਬਲੀ ਮੈਡਲ ਇਨਾਮ ਦੇ ਰੂਪ ਵਿਚ ਦਿੱਤਾ ਗਿਆ। ਇਸ ਪ੍ਰਾਂਤ ਦੇ ਕਾਫ਼ੀ ਸਿੱਖ ਪਰਿਵਾਰਾਂ ਨਾਲ ਵਿਆਹ ਰਾਹੀਂ ਇਸ ਨੇ ਰਿਸ਼ਤੇ ਕਾਇਮ ਕੀਤੇ। ਮਹਾਯੁਧ ਦੇ ਦੌਰਾਨ ਸਰਦਾਰ ਅੱਛਰ ਸਿੰਘ ਨੇ 50 ਰਿਕਰੂਟ ਆਪਣੇ ਖਰਚੇ ਦੇ ਭੇਜੇ ਅਤੇ 3000 ਆਦਮੀ ਆਪਣੀ ਜੈਲ ਤੋਂ ਭਰਤੀ ਕਰਕੇ ਭੇਜੇ। ਇਸ ਤੋਂ ਇਲਾਵਾ ਉਸ ਨੇ 11330 ਰੁਪਏ ਵਾਰ ਲੋਨ ਦੇ ਰੂਪ ਵਿਚ ਇਕੱਤਰ ਕਰ ਕੇ ਦਿੱਤੇ। ਆਪਣੀ ਪੂੰਜੀ ਵਿਚੋਂ ਵੀ ਬੜੀ ਉਦਾਰਤਾ ਨਾਲ ਫੰਡ ਦੇ ਰੂਪ ਵਿਚ ਪੈਸਾ ਦਿੱਤਾ। ਇਸ ਤੋਂ ਇਲਾਵਾ ਇਸ ਨੇ ਅਕਾਲੀ ਲਹਿਰ, ਅਸਹਿਯੋਗ ਅੰਦੋਲਨ,

ਕਿਰਤੀ ਕਿਸਾਨ ਅੰਦੋਲਨ ਦੇ ਖਿਲਾਫ ਬ੍ਰਿਟਿਸ਼ ਪ੍ਰਸ਼ਾਸਨ ਦੀ ਸਹਾਇਤਾ ਕੀਤੀ। ਇਸ ਦਾ ਆਪਣੇ ਇਲਾਕੇ ਵਿਚ ਬਹੁਤ ਜ਼ਿਆਦਾ ਪ੍ਰਭਾਵ ਸੀ। ਇਹ ਸਿੱਖ ਗੁਰੂਦੁਆਰਾ ਬੋਰਡ ਦਾ ਚੁਣਿਆ ਹੋਇਆ ਮੈਂਬਰ ਅਤੇ ਪ੍ਰਾਂਤਕ ਸਿੱਖ ਸੁਧਾਰ ਕਮੇਟੀ ਦਾ ਵੀ ਮੈਂਬਰ ਸੀ। ਇਸ ਤੋਂ ਇਲਾਵਾ ਇਹ ਹੋਰ ਕਈ ਸਕੂਲਾਂ ਅਤੇ ਸੰਸਥਾਵਾਂ ਨਾਲ ਜੁੜਿਆ ਹੋਇਆ ਸੀ। ਇਸ ਦੇ ਪੁੱਤਰ ਪ੍ਰਤਾਪ ਸਿੰਘ, ਹਰਬੰਸ ਸਿੰਘ, ਨਰਿੰਦਰ ਸਿੰਘ. ਬਿਕਰਮਾਜੀਤ ਸਿੰਘ ਸਨ। ਬਿਕਰਮਾਜੀਤ ਦੀ ਮੌਤ ਨਾਲ ਲੜੋਇਆ ਪਰਿਵਾਰ ਖ਼ਤਮ ਹੋ ਗਿਆ।

ਹ.ਪੁ.–ਚੀ. ਫੈ. ਨੋ.ਪੰ. 1 :184

**ਲਾਹੌਰ ਦੀ ਸੰਧੀ (ਪਹਿਲੀ)** : ਇਹ ਸੰਧੀ ਅੰਗਰੇਜ਼ਾਂ ਦੀ ਸਿੱਖਾਂ ਨਾਲ ਪਹਿਲੀ ਲੜਾਈ ਤੋਂ ਬਾਅਦ, ਸਿੱਖਾਂ ਦੀ ਹਾਰ ਹੋ ਜਾਣ ਉਪਰੰਤ ਕੀਤੀ ਗਈ। ਇਹ ਸੰਧੀ ਈਸਟ ਇੰਡੀਆ ਕੰਪਨੀ ਦੇ ਗਵਰਨਰ ਜਨਰਲ ਲਾਰਡ ਹਾਰਡਿੰਗ ਅਤੇ ਲਾਹੌਰ ਸਰਕਾਰ ਵਿਚਕਾਰ9 ਮਾਰਚ, 1846 ਨੂੰ ਹੋਈ। ਲਾਹੌਰ ਸਰਕਾਰ ਨੇ ਉਨ੍ਹਾਂ ਆਦਮੀਆਂ ਨਾਲ ਗੱਲਬਾਤ ਕੀਤੀ ਜੋ ਜਾਂ ਤਾਂ ਅੰਗਰੇਜ਼ ਸਰਕਾਰ ਦੇ ਸਮਰਥਕ ਸਨ ਜਾਂ ਨਿਰਪੱਖ ਸਨ। ਅੰਗਰੇਜ਼ਾਂ ਵੱਲੋਂ ਫ੍ਰੈਡਰਿਕ ਕਰੀ ਅਤੇ ਹੈਨਰੀ ਲਾਰੈਂਸ ਨੇ ਇਸ ਸੰਧੀ ਉੱਤੇ ਦਸਤਖ਼ਤ ਕੀਤੇ ਅਤੇ ਲਾਹੌਰ ਦਰਬਾਰ ਵੱਲੋਂ ਭਾਈ ਰਾਮ ਸਿੰਘ, ਚਤਰ ਸਿੰਘ ਅਟਾਰੀਵਾਲਾ, ਰਣਜੋਧ ਸਿੰਘ ਮਜੀਠੀਆ, ਰਾਜਾ ਲਾਲ ਸਿੰਘ, ਰਾਜਾ ਤੇਜ ਸਿੰਘ, ਦੀਵਾਨ ਦੀਨਾ ਨਾਥ ਅਤੇ ਫ਼ਕੀਰ ਅਜ਼ੀਜ਼-ਉਦ-ਦੀਨ ਨੇ ਦਸਤਖ਼ਤ ਕੀਤੇ। ਇਸ ਸੰਧੀ ਦੀਆਂ ਧਾਰਾਵਾਂ ਨਿਮਨਲਿਖਤ ਅਨੁਸਾਰ ਸਨ–

1. ਲਾਹੌਰ ਦੇ ਮਹਾਰਾਜੇ ਨੇ ਸਤਲੁਜ ਤੋਂ ਪਾਰ ਦੇ ਆਪਣੇ ਸਾਰੇ ਇਲਾਕਿਆਂ ਉੱਤੋਂ ਆਪਣੇ ਅਧਿਕਾਰ ਹਟਾ ਲੈਣਾ ਮੰਨ ਲਿਆ।

2. ਲਾਹੌਰ ਦੇ ਮਹਾਰਾਜੇ ਨੇ ਸਤਲੁਜ ਅਤੇ ਬਿਆਸ ਦੇ ਵਿਚਕਾਰ ਦੇ ਸਾਰੇ ਪਹਾੜੀ ਇਲਾਕੇ ਅੰਗਰੇਜ਼ਾਂ ਦੇ ਸਪੁਰਦ ਕਰ ਦਿੱਤੇ।

3. ਯੁੱਧ ਦੇ ਹਰਜਾਨੇ ਵਜੋਂ ਅੰਗਰੇਜ਼ਾਂ ਨੇ 1.50 ਕਰੋੜ ਰੁਪਏ ਦੀ ਭਾਰੀ ਰਕਮ ਦੀ ਮੰਗ ਕੀਤੀ। ਇੰਨੀ ਰਕਮ ਲਾਹੌਰ ਸਰਕਾਰ ਦੇ ਖਜ਼ਾਨੇ ਵਿਚ ਨਹੀਂ ਸੀ। ਇਸ ਲਈ ਇਕ ਕਰੋੜ ਰੁਪਏ ਦੇ ਬਦਲੇ ਕਸ਼ਮੀਰ ਅਤੇ ਹਜ਼ਾਰਾ ਦੇ ਇਲਾਕੇ ਅੰਗਰੇਜ਼ਾਂ ਨੂੰ ਦੇ ਦਿੱਤੇ ਅਤੇ ਬਾਕੀ 50,00,000 ਰੁਪਿਆ ਲਾਹੌਰ ਸਰਕਾਰ ਨੇ ਆਪਣੇ ਖਜ਼ਾਨੇ ਵਿਚੋਂ ਦੇਣ ਦਾ ਇਕਰਾਰ ਕੀਤਾ।

4. ਲਾਹੌਰ ਰਾਜ ਦੀ ਫ਼ੌਜ ਘਟਾ ਕੇ ਪੈਦਲ ਸੈਨਾ 20,000 ਤਕ ਅਤੇ ਘੋੜ ਸਵਾਰ ਸੈਨਾ 12,000 ਤਕ ਕਰ ਦਿੱਤੀ ਗਈ।

5. ਮਹਾਰਾਜੇ ਨੇ ਲਾਹੌਰ ਸਰਕਾਰ ਦੇ ਕੁਝ ਵਿਦਰੋਹੀ ਦਸਤਿਆਂ ਨੂੰ ਤੋੜ ਦੇਣ ਤੋਂ ਇਨਕਾਰ ਕੀਤਾ।

6. ਅੰਗਰੇਜ਼ਾਂ ਦੀਆਂ 26 ਤੋਪਾਂ ਜੋ ਸਭਰਾਓਂ ਦੀ ਲੜਾਈ ਵਿਚ ਸਿੱਖਾਂ ਦੇ ਕਬਜੇ ਵਿਚ ਆ ਗਈਆ ਸਨ, ਅੰਗਰੇਜ਼ਾਂ ਨੂੰ ਮੋੜ ਦਿੱਤੀਆਂ ਗਈਆਂ।

7. ਜਦ ਕਦੇ ਲੋੜ ਪਵੇ ਅੰਗਰੇਜ਼ੀ ਫ਼ੌਜਾਂ ਬਿਨਾਂ ਕਿਸੇ ਰੁਕਾਵਟ ਦੇ ਲਾਹੌਰ ਰਾਜ ਵਿਚੋਂ ਦੀ-ਲੰਘ ਸਕਣਗੀਆਂ।

8. ਮਹਾਰਾਜੇ ਨੇ ਇਕਰਾਰ ਕੀਤਾ ਕਿ ਉਹ ਅੰਗਰੇਜ਼ਾਂ ਦੀ ਮਨਜ਼ੂਰੀ ਤੋਂ ਬਿਨਾਂ ਕਿਸੇ ਅੰਗਰੇਜ਼, ਯੂਰਪੀ ਜਾਂ ਅਮਰੀਕੀ ਨੂੰ ਆਪਣੀ ਨੌਕਰੀ ਵਿਚ ਨਹੀਂ ਰਖੇਗਾ।

9. ਅੰਗਰੇਜ਼ਾਂ ਨੇ ਦਲੀਪ ਸਿੰਘ ਨੂੰ ਲਾਹੌਰ ਦਾ ਮਹਾਰਾਜਾ, ਰਾਣੀ ਜਿੰਦਾਂ ਨੂੰ ਮਹਾਰਾਜੇ ਦੀ ਸਰਪਰਸਤ ਤੇ ਲਾਲ ਸਿੰਘ ਨੂੰ ਪ੍ਰਧਾਨ ਮੰਤਰੀ ਪਰਵਾਨ ਕਰ ਲਿਆ।

10. ਅੰਗਰੇਜ਼ ਸਰਕਾਰ ਲਾਹੌਰ ਰਾਜ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਨਹੀਂ ਦੇਵੇਗੀ ਪਰ ਜਿਥੇ ਕਿਤੇ ਜ਼ਰੂਰੀ ਹੋਇਆ ਉਥੇ ਲੋੜੀਂਦੀ ਸਲਾਹ ਦੇਵੇਗੀ।

11.ਜੇ ਅੰਗਰੇਜ਼ ਸਰਕਾਰ ਗੁਲਾਬ ਸਿੰਘ ਦੀਆਂ ਪੁਰਾਣੀਆਂ ਸੇਵਾਵਾਂ ਦੇ ਬਦਲੇ ਉਸ ਨੂੰ ਕੋਈ ਪਹਾੜੀ ਇਲਾਕਾ ਦੇਵੇਗੀ ਤਾਂ ਲਾਹੌਰ ਸਰਕਾਰ ਉਸ ਇਲਾਕੇ ਉੱਤੇ ਗੁਲਾਬ ਸਿੰਘ ਦੇ ਸ਼ਾਸਨ ਅਤੇ ਕਬਜ਼ੇ ਨੂੰ ਪਰਵਾਨ ਕਰੇਗੀ।

12. ਜੇ ਗੁਲਾਬ ਸਿੰਘ ਅਤੇ ਲਾਹੌਰ ਦੇ ਮਹਾਰਾਜੇ ਵਿਚਕਾਰ ਝਗੜਾ ਹੋ ਜਾਵੇ ਤਾਂ ਅੰਗਰੇਜ਼ ਉਸ ਦਾ ਫ਼ੈਸਲਾ ਕਰਨਗੇ ਜੋ ਮਹਾਰਾਜੇ ਨੂੰ ਮੰਨਣਾ ਪਵੇਗਾ।

13. ਅੰਗਰੇਜ਼ ਸਰਕਾਰ ਦੀ ਆਗਿਆ ਤੋਂ ਬਿਨਾਂ ਲਾਹੌਰ ਸਰਕਾਰ ਆਪਣੀਆਂ ਹੱਦਾਂ ਵਿਚ ਅਦਲੀ ਬਦਲੀ ਨਹੀਂ ਕਰੇਗੀ। ਅੰਗਰੇਜ਼ ਸਰਕਾਰ ਅਤੇ ਮਹਾਰਾਜਾ ਵਿਚਕਾਰ ਮਿੱਤਰਤਾ ਕਾਇਮ ਰਖੀ ਜਾਵੇਗੀ।

ਲਾਹੌਰ ਦੀ ਇਸ ਸੰਧੀ ਦੇ ਫ਼ਲਸਰੂਪ ਭਾਵੇਂ ਅੰਗਰੇਜ਼ਾਂ ਨੇ ਲਾਹੌਰ ਉੱਤੇ ਕਬਜ਼ਾ ਨਹੀਂ ਕੀਤਾ ਪਰ ਲਾਹੌਰ ਦੀ ਖ਼ੁਦਮੁਖ਼ਤਾਰੀ ਖ਼ਤਮ ਕਰ ਦਿੱਤੀ ਗਈ। ਜਲੰਧਰ ਦੁਆਬ ਦਾ ਇਲਾਕਾ ਅੰਗਰੇਜ਼ਾ ਦੇ ਕਬਜ਼ੇ ਵਿਚ ਚਲਾ ਗਿਆ ਅਤੇ ਜੰਮੂ ਕਸ਼ਮੀਰ ਇਕ ਕਰੋੜ ਰੁਪਏ ਦੇ ਬਦਲੇ ਅੰਗਰੇਜ਼ ਸਰਕਾਰ ਨੇ ਆਪਣੇ ਹੱਥਾਂ ਵਿਚ ਲੈ ਕੇ ਗੁਲਾਬ ਸਿੰਘ ਨੂੰ ਦੇ ਦਿੱਤੇ। ਇਸ ਤਰ੍ਹਾਂ ਅੰਗਰੇਜ਼ ਸਰਕਾਰ ਨੇ ਲਾਹੌਰ ਰਾਜ ਨੂੰ ਸਭ ਪਾਸਿਆਂ ਤੋਂ ਬੰਨ੍ਹ ਦਿੱਤਾ।

ਹ.ਪੁ.–ਪੰਜਾਬ ਦਾ ਇਤਿਹਾਸ - ਭਗਤ ਸਿੰਘ : 705; ਹਿ. ਸਿ. -ਗੁਪਤਾ: ਸਿ. ਮਿ.-ਸੀਤਲ

**ਲਾਹੌਰ ਦੀ ਸੰਧੀ (ਦੂਜੀ)** : ਇਹ ਸੰਧੀ ਅੰਗਰੇਜ਼ਾਂ ਤੇ ਸਿੱਖਾਂ ਵਿਚਕਾਰ 11 ਮਾਰਚ, 1846 ਨੂੰ ਹੋਈ। ਸਿੱਖ ਸਰਕਾਰ ਲਾਲ ਸਿੰਘ ਅਤੇ ਹੋਰ ਕੁਝ ਅੰਗਰੇਜ਼ ਪੱਖੀ ਸਰਦਾਰਾਂ ਨੇ ਅੰਗਰੇਜ਼ ਸਰਕਾਰ ਨੂੰ ਬੇਨਤੀ ਕੀਤੀ ਕਿ ਕੁਝ ਦੇਰ ਤਕ ਅੰਗਰੇਜ਼ ਫ਼ੌਜਾਂ ਲਾਹੌਰ ਵਿਚ ਹੀ ਰੱਖੀਆਂ ਜਾਣ ਤਾਂ ਜੋ ਅਮਨ ਅਤੇ ਕਾਨੂੰਨ ਬਣਿਆ ਰਹਿ ਸਕੇ। ਉਨ੍ਹਾਂ ਦੀ ਇਸ ਮੰਗ ਨੂੰ ਸਾਹਮਣੇ ਰੱਖਦੇ ਹੋਏ 11 ਮਾਰਚ ਨੂੰ ਲਾਹੌਰ ਦੀ ਪਹਿਲੀ ਸੰਧੀ ਵਿਚ ਕੁਝ ਗੱਲਾਂ ਹੋਰ ਜੋੜੀਆਂ ਗਈਆਂ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ–

1. ਸੰਨ 1846 ਦੇ ਅੰਤ ਤਕ ਅੰਗਰੇਜ਼ਾਂ ਦੀ ਸੈਨਾ ਨਾਗਰਿਕਾਂ ਦੀ ਰੱਖਿਆ ਲਈ ਲਾਹੌਰ ਵਿਚ ਹੀ ਰਹੇਗੀ। ਇਸ ਸਾਲ ਦੇ ਅੰਤ ਤਕ ਜੇ ਇਸ ਦੀ ਲੋੜ ਨਾ ਹੋਈ ਤਾਂ ਇਹ ਫੌਜ ਹਟਾ ਦਿੱਤੀ ਜਾਵੇਗੀ।

2. ਜੋ ਇਲਾਕੇ ਲਾਹੌਰ ਦੀ ਪਹਿਲੀ ਸੰਧੀ ਅਨੁਸਾਰ ਅੰਗਰੇਜ਼ਾਂ ਦੇ ਅਧੀਨ ਚਲੇ ਗਏ ਸਨ ਉਨ੍ਹਾਂ ਦੇ ਹੱਕਾਂ ਦਾ ਅੰਗਰੇਜ਼ ਸਰਕਾਰ ਦੁਆਰਾ ਪੂਰਾ ਧਿਆਨ ਰੱਖਿਆ ਜਾਵੇਗਾ।

3. ਇਹ ਵੀ ਆਗਿਆ ਦਿੱਤੀ ਗਈ ਕਿ ਅੰਗਰੇਜ਼ਾਂ ਨੂੰ ਦਿੱਤੇ ਗਏ ਇਲਾਕਿਆਂ ਦੇ ਕਿਲਿਆਂ ਵਿਚੋਂ ਤੋਪਾਂ ਤੋਂ ਇਲਾਵਾ

ਲਾਹੌਰ ਸਰਕਾਰ ਆਪਣਾ ਸਾਰਾ ਹੋਰ ਸਮਾਨ ਅਤੇ ਖਜ਼ਾਨਾ ਕੱਢ ਕੇ ਲਿਆ ਸਕਦੀ ਹੈ। ਜੇ ਉਸ ਸੰਪਤੀ ਵਿਚੋਂ ਅੰਗਰੇਜ਼ ਸਰਕਾਰ ਕੁਝ ਰੱਖਣਾ ਚਾਹੁੰਦੀ ਹੈ ਤਾਂ ਅੰਗਰੇਜ਼ ਸਰਕਾਰ ਵੱਲ ਮੁਨਾਸਬ ਕੀਮਤ ਅਦਾ ਕੀਤੀ ਜਾਵੇਗੀ।

4. ਲਾਹੌਰ ਦਾ ਕਿਲ਼ਾ ਅਤੇ ਸ਼ਹਿਰ ਪੂਰੀ ਤਰ੍ਹਾਂ ਅੰਗਰੇਜ਼ੀ ਫ਼ੌਜ ਦੇ ਅਧਿਕਾਰ ਵਿਚ ਰਹੇਗਾ ਪਰ ਇਸ ਵਿਚ ਰਹਿਣ ਵਾਲੇ ਸੈਨਿਕਾਂ ਦੀ ਰਿਹਾਇਸ਼ ਦਾ ਪ੍ਰਬੰਧ ਤੇ ਹੋਰ ਸਾਰਾ ਖਰਚਾ ਲਾਹੌਰ ਸਰਕਾਰ ਦੇਵੇਗੀ।

5. ਦੋਵੇਂ ਸਰਕਾਰਾਂ ਆਪਣੀਆਂ ਹੱਦਾਂ ਮੁਕਰੱਰ ਕਰਨ ਲਈ ਜਲਦੀ ਹੀ ਆਪਣੇ ਕਮਿਸ਼ਨਰ ਨਿਯੁਕਤ ਕਰਨਗੀਆਂ।

ਲਾਹੌਰ ਦੀ ਇਸ ਦੂਜੀ ਸੰਧੀ ਨਾਲ ਇਹ ਸਪਸ਼ਟ ਹੋ ਗਿਆ ਕਿ ਅੰਗਰੇਜ਼ੀ ਸਰਕਾਰ ਨੇ ਲਾਹੌਰ ਰਾਜ ਨੂੰ ਸਭ ਪਾਸਿਆਂ ਤੋਂ ਬੰਨ੍ਹ ਕੇ ਰੱਖ ਦਿੱਤਾ ਹੈ। ਇਸ ਤੋਂ ਇਲਾਵਾ ਇਹ ਵੀ ਸਪਸ਼ਟ ਹੈ ਕਿ ਲਾਰਡ ਹਾਰਡਿੰਗ ਪੰਜਾਬ ਨੂੰ ਬਰਤਾਨਵੀ ਸਾਮਰਾਜ ਵਿਚ ਸ਼ਾਮਲ ਨਹੀਂ ਸੀ ਕਰਨਾ ਚਾਹੁੰਦਾ, ਕਿਉਂਕਿ ਇਥੋਂ ਦਾ ਖਜ਼ਾਨਾ ਬਿਲਕੁਲ ਖਾਲੀ ਹੋ ਚੁੱਕਿਆ ਸੀ। ਪੰਜਾਬ ਵਿਚ ਸਿੱਖ ਪਹਿਲਾਂ ਹੀ ਅੰਗਰੇਜ਼ਾਂ ਨਾਲ ਖਾਰ ਖਾਂਦੇ ਸਨ ਇਸ ਲਈ ਇਹ ਸਪਸ਼ਟ ਸੀ ਕਿ ਉਹ ਇਸ ਤੋਂ ਜ਼ਿਆਦਾ ਅੰਗਰੇਜ਼ਾਂ ਦੀ ਦਖਲਅੰਦਾਜ਼ੀ ਸਹਿਨ ਨਹੀਂ ਕਰਨਗੇ। ਇਸ ਲਈ ਅੰਗਰੇਜ਼ਾਂ ਨੇ ਪੰਜਾਬ ਦੀ ਸਰਹੱਦ ਉੱਤੇ ਸਿੱਖਾਂ ਨੂੰ ਪਹਿਲਾਂ ਦੀ ਤਰ੍ਹਾਂ ਹੀ ਬਣੇ ਰਹਿਣ ਦਿੱਤਾ। ਉਨ੍ਹਾਂ ਨੇ ਸਿੱਖਾਂ ਨਾਲ ਪਹਿਲੀ ਲੜਾਈ ਤੋਂ ਬਾਅਦ ਇਕ ਦਮ ਪੰਜਾਬ ਉੱਤੇ ਕਬਜ਼ਾ ਨਹੀਂ ਕੀਤਾ।

ਹ.ਪੁ.–ਪੰਜਾਬ ਦਾ ਇਤਿਹਾਸ-ਡਾ. ਭਗਤ ਸਿੰਘ:706; ਹਿ. ਸਿ. -ਗੁਪਤਾ; ਸਿੱਖ ਰਾਜ ਕਿਵੇਂ ਗਿਆ -ਸੀਤਲ

**ਲਾਹੌਰ ਦੀ ਲੜਾਈ** : ਇਹ ਪ੍ਰਸਿੱਧ ਲੜਾਈ ਮਹਾਰਾਜਾ ਰਣਜੀਤ ਸਿੰਘ ਅਤੇ ਦੂਜੇ ਸਿੱਖ ਸਰਦਾਰਾਂ ਦਰਮਿਆਨ ਹੋਈ ਅਤੇ ਲਾਹੌਰ ਜਿੱਤਣ ਨਾਲ ਮਹਾਰਾਜਾ ਰਣਜੀਤ ਸਿੰਘ ਨੂੰ ਪੰਜਾਬ ਦਾ ਏਕੀਕਰਨ ਕਰਨ ਵਿਚ ਬਹੁਤ ਸਹਾਇਤਾ ਮਿਲੀ। ਰਣਜੀਤ ਸਿੰਘ ਤੇ ਜਦੋਂ ਆਪਣੀ ਮਿਸਲ ਦਾ ਰਾਜ ਪ੍ਰਾਪਤ ਕੀਤਾ ਤਾਂ ਉਸ ਕੋਲ ਗੁਜਰਾਂਵਾਲਾ ਅਤੇ ਇਸ ਦੇ ਆਸ ਪਾਸ ਦਾ ਕੁਝ ਇਲਾਕਾ ਹੀ ਸੀ ਪਰ ਪੰਜਾਬ ਵਿਚ ਇਕ ਬਹੁਤ ਵੱਡਾ ਰਾਜ ਸਥਾਪਤ ਕਰਨ ਦੀ ਉਸ ਦੀ ਪ੍ਰਬਲ ਇੱਛਾ ਸੀ । ਇਸ ਲਈ ਉਸ ਦਾ ਸਾਰਾ ਸਮਾਂ ਲੜਾਈਆਂ ਵਿਚ ਹੀ ਬੀਤਿਆ ।

ਤੈਮੂਰਸ਼ਾਹ ਦਾ ਪੁੱਤਰ ਸ਼ਾਹ ਜ਼ਮਾਂ ਕੁਝ ਦੇਰ ਹੀ ਲਾਹੌਰ ਤੇ ਕਾਬਜ਼ ਰਿਹਾ। ਉਹ 4 ਜਨਵਰੀ, 1799 ਨੂੰ ਲਾਹੌਰ ਤੋਂ ਚਲਾ ਗਿਆ । ਕੇਵਲ 26 ਦਿਨ ਬਾਅਦ ਹੀ ਲਾਹੌਰ ਦੇ ਤਿੰਨੇ ਪੁਰਾਣੇ ਹਾਕਮ ਚੇਤ ਸਿੰਘ, ਸਾਹਿਬ ਸਿੰਘ ਤੇ ਮੋਹਰ ਸਿੰਘ ਲਾਹੌਰ ਵਿਚ ਵਾਪਸ ਆ ਗਏ । ਇਨ੍ਹਾਂ ਤਿੰਨਾਂ ਨੇ ਲੋਕਾਂ ਦੇ ਹਿੱਤਾਂ ਨੂੰ ਵਿਚਾਰੇ ਬਿਨਾਂ ਹੀ ਰਾਜ-ਕਾਜ ਚਲਾਉਣਾ ਸ਼ੁਰੂ ਕਰ ਦਿੱਤਾ । ਇਨ੍ਹਾਂ ਤਿੰਨਾਂ ਦੀ ਆਪਸੀ ਖਿੱਚੋਤਾਣ ਕਾਰਨ ਸ਼ਹਿਰ ਵਿਚ ਅਮਨ ਤੇ ਸ਼ਾਂਤੀ ਬਿਲਕੁਲ ਨਹੀਂ ਸੀ ਰਹੀ । ਇਸ ਕਾਰਨ ਲਾਹੌਰ ਦੇ ਲੋਕ ਆਪਣੇ ਆਪ ਨੂੰ ਅਸੁਰੱਖਿਅਤ ਸਮਝਦੇ ਸਨ । ਲਾਹੌਰ ਵਿਚ ਅਣਸੁਖਾਵੀਂ ਸਥਿਤੀ ਕਾਰਨ ਕਸੂਰ ਦਾ ਨਵਾਬ ਨਿਜ਼ਾਮੂਦੀਨ ਵੀ ਲਾਹੌਰ ਉੱਤੇ ਕਬਜ਼ਾ ਕਰਨ ਦੀ ਯੋਜਨਾ ਬਣਾ ਰਿਹਾ ਸੀ ਪਰ ਰਣਜੀਤ ਸਿੰਘ ਦੀ ਵਧਦੀ ਹੋਈ ਰਾਜ ਸੱਤਾ ਨੂੰ ਵੇਖ ਕੇ ਨਵਾਬ ਨੇ ਲਾਹੌਰ ਪ੍ਰਤੀ ਆਪਣਾ ਵਿਚਾਰ ਬਦਲ ਲਿਆ।

ਰਣਜੀਤ ਸਿੰਘ ਦੇ ਦਰਬਾਰੀ ਡਾਇਰੀ ਨਵੀਸ ਸੋਹਣ ਲਾਲ ਸੂਰੀ ਨੇ ਲਿਖਿਆ ਹੈ ਕਿ ਲਾਹੌਰ ਦੇ ਹਿੰਦੂ, ਮੁਸਲਮਾਨ, ਅਤੇ ਸਿੱਖ ਪਤਵੰਤੇ ਇੰਨੇ ਦੁਖੀ ਸਨ ਕਿ ਉਨ੍ਹਾਂ ਨੇ ਰਣਜੀਤ ਸਿੰਘ ਨੂੰ ਇਕ ਪ੍ਰਾਰਥਨਾ ਪੱਤਰ ਭੇਜਿਆ ਜਿਸ ਵਿਚ ਲਾਹੌਰ ਦਾ ਰਾਜਪ੍ਰਬੰਧ ਆਪਣੇ ਹੱਥ ਵਿਚ ਲੈਣ ਲਈ ਬੇਨਤੀ ਕੀਤੀ ਹੋਈ ਸੀ । ਮਹਾਰਾਜੇ ਨੇ ਇਹ ਸੱਦਾ ਪ੍ਰਵਾਨ ਕਰ ਲਿਆ । ਇਸ ਬਿਨੈ ਪੱਤਰ ਉੱਤੇ ਹਕੀਮ ਹਾਕਮ ਰਾਇ, ਗੁਰਬਖਸ਼ ਸਿੰਘ, ਮੀਆਂ ਮੋਹਕਮ ਦੀਨ, ਮੀਆਂ ਆਸ਼ਕ ਮੁਹੰਮਦ, ਮੁਹੰਮਦ ਤਾਹਿਰ, ਮੋਹਰ ਮੋਹਕਮ ਦੀਨ ਆਦਿ ਬੜੇ ਜ਼ਿੰਮੇਵਾਰ ਵਿਅਕਤੀਆਂ ਦੇ ਦਸਤਖਤ ਸਨ ਅਤੇ ਇਹ ਪੱਤਰ ਹਾਕਮ ਰਾਇ ਰਾਹੀਂ ਭੇਜਿਆ ਗਿਆ ਸੀ। ਰਣਜੀਤ ਸਿੰਘ ਨੂੰ ਇਹ ਪੱਤਰ ਰਸੂਲ ਨਗਰ ਵਿਚ ਮਿਲਿਆ । ਉਹ ਤੁਰੰਤ ਬਟਾਲੇ ਪੁੱਜਾ ਅਤੇ ਆਪਣੀ ਸੱਸ ਮਾਈ ਸਦਾ ਕੌਰ ਨਾਲ ਵਿਚਾਰ ਵਟਾਂਦਰਾ ਕੀਤਾ । ਇਸ ਪਰਾਥਨਾ ਪੱਤਰ ਵਿਚ ਇਹ ਵੀ ਲਿਖਿਆ ਹੋਇਆ ਸੀ ਕਿ ਤੁਹਾਡੇ ਲਾਹੌਰ ਪਹੁੰਚਣ ਉੱਤੇ ਸ਼ਹਿਰ ਦੇ ਸਾਰੇ ਦਰਵਾਜ਼ੇ ਖੋਲ੍ਹ ਦਿੱਤੇ ਜਾਣਗੇ । 2500 ਘੋੜਸਵਾਰ ਅਤੇ ਪਿਆਦਾ ਸੈਨਿਕਾਂ ਨੂੰ ਲੈ ਕੇ ਰਣਜੀਤ ਸਿੰਘ ਲਾਹੌਰ ਪਹੁੰਚਿਆ । ਲਾਹੌਰ ਦੇ ਲੋਕਾਂ ਨੇ ਰਣਜੀਤ ਸਿੰਘ ਨੂੰ ਲੁਹਾਰੀ ਗੇਟ ਖੋਲ੍ਹ ਦੇਣ ਦਾ ਬਚਨ ਦਿੱਤਾ ਸੀ ਪਰ ਉਸ ਦੇ ਲਾਹੌਰ ਪੁੱਜਣ ਤੇ ਲੁਹਾਰੀ ਗੇਟ ਖੋਲ੍ਹਿਆ ਨਹੀਂ ਜਾ ਸਕਿਆ । ਰਣਜੀਤ ਸਿੰਘ ਨੇ ਆਪਣੀ ਸੈਨਾ ਸਮੇਤ ਵਜ਼ੀਰ ਖਾਂ ਦੇ ਬਾਗ ਅਤੇ ਅਨਾਰਕਲੀ ਦੀ ਸਮਾਧ ਨੇੜੇ ਜਾ ਡੇਰਾ ਲਾਇਆ । ਉਸ ਨੂੰ ਸੱਦਾ ਭੇਜਣ ਵਾਲਿਆਂ ਨੇ ਗੁਪਤ ਸੂਚਨਾ ਭੇਜੀ ਕਿ ਉਹ ਅਗਲੇ ਦਿਨ ਸਵੇਰੇ ਲੁਹਾਰੀ ਗੇਟ ਦੇ ਬਾਹਰ ਪਹੁੰਚੇ । ਲਾਹੌਰ ਦੇ ਹਾਕਮ ਰਣਜੀਤ ਸਿੰਘ ਦੀ ਨੀਤੀ ਤੋਂ ਵਾਕਫ਼ ਨਹੀਂ ਸਨ । ਰਣਜੀਤ ਸਿੰਘ ਸਰਦਾਰਾਂ ਨੂੰ ਭੁਲੇਖਾ ਪਾਉਣ ਲਈ ਦਰਿਆ ਰਾਵੀ ਉੱਤੇ ਗਿਆ ਤੇ ਅਗਲੀ ਸਵੇਰ ਨੂੰ ਗੁਜਰਾਂਵਾਲੇ ਜਾਣ ਲਈ ਦਰਿਆ ਪਾਰ ਕਰਨ ਵਾਸਤੇ ਕਿਸ਼ਤੀਆਂ ਦਾ ਪ੍ਰਬੰਧ ਕਰ ਆਇਆ । ਲਾਹੌਰ ਦੇ ਸਰਦਾਰਾਂ ਨੇ ਇਹ ਸਮਝਿਆ ਕਿ ਉਹ ਗੁਜਰਾਂਵਾਲੇ ਨੂੰ ਜਾਂਦਾ ਹੋਇਆ ਰਸਤੇ ਵਿਚ ਇਕ ਅੱਧ ਦਿਨ ਲਈ ਲਾਹੌਰ ਠਹਿਰਿਆ ਸੀ । ਲਾਹੌਰ ਦੇ ਭੰਗੀ ਸਰਦਾਰ ਮੋਹਰ ਸਿੰਘ ਨੇ ਰਣਜੀਤ ਸਿੰਘ ਨੂੰ ਮਠਿਆਈ ਭੇਜੀ । ਅਗਲੀ ਸਵੇਰ ਅਰਥਾਤ 6 ਜੁਲਾਈ, 1799 ਨੂੰ ਰਣਜੀਤ ਸਿੰਘ ਨੇ ਆਪਣੀ ਸੈਨਾ ਨੂੰ ਲੁਹਾਰੀ ਗੇਟ ਪਹੁੰਚਣ ਦਾ ਆਦੇਸ਼ ਦੇ ਦਿੱਤਾ । ਲਾਹੌਰ ਦੇ ਜਿਨ੍ਹਾਂ ਲੋਕਾਂ ਨੇ ਰਣਜੀਤ ਸਿੰਘ ਨੂੰ ਲਾਹੌਰ ਵਿਖੇ ਸੱਦਿਆ ਸੀ ਉਨਾਂ ਨੇ ਇਸ ਦੀ ਪੂਰੀ ਸਹਾਇਤਾ ਕੀਤੀ ਅਤੇ ਆਪਣੇ ਹਾਕਮਾਂ ਨੂੰ ਧੋਖੇ ਵਿਚ ਰੱਖ ਕੇ ਲੁਹਾਰੀ ਗੇਟ ਖੋਲ੍ਹ ਦਿੱਤਾ । ਰਣਜੀਤ ਸਿੰਘ ਅਤੇ ਰਾਣੀ ਸਦਾ ਕੌਰ ਸ਼ਹਿਰ ਵਿਚ ਪ੍ਰਵੇਸ਼ ਕਰ ਗਏ । ਸਭ ਤੋਂ ਪਹਿਲਾਂ ਰਣਜੀਤ ਸਿੰਘ ਲਖਪਤ ਰਾਏ ਦੀ ਹਵੇਲੀ ਵਿਚ ਦਾਖ਼ਲ ਹੋਇਆ । ਇਸ ਹਵੇਲੀ ਵਿਚ ਸਰਦਾਰ ਸੋਭਾ ਸਿੰਘ ਦਾ ਪੁੱਤਰ ਮੋਹਰ ਸਿੰਘ ਰਹਿ ਰਿਹਾ ਸੀ ਪਰ ਮੋਹਰ ਸਿੰਘ ਉਥੋਂ ਜਾ ਚੁਕਿਆ ਸੀ । ਉਹ ਉਥੋਂ ਭੱਜ ਕੇ ਇਕ ਘਾਹ ਵੇਚਣ ਵਾਲੇ ਦੇ ਘਰ ਜਾ ਵੜਿਆ ਅਤੇ ਘਾਹ ਦੇ ਥੱਲੇ ਜਾ ਲੁਕਿਆ । ਮੋਹਰ ਸਿੰਘ ਫੜਿਆ ਗਿਆ ਅਤੇ ਰਣਜੀਤ ਸਿੰਘ ਦੇ ਅੱਗੇ ਪੇਸ਼ ਕੀਤਾ ਗਿਆ । ਰਣਜੀਤ ਸਿੰਘ ਨੇ ਉਸ ਨੂੰ ਜਾਇਦਾਦਾਂ ਅਤੇ ਜਾਗੀਰਾਂ ਸਮੇਤ ਛੱਡ ਦਿੱਤਾ। ਚੇਤ ਸਿੰਘ ਲਾਹੌਰ ਦੇ ਕਿਲੇ

ਅੰਦਰ ਛੁਪਿਆ ਹੋਇਆ ਸੀ । ਉਹ ਕਿਲੇ ਦੇ ਅੰਦਰੋਂ ਹੀ ਰਣਜੀਤ ਸਿੰਘ ਦੀ ਸੈਨਾ ਉੱਤੇ ਗੋਲੀਆਂ ਚਲਾਉਂਦਾ ਰਿਹਾ। ਸਦਾ ਕੌਰ ਨੇ ਸੁਝਾਅ ਦਿਤਾ ਕਿ ਚੇਤ ਸਿੰਘ ਨਾਲ ਗਲ ਬਾਤ ਰਾਹੀਂ ਮਾਮਲਾ ਸੁਲਝਾ ਲਿਆ ਜਾਵੇ । ਅਜਿਹਾ ਕਰਨ ਤੇ ਉਹ ਕਿਲਾ ਛੱਡ ਕੇ ਜਾਣ ਲਈ ਤਿਆਰ ਹੋ ਗਿਆ । ਉਸ ਨੂੰ ਆਪਣਾ ਮਾਲ ਸਾਮਾਨ ਲੈ ਕੇ ਵਿਨੈਕੀ ਪਿੰਡ ਜਾਣ ਲਈ ਆਗਿਆ ਦੇ ਦਿੱਤੀ ਗਈ । ਚੇਤ ਸਿੰਘ ਨੇ 7 ਜੁਲਾਈ, 1799 ਨੂੰ ਲਾਹੌਰ ਦਾ ਕਿਲਾ ਛੱਡ ਦਿਤਾ ਅਤੇ ਰਣਜੀਤ ਸਿੰਘ ਕਿਲੇ ਵਿਚ ਦਾਖਲ ਹੋ ਗਿਆ । ਰਣਜੀਤ ਸਿੰਘ ਦੇ ਚੰਗੇ ਸਲੂਕ ਕਾਰਣ ਚੇਤ ਸਿੰਘ ਉਸ ਦਾ ਅਹਿਸਾਨਮੰਦ ਅਤੇ ਸਮੱਰਥਕ ਬਣ ਗਿਆ । ਰਣਜੀਤ ਸਿੰਘ ਨੂੰ ਇਸ ਦੀ ਖਬਰ ਮਿਲੀ ਤਾਂ ਉਸ ਨੇ ਐਲਾਨ ਕਰ ਦਿੱਤਾ ਕਿ ਸ਼ਹਿਰ ਵਿਚ ਪੂਰੀ ਤਰ੍ਹਾਂ ਅਮਨ ਬਹਾਲ ਕੀਤਾ ਜਾਵੇ । ਕਿਸੇ ਤਰ੍ਹਾਂ ਦੀ ਲੁੱਟ ਮਾਰ ਨਾ ਮਚਾਈ ਜਾਵੇ । ਦੁਕਾਨਦਾਰਾਂ ਨੂੰ ਦੁਕਾਨਾਂ ਖੋਲ੍ਹਣ ਦਾ ਆਦੇਸ਼ ਦਿੱਤਾ ਗਿਆ ਅਤੇ ਲੋਕਾਂ ਨੂੰ ਕਿਹਾ ਗਿਆ ਕਿ ਰਣਜੀਤ ਸਿੰਘ ਦੀ ਸਰਕਾਰ ਨੂੰ ਆਪਣਾ ਰੱਖਿਅਕ ਸਮਝਿਆ ਜਾਵੇ । ਲਾਹੌਰ ਦੇ ਕਿਲੇ ਦੀ ਬਾਹਰਲੀ ਦੀਵਾਰ ਦੀ ਮੁਰੰਮਤ ਕਰਵਾਈ ਗਈ ਅਤੇ ਨਿਕੰਮੀਆਂ ਤੋਪਾਂ ਦੀ ਮੁਰੰਮਤ ਕਰਵਾ ਕੇ ਪ੍ਰਯੋਗ ਕਰਨ ਯੋਗ ਬਣਾਇਆ ਗਿਆ।

ਲਾਹੌਰ ਹਮੇਸ਼ਾ ਹੀ ਪੰਜਾਬ ਦੀ ਰਾਜਧਾਨੀ ਰਿਹਾ ਸੀ ਲਾਹੌਰ ਦੇ ਮੁਖੀ ਨੂੰ ਹੀ ਪੰਜਾਬ ਦਾ ਮੁਖੀ ਸਮਝਿਆ ਜਾਂਦਾ ਸੀ। ਸੰਨ 1765 ਤੋਂ ਬਾਅਦ ਲਾਹੌਰ ਉੱਤੇ ਭੰਗੀ ਅਤੇ ਕਨ੍ਹਈਆ ਸਰਦਾਰਾਂ ਦਾ ਕਬਜ਼ਾ ਰਿਹਾ । ਰਣਜੀਤ ਸਿੰਘ ਦਾ ਲਾਹੌਰ ਉੱਤੇ ਕਬਜ਼ਾ ਹੋ ਜਾਣ ਨਾਲ ਪੰਜਾਬ ਦਾ ਇਕ ਤਰ੍ਹਾਂ ਦਾ ਏਕੀਕਰਨ ਹੋ ਗਿਆ।

ਹ.ਪੁ.–ਪੰਜਾਬ ਦਾ ਇਤਿਹਾਸ– ਭਗਤ ਸਿੰਘ : 521; ਹ.ਸਿ.-ਗੁਪਤਾ; , ਸਿ.ਮਿ. - ਸੀਤਲ

**ਲਾਹੌਰਾ ਸਿੰਘ** : ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦਾ ਖਿਡਾਵਾ ਸੀ ।

ਇਕ ਪ੍ਰਚਲਿਤ ਸਾਖੀ ਮੁਤਾਬਕ ਇਸ ਨੇ ਭਾਈ ਮਾਲਾ ਜੀ ਤੋਂ 100 ਰੁਪਏ ਕਰਜ਼ ਲਿਆ ਸੀ । ਜਦ ਮਾਲਾ ਸਿੰਘ ਨੇ ਆਪਣੇ ਪੈਸੇ ਵਾਪਸ ਮੰਗੇ ਤਾਂ ਲਾਹੌਰਾ ਸਿੰਘ ਨੇ ਕਿਹਾ ' ਲੇਖਾ ਕੋਇ ਨ ਪੁਛਈ ਜਾ ਗੁਰ ਬਖਸ਼ੰਦਾ । ਇਸ ਦਾ ਘਰ ਗੁਰੂ ਜੀ ਦੇ ਮਹਿਲਾਂ ਦੇ ਪਾਸ ਹੀ ਸੀ । ਲਾਹੌਰਾ ਸਿੰਘ ਦੇ ਮੂੰਹੋਂ ਇਹ ਵਾਕ ਸੁਣਨ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉੱਚੀ ਧੁਨੀ ਵਿਚ ਗੁਰਬਾਣੀ ਦੀ ਤੁਕ ਪੜ੍ਹੀ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ, ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰ ਨ ਖਾਇ' ॥ ਦਸਮੇਸ਼ ਜੀ ਦਾ ਇਹ ਵਾਕ ਸੁਣ ਕੇ ਲਾਹੌਰਾ ਸਿੰਘ ਸ਼ਰਮਸਾਰ ਹੋ ਗਿਆ ਤੇ ਉਸ ਨੇ ਮਾਲਾ ਸਿੰਘ ਦਾ ਕਰਜ਼ ਚੁਕਾ ਦਿੱਤਾ ।

ਹ.ਪੁ.–ਮ.ਕੋ.

**ਲਾਖਣ ਮਾਜਰਾ** : ਇਹ ਪਿੰਡ ਹਰਿਆਣਾ ਪ੍ਰਾਂਤ ਦੇ ਰੋਹਤਕ ਜ਼ਿਲੇ ਦੀ ਗੋਹਾਣਾ ਤਹਿਸੀਲ ਵਿਚ ਰੇਲਵੇ ਸਟੇਸ਼ਨ ਖਰਟੀ ਤੋਂ 3 ਕਿ.ਮੀ. ਉੱਤਰ-ਪੱਛਮ ਵੱਲ ਸਥਿਤ ਹੈ ।

ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਨੂੰ ਜਾਂਦੇ ਇਥੇ ਬਿਰਾਜੇ ਸਨ । ਇਕ ਢਾਬ ਦੇ ਕੰਢੇ ਉੱਤੇ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ । ਗੁਰਦੁਆਰੇ ਦੇ ਨਾਂ ਜ਼ਮੀਨ ਵੀ ਹੈ ।

ਹ.ਪੁ.–ਮ.ਕੋ.; ਤ. ਗੁ.ਖਾ.

**ਲਾਚੀ ਬੇਰੀ** : ਇਹ ਬੇਰੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨੀ ਦਰਵਾਜ਼ੇ ਦੇ ਪਾਸ ਹੈ । ਇਸ ਨੂੰ ਭਾਈ ਮਾਲੋਂ ਦੀ ਬੇਰੀ ਵੀ ਆਖਿਆ ਜਾਂਦਾ ਹੈ । ਇਸ ਬੇਰੀ ਨੂੰ ਲਾਚੀਆਂ ਵਰਗੇ ਛੋਟੇ ਛੋਟੇ ਬੇਰ ਲੱਗਦੇ ਹਨ ਜਿਸ ਕਾਰਨ ਇਸ ਦਾ ਨਾਂ ਲਾਚੀ ਬੇਰੀ ਪੈ ਗਿਆ । ਭਾਈ ਲਾਲੋ ਜੀ ਇਥੇ ਬੈਠ ਕੇ



ਲਾਚੀ ਬੇਰੀ

ਕਾਰ ਸੇਵਾ ਕਰਵਾਇਆ ਕਰਦੇ ਸਨ । ਸ੍ਰੀ ਗੁਰੂ ਅਰਜਨ ਦੇਵ ਜੀ ਵੀ ਇਸ ਬੇਰੀ ਹੇਠਾਂ ਬਿਰਾਜਦੇ ਰਹੇ । ਇਹ ਵੀ ਆਖਿਆ ਜਾਂਦਾ ਹੈ ਭਾਈ ਮਹਿਤਾਬ ਸਿੰਘ ਨੇ ਹਰਿਮੰਦਰ ਸਾਹਿਬ ਵਿਚ ਕੁਕਰਮ ਕਰਨ ਵਾਲੇ ਮੱਸੇ ਰੰਘੜ ਦਾ ਸਿਰ ਵੱਢਣ ਸਮੇਂ ਆਪਣਾ ਘੋੜਾ ਇਸ ਬੇਰੀ ਨਾਲ ਬੰਨ੍ਹਿਆ ਸੀ ।

ਹ.ਪੁ.–ਮ.ਕੋ.: 77

**ਲਾਜਪਤ ਰਾਏ, ਲਾਲਾ** : ਇਸ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਦਾ ਜਨਮ 28 ਜਨਵਰੀ , 1865 ਨੂੰ ਮੋਗਾ ਜ਼ਿਲ੍ਹੇ ਦੇ ਪਿੰਡ ਢੁੱਡੀਕੇ ਵਿਖੇ ਮੁਨਸ਼ੀ ਰਾਧਾ ਕਿਸ਼ਨ ਦੇ ਘਰ ਹੋਇਆ ਇਸ ਦੀ ਮਾਤਾ ਦਾ ਨਾਂ ਗੁਲਾਬ ਦੇਵੀ ਸੀ।

ਇਸ ਨੂੰ ਆਪਣੇ ਬਚਪਨ ਵਿਚ ਹੀ ਹੋਣਹਾਰ ਵਿਦਿਆਰਥੀ ਦੇ ਤੌਰ ਤੇ ਜਾਣਿਆ ਜਾਂਦਾ ਸੀ । ਇਹ ਹਮੇਸ਼ਾ ਵਜ਼ੀਫੇ ਪ੍ਰਾਪਤ ਕਰਦਾ ਰਿਹਾ ।

ਮੈਟ੍ਰਿਕ ਉਪਰੰਤ ਸਰਕਾਰੀ ਕਾਲਜ ਲਾਹੌਰ ਤੋਂ ਐਫ. ਏ. ਪਾਸ ਕੀਤੀ ਅਤੇ ਫਿਰ ਲਾਅ ਦੀ ਡਿਗਰੀ ਵੀ ਪ੍ਰਾਪਤ ਕਰ ਲਈ। ਉਨ੍ਹਾਂ ਦਿਨਾਂ ਵਿਚ ਆਰੀਆ ਸਮਾਜ ਲਹਿਰ ਜ਼ੋਰਾਂ ਉਤੇ ਸੀ। ਇਹ ਇਸ ਲਹਿਰ ਵਿਚ ਸਰਗਰਮ ਹਿੱਸਾ ਲੈਣ ਲੱਗਾ ਅਤੇ ਇਸ ਲਹਿਰ ਦੇ ਅੰਗਰੇਜ਼ੀ ਵਿਚ ਛਪਦੇ ਸਪਤਾਹਿਕ ਪੱਤਰ ਲਈ ਲੇਖ ਲਿਖਦਾ ਅਤੇ ਕਾਨਫਰੰਸਾਂ ਵਿਚ ਧੜੱਲੇਦਾਰ ਭਾਸ਼ਣ ਦੇਣ ਲਗਾ। ਥੋੜ੍ਹੇ ਹੀ ਸਮੇਂ ਵਿਚ ਇਹ ਆਰੀਆਂ ਸਮਾਜ ਲਹਿਰ ਦਾ ਪ੍ਰਮੁੱਖ ਆਗੂ ਗਿਣਿਆ ਜਾਣ ਲੱਗਾ । ਇਸ ਲਹਿਰ ਵਿਚ ਹਿੱਸਾ ਲੈਂਦਿਆਂ ਇਸ ਨੇ ਸਮਾਜਕ ਅੰਦੋਲਨ, ਧਾਰਮਕ ਨਵ- ਨਿਰਮਾਣ ਅਤੇ ਵਿਦਿਅਕ ਤਰੱਕੀ ਲਈ ਯਥਾਯੋਗ ਕੰਮ ਕੀਤਾ ।

ਇਸ ਨੇ ਹਿਸਾਰ ਵਿਖੇ ਵਕਾਲਤ ਸ਼ੁਰੂ ਕੀਤੀ ਅਤੇ ਡੀ.ਏ.ਵੀ. ਕਾਲਜ ਲਾਹੌਰ ਨੂੰ ਆਪਣੀ ਕਮਾਈ ਵਿਚੋਂ ਸਹਾਇਤਾ ਭੇਜਦਾ ਰਿਹਾ ਪਰ ਇਸ ਨੂੰ ਆਪਣ ਕਰਮ ਖੇਤਰ ਲਈ ਹਿਸਾਰ ਦਾ ਕੇਂਦਰ ਕੁਝ ਛੋਟਾ ਲੱਗਿਆ ਅਤੇ ਇਹ ਮੁੜ ਲਾਹੌਰ ਪਰਤ ਆਇਆ ਅਤੇ ਇਥੇ ਵਕਾਲਤ ਕਰਨ ਲੱਗਾ ।

ਲਾਹੌਰ ਰਹਿੰਦਿਆਂ ਇਹ ਆਰੀਆ ਸਮਾਜ ਲਹਿਰ ਨੂੰ ਪਰਪਕ ਕਰਨ ਲਈ ਯਤਨਸ਼ੀਲ ਰਿਹਾ । ਇਸ ਨੇ ਮਹਾਤਮਾ ਹੰਸ ਰਾਜ ਨਾਲ ਮਿਲ ਕੇ ਕਈ ਆਰੀਆ ਸਮਾਜ ਅਤੇ ਡੀ.ਏ.ਵੀ. ਸਕੂਲ ਸਥਾਪਤ ਕੀਤੇ ।

ਸੰਨ 1888 ਦੇ ਨੇੜੇ ਤੇੜੇ ਇਸ ਨੇ ਰਾਜਨੀਤੀ ਵਿਚ ਸਰਗਰਮ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ । ਉਨ੍ਹੀਂ ਦਿਨੀਂ ਭਾਰਤ ਨੂੰ ਅੰਗਰੇਜ਼ੀ ਹੁਕੂਮਤ ਦੀ ਨਿਰਾਦਰੀ ਭਰੀ ਗੁਲਾਮੀ ਤੋਂ ਛੁਟਕਾਰਾ ਦਿਵਾਉਣ ਲਈ ਇੰਡੀਅਨ ਨੈਸ਼ਨਲ ਕਾਂਗਰਸ ਅੰਦੋਲਨ ਚਲਾ ਰਹੀ ਸੀ । ਇਹ ਕਾਂਗਰਸ ਦਾ ਮੈਂਬਰ ਬਣ ਗਿਆ ਅਤੇ ਉਸ ਦੇ ਅਲਾਹਬਾਦ ਸੈਸ਼ਨ ਵਿਚ ਹਿੱਸਾ ਲਿਆ। ਆਪਣੇ ਪ੍ਰੌੜ ਵਿਚਾਰਾਂ, ਅਟਲ ਇਰਾਦੇ ਅਤੇ ਚੰਗੀ ਯੋਗਤਾ ਕਾਰਨ ਇਹ ਕੁਝ ਅਰਸੇ ਵਿਚ ਹੀ ਦੇਸ਼ ਦੇ ਚੋਣਵੇਂ ਨੇਤਾਵਾਂ ਵਿਚ ਗਿਣਿਆ ਜਾਣ ਲੱਗਾ।

ਰਾਜਸੀ ਸਰਗਰਮੀਆਂ ਦੇ ਨਾਲ ਨਾਲ ਇਹ ਲਿਖਣ ਦਾ ਕਾਰਜ ਵੀ ਕਰਦਾ ਰਿਹਾ । ਇਸ ਦੁਆਰਾ ਲਿਖੀਆਂ ਜੀਵਨੀਆਂ ਵਿਚੋਂ ਮੈਜ਼ਿਨੀ ਗਾਰੀਬਾਲਡੀ, ਸ਼ਿਵਾ ਜੀ, ਸ੍ਰੀ ਕ੍ਰਿਸ਼ਨ ਜੀ ਅਤੇ ਸੁਆਮੀ ਦਿਆ ਨੰਦ ਸਰਸਵਤੀ ਬਹੁਤ ਪ੍ਰਸਿੱਧ ਹਨ । ਸਰ ਸੱਯਦ ਅਹਿਮਦ ਖਾਨ ਦੇ ਕਾਂਗਰਸ ਵਿਚੋਂ ਤਿਆਗ ਪੱਤਰ ਦੇਣ ਉਪਰੰਤ ਉਸ ਨੂੰ ਲਿਖੇ ਲਾਲਾ ਲਾਜਪਤ ਰਾਏ ਦੇ ਪੱਤਰਾਂ ਦਾ ਸਾਹਿਤ ਦੇ ਨਾਲ ਰਾਜਨੀਤਕ ਅਤੇ ਇਤਿਹਾਸਕ ਮੁੱਲ ਵੀ ਹੈ । ਇਸ ਦੀਆਂ ਅੰਗਰੇਜ਼ੀ ਵਿਚ ਲਿਖੀਆਂ ਪੁਸਤਕਾਂ ਵਿਚ ਆਰੀਆ ਸਮਾਜ ਅਤੇ ਯੰਗ ਇੰਡੀਆ ਆਦਿ ਦਾ ਵੀ ਜ਼ਿਕਰ ਕੀਤਾ ਜਾ ਸਕਦਾ ਹੈ ।

ਸੰਨ 1905 ਵਿਚ ਆਏ ਕਾਂਗੜੇ ਦੇ ਭੁਚਾਲ ਸਮੇਂ ਇਸ ਨੇ ਸਾਰੇ ਪੰਜਾਬ ਦਾ ਚੱਕਰ ਲਾ ਕੇ ਫੰਡ ਇੱਕਠਾ ਕੀਤਾ ਜਿਸ ਨਾਲ ਪੀੜਤਾਂ ਦੀ ਸਹਾਇਤਾ ਕੀਤੀ ਗਈ । ਸੰਨ 1907 ਵਿਚ ਆਬਿਆਨੇਂ ਦੇ ਰੇਟ ਵਧਾਏ ਗਏ ਤਾਂ ਪੰਜਾਬ ਦੇ ਕਿਸਾਨਾਂ ਵਿਚ ਰੋਸ ਦੀ ਲਹਿਰ ਫੈਲ ਗਈ, ਲਾਇਲਪੁਰ ਵਿਖੇ ਇਕ ਭੜਕਾਊ ਭਾਸ਼ਣ ਦੇਣ ਤੇ ਲਾਲਾ ਲਾਜਪਤ ਰਾਏ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਦੇਸ਼ ਨਿਕਾਲਾ ਦੇ ਕੇ ਮਾਂਡਲੇ ਦੀ ਜੇਲ੍ਹ ਵਿਚ ਭੇਜ ਦਿੱਤਾ ਗਿਆ ਪਰ ਕੁੱਝ ਮਹੀਨਿਆਂ ਉਪਰੰਤ ਰਿਹਾ ਕਰ ਦਿੱਤਾ ।

ਸੰਨ 1914 ਵਿਚ ਇਹ ਇੰਗਲੈਂਡ ਗਿਆ ਤੇ ਉਥੋਂ ਅਮਰੀਕਾ ਪਹੁੰਚਿਆ । ਅਮਰੀਕਾ ਵਿਚ ਇਹ ਲਗਭਗ ਛੇ ਸਾਲ ਰਿਹਾ ਜਿਥੇ ਇਸ ਨੇ ਭਾਰਤੀ ਸਮੱਸਿਆਵਾਂ ਪ੍ਰਤੀ ਪੁਸਤਕਾਂ ਲਿਖੀਆਂ ਅਤੇ ਭਾਸ਼ਣ ਦਿੱਤੇ । ਇਥੇ ਇਸ ਨੇ' ਇੰਡੀਅਨ ਹੋਮ ਰੂਲ ਲੀਗ' ਸਥਾਪਤ ਕੀਤੀ ।

ਸੰਨ 1920 ਵਿਚ ਜਦੋਂ ਇਹ ਬਦੇਸ਼ ਤੋਂ ਭਾਰਤ ਪਰਤਿਆ ਤਾਂ ਇਸ ਦਾ ਹਾਰਦਿਕ ਸੁਆਗਤ ਕੀਤਾ ਗਿਆ । ਇਸ ਨੂੰ ਉਸੇ ਸਾਲ ਸਤੰਬਰ ਵਿਚ ਕਲਕੱਤਾ ਵਿਖੇ ਹੋਏ ਇੰਡੀਅਨ ਨੈਸ਼ਨਲ ਕਾਂਗਰਸ ਦੇ ਖਾਸ ਸੈਸ਼ਨ ਦਾ ਪ੍ਰਧਾਨ ਨਿਯੁਕਤ ਕੀਤਾ ਗਿਆ । ਇਸੇ ਸੈਸ਼ਨ ਵਿਚ ਹੀ ਨਾ-ਮਿਲਵਰਤਨ ਲਹਿਰ ਸ਼ੁਰੂ ਕਰਨ ਦਾ ਫੈਸਲਾ ਲਿਆ ਗਿਆ ਸੀ ।

20 ਅਕਤੂਬਰ, 1928 ਨੂੰ ਜਦ ਸਾਈਮਨ ਕਮਿਸ਼ਨ ਲਾਹੌਰ ਆਇਆ ਤਾਂ ਉਸ ਦੀਆਂ ਮੌਲਿਕ ਮਨੁੱਖੀ ਅਧਿਕਾਰਾਂ ਵਿਰੁੱਧ ਨੀਤੀਆਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਲਾਹੌਰ ਦੇ ਨਾਗਰਿਕਾਂ ਨੇ ਇਸ ਦੀ ਅਗਵਾਈ ਵਿਚ ਉਸ ਦੇ ਖਿਲਾਫ ਜਲੂਸ ਕੱਢਿਆ । ਇਸ ਜਲੂਸ ਨੂੰ ਖਿੰਡਾਉਣ ਲਈ ਪੁਲਿਸ ਵੱਲੋਂ ਕੀਤੇ ਗਏ ਲਾਠੀਚਾਰਜ ਵਿਚ ਇਸ ਨੂੰ ਕਾਫੀ ਸੱਟਾਂ ਲੱਗੀਆਂ ਜਿਸ ਦੇ ਸਿੱਟੇ ਵਜੋਂ 17 ਨਵੰਬਰ, 1928 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਹੂਜ਼ਹੂ ਇੰਡੀ. ਮਾਰ.; ਜੁਝਾਰੂ ਸੂਰਮੇਂ- ਕੁਲਦੀਪ ਸਿੰਘ ਹਉਰਾ; ਭਾਰਤ ਦਾ ਬ੍ਰਿਟਿਸ਼ ਇਤਿਹਾਸ

**ਲਾਂਢਰਾਂ (ਲੱਧੜਾਂ) ਦੇ ਸਰਦਾਰ** : ਇਨ੍ਹਾਂ ਸਰਦਾਰਾਂ ਦਾ ਮੋਢੀ ਪ੍ਰਸਿੱਧ ਸਰਦਾਰ ਜੈ ਸਿੰਘ ਸੀ ਜੋ ਅੰਮ੍ਰਿਤਸਰ ਜ਼ਿਲ੍ਹੇ ਵਿਚ ਅਟਾਰੀ ਦੇ ਨਜ਼ਦੀਕ ਮੰਝ ਦਾ ਰਹਿਣ ਵਾਲਾ ਸੀ । ਸੰਨ 1763 ਵਿਚ ਜਦੋਂ ਸਰਹਿੰਦ ਵਿਖੇ ਲੜਾਈ ਹੋਈ ਤਾਂ ਇਹ ਨਿਸ਼ਾਨਵਾਲਾ ਮਿਸਲ ਵਿਚ ਰਲ ਗਿਆ । ਇਸ ਤੋਂ ਬਾਅਦ ਅਹਿਮਦ ਸ਼ਾਹ ਦੁਰਾਨੀ ਨੇ ਜੈ ਸਿੰਘ ਨੂੰ ਬੁਰੀ ਤਰ੍ਹਾਂ ਹਰਾਇਆ । ਇਸ ਨੇ ਅੰਬਾਲੇ ਦੇ ਪਹਾੜੀ ਇਲਾਕੇ ਵਿਚ ਸ਼ਰਣ ਲਈ । ਪਟਿਆਲੇ ਦੇ ਰਾਜਾ ਅਮਰ ਸਿੰਘ ਨੇ ਮੌਕਾ ਵੇਖ ਕੇ ਖਰੜ ਦੇ ਪਿੰਡਾਂ ਨੂੰ ਆਪਣੇ ਕਬਜੇ ਵਿਚ ਲੈ ਲਿਆ। ਜਦੋਂ ਜੈ ਸਿੰਘ ਥੋੜ੍ਹਾ ਜਿਹਾ ਸ਼ਕਤੀਸ਼ਾਲੀ ਬਣਿਆ ਤਾਂ ਉਸ ਨੇ ਅਮਰ ਸਿੰਘ ਕੋਲੋਂ ਆਪਣਾ ਇਲਾਕਾ ਵਾਪਸ ਮੰਗਿਆ ਪਰ ਅਮਰ ਸਿੰਘ ਨੇ ਸਿਰਫ

ਚਾਰ ਪਿੰਡ ਦੇ ਕੇ ਸਮਝੌਤਾ ਕਰ ਲਿਆ । ਇਸ ਦੌਰਾਨ ਨਾਭੇ ਦੇ ਰਾਜੇ ਜਸਵੰਤ ਸਿੰਘ ਨੇ ਆਪਣੀ ਲੜਕੀ ਦਾ ਵਿਆਹ ਜੈ ਸਿੰਘ ਨਾਲ ਕਰ ਦਿੱਤਾ ਪਰ ਇਸ ਨੂੰ ਅਤੇ ਇਸ ਦੇ ਪੁੱਤਰ ਚੜ੍ਹਤ ਸਿੰਘ ਨੂੰ ਪਟਿਆਲੇ ਦੇ ਰਾਜੇ ਵੱਲੋਂ ਉਨਾਂ ਦੇ ਇਲਾਕੇ ਉੱਤੇ ਕਬਜ਼ਾ ਕਰ ਲੈਣ ਦਾ ਡਰ ਹਮੇਸ਼ਾ ਬਣਿਆ ਰਿਹਾ । ਇਸ ਕਾਰਨ 1809 ਈ. ਵਿਚ ਚੜ੍ਹਤ ਸਿੰਘ ਨੇ ਅੰਗਰੇਜ਼ ਸਰਕਾਰ ਦੀ ਸ਼ਰਨ ਲੈ ਲਈ । ਇਸ ਨੇ 1814 ਈ. ਵਿਚ ਜਨਰਲ ਆੱਕਟਰ ਲੋਨੀ ਦਾ ਲੜਾਈ ਵਿਚ ਪੂਰਾ ਸਾਥ ਦਿਤਾ ਅਤੇ ਢੋਅ-ਢੁਆਈ ਵਿਚ ਪੂਰੀ ਸਹਾਇਤਾ ਕੀਤੀ ।

ਚੜ੍ਹਤ ਸਿੰਘ ਦੀ ਮੌਤ ਪਿੱਛੋਂ ਸਾਰੀ ਜਾਇਦਾਦ ਇਸ ਦੀਆਂ ਪਤਨੀਆਂ ਵਿਚ ਤਿੰਨ ਹਿੱਸਿਆਂ ਵਿਚ ਵੰਡ ਦਿੱਤੀ ਗਈ । ਜਾਇਦਾਦ ਦੀ ਇਸ ਵੰਡ ਨਾਲ ਪਰਿਵਾਰ ਕਮਜ਼ੋਰ ਹੋ ਗਿਆ । ਇਸ ਲਈ ਇਨ੍ਹਾਂ ਨੇ ਉਸੇ ਸਾਲ ਨਾਭੇ ਦੇ ਰਾਜੇ ਦੀ ਸਹਾਇਤਾ ਲੈ ਲਈ । ਉਸ ਨੂੰ 50 ਘੁੜਸਵਾਰ ਉਸੇ ਵੇਲੇ ਭੇਟ ਕਰ ਦਿੱਤੇ ਅਤੇ ਇਹ ਵੀ ਵਾਅਦਾ ਕੀਤਾ ਗਿਆ ਕਿ ਜਦੋਂ ਵੀ ਉਸ ਨੂੰ ਲੋੜ ਪਵੇਗੀ ਉਸ ਨੂੰ ਸਹਾਇਤਾ ਦਿੱਤੀ ਜਾਵੇਗੀ। ਇਸ ਸਮੇਂ ਦੌਰਾਨ ਇਨ੍ਹਾਂ ਦਾ ਇਕ ਦੁਸ਼ਮਣ ਜਸਵੰਤ ਸਿੰਘ ਚਾਹੁੰਦਾ ਸੀ ਕਿ ਲੱਧੜਾਂ ਪਰਿਵਾਰ ਖਤਮ ਕਰ ਦਿੱਤਾ ਜਾਵੇ । ਇਸ ਤਰ੍ਹਾਂ ਕੁਝ ਦੇਰ ਸੰਘਰਸ਼ ਚਲਦਾ ਰਿਹਾ । ਰਾਜੇ ਨੇ ਆਪਣੇ ਕਮਜ਼ੋਰ ਗੁਆਂਢੀ ਸਰਦਾਰਾਂ ਨੂੰ ਆਪਣੇ ਅਧੀਨ ਕਰਨ ਲਈ ਜੋ ਕੁਝ ਹੋ ਸਕਦਾ ਸੀ ਕੀਤਾ ।

ਸੰਨ 1827 ਵਿਚ ਸਰ ਚਾਰਲਸ ਮੈਟਕਾਫ ਜੋ ਦਿੱਲੀ ਦੇ ਗਵਰਨਰ ਜਨਰਲ ਦਾ ਏਜੈਂਟ ਸੀ ਨੇ ਲੱਧੜਾਂ ਅਤੇ ਸੌਂਟੀ ਦੇ ਸਰਦਾਰਾਂ ਦੀ ਇੱਕਠੀ ਪ੍ਰਤਿਨਿਧਤਾ ਦਾ ਪ੍ਰਸ਼ਨ ਉਠਾਇਆ ਅਤੇ ਕੈਪਟਨ ਮੁੱਰੇ ਅੱਗੇ ਪੇਸ਼ ਵੀ ਕੀਤਾ। ਉਸ ਨੇ ਇਸ ਦੀ ਜਾਣਕਾਰੀ ਪ੍ਰਾਪਤ ਕਰਕੇ ਇਹ ਕਿਹਾ ਕਿ ਚਾਹੇ ਸਰਦਾਰਾਂ ਨੇ ਰਾਜੇ ਦੇ ਅਧੀਨ ਰਹਿਣਾ ਹੈ ਪਰ ਉਸ ਵਲੋਂ ਅਤਿਆਚਾਰ ਕਰਨ ਤੇ ਸਰਦਾਰਾਂ ਦੀ ਰੱਖਿਆ ਵੀ ਕੀਤੀ ਜਾ ਸਕਦੀ ਹੈ । ਉਨ੍ਹਾਂ ਦੇ ਝਗੜੇ ਅੰਗਰੇਜ਼ ਸਰਦਾਰ ਦੁਆਰਾ ਸੁਣ ਕੇ ਫੈਸਲੇ ਕੀਤੇ ਜਾ ਸਕਦੇ ਹਨ। ਸੰਨ 1836 ਵਿਚ ਇਸ ਸਮੱਸਿਆ ਉਤੇ ਮੁੜ ਵਿਚਾਰ ਕੀਤਾ ਗਿਆ। ਉਪਰੋਕਤ ਫੈਸਲੇ ਵਿਚ ਥੋੜ੍ਹਾ ਸੁਧਾਰ ਕੀਤਾ ਗਿਆ ਕਿ ਸਰਦਾਰ ਰਾਜੇ ਦੀ ਸੇਵਾ ਕਰ ਸਕਦੇ ਹਨ ਪਰ ਉਨ੍ਹਾਂ ਦੀ ਇਸ ਸੇਵਾ ਦਾ ਫਾਇਦਾ ਅੰਗਰੇਜ਼ ਸਰਕਾਰ ਵੀ ਉਠਾ ਸਕਦੀ ਹੈ। ਇਸ ਤਰ੍ਹਾਂ ਸਰਕਾਰ ਨੇ ਲੱਧੜਾਂ ਅਤੇ ਸੌਂਟੀ ਦੇ ਸਰਦਾਰਾਂ ਨੂੰ ਨਾਭੇ ਦੇ ਰਾਜੇ ਤੇ ਪੂਰੀ ਤਰ੍ਹਾਂ ਆਜ਼ਾਦ ਨਹੀਂ ਕੀਤਾ। ਸਰਦਾਰਾਂ ਦੀਆਂ ਰਾਜੇ ਪ੍ਰਤੀ ਸ਼ਿਕਾਇਤਾਂ ਉਤੇ ਕੋਈ ਗੌਰ ਨਹੀਂ ਕੀਤਾ ਗਿਆ ਪਰ ਇਹ ਕਿਹਾ ਗਿਆ ਕਿ ਪੁੱਤਰ ਦਾ ਜੰਮਣਾ, ਬੱਚਿਆ ਦੇ ਵਿਆਹਾਂ ਅਤੇ ਰਾਜ ਕਰਦੇ ਰਾਜਕੁਮਾਰ ਦੀ ਮੌਤ ਵਰਗੇ ਮਾਮਲਿਆਂ ਵਿਚ ਦਖਲ ਨਹੀਂ ਦਿੱਤਾ ਜਾਵੇਗਾ । ਇਸ ਫੈਸਲੇ ਨਾਲ ਨਾ ਤਾਂ ਸਰਦਾਰ ਖੁਸ਼ ਹੋਏ ਅਤੇ ਨਾ ਹੀ ਰਾਜਾ । ਇਕ ਦੂਜੇ ਦੇ ਪ੍ਰਤੀ ਬੁਰੀ ਭਾਵਨਾ ਚਲਦੀ ਰਹੀ । ਸੰਨ 1851 ਵਿਚ ਅੰਗਰੇਜ਼ ਸਰਕਾਰ ਨੇ ਸਰਦਾਰਾਂ ਦੀ ਇਲਾਕਾਈ ਸਰਵਉੱਚਤਾ ਤੇ ਨਿਆਇਕ ਤਾਕਤ ਵਾਪਸ ਲੈ ਲਈ ਪਰ 1860 ਈ. ਵਿਚ ਇਹ ਸ਼ਕਤੀਆਂ ਫਿਰ ਦੇ ਦਿੱਤੀਆਂ ਗਈਆਂ। ਜਦੋਂ ਲਾਰਡ ਕੈਨਿੰਗ ਨੇ ਰਾਜਾ ਭਰਪੂਰ ਸਿੰਘ ਨਾਭਾ ਨੂੰ ਇਕ ਸਨਦ ਨਾਲ ਨਿਵਾਜਿਆ ਤਾਂ ਇਸ ਵੇਲੇ ਲੱਧੜਾਂ ਦੇ ਸਰਦਾਰਾਂ ਨੂੰ ਨਾਭਾ ਸਟੇਟ ਦੀਆਂ ਜਾਗੀਰਾਂ ਦੀ ਸੂਚੀ ਵਿਚੋਂ ਕਢ ਦਿਤਾ ਗਿਆ । ਲਧੜਾਂ ਸਰਦਾਰਾਂ ਨੇ ਜਦੋਂ ਵੀ ਅੰਗਰੇਜ਼ ਸਰਕਾਰ ਨੂੰ ਲੋੜ ਪਈ ਸੇਵਾ ਅਰਪਣ ਕੀਤੀ । ਸੰਨ 1845 ਵਿਚ ਸਤਲੁਜ ਦੀ ਲੜਾਈ ਵਿਖੇ ਇਨ੍ਹਾਂ ਨੇ ਘੋੜੇ ਤੇ ਅਨਾਜ ਆਦਿ ਰਾਹੀ ਬੇਹੱਦ ਸਹਾਇਤਾ ਕੀਤੀ । ਇਸੇ ਤਰ੍ਹਾਂ ਦੀ ਮੱਦਦ 1848 ਈ. ਵਿਚ ਮੁਲਤਾਨ ਨੂੰ ਕਬਜ਼ੇ ਵਿਚ ਲੈਣ ਵੇਲੇ ਕੀਤੀ । ਗਦਰ ਲਹਿਰ ਵੇਲੇ ਇਸ ਪਰਿਵਾਰ ਨੇ ਅੰਗਰੇਜ਼ ਸਰਕਾਰ ਦਾ ਪੱਖ ਪੂਰਦਿਆਂ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਦੀ ਬੜੀ ਸਹਾਇਤਾ ਕੀਤੀ । ਬੁੱਧ ਸਿੰਘ, ਕਿਸ਼ਨ ਸਿੰਘ, ਸਾਹਿਬ ਸਿੰਘ ਅਤੇ ਅਲਬੇਲ ਸਿੰਘ ਵਰਗੇ ਸਰਦਾਰਾਂ ਨੇ ਨਿੱਜੀ ਤੌਰ ਤੇ ਮਿ. ਰਿਕੇਟਸ ਦੀ ਸਹਾਇਤਾ ਕੀਤੀ ਜਦੋਂ ਕਿ ਸਰਦਾਰ ਚਮਨ ਸਿੰਘ ਅਤੇ ਹਰਨਾਮ ਸਿੰਘ ਨੇ ਜਗਰਾਉ ਵਿਖੇ ਘੁੜਸਵਾਰਾਂ ਦੀ ਟੁਕੜੀ ਨਾਲ ਸਹਾਇਤਾ ਕੀਤੀ। ਸੰਨ 1877 ਵਿਚ ਸਰਦਾਰ ਬੁਧ ਸਿੰਘ ਦੀ ਮੌਤ ਹੋ ਗਈ ਅਤੇ ਇਸ ਦਾ ਪੁੱਤਰ ਮਹਿਤਾਬ ਸਿੰਘ ਪਰਿਵਾਰ ਦਾ ਮੁਖੀ ਬਣਿਆ । ਸੰਨ 1904 ਵਿਚ ਮਹਿਤਾਬ ਸਿੰਘ ਦੀ ਮੌਤ ਤੋਂ ਬਾਅਦ ਇਸ ਦੇ ਸਭ ਤੋਂ ਵੱਡੇ ਪੁੱਤਰ ਰਘੁਬੀਰ ਸਿੰਘ ਨੇ ਸਰਦਾਰ ਦੇ ਖਿਤਾਬ ਨੂੰ ਗ੍ਰਹਿਣ ਕੀਤਾ ਅਤੇ ਆਪਣੇ ਪਿਉ ਦੀ ਜਗ੍ਹਾ ਪ੍ਰਾਂਤਕ ਦਰਬਾਰਾਂ ਵਿਚ ਬੈਠਣ ਲਗ ਪਿਆ। ਸ. ਰਘੁਬੀਰ ਸਿੰਘ ਨੇ ਜਾਗੀਰ ਦਾ 1/12 ਵਾਂ ਹਿੱਸਾ ਪ੍ਰਾਪਤ ਕੀਤਾ ਜੋ ਕਿ ਲੱਧੜਾਂ ਅਤੇ ਅੰਮ੍ਰਿਤਸਰ ਵਿਖੇ ਸੀ । ਇਸ ਤੋਂ ਇਲਾਵਾ ਇਸ ਕੋਲ ਨਾਭਾ ਸਟੇਟ ਵਿਖੇ 'ਅਦਾਲਤੇ ਸਦਰ' ਦਾ ਖਿਤਾਬ ਸੀ। ਨਾਭਾ ਸਟੇਟ ਦੀ ਚੀਫ ਜੱਜਸ਼ਿਪ ਛੱਡਣ ਤੋਂ ਬਾਅਦ ਇਸ ਨੂੰ ਸਮਰਾਲੇ ਦਾ ਸਬ-ਰਜਿਸਟਰਾਰ ਅਤੇ ਆਨਰੇਰੀ ਮੈਜਿਸਟਰੇਟ ਲਾਇਆ ਗਿਆ। ਯੁੱਧ ਵਿਚ ਸਹਾਇਤਾ ਕਰਨ ਦੇ ਬਦਲੇ ਇਸ ਨੂੰ ਇਕ ਤਲਵਾਰ, ਇਕ ਸੋਨੇ ਦੀ ਘੜੀ, ਇਕ ਬੈਚ ਅਤੇ ਸਰਦਾਰ ਬਹਾਦੁਰ ਦਾ ਖਿਤਾਬ ਦਿੱਤਾ ਗਿਆ । ਸੰਨ 1914 ਵਿਚ ਰਘੁਬੀਰ ਸਿੰਘ ਆਪਣੇ ਪੁੱਤਰ ਜਗਪਾਲ ਸਿੰਘ ਨੂੰ ਅੱਗੇ ਲੈ ਆਇਆ । ਉਹ ਅਜੇ ਐਚੀਸਨ ਕਾਲਜ਼ ਵਿਚ ਪੜ੍ਹਦਾ ਹੀ ਸੀ ਕਿ ਉਸ ਨੂੰ ਫੌਜ ਵਿਚ ਸਵਾਰ ਦੇ ਤੌਰ ਤੇ ਭਰਤੀ ਕਰਵਾ ਦਿੱਤਾ ਅਤੇ ਉਹ 1916 ਈ. ਵਿਚ ਮੈਸੋਪੋਟਾਮੀਆ ਵਿਖੇ ਲੜਿਆ ਅਤੇ ਆਪਣੀ ਸੇਵਾ ਦੇ ਬਦਲੇ ਸਰਵਿਸ ਮੈਡਲ ਪ੍ਰਾਪਤ ਕੀਤਾ । ਸੰਨ 1919 ਵਿਚ ਇਹ ਅਫਗਾਨ ਯੁੱਧ ਵਿਚ ਗਿਆ । ਉਥੇ ਵੀ ਇਸ ਨੇ ਮੈਡਲ ਪ੍ਰਾਪਤ ਕੀਤੇ । ਸੰਨ 1930 ਵਿਚ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਸਰਦਾਰ ਜਗਪਾਲ ਸਿੰਘ ਨੂੰ ਸਮਰਾਲਾ ਵਿਖੇ ਆਨਰੇਰੀ ਮੈਜਿਸਟਰੇਟ ਲਾ ਦਿੱਤਾ ਗਿਆ । ਉਸ ਤੋਂ ਬਾਅਦ ਇਹ ਇੰਡੀਅਨ ਆਰਮੀ ਰਿਜ਼ਰਵ ਫੋਰਸ ਦਾ ਕੈਪਟਨ ਬਣ ਗਿਆ । ਇਸ ਦੇ ਨਾਲ ਹੀ ਇਹ ਪ੍ਰਾਂਤਕ ਦਰਬਾਰੀ ਬਣਾ ਦਿੱਤਾ ਗਿਆ । ਰਘੁਬੀਰ ਸਿੰਘ ਦਾ ਭਤੀਜਾ ਧਨਰਾਜ ਸਿੰਘ ਵੀ ਐਚੀਸਨ ਕਾਲਜ ਤੋਂ ਪੜ੍ਹਨ ਉਪਰੰਤ ਸਰਦਾਰ ਸਾਹਿਬ ਦੀ ਪਦਵੀ ਪ੍ਰਾਪਤ ਕਰ ਗਿਆ । ਪਰਿਵਾਰ ਦੇ ਹੋਰ ਦੂਜੇ ਕਈ ਮੈਂਬਰ ਦਰਬਾਰੀ ਰਹੇ ਜਿਨ੍ਹਾਂ ਦੇ ਨਾਂ ਰਾਏ ਬਹਾਦੁਰ ਅਲਬੇਲ ਸਿੰਘ, ਸਰਦਾਰ ਹਰਨਾਮ ਸਿੰਘ, ਸਰਦਾਰ ਸਾਹਿਬ ਸਿੰਘ, ਸਰਦਾਰ ਹਰੀ ਸਿੰਘ ਅਤੇ ਸਰਦਾਰ ਸ਼ਾਮ ਸਿੰਘ ਸਨ । ਇਨ੍ਹਾਂ ਭਰਾਵਾਂ ਵਿਚੋਂ ਅਲਬੇਲ ਸਿੰਘ ਸਭ ਤੋਂ ਵਖਰਾ ਸੀ। ਸ਼ੁਰੂ ਵਿਚ ਹੀ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਦੀ ਗਦਰ ਵਿਚ ਸਹਾਇਤਾ ਕਰ ਕੇ ਇਹ ਰਸਾਲਦਾਰ ਬਣ ਗਿਆ । ਇਹ

ਆਪਣੇ ਕਮਾਂਡਰ ਜਨਰਲ ਦੇ ਅਧੀਨ ਕਈ ਲੜਾਈਆਂ ਵਿਚ ਬੜੇ ਸ਼ਾਨਦਾਰ ਤਰੀਕੇ ਨਾਲ ਲੜਿਆ । ਇਸ ਨੂੰ ਬੜੇ ਚੰਗੇ ਸਰਟੀਫੀਕੇਟ ਦਿੱਤੇ ਗਏ । ਅਲਬੇਲ ਸਿੰਘ ਦਾ ਆਪਣੇ ਆਦਮੀਆਂ ਵਿਚ ਕਾਫ਼ੀ ਇੱਜ਼ਤ ਮਾਣ ਸੀ । ਸੰਨ 1879 ਵਿਚ ਇਸ ਨੇ ਅਫਗਾਨ ਯੁਧ ਵਿਚ ਹਿੱਸਾ ਲਿਆ । ਸੰਨ 1882 ਵਿਚ ਜੋ ਚੜ੍ਹਾਈ ਮਿਸਰ ਉਤੇ ਕੀਤੀ ਗਈ ਉਸ ਵਿਚ ਵੀ ਇਸ ਨੇ ਹਿੱਸਾ ਲਿਆ। ਸੰਨ 1875 ਵਿਚ ਨਾਰਥ ਬਰੁਕ ਨੇ ਇਸ ਨੂੰ ਰਾਏ ਬਹਾਦੁਰ ਦੀ ਉਪਾਧੀ ਦਿੱਤੀ । ਮਿਸਰ ਦੀ ਚੜ੍ਹਾਈ ਤੋਂ ਬਾਅਦ ਇਹ ਮਲਿਕਾ ਦੇ ਹੱਥੋਂ ਵਾਰ ਮੈਡਲ ਲੈਣ ਲਈ ਇੰਗਲੈਂਡ ਗਿਆ। ਇਹ 1560 ਰੁਪਏ ਸਾਲਾਨਾ ਪੈਨਸ਼ਨ ਲੈ ਕੇ ਰਿਟਾਇਰ ਹੋਇਆ । ਇਸ ਤੋਂ ਇਲਾਵਾ ਸ਼ਾਹਪੁਰ ਇਲਾਕੇ ਵਿਚ ਇਸ ਨੂੰ 3000 ਏਕੜ ਜ਼ਮੀਨ ਦਿੱਤੀ ਗਈ । ਸੰਨ 1902 ਵਿਚ ਇਸ ਦੀ ਮੌਤ ਹੋ ਗਈ।

ਇਸ ਦੇ ਤਿੰਨ ਪੁੱਤਰ ਸ. ਚਤਰ ਸਿੰਘ, ਖੁਸ਼ਹਾਲ ਸਿੰਘ ਅਤੇ ਕਰਤਾਰ ਸਿੰਘ ਪਹਿਲਾ ਰਿਸਾਲਦਾਰ ਸੀ ਅਤੇ ਦੂਜਾ ਰਿਸਾਲਦਾਰ ਮੇਜਰ ਸੀ । ਇਸ ਦੀ ਮੌਤ 1889 ਈ. ਵਿਚ ਹੋਈ। ਖੁਸ਼ਹਾਲ ਸਿੰਘ ਪਟਿਆਲਾ ਵਿਖੇ ਤਹਿਸੀਲਦਾਰ ਸੀ । ਇਸ ਦਾ ਦੇਹਾਂਤ 1914 ਈ. ਵਿਚ ਹੋਇਆ । ਕਰਤਾਰ ਸਿੰਘ 1917 ਈ. ਤਕ ਸੇਵਾ ਵਿਚ ਰਿਹਾ । ਇਸ ਨੂੰ 1910 ਈ. ਵਿਚ ਦਰਬਾਰ ਵਿਚ ਸਥਾਨ ਦਿਤਾ ਗਿਆ ਅਤੇ ਸਰਦਾਰ ਦੀ ਪਦਵੀ ਦਿਤੀ ਗਈ । ਇਸ ਨੂੰ ਬ੍ਰਿਟਿਸ਼ ਸਰਕਾਰ ਵੱਲੋਂ ਜਨਰਲ ਸਰਵਿਸ ਮੈਡਲ ਅਤੇ ਵਾਇਸਰਾਏ ਮੈਡਲ ਦਿੱਤੇ ਗਏ । 1620 ਰੁਪਏ ਸਾਲਾਨਾ ਪੈਨਸ਼ਨ ਉੱਤੇ ਇਹ ਰਿਟਾਇਰ ਹੋਇਆ । ਇਸ ਦੇ ਪੁੱਤਰ ਹਰਬੰਸ ਸਿੰਘ ਨੂੰ ਸਰਦਾਰ ਦੀ ਉਪਾਧੀ ਅਤੇ ਦਰਬਾਰ ਵਿਚ ਸਥਾਨ ਦਿਤਾ ਗਿਆ । ਇਸ ਨੇ ਪੰਜਾਬ ਯੂਨੀਵਰਸਿਟੀ ਤੋਂ ਬੀ.ਏ. ਕੀਤੀ ਅਤੇ ਐਕਸਟਰਾ ਅਸਿਸਟੈਂਟ ਕਮਿਸ਼ਨਰ ਨਿਯੁਕਤ ਹੋਇਆ। ਇਸ ਦੀ ਪਤਨੀ ਐਮ.ਬੀ.ਬੀ.ਐਸ. ਸੀ. । ਇਸ ਦੇ ਬੱਚਿਆਂ ਦੇ ਨਾਂ ਨਾਲ ਕੰਵਰ ਲਾਇਆ ਗਿਆ । ਕਰਤਾਰ ਸਿੰਘ ਦੇ ਇਕ ਹੋਰ ਪੁੱਤਰ ਗੁਰਬਚਨ ਸਿੰਘ ਨੂੰ ਐਚੀਸਨ ਕਾਲਜ ਵਿਚ ਸਿੱਖਿਆ ਦਿਤੀ ਗਈ ।

ਜਦੋਂ ਸਿੱਖਾਂ ਅਤੇ ਅੰਗਰੇਜ਼ਾਂ ਵਿਚ ਮੁਦਕੀ ਅਤੇ ਫ਼ਿਰੋਜ਼ਸ਼ਾਹ ਦੀ ਲੜਾਈ ਹੋਈ ਤਾਂ ਹਰੀ ਸਿੰਘ ਮੁਛ ਫੁਟ ਗਭਰੂ ਹੀ ਸੀ। ਗਦਰ ਸ਼ੁਰੂ ਹੋਇਆ ਤਾਂ ਇਸ ਨੇ ਜਾਨ ਲਾਰੈਂਸ ਦੇ ਹੁਕਮ ਦੀ ਪਾਲਣਾ ਕੀਤੀ । ਇਸ ਤੋਂ ਬਾਅਦ ਇਸ ਨੂੰ ਰਿਸਾਲਦਾਰ ਦਾ ਰੈਂਕ ਮਿਲਿਆ । ਇਸ ਨੂੰ ਸਰਦਾਰ ਬਹਾਦੁਰ ਦੀ ਪਦਵੀ ਦਿਤੀ ਗਈ ਤੇ ਇਹ 1907 ਈ. ਵਿਚ ਮਰ ਗਿਆ। ਇਸ ਦਾ ਪੁੱਤਰ ਮਨਸਾ ਸਿੰਘ ਸੀ ਅਤੇ ਉਸ ਦੇ ਅੱਗੇ ਤਿੰਨ ਪੁੱਤਰ ਕੁਲਦੀਪ ਸਿੰਘ, ਹਰਚੰਦ ਸਿੰਘ ਅਤੇ ਰਾਮ ਨਾਰਾਇਣ ਸਿੰਘ ਸਨ।

ਹ.ਪੁ.–ਚੀ.ਫੈ. ਨੋ.ਪੰ.-ਗ੍ਰਿਫਨ

**ਲਾਂਬਾ ਪਰਿਵਾਰ** : ਸਰਦਾਰ ਗੁਰਮੁਖ ਸਿੰਘ ਇਸ ਪਰਿਵਾਰ ਦਾ ਬਾਨੀ ਸੀ ਜੋ ਮਹਾਰਾਜਾ ਰਣਜੀਤ ਸਿੰਘ ਦੇ ਜਰਨੈਲਾਂ ਵਿਚੋਂ ਇਕ ਸੀ । ਇਸ ਦਾ ਪਿਤਾ ਪਰਧਾਨ ਸਿੰਘ ਜਿਹਲਮ ਦੇ ਸੱਜੇ ਕੰਢੇ ਉੱਤੇ ਵਸੇ ਜਲਾਲਪੁਰ ਦੇ ਸ਼ਹਿਰ ਖੀਵੇ ਦਾ ਵਸਨੀਕ ਸੀ। ਗੁਰਮੁਖ ਸਿੰਘ ਜਦੋਂ ਅੱਠ ਸਾਲ ਦਾ ਸੀ ਤਾਂ ਮਹਾਂ ਸਿੰਘ ਸ਼ੁੱਕਰਚੱਕੀਆ ਦੇ ਦੱਦਨ ਖਾਂ ਪਿੰਡ ਤੋਂ ਲੰਘਣ ਵੇਲੇ, ਗੁਰਮੁਖ ਸਿੰਘ ਦੇ ਚਾਚੇ ਬਸਤਾ ਰਾਮ ਵੱਲੋਂ ਮਹਾਂ ਸਿੰਘ ਨੂੰ ਭੇਟ ਕਰ ਦਿੱਤਾ ਗਿਆ । ਮਹਾਂ ਸਿੰਘ ਬੱਚੇ ਦੀਆਂ ਚਮਕਦੀਆਂ ਅੱਖਾਂ ਤੋਂ ਬੜਾ ਪ੍ਰਭਾਵਿਤ ਹੋਇਆ ਅਤੇ ਇਸ ਨੂੰ ਆਪਣੇ ਨਾਲ ਰੱਖ ਲਿਆ । ਇਸ ਤੋਂ ਦੋ ਸਾਲ ਬਾਅਦ ਰਣਜੀਤ ਸਿੰਘ ਦਾ ਜਨਮ ਹੋਇਆ ਅਤੇ ਇਸ ਨੂੰ ਰਣਜੀਤ ਸਿੰਘ ਦੇ ਸਾਥੀ ਅਤੇ ਖੇਡਣ ਵਾਲੇ ਦੇ ਰੂਪ ਵਿਚ ਰੱਖ ਦਿੱਤਾ ਗਿਆ । ਇਹ ਦੋਵੇਂ ਇੱਕਠੇ ਵੱਡੇ ਹੋਏ। ਰਣਜੀਤ ਸਿੰਘ ਦੇ ਬਚਪਨ ਦੇ ਦਿਨਾਂ ਵਿਚ ਗੁਰਮੁਖ ਸਿੰਘ ਨੂੰ ਦੌਲਤ ਅਤੇ ਸਤਿਕਾਰ-ਪਿਆਰ ਨਾਲ ਨਵਾਜਿਆ ਗਿਆ। ਇਹ ਆਪਣੇ ਸਰਪਰਸਤ ਮਹਾਂ ਸਿੰਘ ਨਾਲ ਕਈ ਲੜਾਈਆਂ ਵਿਚ ਗਿਆ ਅਤੇ ਲਾਂਬਾ ਪਰਿਵਾਰ ਲਈ ਜਾਗੀਰਾਂ ਪ੍ਰਾਪਤ ਕੀਤੀਆਂ । ਇਸ ਪਰਿਵਾਰ ਦੇ ਵਡਾਰੂਆਂ ਵਿਚੋਂ ਚੜ੍ਹਤ ਸਿੰਘ ਸਭ ਤੋਂ ਵੱਡਾ ਸੀ । ਇਸ ਦੇ ਪੁੱਤਰ ਦੀਵਾਨ ਸਿੰਘ ਅਤੇ ਪਰਧਾਨ ਸਿੰਘ ਸਨ । ਅਗੋਂ ਪਰਧਾਨ ਸਿੰਘ ਦੇ ਪੁੱਤਰ ਗੁਰਮੁਖ ਸਿੰਘ ਅਤੇ ਰਾਮ ਸਿੰਘ, ਗੁਰਮੁਖ ਸਿੰਘ ਦਾ ਪੁੱਤਰ ਅਤਰ ਸਿੰਘ ਅਤੇ ਇਸ ਦੇ ਪੁੱਤਰ ਹਰੀ ਸਿੰਘ ਅਤੇ ਗਿਆਨ ਸਿੰਘ ਸਨ । ਗੁਰਮੁਖ ਸਿੰਘ ਤੋਂ ਬਾਅਦ ਇਸ ਪਰਿਵਾਰ ਦਾ ਮੁਖੀ ਅਤਰ ਸਿੰਘ ਬਣਿਆ। ਉਸ ਤੋਂ ਬਾਅਦ ਹਰੀ ਸਿੰਘ ਅਤੇ ਗਿਆਨ ਸਿੰਘ ਬਣੇ । ਇਸ ਤੋਂ ਬਾਅਦ ਤਾਰਾ ਸਿੰਘ ਅਤੇ ਹਰਕਿਸ਼ਨ ਸਿੰਘ ਇਸ ਪਰਿਵਾਰ ਦੇ ਮੁਖੀ ਬਣੇ । ਉਨ੍ਹਾਂ ਤੋਂ ਬਾਅਦ ਸਵਰਨ ਸਿੰਘ, ਗੁਰਬਚਨ ਸਿੰਘ ਮੁਖੀ ਬਣੇ। ਤੇ ਫਿਰ ਗੁਰਦਰਸ਼ਨ ਸਿੰਘ ਮੋਹਨਬੀਰ ਸਿੰਘ ਇਸ ਪਰਿਵਾਰ ਦੇ ਮੁਖੀ ਰਹੇ ਸਨ ।

ਸੰਨ 1880 ਵਿਚ ਅਤਰ ਸਿੰਘ ਦੀ ਮੌਤ ਹੋ ਗਈ । ਇਸ ਦੀ ਜਾਗੀਰ ਇਸ ਦੇ ਪੁੱਤਰਾਂ ਹਰੀ ਸਿੰਘ ਤੇ ਗਿਆਨ ਸਿੰਘ ਵਿਚ ਬਰਾਬਰ ਵੰਡ ਦਿਤੀ ਗਈ । ਇਸ ਤੋਂ ਸਾਲਾਨਾ ਆਮਦਨ 7298 ਰੁਪਏ ਸੀ। ਇਸ ਜਾਗੀਰ ਵਿਚ ਪੰਜ ਪਿੰਡ ਚਾਰ ਖੂਹ ਫਾਲੀਆਂ ਅਤੇ ਗੁਜਰਾਤ ਵਿਚ ਸਨ ਅਤੇ ਸ਼ਾਹਪੁਰ ਜ਼ਿਲ੍ਹੇ ਵਿਚ ਇਕ ਪਿੰਡ ਨੌਸ਼ਹਿਰਾ ਸੀ । ਸਰਦਾਰ ਹਰੀ ਸਿੰਘ ਲਾਂਬਾ ਇਕ ਖੱਤਰੀ ਸੀ । ਇਹ ਗੁਜਰਾਤ ਦਾ ਪ੍ਰਸਿੱਧ ਵਿਅਕਤੀ ਸੀ ਅਤੇ ਡਿਵੀਜ਼ਨ ਦਰਬਾਰੀ ਸੀ । ਇਹ ਥੋੜ੍ਹੀ ਦੇਰ ਨਾਇਬ ਤਹਿਸੀਲਦਾਰ ਵੀ ਰਿਹਾ ਪਰ ਬਾਅਦ ਵਿਚ ਕਈ ਕਾਰਨਾ ਕਰ ਕੇ ਅਸਤੀਫ਼ਾ ਦੇ ਦਿੱਤਾ । ਅਤਰ ਸਿੰਘ 1898 ਈ. ਵਿਚ ਅਕਾਲ ਚਲਾਣਾ ਕਰ ਗਿਆ । ਇਸ ਦਾ ਛੋਟਾ ਭਰਾ ਗਿਆਨ ਸਿੰਘ ਪਰਿਵਾਰ ਦਾ ਮੁਖੀ ਬਣਿਆ ।

ਸ. ਗਿਆਨ ਸਿੰਘ ਕਾਫੀ ਸਮੇਂ ਤਕ ਜ਼ੈਲਦਾਰ ਰਿਹਾ ਅਤੇ ਕਈ ਸਾਲ ਫਾਲੀਆਂ ਦਾ ਸਬ-ਰਜਿਸਟਰਾਰ ਵੀ ਰਿਹਾ । ਮਹਾਂਯੁੱਧ ਦੇ ਦੌਰਾਨ ਇਸ ਨੇ ਬਰਤਾਨਵੀ ਸਰਕਾਰ ਨੂੰ 22,000 ਰੁਪਏ ਵਾਰ ਕਰਜ਼ੇ ਦੇ ਰੂਪ ਵਿਚ ਦਿੱਤੇ ਅਤੇ ਰੰਗਰੂਟ ਵੀ ਭੇਜੇ । ਪ੍ਰਸ਼ੰਸਾ ਵਜੋਂ ਸਰਕਾਰ ਨੇ ਇਸ ਨੂੰ ਸਨਦਾਂ ਬਖਸ਼ੀਆਂ । ਇਸ ਨੇ ਆਪਣਾ ਬੁਢਾਪਾ ਸ਼ਾਂਤੀਪੂਰਣ ਤਰੀਕੇ ਨਾਲ ਬਿਤਾਇਆ। ਆਪਣੀਆਂ ਜਾਗੀਰਾਂ ਇਸ ਨੇ ਆਪਣੇ ਪੁੱਤਰਾਂ ਵਿਚ ਬਰਾਬਰ ਬਰਾਬਰ ਵੰਡੀਆਂ । ਇਸ ਦਾ ਵੱਡਾ ਪੁੱਤਰ ਤਾਰਾ ਸਿੰਘ ਸੀ । ਇਸ ਨੇ ਵੀ ਸਰਕਾਰੀ ਸਹਾਇਤਾ ਦੇ ਬਦਲੇ ਸਨਦਾਂ ਪ੍ਰਾਪਤ ਕੀਤੀਆਂ । ਇਸ ਦੇ ਪੁੱਤਰ ਹਰਬੰਸ ਸਿੰਘ ਨੇ ਕੁਝ ਸਮਾਂ ਇੰਡੀਅਨ ਡਿਫੈਂਸ ਫੋਰਸ ਵਿਚ ਸੇਵਾ ਕੀਤੀ । ਤਾਰਾ ਸਿੰਘ ਜ਼ੈਲਦਾਰ ਵੀ ਬਣਿਆ ਅਤੇ ਆਨਰੇਰੀ ਮੈਜਿਸਟਰੇਟ ਵੀ ਰਿਹਾ । ਇਸ ਨੂੰ ਡਿਸਟ੍ਰਿਕਟ ਬੋਰਡ ਦਾ ਮੈਂਬਰ ਵੀ ਬਣਾਇਆ ਗਿਆ ।

ਸੰਨ 1932 ਵਿਚ ਇਸ ਦੀ ਮੌਤ ਹੋ ਗਈ । ਇਸ ਦਾ ਪੁੱਤਰ ਕੁਲਦੀਪ ਸਿੰਘ ਅੱਗੋਂ ਲਾਂਬਾ ਪਰਿਵਾਰ ਦਾ ਮੁਖੀ ਬਣਿਆ ।

ਹ.ਪੁ.–ਚੀ.ਫੋ. ਨੋ. ਪੰ.:166

**ਲਾਰੰਸ, ਜਾਨ** : ਇਸ ਪ੍ਰਸਿੱਧ ਪ੍ਰਸ਼ਾਸਕ ਦਾ ਜਨਮ 24 ਮਾਰਚ, 1811 ਨੂੰ ਇੰਗਲੈਂਡ ਵਿਖੇ ਹੋਇਆ। ਇਹ ਸਰ ਹੈਨਰੀ ਲਾਰੈਂਸ ਦਾ ਛੋਟਾ ਭਰਾ ਸੀ। ਇਹ ਸਿਵਲ ਸਰਵਿਸ ਵਿਚ ਭਰਤੀ ਹੋ ਕੇ 1830 ਈ. ਵਿਚ ਕਲਕੱਤੇ ਪਹੁੰਚਿਆ । ਸੰਨ 1853 ਤਕ ਇਹ ਪੰਜਾਬ ਦਾ ਚੀਫ ਕਮਿਸ਼ਨਰ ਰਿਹਾ । ਪੰਜਾਬ ਦੇ ਇਤਿਹਾਸ ਵਿਚ ਜਾਨ ਲਾਰੈਂਸ ਦੇ ਨਾਂ ਦਾ ਵਿਸ਼ੇਸ਼ ਮਹੱਤਵ ਹੈ । ਇਸ ਦੇ ਆਉਣ ਤਕ ਪੰਜਾਬ ਦੇ ਹਰ ਖੇਤਰ ਵਿਚ ਕੰਮ ਪਹਿਲਾਂ ਹੀ ਅਰੰਭਿਆ ਹੋਇਆ ਸੀ ਇਸ ਲਈ ਰਾਜ ਪ੍ਰਬੰਧ ਵਿਚ ਇਸ ਨੂੰ ਕੋਈ ਨਵੀਂ ਨੀਤੀ ਲਾਗੂ ਨਹੀਂ ਕਰਨੀ ਪਈ । ਜਾਨ ਲਾਰੈਂਸ ਨੇ ਪਹਿਲੇ ਉਲੀਕੇ ਢਾਂਚੇ ਨੂੰ ਅਮਲੀ ਰੂਪ ਦੇ ਕੇ ਪੱਕੇ ਪੈਰੀਂ ਕੀਤਾ। ਇਸ ਨੂੰ ਉਹ ਸਾਰੇ ਅਧਿਕਾਰ ਪ੍ਰਾਪਤ ਸਨ ਜਿਨ੍ਹਾਂ ਨੂੰ ਪ੍ਰਬੰਧਕੀ ਬੋਰਡ ਮਾਣਦਾ ਰਿਹਾ ਸੀ । ਸਾਰੇ ਵਿਭਾਗਾਂ ਉਤੇ ਇਸ ਦਾ ਪੂਰਾ ਨਿਯੰਤਰਣ ਸੀ । ਨਵੀਂ ਸਰਕਾਰ ਦੁਆਰਾ ਧਾਰਨ ਕੀਤੀਆਂ ਜਾਣ ਵਾਲੀਆਂ ਯੋਜਨਾਵਾਂ ਅਤੇ ਨੀਤੀਆਂ ਬਿਲਕੁਲ ਸਾਫ਼ ਅਤੇ ਸਪਸ਼ਟ ਸਨ । ਇਸ ਲਈ ਜਾਨ ਲਾਰੈਂਸ ਦਾ ਸਮਾਂ ਨਿਯਮਤ ਕਾਰਜ ਵਿਧੀ ਦਾ ਸਮਾਂ ਸੀ । ਸਰਕਾਰ ਨੂੰ ਇਸ ਦਾ ਗਿਆਨ ਸੀ ਉਸ ਨੇ ਕੀ ਕੁਝ ਕਰਨਾ ਹੈ ਅਤੇ ਲੋਕਾਂ ਅਤੇ ਸਰਕਾਰ ਦੇ ਸਾਹਮਣੇ ਹਰ ਚੀਜ਼ ਸਪਸ਼ਟ ਸੀ। ਹੁਣ ਉਨ੍ਹਾਂ ਨਿਯਮਾਂ ਅਨੁਸਾਰ ਸਰਕਾਰ ਚਲਾਈ ਜਾਣ ਲਗ ਪਈ ਜਿਨ੍ਹਾਂ ਦਾ ਲੋਕਾਂ ਨੂੰ ਗਿਆਨ ਸੀ । ਭਾਵੇਂ ਵਿੱਤ ਅਤੇ ਨਿਆਂ ਵਿਭਾਗਾਂ ਲਈ ਦੋ ਕਮਿਸ਼ਨਰ ਨਿਯੁਕਤ ਕੀਤੇ ਹੋਏ ਸਨ ਪਰ ਸਮੁੱਚੀ ਜ਼ਿੰਮੇਵਾਰੀ ਜਾਨ ਦੇ ਆਪਣੇ ਸਿਰ ਸੀ ਅਤੇ ਰਾਜ ਪ੍ਰਬੰਧ ਦੇ ਸਾਰੇ ਅਧਿਕਾਰ ਉਸ ਦੇ ਆਪਣੇ ਹੱਥ ਸਨ ।

ਬੋਰਡ ਦੇ ਸਮੇਂ ਵਿਚ ਸਾਰੇ ਪੰਜਾਬ ਨੂੰ ਸੱਤ ਡਵੀਜ਼ਨਾਂ ਵਿਚ ਤੇ ਹਰ ਡਵੀਜ਼ਨ ਨੂੰ ਕਈ ਜ਼ਿਲ੍ਹਿਆਂ ਵਿਚ ਵੰਡਿਆ ਹੋਇਆ ਸੀ । ਜ਼ਿਲ੍ਹਾ ਅਫਸਰਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਸਨ ਕਿ ਲੋਕਾਂ ਨਾਲ ਨਿੱਜੀ ਸਬੰਧ ਪੈਦਾ ਕਰ ਕੇ ਲੋਕਾਂ ਦੇ ਦਿਲਾਂ ਵਿਚੋਂ ਅੰਗਰੇਜ਼ਾਂ ਪ੍ਰਤੀ ਵਿਰੋਧ ਦੀ ਭਾਵਨਾ ਨੂੰ ਦੂਰ ਕੀਤਾ ਜਾਵੇ। ਉਨ੍ਹਾਂ ਨੂੰ ਇਹ ਮਹਿਸੂਸ ਕਰਵਾਇਆ ਜਾਵੇ ਕਿ ਇਸ ਦਾ ਭਰਾ ਜੋ ਕਾਫ਼ੀ ਸਮਾਂ ਪੰਜਾਬ ਵਿਚ ਰਿਹਾ ਉਹ ਜਾਗੀਰਦਾਰੀ ਦੇ ਪੂਰੀ ਤਰ੍ਹਾਂ ਹੱਕ ਵਿਚ ਸੀ ਅਤੇ ਉਹ ਲਾਹੌਰ ਦਰਬਾਰ ਦੇ ਰਈਸਾਂ ਦੀਆਂ ਜਾਗੀਰਾਂ ਉਨ੍ਹਾਂ ਦੇ ਪਾਸ ਹੀ ਰਹਿਣ ਦੇਣ ਦਾ ਸਮਰਥਕ ਸੀ ਪਰ ਲਾਰਡ ਡਲਹੌਜ਼ੀ ਅਤੇ ਜਾਨ ਲਾਰੈਂਸ ਜਾਗੀਰਦਾਰੀ ਪ੍ਰਥਾ ਨੂੰ ਸਮਾਪਤ ਕਰਨ ਦੇ ਹੱਕ ਵਿਚ ਸਨ । ਪੰਜਾਬ ਦੇ ਪ੍ਰਬੰਧਕ ਵਜੋਂ ਚਾਰਜ ਸੰਭਾਲਣ ਤੋਂ ਬਾਅਦ ਜਾਨ ਨੇ ਜਾਗੀਰਦਾਰਾਂ ਪ੍ਰਤੀ ਆਪਣੇ ਰਵਈਏ ਨੂੰ ਕੁਝ ਬਦਲਿਆ ਅਤੇ ਜਗੀਰਦਾਰਾਂ ਪ੍ਰਤੀ ਨਰਮ ਰਵੱਈਆ ਅਪਣਾਇਆ । ਇਸ ਨੇ ਜਾਗੀਰਦਾਰੀ ਸੈਨਿਕ ਟੁਕੜੀਆਂ ਦੀ ਪ੍ਰਥਾ ਖਤਮ ਕਰ ਦਿੱਤੀ। ਜਾਗੀਰਦਾਰਾਂ ਤੋਂ ਜ਼ਮੀਨਾਂ ਵਾਪਸ ਤਾਂ ਲਈਆ ਪਰ ਉਸ ਦੇ ਬਦਲੇ ਬੜੀਆਂ ਖੁਲ੍ਹੀਆਂ ਪੈਨਸ਼ਨਾਂ ਦਿੱਤੀਆਂ । ਉਨ੍ਹਾਂ ਦੇ ਜੱਦੀ ਹੱਕ ਪ੍ਰਵਾਨ ਕਰ ਲਏ ਅਤੇ ਸਰਕਾਰੀ ਅਫ਼ਸਰਾਂ ਨੂੰ ਹਦਾਇਤਾਂ ਦਿੱਤੀਆਂ ਗਈਆਂ ਕਿ ਉਹ ਜਾਗੀਰਦਾਰਾਂ ਦਾ ਲੋੜੀਂਦਾ ਆਦਰ ਕਰਨ । ਇਨ੍ਹਾਂ ਪੈਨਸ਼ਨਾਂ ਉੱਤੇ ਹਰ ਸਾਲ ਵਿਚਾਰ ਕਰਨ ਦੀ ਯੋਜਨਾ ਸੀ । ਪੈਨਸ਼ਨਾਂ ਲੈਣ ਵਾਲੇ ਰਈਸਾਂ ਦੀ ਸਰਕਾਰ ਪ੍ਰਤੀ ਵਫ਼ਾਦਾਰੀ ਦੇਖ ਕੇ ਹੀ ਅਗਲੇ ਸਾਲ ਉਸ ਨੂੰ ਪੈਨਸ਼ਨ ਦਿੱਤੀ ਜਾਂਦੀ ਸੀ । ਇਸ ਤਰ੍ਹਾਂ ਸਰਕਾਰ ਨੇ ਇਨ੍ਹਾਂ ਰਈਸਾਂ ਨੂੰ ਅੰਗਰੇਜੀ ਸਰਕਾਰ ਦੇ ਵਫਾਦਾਰ ਅਤੇ ਪੱਕੇ ਸਮਰਥਕ ਬਣਾ ਲਿਆ । ਇਸ ਦੇ ਬਣਾਏ ਨਵੇਂ ਨਿਯਮਾਂ ਅਨੁਸਾਰ ਸਭ ਸਰਕਾਰੀ ਕਰਮਚਾਰੀਆਂ ਨੂੰ ਤਨਖਾਹਾਂ ਵਜੋਂ ਜਾਗੀਰਾਂ ਦੇਣ ਦੀ ਪ੍ਰਥਾ ਬੰਦ ਕਰ ਦਿਤੀ ਗਈ। ਪੁਰਾਣੇ ਜਾਗੀਰਦਾਰਾਂ ਦੇ ਸੈਨਿਕ ਦਸਤੇ ਤੋੜ ਦਿੱਤੇ ਗਏ ਅਤੇ ਸਾਰੇ ਸੈਨਿਕਾਂ ਨੂੰ ਸਿੱਧਿਆਂ ਸਰਕਾਰ ਰਾਹੀਂ ਭਰਤੀ ਕਰਨਾ ਸ਼ੁਰੂ ਕਰ ਦਿੱਤਾ ।

ਜਾਨ ਲਾਰੈਂਸ ਈਸਾਈ ਮਤ ਦਾ ਬਹੁਤ ਜ਼ਿਆਦਾ ਸਮਰਥਕ ਸੀ ਪਰ ਇਸ ਨੇ ਸਿੱਖਾਂ ਮੁਸਲਮਾਨਾਂ ਹਿੰਦੂਆ ਅਤੇ ਉਨ੍ਹਾਂ ਦੀਆਂ ਪੁਜਾਰੀ ਸ਼੍ਰੇਣੀਆਂ ਵੱਲ ਬੜੀ ਉਦਾਰ ਧਾਰਮਿਕ ਨੀਤੀ ਵਰਤੀ । ਸਿੱਖਾਂ ਦੇ ਪ੍ਰਸਿੱਧ ਪਵਿੱਤਰ ਅਸਥਾਨਾਂ ਜਿਵੇ ਅਨੰਦਪੁਰ ਸਾਹਿਬ, ਅੰਮ੍ਰਿਤਸਰ, ਤਰਨਤਾਰਨ, ਡੇਰਾ ਬਾਬਾ ਨਾਨਕ ਆਦਿ ਦੇ ਪਾਸ ਪਿਛਲੀਆਂ ਧਰਮ ਅਰਥ ਜਾਗੀਰਾਂ ਰਹਿਣ ਦਿੱਤੀਆਂ ਗਈਆਂ । ਇਸ ਤੋਂ ਇਲਾਵਾ ਹੋਰ ਬਹੁਤ ਸਾਰੇ ਗੁਰਦੁਆਰਿਆਂ ਅਤੇ ਧਾਰਮਕ ਅਸਥਾਨਾਂ ਦੀਆਂ ਵੀ ਜ਼ਮੀਨਾਂ ਵਾਪਸ ਨਹੀਂ ਲਈਆਂ ਗਈਆਂ। ਇਸ ਤਰ੍ਹਾਂ ਇਸ ਨੇ ਦੂਜੇ ਧਰਮਾਂ ਦਾ ਵੀ ਸਮਰਥਨ ਪ੍ਰਾਪਤ ਕੀਤਾ ।

ਕਿਸਾਨਾਂ ਦੀ ਹਮਦਰਦੀ ਪ੍ਰਾਪਤ ਕਰਨ ਲਈ ਭੂਮੀਕਰ ਘਟਾ ਦਿੱਤਾ ਗਿਆ । ਵੱਧ ਤੋਂ ਵੱਧ ਜ਼ਮੀਨ ਨੂੰ ਵਾਹੀ ਅਧੀਨ ਲਿਆਉਣ ਦੇ ਯਤਨ ਕੀਤੇ ਗਏ । ਇਸ ਨੇ ਕਿਸਾਨਾਂ ਤੋਂ ਮਾਲੀਆ ਉਗਰਾਹੁਣ ਲਈ ਦਿਆਨਤਦਾਰ ਆਦਮੀ ਨਿਯੁਕਤ ਕੀਤੇ । ਜ਼ਮੀਨ ਦੀ ਮਿਣਤੀ ਦੋਬਾਰਾ ਕੀਤੀ ਗਈ । ਇਸ ਦੀ ਇੱਛਾ ਸੀ ਕਿ ਸਰਕਾਰ ਦਾ ਹਿੱਸਾ 1/6 ਤੋਂ 1/9 ਤਕ ਮਾਲੀਏ ਦੇ ਰੂਪ ਵਿਚ ਦਿੱਤਾ ਜਾਵੇ । ਇਹ ਪਹਿਲਾਂ 1/5 ਸੀ । ਕਿਸਾਨਾਂ ਨੂੰ ਦਰਜੇ ਦੇਣ ਦੀ ਵੀ ਯੋਜਨਾ ਬਣਾਈ ਗਈ । ਇਸ ਦੇ ਸਮੇਂ ਵਿਚ ਖੇਤੀਬਾੜੀ ਅਤੇ ਬਾਗਬਾਨੀ ਦੇ ਸਬੰਧ ਵਿਚ ਇਕ ਸੁਸਾਇਟੀ ਬਣਾਈ ਗਈ ਜਿਸ ਨੇ ਕਪਾਹ , ਗੰਨਾ , ਤੰਬਾਕੂ , ਸ਼ਲਗਮ ਅਤੇ ਕੁਝ ਫ਼ਲਦਾਰ ਦਰਖਤਾਂ ਦੀਆਂ ਨਵੀਆਂ ਕਿਸਮਾਂ ਬਾਰੇ ਤਜਰਬੇ ਕੀਤੇ । ਨਵੀਆਂ ਫਸਲਾਂ ਬੀਜਣ ਵਾਲਿਆਂ ਨੂੰ ਸਰਕਾਰ ਨੇ ਇਨਾਮ ਵੀ ਦਿੱਤੇ । ਸਰਕਾਰ ਇਹ ਪੂਰੀ ਤਰ੍ਹਾਂ ਮਹਿਸੂਸ ਕਰਦੀ ਸੀ ਕਿ ਕਿਸਾਨ ਸ਼੍ਰੇਣੀ ਦੀ ਆਰਥਿਕਤਾ ਪ੍ਰਸਾਸ਼ਨ ਲਈ ਰੀੜ ਦੀ ਹੱਡੀ ਦੀ ਤਰ੍ਹਾਂ ਸੀ । ਇਸ ਲਈ ਜ਼ਮੀਨ ਦੀ ਉਪਜ ਨੂੰ ਵਧਾਉਣ ਲਈ ਸਰਕਾਰ ਨੇ ਕਿਸਾਨਾਂ ਨੂੰ ਹਰ ਸੰਭਵ ਸਹੂਲਤਾਂ ਦਿੱਤੀਆਂ । ਜਿਹੜੇ ਕਿਸਾਨ ਖੂਹ ਪੁੱਟ ਕੇ ਬੰਜਰ ਜਮੀਨ ਨੂੰ ਵਾਹੀ ਯੋਗ ਬਣਾਉਂਦੇ ਸਨ ਉਨ੍ਹਾਂ ਨੂੰ ਸਰਕਾਰ ਵੱਲੋਂ ਮਾਮਲੇ ਵਿਚ ਕੁਝ ਛੋਟ ਦਿੱਤੀ ਜਾਂਦੀ ਸੀ ।

ਜਾਨ ਲਾਰੰਸ ਦੇ ਸਮੇਂ ਦੀ ਸਰਕਾਰ ਨੇ ਲੋਕ ਭਲਾਈ ਲਈ ਵੀ ਬਹੁਤ ਸਾਰੀਆਂ ਯੋਜਨਾਵਾਂ ਬਣਾਈਆ ਅਤੇ ਉਨ੍ਹਾਂ ਨੂੰ ਪੂਰਾ ਕਰਨ ਲਈ ਹਰ ਸੰਭਵ ਯਤਨ ਕੀਤਾ ਗਿਆ । ਸਾਰੇ ਪੰਜਾਬ ਵਿਚ ਰੇਲਾਂ ਦਾ ਜਾਲ ਵਿਛਾਉਣ ਲਈ ਇਕ ਯੋਜਨਾ ਬਣਾਈ ਗਈ । ਇਸੇ ਯੋਜਨਾ ਅਧੀਨ ਮੁਲਤਾਨ ਨੂੰ ਕਰਾਚੀ ਅਤੇ ਅੰਮ੍ਰਿਤਸਰ ਨਾਲ ਜੋੜਨ ਦੀ ਤਜਵੀਜ਼ ਤਿਆਰ ਕੀਤੀ ਗਈ ।

ਇਸ ਤੋਂ ਇਲਾਵਾ ਢੋਅ-ਢੁਆਈ ਦੀਆਂ ਸਹੂਲਤਾਂ ਵੀ ਮੁਹੱਈਆ ਕੀਤੀਆਂ ਗਈਆਂ ਕਿਉਂ ਕਿ ਇਨ੍ਹਾਂ ਦੀ ਕਮੀ ਕਾਰਣ ਪੰਜਾਬ ਦੀ ਕਣਕ ਬਾਹਰ ਨਹੀਂ ਸੀ ਭੇਜੀ ਜਾ ਸਕਦੀ ਅਤੇ ਕਿਸਾਨਾਂ ਨੂੰ ਮਿਹਨਤ ਦਾ ਮੁਆਵਜ਼ਾ ਨਹੀਂ ਸੀ ਮਿਲਦਾ। ਇਸ ਤੋਂ ਇਲਾਵਾ ਗੜਬੜ ਦੇ ਸਮਿਆਂ ਵਿਚ ਸਰਕਾਰ ਆਪਣਾ ਸਾਮਾਨ ਇਕ ਸਥਾਨ ਤੋਂ ਦੂਜੇ ਸਥਾਨ ਤੇ ਨਹੀਂ ਸੀ ਪਹੁੰਚਾ ਸਕਦੀ । ਇਸ ਲਈ ਵੀ ਢੋਅ-ਢੁਆਈ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ । ਪਿਸ਼ਾਵਰ ਰਾਵਲਪਿੰਡੀ ਮੁਲਤਾਨ ਸਿਆਲਕੋਟ ਕੁਹਾਟ ਅਤੇ ਕਈ ਸੈਨਿਕ ਛਾਉਣੀਆਂ ਨੂੰ ਸੜਕਾਂ ਰਾਹੀਂ ਇਕ ਦੂਜੇ ਨਾਲ ਜੋੜਿਆ ਗਿਆ । ਇਸ ਨੇ ਦਰਿਆ ਸਿੰਧ ਵਿਚ ਜਹਾਜ਼ਰਾਨੀ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ । ਇਸ ਦੀ ਯੋਜਨਾ ਅਧੀਨ ਕਰਾਚੀ ਅਤੇ ਮੁਲਤਾਨ ਦੇ ਦਰਮਿਆਨ ਸਟੀਮਰ ਚਲਣ ਲੱਗ ਪਏ । ਸੰਨ 1857 ਦੇ ਵਿਦਰੋਹ ਸਮੇਂ ਵਿਚ ਸਟੀਮਰ, ਸੈਨਿਕ ਸੇਵਾ ਲਈ ਵਰਤੇ ਗਏ । ਇਨ੍ਹਾਂ ਰਾਹੀਂ ਫ਼ੌਜਾਂ ਅਤੇ ਫੌਜੀ ਸਾਮਾਨ ਢੋਣ ਦਾ ਕੰਮ ਕੀਤਾ ਗਿਆ । ਸੰਨ 1855 ਵਿਚ ਕਰਨਾਲ ਤੋਂ ਲੈ ਕੇ ਪਿਸ਼ਾਵਰ ਤਕ ਤਾਰ-ਵਿਵਸਥਾ ਚਾਲੂ ਕੀਤੀ ਗਈ । ਅੰਬਾਲਾ , ਜਲੰਧਰ, ਲਾਹੌਰ, ਰਾਵਲਪਿੰਡੀ ਤੇ ਪਿਸ਼ਾਵਰ ਵਿਚ ਤਾਰ ਘਰ ਕਾਇਮ ਕੀਤੇ ਗਏ । ਸੰਨ 1857 ਦੇ ਵਿਦਰੋਹ ਸਮੇਂ ਤਾਰ-ਵਿਵਸਥਾ ਤੋਂ ਅੰਗਰੇਜ਼ੀ ਸਰਕਾਰ ਨੂੰ ਬਹੁਤ ਲਾਭ ਪਹੁੰਚਿਆ। ਨਹਿਰਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਕਿਉਂਕਿ ਖੇਤੀਬਾੜੀ ਦਾ ਆਧਾਰ ਪਾਣੀ ਸੀ । ਜਿਥੇ ਨਹਿਰੀ ਪਾਣੀ ਦੀ ਸਹੂਲਤ ਸੀ ਉਥੇ ਫਸਲ ਯਕੀਨੀ ਸੀ । ਬਾਰੀ ਦੁਆਬ ਦੇ ਨਿਰਮਾਣ ਦਾ ਕੰਮ ਇਸ ਦੇ ਸਮੇਂ ਵਿਚ ਹੀ ਪੂਰਾ ਕੀਤਾ ਗਿਆ ਅਤੇ ਹਾਂਸੀ ਨਹਿਰ ਨੂੰ ਇਸ ਦੇ ਨਾਲ ਮਿਲਾ ਦਿੱਤਾ ਗਿਆ । ਇਸ ਨਾਲ ਸਾਲਾਂ ਤੋਂ ਬੰਜਰ ਪਈ ਜ਼ਮੀਨ ਖੇਤੀ ਯੋਗ ਬਣ ਗਈ ।

ਜਾਨ ਲਾਰੰਸ ਨੇ ਪੰਜਾਬ ਦੇ ਲੋਕਾਂ ਨੂੰ ਛੇਤੀ ਤੋਂ ਛੇਤੀ ਅਤੇ ਨੇੜੇ ਤੋਂ ਨੇੜੇ ਦੇ ਸਥਾਨ ਉੱਤੇ ਨਿਆਂ ਦਵਾਉਣ ਲਈ ਵੀ ਯਤਨ ਕੀਤੇ । ਇਸ ਮੰਤਵ ਦੀ ਪੂਰਤੀ ਲਈ ਇਸ ਨੇ 11 ਅਦਾਲਤਾਂ ਸਥਾਪਤ ਕੀਤੀਆਂ। ਨਿਆਂ ਦਾ ਦੋ-ਤਿਹਾਈ ਕੰਮ ਇਨ੍ਹਾਂ ਅਦਾਲਤਾਂ ਰਾਹੀਂ ਹੀ ਕੀਤਾ ਜਾਂਦਾ ਸੀ । ਇਹ ਵੀ ਯਤਨ ਕੀਤੇ ਗਏ ਕਿ ਮੁਕੱਦਮਿਆਂ ਨੂੰ ਘੱਟ ਤੋਂ ਘੱਟ ਸਮਾਂ ਲਗਿਆ ਕਰੇ । ਇਸ ਦੇ ਸਮੇਂ ਵਿਚ ਪੁਲਿਸ ਵਿਭਾਗ ਵਿਚ ਵੀ ਸੁਧਾਰ ਕੀਤਾ ਗਿਆ । ਸਿਪਾਹੀਆਂ ਦੀਆਂ ਨੌਕਰੀਆਂ ਪੱਕੀਆਂ ਕਰ ਦਿੱਤੀਆਂ ਗਈਆ। ਅਪਰਾਧੀਆਂ ਨੂੰ ਫੜਨ ਲਈ ਵੀ ਕਈ ਨਿਯਮ ਬਣਾਏ ਗਏ । ਪੰਜਾਬ ਵਿਚ ਉਸ ਵੇਲੇ ਕੁੜੀਆਂ ਮਾਰਨ ਦਾ ਵੀ ਰਿਵਾਜ ਸੀ । ਸੰਨ 1833 ਵਿਚ ਜਾਨ ਲਾਰੰਸ ਨੇ ਅੰਮ੍ਰਿਤਸਰ ਵਿਚ ਇਕ ਇਕੱਠ ਕੀਤਾ ਤੇ ਇਸ ਬੁਰਾਈ ਦੀ ਬਹੁਤ ਨਿੰਦਿਆ ਕੀਤੀ ਅਤੇ ਇਸ ਬੁਰਾਈ ਨੂੰ ਖਤਮ ਕਰਨ ਲਈ ਸਰਕਾਰੀ ਯਤਨ ਕੀਤੇ। ਇਸ ਤੋਂ ਇਲਾਵਾ ਇਸ ਨੇ ਪੰਜਾਬ ਵਿਚ ਸਿੱਖਿਆ ਦੇ ਅਨੇਕ ਉਪਰਾਲੇ ਕੀਤੇ । ਇਸ ਨੇ 1856 ਈ. ਵਿਚ ਆਰਨਲਡ ਨੂੰ ਪੰਜਾਬ ਵਿਚ 'ਡਾਇਰੈਕਟਰ ਆਫ਼ ਪਬਲਿਕ ਇਨਸਟਰਕਸ਼ਨ' ਨਿਯੁਕਤ ਕੀਤਾ ਗਿਆ । ਇਸ ਵਿਚ ਡਾਇਰੈਕਟਰ ਤੋਂ ਇਲਾਵਾ 10 ਇਨਸਪੈਕਟਰ ਨਿਯੁਕਤ ਕੀਤੇ ਗਏ । ਜ਼ਿਲ੍ਹਿਆਂ ਅਤੇ ਤਹਿਸੀਲਾਂ ਦੇ ਹੈੱਡ ਕੁਆਟਰਾਂ ਵਿਚ ਸਕੂਲ ਖੋਲ੍ਹੇ ਗਏ । ਲਾਹੌਰ ਵਿਚ ਕੇਂਦਰੀ ਕਾਲਜ ਖੋਲ੍ਹਿਆ ਗਿਆ। ਸ਼ੁਰੂ ਵਿਚ ਪੜ੍ਹਾਈ ਸਥਾਨਕ ਭਾਸ਼ਾਵਾਂ ਵਿਚ ਸ਼ੁਰੂ ਕੀਤੀ ਗਈ ਅਤੇ ਬਾਅਦ ਵਿਚ ਅੰਗਰੇਜ਼ੀ ਅਤੇ ਪੱਛਮੀ ਵਿਦਿਆ ਦਾ ਪ੍ਰਚਾਰ ਕੀਤਾ ਗਿਆ ।

ਉੱਤਰ ਪੱਛਮੀ ਸੀਮਾ ਉੱਤੇ ਰਹਿਣ ਵਾਲੇ ਕਬੀਲਿਆਂ ਉੱਤੇ ਇਸ ਨੇ ਕਦੇ ਹਮਲਾ ਨਹੀਂ ਕੀਤਾ ਪਰ ਉਨ੍ਹਾਂ ਪ੍ਰਤੀ ਇਸ ਨੇ ਬੜੀ ਸਖ਼ਤ ਨੀਤੀ ਅਪਣਾਈ। ਜਦੋਂ ਵੀ ਇਨ੍ਹਾਂ ਵਲੋਂ ਕੋਈ ਹਮਲਾ ਜਾਂ ਲੁੱਟ ਮਾਰ ਮਚਾਈ ਜਾਂਦੀ ਤਾਂ ਇਹ ਉਸੇ ਵੇਲੇ ਫ਼ੌਜ ਭੇਜ ਕੇ ਉਨ੍ਹਾਂ ਨੂੰ ਦਬਾ ਦਿੰਦਾ । ਉਨ੍ਹਾਂ ਨੂੰ ਇਸ ਨੇ ਲੋੜੀਂਦੀਆਂ ਸਜ਼ਾਵਾਂ ਵੀ ਦਿੱਤੀਆਂ ਅਤੇ ਮਿੱਤਰਤਾਪੂਰਨ ਰਵੱਈਆ ਵੀ ਅਪਣਾਇਆ । ਇਹ ਹੀ ਕਾਰਨ ਸੀ ਕਿ 1857 ਈ. ਦੇ ਸਮੇਂ ਇਹ ਕਬੀਲੇ ਕਿਸੇ ਤਰ੍ਹਾਂ ਦਾ ਖਤਰਾ ਨਹੀਂ ਬਣੇ।

ਸੰਨ 1859 ਵਿਚ ਇਹ ਪੰਜਾਬ ਵਿਚੋਂ ਵਾਪਸ ਚਲਾ ਗਿਆ ਤੇ ਫਿਰ ਪੰਜ ਸਾਲਾਂ ਪਿੱਛੋਂ ਮੁੜ ਗਵਰਨਰ ਜਨਰਲ ਬਣ ਕੇ ਆਇਆ ।

27 ਜੂਨ, 1879 ਨੂੰ ਇੰਗਲੈਂਡ ਵਿਖੇ ਇਸ ਦਾ ਦੇਹਾਂਤ ਹੋ ਗਿਆ ।

ਹ.ਪੁ.–ਮ.ਕੋ.:1064; ਪੰ.ਇ.-ਭਗਤ ਸਿੰਘ:736

**ਲਾਲ** : ਇਹ ਢਿੱਲੋਂ ਗੋਤ ਦਾ ਜੱਟ ਸੀ ਜੋ ਕਿ ਪੱਟੀ ਦੇ ਪਰਗਣੇ ਦਾ ਚੌਧਰੀ ਸੀ । ਇਹ ਚੌਧਰੀ ਲੰਗਾਹ ਦੇ ਭਾਈਚਾਰੇ ਵਿਚੋਂ ਸੀ । ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣ ਕੇ ਇਹ ਕਰਨੀ ਵਾਲਾ ਸਿੱਧ ਪੁਰਸ਼ ਹੋਇਆ । ਅੰਮ੍ਰਿਤਸਰ ਦੀ ਉਸਾਰੀ ਸਮੇਂ ਇਸ ਨੇ ਭਾਈ ਲੰਗਾਹ ਨਾਲ ਰਲ ਕੇ ਬੜੀ ਸੇਵਾ ਕੀਤੀ। ਭਾਈ ਗੁਰਦਾਸ ਜੀ ਦਾ ਫੁਰਮਾਣ ਹੈ – ਪੱਟੀ ਅੰਦਰ ਚੌਧਰੀ, ਢਿੱਲੋਂ ਲਾਲ ਲੰਗਾਹ ਸੁਹੰਦਾ ।

ਹ.ਪੁ.–ਮ.ਕੋ.;ਤ.ਗੁ. ਖਾ.

**ਲਾਲ ਸਿੰਘ** : ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਸੀ ਜਿਸ ਦੁਆਰਾ ਬਣਾਈ ਗੈਂਡੇ ਦੀ ਖੱਲ ਦੀ ਢਾਲ ਦੀ ਇਤਿਹਾਸ ਵਿਚ ਬੜੀ ਪ੍ਰਸੰਸਾ ਲਿਖੀ ਮਿਲਦੀ ਹੈ।

ਹ.ਪੁ.–ਮ.ਕੋ.

**ਲਾਲ ਸਿੰਘ (ਕੈਥਲ)** : ਇਹ ਕੈਥਲ ਦਾ ਰਾਜਾ ਸੀ ਜੋ ਕਿ ਆਪਣੀ ਮੌਕਾਸ਼ਨਾਸ ਨੀਤੀ ਕਾਰਨ ਮਸ਼ਹੂਰ ਸੀ । ਇਹ ਇੰਨਾ ਦੂਰਅੰਦੇਸ਼ ਸੀ ਕਿ ਇਸ ਨੂੰ ਜੇਤੂ ਧਿਰ ਬਾਰੇ ਪਹਿਲਾਂ ਹੀ ਪਤਾ ਲਗ ਜਾਂਦਾ ਸੀ । ਕੈਥਲ ਦਾ ਸਾਲਾਨਾ ਮਾਲੀਆ 2,25,000 ਰੁਪਏ ਹੁੰਦਾ ਸੀ ਅਤੇ ਇਸ ਕੋਲ 600 ਘੋੜ ਸਵਾਰ ਸਨ । ਹਾਂਸੀ ਦੇ ਰਾਜਾ ਜਾਰਜ ਥਾਮਸ ਨੇ 1799 ਈ. ਵਿਚ ਕੈਥਲ ਅਤੇ ਸਫੀਦੋਂ ਤੇ ਹਮਲਾ ਕਰ ਦਿੱਤਾ ਪਰ ਜੀਂਦ ਦੇ ਰਾਜਾ ਭਾਗ ਸਿੰਘ ਦੇ ਪਹੁੰਚਣ ਨਾਲ ਉਸ ਦੇ ਹਮਲੇ ਨੂੰ ਪਛਾੜ ਦਿੱਤਾ ਗਿਆ । ਇਸ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਸਤਲੁਜ ਪਾਰ ਦੀਆਂ ਮੁਹਿੰਮਾਂ ਚਲਾਈਆਂ ਹੋਈਆਂ ਸਨ। ਇਸ ਦੇ ਡਰ ਕਾਰਨ ਇਸ ਨੇ ਸਤਲੁਜ ਪਾਰ ਦੇ ਸਰਦਾਰਾਂ ਸਮੇਤ ਅੰਗਰੇਜ਼ਾਂ ਨਾਲ ਗੱਠਜੋੜ ਕਰ ਲਿਆ । ਇਸ ਤਰ੍ਹਾਂ 25 ਅਪ੍ਰੈਲ, 1809 ਦੀ ਐਂਗਲੋ-ਸਿੱਖ ਸੰਧੀ ਦੀਆਂ ਸ਼ਰਤਾਂ ਅਨੁਸਾਰ ਇਸ ਦਾ ਮਹਾਰਾਜਾ ਰਣਜੀਤ ਸਿੰਘ ਤੋਂ ਬਚਾਅ ਹੋ ਗਿਆ ।

ਹ.ਪੁ.– ਹੁਜ਼ਹੂ. ਇੰਡ.; ਦੀ ਹਿਸਟਰੀ ਆਫ਼ ਪੰਜਾਬ

**ਲਾਲ ਸਿੰਘ (ਗਿਆਨੀ)** : ਪਾਠ ਪੁਸਤਕਾਂ ਲਿਖਣ

ਲਈ ਪ੍ਰਸਿੱਧ ਗਿਆਨੀ ਲਾਲ ਸਿੰਘ ਦਾ ਜਨਮ 1923 ਈ. ਵਿਚ ਹੋਇਆ। ਇਸ ਦਾ ਪਿਛੋਕੜ ਪਾਕਿਸਤਾਨ ਦੇ ਗੁਜਰਾਤ ਜ਼ਿਲ੍ਹੇ ਦਾ ਪਿੰਡ ਚੇਲਿਆਂ ਵਾਲਾ ਨਾਲ ਜੁੜਦਾ ਹੈ ।

ਇਹ ਬੀ.ਏ. ਕਰਨ ਉਪਰੰਤ ਸਿੱਖ ਕੰਨਿਆ ਮਹਾਂ ਵਿਦਿਆਲਾ, ਫ਼ਿਰੋਜ਼ਪੁਰ ਵਿਚ ਅਧਿਆਪਕ ਲਗ ਗਿਆ । ਇਸ ਨੇ ਐਮ.ਏ. ਪੰਜਾਬੀ (1945 ਈ.) ਯੂਨੀਵਰਸਿਟੀ ਤੋਂ ਅੱਵਲ ਰਹਿ ਕੇ ਕੀਤੀ । ਕੁਝ ਸਮਾਂ 'ਖ਼ਾਲਸਾ ਐਡਵੋਕੇਟ' ਪੱਤਰ ਵਿਚ ਵੀ ਕੰਮ ਕੀਤਾ । ਗਿਆਨੀ ਜੀ ਨੇ ਮਾਸਕ-ਪੱਤਰ 'ਬਾਲਕ' 1933 ਈ. ਵਿਚ ਸ਼ੁਰੂ ਕੀਤਾ । ਫਿਰ 1936 ਈ. ਵਿਚ ਗੁਜਰਾਂਵਾਲੇ ਵਿਖੇ ਗਿਆਨੀ ਕਾਲਜ ਖੋਲ੍ਹਿਆ ।

ਗਿਆਨੀ ਲਾਲ ਸਿੰਘ ਦਾ ਅਕਾਲੀ ਰਾਜਨੀਤੀ ਵਿਚ ਵੀ ਚੰਗਾ ਨਾਂ ਥਾਂ ਰਿਹਾ ਹੈ। ਇਹ ਬਹੁਤ ਸਾਰੀਆਂ ਧਾਰਮਕ ਅਤੇ ਵਿਦਿਅਕ ਸੰਸਥਾਵਾਂ ਦਾ ਪ੍ਰਬੰਧਕ ਵੀ ਬਣਿਆ । ਦੇਸ਼ ਵੰਡ (ਸੰਨ 1947) ਸਮੇਂ ਇਸ ਨੂੰ ਸ਼ਰਨਾਰਥੀ ਕੈਂਪ, ਕਰਨਾਲ ਦਾ ਕਮਾਂਡੈਂਟ ਬਣਾਇਆ ਗਿਆ।

ਇਸ ਦੀਆਂ ਪੁਸਤਕਾਂ ਵਿਚ ਚੋਣਵੇਂ ਪੰਜਾਬੀ ਲੇਖ, ਸਰਲ ਪੰਜਾਬੀ ਲੇਖ ਅਤੇ ਯੂਨੀਵਰਸਿਟੀ ਪੰਜਾਬੀ ਲੇਖ ਦਾ ਵਿਸ਼ੇਸ਼ ਜ਼ਿਕਰ ਕੀਤਾ ਜਾ ਸਕਦਾ ਹੈ ।

ਹ.ਪੁ.–ਪੰ.ਸਾ. ਇ.-II ਭਾ.ਵਿ.ਪੰ.; ਪੰ.ਲਿ.ਕੋ.

**ਲਾਲ ਸਿੰਘ** : ਇਹ ਪ੍ਰਸਿੱਧ ਸਰਦਾਰ ਅੰਮ੍ਰਿਤਸਰ ਤੋਂ 18 ਵੀਂ ਸਦੀ ਦੇ ਤੀਜੇ ਦਹਾਕੇ ਵਿਚ ਤਬਦੀਲ ਹੋ ਕੇ ਜਲੰਧਰ ਦੁਆਬ ਅਤੇ ਪਟਿਆਲੇ ਦੇ ਕੁਝ ਪਿੰਡਾਂ ਦਾ ਅਹੁਦੇਦਾਰ ਬਣਿਆ। ਜਲੰਧਰ ਦੁਆਬ ਵਿਚ ਇਸ ਦੇ 13 ਪਿੰਡ ਸਨ ਅਤੇ ਕੁਝ ਪਿੰਡ ਸਤਲੁਜ ਦੇ ਦੱਖਣ ਵੱਲ ਪਟਿਆਲਾ ਇਲਾਕੇ ਵਿਚ ਪੈਂਦੇ ਸਨ। ਇਸ ਦੇ ਤਿੰਨ ਪੁੱਤਰ- ਰਾਮ ਸਿੰਘ, ਚੰਦਾ ਸਿੰਘ, ਅਤੇ ਗੁਲਾਬ ਸਿੰਘ ਸਨ । ਆਪਣੀ ਮੌਤ ਸਮੇਂ ਇਹ ਤਿੰਨ ਪਿੰਡਾਂ ਦਾ ਮਾਲਕ ਸੀ ਜਿਨ੍ਹਾਂ ਵਿਚੋਂ ਦੁਆਬ ਬਹਿਰਾਮ ਚੰਦਾ ਸਿੰਘ ਦੇ ਹਿੱਸੇ ਆਇਆ। ਗੁਲਾਬ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਨਾਰਾਜ਼ਗੀ ਕਾਰਨ ਉਸ ਦੇ ਹੱਕਾਂ ਤੋਂ ਵਾਂਝਾ ਕਰ ਦਿੱਤਾ । ਚੰਦਾ ਸਿੰਘ ਦੀ ਸੇਵਾ ਨਾਲ ਮਹਾਰਾਜਾ ਰਣਜੀਤ ਸਿੰਘ ਕਾਫ਼ੀ ਪ੍ਰਸੰਨ ਸੀ ਇਸੇ ਕਾਰਣ ਉਹ ਉਸ ਨੂੰ ਮੁਹਿੰਮਾਂ ਵਿਚ ਇਕ ਘੁੜਸਵਾਰ ਸੈਨਾ ਦੀ ਚੌਕੀ ਦਾ ਮੁਖੀਆ ਬਣਾ ਕੇ ਆਪਣੇ ਨਾਲ ਲੈ ਜਾਂਦਾ ਸੀ । ਇਸ ਦੇ ਬਦਲੇ ਵਿਚ ਹੀ ਉਸ ਨੇ ਇਸ ਨੂੰ ਬਹਿਰਾਮ ਦੀ ਜਾਗੀਰ ਦੇ ਰਖੀ ਸੀ । ਸੰਨ 1843 ਵਿਚ ਪਿਸ਼ਾਵਰ ਦੇ ਨਜ਼ਦੀਕ ਸਕਰਮਿਸ਼ ਵਿਖੇ ਇਸ ਦੀ ਮੌਤ ਹੋ ਗਈ।

ਸਰਦਾਰ ਲਾਲ ਸਿੰਘ ਦੇ ਪਰਿਵਾਰ ਵਿਚ ਅੱਗੇ ਜਾ ਕੇ ਚੰਦਾ ਸਿੰਘ ਦੇ ਤਿੰਨ ਪੁੱਤਰ ਹੋਏ ਜਿਨ੍ਹਾਂ ਦੇ ਨਾਂ ਦੇਵਾ ਸਿੰਘ, ਦਿਆ ਸਿੰਘ ਅਤੇ ਜਸਵੀਰ ਸਿੰਘ ਸਨ । ਦੇਵਾ ਸਿੰਘ ਛੋਟਾ ਹੁੰਦਾ ਹੀ ਰਣਜੀਤ ਸਿੰਘ ਨਾਲ ਮੁਹਿੰਮਾਂ ਤੇ ਜਾਣ ਲਗ ਪਿਆ । ਬਹਿਰਾਮ ਦੀ ਜਾਗੀਰ ਚੰਦਾ ਸਿੰਘ ਦੇ ਤਿੰਨਾਂ ਪੁੱਤਰਾਂ ਅਤੇ ਚੰਦਾ ਸਿੰਘ ਦੇ ਭਰਾ ਗੁਲਾਬ ਸਿੰਘ ਨੂੰ ਦੇ ਦਿੱਤੀ ਗਈ । ਗੁਲਾਬ ਸਿੰਘ ਦਾ ਹਿੱਸਾ ਤਾਂ 1847 ਈ. ਵਿਚ ਖਤਮ ਕਰ ਦਿੱਤਾ ਗਿਆ ਪਰ ਬਾਕੀ ਦੇ ਹਿੱਸਿਆਂ ਬਾਰੇ 1857 ਈ. ਵਿਚ ਦਿਆ ਸਿੰਘ ਦੀ ਮੌਤ ਪਿੱਛੋਂ ਵਿਚਾਰਿਆ ਗਿਆ । ਇਥੋਂ ਦਾ 2/3 ਮਾਲੀਅਤਾ ਇਸ ਪਰਿਵਾਰ ਦੇ ਉਤਰਾਧਿਕਾਰੀਆਂ ਜਿਨ੍ਹਾਂ ਦੇ ਨਾਂ ਦੇਵਾ ਸਿੰਘ ਅਤੇ ਜਸਵੀਰ ਸਿੰਘ ਸਨ, ਵੱਲੋਂ ਦਿੱਤਾ ਜਾਂਦਾ ਰਿਹਾ। ਇਨ੍ਹਾਂ ਨੂੰ 1850 ਰੁਪਏ ਸਾਲਾਨਾ ਦੀ ਜਾਗੀਰ ਦਿੱਤੀ ਗਈ । ਇਹ ਬਹਿਰਾਮ ਵਿਚ 48 ਘੁਮਾਂ ਜ਼ਮੀਨ ਦੇ ਸਾਂਝੇ ਮਾਲਕ ਸਨ । ਇਸ ਤੋਂ ਇਲਾਵਾ ਅੰਮ੍ਰਿਤਸਰ ਵਿਖੇ ਦੁਬੁਰਜੀ ਪਿੰਡ ਵਿਚ 112 ਘੁਮਾਂ ਇਨ੍ਹਾਂ ਦੇ ਕਬਜ਼ੇ ਵਿਚ ਸਨ । ਜਸਵੀਰ ਸਿੰਘ ਦੀ 1888 ਈ. ਵਿਚ ਮੌਤ ਹੋ ਗਈ ਅਤੇ ਇਸ ਦੇ ਪੁੱਤਰ ਹੁਕਮ ਸਿੰਘ ਨੂੰ 454 ਰੁਪਏ ਸਾਲਾਨਾ ਜਾਗੀਰ ਵਜੋਂ ਮਿਲਣ ਲਗ ਪਏ।

ਦੇਵਾ ਸਿੰਘ ਆਪਣੀ ਮੌਤ ਤੋਂ ਕੁਝ ਸਾਲ ਪਹਿਲਾਂ ਅੰਨ੍ਹਾ ਹੋ ਕੇ ਜੀਂਵਿਆ । ਇਹ ਅੰਗਰੇਜ਼ ਸਰਕਾਰ ਦੀ ਸਹਾਇਤਾ ਕਰਨ ਵਿਚ ਸਭ ਤੋਂ ਅੱਗੇ ਰਿਹਾ । ਗਦਰ ਲਹਿਰ ਵੇਲੇ ਇਸ ਨੇ ਸਰਕਾਰ ਦੀ ਬੜੀ ਸਹਾਇਤਾ ਕੀਤੀ । ਇਸ ਦੀ ਮੌਤ ਤੇ 451 ਰੁਪਏ ਦੀ ਜਾਗੀਰ ਇਸ ਦੇ ਪੋਤੇ ਅਤੇ ਪੁੱਤਰਾਂ ਵਿਚ ਇਸ ਤਰ੍ਹਾਂ ਵੰਡੀ ਗਈ ਕਿ 1/3 ਪੋਤੇ ਨੂੰ (ਬੇਅੰਤ ਸਿੰਘ ਦੇ ਪੁੱਤਰ ਨੂੰ) ਅਤੇ 1/3 ਬੇਅੰਤ ਸਿੰਘ, ਭਗਤ ਸਿੰਘ ਅਤੇ ਜਸਵੰਤ ਸਿੰਘ ਨੂੰ ਦਿੱਤੀ ਗਈ। ਭਗਤ ਸਿੰਘ ਅਤੇ ਜਸਵੰਤ ਸਿੰਘ ਦੋਵੇਂ ਪੁਲਿਸ ਇੰਸਪੈਕਟਰ ਸਨ। ਦੋਵਾਂ ਦੀ ਜਾਗੀਰ 35 ਰੁਪਏ ਦੇ ਹਿਸਾਬ ਨਾਲ ਘਟਾ ਦਿੱਤੀ ਗਈ । ਬੇਅੰਤ ਸਿੰਘ ਦਾ ਪੁੱਤਰ ਲਛਮਣ ਸਿੰਘ ਅਤੇ ਉਸ ਦੇ ਪੁੱਤਰ ਤੇ ਭਗਤ ਸਿੰਘ ਅੰਮ੍ਰਿਤਸਰ ਵਿਖੇ ਰਹਿਣ ਲੱਗ ਪਏ । ਦੇਵਾ ਸਿੰਘ ਆਪਣੇ ਸਮੇਂ ਵਿਚ ਡਵੀਜ਼ਨ ਦਰਬਾਰੀ ਸੀ ਪਰ ਉਸ ਦੇ ਪਰਿਵਾਰ ਨੂੰ ਦਰਬਾਰ ਵਿਚ ਕੋਈ ਥਾਂ ਨਾ ਮਿਲਿਆ । ਜਸਵੰਤ ਸਿੰਘ ਦੇ ਦੋ ਪੁੱਤਰ ਜੈ ਸਿੰਘ ਅਤੇ ਕ੍ਰਿਪਾਲ ਸਿੰਘ ਸਨ । ਕ੍ਰਿਪਾਲ ਸਿੰਘ ਦੇ ਪੁੱਤਰ ਗੁਰਬਖਸ਼ ਸਿੰਘ, ਸਰਬਕਸ਼ ਸਿੰਘ ਤੇ ਗੁਰਮੀਤ ਸਿੰਘ ਅਤੇ ਜੈ ਸਿੰਘ ਦਾ ਪੁੱਤਰ ਪ੍ਰਿਥੀ ਸਿੰਘ ਅਤੇ ਮਹਾਂਬੀਰ ਸਿੰਘ ਸਨ । ਪ੍ਰਿਥੀ ਸਿੰਘ ਦੇ ਪੁੱਤਰ ਮਨੋਹਰਪਾਲ ਸਿੰਘ ਅਤੇ ਮਨਮੋਹਣਪਾਲ ਸਿੰਘ ਸਨ।

ਹ.ਪੁ.–ਚੀ.ਫ਼ੈ. ਨੋ.ਪੰ.1:186

**ਲਾਲ ਸਿੰਘ (ਰਾਜਾ)** : ਰਾਜਾ ਲਾਲ ਸਿੰਘ ਜੰਮੂ ਦੇ ਇਕ ਬ੍ਰਾਹਮਣ ਮਿਸਰ ਜੱਸਾ ਮੱਲ ਦਾ ਪੁੱਤਰ ਤੇ ਮਹਾਰਾਜਾ ਦਲੀਪ ਸਿੰਘ ਦਾ ਵਜ਼ੀਰ ਸੀ।

ਇਹ ਪਹਿਲਾਂ ਡੋਗਰਿਆਂ ਦੇ ਮਤਾਹਿਤ ਨੌਕਰੀ ਕਰਦਾ ਸੀ। ਇਸ ਵਿਚ ਨਾ ਤਾਂ ਕੋਈ ਸੈਨਿਕ ਗੁਣ ਸਨ ਤੇ ਨਾ ਹੀ ਰਾਜਨੀਤਕ ਸੂਝ । ਇਸ ਤੇ ਭਰੋਸਾ ਨਹੀਂ ਸੀ ਕੀਤਾ ਜਾ ਸਕਦਾ ਪਰ ਰਾਣੀ ਜਿੰਦਾਂ ਇਸ ਦਾ ਪੱਖ ਪੂਰਦੀ ਸੀ ।

ਸੰਨ 1845 ਵਿਚ ਜਦ ਮਹਾਰਾਜਾ ਦਲੀਪ ਸਿੰਘ ਦੇ ਮਾਮਾ ਅਤੇ ਲਾਹੌਰ ਦਰਬਾਰ ਦੇ ਮੁੱਖ ਮੰਤਰੀ ਜਵਾਹਰ ਸਿੰਘ ਨੂੰ ਫ਼ੌਜ ਨੇ ਕਤਲ ਕਰ ਦਿੱਤਾ ਤਾਂ ਹੋਰ ਕੋਈ ਵੀ ਸਰਦਾਰ ਇਸ ਅਹੁਦੇ ਨੂੰ ਪ੍ਰਾਪਤ ਕਰਨ ਲਈ ਤਿਆਰ ਨਹੀਂ ਸੀ । ਰਾਣੀ ਜਿੰਦਾਂ ਨੇ ਲਾਲ ਸਿੰਘ ਨੂੰ ਵਜ਼ੀਰ ਬਣਾ ਦਿੱਤਾ ।

ਇਹ ਲਾਹੌਰ ਦਰਬਾਰ ਦੀ ਸੈਨਾ ਤੋਂ ਬੜਾ ਭੈਅ ਖਾਂਦਾ ਸੀ ਅਤੇ ਉਸ ਦੀ ਤਾਕਤ ਨੂੰ ਕਮਜ਼ੋਰ ਕਰਨਾ ਚਾਹੁੰਦਾ ਸੀ । ਸ਼ਾਹੀ ਫ਼ੌਜ ਦਾ ਕਮਾਂਡਰ-ਇਨ-ਚੀਫ਼ ਤੇਜ ਸਿੰਘ ਵੀ ਲਾਲ ਸਿੰਘ ਵਾਂਗ ਹੀ ਮੀਸਣਾ ਆਦਮੀ ਸੀ । ਇਨ੍ਹਾਂ ਦੋਹਾਂ ਦੀ ਇੱਛਾ ਸੀ ਕਿ ਲਾਹੌਰ ਦਰਬਾਰ ਦੀਆਂ ਫ਼ੌਜਾਂ ਦੀ ਅੰਗਰੇਜ਼ੀ ਫ਼ੌਜਾਂ ਨਾਲ ਟੱਕਰ ਕਰਵਾ ਕੇ ਇਨ੍ਹਾਂ ਨੂੰ ਕਮਜ਼ੋਰ ਕੀਤਾ ਜਾਵੇ । ਇਹ ਦੋਨੋਂ

ਵਿਸ਼ਵਾਸਘਾਤੀ ਅੰਗਰੇਜ਼ਾਂ ਨਾਲ ਮਿਲ ਗਏ ਅਤੇ ਉਨ੍ਹਾਂ ਦੇ ਆਦੇਸ਼ਾਂ ਅਨੁਸਾਰ ਖਾਲਸਾ ਫ਼ੌਜਾਂ ਨੂੰ ਕਮਜ਼ੋਰ ਕਰਨ ਦੀਆਂ ਵਿਉਂਤਾਂ ਬਣਾਉਣ ਲੱਗੇ ।

ਉਧਰ ਅੰਗਰੇਜ਼ ਸਰਕਾਰ ਵੀ ਮਹਾਰਾਜਾ ਰਣਜੀਤ ਸਿੰਘ ਨਾਲ ਕੀਤੀ ਸੰਧੀ ਨੂੰ ਵਿਸਾਰ ਕੇ ਪੰਜਾਬ ਉਪਰ ਕਬਜ਼ਾ ਕਰਨਾ ਚਾਹੁੰਦੀ ਸੀ। ਅੰਤ 18 ਦਸੰਬਰ, 1845 ਵਿਚ ਸਿੱਖਾਂ ਅਤੇ ਅੰਗਰੇਜ਼ਾਂ ਵਿਚਕਾਰ ਪਹਿਲੀ ਲੜਾਈ ਹੋਈ ਤੇ ਲਾਲ ਸਿੰਘ ਫਰੰਗੀਆਂ ਪ੍ਰਤੀ ਆਪਣੀ ਵਫ਼ਾਦਾਰੀ ਦਿਖਾਉਂਦੇ ਹੋਏ ਮੈਦਾਨ ਵਿਚੋਂ ਭੱਜ ਗਿਆ। ਸਿੱਖ ਸਿਪਾਹੀ ਭਾਵੇਂ ਬੜੀ ਵੀਰਤਾ ਨਾਲ ਲੜੇ ਪਰ ਆਗੂਆਂ ਦੀ ਗਦਾਰੀ ਕਾਰਨ ਉਹ ਜਿੱਤ ਕੇ ਵੀ ਹਾਰ ਗਏ ਤੇ ਇਥੋਂ ਹੀ ਸਿੱਖ ਰਾਜ ਦੇ ਖਾਤਮੇ ਦੀ ਕਥਾ ਸ਼ੁਰੂ ਹੋਈ (ਵਧੇਰੇ ਵੇਰਵੇ ਲਈ ਵੇਖੋ ਅੰਗਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਲੜਾਈ )

ਪਹਿਲੇ ਅੰਗਰੇਜ਼–ਸਿੱਖ ਯੁੱਧ ਉਪਰੰਤ ਅੰਗਰੇਜ਼ ਸੈਨਾ ਸਤਲੁਜ ਪਾਰ ਕਰ ਕੇ 20 ਫ਼ਰਵਰੀ, 1846 ਨੂੰ ਲਾਹੌਰ ਪੁੱਜ ਗਈ । ਈਸਟ ਇੰਡੀਆ ਕੰਪਨੀ ਦੇ ਗਵਰਨਰ ਜਨਰਲ ਲਾਰਡ ਹਾਰਡਿੰਗ ਨੇ 9 ਮਾਰਚ, 1846 ਨੂੰ ਲਾਹੌਰ ਸਰਕਾਰ ਨਾਲ ਇਕ ਸੰਧੀ ਕੀਤੀ ਜਿਸ ਅਨੁਸਾਰ ਹੋਰਨਾਂ ਗੱਲਾਂ ਤੋਂ ਇਲਾਵਾ ਲਾਲ ਸਿੰਘ ਨੂੰ ਪ੍ਰਧਾਨ ਮੰਤਰੀ ਸਵੀਕਾਰ ਕੀਤਾ ਗਿਆ। ਲਾਲ ਸਿੰਘ ਨੂੰ ਗਦਾਰੀ ਦਾ ਇਹ ਮਿੱਠਾ ਫਲ ਜ਼ਿਆਦਾ ਚਿਰ ਚਖਣਾ ਨਸੀਬ ਨਹੀਂ ਹੋਇਆ। ਸਿੱਖਾਂ ਅਤੇ ਅੰਗਰੇਜ਼ਾਂ ਵਿਚਕਾਰ ਹੋਏ ਦੂਜੇ ਯੁੱਧ ਉਪਰੰਤ 29 ਮਾਰਚ, 1849 ਨੂੰ ਲਾਹੌਰ ਦੇ ਕਿਲੇ ਤੋਂ ਲਾਹੌਰ ਸਰਕਾਰ ਦਾ ਝੰਡਾ ਉਤਾਰ ਕੇ ਯੂਨੀਅਨ ਜੈਕ ਲਹਿਰਾ ਦਿੱਤਾ ਗਿਆ। ਮਹਾਰਾਣੀ ਜਿੰਦ ਕੌਰ ਨੂੰ ਕੈਦ ਕਰਨ ਸਮੇਂ ਲਾਲ ਸਿੰਘ ਨੂੰ ਵੀ ਕੈਦੀ ਬਣਾ ਕੇ ਆਗਰੇ ਭੇਜ ਦਿੱਤਾ ਗਿਆ। ਇਥੋਂ ਇਹ ਦੇਹਰਾਦੂਨ ਚਲਾ ਗਿਆ ਜਿਥੇ 1866 ਈ. ਵਿਚ ਇਸ ਦੀ ਮੌਤ ਹੋ ਗਈ ।

ਹ.ਪੁ.–ਪੰ.ਇ.-ਡਾ. ਭਗਤ ਸਿੰਘ; ਮ.ਕੋ.; ਸਿ.ਇ.-ਕਨਿੰਘਮ

**ਲਾਲ ਸਿੰਘ (ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 5 ਜਨਵਰੀ, 1916 ਈ. ਨੂੰ ਬਠਿੰਡਾ ਜ਼ਿਲ੍ਹੇ ਦੇ ਭਰਵਾਨੀ ਪਿੰਡ ਵਿਖੇ ਸ. ਨਿੱਕਾ ਸਿੰਘ ਦੇ ਘਰ ਹੋਇਆ । ਅਠਾਰ੍ਹਾਂ ਸਾਲ ਦੀ ਉਮਰ ਵਿਚ 5 ਜਨਵਰੀ, 1934 ਨੂੰ ਇਹ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1948 ਵਿਚ ਕਬਾਇਲੀਆਂ ਨਾਲ ਹੋਈ ਮੁਠਭੇੜ ਦੌਰਾਨ 14 ਨਵੰਬਰ, 1948 ਦੀ ਰਾਤ ਨੂੰ ਜਮਾਦਾਰ ਲਾਲ ਸਿੰਘ ਨੇ ਪਿੰਡ ਰਾਸ ਦੇ ਬਰਾਊਨ ਹਿਲ ਖੇਤਰ ਉੱਤੇ ਹਮਲਾ ਕਰਨ ਲਈ ਕੰਪਨੀ ਦੀ ਪਹਿਲੀ ਟੋਲੀ ਦੀ ਕਮਾਨ ਸੰਭਾਲੀ ਹੋਈ ਸੀ । ਦੁਸ਼ਮਣ ਤੋਂ 20 ਗਜ਼ ਦੀ ਦੂਰੀ ਤੇ ਹੀ ਇਹ ਗੋਲਾਬਾਰੀ ਦੇ ਘੇਰੇ ਵਿਚ ਫਸ ਗਏ। ਇਹ ਬੜੀ ਸੂਝ-ਬੂਝ ਨਾਲ ਗੋਲਾਬਾਰੀ ਦੇ ਵਿਚੋਂ ਲੰਘਦਾ ਹੋਇਆ ਅਗਲੀ ਸੈਕਸ਼ਨ ਕੋਲ ਗਿਆ ਤੇ ਜਵਾਨਾਂ ਨੂੰ ਖਾਈਆਂ ਖੋਦਣ ਦਾ ਆਦੇਸ਼ ਦਿੱਤਾ । ਇਸ ਤੋਂ ਬਾਅਦ ਰੇਂਗਦਾ ਹੋਇਆ ਇਹ ਬਾਕੀ ਸੈਕਸ਼ਨਾਂ ਕੋਲ ਵੀ ਗਿਆ ਅਤੇ ਸੈਨਿਕਾਂ ਨੂੰ ਲਗਾਤਾਰ ਉਤਸ਼ਾਹਿਤ ਕਰਦਾ ਰਿਹਾ। ਇਸ ਪ੍ਰਕਿਰਿਆ ਵਿਚ ਇਸ ਨੂੰ ਸੱਤ ਵਾਰ ਗੋਲੀਆਂ ਲਗੀਆਂ । ਇਸ ਦਾ ਸਰੀਰ ਲਹੂ-ਲੁਹਾਣ ਹੋ ਗਿਆ ਸੀ ਪਰ ਫਿਰ ਵੀ ਇਸ ਦੀ ਹਿੰਮਤ ਅਤੇ ਪ੍ਰੇਰਨਾ ਕਾਰਨ ਇਸ ਦੀ ਟੋਲੀ ਆਪਣੇ ਮੋਰਚੇ ਉਤੇ ਡਟੀ ਰਹੀ ।

ਅਗਲੀ ਸਵੇਰ ਜਦੋਂ ਦੋ ਹੋਰ ਟੋਲੀਆਂ ਹਮਲੇ ਲਈ ਅਗੇ ਵਧੀਆਂ ਤਾਂ ਇਹ ਅਗਲੀ ਟੋਲੀ ਨਾਲ ਤੁਰ ਪਿਆ । ਦੁਸ਼ਮਣ ਦੇ ਮੋਰਚੇ ਤੇ ਹਮਲਾ ਬੋਲ ਕੇ ਇਸ ਨੇ ਛੇ ਸੈਨਿਕ ਮਾਰੇ ਅਤੇ ਉਸ ਖੇਤਰ ਤੇ ਕਬਜ਼ਾ ਕਰ ਲਿਆ ।

ਇਸ ਦੀ ਇਹ ਬਹਾਦਰੀ ਅਤੇ ਬੇਜੋੜ ਸਾਹਸ ਕਾਰਨ ਇਸ ਨੂੰ ਮਹਾਵੀਰ ਚੱਕਰ ਪ੍ਰਦਾਨ ਕੀਤਾ ਗਿਆ।

**ਲਾਲ ਕੂਆਂ** : ਇਹ ਖੂਹ ਲਾਹੌਰ ਦੇ ਕਿਲੇ ਦੇ ਦੱਖਣ ਵੱਲ ਨੇੜੇ ਹੀ ਸਥਿਤ ਹੈ । ਇਹ ਖੂਹ ਚੰਦੂ ਦੇ ਘਰ ਵਿਚ ਬਣਿਆ ਹੋਇਆ ਸੀ । ਗੁਰੂ ਅਰਜਨ ਦੇਵ ਜੀ ਨੇ ਜਦ ਗੁਰੂ ਹਰਿਗੋਬਿੰਦ ਸਾਹਿਬ ਲਈ ਦੁਸ਼ਟ ਚੰਦੂ ਦੀ ਲੜਕੀ ਦਾ ਰਿਸ਼ਤਾ ਲੈਣ ਤੋਂ ਇਨਕਾਰ ਕਰ ਦਿੱਤਾ ਤਾਂ ਉਸ ਨੇ ਬਾਦਸ਼ਾਹ ਜਹਾਂਗੀਰ ਨੂੰ ਗੁਰੂ ਜੀ ਵਿਰੁੱਧ ਭੜਕਾਇਆ । ਬਾਦਸ਼ਾਹ ਦੀ ਮਨਜ਼ੂਰੀ ਨਾਲ ਚੰਦੂ ਨੇ ਗੁਰੂ ਅਰਜਨ ਦੇਵ ਨੂੰ ਆਪਣੇ ਘਰ ਵਿਚ ਕੈਦ ਕਰਕੇ ਅਸਹਿ ਤੋਂ ਅਸਹਿ ਤਸੀਹੇ ਦਿੱਤੇ ਜਿਨ੍ਹਾਂ ਦੇ ਫਲਸਰੂਪ ਗੁਰੂ ਜੀ ਜੋਤੀ ਜੋਤ ਸਮਾਏ । ਚੰਦੂ ਦੇ ਘਰ ਉਸ ਦੀ ਕੈਦ ਵਿਚ ਰਹਿੰਦੇ ਗੁਰੂ ਜੀ ਨੇ ਕਈ ਵਾਰੀ ਇਸ ਲਾਲ ਖੂਹ (ਲਾਲ ਕੂਆ) ਦੇ ਪਾਣੀ ਨਾਲ ਇਸ਼ਨਾਨ ਕੀਤਾ ਸੀ ।

ਹ.ਪੁ.–ਤ.ਗਾ. ਗੁ.; ਮ.ਕੋ.; ਤ.ਗੁ. ਖਾ.

**ਲਾਲੂ** : ਖਡੂਰ ਸਾਹਿਬ ਦਾ ਨੰਬਰਦਾਰ ਸੀ ਜੋ ਸ੍ਰੀ ਗੁਰੂ ਅਮਰਦਾਸ ਦੀ ਸਿੱਖ ਹੋ ਕੇ ਉਪਕਾਰੀ ਬਣਿਆ ।

ਵਿਜ ਗੋਤ ਦਾ ਇਸੇ ਨਾਂ ਇਕ ਖੱਤਰੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰੇਮੀ ਸਿੱਖ ਹੋ ਕੇ ਗੁਰਸਿੱਖਾਂ ਦੀ ਪੰਗਤ ਵਿਚ ਰਲਿਆ । ਅੰਮ੍ਰਿਤਸਰ ਬਣਨ ਸਮੇਂ ਇਸ ਨੇ ਤਨ,ਮਨ ਧਨ ਨਾਲ ਉੱਤਮ ਸੇਵਾ ਕੀਤੀ ।

ਹ.ਪੁ.–ਮ.ਕੋ.

**ਲਾਲੂ, ਬਾਬਾ** : ਬਾਬਾ ਲਾਲੂ ਜੀ, ਬਾਬਾ ਮਹਿਤਾ ਕਾਲੂ ਜੀ ਦਾ ਛੋਟੇ ਭਰਾ ਅਤੇ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਕਾ ਚਾਚਾ ਸੀ । ਇਸ ਦਾ ਜਨਮ 1444 ਈ. ਵਿਚ ਤੇ ਦੇਹਾਂਤ 1542 ਈ. ਵਿਚ ਹੋਇਆ ।

ਹ.ਪੁ.–ਮ.ਕੋ.

**ਲਾਵਨੀ (ਛੰਦ)** : ਇਹ ਇਕ ਮਾਤ੍ਰਿਕ ਛੰਦ ਹੈ ਜੋ ਪੁਰਾਤਨ ਕਵੀਆਂ ਦੀਆਂ ਰਚਨਾਵਾਂ ਵਿਚ ਵਰਤਿਆ ਮਿਲਦਾ ਹੈ। ਇਹ ਤਾਟੰਕ ਛੰਦ ਦਾ ਹੀ ਇਕ ਉਪ-ਭੇਦ ਹੈ । ਇਸ ਦੇ ਚਰਣਾਂ ਦੀ ਗਿਣਤੀ ਨਿਸ਼ਚਿਤ ਨਹੀਂ ਹੈ । ਇਹ ਚਾਰ ਚਰਣ ਤੋਂ ਲੈ ਕੇ 20 ਚਰਣ ਤੱਕ ਹੋ ਸਕਦੇ ਹਨ । ਇਸ ਵਿਚ ਹਰ ਚਰਣ ਵਿਚ 30 ਮਾਤਰਾ , ਪਹਿਲਾ ਬਿਸਰਾਮ 16 ਉੱਤੇ ਤੇ ਅੰਤ ਗੁਰੂ ਹੁੰਦਾ ਹੈ, ਦੂਜਾ 14 ਉੱਤੇ ਅਤੇ ਅੰਤ ਲਘੂ ਗੁਰੂ ਹੁੰਦਾ ਹੈ ।

ਉਦਾਹਰਣ –

ਸ੍ਰੀ ਗੁਰੂ ਨਾਨਕ ਸੂਰਜ ਪ੍ਰਗਟੇ ,<br>
ਦਸ ਦਿਸ ਮਹਿ ਪ੍ਰਕਾਸ਼ ਭਯਾ ।<br>
ਛਪੇ ਪਖੰਡੀ ਤਾਰਾਗਣ ਜਯੋਂ<br>
ਤਮ ਅਗਯਾਨ ਵਿਨਾਸ ਭਯਾ ।

ਸਮ ਉਲੂਕ ਜ਼ਾਲਿਮ ਅਨਯਾਈ ।
ਤਿਨ ਕੋ ਬਿਲ ਮੇ ਬਾਸ ਭਯਾ ।
ਕਾਮੀ ਕੁਟਿਲ ਚਕੋਰ ਉਦਾਸੇ ,
ਗੁਰਮੁਖ ਕੋਕ ਹੁਲਾਸ ਭਯਾ ।
ਪਾਪੀ ਮਨ ਕੁਮੋਦ ਮੁਰਝਾਏ ,
ਧਰਮੀ ਕਮਲ ਵਿਗਾਸ ਭਯਾ ।
ਬਾਣੀ ਕਿਰਨ ਜਗਤ ਮੈ ਫੈਲੀ ,
ਸੰਸਯ ਤਿਮਿਰ ਨਿਰਾਸ ਭਯਾ ।
ਚਮਤਕਾਰ ਸਨਮੁਖ ਨੇ ਪਾਯਾ ,
ਵਿਮੁਖ ਅੰਧੇਰੇ ਪਾਸ ਭਯਾ ।
ਜਿਨ ਜਨ ਸੇਵੀ ਆਤਮ ਸੇਵਾ ,
ਸੋ ਗੁਣ ਰਸ ਕੀ ਰਾਸਿ ਭਯਾ ।
ਪਰਮ ਅਨੰਦ ਮੋਖ ਤਿਸ ਪਾਈ ,
ਜੋ ਸਤਿਗੁਰੂ ਕੋ ਦਾਸ ਭਯਾ ।
ਹਰਿ ਵ੍ਰਿਜੇਸ਼ ਕੇ ਮਨ ਮਧੁਕਰ ਕੋ ,
ਗੁਰੁਪਦ ਪਦਮ ਨਿਵਾਸ ਭਯਾ।

(ਗੁ.ਪ੍ਰ.ਸੂ.ਗੰ.)

2. ਲਾਵਨੀ ਦਾ ਦੂਸਰਾ ਉਪ-ਭੇਦ ਇਹ ਹੈ ਕਿ ਪਹਿਲੇ ਬਿਸਰਾਮ ਦੇ ਅੰਤ ਗੁਰੂ ਦਾ ਨਿਯਮ ਨਾ ਹੋਵੇ —

ਸ਼ਸਤ੍ਰ ਸਜਾਇ ਬਨਾਇ ਬਸਤ੍ਰ ਤਨ ,
ਸਭ ਕੀ ਸੁਧ ਗੁਰਦੇਵ ਕਰੈ।
ਗੁਰਤਾ ਨ੍ਰਿਪਤਾ ਦੋਊ ਬਿਧਿ ਸਿਧ,
ਭਲੀ ਭਾਂਤ ਅਧਿਕਾਰ ਧਰੈ ।
ਮਨਸ ਵਾਚ ਕਰਮ ਜੁ ਕੋਊ
ਪ੍ਰੇਮੀ ਪ੍ਰਭੂ ਪਦ ਪਰਮਪਰਾ ।
ਹਰਿ ਸੁਮੇਰੁ ਸੋ ਗੁਰੁਗਤਿ ਸਮਝਤ,
ਨੀਚ ਲਖੈ ਕਤ ਸੁਮਤਿ ਹਰਾ ?

(ਗੁਰ ਪਦ ਪ੍ਰੇਮ ਪ੍ਰਕਾਸ਼)

ਹ.ਪ੍ਰ.—ਮ.ਕੋ. :1065

**ਲਾਵਾਂ** : ਸਿੱਖਾਂ ਦੇ ਗ੍ਰਹਿਸਥ ਧਰਮ ਵਿਚ ਪ੍ਰਵੇਸ਼ ਕਰਨ ਲਈ ਵਿਸ਼ੇਸ਼ ਨਿਸ਼ਚਿਤ ਬਾਣੀ ਜਿਹੜੀ ਗੁਰੂ ਰਾਮਦਾਸ ਜੀ ਦੁਆਰਾ ਉਚਾਰਨ ਕੀਤੀ ਹੋਈ, ਸੂਹੀ ਰਾਗ ਵਿਚ ਦਰਜ ਹੈ । ਸਿੱਖ ਧਰਮ ਵਿਚ ਹਰ ਮਰਿਯਾਦਾ ਦੇ ਨਿਸ਼ਚਿਤ ਵਿਸ਼ੇਸ਼ ਅੰਗ, ਕੀਰਤਨ ਤੇ ਅਰਦਾਸ ਹਨ। ਮਰਿਯਾਦਾ ਦੀ ਪੂਰਤੀ ਲਈ ਉਸ ਮੌਕੇ ਦੀ ਵਿਸ਼ੇਸ਼ ਨਿਸ਼ਚਿਤ ਬਾਣੀ ਹੁੰਦੀ ਹੈ ਅਤੇ ਗ੍ਰਹਿਸਥ ਧਰਮ ਵਿਚ ਪ੍ਰਵੇਸ਼ ਲਈ ਵਿਸ਼ੇਸ਼ ਨਿਸ਼ਚਿਤ ਬਾਣੀ 'ਲਾਵਾਂ' ਹੈ ।

ਇਹ ਬਾਣੀ ਸੂਹੀ ਰਾਗ ਵਿਚ ਗੁਰੂ ਰਾਮਦਾਸ ਜੀ ਦਾ ਇਕ ਛੰਤ ਹੈ । ਇਸ ਸਬੰਧ ਵਿਚ ਤਿੰਨ ਗੱਲਾਂ ਧਿਆਨ ਗੋਚਰੇ ਹੋਣੀਆਂ ਉਚਿਤ ਹਨ—

(1) ਗੁਰੂ ਰਾਮਦਾਸ ਜੀ ਪ੍ਰਮੁੱਖ ਰੂਪ ਵਿਚ ਬਿਰਹਾ ਤੇ ਵੈਰਾਗ ਦੇ ਕਵੀ ਹਨ । ਆਪ ਦਾ ਪ੍ਰਮੁੱਖ ਵਿਸ਼ਾ ਪ੍ਰਭੂ-ਪਿਆਰ ਹੈ।

(2) ਸੂਹੀ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਐਸਾ ਰਾਗ ਹੈ ਜਿਸ ਦਾ ਸਬੰਧ ਉਚੇਚੇ ਤੌਰ ਤੇ ਗ੍ਰਹਿਸਥ ਜੀਵਨ ਦੀ ਖੁਸ਼ੀ ਅਤੇ ਵਿਆਹ ਦੀ ਰਸਮ ਨਾਲ ਹੈ । ਸੂਹਾ ਰੰਗ ਪੰਜਾਬੀ ਸਭਿਆਚਾਰ ਵਿਚ ਵਿਆਹ ਨਾਲ ਸਬੰਧਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਰਾਗ ਵਿਚ ਦਰਜ ਬਾਣੀ ਵਿਚ ਵਰਤੇ ਅਲੰਕਾਰਾਂ, ਚਿੰਨ੍ਹਾਂ, ਪ੍ਰਤੀਕਾਂ ਤੇ ਸ਼ਬਦਾਵਲੀ ਤੋਂ ਸੁਤੇ-ਸਿੱਧ ਪ੍ਰਗਟ ਹੁੰਦਾ ਹੈ ਕਿ ਇਸ ਰਾਗ ਦਾ ਵਿਆਹ ਸ਼ਾਦੀ ਨਾਲ ਸਬੰਧ ਹੈ ।

(3) ਸੂਹੀ ਰਾਗ ਵਿਸ਼ੇਸ਼ ਕਰ ਕੇ ਛੰਤਾਂ ਦਾ ਰਾਗ ਹੈ ਅਤੇ ਲਾਵਾਂ ਦੀ ਬਾਣੀ ਇਕ ਛੰਤ ਹੈ ਜੋ ਕਿ ਪੰਨਾ 773-74 ਤੇ ਅੰਕਿਤ ਹੈ । ' ਛੰਤ' ਪੰਜਾਬ ਦੇ ਲੋਕ ਗੀਤਾਂ ਦਾ ਉਹ ਰੂਪ ਹੈ ਜੋ ਵਿਆਹ ਦੇ ਸਮੇਂ ਗਾਇਆ ਜਾਂ ਸੁਣਾਇਆ ਜਾਂਦਾ ਹੈ । ਇਸ ਰਾਗ ਦੇ ਛੰਤਾਂ ਦਾ ਵਿਸ਼ਾ ਵਿਆਹ ਦੀ ਸਫਲਤਾ ਤੇ ਖੁਸ਼ੀ ਦਾ ਹੈ ਜਿਵੇਂ —

(1) ''ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥''

(2) ''ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ॥''

(3) ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥

(4) ਜੇ ਲੋੜਹਿ ਵਰੁ ਬਾਲੜੀਏ ਤਾ ਗੁਰਚਰਣੀ ਚਿਤੁ ਲਾਏ ਰਾਮ ॥

(5) ''ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ ॥''

(6) ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥

ਇਸ ਬਾਣੀ ਦਾ 'ਛੰਤ' ਹਰ ਤਰ੍ਹਾਂ ਪੰਜਾਬੀ ਸਭਿਆਚਾਰ ਰਵਾਇਤ ਅਤੇ ਲੋਕ-ਕਾਵਿ ਰੂਪ ਤੇ ਆਧਾਰਿਤ ਹੈ । ਇਸ ਬਾਣੀ ਵਿਚਲੇ ਛੰਤ ਦੇ ਚਾਰ ਬੰਦ ਹਨ । ਹਰ ਬੰਦ ਵਿਚ ਦੰਪਤੀ ਜੀਵਨ ਦੀ ਸਫਲਤਾ ਲਈ ਕੋਈ ਸ਼ਰਤ ਦੱਸੀ ਗਈ ਹੈ । ਇਹ ਸ਼ਰਤਾਂ ਪੂਰੀਆਂ ਹੋਣ ਤੇ ਹੀ ਗ੍ਰਹਿਸਥ ਜੀਵਨ ਸਫਲ ਹੋ ਸਕਦਾ ਹੈ । ਇਹ ਸ਼ਰਤਾਂ ਬੰਦ-ਕ੍ਰਮ ਅਨੁਸਾਰ ਇਸ ਤਰ੍ਹਾਂ ਹਨ —

(1) ਪਹਿਲੇ ਬੰਦ ਵਿਚ ਦੋ ਜ਼ਰੂਰੀ ਗੱਲਾਂ ਕਹੀਆਂ ਹਨ । ਪਹਿਲੀ ਇਹ ਕਿ ਭਾਵੇਂ ਹਾਲਾਤ ਕੁਝ ਵੀ ਹੋਣ ਗ੍ਰਹਿਸਥ ਜੀਵਨ ਦਾ ਤਿਆਗ ਨਹੀਂ ਕਰਨਾ ਪਰਵਿਰਤ ਅਤੇ ਸੰਘਰਸ਼ਸ਼ੀਲ ਰਹਿਣਾ ਹੈ । ਦੁੱਖਾਂ ਅਤੇ ਤਕਲੀਫਾਂ ਵਿਚ ਵੀ ਸਫਲਤਾ ਲਈ ਸੰਘਰਸ਼ ਕਰਨਾ ਹੈ । ਦੂਜੀ ਗੱਲ ਇਹ ਕਿ ਧਰਮ ਦ੍ਰਿੜ੍ਹ ਕਰਨਾ ਹੈ ਤੇ ਪਾਪਾਂ ਤੋਂ ਦੂਰ ਭੱਜਣਾ ਹੈ । ਪਤੀ-ਪਤਨੀ ਨੇ ਇਕ ਦੂਜੇ ਨਾਲ ਤੇ ਸਬੰਧੀਆਂ ਨਾਲ ਧਰਮ ਨਿਭਾਉਣਾ ਹੈ । ਇਕ ਦੂਜੇ ਪ੍ਰਤੀ ਵਫ਼ਾਦਾਰੀ ਅਤੇ ਮਾਤਾ-ਪਿਤਾ ਦੀ ਸੇਵਾ ਕਰਨੀ ਹੈ । ਇਹ ਧਰਮ ਤਾਂ ਨਿਭਦਾ ਹੈ ਜੇ 'ਹਰਿ ਹਰਿ ਮੀਠਾ' ਲਗੇ, ਭਾਵ ਇਹ ਆਦਰਸ਼ ਪਿਆਰਾ ਲੱਗੇ । 'ਨਾਮ ਸਿਮਰਨ' ਦੁਆਰਾ 'ਹਰਿ ਹਰਿ ਮੀਠਾ' ਲੱਗਣ ਲੱਗ ਪੈਂਦਾ ਹੈ । 'ਨਾਮ ਸਿਮਰਨ' ਦੀ ਲਗਨ ਅਤੇ 'ਹਰਿ' ਦੀ ਸੂਝ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ ।

''ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥

ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥

ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ॥
ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ॥

ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ॥''

(2) ਲਾਵਾਂ ਦੇ ਦੂਜੇ ਬੰਦ ਵਿਚ ਦੰਪਤੀ ਜੀਵਨ ਦੀ ਸਫ਼ਲਤਾ ਦਾ ਆਧਾਰ 'ਨਿਰਭਉ ਭੈ' ਅਤੇ 'ਨਿਰਮਲ ਭਉ 'ਰਖੇ ਹਨ । ਪਤੀ-ਪਤਨੀ ਦੇ ਦਿਲ ਵਿਚ ਇਕ ਦੂਜੇ ਲਈ'' ਨਿਰਮਲੁ ਭਉ'' ਹੋਣਾ ਉਚਿਤ ਹੈ ਭਾਵ ਸਦਾ ਇਕ ਦੂਜੇ ਦਾ ਸਤਿਕਾਰ ਤੇ ਸ਼ਰਮ ਬਣੇ ਰਹਿਣੇ ਚਾਹੀਦੇ ਹਨ । ਇਹ ਉਦੋਂ ਹੀ ਹੁੰਦਾ ਹੈ ਜੇ ਵਿਸ਼ਵਾਸ਼ ਬਣ ਸਕੇ ਕਿ ''ਹਰਿ ਆਤਮ ਰਾਮ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥''

''ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥

ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥

ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥

ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥

ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ॥

ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ॥

(3) ਲਾਵਾਂ ਦੇ ਤੀਜੇ ਬੰਦ ਵਿਚ ਸੁਖੀ ਦੰਪਤੀ ਜੀਵਨ ਦੀ ਸ਼ਰਤ 'ਮਨਿ ਚਾਉ ਭਇਆ ਬੈਰਾਗੀਆ' ਰੱਖੀ ਹੈ ਭਾਵ ਖੁਸ਼ੀ ਦੂਜੇ ਲਈ ਕੁਰਬਾਨੀ ਕਰਨ ਅਤੇ ਇਕ ਦੂਜੇ ਦੇ ਜਜ਼ਬਿਆਂ ਦੀ ਕਦਰ ਕਰਨ ਵਿਚ ਹੈ । ਇਹ ਸੂਝ ਭਲੇ ਲੋਕਾਂ ਦੀ ('' ਸੰਤ ਜਨਾ ਹਰਿ ਮੇਲੁ '') ਸੰਗਤ ਵਿਚੋਂ ਪ੍ਰਾਪਤ ਹੁੰਦੀ ਹੈ । ਸੰਤ ਦਾ ਜੀਵਨ ਕੁਰਬਾਨੀ ਦੀ ਭਾਵਨਾ ਪੈਦਾ ਕਰਦਾ ਹੈ ਕਿਉਂਕਿ ਸੰਤ ਕੁਰਬਾਨੀ ਦੇ ਪੁਤਲੇ ਹਨ-

'' ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥

ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ॥

ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥

ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥

ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥

ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥

(4) 'ਲਾਵਾਂ' ਦੇ ਚੌਥੇ ਬੰਦ ਵਿਚ ਸਫਲ ਦੰਪਤੀ ਜੀਵਨ ਦੀ ਸ਼ਰਤ 'ਸਹਜ (ਸਹਿਜ ) ਹੈ, ਅਰਥਾਤ ਜੀਵਨ ਵਿਚ ਕਿਸੇ ਪਾਸੇ ਉਲਾਰ ਨਾ ਹੋਇਆ ਜਾਏ। ਜਜ਼ਬਾਤੀ, ਮਾਨਸਿਕ, ਧਾਰਮਿਕ ਤੇ ਸਦਾਚਾਰਕ ਤੌਰ ਤੇ ਸਦਾ ਸਾਂਝਾ ਪਧਰਾ ਰਹਿਣ ਵਿਚ ਹੀ ਖੁਸ਼ੀ ਹੈ । 'ਸਹਜ' ਦੀ ਅਵਸਥਾ ਮਨੁੱਖੀ ਹਿਰਦੇ ਵਿਚ ਉਦੋਂ ਪੈਦਾ ਹੁੰਦੀ ਹੈ ਜੇ ਹਿਰਦੇ ਵਿਚ ਨਾਮ ਦਾ ਵਿਗਾਸ ਹੋਵੇ, 'ਧਨ ਹਿਰਦੈ ਨਾਮਿ ਵਿਗਾਸੀ' 'ਪ੍ਰਭੁ ਅਵਿਨਾਸੀ' ਦੀ ਪਛਾਣ ਹੋਵੇ ਅਤੇ 'ਅਨਦਿਨ ਹਰਿ ਲਿਵਲਾਈ' ਹੋਵੇ । ਫਿਰ ਪ੍ਰਭੂ ਮਿੱਠਾ ਲਗੇ (ਹਰਿ ਮੀਠਾ ਲਾਇਆ) ਭਾਵ ਜਿਨ੍ਹਾਂ ਕੀਮਤਾਂ ਨੂੰ 'ਹਰਿ' ਕਿਹਾ ਜਾਂਦਾ ਹੈ, ਉਹ ਆਦਰਸ਼ ਮਿੱਠੇ ਲੱਗਣ ਤਾਂ ਹੀ ਜੀਵਨ ਵਿਚ ਸਹਿਜ ਪੈਦਾ ਹੁੰਦਾ ਹੈ ਅਤੇ ਜੀਵਨ ਰਸ ਦੀ ਪ੍ਰਾਪਤੀ ਹੁੰਦੀ ਹੈ ।

ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥

ਗੁਰਮੁਖਿ ਮਿਲਿਆ ਸੁਭਾਇ, ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥

ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥

ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥

ਹਰਿ ਪ੍ਰਭਿ ਠਾਕੁਰਿ ਕਾਜ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥

ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥

ਅਨੰਦ ਕਾਰਜ ਸਮੇਂ ਲਾਵਾਂ ਦੇ ਬੰਦਾਂ ਦਾ ਪਹਿਲਾਂ ਪਾਠ ਹੁੰਦਾ ਹੈ ਜਿਸ ਨੂੰ ਰਾਗੀ ਸਿੰਘ ਫਿਰ ਗਾਇਨ ਕਰਦੇ ਹਨ ਅਤੇ ਇਸ ਗਾਇਨ ਦੌਰਾਨ ਲਾੜਾ ਤੇ ਲਾੜੀ ਗੁਰੂ ਗ੍ਰੰਥ ਸਾਹਿਬ ਦੀ ਪਰਿਕਰਮਾ ਕਰਦੇ ਹਨ । ਬੰਦ ਦੇ ਭੋਗ ਪੈਣ ਤੇ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕ ਕੇ ਉਸ ਬੰਦ ਅਨੁਸਾਰ ਦੱਸੀ ਗਈ ਸ਼ਰਤ ਦਾ ਅਨੁਸਰਣ ਕਰਨ ਦੀ ਪ੍ਰਤਿਗਿਆ ਕਰਦੇ ਹਨ । ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਪਰਿਕਰਮਾ ਕੀਤੀਆਂ ਜਾਂਦੀਆਂ ਹਨ ਅਤੇ ਫਿਰ ''ਅਨੰਦੁ ਸਾਹਿਬ'' ਦਾ ਸੰਕੀਰਤਨ ਹੁੰਦਾ ਹੈ । ਇਸ ਤੋਂ ਬਾਅਦ ''ਵਿਆਹ ਹੋਆ ਮੇਰਾ ਬਾਬੁਲਾ' ਅਤੇ ''ਪੂਰੀ ਆਸਾ ਜੀ ਮੇਰੀ ਮਨਸਾ.....'' ਸ਼ਬਦਾਂ ਦਾ ਗਾਇਨ ਹੁੰਦਾ ਹੈ। ਉਪਰੰਤ ਦੂਜੀ ਵਾਰ ਅਨੰਦੁ ਸਾਹਿਬ ਦਾ ਗਾਇਨ ਹੁੰਦਾ ਹੈ। ਪਹਿਲਾ 'ਅਨੰਦੁ ਸਾਹਿਬ' ਲਾਵਾਂ ਦੀ ਸੰਪੂਰਨਤਾ ਦਾ ਪ੍ਰਤੀਕ ਹੈ ਜਦ ਕਿ ਦੂਜਾ 'ਅਨੰਦੁ ਸਾਹਿਬ' ਸਮਾਗਮ—ਦੀਵਾਨ ਦੀ ਸਮਾਪਤੀ ਦਾ ਪ੍ਰਤੀਕ ਹੈ ।

ਗ੍ਰਿਹਸਥ ਧਰਮ ਪਾਲਣਾ, ਇਕ ਦੂਜੇ ਦਾ ਸਤਿਕਾਰ ਕਰਨਾ ਕੁਰਬਾਨੀ ਕਰਨਾ ਅਤੇ ਸਹਿਜ ਵਿਚ ਵਿਚਰਨਾ, ਸੁੱਖਮਈ ਜੀਵਨ ਦੀਆਂ ਸ਼ਰਤਾਂ ਹਨ । ਲਾਵਾਂ ਵਿਚ ਇਹ ਚਾਰ ਪ੍ਰਣ ਨਿਭਾਉਣੇ ਦੱਸੇ ਗਏ ਹਨ । ਜੋ ਕੋਈ ਵੀ ਇਹ ਪ੍ਰਣ ਨਿਭਾਏਗਾ, ਸੁੱਖਮਈ ਜੀਵਨ ਜਿਉਂ ਸਕੇਗਾ ।

ਹ.ਪੁ.–ਮ.ਕੋ.; ਨੇਮ ਤੇ ਪ੍ਰੇਮ-ਡਾ. ਤਾਰਨ ਸਿੰਘ; ਪੰ.-ਰੰਧਾਵਾ

**ਲਿਖਣਸਰ (ਗੁ.)** : ਇਹ ਇਤਿਹਾਸਕ ਗੁਰਦੁਆਰਾ ਜ਼ਿਲ੍ਹਾ ਬਠਿੰਡਾ ਦੇ ਕਸਬੇ ਤਲਵੰਡੀ ਸਾਬੋ ਵਿਖੇ ਸਥਿਤ ਹੈ । ਤਲਵੰਡੀ ਸਾਬੋ ਨੂੰ ਦਮਦਮਾ ਸਾਹਿਬ ਵੀ ਕਿਹਾ ਜਾਂਦਾ ਹੈ ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਦੇ ਖਿਲਾਫ਼ ਸੰਗਰਾਮ ਕਰਨ ਪਿੱਛੋਂ ਇਥੇ ਆ ਕੇ ਦਮ ਲਿਆ ਸੀ ।

ਲਿਖਣਸਰ ਇਕ ਸਰੋਵਰ ਦਾ ਨਾਂ ਹੈ । ਗੁਰੂ ਜੀ ਨੇ ਇਥੇ ਭਾਈ ਮਨੀ ਸਿੰਘ ਤੋਂ ਗੁਰੂ ਗ੍ਰੰਥ ਸਾਹਿਬ ਦੀ ਨਵੀਂ ਬੀੜ ਲਿਖਵਾਈ ਸੀ। ਇਸ ਲਈ ਗੁਰੂ ਜੀ ਨੇ ਆਪ ਕਲਮਾਂ ਘੜੀਆਂ ਜੋ ਭਾਈ ਮਨੀ ਸਿੰਘ ਨੇ ਗੁਰਬਾਣੀ ਲਿਖਣ ਲਈ ਵਰਤੀਆਂ

ਅਤੇ ਫਿਰ ਗੁਰੂ ਜੀ ਨੇ ਉਹ ਕਲਮਾਂ ਤਲਾਬ ਵਿਚ ਸੁਟ ਦਿੱਤੀਆਂ। ਆਪ ਨੇ ਫੁਰਮਾਇਆ ਕਿ ਇਥੇ ਗੁਰਮੁਖੀ ਦੇ ਉੱਤਮ



ਗੁ. ਲਿਖਣਸਰ

ਲਿਖਾਰੀ ਪੈਦਾ ਹੋਣਗੇ । ਇਸ ਅਸਥਾਨ ਦਾ ਨਾਂ ਲਿਖਣਸਰ ਇਸੇ ਕਰ ਕੇ ਹੀ ਪਿਆ ਹੈ ।

ਹ.ਪੁ.–ਮ.ਕੋ.;ਤ.ਗੁ.ਖਾ;ਤ.ਗਾ.ਗੁ.;ਡਿ.ਸੈਂ.ਹੈਂ.ਬੁ.-ਬਠਿੰਡਾ (1981)

**ਲਿਖਿਤ** : ਇਹ ਇਕ ਸਿਮ੍ਰਿਤੀਕਾਰ ਆਚਾਰੀਆ ਸੀ ਜਿਸ ਦੀ ਮਾਤਾ ਦਾ ਨਾਂ ਏਕਪ੍ਰਣ ਅਤੇ ਪਿਤਾ ਦਾ ਨਾਂ ਜੈਗੀਡਯਵਯ ਸੀ । ਇਸ ਦੇ ਭਰਾ ਦਾ ਨਾਂ ਸੰਖ ਸੀ । ਇਨ੍ਹਾਂ ਦੋਹਾਂ ਸਾਧੂ ਬ੍ਰਿਤੀ ਵਾਲੇ ਭਰਾਵਾਂ ਦੇ ਆਸ਼ਰਮ ਬਾਹੁਸ਼ਾ ਨਦੀ ਦੇ ਕਿਨਾਰੇ ਉੱਪਰ ਇਕ ਦੂਜੇ ਦੇ ਨਜ਼ਦੀਕ ਹੀ ਸਨ। ਇਕ ਵਾਰੀ ਸੰਖ ਦੀ ਗੈਰਹਾਜ਼ਰੀ ਵਿਚ ਇਹ ਉਸ ਦੇ ਆਸ਼ਰਮ ਗਿਆ ਅਤੇ ਬਿਨ੍ਹਾਂ ਪੁੱਛਿਆਂ ਹੀ ਉਥੋਂ ਫ਼ਲ ਖਾਣ ਲੱਗਿਆ । ਅਚਾਨਕ ਉਸ ਸਮੇਂ ਸੰਖ ਵੀ ਉਥੇ ਪਹੁੰਚ ਗਿਆ । ਉਸ ਨੇ ਇਸ ਉੱਪਰ ਚੋਰੀ ਦਾ ਦੋਸ਼ ਲਾ ਕੇ, ਸਜ਼ਾ ਦਿਵਾਉਣ ਲਈ ਇਸ ਨੂੰ ਰਾਜੇ ਸਾਹਮਣੇ ਪੇਸ਼ ਹੋਣ ਲਈ ਕਿਹਾ । ਲਿਖਿਤ, ਸੰਖ ਦੀ ਗੱਲ ਸੁਣਨ ਉਪਰੰਤ ਰਾਜੇ ਸਾਹਮਣੇ ਪੇਸ਼ ਹੋਇਆ ਅਤੇ ਆਪਣਾ ਕਸੂਰ ਦੱਸ ਕੇ ਉਸ ਦੀ ਸਜ਼ਾ ਪੁੱਛੀ । ਰਾਜੇ ਨੇ ਸਾਰਾ ਵੇਰਵਾ ਸੁਣਨ ਉਪਰੰਤ ਫ਼ੈਸਲਾ ਦਿੱਤਾ ਕਿ ਇਸ ਨੇ ਆਪਣਾ ਕਸੂਰ ਸਵੀਕਾਰ ਕਰ ਲਿਆ ਹੈ ਇਸ ਲਈ ਇਸ ਨੂੰ ਦੋਸ਼-ਮੁਕਤ ਕੀਤਾ ਜਾਂਦਾ ਹੈ । ਅਪਰਾਧ ਦੀ ਸਜ਼ਾ ਨਾ ਪ੍ਰਾਪਤ ਕਰਨ ਦੀ ਆਤਮ ਗਿਲਾਨੀ ਮਹਿਸੂਸਦਿਆਂ ਇਸ ਨੇ ਆਪਣੇ ਦੋਵੇਂ ਹੱਥ ਕੱਟ ਲਏ । ਇਸ ਉਪਰੰਤ ਇਹ ਨਦੀ ਉਪਰ ਇਸ਼ਨਾਨ ਕਰਨ ਲਈ ਗਿਆ ਤਾਂ ਉਥੇ ਇਸ ਦਾ ਮੇਲ ਆਪਣੇ ਭਰਾ ਸੰਖ ਨਾਲ ਹੋ ਗਿਆ ਜਿਸ ਨੇ ਆਪਣੇ ਤਪੋ-ਬਲ ਨਾਲ ਇਸ ਦੇ ਹੱਥ ਮੁੜ ਲਗਾ ਦਿੱਤੇ। ਇਨ੍ਹਾਂ ਦੋਹਾਂ ਭਰਾਵਾਂ ਦੀ ਸਾਂਝੀ ਕ੍ਰਿਤ 'ਸਾਖਸਿਮਿਰਤੀ' ਮਿਲਦੀ ਹੈ ।

ਚੰਪਾ ਨਗਰੀ ਦੇ ਰਾਜਾ ਹੰਸਧਵਜ ਦੇ ਪੁਰੋਹਿਤ ਦਾ ਨਾਂ ਵੀ ਲਿਖਿਤ ਸੀ ਜਿਸ ਦੇ ਭਰਾ ਦਾ ਨਾਂ ਸੰਖ ਸੀ ਇਹ ਵੀ ਉਪਰੋਕਤ ਰਾਜੇ ਦਾ ਹੀ ਪੁਰੋਹਿਤ ਸੀ । ਇਹ ਦੋਵੇਂ ਭਰਾ ਸੁਭਾਅ ਪੱਖੋਂ ਦੁਸ਼ਟ ਸਨ ।

ਯੁਧਿਸ਼ਠਰ ਦੇ ਅਸ਼ਵਮੇਧ ਯੱਗ ਸਮੇਂ, ਘੋੜੇ ਨਾਲ ਉਸ ਦਾ ਰਖਵਾਲਾ ਬਣ ਕੇ ਚੱਲ ਰਹੇ ਅਰਜਨ ਨਾਲ ਹੰਸਧਵਜ ਯੁੱਧ ਹੋਇਆ ਸੀ । ਇਸ ਯੁੱਧ ਲਈ ਹੰਸਧਵਜ ਨੇ ਆਪਣੀ ਸੈਨਾ ਨੂੰ ਇਹ ਆਦੇਸ਼ ਦਿੱਤਾ ਸੀ ਕਿ ਜੋ ਵੀ ਸੈਨਿਕ ਸੂਰਜ ਚੜ੍ਹਨ ਤੋਂ ਪਹਿਲਾਂ ਪੂਰੀ ਤਰ੍ਹਾਂ ਸ਼ਸਤਰ-ਬਧ ਹੋ ਕੇ ਯੁੱਧ ਲਈ ਤਿਆਰ ਨਾ ਹੋਇਆ ਉਸ ਨੂੰ ਉਬਲਦੇ ਹੋਏ ਤੇਲ ਦੇ ਕੜਾਹੇ ਵਿਚ ਸੁੱਟ ਦਿੱਤਾ ਜਾਵੇਗਾ । ਦੂਸਰੇ ਦਿਨ ਰਾਜਾ ਹੰਸਧਵਜ ਦਾ ਪੁੱਤਰ ਸੁਧਨਵਨੂ ਇਸ ਹੁਕਮ ਦਾ ਪਾਲਣ ਨਾ ਕਰ ਸਕਿਆ ਜਿਸ ਲਈ ਉਸ ਨੂੰ ਉਕਤ ਸਜ਼ਾ ਮਿਲਣੀ ਚਾਹੀਦੀ ਸੀ । ਆਪਣੇ ਪੁੱਤਰ ਨੂੰ ਇੰਨੀ ਵੱਡੀ ਸਜ਼ਾ ਦੇਣ ਤੋਂ ਰਾਜਾ ਥਿੜਕ ਗਿਆ ਪਰ ਆਪਣੇ ਨਿਰਦਈ ਪੁਰੋਹਿਤ ਲਿਖਿਤ ਦੇ ਕਹਿਣ ਤੇ ਰਾਜੇ ਨੂੰ ਆਪਣਾ ਪੁੱਤਰ ਉਬਲਦੇ ਹੋਏ ਤੇਲ ਵਿਚ ਸੁਟਣਾ ਪਿਆ ਪਰ ਪਰਮਾਤਮਾ ਦੀ ਕ੍ਰਿਪਾ ਨਾਲ ਉਸ ਨੂੰ ਕੁਝ ਨਾ ਹੋਇਆ । ਪੁਰੋਹਿਤ ਨੇ ਜਦੋਂ ਉਸ ਤੇਲ ਵਿਚ ਇਕ ਨਾਰੀਅਲ ਸੁਟਿਆ ਤਾਂ ਉਸ ਦੇ ਦੋ ਟੁਕੜੇ ਹੋ ਗਏ ਅਤੇ ਉਨ੍ਹਾਂ ਟੁਕੜਿਆਂ ਨੇ ਪੁਰੋਹਿਤ ਭਰਾਵਾਂ ਦੇ ਸਿਰ ਤੋੜ ਸੁੱਟੇ ।

ਹ.ਪੁ.–ਚ.ਕੋ.:434

**ਲਿੱਤਰ (ਗੁ.)** : ਲੁਧਿਆਣਾ ਜ਼ਿਲ੍ਹਾ ਦੀ ਜਗਰਾਉਂ ਤਹਿਸੀਲ ਵਿਚ ਇਹ ਪਿੰਡ ਰਾਇਕੋਟ ਤੋਂ 6 ਕਿ.ਮੀ. ਦੀ ਦੂਰੀ ਤੇ ਸਥਿਤ ਹੈ । ਇਸ ਪਿੰਡ ਦੇ ਉੱਤਰ-ਪੱਛਮ ਵਾਲੇ ਪਾਸੇ ਅੰਦਾਜ਼ਨ ਇਕ ਕਿ.ਮੀ. ਦੀ ਦੂਰੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਦੁਆਰਾ ਹੈ । ਗੁਰੂ ਜੀ ਮਾਲਵੇ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਸਮੇਂ ਇਥੇ ਬਿਰਾਜੇ ਸਨ । ਇਸ ਅਸਥਾਨ ਤੇ ਸ਼ਿਵਰਾਤਰੀ ਨੂੰ ਮੇਲਾ ਲਗਦਾ ਹੈ ।

ਸੰਨ 1981 ਦੀ ਜਨ-ਗਣਨਾ ਮੁਤਾਬਕ ਇਸ ਪਿੰਡ ਦਾ ਰਕਬਾ 203 ਹੈਕਟੇਅਰ ਹੈ ।

ਹ.ਪੁ.–ਮ.ਕੋ.:799;ਡਿ.ਸੈਂ.ਹੈਂ.ਬੁ.-ਲੁਧਿਆਣਾ (1981)

**ਲੁਕਮਾਨ** : ਇਹ ਪ੍ਰਸਿੱਧ ਹਕੀਮ ਸੀ ਜਿਸ ਦਾ ਜ਼ਿਕਰ 'ਬਾਈਬਲ' ਅਤੇ 'ਕੁਰਾਨ' ਵਿਚ ਹੈ । ਕੁਰਾਨ ਵਿਚ ਇਸ ਦੇ ਨਾਂ ਦੀ ਤੇਰ੍ਹਵੀਂ ਸੂਰਤ ਹੈ ਜਿਸ ਵਿਚ ਖ਼ੁਦਾ ਵੱਲੋਂ ਲੁਕਮਾਨ ਨੂੰ ਦਾਨਾਈ ਦਾ ਮਿਲਣਾ ਦੱਸਿਆ ਹੈ ।

ਲੁਕਮਾਨ ਇਕ ਜਗਤ ਪ੍ਰਸਿੱਧ ਵੈਦ ਹੋਇਆ ਹੈ ਜਿਸ ਦੀਆਂ ਤਿੰਨ ਹਜ਼ਾਰ ਅਖਉਤਾਂ ਨੀਤੀ ਨਾਲ ਸਬੰਧਤ ਹਨ । ਕਈ ਵਿਦਵਾਨਾਂ ਨੇ ਲੁਕਮਾਨ ਨੂੰ ਇਬਰਾਹੀਮ ਦਾ ਭਤੀਜਾ ਲਿਖਿਆ ਹੈ। ਕਈ ਇਸ ਨੂੰ ਦਾਊਦ ਦਾ ਸਮਕਾਲੀ ਮੰਨਦੇ ਹਨ ਅਤੇ ਕਈ ਇਸ ਨੂੰ ਅਫ਼ਰੀਕਾ ਦਾ ਇਕ ਗੁਲਾਮ ਆਖਦੇ ਹਨ । ਕਈ ਇਸ ਨੂੰ ਦਰਜ਼ੀ ਤੇ ਕਈ ਤਰਖਾਣ ਆਖਦੇ ਹਨ ਪਰ ਇਹ ਗੱਲ ਸਾਰੇ ਕਬੂਲ ਕਰਦੇ ਹਨ ਕਿ ਇਹ ਇਕ ਵੱਡਾ ਮੰਤਰੀ ਅਤੇ ਦਾਨਾ ਮਨੁੱਖ ਸੀ । ਇਸ ਦੀਆਂ ਕਹੀਆਂ ਕਹਾਣੀਆਂ ਅਜੇ ਤਕ ਵੀ ਸਭ ਨੂੰ ਆਪਣੇ ਵੱਲ ਖਿਚਦੀਆਂ ਹਨ । ਯੂਰਪ ਦੇ ਵਿਦਵਾਨ ਲਿਖਦੇ ਹਨ ਕਿ ਯੂਨਾਨੀਆਂ ਦਾ AESOP ਹੀ ਲੁਕਮਾਨ ਹੈ ।

ਹ.ਪੁ.–ਮ.ਕੋ.:1068

**ਲੁਧਿਆਣਾ** : ਜ਼ਿਲ੍ਹਾ – ਪੰਜਾਬ ਦਾ ਇਹ ਮਧਵਰਤੀ

ਜ਼ਿਲ੍ਹਾ 30° 34′ ਤੋਂ 30° 01′ ਉ. ਵਿਥ. ਅਤੇ 75° 18′ ਤੋਂ 76° 20′ ਪੂ. ਲੰਬ ਵਿਚਕਾਰ ਸਥਿਤ ਹੈ । ਇਸ ਦੇ ਉੱਤਰ ਵੱਲ ਜਲੰਧਰ ਜ਼ਿਲ੍ਹਾ ਪੂਰਬ ਵੱਲ ਰੂਪਨਗਰ ਜ਼ਿਲ੍ਹਾ ਪੱਛਮ ਵੱਲ ਫ਼ਿਰੋਜ਼ਪੁਰ ਜ਼ਿਲ੍ਹਾ ਅਤੇ ਦੱਖਣ ਵੱਲ ਪਟਿਆਲਾ ਅਤੇ ਸੰਗਰੂਰ ਜ਼ਿਲ੍ਹੇ ਦੀਆਂ ਹੱਦਾਂ ਲਗਦੀਆਂ ਹਨ। ਉੱਤਰ ਵੱਲ ਸਤਲੁਜ ਦਰਿਆ ਇਸ ਨੂੰ ਜਲੰਧਰ ਜ਼ਿਲ੍ਹੇ ਨਾਲੋਂ ਨਿਖੇੜਦਾ ਹੈ । ਇਸ ਦਾ ਕੁੱਲ ਰਕਬਾ 3857 ਵ. ਕਿ.ਮੀ. ਹੈ ਅਤੇ ਅਬਾਦੀ 30,30,352 (2001) ਹੈ। ਇਸੇ ਹੀ ਨਾਉਂ ਦਾ ਸ਼ਹਿਰ ਇਸ ਜ਼ਿਲ੍ਹੇ ਦਾ ਸਦਰ ਮੁਕਾਮ ਹੈ ।

ਇਹ ਜ਼ਿਲ੍ਹਾ 1846 ਈ. ਵਿਚ ਹੋਂਦ ਵਿਚ ਆਇਆ ਅਤੇ ਵੀਹਵੀਂ ਸਦੀ ਦੇ ਮੁੱਢਲੇ ਸਾਲਾਂ ਵਿਚ ਹੀ ਇਥੇ ਹੌਜ਼ਰੀ ਅਤੇ ਕਪੜੇ ਦੀਆਂ ਮਿਲਾਂ ਸਥਾਪਤ ਹੋਣੀਆਂ ਸ਼ੁਰੂ ਹੋ ਗਈਆਂ । ਖੰਨਾ ਅਤੇ ਜਗਰਾਉਂ ਇਥੋਂ ਦੇ ਪ੍ਰਮੁੱਖ ਵਣਜ ਕੇਂਦਰ ਬਣ ਗਏ । ਦੇਸ਼ ਦੀ ਵੰਡ ਦੌਰਾਨ ਕੁਝ ਅਸਥਿਰਤਾ ਆਈ ਪਰ ਛੇਤੀ ਹੀ ਪੱਛਮੀ ਪੰਜਾਬ ਤੋਂ ਆਏ ਲੋਕ ਭਾਰੀ ਗਿਣਤੀ ਵਿਚ ਇਥੇ ਵਸ ਗਏ ਅਤੇ ਇਕ ਵਾਰ ਫਿਰ ਤਰੱਕੀ ਦਾ ਰਾਹ ਖੁੱਲ੍ਹ ਗਿਆ।

ਸਤਲੁਜ ਦਰਿਆ ਇਸ ਜ਼ਿਲ੍ਹੇ ਵਿਚ ਸਮਰਾਲਾ ਤਹਿਸੀਲ ਰਾਹੀਂ ਦਾਖਲ ਹੁੰਦਾ ਹੈ ਅਤੇ ਪੱਛਮ ਵੱਲ ਰੂਪਨਗਰ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਦੀ ਹੱਦਾਂ ਨਾਲ ਲਗਭਗ 30 ਕਿ.ਮੀ. ਤਕ ਵਹਿੰਦਾ ਹੋਇਆ 90 ਕਿ.ਮੀ. ਹੋਰ ਪੱਛਮ ਵੱਲ ਝੁਕ ਕੇ ਜਲੰਧਰ ਅਤੇ ਲੁਧਿਆਣਾ ਜ਼ਿਲ੍ਹੇ ਨੂੰ ਨਿਖੇੜ ਦਿੰਦਾ ਹੈ । ਸਤਲੁਜ ਤੋਂ ਇਲਾਵਾ ਉਸ ਦੇ ਪੁਰਾਣੇ ਵਹਾਅ ਦੇ ਨਾਲ ਨਾਲ ਬੁੱਢਾ ਨਾਲਾ ਵਗਦਾ ਹੈ ਜਿਹੜਾ ਚਮਕੌਰ ਸਾਹਿਬ ਦੇ ਨੇੜਿਓ ਸ਼ੁਰੂ ਹੋ ਕੇ ਬਹਿਲੋਲਪੁਰ ਥਾਣੀਂ ਇਸ ਜ਼ਿਲ੍ਹੇ ਵਿਚ ਦਾਖਲ ਹੁੰਦਾ ਹੈ । ਲੁਧਿਆਣਾ ਸ਼ਹਿਰ ਦੀ ਸੀਮਾ ਦੇ ਨਾਲ ਵਹਿੰਦਿਆਂ ਇਹ ਜਗਰਾਉਂ ਤਹਿਸੀਲ ਕੋਲ ਫਿਰੋਜ਼ਪੁਰ ਦੀ ਪੂਰਬੀ ਹੱਦ ਤੋਂ ਲਗਭਗ 8 ਕਿ.ਮੀ. ਦੀ ਦੂਰੀ ਤੇ ਸਤਲੁਜ ਨਾਲ ਮਿਲ ਜਾਂਦਾ ਹੈ । ਇਸ ਨਾਲੇ ਉੱਤੇ ਦੋ ਪੁਲ ਲੁਧਿਆਣਾ ਸ਼ਹਿਰ ਅਤੇ ਮਾਛੀਵਾੜੇ ਵਿਖੇ ਬਣਾਏ ਗਏ ਹਨ ।

ਇਸ ਜ਼ਿਲ੍ਹੇ ਵਿਚ 4 ਤਹਿਸੀਲਾਂ, 10 ਕਮਿਊਨਿਟੀ ਡਿਵੈ-ਲਪਮੈਂਟ ਬਲਾਕ, 10 ਕਸਬੇ ਅਤੇ 979 ਪਿੰਡ ਹਨ।

ਇਹ ਜ਼ਿਲ੍ਹਾ ਅੰਦਰੂਨੀ ਤੌਰ ਤੇ ਅਤੇ ਦੂਜੇ ਜ਼ਿਲ੍ਹਿਆ ਨਾਲ ਰੇਲ ਮਾਰਗਾਂ ਅਤੇ ਸੜਕਾਂ ਰਾਹੀਂ ਜੁੜਿਆ ਹੋਇਆ ਹੈ। ਅੰਮ੍ਰਿਤਸਰ-ਅੰਬਾਲਾ, ਲੁਧਿਆਣਾ-ਫਿਰੋਜ਼ਪੁਰ ਅਤੇ ਲੁਧਿਆਣਾ-ਧੂਰੀ-ਜਾਖਲ ਇਸ ਜ਼ਿਲ੍ਹੇ ਦੇ ਤਿੰਨ ਪ੍ਰਮੁੱਖ ਰੇਲ ਮਾਰਗ ਹਨ । ਜਰਨੈਲੀ ਸੜਕ ਇਸ ਜ਼ਿਲ੍ਹੇ ਵਿਚੋਂ ਦੀ ਗੁਜ਼ਰਦੀ ਹੈ । ਇਸ ਤੋਂ ਇਲਾਵਾ ਰਾਜ ਮਾਰਗਾਂ ਅਤੇ ਲਿੰਕ ਸੜਕਾਂ ਦਾ ਵੀ ਜਾਲ ਵਿਛਿਆ ਹੋਇਆ ਹੈ ।

ਵੱਡੇ ਵੱਡੇ ਉਦਯੋਗਾਂ ਦੀ ਮੌਜੂਦਗੀ ਦੇ ਬਾਵਜੂਦ ਇਥੋਂ ਦੀ ਆਰਥਿਕਤਾ ਹੁਣ ਵੀ ਖੇਤੀਬਾੜੀ ਤੇ ਨਿਰਭਰ ਕਰਦੀ ਹੈ । ਇਸ ਜ਼ਿਲ੍ਹੇ ਦਾ 86.24 ਪ੍ਰਤੀਸ਼ਤ ਰਕਬਾ ਖੇਤੀਬਾੜੀ ਅਧੀਨ ਹੈ । ਵਧੀਕ ਉਤਪਾਦਨ ਦੇ 'ਪੈਕੇਜ ਪ੍ਰੋਗਰਾਮ' ਕਾਰਨ ਜਿਨਸਾਂ ਦੇ ਵਧੇਰੇ ਝਾੜ ਵਾਲੀਆਂ ਕਿਸਮਾਂ ਦੀ ਕਾਸ਼ਤ ਅਧੀਨ ਰਕਬਾ ਲਗਾਤਾਰ ਵੱਧ ਰਿਹਾ ਹੈ । ਇਸ ਖੇਤਰ ਵਿਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਵਿਸ਼ੇਸ਼ ਯੋਗਦਾਨ ਪਾ ਰਹੀ ਹੈ ਜਿਸ ਕਾਰਨ ਹਰੀ ਕ੍ਰਾਂਤੀ ਆਈ ਹੈ । ਇਥੋਂ ਦੇ ਕਿਸਾਨ ਯੂਨੀਵਰਸਿਟੀ ਦੁਆਰਾ ਸੁਝਾਈਆਂ ਤਕਨੀਕਾਂ, ਸੁਧਰੇ ਬੀਜਾਂ ਆਦਿ ਦੀ ਵਰਤੋਂ ਅਤੇ ਉਤਪਾਦਨ ਵਧਾਉਣ ਸਬੰਧੀ ਹੋਰ ਤਕਨੀਕਾਂ ਤੋਂ ਪੂਰਾ ਲਾਭ ਉਠਾ ਰਹੇ ਹਨ । ਕਣਕ ਦੇ ਪ੍ਰਤਿ ਹੈਕਟੇਅਰ ਝਾੜ ਵਿਚ ਇਹ ਜ਼ਿਲ੍ਹਾ ਭਾਰਤ ਵਿਚ ਪਹਿਲੇ ਸਥਾਨ ਤੇ ਹੈ । ਇਸ ਜ਼ਿਲ੍ਹੇ ਨੇ ਝੋਨੇ ਦੇ ਉਤਪਾਦਨ ਵਿਚ ਜਾਪਾਨ ਨੂੰ ਪਛਾੜਿਆ ਹੈ। ਝੋਨੇ ਦਾ 57,42 ਕੁਇੰਟਲ ਪ੍ਰਤੀ ਹੈਕਟੇਅਰ ਉਤਪਾਦਨ ਕਰ ਕੇ ਇਸ ਜ਼ਿਲ੍ਹੇ ਨੇ ਜਾਪਾਨ ਦੇ 56.70 ਕੁਇੰਟਲ ਪ੍ਰਤੀ ਹੈਕਟੇਅਰ ਦਾ ਰਿਕਾਰਡ ਤੋੜਿਆ । ਕਣਕ ਅਤੇ ਚੋਲ ਤੋਂ ਇਲਾਵਾ ਮੱਕੀ, ਮੂੰਗਫਲੀ, ਕਪਾਹ, ਗੰਨਾ ਅਤੇ ਸੂਰਜਮੁਖੀ ਦੀ ਕਾਸ਼ਤ ਵੀ ਕੀਤੀ ਜਾਂਦੀ ਹੈ। ਇਨ੍ਹਾਂ ਜਿਨਸਾਂ ਦੀ ਖ਼ਰੀਦੋ ਫਰੋਖ਼ਤ ਲਈ ਲੁਧਿਆਣਾ, ਖੰਨਾ, ਜਗਰਾਉਂ, ਰਾਇਕੋਟ, ਮੁਲਾਂਪੁਰ, ਸਮਰਾਲਾ ਆਦਿ ਵਿਖੇ ਭਾਰੀਆਂ ਵਪਾਰਕ ਮੰਡੀਆਂ ਹਨ । ਖੰਨਾ ਨੂੰ ਏਸ਼ੀਆ ਦੀ ਸਭ ਤੋਂ ਵੱਡੀ ਦਾਣਾ ਮੰਡੀ ਹੋਣ ਦਾ ਮਾਣ ਪ੍ਰਾਪਤ ਹੈ ।

ਲੁਧਿਆਣਾ ਜ਼ਿਲ੍ਹਾ ਉਦਯੋਗ ਦੇ ਖੇਤਰ ਵਿਚ ਵੀ ਹਮੇਸ਼ਾ ਮੂਹਰਲੀ ਕਤਾਰ ਵਿਚ ਰਿਹਾ ਹੈ । ਊਨੀ ਕਪੜਾ, ਸਿਲਾਈ ਦੀਆਂ ਮਸ਼ੀਨਾਂ, ਸਾਈਕਲ, ਇੰਜਨੀਅਰਿੰਗ ਦਾ ਸਮਾਨ, ਮੋਟਰ ਗੱਡੀਆਂ ਦੇ ਪੁਰਜ਼ੇ, ਖੇਤੀਬਾੜੀ ਦੇ ਸੰਦ, ਸਟੀਲ ਰੋਲਿੰਗ ਮਿੱਲਾਂ, ਮੋਪੈਡ ਆਦਿ ਦੇ ਉਦਯੋਗ ਪ੍ਰਮੁੱਖ ਤੌਰ ਤੇ ਵਰਣਨਯੋਗ ਹਨ। ਪੰਜਾਬ ਸਰਕਾਰ ਨੇ ਢੰਡਾਰੀ ਨੇੜੇ ਉਦਯੋਗਿਕ ਫ਼ੋਕਲ ਪੁਆਇੰਟ ਸਥਾਪਤ ਕਰ ਕੇ ਲਘੂ ਉਦਯੋਗ ਨੂੰ ਉਤਸ਼ਾਹਿਤ ਕੀਤਾ ਹੈ । ਜਰਮਨੀ ਦੇ ਸਹਿਯੋਗ ਨਾਲ ਇਥੇ ਚਾਰ ਕਰੋੜ ਦੀ ਲਾਗਤ ਵਾਲਾ ਸੈਂਟਰਲ ਟੂਲ ਰੂਮ ਵੀ ਸਥਾਪਤ ਕੀਤਾ ਗਿਆ ਹੈ ਜਿਸ ਨਾਲ ਇਥੋਂ ਦੇ ਉਦਯੋਗਪਤੀਆਂ ਨੂੰ ਆਪਣੇ ਆਪਣੇ ਖੇਤਰ ਦਾ ਉਤਪਾਦਨ ਵਧਾਉਣ ਵਿਚ ਮਦਦ ਮਿਲੀ ਹੈ। ਇਸ ਜ਼ਿਲ੍ਹੇ ਨੇ ਪਿਛਲੇ ਦੋ ਦਹਾਕਿਆਂ ਵਿਚ ਖੇਤੀਬਾੜੀ ਅਤੇ ਉਦਯੋਗ ਦੋਹਾਂ ਖੇਤਰਾਂ ਵਿਚ ਪੰਜਾਬ ਦੇ ਬਾਕੀ ਸਾਰੇ ਜ਼ਿਲ੍ਹਿਆਂ ਨਾਲੋਂ ਵਧੇਰੇ ਉੱਨਤੀ ਕੀਤੀ ਹੈ ।

ਇਸ ਜ਼ਿਲ੍ਹੇ ਵਿਚ ਬਾਕੀ ਸਾਰੇ ਤਿਉਹਾਰਾਂ, ਪੁਰਬਾਂ ਅਤੇ ਮੇਲਿਆਂ ਦੇ ਨਾਲ ਨਾਲ ਛਪਾਰ ਦਾ ਮੇਲਾ, ਜਗਰਾਉ ਦੀ ਰੌਸ਼ਨੀ ਅਤੇ ਨਾਮਧਾਰੀਆ ਦਾ ਜੋੜ ਮੇਲਾ ਵਿਸ਼ੇਸ਼ ਉਤਸ਼ਾਹ ਅਤੇ ਧੂਮਧਾਮ ਨਾਲ ਮਨਾਇਆ ਜਾਂਦਾ ਹੈ ।

ਵਿਦਿਅਕ ਪੱਖੋਂ ਇਸ ਜ਼ਿਲ੍ਹੇ ਵਿਚ ਸਕੂਲ, ਕਾਲਜ (ਸਾਇੰਸ, ਆਰਟਸ, ਕੱਮਰਸ ਅਤੇ ਐਜੂਕੇਸ਼ਨ) ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਮੌਜੂਦ ਹੈ । ਸਿਹਤ ਪੱਖੋਂ ਡਿਸਪੈਂਸਰੀਆਂ ਹੈਲਥ ਸੈਂਟਰ ਅਤੇ ਹਸਪਤਾਲ ਆਦਿ ਦੀਆਂ ਸਹੂਲਤਾਂ ਵੀ ਮੌਜੂਦ ਹਨ ।

ਹ.ਪੁ.–ਮ.ਕੋ.; ਡਿ.ਸੈਂ.ਹੈਂ. ਬੁ.–ਲੁਧਿਆਣਾ; ਐਨ. ਡਿਸ.ਗ.ਇੰਡ. 4:671

**ਲੁਧਿਆਣਾ** : ਸ਼ਹਿਰ– ਭਾਰਤ ਦਾ ਮਾਨਚੈਸਟਰ ਕਰ ਕੇ ਜਾਣਿਆ ਜਾਂਦਾ ਇਹ ਸ਼ਹਿਰ ਇਸੇ ਹੀ ਨਾਂ ਦੇ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਲੁਧਿਆਣਾ 'ਲੋਧੀਆਣਾ' ਦਾ ਪਰਿਵਰਤਿਤ ਰੂਪ ਹੈ ਜਿਸ ਦਾ ਅਰਥ ਹੈ 'ਲੋਧੀਆਂ ਦਾ ਘਰ'। ਸੰਨ 1781 ਵਿਚ ਮੀਰ ਹੋਤਾ ਨਾਮੀ ਪਿੰਡ ਵਾਲੇ ਸਥਾਨ ਤੇ ਸਿਕੰਦਰ ਲੋਧੀ ਨੇ ਇਹ ਨਗਰ ਵਸਾਇਆ। ਬਾਦਸ਼ਾਹ ਨੇ ਇਸ ਥਾਂ ਤੇ ਆਪਣੇ ਜਰਨੈਲ ਯੂਸਫ਼ ਖ਼ਾਨ ਅਤੇ ਨਿਹੰਗ ਖ਼ਾਨ ਲੋਧੀ ਨੂੰ ਭੇਜਿਆ ਤਾਂ

ਕਿ ਬਲੋਚਾਂ ਨੂੰ ਦਬਾ ਕੇ ਸ਼ਾਂਤੀ ਬਹਾਲ ਕੀਤੀ ਜਾ ਸਕੇ। ਯੂਸਫ਼ ਖ਼ਾਨ ਦਰਿਆ ਪਾਰ ਕਰ ਕੇ ਉੱਤਰ ਵੱਲ ਸੁਲਤਾਨਪੁਰ ਵਿਖੇ ਠਹਿਰ ਗਿਆ ਜਦੋਂ ਕਿ ਨਿਹੰਗ ਖ਼ਾਨ ਲੋਧੀ ਨੇ 'ਮੀਰ ਹੋਤਾ' ਉੱਤੇ ਕਬਜ਼ਾ ਕਰ ਕੇ ਉਸ ਦਾ ਨਾਂ 'ਲੋਧੀਆਣਾ' ਰਖਿਆ। ਉਸ ਦੇ ਪੋਤਰੇ ਜਲਾਲ ਖ਼ਾਨ ਨੇ ਇਥੇ ਸਤਲੁਜ ਦੇ ਕੰਢੇ ਇਕ ਕਿਲਾ ਬਣਾਇਆ। ਉਸ ਸਮੇਂ ਸਤਲੁਜ ਸ਼ਹਿਰ ਦੇ ਬਿਲਕੁਲ ਨਾਲ ਉਥੇ ਹੀ ਵਗਦਾ ਸੀ ਜਿਥੇ ਹੁਣ ਬੁਢਾ ਨਾਲਾ ਵਗਦਾ ਹੈ। ਕੁਝ ਸਮੇਂ ਪਿਛੋਂ ਲੁਧਿਆਣੇ ਨੂੰ ਦਿੱਲੀ ਦਾ ਪ੍ਰਾਵਿੰਸ (ਪ੍ਰਾਂਤ) ਅਤੇ ਸਰਹਿੰਦ ਦਾ ਡਿਵੀਜ਼ਨ (ਮੰਡਲ) ਬਣਾਇਆ ਗਿਆ ਜਿਹੜਾ ਸਿੱਧੇ ਤੌਰ ਤੇ ਲੋਧੀਆਂ ਦੇ ਪ੍ਰਸ਼ਾਸਨ ਅਧੀਨ ਸੀ। ਸੰਨ 1760 ਵਿਚ ਮੁਗ਼ਲਾਂ ਦੇ ਪਤਨ ਤੋਂ ਬਾਅਦ ਲੁਧਿਆਣਾ ਰਾਇ ਸਰਦਾਰਾਂ ਦੇ ਕਬਜ਼ੇ ਹੇਠ ਆ ਗਿਆ। ਰਾਇ ਕਲ੍ਹਾ ਨੇ ਕਿਲੇ ਦੀ ਪੁਨਰ ਉਸਾਰੀ ਅਤੇ ਮੁਰੰਮਤ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਇਸ ਨੂੰ 'ਥਾਣੇ' ਦਾ ਦਰਜਾ ਦਿੱਤਾ ਗਿਆ। ਸੰਨ 1806 ਵਿਚ ਆਖ਼ਰੀ ਰਾਇ ਦੀ ਪਤਨੀ ਭਾਗ਼ਭਰੀ ਕੋਲੋਂ ਮਹਾਰਾਜਾ ਰਣਜੀਤ ਸਿੰਘ ਨੇ ਸ਼ਹਿਰ ਅਤੇ ਕਿਲੇ ਦਾ ਕਬਜ਼ਾ ਪ੍ਰਾਪਤ ਕਰ ਲਿਆ ਅਤੇ ਆਪਣੇ ਭਤੀਜੇ ਜੀਂਦ ਦੇ ਰਾਜੇ ਭਾਗ ਸਿੰਘ ਨੂੰ ਸੌਂਪ ਦਿੱਤਾ। ਉਸ ਦੀ ਬੰਸ ਵਿਚ ਰਾਜਾ ਸੰਗਤ ਸਿੰਘ ਦੀ ਮੌਤ ਤੋਂ ਬਾਅਦ ਲੁਧਿਆਣਾ ਅੰਗਰੇਜ਼ ਸਰਕਾਰ ਦੇ ਕਬਜ਼ੇ ਹੇਠ ਆ ਗਿਆ।

ਦੇਸ਼ ਦੀ ਵੰਡ ਤੋਂ ਬਾਅਦ ਉਦਯੋਗ ਅਤੇ ਵਣਜ ਦੇ ਖੇਤਰ ਵਿਚ ਇਹ ਸ਼ਹਿਰ ਬਹੁਤ ਹੀ ਮਹੱਤਵਪੂਰਨ ਹੋਇਆ ਹੈ। ਪੰਜਾਬ ਦੇ ਮੱਧ, ਮੁੱਖ ਰੇਲ ਮਾਰਗ ਅਤੇ ਜਰਨੈਲੀ ਸੜਕ ਉੱਤੇ ਸਥਿਤ ਹੋਣ ਕਾਰਨ ਇਸ ਸ਼ਹਿਰ ਨੇ ਬਹੁਤ ਉਨੱਤੀ ਕੀਤੀ ਹੈ। ਊਨੀ ਕੱਪੜਾ, ਸਾਈਕਲ, ਸਿਲਾਈ ਮਸ਼ੀਨਾਂ, ਇੰਜਨੀਅਰਿੰਗ ਅਤੇ ਖੇਤੀਬਾੜੀ ਸੰਦਾਂ ਦੇ ਉਦਯੋਗ ਸਥਾਪਤ ਹੋਣ ਅਤੇ ਖੇਤੀਬਾੜੀ ਯੂਨੀਵਰਸਿਟੀ ਤੇ ਹੋਰ ਵਿਦਿਅਕ ਸਹੂਲਤਾਂ ਕਾਰਨ ਦੂਰ ਦੁਰਾਡਿਓਂ ਵਿਦਿਆਰਥੀ ਪੜ੍ਹਾਈ ਅਤੇ ਰੋਜ਼ਗਾਰ ਦੀ ਭਾਲ ਵਿਚ ਇਥੇ ਆ ਵਸੇ ਸਨ।

ਊਨੀ ਕਪੜੇ ਦੇ ਉਤਪਾਦਨ ਵਿਚ ਸਾਰੇ ਦੇਸ਼ ਵਿਚ ਇਸ ਸ਼ਹਿਰ ਦਾ ਕੋਈ ਮੁਕਾਬਲਾ ਨਹੀਂ। ਦੇਸ਼ ਦੀ ਊਨੀ ਕਪੜੇ ਦੀ ਲੋੜ ਦਾ 80% ਭਾਗ ਇਕੱਲਾ ਲੁਧਿਆਣਾ ਹੀ ਪੂਰੀ ਕਰਦਾ ਹੈ। ਸ਼ਹਿਰ ਵਿਚ ਲਗਭਗ 59 ਵੱਡੇ ਤੇ ਦਰਮਿਆਨੇ ਉਦਯੋਗ ਅਤੇ ਲਗਭਗ 15000 ਲਘੂ ਉਦਯੋਗ ਸਥਾਪਤ ਹਨ ਜਿਸ ਨਾਲ ਔਸਤਨ ਆਮਦਨ ਲਗਭਗ 765 ਕਰੋੜ ਹੁੰਦੀ ਹੈ। ਊਨੀ ਕਪੜੇ ਅਤੇ ਇੰਜੀਅਰਿੰਗ ਵਸਤਾਂ ਦੇ ਨਿਰਯਾਤ ਕਾਰਨ ਇਹ ਸ਼ਹਿਰ ਕਾਫ਼ੀ ਮਾਤਰਾ ਵਿਚ ਬਿਦੇਸ਼ੀ ਮੁਦਰਾ ਵੀ ਕਮਾਉਂਦਾ ਹੈ।

ਵਿਦਿਅਕ ਪੱਖੋਂ ਸ਼ਹਿਰ ਵਿਚ ਸਰਕਾਰੀ ਅਤੇ ਪਬਲਿਕ ਸਕੂਲ, ਸਾਇੰਸ, ਆਰਟਸ, ਕਾਮਰਸ, ਮੈਡੀਕਲ, ਇੰਜਨੀਅਰਿੰਗ ਅਤੇ ਐਜੂਕੇਸ਼ਨ ਕਾਲਜ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਮੌਜੂਦ ਹਨ। ਸ਼ਹਿਰ ਵਿਚ ਡਿਸਪੈਂਸਰੀਆਂ, ਹੈਲਥ ਸੈਂਟਰ, ਸਰਕਾਰੀ ਅਤੇ ਗ਼ੈਰ ਸਰਕਾਰੀ ਹਸਪਤਾਲਾਂ ਵਰਗੀਆਂ ਸਿਹਤ ਸਹੂਲਤਾਂ ਮੁਹੱਈਆਂ ਹਨ।

ਆਬਾਦੀ – 13,95,053 (2001)

ਹ.ਪੁ.–ਮ. ਕੋ.; ਡਿ. ਸੈਂ. ਹੈਂ. ਬੁ.-ਲੁਧਿਆਣਾ; ਐਨ. ਡਿਸ. ਗ. ਇੰਡ. 4:671

**ਲੋਹਗੜ੍ਹ ਕਿਲਾ (ਅੰਮ੍ਰਿਤਸਰ)** : ਅੰਮ੍ਰਿਤਸਰ ਸ਼ਹਿਰ ਵਿਚ ਲੋਹਗੜ੍ਹ ਦਰਵਾਜ਼ੇ ਦੇ ਅੰਦਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ 1618 ਈ. ਵਿਚ ਬਣਵਾਇਆ ਗਿਆ



ਲੋਹਗੜ੍ਹ ਕਿਲਾ (ਅੰਮ੍ਰਿਤਸਰ)

ਇਹ ਸਿੱਖਾਂ ਦਾ ਪਹਿਲਾ ਕਿਲਾ ਹੈ। ਇਸ ਅਸਥਾਨ ਤੇ ਮੁਖਲਿਸ ਖ਼ਾਨ ਨਾਲ ਸਿੱਖਾਂ ਦਾ ਪਹਿਲਾ ਧਰਮ ਯੁੱਧ ਹੋਇਆ ਜਿਸ ਵਿਚ ਗੁਰੂ ਜੀ ਨੇ ਬੇਰੀ ਦੀ ਲੱਕੜ ਵਿਚ ਮਘੋਰਾ ਕਰ ਕੇ ਉਸ ਨੂੰ ਤੋਪ ਦੀ ਤਰ੍ਹਾਂ ਵਰਤਿਆ। ਇਸ ਥਾਂ ਤੇ ਉਹ ਤੋਪ ਅਤੇ ਗੁਰੂ ਜੀ ਦੀਆਂ ਦੋ ਢਾਈ ਛੋਟੀਆਂ ਕ੍ਰਿਪਾਨਾਂ ਮੌਜੂਦ ਹਨ। ਇਕ ਪੁਰਾਤਨ ਖੂਹ ਵੀ ਹੈ। ਗੁਰਦੁਆਰੇ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਗੁਰਪੁਰਬ, ਗੁਰਗੱਦੀ ਗੁਰਪੁਰਬ ਅਤੇ ਫ਼ਤਹਿ ਦਿਵਸ ਵਿਸ਼ੇਸ਼ ਧੂਮਧਾਮ ਨਾਲ ਮਨਾਏ ਜਾਂਦੇ ਹਨ। ਕਿਲੇ ਦੇ ਪਿਛਲੇ ਪਾਸੇ ਸਕੂਲ ਅਤੇ ਹਸਪਤਾਲ ਬਣਾਏ ਜਾਣ ਦੀ ਸਕੀਮ ਹੈ।

ਹ.ਪੁ.–ਮ.ਕੋ; ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ

**ਲੋਹਗੜ੍ਹ ਕਿਲਾ (ਅਨੰਦਪੁਰ ਸਾਹਿਬ)** : ਅਨੰਦਪੁਰ ਸਾਹਿਬ ਵਿਖੇ ਸ਼ਹਿਰ ਦੇ ਦੱਖਣ ਪੱਛਮ ਵੱਲ ਸ੍ਰੀ ਕੇਸਗੜ੍ਹ ਸਾਹਿਬ ਤੋਂ ਲਗਭਗ 1.5 ਕਿ.ਮੀ. ਦੂਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਣਵਾਇਆ ਗਿਆ ਇਕ ਕਿਲਾ ਹੈ ਜੋ ਗੁਰੂ ਜੀ ਨੇ ਸ਼ਹਿਰ ਦੀ ਰੱਖਿਆ ਲਈ ਬਣਵਾਇਆ। ਸਤਲੁਜ ਦਰਿਆ ਦੀ ਢਾਹ ਅਤੇ ਪ੍ਰਬੰਧਕੀ ਅਣਗਹਿਲੀ ਕਾਰਨ ਇਹ ਕਿਲਾ ਕਾਫ਼ੀ ਡਿਗ ਚੁੱਕਾ ਹੈ, ਸਿਰਫ਼ ਕੁਝ ਨਿਸ਼ਾਨ ਬਾਕੀ ਹਨ। ਇਸ ਅਸਥਾਨ ਤੇ ਇਕ ਛੋਟਾ ਜਿਹਾ ਗੁਰਦੁਆਰਾ ਬਣਿਆ ਹੋਇਆ ਹੈ ਜਿਸ ਦੇ ਨਾਂ ਪੁਰਾਤਨ ਸਮੇਂ ਤੋ ਕੁਝ ਜ਼ਮੀਨ ਲੱਗੀ ਹੋਈ ਹੈ।

ਹ.ਪੁ.–ਮ. ਕੋ.;ਤ.ਗਾ.ਗੁ.

**ਲੋਹਗੜ੍ਹ ਦੀ ਲੜਾਈ** : ਇਹ ਲੜਾਈ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ ਅਤੇ ਸਿੱਖਾਂ ਦਰਮਿਆਨ ਹੋਈ। ਇਸ ਤੋਂ ਪਹਿਲਾਂ ਜਲੰਧਰ, ਅੰਮ੍ਰਿਤਸਰ, ਬਟਾਲਾ, ਪਠਾਨਕੋਟ, ਅਮੀਨਾਬਾਦ, ਸਢੌਰੇ ਦੇ ਅਸਥਾਨਾਂ ਉੱਤੇ ਸਿੱਖਾਂ ਅਤੇ ਮੁਗ਼ਲਾਂ ਵਿਚਕਾਰ ਮੁਕਾਬਲਾ ਹੋ ਚੁਕਿਆ ਸੀ। ਮੁਗ਼ਲਾਂ ਦੀ ਬਹੁਤ ਸਾਰੀ ਸੈਨਾ ਇਨ੍ਹਾਂ ਲੜਾਈਆਂ ਵਿਚ ਨਸ਼ਟ ਹੋਣ ਦੇ ਬਾਵਜੂਦ ਮੁਗ਼ਲ ਜਿੱਤ ਗਏ। ਸਢੌਰੇ ਦੀ ਲੜਾਈ ਤੋਂ ਮਗਰੋਂ ਬਾਬਾ ਬੰਦਾ ਸਿੰਘ ਬਹਾਦੁਰ ਅਤੇ ਬਹੁਤ ਸਾਰੇ ਇਸ ਦੇ ਸਾਥੀ ਲੋਹਗੜ੍ਹ ਦੇ ਕਿਲੇ

ਵਿਚ ਚਲੇ ਗਏ। ਬਹਾਦਰ ਸ਼ਾਹ ਦੀਆਂ ਫ਼ੌਜਾਂ ਨੇ ਇਥੇ ਵੀ ਇਨ੍ਹਾਂ ਦਾ ਪਿੱਛਾ ਨਹੀਂ ਛੱਡਿਆ ਅਤੇ 9 ਦਸੰਬਰ, 1710 ਨੂੰ ਇਹ ਆਪਣੀਆਂ ਫ਼ੌਜਾਂ ਸਮੇਤ ਲੋਹਗੜ੍ਹ ਦੇ ਕਿਲੇ ਕੋਲ ਪਹੁੰਚ ਗਿਆ। ਇਹ ਕਿਲ੍ਹਾ ਇਕ ਪਹਾੜੀ ਉੱਤੇ ਬਣਿਆ ਹੋਇਆ ਹੈ। ਇਥੇ ਪਹੁੰਚਣਾ ਕੋਈ ਆਸਾਨ ਕੰਮ ਨਹੀਂ ਸੀ। ਮੁਗ਼ਲ ਫੌਜਾਂ ਨੇ ਲੋਹਗੜ੍ਹ ਦੇ ਕਿਲੇ ਨੂੰ ਘੇਰਾ ਪਾ ਲਿਆ। ਘੇਰਾ ਪਾਉਣ ਵਾਲੀ ਫ਼ੌਜ ਦੀ ਗਿਣਤੀ ਲਗਭਗ 60,000 ਸੀ। ਇਸ ਵਿਚ ਘੋੜਸਵਾਰ ਅਤੇ ਪਿਆਦਾ ਸੈਨਿਕ ਸਨ। ਕਾਫ਼ੀ ਸਮਾਂ ਮੁਗ਼ਲ ਫੌਜ ਲੋਹਗੜ੍ਹ ਦੇ ਕਿਲੇ ਉੱਤੇ ਹਮਲਾ ਕਰਨ ਤੋਂ ਡਰਦੀ ਰਹੀ। ਮੁਨੀਅਮ ਖ਼ਾਂ ਕਿਲੇ ਦੀਆਂ ਬਾਹਰਲੀਆਂ ਖੰਦਕਾਂ ਦੇ ਨੇੜੇ ਪਹੁੰਚਿਆ ਤਾਂ ਸਿੱਖਾਂ ਨੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਬੜੀ ਘਮਸਾਨ ਦੀ ਲੜਾਈ ਹੋਈ। ਸਿੱਖਾਂ ਦੀ ਗਿਣਤੀ ਮੁਗ਼ਲ ਫ਼ੌਜਾਂ ਨਾਲੋਂ ਬਹੁਤ ਘੱਟ ਸੀ ਇਸ ਲਈ ਸਿੱਖ ਆਪਣੀਆਂ ਖੰਦਕਾਂ ਛੱਡ ਕੇ ਕਿਲੇ ਦੇ ਅੰਦਰ ਚਲੇ ਗਏ। ਬਾਬਾ ਬੰਦਾ ਸਿੰਘ ਦੇ ਹੁਕਮ ਅਨੁਸਾਰ ਸਿੱਖ ਕਿਲੇ ਵਿਚੋਂ ਬਾਹਰ ਨਿਕਲਦੇ ਅਤੇ ਮੁਗ਼ਲ ਫ਼ੌਜਾ ਉੱਤੇ ਹਮਲਾ ਕਰਕੇ ਵਾਪਸ ਚਲੇ ਜਾਂਦੇ ਪਰ ਮੁਗ਼ਲ ਫ਼ੌਜਾਂ ਨੇ ਕਿਲੇ ਦਾ ਘੇਰਾ ਨਹੀਂ ਛੱਡਿਆ। ਬਾਹਰੋਂ ਰਸਦ ਪਾਣੀ ਕਿਲੇ ਦੇ ਅੰਦਰ ਨਹੀਂ ਸੀ ਜਾ ਸਕਦਾ। ਸਿੱਖਾਂ ਦੀ ਹਾਲਤ ਖਰਾਬ ਹੋਣ ਲਗ ਪਈ। ਰਸਦ ਖ਼ਤਮ ਹੋ ਜਾਣ ਨਾਲ ਸਿੱਖ ਹੋਰ ਜ਼ਿਆਦਾ ਦੇਰ ਡਟੇ ਨਹੀਂ ਰਹਿ ਸਕੇ। 11 ਦਸੰਬਰ, 1710 ਨੂੰ ਮੁਨੀਅਮ ਖ਼ਾਂ ਨੇ ਫਿਰ ਬੜਾ ਜ਼ੋਰਦਾਰ ਹਮਲਾ ਕੀਤਾ। ਭਾਵੇਂ ਸਿੱਖਾਂ ਨੇ ਬੜਾ ਡਟ ਕੇ ਮੁਕਾਬਲਾ ਕੀਤਾ ਪਰ ਅੰਤ ਵਿਚ ਉਨ੍ਹਾਂ ਨੂੰ ਕਿਲਾ ਛੱਡਣਾ ਪਿਆ। ਬਾਬਾ ਬੰਦਾ ਸਿੰਘ ਨੂੰ ਬਚਾ ਕੇ ਕਿਲੇ ਵਿਚੋਂ ਬਾਹਰ ਕੱਢਣ ਲਈ ਇਕ ਸਿੱਖ ਜਿਸ ਦਾ ਨਾਂ ਗੁਲਾਬ ਸਿੰਘ ਸੀ, ਬੰਦਾ ਸਿੰਘ ਦਾ ਭੇਸ ਵਟਾ ਕੇ ਦੁਸ਼ਮਣਾਂ ਦੇ ਘੇਰੇ ਵਿਚੋਂ ਨਿਕਲ ਕੇ ਨਾਹਨ ਦੀ ਰਿਆਸਤ ਵੱਲ ਚਲਾ ਗਿਆ। ਸ਼ਾਹੀ ਫ਼ੌਜਾਂ ਨੇ ਗੁਲਾਬ ਸਿੰਘ ਨੂੰ ਫੜ੍ਹ ਲਿਆ। ਉਹ ਇਹ ਜਾਣ ਕੇ ਬਹੁਤ ਹੈਰਾਨ ਅਤੇ ਦੁਖੀ ਹੋਏ ਕਿ ਬੰਦਾ ਸਿੰਘ ਉਨ੍ਹਾਂ ਕੋਲੋਂ ਬਚ ਕੇ ਚਲਾ ਗਿਆ ਅਤੇ ਉਨ੍ਹਾਂ ਨੂੰ ਪਤਾ ਵੀ ਨਹੀਂ ਲਗਾ। ਇਸ ਗੱਲ ਦਾ ਬਹਾਦਰ ਸ਼ਾਹ ਨੂੰ ਬਹੁਤ ਦੁਖ ਹੋਇਆ।

ਹ.ਪੁ.—ਪੰਜਾਬ ਦਾ ਇਤਿਹਾਸ -ਭਗਤ ਸਿੰਘ: 364; ਸਿ. ਇ. -ਪ੍ਰਿੰ. ਤੇਜਾ ਸਿੰਘ, ਡਾ. ਗੰਡਾ ਸਿੰਘ; ਹਿ. ਸਿ. -ਗੁਪਤਾ

**ਲੋਹੜੀ** : ਇਹ ਤਿਉਹਾਰ ਮਾਘ ਦੀ ਸੰਗਰਾਂਦ ਤੋਂ ਪਹਿਲੀ ਰਾਤ ਨੂੰ ਮਨਾਇਆ ਜਾਂਦਾ ਹੈ। ਇਸ ਰਾਤ ਨੂੰ ਗਲੀ ਮੁਹੱਲੇ ਦੇ ਲੋਕ ਇਕ ਸਾਂਝੀ ਥਾਂ ਇਕੱਠੇ ਹੁੰਦੇ ਹਨ ਜਿਥੇ ਸ਼ਾਮ ਨੂੰ ਹੀ ਲੱਕੜਾਂ ਪਾਥੀਆਂ ਆਦਿ ਬਾਲਣ ਇਕੱਠਾ ਕੀਤਾ ਹੁੰਦਾ ਹੈ। ਹਰ ਕੋਈ ਆਪਣੇ ਆਪਣੇ ਘਰੋਂ ਰਿਉੜੀਆਂ, ਮੂੰਗਫਲੀਆਂ, ਫੁੱਲੇ (ਮੱਕੀ ਦੇ ਦਾਣੇ) ਆਦਿ ਲੈ ਕੇ ਪਹੁੰਚਦਾ ਹੈ ਅਤੇ ਧੂਣੀ ਦੀ ਅੱਗ ਸੇਕਦਾ ਹੈ। ਕੁਝ ਤਿਲ (ਰਿਉੜੀਆਂ) ਤੇ ਫੁੱਲੇ ਧੂਣੀ ਵਿਚ ਹੀ ਸੁਟੇ ਜਾਂਦੇ ਹਨ ਅਤੇ ਨਾਚ-ਗਾਣਾ ਹੁੰਦਾ ਹੈ। ਜਿਸ ਘਰ ਵਿਚ ਉਸ ਵਰ੍ਹੇ ਮੁੰਡਾ ਜੰਮਿਆ ਹੋਵੇ ਜਾਂ ਮੁੰਡੇ ਦਾ ਵਿਆਹ ਹੋਇਆ ਹੋਵੇ, ਉਨ੍ਹਾਂ ਦੇ ਘਰੋਂ ਖਾਸ ਤੌਰ ਤੇ ਗੁੜ, ਰਿਉੜੀਆਂ ਆਦਿ ਭੇਜੀਆਂ ਜਾਂਦੀਆ ਹਨ ਜੋ ਸਾਰੇ ਲੋਕਾਂ ਵਿਚ ਵੰਡੀਆਂ ਜਾਂਦੀਆਂ ਹਨ।

ਲੋਹੜੀ ਤੋਂ ਕਈ ਦਿਨ ਪਹਿਲਾਂ ਹੀ ਬੱਚਿਆਂ ਦੀਆਂ ਟੋਲੀਆਂ ਇੱਕਠੀਆਂ ਹੋ ਕੇ ਘਰ-ਘਰ ਲੋਹੜੀ ਮੰਗਣ ਜਾਂਦੀਆਂ ਹਨ ਅਤੇ ਤਰ੍ਹਾਂ- ਤਰ੍ਹਾਂ ਦੇ ਗੀਤ ਗਾ ਕੇ ਪੈਸੇ, ਗੁੜ, ਬਾਲਣ ਆਦਿ ਪ੍ਰਾਪਤ ਕਰਦੀਆਂ ਹਨ। ਜਿਹੜੇ ਘਰੋਂ ਲੋਹੜੀ ਮਿਲ ਜਾਵੇ ਉਸ ਘਰ ਦੀ ਸਿਫ਼ਤ ਵੀ ਕਰਦੇ ਹਨ—

ਕੋਠੇ ਉੱਤੇ ਮੰਜਾ।
ਇਹ ਘਰ ਚੰਗਾ।

ਜਿਸ ਘਰੋਂ ਕੁਝ ਵੀ ਪ੍ਰਾਪਤ ਨਾ ਹੋਏ ਉਸ ਨੂੰ ਭੰਡਣ ਵਿਚ ਵੀ ਜ਼ਰਾ ਨਹੀਂ ਕਤਰਾਉਂਦੇ—

ਕੋਠੇ ਉੱਤੇ ਹੁੱਕਾ।
ਇਹ ਘਰ ਭੁੱਖਾ।

ਲੋਹੜੀ ਮੰਗਣ ਵਾਲੀ ਟੋਲੀ ਵਿਚੋਂ ਇਕ ਬੱਚਾ ਗੀਤ ਦੇ ਬੋਲ ਗਾਉਂਦਾ ਹੈ। ਬਾਕੀ ਸਾਰੇ 'ਹੋ' ਕਰਕੇ ਹੇਕ ਮਿਲਾਉਂਦੇ ਹਨ। ਲੋਹੜੀ ਦਾ ਸਭ ਤੋਂ ਵਧ ਮਸ਼ਹੂਰ ਗੀਤ 'ਸੁੰਦਰ ਮੁੰਦਰੀਏ' ਹੈ ਜਿਹੜਾ ਲੋਹੜੀ ਨਾਲ ਸਬੰਧਤ ਕਿੱਸੇ ਨੂੰ ਵਰਣਨ ਕਰਦਾ ਹੈ। ਰਵਾਇਤ ਅਨੁਸਾਰ ਇਕ ਡਾਕੂ ਦੁੱਲੇ ਭੱਟੀ ਨੇ ਪਿੰਡ ਦੇ ਕਿਸੇ ਗਰੀਬ ਦੀ ਧੀ ਨੂੰ ਆਪਣੀ ਧੀ ਬਣਾ ਕੇ ਵਿਆਹਿਆ ਅਤੇ ਸ਼ਰੀਕਾਂ ਨੂੰ ਜ਼ਬਰਦਸਤੀ ਵਿਆਹ ਦੀ ਭਾਜੀ ਵੰਡੀ। ਸਾਰੇ ਕੰਮ ਕਾਜ ਤੋਂ ਵਿਹਲਿਆਂ ਹੋ ਕੇ ਉਸ ਨੇ ਆਪਣੇ ਸਾਥੀਆਂ ਸਹਿਤ ਧੂਣੀ ਸੇਕੀ। ਉਸ ਦੇ ਇਸ ਪੁੰਨ ਕਰਮ ਨੂੰ ਯਾਦ ਕਰਦੇ ਹੋਏ ਲੋਹੜੀ ਦਾ ਤਿਉਹਾਰ ਮਨਾਉਣ ਦੀ ਪਿਰਤ ਪੈ ਗਈ ਅਤੇ ਇਸ ਨਾਲ ਸਬੰਧਤ ਗੀਤ ਗਾਉਣ ਦਾ ਵੀ ਰਿਵਾਜ ਪੈ ਗਿਆ—

ਸੁੰਦਰ ਮੁੰਦਰੀਏ! ਹੋ
ਤੇਰਾ ਕੌਣ ਵਿਚਾਰਾ, ਹੋ,
ਦੁੱਲਾ ਭੱਟੀ ਵਾਲਾ, ਹੋ
ਦੁੱਲੇ ਧੀ ਵਿਆਹੀ, ਹੋ
ਸੇਰ ਸ਼ੱਕਰ ਪਾਈ, ਹੋ
ਕੁੜੀ ਦੇ ਬੋਝੇ ਪਾਈ, ਹੋ
ਕੁੜੀ ਦਾ ਲਾਲ ਪਟਾਕਾ, ਹੋ
ਕੁੜੀ ਦਾ ਸਾਲੂ ਪਾਟਾ, ਹੋ
ਚਾਚੇ ਚੂਰੀ ਕੁਟੀ, ਹੋ
ਜ਼ਿੰਮੀਦਾਰਾਂ ਲੁੱਟੀ, ਹੋ
ਜ਼ਿੰਮੀਦਾਰ ਸਦਾਉ, ਹੋ
ਗਿਣ ਗਿਣ ਪੌਲੇ ਲਾਉ, ਹੋ
ਇਕ ਪੌਲਾ ਘੁਸ ਗਿਆ, ਹੋ
ਜ਼ਿਮੀਦਾਰ ਨੱਸ ਗਿਆ, ਹੋ
ਹੋ -ਹੋ -ਹੋ।

ਇਸ ਤੋਂ ਇਲਾਵਾ ਇਕ ਹੋਰ ਗੀਤ ਵੀ ਬਹੁਤ ਮਸ਼ਹੂਰ ਹੈ—

ਕੁਪੀਏ ਨੀ ਕੁਪੀਏ, ਹੋ
ਅਸਮਾਨ ਤੇ ਲੁਟੀਏ, ਹੋ
ਅਸਮਾਨ ਪੁਰਾਣਾ, ਹੋ
ਛਿੱਕ ਬੰਨ੍ਹ ਤਾਣਾ, ਹੋ
ਲੰਗਰੀ ਚ ਦਾਲ, ਹੋ
ਮਾਰ ਮੱਥੇ ਨਾਲ, ਹੋ
ਮੱਥਾ ਤੇਰਾ ਵੱਡਾ, ਹੋ
ਲਿਆ ਲਕੜਾਂ ਦਾ ਗੱਡਾ, ਹੋ।

ਸ਼ਹਿਰਾਂ ਵਿਚ ਕਈ ਥਾਈ ਸਾਂਝੀ ਲੋਹੜੀ ਬਾਲਣ ਤੇ ਮਨਾਉਣ ਦਾ ਰਿਵਾਜ ਘੱਟ ਗਿਆ ਹੈ ਅਤੇ ਲੋਕ ਆਪਣੇ ਘਰਾਂ

ਅੰਦਰ ਹੀ ਇਹ ਤਿਉਹਾਰ ਮਨਾਉਣ ਲਗ ਪਏ ਹਨ ਪਰ ਅਜਿਹਾ ਬਹੁਤ ਘੱਟ ਹੈ। ਲੋਹੜੀ ਸਾਂਝੀਵਾਲਤਾ ਦੀ ਪ੍ਰਤੀਕ ਤੇ ਰਲ ਮਿਲ ਕੇ ਹੱਸਣ ਗਾਉਣ ਦਾ ਹੀ ਤਿਉਹਾਰ ਹੈ।

ਅੱਜਕੱਲ੍ਹ ਪੱਛਮੀ ਪ੍ਰਭਾਵ ਹੇਠ ਆਉਣ ਕਰ ਕੇ ਅਤੇ ਅੰਗਰੇਜ਼ੀ ਸਕੂਲਾਂ ਵਿਚ ਪੜ੍ਹਨ ਕਰ ਕੇ ਸ਼ਹਿਰਾਂ ਦੇ ਬੱਚੇ ਲੋਹੜੀ ਮੰਗਣ ਵਿਚ ਸ਼ਰਮ ਮਹਿਸੂਸ ਕਰਦੇ ਹਨ ਪਰ ਪਿੰਡਾਂ ਵਿਚ ਅਤੇ ਸ਼ਹਿਰਾਂ ਦੇ ਪੁਰਾਣੇ ਹਿੱਸਿਆਂ ਵਿਚ ਅੱਜ ਵੀ 'ਸੁੰਦਰ ਮੁੰਦਰੀਏ' ਤੇ 'ਕੁਪੀਏ ਨੀ ਕੁਪੀਏ' ਦੀ ਅਵਾਜ਼ ਸੁਣਾਈ ਦਿੰਦੀ ਹੈ।

ਰਾਤ ਦੇਰ ਤੱਕ ਧੂਣੀ ਸੇਕਣ ਅਤੇ ਨੱਚਣ ਗਾਉਣ ਤੋਂ ਬਾਅਦ ਲੋਕ ਘਰੋਂ ਘਰੀ ਚਲੇ ਜਾਂਦੇ ਹਨ। ਲੋਹੜੀ ਵਾਲੇ ਦਿਨ ਅਤੇ ਰਾਤ ਨੂੰ ਰਿਉੜੀਆਂ, ਮੂੰਗਫਲੀਆਂ, ਤਿਲਾਂ ਦਾ ਭੁੱਗਾ ਆਦਿ ਗਰਮ ਚੀਜ਼ਾਂ ਬਹੁਤੀਆਂ ਖਾਈਆਂ ਜਾਂਦੀਆਂ ਹਨ ਇਸ ਲਈ ਅਤੇ ਅਗਲੇ ਦਿਨ ਮਾਘੀ ਹੋਣ ਕਾਰਨ ਚਾਵਲ ਨਵੇਂ ਕਰਨ ਲਈ ਜ਼ਿਆਦਾਤਰ ਦਾਲ ਚਾਵਲ ਆਦਿ ਰਿੰਨ੍ਹੇ ਜਾਂਦੇ ਹਨ ਅਤੇ ਮਾਘੀ ਦਾ ਦਿਨ ਹੋਣ ਕਰ ਕੇ ਪਵਿੱਤਰ ਸਰੋਵਰਾਂ ਤੇ ਇਸ਼ਨਾਨ ਕੀਤਾ ਜਾਂਦਾ ਹੈ।

ਹ.ਪੁ.–ਪੰ.-ਰੰਧਾਵਾ; ਪੰ. ਲੋ. ਵਿ. ਕੋ.

**ਲੋਕ ਗੀਤ** : ਲੋਕ ਗੀਤਾਂ ਤੋਂ ਭਾਵ ਹੈ ਲੋਕਾਂ ਦੁਆਰਾ ਲੋਕਾਂ ਲਈ ਲਿਖੇ ਗੀਤ। ਇਨ੍ਹਾਂ ਦੇ ਮੱਥੇ ਉੱਤੇ ਇਨ੍ਹਾਂ ਦੇ ਰਚਣਹਾਰੇ ਦਾ ਨਾਂ ਅੰਕਿਤ ਨਹੀ ਹੁੰਦਾ। ਇਹ ਪੀੜ੍ਹੀ ਦਰ ਪੀੜ੍ਹੀ ਸਦੀਆਂ ਤੋਂ ਹੀ ਲੋਕ ਮਨਾਂ ਵਿਚ ਵਸਦੇ ਆ ਰਹੇ ਹਨ। ਇਹ ਆਮ ਬੋਲ ਚਾਲ ਦੀ ਭਾਸ਼ਾ ਵਿਚ ਰਚੇ ਜਾਂਦੇ ਹਨ ਅਤੇ ਸਮੇਂ, ਸਥਾਨ ਅਤੇ ਜਾਤੀਗਤ ਕਾਰਨਾਂ ਕਰਕੇ ਇਨ੍ਹਾਂ ਦੀ ਸ਼ਬਦਾਵਲੀ ਵਿਚ ਥੋੜ੍ਹਾ ਬਹੁਤ ਪਰਿਵਰਤਨ ਵੀ ਹੁੰਦਾ ਰਹਿੰਦਾ ਹੈ। ਪੁਰਾਣੇ ਲੋਕ ਗੀਤਾਂ ਦੇ ਖਜ਼ਾਨੇ ਵਿਚ ਲੋਕਾਂ ਵਲੋਂ ਨਵੇਂ ਰਚੇ ਲੋਕ ਗੀਤ ਵੀ ਸੁਤੇ-ਸਿੱਧ ਹੀ ਸਮਝ ਹੁੰਦੇ ਰਹਿੰਦੇ ਹਨ।

ਲੋਕ-ਗੀਤਾਂ ਨੂੰ ਹਰ ਜਾਤ, ਹਰ ਧਰਮ, ਹਰ ਵਰਗ ਦੇ ਪੜ੍ਹੇ ਲਿਖੇ-ਅਨਪੜ੍ਹ ਸਾਰੇ ਹੀ ਵਿਅਕਤੀ ਗਾਉਂਦੇ-ਗੁਣਗਣਾਉਂਦੇ ਹਨ। ਜਿਥੇ ਇਨ੍ਹਾਂ ਨੂੰ ਗਾਉਣਾ ਆਸਾਨ ਹੁੰਦਾ ਹੈ ਉਥੇ ਇਨ੍ਹਾਂ ਦੀ ਸਰਲ ਭਾਸ਼ਾ ਹਰ ਕਿਸੇ ਦੇ ਸਮਝ ਆ ਜਾਣ ਵਾਲੀ ਹੁੰਦੀ ਹੈ।

ਲੋਕ-ਗੀਤਾਂ ਦਾ ਵਿਸ਼ਾ-ਵਸਤੂ ਬਹੁਤ ਮੋਕਲਾ ਹੁੰਦਾ ਹੈ। ਪੰਜਾਬੀ ਜਨ-ਜੀਵਨ ਵਿਚ ਵਾਪਰਣ ਵਾਲਾ ਹਰ ਵਰਤਾਰਾ ਇਨ੍ਹਾਂ ਗੀਤਾਂ ਦਾ ਅੰਗ ਬਣ ਜਾਂਦਾ ਹੈ। ਬੱਚੇ, ਗੱਭਰੂ, ਮੁਟਿਆਰਾਂ ਪਿਆਰ, ਵਿਛੋੜਾ, ਬੇ-ਵਫ਼ਾਈ, ਤਾਹਨੇ-ਮਿਹਣੇ, ਖੂਹ ਤੋਂ ਪਾਣੀ ਭਰਨਾ, ਖੇਤਾਂ ਵਿਚ ਹੱਲ ਵਾਹੁਣਾ, ਬਾਗ਼ਬਾਨੀ, ਫ਼ਸਲਾਂ ਦੀ ਬੀਜਾਈ, ਫ਼ਸਲਾਂ ਦਾ ਪਕਣਾ ਤੇ ਕਟਾਈ, ਬਿਰਖ-ਬੂਟੇ, ਪਸ਼ੂ-ਪੰਛੀ, ਸੰਤ, ਸੂਰਬੀਰ, ਦੇਸ਼-ਭਗਤ, ਡਾਕੂ, ਰੁੱਤਾਂ, ਪਿੰਡਾਂ ਸ਼ਹਿਰਾਂ ਦੇ ਨਾਂ, ਹਾਰ-ਸ਼ਿੰਗਾਰ, ਸਰੀਰਕ ਕਸਰਤ, ਖੇਡਾਂ, ਨਾਚ, ਚੰਗੇ ਮਾੜੇ ਕੰਮ, ਬਿਮਾਰੀ ਤੇ ਮੌਤ ਆਦਿ ਸਾਰੇ ਹੀ ਇਸ ਲੋਕ-ਗੀਤ ਰੂਪੀ ਮਾਲਾ ਵਿਚ ਸੁੱਚੇ ਮਣਕਿਆਂ ਵਾਂਗੂੰ ਪਰੋਏ ਹੋਏ ਹਨ।

ਲੋਕ-ਗੀਤਾਂ ਸੰਰਚਨਾ ਤੇ ਭਾਵਾਂ ਦੀ ਦ੍ਰਿਸ਼ਟੀ ਤੋਂ ਨਿਬੰਧ (ਲੈਅ ਤਾਲ ਸਹਿਤ) ਅਤੇ ਅਨਿਬੱਧ (ਲੈਅ ਤਾਲ ਰਹਿਤ) ਦੋ ਪ੍ਰਕਾਰ ਦੇ ਹੁੰਦੇ ਹਨ। ਇਨ੍ਹਾਂ ਦੇ ਨਿਬੱਧ ਪ੍ਰਕਾਰ ਵਿਚ ਕੁਝ ਗੀਤ, ਬੋਲੀਆਂ, ਬਾਰਾਂਮਾਹ, ਟੱਪੇ, ਭੇਟ ਆਦਿ ਸ਼ਾਮਲ ਹਨ। ਅਨਿਬੱਧ ਲੋਕ-ਗੀਤਾਂ ਵਿਚ ਸਿੱਠਣੀਆਂ, ਕੀਰਨੇ, ਦੋਹੇ, ਬੈਂਤ, ਹੀਰ, ਸੱਦ (ਮਿਰਜ਼ਾ) ਅਲਾਹੁਣੀਆਂ ਆਦਿ ਨੂੰ ਸ਼ਾਮਿਲ ਕੀਤਾ ਜਾ ਸਕਦਾ ਹੈ। ਸੁਹਾਗ ਅਤੇ ਘੋੜੀਆਂ ਜਿੱਥੇ ਕਸਬੀ ਗਾਇਕ (ਭੰਡ, ਡੂੰਮ, ਮਿਰਾਸੀ, ਸੈਂਸੀ ਆਦਿ) ਵਿਆਹ ਸ਼ਾਦੀਆਂ ਸਮੇਂ ਨਿਬੱਧ ਅੰਦਾਜ਼ ਵਿਚ ਗਾਉਂਦੇ ਹਨ ਉਥੇ ਜ਼ਿਆਦਾਤਰ ਆਮ ਲੋਕ ਇਨ੍ਹਾਂ ਨੂੰ ਅਨਿਬੱਧ ਰੂਪ ਵਿਚ ਗਾਉਂਦੇ ਹਨ।

ਤਾਲ ਨਾਲ ਗਾਏ ਜਾਣ ਵਾਲੇ ਲੋਕ ਗੀਤਾਂ ਵਿਚ ਦਾਦਰਾ, ਕਹਿਰਵਾ, ਧੁਮਾਲੀ, ਪਸ਼ਤੋ, ਫਿਰੋਦਸਤ ਅਤੇ ਰੂਪਕ ਆਦਿ ਤਾਲਾਂ ਦੀ ਵਰਤੋਂ ਕੀਤੀ ਜਾਂਦੀ ਹੈ। ਗਾਇਨ ਸ਼ੈਲੀ ਦੇ ਪੱਖ ਤੋਂ ਲੋਕ-ਗੀਤ ਵਿਅਕਤੀਗਤ ਅਤੇ ਸਮੂਹਕ, ਦੋਹਾਂ ਹੀ ਗਾਇਨ ਸ਼ੈਲੀਆਂ ਦੁਆਰਾ ਗਾਏ ਜਾਂਦੇ ਹਨ।

ਵਿਅਕਤੀਗਤ ਗਾਇਨ ਸ਼ੈਲੀ ਦੇ ਅੰਤਰਗਤ ਗਾਇਕ ਹੱਥ ਵਿਚ ਇਕ ਤਾਰਾ (ਤੂੰਬੀ, ਤੂੰਬਾ) ਸਾਜ਼ ਫੜ੍ਹਕੇ, ਉਸ ਨੂੰ ਇਕ ਜਾਂ ਦੋਹਾਂ ਹੱਥਾਂ ਦੀਆਂ ਉਂਗਲਾਂ ਨਾਲ ਵਜਾਉਂਦਾ ਹੈ ਤੇ ਨਾਲ ਨਾਲ ਗੀਤ ਦੇ ਬੋਲ ਉਚਾਰਦਾ ਹੈ। ਉਸ ਦੇ ਨਾਲ ਉਸ ਦਾ ਕੋਈ ਇਕ ਸਾਥੀ ਜਾਂ ਬਹੁਤੇ ਸਾਥੀ ਢੋਲਕ, ਢੱਡ, ਡੱਢ, ਖੰਜਰੀ, ਡੰਡੇ, ਮੰਜੀਰੇ, ਘੜਾ, ਝਾਂਜਰਾਂ, ਛੈਣੇ, ਘੁੰਗਰੂ, ਬੁਦਕੂ ਤੇ ਮਿਰਦੰਗ ਆਦਿ ਵਜਾਉਂਦੇ ਹਨ। ਬੰਸਰੀ, ਅਲਗੋਜ਼ੇ, ਸਾਰੰਗੀ ਤੇ ਸਾਰੰਦਾ ਆਦਿ ਸਾਜ਼ਾਂ ਦੀ ਵਰਤੋਂ ਵੀ ਲੋਕ-ਗੀਤਾਂ ਨੂੰ ਗਾਉਣ ਲਈ ਕੀਤੀ ਜਾਂਦੀ ਹੈ।

ਬਹੁਤ ਸਾਰੇ ਪੰਜਾਬੀ ਲੋਕ-ਗੀਤਾਂ ਦੀਆਂ ਪੰਜਾਬੀਆਂ ਵੱਲੋਂ ਸੁਤੇ-ਸਿੱਧ ਬਣਾਈਆਂ ਧੁਨਾਂ ਕਿਸੇ ਨਾ ਕਿਸੇ ਰਾਗ ਦੀ ਬੰਦਿਸ਼ ਵਿਚ ਢਲੀਆਂ ਹੋਈਆਂ ਹਨ ਜਿਵੇਂ 'ਬੱਲੇ ਬੱਲੇ ਨੀ ਬੇਰੀਆਂ ਨੂੰ ਬੇਰ ਲੱਗ ਗਏ, ਤੈਨੂੰ ਕੁੱਝ ਨਾ ਲੱਗਾ ਮੁਟਿਆਰੇ' ਬੋਲੀ ਨੂੰ ਗਾਉਣ ਸਮੇਂ 'ਪਾ, ਧਾ, ਸਾ, ਰੇ, ਗਾ,' ਪੰਜ ਸ਼ੁੱਧ ਸੁਰਾਂ ਦੀ ਵਰਤੋਂ ਕੀਤੀ ਜਾਂਦੀ ਹੈ ਜੋ ਕਿ 'ਸ਼ੁੱਧ ਕਲਿਆਣ' ਰਾਗ ਦੇ ਸੁਰਾਂ ਨਾਲ ਮੇਲ ਖਾਂਦੀ ਹੈ। ਇਸੇ ਤਰ੍ਹਾਂ ਹੀ 'ਹੀਰ' 'ਭੈਰਵੀ' ਰਾਗ ਵਿਚ ਅਤੇ ਮਿਰਜ਼ਾ 'ਪੀਲੂ ਰਾਗ' ਵਿਚ ਗਾਇਆ ਜਾਂਦਾ ਹੈ। 'ਬਾਰਾਂਮਾਹ' ਗੀਤ ਸ਼ੈਲੀ ਨੂੰ ਗਾਉਣ ਲਈ ਖਮਾਜ ਰਾਗ ਦੇ ਸੁਰਾਂ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਲਾਵਾਂ ਸਮੇਂ ਦੇ ਗੀਤ ਨੂੰ ਬਾਗੇਸ਼ਵਰੀ ਰਾਗ ਵਿਚ ਗਾਇਆ ਜਾਂਦਾ ਹੈ।

ਲੋਕ ਗੀਤਾਂ ਦੀਆਂ ਵੰਨਗੀਆਂ:-

**(ੳ) ਗੀਤ (ਬੱਚੇ ਦੇ ਜਨਮ ਤੇ)**

ਹਰਿਆ ਨੀ ਮਾਏ।
ਹਰਿਆ ਨੀ ਭੈਣੇ।
ਹਰਿਆ ਤੇ ਭਾਗੀਂ ਭਰਿਆ ਨੀ ਹਾਂ।
ਜਿਸ ਦਿਹਾੜੇ
ਮੇਰਾ ਹਰਿਆ ਨੀ ਜੰਮਿਆ
ਸੋਈ ਦਿਹਾੜਾ ਭਾਗੀ ਭਰਿਆ ਨੀ ਹਾਂ।
ਜੰਮਦਾ ਹਰਿਆ
ਪੱਟ ਵਲੇਟਿਆ,
ਕੁੱਛੜ ਦਿੱਤਾ ਇਨ੍ਹਾਂ ਦਾਈਆਂ ਤੇ ਮਾਈਆਂ।
ਦਾਈਆਂ ਤੇ ਮਾਈਆਂ ਸਕੀਆਂ ਭੈਣਾ ਨੀ ਹਾਂ।
ਕੀ ਕੁੱਝ ਦਿੱਤਾ
ਇਨ੍ਹਾਂ ਦਾਈਆਂ ਤੇ ਮਾਈਆਂ ?
ਕੀ ਕੁੱਝ ਦਿੱਤਾ ਸਕੀਆਂ ਭੈਣਾਂ ਨੀ ਹਾਂ।
ਪੰਜ ਰੁਪਈਏ
ਇਨ੍ਹਾਂ ਦਾਈਆਂ ਤੇ ਮਾਈਆਂ

ਸੁੱਚਾ ਮੋਤੀ ਸਕੀਆਂ ਭੈਣਾ ਨੀ ਹਾਂ।

(ਲੜਕੀ ਦੇ ਵਿਆਹ ਸਮੇਂ ਦਾ ਗੀਤ)

ਦੇਵੀਂ ਵੇ ਬਾਬਲ ਉਸ ਘਰੇ,
ਜਿੱਥੇ ਸੱਸ ਭਲੀ ਪ੍ਰਧਾਨ
ਤੇ ਸਹੁਰਾ ਸਰਦਾਰ ਹੋਵੇ।
ਸੱਸ ਨੂੰ ਸੱਦਣ ਸ਼ਰੀਕਣੀਆਂ,
ਮੇਰਾ ਸਹੁਰਾ ਕਚਹਿਰੀ ਦਾ ਮਾਲਕ
ਬਾਬਲ ਤੇਰਾ ਪੁੰਨ ਹੋਵੇ....

(ਅ) ਟੱਪੇ

ਵੀਣੀ ਦੀ ਲਾਲ ਵੰਗ ਦੀ।
ਮੁੰਡਿਆ 'ਚ ਗੱਲ ਤੁਰ ਪਈ
ਮੇਰੇ ਦੁੱਧ ਵਰਗੇ ਰੰਗ ਦੀ।
ਗੱਲ ਲੜ ਬੰਨ੍ਹ ਲੈ ਜੱਟੀਏ।
ਗੱਲਾਂ ਨੀ ਸਹੁਰਿਆਂ ਦੀਆਂ
ਕਦੇ ਪੇਕੇ ਨਾ ਜਾ ਦੱਸੀਏ।

(ੲ) ਸਿੱਠਣੀਆਂ

ਅਸਾਂ ਕੀ ਕਰਨੇ ਨੀ
ਪੱਤਰਾਂ ਬਾਝ ਕੱਦੂ।
ਲਾੜੇ ਦਾ ਪਿਉ ਇੰਜ ਬੈਠਾ ਨੀ
ਜਿਵੇਂ ਛੱਪੜ ਦੇ ਕੰਢੇ ਡੱਡੂ
ਵੇ ਤੂੰ ਆਪ ਆਇਓਂ ਵੇ।
ਅੰਮਾ ਨੂੰ ਛੋੜ ਆਇਓਂ
ਉਹਨੂੰ ਨਾਲ ਲਿਆਉਂਦਾ ਵੇ
ਉਹਦਾ ਕਦਰ ਬਥੇਰਾ ਵੇ..............
ਲਾੜਿਆ ਕਿੱਥੇ ਗਈਆਂ ਤੇਰੀਆਂ ਨਾਨਕੀਆਂ।
ਉਨ੍ਹਾਂ ਖਾਧੇ ਸੀ ਲੱਡੂ ਤੇ ਜੰਮੇ ਸੀ ਡੱਡੂ,
ਹੁਣ ਛੱਪੜੀ ਤੇ ਗਈਆਂ ਵੇ
ਲਾੜਿਆ ਤੇਰੀਆਂ ਨਾਨਕੀਆਂ............

(ਸ) ਦੋਹੇ

ਉਤਰ ਨੀ ਭਾਬੋਂ ਡੋਲੀਓਂ ਵੇਖ ਸਹੁਰੇ ਦੇ ਬਾਰ।
ਕੰਧਾਂ ਰੰਗ ਬਰੰਗੀਆਂ ਕੋਈ ਦਿੱਲੀ ਦਾ ਦਰਬਾਰ।
ਅੰਦਰ ਪੋਚਾ ਫੇਰਦੀ, ਵੀਰਾ ਬਾਹਰ ਕਰਾਂ ਛੜਕਾਅ।
ਪੈਰੀਂ ਪੈਣਾ ਭੁੱਲ ਗਿਓਂ, ਤੈਨੂੰ ਨਵੀਂ ਬਹੂ ਦਾ ਚਾਅ।

(ਹ) ਸੁਹਾਗ

~~ਕਣਕ ਤੇ ਛੋਲਿਆਂ ਦਾ ਖੇਤ, ਹੌਲੀ ਹੌਲੀ ਨਿਸਰੇਗਾ।~~
ਬਾਬਲ ਧਰਮੀ ਦਾ ਦੇਸ਼, ਹੌਲੀ ਹੌਲੀ ਵਿਸਰੇਗਾ।
ਮਾਏ ਬੋਲ ਤੇ ਭਾਵੇਂ ਨਾ ਬੋਲ, ਅਸੀਂ ਤੇਰੇ ਆਵਾਂਗੇ।
ਬਾਬਲ ਧਰਮੀ ਦਾ ਦੇਸ਼, ਕਦੇ ਫੇਰਾ ਪਾਵਾਂਗੇ।

(ਕ) ਘੋੜੀ

ਆ ਵੇ ਵੀਰਾ ਚੜ੍ਹ ਸ਼ਗਨਾਂ ਦੇ ਖਾਰੇ
ਬਾਪ ਰੁਪਈਏ ਵਾਰੇ।
ਆ ਵੇ ਵੀਰਾ ਚੜ੍ਹ ਸ਼ਗਨਾਂ ਦੀ ਘੋੜੀ।
ਨਾਲ ਭਰਾਵਾਂ ਦੀ ਜੋੜੀ।

(ਖ) ਕੀਰਨੇ

(ਜਵਾਨ ਪੁੱਤ ਦੀ ਮੌਤ ਸਮੇਂ)
ਹਾਏ! ਹਾਏ! ਨਾ ਜੋਗਾ,
ਹਾਏ ਨੀ! ਮੇਰਾ ਰੱਖਣ ਜੋਗਾ,
ਰੱਤੀ ਜਵਾਨੀ ਵਾਲਾ,
ਸੁੰਨੀ ਸੇਜ ਵਾਲਾ,
ਰੋਂਦੀ ਲਾੜੀ ਵਾਲਾ,
ਭੌਂਦੀ ਛਤਰੀ ਵਾਲਾ,
ਲੱਥਿਆਂ ਜੋੜਿਆਂ ਵਾਲਾ,
ਹਾਏ! ਹਾਏ! ਮੈਨੂੰ ਸੂਲ ਕਲੇਜੇ....

(ਬਾਬਲ ਦੇ ਮਰਨ ਤੇ ਧੀ ਵੱਲੋਂ)
ਬਾਬਲ ਡੱਠੀ ਕੁਰਸੀ ਵਾਲਾ,
ਬਾਬਲ ਲੱਗੀ ਕਚਹਿਰੀ ਵਾਲਾ,
ਬਾਬਲ ਮਿਲਖ ਜਗੀਰਾਂ ਵਾਲਾਂ,
ਬਾਬਲ ਬੈਠਿਆਂ ਸਵਾਲੀਆਂ ਵਾਲਾ,
ਕਾਹਨੂੰ ਤੁਰ ਗਿਓਂ ਵੇ ਬਾਬਲਾ........
ਲੱਗਿਆ ਬਾਰਧਾਂ ਵਾਲਾ,
ਪੁੱਤਾ, ਪੋਤਿਆਂ ਵਾਲਾ,
ਉੱਚਿਆਂ ਮਹਿਲਾਂ ਵਾਲਾ,
ਕਿੱਥੇ ਤੁਰ ਗਿਓਂ ਵੇ ਬਾਬਲਾ.......

(ਗ) ਬੋਲੀਆਂ

ਸੁਣ ਨੀ ਕੁੜੀਏ, ਮਛਲੀ ਵਾਲੀਏ
ਮਛਲੀ ਨਾ ਚਮਕਾਈਏ।
ਭਰੀ ਕਚਹਿਰੀ ਬਾਬਲ ਬੈਠਾ,
ਨੀਵੀਂ ਪਾ ਲੰਘ ਜਾਈਏ।
ਧਰਮੀ ਬਾਬਲ ਦੀ,
ਕੁਲ ਨੂੰ ਦਾਗ਼ ਨਾ ਲਾਈਏ।
ਸੁਣ ਵੇ ਮੁੰਡਿਆ ਕੈਂਠੇ ਵਾਲਿਆ,
ਕੈਂਠਾ ਰੋਗਣ ਕੀਤਾ।
ਮੈਂ ਤਾਂ ਖੜ੍ਹੀ ਸੀ ਤੇਰੇ ਹੌਂਸਲੇ
ਤੂੰ ਲੰਘ ਗਿਓਂ ਚੁਪ ਕੀਤਾ।
ਜੋੜੀ ਨਾ ਫੱਬਦੀ
ਪਾਪ ਜਿਨ੍ਹਾਂ ਨੇ ਕੀਤਾ।
ਘਰ ਨਾ ਵੇਂਹਦੀਆਂ, ਵਰ ਨਾ ਵੇਂਹਦੀਆਂ,
ਬਦਲੇ ਖੋਰੀਆਂ ਮਾਵਾਂ।
ਨਿੱਕੀ ਹੁੰਦੀ ਦਾ ਵਿਆਹ ਕਰ ਦਿੰਦੀਆਂ,
ਦੇ ਕੇ ਚਾਰ ਕੁ ਲਾਵਾਂ।
ਇਕ ਜੀਅ ਕਰਦਾ ਬਹਿਜਾਂ ਵੀਰ੍ਹ ਕੇ,
ਇਕ ਜੀਅ ਕਰਦਾ ਜਾਵਾਂ।
ਬਹਿ ਕੇ ਪਟੜੇ 'ਤੇ
ਵੈਣ ਬੁੜ੍ਹੇ ਦੇ ਪਾਵਾਂ।

ਹ.ਪ.—ਪੰਜਾਬ ਦੇ ਲੋਕ-ਗੀਤ-ਸਤਿਆਰਥੀ-ਰੰਧਾਵਾ ; ਪੰ. ਸਾ. ਇ. (ਭਾ. ਵਿ. ਪੰ.); ਪੰਜਾਬ ਵਿਚ ਸੰਗੀਤ ਕਲਾ ਦਾ ਨਿਕਾਸ ਤੇ ਵਿਕਾਸ-ਪੰਨਾ ਲਾਲ ਮਦਾਨ

**ਲੋਕ-ਨਾਚ** : ਲੋਕ-ਨਾਚ ਉਹ ਨਾਚ ਹੈ ਜੋ ਮਨੁੱਖੀ ਭਾਵਨਾਵਾਂ ਦੇ ਆਪ-ਮੁਹਾਰੇ ਪ੍ਰਗਟਾਵ ਵਿਚੋਂ ਉਪਜਦਾ ਹੈ। ਇਸ ਨਾਚ ਦੇ ਕਈ ਪ੍ਰੇਰਨਾ ਸ੍ਰੋਤ ਹਨ ਜਿਵੇਂ ਕਿਸੇ ਕੰਮ ਵਿਚ ਸਫ਼ਲਤਾ, ਹਰੀ ਭਰੀ ਜਾਂ ਪੱਕੀ ਫ਼ਸਲ ਨੂੰ ਤੱਕਣਾ, ਦਾਣਿਆਂ ਦੇ ਬੋਹਲ, ਫ਼ਲਾਂ ਨਾਲ ਭਰੇ ਬਾਗ਼, ਫੁੱਲਾਂ ਦੇ ਮਨਮੋਹਕ ਬਗ਼ੀਚੇ, ਕਾਲੀਆਂ ਘਟਾਵਾਂ, ਕਿਸੇ ਨਾਲ ਪਿਆਰ ਹੋ ਜਾਣਾ,ਪੁੱਤਰ, ਪੋਤਰੇ

ਦਾ ਜਨਮ ਜਾਂ ਵਿਆਹ, ਦੁਸ਼ਮਣਾਂ ਉੱਤੇ ਜਿੱਤ, ਮਨ ਵਿਚ ਤਰੰਗਾਂ ਛੇੜਨ ਵਾਲਾ ਗੀਤ, ਦਿਲਕਸ਼ ਨਜ਼ਾਰਾ, ਮਨ ਨੂੰ ਬੇ-ਚੈਨ ਕਰਨ ਵਾਲੀ ਕੋਈ ਘਟਨਾ ਆਦਿ। ਮੰਦਰਾਂ, ਮਜ਼ਾਰਾਂ ਜਾਂ ਕਿਸੇ ਦੇਵਤਾ ਦੀ ਮੂਰਤੀ ਸਾਹਮਣੇ ਨੱਚੇ ਜਾਣ ਵਾਲੇ ਨਾਚ ਵੀ ਲੋਕ ਨਾਚ ਦਾ ਹੀ ਅੰਗ ਹਨ।

ਲੋਕ-ਨਾਚ ਵਿਅਕਤੀਗਤ ਵੀ ਹੋ ਸਕਦੇ ਹਨ ਤੇ ਸਮੂਹਿਕ ਵੀ। ਜਦੋਂ ਮਨੁੱਖੀ ਮਨ ਵਿਚ ਕੋਈ ਅਜਬ ਤਰੰਗ ਉਠਦੀ ਹੈ ਤਾਂ ਉਹ ਨੱਚਦਾ, ਟੱਪਦਾ ਤੇ ਗਾਉਂਦਾ ਹੈ। ਨਾਚ ਜੇ ਸੁਭਾਵਕ ਰੂਪ ਵਿਚ ਨੱਚਿਆ ਜਾਵੇ ਤਾਂ ਇਹ ਲੋਕ-ਨਾਚ ਹੁੰਦਾ ਹੈ ਪਰ ਜੇ ਇਸ ਦੀਆਂ ਕੁੱਝ ਬੰਦਿਸ਼ਾਂ ਬਣਾ ਕੇ ਕਲਾਕਾਰੀ ਦਾ ਵਿਖਾਵਾ ਕੀਤਾ ਜਾਵੇ ਤਾਂ ਇਹ ਸ਼ਾਸਤਰੀ ਨਾਚ ਬਣ ਜਾਂਦਾ ਹੈ।

ਲੋਕ-ਨਾਚ ਸਾਜ਼ਾਂ ਤੇ ਗੀਤਾਂ ਦੇ ਸੁਮੇਲ ਨਾਲ ਵੀ ਨੱਚੇ ਜਾਂਦੇ ਹਨ ਤੇ ਇਨ੍ਹਾਂ ਤੋਂ ਬਿਨ੍ਹਾਂ ਵੀ। ਸੰਗੀਤ ਨਾਲ ਇਹ ਨਾਚ ਵਧੇਰੇ ਮਨਮੋਹਕ ਬਣ ਜਾਂਦੇ ਹਨ।

ਲੋਕ ਨਾਚਾਂ ਲਈ ਕਿਸੇ ਵਿਸ਼ੇਸ਼ ਪਹਿਰਾਵੇ ਜਾਂ ਹਾਰ-ਸ਼ਿੰਗਾਰ ਦੀ ਜ਼ਰੂਰਤ ਨਹੀਂ ਹੁੰਦੀ। ਭੰਗੜਾ, ਗਿੱਧਾ, ਕਿੱਕਲੀ ਆਦਿ ਪੰਜਾਬ ਦੇ ਲੋਕ-ਨਾਚ ਹਨ। ਭੰਗੜਾ ਮਰਦਾਂ ਦਾ ਤੇ ਗਿੱਧਾ ਅਤੇ ਕਿੱਕਲੀ ਔਰਤਾਂ ਦੇ ਨਾਚ ਹਨ। ਉਂਜ ਖਾਸ ਕਰਕੇ ਮਾਲਵੇ ਵਿਚ ਚਿਰਾਂ ਤੋਂ ਹੀ ਮਰਦਾਂ ਦਾ ਗਿੱਧਾ ਵੀ ਪ੍ਰਚਲਿਤ ਹੈ। ਸਕੂਲਾਂ, ਕਾਲਜਾਂ ਦੇ ਮੁਕਾਬਲਿਆਂ, ਸਭਿਆਚਾਰਕ ਮੇਲਿਆਂ ਅਤੇ ਫ਼ਿਲਮਾਂ ਵਿਚ ਗਿੱਧਾ, ਭੰਗੜਾ ਪਾਉਣ ਸਮੇਂ ਵਿਸ਼ੇਸ਼ ਪਹਿਰਾਵੇ ਦੀ ਵਰਤੋਂ ਕੀਤੀ ਜਾਂਦੀ ਹੈ। (ਵਧੇਰੇ ਵੇਰਵੇ ਲਈ ਵੇਖੋ ਕਿੱਕਲੀ, ਗਿੱਧਾ, ਭੰਗੜਾ)

ਲੋਕ-ਨਾਚ ਰੂਹ ਨੂੰ ਖੇੜਾ ਬਖਸ਼ਦਾ ਹੈ ਅਤੇ ਮਨੁੱਖੀ ਮਨ ਵਿਚ ਭਰਪੂਰ ਜ਼ਿੰਦਗੀ ਮਾਣਨ ਦੀ ਚਿਣਗ ਬਾਲਦਾ ਹੈ।

**ਲੋਧੀ, ਬਹਿਲੋਲ ਖ਼ਾਂ** : ਇਹ ਮਧਕਾਲੀਨ ਭਾਰਤ ਉੱਤੇ ਰਾਜ ਕਰਨ ਵਾਲੇ ਲੋਧੀ ਬੰਸ ਦਾ ਪਹਿਲਾ ਸੁਲਤਾਨ ਸੀ ਜਿਸ ਦੇ ਪੂਰਵਜ ਅਫ਼ਗਾਨ ਕਬੀਲੇ ਦੇ ਵਪਾਰੀ ਸਨ ਅਤੇ ਜਿਨ੍ਹਾਂ ਦਾ ਭਾਰਤ ਅਤੇ ਪਰਸ਼ੀਆ ਵਿਚਕਾਰ ਵਪਾਰ ਚਲਦਾ ਸੀ। ਬਾਦਸ਼ਾਹ ਫ਼ੀਰੋਜ਼ ਤੁਗਲਕ ਦੇ ਰਾਜ ਸਮੇਂ ਬਹਿਲੋਲ ਖ਼ਾਂ ਦੇ ਦਾਦੇ ਨੇ ਆਪਣਾ ਪਿਤਾ ਪੁਰਖੀ ਧੰਦਾ ਛੱਡ ਕੇ ਮੁਲਤਾਨ ਦੇ ਗਵਰਨਰ ਮਲਿਕ ਮਰਦਾਨ ਦੌਰਤ ਦੀ ਨੌਕਰੀ ਕਰ ਲਈ। ਉਸ ਦੇ ਪੰਜ ਪੁੱਤਰ ਸਨ ਅਤੇ ਇਨ੍ਹਾਂ ਵਿਚੋਂ ਮਲਿਕ ਕਾਲੇ, ਬਹਿਲੋਲ ਖ਼ਾਂ ਦਾ ਪਿਤਾ ਸੀ। ਬਹਿਲੋਲ ਖ਼ਾਂ ਦੇ ਮਾਤਾ ਪਿਤਾ ਬਚਪਨ ਵਿਚ ਹੀ ਮਰ ਗਏ ਅਤੇ ਇਸ ਨੂੰ ਇਸ ਦੇ ਚਾਚੇ ਇਸਲਾਮ ਖ਼ਾਂ ਨੇ ਪਾਲਿਆ ਜਿਹੜਾ ਉਸ ਸਮੇਂ ਸਰਹਿੰਦ ਦਾ ਗਵਰਨਰ ਸੀ। ਬਾਅਦ ਵਿਚ ਬਹਿਲੋਲ ਖ਼ਾਂ ਦਾ ਵਿਆਹ ਵੀ ਇਸਲਾਮ ਖ਼ਾਂ ਦੀ ਲੜਕੀ ਨਾਲ ਹੋ ਗਿਆ। ਆਪਣੇ ਚਾਚੇ ਦੀ ਮੌਤ ਪਿਛੋਂ ਇਹ ਸਰਹਿੰਦ ਦਾ ਹਾਕਮ ਬਣ ਗਿਆ। ਸੱਯਦ ਘਰਾਣੇ ਦੇ ਰਾਜ ਦੇ ਖ਼ਾਤਮੇ ਪਿਛੋਂ ਬਹਿਲੋਲ ਖ਼ਾਂ ਨੇ ਭਾਰਤ ਵਿਚ ਲੋਧੀ ਰਾਜ ਦੀ ਨੀਂਹ ਰੱਖੀ। ਇਹ 19 ਅਪ੍ਰੈਲ, 1451 ਨੂੰ ਦਿੱਲੀ ਦੇ ਰਾਜ ਸਿੰਘਾਸਨ ਉੱਤੇ ਬੈਠਾ। ਇਸ ਨੇ ਸਖ਼ਤੀ ਨਾਲ ਰਾਜ ਕੀਤਾ ਅਤੇ ਜੌਨਪੁਰ ਦੇ ਰਾਜ ਨੂੰ ਜਿੱਤ ਕੇ ਦਿੱਲੀ ਸਾਮਰਾਜ ਵਿਚ ਮਿਲਾਇਆ। ਸੰਨ 1451 ਵਿਚ ਇਸ ਨੇ ਪੰਜਾਬ ਅਤੇ ਮੁਲਤਾਨ ਦਾ ਦੌਰਾ ਕਰਕੇ ਪੱਛਮੀ ਇਲਾਕਿਆਂ ਉੱਤੇ ਆਪਣਾ ਰਾਜ ਪੱਕਾ ਕੀਤਾ। ਇਸ ਨੇ ਤਾਤਾਰ ਖ਼ਾ ਨੂੰ ਲਾਹੌਰ, ਦੀਪਾਲਪੁਰ ਅਤੇ ਸਰਹਿੰਦ ਦਾ ਗਵਰਨਰ ਨਿਯੁਕਤ ਕੀਤਾ। ਬਹਿਲੋਲ ਖ਼ਾਂ ਇਕ ਉਦਾਰ, ਨਰਮ ਦਿਲ ਤੇ ਨਿਆਂ ਪ੍ਰੇਮੀ ਸੁਲਤਾਨ ਸੀ। ਇਹ ਆਪਣੇ ਦਰਬਾਰੀਆਂ ਨੂੰ ਆਪਣੇ ਮਿੱਤਰਾਂ ਸਮਾਨ ਸਮਝਦਾ ਸੀ ਅਤੇ ਲੋਕਾਂ ਦੇ ਕਹਿਣ ਤੇ ਵੀ ਰਾਜ ਗੱਦੀ ਉੱਤੇ ਨਹੀਂ ਬੈਠਦਾ ਸੀ। ਅਫ਼ਗਾਨ ਸਰਦਾਰਾਂ ਪ੍ਰਤੀ ਇਸ ਦੇ ਮਨ ਵਿਚ ਸਨਮਾਨ ਸੀ। ਬਹਿਲੋਲ ਖ਼ਾ ਨੇ ਲਗਭਗ 39 ਸਾਲ ਰਾਜ ਕੀਤਾ। ਸੰਨ 1489 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਹਿ.ਪੰ.-ਲਤੀਫ਼

- ਡਾ. ਮਹਿੰਦਰ ਸਿੰਘ

**ਲੋਪੋ** : ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਚਰਣ ਛੁਹ ਪ੍ਰਾਪਤ ਇਹ ਪਿੰਡ ਮੋਗਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਜਗਰਾਉਂ ਤੋਂ 18 ਕਿ. ਮੀ. ਦੀ ਦੂਰੀ ਤੇ ਸਥਿਤ ਹੈ। ਗੁਰੂ ਜੀ ਮਯੇਹ ਤੋਂ ਚੱਲ ਕੇ ਇਥੇ ਬਿਰਾਜੇ ਸਨ। ਉਨ੍ਹਾਂ ਦੇ ਆਗਮਨ ਦੀ ਯਾਦ ਵਿਚ ਇਥੇ ਗੁਰਦੁਆਰਾ ਬਣਿਆ ਹੋਇਆ ਹੈ।

ਹ. ਪੁ.–ਮ. ਕੋ.; ਤ. ਗਾ. ਗੁ.; ਡਿ. ਸੈਂ. ਹੈਂ. ਬੁ.-ਫ਼ਰੀਦਕੋਟ

**ਲੌਂਗੋਵਾਲੀਆ, ਭਗਵਾਨ ਸਿੰਘ** : ਇਸ ਉੱਘੇ ਸੁਤੰਤਰਤਾ ਸੰਗਰਾਮੀ ਦਾ ਜਨਮ ਸੰਗਰੂਰ ਜ਼ਿਲ੍ਹੇ ਦੇ ਪਿੰਡ ਲੌਂਗੋਵਾਲ ਵਿਖੇ ਹੋਇਆ। ਇਸ ਨੇ ਰਾਜਨੀਤੀ ਦੀ ਮੁੱਢਲੀ ਸਿੱਖਿਆ ਗੁਰਦੁਆਰਾ ਸੁਧਾਰ ਲਹਿਰ (1921-1925) ਵਿਚ ਹਿੱਸਾ ਲੈ ਕੇ ਗ੍ਰਹਿਣ ਕੀਤੀ। ਇਸ ਨੇ 1922 ਈ. ਵਿਚ ਇਸ ਲਹਿਰ ਵਿਚ ਸ਼ਾਮਲ ਹੋ ਕੇ ਜ਼ੋਰ ਸ਼ੋਰ ਨਾਲ ਕੰਮ ਸ਼ੁਰੂ ਕੀਤਾ ਅਤੇ ਛੇਤੀ ਹੀ ਇਕ ਉੱਘੇ ਕਾਮੇ ਵਜੋਂ ਪ੍ਰਸਿੱਧ ਹੋ ਗਿਆ। ਗੁਰਦੁਆਰਿਆਂ ਉਪਰ ਧੱਕੇ ਨਾਲ ਕਬਜ਼ਾ ਕਰਨ ਦੇ ਵਿਰੋਧ ਵਿਚ ਕੀਤੇ ਕਈ ਦੀਵਾਨਾਂ ਵਿਚ ਇਸ ਨੇ ਵੱਧ ਚੜ੍ਹ ਕੇ ਹਿੱਸਾ ਲਿਆ। 24 ਮਈ, 1922 ਨੂੰ ਸ਼ੇਰਪੁਰ (ਸਾਬਕਾ ਪਟਿਆਲਾ ਰਿਆਸਤ) ਵਿਖੇ ਇਕ ਭੜਕਾਊ ਭਾਸ਼ਣ ਦੇਣ ਦੇ ਜੁਰਮ ਵਿਚ ਇਸ ਨੂੰ ਦੋ ਸਾਲ ਦੀ ਸਖ਼ਤ ਕੈਦ ਹੋਈ ਅਤੇ 1000 ਰੁ. ਜੁਰਮਾਨਾ ਕੀਤਾ ਗਿਆ। ਇਸ ਕੈਦ ਦੇ ਨਾਲ ਹੀ ਇਸ ਨੂੰ ਕਈ ਹੋਰ ਜੁਰਮਾਂ ਲਈ ਵੀ ਸਜ਼ਾਵਾਂ ਸੁਣਾਈਆਂ ਗਈਆਂ ਅਤੇ ਜੁਰਮਾਨੇ ਵੀ ਕੀਤੇ ਗਏ।

ਭਗਵਾਨ ਸਿੰਘ ਨੂੰ 21 ਅਪ੍ਰੈਲ, 1923 ਨੂੰ ਸਮੇਂ ਤੋਂ ਪਹਿਲਾਂ ਹੀ ਰਿਹਾਅ ਕਰ ਦਿੱਤਾ ਗਿਆ। ਲਗਭਗ ਇਕ ਸਾਲ ਬਾਅਦ, ਆਪਣੇ ਪਿੰਡ ਵਿਖੇ ਹੀ ਇਕ ਹੋਰ ਭੜਕਾਊ ਭਾਸ਼ਣ ਦੇ ਜੁਰਮ ਵਿਚ ਇਸ ਨੂੰ ਤਿੰਨ ਸਾਲ ਦੀ ਸਖ਼ਤ ਕੈਦ ਅਤੇ ਜੁਰਮਾਨੇ ਦੀ ਸਜ਼ਾ ਸੁਣਾਈ ਗਈ। ਜੁਲਾਈ, 1924 ਵਿਚ ਇਸ ਦੀ ਸਾਰੀ ਜਾਇਦਾਦ ਵੀ ਜ਼ਬਤ ਕਰ ਦਿੱਤੀ ਗਈ ਅਤੇ 1925 ਈ. ਦੇ ਗੁਰਦੁਆਰਾ ਸੁਧਾਰ ਐਕਟ ਅਧੀਨ ਕਈ ਹੋਰ ਅਕਾਲੀਆਂ ਨਾਲ ਇਸ ਨੂੰ ਵੀ ਰਿਹਾਅ ਕਰ ਦਿੱਤਾ ਗਿਆ। ਇਹ ਕਿਉਂਕਿ ਆਰਾਮ ਨਾਲ ਬੈਠਣ ਵਾਲਾ ਨਹੀਂ ਸੀ ਇਸ ਲਈ ਛੇਤੀ ਹੀ ਸੇਵਾ ਸਿੰਘ ਠੀਕਰੀਵਾਲਾ ਨੂੰ ਛੁਡਾਉਣ ਲਈ ਚਲ ਰਹੀ ਮੁਹਿੰਮ ਵਿਚ ਸ਼ਾਮਲ ਹੋ ਗਿਆ। ਸੁਨਾਮ ਦੇ ਜ਼ਿਲ੍ਹਾ ਮੈਜਿਸਟ੍ਰੇਟ ਦੇ ਹੁਕਮ ਦੇ ਵਿਰੋਧ ਵਿਚ ਇਹ ਆਪਣੇ ਪਿੰਡ ਲੌਂਗੋਵਾਲ ਤੋਂ 11 ਜੁਲਾਈ, 1926 ਨੂੰ ਨਾਗਲਾ ਵਿਖੇ ਹੋ ਰਹੇ ਮੁਜ਼ਾਹਰੇ ਵਿਚ

ਸ਼ਾਮਲ ਹੋਣ ਲਈ ਇਕ ਜੱਥਾ ਲੈ ਕੇ ਗਿਆ। ਸੰਨ 1928 ਵਿਚ ਸੇਵਾ ਸਿੰਘ ਠੀਕਰੀਵਾਲਾ ਦੀ ਹਿਰਾਸਤ ਵਿਰੁੱਧ ਇਕ ਭਾਰੀ ਦੀਵਾਨ ਸਜਿਆ ਜਿਥੇ ਇਸ ਨੇ ਸਾਈਮਨ ਕਮਿਸ਼ਨ, ਅੰਗਰੇਜ਼ੀ ਸਰਕਾਰ ਅਤੇ ਰਿਆਸਤਾਂ ਦੇ ਸਰਦਾਰਾਂ ਦਾ ਪਰਦਾਫਾਸ਼ ਕੀਤਾ। ਪੁਲਿਸ ਨੇ ਭਾਰੀ ਗਿਣਤੀ ਵਿਚ ਅਕਾਲੀ ਗ੍ਰਿਫ਼ਤਾਰ ਕੀਤੇ ਪਰ ਭਗਵਾਨ ਸਿੰਘ ਕਿਸੇ ਤਰ੍ਹਾਂ ਬਚ ਨਿਕਲਿਆ। ਮਗਰੋਂ ਇਸ ਨੇ ਪੰਜਾਬ ਦੀ ਹੱਦ ਤੋਂ ਬਾਹਰ ਰਹਿ ਕੇ ਹੀ ਕਾਰਵਾਈਆਂ ਵਿਚ ਹਿੱਸਾ ਲਿਆ। ਇਹ ਪਰਜਾ ਮੰਡਲ ਦੇ ਸੰਸਥਾਪਕਾਂ ਵਿਚੋਂ ਇਕ ਸੀ ਅਤੇ ਜਿਸ ਸਮੇਂ ਸੁਨਾਮ ਅਤੇ ਮਾਨਸਾ ਪਰਜਾ ਮੰਡਲ ਲਹਿਰ ਦੇ ਉੱਘੇ ਕੇਂਦਰ ਬਣੇ ਤਾਂ ਇਸ ਨੇ ਬੁਢਲਾਡਾ ਅਤੇ ਖਡਿਆਲ ਦੇ ਗੁਰਦੁਆਰਿਆਂ ਤੋਂ ਹੀ ਕਾਰਵਾਈਆਂ ਕਰਕੇ ਇਨ੍ਹਾਂ ਕੇਂਦਰਾਂ ਨਾਲ ਸੰਪਰਕ ਬਣਾਈ ਰਖਿਆ। ਮਾਸਟਰ ਤਾਰਾ ਸਿੰਘ ਅਤੇ ਬਾਬਾ ਖੜਕ ਸਿੰਘ ਵਰਗੇ ਉੱਘੇ ਅਕਾਲੀਆਂ ਦਾ ਇਸ ਨੂੰ ਸਹਿਯੋਗ ਪ੍ਰਾਪਤ ਸੀ।

ਸੰਨ 1928 ਵਿਚ ਕਲਕੱਤਾ ਵਿਖੇ ਸਰਬ-ਭਾਰਤੀ ਪ੍ਰਾਂਤਿਕ ਕਾਨਫ਼ਰੰਸ ਵਿਚ ਇਸ ਨੇ ਆਪਣੇ ਪ੍ਰਾਂਤ ਦੇ ਲੋਕਾਂ ਦੀ ਨੁਮਾਂਇੰਦਗੀ ਕੀਤੀ। ਇਸ ਨੇ ਹੀ ਭਾਰਤ ਦੇ ਵਾਇਸਰਾਏ ਨੂੰ ਮਹਾਰਾਜਾ ਪਟਿਆਲਾ ਦੇ ਗ਼ਲਤ ਵਤੀਰੇ ਦਾ ਬਿਉਰਾ ਪੇਸ਼ ਕੀਤਾ। ਸੰਨ 1929 ਵਿਚ ਪੰਜਾਬ ਰਿਆਸਤੀ ਪਰਜਾ ਮੰਡਲ ਦੀ ਪਹਿਲੀ ਮੀਟਿੰਗ ਲਾਹੌਰ ਵਿਖੇ ਹੋਈ ਜਿਥੇ ਇਸ ਨੂੰ ਮੰਡਲ ਦਾ ਜਨਰਲ ਸਕੱਤਰ ਚੁਣਿਆ ਗਿਆ। ਇਸ ਨੇ ਪਟਿਆਲਾ ਅਤੇ ਹੋਰ ਕਈ ਅਜਿਹੀਆਂ ਰਿਆਸਤਾਂ ਦੇ ਸ਼ਾਸਕਾਂ ਦੇ ਵਿਰੁੱਧ ਕਾਰਵਾਈਆਂ ਸ਼ੁਰੂ ਕੀਤੀਆਂ। ਅਜਿਹੇ ਕਈ ਕੇਸਾਂ ਵਿਚ ਇਸ ਨੂੰ 22 ਸਾਲ ਦੀ ਸਖ਼ਤ ਕੈਦ ਅਤੇ 900 ਰੁ. ਜੁਰਮਾਨਾ ਕੀਤਾ ਗਿਆ। 14 ਨਵੰਬਰ, 1934 ਨੂੰ ਇਸ ਨੇ ਸੈਂਟਰਲ ਜੇਲ੍ਹ, ਪਟਿਆਲਾ ਵਿਖੇ ਸੇਵਾ ਸਿੰਘ ਠੀਕਰੀਵਾਲਾ ਵਾਸਤੇ ਗਿਆਰਾਂ ਦਿਨ ਦੀ ਭੁੱਖ ਹੜਤਾਲ ਕੀਤੀ। ਸੰਤ ਤਾਰਾ ਸਿੰਘ ਅਤੇ ਮਹਾਰਾਜਾ ਭੂਪਿੰਦਰ ਸਿੰਘ ਦੀ 1935 ਈ. ਦੀ ਸੰਧੀ ਅਨੁਸਾਰ ਇਸ ਨੂੰ ਰਿਹਾ ਕੀਤਾ ਗਿਆ। ਇਸ ਸੰਧੀ ਅਤੇ ਆਪਣੀ ਰਿਹਾਈ ਉੱਪਰ ਇਸ ਨੇ ਰੋਸ ਪ੍ਰਗਟ ਕੀਤਾ ਅਤੇ ਅਕਾਲੀ ਪਾਰਟੀ ਛੱਡ ਕੇ ਕਮਿਊਨਿਸਟ ਪਾਰਟੀ ਕਾਰਜਕਾਰੀਆਂ ਨਾਲ ਸ਼ਾਮਲ ਹੋ ਗਿਆ। ਇਸ ਤਰ੍ਹਾਂ ਰਾਜਨੀਤਿਕ ਤਬਦੀਲੀਆਂ ਦੇ ਨਾਲ ਹੀ ਇਹ ਇਕ ਉੱਘਾ ਅਤੇ ਯੋਗ ਸਮਾਜ ਸੁਧਾਰਕ ਸਿੱਧ ਹੋਇਆ। ਸੰਨ 1944 ਵਿਚ ਇਸ ਦੀ ਮੌਤ ਹੋ ਗਈ।

ਹ. ਪੁ.—ਐ. ਫ੍ਰੀ. ਫਾ. ਪੰ.:83

ਵ ਗੁਰਮੁਖੀ ਲਿਪੀ ਦਾ ਇਹ ਚੌਂਤੀਵਾਂ ਅੱਖਰ ਹੈ ਜਿਸ ਨੂੰ 'ਵੱਵਾ' ਜਾਂ 'ਵਾਵਾ' ਉਚਾਰਿਆ ਜਾਂਦਾ ਹੈ। ਇਹ ਉਚਾਰਣ ਪੁਰਾਤਨ ਅਤੇ ਪ੍ਰਮਾਣੀਕ ਹੈ ਜਿਸ ਦਾ ਉਦਾਹਰਣ ਗੁਰੂ ਨਾਨਕ ਦੇਵ ਜੀ ਦੀ ਬਾਣੀ ਪਟੀ ਵਿਚ ਮਿਲ ਜਾਂਦੀ ਹੈ-

ਵਵੈ ਵਾਸਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ॥
(ਗੁਰੂ ਗ੍ਰੰਥ ਸਾਹਿਬ ਪੰਨਾ 434)

'ਵ' ਅੱਖਰ ਦਾ ਉਚਾਰਣ ਦੰਦ-ਹੋਠ ਦਾ ਸੁਮੇਲ ਮੰਨਿਆ ਜਾਂਦਾ ਹੈ। ਪੰਜਾਬੀ ਵਿਚ 'ਵ' ਅੱਖਰ 'ਮ' ਵਿਚ ਵੀ ਬਦਲ ਜਾਂਦਾ ਹੈ ਜਿਵੇਂ ਤੀਵੀਂ=ਤੀਮੀ ਆਦਿ। ਇਸ ਅੱਖਰ ਦਾ ਇਤਿਹਾਸ ਬਹੁਤ ਪੁਰਾਣਾ ਹੈ। ਸ਼ਾਰਦਾ ਲਿਪੀ ਵਿਚ ਇਸ ਅੱਖਰ ਦੀ ਵਰਤੋਂ ਕੀਤੀ ਗਈ ਹੈ। ਬਹੁਤ ਸਾਰੇ ਭਾਰਤੀ ਪੁਰਾਲੇਖ ਕੋਟੀਹਰ ਪੁਰਾਲੇਖ, ਕਥਾ ਸਰਿਤ ਸਾਗਰ ਅਤੇ ਬਖਸ਼ਾਲੀ ਹਥਲਿਖਤ ਵਿਚ ਇਸ ਅੱਖਰ ਦੇ ਚਿੰਨ੍ਹ ਦਾ ਪ੍ਰਯੋਗ ਕੀਤਾ ਗਿਆ ਹੈ। 1497 ਅਤੇ 1510 ਦੀਆਂ ਲਿਖਤਾਂ ਵਿਚ ਵੀ 'ਵ' ਚਿੰਨ੍ਹ ਮਿਲਦਾ ਹੈ। ਬਾਬਾ ਮੋਹਨ ਦੀ ਪੋਥੀ, ਗੁਰੂ ਹਰਿ ਸਹਾਇ ਦੀ ਪੋਥੀ, ਕਰਤਾਰਪੁਰ ਵਾਲੀ ਬੀੜ ਅਤੇ ਹੋਰ ਪਿਛਲੇਰੀਆਂ ਲਿਖਤਾਂ ਵਿਚ ਇਸ ਅੱਖਰ ਲਈ 'ਵ' ਸ਼ਕਲ ਦਾ ਹੀ ਪ੍ਰਯੋਗ ਮਿਲਦਾ ਹੈ। ਡਾ. ਪ੍ਰੇਮ ਪ੍ਰਕਾਸ਼ ਸਿੰਘ ਦਾ ਮਤ ਹੈ, ਕਿ 'ਵ' ਸੰਘਰਸ਼-ਹੀਣ ਪ੍ਰਵਾਹੀ ਧੁਨੀ ਹੈ ਅਤੇ ਇਸ ਦਾ ਉਚਾਰਣ ਹੋਠੀ ਹੈ। ਸੰਸਕ੍ਰਿਤ ਦੇ ਕੁਝ ਸ਼ਬਦਾਂ ਵਿਚ 'ਵ' ਨੂੰ ਪੈਰ ਵਿਚ ਲਿਖਣ ਦਾ ਪ੍ਰਚਲਣ ਵੀ ਰਿਹਾ, ਜਿਵੇਂ ਸ੍ਵਰਾਜ, ਸਵਰੂਪ, ਸ੍ਵਰ ਆਦਿ। ਗੁਰਮੁਖੀ ਲਿਪੀ ਦੇ ਅੱਖਰ ਦੀ ਬਨਾਵਟ ਪੁਰਾਤਨ ਲਿਪੀ-ਕ੍ਰਮ ਨਾਲੋਂ ਵੱਖਰੀ ਹੈ।

'ਵ' ਨਾਲ ਸਾਰੀਆਂ ਹੀ ਲਗਾਂ, ਮਾਤਰਾਂ ਲੱਗ ਜਾਂਦੀਆਂ ਹਨ ਜਿਵੇਂ ਵਾ, ਵਿ, ਵੀ, ਵੁ, ਵੂ, ਵੇ, ਵੈ, ਵੰ, ਵਾ

ਸੰਸਕ੍ਰਿਤ ਭਾਸ਼ਾ ਵਿਚਲੀ ਸੰਗਿਆ ਅਨੁਸਾਰ 'ਵ' ਵਾਯੂ, ਤੀਰ, ਸਲਾਹ, ਦਿਲਾਸਾ, ਭਲਾਈ, ਸਾਗਰ, ਵਸਤਰ, ਵੰਦਨਾ, ਬਘਿਆੜ, ਬਿਰਖ, ਸ਼ਰਾਬ, ਬਾਂਹ, ਸ਼ੇਰ ਆਦਿ ਦਾ ਸੂਚਕ ਵੀ ਹੈ।

ਹ.ਪੁ.–ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ; ਸਵਾਲ ਲਿਪੀ ਦਾ-ਡਾ. ਪ੍ਰੇਮ ਪ੍ਰਕਾਸ਼ ਸਿੰਘ;ਮ. ਕੋ.

-ਡਾ. ਈਸ਼ਰ ਸਿੰਘ ਤਾਂਘ

| | | | |
|---|---|---|---|
| | ਅੱਜ ਦੀ ਗੁਰਮੁਖੀ | | ਵ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ- | ਮੰਦਸੋਰ | ( 532 ਈ. ) | |
| | ਹੋਰਯੂਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| ਸ਼ਾਰਦਾ ਲਿਪੀ | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| | ਸਰਾਹਾਂ | ( 10 ਵੀਂ ਸਦੀ ) | |
| | ਸ਼ੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ਵ |

**ਵਸ਼ਿਸ਼ਠ** : ਹਿੰਦੂ ਪੌਰਾਣਿਕ ਗ੍ਰੰਥਾਂ ਅਨੁਸਾਰ ਇਹ ਇਕ ਮਹਾਨ ਰਿਸ਼ੀ ਸੀ ਜਿਸ ਦਾ ਤਰਿਸਤੂ ਕਬੀਲੇ ਨਾਲ ਸਬੰਧ ਸੀ। ਇਹ ਬ੍ਰਹਮਾ ਦਾ ਪੁੱਤਰ ਸੀ ਪਰ ਇਕਸ਼ਵਾਕੂ ਦੇ ਪੁੱਤਰ ਨਿੰਮੀ ਨੂੰ ਸਰਾਪ ਦੇਣ ਕਾਰਨ ਇਸ ਨੂੰ ਸੰਸਾਰ ਵਿਚ ਆਉਣਾ ਪਿਆ। ਪ੍ਰਿਥਵੀ ਉੱਤੇ ਇਸ ਨੂੰ ਰਘੂਬੰਸੀਆਂ ਦਾ ਪੁਰੋਹਿਤ ਬਣਨ ਲਈ ਕਿਹਾ ਗਿਆ ਤਾਂ ਇਸ ਨੇ ਇਸ ਨੂੰ ਨੀਚ ਕਰਮ ਕਹਿ ਕੇ ਇਨਕਾਰ ਕਰ ਦਿੱਤਾ। ਬਾਅਦ ਵਿਚ ਜਦੋਂ ਬ੍ਰਹਮਾ ਨੇ ਦਸਿਆ ਕਿ ਇਸ ਬੰਸ ਵਿਚ ਭਗਵਾਨ ਰਾਮ ਨੇ ਜਨਮ ਲੈਣਾ ਹੈ ਤਾਂ ਇਹ ਭਗਵਾਨ ਦੇ ਦਰਸ਼ਨ ਕਰਨ ਦੇ ਲਾਲਚ ਕਾਰਨ ਇਨ੍ਹਾਂ ਦਾ

ਪੁਰੋਹਿਤ ਬਣ ਗਿਆ। ਰਿਸ਼ੀ ਵਿਸ਼ਵਾਮਿੱਤਰ ਹਮੇਸ਼ਾ ਇਸ ਦਾ ਵਿਰੋਧੀ ਰਿਹਾ। ਇਨ੍ਹਾਂ ਦੀ ਲੜਾਈ ਵਸ਼ਿਸ਼ਠ ਦੀ ਕਾਮਧੇਨ ਗਾਂ ਤੋਂ ਸ਼ੁਰੂ ਹੋਈ ਜੋ ਕਿ ਕਾਫ਼ੀ ਸਮੇਂ ਤਕ ਚਲਦੀ ਰਹੀ। ਲੜਾਈ ਵਿਚ ਭਾਵਪੰਨ ਅਯੋਧਿਆਪਤੀ ਕਮਲਾਸ਼ਪਾਦ ਨੇ ਇਸ ਦੇ ਸੌ ਪੁੱਤਰਾਂ ਨੂੰ ਖਾ ਲਿਆ ਸੀ। ਇਹ ਇੰਨਾ ਦੁਖੀ ਹੋ ਗਿਆ ਕਿ ਇਸ ਨੇ ਕਈ ਢੰਗਾਂ ਨਾਲ ਆਤਮਘਾਤ ਕਰਨਾ ਚਾਹਿਆ। ਪਹਿਲਾਂ ਇਸ ਨੇ ਸੁਮੇਰ ਪਰਬਤ ਤੋਂ ਛਾਲ ਮਾਰੀ ਪਰ ਬਚ ਗਿਆ ਫਿਰ ਇਹ ਨਦੀ ਵਿਚ ਕੁਦਿਆ ਜਿਹੜੀ ਸੌ ਧਾਰਾਵਾਂ ਵਿਚ ਬਦਲ ਗਈ ਅਤੇ ਜਿਸ ਨੂੰ ਸ਼ਤਦ੍ਰ ਕਿਹਾ ਜਾਣ ਲਗ ਪਿਆ ਫਿਰ ਇਕ ਨਦੀ ਵਿਚ ਆਪਣੇ ਆਪ ਨੂੰ ਬੰਨ੍ਹ ਕੇ ਡੇਗਿਆ ਪਰ ਨਦੀ ਦੇ ਤੇਜ਼ ਵਹਾਅ ਕਾਰਨ ਰੱਸੀ ਖੁੱਲ ਗਈ ਤੇ ਇਹ ਬਚ ਗਿਆ। ਆਤਮਹੱਤਿਆ ਨਾ ਕਰ ਸਕਣ ਕਾਰਨ ਇਹ ਆਪਣੇ ਆਸ਼ਰਮ ਵਿਚ ਵਾਪਸ ਆ ਰਿਹਾ ਸੀ ਤਾਂ ਇਸ ਦੀ ਨੂੰਹ ਨੇ ਦੱਸਿਆ ਕਿ ਉਹ ਗਰਭਵਤੀ ਹੈ। ਇਹ ਸੁਣ ਕੇ ਵਸ਼ਿਸ਼ਠ ਨੇ ਮਰਨ ਦਾ ਖਿਆਲ ਛੱਡ ਦਿੱਤਾ। ਇਸ ਨੇ ਆਪਣੇ ਪੋਤੇ ਦਾ ਨਾਂ ਪਰਾਸ਼ਰ ਰਖਿਆ। ਇਕ ਦੰਦ ਕਥਾ ਅਨੁਸਾਰ ਇਸ ਦੇ ਵਿਰੋਧੀ ਵਿਸ਼ਵਾਮਿੱਤਰ ਨੇ ਸਰਸਵਤੀ ਨਦੀ ਨੂੰ ਕਿਹਾ ਕਿ ਉਹ ਵਸ਼ਿਸ਼ਠ ਨੂੰ ਲਿਆਵੇ ਤਾਂ ਜੋ ਉਹ ਆਪ ਇਸ ਨੂੰ ਮਾਰ ਸਕੇ। ਜਦੋਂ ਵਸ਼ਿਸ਼ਠ ਆਇਆ ਅਤੇ ਉਸ ਨੇ ਦੇਖਿਆ ਕਿ ਵਿਸ਼ਵਾਮਿੱਤਰ ਪਹਿਲਾਂ ਹੀ ਉਸ ਨੂੰ ਮਾਰਨ ਲਈ ਤਿਆਰ ਖੜ੍ਹਾ ਹੈ ਤਾਂ ਵਸ਼ਿਸ਼ਠ ਨੇ ਨਦੀ ਨੂੰ ਹੋਰ ਦਿਸ਼ਾ ਵੱਲ ਚਲਣ ਲਈ ਕਿਹਾ। ਵਸ਼ਿਸ਼ਠ ਦੇ ਅਜਿਹਾ ਕਰਨ ਤੇ ਵਿਸ਼ਵਾਮਿੱਤਰ ਨੇ ਸਰਸਵਤੀ ਨੂੰ ਸਰਾਪ ਦੇ ਦਿੱਤਾ। ਇਸ ਕਾਰਣ ਇਸ ਦਾ ਪਾਣੀ ਖੂਨ ਵਿਚ ਬਦਲ ਗਿਆ। ਇਨ੍ਹਾਂ ਦਾ ਅਗਲਾ ਝਗੜਾ ਤ੍ਰਿਸ਼ੰਕੂ ਨੂੰ ਸਵਰਗ ਵਿਚ ਪਹੁੰਚਾਉਣ ਲਈ ਹੋਇਆ। ਵਿਸ਼ਵਾਮਿੱਤਰ ਇਸ ਨਾਲ ਬਹੁਤ ਈਰਖਾ ਕਰਦਾ ਸੀ ਪਰ ਇਹ ਫਿਰ ਵੀ ਉਸ ਨਾਲ ਪਿਆਰ ਹੀ ਕਰਦਾ ਰਿਹਾ। ਇਕ ਰਾਤ ਇਹ ਆਪਣੀ ਪਤਨੀ ਅਗੇ ਵਿਸ਼ਵਾਮਿੱਤਰ ਦੀ ਪ੍ਰਸ਼ੰਸਾ ਕਰ ਰਿਹਾ ਸੀ ਜਿਸ ਨੂੰ ਸੁਣ ਕੇ ਵਿਸ਼ਵਾਮਿੱਤਰ ਦਾ ਸਾਰਾ ਵੈਰ ਖ਼ਤਮ ਹੋ ਗਿਆ। ਇਹ ਤਿਆਗ, ਤਪੱਸਿਆ, ਗਿਆਨ ਅਤੇ ਵੈਰਾਗ ਦੀ ਮੂਰਤੀ ਸੀ।

ਹ.ਪੁ.–ਹਿੰ.ਵਿ.ਕੋ. 2: 553; ਚ. ਕੋ: 441; ਮ. ਕੋ.:617

**ਵਜੀਦ** : ਪੰਜਾਬੀ ਦਾ ਜਾਣਿਆ-ਪਛਾਣਿਆ ਲੋਕ-ਕਵੀ, ਜਿਸ ਦਾ ਜੀਵਨ-ਕਾਲ ਸੋਲ੍ਹਵੀਂ ਸਦੀ ਦਾ ਵਿਚਕਾਰਲਾ ਸਮਾਂ ਮੰਨਿਆ ਜਾਂਦਾ ਹੈ।

ਇਹ ਜਾਤੀ ਦਾ ਪਠਾਣ ਅਤੇ ਕਿੱਤੇ ਵਜੋਂ ਫ਼ੌਜੀ ਅਫ਼ਸਰ ਸੀ। ਕਿਹਾ ਜਾਂਦਾ ਹੈ ਕਿ ਸ਼ੁਰੂ ਵਿਚ ਇਹ ਕਾਫ਼ੀ ਹੰਕਾਰੀ ਵਿਅਕਤੀ ਸੀ ਪਰ ਬਾਅਦ ਵਿਚ ਕਿਸੇ ਹਿੰਦੂ ਸਾਧੂ ਦੀ ਸੰਗਤ ਨਾਲ ਇਸ ਵਿਚ ਨਿਮਰਤਾ ਨੇ ਪ੍ਰਵੇਸ਼ ਕੀਤਾ ਅਤੇ ਇਹ ਘਰ-ਘਾਟ ਤਿਆਗ ਕੇ ਮਥਰਾ ਚਲਾ ਗਿਆ। ਇੱਥੇ ਰਹਿੰਦਿਆਂ ਇਸ ਨੇ ਸੰਸਕ੍ਰਿਤ ਦੇ ਗ੍ਰੰਥ ਪੜ੍ਹੇ ਅਤੇ ਅਧਿਆਤਮਕ ਰੰਗਣ ਵਿਚ ਰੰਗਿਆ ਗਿਆ। ਇਸ ਨੇ ਵੇਦਾਂਤੀਆਂ ਵਾਲਾ ਜੀਵਨ ਜੀਣਾ ਸ਼ੁਰੂ ਕਰ ਦਿੱਤਾ। ਇਸ ਦੇ ਸ਼ਾਗਿਰਦਾ ਨੂੰ 'ਰੌਸ਼ਨੀ' ਕਿਹਾ ਜਾਂਦਾ ਹੈ।

ਪੰਜਾਬੀ ਵਿਚ ਲਿਖੇ ਵਜੀਦੇ ਦੇ ਸ਼ਬਦ ਕਾਫ਼ੀ ਪ੍ਰਸਿੱਧ ਹਨ। ਇਸ ਨੇ ਕੁੱਝ ਕਾਫੀਆਂ ਦੀ ਰਚਨਾ ਵੀ ਕੀਤੀ। ਇਸ ਨੇ ਆਪਣੀਆਂ ਕਾਵਿ ਰਚਨਾਵਾਂ ਵਿਚ ਕਾਣੀ ਵੰਡ ਦਾ ਵਿਰੋਧ ਕੀਤਾ ਹੈ ਅਤੇ ਮਨੁੱਖ ਨੂੰ ਰੱਬੀ ਰਜ਼ਾ ਵਿਚ ਰਹਿਣ ਦਾ ਉਪਦੇਸ਼ ਦਿੱਤਾ ਹੈ। ਇਸ ਦੀ ਰਚਨਾ 'ਵਜੀਦਾ ਕੌਣ ਸਾਹਿਬ ਨੂੰ ਆਖੇ, ਇੰਜ ਨਹੀਂ ਇੰਜ ਕਰ' ਲੋਕੋਕਤੀ ਦਾ ਰੂਪ ਧਾਰ ਚੁੱਕੀ ਹੈ।

ਹ.ਪੁ.–ਲਿ.ਕੋ.-ਰਮਦੇਵ;ਪੰ.ਸਾ.ਇ.(ਭਾ. ਵਿ. ਪੰ.)

**ਵਜ਼ੀਰ ਸਿੰਘ** : ਇਹ ਨਕਈ ਮਿਸਲ ਦਾ ਇਕ ਪ੍ਰਸਿੱਧ ਸਰਦਾਰ ਸੀ ਅਤੇ ਇਸੇ ਹੀ ਮਿਸਲ ਦੇ ਇਕ ਹੋਰ ਮਹੱਤਵਸ਼ਾਲੀ ਸਰਦਾਰ ਕਮਰ ਸਿੰਘ ਦਾ ਛੋਟਾ ਭਰਾ ਸੀ। ਇਨ੍ਹਾਂ ਭਰਾਵਾਂ ਨੇ ਆਪਣੇ ਅਧੀਨ ਇਲਾਕੇ ਦੀ ਰਾਜਧਾਨੀ ਸੱਯਦ ਵਾਲਾ ਨੂੰ ਬਣਾਇਆ। ਨਕਈ ਮਿਸਲ ਦੇ ਪ੍ਰਮੁੱਖ ਸਰਦਾਰ ਰਣ ਸਿੰਘ ਅਤੇ ਕਮਰ ਸਿੰਘ ਵਿਚਕਾਰ ਇੱਟ ਕੁੱਤੇ ਦਾ ਵੈਰ ਸੀ। ਦੋਨੋਂ ਨਿੱਕੀ ਨਿੱਕੀ ਗੱਲ ਤੇ ਲੜਾਈਆਂ ਕਰਦੇ ਰਹਿੰਦੇ ਸਨ।

ਸਰਦਾਰ ਕਮਰ ਸਿੰਘ ਦਾ 1780 ਈ. ਵਿਚ ਦੇਹਾਂਤ ਹੋ ਗਿਆ ਤਾਂ ਉਸ ਦੀ ਥਾਂ ਵਜ਼ੀਰ ਸਿੰਘ ਨੇ ਲੈ ਗਈ। ਉਧਰ 1781 ਈ. ਵਿਚ ਸਰਦਾਰ ਰਣ ਸਿੰਘ ਵੀ ਚਲ ਵਸਿਆ ਤੇ ਉਸ ਦੀ ਥਾਂ ਉਸ ਦਾ ਪੁੱਤਰ ਭਵਗਾਨ ਸਿੰਘ ਮਿਸਲ ਦਾ ਪ੍ਰਮੁੱਖ ਬਣਿਆ। ਇਨ੍ਹਾਂ ਦੋਵੇਂ ਨਵੇਂ ਬਣੇ ਸਰਦਾਰਾਂ ਨੂੰ ਰਾਜ ਭਾਗ ਵਾਲੇ ਇਲਾਕੇ ਦੇ ਨਾਲ-ਨਾਲ ਆਪਣੇ ਵਡੇਰਿਆਂ ਦੀ ਦੁਸ਼ਮਣੀ ਵੀ ਵਿਰਾਸਤ ਵਿਚ ਮਿਲੀ। ਭਵਗਾਨ ਸਿੰਘ ਤੇ ਵਜ਼ੀਰ ਸਿੰਘ ਵਿਚ ਕਈ ਵਾਰੀ ਝੜਪਾਂ ਹੋਈਆਂ।

ਸੰਨ 1784 ਵਿਚ ਸਰਦਾਰ ਮਹਾਂ ਸਿੰਘ ਸ਼ੁਕਰਚੱਕੀਏ ਨੇ ਸਰਦਾਰ ਭਗਵਾਨ ਸਿੰਘ ਤੇ ਸਰਦਾਰ ਵਜ਼ੀਰ ਸਿੰਘ ਨੂੰ ਸਰਦਾਰ ਜੈ ਸਿੰਘ ਕਨ੍ਹਈਏ ਵਿਰੁੱਧ ਲੜਣ ਲਈ ਸਹਾਇਤਾ ਦੇਣ ਵਾਸਤੇ ਸੱਦਾ ਭੇਜਿਆ। ਇਨ੍ਹਾਂ ਦੋਹਾਂ ਸਰਦਾਰਾਂ ਦੀ ਅੰਮ੍ਰਿਤਸਰ ਵਿਖੇ (1785 ਈ.) ਹੀ ਤੂੰ ਤੂੰ ਮੈਂ. ਮੈਂ ਹੋ ਗਈ ਤੇ ਨੌਬਤ ਸਰਦਾਰ ਵਜ਼ੀਰ ਸਿੰਘ ਹੱਥੋਂ ਸਰਦਾਰ ਭਗਵਾਨ ਸਿੰਘ ਦੇ ਕਤਲ ਤੱਕ ਜਾ ਪਹੁੰਚੀ।

ਨਕਈ ਮਿਸਲ ਦੇ ਬਾਨੀ ਸਰਦਾਰ ਹੀਰਾ ਸਿੰਘ ਨਕਈ ਦੀ 1766 ਈ. ਵਿਚ ਪਾਕਪਟਨ ਉੱਤੇ ਹਮਲੇ ਸਮੇਂ ਮੌਤ ਹੋ ਗਈ। ਉਸ ਸਮੇਂ ਉਸ ਦਾ ਪੁੱਤਰ ਦਲ ਸਿੰਘ ਨਾਬਾਲਗ ਸੀ। ਇਸੇ ਕਾਰਨ ਮਿਸਲ ਦੀ ਸਰਦਾਰੀ ਉਸ ਦੇ ਚਾਚੇ, ਸਰਦਾਰ ਨਾਹਰ ਸਿੰਘ ਕੋਲ ਚਲੀ ਗਈ ਸੀ। ਰਣ ਸਿੰਘ ਨਾਹਰ ਸਿੰਘ ਦਾ ਭਰਾ ਅਤੇ ਭਗਵਾਨ ਸਿੰਘ ਦਾ ਭਤੀਜਾ ਸੀ। ਦਲ ਸਿੰਘ ਅਜੇ ਛੋਟੀ ਉਮਰ ਦਾ ਸੀ ਕਿ ਉਸ ਦਾ ਵਿਆਹ ਨਕਈ ਮਿਸਲ ਨਾਲ ਸਬੰਧਤ ਇਕ ਹੋਰ ਸਰਦਾਰ ਚਤਰ ਸਿੰਘ ਦੀ ਲੜਕੀ ਨਾਲ ਹੋ ਗਿਆ। ਜਦ ਚਤਰ ਸਿੰਘ ਦੀ ਮੌਤ ਹੋਈ ਤਾਂ ਦਲ ਸਿੰਘ ਨੇ ਉਸ ਦੇ ਲੜਕੇ ਤੋਂ ਉਸ ਦੀ ਜਾਗੀਰ ਦਾ ਅੱਧਾ ਹਿੱਸਾ ਮੰਗਿਆ। ਚਤਰ ਸਿੰਘ ਦੇ ਲੜਕੇ ਨੇ ਵਜ਼ੀਰ ਸਿੰਘ ਨੂੰ ਆਪਣੀ ਮਦਦ ਲਈ ਬੁਲਾ ਕੇ ਦਲ ਸਿੰਘ ਨੂੰ ਕੋਰਾ ਜਵਾਬ ਦੇ ਦਿੱਤਾ। ਇਸ ਗੱਲ ਤੇ ਦੋਹਾਂ ਧਿਰਾਂ ਦਰਮਿਆਨ ਹੋਈ ਲੜਾਈ ਵਿਚ ਦਲ ਸਿੰਘ ਮਾਰਿਆ ਗਿਆ। ਬਾਅਦ ਵਿਚ (ਸੰਨ 1790) ਦਲ ਸਿੰਘ ਦੇ ਨੌਕਰਾਂ ਨੇ ਮੌਕਾ ਪਾ ਕੇ ਵਜ਼ੀਰ ਸਿੰਘ ਨੂੰ ਕਤਲ ਕਰ ਦਿੱਤਾ।

ਹ.ਪੁ.-ਹਿ. ਸਿ. -ਗੁਪਤਾ; ਸ਼ਿ. ਮਿ. -ਸੀਤਲ; ਸਿ. ਹਿ.-ਕਨਿੰਘਮ,

**ਵਜ਼ੀਰ ਸਿੰਘ, ਰਾਜਾ** : ਇਹ ਰਿਆਸਤ ਫ਼ਰੀਦਕੋਟ ਦੇ ਰਾਜਾ ਪਹਾੜ ਸਿੰਘ ਦਾ ਸਪੁੱਤਰ ਸੀ। ਸੰਨ 1849 ਵਿਚ ਰਾਜਾ ਪਹਾੜ ਸਿੰਘ ਦੀ ਮੌਤ ਉਪਰੰਤ 21 ਸਾਲ ਦੀ ਉਮਰੇ ਤਖ਼ਤ ਉੱਤੇ ਬੈਠਾ।

ਰਾਜਾ ਵਜ਼ੀਰ ਸਿੰਘ ਨੇ 1849 ਈ. ਵਿਚ ਅੰਗਰੇਜ਼-ਸਿੱਖ ਜੰਗ ਸਮੇਂ ਅਤੇ 1857 ਈ. ਦੇ ਗਦਰ ਸਮੇਂ ਬਰਤਾਨਵੀ ਹਕੂਮਤ ਦੀ ਬਹੁ-ਪੱਖੀ ਮਦਦ ਕੀਤੀ ਜਿਸ ਤੋਂ ਖੁਸ਼ ਹੋ ਕੇ ਹਕੂਮਤ ਨੇ ਇਸ ਨੂੰ 'ਬੈਰਾੜ ਬੰਸ ਰਾਜਾ ਸਾਹਿਬ ਬਹਾਦੁਰ' ਦਾ ਖ਼ਿਤਾਬ ਦਿੱਤਾ। ਸਲਾਮੀ 11 ਤੋਪਾਂ ਦੀ ਕੀਤੀ ਗਈ ਅਤੇ ਖਿਅਤ 11 ਪਾਰਚੇ ਦਾ ਹੋਇਆ।

ਇਸ ਨੂੰ 11 ਮਾਰਚ, 1862 ਨੂੰ ਮੁਤਬੰਨਾ ਬਣਾਉਣ ਦੀ ਸਨਦ ਪ੍ਰਾਪਤ ਹੋਈ। ਇਸ ਨੇ ਸ੍ਰੀ ਹਜ਼ੂਰ ਸਾਹਿਬ ਜਾ ਕੇ ਅੰਮ੍ਰਿਤ ਛਕਿਆ ਅਤੇ ਪੂਰਨ ਸਿੱਖ ਰਹਿਤ ਮਰਿਯਾਦਾ ਧਾਰਨ ਕੀਤੀ।

ਕੁਰੂਕੇਸ਼ਤਰ ਦੇ ਥਾਨ ਤੀਰਥ ਉਪਰ ਅਪ੍ਰੈਲ, 1874 ਵਿਚ ਰਾਜ਼ਾ ਵਜੀਰ ਸਿੰਘ ਸਵਰਗਵਾਸ ਹੋ ਗਿਆ ਤੇ ਰਿਆਸਤ ਵੱਲੋਂ ਇਸ ਜਗ੍ਹਾ ਉਸ ਦੀ ਸਮਾਧ ਬਣਾਈ ਗਈ।

ਹ.ਪੁ.–ਮ. ਕੋ.: 819;ਸਿ. ਮਿ. -ਸੋਹਣ ਸਿੰਘ ਸੀਤਲ, : 219.

**ਵਜ਼ੀਰ ਖ਼ਾਨ** : ਲਾਹੌਰ ਦੇ ਨਵਾਬ, ਨਾਮਵਰ ਹਕੀਮ ਤੇ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਇਸ ਪੱਕੇ ਸ਼ਰਧਾਲੂ ਦਾ ਜਨਮ 1575 ਈ. ਦੇ ਆਸ ਪਾਸ ਹੋਇਆ ਮੰਨਿਆ ਜਾਂਦਾ ਹੈ। ਇਸ ਦੇ ਪਿਤਾ ਦਾ ਨਾਂ ਸ਼ੇਖ ਅਬਦੁਲ ਲਤੀਫ਼ ਸੀ। ਵਜ਼ੀਰ ਖ਼ਾਨ ਦਾ ਪੂਰਾ ਨਾਂ ਅਲੀਮਉੱਦੀਨ ਅਨਸਾਰੀ ਸੀ। ਇਸ ਨੇ ਅਰਬੀ ਤੇ ਫ਼ਲਸਫ਼ਾ ਪੜ੍ਹਨ ਉਪਰੰਤ ਉਸ ਸਮੇਂ ਦੇ ਪ੍ਰਸਿੱਧ ਹਕੀਮ ਦਾਵੀ ਕੋਲੋਂ ਹਕੀਮੀ ਸਿਖੀ ਸੀ।

ਸੋਲ੍ਹਵੀਂ ਸਦੀ ਦੇ ਅੰਤ ਵਿਚ ਪੰਜਾਬ ਵਿਚ ਕਾਲ ਪੈਣ ਕਾਰਨ ਲਾਹੌਰ ਸ਼ਹਿਰ ਉੱਤੇ ਇਸ ਦਾ ਦੁਖਦਾਈ ਅਸਰ ਸੀ। ਗੁਰੂ ਅਰਜਨ ਦੇਵ ਜੀ ਨੇ ਲੋਕਾਂ ਦੇ ਦੁੱਖ ਦੂਰ ਕਰਨ ਲਈ ਦਵਾਈਆਂ ਵੰਡੀਆਂ ਅਤੇ ਲੰਗਰ ਚਲਾਏ ਸਨ। ਇਥੇ ਹੀ ਵਜ਼ੀਰ ਖ਼ਾਨ ਦਾ ਗੁਰੂ ਅਰਜਨ ਦੇਵ ਜੀ ਨਾਲ ਮੇਲ ਹੋਇਆ ਸੀ। ਸੰਨ 1605 ਵਿਚ ਵਜ਼ੀਰ ਖ਼ਾਨ ਨੂੰ ਜਲੋਧਰ ਦਾ ਰੋਗ ਲੱਗ ਗਿਆ। ਇਸ ਨੂੰ ਅੰਮ੍ਰਿਤਸਰ ਗੁਰੂ ਅਰਜਨ ਦੇਵ ਜੀ ਪਾਸ ਲਿਆਂਦਾ ਗਿਆ। ਇਸ ਦਾ ਟਿਕਾਣਾ ਦੁੱਖ ਭੰਜਨੀ ਬੇਰੀ ਥੱਲੇ ਕੀਤਾ ਗਿਆ। ਗੁਰੂ ਅਰਜਨ ਦੇਵ ਜੀ ਦੇ ਹੁਕਮ ਅਤੇ ਮਿਹਰ ਨਾਲ ਬਾਬਾ ਬੁੱਢਾ ਜੀ ਨੇ ਵਜ਼ੀਰ ਖ਼ਾਨ ਦੇ ਪੇਟ ਤੇ ਕਾਰ ਸੇਵਾ ਵਾਲੀ ਟੋਕਰੀ ਮਾਰ ਕੇ ਇਸ ਨੂੰ ਰੋਗ ਮੁਕਤ ਕੀਤਾ ਸੀ। ਇਹ ਭਾਗੂ ਨਾਮ ਦੇ ਸਿੱਖ ਤੋਂ ਸਾਰੀ ਉਮਰ ਸੁਖਮਨੀ ਸਾਹਿਬ ਦਾ ਪਾਠ ਸ੍ਰਵਣ ਕਰਦਾ ਰਿਹਾ। ਇਹ ਹਕੀਮੀ ਕਰਨ ਲਈ ਪਹਿਲਾਂ ਲਾਹੌਰ ਤੇ ਫਿਰ ਆਗਰੇ ਗਿਆ। ਇਸ ਸਮੇਂ ਪੰਚਮ ਗੁਰੂ ਜੀ ਦੀ ਸ਼ਹਾਦਤ ਹੋ ਚੁਕੀ ਸੀ।

ਆਪਣੀ ਲਿਆਕਤ ਸਦਕਾ ਇਹ ਜਹਾਂਗੀਰ ਦੇ ਮਹਿਲਾਂ ਦਾ ਹਕੀਮ ਬਣ ਗਿਆ। ਮਲਿਕਾ ਨੂਰ ਜਹਾਨ ਨੂੰ ਬਜਰ ਰੋਗ ਤੋਂ ਬਚਾਉਣ ਨਾਲ ਇਸ ਦੀ ਪ੍ਰਸਿੱਧੀ ਹੋਰ ਵੀ ਵਧ ਗਈ। ਇਸ ਨੇ ਸਾਈਂ ਮੀਆਂ ਮੀਰ ਜੀ ਨਾਲ ਮਿਲ ਕੇ ਜਹਾਂਗੀਰ ਨੂੰ ਇਸ ਗੱਲ ਲਈ ਪ੍ਰੇਰਿਆ ਸੀ ਕਿ ਗੁਰੂ ਹਰਿਗੋਬਿੰਦ ਸਾਹਿਬ ਦੀ ਗਵਾਲੀਅਰ ਦੇ ਕਿਲੇ ਵਿਚੋਂ ਰਿਹਾਈ ਕੀਤੀ ਜਾਵੇ। ਨੂਰ ਜਹਾਨ ਨੇ ਬੀਮਾਰੀ ਤੋਂ ਤੰਦਰੁਸਤ ਹੋ ਕੇ ਇਸ ਨੂੰ ਬਹੁਤ ਵੱਡੀ ਰਕਮ ਇਨਾਮ ਵਜੋਂ ਦਿੱਤੀ।

ਇਹ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨਾਂ ਨੂੰ ਅਕਸਰ ਆਇਆ ਕਰਦਾ ਸੀ। ਇਸ ਨੇ ਕਈਆਂ ਸਮਿਆਂ ਤੇ ਯੋਗ ਸਾਲਸੀ ਕੀਤੀ। ਇਸ ਦੀ ਲਿਆਕਤ ਵੇਖ ਕੇ ਸ਼ਾਹਜਹਾਨ ਨੇ ਇਸ ਨੂੰ ਕਈ ਇਨਾਮ ਦਿੱਤੇ ਸਨ। ਇਸ ਨੇ ਸ਼ਾਹਜਹਾਨ ਨੂੰ ਕਈ ਨੇਕ ਸਲਾਹਾਂ ਦਿੱਤੀਆਂ ਸਨ। ਉਸ ਨੇ ਇਸ ਨੂੰ ਲਾਹੌਰ ਦਾ ਨਵਾਬ ਨਿਯੁਕਤ ਕੀਤਾ। ਸ਼ਾਹਜ਼ਹਾਨ ਜਦੋਂ ਪਹਿਲੀ ਵਾਰ ਲਾਹੌਰ ਆਇਆ ਤਾਂ ਵਜ਼ੀਰ ਖ਼ਾਨ ਨੇ ਉਸ ਨੂੰ ਬਹੁਤ ਸਾਰੇ ਤੋਹਫ਼ੇ ਦਿੱਤੇ ਸਨ। ਇਸ ਨੇ ਬਾਦਸ਼ਾਹ ਦੇ ਹੁਕਮ ਅਨੁਸਾਰ ਲਾਹੌਰ ਦੀਆਂ ਕਈ ਇਮਾਰਤਾਂ ਬਣਾਈਆਂ ਜਿਸ ਤੋਂ ਖੁਸ਼ ਹੋ ਕੇ ਇਸ ਨੂੰ ਆਗਰੇ ਦਾ ਵਜ਼ੀਰੇ ਆਜ਼ਮ ਬਣਾ ਦਿੱਤਾ ਗਿਆ। ਮਲਿਕਾ ਮੁਮਤਾਜ਼ ਬੇਗ਼ਮ ਨੂੰ ਦਫ਼ਨਾਉਣ ਦੀ ਰੀਤ ਸਮੇਂ, ਗ਼ੈਰ ਪੁਰਸ਼ਾਂ ਵਿਚੋਂ ਕੇਵਲ ਵਜ਼ੀਰ ਖ਼ਾਨ ਹੀ ਅੰਦਰ ਮੌਜੂਦ ਸੀ। ਸੰਨ 1641 ਵਿਚ ਇਸ ਦੀ ਮੌਤ ਹੋ ਗਈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਦੇ ਪੁੱਤਰ ਸੱਯਦ ਖ਼ਾਨ ਤੇ ਸਲਾਹ-ਉਦ-ਦੀਨ ਖ਼ਾਨ ਮੀਰ ਤੋਜ਼ਕ ਨੂੰ ਦਸਤਾਰਾਂ ਭੇਜੀਆਂ ਸਨ।

ਇਹ ਮਿੱਠੇ ਸੁਭਾਅ ਦਾ ਮਾਲਕ ਤੇ ਰੱਬ ਦੀ ਬੰਦਗੀ ਕਰਨ ਵਾਲਾ ਹਕੀਮ ਸੀ। ਇਹ ਲੋੜਵੰਦਾਂ ਦੀ ਸਹਾਇਤਾ ਕਰਦਾ ਸੀ। ਲਾਹੌਰ ਵਿਚ ਇਸ ਨੇ ਮਸੀਤ ਬਣਾਉਣ ਦੇ ਨਾਲ ਲੰਗਰ, ਲਾਇਬ੍ਰੇਰੀ, ਸਕੂਲ ਤੇ ਸਰਾਂ ਵੀ ਬਣਾਈ ਸੀ। ਇਹ ਮਸੀਤ, ਉਸ ਦੀ ਵਸੀਅਤ ਅਨੁਸਾਰ ਇਕ ਇਲਮੀ ਕੇਂਦਰ ਬਣ ਗਿਆ। ਇਸ ਨੇ ਸਭ ਧਰਮਾਂ ਦੀ ਸਾਂਝੀਵਾਲਤਾ ਦਾ ਵਿਵਹਾਰਕ ਰੂਪ ਵਿਚ ਪ੍ਰਚਾਰ ਕੀਤਾ ਸੀ।

ਹ.ਪੁ.–ਪੁਰਾਤਨ ਇਤਿਹਾਸਕ ਜੀਵਨੀਆਂ- ਸਤਿਬੀਰ ਸਿੰਘ:68

**ਵਜ਼ੀਰ ਖ਼ਾਂ, ਨਵਾਬ** : ਇਹ ਸਰਹੰਦ ਦਾ ਜ਼ਾਲਮ ਅਤੇ ਜਨੂੰਨੀ ਸੂਬੇਦਾਰ ਸੀ ਜਿਸ ਨੇ 13 ਪੋਹ, ਸੰਮਤ 1761 ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਜੀ ਨੂੰ ਜਿਉਂਦੇ ਜੀਅ ਦੀਵਾਰ ਵਿਚ ਚਿਣਵਾਇਆ। ਇਹ ਕੁੰਜ ਪੁਰੇ ਦਾ ਨਿਵਾਸੀ ਸੀ ਜੋ ਹੁਣ ਹਰਿਆਣਾ ਰਾਜ ਦੇ ਸ਼ਹਿਰ ਕਰਨਾਲ ਦੇ ਨੇੜੇ ਪੈਂਦਾ ਹੈ। ਪਹਾੜੀ ਰਾਜੇ ਜਿਨ੍ਹਾਂ ਦਾ ਰਾਜ-ਖੇਤਰ ਸ਼ਿਵਾਲਿਕ ਪਹਾੜੀਆਂ ਦੇ ਘੇਰੇ ਅੰਦਰ ਆਉਂਦਾ ਸੀ, ਅਕਸਰ ਗੁਰੂ ਗੋਬਿੰਦ ਸਿੰਘ ਜੀ ਜਦੋਂ ਅਨੰਦਪੁਰ ਵਿਖੇ ਰਹਿ ਰਹੇ ਸਨ, ਦੇ ਵਿਰੁੱਧ ਲੜਾਈ ਵੇਲੇ ਵਜ਼ੀਰ ਖ਼ਾਂ ਤੋਂ ਮਦਦ ਲੈਂਦੇ ਸਨ। ਕੁਝ ਸਮੇਂ ਬਾਅਦ ਗੁਰੂ ਜੀ ਅਨੰਦਪੁਰ ਛੱਡ ਕੇ 4 ਕਿ.ਮੀ. ਦੱਖਣ ਵੱਲ ਕੀਰਤਪੁਰ ਸਾਹਿਬ ਚਲੇ ਗਏ। ਇਸ ਸਮੇਂ ਸਰਹਿੰਦ ਤੋਂ ਵਜ਼ੀਰ ਖ਼ਾਂ ਨੇ ਪਹਾੜੀ ਰਾਜਿਆਂ ਦੀ ਮਦਦ ਲਈ ਫ਼ੌਜੀ ਦਸਤੇ ਭੇਜੇ। ਰਾਜਿਆਂ ਦੀਆਂ ਫੌਜਾਂ ਨਾਲ ਮਿਲ ਕੇ ਇਨ੍ਹਾਂ ਫ਼ੌਜਾਂ ਨੇ ਗੁਰੂ ਜੀ ਤੇ ਹਮਲਾ ਕੀਤਾ। ਨਿਰਮੋਹਗੜ੍ਹ ਵਿਖੇ ਗੁਰੂ ਜੀ ਨਾਲ ਇਨ੍ਹਾਂ ਫ਼ੌਜਾਂ ਦਾ ਮੁਕਾਬਲਾ ਹੋਇਆ ਇਹ ਲੜਾਈ ਪੂਰਾ ਹਫ਼ਤਾ ਚਲੀ ਤੇ ਵਜ਼ੀਰ ਖ਼ਾਂ ਦੀਆਂ ਫ਼ੌਜਾਂ ਨੇ ਤੋਪਾਂ ਵੀ ਚਲਾਈਆਂ। 14 ਅਕਤੂਬਰ, 1700 ਨੂੰ ਗੁਰੂ ਗੋਬਿੰਦ ਸਿੰਘ ਸੀ ਅਤੇ ਉਨ੍ਹਾਂ ਦੇ ਸਿੱਖਾਂ ਨੇ ਫ਼ੌਜਾਂ ਦੁਆਰਾ ਪਾਏ ਘੇਰੇ ਨੂੰ ਤੋੜਿਆ ਅਤੇ ਸਤਲੁਜ ਪਾਰ ਕਰ ਕੇ ਇਕ ਮਿੱਤਰ ਰਿਆਸਤ ਬਸੌਲੀ ਵਿਖੇ ਆ ਗਏ ਅਤੇ ਸ਼ਾਹੀ ਫ਼ੌਜਾਂ ਵਾਪਸ ਪਰਤ ਗਈਆਂ।

ਇਸ ਤੋਂ ਬਾਅਦ ਜਲਦੀ ਹੀ ਗੁਰੂ ਗੋਬਿੰਦ ਸਿੰਘ ਜੀ ਵਾਪਸ ਅਨੰਦਪੁਰ ਸਾਹਿਬ ਆ ਗਏ ਅਤੇ ਇਥੇ ਅਗਲੇ ਕੁਝ ਸਾਲ ਅੱਗੇ ਨਾਲੋਂ ਸ਼ਾਂਤੀ ਨਾਲ ਰਹੇ। ਸੰਨ 1704 ਵਿਚ ਸਰਦੀਆਂ ਦੀ ਰੁੱਤ ਵਿਚ ਮੁਗਲ ਬਾਦਸ਼ਾਹ ਔਰੰਗਜ਼ੇਬ ਨੇ ਕਹਿਲੂਰ ਦੇ ਰਾਜੇ ਅਜਮੇਰ ਚੰਦ ਦੀ ਬੇਨਤੀ ਉੱਤੇ ਲਾਹੌਰ ਅਤੇ

ਸਰਹਿੰਦ ਦੇ ਫ਼ੌਜਦਾਰਾਂ ਨੂੰ ਗੁਰੂ ਸਾਹਿਬ ਵਿਰੁੱਧ ਕਾਰਵਾਈ ਕਰਨ ਦਾ ਆਦੇਸ਼ ਦਿਤਾ। ਜਿਸ ਤੇ ਲਾਹੌਰ ਤੇ ਸਰਹਿੰਦ ਦੇ ਸੂਬੇਦਾਰਾਂ ਵਲੋਂ ਗੁਰੂ ਜੀ ਵਿਰੁੱਧ ਫਿਰ ਮੁਹਿੰਮ ਸ਼ੁਰੂ ਕੀਤੀ ਗਈ । ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਅਤੇ ਲਾਹੌਰ ਤੋਂ ਆਏ ਜ਼ਬਰਦਸਤ ਖਾਂ ਰੋਪੜ ਵਿਖੇ ਇਕੱਠੇ ਹੋਏ ਅਤੇ ਜੰਗ ਸਬੰਧੀ ਮਸ਼ਵਰਾ ਕੀਤਾ । ਪਹਾੜੀ ਰਾਜੇ ਵੀ ਇਥੇ ਇਨ੍ਹਾਂ ਨਾਲ ਆ ਰਲੇ ਅਤੇ ਅਨੰਦਪੁਰ ਤੇ ਧਾਵਾ ਬੋਲ ਦਿੱਤਾ ਪਰ ਇਥੇ ਵੀ ਇਨ੍ਹਾਂ ਨੂੰ ਅਸਫ਼ਲਤਾ ਹੀ ਮਿਲੀ। ਇਸ ਮਗਰੋਂ ਸ਼ਹਿਰ ਨੂੰ ਘੇਰਾ ਘਲਿਆ ਗਿਆ ਪਰ ਖ਼ਾਲਸਾ ਫ਼ੌਜਾਂ ਜਿਨ੍ਹਾਂ ਦੀ ਅਗਵਾਈ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਰ ਰਹੇ ਸਨ, ਨੂੰ ਹਰਾਉਣ ਵਿਚ ਸਫ਼ਲ ਨਾ ਹੋਏ । ਵਜ਼ੀਰ ਖਾਂ ਦੇ ਦਾਅਪੇਚਾਂ ਦਾ ਕੋਈ ਚਾਰਾ ਨਾ ਚਲਿਆ ਤਾਂ ਇਸ ਨੇ ਸੁਨੇਹਾ ਭੇਜਿਆ ਅਤੇ ਸਹੁੰ ਖਾ ਕੇ ਹਲਫ਼ ਕੀਤਾ ਕਿ ਜੇ ਗੁਰੂ ਜੀ ਅਨੰਦਪੁਰ ਛਡ ਜਾਣ ਤਾਂ ਇਹ ਉਨ੍ਹਾਂ ਉਪਰ ਹਮਲਾ ਨਹੀਂ ਕਰੇਗਾ। 5-6 ਦਸੰਬਰ, 1705 ਦੀ ਰਾਤ ਨੂੰ ਜਦੋਂ ਗੁਰੂ ਜੀ ਨੇ ਅਨੰਦਪੁਰ ਛੱਡਿਆ ਤਾਂ ਵਜ਼ੀਰ ਖਾਂ ਨੇ ਭਾਰੀ ਫ਼ੌਜਾਂ ਨਾਲ ਗੁਰੂ ਸਾਹਿਬ ਦਾ ਪਿੱਛਾ ਕੀਤਾ ਅਤੇ ਸਰਸਾ ਨਦੀ ਦੇ ਕੰਢੇ ਤੇ ਘਮਸਾਨ ਦੀ ਲੜਾਈ ਹੋਈ ਪਰ ਨਦੀ ਵਿਚ ਹੜ੍ਹ ਆ ਜਾਣ ਕਾਰਨ ਗੁਰੂ ਜੀ ਨਦੀ ਪਾਰ ਕਰਨ ਵਿਚ ਸਫ਼ਲ ਹੋ ਗਏ । ਇਸ ਵੇਲੇ ਗੁਰੂ ਜੀ ਜਿਨ੍ਹਾਂ ਨਾਲ ਦੋਵੇਂ ਵੱਡੇ ਸ਼ਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਅਤੇ 40 ਸਿੱਖ ਸਨ, ਚਮਕੌਰ ਸਾਹਿਬ ਪਹੁੰਚੇ, ਇਥੇ ਇਨ੍ਹਾਂ ਨੇ ਬਹੁਤ ਖਾਲੀ ਖੁਲ੍ਹੇ ਘਰ ਵਿਚ ਡੇਰਾ ਲਾਇਆ। ਵਜ਼ੀਰ ਖਾਂ ਨੇ ਮਾਲੇਰਕੋਟਲੇ ਦੇ ਰਾਜੇ ਦੀ ਸੈਨਾ ਦੀ ਮਦਦ ਨਾਲ ਚਮਕੌਰ ਜਾ ਕੇ ਠਾਹਰ ਦੁਆਲੇ ਘੇਰਾ ਪਾ ਲਿਆ ਅਤੇ ਜ਼ੋਰਦਾਰ ਲੜਾਈ ਹੋਈ। ਇਸ ਲੜਾਈ ਵਿਚ ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਤੇ ਕੁਝ ਸਿੱਖ ਸ਼ਹੀਦ ਹੋ ਗਏ। ਇਸ ਤੋਂ ਬਾਅਦ ਵਜ਼ੀਰ ਖਾਂ ਸਰਹੰਦ ਵਾਪਸ ਆ ਗਿਆ ਜਿਥੇ ਆ ਕੇ ਇਸ ਨੇ ਗੁਰੂ ਜੀ ਦੇ ਛੋਟੇ ਸ਼ਾਹਿਬਜ਼ਾਦਿਆ ਉੱਤੇ ਜ਼ੁਲਮ ਢਾਹਿਆ।

ਵਜ਼ੀਰ ਖਾਂ ਨੂੰ ਜਦੋਂ ਪਤਾ ਲੱਗਾਂ ਕਿ ਬਾਦਸ਼ਾਹ ਔਰੰਗਜ਼ੇਬ ਦੇ ਬੇਟੇ ਬਹਾਦਰ ਸ਼ਾਹ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਮਿੱਤਰਤਾ ਪੂਰਨ ਸਬੰਧ ਹਨ ਤਾਂ ਉਹ ਘਬਰਾ ਗਿਆ ਅਤੇ ਇਸ ਨੇ ਦੋ ਪਠਾਣਾਂ ਨੂੰ ਬੁਲਾਇਆ ਜਿਨ੍ਹਾਂ ਵਿਚੋਂ ਇਕ ਦਾ ਨਾਂ ਜਮਸ਼ੇਦ ਖਾਂ ਸੀ, ਨੂੰ ਗੁਰੂ ਜੀ ਚੋਰੀ ਛੁਪੇ ਖਤਮ ਕਰਨ ਦਾ ਕੰਮ ਸੌਂਪਿਆ। ਹਤਿਆਰਿਆਂ ਨੇ ਨੰਦੇੜ ਵਿਖੇ ਤੰਬੂ ਵਿਚ ਗੁਰੂ ਜੀ ਨੂੰ ਇਕੱਲੇ ਦੇਖ ਕੇ ਮੌਕੇ ਦਾ ਫਾਇਦਾ ਉਠਾਂਦਿਆ,ਇਨ੍ਹਾਂ ਵਿਚੋਂ ਇਕ ਨੇ ਗੁਰੂ ਜੀ ਦੇ ਪੇਟ ਵਿਚ ਦੋ ਵਾਰੀ ਛੁਰੇ ਮਾਰੇ। 7 ਅਕਤੂਬਰ, 1708 ਵਿਚ ਗੁਰੂ ਜੀ ਜੋਤੀ ਜੋਤ ਸਮਾ ਗਏ । ਗੁਰੂ ਜੀ ਇਸ ਤੋਂ ਪਹਿਲਾਂ ਹੀ ਬੰਦਾ ਸਿੰਘ ਬਹਾਦਰ ਨੂੰ ਹਤਿਆਰਿਆਂ ਦਾ ਖ਼ਾਤਮਾ ਕਰਨ ਲਈ ਪੰਜਾਬ ਭੇਜ ਚੁੱਕੇ ਸਨ। ਬੰਦਾ ਸਿੰਘ ਬਹਾਦਰ ਨੂੰ ਪੰਜਾਬ ਵਿਚ ਸਿੰਘਾਂ ਦੀ ਹਮਾਇਤ ਹਾਸਲ ਹੋਈ ਅਤੇ ਉਹ ਸਮਾਣਾ, ਘੜਾਮ ਅਤੇ ਛੱਤ ਬਨੂੜ ਫਤਿਹ ਕਰਨ ਉਪਰੰਤ ਸਰਹਿੰਦ ਵੱਲ ਵਧਿਆ। ਵਜ਼ੀਰ ਖਾਂ ਨੇ ਮੁਸਲਮਾਨਾਂ ਨੂੰ ਜਹਾਦ ਦਾ ਸੱਦਾ ਦੇ ਕੇ ਭਾਰੀ ਫ਼ੌਜ ਇਕੱਠੀ ਕਰ ਲਈ। 12 ਮਈ, 1710 ਵਿਚ ਚੱਪੜ ਚਿੜੀ ਦੇ ਸਥਾਨ ਤੇ (ਜੋ ਹੁਣ ਚੰਡੀਗੜ੍ਹ ਦੇ ਨਜ਼ਦੀਕ ਪੈਂਦਾ ਹੈ) ਭਾਰੀ ਜੰਗ ਹੋਈ ਜਿਸ ਵਿਚ ਵਜ਼ੀਰ ਖਾਂ ਨੂੰ ਬੰਦਾ ਬਹਾਦਰ ਨੇ ਕਤਲ ਕਰ ਕੇ ਸਰਹੰਦ ਉੱਤੇ ਜਿੱਤ ਪ੍ਰਾਪਤ ਕੀਤੀ ਅਤੇ ਗੁਰੂ ਜੀ ਤੇ ਸ਼ਹਿਬਜ਼ਾਦਿਆਂ ਉੱਤੇ ਕੀਤੇ ਤਸ਼ੱਦਦ ਦਾ ਬਦਲਾ ਲਿਆ । ਵਜ਼ੀਰ ਖ਼ਾਂ ਇੰਨੀ ਸੈਨਾ ਦੇ ਬਾਵਜੂਦ ਇਕ ਦਿਨ ਵਿਚ ਹੀ ਬੰਦਾ ਸਿੰਘ ਬਹਾਦਰ ਦੇ ਹਥੋਂ ਮਾਰਿਆ ਗਿਆ ਅਤੇ ਇਸ ਦੀ ਸੈਨਾ ਪੂਰੀ ਤਰ੍ਹਾਂ ਭੱਜ ਗਈ।

ਹ.ਪੂ.–ਐਨ.ਸਿਖੀ 4 :438, ਮ. ਕੋ;ਤਵ. ਤ. ਗੁ.ਖਾ.–ਭਾਗ ਦੂਜਾ

**ਵਜ਼ੂ** : ਇਸਲਾਮ ਧਰਮ ਵਿਚ ਨਮਾਜ਼ ਪੜ੍ਹਨ ਤੋਂ ਪਹਿਲਾਂ ਸਰੀਰਕ ਸਫਾਈ ਦੀ ਇਕ ਕਿਰਿਆ ਹੈ ਜਿਸ ਵਿਚ ਹੱਥ ਮੂੰਹ ਧੋਣ ਦਾ ਕੰਮ ਕੀਤਾ ਜਾਂਦਾ ਹੈ। ਵਜ਼ੂ ਕਰਨ ਦਾ ਤਰੀਕਾ ਇਹ ਹੈ ਕਿ ਪਹਿਲਾਂ ਦੋਵੇਂ ਹੱਥ ਗੁੱਟਾਂ ਤਕ ਤਿੰਨ ਵਾਰ ਧੋਂਦੇ ਹਨ ਫਿਰ ਤਿੰਨ ਵਾਰ ਕੁਰਲੀ ਕਰਦੇ ਹਨ ਫਿਰ ਤਿੰਨ ਵਾਰ ਨੱਕ ਵਿਚ ਪਾਣੀ ਪਾ ਕੇ ਮੂੰਹ ਧੋਂਦੇ ਹਨ ਅਤੇ ਫਿਰ ਕੂਹਣੀਆਂ ਤਕ ਦੋਵੇਂ ਹੱਥ ਧੋ ਕੇ ਸਿਰ ਤੇ ਫੇਰਦੇ ਹਨ। ਇਸ ਤੋਂ ਪਿਛੋਂ ਦੋਵੇਂ ਪੈਰ ਗਿਟਿਆਂ ਤਕ ਧੋਂਦੇ ਹਨ। ਅਬੂ ਸਲੀਮ ਨੇ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦਾ ਕੌਲ ਸੀ ਕਿ ਜਦ ਮੁਸਲਮਾਨ ਜਾਂ ਮੋਮਿਨ ਬੰਦਾ ਵਜ਼ੂ ਕਰਦਾ ਹੈ ਅਤੇ ਆਪਣਾ ਮੂੰਹ ਧੋਂਦਾ ਹੈ ਤਾਂ ਉਸ ਦੇ ਚਿਹਰੇ ਤੋਂ ਉਹ ਸਾਰੇ ਗੁਨਾਹ ਪਾਣੀ ਨਾਲ ਧੋਤੇ ਜਾਂਦੇ ਹਨ ਜਿਹੜੇ ਉਸ ਨੇ ਅੱਖ ਨਾਲ ਕੀਤੇ ਹੋਣ ਅਤੇ ਹੱਥ ਧੋਣ ਨਾਲ ਹੱਥਾਂ ਦੇ ਕੀਤੇ ਪਾਪ ਧੋਤੇ ਜਾਂਦੇ ਹਨ ਅਤੇ ਪੈਰਾਂ ਦੇ ਪਾਪ, ਪੈਰ ਧੋਣ ਨਾਲ ਨਿਕਲ ਜਾਂਦੇ ਹਨ। ਇਸ ਤਰ੍ਹਾਂ ਉਹ ਪਵਿੱਤਰ ਹੋ ਜਾਂਦਾ ਹੈ।

ਹ.ਪੂ.–ਪੰ. ਲੋ. ਵਿ. ਕੋ.

**ਵਡਹੰਸ (ਰਾਗ)** : ਸ਼ਾੜਵ-ਸੰਪੂਰਨ ਜਾਤੀ ਦਾ ਇਕ ਰਾਗ ਹੈ ਜਿਸ ਦੇ ਨਾਦਾਤਮਕ ਸਰੂਪ ਵਿਚ ਦੋਵੇਂ ਨਿਸ਼ਾਦ ਅਤੇ ਬਾਕੀ ਸਾਰੇ ਸੁਰ ਸ਼ੁਧ ਲਗਦੇ ਹਨ। ਇਹ ਖਮਾਜ ਥਾਟ ਨਾਲ ਸਬੰਧਤ ਹੈ। ਇਸ ਦੀ ਵਾਦੀ ਸੁਰ ਰਿਸ਼ਤ ਅਤੇ ਸੰਵਾਦੀ ਪੰਚਮ ਹੈ। ਇਸ ਦੇ ਗਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨੰਬਰ ਅਠਵਾਂ ਹੈ ਅਤੇ ਪੰਨਾ ਨੰਬਰ 557 ਤੋਂ 594 ਤਕ ਅੰਕਿਤ ਹੈ। ਇਸ ਰਾਗ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਦਰਜ ਹੈ। 'ਘੋੜੀਆਂ' ਅਤੇ 'ਅਲਾਹਣੀਆਂ' ਵਰਗੇ ਲੋਕ ਕਾਵਿ ਰੂਪ ਇਸ ਰਾਗ ਵਿਚ ਅੰਕਿਤ ਹਨ।

ਹ.ਪੂ.–ਮ. ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਦੂਜੀ; ਗਾਵਹੁ ਸਚੀ ਬਾਣੀ - ਡਾ. ਰਘਬੀਰ ਸਿੰਘ; ਆਦਿ ਗ੍ਰੰਥ ਰਾਗ ਕੋਸ਼ - ਡਾ. ਗੁਰਨਾਮ ਸਿੰਘ

**ਵੱਡਾ ਘਰ** : ਇਹ ਪਿੰਡ ਮੋਗਾ ਜ਼ਿਲ੍ਹੇ ਦੀ ਇਸੇ ਹੀ ਨਾਂ ਦੀ ਤਹਿਸੀਲ ਵਿਚ ਮੋਗਾ-ਫ਼ਿਰੋਜ਼ਪੁਰ ਮੁੱਖ ਸੜਕ ਉਪਰ ਸਥਿਤ ਰੇਲਵੇ ਸਟੇਸ਼ਨ ਡਗਰੂ ਤੋਂ 11 ਕੁ ਕਿ.ਮੀ. ਦੂਰ ਰਹਿ ਜਾਂਦਾ ਹੈ।

ਇਸ ਪਿੰਡ ਦੀ ਦੱਖਣ ਦਿਸ਼ਾ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਡਰੌਲੀ ਤੋਂ ਚੱਲ ਕੇ ਪੰਜ ਦਿਨ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦੇ ਨਾਂ ਕੁਝ ਜ਼ਮੀਨ ਵੀ ਹੈ। ਹਰ ਮੱਸਿਆ ਨੂੰ ਇਥੇ ਮੇਲਾ ਲਗਦਾ ਹੈ।

ਹ.ਪੂ.–ਮ: ਕੋ.; ਤ. ਗਾ. ਗੁ.

**ਵਡਾਲਾ ਪਰਿਵਾਰ** : ਇਹ ਪ੍ਰਸਿੱਧ ਪਰਿਵਾਰ ਸੰਧੂ ਗੋਤ ਦੇ ਪਰਿਵਾਰਾਂ ਵਿਚੋਂ ਇਕ ਹੈ। ਸੰਧੂ ਕਬੀਲਾ ਰਾਜਪੂਤਾਂ ਵਿਚੋਂ

ਨਿਕਲਿਆ ਅਤੇ ਇਸ ਨੂੰ ਰਘੂਬੰਸੀ ਸੂਰਜ ਬੰਸ ਨਾਲ ਸਬੰਧ ਮੰਨਿਆ ਜਾਂਦਾ ਹੈ। ਭਾਵੇਂ ਇਹ ਕਿਹਾ ਜਾਂਦਾ ਹੈ ਕਿ ਸੰਧੂ ਕਬੀਲੇ ਦੇ ਸੰਸਥਾਪਕ ਅਫ਼ਗਾਨਿਸਤਾਨ ਵਿਚ ਗਜ਼ਨੀ ਤੋਂ ਆਏ ਪਰ ਫੇਰ ਵੀ ਇਨ੍ਹਾਂ ਦਾ ਅਸਲੀ ਸਥਾਨ ਉੱਤਰੀ-ਪੱਛਮੀ ਰਾਜਪੂਤਾਨਾ ਹੀ ਮੰਨਿਆ ਜਾਂਦਾ ਹੈ। ਅੱਜਕੱਲ੍ਹ ਇਹ ਮਾਝੇ ਨਾਲ ਸਬੰਧ ਰਖਦੇ ਹਨ। ਲਾਹੌਰ ਅਤੇ ਅੰਮ੍ਰਿਤਸਰ ਵਿਚ ਸੰਧੂਆਂ ਦੇ ਬਹੁਤ ਸਾਰੇ ਪਿੰਡ ਹਨ। ਸੰਧੂ ਪਹਿਲੋਂ ਪਹਿਲ ਅੰਮ੍ਰਿਤਸਰ ਦੇ ਤਰਨਤਾਰਨ ਪਰਗਣੇ ਵਿਚ ਵੱਸੇ। ਇਨ੍ਹਾਂ ਦੇ ਵੱਡਿਆਂ ਨੇ ਵਡਾਲਾ ਨਾਂ ਦਾ ਪਿੰਡ ਵਸਾਇਆ ਅਤੇ ਉਸੇ ਨਾਂ ਤੇ ਇਨ੍ਹਾਂ ਦਾ ਪਰਿਵਾਰ ਚਲਿਆ। 'ਵਡਾਲਾ' ਦਾ ਅਰਥ ਹੈ ਵੱਡਾ।

ਇਸ ਪਰਿਵਾਰ ਦਾ ਮੋਢੀ ਦੁਰਗਾ ਮੱਲ ਮੰਨਿਆ ਜਾਂਦਾ ਹੈ ਜੋ ਕਿ ਗੁਆਂਢੀ ਪਿੰਡਾਂ ਦਾ ਚੌਧਰੀ ਸੀ। ਉਸ ਤੋਂ ਬਾਅਦ ਇਸ ਦਾ ਪੋਤਾ ਉੱਤਰਾਧਿਕਾਰੀ ਬਣਿਆ ਜੋ ਸਿੱਖ ਧਰਮ ਵਿਚ ਵਿਸ਼ਵਾਸ ਰਖਦਾ ਸੀ। ਦੀਵਾਨ ਸਿੰਘ ਮਰਦੇ ਦਮ ਤਕ ਮੁਗ਼ਲ ਸਾਮਰਾਜ ਦੇ ਪ੍ਰਤੀ ਵਫ਼ਾਦਾਰ ਰਿਹਾ। ਇਸ ਦੇ ਬਦਲੇ ਉਸ ਨੂੰ ਆਪਣੇ ਇਲਾਕੇ ਦੇ ਤਿੰਨ ਪਿੰਡ ਇਨਾਮ ਵਜੋਂ ਦਿੱਤੇ ਗਏ। ਇਸ ਦਾ ਪੁੱਤਰ ਮਹਿਤਾਬ ਸਿੰਘ ਸੀ ਜਿਸ ਨੇ ਪਰਿਵਾਰ ਦੇ ਇਤਿਹਾਸ ਵਿਚ ਇਕ ਨਵਾਂ ਮੋੜ ਲਿਆਂਦਾ। ਇਸ ਨੇ 52 ਪਿੰਡਾਂ ਦਾ ਮਾਮਲਾ ਲੈਣਾ ਸ਼ੁਰੂ ਕੀਤਾ। ਵਡਾਲੇ ਵਿਚ ਇਸ ਦੀ ਸਥਿਤੀ ਬੜੀ ਸ਼ਕਤੀਸ਼ਾਲੀ ਸੀ। ਜਲਦੀ ਹੀ ਇਸ ਨੇ ਮਹਿਸੂਸ ਕੀਤਾ ਕਿ ਉਹ ਇਕੱਲਾ ਕੰਮ ਨਹੀਂ ਚਲਾ ਸਕਦਾ। ਇਸ ਲਈ ਉਸ ਨੇ ਭੰਗੀ ਮਿਸਲ ਦੇ ਦੋ ਸਰਦਾਰਾਂ ਨੂੰ ਆਪਣੇ ਨਾਲ ਮਿਲਾ ਲਿਆ ਜਿਨ੍ਹਾਂ ਦੇ ਨਾਂ ਗੰਢਾ ਸਿੰਘ ਤੇ ਝੰਡਾ ਸਿੰਘ ਸਨ। ਉਨ੍ਹਾਂ ਨੂੰ ਪਿੰਡਾਂ ਤੋਂ ਮਾਮਲਾ ਇਕੱਠਾ ਕਰਨ ਤੇ ਲਾ ਦਿੱਤਾ ਗਿਆ। ਇਸ ਸਮੇਂ ਦੇ ਦੌਰਾਨ ਇਸ ਦਾ ਪੁੱਤਰ ਸੁਲਤਾਨ ਸਿੰਘ ਦਾ ਵਿਆਹ ਭਾਗ ਸਿੰਘ ਘਰ ਹੋ ਗਿਆ। ਇਸ ਰਿਸ਼ਤੇ ਨਾਲ ਇਸ ਦਾ ਸਬੰਧ ਮਹਾਂ ਸਿੰਘ ਸ਼ੁਕਰਚੱਕੀਆ ਨਾਲ ਹੋ ਗਿਆ ਜਿਸ ਨਾਲ ਇਸ ਦੀ ਸ਼ਕਤੀ ਹੋਰ ਵਧ ਗਈ। ਮਹਾਂ ਸਿੰਘ ਨੇ ਇਸ ਨੂੰ ਗੁਜਰਾਂਵਾਲੇ ਬੁਲਾਇਆ ਅਤੇ ਸ਼ਾਨਦਾਰ ਸੁਆਗਤ ਕਰਕੇ ਪਿੱਛੋਂ ਕੈਦ ਕਰ ਲਿਆ। ਕਾਫ਼ੀ ਵੱਡੀ ਫ਼ੌਜ ਵੀ ਵਡਾਲੇ ਭੇਜੀ ਗਈ। ਇਸ ਦੇ ਚਾਰਾਂ ਪੁੱਤਰਾਂ ਨੇ ਬੜੀ ਵੀਰਤਾ ਦਿਖਾਈ ਅਤੇ ਛੋਟੀ ਜਿਹੀ ਲੜਾਈ ਮਗਰੋਂ ਆਪਣੇ ਪਿਤਾ ਨੂੰ ਛੁਡਾ ਲਿਆ। ਇਸ ਦੇ ਬਦਲੇ ਉਨ੍ਹਾਂ ਨੇ 1,25,000 ਰੁਪਿਆ ਵੀ ਦਿੱਤਾ। ਅਜੇ ਪੂਰਾ ਧਨ ਦਿੱਤਾ ਵੀ ਨਹੀਂ ਸੀ ਗਿਆ ਕਿ ਸੁਲਤਾਨ ਸਿੰਘ ਦਾ ਵਿਆਹ ਜਿਸ ਕਾਰਣ ਲੜਾਈ ਹੋਈ ਸੀ, ਛੁੱਟ ਗਿਆ। ਮਹਾਂ ਸਿੰਘ ਦੀ ਮੌਤ ਪਿਛੋਂ ਬਾਕੀ ਦੀ ਰਕਮ ਲੈਣ ਦੀ ਕੋਸ਼ਿਸ਼ ਕੀਤੀ ਗਈ ਪਰ ਸਫ਼ਲਤਾ ਨਹੀਂ ਮਿਲੀ। ਮਹਿਤਾਬ ਸਿੰਘ ਦੇ ਪੁੱਤਰਾਂ ਦੇ ਨਾਂ ਸ਼ਾਮ ਸਿਘ, ਨਿਧਾਨ ਸਿੰਘ, ਸੁਲਤਾਨ ਸਿੰਘ ਤੇ ਗੁਲਾਬ ਸਿੰਘ ਸਨ। ਪਿਤਾ ਦੀ ਮੌਤ ਤੋਂ ਮਗਰੋਂ ਇਹ ਆਪਸ ਵਿਚ ਲੜ ਪਏ। ਇਨ੍ਹਾਂ ਦੇ ਗੁਆਂਢੀ ਸਰਦਾਰਾਂ ਨੇ ਇਸ ਤੋਂ ਫ਼ਾਇਦਾ ਉਠਾ ਕੇ ਵਡਾਲਾ ਇਲਾਕਾ ਹਥਿਆਉਣਾ ਸ਼ੁਰੂ ਕਰ ਦਿੱਤਾ। ਇਸੇ ਸਮੇਂ ਦੌਰਾਨ ਰਣਜੀਤ ਸਿੰਘ ਨੇ ਹਮਲਾ ਕਰ ਦਿੱਤਾ। ਨਿਧਾਨ ਸਿੰਘ ਕਸ਼ਮੀਰ ਵੱਲ ਭੱਜ ਗਿਆ। ਇਸ ਤਰ੍ਹਾਂ ਵਡਾਲਾ ਉੱਤੇ ਖੜਕ ਸਿੰਘ ਦਾ ਕਬਜ਼ਾ ਹੋ ਗਿਆ। ਟੇਕ ਸਿੰਘ ਦੀ ਸੇਵਾ ਬਦਲੇ ਉਸ ਨੂੰ ਉਸ ਦੇ ਇਲਾਕੇ ਦਾ ਥੋੜ੍ਹਾ ਜਿਹਾ ਹਿੱਸਾ ਦੇ ਦਿੱਤਾ ਗਿਆ। ਫਤਹਿ ਸਿੰਘ ਦਾ ਕੋਈ ਪੁੱਤਰ ਨਹੀਂ ਸੀ ਇਸ ਲਈ ਕਿਸ਼ਨ ਸਿੰਘ ਜਾਗੀਰ ਦਾ ਮਾਲਕ ਬਣਾਇਆ ਗਿਆ। ਸੰਨ 1862 ਵਿਚ ਇਸ ਦੀ ਮੌਤ ਤੋਂ ਬਾਅਦ ਜਾਗੀਰ ਸਰਕਾਰ ਨੂੰ ਚਲੀ ਗਈ। ਇਸ ਦੀਆਂ ਦੋ ਪੁੱਤਰੀਆਂ ਸਨ ਜੋ ਜਲਦੀ ਹੀ ਮਰ ਗਈਆਂ ਪਰ ਪਰਿਵਾਰ ਫਿਰ ਵੀ ਜ਼ਿਲ੍ਹੇ ਵਿਚ ਰਹਿ ਰਿਹਾ ਸੀ। ਸਾਹਿਬ ਸਿੰਘ ਆਪਣੇ ਵੱਡੇ ਭਰਾ ਦੀ ਤਰ੍ਹਾਂ ਸਿਪਾਹੀ ਸੀ। ਇਸ ਦੀ ਮੌਤ 1881 ਈ. ਵਿਚ ਹੋਈ. ਇਸ ਤੋਂ ਬਾਅਦ ਜਵਾਲਾ ਸਿੰਘ ਅਤੇ ਮਹਾਂ ਸਿੰਘ ਹੋਏ। ਫ਼ੌਜ ਦੇ ਜਨਰਲ ਦਾ ਕਤਲ ਫ਼ੌਜ ਦੁਆਰਾ ਹੀ ਕਰ ਦਿੱਤਾ ਗਿਆ ਤਾਂ ਉਸ ਸਮੇਂ ਜਵਾਲਾ ਸਿੰਘ ਬੜੀ ਮੁਸ਼ਕਿਲ ਨਾਲ ਬਚਿਆ। ਬਾਅਦ ਵਿਚ ਇਹ ਵਡਾਲੇ ਪਰਤ ਆਇਆ। ਇਥੇ ਇਹ ਆਪਣੇ ਪਿਤਾ ਦੀ ਜਾਇਦਾਦ ਦੀ ਦੇਖਭਾਲ ਕਰਨ ਲਗ ਪਿਆ। ਜਵਾਲਾ ਸਿੰਘ ਦਾ ਇਕ ਪੁੱਤਰ ਸੀ।

ਮਹਾਂ ਸਿੰਘ ਨੇ ਸ਼ੇਰਦਿਲ ਰੈਜੀਮੈਂਟ ਵਿਚ ਕਮਿਸ਼ਨ ਪ੍ਰਾਪਤ ਕੀਤਾ ਜਦੋਂ ਉਹ ਸਿਰਫ 10 ਸਾਲ ਦਾ ਸੀ। ਸੰਨ 1855 ਤਕ ਇਸ ਨੇ ਇਸ ਵਿਚ ਸੇਵਾ ਕੀਤੀ। ਸਾਹਿਬ ਸਿੰਘ ਦੇ ਪੁੱਤਰਾਂ ਵਿਚੋਂ ਵੱਡਾ ਮੰਗਲ ਸਿੰਘ ਸੀ ਜਿਸ ਨੇ ਸਰਕਾਰੀ ਸੇਵਾ ਤੋਂ ਇਨਕਾਰ ਕਰ ਦਿੱਤਾ ਪਰ ਇਸ ਦੇ ਦੋਵੇਂ ਪੁੱਤਰਾਂ ਨੇ ਸਰਕਾਰੀ ਨੌਕਰੀ ਕੀਤੀ। ਮਹਾਂ ਸਿੰਘ ਦੇ ਪੁੱਤਰਾਂ ਸ਼ਮਸ਼ੇਰ ਸਿੰਘ ਅਤੇ ਹਰਬੰਸ ਸਿੰਘ ਤੋਂ ਬਾਅਦ ਸਾਹਿਬ ਸਿੰਘ ਦੇ ਪੁੱਤਰ ਮੰਗਲ ਸਿੰਘ, ਬਘੇਲ ਸਿੰਘ, ਹਰਿ ਸਿੰਘ ਇਸ ਪਰਿਵਾਰ ਦੇ ਆਗੂ ਬਣੇ। ਇਸ ਤੋਂ ਬਾਅਦ ਇਸ ਪਰਿਵਾਰ ਦੀ ਵਾਗਡੋਰ ਗੋਪਾਲ ਸਿੰਘ, ਸੁੰਦਰ ਸਿੰਘ, ਈਸ਼ਰ ਸਿੰਘ ਦੇ ਹੱਥ ਆਈ ਤੇ ਇਨ੍ਹਾਂ ਤੋਂ ਬਾਅਦ ਠਾਕਰ ਸਿੰਘ ਅਤੇ ਹਾਕਮ ਸਿੰਘ ਹੋਏ।

ਠਾਕਰ ਸਿੰਘ ਨੇ 1874 ਈ. ਵਿਚ ਅੰਡੇਮਾਨ ਵਿਚ ਨੌਕਰੀ ਸ਼ੁਰੂ ਕੀਤੀ। ਆਪਣੇ ਪਿਤਾ ਦੀ ਰਿਟਾਇਰਮੈਂਟ ਤੋਂ ਬਾਅਦ ਇਸ ਨੂੰ ਪੁਲਿਸ ਦੀ ਇੰਸਪੈਕਟਰਸ਼ਿਪ ਮਿਲ ਗਈ। ਸੰਨ 1880 ਵਿਚ ਇਹ ਘੋੜੇ ਤੋਂ ਡਿੱਗ ਕੇ ਮਰ ਗਿਆ। ਇਸ ਦੇ ਦੋ ਪੁੱਤਰ ਸਨ, ਵੱਡਾ ਸੋਹਨ ਸਿੰਘ ਸੀ ਜੋ ਇਕ ਰਿਸਾਲਦਾਰ ਸੀ। ਇਹ 1910 ਈ. ਵਿਚ ਛਾਉਣੀ ਵਿਚ ਮੈਜਿਸਟਰੇਟ ਲਾ ਦਿੱਤਾ ਗਿਆ। ਸੰਨ 1926 ਵਿਚ ਇਹ ਰਿਟਾਇਰ ਹੋ ਗਿਆ। ਰਾਏ ਬਹਾਦਰ ਬਘੇਲ ਸਿੰਘ ਦਾ ਪੁੱਤਰ ਹਾਕਮ ਸਿੰਘ ਸੀ। ਇਹ ਬਰਮਾ ਦੀ ਬਟਾਲੀਅਨ ਵਿਚ ਸੂਬੇਦਾਰ ਲੱਗਿਆ ਹੋਇਆ ਸੀ। ਇਹ ਆਨਰੇਰੀ ਮੈਜਿਸਟ੍ਰੇਟ ਅਤੇ ਸਿਵਿਲ ਜੱਜ ਸੀ। ਸੰਨ 1912 ਵਿਚ ਇਸ ਦੀ ਮੌਤ ਹੋ ਗਈ। ਸੰਨ 1917 ਵਿਚ 30 ਸਾਲ ਦੀ ਸੇਵਾ ਤੋਂ ਬਾਅਦ ਸੁੰਦਰ ਸਿੰਘ ਰਿਟਾਇਰ ਹੋ ਗਿਆ। ਇਸ ਨੂੰ ਸੇਵਾ ਬਦਲੇ ਮਿੰਟਗੁਮਰੀ ਜ਼ਿਲ੍ਹੇ ਵਿਚ ਜ਼ਮੀਨ ਦਿੱਤੀ ਗਈ। ਇਸ ਦਾ ਪੁੱਤਰ ਦਲੀਪ ਸਿੰਘ ਰਿਸਾਲਦਾਰ ਸੀ ਤੇ ਅੱਗੇ ਇਸ ਦਾ ਪੁੱਤਰ ਸੰਤ ਸਿੰਘ ਜ਼ੈਲਦਾਰ ਬਣਿਆ।

ਹ.ਪੁ.–ਚੀ. ਫੈ. ਨੋ. ਪੰ.:59

**ਵਡਾਲਾ, ਮਹਿਤਾਬ ਸਿੰਘ** : ਇਹ ਭੰਗੀ ਸਰਦਾਰ ਸਿਆਲਕੋਟ ਜ਼ਿਲ੍ਹੇ ਦੇ ਇਕ ਪਿੰਡ ਵਡਾਲਾ ਦਾ ਸਰਦਾਰ ਸੀ ਜੋ ਡਸਕਾ ਦੇ ਨੇੜੇ ਹੈ। ਇਹ ਗੰਡਾ ਸਿੰਘ ਅਤੇ ਝੰਡਾ ਸਿੰਘ ਦਾ ਮਾਤਹਿਤ ਸੀ। ਸ. ਮਹਾਂ ਸਿੰਘ ਨੇ ਇਸ ਨੂੰ ਗੁਜਰਾਂਵਾਲੇ ਇਕ ਪਰਿਵਾਰਕ ਇਕੱਠ ਵਿਚ ਬੁਲਾਇਆ। ਇਹ ਆਪਣੇ 500 ਆਦਮੀ ਨਾਲ ਲੈ ਕੇ ਇਕ ਸ਼ਾਨਦਾਰ ਜਲੂਸ ਦੇ ਰੂਪ ਵਿਚ ਉਥੇ ਗਿਆ। ਇਸ ਦਾ ਸੁਆਗਤ ਬੜੇ ਜ਼ੋਰਾਂ ਸ਼ੋਰਾਂ ਨਾਲ ਕੀਤਾ ਗਿਆ ਪਰ ਅਗਲੇ ਦਿਨ ਇਸ ਨੂੰ ਕੈਦ ਕਰ ਕੇ ਇਸ ਦੀ ਜਾਇਦਾਦ

ਅਤੇ ਇਲਾਕੇ ਉੱਤੇ ਕਬਜ਼ਾ ਕਰਨ ਲਈ ਫ਼ੌਜ ਭੇਜ ਦਿੱਤੀ ਗਈ। ਇਸ ਦੇ ਚਾਰੇ ਪੁੱਤਰਾਂ ਨੇ ਡਟ ਕੇ ਮੁਕਾਬਲਾ ਕੀਤਾ। ਇਕ ਸਮਝੌਤੇ ਅਨੁਸਾਰ ਇਹ ਤੈਅ ਹੋਇਆ ਕਿ ਪਿਤਾ ਦੀ ਰਿਹਾਈ ਲਈ ਉਸ ਦੇ ਪੁੱਤਰ 1,25,000 ਰੁਪਏ ਦੇਣਗੇ, ਕੁਝ ਸਮੇਂ ਬਾਅਦ ਸ. ਨਿਧਾਨ ਸਿੰਘ ਨੇ ਵਡਾਲੇ ਉਤੇ ਕਬਜ਼ਾ ਕਰ ਲਿਆ ਪਰ 1809 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਨਿਧਾਨ ਸਿੰਘ ਨੂੰ ਕੱਢ ਕੇ ਇਸ ਨੂੰ ਫ਼ੌਜੀ ਸਰਦਾਰ ਬਣਾ ਦਿੱਤਾ।

ਹ.ਪੁ.—ਹਿ. ਸਿ.-ਗੁਪਤਾ; ਸਿ.ਮਿ.-ਸੀਤਲ

**ਵਡਾਲੀ ਗੁਰੂ ਕੀ** : ਇਹ ਪਿੰਡ ਅੰਮ੍ਰਿਤਸਰ ਤੋਂ ਲਗਭਗ 6.5 ਕਿ.ਮੀ. ਦੂਰ ਹੈ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜਨਮ ਨਾਲ ਸਬੰਧਤ ਹੈ। ਸੰਨ 1594 ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਇਥੇ ਆ ਕੇ ਨਿਵਾਸ ਕੀਤਾ ਸੀ। ਪ੍ਰਿਥੀਚੰਦ ਨੇ ਸੁਲਹੀ ਖ਼ਾਨ ਨੂੰ ਅਰਜ਼ੀ ਦੇ ਕੇ ਬੁਲਾ ਭੇਜਿਆ ਸੀ ਤਾਂ ਕਿ ਉਸ ਨੂੰ ਗੁਰਿਆਈ ਦੀ ਗੱਦੀ ਮਿਲ ਸਕੇ। ਗੁਰੂ ਅਰਜਨ ਦੇਵ ਜੀ ਇਸ ਕਲੇਸ਼ ਤੋਂ ਪਹਿਲਾਂ ਹੀ ਕੁਝ ਸਮੇਂ ਲਈ ਅੰਮ੍ਰਿਤਸਰ ਤੋਂ ਦੂਰ ਜਾਣਾ ਚਾਹੁੰਦੇ ਸਨ। ਇੰਨੇ ਨੂੰ ਵਡਾਲੀ ਦੀ ਸੰਗਤ ਨੇ ਆਕੇ ਬੇਨਤੀ ਕੀਤੀ ਕਿ ਮਹਾਰਾਜ ਆਪ ਸਾਡੇ ਪਿੰਡ ਆ ਟਿਕੋ। ਉਨ੍ਹਾਂ ਦਾ ਪ੍ਰੇਮ ਦੇਖਕੇ ਗੁਰੂ ਜੀ ਵਡਾਲੀ ਪਿੰਡ ਆ ਗਏ। ਉਥੋਂ ਦੇ ਚੌਧਰੀ ਭਾਈ ਭਾਗੂ ਨੇ ਗੁਰੂ ਜੀ ਨੂੰ ਆਪਣੇ ਘਰ ਲਿਜਾ ਕੇ ਵਖਰੀ ਹਵੇਲੀ ਦਿੱਤੀ। ਇਥੇ ਹੀ ਗੁਰੂ ਹਰਿਗੋਬਿੰਦ ਜੀ ਜੀ ਅਵਤਾਰ ਧਾਰਿਆ। ਗੁਰੂ ਜੀ ਨੇ ਇਸ ਖੁਸ਼ੀ ਦੇ ਸਮੇਂ ਇਕ ਛੇ-ਹਰਟਾ ਖੂਹ ਲੁਆਇਆ ਜਿਥੇ ਅੱਜਕੱਲ੍ਹ ਗੁਰਦੁਆਰਾ ਛੇਹਰਟਾ ਸਾਹਿਬ ਮੌਜੂਦ ਹੈ ਅਤੇ ਜਿਸ ਹਵੇਲੀ ਵਿਚ ਗੁਰੂ ਹਰਿਗੋਬਿੰਦ ਜੀ ਨੇ ਅਵਤਾਰ ਧਾਰਿਆ ਉਸ ਅਸਥਾਨ ਨੂੰ ਗੁਰਦੁਆਰਾ 'ਗੁਰੂ ਕੀ ਵਡਾਲੀ' ਆਖਿਆ ਜਾਂਦਾ ਹੈ। ਇਸ ਤੋਂ ਇਲਾਵਾ ਇਥੇ ਗੁ. ਬਾਬਾ ਸ਼ਹੀਦ ਸਿੰਘਾਂ ਅਤੇ ਗੁ. ਦਮਦਮਾ ਸਾਹਿਬ ਵੀ ਸੁਸ਼ੋਭਿਤ ਹਨ।

ਹ.ਪੁ.—ਤ. ਗੁ. ਖਾ.; ਮਨੁੱਖਤਾ ਦੇ ਗੁਰੂ —ਸੀਤਲ; ਸਿੱਖ ਸ਼ਰਾਈਨਜ਼ ਇਨ ਇੰਡੀਆ - ਜੀ. ਐਸ. ਰਨਧੀਰ.

**ਵਣ** : ਰੇਤਲੇ ਇਲਾਕੇ ਦੇ ਸਦਾਬਹਾਰ ਸਲੇਟੀ ਛਿੱਲ ਵਾਲੇ ਇਸ ਛੋਟੇ ਕੱਦ ਦੇ ਰੁੱਖ ਦਾ ਵਿਗਿਆਨਕ ਨਾਂ ਸਾਲਵਾਡੋਰਾ ਓਲੀਆਇਡਿਸ ਹੈ ਅਤੇ ਇਹ ਸਾਲਵਾਡੋਰੇਸੀ ਕੁੱਲ ਨਾਲ ਸਬੰਧਤ ਹੈ। ਇਸ ਨੂੰ ਜਾਲ ਵੀ ਕਿਹਾ ਜਾਂਦਾ ਹੈ। ਇਸ ਦੇ ਪੱਤੇ ਲੂੰ ਰਹਿਤ, ਮੈਲੇ ਹਰ ਰੰਗ ਦੇ, ਮੋਟੇ ਚੰਮ ਵਰਗੇ ਹੁੰਦੇ ਹਨ। ਅਪ੍ਰੈਲ-ਮਈ ਵਿਚ ਹਰੇ ਚਿੱਟੇ ਰੰਗ ਦੇ ਫੁੱਲਾਂ ਦੀਆਂ ਸਿੱਧੀਆਂ ਬਗਲੀ ਫੁਲ ਟਾਹਣੀਆਂ ਨਿਕਲਦੀਆਂ ਹਨ ਜੋ ਪੱਤਿਆਂ ਤੋਂ ਛੋਟੀਆਂ ਹੁੰਦੀਆਂ ਹਨ। ਮਈ-ਜੂਨ ਵਿਚ ਪੀਲੇ ਰੰਗ ਦੇ ਗੋਲ ਫਲ ਲਗਦੇ ਹਨ ਜਿਨ੍ਹਾਂ ਨੂੰ ਪੀਲੂ ਜਾਂ ਪੀਲਾ ਕਿਹਾ ਜਾਂਦਾ ਹੈ।

ਇਸ ਦੇ ਪੱਤੇ ਖਾਂਸੀ ਦੂਰ ਕਰਦੇ ਹਨ। ਪੱਤਿਆਂ ਦਾ ਕਾੜ੍ਹਾ ਘੋੜਿਆਂ ਨੂੰ ਵੀ ਪਿਲਾਇਆ ਜਾਂਦਾ ਹੈ। ਪੀਲੂ ਤਿੱਖੇ, ਖਾਰੇ ਜਾਂ ਖੱਟੇ ਸੁਆਦ ਵਾਲੇ ਹੁੰਦੇ ਹਨ। ਇਹ ਹਾਜ਼ਮਾ ਵਰਧਕ ਜੁਲਾਬ-ਆਵਰ ਅਤੇ ਵਾਈਨਾਸ਼ਕ ਹੁੰਦੇ ਹਨ। ਇਹ ਬਵਾਸੀਰ, ਜੋੜਾਂ ਦਾ ਦਰਦ, ਤਿੱਲੀ ਦੀਆਂ ਬੀਮਾਰੀਆਂ, ਸਾਹ ਨਾਲੀ ਦੀ ਸੋਜ਼ਸ਼ ਆਦਿ ਦੇ ਇਲਾਜ ਲਈ ਵਰਤੇ ਜਾਂਦੇ ਹਨ। ਬੀਜਾਂ ਦਾ ਤੇਲ ਗਠੀਏ ਤੋਂ ਆਰਾਮ ਦਿਵਾਉਣ ਲਈ ਲਾਭਕਾਰੀ ਹੁੰਦਾ ਹੈ।

ਹ.ਪੁ.—ਮ. ਕੋ.; ਗ. ਇੰ. ਮੈ. ਪ.

**ਵੰਤਾ, ਜਸਵੰਤ ਸਿੰਘ** : ਇਸ ਪ੍ਰਸਿੱਧ ਸਟੇਜੀ ਸ਼ਾਇਰ ਦਾ ਜਨਮ 1901 ਈ. ਵਿਚ ਪੋਠੋਹਾਰ ਦੀ ਰਮਣੀਕ ਧਰਤੀ ਤੇ ਹੋਇਆ। ਇਸ ਨੇ ਭਾਵੇਂ ਜ਼ਿੰਦਗੀ ਭਰ ਆਪਣੀ ਜਨਮ-ਭੂਮੀ ਦੀ ਬੋਲਚਾਲ, ਵੇਸ਼-ਭੂਸ਼ਾ, ਚੱਜ-ਆਚਾਰ ਨੂੰ ਨਹੀਂ ਸੀ ਛੱਡਿਆ ਪਰ ਸਮੁੱਚੀ ਪੰਜਾਬੀਅਤ ਨੂੰ ਸੁਹਿਰਦਤਾ ਨਾਲ ਅਪਣਾਈ ਰੱਖਣ ਵਿਚ ਵੀ ਕੋਈ ਕਸਰ ਨਹੀਂ ਸੀ ਛੱਡੀ।

ਬਚਪਨ ਤੋਂ ਜਵਾਨੀ ਤਕ ਇਸ ਨੇ ਰੂ-ਬ-ਰੂ ਹੋਣ ਵਾਲੀ ਹਰ ਤੰਗੀ-ਤੁਰਸ਼ੀ ਨੂੰ, ਤਨ,ਮਨ ਉੱਤੇ ਹੰਢਾ ਕੇ ਜ਼ਿੰਦਗੀ ਦੇ ਸੰਘਰਸ਼ ਦਾ ਖਿੜ੍ਹੇ ਮੱਥੇ ਪੂਰਾ-ਪੂਰਾ ਆਨੰਦ ਮਾਣਿਆ।

ਜਦੋਂ ਸ. ਭਗਤ ਸਿੰਘ ਨੇ ਸ਼ਹਾਦਤ ਪਾਈ ਤਾਂ ਰਾਵਲਪਿੰਡੀ ਵਿਚ ਸਕੂਲੀ ਵਿਦਿਆਰਥੀਆਂ ਨੇ ਜਲੂਸ ਵੀ ਕੱਢੇ ਤੇ ਜਲਸੇ ਵੀ ਕੀਤੇ। ਭਾਵੇਂ ਵੰਤਾ ਆਪ ਕਦੇ ਸਕੂਲ ਨਹੀਂ ਸੀ ਗਿਆ ਪਰ ਇਨ੍ਹਾਂ ਸਕੂਲੀ ਮੁੰਡਿਆਂ ਦੀ ਜੋਸ਼ੇ-ਗਰਮੀ ਕਵੀ ਦੀ ਕਵਿਤਾ ਵਿਚ ਚੋਖਾ ਰੰਗ ਲੈ ਆਈ। ਸਿੱਟੇ ਵਜੋਂ ਕਵੀ ਨੇ ਉਸ ਵ਼ਕਤ ਦੇਸ਼ ਪਿਆਰ ਦੀਆਂ ਅਨੇਕਾਂ ਕਵਿਤਾਵਾਂ ਲਿਖੀਆਂ। ਸੁਤੰਤਰਤਾ ਅੰਦੋਲਨ ਦੌਰਾਨ ਵੰਤਾ ਜੇਲ੍ਹ ਵੀ ਗਿਆ।

ਜ਼ਿੰਦਗੀ ਦੀ ਕੋਈ ਵੀ ਪੱਖ ਅਜਿਹਾ ਨਹੀਂ ਸੀ ਜਿਹੜਾ ਇਸ ਕਵੀ ਨੇ ਤਨ ਮਨ ਤੇ ਹੰਢਾ ਕੇ ਕਵਿਤਾ ਵਿਚ ਨਹੀਂ ਸੀ ਢਾਲਿਆ। ਦਰ-ਹਕੀਕਤ ਕਿਤਾਬੀ ਇਲਮ ਤੋਂ ਵਿਹੂਣਾ ਜਸਵੰਤ ਸਿੰਘ ਵੰਤਾ ਜ਼ਿੰਦਗੀ ਦੀ ਕਿਤਾਬ ਦੇ ਅੱਖਰ ਅੱਖਰ ਤੋਂ ਵਾਕਿਫ਼ ਸੀ। ਵੰਤਾ ਦੀ ਸਮੁੱਚੀ ਕਵਿਤਾ ਵਿਚ, ਹੁਸਨ, ਮੁਹੱਬਤ, ਵਫ਼ਾ, ਕੁਰਬਾਨੀ ਤੇ ਹੱਕ-ਗੋਈ ਦੀ ਬਹੁਤ ਸੁੰਦਰ ਅਭਿਵਿਅਕਤੀ ਹੋਈ ਮਿਲਦੀ ਹੈ। ਸਿੱਧੇ ਸਰਲ ਤੇ ਹਾਸ-ਰਸੀ ਢੰਗ ਨਾਲ ਵੱਡੀਆਂ ਵੱਡੀਆਂ ਸਮਾਜਿਕ ਲਾਹਣਤਾਂ ਤੇ ਵਿਅੰਗ ਕਸਣਾ ਇਸ ਦੀ ਕਵਿਤਾ ਦਾ ਵਿਸ਼ੇਸ਼ ਲੱਛਣ ਹੈ।

ਵੰਤਾ ਜੀ ਨੇ ਅਣਗਿਣਤ ਅਣਛਪੀਆਂ ਕਵਿਤਾਵਾਂ ਤੇ ਤਿੰਨ ਕਾਵਿ-ਸੰਗ੍ਰਹਿ ਪੰਜਾਬੀ ਸਾਹਿਤ ਦੀ ਝੋਲੀ ਵਿਚ ਪਾਏ।

ਪੋਠੋਹਾਰੀ ਭਾਸ਼ਾ ਵਿਚ ਲਿਖਿਆ ਇਸ ਦਾ ਅਣਛਪਿਆ ਨਾਵਲ 'ਮੀਰਾ' ਇਸ ਦੇ ਦੇਹਾਂਤ ਤੋਂ ਬਾਅਦ ਪ੍ਰਕਾਸ਼ਿਤ ਹੋਇਆ।

23 ਅਗਸਤ, 1988 ਨੂੰ ਇਸ ਕਵੀ ਦਾ ਦੇਹਾਂਤ ਹੋ ਗਿਆ।

-ਰਾਜਿੰਦਰ ਕੌਰ ਵੰਤਾ

**ਵਧਵਾ, ਰਾਮ ਕ੍ਰਿਸ਼ਨ(ਮ.ਵੀ.ਚ.)** : ਇਸ ਸੂਰਬੀਰ ਦਾ ਜਨਮ 10 ਨਵੰਬਰ, 1940 ਨੂੰ ਜਲੰਧਰ ਵਿਖੇ ਸ੍ਰੀ ਡੀ.ਸੀ. ਵਧਵਾ ਦੇ ਘਰ ਹੋਇਆ। ਇਸ ਨੇ ਮੁੱਢਲੀ ਸਿੱਖਿਆ ਡੀ. ਐਸ.ਐਸ.ਡੀ. ਹਾਈ. ਸਕੂਲ, ਜਲੰਧਰ ਤੋਂ ਪ੍ਰਾਪਤ ਕੀਤੀ। 19 ਜੁਲਾਈ, 1963 ਨੂੰ ਇਹ ਫ਼ੌਜ ਵਿਚ ਭਰਤੀ ਹੋ ਗਿਆ। ਪਹਿਲਾਂ ਇਹ ਆਰਟਿਲਰੀ ਰੈਜਮੈਂਟ ਵਿਚ ਸੀ ਪਰ ਬਾਅਦ ਵਿਚ ਇਸ ਨੂੰ ਬੀ.ਐਸ.ਐਫ (ਸੀਮਾ ਸੁਰੱਖਿਆ ਬਲ) ਵਿਚ ਭਰਤੀ ਕਰ ਲਿਆ ਗਿਆ। ਸੰਨ 1971 ਦੀ ਭਾਰਤ-ਪਾਕਿ ਜੰਗ ਦੌਰਾਨ 5 ਦਸੰਬਰ, 1971 ਨੂੰ ਦੁਸ਼ਮਣ ਨੇ ਪੱਛਮੀ ਮੋਰਚੇ ਤੇ ਮਮਦੋਟ ਕੋਲ ਤਾਇਨਾਤ ਬੀ.ਐਸ.ਐਫ. ਦੀ ਰਾਜਾ ਮੋਹਤਮ ਪਿਕੇਟ ਤੇ ਕਬਜ਼ਾ ਕਰ ਲਿਆ। ਸਹਾਇਕ ਕਮਾਂਡੈਂਟ ਰਾਮ ਕ੍ਰਿਸ਼ਨ ਵਧਵਾ ਨੂੰ ਇਸ ਪਿਕੇਟ ਤੇ ਮੁੜ ਕਬਜ਼ਾ ਕਰਨ ਦਾ ਕੰਮ ਸੌਂਪਿਆ ਗਿਆ। ਇਸ ਕੋਲ ਕੇਵਲ ਦੋ ਸੁਰੱਖਿਆ ਟੋਲੀਆਂ ਸਨ। ਭਾਰੀ ਗੋਲਾਬਾਰੀ ਦੇ ਬਾਵਜੂਦ ਇਸ ਨੇ ਦੁਸ਼ਮਣ ਦੀ ਤੱਕੜੀ ਮੋਰਚਾਬੰਦੀ ਨੂੰ

ਹਿਲਾਉਣ ਲਈ ਉਸ ਉਤੇ ਹਮਲਾ ਕਰ ਦਿੱਤਾ। ਆਪਣੀ ਜਾਨ ਦੀ ਭੋਰਾ ਵੀ ਪਰਵਾਹ ਨਾ ਕਰਦੇ ਹੋਏ ਇਹ ਡੂੰਘੀਆਂ ਸੁਰੰਗਾਂ ਵਾਲੇ ਖੇਤਰ ਵਿਚ ਦੁਸ਼ਮਣ ਦੀਆਂ ਗੋਲੀਆਂ ਦਾ ਮੁਕਾਬਲਾ ਕਰਦਾ ਰਿਹਾ। ਇਸ ਦੇ ਸਾਹਸ ਅਤੇ ਹਿੰਮਤ ਨੂੰ ਦੇਖ ਕੇ ਇਸ ਦੇ ਅਧੀਨ ਬਾਕੀ ਫ਼ੌਜੀਆਂ ਦਾ ਜੋਸ਼ ਦੁਗਣਾ ਹੋ ਗਿਆ। 10 ਦਸੰਬਰ ਨੂੰ ਦੁਸ਼ਮਣ ਨੇ ਇਕ ਜ਼ੋਰਦਾਰ ਜਵਾਬੀ ਹਮਲਾ ਕੀਤਾ। ਇਸ ਨੇ ਗੋਲੀਆਂ ਦੇ ਵਰ੍ਹਦੇ ਮੀਂਹ ਵਿਚ ਹਰੇਕ ਬੰਕਰ ਵਿਚ ਜਾ ਕੇ ਫ਼ੌਜੀਆਂ ਨੂੰ ਦੁਸ਼ਮਣ ਦਾ ਸਾਹਮਣਾ ਕਰਨ ਲਈ ਉਤਸ਼ਾਹਿਤ ਕੀਤਾ। ਇਕ ਬੰਕਰ ਤੋਂ ਦੂਜੇ ਬੰਕਰ ਵੱਲ ਜਾਂਦਿਆਂ ਅਤੇ ਜੁਆਨਾਂ ਦੀ ਅਗਵਾਨੀ ਕਰਦਿਆਂ, ਇਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਅਤੇ ਲੜਦਿਆਂ ਲੜਦਿਆਂ ਸ਼ਹੀਦ ਹੋ ਗਿਆ। ਇਸ ਦੀ ਇਸ ਬਹਾਦਰੀ ਭਰਪੂਰ ਕਾਰਵਾਈ ਅਤੇ ਆਤਮ ਬਲੀਦਾਨ ਦੇ ਸਦਕਾ ਇਸ ਨੂੰ ਮਹਾਵੀਰ ਚੱਕਰ (ਮਰਨ ਉਪਰੰਤ) ਨਾਲ ਸਨਮਾਨਿਤ ਕੀਤਾ ਗਿਆ।

**ਵਰਣ ਆਸ਼ਰਮ** : ਪੁਰਾਤਨ ਕਾਲ ਦੇ ਹਿੰਦੂ ਸਮਾਜ ਦੀ ਵੰਡ ਚਾਰ ਵਰਣਾਂ ਵਿਚ ਕੀਤੀ ਗਈ ਸੀ ਅਤੇ ਜੀਵਨ ਦੀਆਂ ਵੱਖ-ਵੱਖ ਅਵਸਥਾਵਾਂ ਲਈ ਚਾਰ ਆਸ਼ਰਮਾਂ ਦੀ ਵਿਵਸਥਾ ਸੀ। ਪੇਸ਼ੇ ਦੇ ਆਧਾਰ ਉੱਤੇ ਸਮਾਜ ਨੂੰ ਚਾਰ ਵਰਣਾਂ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਵਿਚ ਵੰਡਿਆ ਹੋਇਆ ਸੀ। ਮਨੂਸਮ੍ਰਿਤੀ, ਰਮਾਇਣ ਅਤੇ ਗੀਤਾ ਜਿਹੇ ਧਾਰਮਿਕ ਗ੍ਰੰਥਾਂ ਨੇ ਵੀ ਇਸ ਨੂੰ ਦੈਵੀ ਪ੍ਰਵਾਨਗੀ ਵਜੋਂ ਸਵਿਕਾਰਿਆ। ਮਨੂਸਮ੍ਰਿਤੀ ਅਨੁਸਾਰ ਸੰਸਾਰ ਦਾ ਕੰਮ ਕਾਜ ਚਲਾਉਣ ਲਈ ਬ੍ਰਹਮਾ ਨੇ ਆਪਣੇ ਮੁੱਖ ਵਿਚੋਂ ਬ੍ਰਾਹਮਣ, ਬਾਹਵਾਂ ਵਿਚੋਂ ਖੱਤਰੀ, ਪੱਟ ਵਿਚੋਂ ਵੈਸ਼ ਅਤੇ ਪੈਰਾਂ ਵਿਚੋਂ ਸ਼ੂਦਰ ਪੈਦਾ ਕੀਤੇ। ਬ੍ਰਾਹਮਣ ਵਿਦਵਾਨਾਂ ਦਾ ਵਰਗ ਸੀ। ਖੱਤਰੀ ਯੋਧੇ ਅਤੇ ਰਾਜ ਭਾਗ ਦੇ ਮਾਲਕ ਸਨ। ਵੈਸ਼ ਵਣਜ-ਵਪਾਰ ਅਤੇ ਖੇਤੀਬਾੜੀ ਕਰਦੇ ਸਨ। ਸ਼ੂਦਰ ਘਟੀਆ ਸਮਝੇ ਜਾਂਦੇ ਸਾਰੇ ਕੰਮ ਕਰਦੇ ਸਨ ਭਾਵ ਉਹ ਉਪਰਲੇ ਤਿੰਨਾਂ ਵਰਗਾਂ ਦੇ ਸੇਵਕ ਸਨ।

ਮਹਾਤਮਾ ਬੁੱਧ ਦੇ ਸਮੇਂ ਤੋਂ ਹੀ ਜੱਦੀ ਬਣਦੀ ਜਾ ਰਹੀ ਇਸ ਵਿਵਸਥਾ ਦੇ ਖਿਲਾਫ਼ ਆਵਾਜ਼ ਉਠਦੀ ਰਹੀ ਹੈ। ਸਿੱਖ ਮਤ ਅਤੇ ਆਰੀਆ ਸਮਾਜ ਲਹਿਰ ਨੇ ਵੀ ਇਸ ਦਾ ਵਿਰੋਧ ਕੀਤਾ ਕਿਉਂਕਿ ਇਹ ਵਿਵਸਥਾ ਛੂਆ-ਛੂਤ ਅਤੇ ਅਖੌਤੀ ਉੱਚ ਜਾਤੀਆਂ ਵੱਲੋਂ ਨਿਮਨ ਵਰਗ ਉੱਪਰ ਅਤਿਆਚਾਰ ਦਾ ਕਾਰਣ ਬਣੀ ਹੋਈ ਸੀ। ਇਸ ਲਈ ਆਜ਼ਾਦ ਭਾਰਤ ਦਾ ਸੰਵਿਧਾਨ ਇਸ ਨੂੰ ਸਵੀਕਾਰ ਨਹੀਂ ਕਰਦਾ। ਉਂਜ ਵੀ ਬਦਲ ਰਹੇ ਸਮਾਜ ਵਿਚ ਲੋਕ ਵਿਗਿਆਨਕ ਸੋਚ ਦੇ ਧਾਰਨੀ ਬਣ ਰਹੇ ਹਨ ਤੇ ਕਿੱਤਾ ਜਾਤ ਨਾਲ ਸਬੰਧਤ ਨਹੀਂ ਰਿਹਾ। ਪੜ੍ਹ ਲਿਖ ਕੇ ਇਕ ਸ਼ੂਦਰ ਉੱਚ ਅਧਿਕਾਰੀ ਬਣ ਸਕਦਾ ਹੈ।

ਵਰਨਾਂ ਵਾਂਗ ਹੀ ਪੁਰਾਤਨ ਹਿੰਦੂ ਸਮਾਜ ਵਿਚ ਇਕ ਵਿਅਕਤੀ ਦੇ ਜੀਵਨ ਨੂੰ ਚਾਰ ਆਸ਼ਰਮਾਂ (ਪੜਾਵਾਂ) ਵਿਚ ਵੰਡਿਆ ਗਿਆ ਸੀ। ਇਸ ਤਰ੍ਹਾਂ ਮਨੁੱਖੀ ਜੀਵਨ ਨੂੰ ਸੌ ਸਾਲ ਮੰਨ ਕੇ ਜਨਮ ਤੋਂ 25 ਸਾਲ ਤਕ- ਬ੍ਰਹਮਚਰਜ, 25 ਤੋਂ 50 ਸਾਲ ਤਕ ਗ੍ਰਿਹਸਥ, 50 ਤੋਂ 75 ਸਾਲ ਤਕ ਬਣਪ੍ਰਸਥ ਅਤੇ 75 ਤੋਂ 100 ਸਾਲ ਤਕ ਸੰਨਿਆਸ ਦਾ ਵਿਧਾਨ ਬਣਿਆ। ਪਰੰਤੂ ਸ਼ੁਰੂ ਤੋਂ ਹੀ ਧਾਰਮਿਕ ਰੁਚੀਆਂ ਵਾਲਾ ਕੋਈ ਸਖ਼ਸ਼ ਗ੍ਰਿਹਸਥ ਅਤੇ ਬਾਣਪ੍ਰਸਥ ਬ੍ਰਹਮ ਆਸ਼ਰਮ ਵਿਚ ਪ੍ਰਵੇਸ਼ ਕਰਨ ਤੋਂ ਬਿਨਾਂ ਹੀ ਬ੍ਰਹਮਚਾਰੀ ਰਹਿ ਕੇ ਸੰਨਿਆਸੀ ਬਣ ਸਕਦਾ ਸੀ।

ਬ੍ਰਹਮਚਰਜ ਦੀ ਅਵਸਥਾ ਵਿਚ ਇਕ ਨਵਯੁਵਕ ਵਿਸ਼ੈ ਵਿਕਾਰਾਂ ਤੋਂ ਨਿਰਲੇਪ ਰਹਿ ਕੇ ਪ੍ਰਚਲਿਤ ਵਿਦਿਆਵਾਂ ਦਾ ਗਹਿਰਾ ਗੰਭੀਰ ਅਧਿਐਨ ਅਤੇ ਅਭਿਆਸ ਕਰਦਾ ਸੀ। ਗ੍ਰਿਹਸਥ ਆਸ਼ਰਮ ਵਿਚ ਉਹ ਵਿਵਾਹਿਕ ਜੀਵਨ ਦੇ ਸੁੱਖ ਭੋਗਦਾ ਅਤੇ ਪਰਿਵਾਰਕ ਜ਼ਿੰਮੇਵਾਰੀਆਂ ਨਿਭਾਉਂਦਾ ਸੀ। ਬਾਣਪ੍ਰਸਥ ਵਿਚ ਆਦਮੀ (ਪਤਨੀ ਸਮੇਤ ਜਾਂ ਇਕੱਲਾ ਹੀ) ਵਣਾਂ ਵਿਚ ਜਾ ਕੇ ਸੰਸਾਰਿਕ ਅਤੇ ਅਧਿਆਤਮਕ ਵਿਸ਼ਿਆਂ ਦਾ ਅਧਿਐਨ ਕਰਦਾ ਸੀ। ਸੰਨਿਆਸ ਆਸ਼ਰਮ ਵਿਚ ਉਹ ਸੰਸਾਰਕ ਰਿਸ਼ਤੇ ਨਾਤਿਆਂ ਤੋ ਵਿਰਕਤ ਹੋ ਕੇ ਜੰਗਲਾਂ ਜਾਂ ਤਪੋਵਨ ਵਿਚ ਜਪ-ਤਪ ਕਰਦਾ ਸੀ। ਆਰੀਆ ਸਮਾਜ ਨੇ ਭਾਵੇਂ ਵਰਣ ਆਸ਼ਰਮ ਦਾ ਵਿਰੋਧ ਕੀਤਾ ਪਰ ਉਹ ਉਪਰੋਕਤ ਆਸ਼ਰਮਾਂ ਨੂੰ ਅਪਣਾਉਣ ਉੱਤੇ ਬਲ ਦਿੰਦਾ ਹੈ। ਭਾਰਤੀ ਸੰਵਿਧਾਨ ਵੀ ਇਸ ਵਿਵਸਥਾ ਦੇ ਰਾਹ ਵਿਚ ਰੋੜਾ ਨਹੀਂ ਅਟਕਾਉਂਦਾ ਪਰੰਤੂ ਬਦਲ ਰਹੇ ਸਮਾਜੀ ਰਿਸ਼ਤਿਆਂ ਅਤੇ ਨੈਤਿਕ ਮੁਲਾਂ ਦੇ ਅੰਤਰਗਤ ਇਸ ਵਿਵਸਥਾ ਦੀ ਵੀ ਹੁਣ ਸਾਰਥਕਤਾ ਨਹੀਂ ਰਹੀ।

ਹ.ਪੁ.–ਮ.ਕੋ.; ਮਨੁਸਮ੍ਰਿਤੀ (ਹਿੰ); ਦੀ ਆਰਿਆ ਸਮਾਜ-ਵੀ ਵੇਬਲ;-ਸਤਯਾਰਥ ਪ੍ਰਕਾਸ਼ -ਸਵਾਮੀ ਦਿਆਨੰਦ ਸਰਸਵਤੀ

**ਵਰਤ** : ਖਾਣਪੀਣ ਸਬੰਧੀ ਜ਼ਾਬਤਾ ਰੱਖਣ ਨੂੰ ਵਰਤ ਕਹਿੰਦੇ ਹਨ। ਵਰਤ ਦਾ ਲਫਜ਼ੀ ਅਰਥ ਪ੍ਰਣ ਹੈ। ਕੋਈ ਵਿਅਕਤੀ ਜਦੋਂ ਇਹ ਪ੍ਰਤਿਗਿਆ ਕਰਦਾ ਹੈ ਕਿ ਮੈਂ ਇੰਨੇ ਸਮੇਂ ਲਈ ਇਹ ਚੀਜ਼ ਨਹੀਂ ਖਾਵਾਂ ਪੀਵਾਂਗਾ ਤਾਂ ਉਹ 'ਵਰਤ' ਕਹਾਉਂਦਾ ਹੈ। ਹਿੰਦੂ ਮਤ ਵਿਚ ਵਰਤ ਦਾ ਬਹੁਤ ਵਿਧਾਨ ਹੈ, ਕੋਈ ਤਿਥੀ ਜਾਂ ਮਹੀਨਾ ਐਸਾ ਨਹੀਂ ਜਿਸ ਵਿਚ ਵਰਤ ਨਾ ਹੋਵੇ। ਯਹੂਦੀਆਂ ਵਿਚ 40 ਅਤੇ ਮੁਸਲਮਾਨਾਂ ਵਿਚ ਰਮਜ਼ਾਨ ਦੇ ਮਹੀਨੇ 30 ਰੋਜ਼ੇ ਰਖਣ ਦਾ ਰਿਵਾਜ ਹੈ। ਇਸੇ ਤਰ੍ਹਾਂ ਹਿੰਦੂ ਕਈ ਪ੍ਰਕਾਰ ਦੇ ਵਰਤ ਰਖਦੇ ਹਨ ਜਿਨ੍ਹਾਂ ਵਿਚ ਏਕਾਦਸ਼ੀ ਵਰਤ ਵਧੇਰੇ ਪ੍ਰਧਾਨ ਹੈ। ਸਿੱਖ ਧਰਮ ਵਿਚ ਵਰਤ ਰੀਤ ਨੂੰ ਪ੍ਰਵਾਨ ਨਹੀਂ ਕੀਤਾ ਜਾਂਦਾ। ਗੁਰਮਤਿ ਅਨੁਸਾਰ ਸਰੀਰ ਨੂੰ ਖ਼ੁਰਾਕ ਦੀ ਲੋੜ ਹੈ। ਇਸ ਲਈ ਇਨ੍ਹਾਂ ਪਾਬੰਦੀਆਂ ਨੂੰ ਛੱਡ ਕੇ ਸੰਜਮ ਵਿਚ ਖਾਣਾ ਹੀ ਠੀਕ ਹੈ। ਮਨ ਦੀ ਸਾਧਨਾ ਲਈ ਬੁਰਾਈ ਦਾ ਤਿਆਗ ਅਤੇ ਸ਼ੁਭ ਗੁਣਾਂ ਦਾ ਗ੍ਰਹਿਣ ਹੀ ਸੱਚਾ ਵਰਤ ਹੈ।

ਹ.ਪੁ.–ਗੁ. ਗ੍ਰੰ. ਸੰ. ਕੋ.:297

**ਵਰੁਣ** : ਇਕ ਦੇਵਤਾ ਦਾ ਨਾਂ, ਵੈਦਿਕ ਸਾਹਿਤ ਵਿਚ ਇਸ ਨੂੰ ਆਕਾਸ਼ ਦਾ ਤੇ ਪੁਰਾਣਾਂ ਵਿਚ ਸਮੁੰਦਰ ਦਾ ਮਾਲਕ ਮੰਨਿਆ ਗਿਆ ਹੈ। ਰਿਗ ਵੇਦ ਵਿਚ ਇਸ ਨੂੰ ਅੱਗ ਦੇ ਸਮਾਨ ਤੇਜੱਸਵੀ ਅਤੇ ਸਹਸਤ੍ਰ ਨੇਤ੍ਰਾਂ ਵਾਲਾ ਮੰਨਿਆ ਗਿਆ ਹੈ। ਇਹ ਸੁੰਦਰ ਪਰਿਧਾਨਾਂ ਨਾਲ ਯੁਕਤ ਸੌਮਯ ਹੱਥਾਂ ਵਾਲਾ ਅਤੇ ਪ੍ਰਕਾਸ਼ਮਾਨ ਹੈ। ਇਹ ਇੰਦਰ ਅਤੇ ਸੂਰਜ ਦੀ ਕੋਟੀ ਦਾ ਦੇਵਤਾ ਹੈ ਅਤੇ ਨੈਤਿਕ ਤੇ ਭੌਤਿਕ ਨਿਯਮਾਂ ਦਾ ਸੰਚਾਲਕ ਮੰਨਿਆ ਜਾਂਦਾ ਹੈ। ਇਹ ਸੋਨੇ ਦੇ ਬਣੇ ਘਰ ਵਿਚ ਪਾਤਾਲ ਤੇ ਨਿਵਾਸ ਕਰਦਾ ਹੈ। ਇਥੇ ਰਹਿ ਕੇ ਹੀ ਇਹ ਸਾਰੀ ਸ੍ਰਿਸ਼ਟੀ ਨੂੰ ਚਲਾਉਂਦਾ ਹੈ। ਇਹ ਪ੍ਰਿਥਵੀ ਲੋਕ ਅਤੇ ਪਾਤਾਲ ਲੋਕ ਦਾ ਸਵਾਮੀ ਹੈ। ਇਨ੍ਹਾਂ ਦੋਹਾਂ ਲੋਕਾਂ ਦੇ ਨਿਯਮਾਂ ਦਾ ਸੰਚਾਲਨ ਵੀ ਇਹੀ ਕਰਦਾ ਹੈ।

ਇਸ ਦੇ ਕਾਰਨ ਹੀ ਰਾਤ ਤੇ ਦਿਨ ਦਾ ਨਿਯਮ ਸਥਿਰ ਹੈ। ਆਲੌਕਿਕ ਸ਼ਕਤੀਆਂ ਦਾ ਮਾਲਕ ਹੋਣ ਦੇ ਕਾਰਣ ਦੇਵਤਿਆਂ ਅਤੇ ਮਨੁੱਖਾਂ ਦਾ ਬਾਦਸ਼ਾਹ ਹੈ। ਇਹ ਨਦੀਆਂ ਦਾ ਮਾਲਕ ਹੈ ਅਤੇ ਪਾਣੀ ਦੇ ਪ੍ਰਵਾਹ ਨੂੰ ਨਿਯਮਾਂ ਅਨੁਸਾਰ ਚਲਾਉਂਦਾ ਹੈ। ਇਸ ਦੀ ਪਹਿਲੀ ਪਤਨੀ ਦੇਵੀ ਸ਼ੁਕਰਾਚਾਰੀਆ ਦੀ ਬੇਟੀ ਸੀ ਜਿਸ ਦੇ ਉਦਰ ਤੋਂ ਬਲ, ਅਧਰਮ ਅਤੇ ਪੁਸ਼ਕਰ ਨਾਮੀ ਤਿੰਨ ਪੁੱਤਰ ਅਤੇ ਸੁਰਾ ਨਾਮਕ ਇਕ ਕੰਨਿਆ ਉਤਪੰਨ ਹੋਈ। ਇਸ ਦੀ ਦੂਸਰੀ ਪਤਨੀ ਵਾਰੁਣੀ (ਗੌਰੀ) ਨੇ ਗੋ ਨਾਮੀਂ ਇਕ ਪੁੱਤਰ ਨੂੰ ਜਨਮ ਦਿੱਤਾ। ਇਸ ਦੀ ਤੀਜੀ ਪਤਨੀ ਸ਼ੀਤਤੋਯਾ ਤੋਂ ਸ਼ਰੁਨਾਯੁਧ ਨਾਮੀਂ ਪੁੱਤਰ ਪੈਦਾ ਹੋਇਆ। ਇਨ੍ਹਾਂ ਤੋਂ ਬਿਨਾਂ ਇਸ ਨੇ ਰਿਸ਼ੀ ਵੰਦਿਨ ਅਤੇ ਮਹਾਰਿਸ਼ੀ ਭ੍ਰਗੂ ਨੂੰ ਵੀ ਆਪਣੇ ਪੁੱਤਰਾਂ ਦੇ ਰੂਪ ਵਿਚ ਸਵੀਕਾਰ ਕੀਤੀ।

ਹ.ਪੁ.–ਚ.ਕੋ.

**ਵਲੀ ਕੰਧਾਰੀ** : ਮੱਧਕਾਲ ਦਾ ਇਕ ਪ੍ਰਸਿੱਧ ਦਰਵੇਸ਼ ਜਿਸ ਦੀ ਮੁਲਾਕਾਤ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਵੀ ਹੋਈ। ਵਲੀ ਕੰਧਾਰੀ ਦਾ ਅਸਲ ਨਾਂ ਹਸਨ ਅਬਦਾਲ ਸੀ। ਇਹ ਅਟਕ ਜ਼ਿਲ੍ਹੇ (ਪਾਕਿਸਤਾਨ) ਦੇ ਜਿਸ ਨਗਰ ਵਿਚ ਰਹਿੰਦਾ ਸੀ ਉਸ ਦਾ



ਵਲੀ ਕੰਧਾਰੀ ਦੀ ਮਜ਼ਾਰ

ਨਾਂ ਵੀ ਹਸਨ ਅਬਦਾਲ ਹੀ ਪੈ ਗਿਆ ਪਰ ਸਿੱਖ ਇਸ ਅਸਥਾਨ ਨੂੰ ਗੁਰਦੁਆਰਾ ਪੰਜਾ ਸਾਹਿਬ ਦੇ ਨਾਂ ਕਰ ਕੇ ਪੰਜਾ ਸਾਹਿਬ ਹੀ ਆਖਦੇ ਹਨ। ਪੀਰ ਹਸਨ ਅਬਦਾਲ (ਵਲੀ ਕੰਧਾਰੀ) ਜਾਤੀ ਦਾ ਸੱਯਦ ਅਤੇ ਸਬਜ਼ਵਾਰ (ਇਲਾਕਾ ਖੁਰਾਸਾਨ) ਦਾ ਜੰਮਪਲ ਸੀ। ਇਹ ਭਾਰਤ ਵਿਚ ਮਿਰਜ਼ਾ ਸ਼ਾਹਰੁੱਖ ਨਾਲ ਆਇਆ ਸੀ।

ਆਪਣੀ ਇਕ ਉਦਾਸੀ ਸਮੇਂ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਇਲਾਕੇ ਵਿਚ ਪਧਾਰੇ ਤਾਂ ਉਨ੍ਹਾਂ ਦੇ ਨਾਲ ਭਾਈ ਮਰਦਾਨਾ ਵੀ ਸੀ। ਉਸ ਨੂੰ ਬਹੁਤ ਪਿਆਸ ਲੱਗੀ ਹੋਈ ਸੀ। ਜਦ ਉਹ ਪਹਾੜ ਉੱਤੇ ਬਣੇ ਵਲੀ ਕੰਧਾਰੀ ਦੇ ਤਲਾਅ ਵਿਚੋਂ ਪਾਣੀ ਲੈਣ ਗਿਆ ਤਾਂ ਹੰਕਾਰੀ ਪੀਰ ਨੇ ਉਸ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ। ਭਾਈ ਮਰਦਾਨਾ ਨੇ ਜਦ ਸਾਰੀ ਗੱਲ ਗੁਰੂ ਜੀ ਨੂੰ ਆ ਕੇ ਦੱਸੀ ਤਾਂ ਉਨ੍ਹਾਂ ਆਪਣੀ ਰੂਹਾਨੀ ਸ਼ਕਤੀ ਨਾਲ ਤਾਲ ਦਾ ਸਾਰਾ ਪਾਣੀ ਹੇਠਾਂ ਵੱਲ ਖਿੱਚ ਲਿਆ। ਵਲੀ ਕੰਧਾਰੀ ਨੇ ਗੁੱਸਾ ਖਾ ਕੇ ਪਹਾੜ ਨੂੰ ਗੁਰੂ ਜੀ ਵੱਲ ਧਕੇਲ ਦਿੱਤਾ। ਗੁਰੂ ਜੀ ਨੇ ਆਪਣੇ ਪੰਜੇ ਨਾਲ ਉਸ ਨੂੰ ਰੋਕ ਦਿੱਤਾ ਅਤੇ ਉਸ ਉੱਪਰ ਗੁਰੂ ਜੀ ਦੇ ਪੰਜੇ ਦੇ ਨਿਸ਼ਾਨ ਉਕਰ ਗਏ। ਇਸੇ ਕਾਰਨ ਹੀ ਇਸ ਅਸਥਾਨ ਦਾ ਨਾਂ 'ਪੰਜਾ ਸਾਹਿਬ' ਪੈ ਗਿਆ। ਗੁਰੂ ਜੀ ਦੀ ਰੂਹਾਨੀ ਸ਼ਕਤੀ ਨੇ ਵਲੀ ਕੰਧਾਰੀ ਦਾ ਹੰਕਾਰ ਤੋੜ ਦਿੱਤਾ ਅਤੇ ਇਹ ਗੁਰੂ ਜੀ ਦੇ ਚਰਨੀ ਆ ਪਿਆ।

ਗੁਰੂ ਜੀ ਦੀ ਸ਼ਕਤੀ ਦੇਖ ਕੇ ਇਸ ਨੇ ਗੁਰੂ ਜੀ ਦੇ ਚਰਨ ਫੜ ਲਏ। ਗੁਰੂ ਜੀ ਨੇ ਸਤਿ ਧਰਮ ਦਾ ਉਪਦੇਸ਼ ਦੇ ਕੇ ਆਖਿਆ 'ਤੇਰਾ ਭੀ ਦੀਵਾ ਟਿਮਕਦਾ ਰਹੇਗਾ'। ਇਸ ਕਰ ਕੇ ਇਸ ਦੇ ਮਕਾਨ ਵਿਚ ਵੀ ਮੁਜਾਵਰ ਰਹਿੰਦਾ ਹੈ। ਲੋਕ ਘੀ, ਆਦਿ ਚੜ੍ਹਾ ਜਾਂਦੇ ਹਨ ਅਤੇ ਚਿਰਾਗ ਬਲਦਾ ਹੈ ਜੋ ਦੂਰ ਦੂਰ ਤਕ ਦਿਸਦਾ ਹੈ।

ਹ.ਪੁ.–ਮ.ਕੋ: 256; ਤ.ਗੁ.ਖਾ.:252

**ਵਾਸਦੇਵ** : ਇਹ ਚੰਦਰ ਬੰਸ਼ ਦੀ ਯਾਦਵ ਸ਼ਾਖਾ ਦੇ ਰਾਜਾ ਸੂਰ ਦਾ ਪੁੱਤਰ, ਕ੍ਰਿਸ਼ਨ ਦਾ ਪਿਤਾ ਅਤੇ ਪਾਂਡਵਾਂ ਦੀ ਮਾਂ ਕੁੰਤੀ ਦਾ ਭਰਾ ਸੀ। ਇਸ ਦਾ ਵਿਆਹ ਆਹੁਕ ਦੀਆਂ ਸੱਤ ਲੜਕੀਆਂ ਨਾਲ ਹੋਇਆ ਸੀ, ਜਿਨ੍ਹਾਂ ਵਿਚੋਂ ਸਭ ਤੋਂ ਛੋਟੀ ਦਾ ਨਾਂ ਦੇਵਕੀ ਸੀ। ਇਹੋ ਕ੍ਰਿਸ਼ਨ ਦੀ ਮਾਂ ਸੀ। ਮਹਾਭਾਰਤ ਅਨੁਸਾਰ ਕ੍ਰਿਸ਼ਨ ਤੇ ਬਲਰਾਮ ਦੇ ਮਰਨ ਪਿਛੋਂ ਇਹ ਵੀ ਮਰ ਗਿਆ ਅਤੇ ਇਸ ਦੀਆਂ ਚਾਰ ਪਤਨੀਆਂ ਇਸ ਦੀ ਚਿਖਾ ਦੇ ਨਾਲ ਸਤੀ ਹੋ ਗਈਆਂ ਪਰ ਵਿਸ਼ਨੂ ਪੁਰਾਣ ਅਨੁਸਾਰ ਇਹ, ਦੇਵਕੀ ਤੇ ਰੋਹਿਣੀ ਦਵਾਰਕਾ ਵਿਚ ਸੜ ਕੇ ਮਰ ਗਏ ਸਨ। ਇਸ ਨੂੰ ਆਨਕ-ਦੰਦੁਭੀ ਵੀ ਕਹਿੰਦੇ ਹਨ ਕਿਉਂਕਿ ਇਸ ਦੇ ਘਰ ਕ੍ਰਿਸ਼ਨ ਦੇ ਜਨਮ ਤੇ ਦੇਵਤਿਆਂ ਨੇ ਸਵਰਗ ਵਿਚ ਵਾਜੇ ਵਜਾਏ ਸਨ। ਇਸ ਨੂੰ ਭੂ-ਕਸ਼ਯਪ ਤੇ ਦੁੰਦੁ 'ਨਗਾਰਾ' ਵੀ ਕਹਿੰਦੇ ਹਨ।

ਹ.ਪੁ.–ਹਿੰ.ਮਿ.ਕੋ. :518; ਚ.ਕੋ.

**ਵਾਹਿਗੁਰੂ ਜੀ ਕੀ ਫ਼ਤਹਿ** : ਇਹ ਸਿੱਖਾਂ ਦੇ ਆਪੋ ਵਿਚ ਮਿਲਣ ਸਮੇਂ ਦਾ ਸ਼ਿਸ਼ਟਾਚਾਰ ਬੋਧਕ ਵਾਕ ਹੈ। ਵਾਹਿਗੁਰੂ ਜੀ ਕੀ ਫ਼ਤਹਿ ਤੋਂ ਭਾਵ ਹੈ ਜੈ ਕਰਤਾਰ ਦੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਫ਼ਤਹਿ ਸਬੰਧੀ ਜੋ ਆਗਿਆ ਹੈ ਉਸ ਨੂੰ ਭਾਈ ਮਨੀ ਸਿੰਘ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ 'ਜੇ ਕੋਈ ਸਿੱਖਾਂ ਨੂੰ ਅਗੋਂ ਦੇ ਵਾਹਗੁਰੂ ਜੀ ਕੀ ਫ਼ਤਿਹ ਬੁਲਾਂਵੰਦਾ ਹੈ, ਉਸ ਵੱਲ ਮੇਰਾ ਮੁੱਖ ਹੁੰਦਾ ਹੈ, ਅਰ ਜੋ ਪਿੱਛੋਂ ਬੁਲਾਂਵੰਦਾ ਹੈ, ਉਸ ਵੱਲ ਮੇਰਾ ਸੱਜਾ ਮੋਢਾ ਹੁੰਦਾ ਹੈ, ਅਰ ਜੋ ਪਿੱਛੋਂ ਹੌਲੀ ਬੁਲਾਵਦਾ ਹੈ, ਉਸ ਵੱਲ ਮੇਰਾ ਖੱਬਾ ਮੋਢਾ ਹੁੰਦਾ

ਹੈ, ਜੋ ਨਹੀਂ ਬੁਲਾਂਵਦਾ ਉਸ ਵੱਲ ਮੇਰੀ ਪਿੱਠ ਹੁੰਦੀ ਹੈ' (ਭਗਤ ਰਤਨਾਵਲੀ)

ਹ.ਪੁ.–ਮ.ਕੋ.

**ਵਾਰ** : ਬੀਰ-ਰਸੀ ਜਜ਼ਬਿਆਂ ਦੇ ਕਾਵਿ-ਪ੍ਰਗਟਾ ਲਈ ਜ਼ਿਆਦਾਤਰ ਵਾਰ ਕਾਵਿ-ਰੂਪ ਦੀ ਹੀ ਵਰਤੋਂ ਕੀਤੀ ਜਾਂਦੀ ਹੈ। 'ਵਾਰ' ਸ਼ਬਦ ਸੰਸਕ੍ਰਿਤ ਦੇ 'ਵਰਣਾ' ਸ਼ਬਦ ਤੋ ਬਣਿਆ ਜਾਪਦਾ ਹੈ। ਕਈ ਵਿਦਵਾਨਾਂ ਦਾ ਮਤ ਹੈ ਕਿ ਢਾਡੀ ਆਪਣੇ ਜਜਮਾਨਾਂ ਦੇ ਬਾਰ (ਘਰ ਦਾ ਬੂਹਾ) ਉੱਤੇ ਜਾ ਕੇ ਉਨ੍ਹਾਂ ਦੀ ਅਤੇ ਉਨ੍ਹਾਂ ਦੀ ਕੁਲ-ਪਰੰਪਰਾ ਦੀ ਉਸਤਤੀ ਕਰਦੇ ਸਨ ਜਿਸ ਤੋਂ ਵਾਰ ਕਾਵਿ-ਰੂਪ ਪ੍ਰਚਲਤ ਹੋਇਆ। 'ਰਾਜਸਥਾਨੀ ਭਾਸ਼ਾ ਔਰ ਸਾਹਿਤ' (ਪੰਨਾ 33) ਨਾਮੀ ਪੁਸਤਕ ਵਿਚ 'ਵਾਰ' ਦਾ ਅਰਥ ਸਹਾਇਤਾ ਲਈ ਪੁਰਾਰ ਦੱਸਿਆ ਗਿਆ ਹੈ। ਪੁਸਤਕ 'ਪੰਜਾਬੀ ਵਾਰਾਂ' ਦੇ ਮੁੱਖ ਬੰਦ ਵਿਚ 'ਵਾਰ' ਸ਼ਬਦ ਦਾ ਮੂਲ 'ਵਰਤਾ' ਨਿਸ਼ਚਿਤ ਕੀਤਾ ਗਿਆ ਹੈ। ਮਹਾਨ ਕੋਸ਼ ਅਨੁਸਾਰ ਇਸ ਦੀ ਵਿਉਂਤਪਤੀ 'ਵ੍ਰਿ' ਧਾਤੂ ਹੈ। ਡਾ. ਗੰਡਾ ਸਿੰਘ (ਪੰਜਾਬ ਦੀ ਵਾਰਾਂ) ਦਾ ਮਤ ਹੈ ਕਿ 'ਵਾਰਾ' ਦਾ ਮੁੱਢ 'ਵਾ' ਧਾਤੂ ਹੈ ਜਿਸ ਤੋਂ ਵੈਰੀ (ਵਾਰ ਕਰਨ ਵਾਲਾ ਜਾਂ ਵਾਰ ਰੋਕਣ ਵਾਲਾ), ਵਾਹਰ (ਹੱਲਾ ਕਰਨ ਲਈ ਜਾਂ ਹਮਲੇ ਨੂੰ ਰੋਕਣ ਲਈ ਲੋਕ-ਇਕੱਠ) ਅਤੇ ਵਾਹਰੂ ਸ਼ਬਦ ਬਣੇ ਹਨ। ਵਾਰ ਦੀ ਪਰਿਭਾਸ਼ਾ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ - ਵਾਰ ਉਹ ਕਾਵਿ ਰੂਪ ਹੈ ਜਿਸ ਵਿਚ ਕਿਸੇ ਯੁੱਧ ਦਾ ਵਰਣਨ ਕਰਦਿਆਂ ਯੋਧੇ ਦੀ ਨੇਕੀ, ਬੀਰਤਾ ਦਾ ਚਿਤਰਣ ਕਰਕੇ ਪਾਠਕਾਂ/ ਸਰੋਤਿਆਂ ਦੇ ਹੌਸਲੇ ਬੁਲੰਦ ਕਰਨ ਅਤੇ ਉਤਸ਼ਾਹ ਵਧਾਉਣ ਦਾ ਯਤਨ ਕੀਤਾ ਗਿਆ ਹੋਵੇ।

'ਵਾਰ' ਪਉੜੀ ਛੰਦ ਵਿਚ ਲਿਖੀ ਜਾਂਦੀ ਹੈ। ਪਉੜੀ ਦੇ ਅੱਗੇ ਦੋ ਭੇਦ ਸਿਰਖੰਡੀ ਅਤੇ ਨਿਸ਼ਾਨੀ ਮਿਲਦੇ ਹਨ। ਸਿਰਖੰਡੀ ਵਿਚ ਤੁਕਾਂਤ ਮੱਧ ਵਿਚ ਅਤੇ ਨਿਸ਼ਾਨੀ ਵਿਚ ਅਖ਼ੀਰ ਉੱਤੇ ਮਿਲਦਾ ਹੈ। ਮਾਤ੍ਰਾਵਾਂ ਦੀ ਗਿਣਤੀ ਪੱਖੋਂ ਪਉੜੀਆਂ ਤਿੰਨ ਤਰ੍ਹਾਂ ਦੀਆਂ ਮਿਲਦੀਆਂ ਹਨ-21, 22 ਅਤੇ 23 ਮਾਤ੍ਰਾਵਾਂ ਵਾਲੀਆਂ। ਇਨ੍ਹਾਂ ਵਿਚ 12-9, 12-10 ਅਤੇ 14-9 ਉੱਤੇ ਵਿਸ਼ਰਾਮ ਹੁੰਦਾ ਹੈ। ਕਈ ਵਾਰਾਂ ਵਿਚ ਪ੍ਰਭਾਵ ਨੂੰ ਤਿੱਖਾ ਕਰਨ ਲਈ ਅੰਤਿਮ ਚਰਣ/ਤੁਕ ਛੋਟੀ ਕਰ ਲਈ ਜਾਂਦੀ ਹੈ। ਜੇਕਰ ਕੋਈ ਬੀਰ-ਰਸੀ ਕਾਵਿ ਪਉੜੀਆਂ ਵਿਚ ਨਾ ਹੋਵੇ ਤਾਂ ਉਸ ਨੂੰ 'ਵਾਰ' ਨਹੀਂ ਸਮਝਿਆ ਜਾਂਦਾ।

ਬਣਤਰ ਦੇ ਪੱਖ ਤੋਂ ਵਾਰ ਦੇ ਸ਼ੁਰੂ ਵਿਚ ਆਮ ਤੌਰ ਉੱਤੇ ਮੰਗਲਾਚਰਣ ਹੁੰਦਾ ਹੈ ਅਤੇ ਇਸ ਤੋਂ ਬਾਅਦ ਤਿੰਨ ਅਵਸਥਾਵਾਂ। ਪਹਿਲੀ ਅਵਸਥਾ ਸ਼ੰਕਾ ਪੱਖ ਵਿਚ ਸੰਘਰਸ਼ ਦੇ ਕਾਰਣ ਬਿਆਨ ਕੀਤੇ ਜਾਂਦੇ ਹਨ। ਦੂਜੀ ਅਵਸਥਾ ਸੰਘਰਸ਼ ਹੈ ਜਿਸ ਵਿਚ ਦੋ ਧਿਰਾਂ ਦੀ ਟੱਕਰ ਦਾ ਚਿਤਰਣ ਹੁੰਦਾ ਹੈ। ਤੀਜੀ ਅਵਸਥਾ ਸਮਾਧਾਨ ਜਿਸ ਵਿਚ ਸੰਘਰਸ਼ ਤੋਂ ਉਤਪੰਨ ਸਿੱਟਿਆਂ ਦਾ ਵੇਰਵਾ ਹੁੰਦਾ ਹੈ। ਵਾਰ ਦੇ ਅੰਤ ਵਿਚ ਰਚਨਾ ਦਾ ਮਹਾਤਮ ਦਰਜ ਕੀਤਾ ਜਾਂਦਾ ਹੈ।

ਸੰਘਰਸ਼ ਜਾਂ ਟੱਕਰ ਵਾਰ ਦੀ ਧੁਰੀ ਹੁੰਦਾ ਹੈ। ਸੰਘਰਸ਼ ਜਿੰਨ੍ਹਾ ਗਹਿ-ਗੱਡਵਾਂ ਹੋਵੇਗਾ ਤੇ ਕਾਰਜ ਜਿੰਨਾ ਮਹਾਨ ਹੋਵੇਗਾ, ਵਾਰ ਦਾ ਪ੍ਰਭਾਵ ਉਨਾਂ ਹੀ ਪ੍ਰਚੰਡ ਹੋਵੇਗਾ। ਨਾਇਕ ਦੀ ਮਹਾਨਤਾ ਨੂੰ ਬਿਆਨਣ ਲਈ ਵਿਰੋਧੀ ਧਿਰ ਨੂੰ ਵੀ ਬਲਵਾਨ ਚਿਤਰਿਆ ਜਾਂਦਾ ਹੈ। ਦੋਹਾਂ ਧਿਰਾਂ ਦੇ ਉਦੇਸ਼ ਵਿਚ ਅੰਤਰ ਹੁੰਦਾ ਹੈ। ਨਾਇਕ ਪੱਖ ਦਾ ਉਦੇਸ਼ ਉਸਾਰੂ ਹੁੰਦਾ ਹੈ ਅਤੇ ਖਲਨਾਇਕ ਪੱਖ ਦਾ ਵਿਨਾਸ਼ਕਾਰੀ। 'ਵਾਰ' ਵਿਚ ਬਦੀ ਉੱਤੇ ਨੇਕੀ ਦੀ ਜਿੱਤ ਦਿਖਾਈ ਜਾਂਦੀ ਹੈ। ਨਾਇਕ ਦੇ ਯਸ਼-ਵਰਣਨ ਨੂੰ ਪੜ੍ਹ, ਸੁਣ ਕੇ ਲੋਕ ਉਸ ਵਰਗਾ ਬਣਨਾ ਲੋਚਦੇ ਹਨ।

ਵਾਰ ਕਿਉਂਕਿ ਜਨ-ਸਾਧਾਰਣ ਲਈ ਰਚੀ ਜਾਂਦੀ ਹੈ ਇਸ ਲਈ ਇਹ ਸਰਲ ਭਾਸ਼ਾ ਵਿਚ ਹੁੰਦੀ ਹੈ। ਮੁਹਾਵਰੇ ਅਤੇ ਅਖਾਣਾਂ ਦੀ ਵਰਤੋਂ ਦੇ ਨਾਲ ਯੁੱਧ ਦੇ ਵਾਤਾਵਰਣ ਨੂੰ ਪ੍ਰਗਟਾਉਣ ਲਈ ਢੁਕਵੇਂ ਅਲੰਕਾਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਵਾਰ ਵਿਚ ਸ਼ਬਦਾਲੰਕਾਰ ਅਤੇ ਅਤਿਕਥਨੀ ਅਲੰਕਾਰ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ।

ਵਾਰ ਵਿਚ ਬੀਰ-ਰਸ ਪ੍ਰਧਾਨ ਹੁੰਦਾ ਹੈ ਪਰ ਇਸ ਦੀ ਤੀਬਰਤਾ ਲਈ ਵੀਭਤਸ, ਭਿਆਨਕ, ਰੌਦਰ ਅਤੇ ਹਾਸ ਰਸ ਦੀ ਵੀ ਵਰਤੋਂ ਕੀਤੀ ਜਾਂਦੀ ਹੈ। ਅਧਿਆਤਮਕ ਵਾਰਾਂ ਵਿਚ ਸ਼ਾਂਤ ਰਸ ਪ੍ਰਧਾਨ ਹੁੰਦਾ ਹੈ।

**ਪੰਜਾਬੀ ਵਾਰ ਕਾਵਿ**–ਪੰਜਾਬੀ ਸਾਹਿਤ ਵਿਚ ਵਾਰ ਕਾਵਿ ਦੇ ਆਰੰਭ ਦਾ ਪੱਕਾ ਸਮਾਂ ਅਜੇ ਤੱਕ ਨਿਸ਼ਚਿਤ ਨਹੀਂ ਹੋ ਸਕਿਆ। ਇਸ ਕਾਵਿ ਰੂਪ ਦੀ ਵਰਤੋਂ ਗੁਰੂ ਨਾਨਕ ਦੇਵ ਜੀ ਨੇ ਕੀਤੀ ਹੈ ਤੇ 'ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਨੌਂ ਵਾਰਾਂ ਨੂੰ ਪਹਿਲਾਂ ਪ੍ਰਚੱਲਤ ਵਾਰਾਂ ਦੀਆਂ ਧੁਨੀਆਂ ਉਤੇ ਗਾਉਣ ਦੇ ਸੰਕੇਤ ਦਿੱਤੇ ਗਏ ਹਨ, ਇਸ ਲਈ ਕਿਹਾ ਜਾ ਸਕਦਾ ਹੈ ਕਿ ਇਹ ਕਾਵਿ-ਰੂਪ ਗੁਰੂ ਸਾਹਿਬਾਨ ਤੋਂ ਪਹਿਲਾਂ ਹੀ ਪ੍ਰਚੱਲਤ ਸੀ।

ਪੰਜਾਬੀ ਵਿਚ ਦੋ ਤਰ੍ਹਾਂ ਦੀਆਂ ਵਾਰਾਂ ਮਿਲਦੀਆਂ ਹਨ, ਅਧਿਆਤਮਕ ਅਤੇ ਬੀਰ ਰਸੀ। ਅਧਿਆਤਮਕ ਵਾਰਾਂ ਵਿਚ ਸੱਚ ਅਤੇ ਝੂਠ ਦੇ ਸੰਘਰਸ਼ ਨੂੰ ਚਿਤਰਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ 21 ਅਧਿਆਤਮਕ ਵਾਰਾਂ ਸੰਕਲਿਤ ਹਨ; ਇਕ ਵਾਰ ਸਤੇ ਬਲਵੰਡ ਦੀ ਵੀ ਹੈ ਜਿਸ ਦਾ ਵਿਸ਼ਾ ਗੁਰੂ ਜੱਸ ਹੈ। ਭਾਈ ਗੁਰਦਾਸ ਜੀ ਨੇ ਵੀ 40 ਅਧਿਆਤਮਕ ਵਾਰਾਂ ਦੀ ਰਚਨਾ ਕੀਤੀ ਪਰ ਗੁਰੂ-ਕਾਲ ਤੋਂ ਬਾਅਦ ਅਧਿਆਤਮਕ ਵਾਰਾਂ ਦੀ ਸਿਰਜਣਾ ਨਹੀਂ ਹੋਈ।

ਗੁਰੂ-ਸਾਹਿਬਾਨ ਤੋਂ ਪਹਿਲਾਂ, ਜਨ-ਸਮੂਹ ਵਿਚ ਪ੍ਰਚੱਲਤ ਬੀਰ ਰਸੀ ਵਾਰਾਂ (ਟੁੰਡੇ ਅਸਰਾਜੇ ਦੀ ਵਾਰ, ਲੱਲਾ ਬਹਿਲੀਮਾ ਦੀ ਵਾਰ, ਮਹਿਮੇ ਹਸਨੇ ਦੀ ਵਾਰ, ਸਿੰਕਦਰ ਬਿਰਾਹਮ ਦੀ ਵਾਰ, ਰਾਏ ਕਮਾਲ ਦੀ ਮੌਜਦੀ ਕੀ ਵਾਰ ਆਦਿ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਰਚਿਤ 'ਚੰਡੀ' ਦੀ ਵਾਰ ਬਹੁਤ ਪ੍ਰਸਿੱਧ ਹੈ। ਇਹ ਵਾਰ ਵਿਸ਼ਾ ਵਸਤੂ ਅਤੇ ਤਕਨੀਕ, ਦੋਹਾਂ ਪੱਖਾਂ ਤੋਂ ਹੀ ਮਹਾਨ ਕ੍ਰਿਤ ਹੈ। ਗੁਰੂ ਕਾਲ ਵਿਚ ਹੀ ਮੀਰ ਅਬਦੁਲੇ ਅਤੇ ਮੀਰ ਨੱਥੇ ਢਾਡੀ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਾਨੋ ਸ਼ੌਕਤ ਅਤੇ ਪਰਉਪਕਾਰਾਂ ਦਾ ਚਿਤ੍ਰਣ ਕਰਦੀਆਂ ਚਾਰ ਵਾਰਾਂ ਲਿਖੀਆਂ। ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਢਾਡੀਆਂ ਮਸ਼ੇਕ ਛਬੀਲੇ ਨੇ ਗੁਰੂ ਸਾਹਿਬ ਦੀ ਉਸਤਤੀ ਵਿਚ ਚਾਰ ਵਾਰਾਂ ਰਚੀਆਂ।

ਪਿਛਲੇਰੇ ਮੁਗਲ ਕਾਲ (ਉੱਤਰ ਮਧਕਾਲ) ਵਿਚ ਭਾਈ ਗੁਰਦਾਸ ਦੂਜੇ ਨੇ 'ਗੁਰੂ ਖ਼ਾਲਸੇ ਦੀ ਵਾਰ' ਲਿਖੀ। ਇਸ ਤੋਂ ਬਿਨਾਂ 'ਕਾਨ੍ਹ ਭਗਵਾਨ ਦੀ ਵਾਰ' ਤੇ 'ਲਊ-ਕੁਸ਼ ਦੀ ਵਾਰ' ਮਿਲਦੀਆਂ ਹਨ ਪਰ ਇਨ੍ਹਾਂ ਵਿਚ ਵਾਰ ਵਾਲੇ ਗੁਣਾਂ ਦੀ ਘਾਟ ਹੈ। 'ਚੱਠਿਆਂ ਦੀ ਵਾਰ' ਵਾਰ-ਕਲਾ ਦਾ ਸੁੰਦਰ ਨਮੂਨਾ ਹੈ; ਇਸ ਵਿਚ ਸ. ਮਹਾਂ ਸਿੰਘ ਸ਼ੁਕਰਚੱਕੀਆਂ ਅਤੇ ਚੱਠੇ ਚੌਧਰੀ ਦੇ ਯੁੱਧ

ਦਾ ਵਰਣਨ ਹੈ। ਨਜਾਬਤ ਦੀ ਲਿਖੀ 'ਨਾਦਰ ਸ਼ਾਹ ਦੀ ਵਾਰ' ਠੇਠ ਅਤੇ ਠੁਕਦਾਰ ਬੋਲੀ ਅਤੇ ਮੁਹਾਵਰਿਆਂ, ਅਲੰਕਾਰਾਂ ਦੀ ਸੁੰਦਰ ਜੜਤ ਕਰ ਕੇ ਤੇਜ਼ ਗਤੀ ਵਾਲੀ ਪ੍ਰਭਾਵਸ਼ਾਲੀ ਵਾਰ ਬਣੀ ਹੈ।

ਮਹਾਰਾਜਾ ਰਣਜੀਤ ਸਿੰਘ ਕਾਲ ਦੀਆਂ ਵਾਰਾਂ ਵਿਚ, ਸਿੰਘਾਂ ਦੀ ਵਾਰ, ਸੋਢੀਆਂ ਦੀ ਵਾਰ, ਸ. ਮਹਾਂ ਸਿੰਘ ਦੀ ਵਾਰ, ਵਾਰ ਹਰੀ ਸਿੰਘ ਨਲਵਾ, ਸਿੱਧੂਆਂ ਦੀ ਵਾਰ, ਮਹਾਰਾਜਾ ਰਣਜੀਤ ਸਿੰਘ ਦੀ ਵਾਰ, ਸੰਧਾਂਵਾਲੀ ਦੀ ਵਾਰ ਤੇ ਹਕੀਕਤ ਰਾਏ ਦੀ ਵਾਰ ਆਦਿ ਦਾ ਵਰਣਨ ਕੀਤਾ ਜਾ ਸਕਦਾ ਹੈ।

ਆਧੁਨਿਕ ਕਾਲ ਵਿਚ ਹਰਿੰਦਰ ਸਿੰਘ ਰੂਪ ਨੇ 21 ਵਾਰਾਂ ਦੀ ਰਚਨਾ ਕੀਤੀ ਜਿਨ੍ਹਾਂ ਵਿਚੋਂ 'ਮਨੁੱਖ ਦੀ ਵਾਰ' ਬਹੁਤ ਪ੍ਰਸਿੱਧ ਹੈ। ਵਿਧਾਤਾ ਸਿੰਘ ਤੀਰ, ਹਰਸਾ ਸਿੰਘ ਚਾਤਰ, ਗੁਰਦੇਵ ਸਿੰਘ ਮਾਨ ਤੇ ਹਜ਼ਾਰਾ ਸਿੰਘ ਗੁਰਦਾਸਪੁਰੀ ਨੇ ਵੀ ਵਾਰਾਂ ਦੀ ਰਚਨਾ ਕੀਤੀ ਹੈ। ਪ੍ਰੋ. ਮੋਹਨ ਸਿੰਘ ਦੁਆਰਾ ਲਿਖੀ 'ਰਾਣੀ ਸਾਹਿਬ ਕੌਰ ਦੀ ਵਾਰ' ਕਾਫ਼ੀ ਪ੍ਰਸਿੱਧ ਹੈ। ਇਸ ਕਾਲ ਦੀ ਵਿਸ਼ੇਸ਼ ਜ਼ਿਕਰ ਯੋਗ ਵਾਰ ਪਿਆਰਾ ਸਿੰਘ ਸਹਿਰਾਈ ਦੁਆਰਾ ਰਚਿਤ ਤਿਲੰਗਾਨਾ ਦੀ ਵਾਰ' ਹੈ। ਇਸ ਵਾਰ ਵਿਚ ਮਿਹਨਤਕਸ਼ਾਂ ਨੂੰ ਨਾਇਕ ਬਣਾ ਕੇ ਸਾਮਵਾਦੀ ਸੰਘਰਸ਼ ਦਾ ਵਾਤਾਵਰਣ ਉਸਾਰਿਆ ਗਿਆ ਹੈ।

ਹ.ਪੁ.—ਮ.ਕੋ; ਪੰ. ਸਾ. ਇ-ਭਾ. ਵਿ. ਪੰ.; ਪੰਜਾਬ ਦੀਆਂ ਵਾਰਾਂ-ਡਾ. ਗੰਡਾ ਸਿੰਘ; ਪੰਜਾਬੀ ਵਾਰਾਂ- ਪਿਆਰਾ ਸਿੰਘ ਪਦਮ

**ਵਾਰਸ ਸ਼ਾਹ** : ਪੰਜਾਬੀ ਕਿੱਸਾ-ਕਾਵਿ ਦੇ ਸਿਰਮੌਰ ਸ਼ਾਇਰ ਸੱਯਦ ਵਾਰਸ ਸ਼ਾਹ ਦਾ ਜਨਮ 1735 ਈ. (1155 ਹਿਜਰੀ) ਵਿਚ ਪੱਛਮੀ ਪੰਜਾਬ (ਪਾਕਿਸਤਾਨ) ਦੇ ਸ਼ੇਖੂਪੁਰੇ ਜ਼ਿਲ੍ਹੇ ਦੇ ਪਿੰਡ ਜੰਡਿਆਲਾ ਸ਼ੇਰ ਖ਼ਾਂ ਵਿਖੇ ਸਯਦ ਗੁਲਸ਼ੇਰ ਸ਼ਾਹ ਦੇ ਘਰ ਹੋਇਆ।

ਵਾਰਸ ਦੀ ਉਮਰ ਅਜੇ ਆਲੂਈ ਹੀ ਸੀ ਕਿ ਇਸ ਦੇ ਪਿਤਾ ਦਾ ਦੇਹਾਂਤ ਹੋ ਗਿਆ। ਇਸ ਦੇ ਭਰਾਵਾਂ ਅਤੇ ਭਰਜਾਈਆਂ ਨੇ ਘਰ ਵਿਚ ਅਜਿਹੇ ਹਾਲਾਤ ਪੈਦਾ ਕਰ ਦਿੱਤੇ ਕਿ ਵਾਰਸ ਦਾ ਜੀਣਾ ਦੁੱਭਰ ਹੋ ਗਿਆ। ਇਹ ਸ਼ਾਇਰ ਰੂਹ ਸਾਹ ਘੋਟੂ ਮਾਹੌਲ ਵਿਚ ਜ਼ਿਆਦਾ ਦੇਰ ਨਾ ਟਿਕ ਸਕੀ ਤੇ ਇਕ ਦਿਨ ਵਾਰਸ ਆਪਣਾ ਘਰ-ਬਾਰ ਛੱਡ ਕੇ ਕਸੂਰ ਆ ਕੇ ਗ਼ੁਲਾਮ ਮੁਰਤਜ਼ਾ ਸ਼ਾਹ 'ਮਖਦੂਮ' ਦਾ ਸ਼ਗਿਰਦ ਬਣ ਗਿਆ—

ਵਾਰਸ ਸ਼ਾਹ ਵਸਨੀਕ ਜੰਡਿਆਲੜੇ ਦਾ
ਤੇ ਸ਼ਾਗਿਰਦ ਮਖਦੂਮ ਕਸੂਰ ਦਾ ਈ।

(ਹੀਰ-ਵਾਰਸ ਸ਼ਾਹ)

ਵਾਰਸ ਸ਼ਾਹ ਕਸੂਰ ਤੋਂ ਪਾਕਪਟਨ ਚਲਾ ਗਿਆ ਤੇ ਉਥੋਂ ਪਿੰਡ ਠੱਟਾ ਜ਼ਾਹਿਦ ਪਹੁੰਚ ਕੇ ਮਸੀਤ ਵਿਚ ਰਹਿਣ ਲੱਗਾ। ਇਥੇ ਇਸ ਦਾ ਭਾਗ ਬਰੀ ਨਾਂ ਦੀ ਇਕ ਮੁਟਿਆਰ ਨਾਲ ਇਸ਼ਕ ਹੋ ਗਿਆ। ਹੌਲੀ-ਹੌਲੀ ਇਸ ਇਸ਼ਕ ਦੀ ਚਰਚਾ ਪਿੰਡ ਵਿਚ ਫੈਲ ਗਈ ਤਾਂ ਵਾਰਸ ਨੂੰ ਬਦਨਾਮ ਹੋ ਕੇ ਭਾਗਭਰੀ ਅਤੇ ਉਸ ਦਾ ਪਿੰਡ ਛੱਡਕੇ ਜਾਣਾ ਪਿਆ—

ਵਾਰਸ ਸ਼ਾਹ ਨੂੰ ਮਾਰ ਨਾ ਭਾਗਭਰੀਏ
ਹਾੜਾ ਮਨਸ਼ ਪਿਆਰੀਏ ਵਾਸਤਾ ਈ।

(ਹੀਰ-ਵਾਰਸ ਸ਼ਾਹ)

ਵਾਰਸ ਸ਼ਾਹ ਦਾ ਨਿੱਜੀ ਜੀਵਨ ਧੀਦੋ ਰਾਂਝੇ ਦੀਆਂ ਜੀਵਨ ਘਟਨਾਵਾਂ ਨਾਲ ਕਾਫ਼ੀ ਮਿਲਦਾ ਜੁਲਦਾ ਹੋਣ ਕਾਰਨ ਇਸ ਦੇ ਮਨ ਵਿਚ ਹੀਰ ਲਿਖਣ ਦੀ ਚਿਣਗ ਪੈਦਾ ਹੋਈ ਤੇ ਇਸ ਤਰ੍ਹਾਂ ਸ਼ਾਇਰੀ ਦੀ ਕੁਦਰਤੀ ਦਾਤ ਅਤੇ ਨਿੱਜੀ ਅਨੁਭਵ ਦੇ ਕਲਾਤਮਕ ਸੁਮੇਲ ਨੇ ਇਕ ਅਜਿਹੀ ਕਲਾਕ੍ਰਿਤ ਪੈਦਾ ਕੀਤੀ ਜਿਸ ਉੱਤੇ ਪੰਜਾਬੀ ਸਾਹਿਬ ਯੁੱਗਾਂ ਤਕ ਮਾਣ ਕਰਦਾ ਰਹੇਗਾ।

ਕਿੱਸਾ ਹੀਰ - ਵਾਰਸ ਸ਼ਾਹ ਆਪਣੇ ਸਮੇਂ ਦੇ ਸਮਾਜ ਅਤੇ ਸਭਿਆਚਾਰ ਦੀ ਮੂੰਹ ਬੋਲਦੀ ਤਸਵੀਰ ਹੈ। ਸਮਕਾਲੀ ਸਮਾਜ ਦੀ ਆਰਥਕ, ਭਾਈਚਾਰਕ, ਧਾਰਮਕ ਅਤੇ ਰਾਜਸੀ ਜ਼ਿੰਦਗੀ ਬਾਰੇ ਭਰਪੂਰ ਵਰਣਨ ਕੀਤਾ ਗਿਆ ਹੈ ਜਿਵੇਂ ਉਭਰ ਰਹੀਆਂ ਸਿੱਖ ਮਿਸਲਾਂ ਬਾਰੇ ਕਵੀ ਕਹਿੰਦਾ ਹੈ—

ਪਿਆ ਦੇਸ਼ ਦੇ ਵਿਚ ਹੈ ਬੜਾ ਰੌਲਾ,
ਹਰ ਕਿਸੇ ਦੇ ਹੱਥ ਤਲਵਾਰ ਹੋਈ।
ਜਦੋਂ ਦੇਸ਼ ਦੇ ਜੱਟ ਸਰਦਾਰ ਹੋਏ,
ਘਰੋਂ ਘਰੀ ਜਾ ਨਵੀਂ ਸਰਕਾਰ ਹੋਈ।

(ਹੀਰ-ਵਾਰਸ ਸ਼ਾਹ)

ਇਸ ਕਿੱਸੇ ਦੀਆਂ ਕਈ ਸਤਰਾਂ ਅਖੌਤਾਂ ਦਾ ਰੂਪ ਧਾਰ ਚੁੱਕੀਆਂ ਹਨ ਜਿਵੇਂ—

ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ,
ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।
ਵਾਰਸ਼ ਸ਼ਾਹ ਲਕੋਈਏ ਜੱਗ ਕੋਲੋਂ
ਭਾਵੇਂ ਆਪਣਾ ਹੀ ਗੁੜ ਖਾਈਏ ਜੀ।

ਹੀਰ-ਵਾਰਸ਼ ਸ਼ਾਹ ਦੀ ਬੋਲੀ ਠੇਠ ਪੰਜਾਬੀ ਹੈ ਪਰ ਕਿਤੇ ਕਿਤੇ ਉਪ-ਭਾਸ਼ਾਵਾਂ ਦਾ ਰਲਾ ਵੀ ਹੈ। ਇਸਲਾਮ ਦੀ ਵਿਆਖਿਆ ਵਾਲੇ ਭਾਗਾਂ ਵਿਚ ਅਰਬੀ-ਫ਼ਾਰਸੀ ਦੀ ਸ਼ਬਦਾਵਲੀ ਭਾਰੂ ਹੈ। ਵਾਤਾਵਰਣ ਦੀ ਉਸਾਰੀ ਲਈ ਸ਼ਿੰਗਾਰ ਰਸ, ਕਰੁਣਾ ਰਸ, ਹਾਸ ਰਸ, ਅਦਭੁੱਤ ਰਸ ਤੇ ਸ਼ਾਂਤ ਰਸ ਆਦਿ ਦੀ ਭਰਪੂਰ ਵਰਤੋਂ ਕੀਤੀ ਗਈ ਹੈ। ਦਵੰਦ, ਤਨਾਓ, ਦ੍ਰਿਸ਼ ਚਿਤਰਣ ਅਤੇ ਨਾਟਕੀ ਮੌਕੇ ਕਮਾਲ ਦੇ ਉਸਾਰੇ ਹਨ—

ਰਾਂਝੇ ਉਠ ਆਖਿਆ ਵਾਹ ਸੱਜਣ,
ਹੀਰ ਹੱਸ ਕੇ ਤੇ ਮਿਹਰਬਾਨ ਹੋਈ।

(ਹੀਰ-ਵਾਰਸ ਸ਼ਾਹ)

ਵਾਰਸ਼ ਸ਼ਾਹ ਨੇ ਕਿੱਸਾ ਹੀਰ ਭਾਵੇਂ ਇਕ ਦੁਨਿਆਵੀ ਪ੍ਰੀਤ ਨੂੰ ਅਧਾਰ ਬਣਾ ਕੇ ਲਿਖਿਆ ਪਰ ਆਪਣੇ ਮੁਰਸ਼ਦ ਮਖਦੂਮ ਕਸੂਰੀ ਦੇ ਪ੍ਰਭਾਵਸਰੂਪ ਉਸ ਨੇ ਅਖ਼ੀਰ ਵਿਚ ਇਸ ਨੂੰ ਸੂਫ਼ੀਆਨਾ ਰੰਗ ਦਿੱਤਾ ਹੈ—

ਹੀਰ ਰੂਹ ਤੇ ਰਾਂਝਾ ਕਲਬੂਤ ਜਾਣੋ
ਬਾਲ ਨਾਥ ਇਹ ਪੀਰ ਬਣਾਇਆ ਸੀ।

ਬੇਸ਼ੱਕ ਵਾਰਸ ਸ਼ਾਹ ਦੀ ਇਕੋ ਇਕ ਮਕਬੂਲ ਰਚਨਾ ਹੀਰ ਹੈ ਪਰ ਕੁੱਝ ਵਿਦਵਾਨ ਇਸ ਦੇ ਨਾਂ ਨਾਲ 'ਚੂੜ੍ਹੀਨਾਮਾ', 'ਕਸੀਦਾ ਬਰਦਾ', 'ਮਿਹਰਾਜਨਾਮਾ', 'ਨਸੀਹਤਨਾਮਾ' ਤੇ 'ਸੱਸੀ ਪੁੰਨੂ ਆਦਿ ਰਚਨਾਵਾਂ ਵੀ ਜੋੜਦੇ ਹਨ।

ਸੰਨ 1785 ਵਿਚ ਇਸ ਮਹਾਨ ਸ਼ਾਇਰ ਦਾ ਦੇਹਾਂਤ ਹੋ ਗਿਆ।

ਹ.ਪੁ.—ਲਿ.ਕੋ. -ਰਮਦੇਵ,;ਪੰ. ਸਾ. ਇ. —ਭਾ. ਵਿ.ਪੰ.;ਹੀਰ-ਵਾਰਸ ਸ਼ਾਹ; ਮ.ਕੋ.

**ਵਿਆਹ** : ਪਰਨਾ ਕੇ ਲੈ ਜਾਣ ਦੀ ਕਿਰਿਆ ਜਿਸ ਨੂੰ

ਉਦਵਾਹ, ਸ਼ਾਦੀ, ਆਨੰਦ, ਨਿਕਾਹ, ਪਾਨਿਗ੍ਰਹਣ, ਦਾਰਪਰਗ੍ਰਿਹ ਆਦਿ ਵੀ ਕਿਹਾ ਜਾਂਦਾ ਹੈ। ਵਿਆਹ ਦੋ ਸੰਸਾਰਿਕ ਜੀਵਾਂ (ਇਸਤਰੀ ਮਰਦ) ਦੇ ਸਮਾਜਕ ਰਸਮਾਂ ਰਿਵਾਜਾਂ ਨਾਲ ਗ੍ਰਹਿਸਥ ਜੀਵਨ ਦੇ ਬੰਧਨ ਵਿਚ ਬੱਝਣ ਦਾ ਨਾਂ ਹੈ।

ਵਿਆਹ ਦੀ ਪ੍ਰਕਿਰਿਆ ਵਿਚ ਸਭ ਤੋਂ ਪਹਿਲਾ ਚਰਣ ਰੋਕਣਾ ਜਾਂ 'ਠਾਕਣਾ' ਹੁੰਦਾ ਹੈ। ਇਸ ਤੋਂ ਬਾਅਦ 'ਕੁੜਮਾਈ' ਜਾਂ 'ਸਗਾਈ' ਦੀ ਰਸਮ ਅਦਾ ਕੀਤੀ ਜਾਂਦੀ ਹੈ ਜਿਸ ਵਿਚ ਮੁੰਡੇ ਦੀ ਝੋਲੀ ਵਿਚ ਸਗਣ ਪਾ ਕੇ ਉਸ ਦੇ ਮੂੰਹ ਵਿਚ ਛੁਹਾਰਾ ਪਾਇਆ ਜਾਂਦਾ ਹੈ ਅਤੇ ਮੱਥੇ ਤੇ ਟਿੱਕਾ ਲਾਇਆ ਜਾਂਦਾ ਹੈ। ਪਹਾੜਾਂ ਦੇ ਗੱਦੀਆਂ, ਰਾਜਪੂਤਾਂ ਅਤੇ ਬ੍ਰਾਹਮਣਾਂ ਵਿਚ ਕੁੜਮਾਈ ਕੁੜੀ ਦੇ ਘਰ ਹੁੰਦੀ ਹੈ। ਕੁੱਲ ਵਿਚ ਇਸ ਮੌਕੇ ਤੇ ਕੁੜੀ ਤੋਂ ਗਨੇਸ਼ ਦੀ ਪੂਜਾ ਕਰਾਈ ਜਾਂਦੀ ਹੈ ਅਤੇ ਪਿੱਛੋਂ ਪੰਡਤ ਤੋਂ ਪੱਤਰੀ ਖੁਲ੍ਹਾ ਕੇ ਕਿਸੇ ਸ਼ੁਭ ਮਹੀਨੇ ਦੀ ਤਰੀਕ ਨੀਅਤ ਕਰ ਲਈ ਜਾਂਦੀ ਹੈ। ਇਸ ਨੂੰ 'ਸਾਹਾ ਕਢਾਉਣਾ' ਕਹਿੰਦੇ ਹਨ। ਅੰਤਿਮ ਰੂਪ ਵਿੱਚ ਸਾਹਾ ਮੁੰਡੇ ਵਾਲੇ ਹੀ ਮਨਜ਼ੂਰ ਕਰਦੇ ਹਨ। ਇਸ ਤੋਂ ਪਿੱਛੋਂ ਜਦ ਵਿਆਹ ਵਿਚ ਥੋੜ੍ਹੇ ਦਿਨ ਰਹਿ ਜਾਣ ਤਾਂ ਕੁੜੀ ਵਾਲੇ 'ਸਾਹੇ ਚਿੱਠੀ' ਜਾਂ 'ਲਗਨ' ਲਿਖਾਉਂਦੇ ਹਨ। ਇਸ ਦੇ ਨਾਲ ਹੀ ਦੋਹਾਂ ਘਰਾਂ ਵਿਚ ਵਿਆਹ ਦੀਆਂ ਤਿਆਰੀਆਂ ਸ਼ੁਰੂ ਹੋ ਜਾਂਦੀਆਂ ਹਨ। ਸੱਤ ਜਾਂ ਨੌ ਦਿਨ ਪਹਿਲਾਂ ਕੜਾਹੀ ਧਰੀ ਜਾਂਦੀ ਹੈ। ਗੁਲਗਲੇ, ਪਕੌੜੇ ਤੇ ਮਠਿਆਈਆਂ ਬਣਾਈਆਂ ਜਾਂਦੀਆਂ ਹਨ। ਵਿਆਂਹਦੜ ਦੀ ਮਾਂ ਗੁਲਗੁਲੇ ਲੈ ਕੇ ਆਪਣੇ ਪੇਕੇ ਜਾਂਦੀ ਹੈ ਅਤੇ ਉਨ੍ਹਾਂ ਨੂੰ ਵਿਆਹ ਦਾ ਦਿਨ ਦੱਸ ਕੇ ਆਉਂਦੀ ਹੈ। ਉਹ ਨਾਨਕੀ ਛੱਕ ਦੀ ਤਿਆਰੀ ਕਰਨ ਲੱਗ ਜਾਂਦੇ ਹਨ। ਵਿਆਹ ਤੋਂ ਪਹਿਲਾਂ ਵੱਡੀ ਰੀਤ ਵੱਟਣੇ ਜਾਂ 'ਮਾਂਈਏ' ਦੀ ਹੁੰਦੀ ਹੈ। ਵਿਆਹ ਤੋਂ ਕੁੱਝ ਦਿਨ ਪਹਿਲਾਂ ਮੁੰਡੇ ਕੁੜੀ ਨੂੰ ਮਾਂਈਏ ਪਾ ਦਿੰਦੇ ਹਨ ਅਤੇ ਫ਼ਿਰ ਉਸ ਨੂੰ ਵਟਣਾ ਮਲ ਕੇ ਨੁਹਾਇਆ ਜਾਂਦਾ ਹੈ। ਇਸ ਦੇ ਨਾਲ ਹੀ ਉਸ ਨੂੰ ਗਾਨਾ ਬੰਨ੍ਹ ਦਿੱਤਾ ਜਾਂਦਾ ਹੈ। ਵਿਆਹ ਤੋਂ ਇਕ ਦਿਨ ਪਹਿਲਾਂ ਰਿਸ਼ਤੇਦਾਰ ਪਹੁੰਚਣੇ ਸ਼ੁਰੂ ਹੋ ਜਾਂਦੇ ਹਨ। ਸਭ ਤੋਂ ਵੱਡਾ ਮੇਲ ਨਾਨਕਿਆਂ ਦਾ ਹੁੰਦਾ ਹੈ ਜਿਹੜੇ ਨਾਨਕੀ ਛੱਕ ਲੈ ਕੇ ਆਉਂਦੇ ਹਨ। ਮਾਮੇ ਆ ਕੇ ਵਿਆਂਹਦੜ ਤੋਂ ਸਾਂਤ ਕਰਵਾਉਂਦੇ ਹਨ। ਇਸ ਵੇਲੇ ਪਿੱਤਰਾਂ ਦੀ ਪੂਜਾ ਕੀਤੀ ਜਾਂਦੀ ਹੈ। ਦੂਜੇ ਦਿਨ ਚੰਨ ਚੜ੍ਹਨ ਤੋਂ ਪਹਿਲਾਂ ਮੁੰਡੇ ਨੂੰ ਆਖ਼ਰੀ ਵੱਟਣਾ ਮਲ ਕੇ ਨੁਹਾ ਦਿੰਦੇ ਹਨ ਅਤੇ ਮਾਮੇ ਦੁਆਰਾ ਲਿਆਂਦੀ ਹੋਈ ਪੁਸ਼ਾਕ ਪਹਿਨਾ ਦਿੱਤੀ ਜਾਂਦੀ ਹੈ। ਇਸ ਤੋਂ ਪਿੱਛੋਂ ਸਿਹਰਾ ਬੰਨ੍ਹਿਆ ਜਾਂਦਾ ਹੈ ਅਤੇ ਉਪਰੰਤ ਘੋੜੀ ਦੀ ਰੀਤ ਹੁੰਦੀ ਹੈ। ਮੁੰਡਾ ਘੋੜੀ ਉੱਤੇ ਚੜ੍ਹ ਕੇ ਜਠੇਰਿਆਂ ਦੀ ਪੂਜਾ ਜਾਂ 'ਜੰਡੀ ਵੱਢਣ' ਵਾਸਤੇ ਜਾਂਦਾ ਹੈ। ਸਿੱਖ ਗੁਰਦੁਆਰੇ ਮੱਥਾ ਟਿਕਾਉਂਦੇ ਹਨ। ਘੋੜੀ ਚੜ੍ਹਨ ਤੋਂ ਪਹਿਲਾਂ ਉਸ ਦੀ ਭਰਜਾਈ ਸੁਰਮਾ ਪਾਉਂਦੀ ਹੈ ਅਤੇ ਭੈਣਾਂ ਨੂੰ ਵਾਗ ਫੜਾਈ ਦਿੱਤੀ ਜਾਂਦੀ ਹੈ। ਜਦੋਂ ਬਰਾਤ ਕੁੜੀ ਵਾਲਿਆਂ ਦੇ ਘਰ ਪਹੁੰਚਦੀ ਹੈ ਤਾਂ ਖੁਸ਼ੀ ਦੇ ਗੀਤ ਗਾ ਕੇ (ਸਿੱਖਾਂ ਵਿਚ ਮਿਲਣੀ ਦੇ ਸ਼ਬਦ ਪੜ੍ਹ ਕੇ) ਉਨ੍ਹਾਂ ਦਾ ਸੁਆਗਤ ਕੀਤਾ ਜਾਂਦਾ ਹੈ। ਫ਼ਿਰ ਦੋਹਾਂ ਧਿਰਾਂ ਦੀ ਮਿਲਣੀ ਹੁੰਦੀ ਹੈ। ਮਰਿਯਾਦਾ ਅਨੁਸਾਰ, ਹਿੰਦੂਆਂ ਵਿਚ ਰਾਤ ਨੂੰ ਫ਼ੇਰੇ (ਅਗਨੀ ਦੁਆਲੇ) ਹੁੰਦੇ ਹਨ ਪਰ ਸਿੱਖਾਂ ਵਿਚ ਸਵੇਰੇ ਅਨੰਦ ਕਾਰਜ ਕੀਤਾ ਜਾਂਦਾ ਹੈ।

ਪੰਜਾਬੀ ਲੋਕ ਵਿਆਹ ਤੋਂ ਬਾਅਦ ਦਾਜ ਵਰੀ ਦਾ ਪ੍ਰਦਰਸ਼ਨ ਕਰਦੇ ਹਨ। ਕੁੜੀਆਂ, ਲਾੜੇ ਤੋਂ ਛੰਦ ਸੁਣਦੀਆਂ ਹਨ ਅਤੇ ਟਿੱਚਰਾਂ ਕਰਦੀਆਂ ਹਨ। ਰੋਟੀ-ਪਾਣੀ ਤੋਂ ਪਿੱਛੋਂ ਬਰਾਤ ਵਿਦਾ ਕਰ ਦਿੱਤੀ ਜਾਂਦੀ ਹੈ ਅਤੇ ਕੁੜੀ ਡੋਲੀ ਵਿਚ ਬੈਠ ਕੇ ਆਪਣੇ ਸਹੁਰੇ ਘਰ ਪਹੁੰਚ ਜਾਂਦੀ ਹੈ। ਮਨੂੰ ਅਤੇ ਹੋਰ ਰਿਸ਼ੀਆਂ ਅਨੁਸਾਰ ਵਿਆਹ ਅੱਠ ਪ੍ਰਕਾਰ ਦਾ ਮੰਨਿਆ ਗਿਆ ਹੈ

(1) ਬ੍ਰਹਮ-ਵਰ ਨੂੰ ਘਰ ਬੁਲਾ ਕੇ ਗਹਿਣੇ, ਕਪੜਿਆਂ ਸਹਿਤ ਕੰਨਿਆ ਦੇਣੀ।

(2) ਦੈਵ-ਯਗ ਕਰਾਉਣ ਵਾਲੇ ਰਿਤ੍ਵਿਜ ਨੂੰ ਧੀ ਦੇਣੀ।

(3) ਆਸੰ-ਵਰ ਤੋਂ ਬੈਲ ਲੈ ਕੇ ਉਸ ਦੇ ਬਦਲੇ ਧੀ ਦੇਣੀ।

(4) ਪ੍ਰਾਜਾਪਤਯ-ਮੁੰਡੇ ਅਤੇ ਕੁੜੀ ਦੀ ਪਰਸਪਰ ਸਹਿਮਤੀ ਨਾਲ ਸੰਤਾਨ ਉਤਪਤੀ ਲਈ ਵਿਆਹ ਕਰਨਾ।

(5) ਆਸੁਰ-ਧਨ ਲੈ ਕੇ, ਧੀ ਦੇਣੀ।

(6) ਗਾਂਧਰਵ-ਸ਼ਾਦੀ ਤੋਂ ਪਹਿਲਾਂ ਵਰ ਅਤੇ ਕੰਨਿਆ ਦੀ ਆਪਸ ਵਿਚ ਪ੍ਰੀਤ ਹੋਣ ਤੇ ਵਿਆਹ ਕਰਨਾ।

(7) ਰਾਖਸ਼-ਜੰਗ ਵਿਚ ਜਿੱਤ ਕੇ ਕੰਨਿਆ ਲੈ ਜਾਣੀ।

(8) ਪੈਸ਼ਾਚ-ਜ਼ੁਲਮ ਨਾਲ, ਰੋਂਦੀ ਕੰਨਿਆ ਖੋਹ ਕੇ ਲੈ ਜਾਣੀ।

ਅੱਜਕੱਲ੍ਹ ਪ੍ਰੇਮ ਵਿਆਹ ਅਤੇ ਅਦਾਲਤੀ ਵਿਆਹ (ਕੋਰਟ ਮੈਰਿਜ) ਵੀ ਕਾਫ਼ੀ ਪ੍ਰਚਲਿਤ ਹੈ। ਵਰ ਅਤੇ ਕੰਨਿਆ ਦੇ ਬਾਲਗ ਹੋਣ ਦੀ ਸੂਰਤ ਵਿਚ ਕਾਨੂੰਨ ਉਨ੍ਹਾਂ ਨੂੰ ਸਵੈ ਇੱਛਾ ਨਾਲ ਵਿਆਹ ਕਰਨ ਦਾ ਅਧਿਕਾਰ ਦਿੰਦਾ ਹੈ। ਇਸ ਲਈ ਮਾਂ ਬਾਪ ਦੀ ਮਰਜ਼ੀ ਤੋਂ ਬਿਨਾਂ ਵੀ ਅਦਾਲਤੀ ਵਿਆਹ ਹੋ ਸਕਦੇ ਹਨ।

ਹ.ਪੁ.–ਮ.ਕੋ.;ਪੰ.-ਰੰਧਾਵਾ;ਪੰਜਾਬੀ ਲੋਕਯਾਨ-ਗੁਲਜ਼ਾਰ ਸਿੰਘ ਕੰਗ;ਪੰ. ਲੋ. ਵਿ. ਕੋ.

**ਵਿਸ਼ਨੂੰ** : ਹਿੰਦੂਆਂ ਦੇ 35 ਕਰੋੜ ਦੇਵਤਿਆਂ ਵਿਚੋਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਤਿੰਨ ਪ੍ਰਮੁੱਖ ਦੇਵਤੇ ਮੰਨੇ ਜਾਂਦੇ ਹਨ। ਬ੍ਰਹਮਾ ਸ੍ਰਿਸ਼ਟੀ ਦਾ ਸਿਰਜਣਹਾਰ ਹੈ, ਸ਼ਿਵ ਇਸ ਦਾ ਸੰਘਾਰ ਕਰਦਾ ਹੈ ਤੇ ਵਿਸ਼ਨੂੰ ਸ੍ਰਿਸ਼ਟੀ ਦਾ ਪਾਲਣਹਾਰਾ ਅਤੇ ਰਖਿਅਕ ਹੈ। ਰਖਿਅਕ ਅਤੇ ਪੁਨਰ ਸਥਾਪਕ ਹੋਣ ਦੇ ਨਾਤੇ ਵਿਸ਼ਨੂੰ ਇਕ ਹਰਮਨ ਪਿਆਰਾ ਦੇਵਤਾ ਹੈ। ਲੋਕ ਇਸ ਦੀ ਬੜੀ ਪੂਜਾ ਕਰਦੇ ਹਨ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਸੇਸ਼ਨਾਗ ਦੀ ਸੇਜ ਤੇ ਸੁਸ਼ੋਭਿਤ ਹੈ ਜਿਥੇ ਇਸ ਦੀ ਪਤਨੀ ਲਕਸ਼ਮੀ ਜਿਸ ਨੂੰ ਕਿਸਮਤ ਦੀ ਦੇਵੀ ਵੀ ਕਿਹਾ ਜਾਂਦਾ ਹੈ, ਵੀ ਇਸ ਦੇ ਕੋਲ ਬੈਠੀ ਹੈ। ਇਸ ਦੀ ਧੁੰਨੀ ਵਿਚੋਂ ਫੁੱਟੇ ਕੰਵਲ ਤੋਂ ਹੀ ਬ੍ਰਹਮਾ ਨੇ ਜਨਮ ਲਿਆ ਤੇ ਮਹਾਭਾਰਤ ਅਨੁਸਾਰ ਸ਼ਿਵ ਜੀ ਵੀ ਇਸ ਦੇ ਮਸਤਕ ਵਿਚੋਂ ਪ੍ਰਗਟ ਹੋਏ । ਵਿਸ਼ਨੂੰ ਦੇ ਚਾਰ ਹੱਥ ਹਨ ਇਸ ਦੇ ਇਕ ਹਥ ਵਿਚ ਪੰਚਜਨਯ ਨਾਂ ਦਾ ਇਕ ਸੰਖ, ਇਕ ਵਿਚ ਸੁਦਰਸ਼ਨ ਜਾਂ ਵਜਨਾਭ ਚੱਕਰ, ਇਕ ਵਿਚ ਕੋਮੋਦਕ ਨਾਂ ਦੀ ਗਦਾ ਅਤੇ ਚੌਥੇ ਹੱਥ ਵਿਚ ਇਕ ਪਦਮ ਜਾਂ ਕੰਵਲ ਫੜਿਆ ਹੋਇਆ ਹੈ। ਇਸ ਕੋਲ ਸਾਰੰਗ ਨਾਂ ਦੀ ਇਕ ਧਨੁਸ਼ ਤੇ ਨੰਦਕ ਨਾਂ ਦੀ ਇਕ ਕਿਰਪਾਨ ਵੀ ਹੈ। ਇਸ ਦੀ ਛਾਤੀ ਤੇ ਇਕ ਵਿਸ਼ੇਸ਼ ਚਿੰਨ ਜਾਂ ਕੁੰਡਲ ਹੈ ਅਤੇ ਮਣੀ ਵੀ ਹੈ ਜਿਸ ਨੂੰ ਸ੍ਰੀ ਵਤਸ ਅਤੇ ਕੋਸਤੁਭ ਕਹਿੰਦੇ ਹਨ। ਇਸ ਦੀ ਕਲਾਈ ਤੇ ਸਯਮਤਕ ਹੀਰਾ ਹੈ। ਇਹ

ਗੂੜ੍ਹੇ ਨੀਲੇ ਰੰਗ ਦੇ ਕਪੜੇ ਪਾਉਂਦਾ ਹੈ ਅਤੇ ਗਰੁੜ ਪੰਛੀ ਦੀ ਸਵਾਰੀ ਕਰਦਾ ਹੈ। ਇਸ ਦੇ ਨਿਵਾਸ ਅਸਥਾਨ ਨੂੰ ਬੈਕੁੰਠ ਕਹਿੰਦੇ ਹਨ। ਜਿਸ ਸਮੇਂ ਧਰਤੀ ਉੱਤੇ ਜੀਵਾਂ ਨੂੰ ਕੋਟੀ ਕਸ਼ਟ ਹੁੰਦਾ ਹੈ ਤਾਂ ਇਹ ਕਸ਼ਟ ਨਿਵਾਰਨ ਲਈ ਆਪ ਅਵਤਾਰ ਧਾਰਨ ਕਰਦਾ ਹੈ। ਮੱਛ, ਕੱਛ, ਵਰਾਹ ਨਰ ਸਿੰਘ, ਪਰਸੂਰਾਮ, ਰਾਮ, ਕ੍ਰਿਸ਼ਨ ਆਦਿ ਚੌਵੀ ਅਵਤਾਰ ਵਿਸ਼ਨੂੰ ਦੇਵਤਾ ਨੇ ਹੀ ਧਾਰਨ ਕੀਤੇ। ਵਿਸ਼ਨੂੰ ਦਾ ਇਹ ਇਤਿਹਾਸਿਕ/ਮਿਥਿਹਾਸਕ ਸਰੂਪ ਸ਼ਰਧਾਲੂਆਂ ਲਈ ਵਿਸ਼ੇਸ ਮਹੱਤਤਾ ਰਖਦਾ ਹੈ।

ਇਤਿਹਾਸ ਅਤੇ ਮਿਥਿਹਾਸ ਵਿਚ ਵਿਸ਼ਨੂੰ ਦਾ ਜ਼ਿਕਰ ਅਨੇਕਾਂ ਨਾਵਾਂ ਨਾਲ ਆਉਂਦਾ ਹੈ। ਇਨ੍ਹਾਂ ਵਿਚੋਂ ਬਹੁਤ ਪ੍ਰਚਲਿਤ ਨਾਂ ਅਚਯੁਤ, ਅਡਿਗ, ਅਮਿੱਟ, ਅਨੰਤ, ਅੰਤ ਰਹਿਤ, ਅਨੰਤ ਸ਼ਯਨ 'ਜਿਹੜਾ ਅਨੰਤ ਨਾਗ ਤੇ ਸੌਂਦਾ ਹੈ', ਚਤੁਰਭੁਜ 'ਚਾਰ ਬਾਹਾਂ ਵਾਲਾ' 'ਦਾਮੋਦਰ,' ਜਿਸ ਦਾ ਢਿੱਡ ਰੱਸੀ ਨਾਲ ਬੰਨ੍ਹਿਆ ਹੋਵੇ; ਜਿਵੇਂ ਕ੍ਰਿਸ਼ਨ ਦਾ, ਗੋਵਿੰਦ ਜਾਂ ਗੋਪਾਲ ਅਰਥਾਤ ਗਊਆਂ ਦਾ ਰਖਵਾਲਾ (ਕ੍ਰਿਸ਼ਨ) ਹਰਿ, ਹ੍ਰਿਸਿਕੇਸ, ਇੰਦ੍ਰੀਆਂ ਦਾ ਮਾਲਕ; ਜਲ-ਸ਼ਾਯਿਨ, ਜਿਹੜਾ ਪਾਣੀ ਤੇ ਸੌਂਦਾ ਹੈ, ਜਨਾਰਦਨ ਜਿਸ ਦੀ ਮਨੁੱਖ ਪੂਜਾ ਕਰਦਾ ਹੈ, ਕੇਸ਼ਵ, ਵਾਲਾਂ ਵਾਲਾ, ਮਨੋਹਰ, ਕਿਰੀਤਿਨ' ਜਿਸ ਨੇ ਮੁਕਟ ਪਾਇਆ ਹੋਇਆ ਹੈ, ਲਕਸ਼ਮੀਪਤਿ, ਲਕਸ਼ਮੀ ਦਾ ਪਤੀ, ਮਧੁਸੂਦਨ ਮਧੂ ਨੂੰ ਮਾਰਨ ਵਾਲਾ, ਮਾਧਵ, ਮਧੂ ਦੇ ਵੰਸ਼ ਦਾ 'ਮੁਕੰਦ', ਮੁਕਤੀ ਦਾਤਾ, ਮੁਰਾਰਿ ਮੁਰ ਦਾ ਦੁਸ਼ਮਣ ਨਰ, ਮਨੁੱਖ, ਨਾਰਾਇਣ ਜੋ ਪਾਣੀ ਵਿਚ ਰਮਦਾ ਹੈ, ਪੰਚਾਯੁਧ, ਜੋ ਪੰਜ ਹਥਿਆਰਾਂ ਨਾਲ ਸਜਿਆ ਹੋਇਆ ਹੈ, ਪਦਮਨਾਭ ਜਿਸ ਦੀ ਧੁੰਨੀ ਵਿਚ ਕੰਵਲ ਹੈ, ਪੀਤਾਂਬਰ, ਜੋ ਪੀਲੇ ਕਪੜੇ ਪਾਉਂਦਾ ਹੈ, ਪੁਰਸ਼, ਮਨੁੱਖ ਆਤਮਾ, ਪੁਰੁਸ਼ੋਤਮ, 'ਸਭ ਤੋ ਮਹਾਨ ਮਨੁੱਖ, ਪਰਮ-ਆਤਮਾ, ਸ਼ਾਰਙਿਨ ਜਾਂ ਸਾਰੰਗਪਾਣੀ; ਸਾਰੰਗ ਧਨੁਸ਼ ਨੂੰ ਧਾਰਨ ਕਰਨ ਵਾਲਾ, ਵਾਸੁਦੇਵ, ਕ੍ਰਿਸ਼ਨ, ਜੋ ਵਸੂਦੇਵ ਦਾ ਪੁੱਤਰ ਸੀ, ਵਾਰਸ਼ਨੇਯ, 'ਵ੍ਰਿਸਣੀ ਦੇ ਵੰਸ਼ ਦਾ ਬੈਕੁੰਠ-ਨਾਥ, ਬੈਕੁੰਠ (ਸਵਰਗ) ਦਾ ਮਾਲਕ, ਯੁਜਨੇਸ, ਯਜਨੇਸੁਰ, ਯਗ ਦਾ ਮਾਲਕ।

ਹ.ਪੁ.–ਮ. ਕੋ; ਹਿੰ. ਮਿ.ਕੋ.: 536; ਪੰ. ਸਾ. ਸੰ. ਕੋ.

**ਵਿਸ਼ਵਕਰਮਾ** : ਪੌਰਾਣਿਕ ਕਥਾਵਾਂ ਅਨੁਸਾਰ ਇਹ ਦੇਵਤਾ ਸ੍ਰਿਸ਼ਟੀ ਦਾ ਮਹਾਨ ਕਾਰੀਗਰ ਸੀ। ਇਸ ਦੇ ਨਾਂ ਦਾ ਸ਼ਾਬਦਿਕ ਅਰਥ-ਸਭ ਕੁਝ ਨਿਪੁੰਨਤਾ ਨਾਲ ਕਰਨ ਵਾਲਾ ਹੈ। ਕਈ ਵਾਰੀ ਇਹ ਪ੍ਰਜਾਪਤੀ ਵੀ ਸਮਝਿਆ ਗਿਆ ਹੈ। ਕਈ ਸਤੋਤਰਾਂ ਵਿਚ ਇਸ ਨੂੰ ਕੁਰਬਾਨੀ ਦਾ ਦੇਵਤਾ ਵੀ ਕਿਹਾ ਗਿਆ ਹੈ। ਇਹ ਸਾਰੇ ਦੇਵਤਿਆਂ ਵਿਚੋਂ ਕਾਰੀਗਰ ਸੀ ਅਤੇ ਹਥਿਆਰ ਬਣਾਉਣ ਤੋਂ ਇਲਾਵਾ ਹੋਰ ਕਲਾਵਾਂ ਵਿਚ ਵੀ ਮਾਹਰ ਸੀ। ਇਹ ਦੈਵੀ ਜ਼ੇਵਰਾਂ ਦੇ ਨਮੂਨੇ ਤਿਆਰ ਕਰਦਾ ਸੀ ਅਤੇ ਇਸੇ ਨੇ ਹੀ ਲੰਕਾ ਬਣਾਈ ਸੀ। ਜਗਨਨਾਥ ਦੀ ਮੂਰਤੀ ਢਾਲ ਕੇ ਇਸ ਨੇ ਬਣਾਈ ਸੀ। ਇੰਦਰ ਪ੍ਰਸਥ, ਦੁਆਰਕਾ, ਇੰਦਰਲੋਕ, ਬ੍ਰਿੰਦਾਬਨ ਅਤੇ ਹਸਤਨਾਪੁਰ ਦਾ ਨਿਰਮਾਣ ਇਸੇ ਨੇ ਕੀਤਾ। ਇਸ ਦੇ ਹੁਨਰ ਕਰਕੇ ਪ੍ਰਿਥਵੀ ਖੜ੍ਹੀ ਹੈ। ਇਸ ਦਾ ਪੁੱਤਰ 'ਨਲ' ਇਕ ਵਾਨਰ ਸੀ ਜਿਸ ਨੇ ਸ੍ਰੀ ਰਾਮ ਚੰਦਰ ਜੀ ਦੇ ਭਾਰਤ ਤੋਂ ਲੰਕਾ ਜਾਣ ਲਈ ਸਾਗਰ ਉੱਤੇ ਇਕ ਪੁਲ ਬਣਾਇਆ ਸੀ। ਪੁਰਾਣਾਂ ਅਨੁਸਾਰ ਵਿਸ਼ਵਕਰਮਾ ਕਈ ਜਾਤਾਂ ਨੂੰ ਜਨਮ ਦੇਣ ਵਾਲਾ ਸੀ ਜਿਸ ਵਿਚ ਇਸ ਨੇ ਘਰਿਤ ਨਾਂ ਦੀ ਇਕ ਪਰੀ ਦੀ ਸਹਾਇਤਾ ਲਈ। ਰਾਮਾਇਣ ਵਿਚ ਲਿਖਿਆ ਹੈ ਕਿ ਵਿਸ਼ਵਕਰਮਾ ਅਠਵੇਂ ਵੰਸ਼ ਪ੍ਰਭਾਸ ਦਾ ਪੁੱਤਰ ਸੀ। ਇਸ ਦੀ ਸੰਜਨਾ ਨਾਂ ਦੀ ਇਕ ਲੜਕੀ ਸੀ ਜੋ ਸੂਰਜ ਦੇਵਤਾ ਦੀ ਪਤਨੀ ਸੀ। ਸੂਰਜ ਦੇ ਤੇਜ ਤੋਂ ਆਪਣੀ ਲੜਕੀ ਨੂੰ ਬਚਾਉਣ ਲਈ ਇਸ ਨੇ ਸੂਰਜ ਦਾ ਅਠਵਾਂ ਹਿੱਸਾ ਕੱਟ ਲਿਆ ਅਤੇ ਉਸ ਦੇ ਹਥਿਆਰ ਬਣਾ ਦਿੱਤੇ। ਵਿਸ਼ਨੂੰ ਦਾ ਚਕ੍ਰ, ਸ਼ਿਵ ਦਾ ਤ੍ਰਿਸ਼ੂਲ, ਕਾਰਤਿਕਯ ਦੀ ਬਰਛੀ ਅਤੇ ਹੋਰ ਕਈ ਦੇਵਤਿਆਂ ਦੇ ਸ਼ਸਤਰ ਬਣਾਏ। ਮਿਥਿਹਾਸਕ ਕਥਾਵਾਂ ਵਿਚ ਵਿਸ਼ਵਕਰਮਾ ਦਾ ਨਾਂ ਤਵਸ਼ਤਰੀ ਨਾਂ ਦੀ ਇਕ ਆਰੀਅਨ ਦੇਵੀ ਨਾਲ ਜੋੜਿਆ ਜਾਂਦਾ ਹੈ। ਉੱਤਰੀ ਪੂਰਬੀ ਫਾਰਸ ਅਤੇ ਖੁਰਾਸਾਨ ਵਿਚ ਇਸ ਦੀ ਪੂਜਾ ਕੀਤੀ ਜਾਂਦੀ ਸੀ। ਤਵਸ਼ਤਰੀ ਇਕ ਅਜਿਹੀ ਦੇਵੀ ਹੈ ਜੋ ਦੈਵੀ ਕਾਰੀਗਰ ਦੇ ਰੂਪ ਵਿਚ ਚੀਜ਼ਾਂ ਦੀ ਸ਼ਕਲ ਸਵਾਰਦੀ ਹੈ ਅਤੇ ਸਾਰੀਆਂ ਚੀਜ਼ਾਂ ਨੂੰ ਆਪਣੀ ਸ਼ਿਲਪ ਅਨੁਸਾਰ ਢਾਲਦੀ ਹੈ। ਤਵਸ਼ਤਰੀ ਹੀ ਨਰ ਅਤੇ ਨਾਰੀ ਨੂੰ ਆਪਣੀ ਕਲਾ ਨਾਲ ਬਣਾਉਂਦੀ ਹੈ। ਇਥੋਂ ਤਕ ਕਿ ਪੂਜਾਰੀ ਦੇਵਤਾ ਬ੍ਰਿਹਿਸਪਤੀ ਦੇ ਵਾਰਾਂ ਨੂੰ ਮੋੜ ਸਕਦੀ ਹੈ ਅਤੇ ਇੰਦਰ ਦੇ ਵੱਜਰ ਉੱਤੇ ਵੀ ਪ੍ਰਭਾਵ ਪਾ ਸਕਦੀ ਹੈ। ਇਹ ਦੂਜੇ ਦੈਵੀ ਸ਼ਾਸਕਾਂ ਨੂੰ ਵੀ ਆਪਣੇ ਅਨੁਸਾਰ ਚਲਾਉਣ ਦੇ ਸਮਰਥ ਹੈ। ਵਿਸ਼ਵਕਰਮਾ ਨੇ ਹੀ ਯਮ ਦਾ ਇਕੱਠ ਕਰਨ ਵਾਲਾ ਹਾਲ ਅਤੇ ਵਰੁਣ ਦਾ ਸਵਰਗ ਵਾਲਾ ਸਥਾਨ ਬਣਾਇਆ ਸੀ। ਇਸ ਦੇ ਇਕ ਪੁੱਤਰ ਦਾ ਨਾਂ ਵਿਸ਼ਵਰੂਪ ਸੀ ਜਿਸ ਦੇ ਤਿੰਨ ਸਿਰ ਸਨ। ਵਿਸ਼ਵਰੂਪ ਦਾ ਅਰਥ ਹੈ-ਸਾਰ ਰੂਪ। ਇਹ ਇੰਦਰ ਦੁਆਰਾ ਮਾਰਿਆ ਗਿਆ ਸੀ। ਇਸ ਤੋਂ ਦੁਖੀ ਹੋ ਕੇ ਇਸ ਨੇ ਇੰਦਰ ਨੂੰ ਸਰਾਪ ਦੇ ਦਿੱਤਾ ਪਰ ਇਸ ਦਾ ਸਰਾਪ ਗਲਤ ਰੂਪ ਵਿਚ ਐਲਾਨਿਆ ਹੋਣ ਕਰਕੇ ਇਸ ਨੂੰ ਹੀ ਥੱਲੇ ਸੁੱਟ ਦਿੱਤਾ।

ਇਸ ਨੇ ਸ਼ਿਲਪ ਸ਼ਾਸਤਰ ਸੰਜਤਾ ਅਤੇ ਲਛਣ ਗ੍ਰੰਥਾਂ ਦੀ ਰਚਨਾ ਕੀਤੀ ਜਿਸ ਵਿਚੋਂ ਸਿਰਫ਼ ਵਿਸ਼ਵਕਰਮਾ ਸ਼ਿਲਪ ਸ਼ਾਸਤਰ ਭਾਗ ਹੀ ਉਪਲਬਧ ਹੈ।

ਹ.ਪੁ.–ਹਿੰ.ਵਿ.ਕੋ. 576 ; ਚ. ਕੋ. 457; ਮ. ਕੋ.: 820

**ਵਿਸ਼ਵਾਮਿੱਤਰ** : ਇਹ ਇਕ ਰਿਸ਼ੀ ਸੀ ਜਿਸ ਨੂੰ ਵੈਦਿਕ ਅਤੇ ਪੌਰਾਣਿਕ ਸਾਹਿਤ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਇਸ ਦਾ ਜਨਮ ਕੰਨਿਆ ਕੁਬਜ ਦੇਸ਼ ਵਿਚ ਅਮਾਵਸ ਬੰਸ ਵਿਚ ਹੋਇਆ ਸੀ। ਇਸ ਦਾ ਪਹਿਲਾ ਨਾਂ ਵਿਸ਼ਰਥ ਸੀ। ਇਸ ਦੇ ਪਿਤਾ ਦਾ ਨਾਂ ਕੁਸ਼ਿਕ ਅਤੇ ਮਾਤਾ ਦਾ ਨਾਂ ਪੌਰੂਕੁਤਸ਼ੀ ਸੀ। ਇਹ ਆਪਣੇ ਪਿਤਾ ਤੋਂ ਬਾਅਦ ਕੰਨਿਆ ਕੁਬਜ ਦਾ ਰਾਜਾ ਬਣਿਆ। ਇਸ ਨੇ ਆਪਣੀ ਸੈਨਾਸ਼ਕਤੀ ਨਾਲ ਵਸ਼ਿਸ਼ਠ ਤੋਂ ਕਾਮਧੇਨ ਗਊ ਖੋਹਣੀ ਚਾਹੀ ਪਰ ਹਾਰ ਗਿਆ। ਇਸ ਨੇ ਖੱਤਰੀ ਧਰਮ ਦਾ ਤਿਆਗ ਕਰਕੇ ਬ੍ਰਾਹਮਣ ਬਣਨ ਦਾ ਨਿਸ਼ਚਾ ਕਰ ਲਿਆ ਅਤੇ ਸਰਸਵਤੀ ਨਦੀ ਦੇ ਕੰਢੇ ਤੇ ਤਪ ਕਰਨ ਲਗ ਪਿਆ। ਤ੍ਰਿਸ਼ੰਕੂ ਪਰਿਵਾਰ ਨੇ ਇਸ ਦੇ ਪਰਿਵਾਰ ਦੀ ਦੇਖ ਭਾਲ ਕੀਤੀ। ਇਸ ਨੇ ਤ੍ਰਿਸ਼ੰਕੂ ਨੂੰ ਅਯੁੱਧਿਆ ਦੀ ਰਾਜ ਗੱਦੀ ਤੇ ਬਿਠਾਇਆ ਜਿਸ ਨੇ ਆਪਣੇ ਰਾਜ ਪੁਰੋਹਿਤ ਦੇਵਰਾਜ ਵਸ਼ਿਸ਼ਠ ਨੂੰ ਹਟਾ ਕੇ ਉਸ ਦੀ ਥਾਂ ਵਿਸ਼ਵਾਮਿੱਤਰ ਨੂੰ ਨਿਯੁਕਤ ਕਰ ਦਿੱਤਾ। ਇਸ ਨੇ ਤ੍ਰਿਸ਼ੰਕੂ ਦੇ ਕਈ ਯੱਗਾਂ ਦਾ ਪ੍ਰਬੰਧ ਕੀਤਾ। ਤ੍ਰਿੰਸ਼ਕੂ ਨੂੰ ਇਸ ਨੇ ਆਪਣੇ ਤਪੋਬਲ ਨਾਲ ਸਵਰਗ ਭੇਜਣ ਦਾ ਯਤਨ ਕੀਤਾ ਪਰ ਇੰਦਰ ਦੇ

ਰੋਕ ਦੇਣ ਤੇ ਉਹ ਅੱਧ ਵਿਚਕਾਰ ਲਟਕ ਗਿਆ। ਵਿਸ਼ਵਾਮਿੱਤਰ ਨੇ ਗੁੱਸੇ ਹੋ ਕੇ ਉਸ ਲਈ ਨਵੇਂ ਸਵਰਗ ਦੀ ਰਚਨਾ ਕੀਤੀ। ਅਯੁੱਧਿਆ ਨਿਵਾਸੀ ਇਸ ਦੀ ਵਿਰੋਧਤਾ ਕਰਦੇ ਸਨ। ਇਕ ਵਾਰ ਹਰੀਸ਼ ਚੰਦਰ ਨੇ ਵਿਸ਼ਵਾਮਿੱਤਰ ਨੂੰ ਦੱਖਣਾ ਦੇਣ ਤੋਂ ਇਨਕਾਰ ਕਰ ਦਿੱਤਾ ਤਾਂ ਇਹ ਰੁੱਸ ਕੇ ਪੁਸ਼ਕਰ ਤੀਰਥ ਤੇ ਤਪੱਸਿਆ ਕਰਨ ਚਲਾ ਗਿਆ।

ਮਾਰਕੰਡੇ ਪੁਰਾਣ ਵਿਚ ਵਿਸ਼ਵਾਮਿੱਤਰ ਦੇ ਸੰਘਰਸ਼ ਦੀਆਂ ਕਈ ਕਥਾਵਾਂ ਦਰਜ ਹਨ। ਬਾਲਮੀਕ ਰਾਮਾਇਣ, ਮਹਾਭਾਰਤ ਅਤੇ ਪੁਰਾਣਾਂ ਵਿਚ ਵਿਸ਼ਵਾਮਿੱਤਰ ਨੂੰ ਬ੍ਰਹਮਰਿਸ਼ੀ ਪਦ ਪ੍ਰਾਪਤ ਹੋਣ ਦੀਆਂ ਕਥਾਵਾਂ ਦਰਜ ਹਨ। ਤਪੱਸਿਆ ਕਰਨ ਦੇ ਬਾਵਜੂਦ ਇਹ ਕ੍ਰੋਧ ਤੇ ਮੋਹ ਆਦਿ ਵਿਕਾਰਾਂ ਤੇ ਕਾਬੂ ਨਾ ਪਾ ਸਕਿਆ। ਇਸ ਨੇ ਫਿਰ ਤਪੱਸਿਆ ਕੀਤੀ।

ਵਿਸ਼ਵਾਮਿੱਤਰ ਦਾ ਆਸ਼ਰਮ ਕੁਰੂਕਸ਼ੇਤਰ ਵਿਚ ਸਰਸਵਤੀ ਨਦੀ ਤੇ ਪੱਛਮੀ ਤਟ ਤੇ ਸੀ। ਇਥੇ ਹੀ ਇਸ ਨੇ ਬ੍ਰਾਹਮਣ ਪਦ ਪ੍ਰਾਪਤ ਕੀਤਾ ਸੀ। ਮਹਾਭਾਰਤ ਅਨੁਸਾਰ ਇਸ ਦਾ ਇਕ ਆਸ਼ਰਮ ਕੌਸ਼ਿਕੀ ਨਦੀ ਦੇ ਤੱਟ ਤੇ ਵੀ ਸੀ ਅਤੇ ਕੌਸ਼ਿਕੀ ਨਾਂ ਵੀ ਇਸ ਦੇ ਪਰਿਵਾਰਕ ਪਿਛੋਕੜ ਕਰ ਕੇ ਪਿਆ ਸੀ।

ਵਿਸ਼ਵਾਮਿੱਤਰ ਦਾ ਪਰਿਵਾਰ ਬਹੁਤ ਵੱਡਾ ਸੀ। ਇਸ ਦੇ ਇਕ ਸੌ ਇਕ ਪੁੱਤਰ ਸਨ। ਇਸ ਨੇ ਆਪਣੇ ਭਤੀਜੇ ਸੁੰਨ ਸ਼ੇਪ ਨੂੰ ਆਪਣਾ ਵੱਡਾ ਪੁੱਤਰ ਮੰਨ ਲਿਆ। ਵਿਸ਼ਵਾਮਿੱਤਰ ਦੀਆਂ ਪਤਨੀਆਂ ਅਤੇ ਉਨ੍ਹਾਂ ਤੋਂ ਪੈਦਾ ਹੋਏ ਪੁੱਤਰਾਂ ਬਾਰੇ ਜਾਣਕਾਰੀ ਬ੍ਰਹਮ, ਹਰਿਵੰਸ਼, ਵਾਯੂ ਤੇ ਬ੍ਰਹਮਾਖੰਡ ਆਦਿ ਪੁਰਾਣਾਂ ਵਿਚ ਦਿੱਤੀ ਗਈ ਹੈ। ਮਹਾਭਾਰਤ ਵਿਚ ਵਿਸ਼ਵਾਮਿੱਤਰ ਕੁਲ ਵਿਚ ਪੈਦਾ ਹੋਏ ਗੋਤਾਂ ਦੀ ਨਾਮਾਵਲੀ ਦਰਜ ਹੈ। ਮਹਾਭਾਰਤ ਅਤੇ ਰਾਮਾਇਣ ਵਿਚ ਕਥਾ ਆਉਂਦੀ ਹੈ ਕਿ ਵਿਸ਼ਵਾਮਿੱਤਰ ਨੇ ਆਪਣੇ ਤਪ ਨਾਲ ਬਹੁਤ ਸ਼ਕਤੀ ਪ੍ਰਾਪਤ ਕਰ ਲਈ ਸੀ ਪਰ ਇੰਦਰ ਇਹ ਨਹੀਂ ਸੀ ਚਾਹੁੰਦਾ। ਇੰਦਰ ਨੇ ਮੇਨਕਾ ਨਾਂ ਦੀ ਇਕ ਅਪਸਰਾ ਨੂੰ ਉਸ ਦੀ ਬਿਰਤੀ ਭੰਗ ਕਰਨ ਲਈ ਭੇਜਿਆ ਜਿਸ ਨੇ ਤਪ ਕਰਦੇ ਰਿਸ਼ੀ ਸਾਹਮਣੇ ਨਾਚ ਕਰਨਾ ਸ਼ੁਰੂ ਕਰ ਦਿੱਤਾ ਅਤੇ ਇਸ ਦੀ ਭਗਤੀ ਭੰਗ ਹੋ ਗਈ। ਇਸ ਨੇ ਫਿਰ ਤਪ ਕਰਨਾ ਸ਼ੁਰੂ ਕਰ ਦਿੱਤਾ ਪਰ ਮੁੜ ਇਸ ਦੀ ਤਪੱਸਿਆ ਭੰਗ ਕਰਨ ਲਈ ਰੰਭਾ ਅਪਸਰਾ ਆਈ ਜਿਹੜੀ ਇਸ ਰਿਸ਼ੀ ਦੇ ਤਪ ਤੇਜ਼ ਨਾਲ ਪੱਥਰ ਤਾਂ ਬਣ ਗਈ ਪਰ ਉਸ ਨੇ ਤਪਸਿਆ ਵਿਚ ਵਿਘਨ ਜ਼ਰੂਰ ਪਾ ਦਿੱਤਾ। ਇਸ ਲਈ ਇਸ ਤੋਂ ਬਾਅਦ ਇਸ ਨੇ ਫਿਰ ਤਪੱਸਿਆ ਕੀਤੀ। ਬ੍ਰਹਮਾ ਅਤੇ ਹੋਰ ਦੇਵਤਿਆਂ ਨੇ ਇਸ ਨੂੰ ਬ੍ਰਾਹਮਣ ਬਣਾਇਆ ਅਤੇ ਵਸ਼ਿਸ਼ਠ ਨੇ ਇਸ ਨੂੰ ਬ੍ਰਾਹਮਣ ਸਵੀਕਾਰ ਕਰ ਲਿਆ।

ਹ.ਪੁ.–ਚ. ਕੋ.: 791; ਹਿੰ. ਵਿ.ਕੋ.

**ਵਿਸਾਖ** : ਦੇਸੀ ਸਾਲ ਦਾ ਦੂਜਾ ਮਹੀਨਾ ਹੈ ਜਿਸ ਦਾ ਪੁਰਾਤਨ ਨਾਂ ਮਾਧਵ ਮਾਸ ਹੈ। ਪੁਰਾਣਾਂ ਵਿਚ ਇਸ ਮਹੀਨੇ ਦੇ ਇਸ਼ਨਾਨ ਤੇ ਵਰਤਾਂ ਦਾ ਖਾਸ ਮਹਾਤਮ ਦਰਸਾਇਆ ਗਿਆ ਹੈ। ਇਸ ਮਹੀਨੇ ਦੇ ਇਸ਼ਨਾਨ ਚੇਤ ਮਹੀਨੇ ਦੀ ਪੂਰਨਮਾਸ਼ੀ ਤੋਂ ਸ਼ੁਰੂ ਹੋ ਕੇ ਵਿਸਾਖ ਦੀ ਪੂਰਨਮਾਸ਼ੀ ਤਕ ਚਲਦੇ ਹਨ। ਇਸ ਮਹੀਨੇ ਦੇ ਜਲ ਦਾਨ, ਸੂਤਰ ਦਾਨ, ਪੱਖ ਅਤੇ ਚਟਾਈ ਦਾਨ ਵਿਸ਼ੇਸ਼ ਰੂਪ ਵਿਚ ਲਾਭਦਾਇਕ ਮੰਨੇ ਜਾਂਦੇ ਹਨ। ਰਵਾਇਤ ਅਨੁਸਾਰ ਤ੍ਰਯੋਦਸ਼ੀ, ਚਤੁਰਦਸੀ ਅਤੇ ਪੂਰਨਮਾਸ਼ੀ ਨੂੰ ਵਿਧੀ ਪੂਰਵਕ ਇਸ਼ਨਾਨ ਕਰਨ ਨਾਲ ਪੂਰੇ ਮਹੀਨੇ ਦੇ ਇਸ਼ਨਾਨ ਦਾ ਫ਼ਲ ਪ੍ਰਾਪਤ ਹੁੰਦਾ ਹੈ। ਇਨ੍ਹਾਂ ਇਸ਼ਨਾਨਾਂ ਦਾ ਮਹਾਤਮ ਵਧਾਉਣ ਲਈ ਕਈ ਸ਼ਰਧਾਲੂ ਵਰਤ ਰਖਦੇ ਹਨ।

ਇਸ ਮਹੀਨੇ ਕਣਕ ਦੀ ਫਸਲ ਪੱਕ ਕੇ ਤਿਆਰ ਹੋ ਜਾਂਦੀ ਹੈ ਅਤੇ ਅੰਨ ਦੇ ਭੰਡਾਰ ਭਰ ਜਾਂਦੇ ਹਨ। ਇਸ ਤਰ੍ਹਾਂ ਇਹ ਮਹੀਨਾ ਆਰਥਿਕਤਾ ਨਾਲ ਵੀ ਜੁੜਿਆ ਹੋਇਆ ਹੈ। ਇਸ ਮਹੀਨੇ ਦਾ ਸਭ ਤੋਂ ਮਹੱਤਵਪੂਰਨ ਦਿਨ ਇਸੇ ਮਹੀਨੇ ਦੀ ਪਹਿਲੀ ਤਾਰੀਖ ਅਰਥਾਤ ਵਿਸਾਖੀ ਹੈ ਜਿਹੜਾ ਧਾਰਮਿਕ, ਰਾਜਨੀਤਿਕ, ਸਮਾਜਿਕ ਅਤੇ ਸਭਿਆਚਾਰਕ ਸਾਂਝੀਵਾਲਤਾ ਦਾ ਪ੍ਰਤੀਕ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੁਖਾਰੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਚਾਰਣ ਕੀਤੇ ਬਾਰਹਮਾਹ ਵਿਚ ਇਸ ਮਹੀਨੇ ਪ੍ਰਥਾਇ ਬਚਨ ਹਨ

ਵੈਸਾਖੁ ਭਲਾ ਸਾਖਾ ਵੇਸ ਕਰੇ॥

- - - - - - - - - - - - - -

ਨਾਨਕ ਵੈਸਾਖੀ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥

ਇਸ ਛੰਤ ਵਿਚ ਬਨਸਪਤੀ ਦੀ ਭਰਪੂਰਤਾ ਦੇ ਨਾਲ ਜੀਵ ਆਤਮਾ ਦੀ ਪ੍ਰਭੂ ਮਿਲਾਪ ਦੀ ਤੜਪ ਨੂੰ ਦਰਸਾਇਆ ਗਿਆ ਹੈ।

ਮਾਝ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਣ ਕੀਤੇ ਬਾਰਹਮਾਹ ਵਿਚ ਉਨ੍ਹਾਂ ਜੀਵ ਆਤਮਾਵਾਂ ਦਾ ਵਰਣਨ ਹੈ ਜਿਹੜੀਆਂ ਪ੍ਰਭੂ ਤੋਂ ਵਿਛੜੀਆਂ ਹੋਈਆਂ ਹਨ ਅਤੇ ਮਾਇਆ ਦੇ ਝੂਠੇ ਧੰਦਿਆਂ ਵਿਚ ਗ਼ਲਤਾਨ ਹਨ ਪਰ ਜਿਹੜੀਆਂ ਆਤਮਾਵਾਂ ਪ੍ਰਭੂ-ਚਰਨਾਂ ਨਾਲ ਜੁੜੀਆਂ ਹੋਈਆਂ ਹਨ ਉਹ ਸ਼ੋਭਨੀਕ ਹਨ। ਗੁਰੂ ਜੀ ਇਸ ਮਹੀਨੇ ਵਿਚ ਸੰਤਾਂ ਰਾਹੀਂ ਪ੍ਰਭੂ ਮਿਲਾਪ ਦੀ ਅਰਦਾਸ ਕਰਦੇ ਹਨ

ਵੈਸਾਖ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥

- - - - - - - - - - - - - - - - - - - - -

ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥

ਹ. ਪੁ.–ਮ. ਕੋ.; ਪੰ. ਲੋ. ਵਿ. ਕੋ.; ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਪਹਿਲੀ ਅਤੇ ਤੀਜੀ; ਬਾਰਹਮਾਹ ਦਰਪਣ-ਡਾ. ਤਾਰਨ ਸਿੰਘ

**ਵਿਸਾਖਾ ਸਿੰਘ, ਬਾਬਾ** : ਇਸ ਦੇਸ਼ ਭਗਤ ਦਾ ਜਨਮ 1877 ਈ. ਵਿਚ ਸ. ਦਿਆਲ ਸਿੰਘ ਦੇ ਘਰ ਹੋਇਆ। ਇਹ ਬਚਪਨ ਤੋਂ ਹੀ ਧਾਰਮਿਕ ਵਿਚਾਰਾਂ ਦਾ ਸੀ। ਉੱਨੀ ਸਾਲ ਦੀ ਉਮਰ ਵਿਚ ਇਹ ਫ਼ੌਜ ਵਿਚ ਭਰਤੀ ਹੋ ਗਿਆ। ਫ਼ੌਜ ਦੀ ਨੌਕਰੀ ਕਰਦਿਆਂ ਇਸ ਨੇ ਘੋੜ ਦੌੜ, ਲੰਬੀ ਦੋੜ ਤੇ ਨਿਸ਼ਾਨੇਬਾਜ਼ੀ ਵਿਚ ਆਪਣੀ ਧਾਂਕ ਜਮਾ ਲਈ ਸੀ। ਫ਼ੌਜ ਵਿਚ ਇਸ ਦੇ ਸਿੱਖੀ ਪ੍ਰੇਮ ਸਦਕਾ ਇਸ ਨੂੰ ਗੁਰਦੁਆਰੇ ਦੀ ਸੇਵਾ ਸੌਂਪੀ ਗਈ ਸੀ।

ਇਨ੍ਹਾਂ ਦਿਨਾਂ ਵਿਚ ਪੰਜਾਬ ਦੇ ਕਿਸਾਨਾਂ ਵਿਚ ਅੰਗਰੇਜ਼ ਸਰਕਾਰ ਪ੍ਰਤੀ ਕਾਫ਼ੀ ਰੋਸ ਸੀ। ਪਗੜੀ ਸੰਭਾਲ ਜੱਟਾ ਦੀ ਲਹਿਰ ਦਾ ਅਸਰ ਫ਼ੌਜੀ ਜੁਆਨਾਂ ਉੱਪਰ ਵੀ ਹੋਇਆ। ਵਿਸਾਖਾ ਸਿੰਘ ਨੇ ਫ਼ੌਜ ਵਿਚੋਂ ਅਸਤੀਫ਼ਾ ਦੇ ਦਿੱਤਾ। ਫਿਰ ਇਹ ਹੰਕਾਓ ਪਹੁੰਚ ਗਿਆ ਤੇ ਪੁਲਿਸ ਵਿਚ ਭਰਤੀ ਹੋ ਗਿਆ ਪਰ ਪੁਲਿਸ ਭ੍ਰਿਸ਼ਟਾਚਾਰ ਵੇਖ ਕੇ ਨੌਕਰੀ ਛੱਡ ਕੇ ਅਮਰੀਕਾ ਚਲਾ ਗਿਆ। ਬਚਪਨ ਵਿਚ ਹੀ ਇਸ ਦੀ ਸ਼ਾਦੀ ਹੋ ਗਈ ਸੀ ਪਰ ਪਤਨੀ ਗੁਜ਼ਰ ਚੁੱਕੀ ਸੀ। ਇਸ ਨੇ ਕੈਲੀਫੋਰਨੀਆ ਰਹਿਣਾ ਸ਼ੁਰੂ ਕਰ

ਦਿੱਤਾ ਤੇ ਆਪਣੇ ਹਮਵਤਨੀ ਸਰਦਾਰ ਜਵਾਲਾ ਸਿੰਘ ਨਾਲ ਮਿਲ ਕੇ ਖੇਤੀ ਦੇ ਖੇਤਰ ਵਿਚ ਪ੍ਰਸਿੱਧੀ ਪ੍ਰਾਪਤ ਕਰ ਲਈ। ਇਥੇ ਇਨ੍ਹਾਂ ਦੀਆਂ ਲਾਲਾ ਹਰਦਿਆਲ ਨਾਲ ਆਪਣੇ ਦੇਸ਼ ਦੀ ਰਾਜਨੀਤਕ ਹਾਲਤ ਉਪਰ ਵਿਚਾਰਾਂ ਹੁੰਦੀਆਂ ਰਹਿੰਦੀਆਂ ਸਨ। 31 ਦਸੰਬਰ, 1913 ਨੂੰ ਸੈਕਰਾਮੈਂਟੋ ਵਿਚ ਕਾਨਫ਼ਰੰਸ ਕਰ ਕੇ ਇਸ ਨੇ ਗ਼ਦਰ ਪਾਰਟੀ ਨੂੰ ਹੋਂਦ ਵਿਚ ਲਿਆਂਦਾ। ਇਥੋਂ ਪਾਰਟੀ ਪ੍ਰਚਾਰ ਲਈ ਇਕ ਅਖ਼ਬਾਰ ਕੱਢਣਾ ਸ਼ੁਰੂ ਕੀਤਾ। ਇਸ ਵਿਚ ਗ਼ਦਰ ਪਾਰਟੀ ਮੈਂਬਰਾਂ ਦੀਆਂ ਰਚਨਾਵਾਂ ਛਾਪੀਆਂ ਜਾਂਦੀਆਂ ਸਨ। ਬਾਬਾ ਵਿਸਾਖਾ ਸਿੰਘ ਆਪ ਵੀ ਕਵੀਸ਼ਰੀ ਰਚਦਾ ਸੀ। ਇਨਕਲਾਬੀ ਸਰਗਰਮੀਆਂ ਨੂੰ ਤੇਜ਼ ਕਰਨ ਲਈ ਇਹ ਆਪਣੇ ਸਾਥੀਆਂ ਸਮੇਤ 1915 ਈ. ਵਿਚ ਭਾਰਤ ਪਹੁੰਚ ਗਿਆ। ਇਸ ਨੇ ਇਕ ਯੋਜਨਾ ਦੇ ਤਹਿਤ ਸਰਕਾਰ ਵਿਰੁੱਧ ਹਥਿਆਰਬੰਦ ਲਹਿਰ ਚਲਾਉਣ ਦਾ ਪ੍ਰੋਗਰਾਮ ਉਲੀਕਿਆ ਪਰ ਸਰਕਾਰ ਨੂੰ ਪਹਿਲਾਂ ਸੂਹ ਮਿਲਣ ਕਾਰਨ ਇਹ ਸਫ਼ਲ ਨਾ ਹੋ ਸਕਿਆ। ਇਸ ਨੂੰ ਗ੍ਰਿਫ਼ਤਾਰ ਕਰਕੇ ਪਹਿਲਾਂ ਲਾਹੌਰ ਤੇ ਫਿਰ ਮੁਲਤਾਨ ਭੇਜ ਦਿੱਤਾ ਗਿਆ। ਬਾਅਦ ਵਿਚ ਅੰਡੇਮਾਨ (ਕਾਲੇਪਾਣੀ) ਦੀ ਜੇਲ੍ਹ ਵਿਚ ਭੇਜ ਦਿੱਤਾ ਗਿਆ। ਇਥੇ ਬਿਮਾਰ ਰਹਿਣ ਕਾਰਨ ਇਹ ਬਹੁਤ ਕਮਜ਼ੋਰ ਹੋ ਗਿਆ।

ਆਖ਼ਰ 14 ਅਪ੍ਰੈਲ, 1920 ਨੂੰ ਰਿਹਾ ਹੋ ਕੇ ਆਪਣੇ ਪਿੰਡ ਪਹੁੰਚ ਗਿਆ। ਜੇਲ੍ਹ ਵਿਚ ਬੰਦ ਦੇਸ਼ਭਗਤਾਂ ਦੇ ਪਰਿਵਾਰਾਂ ਦੀਆਂ ਸਮੱਸਿਆਵਾਂ ਦੂਰ ਕਰਨ ਲਈ ਇਸ ਨੇ ਦੇਸ਼ਭਗਤ ਪਰਿਵਾਰ ਸਹਾਇਕ ਕਮੇਟੀ ਨੂੰ ਹੋਂਦ ਵਿਚ ਲਿਆਂਦਾ। 14 ਅਕਤੂਬਰ, 1932 ਨੂੰ ਗੁ. ਪੰਜਾ ਸਾਹਿਬ ਦੀ ਨੀਂਹ ਰੱਖਣ ਵਾਲੇ ਪੰਜ ਪਿਆਰਿਆਂ ਵਿਚੋਂ ਇਕ ਬਾਬਾ ਵਿਸਾਖਾ ਸਿੰਘ ਸੀ। ਅਕਤੂਬਰ, 1934 ਵਿਚ ਇਹ ਅਕਾਲ ਤਖ਼ਤ ਦਾ ਜਥੇਦਾਰ ਬਣਿਆ। ਇਸ ਨੂੰ ਕਈ ਕਈ ਸਾਲ ਪਿੰਡ ਜੂਹ-ਬੰਦੀ ਦੀ ਕੈਦ ਵੀ ਦਿੱਤੀ ਜਾਂਦੀ ਰਹੀ ਸੀ। ਦੂਜਾ ਸੰਸਾਰ ਯੁੱਧ ਸ਼ੁਰੂ ਹੋਣ ਨਾਲ ਇਨਕਲਾਬੀ ਤੇ ਗ਼ਦਰੀ ਦੇਸ਼ ਭਗਤ ਬਾਬਿਆਂ ਨੂੰ ਜੇਲ੍ਹਾਂ ਵਿਚ ਸੁਟਿਆ ਗਿਆ। ਜੂਨ, 1940 ਵਿਚ ਇਸ ਨੂੰ ਫਿਰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਨਵੰਬਰ, 1941 ਵਿਚ ਰਿਹਾ ਕਰ ਦਿੱਤਾ ਗਿਆ। ਫਰਵਰੀ 1942 ਵਿਚ ਅੰਮ੍ਰਿਤਸਰ ਤੋਂ ਫਿਰ ਗ੍ਰਿਫ਼ਤਾਰ ਕਰਕੇ ਜੁਲਾਈ, 1942 ਵਿਚ ਦੂਜੇ ਸੰਸਾਰ ਯੁੱਧ ਦੇ ਖਤਮ ਹੋਣ ਪਿਛੋਂ ਰਿਹਾ ਕੀਤਾ ਗਿਆ।

ਪਾਕਿਸਤਾਨ ਦੀ ਮੰਗ ਕਾਰਨ ਫ਼ਸਾਦ ਹੋਣੇ ਸ਼ੁਰੂ ਹੋ ਗਏ ਸਨ। ਪਾਕਿਸਤਾਨ ਬਣਨ ਦੇ ਦਿਨਾਂ ਵਿਚ ਇਸ ਨੇ ਸ਼ਰਨਾਰਥੀ ਕੈਂਪਾਂ ਵਿਚ ਜਾ ਕੇ ਉਜੜੇ ਲੋਕਾਂ ਦੀ ਬਹੁਤ ਸਹਾਇਤਾ ਕੀਤੀ। ਮੁੜ ਵਸੇਬੇ ਸਬੰਧੀ ਇਸ ਨੇ ਪ੍ਰਧਾਨ ਮੰਤਰੀ ਸ੍ਰੀ ਨਹਿਰੂ ਨਾਲ ਵੀ ਮੁਲਾਕਾਤਾਂ ਕੀਤੀਆਂ।

5 ਦਸੰਬਰ, 1957 ਨੂੰ ਇਹ ਦੇਸ਼ ਭਗਤ ਬਾਬਾ ਤਰਨਤਾਰਨ ਵਿਖੇ ਸਵਰਗਵਾਸ ਹੋ ਗਿਆ। ਇਸ ਦੇ ਜਦੀ ਪਿੰਡ ਦਦੇਹਰ ਵਿਖੇ ਇਸ ਦਾ ਸਸਕਾਰ ਕੀਤਾ ਗਿਆ।

ਹ.ਪੁ.–ਦੇਸ਼ ਭਗਤ ਬਾਬੇ : 162

**ਵਿਸਾਖੀ** : ਵਿਸਾਖ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਮਨਾਇਆ ਜਾਣ ਵਾਲਾ ਪੰਜਾਬ ਦਾ ਮੌਸਮੀ ਤਿਉਹਾਰ ਜਿਸ ਦਿਨ 'ਕਣਕ ਦੀ ਫ਼ਸਲ ਨੂੰ ਦਾਤੀ ਪਾਉਣ' ਦਾ ਸ਼ਗਨ ਕੀਤਾ ਜਾਂਦਾ ਹੈ।

ਹਿੰਦੂ ਮਿਥਿਹਾਸ ਅਨੁਸਾਰ ਵਿਸਾਖ ਦੇ ਮਹੀਨੇ ਵਿਚ ਇਸ਼ਨਾਨ ਅਤੇ ਵਰਤ ਦਾ ਵਿਸ਼ੇਸ਼ ਮਹਾਤਮ ਹੈ। ਰਵਾਇਤ ਅਨੁਸਾਰ ਵਿਆਸ ਰਿਸ਼ੀ ਨੇ ਵਿਸਾਖੀ ਵਾਲੇ ਦਿਨ ਚਾਰੇ ਵੇਦਾਂ ਦਾ ਪਹਿਲੀ ਵੇਰ ਸੰਪੂਰਨ ਪਾਠ ਕਰ ਕੇ ਭੋਗ ਪਾਇਆ ਸੀ। ਇਸੇ ਦਿਨ ਹੀ ਰਾਜਾ ਜਨਕ ਨੇ ਮਹਾਨ ਯੱਗ ਕੀਤਾ ਅਤੇ ਅਸ਼ਟਾਵਕਰ ਕੋਲੋਂ ਬ੍ਰਹਮਗਿਆਨ ਪ੍ਰਾਪਤ ਕੀਤਾ।

ਸਿੱਖਾਂ ਵਿਚ ਵੀ ਇਹ ਦਿਨ ਵਿਸ਼ੇਸ਼ ਰੂਪ ਵਿਚ ਮਹੱਤਵ-ਪੂਰਨ ਹੈ ਕਿਉਂਕਿ 1699 ਈ. ਵਿਚ ਇਸੇ ਦਿਨ ਅਨੰਦਪੁਰ ਸਾਹਿਬ ਵਿਖੇ ਕੇਸਗੜ੍ਹ ਸਾਹਿਬ ਵਾਲੇ ਸਥਾਨ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਸਿਰਜਿਆ ਅਤੇ ਸੰਤ ਸਿਪਾਹੀ ਪੈਦਾ ਕੀਤੇ ਤਾਂ ਕਿ ਮਲਜ਼ੂਮਾਂ ਦੀ ਰੱਖਿਆ ਹੋ ਸਕੇ। ਆਪ ਦੁਆਰਾ ਲਈ ਗਈ ਪ੍ਰੀਖਿਆ ਵਿਚ ਜਿਹੜੇ ਪੰਜ ਸਿੱਖ ਪੂਰੇ ਉਤਰੇ ਉਨ੍ਹਾਂ ਨੂੰ ਆਪ ਨੇ ਅੰਮ੍ਰਿਤ ਛਕਾ ਕੇ 'ਪੰਜ ਪਿਆਰੇ' ਦੀ ਸੰਗਿਆ ਦਿਤੀ ਅਤੇ ਫ਼ਿਰ ਆਪ ਉਨ੍ਹਾਂ ਪਾਸੋਂ ਅੰਮ੍ਰਿਤ ਛਕ ਕੇ 'ਆਪੇ ਗੁਰ ਚੇਲਾ' ਦੀ ਨਵੇਕਲੀ ਅਤੇ ਬੇਮਿਸਾਲ ਉਦਾਹਰਣ ਸਥਾਪਤ ਕੀਤੀ। ਇਸ ਲਈ ਸਮੁੱਚੇ ਸਿੱਖ ਪੰਥ ਵਿਚ ਇਹ ਦਿਨ ਖ਼ਾਲਸੇ ਦੇ ਜਨਮ ਦਿਨ ਵੱਜੋਂ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ ਹੈ। ਸੰਨ 1999 ਦੀ ਵਿਸਾਖੀ ਖਾਲਸੇ ਦੇ 300 ਸਾਲਾ ਸਿਰਜਣਾ ਦਿਵਸ ਵੱਜੋਂ ਵਿਸ਼ਵ ਪੱਧਰ ਉੱਤੇ ਵਿਸ਼ੇਸ਼ ਉਤਸ਼ਾਹ ਨਾਲ ਮਨਾਈ ਗਈ। ਵੱਖ-ਵੱਖ ਸਰਕਾਰੀ, ਗ਼ੈਰ ਸਰਕਾਰੀ ਅਦਾਰੇ ਅਤੇ ਸਿੱਖ ਸੰਗਤਾਂ ਵੱਲੋਂ ਸਾਲ ਭਰ 300 ਸਾਲਾ ਸਿਰਜਣਾ ਦਿਵਸ ਦੇ ਉਤਸਵ ਮਨਾਏ ਗਏ। ਸਾਰੇ ਅਨੰਦਪੁਰ ਸਾਹਿਬ ਨੂੰ ਚਿੱਟੀ ਰੰਗਣ ਵਿਚ ਰੰਗਿਆ ਗਿਆ, ਥਾਂ ਥਾਂ ਉੱਤੇ ਗੁਰੂ ਸਾਹਿਬ ਵੱਲੋਂ ਪਿਆਰ, ਸੱਚ ਅਤੇ ਸਾਂਝੀਵਾਲਤਾ ਦਾ ਸੰਦੇਸ਼ ਨਿਰੂਪਣ ਕਰਦੀਆਂ ਗੁਰਬਾਣੀ ਦੀਆਂ ਤੁਕਾਂ ਵਾਲੇ ਬੈਨਰ, ਮੀਲ ਪੱਥਰ ਆਦਿ ਲਗਾਏ ਗਏ। ਆਨੰਦਪੁਰ ਸਾਹਿਬ ਵਿਖੇ ਨਿਸ਼ਨ-ਏ-ਖਾਲਸਾ, ਸਿੱਖ ਹੈਰੀਟੇਜ ਕੰਪਲੈਕਸ, ਯਾਦਗਾਰੀ ਗੇਟ, ਬਾਗ, ਫੁਹਾਰੇ ਆਦਿ ਬਣਾਏ ਗਏ। ਸਾਰੇ ਸ਼ਹਿਰ ਵਿਚ ਰੌਸ਼ਨੀ ਕੀਤੀ ਗਈ ਅਤੇ ਸਾਊਂਡ ਐਂਡ ਲਾਈਟ ਪ੍ਰੋਗਰਾਮ ਕਰਵਾਏ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਾਹਿਬਜ਼ਾਦਿਆਂ ਅਤੇ ਬਹਾਦਰ ਸਿੰਘਾਂ ਦੇ ਸ਼ਸਤਰਾਂ ਦੇ ਦਰਸ਼ਨ ਕਰਵਾਏ ਗਏ। ਇਨ੍ਹਾਂ ਦਿਨਾਂ ਵਿਚ ਦੇਸ਼ ਬਦੇਸ਼ ਤੋਂ ਆਈਆਂ ਸੰਗਤਾਂ ਦੀ ਇੰਨੀ ਜ਼ਿਆਦਾ ਗਿਣਤੀ ਸੀ ਕਿ ਕੀਰਤਪੁਰ ਸਾਹਿਬ ਤੋਂ ਅੱਗੇ ਕੋਈ ਵਾਹਨ ਨਹੀਂ ਸੀ ਜਾ ਸਕਦਾ ਸੰਗਤਾਂ ਕੇਸਗੜ੍ਹ ਸਾਹਿਬ ਤਕ ਸਾਰਾ ਰਸਤਾ ਪੈਦਲ ਗੁਰਬਾਣੀ ਪੜ੍ਹਦਿਆਂ ਪਹੁੰਚੀਆਂ।

ਇਸ ਦਿਨ ਦਾ ਦੇਸ਼ ਦੀ ਸੁਤੰਤਰਤਾ ਦੀ ਲੜਾਈ ਨਾਲ ਵੀ ਖਾਸ ਸਬੰਧ ਹੈ ਕਿਉਂਕਿ 1919 ਈ. ਵਿਚ ਇਸ ਦਿਨ ਜਲ੍ਹਿਆਂ ਵਾਲੇ ਬਾਗ ਦਾ ਖ਼ੂਨੀ ਸਾਕਾ ਵਾਪਰਿਆ ਜਦੋਂ ਕਿ ਲੱਖਾਂ ਨਿਹੱਥੇ ਭਾਰਤੀਆਂ ਉੱਤੇ ਅੰਗਰੇਜ਼ ਜਨਰਲ ਡਾਇਰ ਨੇ ਅੰਧਾਧੁੰਧ ਗੋਲੀ ਚਲਵਾਈ ਅਤੇ ਬੇਗੁਨਾਹਾਂ ਨੂੰ ਮੌਤ ਦੇ ਘਾਟ ਉਤਾਰਿਆ। ਇਸ ਸਾਕੇ ਦੇ ਫਲਸਰੂਪ ਸਾਰੇ ਦੇਸ਼ਵਾਸੀਆਂ ਵਿਚ ਰਾਸ਼ਟਰਵਾਦ ਦੀ ਭਾਵਨਾ ਹੋਰ ਵੀ ਪ੍ਰਚੰਡ ਹੋ ਗਈ ਅਤੇ ਬਰਤਾਨਵੀ ਸਾਮਰਾਜ ਦੀ ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਕਈ ਪਰਵਾਨਿਆਂ ਨੇ ਲੱਕ ਬੰਨ੍ਹ ਲਿਆ।

ਕਣਕ ਦੀ ਫ਼ਸਲ ਨੂੰ ਸਮੇਟ ਕੇ ਕਿਸਾਨ ਇਸ ਦਿਨ ਆਪਣੀ ਖੁਸ਼ੀ ਪ੍ਰਗਟਾਵਾ ਕਰਦੇ ਹੋਏ ਮੇਲਿਆਂ ਤੇ ਜਾਂਦੇ ਹਨ:

ਚੜ੍ਹੇ ਵਿਸਾਖ, ਵਿਸਾਖੀ ਆਈ
ਮੇਲਾ ਵੇਖਣ, ਤੁਰੀ ਲੁਕਾਈ।
ਪਿੰਡ ਪਿੰਡ ਤੇ ਸ਼ਹਿਰ ਸ਼ਹਿਰ ਵਿਚ, ਹੁੰਮ ਹੁੰਮਾ ਕੇ ਦੇਣ ਵਧਾਈ।

ਧਨੀ ਰਾਮ ਚਾਤ੍ਰਿਕ ਦੀ ਪ੍ਰਸਿੱਧ ਕਵਿਤਾ 'ਮੇਲੇ ਵਿਚ ਜੱਟ ਵਿਸਾਖੀ ਦੇ ਮੇਲੇ ਸੰਬੰਧੀ ਪੰਜਾਬੀ ਕਿਸਾਨ ਦੇ ਚਾਅ ਅਤੇ ਉਤਸ਼ਾਹ ਨੂੰ ਪ੍ਰਗਟ ਕਰਦੀ ਹੈ।

ਤੂੜੀ ਤੰਦ ਸਾਂਭ, ਹਾੜੀ ਵੇਚ ਵੱਟ ਕੇ।
ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕੱਟ ਕੇ।
ਮਾਲ ਢੱਗਾ ਸਾਂਭਣੇ ਨੂੰ ਚੂਹੜਾ ਛੱਡ ਕੇ
ਕੱਛੇ ਮਾਰ ਵੰਝਲੀ, ਆਨੰਦ ਛਾ ਗਿਆ।
ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।

ਸਿੱਖਾਂ ਦੀ ਨਾਮਧਾਰੀ ਸੰਪ੍ਰਦਾਇ ਵਿਚ ਇਸ ਦਿਨ ਸਾਮੂਹਿਕ ਵਿਆਹ ਕਰਨ ਦਾ ਰਿਵਾਜ ਹੈ। ਇਸ ਤਰ੍ਹਾਂ ਪੰਜਾਬੀਆਂ ਲਈ ਵਿਸਾਖੀ ਇਕ ਸਰਬ ਸਾਂਝਾ, ਸਭਿਆਚਾਰਕ, ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਮਹੱਤਤਾ ਵਾਲਾ ਤਿਉਹਾਰ ਹੈ।

ਹ.ਪੁ.–ਮ. ਕੋ.; ਪੰ. ਲੋ. ਵਿ. ਕੋ.; ਪੰ. ਸਾ. ਸੰ. ਕੋ.

**ਵਿਕਰਮਾਦਿੱਤ** : ਇਹ ਉਜੈਨ ਦਾ ਸੁਪ੍ਰਸਿੱਧ ਰਾਜਾ ਹੋਇਆ ਹੈ ਜਿਹੜਾ ਕਿ ਬਹੁਤ ਹੀ ਵਿਦਵਾਨ ਅਤੇ ਨਿਆਂ ਪਸੰਦ ਸੀ । ਇਸ ਦੀ ਸਭਾ ਵਿਚ ਅਨੇਕਾਂ ਹੀ ਵਿਦਵਾਨ ਬਿਰਾਜਮਾਨ ਰਹਿੰਦੇ ਸਨ। ਕਹਿੰਦੇ ਹਨ ਕਿ ਇਸ ਦੀ ਸਭਾ ਵਿਚ ਨੌਂ ਪ੍ਰਸਿੱਧ ਵਿਦਵਾਨ ਸਨ ਜਿਨ੍ਹਾਂ ਨੂੰ 'ਨੌਂ-ਰਤਨ' ਆਖਿਆ ਜਾਂਦਾ ਸੀ। ਇਨ੍ਹਾਂ 'ਨੌਂ-ਰਤਨਾਂ' ਦੇ ਨਾਂ ਸਨ ਕਾਲੀਦਾਸ, ਵਰਰੁਚੀ, ਅਮਰ ਸਿੰਘ, ਧਨਵੰਤਰ, ਸ਼ਰਪਣਕ, ਵੇਤਾਲ ਭੱਟ, ਘਟਕਪਰਰ, ਸ਼ੰਕੂ ਤੇ ਵਰਾਹਮਿਹਿਰ।

ਪੁਰਾਤੱਤਵ-ਖੋਜੀਆਂ ਦਾ ਮਤ ਹੈ ਕਿ ਜਾਂ ਤਾਂ ਇਨ੍ਹਾਂ 'ਨੌਂ-ਰਤਨਾਂ' ਦੀ ਕਲਪਨਾ ਕੀਤੀ ਗਈ ਹੈ ਤੇ ਜਾਂ ਫਿਰ ਇਨ੍ਹਾਂ ਦੇ ਨਾਂ ਗਲਤ ਦਿੱਤੇ ਗਏ ਹਨ ਕਿਉਂਕਿ ਅੱਜ ਇਹ ਗੱਲ ਭਲੀ ਭਾਂਤ ਸਿੱਧ ਹੋ ਚੱਕੀ ਹੈ ਕਿ ਵਰਾਹਮਿਹਿਰ, ਅਮਰ ਸਿੰਘ, ਕਾਲੀਦਾਸ ਤੇ ਧਨਵੰਤਰ ਦੇ ਸਮੇਂ ਵਿਚ ਬਹੁਤ ਅੰਤਰ ਹੈ, ਭਾਵ ਇਹ ਸਮਕਾਲੀ ਨਹੀਂ ਸਨ। ਇਸ ਲਈ ਇਨ੍ਹਾਂ ਦਾ ਵਿਕਰਮਾਦਿੱਤ ਦੀ ਸਭਾ ਵਿਚ ਇਕੱਠੇ ਵਿਚਰਨਾ ਸਿਰਫ਼ ਮਿਥਿਆ ਹੀ ਹੈ।

ਹ.ਪੁ.–ਚ. ਕੋ.

**ਵਿਦੁਰ** : ਮਹਾਰਾਜਾ ਧ੍ਰਿਤਰਾਸ਼ਟਰ ਦਾ ਇਕ ਮੰਤਰੀ ਜੋ ਪਾਂਡਵਾਂ ਦਾ ਸ਼ੁਭਚਿੰਤਕ ਸੀ। ਇਸ ਦਾ ਜਨਮ ਵਿਚਿਤਰਵੀਰਯ ਦੀ ਮਹਾਰਾਣੀ ਅੰਬਿਕਾ ਦੀ ਦਾਸੀ ਦੇ ਗਰਭ ਤੋਂ ਕ੍ਰਿਸ਼ਨ ਦੇਪਾਯਨ ਵਿਆਸ ਦੇ ਵੀਰਜ ਨਾਲ ਹੋਇਆ ਸੀ।

ਵਿਦੁਰ ਬਹੁਤ ਹੀ ਨਿਆਂਸ਼ੀਲ ਅਤੇ ਸੱਚ ਦਾ ਰਾਹੀ ਸੀ। ਦੁਰਯੋਧਨ ਜਦ ਆਪਣੇ ਮਾਮਾ ਸ਼ਕੁਨੀ ਨਾਲ ਮਿਲ ਕੇ ਪਾਂਡਵਾਂ ਨੂੰ ਵਾਰਣਾਵਤ ਨਗਰ ਭੇਜ ਕੇ ਲਾਖ ਮਹਿਲ (ਜਤੂਗ੍ਰਿਹ) ਨੂੰ ਅੱਗ ਲਗਾ ਕੇ ਮਾਰਨਾ ਚਾਹੁੰਦਾ ਸੀ ਤਾਂ ਵਿਦੁਰ ਨੇ ਪਾਂਡਵਾਂ ਨੂੰ ਸਮੇਂ ਸਿਰ ਸੁਚੇਤ ਕਰ ਕੇ ਇਸ ਹਾਦਸੇ ਤੋਂ ਬਚਾਇਆ।

ਜਦ ਪਾਂਡਵਾਂ ਦਾ ਵਿਆਹ ਹੋਇਆ ਤਾਂ ਵਿਦੁਰ ਮਹਾਰਾਜਾ ਧ੍ਰਿਤਰਾਸ਼ਟਰ ਦੀ ਆਗਿਆ ਨਾਲ ਉਨ੍ਹਾਂ ਨੂੰ ਪੰਚਾਲ ਰਾਜ ਤੋਂ ਹਸਤਨਾਪੁਰ ਲੈ ਕੇ ਆਇਆ।

ਮਹਾਭਾਰਤ ਯੁੱਧ ਦੀ ਸਮਾਪਤੀ ਪਿੱਛੋਂ ਜਦੋਂ ਪਾਂਡਵਾਂ ਦਾ ਰਾਜ ਸਥਾਪਿਤ ਹੋਇਆ ਤਾਂ ਵਿਦੁਰ ਪੰਦਰਾਂ ਸਾਲ ਹਸਤਨਾਪੁਰ ਰਿਹਾ। ਇਸ ਉਪਰੰਤ ਇਹ ਧ੍ਰਿਤਰਾਸ਼ਟਰ ਦੇ ਨਾਲ ਜੰਗਲਾਂ ਵਿੱਚ ਗਿਆ ਅਤੇ ਉਥੇ ਹੀ ਯੋਗ ਸਾਧਨਾ ਦੁਆਰਾ ਸਰੀਰ ਤਿਆਗ ਦਿੱਤਾ। ਕਿਹਾ ਜਾਂਦਾ ਹੈ ਕਿ ਇਹ ਪਹਿਲੇ ਜਨਮ ਵਿਚ ਧਰਮ ਰਾਜ ਸੀ ਪਰ ਕਿਸੇ ਸਰਾਪ ਕਾਰਨ ਇਸ ਨੂੰ ਸੂਦਰ ਮਾਂ ਦੇ ਉਦਰ ਤੋਂ ਉਤਪੰਨ ਹੋਣਾ ਪਿਆ।

ਹ.ਪੁ.–ਹਿੰ. ਮਿ. ਕੋ.; ਚ. ਕੋ.; ਮਹਾਭਾਰਤ

**ਵਿਭੀਸ਼ਣ** : ਇਹ ਲੰਕਾਪਤੀ ਰਾਵਣ ਦਾ ਛੋਟਾ ਭਰਾ ਸੀ। ਇਸ ਦੇ ਪਿਤਾ ਦਾ ਨਾ ਰਿਸ਼ੀ ਵਿਸ਼ਰਵਾ ਅਤੇ ਮਾਤਾ ਦਾ ਨਾਂ ਕੇਕਸੀ ਸੀ।

ਰਾਵਣ ਦੇ ਉਲਟ ਵਿਭੀਸ਼ਣ ਧਾਰਮਿਕ ਵਿਚਾਰਾਂ ਦਾ ਧਾਰਨੀ ਸੀ। ਜਦ ਰਾਵਣ ਨੇ ਸੀਤਾ ਜੀ ਨੂੰ ਉਧਾਲ ਕੇ ਲੰਕਾ ਲੈ ਆਂਦਾ ਤਾਂ ਵਿਭੀਸ਼ਣ ਨੇ ਇਸ ਦਾ ਵਿਰੋਧ ਕੀਤਾ। ਉਸ ਨੇ ਰਾਵਣ ਨੂੰ ਸੁਝਾਉ ਦਿੱਤਾ ਕਿ ਉਹ ਸੀਤਾ ਜੀ ਨੂੰ ਵਾਪਸ ਕਰਕੇ ਸ੍ਰੀ ਰਾਮ ਚੰਦਰ ਤੋਂ ਮਾਫ਼ੀ ਮੰਗ ਕੇ ਸਮਝੌਤਾ ਕਰ ਲਏ। ਇਹ ਸੁਣ ਕੇ ਰਾਵਣ ਨੇ ਵਿਭੀਸ਼ਣ ਦਾ ਕਾਫ਼ੀ ਅਪਮਾਨ ਕੀਤਾ। ਅਪਮਾਨਿਤ ਹੋਇਆ ਵਿਭੀਸ਼ਣ ਸ੍ਰੀ ਰਾਮ ਚੰਦਰ ਦੀ ਸ਼ਰਨ ਵਿਚ ਆ ਗਿਆ।

ਜਦ ਰਾਮ-ਰਾਵਣ ਯੁੱਧ ਸਮੇਂ ਰਾਵਣ ਮਰਨ ਉਪਰੰਤ ਫਿਰ ਜਿਉਂਦਾ ਹੋ ਜਾਂਦਾ ਸੀ ਤਾਂ ਵਿਭੀਸ਼ਣ ਨੇ ਹੀ ਸ੍ਰੀ ਰਾਮ ਚੰਦਰ ਨੂੰ ਇਹ ਦੱਸਿਆ ਸੀ ਕਿ ਰਾਵਣ ਦੀ ਨਾਭੀ (ਧੁੰਨੀ) ਵਿਚ ਅੰਮ੍ਰਿਤ ਦਾ ਕੁੰਡ ਹੈ, ਜੇਕਰ ਉਸ ਵਿਚ ਤੀਰ ਮਾਰੋ ਤਾਂ ਉਸ ਦੀ ਮੌਤ ਹੋਵੇਗੀ। ਸ੍ਰੀ ਰਾਮ ਚੰਦਰ ਨੇ ਇਸ ਤਰ੍ਹਾਂ ਹੀ ਕੀਤਾ ਤੇ ਰਾਵਣ ਮੌਤ ਦੇ ਮੂੰਹ ਵਿਚ ਚਲਾ ਗਿਆ। ਇਸ ਪ੍ਰਸੰਗ ਤੋਂ ਇਕ ਲੋਕੋਕਤੀ ਪ੍ਰਸਿੱਧ ਹੈ-

ਘਰ ਦਾ ਭੇਤੀ ਲੰਕਾ ਢਾਹੇ

ਰਾਵਣ ਦੀ ਮੌਤ ਉਪਰੰਤ ਸ੍ਰੀ ਰਾਮ ਚੰਦਰ ਨੇ ਇਸ ਨੂੰ ਲੰਕਾ ਦੀ ਰਾਜਗੱਦੀ ਉੱਤੇ ਬਿਠਾਇਆ।

ਹ.ਪੁ.–ਮ. ਕੋ; ਚ. ਕੋ; ਹਿੰ. ਮਿ. ਕੋ.

**ਵਿਰਕ, ਅਨੂਪ ਸਿੰਘ** : ਪੰਜਾਬੀ ਦੇ ਇਸ ਪ੍ਰਸਿਧ ਕਵੀ ਦਾ ਜਨਮ 21 ਮਾਰਚ, 1945 ਨੂੰ ਪਾਕਿਸਤਾਨ ਵਿਚ ਜ਼ਿਲ੍ਹਾ ਗੁਜਰਾਂਵਾਲਾ ਦੇ ਪਿੰਡ ਨੱਡਾ ਵਿਖੇ ਹੋਇਆ। ਇਸ ਦੇ ਪਿਤਾ ਦਾ ਨਾਂ ਸ਼ਰਨ ਸਿੰਘ ਵਿਰਕ ਸੀ । ਪੰਜਾਬੀ ਕਵਿਤਾ ਦੇ ਖੇਤਰ ਵਿਚ ਇਸ ਨੇ 'ਅਨੁਭਵ ਦੇ ਅਰਥ; 'ਪੋਪਾਂ ਦਾ ਸਿਰਨਾਮਾ'; 'ਰੂਹਾਂ ਦੇ ਰੂ-ਬ-ਰੂ' ਪਿਪਲ ਦਿਆ ਪਤਿਆ ਵੇ, 'ਮਾਟੀ ਕੁਦਮ ਕਰੇਂਦੀ ਯਾਰ' ਜੰਗਨਾਮਾ ਮੁਨਸੀਆਂ, ਦੁੱਖ ਦੱਸਣ ਦਰਿਆ, ਰੂਹ ਦਾ ਰੰਗ ਰਬਾਬ, ਅੰਬਰਾਂ ਦੀ ਅੱਖ ਕਾਸ਼ਨੀ ਕਾਵਿ ਸੰਗ੍ਰਹਿ ਲਿਖ ਕੇ ਭਰਪੂਰ ਯੋਗਦਾਨ ਪਾਇਆ।

ਇਸ ਦੀ ਕਵਿਤਾ ਵਿਚੋਂ ਸਾਂਝੇ ਸਭਿਆਚਾਰ ਵਾਲੇ ਸੰਯੁਕਤ ਪੰਜਾਬ ਦੀ ਨੁਹਾਰ ਪ੍ਰਗਟ ਹੁੰਦੀ ਹੈ। ਇਸ ਦੀ ਸ਼ਾਇਰੀ ਪਰੰਪਰਾ ਨੂੰ ਸਮਕਾਲੀ ਸੰਦਰਭ ਵਿਚ ਵਰਤਦਿਆਂ ਵਿਲਖਣ ਕਾਵਿ ਮੁਹਾਂਦਰਾ ਸਿਰਜਣ ਦੀ ਸਮਰਥਾ ਰਖਦੀ ਹੈ। ਇਸ ਦਾ ਕਵਿਤਾ ਲਿਖਣ ਦੇ ਨਾਲ ਨਾਲ ਸਟੇਜ ਤੇ ਕਵਿਤਾ ਪੜ੍ਹਨ ਦਾ ਵੀ ਆਪਣੀ ਵਧੀਆ ਲੈਅਮਈ ਅੰਦਾਜ਼ ਹੈ। ਇਸ ਨੇ ਕਵਿਤਾ ਵਿਚ ਪੰਜਾਬੀ ਦੀ ਅਲੋਪ ਹੁੰਦੀ ਜਾ ਰਹੀ ਬੈਂਤਕਾਰੀ ਨੂੰ ਮੁੜ

ਸੁਰਜੀਤ ਕਰਕੇ ਕਵਿਤਾ ਨੂੰ ਆਮ ਲੋਕਾਂ ਦੇ ਵਧੇਰੇ ਨੇੜੇ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਭਾਸ਼ਾ ਵਿਭਾਗ, ਪੰਜਾਬ ਵਲੋਂ ਇਸ ਨੂੰ ਸਾਲ 2000 ਦਾ ਸ਼੍ਰੋਮਣੀ ਪੰਜਾਬੀ ਕਵੀ ਪੁਰਸਕਾਰ ਦੇ ਕੇ ਸਨਮਾਨਿਤ ਕੀਤਾ ਗਿਆ । ਇਸ ਪੁਰਸਕਾਰ ਤੋਂ ਇਲਾਵਾ ਇਹ ਹਾਸ਼ਮੀ ਪੁਰਸਕਾਰ, ਸੰਤ ਰਾਮ ਉਦਾਸੀ ਪੁਰਸਕਾਰ, ਪੰਜਾਬੀ ਯੂਨੀਵਰਸਿਟੀ ਵੱਲੋਂ ਸਿਲਵਰ ਜੁਬਲੀ ਪੁਰਸਕਾਰ ਵੀ ਹਾਸਲ ਕਰ ਚੁੱਕਾ ਹੈ।

ਹ.ਪੁ.–ਸ. ਸੁ. -1998-99-2000 ਭਾ. ਵਿ. ਪੰ.

**ਵਿਰਕ, ਕੁਲਵੰਤ ਸਿੰਘ** : ਪੰਜਾਬੀ ਦੇ ਇਸ ਸੁਪ੍ਰਸਿੱਧ ਕਹਾਣੀਕਾਰ ਦਾ ਜਨਮ 1921 ਈ. ਵਿਚ ਸ. ਆਸਾ ਸਿੰਘ ਦੇ ਘਰ ਜ਼ਿਲ੍ਹਾ ਸ਼ੇਖ਼ੂਪੁਰਾਂ ਦੇ ਪਿੰਡ ਫ਼ੱਲਰਵਨ (ਪੱਛਮੀ ਪੰਜਾਬ, ਪਾਕਿਸਤਾਨ) ਵਿਖੇ ਹੋਇਆ। ਇਸਦੀ ਮਾਤਾ ਦਾ ਨਾਂ ਈਸ਼ਰ ਕੌਰ ਸੀ। ਇਸ ਨੇ ਐਫ. ਸੀ. ਕਾਲਜ, ਲਾਹੌਰ ਤੋ ਬੀ.ਏ. ਅਤੇ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਅੰਗਰੇਜ਼ੀ ਵਿਸ਼ੇ ਵਿਚ ਐਮ.ਏ. ਦੀ ਪ੍ਰੀਖਿਆ ਪਾਸ ਕੀਤੀ। ਬਾਅਦ ਵਿਚ ਇਸ ਨੇ ਐਲ. ਐਲ. ਬੀ. ਦੀ ਡਿਗਰੀ ਵੀ ਹਾਸਲ ਕੀਤੀ। ਇਸ ਦੀ ਸ਼ਾਦੀ ਸ੍ਰੀਮਤੀ ਹਰਬੰਸ ਕੌਰ ਨਾਲ ਹੋਈ।

ਵਿਰਕ 1942 ਈ. ਵਿਚ ਫ਼ੌਜ ਵਿਚ ਲੈਫਟੀਨੈਂਟ ਭਰਤੀ ਹੋਇਆ ਅਤੇ ਦੂਰ ਨੇੜੇ ਦੇ ਇਲਾਕਿਆ ਵਿਚ ਰਿਹਾ। ਕੁੱਝ ਸਮੇਂ ਉਪਰੰਤ ਇਹ ਨੌਕਰੀ ਛੱਡ ਕੇ ਵਕਾਲਤ ਕਰਨ ਲੱਗ ਪਿਆ। ਸੰਨ 1947 ਵਿਚ ਹੋਈ ਦੇਸ਼ ਦੀ ਵੰਡ ਸਮੇਂ ਇਹ ਬਤੌਰ ਲਿਏਜ਼ਾਂ ਅਫ਼ਸਰ ਪੱਛਮੀ ਪੰਜਾਬ ਵਿਚੋਂ ਜਬਰੀ ਚੁਕੀਆਂ ਔਰਤਾਂ ਅਤੇ ਜ਼ਬਰੀ ਰੋਕੇ ਹੋਏ ਹਿੰਦੂ ਸਿੱਖ ਟੱਬਰਾਂ ਨੂੰ ਲੱਭ ਕੇ ਪੂਰਬੀ ਪੰਜਾਬ ਵਿਚ ਪਹੁੰਚਾਉਣ ਵਿਚ ਸਹਾਇਕ ਸਿੱਧ ਹੋਇਆ। ਇਸ ਉਪਰੰਤ ਲੋਕ ਸੰਪਰਕ ਵਿਭਾਗ, ਪੰਜਾਬ ਵਿਚ ਸੇਵਾ ਕਰਦਿਆਂ ਕੁਝ ਸਮਾਂ ਐਡਵਾਂਸ (ਅੰਗਰੇਜ਼ੀ) ਤੇ ਜਾਗ੍ਰਿਤੀ (ਪੰਜਾਬੀ) ਦਾ ਸੰਪਾਦਨ ਕੀਤਾ। ਫਿਰ ਦਿੱਲੀ ਵਿਖੇ ਕੇਂਦਰ ਸਰਕਾਰ ਅਧੀਨ ਉਪ-ਸੂਚਨਾ ਅਫ਼ਸਰ ਵਜੋਂ ਕੰਮ ਕੀਤਾ। ਇਸ ਨੇ ਖੇਤੀ-ਬਾੜੀ ਯੂਨੀਵਰਸਿਟੀ, ਲੁਧਿਆਣਾ ਵਿਚ ਵੀ ਸੇਵਾ ਕੀਤੀ।

ਕੁਲਵੰਤ ਸਿੰਘ ਵਿਰਕ ਨੂੰ ਨਿੱਕੀ ਕਹਾਣੀ ਦਾ ਵੱਡਾ ਸਾਹਿਤਕਾਰ ਕਿਹਾ ਜਾਂਦਾ ਹੈ। ਇਸ ਨੇ ਸਾਧਾਰਣ ਘਟਨਾਵਾਂ ਉੱਤੇ ਕਹਾਣੀਆਂ ਲਿਖ ਕੇ ਉਨ੍ਹਾਂ ਵਿਚੋਂ ਅਸਾਧਾਰਣ ਅਰਥ ਪੈਦਾ ਕੀਤੇ ਹਨ। ਇਸ ਦੀਆਂ ਵਧੇਰੇ ਕਹਾਣੀਆਂ ਇਸ ਦੇ ਨਿੱਜੀ ਸੰਪਰਕ ਵਿਚ ਆਏ ਪਾਤਰਾਂ ਦੇ ਜੀਵਨ ਤੋਂ ਲਈਆਂ ਗਈਆਂ ਹਨ। ਇਸ ਸਮੱਰਥ ਲੇਖਕ ਦੀਆਂ ਕਹਾਣੀਆਂ ਭਾਵੁਕਤਾ ਅਤ ਬੌਧਿਕਤਾ ਦਾ ਸੁੰਦਰ ਸੁਮੇਲ ਹਨ ਅਤੇ ਇਨ੍ਹਾਂ ਵਿਚੋਂ ਜੀਵਨ ਅਤੇ ਸ਼ਹਿਰੀ ਮੱਧ ਸ਼੍ਰੈਣੀ ਨੂੰ ਉਸ ਦੇ ਗਤੀਸ਼ੀਲ ਰੂਪ ਵਿਚ ਵੇਖਿਆ ਜਾ ਸਕਦਾ ਹੈ। ਇਸ ਦੀਆਂ ਸ਼ਹਿਰੀ ਜੀਵਨ ਦੀਆਂ ਕਹਾਣੀਆਂ ਵਿਚ ਰੰਗ ਹੈ, ਅਨੁਰਾਗ ਹੈ, ਉਪਹਾਸ ਤੇ ਅਪਹਾਸ ਵੀ ਹੈ। ਵਿਰਕ ਨੂੰ ਇਸ ਜੀਵਨ ਦੀ ਸੁੰਦਰਤਾ ਦਾ ਅਨੁਭਵ ਹੈ ਪਰ ਉਹ ਇਸ ਸੁੰਦਰਤਾ ਦੀਆਂ ਡੂੰਘਾਣਾਂ-ਨੂੰ ਮਾਪਦਾ ਵੀ ਹੈ।

ਇਸ ਦਾ ਲਿਖਣ ਢੰਗ ਬੜਾ ਸੁਘੜ ਅਤੇ ਸੁਹਾਵਣਾ ਹੈ ਜਿਵੇਂ ਕੋਈ ਮਿੱਠ ਬੋਲੜਾ ਜੀਵ ਗੱਲਾਂ ਕਰ ਰਿਹਾ ਹੋਵੇ। ਪੇਂਡੂ ਜੀਵਨ ਦੀਆਂ ਕਹਾਣੀਆਂ ਲਿਖਣ ਵਿਚ ਇਸ ਦਾ ਨਿੱਜੀ ਪੇਂਡੂ ਤਜ਼ਰਬਾ ਪੂਰੀ ਤਰ੍ਹਾਂ ਸਹਾਈ ਹੋਇਆ ਹੈ ਅਤੇ ਇਹ ਇਸੇ ਲਈ ਪਾਠਕ ਦੇ ਮਨ ਵਿਚ ਧੁਰ ਅੰਦਰ ਤੀਕ ਰਚ ਜਾਂਦੀਆਂ ਹਨ। ਇਸ ਦੀਆਂ ਕਹਾਣੀਆਂ ਵਿਚੋਂ ਅਗਰਗਾਮੀ ਮਾਨਵਵਾਦ ਪੂਰੀ ਤਰ੍ਹਾਂ ਨਿਖਰਦਾ ਹੈ। ਸੁਹਿਰਦਤਾ ਇਸ ਦੀ ਲਿਖਤ ਦਾ ਮੁੱਢ ਤੋਂ ਹੀ ਸੁਭਾਅ ਹੈ। 'ਦੁੱਧ ਦਾ ਛੱਪੜ' ਕਹਾਣੀ ਸੰਗ੍ਰਿਹ ਵਿਚੋਂ ਸੁਹਿਰਦਤਾ ਬਹੁਤ ਪ੍ਰਜਵਲ ਰੂਪ ਵਿਚ ਪ੍ਰਗਟ ਹੁੰਦੀ ਹੈ। ਇਸ ਨੇ ਮਨੁੱਖੀ ਸੁਭਾਅ ਦੀ ਸੂਖ਼ਮਤਾ ਨੂੰ ਬਹੁਤ ਸੁਚੱਜੇ ਢੰਗ ਨਾਲ ਵਰਣਨ ਕੀਤਾ ਹੈ। ਇਸ ਦੀਆਂ ਕਹਾਣੀਆਂ ਵਿਚ ਪ੍ਰਚੱਲਤ ਭਾਂਤ ਦਾ ਨਾਇਕ ਨਹੀਂ ਹੁੰਦਾ। ਆਮ ਤੌਰ ਤੇ ਇਸ ਦੀ ਕਹਾਣੀ ਦਾ ਨਾਇਕ ਕੇਵਲ ਇਕ ਸੁਹਿਰਦ ਮਨੁੱਖ ਹੁੰਦਾ ਹੈ।

ਇਸ ਦੀਆਂ ਕਈ ਕਹਾਣੀਆਂ ਨੂੰ ਸ਼ਾਹਕਾਰ ਕਹਿ ਕੇ ਵਡਿਆਇਆ ਜਾਂਦਾ ਹੈ। ਵਿਰਕ ਦੀਆਂ ਕਹਾਣੀਆ ਅੰਗਰੇਜ਼ੀ ਤੋਂ ਇਲਾਵਾ ਲਗਭਗ ਸਾਰੀਆਂ ਭਾਰਤੀ ਭਾਸ਼ਾਵਾਂ ਅਤੇ ਸੰਸਾਰ ਦੀਆਂ ਕਈ ਹੋਰ ਭਾਸ਼ਾਵਾਂ ਵਿਚ ਵੀ ਅਨੁਵਾਦ ਕੀਤੀਆਂ ਗਈਆਂ ਹਨ।

ਕੁਲਵੰਤ ਸਿੰਘ ਵਿਰਕ ਦੇ ਛ਼ਾਹ ਵੇਲਾ, ਧਰਤੀ ਤੇ ਆਕਾਸ਼ ਦੁਆਦਸੀ, ਤੂੜੀ ਦੀ ਪੰਡ, ਏਕਸ ਕੇ ਹਮ ਬਾਰਕ, ਦੁੱਧ ਦਾ ਛੱਪੜ, ਗੋਲ੍ਹਾਂ, ਨਵੇਂ ਲੋਕ, ਮੇਰੀਆਂ ਸ੍ਰੇਸ਼ਟ ਕਹਾਣੀਆਂ, ਮੇਰੀਆ ਸਾਰੀਆਂ ਕਹਾਣੀਆਂ ਆਦਿ ਪ੍ਰਕਾਸ਼ਿਤ ਕਹਾਣੀ-ਸੰਗ੍ਰਿਹ ਹਨ।

ਪੰਜਾਬੀ ਕਹਾਣੀ ਦੇ ਇਸ ਅਨਮੋਲ ਹਸਤਾਖ਼ਰ ਨੂੰ ਅਨੇਕਾਂ ਹੀ ਮਾਣ-ਸਤਿਕਾਰ ਮਿਲੇ ਜਿਨ੍ਹਾਂ ਵਿਚ ਸਾਹਿਤ ਅਕਾਦਮੀ ਪੁਰਸਕਾਰ (1968 ਈ.) ਅਤੇ ਭਾਸ਼ਾ ਵਿਭਾਗ, ਪੰਜਾਬ ਵੱਲੋਂ ਦਿੱਤੇ ਗਏ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ (1985 ਈ.) ਦਾ ਵਿਸ਼ੇਸ਼ ਜ਼ਿਕਰ ਕੀਤਾ ਜਾ ਸਕਦਾ ਹੈ।

23 ਦਸੰਬਰ, 1987 ਨੂੰ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.–ਲਿ. ਕੋ.-ਰਮਦੇਵ; ਪੰ, ਸਾ. ਇ. ਭਾਗ ਦੂਜਾ-ਭਾ. ਵਿ. ਪੰ.;ਲੇਖਕ ਡਾਇਰੈਕੱਟਰੀ- ਭਾ. ਵਿ. ਪੰ.

**ਵਿਰਦੀ, ਜਸਵੰਤ ਸਿੰਘ** : ਇਸ ਪ੍ਰਸਿੱਧ ਸਾਹਿਤਕਾਰ ਦਾ ਜਨਮ 7 ਮਈ,1934 ਨੂੰ ਜ਼ਿਲ੍ਹਾ ਜਲੰਧਰ ਦੇ ਪਿੰਡ ਜੌਹਲ ਵਿਖੇ ਸ. ਮੀਹਾਂ ਸਿਘ ਦੇ ਘਰ ਹੋਇਆ। ਇਸ ਨੇ ਸਰਕਾਰੀ ਟਰੇਨਿੰਗ ਕਾਲਜ, ਜਲੰਧਰ ਤੋਂ ਬੀ. ਟੀ. ਕੀਤੀ ਤੇ ਸਕੂਲ ਅਧਿਆਪਕ ਲੱਗ ਗਿਆ। ਬਾਅਦ ਵਿਚ ਉਚੇਰੀ ਸਿੱਖਿਆ ਗ੍ਰਹਿਣ ਕਰਕੇ ਇਹ ਕਾਲਜ ਲੈਕਚਰਾਰ ਬਣ ਗਿਆ।

ਵਿਰਦੀ ਦਾ ਪਹਿਲਾ ਕਹਾਣੀ ਸੰਗ੍ਰਹਿ 'ਪੀੜ ਪਰਾਈ' 1960 ਈ. ਵਿਚ ਛਪਿਆ। ਇਸ ਦੀਆਂ ਸਾਹਿਤਕ ਰਚਨਾਵਾਂ ਵਿਚ ਜਿਥੇ ਪੰਜਾਬ ਦੀਆਂ ਨਦੀਆਂ ਇਲਾਹੀ ਰੰਗ ਵਿਚ ਰੰਗੀਆਂ ਰੂਹ ਦੇ ਅੰਗਾਮੀ ਗੀਤ ਗਾਉਂਦੀਆਂ ਹਨ ਉਥੇ ਬਦਲ ਰਹੇ ਸਮਾਜਿਕ ਮੁੱਲਾਂ ਅਤੇ ਟੁੱਟ ਰਹੇ ਪਰੰਪਰਾਂਗਤ ਮਨੁੱਖੀ ਰਿਸ਼ਤਿਆ ਦੀ ਬਾਤ ਵੀ ਪਾਉਂਦੀਆਂ ਹਨ। ਵਿਰਦੀ ਨੇ ਪੰਜਾਬੀ ਦੇ ਨਾਲ ਹਿੰਦੀ ਵਿਚ ਵੀ ਉਨ੍ਹੀ ਹੀ ਸਮੱਰਥਾ ਨਾਲ ਲਿਖਿਆ ਹੈ। ਕਹਾਣੀ ਤੋਂ ਇਲਾਵਾਂ ਇਸ ਨੇ ਨਾਵਲ, ਨਾਟਕ ਬਾਲ ਸਾਹਿਤ ਅਤੇ ਫਿਲਮ ਸਕਰਿਪਟ ਲਿਖਣ ਦੇ ਖੇਤਰ ਵਿਚ ਵੀ ਕਲਮ ਅਜ਼ਮਾਈ ਹੈ।

ਜਸਵੰਤ ਸਿੰਘ ਵਿਰਦੀ ਦੀਆਂ ਪੰਜਾਬੀ ਵਿਚ ਛਪੀਆਂ ਪੁਸਤਕਾਂ ਦਾ ਵੇਰਵਾ ਇਸ ਤਰ੍ਹਾਂ ਹੈ। ਕਹਾਣੀ ਸੰਗ੍ਰਹਿ-ਪੀੜ ਪਰਾਈ, ਆਪਣੀ ਆਪਣੀ ਸੀਮਾ, ਗਮ ਦਾ ਸਾਕ, ਨੁੱਕਰ ਵਾਲੀ

ਗਲੀ, ਜ਼ਿੰਦਗੀ, ਨਦੀ ਦਾ ਪਾਣੀ, ਸੜਕਾਂ ਦਾ ਦਰਦ, ਖੁੱਲ੍ਹੇ ਆਕਾਸ਼ ਵਿਚ, ਪ੍ਰਤਿਨਿਧ ਕਹਾਣੀਆਂ, ਸ੍ਰੇਸ਼ਠ ਕਹਾਣੀਆ, ਹਮਵਤਨੀ, ਤਪਦੀ ਮਿੱਟੀ, ਧਰਤੀ ਦਾ ਮੋਹ, ਵਾਘੇ ਦੇ ਆਰ ਪਾਰ, ਖੁੱਲ੍ਹੀ ਹਵਾ, ਖਤਰਨਾਕ ਖੇਡ, ਤਾਰੇ ਤੋੜਨਾ, ਚੋਣਵੀਆਂ ਕਹਾਣੀਆਂ; ਨਾਵਲ-ਵਿਖਰੇ-ਵਿਖਰੇ, ਅੰਦਰਲੇ ਦਰਵਾਜ਼ੇ, ਕੰਡਿਆਂ ਤੇ ਤੁਰਨਾ, ਤਰਕਾਲਾਂ, ਅੱਧੀਰਾਤ, ਨਿਹਚਲੁ ਨਾਰੀਚੀਤੁ, ਕਮੇਲੀਆ ਦਾ ਫੁੱਲ, ਵਾਰਤਕ-ਮਾਤਾ ਤੂੰ ਮਹਾਨ, ਧੰਨ ਸੁ ਮਾਤਾ, ਪਾਣੀ ਦੇ ਸੱਪ, ਨਾਟਕ ਸੋਨੇ ਦੇ ਆਂਡੇ ਸੁਣੋ ਸਰਸਵਤੀ, ਬਾਲ ਸਾਹਿਤ ਗੁਲਬਦਨ (ਨਾਵਲ) ਸੰਖ ਤੇ ਸਮੁੰਦਰ, ਜਿਥੋਂ ਤਕ ਚਾਨਣ ਹੋਵੇ; ਫਿਲਮੀ ਪਟ-ਕਥਾਵਾਂ-ਵਗਦੇ ਪਾਣੀ, ਧਰਤੀ ਪੰਜਾਬ ਦੀ।

ਹਿੰਦੀ ਵਿਚ ਇਸ ਲੇਖਕ ਦੇ ਤਿੰਨ ਕਹਾਣੀ ਸੰਗ੍ਰਹਿ ਅਤੇ ਇੱਕ ਨਾਵਲ ਛਪ ਚੁੱਕੇ ਹਨ। ਇਸ ਦੀਆਂ ਕਈ ਰਚਨਾਵਾਂ ਹੋਰਨਾਂ ਭਾਰਤੀ ਭਾਸ਼ਾਵਾਂ ਵਿਚ ਵੀ ਅਨੁਵਾਦ ਹੋ ਕੇ ਛਪੀਆਂ ਹਨ। ਇਸ ਦੀਆਂ ਫੈਂਟਸੀ ਅੰਦਾਜ਼ ਦੀਆਂ ਕਹਾਣੀਆਂ ਦਾ ਵਿਸ਼ੇਸ਼ ਜ਼ਿਕਰ ਕੀਤਾ ਜਾਂਦਾ ਹੈ।

ਵਿਰਦੀ ਨੂੰ ਇਸ ਲੰਬੀ ਸਾਹਿਤਕ ਘਾਲਣਾ ਦੇ ਫ਼ਲਸਰੂਪ ਕਈ ਮਾਣ-ਸਤਿਕਾਰ ਪ੍ਰਾਪਤ ਹੋਏ ਜਿਵੇਂ ਸਾਹਿਤ ਟ੍ਰਸਟ, ਢੁੱਡੀਕੇ ਵੱਲੋਂ ਸਨਮਾਨ (1982), ਭਾਈ ਮੋਹਨ ਸਿੰਘ ਵੈਦ ਪੁਰਸਕਾਰ (1984), ਸਾਹਿਤਯ ਕਲਾ ਪਰਿਸ਼ਦ ਦਿੱਲੀ ਵੱਲੋਂ ਸਨਮਾਨ (1992) ਅਤੇ ਭਾਸ਼ਾ ਵਿਭਾਗ, ਪੰਜਾਬ ਵੱਲੋਂ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਪੁਰਸਕਾਰ (1996) ਆਦਿ।

ਅੱਜਕੱਲ੍ਹ ਜਸਵੰਤ ਸਿੰਘ ਵਿਰਦੀ ਲੈਕਚਰਾਰਸ਼ਿਪ ਤੋਂ ਸੇਵਾ-ਮੁਕਤ ਹੋ ਕੇ 96 ਗੋਲਡਨ ਐਵੀਨਿਊ, ਸੁਰਜੀਤ ਨਗਰ, ਜਲੰਧਰ ਵਿਖੇ ਰਹਿ ਰਿਹਾ ਹੈ।

ਹ.ਪੁ.—ਲਿ.ਕੋ.;ਸ.ਸੁ.1996 (ਭਾ.ਵਿ.ਪੰ.); ਚੋਣਵੀਆਂ ਕਹਾਣੀਆਂ-ਜਸਵੰਤ ਸਿੰਘ ਵਿਰਦੀ

**ਵਿਲੀਅਮ ਕੇਰੀ, ਡਾ** : ਪੰਜਾਬੀ ਬੋਲੀ ਦੇ ਇਸ ਪਹਿਲੇ ਵਿਆਕਰਣ ਲੇਖਕ ਅਤੇ ਈਸਾਈ ਧਰਮ ਦੇ ਪ੍ਰਚਾਰਕ ਦਾ ਜਨਮ 17 ਅਗਸਤ, 1761 ਨੂੰ ਨਾਰਥੰਪਟਨ ਵਿਖੇ ਹੋਇਆ। ਮੁੱਢਲੀ ਪੜ੍ਹਾਈ ਦੇ ਦਿਨਾਂ ਤੋਂ ਇਸ ਨੂੰ ਵੱਖ ਵੱਖ ਦੇਸ਼ਾਂ ਦੀ ਸੈਰ ਕਰਨ ਅਤੇ ਵਿਗਿਆਨ ਦੇ ਵਿਸ਼ਿਆਂ ਦੀ ਪੜ੍ਹਾਈ ਕਰਨ ਦਾ ਸ਼ੌਕ ਸੀ। ਇਹ 1793 ਈ. ਵਿਚ ਆਪਣੇ ਪਤਨੀ ਤੇ ਚਾਰ ਬੱਚਿਆਂ ਸਮੇਤ ਕਲਕੱਤੇ ਆ ਗਿਆ। ਸੰਨ 1794 ਵਿਚ ਇਹ ਮਾਲਦਾ ਵਿਚ ਇੰਡੀਗੋ ਫੈਕਟਰੀ ਵਿਚ ਨੌਕਰ ਹੋ ਗਿਆ। ਮਦਨਾਵਤੀ (ਜ਼ਿਲ੍ਹਾ ਮਾਲਦਾ) ਵਿਚ ਰਹਿੰਦਿਆਂ ਇਸ ਨੇ ਬੰਗਾਲੀ ਅਤੇ ਸੰਸਕ੍ਰਿਤ ਦੀ ਪੜ੍ਹਾਈ ਕਰ ਕੇ ਇਕ ਸਕੂਲ ਖੋਲ੍ਹ ਲਿਆ ਤੇ ਈਸਾਈ ਧਰਮ ਦਾ ਪ੍ਰਚਾਰ ਕਰਨਾ ਆਰੰਭ ਕਰ ਦਿੱਤਾ। ਇਸ ਕੰਮ ਲਈ ਇਸ ਨੇ ਛਾਪਾਖਾਨਾ ਖੋਲ੍ਹਿਆ। ਇਹ ਫੋਰਟ ਵਿਲੀਅਮ ਕਾਲਜ ਵਿਚ ਪ੍ਰੋਫ਼ੈਸਰ ਵੀ ਰਿਹਾ। ਇਥੇ ਇਸ ਨੇ ਬਾਈਬਲ ਦਾ ਸਾਰੀਆਂ ਭਾਰਤੀ ਭਾਸ਼ਾਵਾਂ ਵਿਚ ਅਨੁਵਾਦ ਕਰਨ ਦੇ ਮਨੋਰਥ ਅਧੀਨ ਪੰਜਾਬੀ ਭਾਸ਼ਾ ਵੀ ਸਿਖ ਲਈ। ਇਸ ਨੇ 1811 ਈ. ਵਿਚ ਬਾਈਬਲ ਦਾ ਪੰਜਾਬੀ ਅਨੁਵਾਦ ਮੁਕੰਮਲ ਕਰ ਲਿਆ। ਇਸ ਨੇ 1812 ਈ. ਵਿਚ ਪੰਜਾਬੀ ਭਾਸ਼ਾ ਦੇ ਵਿਆਕਰਣ ਦੀ ਪੁਸਤਕ ਲਿਖੀ ਜੋ ਇਸ ਵਿਸ਼ੇ ਸਬੰਧੀ ਪਹਿਲੀ ਪੁਸਤਕ ਸੀ।

ਵਿਲੀਅਮ ਕੇਰੀ ਪਹਿਲਾ ਈਸਾਈ ਮਿਸ਼ਨਰੀ ਸੀ ਜਿਸ ਨੇ ਭੁੱਲੀ ਵਿਸਰੀ ਪੰਜਾਬੀ ਭਾਸ਼ਾ ਨੂੰ ਨਿਖਾਰ ਕੇ ਹੋਰ ਭਾਰਤੀ ਭਾਸ਼ਾਵਾਂ ਦੇ ਬਰਾਬਰ ਲਿਆਂਦਾ ਸੀ। ਇਹ ਪੰਜਾਬੀ ਬੋਲੀ ਅਤੇ ਸਹਿਤ ਦਾ ਪਹਿਲਾ ਮਹਾਨ ਉੱਸਰਈਆ ਸੀ ਜਿਹੜਾ ਛਾਪਾਖਾਨਾ, ਪ੍ਰਕਾਸ਼ਨਾਂ ਤੇ ਪੱਛਮੀ ਵਿਧੀ ਰਾਹੀਂ ਵਿਦਿਆ ਦੇਣ ਦਾ ਸੰਚਾਲਕ ਬਣਿਆ। ਪੂਰਬ ਤੇ ਪੱਛਮ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਅਤੇ ਪੂਰਬੀ ਤੇ ਪੱਛਮੀ ਭਾਸ਼ਾਵਾਂ, ਸਾਹਿਤ-ਸਭਿਆਚਾਰਾਂ ਦਾ ਮੇਲ ਕਰਾਉਣ ਵਿਚ ਇਸ ਨੇ ਮੋਢੀਆਂ ਦਾ ਕੰਮ ਕੀਤਾ। ਪ੍ਰਿੰ. ਪ੍ਰੀਤਮ ਸਿੰਘ ਅਨੁਸਾਰ ਇਹ ਇਕੱਲਾ ਪ੍ਰਤਿਭਾਸ਼ੀਲ ਅੰਗਰੇਜ਼ ਕੋਈ 34-35 ਭਾਰਤੀ ਬੋਲੀਆਂ ਵਿਚ ਬਾਈਬਲ ਦਾ ਪੂਰਾ ਅਨੁਵਾਦ ਕਰਕੇ ਜਾਂ ਕਰਵਾ ਕੇ ਛਪਵਾਉਣ ਵਿਚ ਸਫ਼ਲ ਹੋਇਆ। ਇਉਂ ਡਾ. ਵਿਲੀਅਮ ਕੇਰੀ ਭਾਰਤ ਦੀਆਂ ਪ੍ਰਾਦੇਸ਼ਿਕ ਭਾਸ਼ਾਵਾਂ ਵਿਚ ਜਾਗੇ ਸਹਿਤਕ ਸ਼ੌਕ ਦਾ ਪਿਤਾਮਾ ਤੇ ਆਧੁਨਿਕਤਾ ਦੇ ਪ੍ਰਵੇਸ਼ ਦਾ ਵੱਡਾ ਸਾਧਨ ਬਣਿਆ।

ਸੰਨ 1834 ਵਿਚ ਇਸ ਦਾ ਦੇਹਾਂਤ ਹੋ ਗਿਆ।

ਹ.ਪੁ.—ਈਸਾਈ ਮਿਸ਼ਨਰੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ : 193

**ਵੀਰ ਸਿੰਘ, ਭਾਈ** : ਭਾਈ ਵੀਰ ਸਿੰਘ ਆਧੁਨਿਕ ਪੰਜਾਬੀ ਸਾਹਿਤ ਦਾ ਨਿਰਮਾਤਾ ਤੇ ਪ੍ਰਸਿੱਧ ਸਿੱਖ ਚਿੰਤਕ ਸੀ ਜਿਸ ਨੇ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਸਾਹਿਤ ਰਚਨਾ ਕਰ ਕੇ ਸਿੱਖ ਜਨਤਾ ਵਿਚ ਧਾਰਮਿਕ ਜਾਗ੍ਰਿਤੀ, ਗੁਰੂ ਤੇ ਗੁਰਬਾਣੀ ਲਈ ਪਿਆਰ, ਗੁਰਮਤਿ ਜੀਵਨ ਜਾਚ ਤੇ ਚੱਜ-ਆਚਾਰ ਨੂੰ ਅਪਨਾਉਣ ਲਈ ਚੇਤਨਾ ਪੈਦਾ ਕਰਨ ਦਾ



ਭਾਈ ਵੀਰ ਸਿੰਘ

ਮਹੱਤਵਪੂਰਨ ਕਾਰਜ ਕੀਤਾ। ਕਵਿਤਾ, ਵਾਰਤਕ, ਅਨੁਵਾਦ, ਗਲਪ, ਪੱਤਰਕਾਰੀ ਆਦਿ ਸਭ ਖੇਤਰਾਂ ਵਿਚ ਆਪ ਦਾ ਯੋਗਦਾਨ ਮਹੱਤਵਪੂਰਨ ਮੰਨਿਆ ਗਿਆ ਹੈ।

ਭਾਈ ਵੀਰ ਸਿੰਘ ਜੀ ਦਾ ਜਨਮ ਡਾ. ਚਰਨ ਸਿੰਘ ਦੇ ਘਰ 5 ਦਸੰਬਰ, 1872 ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ । ਆਪ ਦਾ ਪਿੱਛਾ ਦੀਵਾਨ ਕੌੜਾ ਮੱਲ ਨਾਲ ਮਿਲਦਾ ਹੈ ਜਿਸ ਨੇ ਮੁਗਲਾਂ ਦੇ ਜ਼ੁਲਮੀ ਕਾਲ ਵਿਚ ਸਿੱਖਾਂ ਦੀ ਮਦਦ ਕਰ ਕੇ ਸਤਿਕਾਰ ਪ੍ਰਾਪਤ ਕੀਤਾ । ਆਪ ਦਾ ਬਚਪਨ ਪ੍ਰਸਿੱਧ ਸੰਪ੍ਰਦਾਈ ਗਿਆਨੀ ਭਾਈ ਹਜ਼ਾਰਾ ਸਿੰਘ ਦੇ ਪਾਸ ਗੁਜ਼ਰਿਆ ਜੋ ਆਪ ਦੇ

ਨਾਨਾ ਸਨ। ਉਨ੍ਹਾਂ ਨੇ ਆਪ ਨੂੰ ਗੁਰਮੁਖੀ, ਬ੍ਰਿਜ ਤੇ ਫਾਰਜੀ ਵਿਦਿਆ ਪੜ੍ਹਾਈ। ਸੰਨ 1891 ਵਿਚ ਆਪ ਨੇ ਮਿਸ਼ਨ ਹਾਈ ਸਕੂਲ ਦੋਂ ਦਸਵੀਂ ਪਾਸ ਕੀਤੀ। ਭਾਈ ਸਾਹਿਬ ਅੰਗਰੇਜ਼ਾਂ ਦੀ ਨੌਕਰੀ ਕਰਨ ਦੇ ਹੱਕ ਵਿਚ ਨਹੀਂ ਸਨ ਜਿਸ ਕਾਰਨ 1892 ਈ. ਵਿਚ ਵਜ਼ੀਰ ਹਿੰਦ ਪ੍ਰੈਸ ਖੋਲ੍ਹੀ ਅਤੇ ਨਾਲ ਹੀ ਸਾਹਿਤ ਰਚਨਾ ਆਰੰਭ ਕਰ ਦਿੱਤੀ। ਸੰਨ 1894 ਵਿਚ ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਕਾਇਮ ਕੀਤੀ ਜਿਸ ਰਾਹੀਂ ਆਪ ਨੇ ਖ਼ੁਦ ਤੇ ਹੋਰ ਸਿੱਖ ਵਿਦਵਾਨਾਂ ਪਾਸੋਂ ਸੈਂਕੜੇ ਟ੍ਰੈਕਟ ਲਿਖਵਾਏ, ਘਰ ਘਰ ਪਹੁੰਚਾਏ ਅਤੇ ਗੁਰਮਤਿ ਦੇ ਚਾਨਣ ਅਨੁਸਾਰ ਜੀਵਨ-ਬਸਰ ਕਰਨ ਲਈ ਪ੍ਰੇਰਨਾ ਦਿੱਤੀ । ਸੰਨ 1899 ਵਿਚ ਖਾਲਸਾ ਸਮਾਚਾਰ ਅਖ਼ਬਾਰ ਜਾਰੀ ਕੀਤਾ ਜੋ ਅੱਜ ਤਕ ਚਲ ਰਿਹਾ ਹੈ। ਸੰਨ 1902 ਤੋਂ ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ ਤੇ ਸਾਰੀ ਉਮਰ ਦੀਵਾਨ ਵਿਚ ਅਤਿ ਸਤਿਕਾਰਿਤ ਮੈਂਬਰ ਵੱਜੋਂ ਕੰਮ ਕੀਤਾ। ਆਪ ਨੇ ਸੈਂਟਰਲ ਖਾਲਸਾ ਯਤੀਮਖਾਨਾ, ਅੰਮ੍ਰਿਤਸਰ ਦੀ ਸਥਾਪਨਾ ਵਿਚ ਨਿਗਰ ਹਿੱਸਾ ਪਾਇਆ ਤੇ ਹਜ਼ਾਰਾਂ ਸਿੱਖ ਬਾਲਕਾਂ ਦੀ ਪ੍ਰਤਿਪਾਲਣਾ ਕੀਤੀ ਅਤੇ ਉਨ੍ਹਾਂ ਨੂੰ ਈਸਾਈ ਮਿਸ਼ਨਰੀਆਂ ਦੇ ਪ੍ਰਭਾਵ ਹੇਠ ਜਾਣ ਤੋਂ ਬਚਾ ਲਿਆ। ਆਪ ਨੇ ਸਿੱਖ ਐਜੂਕੇਸ਼ਨਲ ਕਾਨਫਰੰਸ ਕਰਵਾਉਣ ਲਈ ਸਿੱਖ ਐਜੂਕੇਸ਼ਨਲ ਕਮੇਟੀ, ਅੰਮ੍ਰਿਤਸਰ ਵਿਚ ਬਹੁਤ ਸਰਗਰਮ ਹੋ ਕੇ ਭਾਗ ਲਿਆ ਤੇ ਸਿੱਖਾਂ ਵਿਚ ਵਿਦਿਆ ਦਾ ਚਾਨਣ ਬਖੇਰਨ ਲਈ ਤਨ-ਮਨ-ਧਨ ਨਾਲ ਸੇਵਾ ਕੀਤੀ। ਸੰਨ 1949 ਵਿਚ ਪੰਜਾਬੀ ਯੂਨੀਵਰਸਿਟੀ ਨੇ ਆਪ ਨੂੰ ਡਾਕਟਰ ਆਫ਼ ਓਰੀਐਂਟਲ ਲਰਨਿੰਗ ਦੀ ਆਨਰੇਰੀ ਡਿਗਰੀ ਪ੍ਰਦਾਨ ਕੀਤੀ। ਪੰਜਾਬ ਸਰਕਾਰ ਦੇ ਮਹਿਕਮਾ ਪੰਜਾਬੀ (ਹੁਣ ਭਾਸ਼ਾ ਵਿਭਾਗ) ਨੇ 1951 ਈ. ਵਿਚ ਆਪ ਦਾ ਸ਼੍ਰੋਮਣੀ ਪੰਜਾਬੀ ਸਾਹਿਤਕਾਰ ਦੇ ਪੁਰਸਕਾਰ ਨਾਲ ਸਨਮਾਨ ਕੀਤਾ। ਸੰਨ 1952 ਵਿਚ ਆਪ ਨੂੰ ਪਹਿਲੀ ਵਿਧਾਨ ਪਰਿਸ਼ਦ ਦਾ ਮੈਂਬਰ ਨਾਮਜ਼ਦ ਕੀਤਾ ਗਿਆ । ਸੰਨ 1954 ਵਿਚ ਆਪ ਨੂੰ ਭਾਰਤੀ ਅਕੈਡਮੀ, ਨਵੀਂ ਦਿੱਲੀ ਦੀ ਜਨਰਲ ਕੌਂਸਲ ਦਾ ਮੈਂਬਰ ਨਾਮਜ਼ਦ ਕੀਤਾ ਗਿਆ । ਸੰਨ 1954 ਵਿਚ ਆਪ ਨੂੰ ਬੰਬਈ ਵਿਖੇ ਵਿਸ਼ਾਲ ਸਮਾਗਮ ਵਿਚ 'ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ' ਪੇਸ਼ ਕੀਤਾ ਗਿਆ । ਭਾਰਤੀ ਸਾਹਿਤ ਅਕੈਡਮੀ ਨੇ 1955 ਈ. ਵਿਚ ਆਪ ਨੂੰ 'ਮੇਰੇ ਸਾਈਆਂ ਜੀਓ' ਪੁਸਤਕ ਤੇ 5000/- ਰੁਪਏ ਦਾ ਪੁਰਸਕਾਰ ਭੇਟ ਕੀਤਾ। ਭਾਰਤ ਸਰਕਾਰ ਨੇ 1957 ਈ.ਵਿਚ ਆਪ ਨੂੰ ਗਣਤੰਤਰ ਦਿਵਸ ਤੇ 'ਪਦਮ ਭੂਸ਼ਨ' ਦੀ ਪਦਵੀ ਨਾਲ ਸਨਮਾਨਿਆ।

ਕੁਝ ਸਮਾਂ ਬੀਮਾਰ ਰਹਿਣ ਉਪਰੰਤ 10 ਜੂਨ, 1957 ਨੂੰ ਆਪ ਦਾ ਦੇਹਾਂਤ ਹੋ ਗਿਆ ।

**ਰਚਨਾਵਾਂ (ਕਵਿਤਾ)**— ਰਾਣਾ ਸੂਰਤ ਸਿੰਘ, ਮਟਕ ਹੁਲਾਰੇ, ਲਹਿਰ ਹੁਲਾਰੇ, ਬਿਜਲੀਆਂ ਦੇ ਹਾਰ, ਕੰਬਦੀ ਕਲਾਈ, ਕੰਤ ਮਹੇਲੀ, ਪ੍ਰੀਤ ਵੀਣਾ, ਮੇਰੇ ਸਾਈਆਂ ਜੀਓ, ਆਵਾਜ਼ ਆਈ, ਦੀਵਾਨੇ-ਵੀਰ ਸਿੰਘ, ਸਿੱਕਾ ਸਧਰਾਂ, ਬਿਰਹੜੇ ਤੇ ਜੋਦੜੀਆਂ, ਸਾਹਿਤਕ ਕਲੀਆਂ, ਪਿਆਰ ਅਥਰੂ ਆਦਿ ।

**ਨਾਵਲ**— ਸੁੰਦਰੀ, ਸਤਵੰਤ ਕੌਰ, ਬਿਜੈ ਸਿੰਘ, ਬਾਬਾ ਨੌਧ ਸਿੰਘ ਤੇ ਸੰਤ ਬਿਮਲਾ ਸਿੰਘ।

**ਨਾਟਕ** - ਰਾਜਾ ਲਖਦਾਤਾ ਸਿੰਘ ।

**ਵਾਰਤਕ**— ਗੁਰੂ ਨਾਨਕ ਚਮਤਕਾਰ (ਦੋ ਭਾਗ); ਕਲਗੀਧਰ ਚਮਤਕਾਰ (ਦੋ ਭਾਗ) ਅਸ਼ਟ ਗੁਰੂ ਚਮਤਕਾਰ (ਤਿੰਨ ਭਾਗ) ਸੰਤ ਗਾਥਾ, ਗੁਰਬਾਲਮ ਸਾਖੀਆਂ- ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਬਾਲਮਸਾਖੀਆਂ- ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਦੇਵੀ ਪੂਜਨ ਪ੍ਰਸੰਗ, ਅਮਰ ਲੇਖ, ਗੁਰਮੁਖ ਸਿੱਖਿਆ, ਪਿਆਰੇ ਜੀਓ, ਵੀਰ-ਪਤਰਾਵਲੀ ਆਦਿ।

**ਸੰਪਾਦਨ**— ਗੁਰਪ੍ਰਤਾਪ ਸੂਰਜ ਗ੍ਰੰਥ (14 ਜਿਲਦਾਂ), ਸਿੱਖਾਂ ਦੀ ਭਗਤਮਾਲਾ, ਪ੍ਰਾਚੀਨ ਪੰਥ ਪ੍ਰਕਾਸ਼, ਪੁਰਾਤਨ ਜਨਮਸਾਖੀ, ਕਬਿੱਤ ਸਵੱਈਏ ਭਾਈ ਗੁਰਦਾਸ (ਦੂਜਾ ਸਕੰਧ) ।

**ਟੀਕੇ**— ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ( ਸੱਤ ਜਿਲਦਾਂ); ਪੰਜ ਗ੍ਰੰਥੀ ਸਟੀਕ; ਵਾਰਾਂ ਭਾਈ ਗੁਰਦਾਸ ਸਟੀਕ; ਅਨੇਕ ਬਾਣੀਆਂ ਸਟੀਕ (ਦੋ ਜਿਲਦਾਂ) ਸੁਖਮਨੀ ਸਾਹਿਬ ਸਟੀਕ ।

**ਅਨੁਵਾਦ**— ਗੰਜਨਾਮਾ ਤੇ ਤੌਸੀਫ਼ੋ ਸਨਾ ਭਾਈ ਨੰਦ ਲਾ ਗੋਯਾ, ਭਰਥਰੀ ਹਰੀ ਜੀਵਨ ਤੇ ਨੀਤੀਸ਼ਤਕ।

**ਕੋਸ਼**— ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਪੰਜਾਬੀ ਫ਼ਾਰਸੀ ਲੁਗਾਤ।

ਆਪ ਦੀ ਕਵਿਤਾ ਦਾ ਪ੍ਰਮੁੱਖ ਵਿਸ਼ਾ ਅਧਿਆਤਮਕ ਜਗਤ ਵਿਚ ਵਿਚਰਨ ਲਈ ਪਾਠਕਾਂ ਨੂੰ ਪ੍ਰੇਰਨਾ ਦੇਣਾ ਤੇ ਉਨ੍ਹਾਂ ਦਾ ਮਾਰਗ ਦਰਸ਼ਨ ਕਰਨਾ ਸੀ ਅਤੇ ਇਹ ਵਿਸ਼ਾ ਹਰ ਕਵਿਤਾ ਵਿਚ ਪ੍ਰਤੱਖ ਜਾਂ ਲੁਪਤ ਰੂਪ ਵਿਚ ਵਿਦਮਾਨ ਹੈ। ਰਹੱਸਵਾਦੀ ਦ੍ਰਿਸ਼ਟੀ ਨੇ ਆਪ ਦੀ ਕਵਿਤਾ ਨੂੰ ਸਾਹਿਤਕਤਾ, ਰਸ ਤੇ ਰੌਚਕਤਾ ਪ੍ਰਦਾਨ ਕੀਤੀ ਹੈ। ਮਨੁੱਖੀ ਜੀਵ ਕਿਸੇ ਕਾਰਨ ਉਸ ਪਰਮਪੁਰਖ ਪਰਮਾਤਮਾ ਤੋਂ ਵਿਛੜਿਆ ਇਸ ਜਗਤ ਵਿਚ ਮੁੜ ਉਸ਼ ਵਿਚ ਲੀਨ ਹੋਣ ਲਈ ਯਤਨਸ਼ੀਲ ਹੈ ਪਰ ਪਦਾਰਥਕ ਤੇ ਇੰਦਰੀਆਈ ਛਿੰਨ ਭੰਗਰ ਸੁੱਖ-ਆਨੰਦ ਉਸ ਨੂੰ ਕੁਰਾਹੇ ਪਾਈ ਰੱਖਦੇ ਹਨ। ਆਪ ਦਾ ਸਾਹਿਤ ਅਜਿਹੇ ਭੁਲੇ ਭਟਕਿਆਂ ਨੂੰ ਮੁੜ ਆਪਣੇ ਮੂਲ ਜਾਂ ਅਸਲੇ ਵਿਚ ਲੀਨ ਹੋਣ ਲਈ ਪ੍ਰੇਰਨਾ ਦਿੰਦਾ ਹੈ। ਆਪ ਦਾ ਪ੍ਰੇਰਨਾ ਸ੍ਰੋਤ ਗੁਰਮਤਿ ਦਰਸ਼ਨ ਹੈ । ਆਪ ਗੁਰਸਿੱਖੀ ਦੇ ਧਾਰਮਿਕ ਪੁਨਰ-ਉਥਾਨ ਜਾਂ ਜਾਗ੍ਰਿਤੀ ਦੀ ਲਹਿਰ ਦੇ ਮੋਢੀਆਂ ਵਿਚੋਂ ਸਨ ਜਿਸ ਦਾ ਪ੍ਰਭਾਵ ਆਪ ਦੀ ਸਾਰੀ ਕਵਿਤਾ ਵਿਚ ਵਿਦਮਾਨ ਹੈ। ਆਪ ਭਗਤੀ ਕਾਵਿ ਅਤੇ ਸੂਫ਼ੀ ਵਿਚਾਰਧਾਰਾ ਤੋਂ ਪ੍ਰਭਾਵਿਤ ਸਨ ਤੇ ਇਸੇ ਕਾਰਨ ਆਪ ਦੀ ਕਵਿਤਾ ਵਿਚ ਤਿਆਗ ਵੈਰਾਗ ਤੇ ਉਪਰਾਮਤਾ ਦੇ ਸੁਰ ਵੀ ਸੁਣਾਈ ਦਿੰਦੇ ਹਨ ਜਿਹੜੇ ਕਵਿਤਾ ਵਿਚ ਆਲੌਕਿਕਤਾ ਤੇ ਰੁਮਾਂਸ ਦੇ ਅੰਸ਼ ਪੈਦਾ ਕਰਦੇ ਹਨ। ਆਪ ਨੂੰ ਕਈ ਵਿਦਵਾਨ ਆਧੁਨਿਕ ਕਾਲ ਦੇ ਭਾਈ ਗੁਰਦਾਸ ਕਹਿ ਕੇ ਆਪ ਦੀ ਕਾਵਿ ਬਿਰਤੀ ਨੂੰ ਪਰਖਦੇ ਹਨ। ਇਹ ਗੱਲ ਕਾਫ਼ੀ ਹੱਦ ਤਕ ਠੀਕ ਹੈ । ਆਪ ਨੇ ਭਾਈ ਗੁਰਦਾਸ ਵਾਂਗ ਆਧੁਨਿਕ ਯੁਗ ਦੀਆਂ ਲੋੜਾਂ ਅਨੁਸਾਰ ਬਾਣੀ ਤੇ ਗੁਰਮਤਿ ਦਰਸ਼ਨ ਦੀ ਵਿਆਖਿਆ ਬੜੇ ਸਹਿਲ ਰੰਗ ਢੰਗ ਨਾਲ ਕਰਦਿਆਂ ਜੀਵਨ-ਜਾਚ ਨੂੰ ਸਮੇਂ ਦੇ ਹਾਣੀ ਬਣਾਉਣ ਵਾਲੇ ਵਿਚਾਰ ਪ੍ਰਗਟ ਕੀਤੇ ਹਨ। ਆਪ ਦੀ ਕਵਿਤਾ ਸਮਾਜਿਕ ਪੱਖ ਤੋਂ ਲਗਭਗ ਊਣੀ ਹੈ। ਕਈ ਕਵਿਤਾਵਾਂ ਵਿਚ ਸਮਾਜਕ ਪੱਖ ਦਾ ਗੁੱਝਾ ਜਿਹਾ ਵਰਣਨ ਹੈ ਪਰ ਉਹ ਇੰਨਾ ਉਪਭਾਵਕ ਪੱਧਰ ਦਾ ਹੈ ਕਿ ਉਸ ਨੂੰ ਮਾਨਤਾ ਨਹੀਂ ਮਿਲ ਸਕੀ।

ਆਪ ਨੇ ਕਾਦਰ ਦੀ ਕੁਦਰਤ ਨੂੰ ਆਪਣੀ ਕਵਿਤਾ ਵਿਚ

ਪੂਰੀ ਸ਼ਿੱਦਤ ਨਾਲ ਪ੍ਰਸਤੁਤ ਕੀਤਾ ਹੈ। ਆਪ ਨੇ ਕੁਦਰਤ ਤੇ ਕਾਦਰ ਦੇ ਅਜ਼ਲੀ ਸਬੰਧਾਂ ਨੂੰ ਪੇਸ਼ ਕਰਦਿਆਂ ਕਾਦਰ ਦੇ ਅਨੰਤ ਗੁਣਾਂ ਦਾ ਜ਼ਿਕਰ ਕੀਤਾ ਹੈ । ਇਕ ਪਾਸੇ ਕੁਦਰਤ ਵਿਚ ਵਸਦੇ ਕਾਦਰ ਦੇ ਦਰਸ਼ਨ ਆਪ ਕੀਤੇ ਤੇ ਪਾਠਕਾਂ ਨੂੰ ਕਰਵਾਏ ਹਨ ਅਤੇ ਦੂਜੇ ਪਾਸੇ ਕੁਦਰਤ ਦੀ ਸੁੰਦਰਤਾ ਨੂੰ ਵੀ ਪੂਰੀ ਸ਼ਿੱਦਤ ਨਾਲ ਚਿਤਰਿਆ ਹੈ। ਆਪ ਨੂੰ ਵਿਦਵਾਨ ਵਰਡਜ਼ਵਰਥ ਵਾਂਗ ਕੁਦਰਤ ਦਾ ਕਵੀ ਆਖਦੇ ਹਨ। ਜੀਵਨ ਕੀ ਹੈ ?, ਬੀਜ-ਬਿਹਾੜੇ ਦੇ ਬੁੱਢੇ ਚਨਾਰ ਨੂੰ, ਨਿਸ਼ਾਤ ਬਾਗ ਅਤੇ ਨੂਰਜਹਾਨ ਆਦਿ ਕਵਿਤਾਵਾਂ ਵਿਚ ਕੁਦਰਤ ਤੋਂ ਸੁੰਦਰ ਸਿੱਖਿਆ ਲੈਣ ਦੀ ਪ੍ਰੇਰਨਾ ਮਿਲਦੀ ਹੈ।

ਪੰਜਾਬੀ ਕਵਿਤਾ ਨੂੰ ਰੂਪਕ ਪੱਖੋਂ ਆਧੁਨਿਕ ਰੰਗ ਰੂਪ ਦੇਣ ਵਿਚ ਆਪ ਨੇ ਸੁਚੇਤ ਤੌਰ ਤੇ ਯਤਨ ਕੀਤੇ ਹਨ। ਆਪ ਨੇ ਜਿਥੇ ਲੰਮੇਰੀਆਂ ਕਵਿਤਾਵਾਂ ਲਿਖੀਆਂ ਉਥੇ ਛੋਟੀਆਂ ਛੋਟੀਆਂ ਕਵਿਤਾਵਾਂ ਲਿਖ ਕੇ ਕਮਾਲ ਦੇ ਖਿਆਲਾਂ ਨੂੰ ਪ੍ਰਗਟ ਕਰਨ ਦਾ ਯਤਨ ਕੀਤਾ। ਇਨ੍ਹਾਂ ਛੋਟੀਆਂ ਕਵਿਤਾਵਾਂ ਵਿਚ ਜਜ਼ਬੇ ਤੇ ਵਿਚਾਰਾਂ ਦੀ ਸੰਘਣਤਾ ਵੇਖਣਯੋਗ ਹੈ। ਛੰਦਾਂ ਵਿਚ ਰੰਗ ਬਰੰਗਾਪਨ ਆਪ ਦੀ ਕਵਿਤਾ ਨੂੰ ਸੰਗੀਤਕ ਤੇ ਗੇਯਆਤਮਕ ਬਣਾਉਂਦਾ ਹੈ।

'ਰਾਣਾ ਸੂਰਤ ਸਿੰਘ' ਮਹਾਕਾਵਿ ਆਪ ਦੀ ਅਜਿਹੀ ਪ੍ਰਾਪਤੀ ਹੈ ਜਿਸ ਵਿਚ ਆਪ ਨੇ ਅਨਯੋਕਤੀ ਦੁਆਰਾ ਆਤਮਾ ਦੇ ਪਰਮਾਤਮਾ ਤੋਂ ਵਿਛੜਨ ਤੇ ਮੁੜ ਉਸ ਵਿਚ ਸਮਾਉਣ ਦੀ ਕਥਾ ਨੂੰ ਬਹੁਤ ਹੀ ਕਾਵਿਕ ਰੰਗ ਵਿਚ ਪ੍ਰਸਤੁਤ ਕੀਤਾ ਹੈ । ਵਿਦਵਾਨ ਇਸ ਮਹਾਕਾਵਿ ਨੂੰ ਜਪੁ ਜੀ ਸਾਹਿਬ ਦੇ ਪੰਜ ਖੰਡਾਂ ਦੀ ਕਾਵਿਕ ਵਿਆਖਿਆ ਮੰਨਦੇ ਹਨ। ਇਸ ਵਿਚ ਗੁਰਮਤਿ ਦਰਸ਼ਨ ਦੀ ਬਹੁਤ ਹੀ ਸੂਖ਼ਮ ਵਿਆਖਿਆ ਕੀਤੀ ਗਈ ਹੈ। ਇਸ ਵਿਚ ਰਾਣੀ ਰਾਜ ਕੌਰ ਦਾ ਵਿਧਵਾ ਹੋਣ ਤੇ ਪਤੀ ਲਈ ਵਿਰਲਾਪ ਤੇ ਅਥਾਹ ਪਿਆਰ ਦਾ ਵਰਣਨ ਕਰਦਿਆਂ ਉਸ ਨੂੰ ਸਿੱਖੀ ਸਿਧਾਤਾਂ ਅਨੁਸਾਰ ਚਿਤ ਨੂੰ ਟਿਕਾਣੇ ਰੱਖ ਕੇ ਸਾਧਨਾ ਕਰਨ ਤੇ ਪ੍ਰਭੂ-ਮਿਲਾਪ ਲਈ ਯਤਨ ਕਰਨ ਦੀ ਪ੍ਰੇਰਨਾ ਦਿੰਦਿਆਂ ਅੰਤ ਇਸ ਮਹਾਂਮਿਲਨ ਦੇ ਆਨੰਦ ਨੂੰ ਪ੍ਰਗਟਾਇਆ ਗਿਆ ਹੈ। ਇਹ ਸਾਰਾ ਮਹਾਕਾਵਿ ਸਿਰਖੰਡੀ ਛੰਦ ਵਿਚ ਰਚਿਆ ਗਿਆ ਹੈ।

ਆਪ ਆਧੁਨਿਕ ਪੰਜਾਬੀ ਕਾਵਿ ਦੇ ਮੋਢੀ ਸਨ ਤੇ ਆਪ ਤੋਂ ਕਾਫ਼ੀ ਸਮਕਾਲੀ ਕਵੀ ਪੂਰੀ ਤਰ੍ਹਾਂ ਪ੍ਰਭਾਵਿਤ ਹੋਏ।

ਪੰਜਾਬੀ ਵਿਚ ਨਾਵਲ ਲਿਖਣ ਦੀ ਪਿਰਤ ਆਪ ਨੇ ਪਾਈ। ਸਿੱਖਾਂ ਦੇ ਸ਼ਾਨਦਾਰ ਅਤੀਤ ਤੇ ਸਿੱਖੀ ਸਿਦਕ, ਗੁਰਮਤਿ ਦਰਸ਼ਨ ਦੀ ਉਚਤਾ ਤੇ ਉਚਿਤਤਾ, ਸਿੱਖ ਸਭਿਆਚਾਰ ਤੇ ਇਤਿਹਾਸ ਦੀ ਮਹਾਨਤਾ ਆਦਿ ਨੂੰ ਦਰਸਾਉਣ ਲਈ ਸਤਵੰਤ ਕੌਰ, ਸੁੰਦਰੀ, ਬਿਜੈ ਸਿੰਘ, ਬਾਬਾ ਨੌਧ ਸਿੰਘ ਤੇ ਸੰਤ ਬਿਮਲਾ ਸਿੰਘ ਨਾਵਲ ਲਿਖੇ। ਵੀਹਵੀਂ ਸਦੀ ਦੀ ਪਹਿਲੀ ਤਿਹਾਈ ਵਿਚ ਇਨ੍ਹਾਂ ਨਾਵਲਾਂ ਨੇ ਸਿੱਖਾਂ ਨੂੰ ਬਹੁਤ ਪ੍ਰੇਰਨਾ ਦਿੱਤੀ ਤੇ ਸਿੱਖੀ ਸਿਦਕ ਭਰੋਸੇ ਤੇ ਗੁਰਮਤਿ ਧਾਰਨ ਕਰਨ ਲਈ ਉਤਸ਼ਾਹਿਤ ਕੀਤਾ। ਇਹ ਨਾਵਲ ਮੁੱਢਲੇ ਇਤਿਹਾਸਕ ਨਾਵਲ ਹਨ ਜਿਨ੍ਹਾਂ ਨੇ ਆਉਣ ਵਾਲੀਆਂ ਲੇਖਕ ਪੀੜੀਆਂ ਨੂੰ ਪ੍ਰੇਰਨਾ ਦਿੱਤੀ । ਇਹ ਨਾਵਲ, ਕਲਾ ਪੱਖੋਂ ਭਾਵੇਂ ਬਹੁਤੇ ਉੱਤਮ ਨਹੀਂ ਮੰਨੇ ਜਾ ਸਕਦੇ ਪਰ ਇਨ੍ਹਾਂ ਨੇ ਸਿੱਖ ਸਮਾਜ ਨੂੰ ਪੂਰੀ ਤਰਾਂ ਪ੍ਰਭਾਵਿਤ ਕੀਤਾ ਹੈ।

ਭਾਈ ਵੀਰ ਸਿੰਘ ਜੀ ਦੀ ਵਾਰਤਕ ਦਾ ਮੁੱਖ ਵਿਸ਼ਾ ਗੁਰੂ ਸਾਹਿਬਾਨ ਦੇ ਜੀਵਨ ਚਰਿੱਤਰ ਪੇਸ਼ ਕਰਨੇ ਹਨ ਤੇ ਇਹ ਬਿਰਤਾਂਤ ਚਮਤਕਾਰੀ ਹੈ। ਗੁਰੂ ਨਾਨਕ ਚਮਤਕਾਰ, ਕਲਗੀਧਰ ਚਮਤਕਾਰ ਤੇ ਅਸ਼ਟਗੁਰੂ ਚਮਤਕਾਰ, ਗੁਰੂ ਸਾਹਿਬਾਨ ਦੇ ਕੌਤਕਾਂ ਨਾਲ ਸਬੰਧਤ ਹਨ । ਭਾਈ ਵੀਰ ਸਿੰਘ ਜੀ ਦੀ ਬਿਆਨ ਸ਼ਕਤੀ ਦਾ ਕਮਾਲ ਇਨ੍ਹਾਂ ਵਿਚ ਦੇਖਿਆ ਜਾ ਸਕਦਾ ਹੈ। ਪਾਠਕ ਨੂੰ ਜਾਪਦਾ ਹੈ ਕਿ ਉਹ ਨਜ਼ਾਰਾ ਉਸ ਦੀਆਂ ਅੱਖਾਂ ਸਾਹਮਣੇ ਹੈ ਤੇ ਉਹ ਪਾਠਕ ਨਹੀਂ ਸਗੋਂ ਦਰਸ਼ਕ ਵੱਜੋਂ ਇਸ ਦਾ ਆਨੰਦ ਮਾਣ ਰਿਹਾ ਹੈ। ਗੁਰਬਾਲਮ ਸਾਖੀਆਂ ਵੀ ਆਪ ਦੀ ਵਾਰਤਕ ਦੀ ਕਮਾਲ ਦੀ ਮਿਸਾਲ ਹੈ। ਆਪ ਨੇ ਖਾਲਸਾ ਸਮਾਚਾਰ ਵਿਚ ਜੋ ਛੋਟੇ ਛੋਟੇ ਲੇਖ ਆਦਿ ਲਿਖੇ ਉਨ੍ਹਾਂ ਦੇ ਦੋ ਸੰਕਲਨ-ਗੁਰਮੁਖ ਸਿੱਖਿਆ ਤੇ ਅਮਰ ਲੇਖ ਛਪੇ । ਇਹ ਨਿਬੰਧ ਜਾਂ ਲਘੂ ਨਿਬੰਧ ਦੇ ਸੁੰਦਰ ਨਮੂਨੇ ਹਨ। ਆਪ ਦੇ ਪੱਤਰਾਂ ਦੇ ਸੰਗ੍ਰਹਿ ਵੀ ਛਪੇ ਜਿਨ੍ਹਾਂ ਵਿਚ ਆਤਮਕ ਰਚਨਾ ਨੂੰ ਸੂਖ਼ਮ ਵਿਚਾਰਾਂ ਨੂੰ ਬਹੁਤ ਹੀ ਸਰਲ ਭਾਸ਼ਾ ਵਿਚ ਅੰਕਿਤ ਕੀਤਾ ਗਿਆ ਹੈ।

ਆਪ ਨੇ ਸਿੱਖ ਇਤਿਹਾਸ ਨਾਲ ਸਬੰਧਤ ਗ੍ਰੰਥਾਂ ਦਾ ਸੰਪਾਦਨ ਵਿਗਿਆਨਕ ਢੰਗਾਂ ਨਾਲ ਕੀਤਾ ਤੇ ਪ੍ਰਮਾਣਿਕ ਪਾਠ ਤਿਆਰ ਕੀਤੇ । ਉਨ੍ਹਾਂ ਦੀ ਭੂਮਿਕਾ ਲਿਖ ਕੇ ਗ੍ਰੰਥ ਦੀ ਅਹਿਮੀਅਤ ਵੀ ਦਰਸਾਈ । ਸਿੱਖਾਂ ਦੀ ਭਗਤਮਾਲਾ, ਪੁਰਾਤਨ ਜਨਮਸਾਖੀ, ਗੁਰਪ੍ਰਤਾਪ ਸੂਰਜ ਗ੍ਰੰਥ, ਪ੍ਰਾਚੀਨ ਪੰਥ ਪ੍ਰਕਾਸ਼ ਅਤੇ ਕਬਿਤ, ਸਵੱਈਏ ਭਾਈ ਗੁਰਦਾਸ (ਦੂਜਾ ਸੰਕਧ) ਆਪ ਦੀ ਵਿਦਵਤਾ ਦਾ ਪ੍ਰਮਾਣ ਹਨ। ਆਪ ਨੇ ਇਨ੍ਹਾਂ ਗ੍ਰੰਥਾਂ ਦਾ ਵਿਗਿਆਨਕ ਵਿਧੀ ਨਾਲ ਸੰਪਾਦਨ ਕੀਤਾ ਹੈ। ਇਹ ਗ੍ਰੰਥ ਸਿੱਖ ਇਤਿਹਾਸ ਦੇ ਨਾਲ ਨਾਲ ਗੁਰਮਤਿ ਦਰਸ਼ਨ ਦੀ ਕਾਵਿਕ ਵਿਆਖਿਆ ਕਰਨ ਵਾਲੇ ਮਹੱਤਵਪੂਰਨ ਦਸਤਾਵੇਜ਼ ਬਣੇ ਹਨ। ਗੁਰ ਪ੍ਰਤਾਪ ਸੂਰਜ ਗ੍ਰੰਥ 14 ਜਿਲਦਾਂ ਵਿਚ ਛਪਿਆ ਹੈ ਤੇ ਅੱਜ ਕੱਲ੍ਹ ਇਸ ਦੀ ਕਥਾ ਲਗਭਗ ਸਾਰੇ ਇਤਿਹਾਸਕ ਗੁਰਦੁਆਰਿਆਂ ਵਿਚ ਹੁੰਦੀ ਹੈ।

ਆਪ ਪ੍ਰਬੁੱਧ ਟੀਕਾਕਾਰ ਸਨ । ਆਪ ਨੇ ਆਪਣੇ ਜੀਵਨ ਦੇ ਅੰਤਲੇ ਸਾਲਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਟੀਕ ਲਿਖਣਾ ਆਰੰਭਿਆ ਸੀ ਪਰ 641 ਪੰਨਿਆਂ ਦਾ ਟੀਕਾ ਹੀ ਕਰ ਸਕੇ ਕਿਉਂਕਿ ਉਮਰ ਨੇ ਵਫ਼ਾ ਨਾ ਕੀਤੀ। ਆਪ ਨੇ ਫੁਟਕਲ ਬਾਣੀਆਂ ਦੇ ਟੀਕੇ ਵੀ ਲਿਖੇ ਜੋ ਜਿਲਦਾਂ ਵਿਚ ਪ੍ਰਕਾਸ਼ਿਤ ਹੋਏ ਹਨ। ਆਪ ਦੀ ਟੀਕਾਕਾਰੀ ਸੰਪ੍ਰਦਾਈ ਤੇ ਆਧੁਨਿਕ ਟੀਕਾਕਾਰੀ ਦਾ ਸੁਮੇਲ ਹੈ। ਇਨ੍ਹਾਂ ਟੀਕਿਆਂ ਨੂੰ ਸਿੱਖ ਜਗਤ ਵਿਚ ਪ੍ਰਮਾਣਿਕ ਮੰਨਿਆ ਜਾਂਦਾ ਹੈ। ਆਪ ਨੇ ਆਪਣੇ ਨਾਨਾ ਭਾਈ ਹਜ਼ਾਰਾ ਸਿੰਘ ਜੀ ਦੁਆਰਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਕੀਤੇ ਟੀਕੇ ਨੂੰ ਸੋਧਿਆ ਤੇ ਬਿਲਕੁਲ ਨਵੇਂ ਰੂਪ ਵਿਚ ਪ੍ਰਕਾਸ਼ਿਤ ਕੀਤਾ।

ਆਪ ਫ਼ਾਰਸੀ ਤੇ ਸੰਸਕ੍ਰਿਤ ਦੇ ਧਨੰਤਰ ਵਿਦਵਾਨ ਸਨ। ਆਪ ਨੇ ਭਾਈ ਨੰਦ ਲਾਲ ਗੋਯਾ ਦੇ ਗੰਜਨਾਮਾ ਤੇ ਤੌਸੀਫ਼ੋਸਨਾ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਜੋ ਬਹੁਤ ਸਰਲ ਹੈ ਤੇ ਮੂਲ ਭਾਵਨਾ ਦੇ ਬਹੁਤ ਨੇੜੇ ਹੀ ਹੈ। ਇਸੇ ਤਰ੍ਹਾਂ ਆਪ ਨੇ ਭਰਥਰੀ ਹਰੀ ਦੇ ਸੰਸਕ੍ਰਿਤ ਦੇ ਪ੍ਰਸਿੱਧ ਗ੍ਰੰਥ ਨੀਤੀਸ਼ਤਕ ਦਾ ਕਾਵਿ ਅਨੁਵਾਦ ਕਮਾਲ ਦੀ ਸਰਲਤਾ ਨਾਲ ਕੀਤਾ ਤੇ ਲੰਬੀ ਭੂਮਿਕਾ ਲਿਖ ਕੇ ਇਸ ਦੇ ਕਰਤਾ ਤੇ ਗ੍ਰੰਥ ਬਾਰੇ ਪ੍ਰਮਾਣਿਕ ਅਤੇ ਅਧਿਕਾਰਿਤ ਜਾਣਕਾਰੀ ਦਿੱਤੀ।

ਆਪ ਨੇ ਪੰਜਾਬੀ ਕਾਵਿਤਾ, ਗਲਪ, ਵਾਰਤਕ, ਟੀਕਾਕਾਰੀ, ਕੋਸ਼ਕਾਰੀ, ਅਨੁਵਾਦ, ਸੰਪਾਦਨ ਆਦਿ ਦੇ ਖੇਤਰਾਂ

ਵਿਚ ਚਾਨਣ ਮੁਨਾਰਾ ਬਣ ਕੇ ਕੰਮ ਕੀਤਾ ਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਰਾਹਦਿਸੇਰਾ ਬਣੇ ਹਨ।

ਹ.ਪੁ.–ਭਾਈ ਵੀਰ ਸਿੰਘ: ਜੀਵਨ ਸਮਾਂ ਤੇ ਰਚਨਾ (ਸੰਪਾਦਨ ਡਾ. ਸੁਰਿੰਦਰ ਸਿੰਘ ਕੋਹਲੀ ਤੇ ਡਾ. ਸ਼ਾਨ) ਭਾਈ ਵੀਰ ਸਿੰਘ ਅਭਿਨੰਦਨ ਗ੍ਰੰਥ; ਭਾਈ ਵੀਰ ਸਿੰਘ ਤੇ ਉਹਨਾਂ ਦਾ ਯੁੱਗ -ਗੁਰਮੁਖ ਸਿੰਘ (ਡਾ.), ਸੰਤ ਸਿੰਘ ਸੇਖੋਂ; ਪੰ. ਸਾ. ਇ. (ਭਾਗ 2) ਭਾ.ਵਿ.ਪੰ.

-ਡਾ. ਗੁਰਮੁਖ ਸਿੰਘ

**ਵੀਰਕੇਤੂ** : ਇਹ ਪੰਚਾਲ ਦੇ ਰਾਜਾ ਦਰੁਪਦ ਦਾ ਪੁੱਤਰ ਸੀ। ਮਹਾਭਾਰਤ ਯੁੱਧ ਸਮੇਂ ਇਹ ਪਾਂਡਵਾਂ ਦੀ ਹਮਾਇਤ ਵਿਚ ਲੜਿਆ। ਇਸ ਨੇ ਇਸ ਯੁੱਧ ਵਿਚ ਬਹੁਤ ਹੀ ਵੀਰਤਾ ਦਿਖਾਈ ਪਰੰਤੂ ਦ੍ਰੋਣਾਚਾਰਿਆ ਨਾਲ ਲੜਦਿਆਂ ਇਹ ਵੀਰਗਤੀ ਪ੍ਰਾਪਤ ਕਰ ਗਿਆ।

ਹ.ਪੁ.–ਹਿੰ. ਮਿ. ਕੋ.; ਚ. ਕੋ.

**ਵੀਰੋ, ਬੀਬੀ** : ਇਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੀ ਸਪੁੱਤਰੀ ਸੀ ਜਿਸ ਦਾ ਜਨਮ 1615 ਈ. ਵਿਚ ਮਾਤਾ ਦਮੋਦਰੀ ਜੀ ਦੇ ਉਦਰ ਤੋਂ ਅੰਮ੍ਰਿਤਸਰ ਵਿਖੇ ਹੋਇਆ। ਇਸ ਦਾ ਵਿਆਹ ਝਬਾਲ ਪਿੰਡ ਵਿਚ, ਮੱਲੇ ਨਿਵਾਸੀ ਖੋਸਲੇ ਗੋਤ ਦੇ ਖੱਤਰੀ ਭਾਈ ਧਰਮੇ ਦੇ ਸਪੁੱਤਰ ਭਾਈ ਸਾਧੂ ਨਾਲ 1629 ਈ. ਵਿਚ (26 ਜੇਠ, 1686 ਸੰਮਤ ਨੂੰ) ਹੋਇਆ। ਮੁਗ਼ਲ ਬਾਦਸ਼ਾਹ ਸ਼ਾਹਜਹਾਂ 1628 ਈ. ਵਿਚ ਦਿੱਲੀ ਦੇ ਤਖ਼ਤ ਤੇ ਬੈਠਾ ਤੇ ਬਾਜ ਪਿੱਛੇ ਉਸ ਨਾਲ ਝਗੜਾ ਹੋਣ ਕਾਰਨ 1629 ਵਿਚ (24 ਜੇਠ 1686) ਗੁਰੂ ਜੀ ਨਾਲ ਅੰਮ੍ਰਿਤਸਰ ਵਿਖੇ ਸ਼ਾਹੀ ਫੌਜਾਂ ਦੀ ਜੰਗ ਹੋਈ। 26 ਜੇਠ ਦਾ ਬੀਬੀ ਵੀਰੋ ਦਾ ਵਿਆਹ ਧਰਿਆ ਹੋਇਆ ਸੀ। ਇਸ ਲਈ ਜੰਗ ਤੋਂ ਪਹਿਲਾਂ ਗੁਰੂ ਜੀ ਨੇ ਪਰਿਵਾਰ ਨੂੰ ਝਬਾਲ ਪਿੰਡ ਭੇਜ ਦਿੱਤਾ ਅਤੇ ਮੱਲੇ ਤੋਂ ਆਉਣ ਵਾਲੀ ਬਰਾਤ ਨੂੰ ਵੀ ਉਥੇ ਪਹੁੰਚਣ ਲਈ ਕਹਿ ਦਿੱਤਾ। ਇਹ ਜੰਗ ਜਿੱਤਣ ਉਪਰੰਤ, ਗੁਰੂ ਜੀ ਨੇ ਝਬਾਲ ਵਿਖੇ ਬੀਬੀ ਵੀਰੋ ਦਾ ਵਿਆਹ ਕੀਤਾ।

ਬੀਬੀ ਜੀ ਦੇ ਸਰਵਗੁਣ ਭਰਪੂਰ ਪੰਜ ਧਰਮਵੀਰ ਪੁੱਤਰ ਪੈਦਾ ਹੋਏ ਜਿਨ੍ਹਾਂ ਦੇ ਨਾਂ ਸੰਗੋਸ਼ਾਹ, ਗੁਲਾਬ ਚੰਦ, ਜੀਤ ਮੱਲ, ਗੰਗਾ ਰਾਮ ਅਤੇ ਮਾਹਰੀ ਚੰਦ ਸਨ। ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸਮੇਂ ਹੋਏ ਭੰਗਾਣੀ ਦੇ ਯੁੱਧ ਵਿਚ ਬਹੁਤ ਵੀਰਤਾ ਦਿਖਾਈ। ਇਸ ਜੰਗ ਵਿਚ ਜੂਝਦੇ ਹੋਏ ਸੰਗੋਸ਼ਾਹ ਜੀ ਅਤੇ ਜੀਤ ਮੱਲ ਜੀ ਸ਼ਹੀਦ ਹੋ ਗਏ ਸਨ।

ਹ.ਪੁ.–ਮ. ਕੋ.:879; ਗੁ.ਖਾ.:465

**ਵੇਡ, ਕਰਨਲ ਕਲਾਡੇ ਮਾਰਟਿਨ** : ਇਹ ਲੈਫਟੀਨੈਂਟ ਕਰਨਲ ਜੋਜ਼ਫ ਵੇਡ ਦਾ ਪੁੱਤਰ ਸੀ। ਇਸ ਦਾ ਜਨਮ 3 ਅਪ੍ਰੈਲ, 1794 ਨੂੰ ਬੰਗਾਲ ਵਿਚ ਹੋਇਆ। ਇਹ 1809 ਈ. ਵਿਚ ਬਰਤਾਨਵੀ ਫ਼ੌਜ ਵਿਚ ਭਰਤੀ ਹੋ ਗਿਆ। ਸੰਨ 1823 ਵਿਚ ਇਸ ਨੂੰ ਲੁਧਿਆਣੇ ਵਿਚ ਡਿਪਲੋਮੈਟਿਕ ਏਜੰਟ ਨਿਯੁਕਤ ਕੀਤਾ ਗਿਆ ਅਤੇ ਇਸ ਨੂੰ ਅਫ਼ਗਾਨਿਸਤਾਨ ਦੇ ਜਲਾਵਤਨ ਰਾਜੇ ਸ਼ਾਹ ਸ਼ੁਜਾਅ ਦਾ ਇੰਚਾਰਜ ਬਣਾਇਆ ਗਿਆ। ਇਹ ਪੰਜਾਬ ਅਤੇ ਸਿੰਧ ਰਿਆਸਤਾਂ ਦੇ ਬਦੇਸ਼ੀ ਮਾਮਲਿਆ ਦਾ ਵੀ ਇੰਚਾਰਜ ਸੀ। ਇਸ ਦੇ ਲੁਧਿਆਣੇ ਆਉਣ ਤੋਂ ਬਾਅਦ ਲੁਧਿਆਣੇ ਵਿਚ ਵਪਾਰਕ ਕਾਰੋਬਾਰ ਕਾਫ਼ੀ ਵੱਧ ਗਿਆ ਸੀ। ਇਸ ਵੱਲੋਂ ਸਥਾਨਿਕ ਮਾਮਲਿਆਂ ਵਿਚ ਵਧੇਰੇ ਦਿਲਚਸਪੀ ਲੈਣ ਕਾਰਨ ਲੁਧਿਆਣੇ ਦੀ ਵੱਸੋਂ ਅਤੇ ਮੁੱਖ-ਸਹੂਲਤਾਂ ਵਿਚ ਕਾਫ਼ੀ ਵਾਧਾ ਹੋ ਗਿਆ।

ਇਸ ਨੇ ਲਾਹੌਰ ਦਰਬਾਰ ਦੇ ਮਾਮਲਿਆਂ ਸਬੰਧੀ ਇਕ ਵੱਖਰਾ ਸੈੱਲ ਕਾਇਮ ਕੀਤਾ ਹੋਇਆ ਸੀ। ਬਰਮੀਜ਼ ਦੀ ਲੜਾਈ (1824-26) ਦੌਰਾਨ ਇਸ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਆਪਣੇ ਕੋਲ ਠਹਿਰਾਇਆ ਸੀ। ਇਹ 17 ਸਾਲ ਲੁਧਿਆਣੇ ਵਿਚ ਪੁਲੀਟੀਕਲ ਏਜੰਟ ਵਜੋਂ ਕੰਮ ਕਰਦਾ ਰਿਹਾ। ਇਸ ਨੇ ਦੋਹਾਂ ਰਾਜਾਂ ਦੇ ਵਿਚਕਾਰ ਇੰਨਾ ਰੌਚਕ ਸੰਤੁਲਨ ਕਾਇਮ ਰੱਖਿਆ ਕਿ ਸਮਾਂ ਪਾ ਕੇ ਇਹ ਮਹਾਰਾਜਾ ਰਣਜੀਤ ਸਿੰਘ ਦਾ ਗੂੜ੍ਹਾ ਮਿੱਤਰ ਬਣ ਗਿਆ। ਮਹਾਰਾਜਾ ਆਪਣੇ ਰਾਜਨੀਤਕ ਮਾਮਲਿਆਂ ਵਿਚ ਇਸ ਦੀ ਸਲਾਹ ਲਿਆ ਕਰਦਾ ਸੀ। ਵੇਡ ਦੇ ਮਹਾਰਾਜਾ ਰਣਜੀਤ ਸਿੰਘ ਉੱਪਰ ਚੰਗੇ ਪ੍ਰਭਾਵ ਦੇ ਕਾਰਨ ਸਿੰਧ ਵਿਚ ਅੰਗਰੇਜ਼ੀ ਨੀਤੀ ਅਤੇ ਖ਼ੈਬਰ ਵਿਚ ਸਿੱਖਾਂ ਦੇ ਮਿਲਵਰਤਨ ਨਾਲ ਕਾਫ਼ੀ ਕਾਮਯਾਬੀ ਮਿਲੀ ਸੀ। ਇਸ ਨੂੰ ਸਿੱਖ ਦਰਬਾਰ ਅਤੇ ਰਾਜਨੀਤੀ ਦਾ ਬਹੁਤ ਡੂੰਘਾ ਗਿਆਨ ਸੀ। ਇਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਅਤੇ ਕਾਲ ਬਾਰੇ ਦੋ ਵੱਡ-ਆਕਾਰੀ ਪੁਸਤਕਾਂ ਵੀ ਲਿਖੀਆਂ ਸਨ। ਮਹਾਰਾਜੇ ਦਾ ਭਰੋਸਾ ਜਿਤਿਆ ਹੋਣ ਕਾਰਨ ਇਹ ਲਾਹੌਰ ਵਿਚ ਆਜ਼ਾਦੀ ਨਾਲ ਘੁੰਮ ਫਿਰ ਸਕਦਾ ਸੀ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਇਸ ਦੇ ਲਾਹੌਰ ਦਰਬਾਰ ਨਾਲ ਸਬੰਧ ਚੰਗੇ ਨਾ ਰਹੇ। ਪਹਿਲੀ ਅਪ੍ਰੈਲ, 1840 ਨੂੰ ਇਸ ਨੂੰ ਲੁਧਿਆਣੇ ਤੋਂ ਇੰਦੌਰ ਬਦਲ ਦਿੱਤਾ ਗਿਆ। ਅਫ਼ਗਾਨ ਲੜਾਈ ਵਿਚ ਸੂਰਮਗਤੀ ਵਿਖਾਉਣ ਬਦਲੇ ਜਨਵਰੀ, 1840 ਵਿਚ ਇਸ ਨੂੰ ਨਾਈਟ ਦਾ ਖਿਤਾਬ ਦਿੱਤਾ ਗਿਆ। ਸੰਨ 1844 ਵਿਚ ਇਹ ਸੇਵਾ ਮੁਕਤ ਹੋ ਗਿਆ ਇਸ ਦੀ ਮੌਤ 21 ਅਕਤੂਬਰ, 1861 ਨੂੰ ਹੋਈ।

ਹ. ਪੁ.–ਹੂ ਜ਼ ਹੂ: ਇਨ ਦੀ ਹਿਸਟਰੀ ਆਫ਼ ਪੰਜਾਬ : 395

**ਵੇਦ ਵਿਆਸ** : ਇਹ ਵੇਦਾਂ ਦਾ ਸੰਗ੍ਰਹਿਕਾਰ ਸੀ ਜਿਸ ਨੂੰ ਰਚਨਾ ਦੇ ਅਵਿਨਾਸ਼ੀ ਹੋਣ ਕਾਰਨ 'ਅਮਰ' ਵੀ ਕਿਹਾ ਜਾਂਦਾ ਹੈ। ਇਹ ਨਾਂ ਮਹਾਭਾਰਤ ਦੇ ਸੰਕਲਨ ਕਰਤਾ, ਵੇਦਾਂਤ ਸਾਸ਼ਤਰ ਦੇ ਬਾਨੀ ਅਤੇ ਪੁਰਾਣਾਂ ਦੇ ਸੰਗ੍ਰਹਿਕਾਰ ਲਈ ਵੀ ਵਰਤਿਆ ਜਾਂਦਾ ਹੈ। ਇਹ ਪਰਾਸ਼ਰ ਰਿਸ਼ੀ ਅਤੇ ਸਤਿਆਵਤੀ ਦਾ ਪੁੱਤਰ ਸੀ। ਇਸ ਦਾ ਜਨਮ ਜਮਨਾ ਵਿਚ ਇਕ ਟਾਪੂ ਵਿਚ ਹੋਇਆ ਸੀ। ਇਸ ਨੂੰ ਦ੍ਵੈਪਾਯਨ ਵੀ ਕਿਹਾ ਜਾਂਦਾ ਹੈ। ਇਹ ਤਿਆਗੀ ਸਾਧੂ ਸੀ। ਇਸ ਨੇ ਆਪਣੀ ਮਾਤਾ ਸਤਿਆਵਤੀ ਦੇ ਕਹਿਣ ਤੇ ਉਸ ਦੇ ਪੁੱਤਰ ਵਿਚਿਤ੍ਰਵੀਰਯ ਦੀਆਂ ਦੋ ਵਿਧਵਾਵਾਂ ਨੂੰ ਵਰ ਲਿਆ ਸੀ। ਉਨ੍ਹਾਂ ਤੋਂ ਧ੍ਰਿਤਰਾਸ਼ਟਰ ਅਤੇ ਪਾਂਡੂ ਨਾਂ ਦੇ ਦੋ ਪੁੱਤਰ ਪੈਦਾ ਹੋਏ ਜਿਨ੍ਹਾਂ ਦੀ ਸੰਤਾਨ ਨੇ ਅੱਗੋਂ ਜਾ ਕੇ ਮਹਾਭਾਰਤ ਦਾ ਯੁੱਧ ਕੀਤਾ।

ਪੁਰਾਣਾਂ ਵਿਚ ਲਗਭਗ 20 ਵਿਆਸਾਂ ਦਾ ਵਰਣਨ ਹੈ ਜਿਹੜੇ ਵਿਸ਼ਨੂ ਜਾਂ ਬ੍ਰਹਮਾ ਦੇ ਅਵਤਾਰ ਮੰਨੇ ਗਏ ਹਨ। ਇਹ ਸਮੇ ਸਮੇਂ ਵੇਦਾਂ ਨੂੰ ਸੰਗ੍ਰਹਿ ਕਰਨ ਅਤੇ ਪ੍ਰਚਾਰਣ ਲਈ ਧਰਤੀ ਉੱਤੇ ਪ੍ਰਗਟ ਹੁੰਦੇ ਰਹੇ।

ਹ.ਪੁ.–ਹਿੰ. ਮਿ. ਕੋ.: 520; ਚ. ਕੋ.

**ਵੇਦਾਂਤ ਦਰਸ਼ਨ** : ਬਾਦਰਾਯਣ ਦੁਆਰਾ ਸਥਾਪਤ ਦਰਸ਼ਨ ਜਿਸ ਦੀ ਉਤਪਤੀ ਦਾ ਮੂਲ ਸੋਮਾ ਉਪਨਿਸ਼ਦ ਹਨ। ਬਾਦਰਾਯਣ ਰਿਸ਼ੀ ਵਿਆਸ ਦਾ ਨਾਮਾਂਤਰ ਹੈ ਜਿਸ ਦੇ ਦੋ ਅਰਥ ਹਨ– ਇਕ ਤਾਂ ਬਦਰ ਆਚਾਰੀਆ ਦਾ ਵੰਸ਼ਜ ਅਤੇ ਦੂਜਾ ਬੇਰੀਆਂ ਦੇ ਝੁੰਡ (ਬਦਰਿਕਾ/ਆਸ਼ਰਮ) ਵਿਚ ਰਹਿਣ ਵਾਲਾ।

ਭਾਈ ਗੁਰਦਾਸ ਜੀ ਨੇ ਵੀ ਵਿਆਸ ਰਿਸ਼ੀ ਨੂੰ ਹੀ ਵੇਦਾਂਤ ਦਰਸ਼ਨ ਦਾ ਮੋਢੀ ਮੰਨਿਆ ਹੈ।

ਸਿਆਮ ਵੇਦ ਕਉ ਸੋਧਿ ਕਰਿ
ਮਥਿ ਵੇਦਾਂਤੁ ਬਿਆਸਿ ਸੁਣਾਇਆ'

ਉਪਨਿਸ਼ਦਾਂ ਵਿਚ ਵੈਦਿਕ ਵਿਚਾਰਧਾਰਾ ਆਪਣੇ ਸਿਖਰ ਤੇ ਪਹੁੰਚ ਗਈ ਜਿਸ ਕਾਰਣ ਉਪਨਿਸ਼ਦਾਂ ਨੂੰ ਹੀ ਵੇਦਾਂਤ ਕਿਹਾ ਜਾਣ ਲਗ ਪਿਆ। ਬਾਦਰਾਯਣ ਨੇ ਵੇਦਾਂਤ ਦੇ ਮੂਲ ਸਿਧਾਂਤਾਂ ਨੂੰ ਆਪਣੇ ਬ੍ਰਹਮਸੂਤਰ ਵਿਚ ਸੰਕਲਿਤ ਕੀਤਾ। ਇਸ ਦਰਸ਼ਨ ਵਿਚ ਸਰੀਰ ਅੰਦਰ ਸਥਿਤ ਅਬਿਨਾਸ਼ੀ ਆਤਮਾ ਨੂੰ ਕੇਂਦਰ ਮੰਨਿਆ ਗਿਆ ਹੈ ਇਸ ਲਈ ਇਸ ਦਾ ਇਕ ਨਾਂ ਸਰੀਰਕ ਮੀਮਾਂਸਾ ਵੀ ਪ੍ਰਸਿੱਧ ਹੋਇਆ ਹੈ। ਵੇਦਾਂ ਦੇ ਕਰਮ ਪ੍ਰਧਾਨ ਜਾਂ ਗਿਆਨ ਪ੍ਰਧਾਨ ਹੋਣ ਬਾਰੇ ਪੁਰਾਤਨ ਸਮੇਂ ਤੋਂ ਵਾਦ-ਵਿਵਾਦ ਚਲਦਾ ਆ ਰਿਹਾ ਸੀ। ਜੈਮਿਨੀ ਨੇ ਵੇਦਾਂ ਨੂੰ ਕਰਮ ਪ੍ਰਧਾਨ ਮੰਨ ਕੇ ਮੀਮਾਂਸਾ ਦੀ ਰਚਨਾ ਕੀਤੀ ਅਤੇ ਬਾਅਦ ਵਿਚ ਬਾਦਰਾਯਣ ਨੇ ਇਨ੍ਹਾਂ ਨੂੰ ਗਿਆਨ ਪ੍ਰਧਾਨ ਮੰਨ ਕੇ ਬ੍ਰਹਮਸੂਤਰ ਲਿਖਿਆ ਜਿਸ ਕਾਰਣ ਜੈਮਿਨੀ ਦੀ ਮੀਮਾਂਸਾ ਨੂੰ ਪੂਰਵ ਸੀਮਾਂਸਾ ਅਤੇ ਬਾਦਰਾਯਣ ਦੇ ਬ੍ਰਹਮਸੂਤਰ ਨੂੰ ਉਤਰ ਮੀਮਾਂਸਾ ਕਿਹਾ ਜਾਂਦਾ ਹੈ।

ਇਸ ਦਰਸ਼ਨ ਦਾ ਮੂਲ ਵਿਸ਼ਾ ਬ੍ਰਹਮ ਹੈ ਜਿਸ ਦੇ ਸਰੂਪ ਨੂੰ ਸ਼ਪਸ਼ਟ ਕਰਦਿਆਂ ਬ੍ਰਹਮ ਸੂਤਰ ਦੇ ਦੂਜੇ ਸੂਤਰ ਵਿਚ ਕਿਹਾ ਗਿਆ ਹੈ ਕਿ ਜਿਥੋਂ ਵਿਸ਼ਵ ਦੀ ਸ੍ਰਿਸ਼ਟੀ ਹੁੰਦੀ ਹੈ, ਜੋ ਵਿਸ਼ਵ ਦਾ ਧਾਰਨ ਕਰਨ ਵਾਲਾ ਹੈ ਅਤੇ ਵਿਸ਼ਵ ਦੇ ਖਤਮ ਹੋਣ ਤੇ ਸਭ ਵਸਤੂਆਂ ਜਿਸ ਵਿਚ ਸਮੇਟੀਆਂ ਜਾਂਦੀਆਂ ਹਨ ਉਹ ਬ੍ਰਹਮ ਹੈ। ਬਾਦਰਯਣ ਦੀ ਬ੍ਰਹਮ ਸਬੰਧੀ ਮੂਲ ਬਿਰਤੀ ਅਦ੍ਵੈਤਵਾਦੀ ਹੈ ਅਤੇ ਉਸ ਨੇ ਜੜਵਾਦ, ਸਾਂਖਯ, ਵੈਸ਼ਸ਼ਿਕ, ਬੁੱਧ ਮਤ ਆਦਿ ਹੋਰ ਸਾਰੇ ਮਤਾਂ ਅਤੇ ਸਿਧਾਤਾਂ ਦਾ ਖੰਡਨ ਕਰਕੇ ਆਪਣੇ ਦਰਸ਼ਨ ਦੀ ਸਪਸ਼ਟ ਰੂਪ ਵਿਚ ਸਥਾਪਨਾ ਕੀਤੀ। ਕਈ ਵਿਦਵਾਨਾਂ ਨੇ ਬ੍ਰਹਮ ਸੂਤਰ ਦੀ ਆਪਣੇ ਆਪਣੇ ਢੰਗ ਨਾਲ ਵਿਆਖਿਆ ਕੀਤੀ ਹੈ ਕਿਉਂਕਿ ਹਰ ਦਰਸ਼ਨ ਦੇ ਸਿਧਾਂਤਾਂ ਦੇ ਸੂਤਰਾਂ ਦੀ ਤਰ੍ਹਾਂ ਬ੍ਰਹਮਸੂਤਰ ਦੇ ਸੂਤਰ ਵੀ ਸੰਖ਼ਿਪਤ ਅਤੇ ਸੰਕੇਤਕ ਹਨ। ਵਿਦਵਾਨਾਂ ਨੇ ਆਪਣੇ ਭਾਸ਼ਯ ਵਿਚ ਜਿਸ ਜਿਸ ਢੰਗ ਨਾਲ ਇਨ੍ਹਾਂ ਸੂਤਰਾਂ ਦੀ ਵਿਆਖਿਆ ਕੀਤੀ ਉਸ ਦੇ ਆਧਾਰ ਉੱਤੇ ਹੀ ਉਨ੍ਹਾਂ ਦਾ ਵਾਦ ਪ੍ਰਚਲਿਤ ਹੋਇਆ। ਇਨ੍ਹਾਂ ਭਾਸ਼ਯਾਂ ਵਿਚੋਂ ਸ਼ੰਕਰਾਚਾਰੀਆ ਅਤੇ ਰਾਮਾ ਨੁਜਾਚਾਰੀਆ ਦੇ ਭਾਸ਼ਯ ਅਤੇ ਅਦ੍ਵੈਤਵਾਦ ਸਬੰਧੀ ਸਥਾਪਨਾਵਾਂ ਵਿਸ਼ੇਸ਼ ਰੂਪ ਵਿਚ ਮਹੱਤਵਪੂਰਨ ਹਨ।

ਸ਼ੰਕਰਾਚਾਰੀਆ ਅਨੁਸਾਰ ਬ੍ਰਹਮ ਹੀ ਇਕੋ ਇਕ ਸਤਿ ਹੈ ਅਰਥਾਤ ਪ੍ਰਭੂ ਤੋਂ ਇਲਾਵਾ ਹੋਰ ਕੋਈ ਸਤਿ ਹੈ ਹੀ ਨਹੀਂ। ਸ਼ੰਕਰਾਚਾਰੀਆ ਅਨੁਸਾਰ ਈਸ਼ਵਰ ਮਾਇਆਵੀ ਹੈ ਅਤੇ ਆਪਣੀ ਮਾਇਆ ਸ਼ਕਤੀ ਰਾਹੀਂ ਸੰਸਾਰ ਦੀ ਰਚਨਾ ਕਰਦਾ ਹੈ। ਸੰਸਾਰ ਦੀ ਅਨੇਕਰੂਪਤਾ ਮਾਇਆਵੀ ਅਤੇ ਅਸਤਿ (ਕੂੜ) ਹੈ। ਬ੍ਰਹਮ ਇਕ ਹੈ ਪਰ ਅਗਿਆਨ ਜਾਂ ਅਵਿਦਿਆ ਕਾਰਨ ਉਸ ਵਿਚ ਅਨੇਕਤਾ ਦਾ ਅਹਿਸਾਸ ਹੁੰਦਾ ਹੈ। ਅਗਿਆਨ ਦੇ ਨਾਸ਼ ਹੋਣ ਨਾਲ ਬ੍ਰਹਮ ਦੀ ਅਨੇਕਰੂਪਤਾ ਦਾ ਭਰਮ ਖ਼ਤਮ ਹੋ ਜਾਂਦਾ ਹੈ। ਮਾਇਆ ਅਤੇ ਵਿਦਿਆ ਇਕੋ ਸ਼ਕਤੀ ਦੇ ਨਾਮਾਂਤਰ ਹਨ। ਇਸ ਲਈ ਮਾਇਆ ਨੂੰ ਅਗਿਆਨ ਵੀ ਕਿਹਾ ਜਾਂਦਾ ਹੈ। ਸੰਸਾਰ ਦੀ ਅਨੇਕਰੂਪਤਾ ਨੂੰ ਜੇਕਰ ਸੱਚ ਮੰਨ ਲਿਆ ਜਾਵੇ ਤਾਂ ਈਸ਼ਵਰ ਨੂੰ ਸੰਸਾਰ ਪੱਖੋਂ ਵੇਖਦਿਆਂ ਉਸ ਦਾ ਅਹਿਸਾਸ ਸਿਰਜਣਹਾਰ ਜਾਂ ਮਾਇਆਵੀ ਵੱਜੋਂ ਹੋਵੇਗਾ ਪਰੰਤੂ ਜਦੋਂ ਸ੍ਰਿਸ਼ਟੀ ਦੀ ਨਾਸ਼ਵਾਨਤਾ ਦਾ ਗਿਆਨ ਹੋ ਜਾਂਦਾ ਹੈ ਤਾਂ ਈਸ਼ਵਰ ਦਾ ਸਿਰਜਣਹਾਰ ਰੂਪ ਵੀ ਅਰਥਹੀਨ ਹੋ ਜਾਂਦਾ ਹੈ, ਸ਼ੰਕਰ ਨੇ ਇਨ੍ਹਾਂ ਦੋਹਾਂ ਦ੍ਰਿਸ਼ਟੀਆਂ ਨੂੰ ਸਪਸ਼ਟ ਕਰਦਿਆਂ ਇਕ ਨੂੰ ਵਿਵਹਾਰਕ ਅਤੇ ਦੂਜੀ ਨੂੰ ਪਰਮਾਰਥਕ ਕਿਹਾ ਹੈ। ਪਹਿਲੀ ਦ੍ਰਿਸ਼ਟੀ ਉਨ੍ਹਾਂ ਸਾਧਾਰਣ ਮਨੁੱਖਾਂ ਲਈ ਹੈ ਜੋ ਸੰਸਾਰ ਨੂੰ ਸੱਚ ਮੰਨਦੇ ਹੋਏ ਈਸ਼ਵਰ ਨੂੰ ਇਸ ਦਾ ਰੱਖਿਅਕ, ਪਾਲਕ ਅਤੇ ਸੰਘਾਰਕ ਮੰਨਦੇ ਹਨ। ਇਸ ਦ੍ਰਿਸ਼ਟੀ ਤੋਂ ਈਸ਼ਵਰ ਦੇ ਅਨੇਕ ਗੁਣ ਹਨ ਇਸ ਲਈ ਉਹ ਸਰਗੁਣ ਹੈ, ਦੂਜੀ ਦ੍ਰਿਸ਼ਟੀ ਅਥਵਾ ਪਰਮਾਰਥਕ ਦ੍ਰਿਸ਼ਟੀ ਗਿਆਨੀਆਂ ਦੀ ਹੈ ਜਿਹੜੇ ਬ੍ਰਹਮ ਤੋਂ ਬਿਨ੍ਹਾਂ ਹੋਰ ਕੋਈ ਸ਼ਕਤੀ ਨੂੰ ਨਹੀਂ ਮੰਨਦੇ ਅਤੇ ਸੰਸਾਰ ਨੂੰ ਮਾਇਆਵੀ ਅਤੇ ਮਿਥਿਆ ਮੰਨਦੇ ਹਨ। ਇਸ ਦ੍ਰਿਸ਼ਟੀ ਵਾਲਿਆਂ ਲਈ ਪ੍ਰਭੂ ਦੇ ਅਨੇਕ ਗੁਣ ਵੀ ਨਹੀਂ ਹਨ। ਇਸ ਲਈ ਬ੍ਰਹਮ ਨਿਰਵਿਕਲਪ ਅਤੇ ਨਿਰਗੁਣ ਹੈ। ਇਸ ਹਾਲਤ ਵਿਚ ਸਰੀਰ 'ਭਰਮ' ਹੋ ਜਾਂਦਾ ਹੈ ਅਤੇ ਆਤਮਾ ਅਤੇ ਬ੍ਰਹਮ ਵਿਚ ਕੋਈ ਫ਼ਰਕ ਨਹੀਂ ਰਹਿੰਦਾ। ਅਵਿਦਿਆ ਅਤੇ ਅਗਿਆਨ ਦੇ ਦੂਰ ਹੋਣ ਤੇ ਹੀ ਇਹ ਦ੍ਰਿਸ਼ਟੀ ਸੰਭਵ ਹੁੰਦੀ ਹੈ। ਸੰਸਾਰਕ ਵਸਤੂਆਂ ਤੋਂ ਵੈਰਾਗ, ਮੁਕਤੀ ਦੀ ਪ੍ਰਬਲ ਇੱਛਾ ਅਤੇ ਇੰਦਰੀਆਂ ਉੱਤੇ ਕਾਬੂ ਨਾਲ ਹੀ ਅਵਿਦਿਆ ਦਾ ਅਭਾਵ ਹੁੰਦਾ ਹੈ। ਉਹ ਵਿਅਕਤੀ ਜਿਸ ਨੇ ਮਨ ਅਤੇ ਇੰਦਰੀਆਂ ਉੱਤੇ ਸੰਜਮ ਰੱਖ ਲਿਆ ਉਹ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਉਸ ਤੋਂ ਵਿਰੱਕਤ ਅਤੇ ਨਿਰਲੇਪ ਹੈ ਉਸ ਦੇ ਮਿਥਿਆ ਗਿਆਨ ਦੇ ਅੰਤ ਹੋਣ ਨਾਲ ਉਸ ਦੇ ਦੁੱਖਾਂ ਦਾ ਅੰਤ ਹੋ ਜਾਂਦਾ ਹੈ ਅਤੇ ਮੁਕਤ ਆਤਮਾ ਬ੍ਰਹਮ ਵਾਂਗ ਹੀ ਅਨੰਦ ਸਰੂਪ ਹੋ ਜਾਂਦੀ ਹੈ ਕਿਉਂਕਿ ਹੁਣ ਆਤਮਾ ਬ੍ਰਹਮ ਤੋਂ ਭਿੰਨ ਨਹੀਂ ਰਹੀ। ਸ਼ੰਕਰਾਚਾਰੀਆ ਦਾ ਇਹੀ ਸਿਧਾਂਤ ਅਦ੍ਵੈਤਵਾਦ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਆਚਾਰੀਆ ਰਾਮਾਨੁਜ ਨੇ ਆਪਣੇ ਢੰਗ ਅਨੁਸਾਰ ਉਪਨਿਸ਼ਦਾਂ ਦੀ ਵਿਆਖਿਆ ਕੀਤੀ ਹੈ। ਰਾਮਾਨੁਜ ਆਚਾਰੀਆ ਅਨੁਸਾਰ ਪ੍ਰਕ੍ਰਿਤੀ ਜੋ ਅਚੇਤਨ (ਅਚਿਤ) ਹੈ ਅਤੇ ਆਤਮਾ ਜੋ ਚੇਤਨ (ਚਿਤ) ਹੈ, ਈਸ਼ਵਰ ਦੇ ਹੀ ਅੰਸ਼ ਹਨ। ਪ੍ਰਭੂ ਸਰਬੱਗ ਅਤੇ ਸਰਵਸ਼ਕਤੀਮਾਨ ਹੈ। ਸੰਸਾਰ ਦੀ ਰਚਨਾ ਈਸ਼ਵਰ ਨੇ ਆਪਣੇ ਅੰਦਰੋਂ ਹੀ ਕੀਤੀ ਹੈ। ਆਤਮਾ ਈਸ਼ਵਰ ਦੀ ਅੰਸ਼ ਹੈ ਅਤੇ ਪ੍ਰਕਾਸ਼ਮਾਨ ਹੈ ਪਰ ਕਰਮਾਂ ਅਨੁਸਾਰ ਹਰ ਆਤਮਾ ਨੂੰ ਸਰੀਰ ਧਾਰਨ ਕਰਨਾ ਪੈਂਦਾ ਹੈ। ਸਰੀਰ ਵਿਚ ਸਥਿਤ ਹੋਣਾ ਹੀ ਆਤਮਾ ਲਈ ਬੰਧਨ ਹੈ। ਉਸ ਦਾ ਸਰੀਰ ਨਾਲੋਂ ਪੂਰੀ ਤਰ੍ਹਾਂ ਅਲੱਗ ਹੋਣਾ ਹੀ (ਮੋਕਸ਼) ਮੁਕਤੀ ਅਖਵਾਉਂਦਾ ਹੈ। ਅਗਿਆਨ ਤੋਂ ਕਰਮ ਅਤੇ ਕਰਮਾਂ ਤੋਂ ਬੰਧਨ ਬਣਦੇ ਹਨ। ਬੰਧਨ ਵਿਚ ਪਈ ਆਤਮਾ ਆਪਣਾ ਸਰੂਪ ਨਹੀਂ ਪਛਾਣ ਸਕਦੀ ਅਤੇ ਸਰੀਰ ਨੂੰ ਹੀ ਆਪਣਾ ਸਰੂਪ ਸਮਝਦੀ ਹੈ ਪਰ ਵੇਦਾਂਤ ਦਰਸ਼ਨ ਨਾਲ ਅਨੰਤ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਦਰਸ਼ਨ ਰਾਹੀਂ ਮਨੁੱਖ ਨੂੰ ਇਹ ਗਿਆਨ ਪ੍ਰਾਪਤ ਹੋ ਜਾਂਦਾ ਹੈ ਕਿ ਉਸ ਦੀ ਆਤਮਾ ਸਰੀਰ ਤੋਂ ਵੱਖ ਹੈ। ਆਤਮਾ ਈਸ਼ਵਰ ਦੀ ਹੀ ਅੰਸ਼ ਹੋਣ ਕਾਰਨ, ਆਪਣੀ ਹੋਂਦ ਲਈ ਉਸ ਉੱਤੇ ਨਿਰਭਰ ਹੈ। ਵੈਦਿਕ ਗਿਆਨ ਅਨੁਸਾਰ ਕਰਮ ਕਰਨ ਨਾਲ ਕਰਮਾਂ ਦਾ ਫਲ ਭੋਗਣਾ ਮੁੱਕ ਜਾਂਦਾ ਹੈ ਅਤੇ ਅਗਿਆਨ ਦਾ ਨਾਸ਼ ਹੁੰਦਾ ਹੈ। ਆਵਾਗਉਣ ਦਾ ਚੱਕਰ ਮੁੱਕ ਜਾਂਦਾ ਹੈ ਅਤੇ ਉਹ ਈਸ਼ਵਰ ਵਰਗਾ ਹੋ ਜਾਂਦਾ ਹੈ। ਪ੍ਰੇਮ ਪੂਰਵਕ

ਭਗਤੀ ਕਰਨ ਨਾਲ ਈਸ਼ਵਰ ਦੀ ਪ੍ਰਸੰਨਤਾ ਹਾਸਲ ਹੁੰਦੀ ਹੈ। ਆਤਮਾ ਅਣੂ ਹੈ ਅਤੇ ਈਸ਼ਵਰ ਸਰਬ ਸ਼ਕਤੀਮਾਨ (ਵਿਭੂ) ਹੈ। ਰਾਮਾਨੁਜ ਆਚਾਰੀਆ ਸੰਸਾਰ ਦੀ ਰਚਨਾ ਨੂੰ ਸੱਚ ਮੰਨਦੇ ਹਨ। ਇਸ ਕਾਰਨ ਉਨ੍ਹਾਂ ਦਾ ਦਰਸ਼ਨ ਸ਼ੁਧ ਅਦ੍ਵੈਤਵਾਦ ਨਹੀਂ। ਇਸ ਦਰਸ਼ਨ ਨੂੰ ਵਿਸ਼ਿਸ਼ਟ ਅਦ੍ਵੈਤਵਾਦ ਦਾ ਨਾਂ ਦਿੱਤਾ ਗਿਆ ਹੈ।

ਹ.ਪੁ.–ਮ. ਕੋ.; ਐਨ. ਰਿ. ਐਥ.; ਪੰ. ਸਾ. ਸੰ. ਕੋ.

**ਵੇਨਰਾਜ** : ਇਹ ਰਾਜਾ ਅੰਗ ਦਾ ਪੁੱਤਰ ਸੀ। ਮਹਾਭਾਰਤ ਵਿਚ ਲਿਖਿਆ ਹੈ ਕਿ ਇਹ ਜਦ ਰਾਜਾ ਬਣਿਆ ਤਾਂ ਇਸ ਨੇ ਢੰਡੋਰਾ ਪਿਟਵਾ ਦਿੱਤਾ ਕਿ ਕੋਈ ਵੀ ਵਿਅਕਤੀ ਆਹੂਤੀ, ਬਲਿਦਾਨ ਆਦਿ ਹੋਰਨਾਂ ਦੇਵਤਿਆਂ ਨੂੰ ਅਰਪਿਤ ਨਾ ਕਰੇ ਕੇਵਲ ਇਹ ਹੀ ਪੂਜਾ ਭੇਟਾ ਦਾ ਅਧਿਕਾਰੀ ਦੇਵਤਾ ਹੈ। ਰਿਸ਼ੀਆਂ ਨੇ ਇਸ ਨੂੰ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਇਹ ਅਜਿਹਾ ਫ਼ਰਮਾਨ ਵਾਪਸ ਲੈ ਲਵੇ ਪਰ ਹੰਕਾਰੀ ਵੇਨਰਾਜ ਨੇ ਬ੍ਰਾਹਮਣਾਂ ਦੀ ਬੇਨਤੀ ਅਸਵੀਕਾਰ ਕਰ ਦਿੱਤੀ। ਇਸ ਲਈ ਉਨ੍ਹਾਂ ਨੇ ਇਸ ਨੂੰ ਮੰਤਰਾਂ ਦੇ ਬਲ, ਕੁਸ਼ ਦੇ ਤੀਲਿਆਂ ਨਾਲ ਮਾਰ ਦਿੱਤਾ। ਵੇਨ ਦੇ ਘਰ ਕੋਈ ਪੁੱਤਰ ਨਹੀਂ ਸੀ। ਇਸ ਲਈ ਬ੍ਰਾਹਮਣਾਂ ਨੇ ਵੇਨ ਦਾ ਸੱਜਾ ਪੱਟ ਕੁਸ਼ਾ ਨਾਲ ਮਲਿਆ ਤਾਂ ਉਸ ਵਿਚੋਂ ਅਗਨੀ ਜਿਹਾ ਚਮਕਦਾ ਪ੍ਰਿਥੁਰਾਜ ਪੈਦਾ ਹੋਇਆ। ਉਸ ਨੂੰ ਵੇਨ ਦੀ ਥਾਂ ਰਾਜ ਗੱਦੀ ਤੇ ਬਿਠਾ ਦਿੱਤਾ ਗਿਆ।

ਪਦਮ ਪੁਰਾਣ ਵਿਚ ਲਿਖਿਆ ਹੋਇਆ ਹੈ ਕਿ ਵੇਨ ਨੇ ਆਪਣੇ ਰਾਜ ਦਾ ਆਰੰਭ ਤਾਂ ਚੰਗੀ ਤਰ੍ਹਾਂ ਕੀਤਾ ਸੀ ਪਰ ਪਿਛੋਂ, 'ਜੈਨ ਮੱਤ' ਦੇ ਜਾਲ ਵਿਚ ਫਸ ਗਿਆ। ਇਸ ਕਾਰਨ ਰਿਸ਼ੀਆਂ ਨੇ ਉਸ ਨੂੰ ਇੰਨਾ ਜ਼ਿਆਦਾ ਕੁਟਿਆ ਕਿ ਇਸ ਦੇ ਪੱਟ ਵਿਚੋਂ ਨਿਸ਼ਾਦ ਅਤੇ ਸੱਜੀ ਬਾਂਹ ਵਿਚੋਂ ਪ੍ਰਿਥੁ ਨਿਕਲ ਆਏ। ਨਿਸ਼ਾਦ ਦੇ ਜਨਮ ਨਾਲ ਇਸ ਦੇ ਪਾਪ ਕੱਟੇ ਗਏ ਅਤੇ ਇਹ ਨਰਮਦਾ ਨਦੀ ਦੇ ਕਿਨਾਰੇ ਬੈਠ ਕੇ ਤਪ ਕਰਨ ਲੱਗ ਪਿਆ।

ਹ.ਪੁ.–ਮ. ਕੋ.:1107; ਚ. ਕੋ.: 472

**ਵੈਸ਼ੇਸ਼ਿਕ ਦਰਸ਼ਨ** : ਕਣਾਦ ਰਿਸ਼ੀ ਦੁਆਰਾ ਸਥਾਪਿਤ ਦਰਸ਼ਨ ਜਿਹੜਾ ਵਿਸ਼ੇਸ਼ ਰੂਪ ਵਿਚ ਤਰਕ ਅਨੁਸਾਰੀ ਹੈ ਅਤੇ 'ਵਿਸ਼ੇਸ਼' ਨਾਂ ਦੇ ਪਦਾਰਥ ਨੂੰ ਸਵੀਕਾਰ ਕਰਦਾ ਹੈ। ਇਸ ਦਰਸ਼ਨ ਦੇ ਮੋਢੀ ਅਤੇ ਸਿਧਾਂਤ ਦੇ ਮੂਲ ਬਿੰਦੂ ਦਾ ਉਲੇਖ ਭਾਈ ਗੁਰਦਾਸ ਜੀ ਨੇ ਕੀਤਾ ਹੈ- ''ਜੈਸਾ ਕਰਿ ਤੈਸਾ ਲਹੈ ਰਿਖਿ ਕਣਾਦਿਕ ਭਾਖ ਸੁਣਾਵੈ'' ਇਹ ਦਰਸ਼ਨ ਹੋਰ ਦਰਸ਼ਨਾਂ ਵਿਸੇਸ਼ ਕਰ ਕੇ ਸਾਂਖਯ ਦਰਸ਼ਨ ਤੋਂ ਬਹੁਤ ਭਿੰਨ ਹੈ ਪਰ ਨਿਆਂ ਦਰਸ਼ਨ ਨਾਲ ਇਸ ਦੀ ਕਾਫ਼ੀ ਸਮਾਨਤਾ ਹੈ। ਇਹ ਦੋਵੇਂ ਦਰਸ਼ਨ ਆਤਮਾ, ਜੰਗਤ, ਮੁਕਤੀ ਅਤੇ ਮੁਕਤੀ ਪ੍ਰਾਪਤੀ ਦੀ ਸਾਧਨਾ ਪ੍ਰਣਾਲੀ ਲਈ ਇਕ ਮਤ ਹਨ ਪਰ ਕਈ ਥਾਂਈ ਇਨ੍ਹਾਂ ਵਿਚ ਭਿੰਨਤਾ ਵੀ ਹੈ, ਨਿਆਂ ਦਰਸ਼ਨ ਪ੍ਰਤਖ, ਅਨੁਮਾਨ, ਉਪਮਾਨ ਅਤੇ ਸ਼ਬਦ ਨੂੰ ਪ੍ਰਮਾਣ ਮੰਨਦਾ ਹੈ ਪਰ ਵੈਸ਼ੇਸ਼ਿਕ ਕੇਵਲ ਪ੍ਰਤੱਖ ਅਤੇ ਅਨੁਮਾਨ ਨੂੰ ਹੀ ਪ੍ਰਮਾਣ ਮੰਨਦਾ ਹੈ। ਨਿਆਂ ਦਰਸ਼ਨ ਜਿਥੇ ਸੋਲ੍ਹਾਂ ਪਦਾਰਥ ਮੰਨਦਾ ਹੈ ਉਥੇ ਵੈਸ਼ੇਸ਼ਿਕ ਕੇਵਲ ਸੱਤ ਪਦਾਰਥਾਂ-ਦ੍ਰਵਯ, ਗੁਣ, ਕਰਮ, ਸਾਮਨਯ, ਵਿਸ਼ੇਸ਼, ਸਮਵਾਯ ਅਤੇ ਅਭਾਵ ਹੀ ਸਵੀਕਾਰ ਕਰਦਾ ਹੈ।

ਦ੍ਰਵ ਨੌਂ ਪ੍ਰਕਾਰ ਦੇ ਹੁੰਦੇ ਹਨ ਧਰਤੀ, ਜਲ, ਅਗਨੀ, ਵਾਯੂ, ਆਕਾਸ਼, ਕਾਲ, ਦਿਸ਼ਾ, ਆਤਮਾ ਅਤੇ ਮਨ। ਇਨ੍ਹਾਂ ਵਿਚੋਂ ਪਹਿਲੇ ਪੰਜ ਭੌਤਿਕ ਤੱਤ ਹਨ ਅਤੇ ਗੰਧ, ਰਸ, ਰੂਪ, ਸਪਰਸ਼ ਅਤੇ ਸ਼ਬਦ ਇਨ੍ਹਾਂ ਦੇ ਕ੍ਰਮਵਾਰ ਗੁਣ ਹਨ। ਦ੍ਰਵ ਗੁਣਾਂ ਅਤੇ ਕਰਮ ਦਾ ਆਧਾਰ ਵੀ ਹੈ ਅਤੇ ਉਨ੍ਹਾਂ ਤੋਂ ਵੱਖ ਵੀ ਹੈ। ਧਰਤੀ, ਜਲ, ਅਗਨੀ ਅਤੇ ਵਾਯੂ ਚਾਰ ਤਰ੍ਹਾਂ ਦੇ ਪ੍ਰਮਾਣੂਆਂ (ਉਹ ਛੋਟੇ ਤੋਂ ਛੋਟਾ ਕਣ ਜਿਸ ਦਾ ਅੱਗੇ ਵੰਡ ਸੰਭਵ ਨਹੀਂ) ਨਾਲ ਬਣੇ ਹੋਏ ਹਨ ਜੋ ਭੌਤਿਕ ਅਤੇ ਨਿੱਤ ਹੋਣ ਕਾਰਨ ਕਦੇ ਨਾਸ਼ ਨਹੀਂ ਹੁੰਦੇ। ਆਕਾਸ਼, ਦਿਸ਼ਾ ਅਤੇ ਕਾਲ-ਅਪ੍ਰਤੱਖ ਦ੍ਰਵ ਹਨ। ਇਹ ਤਿੰਨੋ ਨਿਤ ਅਤੇ ਸਰਬ ਵਿਆਪੀ ਹਨ। ਮਨ ਦ੍ਰਵ ਵੀ ਨਿੱਤ ਹੈ ਪਰ ਸਰਬ ਵਿਆਪੀ ਨਹੀਂ ਸਗੋਂ ਇਹ ਅੰਦਰਲੀ ਇੰਦਰੀ ਹੈ ਜਿਹੜੀ ਬੁਧੀ, ਭਾਵਨਾ ਅਤੇ ਸੰਕਲਪ ਵਰਗੀਆਂ ਮਾਨਸਿਕ ਕ੍ਰਿਆਵਾਂ ਦੀ ਸਹਾਇਕ ਹੈ। ਮਨ ਵਿਚ ਇਕ ਸਮੇਂ ਤੇ ਕੇਵਲ ਇਕ ਹੀ ਅਹਿਸਾਸ ਜਾਂ ਮਾਨੁਭੂਤੀ ਹੁੰਦੀ ਹੈ ਕਿਉਂਕਿ ਇਹ ਅਤਿ ਸੂਖਮ ਹੁੰਦਾ ਹੈ। ਆਤਮਾ ਨਿੱਤ ਅਤੇ ਸਰਬ ਵਿਆਪੀ ਹੈ ਅਤੇ ਚੇਤਨਤਾ ਦੀਆਂ ਸਾਰੀਆਂ ਅਵਸਥਾਵਾਂ ਦਾ ਆਧਾਰ ਹੈ। ਆਤਮਾ ਦੀ ਮਾਨੁਭੂਤੀ ਵੀ ਮਨ ਰਾਹੀਂ ਹੀ ਹੁੰਦੀ ਹੈ। ਸ੍ਰਿਸ਼ਟੀ ਦੇ ਕਰਤਾ ਈਸ਼ਵਰ ਦੀ ਹੋਂਦ ਅਨੁਮਾਨ ਰਾਹੀ ਸਿੱਧ ਹੁੰਦੀ ਹੈ।

ਇਸ ਦਰਸ਼ਨ ਦਾ ਦੂਜਾ ਪਦਾਰਥ 'ਗੁਣ' ਹੈ ਜੋ ਕੇਵਲ ਦ੍ਰਵ ਵਿਚ ਮਿਲਦਾ ਹੈ। ਇਸ ਵਿਚ 'ਕਰਮ ਅਤੇ ਗੁਣ' ਦੋਵੇਂ ਨਹੀਂ ਹੁੰਦੇ। ਦ੍ਰਵ ਤੋਂ ਇਸ ਦੀ ਕੋਈ ਹਸਤੀ ਨਹੀਂ ਜਦੋਂ ਕਿ ਦ੍ਰਵ ਨੂੰ ਇਸ ਦੀ ਲੋੜ ਨਹੀਂ। ਗੁਣਾਂ ਦੀ ਕੁੱਲ ਗਿਣਤੀ ਚੌਵੀ ਹੈ-ਰੂਪ, ਰਸ, ਗੰਧ, ਸਪਰਸ਼, ਸ਼ਬਦ, ਸੰਖਿਆ, ਪਰਿਣਾਮ, ਪ੍ਰਿਥਕਤਾ, ਸੰਜੋਗ, ਵਿਭਾਗ, ਪਰਤਵ, ਮਾਪਰਤਵ, ਦ੍ਰਵਤਵ, ਸਨੇਹ, ਬੁੱਧੀ, ਸੁਖ, ਦੁੱਖ, ਇੱਛਾ, ਦੇਸ਼, ਪ੍ਰਯਤਨ, ਗੁਰੂਤਵ, ਸੰਸਕਾਰ, ਧਰਮ ਅਤੇ ਅਧਰਮ।

ਕਰਮ ਉਹ ਪਦਾਰਥ ਹੈ ਜਿਹੜਾ ਗਤੀਮਾਨ ਅਤੇ ਕੇਵਲ ਦ੍ਰਵ ਵਿਚ ਹੀ ਵਿਆਪਕ ਹੈ। ਇਸ ਦੀਆਂ ਪੰਜ ਕਿਸਮਾਂ ਹਨ-ਉਤਖੇਪਣ, ਅਵਖੇਪਣ, ਆਕੁੰਚਨ, ਪ੍ਰਸਾਰਣ ਅਤੇ ਗਮਨ।

ਵੈਸ਼ੇਸ਼ਿਕ ਦਰਸ਼ਨ ਦਾ ਅਗਲਾ ਪਦਾਰਥ ਸਾਮਨੁਯ ਹੈ ਜੋ ਕਿਸੇ ਵਰਗ ਵਿਚਕਾਰਲੀ ਸਮਾਨਤਾ (ਧਰਮ) ਦਾ ਲਖਾਇਕ ਹੈ ਜਿਵੇਂ ਸਾਰੇ ਹਾਥੀਆਂ ਵਿਚ ਇਕ ਪ੍ਰਕਾਰ ਦੀ ਸਮਾਨਤਾ ਹੈ ਜਿਹੜੀ ਉਨ੍ਹਾਂ ਨੂੰ ਬਾਕੀਆਂ ਨਾਲੋਂ ਨਿਖੇੜਦੀ ਹੈ। ਸਾਮਾਨਯ ਨਿੱਤ ਹੈ। ਇਹ ਨਾ ਜਨਮ ਨਾਲ ਪ੍ਰਾਪਤ ਹੁੰਦਾ ਹੈ ਅਤੇ ਨਾ ਹੀ ਮਰਨ ਨਾਲ ਖ਼ਤਮ ਹੁੰਦਾ ਹੈ।

ਵਿਸ਼ੇਸ਼ ਉਹ ਪਦਾਰਥ ਹੈ ਜਿਹੜਾ ਨਿੱਤ ਦ੍ਰਵਾਂ ਦੇ ਵਖਰੇਵੇਂ ਦਾ ਮੂਲ ਕਾਰਨ ਹੈ। ਵਸਤੂਆਂ ਦਾ ਆਪਸੀ ਅੰਤਰ ਉਨ੍ਹਾਂ ਦੇ ਗੁਣਾਂ ਅਤੇ ਉਪਕਰਣਾਂ ਉੱਤੇ ਨਿਰਭਰ ਕਰਦਾ ਹੈ। ਹਰੇਕ ਪ੍ਰਮਾਣੂ ਦੀ ਆਪਣੀ ਵਿਸ਼ੇਸ਼ਤਾ ਹੁੰਦੀ ਹੈ ਇਸ ਲਈ ਉਨ੍ਹਾਂ ਨੂੰ ਵਿਸ਼ੇਸ਼ ਕਿਹਾ ਜਾਂਦਾ ਹੈ। ਇਸੇ ਸਿਧਾਂਤ ਕਾਰਨ ਇਸ ਦਰਸ਼ਨ ਦਾ ਨਾਂ ਵੈਸ਼ੇਸ਼ਿਕ ਦਰਸ਼ਨ ਹੈ।

ਵੈਸ਼ੇਸ਼ਿਕ ਦਰਸ਼ਨ ਦਾ ਅਗਲਾ ਪਦਾਰਥ ਸਮਵਾਯ ਹੈ ਜਿਸ ਦਾ ਅਰਥ ਹੈ ਸਥਾਈ ਜਾਂ ਨਿੱਤ ਸਬੰਧ ਦ੍ਰਵ ਨਾਲ ਗੁਣ ਜਾਂ ਕਰਮ ਦੇ ਸਦੀਵੀ ਸੰਬੰਧ ਨੂੰ ਸਮਵਾਯ ਦਾ ਨਾਂ ਦਿੱਤਾ ਜਾਂਦਾ ਹੈ। ਗੁਣ ਅਤੇ ਕਰਮ ਦੀ ਹੋਂਦ ਦ੍ਰਵ ਤੋਂ ਬਿਨਾ ਉਸੇ ਤਰ੍ਹਾਂ ਅਸੰਭਵ ਹੈ ਜਿਵੇਂ ਧਾਗੇ ਤੋਂ ਬਿਨਾ ਕੱਪੜਾ। ਇਸ ਲਈ ਗੁਣ ਅਤੇ ਕਰਮ ਦਾ ਦ੍ਰਵ ਨਾਲ ਸਮਵਾਯ ਸਬੰਧ ਹੈ।

ਇਸ ਦਰਸ਼ਨ ਦਾ ਅਗਲਾ ਪਦਾਰਥ ਅਭਾਵ ਹੈ ਜਿਸ ਦਾ ਅਰਥ ਹੈ ਅਣਹੋਂਦ ਕਿਸੇ ਦ੍ਰਵਯ, ਗੁਣ ਕਰਮ ਆਦਿ ਪ੍ਰਤੀ ਨਾਂਹ

ਕਹਿਣਾ ਹੀ ਅਭਾਵ ਦਾ ਸੂਚਕ ਹੈ। 'ਗਲਾਸ ਵਿਚ ਪਾਣੀ ਨਹੀਂ' ਵਾਕ ਤੋਂ ਪਾਣੀ ਦੀ ਅਣਹੋਂਦ ਜਾਂ ਅਭਾਵ ਦਾ ਪ੍ਰਗਟਾਵਾ ਹੁੰਦਾ ਹੈ। ਅਭਾਵ ਦੋ ਤਰ੍ਹਾਂ ਦੇ ਹਨ ਅਨਯੋਨਯਾਭਾਵ ਅਤੇ ਸੰਸਰਗਾਭਾਵਾ, ਸੰਸਰਾਗਾਭਾਵ ਦੀਆਂ ਪ੍ਰਾਗਭਾਵ, ਧਵੰਸਾਭਾਵ ਅਤੇ ਅਤਿ ਅੰਤਾਭਾਵ, ਤਿੰਨ ਕਿਸਮਾਂ ਹਨ।

ਵੈਸ਼ੇਸ਼ਿਕ ਦਰਸ਼ਨ ਈਸ਼ਵਰ ਦਾ ਜਕਾਤ ਦੇ ਕਰਤਾ ਰੂਪ ਵਿਚ ਕਿਧਰੇ ਵੀ ਸਪਸ਼ਟ ਉਲੇਖ ਨਹੀਂ ਕਰਦਾ ਪਰ ਵਿਦਵਾਨਾਂ ਨੇ ਬਾਅਦ ਵਿਚ ਆਤਮਾ ਨੂੰ ਦੋ-ਪੱਖੀ ਮੰਨਿਆ-ਜੀਵਾਤਮਾ ਅਤੇ ਪਰਾਮਾਤਮਾ, ਪਰਮਾਤਮਾ ਹੀ ਈਸ਼ਵਰ ਹੈ ਅਤੇ ਦੁੱਖ ਦਾ ਪੂਰਨ ਅਭਾਵ ਹੀ ਮੁਕਤੀ ਜਾਂ ਅਪਵਰਗ ਹੈ। ਇਸ ਦਾ ਮੰਤਵ ਆਤਮਾ ਦਾ ਸਰੀਰ ਅਤੇ ਇੰਦਰੀਆਂ ਦੇ ਬੰਧਨ ਤੋਂ ਮੁਕਤ ਹੋਣਾ ਹੈ।

ਹ.ਪੁ.–ਮ.ਕੋ.; ਐਨ. ਰਿ. ਐਥ.; ਪੰ. ਸਾ. ਸੰ. ਕੋ.

**ਵੈਤਰਣੀ** : ਹਿੰਦੂ ਮਿਥਿਹਾਸ ਅਤੇ ਪੁਰਾਣ ਸਾਹਿਤ ਅਨੁਸਾਰ ਨਰਕ ਦੇ ਦਰਵਾਜ਼ੇ ਵੱਲ ਨੂੰ ਜਾਂਦੀ ਇਕ ਭਿਆਨਕ ਨਦੀ ਜਿਹੜੀ ਨਾਰਕੀ ਜੀਵ ਨੂੰ ਪਾਰ ਕਰਨੀ ਪੈਂਦੀ ਹੈ। ਇਹ ਸੌ ਯੋਜਨ ਚੌੜੀ, ਉਬਲਦੇ ਪਾਣੀ ਵਾਲੀ ਬਦਬੂਦਾਰ ਇਕ ਨਦੀ ਮੰਨੀ ਗਈ ਹੈ ਜਿਸ ਵਿਚ ਹਰ ਤਰ੍ਹਾਂ ਦਾ ਗੰਦ, ਲਹੂ, ਮਿੱਝ ਆਦਿ ਭਰੇ ਹੋਏ ਹਨ। ਮਰਨ ਉਪਰੰਤ ਪਾਪੀ ਲੋਕ ਜਦੋਂ ਨਰਕ ਵੱਲ ਜਾਂਦੇ ਹਨ ਤਾਂ ਨਰਕ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਉਨ੍ਹਾਂ ਨੂੰ ਇਹ ਨਦੀ ਪਾਰ ਕਰਨੀ ਪੈਂਦੀ ਹੈ। ਉਹ ਕਈ ਵਾਰੀ ਇਸ ਵਿਚ ਡਿੱਗਦੇ ਹਨ ਅਤੇ ਇਸ ਅੰਦਰਲੇ ਭਿਆਨਕ ਜੀਵ ਜੰਤੂਆਂ ਦੇ ਡੰਗੇ ਅਤੇ ਕੱਟੇ ਜਾਣ ਉੱਤੇ ਰੋਂਦੇ ਕੁਰਲਾਉਂਦੇ ਹਨ।

ਰਵਾਇਤ ਹੈ ਕਿ ਸਤੀ ਦੇ ਵਿਯੋਗ ਵਿਚ ਸ਼ਿਵ ਜੀ ਦੀਆਂ ਅੱਖਾਂ ਵਿਚੋਂ ਗਿਰੇ ਅਥਰੂਆਂ ਨਾਲ ਇਸ ਨਦੀ ਦੀ ਉਤਪਤੀ ਹੋਈ।

ਵੈਤਰਣੀ ਦਾ ਸ਼ਾਬਦਿਕ ਅਰਥ 'ਦਾਨ ਦੁਆਰਾ ਪਾਰ ਕੀਤੀ ਜਾਣ ਵਾਲੀ ਨਦੀ' ਹੈ। ਤੀਰਥਾਂ ਉੱਤੇ ਮੌਜੂਦ ਪਾਂਡਿਆਂ ਨੇ ਆਪਣੀ ਰੋਜ਼ੀ ਰੋਟੀ ਦੇ ਸਾਧਨ ਲਈ ਇਹ ਧਾਰਨਾ ਪ੍ਰਚਲਿਤ ਕੀਤੀ ਹੈ ਕਿ ਗਊਦਾਨ ਕਰਨ ਨਾਲ ਇਹ ਨਦੀ ਸੌਖੀ ਪਾਰ ਕੀਤੀ ਜਾ ਸਕਦੀ ਹੈ ਕਿਉਂਕਿ ਜਦੋਂ ਮਰਨ ਉਪਰੰਤ ਜੀਵ ਵੈਤਰਣੀ ਕੋਲ ਪਹੁੰਚਦਾ ਹੈ ਤਾਂ ਦਾਨ ਕੀਤੀ ਗਊ ਹਾਜ਼ਰ ਹੋ ਜਾਂਦੀ ਹੈ ਅਤੇ ਉਸ ਦੀ ਪੂਛ ਪਕੜ ਕੇ ਵੈਤਰਣੀ ਸੌਖਿਆਂ ਪਾਰ ਹੋ ਜਾਂਦੀ ਹੈ।

ਹ.ਪੁ.–ਮ. ਕੋ.;ਪੰ. ਲੋ. ਵਿ. ਕੋ.; ਪੰ. ਸ. ਸੰ. ਕੋ.

**ਵੈਦ, ਮੋਹਨ ਸਿੰਘ** : ਇਸ ਪ੍ਰਸਿੱਧ ਪੰਜਾਬੀ, ਪੱਤਰਕਾਰ ਸਾਹਿਤਕਾਰ, ਸਮਾਜ-ਸੇਵਕ, ਵੈਦ, ਸਮਾਜ ਸੁਧਾਰਕ, ਧਾਰਮਿਕ ਵਿਅਕਤੀ ਦਾ ਜਨਮ ਭਾਈ ਜੈਮਲ ਸਿੰਘ ਵੈਦ ਦੇ ਘਰ 7 ਮਾਰਚ, 1881 ਨੂੰ ਤਰਨਤਾਰਨ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਇਸ ਨੇ ਮੁੱਢਲੀ ਵਿਦਿਆ ਗੁਰਮੁਖੀ ਪਾਠਸ਼ਾਲਾ, ਤਰਨਤਾਰਨ ਤੋਂ ਪ੍ਰਾਪਤ ਕੀਤੀ। ਬਚਪਨ ਵਿਚ ਹੀ ਇਸ ਨੂੰ ਧਾਰਮਿਕ ਵਿਦਿਆ ਦੇਣ ਦਾ ਪ੍ਰਬੰਧ ਕੀਤਾ ਗਿਆ। ਘਰ ਵਿਚ ਹੀ ਭਗਤਬਾਣੀ, ਪੰਜਗ੍ਰੰਥੀ, ਦਸਗ੍ਰੰਥੀ, ਹਨੂਮਾਨ ਨਾਟਕ, ਵਿਚਾਰ ਸਾਗਰ, ਵਿਚਾਰ ਮਾਲਾ, ਵੈਰਾਗਯ ਸ਼ਤਕ ਆਦਿ ਦਾ ਅਧਿਐਨ ਕਰਵਾਇਆ ਗਿਆ। ਇਸ ਨੇ ਲਗਭਗ 13 ਸਾਲ ਦੀ ਉਮਰ ਵਿਚ ਖ਼ਾਨਦਾਨੀ ਪੇਸ਼ਾ ਵੈਦਗੀ ਸਿੱਖਣੀ ਆਰੰਭ ਕਰ ਦਿੱਤੀ ਅਤੇ ਪ੍ਰਸਿੱਧ ਵੈਦ ਸ਼ਿਵਦਿਆਲ ਜੀ ਪਾਸੋਂ 4 ਵਰ੍ਹੇ ਵੈਦਿਕ ਗਿਆਨ ਹਾਸਲ ਕੀਤਾ। ਇਕ ਪਾਸੇ ਜਿਥੇ ਇਹ ਗੁਰਮਤਿ ਸਿਧਾਂਤਾਂ ਅਨੁਸਾਰ ਜੀਵਨ ਬਸਰ ਕਰਨ ਲਈ ਯਤਨਸ਼ੀਲ ਸੀ ਉਥੇ ਦੂਜੇ ਪਾਸੇ ਇਸ ਨੇ ਵੈਦਿਕ ਵਿਚ ਮੁਹਾਰਤ ਹਾਸਲ ਕਰਨ ਲਈ ਮਿਹਨਤ ਕੀਤੀ, ਤੀਜੇ ਪਾਸੇ ਆਰੀਆ ਸਮਾਜ ਦੇ ਪ੍ਰਚਾਰਕਾਂ ਦੇ ਜਵਾਬ ਵਿਚ ਭਾਸ਼ਨ ਦਿੱਤੇ ਅਤੇ ਟ੍ਰੈਕਟ ਆਦਿ ਲਿਖੇ। ਇਹ ਪੂਰੇ ਤੇਜ਼ ਵਿਚ ਆਰੀਆਂ ਸਮਾਜੀਆਂ ਦੇ ਜਲਸਿਆਂ ਵਿਚ ਜਾ ਕੇ ਉਨ੍ਹਾਂ ਦੁਆਰਾ ਉਠਾਏ ਵਿਵਾਦ ਨੂੰ ਆਪਣੇ ਜਾਦੂਮਈ ਭਾਸ਼ਨਾਂ ਨਾਲ ਅਰਥਹੀਣ ਬਣਾ ਦਿੰਦਾ ਸੀ। ਇਸ ਨੇ ਕਈ ਵਾਰ ਆਰੀਆ ਸਮਾਜੀਆਂ ਨੂੰ ਵਾਦ ਵਿਵਾਦ ਸ਼ਸਤ੍ਰਾਰਥ ਵਿਚ ਹਰਾਇਆ ਤੇ ਗੁਰਮਤਿ ਨੂੰ ਸਥਾਪਤ ਕਰਕੇ ਸਿੱਖਾਂ ਨੂੰ ਆਪਣੇ ਵਿਰਸੇ ਨਾਲ ਜੋੜਨ ਦਾ ਨਿਗਰ ਉਪਰਾਲਾ ਕੀਤਾ। ਇਸ ਨੇ ਆਪਣੀ ਮਿਹਨਤ ਨਾਲ ਸਵੈ-ਅਧਿਐਨ ਰਾਹੀਂ ਹਿੰਦੀ, ਉਰਦੂ, ਫ਼ਾਰਸੀ, ਤੇ ਅੰਗਰੇਜ਼ੀ ਦਾ ਚੰਗਾ ਗਿਆਨ ਹਾਸਲ ਕੀਤਾ। ਇਹ ਕਈ ਸੰਸਥਾਵਾਂ ਨਾਲ ਜੁੜਿਆ ਰਿਹਾ ਜਿਵੇਂ ਖਾਲਸਾ ਵਿਦਿਆਰਥੀ ਸਭਾ, ਚੀਫ਼ ਖ਼ਾਲਸਾ ਦੀਵਾਨ, ਖ਼ਾਲਸਾ ਭੁੰਜਰੀ ਜਥਾ ਆਦਿ। ਇਸ ਨੇ ਪੰਜਾਬ ਵਿਚ ਸਮਾਜਕ ਜੀਵਨ ਨੂੰ ਚੰਗੇਰਾ ਬਣਾਉਣ ਤੇ ਕੁਰੀਤੀਆਂ ਨੂੰ ਖਤਮ ਕਰਨ ਲਈ ਸਾਰੀ ਉਮਰ ਸੰਘਰਸ਼ ਕੀਤਾ। ਤਰਨਤਾਰਨ ਵਿਚੋਂ ਵੇਸ਼ਵਾਵਾਂ ਵਾਲਾ ਪੇਸ਼ਾ ਖਤਮ ਕਰਵਾਇਆ। ਗੁਰਦੁਆਰਾ ਸੁਧਾਰ ਲਹਿਰ ਵਿਚ ਇਸ ਨੇ ਕਾਫ਼ੀ ਕੰਮ ਕੀਤਾ। ਇਹ ਸੰਨ 1924 ਅਤੇ 1926 ਵਿਚ ਗ੍ਰਿਫ਼ਤਾਰ ਹੋਇਆ। ਜੇਲ੍ਹ ਵਿਚ ਕਾਫ਼ੀ ਸਾਹਿਤ ਰਚਨਾ ਕੀਤੀ। ਇਹ ਸੰਨ 1910 ਤੋਂ 1936 ਤੱਕ ਨਗਰ ਪਾਲਿਕਾ, ਤਰਨਤਾਰਨ ਦਾ ਕਮਿਸ਼ਨਰ ਰਿਹਾ ਤੇ ਆਪਣੇ ਅਕਾਲ ਚਲਾਣੇ ਤੋਂ ਇਕ ਦਿਨ ਪਹਿਲਾਂ ਸਵੈ-ਇੱਛਾ ਨਾਲ ਇਹ ਪਦ ਤਿਆਗ ਦਿੱਤਾ। ਇਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦਾ ਮੈਂਬਰ ਨਾਮਜ਼ਦ ਕੀਤਾ ਗਿਆ। ਇਸ ਨੇ ਸਮਕਾਲੀ ਲਹਿਰਾਂ, ਮੋਰਚਿਆ, ਦੁਰਘਟਨਾਵਾਂ ਆਦਿ ਬਾਰੇ ਬਹੁਤ ਦਲੇਰੀ ਨਾਲ ਲਿਖਿਆ। ਸਾਕਾ ਨਨਕਾਣਾ ਸਾਹਿਬ, ਜੱਲ੍ਹਿਆਂ ਵਾਲਾ ਬਾਗ਼ ਦਾ ਸਾਕਾ ਆਦਿ ਬਾਰੇ ਅੱਖੀਂ ਦੇਖਿਆ ਹਾਲ ਅੰਕਿਤ ਕੀਤਾ। ਇਸ ਨੇ ਗੁਰਦੁਆਰਿਆਂ ਦੇ ਸੁਧਾਰ, ਮਹੰਤਾਂ ਦੇ ਕਾਲੇ ਕਾਰਨਾਮਿਆਂ ਬਾਰੇ ਬਹੁਤ ਦਲੇਰੀ ਨਾਲ ਪ੍ਰਚਾਰ ਕੀਤਾ, ਭਾਵੇਂ ਆਪ ਦੀ ਜਾਨ ਨੂੰ ਖਤਰਾ ਬਣਿਆ ਰਿਹਾ।

ਇਸ ਦੇ ਆਪਣੇ ਸਮਕਾਲੀਆਂ ਨਾਲ ਸਬੰਧ ਬਹੁਤ ਚੰਗੇ ਸਨ। ਭਾਈ ਵੀਰ ਸਿੰਘ, ਪ੍ਰਿੰ. ਤੇਜਾ ਸਿੰਘ, ਹੀਰਾ ਸਿੰਘ ਦਰਦ, ਭਾਈ ਜੋਧ ਸਿੰਘ ਆਦਿ ਇਸ ਦੇ ਚੰਗੇ ਮਿੱਤਰ ਸਨ। ਇਹ ਅੰਗਰੇਜ਼ਾਂ ਨਾਲ ਸਿੱਧੀ ਟੱਕਰ ਲੈਣ ਦੇ ਹੱਕ ਵਿਚ ਨਹੀ ਸੀ ਪਰ ਉਨ੍ਹਾਂ ਦੇ ਕਾਲੇ ਕਾਰਨਾਮਿਆਂ ਨੂੰ ਲੋਕਾਂ ਸਾਹਮਣੇ ਪੇਸ਼ ਕਰਨ ਲੱਗਿਆਂ ਇਸ ਨੇ ਕਿਸੇ ਸਰਕਾਰੀ ਦਬਾਓ ਦੀ ਪਰਵਾਹ ਨਹੀਂ ਕੀਤੀ।

ਇਸ ਨੇ 'ਦੁਖਨਿਵਾਰਨ' ਰਸਾਲਾ ਕੱਢਿਆ ਜਿਸ ਦੁਆਰਾ ਆਪਣੇ ਵਿਚਾਰਾਂ ਦਾ ਪ੍ਰਚਾਰ ਕੀਤਾ। ਇਸ ਨੇ ਗੁਰਮੁਖੀ ਨਾ ਜਾਣਨ ਵਾਲਿਆਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦੇਵਨਾਗਰੀ ਸੰਸਕਰਣ ਪ੍ਰਕਾਸ਼ਿਤ ਕਰਕੇ ਸਿੱਖੀ ਦੀ ਉੱਤਮ ਸੇਵਾ ਕੀਤੀ।

ਇਸ ਨੂੰ ਡਾਇਰੀ ਲਿਖਣ ਦਾ ਸ਼ੌਕ ਸੀ। ਇਹ ਡਾਇਰੀ ਜਿਥੇ ਇਹ ਇਸ ਦੀ ਨਿੱਜੀ ਜ਼ਿੰਦਗੀ ਬਾਰੇ ਗਿਆਨ ਪ੍ਰਦਾਨ ਕਰੇਗੀ ਉਥੇ ਸਮਕਾਲੀ ਸਮਾਜ, ਮਹੱਤਵਪੂਰਨ ਘਟਨਾਵਾਂ, ਲਹਿਰਾਂ, ਧਾਰਮਿਕ, ਸਮਾਜਿਕ ਤੇ ਆਰਥਿਕ ਜ਼ਿੰਦਗੀ ਬਾਰੇ

ਅਹਿਮ, ਦਸਤਾਵੇਜ਼ ਸਾਬਤ ਹੋਵੇਗੀ ਇਸ ਨੇ ਆਪਣੇ ਜੀਵਨ ਦਾ ਬਹੁਤਾ ਹਿੱਸਾ ਸਾਹਿਤ ਰਚਨਾ ਵੱਲ ਲਗਾਇਆ। ਇਸ ਨੇ ਵਿਭਿੰਨ ਪੱਖਾਂ/ਵਿਸ਼ਿਆਂ ਬਾਰੇ ਲਿਖਿਆ ਜਿਵੇਂ ਇਤਿਹਾਸ, ਵੈਦਗੀ, ਸਾਹਿਤ ਆਦਿ ਅਤੇ ਨਾਲ ਹੀ ਵਿਸ਼ਵ ਦੀਆਂ ਮਹੱਤਵਪੂਰਨ ਰਚਨਾਵਾਂ ਦਾ ਪੰਜਾਬੀ ਅਨੁਵਾਦ ਰੂਪਾਂਤਰਣ ਕੀਤਾ। ਇਸ ਦੀ ਨਿੱਜੀ ਲਾਇਬ੍ਰੇਰੀ ਵਿਚ ਲਗਭਗ 20,000 ਪੁਸਤਕਾਂ ਸਨ ਜੋ ਹੁਣ ਪੰਜਾਬੀ ਯੂਨੀਵਰਸਿਟੀ ਪਟਿਆਲਾ ਪਾਸ ਸੁਰੱਖਿਅਤ ਹਨ।

ਇਸ ਦਾ ਦੇਹਾਂਤ 3 ਅਕਤੂਬਰ, 1936 ਨੂੰ ਤਰਨਤਾਰਨ ਵਿਖੇ ਹੋਇਆ। ਮੋਹਨ ਸਿੰਘ ਵੈਦ ਦੀਆਂ ਪ੍ਰਮੁੱਖ ਰਚਨਾਵਾਂ ਇਸ ਪ੍ਰਕਾਰ ਹਨ-

**ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ**— 1. ਆਤਮ ਸੁਧਾਰ 2. ਸੁਖੀ ਜੀਵਨ ਦੇ ਗੁਰ 3. ਸ੍ਰੇਸ਼ਟ ਕੁਲਾਂ ਦੀ ਚਾਲ 4. ਵਪਾਰ ਸ਼ਿਖਸ਼ਾ 5. ਆਤਮ ਵਿਦਯਾ ਦੇ ਗੁਰ 6. ਸੰਦੂਕ ਦਾ ਮੁਰਦਾ 7. ਭੂਲਭੂਲਯਾਂ 8. ਮਿੱਟੀ ਨਾਲ ਰੋਗਾਂ ਦਾ ਇਲਾਜ 9. ਇਸਤ੍ਰੀਧ੍ਰਮ ਸਿਮ੍ਰਤੀਸਾਰ 10. ਮੁਲਾਕਾਤ ਦਰਪਨ 11. ਗਹਿਣਾ ਮੰਗਣ ਦੇ ਔਗੁਣ 12. ਅਨੇਕ ਗਯਾਨ ਦਰਪਨ 13. ਸ਼ੀਲਾ ਨੂੰਹ, 14. ਰਾਮੇਂਦਰ ਕੌਰ 15. ਸੁਖ ਮਾਰਗ ਪ੍ਰਕਾਸ਼ 16. ਸੁਭਾਸ ਕੌਰ, 17. ਉਪਦੇਸ਼ ਦਰਪਨ 18. ਸ਼ੇਰ ਬਹਾਦਰ ਸ਼ੇਰ ਸਿੰਘ 19. ਕਮਾਈ ਦੀ ਬਰਕਤ 20. ਅਧਾਨ ਦੇ ਦਿਨ ਤੇ ਸੰਤਾਨ ਸਿਖਯਾ 21. ਇਲਾਜ ਬੇ-ਦੁਆ 22. ਸੱਪ ਦੀ ਜ਼ਹਿਰ ਦੇ ਇਲਾਜ 23. ਅਰੋਗਤਾ ਪ੍ਰਕਾਸ਼, 24. ਭੂਚਾਲ ਤੇ ਜੰਗਲਾਂ ਅਤੇ ਕੋਲੇ ਦੀ ਉਤਪਤੀ ਤੋਂ ਲਾਭ 25. ਗਊ ਪਦਾਰਥ ਗੁਣ ਸੰਗ੍ਰਿਹ 26. ਜਵਾਨ ਪ੍ਰਸੂਤਾ ਤੇ ਮਾਤਾ ਪ੍ਰਬੋਧ 27. ਇੱਕ ਸਿੱਖ ਘਰਾਣਾ 28. ਬੇਕਨ ਵਿਚਾਰ ਰਤਨਾਵਲੀ 29. ਸੱਚਾ ਪ੍ਰਕਾਸ਼ 30. ਗ੍ਰਿਹ ਪ੍ਰਬੰਧ ਤੇ ਅਰੋਗਤਾ 31. ਸੰਛੇਪ ਸੰਪਤੀ ਸ਼ਾਸਤ੍ਰ 32. ਗੌਰਵਸ ਆਯੁਰਵੇਦ 33. ਸਿਧ ਔਖਧੀ ਭੰਡਾਰ (ਭਾਗ-1) 34, ਕੁੰਭ ਦਾ ਮੇਲਾ ਤੇ ਛੋਟੀ ਨੂੰਹ 35. ਇਸਤ੍ਰਰੋਗ ਚਕਿਤਸ 36. ਬਾਲ ਰੋਗ ਚਕਿਸਤਾ 37. ਜੀਵਨ ਰਖਯਾ 38. ਜਵਾਨਾ ਦਾ ਰਾਖਾ 39. ਮਨ ਮੰਨੀ ਸੰਤਾਨ 40. ਸਾਧਾਂ ਦੇ ਨਾਰਕ ਤੇ ਕੁਸ਼ਟ, 41. ਤਾਂਤੀਆ ਭੀਲ 42. ਨਿੰਦਤ ਭ੍ਰਿਸ਼ਟਾਚਾਰ 43. ਦਯਾ ਨੰਦ ਮਤ 44. ਆਰੀਆਂ ਦੇ ਢੋਲ ਦਾ ਪੋਲ 45. ਕਰਮਯੋਗ 46. ਸਹੁਰੇ ਤੁਰਦੀ ਧੀਆਂ ਨੂੰ ਮੱਤਾਂ 47. ਆਤਮਕ ਉਨਤੀ 48. ਸਰਬ ਗੁਣ ਸੰਪਨਤਾ (ਸ੍ਰੀ ਗੁਰੂ ਕਲਗੀਧਰ ਮਹਾਰਾਜ) 49. ਰੱਬੀ ਜੋੜ ਮੇਲਾ 50. ਵਿਧਵਾ ਵਿਰਲਾਪ 51. ਤੁਲਸੀ ਪੂਜਨ, 52. ਅਰੋਗਤਾ ਰਸਯਕ 53. ਕਿਸਮਤ ਦਾ ਧਨੀ 54. ਯੂਨਾਨੀ ਚਕਿਤਸਾ ਭੰਡਾਰ 55. ਸਿਆਣੀ ਮਾਤਾ 56. ਪਲੇਗ ਦੇ ਦਿਨਾ ਦੀ ਰਖਯਾ 57. ਅਬਲਾ ਵਿਲਾਪ 58. ਬਰਸਾਤੀ ਤਾਪ 59. ਤਮਾਕੂ ਸੇਵਨ ਦੇ ਔਗੁਣ 60. ਦੋ ਸਹੇਲੀਆਂ ਦੀ ਵਾਰਤਾ 61. ਵਿਦਿਆ ਦਾ ਚਮਤਕਾਰ 62. ਨਵੀਂ ਜ਼੍ਹਾਰ ਚਕਿਤਸਾ 63. ਸਾਹ ਲੈਣ ਦਾ ਢੰਗ 64. ਸਿਖ ਕੀਹ ਤੇ ਸ਼ਰਾਬ ਤੋਂ ਨਾਂਹ ਕੀ? 65. ਸੁੱਘੜ ਕੌਰ 66. ਬੰਧਯਤ੍ਵ ਦੂਰ ਕਰਨ ਦਾ ਸੌਖਾ ਤੇ ਸੱਚਾ ਉਪਾਉ 67. ਦੋ ਵਯਾਖਯਾਨ 68. ਪਰਉਪਕਾਰ ਹੀ ਧਰਮ ਦਾ ਮੂਲ ਹੈ। 69. ਸਰਣਾਗਤ ਹੋਣ ਦੇ ਲੱਛਣ 70. ਮਸੂਰਕਾ ਰੋਗ ਚਕਿਤਸਾ 71. ਨੇਕੀ ਦਾ ਫਲ ਨੇਕ 72. ਰੰਗ ਦੀ ਕਰਾਮਾਤ 73. ਵਿਦਯਾ ਤੇ ਧਨ 74. ਸੋਹਣੇ ਮੋਤੀ 75. ਮਾਲ ਗੁਦਾਮ ਵਿਚ ਚੋਰੀ 75. ਕੁਲਵੰਤ ਕੌਰ 76. ਮੌਤ ਦਾ ਡਰ 77. ਹੈਜ਼ਾ ਅਤੇ ਉਸ ਦੋਂ ਬਚਣ ਦੇ ਉਪਾਅ 78. ਅੱਖਾਂ ਦੀ ਜੋਤਿ 79. ਕੌਮੀ ਤੇ ਸਰੀਰਕ ਅਰੋਗਤਾ 80. ਸੁੱਘੜ ਨੂੰਹ ਤੇ ਲੜਾਕੀ ਸੱਸ 81. ਅੰਗ੍ਰੇਜ਼ਾ ਦਾ ਰਹਿਨ ਬਹਿਨ 82. ਮਨ ਦਾ ਸੰਸਾਰ 83. ਪਖੰਡ ਪ੍ਰਹਾਰ 84. ਸਾਡੇ ਘਰ ਤੇ ਇਸਤਰੀਆਂ ਦੀ ਅਰੋਗਤਾ 85. ਰੋਂਦਿਆਂ ਨੂੰ ਧਰਵਾਸਾ 86. ਸੰਤਾਨ ਸਿਖਯਾ 87. ਰਕਤ ਵਿਗਯਟਨ ਤੇ ਫੇਫੜੇ 88. ਵਾਹਿਗੁਰੂ ਦੀ ਪਛਾਣ 89. ਮਨੁੱਖ ਦੇ ਫਰਜ਼ 90. ਭਰਾਵਾਂ ਦਾ ਪਿਆਰ 91. ਸਫਲ ਜੀਵਨ 92. ਸਿਖ ਕਿਸ ਨੂੰ ਆਖਦੇ ਹਨ? 93. ਸੁਖੀ ਪ੍ਰਵਾਰ 94. ਅੰਨ ਚਕਿਤਸਾ 95. ਮਾਤਾ ਦੇ ਗਰਭ ਦਾ ਅਸਰ 96. ਵਕੀਲ ਦੀ ਕਿਸਮਤ 97. ਬਰਫ਼ ਦਾ ਇਤਿਹਾਨ 98. ਚੋਰ ਕਿਸ ਤਰ੍ਹਾ ਫੜਿਆਂ? 99. ਧਨ ਅਤੇ ਉਸ ਦੀ ਵਰਤੋਂ 100. ਰੋਗੀ ਮਨੁੱਖਾਂ ਦੀ ਸੇਵਾ 101. ਆਤਮ ਤਯਾਗ 102. ਪ੍ਰਲੋਕ ਦੀਆਂ ਚਿੱਠੀਆਂ 103. ਆਯੁਰਵੈਦਿਕ ਸ਼ੰਪਤ੍ਰਿ 104. ਇੱਕ ਸ਼ਰੀਰ ਵਿਚ ਅਨੇਕ ਆਤਮਾਂ 105. ਘਰੋਗੀ ਕਲੇਸ਼ ਦੇ ਸਿੱਟੇ 106. ਸੰਸਾਰ ਤੇ ਸੰਨਯਾਸ 107. ਸੌਰ ਜਗਤ 108. ਵੱਡੇ ਹੋਣ ਦੇ ਸਾਧਨ 109. ਲਿਖਣ ਦੇ ਸਾਧਨ 110. ਬ੍ਰਹਮਚਰਯ ਦਾ ਨਾਸ 11. ਬਾਲਕਪਾਲਣਾ 112. ਸਰੀਰ ਦੀ ਅਦਭੁਤ ਰਚਨਾ 113. ਵਿਆਹ ਦਾ ਆਦਰਸ਼, 114. ਸਮ ਚਕਿਤਸਾ ਚਮਤਕਾਰ 115. ਸ੍ਰੀ ਰਾਮ ਨੀਤੀ 116. ਨਰਭੱਖੀ ਮਨੁੱਖ 117. ਦੁੱਧ ਪੀਣ ਤੋਂ ਰੋਗ 118. ਮਾਨਵ ਰਹਸਯ 119. ਧੀਰਜ ਤੇ ਸੱਚੀ ਧੀਰਜ 120. ਸਦਾਚਾਰ 121. ਅਮਰੀਕਾ ਤੇ ਜਪਾਨ ਦੇ ਵਿਦਿਆਰਥੀ ਅਮਰੀਕਾ ਵਿਚ ਖੇਤੀ 123. ਆਤਮਾ ਅਮਰ ਹੈ। 124. ਯੋਗ ਅਭਯਾਸ ਦੀ ਸ਼ਕਤੀ 125. ਏਕ ਪਿਤਾ ਏਕਮ ਦੇ ਹਮ ਬਾਰਕ 126. ਪਛਤਾਵਾ 127. ਅਮਰੀਕਾ ਦੀਆਂ ਇਸਤ੍ਰੀਆਂ 128. ਮਨ ਚੰਗਾ ਤੇ ਕਠੋਤੀ ਵਿਚ ਗੰਗਾ 129. ਭਾਵਪ੍ਰਕਾਸ਼ ਭਾਗ ਪਹਿਲਾਂ 130. ਗ੍ਰਹਸਥ ਨਿਰਬਾਹ 131. ਸੁਖਦੇਵ ਕੌਰ 132. ਦੰਪਤੀ ਪਯਾਰ 133. ਅਦੁਤੀ ਸਾਕਾ 134. ਭਯਾਨਕ ਸਾਕਾ 135. ਸਫਲਸ਼ 136. ਸਾਬਣ ਭੰਡਾਰ 137. ਕੇਸ਼ ਕਲਫ ਭੰਡਾਰ 138. ਕਾਮਯਾਬੀ ਦੇ ਭੇਦ 139. ਇਲਮ ਖਯਾਨ 140. ਚਰਕ ਸੰਹਿਤਾ ਭਾਗ ੧ 141. ਗਿਆਨ ਮਾਰਗ 142. ਸਿੱਧ ਚਕਿਸਤਾ 143. ਚਰਕ ਸਾਹਿਸ ਭਾਸਕ 144. ਕਪਟੀ ਮਿਤ੍ਰ 145. ਉੱਨਤੀ ਦਾ ਮਾਰਗ 146. ਹੀਰੇ ਦੀਆਂ ਕਣੀਆਂ 147. ਗੁਣਾਂ ਦਾ ਗੁਥਲਾ 148. ਸਿੱਧ ਔਧਥੀ ਭੰਡਾਰ ਭਾਗ ਚੌਥਾ 149. ਸਿੱਧ ਔਖਧੀ ਭੰਡਾਰ ਭਾਗ ਤੀਜਾ 150. ਸਿੱਧ ਔਖਧੀ ਭੰਡਾਰ ਭਾਗ ਦੂਜਾ 151. ਸਿੱਧ ਔਖਧੀ ਭੰਡਾਰ ਪੰਜਵਾਂ 152. ਰੰਗ-ਬਰੰਗੇ 153. ਬਾਗ ਭੱਟ 154. ਕਿਸਮਤ ਦਾ ਚੱਕਰ 155. ਨਾੜੀ ਦਰਪਨ 156. ਅਨਮੋਲ ਬੂਟੀ 157. ਸੌ ਵਰ੍ਹਾਂ ਜੀਵਨ 158. ਕੁਟੰਬ ਚਕਿਸਤਾ 159. ਚਕਿਤਸਾ ਰਤਨ 160. ਵੈਦਿਕ ਸਿੱਖਿਆ 161. ਬਾਲਕ 162. ਪ੍ਰੇਮ ਸਹਿਤ ਸਿਖਯਾ 163. ਦੰਡ ਰਹਿਤ ਸਿਖਯਾ, 164. ਮਾਪਿਆਂ ਦੇ ਫਰਜ਼ 165. ਗੁਰਮਤ ਅਖੌਤਾਂ 166. ਚਤੁਰ ਬਾਲਕ, 167. ਬਾਲਕ ਚਰਿਤ੍ਰ 168. ਕੀੜੇ ਮਕੌੜੇ 169. ਵੈਦ-ਹਕੀਮ-ਡਾਕਟਰ 170. ਸੁਸ਼ੀਲਾ ਵਿਧਵਾ

**ਪੰਜਾਬੀ ਪ੍ਰਚਾਰ ਰਤਨਾਵਲੀ ਲੜੀ**— 1. ਮਨੁੱਖੀ ਅਵਸਥਾ 2. ਜੀਵਨ ਸੰਸਾਰ 3. ਅਕਾਸ਼ ਮੰਡਲ, 4. ਮਨੁੱਖ ਕਰੱਤਵਯ

5. ਕਰਮਾ ਦਾ ਬੀਰ, 6. ਵਿਉਪਾਰ ਦੀ ਬਰਕਤ. 7. ਮਹਾਦਾਨੀ ਰਾਜਾ ਭੋਜ 8-9. ਲੰਮੀ ਉਮਰ ਤੇ ਅਰੋਗਤਾ ਦੇ ਸਾਧਨ 10. ਉਤਮ ਸਿਖਯਾ।

**ਮਨਮਤ ਪ੍ਰਹਾਰ ਲੜੀ–** 1. ਸ਼ਰਾਬ ਪ੍ਰਬੋਧ, 2. ਗੁਰਮਤ ਅਨੁਸਾਰ ਮਿਰਤਕ ਸੰਸਕਾਰ ਦੇ ਲਾਭ ਤੇ ਸਦ ਦਾ ਪ੍ਰਮਾਰਥ 3. ਬ੍ਰਿਧਵਿਵਾਰ ਦੁਰਦਸ਼ਾ ਨਾਟਕ 4. ਆਰੀਆਂ ਦੇ ਸਿੱਖਾਂ ਤੇ ਬੇਜਾ ਹਮਲਿਆਂ ਦਾ ਉੱਤਰ 5. ਗੁਰਮਤ ਗੌਰਵਮ, 6. ਗੁਰਮਤ ਵਿਰੋਧ ਵਿਨਾਸ਼

**ਖ਼ਾਲਸਾ ਟ੍ਰੈਕਟ ਸੁਸਾਇਟੀ ਰਾਹੀਂ–** 1. ਬਾਲ ਵਿਵਾਹ ਦੇ ਦੁਖੜੇ 2. ਨਰਕ ਸੁਰਗ 3. ਕਲਹਿਣੀ ਦਿਉਰਾਣੀ, 4. ਸਾਡੇ ਘਰਾਂ ਦੀ ਦਸ਼ਾ।

**ਫੁਟਕਲ–** 1. ਹਿੰਦੀ ਗੁਰੂ ਗ੍ਰੰਥ ਸਾਹਿਬ 2. ਅਨਮੋਲ ਰਤਨ 3. ਸਜਣ ਦਾ ਵਿਛੋੜਾ 4. ਮੀਤ ਵਿਛੋੜਾ 5. ਮਹਾਮਨੀ ਚਮਨ 6. ਸੁਖੀ ਅਮੀਰ ਹਨ ਜਾਂ ਗਰੀਬ ?

**ਅਣਛਪੀਆਂ ਪੁਸਤਕਾਂ/ਟ੍ਰੈਕਟ–** 1. ਬੰਗਸੇਨ, 2. ਸੁਸ਼ਰਤ ਸੰਹਿਤਾ, 3. ਭੈਖਬਜ ਰਤਨਾਵਲੀ, 4. ਭਾਵ ਪ੍ਰਕਾਸ, 5. ਵੈਦਕ ਨਿਦਾਨ 6. ਬਜਾਰੀ ਦਵਾਵਾਂ, 7. ਸਰਲ ਚਕਿਤਸਾ, 8. ਚਰਿਤ੍ਰ ਸਿਧਯਾ, 9. ਦੁਕਾਨਦਾਰੀ, 10. ਬਾਲਕਾਂ ਦੀ ਪਾਲਨਾ, 11. ਧਾਤੂ ਭੰਡਾਰ, 12. ਇਸਤਰੀਆਂ ਦੀ ਆਜਾਦੀ, 13. ਵਲੈਤੀ ਵਪਾਰੀ (ਨਾਟਕ), 14. ਭਾਰਤ ਦਾ ਸੰਛੇਪ ਇਤਿਹਾਸ।

ਹ.ਪੁ.–ਜੀਵਨ ਭਾਈ ਮੋਹਨ ਸਿੰਘ ਵੈਦ- ਮੁਨਸ਼ਾ ਸਿੰਘ ਦੁਖੀ; ਭਾਈ ਮੋਹਨ ਸਿੰਘ ਵੈਦ ਦੀ ਪੰਜਾਬੀ ਸਾਹਿਤ ਨੂੰ ਦੇਣ- ਅਬਨਾਸ਼ ਕੌਰ; ਖੋਜ ਪਤ੍ਰਿਕਾ (ਭਾਈ ਮੋਹਨ ਸਿੰਘ ਵੈਦ) ਸਤੰਬਰ 1987,

-ਡਾ. ਗੁਰਮੁਖ ਸਿੰਘ

**ਵੈਦਿਕ ਸਾਹਿਤ** : ਵੈਦਿਕ ਸਾਹਿਤ ਤੋਂ ਭਾਵ ਉਸ ਪ੍ਰਾਚੀਨ ਸਾਹਿਤ ਤੋਂ ਹੈ ਜਿਸ ਵਿਚ ਵੇਦ ਜਾਂ ਵੇਦਾਂ ਦੀ ਵਿਚਾਰਧਾਰਾ ਦਾ ਵਰਣਨ ਸ਼ਾਮਲ ਹੋਵੇ। ਭਾਰਤ ਦੇਸ਼ ਦੀ ਪ੍ਰਾਚੀਨ ਅਤੇ ਅਮੀਰ ਸੰਸਕ੍ਰਿਤੀ ਹੈ। ਆਦਿ ਕਾਲ ਤੋਂ ਹੀ ਮਨੁੱਖ ਨੇ ਕੁਦਰਤੀ ਸ਼ਕਤੀਆਂ ਦੀ ਮਹਿਮਾ ਦਾ ਗਾਇਨ ਕਰਨਾ ਸ਼ੁਰੂ ਕਰ ਦਿੱਤਾ ਜਿਨ੍ਹਾਂ ਨੂੰ ਮੰਤਰ ਅਥਵਾ ਰਿਚਾਵਾਂ ਕਿਹਾ ਜਾਂਦਾ ਹੈ, ਇਨ੍ਹਾਂ ਰਿਚਾਵਾਂ ਦੇ ਸੰਗ੍ਰਹਿ ਨੂੰ 'ਵੇਦ' ਆਖਦੇ ਹਨ। ਇਹ ਭਾਰਤੀ ਵਿਸ਼ਵਾਸ ਅਤੇ ਵਿਚਾਰਾਂ ਦਾ ਮੂਲ ਅਧਾਰ ਹਨ। ਇਨ੍ਹਾਂ ਤੋਂ ਦਾਰਸ਼ਨਕ ਪ੍ਰਣਾਲੀਆਂ ਦਾ ਵਿਕਾਸ ਹੋਇਆ ਹੈ। ਹਿੰਦੂ ਧਰਮ ਦਾ ਮੂਲ ਆਧਾਰ ਵੇਦ ਹੀ ਹਨ। ਇਨ੍ਹਾਂ ਵਿਚ ਪ੍ਰਾਚੀਨ ਰਿਸ਼ੀਆਂ ਦੇ ਅਨੁਭਵ ਅਤੇ ਚਿੰਤਨ ਨੂੰ ਪੇਸ਼ ਕੀਤਾ ਗਿਆ ਹੈ, ਵੇਦਾਂ ਵਿਚ ਰਿਚਾਵਾਂ ਤੋਂ ਇਲਾਵਾ ਯੱਗਾਂ ਸਬੰਧੀ ਕਰਮ-ਕਾਂਡ, ਪੂਜਾ ਵਿਧੀਆਂ ਅਤੇ ਦਾਰਸ਼ਨਿਕ ਜਿਗਿਆਸਾਵਾਂ ਵੀ ਸ਼ਾਮਲ ਹਨ। ਸੰਸਕ੍ਰਿਤੀ ਨੂੰ ਸਮਝਣ ਲਈ ਵੈਦਿਕ ਸਾਹਿਤ ਨੂੰ ਸਮਝਣਾ ਬਹੁਤ ਜ਼ਰੂਰੀ ਹੈ ਵੈਦਿਕ ਸਾਹਿਤ ਦੀ ਸਾਹਿਤਕ ਪਰੰਪਰਾ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ:- ਸੰਹਿਤਾ, ਬ੍ਰਾਹਮਣ, ਆਰਣਯਕ ਅਤੇ ਉਪਨਿਸ਼ਦ। ਸੰਹਿਤਾ (ਵੇਦ) : ਮੰਤਰਾਂ, ਰਿਚਾਵਾਂ, ਉਸਤਤਾਂ, ਤੰਤ੍ਰਾਂ ਅਤੇ ਯੱਗ ਸੰਬੰਧੀ ਕਰਮ ਵਿਧੀਆਂ ਦੇ ਸੰਗ੍ਰਹਿ ਨੂੰ ਸੰਹਿਤਾ ਕਿਹਾ ਜਾਂਦਾ ਹੈ। ਇਨ੍ਹਾਂ ਦੀ ਰਚਨਾ ਵੈਦਿਕ ਕਵੀਆਂ ਅਤੇ ਪੁਰੋਹਿਤਾਂ ਨੇ ਕੀਤੀ ਹੈ। ਇਨ੍ਹਾਂ ਦਾ ਰਚਨਾ ਕਾਲ ਈਸਾ ਤੋਂ 2000 ਸਾਲ ਪਹਿਲਾਂ ਮੰਨਿਆ ਜਾਂਦਾ ਹੈ। ਵੇਦ (ਸੰਹਿਤਾ ਗ੍ਰੰਥ) ਬਹੁਤ ਪ੍ਰਾਚੀਨ ਅਤੇ ਸੰਸਾਰ ਸਾਹਿਤ ਦੀਆਂ ਸਭ ਤੋਂ ਪੁਰਾਣੀਆਂ ਰਚਨਾਵਾਂ ਹਨ। ਇਹ ਗਿਣਤੀ ਵਿਚ ਚਾਰ ਹਨ:- ਰਿਗਵੇਦ, ਯਜੁਰਵੇਦ, ਸਾਮਵੇਦ ਅਤੇ ਅਥਰਵੇਦ। ਰਿਗਵੇਦ ਸਭ ਤੋਂ ਪ੍ਰਚੀਨ ਵੇਦ ਹੈ। ਪ੍ਰਾਚੀਨ ਰਿਸ਼ੀਆਂ ਨੇ ਇਸ ਦੀਆਂ ਰਿਚਾਵਾਂ ਦੀ ਗਿਣਤੀ ਦਸ ਹਜ਼ਾਰ ਦੱਸੀ ਹੈ। ਇਨ੍ਹਾਂ ਰਿਚਾਵਾਂ ਨੂੰ ਸਮੂਹ 'ਸੂਕਤ' ਕਿਹਾ ਜਾਂਦਾ ਹੈ ਜੋ ਕੁਲ 1028 ਹਨ। ਸਾਰਾ ਵੇਦ ਦਸ ਮੰਡਲਾਂ ਵਿਚ ਵੰਡਿਆ ਹੋਇਆ ਹੈ। ਇਸ ਵੇਦ ਵਿਚ ਪ੍ਰਕ੍ਰਿਤੀ ਦੀਆਂ ਪ੍ਰਮੁੱਖ ਸ਼ਕਤੀਆਂ ਨੂੰ ਦੇਵਤਾ ਰੂਪ ਵਿਚ ਕਲਪਿਤ ਕਰਕੇ ਮਹਿਮਾ ਗਾਈ ਗਈ ਹੈ।

'ਯਜੁਰਵੇਦ' ਅਤੇ 'ਸਾਮਵੇਦ' ਰਿਗਵੇਦ ਤੋਂ ਬਾਅਦ ਦੀਆਂ ਰਚਨਾਵਾਂ ਹਨ। ਯਜੁਰਵੇਦ ਯੱਗ ਸਬੰਧੀ ਵਿਧੀਆਂ ਦਾ ਸੰਗ੍ਰਹਿ ਹੈ। ਸਾਮਵੇਦ ਵਿਚ ਸੁਰ ਰੀਤੀਆਂ ਦਾ ਸੰਕਲਨ ਹੋਇਆ। ਇਨ੍ਹਾਂ ਵੇਦਾਂ ਦੀ ਰਚਨਾ, ਕਰਮ-ਕਾਂਡ ਦੇ ਉਦੇਸ਼ ਤੋਂ ਕੀਤੀ ਗਈ ਹੈ। ਸਾਮਵੇਦ ਵਿਚ ਇਸ ਗੱਲ ਤੇ ਜ਼ੋਰ ਦਿੱਤਾ ਜਾਂਦਾ ਹੈ ਕਿ ਯੱਗ ਵੇਲੇ ਗਾਏ ਜਾਣ ਵਾਲੇ ਮੰਤਰਾ ਦੀ ਗਾਇਨ ਵਿਧੀ ਕਿਹੋ ਜਿਹੀ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਸੰਗੀਤ ਅਤੇ ਸੁਰ ਸਾਮਵੇਦ ਦਾ ਪ੍ਰਧਾਨ ਵਿਸ਼ਾ ਹਨ। ਸਾਮਵੇਦ ਵਿਚ 1549 ਰਿਚਾਵਾਂ ਹਨ ਜਿਨ੍ਹਾਂ ਵਿਚੋਂ 1474 ਰਿਗਵੇਦ ਤੋਂ ਲਈਆਂ ਗਈਆਂ ਹਨ ਅਤੇ ਬਾਕੀ 75 ਸੁਤੰਤਰ ਹਨ। ਇਸ ਵੇਦ ਦੀ ਸੁਤੰਤਰ ਸੱਤਾ ਨਹੀਂ ਮੰਨੀ ਗਈ।

'ਅਥਰਵਵੇਦ' ਤੰਤ੍ਰਾਂ ਦਾ ਸੰਗ੍ਰਹਿ ਹੈ। ਇਸ ਵੇਦ ਵਿਚ ਯੱਗ ਵਿਚ ਪੈਦਾ ਹੋਣ ਵਾਲੇ ਵਿਘਨਾਂ ਨੂੰ ਖਤਮ ਕਰਨ ਦੇ ਮੰਤਰ ਦਰਜ ਹਨ। ਇਸ ਵੇਦ ਦਾ ਜਾਦੂ-ਟੂਣਿਆਂ ਨਾਲ ਸਬੰਧ ਹੈ। ਇਸ ਵਿਚ ਭੂਤਾਂ-ਪ੍ਰੇਤਾਂ, ਪਿਸ਼ਾਚਾਂ ਅਤੇ ਰਾਖਸ਼ਾਂ ਦਾ ਜ਼ਿਕਰ ਹੈ। ਇਸ ਵੇਦ ਵਿਚ ਕੁਲ 5849 ਰਿਚਾਵਾਂ ਹਨ। ਇਸ ਦੇ 20 ਕਾਂਡ ਹਨ। ਇਸ ਦਾ ਕੁਝ ਹਿੱਸਾ ਗੱਦ ਵਿਚ ਹੈ। ਤਿੰਨ ਉਪਨਿਸ਼ਦ ਮੁੰਡਕ, ਮਾਂਡਕਯ ਅਤੇ ਪ੍ਰਸ਼ਨ ਇਸ ਨਾਲ ਸਬੰਧਤ ਹਨ।

ਬ੍ਰਾਹਮਣ-ਯੱਗਾਂ, ਕਰਮਕਾਂਡਾ ਅਤੇ ਸੰਸਕਾਰਾਂ ਦੇ ਸੰਪਾਦਨ ਸਬੰਧੀ ਨਿਯਮਾਂ ਨੂੰ ਪੇਸ਼ ਕਰਨ ਵਾਲੇ ਗ੍ਰੰਥ 'ਬ੍ਰਾਹਮਣ' ਕਹਾਉਂਦੇ ਹਨ। ਇਹ ਗ੍ਰੰਥ ਧਰਮ ਵਿਗਿਆਨ ਦੀ ਜਾਣਕਾਰੀ ਲਈ ਬਹੁਤ ਉਪਯੋਗੀ ਹਨ। ਇਹ ਸਾਰੇ ਗੱਦ ਵਿਚ ਹਨ। ਇਸ ਲਈ ਇਨ੍ਹਾਂ ਨੂੰ ਯਾਦ ਕਰਨਾ ਕਠਿਨ ਹੈ। ਬ੍ਰਾਹਮਣਾਂ ਦੀ ਕੁੱਲ ਗਿਣਤੀ 7 ਹੈ।

ਆਰਣਯਕ–ਉਨ੍ਹਾਂ ਰਿਸ਼ੀਆਂ ਦੀਆਂ ਰਚਨਾਵਾਂ ਹਨ ਜਿਹੜੇ ਬਨਾਂ ਵਿਚ ਰਹਿੰਦੇ ਹਨ।

ਇਹ ਬ੍ਰਾਹਮਣਾਂ ਅਤੇ ਉਪਨਿਸ਼ਦਾਂ ਦੀ ਵਿਚਕਾਰ ਦੀ ਕੜੀ ਹਨ ਕਿਉਂਕਿ ਇਨ੍ਹਾਂ ਵਿਚ ਇਕ ਪਾਸੇ ਕਰਮ ਕਾਂਡ ਦੀ ਗੱਲ ਚਲਦੀ ਹੈ ਤੇ ਦੂਜੇ ਪਾਸੇ ਦਾਰਸ਼ਨਿਕ ਚਿੰਤਨ ਦੀ। ਐਤਰੇਯ, ਕੌਸੀਤਕਿ, ਤੈਤਿਰੱਰੀਯ ਅਤੇ ਬ੍ਰਿਹਦ, ਚਾਰ ਆਰਣਯਕ ਗ੍ਰੰਥ ਹਨ।

ਉਪਨਿਸ਼ਦ–ਵਿਚ ਬ੍ਰਹਮ ਦੇ ਸਰੂਪ ਅਤੇ ਜੀਵ ਤੇ ਜਗਤ ਸਬੰਧੀ ਵਿਸ਼ਿਆਂ ਦਾ ਵਰਣਨ ਹੈ। ਉਪਨਿਸ਼ਦਾਂ ਦਾ ਅਰਥ ਆਪਣੇ ਗੁਰੂ ਜਨਾਂ ਦੇ ਨੇੜੇ ਬੈਠਣਾ ਹੈ। ਇਸ ਕਿਸੇ ਵਿਸ਼ੇਸ਼ ਗ੍ਰੰਥ ਦਾ ਨਾਂ ਨਹੀਂ, ਇਹ ਪ੍ਰਾਚੀਨ ਦਾਰਸ਼ਨਿਕ ਸਾਹਿਤ ਦੀ ਇਕ ਪਰੰਪਰਾ ਹੈ। ਸਮੇਂ ਸਮੇਂ ਲਿਖੀਆਂ ਗਈਆਂ ਪੁਸਤਕਾਂ ਇਸ ਵਿਚ ਸ਼ਾਮਲ ਹਨ। ਪ੍ਰਮਾਣਿਕ ਉਪਨਿਸ਼ਦ ਉਨ੍ਹਾਂ ਨੂੰ ਮੰਨਿਆ ਜਾਂਦਾ ਹੈ ਜਿਨ੍ਹਾਂ ਉੱਤੇ ਸ਼ੰਕਰਾਚਾਰਯ ਨੇ ਭਾਸ਼ ਲਿਖੇ ਹਨ। ਇਹ ਮਹਾਤਮਾ ਬੁੱਧ ਦੇ ਜਨਮ ਤੋਂ ਪਹਿਲਾਂ ਦੀਆਂ ਲਿਖੀਆਂ ਹੋਈਆਂ ਹਨ।

ਉਪਨਿਸ਼ਦਾਂ ਨੂੰ ਵੇਦਾਂਤ ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਵੇਦਾਂ ਦਾ ਅੰਤਮ ਭਾਗ ਹਨ ਅਤੇ ਵੇਦਾਂ ਦੀ ਦਾਰਸ਼ਨਿਕ ਵਿਚਾਰਧਾਰਾ ਨੂੰ ਸਿਖਰ ਤਕ ਪਹੁੰਚਾਉਂਦੇ ਹਨ। ਇਨ੍ਹਾਂ ਵਿਚ ਯੱਗਾਂ, ਕਰਮਕਾਂਡਾਂ, ਅਤੇ ਸੰਸਕਾਰਾਂ ਦੀ ਥਾਂ ਤੇ ਬ੍ਰਹਮ, ਜੀਵ, ਜਗਤ ਤੇ ਮੁਕਤੀ ਦੀ ਵਧੇਰੇ ਚਰਚਾ ਕੀਤੀ ਗਈ ਹੈ।

ਹ.ਪੁ.–ਪੰ. ਸਾ.ਕੋ.; ਮ. ਕੋ.; ਭਾਰਤੀਯ ਦਰਸ਼ਨ-ਪੰ. ਬਲਦੇਵ ਉਪਾਧਿਆਯ

**ਵੈਨਤੂਰਾ, ਜੀਨ ਬੈਪਟਾਈਜ (ਜਰਨੈਲ)** : ਇਹ ਮਹਾਰਾਜਾ ਰਣਜੀਤ ਸਿੰਘ ਦੀਆਂ ਫ਼ੌਜਾਂ ਦਾ ਬਿਦੇਸ਼ੀ ਜਰਨੈਲ ਸੀ ਜੋ ਸਿੱਖ ਫ਼ੌਜੀਆਂ ਨੂੰ ਜੰਗ ਦੀਆਂ ਯੂਰਪੀ ਵਿਧੀਆਂ ਬਾਰੇ ਸਿਖਲਾਈ ਦਿੰਦਾ ਸੀ। ਇਹ ਇਤਾਲਵੀ ਸੀ। ਇਸ ਦਾ ਜਨਮ 1792-93 ਈ. ਵਿਚ ਹੋਇਆ। ਇਹ ਨੈਪੋਲੀਅਨ ਦੀ ਫ਼ੌਜ ਵਿਚ ਕਰਨਲ ਸੀ। ਨੈਪੋਲੀਅਨ ਦੇ ਪਤਨ ਤੋਂ ਬਾਅਦ ਇਹ ਫਰਾਂਸ ਛੱਡ ਕੇ ਕੁਸਤੁਨਤੁਨੀਆ, ਬਗ਼ਦਾਦ, ਕੰਧਾਰ, ਪਿਸ਼ਾਵਰ ਹੁੰਦਾ ਹੋਇਆ 1822 ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਾਸ ਲਾਹੌਰ ਆ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਇਸ ਦੀ ਯੋਗਤਾ ਨੂੰ ਦੇਖ ਕੇ ਇਸ ਨੂੰ ਸਿੱਖ ਇਨਫੈਂਨਟਰੀ ਨੂੰ ਸਿਖਲਾਈ ਦੇਣ ਦੇ ਕੰਮ ਲਾ ਦਿੱਤਾ। ਇਸ ਨੇ ਫ਼ੌਜ-ਇ-ਖਾਸ ਦੀਆਂ ਚਾਰ ਬਟਾਲੀਅਨਾਂ ਕਾਇਮ ਕਤੀਆਂ। ਇਸ ਦੀ ਆਰੰਭਕ ਤਨਖ਼ਾਹ 500 ਰੁ. ਮਹੀਨਾ ਸੀ ਜੋ ਵਿਚ 3000 ਰੁ. ਮਹੀਨਾ ਕਰ ਦਿੱਤੀ ਗਈ ਸੀ। ਜਾਗੀਰ ਵੀ ਲੱਗੀ ਹੋਣ ਕਾਰਨ ਇਸ ਦੀ ਆਮਦਨ ਚੋਖੀ ਸੀ। ਇਸ ਨੇ ਸਿੱਖ ਫ਼ੌਜ ਨੂੰ ਯੂਰਪੀ ਫ਼ੌਜ ਵਰਗੀ ਸਿਖਲਾਈ ਦੇ ਕੇ ਮਹਾਰਾਜਾ ਰਣਜੀਤ ਸਿੰਘ ਦੀਆਂ ਫ਼ੌਜਾਂ ਨੂੰ ਇਕ ਤਾਕਤਵਰ ਫ਼ੌਜ ਵਿਚ ਬਦਲ ਦਿੱਤਾ ਸੀ। ਸੰਨ 1823 ਵਿਚ ਫ਼ੌਜ-ਇ-ਖਾਸ ਨੇ ਨੌਸ਼ਹਿਰੇ ਦੀ ਲੜਾਈ ਲੜੀ। ਜਨਰਲ ਵੈਨਤੂਰਾ ਨੇ ਆਪ ਵੀ ਯੁੱਧ ਕਲਾ ਦੀ ਸੂਝ-ਬੂਝ ਰਾਹੀਂ ਦੁਸ਼ਮਣ ਨੂੰ ਹਰਾ ਦਿੱਤਾ। ਇਸ ਤੋਂ ਬਾਅਦ ਇਸ ਨੇ ਮਹਾਰਾਜੇ ਦੀ ਇੱਛਾ ਅਨੁਸਾਰ ਕਈ ਵਿਗੜੇ ਮਾਮਲਿਆਂ ਨੂੰ ਸੁਧਾਰਿਆ।

ਜਨਰਲ ਵੈਨਤੂਰਾ ਨੇ ਕਾਂਗੜੇ ਦੇ ਰਾਹ ਵਿਚ ਪੈਂਦੇ ਕੋਟਲੇ ਦੇ ਕਿਲੇ ਤੇ ਕਬਜ਼ਾ ਕੀਤਾ। ਇਸ ਤੋਂ ਬਾਅਦ ਇਸ ਨੇ ਜ਼ਮਾਂਦਾਰ ਖੁਸ਼ਹਾਲ ਸਿੰਘ ਦੇ ਨਾਲ ਮਿਲ ਕੇ ਗੰਢਗੜ੍ਹ ਦੀ ਬਗ਼ਾਵਤ ਨੂੰ ਦਬਾਇਆ ਤੇ ਫਿਰ ਸ੍ਰੀਕੋਟ ਦਾ ਪਹਾੜੀ ਕਿਲਾ ਕਬਜ਼ੇ ਵਿਚ ਕੀਤਾ ਜੋ ਕਿ ਪਠਾਣਾਂ ਨੇ ਮੱਲਿਆ ਹੋਇਆ ਸੀ। ਇਸ ਤੋਂ ਬਾਅਦ ਇਸ ਨੇ ਪਿਸ਼ਵਾਰ ਜਾ ਕੇ ਯਾਰ ਮੁਹੰਮਦ ਖ਼ਾਂ ਤੋਂ ਭਾਰੀ ਜੁਰਮਾਨਾ ਵਸੂਲ ਕੀਤਾ। ਸੰਨ 1825 ਵਿਚ ਜਨਰਲ ਵੈਨਤੂਰਾ ਦਾ ਵਿਆਹ ਲੁਧਿਆਣੇ ਵਿਚ ਇਕ ਅਮਰੀਕਨ ਇਸਤਰੀ ਨਾਲ ਹੋਇਆ । ਇਸ ਮੌਕੇ ਤੇ ਮਹਾਰਾਜੇ ਅਤੇ ਹੋਰ ਸਰਦਾਰਾਂ ਨੇ 40000 ਦੇ ਤੋਹਫੇ ਦਿੱਤੇ । ਇਸ ਦਾ ਵਿਆਹੁਤਾ ਜੀਵਨ ਸੁਖੀ ਨਹੀਂ ਸੀ । ਇਸ ਦੇ ਘਰ ਵਿਚ ਲੜਕੀ ਪੈਦਾ ਹੋਈ ਸੀ ਜੋ ਇਸ ਦੇ ਨਾਲ ਫਰਾਂਸ ਚਲੀ ਗਈ ਸੀ ਤੇ ਮੈਡਮ ਵੈਨਤੁਰਾ ਲੁਧਿਆਣੇ ਰਹੀ ਗ਼ਰੀਬੀ ਦਾ ਦਿਨ ਕਟਦੀ ਸੰਨ 1870 ਵਿਚ ਮਰ ਗਈ ਸੀ ।

ਸੰਨ 1828 ਵਿਚ ਵੈਨਤੂਰਾ ਅਤ ਸੈਨਰੋ ਓਮਜ਼ ਦੇ ਬ੍ਰਗੇਡ ਕੰਵਰ ਸ਼ੇਰ ਸਿੰਘ ਦੀ ਅਗਵਾਈ ਹੇਠ ਕਾਂਗੜੇ ਨੂੰ ਪੰਜਾਬ ਵਿਚ ਮਿਲਾਉਣ ਲਈ ਭੇਜੇ ਗਏ ਅਤੇ ਮਈ, 1832 ਵਿਚ ਬਾਲਕੋਟ ਦੀ ਲੜਾਈ ਵਿਚ ਵਿਰੋਧੀ ਮੱਦਦ ਅਹਿਮਦ ਗਾਜ਼ੀ ਦੀਆਂ ਫੌਜਾਂ ਦਾ ਭਾਰੀ ਨੁਕਸਾਨ ਹੋਇਆ । ਇਸੇ ਸਾਲ ਜਨਰਲ ਵੈਨਤੂਰਾ ਨੂੰ ਡੇਰਾਜਾਤ ਦਾ ਗਵਰਨਰ ਬਣਾਇਆ ਗਿਆ । ਇਸ ਤੋਂ ਬਾਅਦ ਦੀਵਾਨ ਸਾਵਣ ਮੱਲ ਇਸ ਦਾ ਗਵਰਨਰ ਬਣਿਆ । ਸੰਨ 1837 ਵਿਚ ਜਨਰਲ ਦੋ ਸਾਲ ਦੀ ਛੁੱਟੀ ਲੈ ਕੇ ਯੂਰਪ ਚਲਾ ਗਿਆ । ਜਦੋਂ ਉਸ ਨੂੰ ਪਤਾ ਲੱਗਾ ਕਿ ਮਹਾਰਾਜਾ ਰਣਜੀਤ ਸਿੰਘ ਦੀ ਹਾਲਤ ਖਰਾਬ ਹੈ ਤਾਂ ਉਹ ਪੰਜਾਬ ਵਾਪਸ ਆ ਗਿਆ। ਜਦੋ ਉਹ ਲੁਧਿਆਣੇ ਪਹੁੰਚਾ ਤਾਂ ਉਸ ਨੂੰ ਸੰਦੇਸ਼ ਮਿਲਿਆ ਕਿ ਉਹ ਤੁਰੰਤ ਪਿਸ਼ਾਵਰ ਜਾ ਕੇ ਫ਼ੌਜ ਦੀ ਕਮਾਨ ਸੰਭਾਲੇ । ਉਹ ਅਪ੍ਰੈਲ, 1939 ਵਿਚ ਉਥੇ ਪਹੁੰਚ ਗਿਆ ਪ੍ਰੰਤੂ ਮਹਾਰਾਜੇ ਦੀ ਮੌਤ ਤੋਂ ਬਾਅਦ ਉਸ ਨੂੰ ਲਾਹੌਰ ਵਾਪਸ ਸੱਦ ਲਿਆ ਗਿਆ । ਉਹ ਮਹਾਰਾਜਾ ਖੜਕ ਅਤੇ ਉਸਦੇ ਉਤਰਾਧਾਰੀ ਕੰਵਰ ਨੌਨਿਹਾਲ ਸਿੰਘ ਦੇ ਥੋੜ੍ਹੇ ਸਮੇਂ ਦੇ ਰਾਜ ਦੌਰਾਨ ਲਾਹੌਰ ਹੀ ਰਿਹਾ । ਪ੍ਰੰਤੂ ਕੰਵਰ ਨੌਨਿਹਾਲ ਸਿੰਘ ਦੀ ਮੌਤ ਤੋ ਬਾਅਦ ਇਸ ਨੂੰ ਕੁਲ ਅਤੇ ਮੰਡੀ ਨੂੰ ਅਧੀਨ ਕਰਨ ਲਈ ਭੇਜ ਦਿੱਤਾ ਗਿਆ । ਇਹ ਮੁਹਿੰਮ ਦਸੰਬਰ, 1841 ਤਕ ਚਾਲੂ ਰਹੀ ਜਿਸ ਦੌਰਾਨ 200 ਪਹਾੜੀ ਕਿਲ੍ਹੇ ਤੇ ਕਬਜ਼ੇ ਵਿਚ ਕੀਤੇ ਗਏ । ਇਨਾਂ ਸੇਵਾਵਾਂ ਬਦਲੇ ਲਾਹੌਰ ਦਰਬਾਰ ਵੱਲੋਂ ਜਨਰਲ ਵੈਨਤੂਰਾ ਨੂੰ ਖਿਲਾਫਤ ਦੇ ਕੇ ਮਾਣ ਸਨਮਾਨ ਕੀਤਾ । ਉਹ ਡੋਗਰਾ ਵਜ਼ੀਰ ਰਾਜਾ ਧਿਆਨ ਸਿੰਘ ਦੇ ਖਿਲਾਫ਼ ਮਹਾਰਾਜਾ ਸ਼ੇਰ ਸਿੰਘ ਦਾ ਪੱਕਾ ਸਲਾਹਕਾਰ ਬਣ ਗਿਆ।

ਜਨਰਲ ਵੈਨਤੂਰਾ ਸੋਹਣਾ ਸੁਨੱਖਾ ਆਦਮੀ ਸੀ। ਇਹ ਯੋਗ ਸੈਨਾਪਤੀ ਸੀ। ਇਸ ਦੀ ਰਿਹਾਇਸ਼ ਅਨਾਰਕਲੀ ਦੇ ਪੁਰਾਣੇ ਸਤੰਬ ਦੇ ਨਜ਼ਦੀਕ ਬਹੁਤ ਸੁੰਦਰ ਬਣੀ ਹੋਈ ਸੀ। 25 ਸਤੰਬਰ, 1843 ਨੂੰ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਤੋਂ ਬਾਅਦ ਖ਼ਾਲਸਾ ਫ਼ੌਜੀ ਪੰਚਾਇਤਾਂ ਨੇ ਇਸ ਨਾਲ ਚੰਗਾ ਸਲੂਕ ਨਾ ਕੀਤਾ। ਇਹ ਆਪਣਾ ਮਕਾਨ ਅਤੇ ਜਾਗੀਰ ਵੇਚ ਕੇ 9 ਦਸੰਬਰ, 1843 ਨੂੰ ਲਾਹੌਰ ਛੱਡ ਕੇ ਫ਼ਿਰੋਜ਼ਪੁਰ ਰਾਹੀਂ ਪੈਰਿਸ ਨੂੰ ਚਲਾ ਗਿਆ। ਇਸ ਦੀ ਮੌਤ 3 ਅਪ੍ਰੈਲ, 1858 ਨੂੰ ਹੋਈ।

ਹ.ਪੁ.–ਹੂ ਜ਼ ਹੂ ਇਨ ਦੀ ਹਿਸਟਰੀ ਆਫ਼ ਪੰਜਾਬ : 391

**ੜ** ਗੁਰਮੁਖੀ ਲਿਪੀ ਦੀ ਤਰਤੀਬ ਅਨੁਸਾਰ 'ੜ' ਅੱਖਰ ਦੀ ਥਾਂ ਆਖ਼ਰੀ ਅਰਥਾਤ ਪੈਂਤੀਵੀਂ ਹੈ। ਇਸ ਦਾ ਉਚਾਰਣ 'ੜਾੜਾ' ਕੀਤਾ ਜਾਂਦਾ ਹੈ। ਇਹ ਅੱਖਰ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਪਟੀ' ਅੰਦਰ ਵੀ ਇਸੇ ਉਚਾਰਣ ਨਾਲ ਮੌਜੂਦ ਹੈ-

ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ॥

ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ॥

(ਗੁਰੂ ਗ੍ਰੰਥ ਸਾਹਿਬ -ਪੰਨਾ 434)

'ੜ' ਪੰਜਾਬੀ ਦੀ ਨਿਵੇਕਲੀ ਧੁਨੀ ਹੈ। ਕਈ ਸ਼ਬਦਾਂ ਦੇ ਅੰਤ ਵਿਚ ਲੱਗਣ ਨਾਲ ਇਸ ਦਾ ਅਰਥ 'ਵਾਲਾ' ਹੀ ਹੋ ਜਾਂਦਾ ਹੈ ਜਿਵੇਂ ਭੁੱਲੜ, ਮਾਸੜ, ਫੁੱਫੜ, ਪੱਗੜ ਆਦਿ। ਲਿਪੀਆਂ ਦੇ ਪੁਰਾਤਨ ਇਤਿਹਾਸ ਵਿਚ 'ੜ' ਅੱਖਰ ਦੀ ਹੋਂਦ ਨਹੀਂ ਮਿਲਦੀ। ਪਹਿਲਾਂ ਇਸ ਅੱਖਰ ਦੀ ਥਾਂ ਇਸ ਅਖਰ ਦੇ ਉਚਾਰਣ ਨਾਲ ਮਿਲਦੇ ਅੱਖਰ 'ਢ' ਜਾਂ 'ਡ' ਨਾਲ ਹੀ ਕੰਮ ਸਾਰ ਲਿਆ ਜਾਂਦਾ ਸੀ। ਜਿਵੇਂ ਉਦਾਹਰਣ ਵਜੋਂ ਇਕ ਸ਼ਬਦ ਹੈ ਘੋੜਾ। ਪੁਰਾਤਨ ਲਿਪੀਆਂ ਵਿਚ ਇਸ ਨੂੰ ਘੋਡਾ ਵੀ ਲਿਖਿਆ ਮਿਲਦਾ ਹੈ। ਇਹ ਅੱਖਰ ਸ਼ਾਰਦਾ ਲਿਪੀ ਅਤੇ ਇਸ ਤੇ ਪੁਰਾਣੀਆਂ ਲਿਪੀਆਂ ਵਿਚ ਨਹੀਂ ਮਿਲਦਾ। 'ੜ' ਅੱਖਰ ਦੀ ਆਵਾਜ਼ ਪੰਜਾਬੀ ਭਾਸ਼ਾ ਵਿਚ ਹੀ ਬੋਲੀ ਜਾਂਦੀ ਹੈ। ਪੰਜਾਬੀ ਭਾਸ਼ਾ ਵਿਚ ਸ਼ਬਦ ਦੇ ਅੰਤ ਤੇ ਆ ਕੇ ਇਹ 'ਵਾਲਾ' ਦਾ ਅਰਥ ਦਿੰਦਾ ਹੈ ਜਿਵੇਂ ਸ਼ਬਦ ਭੁੱਲੜ। 'ਡ' ਧੁਨੀ ਨੂੰ ਡਾ. ਪ੍ਰੇਮ ਪ੍ਰਕਾਸ਼ ਸਿੰਘ ਫੁਟਕਵਾਂ (ਫਲੈਪ) ਵਰਗ ਵਿਚ ਰਖਦੇ ਹਨ ਅਤੇ ਇਸ ਦਾ ਉਚਾਰਣ ਸਥਾਨ 'ਮੂਰਧਨੀ' ਨਿਸ਼ਚਿਤ ਕਰਦੇ ਹਨ। ਇਸ ਧੁਨੀ ਨੂੰ ਸਪਰਸ਼ ਵਿਅੰਜਨ ਵੀ ਕਿਹਾ ਜਾਂਦਾ ਹੈ। ਗੁਰਮੁਖੀ ਲਿਪੀ ਦੇ ਇਸ ਨਿਵੇਕਲੇ ਅੱਖਰ ਦੀ ਬਣਾਵਟ ਕਿਸੇ ਹੋਰ ਲਿਪੀ (ਸਿੰਧੂ-ਘਾਟੀ ਦੀ ਲਿਪੀ ਤੋਂ ਲੈ ਕੇ ਟਾਕਰੀ-ਲਿਪੀ-ਤੱਕ ਵਿਚ ਨਹੀਂ ਮਿਲਦੀ।

'ੜ' ਅੱਖਰ ਸ਼ਬਦਾਂ ਦੇ ਪਿੱਛੇ ਜਾਂ ਵਿਚਕਾਰ ਲਗਦਾ ਹੈ; ਕੋਈ ਵੀ ਸ਼ਬਦ 'ੜ' ਨਾਲ ਸ਼ੁਰੂ ਨਹੀਂ ਹੁੰਦਾ।

ਹ.ਪੁ.–ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-ਪੋਥੀ ਦੂਜੀ ਸਵਾਲ ਲਿਪੀ ਦਾ-ਡਾ. ਪ੍ਰੇਮ ਪ੍ਰਕਾਸ਼ ਸਿੰਘ; ਮ. ਕੋ.

-ਡਾ. ਈਸ਼ਰ ਸਿੰਘ ਤਾਂਘ

| | | | |
|---|---|---|---|
| | ਅੱਜ ਦੀ ਗੁਰਮੁਖੀ | | ੜ |
| ਗੁਪਤ ਲਿਪੀ | ਅਲਾਹਾਬਾਦ | ( 375 ਈ. ) | |
| | ਬਾਵਰ | ( 400-500 ਈ. ) | |
| ਕੁਟਿਲ ਲਿਪੀ | ਮੰਦਸੋਰ | ( 532 ਈ. ) | |
| | ਹੋਰਯੁਜੀ | ( 500-550 ਈ. ) | |
| | ਹਰਸ਼ ਸਮੇਂ ਦੀ ਲਿਖਤ | ( 606-647 ਈ. ) | |
| | ਮੇਰੂ ਵਰਮਾ ਚੰਬਾ | ( 800 ਈ. ) | |
| | ਬਖਸ਼ਾਲੀ | ( 800 ਈ. ) | |
| ਸ਼ਾਰਦਾ ਲਿਪੀ | ਸਰਾਹਾਂ | ( 10 ਵੀਂ ਸਦੀ ) | |
| | ਸੁੰਗਲ | ( 11 ਵੀਂ ਸਦੀ ) | |
| | ਕਲੈਤ ( 11 ਵੀਂ ਸਦੀ ) ਬੈਜਨਾਥ | ( 1204 ਈ. ) | |
| | ਕੁੱਲੂ | ( 1559 ਈ. ) | |
| | ਸ਼ਕੁੰਤਲਾਂ | ਖਰੜਾ ( 16 ਵੀਂ ਸਦੀ ) | |
| | ਸ਼ਾਰਦਾ | ( ਮੌਜੂਦਾ ) | |
| | ਟਾਕਰੀ | | |
| | ਲੰਡੇ | | |
| | ਡੋਗਰੀ | | |
| ਗੁਰਮੁਖੀ ਲਿਪੀ | ਪੋਥੀਆਂ ਬਾਬਾ ਮੋਹਨ ਜੀ | ( 1559-1574 ਈ. ) | |
| | ਬੀੜ ਧਰਮਸ਼ਾਲਾ ਹਕੀਮ ਬੂਟਾ ਸਿੰਘ | (16 ਵੀਂ ਸਦੀ) | |
| | ਸਾਖੀ ਵਲਾਇਤ ਵਾਲੀ | ( 17 ਵੀਂ ਸਦੀ ) | |
| | ਦਸ਼ਮੇਸ਼ ਦਾ ਸ਼ਿਕਸਤਾ | ( ਲਗਭਗ 18 ਵੀਂ ਸਦੀ ) | |
| | ਪਾਦਰੀਆਂ ਵਾਲਾ ਟਾਈਪ | ( 1850 ਈ. ) | ੜ |